# ਪੰਜਾਬੀ ਵਿਸ਼ਵ ਕੋਸ਼

## ਜਿਲਦ ਪੰਜਵੀਂ

ਸਾਤਕਰਨੀ ਤੋਂ ਸੋਵੀਰ



ਭਾਸ਼ਾ ਵਿਭਾਗ ਪੰਜਾਬ

PUNJABI VISHAV KOSH—Vol. V

Rajinder Singh

Director, Languages Deptt., Punjab

ਪੰਜਾਬੀ ਵਿਸ਼ਵ ਕੋਸ਼—ਜਿਲਦ ਪੰਜਵੀਂ

ਰਾਜਿੰਦਰ ਸਿੰਘ

ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ

1986

ਕਾਪੀਆਂ : 2000

ਕੀਮਤ : 66 ਰੁਪਏ 40 ਪੈਸੇ

ਪ੍ਰਕਾਸ਼ਕ : ਡਾਇਰੈਕਟਰ, ਭਾਸ਼ਾ ਵਿਭਾਗ ਪੰਜਾਬ।

ਛਾਪਕ : ਲੱਕੀ ਪ੍ਰਿੰਟਰਜ਼, 240, ਇੰਡਸਟਰੀਅਲ ਏਰੀਆ, ਚੰਡੀਗੜ੍ਹ

ਰਾਹੀਂ : ਕੰਟਰੋਲਰ ਪ੍ਰਿੰਟਿੰਗ ਅਤੇ ਸਟੇਸ਼ਨਰੀ ਵਿਭਾਗ ਪੰਜਾਬ, ਚੰਡੀਗੜ੍ਹ।

# ਸੰਪਾਦਕੀ ਬੋਰਡ

# ਦੋ ਸ਼ਬਦ

ਪੰਜਾਬੀ ਵਿਸ਼ਵ ਕੋਸ਼ ਦੀ ਪੰਜਵੀਂ ਜਿਲਦ ਪੰਜਾਬੀ ਪਿਆਰਿਆਂ ਨੂੰ ਸੌਂਪਦਿਆਂ ਮੈਨੂੰ ਅਤਿਅੰਤ ਪ੍ਰਸੰਨਤਾ ਹੋ ਰਹੀ ਹੈ। ਇਸ ਜਿਲਦ ਦੇ ਛਪਣ ਨਾਲ ਇਸ ਕਾਰਜ ਨਾਲ ਜੁੜੇ ਸਾਡਾ ਵਿਭਾਗ ਤੇ ਸਾਹਿਤ ਰਸੀਆਂ ਨੂੰ ਆਪਣਾ ਪੈਂਡਾ ਮੁਕਦਾ ਅਤੇ ਆਪਣੀ ਮੰਜ਼ਲ ਨੇੜੇ ਦਿੱਸਣ ਲੱਗ ਪਈ ਹੈ। ਇਹ ਮੁਬਾਰਕ ਦਿਨ ਨੇੜੇ ਤੋਂ ਨੇੜੇ ਆਉਂਦਾ ਜਾਪਣ ਲੱਗ ਪਿਆ ਹੈ ਜਦੋਂ ਪੰਜਾਬੀ ਵਿਸ਼ਵ ਕੋਸ਼ ਦੀਆਂ ਸਾਰੀਆਂ ਦੀਆਂ ਸਾਰੀਆਂ ਜਿਲਦਾਂ ਰਾਜ ਭਰ ਦੀਆਂ ਲਾਇਬ੍ਰੇਰੀਆਂ, ਕਾਲਜਾਂ, ਸਕੂਲਾਂ ਅਤੇ ਵਿਦਵਾਨਾਂ ਤੇ ਗਾੜ੍ਹੇ ਸਭਿਆਚਾਰ-ਪ੍ਰੇਮੀ ਪਾਠਕਾਂ ਦੀਆਂ ਅਲਮਾਰੀਆਂ ਅਤੇ ਬੁੱਕ-ਸ਼ੈਲਫ਼ਾਂ ਦਾ ਸ਼ਿੰਗਾਰ ਹੋਣਗੀਆਂ।

ਪੰਜਾਬੀ ਵਿਸ਼ਵ ਕੋਸ਼ ਦੀ ਇਹ ਜਿਲਦ 'ਸਾਤਕਰਨੀ' ਤੋਂ 'ਸੰਗੀਤ' ਸ਼ਬਦ ਤੱਕ ਹੈ। ਇਹ ਜਿਲਦ ਸਾਲ 1980 ਵਿਚ ਪ੍ਰੈਸ ਨੂੰ ਭੇਜ ਦਿੱਤੀ ਗਈ ਸੀ। ਪਰ ਰੁਕਾਵਟਾਂ ਅਤੇ ਅੜਚਨਾਂ ਕਾਰਨ ਇਸ ਦੀ ਛਪਾਈ ਵਿਚ ਕਾਫ਼ੀ ਦੇਰ ਹੁੰਦੀ ਰਹੀ ਹੈ। ਇਸ ਲੰਬੀ ਦੇਰੀ ਕਾਰਨ ਕਈ ਇੰਦਰਾਜਾਂ ਵਿਚ ਦਰਜ ਵੇਰਵਿਆਂ ਤੇ ਅੰਕੜਿਆਂ ਦੀ ਥਾਂ ਥਾਂ ਸੋਧ ਸੁਧਾਈ ਕਰਨੀ ਪਈ ਹੈ। ਭਾਵੇਂ ਇਸ ਕੰਮ ਵਿਚ ਪੂਰੀ ਪੂਰੀ ਚੌਕਸੀ ਅਤੇ ਸਾਵਧਾਨੀ ਵਰਤੀ ਗਈ ਹੈ ਪਰ ਫਿਰ ਵੀ ਹੋ ਸਕਦਾ ਹੈ ਕਿ ਕਿਤੇ ਕਿਤੇ ਅੰਕੜੇ ਅਤੇ ਤੱਥ ਮਿਤੀ ਅੰਤ ਤਕ ਸੋਧਣ ਤੋਂ ਰਹਿ ਗਏ ਹੋਣ।

ਵਿਸ਼ਵ ਕੋਸ਼ ਦੀਆਂ ਪਹਿਲਾਂ ਛਪੀਆਂ ਜਿਲਦਾਂ ਵਾਂਗ ਪਾਠਕਾਂ ਦੀ ਸਹੂਲਤ ਲਈ ਇਸ ਜਿਲਦ ਦੇ ਮੁੱਢ ਵਿਚ ਵੀ ਇਸ ਦੀ ਵਰਤੋਂ ਬਾਰੇ ਜ਼ਰੂਰੀ ਤੇ ਲੋੜੀਂਦੀ ਜਾਣਕਾਰੀ ਦਿੱਤੀ ਗਈ ਹੈ। ਇਸੇ ਤਰ੍ਹਾਂ ਵਿਚ ਵਰਤੇ ਗਏ ਸ਼ਬਦ-ਸੰਖੇਪ ਤੇ ਹੋਰ ਚਿੰਨ੍ਹ ਆਦਿ ਵੀ ਦੇ ਦਿੱਤੇ ਗਏ ਹਨ।

ਇਹ ਅਣਮੋਲ ਹਵਾਲਾ ਗ੍ਰੰਥ ਪੰਜਾਬੀ ਪਾਠਕਾਂ ਅਤੇ ਵਿਦਵਾਨਾਂ ਦੀ ਸੇਵਾ ਵਿਚ ਭੇਟਾ ਕਰਨ ਲੱਗਿਆਂ ਮੈਨੂੰ ਪੂਰੀ ਆਸ ਹੈ ਕਿ ਵਿਵੇਕ-ਬੁੱਧੀ ਪਾਠਕ ਇਸ ਜਿਲਦ ਵਿਚ ਰਹਿ ਗਈਆਂ ਤਰੁਟੀਆਂ ਤੋਂ ਜਾਣੂ ਕਰਵਾਉਣ ਲਈ ਆਪਣੇ ਵਡਮੁੱਲੇ ਸੁਝਾਅ ਲਿਖ ਭੇਜਣ ਦੀ ਕਿਰਪਾ ਕਰਨਗੇ। ਉਨ੍ਹਾਂ ਦੇ ਨੇਕ ਤੇ ਪਾਰਖੂ ਸੁਝਾਵਾਂ ਦੀ ਮਦਦ ਨਾਲ ਅਸੀਂ ਬਾਕੀ ਜਿਲਦਾਂ ਨੂੰ ਹੋਰ ਚੰਗਾ ਅਤੇ ਸੁਚੱਜਾ ਬਣਾ ਸਕਾਂਗੇ।

ਇਸ ਜਿਲਦ ਦੀ ਤਿਆਰੀ ਅਤੇ ਛਪਾਈ ਵਿਚ ਵਿਸ਼ਵ ਕੋਸ਼ ਸ਼ਾਖਾ ਦੇ ਮੁੱਖ ਸੰਪਾਦਕ, ਸੰਪਾਦਕਾਂ, ਸਹਾਇਕ ਸੰਪਾਦਕਾਂ ਅਤੇ ਹੋਰ ਅਮਲੇ ਨੇ ਬੜੀ ਮਿਹਨਤ ਅਤੇ ਲਗਨ ਨਾਲ ਕੰਮ ਕੀਤਾ ਹੈ। ਮੈਂ ਉਨ੍ਹਾਂ ਸਾਰਿਆਂ ਦਾ ਅਤੇ ਇਸ ਜਿਲਦ ਵਿਚ ਜਿਨ੍ਹਾਂ ਲੇਖਕਾਂ ਤੇ ਵਿਦਵਾਨਾਂ ਨੇ ਯੋਗਦਾਨ ਪਾਇਆ ਹੈ ਅਤੇ ਕੰਟਰੋਲਰ, ਛਪਾਈ ਤੇ ਲਿਖਣ ਸਮੱਗਰੀ ਵਿਭਾਗ, ਪੰਜਾਬ, ਦਾ ਦਿਲੋਂ ਧੰਨਵਾਦੀ ਹਾਂ।

ਰਜਿੰਦਰ ਸਿੰਘ
ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ,
ਪਟਿਆਲਾ।

# ਪੰਜਾਬੀ ਵਿਸ਼ਵ ਕੋਸ਼ ਦੀ ਵਰਤੋਂ

ਪੰਜਾਬੀ ਵਿਸ਼ਵ ਕੋਸ਼ ਵਿਚ ਸਾਹਿਤ ਤੇ ਕਲਾ, ਸਮਾਜ ਵਿਗਿਆਨ ਅਤੇ ਵਿਗਿਆਨ ਨਾਲ ਸਬੰਧਤ ਵਿਸ਼ਿਆਂ ਦੀਆਂ ਐਂਟਰੀਆਂ ਨੂੰ ਦਿੱਤੀ ਗਈ ਤਰਤੀਬ ਦੀ ਹੇਠਾਂ ਵਿਆਖਿਆ ਕੀਤੀ ਜਾਂਦੀ ਹੈ ਤਾਂ ਜੋ ਪਾਠਕ ਨੂੰ ਲੋੜੀਂਦੀ ਐਂਟਰੀ ਲੱਭਣ ਵਿਚ ਆਸਾਨੀ ਹੋਵੇ।

1. ਐਂਟਰੀਆਂ ਦੀ ਤਰਤੀਬ ਉਨ੍ਹਾਂ ਦੇ ਨਾਵਾਂ ਅਨੁਸਾਰ ਰੱਖੀ ਗਈ ਹੈ ਨਾ ਕਿ ਵਿਸ਼ਿਆਂ ਅਨੁਸਾਰ ਅਤੇ ਇਹ ਤਰਤੀਬ ਗੁਰਮੁਖੀ ਦੀ ਪੈਂਤੀ ਦੇ ਅੱਖਰ-ਕ੍ਰਮ ਅਨੁਸਾਰ ਰੱਖੀ ਗਈ ਹੈ ਜਿਵੇਂ ਕਿ ੳ, ਅ, ੲ,............ਲ, ਵ, ੜ। ਇਸ ਤੋਂ ਅੱਗੇ ਇਕੋ ਹੀ ਅੱਖਰ ਨੂੰ ਲਗਾਂ ਮਾਤਰਾਂ ਦੇ ਹਿਸਾਬ ਨਾਲ ਤਰਤੀਬਵਾਰ ਕੀਤਾ ਗਿਆ ਹੈ। ਉਨ੍ਹਾਂ ਵਿਚ ਮੁਕਤਾ (ਸ) ਸਭ ਤੋਂ ਪਹਿਲਾਂ ਅਤੇ ਕ੍ਰਮਵਾਰ ਕੰਨਾ (ਸਾ), ਸਿਹਾਰੀ (ਸਿ), ਬਿਹਾਰੀ (ਸੀ), ਔਂਕੜ (ਸੁ), ਦੁਲੈਂਕੜ (ਸੂ), ਲਾਂ (ਸੇ), ਦੁਲਾਂ (ਸੈ), ਹੋੜਾ (ਸੋ) ਅਤੇ ਕਨੌੜਾ (ਸੌ) ਰੱਖੇ ਗਏ ਹਨ।

ਤਰਤੀਬ ਵਿਚ ਬਿੰਦੀ (ਸਾਂ), ਟਿੱਪੀ (ਸੰ), ਅਤੇ ਅੱਧਕ (ਸੱ) ਆਦਿ ਨੂੰ ਕੋਈ ਵੱਖਰਾ ਕ੍ਰਮ ਨਹੀਂ ਦਿੱਤਾ ਗਿਆ। ਇਸੇ ਤਰ੍ਹਾਂ ਜੇ ਕਿਸੇ ਐਂਟਰੀ ਦੇ ਸਿਰਲੇਖ ਵਿਚ ਕੌਮਾ ( , ) ਆਉਂਦਾ ਹੈ ਤਾਂ ਅੱਖਰ-ਕ੍ਰਮ ਵਿਚ ਇਸ ਨੂੰ ਕੋਈ ਮਹੱਤਵ ਨਹੀਂ ਦਿੱਤਾ ਗਿਆ।

2. ਕਿਸੇ ਸ਼ਬਦ ਦੇ ਪੈਰ ਵਿਚ ਆਉਣ ਵਾਲੇ 'ਹ' ਅਤੇ 'ਵ' ਨੂੰ ਕ੍ਰਮ ਦੇਣ ਲਗਿਆਂ ਪੂਰਾ 'ਹ' ਅਤੇ 'ਵ' ਮੰਨਿਆ ਗਿਆ ਹੈ। ਜਿਥੇ ਕਿਤੇ ਕਿਸੇ ਅੱਖਰ ਦੇ ਪੈਰ ਵਿਚ 'ਰ' ਆਇਆ ਹੈ ਅਤੇ ਉਸ ਅੱਖਰ ਨੂੰ ਕੋਈ ਲਗ ਮਾਤਰਾ ਲੱਗੀ ਹੋਈ ਹੈ ਤਾਂ ਅੱਖਰ-ਕ੍ਰਮ ਵਿਚ ਉਹ ਲਗ ਮਾਤਰਾ 'ਰ' ਨੂੰ ਹੀ ਮੰਨੀ ਗਈ ਹੈ ਨਾ ਕਿ ਮੂਲ ਅੱਖਰ ਨੂੰ ਜਿਵੇਂ ਕਿ ਅੰਮ੍ਰਿਤ।

3. ਐਂਟਰੀ ਦਾ ਸਿਰਲੇਖ ਭਾਵੇਂ ਇਕ, ਦੋ ਜਾਂ ਬਹੁਤੇ ਸ਼ਬਦਾਂ ਦਾ ਹੋ ਤਰਤੀਬ ਪਹਿਲੇ ਸ਼ਬਦ ਨੂੰ ਮੁੱਖ ਰੱਖਕੇ ਹੀ ਦਿੱਤੀ ਗਈ ਹੈ ਜਿਵੇਂ—ਉ :

**ਉਰਦੂ ਭਾਸ਼ਾ ਅਤੇ ਸਾਹਿਤ** :
**ਉੜੀਸਾ** :

4. ਇਕੋ ਹੀ ਨਾਂ ਦੀਆਂ ਜੀਵਨੀਆਂ ਦਾ ਕ੍ਰਮ ਉਨ੍ਹਾਂ ਦੇ ਜੀਵਨ-ਕਾਲ ਅਨੁਸਾਰ ਦਿੱਤਾ ਗਿਆ ਹੈ ਜਿਵੇਂ—

**ਸ਼ਾਹ ਨਵਾਜ਼ ਖ਼ਾਂ** (18 ਵੀਂ ਸਦੀ) :
**ਸ਼ਾਹ ਨਵਾਜ਼ ਖ਼ਾਂ** (20 ਵੀਂ ਸਦੀ) :

5. ਭੂਗੋਲ ਨਾਲ ਸਬੰਧਤ ਇਕੋ ਨਾਂ ਦੀਆਂ ਇਕੋ ਹੀ ਥਾਂ ਤੇ ਕਈ ਕਈ ਐਂਟਰੀਆਂ ਦਰਜ ਹਨ। ਉਨ੍ਹਾਂ ਵਿਚੋਂ ਲੋੜੀਂਦੀ ਐਂਟਰੀ ਲੱਭਣ ਵਿਚ ਪਾਠਕ ਦੀ ਸਹੂਲਤ ਲਈ ਤਰਤੀਬ ਦੇਣ ਲਗਿਆਂ ਵਿਸ਼ੇਸ਼ ਧਿਆਨ ਰੱਖਿਆ ਗਿਆ ਹੈ। ਅਜਿਹੀਆਂ ਐਂਟਰੀਆਂ ਦੀ ਤਰਤੀਬ ਹੇਠ ਲਿਖੇ ਅਨੁਸਾਰ ਰੱਖੀ ਗਈ ਹੈ :—

**ਕਪੂਰਥਲਾ** : ਰਿਆਸਤ—
**ਕਪੂਰਥਲਾ** : ਜ਼ਿਲ੍ਹਾ—
**ਕਪੂਰਥਲਾ** : ਸ਼ਹਿਰ—

ਇਸ ਤਰ੍ਹਾਂ ਪਾਠਕ ਨੂੰ ਕਪੂਰਥਲਾ ਰਿਆਸਤ, ਜ਼ਿਲ੍ਹਾ ਜਾਂ ਸ਼ਹਿਰ ਲੱਭਣ ਵਿਚ ਮੁਸ਼ਕਲ ਪੇਸ਼ ਨਹੀਂ ਆਵੇਗੀ। ਇਕੋ ਹੀ ਨਾਂ ਦੇ ਕਈ ਕਈ ਸ਼ਹਿਰਾਂ ਦੀ ਸੂਰਤ ਵਿਚ ਐਂਟਰੀ ਦਾ ਆਰੰਭਕ ਵਾਕ ਅਜਿਹੇ ਢੰਗ ਨਾਲ ਸ਼ੁਰੂ ਕੀਤਾ ਗਿਆ ਹੈ ਕਿ ਉਸ ਦਾ ਪਹਿਲਾ ਹੀ ਸ਼ਬਦ ਇਹ ਸਪੱਸ਼ਟ ਕਰ ਦੇਂਦਾ ਹੈ ਕਿ ਇਹ ਸ਼ਹਿਰ ਕਿਸ ਰਾਜ ਜਾਂ ਕਿਸ ਦੇਸ਼ ਨਾਲ ਸਬੰਧ ਰੱਖਦਾ ਹੈ। ਉਦਾਹਰਨ ਲਈ—

(ੳ) **ਕਿੰਗਸਟਨ** : ਸੰਯੁਕਤ ਰਾਜ ਅਮਰੀਕਾ ਦਾ ਇਕ ਸ਼ਹਿਰ........

**ਕਿੰਗਸਟਨ** : ਕੈਨੇਡਾ ਦਾ ਇਕ ਸ਼ਹਿਰ.........

(ਅ) **ਕਾਨਕਰਡ** (Concord) : ਕੈਲੀਫ਼ੋਰਨੀਆ ਰਾਜ (ਸ.ਰ.ਅ.) ਦੀ ਕਾਂਟਰਾ ਕਾਸਟਾ ਕਾਊਂਟੀ ਦਾ ਇਕ ਸ਼ਹਿਰ ਹੈ ਜੋ...

**ਕਾਨਕਰਡ** (Concord) : ਮੈਸਾਚੂਸੈੱਟਸ ਰਾਜ (ਸ. ਰ. ਅ.) ਦੀ ਮਿਡਲਸੈਕਸ ਕਾਊਂਟੀ ਦਾ ਇਕ ਸ਼ਹਿਰ ਹੈ ਜੋ......

6. ਕ੍ਰਾਸ ਹਵਾਲੇ ਵਾਲੀਆਂ ਐਂਟਰੀਆਂ ਦੀ ਸੂਰਤ ਵਿਚ ਇਹ ਯਤਨ ਕੀਤਾ ਗਿਆ ਹੈ ਕਿ ਐਂਟਰੀ ਨੂੰ ਉਸ ਦੇ ਮੌਜੂਦਾ ਨਾਂ ਹੇਠ ਦਿੱਤਾ ਜਾਵੇ ਅਤੇ ਉਸ ਦੇ ਦੂਜੇ ਨਾਂ ਨੂੰ ਕ੍ਰਾਸ ਹਵਾਲੇ ਵਜੋਂ ਕੋਸ਼ ਦੇ [illegible] ਅੱਖਰ-ਕ੍ਰਮ ਅਨੁਸਾਰ ਦਿੱਤਾ ਜਾਵੇ, ਜਿਵੇਂ ਕਿ ਐਂਟਰੀ 'ਜ਼ੈਅਰ' ਦੇ ਨਾਂ ਹੇਠ ਪੜ੍ਹਨੀ ਪਰ ਜਿਥੇ ਕਾਂਗੋ ਆਵੇਗਾ ਉਥੇ ਲਿਖਿਆ ਹੋਵੇਗਾ—

**ਕਾਂਗੋ** : 'ਵੇਖੋ, ਜ਼ੈਅਰ'

7. ਐਂਟਰੀਆਂ ਦੇ ਅਖ਼ੀਰ ਵਿਚ ਉਨ੍ਹਾਂ ਵਿਚ ਵਰਤੀਆਂ ਗਈਆਂ ਹਵਾਲਾ ਪੁਸਤਕਾਂ ਦਾ ਨਾਂ ਸੰਖੇਪ ਰੂਪ ਵਿਚ ਦਿੱਤਾ ਗਿਆ ਹੈ; ਇਸੇ ਤਰ੍ਹਾਂ ਐਂਟਰੀ ਵਿਚ ਵੀ ਸੰਖੇਪ-ਸ਼ਬਦ ਵਰਤੇ ਗਏ ਹਨ ਜਿਨ੍ਹਾਂ ਦਾ ਪੂਰਾ ਨਾਂ ਪਾਠਕ ਆਰੰਭ ਵਿਚ ਦਿੱਤੀ ਗਈ 'ਸ਼ਬਦ-ਸੰਖੇਪ' ਸੂਚੀ ਵਿਚੋਂ ਵੇਖ ਸਕਦੇ ਹਨ।

ਪੰਜਾਬੀ ਵਿਸ਼ਵ ਕੋਸ਼ ਵਿਚ ਉਪਰੋਕਤ ਨਿਯਮ ਪਾਲਣ ਦਾ ਪੂਰਾ ਪੂਰਾ ਯਤਨ ਕੀਤਾ ਗਿਆ ਹੈ ਪਰ ਫਿਰ ਵੀ ਮੁੱਢਲੀਆਂ ਜਿਲਦਾਂ ਦੀ ਸਮੱਗਰੀ ਕਾਫ਼ੀ ਪਹਿਲਾਂ ਤਿਆਰ ਹੋਣ ਕਰਕੇ ਕਿਤੇ ਕਿਤੇ ਇਨ੍ਹਾਂ ਨਿਯਮਾਂ ਦੀ ਪਾਲਣਾ ਵਿਚ ਉਕਾਈ ਦੀ ਸੰਭਾਵਨਾ ਵੀ ਹੋ ਸਕਦੀ ਹੈ। ਪੰਜਾਬੀ ਵਿਸ਼ਵ ਕੋਸ਼ ਦੀਆਂ ਅਗਲੀਆਂ ਜਿਲਦਾਂ ਵਿਚ ਉਪਰੋਕਤ ਨਿਯਮਾਂ ਦੀ ਪੂਰੀ ਪਾਲਣਾ ਕੀਤੀ ਜਾਵੇਗੀ।

# ਸ਼ਬਦ-ਸੰਖੇਪ ਸੂਚੀ

## ਹਵਾਲਾ ਪੁਸਤਕਾਂ

| | |
|---|---|
| ਅ. ਹਿ. ਇੰਡ.—ਸਮਿਥ | ਅਰਲੀ ਹਿਸਟਰੀ ਆਫ਼ ਇੰਡੀਆ—ਸਮਿਥ |
| ਅ. ਹਿ. ਇੰਡ.—ਥੌਪ | ਅਰਲੀ ਹਿਸਟਰੀ ਆਫ਼ ਇੰਡੀਆ—ਥੌਪ |
| ਅੰਡ. ਪੰ. ਚਾ. | ਅੰਡਰਸਟੈਂਡਿੰਗ ਦੀ ਪੰਜ ਚਾਰਟਰਡ—ਡਬਲਿਊ ਜੀ. ਕਲਾਟਸ |
| ਅ. ਫ਼ਿ.—ਰਾਜਮ | ਅਟਾਮਿਕ ਫ਼ਿਜ਼ਿਕਸ—ਜੇ. ਬੀ. ਰਾਜਮ |
| ਆੱਕ. ਕੰ. ਅਮੈ. ਲਿਟ. | ਆੱਕਸਫੋਰਡ ਕੰਪੈਨੀਅਨ ਟੂ ਅਮੈਰੀਕਨ ਲਿਟਰੇਚਰ |
| ਆੱਕ. ਕੰ. ਆ. | ਆੱਕਸਫੋਰਡ ਕੰਪੈਨੀਅਨ ਟੂ ਆਰਟ |
| ਆੱਕ. ਕੰ. ਇੰਗ. ਲਿਟ. | ਆੱਕਸਫੋਰਡ ਕੰਪੈਨੀਅਨ ਟੂ ਇੰਗਲਿਸ਼ ਲਿਟਰੇਚਰ |
| ਆੱ. ਕੈ.—ਸੋਨੀ | ਆੱਰਗੈਨਿਕ ਕੈਮਿਸਟਰੀ-ਪੀ. ਐੱਲ. ਸੋਨੀ |
| ਆੱ. ਕੈ.—ਫਿਨਾਰ | ਆੱਰਗੈਨਿਕ ਕੈਮਿਸਟਰੀ—ਆਈ. ਐਲ. ਫਿਨਾਰ |
| ਆੱ. ਕੈ.—ਮੋਰੀਸਨ-ਬਾਇਡ | ਆੱਰਗੈਨਿਕ ਕੈਮਿਸਟਰੀ—ਮੋਰੀਸਨ ਅਤੇ ਬਾਇਡ |
| ਐਡ. ਸ. ਹਿ. ਪੰ. | ਦਾ ਐਡਵਾਂਸਡ ਸਟਡੀ ਇਨ ਦੀ ਹਿਸਟਰੀ ਆਫ਼ ਦੀ ਪੰਜਾਬ-ਜੀ. ਐਸ. ਛਾਬੜਾ |
| ਐਡ. ਹਿ. ਇੰਡ. | ਐਡਵਾਂਸ ਹਿਸਟਰੀ ਆਫ਼ ਇੰਡੀਆ—ਆਰ. ਸੀ. ਮਜੂਮਦਾਰ |
| ਐਨ. ਉਰ. | ਐਨਸਾਈਕਲੋਪੀਡੀਆ ਆਫ਼ ਉਰਦੂ |
| ਐਨ. ਅਮੈ. | ਐਨਸਾਈਕਲੋਪੀਡੀਆ ਅਮੈਰੀਕਾਨਾ |
| ਐਨ. ਇਸ. | ਐਨਸਾਈਕਲੋਪੀਡੀਆ ਆਫ਼ ਇਸਲਾਮ |
| ਐਨ. ਸਾਈ. | ਐਨਸਾਈਕਲੋਪੀਡੀਆ ਆਫ਼ ਸਾਈਕਾਲੋਜੀ |
| ਐਨ. ਬ੍ਰਿ. | ਐਨਸਾਈਕਲੋਪੀਡੀਆ ਬ੍ਰਿਟੈਨਿਕਾ |
| ਐਨ. ਬ੍ਰਿ. ਮਾ. | ਐਨਸਾਈਕਲੋਪੀਡੀਆ ਬ੍ਰਿਟੈਨਿਕਾ ਮਾਈਕਰੋਪੀਡੀਆ |
| ਐਨ. ਬ੍ਰਿ. ਮੈ. | ਐਨਸਾਈਕਲੋਪੀਡੀਆ ਬ੍ਰਿਟੈਨਿਕਾ ਮੈਕਰੋਪੀਡੀਆ |
| ਐਨ. ਰਿ. ਐਥਿ. | ਐਨਸਾਈਕਲੋਪੀਡੀਆ ਆਫ਼ ਰਿਲਿਜਨ ਐਂਡ ਐਥਿਕਸ |
| ਐਮ. ਫ਼੍ਰੀ. ਫ਼ਾ. ਪੰ. | ਐਮੀਨੈਂਟ ਫ਼੍ਰੀਡਮ ਫਾਈਟਰਜ਼ ਆਫ਼ ਪੰਜਾਬ-ਫ਼ੌਜਾ ਸਿੰਘ |
| ਐਵ. ਐਨ. | ਐਵਰੀਮੈਨਜ਼ ਐਨਸਾਈਕਲੋਪੀਡੀਆ |
| ਇੰ. ਐਨ. ਸੋ. ਸਾ. | ਇੰਟਰਨੈਸ਼ਨਲ ਐਨਸਾਈਕਲੋਪੀਡੀਆ ਆਫ਼ ਸੋਸ਼ਲ ਸਾਇੰਸਜ਼ |
| ਇੰ. ਐਨ. ਕੈ. ਸਾ. | ਇੰਟਰਨੈਸ਼ਨਲ ਐਨਸਾਈਕਲੋਪੀਡੀਆ ਆਫ਼ ਕੈਮੀਕਲ ਸਾਇੰਸ |
| ਇੰਡ. ਪਾਕਿ. | ਇੰਡੀਆ ਐਂਡ ਪਾਕਿਸਤਾਨ-ਓ. ਐਚ. ਕੇ. ਸਪੇਟ |
| ਇੰਡ. ਰਿ. ਜਗ. | ਇੰਡੀਆ, ਏ ਰਿਜਨਲ ਜੀਓਗ੍ਰਾਫ਼ੀ-ਆਰ. ਐਲ. ਸਿੰਘ |
| ਇਨ. | ਇਨਸੈੱਕਟਸ-ਐੱਮ. ਐੱਸ. ਮਾਨੀ |
| ਇਨ. ਪੈ. ਕ੍ਰਾ. | ਇਨਸੈੱਕਟ ਪੈਸਟਸ ਆਫ਼ ਕ੍ਰਾਪਸ |
| ਇੰਪ. ਗ. ਇੰਡ. | ਇੰਪੀਰੀਅਲ ਗਜ਼ਟੀਅਰ ਆਫ਼ ਇੰਡੀਆ |
| ਇ. ਬਾ. | ਇਕਨਾਮਿਕ ਬਾਟਨੀ—ਐਡ.ਹਿੱਲ |
| ਏ. ਇੰਡ. | ਏਨਸ਼ੀਐਂਟ ਇੰਡੀਆ—ਰ. ਕ. ਮੁਕਰਜੀ |
| ਏ. ਹਿ. ਪਰ. | ਏ ਹਿਸਟਰੀ ਆਫ਼ ਪਰਸ਼ੀਆ—ਸਾਈਕਸ |
| ਸ. ਇੰਡ. | ਸਨੇਕਸ ਆਫ਼ ਇੰਡੀਆ—ਪੀ. ਜੇ. ਦੇਰਾਸ |
| ਸ. ਸਾ. ਹਾ. | ਦੀ ਸਟੈਂਡਰਡ ਸਾਈਕਲੋਪੀਡੀਆ ਆਫ਼ ਹਾਰਟੀਕਲਚਰ |
| ਸਟੇ. ਈ. ਬੁ. | ਸਟੇਟਸਮੈਨ ਈਅਰ ਬੁੱਕ |
| ਸ਼ਾ. ਐਨ. ਇਸ. | ਸ਼ਾਰਟਰ ਐਨਸਾਈਕਲੋਪੀਡੀਆ ਆਫ਼ ਇਸਲਾਮ |
| ਸਾ. ਟੂ. | ਸਾਇੰਸ ਟੂਡੇ |
| ਸਾ. ਰਿ. | ਸਾਇੰਸ ਰਿਪੋਰਟਰ |
| ਸਿ. ਰੂ. ਵੈ. ਪਾਕਿ. | ਸਿਖ ਰੂਲਿੰਗ ਇਨ ਵੈੱਸਟ ਪਾਕਿਸਤਾਨ—ਖਾਨ ਮੁਹੰਮਦ ਵਲੀਉੱਲਾ ਖ਼ਾਂ |
| ਸਿ. ਪੋ. ਯੂ. ਆ. | ਸਿੱਖ ਪੋਰਟ੍ਰੇਟਸ ਬਾਇ ਯੂਰਪੀਅਨ ਆਰਟਿਸਟਸ |

| | |
|---|---|
| ਸਿ. ਮਿ. | ਸਿੱਖ ਮਿਸਲਾਂ—ਸੋਹਣ ਸਿੰਘ ਸੀਤਲ |
| ਹਿ. ਏ. ਇੰਡ. | ਹਿਸਟਰੀ ਆਫ਼ ਏਨਸ਼ੀਐਂਟ ਇੰਡੀਆ—ਡਾ. ਤ੍ਰਿਪਾਠੀ |
| ਹਿੰ. ਸ਼. ਸਾ. | ਹਿੰਦੀ ਸ਼ਬਦ ਸਾਗਰ |
| ਹਿ. ਸੰ. ਲਿਟ. | ਏ ਹਿਸਟਰੀ ਆਫ਼ ਸੰਸਕ੍ਰਿਤ ਲਿਟਰੇਚਰ—ਏ. ਬੀ. ਕੀਥ |
| ਹਿੰ. ਸਾ. ਇਤਿ. | ਹਿੰਦੀ ਸਾਹਿਤ ਕਾ ਇਤਿਹਾਸ—ਰਾਮ ਚੰਦਰ ਸ਼ੁਕਲ |
| ਹਿੰ. ਸਾ. ਕੋ. | ਹਿੰਦੀ ਸਾਹਿਤ ਕੋਸ਼ |
| ਹਿ. ਸਿ.—ਕਨਿੰਘਮ | ਹਿਸਟਰੀ ਆਫ਼ ਸਿੱਖਸ-ਕਨਿੰਘਮ |
| ਹਿ. ਸਿ.—ਖ਼ੁਸ਼ਵੰਤ ਸਿੰਘ | ਹਿਸਟਰੀ ਆਫ਼ ਸਿੱਖਸ-ਖ਼ੁਸ਼ਵੰਤ ਸਿੰਘ |
| ਹਿ. ਸਿ.—ਗੁਪਤਾ | ਹਿਸਟਰੀ ਆਫ਼ ਸਿੱਖਸ—ਹਰੀ ਰਾਮ ਗੁਪਤਾ |
| ਹਿੰ. ਕਾ. ਸੈ. | ਹਿੰਦੂ ਕਾਸਟਸ ਐਂਡ ਸੈਕਟਸ |
| ਹਿ. ਪੰ. | ਹਿਸਟਰੀ ਆਫ਼ ਦੀ ਪੰਜਾਬ-ਮੁਹੰਮਦ ਲਤੀਫ਼ |
| ਹਿ. ਫ਼੍ਰੀ. ਮੂ. ਇੰਡ. | ਹਿਸਟਰੀ ਆਫ਼ ਫ਼੍ਰੀਡਮ ਮੂਵਮੈਂਟ ਇਨ ਇੰਡੀਆ-ਮਜੂਮਦਾਰ |
| ਹਿੰ. ਮਿ. ਕੋ. | ਹਿੰਦੂ ਮਿਥਿਹਾਸ ਕੋਸ਼ |
| ਹਿ. ਮੈ. ਇੰਡ. | ਹਿਸਟਰੀ ਆਫ਼ ਮੈਡੀਵੀਅਲ ਇੰਡੀਆ-ਈਸ਼ਵਰੀ ਪ੍ਰਸਾਦ |
| ਹਿੰ. ਵ. | ਹਿੰਦੂ ਵਰਲਡ |
| ਹਿੰ. ਵਿ. ਕੋ. | ਹਿੰਦੀ ਵਿਸ਼ਵ ਕੋਸ਼ |
| ਹੂ. ਇੰਡੀ. ਮਾਰ. | ਹੂ-ਜ਼ ਹੂ ਆਫ਼ ਇੰਡੀਅਨ ਮਾਰਟਰਜ਼ |
| ਹੂ. ਇੰਡੀ. ਰਾਈ. | ਹੂ-ਜ਼ ਹੂ ਆਫ਼ ਇੰਡੀਅਨ ਰਾਈਟਰਜ਼ |
| ਹੈਂ. ਮਿਨ. ਫ਼ਾ. ਕੈ. | ਹੈਂਡਬੁੱਕ ਆਫ਼ ਮਿਨਰਾਲੋਜੀ ਐਂਡ ਫ਼ਾਇਰ-ਕੈਮਿਸਟਰੀ |
| ਹੈਂ. ਐ. | ਹੈਂਡਬੁੱਕ ਆਫ਼ ਐਗਰੀਕਲਚਰ-ਆਈ. ਸੀ. ਏ. ਆਰ. |
| ਹੈ. ਵ. ਐ. | ਹੈਮੰਡ ਵਰਲਡ ਐਟਲਸ |
| ਕ. ਐਨ. ਲਿਟ. | ਕਲਾਸੀਕਲ ਐਨਸਾਈਕਲੋਪੀਡੀਆ ਆਫ਼ ਲਿਟਰੇਚਰ |
| ਕ. ਸ. ਸਾਈ. | ਕਨਟੈਂਪਰੇਰੀ ਸਕੂਲਜ਼ ਆਫ਼ ਸਾਈਕਾਲੋਜੀ-ਰਾਬਰਟ ਵੁਡਵਰਥ |
| ਕੰ. ਹਿ. ਇੰਡ. | ਕੰਪਰੀਹੈਨਸਿਵ ਹਿਸਟਰੀ ਆਫ਼ ਇੰਡੀਆ-ਨੀਲ ਕਾਂਤ ਸ਼ਾਸਤਰੀ |
| ਕਾ. ਇੰਡ. | ਕਾਸਟਸ ਇਨ ਇੰਡੀਆ |
| ਕਾ. ਟ੍ਰੀ. | ਕਾਮਨ ਟ੍ਰੀਜ਼—ਡਾ. ਐੱਚ. ਸੰਤਾਪੂ |
| ਕਾ. ਬ. | ਕਾਮਨ ਬਰਡਜ਼—ਸਲੀਮ ਅਲੀ ਅਤੇ ਲਾਇਕ ਫ਼ਤਿਹ ਅਲੀ |
| ਕੈਂ. ਹਿ. ਇਸ. | ਕੈਂਬਰਿਜ ਹਿਸਟਰੀ ਆਫ਼ ਇਸਲਾਮ |
| ਕੋਲ. ਐਨ. | ਕੋਲੀਅਰਜ਼ ਐਨਸਾਈਕਲੋਪੀਡੀਆ |
| ਗ. ਇੰਡ. ਪਾਕਿ. | ਗਜ਼ਟੀਅਰ ਆਫ਼ ਇੰਡੀਆ ਐਂਡ ਪਾਕਿਸਤਾਨ |
| ਗ. ਇੰ. ਮੈ. ਪ. | ਗਲਾਸਰੀ ਆਫ਼ ਇੰਡੀਅਨ ਮੈਡੀਸਨਲ ਪਲਾਂਟਸ |
| ਗ. ਟ੍ਰਾ. ਕਾ. | ਗਲਾਸਰੀ ਆਫ਼ ਦੀ ਟ੍ਰਾਈਬਜ਼ ਐਂਡ ਕਾਸਟਸ ਆਫ਼ ਦੀ ਪੰਜਾਬ ਐਂਡ ਨਾਰਥ ਵੈੱਸਟ ਫ਼ਰੰਟੀਅਰਜ਼ ਪ੍ਰਾਵਿੰਸ |
| ਗ੍ਰੇ. ਮੈਂ. ਸਾ. | ਗ੍ਰੇਟ ਮੈੱਨ ਆਫ਼ ਸਾਇੰਸ-ਫ਼ਿਲਿਪ ਲੇਨਾਰਡ |
| ਗਾ. ਫ. | ਗਾਰਡਨ ਫਲਾਵਰਜ਼-ਵਿਸ਼ਨੂ ਸਰੂਪ |
| ਗੁ. ਨਾ. ਸ਼. ਰ. | ਗੁਰੂ ਨਾਨਕ ਸ਼ਬਦ ਰਤਨਾਕਰ-ਡਾ. ਕਾਲਾ ਸਿੰਘ ਬੇਦੀ |
| ਗੁ. ਨਾ. ਪ੍ਰ. | ਗੁਰੂ ਨਾਨਕ ਪ੍ਰਕਾਸ਼-ਭਾਈ ਸੰਤੋਖ ਸਿੰਘ |
| ਗੁ. ਪ੍ਰ. ਸੂ. ਗ੍ਰੰ. | ਗੁਰੂ ਪ੍ਰਤਾਪ ਸੂਰਜ ਗ੍ਰੰਥ-ਭਾਈ ਸੰਤੋਖ ਸਿੰਘ |
| ਗੁ. ਪਾ. ਛੇਵੀਂ | ਗੁਰਬਿਲਾਸ ਪਾਤਸ਼ਾਹੀ ਛੇਵੀਂ |
| ਗੁ. ਮਾ. | ਗੁਰਮਤਿ ਮਾਰਤੰਡ |
| ਗੂ. ਮੈ. ਡਿ. | ਗੂਲਡ ਮੈਡੀਕਲ ਡਿਕਸ਼ਨਰੀ |
| ਚੀ. ਫੈ. ਨੋ. ਪੰ. | ਚੀਫ਼ਸ ਐਂਡ ਫ਼ੈਮਿਲੀਜ਼ ਆਫ਼ ਨੋਟ ਇਨ ਦਾ ਪੰਜਾਬ-ਐੱਲ. ਐੱਚ. ਗ੍ਰਿਫ਼ਿਨ |
| ਚੈਂਬ. ਐਨ. | ਚੈਂਬਰਜ਼ ਐਨਸਾਈਕਲੋਪੀਡੀਆ |
| ਚੋ. ਇੰ. ਡ੍ਰ. ਇੰਡ. | ਚੋਪੜਾਜ਼ ਇੰਡਿਜਿਨਸ ਡ੍ਰਗਜ਼ ਆਫ਼ ਇੰਡੀਆ |
| ਜਗ. ਡਿ. | ਦੀ ਜੀਓਗ੍ਰਾਫ਼ੀਕਲ ਡਿਕਸ਼ਨਰੀ—ਐੱਨ. ਐੱਲ. ਡੇ. |
| ਜਗ. ਡਿ. ਏ. ਐਂਡ. ਮੈ. ਇੰਡ. | ਜੀਓਗ੍ਰਾਫ਼ੀਕਲ ਡਿਕਸ਼ਨਰੀ ਆਫ਼ ਏਨਸ਼ੀਐਂਟ ਐਂਡ ਮੈਡੀਵੀਅਲ ਇੰਡੀਆ |
| ਜਗ. ਪਾਕਿ. | ਜੀਓਗ੍ਰਾਫ਼ੀ ਆਫ਼ ਪਾਕਿਸਤਾਨ (ਤੀਜੀ ਐਡੀਸ਼ਨ)-ਕਾਜ਼ੀ ਅਹਿਮਦ |

| | |
|---|---|
| ਜ਼ੀ. ਐ. ਲਾ. ਐਨ. | ਜ਼ੀ-ਮੈਕਸ ਐਨੀਮਲ ਲਾਈਫ਼ ਐਨਸਾਈਕਲੋਪੀਡੀਆ |
| ਟ੍ਰਾਂ. ਬ. | ਟ੍ਰਾਪੀਕਲ ਬਰਡਜ਼-ਕਲਾਈਵ ਰੂਟਸ |
| ਟੈ. ਬੁ. ਕੈ-ਗਰੇਵਾਲ | ਏ ਟੈਕਸਟ ਬੁੱਕ ਆਫ਼ ਕੈਮਿਸਟਰੀ-ਗਰੇਵਾਲ |
| ਟੈ. ਬੁ. ਫਿ. ਕੈ. | ਟੈਕਸਟ ਬੁੱਕ ਆਫ਼ ਫਿਜ਼ੀਕਲ ਕੈਮਿਸਟਰੀ–ਨਿਰੰਜਨ ਸਿੰਘ, ਜੋਗਿੰਦਰ ਸਿੰਘ |
| ਟੈ. ਬੁ. ਮੈ. | ਟੈਕਸਟ ਬੁੱਕ ਆਫ਼ ਮੈਡੀਸਨ-ਸੰਪਾਦਕ : ਡਬਲਿਊ. ਐਨ. ਮਾਨ |
| ਡਿ. ਐਜੂ. | ਡਿਕਸ਼ਨਰੀ ਆਫ਼ ਐਜੂਕੇਸ਼ਨ-ਸੰਪਾਦਕ : ਕਾਰਟਰ ਵੀ. ਗੁੱਡ |
| ਡਿ. ਇਸ. | ਏ ਡਿਕਸ਼ਨਰੀ ਆਫ਼ ਇਸਲਾਮ |
| ਡਿ. ਸਾਈ. | ਏ ਡਿਕਸ਼ਨਰੀ ਆਫ਼ ਸਾਈਕਾਲੋਜੀ-ਜੇਮਜ਼ ਡ੍ਰੇਵਰ |
| ਡਿ. ਸਾ. ਬਾ. | ਡਿਕਸ਼ਨਰੀ ਆਫ਼ ਸਾਇੰਟਿਫ਼ਿਕ ਬਾਇਓਗ੍ਰਾਫ਼ੀ—ਚਾਰਲਸ ਸੀ. ਗੀ |
| ਡਿ. ਹਿੰ. ਮਾਈ. | ਏ ਡਿਕਸ਼ਨਰੀ ਆਫ਼ ਹਿੰਦੂ ਮਾਈਥਾਲੋਜੀ |
| ਡਿ. ਹਯ. | ਏ ਡਿਕਸ਼ਨਰੀ ਆਫ਼ ਜਿਓਗ੍ਰਾਫ਼ੀ |
| ਡਿ. ਨੈ. ਬਾ. | ਡਿਕਸ਼ਨਰੀ ਆਫ਼ ਨੈਸ਼ਨਲ ਬਾਇਓਗ੍ਰਾਫ਼ੀ |
| ਡਿ. ਪੁ. ਸਾ. | ਡਿਕਸ਼ਨਰੀ ਆਫ਼ ਪੁਲੀਟੀਕਲ ਸਾਇੰਸ—ਜੋਸਫ਼ ਡਨਰ |
| ਤਵਾ. ਗੁ. ਖਾ. | ਤਵਾਰੀਖ਼ ਗੁਰੂ ਖ਼ਾਲਸਾ—ਗਿਆਨੀ ਗਿਆਨ ਸਿੰਘ |
| ਤਾ. ਅ. ਉਰ.—ਇ. ਹੁਸੈਨ | ਤਾਰੀਖ਼ਿ ਅਦਬਿ ਉਰਦੂ—ਇਜਾਜ਼ ਹੁਸੈਨ |
| ਤਾ. ਅ. ਉਰ.—ਸਕਸੈਨਾ | ਤਾਰੀਖ਼ਿ ਅਦਬਿ ਉਰਦੂ—ਸਕਸੈਨਾ |
| ਦੇਹਲੀ—ਹਿ. ਐਂਡ ਪਲੇ. ਇੰਟ. | ਦੇਹਲੀ-ਹਿਸਟਰੀ ਐਂਡ ਪਲੇਸਿਜ਼ ਆਫ਼ ਇੰਟਰਸਟ—ਡਾ. ਪ੍ਰਭਾ ਚੋਪੜਾ |
| ਨਿ. ਕ. ਯੂ. ਬਾ. | ਨਿਊ ਕਸਾਈਜ਼ ਯੂਨੀਵਰਸਲ ਬਾਇਓਗ੍ਰਾਫ਼ੀ |
| ਨਿ. ਡਿ. ਸਾਈ. | ਦੇ ਨਿਊ ਡਿਕਸ਼ਨਰੀ ਆਫ਼ ਸਾਈਕਾਲੋਜੀ—ਫ਼ਿਲਿਪ ਲਾਰੈਂਸ ਹੇਰੀਮੈਨ |
| ਨਿ. ਯੂ. ਐਨ. | ਨਿਊ ਯੂਨੀਵਰਸਲ ਐਨਸਾਈਕਲੋਪੀਡੀਆ |
| ਨਿ. ਲਾ. ਐਨ. ਮਾਈ. | ਨਿਊ ਲਾਰਾਊਸ ਐਨਸਾਈਕਲੋਪੀਡੀਆ ਆਫ਼ ਮਾਈਥਾਲੋਜੀ |
| ਨਿ. ਵ. ਐਨ. | ਦੀ ਨਿਊ ਵਰਲਡ ਐਨਸਾਈਕਲੋਪੀਡੀਆ |
| ਪੰ. ਸਨ. ਸਾ. | ਪੰਜਾਬ ਦੇ ਸਨਮਾਨਿਤ ਸਾਹਿਤਕਾਰ—ਭਾਸ਼ਾ ਵਿਭਾਗ ਪੰਜਾਬ |
| ਪੰ. ਸਾ. ਇ.—ਕੋਹਲੀ | ਪੰਜਾਬੀ ਸਾਹਿਤ ਦਾ ਇਤਿਹਾਸ—ਡਾ. ਸੁਰਿੰਦਰ ਸਿੰਘ ਕੋਹਲੀ |
| ਪੰ. ਸਾ. ਇ.—ਦਰਦੀ | ਪੰਜਾਬੀ ਸਾਹਿਤ ਦਾ ਇਤਿਹਾਸ—ਡਾ. ਗੋਪਾਲ ਸਿੰਘ ਦਰਦੀ |
| ਪੰ. ਸਾ. ਇ.—ਨਰੂਲਾ | ਪੰਜਾਬੀ ਸਾਹਿਤ ਦਾ ਇਤਿਹਾਸ—ਸੁਰਿੰਦਰ ਸਿੰਘ ਨਰੂਲਾ |
| ਪੰ. ਸਾ. ਇ.—ਪੰਜਾਬ | ਪੰਜਾਬੀ ਸਾਹਿਤ ਦਾ ਇਤਿਹਾਸ—ਪੰਜਾਬ ਯੂਨੀਵਰਸਿਟੀ |
| ਪੰ. ਸਾ. ਇ.—ਪੰਜਾਬੀ | ਪੰਜਾਬੀ ਸਾਹਿਤ ਦਾ ਇਤਿਹਾਸ—ਪੰਜਾਬੀ ਯੂਨੀਵਰਸਿਟੀ |
| ਪੰ. ਸਾ. ਇ.—ਭਾ. ਵਿ. ਪੰ. | ਪੰਜਾਬੀ ਸਾਹਿਤ ਦਾ ਇਤਿਹਾਸ—ਭਾਸ਼ਾ ਵਿਭਾਗ ਪੰਜਾਬ |
| ਪੰ. ਸਾ. ਇ.—ਰਸ | ਪੰਜਾਬੀ ਸਾਹਿਤ ਦਾ ਇਤਿਹਾਸ—ਨਿਹਾਲ ਸਿੰਘ ਰਸ |
| ਪੰ. ਸਾ. ਕੋ. | ਪੰਜਾਬੀ ਸਾਹਿਤ ਕੋਸ਼—ਪੰਜਾਬੀ ਯੂਨੀਵਰਸਿਟੀ |
| ਪੰ. ਸ਼ਾ. ਤਜ਼. | ਪੰਜਾਬੀ ਸ਼ਾਇਰਾਂ ਦਾ ਤਜ਼ਕਰਾ—ਮੌਲਾ ਬਖ਼ਸ਼ ਕੁਸ਼ਤਾ |
| ਪੰ. ਹੀ. | ਪੰਜਾਬ ਦੇ ਹੀਰੇ-ਮੌਲਾ ਬਖ਼ਸ਼ ਕੁਸ਼ਤਾ |
| ਪੰ. ਕਾ. | ਪੰਜਾਬ ਕਾਸਟਸ—ਇਬੈਟਸਨ |
| ਪੰ. ਕੋ. | ਪੰਜਾਬੀ ਕੋਸ਼ |
| ਪ. ਡਿਜ਼ੀ. | ਪਲਾਂਟ ਡਿਜ਼ੀਜ਼ਿਜ਼—ਆਰ. ਐਸ. ਮਾਥੁਰ |
| ਪ. ਪੰ. | ਪਲਾਂਟਸ ਆਫ਼ ਦੀ ਪੰਜਾਬ |
| ਪੰ. ਪ੍ਰ. | ਪੰਥ ਪ੍ਰਕਾਸ਼—ਗਿ. ਗਿਆਨ ਸਿੰਘ |
| ਪ. ਫ਼ਿਜ਼. | ਪਲਾਂਟ ਫ਼ਿਜ਼ਿਆਲੋਜੀ—ਐਸ. ਐਂਡਰਸਨ |
| ਪ੍ਰਾ. ਚਰਿ. ਕੋ. | ਪ੍ਰਾਚੀਨ ਚਰਿੱਤਰ ਕੋਸ਼ |
| ਪ੍ਰਾ. ਪੰ. ਪ੍ਰ. | ਪ੍ਰਾਚੀਨ ਪੰਥ ਪ੍ਰਕਾਸ਼—ਰਤਨ ਸਿੰਘ ਭੰਗੂ |
| ਪ੍ਰਾ. ਲਿ. ਮਾ. | ਪ੍ਰਾਚੀਨ ਲਿਪੀ ਮਾਲਾ—ਪੰਡਤ ਗੌਰੀ ਸ਼ੰਕਰ ਓਝਾ |
| ਪ੍ਰਿੰ. ਇਨ. ਮੈਂ. | ਪ੍ਰਿੰਸੀਪਲਜ਼ ਆਫ਼ ਇਨਟਰਨਲ ਮੈਡੀਸਨ—ਹੈਰੀਸਨ |
| ਪ੍ਰਿ. ਫ਼. ਵੈ. | ਪ੍ਰਿਜ਼ਰਵੇਸ਼ਨ ਆਫ਼ ਫ਼ਰੂਟਸ ਐਂਡ ਵੈਜੀਟੇਬਲਜ਼—ਆਈ. ਸੀ. ਏ. ਆਰ. |
| ਪੰ. ਲਿ. ਕੋ. | ਪੰਜਾਬੀ ਲਿਖਾਰੀ ਕੋਸ਼—ਜੋਗਿੰਦਰ ਸਿੰਘ ਰਾਮਦੇਵ |
| ਪੰ. ਲੋ. ਵਿ. ਕੋ. | ਪੰਜਾਬੀ ਲੋਕਧਾਰਾ ਵਿਸ਼ਵ ਕੋਸ਼—ਵਣਜਾਰਾ ਬੇਦੀ |
| ਪਾ. ਹੈਂ. ਇੰ. ਬ. | ਪਾਪੂਲਰ ਹੈਂਡ-ਬੁਕ ਆਫ਼ ਇੰਡੀਅਨ ਬਰਡਜ਼ |
| ਪੇਂਟ. ਸਿ. | ਪੇਂਟਿੰਗਜ਼ ਆਫ਼ ਦੀ ਸਿਖਸ—ਡਬਲਿਊ. ਆਰਚਰ |
| ਫ਼. ਐਂ. | ਫ਼ਰੰਟੀਅਰ ਆਫ਼ ਐਸਟ੍ਰਾਨਮੀ—ਫ਼ਰੈੱਡ ਹਾਇਲ |
| ਫ਼. ਇ. ਇੰਜ. | ਫੰਡਾਮੈਂਟਲਜ਼ ਆਫ਼ ਇਰੀਗੇਸ਼ਨ ਇੰਜੀਨੀਅਰਿੰਗ—ਭਾਰਤ ਸਿੰਘ |

| | |
|---|---|
| ਫ. ਸ਼੍ਰ. ਇੰ. | ਫਲਾਵਰਿੰਗ ਸ਼੍ਰੱਬਜ਼ ਇਨ ਇੰਡੀਆ—ਐੱਸ. ਐੱਲ. ਜਿੰਦਲ |
| ਫ਼. ਕ. ਇੰ. | ਫਰੂਟ ਕਲਚਰ ਇਨ ਇੰਡੀਆ—ਸ਼ਾਮ ਸਿੰਘ |
| ਫ. ਟ੍ਰੀ. ਸ਼੍ਰ. ਇੰ. | ਫਲਾਵਰਿੰਗ ਟ੍ਰੀਜ਼ ਐਂਡ ਸ਼੍ਰੱਬਜ਼ ਇਨ ਇੰਡੀਆ |
| ਫ਼ਾ.ਮੁ. ਐਂਪ. | ਫ਼ਾਲ ਆਫ਼ ਦੀ ਮੁਗ਼ਲ ਐਂਪਾਇਰ—ਜਾਦੂ ਨਾਥ ਸਰਕਾਰ |
| ਫ਼ੈ. ਮੈ. ਡਿ. | ਫ਼ੈਮਿਲੀ ਮੈਡੀਕਲ ਡਿਕਸ਼ਨਰੀ—ਡਾ. ਤ੍ਰਿਪਾਠੀ |
| ਫ਼. ਸਿ. ਇੰਡ. | ਦੀ ਫ਼ੋਰਟੀਫਾਈਡ ਸਿਟੀਜ਼ ਆਫ਼ ਇੰਡੀਆ—ਸਿਡਨੀ ਟਾਇ |
| ਬ੍ਰਿ. ਰੂ. ਇੰ. ਆਫ਼. | ਬ੍ਰਿਟਿਸ਼ ਰੂਲ ਇਨ ਇੰਡੀਆ ਐਂਡ ਆਫ਼ਟਰ—ਵੀ. ਡੀ. ਮਹਾਜਨ |
| ਬਾ. ਕੈ. | ਬਾਇਓ-ਕੈਮਿਸਟਰੀ-ਕਲਾਈਨਰ ਅਤੇ ਆਰਟਨ |
| ਬੁ. ਇੰ. ਬ. | ਦੀ ਬੁੱਕ ਆਫ਼ ਇੰਡੀਅਨ ਬਰਡਜ਼—ਸਲੀਮ ਅਲੀ |
| ਬੁ. ਪਾ. ਸਾ. | ਦੀ ਬੁੱਕ ਆਫ਼ ਪਾਪੂਲਰ ਸਾਇੰਸ |
| ਬੇ. ਨੀ. ਵ. | ਬੇਸਿਕ ਨੀਡਜ਼ ਵਰਕ—ਵਾਈਨ ਫਰੀਡ ਐਂਡ ਬੁਲ |
| ਭਾ. ਅਜਾ. | ਭਾਰਤ ਦੇ ਅਜਾਇਬ ਘਰ |
| ਭਾ. ਪਹਿ. | ਭਾਰਤ ਦੇ ਪਹਿਲਵਾਨ—ਬਲਬੀਰ ਸਿੰਘ ਕੰਵਲ |
| ਭਾ. ਪ੍ਰ. ਵਿ. | ਭਾਰਤ ਦੇ ਪ੍ਰਸਿੱਧ ਵਿਗਿਆਨੀ—ਜਗਜੀਤ ਸਿੰਘ |
| ਮ. ਕੋ. | ਮਹਾਨ ਕੋਸ਼ |
| ਮਾ. ਮੈ. ਕੋ. | ਮਾਡਰਨ ਮੈਡੀਕਲ ਕੌਂਸਲਰ |
| ਮੁ. ਐਂਪਾ. | ਦੀ ਮੁਗ਼ਲ ਐਂਪਾਇਅਰ—ਡਾ. ਆਸ਼ੀਰਵਾਦੀ ਲਾਲ ਸ੍ਰੀਵਾਸਤਵਾ |
| ਮੈ. ਹੈ. ਐਨ. | ਮੈਡੀਕਲ ਐਂਡ ਹੈਲਥ ਐਨਸਾਈਕਲੋਪੀਡੀਆ |
| ਮੈਕ. ਐਨ. ਸ. ਟ. | ਮੈਕਗ੍ਰਾਅ-ਹਿੱਲ ਐਨਸਾਈਕਲੋਪੀਡੀਆ ਆਫ਼ ਸਾਇੰਸ ਐਂਡ ਟੈਕਨਾਲੋਜੀ |
| ਮੈਕ. ਐਨ. ਵ. ਬਾ. | ਮੈਕਗ੍ਰਾਅ ਹਿੱਲ ਐਨਸਾਈਕਲੋਪੀਡੀਆ ਆਫ਼ ਵਰਲਡ ਬਾਇਓਗ੍ਰਾਫ਼ੀਜ਼ |
| ਮੈਕ. ਮਾ. ਮੈ. ਸਾ. | ਮੈਕਗ੍ਰਾਅ-ਹਿੱਲ ਮਾਡਰਨ ਮੈਨ ਆਫ਼ ਸਾਇੰਸ |
| ਮੈਥ. ਡਿ. | ਮੈਥੇਮੈਟਿਕਸ ਡਿਕਸ਼ਨਰੀ—ਜੇਮਜ਼ ਐਂਡ ਜੇਮਜ਼ |
| ਮੈ. ਪ. ਇੰ. ਪਾ. | ਮੈਡੀਸਿਨਲ ਪਲਾਂਟਸ ਆਫ਼ ਇੰਡੀਆ ਐਂਡ ਪਾਕਿਸਤਾਨ |
| ਮੈ. ਮੈ. | ਮੈੱਨ ਆਫ਼ ਮੈਥੇਮੈਟਿਕਸ—ਈ. ਟੀ. ਬੈੱਲ |
| ਰ. ਸਿੰ. | ਰਣਜੀਤ ਸਿੰਘ—ਸਰ ਲੇਪਲ ਗ੍ਰਿਫ਼ਿਨ |
| ਰਾ. ਸਿੰ. ਪਾ. ਪੰ. | ਰਾਈਜ਼ ਆਫ਼ ਦੀ ਸਿੱਖ ਪਾਵਰ ਇਨ ਦੀ ਪੰਜਾਬ—ਸੋਹਨ ਸਿੰਘ ਸੀਤਲ |
| ਰਾ. ਫ਼ਾ. ਮੁ. ਐਂਪ. | ਰਾਈਜ਼ ਐਂਡ ਫ਼ਾਲ ਆਫ਼ ਦੀ ਮੁਗ਼ਲ ਐਂਪਾਇਰ—ਆਰ. ਪੀ. ਤ੍ਰਿਪਾਠੀ |
| ਲਾ. ਐਨ. ਵਰ. | ਲਾਰੌਂਸ ਐਨਸਾਈਕਲੋਪੀਡੀਆ ਆਫ਼ ਵਰਲਡ—ਪਾਲ ਹੈਮਲਿਨ |
| ਲਾਂ. ਡਿ. ਜਗ. | ਲਾਂਗਮੈਨ ਡਿਕਸ਼ਨਰੀ ਆਫ਼ ਜੀਓਗ੍ਰਾਫ਼ੀ—ਸਰ ਡਡਲੇ ਸਟੈਂਪ |
| ਲਿੰ. ਸ. ਇੰਡ. | ਲਿੰਗੁਇਸਟਿਕ ਸਰਵੇ ਆਫ਼ ਇੰਡੀਆ—ਗ੍ਰੀਅਰਸਨ |
| ਲਿਟ. ਹਿ. ਅਰ. | ਏ ਲਿਟਰੇਰੀ ਹਿਸਟਰੀ ਆਫ਼ ਦੀ ਅੱਰਬਜ਼—ਨਿਕਲਸਨ |
| ਲਿਟ. ਹਿ. ਪਰ. | ਏ ਲਿਟਰੇਰੀ ਹਿਸਟਰੀ ਆਫ਼ ਪਰਸ਼ੀਆ—ਬ੍ਰਾਊਨ |
| ਵ. ਹੂ. ਸਾ. | ਵਰਲਡ ਹੂ-ਜ਼ ਹੂ ਇਨ ਸਾਇੰਸ |
| ਵ. ਟੈ. | ਵਰਕਸ਼ਾਪ ਟੈਕਨਾਲੋਜੀ—ਡਬਲਿਊ. ਏ. ਚੈਪਮੈਨ |
| ਵ. ਯੂ. ਐਨ. | ਵਰਲਡ ਯੂਨੀਵਰਸਿਟੀ ਐਨਸਾਈਕਲੋਪੀਡੀਆ |
| ਵਾ. ਨਾ. ਸ. ਐਨ. | ਵਾਨ ਨੌਸਟਰੈਂਡ ਸਾਇੰਟਿਫ਼ਿਕ ਐਨਸਾਈਕਲੋਪੀਡੀਆ |
| ਵੈ. ਜਗ. ਡਿ. | ਵੈਬਸਟਰਜ਼ ਜੀਓਗ੍ਰਾਫ਼ੀਕਲ ਡਿਕਸ਼ਨਰੀ |

| ਮਹਾਂਦੀਪ | | ਮਹਾਂਸਾਗਰ | |
|---|---|---|---|
| ਉ. ਅਮ. | ਉੱਤਰੀ ਅਮਰੀਕਾ | ਉ. ਅੰਧ. ਮਹਾਂ | ਉੱਤਰੀ ਅੰਧ ਮਹਾਂਸਾਗਰ |
| ਅੰਟਾ. | ਅੰਟਾਰਕਟਿਕਾ | ਆਰ. ਮਹਾਂ. | ਆਰਕਟਿਕ ਮਹਾਂਸਾਗਰ |
| ਅਫ਼. | ਅਫ਼ਰੀਕਾ | ਸ਼ਾਂ. ਮਹਾਂ. | ਸ਼ਾਂਤ ਮਹਾਂਸਾਗਰ |
| ਆਸ. | ਆਸਟ੍ਰੇਲੀਆ | ਹਿੰ. ਮਹਾਂ. | ਹਿੰਦ. ਮਹਾਂਸਾਗਰ |
| ਏ. | ਏਸ਼ੀਆ | ਦੱ. ਅੰਧ. ਮਹਾਂ | ਦੱਖਣੀ ਅੰਧ ਮਹਾਂਸਾਗਰ |
| ਦੱ. ਅਮ | ਦੱਖਣੀ ਅਮਰੀਕਾ | | |
| ਯੂ. | ਯੂਰਪ | | |

## ਸਾਗਰ

| | | | |
|---|---|---|---|
| ਅ. ਸਾ. | ਅਰਬ ਸਾਗਰ | ਖਾ. ਫ਼ਾ. | ਖਾੜੀ ਫ਼ਾਰਸ |
| ਐਡ. ਸਾ. | ਐਡਰਿਆਟਿਕ ਸਾਗਰ | ਜਾ. ਸਾ. | ਜਾਪਾਨ ਸਾਗਰ |
| ਇੰ. ਚੈ. | ਇੰਗਲਿਸ਼ ਚੈਨਲ | ਦੱ. ਚੀ. ਸਾ. | ਦੱਖਣੀ ਚੀਨ ਸਾਗਰ |
| ਏ. ਸਾ. | ਏਜੀਅਨ ਸਾਗਰ | ਪੀ. ਸਾ. | ਪੀਲਾ ਸਾਗਰ |
| ਸ. ਸਾ. | ਸਫ਼ੈਦ ਸਾਗਰ | ਪੂ. ਚੀ. ਸਾ. | ਪੂਰਬੀ ਚੀਨ ਸਾਗਰ |
| ਕਾ. ਸਾ. | ਕਾਲਾ ਸਾਗਰ | ਬਾ. ਸਾ. | ਬਾਲਟਿਕ ਸਾਗਰ |
| ਕੈਸ. ਸਾ. | ਕੈਸਪੀਅਨ ਸਾਗਰ | ਬੇ. ਸਾ. | ਬੇਰਿੰਗ ਸਾਗਰ |
| ਕੈਰਿ. ਸਾ. | ਕੈਰਿਬੀਅਨ ਸਾਗਰ | ਰੂ. ਸਾ. | ਰੂਮ ਸਾਗਰ |
| ਖਾ. ਬੰ. | ਖਾੜੀ ਬੰਗਾਲ | ਲਾ. ਸਾ. | ਲਾਲ ਸਾਗਰ |

## ਦੇਸ਼

| | | | |
|---|---|---|---|
| ਉ. ਕੋ. | ਉੱਤਰੀ ਕੋਰੀਆ | ਤੁਰ. | ਤੁਰਕੀ |
| ਅਫ਼ਗ਼. | ਅਫ਼ਗ਼ਾਨਿਸਤਾਨ | ਥਾਈ. | ਥਾਈਲੈਂਡ |
| ਅਰ. | ਅਰਜਨਟੀਨਾ | ਦੱ. ਅਫ਼. | ਦੱਖਣੀ ਅਫ਼ਰੀਕਾ |
| ਅਲ. | ਅਲਜੀਰੀਆ | ਦੱ. ਕੋ. | ਦੱਖਣੀ ਕੋਰੀਆ |
| ਆਸ. | ਆਸਟ੍ਰੇਲੀਆ | ਨਾਈ. | ਨਾਈਜੀਰੀਆ |
| ਇੰਗ. | ਇੰਗਲੈਂਡ | ਨਿ. ਜ਼ੀ. | ਨਿਊਜ਼ੀਲੈਂਡ |
| ਇਜ਼. | ਇਜ਼ਰਾਈਲ | ਨੀ. ਲੈਂ. | ਨੀਦਰਲੈਂਡ |
| ਇਟ. | ਇਟਲੀ | ਪੱ. ਜਰ. | ਪੱਛਮੀ ਜਰਮਨੀ |
| ਇੰਡੋ. | ਇੰਡੋਨੇਸ਼ੀਆ | (ਐਫ਼.ਆਰ.ਜੀ.) | (ਫ਼ੈਡਰਲ ਰੀਪਬਲਿਕ ਆਫ਼ ਜਰਮਨੀ) |
| ਇਥੋ. | ਇਥੋਪੀਆ | ਪ.ਦੀ.ਸ. | ਪੱਛਮੀ ਦੀਪ ਸਮੂਹ |
| ਇਰ. | ਇਰਾਕ | (ਵੈ. ਇੰਡੀ.) | (ਵੈੱਸਟ ਇੰਡੀਜ਼) |
| ਈਰ. | ਈਰਾਨ | ਪਾਕਿ. | ਪਾਕਿਸਤਾਨ |
| ਸ. ਅ. | ਸਊਦੀ ਅਰਬ | ਪੁਰ. | ਪੁਰਤਗਾਲ |
| ਸਕੈਂ. | ਸਕੈਂਡੇਨੇਵੀਆ | ਪੂਰਬੀ ਜਰ. | ਪੂਰਬੀ ਜਰਮਨੀ |
| ਸਪੇ. | ਸਪੇਨ | (ਜੀ.ਡੀ.ਆਰ.) | (ਜਰਮਨ ਡੈਮੋਕ੍ਰੈਟਿਕ ਰੀਪਬਲਿਕ) |
| ਸੰ. ਰਾ. ਅ. | ਸੰਯੁਕਤ ਰਾਜ ਅਮਰੀਕਾ | ਪੂ.ਦੀ.ਸ. | ਪੂਰਬੀ ਦੀਪ-ਸਮੂਹ |
| ਸਵਿ. | ਸਵਿਟਜ਼ਰਲੈਂਡ | (ਈ. ਇੰਡੀ.) | (ਈਸਟ ਇੰਡੀਜ਼) |
| ਸੂ. | ਸੂਡਾਨ | ਪੋ. | ਪੋਲੈਂਡ |
| ਸੋ. ਸੰਘ | ਸੋਵੀਅਤ ਸਮਾਜਵਾਦੀ ਗਣਰਾਜ ਸੰਘ | ਫ਼ਰਾਂ. | ਫ਼ਰਾਂਸ |
| (ਸੋ. ਯੂ.) | (ਯੂਨੀਅਨ ਆਫ਼ ਸੋਵੀਅਤ ਸੋਸ਼ਲਿਸਟ ਰੀਪਬਲਿਕਸ) | ਫ਼ਿਲ. | ਫ਼ਿਲਪੀਨ |
| | | ਬੰ.ਦੇਸ਼ | ਬੰਗਲਾ ਦੇਸ਼ |
| ਹੰਗ. | ਹੰਗਰੀ | ਬ੍ਰਾ. | ਬ੍ਰਾਜ਼ੀਲ |
| ਹਾ. | ਹਾਲੈਂਡ | ਬੁਲ. | ਬੁਲਗਾਰੀਆ |
| ਕੀ. | ਕੀਨੀਆ | ਬੈਲ. | ਬੈਲਜੀਅਮ |
| ਕੁ. | ਕੁਵੈਤ | ਭਾ. | ਭਾਰਤ |
| ਕੈ. | ਕੈਨੇਡਾ | ਮੰਗੋ. | ਮੰਗੋਲੀਆ |
| ਕੋਲੰ. | ਕੋਲੰਬੀਆ | ਮਲਾ. | ਮਲਾਇਆ |
| ਗ੍ਰੀ. | ਗ੍ਰੀਨਲੈਂਡ | ਮੈਕ. | ਮੈਕਸੀਕੋ |
| ਚੀ. | ਚੀਨ | ਯੂਗੋ. | ਯੂਗੋਸਲਾਵੀਆ |
| ਚੈਕੋ. | ਚੈਕੋਸਲੋਵਾਕੀਆ | ਯੂਨ. | ਯੂਨਾਨ |
| ਜਾ. | ਜਾਪਾਨ | ਰੋਮਾ. | ਰੋਮਾਨੀਆ |
| ਜਾਰ. | ਜਾਰਡਨ | ਲੈਬ. | ਲੈਬਨਾਨ |
| ਤਨ. | ਤਨਜ਼ਾਨੀਆ | ਵੀਅ. | ਵੀਅਤਨਾਮ |

## ਭਾਰਤ ਦੇ ਰਾਜ ਅਤੇ ਸੰਘੀ ਖੇਤਰ

| | | | |
|---|---|---|---|
| ਉ.ਪ੍ਰ. | ਉੱਤਰ ਪ੍ਰਦੇਸ਼ | ਤਾਮ | ਤਾਮਿਲਨਾਡੂ |
| ਉੜੀ. | ਉੜੀਸਾ | ਤ੍ਰਿ. | ਤ੍ਰਿਪੁਰਾ |
| ਆਸਾ. | ਆਸਾਮ | ਨਾ ਗਾ. | ਨਾਗਾਲੈਂਡ |
| ਆਂ. ਪ੍ਰ. | ਆਂਧਰਾ ਪ੍ਰਦੇਸ਼ | ਪੰ. | ਪੰਜਾਬ |
| ਸਿੱਕ. | ਸਿੱਕਮ | ਪੱ. ਬੰ. | ਪੱਛਮੀ ਬੰਗਾਲ |
| ਹਰਿ. | ਹਰਿਆਣਾ | ਬਿਹਾ. | ਬਿਹਾਰ |
| ਹਿ. ਪ੍ਰ. | ਹਿਮਾਚਲ ਪ੍ਰਦੇਸ਼ | ਮਹਾ. | ਮਹਾਰਾਸ਼ਟਰ |
| ਕਰ. | ਕਰਨਾਟਕ | ਮਨੀ. | ਮਨੀਪੁਰ |
| ਕੇਰ. | ਕੇਰਲ | ਮ.ਪ੍ਰ. | ਮੱਧ ਪ੍ਰਦੇਸ਼ |
| ਗੁਜ. | ਗੁਜਰਾਤ | ਮੇਘਾ. | ਮੇਘਾਲਿਆ |
| ਜ.ਕ. | ਜੰਮੂ ਕਸ਼ਮੀਰ | ਰਾਜ. | ਰਾਜਸਥਾਨ |

— — — —

| | | | |
|---|---|---|---|
| ਅੰਡੇ. ਨਿਕੋ. | ਅੰਡੇਮਾਨ ਅਤੇ ਨਿਕੋਬਾਰ ਦੀਪ-ਸਮੂਹ | ਦਾ.ਨ.ਹ. | ਦਾਦਰਾ ਅਤੇ ਨਗਰ ਹਵੇਲੀ |
| | | ਪਾਂਡੀ. | ਪਾਂਡੀਚਰੀ |
| ਅਰੁ. | ਅਰੁਣਾਂਚਲ ਪ੍ਰਦੇਸ਼ | ਮਿਜ਼ੋ. | ਮਿਜ਼ੋਰਮ |
| ਗੋ.ਦ ਦਿ. | ਗੋਆ, ਦਮਨ ਅਤੇ ਦਿਉ | ਲਕ.ਮਿਨੀ. | ਲਕਸ਼ਦੀਪ-ਮਿਨੀਕੋਇ |
| ਚੰਡੀ. | ਚੰਡੀਗੜ੍ਹ | | |

## ਆਮ ਸ਼ਬਦ

| | | | |
|---|---|---|---|
| ਅੰ. ਅੰਕ. | ਅੰਤਿਮ ਅੰਕੜੇ | ਜ. | ਜਨਮ |
| ਅੰਦਾ. | ਅੰਦਾਜ਼ਨ | ਤਾ.ਮਰ. | ਤਾਜ਼ਾ ਮਰਦਮਸ਼ੁਮਾਰੀ |
| ਅਨੁ. | ਅਨੁਵਾਦ | ਬਿ. | ਬਿਕਰਮੀ |
| ਆ. ਅੰਕ. | ਆਰਜ਼ੀ ਅੰਕੜੇ | ਮੌ. | ਮੌਤ |
| ਈ. | ਈਸਵੀ | ਰਾ.ਕਾ. | ਰਾਜ ਕਾਲ |
| ਈ. ਪੂ. | ਈਸਵੀ ਪੂਰਵ | ਲ. | ਲਗਭਗ |
| ਹ. ਪੁ. | ਹਵਾਲਾ ਪੁਸਤਕ | | |

## ਅੰਕੜੇ

| | | | |
|---|---|---|---|
| ਉ. ਵਿਥ. | ਉੱਤਰੀ ਵਿਥਕਾਰ | ਪੱ. ਲੰਬ. | ਪੱਛਮੀ ਲੰਬਕਾਰ |
| ਏਕ. | ਏਕੜ | ਪੂ. ਲੰਬ. | ਪੂਰਬੀ ਲੰਬਕਾਰ |
| ਸੈਂ. | ਸੈਂਟੀਗ੍ਰੇਡ | ਫ਼ਾ. | ਫ਼ਾਰਨਹਾਈਟ |
| ਸੈਂ. ਮੀ. | ਸੈਂਟੀਮੀਟਰ | ਮੀ.² | ਵਰਗ ਮੀਟਰ |
| ਹੈਕ. | ਹੈਕਟੇਅਰ | ਮੀ.³ | ਕਿਊਬਿਕ ਮੀਟਰ (ਘਣ ਮੀਟਰ) |
| ਕਿ. ਗ੍ਰਾ. | ਕਿਲੋਗ੍ਰਾਮ | ਮਿ. ਮੀ. | ਮਿਲੀਮੀਟਰ |
| ਕਿ. ਮੀ. | ਕਿਲੋਮੀਟਰ | ਮੀ. | ਮੀਟਰ |
| ਕੈ. | ਕੈੱਲਵਿਨ | ਮੈ. ਖੇ. | ਮੈਟਰੋਪਾਲਿਟਨ ਖੇਤਰ |
| ਗ੍ਰਾ. | ਗ੍ਰਾਮ | ਵ.ਕਿ.ਮੀ. | ਵਰਗ ਕਿਲੋਮੀਟਰ |
| ਦੱ. ਵਿਥ. | ਦੱਖਣੀ ਵਿਥਕਾਰ | ਵ.ਮੀ. | ਵਰਗ ਮੀਲ |

**ਸਾਣ :** ਆਮ ਤੌਰ ਤੇ ਸਾਣ ਪੱਥਰ ਦਾ ਗੋਲ ਅਤੇ ਪਤਲਾ ਪਹੀਆ ਹੁੰਦਾ ਹੈ, ਜਿਸ ਨੂੰ ਇਕ ਧੁਰੇ ਦੁਆਲੇ ਘੁਮਾਇਆ ਜਾ ਸਕਦਾ ਹੈ। ਕੁਝ ਸਮਾਂ ਪਹਿਲਾਂ ਇਸ ਉੱਤੇ ਕੇਵਲ ਚਾਕੂ, ਛੁਰੀਆਂ, ਕੈਂਚੀਆਂ, ਤਲਵਾਰਾਂ ਆਦਿ ਦੀ ਧਾਰ ਨੂੰ ਹੀ ਤਿਖਾ ਕੀਤਾ ਜਾਂਦਾ ਸੀ। ਅੱਜ ਕੱਲ੍ਹ ਮਨੁੱਖੀ ਦੰਦਾਂ ਨੂੰ ਰਗੜਨ ਤੋਂ ਲੈ ਕੇ ਬਾਇਲਰਾਂ ਦੀਆਂ ਟਿਊਬਾਂ ਖੁਰਚਣ, ਐਨਕਾਂ ਦੇ ਸ਼ੀਸ਼ੇ ਗੋਲ ਕਰਨ, ਲੋਹੇ, ਫੌਲਾਦ ਅਤੇ ਹੋਰ ਸਖ਼ਤ ਧਾਤਾਂ ਦੀਆਂ ਲੱਠਾਂ ਅਤੇ ਅਣ-ਘਿਣੜ ਪੁਰਜ਼ਿਆਂ ਨੂੰ ਲਿਸ਼ਕਾਉਣ, ਗਰਾਰੀਆਂ ਦੇ ਦੰਦੇ ਆਦਿ ਬਣਾਉਣ ਅਤੇ ਹਰ ਛੋਟੇ-ਵੱਡੇ ਕੰਮ ਲਈ ਸਾਣ ਵਰਤਿਆ ਜਾਂਦਾ ਹੈ।



ਸਾਣ

ਇਕ ਜ਼ਮਾਨਾ ਸੀ ਜਦੋਂ ਸਾਣ ਕੇਵਲ ਬਲੌਰੀ ਪੱਥਰ ਤੋਂ ਤਿਆਰ ਕੀਤੇ ਜਾਂਦੇ ਸਨ, ਜਿਹੜੇ ਬਹੁਤ ਛੇਤੀ ਘਸ ਜਾਂਦੇ ਸਨ, ਪਰੰਤੂ ਬਾਅਦ ਵਿਚ ਐਮਰੀ ਅਤੇ ਕੋਰੰਡਮ (ਜੋ ਸਖ਼ਤ ਤੋਂ ਸਖ਼ਤ ਕਿਸਮ ਦੇ ਫੌਲਾਦ ਨੂੰ ਕੱਟ ਸਕਦੀਆਂ ਹਨ) ਦੇ ਸਾਣ ਬਣਾਏ ਜਾਣ ਲਗ ਪਏ ਹਨ। ਅੱਜ ਕੱਲ੍ਹ ਇਹ ਕਾਟ ਪੱਥਰਾਂ ਤੋਂ ਬਣਾਏ ਜਾਂਦੇ ਹਨ।

ਐਲੂਮਿਨੀਅਮ ਆਕਸਾਈਡ ਅਤੇ ਸਿਲੀਕਨ ਵਰਗੇ ਕਾਟ ਪੱਥਰਾਂ ਨੂੰ ਕੁੱਟ ਕੇ ਛਾਣਿਆ ਜਾਂਦਾ ਹੈ ਅਤੇ ਇਸ ਤਰ੍ਹਾਂ ਵੱਖ ਵੱਖ ਗਰੇਡਿੰਗ ਵਾਲੇ ਪਾਊਡਰ ਤਿਆਰ ਕੀਤੇ ਜਾਂਦੇ ਹਨ। ਫਿਰ ਬਾਕਸਾਈਟ (Baux-ite) ਵਰਗੇ ਹੋਰ ਕਈ ਪਾਊਡਰ ਰਲਾ ਕੇ ਇਨ੍ਹਾਂ ਨੂੰ ਪਾਣੀ ਵਿਚ ਗੁੰਨ੍ਹ ਕੇ ਪਹੀਏ ਬਣਾ ਕੇ ਇਨ੍ਹਾਂ ਨੂੰ ਬਿਜਲੀ ਦੀ ਭੱਠੀ ਵਿਚ 1316° ਸੈਂ. ਤਕ ਗਰਮ ਕੀਤਾ ਜਾਂਦਾ ਹੈ. ਮਿੱਟੀ ਪਿਘਲ ਕੇ ਹਮਵਾਰ ਮਿਸ਼ਰਨ ਬਣ ਜਾਂਦਾ ਹੈ ਅਤੇ ਠੰਡਾ ਹੋ ਕੇ ਸਾਣ ਤਿਆਰ ਹੋ ਜਾਂਦਾ ਹੈ। ਸਾਣ ਤੋਂ ਠੀਕ ਕੰਮ ਲੈਣ ਲਈ ਇਹ ਜ਼ਰੂਰੀ ਹੋ ਜਾਂਦਾ ਹੈ ਕਿ ਇਸ ਉੱਤੇ ਜ਼ੋਰ ਨਾ ਹੋਵੇ ਅਤੇ ਇਹ ਲੋੜੀਂਦੇ ਚੱਕਰਾਂ ਤੇ ਹੀ ਘੁੰਮੇ। ਇਨ੍ਹਾਂ ਗੋਲ ਪਹੀਆਂ ਤੋਂ ਪਿਸਾਈ ਦਾ ਕੰਮ ਵੀ ਲਿਆ ਜਾਂਦਾ ਹੈ।

ਸਿਲੀਕਾਨ ਕਾਰਬਾਈਡ ਦੇ ਬਣੇ ਸਾਣ ਘੱਟ ਮਜ਼ਬੂਤ ਪਦਾਰਥਾਂ ਜਿਵੇਂ ਢਾਲਵਾਂ ਲੋਹਾ, ਐਲੂਮਿਨੀਅਮ, ਪਿੱਤਲ ਆਦਿ ਨੂੰ ਆਸਾਨੀ ਨਾਲ ਪੀਸ ਜਾਂ ਕੱਟ ਸਕਦੇ ਹਨ, ਪਰ ਫੌਲਾਦ ਨੂੰ ਕੱਟਣ ਜਾਂ ਪੀਸਣ ਲਈ ਐਲੂਮਿਨੀਅਮ ਆਕਸਾਈਡ ਦੇ ਬਣੇ ਪਹੀਆਂ ਦੀ ਲੋੜ ਪੈਂਦੀ ਹੈ। ਸਾਣ ਉੱਤੇ ਕੰਮ ਕਰਦੇ ਸਮੇਂ ਵਰਕਰਾਂ ਨੂੰ ਬਚਾਉਣ ਲਈ ਐਨਕਾਂ ਅਤੇ ਡਾਂਗਰੀ ਆਦਿ ਦੀ ਵਰਤੋਂ ਕਰਨੀ ਚਾਹੀਦੀ ਹੈ।

ਹ. ਪੁ.–ਐਨ. ਬ੍ਰਿ. 10 : 935

**ਸਾਤਕਰਨੀ ਜਾਂ ਸਾਤਵਾਹਨ :** ਇਹ ਆਂਧਰ ਰਾਜ ਦੇ ਸ਼ਕਤੀਸ਼ਾਲੀ ਰਾਜੇ ਸਨ। ਸਾਤਵਾਹਨ ਵੰਸ਼ ਦੇ ਕਈ ਰਾਜੇ ਆਪਣੇ ਆਪ ਨੂੰ ਸਾਤਕਰਨੀ ਕਹਾਉਂਦੇ ਸਨ। ਇਨ੍ਹਾਂ ਦੇ ਮੁੱਢ ਦੇ ਅਸਲੇ ਸਬੰਧੀ ਵੱਖ ਵੱਖ ਵਿਚਾਰ ਹਨ। 'ਐਤਰੇ ਬ੍ਰਾਹਮਣ' ਵਿਚ ਆਂਧਰ ਨਿਵਾਸੀਆਂ ਨੂੰ ਦਸਯੂ ਭਾਵ ਗੈਰ-ਆਰੀਆ ਕਿਹਾ ਗਿਆ ਹੈ। ਅਸ਼ੋਕ ਦੇ ਸ਼ਿਲਾਲੇਖਾਂ ਵਿਚ ਵੀ ਇਨ੍ਹਾਂ ਦਾ ਜ਼ਿਕਰ ਆਉਂਦਾ ਹੈ। ਕਈ ਲੋਕ ਇਨ੍ਹਾਂ ਦਾ ਸਬੰਧ ਉਨ੍ਹਾਂ ਸੱਤਿਆ-ਪੁੱਤ੍ਰਾਂ ਨਾਲ ਜੋੜਦੇ ਹਨ, ਜਿਨ੍ਹਾਂ ਦਾ ਜ਼ਿਕਰ ਅਸ਼ੋਕ ਦੇ ਸ਼ਿਲਾਲੇਖਾਂ ਵਿਚ ਮਿਲਦਾ ਹੈ। ਮੈਗਸਥਨੀਜ਼ ਨੇ ਵੀ ਇਨ੍ਹਾਂ ਦੀ ਸ਼ਕਤੀ ਅਤੇ ਅਸਰ-ਰਸੂਖ ਦਾ ਹਾਲ ਆਪਣੀ ਮਸ਼ਹੂਰ ਰਚਨਾ 'ਇੰਡੀਕਾ' ਵਿਚ ਲਿਖਿਆ ਹੈ। ਨਾਸਕ ਦੇ ਸ਼ਿਲਾਲੇਖ ਵਿਚ ਇਨ੍ਹਾਂ ਨੂੰ ਬ੍ਰਾਹਮਣ ਕਿਹਾ ਗਿਆ ਹੈ। ਸੋ ਇਨ੍ਹਾਂ ਦੇ ਅਸਲੇ ਬਾਰੇ ਵੱਖ ਵੱਖ ਵਿਚਾਰ ਹਨ।

ਆਂਧਰ ਵੰਸ਼ ਦੇ ਰਾਜਿਆਂ ਨੂੰ ਦੋ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ। ਪਹਿਲੇ ਆਂਧਰ ਰਾਜੇ, ਜਿਨ੍ਹਾਂ ਨੇ ਲਗਭਗ 220 ਈ. ਪੂ. ਤੋਂ 28 ਈ. ਪੂ. ਤਕ ਰਾਜ ਕੀਤਾ ਅਤੇ ਦੂਜੇ ਮਗਰੋਂ ਦੇ ਆਂਧਰ ਜਾਂ ਸਾਤਵਾਹਨ ਰਾਜੇ ਜਿਨ੍ਹਾਂ ਨੇ ਲਗਭਗ 28 ਈ. ਪੂ. ਤੋਂ 225 ਈ. ਤਕ ਹਕੂਮਤ ਕੀਤੀ। ਇਨ੍ਹਾਂ ਦੇ ਰਾਜ ਕਾਲ ਸੰਬੰਧੀ ਵੱਖ ਵੱਖ ਵਿਚਾਰ ਹਨ। ਇਨ੍ਹਾਂ ਦੇ ਇਤਿਹਾਸ ਦੇ ਵੱਡੇ ਸੋਮੇ ਸਿੱਕੇ ਅਤੇ ਸ਼ਿਲਾਲੇਖ ਹਨ। ਕਈ ਹਾਲਤਾਂ ਵਿਚ ਇਨ੍ਹਾਂ ਵਿਚ ਦਿੱਤੀਆਂ ਤਾਰੀਖਾਂ ਆਪਸ ਵਿਚ ਨਹੀਂ ਮਿਲਦੀਆਂ। 'ਮਤੱਸ ਪੁਰਾਣ' ਅਨੁਸਾਰ ਆਂਧਰ ਵੰਸ਼ ਨੇ ਲਗਭਗ 456 ਜਾਂ 460 ਸਾਲ ਤੇ 'ਵਾਯੂ ਪੁਰਾਣ' ਅਨੁਸਾਰ ਲਗਭਗ 300 ਸਾਲ ਰਾਜ ਕੀਤਾ। ਭੰਡਾਰਕਰ ਦੇ ਖ਼ਿਆਲ ਅਨੁਸਾਰ ਸਾਤਵਾਹਨ ਜਾਂ ਸਾਤਕਰਨੀ ਵੰਸ਼ ਦਾ ਆਰੰਭ ਸੰਨ 72 ਜਾਂ 73 ਈ. ਪੂ. ਵਿਚ ਹੁੰਦਾ ਹੈ। ਕਈ ਇਤਿਹਾਸਕਾਰਾਂ ਅਨੁਸਾਰ ਇਨ੍ਹਾਂ ਨੇ ਕੰਨਵ ਵੰਸ਼ ਦੇ ਆਖ਼ਰੀ ਰਾਜੇ ਸੁਸਰਮਾ ਨੂੰ 29 ਈ. ਪੂ. ਵਿਚ ਮਾਰ ਕੇ ਇਸ ਦੇ ਰਾਜ ਤੇ ਕਬਜ਼ਾ ਕਰ ਲਿਆ।

ਇਨ੍ਹਾਂ ਦੇ ਮੂਲ ਸਥਾਨ ਸਬੰਧੀ ਵੀ ਵੱਖ ਵੱਖ ਵਿਚਾਰ ਹਨ। ਕਈਆਂ ਦਾ ਕਹਿਣਾ ਹੈ ਕਿ ਇਨ੍ਹਾਂ ਦਾ ਮੂਲ ਸਥਾਨ ਬੈਲਾਰੀ ਦਾ ਇਲਾਕਾ ਸੀ। ਕਈਆਂ ਅਨੁਸਾਰ ਇਹ ਬਰਾਰ ਤੋਂ ਆਏ ਅਤੇ ਕਈ ਕਹਿੰਦੇ ਹਨ ਕਿ ਇਹ ਦੱਖਣੀ ਮੱਧ ਦੇਸ਼ ਤੋਂ ਆਏ ਸਨ। ਅਨੁਮਾਨ ਇਹੀ ਹੈ ਕਿ ਇਹ ਦੱਖਣ ਤੋਂ ਆਏ ਸਨ। ਮੁੱਢ ਵਿਚ ਕ੍ਰਿਸ਼ਨਾ ਤੇ ਗੋਦਾਵਰੀ ਦੇ ਵਿਚਕਾਰਲੇ ਇਲਾਕਿਆਂ ਵਿਚ ਰਹੇ ਅਤੇ ਫਿਰ ਹੌਲੀ ਹੌਲੀ ਦੱਖਣ ਦੇ ਬਹੁਤ ਸਾਰੇ ਹਿੱਸੇ ਤੇ ਆਪਣਾ ਕਬਜ਼ਾ ਕਰ ਲਿਆ। ਇਸ ਵੰਸ਼ ਦੇ ਮਸ਼ਹੂਰ ਬਾਦਸ਼ਾਹ ਇਹ ਹਨ :—

1. **ਸਿਮੁਕ** (ਤਖ਼ਤ-ਨਸ਼ੀਨੀ ਲਗਭਗ 28 ਜਾਂ 30 ਈ. ਪੂ.)— ਇਸ ਨੇ ਕੰਨਵ ਵੰਸ਼ ਦੇ ਅੰਤਮ ਰਾਜੇ ਨੂੰ ਮਾਰ ਕੇ ਉਸ ਦੇ ਇਲਾਕੇ ਤੇ ਕਬਜ਼ਾ ਕਰ ਲਿਆ ਤੇ ਕ੍ਰਿਸ਼ਨਾ ਅਤੇ ਗੋਦਾਵਰੀ ਨਦੀਆਂ ਦੇ ਵਿਚਕਾਰਲੇ ਇਲਾਕੇ ਨੂੰ ਆਪਣੇ ਅਧੀਨ ਕਰ ਲਿਆ। ਕਈ ਹੱਥ ਲਿਖਤਾਂ ਵਿਚ ਇਹ ਨਾਂ 'ਸਿਸੁਕ' ਹੈ।

2. **ਕ੍ਰਿਸ਼ਨ ਜਾਂ ਕਨ੍ਹਾ**—ਕ੍ਰਿਸ਼ਨ ਸਿਮੁਕ ਦਾ ਭਰਾ ਸੀ। ਇਸ ਨੇ ਆਪਣੇ ਅਸਰ-ਰਸੂਖ ਨੂੰ ਵਧਾ ਕੇ ਨਾਸਕ ਦੇ ਇਲਾਕੇ ਉੱਤੇ ਕਬਜ਼ਾ ਕਰ ਲਿਆ।

3. **ਸ੍ਰੀ ਸਾਤਕਰਨੀ**—ਇਹ ਸਿਮੁਕ ਦਾ ਲੜਕਾ ਸੀ ਅਤੇ ਇਕ ਸ਼ਕਤੀਸ਼ਾਲੀ ਰਾਜਾ ਸੀ। ਇਸ ਨੇ ਬਹੁਤ ਸਾਰੀਆਂ ਜਿੱਤਾਂ ਪ੍ਰਾਪਤ ਕੀਤੀਆਂ। ਇਸ ਦੇ ਰਾਜ ਵਿਚ ਮਹਾਰਾਸ਼ਟਰ, ਮਾਲਵਾ, ਗੋਦਾਵਰੀ ਤੇ ਕ੍ਰਿਸ਼ਨਾ ਦੇ ਡੈਲਟਿਆਂ ਦਾ ਇਲਾਕਾ, ਹੈਦਰਾਬਾਦ ਅਤੇ ਬਰਾਰ ਸ਼ਾਮਲ ਸਨ। ਇਸ ਦੀਆਂ ਜਿੱਤਾਂ ਕਾਰਨ ਇਸ ਨੂੰ ਦੱਖਣ ਦਾ ਸਭ ਤੋਂ ਵੱਡਾ ਰਾਜਾ ਕਿਹਾ ਜਾਂਦਾ ਸੀ। ਇਸ ਨੇ ਦੋ ਅਸ਼ਵਮੇਧ ਯੱਗ ਵੀ ਕੀਤੇ। ਨਾਨਾ ਘਾਟ ਦੇ ਸ਼ਿਲਾਲੇਖ ਤੋਂ ਇਸ ਬਾਰੇ ਕਾਫ਼ੀ ਗੱਲਾਂ ਦਾ ਪਤਾ ਲਗਦਾ ਹੈ। ਇਸ ਨੇ ਆਪਣੀ ਨਵੀਂ ਰਾਜਧਾਨੀ ਗੋਦਾਵਰੀ ਦੇ ਕੰਢੇ ਤੇ ਪ੍ਰਤਿਸ਼ਠਾਨ ਜਾਂ ਪੈਠਾਨ (Pratishthana or Paithan) ਨਾਂ ਦੇ ਸਥਾਨ ਤੇ ਬਣਾਈ।

ਸਾਤਕਰਨੀ ਦੀ ਮੌਤ ਸਮੇਂ ਉਸ ਦੇ ਦੋਵੇਂ ਬੱਚੇ ਨਾਬਾਲਗ ਸਨ। ਇਸ ਲਈ ਇਸ ਦੀ ਰਾਣੀ ਨਾਗਨਿਕਾ ਜਾਂ ਨਾਯਨਿਕਾ (Naganika or Nayanika) ਨੇ ਰਾਜ ਦੀ ਵਾਗ-ਡੋਰ ਆਪਣੇ ਹੱਥ ਵਿੱਚ ਲੈ ਲਈ। ਇਸ ਤੋਂ ਬਾਅਦ ਕੁਝ ਸਮੇਂ ਲਈ ਇਸ ਵੰਸ਼ ਦੇ ਇਤਿਹਾਸ ਦਾ ਕੁਝ ਪਤਾ ਨਹੀਂ ਲਗਦਾ ਹੈ। ਇਸ ਵੰਸ਼ ਦੀ ਵੰਸ਼ਾਵਲੀ ਤਾਂ ਮਿਲਦੀ ਹੈ, ਪਰ ਵੰਸ਼ ਦੇ ਰਾਜਿਆਂ ਦੇ ਰਾਜ ਕਾਲ ਦੀਆਂ ਘਟਨਾਵਾਂ ਦਾ ਵੇਰਵਾ ਨਹੀਂ ਮਿਲਦਾ।

4. ਹਾਲ—ਇਹ ਰਾਜਾ ਆਪਣੀਆਂ ਸਾਹਿਤਕ ਸੇਵਾਵਾਂ ਕਾਰਨ ਪ੍ਰਸਿੱਧ ਹੈ। ਇਸ ਨੇ ਪਹਿਲੀ ਸਦੀ ਈਸਵੀ ਦੇ ਆਖ਼ਰੀ ਸਾਲਾਂ ਵਿਚ ਰਾਜ ਕੀਤਾ ਅਤੇ ਪ੍ਰਾਕਿਰਤ ਵਿਚ ਕਵਿਤਾਵਾਂ ਦੀ ਇਕ ਪੁਸਤਕ ਲਿਖੀ, ਜਿਸ ਦਾ ਨਾਂ ਸਤਸਈ (ਸਪਤਸ਼ਤਕ) ਹੈ।

5. **ਗੌਤਮੀ ਪੁੱਤਰ ਸਾਤਕਰਨੀ**—ਇਸ ਨੇ ਸੰਨ 106 ਤੋਂ ਸੰਨ 130 ਤਕ ਰਾਜ ਕੀਤਾ। ਇਸ ਨੂੰ ਵੰਸ਼ ਦਾ ਕਾਫ਼ੀ ਵੱਡਾ ਰਾਜਾ ਸਮਝਿਆ ਜਾਂਦਾ ਹੈ। ਨਾਸਕ ਦੇ ਸ਼ਿਲਾਲੇਖ ਵਿੱਚ ਇਸ ਦੀਆਂ ਸਫਲਤਾਵਾਂ ਦਾ ਵਰਣਨ ਮਿਲਦਾ ਹੈ। ਇਸ ਦੇ ਰਾਜ ਵਿਚ ਗੁਜਰਾਤ, ਸੌਰਾਸ਼ਟਰ ਮਾਲਵਾ, ਬਰਾਰ, ਉੱਤਰੀ ਕੋਂਕਾਣ ਅਤੇ ਪੂਨਾ ਤੇ ਨਾਸਕ ਦੇ ਨੇੜੇ ਤੇੜੇ ਦੇ ਇਲਾਕੇ ਸ਼ਾਮਲ ਸਨ। ਇਸ ਨੇ ਸ਼ੱਕ, ਯਵਨ ਤੇ ਪੱਲਵ ਰਾਜਿਆਂ ਨੂੰ ਹਰਾਇਆ ਅਤੇ ਸਾਤਵਾਹਨ ਖ਼ਾਨਦਾਨ ਦਾ ਨਾਂ ਉੱਚਾ ਕੀਤਾ। ਸ਼ਿਲਾਲੇਖ ਵਿਚ ਲਿਖਿਆ ਹੈ ਕਿ ਇਹ ਇਕ ਲਾਸਾਨੀ ਬ੍ਰਾਹਮਣ (Unique Brahman) ਸੀ। ਇਸ ਨੇ ਖੱਤਰੀਆਂ ਦਾ ਹੰਕਾਰ ਤੋੜਿਆ। ਇਹ ਦਲੇਰ, ਲੜਾਕਾ ਅਤੇ ਉੱਚ ਦਰਜੇ ਦਾ ਰਾਜ-ਪ੍ਰਬੰਧਕ ਸੀ। ਇਸ ਨੇ ਕਈ ਸਮਾਜਕ ਸੁਧਾਰ ਵੀ ਕੀਤੇ ਅਤੇ ਆਪਣੇ ਰਾਜ ਨੂੰ ਖੁਸ਼ਹਾਲ ਬਣਾਇਆ।

6. **ਵਸ਼ਿਸ਼ਠੀ ਪੁੱਤਰ ਸ੍ਰੀ ਪੁਲਮਾਵੀ ਜਾਂ ਪੁਲਮਾਈ** – ਇਹ ਗੌਤਮੀ ਪੁੱਤਰ ਸਾਤਕਰਨੀ ਦਾ ਲੜਕਾ ਸੀ। ਆਪਣੇ ਪਿਤਾ ਦੀ ਮੌਤ ਪਿੱਛੋਂ ਇਹ ਲਗਭਗ 130 ਈਸਵੀ ਵਿਚ ਤਖ਼ਤ ਤੇ ਬੈਠਿਆ। ਇਸ ਨੇ ਲਗਭਗ ਸਾਰੇ ਆਂਧਰ ਪ੍ਰਦੇਸ਼ ਨੂੰ ਆਪਣੇ ਕਬਜ਼ੇ ਵਿਚ ਕਰ ਲਿਆ। ਸ਼ੱਕ ਸਰਦਾਰ ਰੁਦਰਦਮਨ ਪਹਿਲੇ ਨੇ ਇਸ ਉੱਤੇ ਹਮਲੇ ਕੀਤੇ ਅਤੇ ਇਸ ਦੇ ਬਹੁਤ ਸਾਰੇ ਇਲਾਕੇ ਖੋਹ ਲਏ। ਇਹ ਰੁਦਰਦਮਨ ਦਾ ਜਵਾਈ ਸੀ, ਪਰ ਫੇਰ ਵੀ ਆਪਸ ਵਿਚ ਇਨ੍ਹਾਂ ਦੇ ਝਗੜੇ ਹੁੰਦੇ ਰਹੇ। ਇਸ ਦੀ ਮੌਤ ਲਗਭਗ 155 ਈ. ਵਿੱਚ ਹੋਈ।

7. **ਯਗਨਾ ਸ੍ਰੀ ਸਾਤਕਰਨੀ**—ਇਹ ਇਸ ਵੰਸ਼ ਦਾ ਅੰਤਮ ਮਹਾਨ ਰਾਜਾ ਸੀ। ਇਸ ਨੇ ਸੰਨ 165 ਤੋਂ 195 ਤਕ ਰਾਜ ਕੀਤਾ। ਇਸ ਦੀ ਹਕੂਮਤ ਪੂਰਬ ਵਿਚ ਖਾੜੀ ਬੰਗਾਲ ਤੋਂ ਲੈ ਕੇ ਪੱਛਮ ਵਿਚ ਅਰਬ ਸਾਗਰ ਤਕ ਸੀ। ਆਪਣੇ ਸਮੇਂ ਵਿਚ ਇਸ ਨੇ ਸ਼ੱਕ ਸਰਦਾਰਾਂ ਨਾਲ ਲੜਾਈ ਜਾਰੀ ਰੱਖੀ ਤੇ ਬਹੁਤ ਸਾਰੇ ਇਲਾਕੇ ਵਾਪਸ ਹਾਸਿਲ ਕੀਤੇ। ਇਸ ਦੇ ਕੁਝ ਕੁ ਸਿੱਕਿਆਂ ਤੇ ਜਹਾਜ਼ ਦੀ ਤਸਵੀਰ ਹੈ ਜਿਸ ਤੋਂ ਇਹ ਅੰਦਾਜ਼ਾ ਲਾਇਆ ਜਾਂਦਾ ਹੈ ਕਿ ਇਸ ਦਾ ਰਾਜ ਸਮੁੰਦਰ ਪਾਰ ਦੇ ਪੂਰਬੀ ਇਲਾਕਿਆਂ (ਮਲਾਇਆ ਆਦਿ) ਵਿਚ ਵੀ ਸੀ।

ਇਸ ਰਾਜੇ ਦੇ ਉੱਤਰਾਧਿਕਾਰੀ ਕਮਜ਼ੋਰ ਸਨ। ਇਸੇ ਲਈ ਇਹ ਰਾਜ ਢਹਿੰਦੀਆਂ ਕਲਾਂ ਵੱਲ ਜਾਣ ਲੱਗਾ। ਬਾਹਰਲੇ ਮੁਲਕਾਂ ਤੇ ਖ਼ਾਸ ਕਰਕੇ ਸ਼ੱਕ ਵੰਸ਼ ਵਾਲਿਆਂ ਨੇ ਇਸ ਰਾਜ ਉੱਤੇ ਹਮਲੇ ਕੀਤੇ। ਪੱਲਵ, ਅਭੀਰ ਅਤੇ ਇਕਸ਼ਵਾਕੂ ਵੰਸ਼ਾਂ ਨੇ ਕੁਝ ਇਲਾਕੇ ਖੋਹ ਲਏ। ਸੰਨ 226 ਈ. ਦੇ ਲਗਭਗ ਇਹ ਵੰਸ਼ ਖ਼ਤਮ ਹੋ ਗਿਆ।

ਰਾਜਨੀਤਕ ਹਾਲਤ—ਇਸ ਵੰਸ਼ ਦੇ ਰਾਜੇ ਖ਼ੁਦ-ਮੁਖ਼ਤਿਆਰ ਸਨ। ਇਨ੍ਹਾਂ ਦੇ ਅਧੀਨ ਵੱਡੇ ਵੱਡੇ ਜਾਗੀਰਦਾਰ ਸਨ, ਜਿਹੜੇ ਵੱਖੋ ਵੱਖ ਇਲਾਕਿਆਂ ਦਾ ਪ੍ਰਬੰਧ ਕਰਦੇ ਸਨ। ਇਹ ਮੌਰੀਆ ਰਾਜਿਆਂ ਵਾਂਗ ਵੱਡੇ ਵੱਡੇ ਖ਼ਿਤਾਬ ਤੇ ਪਦਵੀਆਂ ਆਪਣੇ ਨਾਵਾਂ ਨਾਲ ਲਾਉਂਦੇ ਸਨ।

ਧਾਰਮਕ ਹਾਲਤ—ਇਸ ਵੰਸ਼ ਦੇ ਸਾਰੇ ਰਾਜੇ ਕੱਟੜ ਹਿੰਦੂ ਸਨ। ਇਨ੍ਹਾਂ ਨੇ ਹਿੰਦੂ ਧਰਮ ਨੂੰ ਉੱਨਤ ਕੀਤਾ। ਇਹ ਬ੍ਰਾਹਮਣਾਂ ਦੀ ਬਹੁਤ ਕਦਰ ਕਰਦੇ ਸਨ। ਇਨ੍ਹਾਂ ਦੇ ਸਮੇਂ ਸ਼ਿਵਜੀ ਮਹਾਰਾਜ ਅਤੇ ਕ੍ਰਿਸ਼ਨ ਮਹਾਰਾਜ ਦੀ ਪੂਜਾ ਵੀ ਹੁੰਦੀ ਸੀ। ਇਹ ਧਰਮ ਦੇ ਮਾਮਲੇ ਵਿਚ ਆਜ਼ਾਦ ਖ਼ਿਆਲ ਸਨ, ਅਤੇ ਦੂਜੇ ਧਰਮਾਂ ਨਾਲ ਵੀ ਚੰਗਾ ਵਰਤਾਓ ਕਰਦੇ ਸਨ। ਇਨ੍ਹਾਂ ਨੇ ਜੈਨ ਅਤੇ ਬੁੱਧ ਧਰਮ ਦੇ ਵਿਦਵਾਨਾਂ ਦੀ ਵੀ ਕਦਰ ਕੀਤੀ। ਇਨ੍ਹਾਂ ਬੁੱਧ ਭਿਕਸ਼ੂਆਂ ਵਾਸਤੇ ਮੱਠ ਅਤੇ ਗੁਫ਼ਾਵਾਂ ਬਣਵਾਈਆਂ। ਇਨ੍ਹਾਂ ਦੇ ਰਾਜ ਵਿਚ ਬਦੇਸ਼ੀ ਲੋਕ ਵੀ ਹਿੰਦੂ ਅਤੇ ਬੁੱਧ ਧਰਮ ਧਾਰਨ ਕਰਦੇ ਹੁੰਦੇ ਸਨ।

**ਸਮਾਜਕ ਹਾਲਤ**—ਇਸ ਸਮੇਂ ਸਮਾਜ ਚਾਰ ਵਰਗਾਂ ਵਿਚ ਵੰਡਿਆ ਹੋਇਆ ਸੀ। ਪਹਿਲੇ ਵਰਗ ਵਿਚ ਮਹਾਂਸੈਨਾਪਤੀ, ਮਹਾਂਰਥੀ, ਮਹਾਂ ਭੋਜ ਆਦਿ ਰਾਜੇ ਦੇ ਵੱਡੇ ਵੱਡੇ ਕਰਮਚਾਰੀ ਜਾਗੀਰਦਾਰ ਸ਼੍ਰੇਣੀ ਵਿਚੋਂ ਸਨ, ਜਿਹੜੇ ਛੋਟੇ ਛੋਟੇ ਇਲਾਕਿਆਂ ਦਾ ਪ੍ਰਬੰਧ ਕਰਦੇ ਸਨ। ਦੂਜੇ ਵਰਗ ਵਿਚ ਅਮਾਤਿਆ, ਮਹਾਂ-ਮਾਤਰ ਆਦਿ ਰਾਜ ਦੇ ਛੋਟੇ ਛੋਟੇ ਕਰਮਚਾਰੀ ਅਤੇ ਵਪਾਰਕ ਸੰਸਥਾਵਾਂ ਦੇ ਆਗੂ ਸਨ। ਤੀਜੇ ਵਰਗ ਵਿਚ ਸਨੱਅਤ ਤੇ ਦਸਤਕਾਰੀ ਦੇ ਮਾਹਰ, ਮੁਣਸ਼ੀ, ਹਕੀਮ, ਕਿਸਾਨ, ਸੁਨਿਆਰ ਆਦਿ ਸਨ, ਅਤੇ ਚੌਥੇ ਵਰਗ ਵਿਚ ਲੁਹਾਰ, ਮਾਲੀ, ਤਰਖਾਣ, ਮਾਹੀਗੀਰ ਆਦਿ ਛੋਟੇ ਛੋਟੇ ਦਸਤਕਾਰ ਸਨ।

**ਮਾਲੀ ਹਾਲਤ**—ਇਸ ਸਮੇਂ ਆਂਧਰ ਦੇਸ਼ ਦੀ ਮਾਲੀ ਹਾਲਤ ਚੰਗੀ ਸੀ। ਲੋਕ ਖ਼ੁਸ਼ਹਾਲ ਸਨ। ਖੇਤੀ-ਬਾੜੀ, ਪਸ਼ੂ-ਪਾਲਣ ਇਸ ਸਮੇਂ ਦੇ ਵੱਡੇ ਕਿੱਤੇ ਸਨ। ਵਪਾਰ ਵੀ ਉੱਨਤੀ ਤੇ ਸੀ ਅਤੇ ਦਸਤਕਾਰੀ ਵਲ ਵੀ ਧਿਆਨ ਦਿੱਤਾ ਜਾਂਦਾ ਸੀ। ਸੋਨੇ, ਚਾਂਦੀ ਅਤੇ ਤਾਂਬੇ ਦੇ ਸਿੱਕੇ ਚਲਦੇ ਸਨ। ਆਵਾਜਾਈ ਦੇ ਸਾਧਨ ਵੀ ਚੰਗੇ ਸਨ। ਵਪਾਰ ਸਮੁੰਦਰੀ ਅਤੇ ਖ਼ੁਸ਼ਕੀ ਦੋਵੇਂ ਰਸਤਿਆਂ ਰਾਹੀਂ ਹੁੰਦਾ ਸੀ। ਭੜੌਚ, ਕਲਿਆਣ, ਸਪਾਰਾ, ਮਾਲਾਬਾਰ ਆਦਿ ਦੀਆਂ ਬੰਦਰਗਾਹਾਂ ਪ੍ਰਸਿੱਧ ਸਨ। ਰੂੰ, ਮਲਮਲ ਅਤੇ ਕਈ ਕਿਸਮਾਂ ਦਾ ਕਪੜਾ ਬਾਹਰ ਭੇਜਿਆ ਜਾਂਦਾ ਸੀ। ਮਲਾਇਆ ਆਦਿ ਇਲਾਕਿਆਂ ਵਿਚ ਇਨ੍ਹਾਂ ਦੀਆਂ ਬਸਤੀਆਂ ਸਨ। ਦੇਸ਼ ਵਿਚ ਵਪਾਰ ਸੰਘ ਸਨ ਜੋ 'ਸ਼੍ਰੇਣੀ' ਅਖਵਾਉਂਦੇ ਸਨ, ਜਿਵੇਂ ਅਨਾਜ ਵੇਚਣ ਵਾਲਿਆਂ ਦਾ ਸੰਘ, ਜੁਲਾਹਿਆਂ, ਘੁਮਿਆਰਾਂ ਅਤੇ ਤੇਲੀਆਂ ਦੇ ਸੰਘ। ਇਹ ਸੰਘ ਅੱਜ ਕੱਲ੍ਹ ਦੇ ਸੰਘਾਂ ਵਾਂਗ ਸਨ ਅਤੇ ਬੈਂਕ ਦੇ ਰੂਪ ਵਿਚ ਵੀ ਕੰਮ ਕਰਦੇ ਸਨ।

**ਸਾਹਿਤ ਅਤੇ ਕਲਾ**—ਇਸ ਵੰਸ਼ ਦੇ ਰਾਜਿਆਂ ਨੇ ਸਾਹਿਤ ਅਤੇ ਕਲਾ ਨੂੰ ਵੀ ਬਹੁਤ ਉੱਨਤ ਕੀਤਾ। ਰਾਜਾ ਹਾਲ ਨੇ ਪ੍ਰਾਕਿਰਤ ਵਿਚ ਸੱਤ ਸੌ ਸ਼ਿਅਰਾਂ ਦਾ ਇਕ ਸੰਗ੍ਰਹਿ ਸਤਸਈ 'ਸਪਤਸ਼ਤਕ' ਲਿਖਿਆ। 'ਬ੍ਰਿਹਤ ਕਥਾ' ਅਤੇ 'ਕਾਤੰਤ੍ਰ' ਵੀ ਲਗਭਗ ਇਸ ਦੇ ਕਾਲ ਵਿਚ ਲਿਖੇ ਗਏ। ਇਮਾਰਤਾਂ ਉਸਾਰਨ ਦੇ ਹੁਨਰ ਨੇ ਵੀ ਬਹੁਤ ਉੱਨਤੀ ਕੀਤੀ ਅਤੇ ਬਹੁਤ ਸਾਰੇ ਮੱਠ ਅਤੇ ਗੁਫ਼ਾਵਾਂ ਬਣਵਾਈਆਂ ਗਈਆਂ ਸਨ।

ਹ. ਪੁ.—ਕਦੀਮ ਤਾਰੀਖ਼ੇ ਹਿੰਦ (ਉਰਦੂ ਅਨੁਵਾਦ)—ਸਮਿੱਥ; ਅਰਲੀ ਹਿਸਟਰੀ ਆਫ਼ ਇੰਡੀਆ—ਘੋਸ਼; ਏਨਸ਼ੈਂਟ ਇੰਡੀਆ—ਮੁਕਰਜੀ, ਹਿਸਟਰੀ ਆਫ਼ ਏਨਸ਼ੈਂਟ ਇੰਡੀਆ—ਡਾ. ਤ੍ਰਿਪਾਠੀ।

— ਹੰਸ ਰਾਜ ਕਮੀਨ

**ਸਾਤਖੀਰਾ : ਉਪ ਮੰਡਲ**—ਇਹ ਬੰਗਲਾ ਦੇਸ਼ ਦੇ ਖੁਲਨਾ ਜ਼ਿਲ੍ਹੇ ਵਿਚ ਇਕ ਉਪ ਮੰਡਲ ਹੈ। ਇਸ ਦਾ ਖੇਤਰਫਲ 1865 ਵ. ਕਿ. ਮੀ. ਹੈ। ਜ਼ਿਆਦਾ ਕਰਕੇ ਇਸ ਇਲਾਕੇ ਨੂੰ ਛੰਭਾਂ ਅਤੇ ਛੱਪੜਾਂ ਨੇ ਹੀ ਮੱਲਿਆ ਹੋਇਆ ਹੈ। ਇਸ ਦੇ ਦੱਖਣੀ ਹਿੱਸੇ ਵਿਚ ਸੁੰਦਰਬਨ ਹਨ। ਪਾਣੀ ਦਾ ਨਿਕਾਸ ਠੀਕ ਨਾ ਹੋਣ ਕਰਕੇ ਜ਼ਮੀਨ ਸਿਰਫ਼ ਚੌਲ ਅਤੇ ਪਟਸਨ ਦੀ ਖੇਤੀ ਲਈ ਹੀ ਯੋਗ ਹੈ।

ਸ਼ਹਿਰ—ਸਾਤਖੀਰਾ ਸ਼ਹਿਰ ਜੋ ਇਸ ਉਪ-ਮੰਡਲ ਦਾ ਸਦਰ ਮੁਕਾਮ ਹੈ, ਦਰਿਆ ਇਛਾਮਤੀ ਦੀ ਇਕ ਸਹਾਇਕ ਨਦੀ ਦੇ ਕੰਢੇ ਤੇ ਸਥਿਤ ਹੈ। ਸ਼ਹਿਰ ਵਿਚ ਹਿੰਦੂਆਂ ਦੇ ਕਈ ਮੰਦਰ ਹਨ। ਇਥੇ

ਮਿਉਂਸਪਲ ਕਮੇਟੀ 1869 ਈ. ਵਿਚ ਬਣੀ ਸੀ ।

22° 40′ ਉ. ਵਿਥ. 89° 00′ ਪੂ. ਲੰਬ.

ਹ. ਪੂ.—ਇੰਪ. ਗ. ਇੰਡ. 22 : 130

**ਸਾਤਗਾਉਂ** : ਬੰਗਲਾ ਦੇਸ਼ ਦਾ ਇਕ ਪਿੰਡ ਹੈ । ਕਿਸੇ ਵੇਲੇ ਇਹ ਇਕ ਉੱਘਾ ਵਪਾਰਕ ਕੇਂਦਰ ਅਤੇ ਬੰਦਰਗਾਹ ਸੀ, ਪਰ ਉਨ੍ਹੀਵੀਂ ਸਦੀ ਵਿਚ ਚਿਟਾਗਾਂਗ ਦੇ ਵਧੇਰੇ ਉੱਨਤ ਹੋ ਜਾਣ ਕਰਕੇ ਜਹਾਜ਼ ਉਸ ਪਾਸੇ ਜਾਣ ਲਗ ਪਏ । ਪੁਰਤਗਾਲੀਆਂ ਨੇ ਪੰਦਰ੍ਹਵੀਂ ਤੇ ਸੋਲ੍ਹਵੀਂ ਸਦੀ ਵਿਚ ਹੁਗਲੀ ਨੂੰ ਬੰਦਰਗਾਹ ਦੇ ਤੌਰ ਤੇ ਉੱਨਤ ਕਰਨਾ ਸ਼ੁਰੂ ਕਰ ਦਿੱਤਾ ਸੀ, ਜਿਸ ਨਾਲ ਸਾਤਗਾਉਂ ਦੀ ਮਹੱਤਤਾ ਹੌਲੀ ਹੌਲੀ ਘਟਦੀ ਗਈ । ਸੰਨ 1632 ਈ. ਵਿਚ ਅੰਗਰੇਜ਼ਾਂ ਨੇ ਹੁਗਲੀ ਨੂੰ ਸ਼ਾਹੀ ਬੰਦਰਗਾਹ ਘੋਸ਼ਿਤ ਕਰ ਦਿੱਤਾ ਅਤੇ ਸਾਰੇ ਦਫ਼ਤਰ ਸਾਤਗਾਉਂ ਤੋਂ ਹਟਾ ਕੇ ਹੁਗਲੀ ਵਿਚ ਤਬਦੀਲ ਕਰ ਦਿੱਤੇ ਗਏ ।

ਹੁਗਲੀ ਤੋਂ ਉੱਤਰ-ਪੱਛਮ ਵਲ ਇਹ ਸ਼ਹਿਰ ਅਜ ਇਕ ਉਜੜੀ ਥਾਂ ਹੈ ਜਿੱਥੇ ਸਿਰਫ਼ ਇਕ ਪਿੰਡ ਜਿਹਾ ਨਜ਼ਰ ਆਉਂਦਾ ਹੈ ।

24°50′ ਉ. ਵਿਥ; 90°30′ ਪੂ. ਲੰਬ

ਹ. ਪੂ.—ਇੰਪ. ਗ. ਇੰਡ. 22 : 129 —ਡਾ. ਪ੍ਰੀਤਮ ਸਿੰਘ

**ਸ਼ਾਂਤਨੂੰ** : ਇਹ ਇਕ ਚੰਦਰ ਵੰਸ਼ੀ ਰਾਜਾ ਸੀ, ਜੋ ਰਾਜਾ ਪ੍ਰਤੀਪ ਦਾ ਪੁੱਤਰ ਸੀ । ਇਸ ਬਾਰੇ ਪ੍ਰਸਿੱਧ ਹੈ ਕਿ ਇਹਦੇ ਹੱਥ ਲਾਇਆਂ ਬੁੱਢਾ ਜਾਂ ਦੁਰਬਲ ਵਿਅਕਤੀ ਜਵਾਨ ਅਤੇ ਸ਼ਕਤੀਸ਼ਾਲੀ ਹੋ ਜਾਂਦਾ ਸੀ । ਸਦਾ ਸੱਚ ਬੋਲਣ ਕਰਕੇ ਇਸ ਨੂੰ ਸੱਤਵਾਦੀ ਹੀ ਕਿਹਾ ਜਾਂਦਾ ਹੈ । ਇਸ ਦੀ ਪਹਿਲੀ ਪਤਨੀ ਗੰਗਾ ਸੀ । ਇਸ ਦੀ ਕੁੱਖੋਂ ਦੇਵਵ੍ਰਤ ਪੈਦਾ ਹੋਇਆ ਜਿਸਨੂੰ ਮਗਰੋਂ ਭੀਸ਼ਮ (ਪਿਤਾਮਾ) ਕਿਹਾ ਗਿਆ । ਗੰਗਾ ਦੀ ਮੌਤ ਪਿਛੋਂ ਇਹਨੇ ਇਕ ਮਲਾਹ ਦੀ ਕੁੜੀ ਸਤਿਆਵਤੀ ਨਾਲ ਵਿਆਹ ਕੀਤਾ, ਜਿਸ ਦੇ ਸਰੀਰ ਵਿਚੋਂ ਪਰਾਸ਼ਰ ਮੁਨੀ ਦੇ ਵਰਦਾਨ ਕਰਕੇ ਸਦਾ ਸੁਗੰਧ ਆਉਂਦੀ ਰਹਿੰਦੀ ਸੀ । ਸ਼ਾਂਤਨੂੰ ਨਾਲ ਸਤਿਆਵਤੀ ਦਾ ਵਿਆਹ ਇਸ ਸ਼ਰਤ ਤੇ ਹੋਇਆ ਕਿ ਉਸ ਤੋਂ ਮਗਰੋਂ, ਰਾਜਗੱਦੀ ਦਾ ਅਧਿਕਾਰੀ ਭੀਸ਼ਮ ਨਹੀਂ ਬਲਕਿ ਸਤਿਆਵਤੀ ਦੀ ਸੰਤਾਨ ਹੋਵੇਗੀ । ਧ੍ਰਿਤਰਾਸ਼ਟਰ ਅਤੇ ਪਾਂਡੂ, ਇਹਦੇ ਪੋਤਰੇ ਅਤੇ ਕੌਰਵ ਪਾਂਡਵ ਪੜ-ਪੋਤਰੇ ਸਨ ।

ਹ. ਪੂ.—ਹਿੰਦੂ ਵਰਲਡ—ਬੈਂਜਾਮਿਨ ਵਾਕਰ; ਏ ਕਲਾਸੀਕਲ ਡਿਕਸ਼ਨਰੀ ਆਫ਼ ਹਿੰਦੂ ਮਾਈਥਾਲੋਜੀ—ਡਾਊਸਨ

**ਸ਼ਾਂਤ ਮਹਾਂਸਾਗਰ** : ਸੰਸਾਰ ਦੇ ਤਿੰਨਾਂ ਮਹਾਂਸਾਗਰਾਂ ਵਿਚੋਂ ਸਭ ਤੋਂ ਵੱਡਾ ਮਹਾਂਸਾਗਰ ਹੈ ਜਿਸਨੇ ਪ੍ਰਿਥਵੀ ਦੀ ਧਰਾਤਲ ਦਾ ਕੋਈ 35 ਪ੍ਰਤੀਸ਼ਤ ਹਿੱਸਾ ਰੋਕਿਆ ਹੋਇਆ ਹੈ । ਇਹ ਅੰਟਾਰਕਟਿਕ ਮਹਾਂਦੀਪ ਤੋਂ ਉੱਤਰ ਵਲ ਨੂੰ ਉੱਤਰੀ ਤੇ ਦੱਖਣੀ ਅਮਰੀਕਾ ਦੇ ਪੱਛਮ ਵਲ ਅਤੇ ਏਸ਼ੀਆ ਤੇ ਆਸਟ੍ਰੇਲੀਆ ਦੇ ਪੂਰਬ ਵਲ; ਅੰਟਾਰਕਟਿਕ ਦੇ ਤੱਟ ਤੋਂ ਬੇਰਿੰਗ ਸਟ੍ਰੇਟ ਤੀਕ 8350 ਨਾਉਟੀਕਲ ਮੀਲ (15,500 ਕਿ. ਮੀ.) ਦੀ ਲੰਬਾਈ ਅਤੇ ਦੱਖਣੀ ਅਮਰੀਕਾ ਵਿਚ ਕੋਲੰਬੀਆ ਤੋਂ ਲੈ ਕੇ ਏਸ਼ੀਆ ਵਿਚ ਮਲਾਇਆ ਪ੍ਰਾਇਦੀਪ ਤਕ 11,500 ਨਾਉਟੀਕਲ ਮੀਲ ਦੀ ਚੌੜਾਈ ਵਿਚ ਫੈਲਿਆ ਹੋਇਆ ਹੈ । ਇਹ ਦੂਜੇ ਵੱਡੇ ਅੰਧ ਮਹਾਂਸਾਗਰ ਤੋਂ ਖੇਤਰਫਲ ਅਤੇ ਪਾਣੀ ਦੇ ਆਕਾਰ ਵਿਚ ਲਗਭਗ ਦੁੱਗਣਾ ਹੈ । ਬਿਨਾ ਸੀਮਾ ਤੱਟ ਸਾਗਰਾਂ ਤੋਂ ਇਸਦਾ ਖੇਤਰਫਲ 166,000,000 ਵ. ਕਿ. ਮੀ. (64,000,000 ਵ. ਮੀਲ) ਦੇ ਲਗਭਗ ਹੈ ਅਤੇ ਇਸ ਦੀ ਔਸਤ ਡੂੰਘਾਈ 4280 ਮੀ. (140,50 ਫੁੱਟ) ਹੈ । ਸ਼ਾਂਤ ਮਹਾਂਸਾਗਰ ਦੀ ਵੱਧ ਤੋਂ ਵੱਧ ਡੂੰਘਾਣ ਫਿਲਪਾਈਨ ਦੇ ਨੇੜੇ ਮੇਰੀਆਨ ਟ੍ਰੈਂਚ (Mariana Trench) ਦੀ ਹੈ ਜੋ 11,033 ਮੀ. (36,198 ਫੁੱਟ) ਡੂੰਘੀ ਹੈ । ਉੱਤਰੀ ਅਰਧ ਗੋਲੇ ਵਿਚ ਸ਼ਾਂਤ ਮਹਾਂਸਾਗਰ ਦਾ ਪਾਣੀ ਤੰਗ ਜਿਹੀ (55 ਨਾਉਟੀਕਲ ਮੀਲ) ਬੇਰਿੰਗ ਖਾੜੀ ਰਾਹੀਂ ਆਰਕਟਿਕ ਸਾਗਰ ਦੇ ਨਾਲ ਮਿਲਦਾ ਹੈ । ਦੱਖਣੀ ਅਰਧ ਗੋਲੇ ਵਿਚ ਸ਼ਾਂਤ ਮਹਾਂਸਾਗਰ ਅਤੇ ਅੰਧ ਮਹਾਂਸਾਗਰ ਦਾ ਪਾਣੀ ਦੱਖਣੀ ਅਮਰੀਕਾ ਤੇ ਅੰਟਾਰਕਟਿਕ ਵਿਚਕਾਰਲੇ ਸੌੜੇ ਜਿਹੇ ਡਰੇਕ ਪੈਸੇਜ (Drake Passage) ਰਾਹੀਂ ਆਪਸ ਵਿਚ ਮਿਲਦਾ ਹੈ ਜਦੋਂ ਕਿ ਸ਼ਾਂਤ ਮਹਾਂਸਾਗਰ ਤੇ ਹਿੰਦ ਮਹਾਂਸਾਗਰ ਦਾ ਵਖਰੇਵਾਂ ਬਹੁਤਾ ਸਪਸ਼ਟ ਨਹੀਂ ਹੈ ਸਿਰਫ਼ ਜਾਵਾ, ਸੁਮਾਤਰਾ ਦੇ ਟਾਪੂਆਂ ਨੂੰ ਤਸਮਾਨੀਆ ਤੇ ਬਾਸ ਸਟ੍ਰੇਟ ਨੂੰ ਮਿਲਾਉਣ ਵਾਲੀ ਰੇਖਾ ਹੀ ਕੁਝ ਵਖਰੇਵਾਂ ਦਰਸਾਉਂਦੀ ਹੈ ।

ਸਾਰੀ ਪ੍ਰਿਥਵੀ ਦੇ ਥਲੀ ਜਲ-ਪ੍ਰਵਾਹ ਦਾ ਸੱਤਵਾਂ ਹਿੱਸਾ ਸ਼ਾਂਤ ਮਹਾਂਸਾਗਰ ਵਿਚ ਜਾਂਦਾ ਹੈ । ਚੀਨ ਅਤੇ ਦੱਖਣ ਪੂਰਬੀ ਏਸ਼ੀਆ ਦੇ ਮਹੱਤਵ-ਪੂਰਨ ਦਰਿਆ ਇਸੇ ਵਿਚ ਡਿਗਦੇ ਹਨ । ਸ਼ਾਂਤ ਮਹਾਂਸਾਗਰ ਦੀ ਪੂਰਬੀ ਹੱਦ ਦਾ ਸਬੰਧ ਅਮਰੀਕਨ ਕਾਰਡੀਲੇਰਾ ਪਰਬਤ ਸਿਸਟਮ ਨਾਲ ਹੈ ਜਿਹੜਾ ਅਲਾਸਕਾ ਤੋਂ ਲੈ ਕੇ ਦੱਖਣ ਤਕ ਇਸਦੇ ਨਾਲ ਨਾਲ ਚਲਦਾ ਹੈ । ਇਸਦੀ ਪੱਛਮੀ ਹੱਦ ਇਸ ਦੇ ਉਲਟ ਹੈ ਭਾਵੇਂ ਪੱਛਮੀ ਤੱਟ ਨਾਲ ਵੀ ਪਹਾੜ ਤਾਂ ਹਨ ਪਰ ਇਹ ਅਨ-ਨਿਯਮਤ ਢੰਗ ਨਾਲ ਹਨ । ਪੱਛਮੀ ਤੱਟ ਨਾਲ ਵਧੇਰੇ ਕਰਕੇ ਸੀਮਾ ਤੱਟੀ ਸਾਗਰ ਪਾਏ ਜਾਂਦੇ ਹਨ ।

**ਸਾਤਮਾਲਾ** : ਇਹ ਪੱਛਮੀ ਘਾਟ ਦੀ ਪਰਬਤ ਲੜੀ ਵਿਚ ਕਈ ਛੋਟੀਆਂ ਵੱਡੀਆਂ ਉਚਾਣਾਂ ਦਾ ਸਮੂਹ ਹੈ, ਜਿਨ੍ਹਾਂ ਨੂੰ ਵੱਖ ਵੱਖ ਸਥਾਨਕ ਨਾਂ ਦਿੱਤੇ ਗਏ ਹਨ । ਕੁਝ ਲੋਕਾਂ ਨੇ ਸੱਤ ਪ੍ਰਮੁੱਖ ਉਚਾਣਾਂ ਦਾ ਨਾਂ ਮਿਲਾ ਕੇ ਸਾਤਮਾਲਾ ਰੱਖ ਦਿੱਤਾ । ਸਾਤਮਾਲਾ ਵਿਚ ਸ਼ਾਮਲ ਕੀਤੀਆਂ ਜਾ ਸਕਣ ਵਾਲੀਆਂ ਉਚਾਣਾਂ ਅਜੰਟਾ, ਚਾਂਡੋਰ, ਇੰਧਿਆਦਰੀ ਅਤੇ ਬਹਿਆਦਰੀ ਪਰਬਤ ਹਨ । ਇਸ ਸਾਤਮਾਲਾ ਵਿਚ ਹੋਰ ਕਿਹੜੀਆਂ ਪਰਬਤੀ ਸ਼ਾਖਾਂ ਸ਼ਾਮਲ ਕੀਤੀਆਂ ਜਾ ਸਕਦੀਆਂ ਹਨ, ਇਸ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ । ਇਸ ਵੇਲੇ ਤਾਂ ਸਥਾਨਕ ਤੌਰ ਤੇ ਉੱਪਰ ਦਿੱਤੀਆਂ ਸ਼ਾਖਾਵਾਂ ਨੂੰ ਸਾਤਮਾਲਾ ਦੇ ਨਾਂ ਨਾਲ ਰਲਾ ਮਿਲਾ ਦਿੱਤਾ ਗਿਆ ਹੈ ।

—ਡਾ. ਪ੍ਰੀਤਮ ਸਿੰਘ

**ਸਾਤਰ** : ਵੇਖੋ, ਸਅਤਰ

**ਸ਼ਾਂਤਾ** : ਇਹ ਰਘੂਵੰਸ਼ ਦੇ ਰਾਜਾ ਦਸ਼ਰਥ ਦੀ ਧੀ ਅਤੇ ਸ੍ਰੀ ਰਾਮ ਚੰਦਰ ਦੀ ਵੱਡੀ ਭੈਣ ਸੀ, ਜਿਸ ਦੀ ਪਾਲਣਾ ਅੰਗ ਦੇਸ਼ ਦੇ ਰਾਜਾ ਲੋਮਪਾਦ ਜਾਂ ਰੋਮਪਾਦ ਨੇ ਕੀਤੀ । ਇਸਦਾ ਵਿਆਹ ਸ੍ਰਿੰਗੀ ਰਿਸ਼ੀ ਨਾਲ ਹੋਇਆ । ਇਸਦੇ ਵਿਆਹ ਦੀ ਕਥਾ ਇੰਜ ਹੈ ਕਿ ਇਕ ਵਾਰ ਰਾਜਾ ਇੰਦਰ ਅੰਗ-ਰਾਜ (ਲੋਮਪਾਦ) ਨਾਲ ਨਾਰਾਜ਼ ਹੋ ਗਿਆ ਤੇ ਉਹਦੇ ਰਾਜ ਵਿਚ ਮੀਂਹ ਨਾ ਪਿਆ ਤੇ ਭਾਰੀ ਕਾਲ ਪੈ ਗਿਆ । ਬ੍ਰਾਹਮਣਾਂ ਨੇ ਕਿਹਾ ਕਿ ਸ੍ਰਿੰਗੀ ਰਿਸ਼ੀ ਦੇ ਆਉਣ ਨਾਲ ਹੀ ਕਾਲ ਖ਼ਤਮ ਹੋ ਸਕਦਾ ਹੈ । ਅੰਗ-ਰਾਜ ਨੇ ਉਸ ਨੂੰ ਲਿਆਉਣ ਵਾਸਤੇ ਸੁੰਦਰੀਆਂ ਦੀ ਇਕ ਟੋਲੀ ਬਣ ਵਿਚ ਭੇਜੀ । ਸ੍ਰਿੰਗੀ ਰਿਸ਼ੀ ਦੇ ਆਉਣ ਸਾਰ ਹੀ ਮੀਂਹ ਪੈਣ ਲਗ ਪਿਆ ਅਤੇ ਸ਼ਾਂਤਾ ਦਾ ਵਿਆਹ ਸ੍ਰਿੰਗੀ ਰਿਸ਼ੀ ਨਾਲ ਕਰ ਦਿੱਤਾ ਗਿਆ ।

—ਮਧੌਰ

**ਸਾਂਤਾ ਆਨਾ ਦੇ** (Santa Anna, De) 1794-1876) : ਇਸ ਮੈਕਸੀਕਨ ਫ਼ੌਜੀ ਅਫ਼ਸਰ ਅਤੇ ਪ੍ਰਸਿੱਧ ਰਾਜਨੀਤਕ ਦਾ ਜਨਮ 21 ਫ਼ਰਵਰੀ, 1794 ਨੂੰ ਜਾਲਾਪਾ ਵੇਰਾਕਰੂਜ਼ (Jalapa, Veracruz) ਵਿਖੇ ਇਕ ਛੋਟੇ ਜਿਹੇ ਕਰਮਚਾਰੀ ਦੇ ਘਰ ਹੋਇਆ । ਇਹ ਸਪੇਨਿਸ਼ ਕੋਲੋਨੀਅਲ ਫ਼ੌਜ ਵਿਚ ਭਰਤੀ ਹੋ ਗਿਆ ਅਤੇ ਕਈ ਸਾਲ ਉੱਤਰੀ ਸੀਮਾਂ ਤੇ ਭਾਰਤੀ ਅਤੇ ਸਰਹੱਦੀ ਲੁਟੇਰਿਆਂ ਵਿਰੁੱਧ ਲੜਦਾ ਰਿਹਾ । 1821 ਵਿਚ ਇਸਨੇ ਡੀ ਆਇਗੁਆਲਾ ਯੋਜਨਾ (Plan de Iguala) ਦੀ ਹਮਾਇਤ ਕੀਤੀ, ਜਿਸ ਤੋਂ ਅਜ਼ਾਦ ਮੈਕਸੀਕੋ ਰਾਜ ਦਾ ਜਨਮ ਹੋਇਆ, ਕਿਉਂਕਿ ਇਹ ਨਵੇਂ ਬਾਦਸ਼ਾਹ

ਆਗੂਸਟੀਨ ਦੇ ਈਟੂਰਵੀਥਾ (Agustin de Iturbide) ਨੂੰ ਆਪਣੇ ਰਾਹ ਵਿਚ ਰੁਕਾਵਟ ਸਮਝਦਾ ਸੀ, ਇਸ ਲਈ ਉਸਨੂੰ ਹਟਾਕੇ ਇਸਨੇ ਉਥੇ ਲੋਕ ਤੰਤਰ ਦਾ ਐਲਾਨ ਕਰ ਦਿੱਤਾ।

ਟੈਕਸਾਸ ਬਗ਼ਾਵਤ ਨੂੰ ਦਬਾਉਣ ਲਈ ਇਸਨੇ ਮੈਕਸੀਕੋ ਫ਼ੌਜ ਦੀ ਅਗਵਾਈ ਕੀਤੀ। ਫ਼ਰਾਂਸੀਸੀ ਫ਼ੌਜਾਂ ਨਾਲ ਲੜਦੇ ਸਮੇਂ ਇਹ ਜ਼ਖਮੀ ਹੋ ਗਿਆ ਅਤੇ ਇਸ ਦੀ ਇਕ ਲੱਤ ਕੱਟੀ ਗਈ। ਇਹ ਉਸ ਸਮੇਂ ਤੱਕ ਮੈਕਸੀਕੋ ਦਾ ਪ੍ਰਧਾਨ ਰਿਹਾ ਜਦ ਤੱਕ ਕਿ ਇਸਨੂੰ ਕਿਊਬਾ (Cuba) ਵਿਖੇ ਦੇਸ਼ ਨਿਕਾਲਾ ਨਹੀਂ ਦਿੱਤਾ ਗਿਆ। 1853 ਵਿਚ ਇਸਨੂੰ ਦੋਬਾਰਾ ਪ੍ਰਧਾਨ ਬਣਨ ਲਈ ਬੁਲਾਇਆ ਗਿਆ ਪਰ 1855 ਵਿਚ ਫਿਰ ਇਸਦੀ ਪ੍ਰਧਾਨਗੀ ਖੁਸ ਗਈ।

ਸਾਂਤਾ ਆਨਾ ਏ ਇਕ ਪ੍ਰਭਾਵਸ਼ਾਲੀ ਵਿਅਕਤੀ ਸੀ ਜਿਸ ਵਿਚ ਲੀਡਰਾਂ ਵਾਲੇ ਸਾਰੇ ਗੁਣ ਸਨ। 21 ਜੂਨ, 1876 ਨੂੰ ਇਸ ਦੀ ਮੈਕਸੀਕੋ ਸ਼ਹਿਰ ਵਿਚ ਗਰੀਬੀ ਅਤੇ ਮੰਦਹਾਲੀ ਵਿਚ ਮੌਤ ਹੋਈ।

ਹ. ਪੁ.—ਐਨ. ਬ੍ਰਿ. 19 : 972

**ਸਾਂਤਾ ਕਰੂਸ** : ਵੇਖੋ, ਸੈਂਤਾ ਕਰੂਜ

**ਸਾਂਤਾ ਕਲਾਰਾ** ( Santa Clara ) : ਕੇਂਦਰੀ ਕਿਊਬਾ ਦਾ ਇਕ ਸ਼ਹਿਰ ਹੈ ਜੋ ਮੂੰਗਾ ਚਟਾਨਾਂ ਦੀਆਂ ਪਹਾੜੀਆਂ ਵਿਚਕਾਰ ਸਮੁੰਦਰੀ ਤਲ ਤੋਂ 112 ਮੀ. ਦੀ ਉਚਾਈ ਤੇ ਵਸਿਆ ਹੋਇਆ ਹੈ। 1689 ਵਿਚ ਇਹ ਸ਼ਹਿਰ ਕਿਊਬਾ ਦੇ ਲੋਕਾਂ ਨੇ ਸਮੁੰਦਰੀ ਲੁਟੇਰਿਆਂ ਤੋਂ ਡਰਦਿਆਂ ਨੇ ਵਸਾਇਆ ਸੀ। ਕਿਹਾ ਜਾਂਦਾ ਹੈ ਕਿ ਕੋਲੰਬਸ ਨੇ ਗਲਤੀ ਨਾਲ ਇਸ ਨੂੰ ਮੰਗੋਲ ਬਾਦਸ਼ਾਹ ਕੁਬਲਾ ਖਾਨ ਦਾ ਸਦਰ ਮੁਕਾਮ ਸਮਝਿਆ ਸੀ। ਇਥੇ ਖੰਡ ਅਤੇ ਤਮਾਕੂ ਦੇ ਕਾਰਖਾਨੇ ਹਨ। 1948 ਦੀ ਇਥੇ ਇਕ ਯੂਨੀਵਰਸਿਟੀ ਬਣੀ ਹੋਈ ਹੈ। ਸੜਕਾਂ ਦੀ ਆਵਾਜਾਈ ਦਾ ਇਹ ਸ਼ਹਿਰ ਕੇਂਦਰ ਹੈ।

ਆਬਾਦੀ–131,504 (1970)

22°24′ ਉ. ਵਿਥ ; 79°58′ ਪੂ. ਲੰਬ

ਹ. ਪੁ.—ਐਨ. ਬ੍ਰਿ. ਮਾ. 8 : 876

**ਸਾਤਾਨਕੁਲਮ** ( Sattankulam ) : ਇਹ ਕਸਬਾ ਤਾਮਿਲ ਨਾਡੂ ਰਾਜ (ਭਾਰਤ) ਦੇ ਤਿਰੂਨਿਲਵੇਲੀ ( Tirunelveli ) ਜ਼ਿਲ੍ਹੇ ਦੇ ਸ੍ਰੀਵਾਈਕੁੰਤਮ (Srivaikuntam) ਤਅਲੁਕੇ ਵਿਚ ਸਥਿਤ ਹੈ। ਇਹ ਸ਼ਹਿਰ ਤਾੜ ਦੇ (Palmyra) ਜੰਗਲ ਦੀ ਸੀਮਾਂ ਤੇ ਵਾਕਿਆ ਹੈ।

ਇਥੋਂ ਪਾਲਮਕੋਟਾ ( Palamcottah ) ਨੂੰ ਦੇਸੀ ਸ਼ੱਕਰ ਬਹੁਤ ਭੇਜੀ ਜਾਂਦੀ ਹੈ। ਇਹ ਰੋਮਨ ਕੈਥੋਲਿਕ ਮਿਸ਼ਨ ਦਾ ਸਦਰਮੁਕਾਮ ਹੈ।

8°27′ਉ. ਵਿਥ; 77°55′ ਪੂ. ਲੰਬ

ਹ. ਪੁ.—ਇੰਪ. ਗ. ਇੰਡ ; ਗਜ਼. ਇੰ. ਪਾਕ

**ਸਾਂਤਾ ਫ਼ੇ** ( Santa Fe ) : ਇਹ ਅਰਜਨਟੀਨਾ ਦਾ ਇਕ ਰਾਜ ਅਤੇ ਇਕ ਸ਼ਹਿਰ ਹੈ।

ਰਾਜ —ਸਾਂਤਾ ਫ਼ੇ ਰਾਜ ਰੀਓਪਰਾਨਾ ਦੇ ਪੱਛਮ ਵਲ ਪੰਪਾ ਮੈਦਾਨ (Pampas) ਵਿਚ ਹੈ। ਇਸਦਾ ਖੇਤਰਫਲ 133,007 ਵ. ਕਿ. ਮੀ. ਹੈ ਅਤੇ ਆਬਾਦੀ 2,135,583 ( 1970 ) ਹੈ। ਇਸਦੇ ਉੱਤਰੀ ਭਾਗ ਵਿਚ ਜੰਗਲ ਹਨ ਅਤੇ ਦੱਖਣ ਵਿਚ ਖੇਤੀ ਬਾੜੀ ਕੀਤੀ ਜਾਂਦੀ ਹੈ ਅਤੇ ਪਸ਼ੂ ਪਾਲੇ ਜਾਂਦੇ ਹਨ। ਇਸ ਇਲਾਕੇ ਵਿਚ ਮੱਕੀ ਅਲਫਾਲਫਾ, ਕਣਕ, ਜੌਂ, ਕਪਾਹ, ਤਮਾਕੂ ਅਤੇ ਗੰਨੇ ਦੀ ਖੇਤੀ ਕੀਤੀ ਜਾਂਦੀ ਹੈ। ਜਲਵਾਯੂ ਦਰਮਿਆਨੀ ਕਿਸਮ ਦੀ ਹੈ। ਸਾਂਤਾ ਫ਼ੇ ਅਤੇ ਰੋਸਾਰੀਓ ਇਸ ਰਾਜ ਦੇ ਮੁੱਖ ਸ਼ਹਿਰ ਹਨ। ਕਈ ਸੜਕਾਂ ਅਤੇ ਰੇਲ ਮਾਰਗ ਇਸ ਰਾਜ ਵਿਚੋਂ ਲੰਘਦੇ ਹਨ।

ਸ਼ਹਿਰ —ਸਾਂਤਾ ਫ਼ੇ ਸ਼ਹਿਰ ਸਾਂਤਾ ਫ਼ੇ ਰਾਜ ਦਾ ਹੀ ਸਦਰ ਮੁਕਾਮ ਹੈ। ਇਹ ਸ਼ਹਿਰ ਰੀਓ ਸਲਾਦੋ ਦਰਿਆ ਦੇ ਮੁਹਾਨੇ ਰੀਓ ਪਰਾਨਾ ਜਲ-ਮਾਰਗ ਉੱਤੇ ਵਸਿਆ ਹੋਇਆ ਹੈ। ਇਹ ਸ਼ਹਿਰ 1573 ਵਿਚ ਆਬਾਦ ਕੀਤਾ ਗਿਆ ਸੀ ਅਤੇ ਇਕ ਦਰਿਆਈ ਬੰਦਰਗਾਹ ਵਜੋਂ ਉੱਨਤ ਹੋਇਆ। ਇਥੇ ਦੀ ਆਮਦਨ ਦਾ ਸਾਧਨ ਖੇਤੀ ਦੀਆਂ ਉਪਜਾਂ, ਕਪੜੇ ਅਤੇ ਮਸ਼ੀਨਾਂ ਦੇ ਕਾਰਖਾਨੇ ਹਨ। ਇਥੋਂ ਦੀ ਅੰਦਰੂਨੀ ਬੰਦਰਗਾਹ ਸੰਸਾਰ ਦੀ ਸਭ ਤੋਂ ਵਧੀਆ ਆਧੁਨਿਕ ਬੰਦਰਗਾਹਾਂ ਵਿਚੋਂ ਹੈ।

ਆਬਾਦੀ—261,912 ( 1970 ) ਹੈ।

31°40′ ਦ. ਵਿਥ; 60°40′ ਪੱ. ਲੰਬ

ਹ. ਪੁ.—ਐਨ. ਬ੍ਰਿ. ਮਾ. 8 : 878

**ਸਾਂਤਾ ਮਾਰਟਾ** ( Santa Marta ) : ਇਹ ਸ਼ਹਿਰ ਕੋਲੰਬੀਆ ਦੇ ਮੈਗਡਾਲੀਨਾ ( Magdalena ) ਡਿਪਾਰਟਮੈਂਟ ਦੀ ਰਾਜਧਾਨੀ ਹੈ ਅਤੇ ਕੈਰੀਬੀਅਨ ਸਾਗਰ ਦੀ ਪ੍ਰਸਿੱਧ ਬੰਦਰਗਾਹ ਹੈ, ਜੋ ਮੈਗਡਾਲੀਨਾ ਦਰਿਆ ਦੇ ਮੂੰਹ ਦੇ ਲਗਭਗ 70 ਕਿ. ਮੀ. ਪੂ. ਉ. ਪੂ. ਵਲ ਇਕ ਛੋਟੀ ਜਿਹੀ ਖਾੜੀ ਉੱਤੇ ਸਥਿਤ ਹੈ। ਇਹ ਕੋਲੰਬੀਆ ਦਾ ਸਭ ਤੋਂ ਪੁਰਾਣਾ ਸ਼ਹਿਰ ਹੈ, ਇਸਦੀ ਸਥਾਪਨਾ 1525 ਈ. ਵਿਚ ਹੋਈ ਸੀ। ਸਦੀਆਂ ਸਮੁੰਦਰੀ ਡਾਕੂਆਂ ਨੇ ਕਈ ਵਾਰ ਇਸ ਉੱਤੇ ਹਮਲੇ ਕੀਤੇ ਅਤੇ ਲੁਟ ਮਾਰ ਕੀਤੀ। ਇਥੇ ਬਿਸ਼ਪ ਦੀ ਗੱਦੀ ਅਤੇ ਗਿਰਜਾਘਰ ਵੀ ਹੈ।

ਆਬਾਦੀ—165,500 (1972)

ਹ. ਪੁ.—ਐਨ. ਬ੍ਰਿ. 19 : 1042 , ਸਟੇਟਸਮੈਨ ਈਅਰ ਬੁਕ—1973-74

**ਸਾਂਤਾ ਰਾਮ, ਵੀ** : ਇਹ ਇਕ ਪ੍ਰਸਿੱਧ ਫਿਲਮ ਡਾਇਰੈਕਟਰ ਅਤੇ ਫਿਲਮ ਨਿਰਮਾਤਾ ਹੈ। ਇਸ ਦਾ ਜਨਮ 18 ਨਵੰਬਰ, 1901 ਈ. ਨੂੰ ਹੋਇਆ। ਇਸ ਨੇ 19 ਸਾਲ ਦੀ ਉਮਰ ਵਿਚ ਫਿਲਮੀ ਖੇਤਰ ਵਿਚ ਪ੍ਰਵੇਸ਼ ਕੀਤਾ।

ਇਹ ਉਨ੍ਹਾਂ ਫਿਲਮ ਨਿਰਮਾਤਾਵਾਂ ਵਿਚੋਂ ਇਕ ਹੈ, ਜਿਨ੍ਹਾਂ ਨੇ ਪੂਨੇ ਵਿਖੇ ਪ੍ਰਭਾਤ ਸਟੂਡੀਓ ਦੀ ਨੀਂਹ ਰੱਖੀ ਅਤੇ ਕਈ ਚੰਗੀਆਂ ਫਿਲਮਾਂ ਬਣਾਈਆਂ। ਸਾਂਤਾ ਰਾਮ ਦੀ ਪਹਿਲੀ ਫਿਲਮ 'ਨੇਤਾ ਜੀ ਪਾਲਕਰ' (ਖਾਮੋਸ਼) ਸੀ। ਇਸ ਤੋਂ ਬਾਅਦ ਇਸਦੇ ਨਿਰਦੇਸ਼ਨ ਹੇਠ 'ਗੋਪਾਲ ਕ੍ਰਿਸ਼ਨਾ' 'ਚੰਦਰ ਸੇਨਾ' ( ਦੋਵੇਂ ਖਾਮੋਸ਼ ) 'ਕਿੰਗ ਆਫ਼ ਅਯੁੱਧਿਆ', 'ਮਾਇਆ ਮਛੰਦਰ', 'ਅੰਮ੍ਰਿਤ ਮੰਥਨ' 'ਦੁਨੀਆ ਨਾ ਮਾਨੇ', 'ਆਦਮੀ', 'ਪੜੋਸੀ' ਆਦਿ ਫਿਲਮਾਂ ਬਣੀਆਂ। ਬੰਬਈ ਵਿਖੇ ਇਸ ਨੇ ਰਾਜ-ਕਮਲ ਕਲਾਮੰਦਰ ਦੀ ਸਥਾਪਨਾ ਕੀਤੀ। ਇਥੇ ਇਸ ਨੇ 'ਸ਼ਕੁੰਤਲਾ', 'ਦਹੇਜ' 'ਤੀਨ ਬਤੀ ਚਾਰ ਰਾਸਤਾ', 'ਸੂਬ੍ਹਾ ਕਾ ਤਾਰਾ', 'ਪਰਛਾਈਂ', 'ਝਨਕ ਝਨਕ ਪਾਇਲ ਬਾਜੇ', 'ਦੋ ਆਂਖੇਂ ਬਾਰਾਂ ਹਾਥ', 'ਨਵਰੰਗ', 'ਤੂਫ਼ਾਨ ਔਰ ਦੀਆ', 'ਇਸਤ੍ਰੀ', 'ਗੀਤ ਗਾਇਆ ਪਥਰੋਂ ਨੇ', 'ਬੂੰਦ ਜੋ ਬਣ ਗਈ ਮੋਤੀ', ਆਦਿ ਫਿਲਮਾਂ ਬਣਾਈਆਂ।

ਇਸਦੀ ਫਿਲਮ 'ਝਨਕ ਝਨਕ ਪਾਇਲ ਬਾਜੇ' ਨੇ ਰਾਸ਼ਟਰੀ ਪੁਰਸਕਾਰ ਪ੍ਰਾਪਤ ਕੀਤਾ ਅਤੇ ਇਸਦੀ ਫਿਲਮ 'ਦੋ ਆਂਖੇਂ ਬਾਰਾਂ ਹਾਥ' ਨੂੰ ਅੰਤਰਰਾਸ਼ਟਰੀ ਪੁਰਸਕਾਰ ਮਿਲਿਆ। ਇਸ ਨੂੰ ਇਕ ਚੰਗੇ ਡਾਇਰੈਕਟਰ ਅਤੇ ਤਕਨੀਕ-ਮਾਹਿਰ ਵਜੋਂ ਵੀ ਪੁਰਸਕਾਰ ਮਿਲ ਚੁਕੇ ਹਨ।

**ਸ਼ਾਂਤੀ ਸਰੂਪ ਭਟਨਾਗਰ (ਸਰ)** : ਭਾਰਤ ਦੇ ਇਸ ਵਿਗਿਆਨੀ ਦਾ ਜਨਮ ਪੱਛਮੀ ਪੰਜਾਬ ਦੇ ਜ਼ਿਲ੍ਹਾ ਸ਼ਾਹਪੁਰ ਦੇ ਪਿੰਡ ਭੇੜਾ ਵਿਖੇ ਸੰਨ 1894 ਵਿਚ ਹੋਇਆ। ਇਸ ਦਾ ਪਿਤਾ, ਲਾਲਾ ਪਰਮੇਸ਼ਵਰੀ ਸਹਾਏ, ਸਕੂਲ ਵਿਚ ਅਧਿਆਪਕ ਸੀ। ਸ਼ਾਂਤੀ ਸਰੂਪ ਅਜੇ ਅੱਠਾਂ ਮਹੀਨਿਆਂ ਦਾ ਹੋਇਆ ਸੀ ਜਦੋਂ ਇਸ ਦਾ ਪਿਤਾ ਸਵਰਗਵਾਸ ਹੋ ਗਿਆ। ਇਸ ਦੇ ਨਾਨਾ ਮੁਨਸ਼ੀ ਪਿਆਰੇ ਲਾਲ ਨੇ ਇਸ ਨੂੰ ਅੱਠ, ਨੌਂ ਸਾਲ ਦੀ ਉਮਰ ਤਕ ਪਾਲਿਆ ਅਤੇ ਪੜ੍ਹਾਇਆ। ਇਸ ਤੋਂ ਮਗਰੋਂ ਇਸ ਦੀ ਵਿਦਿਆ ਦਾ ਭਾਰ ਇਸ ਦੇ ਪਿਤਾ ਦੇ ਦੋਸਤ, ਲਾਲਾ ਰਘੂਨਾਥ ਸਹਾਏ ਨੇ ਆਪਣੇ ਉਪਰ ਲੈ ਲਿਆ।

ਲਾਹੌਰ ਦੇ ਦਿਆਲ ਸਿੰਘ ਹਾਈ ਸਕੂਲ ਵਿਚੋਂ ਐਂਟਰੈਂਸ ਦਾ ਇਮਤਿਹਾਨ ਪਹਿਲੇ ਦਰਜੇ ਵਿਚ ਪਾਸ ਕਰਕੇ ਦਿਆਲ ਸਿੰਘ ਕਾਲਜ ਵਿਚ ਦਾਖਲ ਹੋ ਗਿਆ। ਇਸ ਕਾਲਜ ਵਿਚ ਪ੍ਰੋਫੈਸਰ ਰੁਚੀਰਾਮ ਸਾਹਨੀ ਅਤੇ ਡਾ. ਜਗਦੀਸ਼ ਚੰਦਰ ਬੋਸ ਦੇ ਸੰਪਰਕ ਵਿਚ ਆਉਣ ਨਾਲ ਇਸਦੇ ਮਨ ਵਿਚ ਵਿਗਿਆਨ ਪ੍ਰਤਿ ਪਿਆਰ ਉਤਪੰਨ ਹੋ ਗਿਆ। ਐਮ. ਐਸ. ਸੀ. ਪਾਸ ਕਰਕੇ ਇਹ ਇਸੇ ਕਾਲਜ ਵਿਚ ਡਿਮਾਂਸਟਰੇਟਰ ਦੀ ਆਸਾਮੀ ਤੇ ਨਿਯੁਕਤ ਹੋ ਗਿਆ। ਸੰਨ 1919 ਵਿਚ ਇਸ ਨੂੰ ਇਸੇ ਕਾਲਜ 'ਚੋਂ ਵਜ਼ੀਫਾ ਪ੍ਰਾਪਤ ਹੋਇਆ ਅਤੇ ਇਸ ਨੇ ਲੰਡਨ ਯੂਨੀਵਰਸਿਟੀ ਵਿਚ ਦਾਖਲ ਹੋ ਕੇ ਸਰ ਵਿਲੀਅਮ ਰੈਮਜ਼ੇ ਇਨਸਟੀਚਿਊਟ ਵਿਚ ਖੋਜ ਦਾ ਕੰਮ ਸ਼ੁਰੂ ਕੀਤਾ। ਇੱਥੇ ਇਸਨੂੰ ਇਕ ਹੋਰ ਵਜ਼ੀਫਾ ਮਿਲਿਆ ਜਿਸ ਨਾਲ ਛੁੱਟੀਆਂ ਵਿਚ ਇਸ ਨੇ ਜਰਮਨੀ ਅਤੇ ਪੈਰਿਸ ਵਿਖੇ ਵਿਗਿਆਨ ਦੀਆਂ ਸੰਸਥਾਵਾਂ ਵਿਚ ਅਧਿਐਨ ਕੀਤਾ। ਸੰਨ 1921 ਵਿਚ ਇਸ ਨੂੰ ਲੰਡਨ ਯੂਨੀਵਰਸਿਟੀ ਤੋਂ ਡੀ. ਐਸ. ਸੀ. ਦੀ ਡਿਗਰੀ ਮਿਲੀ।

ਭਾਰਤ ਵਿਚ ਵਾਪਸ ਆਉਣ ਤੇ ਇਹ ਕਾਸ਼ੀ ਹਿੰਦੂ ਯੂਨੀਵਰਸਿਟੀ ਵਿਚ ਰਸਾਇਣ-ਵਿਗਿਆਨ ਦਾ ਪ੍ਰੋਫੈਸਰ ਨਿਯੁਕਤ ਹੋਇਆ। ਸੰਨ 1924 ਵਿਚ ਇਹ ਪੰਜਾਬ ਯੂਨੀਵਰਸਿਟੀ ਵਿਚ ਪ੍ਰੋਫੈਸਰ ਅਤੇ ਰਸਾਇਣਿਕ-ਪ੍ਰਯੋਗਸ਼ਾਲਾਵਾਂ ਦਾ ਡਾਇਰੈਕਟਰ ਬਣ ਕੇ ਚਲਾ ਗਿਆ। ਜਿਹੜਾ ਵੀ ਧਨ ਇਸ ਨੇ ਇਸਦੇ ਕੰਮਾਂ ਦੇ ਲਾਭ ਵਜੋਂ ਪ੍ਰਾਪਤ ਕੀਤਾ ਉਹ ਇਸ ਨੇ ਯੂਨੀਵਰਸਿਟੀ ਦੀ ਕੈਮੀਕਲ ਸੋਸਾਇਟੀ ਨੂੰ ਦਾਨ ਕਰ ਦਿੱਤਾ। ਅੱਗੇ ਚਲ ਕੇ ਭਾਰਤ ਸਰਕਾਰ ਦੇ ਉਦਯੋਗਿਕ ਅਤੇ ਵਿਗਿਆਨਿਕ ਖੋਜ ਬੋਰਡ ਦੇ ਡਾਇਰੈਕਟਰ ਦੇ ਤੌਰ ਤੇ ਇਸ ਦੀ ਨਿਯੁਕਤੀ ਹੋ ਗਈ। ਇਸ ਤਰ੍ਹਾਂ ਭਾਰਤ ਦੇ ਉਦਯੋਗਾਂ ਨੂੰ ਇਨ੍ਹਾਂ ਤੋਂ ਬੜੀ ਸਹਾਇਤਾ ਮਿਲੀ।

ਡਾਕਟਰ ਭਟਨਾਗਰ ਨੇ ਪਾਇਸ ਸਬੰਧੀ ਬਹੁਤ ਖੋਜਾਂ ਕੀਤੀਆਂ, ਜਿਨ੍ਹਾਂ ਨਾਲ ਦੂਸਰੇ ਵਿਗਿਆਨੀਆਂ ਨੇ ਬਹੁਤ ਲਾਭ ਉਠਾਇਆ। ਇਸ ਨੇ ਅਣੂਆਂ ਦੀ ਰਚਨਾ, ਉਨ੍ਹਾਂ ਦੇ ਚੁੰਬਕੀ ਗੁਣ ਅਤੇ ਰਸਾਇਣਿਕ ਚੁੰਬਕ-ਵਿਗਿਆਨ ਦੇ ਖੇਤਰ ਵਿਚ ਵਿਸ਼ੇਸ਼ ਤੌਰ ਤੇ ਖੋਜ ਕੀਤੀ। ਇਸ ਨਾਲ ਇਸ ਦੀ ਗਿਣਤੀ ਦੁਨੀਆਂ ਦੇ ਪ੍ਰਮੁੱਖ ਵਿਗਿਆਨੀਆਂ ਵਿਚ ਹੋਣ ਲੱਗੀ। ਅੰਗਰੇਜ਼ੀ ਵਿਚ ਚੁੰਬਕੀ-ਰਸਾਇਣ ਤੇ ਸਭ ਤੋਂ ਪਹਿਲੀ ਪੁਸਤਕ ਇਸ ਨੇ ਪ੍ਰੋਫੈਸਰ ਦ. ਐਸ ਮਾਥਰ ਦੀ ਮੱਦਦ ਨਾਲ ਲਿਖੀ। ਇਸ ਤੋਂ ਇਲਾਵਾ ਡਾ. ਭਟਨਾਗਰ ਨੇ ਉਦਯੋਗਿਕ ਮਹੱਤਤਾ ਵਾਲੀਆਂ ਖੋਜਾਂ ਕੀਤੀਆਂ, ਜਿਨ੍ਹਾਂ ਵਿਚੋਂ ਸਭ ਤੋਂ ਉੱਤਮ ਖੋਜ ਪੈਟ੍ਰੋਲੀਅਮ ਸਬੰਧੀ ਹੈ। ਇਸ ਤੋਂ ਲਾਭ ਉਠਾ ਕੇ ਸਟੀਲ ਬ੍ਰਦਰਜ਼ ਨਾਮੀ ਵਿਉਪਾਰੀ ਸੰਸਥਾ ਨੇ ਇਸ ਨੂੰ ਚਾਰ ਲੱਖ ਰੁਪਏ ਨਕਦ ਅਤੇ ਇਕ ਹਿੱਸਾ ਦਿੱਤਾ। ਇਹ ਧਨ ਅਤੇ ਹੋਰ ਦੂਸਰੀ ਆਮਦਨ ਇਸ ਨੇ ਪੰਜਾਬ ਯੂਨੀਵਰਸਿਟੀ ਨੂੰ ਦੇ ਦਿੱਤੀ। ਮਿੱਟੀ ਦੇ ਤੇਲ ਤੋਂ ਜ਼ਿਆਦਾ ਰੋਸ਼ਨੀ ਪਰਾਪਤ ਕਰਨਾ, ਗੁੱਦੜ (ਲੀਰਾਂ) ਤੋਂ ਪਸ਼ਮੀਨਾ ਸਿਲਕ ਬਣਾਉਣਾ, ਬਨਸਪਤ ਤੇਲਾਂ ਤੋਂ ਜ਼ਿਆਦਾ ਲਾਹੇਵੰਦ ਚੀਜ਼ਾਂ ਤਿਆਰ ਕਰਨਾ ਅਤੇ ਵਧੀਆ ਬੇਕੇਲਾਈਟ, ਪਲਾਸਟਿਕ ਆਦਿ ਤਿਆਰ ਕਰਨਾ ਇਸ ਦੀਆਂ ਹੀ ਖੋਜਾਂ ਹਨ।

ਇਕ ਵਿਗਿਆਨੀ ਹੋਣ ਦੇ ਨਾਲ ਨਾਲ ਇਹ ਸਾਹਿਤਕਾਰ ਅਤੇ ਉਰਦੂ ਦਾ ਕਵੀ ਵੀ ਸੀ। ਇਸ ਦੀ ਮੌਤ 1 ਜਨਵਰੀ, 1955 ਨੂੰ ਹੋਈ।

ਹ. ਪੁ.—ਹਿ. ਵਿ. ਕੋ. 3 : 429

**ਸ਼ਾਂਤੀ ਪਰਬ :** ਸ਼ਾਂਤੀ ਪਰਬ ਮਹਾਂਭਾਰਤ ਪੁਰਾਣ ਦਾ ਇਕ ਪ੍ਰਧਾਨ ਪਰਬ ਹੈ। ਮਹਾਭਾਰਤ ਦੀ ਰਚਨਾ ਵੇਦ ਵਿਆਸ ਮੁਨੀ ਨੇ ਕੀਤੀ ਸੀ।

ਮਹਾਂਭਾਰਤ ਦੀ ਲੜਾਈ ਵਿਚ ਜਦ ਭੀਸ਼ਮ ਪਿਤਾਮਾ ਅਰਜਨ ਦੇ ਤੀਰਾਂ ਨਾਲ ਜ਼ਖਮੀ ਹੋ ਕੇ ਰੱਥ ਤੋਂ ਡਿਗ ਪਿਆ ਤਾਂ ਉਸ ਨੇ ਕਿਹਾ ਕਿ ਮੈਂ ਹੁਣ ਪਲੰਗ ਜਾਂ ਸੇਜ ਉੱਤੇ ਨਹੀਂ ਲੇਟਾਂਗਾ ਅਤੇ ਨਾ ਹੀ ਜ਼ਮੀਨ ਉੱਤੇ ਪਵਾਂਗਾ। 'ਮੈਂ ਆਪਣਾ ਸਰੀਰ ਇਹਨਾਂ ਤੀਰਾਂ ਉੱਤੇ ਹੀ ਰਖਾਂਗਾ ਜਦ ਤਕ ਕਿ ਮੇਰੀ ਮੌਤ ਨਹੀਂ ਆ ਜਾਂਦੀ। ਭੀਸ਼ਮ ਪਿਤਾਮਾ ਛੇ ਮਹੀਨੇ ਤੀਰਾਂ ਦੀ ਸੇਜ ਉਤੇ ਹੀ ਲੇਟੇ ਰਹੇ।

ਮਹਾਭਾਰਤ ਦੀ ਲੜਾਈ ਵਿੱਚ ਪਾਂਡਵ ਜਿੱਤ ਗਏ। ਯੁਧਿਸ਼ਟਰ ਆਦਿ ਪੰਜ ਪਾਂਡਵ ਤੇ ਦਰੋਪਦੀ ਆ ਕੇ ਭੀਸ਼ਮ ਦੇ ਦੁਆਲੇ ਬੈਠ ਗਏ। ਯੁਧਿਸ਼ਟਰ ਨੇ ਕਿਹਾ ਪਿਤਾਮਾ ਜੀ ਸਾਨੂੰ ਧਰਮ ਦਾ ਉਪਦੇਸ਼ ਦਿਓ ਜਿਸ ਨਾਲ ਸਾਡਾ ਅਗਲਾ ਜੀਵਨ ਸੁਖੀ ਹੋਵੇ ਤੇ ਸਾਨੂੰ ਸ਼ਾਂਤੀ ਪ੍ਰਾਪਤ ਹੋਵੇ।

ਇਸ ਪ੍ਰਾਰਥਨਾ ਨੂੰ ਸੁਣ ਕੇ ਭੀਸ਼ਮ ਪਿਤਾਮਾ ਬੜਾ ਪ੍ਰਸੰਨ ਹੋਇਆ ਤੇ ਉਸ ਨੇ ਪਾਂਡਵਾਂ ਨੂੰ ਧਰਮ ਸਬੰਧੀ ਉਪਦੇਸ਼ ਦਿਤਾ। ਇਹ ਉਪਦੇਸ਼ ਵਧੇਰੇ ਰੌਚਕ ਪ੍ਰਸੰਗਾਂ ਦੁਆਰਾ ਦਿਤਾ ਗਿਆ। ਇਹਨਾਂ ਪ੍ਰਸੰਗਾਂ ਵਿਚ ਦਾਨ ਦੀ ਮਹਿਮਾ ਤੇ ਦਇਆ ਆਦਿ ਧਰਮ ਅੰਗਾਂ ਉਤੇ ਵਧੇਰੇ ਜ਼ੋਰ ਦਿੱਤਾ ਗਿਆ ਹੈ। ਵਿਚ ਵਿਚ ਭਾਰਤ ਵਰਸ਼ ਦੇ ਪੁਰਾਣੇ ਇਤਿਹਾਸ ਦਾ ਵੀ ਵਰਣਨ ਕੀਤਾ ਗਿਆ ਹੈ।

ਇਹ ਸਾਰੇ ਉਪਦੇਸ਼ ਸ਼ਾਂਤੀ ਪਰਬ ਵਿਚ ਦਰਜ ਹਨ। ਇਹਨਾਂ ਨੂੰ ਸੁਣ ਕੇ ਸਮਝ ਕੇ ਮਨੁੱਖ ਨੂੰ ਸ਼ਾਂਤੀ ਪ੍ਰਾਪਤ ਹੁੰਦੀ ਹੈ।

ਯੁਧਿਸ਼ਟਰ ਮਹਾਂਭਾਰਤ ਦੀ ਲੜਾਈ ਵਿਚ ਜਿੱਤ ਤਾਂ ਗਿਆ ਪਰ ਦੇਸ਼ ਦੀ ਹਾਲਤ ਨੂੰ ਵੇਖ ਕੇ ਉਸ ਦੇ ਮਨ ਦੀ ਸ਼ਾਂਤੀ ਨਸ਼ਟ ਹੋ ਗਈ। ਭੀਸ਼ਮ ਪਿਤਾਮਾ ਦਾ ਉਪਦੇਸ਼ ਸੁਣਕੇ ਉਸ ਨੂੰ ਸ਼ਾਂਤੀ ਮਿਲ ਗਈ। ਇਸੇ ਲਈ ਇਸ ਪਰਬ ਦਾ ਨਾਂ ਸ਼ਾਂਤੀ ਪਰਬ ਹੈ।

—ਕ੍ਰਿਸ਼ਨ ਦੱਤ ਸ਼ਾਸਤਰੀ

**ਸ਼ਾਂਤੀ ਪੁਰ :** ਇਹ ਬੰਗਾਲ ਭਾਰਤ ਦੇ ਰਾਣਾ ਘਾਟ ਉਪ-ਮੰਡਲ ਵਿਚ ਨਦੀਆ ਜ਼ਿਲ੍ਹੇ ਦਾ ਇਕ ਉੱਘਾ ਸ਼ਹਿਰ ਹੈ। ਇਹ ਦਰਿਆ ਹੁਗਲੀ ਦੇ ਕੰਢੇ ਉੱਤੇ ਸਥਿਤ ਹੈ। ਮਿਊਂਸਪਲ ਕਮੇਟੀ ਇਥੇ 1865 ਈ. ਵਿਚ ਬਣਾਈ ਗਈ ਸੀ। ਕਿਸੇ ਵੇਲੇ ਸ਼ਾਂਤੀ ਪੁਰ ਕੱਪੜਾ ਉਣਨ ਦਾ ਬਹੁਤ ਵੱਡਾ ਕੇਂਦਰ ਸੀ, ਪਰ ਮਿੱਲਾਂ ਦੇ ਕੱਪੜੇ ਸਸਤੇ ਬਣ ਜਾਣ ਕਾਰਨ ਇਸ ਦੀ ਸਨੱਅਤ ਅਤੇ ਵਪਾਰ ਨੂੰ ਬਹੁਤ ਧੱਕਾ ਲੱਗਾ। ਕਿਸੇ ਵੇਲੇ ਖਜੂਰ ਦੇ ਗੁੜ ਦੀ ਤਜਾਰਤ ਵੀ ਇਥੇ ਕਾਫ਼ੀ ਵਧੀ ਪਰ ਕੁਝ ਚਿਰ ਮਗਰੋਂ ਇਹ ਕੰਮ ਵੀ ਲਾਹੇਵੰਦ ਨਾ ਰਿਹਾ। ਹਿੰਦੂਆਂ ਦੀ ਆਬਾਦੀ ਮੁਸਲਮਾਨਾਂ ਦੇ ਮੁਕਾਬਲੇ ਤੇ ਜ਼ਿਆਦਾ ਹੈ। 1897 ਈ. 'ਚ ਭੁਚਾਲ ਨਾਲ ਬਹੁਤ ਸਾਰੀਆਂ ਵੱਡੀਆਂ ਵੱਡੀਆਂ ਇਮਾਰਤਾਂ ਤਬਾਹ ਹੋ ਗਈਆਂ ਸਨ। ਇਥੇ ਕੱਤਕ ਪੂਰਨਮਾ ਦੀ ਰਾਸਯਾਤਰਾ ਦਾ ਉਤਸਵ ਮਨਾਇਆ ਜਾਂਦਾ ਹੈ। ਇਥੇ ਇਕ ਚੰਗਾ ਬਾਜ਼ਾਰ ਵੀ ਹੈ।

23°10' ਉ. ਵਿਥ ; 88° 25' ਪੂ. ਲੰਬ

ਆਬਾਦੀ 51,190 (1961)

ਹ. ਪੁ.—ਹਿੰ. ਵਿ. ਕੋ. 11 ; ਇੰਪ. ਗ. ਇੰਡ. 21

—ਡਾ. ਪ੍ਰੀਤਮ ਸਿੰਘ ਭਾਟੀਆ

**ਸਾਦ, ਦੋਨਾਤੀਅਨ, ਆਲਫਾਂਸ ਫਰਾਂਸਵਾ** (Sade, Donatien, Alphonse Francois—1740-1814) : ਇਸ ਨੂੰ ਆਮ ਕਰਕੇ 'ਮਾਰਕੁਈਸ ਦੇ ਸਾਦ' ਕਿਹਾ ਜਾਂਦਾ ਹੈ। ਇਹ ਇਕ ਫਰਾਂਸੀਸੀ ਲਿਖਾਰੀ ਸੀ। ਇਸ ਨੇ ਕਾਫ਼ੀ ਮਾਤਰਾ ਵਿਚ ਅਸ਼ਲੀਲ ਸਾਹਿਤ ਲਿਖਿਆ ਹੈ। ਇਸ ਦਾ ਜਨਮ ਪੈਰਿਸ ਵਿਚ 2 ਜੂਨ, 1740 ਨੂੰ ਹੋਇਆ। ਚੌਦਾਂ ਸਾਲਾਂ ਦੀ ਉਮਰ ਵਿਚ ਫੌਜ ਵਿਚ ਭਰਤੀ ਹੋ ਗਿਆ। ਪੈਰਿਸ ਮੁੜਨ ਤੋਂ ਪਹਿਲਾਂ ਇਸ ਨੇ ਫੌਜ ਵਿਚ ਚੋਖੀ ਸੇਵਾ ਕੀਤੀ। ਪੈਰਿਸ ਵਿਚ ਇਹ ਆਪਣੇ ਕੁਕਰਮਾਂ ਕਰਕੇ ਬਦਨਾਮ ਸੀ। 1772 ਈ. ਵਿਚ ਇਸ ਨੂੰ ਐਕਸ ਵਿਚ ਪ੍ਰਕਿਰਤੀ-ਵਿਰੋਧੀ-ਅਪਰਾਧ ਅਤੇ ਜ਼ਹਿਰ ਦੇਣ ਦੇ ਦੋਸ਼ ਵਿਚ ਮੌਤ ਦੀ ਸਜ਼ਾ ਹੋ ਗਈ, ਪਰ ਇਹ ਨੱਸ ਕੇ ਇਟਲੀ ਚਲਾ ਗਿਆ। 1777 ਵਿਚ ਪੈਰਿਸ ਮੁੜਨ ਤੇ ਇਹ ਪਕੜਿਆ ਗਿਆ ਪਰ ਫਿਰ ਭੱਜ ਗਿਆ।

1778 ਵਿਚ ਇਹ ਫਿਰ ਪਕੜਿਆ ਗਿਆ ਤੇ ਕੈਦ ਕਰ ਦਿਤਾ ਗਿਆ। 1803 ਵਿਚ ਇਸ ਨੂੰ ਪਾਗਲਖਾਨੇ ਭੇਜ ਦਿਤਾ ਗਿਆ, ਜਿੱਥੇ ਇਹ 2 ਦਸੰਬਰ, 1814 ਨੂੰ ਮਰ ਗਿਆ।

ਇਸ ਨੇ ਆਪਣੀਆਂ ਬਹੁਤ ਸਾਰੀਆਂ ਪੁਸਤਕਾਂ ਜੇਲ੍ਹ ਵਿਚ ਹੀ ਲਿਖੀਆਂ। ਇਹ 27 ਸਾਲ ਤੋਂ ਵੱਧ ਸਮੇਂ ਲਈ ਜੇਲ੍ਹ ਵਿਚ ਰਿਹਾ। ਇਸ ਦੀਆਂ ਕਿਰਤਾਂ ਵਿਚ 'ਜੁਸਤਿਨਾ' (Justine—1791) 'ਜੂਲੀਅਟ' (Juliette—1792), ਅਤੇ (La Philosophie dans le boudoir—1795) ਅਰਥਾਤ 'ਜਨਾਨਖਾਨੇ ਵਿਚ ਦਰਸ਼ਨ ਸ਼ਾਸਤਰ' ਤੇ (Les Crimes de L'amour—1800) ਅਰਥਾਤ 'ਪ੍ਰੇਮ ਸਬੰਧੀ ਅਪਰਾਧ' ਹਨ। ਸਾਦਵਾਦ ਜੋ ਇਕ ਲਿੰਗ ਵਿਕਾਰ ਹੈ ਤੇ ਜਿਸ ਵਿਚ ਕਾਮ ਵਿਲਾਸ ਦੇ ਪਾਤਰ ਨੂੰ ਕਠੋਰ ਸਰੀਰਕ ਕਸ਼ਟ ਦਿਤੇ ਜਾਂਦੇ ਹਨ, ਦਾ ਨਾਂ ਇਸ ਤੋਂ ਪਿਆ ਹੈ।

ਹ. ਪੁ.—ਐਨ. ਬ੍ਰਿ. 19:864

**ਸਾਂਦਲ ਬਾਰ :** ਪਾਕਿਸਤਾਨ ਵਿਚ ਇਤਿਹਾਸਕ, ਸਭਿਅਕ ਅਤੇ ਆਰਥਕ ਪੱਖ ਤੋਂ ਪ੍ਰਸਿੱਧ ਇਕ ਇਲਾਕਾ ਹੈ। ਜਿਵੇਂ ਕਿ ਸਤਲੁਜ ਬਿਆਸ ਅਤੇ ਰਾਵੀ ਦੇ ਵਿਚਕਾਰਲੇ ਹਿੱਸੇ ਨੂੰ ਬਾਰੀ ਦੁਆਬ ਆਖਦੇ ਹਨ ਇਸੇ ਤਰ੍ਹਾਂ ਰਾਵੀ ਅਤੇ ਝਨਾਂ ਵਿਚਕਾਰਲੇ ਹਿੱਸੇ ਨੂੰ ਰਚਨਾ ਦੁਆਬ (Rechna Doab) ਕਹਿੰਦੇ ਹਨ। ਇਸ ਤਰ੍ਹਾਂ ਦੇ ਕਈ ਹੋਰ ਦੁਆਬੇ ਵੀ ਹਨ ਜਿਨ੍ਹਾਂ ਦੇ ਆਪੋ ਆਪਣੇ ਵੱਖਰੇ ਨਾਂ ਹਨ। ਦੁਆਬੇ ਦੇ ਕੇਂਦਰ ਵਿਚਕਾਰਲੇ ਉੱਚੇ ਤੇ ਪੱਧਰੇ ਮੈਦਾਨ ਨੂੰ ਬਾਰ ਆਖਦੇ ਹਨ। ਰਚਨਾ ਦੁਆਬ ਦੇ ਵਿਚਕਾਰਲੇ ਮੈਦਾਨ ਨੂੰ ਸਾਂਦਲ ਬਾਰ ਆਖਦੇ ਹਨ। ਇਸਦੇ ਪੂਰਬ ਵਿਚ ਰਾਵੀ ਅਤੇ ਬਿਆਸ ਦੇ ਪੁਰਾਣੇ ਵਹਿਣ ਵਿਚਕਾਰ ਨੀਲੀ ਬਾਰ ਹੈ ਅਤੇ ਪੱਛਮ ਉੱਤਰ ਵਿਚ ਝਨਾਂ ਅਤੇ ਜਿਹਲਮ ਵਿਚਕਾਰ ਕਿਰਾਨਾ ਬਾਰ (Kirana Bar) ਹੈ।

ਸਾਂਦਲ ਬਾਰ ਆਪਣੀ ਜ਼ਰਖੇਜ਼ ਜ਼ਮੀਨ ਅਤੇ ਰਿਸ਼ਟ-ਪੁਸ਼ਟ ਬੰਦਿਆਂ ਲਈ ਪ੍ਰਸਿੱਧ ਹੈ। ਪ੍ਰਸਿੱਧ ਸਿੱਖ ਸੰਤ ਭਾਈ ਬੰਨੋ ਜੋ ਵੀ ਸਾਂਦਲ ਬਾਰ ਦੇ ਪਿੰਡ ਖਾਰਾ ਦੇ ਨਿਵਾਸੀ ਸਨ ਜਿਨ੍ਹਾਂ ਦੀ ਸਿੱਖੀ ਸੇਵਕੀ ਸਦਕਾ ਛੇਵੀਂ ਪਾਤਸ਼ਾਹੀ ਦਾ ਕਥਨ ਹੈ—

"ਭਾਈ ਬੰਨੋ ਜੀ ਕਰਿਓ, ਸ੍ਰੀ ਗੁਰੂ ਗ੍ਰੰਥ ਉਤਾਰਾ"

ਹ. ਪੁ.—ਏ. ਜਗਰਫ਼ੀ ਆਫ਼ ਪਾਕਿਸਤਾਨ—ਡਾ. ਕਾਜ਼ੀ. ਐਸ. ਅਹਿਮਦ ਐਸ. ਆਈ.

**ਸ਼ਾਦਾ** (1832-1892) : ਇਸ ਕਵੀ ਦਾ ਨਾਂ ਅਬਦੁੱਲਾ ਅਤੇ ਉਪਨਾਮ 'ਸ਼ਾਦਾ' ਸੀ। ਇਸ ਦੇ ਪਿਤਾ ਦਾ ਨਾਂ ਮੀਆਂ ਵਰਿਆਮ ਸੀ। ਇਹ ਮਾਲੀ ਸੀ ਅਤੇ ਕਸੂਰ ਦੇ ਨੇੜੇ ਪਿੰਡ ਫੱਤੇਪੁਰ ਸੁਪਰਾਏ ਦਾ ਵਸਨੀਕ ਸੀ।

ਸ਼ਾਦਾ ਦਰਮਿਆਨੇ ਦਰਜੇ ਦਾ ਸ਼ਿਅਰ ਕਹਿਣ ਵਾਲਾ ਸੀ। ਇਸ ਦੀ ਤਬੀਅਤ ਵਿਚ ਕਵਿਤਾ ਕਹਿਣ ਦਾ ਆਪ ਮੁਹਾਰਾ ਜ਼ੋਰ ਸੀ। ਇਹ ਰੱਬੀ ਪਿਆਰ ਦੇ ਬੈਂਤ ਲਿਖਦਾ ਸੀ। ਇਸ ਦੀਆਂ ਰਚੀਆਂ ਦੋ ਪੁਸਤਕਾਂ ਮਿਲਦੀਆਂ ਹਨ, ਇਕ 'ਦੇਵਰੂਲ ਇਸਲਾਮ' (ਛਪਣ ਦਾ ਸੰਨ 1873 ਈ.) ਤੇ ਦੂਜੀ 'ਚਰਖਾ ਰੰਗ ਰੰਗੀਲਾ'। ਇਸ ਦੀ ਹੋਰ ਸਾਰੀ ਰਚਨਾ ਅਣਛਪੀ ਹੈ।

ਇਸ ਦਾ ਨਸੀਅਤ ਕਰਨ ਦਾ ਢੰਗ ਬੜਾ ਸਾਦਾ ਤੇ ਸਿੱਧਾ ਸੀ। 'ਚਰਖਾ ਰੰਗ ਰੰਗੀਲਾ' ਵਿਚ ਇਸ ਨੇ ਸਬਰ ਸੰਤੋਖ ਤੋਂ ਕੰਮ ਲੈਣ, ਰੱਬ ਤੇ ਭਰੋਸਾ ਰੱਖਣ, ਨੇਕ ਕੰਮ ਕਰਨ, ਸਿਮਰਨ ਕਰਨ ਆਦਿ ਤੇ ਜ਼ੋਰ ਦਿੱਤਾ ਹੈ। ਇਸ ਨੇ ਸਾਰੀਆਂ ਗੱਲਾਂ ਸੂਫ਼ੀਆਨਾ ਅੰਦਾਜ਼ ਵਿਚ, ਚਰਖਾ, ਸਹੇਲੀਆਂ, ਦਾਜ ਆਦਿ ਦੇ ਚਿੰਨ੍ਹਾਂ ਰਾਹੀਂ ਕਹੀਆਂ ਹਨ। ਇਸ ਦੀ ਮੌਤ 1892 ਈ. ਵਿਚ ਹੋਈ।

ਹ. ਪੁ.—ਪੰ. ਸਾ. ਤ.

—ਡਾ. ਗੁਰਚਰਨ ਸਿੰਘ

**ਸਾ ਦਾ ਮੀਰਾਂਦਾ, ਫਰਾਂਸਿਸਕੋ ਦਾ** (Sa De Miranda, Francisco De-1481-1558) : ਇਹ ਇਕ ਪੁਰਤਗੇਜ਼ੀ ਕਵੀ ਸੀ ਜੋ ਕੁਇੰਬਰਾ (Coimbra) ਦੇ ਇਕ ਪਾਦਰੀ ਗਾਨਕਾਲੋ ਮੈਂਡਸ ਦੇ ਸਾ (Goncalo Mandes de Sa.) ਦਾ ਨਾਜਾਇਜ਼ ਪੁੱਤਰ ਸੀ। ਇਸ ਨੇ ਲਿਜ਼ਬਨ ਵਿਸ਼ਵ ਵਿਦਿਆਲੇ ਤੋਂ ਵਿਦਿਆ ਪ੍ਰਾਪਤ ਕੀਤੀ। ਇਹ 1521 ਤਕ ਰਾਜਧਾਨੀ ਵਿਚ ਰਿਹਾ। ਇਸ ਸਮੇਂ ਸ਼ਾਹੀ ਦਰਬਾਰ ਵਿਚ ਆਉਣ ਜਾਣ ਲਗਾ। ਇਹ ਉਥੇ ਹੋਣ ਵਾਲੇ ਕਵੀ ਦਰਬਾਰਾਂ ਵਿਚ ਵੀ ਹਿੱਸਾ ਲੈਂਦਾ ਸੀ। ਇਹ 1521 ਈ. ਤੋਂ 1526 ਈ. ਤਕ ਇਟਲੀ ਦੇ ਵਖ ਵਖ ਭਾਗਾਂ ਵਿਚ ਘੁੰਮਦਾ ਰਿਹਾ। ਇਸ ਨੇ ਉਥੋਂ ਦੀ ਕਵਿਤਾ ਦਾ ਕਾਫ਼ੀ ਪ੍ਰਭਾਵ ਕਬੂਲਿਆ। ਉਥੋਂ ਇਹ ਪੈਟਰਾਰਕ ਦੇ ਸਾਨੇਟ ਤੇ ਕਾਨਜ਼ੋਨ (Conzone), ਦਾਂਤੇ ਦੀ ਤਰਸੇਂਤ (Tercet ਅਰਥਾਤ ਤਿੰਨ ਤੁਕਾ ਛੰਦ), ਆਰੀਓਸਤੋ (Ariosto) ਦਾ 'ਓਤਾਵਾਰੀਮਾ' (Ottavarima—ਅਰਥਾਤ ਅੱਠ ਤੁਕਾ ਛੰਦ) ਆਦਿ ਆਪਣੇ ਨਾਲ ਲਿਆਇਆ। ਇਸ ਦੀ ਮਹਾਨਤਾ ਇਹ ਹੈ ਕਿ ਇਸ ਨੇ ਪੁਰਤਗੇਜ਼ੀ ਸਾਹਿਤ ਵਿਚ ਇਕ ਇਨਕਲਾਬ ਲਿਆਂਦਾ, ਜਿਸ ਨਾਲ ਸਾਹਿਤ ਵਿਚ ਅਤੇ ਵਿਸ਼ੇਸ਼ ਕਰਕੇ ਕਵਿਤਾ ਦੇ ਖੇਤਰ ਵਿਚ ਆਦਰਸ਼ਾਂ ਵਿਚ ਉੱਚਤਾ ਅਤੇ ਅਨੁਭਵ ਦੀ ਵਿਸ਼ਾਲਤਾ ਆਈ। ਇਸ ਦੀ ਮੌਤ ਮਈ 1558 ਵਿਚ ਹੋਈ।

ਹ. ਪੁ.—ਐਨ. ਬ੍ਰਿ. 19: 869

**ਸਾਦਿਕ ਇਮਾਮ ਜਾਫ਼ਰ ਸਾਦਿਕ :** ਇਹ ਇਮਾਮ ਬਾਕਰ ਦਾ ਲੜਕਾ, ਮੁਹੰਮਦ ਸਾਹਿਬ ਦਾ ਦੋਹਤਾ, ਇਮਾਮ ਹੁਸੈਨ ਦਾ ਪੜਪੋਤਾ ਅਤੇ ਇਮਾਮ ਜ਼ਹੀਰੁਦੀਨ ਦਾ ਪੋਤਾ ਸੀ। ਇਸ ਦਾ ਜਨਮ ਤੇਰਾਂ ਰੱਬੀਉਲਅੱਵਲ ਦਿਨ ਸੋਮਵਾਰ 80 ਹਿਜਰੀ ਨੂੰ ਹੋਇਆ ਸੀ। ਇਸ ਨੇ ਵਿਦਿਆ ਆਪਣੇ ਨਾਨੇ, ਪਿਤਾ ਅਤੇ ਅਰਵਾ-ਬਿਨ-ਜੁਬੈਰ ਤੋਂ ਪ੍ਰਾਪਤ ਕੀਤੀ।

ਜਾਫ਼ਰ ਸਾਦਿਕ ਸਹਾਬੀ ਤਾਂ ਨਹੀਂ ਸੀ, ਪਰ ਇਸ ਦਾ ਨਬੀ ਖ਼ਾਨਦਾਨ ਨਾਲ ਨੇੜੇ ਦਾ ਸਬੰਧ ਜ਼ਰੂਰ ਸੀ। ਇਮਾਮ ਆਜ਼ਮ ਦੇ ਕਥਨ ਅਨੁਸਾਰ, ਉਸ ਸਮੇਂ ਵਿਚ ਇਸ ਦਾ ਕੋਈ ਸਾਨੀ ਨਹੀਂ ਸੀ। ਇਸ ਦੀ ਇਕ ਹੱਥ-ਲਿਖਤ (manuscript) ਦਿੱਲੀ ਦੀ ਜਾਮਾ ਮਸਜਿਦ ਵਿਚ ਪਈ ਹੈ। ਇਸ ਦੀ ਮਾਂ ਦਾ ਨਾਂ ਫ਼ਰਵਾ ਸੀ, ਜੋ ਕਿ ਕਾਸਮ ਦੀ ਲੜਕੀ ਸੀ।

ਇਸ ਦੀ ਮੌਤ ਪੰਦਰਾਂ ਰਜਬ ਦਿਨ ਜੁਮਾ 141 ਹਿਜਰੀ ਨੂੰ ਹੋਈ।

—ਐਚ. ਐਮ. ਮਕਬੂਲ ਰਹਿਮਾਨ

**ਸਾਦਿਕ ਬੇਗ ਖ਼ਾਂ :** ਇਹ ਪੰਜਾਬ ਦੇ ਗਵਰਨਰ ਮੁਈਨੁਲ ਮਲਕ ਦਾ ਇਕ ਅਫ਼ਸਰ ਸੀ, ਜਿਸ ਨੂੰ ਉਹ ਅਕਸਰ ਸਿੱਖਾਂ ਨੂੰ ਦਬਾਉਣ ਲਈ ਭੇਜਦਾ ਹੁੰਦਾ ਸੀ। ਸੰਨ 1752 ਈ. ਵਿਚ ਸਾਦਿਕ ਬੇਗ ਖ਼ਾਂ ਅਤੇ ਅਦੀਨਾ ਬੇਗ ਖ਼ਾਂ ਨੇ ਮਿਲ ਕੇ ਮਾਖੋਵਾਲ ਦੇ ਨੇੜੇ ਬਹੁਤ ਸਾਰੇ ਸਿੱਖਾਂ ਨੂੰ ਕਤਲ ਕੀਤਾ। ਸਿੱਖਾਂ ਦੀ ਇਸ ਅੱਗੇ ਕੋਈ ਵਾਹ ਨਾ ਚੱਲੀ ਕਿਉਂਕਿ ਇਸ ਕੋਲ ਤੋਪਖਾਨਾ ਸੀ। ਨਵੰਬਰ, 1753 ਈ. ਵਿਚ ਮੁਈਨੁਲ ਮਲਕ ਦੇ ਮਰਨ ਤੇ ਸਾਦਿਕ ਬੇਗ ਖ਼ਾਂ ਜਲੰਧਰ ਦੁਆਬੇ ਵਿਚ ਉਥੋਂ ਦੇ ਗਵਰਨਰ ਅਦੀਨਾ ਬੇਗ ਦਾ ਨਾਇਬ ਸੀ। ਸੰਨ 1755 ਈ. ਵਿਚ ਅਦੀਨਾ ਬੇਗ ਨੇ ਉਸ ਨੂੰ ਲਾਹੌਰ ਵਿਚ ਆਪਣਾ ਨਾਇਬ ਨਿਯੁਕਤ ਕੀਤਾ। ਦਸੰਬਰ, 1755 ਈ. ਵਿਚ ਸਾਦਿਕ ਬੇਗ ਖ਼ਾਂ ਮੁਈਨੁਲ ਮਲਕ ਦੀ ਵਿਧਵਾ ਮੁਗ਼ਲਾਨੀ ਬੇਗਮ ਦੀਆਂ ਚਾਲਾਂ ਤੋਂ ਡਰਕੇ ਸਰਹੰਦ ਨੱਸ ਗਿਆ। 1757 ਈ. ਦੇ ਅੰਤ ਵਿਚ ਅਫ਼ਗਾਨ ਜਰਨੈਲ ਖ਼ਾਂ ਦੇ ਹੁਕਮ ਨਾਲ ਇਸ ਨੇ ਅਦੀਨਾ ਬੇਗ ਤੇ ਹਮਲਾ ਕੀਤਾ, ਪਰ ਹਾਰ ਖਾਧੀ। ਅਪਰੈਲ, 1758 ਈ. ਵਿਚ ਅਦੀਨਾ ਬੇਗ ਨੇ ਮਰਹੱਟਿਆਂ ਅਤੇ ਸਿੱਖਾਂ ਨਾਲ ਮਿਲ ਕੇ ਅਫ਼ਗਾਨਾਂ ਨੂੰ ਪੰਜਾਬ ਵਿੱਚੋਂ ਕੱਢ ਦਿੱਤਾ। ਸਾਦਿਕ ਬੇਗ ਖ਼ਾਂ ਨੇ ਤੁਰਤ ਹੀ ਅਦੀਨਾ ਬੇਗ ਦੀ

ਅਧੀਨਗੀ ਕਬੂਲ ਕਰ ਲਈ, ਅਤੇ ਉਸ ਨੂੰ ਸਰਹੰਦ ਦਾ ਪ੍ਰਬੰਧ ਸੰਭਾਲ ਦਿੱਤਾ ਗਿਆ। ਅਦੀਨਾ ਬੇਗ ਦੇ ਹੁਕਮ ਨਾਲ ਉਸ ਨੇ ਸਿਖਾਂ ਦੇ ਖਾਲਸਾ-ਦਲ ਉੱਤੇ ਹਮਲਾ ਕਰ ਕੇ ਉਨ੍ਹਾਂ ਨੂੰ ਪਿੱਛੇ ਹਟਾਇਆ ਅਤੇ ਉਨ੍ਹਾਂ ਦਾ ਬਹੁਤ ਸਾਰਾ ਸਾਮਾਨ ਲੁੱਟ ਲਿਆ। ਉਸ ਨੇ ਨਸਦੀ ਹੋਈ ਸਿੱਖ ਫ਼ੌਜ ਦਾ ਸਤ ਅਠ ਕਿਲੋਮੀਟਰ ਤਕ ਪਿੱਛਾ ਕੀਤਾ। ਸਿੱਖਾਂ ਨੂੰ ਇਹ ਵੇਖ ਕੇ ਬਹੁਤ ਜੋਸ਼ ਆਇਆ ਅਤੇ ਉਨ੍ਹਾਂ ਨੇ ਉਸ ਸਮੇਂ ਵਾਪਸ ਪਰਤ ਕੇ ਇਕ ਦਮ ਸਾਦਕ ਬੇਗ ਤੇ ਹਮਲਾ ਕੀਤਾ। ਜਿਸ ਦਾਰੀ ਉਸ ਨੇ ਬੜੀ ਮੁਸ਼ਕਲ ਨਾਲ ਆਪਣੀ ਜਾਨ ਬਚਾਈ। ਸਿੱਖਾਂ ਨੇ ਬਹੁਤ ਸਾਰਾ ਸਾਮਾਨ ਵਾਪਸ ਲੈ ਲਿਆ ਅਤੇ ਆਪਣੇ ਫੱਟੜ ਸਿਪਾਹੀਆਂ ਨੂੰ ਚੁੱਕ ਕੇ ਕਰਤੌਲੀ ਪਿੰਡ ਵਿਚ ਲੈ ਗਏ।

ਸਾਦਿਕ ਬੇਗ ਆਪਣੇ ਦੀਵਾਨ ਲਛਮੀ ਨਾਰਾਇਣ ਨਾਲ ਨਾਰਾਜ਼ ਹੋ ਗਿਆ। ਦੀਵਾਨ ਨੇ ਪਟਿਆਲੇ ਦੇ ਸਰਦਾਰ ਆਲਾ ਸਿੰਘ ਪਾਸ ਜਾ ਕੇ ਸ਼ਰਨ ਲਈ। ਇਸ ਗੱਲ ਤੋਂ ਚਿੜ੍ਹ ਕੇ ਸਾਦਿਕ ਬੇਗ ਨੇ ਆਲਾ ਸਿੰਘ ਉੱਤੇ ਹਮਲਾ ਕਰ ਦਿੱਤਾ ਅਤੇ ਦੋਹਾਂ ਵਿਚ ਝੜਪਾਂ ਹੁੰਦੀਆਂ ਰਹੀਆਂ।

ਨਵੰਬਰ, 1759 ਈ. ਵਿਚ ਅਹਿਮਦ ਸ਼ਾਹ ਨੇ ਪੰਜਵੀਂ ਵਾਰ ਹਿੰਦੁਸਤਾਨ ਤੇ ਹਮਲਾ ਕੀਤਾ। ਜਦੋਂ ਅਫ਼ਗ਼ਾਨ ਫ਼ੌਜ ਸਰਹੰਦ ਵੱਲ ਪਹੁੰਚੀ, ਤਾਂ ਸਾਦਿਕ ਬੇਗ ਖ਼ਾਂ ਨੇ ਆਲਾ ਸਿੰਘ ਨਾਲ ਲੜਾਈ ਬੰਦ ਕਰ ਦਿੱਤੀ ਅਤੇ ਸਰਹੰਦ ਛੱਡ ਕੇ ਦਿੱਲੀ ਨੂੰ ਨਸ ਗਿਆ।

— ਡਾ. ਹਰੀ ਰਾਮ ਗੁਪਤਾ

**ਸਾਂਦਿਲਯਾ** : ਵੇਖੋ, ਸ਼ਾਂਡਿਲਯ

**ਸਾਂਦੀ** : ਇਹ ਉੱਤਰ-ਪ੍ਰਦੇਸ਼ ਦੇ ਹਰਦੋਈ ਜ਼ਿਲ੍ਹੇ ਦਾ ਇਕ ਉੱਘਾ ਸ਼ਹਿਰ ਹੈ। ਇਹ ਹਰਦੋਈ ਨਾਲ ਪੱਕੀ ਸੜਕ ਰਾਹੀਂ ਜੁੜਿਆ ਹੋਇਆ ਹੈ। ਇਸ ਦਾ ਨਾਂ ਭੂਸੀ ਦੇ ਇਕ ਸੋਮਵੰਸ਼ੀ ਰਾਜੇ ਦੇ ਨਾਂ ਤੇ ਪਿਆ ਹੈ। ਚੋਖਾ ਚਿਰ ਇਸ ਉੱਤੇ ਸੱਯਦਾਂ ਦਾ ਕਬਜ਼ਾ ਰਿਹਾ। ਇਸ ਦੇ ਆਲੇ ਦੁਆਲੇ ਅੰਬਾਂ ਦੇ ਦਰਖ਼ਤ ਬਹੁਤ ਜ਼ਿਆਦਾ ਹਨ। ਇਸ ਦੇ ਉੱਤਰ-ਪੂਰਬ ਵਿਚ ਦਾਹਰ ਝੀਲ ਹੈ। ਇਹ ਇਕ ਮਹੱਤਵਪੂਰਨ ਮੰਡੀ ਹੈ। ਇਥੇ ਕੰਬਲ ਅਤੇ ਦਰੀਆਂ ਬਣਦੀਆਂ ਹਨ।

ਆਬਾਦੀ—36725 (1961)

27°15' ਉ. ਵਿਥ; 79°56' ਪੂ. ਲੰਬ

**ਸਾਦੁਦੀਨ ਹੱਚਾ** : ਵੇਖੋ, ਸਅਦੁਦੀਨ ਹੱਚਾ

**ਸਾਦੁਲਪੁਰ** (Sadullapur) : ਇਹ ਗੁਜਰਾਤ ਰਾਜ ਦੀ ਫਾਲੀਆ (Phalia) ਤਹਿਸੀਲ ਦਾ ਇਕ ਇਤਿਹਾਸਕ ਪਿੰਡ ਹੈ। 22 ਨਵੰਬਰ, 1848 ਨੂੰ ਅੰਗਰੇਜ਼ਾਂ ਅਤੇ ਸਿੱਖਾਂ ਵਿਚਕਾਰ ਇਸ ਸਥਾਨ ਤੇ ਲੜਾਈ ਹੋਈ ਸੀ।

32°25' ਉ. ਵਿਥ; 73°53' ਪੂ. ਲੰਬ

ਹ. ਪੁ.—ਇਪ. ਗ. ਇੰਡ. 21 : 349

**ਸਾਧੂ** : 'ਸਾਧੂ' ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ। ਇਸਦਾ ਭਾਵ ਅਜਿਹੇ ਵਿਅਕਤੀ ਤੋਂ ਹੈ, ਜਿਹੜਾ ਨਿਰਸੁਆਰਥ ਹੋਰਨਾਂ ਦੇ ਕੰਮ ਕਰੇ। ਇਹਦੇ ਆਮ ਅਰਥ ਚੰਗੇ ਕੰਮ ਕਰਨ, ਸਭ ਦਾ ਭਲਾ ਚਾਹੁਣ ਅਤੇ ਉੱਚੇ ਆਚਾਰ ਵਾਲੇ ਵਿਅਕਤੀ ਤੋਂ ਲਏ ਜਾਂਦੇ ਹਨ। ਉਪਨਿਸ਼ਦਾਂ ਵਿਚ ਵੀ 'ਸਾਧੂ' ਸ਼ਬਦ ਦਾ ਜ਼ਿਕਰ ਆਇਆ ਹੈ। ਉਥੇ ਸਾਧੂ ਤੋਂ ਭਾਵ ਉਹ ਵਿਅਕਤੀ ਹੈ, ਜੋ ਪੁੱਤਰ, ਧਨ ਅਤੇ ਜਸ ਦੀ ਚਾਹ ਤੋਂ ਮੁਕਤ ਹੋ ਜਾਵੇ ਤੇ ਸੰਸਾਰ ਦੇ ਸਭ ਬੰਧਨਾ ਨੂੰ ਤਿਆਗ ਕੇ ਸੰਨਿਆਸੀ ਹੋ ਜਾਵੇ। ਸਾਧੂ ਨੂੰ ਸੰਨਿਆਸੀ ਵੀ ਕਹਿ ਦਿੱਤਾ ਜਾਂਦਾ ਹੈ। ਮਹਾਨ ਕੋਸ਼ ਵਿਚ ਸਾਧੂ ਦੇ ਅਰਥ ਉੱਤਮ, ਸ਼੍ਰੇਸ਼ਠ, ਭਲਾ, ਨੇਕ ਅਤੇ ਉਪਕਾਰੀ ਆਦਿ ਦਿੱਤੇ ਗਏ ਹਨ।

ਆਰੀਆ ਲੋਕਾਂ ਦੇ ਭਾਰਤ ਆਉਣ ਤੋਂ ਪਹਿਲਾਂ ਵੀ ਇਥੇ ਸਾਧੂ ਕਾਫ਼ੀ ਗਿਣਤੀ ਵਿਚ ਸਨ। ਇਤਿਹਾਸ ਵਿਚ ਜੋਗੀਆਂ, ਨਾਥਾਂ ਅਤੇ ਸਿੱਧਾਂ ਦਾ ਜ਼ਿਕਰ ਵੀ ਆਉਂਦਾ ਹੈ। ਇਹ ਵੀ ਸਾਧੂਆਂ ਦੀ ਸ਼੍ਰੇਣੀ ਵਿਚ ਆਉਂਦੇ ਹਨ। ਕਬੀਰ ਜਿਹੇ ਵਿਅਕਤੀ ਗ੍ਰਹਿਸਥੀ ਹੋ ਕੇ ਵੀ ਸਾਧੂ ਅਖਵਾਉਂਦੇ ਰਹੇ।

ਸ਼ੰਕਰਾਚਾਰੀਆ ਦੇ ਅਨੁਆਈ ਸਾਧੂ ਭਗਵਾਂ ਵੇਸ ਧਾਰਨ ਕਰਦੇ ਹਨ ਅਤੇ 'ਦੰਡੀ ਸਾਧੂ' ਅਖਵਾਉਂਦੇ ਹਨ। ਵੈਸ਼ਨਵ ਸੰਪਰਦਾ ਵਿਚ ਰਾਮ ਚੰਦਰ ਜੀ ਦੇ ਉਪਾਸਕ ਰਾਮਾਨੁਜ ਦੇ ਅਨੁਆਈ ਸਾਧੂਆਂ ਨੂੰ 'ਰਾਮਾਨੰਦੀ ਸਾਧੂ' ਕਿਹਾ ਜਾਂਦਾ ਹੈ। ਇਹ ਆਮ ਤੌਰ ਤੇ ਇਕ ਲੰਗੋਟ ਹੀ ਧਾਰਨ ਕਰਦੇ ਹਨ। ਸੁਆਮੀ ਵਲਭਾਚਾਰੀਆ ਤੇ ਮਹਾ ਪ੍ਰਭੂ ਚੈਤੰਨਯ ਭਗਵਾਨ ਕ੍ਰਿਸ਼ਨ ਦੇ ਉਪਾਸਕ ਸਨ। ਇਨ੍ਹਾਂ ਦੇ ਅਨੁਆਈ ਕ੍ਰਿਸ਼ਨਾਨੰਦੀ ਸਾਧੂ ਕਹਾਉਂਦੇ ਹਨ। ਇਹ ਵੀ ਲੰਗੋਟ ਧਾਰਨ ਕਰਦੇ ਹਨ ਤੇ ਮੱਥੇ ਤੇ ਤ੍ਰਿਸ਼ੂਲ ਦੀ ਸ਼ਕਲ ਦਾ ਟਿੱਕਾ ਲਗਾਉਂਦੇ ਹਨ। ਰਾਮਾਨੰਦੀਆਂ ਦਾ ਮੁੱਖ ਧਾਮ ਅਯੁਧਿਆ ਤੇ ਕ੍ਰਿਸ਼ਨਾਨੰਦੀਆਂ ਦਾ ਮਥਰਾ ਹੈ। ਸਾਧੂਆਂ ਦਾ ਇਕ ਫ਼ਿਰਕਾ ਸ਼ਿਵ ਜੀ ਦਾ ਪੁਜਾਰੀ ਹੈ। ਇਹ ਸਾਧੂ 'ਸ਼ੈਵ ਸਾਧੂ' ਕਹਾਉਂਦੇ ਹਨ। ਇਨ੍ਹਾਂ ਦਾ ਮੁਖ ਸਥਾਨ ਕਾਸ਼ੀ ਹੈ।

ਮਹਾਤਮਾਂ ਬੁੱਧ ਦੇ ਪੈਰੋਕਾਰ ਸਾਧੂ 'ਭਿਕਸ਼ੂ' ਕਹਾਉਂਦੇ ਹਨ। ਇਹ ਬੁੱਧ ਧਰਮ ਦੇ ਨਿਯਮਾਂ ਦਾ ਪਾਲਨ ਦ੍ਰਿੜ੍ਹਤਾ ਨਾਲ ਕਰਦੇ ਹਨ। ਇਨ੍ਹਾਂ ਦੇ ਨਿਵਾਸ-ਸਥਾਨਾਂ ਨੂੰ 'ਵਿਹਾਰ' ਕਹਿੰਦੇ ਹਨ। ਮਹਾਵੀਰ ਜੈਨ ਦੇ ਅਨੁਆਈ 'ਜੈਨੀ ਸਾਧੂ' ਮੂੰਹ ਤੇ ਚਿੱਟੀ ਪੱਟੀ ਬੰਨ੍ਹੀ, ਨੰਗੇ ਪੈਰੀਂ ਘੁੰਮਦੇ ਫਿਰਦੇ ਵੇਖੇ ਜਾਂਦੇ ਹਨ। ਬੁੱਧ ਭਿਕਸ਼ੂ ਅਤੇ ਜੈਨ ਸਾਧੂ ਪੱਕੇ ਅਹਿੰਸਾਵਾਦੀ ਹੁੰਦੇ ਹਨ।

ਸਾਧੂਆਂ ਦਾ ਇਕ ਹੋਰ ਟੋਲਾ 'ਉਦਾਸੀ ਸਾਧੂ' ਕਹਾਉਂਦਾ ਹੈ। ਇਹ ਬਾਬਾ ਸ੍ਰੀ ਚੰਦ ਜੀ ਦੇ ਅਨੁਆਈ ਸਮਝੇ ਜਾਂਦੇ ਹਨ। ਭਾਰਤ ਵਿਚ ਸਾਧੂਆਂ ਦੀਆਂ ਹੋਰ ਵੀ ਬਹੁਤ ਸੰਪਰਦਾਵਾਂ ਹਨ।

ਸਾਧੂ ਭ੍ਰਮਣ ਤੇ ਤੀਰਥ ਯਾਤਰਾ ਕਰਦੇ ਰਹਿੰਦੇ ਹਨ। ਹਰਿਦੁਆਰ ਵਿਚ 'ਕੁੰਭ' ਦੇ ਮੇਲੇ ਤੇ ਹਜ਼ਾਰਾਂ ਸਾਧੂ ਵੇਖੇ ਜਾ ਸਕਦੇ ਹਨ। ਇਹ ਰੱਬ ਦੀ ਭਗਤੀ ਵਿਚ ਹੀ ਉਮਰ ਬਿਤਾ ਦਿੰਦੇ ਹਨ ਤੇ ਘੱਟ ਵੱਧ ਹੀ ਪੜ੍ਹਦੇ ਹਨ। ਪਰ ਕਈ ਸਾਧੂ ਵਿਦਵਾਨ ਵੀ ਹੁੰਦੇ ਹਨ। ਲਗਭਗ ਸਾਰੇ ਸਾਧੂ ਭਿਖਿਆ ਮੰਗ ਕੇ ਗੁਜ਼ਾਰਾ ਕਰਦੇ ਹਨ। ਇਹਨਾਂ ਦਾ ਜੀਵਨ-ਉਦੇਸ਼ ਰੱਬ ਦੀ ਭਗਤੀ ਕਰਦੇ ਹੋਏ ਮੁਕਤੀ ਪ੍ਰਾਪਤ ਕਰਨਾ ਹੈ।

ਹ. ਪੁ.—ਹਿੰ. ਵ., ਮ. ਕੋ. 183

**ਸਾਧੂ ਸਦਾ ਰਾਮ** : ਸਾਧੂ ਸਦਾ ਰਾਮ ਦਾ ਜਨਮ ਪਿੰਡ ਰੰਧੋਲੀ (ਰਾਜਸਥਾਨ) ਵਿਚ 1861 ਈ. ਨੂੰ ਹੋਇਆ। ਇਸ ਨੂੰ ਕਿਸੇ ਸਕੂਲ ਵਿਚ ਸਿਖਿਆ ਪ੍ਰਾਪਤ ਕਰਨ ਦਾ ਅਵਸਰ ਨਹੀਂ ਮਿਲਿਆ। ਕਿਹਾ ਜਾਂਦਾ ਹੈ ਕਿ ਇਸ ਨੂੰ ਜਵਾਨੀ ਵਿਚ ਇਸ਼ਕ ਹੋਇਆ ਸੀ ਅਤੇ ਇਸ਼ਕ ਦੀ ਚੋਟ ਲੱਗਣ ਕਾਰਨ ਹੀ ਪਹਿਲਾਂ ਸਾਧੂ ਅਤੇ ਫਿਰ ਕਵੀ ਬਣ ਗਿਆ।

ਇਸ ਦੀਆਂ ਰਚਨਾਵਾਂ ਦੀ ਗਿਣਤੀ ਕਾਫ਼ੀ ਹੈ, ਪਰ ਉਨ੍ਹਾਂ ਵਿਚੋਂ ਬਹੁਤ ਘੱਟ ਉਪਲਬਧ ਹਨ। ਕੇਵਲ ਦੋ ਕਿੱਸੇ-ਸੱਸੀ ਪੁੰਨੂੰ ਅਤੇ ਸੋਹਣੀ ਮਹੀਂਵਾਲ ਮਿਲਦੇ ਹਨ। ਮਾਲਵੇ ਦੇ ਪਿੰਡਾਂ ਵਿਚ ਇਹ ਸੋਹਣੀ ਦੇ ਕਰਤਾ ਦੇ ਤੌਰ ਤੇ ਪ੍ਰਸਿੱਧ ਹੈ।

**ਸ਼ਾਨ (ਰਾਜ)** : ਇਹ ਬਰਮਾ ਦਾ ਪੂਰਬੀ ਸਰਹੱਦੀ ਪ੍ਰਦੇਸ਼ ਹੈ। ਜਿਹੜਾ 21°30' ਉ. ਵਿਥ ਅਤੇ 98°30' ਪੂ. ਲੰਬ. ਦੇ ਆਲੇ ਦੁਆਲੇ ਫੈਲਿਆ ਹੋਇਆ ਹੈ। ਉੱਤਰੀ ਅਤੇ ਦੱਖਣੀ ਸ਼ਾਨ ਰਾਜ ਅਤੇ ਵਾ ਰਾਜ ਨੂੰ, ਸ਼ਾਮਲ ਕਰਕੇ, ਇਹ ਪ੍ਰਸ਼ਾਸਕੀ ਇਕਾਈ ਬਣਾਈ ਗਈ ਹੈ। ਇਸਦਾ ਖੇਤਰਫਲ 153600 ਵਰਗ ਕਿ. ਮੀ. ਹੈ। ਇਸਦੀ ਰਾਜਧਾਨੀ ਟਾਉਂਜੀ (Taunggyi) ਹੈ। ਇਸ ਪ੍ਰਾਂਤ ਵਿਚ 914 ਮੀਟਰ ਔਸਤ ਉਚਾਈ ਵਾਲੇ ਸ਼ਾਨ ਪਠਾਰ ਹਨ। ਇਥੋਂ ਦੀ ਮੁਖ

ਚਟਾਨ ਲੂਣ ਹੈ । ਰਾਜ ਵਿਚ ਜਵਾਹਰਾਤਾਂ ਦੀਆਂ ਕੁਝ ਖਾਣਾਂ ਵੀ ਹਨ । ਇਥੇ 114 ਸੈਂ.ਮੀ. ਤੋਂ 127 ਸੈਂ. ਮੀ. ਤੱਕ ਵਰਖਾ ਹੁੰਦੀ ਹੈ । ਧਾਨ, ਕਪਾਹ, ਸਬਜ਼ੀਆਂ ਆਦਿ ਦੀ ਖੇਤੀ ਹੁੰਦੀ ਹੈ । ਰੰਗੂਨ ਅਤੇ ਮਾਂਡਲਾ ਰੇਲਵੇ ਲਾਈਨ ਰਾਹੀਂ ਮੁਖ ਕੇਂਦਰਾਂ ਤੱਕ ਪੁਜਿਆ ਜਾ ਸਕਦਾ ਹੈ ।

ਆਬਾਦੀ - 20,86,000 ।

ਹ.ਪੁ.—ਹਿੰ. ਵਿ. ਕੋ.11: 243

**ਸਾਨ ਐਂਟਾਨੀਓ** (San Antonio) : ਇਹ ਸ਼ਹਿਰ ਸੰਯੁਕਤ ਰਾਜ ਅਮਰੀਕਾ ਦੇ ਟੈਕਸਾਸ (Texas) ਰਾਜ ਵਿਚ ਬੈਕਸਰ (Bexar) ਕਾਊਂਟੀ ਦਾ ਸਦਰ ਮੁਕਾਮ ਹੈ ਅਤੇ ਆਸਟਨ (Austin) ਤੋਂ ਦੱਖਣ ਪੱਛਮ ਵੱਲ 128 ਕਿ. ਮੀ. ਦੀ ਦੂਰੀ ਤੇ ਸਾਨ ਐਂਟਾਨੀਓ ਦਰਿਆ ਦੇ ਉਦਗਮ ਸਥਾਨ ਦੇ ਨੇੜੇ ਵਸਿਆ ਹੋਇਆ ਹੈ । ਸਾਨ ਐਂਟਾਨੀਓ ਸੰਯੁਕਤ ਰਾਜ ਅਮਰੀਕਾ ਦੇ ਕੁਝ ਇਕ ਗਿਣੇ ਮਿਣੇ ਸ਼ਹਿਰਾਂ ਵਿਚੋਂ ਹੈ ਜਿਸ ਉੱਤੇ ਅਮਰੀਕਾ ਤੋਂ ਜ਼ਿਆਦਾ ਵਿਦੇਸ਼ੀ ਅਸਰ ਹੋਇਆ ਹੈ । ਸ਼ਹਿਰ ਦੀਆਂ ਇਮਾਰਤਾਂ ਦੀ ਬਣਤਰ ਤੇ ਡੀਜ਼ਾਈਨ ਇਸ ਦੀ ਗਵਾਹੀ ਦੇਂਦੀਆਂ ਹਨ । ਇਸ ਅਸਰ ਦਾ ਕਾਰਨ ਇਹ ਹੈ ਕਿ ਸਾਨ ਐਂਟਾਨੀਓ ਲਗਾਤਾਰ 118 ਸਾਲ ਸਪੇਨੀ ਸਾਮਰਾਜ ਦਾ ਪੱਛਮੀ ਕੇਂਦਰ ਰਿਹਾ ਹੈ ਅਤੇ ਇਸ ਸ਼ਹਿਰ ਦਾ ਵਧੇਰੇ ਸਭਿਆਚਾਰਕ ਸਬੰਧ ਮੈਕਸੀਕੋ ਨਾਲ ਹੈ । ਇਥੋਂ ਦੇ ਕਾਫ਼ੀ ਹਾਊਸ, ਥੀਏਟਰ ਤੇ ਕਲੱਬਾਂ ਸਪੇਨੀ—ਮੈਕਸੀਕਨ ਸਭਿਅਤਾ ਦੀਆਂ ਲਖਾਇਕ ਹਨ । ਸਪੇਨੀ ਭਾਸ਼ਾ ਬੋਲਣ ਵਾਲਿਆਂ ਦੀ ਗਿਣਤੀ ਬਹੁਤ ਜ਼ਿਆਦਾ ਹੋਣ ਕਰਕੇ ਇਥੋਂ ਇਕ ਹਫ਼ਤਾਵਾਰੀ ਸਪੇਨੀ ਅਖ਼ਬਾਰ ਵੀ ਨਿਕਲਦਾ ਹੈ ਅਤੇ ਸਪੇਨੀ ਭਾਸ਼ਾ ਦਾ ਇਕ ਟੈਲੀਵੀਜ਼ਨ ਕੇਂਦਰ ਵੀ ਹੈ । ਸਾਨ ਐਂਟਾਨੀਓ ਵਿਖੇ ਸੰਯੁਕਤ ਰਾਜ ਅਮਰੀਕਾ ਦੇ ਹਵਾਈ ਬੇੜੇ ਦਾ ਹਵਾਈ ਅੱਡਾ ਹੈ ਜਿਸ ਕਰਕੇ ਇਸ ਸ਼ਹਿਰ ਦੀ ਆਰਥਕ ਉੱਨਤੀ ਵਿਚ ਵੀ ਸਹਾਇਤਾ ਮਿਲੀ ਹੈ । ਸੰਨ 1970 ਵਿਚ ਇਸ ਸ਼ਹਿਰ ਦੀ ਆਬਾਦੀ 654,153 ਸੀ ਅਤੇ ਇਸਦੇ ਮੈਟਰੋਪਾਲੀਟਨ ਖੇਤਰ ਦੀ ਆਬਾਦੀ 864,014 ਸੀ ।

ਹ. ਪੁ.—ਸਟੇਟਸਮੈਨ ਯੀਅਰ ਬੁੱਕ 1973-74

**ਸਾਨਸ** (Sens): ਇਹ ਉੱਤਰੀ ਮੱਧ ਫ਼ਰਾਂਸ ਦਾ ਇਕ ਉੱਘਾ ਸ਼ਹਿਰ ਹੈ । ਇਹ ਕਿਸੇ ਵੇਲੇ ਸੈਨੋਨੀਜ਼ ਦੀ ਰਾਜਧਾਨੀ ਰਿਹਾ ਹੈ । ਇਹ ਪੈਰਿਸ ਤੋਂ ਦੱਖਣ-ਪੂਰਬ ਵੱਲ 112 ਕਿ. ਮੀ. ਦੀ ਦੂਰੀ ਤੇ ਦਰਿਆ ਯਾਨ ਅਤੇ ਵਾਨ ਦੇ ਸੰਗਮ ਦੇ ਨੇੜੇ ਵਾਕਿਆ ਹੈ । ਏਥੇ ਉਨ੍ਹਾਂ ਨੇ ਕਈ ਥੀਏਟਰ ਅਤੇ ਸਰਕਸਾਂ ਕਾਇਮ ਕੀਤੀਆਂ । ਇਥੇ ਫ਼ਰਾਂਸ ਦੀਆਂ ਕੁੱਝ ਵੱਡੀਆਂ ਸੜਕਾਂ ਮਿਲਦੀਆਂ ਹਨ । ਏਥੋਂ ਦੀਆਂ ਖ਼ਾਸ ਸਨਅਤਾਂ ਆਟਾ ਪੀਹਣਾ, ਚਮੜਾ ਰੰਗਣਾ, ਲੋਹੇ ਦਾ ਸਾਮਾਨ ਤਿਆਰ ਕਰਨਾ, ਬੂਟ ਬਣਾਉਣਾ, ਬੁਰਸ਼, ਰਸਾਇਣਕ ਚੀਜ਼ਾਂ ਅਤੇ ਕਾਂਟੇ ਛੁਰੀਆਂ ਤਿਆਰ ਕਰਨਾ ਹਨ । ਏਥੇ ਸੇਂਟ ਏਟੀਅਨ ਦਾ ਪ੍ਰਸਿੱਧ ਗਿਰਜਾ ਅਤੇ ਇਕ ਉੱਚ ਦਰਜੇ ਦਾ ਅਜਾਇਬ ਘਰ ਵੀ ਹੈ । ਏਥੇ ਪੁਰਾਤਨ ਅਤੇ ਮੱਧ ਕਾਲ ਦੀ ਉਸਾਰੀ ਕਲਾ ਦੇ ਨਮੂਨੇ ਵੀ ਕਾਫ਼ੀ ਮਾਤਰਾ ਵਿਚ ਵੇਖੇ ਜਾ ਸਕਦੇ ਹਨ ।

ਆਬਾਦੀ—19,690 (1962)

ਹ. ਪੁ.—ਐਨ. ਬ੍ਰਿ. 19; ਐਨ. ਅਮੈ. 24 : 565

**ਸਾਨ ਸਟੇਫ਼ਾਨੋ ਦੀ ਸੰਧੀ** (Treaty of San Stefano) : ਇਹ ਸੰਧੀ 3 ਮਾਰਚ, 1878 ਈ. ਨੂੰ ਰੂਸ ਅਤੇ ਤੁਰਕੀ ਵਿਚਕਾਰ ਹੋਈ, ਜਿਸ ਦੁਆਰਾ ਰੂਸੀ-ਤੁਰਕੀ ਯੁੱਧ ਸਮਾਪਤ ਹੋਇਆ । ਇਸ ਦੁਆਰਾ ਬਲਗਾਰੀਆ ਨੂੰ ਬਹੁਤ ਵੱਡੀ ਅਧੀਨ-ਹਕੂਮਤ ਦਾ ਦਰਜਾ ਪ੍ਰਾਪਤ ਹੋ ਗਿਆ, ਸਰਬੀਆਂ ਦਾ ਖੇਤਰ ਵਧਾ ਦਿੱਤਾ ਗਿਆ ਅਤੇ ਮਾਂਟੀਨੀਗਰੋ ਦਾ ਆਕਾਰ ਵਧਾ ਕੇ ਤਿਗੁਣਾ ਕਰ ਦਿੱਤਾ ਗਿਆ । ਪੋਰਟ (Porte) ਨੇ ਤਿੰਨਾਂ ਰਾਜਾਂ ਦੀ ਸੁਤੰਤਰਤਾ ਪ੍ਰਵਾਨ ਕਰ ਲਈ । ਰੂਸ ਨੂੰ ਇਸ ਸੰਧੀ ਰਾਹੀਂ ਡੋਬਰੂਜਾ (Dobrudja), ਆਰਦਾਹਾਨ, ਕਾਰਸ, ਬਾਯਜ਼ੀਦ ਅਤੇ ਬਾਤੂਮ ਪ੍ਰਾਪਤ ਹੋ ਗਏ । ਡੈਨਯੂਬ ਦੇ ਆਲੇ ਦੁਆਲੇ ਬਣੇ ਕਿਲ੍ਹਿਆਂ ਨੂੰ ਗਿਰਾ ਦਿੱਤਾ ਗਿਆ । ਆਰਮੀਨੀਅਨ ਈਸਾਈਆਂ ਦੀ ਹਾਲਤ ਸੁਧਾਰਨ ਦੇ ਵਾਅਦੇ ਕੀਤੇ ਗਏ । ਬੋਸੀਨਾ ਹਰਜ਼ਗੋਵੀਨਾ (Bosina-Hercegovina ) ਦੀ ਖ਼ੁਦ-ਮੁਖ਼ਤਾਰੀ ਨੂੰ ਪ੍ਰਵਾਨ ਕਰ ਲਿਆ ਗਿਆ ।

ਵਾਸਤਵ ਵਿਚ ਇਸ ਸੰਧੀ ਦੇ ਲਾਗੂ ਹੋਣ ਨਾਲ ਤੁਰਕੀ ਸਾਮਰਾਜ ਖੇਰੂੰ ਖੇਰੂੰ ਹੋ ਜਾਂਦਾ । ਇਸ ਦੁਆਰਾ ਰੂਸ ਦੇ ਹੱਥ ਵਿਚ ਸਿੱਧੇ ਜਾਂ ਅਸਿੱਧੇ ਤੌਰ ਤੇ ਅਧਿਕ ਸ਼ਕਤੀ ਆ ਜਾਂਦੀ । ਬਲਕਾਨ ਵਿਚ ਵੀ, ਆਰਮੀਨੀਅਨਾਂ ਅਤੇ ਯੂਨਾਨੀਆਂ ਵੱਲੋਂ ਵਿਰੋਧ ਹੋਏ, ਜਿਨ੍ਹਾਂ ਨੂੰ ਸੰਧੀ ਦੇ ਲਾਗੂ ਹੋਣ ਤੇ, ਇਲਾਕਿਆਂ ਦੀ ਅਦਲੀ ਬਦਲੀ ਰਾਹੀਂ ਕਾਫ਼ੀ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ । ਵੱਖ ਵੱਖ ਦੇਸ਼ਾਂ ਤੋਂ ਅਲੱਗ ਕੀਤੇ ਖੇਤਰਾਂ ਦੇ ਨਵਾਸੀਆਂ ਵੱਲੋਂ ਵੀ ਸੰਧੀ ਦੀ ਕਾਫ਼ੀ ਵਿਰੋਧਤਾ ਹੋਈ । ਬਰਤਾਨੀਆ ਮਹਾਨ ਨੇ ਵਿਸ਼ੇਸ਼ ਤੌਰ ਤੇ ਸੰਧੀ ਦਾ ਵਿਰੋਧ ਕੀਤਾ, ਕਿਉਂਕਿ ਉਸਨੂੰ ਇਸ ਗੱਲ ਦਾ ਪੂਰਾ ਯਕੀਨ ਸੀ ਕਿ ਵੱਡਾ ਬਲਗਾਰੀਆ ਪੂਰਨ ਤੌਰ ਤੇ ਰੂਸੀ ਪ੍ਰਭਾਵ ਹੇਠ ਆ ਜਾਵੇਗਾ । ਆਸਟਰੀਆ ਨੇ ਇਹ ਵੇਖਿਆ ਕਿ ਉਸਦੇ ਬਲਕਾਨ ਨਾਲ ਸਬੰਧਤ ਹਿਤਾਂ ਨੂੰ ਹਾਨੀ ਪਹੁੰਚਦੀ ਸੀ । ਇਸ ਲਈ ਇਹ ਆਸਟਰੀਆ ਹੀ ਸੀ, ਜਿਸਨੇ ਸਭ ਤੋਂ ਪਹਿਲਾਂ ਇਹ ਮੰਗ ਕੀਤੀ ਕਿ ਸਾਰੇ ਮਾਮਲੇ ਉਪਰ ਇਕ ਯੂਰਪੀਨ ਕਾਂਗਰਸ ਦੁਆਰਾ ਵਿਚਾਰ ਕੀਤੀ ਜਾਵੇ । ਨਤੀਜੇ ਵਜੋਂ, 13 ਜੂਨ ਤੋਂ ਲੈ ਕੇ 13 ਜੁਲਾਈ, 1878 ਈ. ਤਕ ਬਰਲਿਨ ਕਾਂਗਰਸ ਦੀ ਕਾਨਫ਼ਰੰਸ ਹੁੰਦੀ ਰਹੀ, ਜਿਸ ਵਿਚ ਸਾਨਸਟੇਫ਼ਾਨੋ ਦੀ ਸੰਧੀ ਦਾ ਨਵਾਂ ਰੂਪ ਉਲੀਕਿਆ ਗਿਆ ।

ਹ. ਪੁ.—ਐਨ. ਬ੍ਰਿ. 19 : 971

**ਸ਼ਾਨਸੀ (ਚੀਨ)** : ਵੇਖੋ, ਸਾਸੀ

**ਸਾਨਸੋਵੀਨੋ, ਆਂਡਰੇਅ** (1460-1529) : ਇਹ ਇਟਲੀ ਦਾ ਇਕ ਮੂਰਤੀਕਾਰ ਸੀ । ਇਸ ਦਾ ਜਨਮ ਮੌਂਟੇ-ਸਾਨ ਸਾਵੀਨੋ (Monte San Savino) ਵਿਖੇ ਹੋਇਆ । ਇਸ ਦਾ ਅਸਲੀ ਨਾਂ ਕਾਨਟੂਚੀ ਸੀ ਅਤੇ ਇਸ ਦੀ ਅੱਲ ਸਾਨ ਸੋਵੀਨੋ ਸੀ । ਇਸ ਨੇ ਆਨਟੋਨਿਓ ਪਾਲਾਈਵਾਲੋ ਪਾਸੋਂ ਕੰਮ ਸਿਖਿਆ ਅਤੇ ਪਹਿਲੇ ਪਹਿਲ ਇਸਨੇ ਲੇਓਨਾਰਡੋ ਡਾ ਵੀਨਚੀ ਦੀ ਸ਼ੈਲੀ ਅਪਣਾਈ ।

ਸੰਨ 1491 ਈ. ਵਿਚ ਪੁਰਤਗਾਲ ਦੇ ਬਾਦਸ਼ਾਹ ਨੇ ਇਸਨੂੰ ਲਿਜ਼ਬਨ ਬੁਲਾਇਆ, ਜਿਥੇ ਇਹ 9 ਸਾਲ ਤਕ ਮੂਰਤੀਕਾਰ ਤੇ ਉਸਾਰੀ ਮਾਹਿਰ ਵਜੋਂ ਕੰਮ ਕਰਦਾ ਰਿਹਾ ਅਤੇ 1500 ਈ. ਵਿਚ ਵਾਪਸ ਫਲੋਰੈਂਸ ਆਇਆ । ਪੋਪ ਜੂਲੀਅਸ ਦੂਜੇ ਨੇ ਇਸ ਪਾਸੋਂ ਬਾਸੋ ਅਤੇ ਸਫੋਰਟਸਾ ਪਾਦਰੀਆਂ ਦੇ ਮਕਬਰੇ ਬਣਵਾਏ । ਪੋਪ ਲੀਓ ਦਸਵੇਂ ਨੇ ਵੀ ਲੋਰੇਟੋ ਗਿਰਜੇ ਦੀ ਸਜਾਵਟ ਲਈ ਇਸੇ ਨੂੰ ਹੀ ਕਿਹਾ, ਜਿਹੜਾ ਕੰਮ ਇਸਨੇ 1513-1529 ਈ. ਦੇ ਦੌਰਾਨ ਕੀਤਾ । ਇਸ ਦੀ ਬਣਾਈ ਹੋਈ ਪ੍ਰਸਿੱਧ ਮੂਰਤੀ ਉਹ ਹੈ, ਜਿਸ ਵਿਚ ਸੇਂਟ ਜੌਨ ਈਸਾ ਮਸੀਹ ਨੂੰ ਬਪਤਿਸਮਾ ਦੇ ਰਿਹਾ ਹੈ । ਇਸਦੇ ਆਰਟ ਸਬੰਧੀ ਸੰਨ 1935 ਈ. ਵਿਚ 'ਏ ਸਟੱਡੀ ਬਾਈ ਜੀ. ਐਚ. ਹੈਡਲੇ' ਨਾਂ ਦੀ ਕਿਤਾਬ ਪ੍ਰਕਾਸ਼ਤ ਹੋ ਚੁਕੀ ਹੈ । ਇਸਦੇ ਮੁਖ ਸ਼ਾਗਿਰਦ ਦਾ ਨਾਂ ਜੈਕੋਪੋ ਸਾਨਸੋਵੀਨੋ ਸੀ । ਇਸ ਦੀ ਮਿਰਤੂ 1529 ਈ. ਵਿਚ ਰੋਮ ਵਿਖੇ ਹੋਈ ।

ਹ.ਪੁ.—ਐਨ. ਅਮੈ. 24; ਐਨ. ਬ੍ਰਿ. 13; ਐਨ. ਬ੍ਰਿ. : 19 : 971

**ਸਾਨਸੋਵੀਨੋ, ਜੈਕਾਪੋ** (Sansovino, Jacopo) : ਇਟਲੀ ਦੇ ਇਸ ਉੱਘੇ ਮੂਰਤੀਕਾਰ ਅਤੇ ਉਸਾਰੀ-ਮਾਹਿਰ ਦਾ ਜਨਮ 2 ਜੁਲਾਈ, 1486 ਨੂੰ ਫਲੋਰੈਂਸ ਵਿਖੇ ਹੋਇਆ । ਸੰਨ 1505 ਵਿਚ ਇਹ ਜੂਲਿਆਨੋ ਦਾ ਸਾਂਗਾਲੋ (Giuliano da Sangallo) ਨਾਲ

ਰੋਮ ਗਿਆ। ਇਥੇ ਇਸ ਨੇ ਪੋਪ ਜੂਲੀਅਸ ਦੂਜੇ ਕੋਲ ਪੁਰਾਣੀਆਂ ਮੂਰਤੀਆਂ ਦੀ ਮੁਰੰਮਤ ਕੀਤੀ ਅਤੇ ਪੁਰਾਤਨ ਮੂਰਤੀ ਕਲਾ ਅਤੇ ਉਸਾਰੀ ਕਲਾ ਦਾ ਡੂੰਘਾ ਅਧਿਐਨ ਕੀਤਾ। ਸੰਨ 1511 ਵਿਚ ਇਹ ਵਾਪਸ ਫਲੋਰੈਂਸ ਆ ਗਿਆ ਅਤੇ 1518 ਵਿਚ ਮੁੜ ਰੋਮ ਚਲਾ ਗਿਆ ਅਤੇ ਉਥੇ ਕਈ ਮੂਰਤੀਆਂ ਬਣਾਈਆਂ। ਸੰਨ 1527 ਵਿਚ ਇਹ ਵੈਨਿਸ ਚਲਾ ਗਿਆ ਅਤੇ ਉਥੋਂ ਦਾ ਮੁੱਖ ਉਸਾਰੀ-ਮਾਹਿਰ ਨਿਯੁਕਤ ਹੋਇਆ। ਸੰਨ 1536 ਵਿਚ ਇਸ ਨੇ ਸੇਂਟ ਮਾਰਕੋ ਦੀ ਲਾਇਬ੍ਰੇਰੀ ਬਣਾਈ। ਇਸ ਤੋਂ ਇਲਾਵਾ ਇਸ ਨੇ ਹੋਰ ਕਈ ਸੁੰਦਰ ਬੁੱਤ ਬਣਾਏ।

ਇਸ ਦੀ ਮੌਤ 27 ਨਵੰਬਰ, 1570 ਨੂੰ ਵੈਨਿਸ ਵਿਖੇ ਹੋਈ।

ਹ. ਪੁ.—ਐਨ. ਬ੍ਰਿ. 19 : 1036

**ਸਾਨ ਜੂਲੀਆਨੋ** ( 1852-1914 ) : ਇਹ ਇਟਲੀ ਦਾ ਨੀਤੀਵਾਨ ਸੀ ਜਿਸ ਦਾ ਜਨਮ 10 ਦਸੰਬਰ, 1852 ਨੂੰ ਸਿਸਲੀ ਦੇ ਇਕ ਅਮੀਰ ਘਰਾਣੇ ਵਿਚ ਕਾਟੇਨੀਆ ਦੇ ਸਥਾਨ ਤੇ ਪੈਦਾ ਹੋਇਆ। ਕਾਟੇਨੀਆ ਦੀ ਯੂਨੀਵਰਸਿਟੀ ਤੋਂ ਵਕਾਲਤ ਪਾਸ ਕਰਕੇ ਇਹ ਆਪਣੇ ਸ਼ਹਿਰ ਦਾ ਮੇਅਰ ਬਣ ਗਿਆ ਤੇ 1882 ਈ. ਵਿਚ ਸੰਸਦ ਦਾ ਮੈਂਬਰ ਚੁਣਿਆ ਗਿਆ। ਇਹ ਜੋਲਿਟੀ ਦੇ ਮੰਤਰੀ ਮੰਡਲ ਵਿਚ ਖੇਤੀਬਾੜੀ ਵਿਭਾਗ ਦਾ ਅਧੀਨ ਸਕੱਤਰ ਅਤੇ ਪੇਲ ਦੇ ਮੰਤਰੀ ਮੰਡਲ ਵਿਚ ਡਾਕ ਤੇ ਤਾਰ ਵਿਭਾਗ ਦਾ ਮੰਤਰੀ ਚੁਣਿਆ ਗਿਆ। ਸੰਨ 1904 ਵਿਚ ਚੋਣ ਵਿਚ ਹਾਰ ਜਾਣ ਤੇ ਇਸ ਨੂੰ ਸੈਨੇਟ ਦਾ ਮੈਂਬਰ ਨਾਮਜ਼ਦ ਕੀਤਾ ਗਿਆ। ਦਸੰਬਰ 1905 ਈ. ਵਿਚ ਜਦੋਂ ਫਾਰਟਿਸ ਪਰਧਾਨ ਮੰਤਰੀ ਬਣਿਆ ਤਾਂ ਇਸ ਨੂੰ ਵਿਦੇਸ਼ ਮੰਤਰੀ ਨਿਯੁਕਤ ਕੀਤਾ ਗਿਆ। ਸੰਨ 1906 ਈ. ਤੋਂ 1910 ਈ. ਤੱਕ ਇਹ ਲੰਡਨ ਵਿਚ ਤੇ ਉਸ ਤੋਂ ਮਗਰੋਂ ਪੈਰਿਸ ਵਿਚ ਰਾਜਦੂਤ ਰਿਹਾ। ਪਹਿਲੀ ਵੱਡੀ ਲੜਾਈ ਸ਼ੁਰੂ ਹੋਣ ਤੇ ਇਸ ਨੇ ਨਿਰਪੱਖਤਾ ਦੀ ਪਾਲਿਸੀ ਤੇ ਅਮਲ ਕੀਤਾ। ਇਸ ਦੀ ਮਿਰਤੂ 16 ਅਕਤੂਬਰ, 1914 ਈ. ਨੂੰ ਰੋਮ ਵਿਖੇ ਹੋਈ।

ਹ. ਪੁ.—ਐਨ. ਬ੍ਰਿ. 19

**ਸਾਨਜੋ, ਸਾਨੇਟੋਮੀ** (1837-1891 ਈ.) : ਇਹ 1868 ਈ. ਵਿਚ ਸਥਾਪਿਤ ਜਾਪਾਨੀ ਬਾਦਸ਼ਾਹਤ ਸਮੇਂ ਇਕ ਦਰਬਾਰੀ ਸੀ। ਇਹ ਇਕ ਪ੍ਰਸਿੱਧ ਨੀਤੀਵਾਨ ਸੀ ਜਿਸ ਦੀਆਂ ਕੋਸ਼ਿਸ਼ਾਂ ਨਾਲ ਸਾਮੰਤਵਾਦੀ ਸਰਦਾਰਾਂ ਦੀ ਤਾਕਤ ਘਟੀ ਅਤੇ ਬਾਦਸ਼ਾਹ ਦੀ ਤਾਕਤ ਵਧੀ।

ਇਹ ਰਾਜ ਦੇ ਮੰਤਰੀ ਮੰਡਲ ਵਿਚ 1871 ਈ. ਤੋਂ 1885 ਤਕ ਪ੍ਰਧਾਨ ਮੰਤਰੀ ਦੇ ਅਹੁਦੇ ਤੇ ਰਿਹਾ। ਸਾਰੀਆਂ ਮਹੱਤਵਪੂਰਨ ਘੋਸ਼ਣਾਵਾਂ ਇਸ ਦੁਆਰਾ ਕੀਤੀਆਂ ਜਾਂਦੀਆਂ ਸਨ। 12 ਅਕਤੂਬਰ, 1881 ਦੇ ਸ਼ਾਹੀ ਆਦੇਸ਼, ਜਿਸ ਦੁਆਰਾ ਸੰਵਿਧਾਨ ਦੇ ਨਿਰਮਾਣ ਅਤੇ ਸੰਸਦ ਦੀ ਸਥਾਪਨਾ ਦਾ ਵਾਅਦਾ ਕੀਤਾ ਗਿਆ ਸੀ, ਦੀ ਘੋਸ਼ਣਾ ਵੀ ਇਸੇ ਦੁਆਰਾ ਕੀਤੀ ਗਈ ਸੀ। ਕੋਰੀਆ ਨਾਲ ਲੜਾਈ ਛੇੜਨ ਦੀ ਹਮਾਇਤ ਕਰਦੇ ਧੜੇ ਨੇ ਇਸ ਉਪਰ ਇਹ ਦਬਾਉ ਪਾਇਆ ਕਿ ਇਹ ਬਾਦਸ਼ਾਹ ਨੂੰ ਅਜਿਹਾ ਕਰਨ ਲਈ ਮਨਾਵੇ। ਲਗਾਤਾਰ ਦਬਾਉ ਪੈਣ ਕਾਰਨ ਇਹ ਘਬਰਾ ਗਿਆ ਅਤੇ ਇਸਨੇ 1873 ਈ. ਵਿਚ ਪ੍ਰਧਾਨ ਮੰਤਰੀ ਦਾ ਅਹੁਦਾ ਆਪਣੇ ਸਾਥੀ ਈਵਾਕੂਰਾ ਟੋਮੋਮੀ (Iwakura Tomomi) ਨੂੰ ਸੌਂਪ ਦਿੱਤਾ।

ਅਖੀਰ 1885 ਈ. ਵਿਚ ਆਧੁਨਿਕ ਕੈਬਨਿਟ ਪ੍ਰਣਾਲੀ ਦੀ ਸਥਾਪਨਾ ਸੰਵਿਧਾਨਕ ਸਰਕਾਰ ਦੇ ਨਿਰਮਾਣ ਲਈ ਕੀਤੀ ਗਈ, ਤਾਂ ਸਾਨਜੋ ਨੂੰ ਪ੍ਰੀਵੀ ਸੀਲ ਦੇ ਲਾਰਡ ਕੀਪਰ ਦੀ ਆਸਾਮੀ ਉੱਤੇ ਲਗਾ ਦਿੱਤਾ ਗਿਆ।

ਹ. ਪੁ.—ਐਨ. ਬ੍ਰਿ. 19 : 147

**ਸਾਨਿਟ** : ਇਹ ਆਧੁਨਿਕ ਯੂਰਪ ਦੇ ਸਾਹਿਤ ਵਿਚ ਚੌਦਾਂ ਤੁਕਾਂ ਦਾ ਇਕ ਛੰਦ ਹੈ, ਜਿਸ ਵਿਚ ਤੁਕਾਂਤ ਮੇਲ ਕਈ ਤਰ੍ਹਾਂ ਕੀਤਾ ਜਾਂਦਾ ਹੈ। ਇਸ ਦਾ ਸਭ ਤੋਂ ਪ੍ਰਸਿੱਧ ਰੂਪ ਇਤਾਲਵੀ ਕਵੀ ਪੀਟਰਾਰਕ ਦੇ ਨਾਲ ਸਬੰਧਤ ਹੈ, ਜਿਸ ਵਿਚ, ਇਕ ਅੱਠਾਂ ਤੁਕਾਂ ਦਾ ਟੁਕੜਾ, ਜਿਸ ਵਿਚ ਤੁਕਾਂਤ ਮੇਲ ੳ ਅ ਅ ੳ ੳ ਅ ਅ ੳ ਅਤੇ ਇਕ ਛੇ ਤੁਕਾਂ ਦਾ, ਜਿਸ ਵਿਚ ਤੁਕਾਂਤ ਮੇਲ ੲ ਸ ਹ ੲ ਸ ਹ ਦੇ ਦੋ ਤਿੰਨ ਰੂਪ ਜਾਂ ੲ ਸ ੲ ਸ ੲ ਸ ਹੁੰਦਾ ਹੈ। ਸ਼ੇਕਸਪੀਅਰ ਦਾ ਸਾਨਿਟ ਬਹੁਤ ਸਰਲ ਹੈ, ਜਿਸ ਵਿਚ ਤਿੰਨ ਚਾਰ ਤੁਕੇ ਬਦਲਵੇਂ ਤੁਕਾਂਤ ਮੇਲ ਵਾਲੇ, ਤੇ ਅੰਤਿਮ ਦੋ ਤੁਕਾ ਹੁੰਦਾ ਹੈ। ਇਕ ਹੋਰ ਰੂਪ ਹੈ ਜੋ Piero delle Vigne ਨਾਲ ਸਬੰਧਤ ਹੈ।

ਅੰਗਰੇਜ਼ੀ ਕਾਵਿ ਵਿਚ Piero delle Vigne ਵਾਲਾ ਸਾਨਿਟ ਰੂਪ ਪ੍ਰਚਲਿਤ ਨਹੀਂ। ਇਥੇ ਮਿਲਟਨ ਨੇ ਪੀਟਰਾਰਕ ਦੇ ਰੂਪ ਨੂੰ ਇਤਨਾ ਕੁ ਬਦਲਿਆ ਹੈ ਕਿ ਪਹਿਲੇ ਅੱਠ ਤੁਕੇ ਦਾ ਭਾਵ ਆਪਣੇ ਵਿਚ ਮੁਕੰਮਲ ਨਾ ਹੋ ਕੇ ਛੇ ਤੁਕੇ ਵਿਚ ਚਲਾ ਜਾਂਦਾ ਹੈ, ਜਿਸ ਨੂੰ ਕੁਝ ਲੋਕ ਇਕ ਔਗੁਣ ਸਮਝਦੇ ਹਨ। ਇਸ ਤੋਂ ਉਪਰੰਤ ਕੋਲਰਿਜ ਤੇ ਸ਼ੈਲੇ ਆਦਿ ਕਵੀਆਂ ਨੇ ਮਿਸ਼ਰਿਤ ਰੂਪ ਦੇ ਸਾਨਿਟ ਵੀ ਲਿਖੇ ਹਨ। ਫਰਾਂਸ, ਸਪੇਨ ਤੇ ਪੁਰਤਗਾਲ ਵਿਚ ਪੀਟਰਾਰਕ ਵਾਲਾ ਰੂਪ ਹੀ ਚਲਦਾ ਹੈ।

ਸਾਨਿਟ ਰੂਪ ਦਾ ਪ੍ਰਯੋਜਨ ਭਾਵ ਦੀ ਲਹਿਰ ਨੂੰ ਖੁਲ੍ਹੇ ਵਹਿਣ ਤੋਂ ਰੋਕ ਕੇ ਸੀਮਤ ਕਰਨਾ ਹੁੰਦਾ ਹੈ। ਇਸ ਉਦੇਸ਼ ਨੂੰ ਸਾਨਿਟ ਰੂਪ ਚੰਗੀ ਤਰ੍ਹਾਂ ਪੂਰਾ ਕਰਦਾ ਹੈ। ਪੰਜਾਬੀ, ਉਰਦੂ ਆਦਿ ਆਧੁਨਿਕ ਭਾਰਤੀ ਭਾਸ਼ਾਵਾਂ ਵਿਚ ਵੀ ਸਾਨਿਟ ਰੂਪ ਅਪਣਾਇਆ ਗਿਆ ਹੈ, ਪਰ ਇਹ ਤਜਰਬਾ ਸਫਲ ਹੋਇਆ ਪਰਤੀਤ ਨਹੀਂ ਹੁੰਦਾ। ਇਸ ਦਾ ਕਾਰਨ ਚੌਦਾਂ ਸਤਰਾਂ ਦੀ ਕੈਦ ਜਾਂ ਖੁਲ੍ਹ ਨਹੀਂ ਸਗੋਂ ਉਹ ਤੁਕਾਂਤ ਮੇਲ ਹਨ ਜੋ ਸਾਡੀਆਂ ਬੋਲੀਆਂ ਵਿਚ ਸੁਭਾਵਕ ਪਰਤੀਤ ਨਹੀਂ ਹੁੰਦੇ। ਸਾਡੀਆਂ ਬੋਲੀਆਂ ਵਿਚ ਤਾਂ ਬਦਲਵਾਂ ਤੁਕਾਂਤ ਮੇਲ ਵੀ ਕੁਝ ਬਣਾਉਟੀ ਜਿਹਾ ਲਗਦਾ ਹੈ।

**ਸਾਨਟਾ ਕਰੂਸ, ਆਲਵਾਰਾ ਦੇ ਬਾਜ਼ਾਨ, ਪਹਿਲਾ ਮਾਰਕੁਇਸ** (1526-1588 ਈ.) : ਇਹ ਇਕ ਸਪੇਨੀ ਐਡਮਿਰਲ ਸੀ। ਇਸ ਦਾ ਜਨਮ 12 ਦਸੰਬਰ, 1526 ਨੂੰ ਗਰਨਾਡਾ ਵਿਖੇ ਹੋਇਆ। ਸੰਨ 1564 ਈ. ਵਿਚ ਇਸਨੇ ਪੇਨੋਨ ਦੇ ਗੋਮੇਰਾ ਨੂੰ ਫ਼ਤਹਿ ਕਰਨ ਵਿਚ ਹਿੱਸਾ ਪਾਇਆ। ਸੰਨ 1571 ਈ. ਵਿਚ ਇਸਨੇ ਆਸਟਰੀਆ ਦੇ ਡਾਨ ਜਾਨ ਅਧੀਨ ਲੇਪੈਂਟੋ ਅਤੇ ਅਗਲੇ ਸਾਲ ਟਿਊਨਸ ਨੂੰ ਫ਼ਤਹਿ ਕਰਨ ਵਿਚ ਵੀ ਹਿੱਸਾ ਪਾਇਆ। ਜਦੋਂ ਸਪੇਨ ਦੇ ਬਾਦਸ਼ਾਹ ਫ਼ਿਲਿਪ ਦੂਜੇ ਨੇ ਪੁਰਤਗਾਲ ਦੇ ਤਖ਼ਤ ਸਬੰਧੀ ਆਪਣੇ ਅਧਿਕਾਰ ਦਾ ਦਾਅਵਾ ਕੀਤਾ, ਉਸ ਸਮੇਂ ਇਹ ਜਲ-ਸੈਨਾ ਵਿਚ ਇਕ ਵੱਡਾ ਅਫ਼ਸਰ ਸੀ। ਇਸਨੇ ਪੁਰਤਗਾਲ ਵਿਰੁਧ ਲੜਾਈ ਵਿਚ ਭਾਗ ਲਿਆ। ਸੰਨ 1583 ਈ. ਵਿਚ ਇਸ ਦੀ ਟਰੇਸੀਰਾ ਦੀ ਜਿੱਤ ਨਾਲ ਪੁਰਤਗਾਲ ਪੂਰਨ ਤੌਰ ਤੇ ਸਪੇਨ ਅਧੀਨ ਹੋ ਗਿਆ। ਸਪੇਨ ਦੇ ਬਾਦਸ਼ਾਹ ਫ਼ਿਲਿਪ ਦੂਜੇ ਨੇ ਇਸ ਦੀ ਸਲਾਹ ਨਾਲ ਇੰਗਲੈਂਡ ਨੂੰ ਫ਼ਤਹਿ ਕਰਨ ਚਾਹਿਆ, ਜਿਸ ਲਈ ਅਜਿੱਤ ਬਹਿਰੀ ਬੇੜਾ ਆਰਮੇਡਾ ਤਿਆਰ ਕੀਤਾ ਗਿਆ। ਪ੍ਰਬੰਧਕ ਤੇ ਰਾਜਸੀ ਕਾਰਨਾਂ ਕਰਕੇ ਇਸ ਬੇੜੇ ਦੀ ਤਿਆਰੀ ਵਿਚ ਕੁਝ ਦੇਰ ਹੋ ਗਈ, ਜਿਸ ਕਾਰਨ ਬਾਦਸ਼ਾਹ ਨਾਰਾਜ਼ ਹੋ ਗਿਆ। ਇਸ ਨਾਰਾਜ਼ਗੀ ਦਾ ਇਸ ਦੇ ਦਿਲ ਉੱਤੇ ਅਜਿਹਾ ਮਾੜਾ ਅਸਰ ਹੋਇਆ ਕਿ 9 ਫ਼ਰਵਰੀ, 1588 ਈ. ਨੂੰ ਲਿਸਬਨ ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਅਮ. 24 : 278 ; ਐਨ. ਬ੍ਰਿ. 20

**ਸਾਨਟਾਨਾ ਪੇਦਰੋ** (Santana Pedro 1801-1864 ਈ.) : ਇਹ ਉਸ ਕ੍ਰਾਂਤੀ ਦਾ ਨੇਤਾ ਸੀ, ਜਿਸ ਦੁਆਰਾ ਡੋਮਿਨਿਕੋਨ ਗਣਰਾਜ ਨੇ ਹੇਤੀ ਤੋਂ ਸਵਤੰਤਰਤਾ ਪ੍ਰਾਪਤ ਕੀਤੀ। ਇਹ 1844-

1861 ਦੇ ਵਿਚਕਾਰ ਲਵੇਂ ਰਾਸ਼ਟਰ ਦਾ ਰਾਸ਼ਟਰਪਤੀ ਰਿਹਾ। 1848 ਵਿਚ ਇਹ ਰੀਟਾਇਰ ਹੋਣ ਤੇ ਮਜਬੂਰ ਹੋ ਗਿਆ ਪਰ 1849 ਵਿਚ ਚੇਤੀਆਂ ਦੇ ਹਮਲੇ ਦਾ ਮੁਕਾਬਲਾ ਕਰਨ ਲਈ ਇਸ ਨੂੰ ਫਿਰ ਵਾਪਸ ਬੁਲਾ ਲਿਆ ਗਿਆ। ਦੁਸ਼ਮਣ ਨੂੰ ਹਰਾਉਣ ਤੋਂ ਬਾਅਦ ਇਸ ਨੇ ਡਿਕਟੇਟਰਾਨਾ ਰਵੱਈਆ ਅਖਤਿਆਰ ਕਰ ਲਿਆ। ਇਸ ਨੇ ਹੁਣ ਆਪਣੇ ਸਾਥੀ ਬੁਆਨਾ ਸੈਂਵੇਨਟੂਰਾ ਬਾਏਜ਼ ਨੂੰ ਰਾਸ਼ਟਰਪਤੀ ਬਣਾ ਦਿੱਤਾ। 1861 ਈ. ਵਿਚ ਇਸਨੇ ਗਣਰਾਜ ਸਪੇਨ ਨੂੰ ਵਾਪਸ ਦੇਣ ਲਈ ਸਮਝੌਤਾ ਕਰ ਲਿਆ, ਭਾਵੇਂ ਇਹ ਸਪੇਨ ਦੇ ਰਾਜ ਨਾਲ ਖੁਸ਼ ਨਹੀਂ ਸੀ। ਇਹ 1863 ਦੀ ਬਗਾਵਤ ਵਿਚ ਬਾਗ਼ੀਆਂ ਵਿਰੁੱਧ ਲੜਿਆ ਤੇ ਇਸ ਬਗਾਵਤ ਨੂੰ ਦਬਾਉਣ ਵਿਚ ਅਸਫਲ ਹੋਣ ਕਾਰਨ ਇਸ ਨੇ ਜੂਨ, 1864 ਵਿਚ ਤਿਆਗ ਪੱਤਰ ਦੇ ਦਿੱਤਾ, ਤੇ ਕੁਝ ਦਿਨਾ ਬਾਅਦ ਸੁਰਗਵਾਸ ਹੋ ਗਿਆ।

ਹ. ਪੁ.—ਐਨ. ਅਮੇ. 24 : 284

—ਪ੍ਰੋ. ਸੰਤਦੇਵ

**ਸਾਨਟਿਆਗੋ ਦੇ ਕਿਊਬਾ** : ਪੂਰਬੀ ਕਿਊਬਾ ਵਿਚ ਉਰੀਐਂਟੇ (Oriente) ਪ੍ਰਾਂਤ ਦੀ ਰਾਜਧਾਨੀ ਹੈ ਅਤੇ ਕਿਊਬਾ ਦੀ ਇਕ ਉੱਘੀ ਬੰਦਰਗਾਹ ਅਤੇ ਦੂਜਾ ਵੱਡਾ ਸ਼ਹਿਰ ਹੈ। ਇਹ ਸ਼ਹਿਰ ਕੈਰਿਬੀਅਨ ਸਾਗਰ ਤੋਂ 9 ਕਿ. ਮੀ. ਅੰਦਰ ਇਕ ਖ਼ੂਬਸੂਰਤ ਖਾੜੀ ਦੇ ਸਿਰੇ ਤੇ ਇਸੇ ਹੀ ਨਾਂ ਦੀ ਘਾਟੀ ਵਿਚ ਪਹਾੜਾਂ ਦੇ ਵਿਚਕਾਰ ਵਸਿਆ ਹੋਇਆ ਹੈ। ਸਮੁੰਦਰੀ ਮਾਰਗਾਂ ਰਾਹੀਂ ਇਹ ਸ਼ਹਿਰ ਉੱਤਰੀ ਅਮਰੀਕਾ ਅਤੇ ਯੂਰਪ ਦੀਆਂ ਸਾਰੀਆਂ ਬੰਦਰਗਾਹਾਂ ਰਾਹੀਂ ਜੁੜਿਆ ਹੋਇਆ ਹੈ। ਹੈਵਾਨਾ ਨੂੰ ਇਥੋਂ ਸਿੱਧੀ ਰੇਲ ਜਾਂਦੀ ਹੈ।

ਸਾਨਟਿਆਗੋ ਦੇ ਕਿਊਬਾ 1514 ਵਿਚ ਕਿਊਬਾ ਦੇ ਪਹਿਲੇ ਗਵਰਨਰ ਵੈਲਾਸਕੇਥ (Velazquez) ਨੇ ਵਸਾਇਆ ਸੀ। ਹੈਵਾਨਾ ਤੋਂ ਪਹਿਲਾਂ 1589 ਤੀਕ ਇਹ ਕਿਊਬਾ ਦੀ ਰਾਜਧਾਨੀ ਵੀ ਰਿਹਾ ਹੈ। ਸ਼ਹਿਰ ਦੇ ਨਾਲ ਲਗਦੇ ਪਹਾੜਾਂ ਵਿਚੋਂ ਲੋਹਾ, ਤਾਂਬਾ ਅਤੇ ਮੈਂਗਨੀਜ਼ ਨਿਕਲਣ ਕਰਕੇ ਇਥੇ ਸਮੁੰਦਰੀ ਜਹਾਜ਼ਾਂ ਦਾ ਕਾਫ਼ੀ ਕੰਮ ਹੁੰਦਾ ਹੈ। ਇਸ ਬੰਦਰਗਾਹ ਤੋਂ ਧਾਤਾਂ, ਖੰਡ, ਤੰਬਾਕੂ, ਰਮ ਅਤੇ ਕੌਫ਼ੀ ਵੱਡੀ ਮਾਤਰਾ ਵਿਚ ਬਾਹਰ ਜਾਂਦੇ ਹਨ। ਸੰਨ 1947 ਵਿਚ ਉਰੀਐਂਟੇ ਯੂਨੀਵਰਸਿਟੀ ਇਥੇ ਸਥਾਪਿਤ ਕੀਤੀ ਗਈ।

ਆਬਾਦੀ—275,970 (1970)।

20°1' ਉ. ਵਿਥ; 75°49' ਪੂ. ਲੰਬ

ਹ. ਪੁ.—ਐਨ. ਬ੍ਰਿ. ਮਾ. 8 : 884

**ਸਾਨਟੀਲਿਆਨਾ, ਇਨੀਗੋ ਲੋਪੇਜ਼ ਦੇ ਮੇਅਨਡੋਜ਼ਾ** (Santillana, Inigo Lopez De Mendoza) (1398-1458) : ਇਹ ਸਪੇਨ ਦਾ ਇਕ ਪ੍ਰਸਿੱਧ ਕਵੀ ਸੀ। ਇਸ ਦਾ ਜਨਮ 19 ਅਗਸਤ, 1398 ਨੂੰ ਪਾਲੈਂਨਸੀਆ ਪ੍ਰਾਂਤ ਵਿਖੇ ਹੋਇਆ। ਇਹ ਕੈਸਟੀਲ ਦੇ ਰਾਜਾ ਜਾਨ ਦੂਜੇ ਦੇ ਦਰਬਾਰ ਵਿਚ ਇਕ ਉੱਚੇ ਅਹੁਦੇ ਤੇ ਸੀ। ਇਸ ਨੂੰ ਮਾਰਕੁਈਸ ਦਾ ਖ਼ਿਤਾਬ ਵੀ ਮਿਲਿਆ ਹੋਇਆ ਸੀ। ਹੌਲੇ ਹੌਲੇ ਇਸ ਨੇ ਰਾਜਸੀ ਕੰਮਾਂ ਵੱਲੋਂ ਰੁਚੀ ਹਟਾ ਲਈ ਅਤੇ ਸਾਹਿਤ ਵੱਲ ਰੁਖ ਕੀਤਾ। ਇਸ ਨੇ ਬਹੁਤ ਸਾਰੇ ਪਹਾੜੀ ਗੀਤ ਲਿਖੇ। ਇਹ ਆਪਣੀ ਸਾਦਗੀ ਅਤੇ ਸ਼ੈਲੀ ਦੀ ਸੁੰਦਰਤਾ ਕਾਰਨ ਬਹੁਤ ਪ੍ਰਸਿੱਧ ਹੋਏ। ਇਸ ਨੇ ਕਲਾ ਦੀ ਸਰਪ੍ਰਸਤੀ ਕੀਤੀ। ਇਸ ਨੇ ਆਪਣੇ ਘਰ ਵਿਚ ਇਕ ਬਹੁਤ ਵੱਡੀ ਲਾਇਬ੍ਰੇਰੀ ਵੀ ਬਣਾਈ ਹੋਈ ਸੀ। ਇਸ ਨੇ ਅਖਾਣ ਇਕੱਠੇ ਕੀਤੇ ਅਤੇ ਸੌਨਟ ਵੀ ਲਿਖੇ। ਇਹ ਆਪਣੇ ਗੀਤ-ਕਾਵਿ ਕਾਰਨ ਕਾਫ਼ੀ ਮਸ਼ਹੂਰ ਸੀ। ਇਸ ਨੇ ਆਪਣੀ ਕਾਵਿ ਪੁਸਤਕ ਦੇ ਮੁਖ-ਬੰਧ ਵਿਚ ਪੁਰਾਤਨ ਸਾਹਿਤ ਤੋਂ ਆਰੰਭ ਕਰਕੇ ਕਈ ਸਾਹਿਤਕ ਕਿਰਤਾਂ ਬਾਰੇ ਆਪਣੀ ਟੀਕਾ ਟਿਪਣੀ ਦਿੱਤੀ। ਇਹ ਪਹਿਲਾ ਸਪੇਨੀ ਸੀ ਜਿਸਨੇ ਆਲੋਚਨਾ ਦੇ ਖੇਤਰ ਵਿਚ ਕਦਮ ਰੱਖਿਆ। ਇਸ ਦੀ ਮੌਤ 25 ਮਾਰਚ, 1458 ਈ. ਨੂੰ ਹੋਈ।

ਹ. ਪੁ.—ਐਨ. ਬ੍ਰਿ. 19 ਐਨ. ਅਮੇ. 24

**ਸ਼ਾਨਤੁੰਗ** ( Shantung ) : ਇਹ ਚੀਨ ਦਾ ਉੱਤਰੀ ਸਾਹਿਲੀ ਪ੍ਰਾਂਤ ਹੈ, ਜਿਸਦਾ ਖੇਤਰਫਲ 153,600 ਵ. ਕਿ. ਮੀ. ਅਤੇ ਆਬਾਦੀ 57,000,000 ( 1970 ) ਹੈ। ਆਬਾਦੀ ਦੇ ਪੱਖੋਂ ਇਹ ਪ੍ਰਾਂਤ ਦੂਜੇ ਨੰਬਰ ਤੇ ਹੈ। ਇਸਨੂੰ ਦੋ ਭਾਗਾਂ ਵਿਚ ਵੰਡਿਆ ਜਾਂਦਾ ਹੈ, ਇਕ ਸਾਹਿਲ ਤੋਂ ਦੂਰ ਵਾਲਾ ਹਿੱਸਾ ਅਤੇ ਦੂਜਾ ਜਜ਼ੀਰਾ-ਨੁਮਾ ਪ੍ਰਾਇਦੀਪ, ਜਿਸਨੂੰ ਸ਼ਾਨਤੁੰਗ ਪੈਨਿਨਸੁਲਾ ਵੀ ਆਖਦੇ ਹਨ। ਇਸ ਜਜ਼ੀਰੇ ਦੇ ਉੱਤਰ ਵੱਲ ਖਾੜੀ ਚੀਲੀ (Chihli) ਅਤੇ ਦੱਖਣ ਵੱਲ ਪੀਲਾ ਸਾਗਰ (Yellow Sea) ਹੈ। ਸ਼ਾਨਤੁੰਗ ਦਾ ਬਹੁਤਾ ਹਿੱਸਾ ਪੱਧਰਾ ਹੈ ਪਰ ਜਜ਼ੀਰਾ-ਨੁਮਾ ਵਾਲਾ ਇਲਾਕਾ ਪਹਾੜੀ ਹੈ ਜਿਸਦਾ ਕਾਫ਼ੀ ਹਿੱਸਾ ਸਮੁੰਦਰੀ ਤਲ ਤੋਂ 900 ਮੀਟਰ ਤੋਂ ਵੀ ਵੱਧ ਉੱਚਾ ਹੈ। ਖ਼ਾਸ ਕਰਕੇ ਦਰਿਆਵਾਂ ਦੀ ਘਾਟ ਕਾਰਨ ਤੱਟ ਦੇ ਨਾਲ ਬਹੁਤ ਥੋੜਾ ਹਿੱਸਾ ਦਲਦਲੀ ਹੈ। ਸਮੁੰਦਰੀ ਕਿਨਾਰਾ ਚਟਾਨਾਂ ਨਾਲ ਭਰਿਆ ਹੋਇਆ ਹੈ, ਜਿਨ੍ਹਾਂ ਵਿਚੋਂ ਕਈਆਂ ਵਿਚ ਚੰਗੀਆਂ ਬੰਦਰਗਾਹਾਂ ਬਣਾਈਆਂ ਗਈਆਂ ਹਨ ਜਿਵੇਂ ਚਿੰਗਤਾਊ (Tsingtao), ਚੀਫੂ (Chefoo) ਅਤੇ ਵੇਹੀਵੇ (Weihaiwei)। ਇਨ੍ਹਾਂ ਬੰਦਰਗਾਹਾਂ ਦਾ ਚੀਨ ਦੇ ਬਦੇਸੀ ਸਬੰਧਾਂ ਵਿਚ ਕਾਫ਼ੀ ਮਹੱਤਵਪੂਰਨ ਹੱਥ ਹੈ। ਪ੍ਰਾਇਦੀਪ ਵਾਲੇ ਹਿੱਸੇ ਦਾ ਜਲਵਾਯੂ ਦਰਮਿਆਨੀ ਕਿਸਮ ਦਾ ਹੈ। ਪਰ ਪ੍ਰਾਂਤ ਦੇ ਅੰਦਰੂਨੀ ਭਾਗ ਦਾ ਜਲਵਾਯੂ ਸਖ਼ਤ ਖੁਸ਼ਕ ਹੈ। ਸਰਦੀਆਂ ਵਿਚ ਇਥੋਂ ਦਾ ਤਾਪਮਾਨ 4° ਸੈਂ. ਅਤੇ ਗਰਮੀਆਂ ਵਿਚ 28° ਸੈਂ. ਹੁੰਦਾ ਹੈ। ਚੀਫੂ ਦੀ ਬੰਦਰਗਾਹ ਆਮ ਕਰਕੇ ਸਰਦੀਆਂ ਵਿਚ ਜੰਮ ਜਾਂਦੀ ਹੈ। 85% ਜ਼ਮੀਨ ਦੀ ਸਿੰਜਾਈ ਕੀਤੀ ਜਾਂਦੀ ਹੈ। ਇਥੋਂ ਦੀਆਂ ਮੁਖ ਫ਼ਸਲਾਂ ਕਣਕ, ਚੌਲ, ਜਵਾਰ, ਬਾਜਰਾ, ਕਪਾਹ, ਤੰਬਾਕੂ ਅਤੇ ਆਲੂ ਆਦਿ ਹਨ। ਇਥੇ ਸੂਰ ਵੀ ਪਾਲੇ ਜਾਂਦੇ ਹਨ। ਚਿੰਗਤਾਊ ਅਤੇ ਚੀਫੂ ਦੀਆਂ ਬੰਦਰਗਾਹਾਂ ਮੱਛੀ ਫੜਨ ਦਾ ਕੇਂਦਰ ਹਨ।

ਕੋਲਾ ਅਤੇ ਲੋਹਾ ਇਥੋਂ ਦੇ ਮੁਖ ਖਣਿਜ ਪਦਾਰਥ ਹਨ। ਭਾਵੇਂ ਇਹ ਇਲਾਕਾ ਉਦਯੋਗਿਕ ਪੱਖੋਂ ਪਛੜਿਆ ਹੋਇਆ ਹੈ ਫਿਰ ਵੀ ਇਥੋਂ ਰੇਸ਼ਮੀ ਕੱਪੜੇ ਅਤੇ ਜਨਾਨੀਆਂ ਦੇ ਗਿਹਣੇ ਆਦਿ ਦੀ ਦਰਾਮਦ ਹੁੰਦੀ ਹੈ।

ਇਹ ਪ੍ਰਾਂਤ ਨੌਂ ਵਿਸ਼ੇਸ਼ ਜ਼ਿਲ੍ਹਿਆਂ ਅਤੇ ਚਾਰ ਮਿਊਂਸਪਲਟੀਆਂ ਵਿਚ ਵੰਡਿਆ ਹੋਇਆ ਹੈ। ਹੇਠਲੇ ਪ੍ਰਬੰਧਕੀ ਪੱਧਰ ਤੇ ਇਸ ਪ੍ਰਾਂਤ ਵਿਚ 107 ਕਾਉਂਟੀਆਂ ਤੇ ਪੰਜ ਛੋਟੇ ਸ਼ਹਿਰ ਹਨ।

ਹ. ਪੁ.—ਐਨ. ਬ੍ਰਿ. 16 : 652 ; ਐਨ. ਅਮੇ. 24 : 658

**ਸਾਨ-ਡੋ-ਵਾਈ** (Sandoway) :

**ਜ਼ਿਲ੍ਹਾ**—ਲੋਅਰ ਬਰ੍ਹਮਾ ਵਿਚ ਅਰਾਕਾਨ ਮੰਡਲ ਦਾ ਇਕ ਜ਼ਿਲ੍ਹਾ ਹੈ। ਇਸ ਦੀ ਲੰਬਾਈ 288 ਕਿ. ਮੀ. ਅਤੇ ਚੌੜਾਈ 77 ਕਿ. ਮੀ. ਹੈ। ਇਸਦਾ ਖੇਤਰਫਲ 10,746 ਵਰਗ ਕਿ. ਮੀ. ਹੈ। ਇਸ ਦੇ ਉੱਤਰ ਵੱਲ ਮਾਈ ਦਰਿਆ ਹੈ ਜੋ ਇਸ ਜ਼ਿਲ੍ਹੇ ਨੂੰ ਚਊਕਪਿਊ ਜ਼ਿਲ੍ਹੇ ਨਾਲੋਂ ਵੱਖ ਕਰਦਾ ਹੈ। ਇਸ ਦੇ ਪੂਰਬ ਵੱਲ ਅਰਾਕਾਨ ਯੋਮਾ ਨਾਂ ਦੀ ਪਹਾੜਾਂ ਦੀ ਲੜੀ, ਦੱਖਣ ਵਿਚ ਗਊਕਚਨ ਨਦੀ ਅਤੇ ਪੱਛਮ ਵੱਲ ਬੰਗਾਲ ਦੀ ਖਾੜੀ ਹੈ। ਇਸ ਜ਼ਿਲ੍ਹੇ ਦਾ ਬਹੁਤ ਸਾਰਾ ਇਲਾਕਾ ਪਹਾੜੀ ਹੈ। ਕਾਸ਼ਤ ਬਹੁਤ ਥੋੜੇ ਇਲਾਕੇ ਵਿਚ ਹੁੰਦੀ ਹੈ, ਕਿਉਂਕਿ ਇਥੇ ਘਣੇ ਜੰਗਲ ਹਨ। ਇਸ ਵਿਚੋਂ ਲੰਘਦੀਆਂ ਬਹੁਤ ਸਾਰੀਆਂ ਨਦੀਆਂ ਬਰਸਾਤੀ ਨਾਲੇ ਹੀ ਹਨ। ਇਸ ਇਲਾਕੇ ਵਿਚ ਚਾਵਲ ਕਾਫ਼ੀ ਮਾਤਰਾ ਵਿਚ ਹੁੰਦੇ ਹਨ। ਇਸ ਜ਼ਿਲ੍ਹੇ ਦੇ ਜੰਗਲਾਂ ਵਿਚ ਹਾਥੀ, ਸ਼ੇਰ, ਚੀਤੇ, ਰਿੱਛ, ਹਿਰਨ, ਬੰਦਰ ਆਦਿ ਕਾਫ਼ੀ ਗਿਣਤੀ ਵਿਚ ਮਿਲਦੇ ਹਨ। ਇਥੋਂ ਦਾ ਜਲਵਾਯੂ ਅਰਾਕਾਨ ਦੇ ਬਾਕੀ ਭਾਗਾਂ ਨਾਲੋਂ ਵਧੇਰੇ

ਉਪਜਾਊ ਅਤੇ ਸਿਹਤਮੰਦ ਹੈ। ਇਥੇ 401 ਸੈਂ. ਮੀ. ਤੋਂ ਲੈ ਕੇ 533 ਸੈਂ. ਮੀ. ਤਕ ਸਾਲਾਨਾ ਵਰਖਾ ਹੁੰਦੀ ਹੈ। ਸੰਨ 1962 ਵਿਚ ਜ਼ਿਲ੍ਹੇ ਦੀ ਵਸੋਂ 164,670 ਸੀ।

**ਸ਼ਹਿਰ** – ਇਹ ਸ਼ਹਿਰ ਇਸੇ ਹੀ ਨਾਂ ਦੇ ਜ਼ਿਲ੍ਹੇ ਦਾ ਸਦਰ ਮੁਕਾਮ ਹੈ ਅਤੇ ਸਾਨ-ਡੋ-ਵਾਈ ਦਰਿਆ ਦੇ ਖੱਬੇ ਕੰਢੇ ਤੇ ਸਥਿਤ ਹੈ। ਕਿਸੇ ਸਮੇਂ ਇਹ ਸ਼ਹਿਰ ਅਰਾਕਾਨ ਦੀ ਰਾਜਧਾਨੀ ਸੀ। ਇਹ ਖਾੜੀ ਬੰਗਾਲ ਦੇ ਤੱਟ ਦੇ ਨੇੜੇ ਹੀ ਸਥਿਤ ਹੈ ਅਤੇ ਹਵਾਈ ਸੇਵਾ ਦੁਆਰਾ ਰੰਗੂਨ ਨਾਲ ਮਿਲਿਆ ਹੋਇਆ ਹੈ।

ਆਬਾਦੀ—89,824 (1962)

18°24′ ਉ. ਵਿਥ; 94°28′ ਪੂ. ਲੰਬ

ਹ. ਪੁ.—ਐਨ. ਬ੍ਰਿ. 19 : ਇੰਪ. ਗ. ਇੰਡ. 22

**ਸਾਨਤਾਨਦੇਅਰ ਫਰਾਂਸਿਸਕੋ ਦਾ ਪੋਲਾ** (Santander Francisco De Paula-1792-1840 ਈ.) : ਇਹ ਕੋਲੰਬੀਆ ਦਾ ਇਕ ਪ੍ਰਸਿੱਧ ਲੋਕ-ਨਾਇਕ, ਸੈਨਿਕ, ਪ੍ਰਬੰਧਕ ਤੇ ਸਿਆਸਤਦਾਨ ਸੀ। ਇਸ ਦਾ ਜਨਮ 2 ਅਪ੍ਰੈਲ, 1792 ਈ. ਨੂੰ ਰੋਜ਼ਾਰਿਓ ਦਾ ਕੂਕੂਤਾ (Rosario de Cucuta) ਨਗਰ ਵਿਚ ਹੋਇਆ। 1810 ਈ. ਵਿਚ ਦੇਸ਼ ਵਿਚ ਸੁਤੰਤਰਤਾ ਦਾ ਅੰਦੋਲਨ ਆਰੰਭ ਹੋਣ ਤੇ ਇਹ ਕਾਨੂੰਨ ਦੀ ਪੜ੍ਹਾਈ ਛੱਡ ਕੇ ਦੇਸ਼-ਭਗਤ ਫ਼ੌਜ ਵਿਚ ਭਰਤੀ ਹੋ ਗਿਆ। 1816 ਈ. ਵਿਚ ਸਪੇਨੀ ਫ਼ੌਜਾਂ ਦੀ ਦੁਬਾਰਾ ਜਿੱਤ ਹੋਣ ਤੇ ਇਹ ਪੂਰਬ ਵਲ ਨੱਠ ਗਿਆ ਅਤੇ ਬੋਲੀਵਾਰ (Bolivar) ਦੀ ਹਮਲਾਵਰ ਸੈਨਾ ਵਿਚ ਬ੍ਰਿਗੇਡੀਅਰ ਜਨਰਲ ਦੇ ਤੌਰ ਤੇ ਵਾਪਸ ਆਇਆ। 1819 ਤੋਂ 1821 ਈ. ਤਕ ਇਹ ਨਵੇਵਾ ਗਰਾਨਾਦਾ (Nueva Granada) ਦਾ ਉਪ-ਰਾਸ਼ਟਰਪਤੀ ਰਿਹਾ। ਇਹ 1821 ਈ. ਵਿਚ ਕੋਲੰਬੀਆ ਦਾ ਉਪ-ਰਾਸ਼ਟਰਪਤੀ ਬਣਿਆ। 1826 ਈ. ਤੋਂ 1827 ਈ. ਤਕ ਇਸ ਨੇ ਕੋਲੰਬੀਆ ਦੇ ਕਾਰਜਵਾਹਕ ਰਾਸ਼ਟਰਪਤੀ ਦੇ ਤੌਰ ਤੇ ਕੰਮ ਕੀਤਾ। ਇਸ ਤੇ ਬੋਲੀਵਾਰ ਦੇ ਕਤਲ ਦੀ ਸਾਜ਼ਸ਼ ਕਰਨ ਦਾ ਦੋਸ਼ ਲਾ ਕੇ ਇਸ ਨੂੰ ਦੇਸ਼ ਨਿਕਾਲਾ ਦੇ ਦਿੱਤਾ ਗਿਆ। 1830 ਈ. ਵਿਚ ਮਹਾਨ ਕੋਲੰਬੀਆ ਰਾਜ ਦੇ ਟੁੱਟਣ ਤੇ ਸਾਨਤਾਨਦੇਅਰ 1832 ਈ. ਤਕ ਨਵੇਵਾ ਗਰਾਨਾਦਾ ਦਾ ਰਾਸ਼ਟਰਪਤੀ ਰਿਹਾ ਅਤੇ ਆਪਣੀ ਮੌਤ ਤਕ ਸੈਨਿਟ ਦਾ ਮੈਂਬਰ ਰਿਹਾ। ਇਸ ਦੀ ਮਿਰਤੂ 6 ਮਈ, 1840 ਈ. ਨੂੰ ਹੋਈ।

ਹ. ਪੁ.—ਐਨ. ਬ੍ਰਿ. 19 : 976 B.

**ਸਾਨੰਦ** : ਇਹ ਗੁਜਰਾਤ ਰਾਜ ਦੇ ਅਹਿਮਦਾਬਾਦ ਜ਼ਿਲ੍ਹੇ ਵਿਚ ਇਕ ਤਹਿਸੀਲ ਹੈ। ਇਸ ਤਹਿਸੀਲ ਦਾ ਕੁਲ ਰਕਬਾ 753 ਵਰਗ ਕਿ. ਮੀ. ਹੈ। ਇਥੋਂ ਦੀ ਵਸੋਂ ਜ਼ਿਲ੍ਹੇ ਦੇ ਬਾਕੀ ਹਿੱਸਿਆਂ ਨਾਲੋਂ ਘਟ ਸੰਘਣੀ ਹੈ। ਦੱਖਣ ਅਤੇ ਪੱਛਮ ਵੱਲ ਮਿੱਟੀ ਕਾਲੀ ਹੈ, ਪਰ ਬਾਕੀ ਇਲਾਕੇ ਵਿਚ ਮਿੱਟੀ ਬਹੁਤ ਉਪਜਾਊ ਹੈ।

**ਸ਼ਹਿਰ**–ਸਾਨੰਦ ਇਕ ਛੋਟਾ ਜਿਹਾ ਸ਼ਹਿਰ ਹੈ, ਜਿਹੜਾ ਸੜਕ ਰਾਹੀਂ ਅਹਿਮਦਾਬਾਦ ਨਾਲ ਮਿਲਿਆ ਹੋਇਆ ਹੈ। ਇਹ ਇਕ ਰੇਲਵੇ ਸਟੇਸ਼ਨ ਵੀ ਹੈ, ਜੋ ਛੋਟੀ ਪਟੜੀ ਉੱਤੇ ਅਹਿਮਦਾਬਾਦ ਤੋਂ ਸਿਰਫ 29 ਕਿ. ਮੀ. ਦੂਰ ਹੈ। ਸੰਨ 1885 ਈ. ਵਿਚ ਇਥੇ ਮਿਉਂਸਪਲ ਕਮੇਟੀ ਬਣਾਈ ਗਈ ਸੀ।

ਆਬਾਦੀ – ਤਹਿਸੀਲ–100,749 (1961 ਈ.)।

ਹ. ਪੁ.—ਇੰਪ. ਗ. ਇੰਡ. : ਡਾਇਰੈਕਟਰੀ ਔਫ ਗੁਜਰਾਤ ਬੁੱਕ—1968।

**ਸਾਨ ਫ਼੍ਰਾਂਸਿਸਕੋ** (San Francisco) : ਸੰਯੁਕਤ ਰਾਜ ਅਮਰੀਕਾ ਦਾ ਇਕ ਅਜੀਬ ਸ਼ਹਿਰ ਹੈ ਜਿਸਦੀ ਆਪਣੀ ਇਕ ਵੱਖਰੀ ਹੈਸੀਅਤ ਹੈ। ਦੁਨੀਆ ਦੀ ਇਹ ਇਕ ਬਹੁਤ ਖ਼ੂਬਸੂਰਤ, ਸਾਫ਼-ਸੁਥਰੀ ਅਤੇ ਸ਼ਾਨ ਸ਼ੌਕਤ ਵਾਲੀ ਬੰਦਰਗਾਹ ਹੈ। ਸਾਨ ਫ਼੍ਰਾਂਸਿਸਕੋ ਦੇ ਵਾਸੀਆਂ ਬਾਰੇ ਇਹ ਮਸ਼ਹੂਰ ਹੈ ਕਿ ਉਹ ਬੜੇ ਖੁਲ੍ਹੇ ਖਿਆਲੀ, ਸਾਹਿਤਕ ਅਤੇ ਸੰਗੀਤ, ਕਲਾ ਤੇ ਖਾਣ ਪੀਣ ਦੇ ਸ਼ੌਕੀਨ ਹਨ। ਇਸ ਸ਼ਾਨਦਾਰ ਸ਼ਹਿਰ ਦਾ ਖ਼ੂਬ ਧਪ ਵੀ ਇਨ੍ਹਾਂ ਤੇ ਭਾਰੂ ਹੈ। ਇਸ ਤੋਂ ਇਲਾਵਾ ਸਾਨ ਫ਼੍ਰਾਂਸਿਸਕੋ ਦੇ ਲੋਕ ਸੰਯੁਕਤ ਰਾਜ ਵਿਚ ਸਭ ਤੋਂ ਜ਼ਿਆਦਾ ਸ਼ਰਾਬ ਪੀਂਦੇ ਹਨ, ਕੌਮ ਦੀ ਔਸਤ ਤੋਂ ਦੋ ਗੁਣਾ ਜ਼ਿਆਦਾ ਖ਼ੁਦਕਸ਼ੀ ਕਰਦੇ ਹਨ ਅਤੇ ਦੂਜੇ ਪ੍ਰਸਿੱਧ ਸ਼ਹਿਰ ਨਿਊਯਾਰਕ ਤੋਂ ਵੀ ਤਿਗੁਣਾ ਜ਼ਿਆਦਾ ਤਲਾਕ ਹੁੰਦੇ ਹਨ। ਇਸ ਕਲਪਨਾ ਅਤੇ ਅਸਲੀਅਤ ਵਿਚਕਾਰ ਕਸ਼ਮ-ਕਸ਼ ਵਾਲੇ ਸ਼ਹਿਰ ਦੇ ਲੋਕਾਂ ਨੂੰ ਅਕਸਰ ਭਾਰੀ ਕੀਮਤ ਤਾਰਨੀ ਪੈਂਦੀ ਹੈ।

ਸਾਨ ਫ਼੍ਰਾਂਸਿਸਕੋ ਸ਼ਹਿਰ ਦੇ ਸਥਾਨ ਨੂੰ ਸਮੁੰਦਰੀ ਖੋਜੀ 1542-43 (ਜੁਆਨ ਆਰ ਕੈਬਰੀਲੋ Juan R. Cabrillo) ਵਿਚ ਲਭ ਚੁਕੇ ਸਨ। ਕੋਈ ਦੋ ਸਦੀਆਂ ਦੇ ਲਗਭਗ ਸਮੇਂ ਸਮੇਂ ਤੇ ਸਮੁੰਦਰੀ ਖੋਜੀ ਸਾਨ ਫ਼੍ਰਾਂਸਿਸਕੋ ਖਾੜੀ ਤੇ ਆਉਂਦੇ ਰਹੇ। ਇਸ ਸ਼ਹਿਰ ਦਾ ਪਹਿਲਾ ਵਾਸੀ ਕੈਪਟਨ ਵਿਲੀਅਮ ਐਨਥੋਨੀ ਰਿਚਰਡਸਨ ਨਾਮੀ ਇਕ ਅੰਗਰੇਜ਼ ਸੀ ਜਿਸਨੇ 1835 ਵਿਚ ਇਸ ਖਾੜੀ ਤੇ ਇਕ ਪਲਾਟ ਸਾਫ਼ ਕਰਕੇ ਲੱਕੜੀ ਦਾ ਇਕ ਘਰ ਬਣਾਇਆ। ਰਾਇਓ ਗ੍ਰਾਂਡ (Rio Grande) ਦੇ ਤੱਟ ਤੇ ਜੰਗ ਲੜਾਈ ਸ਼ੁਰੂ ਹੋ ਗਈ ਤਾਂ ਕੈਪਟਨ ਜਾਨ ਮਿੰਟਗੁਮਰੀ ਇਸ ਖਾੜੀ ਵੱਲ ਜਹਾਜ਼ ਚਲਾਇਆ ਅਤੇ ਜੁਲਾਈ, 1946 ਨੂੰ ਯੇਰਬਾ ਬਵੇਨਾ ਕੋਵ (Yerba Buena Cove) ਦੇ ਸਥਾਨ ਤੇ ਸੰਯੁਕਤ ਰਾਜ ਦਾ ਝੰਡਾ ਗੱਡ ਦਿੱਤਾ ਅਤੇ ਇਸ ਥਾਂ ਤੇ ਆਪਣਾ ਕਬਜ਼ਾ ਕਰ ਲਿਆ। ਜਨਵਰੀ, 1947 ਵਿਚ ਯੇਰਬਾ ਬਵੇਨਾ ਦਾ ਨਾਂ ਸਾਨ ਫ਼੍ਰਾਂਸਿਸਕੋ ਰੱਖ ਦਿੱਤਾ ਗਿਆ। ਕਿਉਂਕਿ ਇਸ ਨਾਂ ਨੂੰ ਉਹ ਭਵਿਖ ਦੀ ਖ਼ੁਸ਼ਹਾਲੀ ਪੱਖੋਂ ਵਧੇਰੇ ਉਚਿਤ ਸਮਝਦੇ ਸਨ। 1849 ਵਿਚ ਇਸ ਕਸਬੇ ਦੇ ਨੇੜੇ ਚੋਖੀ ਮਾਤਰਾ ਵਿਚ ਸੋਨਾ ਮਿਲਣ ਕਰਕੇ ਇਸ ਨੇ ਸਾਲਾਂ ਵਿਚ ਹੀ ਬਹੁਤ ਜ਼ਿਆਦਾ ਤਰੱਕੀ ਕੀਤੀ। ਛੇਤੀ ਹੀ ਇਥੋਂ ਦੇ ਸਾਰੇ ਬੰਦੇ ਬਹੁਤ ਅਮੀਰ ਬਣ ਗਏ ਅਤੇ ਚੀਜ਼ਾਂ ਦੀਆਂ ਕੀਮਤਾਂ ਵੀ ਬਹੁਤ ਚੜ੍ਹ ਗਈਆਂ। ਇਸ ਵਾਧੂ ਧਨ ਨੇ ਸਾਨ ਫ਼੍ਰਾਂਸਿਸਕੋ ਦੇ ਲੋਕਾਂ ਵਿਚ ਬਦਫੈਲੀ ਫੈਲਾ ਦਿੱਤੀ। 1890 ਵਿਚ ਰੂਡੀਯਾਰਡ ਕਿਪਲਿੰਗ (Rudyard Kipling) ਨੇ ਆਪਣੀ ਯਾਤਰਾ ਪਿਛੋਂ ਇਸ ਬਾਰੇ ਆਖਿਆ, "ਸਾਨ ਫ਼੍ਰਾਂਸਿਸਕੋ ਇਕ ਐਸਾ ਕੰਬਖ਼ਤ ਸ਼ਹਿਰ ਹੈ ਜਿਸਦੇ ਲੋਕ ਪੂਰਨ ਤੌਰ ਤੇ ਅਪਵਿੱਤਰ ਹਨ ਜਿਨ੍ਹਾਂ ਦੀਆਂ ਔਰਤਾਂ ਦਾ ਹੁਸਨ ਲਾਜਵਾਬ ਹੈ।"

ਸਾਨ ਫ਼੍ਰਾਂਸਿਸਕੋ 116 ਵ. ਕਿ. ਮੀ. ਦੇ ਵਰਗਾਕਾਰ ਖੇਤਰ ਵਿਚ ਇਸੇ ਨਾਂ ਦੇ ਪ੍ਰਾਇਦੀਪ ਦੇ ਉੱਤਰੀ ਸਿਰੇ ਤੇ ਵਸਿਆ ਹੋਇਆ ਹੈ ਜਿਸਦੇ ਪੱਛਮ ਵਿਚ ਸ਼ਾਂਤ ਮਹਾਂਸਾਗਰ ਅਤੇ ਪੂਰਬ ਵਿਚ ਖਾੜੀ ਅਤੇ ਦੱਖਣ ਵਿਚ ਸੈਨ ਮੈਟੀਓ ਕਾਉਂਟੀ ਦੀਆਂ ਬਸਤੀਆਂ ਹਨ। ਮਾਊਂਟ ਡਵੀਸਨ ਤੇ ਮਾਊਂਟ ਸੱਟਰੋ ਇਥੇ ਦੀਆਂ 270 ਮੀ. ਉਚੀਆਂ ਚੋਟੀਆਂ ਹਨ। ਖਾੜੀ ਸਾਨ ਫ਼੍ਰਾਂਸਿਸਕੋ ਇਕ ਦਰਿਆਈ ਘਾਟੀ ਤੋਂ ਬਰਫ਼ ਯੁੱਗ ਵਿਚ ਹੋਂਦ ਵਿਚ ਆਈ ਹੈ। ਇਥੋਂ ਦੇ ਉਤਸ਼ਾਹਜਨਕ ਅਤੇ ਲਾਹੇਵੰਦ ਲੋਕਾਂ ਨੇ ਇਸ ਖਾੜੀ ਦੇ 1792 ਵ. ਕਿ. ਮੀ. ਜਵਾਰਭਾਟਾ ਦੇ ਖੇਤਰ ਨੂੰ ਮਿੱਟੀ ਨਾਲ ਭਰਕੇ ਕੇਵਲ 1113 ਵ. ਕਿ. ਮੀ. ਹੀ ਰਹਿਣ ਦਿੱਤਾ। ਪਰ 1965 ਵਿਚ ਸਰਕਾਰ ਨੇ ਖਾੜੀ ਦੇ ਹੋਰ ਘਟ ਜਾਣ ਤੇ ਰੋਕਾਂ ਤੇ ਪਾਬੰਦੀਆਂ ਲਾ ਦਿੱਤੀਆਂ। 238 ਵ. ਕਿ. ਮੀ. ਪਾਣੀ ਜੋ ਸ਼ਹਿਰ ਦੀ ਹੱਦ ਅੰਦਰ ਹੈ ਵਿਚ, ਦੋ ਜਜ਼ੀਰੇ ਵੀ ਹਨ ਜਿਹੜੇ ਸਮੁੰਦਰੀ ਫ਼ੌਜ ਦੇ ਕਬਜ਼ੇ ਵਿਚ ਹਨ।

ਸਰਦੀਆਂ ਵਿਚ ਇਥੇ ਵਰਖਾ ਹੁੰਦੀ ਹੈ ਅਤੇ ਦਰਮਿਆਨੇ ਦਰਜੇ ਦਾ ਤਾਪਮਾਨ ਰਹਿੰਦਾ ਹੈ ਜਦੋਂ ਕਿ ਗਰਮੀਆਂ ਠੰਡੀਆਂ ਅਤੇ ਧੁੰਦਲੀਆਂ ਹੁੰਦੀਆਂ ਹਨ। ਇਥੇ ਘੱਟ ਤੋਂ ਘੱਟ ਔਸਤ ਤਾਪਮਾਨ 11° ਸੈਂ. ਅਤੇ ਵੱਧ ਤੋਂ ਵੱਧ 17° ਸੈਂ. ਰਹਿੰਦਾ ਹੈ। ਗਰਮੀਆਂ ਵਿਚ ਇਥੋਂ ਦੁਪਹਿਰ

ਤਕ ਧੁੰਦ ਛਾਈ ਰਹਿੰਦੀ ਹੈ। ਸਾਨ ਫ਼੍ਰਾਂਸਿਸਕੋ ਦਾ ਕੇਂਦਰੀ ਹਿੱਸਾ ਪੁਰਾਣੇ ਦੀਆਂ ਇਮਾਰਤਾਂ ਨੇ ਰੋਕਿਆ ਹੋਇਆ ਹੈ। ਦੱਖਣ ਵਿਚ 411 ਹੈਕਟੇਅਰ ਵਿਚ ਗੋਲਡਨ ਗੇਟ ਪਾਰਕ ਬਣਿਆ ਹੋਇਆ ਹੈ। ਬਾਕੀ ਦਾ ਸ਼ਹਿਰ ਸ਼ਾਂਤ ਮਹਾਸਾਗਰ ਦੇ ਨਾਲ ਲਗਦੀਆਂ ਉਚਾਈਆਂ ਤੇ ਵਸਿਆ ਹੋਇਆ ਹੈ। 1960-70 ਵਿਚ ਇਕ ਖ਼ਾਸ ਤਬਦੀਲੀ ਆਈ ਹੈ ਜਿਸ ਦੌਰਾਨ ਵੀਹ ਵੀਹ ਮੰਜ਼ਲੀਆਂ ਇਮਾਰਤਾਂ ਉਸਾਰੀਆਂ ਗਈਆਂ। ਨਵੀਆਂ ਅਕਾਸ਼ ਨੂੰ ਛੋਂਹਦੀਆਂ ਇਮਾਰਤਾਂ ਵਿਚ 'ਬੈਂਕ ਆਫ਼ ਅਮੇਰਿਕਾ' ਦੀ 52 ਮੰਜ਼ਲੀ ਇਮਾਰਤ ਵੇਖਣ ਜੋਗ ਹੈ। ਸਾਨ ਫ਼੍ਰਾਂਸਿਸਕੋ ਅੰਦਰ 1906 ਵਿਚ ਇਕ ਬਹੁਤ ਵੱਡਾ ਭੁਚਾਲ ਆਇਆ ਅਤੇ ਇਸ ਤੋਂ ਥੋੜ੍ਹੇ ਦਿਨ ਬਾਦ ਹੀ ਕੇਂਦਰੀ ਸ਼ਹਿਰ ਵਿਚ ਭਿਆਨਕ ਅੱਗ ਲੱਗਣ ਕਰਕੇ ਸ਼ਹਿਰ ਦੀ ਬਹੁਤ ਤਬਾਹੀ ਹੋਈ ਜਿਸ ਵਿਚ 28,000 ਇਮਾਰਤਾਂ ਢਹਿ ਪਈਆਂ, 700 ਆਦਮੀ ਮਾਰੇ ਗਏ। ਕੁਲ 500,000,000 ਡਾਲਰ ਦਾ ਨੁਕਸਾਨ ਹੋ ਗਿਆ।

1970 ਵਿਚ ਸਾਨ ਫ਼੍ਰਾਂਸਿਸਕੋ ਵਿਚ ਕੁਲ 716,000 ਲੋਕ ਵਸਦੇ ਸਨ ਜਿਨ੍ਹਾਂ ਵਿਚੋਂ 511,000 ਗੋਰੇ, 96,000 ਕਾਲੇ, 59,000 ਚੀਨੀ, 25,000 ਫਿਲਪਾਈਨੀ, 12,000 ਜਾਪਾਨੀ, 2,900 ਅਮਰੀਕਨ ਇੰਡੀਅਨ ਅਤੇ 10,000 ਹੋਰ ਧਰਮਾਂ ਦੇ ਸਨ। ਇਥੋਂ ਦੇ ਪਹਿਲੇ ਵਾਸਿੰਦੇ ਸਪੇਨੀ ਅਤੇ ਮੈਕਸੀਕਨ ਮਿੱਟੀ ਵਿਚ ਮਿਲ ਚੁਕੇ ਹਨ।

ਸਾਨ ਫ਼੍ਰਾਂਸਿਸਕੋ ਵਿਚ ਆਵਾਜਾਈ ਦੀਆਂ ਕਿੰਨੀਆਂ ਸਹੂਲਤਾਂ ਹਨ ਕਿ ਇਨ੍ਹਾਂ ਦੀ ਬਹੁਤਾਤ ਨਾਲ ਕਈ ਸਮੱਸਿਆਵਾਂ ਪੈਦਾ ਹੋ ਜਾਂਦੀਆਂ ਹਨ। ਇਥੇ 2,000,000 ਤੋਂ ਵੱਧ ਕਾਰਾਂ ਹਨ ਜਿਹੜੀਆਂ ਗੋਲਡਨ ਗੇਟ ਦੇ ਅੰਤਰ ਨੂੰ ਧੂੰਆਂ ਧਾਰ ਕਰ ਦਿੰਦੀਆਂ ਹਨ। ਕਾਰਾਂ ਤੋਂ ਬਿਨਾ ਇਥੋਂ ਦੀ ਕਾਫ਼ੀ ਆਵਾਜਾਈ ਬੇੜੀਆਂ ਰਾਹੀਂ ਵੀ ਕੀਤੀ ਜਾਂਦੀ ਹੈ। ਇਥੋਂ ਦਾ ਅੰਤਰ-ਰਾਸ਼ਟਰੀ ਹਵਾਈ ਅੱਡਾ ਮੁਖ ਸ਼ਹਿਰ ਤੋਂ 11 ਕਿ. ਮੀ. ਦੂਰ ਹੈ। ਬਹੁਤ ਸਾਰੇ ਅੰਤਰ-ਦੀਪੀ ਰੇਲ ਮਾਰਗ ਇਥੇ ਆ ਕੇ ਮੁਕਦੇ ਹਨ। ਸਾਨ ਫ਼੍ਰਾਂਸਿਸਕੋ ਦਾ ਪ੍ਰਬੰਧ ਇਥੋਂ ਦੀ ਸਿਟੀ ਕਾਊਂਟੀ ਕਰਦੀ ਹੈ।

ਉੱਚ ਵਿਦਿਆ ਸ਼ਹਿਰ ਵਿਚ ਕੈਲਿਫੋਰਨੀਆ ਸਟੇਟ ਯੂਨੀਵਰਸਿਟੀ ਸਾਨ ਫ਼੍ਰਾਂਸਿਸਕੋ ਅਤੇ ਕਈ ਹੋਰ ਕਾਲਜਾਂ ਵਿਚ ਲਈ ਜਾਂਦੀ ਹੈ। ਸੰਗੀਤ ਦੇ ਪੱਖੋਂ ਸ਼ਹਿਰ ਵਿਚ ਦੋ ਮੁਖ ਸੰਗੀਤ ਪ੍ਰਬੰਧਕਾ–ਸਾਨ ਫ਼੍ਰਾਂਸਿਸਕੋ ਸਿੰਫਨੀ ਅਤੇ ਦੀ ਸਾਨ ਫ਼੍ਰਾਂਸਿਸਕੋ ਓਪੇਰਾ ਘਰ ਹਨ। ਸ਼ਾਇਦ ਹੀ ਕੋਈ ਸ਼ਹਿਰ ਹੋਵੇ ਜਿਥੇ ਏਨੇ ਸੰਗੀਤਕਾਰ, ਚਿਤ੍ਰਕਾਰ ਅਤੇ ਬੁੱਤ ਘਾੜੇ ਰਹਿੰਦੇ ਹਨ। ਪਰ ਇਸ ਸ਼ਹਿਰ ਦਾ ਮੁਖ ਸਭਿਅਕ ਰੰਗ ਇਥੋਂ ਦੇ ਹੋਟਲਾਂ ਅਤੇ ਕਲੱਬਾਂ ਵਿਚ ਹੀ ਵੇਖਿਆ ਜਾ ਸਕਦਾ ਹੈ। 1970 ਤੋਂ ਬਾਅਦ ਸਾਨ ਫ਼੍ਰਾਂਸਿਸਕੋ ਦੀ ਵਧ ਰਹੀ ਆਬਾਦੀ ਅਤੇ ਇਸਦੀ ਅਯਾਸ਼ੀ ਤੋਂ ਕਈ ਸਭਿਅਕ ਭੈ ਵੀ ਉਤਪਨ ਹੋਣ ਦਾ ਡਰ ਹੈ। ਸਾਰੇ ਔਗਣਾਂ ਸਮੇਤ ਵੀ ਇਹ ਖ਼ੂਬਸੂਰਤ ਸ਼ਹਿਰ ਦੁਨੀਆ ਦੇ ਹਰ ਕਿਸਮ ਦੇ ਲੋਕਾਂ ਦੀ ਪਸੰਦ ਹੈ।

**ਸਾਨ ਫ਼੍ਰਾਂਸਿਸਕੋ** : ਕੇਂਦਰੀ ਅਰਜਨਟੀਨਾ ਵਿਚ ਸਾਂਤਾ ਫੇ ਪ੍ਰਾਂਤ ਦੀ ਹੱਦ ਉੱਤੇ ਕਾਰਡੋਬਾ ਪ੍ਰਾਂਤ ਦਾ ਇਕ ਸ਼ਹਿਰ ਹੈ। ਸਾਨ ਫ਼੍ਰਾਂਸਿਸਕੋ 1886 ਵਿਚ ਵਸਾਇਆ ਗਿਆ ਅਤੇ 1915 ਵਿਚ ਇਸਨੂੰ ਸ਼ਹਿਰ ਦਾ ਦਰਜਾ ਪ੍ਰਾਪਤ ਹੋਇਆ। ਇਹ ਉਦਯੋਗਿਕ ਅਤੇ ਵਪਾਰਕ ਕੇਂਦਰ ਹੈ। ਇਹ ਸ਼ਹਿਰ ਬੈਟਰੀਆਂ, ਚਮੜੇ ਦੇ ਸਾਮਾਨ, ਡੇਅਰੀ ਉਪਜਾਂ ਅਤੇ ਖੇਤੀਬਾੜੀ ਦੇ ਸਮਾਨ ਦਾ ਉਤਪਾਦਨ ਕਰਦਾ ਹੈ।

31°27′ ਦ. ਵਿਥ., 62°05′ ਪ. ਲੰਬ.

ਹ. ਪੁ.—ਐਨ. ਬ੍ਰਿ. ਮੈ. 15 : 216; ਐਨ. ਬ੍ਰਿ. ਮਾਈ. 8 : 855

**ਸਾਨ ਫ਼੍ਰਾਂਸਿਸਕੋ ਕਾਨਫ਼ਰੰਸ** ( 1945 ਈ. ) : ਦੂਜੀ ਵੱਡੀ ਜੰਗ ਨੇ ਦੁਨੀਆ ਨੂੰ ਤਬਾਹ ਕਰ ਦਿੱਤਾ ਅਤੇ ਦੁਨੀਆ ਦੀਆਂ ਸਾਰੀਆਂ ਤਾਕਤਾਂ ਅਮਨ ਦੀ ਦੁਹਾਈ ਦੇਣ ਲੱਗ ਪਈਆਂ। ਹੀਰੋਸ਼ੀਮਾ ਉੱਤੇ ਐਟਮ ਬੰਬ ਪੈਣ ਮਗਰੋਂ ਜੰਗ ਦਾ ਖ਼ਾਤਮਾ ਹੋ ਗਿਆ। ਜਰਮਨੀ ਨੇ ਹਥਿਆਰ ਸੁੱਟ ਦਿੱਤੇ। ਨਾਜ਼ੀਆਂ ਦੀ ਹਾਰ ਨੇ ਇਕ ਪਾਸੇ ਤਾਂ ਦੁਨੀਆ ਨੂੰ ਤਬਾਹੀ ਤੋਂ ਬਚਾ ਲਿਆ ਅਤੇ ਦੂਜੇ ਪਾਸੇ ਯੂਰਪੀ ਕੌਮਾਂ ਦੇ ਆਪਸ ਵਿਚ ਵਿਗੜੇ ਹੋਏ ਸਬੰਧਾਂ ਨੂੰ ਵੀ ਠੀਕ ਕਰ ਦਿੱਤਾ। ਅਮਨ ਕਾਇਮ ਰੱਖਣ ਲਈ ਇਕ ਕਾਨਫ਼ਰੰਸ 25 ਅਪ੍ਰੈਲ, 1945 ਨੂੰ ਸਾਨ ਫ਼੍ਰਾਂਸਿਸਕੋ ਵਿਖੇ ਹੋਈ। ਇਸ ਵਿਚ 50 ਤੋਂ ਵਧ ਦੇਸ਼ਾਂ ਦੇ ਪ੍ਰਤੀਨਿਧਾਂ ਨੇ ਹਿੱਸਾ ਲਿਆ। ਭਾਵੇਂ ਪੋਲੈਂਡ ਦਾ ਕੋਈ ਪ੍ਰਤੀਨਿਧ ਇਸ ਵਿਚ ਸ਼ਾਮਲ ਨਹੀਂ ਸੀ, ਪਰ ਮਗਰੋਂ ਉਸਨੂੰ ਮੋਢੀ ਮੈਂਬਰਾਂ ਵਿਚ ਮੰਨ ਲਿਆ ਗਿਆ। ਚੀਨ, ਬਰਤਾਨੀਆ, ਰੂਸ ਅਤੇ ਅਮਰੀਕਾ ਨੇ ਮਿਲ ਕੇ ਡੰਬਰਟਨ ਓਕਸ ਵਿਖੇ ਇਸ ਕਾਨਫ਼ਰੰਸ ਦਾ ਏਜੰਡਾ ਅਤੇ ਵਿਚਾਰੀਆਂ ਜਾਣ ਵਾਲੀਆਂ ਤਜਵੀਜ਼ਾਂ ਦਾ ਖਰੜਾ ਤਿਆਰ ਕਰ ਲਿਆ ਸੀ। ਇਹ ਕਾਨਫ਼ਰੰਸ ਇਸ ਲਈ ਬੁਲਾਈ ਗਈ ਸੀ ਕਿ ਇਕ ਅਜਿਹੀ ਸੰਸਥਾ ਕਾਇਮ ਕੀਤੀ ਜਾਵੇ, ਜੋ ਦੁਨੀਆ ਵਿਚ ਅਮਨ ਕਾਇਮ ਰਖੇ। ਕਾਨਫ਼ਰੰਸ ਵਿਚ ਭਾਗ ਲੈਣ ਵਾਲੇ ਪ੍ਰਤੀਨਿਧਾਂ ਨੇ ਦੁਨੀਆ ਦੀ ਲਗਭਗ 80% ਆਬਾਦੀ ਦੀ ਪ੍ਰਤੀਨਿਧਤਾ ਕੀਤੀ। ਉਨ੍ਹਾਂ ਇਕ ਚਾਰਟਰ ਬਣਾਇਆ। ਤਜਵੀਜ਼ਾਂ ਨੂੰ ਮਨਜ਼ੂਰ ਕਰਨ ਸਬੰਧੀ ਇਕ ਸ਼ਰਤ ਇਹ ਸੀ ਕਿ ਚਾਰਟਰ ਵਿਚਲੀ ਹਰੇਕ ਮੱਦ ਨੂੰ ਪ੍ਰਵਾਨ ਕਰਨ ਲਈ ਦੋ-ਤਿਹਾਈ ਮੈਂਬਰਾਂ ਦੀ ਰਜ਼ਾਮੰਦੀ ਲਈ ਜਾਵੇ।

ਕਾਨਫ਼ਰੰਸ ਨੇ ਇਕ ਸਟੀਰਿੰਗ ਕਮੇਟੀ ਬਣਾਈ ਜਿਸ ਵਿਚ ਹਰ ਮੁਲਕ ਦੇ ਪ੍ਰਤਿਨਿਧਮੰਡਲ ਦੇ ਚੇਅਰਮੈਨ ਸ਼ਾਮਲ ਸਨ। ਇਸ ਕਮੇਟੀ ਨੇ ਪੂਰੀ ਪਾਲਿਸੀ ਨੂੰ ਤਰਤੀਬ ਦਿੱਤੀ। ਚੌਦਾਂ ਮੈਂਬਰਾਂ ਦੀ ਇਕ ਕਾਰਜਕਾਰੀ ਕਮੇਟੀ ਵੀ ਬਣਾਈ ਗਈ, ਜੋ ਸਟੀਰਿੰਗ ਕਮੇਟੀ ਨੂੰ ਸਿਫ਼ਾਰਸ਼ਾਂ ਕਰਦੀ ਸੀ। ਆਪਸ ਵਿਚ ਇਸ ਹੱਦ ਤਕ ਵਿਰੋਧ ਸੀ ਕਿ ਕਾਨਫ਼ਰੰਸ ਦੇ ਅਸਫਲ ਹੋ ਜਾਣ ਦੀ ਸੰਭਾਵਨਾ ਪੈਦਾ ਹੋ ਗਈ ਸੀ।

'ਅੰਤਰ-ਰਾਸ਼ਟਰੀ ਨਿਆਂ ਅਦਾਲਤ' ਦੇ ਵਿਸ਼ੇ ਤੇ ਵੀ ਵਿਚਾਰ ਕੀਤੀ ਗਈ ਅਤੇ ਇਸ ਨੂੰ ਸਥਾਪਤ ਕਰਨ ਦਾ ਫ਼ੈਸਲਾ ਕੀਤਾ ਗਿਆ। ਪੰਜ ਵੱਡੀਆਂ ਤਾਕਤਾਂ ਨੂੰ ਵੀਟੋ ਦਾ ਹੱਕ ਦਿੱਤਾ ਗਿਆ। ਉਹ ਸੀਕਿਉਰਿਟੀ ਕੌਂਸਲ ਵਿਚ ਪੇਸ਼ ਹੋਣ ਵਾਲੇ ਕਿਸੇ ਵੀ ਮਾਮਲੇ ਦੇ ਸਬੰਧ ਵਿਚ ਇਸਨੂੰ ਵਰਤ ਸਕਦੇ ਸਨ। ਇਸ ਤਰ੍ਹਾਂ ਵੀਟੋ ਦਾ ਹੱਕ ਦੇ ਕੇ ਸੰਯੁਕਤ ਰਾਸ਼ਟਰ ਨੂੰ ਪੰਜ ਵੱਡੀਆਂ ਤਾਕਤਾਂ ਅਮਰੀਕਾ, ਰੂਸ, ਫ਼ਰਾਂਸ, ਇੰਗਲੈਂਡ ਅਤੇ ਚੀਨ ( ਪਿਆਂਗ ਕਾਈਸ਼ੇਕ ਵਾਲਾ) ਦੇ ਰਹਿਮ ਤੇ ਛੱਡ ਦਿੱਤਾ ਗਿਆ। 25 ਅਪ੍ਰੈਲ ਨੂੰ ਹੋਏ ਇਜਲਾਸ ਵਿਚ ਚਾਰਟਰ ਦਾ ਖਰੜਾ ਪਰਵਾਨਗੀ ਲਈ ਪੇਸ਼ ਕੀਤਾ ਗਿਆ ਜੋ ਪਰਵਾਨ ਹੋ ਗਿਆ। 24 ਅਕਤੂਬਰ, 1945 ਈ. ਤੋਂ ਸੰਯੁਕਤ ਰਾਸ਼ਟਰ ਸੰਘ ਨੇ ਕੰਮ ਕਰਨਾ ਆਰੰਭ ਕਰ ਦਿੱਤਾ।

**ਸਾਨਮਾਰਟੀਨ, ਜੋਸ ਦੇ** (San Martin, Jose de—1778-1850) : ਦੱਖਣੀ ਅਮਰੀਕਾ ਦੇ ਇਸ ਸਿਪਾਹੀ ਤੇ ਨੀਤੀਵਾਨ ਦਾ ਜਨਮ 25 ਫ਼ਰਵਰੀ, 1778 ਈ. ਨੂੰ ਉਰਗਵਾਏ ਦਰਿਆ ਦੇ ਕੰਢੇ ਅਰਜਨਟੀਨਾ ਦੇ ਯਾਪੀਯੂ ਨਾਂ ਦੇ ਸ਼ਹਿਰ ਵਿਚ ਹੋਇਆ ਅਤੇ ਇਸਨੇ ਮੁਢਲੀ ਵਿਦਿਆ ਯਾਪੀਯੂ ਤੋਂ ਹੀ ਪ੍ਰਾਪਤ ਕੀਤੀ। ਇਸ ਨੇ ਮੂਰਾਂ ਦੀਆਂ ਲੜਾਈਆਂ ਵਿਚ ਤੇ ਨੈਪੋਲੀਅਨ ਵਿਰੁੱਧ ਹੋਣ ਵਾਲੀਆਂ ਲੜਾਈਆਂ ਵਿਚ ਭਾਗ ਲਿਆ। ਬੈਲਨ ਦੀ ਲੜਾਈ ਵਿਚ ਸ਼ਾਨਦਾਰ ਕਾਰਨਾਮੇ ਵਿਖਾਉਣ ਕਰਕੇ ਇਸ ਨੂੰ ਲੈਫ਼ਟੀਨੈਂਟ ਕਰਨਲ ਦਾ ਅਹੁਦਾ ਦੇ ਦਿੱਤਾ ਗਿਆ। ਸੰਨ 1812 ਵਿਚ ਇਸ ਨੇ ਆਪਣੀਆਂ ਸੇਵਾਵਾਂ ਬਵੇਨਸ ਏਅਰੀਜ਼ ਦੇ ਇਨਕਲਾਬੀਆਂ ਨੂੰ ਅਰਜਨਟੀਨਾ ਦੀ ਆਜ਼ਾਦੀ

ਦੀ ਜੰਗ ਵਿਚ ਲੜਨ ਲਈ ਪੇਸ਼ ਕੀਤੀਆਂ। ਇਨਕਲਾਬ ਦੀ ਸਫਲਤਾ ਲਈ ਚਿੱਲੀ ਤੋਂ ਸਪੇਨ ਵਾਲਿਆਂ ਨੂੰ ਕੱਢਣ ਵਾਸਤੇ ਇਸ ਨੂੰ ਚਿੱਲੀ ਦੇ ਨਜ਼ਦੀਕ ਕਿਊਯੂ ਸੂਬੇ ਦਾ ਗਵਰਨਰ ਨਿਯੁਕਤ ਕੀਤਾ ਗਿਆ ਤੇ ਇਹ ਚਿੱਲੀ ਤੇ ਹਮਲਾ ਕਰਨ ਦੀ ਤਿਆਰੀ ਕਰਨ ਲੱਗ ਪਿਆ। ਬਰਨਾਰਡੋ ਓਹੀਗਨਜ਼ (Bernardo O'Higgins) ਦੀ ਸਹਾਇਤਾ ਨਾਲ ਇਸਨੇ ਚਿੱਲੀ ਦੇ ਦੇਸ਼ ਭਗਤਾਂ ਨੂੰ ਇਕੱਠਾ ਕਰਕੇ ਤੇ ਅਰਜਨਟੀਨਾ ਦੀ ਮਦਦ ਨਾਲ ਚਾਕਾਬੂਕੋ ਦੀ ਲੜਾਈ 'ਚ ਸ਼ਾਹੀ ਫ਼ੌਜਾਂ ਨੂੰ ਹਰਾ ਕੇ 1817 ਵਿਚ ਹੀਗਿਨਜ਼ ਦੇ ਅਧੀਨ ਕੌਮੀ ਸਰਕਾਰ ਕਾਇਮ ਕਰ ਦਿੱਤੀ। ਆਪ ਪੀਰੂ ਤੇ ਹਮਲਾ ਕਰਨ ਦੀ ਤਿਆਰੀ ਕਰਨ ਲੱਗ ਪਿਆ। ਇਸ ਨੇ 1818 ਵਿਚ ਮੈਪੋ ਦਰਿਆ ਤੇ ਸ਼ਾਹੀ ਫ਼ੌਜਾਂ ਨੂੰ ਹਾਰ ਦੇ ਕੇ ਚਿੱਲੀ ਨੂੰ ਆਜ਼ਾਦ ਕਰਾ ਲਿਆ। ਲੀਮਾ (Lima) ਦੇ ਉੱਤਰ ਵਿਚ ਇਸਦੀ ਫ਼ੌਜ ਦੇ ਕਈ ਮਹੀਨੇ ਡੇਰੇ ਲਾ ਕੇ ਬੈਠੀ ਰਹਿਣ ਕਰਕੇ ਨੇ ਜੁਲਾਈ, 1821 ਨੂੰ ਸਪੇਨੀਆਂ ਨੇ ਲੀਮਾ ਖ਼ਾਲੀ ਕਰ ਦਿੱਤਾ। ਸਾਨਮਾਰਟੀਨ ਨੇ ਸ਼ਹਿਰ ਵਿਚ ਦਾਖ਼ਲ ਹੋ ਕੇ ਪੀਰੂ ਦੀ ਆਜ਼ਾਦੀ ਦਾ ਐਲਾਨ ਕਰ ਦਿੱਤਾ, ਤੇ ਹਕੂਮਤ ਦੀ ਬਾਗਡੋਰ ਆਪ ਸੰਭਾਲ ਲਈ।

ਸ਼ਾਹੀ ਫ਼ੌਜ ਹਾਲੀ ਪੂਰੀ ਤਰ੍ਹਾਂ ਨਹੀਂ ਹਾਰੀ ਸੀ। ਸਾਨਮਾਰਟੀਨ ਤੇ ਇਸ ਦੇ ਸਾਥੀ ਸਾਈਮਨ ਬੋਲੀਵਰ ( Simon Bolivar ) ਵਿਚ ਮਤ ਭੇਦ ਹੋਣ ਕਰਕੇ ਸਾਨਮਾਰਟੀਨ 20 ਸਤੰਬਰ, 1822 ਨੂੰ ਤਿਆਗ ਪੱਤਰ ਦੇ ਕੇ ਦੇਸ਼ ਛੱਡ ਕੇ ਯੂਰਪ ਚਲਾ ਗਿਆ ਜਿਥੇ ਇਹ ਗਰੀਬੀ ਦੀ ਹਾਲਤ ਵਿਚ ਰਹਿੰਦੇ ਹੋਇਆਂ 17 ਅਗਸਤ, 1850 ਨੂੰ ਬੂਲੋਨ ਵਿਖੇ ਚਲਾਣਾ ਕਰ ਗਿਆ।

**ਸਾਨ ਮਾਰੀਨੋ** ( San Marino ) : ਸਾਨ ਮਾਰੀਨੋ ਉੱਤਰੀ ਇਟਲੀ ਦਾ ਇਕ ਗਣਰਾਜ ਹੈ, ਜਿਹੜਾ ਸੜਕ ਰਾਹੀਂ ਰਿਮਿਨੀ ਤੋਂ ਦੱਖਣ ਪੱਛਮ ਵੱਲ 25 ਕਿ. ਮੀ. ਦੀ ਦੂਰੀ ਤੇ ਹੈ। ਇਹ ਸੰਸਾਰ ਦਾ ਸਭ ਤੋਂ ਛੋਟਾ ਗਣਰਾਜ ਹੈ, ਜਿਸ ਦਾ ਖੇਤਰਫਲ ਲਗਭਗ 61.19 ਵ. ਕਿ. ਮੀ. ਹੈ। ਇਹ ਗਣਰਾਜ ਉੱਤਰੀ ਐਪੀਨਿਨਜ਼ ਪਰਬਤਾਂ ਦੀਆਂ ਢਲਾਣਾਂ ਉੱਤੇ ਸਥਿਤ ਹੈ। ਜੂਨ, 1971 ਵਿਚ ਇਸ ਗਣਰਾਜ ਦੀ ਆਬਾਦੀ ਸਿਰਫ਼ 17,000 ਸੀ ਅਤੇ ਕੋਈ 20,000 ਦੇ ਲਗਭਗ ਲੋਕ ਬਦੇਸ਼ਾਂ ਵਿਚ ਰਹਿੰਦੇ ਸਨ। ਇਸ ਦੀ ਰਾਜਧਾਨੀ ਵੀ ਇਸੇ ਨਾਂ ਦਾ ਇਕ ਛੋਟਾ ਜਿਹਾ ਸ਼ਹਿਰ ਹੈ।

ਇਸ ਇਲਾਕੇ ਦੀ ਬੋਲੀ ਇਤਾਲਵੀ ਹੈ ਅਤੇ ਲੋਕ ਰੋਮਨ ਕੈਥੋਲਿਕ ਮਜ਼ਹਬ ਦੇ ਮੰਨਣ ਵਾਲੇ ਹਨ। ਇਸ ਇਲਾਕੇ ਵਿਚੋਂ ਬਾਹਰ ਭੇਜੀਆਂ ਜਾਣ ਵਾਲੀਆਂ ਚੀਜ਼ਾਂ ਖ਼ਾਸ ਕਿਸਮ ਦਾ ਪੱਥਰ ਅਤੇ ਅੰਗੂਰ ਤੋਂ ਬਣੀ ਸ਼ਰਾਬ ਹਨ। ਲੋਕਾਂ ਦਾ ਮੁਖ ਕਿੱਤਾ ਖੇਤੀ ਬਾੜੀ ਹੈ। ਸਾਨ ਮਾਰੀਨੋ ਦਾ ਸ਼ਹਿਰ ਇਕ ਉੱਚੀ ਪਹਾੜੀ ਉੱਤੇ ਵਸਿਆ ਹੋਇਆ ਹੈ, ਜਿਸ ਵਿਚੋਂ ਸਭ ਤੋਂ ਉਪਰਲੀ ਥਾਂ ਇਕ ਪੁਰਾਣੇ ਕਿਲ੍ਹੇ ਨੇ ਮੱਲੀ ਹੋਈ ਹੈ। ਇਸ ਗਣਰਾਜ ਵਿਚ ਇਕ ਹੋਰ ਛੋਟਾ ਜਿਹਾ ਨਗਰ ਹੈ ਜਿਸ ਦਾ ਨਾਂ ਸੈਰਾਵਲੇ ਹੈ। ਸਾਨਮਾਰੀਨੋ ਵਿਚ ਇਕ ਅਜਾਇਬ ਘਰ ਵੀ ਹੈ।

ਏਥੋਂ ਦੀ ਜਨਰਲ ਕੌਂਸਲ ਵਿਚ 60 ਮੈਂਬਰ ਹਨ। ਮੈਂਬਰਾਂ ਦੀ ਚੋਣ ਇਕੋ ਪਾਰਟੀ ਦੀਆਂ ਸੂਚੀਆਂ ਵਿਚੋਂ ਅਨੁਪਾਤਕ ਪ੍ਰਤਿਨਿਧਤਾ ਅਨੁਸਾਰ ਹੁੰਦੀ ਹੈ। ਇਸ ਨੂੰ ਵਿਧਾਨਕਾਰੀ ਅਧਿਕਾਰ ਪ੍ਰਾਪਤ ਹਨ। ਕਾਰਜਕਾਰੀ ਅਧਿਕਾਰ 12 ਮੈਂਬਰਾਂ ਦੀ ਇਕ ਗਰਾਂਡ ਕੌਂਸਲ ਕੋਲ ਹਨ। ਇਨ੍ਹਾਂ ਕੌਂਸਲਾਂ ਦੀ ਚੋਣ ਹਰ ਚੌਥੇ ਸਾਲ ਹੁੰਦੀ ਹੈ। ਹਰੇਕ ਮਰਦ ਨੂੰ ਵੋਟ ਦਾ ਅਧਿਕਾਰ 1909 ਈ. ਵਿਚ ਮਿਲ ਗਿਆ ਸੀ ਪਰ ਇਸਤਰੀਆਂ ਨੂੰ ਇਹ ਅਧਿਕਾਰ 1960 ਈ. ਵਿਚ ਦਿੱਤਾ ਗਿਆ ਹੈ। ਪੁਰਸ਼ ਚੋਣਾਂ ਵਿਚ ਉਮੀਦਵਾਰ ਦੇ ਤੌਰ ਤੇ ਖੜੇ ਹੋ ਸਕਦੇ ਹਨ, ਪਰ ਇਸਤਰੀਆਂ ਨੂੰ ਅਜਿਹਾ ਅਧਿਕਾਰ ਨਹੀਂ ਦਿੱਤਾ ਗਿਆ।

ਸਾਨ ਮਾਰੀਨੋ ਵਿਚ 36 ਪ੍ਰਾਇਮਰੀ ਸਕੂਲ, ਇਕ ਸੈਕੰਡਰੀ ਸਕੂਲ ਅਤੇ ਇਕ ਗ੍ਰਾਮਰ ਸਕੂਲ ਹੈ। ਇਨ੍ਹਾਂ ਸਕੂਲਾਂ ਦੁਆਰਾ ਦਿੱਤੇ ਜਾਣ ਵਾਲੇ ਡਿਪਲੋਮਿਆਂ ਨੂੰ ਇਟਲੀ ਦੀਆਂ ਯੂਨੀਵਰਸਿਟੀਆਂ ਦੁਆਰਾ ਮਾਨਤਾ ਦਿੱਤੀ ਜਾਂਦੀ ਹੈ।

ਕਿਹਾ ਜਾਂਦਾ ਹੈ ਕਿ ਇਸ ਗਣਤੰਤਰ ਦੀ ਨੀਂਹ ਚੌਥੀ ਸਦੀ ਦੇ ਮੱਧ ਵਿਚ ਮਾਰੀਨੱਸ ਦੁਆਰਾ ਰੱਖੀ ਗਈ ਸੀ। ਪੋਪ ਨੇ ਇਸਦੀ ਸੁਤੰਤਰਤਾ 1631 ਈ. ਵਿਚ ਪ੍ਰਵਾਨ ਕਰ ਲਈ ਸੀ। ਦੂਜੇ ਮਹਾਂ ਯੁੱਧ ਵਿਚ ਇਹ ਦੇਸ਼ ਨਿਰਪੱਖ ਰਿਹਾ। ਇਸ ਦੇ ਇਟਲੀ ਨਾਲ ਬਹੁਤ ਮਿੱਤਰਤਾ-ਪੂਰਨ ਸਬੰਧ ਹਨ।

**ਸਾਨਮੀਕੇਲੀ, ਮੀਕਲੇ** (Sanmicheli, Michele 1484-1559) : ਇਹ ਇਕ ਇਤਾਲਵੀ ਉਸਾਰੀ ਕਲਾ-ਮਾਹਿਰ ਸੀ ਜੋ ਫ਼ੌਜੀ ਕਿਲ੍ਹੇ ਉਸਾਰਨ ਵਿਚ ਪ੍ਰਸਿੱਧ ਸੀ। ਇਸ ਦਾ ਜਨਮ 1484 ਈ. ਵਿਚ ਵੇਰੋਨਾ (Verona) ਦੇ ਨੇੜੇ ਸਾਨ ਮੀਕਲੇ ਵਿਖੇ ਹੋਇਆ। ਇਸ ਨੇ ਆਪਣੇ ਪਿਤਾ ਜੋਵਾਨੀ ( Giovanni ) ਅਤੇ ਚਾਚਾ ਬਾਰਟੋਲੋਮੇਓ (Burtolommeo ) ਪਾਸੋਂ ਕੰਮ ਸਿੱਖਿਆ। ਇਸ ਪ੍ਰਕਾਰ ਇਹ ਕਲਾਸੀਕਲ ਮੂਰਤੀ-ਕਲਾ ਤੇ ਉਸਾਰੀ-ਕਲਾ ਦਾ ਕੰਮ ਸਿਖਣ ਰੋਮ ਵੀ ਗਿਆ। ਪਹਿਲੇ ਪਹਿਲ ਇਸ ਨੇ ਓਰਵੀਐਟੋ (Orvieto) ਵਿਖੇ ਮੋਨਟੇਫੀਆਸਕੋਨ (Montefiascone) ਅਤੇ ਸੇਂਟ ਡੋਮੇਨੀਕੋ (St. Domeniko) ਦਾ ਗਿਰਜਾ ਬਣਾਇਆ। ਸੇਂਟ ਡੋਮੇਨੀਕੋ ਵਿਚ ਇਕ ਮਕਬਰਾ ਅਤੇ ਬਹੁਤ ਸਾਰੇ ਮਹਿਲ ਬਣਾਏ। ਵੈਨਿਸ ਦੇ ਹਾਕਮ ਵੱਲੋਂ ਇਸ ਨੂੰ ਫ਼ੌਜੀ ਉਸਾਰੀ-ਮਾਹਿਰ ਨਿਯੁਕਤ ਕੀਤਾ ਗਿਆ ਅਤੇ ਇਸ ਨੇ ਵੈਨਿਸ, ਸਾਈਪਰਸ ਤੇ ਕ੍ਰੀਟ ਲਈ ਵੱਡੇ ਵੱਡੇ ਕਿਲ੍ਹਿਆਂ ਦੇ ਡੀਜ਼ਾਇਨ ਤਿਆਰ ਕੀਤੇ। ਇਸਦਾ ਵੇਰੋਨਾ ਵਿਖੇ ਤਿਆਰ ਕੀਤਾ ਸੇਂਟ ਬਰਨਾਰਡੀਨੋ (St. Bernardino) ਦੇ ਗਿਰਜੇ ਵਿਚਲਾ ਕੈਪੀਲਾ ਪੈਲਗ੍ਰਿਨੀ (Cappella Pellegrini) ਦਾ ਡੀਜ਼ਾਇਨ ਬਹੁਤ ਵਧੀਆ ਹੈ। ਵੇਰੋਨਾ ਵਿਖੇ ਬਹੁਤ ਸਾਰੇ ਮਹਿਲ ਤਿਆਰ ਕੀਤੇ ਜਿਨ੍ਹਾਂ ਵਿਚ ਕਾਨੋਸਾ (Canossa), ਬੀਵੀਲਾਕੂਆ (Bevilacqua), ਪੌਮਪੇਈ (Pompei) ਅਤੇ ਪੌਂਟੇ ਨੂਵੋ (Ponte Nuovo) ਵੀ ਸ਼ਾਮਲ ਹਨ। ਇਸ ਦੀ ਬਣਵਾਈ ਅੰਤਮ ਇਮਾਰਤ ਮੈਡੋਨਾ ਦੀ ਕਾਮਪਾਨਿਆ (Madonna di Campagna) ਨਾਂ ਦਾ ਗਿਰਜਾ ਸੀ ਜੋ ਵੇਰੋਨਾ ਤੋਂ $1\frac{1}{2}$ ਕਿ. ਮੀ. ਦੀ ਵਿਥ ਉੱਤੇ ਸੀ।

ਇਸਨੇ ਕਲਾਸੀਕਲ ਉਸਾਰੀ ਬਾਰੇ *I Cinque Ordini dell architettura* ਨਾਮੀ ਪੁਸਤਕ ਵੀ ਲਿਖੀ ਜੋ 1735 ਵਿਚ ਪ੍ਰਕਾਸ਼ਿਤ ਹੋਈ।

ਹ. ਪੁ.—ਐਨ. ਬ੍ਰਿ. 19 : 1021

**ਸਾਨ ਮੀਗੇਲ** (San Miguel) : ਇਹ ਐਲ ਸਾਲਵਾਡੋਰ (El Salvador) ਦਾ ਇਕ ਡਿਪਾਰਟਮੈਂਟ ਹੈ ਅਤੇ ਇਸਦੀ ਰਾਜਧਾਨੀ ਹੈ। ਇਹ ਡਿਪਾਰਟਮੈਂਟ ਸ਼ਾਂਤ ਮਹਾਂਸਾਗਰ ਤੋਂ ਲੈ ਕੇ ਹੋਂਡੂਰਾਸ (Honduras) ਦੀ ਸੀਮਾ ਤਕ ਫੈਲਿਆ ਹੋਇਆ ਹੈ ਅਤੇ ਰੀਓ ਗਰੈਂਡੇ (Rio Grande) ਦਰਿਆ ਦੇ ਨਾਲ ਨਾਲ ਇਹਦਾ ਬਹੁਤਾ ਭਾਗ ਨੀਵੀਂ ਧਰਤੀ ਦਾ ਹੈ। ਇਸ ਵਿਚ ਦੇਸ਼ ਦੇ ਸਭ ਤੋਂ ਉੱਚੇ ਪਰਬਤ ਵੀ ਹਨ, ਜਿਵੇਂ ਸਾਨ ਮੀਗੇਲ ਵਾਲਕੇਨੋ, ਜਿਸ ਦੀ ਉਚਾਈ ਲਗਭਗ 2129 ਮੀ. ਹੈ। ਇਥੇ ਪਸ਼ੂ, ਮੁਰਗੀਆਂ ਅਤੇ ਸੂਰ ਆਦਿ ਪਾਲੇ ਜਾਂਦੇ ਹਨ ਅਤੇ ਇਥੋਂ ਦੀਆਂ ਮੁਖ ਉਪਜਾਂ ਤਿਲ, ਮੱਕੀ, ਤਮਾਕੂ ਅਤੇ ਕਪਾਹ ਆਦਿ ਹਨ।

ਆਬਾਦੀ—316,280 (1971)

ਸ਼ਹਿਰ—ਇਹ ਸ਼ਹਿਰ 1530 ਵਿਚ ਰੀਓ ਗਰੈਂਡੇ (Rio

Grande) ਦਰਿਆ ਦੇ ਸੱਜੇ ਕੰਢੇ ਸਪੇਨੀਆਂ ਦੁਆਰਾ ਵਸਾਇਆ ਗਿਆ। ਇਸਦੇ ਨਜ਼ਦੀਕ ਪੁਰਾਤਨ ਹਿੰਦੁਸਤਾਨੀ ਸ਼ਹਿਰਾਂ ਦੇ ਖੰਡਰ ਮਿਲਦੇ ਹਨ। ਇਹ ਸ਼ਹਿਰ ਸਾਨ ਸਾਲਵਾਡੋਰ ਦੇ 130 ਕਿ. ਮੀ. ਦੱਖਣ ਪੂਰਬ ਵੱਲ ਇੰਟਰ-ਅਮੈਰੀਕਨ ਹਾਈਵੇ ਅਤੇ ਮਧ ਅਮਰੀਕਾ ਦੇ ਇੰਟਰਨੈਸ਼ਨਲ ਰੇਲਵੇ ਉਪਰ ਸਥਿਤ ਹੈ। ਆਵਾਜਾਈ ਦੀ ਸਹੂਲਤ ਕਰਕੇ ਇਹ ਪੂਰਬੀ ਐਲ ਸਾਲਵਾਡੋਰ ਦਾ ਇਕ ਮਸ਼ਹੂਰ ਵਪਾਰਕ ਕੇਂਦਰ ਹੈ। ਇਸ ਸ਼ਹਿਰ ਵਿਚ ਕਈ ਸੁੰਦਰ ਇਮਾਰਤਾਂ, ਗਿਰਜਾਘਰ, ਕਚਹਿਰੀਆਂ, ਚੰਗੇ ਹਸਪਤਾਲ ਅਤੇ ਸਕੂਲ ਹਨ। ਸੂਤੀ ਕਪੜੇ ਦਾ ਉਦਯੋਗ, ਬਨਸਪਤੀ ਤੇਲ ਦੇ ਕਾਰਖਾਨੇ, ਮੀਟ ਪੈਕਿੰਗ, ਆਟੇ ਦੀਆਂ ਮਿਲਾਂ, ਚਮੜੇ ਦਾ ਕੰਮ, ਤਮਾਕੂ ਦੇ ਕਾਰਖਾਨੇ, ਚੀਨੀ ਦੇ ਬਰਤਨ ਅਤੇ ਰੱਸੇ ਆਦਿ ਬਣਾਉਣ ਦਾ ਕੰਮ ਇਸ ਸ਼ਹਿਰ ਦੀ ਮਹੱਤਤਾ ਨੂੰ ਹੋਰ ਵੀ ਵਧਾਉਂਦੇ ਹਨ।

ਆਬਾਦੀ – 59304 (1971)

13°29′ ਉ. ਵਿਥ.; 88°11′ ਪੂ. ਲੰਬ.

ਵ. ਪੁ. – ਐਨ. ਬ੍ਰਿ. 19 : 952 ; ਐਨ. ਬ੍ਰਿ. ਮਾ. 8 : 869

**ਸਾਨ ਲਵੀਸ ਪੋਟੋਸੀ** (San Luis Potosi) :

ਰਾਜ – ਇਹ ਮੈਕਸੀਕੋ (Mexico) ਦਾ ਕੇਂਦਰੀ ਰਾਜ ਹੈ। ਜਿਸਦੇ ਉੱਤਰ ਵਿਚ ਕੋਆਵੀਲਾ (Coahuila) ਪੂਰਬ ਵਿਚ ਨੋਵੋ ਲੇਆਨ (Nuevo Leon), ਤਾਮੂਲੀਪਾਸ (Tamaulipas) ਤੇ ਵੇਰਾਕਰੂਜ਼ (Veracruz), ਦੱਖਣ ਵਿਚ ਹਿਡੈਲਗੋ (Hidalgo), ਕੇਰੇਟਾਰੋ (Queretaro) ਤੇ ਗਵਾਨਾਹਵਾਟੋ (Guanajuato) ਅਤੇ ਪੱਛਮ ਵੱਲ ਸਾਕਾਟੇਕਾਸ (Zacatecas) ਹੈ। ਇਸ ਰਾਜ ਦੀ ਸਤਹ ਸਿਵਾਏ ਦੱਖਣ ਪੱਛਮੀ ਕੋਨੇ ਦੇ ਕੁਝ ਨੀਵੇਂ ਇਲਾਕੇ ਦੇ ਇਕ ਉੱਚੀ ਪਠਾਰ ਹੈ ਜਿਥੇ ਜੰਗਲਾਂ ਨਾਲ ਢਕੀਆਂ ਹੋਈਆਂ ਪਹਾੜੀਆਂ ਵੀ ਹਨ। ਇਸ ਦੀ ਔਸਤ ਉਚਾਈ 1830 ਮੀ. ਹੈ। ਇਸ ਰਾਜ ਵਿਚ ਵਰਖਾ ਥੋੜ੍ਹੀ ਪੈਂਦੀ ਹੈ ਅਤੇ ਦਰਿਆ ਬਹੁਤ ਘੱਟ ਹਨ। ਇਥੋਂ ਦੀ ਧਰਤੀ ਉਪਜਾਊ ਹੈ ਜਿਥੇ ਕਣਕ, ਮੱਕੀ, ਜਵਾਰ, ਕਪਾਹ, ਗੰਨਾ, ਕਾਫ਼ੀ ਅਤੇ ਤਮਾਕੂ ਦੀ ਬਹੁਤ ਪੈਦਾਵਾਰ ਹੁੰਦੀ ਹੈ। ਪਸ਼ੂ ਪਾਲਣ ਇਥੋਂ ਦਾ ਮਹੱਤਵਪੂਰਨ ਧੰਦਾ ਹੈ। ਇਥੋਂ ਲੰਬੇ ਰੇਸ਼ੇ ਦੀ ਕਪਾਹ, ਉੱਨ, ਖੱਲਾਂ ਅਤੇ ਚਰਬੀ ਬਦੇਸ਼ਾਂ ਵਿਚ ਭੇਜੀ ਜਾਂਦੀ ਹੈ। ਇਹ ਰਾਜ ਮੈਕਸੀਕੋ ਵਿਚ ਖਾਣਾਂ (Mines) ਲਈ ਖਾਸ ਤੌਰ ਤੇ ਪਰਸਿੱਧ ਹੈ। ਇਸ ਰਾਜ ਦੇ ਕਾਟੋਰਸ, ਪੋਨਸ ਬਲਾਂਕੋ, ਰੋਮਸ ਅਤੇ ਗਵੱਦਲਕਾਜ਼ਰ ਜ਼ਿਲ੍ਹਿਆਂ ਵਿਚ ਚਾਂਦੀ ਦੀਆਂ ਵੱਡੀਆਂ ਵੱਡੀਆਂ ਖਾਣਾਂ ਹਨ। ਗਵੱਦਲਕਾਜ਼ਰ ਜ਼ਿਲ੍ਹੇ ਵਿਚ ਸੋਨਾ, ਤਾਂਬਾ, ਜਿਸਤ ਅਤੇ ਬਿਸਮਥ ਵੀ ਮਿਲਦਾ ਹੈ। ਇਥੋਂ ਦੀ ਰਾਜਧਾਨੀ ਵੀ ਸਾਨ ਲਵੀਸ ਪੋਟੋਸੀ ਨਾਂ ਦਾ ਹੀ ਸ਼ਹਿਰ ਹੈ। ਇਸ ਰਾਜ ਦਾ ਰਕਬਾ 62500 ਵਰਗ ਕਿ. ਮੀ. ਹੈ।

ਆਬਾਦੀ – 1,281,996 (1970)

ਸ਼ਹਿਰ – ਇਹ ਮੈਕਸੀਕੋ ਦਾ ਇਕ ਸ਼ਹਿਰ ਹੈ ਜੋ ਇਸੇ ਨਾਂ ਦੀ ਰਿਆਸਤ ਦੀ ਰਾਜਧਾਨੀ ਹੈ। ਇਹ ਮੈਕਸੀਕੋ ਸ਼ਹਿਰ ਤੋਂ ਉੱਤਰ ਪੱਛਮ ਵੱਲ 340 ਹਵਾਈ ਕਿ. ਮੀ. ਦੇ ਫ਼ਾਸਲੇ ਉੱਤੇ ਰੀਓ ਵਰਦੀ (Rio Verde) ਨਦੀ ਦੇ ਮੁਹਾਣੇ ਪਾਸ ਸਮੁੰਦਰੀ ਤਲ ਤੋਂ 1880 ਮੀ. ਦੀ ਉਚਾਈ ਉੱਤੇ ਸਥਿਤ ਹੈ।

ਇਥੇ ਇਕ ਵੱਡਾ ਗਿਰਜਾ (Cathedral), ਗੁਲਾਬੀ ਰੰਗ ਦੇ ਪੱਥਰ ਦੇ ਦਰਸ਼ਨੀ ਦਰਵਾਜ਼ੇ ਵਾਲਾ ਸਰਕਾਰੀ ਮਹੱਲ, ਲਾਪਾਜ਼ ਥੀਏਟਰ, ਟਕਸਾਲ ਅਤੇ ਡਾਕਟਰੀ ਤੇ ਕਾਨੂੰਨ ਦੇ ਕਾਲਜ ਹਨ।

ਇਹ ਇਕ ਵੱਡਾ ਵਪਾਰਕ ਕੇਂਦਰ ਹੈ ਜਿਥੇ ਪਸ਼ੂਆਂ, ਸਬਜ਼ੀ, ਉੱਨ ਖੱਲਾਂ ਧਾਤਾਂ, ਸੂਤੀ ਕਪੜੇ ਆਦਿ ਦੀ ਤਿਜਾਰਤ ਹੁੰਦੀ ਹੈ। ਇਸ ਸ਼ਹਿਰ ਵਿਚ ਕਪੜੇ ਦੇ ਕਾਰਖਾਨਿਆਂ ਤੋਂ ਇਲਾਵਾ ਧਾਤਾਂ ਨੂੰ ਢਾਲਕੇ ਸਾਫ਼ ਕਰਨ ਦੇ ਕਾਰਖਾਨੇ ਵੀ ਹਨ। ਇਹ ਸ਼ਹਿਰ ਚਾਂਦੀ ਦੀਆਂ ਖਾਣਾਂ ਦਾ ਕੇਂਦਰ ਹੈ। ਇਹ ਸ਼ਹਿਰ 1586 ਵਿਚ ਵਸਾਇਆ ਗਿਆ ਸੀ

ਆਬਾਦੀ – 230,039 (1970)

22°9′ ਉ. ਵਿਥ; 100°59′ ਪੂ. ਲੰਬ.

ਵ. ਪੁ. – ਐਨ. ਬ੍ਰਿ. 19 : 950

**ਸਾਨ ਲੂਕਾਰ ਦੇ ਬਾਰਾਮੇਦਾ** (San Lucar de Barrameda) : ਦੱਖਣੀ ਸਪੇਨ ਦੀ ਇਹ ਸੁਰੱਖਿਅਤ ਬੰਦਰਗਾਹ ਹੈ ਜੋ ਸਮੁੰਦਰ ਰਾਹੀਂ ਗੁਆਡਲਕਵੀਰ (Guadalquivir) ਦਰਿਆ ਦੇ ਮੁਹਾਣੇ ਦੇ ਖੱਬੇ ਕੰਢੇ ਉੱਤੇ ਕਾਡੀਜ਼ (Cadiz) ਤੋਂ 45 ਕਿ. ਮੀ. ਦੀ ਦੂਰੀ ਉੱਤੇ ਸਥਿਤ ਹੈ। ਉਕਰਾਈਆਂ ਤੇ ਖੰਡਰਾਂ ਤੋਂ ਪਤਾ ਲੱਗਦਾ ਹੈ ਕਿ ਇਥੇ ਰੋਮਨ ਬਸਤੀਆਂ ਸਨ। ਸੰਨ 1498 ਵਿਚ ਕੋਲੰਬਸ ਨੇ ਅੰਧ ਮਹਾਂਸਾਗਰ ਇਥੋਂ ਪਾਰ ਕੀਤਾ ਸੀ। ਮਾਜੈੱਲਨ (Magellan) ਵੀ ਸੰਨ 1519 ਵਿਚ ਇਥੋਂ ਹੀ ਦੁਨੀਆ ਦੁਆਲੇ ਸਮੁੰਦਰੀ ਸਫ਼ਰ ਕਰਨ ਲਈ ਤੁਰਿਆ ਸੀ। ਇਥੇ ਇਕ ਚੌਦ੍ਹਵੀਂ ਸਦੀ ਦਾ ਪੁਰਾਣਾ ਗਿਰਜਾ-ਘਰ ਤੇ ਇਕ ਮਹੱਲ ਹੈ ਜਿਸ ਵਿਚ ਕਈ ਪੁਰਾਣੇ ਵਡਮੁੱਲੇ ਚਿੱਤਰ ਹਨ। ਇਥੇ ਇੰਗਲੈਂਡ ਦੇ ਹੈਨਰੀ ਅਠਵੇਂ ਦਾ ਕਾਇਮ ਕੀਤਾ ਸੇਂਟ ਜਾਰਜ ਦਾ ਇਕ ਹਸਪਤਾਲ ਵੀ ਹੈ। ਇਹ ਬੰਦਰਗਾਹ ਮੱਛੀਆਂ ਤੇ ਖੇਤੀ ਸਬੰਧੀ ਵਪਾਰ ਦੀ ਮੰਡੀ ਹੈ।

ਆਬਾਦੀ – 41,072 (1970)

36°47′ ਉ. ਵਿਥ, 6°21′ ਪੂ. ਲੰਬ,

ਵ. ਪੁ. – ਐਨ. ਬ੍ਰਿ. 19 : 949-50 ; ਐਨ. ਬ੍ਰਿ. ਮਾ. 8 : 866

**ਸਾਨਾਜ਼ਾਰੋ, ਜਾਕਾਪੋ** (Sannazzaro, Jacopo – 1456-1530 ਈ.) : ਇਹ ਇਕ ਪ੍ਰਸਿੱਧ ਇਤਾਲਵੀ ਕਵੀ ਸੀ, ਜੋ ਨੇਪਲਜ਼ ਵਿਖੇ ਇਕ ਉੱਚੇ ਘਰਾਣੇ ਵਿਚ ਪੈਦਾ ਹੋਇਆ। ਇਸ ਘਰਾਣੇ ਦਾ ਮੁੱਢ ਸਪੇਨ ਵਿਚ ਸਾਨਾਜ਼ਾਰੋ ਦਾ ਸਥਾਨ ਦੱਸਿਆ ਜਾਂਦਾ ਹੈ, ਜਿਥੋਂ ਇਸਦਾ ਇਹ ਨਾਉਂ ਪਿਆ। ਇਸ ਦਾ ਪਿਤਾ ਇਸ ਦੇ ਬਚਪਨ ਵਿਚ ਹੀ ਮਰ ਗਿਆ ਸੀ। ਇਸ ਨੇ ਜੋਵਾਨੀ ਪੋਂਤਾਨੁਸ ਪਾਸੋਂ ਨੇਪਲਜ਼ ਵਿਚ ਵਿੱਦਿਆ ਪ੍ਰਾਪਤ ਕੀਤੀ। ਕਿਹਾ ਜਾਂਦਾ ਹੈ ਕਿ ਆਪਣੀ ਪ੍ਰੀਤਮਾ ਦੀ ਨਿਰਦੈਤਾ ਦਾ ਮਾਰਿਆ ਇਹ ਪਰਦੇਸ ਚਲਾ ਗਿਆ। ਇਸ ਦੁੱਖ ਨੇ ਇਸ ਨੂੰ ਚੰਗਾ ਕਵੀ ਬਣਾ ਦਿੱਤਾ। ਦੇਸ਼ ਪਰਤ ਆਉਣ ਪਿਛੋਂ ਇਹ ਛੇਤੀ ਹੀ ਕਵੀ ਦੇ ਤੌਰ ਤੇ ਮਸ਼ਹੂਰ ਹੋ ਗਿਆ ਤੇ ਫ਼ਰੈਡਰਿਕ ਤੀਜੇ ਨੇ ਇਸ ਨੂੰ ਇਕ ਜਗੀਰ ਬਖਸ਼ ਦਿੱਤੀ। 1501 ਵਿਚ ਇਹ ਆਪਣੇ ਪ੍ਰਤਿਪਾਲਕ ਨਾਲ, ਉਸ ਦੀ ਬਿਪਤਾ ਦਾ ਭਾਈਵਾਲ ਬਣ ਕੇ ਫ਼ਰਾਂਸ ਵਿਚ ਚਲਾ ਗਿਆ ਤੇ 1504 ਵਿਚ ਉਸ ਦੀ ਮੌਤ ਤਕ ਉਥੇ ਹੀ ਰਿਹਾ। ਪਿਛਲੀ ਉਮਰ ਇਸ ਨੇ ਨੇਪਲਜ਼ ਵਿਚ ਗੁਜ਼ਾਰੀ ਜਿਥੇ 24 ਅਪ੍ਰੈਲ, 1530 ਨੂੰ ਇਸ ਦੀ ਮੌਤ ਹੋ ਗਈ।

ਹ. ਪੁ. – ਐਨ. ਬ੍ਰਿ. 19 : 952

**ਸਾਨਿਆਲ, ਸਚਿੰਦਰਨਾਥ** (1893-1942) : ਭਾਰਤ ਦੇ ਪ੍ਰਸਿੱਧ ਇਨਕਲਾਬੀ ਸਚਿੰਦਰਨਾਥ ਸਾਨਿਆਲ ਦਾ ਜਨਮ ਇਕ ਵਤਨ-ਪਰੱਸਤ ਬ੍ਰਾਹਮਣ ਹਰੀ ਨਾਥ ਸਾਨਿਆਲ ਦੇ ਘਰ 1893 ਈ. ਵਿਚ ਬਨਾਰਸ ਵਿਖੇ ਹੋਇਆ। ਪਿਤਾ ਦਾ ਜਜ਼ਬਾ ਪੁੱਤਰ ਵਿਚ ਹੋਰ ਤੀਬਰ ਰੂਪ ਧਾਰਨ ਕਰ ਗਿਆ। ਵਿਦਿਆਰਥੀ ਜੀਵਨ ਵਿਚ ਹੀ ਇਸਨੇ ਸੰਨ 1908 ਵਿਚ ਬਨਾਰਸ ਦੇ ਪਹਿਲੇ ਇਨਕਲਾਬੀ ਦਲ 'ਦੀ ਯੰਗ ਮੈਨਜ਼ ਐਸੋਸੀਏਸ਼ਨ' ਦਾ ਸੰਗਠਨ ਕੀਤਾ ਤੇ ਜਲਦੀ ਹੀ ਮਹਾਨ ਕਰਾਂਤੀ-ਕਾਰੀ ਰਾਸ ਬਿਹਾਰੀ ਬੋਸ ਦੀ ਪ੍ਰੇਰਨਾ ਨਾਲ ਕਰਾਂਤੀਕਾਰੀ ਅੰਦੋਲਨਾਂ

ਨੂੰ ਹੀ ਆਪਣਾ ਜੀਵਨ ਬਣਾ ਲਿਆ। ਰਾਸ ਬਿਹਾਰੀ ਬੋਸ ਦੀ ਅਗਵਾਈ ਹੇਠ ਸਾਨਿਆਲ ਨੇ ਭਾਰਤੀ ਫ਼ੌਜ (ਵਿਸ਼ੇਸ਼ ਕਰਕੇ ਰਾਜਪੂਤ ਰੈਜਮੈਂਟ 7) ਅਤੇ ਪੰਜਾਬ ਦੇ ਸਿੱਖਾਂ ਵਿਚ ਇਨਕਲਾਬ ਦੀ ਲਹਿਰ ਫੈਲਾਉਣ ਦੇ ਜ਼ਬਰਦਸਤ ਉਪਰਾਲੇ ਕੀਤੇ। ਕਈ ਗੱਦਾਰਾਂ ਦੇ ਅੰਗਰੇਜ਼ਾਂ ਨਾਲ ਮਿਲ ਜਾਣ ਕਾਰਨ ਇਨਕਲਾਬ ਦੀ ਇਸ ਲਹਿਰ ਨੂੰ ਬੜੀ ਵੱਡੀ ਢਾਹ ਲੱਗੀ। ਨਤੀਜੇ ਵਜੋਂ 1915 ਵਿਚ ਸਾਨਿਆਲ ਆਪਣੇ ਇਕ ਸਾਥੀ ਸਹਿਤ ਬਨਾਰਸ ਵਿਖੇ ਗ੍ਰਿਫ਼ਤਾਰ ਕਰ ਲਿਆ ਗਿਆ। ਇਸ ਕੋਲੋਂ ਇਨਕਲਾਬੀ ਸਾਹਿਤ ਬਰਾਮਦ ਹੋਇਆ, ਇਸ ਤੇ ਹੋਰ ਕਈ ਦੋਸ਼ ਲਾਏ ਗਏ, ਮੁਕੱਦਮਾ ਚੱਲਿਆ ਤੇ ਇਸਨੂੰ ਉਮਰ ਭਰ ਲਈ ਕਾਲੇ ਪਾਣੀ ਦੀ ਸਜ਼ਾ ਦਿੱਤੀ ਗਈ। ਅੰਡੇਮਾਨ ਵਿਚ ਇਸਨੇ ਵੇਦਾਂਤ, ਇਨਕਲਾਬੀ ਸਾਹਿਤ ਅਤੇ ਵਿਸ਼ੇਸ਼ ਕਰਕੇ ਮਾਰਕਸੀ ਇਨਕਲਾਬੀ ਸਾਹਿਤ ਦਾ ਅਧਿਐਨ ਕੀਤਾ। ਜੇਲ੍ਹ ਵਿਚ ਵੀ ਇਸਨੇ ਸੰਘਰਸ਼ ਜਾਰੀ ਰੱਖੀ। ਦੂਜੇ ਵਿਸ਼ਵ ਯੁੱਧ ਉਪਰੰਤ ਸ਼ਾਹੀ ਐਲਾਨ ਦੇ ਨਤੀਜੇ ਵਜੋਂ ਫ਼ਰਵਰੀ, 1920 ਵਿਚ ਇਸਨੂੰ ਹੋਰ ਕਈ ਸਾਥੀਆਂ ਸਹਿਤ ਰਿਹਾ ਕਰ ਦਿੱਤਾ ਗਿਆ।

ਸਾਨਿਆਲ ਨੇ ਯੂ. ਪੀ. ਦੇ ਮੁਖ ਕਰਾਂਤੀਕਾਰੀ ਸੰਗਠਨ 'ਹਿੰਦੁਸਤਾਨ ਰੀਪਬਲੀਕਨ ਐਸੋਸੀਏਸ਼ਨ' ਦੀ ਸਥਾਪਨਾ ਕੀਤੀ, ਜਿਸ ਦਾ ਮੁਖ ਮੰਤਵ ਹਥਿਆਰਬੰਦ ਬਗ਼ਾਵਤ ਰਾਹੀਂ ਲੋਕਤੰਤਰ ਦੀ ਸਥਾਪਨਾ ਕਰਨਾ ਸੀ। ਇਸਨੇ ਖੁੱਲ੍ਹੇ ਤੌਰ ਤੇ ਗੁਪਤ ਵਿਚ ਅਨੇਕ ਇਨਕਲਾਬੀ ਸੰਮੇਲਨ ਕੀਤੇ। ਇਨਕਲਾਬੀ ਸਾਹਿਤ ਦੀ ਰਚਨਾ ਕੀਤੀ। ਮੈਨਪੁਰੀ ਸਾਜ਼ਿਸ਼ ਕੇਸ, ਬਨਾਰਸ ਸਾਜ਼ਿਸ਼ ਕੇਸ ਤੇ ਕਾਕੋਰੀ ਕੇਸ ਵਿਚ ਇਸਨੇ ਬੜਾ ਅਹਿਮ ਰੋਲ ਅਦਾ ਕੀਤਾ। ਕਾਕੋਰੀ ਸਾਜ਼ਿਸ਼ ਕੇਸ ਦਾ ਤਾਂ ਇਹ ਸਿੰਘਨਾਦ ਸੀ। ਅਪ੍ਰੈਲ, 1927 ਵਿਚ ਇਸਨੂੰ ਉਮਰ ਕੈਦ ਹੋਈ। 1937 ਵਿਚ ਸੰਯੁਕਤ ਪ੍ਰਦੇਸ਼ ਵਿਚ ਕਾਂਗਰਸ ਦੀ ਵਜ਼ਾਰਤ ਬਣਨ ਤੇ ਹੋਰਨਾਂ ਕਰਾਂਤੀਕਾਰੀਆਂ ਨਾਲ ਇਸਨੂੰ ਵੀ ਰਿਹਾ ਕਰ ਦਿੱਤਾ ਗਿਆ। ਰਿਹਾ ਹੋਣ ਤੋਂ ਉਪਰੰਤ ਇਹ ਕੁਝ ਦੇਰ ਤਾਂ ਕਾਂਗਰਸ ਦਾ ਪ੍ਰਤਿਨਿਧ ਰਿਹਾ ਪਰ ਬਾਅਦ ਵਿਚ 'ਫ਼ਾਰਵਰਡ ਬਲਾਕ' ਵਿਚ ਸ਼ਾਮਲ ਹੋ ਗਿਆ। ਇਸ ਸਮੇਂ ਇਸਨੇ ਬਨਾਰਸ ਤੋਂ 'ਅਗਰਗਾਮੀ' ਨਾਂ ਦਾ ਇਕ ਪੱਤਰ ਕੱਢਿਆ। 1940 ਵਿਚ ਇਸਨੂੰ ਮੁੜ ਨਜ਼ਰਬੰਦ ਕਰਕੇ ਰਾਜਸਥਾਨ ਦੇ ਦੇਵਲੀ 'ਨਜ਼ਰਬੰਦੀ ਕੈਂਪ' ਵਿਚ ਭੇਜ ਦਿੱਤਾ ਗਿਆ, ਜਿਥੇ ਲਗਾਤਾਰ ਅਣਮਨੁੱਖੀ ਤਸੀਹਿਆਂ ਕਾਰਨ ਇਸਨੂੰ ਟੀ. ਬੀ. ਹੋ ਗਈ। ਇਸਨੂੰ ਸੁਲਤਾਨਪੁਰ ਜੇਲ੍ਹ ਵਿਚ ਬਦਲ ਦਿੱਤਾ ਗਿਆ। ਜਦੋਂ ਇਸਦੀ ਹਾਲਤ ਬਹੁਤ ਨਾਜ਼ੁਕ ਹੋ ਗਈ ਤਾਂ ਰਿਹਾ ਕਰਕੇ ਗੋਰਖਪੁਰ ਆਪਣੇ ਘਰ ਵਿਚ ਹੀ ਨਜ਼ਰਬੰਦ ਕਰ ਦਿੱਤਾ ਗਿਆ ਜਿਥੇ 1942 ਵਿਚ ਇਸਦੀ ਮੌਤ ਹੋ ਗਈ।

ਇਸ ਦਲੇਰ ਇਨਕਲਾਬੀ ਦੀ ਕਲਮ ਵਿਚ ਵੀ ਬੜਾ ਜ਼ੋਰ ਸੀ। ਇਸਦੀ ਪੁਸਤਕ 'ਬੰਦੀ ਜੀਵਨ' ਇਨਕਲਾਬੀਆਂ ਦੀ 'ਬਾਈਬਲ' ਮੰਨੀ ਜਾਂਦੀ ਸੀ। ਇਸ ਰਚਨਾ ਵਿਚ ਇਸਨੇ ਭਾਰਤ ਦੇ ਰਾਜਨੀਤਕ, ਆਰਥਕ, ਸਮਾਜਕ ਤੇ ਸਭਿਆਚਾਰਕ ਢਾਂਚੇ ਬਾਰੇ ਆਪਣੇ ਵਿਚਾਰ ਪੇਸ਼ ਕੀਤੇ ਹਨ। 'ਵਿਚਾਰ ਵਿਨਿਮਯ' ਤੇ 'ਸਾਹਿਤ ਸਮਾਜ ਔਰ ਧਰਮ' ਨਾਂ ਦੀਆਂ ਪੁਸਤਕਾਂ ਤੋਂ ਇਲਾਵਾ ਇਸਨੇ ਅਨੇਕ ਪੈਂਫ਼ਲੈਟਾਂ, ਬੁੱਕਲੈਟਾਂ ਆਦਿ ਰਾਹੀਂ ਆਪਣੇ ਵਿਚਾਰ ਪ੍ਰਗਟਾਏ ਹਨ।

ਸਚਿੰਦਰਨਾਥ ਸਾਨਿਆਲ ਵਰਗੇ ਸਿਰਲੱਥ ਇਨਕਲਾਬੀਆਂ ਦੀ ਅਣਥੱਕ ਘਾਲਣਾ ਸਦਕਾ ਹੀ ਅਸੀਂ ਭਾਰਤੀ ਅਜ ਆਜ਼ਾਦੀ ਦਾ ਸੁੱਖ ਮਾਣ ਰਹੇ ਹਾਂ।

ਹ. ਪੁ.—ਹਿੰ. ਵਿ. ਕੋ. 12

**ਸਾਹਨੇਵਾਲ :** ਇਹ ਪੰਜਾਬ ਰਾਜ ਦੇ ਲੁਧਿਆਣਾ ਜ਼ਿਲ੍ਹੇ ਦਾ ਇਕ ਛੋਟਾ ਜਿਹਾ ਕਸਬਾ ਹੈ ਜੋ ਲੁਧਿਆਣਾ ਸ਼ਹਿਰ ਤੋਂ 12 ਕਿ. ਮੀ. ਦੀ ਦੂਰੀ ਤੇ ਜੀ. ਟੀ. ਰੋਡ ਉੱਤੇ ਸਥਿਤ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਿੰਡ ਕਨੇਚ ਤੋਂ ਚੱਲ ਕੇ ਇਥੇ ਠਹਿਰੇ ਸਨ ਅਤੇ ਉਹਨਾਂ ਦੀ ਪਵਿੱਤਰ ਯਾਦ ਵਿਚ ਗੁਰਦੁਆਰਾ ਦਮਦਮਾ ਸਾਹਿਬ ਬਣਿਆ ਹੋਇਆ ਹੈ ਜੋ ਜੀ. ਟੀ. ਰੋਡ ਤੋਂ ਥੋੜ੍ਹੀ ਦੂਰ ਕਿ. ਮੀ. ਪੂਰਬ ਵੱਲ ਹੈ।

ਆਬਾਦੀ – 4814 (1971)

30°40' ਉ. ਵਿਥ. 75°45' ਪੂ. ਲੰਬ.

ਹ. ਪੁ.– ਗੁਰੂ ਗੋਬਿੰਦ ਸਿੰਘ ਮਾਰਗ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ– 1974

**ਸਾਨੋਰਾ** (Sonora) : ਇਹ ਮੈਕਸੀਕੋ ਦਾ ਇਕ ਉੱਤਰੀ ਪ੍ਰਦੇਸ਼ ਹੈ। ਇਸ ਦੇ ਉੱਤਰ ਵਿਚ ਸੰਯੁਕਤ ਰਾਜ ਅਮਰੀਕਾ, ਪੂਰਬ ਵਿਚ ਚੀਵਾਵਾ (chihuahua) ਤੇ ਦੱਖਣ ਵਿਚ ਸੀਨਾਲੋਆ ( Sinaloa ) ਦੇ ਪ੍ਰਦੇਸ਼ ਅਤੇ ਪੱਛਮ ਵਿਚ ਕੈਲਿਫ਼ੋਰਨੀਆ ਦੀ ਖਾੜੀ ਹੈ। ਗਣਰਾਜ ਮੈਕਸੀਕੋ ਵਿਚ ਇਹ ਦੂਜੇ ਨੰਬਰ ਤੇ ਵੱਡਾ ਪ੍ਰਦੇਸ਼ ਹੈ। ਇਸ ਦਾ ਖੇਤਰਫਲ 180,390 ਵਰਗ ਕਿ. ਮੀ. ਹੈ। ਇਸ ਰਾਜ ਦੇ ਪੂਰਬੀ ਅੱਧ ਦਾ ਇਲਾਕਾ ਪਹਾੜੀ ਹੈ, ਜਿਥੇ ਸੀਐਰਾ ਮੈਦਰੀ (Sierra Madre) ਅਤੇ ਕਈ ਹੋਰ ਪਹਾੜੀ ਲੜੀਆਂ ਹਨ। ਇਸ ਇਲਾਕੇ ਦੇ ਮੁਖ ਦਰਿਆ ਡੇ ਲਾ ਕਾਨਸੇਪਸੀਓਨ ( de la concepcion ), ਯਾਕੀ ( yaqui ), ਮਾਉ (Mayo ), ਸਾਨੋਰਾ ( Sonora ) ਅਤੇ ਮਾਟੋਪ ( Matope ) ਹਨ। ਇਨ੍ਹਾਂ ਵਾਦੀਆਂ ਦੀ ਧਰਤੀ ਉਪਜਾਊ ਹੋਣ ਕਾਰਨ ਇਥੇ ਗੰਨਾ, ਤਮਾਕੂ, ਮੱਕੀ, ਕਪਾਹ, ਸਬਜ਼ੀਆਂ ਅਤੇ ਫਲ ਹੁੰਦੇ ਹਨ। ਇਸ ਤੋਂ ਇਲਾਵਾ ਪਸ਼ੂ ਪਾਲਣ ਦਾ ਕੰਮ ਵੀ ਹੁੰਦਾ ਹੈ। ਇਸ ਪ੍ਰਦੇਸ਼ ਵਿਚ ਚਾਂਦੀ, ਸੋਨਾ, ਤਾਂਬਾ, ਕੋਲਾ, ਲੋਹਾ ਅਤੇ ਕਈ ਹੋਰ ਖਣਿਜੀ ਪਦਾਰਥ ਮਿਲਦੇ ਹਨ। ਰਾਜ ਦੇ ਪੂਰਬੀ ਇਲਾਕੇ ਵਿਚ ਜਲਵਾਯੂ ਠੰਡਾ ਅਤੇ ਪੱਛਮੀ ਹਿੱਸੇ ਵਿਚ ਗਰਮ ਹੈ। ਗਵਾਈਮਾਸ (Guaymas) ਇਸ ਰਾਜ ਦੀ ਮੁਖ ਬੰਦਰਗਾਹ ਹੈ। ਐਰਮੋਸੀਓ (Hermosillo) ਇਸ ਰਾਜ ਦੀ ਰਾਜਧਾਨੀ ਹੈ। ਸੰਨ 1823 ਵਿਚ ਜਦੋਂ ਮੈਕਸੀਕੋ ਨੇ ਸਪੇਨ ਪਾਸੋਂ ਆਜ਼ਾਦੀ ਪ੍ਰਾਪਤ ਕੀਤੀ ਤਾਂ ਇਹ ਸੀਨਾਲੋਆ ਦੇ ਨਾਲ ਸੀ। ਪਰੰਤੂ ਸੰਨ 1830 ਵਿਚ ਇਹ ਇਕ ਵੱਖਰਾ ਪ੍ਰਦੇਸ਼ ਬਣ ਗਿਆ।

ਆਬਾਦੀ 1,098,720 (1970)

ਹ. ਪੁ.—ਐਨ. ਅਮੈ. 25 : 38 ; ਐਨ. ਬ੍ਰਿ. 20 : 998

**ਸਾਂਪਲਾ :** ਸਾਂਪਲਾ ਹਰਿਆਣਾ ਰਾਜ ਦੇ ਰੋਹਤਕ ਜ਼ਿਲ੍ਹੇ ਦੀ ਇਕ ਤਹਿਸੀਲ ਹੈ। ਇਸ ਤਹਿਸੀਲ ਦੀ ਵਧੇਰੇ ਜ਼ਮੀਨ ਉੱਚੀ ਅਤੇ ਪੱਧਰ ਹੈ। ਪੱਛਮੀ ਭਾਗ ਦੀ ਸਿੰਜਾਈ ਪੱਛਮੀ ਜਮਨਾ ਨਹਿਰ ਦੁਆਰਾ ਹੁੰਦੀ ਹੈ। ਧੁਰ ਦੱਖਣੀ-ਪੂਰਬੀ ਇਲਾਕੇ ਦੀ ਧਰਤੀ ਨੀਵੀਂ ਹੈ ਅਤੇ ਇਸ ਦੀ ਸਿੰਜਾਈ ਢੀਂਗਲੀਆਂ ਰਾਹੀਂ ਹੁੰਦੀ ਹੈ।

ਇਸ ਤਹਿਸੀਲ ਵਿਚ ਬਹਾਦਰਗੜ੍ਹ ਨਾਂ ਦਾ ਕਸਬਾ ਹੈ। ਇਹ ਕਸਬਾ ਦਿੱਲੀ ਦੇ ਨੇੜੇ ਹੋਣ ਕਰਕੇ ਸਨਅਤ ਦਾ ਕੇਂਦਰ ਬਣ ਗਿਆ ਹੈ।

28°35' ਤੋਂ 29°1' ਉ. ਵਿਥ ; 76°55' ਤੋਂ 76°38' ਪੂ. ਲੰਬ।

ਹ. ਪੁ.—ਇੰਪ. ਗ. ਇੰਡ. 22

**ਸਾਪਵਿਦ, ਸਰ ਟਾਮਸ ਔਕਟੇਵ ਮਰਡਾਕ** (Sopwith, Sir Thomas Octave Murdoch) (1888-) : ਇਸ ਪ੍ਰਸਿੱਧ ਬਰਤਾਨਵੀ ਖੇਵਟ ( yachtsman ) ਅਤੇ ਹਵਾਈ ਜਹਾਜ਼ਾਂ ਦੇ ਡੀਜ਼ਾਈਨਰ ਦਾ ਜਨਮ 18 ਜਨਵਰੀ, 1888 ਨੂੰ ਲੰਦਨ ਵਿਖੇ ਹੋਇਆ। ਸੰਨ 1910 ਵਿਚ ਹਵਾਈ ਉਡਾਣ ਦੀ ਵਿਦਿਆ ਪ੍ਰਾਪਤ ਕਰਨ ਉਪਰੰਤ ਇਸ ਨੇ ਲੰਦਨ ਤੋਂ ਮਹਾਂਦੀਪ (ਯੂਰਪ) ਤਕ ਦੀ ਲੰਮੀ ਉਡਾਣ ਲਈ 4000 ਪੌਂਡ ਦਾ 'ਦੀ ਬ੍ਰਾਇਸਟ ਪ੍ਰਾਈਜ਼' ਜਿੱਤਿਆ।

ਸੰਨ 1912 ਵਿਚ ਸਾਪਵਿਦ, ਐਵੀਏਸ਼ਨ ਐਂਡ ਇੰਜੀਨੀਅਰਿੰਗ ਕੰਪਨੀ ਲਿਮਟਿਡ ਦੀ ਕਿੰਗਸਟਨ ਆਨ ਟੇਮਜ਼ ਵਿਖੇ ਸਥਾਪਨਾ ਕੀਤੀ। ਸੰਨ 1914 ਵਿਚ ਸੀਪਲੇਨ ਨਾਮੀ ਜਹਾਜ਼ ਦੇ ਡੀਜ਼ਾਇਨ ਕਰਨ ਅਤੇ ਬਣਾਉਣ ਲਈ ਇਸ ਨੂੰ ਸ਼ਨਾਈਡਰ (Schueider) ਟਰਾਫੀ ਦਿੱਤੀ ਗਈ। ਪਹਿਲੇ ਸੰਸਾਰ ਯੁੱਧ ਦੇ ਦੌਰਾਨ ਇਸ ਕੰਪਨੀ ਨੇ ਪੱਪ (Pup), ਕੈਮਲ (Camel) ਅਤੇ ਟਰਾਈਪਲੇਨ (Triplane) ਵਰਗੇ ਕਈ ਜੰਗੀ ਹਵਾਈ ਜਹਾਜ਼ ਬਣਾਏ। 1925 ਤੋਂ 1927 ਈ. ਤਕ ਸੁਸਾਇਟੀ ਆਫ਼ ਬ੍ਰਿਟਿਸ਼ ਏਅਰਕਰਾਫਟ ਕੰਸਟਰਕਟਰਜ਼ (Society of British Aircraft Constructors) ਦਾ ਚੇਅਰਮੈਨ ਰਿਹਾ। ਸੰਨ 1935 ਵਿਚ ਹਾਂਕਰ ਸਿਡਲੇ ਗਰੁਪ ਲਿਮਟਿਡ (Hawker Sidlay Group Ltd.) ਦਾ ਚੇਅਰਮੈਨ ਬਣਿਆ, ਦੂਜੇ ਸੰਸਾਰ ਯੁੱਧ ਵੇਲੇ ਇਸ ਕੰਪਨੀ ਨੇ ਹਰੀਕੇਨ-ਫਾਈਟਰ (Hurricane fighter) ਅਤੇ ਲੈਂਕਾਸਟਰ ਬੰਬਰ (Lancaster Bomber) ਆਦਿ ਲੜਾਕੇ ਜਹਾਜ਼ ਤਿਆਰ ਕੀਤੇ। ਇਸੇ ਕੰਪਨੀ ਨੇ ਗਲੌਸਟਰ ਈ, 28/39 ਨਾਮੀ ਪਹਿਲਾ ਬ੍ਰਿਟਿਸ਼ ਜੈੱਟ ਏਅਰਕਰਾਫਟ ਤਿਆਰ ਕੀਤਾ ਜਿਸ ਵਿਚ ਵਿਟਲ (Whittle) ਨਾਮੀ ਇੰਜਨ ਲੱਗਾ ਹੋਇਆ ਸੀ।

ਹ. ਪੁ.—ਐਨ. ਬ੍ਰਿ. 20 : 1007 ; ਕ. ਯੂ. ਬਾ. 3 : 1235

**ਸਾਪਵਿਦ, ਟਾਮਸ** (Sopwith, Thomas) (1803-1879) : ਇਸ ਅੰਗਰੇਜ਼ ਖਾਣ-ਇੰਜੀਨੀਅਰ ਦਾ ਜਨਮ 3 ਜਨਵਰੀ, 1803 ਨੂੰ ਨਿਊਕਾਸਲ-ਆਨ-ਟਾਇਨ (Newcastle-on-Tyne) ਵਿਖੇ ਇਕ ਕੇਬਿਨਿਟ-ਮੇਕਰ ਦੇ ਘਰ ਹੋਇਆ। ਗੇਟਸਹੈੱਡ ਅਤੇ ਨਿਊਕਾਸਲ (Gateshead and Newcastle) ਤੋਂ ਆਪਣੀ ਮੁੱਢਲੀ ਵਿੱਦਿਆ ਪ੍ਰਾਪਤ ਕਰਨ ਮਗਰੋਂ ਆਪਣੇ ਪਿਤਾ ਨਾਲ ਹੀ ਕੰਮ ਸਿਖਣਾ ਸ਼ੁਰੂ ਕਰ ਦਿੱਤਾ। ਉਸਦੀ ਡਰਾਇੰਗ ਸਰਵੇਖਣ ਅਤੇ ਖਾਣ ਪੁਟਾਈ ਦੇ ਕੰਮਾਂ ਵਿਚ ਕਾਫ਼ੀ ਰੁਚੀ ਸੀ। ਸੰਨ 1822 ਵਿਚ ਨਿਊਕਾਸਲ ਦੀ ਨਵੀਂ ਜੇਲ੍ਹ ਲਈ ਡਰਾਇੰਗ ਅਤੇ ਨਕਸ਼ੇ ਤਿਆਰ ਕੀਤੇ। 'ਆਨ ਦੀ ਕੰਨਸਟਰਕਸ਼ਨ ਐਂਡ ਯੂਜ਼ ਆਫ਼ ਜਿਆਲੋਜੀਕਲ ਮਾਡਲਜ਼ ਵਿਦ ਸਿਵਲ-ਇੰਜੀਨੀਅਰਿੰਗ (On the construction and use of Geological Models with Civil-Engineering) ਦੇ ਸਬੰਧ ਵਿਚ ਅਨੇਕਾਂ ਪੱਤਰ ਲਿਖੇ, ਜਿਸ ਲਈ ਇਸ ਨੂੰ ਸੰਨ 1841 ਵਿਚ ਟੈਲਫੋਰਡ ਮੈਡਲ (Telford Medal) ਮਿਲਿਆ। ਇਸਨੇ ਸੰਨ 1844 ਵਿਚ ਖਾਣ-ਪੁਟਾਈ ਦੇ ਰਿਕਾਰਡਾਂ ਦੀ ਸੰਭਾਲ ਦੀ ਰਾਸ਼ਟਰੀ-ਮਹੱਤਤਾ ਅਤੇ ਸੰਨ 1859 ਵਿਚ ਭੂ-ਵਿਗਿਆਨ (Geology) ਦੀ ਮਹੱਤਤਾ ਬਾਰੇ ਭਾਸ਼ਣ ਦਿੱਤੇ। ਸੰਨ 1845 ਵਿਚ ਰੌਇਲ ਸੋਸਾਇਟੀ (Royal Society) ਦਾ ਫੈਲੋ ਚੁਣਿਆ ਗਿਆ। ਸੰਨ 1859 ਤੋਂ 1861 ਤਕ ਮੀਟੀਓਰੋਲੋਜੀਕਲ ਸੋਸਾਇਟੀ ਦਾ ਪ੍ਰਧਾਨ ਰਿਹਾ। ਖਾਣ ਦੇ ਕਾਮਿਆਂ ਦੀ ਭਲਾਈ ਲਈ ਅਤੇ ਉਨ੍ਹਾਂ ਨੂੰ ਵਿਦਿਅਕ ਅਤੇ ਸਫ਼ਾਈ ਸਬੰਧੀ ਸਹੂਲਤਾਂ ਪਰਦਾਨ ਕਰਨ ਲਈ ਲਗਾਤਾਰ 26 ਸਾਲ ਤਕ ਕੰਮ ਕੀਤਾ। ਜਨਵਰੀ, 16 1879 ਨੂੰ ਉਸ ਦੀ ਮੌਤ ਹੋ ਗਈ।

ਹ. ਪੁ.—ਕੋਲੀ. ਐਨ. 17 : 462

**ਸ਼ਾਪੂਰ** (Shapur or Shahpuhr or Sapor) : ਪ੍ਰਾਚੀਨ ਫ਼ਾਰਸ (Persia) ਵਿਚ ਇਸ ਨਾਂ ਨਾਲ ਸਾਸਾਨੀ ਬੰਸ ਦੇ ਤਿੰਨ ਬਾਦਸ਼ਾਹ ਮਿਲਦੇ ਹਨ।

**ਸ਼ਾਪੂਰ I**—ਇਹ ਬਾਦਸ਼ਾਹ ਅਰਦਸ਼ੇਰ (Ardashir) ਦਾ ਪੁੱਤਰ ਸੀ। ਸ਼ਾਪੂਰ 241 ਈ. ਵਿਚ ਗੱਦੀ ਤੇ ਬੈਠਿਆ। ਅਰਦਸ਼ੇਰ ਨੇ ਆਪਣੇ ਆਖ਼ਰੀ ਸਮੇਂ ਵਿਚ ਰੋਮ ਨਾਲ ਜੰਗ ਸ਼ੁਰੂ ਕਰ ਦਿੱਤਾ ਸੀ। ਇਸਨੇ ਉਸ ਜੰਗ ਨੂੰ ਜਾਰੀ ਰੱਖਿਆ ਤੇ ਨਿਸਬਿਸ (Nisbis) ਅਤੇ ਕੈਰੇ (Carrhae) ਆਦਿ ਫ਼ਤਹਿ ਕਰਕੇ ਸ਼ਾਮ (Syria) ਵੱਲ ਵਧਿਆ। ਬਾਦਸ਼ਾਹ ਗਾਰਡੀਅਨ (Gordiau) ਦੇ ਹੱਥੋਂ ਹਾਰ ਖਾਧੀ ਪਰ 244 ਵਿਚ ਉਸਦੇ ਕਤਲ ਤੋਂ ਬਾਅਦ ਜੰਗ ਅਹਿਦਨਾਮਾ ਕਰਕੇ ਵਾਪਿਸ ਆ ਗਿਆ। ਸੰਨ 256 ਵਿਚ ਰੋਮਨਾਂ ਦੇ ਅੰਦਰੂਨੀ ਝਗੜਿਆਂ ਦਾ ਫ਼ਾਇਦਾ ਉਠਾਉਂਦੇ ਹੋਇਆਂ ਇਸਨੇ ਮੁੜ ਹਮਲੇ ਸ਼ੁਰੂ ਕਰ ਦਿੱਤੇ। ਸੀਰੀਆ ਤੇ ਆਰਮੀਨੀਆ ਦੀ ਫ਼ਤਹਿ ਤੋਂ ਬਾਅਦ ਐਨਟਿਔਕ (Antioch) ਤੇ ਲੁੱਟ ਮਾਰ ਕੀਤੀ। ਬਾਦਸ਼ਾਹ ਵਾਲੇਰੀਅਨ (Valerian) ਨੇ ਮੁਕਾਬਲਾ ਕੀਤਾ ਪਰ 260 ਵਿਚ ਸ਼ਾਪੂਰ ਨੇ ਇਸਨੂੰ ਉਮਰ ਭਰ ਲਈ ਆਪਣਾ ਕੈਦੀ ਬਣਾ ਲਿਆ। ਸ਼ਾਪੂਰ ਨੇ ਕੈਦੀਆਂ ਤੇ ਲੁਟ-ਮਾਰ ਦੇ ਧਨ ਦੀ ਵਰਤੋਂ ਗੁੰਡੇ-ਸ਼ਾਪੂਰ (Gunde-Shapur) ਵਰਗੇ ਸ਼ਹਿਰ ਅਤੇ ਬੰਦੇ-ਕੈਸਰ ਵਰਗੇ ਬੰਨ੍ਹ ਬਣਾਉਣ ਲਈ ਕੀਤੀ। ਇਸਨੇ ਅਨੇਕ ਸ਼ਿਲਾਲੇਖਾਂ ਤੇ ਆਪਣੇ ਨਕਸ਼ ਛੱਡੇ ਹਨ। ਇਹ ਇਕ ਨੇਕ, ਦਾਨੀ ਤੇ ਬਹਾਦਰ ਬਾਦਸ਼ਾਹ ਹੋਣ ਦੇ ਨਾਲ ਨਾਲ ਬੜਾ ਵਧੀਆ ਪ੍ਰਬੰਧਕ ਸੀ। ਸਾਸਾਨੀ ਬੰਸ ਦੀਆਂ ਜੜ੍ਹਾਂ ਮਜ਼ਬੂਤ ਕਰਨ ਦਾ ਸਿਹਰਾ ਇਸੇ ਦੇ ਸਿਰ ਹੈ। ਸੰਨ 272 ਵਿਚ ਸ਼ਾਪੂਰ ਦੀ ਮੌਤ ਹੋ ਗਈ।

**ਸ਼ਾਪੂਰ II**—ਬਾਦਸ਼ਾਹ ਉਰਮੀਜ਼ਦ (Ormizd II) ਦੀ ਮੌਤ ਤੋਂ ਬਾਅਦ ਫ਼ਾਰਸੀ ਰਾਜ ਦਰਬਾਰੀਆਂ ਨੇ ਉਸਦੇ ਪਹਿਲੇ ਪੁੱਤਰ ਨੂੰ ਮਾਰ ਦਿੱਤਾ, ਦੂਜੇ ਨੂੰ ਅੰਨ੍ਹਾਂ ਕਰ ਦਿੱਤਾ ਤੇ ਤੀਜੇ ਨੂੰ ਕੈਦ ਵਿਚ ਸੁੱਟ ਦਿੱਤਾ ਤੇ ਰਾਜ-ਗੱਦੀ ਦਾ ਹੱਕਦਾਰ ਉਰਮੀਜ਼ਦ ਦੀ ਇਕ ਗਰਭਵਤੀ ਵਿਧਵਾ ਦਾ ਬੱਚਾ ਬਣ ਗਿਆ ਜੋ ਕਿ ਬਾਅਦ ਵਿਚ 'ਸ਼ਾਪੂਰ ਮਹਾਨ' ਦੇ ਨਾਂ ਨਾਲ ਪ੍ਰਸਿੱਧ ਹੋਇਆ। ਸ਼ਾਪੂਰ ਦਾ ਜਨਮ 309 ਈ. ਵਿਚ ਹੋਇਆ। 16 ਸਾਲ ਦੀ ਉਮਰ ਵਿਚ ਇਸਨੇ ਰਾਜ ਦੀ ਬਾਗਡੋਰ ਆਪਣੇ ਹੱਥਾਂ ਵਿਚ ਲੈ ਲਈ। ਆਰਮੀਨੀਆ ਅਤੇ ਮੈਸੋਪੋਟਾਮੀਆ ਉੱਤੇ ਕਬਜ਼ਾ ਕਰੀ ਬੈਠੇ ਰੋਮਨਾਂ ਤੇ ਫ਼ੈਸਲਾਕੁਨ ਜਿੱਤ ਨਾ ਹਾਸਲ ਕਰਨ ਤੇ ਇਹ ਆਪਣੇ ਸਾਮਰਾਜ ਵਿਚ ਈਸਾਈਆਂ ਨੂੰ ਪਾਰਸੀ ਧਰਮ ਜ਼ਬਰਦਸਤੀ ਕਬੂਲ ਕਰਵਾਉਣ ਤੇ ਜੁੱਟ ਪਿਆ (ਸੰਨ 337)। ਬਾਦਸ਼ਾਹ ਕਾਨਸਟੇਨਟੀਅਸ II (Constantius) ਮੈਸੋਪੋਟਾਮੀਆ ਉੱਤੇ ਫ਼ਾਰਸ ਦੇ ਜੱਦੀ ਹੱਕ ਤੋਂ ਇਨਕਾਰੀ ਹੋ ਗਿਆ। ਸ਼ਾਪੂਰ ਨੇ ਇਸਦਾ ਜਵਾਬ (358 ਈ.) ਟਾਈਗਰਿਸ ਘਾਟੀ (Tigris Valley) ਤੇ ਹਮਲੇ ਨਾਲ ਦਿੱਤਾ। ਬਾਦਸ਼ਾਹ ਜੂਲੀਅਨ (Julian) ਨੇ ਇਸ ਤੇ 363 ਈ. ਵਿਚ ਜਵਾਬੀ ਹਮਲਾ ਕੀਤਾ ਤੇ ਲੜਾਈ ਵਿਚ ਮਾਰਿਆ ਗਿਆ। ਸ਼ਾਪੂਰ ਨੇ ਉਸਦੇ ਵਾਰਿਸ ਜੋਵੀਆਨ (Jovian) ਪਾਸੋਂ ਪੰਜ ਰੋਮਨ ਸੂਬੇ ਲੈ ਕੇ ਹੀ ਲੜਾਈ ਬੰਦ ਕੀਤੀ। ਰੋਮਨਾਂ ਨਾਲ ਉਪਰੀ ਜਿਹੀ ਲੜਾਈ ਕਰਨ ਤੋਂ ਬਾਅਦ ਆਰਮੀਨੀਆਂ ਨੂੰ ਤੋਹਫ਼ੇ ਦੇ ਕੇ ਬੜੇ ਸੂਝਵਾਨ ਤਰੀਕੇ ਨਾਲ ਜਿੱਤਣਾ ਸ਼ਾਪੂਰ ਦੀ ਅੰਤਿਮ ਪ੍ਰਾਪਤੀ ਸੀ। ਸ਼ਾਪੂਰ ਦੀ ਮੌਤ 379 ਈ. ਵਿਚ ਹੋਈ। ਆਪਣੀ ਜ਼ਬਰਦਸਤ ਫ਼ੌਜੀਨੀਤੀ ਅਤੇ ਕੂਟਨੀਤੀ ਕਾਰਨ ਹੀ ਇਹ ਬਾਦਸ਼ਾਹ ਆਪਣੇ ਰਾਜ ਨੂੰ ਉੱਨਤੀ ਦੇ ਸਿਖਰ ਤੇ ਪੁਚਾ ਸਕਿਆ।

**ਸ਼ਾਪੂਰ III**—ਇਸਦਾ ਜਨਮ 383 ਈ. ਵਿਚ ਸ਼ਾਪੂਰ II ਦੇ ਘਰ ਹੋਇਆ। ਫ਼ਾਰਸ ਦੇ ਸਾਮੰਤਾਂ (Nobles) ਨੇ ਅਰਦਸ਼ੇਰ II ਦੇ ਖ਼ਿਲਾਫ਼ ਇਸਨੂੰ ਗੱਦੀ ਤੇ ਬਿਠਾਇਆ। ਇਸਨੇ ਥੀਓਡੋਸੀਅਸ ਮਹਾਨ (Theodosius the Great) ਨਾਲ ਮਿੱਤਰਤਾ ਭਰਪੂਰ ਸਬੰਧ ਬਣਾਏ। ਸੰਨ 388 ਈ. ਵਿਚ ਇਹ ਉਨ੍ਹਾਂ ਸਾਮੰਤਾਂ ਦੁਆਰਾ ਹੀ ਇਕ ਬਗ਼ਾਵਤ ਵਿਚ ਮਾਰਿਆ ਗਿਆ।

ਹ. ਪੁ.—ਏਨਸੈਂਟ ਪਰਸ਼ੀਆ ਐਂਡ ਈਰਾਨੀਅਨ ਸਿਵਲਾਈਜ਼ੇਸ਼ਨ-ਕਲੀਮੈਂਟ ਹਾਰਟ ; ਐਨ. ਬ੍ਰਿ. 20 ; ਐਨ. ਬ੍ਰਿ. ਮਾ. 9।

**ਸਪੋਰੋ** (Sapporo) : ਇਹ ਜਾਪਾਨ ਦੇ ਉੱਤਰੀ ਟਾਪੂ ਹੋਕਾਇਡੋ (Hokkaido) ਦੀ ਰਾਜਧਾਨੀ ਹੈ ਤੇ ਇਸ ਟਾਪੂ ਦੇ ਦਰਿਆ ਇਸ਼ਿਕਾਰੀ (Ishikari) ਦੇ ਕੰਢੇ ਤੇ 43°02′ ਉੱਤਰੀ ਵਿਥਕਾਰ ਤੇ 141°29′ ਪੂਰਬੀ ਲੰਬਕਾਰ ਤੇ ਸਥਿਤ ਹੈ। ਇਹ ਸ਼ਹਿਰ ਉਦਯੋਗ ਦਾ ਕੇਂਦਰ ਹੈ। ਇਥੇ ਲਕੜੀ ਚੀਰਨ, ਸਣ ਤੇ ਪਟਸਨ ਤੋਂ ਚੀਜ਼ਾਂ ਬਣਾਉਣ, ਆਟਾ ਪੀਹਣ, ਬੀਅਰ ਬਣਾਉਣ ਅਤੇ ਡੇਰੀ ਦੀਆਂ ਚੀਜ਼ਾਂ ਤਿਆਰ ਕਰਨ ਅਤੇ ਛਪਾਈ ਦੇ ਕਾਰਖ਼ਾਨੇ ਹਨ। ਇਹ ਸਰਦੀਆਂ ਦੀਆਂ ਖੇਡਾਂ ਅਤੇ ਬਰਫ਼ ਉੱਤੇ ਸਕੇਟਿੰਗ ਕਰਨ ਦਾ ਇਕ ਪ੍ਰਸਿੱਧ ਸਥਾਨ ਹੈ। ਇਥੇ 1954 ਈ. ਵਿਚ ਵਿਸ਼ਵ ਸਕੇਟਿੰਗ ਮੁਕਾਬਲੇ ਹੋਏ ਸਨ। ਇਹ ਸ਼ਹਿਰ 1871 ਵਿਚ ਅਮਰੀਕਨ ਪਲਾਨ ਅਨੁਸਾਰ ਬਣਾਇਆ ਗਿਆ ਸੀ।

1970 ਵਿਚ ਇਥੋਂ ਦੀ ਵਸੋਂ 10,10,123 ਸੀ। ਇਹ ਟੋਕੀਓ ਦੇ ਉੱਤਰ ਵਿਚ ਜਾਪਾਨ ਦਾ ਸਭ ਤੋਂ ਵੱਡਾ ਸ਼ਹਿਰ ਹੈ।

ਹ. ਪੁ.—ਐਨ. ਬ੍ਰਿ. ਮਾ. 8 ; ਸਟੇਟਸਮੈਨ ਯੀਅਰ ਬੁੱਕ , 1973-74।

**ਸ਼ਾਫ਼ਹਾਊਜ਼ੇਨ** (Schaffhausen) : ਇਹ ਸਵਿਸ ਕਨਫੈਡਰੇਸ਼ਨ ਦਾ ਸਭ ਤੋਂ ਉੱਤਰੀ ਕੈਨਟਨ ਹੈ। ਇਸ ਦਾ ਖੇਤਰਫਲ 298 ਵਰਗ ਕਿ. ਮੀ. ਹੈ। ਇਸ ਦਾ ਬਹੁਤ ਜ਼ਿਆਦਾ ਭਾਗ ਉੱਤਰ ਵੱਲ ਸਥਿਤ ਹੈ। ਇਸਦੇ ਦੱਖਣ-ਪੂਰਬ ਵਿਚ ਜ਼ਿਊਰਿਕ (Zurich) ਤੇ ਤੁਰਗੂ (Thurgau) ਦੇ ਰਾਜ ਹਨ। ਸਿਵਾਏ ਦੱਖਣ-ਪੂਰਬ ਭਾਗ ਦੇ ਬਾਕੀ ਸਾਰੇ ਪਾਸਿਉਂ ਇਹ ਜਰਮਨੀ ਰਾਜ ਨਾਲ ਘਿਰਿਆ ਹੋਇਆ ਹੈ। ਇਸ ਦੇ ਉੱਤਰ ਵਿਚ ਰੈਨਡਨ (Randen) ਦੀ ਪਠਾਰ ਹੈ, ਜਿਸ ਵਿਚ ਹੋਹੇਰ ਰੈਨਡਨ (Hoher Randon) ਚੋਟੀ ਦੀ ਉੱਚਾਈ 924 ਮੀ. ਹੈ। ਇਸ ਦੀ ਢਲਵਾਨ ਦੱਖਣ ਵੱਲ ਨੂੰ ਹੈ, ਜਿਥੇ ਰਾਈਨ (Rhine) ਵਾਦੀ ਹੈ। ਰਾਈਨ ਵਾਦੀ ਵਿਚ ਸਬਜ਼ੀਆਂ, ਅੰਗੂਰ ਅਤੇ ਅਨਾਜ ਪੈਦਾ ਹੁੰਦਾ ਹੈ। ਇਸ ਖੇਤਰ ਵਿਚ ਬਰਤਨ, ਘੜੀਆਂ ਅਤੇ ਜ਼ੇਵਰ ਬਣਾਉਣ ਦਾ ਕੰਮ ਹੁੰਦਾ ਹੈ। ਇਥੇ ਐਲੂਮਿਨੀਅਮ ਦੇ ਕਾਰਖ਼ਾਨੇ ਵੀ ਹਨ।

ਸ਼ਾਫ਼ਹਾਊਜ਼ੇਨ ਰਾਜ ਵਿਚ 6 ਡਿਸਟ੍ਰਿਕਟ ਅਤੇ 36 ਕਮਯੂਨ ਹਨ। ਇਥੋਂ ਦਾ ਰਾਜ ਪ੍ਰਬੰਧ ਇਕ ਵਿਧਾਨ ਸਭਾ ਦੁਆਰਾ ਚਲਾਇਆ ਜਾਂਦਾ ਹੈ, ਜਿਸ ਨੂੰ ਗਰੋਸ ਰਤ (Gross Rat) ਕਹਿੰਦੇ ਹਨ ਅਤੇ ਜਿਸ ਲਈ ਹਰ 600 ਵਿਅਕਤੀਆਂ ਪਿੱਛੇ ਇਕ ਪ੍ਰਤਿਨਿਧ ਚਾਰ ਸਾਲਾਂ ਲਈ ਚੁਣਿਆ ਜਾਂਦਾ ਹੈ। ਕਾਰਜ ਸਾਧਕ ਕਮੇਟੀ, ਜਿਸਨੂੰ ਰੇਗੀਰੰਗਸਰਤ (Regierungsrat) ਕਹਿੰਦੇ ਹਨ, ਦੇ ਪੰਜ ਮੈਂਬਰ ਹੁੰਦੇ ਹਨ। ਇਸ ਖੇਤਰ ਵਿਚੋਂ ਦੋ ਮੈਂਬਰ ਫ਼ੈਡਰਲ ਸਟੈਂਡੇਰਤ (Standerat) ਲਈ ਅਤੇ ਦੋ ਮੈਂਬਰ ਫ਼ੈਡਰਲ ਨੈਸ਼ਨਲਰਤ (Federal-Nationalrat) ਲਈ ਚੁਣੇ ਜਾਂਦੇ ਹਨ। ਇਸ ਖੇਤਰ ਦੀ ਬੋਲੀ ਜਰਮਨ-ਸਵਿਸ ਹੈ।

ਇਹ ਕੈਨਟਨ ਸੰਨ 1501 ਈ. ਵਿਚ ਸਵਿਟਜ਼ਰਲੈਂਡ ਵਿਚ ਸ਼ਾਮਲ ਹੋਇਆ। ਇਸ ਦੀ ਰਾਜਧਾਨੀ ਸ਼ਾਫ਼ਹਾਊਜ਼ੇਨ ਹੈ।

ਸੰਨ 1970 ਵਿਚ ਇਸ ਕੈਨਟਨ ਦੀ ਵਸੋਂ 72,854 ਸੀ।

**ਸ਼ਾਫ਼ਟ** (Shaft) : ਇਹ ਕਿਸੇ ਮਸ਼ੀਨ ਦਾ ਉਹ ਭਾਗ ਹੁੰਦਾ ਹੈ ਜਿਸ ਦੀ ਵਰਤੋਂ ਗੋਲਾਕਾਰ ਤੇ ਵੇਲਣਾਕਾਰ ਪੁਰਜ਼ਿਆਂ ਨੂੰ ਸਹਾਰਾ ਦੇਣ ਅਤੇ ਘੁੰਮਾਉਣ ਲਈ ਕੀਤੀ ਜਾਂਦੀ ਹੈ। ਇਹ ਵੱਖ ਵੱਖ ਮੋਟਾਈ, ਲੰਬਾਈ ਅਤੇ ਆਕਾਰ ਦੀਆਂ ਬਣੀਆਂ ਹੁੰਦੀਆਂ ਹਨ। ਇਨ੍ਹਾਂ ਦੀ ਸਹਾਇਤਾ ਨਾਲ ਸ਼ਕਤੀ ਸੰਚਾਰ ਕਰਦੇ ਸਮੇਂ ਬਹੁਤ ਵੱਡੀ ਮਿਕਦਾਰ ਵਿਚ ਵਿਕਾਰ (strain) ਅਤੇ ਪ੍ਰਤਿਬਲ (stress) ਕ੍ਰਿਆ ਕਰਦੇ ਰਹਿੰਦੇ ਹਨ। ਕੰਮ, ਬਣਤਰ ਅਤੇ ਵਰਤੋਂ ਦੇ ਲਿਹਾਜ਼ ਨਾਲ ਸ਼ਾਫ਼ਟ ਅਨੇਕਾਂ ਪ੍ਰਕਾਰ ਦੀਆਂ ਹਨ :

**ਕਿਸਮਾਂ** (Types)—ਆਮ ਕਰਕੇ ਸ਼ਾਫ਼ਟਾਂ ਬਹੁਤ ਦ੍ਰਿੜ੍ਹ ਹੁੰਦੀਆਂ ਹਨ ਅਤੇ ਇਨ੍ਹਾਂ ਵਿਚ ਬਿਨਾਂ ਵਿਖੰਡਿਤ ਹੋਏ ਵੱਡੇ ਵੱਡੇ ਝੁਕਾਉ ਲੋਡ ਸਹਾਰ ਸਕਣ ਦੀ ਸਮਰੱਥਾ ਹੁੰਦੀ ਹੈ। ਕੁਝ ਸ਼ਾਫ਼ਟਾਂ ਬਹੁਤ ਹੀ ਜ਼ਿਆਦਾ ਲਚਕਦਾਰ ਹੁੰਦੀਆਂ ਹਨ ਅਤੇ ਗੋਲ ਮੋੜਾਂ ਤੇ ਸ਼ਕਤੀ ਸੰਚਾਰ ਕਰਨ ਲਈ ਵਰਤੀਆਂ ਜਾਂਦੀਆਂ ਹਨ।

ਬਣਤਰ ਦੇ ਲਿਹਾਜ਼ ਨਾਲ ਇਹ ਨਿਮਨ ਲਿਖਤ ਪ੍ਰਕਾਰ ਦੀਆਂ ਹੋ ਸਕਦੀਆਂ ਹਨ :

**ਠੋਸ ਸ਼ਾਫ਼ਟ** (Solid Shaft)—ਆਮ ਵਰਤੋਂ ਵਿਚ ਆਉਣ ਵਾਲੀਆਂ ਸ਼ਾਫ਼ਟਾਂ ਠੋਸ ਛੜਾਂ ਹੀ ਹੁੰਦੀਆਂ ਹਨ, ਜਿਨ੍ਹਾਂ ਦਾ ਵਿਆਸ ਲਗਭਗ 18 ਸੈਂ. ਮੀ. ਤਕ ਹੁੰਦਾ ਹੈ। ਅਜਿਹੀ ਸ਼ਾਫ਼ਟ ਬਣਾਉਣ ਲਈ ਧਾਤ ਨੂੰ ਪਹਿਲਾਂ ਗਰਮ ਕਰਕੇ ਗੋਲਾਕਾਰ ਆਕਾਰ ਵਿਚ ਬਦਲਿਆ ਜਾਂਦਾ ਹੈ ਅਤੇ ਫਿਰ ਆਮ ਤਾਪਮਾਨ ਉੱਤੇ 5.5 ਮਿ. ਮੀ. ਦੇ ਵਾਧੇ ਨਾਲ ਹਰ ਸੰਭਵ ਤੇ ਲੋੜੀਂਦੇ ਵਿਆਸ ਦੀਆਂ ਛੜਾਂ ਬਣਾ ਲਈਆਂ ਜਾਂਦੀਆਂ ਹਨ। ਬਹੁਤ ਵੱਡੇ ਆਕਾਰ ਦੀਆਂ ਸ਼ਾਫ਼ਟਾਂ ਬਣਾਉਣ ਲਈ ਖ਼ਾਸ ਢੰਗ ਵਰਤੇ ਜਾਂਦੇ ਹਨ। ਕਈ ਵਾਰੀ ਤਾਂ ਲੋੜੀਂਦੇ ਸਾਇਜ਼ ਦੀਆਂ ਸ਼ਾਫ਼ਟਾਂ ਫੋਰਜਿੰਗ (forging) ਰਾਹੀਂ ਸਿੱਧੀਆਂ ਹੀ ਬਣਾ ਲਈਆਂ ਜਾਂਦੀਆਂ ਹਨ। ਠੋਸ ਸ਼ਾਫ਼ਟਾਂ ਵਿਚ ਆਮ ਕਰਕੇ ਵਧੇਰੇ ਸਥਿਰਤਾ ਤੇ ਮਜ਼ਬੂਤੀ ਦੇਣ ਲਈ ਇਨ੍ਹਾਂ ਦੇ ਸਿਰਿਆਂ ਉੱਤੇ ਬੇਰਿੰਗ (bearing) ਲਈ ਖਾਂਚੇ ਜਾਂ ਸਟੈਪ (step) ਬਣਾਏ ਜਾਂਦੇ ਹਨ। ਇਹ ਸਟੈਪ ਸ਼ਾਫ਼ਟ ਉੱਤੇ ਕਸੇ ਜਾਣ ਵਾਲੇ ਜਾਂ ਸ਼ਾਫ਼ਟ ਦੇ ਨਾਲ ਘੁੰਮਣ ਵਾਲੇ ਮਸ਼ੀਨ ਦੇ ਭਾਗਾਂ ਨੂੰ ਸਹਾਰਾ ਦੇਣ ਜਾਂ ਘੁੰਮ ਰਹੇ ਭਾਗਾਂ ਨੂੰ ਆਪਣੀਆਂ ਨਿਸ਼ਚਿਤ ਥਾਵਾਂ ਤੇ ਰੱਖਣ ਵਿਚ ਉਦੋਂ ਸਹਾਇਤਾ ਕਰਦੇ ਹਨ ਜਦੋਂ ਮਸ਼ੀਨ ਸਮੁੱਚੇ ਤੌਰ ਤੇ ਘੁੰਮਣ-ਕ੍ਰਿਆ ਕਰ ਰਹੀ ਹੁੰਦੀ ਹੈ।

**ਖੋਖਲੀ ਸ਼ਾਫ਼ਟ** (Hollow Shaft)—ਸ਼ਾਫ਼ਟ ਦਾ ਭਾਰ ਘਟਾਉਣ ਲਈ ਛੜ ਦੇ ਅੰਦਰ ਬੋਰ (bore) ਜਾਂ ਡਰਿਲ (drill) ਕਰਕੇ ਇਸ ਨੂੰ ਖੋਖਲਾ ਕਰ ਦਿੱਤਾ ਜਾਂਦਾ ਹੈ ਪਰ ਕਈ ਵਾਰੀ ਪਾਈਪਾਂ ਅਤੇ ਟਿਊਬਾਂ ਹੀ ਮੂਲ ਰੂਪ ਵਿਚ ਇਸ ਕੰਮ ਲਈ ਵਰਤ ਲਈਆਂ ਜਾਂਦੀਆਂ ਹਨ। ਖੋਖਲੀਆਂ ਸ਼ਾਫ਼ਟਾਂ ਆਪਣੇ ਅੰਦਰ ਦੂਜੀਆਂ ਸ਼ਾਫ਼ਟਾਂ ਨੂੰ ਸਹਾਰਾ ਦਿੰਦੀਆਂ ਹਨ ਅਤੇ ਵਿਚੋਂ ਵਿਚ ਦੀ ਘੁੰਮਣ ਲਈ ਰਾਹ ਦਿੰਦੀਆਂ ਹਨ। ਇਸ ਤਰ੍ਹਾਂ ਘੱਟ ਥਾਂ ਨਾਲ ਹੀ ਕੰਮ ਚਲ ਜਾਂਦਾ ਹੈ। ਇਹ ਘੱਟ ਭਾਰ ਵਾਲੀ ਖੋਖਲੀ ਸ਼ਾਫ਼ਟ ਵੀ ਠੋਸ ਸ਼ਾਫ਼ਟ ਜਿੰਨਾਂ ਹੀ ਝੁਕਾਉ ਭਾਰ ਅਤੇ ਐਂਠਣ ਸਹਿ ਸਕਦੀ ਹੈ ਭਾਵੇਂ ਇਸ ਦਾ ਵਿਆਸ ਠੋਸ ਸ਼ਾਫ਼ਟ ਨਾਲੋਂ ਜ਼ਿਆਦਾ ਹੁੰਦਾ ਹੈ। ਖੋਖਲੀ ਸ਼ਾਫ਼ਟ ਬਣਾਉਂਦੇ ਸਮੇਂ ਇਸ ਗੱਲ ਦਾ ਵਿਸ਼ੇਸ਼ ਤੌਰ ਤੇ ਖ਼ਿਆਲ ਰੱਖਿਆ ਜਾਂਦਾ ਹੈ ਕਿ ਢਾਲੀ ਗਈ ਧਾਤ ਦੇ ਬਲਾਕਾਂ ਵਿਚ ਕੋਈ ਤ੍ਰੇੜ ਜਾਂ ਹਵਾ ਦਾ ਬੁਲਬੁਲਾ ਆਦਿ ਨਾ ਰਹਿ ਜਾਵੇ।

**ਸਪਲਾਈਨ ਸ਼ਾਫ਼ਟ** (Spline Shaft)—ਜੇ ਕਰ ਸ਼ਾਫ਼ਟ ਠੋਸ ਹੋਵੇ ਤਾਂ ਬਾਹਰਲੀ ਸਤ੍ਹਾ ਉੱਤੇ ਵਰਗਾਕਾਰ ਜਾਂ ਅੰਕਮੀ ਝਿਰੀਆਂ ਸ਼ਾਫ਼ਟ ਦੇ ਧੁਰੇ ਦੇ ਸਮਾਂਤਰ ਪੂਰੀ ਲੰਬਾਈ ਤਕ ਬਣੀਆਂ ਹੁੰਦੀਆਂ ਹਨ। ਪਰ ਖੋਖਲੀ ਸ਼ਾਫ਼ਟ ਦੇ ਦੋਵੇਂ ਪਾਸੇ ਅੰਦਰਲੀ ਤੇ ਬਾਹਰਲੀ ਸਤ੍ਹਾ ਤੇ ਝਿਰੀਆਂ ਹੋ ਸਕਦੀਆਂ ਹਨ। ਅਜਿਹੀ ਸ਼ਾਫ਼ਟ ਦੀ ਵਰਤੋਂ ਮਸ਼ੀਨ ਦੇ ਦੋ ਭਾਗਾਂ ਵਿਚਲੀ ਆਪਸੀ ਪਕੜ-ਸ਼ਕਤੀ ਤੇ ਸਰਕਣ-ਯੋਗਤਾ ਨੂੰ ਵਧਾਉਣ ਲਈ ਕੀਤੀ ਜਾਂਦੀ ਹੈ।

**ਲਚਕਦਾਰ ਸ਼ਾਫ਼ਟ** (Flexible Shaft)—ਅਜਿਹੀਆਂ ਸ਼ਾਫ਼ਟਾਂ ਦੀ ਵਰਤੋਂ ਗੋਲ ਮੋੜਾਂ ਤੇ ਸ਼ਕਤੀ ਸੰਚਾਰ ਕਰਨ ਲਈ ਕੀਤੀ ਜਾਂਦੀ ਹੈ, ਜਿਸ ਥਾਂ ਉੱਤੇ ਠੋਸ ਸ਼ਾਫ਼ਟਾਂ ਦੀ ਵਰਤੋਂ ਅਸੰਭਵ ਹੁੰਦੀ ਹੈ, ਸਪੀਡੋਮੀਟਰ ਨੂੰ ਚਲਾਉਣ ਵਾਲੀ ਸ਼ਾਫ਼ਟ ਲਚਕਦਾਰ ਹੁੰਦੀ ਹੈ। ਇਹ

ਸ਼ਾਫਟ ਕਈ ਘੁਮਾਊ ਭਾਗਾਂ ਨੂੰ ਆਪਸ ਵਿਚ ਫਲ ਕੇ ਬਣਾਈ ਜਾਂਦੀ ਹੈ।

ਭਾਵੇਂ ਸਾਰੀਆਂ ਸ਼ਾਫਟਾਂ ਦਾ ਕੰਮ ਐਂਠਣ ਨੂੰ ਇਕ ਥਾਂ ਤੋਂ ਦੂਜੀ ਥਾਂ ਸੰਚਾਰ ਕਰਨਾ ਹੈ ਪਰੰਤੂ ਭਿੰਨ ਭਿੰਨ ਕੰਮ ਕਰਨ ਲਈ ਵਰਤੀਆਂ ਜਾਣ ਵਾਲੀਆਂ ਸ਼ਾਫਟਾਂ ਦੇ ਨਾਂ ਵੀ ਭਿੰਨ ਭਿੰਨ ਹਨ।

ਧੁਰਾ ( Axle )–ਮਸ਼ੀਨ ਦੇ ਬਲਾਕ ਅਤੇ ਪਹੀਏ ਨੂੰ ਆਪਸ ਵਿਚ ਜੋੜਨ ਲਈ ਧੁਰਾ ਵਰਤਿਆ ਜਾਂਦਾ ਹੈ। ਇਹ ਗੋਲਾਕਾਰ ਬਲਾਕ ਦੇ ਇਕ ਪਾਸੇ ਜਾਂ ਦੋਵੇਂ ਪਾਸ ਵਧਿਆ ਹੋਇਆ ਭਾਗ ਹੁੰਦਾ ਹੈ। ਇਕ ਧੁਰੇ ਅਤੇ ਬਲਾਕ ਦੇ ਵਿਚਕਾਰ ਰਗੜ ਰਹਿਤ ਘੁੰਮਣ ਗਤੀ ਲਈ ਤੇਲ ਜਾਂ ਬੇਰਿੰਗ ਵਰਤੇ ਜਾਂਦੇ ਹਨ।

ਸਪਿੰਡਲ ( Spindle )–ਛੋਟੀ ,ਪਤਲੀ ਜਾਂ ਫਿਰ ਤਿਰਛੀ ਸਤ੍ਹਾ ਵਾਲੀ ਹੁੰਦੀ ਹੈ। ਇਸ ਵਿਚ ਆਪ ਘੁੰਮਣ ਜਾਂ ਆਪਣੇ ਆਲੇ-ਦੁਆਲੇ ਹੋਰ ਭਾਗਾਂ ਨੂੰ ਘੁੰਮਾਉਣ ਦੀ ਸਮਰੱਥਾ ਹੁੰਦੀ ਹੈ।

ਮੁੱਖ ਸ਼ਾਫਟ–ਇੰਜਣ ਵਿਚੋਂ ਬਾਹਰ ਨਿਕਲ ਰਹੇ ਛੋਟੇ ਜਿਹੇ ਧੁਰੇ ਨੂੰ ਮੁੱਖ ਸ਼ਾਫਟ ਕਹਿੰਦੇ ਹਨ ; ਜਿਵੇਂ ਟਰੈਕਟਰ ਤੋਂ ਸ਼ਕਤੀ ਦੇਣ ਵਾਲੀ ਸ਼ਾਫਟ।

ਕਾਊਂਟਰ ਸ਼ਾਫਟ–ਮੁੱਖ ਸ਼ਾਫਟ ਦੁਆਰਾ ਘੁੰਮਾਈ ਜਾਂਦੀ ਦੂਜੀ ਸ਼ਾਫਟ ਨੂੰ ਕਾਊਂਟਰ ਸ਼ਾਫਟ ਕਹਿੰਦੇ ਹਨ। ਮੁੱਖ ਸ਼ਾਫਟ ਤੋਂ ਕਾਊਂਟਰ ਸ਼ਾਫਟ ਤਕ ਸ਼ਕਤੀ ਪਹੁੰਚਾਉਣ ਲਈ ਗਰਾਰੀਆਂ ਦੀ ਵਰਤੋਂ ਕੀਤੀ ਜਾਂਦੀ ਹੈ। ਕਾਊਂਟਰ ਸ਼ਾਫਟ ਦੀ ਘੁੰਮਣ-ਦਿਸ਼ਾ ਮੁੱਖ ਸ਼ਾਫਟ ਤੋਂ ਉਲਟ ਹੁੰਦੀ ਹੈ ਇਸੇ ਕਰਕੇ ਇਸ ਦਾ ਨਾਂ ਕਾਊਂਟਰ ਸ਼ਾਫਟ ਰੱਖਿਆ ਗਿਆ ਹੈ। ਸ਼ਕਤੀ ਸੰਚਾਰ ਦੇ ਗੇਅਰ ਬਕਸਿਆਂ ਵਿਚ ਇਨ੍ਹਾਂ ਦੀ ਵਰਤੋਂ ਆਮ ਹੁੰਦੀ ਹੈ ਜਿਥੇ ਲੋੜੀਂਦੀ ਰਫਤਾਰ ਤੇ ਸ਼ਕਤੀ ਇਕ ਸ਼ਾਫਟ ਤੋਂ ਦੂਜੀ ਸ਼ਾਫਟ ਤਕ ਪਹੁੰਚਾਉਣੀ ਹੁੰਦੀ ਹੈ।

ਜੈਕ ਸ਼ਾਫਟ–ਇਹ ਵੀ ਇਕ ਤਰ੍ਹਾਂ ਦੀ ਕਾਊਂਟਰ ਸ਼ਾਫਟ ਹੀ ਹੁੰਦੀ ਹੈ ਜਿਹੜੀ ਦੋ ਸ਼ਾਫਟਾਂ ਦੇ ਵਿਚਕਾਰ ਸਹਾਇਕ ਸ਼ਾਫਟ ਦਾ ਕੰਮ ਦਿੰਦੀ ਹੈ।

ਲਾਈਨ ਸ਼ਾਫਟ–ਇਕ ਜਾਂ ਇਕ ਤੋਂ ਵੱਧ ਸ਼ਾਫਟਾਂ ਨੂੰ ਆਪਸ ਵਿਚ ਜਦੋਂ ਸੰਯੁਕਤ ਕੀਤਾ ਜਾਂ ਕਲੱਚ ਰਾਹੀਂ ਜੋੜਿਆ ਜਾਂਦਾ ਹੈ ਤਾਂ ਅਜਿਹੀਆਂ ਜੋੜੀਆਂ ਗਈਆਂ ਸ਼ਾਫਟਾਂ ਨੂੰ ਲਾਈਨ ਸ਼ਾਫਟ ਕਿਹਾ ਜਾਂਦਾ ਹੈ। ਇਕ ਇੰਜਣ ਇਕੋ ਸਮੇਂ, ਸ਼ਾਫਟਾਂ ਦੀਆਂ ਕਈ ਲਾਈਨਾਂ ਚਲਾ ਸਕਦਾ ਹੈ, ਅਜਿਹਾ ਕਰਨ ਲਈ ਬੈੱਲਟਾਂ ਅਤੇ ਪੁਲੀਆਂ, ਕਪਲਿੰਗ ਅਤੇ ਕਲੱਚਾਂ ਦੀ ਵਰਤੋਂ ਕੀਤੀ ਜਾਂਦੀ ਹੈ।

ਡਰਾਇਵਿੰਗ ਜਾਂ ਡਰਿਵਨ ਸ਼ਾਫਟਾਂ ( Driving or Driven Shafts )–ਜਿਹੜੀ ਸ਼ਾਫਟ ਇੰਜਣ ਤੋਂ ਸ਼ਕਤੀ ਲੈ ਕੇ ਅੱਗੇ ਮਸ਼ੀਨ ਦੇ ਹੋਰ ਭਾਗਾਂ ਨੂੰ ਦਿੰਦੀ ਹੈ ਉਸ ਨੂੰ ਡਰਾਈਵਿੰਗ ਸ਼ਾਫਟ ਕਿਹਾ ਜਾਂਦਾ ਹੈ ਅਤੇ ਜਿਹੜੀ ਸ਼ਾਫਟ ਡਰਾਈਵਿੰਗ ਸ਼ਾਫਟ ਤੋਂ ਸ਼ਕਤੀ ਲੈ ਕੇ ਘੁੰਮਦੀ ਹੈ ਉਸ ਨੂੰ ਡਰਿਵਨ ਸ਼ਾਫਟ ਕਿਹਾ ਜਾਂਦਾ ਹੈ।

ਹ. ਪੁ.—ਮੈਕ ਐਨ. ਸ. ਟ. 12 : 240 , ਐਨ. ਬ੍ਰਿ. 18 : 1

ਸ਼ਾਫ਼ਟਸਬਰੀ (Shaftesbury) : ਇਹ ਸ਼ਹਿਰ ਇੰਗਲੈਂਡ ਦੀ ਡਰਸੈੱਟਸ਼ਿਰ ਕਾਊਂਟੀ ਵਿਚ ਸਾੱਲਜ਼ਬਰੀ ਤੋਂ 32 ਕਿ. ਮੀ. ਪੱਛਮ ਦੱਖਣ-ਪੱਛਮ ਵੱਲ ਸਥਿਤ ਹੈ। ਇਸ ਨੂੰ ਸ਼ੈਫਨ ਵੀ ਕਹਿੰਦੇ ਹਨ। ਇਹ ਸ਼ਹਿਰ ਕਾਰਨਬੋਰਨ ਚੇਜ਼ ਦੇ ਇਕ ਸਿਰੇ ਉੱਤੇ ਇਕ ਪਹਾੜੀ ਉੱਪਰ ਆਬਾਦ ਹੈ। ਕਈ ਵਿਅਕਤੀਆਂ ਦਾ ਵਿਚਾਰ ਹੈ ਕਿ ਇਹ ਮਿਥਿਹਾਸਕ ਬਾਦਸ਼ਾਹ ਹੁਡੂਦੀਬਰਾਸ ਨੇ ਵਸਾਇਆ ਸੀ ਪਰ ਕਈ ਇਸ ਨੂੰ ਐਲਫ੍ਰੈਡ ਦਾ ਵਸਾਇਆ ਦੱਸਦੇ ਹਨ, ਜਿਸ ਨੇ ਆਪਣੀ ਧੀ ਐਥੇਲਜੀਊਫੂ ਨੂੰ ਇਥੋਂ ਦੇ ਗਿਰਜੇ ਦੀਆਂ ਸੰਨਿਆਸਣਾਂ ( Nuns ) ਦੀ ਮੁਖੀ ਬਣਾਇਆ ਸੀ। ਇਹ ਸ਼ਹਿਰ ਡੇਨਾਂ ਨੇ ਬਰਬਾਦ ਕਰ ਦਿੱਤਾ ਪਰ ਸੰਨ 888 ਵਿਚ ਮੁੜ ਬਣਾਇਆ ਗਿਆ। ਸੰਨ 980 ਵਿਚ ਡਨਸਟਨ ਨੇ ਸੇਂਟ ਐਡਵਰਡ ਦਾ ਮਿਰਤਕ ਸਰੀਰ ਵੇਰਹੈਮ ਤੋਂ ਲਿਆ ਕੇ ਇਥੇ ਦਫਨਾਇਆ ਸੀ। ਸੰਨ 1035 ਵਿਚ ਕਾਨਿਊਟ ਦੀ ਮੌਤ ਇਥੇ ਹੀ ਹੋਈ। ਇਸ ਸ਼ਹਿਰ ਨੂੰ ਮਿਊਂਸਪਲਟੀ ਦਾ ਦਰਜਾ ਪ੍ਰਾਪਤ ਹੈ ਅਤੇ ਇਹ ਇਕ ਮੰਡੀ ਵੀ ਹੈ।

ਆਬਾਦੀ—3366 (1971)

51°01′ ਉ. ਵਿਥ : 2°12′ ਪੂ. ਲੰਬ

ਹ. ਪੁ.—ਐਨ. ਬ੍ਰਿ. 20:437 , ਯੂ. ਐਨ. 13:7479

**ਸ਼ਾਫ਼ਟਸਬਰੀ, ਐਂਨਥੋਨੀ ਐਸ਼ਲਿ ਕੂਪਰ** (Shaftesbury, Anthony Ashley Cooper 1621-1783) : ਇਹ ਇਕ ਅੰਗਰੇਜ਼ ਨੀਤੀਵੇਤਾ ਅਤੇ ਸ਼ਾਫ਼ਟਸਬਰੀ ਦਾ ਪਹਿਲਾ ਅਰਲ ਸੀ। ਇਸ ਦਾ ਜਨਮ 22 ਜੁਲਾਈ, 1621 ਨੂੰ ਵਿਮਬੋਰਨ ਸੇਂਟ ਗਾਈਲਜ਼, ਡੋਰਸੈੱਟ (Wimborne St. Giles, Dorset ) ਵਿਖੇ ਹੋਇਆ। ਇਸ ਨੇ ਐਕਸੇਟਰ ਕਾਲਜ ਆਕਸਫੋਰਡ ਵਿਚ ਵਿੱਦਿਆ ਪ੍ਰਾਪਤ ਕੀਤੀ। ਘਰੋਗੀ-ਜੰਗੀ ਸਮੇਂ ਇਹ ਕੁਝ ਸਮਾਂ ਸ਼ਾਹੀ ਫ਼ੌਜ ਵਿਚ ਸੇਵਾ ਕਰਨ ਮਗਰੋਂ ਸੰਨ 1644 ਵਿਚ ਪਾਰਲੀਮੈਂਟਰੀ ਫ਼ੌਜ ਨਾਲ ਰਲ ਗਿਆ। ਸੰਨ 1655 ਮਗਰੋਂ ਇਹ ਬੇਅਰਬਨ ਦੀ ਅਤੇ ਹੋਰ ਕਾਮਨਵੈਲਥ ਪਾਰਲੀਮੈਂਟਾਂ ਵਿਚ ਵਿਰੋਧੀ ਧਿਰ ਵਿਚ ਬੈਠਦਾ ਰਿਹਾ। ਪੁਨਰਸਥਾਪਨ (Restoration) ਮਗਰੋਂ ਸੰਨ 1661 ਵਿਚ ਇਸ ਨੂੰ ਪਰੀਵੀ ਕੌਂਸਲ ਦਾ ਮੈਂਬਰ ਬਣਾਇਆ ਗਿਆ ਅਤੇ ਬੈਰਨ ਐਸ਼ਲਿ (Baron Ashley) ਦਾ ਖ਼ਿਤਾਬ ਦਿੱਤਾ ਗਿਆ ਅਤੇ ਵਜ਼ੀਰ ਖ਼ਜ਼ਾਨਾ ਵੀ ਥਾਪਿਆ ਗਿਆ।

ਸੰਨ 1672 ਵਿਚ ਇਸ ਨੂੰ ਸ਼ਾਫ਼ਟਸਬਰੀ ਦਾ ਅਰਲ ਅਤੇ ਲਾਰਡ ਚਾਂਸਲਰ ( Chancellor ) ਬਣਾਇਆ ਗਿਆ ਪਰ ਪਰੋਟੈਸਟੈਂਟਾਂ ਦਾ ਹਾਮੀ ਹੋਣ ਕਰਕੇ ਸੰਨ 1673 ਵਿਚ ਇਸ ਨੂੰ ਬਰਖ਼ਾਸਤ ਕਰ ਦਿੱਤਾ ਗਿਆ ਅਤੇ ਇਹ ਵਿਰੋਧੀ ਧਿਰ ਵਿਚ ਸ਼ਾਮਿਲ ਹੋ ਗਿਆ। ਇਸ ਮਗਰੋਂ ਇਹ ਡਬੈਂਦਦ ਤੇ ਉਤਰ ਆਇਆ ਜਿਸ ਕਾਰਨ 1676 ਵਿਚ ਇਸ ਨੂੰ ਟਾਵਰ (Tower) ਵਿਚ ਦੋ ਸਾਲ ਲਈ ਕੈਦ ਕਰ ਦਿੱਤਾ ਗਿਆ। 1678-80 ਦੇ ਦੌਰਾਨ ਇਸਨੇ ਪੋਪਿਸ਼ ਪਲਾਟ (Popish Plot) ਦਾ ਸਹਾਰਾ ਲੈ ਕੇ ਆਪਣੇ ਦੁਸ਼ਮਣ ਲਾਰਡ ਸਟੈਫਰਡ ਨੂੰ ਕਤਲ ਕਰਵਾਉਣ ਦਾ ਯਤਨ ਕੀਤਾ। ਸੰਨ 1679 ਵਿੱਚ ਲਾਰਡ ਪ੍ਰੈਜ਼ੀਡੈਂਟ ਬਣਿਆ ਤੇ ਹੇਬੀਅਸ ਕਾਰਪਸ (Habeas Corpus Act) ਕਾਨੂੰਨ ਪਾਸ ਕਰਵਾਇਆ। ਜੇਮਜ਼ (James) ਦੀ ਥਾਂ ਮਨਮੱਥ ( Manmouth ) ਨੂੰ ਤਖ਼ਤ ਦਾ ਵਾਰਸ ਬਣਾਉਣ ਦੀ ਸਕੀਮ ਕਾਰਨ ਚਾਰਲਸ ਨੇ ਇਸ ਨੂੰ ਅੰਤਿਮ ਤੌਰ ਤੇ ਬਰਖ਼ਾਸਤ ਕਰ ਦਿੱਤਾ। ਬਗਾਵਤ ਕਰਨ ਦੀ ਕੋਸ਼ਿਸ਼ ਕਰਨ ਤੇ ਇਸ ਨੂੰ ਫਿਰ 1681 ਵਿਚ ਟਾਵਰ ਵਿਚ ਕੈਦ ਕਰ ਦਿੱਤਾ ਗਿਆ ਪਰ ਵਿਗ ਪਾਰਟੀ ਦੀ ਇਕ ਜਿਊਰੀ ( Jury ) ਵਲੋਂ ਇਸ ਨੂੰ ਬਰੀ ਕਰ ਦਿੱਤੇ ਜਾਣ ਤੋਂ ਪਿਛੋਂ ਇਹ ਸੰਨ 1682 ਵਿਚ ਹਾਲੈਂਡ ਨੱਸ ਗਿਆ।

ਇਸ ਦੀ ਮੌਤ 22 ਜਨਵਰੀ, 1683 ਨੂੰ ਐਮਸਟਰਡੈਮ (Amsterdam) ਵਿਚ ਹੋਈ।

ਹ. ਪੁ.—ਐਨ. ਬ੍ਰਿ. 20 : 434 ; ਯੂ. ਐਨ. 13 : 7478

**ਸ਼ਾਫ਼ਟਸਬਰੀ, ਐਂਨਥੋਨੀ ਐਸ਼ਲਿ ਕੂਪਰ** (1671-1713) ਈ. : ਇਸਦਾ ਜਨਮ 26 ਫ਼ਰਵਰੀ, 1671 ਈ. ਨੂੰ ਲੰਦਨ ਵਿਖੇ ਹੋਇਆ। ਇਹ ਚਾਰਲਸ ਦੂਜੇ ਦੇ ਰਾਜ ਸਮੇਂ ਪ੍ਰਸਿੱਧ ਰਾਜਨੀਤੀਵਾਨ, ਸ਼ਾਫ਼ਟਸਬਰੀ ਦੇ ਪਹਿਲੇ ਅਰਲ ਦਾ ਪੋਤਾ ਸੀ। ਇਸ ਨੇ ਆਪਣੀ ਮੁੱਢਲੀ ਸਿੱਖਿਆ ਪ੍ਰਸਿੱਧ ਦਾਰਸ਼ਨਿਕ ਜਾੱਨ ਲੌਕ ਤੋਂ ਪ੍ਰਾਪਤ ਕੀਤੀ।

ਨਵੰਬਰ, 1683 ਈ. ਵਿਚ ਇਹ ਵਿਨਚੈਸਟਰ ਕਾਲਜ ਵਿਚ ਦਾਖ਼ਲ ਹੋ ਗਿਆ। 1686 ਈ. ਵਿਚ ਇਸ ਨੂੰ ਬਾਹਰਲੇ ਦੇਸ਼ਾਂ ਵਿਚ ਜਾਣ ਦਾ ਮੌਕਾ ਮਿਲਿਆ ਅਤੇ ਇਹ ਕਾਫ਼ੀ ਸਮਾਂ ਲਈ ਫ਼ਰਾਂਸ, ਇਟਲੀ ਅਤੇ ਜਰਮਨੀ ਵਿਖੇ ਵਿਚਰਦਾ ਰਿਹਾ। 24 ਸਾਲ ਦੀ ਉਮਰ ਵਿਚ ਇਹ ਸੰਸਦ ਦਾ ਮੈਂਬਰ ਚੁਣਿਆ ਗਿਆ ਪਰ ਸਿਹਤ ਚੰਗੀ ਨਾ ਰਹਿਣ ਕਾਰਨ 1698 ਈ. ਵਿਚ ਹਾਊਸ ਆਫ਼ ਕਾਮਨਜ਼ ਦੇ ਭੰਗ ਹੋ ਜਾਣ ਤੋਂ ਬਾਅਦ ਇਹ ਦੁਬਾਰਾ ਚੋਣਾਂ ਵਿਚ ਖੜਾ ਨਾ ਹੋ ਸਕਿਆ। ਇਸਨੇ ਟਰਾਇਲਜ਼ ਫ਼ਾਰ ਟਰੀਜ਼ਨ ਐਕਟ, 1696 ਪਾਸ ਕਰਵਾਇਆ।

1699 ਈ. ਦੇ ਅੰਤ ਵਿਚ ਇਸਦੇ ਪਿਤਾ ਦਾ ਦੇਹਾਂਤ ਹੋ ਗਿਆ। ਹੁਣ ਇਹ ਹਾਊਸ ਆਫ਼ ਲਾਰਡਜ਼ ਦਾ ਮੈਂਬਰ ਬਣ ਗਿਆ। ਹੌਲੀ ਹੌਲੀ ਇਸਦੀ ਦਿਲਚਸਪੀ ਰਾਜਨੀਤਿਕ ਕੰਮਾਂ ਵਿਚ ਘਟ ਗਈ ਅਤੇ ਇਸ ਨੇ ਆਪਣਾ ਧਿਆਨ ਲਿਖਣ ਪੜ੍ਹਨ ਵੱਲ ਮੋੜ ਲਿਆ। ਇਕ ਲੇਖਕ ਦੇ ਤੌਰ ਤੇ ਆਪਣੀ ਜ਼ਿੰਦਗੀ ਵਿਚ ਇਸ ਨੂੰ ਕੋਈ ਵਿਸ਼ੇਸ਼ ਪ੍ਰਸਿੱਧੀ ਪ੍ਰਾਪਤ ਨਾ ਹੋਈ, ਪਰ ਇਸ ਦੀ ਮੌਤ ਤੋਂ ਬਾਅਦ ਇਸ ਦੀਆਂ ਲਿਖਤਾਂ ਨੂੰ ਬਹੁਤ ਸਨਮਾਨ ਦੀ ਨਿਗਾਹ ਨਾਲ ਵੇਖਿਆ ਜਾਣ ਲੱਗ ਪਿਆ। ਇਸ ਦੀ ਪ੍ਰਸਿੱਧ ਪੁਸਤਕ ਕਰੈਕਟਰਿਸਟਿਕਸ ਆਫ਼ ਮੈੱਨ, ਮੈਨਰਜ਼, ਓਪੀਨੀਅਨਜ਼ ਐਂਡ ਟਾਈਮਜ਼ (ਮਨੁੱਖਾਂ ਦੇ ਗੁਣ, ਢੰਗ, ਆਚਾਰ, ਮੱਤ, ਵਿਚਾਰ ਅਤੇ ਸਮਾਚਾਰ) ਸੀ। ਇਸ ਵਿਚ ਇਸ ਦੀਆਂ ਸਾਰੀਆਂ ਮੁੱਖ ਲਿਖਤਾਂ ਇਕ ਥਾਂ ਇਕੱਠੀਆਂ ਕਰ ਦਿੱਤੀਆਂ ਗਈਆਂ ਸਨ। ਇਸਦਾ ਪਹਿਲਾ ਐਡੀਸ਼ਨ 1711 ਈ. ਵਿਚ ਪ੍ਰਕਾਸ਼ਿਤ ਹੋਇਆ ਅਤੇ ਦੂਜਾ ਐਡੀਸ਼ਨ 1714 ਈ. ਵਿਚ ਪ੍ਰਕਾਸ਼ਿਤ ਹੋਇਆ। ਇਸ ਦੀਆਂ ਲਿਖਤਾਂ ਦਾ ਪ੍ਰਭਾਵ ਜਰਮਨੀ ਅਤੇ ਫ਼ਰਾਂਸ ਦੇ ਲੋਕਾਂ ਤੇ ਵੀ ਪਿਆ। ਇਸਦੀ ਮੁੱਖ ਦੇਣ ਇਹ ਹੈ ਕਿ ਇਸਨੇ ਯੁੱਗ-ਚੇਤਨਾ ਨੂੰ ਆਪਣੀਆਂ ਰਚਨਾਵਾਂ ਰਾਹੀਂ ਪਰਗਟਾਇਆ। ਇਹ ਧਾਰਮਕ ਕੱਟੜਤਾ ਦਾ ਵਿਰੋਧੀ ਸੀ। ਇਹ 14 ਫ਼ਰਵਰੀ, 1713 ਈ. ਨੂੰ ਸਵਰਗਵਾਸ ਹੋਇਆ।

ਹ. ਪੁ.—ਐਨ. ਬ੍ਰਿ. 20; ਕੋ. ਐਨ. 17

**ਸ਼ਾਫ਼ਟਸਬਰੀ, ਐਨਥੋਨੀ ਐਸ਼ਲਿ ਕੂਪਰ** (Shaftesbury, Anthony Ashley Cooper 1801-1885 ਈ.) : ਇਹ ਇਕ ਅੰਗਰੇਜ਼ ਨੀਤੀਵਾਨ ਅਤੇ ਸ਼ਾਫ਼ਟਸਬਰੀ ਦਾ ਸੱਤਵਾਂ ਅਰਲ ਸੀ। ਇਸ ਦਾ ਜਨਮ 28 ਅਪ੍ਰੈਲ, 1801 ਨੂੰ ਹੋਇਆ। ਇਸ ਨੇ ਹੈਰੋ (Harrow) ਅਤੇ ਕਰਾਈਸਟ ਚਰਚ ਆਕਸਫ਼ੋਰਡ (Christ Church) ਵਿਚ ਵਿੱਦਿਆ ਪ੍ਰਾਪਤ ਕੀਤੀ। ਇਹ ਸੰਨ 1826 ਵਿਚ ਪਾਰਲੀਮੈਂਟ ਦਾ ਮੈਂਬਰ ਬਣਿਆ। ਸੰਨ 1834 ਵਿਚ ਲਾਰਡ ਆਫ਼ ਐਡਮਿਰੈਲਟੀ ਬਣਿਆ। ਸੰਨ 1828 ਵਿਚ ਇਸ ਨੇ ਪਾਗਲਾਂ ਦੇ ਇਲਾਜ ਢੰਗ ਵਿਚ ਸੁਧਾਰ ਲਿਆਉਣ ਲਈ ਕਾਫ਼ੀ ਯਤਨ ਕੀਤੇ। ਸੰਨ 1833 ਵਿਚ ਇਸ ਨੇ ਮਿਲ ਮਜ਼ਦੂਰਾਂ ਲਈ 10 ਘੰਟੇ ਦੇ ਦਿਨ ਦਾ ਕਾਨੂੰਨ ਪਾਸ ਕਰਵਾਇਆ। ਸੰਨ 1842 ਵਿਚ ਇਸ ਨੇ ਇਕ ਐਕਟ ਪਾਸ ਕਰਵਾਇਆ ਜਿਸ ਰਾਹੀਂ ਇਸਤਰੀਆਂ ਅਤੇ ਬੱਚਿਆਂ ਤੋਂ ਜ਼ਮੀਨ ਹੇਠ, ਖਾਣਾਂ ਵਿਚ ਕੰਮ ਕਰਵਾਉਣ ਦੀ ਮਨਾਹੀ ਕਰ ਦਿੱਤੀ ਗਈ। 1844 ਵਿਚ ਇਸ ਨੇ ਰੈਗਡ ਸਕੂਲਾਂ (Ragged Schools) ਵੱਲ ਧਿਆਨ ਦਿੱਤਾ ਅਤੇ ਸਾਰੀ ਸਲਤਨਤ ਵਿਚ ਇਨ੍ਹਾਂ ਦੇ ਪਸਾਰ ਲਈ ਅੱਗੇ ਵਧ ਕੇ ਲਗਾਤਾਰ 40 ਸਾਲ ਤਕ ਕੰਮ ਕਰਦਾ ਰਿਹਾ। ਇਹ ਯੰਗਮੈਨਜ਼ ਕ੍ਰਿਸਚਨ ਐਸੋਸੀਏਸ਼ਨ (Youngman's Christian Association) ਦੇ ਮੋਢੀਆਂ ਵਿਚੋਂ ਸੀ। ਇਸ ਤੋਂ ਇਲਾਵਾ ਇਹ ਲੰਡਨ ਦੀਆਂ ਕਈ ਹੋਰ ਸੁਧਾਰ ਸੰਸਥਾਵਾਂ ਦੇ ਕਰਤਿਆਂ ਧਰਤਿਆਂ ਵਿਚੋਂ ਵੀ ਸੀ।

ਇਸ ਦੀ ਮਿਰਤੂ 1 ਅਕਤੂਬਰ, 1885 ਨੂੰ ਹੋਈ।

ਹ. ਪੁ.—ਐਨ ਬ੍ਰਿ. 20 : 437; ਕ. ਐਨ. 13 : 7475

**ਸਾੱਫ਼ਟ ਬਾਲ** : ਇਹ ਅਮਰੀਕਾ ਵਿਚ ਖੇਡੀ ਜਾਣ ਵਾਲੀ ਇਕ ਖੇਡ ਹੈ ਜੋ ਬੇਸ ਬਾਲ ਨਾਂ ਦੀ ਖੇਡ ਤੋਂ 20ਵੀਂ ਸਦੀ ਵਿਚ ਉਥੇ ਹੀ ਵਿਕਸਿਤ ਹੋਈ। ਵੱਖ ਵੱਖ ਸਮਿਆਂ ਤੇ ਇਸ ਦੇ ਵੱਖ ਵੱਖ ਨਾਂ ਰਹੇ ਹਨ ਜਿਵੇਂ ਪਲੇਅ ਗਰਾਊਂਡ ਬਾਲ, ਕਿਟਨ ਬਾਲ, ਆਰਮੀ ਬਾਲ ਆਦਿ। ਪਰ 1923 ਈ. ਤੋਂ ਇਸ ਨੂੰ ਸਾੱਫ਼ਟ ਬਾਲ ਦਾ ਨਾਂ ਦਿੱਤਾ ਗਿਆ। ਸਰਕਾਰੀ ਤੌਰ ਤੇ ਇਹ ਨਾਂ 1933 ਈ. ਤੋਂ ਪਰਚਲਤ ਹੋਇਆ। ਨਿਯਮਾਂ ਅਧੀਨ ਇਸ ਖੇਡ ਦੇ ਮੁਕਾਬਲੇ ਹੁਣ ਸੰਸਾਰ ਪੱਧਰ ਤੇ ਵੀ ਹੁੰਦੇ ਹਨ। ਭਾਰਤ ਵਿਚ ਇਹ ਖੇਡ ਖੇਡੀ ਤਾਂ ਜਾਂਦੀ ਹੈ ਪਰ ਬਹੁਤੀ ਪਰਚੱਲਤ ਨਹੀਂ। ਛੋਟਾ ਖੇਡ-ਮੈਦਾਨ ਹੋਣ ਕਰਕੇ ਇਹ ਹਰ ਥਾਂ ਆਸਾਨੀ ਨਾਲ, ਤੇ ਹਰ ਉਮਰ ਦੇ ਮਰਦ-ਔਰਤ ਦੁਆਰਾ ਖੇਡੀ ਜਾ ਸਕਦੀ ਹੈ। ਦੋਵੇਂ ਪਾਸੇ ਨੌਂ ਨੌਂ ਖਿਡਾਰੀਆਂ ਦੀ ਟੀਮ ਹੁੰਦੀ ਹੈ। ਅਮਰੀਕਾ ਵਿਚ ਇਹ ਖੇਡ ਪ੍ਰਾਇਮਰੀ ਸਕੂਲਾਂ ਵਿਚ ਖੇਡੀ ਜਾਂਦੀ ਹੈ, ਤੇ ਰਾਸ਼ਟਰੀ ਪੱਧਰ ਤੇ ਹਰ ਸਾਲ ਮੁਕਾਬਲੇ ਹੁੰਦੇ ਹਨ।

ਹ. ਪੁ.—ਐਨ. ਬ੍ਰਿ. 20 : 923 ਐਨ. ਅਮੇ. 25 : 223

**ਸ਼ਾਫ਼ਨਰ, ਜੈਕਬ** (Schaffner, Jakob-1875-1944) : ਇਹ ਸਵਿਸ ਨਾਵਲਕਾਰ ਅਤੇ ਕਹਾਣੀ ਲੇਖਕ ਸੀ, ਜਿਸਦਾ ਜਨਮ 14 ਨਵੰਬਰ, 1875 ਨੂੰ ਬਾਜ਼ੇਲ ਵਿਚ ਹੋਇਆ। ਇਹ ਕੋਹ ਸਾਲ ਤਕ ਮੋਚੀ ਦਾ ਕੰਮ ਕਰਦਾ ਰਿਹਾ।

ਇਸ ਨੇ 'ਜੋਹਨੇਸ' ਨਾਂ ਦਾ ਸਵੈਜੀਵਨਾਤਮਕ ਨਾਵਲ ਲਿਖਿਆ, ਜਿਸ ਦੀ ਪਰਸ਼ੰਸਾ ਵਿਚ ਇਸਨੂੰ ਇਨਾਮ ਦਿੱਤਾ ਗਿਆ। ਇਸ ਪਿੱਛੋਂ ਦੋ ਹੋਰ ਨਾਵਲ ਡਾਈ ਜੁੰਗਲਿੰਗਜ਼ੀਟ ਡੀਸ ਜੋਹਾਨੇਸ ਸ਼ੈਟਨਹੋਲਡ (Die Junglingzeit Johannes Schattenhold, 1930) ਅਤੇ ਈਨ ਡੀਸ ਵਾਂਡਰਸ਼ੈਫ਼ਟ (Eine Deutsche wander-Schaft, 1933) ਲਿਖੇ।

ਇਸ ਨੂੰ ਡਾਈ ਗੋਲਡਨ ਫਰਾਜ਼ (Die Golden Fratze) ਫਰਹੈਂਗਨਿਸੇ (Verhangnisse ਅਤੇ ਫਾਨਵਿੰਡ (Founwind) ਆਦਿ ਨਾਮੀ ਰਚਨਾਵਾਂ ਦੇ ਆਧਾਰ ਤੇ ਕਹਾਣੀ ਦਾ ਉਸਤਾਦ ਮੰਨਿਆ ਜਾਂਦਾ ਹੈ। ਇਕ ਕਾਵਿ ਸੰਗ੍ਰਹਿ ਡਰ-ਕਰੀਸਲੌਫ (Der-Kreis lauf) ਵੀ ਛਪਵਾਇਆ।

ਇਸ ਦੀ ਸ਼ੈਲੀ ਵਿਚ ਤਾਜ਼ਗੀ, ਹੁਲਾਸ, ਖ਼ਿਆਲ-ਉਡਾਰੀ ਅਤੇ ਹਾਸ ਰਸ ਮੌਜੂਦ ਸਨ। ਪਿਛਲੀ ਉਮਰ ਵਿਚ ਇਸ ਨੇ ਰਾਸ਼ਟਰੀ ਸਮਾਜਵਾਦ ਦੇ ਪੱਖ ਵਿਚ ਵੀ ਲਿਖਿਆ ਪਰ ਕਿਤੇ ਕਿਤੇ ਇਸ ਉੱਤੇ ਨੁਕਤਾ-ਚੀਨੀ ਵੀ ਕੀਤੀ। ਇਹ ਗੱਲ ਇਸ ਦੀ ਪੁਸਤਕ ਵੋਕ ਜ਼ੁਸ਼ਿਫ (Volk Zu Schiff) ਤੋਂ ਸਾਬਤ ਹੁੰਦੀ ਹੈ।

ਇਸਦੀ ਮੌਤ ਸਟਰੈਸਬਰਗ (ਫ਼ਰਾਂਸ) ਵਿਚ ਸਤੰਬਰ, 1944 ਵਿਚ ਹੋਈ।

ਹ. ਪੁ.—ਐਨ. ਬ੍ਰਿ. 20 : 57

**ਸ਼ਾਫ਼, ਫ਼ਿਲਿਪ** (Schaff, Philip 1819-1893) : ਇਸ ਅਮਰੀਕਨ ਧਰਮ-ਸ਼ਾਸਤਰੀ ਅਤੇ ਚਰਚ ਦੇ ਇਤਿਹਾਸਕਾਰ ਦਾ ਜਨਮ 1 ਜਨਵਰੀ, 1819 ਨੂੰ ਕੂਰ (Chur) ਵਿਖੇ ਸਵਿਟਜ਼ਰਲੈਂਡ ਵਿਚ ਹੋਇਆ। ਟੂਬਿੰਗੇਨ (Tubingen), ਹਾਲੇ (Halle) ਅਤੇ ਬਰਲਿਨ ਦੀਆਂ ਯੂਨੀਵਰਸਿਟੀਆਂ ਤੋਂ ਵਿੱਦਿਆ ਪ੍ਰਾਪਤੀ ਉਪਰੰਤ ਇਹ 1842 ਵਿਚ ਬਰਲਿਨ ਵਿਖੇ ਹੀ ਲੈਕਚਰਾਰ ਨਿਯੁਕਤ ਹੋ ਗਿਆ। 1844 ਵਿਚ ਇਹ ਅਮਰੀਕਾ ਚਲਾ ਗਿਆ ਤੇ ਮਰਸਰਜ਼ਬਰਗ (Mersersburg) ਵਿਖੇ 'ਜਰਮਨ ਰੀਫ਼ਾਰਮਡ ਚਰਚ' ਦੀ ਧਾਰਮਿਕ ਸਿਖਲਾਈ ਸੰਸਥਾ ਵਿਚ ਚਰਚ ਦੇ ਇਤਿਹਾਸ ਅਤੇ ਬਾਈਬਲ-ਸਾਹਿਤ ਦਾ ਪ੍ਰੋਫ਼ੈਸਰ ਬਣ ਗਿਆ। ਇਥੇ ਇਸਦਾ ਉਦਘਾਟਨੀ ਭਾਸ਼ਣ 'ਦੀ ਪ੍ਰਿੰਸੀਪਲ ਆਫ਼ ਪ੍ਰੋਟੈਸਟੈਂਟਿਜ਼ਮ' ਗੰਭੀਰ ਆਲੋਚਨਾ ਦਾ ਵਿਸ਼ਾ ਬਣਿਆ। ਇਹ 1870 ਵਿਚ ਨਿਊਯਾਰਕ ਵਿਖੇ 'ਯੂਨੀਅਨ ਥੀਔਲੋਜੀਕਲ ਸੈਮਨਰੀ' ਵਿਚ ਪ੍ਰੋਫ਼ੈਸਰ ਲੱਗ ਗਿਆ। ਬਾਈਬਲ ਦਾ ਸੋਧਿਆ ਐਡੀਸ਼ਨ ਤਿਆਰ ਕਰਨ ਵਿਚ ਇਸਨੇ ਕਾਫ਼ੀ ਹਿੱਸਾ ਪਾਇਆ। 1888

ਵਿਚ ਇਸਨੇ 'ਅਮੈਰੀਕਨ ਸੋਸਾਇਟੀ ਆਫ਼ ਚਰਚ ਹਿਸਟਰੀ' ਦੀ ਸਥਾਪਨਾ ਕੀਤੀ। 'ਦੀ ਕ੍ਰੀਡਜ਼ ਆਫ਼ ਕ੍ਰਿਸਟਨਡਮ' ( 1877 ) ਅਤੇ 'ਹਿਸਟਰੀ ਆਫ਼ ਦੀ ਕ੍ਰਿਸਚੀਅਨ ਚਰਚ' (1858-92, ਸੱਤ ਜਿਲਦਾਂ ਵਿਚ ) 'ਸ਼ਾਫ਼-ਹਰਜ਼ੋਗ ਐਨਸਾਈਕਲੋਪੀਡੀਆ ਆਫ਼ ਰੀਲੀਜਸ ਨਾਲਜ' (1884) ਇਸਦੀਆਂ ਮੁੱਖ ਰਚਨਾਵਾਂ ਹਨ।

20 ਅਕਤੂਬਰ, 1893 ਨੂੰ ਨਿਊਯਾਰਕ ਸਿਟੀ ਵਿਖੇ ਇਸਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 8

**ਸਾਫਿਸਟ** : ਇਹ ਸੁਕਰਾਤ ਦੇ ਸਮੇਂ ਦੇ ਦਾਰਸ਼ਨਿਕ ਸਨ। ਇਹ ਪੰਜਵੀਂ ਸਦੀ ਦੇ ਵਿਚਕਾਰਲੇ ਸਮੇਂ ਵਿਚ ਹੋਏ ਹਨ। 'ਸਾਫਿਸਟ' ( Sophist ) ਸ਼ਬਦ ਇਕ ਯੂਨਾਨੀ ਵਿਸ਼ੇਸ਼ਣ ਤੋਂ ਲਿਆ ਗਿਆ ਹੈ, ਜਿਸਦੇ ਅਰਥ ਹਨ 'ਸਿਆਣਾ'। ਇਸਦਾ ਮੂਲ ਇਕ ਯੂਨਾਨੀ ਕ੍ਰਿਆ ਵੀ ਮੰਨੀ ਜਾ ਸਕਦੀ ਹੈ, ਜਿਸਦੇ ਅਰਥ ਹਨ, 'ਸੋਚਣਾ' ਜਾਂ 'ਵਿਉਂਤ ਬਣਾਉਣੀ'।

ਇਹ ਆਪਣੇ ਵਿਦਿਆਰਥੀਆਂ ਨੂੰ ਨਾਗਰਿਕ ਸਿਖਿਆ ਦਿੰਦੇ ਸਨ। ਇਹ ਕਿਸੇ ਗੱਲ ਨੂੰ ਉਸੇ ਰੂਪ ਵਿਚ ਨਹੀਂ ਮੰਨ ਲੈਂਦੇ ਸਨ, ਜਿਸ ਰੂਪ ਵਿਚ ਉਹ ਪਰੰਪਰਾ ਤੋਂ ਤੁਰੀ ਆ ਰਹੀ ਹੋਵੇ। ਇਹ ਆਪਣੀ ਰਾਏ ਦੇਣ ਦੇ ਮਾਮਲੇ ਵਿਚ ਰਾਜਨੀਤਕ ਵਿਰੋਧ ਜਾਂ ਅਪ੍ਰਸੰਸਾ ਦੀ ਪਰਵਾਹ ਨਹੀਂ ਕਰਦੇ ਸਨ। ਪ੍ਰਸ਼ਨੋਤਰੀ ਢੰਗ, ਜਿਸ ਨੂੰ ਸੁਕਰਾਤ ਨੇ ਅਪਣਾਇਆ, ਇਨ੍ਹਾਂ ਦਾ ਹੀ ਚਲਾਇਆ ਹੋਇਆ ਸੀ।

ਇਹ ਵਹਿਮਾਂ ਭਰਮਾਂ ਦੇ ਵਿਰੁੱਧ ਸਨ। ਇਨ੍ਹਾਂ ਨੇ ਯੂਨਾਨੀ ਦੇਵਤਿਆਂ ਨੂੰ ਪ੍ਰਕਿਰਤੀ ਦੀਆਂ ਸ਼ਕਤੀਆਂ ਸਿੱਧ ਕੀਤਾ। 'ਇਨ੍ਹਾਂ ਨੇ ਯੂਨਾਨ ਦੀ ਨਵੀਂ ਪੀੜ੍ਹੀ ਨੂੰ ਰਾਜਨੀਤੀ ਵਿਚ ਨਿਪੁੰਨ ਬਣਾਇਆ ਅਤੇ ਉਸ ਨੂੰ ਲੋਕ ਕਾਰਜਾਂ ਵਿਚ ਦਿਲਚਸਪੀ ਲੈਣ ਲਈ ਤਿਆਰ ਕੀਤਾ। ਇਨ੍ਹਾਂ ਨੇ ਵਿਗਿਆਨਕ ਅਧਿਐਨ ਉੱਤੇ ਜ਼ੋਰ ਦਿੱਤਾ। ਇਨ੍ਹਾਂ ਨੂੰ ਸਰਕਾਰ ਵੱਲੋਂ ਕਿਸੇ ਪ੍ਰਕਾਰ ਦੀ ਸਹਾਇਤਾ ਨਹੀਂ ਮਿਲਦੀ ਸੀ।

ਪਹਿਲਾਂ ਅਫ਼ਲਾਤੂਨ ਤੇ ਅਰਸਤੂ ਨੇ ਆਪਣੇ ਆਦਰਸ਼ਵਾਦ ਦੁਆਰਾ ਸਾਫਿਸਟਾਂ ਦੇ ਵਿਚਾਰਾਂ ਦਾ ਵਿਰੋਧ ਕੀਤਾ। ਬਾਅਦ ਵਿਚ ਈਸਾਈ-ਮਤ ਦੇ ਪੈਰੋਕਾਰਾਂ ਨੇ ਵੀ ਇਸ ਨੂੰ ਭੰਡਿਆ। ਆਮ ਲੋਕਾਂ ਨੇ ਵੀ ਇਸ ਦੀ ਨਿੰਦਿਆ ਆਰੰਭ ਕਰ ਦਿੱਤੀ। ਨਤੀਜੇ ਵਜੋਂ, ਸਾਫਿਸਟ ਸ਼ਬਦ ਝੂਠੀ ਚਤੁਰਾਈ ਦਾ ਪ੍ਰਤੀਕ ਬਣ ਕੇ ਰਹਿ ਗਿਆ।

ਰਾਜਨੀਤੀ ਦੇ ਖੇਤਰ ਵਿਚ ਇਹ ਦੋ ਸ਼ਾਖਾਂ ਵਿਚ ਵੰਡੇ ਹੋਏ ਹਨ। ਇਕ ਸ਼ਾਖਾ ਵਾਲੇ ਅਠਾਰ੍ਹਵੀਂ ਸਦੀ ਦੇ ਪ੍ਰਸਿੱਧ ਦਾਰਸ਼ਨਿਕ ਰੂਸੋ ਵਾਂਗ ਪ੍ਰਕਿਰਤੀ ਨੂੰ ਚੰਗਾ ਅਤੇ ਸਭਿਅਤਾ ਨੂੰ ਬੁਰਾ ਸਮਝਦੇ ਸਨ। ਦੂਜੀ ਸ਼ਾਖਾ ਵਾਲੇ ਉਨ੍ਹੀਵੀਂ ਸਦੀ ਦੇ ਜਰਮਨ ਦਾਰਸ਼ਨਿਕ ਨਿਤਸ਼ੇ ਵਾਂਗ ਪ੍ਰਕਿਰਤੀ ਨੂੰ ਪੁੰਨ ਪਾਪ ਤੋਂ ਪਰੇ ਦੀ ਸ਼ੈ ਸਮਝਦੇ ਸਨ।

ਸੋਫਿਸਤਵਾਦੀਆਂ ਦੇ ਚਾਰ ਮੁਖ ਵਰਗ ਮੰਨੇ ਜਾ ਸਕਦੇ ਹਨ, ਜਿਨ੍ਹਾਂ ਨੂੰ ਸੰਸਕ੍ਰਿਤੀ, ਭਾਸ਼ਣ-ਯੋਗਤਾ, ਰਾਜਨੀਤੀ ਤੇ ਵਿਵਾਦ ਨਾਲ ਸਬੰਧਤ ਕੀਤਾ ਜਾ ਸਕਦਾ ਹੈ। ਸੰਸਕ੍ਰਿਤੀ ਦੀ ਸੋਫਿਸਤਤਾ 447 ਈ. ਪੂ. ਦੇ ਕਰੀਬ ਆਰੰਭ ਹੋਈ। ਇਸਦੀ ਥਾਂ ਕੁਝ ਸਾਲਾਂ ਬਾਅਦ ਵਿਵਾਦ ਨੇ ਲਈ। ਲਗਭਗ 427 ਈ. ਪੂ. ਦੇ ਕਰੀਬ ਭਾਸ਼ਣ-ਯੋਗਤਾ ਦੀ ਸਫਿਸਤਤਾ ਲੋਕ-ਪ੍ਰਿਯ ਹੋਈ ਅਤੇ ਹੌਲੀ ਹੌਲੀ ਰਾਜਨੀਤੀ ਸੋਫਿਸਤਤਾ ਦੇ ਅੱਗੇ ਆਉਣ ਨਾਲ ਉਸ ਵਿਚ ਹੀ ਲੋਪ ਹੋ ਗਈ।

ਸਾਫਿਸਟ ਹਮੇਸ਼ਾਂ ਸ਼ਾਸਨ ਦੇ ਵਿਰੋਧੀ ਰਹੇ ਹਨ। ਪਰ ਇਨ੍ਹਾਂ ਦਾ ਯੋਗਦਾਨ ਇਹ ਹੈ ਕਿ ਉਸ ਸਮੇਂ ਜਦੋਂ ਸਿਖਿਆ ਦੀ ਜ਼ਿੰਮੇਵਾਰੀ ਰਾਜ ਨੇ ਸੰਭਾਲੀ, ਇਹ ਆਮ ਜਨਤਾ ਨੂੰ ਉਦਾਰਵਾਦੀ ਸਿਖਿਆ ਦਿੰਦੇ ਰਹੇ। ਇਹ ਵਧੇਰੇ ਕਰਕੇ ਲੋਕ ਪੱਧਰ ਤੇ ਹੀ ਰਹੇ, ਕਿਉਂਕਿ ਇਹ ਆਪਣੀਆਂ ਲੋੜਾਂ ਲਈ ਆਮ ਲੋਕਾਂ ਉਪਰ ਨਿਰਭਰ ਸਨ। ਇਸੇ ਕਰਕੇ ਇਨ੍ਹਾਂ ਨੇ ਕੋਈ ਇਨਕਲਾਬੀ ਸਿਧਾਂਤ ਨਹੀਂ ਦਿੱਤੇ।

**ਸਾਫ਼ੋ** (Sappho) : ਇਹ ਪ੍ਰਸਿੱਧ ਯੂਨਾਨੀ ਕਵਿਤਰੀ ਏਸ਼ੀਆ ਮਾਈਨਰ ਦੇ ਇਕ ਟਾਪੂ ਲੈਸਬਸ (Lesbos) ਦੀ ਰਹਿਣ ਵਾਲੀ ਸੀ। ਇਸਦੀ ਪ੍ਰਸਿੱਧੀ ਦੇ ਮੁਕਾਬਲੇ ਇਸ ਦੇ ਜੀਵਨ ਬਾਰੇ ਗਿਆਨ ਸੰਦੇਹ ਭਰਪੂਰ ਹੈ। ਪਰਤੀਤ ਹੁੰਦਾ ਹੈ ਕਿ ਇਹ ਇਕ ਉੱਚੇ ਘਰਾਣੇ ਦੀ ਜੰਮ-ਪਲ ਸੀ। ਇਕ ਅਨੁਮਾਨ ਅਨੁਸਾਰ ਇਸ ਦੀ ਪ੍ਰਸਿੱਧੀ ਦਾ ਕਾਲ 610 ਤੋਂ 580 ਈ. ਪੂ. ਹੈ। ਇਸਨੇ ਲੈਸਬੀਅਨ ਐਲੋਇਕ ਬੋਲੀ ਵਿਚ ਕਾਵਿ ਰਚਨਾ ਕੀਤੀ। ਇਸ ਦੀਆਂ ਕਵਿਤਾਵਾਂ ਨੌਂ ਪੁਸਤਕਾਂ ਵਿਚ ਇਕੱਤਰ ਕੀਤੀਆਂ ਦੱਸੀਆ ਜਾਂਦੀਆਂ ਹਨ ਤੇ ਰੂਪ ਦੇ ਕਹਿਣ ਅਨੁਸਾਰ ਚੁਟਕਲੇ ਦੇ ਮਰਸੀਏ ਇਨ੍ਹਾਂ ਤੋਂ ਅੱਡ ਹਨ। ਸਾਫ਼ੋ ਦੀ ਕੋਈ ਕਾਵਿ-ਪੁਸਤਕ ਸੁਤੰਤਰ ਰੂਪ ਵਿਚ ਨਹੀਂ ਮਿਲਦੀ। ਕੇਵਲ ਦੂਜੇ ਲੇਖਕਾਂ ਦੀਆਂ ਰਚਨਾਵਾਂ ਵਿਚ ਇਸਦੇ ਹਵਾਲੇ ਮਿਲਦੇ ਹਨ। 1898 ਤੋਂ ਬਾਅਦ ਪੈਪਰੀਜ਼ (ਇਕ ਤਰ੍ਹਾਂ ਦਾ ਭੋਜ-ਪੱਤਰ) ਆਦਿ ਦੀ ਸਹਾਇਤਾ ਨਾਲ ਇਸ ਦੀ ਰਚਨਾ ਲੱਭਣ ਦੇ ਕੁਝ ਸਫ਼ਲ ਯਤਨ ਕੀਤੇ ਗਏ ਹਨ। ਕੁਝ ਰਚਨਾਵਾਂ ਚਮੜੇ ਉੱਤੇ ਲਿਖੀਆਂ ਵੀ ਮਿਲੀਆਂ ਹਨ। ਸੰਖੇਪਤਾ, ਸਾਦਗੀ, ਭਾਵ-ਤੀਬਰਤਾ ਆਦਿ ਸਾਫ਼ੋ ਦੀ ਰਚਨਾ ਦੇ ਮੋਢੀ ਗੁਣ ਹਨ।

**ਸਾਫ਼ੋਕਲੀਜ਼** (Sophocles) (ਲਗਭਗ 496-406 ਈ. ਪੂ.) :

ਪ੍ਰਾਚੀਨ ਯੂਨਾਨ ਦੇ ਇਸ ਮਹਾਨ ਦੁਖਾਂਤਕ ਨਾਟਕਕਾਰ ਦਾ ਜਨਮ ਐਥਨਜ਼ ਦੇ ਨੇੜੇ ਕੋਲੋਨਸ (Colonus) ਵਿਖੇ 496 ਈ. ਪੂ. ਦੇ ਕਰੀਬ ਹੋਇਆ। ਇਸਦੇ ਜੀਵਨ ਬਾਰੇ ਬਹੁਤੀ ਜਾਣਕਾਰੀ ਨਹੀਂ ਮਿਲਦੀ। ਪਰਤੀਤ ਹੁੰਦਾ ਹੈ ਕਿ ਇਹ ਕਿਸੇ ਅਮੀਰ ਘਰਾਣੇ ਦਾ ਜੰਮਪਲ ਸੀ। ਐਥਨਜ਼ ਦਾ ਇਕ ਉੱਘਾ ਤੇ ਜ਼ਿੰਮੇਵਾਰ ਨਾਗਰਿਕ ਹੋਣ ਦੇ ਨਾਲ ਨਾਲ ਇਹ ਫ਼ੌਜ ਵਿਚ ਜਰਨੈਲ ਵੀ ਸੀ। ਇਸ ਨੂੰ ਐਥਨਜ਼ ਦੇ ਪ੍ਰਮੁੱਖ ਪ੍ਰਬੰਧਕੀ ਅਤੇ ਵਿੱਤੀ ਸਲਾਹਕਾਰਾਂ ਵਿਚ ਵੀ ਥਾਂ ਮਿਲੀ ਸੀ।



ਸਾਫ਼ੋਕਲੀਜ਼

ਸਾਫ਼ੋਕਲੀਜ਼, ਏਸਕਿਲਸ ਅਤੇ ਯੂਰੀਪਿਡੀਜ਼ ਦੀ ਤਿਕੜੀ ਆਪਣੇ ਦੁਖਾਂਤ ਨਾਟਕਾਂ ਲਈ ਵਿਸ਼ਵ-ਪ੍ਰਸਿੱਧ ਹੈ। ਸਾਫ਼ੋਕਲੀਜ਼ ਨੇ ਲਗਭਗ 123 ਨਾਟਕਾਂ ਦੀ ਰਚਨਾ ਕੀਤੀ ਜਿਨ੍ਹਾਂ ਵਿਚੋਂ ਹੁਣ ਕੇਵਲ 7 ਹੀ ਮਿਲਦੇ ਹਨ। ਇਸਦੇ 90 ਤੋਂ ਵੱਧ ਨਾਟਕਾਂ ਦੀਆਂ ਟੁਕੜੀਆਂ ਕਿਤੇ ਕਿਤੇ ਜ਼ਰੂਰ ਮਿਲਦੀਆਂ ਹਨ। ਈਡੀਪਸ ਰੈਕਸ (Oedipus-Rex), ਈਡੀਪਸ ਕੋਲੋਨਸ (Oedipus Colonus), ਐਂਟਿਗਨੀ (Antigone) ਆਜਾਕਸ, (Ajax), ਇਲੈਕਟਰਾ (Electra ), ਦੀ ਟ੍ਰਾਕੀਨੀ ( The Trachiniae ), ਫਿਲਾਕਟੇਟੀਜ਼ (Philoctetes) ਵਿਚੋਂ ਪਹਿਲੇ ਤਿੰਨ ਵਧੇਰੇ ਪ੍ਰਸਿੱਧ ਹਨ। ਇਨ੍ਹਾਂ ਸੱਤਾਂ ਨਾਟਕਾਂ ਦੀ ਪ੍ਰਸਿੱਧਤਾ ਦਾ ਕਾਰਨ ਸੰਭਵ ਤੌਰ ਤੇ ਇਹ ਹੈ ਕਿ ਇਹ ਕਿਸੇ ਦੇਰੀ ਕਾਲ ਵਿਚ ਵਿਦਿਆਲਿਆਂ ਵਿਚ ਪੜ੍ਹਾਏ ਜਾਂਦੇ ਰਹੇ। 'ਈਡੀਪਸ' ਯੂਨਾਨੀ ਦੁਖਾਂਤ ਨਾਟਕਾਂ ਦੀ ਸਿਖਰ ਮੰਨਿਆ ਜਾਂਦਾ ਹੈ। ਇਹ ਨਾਟਕ ਬਾਦਸ਼ਾਹ ਈਡੀਪਸ ਪਾਸੋਂ ਅਣਜਾਣੇ ਵਿਚ ਹੋਏ ਪਾਪ ਦਾ ਦੁਖਾਂਤ ਹੈ। ਇਸ ਪਾਪ ਦੇ ਦੰਡ ਸਰੂਪ ਐਥਨਜ਼ ਵਿਚ ਕਾਲ ਪੈ ਜਾਂਦਾ ਹੈ ਤੇ ਜਦੋਂ ਬੁੱਢਾ ਟਿਰੇ-ਸੀਅਸ ਬਾਦਸ਼ਾਹ ਨੂੰ ਉਸ ਪਾਸੋਂ ਹੋਏ ਪਾਪ, ਅਰਥਾਤ ਆਪਣੇ ਪਿਤਾ ਨੂੰ ਮਾਰ ਕੇ ਉਸਦੇ ਤਖ਼ਤ ਉੱਤੇ ਬੈਠਣ, ਆਪਣੀ ਮਾਤਾ ਨਾਲ ਵਿਆਹ

ਕਰਵਾ ਕੇ ਤਿੰਨ ਪੁੱਤਰਾਂ ਤੇ ਦੋ ਧੀਆਂ ਦਾ ਪਿਤਾ ਬਣਨ ਦਾ ਗਿਆਨ ਕਰਵਾਉਂਦਾ ਹੈ ਤਾਂ ਈਡੀਪਸ ਆਪਣੀਆਂ ਅੱਖਾਂ ਕੱਢ ਲੈਂਦਾ ਹੈ। ਉਸਦੀ ਮਾਂ-ਪਤਨੀ ਜੋਕਾਸਤਾ ਆਤਮ ਹੱਤਿਆ ਕਰ ਲੈਂਦੀ ਹੈ ਤੇ ਈਡੀਪਸ ਰਾਜਭਾਗ ਤਿਆਗ ਕੇ ਆਪਣੀਆਂ ਧੀਆਂ ਨੂੰ ਨਾਲ ਲੈ ਕੇ ਸੰਨਿਆਸੀ ਹੋ ਜਾਂਦਾ ਹੈ। ਇਸ ਨਾਟਕ ਦੀ ਨਾਟਕੀ ਵਿਅੰਗਾਤਮਕਤਾ ਤੇ ਦੁਖਾਂਤਕ ਤੀਖਣਤਾ ਆਪਣੇ ਆਪ ਵਿਚ ਇਕ ਮਹਾਨ ਪ੍ਰਾਪਤੀ ਹੈ।

ਸਾੱਫੋਕਲੀਜ਼ ਨੇ ਯੂਨਾਨੀ ਦੁਖਾਂਤਕ ਨਾਟਕਾਂ ਵਿਚ ਤੀਜਾ ਪਾਤਰ ਲਿਆ ਕੇ ਨਾਟਕੀ-ਤੱਤਾਂ ਖ਼ਾਸ ਕਰਕੇ ਵਾਰਤਾਲਾਪ ਦੇ ਖੇਤਰ ਵਿਚ ਵਾਧਾ ਕੀਤਾ। ਵੈਦਿਕ ਗੀਤਾਂ ਦਾ ਸੰਵਾਦ ਨਾਲ ਢੁੱਕਵਾਂ ਅਨੁਪਾਤ ਰੱਖਣ, ਢੰਗ ਚਾਲ ਖੁੱਲ੍ਹੀ ਤੇ ਬਹੁਰੰਗੀ ਬਣਾਉਣ ਅਤੇ ਮਾਨਵੀ ਤੇ ਅਲੌਕਿਕ ਤੱਤਾਂ ਦਾ ਕਲਾਤਮਕ ਸੁਮੇਲ ਕਰਨ ਤੋਂ ਇਲਾਵਾ ਇਸਨੇ ਆਪਣੇ ਅਲੌਕਿਕ ਪਾਤਰਾਂ ਨੂੰ ਮਾਨਵੀ-ਪੱਧਰ ਤੇ ਚਿਤਰਨ ਦਾ ਸਫਲ ਯਤਨ ਕੀਤਾ ਜੋ ਕਿ ਇਸ ਨੂੰ ਵਿਲੱਖਣਤਾ ਤੇ ਵਡਿਆਈ ਦਾ ਭਾਗੀ ਬਣਾਉਂਦਾ ਹੈ। ਸਾੱਫੋਕਲੀਜ਼ ਦੇ ਨਾਟਕਾਂ ਦਾ ਵਾਤਾਵਰਨ ਉੱਚੇ ਵਿਚਾਰਾਂ ਤੋਂ ਪ੍ਰੇਰਿਤ ਹੈ। ਸਾੱਫੋਕਲੀਜ਼ ਨੂੰ ਨਾਟਕ-ਸਾਹਿਤ ਵਿਚ ਕਾਲੀਦਾਸ, ਸ਼ੇਕਸਪੀਅਰ ਤੇ ਮਾਰਲੋ ਦੀ ਕਤਾਰ ਵਿਚ ਖੜਾ ਕੀਤਾ ਜਾ ਸਕਦਾ ਹੈ।

ਇਸ ਮਹਾਨ ਨਾਟਕਕਾਰ ਦੀ ਮੌਤ 406 ਈ. ਪੂ. ਵਿਚ ਐਥਨਜ਼ ਵਿਖੇ ਹੋਈ।

ਹ. ਪੁ.—ਬ੍ਰਿ. ਮਾ. 9 ; ਐਨ. ਬ੍ਰਿ. 20 ; ਕੋਲੀ. ਐਨ. 17 ; ਹਿ. ਵਿ. ਕੋ. 4

**ਸਾਂਬ :** ਇਹ ਸ੍ਰੀ ਕ੍ਰਿਸ਼ਨ ਜੀ ਦਾ ਰਾਣੀ ਜਾਂਬਵਤੀ ਤੋਂ ਪੈਦਾ ਹੋਇਆ ਪੁੱਤਰ ਸੀ। ਲਿੰਗ ਪੁਰਾਣ ਵਿਚ ਇਸ ਨੂੰ ਰੁਕਮਣੀ ਦਾ ਪੁੱਤਰ ਕਿਹਾ ਗਿਆ ਹੈ। ਦ੍ਰਿਰੋਪਦੀ ਦੇ ਸਵੰਬਰ ਦੇ ਸਮੇਂ ਇਹ ਦਰੋਪਦੀ ਨੂੰ ਉਠਾ ਕੇ ਲੈ ਗਿਆ ਸੀ ਪਰ ਇਸ ਦਾ ਪਿੱਛਾ ਦੁਰਯੋਧਨ ਅਤੇ ਉਸ ਦੇ ਸਾਥੀਆਂ ਨੇ ਕੀਤਾ ਤੇ ਇਸ ਨੂੰ ਕੈਦੀ ਬਣਾ ਕੇ ਹਸਤਨਾਪੁਰ ਲਿਆਂਦਾ। ਕ੍ਰਿਸ਼ਨ ਜੀ ਦੇ ਭਰਾ ਬਲਰਾਮ ਨੇ ਇਸ ਨੂੰ ਛਡਾਉਣ ਦਾ ਯਤਨ ਕੀਤਾ ਅਤੇ ਹਸਤਨਾਪੁਰ ਪਹੁੰਚ ਕੇ ਨਗਰ ਨੂੰ ਤਹਿਸ ਨਹਿਸ ਕਰ ਦੇਣ ਦੀ ਧਮਕੀ ਦਿੱਤੀ। ਕੌਰਵ ਡਰ ਗਏ ਤੇ ਉਨ੍ਹਾਂ ਨੇ ਸਾਂਬ ਨੂੰ ਛੱਡ ਦਿੱਤਾ। ਬਲਰਾਮ ਉਥੋਂ ਉਸ ਨੂੰ ਦਵਾਰਕਾਪੁਰੀ ਲੈ ਕੇ ਆ ਗਿਆ। ਦਵਾਰਕਾ ਵਿਚ ਉਹ ਬਹੁਤ ਘਟੀਆ ਆਚਰਨ ਵਾਲਾ ਹੋ ਕੇ ਰਹਿਣ ਲੱਗਾ। ਇਸ ਤੋਂ ਛੁੱਟ ਉਹ ਚੰਗੇ ਲੋਕਾਂ ਅਤੇ ਚੰਗੇ ਆਚਰਨ ਦਾ ਮਜ਼ਾਕ ਵੀ ਉਡਾਉਂਦਾ ਸੀ। ਉਸ ਨੇ ਆਪਣੇ ਸਾਥੀਆਂ ਨਾਲ ਰਲਕੇ ਵਿਸ਼ਵਾਮਿੱਤਰ, ਦੁਰਬਾਸਾ ਅਤੇ ਨਾਰਦ ਇਨ੍ਹਾਂ ਤਿੰਨਾਂ ਰਿਸ਼ੀਆਂ ਦਾ ਮਖੌਲ ਉਡਾਉਣ ਦੀ ਵਿਉਂਤ ਬਣਾਈ। ਉਨ੍ਹਾਂ ਨੇ ਸਾਂਬ ਨੂੰ ਇਸਤਰੀ ਦੀ ਪੁਸ਼ਾਕ ਪੁਆਈ ਅਤੇ ਉਸ ਦੇ ਪੇਟ ਉੱਤੇ ਲੋਹਾ ਬੰਨ੍ਹ ਕੇ ਉਸ ਦੇ ਗਰਭਵਤੀ ਹੋਣ ਦਾ ਸਾਂਗ ਬਣਾ ਕੇ ਰਿਸ਼ੀਆਂ ਕੋਲ ਜਾ ਕੇ ਉਨ੍ਹਾਂ ਨੇ ਪੁੱਛਿਆ ਕਿ ਮਹਾਰਾਜ ਇਸ ਇਸਤਰੀ ਦੀ ਕੁੱਖੋਂ ਮੁੰਡਾ ਹੋਵੇਗਾ ਕਿ ਕੁੜੀ? ਰਿਸ਼ੀਆਂ ਨੇ ਕਿਹਾ ਕਿ ਇਹ ਇਸਤਰੀ ਨਹੀਂ, ਕ੍ਰਿਸ਼ਨ ਜੀ ਦਾ ਪੁੱਤਰ ਸਾਂਬ ਹੈ। ਇਸ ਨੇ ਜੋ ਮੂਸਲ ਪੇਟ ਤੇ ਬੰਨ੍ਹਿਆ ਹੈ ਉਹ ਤੁਹਾਡੀ ਯਾਦਵ ਕੁਲ ਦੇ ਨਾਸ਼ ਦਾ ਕਾਰਨ ਹੋਵੇਗਾ। ਉਗਰਸੈਨ ਨੇ ਉਸ ਮੂਸਲ ਦਾ ਚੂਰਾ ਕਰਵਾ ਕੇ ਸਮੁੰਦਰ ਵਿਚ ਸੁਟਵਾ ਦਿੱਤਾ। ਕਿਹਾ ਜਾਂਦਾ ਹੈ ਕਿ ਉਸ ਤੋਂ ਸਮੁੰਦਰ ਦੇ ਕੰਢੇ ਦੱਭ ਉੱਗ ਪਈ ਅਤੇ ਜਦੋਂ ਉਹ ਇਕੱਠੀ ਕੀਤੀ ਗਈ ਤਾਂ ਉਹ ਮੂਸਲਾਂ ਵਿਚ ਬਦਲ ਗਈ ਜਾਂ ਅਜਿਹੀ ਤੇਜ਼ ਧਾਰ ਵਾਲੀ ਬਣ ਗਈ ਕਿ ਉਸ ਤੋਂ ਤਲਵਾਰ ਦਾ ਕੰਮ ਲਿਆ ਗਿਆ। ਯਾਦਵਾਂ ਨੇ ਉਨ੍ਹਾਂ ਨੂੰ ਹਥਿਆਰ ਵਜੋਂ ਵਰਤਿਆ ਅਤੇ ਆਪੋ ਵਿਚ ਲੜ ਕੇ ਤਬਾਹ ਹੋ ਗਏ। ਮੂਸਲ ਦੀ ਇਕ ਅਣੀ ਜੋ ਪੀਸੀ ਨਾ ਜਾ ਸਕੀ ਉਸਨੂੰ ਮੱਛੀ ਨਿਗਲ ਗਈ ਸੀ ਜਿਸ ਨੂੰ ਪਾੜ ਕੇ ਉਹ ਅਣੀ ਕੱਢੀ ਗਈ ਅਤੇ ਤੀਰ ਦੀ ਨੋਕ ਤੇ ਲਾ ਦਿੱਤੀ ਗਈ। ਉਸ ਤੀਰ ਨਾਲ ਜਰਸ ਨਾਂ ਦੇ ਸ਼ਿਕਾਰੀ ਨੇ ਮਿਰਗ ਦੀ ਅੱਖ ਦੇ ਭੁਲੇਖੇ ਸ੍ਰੀ ਕ੍ਰਿਸ਼ਨ ਜੀ ਦਾ ਪੈਰ ਵਿੰਨ੍ਹ ਦਿੱਤਾ ਅਤੇ ਉਹ ਸਰੀਰ ਤਿਆਗ ਗਏ।

ਸਾਂਬ ਨੂੰ ਦੁਰਬਾਸਾ ਦੇ ਸਰਾਪ ਕਾਰਨ ਕੋੜ੍ਹ ਹੋ ਗਿਆ ਅਤੇ ਪੰਜਾਬ ਵਿਚ ਰਹਿਣ ਲੱਗਾ। ਉਥੇ ਉਸ ਨੇ ਸੂਰਜ ਦੇਵਤਾ ਦੀ ਭਗਤੀ ਕੀਤੀ ਅਤੇ ਕੋੜ੍ਹ ਤੋਂ ਛੁਟਕਾਰਾ ਪਾਇਆ। ਕਿਹਾ ਜਾਂਦਾ ਹੈ ਕਿ ਪੰਜਾਬ ਵਿਚ ਦਰਿਆ ਚਨਾਬ ਦੇ ਕੰਢੇ ਉਸ ਨੇ ਸੂਰਜ ਦੇਵਤਾ ਦਾ ਇਕ ਮੰਦਰ ਬਣਵਾਇਆ ਅਤੇ ਸੂਰਜ ਦੀ ਪੂਜਾ ਦਾ ਪਰਚਾਰ ਕੀਤਾ।

ਹ. ਪੁ.—ਡਿਕਸ਼ਨਰੀ ਆਫ਼ ਹਿੰਦੂ ਮਾਇਥਾਲੋਜੀ—ਡਾਊਸਨ।

—ਰੈ. ਰੰ. ਚੌਧੀਆ

**ਸਾਬਣ :** ਫੈਟੀ ਤੇਲਾਂ ਅਤੇ ਚਰਬੀਆਂ ਦੀ ਖਾਰ ਨਾਲ ਪਰਸਪਰ-ਕਿਰਿਆ ਦੇ ਸਿੱਟੇ ਵਜੋਂ ਬਣੇ ਹੋਏ ਰਸਾਇਣਿਕ ਯੌਗਿਕ ਜਾਂ ਰਸਾਇਣਿਕ ਯੌਗਿਕਾਂ ਦੇ ਮਿਸ਼ਰਨ ਨੂੰ ਸਾਬਣ ਕਿਹਾ ਜਾਂਦਾ ਹੈ। ਸਾਰੇ ਫੈਟੀ ਤੇਲ ਅਤੇ ਚਰਬੀਆਂ, ਗਲਿਸਰਾਈਡਾਂ ਦੇ ਮਿਸ਼ਰਨ ਹੁੰਦੇ ਹਨ।



$C_3H_5(OCOC_{15}H_{31})_3+3NaOH \rightarrow$

ਪਾਮਿਟਿਨ (ਫ਼ੈਟ) ਕਾਸਟਿਕ ਸੋਡਾ



$3NaOCOC_{15}H_{31}+C_3H_5(OH)_3$

ਸੋਡੀਅਮ ਪਾਮਿਟੇਟ (ਸਾਬਣ) ਗਲਿਸਰੀਨ

ਚਰਬੀ ਦੀ, ਪਾਣੀ ਵਿਚ ਕਾਸਟਿਕ ਸੋਡੇ ਦੇ ਘੋਲ ਨਾਲ ਕਿਰਿਆ ਨੂੰ ਸਾਬਣੀਕਰਨ (saponification) ਕਿਹਾ ਜਾਂਦਾ ਹੈ। ਇਸ ਕਿਰਿਆ ਤੋਂ ਮਗਰੋਂ ਸਾਬਣ ਅਤੇ ਗਲਿਸਰੀਨ ਨੂੰ ਵੱਖਰਾ ਕਰਨਾ ਪੈਂਦਾ ਹੈ।

**ਮੈਲ-ਨਿਵਾਰਕ ਸਮਰੱਥਾ** (Detergent Power)–ਪਹਿਲਾਂ ਪਹਿਲਾ ਸਾਬਣ ਦੀ ਮੈਲ-ਨਿਵਾਰਨ ਜਾਂ ਧੋਣ ਸਮਰੱਥਾ ਇਸ ਦੇ ਜਲ-ਅਪਘਟਨ ਦੁਆਰਾ ਉਤਪੰਨ ਹੋਏ ਖਾਰੇਪਨ ਤੋਂ ਪਤਾ ਲਾਈ ਜਾਂਦੀ ਸੀ। ਭਾਵੇਂ ਹੁਣ ਇਹ ਸਪਾਟੀਕਰਨ ਛੱਡ ਦਿੱਤਾ ਹੈ ਪ੍ਰੰਤੂ ਹਾਲੇ ਤਕ ਕੋਈ ਠੀਕ ਪ੍ਰਯੋਗਿਕ ਆਧਾਰ-ਸਾਮਗਰੀ ਨਹੀਂ ਮਿਲੀ। ਸਾਬਣ ਦੀ ਮੈਲ-ਨਿਵਾਰਕ ਕਿਰਿਆ ਅਜਿਹਾ ਗੁੰਝਲਦਾਰ ਪ੍ਰਤੱਖ ਗਿਆਨ-ਵਿਸ਼ਾ ਹੈ ਜਿਸ ਵਿਚ ਸਿੱਲ੍ਹ ਸਮਰੱਥਾ, ਇਮਲਸ਼ੀਕਰਨ ਅਤੇ ਚਿਕਨਾਈ ਦਾ ਘੁਲਣਾ ਆਦਿ ਸਾਰਿਆਂ ਦਾ ਕਾਫ਼ੀ ਹਿੱਸਾ ਹੈ। ਇਕ ਬਹੁਤ ਪ੍ਰਚਲਿਤ ਅਤੇ ਤਰਕਸੀਲ (plausible) ਸਿੱਧਾਂਤ ਇਹ ਹੈ ਕਿ ਧੋਣ ਦੀ ਕਿਰਿਆ ਸਾਬਣ ਦੇ ਅਣੂ ਦੀ ਸੁਭਾਵਕ ਅਸਮਮਿਤ ਬਣਤਰ ਤੇ ਨਿਰਭਰ ਹੈ। ਇਸ ਅਨੁਸਾਰ ਇਕ ਸਿਰਾ ਪਾਣੀ ਵਿਚ ਘੁਲਣਸ਼ੀਲ ਅਤੇ ਦੂਸਰਾ ਸਿਰਾ ਪਾਣੀ ਵਿਚ ਅਘੁਲਣਸ਼ੀਲ, ਪ੍ਰੰਤੂ ਤੇਲ ਵਿਚ ਘੁਲਣਸ਼ੀਲ ਹੈ। ਅਜਿਹੇ ਅਣੂ ਪਾਣੀ ਅਤੇ ਮੈਲ ਵਿਚਲੀ ਅੰਤਰ-ਸਤ੍ਹਾ ਉੱਤੇ ਇਕ ਗਾੜ੍ਹੀ ਪਰਤ ਬਣਾਉਣ ਦੀ ਕੋਸ਼ਿਸ਼ ਕਰਦੇ ਹਨ। ਹਰ ਅਣੂ ਆਪਣੇ ਆਪ ਨੂੰ ਇਕ ਪਾਸੇ ਤੋਂ ਮੈਲ ਨਾਲ ਜੋੜ ਲੈਂਦਾ ਹੈ ਅਤੇ ਦੂਸਰੇ ਪਾਸੇ ਤੋਂ ਪਾਣੀ ਨਾਲ ਜੋੜ ਲੈਂਦਾ ਹੈ ਅਤੇ ਇਸ ਤਰ੍ਹਾਂ ਮੈਲ ਨੂੰ ਘੋਲ ਵਿਚ ਲਿਆਉਣ ਦੀ ਕੋਸ਼ਿਸ਼ ਕਰਦਾ ਹੈ।

ਇਸ ਗੱਲ ਦਾ ਜ਼ਿਆਦਾ ਸਬੂਤ ਹੈ ਕਿ ਚੰਗੀ ਧੁਆਈ ਲਈ ਸਾਬਣ ਦ ਮਿਸੈਲੇ (micellar) ਰੂਪ ਦਾ ਹੋਣਾ ਬਹੁਤ ਜ਼ਰੂਰੀ ਹੈ। ਉਦਾਹਰਨ ਵਜੋਂ ਘੱਟ ਤਾਪਮਾਨ ਤੇ, ਸੋਡੀਅਮ ਸਟੀਅਰੇਟ, ਧੁਆਈ ਲਈ ਚੰਗਾ ਕਾਰਕ ਨਹੀਂ ਹੈ ਕਿਉਂਕਿ ਇਹ ਇੰਨਾ ਜ਼ਿਆਦਾ ਅਘੁਲਣਸ਼ੀਲ ਹੈ ਕਿ ਕੋਲਾਇਡੀ ਇਲੈੱਕਟ੍ਰੋਲਾਈਟ ਦੀ ਲੋੜੀਂਦੀ ਮਾਤਰਾ ਪੈਦਾ ਨਹੀਂ ਕਰ ਸਕਦਾ। ਜਦੋਂ ਘੋਲ ਨੂੰ ਗਰਮ ਕੀਤਾ ਜਾਂਦਾ ਹੈ ਤਾਂ ਮਿਸੈਲਾ ਰੂਪ ਬਣਾਉਣ ਵਿਚ ਕਾਫ਼ੀ ਸਾਬਣ ਘੁਲ ਜਾਂਦਾ ਹੈ। ਦੂਸਰੇ ਪਾਸੇ ਸੋਡੀਅਮ ਲੌਰੇਟ ਆਮ ਧੁਆਈ ਦੇ ਤਾਪਮਾਨ ਤੇ ਇੰਨਾ ਜ਼ਿਆਦਾ ਘੁਲਣਸ਼ੀਲ ਹੈ ਕਿ ਇਸ ਦੀ ਹੋਂਦ ਪੂਰੀ ਤਰ੍ਹਾਂ ਵੱਖਰੀ ਸਾਬਣ ਦੀ ਇਕ ਆਇਨ ਵਾਂਗ ਹੁੰਦੀ ਹੈ ਅਤੇ ਇਸ ਦੀ ਮਿਸੈਲ ਵਿਚ ਸੰਮਿਲਿਤ ਹੋਣ ਦੀ ਬਹੁਤ ਘੱਟ ਕੋਸ਼ਿਸ਼ ਹੁੰਦੀ ਹੈ। ਘੱਟ ਤਾਪਮਾਨਾਂ ਤੇ ਇਸ ਦੀ ਘੁਲਣਸ਼ੀਲਤਾ ਘਟ ਜਾਂਦੀ ਹੈ ਅਤੇ ਸਿੱਟੇ ਵਜੋਂ ਕਾਫ਼ੀ ਜ਼ਿਆਦਾ ਇਕੱਤਰੀਕਰਨ ਹੋ ਜਾਂਦਾ ਹੈ ਅਤੇ ਧੋਣ ਸਮਰੱਥਾ ਵਧ ਜਾਂਦੀ ਹੈ।

ਸਾਬਣ ਬਣਾਉਣ ਵਾਲੇ ਪਦਾਰਥ-ਤਕਰੀਬਨ ਹਰ ਕੋਈ ਨੂੰ ਸਾਬਣ ਬਣਾਉਣ ਲਈ ਵਰਤਿਆ ਜਾ ਸਕਦਾ ਹੈ ਪ੍ਰੰਤੂ ਵਪਾਰਕ ਤੌਰ ਤੇ ਇਸ ਨੂੰ ਤਿਆਰ ਕਰਨ ਲਈ ਜ਼ਰੂਰੀ ਗੱਲ, ਆਰਥਿਕਤਾ ਅਤੇ ਕੱਚੇ ਮਾਲ ਦਾ ਮਿਲਣਾ (ਸੰਤੁਲਨ) ਹੈ। ਇਸ ਲਈ ਪਸ਼ੂ ਚਰਬੀ ਸਾਬਣ ਬਣਾਉਣ ਲਈ ਕੱਚੇ ਮਾਲ ਦੇ ਤੌਰ ਤੇ ਵਧੇਰੇ ਵਰਤੀ ਜਾਂਦੀ ਹੈ, ਪ੍ਰੰਤੂ ਕੇਵਲ ਪਸ਼ੂ ਚਰਬੀ ਨਾਲ ਅਜਿਹਾ ਨਹਾਉਣ ਵਾਲਾ ਸਾਬਣ ਤਿਆਰ ਨਹੀਂ ਹੁੰਦਾ ਜਿਹੜਾ ਕਿ ਨਰਮ ਅਤੇ ਕਠੋਰ ਪਾਣੀ ਨਾਲ ਭਿੰਨ ਭਿੰਨ ਤਾਪਮਾਨ ਤੇ ਚੋਖੀ ਝੱਗ ਦੇਵੇ। ਇਸ ਲਈ ਪਸ਼ੂ ਚਰਬੀ ਵਿਚ, ਅਨੁਪਾਤ ਅਨੁਸਾਰ, ਖੋਪੇ ਦਾ ਤੇਲ ਪੂਰੀ ਤਰ੍ਹਾਂ ਮਿਲਾ ਲਿਆ ਜਾਂਦਾ ਹੈ। ਖੋਪੇ ਦੇ ਤੇਲ ਦੀ ਜਗ੍ਹਾ ਖੰਜੂਰ ਦਾ ਤੇਲ ਵੀ ਵਰਤਿਆ ਜਾ ਸਕਦਾ ਹੈ। ਕੱਪੜੇ ਧੋਣ ਵਾਲੇ ਸਾਬਣਾਂ ਵਿਚ ਵੀ ਕਈ ਕਿਸਮ ਦੇ ਤੇਲ ਅਤੇ ਚਰਬੀਆਂ ਨੂੰ ਮਿਲਾਇਆ ਜਾਂਦਾ ਹੈ। ਇਸ ਤਰ੍ਹਾਂ ਅਸੀਂ ਕਹਿ ਸਕਦੇ ਹਾਂ ਕਿ ਹਰ ਫੈਟੀ ਤੇਲ ਨੂੰ ਕਦੇ ਨਾ ਕਦੇ, ਕਿਸੇ ਵੀ ਕਿਸਮ ਵਿਚ ਸਾਬਣ ਬਣਾਉਣ ਲਈ ਵਰਤਿਆ ਜਾਂਦਾ ਹੈ।

ਜ਼ਿਆਦਾ ਵਰਤੋਂ ਵਿਚ ਲਿਆਏ ਜਾਂਦੇ ਕੱਚੇ ਮਾਲ ਵਿਚ ਪਸ਼ੂਆਂ ਦੇ ਤੇਲ, ਪਸ਼ੂ ਚਰਬੀ ਅਤੇ ਗਰੀਜ਼ ਆਦਿ ਹਨ ਅਤੇ ਬਨਸਪਤ ਤੇਲਾਂ ਵਿਚ ਖੋਪੇ, ਵੜੇਵੇਂ, ਅਨਾਜ, ਸੋਇਆ, ਖੰਜੂਰ, ਖਜੂਰ ਦੀ ਗਿਟਕ ਅਤੇ ਜ਼ੈਤੂਨ ਦਾ ਤੇਲ ਆਦਿ ਹਨ। ਮੱਛੀ ਅਤੇ ਵੇਲ੍ਹ ਮੱਛੀ ਦੇ ਤੇਲ ਨੂੰ ਵਧੇਰੇ ਮਾਤਰਾ ਵਿਚ, ਸਾਬਣ ਬਣਾਉਣ ਲਈ ਉਦੋਂ ਵਰਤਿਆ ਜਾਂਦਾ ਸੀ ਜਦੋਂ ਸਾਬਣ ਬਣਾਉਣ ਲਈ, ਹਾਈਡਰੋਜਨੀਕਰਨ ਦੁਆਰਾ, ਇਹ ਲੋੜੀਂਦਾ ਗਾੜ੍ਹਾਪਨ ਗ੍ਰਹਿਣ ਨਹੀਂ ਸਨ ਕਰ ਲੈਂਦੇ। ਰੋਜ਼ਿਨ (ਗੂੰਦ-ਸਾਲ), ਇਕ ਅਜਿਹਾ ਅੰਸ਼ ਹੈ ਜਿਹੜਾ ਕੱਪੜੇ ਧੋਣ ਵਾਲੇ ਪੀਲੇ ਸਾਬਣਾਂ ਲਈ ਵਰਤਿਆ ਜਾਂਦਾ ਹੈ। ਕੁਝ ਖਾਰੇ ਪਦਾਰਥ ਜਿਨ੍ਹਾਂ ਨੂੰ ਬਿਲਡਰ ਕਿਹਾ ਜਾਂਦਾ ਹੈ, ਤਕਰੀਬਨ ਸਾਰੇ ਕੱਪੜੇ ਧੋਣ ਵਾਲੇ ਸਾਬਣਾਂ ਵਿਚ ਵਿਆਪਕ ਤੌਰ ਤੇ ਹੁੰਦੇ ਹਨ। ਇਨ੍ਹਾਂ ਵਿਚੋਂ ਵਧੇਰੇ ਪ੍ਰਸਿੱਧ ਸੋਡੀਅਮ ਸਿਲੀਕੇਟ, ਸੋਡੀਅਮ ਕਾਰਬੋਨੇਟ ਅਤੇ ਕਈ ਫ਼ਾਸਫ਼ੇਟ ਹਨ। ਇਹ ਵਰਤੋਂ ਦੀਆਂ ਸ਼ਰਤਾਂ ਅਨੁਸਾਰ ਮੈਲ-ਨਿਵਾਰਕ ਕਿਰਿਆ ਨੂੰ ਵਧਾਉਂਦੇ ਹਨ ਅਤੇ ਇਨ੍ਹਾਂ ਨੂੰ ਨਸ਼ਾਸਤੇ ਅਤੇ ਬੇਰਾਈਟਸ (barites) ਵਾਂਗ ਸਾਬਣ ਨੂੰ ਘਟੀਆ ਬਣਾਉਣ ਲਈ ਪੂਰਕ ਦੇ ਤੌਰ ਤੇ ਨਹੀਂ ਸਮਝਣਾ ਚਾਹੀਦਾ। ਚਰਬੀਆਂ ਦੇ ਸਾਬਣੀਕਰਨ ਲਈ ਕਾਸਟਿਕ ਸੋਡੇ ਦੀ ਕਾਫ਼ੀ ਮਾਤਰਾ ਦੀ ਲੋੜ ਹੈ ਅਤੇ ਨਾਲ ਹੀ ਨਰਮ ਸਾਬਣ ਬਣਾਉਣ ਲਈ ਕਾਸਟਿਕ ਪੋਟਾਸ਼ ਬਹੁਤ ਘੱਟ ਮਾਤਰਾ ਵਿਚ ਪਾਇਆ ਜਾਂਦਾ ਹੈ। ਵਿਸ਼ੇਸ਼ ਕਿਸਮਾਂ ਦੇ ਸਾਬਣ ਬਣਾਉਣ ਲਈ ਅਮੋਨੀਆ, ਟ੍ਰਾਈ-ਐਥੇਨੋਲਅਮੀਨ ਅਤੇ ਹੋਰ ਕਈ ਆਰਗੈਨਿਕ ਖਾਰਾਂ ਦੀ ਵਰਤੋਂ ਕੀਤੀ ਜਾਂਦੀ ਹੈ।

ਸਾਬਣ ਬਣਾਉਣ ਲਈ ਸਾਡੇ ਕੋਲ ਤਿੰਨ ਢੰਗ ਹਨ (1) ਉਬਾਲਣ ਵਿਧੀ (2) ਹਾਈਡ੍ਰੋਲਾਈਜ਼ਰ ਵਿਧੀ (3) ਅੱਧ ਉਬਾਲਣ ਵਿਧੀ (semi-boiling process)।

(1) **ਉਬਾਲਣ ਵਿਧੀ**–ਇਸ ਵਿਧੀ ਦਾ ਮਕਸਦ ਹੈ ਸ਼ੁੱਧ ਸਾਬਣ ਤਿਆਰ ਕਰਨਾ, ਜਿਸ ਵਿਚ ਗਲਿਸਰੀਨ ਨਾ ਹੋਵੇ। ਸਭ ਤੋਂ ਪਹਿਲਾਂ ਪਿਘਲੀ ਹੋਈ ਚਰਬੀ ਇਕ ਬਰਤਨ ਵਿਚ ਲਈ ਜਾਂਦੀ ਹੈ ਅਤੇ ਫਿਰ ਉਸ ਵਿਚ ਹੌਲੀ ਹੌਲੀ ਕਾਸਟਿਕ ਸੋਡੇ ਦਾ ਘੋਲ ਪਾਇਆ ਜਾਂਦਾ ਹੈ ਤੇ ਬਰਤਨ ਨੂੰ ਅੰਦਰ ਅੰਦਰੀ ਛੇਕਦਾਰ ਕੁੰਡਲੀ (perforated coil) ਰਾਹੀਂ ਖੁੱਲ੍ਹੀ ਭਾਫ਼ ਨਾਲ ਉਬਾਲਿਆ ਜਾਂਦਾ ਹੈ। ਇਸ ਤਰ੍ਹਾਂ ਸਾਬਣ ਤੇ ਗਲਿਸਰੀਨ ਪੈਦਾ ਹੋ ਜਾਂਦੇ ਹਨ। ਫਿਰ ਗਾੜ੍ਹਾ ਉਬਲਦਾ ਪੁੰਜ (mass) ਨਮਕੀਨ ਪਾਣੀ ਨਾਲ ਮਿਲਾਇਆ ਜਾਂਦਾ ਹੈ ਅਤੇ ਬਰਤਨ ਵਿਚ ਦੋ ਤਹਿਆਂ ਹੋ ਜਾਂਦੀਆਂ ਹਨ। ਉਪਰਲੀ ਤਹਿ ਜੋ ਦੁੱਧੀਦਾਰ ਹੁੰਦੀ ਹੈ ਉਹ ਅਸ਼ੁੱਧ ਸਾਬਣ ਦੀ ਹੁੰਦੀ ਹੈ ਅਤੇ ਹੇਠਲੀ ਤਹਿ ਨਮਕ ਵਾਲੇ ਪਾਣੀ ਵਿਚ ਘੁਲੀ ਹੋਈ ਗਲਿਸਰੀਨ ਹੁੰਦੀ ਹੈ। ਗਲਿਸਰੀਨ ਦੂਰ ਕਰਨ ਦੀ ਵਿਧੀ ਦਾ ਆਧਾਰ ਇਹੀ ਹੈ ਕਿ ਗਲਿਸਰੀਨ ਨਮਕ ਵਾਲੇ ਪਾਣੀ ਵਿਚ ਘੁਲ ਜਾਂਦੀ ਹੈ ਪ੍ਰੰਤੂ ਸਾਬਣ ਨਹੀਂ ਘੁਲਦਾ। ਇਸ ਤਰ੍ਹਾਂ ਹੇਠਲੀ ਤਹਿ ਨੂੰ ਬਰਤਨ ਵਿਚੋਂ ਬਾਹਰ ਕੱਢ ਲਿਆ ਜਾਂਦਾ ਹੈ ਅਤੇ ਯੋਗ ਤਰੀਕਿਆਂ ਰਾਹੀਂ ਫਿਰ ਗਲਿਸਰੀਨ ਪ੍ਰਾਪਤ ਕਰ ਲਈ ਜਾਂਦੀ ਹੈ। ਹੇਠਲੀ ਤਹਿ ਵਾਲੇ ਘੋਲ ਨੂੰ ਬਚਿਆ-ਖੁਚਿਆ ਘੋਲ (spent lye) ਆਖਦੇ ਹਨ। ਹੁਣ ਉਪਰਲੀ ਬਚੀ ਹੋਈ ਤਹਿ ਵਿਚ ਕੁਝ ਨਾ ਕੁਝ ਚਰਬੀ ਬਿਨਾਂ ਸਾਬਣੀਕਰਨ ਤੋਂ ਰਹਿ ਜਾਂਦੀ ਹੈ। ਮਿੱਟੀ ਘੱਟਾ ਅਤੇ ਹੋਰ ਰੰਗਦਾਰ ਪਦਾਰਥ ਜੋ ਕਿ ਪਹਿਲਾਂ ਹੀ ਤੇਲਾਂ ਵਿਚ ਹੁੰਦੇ ਹਨ, ਵੀ ਰਹਿ ਜਾਂਦੇ ਹਨ। ਫਿਰ ਇਸ ਵਿਚ ਹੋਰ ਕਾਸਟਿਕ ਸੋਡਾ ਪਾ ਦਿੱਤਾ ਜਾਂਦਾ ਹੈ ਅਤੇ ਕਈ ਘੰਟੇ ਉਬਾਲਿਆ ਜਾਂਦਾ ਹੈ। ਫਿਰ ਉਸੇ ਤਰ੍ਹਾਂ ਉਪਰਲੀ ਤਹਿ ਅਲੱਗ ਕਰ ਲਈ ਜਾਂਦੀ ਹੈ। ਇਸ ਤਰ੍ਹਾਂ ਸਾਰੀ ਦੀ ਸਾਰੀ ਚਰਬੀ ਦਾ ਸਾਬਣੀਕਰਨ ਹੋ ਜਾਂਦਾ ਹੈ ਅਖੀਰ ਵਿਚ ਸਾਬਣ ਨੂੰ ਅਸਲੀ ਹਾਲਤ ਵਿਚ ਲਿਆਉਣ ਲਈ ਉਪਰ ਵਾਲੀ ਤਹਿ ਨੂੰ ਇਕ ਦੋ ਵਾਰੀ ਨਮਕੀਨ ਪਾਣੀ ਨਾਲ ਧੋਤਾ ਜਾਂਦਾ ਹੈ। ਫਿਰ ਇਸ ਨੂੰ ਪਾਣੀ ਨਾਲ ਉਬਾਲਿਆ ਜਾਂਦਾ ਹੈ, ਜਦੋਂ ਤੱਕ ਕਿ ਇਹ ਪੂਰੀ ਤਰ੍ਹਾਂ ਗਾੜ੍ਹਾ ਨਹੀਂ ਹੋ ਜਾਂਦਾ ਤੇ ਬਰਤਨ ਵਿਚ ਦੋ ਜਾਂ ਤਿੰਨ ਤਹਿਆਂ ਨਹੀਂ ਬਣ ਜਾਂਦੀਆਂ। ਸਭ ਤੋਂ ਉਪਰਲੀ ਤਹਿ ਤਾਂ ਸਿਰਫ਼ ਸ਼ੁੱਧ ਸਾਬਣ ਦੀ ਹੁੰਦੀ ਹੈ, ਜਿਸ ਦੀ ਰਚਨਾ 70% ਸਾਬਣ ਤੇ 30% ਪਾਣੀ ਹੁੰਦੀ ਹੈ। ਹੇਠਲੀ ਤਹਿ ਨਾਈਗਰ (nigre) ਦੀ ਹੁੰਦੀ ਹੈ ਜਿਸ ਦੀ ਰਚਨਾ 15% ਤੋਂ 40% ਸਾਬਣ, ਦੇ ਵਿਚ ਵਿਚ ਹੁੰਦੀ ਹੈ ਜੋ ਕਿ ਖਿੱਚ ਨੇੜੇ ਹੋਣ ਤੇ ਨਿਰਭਰ ਹੈ। ਕਿਉਂਕਿ ਰੰਗਦਾਰ ਪਦਾਰਥ ਅਤੇ ਮਿੱਟੀ ਘੱਟਾ ਸ਼ੁੱਧ ਸਾਬਣ ਵਿਚ ਨਹੀਂ ਘੁਲਦੇ, ਇਸ ਲਈ ਨਾਈਗਰ ਵਿਚ ਰਲ ਜਾਂਦੇ ਹਨ ਅਤੇ ਭਾਰਾ ਹੋਣ ਕਰਕੇ ਬਰਤਨ ਦੇ ਥੱਲੇ ਤੇ ਬੈਠ ਜਾਂਦੇ ਹਨ ਅਤੇ ਕੱਢ ਦਿੱਤੇ ਜਾਂਦੇ ਹਨ। ਬਰਤਨ ਵਿਚ ਉਬਾਲਣ ਦੀ ਵਿਧੀ ਲਈ ਸਾਬਣੀਕਰਨ ਸ਼ੁਰੂ ਹੋਣ ਤੋਂ ਮਗਰੋਂ 4 ਤੋਂ 11 ਦਿਨ ਚਾਹੀਦੇ ਹਨ। ਇਸ ਤਰ੍ਹਾਂ ਅਸਲੀ ਸਾਬਣ ਤਿਆਰ ਮਿਲਦਾ ਹੈ।

(2) **ਹਾਈਡ੍ਰੋਲਾਈਜ਼ਰ ਵਿਧੀ**–ਇਸ ਵਿਧੀ ਵਿਚ ਚਰਬੀ ਨੂੰ ਪਾਣੀ ਦੁਆਰਾ ਉੱਚੇ ਤਾਪਮਾਨ ਅਤੇ ਦਾਬ ਤੇ ਉਤਪ੍ਰੇਰਕ (ਜਿਸਤ ਸਾਬਣ) ਦੀ ਹੋਂਦ ਵਿਚ ਫੈਟੀ ਐਸਿਡ ਅਤੇ ਗਲਿਸਰੀਨ ਵਿਚ ਤੋੜਿਆ ਜਾਂਦਾ ਹੈ। ਕਿਰਿਆ ਇਸ ਤਰ੍ਹਾਂ ਹੈ :



$$(RCOO)_3C_3H_5 + 3HOH \rightarrow 3RCOOH + C_3H_5(OH)_3$$

(ਚਰਬੀ) (ਪਾਣੀ) (ਫੈਟੀ ਐਸਿਡ) (ਗਲਿਸਰੀਨ)

ਇਹ ਕਿਰਿਆ ਤਕਰੀਬਨ 15 ਮੀਟਰ ਜਾਂ ਜ਼ਿਆਦਾ ਉੱਚੇ ਲੰਬਾਤਮਕ (vertical) ਕਾਲਮ ਵਿਚ ਵਿਰੋਧੀ ਦਿਸ਼ਾ (countercurrently) ਵਿਚ ਕੀਤੀ ਜਾਂਦੀ ਹੈ। ਪਿਘਲੀ ਹੋਈ ਚਰਬੀ ਤੇ ਪਾਣੀ ਲਗਾਤਾਰ ਕਾਲਮ ਦੇ ਦੋਹਾਂ ਸਿਰਿਆਂ ਤੋਂ ਵੱਖਰੇ ਵੱਖਰੇ ਪਾਏ ਜਾਂਦੇ ਹਨ ਜਦੋਂ ਕਿ ਫੈਟੀ ਐਸਿਡ ਅਤੇ ਗਲਿਸਰੀਨ ਲਗਾਤਾਰ ਬਾਹਰ ਕੱਢ ਲਏ ਜਾਂਦੇ ਹਨ। ਪਾਣੀ, ਜੋ ਘੱਟ ਤਾਪਮਾਨ ਤੇ ਚਰਬੀ ਵਿਚ ਅਘੁਲ ਹੈ $204^{\circ}-249^{\circ}$ ਸੈਂ. ਤੇ 10%–25% ਘੁਲ ਜਾਂਦਾ ਹੈ ਤੇ ਘੁਲਣਸ਼ੀਲਤਾ ਪ੍ਰਭਾਵ (solubility effect) ਕਾਰਨ ਕਿਰਿਆ ਦੀ ਰਫ਼ਤਾਰ ਬਹੁਤ ਤੇਜ਼ ਹੋ ਜਾਂਦੀ ਹੈ, ਫਿਰ ਪ੍ਰਾਪਤ ਹੋਏ ਫੈਟੀ ਐਸਿਡਾਂ ਨੂੰ ਸ਼ੁੱਧ ਕਰਨ ਲਈ ਇਨ੍ਹਾਂ ਦਾ ਨਿਰਵਾਯੂ (vacuum) ਕਸ਼ੀਦਣ ਕੀਤਾ ਜਾਂਦਾ ਹੈ। ਫਿਰ ਇਨ੍ਹਾਂ ਨੂੰ ਕਾਸਟਿਕ ਸੋਡੇ ਜਾਂ ਕਾਸਟਿਕ ਪੋਟਾਸ਼ ਜਿਸ ਵਿਚ ਠੀਕ ਮਾਤਰਾ ਵਿਚ ਪਾਣੀ ਮਿਲਿਆ ਹੋਵੇ ਨਾਲ ਉਦਾਸੀਨ ਕੀਤਾ ਜਾਂਦਾ ਹੈ ਤਾਂ ਕਿ ਖ਼ਾਲਿਸ ਸਾਬਣ ਛੇਤੀ ਤਿਆਰ ਹੋ ਸਕੇ।

(3) **ਅੱਧ ਉਬਾਲਣ ਵਿਧੀ**–ਜਦੋਂ ਸਾਬਣੀਕਰਨ ਤਬਦੀਲੀ ਪੂਰੀ ਹੋ ਜਾਂਦੀ ਹੈ ਤਾਂ ਅੱਧ ਉਬਾਲਣ ਵਿਧੀ ਖ਼ਤਮ ਹੁੰਦੀ ਸਮਝੀ ਜਾਂਦੀ ਹੈ। ਥੋੜ੍ਹੀ ਥੋੜ੍ਹੀ ਮਾਤਰਾ ਵਿਚ ਚਰਬੀ ਦਾ ਪੂਰੀ ਤਰ੍ਹਾਂ ਸਾਬਣੀਕਰਨ

ਕਾਸਟਿਕ ਨਾਲ ਉਬਾਲ ਕੇ ਕੀਤਾ ਜਾਂਦਾ ਹੈ। ਫਿਰ ਸਾਬਣੀਕ੍ਰਿਤ ਪੁੰਜ (saponified mass) ਨੂੰ ਠੰਢਾ ਕਰਨ ਅਤੇ ਠੋਸ ਬਣਾਉਣ ਲਈ ਚੌਖਟਿਆਂ ਵਿਚ ਪਾਇਆ ਜਾਂਦਾ ਹੈ।

ਇਸ ਤੋਂ ਅੱਗੇ ਸਾਬਣ ਨੂੰ ਵੱਖ ਵੱਖ ਕਿਸਮਾਂ ਵਿਚ ਲੋੜ ਅਨੁਸਾਰ ਬਦਲਿਆ ਜਾ ਸਕਦਾ ਹੈ ਜਿਵੇਂ ਕਿ (1) ਚੌਖਟਿਆਂ ਵਾਲਾ ਸਾਬਣ (framed soap) (2) ਤੈਰਨ ਵਾਲਾ ਸਾਬਣ (floating soap) (3) ਮਿਲਡ ਸਾਬਣ (4) ਪੇਪੜੀ ਵਾਲਾ ਸਾਬਣ (flaked soap) (5) ਦਾਣੇਦਾਰ ਸਾਬਣ (6) ਦਵਾਈ ਮਿਲਿਆ ਸਾਬਣ (7) ਕੱਪੜਿਆਂ ਵਾਲਾ ਸਾਬਣ (8) ਹਜਾਮਤ ਵਾਲੇ ਸਾਬਣ ਅਤੇ (9) ਧਾਤਾਂ ਵਾਲੇ ਸਾਬਣ (metallic soaps)

## ਸੰਸ਼ਲਿਸ਼ਟ ਮੈਲ-ਨਿਵਾਰਕ
(Synthetic detergents)

ਇਹ ਸ਼ਬਦ ਉਨ੍ਹਾਂ ਪਦਾਰਥਾਂ ਲਈ ਵਰਤਿਆ ਜਾਂਦਾ ਹੈ ਜਿਹੜੇ ਪਾਣੀ ਵਿਚ ਘੁਲਣਸ਼ੀਲ ਅਤੇ ਸਤ੍ਹਾ-ਕਿਰਿਆਸ਼ੀਲ ਹੋਣ ਅਤੇ ਧੁਆਈ ਤੇ ਸਫ਼ਾਈ ਲਈ ਪ੍ਰਬਲ ਯੋਗਤਾ ਰਖਦੇ ਹੋਣ। ਇਹ ਅਸਲ ਸਾਬਣਾਂ ਨਾਲੋਂ ਇਸ ਗੱਲ ਵਿਚ ਭਿੰਨ ਹੁੰਦੇ ਹਨ ਕਿ ਭਾਰੇ ਪਾਣੀ ਵਿਚ ਤਲਛੱਟ ਨਹੀਂ ਬਣਾਉਂਦੇ। ਰਸਾਇਣਿਕ ਤੌਰ ਤੇ ਵੀ ਇਹ ਸਾਬਣਾਂ ਨਾਲੋਂ ਭਿੰਨ ਹੁੰਦੇ ਹਨ।

ਸਾਬਣ ਦਾ ਕਦੇ ਕਦੇ ਪ੍ਰਯੋਗ ਕਰਨ ਵਾਲਾ ਵੀ ਇਹ ਵੇਖਦਾ ਹੈ ਕਿ ਨਹਾਉਣ ਵਾਲੇ ਟੱਬ ਦੁਆਲੇ ਇਕ ਛੱਲਾ ਜਿਹਾ ਛੱਡ ਕੇ ਭਾਰੇ ਪਾਣੀ ਵਿਚ ਮੈਲ ਜਾਂ ਤਲਛੱਟ ਜਿਹਾ ਬਣ ਜਾਂਦਾ ਹੈ, ਸ਼ੀਸ਼ੇ ਦੇ ਭਾਂਡੇ ਤੇ ਇਕ ਚਿੱਟਾ ਜਿਹਾ ਪਦਾਰਥ ਰਹਿ ਜਾਂਦਾ ਹੈ ਅਤੇ ਕੱਪੜੇ ਧੋਣ ਵਾਲੇ ਟੱਬ ਦੇ ਥੱਲੇ ਵਿਚ ਚਿਪ-ਚਿਪੀਆਂ ਫੁੱਟੀਆਂ ਹੁੰਦੀਆਂ ਹਨ। ਇਸ ਭਾਰੇ ਪਾਣੀ ਦੇ ਤਲਛੱਟ ਦਾ, ਸਾਬਣ ਨਾਲ ਧੋਣ ਮਗਰੋਂ ਕੇਸਾਂ ਵਿਚ ਚਮਕ ਨਾ ਆਉਣ ਨਾਲ, ਕੱਪੜਿਆਂ ਨੂੰ ਇਸਤਰੀ ਕਰਨ ਤੇ ਪੀਲੇ ਧੱਬੇ ਪੈਣ ਨਾਲ ਅਤੇ ਘਰ ਵਿਚ ਜ਼ਿਆਦਾ ਸਾਬਣ ਦੀ ਵਰਤੋਂ ਨਾਲ ਸੰਬੰਧ ਸਮਝਣਾ ਆਸਾਨ ਨਹੀਂ ਹੈ। ਇਹ ਸਾਰੇ ਪ੍ਰਭਾਵ ਅਸਲ ਸਾਬਣ ਵਿਚ ਇਕ ਬਹੁਤ ਵੱਡਾ ਨੁਕਸ ਦਰਸਾਉਂਦੇ ਹਨ ਕਿ ਕੈਲਸੀਅਮ ਅਤੇ ਦੂਸਰੇ ਧਾਤਵੀ ਲੂਣਾਂ ਜਿਹੜੇ ਪਾਣੀ ਨੂੰ ਕਠੋਰ ਬਣਾਉਂਦੇ ਹਨ, ਨਾਲ ਇਹ ਕਿਰਿਆ ਕਰਕੇ ਤਲਛੱਟ ਬਣਾਉਂਦੇ ਹਨ। ਅਸਲ ਸਾਬਣ ਤੇਜ਼ਾਬੀ ਯੋਗਿਕਾਂ ਦੀ ਥੋੜ੍ਹੀ ਜਿਹੀ ਮਾਤਰਾ ਨਾਲ ਵੀ ਕਿਰਿਆ ਕਰਕੇ ਤਲਛੱਟ ਬਣਾਉਂਦੇ ਹਨ।

ਸੰਸ਼ਲਿਸ਼ਟ ਮੈਲ-ਨਿਵਾਰਕਾਂ ਦੀ ਵਪਾਰਕ ਵਰਤੋਂ ਉਨ੍ਹਾਂ ਦੇ ਗੁਣਾਂ ਤੇ ਕਠੋਰ ਪਾਣੀ ਦੇ ਸੁਭਾਅ ਤੇ ਕਾਬੂ ਪਾਉਣ ਤੇ ਨਿਰਭਰ ਸੀ। ਸੰਸ਼ਲਿਸ਼ਟ ਮੈਲ-ਨਿਵਾਰਕਾਂ ਤੇ, ਆਮ ਕਰਕੇ ਕਠੋਰਤਾ ਜਾਂ ਤੇਜ਼ਾਬਾਂ ਦਾ ਪ੍ਰਭਾਵ ਬਿਲਕੁਲ ਨਹੀਂ ਪੈਂਦਾ ਜਾਂ ਫਿਰ ਬਹੁਤ ਘੱਟ ਪੈਂਦਾ ਹੈ। ਇਹ ਰਸਾਇਣਿਕ ਤੌਰ ਤੇ ਉਨ੍ਹਾਂ ਨਾਲ ਕਿਰਿਆ ਕਰ ਸਕਦੇ ਹਨ ਅਤੇ ਸਿੱਟੇ ਵਜੋਂ ਬਣੇ ਯੋਗਿਕ ਜਾਂ ਤਾਂ ਘੁਲਣਸ਼ੀਲ ਹੋਣਗੇ ਜਾਂ ਘੋਲ ਵਿਚ ਕੋਲਾਇਡੀ ਰੂਪ ਵਿਚ ਪਰਿਖਿਪਤ ਹੋਣਗੇ। ਸੰਸ਼ਲਿਸ਼ਟਾਂ ਦੇ ਕਈ ਹੋਰ ਅਨੋਖੇ ਅਤੇ ਲਾਹੇਵੰਦ ਗੁਣਾਂ ਕਾਰਨ, ਜਿਵੇਂ ਠੰਢੇ ਪਾਣੀ ਵਿਚ ਘੁਲਣਾ ਅਤੇ ਨਿਯਮਬੱਧ ਕਰਨ ਵਿਚ ਸਰਲਤਾ, ਇਨ੍ਹਾਂ ਨੇ ਸਾਬਣ ਦੀਆਂ ਉਪਜਾਂ ਦਾ ਸਥਾਨ ਜਲਦੀ ਹੀ ਲੈ ਲਿਆ।

ਭੌਤਿਕ ਰਸਾਇਣ-ਵਿਗਿਆਨ ਅਨੁਸਾਰ ਸੰਸ਼ਲਿਸ਼ਟ ਮੈਲ-ਨਿਵਾਰਕਾਂ ਨੂੰ ਤਿੰਨ ਮੁੱਖ ਗਰੁੱਪਾਂ ਵਿਚ ਵੰਡਿਆ ਜਾ ਸਕਦਾ ਹੈ :

**ਐਨਾਇਨੀ ਕਿਸਮ**–ਐਨਾਇਨੀ ਗਰੁੱਪ ਵਿਚ ਜਦੋਂ ਅਣੂ ਦੇ ਲੰਬੀ ਚੇਨ ਵਾਲੇ ਹਿੱਸੇ ਨੂੰ ਪਾਣੀ ਵਿਚ ਘੋਲਿਆ ਜਾਂਦਾ ਹੈ ਤਾਂ ਉਹ ਨੈਗੇਟਿਵ ਆਇਨ ਜਾਂ ਐਨਾਇਨ ਬਣ ਜਾਂਦਾ ਹੈ। ਐਨਾਇਨੀ ਕਿਸਮਾਂ ਕੱਪੜੇ ਧੋਣ ਵਾਲੇ ਸਾਰੇ ਸੰਸ਼ਲਿਸ਼ਟ ਮੈਲ-ਨਿਵਾਰਕਾਂ ਦੀਆਂ ਉਪਜਾਂ ਨਾਲੋਂ ਵਧੇਰੇ ਚੰਗੇ ਹਨ। ਕਈ ਸੈਂਕੜੇ ਭਿੰਨ ਭਿੰਨ ਐਨਾਇਨੀ ਯੋਗਿਕ ਦੱਸੇ ਗਏ ਹਨ, ਪ੍ਰੰਤੂ ਸਭ ਤੋਂ ਵਧੇਰੇ ਪ੍ਰਚਲਿਤ ਸੋਡੀਅਮ ਐੱਲਕਾਈਲ ਸਲਫੇਟ ($ROSO_3Na$) ਅਤੇ ਸੋਡੀਅਮ ਐੱਲਕਾਈਲ ਬੈਂਜ਼ੀਨ ਸਲਫੋਨੇਟ ($RC_6H_4SO_3Na$) ($R$ = ਹਾਈਡਰੋਕਾਰਬਨ ਚੇਨਾਂ ਹਨ, ਜਿਨ੍ਹਾਂ ਵਿਚ 8 ਤੋਂ 18 ਕਾਰਬਨ ਪਰਮਾਣੂ ਹਨ) ਹਨ।

ਕਿਸੇ ਵੀ ਇਕਹਿਰੇ ਸੰਸ਼ਲਿਸ਼ਟ ਮੈਲ-ਨਿਵਾਰਕ ਦੇ ਬਣਾਉਣ ਵਿਚ ਉਸ ਦੀ ਆਪਣੀ ਹੀ ਖਾਸ ਕਿਰਿਆ ਹੁੰਦੀ ਹੈ। ਉਦਾਹਰਨ ਦੇ ਤੌਰ ਤੇ ਸੋਡੀਅਮ ਐੱਲਕਾਈਲ ਸਲਫੇਟਾਂ ਨੂੰ ਬਣਾਉਣ ਲਈ ਕੱਚਾ ਮਾਲ, ਗਰੀ ਦਾ ਤੇਲ ਜਾਂ ਪਸ਼ੂ ਚਰਬੀ ਹੋ ਸਕਦੀ ਹੈ। ਇਨ੍ਹਾਂ ਨੂੰ ਜਲ-ਅਪਘਟਨ ਦੁਆਰਾ ਫੈਟੀ ਐਸਿਡਾਂ ਵਿਚ ਬਦਲਿਆ ਜਾਂਦਾ ਹੈ। ਇਸ ਉਪਰੰਤ ਫੈਟੀ ਐਸਿਡਾਂ ਦਾ ਉਤਪ੍ਰੇਰਕੀ ਲਘੂਕਰਨ, ਹਾਈਡਰੋਜਨੀਕਰਨ ਦੁਆਰਾ ਕੀਤਾ ਜਾਂਦਾ ਹੈ ਜਿਸ ਨਾਲ ਇਹ ਤਦਅਨੁਸਾਰੀ ਅਲਕੋਹਲਾਂ ਵਿਚ ਬਦਲ ਸਕਦੇ ਹਨ। ਫਿਰ ਗਾੜ੍ਹੇ ਗੰਧਕ ਦੇ ਤੇਜ਼ਾਬ ਦੁਆਰਾ ਅਲਕੋਹਲਾਂ ਦਾ ਸਲਫੇਟ ਬਣਾਇਆ ਜਾਂਦਾ ਹੈ। ਇਸ ਤੋਂ ਮਗਰੋਂ ਕਾਸਟਿਕ ਨਾਲ ਉਦਾਸੀਨ ਕਰਕੇ ਸੋਡੀਅਮ ਐੱਲਕਾਈਲ ਸਲਫੇਟ ਅਤੇ ਸੋਡੀਅਮ ਸਲਫੇਟ ਦੋਵੇਂ ਪ੍ਰਾਪਤ ਕੀਤੇ ਜਾਂਦੇ ਹਨ। ਸੋਡੀਅਮ ਸਲਫੇਟ ਆਮ ਕਰਕੇ ਉਪਜ ਵਿਚ ਰਹਿ ਜਾਂਦਾ ਹੈ। ਅਸਲ ਸਾਬਣਾਂ ਵਾਂਗ ਇਸ ਸਮੇਂ ਉਪਜ ਪਾਣੀ, ਲੂਣ ($Na_2SO_4$ ਜਾਂ $NaCl$) ਅਤੇ ਸੰਸ਼ਲਿਸ਼ਟ ਦਾ ਕੋਲਾਇਡ ਸਿਸਟਮ ਹੁੰਦਾ ਹੈ। ਸਾਬਣ ਸਿਸਟਮਾਂ ਵਾਂਗ ਸੰਸ਼ਲਿਸ਼ਟ ਸਿਸਟਮਾਂ ਵਿਚ ਕਈ ਇਕੋ ਜਿਹੇ ਫੇਜ਼ ਹੁੰਦੇ ਹਨ। ਇਨ੍ਹਾਂ ਫੇਜ਼ਾਂ ਦੇ ਜੋੜ-ਤੋੜ (manipulation) ਤੋਂ ਹੀ ਅੰਤਿਮ ਫਲੇ, ਲੇਵੀਆਂ, ਪਾਊਡਰ ਅਤੇ ਤਰਲ ਵਿਕਸਿਤ ਹੁੰਦੇ ਹਨ।

ਬਾਜ਼ਾਰ ਆਉਂਦੇ ਸੰਸ਼ਲਿਸ਼ਟ ਮੈਲ-ਨਿਵਾਰਕਾਂ ਵਿਚੋਂ ਸਭ ਤੋਂ ਵਧੀਆ ਦਾਣੇਦਾਰ ਮੈਲ-ਨਿਵਾਰਕ ਵਿਚ 15% ਤੋਂ 40% ਸੰਸ਼ਲਿਸ਼ਟ ਹੁੰਦਾ ਹੈ, ਜਿਹੜਾ ਕਿ ਫਾਸਫੇਟ ਬਿਲਡਰ ਨਾਲ ਮਿਲਿਆ ਹੁੰਦਾ ਹੈ। ਇਹ ਕੁੱਲ ਉਪਜ ਦਾ 50% ਤਕ ਹੁੰਦਾ ਹੈ। ਇਹ ਆਮ ਕਰਕੇ ਸੋਡੀਅਮ ਟ੍ਰਾਈਪੌਲੀ ਫਾਸਫੇਟ ਜਾਂ ਸੋਡੀਅਮ ਪਾਇਰੋਫਾਸਫੇਟ ਹੁੰਦਾ ਹੈ ਅਤੇ ਕਈ ਵਾਰੀ ਇਸ ਦੀ ਜਗ੍ਹਾ ਬੋਰੇਟ, ਸਿਲੀਕੇਟ ਅਤੇ ਦੂਸਰੇ ਮਿਸ਼ਰਿਤ ਫਾਸਫੇਟ ਵੀ ਵਰਤੇ ਜਾ ਸਕਦੇ ਹਨ। ਉਪਜ ਦਾ ਸਥੀ ਭਾਗ ਪਾਣੀ, ਲੂਣ ਅਤੇ ਕਈ ਵਾਰੀ ਥੋੜ੍ਹੀ ਮਾਤਰਾ ਵਿਚ ਸਾਬਣ ਅਤੇ ਪਾਣੀ ਦੀ ਝੱਗ ਵਿਸ਼ਲੇਸ਼ਕ, ਚਮਕ ਦੇਣ ਵਾਲੇ ਪਦਾਰਥਾਂ, ਭੌਂ ਦੇ ਮੁੜ-ਨਿਖੇਪਣ ਨੂੰ ਰੋਕਣ ਵਾਲੇ ਪਦਾਰਥਾਂ ਅਤੇ ਜ਼ਾਹਿਰਾ ਖੋਰ ਜਾਂ ਮੱਧਮ ਹੋਣ ਤੋਂ ਰੋਕਣ ਵਾਲੇ ਪਦਾਰਥਾਂ ਦਾ ਬਣਿਆ ਹੁੰਦਾ ਹੈ।

ਅਜਿਹੇ ਮੈਲ-ਨਿਵਾਰਕ ਜਿਹੜੇ ਸੂਖਮ ਰੇਸ਼ਿਆਂ ਨੂੰ ਸਾਫ ਕਰਨ ਅਤੇ ਪਲੇਟਾਂ ਧੋਣ ਲਈ ਵਰਤੇ ਜਾਂਦੇ ਹਨ ਉਨ੍ਹਾਂ ਵਿਚ ਬਿਲਡਰ ਬਹੁਤ ਘੱਟ ਹੁੰਦਾ ਹੈ ਅਤੇ ਕਈ ਵਾਰੀ ਬਿਲਕੁਲ ਵੀ ਨਹੀਂ ਪਾਇਆ ਜਾਂਦਾ।

(2) **ਕੈਟਾਇਨੀ ਕਿਸਮ**–ਇਸ ਕਿਸਮ ਨੂੰ ਜਦੋਂ ਪਾਣੀ ਵਿਚ ਘੋਲਿਆ ਜਾਂਦਾ ਹੈ ਤਾਂ ਅਣੂ ਦੀ ਲੰਬੀ ਚੇਨ ਵਾਲਾ ਭਾਗ ਪਾਜ਼ੇਟਿਵ ਆਇਨ ਜਾਂ ਕੈਟਾਇਨ ਹੁੰਦਾ ਹੈ। ਅਜਿਹੇ ਯੋਗਿਕਾਂ ਨੂੰ ਕਈ ਵਾਰੀ "ਇਨਵਰਟਿਡ" ਸਾਬਣ ਕਿਹਾ ਜਾਂਦਾ ਹੈ, ਕਿਉਂਕਿ ਲੰਬੀ ਚੇਨ ਆਇਨ ਦਾ ਬਿਜਲਈ ਚਾਰਜ ਅਸਲ ਸਾਬਣਾਂ ਦੇ ਚਾਰਜ ਨਾਲੋਂ ਉਲਟ ਹੁੰਦਾ ਹੈ। ਐਨਾਇਨਾਂ ਵਾਂਗ ਇਸ ਵਿਚ ਵੀ ਕਈ ਸੈਂਕੜੇ ਯੋਗਿਕ ਦੱਸੇ ਗਏ ਹਨ। ਇਕ ਵਿਸ਼ੇਸ਼ ਕੈਟਾਇਨੀ ਦੀ ਉਦਾਹਰਨ ਔਕਟਾਡੀਕਾਈਲ ਅਮੋਨੀਅਮ ਕਲੋਰਾਈਡ ( $C_{18}H_{37}NH_3Cl$ ) ਹੈ। ਮੈਲ-ਨਿਵਾਰਕ ਉਪਜਾਂ ਵਿਚ ਐਨਾਇਨਾਂ ਨਾਲੋਂ ਕੈਟਾਇਨਾਂ ਦੀ ਵਰਤੋਂ ਘੱਟ ਕੀਤੀ ਜਾਂਦੀ ਹੈ।

(3) **ਅਣ-ਆਇਨੀ ਕਿਸਮ** ( Nonionic type)–ਇਸ ਗਰੁੱਪ ਵਿਚ ਪੂਰੇ ਦਾ ਪੂਰਾ ਅਣੂ ਸਤ੍ਹਾ ਕਿਰਿਆਸ਼ੀਲ ਹੈ, ਪ੍ਰੰਤੂ ਜਦੋਂ ਪਦਾਰਥ ਨੂੰ ਪਾਣੀ ਵਿਚ ਪਾਇਆ ਜਾਂਦਾ ਹੈ ਤਾਂ ਕੋਈ ਆਇਨ ਨਹੀਂ

ਬਣਦੇ । ਸਭ ਤੋਂ ਵਧੇਰੇ ਵਰਤੋਂ ਵਿਚ ਆਉਣ ਵਾਲੇ ਅਣ-ਆਇਨੀ ਮੈਲ-ਨਿਵਾਰਕ ਪੌਲੀਔਕਸੀਐਥੀਲੀਨ ਵਿਉਤਪੰਨ ਹਨ ਜਿਵੇਂ



$$RC_6H_4(OC_2H_4)_xOH.$$

ਹ. ਪੁ.—ਐਨ. ਬ੍ਰਿ. 20 : 856.

**ਸਾਬਰ** (Sabara) : ਇਹ ਸ਼ਹਿਰ ਬ੍ਰਾਜ਼ੀਲ ਦੇ ਮੀਨਾ ਜ਼ੇਰਾਇਸ (Minas Gerais) ਰਾਜ ਦੀ ਰਾਜਧਾਨੀ ਹੈ ਜੋ ਸਮੁੰਦਰੀ ਸਤ੍ਹਾ ਤੋਂ 705 ਮੀ. ਦੀ ਉੱਚਾਈ ਤੇ ਸਥਿਤ ਹੈ । ਪੱਥਰਾਂ ਨਾਲ ਜੜੀਆਂ ਗਲੀਆਂ, ਨਵੀਆਂ ਬਸਤੀਆਂ ਅਤੇ ਸੋਨੇ ਦੀ ਖੁਦਾਈ ਵਾਲੇ ਅਜਾਇਬ ਘਰ ਇਸ ਗੱਲ ਦੀ ਸਾਖੀ ਭਰਦੇ ਹਨ ਕਿ ਇਹ ਸ਼ਹਿਰ ਮਾਈਨਿੰਗ ਦਾ ਕੇਂਦਰ ਸੀ । ਕੱਪੜੇ ਦਾ ਉਦਯੋਗ ਇਥੋਂ ਦੇ ਲੋਕਾਂ ਦੀ ਆਮਦਨ ਦਾ ਮੁਖ ਸਾਧਨ ਹੈ । ਲੋਹੇ ਦੀ ਧਾਤ ਕੱਢਣਾ ਅਤੇ ਸੋਧਣਾ ਇਥੋਂ ਦਾ ਮੁਖ ਕਿੱਤਾ ਹੈ ।

ਆਬਾਦੀ—18,696 (1970)

19°54′ ਉ. ਵਿ. 43°48′ ਪ. ਲੰ.

ਹ. ਪੁ.—ਐਨ. ਬ੍ਰਿ. ਮਾ. 8 : 746.

**ਸਾਬਰਕੰਠ** ( Sabarkantha) : ਇਹ ਭਾਰਤ ਦੇ ਗੁਜਰਾਤ ਰਾਜ ਦਾ ਇਕ ਜ਼ਿਲ੍ਹਾ ਹੈ ਜਿਸ ਦਾ ਸਦਰ ਮੁਕਾਮ ਹਿੰਮਤ ਨਗਰ ਹੈ । ਇਸ ਜ਼ਿਲ੍ਹੇ ਦਾ ਖੇਤਰਫਲ 7,390 ਵਰਗ ਕਿ. ਮੀ. ਹੈ । ਇਥੋਂ ਦੀ ਵਸੋਂ ਸੰਨ 1971 ਵਿਚ 1,186, 783 ਸੀ । ਇਸ ਵਸੋਂ ਦਾ 30% ਭੀਲ ਅਤੇ ਹੋਰ ਪਛੜੀਆਂ ਹੋਈਆਂ ਸ਼ਰੇਣੀਆਂ ਹਨ । ਇਸ ਦੇ ਪੂਰਬ ਵਿਚ ਪੰਚ ਮਹੱਲ ਜ਼ਿਲ੍ਹਾ, ਪੱਛਮ ਵਿਚ ਬਨਾਸ ਕੰਠ ਤੇ ਮਹਿਸਾਨਾ ਜ਼ਿਲ੍ਹੇ, ਉੱਤਰ ਵਿਚ ਰਾਜਸਥਾਨ ਅਤੇ ਦੱਖਣ ਵਿਚ ਅਹਿਮਦਾਬਾਦ ਤੇ ਖੈਰਾ ਦੇ ਜ਼ਿਲ੍ਹੇ ਹਨ । ਇਸ ਜ਼ਿਲ੍ਹੇ ਦਾ ਉੱਤਰੀ ਅਤੇ ਉੱਤਰ ਪੂਰਬੀ ਹਿੱਸਾ ਪਹਾੜੀ ਹੈ ਜਿਸ ਵਿਚ ਅਰਾਵਲੀ ਪਰਬਤ ਦੀਆਂ ਸ਼ਾਖਾਂ ਫੈਲੀਆਂ ਹੋਈਆਂ ਹਨ । ਇਹ ਪਹਾੜੀਆਂ ਜੰਗਲਾਂ ਨਾਲ ਭਰੀਆਂ ਹੋਈਆਂ ਹਨ । ਬਾਕੀ ਦਾ ਹਿੱਸਾ ਮੈਦਾਨੀ ਹੈ । ਧਰਤੀ ਦੀ ਢਾਲ ਉੱਤਰ ਪੂਰਬ ਤੋਂ ਦੱਖਣ ਪੱਛਮ ਵੱਲ ਹੈ । ਇਸ ਜ਼ਿਲ੍ਹੇ ਵਿਚ ਸਾਬਰਮਤੀ ਅਤੇ ਹਾਥਮੱਤੀ ਆਦਿ ਉਸ ਦੀਆਂ ਸਹਾਇਕ ਨਦੀਆਂ ਵਗਦੀਆਂ ਹਨ, ਜਿਨ੍ਹਾਂ ਵਿਚ ਪਾਣੀ ਵਰਖਾ ਦੀ ਰੁੱਤ ਵਿਚ ਹੀ ਬਹੁਤ ਜ਼ਿਆਦਾ ਵਗਦਾ ਹੈ । ਸਰਦੀਆਂ ਦਾ ਤਾਪਮਾਨ 18° ਸੈਂ. ਤੋਂ 21° ਸੈਂ. ਅਤੇ ਗਰਮੀਆਂ ਦਾ 26° ਸੈਂ. ਤੋਂ 30° ਸੈਂ. ਤਕ ਰਹਿੰਦਾ ਹੈ । ਔਸਤ ਸਾਲਾਨਾ ਵਰਖਾ 64 ਸੈਂ. ਮੀ. ਤੋਂ 76 ਸੈਂ. ਮੀ. ਤਕ ਹੁੰਦੀ ਹੈ ਜੋ ਕੇਵਲ ਗਰਮੀਆਂ ਵਿਚ ਹੀ ਹੁੰਦੀ ਹੈ ਸਰਦੀਆਂ ਦੀ ਬਾਰਸ਼ ਦੀ ਔਸਤ ਕੇਵਲ 2.5 ਸੈ. ਮੀ. ਹੈ ।

ਲੋਕਾਂ ਦਾ ਵੱਡਾ ਪੇਸ਼ਾ ਖੇਤੀ ਬਾੜੀ ਹੈ । ਵੱਡੀਆਂ ਫ਼ਸਲਾਂ ਬਾਜਰਾ, ਮੱਕੀ, ਜਵਾਰ, ਕਪਾਹ, ਕਣਕ, ਤਿਲ ਅਤੇ ਮੂੰਗਫਲੀ ਹਨ । ਆਵਾਜਾਈ ਅਤੇ ਸਨਅਤੀ ਲਿਹਾਜ਼ ਤੋਂ ਇਹ ਜ਼ਿਲ੍ਹਾ ਪਛੜਿਆ ਹੋਇਆ ਹੈ । ਇਸ ਵਿਚੋਂ ਇਕ ਰੇਲਵੇ ਲਾਈਨ ਲੰਘਦੀ ਹੈ ਜੋ ਹਿੰਮਤ ਨਗਰ ਨੂੰ ਅਹਿਮਦਾਬਾਦ ਨਾਲ ਮਿਲਾਉਂਦੀ ਹੈ । ਅਹਿਮਦਾਬਾਦ ਤੋਂ ਦਿੱਲੀ ਨੂੰ ਜਾਣ ਵਾਲੀ ਜਰਨੈਲੀ ਸੜਕ ਵੀ ਹਿੰਮਤ ਨਗਰ ਵਿਚੋਂ ਲੰਘਦੀ ਹੈ । ਸਥਾਨਕ ਪੱਕੀਆਂ ਸੜਕਾਂ ਵੀ ਹਨ । ਰੂੰ ਵੇਲਣ ਅਤੇ ਤੇਲ ਕੱਢਣ ਦੇ ਕਾਰਖ਼ਾਨਿਆਂ ਤੋਂ ਇਲਾਵਾ ਹੋਰ ਕੋਈ ਖ਼ਾਸ ਸਨਅੱਤ ਜ਼ਿਲ੍ਹੇ ਵਿਚ ਨਹੀਂ ।

ਹ. ਪੁ.— ਐਨ. ਬ੍ਰਿ. 19 : 787 ; ਡਾਇਰੈਕਟਰੀ ਐਂਡ ਈਅਰ ਬੁਕ ਦੀ ਟਾਈਮਜ਼ ਆਫ਼ ਇੰਡੀਆ ।

**ਸਾਬਰਮਤੀ ਦਰਿਆ** : ਪੱਛਮੀ ਭਾਰਤ ਦਾ ਇਹ ਦਰਿਆ ਮੇਵਾੜ ਦੀਆਂ ਪਹਾੜੀਆਂ ਵਿਚੋਂ ਨਿਕਲ ਕੇ ਦੱਖਣ ਪੱਛਮ ਵੱਲ ਵਹਿੰਦਾ ਹੋਇਆ ਖੰਬਾਤ ਦੀ ਖਾੜੀ ਵਿਚ ਜਾ ਡਿਗਦਾ ਹੈ । ਇਹ ਲਗਭਗ 300 ਕਿ. ਮੀ. ਲੰਬਾ ਹੈ ਅਤੇ 24,300 ਵ. ਕਿ. ਮੀ. ਖੇਤਰ ਦਾ ਪਾਣੀ ਸਮੇਟਦਾ ਹੈ । ਇਹ ਦੋ ਨਦੀਆਂ ਸਾਬਰ ਅਤੇ ਹਾਥਮਤੀ ਦੇ ਸੰਗਮ ਨਾਲ ਬਣਦਾ ਹੈ । ਸਾਬਰ ਇਡਾਰ ਸਟੇਟ ਚੋਂ ਲੰਘਦੀ ਹੈ ਅਤੇ ਹਾਥਮਤੀ ਅਹਿਮਦ ਨਗਰ ਕੋਲੋਂ ਲੰਘਦੀ ਹੈ । ਇਹ ਨਦੀਆਂ ਆਪਣੇ ਉਤਲੇ ਭਾਗ ਵਿਚ ਉੱਚੇ ਚੱਟਾਨੀ ਪਹਾੜਾਂ ਵਿਚੋਂ ਲੰਘਦੀਆਂ ਹਨ ਪਰ ਹੇਠ ਜਾ ਕੇ ਸਾਬਰਮਤੀ ਦਾ ਤਲ ਚੌੜਾ ਤੇ ਰੇਤਲਾ ਹੋ ਜਾਂਦਾ ਹੈ । ਫਿਰ ਇਹ ਸਾਦਰ ਅਤੇ ਅਹਿਮਦਾਬਾਦ ਕੋਲੋਂ ਲੰਘਦਾ ਹੈ ਜਿੱਥੇ ਇਸ ਦੇ ਖੱਬੇ ਕੰਢੇ ਤੋਂ ਅਹਿਮਦਾਬਾਦ ਤੋਂ 50 ਕਿ. ਮੀ. ਹੇਠਾਂ ਵਾਤਰਕ ਨਦੀ ਆ ਮਿਲਦੀ ਹੈ ਜੋ ਮਹੀਕਾਂਠ ਪਹਾੜੀਆਂ ਦਾ ਪਾਣੀ ਸਮੇਟ ਕੇ ਲੈ ਆਉਂਦੀ ਹੈ । ਇਸੇ ਦੇ ਕੰਢੇ ਅਹਿਮਦਾਬਾਦ ਕੋਲ ਮਹਾਤਮਾ ਗਾਂਧੀ ਦਾ ਆਸ਼ਰਮ ਹੈ ।

ਹ. ਪੁ.—ਇੰਪ. ਗ. ਇੰਡ. 21 : 344 ; ਕੋ. ਸੂ. ਡਿ. 967

**ਸਾਂਬਾ** : ਇਹ ਬ੍ਰਾਜ਼ੀਲ ਦਾ ਇਕ ਨਾਚ ਹੈ, ਜਿਸ ਵਿਚ ਸਰੀਰ ਨੂੰ ਝੁਕਾਅ ਕੇ ਸੱਜੇ ਖੱਬੇ ਜਾਂ ਅੱਗੇ ਪਿੱਛੇ ਨੂੰ ਝੂਮ ਝੂਮ ਕੇ ਗਤੀ ਵਿਚ ਨੱਚਿਆ ਜਾਂਦਾ ਹੈ । ਇਸਦੇ ਸੁਰ-ਤਾਲ ਦੀ ਰਵਾਨੀ ਉਘੜ ਦੁਘੜੀ ਹੁੰਦੀ ਹੈ । ਨੱਚਣ ਵਾਲੇ ਤਾਲ ਦੇ ਨਾਲ ਤੇਜ਼ੀ ਨਾਲ ਇਕ ਕਦਮ ਅੱਗੇ ਤੇ ਇਕ ਪਿੱਛੇ ਨੂੰ ਲੈਂਦੇ ਹਨ । ਨੱਚਣ ਦੇ ਨਾਲ ਨਾਲ ਸਰੀਰ ਦਾ ਭਾਰ ਵੀ ਇਕ ਪੈਰ ਤੋਂ ਦੂਸਰੇ ਪੈਰ ਤੇ ਬਦਲਦੇ ਹਨ । ਅਗਲੇ ਕਦਮ ਗੋਡੇ ਮੋੜ ਕੇ ਅਤੇ ਸਰੀਰ ਨੂੰ ਪਿਛਾਂਹ ਨੂੰ ਝੁਕਾਅ ਕੇ ਲਏ ਜਾਂਦੇ ਹਨ । ਪਿਛਲੇ ਕਦਮ ਲੈਂਦੇ ਵਕਤ ਗੋਡੇ ਸਿੱਧੇ ਤੇ ਸਰੀਰ ਨੂੰ ਅੱਗੇ ਝੁਕਾਇਆ ਜਾਂਦਾ ਹੈ ।

ਸਾਂਬਾ ਨਾਚ ਆਮ ਤੌਰ ਤੇ ਜੋੜੇ ( Couples ) ਕਰਦੇ ਹਨ । ਇਹ ਜੋੜੇ ਨਾਚ-ਫ਼ਰਸ਼ ਜਾਂ ਇਸ ਤੋਂ ਪਰੇ ਹੋ ਕੇ ਨਾਚ ਕਰ ਸਕਦੇ ਹਨ । ਕਦੇ ਕਦੇ ਇਹ ਇਕ ਦੂਸਰੇ ਤੋਂ ਅਲੱਗ ਹੋ ਕੇ ਪੈਰਾਂ ਨੂੰ ਫ਼ਰਸ਼ ਤੇ ਘਸੀਟ ਘਸੀਟ ਕੇ ਵੱਖਰੀ ਤਰ੍ਹਾਂ ਵੀ ਨੱਚਦੇ ਹਨ ।

ਹ. ਪੁ.—ਐਨ. ਬ੍ਰਿ. 19 : 982

**ਸਾਬਾਜੀ ਸਿੰਧੀਆ** : ਅਪ੍ਰੈਲ, 1758 ਵਿਚ ਮਰਹੱਟਿਆਂ, ਸਿੱਖਾਂ ਅਤੇ ਅਦੀਨਾ ਬੇਗ ਨੇ ਮਿਲ ਕੇ ਅਹਿਮਦ ਸ਼ਾਹ ਅਬਦਾਲੀ ਦੇ ਅਫ਼ਗਾਨ ਸਰਦਾਰਾਂ ਤੇ ਸਿਪਾਹੀਆਂ ਨੂੰ ਪੰਜਾਬ ਵਿਚੋਂ ਨਸਾ ਦਿਤਾ । ਮਰਹੱਟਿਆਂ ਨੇ ਅਦੀਨਾ ਬੇਗ ਨੂੰ ਪੰਜਾਬ ਦਾ ਗਵਰਨਰ ਨਿਯੁਕਤ ਕੀਤਾ ਅਤੇ ਆਪ ਮਹਾਰਾਸ਼ਟਰ ਵਿਚ ਵਾਪਸ ਪਰਤ ਗਏ । 15 ਸਤੰਬਰ, 1758 ਈ. ਨੂੰ ਅਦੀਨਾ ਬੇਗ ਦੀ ਮੌਤ ਹੋ ਗਈ । ਇਹ ਖ਼ਬਰ ਮਰਹੱਟਿਆਂ ਨੂੰ ਮਾਲਵੇ ਵਿਚ ਮਿਲੀ ਅਤੇ ਉਨ੍ਹਾਂ ਨੇ ਰਘੋਬਾ ਅੰਟਾ ਜੀ ਮਾਨਕੇਸ਼ਵਰ ਅਤੇ ਸਾਬਾਜੀ ਸਿੰਧੀਆ ਨੂੰ ਪੰਜਾਬ ਵਿਚ ਭੇਜਿਆ । ਅੰਟਾ ਜੀ ਤਾਂ ਦਿੱਲੀ ਵਿਚ ਰੁਕ ਗਿਆ ਪਰ ਸਾਬਾਜੀ ਲਾਹੌਰ ਵੱਲ ਤੁਰ ਪਿਆ । ਉਸ ਨੂੰ ਖ਼ਬਰ ਮਿਲੀ ਕਿ ਦਰਿਆ ਜਿਹਲਮ ਪਾਰ ਦੇ ਪਠਾਣਾਂ ਤੇ ਗੱਖੜਾਂ ਨੇ ਮਰਹੱਟਿਆਂ ਦੇ ਵਿਰੁੱਧ ਬਗ਼ਾਵਤ ਸ਼ੁਰੂ ਕਰ ਦਿਤੀ ਹੈ । ਸਾਬਾਜੀ ਤੁਰੰਤ ਲਾਹੌਰ ਤੋਂ ਅੱਗੇ ਵਧਿਆ । ਬਾਗ਼ੀ ਪਹਾੜਾਂ ਵਿਚ ਲੁਕ ਗਏ । ਇਵੇਂ ਸਾਬਾਜੀ ਬਿਨਾਂ ਕਿਸੇ ਰੁਕਾਵਟ ਦੇ ਪਸ਼ੌਰ ਪੁਜ ਗਿਆ ਅਤੇ ਇਸਨੇ ਉਥੇ ਹੀ ਡੇਰਾ ਲਾ ਲਿਆ । ਸੰਨ 1758-59 ਦੀਆਂ ਸਰਦੀਆਂ ਦੀ ਰੁੱਤ ਸਾਬਾਜੀ ਨੇ ਪਸ਼ੌਰ ਵਿਚ ਹੀ ਬਿਤਾਈ ਅਤੇ ਪਠਾਣਾਂ ਦੀ ਬਗ਼ਾਵਤ ਦੇ ਬਾਵਜੂਦ ਪਸ਼ੌਰ ਤੇ ਆਪਣਾ ਕਬਜ਼ਾ ਕਾਇਮ ਰੱਖਿਆ ।

ਮਾਰਚ 1759 ਵਿਚ ਦੱਤਾ ਜੀ ਸਿੰਧੀਆ ਪੰਜਾਬ ਵਿਚ ਆਇਆ ਪਰ ਉਹ ਲੁਧਿਆਣੇ ਦੇ ਨੇੜੇ ਮਾਛੀਵਾੜੇ ਵਿਚ ਆ ਕੇ ਠਹਿਰ ਗਿਆ । ਉਸ ਨੇ ਸਰਹੱਦੀ ਸੂਬੇ ਦੀ ਹਾਲਤ ਜਾਣਨ ਲਈ ਸਾਬਾਜੀ ਨੂੰ ਮਾਛੀਵਾੜੇ ਵਿਚ ਸੱਦਿਆ । ਅਪ੍ਰੈਲ ਵਿਚ ਸਾਬਾਜੀ ਦੱਤਾ ਜੀ ਨੂੰ ਮਾਛੀਵਾੜੇ ਆ ਕੇ ਮਿਲਿਆ । ਸਾਬਾਜੀ ਦੀ ਗ਼ੈਰਹਾਜ਼ਰੀ ਵਿਚ ਅਹਿਮਦ ਸ਼ਾਹ ਅਬਦਾਲੀ ਨੇ ਆਪਣੇ ਜਰਨੈਲ ਜਹਾਂ ਖ਼ਾਂ ਨੂੰ ਪੰਜਾਬ ਜਿੱਤਣ ਲਈ ਭੇਜਿਆ । ਜਹਾਂ ਖ਼ਾਂ ਨੇ ਪਸ਼ੌਰ ਅਤੇ ਅਟਕ ਉੱਤੇ ਕਬਜ਼ਾ ਕਰ ਲਿਆ ਅਤੇ ਫਿਰ ਰੋਹਤਾਸ ਵੱਲ ਵਧਿਆ । ਸਾਬਾਜੀ ਨੇ ਜਿਹਲਮ ਦੇ ਪਾਰਲੇ ਕੰਢੇ ਤੇ ਉਸ ਨਾਲ ਲੜਾਈ ਕੀਤੀ ਜਿਸ ਵਿਚ ਜਹਾਂ ਖ਼ਾਂ ਬੁਰੀ

ਤਰ੍ਹਾਂ ਜ਼ਖ਼ਮੀ ਹੋ ਗਿਆ ਤੇ ਉਸ ਦਾ ਪੁੱਤਰ ਅਤੇ ਬਹੁਤ ਸਾਰੀ ਫ਼ੌਜ ਮਾਰੀ ਗਈ।

ਨਵੰਬਰ, 1759 ਵਿਚ ਅਹਿਮਦ ਸ਼ਾਹ ਅਬਦਾਲੀ ਨੇ ਭਾਰੀ ਫ਼ੌਜ ਨਾਲ ਹਿੰਦੁਸਤਾਨ ਤੇ ਪੰਜਵਾਂ ਹਮਲਾ ਕੀਤਾ। ਅਹਿਮਦ ਸ਼ਾਹ ਆਪ ਮੁਲਤਾਨ ਵੱਲੋਂ ਆਇਆ ਪਰ ਉਸ ਦਾ ਜਰਨੈਲ ਜਹਾਂ ਖ਼ਾਂ ਦੱਰਾ ਖ਼ੈਬਰ ਦੇ ਰਸਤਿਉਂ ਅੱਗੇ ਵਧਿਆ। ਇਹ ਵੇਖ ਕੇ ਸਾਬਾ ਜੀ ਨੇ ਪਸ਼ੌਰ ਖ਼ਾਲੀ ਕਰ ਦਿਤਾ ਅਤੇ ਅਟਕ ਵਿਚ ਤੁਕੋ ਜੀ ਨਾਲ ਆ ਮਿਲਿਆ। ਇਥੇ ਪਠਾਣੀ ਫ਼ੌਜ ਦੇ ਨਾਲ ਮਰਹੱਟਿਆਂ ਦੀ ਇਕ ਝੜਪ ਹੋਈ ਅਤੇ ਉਹ ਲਾਹੌਰ ਵੱਲ ਚਲੇ ਗਏ। ਰੋਹਤਾਸ ਦੇ ਸਥਾਨ ਤੇ ਬਾਪੂਰਾਓ ਵੀ ਇਨ੍ਹਾਂ ਨਾਲ ਮਿਲ ਗਿਆ। ਇਥੇ ਇਕ ਵਾਰ ਫਿਰ ਜਹਾਂ ਖ਼ਾਂ ਨਾਲ ਮੁਕਾਬਲਾ ਹੋਇਆ ਅਤੇ ਮਰਹੱਟੇ ਲਾਹੌਰ ਵੱਲ ਵਧੇ। ਫਿਰ ਅੰਮ੍ਰਿਤਸਰ, ਬਟਾਲਾ, ਜਲੰਧਰ ਅਤੇ ਸਰਹਿੰਦ ਤੋਂ ਹੁੰਦੇ ਹੋਏ ਗੰਗਾ ਦੇ ਕਿਨਾਰੇ ਮੁੱਕਰਤਾਲ ਵਿਖੇ ਦੱਤਾ ਜੀ ਸਿੰਧੀਆ ਨਾਲ ਜਾ ਮਿਲੇ।

ਦੱਤਾ ਜੀ ਨੇ ਸੁੱਕਰਤਾਲ ਦਾ ਘੇਰਾ ਚੁੱਕ ਲਿਆ ਅਤੇ ਅਹਿਮਦ ਸ਼ਾਹ ਨੂੰ ਰੋਕਣ ਲਈ ਦਰਿਆ ਜਮਨਾ ਵੱਲ ਅੱਗੇ ਵਧਿਆ। ਸਾਬਾ ਜੀ ਸਿੰਧੀਆ ਉਸ ਦੇ ਨਾਲ ਸੀ। ਦਿੱਲੀ ਦੇ ਨੇੜੇ ਬਰਾੜੀ ਘਾਟ ਦੀ ਲੜਾਈ ਵਿਚ ਦੱਤਾ ਜੀ ਸਿੰਧੀਆ ਮਾਰਿਆ ਗਿਆ ਪਰ ਸਾਬਾ ਜੀ ਬਚ ਨਿਕਲਿਆ। ਅਨੁਮਾਨ ਕੀਤਾ ਜਾਂਦਾ ਹੈ ਕਿ ਸਾਬਾ ਜੀ ਪਾਣੀਪਤ ਦੇ ਮੈਦਾਨ ਵਿਚ 14 ਜਨਵਰੀ, 1761 ਨੂੰ ਮਾਰਿਆ ਗਿਆ।

—ਹਰੀ ਰਾਮ ਗੁਪਤਾ

**ਸਾਬਾਤੀਏ, ਪਾਲ** ( Sabatir, Paul 1858-1928 ) : ਇਸ ਫ਼ਰਾਂਸੀਸੀ ਇਤਿਹਾਸਕਾਰ ਦਾ ਜਨਮ 3 ਜਨਵਰੀ, 1858 ਨੂੰ ਹੋਇਆ। ਪੈਰਿਸ ਵਿਚ ਪ੍ਰੋਟੈਸਟੈਂਟ ਧਰਮ-ਸ਼ਾਸਤਰ ਦੀ ਸਿੱਖਿਆ ਪ੍ਰਾਪਤ ਕਰਨ ਉਪਰੰਤ ਇਹ 1885 ਵਿਚ ਸੇਂਟ ਨਿਕੋਲਸ, ਸਟਰਾਸਬਰਗ ( St. Nicholas, Strasbourg) ਦਾ ਪਾਦਰੀ ਨਿਯੁਕਤ ਹੋ ਗਿਆ ਤੇ 1919 ਤੋਂ ਆਪਣੀ ਮੌਤ ( ਮਾਰਚ 4, 1928 ) ਤਕ ਸਟਰਾਸਬਰਗ ਵਿਖੇ ਪ੍ਰੋਟੈਸਟੈਂਟ ਧਰਮ-ਸ਼ਾਸਤਰ ਦਾ ਪ੍ਰੋਫ਼ੈਸਰ ਰਿਹਾ। ਇਸ ਦੁਆਰਾ ਲਿਖੀ ਅਸੀਸੀ ਦੇ ਸੇਂਟ ਫ਼ਰਾਂਸਿਸ (St. Francis d' Assissi) ਦੀ ਜੀਵਨੀ ਬੇਹੱਦ ਪ੍ਰਸਿੱਧ ਹੋਈ। ਇਸ ਪੁਸਤਕ ਵਿਚ ਕਈ ਖ਼ਾਮੀਆਂ ਹੋਣ ਦੇ ਬਾਵਜੂਦ ਵੀ ਸਾਬਾਤੀਏ ਪਾਲ ਦੇ ਜੀਵਨ ਕਾਲ ਵਿਚ ਹੀ ਇਸਦੇ 40 ਐਡੀਸ਼ਨ ਪ੍ਰਕਾਸ਼ਿਤ ਹੋਏ।

ਹ.ਪੁ.—ਐਨ. ਬ੍ਰਿ. 20

**ਸਾਬਾਤੀਏ, ਪਾਲ** (Sabatier, Paul) (1854-1941) : ਇਹ ਫ਼ਰਾਂਸ ਦਾ ਆਰਗੈਨਿਕ ਰਸਾਇਣ-ਵਿਗਿਆਨੀ ਸੀ। ਇਸ ਨੇ ਵਿਕਟਰ ਗਰੀਨਯਾਰਡ ਨਾਲ ਮਿਲ ਕੇ ਉਤਪ੍ਰੇਰਕ ਆਰਗੈਨਿਕ ਵਿਸ਼ਲੇਸ਼ਣ ਵਿਚ ਖੋਜਾਂ ਕੀਤੀਆਂ ਅਤੇ ਖ਼ਾਸ ਕਰਕੇ ਹਾਈਡ੍ਰੋਜਨੀਕਰਨ ਵਿਚ ਨਿਕਲ ਦੀ ਵਰਤੋਂ ਦੀ ਖੋਜ ਕੀਤੀ। ਇਨ੍ਹਾਂ ਖੋਜਾਂ ਨਾਲ ਇਨ੍ਹਾਂ ਦੋਹਾਂ ਨੇ ਸੰਨ 1912 ਦਾ ਰਸਾਇਣ-ਵਿਗਿਆਨ ਦਾ ਨੋਬਲ ਪ੍ਰਾਈਜ਼ ਸਾਂਝਾ ਕੀਤਾ। ਇਸ ਦਾ ਜਨਮ ਕਾਰਕਾਸਾਨ (Carcassonne) ਵਿਖੇ 5 ਨਵੰਬਰ 1854 ਨੂੰ ਹੋਇਆ ਅਤੇ ਮੁਢਲੀ ਸਿੱਖਿਆ ਹਾਸਲ ਕਰਨ ਉਪਰੰਤ, ਬੈਰਟੱਲੋ ਅਧੀਨ ਖੋਜ ਕਰਕੇ ਸੰਨ 1880 ਵਿਚ ਡਾਕਟਰੇਟ ਦੀ ਡਿਗਰੀ ਪ੍ਰਾਪਤ ਕੀਤੀ। ਬੋਰਡੋ ( Bordeaux ) ਵਿਖੇ ਇਕ ਸਾਲ ਰਹਿਣ ਮਗਰੋਂ ਇਹ ਸੰਨ 1882 ਵਿਚ ਟੂਲੂਜ਼ (Toulouse ) ਯੂਨੀਵਰਸਿਟੀ ਵਿਚ ਚਲਾ ਗਿਆ ਅਤੇ ਉਥੇ 1884 ਵਿਚ ਪ੍ਰੋਫ਼ੈਸਰ ਅਤੇ 1905 ਵਿਚ ਡੀਨ ਬਣਿਆ।

ਸਾਬਾਤੀਏ ਦੀਆਂ ਖੋਜਾਂ ਨੇ ਮਾਰਗਰਿਨ, ਤੇਲ ਹਾਈਡ੍ਰੋਜਨੀਕਰਨ ਅਤੇ ਸੰਸ਼ਲਿਸ਼ਟ ਮੈਥੇਨੋਲ ਉਦਯੋਗਾਂ ਅਤੇ ਨਾਲ ਹੀ ਕਈ ਹੋਰ ਪ੍ਰਯੋਗਸ਼ਾਲਾ ਦੇ ਸੰਸ਼ਲੇਸ਼ਣਾਂ ਦਾ ਆਧਾਰ ਬੰਨ੍ਹਿਆ। ਇਸ ਨੇ ਲਗਭਗ ਆਰਗੈਨਿਕ ਰਸਾਇਣ-ਵਿਗਿਆਨ ਵਿਚ ਉਤਪ੍ਰੇਰਕ ਸੰਸ਼ਲੇਸ਼ਣਾਂ ਦੇ ਸਾਰੇ ਖੇਤਰ ਦਾ ਨਿਰੀਖਣ ਕੀਤਾ। ਇਸ ਨੇ ਖ਼ੁਦ ਹੀ ਕਈ ਸੈਂਕੜੇ ਹਾਈਡ੍ਰੋਜਨੀਕਰਨ ਅਤੇ ਡਿਹਾਈਡ੍ਰੋਜਨੀਕਰਨ ( dehydrogenation ) ਕਿਰਿਆਵਾਂ ਦੀ ਖੋਜ ਕੀਤੀ ਅਤੇ ਇਹ ਵਿਖਾਇਆ ਕਿ ਨਿਕਲ ਤੋਂ ਇਲਾਵਾ ਕਈ ਹੋਰ ਧਾਤਾਂ ਵਿਚ ਵੀ ਉਤਪ੍ਰੇਰਕ ਕਿਰਿਆਸ਼ੀਲਤਾ ਹੁੰਦੀ ਹੈ, ਭਾਵੇਂ ਘੱਟ ਮਾਤਰਾ ਵਿਚ ਹੀ ਹੋਵੇ। ਇਸ ਨੇ ਭਿੰਨ ਭਿੰਨ ਉਤਪ੍ਰੇਰਕਾਂ ਦੀ ਸਾਧਾਰਨ ਕਿਰਿਆਸ਼ੀਲਤਾ ਅਤੇ ਵਿਸ਼ੇਸ਼ ਕਿਰਿਆਵਾਂ ਦੀ ਸੰਭਵਤਾ ਦਾ ਧਿਆਨ ਨਾਲ ਨਿਰੀਖਣ ਕਰਕੇ ਉਤਪ੍ਰੇਰਕ ਜਲੀਕਰਨ ਅਤੇ ਨਿਰਜਲੀਕਰਨ ਦਾ ਅਧਿਐਨ ਕੀਤਾ।

ਸਾਬਾਤੀਏ ਨੇ ਵੱਡੀ ਖੋਜ 1897 ਵਿਚ ਉਦੋਂ ਕੀਤੀ ਜਦੋਂ ਐਥੀਲੀਨ ਦਾ ਨਿਕਲ ਯੌਗਿਕ ਬਣਾਉਣ ਲਈ ਇਸ ਨੇ ਆਪਣੇ ਵਿਦਿਆਰਥੀ ਜੇ. ਬੀ. ਸੈਂਡਰਨਸ (J. B. Senderens) ਨਾਲ ਗਰਮ ਨਿਕਲ ਉੱਤੋਂ ਐਥੀਲੀਨ ਲੰਘਾਈ। ਇਨ੍ਹਾਂ ਨੂੰ ਇਹ ਵਿਸ਼ਵਾਸ ਸੀ ਕਿ ਜਦੋਂ ਕਾਰਬਨ ਮਾਨੋਆਕਸਾਈਡ, ਜਿਸ ਵਿਚ ਅਸੰਤ੍ਰਿਪਤ ਸੰਯੋਜਕਤਾਵਾਂ ਹੁੰਦੀਆਂ ਹਨ, ਨਿਕਲ ਨਾਲ ਕਾਰਬੋਨਿਲ ਬਣਾਉਣ ਲਈ ਮਿਲ ਜਾਂਦਾ ਹੈ ਤਾਂ ਐਥੀਲੀਨ ਵੀ ਜੋ ਕਿ ਅਸੰਤ੍ਰਿਪਤ ਯੌਗਿਕ ਹੈ, ਨਿਕਲ ਨਾਲ ਮਿਲਦਾ ਜੁਲਦਾ ਯੌਗਿਕ ਬਣਾਵੇਗੀ। ਅਸਲ ਵਿਚ ਉਨ੍ਹਾਂ ਨੂੰ ਜ਼ਿਆਦਾ ਕਾਰਬਨ ਪ੍ਰਾਪਤ ਹੋ ਗਈ ਜਿਸ ਦਾ ਮਤਲਬ ਸੀ ਕਿ ਐਥੀਲੀਨ ਅਤੇ ਕੁਝ ਈਥੇਨ ਦਾ ਅਪਘਟਨ ਹੋ ਗਿਆ ਸੀ। ਇਹ ਸੋਚ ਕੇ ਕਿ ਅਪਘਟਿਤ ਐਥੀਲੀਨ ਦੁਆਰਾ ਪ੍ਰਾਪਤ ਹੋਈ ਹਾਈਡ੍ਰੋਜਨ ਨਾਲ ਲਘੂਕ੍ਰਿਤ ਹੋਈ ਅਣ-ਅਪਘਟਿਤ ਐਥੀਲੀਨ ਤੋਂ ਈਥੇਨ ਪ੍ਰਾਪਤ ਹੋ ਸਕਦੀ ਹੈ, ਇਸ ਨੇ ਹਾਈਡ੍ਰੋਜਨ ਅਤੇ ਐਥੀਲੀਨ ਦੇ ਮਿਸ਼ਰਨ ਨੂੰ ਨਿਕਲ ਉੱਤੋਂ ਲੰਘਾਉਣ ਦੀ ਕੋਸ਼ਿਸ਼ ਕੀਤੀ ਅਤੇ ਤੁਰੰਤ ਹੀ ਨਿਰਵਿਘਨ ਲਘੂਕਰਨ ਪ੍ਰਾਪਤ ਹੋ ਗਿਆ।

4 ਅਗਸਤ, 1941 ਨੂੰ ਇਸਦੀ ਮ੍ਰਿਤੂ ਹੋ ਗਈ।

ਹ. ਪੁ.—ਐਨ. ਬ੍ਰਿ. 19 : 891

**ਸਾਬਾਤੀਏ (ਲੂਈ) ਆਗਸਤੇ** (1839-1901) : ਇਸ ਫਰਾਂਸੀਸੀ ਪਰੋਟੈਸਟੈਂਟ ਧਰਮ ਸ਼ਾਸਤਰੀ ਦਾ ਜਨਮ 22 ਅਕਤੂਬਰ, 1839 ਨੂੰ ਵੈਲੋਨ ਵਿਚ ਹੋਇਆ। ਇਸਨੇ ਇਤਿਹਾਸਿਕ ਆਲੋਚਨਾ ਰਾਹੀਂ ਬਾਈਬਲ ਦੀ ਵਿਆਖਿਆ ਵਿਚ ਕਾਫ਼ੀ ਪਰਿਵਰਤਨ ਲਿਆਂਦਾ। ਇਸਨੇ ਆਜ਼ਾਦ ਖ਼ਿਆਲੀ ਧਰਮ ਸ਼ਾਸਤਰ ਦੇ ਵਿਕਾਸ ਨੂੰ ਵੀ ਕਾਫ਼ੀ ਉੱਨਤ ਕੀਤਾ। ਰੋਮਨ ਕੈਥੋਲਿਕ ਮਾਡਰਨਿਸਟ ਲਹਿਰ ਵੀ ਇਸਦੇ ਸਹਿਯੋਗ ਨਾਲ ਕਾਫ਼ੀ ਉਤੇਜਿਤ ਹੋਈ। ਇਹ ਚਾਰ ਸਾਲ ਤਕ ਪਾਦਰੀ ਰਹਿਣ ਮਗਰੋਂ ਸਟਰਾਸਬਰਗ ਵਿਚ ਸੰਨ 1867 ਤੋਂ 1873 ਤਕ ਪ੍ਰੋਫ਼ੈਸਰ ਰਿਹਾ।

ਇਸ ਦੀਆਂ ਮਸ਼ਹੂਰ ਲਿਖਤਾਂ ਜਿਹੜੀਆਂ ਅੰਗਰੇਜ਼ੀ ਵਿਚ ਅਨੁਵਾਦਿਤ ਹੋਈਆਂ ਵਿਚ, 'ਦੀ ਆਪੋਸਲ ਪੌਲ', 'ਆਊਟ ਲਾਈਨਜ਼ ਆਫ਼ ਏ ਫ਼ਿਲਾਸਫ਼ੀ ਆਫ਼ ਰਿਲੀਜਨ', ਸ਼ਾਮਲ ਹਨ।

ਇਸ ਦੀ ਮੌਤ 12 ਅਪ੍ਰੈਲ, 1901 ਨੂੰ ਹੋਈ।

ਹ.—ਪੁ.ਐਨ. ਬ੍ਰਿ. 20 : 787 ; ਐਨ. ਬ੍ਰਿ. ਮਾ. 8 : 746.

**ਸਾਬਿਰ ਸਾਹਿਬ ਚਿਸ਼ਤੀ ਕਲੀਅਰੀ** : ਇਹ ਬਾਬਾ ਫ਼ਰੀਦ ਦੀਨ ਸ਼ਕਰ ਗੰਜ ਦਾ ਭਾਣਜਾ ਅਤੇ ਖ਼ਲੀਫ਼ਾ ਸੀ। ਇਸਦਾ ਜਨਮ 512 ਹਿਜਰੀ ਵਿਚ ਹੋਇਆ। ਇਹ ਬਚਪਨ ਵਿਚ ਹੀ ਯਤੀਮ ਹੋ ਗਿਆ। ਬਾਬਾ ਫ਼ਰੀਦ ਨੇ ਇਸਨੂੰ ਆਪਣੇ ਕੋਲ ਰਖ ਕੇ ਹਰ ਤਰ੍ਹਾਂ ਦੀ ਸਿੱਖਿਆ ਦਿਤੀ। ਲੰਗਰ ਦਾ ਕੰਮ ਇਸਦੇ ਸਪੁਰਦ ਕਰ ਦਿਤਾ ਗਿਆ। 'ਸਾਬਿਰ' ਉਪ-ਨਾਂ ਵੀ ਇਸ ਨੂੰ ਸਬਰ ਦਾ ਜੀਵਨ ਬਿਤਾਉਣ ਕਰਕੇ ਬਾਬਾ ਫ਼ਰੀਦ ਵੱਲੋਂ ਹੀ ਦਿੱਤਾ ਗਿਆ।

ਇਹ ਇਬਾਦਤ ਵਿਚ ਜੁਟਿਆ ਰਹਿੰਦਾ ਸੀ। ਇਸਦੇ ਨਾਂ ਨਾਲ ਬਹੁਤ ਸਾਰੀਆਂ ਕਰਾਮਾਤਾਂ ਜੁੜੀਆਂ ਹੋਈਆਂ ਹਨ। ਇਸਦਾ ਪੱਕਾ ਮਕਬਰਾ ਬਾਦਸ਼ਾਹ ਜਹਾਂਗੀਰ ਦੇ ਸਮੇਂ ਬਣਾਇਆ ਗਿਆ।

**ਸਾਬੀ :** ਇਹ ਲੋਕ ਦੱਖਣ-ਪੱਛਮੀ ਅਰਬ ਦੇ ਇਲਾਕੇ ਯਮਨ, ਹਜ਼ਰਮੌਤ, ਅਤੇ ਅਸੀਰ ਦੇ ਰਹਿਣ ਵਾਲੇ ਸਨ। ਅਸਲ ਵਿਚ ਇਹ ਇਕ ਕਬੀਲਾ ਸੀ ਅਤੇ ਇਹ ਇਕੋ ਰਾਜ ਦੇ ਹੀ ਵਾਸੀ ਸਨ। ਇਨ੍ਹਾਂ ਲੋਕਾਂ ਬਾਰੇ ਸਾਨੂੰ ਇਨ੍ਹਾਂ ਦੇ ਸ਼ਿਲਾਲੇਖਾਂ ਤੋਂ ਪਤਾ ਲਗਦਾ ਹੈ। ਇਸ ਤੋਂ ਇਲਾਵਾ ਯੂਨਾਨੀ ਭੂਗੋਲ ਵਿਗਿਆਨੀਆਂ, ਬਾਇਬਲੀ ਤੇ ਹਬਸ਼ੀ ਕਤਬਿਆਂ, ਬਾਈਬਲ ਅਤੇ ਏਲੀਅਸ ਗੈਲਸ (Aelius Gallus) ਦੀ ਮੁਹਿੰਮ ਦੇ ਰਿਕਾਰਡ ਤੋਂ ਵੀ ਇਨ੍ਹਾਂ ਲੋਕਾਂ ਬਾਰੇ ਜਾਣਕਾਰੀ ਮਿਲਦੀ ਹੈ। ਇਤਿਹਾਸ ਵਿਚ ਇਸ ਗੱਲ ਦਾ ਜ਼ਿਕਰ ਆਉਂਦਾ ਹੈ ਕਿ 700 ਈ. ਪੂ. ਵਿਚ ਮਾਈਨੀਆਂ ਦਾ ਰਾਜ ਖ਼ਤਮ ਕਰਨ ਵਿਚ ਇਨ੍ਹਾਂ ਮਹੱਤਵਪੂਰਨ ਹਿੱਸਾ ਪਾਇਆ। ਸਾਬੀਆਂ ਦੀ ਰਾਜਧਾਨੀ ਮਾਰਬ ਸੀ। ਸਾਰਗਨ (Sargon) ਦੇ ਕਤਬੇ (715 ਈ. ਪੂ.) ਤੇ ਸੈਨਾਚਰਬ (Sennacherib) ਦੇ ਕਤਬੇ (685 ਈ. ਪੂ.) ਵਿਚ ਸਾਬੀ ਬਾਦਸ਼ਾਹਾਂ ਦਾ ਜ਼ਿਕਰ ਆਉਂਦਾ ਹੈ। ਅਰਬ ਦਾ ਮਸ਼ਹੂਰ ਮਾਰਬ ਡੈਮ ਸਾਬੀ ਬਾਦਸ਼ਾਹ ਯਤਮਰਬਿਨ (Ytmr Byn) ਨੇ ਬਣਾਇਆ ਸੀ। ਕਰਬੁਲ-ਵਤਰ (Krb'l Wtr) ਇਨ੍ਹਾਂ ਦਾ ਆਖ਼ਰੀ ਬਾਦਸ਼ਾਹ ਸੀ। 115 ਈ. ਪੂ. ਵਿਚ ਸਾਬੀਆਂ ਦੀ ਹਕੂਮਤ ਤਬਾਹ ਹੋ ਗਈ ਅਤੇ ਇਹ ਲੋਕ ਉਜੜ ਗਏ।

ਇਸਲਾਮੀ ਇਤਿਹਾਸ ਵਿਚ ਲਿਖਿਆ ਹੈ ਕਿ ਸਾਮ ਬਿਨ ਨੂਹ ਦੇ ਪੋਤੇ ਦੇ ਪੋਤੇ ਦਾ ਬੇਟਾ ਕੁਹਤਾਨ ਸੀ, ਜਿਸ ਨੂੰ ਤੌਰੇਤ ਵਿਚ ਯਕਤਾਨ ਲਿਖਿਆ ਹੈ। ਜੋ ਯਮਨ ਉੱਤੇ ਰਾਜ ਕਰਦਾ ਸੀ। ਕੁਹਤਾਨ ਦੇ 13 ਪੁੱਤਰ ਸਨ ਜਿਨ੍ਹਾਂ ਵਿਚੋਂ ਯਾਰਬ ਨੇ ਯਮਨ ਵਿਚ ਅਤੇ ਦੂਜੇ ਪੁੱਤਰ ਹਜ਼ਰਮੌਤ ਨੇ ਹਜ਼ਰਮੌਤ ਵਿਚ ਆਪਣੀ ਹਕੂਮਤ ਕਾਇਮ ਕੀਤੀ। ਇਸ ਖ਼ਾਨ-ਦਾਨ ਦੇ ਕਈ ਬਾਦਸ਼ਾਹ ਹੋਏ, ਜਿਨ੍ਹਾਂ ਨੂੰ ਅਕਿਲ ਕਹਿੰਦੇ ਸਨ। ਇਨ੍ਹਾਂ ਲੋਕਾਂ ਨੂੰ ਸਬਾ ਵਾਲਿਆਂ ਨੇ ਜਿੱਤ ਲਿਆ। ਬਨੀ ਕੁਹਤਾਨ ਦਾ ਸਭ ਤੋਂ ਵੱਡਾ ਰਾਜ ਸਬਾ ਦਾ ਰਾਜ ਸੀ। ਸਬਾ ਕੁਹਤਾਨ ਦਾ ਪੋਤਾ ਸੀ। ਉਸ ਦਾ ਨਾਂ ਅਬਦੁਸ਼ਮਸ ਸੀ ਅਤੇ ਸਬਾ ਉਸਦੀ ਅੱਲ ਸੀ।

ਤੌਰੇਤ ਵਿਚ ਸਬਾ ਦੀ ਹਕੂਮਤ ਦਾ ਜ਼ਿਕਰ ਹਜ਼ਰਤ ਦਾਊਦ ਦੇ ਸਮੇਂ 1200 ਈ. ਪੂ. ਵਿਚ ਮਿਲਦਾ ਹੈ। ਇਸ ਕਰਕੇ ਸਬਾ ਵਾਲਿਆਂ ਦਾ ਰਾਜ ਗਿਆਰ੍ਹਵੀਂ ਸਦੀ ਈ. ਪੂ. ਵਿਚ ਸ਼ੁਰੂ ਹੁੰਦਾ ਹੈ ਅਤੇ 115 ਈ. ਪੂ. ਤਕ ਚਲਦਾ ਹੈ ਅਰਥਾਤ 1085 ਸਾਲ ਰਹਿੰਦਾ ਹੈ।

ਇਨ੍ਹਾਂ ਦੇ ਸਮੇਂ ਨੂੰ ਦੋ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ। ਪਹਿਲੇ ਦੌਰ ਦੀ ਰਾਜਧਾਨੀ ਸਰਵਾਹ ਸੀ। ਬਾਦਸ਼ਾਹ ਦਾ ਲਕਬ ਮਕਾਰਬੇ ਸੱਬਾ (ਧਾਰਮਕ ਆਗੂ) ਸੀ। ਪੁਰਾਤਤਵ ਵਿਗਿਆਨੀਆਂ ਨੇ ਇਨ੍ਹਾਂ ਦੇ ਨੌਂ ਬਾਦਸ਼ਾਹਾਂ ਦਾ ਪਤਾ ਲਾਇਆ ਹੈ ਜੋ 1200 ਈ. ਪੂ. ਤੋਂ 571 ਈ. ਪੂ. ਤਕ ਰਹੇ। ਦੂਜੇ ਦੌਰ ਦਾ ਕੇਂਦਰ ਮਾਰਬ ਸ਼ਹਿਰ ਸੀ ਅਤੇ ਇਨ੍ਹਾਂ ਬਾਦਸ਼ਾਹਾਂ ਦਾ ਲਕਬ 'ਮਲਕੇ-ਸੱਬਾ' ਸੀ। ਇਨ੍ਹਾਂ ਦੇ ਸਤਾਰਾਂ ਬਾਦਸ਼ਾਹਾਂ ਦੇ ਨਾਂਵਾਂ ਦਾ ਪਤਾ ਲੱਗਾ ਹੈ, ਜੋ 550 ਈ. ਪੂ. ਤੋਂ 115 ਈ. ਪੂ. ਤਕ ਹਕੂਮਤ ਕਰਦੇ ਰਹੇ।

ਯਮਨ ਦੀ ਆਬਾਦੀ ਤੇ ਸੰਸਕ੍ਰਿਤੀ ਇਕ ਖ਼ਾਸ ਕਿਸਮ ਦੀ ਹੁੰਦੀ ਸੀ। ਇਕ ਕਿਲ੍ਹਾ ਹੁੰਦਾ ਸੀ। ਇਸ ਦੇ ਆਲੇ ਦੁਆਲੇ ਕਈ ਪਿੰਡ ਹੁੰਦੇ ਸਨ। ਕਿਲ੍ਹੇ ਦੇ ਅਧੀਨ ਰੱਖੇ ਗਏ ਪਿੰਡਾਂ ਦੇ ਖੇਤਰ ਨੂੰ ਮਹਫ਼ਦ ਆਖਦੇ ਸਨ। ਕਈ ਮਹਫ਼ਦ ਮਿਲ ਕੇ ਮਖ਼ਲਾਫ਼ ਦੇ ਅਧੀਨ ਹੁੰਦੇ ਸਨ ਜਿਨ੍ਹਾਂ ਦੀ ਹੈਸੀਅਤ ਇਕ ਸੂਬੇ ਦੀ ਹੁੰਦੀ ਸੀ ਅਤੇ ਸੂਬੇਦਾਰ ਦਾ ਲਕਬ ਕੈਲ ਹੁੰਦਾ ਸੀ। ਕੈਲ ਅਗੋਂ ਚਲ ਕੇ ਸਬਾ ਜਾਂ ਮਕਾਰਬੇ ਸਬਾ ਦੇ ਅਧੀਨ ਹੁੰਦੇ ਸਨ। ਇਨ੍ਹਾਂ ਕੈਲਾਂ ਅਤੇ ਮਲੂਕਾਂ ਵਿਚਕਾਰ ਲੜਾਈ ਹੁੰਦੀ ਰਹਿੰਦੀ ਸੀ। ਇਹ ਪ੍ਰਬੰਧ ਇਸਲਾਮ ਦੇ ਸਮੇਂ ਤਕ ਚਲਦਾ ਰਿਹਾ।

ਸਬਾ ਰਾਜ ਬਹੁਤ ਉੱਨਤ ਸੀ। ਹੀਰੋਡੋਟਸ ਨੇ ਯਮਨ ਦੇ ਮੁਲਕ ਨੂੰ ਸਾਰੀ ਦੁਨੀਆ ਦੇ ਮੁਲਕਾਂ ਨਾਲੋਂ ਵਧੇਰੇ ਉਪਜਾਊ ਦਸਿਆ ਹੈ। ਉਸ ਅਨੁਸਾਰ ਅਰਬ ਵਿਚ ਬੜੇ ਬੜੇ ਆਲੀਸ਼ਾਨ ਮਹਿਲ ਸਨ, ਜਿਨ੍ਹਾਂ ਦੀਆਂ ਛੱਤਾਂ ਸੋਨੇ ਦੀਆਂ ਤੇ ਫ਼ਰਨੀਚਰ ਵੀ ਸੋਨੇ ਦਾ ਸੀ। ਇਹ ਮਹਿਲ ਮਿਸਰੀ ਮਹਿਲਾਂ ਨਾਲ ਮਿਲਦੇ ਜੁਲਦੇ ਸਨ। ਮਸਊਦੀ ਅਨੁਸਾਰ ਅਰਬ ਦੇ ਇਲਾਕੇ ਵਿਚ ਥਾਂ ਥਾਂ ਖ਼ੂਬਸੂਰਤ ਇਮਾਰਤਾਂ, ਛਾਂ ਵਾਲੇ ਦਰਖ਼ਤ, ਵੱਡੀਆਂ ਵੱਡੀਆਂ ਨਹਿਰਾਂ ਤੇ ਆਬਸ਼ਾਰਾਂ ਨਜ਼ਰ ਆਉਂਦੀਆਂ ਸਨ।

ਮਾਰਬ ਡੈਮ ਜੋ 800 ਈ. ਪੂ. ਵਿਚ ਬਣਿਆ ਸੀ ਲਗ ਭਗ 30 ਈ. ਪੂ. ਵਿਚ ਟੁਟ ਗਿਆ। ਯਮਨ ਵਿਚ ਬਹੁਤ ਵਡਾ ਤੂਫ਼ਾਨ ਆਇਆ ਜੋ ਨੂਹ ਦੇ ਤੂਫ਼ਾਨ ਦੀ ਯਾਦ ਦਿਵਾਂਦਾ ਸੀ। ਇਸ ਹੜ੍ਹ ਨੇ ਸਾਰੇ ਮੁਲਕ ਨੂੰ ਤਬਾਹ ਕਰ ਦਿਤਾ ਅਤੇ ਇਹ ਯਮਨ ਦੀ ਉੱਘੀ ਇਤਿਹਾਸਕ ਦੁਰਘਟਨਾ ਹੈ। ਇਸ ਸਮੇਂ ਬਨੀ ਕੁਹਤਾਨ ਉਜੜ ਕੇ ਉੱਤਰੀ ਤੇ ਮੱਧ ਅਰਬੀ ਦੇਸਾਂ ਵਿਚ ਫੈਲ ਗਏ।

ਸੰਨ 115 ਈ. ਪੂ. ਵਿਚ ਸਬਾ ਦੀ ਹਕੂਮਤ ਖ਼ਤਮ ਹੋ ਗਈ। ਹਬਸ਼ ਉੱਤੇ ਉਥੋਂ ਦੇ ਅਕਸੂਮੀ ਖ਼ਾਨਦਾਨ ਦਾ ਕਬਜ਼ਾ ਹੋ ਗਿਆ। ਉੱਤਰੀ ਅਰਬ ਵਿਚ ਬਨੀ ਇਸਮਾਈਲ ਅਤੇ ਯਮਨ ਵਿਚ ਨਵੀਂ ਹਮੀਰੀ ਸਲਤਨਤ ਸਥਾਪਤ ਹੋ ਗਈ। ਹਮੀਰੀ ਵੀ ਆਪਣੇ ਆਪ ਨੂੰ ਸਬਾ ਹੀ ਕਹਿੰਦੇ ਸਨ ਕਿਉਂਕਿ ਇਹ ਯਾਰਬ ਬਿਨ ਕੁਹਤਾਨ ਦੀ ਨਸਲ ਵਿਚੋਂ ਹੀ ਸਨ। ਇਹ ਸਬਾ ਉੱਤੇ ਕਬਜ਼ਾ ਕਰਕੇ ਬਾਦਸ਼ਾਹ ਅਖਵਾਉਣ ਲਗ ਪਏ ਸਨ। ਕੁਝ ਚਿਰ ਮਗਰੋਂ ਯਮਨ ਉੱਤੇ ਵੀ ਇਨ੍ਹਾਂ ਦਾ ਕਬਜ਼ਾ ਹੋ ਗਿਆ।

(2) ਸਾਬੀਆ ਦਾ ਜ਼ਿਕਰ ਕੁਰਾਨ ਵਿਚ ਵੀ ਮਿਲਦਾ ਹੈ। ਇਹ ਬਾਬਲ ਦੇ ਅਰਧ-ਈਸਾਈ ਫ਼ਿਰਕੇ ਵਿਚੋਂ ਸਨ। ਇਨ੍ਹਾਂ ਦਾ ਜ਼ਿਕਰ ਕੁਰਾਨ ਵਿਚ ਈਸਾਈਆਂ ਅਤੇ ਯਹੂਦੀਆਂ ਦੇ ਨਾਲ ਕੀਤਾ ਗਿਆ ਹੈ, ਪਰ ਇਨ੍ਹਾਂ ਪ੍ਰਤਿ ਸਹਿਨ-ਸ਼ੀਲਤਾ ਦਾ ਵਤੀਰਾ ਅਖ਼ਤਿਆਰ ਕਰਨ ਲਈ ਕਿਹਾ ਗਿਆ ਹੈ। ਮੈਸੋਪੋਟਾਮੀਆ ਵਿਖੇ ਹਰਾਨ ਦੇ ਅੱਖਾਉਤੀ ਸਾਬੀ ਵੀ ਕਹਿੰਦੇ ਰਹੇ ਹਨ, 830 ਈ. ਵਿਚ ਖ਼ਲੀਫ਼ਾ ਮਾਮੂਨ ਨੂੰ ਹਰਾਨ ਦੇ ਲੋਕਾਂ ਦਾ ਇਕ ਡੈਪੂਟੇਸ਼ਨ ਮਿਲਿਆ ਸੀ। ਉਹ ਇਨ੍ਹਾਂ ਦੇ ਲੰਮੇ ਵਾਲ ਅਤੇ ਅਜੀਬ ਲਿਬਾਸ ਵੇਖ ਕੇ ਬਹੁਤ ਹੈਰਾਨ ਹੋਇਆ। ਉਸ ਨੇ ਇਨ੍ਹਾਂ ਲੋਕਾਂ ਨੂੰ ਕਿਹਾ ਕਿ ਜਾਂ ਤਾਂ ਉਹ ਇਸਲਾਮ ਧਰਮ ਅਪਣਾ ਲੈਣ ਜਾਂ ਉਹ ਕੋਈ ਅਜਿਹਾ ਧਰਮ ਅਪਣਾ ਲੈਣ ਜਿਸਦੇ ਲਈ ਕੁਰਾਨ ਵਿਚ ਸਹਿਨ-ਸ਼ੀਲਤਾ ਪ੍ਰਦਾਨ ਕੀਤੀ ਗਈ ਹੋਵੇ, ਨਹੀਂ ਤਾਂ ਉਨ੍ਹਾਂ ਨੂੰ ਨਸ਼ਟ ਕਰ ਦਿਤਾ ਜਾਵੇਗਾ। ਜਦੋਂ ਉਹ ਦੋਬਾਰਾ ਖ਼ਲੀਫ਼ਾ ਮਾਮੂਨ ਨੂੰ ਮਿਲੇ, ਤਾਂ ਉਨ੍ਹਾਂ ਨੇ ਆਪਣੇ ਆਪ ਨੂੰ 'ਸਾਬੀ' ਘੋਸ਼ਿਤ ਕਰ ਦਿਤਾ ਅਤੇ ਇਸ ਪ੍ਰਕਾਰ ਆਪਣਾ ਬਚਾ ਕਰ ਲਿਆ।

ਹ ਪੁ.—ਐਨ. ਬ੍ਰਿ. 19

**ਸਾਬੀਨ ਦਰਿਆ :** ਇਹ ਸੰਯੁਕਤ ਰਾਜ ਅਮਰੀਕਾ ਦਾ ਇਕ ਦਰਿਆ ਹੈ। ਇਸ ਦੀ ਲੰਬਾਈ 620 ਕਿ. ਮੀ. ਹੈ। ਇਹ ਪੂਰਬੀ ਟੈੱਕਸਾਸ ਵਿਚ ਹੰਟ ਕਾਉਂਟੀ ਵਿਚੋਂ ਨਿਕਲਦਾ ਹੈ। ਪਹਿਲਾਂ ਇਹ ਦੱਖਣ-ਪੂਰਬ ਵੱਲ ਵਹਿੰਦਾ ਹੈ, ਪਰ ਫੇਰ ਦੱਖਣ ਦਾ ਰੁੱਖ ਕਰ ਲੈਂਦਾ ਹੈ ਅਤੇ ਪੂਰਬੀ ਟੈੱਕਸਾਸ ਅਤੇ ਲੂਈਜ਼ਿਆਨਾ ਵਿਚਕਾਰ ਸੀਮਾ ਬਣਾਉਂਦਾ ਹੋਇਆ ਸਾਬੀਨ ਪਾਸ ਵਿਚੋਂ ਦੀ ਲੰਘ ਕੇ ਮੈਕਸੀਕੋ ਖਾੜੀ ਵਿਚ ਜਾ ਡਿਗਦਾ ਹੈ। ਸਾਬੀਨ ਝੀਲ 32 ਕਿ. ਮੀ. ਲੰਮੀ ਤੇ 14 ਕਿ. ਮੀ. ਚੌੜੀ ਹੈ। ਸਾਬੀਨ ਦਰਿਆ, ਸਾਬੀਨ ਝੀਲ ਤੇ ਸਾਬੀਨਪਾਸ ਨੈਚੈੱਲ ਦਰਿਆ ਨੂੰ ਸਮੁੱਚੇ ਤੌਰ ਤੇ, ਸਾਬੀਨ-ਜਲ-ਮਾਰਗ ਆਖਿਆ ਜਾਂਦਾ ਹੈ।

ਇਹ ਦਰਿਆ ਦਾ ਜਲ-ਨਿਕਾਸੀ ਬੇਸਿਨ 26,624 ਵਰਗ ਕਿ. ਮੀ. ਦਾ ਹੈ, ਜਿਹੜਾ ਕਿ ਟੈੱਕਸਾਸ ਅਤੇ ਲੂਈਜ਼ਿਆਨਾ ਦੋਵੇਂ ਰਾਜਾਂ ਦੇ ਇਲਾਕਿਆਂ ਵਿਚ ਆਉਂਦਾ ਹੈ। ਸਾਬੀਨ-ਨੈਚੈੱਸ-ਨਹਿਰ ਵੀ ਇਸ ਜਲ-ਮਾਰਗ ਦਾ ਹੀ ਭਾਗ ਹੈ। ਕਪਾਹ, ਗੰਧਕ, ਪਟਰੋਲੀਅਮ,

ਅਨਾਜ ਅਤੇ ਲੱਕੜੀ ਆਦਿ ਮਹੱਤਵਪੂਰਨ ਉਪਜਾਂ ਦੀ ਢੋ-ਢੁਆਈ ਇਸੇ ਜਲ-ਮਾਰਗ ਰਾਹੀਂ ਹੁੰਦੀ ਹੈ। ਇਸ ਦਰਿਆ ਵਿਚ ਅਪਿਨ ਤੋਂ ਹੇਠ ਹੁੰਦੀ ਜਹਾਜ਼ਰਾਨੀ ਨੂੰ ਹੀ ਮਹੱਤਤਾ ਵਾਲੀ ਕਿਹਾ ਜਾ ਸਕਦਾ ਹੈ। ਮਾਰਚ-ਅਪ੍ਰੈਲ 1864 ਈ. ਵਿਚ ਅਮਰੀਕਾ ਵਿਚ ਹੋਈ ਖ਼ਾਨਾ-ਜੰਗੀ ਸਮੇਂ ਸਾਬੀਨ ਕ੍ਰਾਸਰੋਡ ਦੀ ਲੜਾਈ ਇਸੇ ਦਰਿਆ ਪਾਸ ਲੜੀ ਗਈ ਸੀ।

ਹ. ਪੁ.—ਕੋਲੀ. ਐਨ. 16 : ਐਨ. ਬ੍ਰਿ. 19.

**ਸਾਬੀਨੀ** (Sabini) ਇਹ ਇਕ ਪ੍ਰਾਚੀਨ ਇਟਲੀ ਦਾ ਕਬੀਲਾ ਸੀ। ਇਸਦਾ ਨਿਵਾਸ-ਸਥਾਨ ਟਾਈਬਰ (Tiber) ਦਰਿਆ ਦੇ ਪੂਰਬੀ ਪਹਾੜੀ ਇਲਾਕੇ ਵਿਚ ਦੱਸਿਆ ਜਾਂਦਾ ਹੈ। ਇਹ ਲੋਕ ਆਪਣੇ ਧਾਰਮਿਕ ਰੀਤੀ-ਰਿਵਾਜਾਂ ਅਤੇ ਵਿਸ਼ਵਾਸਾਂ ਕਾਰਨ ਪ੍ਰਸਿੱਧ ਸਨ। ਕਿਹਾ ਜਾਂਦਾ ਹੈ ਕਿ ਰੋਮਨਾਂ ਨੇ ਇਨ੍ਹਾਂ ਦੇ ਬਹੁਤ ਸਾਰੇ ਰੀਤੀ-ਰਿਵਾਜ ਅਪਣਾਏ। ਪਲੂਟਾਰਕ ਦੁਆਰਾ ਦੱਸੀ ਇਕ ਕਹਾਣੀ ਅਨੁਸਾਰ ਰੋਮੂਲ (Romulus) ਜੋ ਕਿ ਰੋਮ ਦਾ ਨਿਰਮਾਤਾ ਸੀ, ਨੇ ਸਾਬੀਨੀਆਂ ਨੂੰ ਇਕ ਦਾਵਤ ਤੇ ਸੱਦਿਆ ਤੇ ਉਨ੍ਹਾਂ ਦੀਆਂ ਧੀਆਂ ਦਾ ਹਰਨ ਕੀਤਾ। ਸੰਨ 268 ਤਕ ਇਨ੍ਹਾਂ ਲੋਕਾਂ ਨੂੰ ਪੂਰੇ ਹੱਕਾਂ ਨਾਲ ਰੋਮਨ ਨਾਗਰਿਕਤਾ ਪ੍ਰਾਪਤ ਹੋ ਗਈ ਸੀ। ਸਾਬੀਨੀ ਲੋਕਾਂ ਦੀ ਭਾਸ਼ਾ ਸ਼ਾਇਦ ਓਸਕਨ (Oscan) ਸੀ ਪਰ ਉਨ੍ਹਾਂ ਦੀ ਬੋਲੀ ਦੀ ਹੁਣ ਕੋਈ ਲਿਖਤ ਨਹੀਂ ਮਿਲਦੀ। ਹਾਂ, ਸੁਤੰਤਰ ਰੂਪ ਵਿਚ ਅਨੇਕ ਸ਼ਬਦ ਮਿਲਦੇ ਹਨ ਜਿਨ੍ਹਾਂ ਨੂੰ ਲਾਤੀਨੀ ਲੇਖਕ ਇਨ੍ਹਾਂ ਲੋਕਾਂ ਦੀ ਭਾਸ਼ਾ ਨਾਲ ਜੋੜਦੇ ਹਨ। ਇਹ ਰਵਾਇਤ ਕਿ ਸੈਮਨਿਟਸ ਲੋਕ ਇਨ੍ਹਾਂ ਸਾਬੀਨੀਆਂ ਵਿਚੋਂ ਨਿਕਲੇ ਹਨ, ਠੀਕ ਹੀ ਜਾਪਦੀ ਹੈ।

ਹ. ਪੁ.—ਐਨ. ਬ੍ਰਿ. ਮਾ. 8.

**ਸਾਬੈਲੀਅਸ** (Sabellius) : ਇਹ ਪਾਦਰੀ ਤੀਜੀ ਸਦੀ ਦੇ ਮੁੱਢ ਵਿਚ ਰੋਮ ਵਿਖੇ ਰਹਿ ਰਿਹਾ ਸੀ ਜਿਥੇ ਇਹ ਮਾਡਲਿਸਟ (modalists) ਸੰਪਰਦਾਇ ਦਾ ਆਗੂ ਬਣ ਗਿਆ। ਇਸ ਦਾ ਮੱਤ ਕੁਝ ਸਾਲਾਂ ਵਿਚ ਬਦਲ ਕੇ, ਉਨ੍ਹਾਂ ਸਾਰੇ ਏਕਤਾਵਾਦੀ ਮਤਾਂ ਦਾ ਸਮੁੱਚਾ ਰੂਪ ਧਾਰਨ ਕਰ ਗਿਆ, ਜੋ ਦ੍ਵੈਵੀਪਨ ਨੂੰ ਮੰਨਣ ਵਾਲੇ ਸਨ। ਇਸ ਮਤ ਦਾ ਕੇਂਦਰੀ ਸਿਧਾਂਤ ਇਹ ਸੀ ਕਿ ਪਿਤਾ (ਰੱਬ) ਪੁੱਤਰ (ਈਸਾ) ਤੇ ਪਵਿੱਤਰ ਆਤਮਾ ਇਕੋ ਹਸਤੀ ਦੇ ਭਿੰਨ ਭਿੰਨ ਨਾਂ ਹਨ ਪਰ ਰੱਬ ਇਕੋ ਸਮੇਂ ਪਿਤਾ, ਪੁੱਤਰ ਤੇ ਪਵਿੱਤਰ ਆਤਮਾ ਨਹੀਂ ਬਣਿਆ, ਸਗੋਂ ਉਹ ਲਗ ਭਗ ਭਿੰਨ ਰੂਪਾਂ ਵਿਚ ਪ੍ਰਗਟ ਹੋਇਆ, ਅਰਥਾਤ ਪਹਿਲਾਂ ਪਿਤਾ ਦੇ ਰੂਪ ਵਿਚ ਸ੍ਰਿਸ਼ਟਾ ਤੇ ਵਿਧਾਤਾ ਸ਼ਕਤੀ ਬਣ ਕੇ, ਫਿਰ ਪੁੱਤਰ ਦੇ ਰੂਪ ਵਿਚ ਮੁਕਤੀ ਦਾਤਾ ਬਣ ਕੇ ਅਤੇ ਅੰਤ ਵਿਚ ਪਵਿੱਤਰ ਆਤਮਾ ਦੇ ਰੂਪ ਵਿਚ ਜੀਵਨ ਦਾਤਾ ਸ਼ਕਤੀ ਬਣ ਕੇ ਵਜੂਦ ਵਿਚ ਆਇਆ। ਇਹੀ ਗੱਲ ਸਾਬੈਲੀਅਸ ਦੇ ਮਤ ਨੂੰ ਹੋਰ ਪੁਰਾਣੇ ਮਾਡਲਿਸਟ ਨਾਲੋਂ ਨਖੇੜਦੀ ਹੈ।

**ਸਾਂਭਰ ਝੀਲ** : ਇਹ ਭਾਰਤ ਵਿਚ ਰਾਜਸਥਾਨ ਦੀ ਪ੍ਰਸਿੱਧ ਖਾਰੀ ਝੀਲ ਹੈ ਜਿਹੜੀ ਜੈਪੁਰ ਅਤੇ ਜੋਧਪੁਰ ਜ਼ਿਲ੍ਹਿਆਂ ਦੀ ਸਰਹੱਦ ਉੱਤੇ, ਅਜਮੇਰ ਤੋਂ ਉੱਤਰ ਪੂਰਬ ਵਲ ਰੇਲ ਰਾਹੀਂ 85 ਕਿ. ਮੀ. ਅਤੇ ਦਿੱਲੀ ਤੋਂ ਦੱਖਣ ਪੱਛਮ ਵੱਲ 370 ਕਿ. ਮੀ. ਦੂਰ 26°53' ਤੋਂ 27°1' ਉ. ਵਿਥ. ਅਤੇ 74°54' ਤੋਂ 75°14' ਪੂ. ਲੰਬ. ਵਿਚਕਾਰ ਸਮੁੰਦਰੀ ਤਲ ਤੋਂ 365 ਮੀਟਰ ਦੀ ਉਚਾਈ ਤੇ ਸਥਿਤ ਹੈ ਅਤੇ 230 ਵਰਗ ਕਿ. ਮੀ. ਵਿਚ ਫੈਲੀ ਹੋਈ ਹੈ। ਪੂਰੀ ਭਰੀ ਇਹ ਝੀਲ 32 ਕਿ. ਮੀ. ਲੰਬੀ ਹੈ ਅਤੇ 3 ਤੋਂ 11 ਕਿ. ਮੀ. ਚੌੜੀ ਹੈ। ਇਸਦੇ ਪਾਣੀ ਦੇ ਸੋਮੇਂ ਵਰਖਾ ਅਤੇ ਤਿੰਨ ਦਰਿਆ ਹਨ ਜਿਨ੍ਹਾਂ ਵਿਚੋਂ ਦੋ ਅਰਾਵਲੀ ਪਹਾੜੀਆਂ ਤੋਂ ਆਉਂਦੇ ਹਨ ਅਤੇ ਤੀਸਰਾ ਮੈਦਾਨ ਤੋਂ ਹੀ ਚਲਦਾ ਹੈ। ਸਾਂਭਰ ਝੀਲ ਤੇ ਔਸਤ ਸਾਲਾਨਾ ਵਰਖਾ ਦੀ ਮਾਤਰਾ 51 ਸੈ. ਮੀ. ਹੈ। ਗਰਮੀ ਦੇ ਮੌਸਮ ਵਿਚ ਇਹ ਝੀਲ ਦਿਲ ਖਿਚਵਾਂ ਨਜ਼ਾਰਾ ਪੇਸ਼ ਕਰਦੀ ਹੈ। ਜੇ ਰੇਤ ਦੇ ਟਿੱਲਿਆਂ ਤੇ ਖਲੋ ਕੇ ਵੇਖੀਏ ਤਾਂ ਇਸਦੀ ਸੁੱਕੀ ਧਰਾਤਲ ਬਰਫ਼ ਦੀਆਂ ਵਿਸ਼ਾਲ ਚਾਦਰਾਂ ਵਾਂਗ ਲਗਦੀ ਹੈ ਜਿਨ੍ਹਾਂ ਵਿਚ ਕਿਤੇ ਕਿਤੇ ਪਾਣੀ ਦੇ ਤਲਾ ਨਜ਼ਰ ਆਉਂਦੇ ਹਨ।

ਲੋਕ ਰਵਾਇਤ ਅਨੁਸਾਰ ਦੇਵੀ ਸ਼ਾਕੰਭਰੀ ਨੇ (ਸ਼ਿਵ ਦੀ ਪ੍ਰੇਮਿਕਾ) ਆਪਣੀ ਸੇਵਾ ਦੇ ਬਦਲੇ ਇਕ ਘਣੇ ਜੰਗਲ ਨੂੰ ਚਾਂਦੀ ਦੇ ਮੈਦਾਨ ਵਿਚ ਬਦਲ ਦਿਤਾ। ਪਰ ਉਥੋਂ ਦੇ ਲੋਕਾਂ ਜੋ ਬੇਹੱਦ ਦੁੱਖੀ ਸਨ, ਜਿਨ੍ਹਾਂ ਨੂੰ ਅਜਿਹੀ ਮਲਕੀਅਤ ਵਿਚ ਹਿਰਸ ਅਤੇ ਲੜਾਈ ਹੋਣ ਦਾ ਡਰ ਸੀ, ਦੇਵੀ ਨੇ ਇਸਨੂੰ ਇਕ ਝੀਲ ਵਿਚ ਬਦਲ ਦਿਤਾ ਅਤੇ ਲੋਕਾਂ ਨੇ ਇਸਦਾ ਨਾਂ 'ਸ਼ਾਕੰਭਰ ਝੀਲ' ਰੱਖ ਦਿਤਾ ਜਿਹੜਾ ਬਾਅਦ ਵਿਚ ਵਿਗੜ ਕੇ ਸਾਂਭਰ ਝੀਲ ਬਣ ਗਿਆ।

ਇਸ ਝੀਲ ਦੇ ਵਿਚ 3 ਮੀਟਰ ਡੂੰਘੀ ਗਾਦ (Silt) ਦੀ ਤਹਿ ਜੰਮੀ ਹੋਈ ਹੈ। ਇਸਦੇ ਹੇਠਾਂ ਸ਼ਿਸਟ (Schist) ਅਤੇ ਨੀਸ (Gneisses) ਦੀਆਂ ਚਟਾਨਾਂ ਹਨ। ਇਨ੍ਹਾਂ ਚਟਾਨਾਂ ਤੇ ਜੰਮੀ ਗਾਦ ਹੀ ਇਸਦੇ ਨਮਕ ਦਾ ਮੁਖ ਸੋਮਾ ਹੈ। ਸਾਂਭਰ ਝੀਲ ਤੋਂ ਨਮਕ ਕੱਢਣ ਦਾ ਕੰਮ ਸ਼ਹਿਨਸ਼ਾਹ ਅਕਬਰ ਦੇ ਸਮੇਂ ਤੋਂ ਹੀ ਕੀਤਾ ਜਾਂਦਾ ਹੈ। ਨਮਕ ਝੀਲ ਦੀ ਗਾਦ ਤੋਂ ਅਤੇ ਪਾਣੀ ਦੇ ਵਾਸ਼ਪੀਕਰਨ ਰਾਹੀਂ ਤਿਆਰ ਕੀਤਾ ਜਾਂਦਾ ਹੈ।

ਹ. ਪੁ.—ਇੰਪ. ਗਜ਼. ਇੰਡ. 22 : 19

**ਸਾਮ** : ਇਹ ਨਰੀਮਾਨ ਦਾ ਪੁੱਤਰ, ਜ਼ਾਲ ਦਾ ਪਿਤਾ, ਰੁਸਤਮ ਦਾ ਦਾਦਾ ਤੇ ਸੁਹਰਾਬ ਦਾ ਪੜਦਾਦਾ ਸੀ। ਇਹ ਈਰਾਨ ਦੇ ਪੁੱਤਰ ਮਿਨੂਚਿਹਰ ਦਾ ਵੱਡਾ ਸਲਾਹਕਾਰ ਸੀ। ਕਿਹਾ ਜਾਂਦਾ ਹੈ ਕਿ ਸਾਮ ਦੇ ਪੁੱਤਰ ਜ਼ਾਲ ਦੇ ਵਾਲ ਜਨਮ ਤੋਂ ਹੀ ਸਫ਼ੈਦ ਸਨ। ਸਾਮ ਨੇ ਉਸ ਨੂੰ ਪਰਬਤ ਤੇ ਸੁੱਟ ਦਿੱਤਾ, ਪਰ ਕੁਝ ਚਿਰ ਪਿਛੋਂ ਸਾਮ ਨੂੰ ਆਕਾਸ਼ਬਾਣੀ ਹੋਈ। ਉਹ ਆਪਣੀ ਕਰਨੀ ਤੇ ਪਛਤਾਇਆ ਤੇ ਜ਼ਾਲ ਨੂੰ ਉਸ ਨੇ ਪਹਾੜ ਤੋਂ ਮੰਗਵਾ ਲਿਆ। ਜ਼ਾਲ ਨੇ ਕਾਬਲ ਦੇ ਬਾਦਸ਼ਾਹ ਮਿਹਰਾਬ ਦੀ ਲੜਕੀ ਨਾਲ ਵਿਆਹ ਕਰਵਾ ਲਿਆ। ਰੁਸਤਮ ਇਨ੍ਹਾਂ ਦਾ ਹੀ ਪੁੱਤਰ ਸੀ।

**ਸ਼ਾਮ** : ਵੇਖੋ ਸੀਰੀਆ

**ਸ਼ਾਮ ਸਿੰਘ ਅਟਾਰੀਵਾਲਾ** : ਇਹ ਸਰਦਾਰ ਨਿਹਾਲ ਸਿੰਘ ਦਾ ਪੁੱਤਰ ਸੀ, ਜਿਸ ਨੇ ਮਹਾਰਾਜਾ ਰਣਜੀਤ ਸਿੰਘ ਦੀ ਬੀਮਾਰੀ ਸਮੇਂ ਉਸ ਦੀ ਮੰਜੀ ਦੁਆਲੇ ਪਰਕਰਮਾ ਕਰ ਕੇ ਉਸ ਦੀ ਬਜਾਏ ਆਪਣੀ ਜਾਨ ਦੇਣ ਲਈ ਅਰਦਾਸ ਕੀਤੀ। ਕੁੱਝ ਦਿਨਾਂ ਮਗਰੋਂ ਮਹਾਰਾਜਾ ਤਾਂ ਠੀਕ ਹੋ ਗਿਆ, ਪਰ ਨਿਹਾਲ ਸਿੰਘ ਬੀਮਾਰ ਪੈ ਗਿਆ ਅਤੇ ਕੁਝ ਮਹੀਨਿਆਂ ਪਿਛੋਂ ਚਲਾਣਾ ਕਰ ਗਿਆ। ਸ਼ਾਮ ਸਿੰਘ ਅਟਾਰੀ ਵਾਲੇ ਦੀ ਜਨਮ-ਤਿੱਥੀ ਬਾਰੇ ਸਪੱਸ਼ਟ ਰੂਪ ਵਿਚ ਕੁਝ ਨਹੀਂ ਕਿਹਾ ਜਾ ਸਕਦਾ। ਇਸ ਦਾ ਪਿੱਛਾ ਅਟਾਰੀ ਵਾਲੇ ਹੋਰ ਸਰਦਾਰਾਂ ਵਾਂਗ ਜੈਸਲਮੇਰ ਦੇ ਸਿੱਧੀ ਜੈਸਲ, ਭੱਟੀ-ਰਾਜਪੂਤ ਨਾਲ ਜਾ ਮਿਲਦਾ ਹੈ। ਸੰਨ 1803 ਈ. ਵਿਚ ਸ਼ਾਮ ਸਿੰਘ ਨੇ ਮਹਾਰਾਜੇ ਦੀ ਨੌਕਰੀ ਆਰੰਭ ਕੀਤੀ। ਸੰਨ 1818 ਈ. ਵਿਚ



ਸ. ਸ਼ਾਮ ਸਿੰਘ ਅਟਾਰੀਵਾਲਾ

ਸ਼ਾਮ ਸਿੰਘ ਮੁਲਤਾਨ ਦੇ ਆਖ਼ਰੀ ਹਮਲੇ ਵਿਚ ਸ਼ਾਮਲ ਸੀ। ਇਸ ਪਿਛੋਂ ਇਸ ਦੀ ਬਹਾਦਰੀ ਦੀਆਂ ਧੁੰਮਾਂ ਪੈਣੀਆਂ ਸ਼ੁਰੂ ਹੋ ਗਈਆਂ। ਇਹ ਮਹਾਰਾਜੇ ਦੇ ਤੋਪਖ਼ਾਨੇ ਦੀ ਇਕ ਛੋਟੀ ਜਿਹੀ ਟੁਕੜੀ ਦਾ ਸਰਦਾਰ ਸੀ। ਇਸ ਨੇ ਦੁਸ਼ਮਣਾਂ ਦੀਆਂ ਸਫ਼ਾਂ ਉੱਤੇ ਇੰਨੇ ਜ਼ੋਰ ਨਾਲ ਗੋਲਾਬਾਰੀ ਕੀਤੀ ਕਿ ਦੁਸ਼ਮਣਾਂ ਦੇ ਛੱਕੇ ਛੁੱਟ ਗਏ ਅਤੇ ਮੁਲਤਾਨ ਦਾ ਕਿਲ੍ਹਾ ਫ਼ਤਹਿ ਹੋ ਗਿਆ। ਸ਼ਾਮ ਸਿੰਘ ਨੂੰ ਵੀ ਇਸ ਲੜਾਈ ਵਿਚ ਤਲਵਾਰ ਦਾ ਘਾਉ ਲੱਗਿਆ। ਸੰਨ 1819 ਈ. ਵਿਚ ਇਹ ਕਸ਼ਮੀਰ ਦੀ ਲੜਾਈ ਵਿਚ ਸ਼ਾਮਲ ਹੋਇਆ ਅਤੇ ਜਿੱਤ ਪ੍ਰਾਪਤ ਕੀਤੀ। 1831 ਈ. ਵਿਚ ਮਹਾਰਾਜਾ ਰਣਜੀਤ ਸਿੰਘ ਨੇ ਰੋਪੜ ਦੇ ਸਥਾਨ ਤੇ ਲਾਰਡ ਵਿਲੀਅਮ ਬੈਂਟਿੰਕ ਨਾਲ ਮੁਲਾਕਾਤ ਕੀਤੀ। ਇਸ ਸਬੰਧ ਵਿਚ ਵੀ ਸ਼ਾਮ ਸਿੰਘ ਅਟਾਰੀ ਵਾਲੇ ਨੇ ਕਾਫ਼ੀ ਸ਼ਲਾਘਾਯੋਗ ਕੰਮ ਕੀਤਾ। ਸੰਨ 1834 ਵਿਚ ਸਰਹੱਦ ਦੇ ਪਠਾਣਾਂ ਨੇ ਮਹਾਰਾਜੇ ਦੀ ਹਕੂਮਤ ਵਿਰੁੱਧ ਬਗ਼ਾਵਤ ਕਰ ਰੱਖੀ ਸੀ। ਮਹਾਰਾਜੇ ਨੇ ਉਨ੍ਹਾਂ ਨਾਲ ਕਈ ਲੜਾਈਆਂ ਲੜੀਆਂ ਅਤੇ ਉਨ੍ਹਾਂ ਸਾਰੀਆਂ ਲੜਾਈਆਂ ਵਿਚ ਸ਼ਾਮ ਸਿੰਘ ਨੇ ਸ਼ਾਮਲ ਹੋ ਕੇ ਕਈ ਕਾਰਨਾਮੇ ਵਿਖਾਏ। ਕਿਸੇ ਕਾਰਨ ਕੁਝ ਚਿਰ ਲਈ ਮਹਾਰਾਜਾ ਸਾਹਿਬ ਇਸ ਨਾਲ ਨਾਰਾਜ਼ ਵੀ ਰਹੇ ਪਰ ਬਾਅਦ ਵਿਚ ਆਪੋ ਵਿਚਲੀ ਨਾਰਾਜ਼ਗੀ ਦੂਰ ਹੋ ਗਈ। ਸੰਨ 1837 ਈ. ਵਿਚ ਇਸਦੀ ਧੀ ਨਾਨਕੀ ਦਾ ਵਿਆਹ ਮਹਾਰਾਜਾ ਰਣਜੀਤ ਸਿੰਘ ਦੇ ਪੋਤਰੇ ਕੰਵਰ ਨੌਨਿਹਾਲ ਸਿੰਘ ਨਾਲ ਹੋਇਆ ਤੇ ਸ਼ਾਮ ਸਿੰਘ ਨੇ ਤਕਰੀਬਨ 16 ਲੱਖ ਰੁਪਏ ਖ਼ਰਚ ਕੀਤੇ।

ਸੰਨ 1839 ਈ. ਵਿਚ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਸਮੇਂ ਸ਼ਾਮ ਸਿੰਘ ਕੁੱਝ ਸਮੇਂ ਲਈ ਪਿਸ਼ਾਵਰ ਵਿਚ ਰਿਹਾ, ਪਰ ਫਿਰ ਆਪਣੇ ਘਰ ਅਟਾਰੀ ਵਿਚ, ਜੋ ਅੰਮ੍ਰਿਤਸਰ ਤੇ ਲਾਹੌਰ ਵਿਚਕਾਰ ਜਰਨੈਲੀ ਸੜਕ ਤੇ ਇਕ ਮਸ਼ਹੂਰ ਕਸਬਾ ਹੈ, ਆ ਗਿਆ। ਉਨ੍ਹਾਂ ਦਿਨਾਂ ਵਿਚ ਲਾਹੌਰ ਦਰਬਾਰ ਵਿਚ ਜਿਹੜੀਆਂ ਸਾਜ਼ਸ਼ਾਂ ਹੁੰਦੀਆਂ ਸਨ, ਸ਼ਾਮ ਸਿੰਘ ਉਨ੍ਹਾਂ ਤੋਂ ਬਿਲਕੁਲ ਲਾਂਭੇ ਰਿਹਾ, ਕਿਉਂਕਿ ਇਹ ਸੁਭਾ ਵਲੋਂ ਵੀ ਰਾਜਨੀਤਕ ਝਗੜਿਆਂ ਨੂੰ ਪਸੰਦ ਨਹੀਂ ਕਰਦਾ ਸੀ।

1840 ਈ. ਵਿਚ ਪਾਇੰਦਾ ਖ਼ਾਂ ਨੇ ਹਜ਼ਾਰੇ ਵਾਲੇ ਪਾਸੇ ਫ਼ਸਾਦ ਖੜਾ ਕਰ ਦਿੱਤਾ ਅਤੇ ਲੁੱਟ ਮਾਰ ਉਸ ਦਾ ਕਿੱਤਾ ਬਣ ਗਿਆ। ਸ਼ਾਮ ਸਿੰਘ ਅਟਾਰੀ ਨੂੰ ਉਸ ਦੇ ਮੁਕਾਬਲੇ ਲਈ ਭੇਜਿਆ ਗਿਆ। ਇਸ ਨੇ ਪਾਇੰਦਾ ਖ਼ਾਂ ਨੂੰ ਹਾਰ ਦਿੱਤੀ। ਸ਼ਾਮ ਸਿੰਘ ਨੂੰ ਰਾਜਾ ਹੀਰਾ ਸਿੰਘ ਅਤੇ ਪੰਡਤ ਜੱਲ੍ਹੇ ਦੀ ਨੀਤੀ ਪਸੰਦ ਨਹੀਂ ਸੀ, ਅਤੇ ਇਸ ਕਰਕੇ ਇਹ ਲਾਹੌਰ ਦੇ ਦਰਬਾਰ ਵਿਚ ਆਉਣਾ ਪਸੰਦ ਨਹੀਂ ਕਰਦਾ ਸੀ ਅਤੇ ਆਮ ਤੌਰ ਤੇ ਛੁੱਟੀ ਲੈ ਕੇ ਆਪਣੇ ਪਿੰਡ ਅਟਾਰੀ ਵਿਚ ਹੀ ਰਹਿੰਦਾ ਸੀ। ਹੀਰਾ ਸਿੰਘ ਅਤੇ ਜੱਲ੍ਹੇ ਦੇ ਕਤਲ ਤੋਂ ਮਗਰੋਂ ਜਵਾਹਰ ਸਿੰਘ ਅਤੇ ਰਾਣੀ ਜਿੰਦਾਂ ਦੀ ਨੀਤੀ ਵੀ ਇਸ ਨੂੰ ਚੰਗੀ ਨਹੀਂ ਲਗਦੀ ਸੀ। ਇਸੇ ਕਰਕੇ ਅੰਗਰੇਜ਼ਾਂ ਤੇ ਸਿੱਖਾਂ ਦੀ ਪਹਿਲੀ ਲੜਾਈ ਵਿਚ ਇਸ ਨੇ ਹਿੱਸਾ ਨਹੀਂ ਲਿਆ। ਪਰ ਫ਼ਿਰੋਜ਼ਸ਼ਾਹ ਦੀ ਲੜਾਈ ਵਿਚ ਜਦੋਂ ਸਿੱਖ ਹਾਰ ਗਏ ਤਾਂ ਰਾਣੀ ਜਿੰਦਾਂ ਨੇ 25 ਦਸੰਬਰ, 1845 ਨੂੰ ਸ਼ਾਮ ਸਿੰਘ ਨੂੰ ਅਟਾਰੀ ਤੋਂ ਲਾਹੌਰ ਸੱਦਿਆ ਤੇ ਅੰਗਰੇਜ਼ਾਂ ਵਿਰੁੱਧ ਲੜਨ ਦਾ ਹੁਕਮ ਦਿੱਤਾ। ਸ਼ਾਮ ਸਿੰਘ ਇਸ ਲੜਾਈ ਨੂੰ ਵਾਜਬ ਨਹੀਂ ਸਮਝਦਾ ਸੀ ਅਤੇ ਇਸ ਕਰਕੇ ਇਸ ਨੇ ਇਨਕਾਰ ਕਰ ਦਿੱਤਾ। ਪਰ ਬਾਅਦ ਵਿਚ ਕਈ ਵਾਰ ਸੁਨੇਹਾ ਆਉਣ ਤੇ ਲੜਾਈ ਵਿਚ ਹਿੱਸਾ ਲੈਣ ਲਈ ਮੰਨ ਗਿਆ।

ਸਭਰਾਵਾਂ ਦੀ ਲੜਾਈ ਦੀ ਪਹਿਲੀ ਰਾਤ ਨੂੰ ਸਿੱਖ ਫ਼ੌਜ ਦਾ ਜਰਨੈਲ ਤੇਜਾ ਸਿੰਘ ਇਸ ਪਾਸ ਆਇਆ ਅਤੇ ਕਹਿਣ ਲੱਗਾ ਕਿ ਉਸ ਦੇ ਵਿਚਾਰ ਵਿਚ ਕੱਲ੍ਹ ਇਕ ਭਿਆਨਕ ਲੜਾਈ ਹੋਵੇਗੀ ਅਤੇ ਉਸ ਵਿਚ ਸਿੱਖ ਫ਼ੌਜ ਦੇ ਜਿੱਤਣ ਦੀ ਕੋਈ ਆਸ ਨਹੀਂ। ਤੇਜਾ ਸਿੰਘ ਨੇ ਇਹ ਵੀ ਕਿਹਾ ਕਿ ਉਸ ਨੇ ਉਥੋਂ ਭੱਜ ਜਾਣ ਦਾ ਫ਼ੈਸਲਾ ਕਰ ਲਿਆ ਹੈ ਅਤੇ ਉਹ ਚਾਹੁੰਦਾ ਹੈ ਕਿ ਸ਼ਾਮ ਸਿੰਘ ਵੀ ਆਪਣੀ ਸਲਾਮਤੀ ਲਈ ਉਸ ਦੇ ਨਾਲ ਹੀ ਭੱਜ ਚਲੇ। ਇਹ ਗੱਲ ਸੁਣ ਕੇ ਸ਼ਾਮ ਸਿੰਘ ਨੇ ਉਸ ਨੂੰ ਫਿਟਕਾਰਾਂ ਪਾਈਆਂ ਅਤੇ ਆਪਣੇ ਬਾਰੇ ਕਿਹਾ ਕਿ ਉਹ ਤਾਂ ਮਰਨ ਜਾਂ ਮਾਰਨ ਲਈ ਆਇਆ ਹੈ ਅਤੇ ਕਿਸੇ ਹਾਲਤ ਵਿਚ ਵੀ ਮੈਦਾਨ ਛੱਡ ਕੇ ਨਹੀਂ ਜਾ ਸਕਦਾ। ਅਗਲੇ ਦਿਨ ਲੜਾਈ ਦੇ ਸਮੇਂ ਸ਼ਾਮ ਸਿੰਘ ਸ਼ੇਰ ਵਾਂਗ ਗੱਜਦਾ ਹੋਇਆ ਮੈਦਾਨ ਵਿਚ ਦਾਖ਼ਲ ਹੋਇਆ ਅਤੇ ਆਪਣੀ ਤਲਵਾਰ ਚਮਕਾਉਂਦਾ ਹੋਇਆ ਅੰਗਰੇਜ਼ੀ ਰਜਮੈਂਟ ਉੱਤੇ ਟੁੱਟ ਪਿਆ। ਖ਼ੂਬ ਲੜਾਈ ਹੋਈ ਅਤੇ ਬਹੁਤ ਸਾਰੀ ਸਿੱਖ ਫ਼ੌਜ ਮੈਦਾਨ ਛੱਡ ਕੇ ਪਿਛੇ ਹਟ ਗਈ, ਪਰ ਸ਼ਾਮ ਸਿੰਘ ਆਪਣੇ ਪੰਜ ਸੌ ਵਫ਼ਾਦਾਰ ਸਾਥੀਆਂ ਨਾਲ ਅਖ਼ੀਰੀ ਦਮ ਤਕ ਲੜਦਾ ਰਿਹਾ। ਅਗਲੇ ਦਿਨ ਇਸ ਦੀ ਲਾਸ਼ ਲਾਸ਼ਾਂ ਦੇ ਇਕ ਢੇਰ ਵਿਚੋਂ ਮਿਲੀ। ਸ਼ਾਮ ਸਿੰਘ ਦੀ ਲਾਸ਼ ਨੂੰ ਅਟਾਰੀ ਲਿਆਂਦਾ ਗਿਆ ਅਤੇ ਇਸ ਦੀ ਪਤਨੀ ਵੀ ਇਸ ਨਾਲ ਸਤੀ ਹੋ ਗਈ। ਬਹਾਦਰੀ, ਈਮਾਨਦਾਰੀ ਅਤੇ ਆਚਰਨ ਵਿਚ ਸ਼ਾਮ ਸਿੰਘ ਦਾ ਨਾਂ ਸਦਾ ਉੱਚ ਕੋਟੀ ਦੇ ਵਿਅਕਤੀਆਂ ਵਿਚ ਗਿਣਿਆ ਜਾਵੇਗਾ। ਪੰਜਾਬ ਦੇ ਇਤਿਹਾਸ ਵਿਚ ਇਸ ਦਾ ਨਾਂ ਹਮੇਸ਼ਾਂ ਅਮਰ ਰਹੇਗਾ।

ਹ. ਪੁ.— ਸ਼ਾਮ ਸਿੰਘ ਅਟਾਰੀ ਵਾਲਾ,—ਡਾਕਟਰ ਗੰਡਾ ਸਿੰਘ; ਪੰਜਾਬ ਆਨ ਦੀ ਈਵ ਆਫ਼ ਫ਼ਸਟ ਸਿੱਖ ਵਾਰ,—ਐਚ. ਆਰ. ਗੁਪਤਾ; ਚੀਫ਼ਸ ਐਂਡ ਫ਼ੈਮੀਲੀਜ਼ ਆਫ਼ ਦੀ ਪੰਜਾਬ—ਸਰ ਲੈਪੈਲ ਗਰਿਫ਼ਿਨ.

—ਹਰੀ ਰਾਮ ਗੁਪਤਾ

**ਸਾਮਨ ਮੱਛੀ (Salmon)** : ਸਾਮਨ ਮੱਛੀ ਆਮ ਤੌਰ ਤੇ ਸਾਲਮਾਨਿਡੀ (Salmonidae) ਕੁਲ ਦੀਆਂ ਮੱਛੀਆਂ ਨੂੰ ਕਿਹਾ ਜਾਂਦਾ ਹੈ। ਇਸ ਕੁਲ ਵਿਚ ਖ਼ਾਸ ਸਾਮਨ, ਟ੍ਰਾਉਟ (Trout) ਅਤੇ ਚਾਰ (Char) ਮੱਛੀਆਂ ਸ਼ਾਮਲ ਹਨ। ਇਨ੍ਹਾਂ ਮੱਛੀਆਂ ਦਾ ਇਕ ਖ਼ਾਸ ਗੁਣ ਹੈ ਕਿ ਇਹ ਹਮੇਸ਼ਾ ਅਲੂਣੇ ਪਾਣੀ (fresh water) ਵਿਚ ਹੀ ਅੰਡਿਆਂ ਤੋਂ ਨਿਕਲਦੀਆਂ ਹਨ। ਕੁਝ ਵੱਡੇ ਹੋਣ ਉਪਰੰਤ



ਸਾਮਨ ਮੱਛੀ

ਇਹ ਸਮੁੰਦਰ ਵਿਚ ਚਲੀਆਂ ਜਾਂਦੀਆਂ ਹਨ ਅਤੇ ਫਿਰ ਅੰਡੇ ਦੇਣ ਲਈ ਅਲੂਣੇ ਪਾਣੀ ਵਿਚ ਉਸੇ ਥਾਂ ਤੇ ਵਾਪਸ ਆ ਜਾਂਦੀਆਂ ਹਨ। ਅੰਡੇ ਦੇਣ ਲਈ ਮਾਦਾ ਨਦੀ ਵਿਚ ਇਕ ਟੋਆ ਪੁੱਟਦੀ ਹੈ ਅਤੇ ਉਸ ਵਿਚ ਅੰਡੇ ਦੇਣ ਪਿਛੋਂ ਉਨ੍ਹਾਂ ਨੂੰ ਸਤ੍ਹਾ ਉਪਰ ਮੌਜੂਦ ਕੰਕਰਾਂ ਆਦਿ ਨਾਲ ਢਕ ਦਿੰਦੀ ਹੈ। ਸ਼ਾਂਤ ਮਹਾਂਸਾਗਰ ਦੀਆਂ ਸਾਮਨ ਮੱਛੀਆਂ ਅੰਡੇ ਦੇਣ ਮਗਰੋਂ ਜਲਦੀ ਹੀ ਮਰ ਜਾਂਦੀਆਂ ਹਨ ਪਰ ਕਈ ਮੱਛੀਆਂ ਵਾਪਸ ਸਮੁੰਦਰ ਵਿਚ ਚਲੀਆਂ ਜਾਂਦੀਆਂ ਹਨ ਅਤੇ 2-3 ਸਾਲ ਬਾਅਦ ਫਿਰ ਅੰਡੇ ਦੇਣ ਲਈ ਨਦੀ ਵਿਚ ਆ ਜਾਂਦੀਆਂ ਹਨ। ਆਮ ਤੌਰ ਤੇ ਇਹ ਅੰਡੇ ਗਰਮੀਆਂ ਦੇ ਅਖ਼ੀਰ ਜਾਂ ਪਤਝੜ ਦੀ ਰੁੱਤੇ ਦੇਂਦੀਆਂ ਹਨ ਜਦ ਕਿ ਤਾਪਮਾਨ ਘਟ ਰਿਹਾ ਹੁੰਦਾ ਹੈ। ਸਰਦੀਆਂ ਦੇ ਅਖ਼ੀਰ ਵਿਚ ਬੱਚੇ ਨਿਕਲਦੇ ਹਨ। ਅੰਡੇ ਸੇਣ ਦਾ ਸਮਾਂ (incubation period) ਤਾਪਮਾਨ ਤੇ ਨਿਰਭਰ ਕਰਦਾ ਹੈ ਅਤੇ ਇਹ 60—200 ਦਿਨ ਤਕ ਹੋ ਸਕਦਾ ਹੈ। ਬੱਚੇ ਨਿਕਲਣ ਤੋਂ ਬਾਅਦ ਪੂੰਗ ਆਪਣੇ ਸਰੀਰ ਨਾਲ ਲੱਗੀ ਹੋਈ ਜ਼ਰਦੀ ਨੂੰ ਖਾ ਜਾਂਦੇ ਹਨ। ਇਹ ਛੋਟੀਆਂ ਮੱਛੀਆਂ ਫਿਰ ਹੌਲੀ ਹੌਲੀ ਖ਼ੁਰਾਕ ਦੀ ਭਾਲ ਵਿਚ ਸਮੁੰਦਰ ਵੱਲ

ਜਾਣਾ ਸ਼ੁਰੂ ਕਰਦੀਆਂ ਹਨ। ਕਈ ਵਾਰ ਇਹ ਸਮੁੰਦਰ ਤਕ ਪਹੁੰਚਣ ਲਈ ਤਿੰਨ ਤੋਂ ਚਾਰ ਸਾਲ ਤਕ ਵੀ ਲੈ ਲੈਂਦੀਆਂ ਹਨ। ਅੰਡੇ ਦੇਣ ਵਾਲੀ ਜਗ੍ਹਾ ਸਮੁੰਦਰ ਦੇ ਨੇੜੇ ਹੀ ਹੁੰਦੀ ਹੈ ਪਰ ਕਿੰਗ ਅਤੇ ਚਮ (Chum) ਸਾਮਨ 3200 ਕਿ. ਮੀ. ਦੇ ਕਰੀਬ ਤੈਰ ਕੇ ਵੀ ਆਪਣੀ ਅੰਡੇ ਦੇਣ ਵਾਲੀ ਜਗ੍ਹਾ ਤੇ ਪਹੁੰਚ ਜਾਂਦੀ ਹੈ।

ਸਾਮਨ ਦੀਆਂ ਕਈ ਜਾਤੀਆਂ ਹਨ। ਸਭ ਤੋਂ ਵੱਡੀ ਸਾਮਨ ਜਾਤੀ ਦਾ ਭਾਰ 34 ਕਿ. ਗ੍ਰਾ. ਤੋਂ 50 ਕਿ. ਗ੍ਰਾ. ਤਕ ਅਤੇ ਨਿੱਕੀ ਤੋਂ ਨਿੱਕੀ ਸਾਮਨ ਜਾਤੀ ਦਾ ਭਾਰ ਲਗਭਗ 1.3 ਕਿ. ਗ੍ਰਾ. ਤੋਂ 2.7 ਕਿ. ਗ੍ਰਾ. ਤਕ ਹੋ ਸਕਦਾ ਹੈ।

ਅੰਧ ਮਹਾਂਸਾਗਰ ਦੀ ਸਾਮਨ ਮੱਛੀ ਸਾਲਮੋਸਾਲਰ (Salmo-salar) ਪਹਿਲਾਂ ਉੱਤਰ-ਪੱਛਮੀ ਸਪੇਨ ਤੋਂ ਲੈ ਕੇ ਯੂਰਪ ਦੇ ਸਾਰੇ ਉੱਤਰੀ ਅੰਧ ਮਹਾਂਸਾਗਰ, ਚਿੱਟਾ ਸਾਗਰ (White Sea), ਲੈਬਰੇਡਾਰ ਦੇ ਪੱਛਮ ਵੱਲ ਅਤੇ ਅਮਰੀਕਾ ਦੇ ਡੈਲਵੇਅਰ ਦਰਿਆ (Delware River) ਦੇ ਦੱਖਣੀ ਹਿੱਸੇ ਵਿਚ ਮਿਲਦੀ ਸੀ। ਪਰ ਹੁਣ ਇਨ੍ਹਾਂ ਵਿਚੋਂ ਬਹੁਤ ਹਿੱਸਿਆਂ ਵਿਚ ਇਸ ਦਾ ਖ਼ਾਤਮਾ ਹੋ ਚੁਕਿਆ ਹੈ। ਸਾਮਨ ਮੱਛੀਆਂ ਨੂੰ ਐਂਗਲਰ (Angler) ਮੱਛੀਆਂ ਬੜੇ ਚਾਅ ਨਾਲ ਖਾਂਦੀਆਂ ਹਨ। ਇਸ ਦੀਆਂ ਕਈ ਜਾਤੀਆਂ ਅਜਿਹੀਆਂ ਵੀ ਹਨ ਜਿਹੜੀਆਂ ਸਮੁੰਦਰ ਵਿਚ ਕਦੇ ਵੀ ਨਹੀਂ ਜਾਂਦੀਆਂ।

ਸਾਮਨ ਮੱਛੀ ਖ਼ੁਰਾਕ ਵਜੋਂ ਇਕ ਮਹੱਤਵ-ਪੂਰਨ ਕਿਸਮ ਹੈ। ਜਿਥੇ ਜਿਥੇ ਵੀ ਇਹ ਮੱਛੀ ਮਿਲਦੀ ਹੈ ਉਥੇ ਇਹ ਮੱਛੀ ਉਦਯੋਗ ਦਾ ਵਧੀਆ ਆਧਾਰ ਹੈ। ਮਛੇਰਿਆਂ ਨੇ ਇਸ ਦੇ ਸ਼ਿਕਾਰ ਨੂੰ ਕਲਾ-ਕਿਰਤ ਹੀ ਬਣਾ ਲਿਆ ਹੈ।

ਹ. ਪੁ.—ਐਨ. ਬ੍ਰਿ. 19 : 951 ; ਮੈਕ. ਐਨ. ਸ. ਟ. 12 : 14.

**ਸ਼ਾਮਨਵਾਦ :** ਇਹ ਏਸ਼ੀਆ ਦੇ ਯੂਰਾਲ-ਅਲਤਾਈ ਲੋਕਾਂ ਅਤੇ ਉੱਤਰੀ-ਪੂਰਬੀ ਯੂਰਪ ਦੇ ਫ਼ਿਨਲੈਂਡ ਵਾਸੀਆਂ, ਹੰਗਰੀ ਵਾਸੀਆਂ, ਤੁਰਕਾਂ ਮੰਗੋਲਾਂ ਆਦਿ ਦੇ ਧਰਮ ਦਾ ਆਮ ਪ੍ਰਚਲਤ ਨਾਂ ਹੈ। ਭਾਵੇਂ ਇਹ ਬੁੱਧ-ਮਤ, ਇਸਲਾਮ ਅਤੇ ਈਸਾਈ ਧਰਮ ਦੇ ਉਨੱਤ ਹੋਣ ਨਾਲ ਕਮਜ਼ੋਰ ਪੈ ਗਿਆ, ਫਿਰ ਵੀ ਇਨ੍ਹਾਂ ਧਰਮਾਂ ਨੂੰ ਮੰਨਣ ਵਾਲੇ ਕਬੀਲੇ ਇਸ ਵਿਚ ਵੀ ਵਿਸ਼ਵਾਸ ਰਖਦੇ ਹਨ। 'ਸ਼ਾਮਨ' ਤੋਂ ਭਾਵ ਹੈ (ੳ) ਪਰੋਹਿਤ ਜਾਂ ਪੁਜਾਰੀ, (ਅ) ਵੈਦ ਜਾਂ ਡਾਕਟਰ, (ੲ) ਭਵਿਖ ਬਾਣੀ ਕਰਨ ਵਾਲਾ, (ਸ) ਅਜਿਹੀਆਂ ਘਟਨਾਵਾਂ ਤੇ ਕੰਟਰੋਲ ਰੱਖਣ ਵਾਲਾ, ਜਿਨ੍ਹਾਂ ਉੱਤੇ ਲੋਕਾਂ ਦੀ ਭਲਾਈ ਨਿਰਭਰ ਕਰਦੀ ਹੋਵੇ। 'ਸ਼ਾਮਨ' ਸ਼ਬਦ ਸੰਸਕ੍ਰਿਤ ਦੇ ਸ਼ਬਦ 'ਸ਼੍ਰਮਣ' ਤੋਂ ਬਣਿਆ ਹੈ। ਇਹ ਅਨੇਕ ਈਸ਼ਵਰਵਾਦ ਵਿਚ ਵਿਸ਼ਵਾਸ਼ ਰੱਖਦੇ ਹਨ। ਇਹ ਕੁਦਰਤ ਦੀ ਪੂਜਾ ਕਰਦੇ ਹਨ। ਇਨ੍ਹਾਂ ਦਾ ਕੋਈ ਨਾ ਕੋਈ ਬਹੁਤ ਵੱਡਾ ਦੇਵਤਾ ਵੀ ਹੁੰਦਾ ਹੈ। ਸ਼ਾਮਨ ਦਾ ਮੁੱਖ ਕੰਮ ਪਰੋਹਿਤ ਵਾਲਾ ਹੁੰਦਾ ਹੈ, ਪਰ ਨਾਲ ਹੀ ਵੈਦ ਜਾਂ ਡਾਕਟਰ ਦਾ ਕੰਮ ਵੀ ਕਰਦਾ ਹੈ। ਕਿਹਾ ਜਾਂਦਾ ਹੈ ਕਿ ਕਈ ਰੂਹਾਂ ਇਨ੍ਹਾਂ ਦੇ ਅਧੀਨ ਹੁੰਦੀਆਂ ਹਨ। ਇਨ੍ਹਾਂ ਰੂਹਾਂ ਦੀ ਸਹਾਇਤਾ ਨਾਲ ਇਕ ਅਜਿਹਾ ਅਲੌਕਿਕ ਗਿਆਨ ਪ੍ਰਾਪਤ ਕਰ ਲੈਂਦਾ ਹੈ, ਜੋ ਸਧਾਰਨ ਲੋਕਾਂ ਕੋਲ ਨਹੀਂ ਹੁੰਦਾ। ਉਹ ਕਈ ਪ੍ਰਕਾਰ ਦੀਆਂ ਕਰਾਮਾਤਾਂ ਵੀ ਵਿਖਾ ਸਕਦਾ ਹੈ। ਯੂਰਾਲ-ਅਲਤਾਈ 'ਸ਼ਾਮਨ' ਹੋਰ ਪਰੋਹਿਤਾਂ ਨਾਲੋਂ ਕਾਫ਼ੀ ਵੱਖਰਾ ਹੁੰਦਾ ਹੈ। ਇਹ ਦੇਵਤਿਆਂ ਤੇ ਰੂਹਾਂ ਅਤੇ ਦੇਵਤਿਆਂ ਤੇ ਸਾਧਾਰਨ ਲੋਕਾਂ ਵਿਚਕਾਰ ਇਕ ਵਿਚੋਲੇ ਦਾ ਕੰਮ ਕਰਦਾ ਹੈ। ਕੁਝ ਕਬੀਲਿਆਂ ਵਿਚ ਇਸਦਾ ਅਹੁਦਾ ਜੱਦੀ ਹੁੰਦਾ ਹੈ। ਕਈ ਕਬੀਲਿਆਂ ਵਿਚ ਇਹ ਸਮਝਿਆ ਜਾਂਦਾ ਹੈ ਕਿ ਉਸ ਨੂੰ ਰੂਹਾਂ ਚੁਣਦੀਆਂ ਹਨ। ਬਚਪਨ ਤੋਂ ਹੀ ਕਿਸੇ ਵਿਅਕਤੀ ਵਿਚ ਕੁਝ ਵਿਸ਼ੇਸ਼ ਗੁਣ ਹੁੰਦੇ ਹਨ। ਉਨ੍ਹਾਂ ਗੁਣਾਂ ਤੋਂ ਹੀ ਇਹ ਅਨੁਮਾਨ ਲਾ ਲਿਆ ਜਾਂਦਾ ਹੈ ਕਿ ਇਹ ਵੱਡਾ ਹੋ ਕੇ 'ਸ਼ਾਮਨ' ਬਣੇਗਾ। ਕਈ ਵਾਰ ਕੋਈ ਨੌਜਵਾਨ ਇਹ ਘੋਸ਼ਣਾ ਵੀ ਕਰ ਦਿੰਦਾ ਹੈ ਕਿ ਉਸ ਵਿਚ ਕਿਸੇ ਸੁਰਗਵਾਸ ਹੋਏ 'ਸ਼ਾਮਨ' ਦੀ ਰੂਹ ਨੇ ਨਿਵਾਸ ਕਰ ਲਿਆ ਹੈ। ਕੁਝ ਹੋਰ ਕਬੀਲਿਆਂ ਵਿਚ 'ਸ਼ਾਮਨ' ਪਰਿਵਾਰ ਵਿਚੋਂ ਕਿਸੇ ਯੋਗ ਨੌਜਵਾਨ ਨੂੰ ਚੁਣ ਕੇ ਲੋੜੀਂਦੀ ਸਿਖਿਆ ਦਿੱਤੀ ਜਾਂਦੀ ਹੈ। ਆਪਣਾ ਪਦ ਸੰਭਾਲਣ ਸਮੇਂ ਸ਼ਾਮਨ ਨੂੰ ਸਹੁੰ ਚੁਕਣੀ ਪੈਂਦੀ ਹੈ। ਉਹ ਰੂਹਾਂ ਦੀ ਸੰਪਤੀ ਸਮਝਿਆ ਜਾਂਦਾ ਹੈ।

ਜਿਥੋਂ ਤਕ ਸ਼ਾਮਨ ਦੇ ਕਾਰਜਾਂ ਦਾ ਸਬੰਧ ਹੈ, ਇਹ ਮਿਲੇ-ਜੁਲੇ ਹਨ। ਇਹ ਪਰੋਹਿਤ ਦਾ ਕੰਮ ਵੀ ਕਰਦਾ ਹੈ, ਪੈਗੰਬਰ ਵੀ ਹੁੰਦਾ ਹੈ ਅਤੇ ਜਾਦੂ ਰਾਹੀਂ ਲੋਕਾਂ ਦਾ ਇਲਾਜ ਵੀ ਕਰਦਾ ਹੈ। ਧਾਰਮਿਕ ਰਹੁ ਰੀਤ ਸਮੇਂ ਇਹ ਦੇਵਤਿਆਂ ਨਾਲ ਵੀ ਵਾਰਤਾਲਾਪ ਕਰਦਾ ਹੈ। ਇਸ ਸਬੰਧ ਵਿਚ ਕਈ ਅਜਿਹੇ ਮੌਕੇ ਵੀ ਹੁੰਦੇ ਹਨ, ਜਿਨ੍ਹਾਂ ਤੇ 'ਸ਼ਾਮਨ' ਦੀ ਹਾਜ਼ਰੀ ਜ਼ਰੂਰੀ ਨਹੀਂ ਹੁੰਦੀ। ਸ਼ਾਮਨ ਦੀ ਮਹੱਤਤਾ ਤਾਂ ਕੇਵਲ ਇਸ ਗੱਲ ਕਰਕੇ ਹੁੰਦੀ ਹੈ ਕਿ ਇਸ ਨੂੰ ਇਸ ਗੱਲ ਦਾ ਪੂਰਾ ਪੂਰਾ ਗਿਆਨ ਹੁੰਦਾ ਹੈ ਕਿ ਕਿਸ ਕਿਸਮ ਦੀ ਧਾਰਮਿਕ ਰਹੁ-ਰੀਤ ਨਾਲ ਦੇਵਤਿਆ ਨੂੰ ਖੁਸ਼ ਕੀਤਾ ਜਾ ਸਕਦਾ ਹੈ। ਮਰੀਜ਼ਾਂ ਦਾ ਇਲਾਜ ਕਰਨ ਤੋਂ ਬਾਅਦ ਸ਼ਾਮਨ ਖ਼ੁਦ ਕਈ ਤਰ੍ਹਾਂ ਦੀਆਂ ਰਹੁ-ਰੀਤਾਂ ਕਰਦਾ ਹੈ ਤਾਂ ਜੋ ਉਸ ਦੇਵਤੇ ਨੂੰ ਖ਼ੁਸ਼ ਕੀਤਾ ਜਾ ਸਕੇ ਜਿਸ ਨੇ ਮਰੀਜ਼ ਨੂੰ ਤੰਦਰੁਸਤ ਕੀਤਾ। ਦੇਵਤਿਆਂ ਨੂੰ ਖ਼ੁਸ਼ ਕਰਨ ਲਈ ਕਈ ਤਰ੍ਹਾਂ ਦੇ ਚੜ੍ਹਾਵੇ ਵੀ ਚੜ੍ਹਾਏ ਜਾਂਦੇ ਹਨ। ਸ਼ਾਮਨ ਢੋਲ ਦੀ ਤਾਲ ਤੇ ਖੇਡਦੇ ਹਨ ਅਤੇ ਪਰੇਤਾਂ ਨਾਲ ਗੱਲਾਂ ਕਰਦੇ ਹਨ। ਇਹ ਖੇਡਣਾ ਇਕ ਪ੍ਰਕਾਰ ਦਾ ਹਿਸਟੀਰੀਆ ਹੁੰਦਾ ਹੈ। ਭਵਿੱਖ ਬਾਰੇ ਜਾਣਕਾਰੀ ਦੇਣਾ ਸ਼ਾਮਨ ਦਾ ਇਕ ਮਹੱਤਵਪੂਰਨ ਕਾਰਜ ਹੈ। ਸਾਇਬੇਰੀਆ ਦੇ ਦੱਖਣ ਵਿਚ ਕਰਾਮਾਤੀ ਡਰਾਮੇ ਵੀ ਖੇਡੇ ਜਾਂਦੇ ਹਨ, ਜਿਨ੍ਹਾਂ ਵਿਚ ਸ਼ਾਮਨ ਐਕਟਰ ਦੇ ਰੂਪ ਵਿਚ ਕੰਮ ਕਰਦਾ ਹੈ। ਹੋਰ ਕਈ ਥਾਵਾਂ ਤੇ ਵੀ ਇਹ ਰਿਵਾਜ ਹੈ। ਸ਼ਾਮਨ ਪਰੋਹਿਤ ਜਾਂ ਡਾਕਟਰ ਦੇ ਰੂਪ ਵਿਚ ਕੰਮ ਕਰਨ ਸਮੇਂ ਇਕ ਵਿਸ਼ੇਸ਼ ਪ੍ਰਕਾਰ ਦਾ ਲਿਬਾਸ ਪਾਉਂਦਾ ਹੈ। ਇਹ ਅਜਿਹੇ ਮੌਕੇ ਤੇ ਆਮ ਤੌਰ ਤੇ ਇਕ ਕੋਟ ਪਾਉਂਦਾ ਹੈ, ਜਿਸ ਨਾਲ ਲੋਹੇ ਦੇ ਟੁਕੜੇ, ਛਣ-ਛਣੇ, ਰਿੰਗ ਆਦਿ ਟੰਗੇ ਹੁੰਦੇ ਹਨ ਅਤੇ ਇਸ ਉਪੱਰ ਕਲਪਿਤ ਜਾਨਵਰਾਂ ਦੀਆਂ ਤਸਵੀਰਾਂ ਵੀ ਬਣੀਆਂ ਹੁੰਦੀਆਂ ਹਨ। ਕਈ ਵਾਰ ਇਸ ਕੋਟ ਨਾਲ ਸੱਪਾਂ ਦੀ ਸ਼ਕਲ ਦੇ ਕਈ ਰੁਮਾਲ, ਹੈਟ, ਜੁਰਾਬਾਂ ਆਦਿ ਵੀ ਟੰਗੀਆਂ ਹੁੰਦੀਆਂ ਹਨ। ਇਹ ਸਭ ਚੀਜ਼ਾਂ ਚਿੰਨ੍ਹਾਤਮਕ ਹੁੰਦੀਆਂ ਹਨ ਅਤੇ ਇਨ੍ਹਾਂ ਦਾ ਕੋਈ ਵਿਸ਼ੇਸ਼ ਮੰਤਵ ਜ਼ਰੂਰ ਹੁੰਦਾ ਹੈ। ਸ਼ਾਮਨ ਕੋਲ ਇਕ ਢੋਲਕੀ ਵੀ ਹੁੰਦੀ ਹੈ ਜਿਸ ਨੂੰ ਵਜਾਉਣ ਨਾਲ ਸਾਰੀਆਂ ਰੂਹਾਂ ਇਸਦੇ ਸਾਹਮਣੇ ਆ ਹਾਜ਼ਰ ਹੁੰਦੀਆਂ ਹਨ।

ਇਹ ਕਈ ਸ਼੍ਰੇਣੀਆਂ ਵਿਚ ਵੰਡੇ ਹੁੰਦੇ ਹਨ, ਪਰ ਇਹ ਸ਼੍ਰੇਣੀਆਂ ਨਿਸ਼ਚਤ ਨਹੀਂ। ਹਰੇਕ ਸ਼ਾਮਨ ਆਪਣੀ ਸ਼ਕਤੀ ਅਤੇ ਰੂਹਾਂ ਤੇ ਆਪਣੇ ਕੰਟਰੋਲ ਰਾਹੀਂ ਕਿਸੇ ਵਿਸ਼ੇਸ਼ ਸ਼੍ਰੇਣੀ ਵਿਚ ਆਉਂਦਾ ਹੈ। ਕਈ ਕਬੀਲਿਆਂ ਵਿਚ ਇਹ ਦੋ ਪ੍ਰਕਾਰ ਦੇ ਮੰਨੇ ਜਾਂਦੇ ਹਨ। ਇਕ ਉਹ ਜੋ ਲਾਭ ਪਹੁੰਚਾਉਣ ਵਾਲੀਆਂ ਰੂਹਾਂ ਨਾਲ ਸੰਪਰਕ ਜੋੜਦੇ ਹਨ, ਅਜਿਹੇ ਸ਼ਾਮਨ 'ਗੋਰੇ ਸ਼ਾਮਨ' ਕਹੇ ਜਾਂਦੇ ਹਨ, ਅਤੇ ਦੂਜੇ ਉਹ ਜੋ ਨੁਕਸਾਨ ਪਹੁੰਚਾਉਣ ਵਾਲੀਆਂ ਰੂਹਾਂ ਨਾਲ ਸੰਪਰਕ ਜੋੜਦੇ ਹਨ, ਅਤੇ ਜਿਨ੍ਹਾਂ ਦਾ ਲੋਕ ਡਰਦੇ ਹੋਏ ਸਤਿਕਾਰ ਕਰਦੇ ਹਨ, ਇਨ੍ਹਾਂ ਨੂੰ 'ਕਾਲੇ ਸ਼ਾਮਨ' ਕਿਹਾ ਜਾਂਦਾ ਹੈ। ਮਲਾਇਆ ਦੀਪ-ਸਮੂਹ ਅਤੇ ਮਲਾਇਆ ਪ੍ਰਾਇਦੀਪ ਵਿਚ ਇਸਤਰੀਆਂ ਵੀ ਸ਼ਾਮਨਾਂ ਦੇ ਰੂਪ ਵਿਚ ਕੰਮ ਕਰਦੀਆਂ ਹਨ। ਇਥੇ ਪਰੋਹਿਤ ਸ਼ਾਮਨ ਤੋਂ ਵੱਖ ਹਨ, ਪਰ ਕਦੀ ਕਦੀ ਇਹ ਵੀ ਸ਼ਾਮਨਾਂ ਦੇ ਰੂਪ ਵਿਚ ਕੰਮ ਕਰਦੇ ਹਨ।

ਇਹ ਠੀਕ ਹੈ ਕਿ ਵੱਖ ਵੱਖ ਕਬੀਲਿਆਂ ਵਿਚ ਸ਼ਾਮਨ ਵੱਖ ਵੱਖ ਰੂਪਾਂ ਵਿਚ ਕੰਮ ਕਰਦੇ ਹਨ ਅਤੇ ਕਈ ਥਾਵਾਂ ਤੇ ਪਰੋਹਿਤ ਵੀ ਸ਼ਾਮਨ ਦਾ ਕੰਮ ਕਰਦੇ ਹਨ, ਪਰ ਫਿਰ ਵੀ 'ਸ਼ਾਮਨ' ਸ਼ਬਦ ਦੀ ਵਰਤੋਂ ਕੇਵਲ ਅਜਿਹੇ ਵਿਅਕਤੀਆਂ ਲਈ ਕਰਨੀ ਯੋਗ ਹੈ, ਜਿਨ੍ਹਾਂ ਦਾ ਸਿੱਧਾ ਸੰਪਰਕ

ਕੂਹਾਂ ਨਾਲ ਹੋਵੇ ਜਾਂ ਜਿਨ੍ਹਾਂ ਨੇ ਕੂਹਾਂ ਨੂੰ ਆਪਣੇ ਅਧੀਨ ਕੀਤਾ ਹੋਵੇ ।

**ਸ਼ਾਮਬਰਗ, ਫ੍ਰੀਡ੍ਰਿਕ ਹਰਮਾਨ** (Schomberg, Friedrich Hermann 1615-1690) : ਇਸ ਦਾ ਦੂਜਾ ਨਾਂ ਫ੍ਰੀਡ੍ਰਿਕ ਆਰਮੈਂਡ (Friedrich Armand) ਸੀ । ਇਸ ਦਾ ਜਨਮ ਹਾਈਡਲਬਰਗ (Heidelberg) ਵਿਖੇ 6 ਦਸੰਬਰ, 1615 ਨੂੰ ਹਾਂਸ ਮੇਨਹਰਡ ਵਾਨ ਸ਼ਕੂਨਬਰਗ ਦੇ ਘਰ ਹੋਇਆ । ਸਿੱਖਿਆ ਪ੍ਰਾਪਤ ਕਰਨ ਮਗਰੋਂ ਇਸ ਨੇ ਫ਼ੌਜ ਵਿਚ ਫ੍ਰੀਡ੍ਰਿਕ ਹੈਨਰੀ, ਪ੍ਰਿੰਸ ਆਫ਼ ਓਰੇਂਜ, ਕੋਲ ਨੌਕਰੀ ਕਰ ਲਈ । ਸੰਨ 1634 ਵਿਚ ਇਹ ਸਵੀਡਨ ਅਤੇ ਸੰਨ 1635 ਵਿਚ ਫ਼ਰਾਂਸ ਦੀ ਫ਼ੌਜ ਵਿਚ ਭਰਤੀ ਹੋ ਗਿਆ, ਪਰ ਕੁਝ ਦੇਰ ਮਗਰੋਂ ਨੌਕਰੀ ਛਡ ਕੇ ਆਪਣੀ ਖ਼ਾਨਦਾਨੀ ਜਾਗੀਰ ਦੀ ਦੇਖ ਭਾਲ ਵਿਚ ਲਗ ਗਿਆ । ਸੰਨ 1639 ਵਿਚ ਇਹ ਫਿਰ ਹਾਲੈਂਡ ਦੀ ਫ਼ੌਜ ਵਿਚ ਭਰਤੀ ਹੋ ਗਿਆ, ਜਿੱਥੇ ਇਹ ਸੰਨ 1650 ਤਕ ਸਰਵਿਸ ਵਿਚ ਰਿਹਾ । ਇਸ ਮਗਰੋਂ ਇਸ ਨੇ ਫ਼ਰਾਂਸ ਦੇ ਬਾਦਸ਼ਾਹ ਦੀ ਨੌਕਰੀ ਕਰ ਲਈ । ਸੰਨ 1655 ਵਿਚ ਇਹ ਲੈਫ਼ਟੀਨੈਂਟ ਜਨਰਲ ਬਣਿਆ । ਸੰਨ 1659 ਵਿਚ ਇਸ ਨੂੰ ਇਕ ਫ਼ੌਜੀ ਸਲਾਹਕਾਰ ਦੀ ਹੈਸੀਅਤ ਵਿਚ ਲਿਜ਼ਬਨ ਭੇਜਿਆ ਗਿਆ । ਸੰਨ 1665 ਵਿਚ ਇਸ ਨੇ ਪਰਮਾ (Parma) ਦੇ ਸ਼ਹਿਜ਼ਾਦੇ ਦੀ ਕਮਾਨ ਅਧੀਨ ਲੜ ਰਹੀ ਫ਼ੌਜ ਨੂੰ ਹਰਾਇਆ । ਇਸ ਤੋਂ ਮਗਰੋਂ ਇਹ ਫ਼ਰਾਂਸ ਵਾਪਸ ਚਲਾ ਗਿਆ ।

ਸੰਨ 1673 ਵਿਚ ਚਾਰਲਸ ਦੂਜੇ ਨੇ ਇੰਗਲੈਂਡ ਬੁਲਾ ਕੇ ਇਸ ਨੂੰ ਪਰਿੰਸ ਰੂਪਰਟ ਦਾ ਲੈਫ਼ਟੀਨੈਂਟ ਜਨਰਲ ਨਿਯੁਕਤ ਕਰ ਦਿੱਤਾ । ਇਹ ਛੇਤੀ ਹੀ ਫ਼ਰਾਂਸ ਪਰਤ ਆਇਆ ਤੇ ਸੰਨ 1675 ਵਿਚ ਇਹ ਫ਼ਰਾਂਸ ਦੀਆਂ ਫ਼ੌਜਾਂ ਦਾ ਮਾਰਸ਼ਲ ਬਣ ਗਿਆ ।

ਸ਼ਾਮਬਰਗ ਪ੍ਰੋਟੈਸਟੈਂਟ ਸੀ । ਸੰਨ 1685 ਵਿਚ ਨਾਨਟਸ ਦਾ ਹੁਕਮਨਾਮਾ (Edict of Nantes) ਮਨਸੂਖ਼ ਹੋਣ ਤੋਂ ਮਗਰੋਂ ਫ਼ਰਾਂਸ ਵਿਚ ਪ੍ਰੋਟੈਸਟੈਂਟ ਲੋਕਾਂ ਉੱਤੇ ਜ਼ੁਲਮ ਹੋਣ ਲੱਗਾ । ਇਸ ਲਈ ਉਸਨੂੰ ਫ਼ਰਾਂਸ ਛਡਣਾ ਪਿਆ ਤੇ ਉਹ ਜਰਮਨੀ ਵਿਚ ਚਲਾ ਗਿਆ ਅਤੇ ਉਥੇ ਉਹ ਬ੍ਰੈਂਡਨਬਰਗ ਦੇ ਇਲੈਕਟਰ ਦੀਆਂ ਫ਼ੌਜਾਂ ਦਾ ਮੁਖੀ-ਜਰਨੈਲ ਬਣ ਗਿਆ । ਇਸ ਇਲੈਕਟਰ ਦੀ ਰਜ਼ਾਮੰਦੀ ਨਾਲ ਉਹ ਹਾਲੈਂਡ ਦੇ ਬਾਦਸ਼ਾਹ ਵਿਲੀਅਮ ਤੀਜੇ, ਪ੍ਰਿੰਸ ਆਫ਼ ਓਰੇਂਜ (William III, Prince of Orange) ਨਾਲ ਮਿਲ ਗਿਆ ਅਤੇ ਸੰਨ 1688 ਵਿਚ ਇਸ ਦੇ ਨਾਲ ਇੰਗਲੈਂਡ ਗਿਆ । ਵਿਲੀਅਮ ਤੀਜੇ ਨੇ ਇਸ ਨੂੰ ਡਿਊਕ ਦੇ ਖ਼ਿਤਾਬ ਨਾਲ ਨਿਵਾਜਿਆ । ਅਗਸਤ, 1689 ਵਿਚ ਵਿਲੀਅਮ ਤੀਜੇ ਨੇ ਇਸ ਨੂੰ ਫ਼ੌਜ ਦੇ ਕੇ ਜੇਮਜ਼ ਦੂਜੇ ਦੀਆਂ ਫ਼ੌਜਾਂ ਨਾਲ ਟੱਕਰ ਲੈਣ ਲਈ ਆਇਰਲੈਂਡ ਭੇਜਿਆ । ਜੁਲਾਈ, 1690 ਵਿਚ ਇਹ ਵਿਲੀਅਮ ਤੀਜੇ ਵੱਲੋਂ ਆਇਰਲੈਂਡ ਵਿਚ ਬੌਇਨ (Boyne) ਦੀ ਲੜਾਈ ਵਿਚ ਦੁਸ਼ਮਣਾਂ ਦਾ ਮੁਕਾਬਲਾ ਕਰਦਾ ਰਿਹਾ । ਇਸ ਲੜਾਈ ਵਿਚ ਆਇਰਿਸ਼ ਘੋੜ-ਸਵਾਰਾਂ ਨੇ ਇਸ ਨੂੰ ਘੇਰੇ ਵਿਚ ਲੈ ਕੇ ਕਤਲ ਕਰ ਦਿੱਤਾ ।

—ਐਚ. ਆਰ. ਗੁਪਤਾ

**ਸਾਮ ਬਿਨ ਨੂਹ (ਸਾਮ, ਨੂਹ ਦਾ ਪੁੱਤਰ)** : ਸਾਮ ਬਿਨ ਨੂਹ, ਹਜ਼ਰਤ ਨੂਹ ਦੇ ਉਨ੍ਹਾਂ ਤਿੰਨਾ ਪੁਤਰਾਂ ਵਿਚੋਂ ਇੱਕ ਦਾ ਨਾਂ ਹੈ ਜਿਨ੍ਹਾਂ ਨੇ ਇਸਲਾਮ ਕਬੂਲ ਕਰਕੇ ਹਜ਼ਰਤ ਨੂਹ ਦਾ ਸਾਥ ਦਿੱਤਾ ਸੀ । ਰੱਬੀ ਅਜ਼ਾਬ ਨਾਜ਼ਲ ਹੋਣ ਸਮੇਂ ਰੱਬ ਦੇ ਹੁਕਮ ਅਨੁਸਾਰ ਹਜ਼ਰਤ ਨੂਹ ਆਪਣੇ ਥਿਆਸੀ ਪੈਰੋਕਾਰਾਂ ਅਤੇ ਉਕਤ ਤਿੰਨੇ ਪੁਤਰਾਂ ਨੂੰ ਕਿਸ਼ਤੀ ਵਿਚ ਸਵਾਰ ਕਰਕੇ ਜੂਦੀ ਪਹਾੜ ਦੀ ਚੋਟੀ ਉੱਤੇ ਪੁਜ ਗਿਆ ਸੀ । ਇਹ ਬਚ ਗਏ ਸਨ ਤੇ ਬਾਕੀ ਸਾਰੀ ਦੁਨੀਆ ਤਬਾਹ ਹੋ ਗਈ ਸੀ ।

ਖ਼ੁਦਾ ਨੇ ਹਜ਼ਰਤ ਨੂਹ ਦੇ ਤਿੰਨੇ ਲੜਕਿਆਂ ਤੋਂ ਨਵੇਂ ਸਿਰਿਉਂ ਫੇਰ ਮਖ਼ਲੂਕ ਪੈਦਾ ਕੀਤੀ ।

ਹਜ਼ਰਤ ਨੂਹ ਦੇ ਇਨ੍ਹਾਂ ਤਿੰਨ ਪੁੱਤਰਾਂ ਦੇ ਨਾਂ ਸਾਮ, ਹਾਮ ਅਤੇ ਯਾਫਸ ਸਨ । ਉਸ ਨੇ ਇਨ੍ਹਾਂ ਤਿੰਨਾਂ ਪੁੱਤਰਾਂ ਵਿਚ ਮੁਲਕ ਵੰਡ ਦਿੱਤਾ । ਸਾਮ ਦੇ ਹਿੱਸੇ ਸ਼ਾਮ, ਅਰਾਕ, ਈਰਾਨ ਤੇ ਖ਼ੁਰਾਸਾਨ ਆਏ ।

ਇਕ ਰਵਾਇਤ ਇਉਂ ਵੀ ਹੈ ਕਿ ਸਾਮ ਹਿੰਦੁਸਤਾਨ ਆਇਆ ਅਤੇ ਸਾਮੀ ਬੋਲੀ ਦੇਰ ਤਿਕ ਤਕ ਰਹੀ । ਸਾਮ ਦੀ ਔਲਾਦ ਵਿਚੋਂ ਬਹੁਤ ਸਾਰੇ ਇਸਲਾਮ ਛੱਡ ਕੇ ਬੁਤ ਪੂਜਾ ਕਰਨ ਲੱਗੇ । ਇਹ ਵੀ ਆਖਿਆ ਜਾਂਦਾ ਹੈ ਕਿ ਸਾਮ ਦੀ ਔਲਾਦ ਵਿਚੋਂ ਬਾਕੀ ਜਿਹੜੀ ਦੱਖਣੀ ਹਿੰਦ ਵਿਚ ਵਸਦੀ ਹੈ, ਉਹ ਸਾਰੇ ਬੁਤ ਪ੍ਰਸਤ ਬਣ ਗਏ ।

—ਮਕਬੂਲ ਉਰ-ਰਹਿਮਾਨ

**ਸਾਮਰਾਜਵਾਦ** : ਜਦੋਂ ਕੋਈ ਰਾਸ਼ਟਰ ਆਪਣੇ ਹਿਤ ਲਈ ਦੂਜੇ ਦੇਸ਼ਾਂ ਦੀ ਸੁਤੰਤਰਤਾ ਤੇ ਛਾਪਾ ਮਾਰਦਾ ਹੈ ਅਤੇ ਉਥੋਂ ਦੇ ਲੋਕਾਂ ਦੀ ਮਰਜ਼ੀ ਵਿਰੁੱਧ ਉਨ੍ਹਾਂ ਦੇਸ਼ਾਂ ਵਿਚ ਆਪਣਾ ਅਧਿਕਾਰ ਜਮਾਉਂਦਾ ਜਾਂ ਬਸਤੀਆਂ ਸਥਾਪਤ ਕਰਦਾ ਹੈ ਤਾਂ ਉਸ ਰਾਸ਼ਟਰ ਦੀ ਅਜਿਹੀ ਨੀਤੀ ਨੂੰ ਸਾਮਰਾਜਵਾਦ ਕਿਹਾ ਜਾਂਦਾ ਹੈ । ਉਹ ਰਾਸ਼ਟਰ ਬਸਤੀਆਂ ਤੋਂ ਆਮ ਤੌਰ ਤੇ ਨਾਜਾਇਜ਼ ਲਾਭ ਉਠਾਉਂਦਾ ਹੈ ਅਤੇ 'ਸਾਮਰਾਜੀ ਦੇਸ਼' ਅਖਵਾਉਂਦਾ ਹੈ । ਬਸਤੀਵਾਦ ਦਾ ਇਤਿਹਾਸ ਬਹੁਤ ਪੁਰਾਣਾ ਹੈ । ਸਾਮਰਾਜੀ ਰੋਮ ਨੇ ਖ਼ਲਕੀ ਦੇ ਰਸਤੇ ਜਿੱਤਾਂ ਪ੍ਰਾਪਤ ਕਰਕੇ ਰੋਮਨ ਸਾਮਰਾਜ ਦੀ ਨੀਂਹ ਰੱਖੀ ਸੀ । ਪੁਰਾਣੇ ਸਮੇਂ ਵਿਚ ਕੁਝ ਭਾਰਤੀ ਰਾਜਿਆਂ ਨੇ ਵੀ ਭਾਰਤ ਤੋਂ ਬਾਹਰ ਦੇ ਇਲਾਕੇ ਜਿੱਤ ਕੇ ਆਪਣਾ ਅਧਿਕਾਰ ਸਥਾਪਤ ਕੀਤਾ ਸੀ । 16 ਵੀਂ ਸਦੀ ਦੇ ਮੁੱਢ ਵਿਚ ਵਪਾਰ ਦੇ ਵਾਧੇ ਲਈ ਬਸਤੀਆਂ ਸਥਾਪਤ ਕੀਤੀਆਂ ਜਾਣ ਲਗੀਆਂ । ਇਸ ਪ੍ਰਕਾਰ ਦੀਆਂ ਬਸਤੀਆਂ ਸਥਾਪਤ ਕਰਨ ਵਾਲੇ ਦੇਸ਼ ਇੰਗਲੈਂਡ, ਫ਼ਰਾਂਸ, ਪੁਰਤਗਾਲ, ਸਪੇਨ, ਨੀਦਰਲੈਂਡਜ਼ ਆਦਿ ਸਨ ।

1492 ਵਿਚ ਕੋਲੰਬਸ ਦੁਆਰਾ ਅਮਰੀਕਾ ਦੀ ਭਾਲ ਤੋਂ ਪਿੱਛੋਂ ਅੰਧ ਮਹਾਂ ਸਾਗਰ ਤੋਂ ਪਾਰ ਨਵੀਂ ਦੁਨੀਆਂ ਵਿਚ ਬਸਤੀਆਂ ਸਥਾਪਤ ਕਰਨ ਦੀ ਦੌੜ ਆਰੰਭ ਹੋ ਗਈ । ਸਭ ਤੋਂ ਪਹਿਲਾਂ ਸਪੇਨ ਤੇ ਪੁਰਤਗਾਲ ਨੇ ਇਸ ਵੱਲ ਧਿਆਨ ਦਿੱਤਾ ਅਤੇ ਫੇਰ ਫ਼ਰਾਂਸ, ਇੰਗਲੈਂਡ, ਹਾਲੈਂਡ, ਡੈਨਮਾਰਕ, ਸਵੀਡਨ ਆਦਿ ਵੀ ਇਸ ਦੌੜ ਵਿਚ ਸ਼ਾਮਲ ਹੋ ਗਏ । ਹੌਲੀ ਹੌਲੀ ਸੰਸਾਰ ਦੇ ਸਾਰੇ ਘੱਟ ਉੱਨਤ ਦੇਸ਼ਾਂ ਵਿਚ ਯੂਰਪੀਨਾਂ ਨੇ ਆਪਣੀਆਂ ਬਸਤੀਆਂ ਬਣਾ ਲਈਆਂ ।

ਅਠਾਰ੍ਹਵੀਂ ਅਤੇ ਉਨ੍ਹੀਵੀਂ ਸਦੀ ਵਿਚ ਪੱਛਮੀ ਦੇਸ਼ਾਂ ਨੇ ਵਿਗਿਆਨ ਵਿਚ ਬਹੁਤ ਉੱਨਤੀ ਕੀਤੀ ਤੇ ਉਥੇ ਉਦਯੋਗਿਕ ਇਨਕਲਾਬ ਆ ਗਿਆ । ਨਵੇਂ ਬਣੇ ਕਾਰਖ਼ਾਨਿਆਂ ਲਈ ਕੱਚੇ ਮਾਲ ਦੀ ਅਤੇ ਬਣੀਆਂ ਹੋਈਆਂ ਚੀਜ਼ਾਂ ਲਈ ਮੰਡੀਆਂ ਦੀ ਲੋੜ ਪਈ । ਉਨ੍ਹਾਂ ਨੇ ਅਮਰੀਕਾ, ਅਫ਼ਰੀਕਾ ਤੇ ਏਸ਼ੀਆ ਦੇ ਕਈ ਹਿੱਸਿਆਂ ਨੂੰ ਆਪਣੇ ਅਧਿਕਾਰ ਹੇਠ ਲੈ ਕੇ ਉਥੇ ਆਪਣੀਆਂ ਬਸਤੀਆਂ ਕਾਇਮ ਕਰ ਲਈਆਂ । ਉਨ੍ਹਾਂ ਬਸਤੀਆਂ ਦੇ ਲੋਕਾਂ ਨੇ ਆਪਣੀ ਸੁਤੰਤਰਤਾ ਲਈ ਘੋਲ ਆਰੰਭ ਕਰ ਦਿੱਤਾ । ਅਮਰੀਕਾ ਦੀਆਂ ਤੇਰਾਂ ਬਸਤੀਆਂ ਤੇ ਦੱਖਣੀ ਅਮਰੀਕਾ ਵਿਚ ਸਪੇਨ ਦੀਆਂ ਬਸਤੀਆਂ ਆਜ਼ਾਦ ਹੋ ਗਈਆਂ । ਇਨ੍ਹਾਂ ਬਸਤੀਆਂ ਦੇ ਆਜ਼ਾਦ ਹੋਣ ਤੋਂ ਪਹਿਲਾਂ ਜਦ ਵੀ ਯੂਰਪ ਵਿਚ ਯੁੱਧ ਸ਼ੁਰੂ ਹੁੰਦਾ, ਇਨ੍ਹਾਂ ਬਸਤੀਆਂ ਉੱਤੇ ਵੀ ਉਸ ਦਾ ਪ੍ਰਭਾਵ ਪੈਂਦਾ ਸੀ ਅਤੇ ਸਾਮਰਾਜੀ ਤਾਕਤਾਂ ਇਕ ਦੂਜੇ ਦੀਆਂ ਬਸਤੀਆਂ ਉੱਤੇ ਕਬਜ਼ਾ ਕਰ ਲੈਂਦੀਆਂ ਸਨ ।

ਇੰਗਲੈਂਡ ਨੇ, ਕੈਨੇਡਾ, ਆਸਟ੍ਰੇਲੀਆ, ਨਿਊਜ਼ੀਲੈਂਡ, ਅਫ਼ਰੀਕਾ ਦੇ ਇਕ ਬਹੁਤ ਵੱਡੇ ਹਿੱਸੇ, ਭਾਰਤ, ਮਾਲਟਾ, ਸਾਈਪਰਸ, ਫ਼ਲਸਤੀਨ, ਅਦਨ, ਹਾਂਗ ਕਾਂਗ, ਸਿੰਗਾਪੁਰ, ਮਲਾਇਆ, ਲੰਕਾ, ਬਰਮਾ ਆਦਿ ਦੇਸ਼ਾਂ ਉੱਤੇ ਆਪਣਾ ਅਧਿਕਾਰ ਜਮਾ ਲਿਆ । ਫ਼ਰਾਂਸ ਨੇ ਉੱਤਰੀ ਅਫ਼ਰੀਕਾ ਦੇ ਇਕ ਬਹੁਤ ਵੱਡੇ ਹਿੱਸੇ-ਅਲਜੀਰੀਆ, ਟਿਊਨਸ, ਮਰਾਕੋ, ਆਦਿ, ਹਿੰਦ-ਚੀਨੀ ਅਤੇ ਭਾਰਤ ਵਿਚ ਪਾਂਡੀਚਰੀ ਆਦਿ ਉੱਤੇ ਆਪਣਾ ਕਬਜ਼ਾ ਕਰ ਲਿਆ । ਇਟਲੀ ਨੇ ਐਬੇਸੀਨੀਆ ਉੱਤੇ, ਅਤੇ ਜਰਮਨੀ ਨੇ ਪੱਛਮੀ ਅਫ਼ਰੀਕਾ ਦੇ ਪੱਛਮੀ ਹਿੱਸੇ ਅਤੇ ਚੀਨ ਦੇ ਕੁਝ ਹਿੱਸਿਆਂ ਉੱਤੇ ਅਧਿਕਾਰ ਕਰ ਲਿਆ । ਰੂਸ ਨੇ ਸਾਰੇ ਮਧ-ਏਸ਼ੀਆ ਉੱਤੇ ਅਤੇ ਜਾਪਾਨ ਨੇ ਚੀਨ ਦੇ ਇਕ ਵੱਡੇ ਹਿੱਸੇ ਉੱਤੇ ਆਪਣਾ ਅਧਿਕਾਰ ਜਮਾ ਲਿਆ । ਇੰਡੋਨੇਸ਼ੀਆ ਹਾਲੈਂਡ ਦੇ ਕਬਜ਼ੇ ਵਿਚ ਚਲਾ ਗਿਆ । ਪੁਰਤਗਾਲ ਤੇ ਬੈਲਜੀਅਮ ਨੇ ਵੀ ਕੁਝ ਇਲਾਕੇ ਹਥਿਆ ਲਏ । ਅਮਰੀਕਾ ਨੇ ਸ਼ਾਂਤ ਮਹਾਂ ਸਾਗਰ ਵਿਚ ਫਿਲਪਾਇਨ ਆਦਿ ਕੁਝ ਟਾਪੂਆਂ ਉੱਤੇ ਕਬਜ਼ਾ ਕਰ ਲਿਆ । ਦੋਵੇਂ ਵਿਸ਼ਵ ਯੁੱਧ ਸਾਮਰਾਜਵਾਦ ਦਾ ਹੀ ਸਿੱਟਾ ਸਨ । ਦੂਜੇ ਵਿਸ਼ਵ ਯੁੱਧ ਤੋਂ ਪਿੱਛੋਂ ਕੁਝ ਕਾਰਨਾਂ ਕਰਕੇ ਬਹੁਤੇ ਦੇਸ਼ ਤਾਂ ਸਾਮਰਾਜ ਦੇ ਪੰਜੇ ਵਿਚੋਂ ਆਜ਼ਾਦ ਹੋ ਗਏ, ਪਰ ਕੁਝ ਕੁ ਨੂੰ ਸੰਯੁਕਤ ਰਾਸ਼ਟਰ-ਸੰਘ ਦੇ ਅਧੀਨ ਅਮਾਨਤੀ ਇਲਾਕਿਆਂ ਦੇ ਰੂਪ ਵਿਚ

ਕਰ ਦਿੱਤਾ ਗਿਆ। ਹੁਣ ਵੀ ਬਹੁਤ ਸਾਰੇ ਸਾਮਰਾਜੀ ਅੱਡੇ ਬਾਕੀ ਰਹਿ ਗਏ ਹਨ ਅਤੇ ਉਮੀਦ ਹੈ ਕਿ ਉਨ੍ਹਾਂ ਦਾ ਵੀ ਜਲਦੀ ਅੰਤ ਹੋ ਜਾਵੇਗਾ।

ਸਾਮਰਾਜਵਾਦ ਬਾਰੇ ਜੋ ਕੁਝ ਵੀ ਅੱਜ ਕਲ੍ਹ ਕਿਹਾ ਜਾਂਦਾ ਹੈ, ਉਸ ਵਿਚ ਕੋਈ ਨਵੀਂ ਗੱਲ ਨਹੀਂ। ਸਾਮਰਾਜਵਾਦ ਬਾਰੇ ਆਰੰਭ ਤੋਂ ਹੀ ਚਰਚਾ ਚਲਦੀ ਰਹੀ ਹੈ, ਅਤੇ ਸਮੇਂ ਸਮੇਂ ਵੱਖ ਵੱਖ ਸਿਧਾਂਤ ਪੇਸ਼ ਕੀਤੇ ਜਾਂਦੇ ਰਹੇ ਹਨ। ਚੀਨ ਦੇ ਮੁੱਢਲੇ ਫ਼ਿਲਾਸਫ਼ਰ ਤੇ ਵਿਦਵਾਨ ਲੜਾਈ ਨੂੰ ਬੁਰਾ ਕਹਿੰਦੇ ਰਹੇ ਸਨ ਅਤੇ ਸਾਮਰਾਜਵਾਦ ਦੇ ਵਿਰੋਧੀ ਸਨ। ਚੀਨ ਦੇ ਮੁਕਾਬਲੇ ਵਿਚ ਭਾਰਤ ਦੇ ਪ੍ਰਸਿੱਧ ਫ਼ਿਲਾਸਫ਼ਰ ਤੇ ਵਿਦਵਾਨ ਕੋਟਲਯ ਨੇ ਆਪਣੀ ਪੁਸਤਕ 'ਅਰਥ-ਸ਼ਾਸਤਰ' ਵਿਚ ਸਾਮਰਾਜਵਾਦ ਦਾ ਨਾਅਰਾ ਲਾਇਆ। ਉਹ ਇਸ ਵਿਚਾਰ ਦਾ ਸੀ ਕਿ ਰਾਜੇ ਨੂੰ ਸਾਰੇ ਸੰਸਾਰ ਨੂੰ ਆਪਣੇ ਅਧੀਨ ਲਿਆਉਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਈਰਾਨੀ ਵੀ ਇਸ ਵਿਚਾਰ ਨਾਲ ਸਹਿਮਤ ਸਨ। ਯੂਨਾਨੀ ਲੋਕਾਂ ਵਿਚ ਇਸ ਬਾਰੇ ਕਾਫ਼ੀ ਮਤ-ਭੇਦ ਰਿਹਾ ਹੈ। ਕੁਝ ਯੂਨਾਨੀ ਵਿਚਾਰਕ ਇਸਦੇ ਹੱਕ ਵਿਚ ਰਹੇ ਹਨ ਅਤੇ ਕੁਝ ਵਿਰੋਧ ਵਿਚ। ਅਫਲਾਤੂਨ ਅਤੇ ਅਰਸਤੂ ਸਾਮਰਾਜਵਾਦ ਦੇ ਵਿਰੋਧੀ ਅਤੇ ਨਗਰ-ਰਾਜ ਦੇ ਪੱਖ ਵਿਚ ਸਨ।

ਆਧੁਨਿਕ ਯੁੱਗ ਵਿਚ ਮਾਰਕਸ ਦੇ ਪੈਰੋਕਾਰਾਂ ਨੇ ਸਾਮਰਾਜਵਾਦ ਨੂੰ ਆਰਥਕ ਪੱਖ ਤੋਂ ਘੋਖਿਆ ਹੈ। ਉਨ੍ਹਾਂ ਅਨੁਸਾਰ, ਸਾਮਰਾਜਵਾਦ ਪੂੰਜੀਵਾਦ ਦਾ ਇਕ ਅਜਿਹਾ ਪੜਾਅ ਹੈ, ਜਿਥੇ ਪੁਜ ਕੇ ਰਾਸ਼ਟਰੀ ਪੂੰਜੀਵਾਦੀ ਆਰਥਿਕਤਾ ਅਜਾਰਾਦਾਰੀ ਦਾ ਰੂਪ ਧਾਰਨ ਕਰ ਲੈਂਦੀ ਹੈ ਅਤੇ ਉਹ ਆਪਣੇ ਜਿਹੇ ਹੋਰ ਅਜਾਰਾਦਾਰ ਪੂੰਜੀਵਾਦੀ ਦੇਸ਼ਾਂ ਦੇ ਮੁਕਾਬਲੇ ਤੇ ਆ ਕੇ ਆਪਣੇ ਭਾਰੀ ਉਤਪਾਦਨ ਲਈ ਮੰਡੀਆਂ ਦੀ ਤਲਾਸ਼ ਵਿਚ ਰੁਝ ਜਾਂਦੀ ਹੈ। ਫ਼ਾਸਿਸਟ ਅਤੇ ਨਾਜ਼ੀ ਵੀ ਸਾਮਰਾਜਵਾਦ ਦੇ ਹੱਕ ਵਿਚ ਨਾਅਰੇ ਲਾਉਂਦੇ ਰਹੇ ਹਨ।

ਸਾਮਰਾਜਵਾਦੀ ਹਮੇਸ਼ਾ ਦਲੀਲਾਂ ਰਾਹੀਂ ਸਾਮਰਾਜਵਾਦ ਦੀ ਨੀਤੀ ਦੀ ਹਮਾਇਤ ਕਰਦੇ ਹਨ। ਉਹ ਇਸ ਗੱਲ ਤੇ ਵਿਸ਼ੇਸ਼ ਜ਼ੋਰ ਦੇ ਕੇ ਦਿੰਦੇ ਰਹੇ ਹਨ ਕਿ ਪੱਛੜੇ ਲੋਕਾਂ ਨੂੰ ਸੱਭਿਆ ਬਣਾਉਣ ਦੀ ਜ਼ਿੰਮੇਵਾਰੀ ਪ੍ਰਮਾਤਮਾ ਨੇ ਉਨ੍ਹਾਂ ਦੇ ਸਿਰ ਤੇ ਪਾਈ ਹੈ। ਇਸ ਲਈ ਇਸ ਜ਼ਿੰਮੇਵਾਰੀ ਨੂੰ ਉਚਿਤ ਢੰਗ ਨਾਲ ਨਿਭਾਉਣਾ ਉਨ੍ਹਾਂ ਦਾ ਫ਼ਰਜ਼ ਹੈ। ਸਾਮਰਾਜਵਾਦੀ ਇਹ ਵੀ ਕਹਿੰਦੇ ਹਨ ਕਿ ਵਾਸਤਵ ਵਿਚ ਉਨ੍ਹਾਂ ਨੂੰ ਸਾਮਰਾਜਵਾਦ ਦੀ ਨੀਤੀ ਤੋਂ ਕੋਈ ਨਿੱਜੀ ਲਾਭ ਨਹੀਂ, ਉਹ ਤਾਂ ਇਨ੍ਹਾਂ ਬਸਤੀਆਂ ਦੇ ਲੋਕਾਂ ਨੂੰ ਜ਼ਾਲਮ ਰਾਜਿਆਂ ਤੋਂ ਨਿਜਾਤ ਦਿਵਾਉਣ ਲਈ ਆਏ ਹਨ। ਪਰ ਸਾਮਰਾਜਵਾਦ ਦੇ ਵਿਰੋਧੀ ਇਨ੍ਹਾਂ ਦਲੀਲਾਂ ਨੂੰ ਖੋਖਲੀਆਂ ਆਖ ਕੇ ਨਿੰਦਦੇ ਹਨ। ਅਸਲ ਵਿਚ, ਸਾਮਰਾਜਵਾਦ ਕਈ ਮਿਲਵੇਂ ਕਾਰਨਾਂ ਦਾ ਨਤੀਜਾ ਹੈ, ਜਿਨ੍ਹਾਂ ਵਿਚ ਆਰਥਕ ਦਬਾਉ, ਮਨੁੱਖ ਵਿਚ ਆਕ੍ਰਮਣਸ਼ੀਲਤਾ ਅਤੇ ਲਾਲਚ ਦੀ ਰੁਚੀ, ਸੁਰੱਖਿਆ ਦੀ ਭਾਲ, ਤਾਕਤਵਰ ਬਣਨ ਦੀ ਰੁਚੀ, ਰਾਸ਼ਟਰੀ ਭਾਵਨਾਵਾਂ, ਮਨੁੱਖੀ ਭਾਵਨਾਵਾਂ ਅਤੇ ਹੋਰ ਬਹੁਤ ਸਾਰੇ ਤੱਤ ਵੱਖ ਵੱਖ ਮਾਤਰਾ ਵਿਚ ਸ਼ਾਮਲ ਹਨ।

ਸਾਮਰਾਜਵਾਦੀ ਨੀਤੀ ਵਿਰੁੱਧ ਆਮ ਜਨਤਾ ਵਿਚ ਦਿਨ ਬ ਦਿਨ ਨਫ਼ਰਤ ਵੱਧ ਰਹੀ ਹੈ ਅਤੇ ਹਰ ਪਾਸਿਉਂ ਸਾਮਰਾਜਵਾਦ ਨੂੰ ਖ਼ਤਮ ਕਰਨ ਦੀ ਆਵਾਜ਼ ਉਠ ਰਹੀ ਹੈ।

**ਸਾਮਰੀ** ( Samaritan ) : ਮੂਲ ਰੂਪ ਵਿਚ ਸਾਮਰੀਆ (ਫ਼ਲਸਤੀਨ) ਪ੍ਰਦੇਸ਼ ਦੇ ਵਾਸੀਆਂ ਨੂੰ ਸਾਮਰੀ ਕਿਹਾ ਜਾਂਦਾ ਹੈ। ਈਸਾਈਆਂ ਦੀ (ਨਵੀਂ) ਅੰਜੀਲ ਵਿਚ ਇਸ ਸੰਪ੍ਰਦਾਇ ਦਾ ਇਕ ਧਾਰਮਿਕ ਸੰਪ੍ਰਦਾਇ ਵਜੋਂ ਜ਼ਿਕਰ ਹੈ, ਜਿਸ ਨਾਲ ਸਬੰਧਿਤ ਲੋਕ ਸਾਮਰੀਆ ਪ੍ਰਦੇਸ਼ ਵਿਚ ਵਸਦੇ ਸਨ। ਇਸ ਸੰਪ੍ਰਦਾਇ ਦੇ ਪੈਰੋਕਾਰ ਮੂਸਾ ਨੂੰ ਆਪਣਾ ਇਕੋ ਇਕ ਪੈਗੰਬਰ ਮੰਨਦੇ ਹਨ ਅਤੇ ਉਸ ਦੀ ਲਿਖੀ ਪੁਸਤਕ ਪੈਂਟਾਟਿਊਕ (Pentateuch) ਨੂੰ ਧਾਰਮਿਕ ਗ੍ਰੰਥ ਸਵੀਕਾਰ ਕਰਦੇ ਹਨ।

ਧਾਰਮਿਕ ਪੱਖ ਤੋਂ ਇਨ੍ਹਾਂ ਦੇ ਯਹੂਦੀਆਂ ਨਾਲ ਮਤ ਭੇਦ ਹਨ। ਫਿਰ ਵੀ ਇਸ ਸੰਪ੍ਰਦਾਇ ਦਾ ਅੰਤਰਿਕ ਵਿਕਾਸ ਅਤੇ ਬਾਹਰੀ ਇਤਿਹਾਸ ਯਹੂਦੀਆਂ ਦੇ ਸਮਾਂਤਰ ਉਦੋਂ ਤਕ ਚਲਦਾ ਰਿਹਾ, ਜਦੋਂ ਤਕ ਮੈਕਾਬੀਆਂ ਦੇ ਅਧੀਨ ਯਹੂਦੀ ਰਾਜ ਨੇ ਨਵਾਂ ਮਾਰਗ ਨਾ ਅਪਣਾ ਲਿਆ। ਸਾਮਰੀਆਂ ਨੂੰ ਯਹੂਦੀਆਂ ਦੇ ਨਾਲ ਹੀ ਕਈ ਪ੍ਰਕਾਰ ਦੇ ਕਸ਼ਟ ਵੀ ਝਲਣੇ ਪਏ।

ਮੈਕਾਬੀਆਂ ਦੀ ਹਕੂਮਤ ਦੇ ਦੌਰਾਨ ਇਨ੍ਹਾਂ ਦੇ ਯਹੂਦੀਆਂ ਦੇ ਨਾਲ ਸਬੰਧ ਬਹੁਤ ਵਿਗੜ ਗਏ। ਜੌਨ ਹਿਰਕੇਨਸ (John Hyrcanus) ਪਹਿਲੇ ਨੇ ਇਨ੍ਹਾਂ ਉੱਤੇ ਬਹੁਤ ਜ਼ੁਲਮ ਕੀਤੇ ਅਤੇ 129 ਈ. ਪੂ. ਦੇ ਲਗਭਗ ਗੇਰੀਜ਼ਿਮ ਪਰਬਤ ਉੱਤੇ ਇਨ੍ਹਾਂ ਦੇ ਮੰਦਰ ਨੂੰ ਢਾਹ ਦਿੱਤਾ।

ਪਿੱਛੋਂ ਜਾ ਕੇ ਯਹੂਦੀਆਂ ਦੇ ਵਾਂਗ ਇਨ੍ਹਾਂ ਨੂੰ ਵੀ ਦੇਸ਼ ਛੱਡ ਕੇ ਪਰਦੇਸਾਂ ਵਿਚ ਖਿੰਡ ਜਾਣਾ ਪਿਆ ਅਤੇ ਇਹ ਮਿਸਰ, ਰੋਮ ਆਦਿ ਵਿਚ ਜਾ ਵਸੇ। ਚੌਥੀ ਸਦੀ ਈਸਵੀ ਵਿਚ ਮਹਾਨ ਬਾਬਾ ਦੇ ਅਧੀਨ ਇਨ੍ਹਾਂ ਨੂੰ ਕੁਝ ਸੁਖ ਦੀ ਪ੍ਰਾਪਤੀ ਹੋਈ। ਰੋਮ ਦੇ ਸਮਰਾਟਾਂ ਨੇ ਇਨ੍ਹਾਂ ਉੱਪਰ ਕਾਫ਼ੀ ਬੰਦਸ਼ਾਂ ਲਗਾ ਰੱਖੀਆਂ ਸਨ। ਇਨ੍ਹਾਂ ਦੇ ਮਤ ਅਨੁਸਾਰ ਪ੍ਰਮਾਤਮਾ ਇਕ ਅਤੇ ਦੇਹ ਰਹਿਤ ਹੈ। ਕੇਵਲ ਮੂਸਾ ਹੀ ਇਨ੍ਹਾਂ ਦਾ ਇਕੋ ਇਕ ਪੈਗੰਬਰ ਹੈ। ਇਨ੍ਹਾਂ ਦਾ ਧਰਮ ਸ਼ਾਸਤਰ ਹੀ, ਜੋ ਸ੍ਰਿਸ਼ਟੀ ਦੇ ਨਾਲ ਹੋਂਦ ਵਿਚ ਆਇਆ, ਇਕੋ ਇਕ ਈਸ਼ਵਰੀ ਸ੍ਰੋਤ ਹੈ।

ਇਨ੍ਹਾਂ ਦਾ ਸਾਹਿਤ ਯਹੂਦੀਆਂ ਦੇ ਸਾਹਿਤ ਵਾਂਗ ਧਾਰਮਿਕ ਹੈ। ਇਸ ਵਿਚ ਚੌਥੀ ਸਦੀ ਈਸਵੀ ਤੋਂ ਪਹਿਲਾਂ ਦਾ ਕੁਝ ਨਹੀਂ ਮਿਲਦਾ। ਇਹ ਅਰਾਮੀ ਲਿਪੀ ਵਿਚ ਲਿਖਿਆ ਹੋਇਆ ਹੈ।

**ਸਾਮਲ ਭੱਟ** ( Samal bhatt ) : ਇਸ ਪ੍ਰਸਿੱਧ ਗੁਜਰਾਤੀ ਕਵੀ ਦਾ ਜਨਮ 1700 ਈਸਵੀ ਦੇ ਲਗਭਗ ਅਹਿਮਦਾਬਾਦ ਦੇ ਨੇੜੇ ਵੇਂਗਨਪੁਰ (Venganpur) (ਹੁਣ ਗੋਮਤੀਪੁਰ) ਵਿਖੇ ਇਕ ਬ੍ਰਾਹਮਣ ਪਰਿਵਾਰ ਵਿਚ ਹੋਇਆ। ਇਸਦੇ ਜੀਵਨ-ਕਾਲ ਬਾਰੇ ਭਰੋਸੇਯੋਗ ਸਮੱਗਰੀ ਘੱਟ ਹੀ ਮਿਲਦੀ ਹੈ। ਗੁਜਰਾਤੀ ਵਿਚ ਇਸ ਨੂੰ ਪ੍ਰੇਮਾਨੰਦ ਦੀ ਟੱਕਰ ਦਾ ਸਾਹਿਤਕਾਰ ਮੰਨਿਆ ਜਾਂਦਾ ਹੈ। ਇਹ ਸੰਸਕ੍ਰਿਤ, ਬ੍ਰਿਜ ਤੋਂ ਇਲਾਵਾ ਫ਼ਾਰਸੀ ਵੀ ਜਾਣਦਾ ਸੀ ਤੇ ਇਸਨੇ ਹੀ ਪਹਿਲੀ ਵਾਰ ਗੁਜਰਾਤੀ ਸਾਹਿਤ ਵਿਚ ਫ਼ਾਰਸੀ ਸ਼ਬਦਾਂ ਦੀ ਸੁਤੰਤਰਤਾ-ਪੂਰਵਕ ਵਰਤੋਂ ਕੀਤੀ। ਇਸਨੇ ਪ੍ਰੇਮਾਨੰਦ ਦੀ ਸ਼ੈਲੀ ਤੇ ਹੀ ਸ਼ਿਵ ਪੁਰਾਣ (1748), ਅੰਗਦਵਿਸ਼ਟੀ (1752), ਸੁਕਦੇਵਖਯਾਨ ਆਦਿ ਪੁਰਾਣਕ-ਕਾਵਿ ਰਚੇ। ਪਦਮਾਵਤੀ (1718) ਭੋਜਕਥਾ ਆਦਿ ਜਿਹੇ ਕਥਾ-ਸਾਹਿਤ ਤੋਂ ਇਲਾਵਾ ਅਨੇਕ ਫੁਟਕਲ ਰਚਨਾਵਾਂ ਵੀ ਇਸਦੇ ਨਾਂ ਨਾਲ ਜੋੜੀਆਂ ਜਾਂਦੀਆਂ ਹਨ। ਇਸ ਦੀਆਂ ਰਚਨਾਵਾਂ ਦਾ ਮੂਲ ਸਰੋਤ ਪ੍ਰਾਚੀਨ ਗੁਜਰਾਤੀ ਕਥਾਵਾਂ ਹਨ। ਇਸਦੇ ਰਚੇ ਛਪੇ (ਛਪਯ-ਛੇ ਸਤਰਾਂ ਦੀ ਕਵਿਤਾ) ਵੀ ਗੁਜਰਾਤੀ ਦਾ ਅਮੁੱਲ ਖ਼ਜ਼ਾਨਾ ਹਨ। ਕਹਾਣੀ ਕਹਿਣ ਦੀ ਅਦਭੁਤ ਸ਼ਕਤੀ ਅਤੇ ਅਦੁੱਤੀ ਸ਼ੈਲੀ ਇਸ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਹੈ।

ਹ. ਪੁ.—ਹਿ. ਵਿ. ਕੋ. 3 : 450 ; ਗੁਜਰਾਤੀ ਐਂਡ ਇਟਸ ਲਿਟਰੇਚਰ-ਕਨ੍ਹਈਆ ਲਾਲ ਐਮ. ਮੁਨਸ਼ੀ।

**ਸਾਮਵਾਦ** (ਕਮਿਊਨਿਜ਼ਮ) : ਇਹ ਇਕ ਸਮਾਜਕ ਪ੍ਰਬੰਧ ਦਾ ਨਾਂ ਹੈ, ਜਿਸ ਬਾਰੇ ਤਕਰੀਬਨ ਸਾਰੇ ਦੇਸ਼ਾਂ ਵਿਚ, ਪਰ ਖ਼ਾਸ ਕਰਕੇ ਯੂਰਪੀ ਦੇਸ਼ਾਂ ਵਿਚ ਬਹੁਤ ਪੁਰਾਣੇ ਸਮੇਂ ਤੋਂ ਚਰਚਾ ਚਲਦੀ ਰਹੀ ਹੈ। ਵੱਖ ਵੱਖ ਵਿਚਾਰਵਾਨਾਂ ਨੇ ਇਸਦੀ ਵਿਆਖਿਆ ਵੱਖ ਵੱਖ ਢੰਗਾਂ ਨਾਲ ਕੀਤੀ ਹੈ। ਪ੍ਰਸਿੱਧ ਯੂਨਾਨੀ ਦਾਰਸ਼ਨਿਕ ਅਫਲਾਤੂਨ ਨੇ ਚੌਥੀ ਸਦੀ ਈਸਵੀ ਵਿਚ ਆਪਣੀ ਪੁਸਤਕ 'ਰੀਪਬਲਿਕ' ਵਿਚ ਕਮਿਊਨਿਜ਼ਮ ਦੀ

ਜ਼ਾਹਿਰ ਕੀਤੀ ਹੈ ਭਾਵੇਂ ਉਹ ਕਮਿਊਨਿਜ਼ਮ ਅੱਜ ਦੇ ਸਾਮਵਾਦ ਨਾਲੋਂ ਬਹੁਤ ਵੱਖਰੀ ਕਿਸਮ ਦਾ ਸੀ। ਯੂਨਾਨ ਦੇ ਸਹਿਜਮਾਰਗੀ (ਸਟੋਇਕ) ਦਾਰਸ਼ਨਿਕਾਂ ਨੇ ਵੀ ਪ੍ਰਾਕ੍ਰਿਤਕ ਸਿਧਾਂਤਾਂ ਦੇ ਨਾਂ ਥੱਲੇ ਇਸ ਦਾ ਪ੍ਰਚਾਰ ਕੀਤਾ। ਮੁੱਢਲੇ ਈਸਾਈਆਂ ਨੂੰ ਵੀ ਕਮਿਊਨਿਜ਼ਮ ਵਿਚ ਵਿਸ਼ਵਾਸ ਸੀ। ਅਫ਼ਲਾਤੂਨ ਨੂੰ ਆਧਾਰ ਮੰਨ ਕੇ ਸਰ ਟਾਮਸ ਮੋਰ ਨੇ 16ਵੀਂ ਸਦੀ ਵਿਚ ਇਸੇ ਵਿਸ਼ੇ ਤੇ ਆਪਣੀ ਪੁਸਤਕ 'ਯੂਟੋਪੀਆ' ਲਿਖੀ। ਬਾਅਦ ਵਿਚ ਇਸ ਸਬੰਧ ਵਿਚ ਕਈ ਹੋਰ ਵਿਚਾਰਵਾਨਾਂ ਨੇ ਵੀ ਪੁਸਤਕਾਂ ਲਿਖੀਆਂ।

ਇਕ ਰਾਜਸੀ ਅੰਦੋਲਨ ਦੇ ਰੂਪ ਵਿਚ ਇਸ ਦਾ ਆਰੰਭ 1848 ਈ. ਵਿਚ ਇੰਗਲਿਸਤਾਨ ਵਿਚ ਪ੍ਰਕਾਸ਼ਿਤ ਹੋਏ 'ਕਮਿਊਨਿਸਟ ਮੈਨੀਫ਼ੈਸਟੋ' ਤੋਂ ਹੋਇਆ ਸਮਝਣਾ ਚਾਹੀਦਾ ਹੈ। ਇਹ ਮੈਨੀਫ਼ੈਸਟੋ ਇੰਗਲੈਂਡ ਵਿਚ ਸਥਾਪਤ ਹੋਈ ਕਮਿਊਨਿਸਟ ਲੀਗ ਦਾ ਪ੍ਰੋਗਰਾਮ ਸੀ। ਇਹ ਪਹਿਲੀ ਦਸਤਾਵੇਜ਼ ਸੀ, ਜਿਸ ਵਿਚ ਮਾਰਕਸਵਾਦੀ ਸਮਾਜ-ਵਾਦ ਦੇ ਸਿਧਾਂਤ ਦੱਸੇ ਗਏ ਸਨ। ਇਸ ਦਾ ਉਦੇਸ਼ ਸੀ ਮੱਧ ਵਰਗ ਦਾ ਉਲਟਾਣਾ, ਕਿਰਤੀ-ਸ਼੍ਰੇਣੀ ਦੇ ਰਾਜ ਦੀ ਸਥਾਪਨਾ, ਸ਼੍ਰੇਣੀ ਵਿਰੋਧਾਂ ਉੱਤੇ ਆਧਾਰਿਤ ਮੱਧਵਰਗੀ ਸਮਾਜਿਕ ਪ੍ਰਬੰਧ ਦੀ ਸਮਾਪਤੀ ਅਤੇ ਇਕ ਨਵੇਂ ਸਮਾਜਿਕ ਪ੍ਰਬੰਧ ਦਾ ਉਦਘਾਟਨ ਜਿਸ ਵਿਚ ਨਾ ਸ਼੍ਰੇਣੀਆਂ ਹੋਣਗੀਆਂ ਤੇ ਨਾ ਨਿੱਜੀ ਸੰਪਤੀ। ਇਸ ਦਾ ਮਨੋਰਥ ਕਿਰਤੀਆਂ ਨੂੰ ਸਾਮਵਾਦੀ ਪਾਰਟੀ ਦੇ ਝੰਡੇ ਹੇਠ ਇਕੱਠੇ ਕਰ ਕੇ ਇਕ ਨਵਾਂ ਸਮਾਜਿਕ ਪ੍ਰਬੰਧ ਕਾਇਮ ਕਰਨਾ ਸੀ। ਏਂਗਲਜ਼ ਦੇ ਸਹਿਯੋਗ ਨਾਲ ਪਹਿਲਾ ਘੋਸ਼ਣਾ-ਪੱਤਰ ਕਾਰਲ ਮਾਰਕਸ ਨੇ ਲਿਖਿਆ ਸੀ।

ਕਮਿਊਨਿਸਟ ਲੀਗ ਟੁੱਟਣ ਤੋਂ ਬਾਅਦ ਅੰਤਰਰਾਸ਼ਟਰੀ ਕਿਰਤੀ ਸਭਾ, ਜਿਸ ਨੂੰ ਫ਼ਸਟ ਇੰਟਰਨੈਸ਼ਨਲ ਕਿਹਾ ਜਾਂਦਾ ਹੈ, 28 ਸਤੰਬਰ, 1864 ਈ. ਨੂੰ ਸਥਾਪਤ ਹੋਈ। ਮਾਰਕਸ ਇਸ ਦਾ ਇਕ ਪ੍ਰਮੁੱਖ ਲੀਡਰ ਸੀ। ਫ਼ਸਟ ਇੰਟਰਨੈਸ਼ਨਲ ਦਾ ਉਦੇਸ਼ ਦੱਸਦਿਆਂ ਮਾਰਕਸ ਨੇ ਕਿਹਾ ਕਿ ਆਧੁਨਿਕ ਮੱਧਵਰਗੀ ਜਾਂ ਪੂੰਜੀਵਾਦੀ ਸਮਾਜ ਸਾਮੰਤ-ਵਾਦੀ ਸਮਾਜ ਦੇ ਖੰਡਰਾਂ ਵਿਚੋਂ ਖੜ੍ਹਾ ਹੋਇਆ ਹੈ। ਪਰ ਲੁੱਟ ਖਸੁੱਟ ਤੇ ਸ਼੍ਰੇਣੀ ਸੰਘਰਸ਼ ਖ਼ਤਮ ਕਰਨ ਦੀ ਥਾਂ ਇਸ ਨੇ ਪੁਰਾਣੀਆਂ ਦੀ ਥਾਂ ਨਵੀਆਂ ਸ਼੍ਰੇਣੀਆਂ ਸਥਾਪਤ ਕਰ ਦਿੱਤੀਆਂ ਹਨ ਤੇ ਸ਼੍ਰੇਣੀ ਸੰਘਰਸ਼ ਹੁਣ ਵਧੇਰੇ ਸਪੱਸ਼ਟ ਹੋ ਗਿਆ ਹੈ। ਸਮਾਜ ਹੁਣ ਦੋ ਵਿਰੋਧੀ ਧੜਿਆਂ ਵਿਚ ਵੰਡਿਆ ਜਾ ਰਿਹਾ ਹੈ—ਪੂੰਜੀਵਾਦੀ ਮੱਧਵਰਗ ਤੇ ਕਿਰਤੀ ਸ਼੍ਰੇਣੀ। ਆਪਣੇ ਸਮੇਂ ਵਿਚ ਮੱਧਵਰਗੀ ਪੂੰਜੀਵਾਦ ਨੇ ਇਕ ਅਤਿਅੰਤ ਪ੍ਰਗਤੀਸ਼ੀਲ ਕੰਮ ਕੀਤਾ ਹੈ। ਪਰ ਨਾਲ ਹੀ ਉਤਪਾਦਨ ਦੀਆਂ ਸੰਭਾਵਨਾਵਾਂ ਤੇ ਮੱਧਵਰਗੀ ਸੰਪਤੀ ਸਬੰਧਾਂ ਵਿਚ ਵਿਰੋਧ ਵਧ ਗਿਆ ਜੋ ਉਤਪਾਦਨ ਵਿਚ ਰੋਕ ਪਾ ਰਿਹਾ ਹੈ। ਉਹ ਹਥਿਆਰ ਜਿਨ੍ਹਾਂ ਨਾਲ ਪੂੰਜੀਵਾਦ ਨੇ ਸਾਮੰਤਵਾਦ ਨੂੰ ਮਾਰਿਆ ਸੀ, ਹੁਣ ਇਸ ਦੇ ਮਾਰਨ ਲਈ ਵਰਤੇ ਜਾਣਗੇ ਤੇ ਇਸਨੂੰ ਮਾਰਨ ਵਾਲੀ ਸ਼ਕਤੀ ਕਿਰਤੀ ਸ਼੍ਰੇਣੀ ਨੇ ਪੂੰਜੀਵਾਦੀ-ਪ੍ਰਬੰਧ ਵਿਚੋਂ ਹੀ ਜਨਮ ਲਿਆ ਹੈ। ਇਸ ਸਿਧਾਂਤ ਅਨੁ-ਸਾਰ, ਮੱਧਵਰਗ ਦਾ ਚਾਲੂ ਕੀਤਾ ਹੋਇਆ ਰਾਜਸੀ ਲੋਕ-ਤੰਤਰ ਸਹੀ ਰੂਪ ਵਿਚ ਪੂੰਜੀਪਤੀ ਵਰਗ ਦਾ ਹੀ ਰਾਜ ਕਿਹਾ ਜਾ ਸਕਦਾ ਹੈ। ਰਾਜ ਸੱਤਾ ਪ੍ਰਾਪਤ ਕਰਨਾ ਕਿਰਤੀ ਸ਼੍ਰੇਣੀ ਦਾ ਉਦੇਸ਼ ਹੈ, ਜਿਸ ਨਾਲ ਇਹ ਮੱਧ ਵਰਗ ਪਾਸੋਂ ਪੂੰਜੀ ਖੋਹ ਕੇ, ਉਤਪਾਦਨ ਦੇ ਸਾਰੇ ਸਾਧਨ ਕਿਰਤੀ ਸ਼੍ਰੇਣੀ ਦੇ ਰਾਜ ਦੇ ਹੱਥਾਂ ਵਿਚ ਕੇਂਦ੍ਰਿਤ ਕਰ ਦੇਵੇਗੀ। ਇਸ ਉਦੇਸ਼ ਦੀ ਪ੍ਰਾਪਤੀ ਲਈ ਪਹਿਲਾ ਕਿਰਤੀ ਸ਼੍ਰੇਣੀ ਨੂੰ ਆਪਣੀ ਡਿਕਟੇਟਰਸ਼ਿਪ ਸਥਾਪਤ ਕਰਨੀ ਹੋਵੇਗੀ।

'ਫ਼ਸਟ ਇੰਟਰਨੈਸ਼ਨਲ' ਦੀ ਸਥਾਪਨਾ ਤੋਂ ਮਗਰੋਂ ਯੂਰਪ ਦੇ ਵੱਖ ਵੱਖ ਦੇਸ਼ਾਂ ਵਿਚ ਸਮਾਜਵਾਦੀ ਅਥਵਾ ਸਮਾਜਿਕ ਲੋਕ-ਤੰਤਰੀ ਪਾਰਟੀਆਂ ਕਾਇਮ ਹੋਈਆਂ। ਜੁਲਾਈ, 1876 ਵਿਚ ਕੁਝ ਕਾਰਨਾਂ ਅਧੀਨ ਫ਼ਸਟ ਇੰਟਰਨੈਸ਼ਨਲ ਟੁੱਟ ਗਈ। ਰੂਸ ਵਿਚ ਕਮਿਊਨਿਸਟ ਪਾਰਟੀ 1903 ਈ. ਵਿਚ ਰੂਸ ਦੀ ਸਮਾਜਵਾਦੀ ਲੋਕ ਤੰਤਰ ਕਿਰਤੀ ਪਾਰਟੀ, ਦੇ ਦੋ ਧੜੇ ਮੈਨਸ਼ੇਵਿਕ ਅਤੇ ਬਾਲਸ਼ਵਿਕ ਹੋ ਜਾਣ ਕਾਰਨ, ਹੋਂਦ ਵਿਚ ਆਈ।

ਪਹਿਲੇ ਵਿਸ਼ਵ-ਯੁੱਧ ਦੇ ਦੌਰਾਨ ਸਾਰੇ ਯੂਰਪੀਨ ਦੇਸ਼ਾਂ ਦੀਆਂ ਸਮਾਜਵਾਦੀ ਪਾਰਟੀਆਂ ਨੇ ਆਪਣੇ ਆਪਣੇ ਦੇਸ਼ ਦੀਆਂ ਸਰਕਾਰਾਂ ਨੂੰ ਸਹਿਯੋਗ ਦਿੱਤਾ। ਕੇਵਲ ਬਾਲਸ਼ਵਿਕ ਪਾਰਟੀ ਰੂਸ ਦੀ ਸਰਕਾਰ ਦੇ ਵਿਰੁੱਧ ਡਟੀ ਰਹੀ। ਜਦੋਂ ਮਾਰਚ, 1917 ਵਿਚ ਰੂਸ ਵਿਚ ਜ਼ਾਰ ਦੀ ਸਰਕਾਰ ਦਾ ਤਖ਼ਤਾ ਉਲਟ ਗਿਆ ਤੇ ਨਰਮ ਧੜੇ ਦੀ ਸਮਾਜਵਾਦੀ ਅਗਵਾਈ ਵਿਚ ਉੱਥੇ ਲੋਕ ਸਰਕਾਰ ਕਾਇਮ ਹੋ ਗਈ, ਤਾਂ ਉਹ ਵੀ ਜਰਮਨੀ ਵਿਰੁੱਧ ਯੁੱਧ ਲਈ ਅੰਗਰੇਜ਼ ਤੇ ਫ਼ਰਾਂਸੀਸੀ ਮੱਧਵਰਗੀ ਸਰਕਾਰਾਂ ਦਾ ਸਾਥ ਦੇਣ ਲੱਗੀ। ਇਸ ਸਮੇਂ ਜਰਮਨ ਸਰਕਾਰ ਦੀ ਸਹਾਇਤਾ ਨਾਲ ਲੈਨਿਨ, ਜਿਸ ਨੂੰ ਦੇਸ਼-ਨਿਕਾਲਾ ਮਿਲਿਆ ਹੋਇਆ ਸੀ, ਵਾਪਸ ਰੂਸ ਵਿਚ ਆ ਗਿਆ। ਉਸ ਨੇ ਨਰਮ ਧੜੇ ਦੀ ਸਮਾਜਵਾਦੀ ਸਰਕਾਰ ਨੂੰ ਉਲਟਾ ਕੇ ਨਵੰਬਰ, 1917 ਵਿਚ ਆਪਣੀ ਬਾਲਸ਼ਵਿਕ ਪਾਰਟੀ ਦੀ ਸਰਕਾਰ ਸਥਾਪਤ ਕਰ ਲਈ। ਇਸ ਤੋਂ ਬਾਅਦ ਆਪਣੀ ਪਾਰਟੀ ਤੇ ਇਸ ਦੇ ਸਿਧਾਂਤ ਨੂੰ ਹੋਰ ਸਮਾਜਵਾਦੀ ਪਾਰਟੀਆਂ ਤੋਂ ਨਿਖੇੜ ਕੇ ਦੱਸਣ ਲਈ ਉਸ ਨੇ ਮਾਰਚ 1918 ਈ. ਵਿਚ ਇਸ ਨੂੰ ਰੂਸੀ ਕਮਿਊਨਿਸਟ ਪਾਰਟੀ ਦਾ ਨਾਂ ਦਿੱਤਾ।

ਜਦੋਂ 1914 ਵਿਚ ਯੂਰਪ ਦੇ ਦੇਸ਼ਾਂ ਵਿਚ ਸਮਾਜਵਾਦੀ ਪਾਰਟੀਆਂ ਆਪਣੀਆਂ ਵੱਖ ਵੱਖ ਸਰਕਾਰਾਂ ਨਾਲ ਜੁੜ ਗਈਆਂ ਤਾਂ ਦੂਜੀ ਇੰਟਰਨੈਸ਼ਨਲ ਵੀ ਟੁੱਟ ਗਈ। 1917 ਈ. ਵਿਚ ਰੂਸ ਵਿਚ ਕਮਿਊਨਿਸਟ ਪਾਰਟੀ ਦੀ ਰਾਜ-ਸ਼ਕਤੀ ਸਥਾਪਤ ਹੋ ਜਾਣ ਨਾਲ ਯੂਰਪ ਦੇ ਦੂਜੇ ਦੇਸ਼ਾਂ ਵਿਚ ਸਮਾਜਵਾਦੀ ਪਾਰਟੀਆਂ ਦੇ ਕੁਝ ਭਾਗਾਂ ਨੇ ਵੱਖਰੀਆਂ ਕਮਿਊਨਿਸਟ ਪਾਰਟੀਆਂ ਬਣਾ ਲਈਆਂ। 1919 ਈ. ਵਿਚ ਇਨ੍ਹਾਂ ਕਮਿਊਨਿਸਟ ਪਾਰਟੀਆਂ ਦੀ ਨਵੀਂ ਇੰਟਰਨੈਸ਼ਨਲ ਮਾਸਕੋ ਵਿਚ ਸਥਾਪਤ ਹੋ ਗਈ, ਜਿਸ ਦਾ ਕੇਂਦਰੀ ਦਫ਼ਤਰ ਮਾਸਕੋ (ਰੂਸ) ਵਿਖੇ ਬਣਿਆ। ਇਸ ਦਾ ਉਦੇਸ਼ ਵੱਖ ਵੱਖ ਦੇਸ਼ਾਂ ਦੇ ਕਿਰਤੀਆਂ ਨੂੰ ਸਮਾਜਵਾਦ ਦੀ ਪ੍ਰਾਪਤੀ ਲਈ ਮਿਲ ਕੇ ਕੰਮ ਕਰਨ ਲਈ ਸੰਗਠਿਤ ਕਰਨਾ, ਪੂੰਜੀਵਾਦ ਦਾ ਤਖ਼ਤਾ ਉਲਟਾਉਣਾ, ਉਤਪਾਦਨ ਦੇ ਸਾਧਨਾਂ ਤੇ ਕਿਰਤੀ ਸ਼੍ਰੇਣੀ ਦਾ ਅਧਿਕਾਰ ਸਥਾਪਤ ਕਰਨਾ ਅਤੇ ਸ਼੍ਰੇਣੀਆਂ ਨੂੰ ਸਮਾਪਤ ਕਰਕੇ ਸ਼੍ਰੇਣੀ ਰਹਿਤ ਸਮਾਜ ਸਥਾਪਤ ਕਰਨਾ ਸੀ। ਇਸ ਸਬੰਧ ਵਿਚ ਵੱਖ ਵੱਖ ਦੇਸ਼ਾਂ ਦੀਆਂ ਕਮਿਊਨਿਸਟ ਪਾਰਟੀਆਂ ਨੂੰ ਹਦਾਇਤਾਂ ਦਿੱਤੀਆਂ ਗਈਆਂ ਕਿ ਹਾਲਾਤ ਅਨੁਕੂਲ ਨਾ ਹੋਣ ਦੀ ਸੂਰਤ ਵਿਚ ਉਹ ਅੰਡਰ-ਗਰਾਊਂਡ ਕੰਮ ਕਰਨ। ਪਹਿਲੇ ਵਿਸ਼ਵਯੁੱਧ ਤੋਂ ਬਾਅਦ ਹੰਗਰੀ, ਬਾਵੇਰੀਆ, ਜਰਮਨੀ ਆਦਿ ਵਿਚ ਕਮਿਊਨਿਸਟਾਂ ਨੇ ਤਾਕਤ ਆਪਣੇ ਹੱਥ ਵਿਚ ਲੈਣ ਦੀ ਕੋਸ਼ਿਸ਼ ਕੀਤੀ ਪਰ ਅਸਫਲ ਰਹੇ। 1922 ਈ. ਵਿਚ ਇਟਲੀ ਵਿਚ ਮਸੋਲੀਨੀ ਦੀ ਅਗਵਾਈ ਹੇਠਾਂ ਇਕ ਫ਼ਾਸਿਸਟ ਹਕੂਮਤ, ਜੋ ਕਮਿਊਨਿਜ਼ਮ ਦਾ ਕਰੜਾ ਵਿਰੋਧ ਕਰਦੀ ਸੀ, ਕਾਇਮ ਹੋ ਗਈ। ਪਰ 1933 ਈ. ਵਿਚ ਹਿਟਲਰ ਦੀ ਅਗਵਾਈ ਹੇਠ ਜਰਮਨ ਵਿਚ ਨਾਜ਼ੀ ਹਕੂਮਤ ਬਣ ਜਾਣ ਨਾਲ ਕਮਿਊਨਿਜ਼ਮ ਅੰਦੋਲਨ ਨੂੰ ਭਾਰੀ ਖ਼ਤਰਾ ਪੈਦਾ ਹੋ ਗਿਆ। ਰੂਸ ਦੀ ਕਮਿਊਨਿਸਟ ਪਾਰਟੀ ਨੇ ਇਨ੍ਹਾਂ ਹਾਲਾਤ ਨੂੰ ਮੁਖ ਰਖਦਿਆਂ ਆਪਣੀ ਨੀਤੀ ਵਿਚ ਤਬਦੀਲੀ ਕਰ ਲਈ ਅਤੇ ਲੋਕ-ਰਾਜੀ ਤਾਕਤਾਂ ਦਾ ਸਾਥ ਦੇਣਾ ਸ਼ੁਰੂ ਕਰ ਦਿੱਤਾ। ਇਸ ਦੇ ਵਿਰੁੱਧ ਫ਼ਰਾਂਸ ਅਤੇ ਸਪੇਨ ਵਿਚ ਖੱਬੇ ਧੜਿਆਂ ਦੀਆਂ ਸਾਂਝੀਆਂ ਹਕੂਮਤਾਂ ਬਣੀਆਂ। ਸਪੇਨ ਵਿਚ 1937 ਈ. ਵਿਚ ਸਾਮੰਤ-ਵਾਦੀ ਸ਼੍ਰੇਣੀ ਦੀ ਸੈਨਾ ਦੇ ਜਰਨੈਲਾਂ ਨੇ ਵਿਦ੍ਰੋਹ ਕਰ ਦਿੱਤਾ ਤੇ ਉੱਥੇ 1939 ਵਿਚ ਜਨਰਲ ਫ਼ਰਾਂਕੋ ਅਧੀਨ ਡਿਕਟੇਟਰਸ਼ਿਪ ਸਥਾਪਤ ਹੋ

ਗਈ। ਇਸ ਸਮੇਂ ਨਾਜ਼ੀ ਜਰਮਨੀ ਫ਼ਾਸਿਸਟ, ਇਟਲੀ ਤੇ ਜਾਪਾਨ ਤੇ ਸਾਮਵਾਦੀ ਸ਼ਕਤੀਆਂ ਦੇ ਵਿਰੁੱਧ ਇਕ ਗਠ-ਜੋੜ ਕਰ ਲਿਆ।

ਚੀਨ ਵਿਚ 1923 ਈ. ਵਿਚ ਸਾਮੰਤਵਾਦੀਆਂ ਤੇ ਪੂੰਜੀਵਾਦੀਆਂ ਦੀ ਰਾਸ਼ਟਰਵਾਦੀ ਪਾਰਟੀ ਕੁਮਿਨਤਾਂਗ ਤੇ ਕਮਿਊਨਿਸਟ ਪਾਰਟੀ ਵਿਚਕਾਰ ਸਮਝੌਤਾ ਹੋਇਆ, ਪਰ 1926-1927 ਵਿਚ ਕੁਮਿਨਤਾਂਗ ਦੇ ਆਗੂ ਚਿਆਂਗ ਕਾਈਸ਼ੇਕ ਦੀ ਅਗਵਾਈ ਵਿਚ ਸੱਜੇ ਧੜੇ ਨੇ ਇਹ ਸਮਝੌਤਾ ਤੋੜ ਕੇ ਕਮਿਊਨਿਸਟ ਪਾਰਟੀ ਨੂੰ ਬਹੁਤ ਨੁਕਸਾਨ ਪਹੁੰਚਾਇਆ ਤੇ ਸੋਵੀਅਤ ਸੰਘ ਨਾਲੋਂ ਸਫ਼ਾਰਤੀ ਸਬੰਧ ਤੋੜ ਲਏ।

1939 ਵਿਚ ਦੂਜਾ ਵਿਸ਼ਵ ਯੁੱਧ ਛਿੜ ਪਿਆ। ਯੂਰਪ ਦੀਆਂ ਸਾਮਵਾਦੀ ਪਾਰਟੀਆਂ ਨੇ ਇਸ ਨੂੰ ਇਕ ਸਾਮਰਾਜੀ ਸੰਘਰਸ਼ ਆਖ ਕੇ ਭੰਡਿਆ, ਪਰ ਫ਼ਰਾਂਸ ਦੇ ਹਾਰ ਜਾਣ ਨਾਲ ਉਥੋਂ ਦੇ ਸਾਮਵਾਦੀ ਜਰਮਨ ਸੈਨਾ ਦੇ ਕਬਜ਼ੇ ਅਧੀਨ ਆਏ ਖੇਤਰ ਵਿਚ ਜਰਮਨੀ ਦਾ ਵਿਰੋਧ ਕਰਨ ਲੱਗੇ ਤੇ ਭੰਨ ਤੋੜ ਕਰਨ ਲੱਗੇ। ਜੂਨ, 1941 ਈ. ਵਿਚ ਹਿਟਲਰ ਦੀ ਰੂਸ ਉੱਤੇ ਚੜ੍ਹਾਈ ਤੋਂ ਪਿਛੋਂ ਸੋਵੀਅਤ ਸੰਘ ਦਾ ਹਿਟਲਰ ਵਿਰੋਧੀ ਸ਼ਕਤੀਆਂ ਨਾਲ ਸਮਝੌਤਾ ਹੋ ਗਿਆ ਤੇ ਹਿਟਲਰ ਅਧੀਨ ਆਏ ਦੇਸ਼ਾਂ ਵਿਚ ਸਾਮਵਾਦੀ ਪਾਰਟੀਆਂ ਹਿਟਲਰ ਵਿਰੁੱਧ ਭੰਨ ਤੋੜ ਕਰਨ ਲੱਗ ਪਈਆਂ। ਇਨ੍ਹਾਂ ਹਾਲਤਾਂ ਵਿਚ 1943 ਈ. ਵਿਚ ਆਪਣੇ ਨਵੇਂ ਮਿੱਤਰਾਂ, ਹਿਟਲਰ ਵਿਰੁੱਧ ਲੜਨ ਵਾਲੀਆਂ ਪੂੰਜੀਵਾਦੀ ਸ਼ਕਤੀਆਂ, ਦੇ ਡਰ ਨਿਵਰਤ ਕਰਨ ਲਈ ਥਰਡ ਇੰਟਰਨੈਸ਼ਨਲ ਤੋੜ ਦਿੱਤੀ ਗਈ। ਉਸ ਦੀ ਥਾਂ 1942 ਵਿਚ ਇਕ ਅੰਤਰ-ਰਾਸ਼ਟਰੀ ਸੂਚਨਾ ਬਿਊਰੋ ਬਣ ਗਈ ਜਿਸ ਦਾ ਦਫ਼ਤਰ ਹੰਗਰੀ ਵਿਖੇ ਸਥਾਪਤ ਕੀਤਾ ਗਿਆ।

ਦੂਜੇ ਵਿਸ਼ਵਯੁੱਧ ਵਿਚ ਹਿਟਲਰ ਦੇ ਧੜੇ ਦੀ ਹਾਰ ਹੋ ਜਾਣ ਉਪਰੰਤ ਹੰਗਰੀ, ਰੁਮਾਨੀਆਂ, ਬੁਲਗਾਰੀਆ ਅਤੇ ਅਲਬਾਨੀਆਂ ਵਿਚ ਛੇਤੀ ਹੀ, ਤੇ ਕੁਝ ਚਿਰ ਪਾ ਕੇ ਚੈਕੋਸਲੋਵਾਕੀਆ ਤੇ ਪੂਰਬੀ ਜਰਮਨੀ ਵਿਚ ਕਮਿਊਨਿਸਟ ਸ਼ਾਸਨ ਸਥਾਪਤ ਹੋ ਗਏ। ਇਸੇ ਤਰ੍ਹਾਂ ਏਸ਼ੀਆ ਵਿਚ ਪਹਿਲਾਂ ਉੱਤਰੀ ਕੋਰੀਆ, ਫਿਰ 1949 ਵਿਚ ਚੀਨ ਤੇ 1954 ਵਿਚ ਉੱਤਰੀ ਵੀਤ ਨਾਮ ਵਿਚ ਕਮਿਊਨਿਸਟ ਪਾਰਟੀਆਂ ਨੇ ਜਿੱਤ ਪ੍ਰਾਪਤ ਕਰਕੇ ਸਾਮਵਾਦੀ ਸ਼ਾਸਨ ਬਣਾ ਲਏ। ਫ਼ਰਵਰੀ, 1959 ਵਿਚ ਪੱਛਮੀ ਅਰਧਗੋਲੇ ਦੇ ਦੇਸ਼ ਕਿਊਬਾ ਵਿਚ ਵੀ ਫੀਦਲ ਕਾਸਤ੍ਰੋ ਦੀ ਅਗਵਾਈ ਵਿਚ ਸਾਮਵਾਦੀ ਸ਼ਾਸਨ ਸਥਾਪਤ ਹੋ ਗਿਆ।

**ਰੂਸੀ ਸਾਮਵਾਦ**—ਸੋਵੀਅਤ ਸਾਮਵਾਦ ਦੇ ਆਰੰਭ ਅਤੇ ਇਸਦੇ ਸਰੂਪ ਬਾਰੇ ਕਾਫ਼ੀ ਵਾਦ-ਵਿਵਾਦ ਹੈ। ਕਈ ਵਿਦਵਾਨ ਇਸ ਗੱਲ ਤੇ ਜ਼ੋਰ ਦਿੰਦੇ ਹਨ ਕਿ ਰੂਸੀ ਸਾਮਵਾਦ ਏਕਾ ਏਕੀ ਹੋਂਦ ਵਿਚ ਨਹੀਂ ਆ ਗਿਆ, ਇਸ ਦਾ ਰੂਸ ਦੇ ਪਿਛੋਕੜ ਨਾਲ ਬਹੁਤ ਡੂੰਘਾ ਸਬੰਧ ਹੈ। ਅਜਿਹੇ ਵਿਦਵਾਨਾਂ ਅਨੁਸਾਰ ਕਮਿਊਨਿਸਟ ਹੁਕਮਰਾਨਾਂ ਨੇ ਇਕ ਪ੍ਰਕਾਰ ਨਾਲ ਚੌਦ੍ਹਵੀਂ ਸਦੀ ਦੇ ਤਾਤਾਰੀ ਬਾਦਸ਼ਾਹਾਂ ਦੀਆਂ ਉਨ੍ਹਾਂ ਤਾਨਾਸ਼ਾਹੀ ਰਵਾਇਤਾਂ ਨੂੰ ਜ਼ਿੰਦਾ ਕੀਤਾ ਹੈ, ਜਿਨ੍ਹਾਂ ਨੂੰ 16ਵੀਂ ਸਦੀ ਵਿਚ ਬਾਦਸ਼ਾਹ ਈਵਾਨ ਚੌਥੇ ਨੇ ਕਾਇਮ ਰਖਿਆ ਅਤੇ ਜਿਨ੍ਹਾਂ ਦੀ ਸਤਾਰ੍ਹਵੀਂ ਸਦੀ ਦੇ ਰੋਮਾਨੌਫ਼ ਖ਼ਾਨਦਾਨ ਦੇ ਜ਼ਾਰਾਂ ਨੇ ਪੁਸ਼ਟੀ ਕੀਤੀ। ਕਈ ਲੇਖਕ ਇਸ ਦਾ ਸਬੰਧ 18ਵੀਂ ਸਦੀ ਦੇ ਫ਼ਰਾਂਸ ਦੇ ਯੂਟੋਪੀਆਵਾਦ ਨਾਲ ਵੀ ਜੋੜਦੇ ਹਨ। ਉਹ ਵਿਦਵਾਨ, ਜਿਹੜੇ ਇਸ ਦਾ ਸਬੰਧ ਰੂਸੀ ਪਰੰਪਰਾਵਾਂ ਨਾਲ ਨਹੀਂ ਜੋੜਦੇ, ਇਸ ਗੱਲ ਤੇ ਜ਼ੋਰ ਦਿੰਦੇ ਹਨ ਕਿ ਰੂਸ, 19ਵੀਂ ਸਦੀ ਦੇ ਅੰਤ ਅਤੇ ਵੀਹਵੀਂ ਸਦੀ ਦੇ ਆਰੰਭ ਵਿਚ ਸੰਵਿਧਾਨਕ ਵਿਕਾਸ ਵੱਲ ਕਦਮ ਪੁੱਟ ਰਿਹਾ ਸੀ, ਪਰ ਬਾਲਸ਼ਵਿਕਾਂ ਦੇ ਤਾਕਤ ਵਿਚ ਆਉਣ ਨਾਲ ਉਹ ਵਿਕਾਸ ਰੁਕ ਗਿਆ ਅਤੇ ਇਕ ਪ੍ਰਕਾਰ ਨਾਲ ਬਾਲਸ਼ਵਿਕਾਂ ਦੀ ਤਾਨਾਸ਼ਾਹੀ ਕਾਇਮ ਹੋ ਗਈ ਜੋ ਖ਼ਾਸ ਕਰਕੇ ਪੁਰਾਣੀ ਤਾਨਾਸ਼ਾਹੀ ਨਾਲੋਂ ਵੱਖਰੀ ਕਿਸਮ ਦੀ ਹੈ। ਦੋਹਾਂ ਵਿਚ ਅੰਤਰ ਕੇਵਲ ਇਹ ਹੈ ਕਿ ਪੁਰਾਣੀ ਤਾਨਾਸ਼ਾਹੀ ਨੇ ਚਰਚ ਦੇ ਪਾਦਰੀਆਂ ਨੂੰ ਕਈ ਵਿਸ਼ੇਸ਼ ਅਧਿਕਾਰ ਅਤੇ ਰਿਆਇਤਾਂ ਦੇ ਰਖੀਆਂ ਸਨ, ਪਰ ਹੁਣ ਬਾਲਸ਼ਵਿਕ ਚਰਚ ਦੇ ਵੈਰੀ ਹਨ ਕਿਉਂਕਿ ਪਾਦਰੀਆਂ ਨੇ ਹਮੇਸ਼ਾ ਆਮ ਲੋਕਾਂ ਦੀ ਵਿਰੋਧਤਾ ਕੀਤੀ ਹੈ ਅਤੇ ਆਮ ਲੋਕਾਂ ਦੇ ਹਿਤਾਂ ਦੇ ਉਲਟ ਕੰਮ ਕਰਦੇ ਰਹੇ ਹਨ। ਪੁਰਾਣੀ ਤਾਨਾਸ਼ਾਹੀ ਵੱਡੇ ਵੱਡੇ ਜਾਗੀਰਦਾਰਾਂ, ਸਾਮੰਤਵਾਦੀਆਂ ਅਤੇ ਪਾਦਰੀਆਂ ਦਾ ਪੱਖ ਪੂਰਦੀ ਸੀ, ਪਰ ਮੌਜੂਦਾ ਤਾਨਾਸ਼ਾਹੀ ਆਮ ਲੋਕਾਂ ਦਾ ਪੱਖ ਪੂਰਦੀ ਹੈ।

ਰੂਸੀ ਮਾਰਕਸਵਾਦ ਦੇ ਬੀਜ ਰੂਸ ਦੀ ਸੁਤੰਤਰ ਰਾਜਨੀਤਕ ਲਹਿਰ ਨੈਰਾਡਨਿਕ ਆਰਗੇਨਾਈਜ਼ੇਸ਼ਨ ਜ਼ੈਮਲੀਆ ਇਵੋਲਯਾ ਵਿਚ ਮਿਲਦੇ ਹਨ। ਇਹ ਸੰਸਥਾ 1879 ਈ. ਵਿਚ ਦੋ ਧੜਿਆਂ ਵਿਚ ਵੰਡੀ ਗਈ। ਇਕ ਧੜਾ ਹਿੰਸਾਵਾਦੀਆਂ ਦਾ ਸੀ ਅਤੇ ਦੂਜਾ ਪ੍ਰੇਰਨਾਮਈ ਢੰਗਾਂ ਵਿਚ ਵਿਸ਼ਵਾਸ ਰੱਖਦਾ ਸੀ। ਵੱਖ ਹੋਣ ਵਾਲੇ ਇਸ ਦੂਜੇ ਧੜੇ ਨੇ ਆਪਣੀ ਇਕ ਵੱਖ ਸੰਸਥਾ ਕਾਇਮ ਕਰ ਲਈ। ਇਸ ਧੜੇ ਦਾ ਹੀ ਇਕ ਨੇਤਾ ਜੀ. ਵੀ. ਪਲੈਖਾਨੋਵ ਸੀ, ਜਿਸ ਨੂੰ ਰੂਸੀ ਸਾਮਵਾਦ ਦਾ ਪਿਤਾ ਕਿਹਾ ਜਾਂਦਾ ਹੈ। ਪਰ ਇਸ ਸਭ ਕੁਝ ਦੇ ਬਾਵਜੂਦ ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਰੂਸ ਵਿਚ ਇਨਕਲਾਬ ਮਾਰਕਸ ਦੇ ਪ੍ਰਭਾਵ ਕਾਰਨ ਹੀ ਆਇਆ। ਸਾਰੇ ਇਨਕਲਾਬੀ ਆਗੂ ਮਾਰਕਸ ਦੇ ਪੱਕੇ ਪੈਰੋਕਾਰ ਸਨ। ਰਸ਼ੀਅਨ ਸੋਸ਼ਲ ਡੈਮੋਕਰੇਟਿਕ ਪਾਰਟੀ, ਜਿਸ ਵਿਚੋਂ ਲੈਨਿਨ ਦੇ ਬਾਲਸ਼ਵਿਕ ਧੜੇ ਨੇ ਜਨਮ ਲਿਆ, ਨੇ ਆਪਣੀ ਪਹਿਲੀ ਕਾਂਗਰਸ 1898 ਈ. ਵਿਚ ਅਤੇ ਦੂਜੀ 1903 ਈ. ਵਿਚ ਕੀਤੀ। 1903 ਈ. ਦੀ ਕਾਂਗਰਸ ਵਿਚ ਪਾਰਟੀ ਦੋ ਧੜਿਆਂ ਵਿਚ ਵੰਡੀ ਗਈ। ਇਨ੍ਹਾਂ ਵਿਚੋਂ ਇਕ ਧੜਾ ਗਰਮ ਸੀ ਅਤੇ ਦੂਜਾ ਨਰਮ ਸੀ। ਦਰਅਸਲ ਮਤਭੇਦ ਪਾਰਟੀ ਦੇ ਸਬੰਧ ਵਿਚ ਸੀ। ਲੈਨਿਨ ਇਸ ਗੱਲ ਤੇ ਜ਼ੋਰ ਦਿੰਦਾ ਸੀ ਕਿ ਪਾਰਟੀ ਵਿਚ ਕੇਵਲ ਚੁਣੇ ਅਤੇ ਅਜ਼ਮਾਏ ਹੋਏ ਇਨਕਲਾਬੀ ਹੀ ਲਏ ਜਾਣ ਜੋ ਆਮ ਵਰਕਰਾਂ ਨੂੰ ਅਗਵਾਈ ਦੇ ਸਕਣ। ਦੂਜੇ ਪਾਸੇ ਮਾਰਟਾਫ਼ ਨਰਮ ਧੜੇ ਦੇ ਨੇਤਾ ਨੇ ਇਸ ਗੱਲ ਤੇ ਜ਼ੋਰ ਦਿੱਤਾ ਕਿ ਹਰ ਉਸ ਵਿਅਕਤੀ ਨੂੰ ਪਾਰਟੀ ਦਾ ਮੈਂਬਰ ਬਣਾ ਲੈਣਾ ਚਾਹੀਦਾ ਹੈ, ਜਿਸ ਨੂੰ ਪਾਰਟੀ ਦੇ ਪ੍ਰੋਗਰਾਮ ਤੇ



ਲੈਨਿਨ

ਵਿਸ਼ਵਾਸ ਹੋਵੇ ਅਤੇ ਜੋ ਪਾਰਟੀ ਦੀਆਂ ਹਦਾਇਤ ਤੇ ਚੱਲਣਾ ਨੂੰ ਤਿਆਰ ਹੋਵੇ। 1903 ਦੀ ਕਾਂਗਰਸ ਵਿਚ ਮਾਰਟਾਫ਼ ਦਾ ਪੱਲੜਾ ਭਾਰੀ ਸੀ ਪਰ ਕਾਂਗਰਸ ਦੀ ਸਮਾਪਤੀ ਸਮੇਂ ਅਫ਼ਸਰਾਂ ਦੀ ਚੋਣ ਵਿਚ ਲੈਨਿਨ ਦੇ ਗਰੁੱਪ ਦੀ ਜਿੱਤ ਹੋਈ। ਇਸ ਦੇ ਬਹੁ-ਸੰਮਤੀ ਵਿਚ ਹੋਣ ਕਾਰਨ ਇਸ ਧੜੇ ਨੂੰ ਬਾਲਸ਼ਵਿਕ ਧੜਾ ਅਤੇ ਦੂਜੇ ਧੜੇ ਨੂੰ ਘਟ ਗਿਣਤੀ ਵਿਚ ਹੋਣ ਕਾਰਨ ਮੈਨਸ਼ਵਿਕ ਧੜਾ ਕਿਹਾ ਜਾਂਦਾ ਹੈ। ਇਨ੍ਹਾਂ ਧੜਿਆਂ ਦਾ ਮੱਤਭੇਦ ਇਕ ਹੋਰ ਮਹੱਤਵਪੂਰਨ ਵਿਸ਼ੇ ਤੇ ਸੀ। ਮੈਨਸ਼ਵਿਕ ਧੜਾ ਇਸ ਗੱਲ ਤੇ ਜ਼ੋਰ ਦਿੰਦਾ ਸੀ ਕਿ ਰੂਸ ਉਦਯੋਗਿਕ ਤੌਰ ਤੇ ਬਹੁਤ ਜ਼ਿਆਦਾ ਪਛੜਿਆ ਹੋਇਆ ਹੈ। ਇਸ ਲਈ ਇਥੇ ਇਨਕਲਾਬ ਆਉਣ ਵਿਚ ਬਹੁਤ ਜ਼ਿਆਦਾ ਸਮਾਂ ਲਗੇਗਾ। ਇਨ੍ਹਾਂ ਅਨੁਸਾਰ ਮਾਰਕਸਵਾਦੀਆਂ ਦਾ ਫ਼ਰਜ਼ ਇਹ ਸੀ ਕਿ ਉਹ ਬੁਰਜ਼ੁਆ ਤਾਕਤਾਂ ਦੀ ਸਹਾਇਤਾ ਕਰਨ, ਤਾਂ ਜੋ ਉਹ ਨਿਰੰਕੁਸ਼ ਸ਼ਾਸਨ ਨੂੰ ਖ਼ਤਮ ਕਰਕੇ ਆਪਣਾ ਇਤਿਹਾਸਕ

ਕਰਤੱਵ ਨਿਭਾਉਣ । ਇਸ ਲਈ ਮਾਰਕਸਵਾਦੀਆਂ ਨੂੰ ਚੰਗੇ ਸਮੇਂ ਦੀ ਉਡੀਕ ਕਰਨੀ ਚਾਹੀਦੀ ਹੈ । ਦੂਜਾ ਧੜਾ, ਜਿਸਦਾ ਪ੍ਰਮੁੱਖ ਵਕਤਾ ਟਰਾਟਸਕੀ ਸੀ, ਇਸ ਗੱਲ ਤੇ ਜ਼ੋਰ ਦਿੰਦਾ ਸੀ ਕਿ ਰੂਸ ਦਾ ਉਦਯੋਗਿਕ ਤੌਰ ਤੇ ਪਛੜੇ ਹੋਣਾ ਸਗੋਂ ਲਾਭਦਾਇਕ ਰਹੇਗਾ, ਕਿਉਂਕਿ ਰੂਸੀ ਬੁਰਜੂਆ ਕਾਫ਼ੀ ਕਮਜ਼ੋਰ ਹਾਲਤ ਵਿਚ ਹਨ । ਇਸ ਲਈ ਪੂੰਜੀਵਾਦੀ ਸ਼ਕਤੀਆਂ ਹੀ ਬੁਰਜੂਆ ਅਤੇ ਸਮਾਜਵਾਦੀ ਦੋਵੇਂ ਇਨਕਲਾਬ ਲਿਆਉਣ । ਲੈਨਿਨ ਵੀ ਕਾਫ਼ੀ ਹੱਦ ਤਕ ਟਰਾਟਸਕੀ ਦੇ ਵਿਚਾਰਾਂ ਦਾ ਹਾਮੀ ਸੀ । ਉਸ ਦਾ ਵੀ ਵਿਚਾਰ ਇਹ ਸੀ ਕਿ ਦੋਵੇਂ ਇਨਕਲਾਬ ਇੱਕਠੇ ਹੀ ਆ ਸਕਦੇ ਹਨ । ਰੂਸ ਦੀ ਪਛੜੀ ਹੋਈ ਉਦਯੋਗਿਕ ਦਸ਼ਾ ਨੂੰ ਮੁੱਖ ਰੱਖਦੇ ਹੋਏ ਉਸਨੇ ਇਸ ਗੱਲ ਤੇ ਜ਼ੋਰ ਦਿੱਤਾ ਕਿ ਪੂੰਜੀਵਾਦੀ ਸ਼ਕਤੀਆਂ ਅਤੇ ਕਿਸਾਨਾਂ ਨੂੰ ਇਕ ਮੁੱਠ ਹੋ ਕੇ ਇਨਕਲਾਬ ਲਿਆਉਣ ਦੀ ਤਿਆਰੀ ਕਰਨੀ ਚਾਹੀਦੀ ਹੈ । ਉਸ ਇਨਕਲਾਬ ਲਈ ਉਡੀਕ ਕਰਨ ਦੀ ਲੋੜ ਨਹੀਂ । ਇਹ ਹੁਣੇ ਹੀ ਆ ਸਕਦਾ ਹੈ । ਅਖੀਰ 1917 ਈ. ਵਿਚ ਪਹਿਲਾਂ ਮੈਨਸ਼ਵਿਕ ਧੜੇ ਦੇ ਹੱਥ ਵਿਚ ਤਾਕਤ ਆਈ, ਅਤੇ ਬਾਅਦ ਵਿਚ ਬਾਲਸ਼ਵਿਕ ਧੜੇ ਨੇ ਉਸ ਧੜੇ ਤੋਂ ਤਾਕਤ ਹਥਿਆ ਲਈ । ਲੈਨਿਨਵਾਦ ਪੁਰਾਤਨ ਮਾਰਕਸਵਾਦ ਤੋਂ ਕਾਫ਼ੀ ਵੱਖਰਾ ਸੀ । ਇਹ ਪੁਰਾਤਨ ਮਾਰਕਸਵਾਦੀਆਂ ਵਾਂਗ ਉਦਯੋਗਿਕ ਵਿਕਾਸ ਪੂੰਜੀਵਾਦੀ ਜਮਾਤ ਅਤੇ ਬੁਰਜੂਆ ਲੋਕ ਰਾਜੀ ਇਨਕਲਾਬ ਦੀ ਸਫ਼ਲਤਾ ਨੂੰ ਇਨਕਲਾਬ ਲਈ ਜ਼ਰੂਰੀ ਨਹੀਂ ਸਮਝਦਾ ਸੀ । ਇਸ ਤਰ੍ਹਾਂ ਲੈਨਿਨਵਾਦ ਨੇ ਸੰਸਾਰ ਦੇ ਅਵਿਕਸਿਤ ਦੇਸ਼ਾਂ ਵਿਚ ਮਾਰਕਸਵਾਦ ਨੂੰ ਲਾਗੂ ਕਰਨ ਲਈ ਉਸ ਵਿਚ ਕੁਝ ਤਬਦੀਲੀਆਂ ਕੀਤੀਆਂ । ਅਵਿਕਸਿਤ ਦੇਸ਼ਾਂ ਦਾ ਉਦਯੋਗਿਕ ਤੌਰ ਤੇ ਪਛੜੇ ਹੋਣਾ ਇਨਕਲਾਬ ਦੇ ਰਸਤੇ ਵਿਚ ਇਕ ਰੁਕਾਵਟ ਨਾ ਰਿਹਾ ।

ਆਰੰਭ ਵਿਚ ਬਾਲਸ਼ਵਿਕ ਪਾਰਟੀ ਸੰਗਠਨ ਦੇ ਪੱਖ ਤੋਂ ਕਮਜ਼ੋਰ ਸੀ । ਮਾਲੀ ਤੌਰ ਤੇ ਵੀ ਇਹ ਪਾਰਟੀ ਕਮਜ਼ੋਰ ਸੀ, ਪਰ ਫਿਰ ਵੀ ਲੋਕ ਇਸ ਪਾਰਟੀ ਦੇ ਮੈਂਬਰਾਂ ਦੇ ਨਾਅਰਿਆਂ ਤੋਂ ਬਹੁਤ ਪ੍ਰਭਾਵਿਤ ਹੋਏ । ਇਸ ਦਾ ਕਾਰਨ ਇਹ ਸੀ ਕਿ ਇਹ ਪਾਰਟੀ ਲੋਕਾਂ ਦੀਆਂ ਇੱਛਾਵਾਂ ਨੂੰ ਪੂਰਨ ਤੌਰ ਤੇ ਪਰਗਟਾਅ ਰਹੀ ਸੀ । ਲੈਨਿਨ ਨੇ ਇਹ ਮੰਗ ਕੀਤੀ ਕਿ ਭੋਂ ਹਲ-ਵਾਹਕਾਂ ਨੂੰ ਦਿੱਤੀ ਜਾਣੀ ਚਾਹੀਦੀ ਹੈ । ਉਸ ਨੇ ਨਿੱਜੀ ਸੰਪਤੀ ਖ਼ਤਮ ਕਰਨ ਤੇ ਵੀ ਜ਼ੋਰ ਦਿੱਤਾ । ਉਹ ਇਕ ਭਾਰੀ ਸਮਾਜਿਕ ਇਨਕਲਾਬ ਲਿਆਉਣ ਲਈ ਕੋਸ਼ਿਸ਼ ਕਰ ਰਿਹਾ ਸੀ । ਹਾਲਾਤ ਇਸ ਗੱਲ ਲਈ ਅਨੁਕੂਲ ਸਨ । ਹੁਣ ਲੋਕ ਪੂਰੀ ਤਰ੍ਹਾਂ ਲੈਨਿਨ ਦਾ ਸਮਰਥਨ ਕਰ ਰਹੇ ਸਨ । ਬਾਲਸ਼ਵਿਕ ਪਾਰਟੀ ਨੇ ਜੁਲਾਈ, 1917 ਈ. ਵਿਚ ਤਾਕਤ ਹਥਿਆਉਣ ਦੀ ਕੋਸ਼ਿਸ਼ ਕੀਤੀ ਪਰ ਸਫ਼ਲ ਨਾ ਹੋ ਸਕੇ । ਨਤੀਜੇ ਵਜੋਂ ਲੈਨਿਨ ਨੂੰ ਦੌੜ ਕੇ ਫਿਨਲੈਂਡ ਜਾਣਾ ਪਿਆ । ਛੇਤੀ ਹੀ ਇਨ੍ਹਾਂ ਨੇ ਮਾਸਕੋ ਅਤੇ ਪੈਟਰੋਗਰੇਡ ਦੀਆਂ ਸੋਵੀਅਤਾਂ ਵਿਚ ਬਹੁ-ਸੰਮਤੀ ਪ੍ਰਾਪਤ ਕਰ ਲਈ । ਅਕਤੂਬਰ ਵਿਚ ਫਿਰ ਬਾਲਸ਼ਵਿਕ ਪਾਰਟੀ ਨੇ ਤਾਕਤ ਆਪਣੇ ਹੱਥ ਵਿਚ ਲੈਣ ਦੀ ਕੋਸ਼ਿਸ਼ ਕੀਤੀ । ਇਸ ਵਿਚ ਉਨ੍ਹਾਂ ਨੂੰ ਬਹੁਤ ਹੀ ਘੱਟ ਵਿਰੋਧਤਾ ਦਾ ਸਾਹਮਣਾ ਕਰਨਾ ਪਿਆ । ਪਰ ਕਈ ਸ਼ਹਿਰਾਂ ਵਿਚ ਲੜਾਈ ਵੀ ਹੋਈ । 26 ਅਕਤੂਬਰ ਨੂੰ ਆਰਜ਼ੀ ਸਰਕਾਰ ਨੇ ਹਥਿਆਰ ਸੁੱਟ ਦਿੱਤੇ ਅਤੇ ਬਾਲਸ਼ਵਿਕਾਂ ਨੇ ਅਧਿਕਾਰ ਆਪਣੇ ਹੱਥ ਵਿਚ ਲੈ ਲਏ ।

ਅਕਤੂਬਰ-ਨਵੰਬਰ, 1917 ਵਿਚ ਬਾਲਸ਼ਵਿਕ ਪਾਰਟੀ ਦੀ ਜਿੱਤ ਮਨੁੱਖੀ ਇਤਿਹਾਸ ਵਿਚ ਵਿਸ਼ੇਸ਼ ਮਹਾਨਤਾ ਰਖਦੀ ਹੈ । ਬਾਲਸ਼ਵਿਕ ਪਾਰਟੀ ਦੇ ਹੱਥ ਵਿਚ ਤਾਕਤ ਆ ਗਈ, ਪਰ ਪਾਰਟੀ ਦੇ ਸਾਹਮਣੇ ਬਹੁਤ ਸਾਰੀਆਂ ਗੰਭੀਰ ਸਮੱਸਿਆਵਾਂ ਸਨ । ਬਾਲਸ਼ਵਿਕ ਪਾਰਟੀ ਦੇ ਵਿਰੋਧੀਆਂ ਦੀ ਗਿਣਤੀ ਬਹੁਤ ਜ਼ਿਆਦਾ ਸੀ । ਇਕ ਹੋਰ ਸਮੱਸਿਆ ਜਰਮਨੀ ਦਾ ਰੂਸ ਤੇ ਹਮਲਾ ਸੀ । ਲੈਨਿਨ ਨੇ ਇਹੀ ਠੀਕ ਸਮਝਿਆ ਕਿ ਜਰਮਨ ਫ਼ੌਜਾਂ ਅੱਗੇ ਹਥਿਆਰ ਸੁੱਟ ਦਿੱਤੇ ਜਾਣ । ਉਹ ਹਰ ਕੀਮਤ ਤੇ ਸੁਲ੍ਹਾ ਕਰਨ ਲਈ ਤਿਆਰ ਸੀ । ਉਹ ਦੇਸ਼ ਨੂੰ ਮਜ਼ਬੂਤ ਬਣਾਉਣ ਲਈ ਸਮਾਂ ਚਾਹੁੰਦਾ ਸੀ । ਮਾਰਚ 1918 ਵਿਚ ਜੰਗ-ਬੰਦੀ ਦਾ ਸਮਝੌਤਾ ਹੋ ਜਾਣ ਨਾਲ ਜਰਮਨੀ ਦਾ ਦਬਾਉ ਕਾਫ਼ੀ ਘੱਟ ਗਿਆ ਅਤੇ ਸਾਥੀ ਦੇਸ਼ਾਂ ਦੀਆਂ ਫ਼ੌਜਾਂ ਵੀ ਰੂਸ ਦੇ ਇਲਾਕੇ ਵਿਚੋਂ ਵਾਪਸ ਚਲੀਆਂ ਗਈਆਂ । ਹੁਣ ਬਾਲਸ਼ਵਿਕਾਂ ਨੇ ਵਿਰੋਧੀ ਪਾਰਟੀਆਂ ਵੱਲ ਧਿਆਨ ਦੇਣਾ ਸ਼ੁਰੂ ਕਰ ਦਿੱਤਾ । ਉਹ ਪਾਰਟੀਆਂ ਲੈਨਿਨ ਦੀ ਪਾਰਟੀ ਨੂੰ ਮਿਲਵਰਤਣ ਨਹੀਂ ਦੇ ਰਹੀਆਂ ਸਨ ਅਤੇ ਕਿਸਾਨਾਂ ਨੂੰ ਬਾਲਸ਼ਵਿਕ ਪਾਰਟੀ ਦੇ ਵਿਰੁੱਧ ਭੜਕਾਉਣਾ ਚਾਹੁੰਦੀਆਂ ਸਨ । ਲੈਨਿਨ ਨੇ ਮੌਕਾ ਸੰਭਾਲ ਲਿਆ । ਉਸ ਨੇ ਹੋਰ ਪਾਰਟੀਆਂ ਨੂੰ ਸਖ਼ਤੀ ਨਾਲ ਦਬਾ ਦਿੱਤਾ । ਉਸਦੇ ਵਿਚਾਰ ਅਨੁਸਾਰ ਕੇਵਲ ਕਮਿਊਨਿਸਟ ਪਾਰਟੀ ਹੀ ਆਮ ਲੋਕਾਂ ਨੂੰ ਅਗਵਾਈ ਦੇ ਕੇ ਸਮਾਜਵਾਦ ਵੱਲ ਲਿਜਾ ਸਕਦੀ ਸੀ । ਕਮਿਊ-ਨਿਸਟਾਂ ਨੇ ਸੋਵੀਅਤਾਂ, ਟਰੇਡ ਯੂਨੀਅਨਾਂ ਅਤੇ ਹੋਰ ਸੰਗਠਨਾਂ ਨੂੰ ਆਪਣੇ ਪ੍ਰਭਾਵ ਹੇਠ ਲਿਆਂਦਾ ਤਾਂ ਜੋ ਉਹ ਪਾਰਟੀ ਦੀਆਂ ਲੀਹਾਂ ਤੇ ਚੱਲਣ । 1922 ਈ. ਵਿਚ ਸਟਾਲਿਨ ਪਾਰਟੀ ਵਿਚ ਜ਼ੋਰ ਪਕੜ ਗਿਆ ਅਤੇ ਪਾਰਟੀ ਦਾ ਜਨਰਲ ਸਕੱਤਰ ਬਣ ਗਿਆ । ਉਸ ਨੇ ਆਪਣੇ ਹੱਥ ਵਿਚ ਡਿਕਟੇਟਰਾਨਾਂ ਅਧਿਕਾਰ ਲੈ ਲਏ । ਪਾਰਟੀ ਦੇ ਇਲਾਕਾਈ ਅਤੇ ਸਥਾਨਕ ਸਕੱਤਰ ਵੀ ਉਸਦੀ ਮਰਜ਼ੀ ਅਨੁਸਾਰ ਨਿਯੁਕਤ ਕੀਤੇ ਜਾਣ ਲਗੇ । ਤਾਕਤ ਲਈ ਸਟਾਲਿਨ ਅਤੇ ਟਰਾਟਸਕੀ ਵਿਚਕਾਰ ਝਗੜਾ ਚਲ ਪਿਆ । ਸਟਾਲਿਨ ਨੇ ਜ਼ਿਨੋਵੀਫ਼ ਅਤੇ ਕੇਮੇਨੇੱਫ਼ ਨੂੰ ਆਪਣੇ ਨਾਲ ਲੈ ਕੇ ਟਰਾਟਸਕੀ ਦੀ ਵਿਰੋਧਤਾ ਸ਼ੁਰੂ ਕੀਤੀ । ਬਾਅਦ ਵਿਚ ਉਸ ਦੀ ਤਾਕਤ ਇਤਨੀ ਮਜ਼ਬੂਤ ਹੋ ਗਈ ਕਿ ਉਸ ਨੂੰ ਇਨ੍ਹਾਂ ਦੀ ਸਹਾਇਤਾ ਦੀ ਲੋੜ ਨਾ ਰਹੀ । ਉਸ ਨੇ ਇਨ੍ਹਾਂ ਦਾ ਸਾਥ ਛੱਡ ਦਿੱਤਾ ਅਤੇ ਪੋਲਿਟ ਬਿਊਰੋ ਦੇ ਸੱਜੇ ਧੜੇ ਦੇ ਨਾਲ ਜੁੜ ਗਿਆ । ਉਸ ਨੇ ਇਨ੍ਹਾਂ ਦੀ ਸਹਾਇਤਾ ਨਾਲ ਟਰਾਟਸਕੀ ਨੂੰ ਹਾਰ ਦਿੱਤੀ । ਬਾਅਦ ਵਿਚ ਇਸ ਨੇ ਸੱਜੇ ਧੜੇ ਦੇ ਵੱਡੇ ਵੱਡੇ ਲੀਡਰਾਂ ਨੂੰ ਵੀ ਦਬਾ ਦਿੱਤਾ ਅਤੇ ਤਾਕਤ ਪੂਰਨ ਤੌਰ ਤੇ ਆਪਣੇ ਹੱਥ ਵਿਚ ਲੈ ਲਈ । ਉਸ ਨੇ ਪਾਰਟੀ ਵਿਚੋਂ ਅਜਿਹੇ ਮੈਂਬਰਾਂ ਨੂੰ ਖ਼ਾਰਜ ਕਰ ਦਿੱਤਾ ਜਿਨ੍ਹਾਂ ਤੇ ਉਸ ਨੂੰ ਸ਼ੱਕ ਸੀ । ਹੁਣ ਸਟਾਲਿਨ ਡਿਕਟੇਟਰ ਬਣ ਗਿਆ ਸੀ । ਸਰਕਾਰ ਅਤੇ ਪਾਰਟੀ ਦੋਵੇਂ ਉਸ ਦੇ ਇਸ਼ਾਰਿਆਂ ਤੇ ਚਲਦੇ ਸਨ । ਸਟਾਲਿਨ ਦੀ ਸ਼ਖ਼ਸੀਅਤ ਦਾ ਰੁਅਬ ਦਾਅਬ ਕਾਫ਼ੀ ਸੀ ਇਸ ਨੇ ਹੀਰੋ ਦਾ ਦਰਜਾ ਪ੍ਰਾਪਤ ਕਰ ਲਿਆ ਸੀ । ਸਟਾਲਿਨ ਨੇ ਦੇਸ਼ ਨੂੰ ਮਜ਼-ਬੂਤ ਬਣਾਉਣ ਅਤੇ ਇਸ ਦੇ ਉਦਯੋਗੀਕਰਨ ਵੱਲ ਧਿਆਨ ਦਿੱਤਾ । ਉਸਦੇ


ਸਟਾਲਿਨ

ਵਿਚਾਰ ਵਿਚ ਅਲਪ ਵਿਕਸਿਤ ਦੇਸ਼ਾਂ ਨੂੰ ਆਧੁਨਿਕਤਾ ਅਤੇ ਉਦਯੋਗੀਕਰਨ ਵੱਲ ਲੈ ਕੇ ਜਾਣ ਦੀ ਇਤਿਹਾਸਕ ਜ਼ਿੰਮੇਵਾਰੀ ਕਮਿਊਨਿਸਟ ਪਾਰਟੀ ਦੇ ਸਿਰ ਤੇ ਸੀ ਅਤੇ ਅਜਿਹਾ ਕਰਨ ਲਈ ਡਿਕਟੇਟਰਸ਼ਿਪ ਸਥਾਪਤ ਕਰਨ ਦੀ ਲੋੜ ਸੀ । 1921 ਈ. ਤੋਂ 1928 ਈ. ਤਕ ਐੱਨ. ਈ. ਪੀ. ( ਨਵੀਂ ਆਰਥਕ ਨੀਤੀ ) ਲਾਗੂ ਕੀਤੀ ਗਈ । ਦੇਸ਼ ਨੂੰ ਉਦਯੋਗੀਕਰਨ ਵੱਲ ਲਿਜਾਣ ਲਈ 1928 ਈ. ਤੋਂ ਪੰਜ ਸਾਲਾ ਯੋਜਨਾਵਾਂ ਦਾ ਪ੍ਰੋਗਰਾਮ ਆਰੰਭ ਕੀਤਾ ਗਿਆ । ਕਿਸਾਨਾਂ ਨੂੰ ਸਾਂਝੇ ਫਾਰਮ ਸਥਾਪਤ ਕਰਨ ਲਈ

ਸੰਗਠਿਤ ਕੀਤਾ ਗਿਆ। ਸਟਾਲਿਨ ਇਸ ਗੱਲ ਤੇ ਜ਼ੋਰ ਦੇ ਰਿਹਾ ਸੀ ਕੀ ਪਹਿਲਾਂ ਇਕ ਦੇਸ਼ ਵਿਚ ਸੋਸ਼ਲਿਜ਼ਮ ਨੂੰ ਪੱਕੇ ਪੈਰਾਂ ਤੇ ਕੀਤਾ ਜਾਵੇ, ਉਸ ਤੋਂ ਬਾਅਦ ਹੀ ਸੰਸਾਰ ਵਿਚ ਸਮਾਜਵਾਦ ਕਾਇਮ ਕਰਨ ਦੀ ਗੱਲ ਸੋਚਣੀ ਚਾਹੀਦੀ ਹੈ। ਸਟਾਲਿਨ ਨੇ ਆਪਣੇ ਜੀਵਨ ਵਿਚ ਸੋਵੀਅਤ ਰੂਸ ਨੂੰ ਹਰ ਪੱਖ ਤੋਂ ਮਜ਼ਬੂਤ ਕੀਤਾ। ਦੇਸ਼ ਨਾ ਕੇਵਲ ਉਦਯੋਗਿਕ ਤੌਰ ਤੇ ਮਜ਼ਬੂਤ ਹੋ ਗਿਆ ਸਗੋਂ ਫ਼ੌਜੀ ਪੱਖ ਤੋਂ ਵੀ ਸ਼ਕਤੀਸ਼ਾਲੀ ਬਣ ਗਿਆ, ਪਰ ਖ਼ੁਰਾਕ ਦੇ ਪੱਖ ਤੋਂ ਹਾਲਤ ਚੰਗੀ ਨਹੀਂ ਸੀ, ਨਾ ਹੀ ਦੇਸ਼ ਖੇਤੀ ਬਾੜੀ ਦੇ ਪੱਖ ਤੋਂ ਉੱਨਤ ਹੋਇਆ।

ਸਟਾਲਿਨ ਦੀ ਮੌਤ ਤੋਂ ਬਾਅਦ ਇਕ ਨਵਾਂ ਯੁੱਗ ਸ਼ੁਰੂ ਹੋਇਆ ਅਤੇ ਖ਼ਰੁਸ਼ਚੇਫ਼ ਅੱਗੇ ਆਇਆ। ਉਸ ਨੇ ਸਟਾਲਿਨ ਦੇ ਸਮੇਂ ਰਹਿ ਗਈਆਂ ਕਮੀਆਂ ਨੂੰ ਦੂਰ ਕਰਨ ਦੀ ਕੋਸ਼ਿਸ਼ ਕੀਤੀ। ਨੀਤੀ ਦਾ ਨਿਰਮਾਣ ਨਵੇਂ ਸਿਰਿਉਂ ਹੋਇਆ। ਆਰਥਕ ਅਤੇ ਪ੍ਰਬੰਧਕੀ ਪੱਖ ਤੋਂ ਉਦਯੋਗੀਕਰਨ ਦੀ ਸਥਿਤੀ ਨੂੰ ਮੁੱਖ ਰਖਦਿਆਂ ਕਾਫ਼ੀ ਸੁਧਾਰ ਕੀਤੇ ਗਏ। ਖ਼ਰੁਸ਼ਚੇਫ਼ ਨੇ ਸਮਾਜ ਦੇ ਹਰ ਪੱਖ ਤੇ ਪਾਰਟੀ ਦਾ ਪੂਰਾ ਕੰਟਰੋਲ ਹੋਣ ਤੇ ਜ਼ੋਰ ਦਿੱਤਾ। ਇਹ ਲੈਨਿਨਵਾਦ ਦਾ ਹਾਮੀ ਸੀ। ਇਹ ਚਾਹੁੰਦਾ ਸੀ ਕਿ ਪਾਰਟੀ ਦੇ ਆਮ ਮੈਂਬਰ ਪਾਰਟੀ ਦੇ ਲੋਕਲ ਸਬੰਧਤ ਬਹਿਸ ਵਿਚ ਹਿੱਸਾ ਲੈਣ ਅਤੇ ਪਾਰਟੀ ਦੀਆਂ ਕਾਂਗਰਸਾਂ ਸਮੇਂ ਸਮੇਂ ਬੁਲਾਈਆਂ ਜਾਣ। ਵਰਕਰਾਂ ਅਤੇ ਸਾਂਝੀ ਖੇਤੀ ਕਰਨ ਵਾਲੇ ਕਿਸਾਨਾਂ ਨੂੰ ਪਾਰਟੀ ਵਿਚ ਜ਼ਿਆਦਾ ਗਿਣਤੀ ਵਿਚ ਸ਼ਾਮਲ ਕੀਤਾ ਜਾਵੇ, ਤਾਂ ਜੋ ਪਾਰਟੀ ਮਜ਼ਬੂਤ ਹੋ ਸਕੇ ਅਤੇ ਆਮ ਲੋਕਾਂ ਨਾਲ ਜ਼ਿਆਦਾ ਚੰਗੀ ਤਰ੍ਹਾਂ ਜੁੜ ਸਕੇ। ਪ੍ਰਬੰਧਕਾਂ ਨੂੰ ਵੀ ਉਨ੍ਹਾਂ ਦੇ ਕੰਮ ਵਿਚ ਕਾਫ਼ੀ ਖੁਲ੍ਹ ਦਿੱਤੀ ਗਈ। ਇਹ ਵਿਕੇਂਦਰੀਕਰਣ ਦੇ ਹੱਕ ਵਿਚ ਸੀ ਅਤੇ ਸਟਾਲਿਨ ਦੁਆਰਾ ਚਲਾਈ ਗਈ ਕੇਂਦਰੀਕਰਣ ਦੀ ਨੀਤੀ ਨੂੰ ਗ਼ਲਤ ਸਮਝਦਾ ਸੀ। ਇਸ ਗੱਲ ਦੇ ਬਾਵਜੂਦ ਵਿਅਕਤੀਵਾਦ ਦੇ ਹੱਕ ਵਿਚ ਨਹੀਂ ਸੀ। ਇਹ ਇਸ ਗੱਲ ਤੇ ਜ਼ੋਰ ਦਿੰਦਾ ਸੀ ਕਿ ਪਾਰਟੀ ਦਾ ਰੋਲ ਮਹੱਤਵ-ਪੂਰਨ ਹੈ ਅਤੇ ਉਸ ਨੇ ਹੀ ਆਮ ਲੋਕਾਂ ਨੂੰ ਅਗਵਾਈ ਦੇਣੀ ਹੈ। ਬਾਗ਼ੀਆਂ ਲਈ ਜਾਂ ਪਾਰਟੀ ਦੇ ਪਿੱਛੇ ਨਾ ਚੱਲਣ ਵਾਲਿਆਂ ਲਈ ਸਮਾਜ ਵਿਚ ਕੋਈ ਥਾਂ ਨਹੀਂ ਸੀ। ਹੇਠਲੇ ਸਤੱਰ ਤੇ ਬਹਿਸ ਮੁਬਾਹਸਾ ਹੋ ਸਕਦਾ ਸੀ ਪਰ ਪਾਰਟੀ ਵੱਲੋਂ ਫ਼ੈਸਲਾ ਹੋ ਜਾਣ ਤੇ ਹਰੇਕ ਲਈ ਉਸ ਤੇ ਅਮਲ ਕਰਨਾ ਲਾਜ਼ਮੀ ਸੀ। ਖ਼ਰੁਸ਼ਚੇਫ਼ ਅਧੀਨ ਸੋਵੀਅਤ ਰੂਸ ਨੇ ਕਾਫ਼ੀ ਉੱਨਤੀ ਕੀਤੀ, ਪਰ ਅਖ਼ੀਰ ਵਿਚ ਜਾ ਕੇ ਉਹ ਉਤਨਾ ਲੋਕ-ਪ੍ਰਿਯ ਨਾ ਰਿਹਾ, ਜਿੰਨਾ ਉਹ ਪਹਿਲੇ ਸੀ। ਇਸਦਾ ਕਾਰਣ ਇਹ ਸੀ ਕਿ ਲੋਕਾਂ ਦੇ ਰਹਿਣ ਸਹਿਣ ਦੇ ਮਿਆਰ ਵਿਚ ਉਹ ਉਤਨਾ ਵਾਧਾ ਨਾ ਕਰ ਸਕਿਆ, ਜਿੰਨਾਂ ਕਿ ਉਸ ਦਾਅਵਾ ਕੀਤਾ ਸੀ। ਨਾਲੋ ਨਾਲ ਖ਼ੁਰਾਕ ਦੇ ਪੱਖ ਤੋਂ ਵੀ ਸਥਿਤੀ ਕਾਫ਼ੀ ਖ਼ਰਾਬ ਹੋ ਗਈ। ਇਸ ਲਈ ਅਕਤੂਬਰ, 1964 ਵਿਚ ਉਸਦੇ ਹੱਥੋਂ ਤਾਕਤ ਖੁੱਸ ਗਈ।

ਇਸ ਪਿਛੋਂ ਤਾਕਤ ਕੋਸੀਗਿਨ ਗਰੁੱਪ ਦੇ ਹੱਥ ਵਿਚ ਆ ਗਈ। ਇਸ ਗਰੁੱਪ ਅਧੀਨ ਰੂਸ ਨੇ ਬਹੁਤ ਤਰੱਕੀ ਕੀਤੀ ਹੈ। ਸੋਵੀਅਤ ਰੂਸ ਖੇਤੀ-ਪ੍ਰਧਾਨ ਦੇਸ਼ ਤੋਂ ਉੱਨਤ ਹੋ ਕੇ ਉਦਯੋਗਿਕ ਦੇਸ਼ਾਂ ਦੀ ਕਤਾਰ ਵਿਚ ਆ ਗਿਆ ਹੈ। ਦੇਸ਼ ਵਿਚ ਇੰਜਨੀਅਰਾਂ, ਵਿਗਿਆਨੀਆਂ ਅਤੇ ਮੈਨੇਜਰਾਂ ਦੀ ਮੰਗ ਵਧ ਗਈ ਹੈ। ਖ਼ਰੁਸ਼ਚੇਫ਼ ਨੇ ਸਹਿਹੋਂਦ ਦੀ ਨੀਤੀ ਤੇ ਜ਼ੋਰ ਦਿਤਾ ਸੀ। ਇਹ ਸਹਿਹੋਂਦ ਦੀ ਨੀਤੀ ਉਸਨੇ ਲੈਨਿਨਵਾਦ ਦੀ ਵਿਚਾਰਧਾਰਾ ਦੇ ਵਿਰੋਧ ਵਿਚ ਚਲਾਈ ਸੀ, ਜਿਸ ਅਨੁਸਾਰ ਸੋਵੀਅਤ ਰੂਸ ਦੀ ਸਾਮ-ਰਾਜੀ ਦੇਸ਼ਾਂ ਨਾਲ ਟੱਕਰ ਹੋਣੀ ਇਕ ਨਾ ਟਲਣ ਵਾਲੀ ਗੱਲ ਸੀ। ਕੋਸੀਗਿਨ ਗਰੁੱਪ ਵੀ ਸਹਿਹੋਂਦ ਦੀ ਨੀਤੀ ਤੇ ਚਲਦਾ ਰਿਹਾ। ਇਸ ਸਮੇਂ ਸੋਵੀਅਤ ਰੂਸ ਵਿਚ ਬ੍ਰੈਜ਼ਨੇਵ ਧੜਾ ਤਾਕਤ ਵਿਚ ਹੈ।

ਅਕਤੂਬਰ, 1977 ਵਿਚ ਨਵਾਂ ਸੰਵਿਧਾਨ ਲਾਗੂ ਕੀਤਾ ਗਿਆ ਹੈ। ਇਸ ਸੰਵਿਧਾਨ ਦੁਆਰਾ ਇਕ ਪਾਸੇ ਸੋਵੀਅਤ ਰੂਸ ਦੀਆਂ ਪ੍ਰਾਪਤੀਆਂ ਨੂੰ ਸੰਵਿਧਾਨ ਵਿਚ ਸ਼ਾਮਲ ਕਰ ਲਿਆ ਗਿਆ ਹੈ ਅਤੇ ਭਵਿੱਖ ਦੀ ਅਗਵਾਈ ਲਈ ਵੀ ਬਹੁਤ ਸਾਰੀਆਂ ਗੱਲਾਂ ਸ਼ਾਮਲ ਕਰ ਲਈਆਂ ਗਈਆਂ ਹਨ। ਇਸ ਸੰਵਿਧਾਨ ਦਾ ਉਦੇਸ਼ ਸਮਾਜਵਾਦੀ ਲੋਕ-ਤੰਤਰ ਨੂੰ ਮਜ਼ਬੂਤ ਬਣਾਉਣਾ ਅਤੇ ਅੰਤਰ-ਰਾਸ਼ਟਰੀ ਸਹਿਯੋਗ ਵਿਚ ਵਾਧਾ ਕਰਨਾ ਹੈ। ਇਸ ਸੰਵਿਧਾਨ ਦੁਆਰਾ ਪਹਿਲੀ ਵਾਰ ਲੋਕਾਂ ਨੂੰ ਘਰ ਦਾ ਅਧਿਕਾਰ (Right to home) ਦਿੱਤਾ ਗਿਆ ਹੈ। ਸੰਸਾਰ ਦੇ ਹੋਰ ਸੰਵਿਧਾਨਾਂ ਵਿਚ ਇਸ ਪ੍ਰਕਾਰ ਦਾ ਅਧਿਕਾਰ ਨਹੀਂ ਮਿਲਦਾ। ਇਸ ਸੰਵਿਧਾਨ ਵਿਚ ਪਹਿਲਾਂ ਵਾਂਗ ਕਮਿਊਨਿਸਟ ਪਾਰਟੀ ਦੀ ਮਹੱਤਵਪੂਰਨ ਪੋਜ਼ੀਸ਼ਨ ਨੂੰ ਕਾਇਮ ਰਖਿਆ ਗਿਆ ਹੈ।

ਰਾਸ਼ਟਰੀ ਸਾਮਵਾਦ—ਸ਼ਬਦ 'ਰਾਸ਼ਟਰੀ ਸਾਮਵਾਦ' ਕਾਫ਼ੀ ਵਿਸ਼ਾਲ ਹੈ। ਇਸ ਦੀ ਵਰਤੋਂ ਕੁਝ ਵਿਸ਼ੇਸ਼ ਰਾਜਨੀਤਕ ਪ੍ਰਣਾਲੀਆਂ ਅਤੇ ਵਿਚਾਰਧਾਰਾਵਾਂ ਨੂੰ ਪ੍ਰਗਟਾਉਣ ਲਈ ਕੀਤੀ ਜਾਂਦੀ ਹੈ। ਇਸ ਸ਼ਬਦ ਹੇਠ ਉਹ ਦੇਸ਼ ਆਉਂਦੇ ਹਨ, ਜਿਨ੍ਹਾਂ ਨੇ ਰਾਸ਼ਟਰੀ ਕਿਸਮ ਦਾ ਸਾਮ-ਵਾਦ ਅਪਣਾਇਆ ਹੋਇਆ ਹੈ। ਉਹ ਉਂਜ ਤਾਂ ਸਾਮਵਾਦ ਦੇ ਹਾਮੀ ਹਨ, ਪਰ ਅੰਤਰ-ਰਾਸ਼ਟਰੀ ਸਾਮਵਾਦ ਨਾਲੋਂ ਕੁਝ ਭਿੰਨ ਮਾਰਗ ਤੇ ਚੱਲਣ ਦੇ ਹਾਮੀ ਹਨ। ਰਾਸ਼ਟਰੀ ਸਾਮਵਾਦ ਲਈ ਦੋ ਗੱਲਾਂ ਦਾ ਹੋਣਾ ਬਹੁਤ ਜ਼ਰੂਰੀ ਹੈ, ਪਹਿਲੀ ਇਹ ਕਿ ਰਾਸ਼ਟਰੀ ਸਾਮਵਾਦ ਅਪਣਾਉਣ ਵਾਲਾ ਦੇਸ਼ ਬਾਹਰਲੇ ਕੰਟਰੋਲ ਖ਼ਾਸ ਕਰਕੇ ਸੋਵੀਅਤ ਰੂਸ ਜਾਂ ਉਥੋਂ ਦੇ ਰਾਜ-ਨੀਤਿਕ ਲੀਡਰਾਂ ਦੇ ਪ੍ਰਭਾਵ ਤੋਂ ਪੂਰੀ ਤਰ੍ਹਾਂ ਸੁਤੰਤਰ ਹੋਵੇ ਅਤੇ ਦੂਜੀ, ਉਹ ਦੇਸ਼ ਵਿਚਾਰਧਾਰਾ, ਸਮਾਜਿਕ ਸੰਸਥਾਵਾਂ ਅਤੇ ਰਾਜਨੀਤਿਕ ਚਾਲਾਂ ਦੇ ਪੱਖ ਤੋਂ ਰਾਸ਼ਟਰੀ ਪੱਧਰ ਤੇ ਕਿਸੇ ਵਿਭਿੰਨਤਾ ਦਾ ਮਾਲਕ ਹੋਵੇ।

ਸੰਸਾਰ ਦੇ ਬਹੁਤ ਸਾਰੇ ਦੇਸ਼ਾਂ ਵਿਚ ਰਾਸ਼ਟਰੀ ਸਾਮਵਾਦ ਪ੍ਰਚਲਿਤ ਹੈ। ਇਨ੍ਹਾਂ ਦੇਸ਼ਾਂ ਨੇ ਆਪਣੀਆਂ ਰਾਸ਼ਟਰੀ ਜ਼ਰੂਰਤਾਂ ਅਨੁਸਾਰ ਕਮਿਊ-ਨਿਜ਼ਮ ਨੂੰ ਢਾਲ ਲਿਆ ਹੈ ਅਤੇ ਰੂਸੀ ਸਾਮਵਾਦ ਤੋਂ ਅਗਵਾਈ ਪ੍ਰਾਪਤ ਕਰਨ ਤੋਂ ਇਨਕਾਰ ਕਰ ਦਿੱਤਾ ਹੈ। ਇਨ੍ਹਾਂ ਰਾਸ਼ਟਰਾਂ ਨੇ ਆਪਣੇ ਆਪਣੇ ਪੱਧਰ ਤੇ ਸ੍ਰੇਣੀ-ਰਾਸ਼ਟਰਾਂ ਅਤੇ ਰਾਸ਼ਟਰ ਤੇ ਅੰਤਰ-ਰਾਸ਼ਟਰੀ-ਵਾਦ ਵਿਚਕਾਰਲੇ ਸਬੰਧਾਂ ਨੂੰ, ਅਤੇ ਪਾਰਟੀ ਨਾਲ ਸਬੰਧਤ ਹੋਰ ਸਮੱਸਿਆਵਾਂ ਨੂੰ ਨਿਖੇੜਨ ਦੀ ਕੋਸ਼ਿਸ਼ ਕੀਤੀ। ਮਾਰਕਸ ਰਾਸ਼ਟਰੀ-ਰਾਜਾਂ ਨੂੰ ਸਾਮਰਾਜਵਾਦੀ ਯੁੱਧ ਦੀ ਪੈਦਾਵਾਰ ਸਮਝਦਾ ਸੀ। ਲੈਨਿਨ ਦਾ ਵਿਚਾਰ ਸੀ ਕਿ ਰਾਸ਼ਟਰੀ ਭਾਵਨਾਵਾਂ ਦਾ ਆਦਰ ਕਰਨਾ ਚਾਹੀਦਾ ਹੈ। ਉਸਦੇ ਵਿਚਾਰ ਦੀ ਖੱਬੇ ਪੱਖ ਵਲੋਂ ਕਾਫ਼ੀ ਵਿਰੋਧਤਾ ਹੋਈ। ਸੋਵੀਅਤ ਰੂਸ ਵਿਚ ਇਨਕਲਾਬ ਦੇ ਸਫਲ ਹੋ ਜਾਣ ਤੇ ਪਰਲੋਤਾਰੀ ਅੰਤਰ-ਰਾਸ਼ਟਰੀ ਹਿੱਤ ਪਿੱਛੇ ਪੈ ਗਏ ਅਤੇ ਸੋਵੀਅਤ ਹਿੱਤਾਂ ਨੂੰ ਪਹਿਲ ਦਿੱਤੀ ਜਾਣ ਲੱਗ ਪਈ। ਅਜਿਹਾ ਵਿਸ਼ੇਸ਼ ਕਰਕੇ ਲੈਨਿਨ ਦੇ ਸਮੇਂ ਵਿਚ ਹੋਇਆ, ਜਦੋਂ ਉਸ ਨੇ ਹੋਰ ਦੇਸ਼ਾਂ ਦੇ ਕਮਿਊਨਿਸਟ ਧੜਿਆਂ ਜਾਂ ਕਮਿਊਨਿਸਟ ਦੇਸ਼ਾਂ ਤੇ ਰੂਸ ਦਾ ਕਬਜ਼ਾ ਕਾਇਮ ਕਰਨ ਦੀ ਕੋਸ਼ਿਸ਼ ਕੀਤੀ। ਇਸ ਦਾ ਪ੍ਰਤਿਕ੍ਰਮ ਇਹ ਹੋਇਆ ਕਿ ਵੱਖ ਵੱਖ ਦੇਸ਼ਾਂ ਵਿਚ ਰਾਸ਼ਟਰੀ ਕਮਿਊਨਿਸਟ ਗਰੁੱਪ ਜਾਂ ਪਾਰਟੀਆਂ ਸਥਾਪਤ ਹੋ ਗਈਆਂ। ਸਟਾਲਿਨ ਦੇ ਸਮੇਂ ਬਹੁਤ ਸਾਰੇ ਦੇਸ਼ਾਂ ਵਿਚ 'ਸਟਾਲਿਨਵਾਦ' ਦਾ ਭਾਰੀ ਵਿਰੋਧ ਹੋਇਆ। ਜਿੱਥੇ ਸਰਕਾਰਾਂ ਕਮਿਊਨਿਸਟ ਨਹੀਂ ਸਨ, ਉਥੇ ਵਿਰੋਧਤਾ ਉਸ ਦੇਸ਼ ਦੀ ਕਮਿਊਨਿਸਟ ਪਾਰਟੀ ਵਲੋਂ ਹੋਈ। ਰਾਸ਼ਟਰਵਾਦੀ ਅਤੇ ਕਮਿਊਨਿਸਟ ਸ਼ਕਤੀਆਂ ਨੇ ਕਈ ਵਾਰ ਮਿਲ ਕੇ ਕਿਸੇ ਸਾਂਝੇ ਦੁਸ਼ਮਣ ਦਾ ਵਿਰੋਧ ਵੀ ਕੀਤਾ। ਏਸ਼ੀਆ ਵਿਚ ਬਸਤੀਵਾਦ ਵਿਰੁੱਧ ਮਿਲ ਕੇ ਆਵਾਜ਼ ਉਠਾਈ ਗਈ। 1918 ਈ. ਵਿਚ ਜਦੋਂ ਜਰਮਨੀ ਵਿਚ ਹਾਲਾਤ ਠੀਕ ਨਹੀਂ ਸਨ, ਸੱਜੇ ਪੱਖ ਦੇ ਰਾਸ਼ਟਰ-ਵਾਦੀਆਂ ਅਤੇ ਖੱਬੇ ਪੱਖ ਦੇ ਕਮਿਊਨਿਸਟਾਂ ਵਿਚਕਾਰ ਸਮਝੌਤੇ ਦੀ ਕੋਸ਼ਿਸ਼ ਕੀਤੀ ਗਈ, ਤਾਂ ਜੋ ਰਾਸ਼ਟਰੀ ਸਾਮਵਾਦ ਨੂੰ ਤੇਜ਼ੀ ਨਾਲ ਸਥਾਪਤ ਕੀਤਾ ਜਾਵੇ। ਜਰਮਨੀ ਵਿਚ 1919 ਈ. ਵਿਚ ਪਹਿਲੀ ਵਾਰ 'ਰਾਸ਼ਟਰੀ ਸਾਮਵਾਦ' ਸ਼ਬਦ ਦੀ ਵਰਤੋਂ ਹੋਈ। 1933 ਈ. ਤਕ ਇਕ ਸੰਯੁਕਤ ਰਾਸ਼ਟਰੀ ਕਮਿਊਨਿਸਟ ਪਾਰਟੀ ਸਥਾਪਤ ਕਰਨ ਦੀਆਂ ਕੋਸ਼ਿਸ਼ਾਂ ਚਲਦੀਆਂ ਰਹੀਆਂ, ਪਰ ਇਨ੍ਹਾਂ ਦਾ ਕੋਈ ਵਿਸ਼ੇਸ਼

ਨਤੀਜਾ ਨਾ ਨਿਕਲਿਆ । ਦੂਜੇ ਮਹਾ ਯੁੱਧ ਤੋਂ ਬਾਅਦ ਸਥਿਤੀ ਵਿਚ ਬਹੁਤ ਜ਼ਿਆਦਾ ਪਰਿਵਰਤਨ ਆ ਗਿਆ । 1943 ਈ. ਵਿਚ 'ਕਮਿਊਨਿਸਟ ਇੰਟਰਨੈਸ਼ਨਲ' ਦੇ ਭੰਗ ਹੋ ਜਾਣ ਤੇ ਹਰ ਦੇਸ਼ ਦੀ ਕਮਿਊਨਿਸਟ ਪਾਰਟੀ ਆਪਣੇ ਆਪ ਵਿਚ ਸੁਤੰਤਰ ਰੂਪ ਵਿਚ ਕੰਮ ਕਰਨ ਲਗ ਪਈ । ਹੁਣ ਉਨ੍ਹਾਂ ਨੂੰ ਕਮਿਊਨਿਸਟ ਸਿਧਾਂਤਾਂ ਦੀ ਆਪਣੀ ਮਰਜ਼ੀ ਨਾਲ ਵਿਆਖਿਆ ਕਰਨ ਦੀ ਖੁਲ੍ਹ ਸੀ ਅਤੇ ਨੀਤੀ ਦੇ ਮਾਮਲੇ ਵਿਚ ਵੀ ਉਹ ਸੁਤੰਤਰ ਸਨ । ਰਾਸ਼ਟਰਵਾਦ ਦੇ ਭਾਵ ਪੈਦਾ ਹੋਣ ਦਾ ਇਕ ਕਾਰਨ ਦੂਜਾ ਮਹਾ ਯੁੱਧ ਵੀ ਸੀ । ਵਿਸ਼ੇਸ਼ ਕਰ ਕੇ ਉਨ੍ਹਾਂ ਦੇਸ਼ਾਂ ਵਿਚ, ਰਾਸ਼ਟਰਵਾਦ ਦੀ ਭਾਵਨਾ ਬੜੀ ਪ੍ਰਬਲ ਸੀ ਜਿਹੜੇ ਵੈਰੀ ਦੇ ਕਬਜ਼ੇ ਹੇਠ ਆ ਗਏ ਸਨ । ਇਨ੍ਹਾਂ ਦੇਸ਼ਾਂ ਵਿਚ ਫ਼ਰਾਂਸ, ਯੂਗੋਸਲਾਵੀਆ ਅਤੇ ਚੀਨ ਆਦਿ ਦਾ ਨਾਂ ਲਿਆ ਜਾ ਸਕਦਾ ਹੈ । ਹੌਲੀ ਹੌਲੀ ਕਈ ਦੇਸ਼ਾਂ ਵਿਚ ਰਾਸ਼ਟਰੀ ਸਾਮਵਾਦ ਹੋਂਦ ਵਿਚ ਆ ਗਿਆ । ਦੂਜੇ ਮਹਾਂ ਯੁੱਧ ਤੋਂ ਬਾਅਦ ਲਗ ਭਗ 14 ਦੇਸ਼ਾਂ ਵਿਚ ਰਾਸ਼ਟਰੀ ਸਾਮਵਾਦ ਸਥਾਪਤ ਹੋ ਗਿਆ । ਅਜਿਹੇ ਦੇਸ਼ਾਂ ਵਿਚ ਹੀ ਯੂਗੋਸਲਾਵੀਆ, ਅਲਬਾਨੀਆ, ਚੀਨ ਅਤੇ ਬਾਅਦ ਵਿਚ ਵੀਅਤਨਾਮ ਅਤੇ ਕਿਊਬਾ ਦੇ ਨਾਂ ਆਉਂਦੇ ਹਨ । ਕਈ ਦੇਸ਼ਾਂ ਵਿਚ ਤਾਂ ਕਮਿਊਨਿਸਟ ਸਰਕਾਰਾਂ ਆਪਣੇ ਜ਼ੋਰ ਨਾਲ ਸਥਾਪਤ ਹੋਈਆਂ ਸਨ ਅਤੇ ਕਈਆਂ ਵਿਚ ਰੂਸ ਦੀ ਸਹਾਇਤਾ ਨਾਲ ਅਜਿਹਾ ਹੋਇਆ ਸੀ । ਰਾਸ਼ਟਰੀ ਕਮਿਊਨਿਸਟ ਦੇਸ਼ ਆਪਣੀ ਸੁਤੰਤਰ ਨੀਤੀ ਦੇ ਬਾਵਜੂਦ ਵੀ ਰੂਸ ਨਾਲ ਚੰਗੇ ਸੰਬੰਧ ਕਾਇਮ ਰੱਖਦੇ ਰਹੇ । ਕਈ ਮੌਕੇ ਅਜਿਹੇ ਵੀ ਆਏ, ਜਦੋਂ ਰੂਸ ਵੱਲੋਂ ਜ਼ਿਆਦਾ ਦਬਾਅ ਪਾਏ ਜਾਣ ਦਾ ਵਿਰੋਧ ਕੀਤਾ ਗਿਆ । ਰੁਮਾਨੀਆ ਦੀ ਉਦਾਹਰਨ ਸਿੱਧ ਕਰਦੀ ਹੈ ਕਿ ਰੂਸ ਦੇ ਨਾਲ ਲਗਦੇ ਕਮਿਊਨਿਸਟ ਦੇਸ਼ ਵੀ ਆਪਣੀ ਸੁਤੰਤਰ ਨੀਤੀ ਰੱਖ ਸਕਦੇ ਹਨ । ਕਿਊਬਾ ਵਿਚ ਵੀ ਰਾਸ਼ਟਰੀ ਕਮਿਊਨਿਸਟ ਸੋਵੀਅਤ ਦੇਸ਼ ਦੀ ਸਹਾਇਤਾ ਤੋਂ ਬਿਨਾਂ ਤਾਕਤ ਵਿਚ ਆਏ ਹਨ ਅਤੇ ਰਾਸ਼ਟਰੀ ਕਮਿਊਨਿਸਟ ਸਰਕਾਰਾਂ ਸਥਾਪਤ ਕੀਤੀਆਂ ਹਨ । ਇਸ ਤਰ੍ਹਾਂ ਵੱਖ ਵੱਖ ਦੇਸ਼ਾਂ ਵਿਚ ਸਾਮਵਾਦ ਤੇ ਆਧਾਰਿਤ ਕਈ ਪ੍ਰਕਾਰ ਦੀਆਂ ਸਰਕਾਰਾਂ ਕੰਮ ਕਰਦੀਆਂ ਰਹੀਆਂ ਹਨ । ਕਈ ਵਾਰ ਤਾਂ ਸੋਵੀਅਤ ਰੂਸ ਵਲੋਂ ਪ੍ਰਾਪਤ ਹੋਣ ਵਾਲੀਆਂ ਹਦਾਇਤਾਂ ਦੀ ਵੀ ਰਾਸ਼ਟਰੀ ਹਿੱਤਾਂ ਅਨੁਸਾਰ ਅਦਲਾ ਬਦਲੀ ਕਰਕੇ ਹੀ ਪਾਲਣਾ ਕੀਤੀ ਗਈ । ਸਟਾਲਿਨ ਤੋਂ ਬਾਅਦ ਦੇ ਸਮੇਂ ਵਿਚ ਕਮਿਊਨਿਸਟ ਦੇਸ਼ਾਂ ਤੇ ਸੋਵੀਅਤ ਦਬਾਅ ਘੱਟ ਜਾਣ ਨਾਲ ਵੀ ਰਾਸ਼ਟਰੀ ਕਮਿਊਨਿਜ਼ਮ ਨੂੰ ਸਹਿ ਮਿਲੀ ਹੈ ।

ਸਟਾਲਿਨ ਤੋਂ ਪਹਿਲਾਂ ਇਨ੍ਹਾਂ ਦੇਸ਼ਾਂ ਵਿਚ ਸਭ ਕੁਝ ਰੂਸ ਦੇ ਇਸ਼ਾਰੇ ਤੇ ਹੁੰਦਾ ਸੀ । ਸਰਕਾਰਾਂ ਆਪਣੇ ਆਪ ਨੂੰ ਲੋਕਾਂ ਅੱਗੇ ਜਵਾਬਦੇਹ ਨਾ ਸਮਝ ਕੇ ਰੂਸ ਅੱਗੇ ਜਵਾਬਦੇਹ ਸਮਝਦੀਆਂ ਸਨ । ਇਸ ਸੰਬੰਧ ਵਿਚ, ਪੂਰਬੀ ਯੂਰਪ ਨੂੰ ਉਦਾਹਰਨ ਵਜੋਂ ਪੇਸ਼ ਕੀਤਾ ਜਾ ਸਕਦਾ ਹੈ । ਚੀਨ ਯੂਗੋਸਲਾਵੀਆ ਅਤੇ ਅਲਬਾਨੀਆ ਇਸ ਸ਼੍ਰੇਣੀ ਵਿਚ ਨਹੀਂ ਆਉਂਦੇ, ਕਿਉਂ ਕਿ ਇਨ੍ਹਾਂ ਦੇਸ਼ਾਂ ਵਿਚ ਬਾਹਰਲੀ ਸਹਾਇਤਾ ਤੋਂ ਬਿਨਾਂ ਹੀ ਇਨਕਲਾਬ ਆਏ ।

ਕਮਿਊਨਿਸਟ ਦੇਸ਼, ਸੋਵੀਅਤ ਰੂਸ ਅਤੇ ਚੀਨ, ਰਾਸ਼ਟਰਵਾਦ ਦੀ ਮਹੱਤਤਾ ਨੂੰ ਪੂਰੀ ਤਰ੍ਹਾਂ ਸਵੀਕਾਰ ਕਰਦੇ ਹਨ ਅਤੇ ਵੱਖ ਵੱਖ ਕਮਿਊਨਿਸਟ ਦੇਸ਼ਾਂ ਨਾਲ ਮਿੱਤਰਤਾ ਵਾਲੇ ਸੰਬੰਧ ਕਾਇਮ ਰਖਦੇ ਹਨ । ਉਹ ਇਨ੍ਹਾਂ ਦੇਸ਼ਾਂ ਨੂੰ ਇਸ ਗੱਲ ਲਈ ਮਜਬੂਰ ਨਹੀਂ ਕਰਦੇ ਕਿ ਉਹ ਇਨ੍ਹਾਂ ਦੀ ਦੱਸੀ ਲੀਹ ਤੇ ਚੱਲਣ । ਵੱਖ ਵੱਖ ਮਾਮਲਿਆਂ ਤੇ ਵੱਖ ਵੱਖ ਕਮਿਊਨਿਸਟ ਦੇਸ਼ਾਂ ਦੇ ਵਿਚਾਰ ਵੱਖ ਵੱਖ ਹੋ ਸਕਦੇ ਹਨ । ਦੇਸ਼ ਵੱਖ ਵੱਖ ਮਾਰਗਾਂ ਨੂੰ ਆਪਣੀ ਵਿਆਖਿਆ ਅਨੁਸਾਰ ਅਪਣਾ ਰਹੇ ਹਨ । ਸੋਵੀਅਤ ਰੂਸ ਵਲੋਂ ਇਸ ਗੱਲ ਤੇ ਜ਼ੋਰ ਦਿੱਤਾ ਜਾਂਦਾ ਹੈ ਕਿ ਕਮਿਊਨਿਜ਼ਮ ਕਿਉਂਕਿ ਅੰਤਰ-ਰਾਸ਼ਟਰੀ ਲਹਿਰ ਹੈ, ਇਸ ਲਈ ਇਸਦੇ ਮੁੱਢਲੇ ਸਿਧਾਂਤਾਂ ਤੇ ਹਰੇਕ ਕਮਿਊਨਿਸਟ ਦੇਸ਼ ਨੂੰ ਅਮਲ ਕਰਨਾ ਚਾਹੀਦਾ ਹੈ । ਕਈ ਵਾਰ ਰੂਸ ਦੇ ਕਮਿਊਨਿਸਟ ਨੇਤਾ ਮੁਹਾ ਇਹ ਨਿਰਣਾ ਦਿੰਦੇ ਹਨ ਕਿ ਅਮਕਾ ਦੇਸ਼ ਕਮਿਊਨਿਸਟ ਸਿਧਾਂਤਾਂ ਦੀ ਪਾਲਣਾ ਨਹੀਂ ਕਰ ਰਿਹਾ । ਸੋਵੀਅਤ ਰੂਸ ਦੇ ਨੇਤਾਵਾਂ ਨੇ 1957 ਵਿਚ ਇਟਲੀ ਦੇ ਕਮਿਊਨਿਸਟਾਂ ਨੂੰ ਤਾੜਨਾ ਕੀਤੀ ਕਿ ਉਹ ਅੰਤਰ-ਰਾਸ਼ਟਰੀ ਕਮਿਊਨਿਸਟ ਲਹਿਰ ਦੇ ਸਿਧਾਂਤਾਂ ਦੀ ਪਾਲਣਾ ਨਹੀਂ ਕਰ ਰਹੇ । ਵਾਸਤਵ ਵਿਚ, ਕਈ ਵਾਰ ਹਾਲਾਤ ਇਥੋਂ ਤਕ ਪਹੁੰਚ ਜਾਂਦੇ ਹਨ ਕਿ ਸੋਵੀਅਤ ਰੂਸ ਦੇ ਆਗੂ ਅਤੇ ਲੇਖਕ ਰਾਸ਼ਟਰੀ ਕਮਿਊਨਿਜ਼ਮ ਨੂੰ 'ਰਿਮਪਾਇਨਿਸਟਿਜ਼ਮ' ਜਾਂ ਬੁਰਜੂਆ 'ਨੈਸ਼ਨਲਿਜ਼ਮ' ਆਖ ਕੇ ਭੰਡਦੇ ਹਨ । ਇਸ ਦੇ ਉਲਟ ਯੂਗੋਸਲਾਵੀਆ ਅਤੇ ਹੋਰ ਰਾਸ਼ਟਰੀ ਕਮਿਊਨਿਜ਼ਮ ਤੇ ਚੱਲਣ ਵਾਲੇ ਹੋਰ ਦੇਸ਼ ਇਸ ਗੱਲ ਤੇ ਜ਼ੋਰ ਦਿੰਦੇ ਹਨ ਕਿ ਜਦੋਂ ਤਕ 'ਰਾਸ਼ਟਰਵਾਦ' ਕਾਇਮ ਹੈ ਜਾਂ ਰਾਸ਼ਟਰ-ਰਾਜ ਬਾਕੀ ਹਨ, ਉਦੋਂ ਤਕ ਰਾਸ਼ਟਰੀ ਕਮਿਊਨਿਸਟਾਂ ਦੀ ਹੋਂਦ ਖ਼ਤਮ ਨਹੀਂ ਹੋ ਸਕਦੀ । ਇਟਲੀ ਦੇ ਕਮਿਊਨਿਸਟਾਂ ਨੇ ਵੀ ਇਸ ਸੰਬੰਧ ਵਿਚ ਯੂਗੋਸਲਾਵੀਆ ਦੀ ਪੁਸ਼ਟੀ ਕੀਤੀ ਹੈ ।

ਇਸ ਸਮੇਂ ਹਰ ਦੇਸ਼ ਵਿਚ ਕਮਿਊਨਿਸਟ ਪਾਰਟੀਆਂ ਰਾਸ਼ਟਰੀ ਲੋੜਾਂ ਅਨੁਕੂਲ ਸਾਮਵਾਦ ਨੂੰ ਢਾਲ ਰਹੀਆਂ ਹਨ । ਉਹ ਸੋਵੀਅਤ ਰੂਸ ਨੂੰ ਆਪਣੇ ਲਈ ਇਕ ਉਦਾਹਰਨ ਜਾਂ ਮਾਡਲ ਮੰਨਣ ਲਈ ਤਿਆਰ ਨਹੀਂ । ਚੀਨ ਦੀ ਮਿਸਾਲ ਸਾਡੇ ਸਾਹਮਣੇ ਹੈ । ਉਸ ਦੀ ਸਾਮਵਾਦੀ ਨੀਤੀ ਰੂਸ ਵਾਲਿਆਂ ਤੋਂ ਕਾਫ਼ੀ ਭਿੰਨ ਹੈ । ਮਾਉ ਜ਼ੇ ਤੁੰਗ (Mao Tse Tung) ਨੇ ਮਾਰਕਸ ਦੇ ਸਮਾਜਵਾਦ ਨੂੰ ਚੀਨ ਦੇ ਰਾਸ਼ਟਰੀ ਹਾਲਾਤ ਅਨੁਸਾਰ ਢਾਲਿਆ । ਉਸ ਨੇ ਕਿਸਾਨ ਸ਼੍ਰੇਣੀ ਦੇ ਸਹਾਰੇ ਚੀਨ ਵਿਚ ਇਨਕਲਾਬ ਲਿਆ ਕੇ ਵਿਖਾਇਆ । ਉਸ ਦੀ ਕੋਸ਼ਿਸ਼ ਇਹ ਸੀ ਕਿ ਚੀਨ ਰੂਸ ਦੇ ਅਧੀਨ ਸਾਮਵਾਦੀ ਦੇਸ਼ ਦੇ ਰੂਪ ਵਿਚ ਕੰਮ ਨਾ ਕਰੇ, ਸਗੋਂ ਏਸ਼ੀਆ ਵਿਚ, ਸਾਮਵਾਦ ਦਾ ਗੜ੍ਹ ਚੀਨ ਬਣ ਜਾਵੇ । ਉਸ ਦਾ ਇਹ ਵੀ ਵਿਸ਼ਵਾਸ ਸੀ ਕਿ ਫ਼ੌਜ ਨੂੰ ਸਾਮਵਾਦੀ ਦਲ ਦੀ ਅਗਵਾਈ ਅਧੀਨ ਕੰਮ ਕਰਨਾ ਚਾਹੀਦਾ ਹੈ, ਭਾਵੇਂ ਉਸ ਦੀ ਵਰਤੋਂ ਸਾਮਵਾਦੀ ਦਲ ਨੂੰ ਮਜ਼ਬੂਤ ਕਰਨ ਲਈ ਅਤੇ ਜ਼ਰੂਰੀ ਮੰਤਵਾਂ ਲਈ ਵੀ ਕੀਤੀ ਜਾ ਸਕਦੀ ਹੈ । ਉਹ ਸ਼ਕਤੀ ਦੀ ਪ੍ਰਾਪਤੀ ਲਈ ਬੰਦੂਕ ਦੀ ਵਰਤੋਂ ਨੂੰ ਜ਼ਰੂਰੀ ਸਮਝਦਾ ਸੀ ਅਤੇ ਉਹ ਇਹ ਕਹਿੰਦਾ ਸੀ ਕਿ ਅੰਤਰ-ਰਾਸ਼ਟਰੀ ਅਮਨ ਦੀ ਪ੍ਰਾਪਤੀ ਲਈ ਵੀ ਯੁੱਧ ਜ਼ਰੂਰੀ ਹੈ, ਕਿਉਂਕਿ ਯੁੱਧ ਨੂੰ ਯੁੱਧ ਰਾਹੀਂ ਹੀ ਸਮਾਪਤ ਕੀਤਾ ਜਾ ਸਕਦਾ ਹੈ । ਚੀਨੀ ਸਾਮਵਾਦ ਨੇ ਵੀ ਬਹੁਤ ਸਾਰੇ ਦੇਸ਼ਾਂ ਨੂੰ ਪ੍ਰਭਾਵਤ ਕੀਤਾ ਹੈ ।

ਹਰ ਦੇਸ਼ ਵਿਚ ਨਵੀਂ ਪੀੜ੍ਹੀ ਦੇ ਕਮਿਊਨਿਸਟ ਲੀਡਰ ਅੱਗੇ ਆ ਰਹੇ ਹਨ । ਇਹ ਰਾਸ਼ਟਰਵਾਦੀ ਭਾਵਨਾਵਾਂ ਨੂੰ ਕਾਫ਼ੀ ਮਹੱਤਤਾ ਦਿੰਦੇ ਹਨ । ਮੌਜੂਦਾ ਹਾਲਾਤ ਵਿਚ ਇਹ ਅਨੁਮਾਨ ਲਾਉਣਾ ਬਹੁਤ ਮੁਸ਼ਕਲ ਹੈ ਕਿ ਰਾਸ਼ਟਰੀ ਕਮਿਊਨਿਜ਼ਮ ਅੰਤਰ-ਰਾਸ਼ਟਰੀ ਕਮਿਊਨਿਸਟ ਲਹਿਰ ਨੂੰ ਤੇਜ਼ ਤੀਕ ਪਹੁੰਚਾਉਣ ਵਿਚ ਸਹਾਈ ਹੋਵੇਗਾ ਜਾਂ ਇਸ ਲਹਿਰ ਲਈ ਘਾਤਕ ਸਿੱਧ ਹੋਵੇਗਾ ।

ਹ: ਪੁ—ਇੰ ਐਨ. ਸੋ. ਸ. 3 ਐਨ. ਬ੍ਰਿ. 4; ਦੀ ਪੋਲੀਟੀਕਲ ਥਾਟ ਆਫ਼ ਮਾਉ ਜ਼ੇ ਤੁੰਗ—ਸਟੂਅਰਟ ਆਰ. ਸਕਰਾਮ.

**ਸਾਮਵੇਦ** : ਸਾਮਵੇਦ ਭਾਰਤ ਦੇ ਪ੍ਰਸਿੱਧ ਵੇਦਾਂ ਵਿਚੋਂ ਇਕ ਹੈ । ਰਿਗਵੇਦ, ਯਜੁਰਵੇਦ, ਸਾਮਵੇਦ ਤੇ ਅਥਰਵਵੇਦ ਆਦਿ ਚਾਰੇ ਵੇਦਾਂ ਨੂੰ ਮਿਲਾ ਕੇ ਇਕ ਹੀ 'ਵੇਦ ਗ੍ਰੰਥ' ਸਮਝਿਆ ਜਾਂਦਾ ਸੀ ਪਰ 'ਵੇਦ' ਦਾ ਅਧਿਐਨ ਕਠਿਨ ਪਰਤੀਤ ਹੋਣ ਕਰਕੇ ਵੇਦ ਦੇ ਤਿੰਨ ਜਾਂ ਚਾਰ ਭਾਗ ਕਰ ਦਿੱਤੇ ਗਏ । ਜਿਨ੍ਹਾਂ ਨੂੰ 'ਵੇਦਤ੍ਰਯੀ' ਜਾਂ 'ਚਤੁਰਵੇਦ' ਆਖਦੇ ਹਨ । 'ਵੇਦਤ੍ਰਯੀ' ਅਨੁਸਾਰ ਵੇਦ ਦੇ ਪਦ ਭਾਗ ਨੂੰ 'ਰਿਗਵੇਦ' ਤੇ 'ਅਥਰਵਵੇਦ', ਗੱਦ ਭਾਗ ਨੂੰ 'ਯਜੁਰ' ਅਤੇ ਗਾਇਨ ਭਾਗ ਨੂੰ 'ਸਾਮਵੇਦ' ਦਾ ਨਾਂ ਦਿੱਤਾ ਗਿਆ ਹੈ । ਵੇਦਾਂ ਦੇ ਰਚਨਕਾਲ ਤੇ ਰਚਨਹਾਰ ਬਾਰੇ ਨਿਸ਼ਚਿਤ ਰੂਪ ਵਿਚ ਕੁਝ ਨਹੀਂ ਕਿਹਾ ਜਾ ਸਕਦਾ । ਹਾਂ ਇਨ੍ਹਾਂ ਦੀ ਰਚਨਾ ਪ੍ਰਾਚੀਨ ਰਿਸ਼ੀਆਂ ਮੁਨੀਆਂ ਦੁਆਰਾ ਕੀਤੀ ਦੱਸੀ ਜਾਂਦੀ ਹੈ

ਅਤੇ ਇਕ ਅਨੁਮਾਨ ਅਨੁਸਾਰ 'ਸਾਮਵੇਦ' ਦਾ ਰਚਨਕਾਲ 700 ਤੋਂ 300 ਈ. ਪੂ. ਤਕ ਦਾ ਹੈ।

'ਬ੍ਰਿਹਦਾਰਣਿਅਕ ਉਪਨਿਸ਼ਦ' ( बृहदारण्यक उपनिषद) 'ਵਿਚ 'ਸਾਮ' ਸ਼ਬਦ ਦੀ ਨਿਰੁਕਤੀ ਮਿਲਦੀ ਹੈ ਜਿਸਦੇ ਅਨੁਸਾਰ ਇਸਦਾ ਅਰਥ ਨਿਕਲਦਾ ਹੈ 'ਰਿਚਾਵਾਂ ਨੂੰ ਸੁਰ ਨਾਲ ਗਾਉਣਾ'। ਯੱਗ ਦੇ ਮੌਕੇ ਤੇ ਜਿਸ ਦੇਵਤਾ ਦੇ ਨਿਮਿੱਤ ਹਵਨ ਕੀਤਾ ਜਾਂਦਾ ਸੀ, ਉਸ ਨੂੰ ਬੁਲਾਉਣ ਲਈ ਉਦਗਾਤਾ (ਗਾਉਣ ਵਾਲਾ) ਉਸ ਦੇਵਤਾ ਲਈ ਉਚਿਤ ਸੁਰਾਂ ਵਿਚ ਉਸਤਤਿ ਦੇ ਮੰਤਰ ਗਾਉਂਦਾ ਸੀ। ਸਾਮਵੇਦ ਗਾਏ ਜਾਣ ਵਾਲੇ ਮੰਤਰਾਂ ਦਾ ਸੰਗ੍ਰਹਿ ਹੈ। ਇਸ ਵਿਚ ਆਮ ਤੌਰ ਤੇ ਰਿਗਵੇਦ ਦੇ ਹੀ ਮੰਤਰ ਹਨ। ਸਾਮਵੇਦ ਦੇ ਮੰਤਰ ਉਵੇਂ ਦੇ ਉਵੇਂ ਨਹੀਂ ਗਾਏ ਜਾਂਦੇ, ਬਲਕਿ ਉਨ੍ਹਾਂ ਮੰਤਰਾਂ ਤੋਂ ਜੋ ਗਾਨ ਬਣੇ ਹਨ ਉਹ ਹੀ ਗਾਏ ਜਾਂਦੇ ਹਨ। ਸਾਮਵੇਦ ਵਿਚ ਕੁਲ 1549 ਰਿਚਾਵਾਂ (ਰਿਗਵੇਦ ਦੇ ਮੰਤਰ ਨੂੰ ਰਿਚਾ ਕਹਿੰਦੇ ਹਨ ) ਹਨ। ਜਿਨ੍ਹਾਂ ਵਿਚੋਂ 75 ਅਜਿਹੀਆਂ ਹਨ ਜੋ ਰਿਗਵੇਦ ਵਿਚ ਨਹੀਂ ਮਿਲਦੀਆਂ। ਹਿੰਦੀ ਵਿਸ਼ਵਕੋਸ਼ (ਨਾਗਰੀਪ੍ਰਚਾਰਿਣੀ ਸਭਾ ਵਾਰਾਨਸੀ) ਅਨੁਸਾਰ 'ਸਾਮਵੇਦ' ਦਾ ਜੋ ਰੂਪ ਅੱਜ ਮਿਲਦਾ ਹੈ ਉਸ ਵਿਚ 1875 ਮੰਤਰ ਹਨ ਜਿਨ੍ਹਾਂ ਵਿਚ 99 ਰਿਗਵੇਦ ਵਿਚ ਨਹੀਂ ਮਿਲਦੇ ਅਤੇ ਕਈ ਮੰਤਰਾਂ ਵਿਚ ਪਾਠ ਭੇਦ ਮਿਲਦਾ ਹੈ।

ਸਾਮਵੇਦ ਦੇ ਦੋ ਮੁੱਖ ਹਿੱਸੇ ਹਨ —ਆਰਚਿਕ (आर्चिक) ਅਤੇ ਗਾਨ (गान)। ਆਰਚਿਕ ਦਾ ਅਰਥ ਹੈ ਰਿਚਾਵਾਂ ਦਾ ਸਮੂਹ। ਇਸਦੇ ਦੋ ਭਾਗ ਹਨ —ਪੂਰਵਾਰਚਿਕ (पूर्वार्चिक) ਅਤੇ ਉੱਤਰਾਰਚਿਕ (उत्तरार्चिक)। ਪੂਰਵਾਰਚਿਕ ਵਿਚ ਛੇ ਪ੍ਰਪਾਠਕ ਜਾਂ ਅਧਿਆਇ ਹਨ। ਹਰ ਅਧਿਆਇ ਦੋ ਖੰਡਾਂ ਵਿਚ ਵੰਡਿਆ ਗਿਆ ਹੈ, ਹਰ ਖੰਡ ਵਿਚ ਇਕ ਦਸਤੀ (दशति) ਹੁੰਦੀ ਹੈ ਤੇ ਦਸਤੀ ਵਿਚ ਰਿਚਾਵਾਂ ਜੋ ਦੇਵਤਾ ਜਾਂ ਛੰਦ ਨੂੰ ਮੁੱਖ ਰੱਖ ਕੇ ਇਕ ਥਾਂਵੇਂ ਇਕੱਠੀਆਂ ਰੱਖੀਆਂ ਜਾਂਦੀਆਂ ਹਨ। ਪਹਿਲੇ ਪ੍ਰਪਾਠਕ ਨੂੰ ਆਗਨੇਯ ਕਾਂਡ ਜਾਂ ਆਗਨੇਯ ਪਰਵ (ਅਗਨੀ ਦੇਵਤਾ ਦੀ ਉਸਤਤਿ ਹੋਣ ਕਰਕੇ), ਦੂਜੇ ਤੋਂ ਚੌਥੇ ਨੂੰ ਐਂਦਰ ਪਰਵ (ਇੰਦਰ ਦੀ ਉਸਤਤਿ ਹੋਣ ਕਰਕੇ), ਪੰਜਵੇਂ ਨੂੰ ਪਵਮਾਨ ਪਰਵ (ਸੋਮ-ਦੇਵਤਾ ਨਾਲ ਸਬੰਧਤ ਹੋਣ ਕਰਕੇ), ਛੇਵੇਂ ਨੂੰ ਆਰਣਿਅਕ ਪਰਵ (ਜੰਗਲ ਵਿਚ ਗਾਏ ਜਾਣ ਕਰਕੇ) ਕਹਿੰਦੇ ਹਨ। ਅੰਤ ਵਿਚ ਮਹਾਨਾਮਨੀ ਨਾਂ ਦੀਆਂ ਰਿਚਾਵਾਂ ਅੰਤਿਕਾ ਦੇ ਰੂਪ ਵਿਚ ਦਿੱਤੀਆਂ ਗਈਆਂ ਹਨ।

ਉੱਤਰਾਰਚਿਕ (उत्तरार्चिक) ਵਿਚ ਨੌਂ ਪ੍ਰਪਾਠਕ ਹਨ। ਪਹਿਲੇ ਪੰਜ ਪ੍ਰਪਾਠਕਾਂ ਦੇ ਦੋ ਹਿੱਸੇ ਹਨ ਜਿਨ੍ਹਾਂ ਨੂੰ 'ਪ੍ਰਪਾਠਕਾਰਧ' ਕਹਿੰਦੇ ਹਨ ਅਤੇ ਅਗਲੇ ਚਾਰ ਪ੍ਰਪਾਠਕਾਂ ਦੇ ਤਿੰਨ ਤਿੰਨ ਅਰਧ ਹਨ। ਇਹ ਤਰਤੀਬ ਸਾਮਵੇਦ ਦੀ 'ਰਾਣਾਯਨੀਯ ਸ਼ਾਖਾ' ਅਨੁਸਾਰ ਹੈ। ਕੌਥੁਮ ਸ਼ਾਖਾ ਅਨੁਸਾਰ ਇਨ੍ਹਾਂ 'ਅਰਧਾਂ' ਨੂੰ ਅਧਿਆਇ' ਅਤੇ 'ਦਸਤੀਆਂ' ਨੂੰ 'ਖੰਡ' ਆਖਿਆ ਜਾਂਦਾ ਹੈ।

ਸਾਮਗਾਨ ਦੀਆਂ ਦੋ ਧਾਰਾਵਾਂ ਪ੍ਰਚੱਲਤ ਹੋਈਆਂ-ਪ੍ਰਾਚਯ (प्राच्य) ਭਾਵ ਪੂਰਬੀ ਅਤੇ ਉਦੀਚਯ (उदीच्य) ਭਾਵ ਉੱਤਰੀ।

'ਭਾਗਵਤ, 'ਵਿਸ਼ਨੂ' ਅਤੇ 'ਵਾਯੂ' ਪੁਰਾਣਾਂ ਅਨੁਸਾਰ ਵੇਦਵਿਆਸ ਨੇ ਆਪਣੇ ਸ਼ਿਸ਼ ਜੈਮਿਨੀ ਨੂੰ 'ਸਾਮ' ਦੀ ਸਿਖਿਆ ਦਿੱਤੀ। ਜੈਮਿਨੀ ਰਿਸ਼ੀ ਨੂੰ 'ਸਾਮ' ਦਾ ਪਹਿਲਾ ਆਚਾਰੀਆ ਮੰਨਿਆ ਜਾਂਦਾ ਹੈ ਅਤੇ ਇਹ ਸਿਖਿਆ ਪੀੜ੍ਹੀ ਦਰ ਪੀੜ੍ਹੀ ਚਲਦੀ ਰਹੀ। ਪੁਰਾਣਾਂ ਅਨੁਸਾਰ ਸਾਮ ਵੇਦ ਦੀਆਂ ਇਕ ਹਜ਼ਾਰ ਸ਼ਾਖਾਵਾਂ ਸਨ ਪਰ ਹੁਣ ਕੇਵਲ 13 ਸ਼ਾਖਾਵਾਂ ਦੇ ਹੀ ਮਿਲਦੇ ਹਨ। ਐਪਰ ਅੱਜ ਕਲ ਤਿੰਨ ਸ਼ਾਖਾਵਾਂ ਪ੍ਰਸਿੱਧ ਹਨ :—

(1) ਕੌਥੁਮੀ;
(2) ਰਾਣਾਯਨੀਯ,
(3) ਜੈਮਿਨੀ।

'ਵੇਦ ਮਾਨਵ ਦੀ ਉੱਨਤੀ ਦਾ ਸੱਚਾ ਧਰਮ ਦੱਸਦੇ ਹਨ। ਸਾਮਵੇਦ ਦਾ ਉਪਦੇਸ਼ ਅਤਿ ਸੰਖੇਪ ਰੂਪ ਵਿਚ ਇਸ ਤਰ੍ਹਾਂ ਹੈ "ਗਿਆਨੀ, ਤੇਜਸਵੀ ਸਤਧਰਮ-ਪਾਲਕ, ਰੋਗ-ਨਿਵਾਰਕ ਈਸ਼ਵਰ ਦੀ ਉਸਤਤਿ ਕਰੋ"। ਸਾਮਵੇਦ ਦੀ ਵੈਦਿਕ ਕਾਲ ਵਿਚ ਅਤੇ ਮਗਰੋਂ ਵੀ ਬਹੁਤ ਮਾਨਤਾ ਰਹੀ। 'ਬ੍ਰਿਹਦਦੇਵਤਾ' ਵਿਚ ਲਿਖਿਆ ਗਿਆ ਹੈ ਕਿ ਜੋ ਸਾਮਵੇਦ ਨੂੰ ਪਛਾਣਦਾ ਹੈ ਉਹੀ ਤੱਤ ਨੂੰ ਪਛਾਣਦਾ ਹੈ ਅਤੇ ਗੀਤਾ ਵਿਚ ਭਗਵਾਨ ਕ੍ਰਿਸ਼ਨ ਨੇ ਕਿਹਾ ਹੈ 'ਵੇਦਾਂ ਵਿਚੋਂ ਮੈਂ ਸਾਮਵੇਦ ਹਾਂ'. ਇਨ੍ਹਾਂ ਸਬੂਤਾਂ ਤੋਂ ਪਤਾ ਚਲਦਾ ਹੈ ਕਿ ਭਾਰਤੀ ਜੀਵਨ ਵਿਚ ਸਾਮਵੇਦ ਦੀ ਕਿੰਨੀ ਮਹੱਤਵਪੂਰਨ ਥਾਂ ਸੀ।

ਹ. ਪੁ.—ਹਿੰ. ਵਿ. ਕੋ. 2; ਮ. ਜੇ. ਵੈਦਿਕ ਸਾਹਿਤਯ ਔਰ ਸੰਸਕ੍ਰਿਤੀ—ਬਲਦੇਵ ਉਪਾਧਿਆਇ; ਹਿਸਟਰੀ ਆਫ਼ ਇੰਡੀਅਨ ਲਿਟਰੇਚਰ—ਐਮ. ਵਿੰਟਰਨਿਟਜ਼, ਐਨ. ਬ੍ਰਿ. 19;

**ਸਾਮਾਇਡ**  ਇਹ ਯੂਰਾਲੀ ਭਾਸ਼ਾਈ ਪਰਿਵਾਰ ਵਿਚੋਂ ਇਕ ਬੋਲੀ ਹੈ। ਇਹ ਉੱਤਰੀ ਰੂਸ ਵਿਚ ਉੱਤਰੀ ਅਤੇ ਦੱਖਣੀ ਸਾਮਾਇਡ ਵਿਚ ਵੰਡੀ ਹੋਈ ਹੈ।

ਸਾਮਾਇਡ ਲੋਕ ਇਕੋ ਸਥਾਨ ਤੇ ਟਿਕ ਰਹਿਣ ਵਾਲੇ ਮਛੇਰੇ ਹਨ। ਇਹ ਟੁੰਡਰਾ ਦੇ ਵਸਨੀਕ ਹਨ ਅਤੇ ਸਫ਼ੈਦ ਸਾਗਰ ਉੱਤੇ ਕਾਨਯੀਨ ਪ੍ਰਾਇਦੀਪ ਤੋਂ ਲੈ ਕੇ 1440 ਕਿ. ਮੀ. ਦੂਰ ਸਾਇਬੇਰੀਆ ਵਿਚ ਯੇਨਸੀ ਦਰਿਆ ਤਕ ਫੈਲੇ ਹੋਏ ਹਨ। ਇਹ ਲੋਕ ਜੰਗਲੀ ਰੇਂਡੀਅਰ ਦਾ ਸ਼ਿਕਾਰ ਕਰਦੇ ਹਨ ਤੇ ਮੱਛੀ ਜਾਂ ਰੇਂਡੀਅਰ ਦੇ ਮਾਸ ਨਾਲ ਹੀ ਆਪਣਾ ਗੁਜ਼ਾਰਾ ਕਰਦੇ ਹਨ।

ਇਥੋਂ ਦੇ ਲੋਕ ਇਕ ਸਾਧਾਰਨ ਜਿਹੀ ਬੋਲੀ ਬੋਲਣ ਵਾਲੇ ਹਨ ਜਿਸ ਵਿਚ ਨਾ ਤੇ ਕੋਈ ਕਵਿਤਾਵਾਂ ਹਨ ਨਾ ਹੀ ਕੋਈ ਉਚੇਰਾ ਸਾਹਿਤ ਹੈ। ਸਭਿਅਤਾ ਵੱਲੋਂ ਵੀ ਇਹ ਲੋਕ ਕੁਝ ਪਛੜੇ ਹੋਏ ਹਨ। ਸਾਮਾਇਡ ਬੋਲੀ ਵੀ ਕੁਝ ਅਜ ਦੇ ਸਮੇਂ ਸੰਸਾਰ ਦੀਆਂ ਬੋਲੀਆਂ ਦੇ ਮੁਕਾਬਲੇ ਤੇ ਵਧੇਰੇ ਹੀ ਪਛੜੀ ਹੋਈ ਹੈ।

—ਕ੍ਰਿਸ਼ਨ ਦੱਤ ਸ਼ਾਸਤਰੀ

**ਸਾਮਾਗੁਡਿੰਗ** : ਇਹ ਪਿੰਡ ਨਾਗਾਲੈਂਡ ਪਰਦੇਸ਼ ਦੇ ਕੋਹੀਮਾ ਜ਼ਿਲ੍ਹੇ ਵਿਚ ਨਾਗਾ ਪਹਾੜੀ ਦੀਆਂ ਹੇਠਲੀਆਂ ਢਲਵਾਨਾਂ ਉੱਤੇ ਸਥਿਤ ਹੈ। ਸੰਨ 1866 ਵਿਚ ਇਥੇ ਅੰਗਰੇਜ਼ਾਂ ਦਾ ਕਬਜ਼ਾ ਹੋਇਆ ਤੇ ਉਨ੍ਹਾਂ ਨੇ ਇਥੇ ਇਕ ਫ਼ੌਜੀ ਚੌਕੀ ਕਾਇਮ ਕੀਤੀ ਤਾਂ ਜੋ ਨਾਗਾ ਹਮਲਿਆਂ ਨੂੰ ਠੱਲ ਪਾਈ ਜਾ ਸਕੇ। ਇਹ ਪਿੰਡ ਸੰਨ 1878 ਤਕ ਨਾਗਾ ਹਿਲਜ਼ ਜ਼ਿਲ੍ਹੇ ਦਾ ਸਦਰ ਮੁਕਾਮ ਰਿਹਾ। ਜਿਸ ਮਗਰੋਂ ਕੋਹੀਮਾ ਸ਼ਹਿਰ ਨੂੰ ਹੀ ਜ਼ਿਲ੍ਹੇ ਦਾ ਸਦਰ ਮੁਕਾਮ ਬਣਾ ਦਿੱਤਾ ਗਿਆ।

ਸਥਿਤੀ—25°47' ਉ. ਵਿਥ. 93°48' ਪੂ. ਲੰਬ.

ਹ. ਪੁ.—ਇੰਪ. ਗ. 22

**ਸਾਮਾਨਾ** ( Samana ) : ਪ੍ਰਾਂਤ–ਉੱਤਰੀ-ਪੂਰਬੀ ਡੋਮੀਨੀਕਨ ਗਣਰਾਜ ਦਾ ਇਹ ਪ੍ਰਾਂਤ ਉੱਤਰ-ਪੂਰਬ ਵੱਲੋਂ ਅੰਧ ਮਹਾਂਸਾਗਰ ਅਤੇ ਦੱਖਣ ਵੱਲੋਂ ਸਾਮਾਨਾ ਖਾੜੀ ਨਾਲ ਘਿਰਿਆ ਹੋਇਆ ਹੈ। ਸੰਨ 1908 ਵਿਚ ਐੱਲਸੀਬੋ (El Seibo) ਪ੍ਰਾਂਤ ਵਿਚੋਂ ਕੁਝ ਇਲਾਕਾ ਵੱਖਰਾ ਕਰਕੇ ਇਹ ਪ੍ਰਾਂਤ ਬਣਾਇਆ ਗਿਆ ਸੀ। ਇਸਦਾ ਖੇਤਰਫਲ 989 ਵ. ਕਿ. ਮੀ. ਹੈ, ਜਿਸ ਵਿਚ ਟਾਪੂਨੁਮਾ ਸਾਮਾਨਾ ਦੀ ਪਠਾਰ, ਯੂਨਾ (Yuna) ਦਰਿਆ ਦਾ ਡੈਲਟਾ ਅਤੇ ਉੱਤਰ-ਪੂਰਬੀ ਸਾਹਲੀ ਮੈਦਾਨ ਸ਼ਾਮਲ ਹਨ। ਇਸ ਪ੍ਰਾਂਤ ਦੀਆਂ ਮੁਖ ਉਪਜਾਂ ਨਾਰੀਅਲ, ਚਾਵਲ ਕੋਕੋ, ਮੱਕੀ ਅਤੇ ਉਸਾਰੀ ਖੰਡ ਦੀ ਸਖ਼ਤ ਲਕੜੀ ਆਦਿ ਹਨ। ਇਸ ਪ੍ਰਾਂਤ ਦੇ ਮੁਖ ਸ਼ਹਿਰ ਸੈਂਟਾ ਬਾਰਬਾਰਾ ਦੇ ਸਾਮਾਨਾ (Santa Barbara de Samana) ਜੋ ਇਸ ਪ੍ਰਾਂਤ ਦੀ ਰਾਜਧਾਨੀ ਹੈ, ਅਤੇ ਬੰਦਰਗਾਹੀ ਸ਼ਹਿਰ ਸਾਨਚੇਜ਼ (Sanchez) ਹਨ।

ਆਬਾਦੀ—53,893 (1970)।

ਖਾੜੀ—ਇਹ ਅੰਧ ਮਹਾਂਸਾਗਰ ਅਤੇ ਕੈਰੀਬੀਅਨ ਸਾਗਰ ਨੂੰ ਮਿਲਾਉਣ ਵਾਲੇ ਦੱਰੇ ਦੀ ਸੰਕੀਰਨ ਖਾੜੀ ਹੈ। ਇਸਦੇ

ਉੱਤਰ ਵੱਲ ਟਾਪੂਨੁਮਾ ਸਾਮਾਨਾ ਹੈ। ਇਹ ਪੂਰਬ ਤੋਂ ਪੱਛਮ ਨੂੰ 64 ਕਿ. ਮੀ. ਦੀ ਲੰਬਾਈ ਅਤੇ ਉੱਤਰ ਤੋਂ ਦੱਖਣ ਨੂੰ 24 ਕਿ. ਮੀ. ਦੀ ਚੌੜਾਈ ਵਿਚ ਫੈਲੀ ਹੋਈ ਹੈ। ਇਸ ਦਾ ਡੂੰਘਾ ਪਾਣੀ ਅਤੇ ਚੰਗੀਆਂ ਬੰਦਰਗਾਹਾਂ ਹੋਣ ਕਰਕੇ ਇਹ ਵੈਸਟ ਇੰਡੀਜ਼ ਦੀਆਂ ਵਧੀਆ ਕੁਦਰਤੀ ਬੰਦਰਗਾਹਾਂ ਵਿਚੋਂ ਇਕ ਹੈ । ਮੱਛੀਆਂ ਫੜਨ ਅਤੇ ਸੈਲਾਨੀਆਂ ਲਈ ਚੰਗੇ ਦ੍ਰਿਸ਼ ਤੋਂ ਇਲਾਵਾ ਇਹ ਵਪਾਰਕ ਪੱਖੋਂ ਵੀ ਲਾਹੇਵੰਦ ਹੈ । ਇਸਦੀ ਬਣਤਰ ਅਤੇ ਸਥਿਤੀ ਹਮਲੇ ਦੇ ਪੱਖੋਂ ਇਸਨੂੰ ਮਹੱਤਵਪੂਰਨ ਬਣਾਉਂਦੀ ਹੈ ।

ਹ. ਪੁ.—ਐਨ. ਬ੍ਰਿ. ਮਾ. 8 : 827.

**ਸਾਮਾਨਾ ਪਰਬਤ ਲੜੀ :** ਇਹ ਪਰਬਤ ਲੜੀ ਪੱਛਮੀ ਪਾਕਿਸਤਾਨ ਦੇ ਕੋਹਾਟ ਜ਼ਿਲ੍ਹੇ ਵਿਚ ਸਥਿਤ ਹੈ ਇਸ ਦੀ ਉਚਾਈ 1500 ਤੋਂ 2000 ਮੀ. ਤਕ ਹੈ ਅਤੇ ਹਾਂਗੂ ਤੋਂ ਪੱਛਮ ਵੱਲ ਸਾਮਾਨਾ ਤਕ ਲਗਭਗ 50 ਕਿ. ਮੀ. ਤਕ ਫੈਲੀ ਹੋਈ ਹੈ। ਤੀਰਾਹ ਖੇਤਰ ਦੀ ਇਹ ਦੱਖਣੀ ਸੀਮਾ ਹੈ ਜਿਥੇ ਜਾਣ ਲਈ ਸਾਮਾਨਾ ਸੁਕ ਦੇ ਨੇੜੇ ਇਕ ਚਾਗਰੂ ਕੋਟਲ ਨਾਮੀ ਦੱਰਾ ਹੈ ।

ਸੰਨ 1891 ਦੀ ਮੀਰਾਨਜ਼ਈ ਮੁਹਿੰਮ ਮਗਰੋਂ ਅੰਗਰੇਜ਼ਾਂ ਦਾ ਇਥੇ ਕਬਜ਼ਾ ਹੋ ਗਿਆ ਅਤੇ ਕਬਾਇਲੀ ਹਮਲਿਆਂ ਦੀ ਰੋਕ ਲਈ ਇਸ ਪਰਬਤ ਲੜੀ ਉੱਤੇ ਗਿਆਰਾਂ ਪੋਸਟਾਂ ਕਾਇਮ ਕੀਤੀਆਂ ਗਈਆਂ ਜਿਨ੍ਹਾਂ ਵਿਚੋਂ ਸਾਰਾਗੜ੍ਹੀ, ਲਾਕ-ਹਾਰਟ ਅਤੇ ਗੁਲਿਸਤਾਨ ਨਾਵਾਂ ਦੇ ਕਿਲੇ ਵਰਣਨਯੋਗ ਹਨ ।

ਸੰਨ 1897 ਵਿਚ ਇਨ੍ਹਾਂ ਸਾਰੇ ਕਿਲਿਆਂ ਉੱਤੇ ਓਰਕਜ਼ਈ ਕਬੀਲੇ ਨੇ ਅਤੇ ਦੱਰਾ ਖ਼ੈਬਰ ਉੱਤੇ ਅਫ਼ਰੀਦੀਆਂ ਨੇ ਹਮਲੇ ਕਰ ਦਿਤੇ । ਜਵਾਬ ਵਿਚ ਅੰਗਰੇਜ਼ਾਂ ਨੇ ਤੀਰਾਹ ਉੱਤੇ ਚੜ੍ਹਾਈ ਕਰ ਦਿੱਤੀ । ਸੰਨ 1900 ਵਿਚ ਲਾਰਡ ਕਰਜ਼ਨ ਦੇ ਫ਼ੈਸਲੇ ਅਨੁਸਾਰ ਇਨ੍ਹਾਂ ਕਿਲ੍ਹਿਆਂ ਵਿਚੋਂ ਬਰਤਾਨਵੀ ਫ਼ੌਜ ਹਟਾ ਲਈ ਗਈ ਅਤੇ ਉੱਥੇ ਸਥਾਨਕ ਤੌਰ ਉੱਤੇ ਭਰਤੀ ਕੀਤੀ ਪੁਲਿਸ ਤਾਇਨਾਤ ਕਰ ਦਿੱਤੀ ਗਈ ।

$33^{\circ}$ $34'$ ਉ. ਵਿਥ ; $70^{\circ}$ $56'$ ਤੋਂ $71^{\circ}$ $51'$ ਪੂ. ਲੰਬ

ਹ. ਪੁ.—ਐਨ. ਬ੍ਰਿ. 19 : 916 ; ਇੰਪ. ਗ. ਇੰਡ. ।

**ਸਾਮਾਨੀ ਵੰਸ਼** (Samanids) : ਅਰਬ ਦੀ ਜਿੱਤ ਤੋਂ ਪਿੱਛੋਂ, ਫ਼ਾਰਸ ਦਾ ਇਹ ਪਹਿਲਾ ਵੱਡਾ ਸ਼ਾਹੀ ਖ਼ਾਨਦਾਨ ਸੀ । ਅੱਠਵੀਂ ਸਦੀ ਵਿਚ ਸਾਮਾਨ, ਜੋ ਬਲਖ਼ ਦਾ ਸਰਦਾਰ ਸੀ ਅਤੇ ਖ਼ੁਰਾਸਾਨ ਦੇ ਗਵਰਨਰ ਅਸਦ ਇਬਨ ਅਬਦੁੱਲਾ ਦਾ ਗੂੜ੍ਹਾ ਮਿਤਰ ਸੀ, ਨੇ ਪਾਰਸੀ ਧਰਮ ਛੱਡਕੇ ਇਸਲਾਮ ਧਰਮ ਅਪਣਾ ਲਿਆ । ਉਸਦੇ ਲੜਕੇ ਅਸਦ, ਜਿਸ ਨੂੰ ਪਿੱਛੋਂ ਜਾ ਕੇ ਅਸਦ ਇਬਨ ਅਬਦੁੱਲਾ ਕਿਹਾ ਗਿਆ ਹੈ, ਦੇ ਚਾਰ ਪੁੱਤਰ ਸਨ, ਜਿਨ੍ਹਾਂ ਨੇ ਖ਼ਲੀਫ਼ਾ ਅਲ ਮਾਮੂਨ ਦੀ ਬਹੁਤ ਸੇਵਾ ਕੀਤੀ ਜਿਸਦੇ ਫਲ ਸਰੂਪ ਉਨ੍ਹਾਂ ਨੂੰ ਸੂਬੇਦਾਰ ਥਾਪਿਆ ਗਿਆ । ਨੂਹ ਨੂੰ ਸਮਰਕੰਦ ਦਾ, ਅਹਿਮਦ ਨੂੰ ਫ਼ਰਗ਼ਾਨਾ ਦਾ, ਯਹੀਆ ਨੂੰ ਸ਼ਾਸ਼ ਦਾ ਅਤੇ ਇਲਿਆਸ ਨੂੰ ਹਰਾਤ ਦਾ ਸੂਬਾ ਦਿੱਤਾ ਗਿਆ । 875 ਈ. ਵਿਚ ਅਹਿਮਦ ਦੇ ਪੁੱਤਰ ਨਾਸਰ ਨੂੰ ਖ਼ਲੀਫ਼ਾ-ਅਲ-ਮੁਅਤਮਿਦ ਦੁਆਰਾ ਟ੍ਰਾਂਸਆੱਕਸੀਆਨਾ ਦੇ ਗਵਰਨਰ ਦੇ ਤੌਰ ਤੇ ਮਾਨਤਾ ਮਿਲ ਗਈ। 892 ਈ. ਵਿਚ ਉਸਦਾ ਭਰਾ ਇਸਮਾਈਲ ਉਸਦਾ ਉੱਤਰਾਧਿਕਾਰੀ ਬਣਿਆ ਜਿਸਨੇ ਖ਼ੁਰਾਸਾਨ ਵਿਚੋਂ ਸਫ਼ਰੀਦੀਆਂ ਨੂੰ ਅਤੇ ਤਬਰਿਸਤਾਨ ਵਿਚੋਂ ਜ਼ੈਦੀਆਂ ਨੂੰ ਗੱਦੀ ਤੋਂ ਲਾਹ ਦਿੱਤਾ । ਇਸਨੇ ਟ੍ਰਾਂਸਆੱਕਸੀਆਨਾ ਅਤੇ ਉੱਤਰੀ ਫ਼ਾਰਸ ਤੇ ਆਪਣਾ ਆਜ਼ਾਦ ਰਾਜ ਕਾਇਮ ਕਰ ਲਿਆ ਅਤੇ ਬੁਖ਼ਾਰਾ ਨੂੰ ਆਪਣੀ ਰਾਜਧਾਨੀ ਬਣਾ ਲਿਆ । ਇਸ ਤਰ੍ਹਾਂ ਇਹ ਬਗ਼ਦਾਦ ਦੇ ਖ਼ਲੀਫ਼ੇ ਅਧੀਨ ਨਾਂ-ਮਾਤਰ ਸੂਬਾਈ ਗਵਰਨਰ ਹੀ ਰਹਿ ਗਿਆ ।

ਇਸਮਾਈਲ ਦੇ ਸਾਰੇ ਉੱਤਰਾਧਿਕਾਰੀ ਆਧੁਨਿਕ ਫ਼ਾਰਸ ਦੀ ਦੇਸ਼ ਭਗਤੀ ਦੀ ਭਾਵਨਾ ਅਤੇ ਰਾਸ਼ਟਰੀ ਭਾਵਨਾਵਾਂ ਨਾਲ ਭਰਪੂਰ ਕਵਿਤਾ ਨੂੰ ਪ੍ਰੋਤਸਾਹਨ ਦੇਣ ਲਈ ਮਸ਼ਹੂਰ ਸਨ ।

ਇਸ ਵੰਸ਼ ਦੇ ਰਾਜ ਵਿਚ ਟ੍ਰਾਂਸਆੱਕਸੀਆਨਾ ਅਤੇ ਖ਼ੁਰਾਸਾਨ ਦੇ ਸੂਬਿਆਂ ਵਿਚ ਘਟ ਕੇਂਦਰੀਕ੍ਰਿਤ ਜਾਗੀਰਦਾਰੀ ਪ੍ਰਣਾਲੀ ਅਧੀਨ ਬਹੁਤ ਉੱਨਤੀ ਹੋਈ । ਉਦਯੋਗ ਅਤੇ ਵਣਜ ਦੇ ਵਾਧੇ ਦਾ ਪਤਾ ਸਾਮਾਨੀ ਵੰਸ਼ ਦੇ ਚਾਂਦੀ ਦੇ ਸਿੱਕਿਆਂ ਤੋਂ ਲਗਦਾ ਹੈ, ਜਿਹੜੇ ਕਿ ਸਾਰੇ ਉੱਤਰੀ ਏਸ਼ੀਆ ਵਿਚ ਮਸ਼ਹੂਰ ਸਨ ।

ਮਨਸੂਰ ਪਹਿਲੇ ਅਧੀਨ ਤੁਰਕੀ ਗ਼ੁਲਾਮ ਅਲਪਤਗੀਨ, ਜੋ ਕਿ ਬੁਖ਼ਾਰਾ ਵਿਖੇ ਪਹਿਲੇ ਕਮਾਂਡਰ ਅਬਦੁਲ ਮਲਕ ਦੀ ਗਾਰਦ ਵਿਚ ਸੀ, ਭਜਕੇ ਗ਼ਜ਼ਨੀ ਦੇ ਪਹਾੜੀ ਇਲਾਕੇ ਵਿਚ ਜਾ ਪਨਾਹ ਲਈ ਅਤੇ ਆਪਣੀ ਰਿਆਸਤ ਕਾਇਮ ਕਰ ਲਈ ਜੋ ਕਿ ਪੂਰੀ ਤਰ੍ਹਾਂ ਸੁਤੰਤਰ ਨਹੀਂ ਸੀ । ਅਲਪਤਗੀਨ ਦੀ ਮੌਤ ਪਿੱਛੋਂ ਉਸਦਾ ਜਵਾਈ ਸੁਬਕਤਗੀਨ, ਜੋ ਕਿ ਉਸ ਵਾਂਗ ਹੀ ਤੁਰਕ ਗ਼ੁਲਾਮ ਸੀ 963 ਈ. ਵਿਚ ਉਸਦਾ ਉੱਤਰਾਧਿਕਾਰੀ ਬਣਿਆ । ਨੂਹ ਨੇ ਅਫ਼ਗ਼ਾਨ ਇਲਾਕੇ ਤੇ ਆਪਣਾ ਨਾਂ-ਮਾਤਰ ਅਧਿਕਾਰ ਰਖਕੇ ਸੁਬਕਤਗੀਨ ਦੇ ਲੜਕੇ ਮਹਿਮੂਦ ਨੂੰ ਖ਼ੁਰਾਸਾਨ ਦਾ ਗਵਰਨਰ ਇਸ ਕਰਕੇ ਪੱਕਾ ਕਰ ਦਿੱਤਾ ਕਿਉਂਕਿ ਉਸਨੇ ਫ਼ਾਇਕ (Faik) ਦੀ ਲੀਡਰਸ਼ਿਪ ਅਧੀਨ ਸਰਦਾਰਾਂ ਦੀ ਜੱਥੇਬੰਦੀ ਨੂੰ ਦਬਾਉਣ ਵਿਚ ਉਸਦੀ ਸਹਾਇਤਾ ਕੀਤੀ ਸੀ । ਇਸ ਲੜਾਈ ਵਿਚ ਟ੍ਰਾਂਸਆੱਕਸੀਅਨ ਦੇ ਬਹੁਤੇ ਹਿੱਸੇ ਤੇ ਕਰਾ-ਖ਼ਾਨੀਆਂ ਦਾ ਕਬਜ਼ਾ ਹੋ ਗਿਆ ।

ਇਨ੍ਹਾਂ ਦੇ ਸਰਦਾਰ ਬੋਗਰਾ ਖ਼ਾਂ ਨੇ 992 ਈ. ਵਿਚ ਕੁਝ ਸਮੇਂ ਲਈ ਬੁਖ਼ਾਰੇ ਉਪਰ ਆਪਣਾ ਕਬਜ਼ਾ ਕਾਇਮ ਰੱਖਿਆ । 997 ਈ. ਵਿਚ ਸੁਬਕਤਗੀਨ ਦੀ ਮੌਤ ਹੋ ਗਈ ।

ਮਹਿਮੂਦ ਦਾ ਆਪਣੇ ਭਰਾ ਇਸਮਾਈਲ ਨਾਲ ਝਗੜਾ ਹੋਣ ਕਰਕੇ ਖ਼ੁਰਾਸਾਨ ਕੁਝ ਸਮੇਂ ਲਈ ਉਸਦੇ ਹੱਥੋਂ ਨਿਕਲ ਗਿਆ । ਇਸ ਸਮੇਂ ਫ਼ਾਇਕ ਨੂੰ ਅਲੇਕ ਖ਼ਾਂ (Ilek khan) ਅਧੀਨ ਆਪਣੇ ਹੱਥ ਮਜ਼ਬੂਤ ਕਰਨ ਲਈ ਕਰਾ-ਖ਼ਾਨਾਂ ਦੀ ਫ਼ੌਜੀ ਸਹਾਇਤਾ ਮਿਲ ਗਈ । ਉਸਨੇ ਮਨਸੂਰ, ਦੂਜੇ ਦੀ ਮਹਿਮੂਦ ਨਾਲ ਲੜਾਈ ਆਰੰਭ ਕਰਵਾ ਦਿੱਤੀ । ਮਨਸੂਰ ਜਿਸ ਤੇ ਕਿ ਮਹਿਮੂਦ ਨਾਲ ਸਮਝੌਤਾ ਕਰਨ ਦੇ ਇਰਾਦੇ ਦਾ ਸ਼ੱਕ ਕੀਤਾ ਜਾਂਦਾ ਸੀ, ਦੇ ਤਖ਼ਤ ਤੋਂ ਲਾਹੇ ਜਾਣ ਪਿੱਛੋਂ ਮਹਿਮੂਦ ਨੇ ਖ਼ੁਰਾਸਾਨ ਤੇ ਕਬਜ਼ਾ ਕਰ ਲਿਆ । ਕੁਝ ਮਹੀਨੇ ਬਾਅਦ ਅਲੇਕ ਖ਼ਾਂ ਨਾਸਰ ਨੇ ਬੁਖ਼ਾਰਾ ਤੇ ਚੜ੍ਹਾਈ ਕਰ ਦਿਤੀ ਅਤੇ ਅਬਦ-ਉਲ ਮਲਿਕ ਅਤੇ ਉਸਦੇ ਰਿਸ਼ਤੇਦਾਰਾਂ ਨੂੰ ਕੈਦ ਕਰ ਲਿਆ । ਸਾਮਾਨੀ ਵੰਸ਼ ਦੇ ਆਖ਼ਰੀ ਰਾਜ ਕੁਮਾਰ ਮੁਨਤਸਰ, ਜੋ ਕਿ ਬਹਾਦਰ ਅਤੇ ਚੰਗਾ ਕਵੀ ਸੀ, ਨੇ ਮਹਿਮੂਦ ਅਤੇ ਕਰਾ-ਖ਼ਾਨਾਂ ਵਿਰੁੱਧ ਗੁਰੀਲਾ ਜੰਗ ਉਦੋਂ ਤਕ ਜਾਰੀ ਰੱਖੀ ਜਦੋਂ ਤਕ ਕਿ ਉਸਨੂੰ 1005 ਈ. ਵਿਚ ਕਤਲ ਨਾ ਕਰ ਦਿੱਤਾ ਗਿਆ ।

ਹ. ਪੁ.—ਐਨ. ਬ੍ਰਿ. 19 : 916

**ਸਾਮਿਆਰਾਜਿਕ ਸੂਤਰ :** ਵੇਖੋ, ਸੂਤਰ

**ਸ਼ਾਮਿਲ :** (Shamyl) : ਇਹ ਇਕ ਕਾਕੇਸ਼ਸਆਈ ਦੇਸ਼ ਭਗਤ ਤੇ ਆਗੂ ਸੀ । ਇਸ ਦਾ ਜਨਮ ਦਾਗਿਸਤਾਨ ਵਿਚ 1797 ਈ. ਦੇ ਲਾਗੇ ਹੋਇਆ । ਇਸਨੇ ਮੁੱਲਾ ਜਮਾਲੁਦੀਨ ਪਾਸੋਂ ਵਿਦਿਆ ਪ੍ਰਾਪਤ ਕੀਤੀ । ਇਹ ਸੰਨ 1835 ਵਿਚ ਇਮਾਮ ਚੁਣਿਆ ਗਿਆ । ਸੰਨ 1834 ਤੋਂ 1859 ਤਕ ਇਹ ਕਾਕੇਸ਼ੀਅਨ ਕਬੀਲਿਆਂ ਦਾ ਧਾਰਮਿਕ ਤੇ ਫ਼ੌਜੀ ਆਗੂ ਰਿਹਾ ਅਤੇ ਆਜ਼ਾਦੀ ਲਈ ਰੂਸੀਆਂ ਵਿਰੁੱਧ ਪਰਚਾਰ ਕਰਦਾ ਅਤੇ ਲੜਦਾ ਰਿਹਾ । ਸੰਨ 1853-1856 ਦੇ ਦੌਰਾਨ ਇਹ ਕਰੀਮੀਅਨ ਲੜਾਈ ਸਮੇਂ ਰੂਸ ਵਿਰੁੱਧ ਅੰਗਰੇਜ਼ਾਂ ਅਤੇ ਫ਼ਰਾ-

ਜ਼ੋਸੀਆਂ ਦਾ ਹਿਮਾਇਤੀ ਰਿਹਾ ਅਤੇ ਯੂਰਪ ਵਿਚ ਨਾਮਣਾ ਖੱਟਿਆ। ਰੂਸੀਆਂ ਨੇ ਸੰਨ 1859 ਵਿਚ ਗੁਨੀਬ ਦੇ ਸਥਾਨ ਉੱਤੇ ਇਸ ਨੂੰ ਫੜ ਲਿਆ ਅਤੇ ਰੂਸ ਲੈ ਗਏ, ਜਿਥੇ ਇਹ ਨਜ਼ਰਬੰਦੀ ਦੀ ਹਾਲਤ ਵਿਚ ਨੇਕਨੀਤੀ ਵਾਲਾ ਜੀਵਨ ਬਤੀਤ ਕਰਦਾ ਰਿਹਾ। ਸੰਨ 1871 ਵਿਚ, ਹੱਜ ਦੇ ਸਮੇਂ, ਮੱਕੇ ਵਿਚ ਇਸ ਦੀ ਮਿਰਤੂ ਹੋ ਗਈ।

ਹ. ਪੁ.—ਐਨ. ਬ੍ਰਿ. 19 : 464 , ਵ. ਯੂ. ਐਨ. 14 : 7488

**ਸਾਮੀ ਭਾਸ਼ਾਵਾਂ** ( Semitic Languages ) : ਇਹ ਇਕ ਭਾਸ਼ਾ ਪਰਿਵਾਰ ਦਾ ਨਾਂ ਹੈ। ਇਸ ਭਾਸ਼ਾਸਮੂਹ ਨੂੰ ਸਾਮੀ (Semitic) ਦਾ ਨਾਂ ਸਭ ਤੋਂ ਪਹਿਲਾਂ 1781 ਵਿਚ ਏ. ਐਲ ਸਲੋਜ਼ਰ ( A.L. Schlozer ) ਨੇ ਇਸ ਲਈ ਦਿੱਤਾ ਕਿ ਇਨ੍ਹਾਂ ਭਾਸ਼ਾਵਾਂ ਨੂੰ ਬੋਲਣ ਵਾਲਿਆਂ ਦਾ ਵੱਡਾ ਵਡੇਰਾ ਸੇਮ (Shem or Sem ) ਸੀ, ਜੋ ਹਜ਼ਰਤ ਨੂਹ (Nooh) ਦਾ ਪੁੱਤਰ ਸੀ। ਇਹ ਭਾਸ਼ਾਵਾਂ ਅਰਬ, ਮੈਸੋਪੋਟਾਮੀਆ, ਸੀਰੀਆ, ਤੇ ਫਲਸਤੀਨ ਤੋਂ ਪਹਿਲਾਂ ਇਥੋਪੀਆ ਤੇ ਫਿਰ ਮਿਸਰ ਅਤੇ ਉੱਤਰੀ ਅਫਰੀਕਾ ਵਿਚ ਫੈਲੀਆਂ। ਭਾਵ ਇਨ੍ਹਾਂ ਭਾਸ਼ਾਵਾਂ ਦਾ ਖੇਤਰ ਫਲਸਤੀਨ, ਅਰਬ, ਇਰਾਕ, ਸੀਰੀਆ, ਮਿਸਰ, ਇਥੋਪੀਆ, ਤੁਨੀਸ਼ੀਆ, ਅਲਜੀਰੀਆ, ਮਰਾਕੋ ਆਦਿ ਰਿਹਾ।

ਸਾਮੀ ਭਾਸ਼ਾਵਾਂ ਹਾਮੀ-ਸਾਮੀ ਭਾਸ਼ਾ ਪਰਿਵਾਰ ਅਧੀਨ ਆਉਂਦੀਆਂ ਹਨ। ਕਈ ਵਿਦਵਾਨ ਹਾਮੀ ਤੇ ਸਾਮੀ ਭਾਸ਼ਾਵਾਂ ਨੂੰ ਵੱਖ ਵੱਖ ਅਤੇ ਕਈ ਇਕੋ ਪਰਿਵਾਰ ਦੀਆਂ ਮੰਨਦੇ ਹਨ। ਇਨ੍ਹਾਂ ਦੋਹਾਂ ਵਿਚ ਬਹੁਵਚਨ, ਇਸਤਰੀਲਿੰਗ, ਵਿਆਕਰਨਕ ਲਿੰਗ, ਪੜਨਾਂਵ ਅਤੇ ਕ੍ਰਿਆ ਦੀ ਪੂਰਨਤਾ ਤੇ ਅਪੂਰਨਤਾ ਨੂੰ ਵਧੇਰੇ ਮਹੱਤਵ ਦੇਣ ਆਦਿ ਵਰਗੀਆਂ ਸਮਾਨਤਾਵਾਂ ਦੇ ਨਾਲ ਨਾਲ ਸਾਮੀ ਦੇ ਤ੍ਰੈਵਿਅੰਜਨੀ ਧਾਤੂ ਅਤੇ ਸੁਰ-ਭੇਦ ਤੇ ਰੂਪ-ਭੇਦ ਦੀ ਹਾਮੀ ਵਿਚ ਅਣਹੋਂਦ ਵਰਗੀਆਂ ਅਸਮਾਨਤਾਵਾਂ ਵੀ ਹਨ। ਸਮੁੱਚੇ ਤੌਰ ਤੇ ਧੁਨੀ ਵਿਗਿਆਨ, ਪਦ-ਰਚਨਾ ਵਿਗਿਆਨ, ਸ਼ਬਦ ਭੰਡਾਰ ਆਦਿ ਵੇਖਣ ਤੇ ਹਾਮੀ ਤੇ ਸਾਮੀ ਭਾਸ਼ਾ-ਪਰਿਵਾਰਾਂ ਦਾ ਵੰਸ਼ਕ ਸਬੰਧ ਜ਼ਰੂਰ ਸਾਬਿਤ ਹੁੰਦਾ ਹੈ।

ਸਾਮੀ ਭਾਸ਼ਾਵਾਂ ਨੂੰ ਉੱਤਰੀ ਅਤੇ ਦੱਖਣੀ ਸਾਮੀ ਵਿਚ ਵੰਡਿਆ ਗਿਆ ਹੈ। ਉੱਤਰੀ ਸ਼ਾਖਾ ਦੀ ਉੱਤਰ ਪੂਰਬੀ ਸਾਮੀ ਵਿਚ ਇਕੱਲੀ ਅਕੱਦੀ (Akkadian) ਅਤੇ ਉੱਤਰ-ਪੱਛਮੀ ਸਾਮੀ ਵਿਚ ਕਨਾਨੀ (Canaanite) ਫੀਨੀਸ਼ੀਅਨ, ਹਿਬਰੂ, ਉਗੇਰੀਟਿਕ (Ugaritic), ਆਰਮੀਨੀ (Aramic), ਐਮੋਰਾਈਟ (Amorite) ਆਦਿ ਅਤੇ ਦੱਖਣੀ ਸ਼ਾਖਾ ਦੀ ਦੱਖਣੀ-ਪੂਰਬੀ ਸਾਮੀ ਵਿਚ ਦੱਖਣੀ ਅਰਬੀ ਇਥੋਪੀ ਅਤੇ ਦੱਖਣੀ-ਪੱਛਮੀ ਸਾਮੀ ਵਿਚ ਅਰਬੀ ਆਦਿ ਭਾਸ਼ਾਵਾਂ ਹਨ। ਇਨ੍ਹਾਂ ਵਿਚੋਂ ਅਰਬੀ, ਆਧੁਨਿਕ ਦੱਖਣੀ ਅਰਬੀ, ਹਿਬਰੂ, ਇਥੋਪੀ ਅਤੇ ਆਰਮੀਨੀ ਹੀ ਕੁਝ ਹੱਦ ਤਕ ਬੋਲੀਆਂ ਜਾਂਦੀਆਂ ਹਨ। ਇਹ ਇਕ ਖ਼ਾਸ ਗੱਲ ਹੈ ਕਿ ਲਗਭਗ ਇਨ੍ਹਾਂ ਸਾਰੀਆਂ ਭਾਸ਼ਾਵਾਂ ਵਿਚ ਹੀ ਕਿਸੇ ਨਾ ਕਿਸੇ ਵੇਲੇ ਸਾਹਿਤ ਰਚਨਾ ਹੁੰਦੀ ਰਹੀ। ਹਿਬਰੂ ਦੇ ਪ੍ਰਾਚੀਨ ਰੂਪ ਵਿਚ ਬਾਈਬਲ ਦੀ ਰਚਨਾ ਹਈ ਸੀ ਤੇ ਪ੍ਰਾਚੀਨ ਅਰਬੀ ਵਿਚ ਕੁਰਾਨ ਲਿਖਿਆ ਗਿਆ। ਇਸ ਪਰਿਵਾਰ ਦੀਆਂ ਮੁਖ ਭਾਸ਼ਾਵਾਂ ਨਿਮਨ ਲਿਖਤ ਹਨ :—

ਅਰਬੀ—ਇਹ ਇਸ ਪਰਿਵਾਰ ਦੀ ਮੁਖ ਭਾਸ਼ਾ ਹੈ। ਇਸ ਦਾ ਜਨਮ ਦੱਖਣੀ ਅਰਬ ਦੇ ਮੈਦਾਨਾਂ ਵਿਚ ਹੋਇਆ। ਇਹ ਬਾਬੁਲੀ, ਇਬਰਾਨੀ, ਇਥੋਪੀ, ਫੀਨੀਸ਼ੀਅਨ ਆਦਿ ਭਾਸ਼ਾਵਾਂ ਨਾਲ ਮਿਲਦੀ ਜੁਲਦੀ ਹੈ। ਅਰਬੀ ਦਾ ਆਰੰਭਕ ਰੂਪ ਸਾਨੂੰ ਪੂਰਵ-ਇਸਲਾਮਕਾਲੀ ਕਵਿਤਾਵਾਂ ਵਿਚ ਮਿਲਦਾ ਹੈ। ਇਸ ਤੋਂ ਬਾਅਦ ਮੁਸਲਮਾਨਾਂ ਦੀ ਧਰਮ ਪੁਸਤਕ 'ਕੁਰਾਨ' ਅਰਬੀ ਭਾਸ਼ਾ ਵਿਚ ਮਿਲਦੀ ਹੈ। ਮੁਸਲਮਾਨਾਂ ਨੇ ਕੁਰਾਨ ਦਾ ਡੂੰਘਾ ਅਧਿਐਨ ਕੀਤਾ ਅਤੇ ਜਿਥੇ ਗਏ ਇਹ ਭਾਸ਼ਾ ਨਾਲ ਲੈ ਗਏ। 8ਵੀਂ ਤੋਂ 13ਵੀਂ ਸਦੀ ਤਕ ਅਰਬੀ ਬਹੁਤ ਹੀ ਪ੍ਰਚਲਿਤ ਰਹੀ।

ਆਧੁਨਿਕ ਅਰਬੀ ਦਾ ਵਿਕਾਸ ਨੈਪੋਲੀਅਨ ਦੀਆਂ ਜਿੱਤਾਂ ਉਪਰੰਤ ਸ਼ੁਰੂ ਹੁੰਦਾ ਹੈ। ਨੈਪੋਲੀਅਨ ਦੀਆਂ ਜਿੱਤਾਂ ਕਾਰਨ ਅਰਬ ਲੋਕ ਯੂਰਪ ਦੇ ਸੰਪਰਕ ਵਿਚ ਵਿਸ਼ੇਸ਼ ਰੂਪ ਨਾਲ ਆਏ, ਜਿਸ ਦੇ ਫਲਸਰੂਪ ਅਰਬੀ ਭਾਸ਼ਾ ਵਿਚ ਨਵੇਂ ਨਵੇਂ ਸ਼ਬਦ ਅਤੇ ਵਿਚਾਰ ਆਏ ਅਤੇ ਅਰਬੀ ਭਾਸ਼ਾ ਅੱਜ ਦੇ ਪ੍ਰਚਲਿਤ ਰੂਪ ਵਿਚ ਆਈ। ਇਸਦੇ ਤਿੰਨ ਹਿੱਸੇ ਗੋਚਰੇ ਜਾ ਸਕਦੇ ਹਨ—

(1) ਪ੍ਰਾਚੀਨ ਅਰਬੀ ਜਾਂ ਸ਼ਿਲਾਲੇਖੀ ਅਰਬੀ ;

(2) ਸਾਹਿਤਕ ਅਰਬੀ ;

(3) ਬੋਲਚਾਲ ਦੀ ਅਰਬੀ ;

ਬੋਲਚਾਲ ਦੀ ਅਰਬੀ ਦੇ ਪੂਰਬੀ ਅਤੇ ਪੱਛਮੀ ਦੋ ਹਿੱਸੇ ਹਨ।

ਪਹਿਲਾਂ ਅਰਬੀ ਭਾਸ਼ਾ ਅਰਾਮੀ ਅੱਖਰਾਂ ਵਿਚ ਲਿਖੀ ਜਾਂਦੀ ਸੀ ਪਰ ਹੁਣ ਅਰਬੀ ਗੋਲ ਅੱਖਰਾਂ ਵਾਲੀ ਨਸਖੀ ਲਿਪੀ ਵਿਚ ਲਿਖੀ ਜਾਂਦੀ ਹੈ। ਇਸ ਵਿਚ 25 ਵਿਅੰਜਨ ਅਤੇ 3 ਸੁਰ ਹੁੰਦੇ ਹਨ। ਪ੍ਰਸਾਰ ਦੀ ਦ੍ਰਿਸ਼ਟੀ ਤੋਂ ਰੋਮਨ ਲਿਪੀ ਤੋਂ ਬਾਅਦ ਅਰਬੀ ਲਿਪੀ ਦੀ ਥਾਂ ਆਉਂਦੀ ਹੈ।

**ਅਕੱਦੀ** ( Akkadian )-ਇਹ ਸਭ ਤੋਂ ਪ੍ਰਾਚੀਨ ਸਾਮੀ ਭਾਸ਼ਾ ਹੈ। ਇਸਦਾ ਨਾਂ ਅਕੱਦ (ਮੈਸੋਪੋਟਾਮੀਆ ਦੀ ਪ੍ਰਾਚੀਨ ਰਾਜਧਾਨੀ) ਦੇ ਨਾਂ ਤੇ ਪਿਆ। ਇਸ ਭਾਸ਼ਾ ਦਾ ਸਮਾਂ 2500 ਈ. ਪੂ. ਤੋਂ ਈਸਵੀ ਸੰਮਤ ਦੇ ਆਰੰਭ ਤਕ ਭਾਸਦਾ ਹੈ। ਪ੍ਰਾਚੀਨ ਅਕੱਦੀ ਦੇ ਅੰਤਮ ਸਮੇਂ ਵਿਚ ਇਹ ਭਾਸ਼ਾ ਬੈਬੀਲੋਨੀਅਨ ਅਤੇ ਅਸੀਰੀਅਨ ਦੋ ਉਪ-ਭਾਸ਼ਾਵਾਂ ਵਿਚ ਵੰਡੀ ਗਈ। ਇਸ ਵਿਚ ਸਾਹਿਤ, ਇਤਿਹਾਸ, ਧਰਮ ਅਤੇ ਵਿਗਿਆਨ ਦੀ ਰਚਨਾ ਦੇ ਚਿੰਨ੍ਹ ਮਿਲਦੇ ਹਨ।

**ਕਨਾਨੀ** (Canaanite)—ਇਸ ਦਾ ਨਾਂ ਕਨਾਨ (Canan), ਫ਼ਲਸਤੀਨ ਦੇ ਪ੍ਰਾਚੀਨ ਨਾਂ ਤੋਂ ਪਿਆ ਹੈ। ਇਸ ਅਧੀਨ ਹਿਬਰੂ, ਮੋਇਬਾਈਟ ( Maobite ) ਅਤੇ ਫੀਨੀਸ਼ੀਅਨ ਆਦਿ ਭਾਸ਼ਾਵਾਂ ਆਉਂਦੀਆਂ ਹਨ। ਹਿਬਰੂ ਦੀ ਮਹਾਨ ਰਚਨਾ 'ਬਾਈਬਲ' ਜਗਤ ਪ੍ਰਸਿੱਧ ਹੈ।

**ਉਗੇਰੀਟਿਕ** (Ugaritic)—ਜਾਪਦਾ ਹੈ ਕਿ ਇਹ ਭਾਸ਼ਾ 1200 ਈ. ਪੂ. ਵਿਚ ਫ਼ਲਸਤੀਨੀ ਹਮਲੇ ਦੇ ਨਾਲ ਹੀ ਤਕਰੀਬਨ ਅਲੋਪ ਹੋ ਗਈ। ਇਸ ਭਾਸ਼ਾ ਦਾ ਨਾਂ ਰਾਸ ਸ਼ਮਰਾ (Ras Shamra) ਦੇ ਪ੍ਰਾਚੀਨ ਨਾਂ ਉਗੇਰਿਟ (Ugarit) ਤੋਂ ਨਿਕਲਿਆ ਜਾਪਦਾ ਹੈ।

**ਆਰਮੀਨੀ** (Aramaic)—8ਵੀਂ ਸਦੀ ਈ. ਪੂ. ਵਿਚ ਇਹ ਪੂਰਬ ਦੀ ਅੰਤਰ-ਰਾਸ਼ਟਰੀ ਭਾਸ਼ਾ ਅਤੇ ਫ਼ਾਰਸੀ ਸਾਮਰਾਜ ਦੀ ਸਰਕਾਰੀ ਭਾਸ਼ਾ ਸੀ। 400 ਈ. ਪੂ. ਤੋਂ 700 ਈ. ਤਕ ਇਹ ਖੂਬ ਵਧੀ ਫੁੱਲੀ। ਇਸ ਦੇ ਪੱਛਮੀ ਅਤੇ ਪੂਰਬੀ ਆਰਮੀਨੀ ਦੋ ਭਾਗ ਹਨ। ਪੱਛਮੀ ਆਰਮੀਨੀ ਵਿਚ ਜੂਡੀਓ-ਆਰਮੀਨੀ, ਸਮੈਰੀਟਨ, ਪੈਲਸਟਾਈਨ-ਕ੍ਰਿਸਚੀਅਨ, ਨੈਬਟੀਅਨ, ਪਾਲਮਾਈਰੀਨੀ ਤੇ ਪੱਛਮੀ ਨਿਓ-ਆਰਮੀਨੀ ਅਤੇ ਪੂਰਬੀ ਵਿਚ ਸਾਈਰੀਐਕ (Syriac), ਮੈਨਡੀਐਕ (Mandiac) ਅਤੇ ਪੂਰਬੀ ਨਿਓ-ਆਰਮੀਨੀ ਆਦਿ ਭਾਸ਼ਾਵਾਂ ਹਨ।

ਸਾਮੀ ਪਰਿਵਾਰ ਦੀਆਂ ਮੁਖ ਵਿਸ਼ੇਸ਼ਤਾਵਾਂ ਨਿਮਨ ਲਿਖਤ ਹਨ:—

(1) ਤ੍ਰੈਵਿਅੰਜਨਾਤਮਕ ਧਾਤੂ—ਜਿਵੇਂ, ਕਤਬ, ਕਤਲ, ਨਸਰ, ਸਲਮ ਆਦਿ।

(2) ਅੰਤਰਯੋਗ—ਧਾਤੂਆਂ ਦੇ ਮੱਧ ਵਿਚ ਸੁਰ ਲਾ ਕੇ ਪਦ-ਰਚਨਾ ਹੁੰਦੀ ਹੈ ਜਿਵੇਂ ਕਤਬ ਤੋਂ ਕਿਤਾਬ, ਕੁਤੁਬ ਅਤੇ ਕਾਤਿਬ ਆਦਿ।

(3) ਸੁਰਾਂ ਦੇ ਇਲਾਵਾ ਅਗੇਤਰ ਅਤੇ ਪਿਛੇਤਰ ਦੇ ਜੋੜਨ ਨਾਲ ਵੀ ਸ਼ਬਦ ਬਣਦੇ ਹਨ ਜਿਵੇਂ ਕਤਬ ਤੋਂ ਅਕਤਬ (ਉਸਨੇ ਲਿਖਵਾਇਆ), ਇੰਕਤਬ (ਲਿਖਿਆ ਗਿਆ) ਆਦਿ।

(4) ਇਨ੍ਹਾਂ ਵਿਚ ਭਾਰਤ-ਯੂਰਪੀ ਪਰਿਵਾਰ ਦੀਆਂ ਭਾਸ਼ਾਵਾਂ

ਦੇ ਸਮਾਨ ਪ੍ਰਾਕ੍ਰਿਤਿਕ ਲਿੰਗ ਦੀ ਥਾਂ ਤੇ ਵਿਆਕਰਨਕ ਲਿੰਗ ਹੁੰਦਾ ਹੈ। 'ਤ' ਜੋੜ ਕੇ ਇਸਤਰੀ ਲਿੰਗ ਬਣਦਾ ਹੈ।

(5) ਸਾਮੀ ਵਿਚ ਕਰਤਾ, ਕਰਮ ਅਤੇ ਸਬੰਧ ਤਿੰਨ ਕਾਰਕ ਹੁੰਦੇ ਹਨ।

(6) ਨਾਂਵ ਦੇ ਅੰਤ ਵਿਚ ਸਬੰਧ-ਵਾਚਕ ਪੜਨਾਂਵ ਜੋੜ ਕੇ ਸਬੰਧ ਸੂਚਿਤ ਕੀਤਾ ਜਾਂਦਾ ਹੈ।

(7) ਸਾਮੀ ਭਾਸ਼ਾਵਾਂ ਵਿਚ ਸਮਾਸ ਨਹੀਂ ਹੁੰਦਾ।

(8) ਵਾਕ ਵਿਚ ਪਦਾਂ ਦਾ ਸਬੰਧ ਸਪਸ਼ਟ ਕਰਨ ਲਈ ਪਹਿਲਾਂ ਕਾਰਕ-ਬੋਧਕ ਪਿਛੇਤਰਾਂ ਦੀ ਵਰਤੋਂ ਹੁੰਦੀ ਸੀ ਪਰ ਬਾਅਦ ਵਿਚ ਇਨ੍ਹਾਂ ਦੀ ਥਾਂ ਨਿਪਾਤਾਂ ਨੇ ਲੈ ਲਈ। ਸਮੇਂ ਨਾਲ ਇਹ ਭਾਸ਼ਾਵਾਂ ਵਿਯੋਗ-ਆਤਮਕ ਹੋ ਗਈਆਂ। ਅਜੋਕੀ ਇਬਰਾਨੀ ਇਸਦਾ ਵਧੀਆ ਉਦਾਹਰਨ ਹੈ।

(9) ਦੂਜੇ ਪਰਿਵਾਰਾਂ ਦੀਆਂ ਭਾਸ਼ਾਵਾਂ ਦੀ ਅਪੇਖਿਆ ਸਾਮੀ-ਪਰਿਵਾਰ ਦੀਆਂ ਭਾਸ਼ਾਵਾਂ ਵਿਚ ਆਪਸੀ ਭੇਦ ਬਹੁਤ ਘੱਟ ਹੈ। ਜੇਕਰ ਹੈ ਤਾਂ ਪੁਨੀ ਦਾ ਹੈ। ਇਸ ਸਥਿਰਤਾ ਦਾ ਕਾਰਨ ਪ੍ਰਾਚੀਨ ਸਾਮੀ ਵਿਆਕਰਨ ਦੀ ਸਰਲਤਾ ਅਤੇ ਨਿਯਮਬੱਧਤਾ ਹੈ, ਜਿਸ ਵਿਚ ਵਿਅੰਜਨਾਂ ਤੋਂ ਅਰਥਤੱਤ ਅਤੇ ਸੁਰਾਂ ਤੋਂ ਰਚਨਾਤੱਤ ਦਾ ਕੰਮ ਲਿਆ ਜਾਂਦਾ ਰਿਹਾ ਹੈ।

ਹ. ਪੁ.—ਐਨ. ਬ੍ਰਿ. 20; ਹਿੰ. ਵਿ. ਕੋ. 1; ਭਾਸ਼ਾ ਵਿਗਿਆਨ ਦੀ ਭੂਮਿਕਾ—ਡਾ. ਦੇਵੇਂਦਰ ਸ਼ਰਮਾ; ਹਿੰ. ਭਾਸ਼ਾ ਅਤੇ ਇਸਦਾ ਇਤਿਹਾਸ—ਡਾ. ਬਾਸੁਦੇਵਨੰਦਨ 'ਵਿਭੂ'

**ਸਾਮੁਸ** (Samos)—ਈਜੀਅਨ ਸਾਗਰ (Aegean Sea) ਵਿਚ ਸਾਮੁਸ ਇਕ ਟਾਪੂ ਹੈ। ਤੁਰਕੀ ਦੇ ਮੁਖ ਸਥੱਲੀ ਭਾਗ ਨਾਲੋਂ ਸਾਮੁਸ ਨੂੰ ਇਕ ਜਲਡਮਰੂ ਨਿਖੇੜਦੀ ਹੈ ਜਿਹੜੀ ਲਗਭਗ ਇਕ ਮੀਲ ਚੌੜੀ ਹੈ। ਇਹ ਟਾਪੂ 43 ਕਿ. ਮੀ. ਲੰਬਾ ਹੈ ਅਤੇ ਇਸ ਦੀ ਵਧ ਤੋਂ ਵਧ ਚੌੜਾਈ 23 ਕਿ. ਮੀ. ਹੈ। ਸਾਮੁਸ ਦੀ ਵਧੇਰੀ ਧਰਾਤਲ ਪਹਾੜੀ ਹੈ। ਪੱਛਮੀ ਭਾਗ ਕੁਝ ਜ਼ਿਆਦਾ ਉਚੇਰੇ ਹਨ ਜਿੱਥੇ ਸਭ ਤੋਂ ਉੱਚੀ ਚੋਟੀ ਮਾਊਂਟ ਕਰਕਿੱਸ (Mt. Kerkis) ਹੈ ਜੋ ਸਮੁੰਦਰੀ ਸਤ੍ਹਾ ਤੋਂ 1,433 ਮੀ. ਉੱਚੀ ਹੈ। ਅਸਲ ਵਿਚ ਇਹ ਪਹਾੜੀਆਂ ਸਥੱਲ ਉੱਤੇ ਸਥਿਤ ਮਾਊਂਟ ਮਿਕਾਲੀ (Mt. Mycale) ਦਾ ਹੀ ਵਿਸਥਾਰ ਹਨ। ਉੱਤਰੀ ਤੱਟ ਉੱਤੇ ਵਾਥੀ (Vathy) ਸ਼ਹਿਰ ਹੈ ਜਿਹੜਾ ਇਸ ਜਜ਼ੀਰੇ ਦੀ ਰਾਜਧਾਨੀ ਹੈ। ਵਾਥੀ ਇਕ ਆਧੁਨਿਕ ਸ਼ਹਿਰ ਹੈ ਜਿਹੜਾ ਚੰਗੀਆਂ ਸੜਕਾਂ ਰਾਹੀਂ ਦੁਆਲੇ ਦੇ ਪਿੰਡਾਂ ਤੇ ਕਸਬਿਆਂ ਨਾਲ ਮਿਲਾਇਆ ਗਿਆ ਹੈ। ਦੱਖਣੀ ਤੱਟ ਉੱਤੇ ਤਿਗਾਨੀ (Tigani) ਇਕ ਪਰਾਚੀਨ ਸ਼ਹਿਰ ਹੈ। ਉੱਤਰੀ ਤੱਟ ਦੇ ਪੱਛਮੀ ਭਾਗ ਵਿਚ ਕਾਰਲੋਵਾਸੀ (Carlovasi) ਬੰਦਰਗਾਹ ਹੈ।

ਇਹ ਟਾਪੂ ਖੇਤੀਬਾੜੀ ਦੀ ਦ੍ਰਿਸ਼ਟੀ ਤੋਂ ਬਹੁਤ ਉਪਜਾਊ ਹੈ। ਇਸ ਦੇ ਵਧੇਰੇ ਭਾਗਾਂ ਵਿਚ ਅੰਗੂਰਾਂ ਦੇ ਅਣਗਿਣਤ ਬਾਗ਼ ਹਨ। ਤੇਲ, ਕਿਸ਼ਮਿਸ਼, ਰੇਸ਼ਮੀ ਕਪੜਾ ਅਤੇ ਤਮਾਕੂ ਇਸ ਜਜ਼ੀਰੇ ਦੀ ਮੁਖ ਉਪਜ ਹੈ। ਸਿਗਰਟ ਬਣਾਉਣਾ ਮੁਖ ਘਰੇਲੂ ਧੰਦਾ ਹੈ।

ਸੰਨ 1912 ਵਿਚ ਸਾਮੁਸ ਨੂੰ ਯੂਨਾਨ ਰਾਜ ਵਿਚ ਸ਼ਾਮਲ ਕਰ ਲਿਆ ਗਿਆ। ਇਥੇ ਪੁਰਾਣਾ ਯੂਨਾਨੀ ਧਰਮ ਸਭ ਤੋਂ ਜ਼ਿਆਦਾ ਪਰਚਲਿਤ ਹੈ।

ਗਿਆਰਵੀਂ ਈ. ਪੂ. ਵਿਚ ਆਇਓਨੀਅਨ (Ionian) ਲੋਕ ਐਪੀਡਾਰਸ (Epidaurus) ਅਤੇ ਆਰਗੋਲਿਸ (Argolis) ਤੋਂ ਆ ਕੇ ਇਥੇ ਕਾਫ਼ੀ ਗਿਣਤੀ ਵਿਚ ਵਸ ਗਏ। ਸੱਤਵੀਂ ਈ. ਪੂ. ਵਿਚ ਸਾਮੁਸ ਯੂਨਾਨ ਦੇਸ਼ ਦਾ ਇਕ ਵੱਡਾ ਵਪਾਰਕ ਕੇਂਦਰ ਬਣ ਗਿਆ। ਇਥੋਂ ਦੇ ਲੋਕ ਕਾਲੇ ਸਾਗਰ ਅਤੇ ਮਿਸਰ ਦੀਆਂ ਬੰਦਰਗਾਹਾਂ ਤੇ ਤਜਾਰਤ ਕਰਦੇ ਰਹੇ, ਸੰਨ 535 ਈ. ਪੂ. ਤਕ ਸਾਮੁਸ ਆਪਣੀ ਸਮੁੰਦਰੀ ਤਾਕਤ ਦੇ ਸਿਖਰ ਉੱਤੇ ਸੀ ਅਤੇ ਕਾਲੇ ਸਾਗਰ ਤੇ ਇਸਦਾ ਅਧਿਕਾਰ ਸੀ। ਕੁਝ ਸਮੇਂ ਮਗਰੋਂ ਈਰਾਨ ਦੇ ਬਾਦਸ਼ਾਹ ਦਾਰਾ (Darius) ਨੇ ਸਾਮੁਸ ਤੇ ਕਬਜ਼ਾ ਕਰ ਲਿਆ ਜਿਸ ਨਾਲ ਇਸ ਦੀ ਬਹੁਤ ਸਾਰੀ ਵਸੋਂ ਟਾਪੂ ਛੱਡ ਕੇ ਚਲੀ ਗਈ। ਸੰਨ 499 ਈ. ਪੂ. ਵਿਚ ਸਾਮੁਸ ਦੇ ਲੋਕਾਂ ਨੇ ਆਇਓਨੀਅਨ ਲੋਕਾਂ ਨਾਲ ਮਿਲ ਕੇ ਈਰਾਨ ਦੇ ਖ਼ਿਲਾਫ਼ ਬਗ਼ਾਵਤ ਕਰ ਦਿੱਤੀ। ਸੰਨ 479 ਵਿਚ ਯੂਨਾਨ ਵਿਚ ਜ਼ੇਰਕਸੀਜ਼ ਦੀ ਹਾਰ ਮਗਰੋਂ ਸਾਮੁਸ ਈਰਾਨੀਆਂ ਨੂੰ ਛੱਡ ਕੇ ਯੂਨਾਨ ਨਾਲ ਮਿਲ ਗਿਆ। ਇਕ ਸਦੀ ਈ. ਪੂ. ਵਿਚ ਇਥੇ ਕੁਝ ਵਕਤ ਲਈ ਲੋਕ-ਰਾਜ ਸਥਾਪਤ ਹੋਇਆ ਪਰ ਏਥਨਜ਼ ਦੇ ਜ਼ਵਾਲ ਮਗਰੋਂ ਮੁੜ ਇਸ ਉੱਤੇ ਸਪਾਰਟਾ ਜਾਂ ਮਿਸਰ ਦਾ ਰਾਜ ਸਥਾਪਤ ਹੁੰਦਾ ਰਿਹਾ। ਸੋਲ੍ਹਵੀਂ ਸਦੀ ਵਿਚ ਤੁਰਕਾਂ ਨੇ ਇਸ ਟਾਪੂ ਉੱਤੇ ਕਬਜ਼ਾ ਜਮਾ ਲਿਆ, ਪੁਰਾਣੇ ਵਸਨੀਕ ਕੱਢ ਦਿੱਤੇ ਅਤੇ ਨਵੇਂ ਅਲਬਾਨੀਅਨ ਆਬਾਦਕਾਰ ਲਿਆ ਕੇ ਵਸਾਏ ਗਏ।

ਯੂਨਾਨੀਆਂ ਦੀ ਆਜ਼ਾਦੀ ਦੀ ਜੰਗ ਵੇਲੇ ਸਾਮੁਸ ਦੀ ਪਦਵੀ ਬਹੁਤ ਮਹੱਤਤਾ ਵਾਲੀ ਰਹੀ। ਪਹਿਲਾਂ ਤਾਂ ਇਸ ਉੱਤੇ ਯੂਨਾਨ ਅਤੇ ਤੁਰਕੀ ਦਾ ਸਾਂਝਾ ਅਧਿਕਾਰ ਰਿਹਾ ਪਰ ਅੰਤ ਵਿਚ ਇਹ ਪੂਰੇ ਤੌਰ ਤੇ ਯੂਨਾਨ ਸਰਕਾਰ ਦੇ ਅਧੀਨ ਚਲਾ ਗਿਆ।

ਸਾਮੁਸ ਪ੍ਰਸਿੱਧ ਯੂਨਾਨੀ ਫ਼ਲਾਸਫ਼ਰ ਫ਼ੀਸਾਗੋਰਸ ਦੀ ਜਨਮ ਭੂਮੀ ਹੈ। ਯੂਨਾਨ ਦੀ ਸਾਰੀ ਹਕੂਮਤ ਵੇਲੇ ਫ਼ੀਸਾਗੋਰਸ ਦਾ ਨਾਂ ਅਤੇ ਮੂਰਤੀ ਸਾਮੁਸ ਵਿਚ ਬਣੇ ਸਿੱਕਿਆਂ ਉੱਤੇ ਉਲੀਕੀ ਗਈ। ਇਹ ਸਥਾਨ ਸ਼ਿਲਪਕਲਾ ਅਤੇ ਧਾਤਾਂ ਦੀਆਂ ਮੂਰਤੀਆਂ ਬਣਾਉਣ ਦੀ ਕਲਾ ਦਾ ਕੇਂਦਰ ਰਿਹਾ ਹੈ।

ਹ. ਪੁ.—ਐਨ. ਬ੍ਰਿ. 19 : 922

**ਸਾਮੇਨ, ਆਲਬੇਅਰ ਵੀਕਤੋਰ** (Samain, Albert Victor-1858-1900) : ਫ਼ਰਾਂਸੀਸੀ ਕਵੀ, ਜਿਸਦਾ ਜਨਮ 4 ਅਪਰੈਲ, 1858 ਨੂੰ ਲੀਲ (Lille) ਸ਼ਹਿਰ ਵਿਖੇ ਹੋਇਆ। ਵਿੱਦਿਆ ਪ੍ਰਾਪਤ ਕਰਕੇ ਇਹ ਇਕ ਬੈਂਕ ਵਿਚ ਕਲਰਕ ਲੱਗ ਗਿਆ। ਇਸ ਨੂੰ ਕਈ ਸਾਹਿਤਕ ਸੰਗਤ ਪ੍ਰਾਪਤ ਨਹੀਂ ਸੀ ਤੇ ਇਸ ਦੀ ਪ੍ਰਤਿਭਾ ਇਕਾਂਤ ਵਿਚ ਸਹਿਜੇ ਸਹਿਜੇ ਵਿਕਸਿਤ ਹੋਈ। ਇਹ ਆਪਣੀਆਂ ਕਵਿਤਾਵਾਂ ਦੇ ਪਹਿਲੇ ਸੰਗ੍ਰਹਿ 'Au Jardian de l'infant' ਦੇ ਨਾਲ ਹੀ ਪ੍ਰਸਿੱਧ ਹੋ ਗਿਆ ਤੇ ਸਮਾਲੋਚਕਾਂ ਪਾਸੋਂ ਵਾਹਵਾ ਪ੍ਰਾਪਤ ਕੀਤੀ। ਇਸ ਦੀਆਂ ਕਵਿਤਾਵਾਂ ਦਾ ਦੂਜਾ ਸੰਗ੍ਰਹਿ, 'L'urne Penchee' 1898) ਵਿਚ ਪ੍ਰਕਾਸ਼ਤ ਹੋਇਆ। ਸਿਹਤ ਖ਼ਰਾਬ ਹੋ ਜਾਣ ਕਾਰਨ ਇਹ ਸ਼ਹਿਰ ਛੱਡ ਕੇ ਪਿੰਡ ਵਿਚ ਜਾ ਵਸਿਆ ਜਿੱਥੇ 18 ਅਗਸਤ 1900 ਈਸਵੀ ਨੂੰ ਇਸਦੀ ਮੌਤ ਹੋ ਗਈ। ਮਰਨ ਪਿਛੋਂ 1901 ਵਿਚ ਇਸਦਾ ਤੀਜਾ ਕਾਵਿ-ਸੰਗ੍ਰਹਿ 'Le chariot d' or' ਪ੍ਰਕਾਸ਼ਤ ਹੋਇਆ।

**ਸਾਮੋ** : ਇਹ ਇਕ ਜਾਤੀ ਹੈ, ਜੋ ਅਪਰ ਵੋਲਟਾ ਅਤੇ ਫ਼ਰਾਂਸੀਸੀ ਸੂਡਾਨ ਦੇ ਸਰਹੱਦੀ ਇਲਾਕੇ ਵਿਚ ਰਹਿੰਦੀ ਹੈ। ਇਸ ਨਾਲ ਸਬੰਧਤ ਲੋਕ ਕੱਦ ਦੇ ਲੰਬੇ ਤੇ ਰਿਸ਼ਟ ਪੁਸ਼ਟ ਹਨ। ਇਹ ਲੋਕ ਪਿੰਡਾਂ ਵਿਚ ਰਹਿੰਦੇ ਹਨ। ਇਨ੍ਹਾਂ ਦੇ ਮਕਾਨ ਗਾਰੇ ਦੇ ਬਣੇ ਹੁੰਦੇ ਹਨ। ਵਿਆਹ ਸ਼ਾਦੀ ਇਹ ਪਿੰਡ ਵਿਚ ਹੀ ਕਰਦੇ ਹਨ, ਪਰ ਆਪਣੇ ਪਰਿਵਾਰ-ਸਮੂਹ ਵਿਚ ਨਹੀਂ ਕਰਦੇ। ਮਰਨ ਵਾਲੇ ਦੀ ਪਰਿਵਾਰਕ ਸੰਪਤੀ ਉਸ ਦੇ ਭਰਾ ਨੂੰ ਮਿਲਦੀ ਹੈ, ਪਰ ਉਸਦਾ ਨਿੱਜੀ ਸਾਮਾਨ ਆਦਿ ਉਸਦੇ ਸਭ ਤੋਂ ਵੱਡੇ ਲੜਕੇ ਨੂੰ ਮਿਲਦਾ ਹੈ।

ਇਹ ਲੋਕ ਖੇਤੀ ਬਾੜੀ ਕਰਦੇ ਹਨ ਅਤੇ ਪਸ਼ੂ ਆਦਿ ਪਾਲਦੇ ਹਨ। ਧਰਮ ਦੇ ਪੱਖ ਤੋਂ ਇਹ ਕੁਦਰਤ ਦੀਆਂ ਸ਼ਕਤੀਆਂ ਵਿਚ ਰੱਬ ਦੀ ਹੋਂਦ ਨੂੰ ਮੰਨਦੇ ਹਨ। ਇਹ ਬਲੀ ਦੇਣ ਵਿਚ ਵੀ ਵਿਸ਼ਵਾਸ ਰਖਦੇ ਹਨ। ਇਹ ਪਵਿੱਤਰ ਜਾਨਵਰਾਂ ਦੀ ਪੂਜਾ ਵੀ ਕਰਦੇ ਹਨ।

ਇਹ ਅਜਿਹੀ ਭਾਸ਼ਾ ਬੋਲਦੇ ਹਨ, ਜਿਸਦੀ ਬਾਹਰ ਦੇ ਬਹੁਤ ਘਟ ਲੋਕਾਂ ਨੂੰ ਸਮਝ ਆਉਂਦੀ ਹੈ । ਇਹ ਭਾਸ਼ਾ ਸੀਆ (Sia) ਭਾਸ਼ਾ ਨਾਲ ਮਿਲਦੀ ਜੁਲਦੀ ਮਾਲੂਮ ਹੁੰਦੀ ਹੈ ।

ਹ. ਪੁ.—ਐਨ. ਬ੍ਰਿ. 17.

**ਸਾਮੋਆ** : ਇਹ 15 ਟਾਪੂਆਂ ਦਾ ਇਕ ਸਮੂਹ ਹੈ, ਜੋ ਦੋ ਭਾਗਾਂ ਵਿਚ ਵੰਡਿਆ ਹੋਇਆ ਹੈ । $171^{\circ}$ ਪੱਛਮੀ ਲੰਬਕਾਰ ਤੋਂ ਪੂਰਬ ਵੱਲ ਦੇ ਟਾਪੂਆਂ ਨੂੰ ਅਮਰੀਕਨ ਅਤੇ ਪੱਛਮ ਵੱਲ ਦੇ ਨੌਂ ਟਾਪੂਆਂ ਨੂੰ ਪੱਛਮੀ ਸਾਮੋਆ ਆਖਦੇ ਹਨ । ਇਨ੍ਹਾਂ ਦਾ ਖੇਤਰ ਲਗਭਗ 3000 ਵ. ਕਿ.ਮੀ. ਹੈ । ਇਹ ਟਾਪੂ $13^{\circ}26'$ ਦੱਖਣੀ ਵਿਥਕਾਰ ਤੋਂ $14^{\circ}22'$ ਦ. ਵਿਥ. ਤਕ ਅਤੇ $168^{\circ}10'$ ਪੱਛਮੀ ਲੰਬਕਾਰ ਤੋਂ $172^{\circ}48'$ ਪੱ. ਲੰਬ. ਤਕ ਫੈਲੇ ਹੋਏ ਹਨ । ਇਹ ਟਾਪੂ ਨਿਊਜ਼ੀਲੈਂਡ ਦੇ ਉੱਤਰੀ ਸਿਰੇ ਦੇ ਉੱਤਰ-ਪੂਰਬ ਵੱਲ ਲਗਭਗ 2600 ਕਿ.ਮੀ. ਦੇ ਫ਼ਾਸਲੇ ਤੇ ਸਥਿਤ ਹਨ ।

ਆਮ ਕਰਕੇ ਇਹ ਸਾਰੇ ਟਾਪੂ ਸਮੁੰਦਰ ਵਿਚ ਡੁੱਬੇ ਹੋਏ ਜੁਆਲਾਮੁਖੀ ਪਹਾੜਾਂ ਦੀਆਂ ਚੋਟੀਆਂ ਹਨ । ਇਨ੍ਹਾਂ ਟਾਪੂਆਂ ਦੇ ਮੱਧ ਵਿਚ ਉੱਚੇ ਜੁਆਲਾਮੁਖੀ ਪਹਾੜ ਹਨ ਅਤੇ ਚੁਫੇਰੇ ਜ਼ਮੀਨ ਹੌਲੀ ਹੌਲੀ ਸਮੁੰਦਰ ਵੱਲ ਢਲਦੀ ਜਾਂਦੀ ਹੈ । ਪਹਾੜਾਂ ਦੀ ਉਚਾਈ 1858 ਮੀਟਰ ਤੋਂ ਘੱਟ ਹੈ । ਸਮੁੰਦਰੀ ਕੰਢੇ ਦੇ ਮੈਦਾਨ ਜੁਆਲਾਮੁਖੀ ਦੇ ਲਾਵੇ ਤੋਂ ਬਣੇ ਹੋਏ ਹੋਣ ਕਰਕੇ ਬਹੁਤ ਉਪਜਾਊ ਹਨ । ਸ਼ਾਂਤ ਮਹਾਸਾਗਰ ਵਿਚ ਸਥਿਤ ਹੋਣ ਕਰਕੇ ਵਰਖਾ ਸਾਰਾ ਸਾਲ ਹੁੰਦੀ ਰਹਿੰਦੀ ਹੈ । ਟਾਪੂਆਂ ਦੇ ਕੇਂਦਰੀ ਹਿੱਸਿਆਂ ਵਿਚ ਔਸਤ ਵਰਖਾ 500 ਸੈਂ. ਮੀ. ਸਾਲਾਨਾ ਹੁੰਦੀ ਹੈ । ਇਨ੍ਹਾਂ ਟਾਪੂਆਂ ਦੀ ਜਲਵਾਯੂ ਤਪਤ-ਖੰਡ ਵਾਲੀ ਹੈ, ਪਰ ਸਾਲ ਦੇ ਬਹੁਤੇ ਸਮੇਂ ਲਈ ਇਕੋ ਜਿਹੀ ਹੀ ਰਹਿੰਦੀ ਹੈ । ਜ਼ਿਆਦਾ ਤਾਪ-ਮਾਨ ਤੇ ਵਰਖਾ ਦੇ ਕਾਰਨ ਪਹਾੜਾਂ ਉੱਤੇ ਸੰਘਣੇ ਉੱਚੇ ਜੰਗਲ ਹਨ । ਇਨ੍ਹਾਂ ਟਾਪੂਆਂ ਵਿਚ ਕੋਈ ਖਣਿਜ ਪਦਾਰਥ ਨਹੀਂ ਹੈ । ਇਥੋਂ ਦੀ ਵਪਾਰਕ ਸਮੱਗਰੀ ਨਾਰੀਅਲ ਤੇ ਨਾਰੀਅਲ ਤੋਂ ਬਣਾਈਆਂ ਚੀਜ਼ਾਂ ਹਨ । ਖੇਤੀ ਬਾੜੀ ਸਮੁੰਦਰੀ ਤਟਾਂ ਦੇ ਮੈਦਾਨਾਂ ਵਿਚ ਹੁੰਦੀ ਹੈ । ਇਥੇ ਰਬੜ, ਨਾਰੀਅਲ, ਕੋਕੋ ਤੇ ਕੇਲਾ ਬਹੁਮਾਤਰਾ ਵਿਚ ਹੁੰਦੇ ਹਨ ਅਤੇ ਬਾਹਰ ਵੀ ਭੇਜੇ ਜਾਂਦੇ ਹਨ ।

ਇਥੋਂ ਦੇ ਲੋਕ ਪੋਲੀਨਿਸ਼ ਨਸਲ (Polynesian) ਦੇ ਹਨ ਅਤੇ ਇਨ੍ਹਾਂ ਦੀ ਭਾਸ਼ਾ ਮੌਜੂਦਾ ਪੋਲੀਨਿਸ਼ੀਅਨ ਭਾਸ਼ਾ ਦੀ ਸਭ ਤੋਂ ਪੁਰਾਣੀ ਸ਼ਕਲ ਹੈ । ਹੁਣ ਜ਼ਿਆਦਾ ਲੋਕਾਂ ਨੇ ਈਸਾਈ ਧਰਮ ਨੂੰ ਅਪਣਾ ਲਿਆ ਹੈ । ਇਹ ਲੋਕ ਖੇਤੀ ਬਾੜੀ ਕਰਕੇ ਅਤੇ ਮੱਛੀਆਂ ਫੜ ਕੇ ਗੁਜ਼ਾਰਾ ਕਰਦੇ ਹਨ ।

2 ਦਸੰਬਰ, 1899 ਨੂੰ ਬਰਤਾਨੀਆ, ਜਰਮਨੀ, ਅਤੇ ਸੰਯੁਕਤ ਰਾਜ ਅਮਰੀਕਾ ਵਿਚਕਾਰ ਇਕ ਸੰਧੀ ਹੋਈ ਜਿਸ ਅਨੁਸਾਰ ਸੰਯੁਕਤ ਰਾਜ ਅਮਰੀਕਾ ਦਾ ਅਧਿਕਾਰ ਉਨ੍ਹਾਂ ਸਾਮੋਆ ਟਾਪੂਆਂ ਉੱਤੇ ਮੰਨਿਆ ਗਿਆ ਜਿਹੜੇ $171^{\circ}$ ਪੱਛਮੀ ਲੰਬਕਾਰ ਦੇ ਪੂਰਬ ਵੱਲ ਸਥਿਤ ਹਨ । ਇਸੇ ਤਰ੍ਹਾਂ ਜਰਮਨੀ ਦਾ ਅਧਿਕਾਰ ਪੱਛਮੀ ਸਾਮੋਆ ਟਾਪੂਆਂ ਉੱਤੇ ਮੰਨ ਲਿਆ ਗਿਆ ਅਤੇ ਬਰਤਾਨੀਆ ਨੇ ਆਪਣਾ ਅਧਿਕਾਰ ਬਿਲਕੁਲ ਛੱਡ ਦਿੱਤਾ । 30 ਅਗਸਤ, 1914 ਨੂੰ ਨਿਊਜ਼ੀਲੈਂਡ ਨੇ ਪੱਛਮੀ ਸਾਮੋਆ ਉੱਤੇ ਕਬਜ਼ਾ ਕਰ ਲਿਆ । 1920 ਵਿਚ ਕੌਮਾਂਤਰੀ ਲੀਗ ਨੇ ਪੱਛਮੀ ਸਾਮੋਆ ਉੱਤੇ ਨਿਊਜ਼ੀਲੈਂਡ ਦਾ ਅਧਿਕਾਰ ਪਰਵਾਨ ਕਰ ਲਿਆ । ਫੇਰ 25 ਜਨਵਰੀ, 1947 ਨੂੰ ਸੰਯੁਕਤ ਰਾਸ਼ਟਰ ਸਭਾ ਨੇ ਪੱਛਮੀ ਸਾਮੋਆ ਨੂੰ ਨਿਊਜ਼ੀਲੈਂਡ ਦੀ ਟਰਸਟੀਸ਼ਿਪ ਹੇਠ ਕਰ ਦਿੱਤਾ ।

ਪੱਛਮੀ ਸਾਮੋਆ 1 ਜਨਵਰੀ, 1962 ਨੂੰ ਇਕ ਸੁਤੰਤਰ ਰਾਜ ਬਣ ਗਿਆ ।

ਆਬਾਦੀ—ਅਮਰੀਕਨ ਸਾਮੋਆ 27,000 (1970);
ਪੱਛਮੀ ਸਾਮੋਆ 149,000 (1970)

ਹ. ਪੁ.—ਐਨ. ਬ੍ਰਿ. ਮੈ. 16 : 207

**ਸ਼ਾਮੋ ਨਾਰ** : ਸ਼ਾਮੋ ਨਾਰ ਦੀ ਕਹਾਣੀ ਪੰਜਾਬੀ ਲੋਕ ਸਾਹਿਤ ਵਿਚ ਆਪਣਾ ਵਿਸ਼ੇਸ਼ ਥਾਂ ਰੱਖਦੀ ਹੈ । ਨਰਾਇਣ ਸਿੰਘ, ਗੁਰਮੁਖ ਸਿੰਘ ਚਮਕ, ਛੱਜੂ ਸਿੰਘ ਅਤੇ ਮਿਤ ਸਿੰਘ ਆਦਿ ਕਿੱਸਾਕਾਰਾਂ ਨੇ ਇਸ ਕਹਾਣੀ ਨੂੰ ਆਪਣੇ ਕਿੱਸਿਆਂ ਵਿਚ ਬਿਆਨ ਕੀਤਾ ਹੈ ।

ਵੀਹਵੀਂ ਸਦੀ ਦੇ ਮੱਧ ਵਿਚ ਅੰਮ੍ਰਿਤਸਰ ਵਿਚ ਇਕ ਬੜੀ ਦਰਦ ਭਰੀ ਘਟਨਾ ਵਾਪਰੀ । ਸਰਲੀ ਪਿੰਡ ਦਾ ਹੌਲਦਾਰ ਜਵਾਹਰ ਸਿੰਘ ਆਪਣੀ ਪਤਨੀ ਸ਼ਾਮੋ ਸਮੇਤ, ਆਪਣੇ ਪਿੰਡ ਨੂੰ ਜਾਣ ਵਾਲੀ ਸ਼ਾਮ ਦੀ ਗੱਡੀ ਫੜਨ ਲਈ ਅੰਮ੍ਰਿਤਸਰ ਦੇ ਸਟੇਸ਼ਨ ਤੇ ਪੁੱਜਾ । ਸ਼ਾਮੋ ਨੂੰ ਉਸ ਨੇ ਜ਼ਨਾਨੇ ਡੱਬੇ ਵਿਚ ਪਲੇਟਫ਼ਾਰਮ ਵੱਲ ਦੀ ਸੀਟ ਤੇ ਬਿਠਾ ਦਿੱਤਾ ਤੇ ਆਪ ਮਰਦਾਂ ਵਾਲੇ ਡੱਬੇ ਵਿਚ ਜਾ ਬੈਠਾ । ਸ਼ਾਮੋ ਸਿਰ ਤੋਂ ਪੈਰਾਂ ਤਕ ਸੋਨੇ ਚਾਂਦੀ ਦੇ ਗਹਿਣਿਆਂ ਨਾਲ ਸਜੀ ਹੋਈ ਸੀ । ਉਸਦਾ ਰੂਪ ਝਲਕਾਂ ਮਾਰ ਰਿਹਾ ਸੀ ਤੇ ਗੱਡੀ ਟੁਰਨ ਦੀ ਉਡੀਕ ਵਿਚ ਸ਼ਾਮੋ ਆਪਣੀ ਸੋਨੇ ਦੀ ਮੁੰਦਰੀ ਨਾਲ ਖੇਡ ਰਹੀ ਸੀ ਕਿ ਅਚਾਨਕ ਮੁੰਦਰੀ ਪਲੇਟਫ਼ਾਰਮ ਤੇ ਜਾ ਡਿਗੀ । ਉਹ ਮੁੰਦਰੀ ਦੀ ਭਾਲ ਵਿਚ ਥੱਲੇ ਉਤਰੀ ਹੀ ਸੀ ਕਿ ਗੱਡੀ ਟੁਰ ਪਈ । ਮੁੰਦਰੀ ਤਾਂ ਉਸ ਨੂੰ ਲਭ ਗਈ ਪਰ ਉਹ ਗੱਡੀ ਨਾ ਫੜ ਸਕੀ ।

ਸ਼ਾਮੋ ਦੇ ਸਾਹਮਣੇ ਹਨੇਰੀ ਰਾਤ ਸੀ । ਸ਼ਿੰਗਾਰ ਲਈ ਪਾਏ ਗਹਿਣੇ ਉਹਨੂੰ ਹੁਣ ਸੱਪਾਂ ਵਾਂਗ ਜਾਪਦੇ ਸਨ । ਉਸ ਨੇ ਸਟੇਸ਼ਨ ਮਾਸਟਰ ਪਾਸ ਰਾਤ ਕੱਟਣ ਲਈ ਬੇਨਤੀ ਕੀਤੀ । ਅਜਾਈਂ ਪਰੇਸ਼ਾਨੀ ਦੇ ਡਰੋਂ ਸਟੇਸ਼ਨ ਮਾਸਟਰ ਨੇ ਉਹਨੂੰ ਸ਼ਹਿਰ ਵੱਲ ਭੇਜ ਦਿੱਤਾ । ਸਰਾਂ ਵਾਲੇ ਨੇ ਵੀ ਸ਼ਾਮੋ ਨੂੰ ਸਰਾਂ ਵਿਚ ਥਾਂ ਨਾ ਦਿੱਤੀ । ਆਖ਼ਰ ਉਹ ਗਰਚੇ ਸ਼ੋਫ਼ਰ ਦੇ ਹੋਟਲ ਤੇ ਆ ਗਈ । ਗਰਚੇ ਨੇ ਆਪਣੀ ਪਤਨੀ ਨਾਲ ਉਸ ਨੂੰ ਆਪਣੇ ਘਰ ਭੇਜ ਦਿੱਤਾ ਅਤੇ ਗਹਿਣਿਆਂ ਦੇ ਲਾਲਚ ਵਿਚ ਆ ਕੇ ਉਹ ਨੂੰ ਵੱਢ ਕੇ ਟੁਕੜੇ ਟੁਕੜੇ ਕਰ ਦਿੱਤਾ ।

ਦੂਜੀ ਭਲਕ ਜਵਾਹਰ ਸਿੰਘ ਅੰਮ੍ਰਿਤਸਰ ਦੀਆਂ ਗਲੀਆਂ ਵਿਚ ਸ਼ਾਮੋ ਦੀ ਭਾਲ ਕਰਦਾ ਭੁਖ ਦਾ ਸਤਾਇਆ ਗਰਚੇ ਦੇ ਹੋਟਲ ਤੇ ਰੋਟੀ ਖਾਣ ਲਈ ਬੈਠ ਗਿਆ । ਅਜੇ ਪਹਿਲੀ ਬੁਰਕੀ ਮੂੰਹ ਵਿਚ ਪਾਈ ਸੀ ਕਿ ਕੋਈ ਸਖ਼ਤ ਜਿਹੀ ਚੀਜ਼ ਉਹਦੇ ਦੰਦਾਂ ਨਾਲ ਟਕਰਾਈ । ਕੀ ਵੇਖਦਾ ਹੈ ਕਿ ਇਹ ਤਾਂ ਉਹਦੀ ਪਿਆਰੀ ਸ਼ਾਮੋ ਦੀ ਮੁੰਦਰੀ ਹੈ । ਜ਼ਾਲਮ ਗਰਚਾ ਸ਼ਾਮੋ ਦਾ ਮਾਸ ਰਿੰਨ੍ਹ ਰਿੰਨ੍ਹ ਕੇ ਖੁਆ ਰਿਹਾ ਸੀ । ਜਵਾਹਰ ਸਿੰਘ ਨੇ ਥਾਣੇ ਜਾ ਰਪਟ ਕੀਤੀ । ਗਰਚਾ ਅਤੇ ਉਸ ਦੀ ਪਤਨੀ ਫੜ ਲਏ ਗਏ । ਗਰਚੇ ਨੇ ਆਪਣਾ ਜੁਰਮ ਮੰਨ ਲਿਆ ਤੇ ਉਸਨੂੰ ਫ਼ਾਂਸੀ ਦੀ ਸਜ਼ਾ ਦਿੱਤੀ ਗਈ ।

—ਸੁਖਦੇਵ ਮਾਦਪੁਰੀ

**ਸਾਯਾਨ ਪਰਬਤ** (Sayan Mountains) : ਇਹ ਮੱਧ ਏਸ਼ੀਆ ਵਿਚ ਸੈਲੋਘਾਮ ਜਾਂ ਅਲਤਾਈ ਪਹਾੜ ਦੀ ਇਕ ਸ਼ਾਖਾ ਹੈ ਜਿਹੜੀ $89^{\circ}$ ਤੋਂ $106^{\circ}$ ਪੂਰਬੀ ਲੰਬਕਾਰ ਤਕ ਫੈਲੀ ਹੋਈ ਹੈ । ਪਹਾੜਾਂ ਦੀ ਇਹ ਲੜੀ ਉੱਤਰ ਪੱਛਮੀ ਮੰਗੋਲੀਆ ਤੇ ਸਾਇਬੇਰੀਆ ਵਿਚਕਾਰ ਇਕ ਮਜ਼ਬੂਤ ਸੀਮਾ ਹੈ । ਇਸ ਦੀ ਆਮ ਉਚਾਈ 2100 ਤੋਂ ਲੈ ਕੇ 2743 ਮੀਟਰ ਤਕ ਹੈ । ਕਈ ਚੋਟੀਆਂ 3000 ਤੋਂ 3492 ਮੀਟਰ ਤਕ ਵੀ ਉੱਚੀਆਂ ਹਨ । ਸਭ ਤੋਂ ਉੱਚੀ ਚੋਟੀ ਦਾ ਨਾਂ ਮੁਨਕੋ ਸਾਰਡਿਕ (Munko Sardyk) ਹੈ । ਇਸ ਵਿਚ ਕਈ ਦੱਰੇ ਹਨ ਜਿਹੜੇ 1800 ਮੀ. ਤੋਂ 2285 ਮੀਟਰ ਤਕ ਦੀ ਉਚਾਈ ਤੇ ਹਨ ਜਿਵੇਂ ਕਿ ਮੁਜ਼ਤਾ (Muztagh) ਦਾ ਦੱਰਾ 2280 ਮੀਟਰ ਮੰਗੋਲ ਦਾ ਦੱਰਾ 1980 ਮੀਟਰ, ਓਬੋ ਸਰੀਮ (Obo Sarym) ਦਾ ਦੱਰਾ 1860 ਮੀ. ਉੱਚਾ ਹੈ । ਇਨ੍ਹਾਂ ਪਹਾੜੀਆਂ ਦੀਆਂ ਢਲਾਣਾਂ ਵਿਚ ਘਣੇ ਜੰਗਲ ਹਨ, ਜਿਥੋਂ ਕਈ ਪ੍ਰਕਾਰ ਦੀਆਂ ਜੜੀਆਂ ਬੂਟੀਆਂ ਅਤੇ ਲੱਕੜੀ ਆਦਿ ਪ੍ਰਾਪਤ ਹੁੰਦੀ ਹੈ ।

ਹ. ਪੁ.—ਅਨ. ਬ੍ਰਿ. 20 : 38 ; ਕਿ. ਬ੍ਰਿ. ਐਨ. 13 : 7344.

**ਸਾਰ** (Saar) : ਇਹ ਮੋਜ਼ੈਲ (Moselle) ਦਰਿਆ ਦੀ ਸੱਜੇ ਵੱਲੋਂ ਮਿਲਦੀ 248 ਕਿ. ਮੀ. ਲੰਬੀ ਇਕ ਸਹਾਇਕ ਨਦੀ ਹੈ। ਇਹ ਡੈਨੋਨ (Denon) ਚੋਟੀ ਦੇ ਪੈਰਾਂ ਵਿਚੋਂ ਨਿਕਲਦੀ ਹੈ ਅਤੇ ਲੋਰੇਨ ਦੀਆਂ ਖਾਣਾਂ ਵਿਚੋਂ ਵਗਦੀ ਹੋਈ ਕੋਨਜ਼ ਦੇ ਸਥਾਨ ਤੇ ਮੋਜ਼ੈਲ ਵਿਚ ਜਾ ਰਲਦੀ ਹੈ। ਇਹ ਨਦੀ ਆਪਣੇ ਸੋਮੇ ਤੋਂ ਦੱਖਣ-ਪੂਰਬ ਵੱਲੋਂ ਉੱਤਰ ਪੱਛਮ ਵੱਲ ਨੂੰ ਵਗਦੀ ਹੈ। ਦਸੰਬਰ 1944 ਤੋਂ ਜਨਵਰੀ 1945 ਤਕ ਦੂਜੇ ਮਹਾਨ ਯੁੱਧ ਦੀ ਭਿਆਨਕ ਲੜਾਈ ਇਸ ਦੇ ਕੰਢਿਆਂ ਤੇ ਲੜੀ ਗਈ ਸੀ। ਇਸ ਦੇ ਕੰਢੇ ਸਾਰਗੂਮੀਨ (Saarguemine), ਸਾਰਬਰੂਕਨ (Saarbruken), ਸਾਰ ਲੂਈ (Saar louis) ਅਤੇ ਸਾਰਬਰਗ (Saarburg) ਮੁਖ ਸ਼ਹਿਰ ਹਨ। ਇਸ ਵਿਚ ਸਾਰਗੂਮੀਨ ਤਕ 120 ਕਿ. ਮੀ. ਦੇ ਇਲਾਕੇ ਵਿਚ ਜਹਾਜ਼ਰਾਨੀ ਕੀਤੀ ਜਾਂਦੀ ਹੈ, ਜਿਸ ਰਾਹੀਂ ਕੋਲੇ ਦੀ ਢੋਆ-ਢੁਆਈ ਕੀਤੀ ਜਾਂਦੀ ਹੈ।

ਹ. ਪੁ.—ਐਨ. ਬ੍ਰਿ. 19

**ਸਾਰਸ** : ਸਾਰਸ ਗਰੂਇਡੀ ਕੁਲ ਦੀਆਂ 14 ਜਾਤੀਆਂ ਵਿਚੋਂ ਲੰਮੇ ਅਤੇ ਟੰਗਲੇ ਪੰਛੀ ਹਨ। ਇਹ ਪੰਛੀ ਬਗਲੇ (ਹੀਰੋਨ) ਨਾਲ ਮਿਲਦੇ ਜੁਲਦੇ ਹਨ ਅਤੇ ਕਈ ਵਾਰ ਇਨ੍ਹਾਂ ਦਾ ਬਗਲੇ ਨਾਲ ਵੀ ਭੁਲੇਖਾ ਪੈ ਜਾਂਦਾ ਹੈ। ਉਡਦੇ ਸਮੇਂ ਧੌਣ ਬਾਹਰ ਨੂੰ ਖਿੱਚੀ ਜਾਂਦੀ ਹੈ ਅਤੇ ਲੱਤਾਂ ਪਿਛਾਂਹ ਵੱਲ ਲਮਕ ਜਾਂਦੀਆਂ ਹਨ।

ਉੱਤਰੀ ਅਮਰੀਕਾ ਵਿਚ ਲੱਭੇ ਗਏ ਪਥਰਾਟਾਂ ਤੋਂ ਪਤਾ ਲਗਦਾ ਹੈ ਕਿ ਸਾਰਸ ਇਕ ਬਹੁਤ ਹੀ ਪੁਰਾਣੇ ਗਰੁੱਪ ਨਾਲ ਸਬੰਧ ਰੱਖਦੇ ਹਨ। ਇਹ ਪੰਛੀ ਤਕਰੀਬਨ ਸਾਰੇ ਸੰਸਾਰ ਵਿਚ ਪਾਏ ਜਾਂਦੇ ਹਨ (ਸਿਰਫ ਦੱਖਣੀ ਅਮਰੀਕਾ ਨੂੰ ਛੱਡ ਕੇ)।

ਇਹ ਧਰਤੀ ਉਪਰ ਰਹਿਣ ਵਾਲੇ ਖੂਬਸੂਰਤ ਪੰਛੀ ਦਲਦਲ ਜਾਂ ਮੈਦਾਨਾਂ ਵਿਚ ਮਲਕੜੇ ਮਲਕੜੇ ਚਲਦੇ ਰਹਿੰਦੇ ਹਨ। ਇਹ ਪੰਛੀ ਦਾਣੇ ਜਾਂ ਘਾਹ ਦੀਆਂ ਪੱਤੀਆਂ ਖਾਂਦੇ ਰਹਿੰਦੇ ਹਨ। ਇਨ੍ਹਾਂ ਪੰਛੀਆਂ ਦੇ ਜੈਤੂਨੀ-ਭੂਰੇ ਰੰਗ ਦੇ ਦੋ ਅੰਡੇ ਹੁੰਦੇ ਹਨ ਜਿਨ੍ਹਾਂ ਉਪਰ ਭੂਰੇ ਰੰਗ ਦੇ ਨਿਸ਼ਾਨ ਹੁੰਦੇ ਹਨ। ਇਹ ਅੰਡੇ ਲਗਭਗ 10 × 6 ਸੈਂ. ਮੀ. ਆਕਾਰ ਦੇ ਹੁੰਦੇ ਹਨ। ਇਹ ਆਪਣੇ ਅੰਡੇ ਦਲਦਲ ਜਾਂ ਮੈਦਾਨਾਂ ਵਿਚ ਸੁੱਕੀਆਂ ਟਾਹਣੀਆਂ ਦੇ ਬਣੇ ਹੋਏ ਆਲ੍ਹਣਿਆਂ ਵਿਚ ਦਿੰਦੇ ਹਨ। ਇਹ ਆਲ੍ਹਣੇ ਬਾਰ ਬਾਰ ਕਈ ਸਾਲਾਂ ਤਕ ਵਰਤੇ ਜਾ ਸਕਦੇ ਹਨ। ਬੱਚੇ ਜਦ ਅੰਡਿਆਂ ਵਿਚੋਂ ਨਿਕਲ ਰਹੇ ਹੁੰਦੇ ਹਨ ਤਾਂ ਇਨ੍ਹਾਂ ਦੀ ਸਾਹ-ਨਾਲੀ ਬਹੁਤ ਸਾਧਾਰਨ ਹੁੰਦੀ ਹੈ, ਉਮਰ ਨਾਲ ਇਹ ਸਾਹ-ਨਾਲੀ ਲੰਮੀ ਹੋ ਜਾਂਦੀ ਹੈ ਅਤੇ ਆਪਣੇ ਆਪ ਵਿਚ ਵਲ੍ਹੇਟੀ ਜਾਂਦੀ ਹੈ। ਇਹ ਸਾਹ-ਨਾਲੀ ਛਾਤੀ ਦੀ ਹੱਡੀ ਦੇ ਖਖਲੇ ਕੀਲ (keel) ਹੇਠਾਂ ਲੁਕੀ ਰਹਿੰਦੀ ਹੈ ਅਤੇ ਚੀਕਣ ਵਾਲੇ ਸਾਰਸ (*Grus americana*) ਵਿਚ ਲਗਭਗ 1.3 ਮੀਟਰ ਤਕ ਲੰਮੀ ਹੁੰਦੀ ਹੈ।

ਚੀਕ ਅਮਰੀਕਾਨਾ ਜਾਤੀ ਆਪਣੀ ਮਿਟ ਰਹੀ ਹੋਂਦ ਦੇ ਬਾਵਜੂਦ ਵੀ ਸਾਰੇ ਅਮਰੀਕਨ ਪੰਛੀਆਂ ਤੋਂ ਲੰਮਾ ਹੈ। ਇਸਦਾ ਰੰਗ ਚਿੱਟਾ ਹੁੰਦਾ ਹੈ ਜਿਸ ਵਿਚ ਕਾਲੀਆਂ ਧਾਰੀਆਂ ਹੁੰਦੀਆਂ ਹਨ। ਇਹ ਪੰਛੀ 1.25 ਮੀਟਰ ਲੰਮੇ ਹੁੰਦੇ ਹਨ ਅਤੇ ਇਨ੍ਹਾਂ ਦੇ ਖੰਭ 2.25 ਮੀਟਰ ਚੌੜੇ ਹੁੰਦੇ ਹਨ। ਇਹ ਪੰਛੀ ਦੱਖਣੀ ਮੈਕੈਨਜ਼ੀ (Mackenzie) ਜ਼ਿਲ੍ਹੇ ਅਤੇ ਉੱਤਰੀ ਸੈਸਕੈਚਵਾਨ (Saskatchewan) ਜ਼ਿਲ੍ਹੇ ਵਿਚ ਬੱਚੇ ਪੈਦਾ ਕਰਦਾ ਹੈ ਅਤੇ ਸਰਦੀਆਂ ਟੈਕਸਾਸ (Texas) ਵਿਚ ਬਿਤਾਉਂਦਾ ਹੈ। ਛੋਟੇ ਭੂਰੇ ਰੰਗਾਂ ਦਾ ਸਾਰਸ (*Grus canadensis canadensis*) ਲਗਭਗ 90—110 ਸੈਂ. ਮੀ. ਲੰਮਾ ਹੁੰਦਾ ਹੈ। ਇਹ ਅਲਾਸਕਾ ਅਤੇ ਹਡਸਨ ਵਿਚ ਬੱਚੇ ਪੈਦਾ ਕਰਦਾ ਹੈ। ਸਰਦੀਆਂ ਵਿਚ ਇਹ ਕੈਲੀਫੋਰਨੀਆ ਅਤੇ ਟੈਕਸਾਸ ਤੋਂ ਲੈ ਕੇ ਮੈਕਸੀਕੋ ਤਕ ਰਹਿੰਦਾ ਹੈ। ਸੈਂਡਹਿਲ ਸਾਰਸ (*Grus canadensis tabida*) 20 ਸੈਂ. ਮੀ. ਲੰਮਾ ਹੁੰਦਾ ਹੈ ਅਤੇ ਮੁਖ ਤੌਰ ਤੇ ਭੂਰੇ-ਸਲੇਟੀ ਰੰਗ ਦਾ ਹੀ ਹੁੰਦਾ ਹੈ। ਇਹ ਦੱਖਣੀ ਕੈਨੇਡਾ ਅਤੇ ਅਮਰੀਕਾ ਦੇ ਅਰਧ ਉੱਤਰੀ ਹਿੱਸਿਆਂ ਵਿਚ ਬੱਚੇ ਪੈਦਾ ਕਰਦਾ ਹੈ ਅਤੇ ਇਸਦੀ ਆਵਾਜ਼



ਸਾਰਸ

ਲੰਮੀ, ਡੂੰਘੀ ਅਤੇ ਖੜ੍ਹਵੀਂ ਹੁੰਦੀ ਹੈ। ਫਲੋਰਿਡਾ ਸਾਰਸ (*Grus canadensis pratensis*) ਫਲੋਰਿਡਾ ਵਿਚ ਬੱਚੇ ਪੈਦਾ ਕਰਦਾ ਹੈ। ਆਮ ਸਾਰਸ (*G. grus*) ਯੂਰਪ ਅਤੇ ਉੱਤਰੀ ਏਸ਼ੀਆ ਵਿਚ ਬੱਚੇ ਪੈਦਾ ਕਰਦਾ ਹੈ ਅਤੇ ਬਹੁਤ ਵੱਡੇ ਝੁੰਡਾਂ ਵਿਚ ਪਤਝੜ ਤੋਂ ਸਰਦੀਆਂ ਤਕ ਇਹ ਅਫਰੀਕਾ, ਭਾਰਤ ਅਤੇ ਚੀਨ ਵਿਚ ਪ੍ਰਵਾਸ ਕਰਦਾ ਹੈ। ਇਸਦਾ ਇਕ ਹੋਰ ਸਾਥੀ (*Grus rubicunda*) ਆਸਟ੍ਰੇਲੀਆ ਅਤੇ ਦੱਖਣੀ ਨਿਊਗਿਨੀ ਵਿਚ ਰਹਿੰਦਾ ਹੈ। ਡੀਮੋਇਸਲ ਸਾਰਸ (*Anthropoides virgo*) ਅਲਜੀਰੀਆ ਵਿਚ ਬੱਚੇ ਪੈਦਾ ਕਰਦਾ ਹੈ।

ਭਾਰਤ ਵਿਚ ਇਹ ਕੂੰਜ ਵੀ ਕਹਾਉਂਦੀਆਂ ਹਨ ਅਤੇ ਸਤੰਬਰ ਦੇ ਅਖੀਰਲੇ ਹਫ਼ਤੇ ਜਾਂ ਅਕਤੂਬਰ ਦੇ ਸ਼ੁਰੂ ਵਿਚ ਪਹੁੰਚਦੀਆਂ ਹਨ ਅਤੇ ਮਾਰਚ ਜਾਂ ਅਪਰੈਲ ਦੇ ਸ਼ੁਰੂ ਤਕ ਏਥੇ ਰਹਿੰਦੀਆਂ ਹਨ। ਇਨ੍ਹਾਂ ਦਾ ਨਾਚ ਬੜਾ ਸੁਹਾਵਣਾ ਹੁੰਦਾ ਹੈ। ਕਈ ਵਾਰੀ ਸਵੇਰ ਸਾਰ ਇਕ ਉੱਚੀ ਭੁਣਭੁਣਾਂਦੀ ਆਵਾਜ਼ ਸੁਣਾਈ ਦਿੰਦੀ ਹੈ ਅਤੇ ਫੇਰ ਪੰਛੀਆਂ ਦੀ ਇਕ ਲੰਮੀ ਲਾਰ ਬਹੁਤ ਉਚਾਈ ਤੇ ਉੱਡਦੀ ਵਿਖਾਈ ਦਿੰਦੀ ਹੈ। ਇਹ ਡਾਰ ਇਕ ਫ਼ੌਜ ਵਾਂਗ ਚਲਦੀ ਹੈ। ਵੱਡੇ ਵੱਡੇ ਝੁੰਡ, ਛੋਟੀਆਂ ਪਾਰਟੀਆਂ ਜਾਂ ਇਕੱਲੇ ਪੰਛੀ ਬਹੁਤ ਦੂਰ ਦੂਰ ਤਕ ਵਿਖਾਈ ਦਿੰਦੇ ਹਨ। ਇਹ ਸਾਰੇ ਇਕ ਹੀ ਕਤਾਰ ਵਿਚ ਚਲਦੇ ਹਨ। ਕਦੇ ਕਦੇ ਅਗਵਾਈ ਕਰ ਰਿਹਾ ਝੁੰਡ ਇਕ ਚੱਕਰ ਵਿਚ ਇਕੱਠਾ ਹੋ ਕੇ ਆਪਣੀ ਦਿਸ਼ਾ ਲਭਦਾ ਹੈ ਬਾਕੀ ਝੁੰਡ ਇਸਦੀ ਪੈਰਵੀ ਕਰਕੇ ਇਕ ਫ਼ੌਜ ਵਾਂਗ ਹੀ ਇਕੱਠੇ ਹੋ ਕੇ ਚਲਦੇ ਹਨ। ਚਲਦੇ ਚਲਦੇ ਇਨ੍ਹਾਂ ਵਿਚੋਂ ਇਕ ਪੰਛੀ ਤੁਰਮ ਵਰਗੀ ਆਵਾਜ਼ ਕਢਦਾ ਹੈ। ਫਿਰ ਬਾਕੀ ਸਾਰੇ ਪੰਛੀ ਉਸਦਾ ਜੁਆਬ ਦਿੰਦੇ ਹਨ।

ਭਾਰਤ ਵਿਚ ਇਹ ਪੰਛੀ ਝੁੰਡਾਂ ਵਿਚ ਆਪਣੀ ਸਾਰੀ ਰਾਤ ਅਤੇ ਅੱਧਾ ਦਿਨ ਦਰਿਆਵਾਂ ਦੇ ਕੰਢਿਆਂ ਜਾਂ ਝੀਲਾਂ ਤੇ ਗੁਜ਼ਾਰਦੇ ਹਨ ਅਤੇ ਇਨ੍ਹਾਂ ਦੀ ਚੌਕਸੀ ਹੀ ਇਨ੍ਹਾਂ ਨੂੰ ਅਚਨਚੇਤੀ ਹਮਲੇ ਤੋਂ ਬਚਾਉਂਦੀ ਹੈ। ਸਵੇਰ ਅਤੇ ਸ਼ਾਮ ਫ਼ਸਲਾਂ ਵਿਚ ਗੁਜ਼ਾਰਦੇ ਹਨ। ਇਹ ਛੋਟੀਆਂ ਫ਼ਸਲਾਂ ਅਤੇ ਦਾਣਿਆਂ ਨੂੰ ਬਹੁਤ ਨੁਕਸਾਨ ਪਹੁੰਚਾਉਂਦੇ ਹਨ। ਇਨ੍ਹਾਂ

ਦਾ ਮਾਸ ਬੜਾ ਸੁਆਦਲਾ ਹੁੰਦਾ ਹੈ।

ਹ. ਪੁ.—ਐਨ. ਬ੍ਰਿ. 6 : 696 ; ਪਾਪੂਲਰ ਹੈਂਡਬੁਕ ਆਫ਼ ਇੰਡ. ਬਰਡਜ਼ ਫ੍ਰਿਕ ਵਿਸਲਰ।

**ਸਾਰਸਪਰੇਲਾ** : ਸਾਰਸਪਰੇਲਾ ਇਕ ਖ਼ੁਸ਼ਬੂਦਾਰ ਪਦਾਰਥ ਹੈ ਜੋ ਸਮਾਈਲੈਕਸ ਪ੍ਰਜਾਤੀ (Smilax) ਦੀਆਂ ਕਈ ਊਸ਼ਣ-ਖੰਡੀ ਝਾੜੀਆਂ ਦੀਆਂ ਜੜ੍ਹਾਂ ਤੋਂ ਤਿਆਰ ਕੀਤਾ ਜਾਂਦਾ ਹੈ। ਸਮਾਈਲੈਕਸ ਲਿਲੀਏਸੀ (Liliaceae) ਕੁਲ ਦੀ ਪ੍ਰਜਾਤੀ ਹੈ। ਇਹ ਪੌਦੇ ਮੈਕਸੀਕੋ ਅਤੇ ਪੀਰੂ ਦੇ ਦਖਣ-ਪਛਮੀ ਕੰਢਿਆਂ ਦੇ ਜੰਮਪਲ (native) ਹਨ। ਕੇਵਲ ਤਿੰਨ ਜਾਤੀਆਂ ਹੀ ਪੱਕੇ ਤੌਰ ਤੇ ਪਛਾਣੀਆਂ ਗਈਆਂ ਹਨ : ਸਮਾਈਲੈਕਸ ਅਰਿਸਟੋਲੋਕਾਈਫੋਲੀਆ (*Smilax aristolochiifolia*) ਸਮਾਈਲੈਕਸ ਰੀਗੇਲਾਈ (*Smilax regeli*) ਅਤੇ ਸਮਾਈਲੈਕਸ ਫੇਬਰੀਫਿਊਗਾ (*Smilax febrifuga*)। ਇਹ ਵਪਾਰਕ ਤੌਰ ਤੇ ਹੌਂਡੂਰਸ ਅਤੇ ਇਕੁਏਡੋਰੀਅਨ ਸਾਰਸਪਰੇਲਾ ਵੀ ਕਹਾਉਂਦੀਆਂ ਹਨ। ਹੋਰ ਕਿਸਮਾਂ ਜਿਹੜੀਆਂ ਵਪਾਰਕ ਤੌਰ ਤੇ ਗੁਆਏਕੀਲੀਅਨ (ਜਾਂ Guayaquil) ਅਤੇ ਮਧ ਅਮਰੀਕੀ ਕਹਾਉਂਦੀਆਂ ਹਨ, ਉਹ ਸਮਾਈਲੈਕਸ ਦੀਆਂ ਅਣਪਛਾਣੀਆਂ ਜਾਤੀਆਂ ਹਨ।

ਇਹ ਪੌਦੇ ਵੱਡੇ, ਸਦਾ ਬਹਾਰ ਹੁੰਦੇ ਹਨ। ਇਨ੍ਹਾਂ 'ਚੋਂ ਕੁਝ ਰੀਂਗਣ ਵਾਲੀਆਂ ਵੇਲਾਂ ਹੁੰਦੀਆਂ ਹਨ। ਛੋਟੇ ਅਤੇ ਮੋਟੇ ਧਰਤੀ ਹੇਠਲੇ ਤਣੇ ਬਹੁਤ ਸਾਰੇ ਕੰਡੇਦਾਰ ਤਣੇ ਪੈਦਾ ਕਰਦੇ ਹਨ, ਜਿਨ੍ਹਾਂ ਉਪਰ ਵੱਡੇ ਵੱਡੇ ਡੰਡੀਦਾਰ ਪੱਤੇ ਲਗਦੇ ਹਨ। ਪੌਦਿਆਂ ਨੂੰ ਸਹਾਰਾ ਦੇਣ ਵਾਲੇ ਟੈਂਡਰਿਲ ਪੱਤਿਆਂ ਦੇ ਮੁੱਢਾਂ ਵਿਚ ਨਿਕਲਦੇ ਹਨ। ਜੜ੍ਹਾਂ ਨੂੰ ਧੁੱਪ ਵਿਚ ਸੁਕਾ ਲਿਆ ਜਾਂਦਾ ਹੈ। ਇਨ੍ਹਾਂ ਸੁਕਾਈਆਂ ਹੋਈਆਂ ਜੜ੍ਹਾਂ ਨੂੰ ਜਾਂ ਤਾਂ ਬੰਡਲਾਂ ਵਿਚ ਢਿੱਲੇ ਜਿਹੇ ਬੰਨ੍ਹ ਲਿਆ ਜਾਂਦਾ ਹੈ ਜਾਂ ਫਿਰ ਸਿਲੰਡਰਾਂ ਵਿਚ ਕਸ ਕੇ ਰਖ ਲਈਆਂ ਜਾਂਦੀਆਂ ਹਨ। ਇਨ੍ਹਾਂ ਜੜ੍ਹਾਂ ਤੋਂ ਬਹੁਤ ਸਾਰੇ ਸਟੀਰੋਲ, ਕ੍ਰਿਸਟਲੀ ਗਲਾਈਕੋਸਾਈਡ ਅਤੇ ਸਾਰਸਾਪੋਨਿਨ ਪ੍ਰਾਪਤ ਹੁੰਦੇ ਹਨ, ਜਿਸ ਤੋਂ ਸਾਰਸਾਪੋਜੈਨਿਨ ਬਣਾਈ ਜਾਂਦੀ ਹੈ। ਸਾਰਸਾਪੋਜੈਨਿਨ ਸਟੀਰਾਇਡ ਨਾਲ ਸਬੰਧਿਤ ਹੈ ਅਤੇ ਇਹ ਪ੍ਰੋਜੈਸਟੀਰੋਨ ਦੇ ਸਿੰਥੇਸਿਸ ਵਿਚ ਵਰਤੀ ਜਾਂਦੀ ਹੈ। ਸਾਰਸਪਰੇਲਾ ਪਹਿਲਾਂ ਤਾਂ ਇਕ ਬਲਵਰਧਕ (tonic) ਦੇ ਤੌਰ ਤੇ ਮੰਨੀ ਜਾਂਦੀ ਸੀ ਪਰੰਤੂ ਇਹ ਅਕ੍ਰਿਆਸ਼ੀਲ (inert) ਅਤੇ ਫਜ਼ੂਲ ਹੈ। ਅੱਜ ਕਲ੍ਹ ਇਹ ਦਵਾਈਆਂ ਵਿਚ ਆਉਣ ਵਾਲੀ ਨਾ ਪਸੰਦ ਬਦਬੂ ਨੂੰ ਦੂਰ ਕਰਨ ਦੇ ਕੰਮ ਆਉਂਦੀ ਹੈ। ਇਸਦਾ ਸੁਆਦਲਾ ਕੱਢ ਕੇ ਅਮਰੀਕਾ ਵਿਚ ਆਮ ਤੌਰ ਤੇ ਸੋਡਾ ਆਦਿ ਕਾਰਬਾਨਿਕ ਪੀਣ ਵਾਲੀਆਂ ਚੀਜ਼ਾਂ ਵਿਚ ਮਿਲਾਇਆ ਜਾਂਦਾ ਹੈ।

ਉੱਤਰੀ ਅਮਰੀਕਾ ਵਿਚ ਜੰਗਲੀ ਸਾਰਸਪਰੇਲਾ ਜਾਂ ਅੰਡੇਦਾਰ ਸਾਰਸਪਰੇਲਾ ਕਈ ਵਾਰੀ ਅਸਲੀ ਸਾਰਸਪਰੇਲਾ ਦੇ ਤੌਰ ਤੇ ਵਰਤਿਆ ਜਾਂਦਾ ਹੈ।

ਹ. ਪੁ.—ਐਨ. ਬ੍ਰਿ. 20 : 1

**ਸਾਰਸਫੀਲਡ, ਪੈਟਰਿਕ** (Sarsfield, Patrick 1645-1693) : ਇਹ ਲਿਊਕੇਨ (ਆਇਰਲੈਂਡ) ਦਾ ਅਰਲ ਅਤੇ ਇਕ ਉੱਘਾ ਦੇਸ਼ ਭਗਤ ਸੀ। ਇਸਦਾ ਜਨਮ ਲਿਊਕੇਨ (Lucan) ਵਿਖੇ ਹੋਇਆ। ਸੰਨ 1678 ਵਿਚ ਇਹ ਅੰਗਰੇਜ਼ੀ ਫ਼ੌਜ ਵਿਚ ਭਰਤੀ ਹੋਇਆ ਅਤੇ ਫ਼ਰਾਂਸ ਵਿਚ ਸੇਵਾ ਕੀਤੀ। ਸੰਨ 1686 ਵਿਚ ਕਰਨਲ ਬਣਿਆ। ਇਹ ਆਇਰਲੈਂਡ ਵਿਚ ਬਾਦਸ਼ਾਹ ਜੇਮਜ਼ II ਦਾ ਹਾਮੀ ਸੀ ਅਤੇ ਉਸ ਦੇ ਭੱਜ ਕੇ ਫ਼ਰਾਂਸ ਵਿਚ ਜਾਣ ਸਮੇਂ ਇਹ ਉਸਦਾ ਸਾਥੀ ਸੀ। ਸੰਨ 1691 ਵਿਚ ਇਹ ਲਿਮਰਾਇਕ (Limeric) ਵਿਖੇ ਬਹੁਤ ਬਹਾਦਰੀ ਨਾਲ ਲੜਿਆ ਪਰ ਹਾਰ ਜਾਣ ਤੇ ਫ਼ਰਾਂਸ ਵਾਪਸ ਚਲਾ ਗਿਆ। ਫ਼ਰਾਂਸ ਵਿਚ ਇਹ ਕੁਝ ਸਮਾਂ ਆਇਰਲੈਂਡ ਦੀ ਫ਼ੌਜ ਨੂੰ ਇੰਗਲੈਂਡ ਤੇ ਹਮਲਾ ਕਰਨ ਲਈ ਸੰਗਠਿਤ ਕਰਦਾ ਰਿਹਾ। ਲੂਈ ਚੌਦਵੇਂ ਨੇ ਇਸਨੂੰ ਲੈਫ਼ਟੀਨੈਂਟ ਜਨਰਲ ਬਣਾ ਦਿੱਤਾ। ਮਗਰੋਂ ਇਹ ਲੈਂਡਨ (Landen) ਦੀ ਲੜਾਈ ਵਿਚ ਫ਼ਰਾਂਸ ਵੱਲੋਂ ਲੜਿਆ ਅਤੇ 19 ਅਗਸਤ, 1693 ਨੇਰਵਿੰਡਨ (Neerwinden) ਵਿਖੇ ਸਖ਼ਤ ਜ਼ਖ਼ਮੀ ਹੋ ਗਿਆ ਅਤੇ ਦੋ ਤਿੰਨਾਂ ਦਿਨਾਂ ਮਗਰੋਂ ਊਈ (Huy) ਵਿਖੇ ਇਸਦੀ ਮੌਤ ਹੋ ਗਈ।

ਹ. ਪੁ.—ਐਨ. ਅਮ. 24 : 306 ; ਐਨ. ਬ੍ਰਿ. 20

**ਸਾਰਸਵਤ** : ਇਹ ਇਕ ਰਿਸ਼ੀ ਸੀ। ਮਹਾਂਭਾਰਤ ਵਿਚ ਇਸ ਨੂੰ ਸਰਸਵਤੀ ਨਦੀ ਦਾ ਪੁੱਤਰ ਦਰਸਾਇਆ ਗਿਆ ਹੈ। ਇਹ ਵੇਦਾਂ ਦਾ ਬੜਾ ਭਾਰੀ ਵਿਦਵਾਨ ਸੀ। ਕਿਹਾ ਜਾਂਦਾ ਹੈ ਕਿ ਇਕ ਵਾਰੀ ਕਾਲ ਪੈਣ ਕਰਕੇ ਲੋਕ ਭੁੱਖ ਦਾ ਸ਼ਿਕਾਰ ਹੋਣ ਲਗ ਪਏ ਸਨ। ਭੁੱਖ ਮਰੀ ਕਾਰਨ ਬ੍ਰਾਹਮਣਾਂ ਦੀ ਹਾਲਤ ਇਤਨੀ ਭੈੜੀ ਹੋ ਗਈ ਸੀ ਕਿ ਉਨ੍ਹਾਂ ਦੀ ਵੇਦਾਂ ਵੱਲੋਂ ਸੂਝ ਹਟ ਗਈ। ਉਨ੍ਹਾਂ ਆਪਣਾ ਪੇਟ ਭਰਨ ਲਈ ਭੀਖ ਮੰਗਣੀ ਸ਼ੁਰੂ ਕਰ ਦਿੱਤੀ। ਪਰ ਇਸ ਦੇ ਉਲਟ ਸਾਰਸਵਤ ਦੀ ਮਾਂ ਸਰਸਵਤੀ (ਜਿਸ ਬਾਰੇ ਬੰਗਾਲ ਦੇ ਵੈਸ਼ਨਵਾਂ ਦਾ ਵਿਚਾਰ ਹੈ ਕਿ ਇਹ ਵਿਸ਼ਨੂੰ ਦੀ ਇਸਤਰੀ ਸੀ) ਨੇ ਇਸ ਨੂੰ ਮੱਛੀਆਂ ਅਤੇ ਪਾਣੀ ਦੇ ਹੋਰ ਜੀਵ-ਜੰਤੂ ਖੁਆ ਕੇ ਜ਼ਿੰਦਾ ਰੱਖਿਆ। ਜਦੋਂ ਕਾਲ ਖ਼ਤਮ ਹੋ ਗਿਆ ਤਾਂ ਸਾਰੇ ਬ੍ਰਾਹਮਣ ਵੇਦਾਂ ਦਾ ਗਿਆਨ ਪ੍ਰਾਪਤ ਕਰਨ ਲਈ ਇਕੱਠੇ ਹੋ ਕੇ ਸਾਰਸਵਤ ਕੋਲ ਆਏ। ਕਿਹਾ ਜਾਂਦਾ ਹੈ ਕਿ ਉਸ ਸਮੇਂ 60,000 ਬ੍ਰਾਹਮਣਾਂ ਨੇ ਸਾਰਸਵਤ ਪਾਸੋਂ ਵੇਦਾਂ ਦਾ ਗਿਆਨ ਪ੍ਰਾਪਤ ਕੀਤਾ। ਬ੍ਰਾਹਮਣਾਂ ਨੇ ਸਾਰਸਵਤ ਰਿਸ਼ੀ ਪਾਸੋਂ ਇਸ ਤਰ੍ਹਾਂ ਵੇਦਾਂ ਦਾ ਗਿਆਨ ਪ੍ਰਾਪਤ ਕਰਕੇ ਵੇਦਾਂ ਨੂੰ ਅਮਰ ਕੀਤਾ। ਸਾਰਸਵਤ ਫ਼ਿਰਕੇ ਦੇ ਇਹ ਬ੍ਰਾਹਮਣ ਲੋਕ ਸਰਸਵਤੀ ਦਰਿਆ ਦੇ ਆਲੇ ਦੁਆਲੇ ਵਸੇ ਹੋਏ ਸਨ। ਇਹ ਲੋਕ ਹਾਲੀਂ ਵੀ ਪੰਜਾਬ ਵਿਚ ਆਬਾਦ ਹਨ ਅਤੇ ਦੇਸ਼ ਦੇ ਹੋਰ ਬਹੁਤ ਸਾਰੇ ਹਿੱਸਿਆਂ ਵਿਚ ਵੀ ਕਿਤੇ ਕਿਤੇ ਵੱਸੇ ਹੋਏ ਹਨ। ਇਹ ਖਾਣ-ਪੀਣ ਅਤੇ ਜ਼ਾਤ-ਪਾਤ ਦੇ ਮਾਮਲੇ ਵਿਚ ਬਹੁਤੇ ਕੱਟੜ ਨਹੀਂ।

ਹ. ਪੁ.—ਕਿ. ਹਿ. ਮਾਈ.—ਡਾਊਸਨ 283 ; ਗ. ਪੰ. ਕਾ. ਟ੍ਰਾ. 320 ; ਮ. ਕੋ. 23

**ਸਾਰਸਾਵਾ** (Sarsawa) : ਇਹ ਉੱਤਰ ਪ੍ਰਦੇਸ਼ ਦੇ ਸਹਾਰਨਪੁਰ ਜ਼ਿਲ੍ਹੇ ਵਿਚ ਇਕ ਪੁਰਾਣਾ ਕਸਬਾ ਹੈ ਜੋ ਸਹਾਰਨਪੁਰ-ਪੰਜਾਬ-ਸੜਕ ਤੇ ਵਸਿਆ ਹੋਇਆ ਹੈ। ਇਸਦਾ ਨਾਂ ਸਿਰਸ ਪਾਲ (Siras-Pal) ਦੇ ਨਾਂ ਉੱਤੇ ਪਿਆ ਸੀ ਜਿਸਨੂੰ ਗ਼ਜ਼ਨੀ ਦੇ ਨਾਸਰ-ਉ-ਦੀਨ ਨੇ ਜਿੱਤਿਆ ਸੀ। ਕਿਹਾ ਜਾਂਦਾ ਹੈ ਕਿ ਇਸ ਸ਼ਹਿਰ ਨੂੰ ਮਹਿਮੂਦ ਗ਼ਜ਼ਨੀ ਨੇ ਵੀ ਲੁਟਿਆ ਸੀ। ਇਥੇ ਬਾਬਰ ਦੇ ਸਮੇਂ ਦਾ ਇੱਟਾਂ ਦਾ ਬਣਿਆ ਇਕ ਕਿਲ੍ਹਾ ਵੀ ਹੈ ਜਿਸਦਾ ਜ਼ਿਕਰ ਆਇਨ-ਏ-ਅਕਬਰੀ ਵਿਚ ਵੀ ਆਉਂਦਾ ਹੈ। ਇਹ ਗੁੱਗਾ ਜ਼ਾਹਿਰ ਪੀਰ ਦਾ ਜਨਮ ਅਸਥਾਨ ਵੀ ਮੰਨਿਆ ਗਿਆ ਹੈ। ਇਥੇ ਰੇਲਵੇ ਸਟੇਸ਼ਨ ਹੈ।

$30^{\circ}1'$ ਉ. ਵਿਥ. $77^{\circ}25'$ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 22

**ਸਾਰਸੋਗੋਨ** (Sorsogon) : ਇਹ ਫ਼ਿਲਪਾਈਨ ਗਣਰਾਜ ਦਾ ਇਕ ਪ੍ਰਦੇਸ਼ ਹੈ। ਇਹ ਪ੍ਰਦੇਸ਼ ਲਜ਼ੋਨ (Luzon) ਟਾਪੂ ਦੇ ਦੱਖਣੀ ਹਿੱਸੇ ਵਿਚ ਸਥਿਤ ਹੈ। ਇਸਦਾ ਖੇਤਰਫਲ 2,141 ਵ. ਕਿ. ਮੀ. ਹੈ। ਇਸ ਦੇ ਉੱਤਰ ਪੂਰਬ ਵੱਲ ਇਕ ਪਹਾੜੀ ਹੈ ਜਿਹੜੀ ਕਿ ਆਲਬਾਈ (Albay) ਪ੍ਰਦੇਸ਼ ਅਤੇ ਸਾਰਸੋਗੋਨ ਦੀ ਸੀਮਾ ਹੈ। ਸਾਗੋਰ ਖਾੜੀ ਜਿਹੜੀ ਆਲਬਾਈ ਖਾੜੀ ਦਾ ਹੀ ਇਕ ਹਿੱਸਾ ਹੈ ਇਸਦੇ ਉੱਤਰ ਪੂਰਬ ਵੱਲ ਹੈ। ਇਸ ਦੇ ਦੱਖਣ ਵੱਲ ਸਾਨਬੈਰਨਾਰਡੀਨੋ ਅਤੇ ਟੀਕਾਓ ਦੇ ਜਲਡਮਰੂ ਹਨ।

ਇਸਦੇ ਪੱਛਮੀ ਸਾਹਿਲ ਤੇ ਜੁਬਨ ਪਹਾੜ ਹੈ, ਜਿਸਦੀ ਉਚਾਈ 860 ਮੀ. ਹੈ। ਪੂਰਬੀ ਸਾਹਿਲ ਤੇ ਬੁਲੁਸਾਨ ਜਵਾਲਾਮੁੱਖੀ ਪਹਾੜ ਹੈ ਜਿਸਦੀ ਉਚਾਈ 1560 ਮੀ. ਹੈ।

ਇਸ ਪ੍ਰਦੇਸ਼ ਵਿਚ 254 ਸੈਂ. ਮੀ. ਤੋਂ 407 ਸੈਂ. ਮੀ. ਵਰਖਾ ਹੁੰਦੀ ਹੈ। ਮੌਸਮ ਕਦੇ ਖੁਸ਼ਕ ਨਹੀਂ ਹੁੰਦਾ, ਵਰਖਾ ਵਧੇਰੇ ਕਰਕੇ

ਸਰਦੀਆਂ ਵਿਚ ਹੁੰਦੀ ਹੈ ।

ਸਾਲਸੌਰੋਨ ਖਾੜੀ ਤੇ ਵਸਿਆ ਸਾਲਸੌਰੋਨ ਸ਼ਹਿਰ ਇਸ ਪ੍ਰਦੇਸ਼ ਦੀ ਰਾਜਧਾਨੀ ਹੈ ਜੋ ਇਥੋਂ ਦੀ ਉੱਘੀ ਬੰਦਰਗਾਹ ਵੀ ਹੈ । 1970 ਵਿਚ ਸ਼ਹਿਰ ਦੀ ਆਬਾਦੀ 47, 734 ਅਤੇ ਇਸ ਪ੍ਰਦੇਸ਼ ਦੀ ਆਬਾਦੀ 427, 047 (1970) ਸੀ । ਇਸ ਖੇਤਰ ਵਿਚ ਅਬਾਬਾ, ਨਾਰੀਅਲ, ਚਾਵਲ ਅਤੇ ਸ਼ਕਰਕੰਦੀ ਪੈਦਾ ਹੁੰਦੇ ਹਨ । ਮੱਛੀਆਂ ਫੜਨ ਦੀ ਸਨਅਤ ਵੀ ਕਾਫ਼ੀ ਤਰੱਕੀ ਤੇ ਹੈ । ਹੱਥਾਂ ਨਾਲ ਬੁਣੇ ਕੱਪੜੇ ਤਿਆਰ ਕੀਤੇ ਜਾਂਦੇ ਹਨ । ਬਾਕਨ ਦੇ ਨੇੜੇ ਕੋਲਾ ਵੀ ਮਿਲਦਾ ਹੈ ।

**ਸਾਰਹ, ਹਜ਼ਰਤ :** ਇਹ ਹਜ਼ਰਤ ਇਬਰਾਹੀਮ ਪੈਗੰਬਰ ਦੀ ਪਤਨੀ ਸੀ । ਹਜ਼ਰਤ ਇਬਰਾਹੀਮ ਦੇ ਸਮੇਂ ਨਮਰੂਦ ਨਾਂ ਦਾ ਇਕ ਬਾਦਸ਼ਾਹ ਹੋਇਆ ਹੈ ਜੋ ਬਹੁਤ ਜ਼ਾਲਮ ਸੀ । ਉਸ ਬਾਰੇ ਪੱਕੇ ਤੌਰ ਤੇ ਨਹੀਂ ਕਿਹਾ ਜਾ ਸਕਦਾ ਕਿ ਕਿੱਥੇ ਰਾਜ ਕਰਦਾ ਸੀ । 'ਕੁਰਾਨ' ਵਿਚ ਉਸ ਦਾ ਜ਼ਿਕਰ ਆਉਂਦਾ ਹੈ । ਤਖ਼ਤ ਉੱਤੇ ਬੈਠਦਿਆਂ ਹੀ ਉਸਨੇ ਆਪਣੇ ਖ਼ੁਦਾ ਹੋਣ ਦਾ ਦਾਅਵਾ ਕਰਨਾ ਸ਼ੁਰੂ ਕਰ ਦਿੱਤਾ । ਕਿਸੇ ਨਜੂਮੀ ਨੇ ਉਸਨੂੰ ਵਹਿਮ ਪਾ ਦਿੱਤਾ ਕਿ ਤੇਰੀ ਹਕੂਮਤ ਵਿਚ ਅਜਿਹਾ ਬੱਚਾ ਪੈਦਾ ਹੋਵੇਗਾ, ਜਿਹੜਾ ਤੇਰੇ ਰਾਜ ਨੂੰ ਨਸ਼ਟ ਕਰ ਦੇਵੇਗਾ । ਨਤੀਜੇ ਵਜੋਂ ਨਮਰੂਦ ਨੇ ਹਜ਼ਾਰਾਂ ਅਨਾਥ ਤੇ ਮਾਸੂਮ ਬੱਚਿਆਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ । ਰਵਾਇਤ ਹੈ ਕਿ ਦੁਨੀਆ ਦੇ ਸੁਧਾਰ ਲਈ ਅਤੇ ਇਸ ਜ਼ਾਲਮ ਬਾਦਸ਼ਾਹ ਨਮਰੂਦ ਨੂੰ ਸਿੱਧਾ ਰਸਤਾ ਵਿਖਾਉਣ ਲਈ ਪੈਗੰਬਰ ਹਜ਼ਰਤ ਇਬਰਾਹੀਮ ਅਤੇ ਉਨ੍ਹਾਂ ਦੀ ਪਤਨੀ ਸਾਰਹ ਨੇ ਜਨਮ ਲਿਆ । ਨਮਰੂਦ ਨੂੰ ਰੱਬੀ ਜਲਵਾ ਵਿਖਾਉਣ ਲਈ ਇਕ ਵਾਰ ਹਜ਼ਰਤ ਇਬਰਾਹੀਮ ਅਤੇ ਉਨ੍ਹਾਂ ਦੀ ਪਤਨੀ ਸਾਰਹ ਨਮਰੂਦ ਦੇ ਦਰਬਾਰ ਵਿਚ ਪੇਸ਼ ਹੋਏ । ਸਾਰਹ ਬਹੁਤ ਸੁੰਦਰ ਸੀ । ਨਮਰੂਦ ਉਸ ਉੱਤੇ ਆਸ਼ਕ ਹੋ ਗਿਆ । ਉਸ ਨੂੰ ਆਪਣੇ ਮਹਿਲਾਂ ਵਿਚ ਹੀ ਰੱਖ ਲਿਆ । ਜਦੋਂ ਉਸਨੇ ਸਾਰਹ ਨੂੰ ਆਪਣੀ ਹਵਸ ਦਾ ਸ਼ਿਕਾਰ ਬਣਾਉਣ ਦੀ ਕੋਸ਼ਿਸ਼ ਕੀਤੀ ਤਾਂ ਸਾਰਹ ਨੇ ਖ਼ੁਦਾ ਅਗੇ ਫ਼ਰਿਆਦ ਕੀਤੀ । ਖ਼ੁਦਾਈ ਦਰਬਾਰ ਵਿਚ ਉਸਦੀ ਬੇਨਤੀ ਕਬੂਲ ਹੋਈ । ਜਦੋਂ ਨਮਰੂਦ ਉਸ ਨਾਲ ਛੇੜਖਾਨੀ ਕਰਨ ਲਈ ਅੱਗੇ ਵਧਿਆ ਅਤੇ ਉਸ ਨੂੰ ਪਕੜਨ ਲਈ ਹੱਥ ਖੋਲ੍ਹੇ ਤਾਂ ਇਕਦਮ ਉਸਦੇ ਹੱਥ ਸੁੰਨ ਹੋ ਗਏ । ਨਮਰੂਦ ਘਬਰਾ ਗਿਆ ਅਤੇ ਤੋਬਾ ਕੀਤੀ । ਪਰ ਥੋੜ੍ਹੇ ਚਿਰ ਪਿੱਛੋਂ ਉਸ ਨੂੰ ਫੇਰ ਛੇੜਨ ਦੀ ਕੋਸ਼ਿਸ਼ ਕੀਤੀ ਅਤੇ ਇਸ ਵਾਰੀ ਵੀ ਉਸਦਾ ਉਹੋ ਹਾਲ ਹੋਇਆ । ਨਮਰੂਦ ਨੇ ਉਸ ਨੂੰ ਪਕੜਨ ਲਈ ਤਿੰਨ ਹੱਲੇ ਕੀਤੇ, ਪਰ ਤਿੰਨੇ ਵੇਰਾਂ ਹੀ ਉਸਦਾ ਇਹੋ ਹਾਲ ਹੁੰਦਾ ਰਿਹਾ । ਅੰਤ ਨੂੰ ਮਾਯੂਸ ਹੋ ਕੇ ਉਸਨੇ ਸਾਰਹ ਨੂੰ ਬੜੀ ਇੱਜ਼ਤ ਨਾਲ ਆਪਣੇ ਘਰ ਭੇਜ ਦਿੱਤਾ ਅਤੇ ਉਸਦੇ ਨਾਲ ਆਪਣੀ ਇਕ ਨੌਕਰਾਣੀ ਵੀ ਭੇਜ ਦਿੱਤੀ । ਇਸ ਨੌਕਰਾਣੀ ਦਾ ਨਾਂ ਹਾਜਰਾ ਸੀ ਅਤੇ ਇਸ ਨੌਕਰਾਣੀ ਨੂੰ ਹਜ਼ਰਤ ਦੀ ਬੀਵੀ ਬਣਨ ਦਾ ਸੁਭਾਗ ਪ੍ਰਾਪਤ ਹੋਇਆ । ਇਹ ਨੌਕਰਾਣੀ ਹੀ ਹਜ਼ਰਤ ਇਸਮਾਈਲ ਦੀ ਮਾਂ ਬਣੀ ।

ਕਿਹਾ ਜਾਂਦਾ ਹੈ ਕਿ ਸਾਰਹ ਦੀ ਉਮਰ ਜਦੋਂ ਅੱਸੀ ਵਰ੍ਹਿਆਂ ਦੀ ਹੋਈ ਤਾਂ ਫ਼ਰਿਸ਼ਤੇ ਨੇ ਹਜ਼ਰਤ ਇਬਰਾਹੀਮ ਨੂੰ ਅਚਾਨਕ ਆ ਕੇ ਬੱਚਾ ਪੈਦਾ ਹੋਣ ਦੀ ਖ਼ਬਰ ਸੁਣਾਈ । ਹਜ਼ਰਤ ਬੜੇ ਹੈਰਾਨ ਹੋਏ । ਉਨ੍ਹਾਂ ਨੇ ਕਿਹਾ ਕਿ ਸਾਰੀ ਉਮਰ ਤਾਂ ਸਾਡੇ ਕੋਈ ਬੱਚਾ ਨਹੀਂ ਹੋਇਆ, ਇਸ ਉਮਰ ਵਿਚ ਆ ਕੇ ਲੜਕੇ ਦੀ ਕੀ ਆਸ ਹੋ ਸਕਦੀ ਹੈ ? ਖ਼ੁਦਾ ਵੱਲੋਂ ਆਵਾਜ਼ ਆਈ ਕਿ ਖ਼ੁਦਾ ਆਪਣੀ ਕੁਦਰਤ ਦਾ ਪ੍ਰਗਟਾਵਾ ਇਸੇ ਤਰ੍ਹਾਂ ਕਰਦਾ ਹੈ । ਗੱਲ ਕੀ ਅੱਸੀ ਸਾਲ ਦੀ ਉਮਰ ਵਿਚ ਹਜ਼ਰਤ ਸਾਰਹ ਦੇ ਘਰ ਹਜ਼ਰਤ ਇਸਮਾਈਲ ਦਾ ਜਨਮ ਹੋਇਆ ।

ਹ. ਪੁ.—ਸ਼. ਐਨ. ਇਸ

—ਐਸ. ਐਮ. ਮਕਬੂਲ ਰਹਿਮਾਨ

**ਸਾਰਕ (Sark) :** ਇਹ ਇੰਗਲਿਸ਼ ਚੈਨਲ ਵਿਚ ਇਕ ਟਾਪੂ ਹੈ । ਇਹ ਗਰਨਸੀ ਤੋਂ 11 ਕਿ.ਮੀ. ਪੂਰਬ ਵੱਲ ਸਥਿਤ ਹੈ । ਇਸ ਦੀ ਲੰਬਾਈ 5 ਕਿ. ਮੀ. ਅਤੇ ਵੱਧ ਤੋਂ ਵੱਧ ਚੌੜਾਈ 2.5 ਕਿ. ਮੀ. ਹੈ । ਇਸ ਦਾ ਖੇਤਰਫਲ 515.5 ਹੈਕਟੇਅਰ ਹੈ । ਇਸ ਦੇ ਦੋ ਹਿੱਸੇ ਹਨ— ਛੋਟਾ ਸਾਰਕ ਤੇ ਵੱਡਾ ਸਾਰਕ, ਜਿਨ੍ਹਾਂ ਨੂੰ ਕੂਪੀ ਨਾਂ ਦਾ 91 ਮੀ. ਲੰਬਾ ਅਤੇ 2 ਮੀ. ਚੌੜਾ ਖੁਸ਼ਕੀ ਦਾ ਰਸਤਾ ਆਪਸ ਵਿਚ ਮਿਲਾਉਂਦਾ ਹੈ ।

1565 ਵਿਚ ਮਲਕਾ ਐਲਿਜ਼ਬੈੱਥ ਪਹਿਲੀ ਨੇ ਇਹ ਇਲਾਕਾ ਹੀਲੀਅਰ ਕਾਰਟਾਰੇਟ ਨੂੰ ਦਿੱਤਾ ਜਿਸ ਨੇ ਇਸ ਇਲਾਕੇ ਨੂੰ 40 ਕਿਸਾਨਾਂ ਵਿਚ ਵੰਡਿਆ ਅਤੇ ਇਹ ਅੱਜ ਵੀ ਉਨ੍ਹਾਂ ਦੇ ਵਾਰਸਾਂ ਪਾਸ ਹੀ ਹੈ । ਇਥੋਂ ਦਾ ਬਹੁਤਾ ਇਲਾਕਾ ਪਹਾੜੀ ਹੈ ।

ਇਥੋਂ ਦੀ ਮੁਖ ਬੰਦਰਗਾਹ ਕਰ (Creux) ਇਸ ਦੇ ਪੂਰਬੀ ਕੰਢੇ ਤੇ ਹੈ, ਜਿਹੜੀ ਕਿ ਟਾਪੂ ਦੇ ਅੰਦਰਲੇ ਭਾਗ ਨਾਲ 1588 ਅਤੇ 1868 ਵਿਚ ਬਣਾਈਆਂ ਗਈਆਂ ਦੋ ਸੁਰੰਗਾਂ ਦੁਆਰਾ ਮਿਲੀ ਹੋਈ ਹੈ । ਸੰਨ 1949 ਵਿਚ ਲਾ ਮੈਸੇਲਾਈਨ ਦੇ ਸਥਾਨ ਤੇ ਦੂਜੀ ਬੰਦਰਗਾਹ ਖੋਲ੍ਹੀ ਗਈ ਸੀ । ਖੇਤੀਬਾੜੀ ਤੇ ਮੱਛੀ ਪਾਲਣ ਇਥੋਂ ਦੇ ਵਸਨੀਕਾਂ ਦਾ ਮੁਖ ਪੇਸ਼ਾ ਹੈ ।

ਆਬਾਦੀ—590 (1971) ।

49°27' ਉ. ਵਿਥ. : 2°21' ਪੱ. ਲੰਬ. ।

ਹ. ਪੁ.—ਐਨ. ਬ੍ਰਿ. 19:999; ਐਨ. ਬ੍ਰਿ. ਮਾ. 8:904; ਚੈ. ਜ਼. ਡਿ.

**ਸ਼ਾਰਕ (Shark) ਮੱਛੀ :** ਇਹ ਉਪ-ਅਸਥੀ-ਯੁਕਤ (Cartilaginous) ਮੱਛੀਆਂ ਹਨ ਜਿਨ੍ਹਾਂ ਦੀਆਂ ਲਗਭਗ 200 ਜਾਤੀਆਂ ਹਨ । ਇਨ੍ਹਾਂ ਦੇ ਸਖਿੰਡਲ ਰੂਪੀ ਸਰੀਰ ਉੱਤੇ ਬਹੁਤ ਸਖ਼ਤ ਪਲੇਟਨੁਮਾ (placoid) ਚਾਨੇ ਹੁੰਦੇ ਹਨ ਅਤੇ ਪੂਛ ਹੇਟਰੋਸਰਕਲ (heterocercal) ਹੁੰਦੀ ਹੈ । ਗਲਫੜਿਆਂ ਦੇ 5 ਜੋੜ ਵੱਖੋ ਵੱਖਰੇ ਕਲੈਫਟਸ (clefts) ਜਾਂ ਚੀਰਾਂ ਵਿਚ ਹੁੰਦੇ ਹਨ; ਸਿਰਫ਼ ਇਕ ਜਾਤੀ ਵਿਚ ਛੇ ਅਤੇ ਇਕ ਵਿਚ ਸੱਤ ਜੋੜ ਹੁੰਦੇ ਹਨ ; ਸ਼ਾਰਕਾਂ ਦੇ ਕੁਝ ਹੋਰ ਲੱਛਣ ਇਕ ਕੁੰਡਲਦਾਰ ਵਾਲਵ (spiral valve), ਹੇਠਲੇ ਪਾਸੇ ਮੂੰਹ ਅਤੇ ਮੂੰਹ ਵਿਚ ਦੰਦਾਂ ਦੀਆਂ ਲਾਈਨਾਂ, ਸਪਾਇਰੇਕਲਾਂ ਦਾ ਹੋਣਾ ਆਦਿ ਹਨ ।



ਸ਼ਾਰਕ ਮੱਛੀ

ਸ਼ਾਰਕ ਮੱਛੀਆਂ ਸਾਰੀਆਂ ਮੱਛੀਆਂ ਨਾਲੋਂ ਵੱਡੀਆਂ ਹੁੰਦੀਆਂ ਹਨ । ਆਦਮੀ ਨੂੰ ਖਾਣ ਵਾਲੀ ਵੱਡੀ ਚਿੱਟੀ ਸ਼ਾਰਕ ਜਾਂ ਕਾਰਕੈਰੋਡਾਨ ਕਾਰਕੈਰੀਅਸ (*Caracharodon carcharias*) ਤਕਰੀਬਨ 9 ਮੀਟਰ ਲੰਬੀ ਹੁੰਦੀ ਹੈ । ਦੋ ਸਭ ਤੋਂ ਵੱਡੀਆਂ ਸ਼ਾਰਕ ਮੱਛੀਆਂ ਸੀਟੋਰ੍ਹਾਈਨਸ ਮੈਕਸੀਮਸ (*Cetorhinus maximus*) ਜਾਂ ਬਾਸਕਿੰਗ ਸ਼ਾਰਕ (basking shark), ਜਿਸ ਦੀ ਲੰਬਾਈ ਤਕਰੀਬਨ 13 ਮੀਟਰ ਹੁੰਦੀ ਹੈ ਅਤੇ ਵੇਲ ਸ਼ਾਰਕ ਜਾਂ ਰ੍ਹਾਈਨਿਓਡਾਨ ਟਾਈਪਸ (*Rhineodon typus*) ਜਿਹੜੀ ਤਕਰੀਬਨ 17 ਮੀਟਰ ਲੰਬੀ ਹੁੰਦੀ ਹੈ, ਪਲੈਂਕਟਨ ਖਾ ਕੇ ਗੁਜ਼ਾਰਾ ਕਰਦੀਆਂ ਹਨ । ਹੋਰ ਸਾਰੀਆਂ ਸ਼ਾਰਕ ਮੱਛੀਆਂ ਸ਼ਿਕਾਰਖ਼ੋਰ ਹਨ ਅਤੇ ਘੋਗੇ, ਸਕਵਿਡ, ਲੌਬਸਟਰ, ਕੇਕੜੇ ਅਤੇ ਮੱਛੀਆਂ ਖਾਂਦੀਆਂ ਹਨ । ਸ਼ਾਰਕਾਂ ਤਕਰੀਬਨ ਸਾਰੀਆਂ ਹੀ ਸਮੁੰਦਰ ਵਿਚ ਮਿਲਦੀਆਂ ਹਨ । ਸਿਰਫ਼ ਇਕ ਛੋਟੀ ਜਿਹੀ ਜਾਤੀ ਨਿਕਾਰਾਗੁਆ (Nicaragua) ਝੀਲ ਵਿਚ ਅਤੇ ਇਕ ਹੋਰ ਛੋਟੀ ਕਿਸਮ ਫ਼ਿਲੀਪਾਈਨ ਟਾਪੂਆਂ ਦੀਆਂ ਪਹਾੜੀ ਝੀਲਾਂ ਵਿਚ ਮਿਲਦੀ ਹੈ ।

ਆਰਥਕ ਮਹੱਤਤਾ-ਆਸਟ੍ਰੇਲੀਆ ਤੋਂ ਛੁੱਟ ਹੋਰ ਕਿਤੇ ਵੀ ਸ਼ਾਰਕ ਦਾ ਮੀਟ ਖ਼ੁਰਾਕ ਵਜੋਂ ਨਹੀਂ ਵਰਤਿਆ ਜਾਂਦਾ। ਸ਼ਾਰਕਾਂ ਦੇ ਖੰਭੜੇ ਪੂਰਬ ਵਾਸੀਆਂ ਵਿਚ ਬੜੇ ਅਮੁੱਲਕ ਸਮਝੇ ਜਾਂਦੇ ਹਨ। ਇਹ ਜਾਨਵਰਾਂ ਲਈ ਖ਼ੁਰਾਕ ਅਤੇ ਖਾਦ ਵਜੋਂ ਵੀ ਵਰਤੀਆਂ ਜਾਂਦੀਆਂ ਹਨ। ਸ਼ਾਰਕਾਂ ਤੋਂ ਲਿਵਰ ਤੇਲ (liver oil) ਪ੍ਰਾਪਤ ਹੁੰਦਾ ਹੈ ਜਿਸ ਵਿਚ ਵਿਟਾਮਿਨ 'ਏ' ਬਹੁਤ ਜ਼ਿਆਦਾ ਹੁੰਦਾ ਹੈ। ਸ਼ਾਰਕਾਂ ਦੀ ਖਲੜੀ ਜਿਸਨੂੰ ਸ਼ੈਗ੍ਰੀਨ (Shagreen) ਆਖਦੇ ਹਨ, ਰਗੜਨ ਦੇ ਕੰਮਾਂ ਲਈ ਵਰਤੀ ਜਾਂਦੀ ਹੈ। ਛੋਟੀਆਂ ਸ਼ਾਰਕਾਂ ਦੀਆਂ ਕਈ ਜਾਤੀਆਂ ਜਿਨ੍ਹਾਂ ਨੂੰ ਡੌਗ ਫਿਸ਼ (Dog fishes) ਆਖਦੇ ਹਨ, ਪ੍ਰਯੋਗਸ਼ਾਲਾ ਵਿਚ ਚੀਰ ਫਾੜ ਕਰਨ ਅਤੇ ਆਦਿ ਰੀੜ੍ਹਧਾਰੀ-ਪ੍ਰਾਣੀਆਂ ਦਾ ਅਧਿਐਨ ਕਰਨ ਲਈ ਵਰਤੀਆਂ ਜਾਂਦੀਆਂ ਹਨ।

ਜਣਨ-ਕਿਰਿਆ (Reproduction)-ਸ਼ਾਰਕ ਬਹੁਤੀ ਜ਼ਰਦੀ ਵਾਲੇ ਵੱਡੇ ਵੱਡੇ ਅੰਡੇ ਦਿੰਦੀ ਹੈ। ਅੰਡੇ ਦਾ ਨਿਸ਼ੇਚਨ ਸਰੀਰ ਦੇ ਅੰਦਰ ਹੀ ਹੁੰਦਾ ਹੈ। ਬਹੁਤੀਆਂ ਮਾਦਾ ਸ਼ਾਰਕ ਮੱਛੀਆਂ ਅੰਡੇ ਨੂੰ ਉਦੋਂ ਤਕ ਗਰਭਕੋਸ਼ (uterus) ਵਿਚ ਹੀ ਰਖਦੀਆਂ ਹਨ ਜਦੋਂ ਤਕ ਵਿਕਾਸ ਪੂਰਾ ਨਾ ਹੋ ਜਾਵੇ ਅਤੇ ਇਹ ਬੱਚਿਆਂ ਨੂੰ ਹੀ ਜਨਮ ਦਿੰਦੀਆਂ ਹਨ। ਨਰ ਸ਼ਾਰਕ ਵਿਚ ਮੈਥੁਨ ਅੰਗਾਂ ਦਾ ਇਕ ਜੋੜਾ ਹੁੰਦਾ ਹੈ, ਜਿਨ੍ਹਾਂ ਨੂੰ ਆਲਿੰਗਕ (claspers) ਆਖਦੇ ਹਨ।

ਹ.ਪੁ.—ਮੈਕ. ਐਨ. ਸ. ਟ. 12:242.

**ਸਾਰਕੋਫਾਗਸ** (Sarcophagus) : ਯੂਨਾਨੀ ਵਿਚ ਇਸ ਸ਼ਬਦ ਦੇ ਅਰਥ ਹਨ 'ਮਾਸ ਖਾਣ ਵਾਲਾ'। ਪਲਿਨੀ (Pliny) ਦੇ ਕਥਨ ਅਨੁਸਾਰ ਇਹ ਨਾਮ ਮ੍ਰਿਤਕ ਸਰੀਰ ਦੇ ਇਕ ਤਰ੍ਹਾਂ ਦੇ ਚੂਨੇ ਦੇ ਪੱਥਰ ਦੇ ਤਾਬੂਤ ਨੂੰ ਦਿੱਤਾ ਜਾਂਦਾ ਸੀ, ਜਿਸ ਵਿਚ ਪੱਥਰ ਨੂੰ ਖਾਰਨ ਦੀ ਸ਼ਕਤੀ ਹੋਣ ਕਾਰਨ 40 ਦਿਨਾਂ ਵਿਚ ਮ੍ਰਿਤਕ ਸਰੀਰ ਭਸਮ ਹੋ ਜਾਂਦਾ ਸੀ। ਪਿਛੋਂ ਯੂਨਾਨੀਆਂ ਨੇ ਹਰ ਤਾਬੂਤ ਦਾ ਇਹ ਨਾਂ ਰੱਖ ਦਿੱਤਾ, ਜੋ ਪੱਥਰ ਜਾਂ ਕਿਸੇ ਹੋਰ ਵਸਤੂ ਦਾ ਹੁੰਦਾ ਸੀ ਅਤੇ ਬੜਾ ਸੁੰਦਰ ਘੜਿਆ ਅਤੇ ਚਿੱਤਰਿਆ ਹੁੰਦਾ ਸੀ। ਤਾਬੂਤ ਦਾ ਇਕ ਬਹੁਤ ਵਧੀਆ ਨਮੂਨਾ ਮਿਸਰ ਦੇ ਉਨ੍ਹੀਵੇਂ ਰਾਜਵੰਸ਼ ਦੇ ਦੂਜੇ ਬਾਦਸ਼ਾਹ ਸੈਟੀ (Sati) (ਲਗਭਗ 1320-1300 ਈ. ਪੂ.) ਦਾ ਤਾਬੂਤ ਗਿਣਿਆ ਜਾਂਦਾ ਹੈ, ਜੋ ਕਾਲੇ ਪੱਥਰ ਦਾ ਬਣਿਆ ਹੋਇਆ ਹੈ ਤੇ ਸੋਨ ਫ਼ਰਾਂਸ ਦੇ ਅਜਾਇਬ ਘਰ ਵਿਚ ਪਿਆ ਹੋਇਆ ਹੈ। ਯੂਨਾਨ ਦੇ ਵਧੀਆ ਤਾਬੂਤ ਸਾਈਦਨ (Sidon) ਵਿਚ 1887 ਵਿਚ ਮਿਲੇ ਸਨ ਤੇ ਹੁਣ ਕੁਸਤੁਨ-ਤੁਨੀਆ ਦੇ ਸ਼ਾਹੀ ਅਜਾਇਬ ਘਰ ਵਿਚ ਮੌਜੂਦ ਹਨ। ਸਭ ਤੋਂ ਪੁਰਾਣਾ ਰੋਮਨ ਤਾਬੂਤ ਸਿਪਿਓ (Scipio) ਦਾ ਵੈਟੀਕੇਨ ਵਿਚ ਇਕ ਕਿਸਮ ਦੇ ਪੱਥਰ ਦਾ ਹੈ। ਇਹ ਤੀਜੀ ਸਦੀ ਈ. ਪੂ. ਦਾ ਹੈ। ਪਿਛਲੇਰੇ ਚਲੰਤ੍ਰੀਨੀ ਸਮੇਂ ਦੇ ਤਾਬੂਤ ਇਟਲੀ ਵਿਚ ਅਜਾਇਬ ਘਰ ਜਾਂ ਗਿਰਜਿਆਂ ਵਿਚ ਮਿਲਦੇ ਹਨ। ਇਹ ਸ਼ਬਦ ਕਈ ਵਾਰ ਗਿਰਜੇ ਵਿਚ ਵੇਦੀ ਲਈ ਵੀ ਵਰਤਿਆ ਜਾਂਦਾ ਹੈ।

**ਸਾਰੰਗ ਖ਼ਾਂ** : ਇਹ ਇਕ ਪ੍ਰਸਿੱਧ ਜਰਨੈਲ ਸੀ ਜੋ ਤੁਗ਼ਲਕ ਖ਼ਾਨਦਾਨ ਦੇ ਬਾਦਸ਼ਾਹ ਨਾਸਿਰੁੱਦੀਨ ਮਹਿਮੂਦ ਸਮੇਂ ਦੀਪਾਲਪੁਰ ਦਾ ਜਾਗੀਰਦਾਰ ਸੀ। ਇਸ ਨੂੰ ਉੱਤਰ-ਪੱਛਮੀ ਇਲਾਕੇ ਵਿਚ ਅਮਨ-ਚੈਨ ਕਾਇਮ ਕਰਨ ਲਈ ਭੇਜਿਆ ਗਿਆ। 1394 ਵਿਚ ਇਸਨੇ ਲਾਹੌਰ ਦੇ ਗਵਰਨਰ ਸ਼ੈਖਾ ਖੋਕਰ (Shaikha the Khokar) ਨੂੰ ਹਰਾ ਕੇ ਆਪਣੇ ਭਰਾ ਨੂੰ ਉਥੋਂ ਦਾ ਗਵਰਨਰ ਬਣਾ ਦਿੱਤਾ। 1395-96 ਵਿਚ ਇਸਨੇ ਮੁਲਤਾਨ ਦੇ ਗਵਰਨਰ ਖਿਜ਼ਰ ਖ਼ਾਂ ਨੂੰ ਭਾਂਜ ਦਿੱਤੀ ਤੇ ਇਨ੍ਹਾਂ ਜਿੱਤਾਂ ਤੋਂ ਉਤਸਾਹਿਤ ਹੋ ਕੇ 1397 ਵਿਚ ਸਾਮਾਣੇ ਦੇ ਗਵਰਨਰ ਗਾਲਿਬ ਖ਼ਾਂ ਤੇ ਹਮਲਾ ਕਰ ਦਿੱਤਾ। ਗਾਲਿਬ ਖ਼ਾਂ ਪਾਨੀਪਤ ਦੌੜ ਗਿਆ ਪਰ ਬਾਅਦ ਵਿਚ ਤਾਤਾਰ ਖ਼ਾਂ ਦੀ ਮਦਦ ਨਾਲ ਸਾਰੰਗ ਖ਼ਾਂ ਨੂੰ ਹਰਾ ਕੇ ਆਪਣਾ ਇਲਾਕਾ ਲੈਣ ਵਿਚ ਕਾਮਯਾਬ ਹੋ ਗਿਆ। 1398 ਵਿਚ ਤੈਮੂਰ ਦੇ ਪੋਤੇ ਪੀਰ ਮੁਹੰਮਦ ਨੇ ਸਾਰੰਗ ਖ਼ਾਂ ਨੂੰ ਹਰਾ ਕੇ ਮੁਲਤਾਨ ਤੇ ਕਬਜ਼ਾ ਕਰ ਲਿਆ। ਲਾਹੌਰ ਵੀ ਇਸ ਦੇ ਹੱਥੋਂ ਜਾਂਦਾ ਰਿਹਾ ਤੇ ਇਕੱਲੀ ਦੀਪਾਲਪੁਰ ਦੀ ਜਾਗੀਰ ਹੀ ਇਸ ਕੋਲ ਰਹਿ ਗਈ। ਤੈਮੂਰ ਨੇ ਜਦੋਂ ਸਤਲੁਜ ਕਿਨਾਰੇ ਪੜਾਅ ਕੀਤਾ ਤਾਂ ਦੀਪਾਲਪੁਰ ਵਿਚ ਖੂਬ ਲੁੱਟਮਾਰ ਤੇ ਕਤਲੇਆਮ ਕੀਤੀ। 6 ਮਾਰਚ, 1399 ਨੂੰ ਤੈਮੂਰ ਨੇ ਇਹ ਜਾਗੀਰ ਖ਼ਿਜ਼ਰ ਖ਼ਾਂ ਨੂੰ ਦੇ ਦਿੱਤੀ। ਸਾਰੰਗ ਖ਼ਾਂ ਮੁੜ ਦੀਪਾਲਪੁਰ ਨਹੀਂ ਪਰਤ ਸਕਿਆ ਕਿਉਂਕਿ ਜੋ ਪੀਰ ਮੁਹੰਮਦ ਨੇ ਇਸ ਨੂੰ ਹਰਾਉਣ ਤੋਂ ਬਾਅਦ ਕੈਦ ਕਰ ਲਿਆ ਸੀ ਤੇ ਇਸੇ ਦੀ ਕੈਦ ਵਿਚ ਸਾਰੰਗ ਖ਼ਾਂ ਦੀ ਮੌਤ ਹੋ ਗਈ ਦੱਸੀ ਜਾਂਦੀ ਹੈ।

ਹ. ਪੁ.—ਕੈ. ਹਿ. ਆਫ. ਇੰਡੀ.—ਵੁਲਜ਼ਲੇ ਹੇਗ।

**ਸ਼ਾਰੰਗਧਰ** : ਇਹ ਚੌਦ੍ਹਵੀਂ ਸਦੀ ਬਿਕਰਮੀ ਦਾ ਇਕ ਉੱਘਾ ਆਯੁਰਵੇਦਕ ਆਚਾਰੀਆ, ਸੂਤ੍ਰਕਾਰ ਅਤੇ ਕਵੀ ਸੀ। ਇਹ ਰਣ-ਥੰਭੌਰ ਦੇ ਮਹਾਰਾਜਾ ਹਮੀਰ ਸਿੰਘ ਦੇ ਪ੍ਰਸਿੱਧ ਦਰਬਾਰੀ ਰਾਘਵ ਦੇਵ ਦਾ ਪੋਤਾ ਸੀ। ਇਸ ਦੇ ਪਿਤਾ ਦਾ ਨਾਂ ਦਮੋਦਰ ਸੀ।

ਇਸ ਦੀਆਂ ਮਸ਼ਹੂਰ ਰਚਨਾਵਾਂ 'ਸ਼ਾਰੰਗਧਰ-ਪੱਧਤਿ' ਅਤੇ 'ਹਮੀਰ-ਰਾਸੋ' ਹਨ। 'ਸ਼ਾਰੰਗਧਰ-ਪੱਧਤਿ' ਵਿਚ ਭਾਸ਼ਾ-ਚਿਤ੍ਰ ਕਾਵਿ ਹਨ। ਇਸ ਦੀ ਬੋਲੀ ਬੜੀ ਸੁੰਦਰ ਅਤੇ ਰੌਚਕ ਹੈ। 'ਹਮੀਰ-ਰਾਸੋ' ਵੀਰ-ਰਸ ਦੀ ਕਵਿਤਾ ਹੈ, ਜਿਸ ਦੀ ਬੋਲੀ ਅਪਭ੍ਰੰਸ਼ ਹੈ।

ਇਸ ਦੀਆਂ ਰਚਨਾਵਾਂ ਦਾ ਸਮਾਂ ਸੰਮਤ 1375 ਤੋਂ ਲੈ ਕੇ ਉਸ ਸਦੀ ਦੇ ਅੰਤ ਤਕ ਦਾ ਮੰਨਿਆ ਜਾ ਸਕਦਾ ਹੈ। ਹਮੀਰ ਦੇਵ ਸੰਮਤ 1357 ਵਿਚ ਅਲਾਉਦੀਨ ਦੀ ਚੜ੍ਹਾਈ ਵਿਚ ਮਾਰਿਆ ਗਿਆ ਸੀ। ਇਸ ਲਈ 'ਹਮੀਰ ਰਾਸੋ' ਬਾਰੇ ਅਨੁਮਾਨ ਹੈ ਕਿ ਇਹ ਉਸ ਤੋਂ ਬਾਅਦ ਹੀ ਲਿਖੀ ਗਈ। ਰਚਨਾ ਦਾ ਨਮੂਨਾ ਇਹ ਹੈ—

"ਚਲਿਅ ਬੀਰ ਹੰਮੀਰ ਪਾਅਭਰ ਮੇਦਣਿ ਕੰਪਇ।
ਦਿਗਮਗਣਹ ਅੰਧਾਰ ਧੂਲਿ ਸੂਰਰਹ ਅੱਛਾਇਹਿ।"

(ਬਹਾਦਰ ਹਮੀਰ ਚਲਿਆ (ਇਸ ਦੇ) ਪੈਰਾਂ ਦੇ ਭਾਰ ਨਾਲ ਧਰਤੀ ਕੰਬਦੀ ਹੈ। (ਸਾਰੀਆਂ) ਦਿਸ਼ਾਵਾਂ ਦੇ ਰਾਹਾਂ ਅਤੇ ਅਕਾਸ਼ ਵਿਚ ਹਨੇਰਾ ਛਾ ਗਿਆ ਹੈ।)

ਹ. ਪੁ.—ਹਿੰ. ਸਾ. ਇ. ਸ. 25 : 26

**ਸਾਰੰਗਪੁਰ** : ਇਹ ਮੱਧ-ਪ੍ਰਦੇਸ਼ ਦੇ ਦੇਵਾਸ ਜ਼ਿਲ੍ਹੇ ਵਿਚ ਸਥਿੱਤ ਇਕ ਉੱਘਾ ਇਤਿਹਾਸਕ ਸਥਾਨ ਹੈ। ਇੰਦੌਰ ਤੋਂ 120 ਕਿ. ਮੀ ਦੀ ਦੂਰੀ ਤੇ ਇਹ ਸ਼ਹਿਰ ਕਾਲੀ ਸਿੰਧ ਦਰਿਆ ਦੇ ਕੰਢੇ ਉੱਤੇ ਵਸਿਆ ਹੋਇਆ ਹੈ। ਪੰਦਰ੍ਹਵੀਂ ਸਦੀ ਈ. ਵਿਚ ਪਹਿਲੇ ਪਹਿਲ ਇਸ ਸ਼ਹਿਰ ਦੀ ਨੀਂਹ ਮਾਲਵੇ ਦੇ ਮੁਸਲਮਾਨ ਹਾਕਮਾਂ ਨੇ ਰੱਖੀ। ਕਿਸੇ ਵੇਲੇ ਇਹ ਸ਼ਹਿਰ ਹਿੰਦੂ ਅਤੇ ਬੋਧੀ ਸਭਿਅਤਾ ਦਾ ਕੇਂਦਰ ਵੀ ਰਿਹਾ ਜਾਪਦਾ ਹੈ ਕਿਉਂਕਿ ਕਈ ਦੀਵਾਰਾਂ ਵਿਚ ਹਿੰਦੂ ਤੇ ਜੈਨ ਮੰਦਰਾਂ ਦੇ ਨਿਸ਼ਾਨ ਅਜੇ ਬਾਕੀ ਹਨ। ਇਥੋਂ ਮਿਲੇ ਪੁਰਾਣੇ ਸਿੱਕਿਆਂ ਤੋਂ ਵੀ ਇਸ ਗੱਲ ਦਾ ਪਤਾ ਲੱਗਦਾ ਹੈ ਕਿ ਇਸ ਥਾਂ ਉੱਤੇ ਪਹਿਲਾ ਸ਼ਹਿਰ ਰਾਜਾ ਸਾਰੰਗ ਸਿੰਘ ਖਿੱਚੀ (Sarang Singh Khichi) ਨੇ ਸੰਨ 1298 ਵਿਚ ਬਣਵਾਇਆ। ਪੰਦਰ੍ਹਵੀਂ ਤੇ ਸੋਲ੍ਹਵੀਂ ਸਦੀ ਦੇ ਮੁਸਲਮਾਨ ਇਤਿਹਾਸਕਾਰਾਂ ਨੇ ਕਈ ਥਾਵਾਂ ਤੇ ਇਸ ਦਾ ਜ਼ਿਕਰ ਕੀਤਾ ਹੈ। ਸੰਨ 1526 ਵਿਚ ਰਾਣਾ ਸਾਂਗਾ ਨੇ ਇਹ ਸ਼ਹਿਰ ਮੁਹੰਮਦ ਖ਼ਿਲਜੀ ਦੂਸਰੇ ਤੋਂ ਖੋਹ ਲਿਆ। ਬਾਬਰ ਦੇ ਹਮਲੇ ਮਗਰੋਂ ਕੁਝ ਚਿਰ ਇਹ ਸ਼ਹਿਰ ਮੱਲੂ ਖ਼ਾਂ (Mallu Khan) ਅਤੇ ਸ਼ੇਰ ਸ਼ਾਹ ਸੂਰੀ ਦੀ ਹਕੂਮਤ ਵਿਚ ਰਿਹਾ। ਸੂਰੀ ਖ਼ਾਨਦਾਨ ਦੇ ਜ਼ਵਾਲ ਮਗਰੋਂ ਇਸ ਉੱਤੇ ਬਾਯਜ਼ੀਦ ਨੇ ਕਬਜ਼ਾ ਕਰ ਲਿਆ ਜਿਸ ਦਾ ਨਾਂ ਤਾਰੀਖ਼ ਵਿਚ ਆਮ ਤੌਰ ਤੇ ਬਾਜ਼ਬਹਾਦਰ ਕਰਕੇ ਪਰਸਿੱਧ ਹੈ। ਸਾਰੰਗਪੁਰ ਦੀ ਵਧੇਰੇ ਮਸ਼ਹੂਰੀ ਰੂਪਮਤੀ ਕਰਕੇ ਹੈ ਜਿਹੜੀ ਬਾਜ਼ਬਹਾਦਰ ਦੀ ਹਿੰਦੂ ਰਾਣੀ ਸੀ ਅਤੇ ਜਿਸ ਦੀ ਮੌਤ ਸਾਰੰਗ-ਪੁਰ ਵਿਖੇ ਹੀ ਹੋਈ। ਰੂਪਮਤੀ ਬਹੁਤ ਉੱਚੇ ਪਾਏ ਦੀ ਗੀਤਕਾਰ ਅਤੇ

ਗਇਆ ਸੀ ਜਿਸ ਦੇ ਰਚੇ ਗੀਤ ਅੱਜ ਵੀ ਮਾਲਵੇ ਦੇ ਇਲਾਕੇ ਵਿਚ ਗਾਏ ਜਾਂਦੇ ਹਨ। ਮੁਸਲਮਾਨ ਲਿਖਾਰੀਆਂ ਨੇ ਵੀ ਬਾਜ਼ਬਹਾਦੁਰ ਦੀ ਹਿੰਦੀ ਦੇ ਕਵੀ ਅਤੇ ਸੰਗੀਤਕਾਰ ਦੇ ਤੌਰ ਤੇ ਤਾਰੀਫ਼ ਕੀਤੀ ਹੈ। ਸਾਰੰਗਪੁਰ ਅਤੇ ਮਾਡੂ ਦੇ ਇਲਾਕੇ ਵਿਚ ਇਨ੍ਹਾਂ ਦੀਆਂ ਅਨੇਕ ਪ੍ਰੇਮ ਕਹਾਣੀਆਂ ਹਨ। ਸੰਨ 1562 ਵਿਚ ਅਕਬਰ ਦੇ ਫ਼ੌਜੀ ਸਰਦਾਰ ਆਧਮ ਖਾਂ (Adham Khan) ਨੇ ਇਸ ਉੱਤੇ ਚੜ੍ਹਾਈ ਕੀਤੀ। ਰੂਪਮਤੀ ਨੇ ਜ਼ਹਿਰ ਖਾ ਕੇ ਆਪਣੀ ਜਾਨ ਦੇ ਦਿੱਤੀ ਅਤੇ ਬਾਜ਼ ਬਹਾਦੁਰ ਭੱਜ ਕੇ ਜੰਗਲਾਂ ਵਿਚ ਜਾ ਵੜਿਆ। ਸੰਨ 1734 ਵਿਚ ਇਹ ਸ਼ਹਿਰ ਮਰਾਠਿਆਂ ਦੇ ਕਬਜ਼ੇ ਵਿਚ ਆ ਗਿਆ। ਸੰਨ 1818 ਤੋਂ 1948 ਤਕ ਇਹ ਦੇਵਾਸ ਰਿਆਸਤ ਵਿਚ ਸ਼ਾਮਲ ਰਿਹਾ।

ਪੁਰਾਣੇ ਵਕਤਾਂ ਵਿਚ ਸਾਰੰਗਪੁਰ ਦੀ ਮਲਮਲ ਮਸ਼ਹੂਰ ਸੀ ਪਰ ਹੁਣ ਇਸ ਦਾ ਕੰਮ ਧੰਦਾ ਘਟਦਾ ਜਾ ਰਿਹਾ ਹੈ। ਸਾਰੰਗਪੁਰ ਦੀਆਂ ਕੁਝ ਇਕ ਇਤਿਹਾਸਕ ਇਮਾਰਤਾਂ ਰੂਪਮਤੀ ਦਾ ਗੁੰਬਦ, ਜਾਮਾ ਮਸਜਿਦ ਪੀਰ ਜਾਨ ਕੀ ਛਟੀ ਆਦਿ ਹਨ।

23° 34′ ਉ. ਵਿਥ; 76° 29′ ਪੂ. ਲੰਬ.

**ਸਾਰੰਗ ਰਾਗ (ਵਰਿੰਦਾਬਣੀ ਸਾਰੰਗ)** : ਇਹ ਰਾਗ ਕਾਫ਼ੀ ਠਾਟ ਤੋਂ ਪੈਦਾ ਹੁੰਦਾ ਹੈ। ਇਸ ਦੇ ਆਰੋਹ ਤੇ ਅਵਰੋਹ ਵਿਚ ਗੰਧਾਰ ਅਤੇ ਧੈਵਤ ਸੁਰ ਵਰਜਿਤ ਹਨ। ਇਸ ਦੀ ਜਾਤੀ ਔੜਵ ਸੰਪੂਰਨ ਮੰਨੀ ਜਾਂਦੀ ਹੈ। ਇਸ ਦੇ ਗਾਉਣ ਲਈ ਦੁਪਹਿਰ ਦਾ ਸਮਾਂ ਠੀਕ ਮੰਨਿਆ ਜਾਂਦਾ ਹੈ। ਇਸ ਵਿਚ ਦੋਹਾਂ ਨਿਸ਼ਾਨਾਂ ਦੀ ਵਰਤੋਂ ਹੁੰਦੀ ਹੈ। ਇਕ ਵਿਚਾਰ ਅਨੁਸਾਰ ਵਰਿੰਦਾਬਣੀ ਸਾਰੰਗ ਵਿਚ 'ਗਾ' ਤੇ 'ਧਾ' ਨੂੰ ਵਰਜਿਤ ਕਰਕੇ ਆਰੋਹ ਵਿਚ ਤੀਬਰ ਨਿਸ਼ਾਨ ਅਤੇ ਅਵਰੋਹ ਵਿਚ ਕੋਮਲ ਨਿਸ਼ਾਨ ਲਿਆ ਜਾਂਦਾ ਹੈ ਤੇ ਇਹੀ ਰੂਪ ਅੱਜ ਕੱਲ ਕਲਾਕਾਰਾਂ ਵਿਚ ਪ੍ਰਚਲਿਤ ਹੈ। ਵਰਿੰਦਾਬਣੀ ਸਾਰੰਗ ਦੇ ਨਾਲ ਨਾਲ ਸਾਰੰਗ ਦੇ ਕੁਝ ਹੋਰ ਰੂਪ ਵੀ ਪ੍ਰਚਲਿਤ ਹਨ। ਉਨ੍ਹਾਂ ਵਿਚ ਮਧੂ ਸਾਰੰਗ, ਮਧੂਮਾਦ ਸਾਰੰਗ, ਮੀਆਂ ਦੀ ਸਾਰੰਗ, ਲੰਕਦਹਿਨ ਸਾਰੰਗ ਤੇ ਸਾਮੰਤ ਸਾਰੰਗ ਆਦਿ ਵਧੇਰੇ ਪ੍ਰਸਿੱਧ ਹਨ।

**ਸਾਰਗਾੱਨ** (Sargon) (ਰਾਜਕਾਲ 721-705 ਈ. ਪੂ.) : ਇਹ ਯੋਗ ਬਾਦਸ਼ਾਹ ਅੰਤਿਮ ਅਸੀਰੀਅਨ ਰਾਜਵੰਸ਼ ਦਾ ਬਾਨੀ ਸੀ। ਇਹ ਆਪਣੇ ਭਰਾ ਸ਼ੈਲਮਾਨੇਜ਼ਰ ਪੰਜਵੇਂ (Shalmaneser V) ਦੀ ਮੌਤ (721 ਈ. ਪੂ.) ਤੋਂ ਬਾਅਦ ਗੱਦੀ ਤੇ ਬੈਠਾ। ਸਾਰਗਾੱਨ ਦੀ ਸਭ ਤੋਂ ਵੱਡੀ ਸਫਲਤਾ ਅਸੀਰੀਆ ਦੇ ਉੱਤਰ-ਪੂਰਬ ਵਿਚ ਕਬੀਲਿਆਂ ਦੀ ਬਗਾਵਤ ਨੂੰ ਦਬਾ ਰੱਖਣ ਦੀ ਸੀ। ਇਸਨੇ 714 ਈ. ਪੂ. ਵਿਚ ਉਰਾਰਤੂ (Urartu) ਤੇ ਸਫਲ ਹਮਲਾ ਕੀਤਾ। ਆਪਣੇ ਰਾਜ ਦੀਆਂ ਉੱਤਰੀ ਸਰਹੱਦਾਂ ਦੀ ਰਖਿਆ ਲਈ ਖੁਰਸਾਬਾਦ (Khorsabad) ਸ਼ਹਿਰ ਉਸਾਰਿਆ। ਇਸ ਐਸ਼ਦੋਦ (Ashdod) ਸ਼ਹਿਰ ਦੀ ਅਗਵਾਈ ਹੇਠ ਉੱਠਰੀ ਫਲਸਤੀਨੀ ਬਗਾਵਤ ਨੂੰ ਕੁਚਲਿਆ। ਇਸਦੀ ਮੌਤ 705 ਈ. ਪੂ. ਵਿਚ ਹੋਈ ਮੰਨੀ ਜਾਂਦੀ ਹੈ। ਸਾਰਗਾੱਨ ਦੇ ਸ਼ਿਲਾਲੇਖ ਆਪਣੀ ਸਾਹਿਤਕ ਸ਼ੈਲੀ ਲਈ ਵਰਣਨ ਯੋਗ ਹਨ।

ਹ. ਪੂ.—ਐਨ. ਬ੍ਰਿ. 19 ; ਐਨ. ਬਿ. ਮਾ. 8.

**ਸਾਰੰਗੀ** : ਇਹ ਤਾਰਾਂ ਵਾਲਾ ਸਾਜ਼ ਹੈ, ਜਿਸ ਦੀ ਸ਼ਕਲ ਛੋਟੀ ਗਿਟਾਰ ਜਿਹੀ ਹੁੰਦੀ ਹੈ। ਇਹ ਭਾਰਤ ਦਾ ਪੁਰਾਣਾ ਸਾਜ਼ ਹੈ। ਸਾਰੰਗੀ ਲਕੜੀ ਦੇ ਇਕ ਟੁਕੜੇ ਨੂੰ ਵਿਚੋਂ ਖੋਖਲਾ ਕਰਕੇ ਤੇ ਇਸ ਦੇ ਪੇਟ ਤੇ ਖੱਲ ਮੜ੍ਹ ਕੇ ਬਣਾਈ ਜਾਂਦੀ ਹੈ। ਖੋਖਲੇ ਸਿਰ ਦੇ ਚਾਰੇ ਪਾਸੇ ਚਾਰ ਕਿੱਲੀਆਂ ਲਗੀਆਂ ਹੁੰਦੀਆਂ ਹਨ। ਹਰ ਰਾਗ ਦੇ ਅਨੁਸਾਰ ਚਾਰੇ ਤਾਰਾਂ ਸਾ-ਪਾ-ਸਾ-ਗਾ-ਮਾ-ਮਾ ਦੇ ਮੁਤਾਬਿਕ ਸੁਰ ਹੁੰਦੀਆਂ ਹਨ। ਰਾਗਾਂ ਵਿਚ ਰਾਗੀਆਂ ਲਈ ਇਹ ਸਾਜ਼ ਖ਼ਾਸ ਤੌਰ ਤੇ ਇਸ ਕਰਕੇ ਮਹੱਤਤਾ ਵਾਲਾ ਹੈ ਕਿਉਂਕਿ ਇਸ ਦੀ ਬਾਰੀਕ ਆਵਾਜ਼ ਨਾਲ ਮਿਲ ਜਾਂਦੀ ਹੈ।

ਇਸ ਦੀਆਂ ਆਮ ਕਰਕੇ ਚਾਰ ਤਾਰਾਂ ਹੁੰਦੀਆਂ ਹਨ, ਜਿਨ੍ਹਾਂ ਵਿਚੋਂ ਤਿੰਨ ਤਾਰਾਂ ਤੰਦੀਆਂ ਦੀਆਂ ਹੁੰਦੀਆਂ ਹਨ। ਇਨ੍ਹਾਂ ਦੀ ਮੋਟਾਈ ਵਿਚ ਥੋੜ੍ਹਾ ਥੋੜ੍ਹਾ ਫ਼ਰਕ ਹੁੰਦਾ ਹੈ। ਇਕ ਤਾਰ ਤਾਂਬੇ ਦੀ ਹੁੰਦੀ ਹੈ। ਇਨ੍ਹਾਂ ਚਾਰ ਤਾਰਾਂ ਦੇ ਥੱਲੇ ਅਠਾਰਾਂ ਸਾਥ ਦੇਣ ਵਾਲੀਆਂ ਤਾਰਾਂ ਹੁੰਦੀਆਂ ਹਨ, ਜਿਹੜੀਆਂ ਸਾਜ਼ ਦੀ ਆਵਾਜ਼ ਨੂੰ ਪ੍ਰਭਾਵਸ਼ਾਲੀ ਬਣਾਉਂਦੀਆਂ ਹਨ। ਸਾਰੰਗੀ ਦੀ ਲੰਬਾਈ ਕੋਈ ਦੋ ਫੁਟ ਜਾਂ ਥੋੜ੍ਹੀ ਜਿਹੀ ਵੱਧ ਵੀ ਹੁੰਦੀ ਹੈ ਤੇ ਇਸ ਨੂੰ ਵਾਇਲਨ ਵਾਂਗ ਗਜ਼ ਨਾਲ ਵਜਾਇਆ ਜਾਂਦਾ ਹੈ।

—ਆਰ. ਕੇ. ਸ਼ਰਮਾ

**ਸਾਰਗੈਸੋ** (Sargasso) : ਇਹ ਉੱਤਰੀ ਅੰਧ ਮਹਾਂਸਾਗਰ ਦਾ ਇਕ ਭਾਗ ਹੈ, ਜੋ 25° ਤੋਂ 32° ਉ. ਵਿਥ. ਅਤੇ 35° ਤੋਂ 70° ਪ. ਲੰਬ. ਵਿਚਕਾਰ ਸਥਿਤ ਹੈ, ਜਿਹੜਾ ਅਮਰੀਕਾ ਦੇ ਕੰਢੇ ਤੋਂ ਅਫ਼ਰੀਕਾ ਦੇ ਰਸਤੇ ਦੇ ਅੱਧ ਤਕ ਹੈ। ਇਹ ਇਥੇ ਭਾਰੀ ਮਾਤਰਾ ਵਿਚ ਪਾਈਆਂ ਜਾਣ ਵਾਲੀਆਂ ਤੈਰਦੀਆਂ ਜੰਗਲੀ ਬੂਟੀਆਂ (Floating Sea Weeds) ਅਤੇ ਇਸ ਦੇ ਖੜ੍ਹੇ ਪਾਣੀ ਕਰਕੇ ਮਸ਼ਹੂਰ ਹੈ। ਅਮਰੀਕਾ ਦੇ ਕੰਢਿਆਂ ਤੋਂ ਲਹਿਰਾਂ ਆਦਿ ਨਾਲ ਇਸ ਹਿੱਸੇ ਵਿਚ ਇਕ ਭੂਰੇ ਰੰਗ ਦਾ ਬੂਰ ਵੀ ਆ ਜਾਂਦਾ ਹੈ।

ਇਹ ਇਲਾਕਾ ਕੋਲੰਬਸ ਨੇ ਲਭਿਆ ਸੀ। ਇਥੇ ਗਰਮੀ ਵਧੇਰੇ ਪੈਂਦੀ ਹੈ ਪਰ ਮੀਂਹ ਬਹੁਤ ਘੱਟ ਪੈਂਦੇ ਹਨ। ਇਥੋਂ ਦਾ ਪਾਣੀ ਗਰਮ ਰਹਿੰਦਾ ਹੈ। ਇਸ ਹਿੱਸੇ ਵਿਚ ਇਕ ਖ਼ਾਸ ਕਿਸਮ ਦੇ ਜਾਨਵਰ ਮਿਲਦੇ ਹਨ, ਜਿਹੜੇ ਇਸ ਬੂਰ ਨੂੰ ਖਾ ਕੇ ਆਪਣਾ ਗੁਜ਼ਾਰਾ ਕਰਦੇ ਹਨ। ਇਕ ਖ਼ਾਸ ਕਿਸਮ ਦੀ ਬਾਮ-ਮੱਛੀ ਵੀ ਮਿਲਦੀ ਹੈ। ਸੰਨ 1910 ਵਿਚ ਕੁੱਝ ਪ੍ਰਸਿੱਧ ਵਿਗਿਆਨੀਆਂ ਨੇ ਸਮੁੰਦਰ ਦੇ ਇਸ ਹਿੱਸੇ ਵਿਚ ਆਕੇ ਕਈ ਕਿਸਮ ਦੇ ਜਾਨਵਰਾਂ ਅਤੇ ਮੱਛੀਆਂ ਦਾ ਪਤਾ ਲਾਇਆ ਸੀ।

ਹ. ਪੂ.—ਕੋਲ. ਐਨ. 17 ; ਚਿ. ਬ੍ਰ. ਐਨ. 13 ; ਐਨ. ਬ੍ਰਿ. 19.

**ਸਾਰਜੰਟ** (Sergeant) : 'ਸਾਰਜੰਟ' ਸ਼ਬਦ ਲਾਤੀਨੀ ਭਾਸ਼ਾ ਦੇ 'ਸਰਵਿਰ' (Servire) ਤੋਂ ਬਣਿਆ ਹੈ, ਜਿਸਦਾ ਅਰਥ ਹੈ ਸੇਵਾ ਕਰਨਾ। ਇਹ ਸ਼ਬਦ ਯੂਰਪ ਵਿਚ ਤੇਰ੍ਹਵੀਂ ਸਦੀ ਵਿਚ ਇਕ ਪਿਆਦਾ ਸੈਨਿਕ ਲਈ ਵਰਤਿਆ ਜਾਂਦਾ ਰਿਹਾ ਹੈ। ਨਾਲ ਹੀ ਇਹ ਅਹੁਦਾ ਫ਼ੌਜ ਵਿਚ, ਹਵਾਈ ਸੈਨਾ ਅਤੇ ਜਲ ਸੈਨਾ ਦੇ ਨਾਨ ਕਮਿਸ਼ਨਡ ਅਫ਼ਸਰਾਂ ਲਈ ਵੀ ਵਰਤਿਆ ਜਾਂਦਾ ਰਿਹਾ ਹੈ।

ਸੋਲ੍ਹਵੀਂ ਅਤੇ ਸਤਾਰ੍ਹਵੀਂ ਸਦੀ ਵਿਚ ਜਦੋਂ ਫ਼ੌਜ ਨੂੰ ਸਾਮੰਤਵਾਦੀ ਲੀਹਾਂ ਤੇ ਸੰਗਠਿਤ ਕੀਤਾ ਗਿਆ, ਤਾਂ ਉਸ ਸਮੇਂ ਸਾਰਜੰਟ ਨਾਨ ਕਮਿਸ਼ਨਡ ਅਫ਼ਸਰ ਅਤੇ ਕੰਪਨੀ ਦੇ ਕਮਾਂਡਿੰਗ ਅਫ਼ਸਰ ਦਾ ਮੁੱਖ ਸਹਾਇਕ ਹੁੰਦਾ ਸੀ। ਸਾਰਜੰਟ ਮੇਜਰ ਅਤੇ ਸਾਰਜੰਟ ਮੇਜਰ ਜਨਰਲ ਦੇ ਕਮਿਸ਼ਨਡ ਰੈਂਕ ਵੀ ਉਸ ਸਮੇਂ ਹੋਂਦ ਵਿਚ ਆਏ, ਪਰੰਤੂ ਬਾਅਦ ਵਿਚ ਇਹ ਮੇਜਰ ਅਤੇ ਮੇਜਰ ਜਨਰਲ ਬਣ ਗਏ। ਅੱਜ ਕਲ੍ਹ ਸਾਰਜੰਟ ਮੇਜਰ ਬਟਾਲੀਅਨ ਜਾਂ ਰੈਜਮੈਂਟ ਦਾ ਸੀਨੀਅਰ ਨਾਨ-ਕਮਿਸ਼ਨਡ ਅਫ਼ਸਰ ਹੁੰਦਾ ਹੈ।

ਬਰਤਾਨਵੀ ਫ਼ੌਜ ਵਿਚ ਸਾਰਜੰਟ ਦਾ ਰੈਂਕ ਕਾਰਪੋਰਲ ਤੋਂ ਉਪਰ ਹੁੰਦਾ ਹੈ। ਲਾਂਸ ਸਾਰਜੰਟ ਆਰਜ਼ੀ ਤੌਰ ਤੇ ਕਾਰਪੋਰਲ ਨੂੰ ਬਣਾਇਆ ਜਾਂਦਾ ਹੈ ਜੋ ਕਿ ਕਾਰਪੋਰਲ ਅਤੇ ਸਾਰਜੰਟ ਦੇ ਵਿਚਕਾਰ ਹੁੰਦਾ ਹੈ।

ਪਹਿਲੇ ਸੰਸਾਰ ਯੁੱਧ ਦੇ ਖ਼ਾਤਮੇ ਤਕ ਇਹ ਰੈਂਕ ਸੰਯੁਕਤ ਰਾਜ ਅਮਰੀਕਾ ਵਿਚ ਵੀ ਥੋੜ੍ਹੇ ਜਿਹੇ ਫ਼ਰਕ ਨਾਲ ਪ੍ਰਚਲਿਤ ਰਿਹਾ ਹੈ, ਜਿਵੇਂ ਕਿ ਆਰਡੀਨੇਂਸ ਸਾਰਜੰਟ ਅਤੇ ਕੁਆਰਟਰ ਮਾਸਟਰ ਸਾਰਜੰਟ ਆਦਿ। ਸੰਗੀਤਕਾਰ ਦਾ ਰੈਂਕ ਵੀ ਸਾਰਜੰਟ ਦੇ ਬਰਾਬਰ ਦਾ ਹੁੰਦਾ ਸੀ। 1920 ਤੋਂ ਲੈ ਕੇ ਦੂਜੇ ਸੰਸਾਰ ਯੁੱਧ ਤਕ ਅਧੀਨ ਕਮਾਂਡਰਾਂ ਅਤੇ ਤਕਨੀਕੀ ਮਾਹਿਰਾਂ ਲਈ ਸਾਰਜੰਟ ਦਾ ਰੈਂਕ ਵੱਖ ਵੱਖ ਗਰੇਡਾਂ ਵਿਚ ਹੁੰਦਾ ਸੀ। ਦੂਜੇ ਮਹਾਂ ਯੁੱਧ ਤੋਂ ਪਿਛੋਂ ਜਦੋਂ ਸੰਯੁਕਤ ਰਾਜ ਅਮਰੀਕਾ ਨੇ ਆਪਣੀਆਂ ਫ਼ੌਜਾਂ ਨੂੰ ਦੋਬਾਰਾ ਸੰਗਠਿਤ ਕੀਤਾ ਤਾਂ ਸਾਰਜੰਟ ਦਾ ਰੈਂਕ

ਕੇਵਲ ਕਾਰਪੋਰਲ ਤੋਂ ਉਪਰ ਰਹਿ ਗਿਆ। ਸੰਯੁਕਤ ਰਾਜ ਦੀ ਜਲ-ਸੈਨਾ ਦੇ ਪੈਟੀ ਅਫ਼ਸਰ ਦੀ ਥਾਂ ਸ਼ਬਦ 'ਸਾਰਜੰਟ' ਵਰਤਿਆ ਜਾਂਦਾ ਹੈ।

ਬਰਤਾਨੀਆ ਅਤੇ ਸੰਯੁਕਤ ਰਾਜ ਵਿਚ ਅਧੀਨ ਪੁਲਿਸ ਅਫ਼ਸਰਾਂ, ਜੋ ਲੈਫਟੀਨੈਂਟ ਤੋਂ ਘੱਟ ਰੈਂਕ ਦੇ ਹੁੰਦੇ ਹਨ, ਨੂੰ ਵੀ ਸਾਰਜੰਟ ਕਿਹਾ ਜਾਂਦਾ ਹੈ।

ਭਾਰਤ ਵਿਚ ਇਹ ਰੈਂਕ ਐਨ. ਸੀ. ਸੀ. ਵਿਚ ਵਰਤਿਆ ਜਾਂਦਾ ਹੈ ਜਿਵੇਂ ਸਾਰਜੰਟ ਅਤੇ ਸਾਰਜੰਟ ਮੇਜਰ। ਇਹ ਅਹੁਦਾ ਭਾਰਤ ਦੀ ਫ਼ੌਜ ਵਿਚ ਹੌਲਦਾਰ ਦੇ ਬਰਾਬਰ ਦਾ ਹੁੰਦਾ ਹੈ। ਨੈਸ਼ਨਲ ਕੈਡਿਟ ਕੋਰ (ਐਨ. ਸੀ. ਸੀ.) ਵਿਚ ਪਹਿਲਾ ਕੈਡਿਟ, ਫੇਰ ਲਾਂਸ ਕਾਰਪੋਰਲ ਅਤੇ ਉਸ ਤੋਂ ਉਪਰ ਕਾਰਪੋਰਲ ਅਤੇ ਉਸ ਤੋਂ ਬਾਅਦ ਸਾਰਜੰਟ ਦਾ ਰੈਂਕ ਹੁੰਦਾ ਹੈ। ਇਸ ਤੋਂ ਉਪਰ ਸਾਰਜੰਟ ਮੇਜਰ ਹੁੰਦਾ ਹੈ। ਭਾਰਤੀ ਹਵਾਈ ਸੈਨਾ ਵਿਚ ਵੀ ਸਾਰਜੰਟ ਦਾ ਰੈਂਕ ਹੁੰਦਾ ਹੈ।

**ਸਾਰਜੰਟ ਜਾਨ** (Sergeant John) : ਇਹ ਇਕ ਅੰਗਰੇਜ਼ ਰੋਮਨ ਕੈਥੋਲਿਕ ਧਰਮ ਦਾ ਵਾਦ-ਵਿਵਾਦ ਕਰਤਾ (Controversialist) ਸੀ। ਵਿਸ਼ੇਸ਼ ਕਰਕੇ ਇਹ ਆਪਣੀ ਲਾੱਕ (Locke) ਦੀ ਅਲੋਚਨਾ ਕਰਕੇ ਪ੍ਰਸਿੱਧ ਹੈ। ਇਸ ਦਾ ਜਨਮ 1922 ਈ. ਵਿਚ ਬੈਰੋ-ਅਪਾੱਨ-ਹੰਬਰ (Barrow-upon-Humber), ਇੰਗਲੈਂਡ ਵਿਚ ਹੋਇਆ। ਇਸ ਨੇ ਸੈਂਟ ਜਾਨ ਕਾਲਜ, ਕੈਂਬਰਿਜ ਵਿਖੇ ਵਿੱਦਿਆ ਪ੍ਰਾਪਤ ਕੀਤੀ ਅਤੇ ਡਰਹੈਮ (Durham) ਦੇ ਪਾਦਰੀ ਟਾਮਸ ਮਾਰਟਨ (Thomas Morton) ਦਾ ਸਕੱਤਰ ਲਗ ਗਿਆ। ਇਸਨੇ ਇਥੇ ਪੁਰਾਤਨ ਚਰਚ ਇਤਿਹਾਸ ਸਬੰਧੀ ਬਹੁਤ ਖੋਜ ਕੀਤੀ ਅਤੇ ਇਸ ਤੋਂ ਪ੍ਰਭਾਵਤ ਹੁੰਦਿਆਂ ਇਸਨੇ ਰੋਮਨ ਕੈਥੋਲਿਕ ਧਰਮ ਧਾਰਨ ਕਰ ਲਿਆ। ਇੰਗਲਿਸ਼ ਕਾਲਜ ਲਿਜ਼ਬਨ (Lisbon) ਵਿਖੇ ਧਾਰਮਿਕ ਅਧਿਐਨ ਪਿਛੋਂ ਇਸਨੂੰ ਪਾਦਰੀ ਬਣਾ ਦਿੱਤਾ ਗਿਆ। ਸੰਨ 1652 ਵਿਚ ਕੈਥੋਲਿਕ ਧਰਮ ਦੇ ਪਰਚਾਰ ਲਈ ਇੰਗਲਿਸ਼ ਮਿਸ਼ਨ ਤੇ ਭੇਜਿਆ ਗਿਆ।

ਸਾਰਜੰਟ ਨੇ ਆਪਣੀ ਰਚਨਾ 'ਸਾਲਿਡ ਫਿਲਾਸਫੀ ਅਸੱਰਟਿਡ ਅਗੇਨਸਟ ਦੀ ਫੈਨਸੀਜ਼ ਆਫ ਆਈਡੀਇਸਟਸ' (Solid Philosophy Asserted against the fancies of the Ideists-1697) ਵਿਚ ਲਾੱਕ ਦੀ ਖੂਬ ਨੁਕਤਾਚੀਨੀ ਕੀਤੀ। ਇਸਨੇ ਲਗਭਗ 34 ਰਚਨਾਵਾਂ ਰਚੀਆਂ ਜਿਨ੍ਹਾਂ ਵਿਚੋਂ ਬਹੁਤ ਸਾਰੇ ਪੈਂਫਲਟ ਹਨ। ਇਹ ਆਪਣੇ ਅੰਤਮ ਸਮੇਂ ਤਕ ਲਿਖਦਾ ਰਿਹਾ।

ਹ. ਪੁ.—ਐਨ. ਬ੍ਰਿ. 20 : 361.

**ਸਾਰਜੰਟੀ** : ਇਹ ਜਾਗੀਰਦਾਰੀ ਨਿਜ਼ਾਮ ਵਿਚ ਇਕ ਭੂਮੀ ਅਧਿਕਾਰ ਸੀ, ਜੋ ਸਰਦਾਰੀ ਤੇ ਸੇਵਾਦਾਰੀ ਦੇ ਵਿਚਕਾਰ ਸੀ। ਵਾਸਤਵ ਵਿਚ ਇਹ ਅਧਿਕਾਰ ਸੇਵਾ ਦਾ ਹੀ ਫਲਰੂਪ ਸੀ ਜੋ ਕਿਸੇ ਰਾਜੇ ਜਾਂ ਰਾਓ ਦੇ ਮਹੱਲ ਦੀ ਨੌਕਰੀ ਬਦਲੇ ਮਿਲਦਾ ਸੀ। ਸਾਰਜੈਂਟੀ ਦੀਆਂ ਕਈ ਸ਼੍ਰੇਣੀਆਂ ਸਨ। 'ਡੋਮਜ਼ਡੇ ਬੁੱਕ' (1086 ਈ.) ਵਿਚ ਇਸ ਅਧਿਕਾਰ ਦਾ ਵਰਣਨ ਮਿਲਦਾ ਹੈ। 1215 ਈ. ਦੇ ਮਹਾਨ ਚਾਰਟਰ ਵਿਚ ਵੀ ਵੱਡੀ ਸਾਰਜੈਂਟੀ ਅਤੇ ਛੋਟੀ ਸਾਰਜੈਂਟੀ ਦੀ ਸ਼੍ਰੇਣੀ-ਵੰਡ ਦਾ ਵਿਵਰਣ ਮਿਲਦਾ ਹੈ।

ਜਦੋਂ 1660 ਈ. ਵਿਚ ਚਾਰਲਸ ਦੂਜੇ ਦੇ ਗੱਦੀ ਉੱਤੇ ਬੈਠਣ ਵੇਲੇ ਸਰਦਾਰੀ ਦੀ ਭੂਮੀਦਾਰੀ ਖ਼ਤਮ ਕਰ ਦਿੱਤੀ ਗਈ, ਪਰ ਮਹਾਨ ਸਾਰਜੈਂਟੀ ਰਹਿਣ ਦਿੱਤੀ ਗਈ ਸੀ। ਉਦੋਂ ਤਕ ਇਹ ਇਕ ਨਾਮਧਰੀਕ ਜਿਹੀ ਸੇਵਾ ਰਹਿ ਗਈ ਸੀ, ਜਿਵੇਂ ਬਾਦਸ਼ਾਹ ਦੀ ਤਾਜਪੋਸ਼ੀ ਵੇਲੇ ਉਸ ਦੀ ਬਾਂਹ ਫੜਨ ਦੀ ਸੇਵਾ।

ਹੁਣ ਤਕ ਵੀ ਬਾਦਸ਼ਾਹ ਦੀ ਸੇਵਾ ਕਰਨ ਵਾਲੇ ਅਫ਼ਸਰਾਂ ਵਿਚੋਂ ਇਕ ਦਾ ਨਾਂ ਸਾਰਜੰਟ-ਐਟ-ਆਰਮਜ਼ ਹੈ।

ਹ. ਪੁ.—ਐਨ. ਬ੍ਰਿ. 20 : 367.

**ਸ਼ਾਰਟਹਾਊਸ, ਜੋਜ਼ੈੱਫ ਹੈਨਰੀ** (1834-1903) : ਇਹ ਇਕ ਅੰਗਰੇਜ਼ ਨਾਵਲਕਾਰ ਸੀ, ਜਿਸਦਾ ਜਨਮ 9 ਸਤੰਬਰ, 1834 ਈ. ਨੂੰ ਗ੍ਰੇਟ ਚਾਰਲਸ ਸਟ੍ਰੀਟ ਬਰਮਿੰਘਮ ਵਿਖੇ ਹੋਇਆ। ਇਸਦਾ ਪਿਤਾ ਜੋਜ਼ੈੱਫ ਸ਼ਾਰਟਹਾਊਸ ਰਸਾਇਣਿਕ ਪਦਾਰਥ ਤਿਆਰ ਕਰਨ ਵਾਲੇ ਕਾਰਖ਼ਾਨੇ ਦਾ ਮਾਲਕ ਸੀ। ਗਰੋਵ ਹਾਊਸ, ਟਾਟੈਨੱਐਮ ਵਿਚ ਵਿੱਦਿਆ ਪ੍ਰਾਪਤ ਕਰਨ ਪਿਛੋਂ ਇਹ ਰਸਾਇਣਿਕ ਪਦਾਰਥ ਤਿਆਰ ਕਰਨ ਵਿਚ ਆਪਣੇ ਪਿਤਾ ਦਾ ਹੱਥ ਵਟਾਉਣ ਲੱਗਾ ਅਤੇ ਇਸ ਕੰਮ ਨੂੰ ਇਸ ਨੇ ਬੜੀ ਸਫ਼ਲਤਾ ਨਾਲ ਨਿਭਾਇਆ। ਇਸ ਨੂੰ ਸਾਹਿਤਕ ਚੇਟਕ ਆਰੰਭ ਤੋਂ ਹੀ ਸੀ। ਇਸ ਨੇ ਇਕ ਸਥਾਨਕ ਕਲੱਬ ਵਿਚ ਕਈ ਪੇਪਰ ਵੀ ਪੜ੍ਹੇ। ਇਸ ਦੀ ਪ੍ਰਸਿੱਧੀ ਵਧੇਰੇ ਕਰਕੇ ਇਸਦੇ ਨਾਵਲ ਜਾਨ ਇੰਗਲਸਾੱਟ (John Inglesont) ਦੇ ਲਿਖਣ ਕਰਕੇ ਹੈ, ਜਿਸਨੂੰ ਇਸਨੇ ਆਪਣੀ 40 ਸਾਲ ਦੀ ਆਯੂ ਵਿਚ ਅਰਥਾਤ 1876 ਵਿਚ ਮੁਕੰਮਲ ਕੀਤਾ। ਇਸ ਦੀਆਂ ਇਸਨੇ ਕੇਵਲ 100 ਕਾਪੀਆਂ 1880 ਈ. ਵਿਚ ਪ੍ਰਕਾਸ਼ਿਤ ਕਰਵਾਈਆਂ। ਇਸ ਨਾਵਲ ਦੀ ਇਕ ਕਾਪੀ ਪ੍ਰਸਿੱਧ ਨਾਵਲਕਾਰ ਸ੍ਰੀਮਤੀ ਹੰਫਰੀ ਵਾਰਡ ਦੇ ਹੱਥ ਲਗ ਗਈ, ਜਿਸ ਦੀ ਸਿਫ਼ਾਰਸ਼ ਤੇ ਇਸ ਨਾਵਲ ਨੂੰ ਮੈਕਮਿਲਨ ਨੇ ਛਪਵਾਇਆ। ਪ੍ਰਧਾਨ ਮੰਤਰੀ ਗਲੈਡਸਟੋਨ ਨੇ ਇਸਦੀ ਬੜੀ ਪਰਸ਼ੰਸਾ ਕੀਤੀ, ਜਿਸ ਕਰਕੇ ਇਹ ਨਾਵਲ ਹੱਥੋ ਹੱਥੀ ਵਿਕ ਗਿਆ। ਇਸ ਨਾਵਲ ਨੂੰ ਇਕ ਚੰਗੇ ਇਤਿਹਾਸਕ ਰੋਮਾਂਸ ਦਾ ਦਰਜਾ ਦਿੱਤਾ ਜਾ ਸਕਦਾ ਹੈ। ਇਸ ਤੋਂ ਬਿਨਾ ਇਸਨੇ ਹੋਰ ਵੀ ਕਈ ਨਾਵਲ ਲਿਖੇ, ਪਰ ਉਹ ਇੰਨੇ ਸਫ਼ਲ ਨਹੀਂ ਹੋ ਸਕੇ। ਜੋਜ਼ੈੱਫ ਹੈਨਰੀ ਦੀ ਮ੍ਰਿਤੂ 4 ਮਾਰਚ, 1903 ਈ. ਨੂੰ ਹੋਈ।

ਹ. ਪੁ.—ਹਿ. ਆਫ਼ ਇੰਗ. ਲਿਟ.—ਥਾਮਪਸਨ ਫਿਰਣ।

—ਸੰਤ ਸਿੰਘ ਸੇਖੋਂ

**ਸ਼ਾਰਟਹੈਂਡ (ਸੰਖੇਪ ਲਿਪੀ)** : ਇਹ ਇਕ ਅਜਿਹੀ ਲਿਖਣ-ਕਲਾ ਹੈ ਜਿਸ ਵਿਚ ਉਚਾਰੇ ਗਏ ਸ਼ਬਦਾਂ ਨੂੰ ਸੰਖੇਪ ਰੂਪ ਵਿਚ ਸੰਕੇਤਕ-ਚਿੰਨ੍ਹਾਂ ਰਾਹੀਂ ਕਿਸੇ ਭਾਸ਼ਾ ਦੀ ਸਾਧਾਰਨ ਲਿਪੀ ਨਾਲੋਂ ਕਿਤੇ ਵੱਧ ਤੇਜ਼ੀ ਨਾਲ ਲਿਖਿਆ ਜਾਂਦਾ ਹੈ। ਇਸ ਪ੍ਰਣਾਲੀ ਵਿਚ, ਸਾਧਾਰਨ ਰੂਪ ਵਿਚ ਵਰਣ-ਮਾਲਾ ਦੇ ਅੱਖਰਾਂ ਨੂੰ ਜਿਉਂ ਦਾ ਤਿਉਂ ਲਿਖਣ ਦੀ ਥਾਂ, ਛੋਟੇ ਛੋਟੇ ਸੰਕੇਤ ਚਿਹਨਾਂ ਦੀ ਵਰਤੋਂ ਕੀਤੀ ਜਾਂਦੀ ਹੈ।

ਬਹੁਤ ਸਾਰੇ ਲੋਕਾਂ ਨੂੰ ਇਹ ਜਾਣ ਕੇ ਬੜੀ ਹੈਰਾਨੀ ਹੋਵੇਗੀ ਕਿ ਸ਼ਾਰਟਹੈਂਡ ਦਾ ਇਤਿਹਾਸ ਮਨੁੱਖੀ ਸਭਿਅਤਾ ਜਿੰਨਾ ਹੀ ਪ੍ਰਾਚੀਨ ਹੈ। ਜੇ ਇਹ ਕਿਹਾ ਜਾਵੇ ਕਿ ਸ਼ਾਰਟਹੈਂਡ ਦਾ ਇਤਿਹਾਸ ਵੀ ਉਨਾਂ ਹੀ ਪੁਰਾਣਾ ਹੈ, ਜਿੰਨਾ ਲਿਪੀ ਦਾ, ਤਾਂ ਇਸ ਵਿਚ ਕੋਈ ਅਤਿਕਥਨੀ ਨਹੀਂ ਹੋਵੇਗੀ। ਅਸਲੀਅਤ ਇਹ ਹੈ ਕਿ ਲਿਪੀ ਆਪਣੇ ਆਪ ਵਿਚ ਸ਼ਾਰਟ-ਹੈਂਡ ਦਾ ਇਕ ਵਿਕਸਿਤ ਰੂਪ ਹੈ ਜਿਹੜਾ ਕਿ ਵਿਚਾਰਾਂ ਨੂੰ ਸੰਭਾਲਣ ਅਤੇ ਅੰਤਰੀਵ ਭਾਵਾਂ ਦੇ ਪ੍ਰਗਟਾਅ ਲਈ ਚਿੱਤ੍ਰ-ਲਿਪੀ ਅਤੇ ਭਾਵ-ਚਿੱਤ੍ਰ-ਲਿਪੀ ਤੋਂ ਬਾਅਦ ਸੰਖੇਪ ਤੇ ਸੌਖੇ ਮਾਧਿਅਮ ਦੇ ਰੂਪ ਵਿਚ ਹੋਂਦ ਵਿਚ ਆਇਆ।

ਸ਼ਾਰਟਹੈਂਡ ਦਾ ਮੌਜੂਦਾ ਨਾਂ ਕਈ ਪੜਾਵਾਂ ਵਿਚੋਂ ਲੰਘਿਆ ਹੈ ਤੇ ਵੱਖ ਵੱਖ ਸਮਿਆਂ ਤੇ ਇਸ ਦੇ ਵੱਖ ਵੱਖ ਨਾਂ ਪ੍ਰਚਲਿਤ ਰਹੇ ਹਨ। ਇਸ ਪ੍ਰਣਾਲੀ ਦਾ ਇਕ ਨਾਂ ਟੈਚੀਗ੍ਰਾਫੀ ਰਿਹਾ ਹੈ, ਜਿਸ ਦਾ ਭਾਵ ਉਹ ਪ੍ਰਣਾਲੀ ਹੈ ਜਿਸ ਵਿਚ ਸ਼ਬਦਾਂ ਦੇ ਸੰਕੇਤ ਤੇਜ਼ੀ ਨਾਲ ਲਿਖੇ ਜਾਂਦੇ ਹੋਣ। ਫਿਰ ਇਸ ਦਾ ਨਾਂ ਬ੍ਰਾਕੀਗਰਾਫ਼ੀ ਵੀ ਪਿਆ ਜਿਸਦਾ ਅਰਥ ਉਹ ਪ੍ਰਣਾਲੀ ਹੈ ਜਿਸ ਵਿਚ ਸ਼ਬਦਾਂ ਨੂੰ ਸੰਖੇਪ ਰੂਪ ਵਿਚ ਲਿਖਿਆ ਜਾਂਦਾ ਹੋਵੇ ਪਰ ਸ਼ਾਰਟਹੈਂਡ ਸ਼ਬਦ, ਜਿਸ ਦਾ ਭਾਵ ਛੁਟਕੱਰੀ ਹੈ, ਬਹੁਤ ਪ੍ਰਚਲਿਤ ਹੋਇਆ ਤੇ ਵਰਤਮਾਨ ਯੁੱਗ ਵਿਚ ਇਸੇ ਨਾਂ ਨੂੰ ਹੀ ਪਰਵਾਨ ਕੀਤਾ ਗਿਆ ਹੈ।

ਮਨੁੱਖੀ ਵਿਚਾਰਧਾਰਾ ਦੇ ਵਿਕਾਸ ਵਿਚ ਸ਼ਾਰਟਹੈਂਡ ਦਾ ਮਹੱਤਵ-ਪੂਰਨ ਹਿੱਸਾ ਰਿਹਾ ਹੈ। ਸ਼ਾਰਟਹੈਂਡ ਦੁਆਰਾ ਮਨੁੱਖ ਵੱਲੋਂ ਬੋਲੇ ਜਾ ਰਹੇ ਸ਼ਬਦਾਂ ਜਾਂ ਭਾਸ਼ਣਾਂ ਨੂੰ ਤੇਜ਼ੀ ਨਾਲ ਰਿਕਾਰਡ ਕਰਨ ਵਿਚ ਬੜੀ ਸਹਾਇਤਾ ਮਿਲੀ ਹੈ। ਯੂਨਾਨ ਨੇ ਜਿਥੇ ਕਾਵਿ, ਦਰਸ਼ਨ, ਨਾਟਕ, ਰਾਜਨੀਤੀ ਆਦਿ ਵਿਚ ਸੰਸਾਰ ਦੀ ਅਗਵਾਈ ਕੀਤੀ ਹੈ, ਉਥੇ ਸ਼ਾਰਟ-ਹੈਂਡ ਦਾ ਸਭ ਤੋਂ ਪੁਰਾਣਾ ਰਿਕਾਰਡ ਵੀ ਉਥੇ ਮਿਲਦਾ ਹੈ। ਪ੍ਰਸਿਧ ਵਿਦਵਾਨ ਹੈਲਨ ਰੇਨੋਲਡਜ਼, ਪ੍ਰੋਫੈਸਰ ਆਫ਼-ਬਿਜ਼ਨਿਸ-ਐਜੂਕੇਸ਼ਨ, ਸਕੂਲ ਆਫ਼ ਐਜੂਕੇਸ਼ਨ, ਨਿਊਯਾਰਕ, ਅਨੁਸਾਰ ਈਸਾ ਪੂਰਬ ਵਿਚ ਸ਼ਾਰਟਹੈਂਡ ਦੀ ਵਰਤੋਂ ਪ੍ਰਚਲਿਤ ਸੀ। ਉਸਦਾ ਵਿਚਾਰ ਹੈ ਕਿ ਯੂਨਾਨ ਵਿਚ ਉਸ ਸਮੇਂ ਹੁੰਦੀਆਂ ਇਕੱਤਰਤਾਵਾਂ ਦੀਆਂ ਕਾਰਵਾਈਆਂ ਅਤੇ ਓਲੰਪਿਕ ਖੇਡਾਂ ਸਮੇਂ ਭਾਸ਼ਣਾਂ ਅਤੇ ਕਵਿਤਾਵਾਂ ਨੂੰ ਸ਼ਾਰਟਹੈਂਡ ਵਿਚ ਨੋਟ ਕੀਤਾ ਜਾਂਦਾ ਸੀ। ਇਸ ਗੱਲ ਤੋਂ ਸ਼ਾਰਟਹੈਂਡ ਦੀ ਆਵਸ਼ਕਤਾ ਦਾ ਸਹਿਜੇ ਹੀ ਅਨੁਮਾਨ ਲਾਇਆ ਜਾ ਸਕਦਾ ਹੈ। ਪ੍ਰੋ. ਹੈਲਨ ਰੇਨੋਲਡਜ਼ ਦਾ ਇਹ ਵੀ ਵਿਚਾਰ ਹੈ ਕਿ ਮਾਰਕਸ ਟੁਲੀਅਸ ਟੀਰੋ, ਸ਼ਾਰਟਹੈਂਡ ਦੇ ਇਤਿਹਾਸ ਵਿਚ ਸਭ ਤੋਂ ਪਹਿਲਾ ਸਟੈਨੋਗ੍ਰਾਫਰ ਸੀ, ਜਿਸ ਨੇ 63 ਪੂ. ਈ. ਵਿਚ ਸਿਸਰੋ ਅਤੇ ਓਸ਼ਲਕੋਟ ਦੇ ਭਾਸ਼ਣਾਂ ਨੂੰ ਸ਼ਾਰਟਹੈਂਡ ਵਿਚ ਲਿਖਿਆ। ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਇਨ੍ਹਾਂ ਨੋਟਾਂ ਦੇ ਆਧਾਰ ਤੇ ਕਈ ਸ਼ਾਰਟਹੈਂਡ ਪ੍ਰਣਾਲੀਆਂ ਨੇ ਜਨਮ ਲਿਆ। ਇਥੇ ਇਹ ਉਲੇਖ ਕਰਨਾ ਉਚਿੱਤ ਹੋਵੇਗਾ ਕਿ ਟੀਰੋ ਦਾ ਸਿਧਾਂਤ ਵਰਨ-ਵਨਿਆਸ ਤੇ ਆਧਾਰਤ ਸੀ। ਬਾਅਦ ਵਿਚ ਰੋਮਨ ਦੇ ਸਕਾਲਰਾਂ ਨੇ ਇਸ ਪ੍ਰਣਾਲੀ ਨੂੰ ਅਪਣਾਇਆ। ਇਸ ਪ੍ਰਣਾਲੀ ਦੀ ਇਕ ਵਿਸ਼ੇਸ਼ਤਾ ਇਹ ਸੀ ਕਿ ਕਿਸੇ ਇਕੱਤਰਤਾ ਦੀ ਕਾਰਵਾਈ ਜਾਂ ਭਾਸ਼ਣ ਵਿਚਲੇ ਸ਼ਬਦਾਂ ਜਾਂ ਨਾਵਾਂ ਦੇ ਪਹਿਲੇ ਅੱਖਰਾਂ ਨੂੰ ਨੋਟ ਕਰ ਲਿਆ ਜਾਂਦਾ ਤੇ ਕਈ ਵਾਰ ਇਹੋ ਹੀ ਸੰਖੇਪ ਰੂਪ ਲਾਂਗਹੈਂਡ ਵਿਚ ਵੀ ਵਰਤੇ ਜਾਂਦੇ। ਜਿਵੇਂ ਕਿ P. S. ( Post script ), N. B. ( Nota bena) ਆਦਿ। ਮਿਸਰ ਵਿਚ 155 ਈ. ਦਾ ਇਕ ਅਜਿਹਾ ਇਕਰਾਰ-ਨਾਮਾ ਮਿਲਦਾ ਹੈ, ਜਿਸ ਵਿਚ ਇਕ ਲੜਕੇ ਨੂੰ ਸ਼ਾਰਟਹੈਂਡ ਸਿਖਾਉਣ ਸਬੰਧੀ ਇਕਰਾਰ ਕੀਤਾ ਗਿਆ ਹੈ। ਬ੍ਰਿਟਿਸ਼ ਅਜਾਇਬਘਰ ਵਿਚ 972 ਈ. ਦਾ ਇਕ ਖਰੜਾ (ਨੰ. 18231) ਉਪਲਬਧ ਹੈ ਜਿਸ ਦੇ ਹਾਸ਼ੀਏ ਵਿਚ ਸ਼ਾਰਟਹੈਂਡ ਦੇ ਨੋਟ ਲਿਖੇ ਹੋਏ ਹਨ। ਇਨ੍ਹਾਂ ਉਦਾਹਰਣਾਂ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਸ਼ਾਰਟਹੈਂਡ ਦੀ ਪ੍ਰਾਚੀਨ ਕਾਲ ਵਿਚ ਵੀ ਅਤਿਅੰਤ ਲੋੜ ਮਹਿਸੂਸ ਕੀਤੀ ਜਾਂਦੀ ਸੀ ਅਤੇ ਲੋਕ ਇਸ ਦੀ ਸਿਖਲਾਈ ਪ੍ਰਾਪਤ ਕਰਨ ਦੇ ਇੱਛਕ ਸਨ।

ਡਾ. ਟਿਮੋਥੀ ਬਰਾਈਟ ਨੂੰ ਨਵੀਨ ਸ਼ਾਰਟਹੈਂਡ ਦਾ ਮੋਢੀ ਕਿਹਾ ਜਾ ਸਕਦਾ ਹੈ ਜਿਸ ਨੇ ਆਪਣੀ ਪੁਸਤਕ "ਐਨ ਆਰਟ ਆਫ਼ ਸ਼ਾਰਟ ਸਵਿਫਟ ਐਂਡ ਸੀਕ੍ਰਿਟ-ਰਾਇਟਿੰਗ ਕੈਰਿਕਟਰ" 1588 ਈ. ਵਿਚ ਪ੍ਰਕਾਸ਼ਤ ਕਰਕੇ ਨਵੀਆਂ ਲੀਹਾਂ ਦੀ ਬੁਨਿਆਦ ਰੱਖੀ। ਇਸ ਪੁਸਤਕ ਦੀ ਰਚਨਾ ਮਲਕਾ ਐਲਿਜ਼ਬੇਥ ਦੇ ਸਮੇਂ ਕੀਤੀ ਗਈ ਤੇ ਉਸੇ ਨੂੰ ਹੀ ਸਮਰਪਨ ਕੀਤੀ ਗਈ। ਇਸ ਢੰਗ ਨੂੰ ਬਰਾਈਟ ਪ੍ਰਣਾਲੀ ਕਰਕੇ ਯਾਦ ਕੀਤਾ ਜਾਂਦਾ ਹੈ। ਇਸੇ ਪਾਸੇ ਜਾਨ ਵਿਲੀਅਮ ਨੇ 'ਆਰਟ ਆਫ਼ ਸਟੈਨੋਗ੍ਰਾਫੀ' ਇਕ ਹੋਰ ਪੁਸਤਕ ਪ੍ਰਕਾਸ਼ਤ ਕੀਤੀ। ਇਸ ਪ੍ਰਣਾਲੀ ਦਾ ਆਧਾਰ ਵੀ ਵਰਨ-ਵਨਿਆਸ ਹੀ ਸੀ, ਕਿਉਂਕਿ ਇਸ ਵਿਚ ਸ਼ਬਦਾਂ ਦੇ ਹਿੱਜਿਆਂ ਵੱਲ ਵਿਸ਼ੇਸ਼ ਧਿਆਨ ਦੇ ਨਾਲ ਨਾਲ ਮੌਨ ਅੱਖਰਾਂ ਅਤੇ ਕਈ ਵਾਰ ਸ਼ਬਦਾਂ ਦੇ ਸੁਰਾਂ ਨੂੰ ਛਡ ਦਿੱਤਾ ਜਾਂਦਾ ਸੀ। 1767 ਈ. ਵਿਚ ਜਾਨ ਬਾਇਰੋਮ ਨੇ ਆਪਣੀ ਪੁਸਤਕ 'ਯੂਨੀਵਰਸਲ ਇੰਗਲਿਸ਼ ਸ਼ਾਰਟਹੈਂਡ' ਵਿਚ ਦੋ ਗੱਲਾਂ ਤੇ ਵਧੇਰੇ ਜ਼ੋਰ ਦਿੱਤਾ : (1) ਰੇਖਾਵਾਂ ਨੂੰ ਲਿਖਣ ਵੇਲੇ ਲਾਈਨ ਦਾ ਧਿਆਨ ਰਖਣਾ ਅਤੇ (2) ਵਿਅੰਜਣ ਰੇਖਾਵਾਂ ਦੀਆਂ ਪੰਜ ਵੱਖ ਵੱਖ ਥਾਵਾਂ ਤੇ ਡਾਟ ਲਾ ਕੇ ਪੰਜ ਸੁਰਾਂ ਨੂੰ ਦਰਸਾਇਆ। ਸੈਮੁਅਲ ਟੇਲਰ ਨੇ 1786 ਈ. ਵਿਚ ਇਕ ਪੁਸਤਕ ਪ੍ਰਕਾਸ਼ਤ ਕਰਕੇ ਹਰ ਅਖਰ ਲਈ ਇਕ ਰੇਖਾ ਨਿਸ਼ਚਿਤ ਕੀਤੀ। ਇਸ ਪ੍ਰਣਾਲੀ ਦਾ ਵਿਸ਼ਵ ਦੇ ਬਹੁਤ ਸਾਰੇ ਦੇਸ਼ਾਂ ਵਿਚ ਪ੍ਰਚਲਣ ਹੋਇਆ।

ਇਸ ਗਲ ਦਾ ਜ਼ਿਕਰ ਕਰਨਾ ਬਹੁਤ ਜ਼ਰੂਰੀ ਹੋਵੇਗਾ ਕਿ ਅਦਾਲਤਾਂ ਦੇ ਖੇਤਰ ਵਿਚ ਪਹਿਲੀ ਵੇਰ 1649 ਈ. ਵਿਚ ਜਾਨ ਸਿਸ ਬਰਨ ਨੇ ਕਿਸੇ ਮੁਕਦਮੇ ਦੇ ਨੋਟ ਸ਼ਾਰਟਹੈਂਡ ਵਿਚ ਦਰਜ ਕੀਤੇ। ਸਰਕਾਰੀ ਦਸਤਾਵੇਜ਼ਾਂ ਤੋਂ ਇਹ ਪ੍ਰਗਟ ਹੁੰਦਾ ਹੈ ਕਿ ਥਾਮਸ ਗੁਰਨੇ ਨੂੰ 1738ਈ. ਵਿਚ ਓਲਡ ਬੈਲੀ ਦੀ ਕਰਿਮੀਨਲ ਅਦਾਲਤਾਂ ਦਾ ਸਰਕਾਰੀ ਸਟੈਨੋ-ਗ੍ਰਾਫਰ ਨਿਯੁਕਤ ਕੀਤਾ ਗਿਆ। ਸ਼ਾਰਟਹੈਂਡ ਦੇ ਇਤਿਹਾਸ ਵਿਚ ਇਹ ਪਹਿਲਾ ਮੌਕਾ ਹੈ ਜਦੋਂ ਸ਼ਾਰਟਹੈਂਡ ਨੂੰ ਸਰਕਾਰੀ ਤੌਰ ਤੇ ਮਾਨਤਾ ਮਿਲੀ।

ਧੁਨੀ ਆਤਮਕ ਪ੍ਰਣਾਲੀ ਦਾ ਮੁੱਢ 1750 ਈ. ਵਿਚ ਇੰਗਲੈਂਡ ਵਿਚ ਬੱਝਾ। ਇਸ ਪ੍ਰਣਾਲੀ ਦੇ ਪਹਿਲੇ ਕਰਤਾ ਵਿਲੀਅਮ ਟਿਫਿਨ ਸਨ। ਇਸ ਤੋਂ ਬਾਅਦ ਕਈ ਵਿਦਵਾਨਾਂ ਨੇ ਇਸ ਖੇਤਰ ਵਿਚ ਖੋਜਾਂ ਕੀਤੀਆਂ ਪਰ ਸਹੀ ਅਰਥਾਂ ਵਿਚ ਇਸ ਪ੍ਰਣਾਲੀ ਦੇ ਪਿਤਾਮਾ ਆਈਜ਼ਾਕ ਪਿੱਟਮੈਨ ਸਨ ਜਿਨ੍ਹਾਂ ਨੇ 1837 ਈ. ਵਿਚ ਸਟੈਨੋਗ੍ਰਾਫਿਕ ਸਾਊਂਡ ਸ਼ਾਰਟਹੈਂਡ ਪੁਸਤਕ ਪ੍ਰਕਾਸ਼ਤ ਕਰਕੇ ਇਸ ਪ੍ਰਣਾਲੀ ਨੂੰ ਸਰਬ ਵਿਆਪਕ ਬਣਾ ਦਿੱਤਾ। ਸ਼ਾਰਟਹੈਂਡ ਦੀ ਇਹ ਪ੍ਰਣਾਲੀ ਵਿਸ਼ਵ ਵਿਚ ਬੜੀ ਪ੍ਰਚਲਿਤ ਹੋਈ ਹੈ। ਇਸ ਪ੍ਰਣਾਲੀ ਦੀਆਂ ਕੁਝ ਕੁ ਵਿਸ਼ੇਸ਼ਤਾਈਆਂ ਇਹ ਹਨ : (1) ਇਸ ਪ੍ਰਣਾਲੀ ਦਾ ਆਧਾਰ ਧੁਨੀ-ਆਤਮਕ ਹੈ। ਇਸ ਲਈ ਸਾਰੀਆਂ ਰੇਖਾਵਾਂ ਧੁਨੀ ਅਨੁਸਾਰ ਲਿਖੀਆਂ ਜਾਂਦੀਆਂ ਹਨ। ਇਹ ਪ੍ਰਣਾਲੀ ਟੀਰੋ, ਟਿਮੋਥੀ ਬਰਾਈਟ, ਜਾਨ ਵਿਲਿਸ ਆਦਿ ਦੀਆਂ ਪ੍ਰਣਾਲੀਆਂ ਤੋਂ ਇਕ ਦਮ ਵੱਖਰੀ ਹੈ। ਸ਼ਬਦਾਂ ਦੇ ਲਿਖਣ ਵੇਲੇ, ਸ਼ਬਦਾਂ ਦੇ ਹਿੱਜਿਆਂ ਅਤੇ ਸ਼ਬਦਾਂ ਦੇ ਪਹਿਲੇ ਅੱਖਰਾਂ ਥਾਂ ਲਿਖਣ ਦੀ ਥਾਂ ਸ਼ਬਦਾਂ ਦੀ ਧੁਨੀ ਨੂੰ ਧਿਆਨ ਵਿਚ ਰਖਣਾ ਪੈਂਦਾ ਹੈ; (2) ਇਸ ਪ੍ਰਣਾਲੀ ਦੀਆਂ ਵਿਅੰਜਨ ਰੇਖਾਵਾਂ ਸਾਧਾਰਨ ਜੁਮੈਟਰੀਕਲ ਰੂਪਾਂ ਵਿਚੋਂ ਲਈਆਂ ਗਈਆਂ ਹਨ ਅਰਥਾਤ ਇਹ ਸਿੱਧੀਆਂ ਅਤੇ ਮੁੜਵੀਆਂ ਹਨ; (3) ਪਿੱਟਮੈਨ ਪ੍ਰਣਾਲੀ ਵਿਚ 24 ਵਰਣਾਂ ਲਈ 26 ਰੇਖਾਵਾਂ ਹਨ। ਦੋ ਰੇਖਾਵਾਂ ਦੂਹਰੀਆਂ ਹਨ ਤਾਂ ਜ ਇਨ੍ਹਾਂ ਨੂੰ ਹੋਰਨਾਂ ਰੇਖਾਵਾਂ ਦੇ ਨਾਲ ਲਿਖਣ ਸਮੇਂ ਸਪੀਡ ਨੂੰ ਕਾਇਮ ਰਖਿਆ ਜਾ ਤੇਜ਼ ਕੀਤਾ ਜਾ ਸਕੇ; (4) ਇਸ ਪ੍ਰਣਾਲੀ ਵਿਚ 12 ਸੁਰ ਹਨ। ਇਸ ਵਿਚ 6 ਭਾਰੀ ਤੇ 6 ਹਲਕੇ ਸੁਰ ਹਨ; (5) ਸੁਰਾਂ ਨੂੰ ਤਿੰਨ ਦਰਜਿਆਂ ਵਿਚ ਵੰਡਿਆ ਗਿਆ ਹੈ। ਪਹਿਲੇ ਦਰਜੇ ਦੇ ਸੁਰਾਂ ਨੂੰ ਪ੍ਰਗਟ ਕਰਨ ਲਈ ਰੇਖਾ ਨੂੰ ਲਾਈਨ ਤੋਂ ਉਪਰ, ਦੂਜੇ ਦਰਜੇ ਲਈ ਲਾਈਨ ਦੇ ਉੱਤੇ ਅਤੇ ਤੀਜੇ ਦਰਜੇ ਲਈ ਲਾਈਨ ਨੂੰ ਕੱਟਕੇ ਲਿਖਣ ਦਾ ਵਿਧਾਨ ਹੈ; (6) ਇਸ ਪ੍ਰਣਾਲੀ ਵਿਚ ਸਰਕਲ, ਹੁੱਕਾ, ਲੂਪਾਂ ਅਤੇ ਅੱਧਾਕਰਨ ਅਤੇ ਦੂਹਰਾ-ਕਰਨ ਦੇ ਸਿਧਾਂਤਾਂ ਨਾਲ ਸ਼ਾਰਟਹੈਂਡ ਦੀ ਸਪੀਡ ਨੂੰ ਪ੍ਰਾਪਤ ਕਰਨ ਦੇ ਨਿਯਮ ਘੜੇ ਗਏ ਹਨ।

ਇਸ ਖੋਜ ਉਪਰੰਤ ਸ਼ਾਰਟਹੈਂਡ ਦੇ ਵਿਧਾਨ ਵਿਚ ਕਾਫ਼ੀ ਨਿਖਾਰ ਆ ਗਿਆ। ਵਰਣ-ਆਤਮਕ ਅਤੇ ਧੁਨੀ-ਆਤਮਕ ਦੋ ਪ੍ਰਕਾਰ ਦੀਆਂ ਪ੍ਰਣਾਲੀਆਂ ਦਾ ਪ੍ਰਚਲਣ ਹੋ ਗਿਆ ਪਰ ਸਰਕਾਰੀ ਦਫਤਰਾਂ ਤੇ ਅਦਾਲਤਾਂ ਦੇ ਕਾਰ ਵਿਹਾਰ ਵਿਚ ਹਾਲਾਂ ਇਸ ਦਾ ਖੇਲ ਬਾਲਾ ਨਹੀਂ ਸੀ ਹੋਇਆ। 19ਵੀਂ ਸਦੀ ਦੇ ਆਰੰਭ ਤਕ ਇਸ ਖੇਤਰ ਵਿਚ ਗੁਰਨੇ ਪਰਵਾਰ ਦੀ ਇਜਾਰਦਾਰੀ ਸੀ। ਇੰਗਲੈਂਡ ਦੇ ਹਾਊਸ ਆਫ਼ ਲਾਰਡਜ਼ ਅਤੇ ਕਾਮਨਜ਼ ਦੀਆਂ ਕਾਰਵਾਈਆਂ ਦੀ ਰਿਪੋਰਟਿੰਗ ਦਾ ਕੰਮ ਇਸੇ ਪਰਵਾਰ ਪਾਸ ਸੀ। 19ਵੀਂ ਸਦੀ ਦੇ ਅਗਲੇ ਦਹਾਕਿਆਂ ਵਿਚ ਇਸ ਦੀ ਵਰਤੋਂ ਵਧ ਗਈ। ਇੰਗਲੈਂਡ ਵਿਚ ਉਦਯੋਗਿਕ ਵਿਕਾਸ, ਸਾਮਰਾਜੀ ਸ਼ਕਤੀਆਂ ਦੇ ਵਧਣ ਨਾਲ ਭਿੰਨ ਭਿੰਨ ਦਫ਼ਤਰਾਂ ਵਿਚ ਕੰਮ ਦੇ ਵਧਦੇ ਭਾਰ ਅਤੇ ਇਸ ਨੂੰ ਤੇਜ਼ੀ ਨਾਲ ਪੂਰਨ ਕਰਨ ਦੀ ਲੋੜ, ਪ੍ਰਾਈਵੇਟ ਅਦਾਰਿਆਂ ਵਿਚ ਇਸਦੀ ਆਵਸ਼ਕਤਾ, ਅਦਾਲਤਾਂ ਵਿਚ

ਹੋਏ ਫੈਸਲਿਆਂ ਨੂੰ ਤੁਰੰਤ ਲਿਖਣ ਦੀ ਜਰੂਰਤ, ਸੰਸਦ ਵਿਚ ਹੁੰਦੇ ਭਾਸ਼ਣਾਂ ਦਾ ਸਦੀਵੀ ਰਿਕਾਰਡ ਰਖਣ ਦੀ ਇੱਛਾ ਨੇ ਸ਼ਾਰਟਹੈਂਡ ਨੂੰ ਸਰਵ ਪ੍ਰਿਯ ਬਣਾ ਦਿੱਤਾ।

ਪਰ ਅਮਰੀਕਾ ਵਿਚ ਜਿਸ ਸ਼ਾਰਟਹੈਂਡ ਨੇ ਤਰੱਕੀ ਕੀਤੀ ਉਸ ਨੂੰ ਗਰੈੱਗ ਸ਼ਾਰਟਹੈਂਡ ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਇਸ ਦਾ ਕਰਤਾ ਜੌਨ ਰਾਬਰਟ ਗਰੈੱਗ ਸੀ, ਜਿਸਨੇ ਲਾਈਟ ਲਾਈਨ ਫੋਨੋਗ੍ਰਾਫੀ ਨਾਮੀ ਪੁਸਤਕ ਪਰਕਾਸ਼ਤ ਕੀਤੀ। ਗਰੈੱਗ ਸ਼ਾਰਟਹੈਂਡ ਦੀ ਵਿਸ਼ੇਸ਼ਤਾ ਇਹ ਸੀ ਕਿ ਜਿਥੇ ਵਿਅੰਜਨਾਂ ਲਈ ਇਸ ਪਰਣਾਲੀ ਵਿਚ ਰੇਖਾਵਾਂ ਨਿਯਤ ਕੀਤੀਆਂ ਗਈਆਂ ਸਨ, ਉਥੇ ਸੁਰਾਂ ਲਈ ਵਡੇ ਛੋਟੇ ਸਰਕਲਾਂ ਦੇ ਨਾਲ ਨਾਲ ਹੁੱਕਾਂ ਦੀ ਵਰਤੋਂ ਕੀਤੀ ਗਈ। ਧੁਨੀ-ਆਤਮਕ ਪ੍ਰਣਾਲੀ ਵਿਚ ਸੁਰ, ਰੇਖਾਵਾਂ ਦੇ ਭਿੰਨ ਭਿੰਨ ਸਥਾਨਾਂ ਤੇ ਡਾਟ ਤੇ ਡੈਸ਼ ਲਾ ਕੇ ਪ੍ਰਗਟਾਏ ਜਾਂਦੇ ਹਨ ਅਤੇ ਹੁੱਕਾਂ ਵਿਅੰਜਨ ਰੇਖਾਵਾਂ ਨਾਲ ਹੀ ਜੋੜੀਆਂ ਜਾਂਦੀਆਂ ਹਨ। ਗਰੈੱਗ ਪ੍ਰਣਾਲੀ ਦੀਆਂ ਵਿਅੰਜਨ ਰੇਖਾਵਾਂ ਤੇ ਸੁਰ (ਸਰਕਲ ਤੇ ਹੁੱਕਾਂ) ਲਾਈਨ ਉੱਤੇ ਉਸੇ ਤਰ੍ਹਾਂ ਹੀ ਲਿਖੀਆਂ ਜਾਂਦੀਆਂ ਹਨ ਜਿਵੇਂ ਕਿ ਵਰਣਮਾਲਾ ਲਕੀਰ ਉੱਤੇ ਲਿਖੀ ਜਾਂਦੀ ਹੈ। ਜਿਸ ਤਰ੍ਹਾਂ ਸ਼ਬਦਾਂ ਦੇ ਅੱਖਰਾਂ ਨੂੰ ਪੜ੍ਹਿਆ ਜਾਂਦਾ ਹੈ ਉਸੇ ਤਰ੍ਹਾਂ ਇਸ ਸ਼ਾਰਟਹੈਂਡ ਨੂੰ ਪੜ੍ਹਿਆ ਜਾਂਦਾ ਹੈ। ਇਸ ਵਿਚ ਸੁਰ 'ਅੱਖਰ ਤੋਂ ਪਹਿਲਾਂ ਜਾਂ ਬਾਅਦ', ਜਾਂ ਵਿਅੰਜਨ ਰੇਖਾਂ 'ਲਾਈਨ ਉਪਰ ਜਾਂ ਹੇਠਾਂ ਹੋਏ' ਨਹੀਂ ਸਗੋਂ 'ਲਾਈਨ ਉੱਤੇ' ਲਿਖੀ ਜਾਂਦੀ ਹੈ। ਇਸ ਨੂੰ ਸਿਖਣ ਲਈ ਬਹੁਤ ਸਮਾਂ ਵੀ ਨਹੀਂ ਲਗਦਾ। ਪਰ ਇਸ ਪ੍ਰਣਾਲੀ ਵਿਚ ਸਪੀਡ ਪ੍ਰਾਪਤ ਕਰਨਾ ਬੜਾ ਮੁਸ਼ਕਲ ਹੈ। ਗਰੈੱਗ ਨੇ ਇਸ ਪ੍ਰਣਾਲੀ ਨੂੰ ਕਾਮਯਾਬ ਬਣਾਉਣ ਲਈ ਸਿਰਤੋੜ ਯਤਨ ਕੀਤਾ ਅਤੇ ਵਰਤਮਾਨ ਯੁੱਗ ਵਿਚ ਇਹ ਅਮਰੀਕਾ ਵਿਚ ਸਭ ਤੋਂ ਵੱਧ ਪ੍ਰਚਲਿਤ ਹੈ।

ਭਾਰਤ ਵਿਚ ਸ਼ਾਰਟਹੈਂਡ ਦਾ ਪ੍ਰਚਾਲਣ ਅੰਗਰੇਜ਼ੀ ਹਕੂਮਤ ਦੇ ਸਥਾਪਤ ਹੋਣ ਨਾਲ ਹੋਇਆ। ਸਰਕਾਰੀ ਦਫ਼ਤਰਾਂ ਦੇ ਕੰਮਾਂ ਨੂੰ ਨਜਿੱਠਣ ਲਈ ਇਸ ਦੀ ਵਰਤੋਂ ਕੀਤੀ ਗਈ। ਕਿਉਂਕਿ ਭਾਰਤ ਦੇ ਬਹੁਤ ਸਾਰੇ ਹਿੱਸੇ ਤੇ ਅੰਗਰੇਜ਼ਾਂ ਦੀ ਹਕੂਮਤ ਸੀ ਇਸ ਲਈ ਇੰਗਲੈਂਡ ਵਿਚ ਪ੍ਰਚਲਿਤ ਪ੍ਰਣਾਲੀ ਅਰਥਾਤ ਪਿੱਟਮੈਨ ਪ੍ਰਣਾਲੀ ਦਾ ਵਧੇਰੇ ਪ੍ਰਚਲਣ ਹੋਇਆ। ਭਾਵੇਂ ਇਸਦੇ ਨਾਲ ਨਾਲ ਗਰੈੱਗ, ਡਟਨ ਅਤੇ ਬੌਇਡ ਦੀਆਂ ਪ੍ਰਣਾਲੀਆਂ ਦੀ ਕਿਤੇ ਕਿਤੇ ਵਰਤੋਂ ਮਿਲਦੀ ਹੈ ਪਰ ਇਨ੍ਹਾਂ ਪ੍ਰਣਾਲੀਆਂ ਦੀ ਵਰਤੋਂ ਵਾਲੇ ਸਟੈਨੋਗ੍ਰਾਫਰਾਂ ਦੀ ਗਿਣਤੀ ਬਹੁਤ ਹੀ ਘਟ ਹੈ।

ਭਾਰਤ ਦੀ ਆਜ਼ਾਦੀ ਤੋਂ ਬਾਅਦ ਹਿੰਦੀ ਅਤੇ ਹੋਰਨਾਂ ਇਲਾਕਾਈ ਭਾਸ਼ਾਵਾਂ ਵਿਚ ਸ਼ਾਰਟਹੈਂਡ ਦੀ ਲੋੜ ਨੂੰ ਮਹਿਸੂਸ ਕੀਤਾ ਗਿਆ। ਹਿੰਦੀ ਵਿਚ ਰਿਸ਼ੀ ਪ੍ਰਣਾਲੀ, ਸਿੰਹ-ਪ੍ਰਣਾਲੀ, ਪਿੱਟਮੈਨ ਪ੍ਰਣਾਲੀ, ਗੁਪਤ ਪ੍ਰਣਾਲੀ ਆਦਿ ਕਈ ਪ੍ਰਣਾਲੀਆਂ ਨੇ ਜਨਮ ਲਿਆ। ਪਰ ਇਹ ਹਿੰਦੀ ਭਾਸ਼ਾ ਦੀਆਂ ਲੋੜਾਂ ਨੂੰ ਪੂਰੀਆਂ ਨਾ ਕਰ ਸਕੀਆਂ। 1965 ਵਿਚ ਭਾਰਤ ਸਰਕਾਰ ਨੇ ਹਿੰਦੀ ਭਾਸ਼ਾ ਦੀਆਂ ਲੋੜਾਂ ਪੂਰੀਆਂ ਕਰਨ ਵਾਲੀ ਸ਼ਾਰਟ-ਹੈਂਡ ਦੀ ਪੁਸਤਕ ਤਿਆਰ ਕਰਨ ਲਈ ਇਕ ਕਮੇਟੀ ਨਿਯਤ ਕੀਤੀ। ਇਸ ਕਮੇਟੀ ਨੇ ਇਕ ਪੁਸਤਕ 'ਮਾਨਕ ਆਸ਼ੂ ਲਿਪੀ' ਤਿਆਰ ਕੀਤੀ ਹੈ ਜਿਸ ਵਿਚ (i) ਵੱਧ ਤੋਂ ਵੱਧ ਧੁਨੀਆਂ ਨੂੰ ਸ਼ਾਮਲ ਕਰਨ; (ii) ਸੰਕੇਤਾਂ ਦੀ ਉਪਯੁਕਤਤਾ; (iii) ਸ਼ਾਰਟਹੈਂਡ ਲਿਖਣ ਵਿਚ ਸਪਸ਼ਟਤਾ; (iv) ਸ਼ਾਰਟਹੈਂਡ ਲਿਖਣ ਦੀ ਸਰਲਤਾ; (v) ਰੇਖਾਵਾਂ ਨੂੰ ਯਾਦ ਰਖਣ ਦੀ ਆਸਾਨੀ ਅਤੇ ਸ਼ਬਦਾਂ ਅਤੇ ਵਾਕ-ਅੰਸ਼ਾਂ ਦੇ ਲਿਖਣ ਦੀ ਸੌਖੀ ਪੱਧਤੀ ਦਾ ਵਿਸ਼ੇਸ਼ ਧਿਆਨ ਰਖਿਆ ਗਿਆ। ਪ੍ਰੰਤੂ ਇਹ ਪੁਸਤਕ ਵੀ ਮੁਖ ਰੂਪ ਵਿਚ ਅੰਗਰੇਜ਼ੀ ਪਿੱਟਮੈਨ ਤੇ ਆਧਾਰਤ ਹੈ। ਇਸੇ ਤਰ੍ਹਾਂ ਉਰਦੂ ਵਿਚ 'ਰਸਾਲਾ ਉਰਦੂ ਸ਼ਾਰਟਹੈਂਡ' ਅਤੇ 'ਰਹਿਨੁਮਾਏ ਹਿੰਦੁਸਤਾਨੀ ਸ਼ਾਰਟਹੈਂਡ' ਪੁਸਤਕਾਂ ਵੀ ਅੰਗਰੇਜ਼ੀ ਸ਼ਾਰਟਹੈਂਡ ਪਿੱਟਮੈਨ ਤੇ ਆਧਾਰਿਤ ਹਨ।

ਪੰਜਾਬੀ ਸ਼ਾਰਟਹੈਂਡ ਦੀ ਟ੍ਰੇਨਿੰਗ ਬਾਕਾਇਦਾ ਪੈਪਸੂ ਸਰਕਾਰ ਵਲੋਂ ਪੰਜਾਬੀ ਵਿਭਾਗ ਦੇ ਅਧੀਨ 1949 ਤੋਂ ਆਰੰਭ ਕੀਤੀ ਗਈ ਅਤੇ ਬਾਅਦ ਵਿਚ ਪੰਜਾਬ ਸਰਕਾਰ ਨੇ 1962 ਤੋਂ ਜ਼ਿਲ੍ਹਾ ਪੱਧਰ ਤੇ ਕੰਮ ਕਰ ਰਹੇ ਅੰਗ੍ਰੇਜ਼ੀ ਸਟੈਨੋ-ਟਾਈਪਿਸਟਾਂ ਅਤੇ ਸਟੈਨੋਗ੍ਰਾਫਰਾਂ ਨੂੰ ਪੰਜਾਬੀ ਸ਼ਾਰਟਹੈਂਡ ਦੀ ਟ੍ਰੇਨਿੰਗ ਦਾ ਰਾਜ ਦੇ ਸਮੂਹ ਜ਼ਿਲ੍ਹਾ ਸਦਰ ਮੁਕਾਮਾਂ ਤੇ ਸਥਿਤ ਜ਼ਿਲ੍ਹਾ ਭਾਸ਼ਾ ਦਫਤਰਾਂ ਵਿਚ ਪ੍ਰਬੰਧ ਕੀਤਾ ਗਿਆ ਅਤੇ 1967 ਵਿਚ ਰਾਜ ਭਾਸ਼ਾ ਐਕਟ ਪਾਸ ਹੋ ਜਾਣ ਉਪਰੰਤ ਡਾਇਰੈਕਟੋਰੇਟ ਪੱਧਰ ਤੇ ਕੰਮ ਕਰ ਰਹੇ ਸਟੈਨੋ-ਟਾਈਪਿਸਟਾਂ/ਜੂਨੀਅਰ ਸਕੇਲ ਸਟੈਨੋਗ੍ਰਾਫਰਾਂ/ਸੀਨੀਅਰ ਸਕੇਲ ਸਟੈਨੋਗ੍ਰਾਫਰਾਂ/ਪ੍ਰਾਈਵੇਟ ਸਕੱਤਰਾਂ/ਨਿੱਜੀ ਸਹਾਇਕਾਂ ਨੂੰ ਪੰਜਾਬੀ ਸ਼ਾਰਟਹੈਂਡ ਦੀ ਟ੍ਰੇਨਿੰਗ ਵੀ ਭਾਸ਼ਾ ਵਿਭਾਗ ਵਲੋਂ ਦਿੱਤੀ ਗਈ। ਹੁਣ ਤੱਕ ਕੀਤੀ ਗਈ ਖੋਜ ਤੋਂ ਸਾਬਤ ਹੁੰਦਾ ਹੈ ਕਿ ਪੰਜਾਬ ਵਿਚ ਪੰਜਾਬੀ ਸ਼ਾਰਟਹੈਂਡ ਦੀ ਟ੍ਰੇਨਿੰਗ 1948 ਤੋਂ ਪਹਿਲਾਂ ਅੰਮ੍ਰਿਤ-ਸਰ ਵਿਖੇ ਦਿੱਤੀ ਜਾਂਦੀ ਸੀ। 1948 ਵਿਚ ਕੰਵਰ ਰਾਜਿੰਦਰ ਸਿੰਘ ਵਲੋਂ ਰਾਜਹੰਸ ਗੁਰਮੁਖੀ ਸ਼ਾਰਟਹੈਂਡ ਨਾਂ ਦੀ ਪੁਸਤਕ ਛਾਪੀ ਗਈ ਅਤੇ ਇਸੇ ਸਾਲ ਹੀ ਸ੍ਰੀ ਜੋਗਿੰਦਰ ਸਿੰਘ ਵਲੋਂ 'ਸਰਦੂਲ ਸੰਖੇਪ ਲਿੱਪੀ' ਨਾਂ ਦੀ ਪੁਸਤਕ ਵੀ ਛਾਪੀ ਗਈ। ਇਨ੍ਹਾਂ ਪੁਸਤਕਾਂ ਵਿਚ ਪੰਜਾਬੀ ਵਰਣਮਾਲਾ ਲਈ ਵਰਤੀਆਂ ਗਈਆਂ ਰੇਖਾਵਾਂ ਨਿਮਨ ਅਨੁਸਾਰ ਹਨ :—

| ਪੰਜਾਬੀ ਵਰਣਮਾਲਾ | [illegible] | [illegible] | [illegible] | [illegible] | [illegible] |
|---|---|---|---|---|---|
| ਕ | [illegible] | — | ਅ | — | + |
| ਗ | ( | — | ਆ | ( | — |
| ਚ | / | \ | [illegible] | / | / |
| ਜ | ) | \ | [illegible] | / | ⌣ |
| ਝ | ) | \ | [illegible] | \ | ⌣ |
| ਟ | \ | + | ਠ | \ | ) |
| ਡ | ∩ | \| | [illegible] | ∩ | \| |
| ਨ ਙ | / | ⌣ | ਤ | ) | \| |
| ਤ | ⌣ | ) | ਦ | \| | ) |
| ਥ | \| | ) | ਥ | ⌣ | / |
| ਦ | ⌣ | \ | ਧ | \ | / |
| ਤ | \ | / | ਸ | ⌒ | ⌒ |
| ਮ | [illegible] | [illegible] | ਰ | / | [illegible] |
| ਨ | / | / | ਵ | \ | ( |
| ਟ | / | ⌣ | ਸ | \ | [illegible] |
| ਸ਼ | | \ | ਰ | [illegible] | [illegible] |
| ਜ | | / | | | |

ਇਹ ਦੋਵੇਂ ਪੁਸਤਕਾਂ ਵੀ ਬਿਲਕੁਲ ਅੰਗਰੇਜ਼ੀ ਪਿਟਮੈਨ ਪ੍ਰਣਾਲੀ ਤੇ ਆਧਾਰਤ ਹਨ ।

ਇਸ ਮਗਰੋਂ ਕਈ ਹੋਰ ਲੇਖਕਾਂ ਨੇ ਵੀ ਇਸ ਖੇਤਰ ਵਿਚ ਖੋਜ ਕੀਤੀ ਅਤੇ ਪੁਸਤਕਾਂ ਲਿਖੀਆਂ ਹਨ :–

1. ਗਿਆਨੀ ਮੰਗਲ ਸਿੰਘ ( ਆਦਰਸ਼ ਪੰਜਾਬੀ ਸ਼ਾਰਟਹੈਂਡ ) ,
2. ਸ੍ਰੀ ਭੂਸ਼ਣ ਕੁਮਾਰ (ਪਾਲ ਪੰਜਾਬੀ ਸੰਕੇਤ) ;
3. ਸ. ਕਰਤਾਰ ਸਿੰਘ (ਨਵੀਨ ਪੰਜਾਬੀ ਸੰਕੇਤਾਵਲੀ) ;
4. ਸ. ਰਾਜਿੰਦਰ ਸਿੰਘ (ਪੰਜਾਬੀ ਸ਼ਾਰਟਹੈਂਡ/ਟਾਈਪ–ਪੰਜਾਬ ਸਕੂਲ ਸਿੱਖਿਆ ਬੋਰਡ ) ਅਤੇ (ਸਰਲ ਸਤਿੰਦਰ ਪੰਜਾਬੀ ਸ਼ਾਰਟਹੈਂਡ) ।

ਭਾਵੇਂ ਪੰਜਾਬੀ ਸ਼ਾਰਟਹੈਂਡ ਦੇ ਖੇਤਰ ਵਿਚ ਪ੍ਰਕਾਸ਼ਤ ਪੁਸਤਕਾਂ ਦਾ ਕਾਫ਼ੀ ਵਾਧਾ ਹੋਇਆ ਪਰ ਅਜੇ ਵੀ ਇਹ ਵਿਸ਼ਾ ਹੋਰ ਖੋਜ ਦਾ ਮੁਹਤਾਜ ਹੈ । ਸਰਕਾਰੀ ਤੌਰ ਤੇ ਪਹਿਲੀ ਵਾਰੀ ਪਿਟਮੈਨ ਦੀ ਸੰਕੇਤ ਲਿਪੀ ਤੇ ਪੰਜਾਬ ਸਕੂਲ ਸਿੱਖਿਆ ਬੋਰਡ ਵਲੋਂ ਇਸ ਖੇਤਰ ਵਿਚ 'ਪੰਜਾਬੀ ਸ਼ਾਰਟਹੈਂਡ/ਟਾਈਪ ਪੁਸਤਕ' ਛਪਾਈ ਗਈ ਹੈ, ਜਿਸਦੇ ਲੇਖਕ ਰਾਜਿੰਦਰ ਸਿੰਘ ਐੱਮ. ਏ. ਹਨ ।

ਸਰਕਾਰ ਵਲੋਂ ਵੀ ਇਸ ਕੰਮ ਵਿਚ ਹਿੱਸਾ ਪਾਇਆ ਗਿਆ ਹੈ ਅਤੇ ਸ਼ਾਰਟਹੈਂਡ ਵਿਚ ਇਕ ਮਿਆਰੀ ਪੁਸਤਕ ਤਿਆਰ ਕਰਨ ਦਾ ਕੰਮ ਭਾਸ਼ਾ ਵਿਭਾਗ, ਪੰਜਾਬ ਨੇ ਆਪਣੇ ਹੱਥ ਵਿਚ ਲਿਆ ਹੈ ਅਤੇ ਇਸ ਸਕੀਮ ਅਧੀਨ ਤਿਆਰ ਕੀਤੀ ਜਾ ਰਹੀ ਪੰਜਾਬੀ ਸ਼ਾਰਟਹੈਂਡ ਦੀ ਰੂਪ ਰੇਖਾ ਨਿਮਨ ਅਨੁਸਾਰ ਹੈ :-

| | | | |
|---|---|---|---|
| ਕ | — | ਖ | ⁺ |
| ਗ | — | ਘ | ⁻ |
| ਙ/ਞ | ⌣ | ਰ | / |
| ਚ | ⁄ | ਸ਼ | / |
| ਜ | / | ਟ | \| |
| ਠ | † | ੜ | \| |
| ਦ | † | ਨ ਣ | ⌣ |
| ਤ | ( | ਥ | ( |
| ਦ | ( | ਧ | ( |
| ਪ | \ | ਫ | ◡ |
| ਬ | \ | ਝ | \ |
| ਮ | ⌢ | ਜ਼ | ⌢ |
| ਨ | ⌢ | ਸ਼ | ⌢ |
| ਵ | ◟ | ਫ਼ | ◟ |
| ਸ/ਸ਼ | ◞ | ਗ਼ | ◞ |
| ਹ | / | ਏ/ਏ | ◡ |

ਉਪ੍ਰੋਕਤ ਦਿੱਤੇ ਗਏ ਚਿੰਨ੍ਹਾਂ ਵਿਚ ਕ,ਖ,ਗ,ਘ, (ਖੱਬੇ ਤੋਂ ਸੱਜੇ ਪਾਸੇ ਵੱਲ ) ਦਾ ਰੇਖਾ ਚਿੰਨ੍ਹ 180 ਤੇ ਰ, ਲ ( ਹੇਠਾਂ ਤੋਂ ਉਪਰ ਵੱਲ ਨੂੰ) 30 ਤੇ ਚ,ਛ,ਜ,ਝ ( ਉਪਰ ਤੋਂ ਹੇਠਾਂ ਵੱਲ ) 60 ਤੇ ਟ,ਠ,ਡ,ਢ (ਉਪਰ ਤੋ ਹੇਠਾਂ ਵੱਲ) 90 ਅਤੇ ਪ,ਬ,ਭ ( ਉਪਰ ਤੋਂ ਹੇਠਾ ਵੱਲ ) 120 ਦੇ ਕੋਣ ਬਣਾਉਂਦੇ ਹਨ । ਧੁਨੀ ਅਨੁਸਾਰ 11 ਸੁਰ ਰੱਖੇ ਗਏ ਹਨ ਅਤੇ ਇਨ੍ਹਾਂ ਸੁਰਾਂ ਨੂੰ ਧੁਨੀ ਅਨੁਸਾਰ ਦੋ ਹਿੱਸਿਆਂ ਵਿਚ ਵੰਡਿਆ ਗਿਆ ਹੈ ਅਰਥਾਤ ਹਲਕੀ ਧੁਨੀ ਵਾਲੇ ਸੁਰ ਤੇ ਭਾਰੀ ਧੁਨੀ ਵਾਲੇ ਸੁਰ । ਇਸ ਤੋਂ ਇਲਾਵਾ ਸਰਕਲ, ਹੁੱਕ, ਲੂਪ, ਅੱਧਾ-ਕਰਨ ਅਤੇ ਦੂਹਰਾਕਰਨ ਦੇ ਸਿਧਾਂਤ ਵੀ ਬਣਾਏ ਗਏ ਹਨ ਤਾਂ ਜੋ ਸ਼ਾਰਟਹੈਂਡ ਵਿਚ ਸਪੀਡ ਪ੍ਰਾਪਤ ਕੀਤੀ ਜਾ ਸਕੇ ।

**ਸਾਰਟੋ, ਆਂਡਰੇਐ ਡੇਲ** (Sarto, Andrea Del 1486-1530) : ਇਹ ਇਕ ਇਤਾਲਵੀ ਚਿਤਰਕਾਰ ਸੀ । ਇਸਦਾ ਜਨਮ 16 ਜੁਲਾਈ, 1486 ਨੂੰ ਫਲੋਰੈਂਸ ਵਿਖੇ ਹੋਇਆ । ਇਸਦਾ ਪਿਤਾ ਇਕ ਦਰਜ਼ੀ ਸੀ । ਸਭ ਤੋਂ ਪਹਿਲਾਂ ਇਸ ਨੇ ਇਕ ਸੁਨਿਆਰੇ ਪਾਸੋਂ ਸਿੱਖਿਆ ਪ੍ਰਾਪਤ ਕੀਤੀ ਅਤੇ ਮਗਰੋਂ ਚਿਤਰਕਾਰ ਜਾਨ ਬਾਰਲੀ (Gian Barile) ਪਾਸੋਂ ਤਿੰਨ ਸਾਲ ਕੰਮ ਸਿੱਖਿਆ । ਇਸ ਮਗਰੋਂ ਇਸਨੇ ਪਿਆਰੋ ਡੀ ਕਾਜ਼ੀਮੋ (Piero di Cosimo) ਨਾਲ ਕੰਮ ਕੀਤਾ ਅਤੇ ਉਸਦਾ ਬਹੁਤ ਸਾਰਾ ਪ੍ਰਭਾਵ ਗ੍ਰਹਿਣ ਕੀਤਾ । ਇਹ ਸੰਨ 1518 ਤੋਂ 1519 ਤਕ ਫਰਾਂਸ ਵਿਚ ਬਾਦਸ਼ਾਹ ਫਰਾਂਸਿਸ ਪਹਿਲੇ (Francis I) ਪਾਸ ਰਿਹਾ । ਰੋਮ ਅਤੇ ਵੀਨਸ ਵਿਚ ਸਿਖਿਆ ਪ੍ਰਾਪਤ ਕਰਨ ਅਤੇ ਕੁਝ ਸਮਾਂ ਫਰਾਂਸ ਵਿੱਚ ਰਹਿਣ ਤੋਂ ਸਿਵਾ ਇਹ ਸਦਾ ਹੀ ਫਲੋਰੈਂਸ ਵਿਖੇ ਹੀ ਰਿਹਾ ।

ਸਭ ਤੋਂ ਪਹਿਲਾਂ ਇਸ ਨੇ 1509-10 ਵਿਚ ਸੇਂਟ ਫਿਲਿਪ ਬੇਨੀਜ਼ੀ (Philip Benizzi) ਦਾ ਜੀਵਨ ਦਰਸਾਉਂਦੇ ਹੋਏ 5 ਚਿੱਤਰ ਬਣਾਏ । ਸੰਨ 1511 ਵਿਚ ਐਡੋਰੇਸ਼ਨ ਆਫ਼ ਦੀ ਮਾਜਾਈ (Adoration of Magi) ਅਤੇ 1514 ਵਿਚ ਬਰਥ ਆਫ਼ ਦੀ ਵਰਜਿਨ (Birth of the Virgin) ਨਾਮੀ ਚਿੱਤਰ ਬਣਾਏ । ਸੰਨ 1517 ਵਿਚ ਇਸ ਨੇ ਮਾਦੋਨਾ ਆਫ਼ ਹਾਰਪੀਜ਼ (Madonna of Harpies), ਲੇਮੈਨਟੇਸ਼ਨ ਓਵਰ ਡੈਡ ਕਰਾਇਸਟ (Lamentation over dead Christ) ਅਤੇ ਹੋਰ ਬਹੁਤ ਸਾਰੇ ਚਿੱਤਰ ਬਣਾਏ । ਇਸ ਦਾ ਸਵੈ ਚਿੱਤਰ ਉਫੀਜ਼ੀ ਗੈਲਰੀ (Uffizi Gallery) ਵਿਚ ਪਿਆ ਹੈ । ਇਸ ਦੀ ਮੌਤ 29 ਸਤੰਬਰ, 1530 ਨੂੰ ਫਲੋਰੈਂਸ ਵਿਖੇ ਹੀ ਹੋਈ ।

ਹ. ਪੁ.—ਐਨ. ਬ੍ਰਿ. 20 : 231 ; ਐਨ. ਅਮੈ. 1 : 671

**ਸਾਰਡਿਸ** (Sardis or Sardes) : ਇਹ ਸ਼ਹਿਰ ਪੁਰਾਣੇ ਸਮਿਆਂ ਵਿਚ ਏਸ਼ੀਆ ਮਾਈਨਰ ਦੇ ਲਿਡੀਆ ਰਾਜ ਦੀ ਰਾਜਧਾਨੀ ਸੀ । ਇਸ ਦੇ ਥੇਹ ਉੱਤੇ ਅੱਜਕਲ ਤੁਰਕੀ ਦਾ ਸਾਰਤ (Sart) ਨਾਮੀ ਪਿੰਡ ਆਬਾਦ ਹੈ । ਇਹ ਸ਼ਹਿਰ ਸਮਰਾਨਾ ਇਜ਼ਮੀਰ ਤੋਂ 56 ਕਿ. ਮੀ. ਪੂਰਬ ਉੱਤਰ ਪੂਰਬ ਵੱਲ, ਹਰਮਸ (ਗੇਡੀਜ਼) ਦਰਿਆ ਦੀ ਘਾਟੀ ਵਿਚ ਟਮੋਲਸ (ਬੋਜ਼ਡਾਗ) ਪਹਾੜੀ ਦੇ ਨਜ਼ਦੀਕ ਸਥਿਤ ਸੀ ।

ਇਹ ਸ਼ਹਿਰ ਪੂਰਬ ਅਤੇ ਪੱਛਮ ਵਿਚਕਾਰ ਵਪਾਰ ਦਾ ਇਕ ਵੱਡਾ ਕੇਂਦਰ ਸੀ । 7ਵੀਂ ਸਦੀ ਈ. ਪੂ. ਵਿਚ ਸਿਮੇਰੀਆਂ (Cimmerians) ਨੇ ਇਸ ਸ਼ਹਿਰ ਦੇ ਕਿਲ੍ਹੇ ਨੂੰ ਬਰਬਾਦ ਕਰ ਦਿੱਤਾ ਸੀ ਪਰ ਮਗਰੋਂ ਕਾਰੂ (Croesus,560-546 ਈ. ਪੂ.) ਦੇ ਸਮੇਂ ਵਿਚ ਇਸ ਸ਼ਹਿਰ ਨੇ ਬਹੁਤ ਤਰੱਕੀ ਕੀਤੀ ਅਤੇ ਇਸ ਦੀ ਰਾਜਧਾਨੀ ਬਣ ਗਿਆ । 546 ਈ. ਪੂ ਵਿਚ ਫ਼ਾਰਸ ਦੇ ਬਾਦਸ਼ਾਹ ਸਾਇਰਸ (Cyrus) ਨੇ ਇਸ ਉੱਤੇ ਕਬਜ਼ਾ ਕਰ ਲਿਆ ਅਤੇ ਸਮੁੱਚੇ ਲਿਡੀਆ ਰਾਜ ਨੂੰ ਆਪਣੀ ਹਕੂਮਤ ਵਿਚ ਸ਼ਾਮਲ ਕਰ ਲਿਆ । 334 ਈ. ਪੂ. ਵਿਚ ਸਿਕੰਦਰ ਮਹਾਨ ਨੇ ਇਸ ਉੱਤੇ ਕਬਜ਼ਾ ਕਰ ਲਿਆ । ਰੋਮਨਾਂ ਦੇ ਅਧੀਨ ਸੰਨ 17 ਈ. ਵਿਚ ਭੁਚਾਲ ਨਾਲ ਤਬਾਹ ਹੋਣ ਦੇ ਬਾਵਜੂਦ ਵੀ ਇਸ ਸ਼ਹਿਰ ਨੇ ਬਹੁਤ ਤਰੱਕੀ ਕੀਤੀ । ਹੌਲੀ ਹੌਲੀ ਇਸ ਦੀ ਵਪਾਰਕ ਮਹੱਤਤਾ ਘਟਦੀ ਗਈ । ਸੰਨ 1306 ਈ. ਵਿਚ ਇਹ ਸ਼ਹਿਰ ਤੁਰਕਾਂ ਦੇ ਸੈਲਜੂਕ ਖ਼ਾਨਦਾਨ ਦੇ ਹੱਥ ਆਇਆ । ਸੰਨ 1402 ਵਿਚ ਤੈਮੂਰ ਨੇ ਇਸ ਸ਼ਹਿਰ ਨੂੰ ਤਬਾਹ ਕਰ ਦਿੱਤਾ ।

ਕਈ ਵਾਰ ਇਸ ਸਥਾਨ ਦੀ ਖੁਦਵਾਈ ਦੀ ਕੋਸ਼ਿਸ਼ ਕੀਤੀ ਗਈ ਪਰ ਮਾਇਕ ਕਾਰਨਾਂ ਕਰਕੇ ਬਹੁਤੀ ਸਫ਼ਲਤਾ ਨਾ ਹੋਈ। ਅੰਤ ਅਮਰੀਕਨ ਸੋਸਾਇਟੀ ਵਲੋਂ 1910, 1914 ਅਤੇ 1922 ਵਿਚ ਇਥੋਂ ਦੀ ਖੁਦਵਾਈ ਕਰਨ ਨਾਲ ਬਹੁਤ ਸਾਰੀਆਂ ਪੁਰਾਣੀਆਂ ਯਾਦਗਾਰਾਂ ਲਭੀਆਂ ਹਨ। ਪੁਰਾਤਨ ਸਮੇਂ ਦੇ ਲਿਡੀਆ ਦੇ ਨੈਕਰੋਪੋਲਿਸ (Necropolis), ਐਕਰੋਪੋਲਿਸ (Acropolis) ਅਤੇ ਆਰਟੀਮਿਸ (Artemis) ਦੇ ਮੰਦਰਾਂ ਦੇ ਖੰਡਰ ਵੀ ਮਿਲੇ ਹਨ।

34°28′ ਉ. ਵਿਥ.; 89°27′ ਪੂ. ਲੰਬ.

ਹ.ਪੁ.—ਨਿ. ਬ੍ਰਿ. ਐਨ. 13:7320, ਕੋਲ. ਐਨ. 17 : 3233 : ਐਨ. ਅਮੇ. 24 : 302 ; ਐਨ. ਬ੍ਰਿ. 19 : 996 ; ਐਵ. ਐਨ. 11 : 98

**ਸਾਰਡੀਨ ਮੱਛੀ** (Sardine) : ਸਾਰਡੀਨ ਸ਼ਬਦ ਦੀ ਵਰਤੋਂ ਦੋ ਬਿਲਕੁਲ ਭਿੰਨ ਮੰਤਵਾਂ ਲਈ ਕੀਤੀ ਜਾਂਦੀ ਹੈ : ਇਕ ਤਾਂ ਦੁਨੀਆ ਦੇ ਕਈ ਹਿੱਸਿਆਂ ਵਿਚ ਇਹ ਨਾਂ ਹੈਰਿੰਗ (herring) ਕੁਲ ਦੀ ਇਕ ਜਾਤੀ ਲਈ ਵਰਤਿਆ ਜਾਂਦਾ ਹੈ; ਦੂਜਾ ਇਨ੍ਹਾਂ ਅਤੇ ਕਈ ਹੋਰ ਹੈਰਿੰਗ ਵਰਗੀਆਂ ਛੋਟੀਆਂ ਛੋਟੀਆਂ ਮੱਛੀਆਂ ਦੀ ਜਦੋਂ ਤੇਲ ਵਿਚ ਡੱਬਾਬੰਦੀ ਕੀਤੀ ਜਾਂਦੀ ਹੈ ਤਾਂ ਉਨ੍ਹਾਂ ਲਈ ਇਹ ਸ਼ਬਦ ਵਰਤਿਆ ਜਾਂਦਾ ਹੈ।

ਯੂਰਪ ਦੀ ਸਾਰਡੀਨਾ ਪਿਲਚਰਡਸ (*Sardina pilchardus*) (ਜਿਸ ਨੂੰ ਬਰਤਾਨੀਆ ਵਿਚ ਪਿਲਚਰਡ ਕਹਿੰਦੇ ਹਨ), ਸ਼ਾਂਤ ਮਹਾਸਾਗਰ ਦੀ ਸਾਰਡੀਨੋਪਸ (Sardinops) ਪ੍ਰਜਾਤੀ ਅਤੇ ਸਾਰਡੀਨੈੱਲਾ (Sardinella) ਪ੍ਰਜਾਤੀ ਦੀਆਂ ਕਈ ਉਸ਼ਨ-ਖੰਡੀ ਮੱਛੀਆਂ ਨੂੰ ਆਮ ਤੌਰ ਤੇ ਸਾਰਡੀਨ ਕਿਹਾ ਜਾਂਦਾ ਹੈ।

ਯੂਰਪੀਨ ਸਾਰਡੀਨ ਦੇ ਚਾਣੇ ਇਕ ਖ਼ਾਸ ਤਰਤੀਬ ਵਿਚ ਹੁੰਦੇ ਹਨ। ਛੋਟੇ ਚਾਣਿਆਂ ਦੀਆਂ ਤਿਰਛੀਆਂ ਲਾਈਨਾਂ ਹੁੰਦੀਆਂ ਹਨ। ਇਨ੍ਹਾਂ ਲਾਈਨਾਂ ਦੇ ਵਿਚਕਾਰ ਵੱਡੇ ਚਾਣਿਆਂ ਦੀਆਂ ਲਾਈਨਾਂ ਹੁੰਦੀਆਂ ਹਨ। ਛੋਟੇ ਚਾਣੇ ਵੱਡੇ ਚਾਣਿਆਂ ਨਾਲ ਢੱਕੇ ਹੋਏ ਹੁੰਦੇ ਹਨ।

ਸਾਰਡੀਨੋਪਸ ਵਿਚ ਚਾਣਿਆਂ ਦੀ ਤਰਤੀਬ ਤਾਂ ਸਾਧਾਰਨ ਹੀ ਹੁੰਦੀ ਹੈ ਪਰ ਗਲਫੜਾ ਢੱਕਣ ਉੱਤੇ ਤਿਰਛੀਆਂ ਝਿਰੀਆਂ (grooves) ਹੁੰਦੀਆਂ ਹਨ। ਸਾਰਡੀਨੋਪਸ ਦੀਆਂ ਪੰਜ ਜਾਤੀਆਂ ਮਿਲਦੀਆਂ ਹਨ, ਜਿਹੜੀਆਂ ਆਪਸ ਵਿਚ ਇੰਨਾ ਜ਼ਿਆਦਾ ਮਿਲਦੀਆਂ ਜੁਲਦੀਆਂ ਹਨ ਕਿ ਕਈ ਵਿਗਿਆਨੀ ਉਨ੍ਹਾਂ ਨੂੰ ਇਕ ਜਾਤੀ ਸਾਰਡੀਨੋਪਸ ਸੇਗਾਕਸ (*S. sagax*) ਵਿਚ ਰਖਦੇ ਹਨ। ਇਨ੍ਹਾਂ ਦਾ ਆਕਾਰ ਤਕਰੀਬਨ 250–300 ਮਿ. ਮੀ. ਤਕ ਹੁੰਦਾ ਹੈ ਅਤੇ ਇਹ ਪਲੈਂਕਟਨ ਤੇ ਆਹਾਰ ਕਰਦੀਆਂ ਹਨ। ਇਹ ਮੱਛੀਆਂ ਬਸੰਤ ਦੀ ਰੁੱਤ ਵਿਚ ਸਮੁੰਦਰ ਵਿਚ ਅੰਡੇ ਦਿੰਦੀਆਂ ਹਨ। ਉਥੇ ਹੀ ਅੰਡਿਆਂ ਦਾ ਨਿਸ਼ੇਚਨ ਹੁੰਦਾ ਹੈ। ਕੁਝ ਦਿਨਾਂ ਵਿਚ ਹੀ ਅੰਡੇ ਵਿਚੋਂ ਲਾਰਵਾ ਨਿਕਲਦਾ ਹੈ ਜਿਹੜਾ ਕਾਇਆ-ਬਦਲੀ ਤੋਂ ਬਾਅਦ ਬਾਲਗ ਮੱਛੀ ਵਿਚ ਬਦਲ ਜਾਂਦਾ ਹੈ। ਸਾਰਡੀਨੋਪਸ ਮੱਛੀਆਂ ਤਟ ਦੇ ਨਾਲ ਨਾਲ ਪ੍ਰਵਾਸ (migrate) ਕਰਦੀਆਂ ਹਨ। ਉੱਤਰੀ ਅਰਧ ਗੋਲੇ ਵਾਲੀਆਂ ਮੱਛੀਆਂ ਗਰਮੀਆਂ ਵਿਚ ਉੱਤਰ ਵਲ ਅਤੇ ਸਰਦੀਆਂ ਵਿਚ ਦੱਖਣ ਵੱਲ ਚਲੀਆ ਜਾਂਦੀਆਂ ਹਨ।

ਸਾਰਡੀਨੈੱਲਾ ਮੱਛੀ ਦੇ ਪੇਟ ਉੱਤੇ ਚੰਗੀਆਂ ਵਿਕਸਿਤ ਕੰਡੇਦਾਰ ਪਲੇਟਾਂ (spiny shields) ਹੁੰਦੀਆਂ ਹਨ ਅਤੇ ਇਸ ਵਿਚ ਇਕ ਘੱਟ ਵਿਕਸਿਤ ਮਾਸ ਦਾ ਅੱਖ-ਛੱਪਰ ਹੁੰਦਾ ਹੈ।

ਸਾਰਡੀਨ ਮੱਛੀਆਂ ਦੇ ਚੋਣੇ ਲਈ, ਖਾਣ, ਸੁਕਾਉਣ, ਡੱਬੇਬੰਦੀ ਅਤੇ ਤੇਲ ਕਢਣ ਲਈ ਵਰਤੀਆਂ ਜਾਂਦੀਆਂ ਹਨ। ਇਸ ਮੱਛੀ ਨੂੰ ਪਹਿਲਾਂ ਪਹਿਲ ਖਾਦ ਦੇ ਤੌਰ ਤੇ ਵਰਤਿਆ ਜਾਂਦਾ ਸੀ ਪਰ ਇਸ ਵਿਚ ਪ੍ਰੋਟੀਨ ਅਤੇ ਦੂਜੇ ਜ਼ਰੂਰੀ ਪੌਸ਼ਟਿਕ ਤੱਤਾਂ ਦੀ ਮਾਤਰਾ ਜ਼ਿਆਦਾ ਹੋਣ ਕਰਕੇ ਹੁਣ ਇਹ ਜ਼ਿਆਦਾ ਮੁਰਗੀਆਂ, ਸੂਰਾਂ, ਡੰਗਰਾਂ ਆਦਿ ਦੀ ਖ਼ੁਰਾਕ ਲਈ ਵਰਤੀਆ ਜਾਂਦੀਆ ਹਨ। ਇਸ ਦਾ ਤੇਲ ਰੰਗ, ਵਾਰਨਿਸ਼ ਆਦਿ ਬਣਾਉਣ ਦੇ ਕੰਮ ਆਉਂਦਾ ਹੈ ਅਤੇ ਇਸ ਵਿਚੋਂ ਬਹੁਤਾ ਯੂਰਪ ਵਿਚ ਮਾਰਜਰੀਨ (margarine) ਬਣਾਉਣ ਲਈ ਵਰਤਿਆ ਜਾਂਦਾ ਹੈ।

ਹ. ਪੁ.-ਐਨ. ਬ੍ਰਿ. 19 : 1063.

**ਸਾਰਡੀਨੀਆ** (Sardinia) : ਇਹ ਪੱਛਮੀ ਰੂਮ ਸਾਗਰ ਵਿਚ ਵੱਡਿਆਂ ਟਾਪੂਆਂ ਵਿਚੋਂ ਇਕ ਹੈ ਜੋ ਸਦੀਆਂ ਤਕ ਹਮਲਾਵਰਾਂ ਦੁਆਰਾ ਲੁੱਟਿਆ ਜਾਂਦਾ ਰਿਹਾ ਹੈ। ਮਲੇਰੀਏ ਅਤੇ ਗਰੀਬੀ ਦਾ ਮਾਰਿਆ ਇਹ ਟਾਪੂ 1950 ਤਕ ਆਧੁਨਿਕ ਦੁਨੀਆ ਤੋਂ ਨਾਵਾਕਫ਼ ਰਿਹਾ। ਸੰਨ 1970 ਤੋਂ ਇਤਾਲਵੀ ਗਣਤੰਤਰ ਵਿਚ ਖ਼ੁਦਮੁਖ਼ਤਾਰ ਬਣ ਗਿਆ। ਅੱਜ ਕਲ ਇਹ ਮਸ਼ਹੂਰ ਸੈਲਾਨੀ ਕੇਂਦਰ ਹੈ।

ਭੂ-ਆਕ੍ਰਿਤੀ ਵਿਗਿਆਨ—

**ਸਥਿਤੀ**—ਸਾਰਡੀਨੀਆ 38°51′ ਤੋਂ 41°15′ ਉ. ਵਿਥ. ਅਤੇ 8°10′ ਤੋਂ 9°49′ ਪੂ. ਲੰਬ. ਵਿਚਕਾਰ ਸਥਿਤ ਹੈ। ਉੱਤਰ ਤੋਂ ਦੱਖਣ ਵੱਲ ਇਸ ਦੀ ਲੰਬਾਈ 240 ਕਿ. ਮੀ. ਅਤੇ ਵੱਧ ਤੋਂ ਵੱਧ ਚੌੜਾਈ 120 ਕਿ. ਮੀ. ਹੈ। ਇਸਦਾ ਖੇਤਰਫਲ 23,813 ਵ. ਕਿ. ਮੀ. ਹੈ। ਇਹ ਇਟਲੀ ਤੋਂ 180 ਕਿ. ਮੀ. ਅਤੇ ਅਫ਼ਰੀਕਾ ਤੋਂ 193 ਕਿ. ਮੀ. ਦੀ ਦੂਰੀ ਤੇ ਹੈ। ਫ਼ਰਾਂਸੀਸੀ ਟਾਪੂ ਕਾਰਸਿਕਾ ਤੋਂ ਇਹ ਸਿਰਫ਼ 12 ਕਿ. ਮੀ. ਦੱਖਣ ਵੱਲ ਹੈ।

**ਧਰਾਤਲ**—ਸਾਰੇ ਤੌਰ ਤੇ ਸਾਰਡੀਨੀਆ ਪਹਾੜੀ ਟਾਪੂ ਹੈ। ਇਨ੍ਹਾਂ ਵਿਚੋਂ ਸਭ ਤੋਂ ਉੱਚਾ ਪਹਾੜ ਲਾ ਮਾਰਮੋਰਾ (La Marmora) ਹੈ ਜਿਸਦੀ ਉਚਾਈ 1,834 ਮੀ. ਹੈ। ਸਿਰਫ਼ ਉੱਤਰ-ਪੱਛਮੀ ਸਿਰੇ ਤੇ ਆਰੀਸਟਾਨੋ (Oristano) ਦੇ ਨਜ਼ਦੀਕ ਪੱਛਮੀ ਕਿਨਾਰੇ ਦੇ ਨਾਲ ਬਹੁਤ ਸਾਰਾ ਹਿੱਸਾ ਨੀਵੀਂ ਧਰਤੀ ਦਾ ਜਾਂ ਕਾਗਲੀਆਰੀ (Cagliari) ਤੋਂ ਆਰੀਸਟਾਨੋ ਤਕ 100 ਕਿ. ਮੀ. ਲੰਬਾ ਕਾਮਪੀਡੀਨੋ (Campidano) ਦਾ ਮੈਦਾਨ ਹੈ ਜਿਸ ਵਿਚ ਅਨਾਜ, ਫਲ ਅਤੇ ਸਬਜ਼ੀਆਂ ਆਦਿ ਉਗਾਈਆਂ ਜਾਂਦੀਆਂ ਹਨ। ਸਾਰਡੀਨੀਆ ਦਾ ਉੱਤਰੀ-ਪੱਛਮੀ ਭਾਗ ਨਵਾਰੋ (Nuoro) ਜੁਆਲਾਮੁਖੀ ਪਰਬਤਾਂ ਦਾ ਇਲਾਕਾ ਹੈ। ਟਾਪੂ ਦੇ ਪੂਰਬੀ ਮੱਧ ਭਾਗ ਦੇ ਪਹਾੜ ਵਧੇਰੇ ਕਰਕੇ ਗ੍ਰੇਨਾਈਟ ਪੱਥਰਾਂ ਦੇ ਬਣੇ ਹੋਏ ਹਨ।

**ਜਲ-ਪ੍ਰਵਾਹ**—ਸਾਰਡੀਨੀਆ ਵਿਚ ਸਿਰਫ਼ ਦੋ ਲੰਬੇ ਦਰਿਆ ਟੋਰਸੋ (Tirso, 151 ਕਿ.ਮੀ.) ਅਤੇ ਫਲੂਮੈਨਡੋਸਾ (Flumendosa, 127 ਕਿ. ਮੀ.) ਹੀ ਵਗਦੇ ਹਨ। ਇਹ ਦੋਨੋਂ ਨਵਾਰੋ ਵਿਚੋਂ ਨਿਕਲਦੇ ਹਨ ਅਤੇ ਕਈ ਪਹਾੜੀ ਨਦੀਆਂ ਦਾ ਪਾਣੀ ਇਕੱਠਾ ਕਰਕੇ ਵਗਦੇ ਹਨ। ਗਰਮੀਆਂ ਵਿਚ ਇਹ ਦਰਿਆ ਸੁਕ ਜਾਂਦੇ ਹਨ।

**ਜਲਵਾਯੂ**—ਸਾਰਡੀਨੀਆ ਦਾ ਪੌਣ ਪਾਣੀ ਬਹੁਤ ਸੁਹਾਵਣਾ ਹੈ। ਗਰਮੀਆਂ ਸਰਦੀਆਂ ਦੇ ਤਾਪਮਾਨ ਵਿਚ ਬਹੁਤ ਥੋੜ੍ਹਾ ਹੀ ਅੰਤਰ ਹੈ। ਸਰਦੀਆਂ ਵਿਚ ਇਥੋਂ ਦਾ ਤਾਪਮਾਨ 6° ਤੋਂ 13° ਸੈਂ. ਅਤੇ ਗਰਮੀਆਂ ਵਿਚ 16° ਤੋਂ 26° ਸੈਂ. ਵਿਚਕਾਰ ਰਹਿੰਦਾ ਹੈ। ਉੱਚੇ ਪਹਾੜਾਂ ਦੀਆਂ ਚੋਟੀਆਂ ਤੇ ਛੇ ਮਹੀਨੇ ਲਈ ਬਰਫ਼ ਵੀ ਪੈਂਦੀ ਹੈ। ਸਾਰਡੀਨੀਆ ਵਿਚ ਵਰਖਾ ਬਹੁਤ ਥੋੜੀ ਹੁੰਦੀ ਹੈ। ਕਾਗਲੀਆਰੀ ਵਿਚ ਔਸਤ ਵਰਖਾ ਸਿਰਫ਼ 587 ਮਿ. ਮੀ. ਅਤੇ ਸਾਸਾਰੀ ਵਿਚ 587 ਮਿ. ਮੀ. ਪੈਂਦੀ ਹੈ।

**ਬਨਸਪਤੀ ਤੇ ਜੀਵ-ਜੰਤੂ**—ਇਥੋਂ ਬਨਸਪਤੀ ਰੂਮ-ਸਾਗਰੀ ਕਿਸਮ ਦੀ ਹੈ। ਜਨਵਰੀ ਦੇ ਅਖ਼ੀਰ ਵਿਚ ਜੰਗਲੀ ਅਤੇ ਫਲਦਾਰ ਦਰਖ਼ਤਾਂ ਦੇ ਫੁੱਲਾਂ ਦੀ ਭਿੰਨੀ ਭਿੰਨੀ ਖ਼ੁਸ਼ਬੂ ਇਸ ਟਾਪੂ ਨੂੰ ਬਹਿਸ਼ਤ ਬਣਾ ਦਿੰਦੀ ਹੈ। ਇਥੇ ਬਾਕ ਤੇ ਓਕ ਦੇ ਵਧੇਰੇ ਜੰਗਲ ਮਿਲਦੇ ਹਨ। ਕਾਮਪੀਡੀਨੋ ਦੇ ਮੈਦਾਨਾਂ ਵਿਚ ਮੱਕੀ, ਫਲ ਅਤੇ ਸਬਜ਼ੀਆਂ ਆਦਿ ਉਗਾਈਆਂ ਜਾਂਦੀਆਂ ਹਨ।

ਸਾਰਡੀਨੀਆ ਦੇ ਉੱਚੇ ਮੈਦਾਨਾਂ ਵਿਚ ਬੱਕਰੀਆਂ ਅਤੇ ਸੂਰ ਖੁੱਲ੍ਹੇ ਹੀ ਫਿਰਦੇ ਹਨ ਪਰ ਭੇਡਾਂ ਨੂੰ ਖ਼ਤਰਨਾਕ ਜਾਨਵਰਾਂ ਤੋਂ ਬਚਾਉਣ ਲਈ ਪਿੰਜਰਾਂ ਦੀ ਸ਼ਕਲ ਵਿਚ ਰੱਖਿਆ ਜਾਂਦਾ ਹੈ। ਘੋੜਾ, ਗੱਧਾ ਤੇ ਹਿਰਨ ਇਥੇ ਆਮ ਮਿਲਦੇ ਹਨ। ਇੱਲ੍ਹ, ਬਟੇਰਾ ਅਤੇ ਜੰਗਲੀ ਕੁੱਕੜ ਇਥੋਂ ਦੇ ਪੰਛੀ ਹਨ।

ਇਤਿਹਾਸ–ਸਾਰਡੀਨੀਆ ਦੇ ਸਭ ਤੋਂ ਪੁਰਾਣੇ ਵਸਨੀਕ ਸ਼ਾਇਦ ਗੁਫ਼ਾਵਾਂ ਵਿਚ ਰਹਿੰਦੇ ਸਨ। ਇਸ ਟਾਪੂ ਦੀ ਪੁਰਾਤਨ ਕਲਾ ਦਾ ਪਤਾ ਇਥੇ ਹਜ਼ਾਰਾਂ ਦੀ ਗਿਣਤੀ ਵਿਚ ਲਾਵੇ ਤੋਂ ਬਣੀਆਂ ਕੋਨਾਂ ਤੋਂ ਲਗਦਾ ਹੈ ਜਿਨ੍ਹਾਂ ਬਾਰੇ ਅਨੁਮਾਨ ਹੈ ਕਿ ਇਹ 1500 ਤੋਂ 400 ਈ. ਪੂ. ਵਿਚ ਬਣੀਆਂ ਸਨ। ਇਹ ਕਦੀ ਤਾਂ ਕਿਲ੍ਹਿਆਂ ਦਾ ਕੰਮ ਦਿੰਦੀਆਂ ਹਨ। ਇਨ੍ਹਾਂ ਵਿਚੋਂ ਮਸ਼ਹੂਰ ਟੋਰਾਲਬਾ (Torralba ) ਵਿਖੇ ਸੇਂਟ ਐਂਟਾਈਨ (Saint Antine) ਅਤੇ ਬਾਰੂਮਿਨੀ (Barumini) ਵਿਖੇ ਸੁ ਨੁਰੈਕਸੀ (Su Nuraxi) ਹਨ,ਜੋ ਤਿੰਨ ਤਿੰਨ ਮੰਜ਼ਿਲੀਆਂ ਅਤੇ ਲਗਭਗ 15 ਮੀਟਰ ਉੱਚੀਆਂ ਹਨ। ਚੱਟਾਨਾਂ ਕੱਟ ਕੇ ਬਣਾਏ ਮਕਬਰੇ ਵੀ ਉਸ ਸਮੇਂ ਦੀ ਕਲਾ ਨੂੰ ਦਰਸਾਉਂਦੇ ਹਨ। ਕੁਝ ਚਿਰ ਸ਼ਾਇਦ ਇਹ ਲੋਕ ਪਿੰਡ ਵਸਾ ਕੇ ਖੇਤੀਬਾੜੀ ਕਰਨ ਲੱਗ ਪਏ ਅਤੇ ਹੌਲੀ ਹੌਲੀ ਤੇਜ਼ ਨਸ਼ਤਰ, ਪੱਥਰ ਦੇ ਹਥੌੜੇ, ਲੋਹੇ ਦੇ ਤੀਰ, ਤਾਂਬੇ ਦੇ ਛੁਰੇ ਤੇ ਹੋਰ ਹਥਿਆਰ ਤੇ ਸ਼ਿੰਗਾਰ ਦੇ ਕਈ ਜ਼ੇਵਰ ਬਣਾਉਣੇ ਵੀ ਸਿਖ ਗਏ। ਮਿੱਟੀ ਦੇ ਸਿੱਧ-ਸਾਧੇ ਭਾਂਡੇ ਬਣਾਉਣ ਲੱਗ ਪਏ। ਤਾਂਬੇ ਦਾ ਇਹ ਯੁੱਗ ਸਾਰਡੀਨੀਆ ਵਿਚ ਈਸਾ ਤੋਂ ਦੋ ਸਦੀਆਂ ਪਹਿਲਾਂ ਸ਼ੁਰੂ ਹੋ ਗਿਆ ਸੀ।

800 ਈ. ਪੂ. ਵਿਚ ਇਸ ਟਾਪੂ ਤੇ ਫੋਨੀਸ਼ੀਅਨਜ਼ ਦਾ ਕਬਜ਼ਾ ਸੀ। 238 ਈ. ਪੂ. ਵਿਚ ਰੋਮਨ ਇਸ ਟਾਪੂ ਤੇ ਰਾਜ ਕਰਨ ਲੱਗ ਪਏ ਜਿਨ੍ਹਾਂ ਦਾ ਰਾਜ 700 ਸਾਲ ਤਕ ਰਿਹਾ। ਸੰਨ 456 ਵਿਚ ਸਪੇਨੀਆਂ ਨੇ ਇਥੇ ਕਬਜ਼ਾ ਕਰ ਲਿਆ। ਸਪੇਨੀਆਂ ਦੀ ਹਕੂਮਤ ਸਮੇਂ ਕੁਝ ਚਿਰ ਅਮਨ ਰਿਹਾ ਅਤੇ ਸਭਿਆਚਾਰ ਉੱਨਤ ਹੋਣੀ ਸ਼ੁਰੂ ਹੋਈ। ਹਮਲਾਵਰਾਂ ਤੋਂ ਟਾਪੂ ਬਚਾਉਣ ਲਈ ਇਥੋਂ ਦੇ ਸਥਾਨਕ ਕਬੀਲਿਆਂ ਨੇ ਖ਼ਾਸ ਤੌਰ ਤੇ ਹਿੰਮਤ ਅਤੇ ਬਹਾਦਰੀ ਦਾ ਸਬੂਤ ਦਿੱਤਾ।

ਬਾਰ੍ਹਵੀਂ ਤੇ ਤੇਰ੍ਹਵੀਂ ਸਦੀ ਵਿਚ ਸਾਰਡੀਨੀਆ ਉੱਤੇ ਪੀਸਾ ਇਟਲੀ ਦਾ ਕਬਜ਼ਾ ਰਿਹਾ। ਸੰਨ 1297 ਮਗਰੋਂ ਕੋਈ ਚਾਰ ਸੌ ਸਾਲ ਸਾਰਡੀਨੀਆ ਉੱਤੇ ਸਪੇਨ ਦਾ ਕਬਜ਼ਾ ਰਿਹਾ। ਸੰਨ 1708 ਈ. ਵਿਚ ਇਸ ਟਾਪੂ ਉੱਤੇ ਆਸਟ੍ਰੀਆ ਦਾ ਕਬਜ਼ਾ ਹੋ ਗਿਆ ਪਰ ਛੇਤੀ ਹੀ ਮੁੜ ਇਸ ਉੱਤੇ ਇਟਲੀ ਦਾ ਜ਼ੋਰ ਪੈ ਗਿਆ। ਹੌਲੀ ਹੌਲੀ ਸਾਰਡੀਨੀਆ ਇਟਲੀ ਦਾ ਹੀ ਪੱਕੇ ਤੌਰ ਤੇ ਇਕ ਸੂਬਾ ਮੰਨ ਲਿਆ ਗਿਆ।

ਆਰਥਿਕਤਾ–

ਖਣਿਜ–ਸੋਨਾ, ਤਾਂਬਾ, ਸਿੱਕਾ ਤੇ ਚਾਂਦੀ ਇਥੋਂ ਦੇ ਮੁਖ ਖਣਿਜ ਪਦਾਰਥ ਹਨ। ਸਾਰੇ ਯੂਰਪ ਵਿਚ ਇਹ ਟਾਪੂ ਫਲੋਰ-ਸਪਾਰ (Fluor-spar) ਲਈ ਬਹੁਤ ਮਸ਼ਹੂਰ ਹੈ। ਘਟੀਆ ਕਿਸਮ ਦਾ ਕੋਲਾ ਵੀ ਇਥੋਂ ਕੱਢਿਆ ਜਾਂਦਾ ਹੈ।

ਖੇਤੀ-ਬਾੜੀ–ਸਾਰਡੀਨੀਆ ਦੀ ਲਗਭਗ ਅੱਧੀ ਆਬਾਦੀ ਸਿੱਧੇ ਤੌਰ ਤੇ ਖੇਤੀਬਾੜੀ ਤੇ ਨਿਰਭਰ ਹੈ। ਕਿਸਾਨ ਲੋਕ ਖੇਤੀ ਨਾਲੋਂ ਜ਼ਿਆਦਾ ਜ਼ੋਰ ਪਸ਼ੂ ਪਾਲਣ ਤੇ ਦਿੰਦੇ ਹਨ। ਕਣਕ ਇਥੋਂ ਦੀ ਮੁਖ ਫ਼ਸਲ ਹੈ ਜੋ ਇਸ ਟਾਪੂ ਦੀ ਨਿਜੀ ਵਰਤੋਂ ਲਈ ਕਾਫ਼ੀ ਹੈ। ਭੇਡਾਂ, ਬੱਕਰੀਆਂ ਇਥੋਂ ਦੇ ਮੁਖ ਪਸ਼ੂ ਹਨ ਜੋ ਦੁੱਧ ਤੇ ਮੀਟ ਦੇ ਕੰਮ ਆਉਂਦੇ ਹਨ। ਇਥੇ ਦੁੱਧ ਤੋਂ ਪਨੀਰ, ਅਤੇ ਸ਼ਰਾਬ ਤਿਆਰ ਕਰਨ ਦੇ ਉਦਯੋਗ ਹਨ।

ਆਵਾਜਾਈ–ਟਾਪੂ ਦੇ ਰਕਬੇ ਨੂੰ ਮੁਖ ਰੱਖਦਿਆਂ ਇਸ ਇਲਾਕੇ ਵਿਚ ਰੇਲਾਂ ਕਾਫ਼ੀ ਹਨ। ਚਾਰ ਚੰਗੀਆਂ ਸੜਕਾਂ ਵੱਡੇ ਵੱਡੇ ਸ਼ਹਿਰਾਂ ਨੂੰ ਆਪੋ ਵਿਚ ਮਿਲਾਉਂਦੀਆਂ ਹਨ। ਇਥੇ ਦੋ ਅੰਤਰਰਾਸ਼ਟਰੀ ਹਵਾਈ ਅੱਡੇ ਕਾਗਲੀਆਰੀ (Cagliari) ਅਤੇ ਆਲਗੀਰੋ (Alghero) ਵਿਖੇ ਹਨ। ਟਾਪੂ ਦੀਆਂ ਤਿੰਨ ਵੱਡੀਆਂ ਬੰਦਰਗਾਹਾਂ ਕਾਗਲੀਆਰੀ, ਪੋਰਟੋ ਟੋਰੇਸ (Porto Torres) ਅਤੇ ਪੌਸਾਨੀਆ (Pausania) ਹਨ।

ਲੋਕ–ਸਾਰਡੀਨੀਆ ਦੇ ਲੋਕ ਕੈਥੋਲਿਕ ਧਰਮ ਨੂੰ ਮੰਨਣ ਵਾਲੇ ਹਨ। ਇਸ ਟਾਪੂ ਦੇ ਅਸਲ ਲੋਕਾਂ ਨੂੰ ਸਾਰਡ (Sards) ਕਿਹਾ ਜਾਂਦਾ ਹੈ। ਇਹ ਲੋਕ ਦੇਸ਼ ਲਈ ਬਹੁਤ ਵਫ਼ਾਦਾਰ ਹਨ। ਵਫ਼ਾਦਾਰੀ ਲਈ ਲਹੂ ਡੋਲ੍ਹਣ ਤੋਂ ਪਿਛਾਂਹ ਨਹੀਂ। ਸੰਨ 1970 ਤਕ ਇਥੋਂ ਦੀ ਆਬਾਦੀ 1,500,000 ਦੇ ਲਗਭਗ ਸੀ। ਘਣੀ ਆਬਾਦੀ ਵਾਲੇ ਸ਼ਹਿਰ ਕਾਗਲੀਆਰੀ ਤੇ ਸਾਸਾਰੀ (Sassari) ਹਨ।

ਰਾਜ ਪ੍ਰਬੰਧ–ਇਟਾਲਵੀ ਗਣਤੰਤਰ ਵਿਚ ਖ਼ੁਦਮੁਖ਼ਤਾਰ ਟਾਪੂ ਹੈ। ਇਥੋਂ ਦੀ ਸਰਕਾਰ ਇਕ ਛੋਟਾ ਜਿਹਾ ਕਾਰਜਕਾਰੀ ਸੰਸਦ ਚਲਾਉਂਦੀ ਹੈ, ਜਿਸ ਦੀ ਨਿਯੁਕਤੀ ਰੀਜਨਲ ਕੌਂਸਲ ਦੇ ਮੈਂਬਰਾਂ ਵਿਚੋਂ ਹੁੰਦੀ ਹੈ ਅਤੇ 20,000 ਲੋਕਾਂ ਪਿਛੇ ਇਕ ਕੌਂਸਲਰ ਚੁਣਿਆ ਜਾਂਦਾ ਹੈ। ਕੌਂਸਲ ਆਪਣੇ ਵਿਚੋਂ ਇਕ ਨੂੰ ਪ੍ਰਧਾਨ ਨਿਯੁਕਤ ਕਰਦੀ ਹੈ। ਹਰ 21 ਸਾਲ ਦੀ ਉਮਰ ਦੇ ਸ਼ਹਿਰੀ ਨੂੰ ਵੋਟ ਪਾਉਣ ਦਾ ਹੱਕ ਹੈ ਅਤੇ 25 ਸਾਲ ਦੀ ਉਮਰ ਦਾ ਕੌਂਸਲਰ ਬਣਨ ਦਾ ਹੱਕ ਰੱਖਦਾ ਹੈ। ਹਰ ਪੰਜ ਸਾਲ ਚੋਣ ਹੁੰਦੀ ਹੈ।

ਹ. ਪੁ.—ਐਨ. ਬ੍ਰਿ. ਮੈ. 16 : 244

ਸਾਰਥ (Sarthe) ; ਡਿਪਾਰਟਮੈਂਟ–ਇਹ ਉੱਤਰ ਪੱਛਮੀ ਫ਼ਰਾਂਸ ਦਾ ਇਕ ਡਿਪਾਰਟਮੈਂਟ ਹੈ ਜੋ ਮੇਨ (Maine) ਪ੍ਰਾਂਤ ਦੇ ਪੂਰਬੀ ਭਾਗ ਅਤੇ ਆਂਜੂ (Anjou) ਦੇ ਕੁਝ ਭਾਗਾਂ ਨੂੰ ਮਿਲਾਕੇ ਬਣਾਇਆ ਗਿਆ ਸੀ। ਇਸ ਦਾ ਖੇਤਰਫਲ 6,210 ਵਰਗ ਕਿ. ਮੀ. ਹੈ। ਸੰਨ 1972 ਵਿਚ ਇਥੋਂ ਦੀ ਆਬਾਦੀ 474,300 ਸੀ। ਸਾਰਥ ਦਰਿਆ ਅਤੇ ਇਸ ਦੀਆਂ ਸਹਾਇਕ ਨਦੀਆਂ ਇਸ ਵਿਚੋਂ ਦੀ ਲੰਘਦੀਆਂ ਹਨ। ਇਹ ਉੱਤਰ ਵਿਚ ਆਰਨ (Orne), ਪੂਰਬ ਵਿਚ ਅਰੇ ਲਵਾਰ (Eure-et Loire), ਦੱਖਣ ਵਿਚ ਲਵਾਰੇ ਸ਼ੇਅਰ (Loir-et Cher) ਅਤੇ ਪੱਛਮ ਵਿਚ ਮਾਯੇਨ (Mayenne) ਦਰਿਆ ਦੁਆਰਾ ਘਿਰਿਆ ਹੋਇਆ ਹੈ। ਇਥੋਂ ਦਾ ਵਧੇਰੇ ਇਲਾਕਾ ਲਹਿਰਾਉਂਦੇ ਹਰੇ ਖੇਤਾਂ ਅਤੇ ਜੰਗਲਾਂ ਨਾਲ ਭਰਿਆ ਹੋਇਆ ਹੈ। ਉੱਤਰ-ਪੂਰਬ ਵੱਲ ਪੈਰੱਸ਼ (Perche) ਪਹਾੜੀਆਂ ਹਨ ਜਿਨ੍ਹਾਂ ਉੱਤੇ ਬੀਚ (Beech), ਓਕ ਆਦਿ ਦੇ ਦਰਖ਼ਤ ਮਿਲਦੇ ਹਨ। ਪਹਾੜੀ ਦੀ ਉਚਾਈ 250 ਮੀਟਰ ਤਕ ਪਹੁੰਚ ਜਾਂਦੀ ਹੈ। ਇਥੋਂ ਦਾ ਜਲਵਾਯੂ ਨਾ ਬਹੁਤ ਗਰਮ ਅਤੇ ਨਾ ਬਹੁਤ ਸਰਦ ਹੈ। ਸਾਰੀਆਂ ਰੁੱਤਾਂ ਵਿਚ ਹੀ ਭਾਰੀ ਵਰਖਾ ਹੁੰਦੀ ਰਹਿੰਦੀ ਹੈ।

ਇਥੋਂ ਦੇ ਲੋਕਾਂ ਦਾ ਮੁਖ ਕਿੱਤਾ ਖੇਤੀ-ਬਾੜੀ ਹੈ। ਲਮਾਨ (Le Mans) ਵਿਖੇ ਅਲੈਕਟ੍ਰਾਨੀ, ਬਿਜਲਈ ਅਤੇ ਮੋਟਰ ਇੰਜੀਨੀਅਰਿੰਗ ਵਰਕਸ ਹਨ।

ਇਹ ਡਿਪਾਰਟਮੈਂਟ 3 ਅਰਾਨਡਿਸਮੈਂਟ (Arrondissement), 33 ਕੈਂਟਨਾਂ ਅਤੇ 386 ਕਮਯੂਨਾਂ ਵਿਚ ਵੰਡਿਆ ਹੋਇਆ ਹੈ। ਲਮਾਨ, ਇਸ ਡਿਪਾਰਟਮੈਂਟ ਦੀ ਰਾਜਧਾਨੀ ਹੈ।

ਦਰਿਆ–ਇਹ ਉੱਤਰ-ਪੱਛਮੀ ਫ਼ਰਾਂਸ ਦਾ ਇਕ ਦਰਿਆ ਹੈ ਜੋ ਮਾਰਟਾਨੀ-ਓ-ਪੈਰੱਸ਼ (Mortagne-au-Perche) ਦੇ ਉੱਤਰ ਵਿਚ ਪੈਰੱਸ਼ ਪਹਾੜੀਆਂ ਵਿਚੋਂ ਨਿਕਲਦਾ ਹੈ। ਇਹ ਦਰਿਆ 285 ਕਿ. ਮੀ. ਲੰਬਾ ਹੈ ਅਤੇ ਆਂਜਾ (Angers) ਦੇ ਨੇੜੇ ਲਵਾਰ ਅਤੇ ਮਾਯੇਨ ਦਰਿਆਵਾਂ ਨਾਲ ਮਿਲ ਕੇ ਲਵਾਰ ਦਰਿਆ ਦੀ ਮੇਨ ਨਾਮੀ ਸਹਾਇਕ ਨਦੀ ਜਾ ਬਣਾਉਂਦਾ ਹੈ। ਲਮਾਨ ਦੇ ਹੇਠਲੇ ਪਾਸੇ ਵੱਲ ਇਸ ਦਰਿਆ ਵਿਚ ਥੋੜੀ ਜਿਹੀ ਜਹਾਜ਼ਰਾਨੀ ਵੀ ਕੀਤੀ ਜਾਂਦੀ ਹੈ।

47° 44' ਉ. ਵਿਥ.; 0° 32' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 8:907; ਐਨ. ਬ੍ਰਿ. 20 ; ਐਨ. ਅਮ. 24

**ਸ਼ਾਰਤੀਏ, ਐਲੇਨ** (ਫ਼. Chartier, Alain ਵਲ 1385-1433) : ਇਕ ਫ਼ਰਾਂਸੀਸੀ ਕਵੀ ਅਤੇ ਰਾਜਨੀਤਕ ਲੇਖਕ ਦਾ ਜਨਮ 1385 ਈ. ਦੇ ਲਗਭਗ ਬਾਅਈ (Bayeux) ਵਿਖੇ ਹੋਇਆ । ਇਸਦਾ ਇਕ ਵੱਡਾ ਭਰਾ ਪੈਰਿਸ ਦਾ ਬਿਸ਼ਪ ਅਤੇ ਦੂਜਾ ਬਾਦਸ਼ਾਹ ਦਾ ਨੋਟਰੀ (Notary) ਬਣਿਆ । ਐਲੇਨ ਨੇ ਪੈਰਿਸ ਯੂਨੀਵਰਸਿਟੀ ਤੋਂ ਸਿੱਖਿਆ ਪ੍ਰਾਪਤ ਕੀਤੀ । ਇਸ ਦੀ ਸਭ ਤੋਂ ਪਹਿਲੀ ਕਵਿਤਾ 'Livre des quatre dames' ਸੀ ਜੋ ਏਜਿਨਕੋਰਟ (Agincourt) ਦੀ ਲੜਾਈ ਪਿਛੋਂ ਲਿਖੀ ਗਈ । ਇਸ ਪਿਛੋਂ 'La Belle Dame Sans Merci' ਅਤੇ ਹੋਰ ਕਵਿਤਾਵਾਂ ਲਿਖੀਆਂ ਗਈਆਂ । 1422 ਈ. ਵਿਚ ਇਸਨੇ ਮਸ਼ਹੂਰ ਪੁਸਤਕ 'Quadrilogue-in-Vectif' ਲਿਖੀ । ਇਸ ਵਿਚ ਸ਼ਾਰਤੀਏ ਨੇ ਜਾਗੀਰਦਾਰੀ ਢੰਗ ਦੀਆਂ ਵਧੀਕੀਆਂ ਅਤੇ ਕਿਰਸਾਨਾਂ ਦੇ ਦੁੱਖ ਬਿਆਨ ਕੀਤੇ ਹਨ । ਇਸਨੇ ਫ਼ਰਾਂਸ ਦੀ ਏਕਤਾ ਉੱਤੇ ਬਹੁਤ ਜ਼ੋਰ ਦਿੱਤਾ ।

1424 ਈ. ਵਿਚ ਸ਼ਾਰਤੀਏ ਨੂੰ ਜਰਮਨੀ ਵਿਖੇ ਰਾਜਦੂਤ ਬਣਾਕੇ ਭੇਜਿਆ ਗਿਆ । 1428 ਦੇ ਬਾਅਦ ਇਸਦੇ ਜੀਵਨ ਬਾਰੇ ਕੋਈ ਸਮੱਗਰੀ ਨਹੀਂ ਮਿਲਦੀ ।

ਹ. ਪੁ.—ਐਨ. ਬ੍ਰਿ. 5 : 308

**ਸਾਰਤੀ, ਜਿਸਪੀ** (Sarti, Giuseppe 1729-1802) ਇਟਲੀ ਦੇ ਇਸ ਸੰਗੀਤਕਾਰ ਦਾ ਜਨਮ 1 ਦਸੰਬਰ, 1729 ਨੂੰ ਫ਼ੈਂਜ਼ਾ (Faenza) ਵਿਖੇ ਹੋਇਆ । ਇਸਨੇ ਪਾਦਰੀ ਮਾਰਟੀਨੀ ਪਾਸੋਂ ਬੋਲੋਨਯਾ (Bologna) ਵਿਖੇ ਸਿਖਿਆ ਪ੍ਰਾਪਤ ਕੀਤੀ । 22 ਸਾਲ ਦੀ ਉਮਰ ਵਿਚ ਇਸਨੇ ਆਪਣਾ ਪਹਿਲਾ ਸੰਗੀਤ-ਨਾਟ (ਓਪੇਰਾ) ਪੌਮਪੇਓ ਇਨ ਆਰਮੀਨੀਆ (Pompeo in Armenia) ਪੂਰਾ ਕੀਤਾ ਤੇ ਫ਼ੈਂਜ਼ਾ ਵਿਖੇ ਪੇਸ਼ ਕੀਤਾ । ਜਲਦੀ ਹੀ ਇਸਦੀ ਪ੍ਰਸਿੱਧੀ ਵਿਦੇਸ਼ਾਂ ਵਿਚ ਵੀ ਫੈਲ ਗਈ । ਡੈਨਮਾਰਕ ਦੇ ਫਰੈਡਰਿਕ ਪੰਜਵੇਂ ਨੇ ਇਸਨੂੰ ਕੋਪਨਹੇਗਨ ਵਿਖੇ ਬੁਲਾ ਲਿਆ ਜਿੱਥੇ ਇਹ ਕਈ ਸਾਲ ਇਤਾਲੀਅਨ ਸੰਗੀਤ-ਨਾਟਾਂ ਦਾ ਨਿਰਦੇਸ਼ਨ ਕਰਦਾ ਰਿਹਾ ਤੇ ਦਰਬਾਰੀ ਸੰਗੀਤਕਾਰ ਬਣਾ ਦਿੱਤਾ ਗਿਆ । ਕੋਪਨਹੇਗਨ ਤੋਂ ਇਹ ਵੈਨਿਸ ਚਲਾ ਗਿਆ । 1779 ਈ. ਵਿਚ ਇਹ ਮਿਲਾਨ (Milan) ਦੇ ਵੱਡੇ ਗਿਰਜੇ ਦਾ ਡਾਇਰੈਕਟਰ ਬਣ ਗਿਆ । ਇਥੇ ਇਸਨੇ ਗੀਊਲਿਓ ਸਾਬੀਨੋ (Giulio Sabino) ਆਦਿ 15 ਖ਼ੂਬਸੂਰਤ ਸੰਗੀਤ-ਨਾਟ ਲਿਖੇ । 1784 ਵਿਚ ਕੈਥਰੀਨ ਦੂਜੀ ਦੇ ਸੱਦੇ ਤੇ ਇਹ ਪੀਟਰਜ਼ਬਰਗ ਚਲਾ ਗਿਆ ਤੇ ਉੱਥੇ ਆਪਣੀ ਕਲਾ ਦਾ ਸਿੱਕਾ ਜਮਾਇਆ । ਇਸਨੇ ਕੁੱਲ 54 ਸੰਗੀਤ-ਨਾਟਾਂ ਦੀ ਰਚਨਾ ਕੀਤੀ । ਸੰਗੀਤ ਦੀਆਂ ਧੁਨਾਂ ਤਿਆਰ ਕਰਨ ਤੋਂ ਇਲਾਵਾ ਸਾਰਤੀ ਇਕ ਮਾਹਰ ਗਣਿਤ-ਸ਼ਾਸਤਰੀ ਅਤੇ ਭੌਤਕ-ਵਿਗਿਆਨੀ ਵੀ ਸੀ । ਇਸ ਨੇ ਸੁਰਾਂ ਦੀ ਕੰਪਨ ਨੂੰ ਗਿਣਨ ਲਈ ਇਕ ਜੰਤਰ ਬਣਾਇਆ ਜਿਸ ਕਰਕੇ ਇਸ ਨੂੰ ਸੇਂਟ ਪੀਟਰਜ਼ਬਰਗ ਦੀ ਅਕਾਡਮੀ ਆਫ਼ ਸਾਇੰਸ ਦਾ ਆਨਰੇਰੀ ਮੈਂਬਰ ਬਣਾ ਦਿੱਤਾ ਗਿਆ । ਰੂਸ ਤੋਂ ਵਾਪਸ ਆਉਂਦਿਆਂ ਇਹ ਬਰਲਿਨ ਠਹਿਰਿਆ ਜਿਥੇ ਇਹ ਬੀਮਾਰ ਹੋ ਗਿਆ ਤੇ 28 ਜੁਲਾਈ 1802 ਨੂੰ ਇਥੇ ਹੀ ਇਸਦੀ ਮੌਤ ਹੋ ਗਈ ।

ਹ. ਪੁ.—ਐਨ. ਬ੍ਰਿ. 20 : 3

**ਸਾਰਦਾ** : ਇਹ ਇਕ ਉੱਘਾ ਦਰਿਆ ਹੈ ਜਿਹੜਾ ਹਿਮਾਲਾ ਪਰਬਤ ਤੋਂ ਨਿਕਲ ਕੇ ਅਵਧ ਦੇ ਉੱਤਰ ਪੱਛਮ ਵੱਲ ਵਹਿੰਦਾ ਹੈ । ਉੱਤਰ-ਪ੍ਰਦੇਸ਼ ਦੇ ਕਮਾਊਂ-ਜ਼ਿਲ੍ਹੇ ਅਤੇ ਤਿੱਬਤ ਦੀ ਸਰਹੱਦ ਨੂੰ ਦੋ ਪਹਾੜੀ ਨਦੀਆਂ ਕੁੱਥੀ ਯਾਂਕਤੀ (Kuthi yanktai) ਅਤੇ ਕਾਲਾਪਾਣੀ (Kalapani) ਨਿਖੇੜਦੀਆਂ ਹਨ । ਇਹ ਨਦੀਆਂ ਹਿਮਾਲਾ ਦੇ ਪੰਚ ਚੂਲ੍ਹੀ (Panch Chulhi) ਨਾਂ ਦੇ ਪਹਾੜੀ ਇਲਾਕੇ ਤੋਂ ਦੱਖਣ ਵੱਲ ਰੁੜ੍ਹਦੇ ਪਾਣੀ ਦੇ ਮਿਲਣ ਤੋਂ ਬਣਦੀਆਂ ਹਨ । ਕੁਝ ਦੂਰ ਤਕ ਵੱਖ ਵੱਖ ਨਦੀਆਂ ਦੇ ਰੂਪ ਵਿਚ ਵਹਿਣ ਮਗਰੋਂ ਇਹ ਮਿਲ ਜਾਂਦੀਆਂ ਹਨ ਜਿਸ ਮਗਰੋਂ ਇਸ ਨੂੰ ਕਾਲੀ ਦਰਿਆ ਜਾਂ ਕਾਲੀ ਗੰਗਾ ਨਾਂ ਨਾਲ ਸੱਦਿਆ ਜਾਂਦਾ ਹੈ । ਫੇਰ ਇਹ ਨਵਾਂ ਦਰਿਆ ਕਮਾਊਂ ਜ਼ਿਲ੍ਹੇ ਅਤੇ ਨੇਪਾਲ ਵਿਚਕਾਰ ਸਰਹੱਦ ਬਣਾਉਂਦਾ ਹੈ । ਆਪਣੇ ਸੋਮੇ ਤੋਂ 170 ਕਿ. ਮੀ. ਦੀ ਦੂਰੀ ਤੇ ਪਰੇਸ਼ਵਰ ਦੇ ਨੇੜੇ ਇਸ ਵਿਚ ਸਰਜੂ ਤੇ ਪੂਰਬੀ ਰਾਮ ਗੰਗਾ ਵੀ ਆ ਰਲਦੀਆਂ ਹਨ । ਸਰਜੂ ਅਤੇ ਇਸ ਦੀ ਸਹਾਇਕ ਨਦੀ ਪੂਰਬੀ ਰਾਮ ਗੰਗਾ, ਨੰਦਾ ਕੋਟ ਦੀਆਂ ਉੱਚੀਆਂ ਚੋਟੀਆਂ ਦਾ ਸਾਰਾ ਨੀਰ ਇਕੱਠਾ ਕਰ ਲੈਂਦੀਆਂ ਹਨ ਅਤੇ ਆਕਾਰ ਵਿਚ ਵੀ ਕਾਫ਼ੀ ਵੱਡੀਆਂ ਹੋ ਜਾਂਦੀਆਂ ਹਨ । ਪਰੇਸ਼ਵਰ ਦੇ ਸੰਗਮ ਮਗਰੋਂ ਇਸ ਨਦੀ ਦਾ ਨਾਂ ਹੌਲੀ ਹੌਲੀ ਕਾਲੀ ਗੰਗਾ ਦੀ ਥਾਂ ਸਿਰਫ਼ ਸਰਜੂ ਜਾਂ ਸਾਰਦਾ ਹੀ ਰਹਿ ਜਾਂਦਾ ਹੈ । ਬਰਮਦਿਓ (Barmdeo) ਦੇ ਸਥਾਨ ਤੇ ਇਹ ਦਰਿਆ ਆਪਣੇ ਵਹਿਣ ਵਿਚ ਕਈ ਝਾਲਾਂ ਬਣਾਉਂਦਾ ਹੈ । ਪਥਰੀਲੇ ਪਹਾੜਾਂ ਵਿਚੋਂ ਨਿਕਲ ਕੇ ਇਹ ਦਰਿਆ ਮੈਦਾਨੀ ਇਲਾਕੇ ਵਿਚ ਦਾਖ਼ਲ ਹੋ ਜਾਂਦਾ ਹੈ । ਦਰਿਆ ਸਾਰਦਾ ਇਥੇ ਅਨੇਕਾਂ ਸ਼ਾਖਾਂ ਵਿਚ ਵੰਡਿਆ ਜਾਂਦਾ ਹੈ, ਜਿਹੜੀਆਂ ਕੁਝ ਕਿਲੋਮੀਟਰ ਦੀ ਦੂਰੀ ਤੇ ਮੁੰਡੀਆ ਘਾਟ (Mundia Ghat) ਤੇ ਫਿਰ ਰਲ ਜਾਂਦੀਆਂ ਹਨ । ਦਰਿਆ ਦਾ ਪਥਰੀਲਾ ਵਹਿਣ ਮੁਕ ਜਾਂਦਾ ਹੈ ਅਤੇ ਅੱਗੋਂ ਸਿਰਫ਼ ਬੱਜਰੀ ਤੇ ਰੋੜੇ ਹੀ ਰਾਹ ਵਿਚ ਰਹਿ ਜਾਂਦੇ ਹਨ ਕੁਝ ਦੂਰੀ ਤਕ ਦਰਿਆ ਨੇਪਾਲ ਅਤੇ ਉੱਤਰ ਪ੍ਰਦੇਸ਼ ਦੇ ਪੀਲੀ ਭੀਤ ਜ਼ਿਲ੍ਹੇ ਵਿਚਕਾਰ ਹੱਦ ਬਣਾਉਂਦਾ ਹੈ, ਅਤੇ ਫਿਰ ਖੇੜੀ ਜ਼ਿਲ੍ਹੇ ਵਿਚ ਦਾਖ਼ਲ ਹੋ ਜਾਂਦਾ ਹੈ । ਪੀਲੀ ਭੀਤ ਜ਼ਿਲ੍ਹੇ ਵਿਚ ਇਸ ਵਿਚ ਚੁਕਾ ਨਾਂ ਦਾ ਦਰਿਆ ਆ ਰਲਦਾ ਹੈ । ਦਰਿਆ ਚੁਕੇ ਵਿਚ ਤਰਾਈ ਦਾ ਸਾਰਾ ਵਹਿਣ ਇਕੱਠਾ ਹੁੰਦਾ ਰਹਿੰਦਾ ਹੈ । ਸ਼ਾਇਦ ਕਦੀ ਇਹ ਦਰਿਆ ਹੀ ਪੁਰਾਣੇ ਸਮੇਂ ਵਿਚ ਸਾਰਦਾ ਅਖਵਾਉਂਦਾ ਰਿਹਾ ਹੋਵੇ । ਖੇੜੀ ਜ਼ਿਲ੍ਹੇ ਵਿਚ ਇਸ ਦਰਿਆ ਨੂੰ ਚੌਕਾ ਅਤੇ ਸਾਰਦਾ ਦੋਹਾਂ ਨਾਵਾਂ ਨਾਲ ਹੀ ਸੱਦਿਆ ਜਾਂਦਾ ਹੈ । ਇਥੇ ਦਰਿਆ ਕਈ ਸ਼ਾਖਾਵਾਂ ਵਿਚ ਵੰਡਿਆ ਜਾਂਦਾ ਹੈ, ਜਿਨ੍ਹਾਂ ਨੂੰ ਅੱਡ ਅੱਡ ਨਾਂ ਦਿੱਤੇ ਗਏ ਹਨ । ਚਾਰ ਵੱਡੀਆਂ ਸ਼ਾਖਾਵਾਂ ਊਲ, ਸਾਰਦਾ ਜਾਂ ਚੌਕਾ, ਦਹਾਵਾਰ ਅਤੇ ਸੁਹੇਲੀ ਹਨ । ਸੀਤਾਪੁਰ ਜ਼ਿਲ੍ਹੇ ਵਿਚੋਂ ਲੰਘਦੀ ਸ਼ਾਖ ਨੂੰ ਆਮ ਤੌਰ ਤੇ ਸਾਰਦਾ ਹੀ ਕਿਹਾ ਜਾਂਦਾ ਹੈ । ਇਹ ਦਰਿਆ ਬਹਿਰਾਮ ਘਾਟ ਉੱਤੇ ਦਰਿਆ ਘਾਗਰਾ ਵਿਚ ਜਾ ਰਲਦਾ ਹੈ । ਸਾਰਦਾ ਦੀਆਂ ਦੂਸਰੀਆਂ ਸ਼ਾਖਾਵਾਂ ਵੀ ਘਾਗਰਾ ਜਾਂ ਉਸ ਦੇ ਸਹਾਇਕ ਦਰਿਆਵਾਂ ਵਿਚ ਹੀ ਰਲ ਜਾਂਦੀਆਂ ਹਨ ।

ਸੰਨ 1930 ਵਿਚ ਨੈਨੀਤਾਲ ਦੇ ਨੇੜੇ ਬਰਮਦਿਓ ਦੇ ਸਥਾਨ ਤੇ ਦਰਿਆ ਸਾਰਦਾ ਵਿਚੋਂ, ਉੱਤਰ ਪਰਦੇਸ਼ ਦੀ ਸਭ ਤੋਂ ਲੰਬੀ ਨਹਿਰ (ਸਾਰਦਾ) ਕੱਢੀ ਗਈ ਹੈ ।

28° 10' ਉ. ਵਿਥ.; 80° 35' ਪੂ. ਲੰਬ.

ਹ. ਪੁ.—ਇੰਪ. ਗ. ਇੰ. 22

**ਸਾਰੰਦਾ** : ਇਹ ਇਕ ਕਾਫ਼ੀ ਪੁਰਾਣਾ ਸਾਜ਼ ਹੈ ਜਿਹੜਾ ਥੋੜਾ ਬਹੁਤਾ ਸਾਰੰਗੀ ਨਾਲ ਹੀ ਮਿਲਦਾ-ਜੁਲਦਾ ਹੈ । ਇਸ ਸਾਜ਼ ਦਾ ਥੱਲੇ ਵਾਲਾ ਹਿੱਸਾ ਸ਼ਕਲ ਵਿਚ ਆਂਡੇ ਵਰਗਾ ਹੁੰਦਾ ਹੈ । ਇਹ ਸਾਰੰਗੀ ਵਾਂਗ ਢੱਕਿਆ ਨਹੀਂ ਹੁੰਦਾ, ਸਗੋਂ ਇਸ ਦਾ ਉੱਪਰ ਵਾਲਾ ਅੱਧਾ ਹਿੱਸਾ ਨੰਗਾ ਛੱਡ ਦਿੱਤਾ ਜਾਂਦਾ ਹੈ । ਇਹ ਸਾਰੰਗੀ ਵਾਂਗ ਹੀ ਗਜ਼ ਨਾਲ ਵਜਾਇਆ ਜਾਂਦਾ ਹੈ । ਇਸ ਵਿਚ ਤੰਦੀ ਦੀਆਂ ਦੋ ਪਤਲੀਆਂ ਤਾਰਾਂ ਹੁੰਦੀਆਂ ਹਨ । ਸਾਰੰਦੇ ਨੂੰ ਆਮ ਤੌਰ ਤੇ ਸਾਧੂ ਤੇ ਫ਼ਕੀਰ ਲੋਕ ਵਜਾਉਂਦੇ ਹਨ ।

**ਸਾਰਦੂ, ਵਿਕਟੋਰੀਅਨ** (Sardou, Victorien 1831-1903) : ਇਕ ਫ਼ਰਾਂਸੀਸੀ ਨਾਟਕਕਾਰ ਦਾ ਜਨਮ ਪੈਰਿਸ ਵਿਖੇ 5 ਸਤੰਬਰ, 1831 ਨੂੰ ਹੋਇਆ । ਇਹ ਬੁਰਜੂਆਜ਼ੀ ਨਾਟਕਕਾਰ

ਅਲੈਗਜ਼ੈਂਡਰ ਡਯੂਮਾਂ (Alexandre Dumas) ਆਦਿ ਦੇ ਨਾਲ 19 ਵੀਂ ਸਦੀ ਦੇ ਅਖੀਰਲੇ ਦਹਾਕਿਆਂ ਵਿਚ ਫਰਾਂਸੀਸੀ ਸਟੇਜ ਤੇ ਛਾਇਆ ਰਿਹਾ। ਇਸਨੇ ਪ੍ਰੇਮ ਤੋਂ ਇਲਾਵਾ ਇਤਿਹਾਸ ਨੂੰ ਵੀ ਆਪਣੇ ਨਾਟਕਾਂ ਦਾ ਵਿਸ਼ਾ ਬਣਾਇਆ। ਇਹ ਮੰਚ-ਸਮੱਗਰੀ ਰਾਹੀਂ ਹੀ ਸਮੁੱਚਾ ਜੀਵਨ ਦਰਸਾਉਣ ਦਾ ਜ਼ਬਰਦਸਤ ਹਾਮੀ ਸੀ, ਜੋ ਕਿ ਇਸਦੀ ਲੋਕਪ੍ਰਿਯਤਾ ਘਟਾਉਣ ਦਾ ਮੁੱਖ ਕਾਰਨ ਬਣਿਆ। ਇਸਦੀ ਮੁੱਢਲੀ ਸਫਲਤਾ ਦਾ ਸਿਹਰਾ ਅਦਾਕਾਰਾ ਵਰਜੀਨੀ ਦੇਜਾਜ਼ੇ (Virginie Dejazet) ਦੇ ਸਿਰ ਹੈ। ਇਸਨੇ ਆਪਣੇ 70 ਨਾਟਕਾਂ ਵਿਚੋਂ ਕਈ ਨਾਟਕ ਇਸ ਅਦਾਕਾਰਾ ਲਈ ਅਤੇ ਬਾਕੀ ਪ੍ਰਸਿੱਧ ਅਦਾਕਾਰਾ ਬਰਨਹਾਰਟ ਸਾਰਾਹ ਲਈ ਲਿਖੇ। ਸੰਨ 1861 ਵਿਚ ਲਿਖਿਆ ਇਸਦਾ ਨਾਟਕ 'ਏ ਸਕਰੈਪ ਆਫ ਪੇਪਰ' ਨਾਟਕਕਲਾ ਦਾ ਵਧੀਆ ਨਮੂਨਾ ਹੈ। ਇਕ ਅੱਧ ਤੋਂ ਛੁੱਟ ਇਸਦੇ ਨਾਟਕ ਘੱਟ ਵੱਧ ਹੀ ਖੇਡੇ ਜਾਂਦੇ ਹਨ। ਸੰਨ 1877 ਵਿਚ ਇਹ ਫਰਾਂਸੀਸੀ ਅਕਾਦਮੀ ਦਾ ਮੈਂਬਰ ਚੁਣਿਆ ਗਿਆ। ਇਸਦੀ ਮੌਤ 8 ਨਵੰਬਰ, 1908 ਨੂੰ ਪੈਰਿਸ ਵਿਖੇ ਹੋਈ।

ਹ. ਪੁ.—ਐਨ. ਬ੍ਰਿ. ਮਾ. 8

**ਸਾਰਦੇਲੋ** (Sordello) : ਇਹ ਇਕ ਇਤਾਲਵੀ ਕਵੀ ਸੀ। ਇਸਦਾ ਜਨਮ ਮੈਨਤੂਆ (Mantua) ਸ਼ਹਿਰ ਦੇ ਨੇੜੇ 1200 ਈ. ਦੇ ਲਗਭਗ ਹੋਇਆ। ਦਾਂਤੇ ਨੇ ਆਪਣੀ ਰਚਨਾ 'ਪੁਰਗਾਤੋਰੀਓ' (Pargatario) ਵਿਚ ਇਸਦਾ ਜ਼ਿਕਰ ਕੀਤਾ ਹੈ। ਇਹ ਅੰਗਰੇਜ਼ੀ ਦੇ ਪ੍ਰਸਿਧ ਕਵੀ ਰਾਬਰਟ ਬਰਾਊਨਿੰਗ ਦੀ ਇਕ ਕਵਿਤਾ ਦਾ ਨਾਇਕ ਹੈ। ਕਿਹਾ ਜਾਂਦਾ ਹੈ ਕਿ ਇਸਦਾ ਜੀਵਨ ਬੜੇ ਦਲੇਰਾਨਾ ਕਾਰਨਾਮਿਆਂ ਨਾਲ ਭਰਪੂਰ ਰਿਹਾ। ਇਸਦੀਆਂ ਪਿਆਰ ਅਤੇ ਰਾਜਨੀਤੀ ਸਬੰਧੀ ਕਵਿਤਾਵਾਂ ਦਾ ਇਕ ਸੰਗ੍ਰਹਿ 1896 ਵਿਚ ਪ੍ਰਕਾਸ਼ਿਤ ਹੋਇਆ। ਇਸਦੀ ਮੌਤ ਪ੍ਰੋਵੈਂਸ (Provence) ਵਿਖੇ ਹੋਈ।

**ਸਾਰਨ** : ਇਹ ਭਾਰਤ ਦੇ ਬਿਹਾਰ ਰਾਜ ਦਾ ਇਕ ਜ਼ਿਲ੍ਹਾ ਹੈ। ਇਸਦਾ ਕੁਲ ਰਕਬਾ 6952 ਵਰਗ ਕਿਲੋਮੀਟਰ ਹੈ ਅਤੇ ਆਬਾਦੀ 1,709,722 (1971) ਹੈ। ਇਥੋਂ ਆਬਾਦੀ ਬਹੁਤ ਸੰਘਣੀ ਹੈ।

ਸਾਰਨ ਜ਼ਿਲ੍ਹਾ ਗੰਡਕ ਅਤੇ ਗੰਗਾ ਦਰਿਆ ਦੇ ਵਿਚਕਾਰ ਵਾਕਿਆ ਹੈ। ਪੂਰਬ ਵਿਚ ਦਰਿਆ ਗੰਡਕ ਇਸ ਨੂੰ ਮੁਜ਼ੱਫਰਪੁਰ ਤੇ ਚੰਪਾਰਨ ਦੇ ਜ਼ਿਲ੍ਹਿਆਂ ਤੋਂ ਨਿਖੇੜਦਾ ਹੈ। ਦੱਖਣ ਵਿਚ ਗੰਗਾ ਪਟਨਾ ਅਤੇ ਸ਼ਾਹਬਾਦ ਤੋਂ ਇਸ ਨੂੰ ਵੱਖ ਕਰਦੀ ਹੈ। ਸਾਰਨ ਜ਼ਿਲ੍ਹੇ ਦੀ ਭੂਮੀ ਪੱਧਰੀ ਅਤੇ ਉਪਜਾਊ ਹੈ ਜਿਥੇ ਕਈ ਕਿਲੋਮੀਟਰਾਂ ਤਕ ਕੋਈ ਉਚਾਣ ਨਜ਼ਰ ਹੀ ਨਹੀਂ ਆਉਂਦੀ। ਕਈ ਨਾਲੇ ਦੱਖਣ ਪੂਰਬ ਵੱਲ ਵਹਿੰਦੇ ਹਨ। ਮਸ਼ਹੂਰ ਨਦੀਆਂ ਨਾਲੇ ਖਨੂਆ (Khanua), ਝਰਹੀ (Jharahi) ਅਤੇ ਖਤਸਾ (Khatsa) ਹਨ ਜੋ ਅਖੀਰ ਵਿਚ ਘਾਗਰਾ ਜਾਂ ਗੰਗਾ ਵਿਚ ਜਾ ਰਲਦੇ ਹਨ। ਇਹ ਸਦਾ ਆਪਣੇ ਵਹਿਣ ਬਦਲਦੇ ਰਹਿੰਦੇ ਹਨ, ਜਿਸ ਕਰਕੇ ਇਨ੍ਹਾਂ ਦੇ ਰਾਹ ਰੇਤ ਦੇ ਟਿੱਬਿਆਂ ਨਾਲ ਅੱਟ ਜਾਂਦੇ ਹਨ। ਹੜ੍ਹ ਆਉਂਦੇ ਰਹਿੰਦੇ ਹਨ ਤੇ ਹਰ ਸਾਲ ਕਿਸੇ ਨਾ ਕਿਸੇ ਇਲਾਕੇ ਦੀ ਤਬਾਹੀ ਆਈ ਹੀ ਰਹਿੰਦੀ ਹੈ।

ਗਰਮੀਆਂ ਵਿਚ ਤਾਪਮਾਨ ਬਹੁਤ ਉਚੇਰਾ ਹੋ ਜਾਂਦਾ ਹੈ ਅਤੇ ਬਹੁਤ ਦਾਬੀ ਤੇ ਅਸਹਿ ਗਰਮੀ ਪੈਂਦੀ ਹੈ। ਸਰਦੀਆਂ ਵਿਚ ਜਲਵਾਯੂ ਸੁਖਾਵਾਂ ਹੁੰਦਾ ਹੈ ਜਦੋਂ ਕਿ ਔਸਤ ਤਾਪਮਾਨ 16.8 ਸੈਂਟੀਗ੍ਰੇਡ ਤਕ ਆ ਜਾਂਦਾ ਹੈ। ਸਾਰਨ ਬਿਹਾਰ ਰਾਜ ਦਾ ਸਭ ਤੋਂ ਖੁਸ਼ਕ ਜ਼ਿਲ੍ਹਾ ਹੈ, ਜਿਥੇ ਔਸਤ ਵਾਰਸ਼ਕ ਵਰਖਾ ਸਿਰਫ 114.3 ਸੈ. ਮੀ. ਹੁੰਦੀ ਹੈ। ਮੌਨਸੂਨ ਜੂਨ ਵਿਚ ਹੀ ਸ਼ੁਰੂ ਹੋ ਜਾਂਦੀ ਹੈ। ਬਹੁਤੀ ਵਰਖਾ ਜੁਲਾਈ ਤੇ ਅਗਸਤ ਵਿਚ ਹੁੰਦੀ ਹੈ, ਅਗਸਤ ਦੇ ਮਹੀਨੇ ਵਿਚ ਹਵਾ ਵਿਚ ਨਮੀ 88% ਤਕ ਪਹੁੰਚ ਜਾਂਦੀ ਹੈ।

ਇਸ ਜ਼ਿਲ੍ਹੇ ਦੇ ਖਾਸ ਖਾਸ ਸ਼ਹਿਰ, ਛਾਪਰਾ, ਰਵੇਲ ਗੰਜ, ਸੀਵਾਨ, ਮਹਾਰਾਜ ਗੰਜ, ਮੀਰ ਗੰਜ, ਡਿਗਵਾੜਾ, ਸੋਨਪੁਰ ਅਤੇ ਮੈਰਵਾ ਹਨ।

ਇਹ ਜ਼ਿਲ੍ਹਾ ਪਹਿਲਾਂ ਕੁਸਾਲਾਂ (Kosalas) ਦੇ ਪੁਰਾਤਨ ਰਾਜ ਦੀ ਪੂਰਬੀ ਹੱਦ ਹੁੰਦਾ ਸੀ। ਮੱਧ ਕਾਲ ਵਿਚ ਇਸ ਜ਼ਿਲ੍ਹੇ ਦਾ ਸਬੰਧ ਹਥਵਾ (Hathwa) ਨਾਮੀ ਪਰਿਵਾਰ ਨਾਲ ਜੁੜਿਆ ਰਿਹਾ।

$25^\circ 39'$ ਤੋਂ $26^\circ 39'$ ਉ. ਵਿਥ.; $85^\circ 2'$ ਤੋਂ $85^\circ 54'$ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 22 ; ਇੰਡੀਆ—1976.

**ਸਾਰਨਗੜ੍ਹ** : ਰਿਆਸਤ- ਇਹ ਮੱਧ ਪ੍ਰਦੇਸ਼ ਦੀ ਇਕ ਸਾਬਕਾ ਰਿਆਸਤ ਸੀ। ਉੱਤਰ ਵਿਚ ਦਰਿਆ ਮਹਾਨਦੀ ਇਸਨੂੰ ਰਾਏਗੜ੍ਹ ਅਤੇ ਚੰਦਰਪੁਰ ਦੀਆਂ ਰਿਆਸਤਾਂ ਤੋਂ ਵੱਖ ਕਰਦਾ ਸੀ। ਇਸ ਦਾ ਸਦਰ-ਮੁਕਾਮ ਸਾਰਨਗੜ੍ਹ ਸੀ। ਪਹਿਲਾਂ ਇਹ ਰਤਨਪੁਰ ਦੇ ਰਾਜੇ ਦਾ ਆਸ਼ਰਿਤ ਇਲਾਕਾ ਸੀ ਜੋ ਮਗਰੋਂ ਸੰਬਲਪੁਰ ਦੇ ਅਧੀਨ ਚਲਾ ਗਿਆ। ਸੰਨ 1878 ਵਿਚ ਇਹ ਰਿਆਸਤ ਸਰਕਾਰ ਦੇ ਪ੍ਰਬੰਧ ਹੇਠ ਚਲੀ ਗਈ। ਇਹ ਰਿਆਸਤ ਟਸਰੀ ਰੇਸ਼ਮ ਅਤੇ ਸੂਤੀ ਕਪੜੇ ਲਈ ਪ੍ਰਸਿਧ ਸੀ।

ਸ਼ਹਿਰ—ਇਹ ਮੱਧ ਪ੍ਰਦੇਸ਼ ਦਾ ਸ਼ਹਿਰ ਹੈ ਜੋ ਪਹਿਲਾਂ ਉਥੋਂ ਦੀ ਇਸੇ ਹੀ ਨਾਂ ਦੀ ਸਾਬਕਾ ਰਿਆਸਤ ਦਾ ਸਦਰਮੁਕਾਮ ਰਿਹਾ ਹੈ। ਰਾਏਗੜ੍ਹ ਤੋਂ ਸੜਕ ਰਾਹੀਂ ਇਹ 50 ਕਿ. ਮੀ. ਦੂਰ ਹੈ। ਇਥੇ ਇਕ ਤਲਾਅ ਵੀ ਬਣਾਇਆ ਹੋਇਆ ਹੈ, ਜਿਸਦੇ ਕੰਢੇ ਉੱਤੇ ਕਈ ਮੰਦਰ ਬਣੇ ਹੋਏ ਹਨ ਜਿਨ੍ਹਾਂ ਵਿਚ ਸਮਲੇਸ਼ਵਰੀ ਦੇਵੀ ਦਾ ਮੰਦਰ ਸਭ ਤੋਂ ਪੁਰਾਣਾ ਹੈ। ਇਹ ਸ਼ਹਿਰ ਟਸਰੀ ਰੇਸ਼ਮ ਦੇ ਉਦਯੋਗ ਲਈ ਪ੍ਰਸਿੱਧ ਹੈ।

ਆਬਾਦੀ—9957 (1971)

$21^\circ 35'$ ਉ. ਵਿਥ.; $83^\circ 5'$ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 22 : 93

**ਸਾਰਨਾਥ** : ਇਹ ਸਥਾਨ ਬਨਾਰਸ ਸ਼ਹਿਰ ਤੋਂ ਸਿਰਫ 6 ਕਿ. ਮੀ. ਦੀ ਦੂਰੀ ਤੇ ਵਾਕਿਆ ਹੈ। ਇਹ ਬੋਧੀ ਸਭਿਅਤਾ ਅਤੇ ਧਰਮ ਦਾ ਬਹੁਤ ਵੱਡਾ ਕੇਂਦਰ ਹੈ। ਆਮ ਰਵਾਇਤ ਅਨੁਸਾਰ ਇਥੇ ਹੀ ਮ੍ਰਿਗਦਾਵ (ਡੀਅਰ ਪਾਰਕ) ਵਿਚ ਸਭ ਤੋਂ ਪਹਿਲਾਂ ਮਹਾਤਮਾ ਬੁੱਧ ਨੇ ਆਪਣਾ ਪਰਚਾਰ ਸ਼ੁਰੂ ਕੀਤਾ। ਇਸੇ ਥਾਂ ਦੇ ਨੇੜੇ ਬੁੱਧ ਦੀ ਮੌਤ ਤੋਂ ਬਾਅਦ ਇਕ ਪ੍ਰਸਿਧ ਮੱਠ ਕਾਇਮ ਕੀਤਾ ਗਿਆ। ਸੰਨ 1905 ਵਿਚ ਇਸ ਸਥਾਨ ਤੇ ਉਹ ਸਤੂਪ ਅਤੇ ਦੀਵਾਰਾਂ ਲਭੀਆਂ ਹਨ, ਜਿਨ੍ਹਾਂ ਉੱਤੇ ਅਸ਼ੋਕ ਅਤੇ ਕਨਿਸ਼ਕ ਦੇ ਵੇਲੇ ਦੇ ਲੇਖ ਖੁਦੇ ਹੋਏ ਹਨ। ਸਾਰਨਾਥ ਵਿਚ ਖੁਦਾਈ ਹੋਣ ਮਗਰੋਂ ਇਕ ਪੂਰੇ ਸ਼ਹਿਰ ਦੀਆਂ ਨੀਹਾਂ ਲੱਭੀਆਂ ਹਨ, ਜਿਹੜੀਆਂ ਇਸ ਗੱਲ ਦੀ ਗਵਾਹੀ ਦਿੰਦੀਆਂ ਹਨ ਕਿ ਕਿਸੇ ਵੇਲੇ ਇਹ ਬੁੱਧ ਧਰਮ ਦਾ ਬਹੁਤ ਵੱਡਾ ਪਰਚਾਰ-ਕੇਂਦਰ ਰਿਹਾ ਹੈ।

ਸਾਰਨਾਥ ਵਿਚ ਕਈ ਅੱਧੇ ਟੁੱਟੇ ਹੋਏ ਤੇ ਕਈ ਪੂਰੇ ਸਤੂਪ ਮਿਲਦੇ ਹਨ। ਸਭ ਤੋਂ ਉੱਚਾ ਸਤੂਪ 33.5 ਮੀ. ਉੱਚਾ ਹੈ। ਧਰਤੀ ਉੱਤੇ ਇਸ ਦੀ ਨੀਂਹ ਦਾ ਵਿਆਸ 28.3 ਮੀ. ਹੈ। ਹੇਠਲੇ ਹਿੱਸੇ ਵਿਚ ਅੱਠ ਕੋਨੇ ਹਨ, ਜਿਨ੍ਹਾਂ ਉੱਤੇ ਬੋਧੀਆਂ ਦੇ ਧਰਮ ਦੇ ਕੁਝ ਅਸੂਲ ਖੁਦੇ ਗਏ ਹਨ। ਇਸ ਵੱਡੇ ਸਤੂਪ ਤੋਂ 800 ਮੀ. ਦੀ ਦੂਰੀ ਤੇ ਇੱਟਾਂ ਦਾ ਬਣਿਆ ਇਕ ਹੋਰ ਛੋਟਾ ਸਤੂਪ ਹੈ ਜਿਸ ਉੱਤੇ ਇਕ ਬੁਰਜ ਬਣਿਆ ਹੋਇਆ ਹੈ। ਇਸ ਬੁਰਜ ਉੱਤੇ ਹੁਮਾਯੂੰ ਬਾਦਸ਼ਾਹ ਦੇ ਚੜ੍ਹਨ ਦਾ ਜ਼ਿਕਰ ਦਰਜ ਹੈ। ਪੱਥਰ ਦੇ ਸਤੂਪ ਦੇ ਨੇੜੇ ਹੀ ਇਕ ਜੈਨੀਆਂ ਦਾ ਮੰਦਰ ਵੀ ਹੈ। ਨਜ਼ਦੀਕ ਹੀ ਇਕ ਛੋਟੀ ਜਿਹੀ ਝੀਲ ਹੈ, ਜਿਸ ਦੇ ਕੰਢੇ ਉੱਤੇ ਹਿੰਦੂਆਂ ਦਾ ਇਕ ਮੰਦਰ ਬਣਿਆ ਹੋਇਆ ਹੈ।

ਬੋਧੀਆਂ ਨੇ ਸਾਰਨਾਥ ਨੂੰ ਨਵੇਂ ਸਿਰਿਉਂ ਵੱਡਾ ਧਾਰਮਕ ਕੇਂਦਰ ਬਣਾਉਣ ਦੇ ਯਤਨ ਸ਼ੁਰੂ ਕੀਤੇ ਹੋਏ ਹਨ। ਇੱਥੇ ਇਕ ਨਵੇਂ ਮੱਠ ਦੀ ਸਥਾਪਨਾ ਕੀਤੀ ਗਈ ਹੈ ਅਤੇ ਬੁੱਧ ਧਰਮ ਤੇ ਫਿਲਾਸਫੀ ਦੀ ਖੋਜ ਦਾ ਇਕ ਕੇਂਦਰ ਵੀ ਖੋਲ੍ਹਿਆ ਗਿਆ ਹੈ।

ਸਾਰਨਾਥ ਬਨਾਰਸ ਸ਼ਹਿਰ ਤੋਂ ਜਾਣ ਵਾਲੀ ਛੋਟੀ ਰੇਲ ਪਟੜੀ ਤੇ ਇਕ ਸਟੇਸ਼ਨ ਹੈ ਅਤੇ ਪੱਕੀ ਸੜਕ ਰਾਹੀਂ ਵੀ ਇਸ ਨੂੰ ਬਨਾਰਸ ਨਾਲ ਮਿਲਾਇਆ ਗਿਆ ਹੈ।

25°20′ ਉ. ਵਿਥ; 83°00′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 22 ; ਮੁਰੇ ਹੈਂਡ ਬੁੱਕ।

**ਸਾਰਨਿਆ** (Sarnia) : ਇਹ ਕੈਨੇਡਾ ਦੇ ਆਂਟੇਰੀਓ (Ontario) ਰਾਜ ਦਾ ਇਕ ਸ਼ਹਿਰ ਅਤੇ ਬੰਦਰਗਾਹ ਹੈ ਜੋ ਕਿ ਲੈਮਟਨ (Lambton) ਕਾਉਂਟੀ ਦਾ ਸਦਰ-ਮੁਕਾਮ ਹੈ। ਇਹ ਸੇਂਟ ਕਲੇਅਰ (St. Clair)ਦਰਿਆ ਦੇ ਖੱਬੇ ਕੰਢੇ, ਮਿਸ਼ੀਗਨ (Michigan) ਸ਼ਹਿਰ ਦੇ ਸਾਹਮਣੇ, ਝੀਲ ਹਿਊਰਨ (Huron) ਦੇ ਨੇੜੇ, ਟੋਰਾਂਟੋ (Toronto) ਤੋਂ 274 ਕਿਲੋਮੀਟਰ ਦੱਖਣ ਵਿਚ ਹੈ। ਇਹ ਸ਼ਹਿਰ ਸੇਂਟ ਕਲੇਅਰ ਦਰਿਆ ਤੇ ਇਕ ਅੰਤਰ-ਰਾਸ਼ਟਰੀ ਪੁੱਲ ਅਤੇ 1836 ਮੀਟਰ ਲੰਬੀ ਇਕ ਸੁਰੰਗ ਰਾਹੀਂ ਹਿਊਰਨ ਬੰਦਰਗਾਹ ਨਾਲ ਮਿਲਿਆ ਹੋਇਆ ਹੈ।

ਪਹਿਲੇ ਪਹਿਲ ਇਹ ਸਥਾਨ 1627 ਵਿਚ ਫਰਾਂਸੀਸੀ ਖੋਜੀਆਂ ਨੇ ਲੱਭਿਆ ਅਤੇ 1807 ਵਿਚ ਫਰਾਂਸੀਸੀ ਇਥੇ ਵਸਣ ਲਈ ਪਹੁੰਚੇ। ਪਰ ਮੈਲਕਾਮ ਕੈਮਰੋਨ ਪਹਿਲਾ ਵਿਅਕਤੀ ਸੀ ਜਿਸਨੇ 1833 ਵਿਚ ਅੰਗਰੇਜ਼ੀ ਬੋਲਦੀ ਬਸਤੀ ਦੀ ਨੀਂਹ ਰਖੀ। ਇਸ ਦਾ ਵਰਤਮਾਨ ਨਾਂ 1836 ਵਿਚ ਪਿਆ ਜਦੋਂ ਕਿ ਇਹ ਇਕ ਉੱਘੀ ਬੰਦਰਗਾਹ ਬਣ ਚੁੱਕਾ ਸੀ।

ਸੰਨ 1899 ਵਿਚ ਇਥੇ ਤੇਲ ਸਾਫ਼ ਕਰਨ ਦਾ ਇਕ ਬਹੁਤ ਵੱਡਾ ਕਾਰਖ਼ਾਨਾ ਲਾਇਆ ਗਿਆ, ਜਿਸ ਨਾਲ ਸਾਰਨਿਆ ਪੈਟਰੋਲੀਅਮ ਦਾ ਕੇਂਦਰ ਬਣ ਗਿਆ। ਇਸ ਤੋਂ ਛੁਟ ਇਥੇ ਲਕੜੀ ਦੀ ਚਿਰਾਈ ਦਾ ਕੰਮ ਵੀ ਵੱਡੇ ਪੈਮਾਨੇ ਉੱਤੇ ਹੁੰਦਾ ਹੈ।

ਆਬਾਦੀ—56,844 (1971)

42° 58′ ਉ. ਵਿਥ., 82° 23′ ਪ. ਲੰਬ.

ਹ. ਪੁ.— ਐਨ. ਬ੍ਰਿ. ਮਾ. 8 : 905

**ਸ਼ਾਰਪ, ਸੀਸੱਲ ਜੇਮਜ਼** (Sharp, Cecil James 1859 –1924 ਈ.) : ਇਹ ਇਕ ਅੰਗਰੇਜ਼ ਸੰਗੀਤਕਾਰ ਅਤੇ ਲੇਖਕ ਸੀ, ਜਿਸਦਾ ਜਨਮ 22 ਨਵੰਬਰ, 1859 ਈ. ਨੂੰ ਲੰਡਨ ਵਿਖੇ ਹੋਇਆ। ਇਸ ਨੇ ਕਲੇਅਰ ਕਾਲਜ, ਕੈਂਬਰਿਜ ਵਿਚ ਸਿੱਖਿਆ ਪ੍ਰਾਪਤ ਕੀਤੀ। 1883 ਈ. ਵਿਚ ਇਹ ਦੱਖਣੀ ਆਸਟ੍ਰੇਲੀਆ ਗਿਆ ਜਿਥੇ ਇਸਨੇ ਐਡਲੇਡ (Adelaide) ਵਿਚ ਇਕ ਮਿਊਜ਼ਿਕ ਸਕੂਲ ਦੀ ਸਥਾਪਨਾ ਕੀਤੀ। ਇਹ ਉਥੇ ਇਕ ਚੰਗੇ ਸਰਕਾਰੀ ਅਹੁਦੇ ਤੇ ਵੀ ਲੱਗਾ ਰਿਹਾ।

ਇਹ ਕੁਝ ਸਾਲ ਉਥੇ ਰਹਿਕੇ ਇੰਗਲੈਂਡ ਪਰਤ ਆਇਆ। ਇਥੇ ਇਹ ਸੰਗੀਤ ਦੀ ਦੁਨੀਆ ਵਿਚ ਇਕ ਬਹੁਤ ਪ੍ਰਸਿਧ ਵਿਅਕਤੀ ਬਣ ਗਿਆ ਅਤੇ ਲੋਕ ਗੀਤਾਂ ਵਿਚ ਵੀ ਇਸ ਨੇ ਹੱਦ ਤੋਂ ਵਧ ਪ੍ਰਸਿਧੀ ਪ੍ਰਾਪਤ ਕੀਤੀ।

1902 ਈ. ਵਿਚ ਇਸ ਨੇ 'ਏ ਬੁੱਕ ਆਫ਼ ਇੰਗਲਿਸ਼ ਸਾਂਗ' ਪ੍ਰਕਾਸ਼ਿਤ ਕੀਤੀ। ਪੰਜ ਲੜੀਆਂ ਵਿਚ ਇਸ ਦੀ ਪੁਸਤਕ 'ਫੋਕ ਸਾਂਗਜ਼ ਫਰਾਮ ਸਾਮਰਸੈਟ' (1904—1919 ਈ.) ਇਕ ਪ੍ਰਸਿੱਧ ਸੰਗੀਤ ਸੰਗ੍ਰਹਿ ਹੈ। ਇਸ ਨੇ ਇਸ ਵਿਸ਼ੇ ਤੇ ਹੋਰ ਵੀ ਕਈ ਪੁਸਤਕਾਂ ਲਿਖੀਆਂ।

ਸੰਨ 1911 ਈ. ਵਿਚ ਇਸਨੇ ਅੰਗਰੇਜ਼ੀ 'ਫੋਕ ਡਾਂਸ ਸੁਸਾਇਟੀ' ਦੀ ਨੀਂਹ ਰੱਖੀ। ਇਸ ਦੀ ਮੌਤ 23 ਜੂਨ, 1924 ਨੂੰ ਲੰਡਨ ਵਿਖੇ ਹੋਈ।

ਹ. ਪੁ.—ਐਨ. ਬ੍ਰਿ. 20 ; ਨਿ. ਯੂ. ਐਨ. 13

**ਸ਼ਾਰਪ, ਜੇਮਜ਼** (Sharp, James 1613-1679 ਈ.) : ਇਹ ਇਕ ਸਕਾਚ ਪਾਦਰੀ ਸੀ। ਇਸਦਾ ਜਨਮ 4 ਮਈ, 1613 ਈ. ਨੂੰ ਬੈਮਫ਼ ਕਾਸਲ (Banff Castle)ਵਿਚ ਹੋਇਆ। ਇਸਦੇ ਪਿਤਾ ਦਾ ਨਾਂ ਵਿਲੀਅਮ ਸ਼ਾਰਪ ਸੀ। ਇਸਨੇ 1633 ਈ. ਤੋਂ 1637 ਈ. ਤਕ ਕਿੰਗਜ਼ ਕਾਲਜ, ਐਬਰਡੀਨ ਵਿਖੇ ਵਿੱਦਿਆ ਪ੍ਰਾਪਤ ਕੀਤੀ। ਸੰਨ 1648 ਵਿਚ ਇਹ ਸਕਾਟਲੈਂਡ ਦੇ ਪ੍ਰੈਸਬੀਟੇਰੀਅਨ ਚਰਚ ਦਾ ਪਾਦਰੀ ਬਣਿਆ। ਇਸ ਸਮੇਂ ਸਕਾਟਲੈਂਡ ਵਿਚ ਚਰਚ ਦੇ ਦੋ ਧੜੇ ਬਣ ਗਏ। ਪਹਿਲਾ ਜੋ ਬਿਸ਼ਪਾਂ ਦੀ ਸੰਸਥਾ ਨੂੰ ਮੁੜ ਸਥਾਪਤ ਕਰਨ ਦੇ ਹੱਕ ਵਿਚ ਸੀ, 'ਪ੍ਰੋਟੈਸਟਰਜ਼' ਅਖਵਾਉਂਦਾ ਸੀ ਅਤੇ ਦੂਜੇ ਨੂੰ ਜੋ ਇਸਦੇ ਵਿਰੁਧ ਸੀ 'ਰੈਜ਼ੋਲਿਊਸ਼ਨਰਜ਼' ਕਿਹਾ ਜਾਂਦਾ ਸੀ। ਇਹ ਰੈਜ਼ੋਲਿਊਸ਼ਨਰਜ਼ ਧੜੇ ਦਾ ਹਾਮੀ ਸੀ। ਕ੍ਰਾਮਵੈੱਲ ਇਸਨੂੰ ਧ੍ਰੋਹੀ ਸਮਝਦਾ ਸੀ ਤੇ ਮਾਰਚ 1651 ਈ. ਵਿਚ ਉਸਨੇ ਲੰਡਨ ਦੇ ਬੁਰਜ ਵਿਚ ਇਸਨੂੰ ਕੈਦ ਕਰ ਦਿਤਾ, ਜਿਥੋਂ ਇਸਨੂੰ 1652 ਈ. ਵਿਚ ਰਿਹਾ ਕੀਤਾ ਗਿਆ। ਮਗਰੋਂ ਇਸ ਨੇ ਆਪਣੇ ਧੜੇ ਨਾਲ ਧ੍ਰੋਹ ਕੀਤਾ ਅਤੇ ਸਕਾਟਲੈਂਡ ਵਿਚ ਬਿਸ਼ਪ ਸੰਸਥਾ ਨੂੰ ਮੁੜ ਕੇ ਸਥਾਪਤ ਕਰਨ ਵਿਚ ਸਹਾਇਤਾ ਕੀਤੀ। ਇਸਨੂੰ ਚਾਰਲਸ ਦੂਜੇ ਵਲੋਂ 1661 ਈ. ਵਿਚ ਇਨਾਮ ਵਜੋਂ ਸੇਂਟ ਐਂਡਰੂਜ਼ ਦਾ ਆਰਚ ਬਿਸ਼ਪ ਬਣਾਇਆ ਗਿਆ। ਸੰਨ 1679 ਈ. ਵਿਚ ਇਸਦੇ ਵਿਰੋਧੀਆਂ ਨੇ ਇਸ ਨੂੰ ਕਤਲ ਕਰ ਦਿੱਤਾ।

ਹ. ਪੁ.— ਐਨ. ਬ੍ਰਿ. 20

**ਸ਼ਾਰਪ, ਵਿਲੀਅਮ** (1856-1905) : ਇਹ ਸਕਾਟ ਕਵੀ ਤੇ ਸਾਹਿਤਕਾਰ ਪੇਜ਼ਲੀ (Paisley) ਦੇ ਸਥਾਨ ਤੇ 12 ਸਤੰਬਰ, 1856 ਨੂੰ ਪੈਦਾ ਹੋਇਆ। ਜੀਵਨ ਭਰ ਇਹ ਕਵਿਤਾ ਤੇ ਆਲੋਚਨਾ ਲਿਖਦਾ ਤੇ ਪ੍ਰਕਾਸ਼ਿਤ ਕਰਾਉਂਦਾ ਰਿਹਾ ਜਿਨ੍ਹਾਂ ਤੋਂ ਇਸ ਨੇ ਚੋਖਾ ਨਾਮਣਾ ਖੱਟਿਆ। ਸੰਨ 1894 ਤੋਂ ਇਹ ਆਪਣੇ ਨਾਂ ਨੂੰ ਗੁਪਤ ਰਖ ਕੇ 'ਫਿਉਨਾ ਮੈਕਲੌਇਡ' (Fiona Macleod) ਦੇ ਨਾਂ ਹੇਠ ਕਾਵਿਮਈ ਗੱਦ ਵਿਚ ਕਹਾਣੀਆਂ ਤੇ ਸ਼ਬਦ-ਚਿਤਰ ਛਪਵਾਉਂਦਾ ਰਿਹਾ, ਜਿਸ ਨੇ ਇਸ ਨੂੰ ਸ਼ਾਇਦ ਆਧੁਨਿਕ ਗੈਲਿਕ (Gaelic) ਪੁਨਰ-ਜਾਗਰਨ ਦਾ ਇਕ ਪ੍ਰਮੁੱਖ ਸਕਾਟ ਲਿਖਾਰੀ ਬਣਾ ਦਿੱਤਾ। ਇਸ ਭੇਦ ਦਾ ਇਸ ਦੀ ਮੌਤ ਸਮੇਂ ਪਤਾ ਲੱਗਾ।

ਸ਼ਾਰਪ ਨੇ ਰੋਸੈਟੀ (1882), ਸ਼ੈਲੀ (1887), ਹਈਨ (1888), ਅਤੇ ਬਰਾਊਨਿੰਗ (1890) ਦੀਆਂ ਜੀਵਨੀਆਂ ਤੋਂ ਇਲਾਵਾ 'ਰੋਮਾਂਟਿਕ ਬੈਲਡਜ਼ ਐਂਡ ਪੋਇਮਜ਼ ਆਫ਼ ਫੈਂਟੇਸੀ', 'ਹਿਊਮਨ ਇਨਹੈਰੀਟੈਂਸ' ਆਦਿ ਕਈ ਕਾਵਿ-ਸੰਗ੍ਰਹਿ ਲਿਖੇ। ਕਈ ਲੇਖ ਵੀ ਸੰਪਾਦਤ ਕੀਤੇ। ਇਸਦੀ ਮੌਤ 1905 ਵਿਚ ਸਿਸਲੀ ਵਿਖੇ ਹੋਈ।

**ਸਾਰਪੀ, ਪਾਉਲੋ** (Sarpi, Paolo 1552-1623 ਈ.) : ਇਹ ਰਾਸ਼ਟਰਵਾਦੀ, ਇਤਿਹਾਸਕਾਰ, ਵਿਦਵਾਨ ਤੇ ਧਰਮ ਸੁਧਾਰਕ ਸੀ। ਇਸ ਦਾ ਜਨਮ ਵੈਨਿਸ ਵਿਖੇ 14 ਅਗਸਤ, 1552 ਈ. ਨੂੰ ਹੋਇਆ। ਇਸਦਾ ਪਿਤਾ ਇਸ ਦੀ ਛੋਟੀ ਉਮਰ ਵਿਚ ਹੀ ਮਰ ਗਿਆ ਸੀ। ਇਸ ਦੇ ਚਾਚੇ ਨੇ ਇਸ ਨੂੰ ਪਾਲਿਆ ਸੀ ਅਤੇ 15 ਸਾਲ ਦੀ ਉਮਰ ਵਿਚ ਇਹ ਪਾਦਰੀ ਬਣ ਗਿਆ। ਇਹ ਬਹੁਤ ਪ੍ਰਤਿਭਾਸ਼ਾਲੀ ਵਿਅਕਤੀ ਸੀ। ਮੈਨਤੂਆ ( Mantua ) ਦੇ ਈਸਾਈ ਸਮਾਗਮ (1570 ਈ.) ਵਿਚ ਇਸ ਨੇ ਧਾਰਮਕ ਚਰਚਾ ਵਿਚ ਉਹ ਨਿਪੁੰਨਤਾ ਵਿਖਾਈ ਕਿ ਡਿਊਕ ਗੋਨਜ਼ਾਗਾ (Duke Gonzaga) ਨੇ ਇਸ ਨੂੰ ਆਪਣੇ ਦਰਬਾਰ ਦਾ ਧਰਮ ਸ਼ਾਸਤਰੀ ਨਿਯਤ ਕਰ ਦਿੱਤਾ। ਵੈਨਿਸ ਦੇ ਪੋਪ ਨਾਲ ਝਗੜੇ ਵਿਚ ਇਸ ਨੇ ਸਫਲਤਾਪੂਰਵਕ ਭਾਗ ਲਿਆ। ਅੰਤ ਵਿਚ ਜਦੋਂ ਫਰਾਂਸ ਦੇ ਰਾਜੇ ਦੇ ਵਿਚ ਪੈ ਜਾਣ ਤੇ ਸਮਝੌਤਾ ਹੋਇਆ ਤਾਂ ਦੀ ਪੋਪ ਮੂੰਹ ਰੱਖਣ ਦਾ ਦਿਖਾਵਾ ਕਰਦੇ ਹੋਏ ਵੀ ਝਗੜੇ ਦੀਆਂ ਸਾਰੀਆਂ ਗੱਲਾਂ ਦਾ ਫ਼ੈਸਲਾ ਵੈਨਿਸ ਦੇ ਹੱਕ ਵਿਚ ਦੇ ਗਿਆ। ਇਸ ਨਾਲ ਦੁਨਿ-ਆਵੀ ਮਸਲਿਆਂ ਵਿਚ ਪੋਪ ਦੀ ਤਾਕਤ ਬਹੁਤ ਜ਼ਿਆਦਾ ਘਟ ਗਈ।

ਇਸਦੀ ਪ੍ਰਸਿੱਧੀ ਦਾ ਕਾਰਨ ਇਸ ਦੀ ਲਿਖੀ ਹੋਈ ਪੁਸਤਕ

'ਹਿਸਟਰੀ ਆਫ਼ ਦੀ ਕੌਂਸਲ ਆਫ਼ ਟਰੈਂਟ' (History of Council of Trent) ਹੈ, ਜਿਸ ਵਿਚ ਇਸ ਨੇ ਪੋਪ ਦੀ ਤਾਕਤ ਨੂੰ ਭਾਰੀ ਸੱਟ ਮਾਰੀ ਹੈ। ਇਸ ਪੁਸਤਕ ਦਾ ਅਨੁਵਾਦ ਅੰਗਰੇਜ਼ੀ ਵਿਚ ਵੀ ਹੋਇਆ ਹੈ। ਇਤਿਹਾਸਕਾਰ ਦੇ ਤੌਰ ਤੇ ਇਹ ਮੈਕਿਆਵਲੀ ਤੋਂ ਦੂਜੇ ਦਰਜੇ ਤੇ ਆਉਂਦਾ ਹੈ। ਇਸ ਨੇ ਕਈ ਵਿਗਿਆਨਕ ਵਿਸ਼ਿਆਂ ਦੇ ਸਬੰਧ ਵਿਚ ਵੀ ਖੋਜ ਕੀਤੀ। 15 ਜਨਵਰੀ, 1623 ਨੂੰ ਇਸਦੀ ਮੌਤ ਹੋ ਗਈ।

**ਸਾਰਬਰੁੱਕਨ :** ਪੱਛਮੀ ਜਰਮਨੀ ਦੇ ਸਾਰਲੈਂਡ ਲੈਂਡਰ (ਰਾਜ) ਦੀ ਰਾਜਧਾਨੀ ਹੈ ਜੋ ਸਾਰ ਨਦੀ ਦੇ ਕੰਢੇ ਸੁਲਜ਼ (Sulz) ਦਰਿਆ ਦੇ ਮੁਹਾਣੇ ਤੇ ਸਥਿਤ ਹੈ। ਇਸ ਦੇ ਨਾਲ ਲਗਦੀਆਂ ਬਸਤੀਆਂ ਤਾਂ ਸੈਲਟਿਕ ਅਤੇ ਰੋਮਨਾਂ ਦੀਆਂ ਹਨ। ਇਸ ਦਾ ਨਾਉਂ ਫਰੈਂਕਿਸ਼ ਸ਼ਾਹੀ ਕਿਲ੍ਹੇ ਸਾਰਾਬਰੂਕ (Saarabrucca) ਦੇ ਨਾਂ ਤੋਂ ਲਿਆ ਗਿਆ ਹੈ। ਸਮੇਂ ਸਮੇਂ ਤੇ ਇਹ ਜਰਮਨੀ, ਫਰਾਂਸ ਅਤੇ ਪਰੂਸ਼ੀਆ ਦੇ ਕਬਜ਼ੇ ਹੇਠਾਂ ਰਿਹਾ ਹੈ।

ਸਾਰ ਨਦੀ ਦਾ ਪੁਰਾਣਾ ਪੁੱਲ (1546) ਤੇ ਪੰਦਰ੍ਹਵੀਂ ਸਦੀ ਦਾ ਪੁਰਾਣਾ ਕੈਸਲ ਚਰਚ((Castle Church) ਆਦਿ ਹਨ। ਇਹ ਸ਼ਹਿਰ ਸਾਰ ਦੀਆਂ ਕੋਲੇ ਦੀਆਂ ਖਾਣਾਂ ਦੇ ਖੇਤਰ ਦਾ ਮੁਖ ਉਦਯੋਗਿਕ, ਵਪਾਰਕ ਤੇ ਸਭਿਆਚਾਰਕ ਕੇਂਦਰ ਹੈ। ਇਥੇ ਇਕ ਵਿਸ਼ਵ ਵਿਦਿਆਲਾ ਹੈ। ਲੋਹੇ ਤੇ ਇਸਪਾਤ ਇਥੇ ਦੇ ਮੁਖ ਕਾਰਖਾਨੇ ਹਨ। ਇਥੇ ਹਰ ਸਾਲ ਵਿਸ਼ਵ ਪੱਧਰ ਦਾ ਸਾਰ ਮੇਲਾ ਲਗਦਾ ਹੈ। ਸ਼ਹਿਰ ਇਕ ਮਹੱਤਵਪੂਰਨ ਰੇਲ ਜੰਕਸ਼ਨ ਹੈ ਤੇ ਇਸ ਦੇ ਪੂਰਬ ਵੱਲ ਇਕ ਹਵਾਈ ਅੱਡਾ ਵੀ ਹੈ।

ਆਬਾਦੀ—130,765 (1970)

49°14′ ਉ. ਵਿਥ.; 6°58′ ਪੂ. ਲੰਬ.

**ਸਾਰਬੀ, ਹੈਨਰੀ ਕਲਿਫ਼ਟਨ** (Sorby, Henry Clifton; 1826–1908) : ਇਸ ਅੰਗਰੇਜ਼ ਪ੍ਰਮੁੱਖ ਸ਼ਿਲਾ-ਲੇਖਕ ਅਤੇ ਸੂਖਮ-ਦਰਸ਼ੀ ( microscopist ) ਦਾ ਜਨਮ ਸ਼ੈਫੀਲਡ ਦੇ ਨੇੜੇ ਵੁਡਬੋਰਨ ਵਿਖੇ 10 ਮਈ, ਸੰਨ 1826 ਨੂੰ ਹੋਇਆ। ਇਸ ਦਾ 'ਚਾਲਾਂ ਵਿਚ ਗੰਧਕ ਅਤੇ ਫ਼ਾਸਫ਼ੇਟਸ' ਬਾਰੇ ਪਹਿਲਾ ਖੋਜ-ਪੱਤਰ ਸੰਨ 1847 ਵਿਚ ਛਪਿਆ। ਸੰਨ 1849 ਵਿਚ ਖ਼ੁਰਦਬੀਨ ਨਾਲ ਚਟਾਨਾਂ ਦਾ ਅਧਿਐਨ ਕਰਨ ਲਈ ਉਨ੍ਹਾਂ ਦੇ ਪਤਲੇ ਖੰਡ(thin section) ਤਿਆਰ ਕਰਨੇ ਸ਼ੁਰੂ ਕੀਤੇ ਅਤੇ ਇਸ ਤਰ੍ਹਾਂ ਸ਼ਿਲਾ-ਲੇਖ ਵਿਗਿਆਨ ਦੀ ਨੀਂਹ ਰੱਖੀ।

ਲੰਡਨ ਦੀ ਭੂ-ਵਿਗਿਆਨਿਕ ਸੰਸਥਾ ਦੇ ਤ੍ਰੈ-ਮਾਸਿਕ ਪੱਤਰ ਵਿਚ ਸੰਨ 1858 ਵਿਚ ਇਸ ਦਾ ਇਕ ਗੰਭੀਰ ਵਿਦਵਤਾਪੂਰਨ ਲੇਖ ( memoir ) 'ਰਵਿਆਂ ਦੀ ਸੂਖਮ ਬਣਤਰ' ਪ੍ਰਕਾਸ਼ਿਤ ਹੋਇਆ, ਜਿਸ ਨੇ ਵਿਗਿਆਨ ਦੇ ਅਧਿਐਨ ਵਿਚ ਖ਼ੁਰਦਬੀਨ ਦੀ ਵਰਤੋਂ ਦੀ ਮਹੱਤਤਾ ਨੂੰ ਦਰਸਾਇਆ ਅਤੇ ਇਸ ਢੰਗ ਨੂੰ ਅਪਨਾਉਣ ਲਈ ਪ੍ਰੇਰਨਾ ਦਿੱਤੀ। ਸੰਨ 1863 ਵਿਚ ਇਸ ਨੇ ਧਾਤਾਂ ਉੱਤੇ ਉਕਰਾਈ ਕਰਨ ਵਾਲੇ ਪਦਾਰਥਾਂ ਦੀ ਕਿਰਿਆ ਕਰਕੇ ਖ਼ੁਰਦਬੀਨ ਰਾਹੀਂ ਨਿਰੀਖਣ ਦਾ ਨਵਾਂ ਢੰਗ ਕੱਢਿਆ। ਸੰਨ 1865 ਵਿਚ ਇਕ ਨਵੀਂ ਕਿਸਮ ਦੀ ਸਪੈਕਟ੍ਰਮ ਖ਼ੁਰਦਬੀਨ ਕੱਢੀ, ਜਿਸ ਨਾਲ ਕਾਰਬਨੀ ਰੰਗਾਂ (organic pigments) ਦਾ ਅਧਿਐਨ ਆਸਾਨ ਹੋ ਗਿਆ। ਇਸ ਨੇ ਜੀਵ-ਵਿਗਿਆਨ ਸਪੈਕਟ੍ਰੋਸਕੋਪੀ, ਉਸਾਰੀ ਕਲਾ, ਪ੍ਰਾਚੀਨ ਵਸਤੂਆਂ ਦਾ ਅਧਿਐਨ ਅਤੇ ਯੂਨਾਨੀ ਚਿੱਤਰ ਲਿਪੀ ਆਦਿ ਕਈ ਵਿਸ਼ਿਆਂ ਦਾ ਅਧਿਐਨ ਕਰਨ ਉਪਰੰਤ ਲਗਭਗ 250 ਪੁਸਤਕਾਂ ਅਤੇ ਖੋਜ-ਪੱਤਰ ਪ੍ਰਕਾਸ਼ਿਤ ਕੀਤੇ।

ਅੰਤ ਵਿਚ ਸ਼ੈਫੀਲਡ ਵਿਖੇ 9 ਮਾਰਚ, 1908 ਨੂੰ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 20:1008.

**ਸਾਰਮੀਐਂਤੋ, ਦੋਮਿੰਗੋ ਫ਼ਾਸਤੀਨੋ** (Sarmiento, Domingo Faustino, 1811-1888) : ਇਹ ਅਰਜਨਟੀਨਾ ਦਾ ਸਿੱਖਿਆ ਸ਼ਾਸਤਰੀ, ਲੇਖਕ, ਨੀਤੀਵਾਨ, ਸਕੂਲ ਮਾਸਟਰ ਅਤੇ ਪਰੈਜ਼ੀਡੈਂਟ ਸੀ। ਉਦਾਰਵਾਦੀ ਵਿਚਾਰਾਂ ਦਾ ਸਰਗਰਮ ਪ੍ਰਤਿਨਿਧ ਅਤੇ ਪਾਦਰੀਆਂ ਦਾ ਵਿਰੋਧੀ ਸੀ। ਇਸ ਦਾ ਜਨਮ 14 ਫਰਵਰੀ, 1811 ਨੂੰ ਸਾਨ ਹੁਆਨ (San Juan) ਪ੍ਰਾਂਤ ਵਿਚ ਹੋਇਆ। ਸਾਰਮੀਐਂਤੋ ਦਾਅਵਾ ਕਰਦਾ ਹੁੰਦਾ ਸੀ ਕਿ ਇਬਰਾਹੀਮ ਲਿੰਕਨ ਵਾਂਗ ਉਹ ਆਪਣੇ ਭਵਿੱਖ ਨੂੰ ਬਣਾਉਣ ਵਾਲਾ ਖੁਦ ਆਪ ਹੈ।

ਰਾਜਸੀ ਸਰਗਰਮੀਆਂ ਦੇ ਕਾਰਨ ਇਸ ਨੂੰ ਦੇਸ਼ ਨਿਕਾਲਾ ਦੇ ਕੇ ਚਿੱਲੀ ਭੇਜ ਦਿੱਤਾ ਗਿਆ ਸੀ ਜਿੱਥੇ ਇਹ 1840 ਤੋਂ ਲੈ ਕੇ 1852 ਤਕ ਰਿਹਾ। ਇਸ ਦੌਰਾਨ ਇਸ ਨੇ ਇਥੇ ਵੀ ਰਾਜਨੀਤੀ ਅਤੇ ਪੱਤਰਕਾਰੀ ਵਿਚ ਉੱਘੀ ਥਾਂ ਪ੍ਰਾਪਤ ਕਰ ਲਈ। ਮਾਨਵੇਲ ਮਾਂਟ (Manual Montt) ਦੀ ਸਰਪ੍ਰਸਤੀ ਹੇਠ 1842 ਵਿਚ ਦੱਖਣੀ ਅਮਰੀਕਾ ਵਿਚ ਪਹਿਲਾ ਨਾਰਮਲ ਸਕੂਲ ਖੋਲ੍ਹਿਆ ਜੋ ਪੱਛਮੀ ਅਰਧ-ਗੋਲੇ ਵਿਚ ਆਪਣੀ ਕਿਸਮ ਦਾ ਦੂਜਾ ਸਕੂਲ ਸੀ ਅਤੇ ਇਸ ਦਾ ਡਾਇਰੈਕਟਰ ਨਿਯੁਕਤ ਹੋਇਆ। ਸੰਨ 1845 ਵਿਚ ਚਿੱਲੀ ਸਰਕਾਰ ਨੇ ਇਸ ਨੂੰ ਯੂਰਪ ਅਤੇ ਸਯੁੰਕਤ ਅਮਰੀਕਾ ਵਿਚ ਵਿੱਦਿਅਕ ਪ੍ਰਣਾਲੀ ਦਾ ਅਧਿਐਨ ਕਰਨ ਲਈ ਭੇਜਿਆ। ਸੰਨ 1852 ਵਿਚ ਇਸਨੇ ਡਿਕਟੇਟਰ ਹੁਆਨ ਮਾਨਵੇਲ ਡੇ ਰੋਜ਼ਾਸ (Juan Manuel de Roses) ਦਾ ਰਾਜ ਖ਼ਤਮ ਕਰਨ ਵਿਚ ਹਿੱਸਾ ਲਿਆ। 1865 ਈ. ਤੋਂ 1868 ਈ. ਤਕ ਇਹ ਵਾਸ਼ਿੰਗਟਨ ਵਿਚ ਅਰਜਨਟੀਨਾ ਦਾ ਰਾਜਦੂਤ ਰਿਹਾ। ਸੰਨ 1868 ਤੋਂ 1874 ਤਕ ਇਹ ਰਾਸ਼ਟਰਪਤੀ ਰਿਹਾ ਅਤੇ ਇਸਨੇ ਆਪਣੇ ਦੇਸ਼ ਨੂੰ ਕਾਫ਼ੀ ਉੱਨਤ ਕੀਤਾ। ਸੰਨ 1874 ਤੋਂ ਪਿਛੋਂ ਭਾਵੇਂ ਇਹ ਜਨਤਕ ਮਾਮਲਿਆਂ ਵਿਚ ਪੂਰੀ ਤਰ੍ਹਾਂ ਦਿਲਚਸਪੀ ਲੈਂਦਾ ਰਿਹਾ, ਪਰ ਇਸ ਦੀ ਰੁਚੀ ਵਧੇਰੇ ਕਰਕੇ ਵਿੱਦਿਆ ਦੇ ਖੇਤਰ ਵਿਚ ਸੁਧਾਰ ਕਰਨ ਵੱਲ ਸੀ। ਇਸਨੇ 52 ਪੁਸਤਕਾਂ ਦੀ ਰਚਨਾ ਕੀਤੀ। ਉਸ ਦੀ ਪੁਸਤਕ 'ਫੈਕੁੰਡੋ' (Facundo 1845) ਅਨੇਕਾਂ ਬੋਲੀਆਂ ਵਿਚ ਅਨੁਵਾਦ ਹੋ ਚੁੱਕੀ ਹੈ ਅਤੇ ਲਾਤੀਨੀ-ਅਮਰੀਕਨ ਸਾਹਿਤ ਦਾ ਸ਼ਾਹਕਾਰ ਮੰਨੀ ਜਾਂਦੀ ਹੈ।

ਇਸ ਦੀ ਮੌਤ 11 ਸਤੰਬਰ, 1888 ਨੂੰ ਹੋਈ।

ਹ. ਪੁ.—ਐਨ. ਬ੍ਰਿ. : 19

**ਸਾਰਮੇਟੀ**(Sarmatae) : ਇਹ ਇਕ ਕੌਮ ਦਾ ਨਾਂ ਹੈ। ਇਸ ਕੌਮ ਦੇ ਲੋਕ ਚੌਥੀ ਸਦੀ ਈਸਵੀ ਪੂਰਵ ਵਿਚ ਦੱਖਣੀ ਯੂਰਪੀ ਰੂਸ ਦੇ ਹੇਠਲੇ ਭਾਗ ਵਿਚ ਰਹਿੰਦੇ ਸਨ। ਇਹ ਵਧਦੇ ਵਧਦੇ ਪੂਰਬੀ ਬਲਕਾਨ ਤਕ ਪਹੁੰਚ ਗਏ। ਪੁਰਾਣੇ ਸਮੇਂ ਵਿਚ ਰੋਮਨਾਂ ਨੇ, ਵਿਸਟੁਲਾ (Vistula) ਨਦੀ ਅਤੇ ਕੈਸਪੀਅਨ ਸਾਗਰ ਦੇ ਵਿਚਕਾਰਲੇ ਇਲਾਕੇ (ਜਿਸ ਨੂੰ ਅੱਜ ਕਲ ਦੱਖਣੀ ਰੂਸ ਕਹਿੰਦੇ ਹਨ) ਨੂੰ ਸਾਰਮੇਟੀਆ ਅਤੇ ਇਸ ਵਿਚ ਵਸਦੇ ਲੋਕਾਂ ਨੂੰ ਸਾਰਮੇਟੀ ਨਾਂ ਦਿੱਤਾ। ਹਿਪੋਕਰੇਟੀਜ਼ (Hippocrates) ਦੇ ਵਿਚਾਰ ਅਨੁਸਾਰ ਇਹ ਲੋਕ ਸਿਥੀਅਨ ਸਨ, ਪਰੰਤੂ ਹੈਰਾਡੋਟਸ ਇਨ੍ਹਾਂ ਨੂੰ ਸਿਥੀਅਨ ਅਤੇ ਅਮੇਜ਼ਨ ਨਾਰੀਆਂ ਦਾ ਮਿਸ਼ਰਤ ਰੂਪ ਦੱਸਦਾ ਹੈ।

ਇਹ ਲੋਕ ਚੰਗੇ ਘੋੜ ਸਵਾਰ ਅਤੇ ਖੂੰਖਾਰ ਲੜਾਕੇ ਸਨ। ਰਾਕਸੋਲੈਨੀ (Rhoxolani) ਅਤੇ ਇਜ਼ੀਗਸ ( Iazyges ) ਇਨ੍ਹਾਂ ਦੇ ਦੋ ਮੁਖ ਕਬੀਲੇ ਸਨ। ਤੀਜੀ ਚੌਥੀ ਸਦੀ ਤਕ ਇਹ ਲੋਕ ਇਸ ਇਲਾਕੇ ਵਿਚ ਵਸਦੇ ਰਹੇ, ਮਗਰੋਂ ਰੋਮਨਾਂ, ਜਰਮਨਾਂ ਤੇ ਹੂਣਾਂ ਨੇ ਇਸ ਇਲਾਕੇ ਉੱਤੇ ਕਬਜ਼ਾ ਕਰ ਲਿਆ ਅਤੇ ਇਹ ਲੋਕ ਇਥੋਂ ਨਿਕਲ ਗਏ।

ਇਹ ਚੰਗੇ ਘੋੜ ਸਵਾਰ ਸਨ ਅਤੇ ਇਕ ਥਾਂ ਤੋਂ ਦੂਜੀ ਥਾਂ ਘੁੰਮਦੇ ਰਹਿੰਦੇ ਸਨ। ਇਹ ਸ਼ਿਕਾਰ ਕਰਦੇ ਤੇ ਪਸ਼ੂ ਪਾਲਦੇ ਸਨ। ਇਹ ਚੰਗੇ

ਕਾਰੀਗਰ ਸਨ । ਇਹ ਧਾਤ ਦੀਆਂ ਵਸਤਾਂ ਬਣਾਉਣ ਤੇ ਭਾਂਡੇ ਘੜਨ ਵਿਚ ਬਹੁਤ ਮਾਹਿਰ ਸਨ ।

ਹ. ਪੁ.—ਐਨ. ਅਮੇ. 24; ਐਨ. ਬ੍ਰਿ. 19; ਹਿ.ਭੂ. ਐਨ. 13

**ਸ਼ਾਰਲ** (Schorl) : ਕਿਸੇ ਸਮੇਂ ਕਾਲੀ ਟੂਰਮੇਲੀਨ ( tourmaline) ਅਤੇ ਹਾਰਨ ਬਲੈਂਡ ਨੂੰ ਸ਼ਾਰਲ ਕਹਿੰਦੇ ਸਨ ਪਰ ਅੱਜ ਕਲ ਕਾਲੇ ਰੰਗ ਦੀਆਂ ਕਿਸਮਾਂ ਦੇ ਟੂਰਮੇਲੀਨ ਨੂੰ ਹੀ ਸ਼ਾਰਲ ਦੇ ਨਾਂ ਨਾਲ ਪੁਕਾਰਿਆ ਜਾਂਦਾ ਹੈ । ਸ਼ਾਰਲ ਚਟਾਨਾਂ ਕੁਆਰਟਸ ਅਤੇ ਟੂਰਮੇਲੀਨ ਦੇ ਰਵਿਆਂ ਦੀਆਂ ਬਣੀਆਂ ਹੋਈਆਂ ਹਨ । ਇਹ ਚਟਾਨਾਂ ਗਰੈਨਾਈਟਾਂ ਆਦਿ ਉੱਤੇ ਗੈਸ ਅਤੇ ਭਾਫ਼ ਦੇ ਅਸਰ ਨਾਲ ਬਣਦੀਆਂ ਹਨ । ਕਾਰਨਵਾਲ ਦੇ ਇਕ ਪਿੰਡ ਲਕਸਲੀਅਨ (Luxullian) ਵਿਚ ਇਕ ਇਸ ਕਿਸਮ ਦੀ ਚਟਾਨ ਹੈ, ਜਿਸ ਦਾ ਨਾਂ ਵੀ ਉਸ ਪਿੰਡ ਦੇ ਨਾਂ ਤੇ ਲਕਸੁਲਿਐਨਾਈਟ ਹੈ, ਜਿਸ ਵਿਚ ਬਾਇਓਟਾਈਟ (biotite) ਅਤੇ ਫੈਲਡਸਪਾਰ (feldspar ) ਹੌਲੀ ਹੌਲੀ ਕੁਆਰਟਸ ਅਤੇ ਟੂਰਮੇਲੀਨ ਨਾਲ ਵਟਾਂਦਰਾ ਕਰਕੇ ਆਏ ਹਨ । ਇਸ ਚਟਾਨ ਵਿਚ ਅਜੇ ਵੀ ਗੁਲਾਬੀ ਰੰਗ ਦਾ ਫੈਲਡਸਪਾਰ ਕਾਲੇ ਰੰਗ ਦੇ ਟੂਰਮੇਲੀਨ ਵਿਚ ਸੈੱਟ ਹੋਇਆ ਮਿਲਦਾ ਹੈ । ਬੋਰਾਨ ਵਾਲੇ ਵਾਸ਼ਪ ਦੇ ਅਸਰ ਨਾਲ ਗਰੈਨਾਈਟ ਦੇ ਦੁਆਲੇ ਸਲੇਟ ਪੱਥਰ ਅਤੇ ਸੈਂਡਸਟੋਨ ਸ਼ਾਰਲ ਵਿਚ ਤਬਦੀਲ ਹੋ ਜਾਂਦੇ ਹਨ ।

**ਸ਼ਾਰਲਾਟ** (Charlotte) : ਇਹ ਸੰਯੁਕਤ ਰਾਜ ਅਮਰੀਕਾ ਦੇ ਉੱਤਰੀ ਕੈਰੋਲਾਈਨਾ ਰਾਜ ਦਾ ਇਕ ਉੱਘਾ ਸ਼ਹਿਰ ਅਤੇ ਮਕੈਲੇਨਬਰਗ ਕਾਊਂਟੀ ਦੀ ਰਾਜਧਾਨੀ ਹੈ । ਇਹ ਦੱਖਣੀ ਕੈਰੋਲਾਈਨਾ ਦੀ ਸਰਹੱਦ ਤੋਂ 32 ਕਿ. ਮੀ. ਦੇ ਫ਼ਾਸਲੇ ਤੇ ਸਥਿਤ ਹੈ ਅਤੇ ਇਹ 76 ਵ. ਕਿ. ਮੀ. ਦੇ ਰਕਬੇ ਵਿਚ ਫੈਲਿਆ ਹੋਇਆ ਹੈ । ਇਸ ਸ਼ਹਿਰ ਦਾ ਨਾਂ ਮਕੈਲੇਨਬਰਗ-ਸਟ੍ਰੇਲਿਟਸ ਦੀ ਸ਼ਹਿਜ਼ਾਦੀ ਦੇ ਨਾਂ ਪਿੱਛੇ ਰੱਖਿਆ ਗਿਆ ਜੋ ਸੰਨ 1761 ਵਿਚ ਇੰਗਲੈਂਡ ਦੇ ਬਾਦਸ਼ਾਹ ਜਾਰਜ ਤੀਜੇ ਦੀ ਮਲਕਾ ਬਣੀ । ਸੰਨ 1768 ਵਿਚ ਇਥੇ ਕਾਰਪੋਰੇਸ਼ਨ ਕਾਇਮ ਕੀਤੀ ਗਈ ਅਤੇ 1774 ਵਿਚ ਇਸਨੂੰ ਕਾਊਂਟੀ ਦੀ ਰਾਜਧਾਨੀ ਬਣਾਇਆ ਗਿਆ । ਇਹ ਕਿੰਨ ਕੌਮੀ ਅਤੇ ਕਿੰਨ ਰਾਜਾਂ ਦੇ ਸ਼ਾਹਰਾਹਾਂ ਦਾ ਕੇਂਦਰ ਹੈ । ਇਥੇ ਇਕ ਵੱਡਾ ਮਿਉਂਸਪਲ ਹਵਾਈ ਅੱਡਾ ਅਤੇ ਕਿੰਨ ਪ੍ਰਾਈਵੇਟ ਹਵਾਈ ਅੱਡੇ ਹਨ । ਇਸ ਤੋਂ ਉਪਰੰਤ ਇਹ ਦੱਖਣ ਵਿਚ ਸਥਿਤ ਸੂਤੀ ਕਪੜੇ ਦੇ ਉਦਯੋਗ ਦਾ ਵੀ ਭਾਰੀ ਕੇਂਦਰ ਹੈ ।

ਆਬਾਦੀ—241, 178 (1970)

35°15′ ਉ. ਵਿਥ.; 80°51′ ਪ. ਲੰਬ.

ਹ. ਪੁ.—ਐਨ. ਅਮੇ. 6 : 332 ; ਐਨ. ਬ੍ਰਿ. ਮਾ. 2 : 763

**ਸ਼ਾਰਲੌਟਸਵਿਲ** ( Charlottesville ) : ਇਹ ਸੰਯੁਕਤ ਰਾਜ ਅਮਰੀਕਾ ਦੇ ਵਰਜੀਨੀਆ ਰਾਜ ਦਾ ਇਕ ਮੁਖ ਸ਼ਹਿਰ ਹੈ ਜੋ ਬਲਿਊਰਿਜ ਪਹਾੜੀਆਂ ਦੀ ਤਲਹੱਟੀ ਵਿਚ, ਰਿਚਮੰਡ ਤੋਂ 112 ਕਿ. ਮੀ. ਪੱਛਮ ਵੱਲ ਸਥਿਤ ਹੈ । ਇਸ ਸ਼ਹਿਰ ਦਾ ਨਾਂ ਬਾਦਸ਼ਾਹ ਜਾਰਜ ਤੀਜੇ ਦੀ ਪਤਨੀ ਸ਼ਾਰਲਾਟ ਸੋਫ਼ੀਆ ਦੇ ਨਾਂ ਪਿੱਛੇ ਰੱਖਿਆ ਗਿਆ । ਸੰਨ 1761 ਵਿਚ ਇਹ ਐਲਬੀਮਾਰਲ ਕਾਊਂਟੀ ਦਾ ਸਦਰ-ਮੁਕਾਮ ਬਣਿਆ । ਇਥੇ ਜਾਰਜ ਰੋਜਰਜ਼ ਕਲਾਰਕ, ਲੂਇਸ ਅਤੇ ਕਲਾਰਕ ਦੀਆਂ ਯਾਦਗਾਰੀ ਇਮਾਰਤਾਂ ਅਤੇ ਵਾਸ਼ਿੰਗਟਨ, ਜੈਫ਼ਰਸਨ ਅਤੇ ਲੀ ਦੇ ਬੁੱਤ ਬਣੇ ਹੋਏ ਹਨ । ਕਪੜੇ ਤੇ ਲਕੜੀ ਦਾ ਵਪਾਰ ਅਤੇ ਬਰੀਕ ਮਸ਼ੀਨੀ ਔਜ਼ਾਰ ਤਿਆਰ ਕਰਨਾ ਇਥੋਂ ਦੇ ਮੁਖ ਉਦਯੋਗ ਹਨ ।

ਆਬਾਦੀ—110,938 (1970)

38°02′ ਉ. ਵਿਥ; 78°29′ ਪ. ਲੰਬ.

ਹ. ਪੁ.—ਐਨ. ਬ੍ਰਿ. 5 ; ਐਨ. ਬ੍ਰਿ. ਮਾ. 2

**ਸਾਰਲਾ ਦਾਸ** : ਉੜੀਆ ਸਾਹਿਤ ਦੀ ਅਸਲ ਸਾਹਿਤਕ ਜਾਗ੍ਰਿਤੀ ਪੰਦਰ੍ਹਵੀਂ ਸਦੀ ਦੇ ਉੱਘੇ ਕਵੀ ਸਾਰਲਾ ਦਾਸ (ਜਿਹੜਾ ਆਮ ਤੌਰ ਤੇ 'ਆਦਿ ਕਵੀ' ਦੇ ਨਾਂ ਨਾਲ ਜਾਣਿਆ ਜਾਂਦਾ ਹੈ ) ਅਤੇ ਇਸਦੇ ਲਿਖੇ ਗਏ ਮਹਾਂਕਾਵਿ 'ਮਹਾਂ ਭਾਰਤ' ਤੋਂ ਆਰੰਭ ਹੁੰਦੀ ਹੈ । ਸਾਰਲਾ ਦਾਸ ਦੇ ਜੀਵਨ ਬਾਰੇ ਬਹੁਤ ਘੱਟ ਪਤਾ ਲਗਦਾ ਹੈ । ਆਪਣੇ ਮਹਾਂ ਭਾਰਤ ਵਿਚ ਹੀ ਇਸ ਨੇ ਆਪਣੇ ਬਾਰੇ ਕਿਤੇ ਕਿਤੇ ਇਸ਼ਾਰੇ ਦਿੱਤੇ ਹਨ ।

ਸਾਰਲਾ ਦਾਸ ਦਾ ਜਨਮ 1415 ਈ. ਦੇ ਲਗਭਗ ਕਟਕ ਜ਼ਿਲ੍ਹੇ ਦੇ ਝਨਕਦਾ ਪਿੰਡ ਵਿਚ ਹੋਇਆ ਸੀ । ਇਸ ਦੇ ਮਾਪੇ ਕਿਸਾਨ ਸਨ ਅਤੇ ਇਸ ਦੇ ਵੱਡੇ ਭਰਾ ਦਾ ਨਾਂ ਪਰਸੂ ਰਾਮ ਸੀ, ਜਿਸ ਦੇ ਕੋਲ ਇਕ ਖੇਤੀ ਸੀ । ਸਾਰਲਾ ਦਾਸ ਆਪ ਲਿਖਦਾ ਹੈ ਕਿ ਇਸਦਾ ਜਨਮ ਦੁਰਗਾ ਚੰਡੀ ਜਾਂ 'ਸਾਰਲਾ' ਦੇਵੀ ਦੇ ਹੁਕਮ ਨਾਲ ਹੋਇਆ ਅਤੇ ਉਸ ਦੇਵੀ ਦੇ ਹੁਕਮ ਵਿਚ ਬੱਝੇ ਹੋਏ ਇਸ ਨੇ 'ਦੇਸੀ ਭਾਸ਼ਾ' ਵਿਚ 'ਮਹਾਂਭਾਰਤ' ਲਿਖੀ । 'ਮਹਾਂਭਾਰਤ' ਅਤੇ ਇਸ ਦੀਆਂ ਲਿਖੀਆਂ ਦੂਜੀਆਂ ਵੱਡੀਆਂ ਵੱਡੀਆਂ ਕਿਰਤਾਂ 'ਵਿਲੰਕਾ ਰਾਮਾਇਣ' ਅਤੇ 'ਚੰਡੀ ਪੁਰਾਨ' ਵਿਚ ਥਾਵਾਂ, ਤੀਰਥਾਂ ਅਤੇ ਦਰਿਆਵਾਂ ਆਦਿ ਦੇ ਹਵਾਲਿਆਂ ਤੋਂ ਸਾਰਲਾ ਦਾਸ ਦੇ ਜੀਵਨ ਬਾਰੇ ਪਤਾ ਚਲਦਾ ਹੈ । ਅਜਿਹੇ ਹਵਾਲਿਆਂ ਤੋਂ ਹੀ ਇਹ ਪਤਾ ਲਗਦਾ ਹੈ ਕਿ ਸਾਰਲਾ ਦਾਸ ਦੀ ਪ੍ਰਤਿਭਾ 'ਸਾਰਲਾ' ਦੇਵੀ ਦੀ ਹੀ ਅਦੁੱਤੀ ਦੇਣ ਸੀ । ਇਸ ਨੇ ਆਪਣਾ ਨਾਂ ਵੀ ਦੇਵੀ ਦੇ ਨਾਂ ਤੇ ਰਖਿਆ ਜਾਪਦਾ ਹੈ । ਕਵੀ ਇਸ 'ਦੇਵੀ' ਦਾ ਬਹੁਤ ਵੱਡਾ ਸ਼ਰਧਾਲੂ ਸੀ । ਇਹ ਆਪਣੇ ਆਪ ਨੂੰ 'ਸ਼ੂਦਰ' ਲਿਖਦਾ ਹੈ ।

ਸਾਰਲਾ ਦਾਸ ਨੇ ਕੋਈ ਵਿੱਦਿਆ ਪ੍ਰਾਪਤ ਨਹੀਂ ਕੀਤੀ ਅਤੇ ਇਸ ਨੂੰ ਜਾਪ ਮੰਤਰ ਦਾ ਵੀ ਕੋਈ ਗਿਆਨ ਨਹੀਂ ਸੀ । ਆਪਣੀ ਮਹਾਂ ਭਾਰਤ ਦੇ 'ਦ੍ਰੋਣ ਪਰਵ' ਵਿਚ ਕਵੀ ਆਪ ਮੰਨਦਾ ਹੈ ਕਿ ਹਰੇ ਬੋਹੜ ਦੇ ਦਰਖ਼ਤ ਹੇਠ ਬੈਠ ਕੇ ਇਹ ਉਹ ਸਤਰਾਂ ਲਿਖੀ ਜਾਂਦਾ ਹੈ ਜਿਹੜੀਆਂ 'ਸਾਰਲਾ' ਦੇਵੀ ਦੀ ਮਿਹਰ ਨਾਲ ਇਸ ਦੇ ਦਿਮਾਗ਼ ਵਿਚ ਆਉਂਦੀਆਂ ਹਨ । ਵਾਰ ਵਾਰ ਇਹ 'ਦੇਵੀ' ਤੋਂ ਖਿਮਾ ਚਾਹੁੰਦਾ ਹੈ ਕਿ ਇਹ ਅਗਿਆਨੀ ਹੈ ਅਤੇ ਸੰਸਕ੍ਰਿਤ ਵਿਚ ਬਹੁਤ ਮਹਾਰਤ ਨਹੀਂ ਰਖਦਾ । ਲੋਕਾਂ ਵਿਚ ਕਈ ਕਹਾਣੀਆਂ ਪ੍ਰਚਲਿਤ ਹਨ ਕਿ ਝਨਕਦਾ ਦੇ ਮੰਦਰ ਦੀ ਦੇਵੀ ਸਾਰਲਾ ਦੇ ਹੁਕਮ ਨਾਲ ਸਾਰਲਾ ਦਾਸ ਨੇ ਉੜੀਆ ਵਿਚ ਮਹਾਂ ਭਾਰਤ ਲਿਖੀ ਅਤੇ ਇਹ ਪਵਿੱਤਰ ਹੁਕਮ ਇਸ ਨੂੰ ਉਦੋਂ ਹੋਇਆ, ਜਦੋਂ ਜਵਾਨੀ ਦੇ ਦਿਨਾਂ ਵਿਚ ਇਹ ਆਪਣੀ ਜੱਦੀ ਜ਼ਮੀਨ ਵਿਚ ਹਲ ਵਾਹ ਰਿਹਾ ਸੀ । ਸ਼ਾਇਦ ਇਹ ਇਸੇ ਰੱਬੀ ਦਾਤ ਦਾ ਚਿੰਨ੍ਹ-ਮਾਤਰ ਸੀ ਕਿ ਆਪਣੇ ਖੇਤਾਂ ਵਿਚ ਸਖ਼ਤ ਮਿਹਨਤ ਕਰਦਿਆਂ ਹੋਇਆਂ ਇਹ ਸੰਗੀਤ ਅਤੇ ਕਵਿਤਾ ਸਿੱਖਣ ਦੀ ਕੋਸ਼ਿਸ਼ ਕਰਦਾ ਹੁੰਦਾ ਸੀ । ਜਵਾਨੀ ਸਮੇਂ ਕਵੀ ਖੇਤੀ ਬਾੜੀ ਅਤੇ ਉਸ ਵਕਤ ਦੇ ਰਿਵਾਜ ਅਨੁਸਾਰ ਪਿੰਡ ਵਿਚ ਫ਼ੌਜੀ ਸਿਖਲਾਈ ਵਿਚ ਦਿਲਚਸਪੀ ਲੈਂਦਾ ਸੀ । ਸਾਰਲਾ ਦਾਸ ਵਿਚ ਕੁਦਰਤੀ ਯੋਗਤਾ ਸੀ ਅਤੇ ਇਹ ਬੜੇ ਆਦਰਸ਼ਕ ਵਿਚਾਰਾਂ ਵਾਲਾ ਸੀ । ਕਵੀ ਨੇ ਆਪਣੇ ਮਾਪਿਆਂ ਬਾਰੇ ਕੋਈ ਜ਼ਿਕਰ ਨਹੀਂ ਕੀਤਾ । ਹਰ ਕਾਂਡ ਦੇ ਮੁੱਢ ਵਿਚ ਇਹ ਸਾਰਲਾ ਦੇਵੀ ਦੀ ਟੇਕ ਲੈਂਦਾ ਹੈ । ਸਾਰਲਾ ਦਾਸ ਦੀ 'ਮਹਾਂਭਾਰਤ' ਤੋਂ ਸਿੱਧ ਹੁੰਦਾ ਹੈ ਕਿ ਇਸ ਨੂੰ ਕਲਾ ਦੀ ਪੂਰੀ ਪੂਰੀ ਸੂਝ ਸੀ ਅਤੇ ਇਸ ਨੇ ਆਪਣੇ ਸਮਾਜ, ਪੁਰਸ਼ਾਂ ਅਤੇ ਇਸਤ੍ਰੀਆਂ ਦੇ ਚਰਿਤਰਾਂ ਨੂੰ ਬੜੀ ਨੀਝ ਨਾਲ ਚਿਤਰਿਆ ਹੈ । 'ਮਹਾਂਭਾਰਤ' ਉੜੀਸਾ ਦੇ ਸਮਾਜਕ ਇਤਿਹਾਸ ਦਾ ਵੱਡਾ ਸੋਮਾ ਅਤੇ ਗਿਆਨ ਤੇ ਦਾਨਾਈ ਦਾ ਇਕ ਬਹੁਤ ਵੱਡਾ ਖ਼ਜ਼ਾਨਾ ਹੈ । ਇਸ ਨੇ ਸਾਰਲਾ ਦਾਸ ਦੇ ਨਾਂ ਨੂੰ ਮਾਮੂਲੀ ਕਿਸਾਨ ਕਵੀ ਤੋਂ ਉੜੀਆ ਸਾਹਿਤ ਪੜ੍ਹਨ ਵਾਲੇ ਹਰ ਵਿਅਕਤੀ ਦੇ ਹੋਠਾਂ ਤੇ ਲਿਆ ਦਿੱਤਾ ਹੈ । ਜਾਪਦਾ ਹੈ ਲੇਖਕ ਨੇ ਇਹ ਪੁਸਤਕ 1435 ਈ. ਤੋਂ 1466 ਈ. ਦੇ

ਵਿਚਕਾਰ ਲਿਖੀ ਹੋਵੇਗੀ।

ਅੱਜ ਕਲ੍ਹ ਜਦੋਂ ਬੇਸ਼ੁਮਾਰ ਸ਼ਰਧਾਲੂ ਝਨਕਾੜ ਦੇ ਨਾਲ ਕਨਕ-ਪੁਰ ਦੇ ਪਿੰਡ ਵਿਚ ਸਾਰਲਾ ਦੇਵੀ ਦੇ ਮੰਦਰ ਵਿਚ ਪ੍ਰਾਰਥਨਾ ਕਰਨ ਜਾਂਦੇ ਹਨ ਤਾਂ ਗੁਫਾ ਵਿਚ ਪੱਥਰ ਦੇ ਦਰਖਤ ਥੱਲੇ ਟੁੱਟੀ ਹੋਈ ਸਮਾਧੀ ਨੂੰ ਦੇਖ ਕੇ ਉਨ੍ਹਾਂ ਨੂੰ ਯਾਦ ਆਉਂਦੀ ਹੈ ਕਿ ਕਿਵੇਂ ਸੈਂਕੜੇ ਸਾਲ ਪਹਿਲਾਂ ਸਾਰਲਾ ਦਾਸ ਨੇ ਸਾਰਲਾ ਦੇਵੀ ਦੇ ਹੁਕਮ ਅਨੁਸਾਰ ਏਥੇ ਬੈਠ ਕੇ ਕਵਿਤਾ ਲਿਖੀ ਸੀ।

ਹ.ਪੁ.—ਹਿਸਟਰੀ ਆਫ਼ ਉੜੀਆ ਲਿਟਰੇਚਰ—ਡਾ. ਮਾਇਾਧਰ ਮਾਨਸਿੰਘ

—ਡਾ. ਗੋਲਕ ਬਿਹਾਰੀ ਮਿਸ਼ਰਾ

**ਸਾਰਲੈਂਡ** (Saarland) : ਇਹ ਜਰਮਨ ਗਣਰਾਜ ਦੇ ਦਸਾਂ ਰਾਜਾਂ ਵਿਚੋਂ ਸਭ ਤੋਂ ਛੋਟਾ ਰਾਜ ਹੈ ਜੋ ਇਸ ਦੀਆਂ ਵਿਸ਼ਾਲ ਕੋਲੇ ਦੀਆਂ ਖਾਣਾਂ ਅਤੇ ਇਸਪਾਤ ਦੇ ਉਤਪਾਦਨ ਕਰਕੇ ਮਸ਼ਹੂਰ ਹੈ। ਇਹ ਰਾਜ ਹਜ਼ਾਰਾਂ ਸਾਲ ਬਦਲ ਬਦਲ ਕੇ ਫ਼ਰਾਂਸ ਤੇ ਜਰਮਨੀ ਦੇ ਅਧੀਨ ਰਿਹਾ। ਇਸ ਕਰਕੇ ਇਸਦੀ ਮੌਜੂਦਾ ਸਭਿਅਤਾ ਉੱਤੇ ਦੋਨਾਂ ਦੇਸ਼ਾਂ ਦਾ ਰਲਵਾਂ ਪ੍ਰਭਾਵ ਹੈ। ਸਾਰਲੈਂਡ ਦੇ ਦੱਖਣ ਵਿਚ ਫਰਾਂਸ, ਪੱਛਮ ਵਿਚ ਲਕਸਮਬਰਗ (Luxemburg) ਤੇ ਉੱਤਰ-ਪੂਰਬ ਵਿਚ ਰਾਈਨਲੈਂਡ-ਪਫਾਲਜ਼ (Rheinland-Pfalz) ਹਨ। ਇਹ ਰਾਜ 2,568 ਵ. ਕਿ. ਮੀ. ਵਿਚ ਫੈਲਿਆ ਹੋਇਆ ਹੈ। ਸਾਰਬਰੂਕਨ ਇਸਦੀ ਰਾਜਧਾਨੀ ਹੈ। ਸਭ ਤੋਂ ਪਹਿਲਾਂ ਇਸ ਥਾਂ ਤੇ ਸੈਲਟ (Celts) ਅਤੇ ਜਰਮਨੀ ਦੀ ਫ੍ਰੈਂਕ (Germanik Franks) ਜਾਤੀ ਦੇ ਲੋਕ ਆ ਕੇ ਵਸੇ ਸਨ। ਬਾਅਦ ਵਿਚ ਇਹ ਵੱਖ ਵੱਖ ਸਮਿਆਂ ਤੇ ਕਦੇ ਜਰਮਨੀ ਤੇ ਕਦੇ ਫ਼ਰਾਂਸ ਦੇ ਅਧੀਨ ਰਿਹਾ। ਦੂਸਰੇ ਸੰਸਾਰ ਯੁੱਧ ਤੋਂ ਬਾਅਦ ਸਾਰ ਦੀਆਂ ਖਾਣਾਂ ਫ਼ਰਾਂਸ ਨੂੰ ਦੇ ਦਿੱਤੀਆਂ ਗਈਆਂ ਤੇ ਸਾਰਲੈਂਡ ਪੰਦਰਾਂ ਸਾਲ ਲਈ ਲੀਗ ਆਫ਼ ਨੇਸ਼ਨਜ਼ (League of Nations) ਅਧੀਨ ਕਰ ਦਿੱਤਾ ਗਿਆ। 1935 ਦੇ ਲੋਕ ਮਤ ਵਿਚ 90 ਫੀਸਦੀ ਲੋਕਾਂ ਨੇ ਸਾਰ ਨੂੰ ਜਰਮਨੀ ਵਿਚ ਵਾਪਸ ਮਿਲਾਉਣ ਦੀ ਸਿਫ਼ਾਰਸ਼ ਕੀਤੀ ਅਤੇ 1959 ਵਿਚ ਇਸ ਨੂੰ ਜਰਮਨੀ ਗਣ-ਰਾਜ ਵਿਚ ਮਿਲਾ ਦਿੱਤਾ ਗਿਆ।

ਸਾਰਲੈਂਡ ਵਿਚ ਘਣੇ ਜੰਗਲਾਂ ਨਾਲ ਢਕੇ ਪਹਾੜ ਹਨ। ਜਿਨ੍ਹਾਂ ਵਿਚੋਂ ਕਈ ਨਾਲੇ ਤੇ ਛੋਟੀਆਂ ਨਦੀਆਂ ਲੰਘਦੇ ਹਨ। ਇਸ ਦੀ ਸਭ ਤੋਂ ਉੱਚੀ ਚੋਟੀ 695 ਮੀਟਰ ਹੈ।

ਇਥੇ ਜੰਗਲੀ ਸੂਰ, ਹਿਰਨ, ਲੂੰਬੜ, ਖਿੱਲ੍ਹ, ਮਾਰਟਿਨ (Marten), ਖ਼ਰਗੋਸ਼, ਤਿੱਤਰ, ਚਕੋਰ ਅਤੇ ਜੰਗਲੀ ਬਤਖਾਂ ਆਦਿ ਜਾਨਵਰ ਅਤੇ ਪੰਛੀ ਮਿਲਦੇ ਹਨ।

ਧਰਤੀ ਦਾ ਬਹੁਤਾ ਹਿੱਸਾ ਖੇਤੀ ਅਧੀਨ ਹੈ। ਇਥੋਂ ਦੀ ਆਮਦਨ ਦਾ ਵੱਡਾ ਵਸੀਲਾ ਉਦਯੋਗ ਅਤੇ ਖਾਣਾਂ ਹਨ। ਇਥੇ ਲੋਹੇ ਅਤੇ ਹੋਰ ਧਾਤਾਂ ਦੇ ਕਾਰਖ਼ਾਨਿਆਂ ਵਿਚ ਮੋਟਰਾਂ ਤੇ ਹੋਰ ਮਸ਼ੀਨਰੀ ਬਣਦੀ ਹੈ। ਇਸ ਤੋਂ ਇਲਾਵਾ ਮਿੱਟੀ ਦੇ ਭਾਂਡੇ, ਕਪੜੇ ਅਤੇ ਖਾਣ ਦੀਆਂ ਚੀਜ਼ਾਂ ਤਿਆਰ ਕੀਤੀਆਂ ਜਾਂਦੀਆਂ ਹਨ। ਸਾਰਲੈਂਡ ਵਿਚ ਪੂਰੀ ਤਰ੍ਹਾਂ ਵਿਕਸਤ ਹੋਈਆਂ ਸੜਕਾਂ ਤੇ ਰੇਲਾਂ ਹਨ। ਬਹੁਤੀਆਂ ਰੇਲਾਂ ਬਿਜਲੀ ਨਾਲ ਚਲਣ ਵਾਲੀਆਂ ਹਨ। ਸਾਰਲੈਂਡ ਵਿਚ ਸਾਰਬਰੂਕਨ ਵਿਖੇ ਇਕ ਯੂਨੀਵਰਸਿਟੀ ਹੈ।

ਇਸਦਾ ਰਾਜ ਪ੍ਰਬੰਧ 50 ਮੈਂਬਰਾਂ ਦੀ ਪਾਰਲੀਮੈਂਟ ਕਰਦੀ ਹੈ ਜਿਹੜੀ ਪੰਜ ਸਾਲਾਂ ਲਈ ਚੁਣੀ ਜਾਂਦੀ ਹੈ। ਪ੍ਰਧਾਨ ਮੰਤਰੀ ਸਮੇਤ ਛੇ ਮੈਂਬਰਾਂ ਦਾ ਮੰਤਰੀ ਮੰਡਲ ਹੁੰਦਾ ਹੈ।

ਆਬਾਦੀ—1,30,000 (1970)

**ਸਾਰਾਹ, ਬਰਨਹਾਰਟ** (Sarah, Bernhardt 1844-1923) : ਫ਼ਰਾਂਸ ਦੀ ਇਸ ਅਤਿ ਪ੍ਰਸਿੱਧ ਅਦਾਕਾਰਾ ਨੂੰ ਸੰਸਾਰ ਦਾ ਅਤੁਲਵਾਂ ਅਜੂਬਾ ਤਕ ਮੰਨਿਆ ਜਾਂਦਾ ਸੀ। ਇਸ ਦੀ ਪ੍ਰਸਿੱਧੀ ਸਾਰੇ


ਬਰਨਹਾਰਟ ਸਾਰਾਹ

ਯੂਰਪ, ਅਮਰੀਕਾ ਅਤੇ ਰੂਸ ਵਿਚ ਫੈਲੀ ਹੋਈ ਸੀ। ਇਹ ਸਿੱਧ ਦੀ ਰਾਣੀ ਇਸ ਦਾ ਬਹੁਤ ਮੁਆਰਾਜ਼ ਹੋਇਆ। ਰੂਸ ਦੇ ਜ਼ਾਰ ਦੇ ਸਾਹਮਣੇ ਵੀ ਇਸਨੇ ਨਾਟਕ ਖੇਡੇ। ਜ਼ਾਰ ਨੇ ਇਸ ਦੀ ਬਹੁਤ ਪ੍ਰਸ਼ੰਸਾ ਕੀਤੀ। ਸਾਰਾਹ ਦੇ ਪ੍ਰਸ਼ੰਸਕਾਂ ਦੀ ਗਿਣਤੀ ਬਹੁਤ ਜ਼ਿਆਦਾ ਸੀ। 60 ਸਾਲ ਤਕ ਇਹ ਸੰਸਾਰ ਦੀ ਸਭ ਤੋਂ ਵੱਡੀ ਐਕਟਰੈਸ ਬਣੀ ਰਹੀ। ਦੁਨੀਆ ਦੀ ਹੋਰ ਕਿਸੇ ਐਕਟਰੈਸ ਬਾਰੇ ਨਾ ਏਨਾ ਕੁਝ ਲਿਖਿਆ ਗਿਆ ਹੈ ਨਾ ਇੰਨੀਆਂ ਕਹਾਣੀਆਂ ਘੜੀਆਂ ਹਨ।

ਬਰਨਹਾਰਟ ਸਾਰਾਹ ਦਾ ਜਨਮ 1844 ਈ. ਵਿਚ ਇਕ ਡੱਚ-ਯਹੂਦੀ (Dutch-Jew) ਜਾਤੀ ਦੀ ਕੁੱਖੋਂ ਪੈਰਿਸ ਵਿਚ ਹੋਇਆ। ਇਸਦੀ ਜਨਮ-ਮਿਤੀ ਬਾਰੇ ਕਾਫ਼ੀ ਮਤ-ਭੇਦ ਹੈ। ਇਹ ਬਚਪਨ ਵਿਚ ਆਪਣੇ ਨਾਨੇ ਨਾਲ ਐਮਸਟਰਡਮ ਵਿਚ ਰਹੀ। ਬਾਅਦ ਵਿਚ ਇਸ ਦਾ ਪਿਤਾ ਇਸ ਨੂੰ ਪੈਰਿਸ ਲੈ ਆਇਆ ਅਤੇ ਵਰਸੇਲਜ਼ ਵਿਖੇ ਗਰੈਂਡ-ਚੈਂਪਸ ਦੇ ਕਾਨਵੈਂਟ ਵਿਚ ਦਾਖ਼ਲ ਕਰਵਾ ਦਿੱਤਾ। ਇਹ 1862 ਈ. ਵਿਚ ਪਹਿਲੀ ਵਾਰ ਸਟੇਜ ਉੱਤੇ ਆਈ। ਲੰਡਨ ਵਿਚ ਪਹਿਲੀ ਵਾਰ 1879 ਈ. ਵਿਚ ਸਟੇਜ ਤੇ ਆਉਣ ਉਪਰੰਤ ਇਸ ਨੇ ਆਪਣੀ ਸ਼ੋਹਰਤ ਨੂੰ ਪਹਿਚਾਣਿਆ। ਆਪਣੀ ਕਲਾ ਤੇ ਚਤੁਰਾਈ ਨਾਲ ਇਹ ਫੇਲ ਰਹੀ ਸੀ। ਅਜਿਹੇ ਲੋਕਾਂ ਨੂੰ ਪ੍ਰਭਾਵਤ ਕਰਨ ਵਿਚ ਸਫਲ ਹੋਈ। ਜਿਨ੍ਹਾਂ ਲੋਕਾਂ ਨੂੰ ਥੇਟਰ ਵਿਚ ਉੱਕਾ ਹੀ ਕੋਈ ਦਿਲਚਸਪੀ ਨਹੀਂ ਸੀ, ਉਹ ਵੀ ਇਸ ਵੱਲ ਖਿੱਚੇ ਗਏ।

ਸਾਰਾਹ ਵਿਚ ਦੇਸ਼-ਪਿਆਰ ਦਾ ਜਜ਼ਬਾ ਵੀ ਕੁੱਟ ਕੁੱਟ ਕੇ ਭਰਿਆ ਹੋਇਆ ਸੀ। ਪਹਿਲੇ ਸੰਸਾਰ-ਯੁੱਧ ਵਿਚ ਸੈਨਿਕਾਂ ਦੇ ਮਨੋਰੰਜਨ ਵਾਸਤੇ ਇਸ ਨੇ ਰਣ-ਭੂਮੀ ਨੂੰ ਵੀ ਰੰਗਮੰਚ ਦਾ ਰੂਪ ਦੇ ਦਿੱਤਾ। ਦਰਅਸਲ ਜੇਲ੍ਹ, ਹਸਪਤਾਲ ਦੇ ਵਾਰਡਾਂ ਵਿਚ ਤੇ ਕੈਂਪਾਂ ਦੇ ਤੰਬੂਆਂ ਵਿਚ ਇਸ ਨੇ ਨਾਟਕ ਖੇਡੇ। ਇਸ ਦੀ ਉਮਰ ਭਾਵੇਂ ਬਹੁਤ ਜ਼ਿਆਦਾ ਹੋ ਚੁੱਕੀ ਸੀ, ਇਕ ਲੱਤ ਵੀ ਲੱਕੜੀ ਦੀ ਲੱਗੀ ਹੋਈ ਸੀ ਫਿਰ ਵੀ ਇਹ ਰਣ-ਭੂਮੀ ਵਿਚ ਤੇਜ਼ੀ ਨਾਲ ਫਿਰਦੀ ਰਹੀ। ਸੈਨਿਕਾਂ ਦੀਆਂ ਵਿਚ ਇਸ ਨੇ ਦੇਸ਼ ਤੋਂ ਮਰ ਮਿਟਣ ਵਾਸਤੇ ਦੁਗਣਾ ਉਤਸ਼ਾਹ ਭਰ ਦਿੱਤਾ। ਇਸ ਨੂੰ ਆਪਣੀ ਉਮਰ ਤੇ ਆਪਣੀ ਅੰਗ-ਹੀਣਤਾ ਦਾ ਚਿਤ-ਚੇਤਾ ਵੀ ਨਹੀਂ ਸੀ। ਮਰਦੇ ਦਮ ਤਕ ਇਹ ਹੌਂਸਲਿਆਂ ਤੇ ਨਾਟਕ ਖੇਡਣ ਲਈ ਵਿਉਂਤਾਂ ਬਣਾਉਂਦੀ ਰਹੀ।

ਅਦਾਕਾਰੀ ਤੋਂ ਇਲਾਵਾ ਇਸ ਨੂੰ ਮੂਰਤੀ ਕਲਾ, ਚਿਤਰਕਾਰੀ ਅਤੇ ਲਿਖਣ ਵਿਚ ਵੀ ਕਾਫ਼ੀ ਦਿਲਚਸਪੀ ਸੀ। ਮੂਰਤੀ ਕਲਾ ਵਿਚ ਨਿਪੁੰਨਤਾ ਕਾਰਨ ਇਸ ਨੂੰ 1900 ਈ. ਵਿਚ ਪੈਰਿਸ ਵਿਖੇ ਇਕ ਚਾਂਦੀ ਦਾ ਤਮਗ਼ਾ ਵੀ ਮਿਲਿਆ। ਇਹ ਕਾਫ਼ੀ ਸਮਾਂ ਪੈਰਿਸ ਵਿਚ ਡਰਾਮਾ ਪ੍ਰੋਫੈਸਰ ਦੇ ਰੂਪ ਵਿਚ ਕੰਮ ਕਰਦੀ ਰਹੀ। ਇਸ ਨੇ ਇਕ ਨਾਵਲ ਅਤੇ ਅਨੇਕ ਨਾਟਕਾਂ ਤੋਂ ਇਲਾਵਾ ਰੰਗਮੰਚ ਤੇ 'ਦੀ ਆਰਟ ਆਫ਼ ਦੀ ਥੀਏਟਰ' ਨਾਂ ਦੀ ਪੁਸਤਕ ਵੀ ਲਿਖੀ।

ਰੰਗਮੰਚ ਉੱਤੇ ਕਿੰਨੇ ਹਜ਼ਾਰ ਵਾਰ ਮਰਨ ਵਾਲੀ ਇਹ ਅਨੋਖੀ ਐਕਟਰੈਸ ਜਦ 1923 ਈ. ਵਿਚ ਜੀਵਨ-ਮੰਚ ਤੇ ਮਰ ਗਈ ਤਾਂ ਇਸ ਦੇ ਪ੍ਰਸ਼ੰਸਕਾਂ ਵਿਚੋਂ ਇਕ ਦੇ ਬੋਲ ਸਨ 'ਸਾਰਾਹ ਚਲੀ ਗਈ, ਅਚਾਨਕ

ਸਾਰਾਗੋਸਾ ਇਕ ਵੱਡਾ ਜੰਕਸ਼ਨ ਹੈ, ਜਿਹੜਾ ਰੇਲ ਰਾਹੀਂ ਵੈਲਾਡੋਲਿਡ (Valladolid), ਮੈਡਰਿਡ, ਵਾਲੈਨਸੀਆ ਸ਼ਹਿਰਾਂ ਅਤੇ ਕੈਟਾਲੋਨੀਆ ਅਤੇ ਬਾਸਕ (Basque) ਪ੍ਰਾਂਤਾਂ ਨਾਲ ਜੁੜਿਆ ਹੋਇਆ ਹੈ। ਇਥੇ ਇਕ ਯੂਨੀਵਰਸਿਟੀ, ਕਈ ਵਿਗਿਆਨਕ ਸੰਸਥਾਵਾਂ ਅਤੇ ਤਕਨੀਕੀ ਸਕੂਲ ਵੀ ਹਨ। ਇਥੇ ਦੋ ਵੱਡੇ ਅਤੇ ਕਈ ਛੋਟੇ ਗਿਰਜੇ ਹਨ।

ਸੰਨ 25 ਈ. ਪੂ. ਵਿਚ ਸਾਰਾਗੋਸਾ ਰੋਮਨ ਲੋਕਾਂ ਦੀ ਕਾਲੋਨੀ ਸੀ, ਜਿਸ ਕਰਕੇ ਇਸ ਦਾ ਨਾਂ ਸੀਜ਼ਾਰੀਆ ਆਗਸਟਾ ਰਖਿਆ ਗਿਆ। ਅਜੋਕਾ ਨਾਂ ਵੀ ਇਸ ਤੋਂ ਹੀ ਵਿਗੜ ਕੇ ਬਣਿਆ ਹੈ।

ਆਬਾਦੀ—479,845 (1970)

41°38′ ਉ. ਵਿਥ.; 0°53′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 9

**ਸ਼ਾਰਾਂਤ** (Charente) : ਡਿਪਾਰਟਮੈਂਟ–ਇਹ ਪੱਛਮੀ ਫ਼ਰਾਂਸ ਦਾ ਇਕ ਡਿਪਾਰਟਮੈਂਟ ਹੈ। ਸ਼ਾਰਾਂਤ ਮਾਰੀਤੀਮ ਡੀਪਾਰਟਮੈਂਟ ਇਸ ਨੂੰ ਖਾੜੀ ਬਿਸਕੇ ਨਾਲੋਂ ਵੱਖ ਕਰਦਾ ਹੈ ਅਤੇ ਬਾਕੀ ਥਾਵਾਂ ਤੋਂ ਇਹ ਡੁ-ਸੇਵਰ (Deux-seures), ਵੀਐਨ (Vienne), ਓਟਵੀਐਨ (Haute-Vienne) ਅਤੇ ਡਾਰਡਾਨੀ (Dordogne) ਡਿਪਾਰਟਮੈਂਟਾਂ ਨਾਲ ਘਿਰਿਆ ਹੋਇਆ ਹੈ। ਇਹ ਆਂਗੂਮਵਾ (Angoumois) ਅਤੇ ਸੇਨਟੋਂਜ਼ (Saintonge) ਦੇ ਇਤਿਹਾਸਕ ਪ੍ਰਾਂਤਾਂ ਦੇ ਕੁਝ ਹਿੱਸਿਆਂ ਨੂੰ ਮਿਲਾ ਕੇ ਬਣਾਇਆ ਗਿਆ ਹੈ। ਇਸਦਾ ਕੁਲ ਖੇਤਰਫਲ 5953 ਵ. ਕਿ. ਮੀ. ਹੈ। ਵੀਐਨ ਅਤੇ ਸ਼ਾਰਾਂਤ ਇਥੋਂ ਦੇ ਦੋ ਪ੍ਰਸਿੱਧ ਦਰਿਆ ਹਨ। ਸ਼ਾਰਾਂਤ ਆਪਣੇ ਅੰਗੂਰਾਂ ਦੇ ਬਾਗ਼ਾਂ ਲਈ ਖਾਸ ਕਰਕੇ ਮਸ਼ਹੂਰ ਹੈ ਜਿਹੜੇ ਬ੍ਰਾਂਡੀ ਸ਼ਰਾਬ ਸਪਲਾਈ ਕਰਦੇ ਹਨ। ਇਥੋਂ ਦੀਆਂ ਮੁਖ ਫ਼ਸਲਾਂ ਕਣਕ, ਮੱਕੀ ਅਤੇ ਆਲੂ ਹਨ। ਇਥੋਂ ਦੀਆਂ ਦਸਤਕਾਰੀਆਂ ਵਿਚ ਬਾਰੂਦ ਤਿਆਰ ਕਰਨਾ, ਇੱਟਾਂ ਤੇ ਟਾਈਲਾਂ ਬਣਾਉਣਾ, ਕਪੜਾ ਬੁਣਨਾ ਅਤੇ ਧਾਤਾਂ ਦਾ ਕੰਮ ਆਦਿ ਸ਼ਾਮਲ ਹਨ। ਇਥੋਂ ਦੀ ਰਾਜਧਾਨੀ ਆਂਗੂਲੇਮ (Angouleme) ਹੈ।

ਆਬਾਦੀ—332,000 (1972)

ਦਰਿਆ–ਪੱਛਮੀ ਫ਼ਰਾਂਸ ਦਾ 360 ਕਿ. ਮਿ. ਲੰਬਾ ਇਕ ਦਰਿਆ ਹੈ ਜਿਹੜਾ ਲੀਮੂਜ਼ੇਨ ਦੀ ਉੱਚ ਭੂਮੀ ਵਿਚੋਂ ਨਿਕਲਦਾ ਹੈ ਅਤੇ ਪੱਛਮ ਨੂੰ ਖਾੜੀ ਬਿਸਕੇ ਵੱਲ ਵਗਦਾ ਹੈ। ਇਥੋਂ ਇਹ ਉੱਤਰ ਪੱਛਮੀ ਦਿਸ਼ਾ ਫੜਦਾ ਹੋਇਆ ਆਂਗੂਲੇਮ ਦੇ ਨੇੜੇ ਚੌੜੇ ਚੌੜੇ ਨਦੀ-ਵਲ (meanders) ਬਣਾਉਂਦਾ ਹੈ। ਇਸ ਦੇ ਮੁਹਾਣੇ ਤੋਂ 8 ਕਿ. ਮੀ. ਉਪਰ ਰੌਸ਼ਫ਼ੋਰ (Rochefort) ਦੁਆਲੇ ਇਸਦੀ ਮੁਖ ਸਹਾਇਕ ਨਦੀ ਬੂਤਾਨ (Boutonne) ਇਸ ਵਿਚ ਆ ਮਿਲਦੀ ਹੈ। ਆਂਗੂਲੇਮ ਤੱਕ ਛੋਟੇ ਜਹਾਜ਼ ਵੀ ਇਸ ਵਿਚ ਚਲ ਸਕਦੇ ਹਨ।

45°57′ ਉ. ਵਿਥ; 1°05 ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 2:750; ਵੈ. ਜੁ. ਗਿ.

**ਸ਼ਾਰਾਂਤ ਮਾਰੀਤੀਮ** (Charente, Maritime) : ਇਹ ਦੱਖਣ ਪੱਛਮੀ ਫ਼ਰਾਂਸ ਦਾ ਭਾਗ ਹੈ, ਜਿਸ ਵਿਚ ਪੁਰਾਤਨ ਪ੍ਰਾਂਤ ਓਨੀਸ (Aunis), ਸੈਨਟੋਂਜ਼ (Saintonge), ਪਵਾਟੂ (Poitou) ਅਤੇ ਆਂਗੂਮਵਾ (Angoumois) ਦੇ ਕੁਝ ਭਾਗ ਸ਼ਾਮਲ ਹਨ। ਇਸ ਤੋਂ ਇਲਾਵਾ ਰੇ (Re) ਅਤੇ ਓਲੇਰਾਨ (Oleron) ਦੇ ਦੀਪ ਵੀ ਇਸ ਵਿਚ ਸ਼ਾਮਲ ਹਨ।

ਇਸ ਪ੍ਰਾਂਤ ਨੂੰ ਦਰਿਆ ਸ਼ਾਰਾਂਤ, ਬਊਤਾਨ (Boutoune), ਸੇਵਰ ਨਓਰਤੇਜ਼ (Sevre niortaise), ਸਿਊਦਰੇ (Seudre) ਅਤੇ ਜੀਰਾਂਦ (Gironde) ਸਿੰਜਦੇ ਹਨ। ਇਸ ਇਲਾਕੇ ਦੀ ਭੂਮੀ ਪੱਧਰੀ ਅਤੇ ਉਪਜਾਊ ਹੈ। ਕਣਕ, ਜਵੀ, ਮੱਕੀ ਅਤੇ ਜੌਂ ਇਥੋਂ ਦੀਆਂ ਮੁਖ ਫ਼ਸਲਾਂ ਹਨ। ਖੇਤੀ ਦੇ ਨਾਲ ਨਾਲ ਪਸ਼ੂ-ਪਾਲਣਾ ਵੀ ਮੁਖ ਕਿੱਤਾ ਹੈ। ਸਮੁੰਦਰ ਦੇ ਕੰਢੇ ਤੇ ਸਥਿਤ ਹੋਣ ਕਰਕੇ, ਲੋਕ ਮੱਛੀਆਂ ਵੀ ਫੜਦੇ ਹਨ।

ਇਥੋਂ ਦੀਆਂ ਮੁਖ ਦਸਤਕਾਰੀਆਂ, ਬਰਾਂਡੀ ਬਣਾਉਣਾ, ਲੋਹੇ ਦਾ ਸਾਮਾਨ, ਰਸਾਇਣਕ ਪਦਾਰਥ ਅਤੇ ਲੂਣ ਤਿਆਰ ਕਰਨਾ ਹਨ।

ਇਥੋਂ ਦਾ ਸਭ ਤੋਂ ਪ੍ਰਸਿਧ ਸ਼ਹਿਰ ਲਾ ਰਾਸ਼ੈੱਲ (La Rochelle) ਹੈ ਜੋ ਇਸ ਦੀ ਰਾਜਧਾਨੀ ਹੈ। ਇਹ ਇਕ ਪ੍ਰਸਿਧ ਬੰਦਰਗਾਹ ਵੀ ਹੈ। ਇਸ ਪ੍ਰਾਂਤ ਦਾ ਕੁਲ ਖੇਤਰਫਲ 7232 ਵਰਗ ਕਿਲੋਮੀਟਰ ਹੈ।

ਆਬਾਦੀ—491,600 (1972)

—ਪ੍ਰੋ. ਭੁਪਿੰਦਰ ਕੌਰ

ਹ. ਪੁ.—ਐਨ. ਬ੍ਰਿ. 5; ਐਨ. ਬ੍ਰਿ. ਮਾ. 2.

**ਸਾਰੌਪਸਿਡਾ** (Sauropsida): ਹਕਸਲੇ (Huxley) ਦੀ ਮੁਢਲੀ ਵੰਡ ਅਨੁਸਾਰ ਇਹ ਰੀੜ੍ਹਧਾਰੀ ਪ੍ਰਾਣੀਆਂ ਦਾ ਇਕ ਮੁਖ ਗਰੁੱਪ ਹੈ। ਇਸ ਗਰੁੱਪ ਵਿਚ ਉਰਗਾਂ ਅਤੇ ਪੰਛੀਆਂ ਨੂੰ ਇਕੱਠੇ ਰਖਿਆ ਗਿਆ ਹੈ ਕਿਉਂਕਿ ਇਨ੍ਹਾਂ ਦੋਹਾਂ ਉਪ-ਸ਼੍ਰੇਣੀਆਂ ਦੇ ਪ੍ਰਾਣੀਆਂ ਦੀ ਉਤਪਤੀ ਇਕੋ ਸਾਂਝੇ ਪੂਰਵਜ (ancestor) ਤੋਂ ਹੋਈ ਜਾਪਦੀ ਹੈ। ਭਾਵ ਇਹ ਹੈ ਕਿ ਉਰਗਾਂ ਅਤੇ ਪੰਛੀਆਂ ਦਾ ਆਪਸ ਵਿਚ ਜਣਨਿਕ (genetic) ਸੰਬੰਧ ਹੈ ਅਤੇ ਦੋਹਾਂ ਦੀ ਉਤਪਤੀ ਇਕੋ ਸਾਂਝੇ ਸਾਰੌਪਸਿਡ (Sauropsidan) ਪੂਰਵਜ ਤੋਂ ਹੋਈ ਹੈ। ਆਰਕੀਆਪਟੈਰਿਕਸ (Archaeopteryx) ਇਕ ਅਜਿਹਾ ਪਥਰਾਇਆ ਪੰਛੀ ਹੈ, ਜੋ ਉਰਗਾਂ ਤੋਂ ਹੋਈ ਪੰਛੀਆਂ ਦੀ ਉਤਪਤੀ ਦਰਸਾਉਂਦਾ ਹੈ। ਇਸ ਪੰਛੀ ਵਿਚ ਉਰਗਾਂ ਅਤੇ ਪੰਛੀਆਂ ਦੇ ਕੁਝ ਰਲਵੇਂ ਮਿਲਵੇਂ ਮਹੱਤਵਪੂਰਨ ਲੱਛਣ ਮਿਲਦੇ ਹਨ. (ਵਿਸਥਾਰ ਲਈ ਵੇਖੋ ਆਰਕੀਆਪਟੈਰਿਕਸ)।

ਹ. ਪੁ.—ਐਨ. ਬ੍ਰਿ. 24:320 ਅਤੇ 21:4

**ਸਾਰਾਭਾਈ, ਡਾ. ਵਿਕਰਮ ਅੰਬਾਲਾਲ** (1919-1971): ਡਾ. ਸਾਰਾਭਾਈ ਨੇ ਭਾਰਤੀ ਪੁਲਾੜ ਖੋਜ ਨੂੰ ਬਹੁਤ ਯੋਗਦਾਨ ਦਿਤਾ ਹੈ। ਇਸ ਸੰਸਾਰ ਪ੍ਰਸਿਧ ਵਿਗਿਆਨੀ ਦਾ ਜਨਮ 12 ਅਗਸਤ 1919 ਨੂੰ ਅਹਿਮਦਾਬਾਦ ਵਿਖੇ ਹੋਇਆ। ਮੁਢਲੀ ਵਿੱਦਿਆ ਅਹਿਮਦਾਬਾਦ ਵਿਖੇ ਪ੍ਰਾਪਤ ਕਰਨ ਤੋਂ ਬਾਅਦ 1939 ਵਿਚ ਕੈਂਬਰਿਜ ਯੂਨੀਵਰਸਿਟੀ ਤੋਂ ਭੌਤਿਕ ਵਿਗਿਆਨ ਦੀ ਆਨਰਜ਼ ਦੀ ਡਿਗਰੀ ਪ੍ਰਾਪਤ ਕੀਤੀ। ਸੰਨ 1939 ਤੋਂ 1945 ਤਕ ਇਸਨੇ ਇੰਡੀਅਨ ਇੰਸਟੀਚਿਊਟ ਆਫ਼ ਸਾਇੰਸ, ਬੰਗਲੌਰ ਵਿਖੇ ਡਾ. ਸੀ. ਵੀ. ਰਮਨ ਦੀ ਸਰਪ੍ਰਸਤੀ ਹੇਠ ਕਾਸਮਿਕ ਕਿਰਨਾਂ ਸਬੰਧੀ ਖੋਜ ਦਾ ਕੰਮ ਕੀਤਾ। ਸੰਨ 1947 ਵਿਚ ਇਸਨੇ ਕੈਂਬਰਿਜ ਤੋਂ ਡਾਕਟਰੇਟ ਦੀ ਡਿਗਰੀ ਪ੍ਰਾਪਤ ਕੀਤੀ। ਫਿਰ ਇਹ 1947 ਤੋਂ 1955 ਤਕ ਅਹਿਮਦਾਬਾਦ ਟੈਕਸਟਾਈਲ ਉਦਯੋਗ ਦੀ ਖੋਜ ਸੰਸਥਾ ਦਾ ਆਨਰੇਰੀ ਡਾਇਰੈਕਟਰ ਵੀ ਰਿਹਾ।

ਸੰਨ 1962 ਵਿਚ ਡਾ. ਸਾਰਾਭਾਈ ਨੇ ਭਾਰਤ ਵਿਚ ਪੁਲਾੜ ਖੋਜ ਦਾ ਕੰਮ ਕਰਨ ਦੀ ਜ਼ਿੰਮੇਵਾਰੀ ਸੰਭਾਲੀ ਅਤੇ ਇਹ ਪੁਲਾੜ ਖੋਜ ਦੀ ਇੰਡੀਅਨ ਨੈਸ਼ਨਲ ਕਮੇਟੀ ਦਾ ਚੇਅਰਮੈਨ ਬਣ ਗਿਆ। ਇਸ ਦੀ ਕੋਸ਼ਿਸ਼ ਸਦਕਾ ਹੀ ਅਹਿਮਦਾਬਾਦ ਵਿਖੇ ਰਾਕਿਟ ਚਲਾਉਣ ਦਾ ਸਟੇਸ਼ਨ ਬਣਾਇਆ ਗਿਆ।

ਡਾ. ਸਾਰਾਭਾਈ 1966 ਤੋਂ 1971 ਤਕ ਪ੍ਰਮਾਣੂ ਊਰਜਾ ਕਮਿਸ਼ਨ ਦਾ ਚੇਅਰਮੈਨ ਅਤੇ ਪਰਮਾਣੂ ਊਰਜਾ ਵਿਭਾਗ ਵਿਚ ਭਾਰਤ ਸਰਕਾਰ ਦਾ ਸਕੱਤਰ ਵੀ ਰਿਹਾ। ਸੰਨ 1967 ਵਿਚ ਪੁਲਾੜ ਖੋਜ ਸਬੰਧੀ ਇੰਡੀਅਨ ਨੈਸ਼ਨਲ ਕਮੇਟੀ ਅਤੇ ਡੀਫੈਂਸ ਸਪਲਾਈਜ਼ ਵਿਭਾਗ

ਦੀ ਵਿਲੈੱਕਟ੍ਰਾਨਿਕਸ ਕਮੇਟੀ ਦਾ ਚੇਅਰਮੈਨ ਵੀ ਸੀ । ਕਈ ਕਮੇਟੀਆਂ ਜਿਹੜੀਆਂ ਸਾਇੰਸ ਦੀ ਤਰੱਕੀ ਨਾਲ ਸਬੰਧਿਤ ਸਨ, ਦਾ ਮੈਂਬਰ ਵੀ ਰਿਹਾ ।

ਡਾ. ਸਾਰਾਭਾਈ ਨੂੰ 1962 ਵਿਚ ਐਸ.ਐਸ. ਭਟਨਾਗਰ ਮੈਮੋਰੀਅਲ ਇਨਾਮ ਮਿਲਿਆ । ਫਿਰ ਇਸ ਨੂੰ 1966 ਵਿਚ ਪਦਮ ਭੂਸ਼ਨ ਨਾਲ ਸਨਮਾਨਤ ਕੀਤਾ ਗਿਆ । ਇਹ ਇੰਡੀਅਨ ਅਕੈਡਮੀ ਆਫ਼ ਸਾਇੰਸ, ਫ਼ਿਜ਼ੀਕਲ ਸੁਸਾਇਟੀ ਲੰਡਨ ਦਾ ਫੈਲੋ ਵੀ ਸੀ । ਇਸ ਦੇ ਬਹੁਤ ਜ਼ਿਆਦਾ ਖੋਜ-ਪੱਤਰ ਸੰਸਾਰ ਪ੍ਰਸਿੱਧ ਰਿਸਰਚ ਜਰਨਲਾਂ ਵਿਚ ਛਪ ਚੁੱਕੇ ਹਨ । ਤ੍ਰਿਵੇਂਦਰਮ ਵਿਖੇ 30 ਦਸੰਬਰ 1971 ਨੂੰ ਇਸਦੀ ਮ੍ਰਿਤੂ ਹੋਈ ।

ਹ. ਪੁ.—ਦੀ ਟ੍ਰਿਬਿਊਨ ਦਸੰਬਰ 30,1971 ਦੀ ਟਾਈਮਜ਼ ਆਫ਼ ਇੰਡੀਆ ਡਾਇਰੈਕਟਰੀ ਐਂਡ ਈਅਰ ਬੁਕ 1971.

**ਸਾਰਾਜੇਵੋ** (Sarajevo) : ਇਹ ਯੂਗੋਸਲਾਵੀਆ ਦੇ ਇਕ ਛੋਟੇ ਜਿਹੇ ਪ੍ਰਾਂਤ ਬੋਸਨੀਆ (Bosnia) ਦੀ ਰਾਜਧਾਨੀ ਹੈ । ਇਹ ਸ਼ਹਿਰ ਬੋਸਨੀਆ ਦੇ ਦੱਖਣ ਪੱਛਮ ਵਿਚ ਬੇਲਗ੍ਰੇਡ ਤੋਂ 298 ਕਿ. ਮੀ. ਦੀ ਦੂਰੀ ਤੇ ਸਥਿਤ ਹੈ ।

ਸਾਰਾਜੇਵੋ ਵਿਚ ਇਸਲਾਮੀ ਧਰਮ ਦੇ ਰੀਸ-ਉਲ-ਉਲਮਾ ਦੀ ਗੱਦੀ ਹੈ । ਰੋਮਨ ਕੈਥੋਲਿਕ ਬਿਸ਼ਪ ਦਾ ਨਿਵਾਸ ਸਥਾਨ ਵੀ ਇਥੇ ਹੀ ਹੈ । ਉਸਮਾਨ ਹਕੂਮਤ ਸਮੇਂ 1465 ਵਿਚ ਇਥੇ ਸਭ ਤੋਂ ਸ਼ਾਨਦਾਰ ਬੇਗੋਵਾ ਨਾਂ ਦੀ ਮਸੀਤ ਬਣਾਈ ਗਈ, ਜਿਸਨੂੰ ਬੇਗੋਵਾ ਜਾਮੀਆ ਵੀ ਕਹਿੰਦੇ ਹਨ । ਇਥੇ 1946 ਵਿਚ ਯੂਨੀਵਰਸਿਟੀ ਕਾਇਮ ਕੀਤੀ ਗਈ । ਬਾਜ਼ਾਰ ਦੇ ਨੇੜੇ ਹੀ ਬੋਸਨੀਆ ਦਾ ਸਭ ਤੋਂ ਪੁਰਾਣਾ ਗਿਰਜਾ ਹੈ । ਇਥੋਂ ਦੀਆਂ ਮਸ਼ਹੂਰ ਸਨਅਤਾਂ ਰੇਸ਼ਮੀ ਕਪੜਾ ਤਿਆਰ ਕਰਨਾ, ਮਿੱਟੀ ਜਾਂ ਚੀਨੀ ਦੇ ਬਰਤਨ ਬਣਾਉਣਾ ਤੇ ਕਸੀਦਾਕਾਰੀ ਹਨ । ਇਥੇ ਆਟੇ ਤੇ ਖੰਡ ਦੀਆਂ ਮਿੱਲਾਂ ਅਤੇ ਗਲੀਚੇ ਬਣਾਉਣ ਦੇ ਕਾਰਖ਼ਾਨੇ ਹਨ । ਖੱਡੀ ਚਲਾਉਣਾ ਕਾਫ਼ੀ ਆਬਾਦੀ ਦਾ ਮੁੱਖ ਧੰਦਾ ਹੈ ।

1480 ਵਿਚ ਹੰਗਰੀ ਦੀਆਂ ਫ਼ੌਜਾਂ ਨੇ ਇਸ ਨੂੰ ਖ਼ੂਬ ਲੁਟਿਆ । ਸੰਨ 1494 ਅਤੇ 1591 ਦੇ ਵਿਚਕਾਰ ਦੇ ਸਮੇਂ ਵਿਚ ਇਸ ਸ਼ਹਿਰ ਨੇ ਬਹੁਤ ਤਰੱਕੀ ਕੀਤੀ । ਸੰਨ 1697 ਵਿਚ ਸਵੋਏ ਦੇ ਸ਼ਹਿਜ਼ਾਦੇ ਨੇ ਵੀ ਇਸ ਸ਼ਹਿਰ ਨੂੰ ਸਾੜ ਦਿੱਤਾ ਸੀ । ਪੰਦਰ੍ਹਵੀਂ ਅਤੇ ਅਠਾਰ੍ਹਵੀਂ ਸਦੀ ਵਿਚਕਾਰ ਕਈ ਵੇਰ ਅੱਗ ਲਗਣ ਕਰਕੇ ਇਹ ਸ਼ਹਿਰ ਬਰਬਾਦ ਹੋ ਜਾਂਦਾ ਰਿਹਾ ਅਤੇ ਮੁੜ ਉਸਰਦਾ ਰਿਹਾ ।

ਦੂਜੀ ਵੱਡੀ ਜੰਗ ਵੇਲੇ ਇਸ ਸ਼ਹਿਰ ਉੱਤੇ ਭਾਰੀ ਬੰਬਾਰੀ ਕੀਤੀ ਗਈ । ਸੰਨ 1944 ਵਿਚ ਇਸਨੂੰ ਮੁੜ ਯੂਗੋਸਲਾਵੀਆ ਵਿਚ ਸ਼ਾਮਲ ਕੀਤਾ ਗਿਆ ।

ਆਬਾਦੀ—244,045 (1971)

43°52′ ਉ. ਵਿਥ. 18°25′ ਪੂ. ਲੰਬ.

**ਸਾਰਾਵਾਕ** (Sarawak) : ਇਹ ਬੋਰਨੀਓ ਦੇ ਉੱਤਰ-ਪੱਛਮੀ ਸਿਰੇ ਉੱਤੇ ਪੂਰਬੀ ਮਲੇਸ਼ੀਆ ਦਾ ਇਕ ਰਾਜ ਹੈ । ਇਸ ਦਾ ਕੁਲ ਖੇਤਰ-ਫਲ 48,250 ਵ. ਕਿ. ਮੀ. ਹੈ । ਚੀਨ ਸਾਗਰ ਦੇ ਨਾਲ ਨਾਲ ਇਸ ਦਾ ਸਮੁੰਦਰੀ ਤੱਟ 724 ਕਿਲੋਮੀਟਰ ਲੰਬਾ ਹੈ । ਇਸ ਦੇ ਉੱਤਰ ਵੱਲ ਬਰੂਨੀ (Brunei), ਉੱਤਰ-ਪੂਰਬ ਵੱਲ ਉੱਤਰੀ ਬੋਰਨੀਓ (ਸਾਬਾ) ਅਤੇ ਪੂਰਬ-ਦੱਖਣ ਵੱਲ ਇੰਡੋਨੇਸ਼ੀਆ ਬੋਰਨੀਓ ਹੈ ।

ਵੱਡਾ ਸ਼ਹਿਰ ਕੁਚਿੰਗ (Kuching) ਹੈ, ਜੋ ਸਾਰਾਵਾਕ ਦੀ ਰਾਜਧਾਨੀ ਹੈ । ਇਸ ਰਾਜ ਦੀ ਹੋਂਦ ਬਾਰੇ ਖੋਜੀਆਂ ਨੂੰ ਸੋਲ੍ਹਵੀਂ ਸਦੀ ਵਿਚ ਪਤਾ ਲਗਾ । ਪਹਿਲਾਂ ਇਹ ਬਰੂਨੀ (Brunei) ਰਾਜ (Sultanate) ਦਾ ਭਾਗ ਸੀ । ਦੁਨੀਆ ਦੀ ਦੂਜੀ ਜੰਗ ਸਮੇਂ ਇਹ ਰਾਜ ਬਿਲਕੁਲ ਤਬਾਹ ਹੋ ਗਿਆ । ਸੰਨ 1946 ਵਿਚ ਇਸ ਨੂੰ ਬਰਤਾਨੀਆ ਦੇ ਹਵਾਲੇ ਕਰ ਦਿੱਤਾ ਗਿਆ । ਸੰਨ 1963 ਵਿਚ ਇਹ ਰਾਜ ਮਲੇਸ਼ੀਆ ਵਿਚ ਸ਼ਾਮਲ ਹੋ ਗਿਆ ।

ਸਾਰਾਵਾਕ ਦਾ ਜਲਵਾਯੂ ਊਸ਼ਣ ਖੰਡੀ ਹੈ ਪਰ ਗੈਰ-ਸਿਹਤਮੰਦ ਨਹੀਂ । ਦਿਨ ਦਾ ਔਸਤ ਤਾਪਮਾਨ 32.2° ਸੈਂ. ਹੈ ਅਤੇ ਰਾਤ ਦਾ ਔਸਤ ਤਾਪਮਾਨ ਘਟ ਕੇ 21.1° ਸੈਂ. ਹੋ ਜਾਂਦਾ ਹੈ । ਵਾਯੂ ਵਿਚ ਨਮੀ ਦੀ ਕਾਫ਼ੀ ਮਾਤਰਾ ਰਹਿੰਦੀ ਹੈ । ਸਾਲਾਨਾ ਵਰਖਾ 254 ਤੋਂ 500 ਸੈਂ.ਮੀ. ਦੇ ਵਿਚਕਾਰ ਹੁੰਦੀ ਹੈ । ਵਰਖਾ ਭਾਵੇਂ ਸਾਰਾ ਸਾਲ ਹੁੰਦੀ ਰਹਿੰਦੀ ਹੈ ਪਰ ਵਧੇਰੀ ਵਰਖਾ ਅਕਤੂਬਰ ਤੋਂ ਮਾਰਚ ਵਿਚਕਾਰ ਹੁੰਦੀ ਹੈ । ਤੱਟ ਦਾ ਉਪਜਾਊ ਮੈਦਾਨ ਸਿਰਫ਼ 8 ਤੋਂ 80 ਕਿ. ਮੀ. ਤਕ ਚੌੜਾ ਹੈ । ਬਾਕੀ ਸਾਰੇ ਇਲਾਕੇ ਵਿਚ ਪਹਾੜ ਅਤੇ ਜੰਗਲ ਹਨ । ਪਹਾੜੀ ਇਲਾਕੇ ਦੇ ਸਭ ਤੋਂ ਉੱਚੇ ਭਾਗ 1500 ਤੋਂ 1828 ਮੀ ਉੱਚੇ ਹਨ । ਮੁਖ ਦਰਿਆ ਰੇਜੰਗ (Rejang), ਬਾਰਾਮ (Baram), ਲਿੰਬਾਂਗ (Limbang) ਅਤੇ ਬਾਤਾਂਗ ਲੁਪਾਰ (Batang Lupar) ਹਨ । ਇਨ੍ਹਾਂ ਸਾਰੇ ਦਰਿਆਵਾਂ ਵਿਚ ਜਹਾਜ਼ਰਾਨੀ ਹੋ ਸਕਦੀ ਹੈ ।

ਸਾਰਾਵਾਕ ਤੋਂ ਬਦੇਸ਼ਾਂ ਜਾਂ ਮਲੇਸ਼ੀਆ ਦੇ ਦੂਜੇ ਭਾਗਾਂ ਨੂੰ ਭੇਜੀਆਂ ਜਾਣ ਵਾਲੀਆਂ ਖ਼ਾਸ ਚੀਜ਼ਾਂ ਖਣਿਜੀ ਤੇਲ, ਰਬੜ, ਸਾਗ਼ੂ ਦਾ ਆਟਾ, ਕਾਲੀ ਮਿਰਚ ਅਤੇ ਲੱਕੜੀ ਹਨ । ਇਥੇ ਥੋੜ੍ਹਾ ਜਿਹਾ ਸੋਨਾ ਵੀ ਮਿਲਦਾ ਹੈ । ਇਥੋਂ ਦਾ ਕੇਵਲ 33,280 ਵਰਗ ਕਿ. ਮੀ. ਰਕਬਾ ਖੇਤੀ ਲਈ ਵਰਤਿਆ ਜਾਂਦਾ ਹੈ, ਜਿਸ ਵਿਚੋਂ 28,160 ਵਰਗ ਕਿ. ਮੀ. ਰਕਬੇ ਵਿਚ ਸਿਰਫ਼ ਚਾਉਲ ਦੀ ਖੇਤੀ ਹੁੰਦੀ ਹੈ । ਮੱਛੀਆਂ ਫੜਨਾ ਵੀ ਕਾਫ਼ੀ ਲੋਕਾਂ ਦਾ ਕਿੱਤਾ ਹੈ ।

ਆਬਾਦੀ—977,013 (1970)

0°50′ ਤੋਂ 5°00′ ਉ. ਵਿਥ. 109°36′ ਤੋਂ 115°40′ ਪੂ. ਲੰਬ.

ਸ. ਪੁ.—ਐਨ. ਬ੍ਰਿ. 19 ਐਨ. ਬ੍ਰਿ. ਮਾ. 8.

**ਸ਼ਾਰੀ** (Chari or Shari) : ਕੇਂਦਰੀ ਅਫ਼ਰੀਕਨ ਗਣਤੰਤਰ ਦਾ ਇਕ ਦਰਿਆ ਹੈ, ਜਿਹੜਾ ਚਾਡ ਝੀਲ (lake chad) ਦੇ ਪਾਣੀ ਦਾ ਮੁਖ ਸੋਮਾ ਹੈ । ਇਹ ਚਾਡ ਝੀਲ ਅਤੇ ਕੇਂਦਰੀ ਅਫ਼ਰੀਕਨ ਗਣ-ਤੰਤਰ ਦੇ ਵਿਚੋਂ ਦੀ ਲੰਘਦਾ ਹੈ । ਅਸਲ ਵਿਚ ਇਸਦੀ ਮੁਖ ਨਦੀ ਬਮਿੰਗੁਈ (Bamingui) ਹੀ ਆਪਣੇ ਅਥਾਹ ਪਾਣੀ ਨਾਲ ਇਸ ਨੂੰ ਦਰਿਆ ਦਾ ਰੂਪ ਦਿੰਦੀ ਹੈ । ਆਰਸ਼ੰਬੋ (Fort Archambault) ਦੇ ਨੇੜੇ ਇਸ ਦਰਿਆ ਦੇ ਸੱਜੇ ਕੰਢੇ ਤੇ ਬਹਰ ਔਕ (Bahr Aouk), ਬਹਰ ਕੀਟਾ ( Bahr Keita ) ਅਤੇ ਬਹਰ ਸਾਲਾਮਟ ( Bahr Salamat) ਨਦੀਆਂ ਆ ਕੇ ਇਸ ਵਿਚ ਮਿਲਦੀਆਂ ਹਨ । ਆਰਸ਼ੰਬੋ ਤੋਂ ਹੇਠਾਂ ਇਹ ਦਰਿਆ ਨਾਈਲਿਮ (Niellim) ਦੇ ਨੇੜੇ ਗੇ-ਰੇਪਿਡਜ਼ (GJay Rapide) ਝੀਲਾਂ ਨੂੰ ਪਾਰ ਕਰਦਾ ਹੈ । ਫ਼ੋਰਲਾਮੀ (Fort-Lamy) ਦੇ ਸਥਾਨ ਤੇ ਇਹ ਦਰਿਆ ਪੱਛਮ ਵੱਲ ਲੋਗਾਨ (Logone) ਦਰਿਆ ਨਾਲ ਮਿਲ ਜਾਂਦਾ ਹੈ ਅਤੇ ਕਈ ਛੋਟੀਆਂ ਨਦੀਆਂ ਨਾਲ ਲੈ ਕੇ ਚਾਡ ਝੀਲ ਵਿਚ ਜਾ ਰਲਦਾ ਹੈ ।

ਫ਼ੋਰਲਾਮੀ ਅਤੇ ਆਰਸ਼ੰਬੋ ਵਿਚਕਾਰ ਇਸ ਦਰਿਆ ਦੀ ਲੰਬਾਈ 1,399 ਕਿ. ਮੀ. ਹੈ । ਸ਼ਾਰੀ ਦਾ ਬੇਸਿਨ 650,000 ਵਰਗ ਕਿ. ਮੀ. ਹੈ । ਬਰਸਾਤ ਵਿਚ, ਇਸ ਦਰਿਆ ਵਿਚ ਲਗਭਗ 860 ਕਿ. ਮੀ. ਤਕ, ਜਹਾਜ਼ਰਾਨੀ ਹੁੰਦੀ ਹੈ ।

ਸ਼ਾਰੀ ਦਰਿਆ ਦੀ ਹੋਂਦ ਬਾਰੇ ਯੂਰਪੀਨਾਂ ਨੂੰ, ਬਰਤਾਨਵੀ ਖੋਜੀਆਂ ਡਿਕਸਨ ਡੇਨਹਮ (Dixon Denham), ਹਫ਼ ਕਲੈਪਰਟਨ ( Hugh Clapperton) ਅਤੇ ਵਾਲਟਰ ਓਡਨੇ ( Walter oudney ) ਤੋਂ ਹੀ ਪਤਾ ਲਗਾ ।

12°58′ ਉ. ਵਿਥ. ; 14°31′ ਪੂ. ਲੰਬ.

ਹ. ਪੁ.—ਐਨ. ਬ੍ਰਿ. 2:743, ਕੈ. ਕ੍ਰ. ਡਿ.

**ਸ਼ਾਰੋਂ, ਪੀਅਰੇ** (Charron, Pierre-1541-1603) : ਇਸ ਫ਼੍ਰਾਂਸੀਸੀ ਦਾਰਸ਼ਨਿਕ ਅਤੇ ਅਧਿਆਤਮਵਾਦੀ ਦਾ ਜਨਮ 1541 ਵਿਚ ਪੈਰਿਸ ਵਿਖੇ ਹੋਇਆ। ਇਸਨੇ ਪਰਚਲਿਤ ਦਾਰਸ਼ਨਿਕ ਵਿਚਾਰਾਂ ਤੇ ਹੱਲਾ ਬੋਲਿਆ ਅਤੇ ਇਸ ਦੇ ਵਿਵੇਕਪੂਰਨ ਸੰਦੇਹਵਾਦ (Scepticism) ਨੇ 17ਵੀਂ ਸਦੀ ਵਿਚ ਜਨਮ ਲਈ ਨਵੀਂ ਵਿਚਾਰ-ਧਾਰਾ ਵਿਚ ਕਾਫੀ ਹਿੱਸਾ ਪਾਇਆ। ਮੁੱਢਲੀ ਸਿੱਖਿਆ ਪ੍ਰਾਪਤ ਕਰਨ ਉਪਰੰਤ ਇਹ ਵਕੀਲ ਬਣ ਗਿਆ। ਕੁਝ ਚਿਰ ਪਿਛੋਂ ਇਸ ਦਾ ਧਿਆਨ ਧਰਮ ਸ਼ਾਸਤਰ ਵੱਲ ਵੱਧ ਗਿਆ ਅਤੇ ਇਸ ਨੇ ਨਾਵਾਰ ਦੀ ਰਾਣੀ ਦਾ ਸਾਧਾਰਣ ਪਰਚਾਰਕ ਅਤੇ ਬੋਰਡੋ (Bordeaux) ਵਿਚ ਪਾਦਰੀਆਂ ਦੀ ਸਭਾ ਦਾ ਕਦੀਮ ਰਹਿ ਕੇ ਪ੍ਰਸਿੱਧਤਾ ਪ੍ਰਾਪਤ ਕੀਤੀ। ਇੰਨੀ ਸਫ਼ਲਤਾ ਦੇ ਬਾਵਜੂਦ ਵੀ ਇਸਨੇ 1589 ਵਿਚ ਦੁਨਿਆਵੀ ਕੰਮ ਕਾਜ ਛੱਡਣ ਦੀ ਕੋਸ਼ਿਸ਼ ਕੀਤੀ ਅਤੇ ਕਿਸੇ ਆਸ਼ਰਮ ਵਿਚ ਰਹਿਣ ਲਈ ਸੋਚਿਆ। ਉਸੇ ਸਾਲ ਮਾਇਕਲ ਡ ਮੋਂਟੇਨ (Michel de Montaigne) ਇਸ ਦਾ ਪੱਕਾ ਦੋਸਤ ਤੇ ਚੇਲਾ ਬਣ ਗਿਆ।

ਇਸ ਦੀਆਂ ਦੋ ਮੁੱਖ ਰਚਨਾਵਾਂ ਲੇ ਟਰਾਇਸ ਵੇਰੀਟੇ (Les Trois Verites-1593) ਅਤੇ ਡੇ ਲ ਸਾਜੈਸੀ De La Sagesse-1601) ਵਿਚ ਛਪੀਆਂ। ਇਸਨੇ ਦਾਅਵਾ ਕੀਤਾ ਕਿ ਸਾਡੀ ਆਪਣੀ ਕਮਜ਼ੋਰੀ ਅਤੇ ਪਰਮਾਤਮਾ ਦੀ ਅਨੰਤਤਾ ਸਾਨੂੰ ਪਰਮਾਤਮਾ ਦੀ ਮਹਿਮਾ ਅਤੇ ਭੇਦ ਬਾਰੇ ਪਤਾ ਨਹੀਂ ਲੱਗਣ ਦਿੰਦੀ। ਇਸਨੇ ਇਹ ਵੀ ਕਿਹਾ ਕਿ ਸਾਨੂੰ ਈਸਾਈ ਧਰਮ ਇਸਾਈ ਗਿਰਜੇ ਵਿਚ ਰਹਿ ਕੇ ਸ਼ਰਧਾ ਨਾਲ ਮੰਨਣਾ ਚਾਹੀਦਾ ਹੈ ਨਾ ਕਿ ਸੁਧਾਰਕਾਂ ਦੀ ਸਿਧਾਂਤਕ ਪਰਿਕਲਪਨਾ ਨੂੰ ਧਾਰਨ ਕਰਨ ਨਾਲ।

ਦੂਜੀ ਰਚਨਾ ਵਿਚ ਇਸਨੇ ਕਿਹਾ ਕਿ ਮਨੁੱਖ ਦੁਆਰਾ ਬਣਾਏ ਗਏ ਸਿਧਾਂਤ ਹੀ ਸਹੀ ਸਿਧਾਂਤ ਹਨ ਅਤੇ ਬਾਕੀ ਸਭ ਕੁਝ ਸੁਪਨਾ ਹੈ। ਸਤ੍ਹਾਰਵੀਂ ਸਦੀ ਵਿਚ ਇਹ ਕਿਤਾਬ ਬਹੁਤ ਹਰਮਨ ਪਿਆਰੀ ਰਹੀ ਪਰੰਤੂ ਜਲਦੀ ਹੀ ਇਸਨੂੰ ਸ਼ਾਰੋਂ ਦੇ ਕੁਦਰਤੀ ਉਪਦੇਸ਼ਾਂ ਅਤੇ ਸੰਦੇਹਵਾਦ ਕਾਰਨ ਅਧਾਰਮਿਕ ਕਰਾਰ ਦੇ ਦਿੱਤਾ ਗਿਆ। ਪਰ ਸਮਕਾਲੀਨ ਧਾਰਮਿਕ ਨੇਤਾਵਾਂ ਨੇ ਇਸ ਦੀ ਪ੍ਰਸ਼ੰਸਾ ਕੀਤੀ, ਇਥੋਂ ਤਕ ਕਿ ਜੇਸੂ ਫ਼ਰਾਂਸਿਸ ਗੈਰਾਸੀ (Jesuit Francois Garasse) ਨੇ ਡੇ ਲਾ ਸਾਜੈਸੀ (De La Sagesse) ਨੂੰ ਦੁਰਜਨ ਵਿਅਕਤੀਆਂ ਦਾ ਸਰਵੋਤਮ ਸੰਗ੍ਰਹਿ (breviary), ਆਖਿਆ।

17ਵੀਂ ਸਦੀ ਤੋਂ ਬਾਅਦ ਵਿਚ ਸ਼ਾਰੋਂ ਦੀਆਂ ਅਸਲੀ ਭਾਵਨਾਵਾਂ ਬਾਰੇ ਕਈ ਮੱਤਭੇਦ ਪੈਦਾ ਹੋ ਗਏ। ਇਸਦੇ ਧਾਰਮਿਕ ਜੀਵਨ ਤੋਂ ਜਾਪਦਾ ਹੈ ਕਿ ਇਹ ਸੱਚਾ ਈਸਾਈ ਸੀ ਪਰੰਤੂ ਇਸਦੀ ਡੇ ਲਾ ਸਾਜੈਸੀ (De La Sagesse) ਅਤੇ ਕਈ ਦੁਰਜਨ ਵਿਅਕਤੀਆਂ ਉਪਰ ਪਏ ਪ੍ਰਭਾਵ ਤੋਂ ਲਗਦਾ ਹੈ ਕਿ ਇਹ ਸੱਚਾ ਈਸਾਈ ਨਹੀਂ ਸੀ।

16 ਨਵੰਬਰ, 1603 ਨੂੰ ਪੈਰਿਸ ਵਿਖੇ ਇਸਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 5:328

**ਸ਼ਾਲ** (Saul) : ਇਹ ਇਸਰਾਈਲ ਦਾ ਪਹਿਲਾ ਬਾਦਸ਼ਾਹ ਸੀ ਜੋ ਬੈਂਜਾਮਨ ਫ਼ਿਰਕੇ ਦੇ ਇਕ ਉੱਘੇ ਵਿਅਕਤੀ ਕਿਸ਼ (Kish) ਦਾ ਪੁੱਤਰ ਸੀ। ਇਸ ਦੀ ਹਕੂਮਤ ਲਗਭਗ 1025 ਈ. ਪੂ. ਤੋਂ ਸ਼ੁਰੂ ਹੋਈ। ਇਸ ਦੇ ਬਾਦਸ਼ਾਹ ਬਣਨ ਬਾਰੇ ਬਹੁਤ ਸਾਰੀਆਂ ਕਹਾਣੀਆਂ ਮਸ਼ਹੂਰ ਹਨ। ਕਿਹਾ ਜਾਂਦਾ ਹੈ ਕਿ ਇਸਰਾਈਲ ਦੇ ਧਾਰਮਿਕ ਸੈਮੂਅਲ (Samuel) ਦੇ ਪੁੱਤਰ ਬੜੇ ਭ੍ਰਿਸ਼ਟਾਚਾਰੀ ਸਨ ਅਤੇ ਉਥੋਂ ਦੇ ਸਿਆਣੇ ਲੋਕ ਇਨ੍ਹਾਂ ਨੂੰ ਰਾਜ ਪਦਵੀ ਦੇਣ ਦੇ ਵਿਰੁੱਧ ਸਨ। ਇਨ੍ਹਾਂ ਨੇ ਸੈਮੂਅਲ ਨੂੰ ਬੇਨਤੀ ਕੀਤੀ ਕਿ ਉਹ ਇਕ ਅਜਿਹਾ ਬਾਦਸ਼ਾਹ ਚੁਣਨਾ ਚਾਹੁੰਦੇ ਹਨ ਜਿਹੜਾ ਦੂਜੇ ਦੇਸ਼ਾਂ ਦੇ ਬਾਦਸ਼ਾਹ ਵਾਂਗ ਇਨਸਾਫ਼ ਪਸੰਦ ਵੀ ਹੋਵੇ ਅਤੇ ਚੰਗਾ ਰਾਜ ਪ੍ਰਬੰਧ ਵੀ ਸਥਾਪਤ ਕਰ ਸਕੇ। ਲੋਕਾਂ ਦੀ ਇਸ ਮੰਗ ਨੂੰ ਮਾਨ ਕੇ ਸੈਮੂਅਲ ਨੇ ਮਿਜ਼ਪਾਹ (Mizpah) ਦੇ ਸਥਾਨ ਤੇ ਲੋਕਾਂ ਦੀ ਇਕ ਸਭਾ ਬੁਲਾਈ। ਸੈਮੂਅਲ ਨੇ ਇਸ ਸਭਾ ਵਿਚ ਲੋਕਾਂ ਨੂੰ ਸਪਸ਼ਟ ਦਰਸਾਇਆ ਕਿ ਇਸ ਤਰ੍ਹਾਂ ਕਰਕੇ ਉਹ ਬੜੀ ਭਾਰੀ ਭੁੱਲ ਕਰ ਰਹੇ ਹਨ, ਪਰ ਲੋਕਾਂ ਦੇ ਪ੍ਰਤਿਨਿਧਾਂ ਨੇ ਇਸ ਗੱਲ ਦੀ ਕੋਈ ਪਰਵਾਹ ਨਾ ਕਰਦਿਆਂ ਹੋਇਆਂ ਸਾਲ ਨੂੰ ਬਾਦਸ਼ਾਹ ਚੁਣ ਲਿਆ।

ਭਾਵੇਂ ਸਾਲ ਇਕ ਸਫਲ ਬਾਦਸ਼ਾਹ ਸੀ, ਪਰ ਇਸ ਨੂੰ ਅੰਦਰੂਨੀ ਅਤੇ ਬਾਹਰਲੇ ਦੁਸ਼ਮਣਾਂ ਨੇ ਤੰਗ ਕਰਨਾ ਸ਼ੁਰੂ ਕਰ ਦਿੱਤਾ। ਹਾਲੀਂ ਇਹ ਗੱਦੀ ਉੱਤੇ ਬੈਠਾ ਹੀ ਸੀ ਕਿ ਇਸ ਦੇ ਵਿਰੁੱਧ ਸਾਜ਼ਸ਼ਾਂ ਸ਼ੁਰੂ ਹੋ ਗਈਆਂ।

ਸਾਲ ਇਕ ਬਹਾਦਰ ਅਤੇ ਜੰਗਜੂ ਬਾਦਸ਼ਾਹ ਸੀ। ਇਸਨੇ ਵੇਖਿਆ ਕਿ ਫ਼ਲਸਤੀਨ ਦੇ ਲੋਕ ਇਸਰਾਈਲ ਉੱਤੇ ਜ਼ੁਲਮ ਕਰ ਰਹੇ ਹਨ। ਇਸ ਲਈ ਇਸਨੇ ਫ਼ਲਸਤੀਨ ਦੇ ਲੋਕਾਂ ਉੱਤੇ ਚੜ੍ਹਾਈ ਕਰਕੇ ਆਪਣੇ ਲੜਕੇ ਜੋਨਾਥਨ (Gonathan) ਦੀ ਸਹਾਇਤਾ ਨਾਲ ਜਿੱਤ ਪ੍ਰਾਪਤ ਕੀਤੀ। ਇਸ ਤਰ੍ਹਾਂ ਨਾਲ ਇਸ ਨੇ ਆਪਣੇ ਦੇਸ਼ ਨੂੰ ਜ਼ਾਲਮਾਂ ਦੇ ਪੰਜੇ ਵਿਚੋਂ ਛੁਡਾ ਲਿਆ। ਭਾਵੇਂ ਇਸ ਨੂੰ ਇਨ੍ਹਾਂ ਮੁਹਿੰਮਾਂ ਵਿਚ ਬਹੁਤ ਸਫ਼ਲਤਾ ਮਿਲੀ ਪਰ ਅੰਦਰੂਨੀ ਸਾਜ਼ਸ਼ਾਂ ਦੇ ਕਾਰਨ ਇਸਨੂੰ ਬਾਹਰਲੇ ਦੁਸ਼ਮਣਾਂ ਵਿਰੁੱਧ ਕਾਰਵਾਈ ਕਰਨ ਸਮੇਂ ਬਹੁਤ ਔਕੜਾਂ ਪੇਸ਼ ਆਈਆਂ। ਇਸ ਨੇ ਬੜੇ ਸਬਰ ਅਤੇ ਹੌਸਲੇ ਤੋਂ ਕੰਮ ਲਿਆ। ਮੁਸ਼ਕਲ ਇਹ ਸੀ ਕਿ ਇਕ ਪਾਸੇ ਸੈਮੂਅਲ ਨਾਲ ਇਸਦੇ ਸਬੰਧ ਚੰਗੇ ਨਹੀਂ ਸਨ ਅਤੇ ਦੂਜੇ ਪਾਸੇ ਇਸਦਾ ਵਿਰੋਧੀ ਡਾਵਿਡ (David) ਲੋਕਾਂ ਵਿਚ ਹਰਮਨ ਪਿਆਰਾ ਹੋ ਰਿਹਾ ਸੀ। ਬਾਹਰ ਤੋਂ ਇਸਦੇ ਪੁਰਾਣੇ ਦੁਸ਼ਮਣ ਫ਼ਲਸਤੀਨ ਦੇ ਲੋਕ ਵੀ ਇਸਰਾਈਲ ਉੱਤੇ ਲਗਾਤਾਰ ਹਮਲੇ ਕਰਦੇ ਰਹੇ। ਅੰਤ ਇਸਦੇ ਪੁਰਾਣੇ ਦੁਸ਼ਮਣ ਫ਼ਲਸਤੀਨ ਨਿਵਾਸੀਆਂ ਨੇ ਮਾਊਂਟ ਗਿਲਬੋ (Mount Gilboa) ਦੀ ਲੜਾਈ ਵਿਚ ਇਸਨੂੰ ਬੁਰੀ ਤਰ੍ਹਾਂ ਹਰਾ ਦਿੱਤਾ। ਇਸ ਲੜਾਈ ਵਿਚ ਸਾਲ ਅਤੇ ਇਸਦੇ ਲੜਕੇ ਮਾਰੇ ਗਏ। ਸਾਲ ਦੀ ਮੌਤ ਸਬੰਧੀ ਵੱਖ ਵੱਖ ਮਤ ਹਨ। ਇਕ ਤਾਂ ਇਹ ਕਿ ਇਸਨੇ ਜਦੋਂ ਵੇਖਿਆ ਕਿ ਫ਼ਲਸਤੀਨ ਨਿਵਾਸੀਆਂ ਨੇ ਇਸਰਾਈਲ ਉੱਤੇ ਕਾਬੂ ਪਾ ਲਿਆ ਹੈ ਅਤੇ ਇਨ੍ਹਾਂ ਨੂੰ ਹਰਾ ਸਕਣਾ ਮੁਮਕਿਨ ਨਹੀਂ ਤਾਂ ਫ਼ਲਸਤੀਨ ਵਾਲਿਆਂ ਦੇ ਨਾਪਾਕ ਹੱਥਾਂ ਨਾਲ ਮਰਨ ਦੀ ਥਾਂ ਆਪਣੇ ਨੌਕਰ ਦੇ ਹੱਥੋਂ ਮਰਨਾ ਚੰਗਾ ਸਮਝਿਆ। ਨੌਕਰ ਨੇ ਇਸ ਤਰ੍ਹਾਂ ਕਰਨ ਤੋਂ ਇਨਕਾਰ ਕਰ ਦਿੱਤਾ ਤਾਂ ਸਾਲ ਆਪਣੇ ਆਪ ਤਲਵਾਰ ਦੇ ਉੱਤੇ ਡਿੱਗ ਕੇ ਮਰ ਗਿਆ। ਦੂਜੀ ਰਵਾਇਤ ਇਹ ਹੈ ਕਿ ਇਸ ਨੇ ਆਪਣੇ ਸਾਥੀ ਸਿਪਾਹੀ ਨੂੰ ਹੁਕਮ ਕੀਤਾ ਕਿ ਉਹ ਇਸਨੂੰ ਕਤਲ ਕਰ ਦੇਵੇ ਅਤੇ ਇਸ ਸਿਪਾਹੀ ਨੇ ਇਸ ਹੁਕਮ ਦੀ ਪਾਲਣਾ ਕੀਤੀ।

ਹ. ਪੁ.—ਐਵ੍ਰੀ. ਐਨ. ਜਿਲਦ —371; ਡਿਕਸ਼ਨਰੀ ਆਫ਼ ਬਾਈਬਲ।

—ਭਗੀਨ

**ਸਾਲ (ਲਕੜੀ)** : ਸਾਲ ਡਿਪਟੈਰੋਕਾਰਪੇਸੀ (Dipterocarpaceae) ਕੁਲ ਦਾ ਮੈਂਬਰ ਰੁੱਖ ਹੈ। ਇਸ ਕੁਲ ਦੀਆਂ 16 ਪ੍ਰਜਾਤੀਆਂ ਭਾਰਤ ਵਿਚ ਪਾਈਆਂ ਜਾਂਦੀਆਂ ਹਨ। ਇਹ ਰੁੱਖ ਬਹੁਤ ਉੱਚੇ ਹੁੰਦੇ ਹਨ। ਇਨ੍ਹਾਂ ਦੀਆਂ ਟਾਹਣੀਆਂ ਥੋੜ੍ਹੀਆਂ ਅਤੇ ਪੱਤੇ ਕਾਫ਼ੀ ਕਰੜੇ ਜਿਹੇ ਹੁੰਦੇ ਹਨ। ਇਹ ਰੁੱਖ ਹਿਮਾਲਾ ਦੀ ਤਲਹਟੀ ਤੋਂ ਲੈ ਕੇ ਲਗਭਗ 1,000 ਮੀਟਰ ਤੋਂ 1,500 ਮੀਟਰ ਦੀ ਉਚਾਈ ਤਕ ਉਗਦਾ ਹੈ। ਇਹ ਆਮ ਕਰਕੇ ਭਾਰਤ, ਬਰਮਾ ਅਤੇ ਸ੍ਰੀ-ਲੰਕਾ ਵਿਚ ਜ਼ਿਆਦਾ ਹੁੰਦਾ ਹੈ। ਇਸ ਰੁੱਖ ਦਾ ਖਾਸ ਗੁਣ ਹੈ ਕਿ ਇਹ ਵੱਖ ਵੱਖ ਕਿਸਮਾਂ ਦੀ ਜਲਵਾਯੂ ਨੂੰ ਆਪਣੇ ਅਨੁਕੂਲ ਬਣਾ ਲੈਂਦਾ ਹੈ। ਇਹ ਭਾਰੀ ਵਰਖਾ ਵਾਲੇ ਇਲਾਕਿਆਂ ਵਿਚ ਵੀ ਉਗਦਾ ਹੈ ਅਤੇ ਘੱਟ ਵਰਖਾ ਵਾਲੇ ਇਲਾਕਿਆਂ ਵਿਚ ਵੀ। ਇਸੇ ਤਰ੍ਹਾਂ ਬਹੁਤ ਜ਼ਿਆਦਾ

ਗਰਮ ਅਤੇ ਠੰਢੇ ਦੇਸ਼ਾਂ ਵਿਚ ਵੀ ਪਾਇਆ ਜਾਂਦਾ ਹੈ। ਭਾਰਤ ਵਿਚ ਮਿਲਣ ਵਾਲੇ ਸਾਲ ਰੁੱਖ ਦਾ ਨਾਂ ਸ਼ੋਰੀਆ ਰੋਬਸਟਾ (*Shorea robusta*) ਹੈ।

ਇਸ ਰੁੱਖ ਦੀ ਲੱਕੜੀ ਬਹੁਤ ਹੰਢਣਸਾਰ ਹੈ ਅਤੇ ਮਜ਼ਬੂਤੀ ਲਈ ਪ੍ਰਸਿੱਧ ਹੈ। ਸਾਰੀਆਂ ਜਾਤੀਆਂ ਦੀ ਲੱਕੜੀ ਲਗਭਗ ਇਕ ਹੀ ਕਿਸਮ ਦੀ ਹੁੰਦੀ ਹੈ। ਇਸ ਦੀ ਲੱਕੜੀ ਦਰਵਾਜ਼ੇ, ਛਤੀਆਂ ਛੋਟੀਆਂ ਬੇੜੀਆਂ ਆਦਿ ਬਣਾਉਣ ਲਈ ਵਰਤੀ ਜਾਂਦੀ ਹੈ। ਰੇਲਵੇ ਲਾਈਨ ਦੇ ਸਲੀਪਰ ਬਣਾਉਣ ਦੇ ਕੰਮ ਵੀ ਆਉਂਦੀ ਹੈ। ਭਾਰੀ ਹੋਣ ਕਰਕੇ ਇਸ ਨੂੰ ਨਦੀਆਂ ਦੇ ਪਾਣੀ ਦੁਆਰਾ ਵਹਾ ਕੇ ਇਕ ਥਾਂ ਤੋਂ ਦੂਜੀ ਥਾਂ ਨਹੀਂ ਲਿਜਾਇਆ ਜਾ ਸਕਦਾ।

ਸਾਲ ਰੁੱਖ ਸਿਰਫ਼ ਲੱਕੜੀ ਦੇ ਕੰਮ ਹੀ ਨਹੀਂ ਆਉਂਦਾ ਸਗੋਂ ਇਸ ਦੀ ਵਰਤੋਂ ਦਵਾਈਆਂ ਵਿਚ ਵੀ ਕੀਤੀ ਜਾਂਦੀ ਹੈ। ਤਣੇ ਤੋਂ ਕੱਢਿਆ ਹੋਇਆ ਗੰਦਾ ਜਾਂ ਗੂੰਦ, ਖ਼ੂਨ ਦੇ ਪ੍ਰਵਾਹ ਨੂੰ ਰੋਕਣ ਲਈ, ਉਤੇਜਨਾ ਪੈਦਾ ਕਰਨ ਲਈ ਅਤੇ ਕੀਟਨਾਸ਼ਕ ਦੇ ਤੌਰ ਤੇ ਵਰਤਿਆ ਜਾਂਦਾ ਹੈ। ਇਸ ਨੂੰ ਮਰਹਮਾਂ, ਵਗਦੇ ਜ਼ਖ਼ਮਾਂ ਅਤੇ ਕਮਜ਼ੋਰ ਪਾਚਨ ਨੂੰ ਠੀਕ ਕਰਨ ਲਈ ਵੀ ਵਰਤਿਆ ਜਾਂਦਾ ਹੈ। ਇਹ ਸ਼ੱਕਰ ਆਦਿ ਨਾਲ ਲਿਆ ਜਾਂਦਾ ਹੈ। ਇਸ ਦੀ ਦਵਾਈ ਦੀ ਮਾਤਰਾ ਵੱਡਿਆਂ ਲਈ 20 ਤੋਂ 30 ਗ੍ਰੇਨ ਅਤੇ ਬੱਚਿਆਂ ਲਈ 10-20 ਗ੍ਰੇਨ ਤਕ ਦਿੱਤੀ ਜਾਂਦੀ ਹੈ। ਇਸ ਦਾ ਬਰੋਜ਼ਾ ਬਿਆਈਆਂ (chilblain) ਅਤੇ ਫੋੜਿਆਂ ਉਪਰ ਪੁਲਟਸ ਦੇ ਰੂਪ ਵਿਚ ਲੇਪਿਆ ਜਾਂਦਾ ਹੈ ਜਾਂ ਇਸ ਦਾ ਲੇਪ ਕੀਤਾ ਜਾਂਦਾ ਹੈ। ਕਰੰਜ ਵਿਚ ਬਰਾਂਡੀ ਅਤੇ ਅੰਡੇ ਦੀ ਜ਼ਿਰਦੀ ਨਾਲ ਤਿਆਰ ਕੀਤੀ ਲੇਈ ਗੋਡੇ ਦੇ ਦਰਦ ਅਤੇ ਜੋੜਾਂ ਦੇ ਦਰਦਾਂ ਲਈ ਕਾਫ਼ੀ ਲਾਹੇਵੰਦ ਸਿੱਧ ਹੁੰਦੀ ਹੈ। ਇਸਦੇ ਬਾਰੀਕ ਚੂਰੇ ਨੂੰ ਗਲ ਦੀ ਘੰਡੀ ਦੇ ਰੋਗ ਲਈ ਵੀ ਵਰਤਿਆ ਜਾਂਦਾ ਹੈ। ਜੇਕਰ ਅੱਗ ਉਪਰ ਇਸਦਾ ਬਾਰੀਕ ਧੂੜਾ ਪਾਇਆ ਜਾਵੇ ਤਾਂ ਅੱਗ ਦੀਆਂ ਬਹੁਤ ਉਚੀਆਂ ਲਾਟਾਂ ਪੈਦਾ ਹੁੰਦੀਆਂ ਹਨ ਅਤੇ ਇਕ ਖੁਸ਼ਬੂਦਾਰ ਧੂੰਆਂ ਉਠਦਾ ਹੈ, ਜੋ ਬਿਮਾਰੀ ਵਾਲੇ ਕਮਰਿਆਂ ਵਿਚ ਕੀਟ ਮਾਰਨ ਦਾ ਕੰਮ ਦਿੰਦਾ ਹੈ।

ਹ. ਪੁ.—ਮੈ. ਪ. ਇੰ. ਖ; ਟੈਕਸਟ ਬੁਕ ਆਫ਼ ਬਾਟਨੀ—ਲੈਂਸਨ ਐਂਡ ਸਾਹਨੀ.

**ਸਾਲਸਟ ਟਾਪੂ** (Salsette) : ਇਹ ਭਾਰਤ ਦੇ ਬੰਬਈ ਸ਼ਹਿਰ ਦੇ ਨੇੜੇ ਸਥਿਤ ਇਕ ਟਾਪੂ ਹੈ। ਇਸ ਦਾ ਖੇਤਰਫਲ 637 ਵ. ਕਿ. ਮੀ. ਹੈ। 1739 ਵਿਚ ਮਰਹੱਟਿਆਂ ਨੇ ਇਹ ਟਾਪੂ ਪੁਰਤਗਾਲੀਆਂ ਪਾਸੋਂ ਲੈ ਲਿਆ ਤੇ 1774 ਵਿਚ ਇਨ੍ਹਾਂ ਤੋਂ ਅੰਗਰੇਜ਼ਾਂ ਨੇ ਇਸ ਨੂੰ ਲੈ ਲਿਆ ਤੇ ਫਿਰ ਰਸਮੀ ਤੌਰ ਤੇ ਇਹ 1782 ਈ. ਵਿਚ ਈਸਟ ਇੰਡੀਆ ਕੰਪਨੀ ਅਧੀਨ ਚਲਾ ਗਿਆ। ਟਾਪੂ ਵਿਚ ਕਈ ਥਾਵਾਂ ਤੇ ਹਾਲੇ ਵੀ ਪੁਰਤਗਾਲੀ ਗਿਰਜਿਆਂ, ਮੱਠਾਂ, ਤੇ ਭਵਨਾਂ ਦੀਆਂ ਨਿਸ਼ਾਨੀਆਂ ਬਾਕੀ ਹਨ। ਕਨ੍ਹੇਰੀ (Kanheri) ਦੇ ਸਥਾਨ ਤੇ ਦੂਸਰੀ ਸਦੀ ਤੋਂ ਲੈ ਕੇ ਛੇਵੀਂ ਸਦੀ ਤਕ ਦੇ 100 ਤੋਂ ਵੱਧ ਬੋਧੀ ਗੁਫ਼ਾਵਾਂ ਦੇ ਚਿੰਨ੍ਹ ਵੀ ਮਿਲਦੇ ਹਨ। ਇਥੇ ਸੜਕਾਂ ਤੇ ਰੇਲਾਂ ਦਾ ਪ੍ਰਬੰਧ ਹੈ। ਇਸ ਨੂੰ ਪੁੱਲ ਅਤੇ ਪਟੜੀ ਦੁਆਰਾ ਬੰਬਈ ਨਾਲ ਮਿਲਾਇਆ ਹੋਇਆ ਹੈ।

ਆਬਾਦੀ -186,449 (1961)

**ਸਾਲਗਰਾਮ (ਸ਼ਾਲਗ੍ਰਾਮ)** : ਸ਼ਾਲਗ੍ਰਾਮ ਨਗਰ ਕੋਲੋਂ ਗੰਡਕੀ ਜਾਂ ਗੰਡਕਾ ਨਦੀ ਵਿਚੋਂ ਨਿਕਲਿਆ ਗੋਲ ਪੱਥਰ, ਜਿਸ ਉਪਰ ਚਕ੍ਰ ਦਾ ਚਿੰਨ੍ਹ ਹੁੰਦਾ ਹੈ ਅਤੇ ਹਿੰਦੂ ਇਸਨੂੰ ਵਿਸ਼ਨੂੰ ਦੀ ਮੂਰਤੀ ਮੰਨਦੇ ਹਨ। ਬ੍ਰਾਹਮਣ ਰੋਜ਼ ਇਸਦੀ ਪੂਜਾ ਕਰਦੇ ਹਨ। ਹਿੰਦੂ ਧਰਮ ਅਨੁਸਾਰ ਹਰ ਇਕ ਬ੍ਰਾਹਮਣ ਦੇ ਘਰ ਇਕ ਨਾ ਇਕ ਸਾਲਗਰਾਮ ਦਾ ਹੋਣਾ ਲਾਜ਼ਮੀ ਹੈ। ਇਹ ਸੱਚੇ ਹੁੰਦੇ ਹਨ ਅਤੇ ਪਰਿਵਾਰ ਤੋਂ ਬਾਹਰ ਨਹੀਂ ਦਿੱਤੇ ਜਾਂਦੇ।

ਅਥਰਵਵੇਦ ਅਨੁਸਾਰ ਸਾਲਗਰਾਮ ਤੋਂ ਬਿਨਾ ਬ੍ਰਾਹਮਣ ਦਾ ਘਰ ਅਤੇ ਭੋਜਨ ਅਪਵਿੱਤਰ ਹੈ। ਸਾਲਗਰਾਮ ਨੂੰ ਇਸ਼ਨਾਨ ਕਰਵਾਇਆ ਜਾਂਦਾ ਹੈ ਤੇ ਉਸ ਪਾਣੀ ਨੂੰ ਪੀ ਕੇ ਕੋਰੇ ਪਾਪਾਂ ਦੀ ਮੁਆਫ਼ੀ ਮੰਗੀ ਜਾਂਦੀ ਹੈ। ਇਹ ਸਮਝਿਆ ਜਾਂਦਾ ਹੈ ਕਿ ਇੰਜ ਸਾਰੇ ਪਾਪ ਦੂਰ ਹੋ ਜਾਂਦੇ ਹਨ। ਗੁਰਬਾਣੀ ਵਿਚ ਆਇਆ ਹੈ 'ਸਾਲਗਿਰਾਮ ਹਮਾਰੈ ਸੇਵਾ' (ਆਸਾ ਮ: ੫) ਵਿਸ਼ਵਨਾਥ ਰੂਪ ਸਾਲਗਰਾਮ ਦੀ ਸਾਡੇ ਮਤ ਵਿਚ ਉਪਾਸਨਾ ਹੈ ।। 'ਸਾਲਗ੍ਰਾਮ ਬਿਪ ਪੂਜਿ ਮਨਾਵਹੁ' (ਬਸੰਤ ਮ.੧)।

ਵੈਸ਼ਨਵ ਧਰਮ ਅਨੁਸਾਰ ਸਾਲਗਰਾਮ ਦੀ ਪੂਜਾ ਤੁਲਸੀ ਬਿਨਾ ਨਹੀਂ ਹੋ ਸਕਦੀ। ਇਸ ਸਬੰਧੀ ਬ੍ਰਹਮਵੈਵਰਤ ਪੁਰਾਣ ਵਿਚ ਕਥਾ ਆਉਂਦੀ ਹੈ ਕਿ ਗੋਲੋਕ ਵਿਚ ਤੁਲਸੀ ਨਾਂ ਦੀ ਇਕ ਰਾਧਾ ਦੀ ਸਖੀ ਸੀ। ਇਕ ਦਿਨ ਕ੍ਰਿਸ਼ਨ ਜੀ ਨਾਲ ਤੁਲਸੀ ਨੂੰ ਕੇਲ ਕਰਦਿਆਂ ਵੇਖ ਕੇ ਰਾਧਾ ਨੇ ਸਰਾਪ ਦਿੱਤਾ ਕਿ ਤੂੰ ਮਨੁੱਖ ਸਰੀਰ ਧਾਰਨ ਕਰ। ਇਸ ਤੇ ਤੁਲਸੀ ਰਾਜਾ ਧਰਮਧਵਜ ਦੀ ਲੜਕੀ ਬਣੀ ਅਤੇ ਸ਼ੰਖਚੂੜ ਰਾਖਸ਼ ਨਾਲ ਵਿਆਹੀ ਗਈ। ਸ਼ੰਖਚੂੜ ਨੂੰ ਇਹ ਵਰ ਮਿਲਿਆ ਹੋਇਆ ਸੀ ਕਿ ਜਦੋਂ ਤੀਕ ਉਸ ਦੀ ਪਤਨੀ ਦਾ ਸਤ ਭੰਗ ਨਹੀਂ ਹੋਏਗਾ, ਉਦੋਂ ਤਕ ਕੋਈ ਉਸ ਨੂੰ ਜਿੱਤ ਨਹੀਂ ਸਕਦਾ। ਸ਼ੰਖਚੂੜ ਨੇ ਤਿੰਨੇ ਲੋਕ ਜਿੱਤ ਲਏ। ਦੇਵਤਿਆਂ ਨੇ ਵਿਸ਼ਨੂੰ ਤੋਂ ਸਹਾਇਤਾ ਮੰਗੀ। ਵਿਸ਼ਨੂੰ ਨੇ ਸ਼ੰਖਚੂੜ ਦਾ ਰੂਪ ਧਾਰ ਕੇ ਤੁਲਸੀ ਦਾ ਸਤ ਭੰਗ ਕੀਤਾ। ਤੁਲਸੀ ਨੇ ਵਿਸ਼ਨੂੰ ਨੂੰ ਸਰਾਪ ਦਿੱਤਾ ਕਿ ਤੂੰ ਪੱਥਰ ਹੋ ਜਾ। ਵਿਸ਼ਨੂੰ ਨੇ ਆਖਿਆ ਕਿ ਤੂੰ ਵੀ ਇਸ ਸਰੀਰ ਨੂੰ ਛੱਡ ਕੇ ਸਦਾ ਲਕਸ਼ਮੀ ਵਾਂਗ ਮੇਰੀ ਪਿਆਰੀ ਰਹੇਂਗੀ, ਤੇਰੇ ਸਰੀਰ ਤੋਂ ਗੰਡਕਾ ਨਦੀ ਅਤੇ ਕੇਸਾਂ ਤੋਂ ਤੁਲਸੀ ਦਾ ਬੂਟਾ ਹੋਵੇਗਾ। ਦੋਹਾਂ ਦੇ ਪਰਸਪਰ ਸਰਾਪ ਦੇ ਕਾਰਣ ਵਿਸ਼ਨੂੰ ਸਾਲਗਰਾਮ ਹੋਏ, ਜੋ ਗੰਡਕਾ ਨਦੀ ਵਿਚੋਂ ਮਿਲਦੇ ਹਨ ਅਤੇ ਤੁਲਸੀ ਬੂਟਾ ਬਣੀ। ਬਹੁਤ ਸਾਰੇ ਵੈਸ਼ਨੂੰ ਸਾਲਗਰਾਮ ਅਤੇ ਤੁਲਸੀ ਦਾ ਵਿਆਹ ਬੜੀ ਧੂਮ-ਧਾਮ ਨਾਲ ਕਰਦੇ ਹਨ।

ਹ. ਪੁ.—ਮ. ਕੋ. 187,518; ਹਿੰਦੂ ਮਿਥਸ, ਕਸਟਮਜ਼ ਐਂਡ ਸੈਰੇਮੋਨੀਜ਼ 646-649(3); ਧਿ. ਕਿ. ਕੋ.

**ਸਾਲਜ਼ਬਰਗ** ( Salzburg ) : ਰਾਜ—ਇਹ ਆਸਟਰੀਆ ਦਾ ਇਕ ਰਾਜ ਹੈ ਜੋ ਆਕਾਰ ਵਿਚ ਛੋਟਾ ਹੈ। ਇਹ ਉੱਤਰ ਪੱਛਮੀ ਸਰਹੱਦ ਵਲ ਬਾਵੇਰੀਆ (Bavaria), (ਪੱਛਮੀ ਜਰਮਨੀ), ਉੱਤਰ-ਪੂਰਬ ਵਲੋਂ ਆਸਟਰੀਆ ਦੇ ਉਬੇਰਆਸਟੀਰੀਕ (Oberosterreich) ਰਾਜ ਪੂਰਬ ਵਲੋਂ ਸਟੀਅਰਮਾਰਕ (Steiermark) ਤੇ ਸਟਿਰੀਆ (Styria), ਦੱਖਣ ਵਲੋਂ ਕੇਰਨਟੇਨ (Karnten) ਕਾਰਿੰਥੀਆ (Carinthia) ਅਤੇ ਦੱਖਣ ਤੇ ਪੱਛਮ ਵਲੋਂ ਟਾਇਰੋਲ (Tirol) ਨਾਲ ਘਿਰਿਆ ਹੋਇਆ ਹੈ। ਇਸ ਰਾਜ ਵਿਚ ਤਿੰਨ ਦਰਿਆ ਸਾਲਜ਼ਾਕ (Salzack), ਐਨਜ਼ (Enns) ਅਤੇ ਮੂਰ (Mur) ਹਨ। ਇਸ ਦਾ ਕੁਲ ਖੇਤਰਫਲ 7,154 ਵ. ਕਿ. ਮੀ. ਹੈ ਜਿਸ ਵਿਚੋਂ 90% ਪਹਾੜੀ ਹੈ।

ਇਹ ਇਕ ਪੂਰਵ-ਇਤਿਹਾਸਕ ਖੇਤਰ ਹੈ। ਇਸ ਵਿਚ ਪਾਏ ਜਾਂਦੇ ਖਣਿਜ ਪਦਾਰਥਾਂ ਕਰਕੇ ਇਸ ਦੇ ਪਹਾੜੀ ਅਤੇ ਜੰਗਲੀ ਦੋਹਾਂ ਹਿੱਸਿਆਂ ਵਿਚ ਪੁਰਾਣੇ ਸਮੇਂ ਤੋਂ ਹੀ ਵਸੋਂ ਰਹੀ ਹੈ। ਬਿਸ਼ਹੋਫ਼ਸ਼ੋਫ਼ਨ (Bishofshofen) ਦੇ ਨਜ਼ਦੀਕ ਤਾਂਬੇ ਦੀ ਖਾਣ, ਕਾਂਸੀ-ਯੁੱਗ (Bronz Age) ਵਿਚ ਅਤੇ ਹਾਲਇਨ ਦੇ ਨਜ਼ਦੀਕ ਡੁਰੰਗਬਰਗ (Durrnberg) ਵਿਚ ਨਮਕ ਦੀ ਖਾਣ ਲੋਹ ਯੁੱਗ (Iron Age) ਵਿਚ ਸਾਰੇ ਕੇਂਦਰੀ ਯੂਰਪ ਲਈ ਮਹੱਤਵਪੂਰਨ ਸਨ। ਇਹ ਅੱਜ ਦੇ ਖਣਿਜ ਪਦਾਰਥਾਂ ਦੇ ਮਹੱਤਵਪੂਰਨ ਸਾਧਨ ਹਨ। ਇਸ ਦਾ ਰਾਜਧਾਨੀ ਸਾਲਜ਼ਬਰਗ ਤੋਂ ਇਲਾਵਾ ਹਾਲਇਨ (Hallein), ਬਾਦਗਾਸਟੀਨ (Badgastein), ਜ਼ਾਲਫੈਲਡਨ (Saalfelden), ਜ਼ੈਲ ਐਮ ਸੀ (Zoll am See) ਅਤੇ ਸੈਂਕਟ ਜੋਹਨ (Sankt

Johann) ਇਸ ਦੇ ਹੋਰ ਮੁਖ ਸ਼ਹਿਰ ਹਨ।

ਧਰਤੀ ਦੇ ਅਧੇ ਭਾਗ ਤੇ ਖੇਤੀ ਅਤੇ ਇਕ ਤਿਹਾਈ ਭਾਗ ਤੇ ਜੰਗਲ ਹਨ। ਇਥੇ ਪਸ਼ੂ ਖ਼ਾਸ ਕਰਕੇ ਘੋੜੇ ਪਾਲਣ ਤੇ ਡੇਰੀ ਦਾ ਕੰਮ ਬਹੁਤ ਹੁੰਦਾ ਹੈ। ਲੱਕੜੀ ਦਾ ਸਾਮਾਨ ਤੇ ਕਾਗਜ਼ ਇਥੋਂ ਬਾਹਰ ਭੇਜੇ ਜਾਂਦੇ ਹਨ। ਉਦਯੋਗਿਕ ਉਤਪਾਦਨ ਵਿਚ ਬੀਅਰ, ਕਪੜਾ ਤੇ ਚਮੜਾ ਆਦਿ ਮੁਖ ਹਨ। ਇਥੇ ਸੈਲਾਨੀਆਂ ਦੀ ਕਾਫ਼ੀ ਆਮਦ ਰਹਿੰਦੀ ਹੈ ਖ਼ਾਸ ਕਰਕੇ ਸਰਦੀਆਂ ਦੀਆਂ ਖੇਡਾਂ ਕਰਕੇ ਜੋ ਬਹੁਤਾ ਕਰਕੇ ਸਾਲਜ਼-ਬਰਗ ਸ਼ਹਿਰ ਵਿਚ ਹੁੰਦੀਆਂ ਹਨ। ਇਹ ਇਥੋਂ ਦੀ ਆਮਦਨ ਦਾ ਵੱਡਾ ਸਾਧਨ ਹੈ। ਬੰਦਰਗਾਹ ਵਿਚ ਰੇਲਾਂ ਤੇ ਸੜਕਾਂ ਦਾ ਉਚਿਤ ਪ੍ਰਬੰਧ ਹੈ।

ਸ਼ਹਿਰ–ਇਹ ਆਸਟਰੀਆ ਗਣਤੰਤਰ ਦਾ ਇਕ ਉਘਾ ਸ਼ਹਿਰ ਹੈ, ਜੋ ਸਾਲਜ਼ਬਰਗ (ਬੰਦਰਗਾਹ) ਗਣਤੰਤਰ ਰਾਜ ਦੀ ਰਾਜਧਾਨੀ ਹੈ। ਇਹ ਸ਼ਹਿਰ ਸਾਲਜ਼ਾਕ (Salzoch) ਦਰਿਆ ਦੇ ਦੋਵੇਂ ਪਾਸੇ ਪਰਬਤ ਦੇ ਪੈਰਾਂ ਵਿਚ ਵਸਿਆ ਹੋਇਆ ਹੈ।

ਸਥਾਨਕ ਪੱਖ ਤੋਂ ਇਸ ਸ਼ਹਿਰ ਦੀ ਬਹੁਤ ਮਹੱਤਤਾ ਹੈ ਕਿਉਂ ਜੋ ਇਹ ਜਰਮਨੀ ਤੋਂ ਫਰਾਂਸ ਜਾਣ ਵਾਲੀ ਵੱਡੀ ਸੜਕ ਉੱਤੇ ਮਿਊਨਿਕ (Munich) ਸ਼ਹਿਰ ਤੋਂ 139 ਕਿ. ਮੀ. ਦੀ ਦੂਰੀ ਤੇ ਸਥਿਤ ਹੈ। ਇਥੋਂ ਇਕ ਸੜਕ ਇਟਲੀ ਵੱਲ ਵੀ ਜਾਂਦੀ ਹੈ। ਰੋਮਨਾਂ ਦੇ ਰਾਜ ਵੇਲੇ ਵੀ ਇਹ ਸ਼ਹਿਰ ਇਸੇ ਥਾਂ ਤੇ ਹੀ ਸਥਿਤ ਸੀ। ਪੁਰਾਣੇ ਖੰਡਰਾਂ ਦੇ ਦੁਆਲੇ ਹੀ ਨਵਾਂ ਸ਼ਹਿਰ ਉਸਾਰਿਆ ਗਿਆ।

ਸਾਲਜ਼ਬਰਗ ਆਪਣੀ ਉਸਾਰੀ ਕਲਾ ਦੀ ਸੁੰਦਰਤਾ ਦੇ ਪੱਖ ਤੋਂ ਬਹੁਤ ਮਸ਼ਹੂਰ ਸ਼ਹਿਰ ਹੈ। ਇਥੇ ਗਿਰਜੇ ਅਤੇ ਹੋਰ ਪੁਰਾਣੀਆਂ ਇਮਾਰਤਾਂ ਕਾਫ਼ੀ ਗਿਣਤੀ ਵਿਚ ਹਨ। ਸਤਾਰ੍ਹਵੀਂ ਸਦੀ ਦਾ ਵੱਡਾ ਗਿਰਜਾ ਰੋਮ ਦੇ ਸੇਂਟ ਪੀਟਰ ਦੇ ਗਿਰਜੇ ਦੇ ਨਮੂਨੇ ਤੇ ਬਣਾਇਆ ਗਿਆ ਸੀ। ਕਿਲ੍ਹੇ ਵਾਂਗ ਬੰਦ ਹੋਣ ਤੇ ਵੀ ਇਸ ਸ਼ਹਿਰ ਦੇ ਦੋਹਾਂ ਪਾਸਿਆਂ ਤੇ ਖੁਲ੍ਹੇ ਚੌਕ ਅਤੇ ਬਾਗ਼ ਹਨ। ਇਥੋਂ ਦਾ ਪਾਰਕ, ਥੀਏਟਰ, ਆਰਟਗੈਲਰੀ ਅਤੇ ਹਮਾਮ ਇਸ ਸ਼ਹਿਰ ਦੀ ਸੁੰਦਰਤਾ ਵਿਚ ਹੋਰ ਵਾਧਾ ਕਰਦੇ ਹਨ। ਇਥੇ 24 ਵਧੀਆ ਲਾਇਬ੍ਰੇਰੀਆਂ ਅਤੇ ਇਕ ਅਜਾਇਬ ਘਰ ਹੈ। ਪ੍ਰਸਿੱਧ ਸੈਲਾਨੀ ਤੇ ਭੂਗੋਲਵੇਤਾ ਹਮਬੋਲਟ ਨੇ ਸਾਲਜ਼ਬਰਗ ਨੂੰ ਸੰਸਾਰ ਦੇ ਤਿੰਨ ਸਭ ਸੁੰਦਰ ਸ਼ਹਿਰਾਂ ਵਿਚੋਂ ਇਕ ਦੱਸਿਆ ਹੈ।

ਸਾਲਜ਼ਬਰਗ ਦਾ ਜਲਵਾਯੂ ਬਹੁਤ ਸੁਖਾਵਾਂ ਹੈ ਜਿਸ ਕਰਕੇ ਖੁਲ੍ਹੇ ਮੌਸਮ ਵਿਚ ਹਜ਼ਾਰਾਂ ਸੈਲਾਨੀ ਇਥੇ ਆਉਂਦੇ ਹਨ। ਛੋਟੇ ਛੋਟੇ ਕੁਝ ਕਿੱਤੇ ਜਿਵੇਂ ਸ਼ਰਾਬ ਕੱਢਣਾ, ਸਾਜ਼ ਸੰਗੀਤ ਦਾ ਸਾਮਾਨ, ਸੰਗਮਰਮਰ ਅਤੇ ਲੋਹੇ ਦਾ ਸਾਮਾਨ ਤਿਆਰ ਕਰਨਾ ਲੋਕਾਂ ਦੀ ਰੋਜ਼ੀ ਦਾ ਸਾਧਨ ਹਨ।

ਆਬਾਦੀ—ਰਾਜ 399,681, ਸ਼ਹਿਰ 127,455 (1971)।

47°,48′ ਉ. ਵਿਥ.; 13° 03′ ਪੂ. ਲੰਬ.

**ਸਾਲਜ਼ਬਰੀ** (Salisbury) : ਸਾਲਜ਼ਬਰੀ (ਇੰਗਲੈਂਡ)–ਇਹ ਇੰਗਲੈਂਡ ਦੀ ਵਿਲਟਸ਼ਿਰ (WiltShire) ਕਾਉਂਟੀ ਦਾ ਮੁਖ ਸ਼ਹਿਰ ਅਤੇ ਮਿਊਂਸਪਲ ਬਰੋ ਹੈ, ਜਿਹੜਾ ਵਿਨਚੈਸਟਰ (Winchester) ਦੇ ਪੱਛਮ ਵੱਲ ਸੜਕ ਰਾਹੀਂ 38. 6 ਕਿ. ਮੀ. ਦੀ ਦੂਰੀ ਤੇ ਐਵਨ (Avon) ਅਤੇ ਵੈਲੀ (Wylye) ਨਦੀਆਂ ਦੇ ਸੰਗਮ ਤੇ ਸਥਿਤ ਹੈ। ਸਰਕਾਰੀ ਤੌਰ ਤੇ ਸ਼ਹਿਰ ਨੂੰ ਨਿਊ ਸੇਰਮ (New Sarum) ਦਾ ਸ਼ਹਿਰ ਕਿਹਾ ਜਾਂਦਾ ਹੈ। ਇਤਿਹਾਸਕ ਪੱਖ ਤੋਂ ਇਹ ਵਿਲਟਸ਼ਿਰ ਦਾ ਮਹੱਤਵਪੂਰਨ ਸ਼ਹਿਰ ਹੈ। ਇਸ ਸ਼ਹਿਰ ਦਾ ਖੇਤਰ 104 ਵਰਗ ਕਿ. ਮੀ. ਹੈ। ਸ਼ਹਿਰ ਦਾ ਗਿਰਜਾ ਸਭ ਤੋਂ ਉੱਚੀ ਥਾਂ ਉੱਤੇ ਬਣਿਆ ਹੋਇਆ ਹੈ। ਸਾਰਾ ਸ਼ਹਿਰ ਚਕੋਰ ਸੈਕਟਰਾਂ ਵਿਚ ਵੰਡਿਆ ਹੋਇਆ ਹੈ। ਇਹ ਇਲਾਕਾ ਪੁਰਾਣੀਆਂ ਸਭਿਆਤਾਵਾਂ ਦਾ ਸੰਗਮ ਰਿਹਾ ਹੈ। ਸ਼ਹਿਰ ਦੇ ਅਜਾਇਬ ਘਰ ਵਿਚ ਕਈ ਪੁਰਾਣੀਆਂ ਚੀਜ਼ਾਂ ਹਨ ਜਿਨ੍ਹਾਂ ਤੋਂ ਪੁਰਾਣੀ ਸਭਿਅਤਾ ਦੀ ਨੁਹਾਰ ਸਾਫ਼ ਨਜ਼ਰ ਆਉਂਦੀ ਹੈ।

ਸਾਲਜ਼ਬਰੀ ਵਿਚ ਇਕ ਪੂਰਵ-ਇਤਿਹਾਸਕ ਸਮੇਂ ਦਾ ਬਹੁਤ ਹੀ ਪੁਰਾਣਾ ਕਿਲ੍ਹਾ ਹੈ ਜਿਹੜਾ ਸ਼ਹਿਰ ਦੇ ਉੱਤਰ ਵੱਲ 3 ਕਿ.ਮੀ. ਦੀ ਦੂਰੀ ਤੇ ਸਥਿਤ ਹੈ। ਇਹ ਕਿਲ੍ਹਾ ਇਕ ਪੁਰਾਣੇ ਮਿੱਟੀ ਦੇ ਟਿੱਬੇ ਤੇ ਬਣਿਆ ਹੋਇਆ ਹੈ ਅਤੇ ਉਪਰ ਵਲੋਂ ਇਸ ਦੀ ਸ਼ਕਲ ਇਕ ਜੁਆਲਾਮੁਖੀ ਦੇ ਮੂੰਹ ਵਰਗੀ ਹੈ। ਇਹ ਕਿਲ੍ਹਾ ਲੋਹ-ਯੁੱਗ ਦਾ ਹੈ। ਰੋਮਨ ਲੋਕਾਂ ਨੇ ਫ਼ਤਿਹ ਕਰਨ ਮਗਰੋਂ ਇਸ ਦਾ ਨਾਂ ਸਰਵੀਓਡਨਮ ਰਖ ਦਿੱਤਾ। ਵੱਖ ਵੱਖ ਸਮੇਂ ਇਸ ਦੇ ਨਾਂ ਬਦਲਦੇ ਰਹੇ।

ਆਬਾਦੀ—35271 (1971)

51°05′ ਉ. ਵਿਥ.; 1°48′ ਪੂ. ਲੰਬ.

ਸਾਲਜ਼ਬਰੀ (ਅਫ਼ਰੀਕਾ)–ਇਹ ਰੋਡੇਸ਼ੀਆ ਅਤੇ ਦੱਖਣੀ ਮਾਸ਼ੋਨਾਲੈਂਡ (Mashonaland) ਰਾਜ ਦੀ ਰਾਜਧਾਨੀ ਹੈ। ਇਹ ਸ਼ਹਿਰ ਸਮੁੰਦਰੀ ਤਲ ਤੋਂ 1483 ਮੀਟਰ ਦੀ ਉੱਚਾਈ ਤੇ ਵਸਿਆ ਹੋਇਆ ਹੈ। ਇਸ ਸ਼ਹਿਰ ਦੀ ਸਥਾਪਨਾ 12 ਸਤੰਬਰ, 1890 ਨੂੰ ਕੀਤੀ ਗਈ ਅਤੇ ਇਸ ਦਾ ਨਾਂ ਬਰਤਾਨੀਆ ਦੇ ਪਰਧਾਨ ਮੰਤਰੀ ਲਾਰਡ ਸਾਲਜ਼ਬਰੀ ਦੇ ਨਾਂ ਤੇ ਰੱਖਿਆ ਗਿਆ। 477 ਵ. ਕਿ. ਵਿਚ ਫੈਲੇ ਇਸ ਸ਼ਹਿਰ ਦੀ ਉਸਾਰੀ ਨਵੇਂ ਢੰਗ ਨਾਲ ਕੀਤੀ ਗਈ। ਇਥੋਂ ਦੀਆਂ ਸੜਕਾਂ ਸਿਧੀਆਂ ਅਤੇ ਖ਼ੂਬਸੂਰਤ ਹਨ। ਕਈ ਕਈ ਮੰਜ਼ਲੀਆਂ ਇਮਾਰਤਾਂ ਵੇਖਣ ਯੋਗ ਹਨ। ਸੰਨ 1957 ਵਿਚ ਇਥੇ ਸੈਂਟਰਲ ਅਫ਼ਰੀਕਨ ਆਰਕਾਈਵਜ਼ ਅਤੇ ਬਹੁ-ਕੌਮੀ ਯੂਨੀਵਰਸਿਟੀ ਆਫ਼ ਰੋਡੇ-ਸ਼ੀਆ ਸਥਾਪਤ ਕੀਤੀਆਂ ਗਈਆਂ। ਇਸ ਸ਼ਹਿਰ ਵਿਚ ਕੌਮੀ ਆਰਟ ਗੈਲਰੀਆਂ ਵੀ ਹਨ। ਇਹ ਸ਼ਹਿਰ ਅਫ਼ਰੀਕਾ ਦੇ ਮੁਖ ਰੇਲ ਅਤੇ ਹਵਾਈ ਅੱਡੇ ਉੱਤੇ ਸਥਿਤ ਹੈ। ਸਾਲਜ਼ਬਰੀ ਖੇਤੀ-ਬਾੜੀ ਦੀ ਉਪਜ ਦੇ ਵਪਾਰ ਦਾ ਕੇਂਦਰ ਹੈ। ਇਸ ਦੇ ਆਲੇ ਦੁਆਲੇ ਸੋਨੇ ਦੀ ਖਾਣ ਫੈਲੀ ਹੋਈ ਹੈ। ਕਪੜਾ ਬੁਣਨ ਅਤੇ ਲੋਹੇ ਦਾ ਸਾਮਾਨ ਤਿਆਰ ਕਰਨ ਦੀਆਂ ਇਥੇ ਛੋਟੀਆਂ ਛੋਟੀਆਂ ਸੱਨਅਤਾਂ ਹਨ।

1972 ਵਿਚ ਇਥੋਂ ਦੀ ਕੁੱਲ ਆਬਾਦੀ 477, 000 ਸੀ ਜਿਸ ਵਿਚੋਂ 75% ਅਫ਼ਰੀਕਨ ਤੇ 25% ਗੋਰੇ ਸਨ।

17°50′ ਦ. ਵਿਥ., 31°03′ ਪੂ. ਲੰਬ.

ਸਾਲਜ਼ਬਰੀ (**ਸੰਯੁਕਤ ਰਾਜ ਅਮਰੀਕਾ**)–ਇਹ ਸ਼ਹਿਰ ਸੰਯੁਕਤ ਰਾਜ ਅਮਰੀਕਾ ਦੇ ਉੱਤਰੀ ਕੈਰੋਲਾਈਨਾ (Carolina) ਰਾਜ ਵਿਚ ਸਥਿਤ ਹੈ। ਅਠਾਰ੍ਹਵੀਂ ਸਦੀ ਦੇ ਮੱਧ ਵਿਚ ਇਸ ਸ਼ਹਿਰ ਨੂੰ ਸਕਾਚ ਆਇਰਿਸ਼ ਅਤੇ ਜਰਮਨ ਨੌ-ਆਬਾਦਕਾਰਾਂ ਨੇ ਆਬਾਦ ਕੀਤਾ ਅਤੇ ਇਸ ਦਾ ਨਾਂ ਸਾਲਜ਼ਬਰੀ ਰੱਖਿਆ। ਸੰਨ 1753 ਵਿਚ ਇਸ ਨੂੰ ਇਸੇ ਨਾਂ ਦੀ ਕਾਉਂਟੀ ਦਾ ਸਦਰ ਮਕਾਮ ਬਣਾਇਆ ਗਿਆ।

ਇਤਿਹਾਸਕ ਤੌਰ ਤੇ ਇਸ ਸ਼ਹਿਰ ਦੀ ਬਹੁਤ ਮਹੱਤਤਾ ਹੈ। ਅਮਰੀਕਾ ਦੀ ਆਜ਼ਾਦੀ ਦੀ ਜੰਗ ਵੇਲੇ ਇਥੇ ਕੈਦ ਕੀਤੇ 10,000 ਜੰਗੀ ਕੈਦੀਆਂ ਵਿਚੋਂ ਛੇ ਹਜ਼ਾਰ ਕੈਦੀ ਭੁੱਖ ਅਤੇ ਬੀਮਾਰੀ ਕਰਕੇ ਹੀ ਮਰ ਗਏ ਸਨ। ਉਨ੍ਹਾਂ ਦੀ ਯਾਦ ਵਿਚ ਇਥੇ ਇਕ ਕੌਮੀ ਕਬਰ-ਸਤਾਨ ਬਣਾਇਆ ਗਿਆ ਹੈ।

ਸ਼ਹਿਰ ਵਿਚ ਕਪੜਾ ਬਣਾਉਣ ਤੇ ਲੋਹੇ ਦੇ ਕਾਰਖ਼ਾਨੇ ਹਨ। ਪਸ਼ੂ ਪਾਲਣਾ ਤੇ ਮੱਕੀ ਉਗਾਉਣਾ ਆਦਿ ਇਥੋਂ ਦੇ ਲੋਕਾਂ ਦੇ ਹੋਰ ਧੰਦੇ ਹਨ।

ਆਬਾਦੀ—22515 (1970).

35°40′ ਉ. ਵਿਥ.; 80°28′ ਪੂ. ਲੰਬ.

ਸਾਲਜ਼ਬਰੀ (**ਸੰਯੁਕਤ ਰਾਜ ਅਮਰੀਕਾ**)–ਇਹ ਸੰਯੁਕਤ ਰਾਜ

ਵਿਚ ਮੇਰੀਲੈਂਡ ਰਾਜ ਦੀ ਵਾਈਕਾਮਿਕੋ ਕਾਉਂਟੀ ਦਾ ਸਦਰ-ਮੁਕਾਮ ਹੈ ਅਤੇ ਇਕ ਪ੍ਰਸਿੱਧ ਸ਼ਹਿਰ ਹੈ, ਜਿਹੜਾ ਵਾਈਕਾਮਿਕੋ ਦਰਿਆ ਦੇ ਕੰਢੇ ਤੇ ਹੀ ਸਥਿਤ ਹੈ। ਸਾਲਜ਼ਬਰੀ ਸ਼ਹਿਰ 1732 ਵਿਚ ਵਸਾਇਆ ਗਿਆ ਸੀ ਤੇ 1854 ਵਿਚ ਇਸ ਨੂੰ ਸ਼ਹਿਰ ਦਾ ਦਰਜਾ ਪ੍ਰਾਪਤ ਹੋਇਆ। ਮੇਰੀਲੈਂਡ ਰਾਜ ਦੀਆਂ ਵੱਡੀਆਂ ਵੱਡੀਆਂ ਬੰਦਰਗਾਹਾਂ ਵਿਚੋਂ ਦੂਜੇ ਨੰਬਰ ਤੇ ਹੈ। ਇਹ ਡੈਲਮਾਰਵਾ ਪ੍ਰਾਇਦੀਪ ਦਾ ਮੁਖ ਵਪਾਰਕ ਕੇਂਦਰ ਹੈ, ਜਿਥੇ ਹਰ ਕਿਸਮ ਦਾ ਸਾਮਾਨ ਵੱਡੇ ਪੈਮਾਨੇ ਤੇ ਤਿਆਰ ਕੀਤਾ ਅਤੇ ਬਾਹਰ ਭੇਜਿਆ ਜਾਂਦਾ ਹੈ। ਇਸ ਦੇ ਆਲੇ ਦੁਆਲੇ ਦੇ ਇਲਾਕੇ ਵਿਚ ਫਲ ਅਤੇ ਸਬਜ਼ੀਆਂ ਪੈਦਾ ਕੀਤੀਆਂ ਜਾਂਦੀਆਂ ਹਨ ਅਤੇ ਮੁਰਗੀਆਂ ਪਾਲੀਆਂ ਜਾਂਦੀਆਂ ਹਨ।

ਇਥੋਂ ਦੇ ਮੁਖ ਉਦਯੋਗ ਦਵਾਈਆਂ, ਧਾਤ ਦਾ ਸਾਮਾਨ, ਪਹਿਨਣ ਵਾਲੇ ਕਪੜੇ ਅਤੇ ਮਸ਼ੀਨਰੀ ਆਦਿ ਤਿਆਰ ਕਰਨਾ ਹਨ। ਖਾਣ ਪੀਣ ਦੀਆਂ ਵਸਤਾਂ ਨੂੰ ਡੱਬਿਆਂ ਵਿਚ ਬੰਦ ਕੀਤਾ ਜਾਂਦਾ ਹੈ।

ਇਥੇ ਸਾਲਜ਼ਬਰੀ ਸਟੇਟ ਕਾਲਜ 1925 ਵਿਚ ਸਥਾਪਤ ਕੀਤਾ ਗਿਆ। ਵਾਈਕਾਮਿਕੋ ਸਟੇਟ ਫ਼ਾਰੈਸਟ (Wicomico State forest) ਵੀ ਇਸ ਦੇ ਨੇੜੇ ਹੀ ਹੈ।

ਆਬਾਦੀ—15,252 (1970)

38°22′ ਉ. ਵਿਥ.; 75°36′ ਪ੍ਰ. ਲੰਬ.

**ਸਾਲਜ਼ਬਰੀ (ਆਸਟ੍ਰੇਲੀਆ)**–ਇਹ ਦੱਖਣੀ ਆਸਟ੍ਰੇਲੀਆ ਵਿਚ ਲਿਟਲ ਪੈਰਾ (Little Para) ਦਰਿਆ ਦੇ ਮੁੱਢ ਵਸਿਆ ਹੋਇਆ ਹੈ। ਇਸ ਸ਼ਹਿਰ ਦੀ ਸਥਾਪਨਾ 1856 ਵਿਚ ਕੀਤੀ ਗਈ ਸੀ। ਦੂਜੇ ਸੰਸਾਰ ਯੁੱਧ ਸਮੇਂ ਇਹ ਸ਼ਹਿਰ ਅਸਲੇ ਦਾ ਕੇਂਦਰ ਸੀ ਤੇ ਉਦੋਂ ਤੋਂ ਹੀ ਇਹ ਆਸਟ੍ਰੇਲੀਆ ਦੇ ਦੂਰ-ਮਾਰ-ਹਥਿਆਰਾਂ ਦੀ ਖੋਜ ਤੇ ਵਿਕਾਸ ਦਾ ਕੇਂਦਰ ਹੈ। ਇਸ ਦੇ ਨਾਲ ਹੀ ਇਹ ਸ਼ਹਿਰ ਰੇਲ-ਜੰਕਸ਼ਨ ਵੀ ਹੈ। ਇਥੇ ਪੁਰਜ਼ਿਆਂ ਤੋਂ ਮੋਟਰਾਂ ਤਿਆਰ ਕਰਨ ਦਾ ਕਾਰਖ਼ਾਨਾ ਹੈ। ਇਥੇ ਸਥਾਨਕ ਸਬਜ਼ੀਆਂ, ਫਲਾਂ ਤੇ ਡੇਰੀ ਦੀਆਂ ਉਪਜਾਂ ਦੀ ਮੰਡੀ ਵੀ ਹੈ।

ਆਬਾਦੀ—56,209 (1971)

34°48′ ਦ. ਵਿਥ.; 138°38′ ਪੂ. ਲੰਬ.

ਹ. ਪੁ.—ਐਨ. ਬ੍ਰਿ. 8:811

**ਸਾਲਜ਼ਬਰੀ, ਅਰਲ ਆਫ਼ ਰਿਚਰਡ ਨੈਵਿਲ (1400-1460 ਈ.):** ਨੈਵਿਲ ਖ਼ਾਨਦਾਨ ਨੇ 'ਵਾਰ ਆਫ਼ ਰੋਜ਼ਜ਼' (War of Roses, 1459-85) ਵਿਚ ਸਰਗਰਮ ਹਿੱਸਾ ਲਿਆ ਸੀ। ਰਿਚਰਡ ਨੈਵਿਲ ਇਸੇ ਖ਼ਾਨਦਾਨ ਦਾ ਇਕ ਸ਼ਕਤੀਸ਼ਾਲੀ ਅਤੇ ਪ੍ਰਧਾਨ ਵਿਅਕਤੀ ਮੰਨਿਆ ਜਾਂਦਾ ਸੀ। ਸਾਲਜ਼ਬਰੀ ਖ਼ਾਨਦਾਨ ਦੀ ਇਕ ਔਰਤ ਐਲਾ-ਈਸ ਨਾਲ ਵਿਆਹ ਕਰਵਾ ਕੇ ਇਹ ਅਰਲ ਆਫ਼ ਸਾਲਜ਼ਬਰੀ ਬਣ ਗਿਆ। ਉਪਰੋਕਤ ਜੰਗ ਲੰਕਾਸ਼ਾਇਰ ਅਤੇ ਯਾਰਕ ਖ਼ਾਨਦਾਨਾਂ ਵਿਚਕਾਰ ਹੋਈ ਸੀ। ਡਿਊਕ-ਆਫ਼-ਯਾਰਕ ਨਾਲ ਰਿਚਰਡ ਨੈਵਿਲ ਦੀ ਭੈਣ ਵਿਆਹੀ ਹੋਈ ਸੀ। ਇਸ ਲਈ ਇਹ ਉਸਦਾ ਜ਼ਬਰਦਸਤ ਹਮਾਇਤੀ ਸੀ। 1459 ਵਿਚ ਬਲੋਰਹੀਥ ਦੀ ਲੜਾਈ ਵਿਚ ਸਾਲਜ਼ਬਰੀ ਨੇ ਲੰਕਾਸ਼ਾਇਰੀ ਫ਼ੌਜਾਂ ਨੂੰ ਹਰਾਇਆ ਪਰ ਕੇਵਲ ਇਕ ਮਹੀਨਾ ਬਾਅਦ ਲੁਡਫ਼ੋਰਡ ਦੀ ਲੜਾਈ ਵਿਚ ਯਾਰਕਿਸਟਾਂ ਨੂੰ ਹਾਰ ਹੋਈ। ਯਾਰਕਿਸਟ ਤੇ ਉਨ੍ਹਾਂ ਦੇ ਸਾਥੀ ਇੰਗਲੈਂਡ ਛੱਡ ਕੇ ਭੱਜ ਗਏ। ਪਰ 1460 ਵਿਚ ਪਰਤ ਆਏ। ਸਾਲਜ਼ਬਰੀ ਦੇ ਲੜਕੇ ਅਰਲ-ਆਫ਼-ਵਾਰਵਿਕ ਨੇ ਨਾਰਥੈਂਪਟਨ ਦੀ ਲੜਾਈ ਵਿਚ ਲੰਕਾਸ਼ਾਇਰੀ ਫ਼ੌਜਾਂ ਨੂੰ ਭਾਂਜ ਦਿੱਤੀ ਤੇ ਬਾਦਸ਼ਾਹ ਹੈਨਰੀ ਛੇਵੇਂ ਨੂੰ ਕੈਦ ਕਰ ਲਿਆ। ਡਿਊਕ-ਆਫ਼-ਯਾਰਕ ਨੇ ਤਖ਼ਤ ਦਾ ਦਾਅਵਾ ਕੀਤਾ। ਰਾਣੀ ਮਾਰਗਰੇਟ ਨੇ ਵੇਕਫ਼ੀਲਡ ਦੀ ਲੜਾਈ (30 ਦਸੰਬਰ, 1460) ਵਿਚ ਸਾਲਜ਼ਬਰੀ ਤੇ ਯਾਰਕ ਨੂੰ ਫੜ ਕੇ ਕਤਲ ਕਰ ਦਿੱਤਾ।

ਰਾਣੀ ਉਪਰ ਫੇਰ ਤੋਂ ਬਾਅਦ ਟਾਊਟਨ ਦੀ ਫ਼ੈਸਲਾਕੁਨ ਲੜਾਈ ਤੋਂ ਬਾਅਦ ਇੰਗਲੈਂਡ ਉੱਤੇ ਯਾਰਕਿਸਟਾਂ ਦਾ ਪੂਰਨ ਅਧਿਕਾਰ ਹੋ ਗਿਆ।

ਹ.ਪੁ.—ਕਾਰਟਰ ਤੇ ਮੀਅਰਜ਼-ਹਿਸਟਰੀ ਆਫ਼ ਬ੍ਰਿਟੇਨ 261;
ਐਨ. ਬ੍ਰਿ. 9

**ਸਾਲਜ਼ਬਰੀ, ਟਾਮਸ ਦਾ ਮਾਨਟਾਗੂ (1388-1428):** ਇਹ ਤੀਜੇ ਮਾਨਟਾਗੂ ਅਰਲ, ਜਾਨ ਦਾ ਪੁੱਤਰ ਸੀ। ਇਸ ਦੇ ਪਿਤਾ ਨੂੰ ਹੈਨਰੀ ਚੌਥੇ ਵਿਰੁੱਧ ਬਗ਼ਾਵਤ ਕਰਨ ਦੇ ਦੋਸ਼ ਵਿਚ 1400 ਵਿਚ ਮੌਤ ਦੀ ਸਜ਼ਾ ਦਿੱਤੀ ਗਈ ਸੀ। ਭਾਵੇਂ 1409 ਵਿਚ ਇਸ ਨੂੰ ਸਾਲਜ਼ਬਰੀ ਦੇ ਚੌਥੇ ਅਰਲ ਦੇ ਤੌਰ ਤੇ ਪਾਰਲੀਮੈਂਟ ਦਾ ਮੈਂਬਰ ਬਣਾ ਦਿੱਤਾ ਗਿਆ ਸੀ, ਪਰ ਪਿਤਾ ਜਿਹਾ ਸਨਮਾਨ ਇਸ ਨੂੰ 1421 ਤਕ ਹੀ ਪ੍ਰਾਪਤ ਹੋਇਆ। ਇਸ ਨੇ ਫ਼ਰਾਂਸ ਵਿਰੁੱਧ ਜੰਗ ਵਿਚ ਮਹਾਨ ਕਾਰਨਾਮੇ ਕਰਕੇ ਆਪਣੇ ਖ਼ਾਨਦਾਨ ਦੀਆਂ ਚੰਗੀਆਂ ਰਵਾਇਤਾਂ ਨੂੰ ਬਰਕਰਾਰ ਰੱਖਿਆ। ਇਸਨੇ ਫ਼ਰਾਂਸ ਦੀਆਂ 1412 ਅਤੇ 1415 ਦੀਆਂ ਦੋ ਵੱਡੀਆਂ ਮੁਹਿੰਮਾਂ ਵਿਚ ਮਹਾਨ ਰੋਲ ਅਦਾ ਕੀਤਾ। ਇਸਨੇ ਫ਼ਰਾਂਸ ਵਿਚ ਹੈਨਰੀ ਪੰਜਵੇਂ ਦੀ ਫ਼ੌਜ ਵਿਚ ਸੇਵਾ ਕਰਕੇ ਬੜੀ ਪ੍ਰਸਿੱਧੀ ਪ੍ਰਾਪਤ ਕੀਤੀ। ਇਸੇ ਸੇਵਾ ਬਦਲੇ ਇਸ ਨੂੰ 1419 ਵਿਚ ਨਾਰਮੰਡੀ ਦਾ ਲੈਫ਼ਟੀਨੈਂਟ ਜਨਰਲ ਅਤੇ ਪੈਰੇਸ਼ (Perche) ਦਾ ਅਰਲ ਬਣਾਇਆ ਗਿਆ ਸੀ। ਸੰਨ 1420 ਵਿਚ ਇਹ ਮੇਨ (Maine) ਵਿਚ ਅੰਗਰੇਜ਼ੀ ਫ਼ੌਜਾਂ ਦਾ ਕਮਾਂਡਰ ਇਨ-ਚੀਫ਼ ਸੀ, ਜਿਥੇ ਇਸ ਨੇ ਫ਼ਰਾਂਸੀਸੀ ਕਮਾਂਡਰ ਨੂੰ ਬੁਰੀ ਤਰ੍ਹਾਂ ਹਾਰ ਦਿੱਤੀ। ਜਦੋਂ ਹੈਨਰੀ ਪੰਜਵਾਂ 1421 ਵਿਚ ਇੰਗਲੈਂਡ ਗਿਆ ਤਾਂ ਸਾਲਜ਼ਬਰੀ ਫ਼ਰਾਂਸ ਵਿਚ ਡਿਊਕ ਆਫ਼ ਕਲੇਰੈਂਸ (Clarence) ਦੇ ਚੀਫ਼ ਲੈਫ਼ਟੀਨੈਂਟ ਦੀ ਹੈਸੀਅਤ ਵਿਚ ਫ਼ੌਜਾਂ ਦੀ ਕਮਾਨ ਕਰਦਾ ਰਿਹਾ। ਇਸ ਨੂੰ ਮੇਨ ਦੇ ਫ਼ਰੰਟ ਉੱਤੇ ਬੜੀ ਸਫਲਤਾ ਪ੍ਰਾਪਤ ਹੋਈ। ਇਥੋਂ ਤਕ ਕਿ ਇਹ ਹੈਨਰੀ ਦੀ ਮਿਰਤੂ ਪਿਛੋਂ ਜਾਨ ਡਿਊਕ ਆਫ਼ ਬੈਡਫ਼ਰਡ ਦਾ, ਜੋ ਕਿ ਫ਼ਰਾਂਸ ਦਾ ਰੀਜੈਂਟ ਸੀ, ਦਾ ਚੀਫ਼ ਲੈਫ਼ਟੀਨੈਂਟ ਬਣ ਗਿਆ। ਸੰਨ 1423 ਵਿਚ ਇਸ ਨੂੰ ਸ਼ਾਮਪਾਨੀ ਦਾ ਗਵਰਨਰ ਬਣਾ ਦਿੱਤਾ ਗਿਆ। ਇਸੇ ਸਾਲ 30 ਜੁਲਾਈ ਨੂੰ ਕਰਿਵੈਂਟ (Crevant) ਦੀ ਜੰਗ ਵਿਚ ਇਸ ਨੇ ਵਿਸ਼ੇਸ਼ ਸਫਲਤਾਵਾਂ ਪ੍ਰਾਪਤ ਕੀਤੀਆਂ। ਸੰਨ 1424 ਤੋਂ 1426 ਤਕ ਇਸ ਨੂੰ ਮੇਨ ਅਤੇ ਨਾਰਮਨ ਦੀਆਂ ਸਰਹੱਦਾਂ ਉੱਤੇ ਨਿਯੁਕਤ ਕੀਤਾ ਗਿਆ। ਇਸ ਪਿਛੋਂ ਉਹ ਇਕ ਸਾਲ ਲਈ ਇੰਗਲੈਂਡ ਚਲਾ ਗਿਆ। ਜੁਲਾਈ, 1928 ਵਿਚ ਭਾਰੀ ਕੁਮਕ ਸਮੇਤ ਇਹ ਫੇਰ ਫ਼ਰਾਂਸ ਵਾਪਸ ਆ ਗਿਆ। ਇਸ ਦੀ ਅੰਤਮ ਮੁਹਿੰਮ ਆਰਲੀਐਂਨਜ਼ (Orleans) ਸ਼ਹਿਰ ਦਾ ਘੇਰਾ ਸੀ। 27 ਅਕਤੂਬਰ, 1928 ਨੂੰ ਜਦੋਂ ਇਹ ਇਸ ਲੜਾਈ ਨੂੰ ਇਕ ਕਿਲ੍ਹੇ ਦੀ ਖਿੜਕੀ ਵਿਚ ਬੈਠਾ ਦੇਖ ਰਿਹਾ ਸੀ, ਇਕ ਤੋਪ ਦਾ ਗੋਲਾ ਵੱਜਣ ਨਾਲ ਜ਼ਖ਼ਮੀ ਹੋ ਗਿਆ। ਅੰਤ 3 ਨਵੰਬਰ, 1428 ਨੂੰ ਇਸ ਦੀ ਮਿਰਤੂ ਹੋ ਗਈ।

ਹ.ਪੁ.—ਐਨ. ਬ੍ਰਿ. 19 : 947

**ਸਾਲਜ਼ਬਰੀ, ਰਾਬਰਟ ਆਰਥਰ ਟਾਲਬਟ ਗੈਸਕੁਆਇਨ-ਸੈਸਿਲ** (Salisbury, Robert Arthur Talbot Gascoyne-Cecil 1830-1930): ਇਹ ਅੰਗਰੇਜ਼ੀ ਨੀਤੀਵਾਨ, ਪ੍ਰਧਾਨ ਮੰਤਰੀ ਅਤੇ ਸਾਲਜ਼ਬਰੀ ਦੇ ਤੀਜੇ ਮਾਰਕੁਇਸ (3rd Marquess of Salisbury) ਦਾ ਜਨਮ 3 ਫ਼ਰਵਰੀ, 1830 ਨੂੰ ਸਾਲਜ਼ਬਰੀ ਦੇ ਦੂਜੇ ਮਾਰਕੁਇਸ, ਜੇਮਜ਼ ਦੇ ਘਰ ਹੋਇਆ। ਇਸ ਨੇ ਈਟਨ (Eton) ਅਤੇ ਕਰਾਈਸਟ ਚਰਚ ਆਕਸਫੋਰਡ ਤੋਂ ਵਿਦਿਆ ਪ੍ਰਾਪਤ ਕੀਤੀ। 1851 ਵਿਚ ਇਹ ਵਿਸ਼ਵਵਿਦਿਆਲੇ ਤੋਂ ਚਲਾ

ਗਿਆ ਤੇ 1853 ਵਿਚ ਪਰਤ ਆਉਣ ਤੇ ਸਟੈਮਫੋਰਡ (Stamford) ਦੇ ਹਲਕੇ ਤੋਂ ਪਾਰਲੀਮੈਂਟ ਦਾ ਮੈਂਬਰ ਚੁਣਿਆ ਗਿਆ। ਆਪਣੇ ਮੁਢਲੇ ਜੀਵਨ ਵਿਚ ਇਹ ਇਕ ਲਿਖਾਰੀ ਦੇ ਰੂਪ ਵਿਚ ਵਧੇਰੇ ਸਰਗਰਮ ਸੀ। ਜੁਲਾਈ, 1866 ਵਿਚ ਇਹ ਸੈਕਟਰੀ ਆਫ਼ ਸਟੇਟ ਫ਼ਾਰ ਇੰਡੀਆ ਨਿਯੁਕਤ ਹੋਇਆ ਪਰ ਜਲਦੀ ਹੀ ਤਿਆਗ-ਪੱਤਰ ਦੇ ਗਿਆ। 1874 ਵਿਚ ਗਲੈਡਸਟੋਨ ਦੇ ਹਾਰ ਜਾਣ ਤੇ ਪ੍ਰਧਾਨ ਮੰਤਰੀ ਬਣਿਆ। ਦਸੰਬਰ, 1885 ਵਿਚ ਗਲੈਡਸਟੋਨ ਤੇ ਮੁੜ 1886 ਵਿਚ ਇਹ ਪ੍ਰਧਾਨ ਮੰਤਰੀ ਬਣਿਆ। ਇਸ ਨੇ ਜਲਦੀ ਹੀ ਫਰਾਂਸ, ਜਰਮਨੀ ਤੇ ਇਟਲੀ ਨਾਲ ਚੰਗੇ ਸਬੰਧ ਸਥਾਪਤ ਕਰ ਲਏ ਤੇ ਯੂਰਪੀਨ ਰਾਜਨੀਤੀ ਵਿਚ ਇੰਗਲੈਂਡ ਦੀ ਸਥਿਤੀ ਮਜ਼ਬੂਤ ਕੀਤੀ। ਇਸ ਵਾਰ ਇਹ 1892 ਤਕ ਪ੍ਰਧਾਨ ਮੰਤਰੀ ਰਿਹਾ। ਆਮ ਚੋਣਾਂ ਹੋਣ ਤੇ ਪਹਿਲਾਂ ਗਲੈਡਸਟੋਨ ਤੇ ਫਿਰ ਰੋਜ਼ਬਰੀ ਪ੍ਰਧਾਨ ਮੰਤਰੀ ਬਣੇ ਪਰ ਜੂਨ, 1895 ਵਿਚ ਰੋਜ਼ਬਰੀ ਦੇ ਤਿਆਗ-ਪੱਤਰ ਦੇਣ ਤੇ ਇਹ ਮੁੜ ਪ੍ਰਧਾਨ ਮੰਤਰੀ ਬਣਿਆ ਤੇ 1902 ਵਿਚ ਸਿਹਤ ਖਰਾਬ ਹੋ ਜਾਣ ਤੇ ਅਸਤੀਫ਼ਾ ਦੇ ਦਿੱਤਾ। 1903 ਵਿਚ ਸਾਲਜ਼ਬਰੀ ਦੀ ਮੌਤ ਹੋ ਗਈ।

ਇਸ ਦੇ ਕਾਲ ਵਿਚ ਐਸ. ਬੋਰਡ(1885), ਲੋਕਲ ਗਵਰਨਮੈਂਟ (1888), ਫ਼ਰੀ ਐਜੂਕੇਸ਼ਨ (1891) ਆਦਿ ਮਹੱਤਵਪੂਰਨ ਐਕਟ ਪਾਸ ਕੀਤੇ ਗਏ। ਇਸਦੇ ਲੇਖਾਂ ਦੇ ਕਈ ਸੰਗ੍ਰਹਿ ਇਸ ਦੀ ਮੌਤ ਪਿਛੋਂ ਪ੍ਰਕਾਸ਼ਤ ਹੋਏ।

ਹ.ਪੁ.– ਕੋਲ. ਐਨ.; ਐਨ. ਬ੍ਰਿ.; ਸਿ. ਯੂ. ਐਨ.

**ਸਾਲਜ਼ਬਰੀ, ਰਾਬਰਟ ਸੈਸਿਲ, ਅਰਲ ਆਫ਼** (Salisbury, Robert Cecil, Earl of, 1563-1612) : ਇਸ ਅੰਗਰੇਜ਼ ਰਾਜਨੀਤੀਵਾਨ ਦਾ ਜਨਮ ਮਲਕਾ ਐਲਿਜ਼ਾਬੈਥ ਦੇ ਇਕ ਵਫ਼ਾਦਾਰ ਵਜ਼ੀਰ ਲਾਰਡ ਬਰਲੇ ਦੇ ਘਰ ਹੋਇਆ। ਇਸਨੇ ਘਰ ਅਤੇ ਸੇਂਟ ਜਾਨ ਕਾਲਜ, ਕੈਂਬਰਿਜ ਵਿਖੇ ਵਿੱਦਿਆ ਪ੍ਰਾਪਤ ਕੀਤੀ। ਇਹ 1596 ਤੋਂ 1612 ਤਕ ਸੈਕਟਰੀ ਆਫ਼ ਸਟੇਟ, 1608-1612 ਤਕ ਖ਼ਜ਼ਾਨਾ ਮੰਤਰੀ (Lord high Treasurer) ਤੇ ਆਪਣੇ ਪਿਤਾ ਦੀ ਮਿਰਤੂ (1598) ਮਗਰੋਂ ਉਮਰ ਭਰ ਬਾਦਸ਼ਾਹ ਦਾ ਮੁਖ-ਮੰਤਰੀ (Chief Minister to the Crown) ਰਿਹਾ। ਐਸੈਕਸ ਦਾ ਦੂਜਾ ਅਰਲ ਅਤੇ ਸਰ ਵਾਲਟਰ ਰੈਲੇ ਇਸਦੇ ਕੱਟੜ ਵਿਰੋਧੀ ਸਨ, ਜਿਨ੍ਹਾਂ ਨੂੰ ਖਤਮ ਕਰਨ ਵਿਚ ਇਹ ਸਫਲ ਹੋਇਆ। ਇਹ 1584 ਤੋਂ 1586 ਵਿਚ ਵੈਸਟ ਮਿੰਸਟਰ ਤੇ 1588,92,97 ਤੇ 1601 ਵਿਚ ਹਾਰਟਫਰਡਸ਼ਿਰ ਦੇ ਚੋਣ ਹਲਕੇ ਤੋਂ ਪਾਰਲੀਮੈਂਟ ਦਾ ਮੈਂਬਰ ਰਿਹਾ। ਇਸਦੀ ਸੂਝ-ਬੂਝ ਅਤੇ ਜਤਨਾਂ ਸਦਕਾ ਹੀ ਸਕਾਟਲੈਂਡ ਦਾ ਜੇਮਜ਼ ਚੌਥਾ ਬਿਨਾਂ ਕਿਸੇ ਖ਼ੂਨ ਖਰਾਬੇ ਦੇ 1603 ਵਿਚ ਬਰਤਾਨੀਆ ਅਤੇ ਆਇਰਲੈਂਡ ਦਾ ਬਾਦਸ਼ਾਹ ਬਣਿਆ। ਜਦੋਂ ਰਾਬਰਟ ਸੈਸਿਲ 1608 ਵਿਚ ਖ਼ਜ਼ਾਨੇ ਦਾ ਮਾਲਕ ਬਣਿਆ ਤਾਂ ਬਾਦਸ਼ਾਹ ਸਿਰ ਦਸ ਲੱਖ ਪੌਂਡ ਕਰਜ਼ਾ ਸੀ ਤਾਂ ਇਸ ਨੇ ਨਵੇਂ ਕਰ ਲਾ ਕੇ ਸੱਤ ਲੱਖ ਪੌਂਡ ਦਾ ਕਰਜ਼ਾ ਤਾਂ ਲਾਹ ਦਿੱਤਾ ਪਰ ਖਰਚ ਅਤੇ ਆਮਦਨ ਵਿਚ ਸੰਤੁਲਨ ਕਾਇਮ ਨਾ ਕਰ ਸਕਿਆ। ਇਹ ਪ੍ਰੋਟੈੱਸਟੈਂਟ ਧਰਮ ਦਾ ਪੈਰੋਕਾਰ ਸੀ ਤੇ ਯੂਰਪ ਵਿਚ ਸ਼ਕਤੀ-ਸੰਤੁਲਨ (Balance of Power) ਦਾ ਹਾਮੀ ਸੀ। ਭਾਵੇਂ ਇਹ ਯੋਗ ਪ੍ਰਬੰਧਕ ਸੀ ਪਰ ਮੌਲਿਕਤਾ ਦੀ ਘਾਟ ਕਾਰਨ ਇਕ ਮਹਾਨ ਰਾਜਨੀਤੀਵਾਨ ਨਹੀਂ ਬਣ ਸਕਿਆ। ਮਾਰਲਬ੍ਰੋ, ਵਿਲਟਸ਼ਿਰ ਵਿਖੇ ਇਸਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 19

**ਸਾਲਟ ਲੇਕ ਸਿਟੀ** : ਇਹ ਸੰਯੁਕਤ ਰਾਜ ਅਮਰੀਕਾ ਦੀ ਊਟਾ (Utah) ਸਟੇਟ ਦੀ ਰਾਜਧਾਨੀ ਹੈ। ਡੈਨਵਰ ਅਤੇ ਸ਼ਾਂਤ ਮਹਾਂਸਾਗਰ ਦੇ ਤੱਟ ਤੇ 478,600 ਵ. ਕਿ. ਮੀ. ਵਿਚ ਫੈਲੇ ਇਲਾਕੇ ਦਾ ਸਭ ਤੋਂ ਵੱਡਾ ਰਾਜਨੀਤਕ, ਸਮਾਜਕ, ਵਪਾਰਕ, ਸਭਿਆਚਾਰਕ, ਵਿੱਦਿਅਕ ਅਤੇ ਆਰਥਕ ਕੇਂਦਰ ਹੈ। ਇਹ ਗ੍ਰੇਟ ਸਾਲਟ ਲੇਕ ਦੀ ਇਕ ਪ੍ਰਸਿੱਧ ਦੱਖਣੀ ਵਾਦੀ ਵਿਚ ਸਮੁੰਦਰੀ ਤਲ ਤੋਂ 1280 ਮੀ. ਦੀ ਉੱਚਾਈ ਤੇ ਵਸਿਆ ਹੋਇਆ ਹੈ।

ਸਾਲਟ ਲੇਕ ਸਿਟੀ ਦੀ ਨੀਂਹ 1847 ਈ. ਵਿਚ ਰਖੀ ਗਈ ਅਤੇ ਇਸ ਨੂੰ ਪੱਛਮ ਵਿਚ ਮਾਰਮਨ ਨੌ-ਆਬਾਦੀ ਦਾ ਵੱਡਾ ਕੇਂਦਰ ਸਥਾਪਿਤ ਕੀਤਾ ਗਿਆ। ਕੈਲਿਫੋਰਨੀਆ ਵਿਚ ਸੋਨਾ ਲੱਭਣ ਕਰਕੇ ਅਤੇ ਮਾਰਮਨ ਲੋਕਾਂ ਦਾ ਕੇਂਦਰ ਹੋਣ ਕਰਕੇ ਇਸ ਸ਼ਹਿਰ ਦੇ ਵਪਾਰ ਵਿਚ ਕਾਫ਼ੀ ਉੱਨਤੀ ਹੋਈ। ਸੰਨ 1851 ਤੋਂ 1856 ਈ. ਦਾ ਸਮਾਂ ਅਤੇ 1858 ਈ. ਨੂੰ ਛੱਡ ਕੇ ਸਾਲਟ ਲੇਕ ਸਿਟੀ ਸਦਾ ਹੀ ਊਟਾ ਸਟੇਟ ਦੀ ਰਾਜਧਾਨੀ ਰਿਹਾ ਹੈ।

ਇਥੇ ਕਈ ਖ਼ੂਬਸੂਰਤ ਇਮਾਰਤਾਂ ਹਨ। ਇਹ ਇਕ ਬਹੁਤ ਵੱਡਾ ਵਿੱਦਿਅਕ ਕੇਂਦਰ ਹੈ। ਇਥੇ ਊਟਾ ਯੂਨੀਵਰਸਿਟੀ, ਕਈ ਕਾਲਜ ਅਤੇ ਕਈ ਲਾਇਬ੍ਰੇਰੀਆਂ ਵੀ ਹਨ। ਇਥੇ ਗਲੀਆਂ ਵਿਚ ਪਾਣੀ ਦੇ ਫੁਹਾਰੇ ਹਨ, ਜੋ ਸ਼ਹਿਰ ਨੂੰ ਸੁੰਦਰਤਾ ਪ੍ਰਦਾਨ ਕਰਦੇ ਹਨ।

ਸੰਨ 1970 ਵਿਚ ਇਸ ਸ਼ਹਿਰ ਦੀ ਆਬਾਦੀ 175,885 ਅਤੇ ਮੈਟਰੋਪਾਲੀਟਨ ਖੇਤਰ ਦੀ ਆਬਾਦੀ 557,635 ਸੀ। ਗੈਰ-ਗੋਰੀਆਂ ਨਸਲਾਂ ਦੇ ਲੋਕਾਂ ਦੀ ਗਿਣਤੀ 2% ਤੋਂ ਵੀ ਘੱਟ ਹੈ, ਜਿਸ ਵਿਚੋਂ ਵਧੇਰੇ ਚੀਨੀ, ਜਾਪਾਨੀ, ਹਬਸ਼ੀ ਜਾਂ ਫਿਲਪੀਨੋ ਹੀ ਨੌ-ਆਬਾਦਕਾਰਾਂ ਦੇ ਰੂਪ ਵਿਚ ਇੰਗਲੈਂਡ ਜਾਂ ਸਕੈਂਡੇਨੇਵੀਆ ਵਿਚੋਂ ਆਏ ਹਨ ਜਿਹੜੇ ਸਾਰੇ ਹੀ ਮਾਰਮਨੀ ਧਰਮ ਦੇ ਪੈਰੋਕਾਰ ਸਨ। ਘਰੇਲੂ ਜੰਗ ਤੋਂ ਬਾਅਦ, ਗ਼ੈਰ ਮਾਰਮਨੀ ਲੋਕਾਂ ਦੀ ਗਿਣਤੀ ਕਾਫ਼ੀ ਵੱਧ ਗਈ।

ਸ਼ਹਿਰ ਦੀ ਹਕੂਮਤ ਮੇਅਰ ਦੇ ਹੱਥ ਵਿਚ ਹੈ, ਜੋ ਪੰਜ ਕਮਿਸ਼ਨਰਾਂ ਦੇ ਇਕ ਬੋਰਡ ਰਾਹੀਂ ਸਾਰਾ ਕੰਮ ਕਾਰ ਚਲਾਉਂਦਾ ਹੈ। ਇਸ ਬੋਰਡ ਦੇ ਕਮਿਸ਼ਨਰ ਸਾਂਝੀਆਂ ਵੋਟਾਂ ਨਾਲ ਚੁਣੇ ਜਾਂਦੇ ਹਨ। ਆਮਦਨੀ ਦਾ ਵਧੇਰੇ ਹਿੱਸਾ ਜਾਇਦਾਦ ਉਤੇ ਟੈਕਸ, ਲਾਇਸੈਂਸ ਦੀ ਫ਼ੀਸ, ਪਾਣੀ ਅਤੇ ਹਵਾਈ ਅੱਡੇ ਦੇ ਟੈਕਸ ਰਾਹੀਂ ਇਕੱਠਾ ਕੀਤਾ ਜਾਂਦਾ ਹੈ। ਇਥੋਂ ਦੀਆਂ ਸਨਅਤਾਂ ਖਾਣ ਪੀਣ ਦੀਆਂ ਚੀਜ਼ਾਂ ਨੂੰ ਡੱਬਿਆਂ ਵਿਚ ਬੰਦ ਕਰਨਾ, ਤੇਲ ਸਾਫ਼ ਕਰਨਾ, ਅਸਲੀ ਤਾਂਬਾ ਪ੍ਰਾਪਤ ਕਰਨਾ, ਲੋਹੇ ਤੇ ਸਟੀਲ ਦੀਆਂ ਚੀਜ਼ਾਂ ਬਣਾਉਣਾ, ਬਿਜਲੀ ਦਾ ਸਾਮਾਨ ਤਿਆਰ ਕਰਨਾ ਅਤੇ ਕਪੜਾ ਬਣਾਉਣਾ ਆਦਿ ਹਨ।

ਹ. ਪੁ.—ਐਨ ਬ੍ਰਿ 19; ਵੇ. ਜੁ. ਡਿ.; ਹੈ. ਵ. ਐ. 1971

**ਸਾਲਟਾ** : ਰਾਜ—ਸਾਲਟਾ ਅਰਜਨਟੀਨਾ ਦਾ ਉੱਤਰ ਪੱਛਮੀ ਰਾਜ ਹੈ ਤੇ ਇਸੇ ਨਾਂ ਦਾ ਸ਼ਹਿਰ ਇਸ ਦੀ ਰਾਜਧਾਨੀ ਹੈ। ਇਸ ਦੇ ਉੱਤਰ ਵਿਚ ਬੋਲੀਵੀਆ ਅਤੇ ਪੱਛਮ ਵਿਚ ਚਿੱਲੀ ਸਥਿਤ ਹਨ। ਇਸ ਦਾ ਖੇਤਰਫਲ 154,755 ਵ. ਕਿ. ਮੀ. ਹੈ। ਇਸ ਦਾ ਪੱਛਮੀ ਹਿੱਸਾ ਪਹਾੜੀ ਹੈ ਜਿਸਦੀ ਉਚਾਈ 5,791 ਮੀ. ਹੈ। ਇਥੇ ਉਪਜਾਊ ਵਾਦੀਆਂ ਅਤੇ ਚਰਾਗਾਹਾਂ ਹਨ, ਜਿੱਥੇ ਭੇਡਾਂ ਅਤੇ ਪਸ਼ੂ ਪਾਲੇ ਜਾਂਦੇ ਹਨ। ਇਸ ਇਲਾਕੇ ਨੂੰ ਬੇਰਮੇਹੋ (Vermejo), ਸਾਲਾਡੋ (Salado) ਅਤੇ ਪੈਸੇਜ (Passage) ਦਰਿਆ ਸਿੰਜਦੇ ਹਨ। ਇਸ ਤੋਂ ਛੁੱਟ ਕੁਝ ਛੋਟੀਆਂ ਛੋਟੀਆਂ ਹੋਰ ਨਦੀਆਂ ਵੀ ਹਨ।

ਇਥੇ ਸੋਨਾ, ਚਾਂਦੀ ਅਤੇ ਤਾਂਬਾ ਆਦਿ ਖਣਿਜੀ ਪਦਾਰਥ ਮਿਲਦੇ ਹਨ। ਇਸ ਤੋਂ ਛੁੱਟ ਪੈਟਰੋਲੀਅਮ ਦੇ ਭੰਡਾਰ ਵੀ ਹਨ। ਲੂਣ ਵੀ ਕਾਫ਼ੀ ਮਾਤਰਾ ਵਿਚ ਮਿਲਦਾ ਹੈ। ਇਥੋਂ ਦਾ ਮੁਖ ਪੇਸ਼ਾ ਖੇਤੀ ਬਾੜੀ ਹੈ। ਮੱਕੀ, ਐਲਫੈਲਫਾ, ਗੰਨਾ, ਅੰਗੂਰ, ਕਾਫ਼ੀ, ਤਮਾਕੂ ਤੇ ਫਲਾਂ ਦੀ ਕਾਸ਼ਤ ਕੀਤੀ ਜਾਂਦੀ ਹੈ। ਇਸ ਤੋਂ ਇਲਾਵਾ ਪਸ਼ੂ ਵੀ ਪਾਲੇ ਜਾਂਦੇ ਹਨ। ਇਥੋਂ ਖੱਲਾਂ ਹੋਰ ਦੇਸ਼ਾਂ ਨੂੰ ਭੇਜੀਆਂ ਜਾਂਦੀਆਂ ਹਨ। ਸਾਰਾ ਰਾਜ ਆਲੇ ਦੁਆਲੇ ਦੇ ਇਲਾਕੇ ਨਾਲ ਰੇਲਾਂ ਤੇ ਸੜਕਾਂ ਰਾਹੀਂ ਜੁੜਿਆ ਹੋਇਆ ਹੈ।

ਆਬਾਦੀ—510,000 (1970)

ਸ਼ਹਿਰ–ਇਹ ਸ਼ਹਿਰ ਅਰਜਨਟੀਨਾ ਵਿਚ ਇਸੇ ਹੀ ਨਾਂ ਦੇ ਸੂਬੇ ਦੀ ਰਾਜਧਾਨੀ ਹੈ। ਇਹ ਲੈਰੱਮਾ (Lerma) ਦੀ ਇਤਿਹਾਸਕ ਤੇ ਸੁੰਦਰ ਵਾਦੀ ਵਿਚ ਲਗਭਗ 1187 ਮੀਟਰ ਦੀ ਉੱਚਾਈ ਤੇ ਦਰਿਆ ਸਾਲਟਾ ਦੇ ਕੰਢੇ, ਟੂਕੂਮਾਨ (Tucuman) ਤੋਂ 233 ਮੀ. ਉੱਤਰ-ਪੱਛਮ ਵੱਲ ਸਥਿਤ ਹੈ। ਸੰਨ 1582 ਈ. ਵਿਚ ਟੂਕੂਮਾਨ ਦੇ ਗਵਰਨਰ 'ਹਰਨੈਂਡੋ ਦਾ ਲੈਰੱਮਾ' ਨੇ 'ਸੇਨ ਫਿਲਿਪ ਦਾ ਲੈਰੱਮਾ' ਦੇ ਨਾਂ ਤੇ ਇਹ ਸ਼ਹਿਰ ਵਸਾਇਆ ਸੀ। ਸੰਨ 1813 ਈ. ਵਿਚ ਆਜ਼ਾਦੀ ਦੀ ਜੰਗ ਵਿਚ ਸਪੇਨ ਦੀਆਂ ਫ਼ੌਜਾਂ ਨੂੰ ਇਥੇ ਹੀ ਹਾਰ ਹੋਈ ਸੀ। ਇਥੇ ਜ਼ਰਾਇਤੀ ਵਸਤਾਂ, ਖਣਿਜੀ ਪਦਾਰਥਾਂ ਤੇ ਲਕੜੀ ਦੀ ਮੰਡੀ ਹੈ। ਇਥੇ ਮਾਸ ਨੂੰ ਡੱਬਿਆਂ ਵਿਚ ਬੰਦ ਕੀਤਾ ਜਾਂਦਾ ਹੈ। ਇਥੇ ਸੀਮਿੰਟ ਦੇ ਕਾਰਖ਼ਾਨੇ ਵੀ ਹਨ। ਸੈਰ ਸਪਾਟੇ ਲਈ ਇਥੇ ਬਹੁਤ ਸਾਰੇ ਸਥਾਨ ਹਨ।

ਆਬਾਦੀ—117,400 (1971)

ਹ. ਪੁ.—ਐਨ.ਬ੍ਰਿ. 19; ਕਿ. ਯੂ. ਐਨ. 13; ਚੇਂਡ. ਐਨ. 16; ਸਟੇਟਸਮੈਨ ਈਅਰ ਬੁੱਕ-1973-74.

**ਸਾਲਫ਼ਰਡ** (Salford): ਇਹ ਗ੍ਰੇਟਰ ਮਾਨਚੈਸਟਰ (ਇੰਗਲੈਂਡ) ਦੀ ਪੱਛਮੀ ਹੱਦ ਤੇ ਸਥਿਤ ਇਕ ਉੱਘਾ ਸ਼ਹਿਰ, ਮਿਉਂਸਪਲ ਕਾਉਂਟੀ ਅਤੇ ਪਾਰਲੀਮੈਂਟਰੀ ਬਰੋ ਹੈ। ਸੰਨ 1844 ਵਿਚ ਬਰੋ ਤੋਂ 1888 ਵਿਚ ਕਾਉਂਟੀ ਬਰੋ ਤੇ 1926 ਵਿਚ ਇਸ ਨੂੰ ਸ਼ਹਿਰ ਦਾ ਦਰਜਾ ਦਿੱਤਾ ਗਿਆ। 1972 ਦੇ ਲੋਕਲ ਗੌਰਮਿੰਟ ਐਕਟ ਦੁਆਰਾ ਇਸ ਨੂੰ ਮਾਨਚੈਸਟਰ ਵਿਚ ਮਿਲਾ ਦਿੱਤਾ ਗਿਆ ਹੈ। ਇਸ ਤੋਂ ਪਹਿਲਾਂ ਇਹ ਲੰਕਾਸ਼ਿਰ ਵਿਚ ਸ਼ਾਮਿਲ ਸੀ। ਅਰਵੈਲ (Irwell) ਦਰਿਆ ਇਸ ਨੂੰ ਮਾਨਚੈਸਟਰ ਨਾਲੋਂ ਨਿਖੇੜਦਾ ਹੈ। ਇਸ ਸ਼ਹਿਰ ਦੀਆਂ ਮਸ਼ਹੂਰ ਇਮਾਰਤਾਂ ਅਤੇ ਸੰਸਥਾਵਾਂ ਰੋਮਨ ਕੈਥੋਲਿਕ ਗਿਰਜਾ, ਪੀਲ ਪਾਰਕ, ਆਰਟ ਗੈਲਰੀ, ਅਜਾਇਬ ਘਰ, ਬਿਊ ਹਿੱਲ ਪਾਰਕ, ਟਾਊਨ ਹਾਲ ਅਤੇ ਰਾਇਲ ਟੈਕਨੀਕਲ ਕਾਲਜ ਹਨ। ਆਰਡਸਲ ਹਾਲ (Ordsall Hall) ਇਥੋਂ ਦੀ ਸਭ ਤੋਂ ਪੁਰਾਣੀ ਇਮਾਰਤ ਹੈ।

ਫਲੈਮਿਸ਼ ਜੁਲਾਹੇ ਸਭ ਤੋਂ ਪਹਿਲਾਂ 1360 ਵਿਚ ਇਥੇ ਹੀ ਆ ਕੇ ਆਬਾਦ ਹੋਏ ਸਨ। ਉਸ ਵੇਲੇ ਤੋਂ ਹੀ ਇਹ ਸ਼ਹਿਰ ਸੂਤੀ ਕੱਪੜੇ ਦਾ ਉੱਘਾ ਕੇਂਦਰ ਚਲਿਆ ਆ ਰਿਹਾ ਹੈ। ਸ਼ਹਿਰ ਵਿਚ ਵੱਖ ਵੱਖ ਧੰਦਿਆਂ ਨਾਲ ਸਬੰਧਤ ਲਗਭਗ 1000 ਫ਼ੈਕਟਰੀਆਂ ਹਨ। ਸੰਨ 1894 ਵਿਚ ਮਾਨਚੈਸਟਰ ਨਹਿਰ ਬਣ ਜਾਣ ਕਰਕੇ ਇਸ ਸ਼ਹਿਰ ਦੀ ਵਪਾਰਕ ਮਹੱਤਤਾ ਬਹੁਤ ਵਧ ਗਈ ਸੀ। ਕਪਾਹ ਅਤੇ ਲੱਕੜੀ ਇਸ ਥਾਂ ਤੇ ਬਾਹਰੋਂ ਮੰਗਵਾਈ ਜਾਂਦੀ ਹੈ ਅਤੇ ਮਸ਼ੀਨਰੀ, ਊਨੀ ਅਤੇ ਸੂਤੀ ਕਪੜੇ, ਰੇਲ ਦੇ ਇੰਜਣ ਅਤੇ ਹੋਰ ਕਈ ਚੀਜ਼ਾਂ ਦੂਜੇ ਦੇਸਾਂ ਅਤੇ ਦੇਸ਼ ਵਿਚ ਹੀ ਦੂਜੇ ਭਾਗਾਂ ਨੂੰ ਭੇਜੀਆਂ ਜਾਂਦੀਆਂ ਹਨ।

ਆਬਾਦੀ—130,641 (1971)

53°29′ ਉ. ਵਿਥ.; 2°18′ ਪੂ. ਲੰਬ.

ਹ.ਪੁ.—ਐਨ.ਬ੍ਰਿ. ਮਾ. 8.

**ਸਾਲਫ਼ੇਰੀਨੋ** (Solferino): ਇਹ ਇਟਲੀ ਦੇ ਮੈਂਚੂਆ (Mantua) ਪ੍ਰਾਂਤ ਦਾ ਇਕ ਇਤਿਹਾਸਕ ਪਿੰਡ ਹੈ, ਜੋ ਇਸੇ ਨਾਂ ਦੇ ਸ਼ਹਿਰ ਤੋਂ ਲਗਭਗ 30 ਕਿ. ਮੀ. ਉੱਤਰ ਪੱਛਮ ਵਿਚ ਦਰਿਆ ਮੀਨਚੋ (Minico) ਤੋਂ 8 ਕਿ. ਮੀ. ਪੱਛਮ ਵੱਲ ਸਥਿਤ ਹੈ। ਲੋਂਬਾਰਡੀ ਮੈਦਾਨ (Plain of Lombordy) ਵਿਚ ਇਸ ਪਿੰਡ ਦੀ ਮਹੱਤਵਪੂਰਨ ਸਥਿਤੀ ਕਾਰਨ ਇਸ ਦੇ ਉੱਚੇ ਬੁਰਜ ਨੂੰ 'ਇਟਲੀ ਦਾ ਜਾਸੂਸ' ਕਿਹਾ ਜਾਂਦਾ ਹੈ।

ਇਸ ਪਿੰਡ ਦੀ ਇਤਿਹਾਸਕ ਮਹੱਤਤਾ ਵਧੇਰੇ ਕਰਕੇ ਇਸ ਗੱਲ ਤੋਂ ਹੈ ਕਿ 24 ਜੂਨ, 1859 ਨੂੰ ਇਥੇ ਇਕ ਪਾਸੇ ਆਸਟਰੀਆ ਅਤੇ ਦੂਜੇ ਪਾਸੇ ਫਰਾਂਸ ਤੇ ਸਾਰਡੀਨੀਆ ਦੀਆਂ ਫ਼ੌਜਾਂ ਵਿਚਕਾਰ ਘਮਸਾਨ ਦੀ ਲੜਾਈ ਹੋਈ। ਫਰਾਂਸ ਅਤੇ ਸਾਰਡੀਨੀਆ ਦੀਆਂ ਫ਼ੌਜਾਂ ਦੀ ਕਮਾਨ ਉਸ ਵੇਲੇ ਨੈਪੋਲੀਅਨ ਤੀਜੇ ਅਤੇ ਆਸਟਰੀਆ ਦੀਆਂ ਫ਼ੌਜਾਂ ਦੀ ਕਮਾਨ ਸ਼ਹਿਨਸ਼ਾਹ ਫ਼ਰਾਂਸਿਸ ਜੋਜ਼ੈੱਫ਼ ਕਰ ਰਿਹਾ ਸੀ। ਘਮਸਾਨ ਦੀ ਲੜਾਈ ਪਿਛੋਂ ਜਿੱਤ ਫਰਾਂਸ ਦੀਆਂ ਫ਼ੌਜਾਂ ਨੂੰ ਹੋਈ, ਪਰ ਇਸ ਲੜਾਈ ਵਿਚ ਹਜ਼ਾਰਾਂ ਜਵਾਨ ਮਾਰੇ ਗਏ। ਆਸਟਰੀਅਨ ਫ਼ੌਜਾਂ ਦਾ ਇਸ ਲੜਾਈ ਵਿਚ ਵਧੇਰੇ ਜਾਨੀ ਨੁਕਸਾਨ ਹੋਇਆ ਅਰਥਾਤ ਇਸ ਦੇ 22000 ਜਵਾਨ ਮਾਰੇ ਗਏ, ਜਦੋਂ ਕਿ ਇਤਿਹਾਦੀਆਂ ਦੀ ਸੂਰਤ ਵਿਚ ਇਹ ਗਿਣਤੀ 17,000 ਸੀ। ਅੰਤ ਨੂੰ 11 ਜੁਲਾਈ, 1859 ਈ. ਨੂੰ ਨੈਪੋਲੀਅਨ ਤੀਜੇ ਅਤੇ ਫ਼ਰਾਂਸਿਸ ਜੋਜ਼ੈੱਫ਼ ਵਿਚਕਾਰ ਵੀਲਾਫ਼ਰਾਂਕਾ ਦੀ ਸ਼ਾਂਤੀ ਦੀ ਸੰਧੀ ਉੱਤੇ ਦਸਖ਼ਤ ਹੋਣ ਪਿਛੋਂ ਲੜਾਈ ਬੰਦ ਹੋ ਗਈ।

ਆਬਾਦੀ—2,000 (1961)

ਹ. ਪੁ.—ਐਨ. ਬ੍ਰਿ. 20; ਐਨ. ਅਮੇ. 25; ਚੇਂਡ. ਐਨ.

**ਸਾਲਬਰ ਮਿਸਰੀ** : ਵੇਖੋ, ਮਿਸਰੀ

**ਸਾਲਵਾਹਨ (ਸਲਵਾਨ) ਰਾਜਾ** : ਭਾਰਤ ਦੇ ਦੱਖਣ ਵਿਚ ਇਕ ਪ੍ਰਤਾਪੀ ਰਾਜਾ ਹੋਇਆ ਹੈ ਜੋ ਬਿਕ੍ਰਮਾਦਿਤ੍ਯ ਦਾ ਵੈਰੀ ਸੀ। ਇਸ ਨੇ ਆਪਣਾ ਸਾਲ 78 ਈ. ਤੋਂ ਚਲਾਇਆ ਹੈ। ਇਸ ਦੀ ਰਾਜਧਾਨੀ ਗੋਦਾਵਰੀ ਦੇ ਕਿਨਾਰੇ ਸੀ, ਉਹ ਥਾਂ ਰਿਆਸਤ (ਹੈਦਰਾਬਾਦ ਦੱਖਣ) (ਹੁਣ ਆਂਧਰਾ ਪ੍ਰਦੇਸ਼) ਵਿਚ ਹੈ। ਪੁਰਾਣੇ ਗ੍ਰੰਥਾਂ ਵਿਚ ਇਸ ਦਾ ਨਾਂ ਬ੍ਰਹਮਪੁਰੀ ਆਇਆ ਹੈ। ਸਾਲਵਾਹਨ ਨੇ ਪੰਜਾਬ ਫ਼ਤਿਹ ਕਰਕੇ ਸਲਵਾਹਨਕੋਟ (ਸਯਾਲਕੋਟ) ਵਸਾਇਆ। ਇਸ ਦੇ ਬਲੰਦ, ਰਸਾਲੂ, ਪੂਰਨ, ਸੁੰਦਰ ਆਦਿ 18 ਪੁੱਤਰ ਹੋਏ ਹਨ। ਇਸ ਦੀ ਮੌਤ ਕਾਰੂਰ ਦੀ ਜੰਗ ਵਿਚ ਹੋਈ। ਇਸ ਨੂੰ ਕਈ ਗ੍ਰੰਥਾਂ ਵਿਚ ਸ਼ਤਵਾਹਨ ਵੀ ਲਿਖਿਆ ਹੈ।

ਦਸਮ ਗ੍ਰੰਥ ਵਿਚ **ਸਲਵਾਨ ਰਸਾਲੂ** ਦਾ ਕਿੱਸਾ ਵੱਖਰਾ ਹੈ। ਇਸ ਵਿਚ ਬਿਕਰਮਾਜੀਤ ਰਾਜੇ ਨਾਲ ਵੈਰ ਕਰਨ ਵਾਲੀ ਗੱਲ ਸਾਂਝੀ ਹੈ। ਰਾਜਾ ਸਾਲਵਾਹਨ ਦੀ ਕਹਾਣੀ ਇਸ ਤਰ੍ਹਾਂ ਹੈ ਕਿ ਸਿਆਲਕੋਟ ਦੇਸ਼ ਦੇ ਰਾਜੇ ਸਾਲਵਾਹਨ ਦੀ ਇਕ ਰਾਣੀ ਦਾ ਨਾਂ ਤ੍ਰਿਪੁਰਾਰਮਤੀ ਸੀ। ਉਹ ਅੱਠੇ ਪਹਿਰ ਭਵਾਨੀ ਨੂੰ ਧਿਆਉਂਦੀ ਸੀ। ਉਜੈਨ ਦੇ ਰਾਜਾ ਬਿਕਰਮਾਜੀਤ ਨੇ ਸਾਲਵਾਹਨ ਉੱਤੇ ਧਾਵਾ ਕੀਤਾ। ਭਵਾਨੀ, ਚੰਡਕਾ, ਜਗਮਾਤਾ ਦੀ ਕਿਰਪਾ ਨਾਲ ਸਾਲਵਾਹਨ ਦੀ ਸੈਨਾ ਮਰੇ ਹੀ ਨਾ ਸਗੋਂ ਫਿਰ ਉੱਠ ਉੱਠ ਕੇ ਲੜਦੀ ਜਾ ਰਹੀ ਸੀ। ਬਿਕਰਮਾਜੀਤ ਦੀ ਸੈਨਾ ਸਾਰੀ ਮਾਰੀ ਗਈ। ਫੇਰ ਦੋਵੇਂ ਰਾਜੇ ਲੜਨ ਲੱਗੇ। ਜਿਹੜਾ ਵਾਰ ਬਿਕਰਮਾਜੀਤ ਕਰੇ, ਸ੍ਰੀ ਚੰਡੀ ਦੀ ਕਿਰਪਾ ਨਾਲ ਉਸ ਤੋਂ ਹੀ ਬਚਾ ਹੋ ਜਾਵੇ। ਸਾਲਵਾਹਨ ਦੀ ਪਟਰਾਣੀ ਨੇ ਗੌਰਜਾਂ ਦੀ ਪੂਜਾ ਕਰਕੇ, ਉਸ ਤੋਂ ਜਿੱਤ ਦਾ ਵਰ ਲੈ ਲਿਆ। ਸਾਲਵਾਹਨ ਹੱਥੋਂ ਬਿਕਰਮਾਜੀਤ ਮਾਰਿਆ ਗਿਆ।

ਕਈ ਮਹੀਨਿਆਂ ਪਿਛੋਂ ਦੇਵੀ ਦੀ ਕਿਰਪਾ ਨਾਲ ਇਨ੍ਹਾਂ ਦੇ ਘਰ ਪੁੱਤਰ ਹੋਇਆ, ਜਿਸ ਦਾ ਨਾਂ ਰਸਾਲੂ ਰਖਿਆ।

ਪੰਜਾਬੀ ਕਿੱਸਾ-ਕਾਵਿ ਵਿਚ ਪੂਰਨ ਭਗਤ ਦੇ ਕਿੱਸੇ ਤੇ ਰਾਜਾ ਰਸਾਲੂ ਦੇ ਕਿੱਸੇ ਵਿਚ ਸਾਲਵਾਹਨ ਬਾਰੇ ਮਿਲਦਾ ਵਰਣਨ ਦਸਮ ਗ੍ਰੰਥ ਦੇ ਸਾਲਵਾਹਨ ਨਾਲੋਂ ਵੱਖਰਾ ਹੈ। ਕਾਦਰਯਾਰ ਨੇ ਪੂਰਨ ਭਗਤ ਦੀ ਵਾਰ ਲਿਖੀ ਹੈ। ਰਾਜਾ ਸਲਵਾਨ ਦੇ ਘਰ ਪੁੱਤਰ ਦੀ ਕਮੀ ਹੈ। ਗੁਰੂ ਗੋਰਖਨਾਥ ਸਿਆਲਕੋਟ ਆਉਂਦੇ ਹਨ। ਰਾਜਾ ਬੇਨਤੀ ਕਰਦਾ ਹੈ। ਗੁਰੂ ਗੋਰਖਨਾਥ ਆਖਦੇ ਹਨ 'ਤੇਰੇ ਘਰ ਬੱਚਾ ਹੋਵੇਗਾ, ਪਰ ਉਸਦੀ ਉਮਰ ਔਕੜਾਂ ਵਿਚ ਗੁਜ਼ਰੇਗੀ। ਤੂੰ ਉਦੇ ਨਗਰ ਦੇ ਰਾਜਾ ਚੰਦਲ ਦੀ ਬੇਟੀ ਇੱਛਰਾਂ ਨੂੰ ਵਿਆਹ ਤਾਂ ਤੇਰੇ ਘਰ ਔਲਾਦ ਹੋਵੇਗੀ।' ਰਾਜਾ ਉਦੇ ਨਗਰ ਵੱਲ ਜਾਂਦਾ ਹੈ। ਕਈ ਔਕੜਾਂ ਆਉਂਦੀਆਂ ਹਨ, ਕਈ ਥਾਂ ਅਲੌਕਿਕ ਸ਼ਕਤੀ ਦਾ ਵਰਣਨ ਹੈ। ਇੱਛਰਾਂ ਦੇ ਵਿਆਹ ਦਾ ਵਰਣਨ ਹੈ। ਲੂਣਾ ਬਾਰੇ ਵੀ ਮਿਥਿਹਾਸਕ ਵਰਣਨ ਹੈ।

ਪੰਜਾਬੀ ਕਿੱਸਾ-ਕਾਵਿ ਦੇ ਆਧਾਰ ਤੇ ਰਾਜਾ ਸਲਵਾਹਨ ਪੂਰਨ ਦਾ ਪਿਤਾ ਹੈ, ਜਿਸ ਨੇ ਆਪਣੀ ਦੂਸਰੀ ਰਾਣੀ ਲੂਣਾ ਦੀਆਂ ਗੱਲਾਂ ਵਿਚ ਆ ਕੇ ਇੱਛਰਾ ਦੇ ਪੁੱਤਰ ਪੂਰਨ ਨੂੰ ਖੂਹ ਵਿਚ ਸੁਟਵਾ ਦਿੱਤਾ ਸੀ। ਫਿਰ ਪੂਰਨ ਜੋਗੀ ਦੇ ਵਰ ਨਾਲ ਹੀ ਉਸਦੇ ਘਰ ਪੁੱਤਰ ਰਸਾਲੂ ਦਾ ਜਨਮ ਹੋਇਆ ਸੀ।

**ਸਾਲਵਾਹਨ ਵੰਸ਼** : ਵੇਖੋ, ਸਾਤਵਾਹਨ ਵੰਸ਼

**ਸਾਲਵਾਡੋਰ** (Salvador) : ਇਹ ਉੱਤਰੀ-ਪੂਰਬੀ ਬ੍ਰਾਜ਼ੀਲ ਦੇ ਬਾਹੀਆ (Bahia) ਪ੍ਰਾਂਤ ਦੀ ਰਾਜਧਾਨੀ ਅਤੇ ਮੁਖ ਬੰਦਰਗਾਹ ਹੈ। ਇਹ ਆੱਲ ਸੇਂਟਸ ਬੇ (All Saints Bay) ਨੂੰ ਅੰਧ ਮਹਾਂਸਾਗਰ ਨਾਲੋਂ ਜੁਦਾ ਕਰਨ ਵਾਲੇ ਸੁੰਦਰ ਪ੍ਰਾਇਦੀਪ ਦੇ ਦੱਖਣੀ ਸਿਰੇ ਉੱਪਰ ਸਥਿਤ ਹੈ। ਇਹ ਬ੍ਰਾਜ਼ੀਲ ਦੇ ਪੁਰਾਣੇ ਸ਼ਹਿਰਾਂ ਵਿਚੋਂ ਇਕ ਹੈ ਜਿਸਦੀ ਸਥਾਪਨਾ 1549 ਈ. ਵਿਚ ਬ੍ਰਾਜ਼ੀਲ ਦੀ ਪੁਰਤਗੇਜ਼ੀ ਬਸਤੀ ਦੇ ਸਦਰ-ਮੁਕਾਮ ਦੇ ਤੌਰ ਤੇ ਹੋਈ ਸੀ। ਖੰਡ ਦੇ ਨਾਲ ਨਾਲ ਖੰਡ ਦੇ ਵਪਾਰ ਦੀ ਉੱਨਤੀ ਹੋਣ ਕਾਰਨ ਇਸ ਸ਼ਹਿਰ ਵੱਲ ਸਮੁੰਦਰੀ ਡਾਕੂ ਅਤੇ ਪੁਰਤਗਾਲੀਆਂ ਦੇ ਦੁਸ਼ਮਣਾਂ ਦੀ ਨਜ਼ਰ ਆ ਗਈ। ਸੰਨ 1624 ਵਿਚ ਇਸ ਸ਼ਹਿਰ ਉੱਤੇ ਡੱਚ ਲੋਕਾਂ ਦਾ ਕਬਜ਼ਾ ਹੋ ਗਿਆ ਪਰੰਤੂ ਅਗਲੇ ਹੀ ਸਾਲ ਵਾਪਸ ਲੈ ਲਿਆ ਗਿਆ। ਸੰਨ 1823 ਤਕ ਇਹ ਪੁਰਤਗੇਜ਼ਾਂ ਦੇ ਕਬਜ਼ੇ ਹੇਠਾਂ ਰਿਹਾ ਅਤੇ ਬਾਅਦ ਵਿਚ ਬ੍ਰਾਜ਼ੀਲ ਦੇ ਆਜ਼ਾਦ ਹੋਣ ਨਾਲ ਆਜ਼ਾਦ ਹੋ ਗਿਆ।

ਇਹ ਸ਼ਹਿਰ ਅਫ਼ਰੀਕੀ ਗੁਲਾਮਾਂ ਦੇ ਵਪਾਰ ਦਾ ਮੁਖ ਕੇਂਦਰ ਸੀ, ਜਿਸ ਕਰਕੇ ਅਜੇ ਵੀ ਬ੍ਰਾਜ਼ੀਲ ਵਿਚ ਬਹੁਤ ਗਿਣਤੀ ਵਿਚ ਹਬਸ਼ੀ ਪਾਏ ਜਾਂਦੇ ਹਨ। ਇਨ੍ਹਾਂ ਦੇ ਆਪਣੇ ਕਿਸਮ ਦੇ ਰਸਮੋ ਰਿਵਾਜ ਅਤੇ ਖਾਣ-ਪੀਣ ਕਰਕੇ ਸਾਲਵਾਡੋਰ ਪ੍ਰਸਿੱਧ ਹੈ।

ਇਹ ਬ੍ਰਾਜ਼ੀਲ ਦੀਆਂ ਵਧੀਆ ਬੰਦਰਗਾਹਾਂ ਵਿਚੋਂ ਇਕ ਹੈ। ਇਥੋਂ ਆਮ ਕਰਕੇ ਬਣਾਉਟੀ ਵਸਤਾਂ ਦੀ ਦਰਾਮਦ ਹੁੰਦੀ ਹੈ ਜਦੋਂ ਕਿ ਕੋਕੋ, ਤਮਾਕੂ, ਖੰਡ, ਪਸ਼ੂਆਂ ਦੀਆਂ ਖੱਲਾਂ, ਰਿੰਡ ਦੇ ਬੀਜ, ਹੀਰੇ, ਸਖ਼ਤ ਲਕੜੀ ਅਤੇ ਪੈਟਰੋਲ ਆਦਿ ਦੀ ਬਰਾਮਦ ਹੁੰਦੀ ਹੈ। ਖਾਣੇ ਦੀ ਪੈਕਿੰਗ, ਤਮਾਕੂ, ਕੱਪੜਾ, ਧਾਤ, ਲਕੜੀ ਅਤੇ ਚਮੜੇ ਦਾ ਕੰਮ ਇਸ ਸ਼ਹਿਰ ਦੇ ਮੁਖ ਕਿੱਤੇ ਹਨ। ਸਮੁੰਦਰੀ ਜਹਾਜ਼ ਬਣਾਉਣਾ ਇਥੋਂ ਦੀ ਮੁਖ ਸਨੱਅਤ ਹੈ।

ਇਸ ਸ਼ਹਿਰ ਦੀ ਵਿਸ਼ੇਸ਼ ਗੱਲ ਇਹ ਹੈ ਕਿ ਇਹ ਦੋ ਹਿੱਸਿਆਂ ਵਿਚ ਵੰਡਿਆ ਹੋਇਆ ਹੈ। ਹੇਠਲਾ ਹਿੱਸਾ ਸਮੁੰਦਰੀ ਸਤ੍ਹਾ ਤੋਂ ਕੁਝ ਕੁ ਮੀਟਰ ਦੀ ਉਚਾਈ ਤੇ ਹੀ ਹੈ ਜਿਸ ਵਿਚ ਬੰਦਰਗਾਹ ਵਪਾਰਕ ਡਿਸਟ੍ਰਿਕਟ (Commercial District) ਅਤੇ ਰਿਹਾਇਸ਼ੀ ਭਾਗ ਸ਼ਾਮਲ ਹਨ। ਉਪਰਲਾ ਹਿੱਸਾ ਜੋ ਉੱਤਰ ਵੱਲ ਕਈ ਕਿਲੋਮੀਟਰਾਂ ਵਿਚ ਫੈਲਿਆ ਹੋਇਆ ਹੈ ਵਿਚ ਸਰਕਾਰੀ ਦਫ਼ਤਰ, ਬਾਜ਼ਾਰ ਆਦਿ ਸ਼ਾਮਿਲ ਹਨ। ਇਹ ਸ਼ਹਿਰ ਗਿਰਜਾ ਘਰਾਂ ਦੀ ਸੁੰਦਰਤਾ ਕਰਕੇ ਵੀ ਮਸ਼ਹੂਰ ਹੈ। ਖਾਸ ਕਰਕੇ ਥਰਡ ਆਰਡਰ ਆਫ਼ ਸੇਂਟ ਫਰਾਂਸਿਸ (Third Order of St. Francis, 1701) ਦਾ ਗਿਰਜਾਘਰ ਵੇਖਣ ਯੋਗ ਹੈ। ਕਲਾ ਦੇ ਪੱਖੋਂ ਬਾਰਾ ਲਾਈਟ ਹਾਊਸ (Bara Light house) ਅਤੇ 17 ਵੀਂ ਸਦੀ ਦੇ ਕਿਲ੍ਹੇ ਵੀ ਵੇਖਣ ਯੋਗ ਹਨ। ਸਾਲਵਾਡੋਰ ਬਾਹੀਆ ਦੀ ਯੂਨੀਵਰਸਿਦਾਦੇ ਫੈਡਰਲ (universidade Federal, 1946) ਅਤੇ ਸਾਲਵਾਡੋਰ ਦੀ ਯੂਨੀਵਰਸਿਦਾਦੇ ਕੈਟੋਲਿਕਾ (universidade Catolica, 1961) ਦੀ ਸੀਟ ਹੈ। ਇਥੇ ਕਈ ਅਜਾਇਬ ਘਰ ਵੀ ਹਨ।

ਆਬਾਦੀ—998,258 (1970)।

12°59′ ਦੱ. ਵਿਥ.; 38°31′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 8:823

**ਸਾਲਵਾਡੋਰ, ਐਲ** (Salvador, El) : ਇਹ ਮੱਧ ਅਮਰੀਕਾ ਵਿਚ ਘਣੀ ਆਬਾਦੀ ਵਾਲਾ ਸਭ ਤੋਂ ਛੋਟਾ ਗਣਤੰਤਰੀ ਦੇਸ਼ ਹੈ ਜਿਸਦਾ ਖੇਤਰਫਲ 20,975 ਵ. ਕਿ. ਮੀ. ਅਤੇ ਆਬਾਦੀ 3,541,000 ਅਰਥਾਤ ਇਕ ਵ. ਕਿ. ਮੀ. ਵਿਚ 290 ਦੇ ਲਗਭਗ ਵਿਅਕਤੀ ਰਹਿੰਦੇ ਹਨ। ਸ਼ਾਂਤ ਮਹਾਂਸਾਗਰ ਨਾਲ ਇਸਦੇ ਕਿਨਾਰੇ ਦੀ ਲੰਬਾਈ 320 ਕਿ. ਮੀ. ਹੈ। ਇਸਦੇ ਪੱਛਮ ਵੱਲ ਰੀਪਬਲਿਕ ਆਫ਼ ਗਵਾਟੇਮਾਲਾ (Guatemala) ਅਤੇ ਉੱਤਰ ਪੂਰਬ ਵੱਲ ਰੀਪਬਲਿਕ ਆਫ਼ ਹਾਂਡੂਰਾਸ (Honduras) ਲਗਦੇ ਹਨ। ਇਸ ਦੀ ਰਾਜਧਾਨੀ ਸਾਨ ਸਾਲਵਾਡੋਰ ਹੈ।

ਭੂ-ਆਕ੍ਰਿਤੀ ਵਿਗਿਆਨ

**ਧਰਾਤਲ** -ਐਲ ਸਾਲਵਾਡੋਰ ਦੀ ਧਰਾਤਲ ਵਿਚ ਪਰਬਤ ਲੜੀਆਂ, ਮੈਦਾਨ, ਝੀਲਾਂ ਅਤੇ ਦਰਿਆਈ ਘਾਟੀਆਂ ਸ਼ਾਮਲ ਹਨ ਜਿਨ੍ਹਾਂ ਨੂੰ ਹੇਠ ਲਿਖੇ ਪੰਜ ਖੰਡਾਂ ਵਿਚ ਵੰਡਿਆ ਜਾ ਸਕਦਾ ਹੈ :—(1) ਤੰਗ ਸਾਹਿਲੀ ਮੈਦਾਨ ਜੋ ਸਾਹਿਲ ਦੇ ਨਾਲ ਨਾਲ ਪਰਬਤ ਲੜੀ ਅਤੇ ਸ਼ਾਂਤ ਮਹਾਂਸਾਗਰ ਵਿਚਕਾਰ ਸਥਿਤ ਹੈ; (2) ਦੱਖਣੀ ਜਵਾਲਾ ਮੁਖੀ ਪਰਬਤ ਲੜੀ ਜਿਹਦੀ ਔਸਤ ਉਚਾਈ ਲਗਭਗ 1220 ਮੀਟਰ ਹੈ; (3) ਕੇਂਦਰੀ ਮੈਦਾਨ; (4) ਲੇਂਪਾ (Lempa) ਅਤੇ ਗਰੇਂਡ ਦੀ ਸਾਨ ਮੀਗੇਲ (Grande de san Miguel) ਦਰਿਆਵਾਂ ਦੀਆਂ ਘਾਟੀਆਂ, (5) ਉੱਤਰੀ ਪਰਬਤ ਖੰਡ, ਜਿਸ ਵਿਚ ਮੇਟਾਪਾਂ (Metapan) ਅਤੇ ਚਾਲਾਟੇਨਾਂਗੋ (Chalatenango) ਪਰਬਤ ਲੜੀਆਂ ਸ਼ਾਮਲ ਹਨ। ਇਨ੍ਹਾਂ ਪਰਬਤਾਂ ਦੀ ਉਚਾਈ 1500 ਤੋਂ 2000 ਮੀਟਰ ਤਕ ਹੈ। ਵੀਹ ਤੋਂ ਵਧ ਜਵਾਲਾ ਮੁਖੀ ਪਰਬਤ ਦੱਖਣੀ ਪਰਬਤਾਂ ਵਿਚ ਸਥਿਤ ਹਨ ਜਿਨ੍ਹਾਂ ਵਿਚੋਂ ਈਸਾਲ ਕੋ (1830 ਮੀਟਰ) ਬਹੁਤ ਮਸ਼ਹੂਰ ਹੈ ਅਤੇ ਜਿਸ ਨੂੰ ਲਾਈਟ ਹਾਊਸ ਆਫ਼ ਪੈਸਿਫ਼ਿਕ ਦੇ ਨਾਂ ਨਾਲ ਜਾਣਿਆ ਜਾਂਦਾ ਹੈ ਅਤੇ ਦੇਸ਼ ਦਾ ਸਭ ਤੋਂ ਉੱਚਾ ਪਰਬਤ ਸਾਨ ਮਾਰਸੇਲੀਨੋ ਸਾਂਤਾ ਆਨਾ (San Marcelino, Santa Ana) ਜਿਸਦੀ ਉਚਾਈ 2,381 ਮੀਟਰ ਹੈ, ਵੀ ਇਨ੍ਹਾਂ ਵਿਚੋਂ ਹੀ ਹੈ।

**ਜਲ-ਪ੍ਰਵਾਹ** -ਐਲ ਸਾਲਵਾਡੋਰ ਵਿਚ ਤਿੰਨ ਸੌ ਤੋਂ ਵੀ ਵੱਧ ਦਰਿਆ ਹਨ। ਲੇਂਪਾ ਅਤੇ ਗਰੇਂਡ ਦੀ ਸਾਨ ਮੀਗੇਲ ਪ੍ਰਸਿੱਧ ਦਰਿਆ ਹਨ। ਕਾਫ਼ੀ ਗਿਣਤੀ ਵਿਚ ਝੀਲਾਂ ਹਨ। ਲਾਗੋ ਦੀ ਈਲੋਪਾਂਗੋ (Lago de Ilopango, 64 ਵ. ਕਿ. ਮੀ.) ਅਤੇ ਲਾਗੂਨਾ ਕੋਆਟੇਪੇਕੇ (Laguna Coatepeque, ਲਗਭਗ 38 ਵ. ਕਿ. ਮੀ.) ਇਥੋਂ ਦੀਆਂ ਮੁਖ ਝੀਲਾਂ ਹਨ।

ਦੇਸ਼ ਵਿਚ ਸਭ ਤੋਂ ਉਪਜਾਊ ਭਾਗ ਦੱਖਣੀ ਪਰਬਤ ਲੜੀਆਂ ਵਾਲਾ ਹੈ ਜੋ ਜਵਾਲਾ ਮੁਖੀ ਪਰਬਤਾਂ ਦੇ ਲਾਵੇ ਤੋਂ ਤਿਆਰ ਹੋਇਆ ਹੈ। ਕੇਂਦਰੀ ਮੈਦਾਨ ਅਤੇ ਘਾਟੀਆਂ ਦੇ ਮੈਦਾਨ ਆਮ ਕਰਕੇ ਪਥਰੀਲੇ ਹਨ। ਸਾਹਿਲੀ ਮੈਦਾਨ ਸੈਲਾਬ ਵਾਲੇ ਹਨ।

**ਜਲਵਾਯੂ** -ਇਸ ਦੇਸ਼ ਦਾ ਜਲਵਾਯੂ ਤਪਤ ਖੰਡ ਵਾਲਾ ਹੈ ਪਰ ਕੇਂਦਰੀ ਭਾਗ ਉੱਚਾ ਹੋਣ ਕਰਕੇ ਇਥੇ ਦਰਮਿਆਨੀ ਕਿਸਮ ਦੀ ਗਰਮੀ ਪੈਂਦੀ ਹੈ ਜਿਥੇ ਤਾਪਮਾਨ ਆਮ ਕਰਕੇ 16° ਸੈਂ. ਤੋਂ 23° ਸੈਂ. ਦੇ ਵਿਚਕਾਰ ਰਹਿੰਦਾ ਹੈ। ਮਈ ਤੋਂ ਅਕਤੂਬਰ ਤਕ ਭਾਰੀ ਵਰਖਾ ਹੁੰਦੀ ਹੈ ਜਿਸ ਨੂੰ ਟੈਂਪੋਰਲ ਆਖਦੇ ਹਨ ਅਤੇ ਨਵੰਬਰ ਤੋਂ ਅਪ੍ਰੈਲ ਤਕ ਮੌਸਮ ਖੁਸ਼ਕ ਰਹਿੰਦਾ ਹੈ। ਸ਼ਾਂਤ ਮਹਾਂਸਾਗਰ ਦੇ ਨਾਲ ਨੀਵੇਂ ਮੈਦਾਨਾਂ ਵਿਚ ਸਾਲਾਨਾ ਔਸਤ ਵਰਖਾ 162 ਸੈਂ. ਮੀ. ਅਤੇ ਉੱਤਰ ਤੋਂ ਦੱਖਣ ਨੂੰ ਪਰਬਤ ਲੜੀਆਂ ਵਿਚ ਵਰਖਾ 177 ਤੋਂ 246 ਸੈ. ਮੀ. ਦੇ ਲਗਭਗ ਹੁੰਦੀ ਹੈ।

**ਬਨਸਪਤੀ ਅਤੇ ਜੀਵਜੰਤੂ** -ਉੱਚੇ ਪਰਬਤੀ ਖੰਡਾਂ ਵਿਚ ਘਾਹ ਦੇ

ਮੈਦਾਨ ਅਤੇ ਬਚੇ ਖੁਚੇ ਬਲੂਤ ਅਤੇ ਚੀਲ੍ਹ ਦੇ ਜੰਗਲ ਪਾਏ ਜਾਂਦੇ ਹਨ। ਕੇਂਦਰੀ ਮੈਦਾਨਾਂ ਅਤੇ ਦਰਿਆਵਾਂ ਦੀਆਂ ਘਾਟੀਆਂ ਵਿਚ ਪਤਝੜ ਦੇ ਦਰਖ਼ਤ, ਝਾੜੀਆਂ ਅਤੇ ਤਪਤ-ਖੰਡ ਦੇ ਘਾਹ ਦੇ ਮੈਦਾਨ ਮਿਲਦੇ ਹਨ। ਸਾਹਿਲੀ ਮੈਦਾਨ ਅਤੇ ਦੱਖਣੀ ਪਹਾੜਾਂ ਦੀਆਂ ਢਲਾਣਾਂ ਪਾਰਕਾਂ ਦੀ ਤਰ੍ਹਾਂ ਘਾਹ ਅਤੇ ਪਤਝੜ ਵਾਲੇ ਦਰਖ਼ਤਾਂ ਨਾਲ ਭਰੀਆਂ ਪਈਆਂ ਹਨ। ਦਰਖ਼ਤਾਂ ਵਿਚੋਂ ਬਾਲਸਮ (Balsam) ਆਪਣੀ ਸੁਗੰਧੀ ਅਤੇ ਸੁੰਦਰਤਾ ਵਾਸਤੇ ਬੜਾ ਮਸ਼ਹੂਰ ਹੈ। ਸਾਹਿਲੀ ਖੰਡ ਵਿਚ ਖਜੂਰ ਅਤੇ ਨਾਰੀਅਲ ਦੇ ਦਰਖ਼ਤ ਉਗਾਏ ਜਾਂਦੇ ਹਨ।

ਖੇਤੀਬਾੜੀ ਥੱਲੇ ਜ਼ਿਆਦਾ ਇਲਾਕਾ ਹੋਣ ਕਰਕੇ ਜੰਗਲੀ ਜਾਨਵਰ ਮੱਧ ਅਮਰੀਕਾ ਦੇ ਦੂਜੇ ਦੇਸ਼ਾਂ ਦੇ ਮੁਕਾਬਲੇ ਘੱਟ ਹੁੰਦੇ ਹਨ। ਚੂਹੇ ਵਰਗੇ ਜਾਨਵਰ, ਚੀਤਾ ਅਤੇ ਹੋਰ ਕੀੜੇ ਮਕੌੜੇ ਇਥੇ ਆਮ ਹਨ। ਦਰਿਆਵਾਂ ਅਤੇ ਝੀਲਾਂ ਵਿਚ ਕਈ ਕਿਸਮ ਦੀਆਂ ਮੱਛੀਆਂ ਅਤੇ ਮਗਰਮੱਛ ਆਦਿ ਪਾਏ ਜਾਂਦੇ ਹਨ।

ਇਤਿਹਾਸ–ਪਹਿਲਾਂ ਪਹਿਲ ਐਲ ਸਾਲਵਾਡੋਰ ਵਿਚ ਇੰਡੀਅਨ ਗਰੁੱਪ ਵਸਦੇ ਸਨ ਜੋ ਸਭਿਅਤਾ ਵਿਚ ਕਾਫ਼ੀ ਅਗਾਂਹ ਸਨ, ਪਰ ਇਨ੍ਹਾਂ ਦੀ ਪਛਾਣ ਨਹੀਂ ਕੀਤੀ ਜਾ ਸਕਦੀ। 15ਵੀਂ ਸਦੀ ਵਿਚ ਇਥੇ ਪਪੀਲ (Pipil) ਲੋਕ ਵਸਦੇ ਰਹੇ। ਸਭ ਤੋਂ ਪਹਿਲੇ ਯੂਰਪੀਅਨ ਸਪੇਨ ਦੇ ਰਹਿਣ ਵਾਲੇ ਸਨ ਜੋ 1524 ਈ. ਵਿਚ ਇਥੇ ਦਾਖ਼ਲ ਹੋਏ। ਇਨ੍ਹਾਂ ਲੋਕਾਂ ਦਾ ਕਬਜ਼ਾ ਕਾਫ਼ੀ ਦੇਰ ਤਕ ਰਿਹਾ। ਕਾਹਵੇ ਦੇ ਵਪਾਰ ਤੋਂ ਸਪੇਨੀਆਂ ਦੀ ਆਰਥਿਕਤਾ ਨੂੰ ਬਹੁਤ ਲਾਭ ਪਹੁੰਚਿਆ। ਸੰਨ 1811 ਤੋਂ 1849 ਤਕ ਐਲ ਸਾਲਵਾਡੋਰ, ਸੈਂਟਰਲ ਅਮੈਰੀਕਨ ਫੈਡਰੇਸ਼ਨ ਦੀ ਸਟੇਟ ਰਿਹਾ ਜੋ 1839 ਈ. ਵਿਚ ਟੁੱਟ ਗਈ ਅਤੇ 1841 ਈ. ਵਿਚ ਐਲ ਸਾਲਵਾਡੋਰ ਨੇ ਆਜ਼ਾਦ ਗਣਤੰਤਰ ਹੋਣ ਦਾ ਐਲਾਨ ਕਰ ਦਿੱਤਾ। ਆਜ਼ਾਦੀ ਤੋਂ ਬਾਅਦ ਇਥੇ ਤਾਨਾਸ਼ਾਹੀ ਵੀ ਕਾਫ਼ੀ ਦੇਰ ਚਲਦੀ ਰਹੀ।

ਆਰਥਿਕਤਾ

**ਖੇਤੀਬਾੜੀ**–ਸਾਲਵਾਡੋਰ ਆਰਥਿਕ ਪੱਖੋਂ ਖੇਤੀਬਾੜੀ ਉਪਰ ਨਿਰਭਰ ਹੈ। ਥੋੜ੍ਹੇ ਸਾਲਾਂ ਵਿਚ ਉਦਯੋਗ ਵੀ ਤੇਜ਼ੀ ਨਾਲ ਪਰਫੁਲਿਤ ਹੋਇਆ ਹੈ। ਖੇਤੀਬਾੜੀ ਦੀਆਂ ਮੁਖ ਉਪਜਾਂ ਕਾਹਵਾ, ਕਪਾਹ ਅਤੇ ਗੰਨਾ ਆਦਿ ਹਨ। 'ਕਾਫ਼ੀ' ਕਾਫ਼ੀ ਵੱਡੀ ਮਾਤਰਾ ਵਿਚ ਪੈਦਾ ਕੀਤੀ ਜਾਂਦੀ ਹੈ ਅਤੇ ਸੰਯੁਕਤ ਰਾਜ, ਜਾਪਾਨ ਅਤੇ ਯੂਰਪ ਨੂੰ ਭੇਜੀ ਜਾਂਦੀ ਹੈ। ਪਸ਼ੂ ਵੀ ਬਹੁਤ ਗਿਣਤੀ ਵਿਚ ਪਾਲੇ ਜਾਂਦੇ ਹਨ। ਬਾਲਸਮ ਦਰਖ਼ਤ ਤੋਂ ਬਾਲਸਮ ਮੱਲ੍ਹਮ ਤਿਆਰ ਕੀਤੀ ਜਾਂਦੀ ਹੈ ਜਿਸ ਕਰਕੇ ਇਹ ਐਲ ਸਾਲਵਾਡੋਰ ਦੁਨੀਆਂ ਭਰ ਵਿਚ ਮਸ਼ਹੂਰ ਹੈ। ਇਥੋਂ ਖਣਿਜ ਪਦਾਰਥ ਕੋਈ ਖ਼ਾਸ ਨਹੀਂ ਨਿਕਲਦੇ। ਦੇਸ਼ ਦੀ ਸ਼ਕਤੀ ਦੀਆਂ ਲੋੜਾਂ ਪੂਰੀਆਂ ਕਰਨ ਲਈ ਸਾਨ ਸਾਲਵਾਡੋਰ ਤੋਂ 56 ਕਿ. ਮੀ. ਉੱਤਰ ਪੂਰਬ ਵੱਲ ਲੈਂਪਾ ਦਰਿਆ ਉੱਤੇ ਜਲ-ਬਿਜਲੀ ਪ੍ਰਾਜੈਕਟ ਹੈ।

**ਉਦਯੋਗ**–ਸ਼ਰਾਬ ਤਿਆਰ ਕਰਨਾ, ਭੋਜਨ ਨੂੰ ਡੱਬਿਆਂ ਵਿਚ ਬੰਦ ਕਰਨਾ, ਖਾਦ, ਸੀਮਿੰਟ, ਪਲਾਸਟਿਕ, ਤਮਾਕੂ, ਕਪੜਾ, ਚਮੜੇ ਤੇ ਲਕੜੀ ਦਾ ਸਾਮਾਨ, ਪੈਟਰੋਲੀਅਮ ਅਤੇ ਮਸ਼ੀਨਰੀ ਬਣਾਉਣਾ ਇਥੋਂ ਦੇ ਮੁਖ ਉਦਯੋਗ ਹਨ।

ਬਾਹਰੋਂ ਆਏ ਸੈਲਾਨੀ ਆਮਦਨ ਦਾ ਆਮ ਸਾਧਨ ਹਨ। ਸੰਨ 1965 ਤੋਂ ਇਥੇ ਹਰ ਦੂਜੇ ਸਾਲ ਅੰਤਰਰਾਸ਼ਟਰੀ ਮੇਲਾ ਲਾਇਆ ਜਾਂਦਾ ਹੈ ਜੋ ਵਪਾਰ ਅਤੇ ਉਦਯੋਗ ਨੂੰ ਉਤਸ਼ਾਹ ਦਿੰਦਾ ਹੈ। ਇਥੇ ਬੈਂਕਾਂ ਦਾ ਪ੍ਰਬੰਧ ਬਹੁਤ ਅੱਛਾ ਹੈ ਅਤੇ ਇਥੇ ਨੌਂ ਕਮਰਸ਼ੀਅਲ ਬੈਂਕ ਹਨ।

**ਆਵਾਜਾਈ**–ਉੱਤਰ ਦੇ ਪਹਾੜੀ ਇਲਾਕਿਆਂ ਨੂੰ ਛੱਡ ਕੇ ਬਾਕੀ ਸਾਰੇ ਦੇਸ਼ ਵਿਚ ਆਵਾਜਾਈ ਦੇ ਬਹੁਤ ਅੱਛੇ ਸਾਧਨ ਹਨ। ਪੈਨ ਅਮੈਰੀਕਨ ਹਾਈਵੇ (Pan American Highway) ਦੇ ਦੋ ਵੱਡੇ ਰੂਟ ਐਲ ਸਾਲਵਾਡੋਰ ਵਿਚੋਂ ਲੰਘਦੇ ਹਨ। ਦੇਸ਼ ਵਿਚ ਸੜਕਾਂ ਦਾ ਜਾਲ ਵਿਛਿਆ ਹੋਇਆ ਹੈ। ਰੇਲ ਦੀਆਂ ਲਾਈਨਾਂ ਲਗਭਗ 700 ਕਿ. ਮੀ. ਲੰਬੀਆਂ ਹਨ। ਸਮੁੰਦਰੀ ਵਪਾਰ ਲਈ ਇਥੇ ਤਿੰਨ ਬੰਦਰਗਾਹਾਂ ਆਕਾਹੂਤਲਾ (Acajutla), ਲਾ ਲਿਬਰਤਾਦ (La Libertad) ਅਤੇ ਲਾ ਯੂਨੀਅਨ (La Union) ਹਨ। ਸਾਨ ਸਾਲਵਾਡੋਰ ਤੋਂ 8 ਕਿ. ਮੀ. ਦੂਰ ਈਲੋਪਾਂਗੋ ਫੀਲਡ (Ilopango Field) ਅੰਤਰ-ਰਾਸ਼ਟਰੀ ਹਵਾਈ ਅੱਡਾ ਹੈ।

**ਰਾਜ ਪ੍ਰਬੰਧ**–ਸੰਨ 1962 ਦੇ ਵਿਧਾਨ ਅਨੁਸਾਰ ਇਥੋਂ ਦੀ ਸਰਕਾਰ ਤਿੰਨ ਵਿਧਾਨਕ, ਕਾਰਜਕਾਰੀ ਅਤੇ ਅਦਾਲਤੀ ਸ਼ਾਖ਼ਾਵਾਂ ਨੂੰ ਰਲਾ ਕੇ ਬਣਾਈ ਜਾਂਦੀ ਹੈ। ਅਠਾਰਾਂ ਸਾਲ ਦੀ ਉਮਰ ਦੇ ਹਰ ਵਿਅਕਤੀ ਨੂੰ ਵੋਟ ਪਾਉਣ ਦਾ ਅਧਿਕਾਰ ਹੈ। ਪੰਜ ਸਾਲਾਂ ਬਾਅਦ ਪ੍ਰਧਾਨ ਦੀ ਚੋਣ ਲੋਕਾਂ ਰਾਹੀਂ ਸਿੱਧੀ ਹੁੰਦੀ ਹੈ। ਕਾਰਜਕਾਰੀ ਤਾਕਤ ਦੀ ਵਰਤੋਂ ਪ੍ਰਧਾਨ ਅਤੇ ਉਸਦਾ ਮੰਤਰੀ ਮੰਡਲ ਕਰਦਾ ਹੈ। ਐਲ ਸਾਲਵਾਡੋਰ ਨੂੰ 14 ਡਿਪਾਰਟਮੈਂਟਾਂ ਵਿਚ ਵੰਡਿਆ ਗਿਆ ਹੈ ਅਤੇ ਹਰ ਇਕ ਡਿਪਾਰਟਮੈਂਟ ਅਗੋਂ ਜ਼ਿਲ੍ਹਿਆਂ ਅਤੇ ਨਗਰਪਾਲਕਾਵਾਂ ਵਿਚ ਵੰਡਿਆ ਹੋਇਆ ਹੈ। ਹਰ ਇਕ ਡਿਪਾਰਟਮੈਂਟ ਦਾ ਇਕ ਗਵਰਨਰ ਹੁੰਦਾ ਹੈ।

ਇਥੋਂ ਦੀ ਫ਼ੌਜ ਦੀ ਗਿਣਤੀ 4500 ਹੈ। ਇਥੇ ਇਕ ਨੈਸ਼ਨਲ ਗਾਰਡ, ਇਕ ਨੈਸ਼ਨਲ ਪੁਲੀਸ ਅਤੇ ਇਕ ਖ਼ਜ਼ਾਨਾ ਪੁਲੀਸ ਹੈ। ਇਥੇ ਥੋੜ੍ਹੀ ਜਿਹੀ ਹਵਾਈ ਅਤੇ ਸਮੁੰਦਰੀ ਫ਼ੌਜ ਹੈ।

ਇਥੇ ਦੀ ਮੁਦਰਕ ਇਕਾਈ 'ਕੋਲਨ' (Colon) ਹੈ ਜਿਸ ਵਿਚ 100 ਸੈਂਟ (Centavos) ਹੁੰਦੇ ਹਨ। ਇਕ ਕੋਲਨ ਸੰਯੁਕਤ-ਰਾਸ਼ਟਰ ਦੇ 40 ਸੈਂਟਾਂ ਦੇ ਬਰਾਬਰ ਹੁੰਦਾ ਹੈ ਅਤੇ ਇਕ ਪੌਂਡ ਵਿਚ ਲਗਭਗ 6 ਕੋਲਨ ਹੁੰਦੇ ਹਨ।

**ਲੋਕ**–ਐਲ ਸਾਲਵਾਡੋਰ ਵਿਚ ਖੇਤੀ ਬਾੜੀ ਕਰਨ ਵਾਲਿਆਂ ਨਾਲੋਂ ਕਾਰੀਗਰਾਂ ਦੇ ਰਹਿਣ ਸਹਿਣ ਦਾ ਮਿਆਰ ਕਾਫ਼ੀ ਉੱਚਾ ਹੈ। ਇਥੋਂ ਦੀ ਸਰਕਾਰ ਲੋਕ ਭਲਾਈ ਦੇ ਕਾਫ਼ੀ ਯਤਨ ਕਰ ਰਹੀ ਹੈ।

**ਸਿੱਖਿਆ**–ਸਿੱਖਿਆ ਪ੍ਰੀ-ਸਕੂਲਾਂ, ਪ੍ਰਾਇਮਰੀ ਸਕੂਲਾਂ ਅਤੇ ਸੈਕੰਡਰੀ ਸਕੂਲਾਂ ਵਿਚ ਦਿੱਤੀ ਜਾਂਦੀ ਹੈ। ਉੱਚ ਪੱਧਰ ਦੀ ਸਿੱਖਿਆ ਯੂਨੀਵਰਸਿਟੀਆਂ ਵਿਚ ਦਿੱਤੀ ਜਾਂਦੀ ਹੈ। ਇਸਤੋਂ ਇਲਾਵਾ ਸਾਇੰਸ, ਸਾਹਿਤਕ, ਉਦਯੋਗ, ਹੋਟਲ ਮੈਨੇਜਮੈਂਟ, ਖੇਤੀਬਾੜੀ ਅਤੇ ਪਸ਼ੂ-ਪਾਲਣ ਸਬੰਧੀ ਤਕਨੀਕੀ ਸਕੂਲ ਵੀ ਹਨ। ਇਨਸਟੀਚਿਊਟ ਆਫ਼ ਫ਼ਾਈਨ ਆਰਟਸ ਅਤੇ ਨੈਸ਼ਨਲ ਐਗਰੀਕਲਚਰਲ ਇਨਸਟੀਚਿਊਟ ਦੋ ਹੋਰ ਅਦਾਰੇ ਹਨ।

ਸੰਨ 1961 ਅਨੁਸਾਰ ਇਥੇ 4000 ਵਿਅਕਤੀਆਂ ਮਗਰ ਇਕ ਡਾਕਟਰ ਹੈ। ਹਸਪਤਾਲ ਅਤੇ ਸਿਹਤ-ਕੇਂਦਰ ਕਾਫ਼ੀ ਹਨ।

ਹ. ਪ.–ਐਨ. ਬ੍ਰਿ. ਮੈ. 6:731

**ਸਾਲਵੀ**, ਨਿਕੋਲੋ (Salvi, Nicolo; 1697–1751) : ਇਹ ਇਕ ਇਟਾਲਵੀ ਵਸਤੂ-ਕਲਾਕਾਰ ਸੀ। ਇਸ ਦਾ ਜਨਮ ਰੋਮ ਵਿਚ ਹੋਇਆ। ਇਸਨੇ ਨਿਕੋਲੋ ਰੀਚੋਲੀਨੀ (Ricciolini) ਨਾਂ ਦੇ ਪੇਂਟਰ ਦੇ ਸਟੂਡੀਓ ਵਿਚ ਕੰਮ ਸ਼ੁਰੂ ਕੀਤਾ ਅਤੇ ਇਸ ਤੋਂ ਮਗਰੋਂ ਐਨਟਨੀਓ ਕੇਨੇਵਰੀ (Antonio Canevari) ਪਾਸੋਂ ਉਸਾਰੀ ਕਲਾ ਦਾ ਅਧਿਐਨ ਕੀਤਾ। ਰੋਮ ਦਾ ਟਰੇਵੀ ਫ਼ੁਹਾਰਾ ਇਸਦਾ ਸ਼ਾਹਕਾਰ ਹੈ। ਇਸਦਾ ਡੀਜ਼ਾਈਨ ਕਈ ਹੋਰ ਡੀਜ਼ਾਈਨਾਂ ਦੇ ਮੁਕਾਬਲੇ ਵਿਚ ਅੱਵਲ ਆਇਆ ਸੀ, ਪਰ ਅਫ਼ਸੋਸ ਕਿ ਇਹ ਇਸ ਫ਼ੁਹਾਰੇ ਨੂੰ ਪੂਰਾ ਨਾ ਕਰਵਾ ਸਕਿਆ। ਸੰਨ 1751 ਵਿਚ ਇਸਦੀ ਮੌਤ ਮਗਰੋਂ ਜਿਸਪੀ ਪਾਨਿਨੀ (Giuseppe

panaini) ਨੇ ਇਸ ਫ਼ੁਹਾਰੇ ਨੂੰ 1762 ਈ. ਵਿਚ ਮੁਕੰਮਲ ਕੀਤਾ ।

ਹ. ਪੁ.—ਐਨ. ਬ੍ਰਿ. 19:975.

**ਸਾਲਵੀਨ ਦਰਿਆ** (Salween River) : ਇਹ ਦੱਖਣੀ ਏਸ਼ੀਆ ਦਾ ਮੁਖ ਦਰਿਆ ਹੈ ਜੋ ਬਰ੍ਹਮਾ ਵਿਚ ਸਭ ਤੋਂ ਲੰਬਾ ਦਰਿਆ ਮੰਨਿਆ ਜਾਂਦਾ ਹੈ । ਇਹ ਪੂਰਬੀ ਤਿੱਬਤ ਦੀ ਟਾਂਗ-ਕੁ-ਲਾ ਸ਼ਾਨ ਮੋ (Tang-Ku-la Shan-mo) ਨਾਂ ਦੀ ਪਰਬਤ ਲੜੀ ਵਿਚੋਂ ਨਿਕਲਦਾ ਹੈ ਤੇ ਦੱਖਣ ਵੱਲ 2400 ਕਿ. ਮੀ. ਨੂੰ ਵਹਿੰਦਾ ਹੋਇਆ ਚੀਨ ਦੇ ਯੂਨਾਨ (Yunnan) ਰਾਜ ਅਤੇ ਪੂਰਬੀ ਬਰ੍ਹਮਾ ਵਿਚੋਂ ਲੰਘਦਾ ਹੋਇਆ ਮਲਮੇਨ (Moulmein) ਦੇ ਸਥਾਨ ਤੇ ਅੰਡੇਮਾਨ ਦੀ ਮਾਰਟਾਬਾਨ (Martaban) ਖਾੜੀ ਵਿਚ ਜਾ ਡਿਗਦਾ ਹੈ । ਇਸ ਦਾ ਹੇਠਲਾ ਹਿੱਸਾ ਬਰ੍ਹਮਾ ਤੇ ਥਾਈਲੈਂਡ ਵਿਚਕਾਰ 128 ਕਿ. ਮੀ. ਲੰਬੀ ਹੱਦ ਬਣਾਉਂਦਾ ਹੈ । ਜੰਗਲੀ ਅਤੇ ਕੁਦਰਤੀ ਦ੍ਰਿਸ਼ਾਂ ਵਾਲੇ ਆਪਣੇ ਉਪਰਲੇ ਹਿੱਸੇ ਵਿਚ ਇਹ ਸੌੜੀਆਂ ਤੇ ਡੂੰਘੀਆਂ ਘਾਟੀਆਂ ਰਾਹੀਂ 900-1800 ਮੀਟਰ ਤਕ ਉੱਚੀਆਂ ਚੋਟੀਆਂ ਵਿਚਕਾਰੋਂ ਵਗਦਾ ਹੋਇਆ ਬਰ੍ਹਮਾ ਦੀ ਸ਼ਾਨ ਪਠਾਰ (Shan Plateau) ਨੂੰ ਕੱਟਦਾ ਹੈ । ਬਰ੍ਹਮਾ ਰੋਡ (ਹੋਂਗਿੰਗ ਬ੍ਰਿਜ) ਅਤੇ ਸ਼ਾਨ ਰਾਜ ਦੇ ਕਈ ਪੱਤਣ ਇਸ ਨੂੰ ਪਾਰ ਕਰਦੇ ਹਨ । ਇਸ ਦੀਆਂ ਖ਼ਤਰਨਾਕ ਤੇਜ਼ ਛਾਲਾਂ ਕਾਰਨ ਇਸ ਵਿਚ ਜਹਾਜ਼ਰਾਨੀ ਨਹੀਂ ਹੋ ਸਕਦੀ । ਇਸ ਤੇ ਨਾਮ ਪਿਲੂ (nam pilu) ਦੇ ਸਥਾਨ ਤੇ ਜਲ ਬਿਜਲੀ ਪੈਦਾ ਕੀਤੀ ਜਾਂਦੀ ਹੈ । ਦਰਿਆ ਦੇ ਹੇਠਲੇ ਭਾਗ ਵਿਚ 160 ਕਿ. ਮੀ. ਤਕ ਜਹਾਜ਼ਰਾਨੀ ਹੋ ਸਕਦੀ ਹੈ । ਮੌਲਮੇਨ ਦੇ ਸਥਾਨ ਤੇ ਸਾਲਵੀਨ ਗਾਈਇੰਗ (Gying) ਅਤੇ ਅਟਾਰਨ (Ataran) ਨਦੀਆਂ ਨਾਲ ਮਿਲ ਕੇ ਇਕ ਛੋਟਾ ਅਲੂਵੀਅਲ ਡੈਲਟਾ ਬਣਾਉਂਦੀ ਹੈ ।

16°.31' ਉ. ਵਿਥ. ; 97°38' ਪੂ. ਲੰਬ.

ਹ. ਪੁ.—ਐਨ. ਬ੍ਰਿ 8:825

**ਸਾਲਵੇ, ਅਰਨਸਟ** (Solvay, Ernest; 1838–1922) : ਇਕ ਵਿਗਿਆਨੀ ਅਤੇ ਸਮਾਜ ਸੁਧਾਰਕ ਹੋਇਆ ਹੈ, ਜਿਸ ਨੇ ਸਨੱਅਤੀ ਖੇਤਰ ਵਿਚ ਸ਼ਲਾਘਾ ਯੋਗ ਕੰਮ ਕੀਤਾ ਹੈ । ਇਸ ਦਾ ਜਨਮ ਬੈਲਜੀਅਮ ਵਿਖੇ 16 ਅਪਰੈਲ 1838 ਨੂੰ ਨਾਮੀ ਸਥਾਨ ਤੇ ਹੋਇਆ ਸੀ । ਮੁਢਲੀ ਵਿਦਿਆ ਮੈਲੋਨ ( Malonne ) ਤੋਂ ਪ੍ਰਾਪਤ ਕੀਤੀ ਅਤੇ ਫਿਰ ਆਪਣੇ ਪਿਤਾ ਦੇ ਨਾਲ ਹੀ ਲੂਣ ਦੇ ਕਾਰਖ਼ਾਨੇ ਵਿਚ ਕੰਮ ਕਰਨਾ ਸ਼ੁਰੂ ਕਰ ਦਿੱਤਾ । ਭੌਤਿਕ-ਵਿਗਿਆਨ ਅਤੇ ਰਸਾਇਣਿਕ-ਵਿਗਿਆਨ ਵਿਚ ਕਾਫ਼ੀ ਰੁਚੀ ਰਖਦਾ ਸੀ । ਸੰਨ 1860 ਵਿਚ ਆਪਣੇ ਇਕ ਨਿਕਟ ਸੰਬੰਧੀ ਦੇ ਗੈਸ ਬਣਾਉਣ ਵਾਲੇ ਕਾਰਖ਼ਾਨੇ ਵਿਚ ਬਤੌਰ ਸਹਾਇਕ ਦੇ ਨੌਕਰੀ ਕਰ ਲਈ । ਸੰਨ 1863 ਵਿਚ ਇਸ ਨੇ ਲੂਣ ਤੋਂ ਸੋਡਾ ਬਣਾਉਣ ਦਾ ਢੰਗ ਲੱਭਿਆ ਅਤੇ ਕਈ (Couillet ) ਸ਼ਹਿਰ ਵਿਖੇ ਇਸੇ ਢੰਗ ਦੁਆਰਾ ਲੂਣ ਤੋਂ ਸੋਡਾ ਤਿਆਰ ਕਰਨ ਦਾ ਕਾਰਖ਼ਾਨਾ ਲਗਾਇਆ । ਮੁਢਲੀਆਂ ਔਕੜਾਂ ਤੋਂ ਬਾਅਦ ਸੰਨ 1866 ਵਿਚ ਇਸ ਕਾਰਖ਼ਾਨੇ ਦਾ ਰੋਜ਼ਾਨਾ ਉਤਪਾਦਨ 1,500 ਕਿ. ਗ੍ਰਾ. ਹੋ ਗਿਆ । ਸੰਨ 1913 ਵਿਚ ਇਹ ਕਾਰਖ਼ਾਨਾ ਦੁਨੀਆ ਵਿਚ ਪਹਿਲੇ ਸਥਾਨ ਤੇ ਸੀ । ਸੰਨ 1894 ਵਿਚ ਇਸ ਨੇ ਬ੍ਰਸਲਜ਼ ( Brussels) ਵਿਖੇ ਸਮਾਜਿਕ ਵਿਗਿਆਨ ਦੀ ਇਕ ਸੰਸਥਾ ਕਾਇਮ ਕੀਤੀ । ਬ੍ਰਸਲਜ਼ ਵਿਖੇ 26 ਮਈ 1922 ਨੂੰ ਇਸ ਦਾ ਦੇਹਾਂਤ ਹੋ ਗਿਆ ।

ਹ. ਪੁ.—ਵੇਬ. ਬੋਗ. 17:443; ਐਨ. ਬ੍ਰਿ. 20:964.

**ਸਾਲਵੇ ਫਰਥ** (Solway Firth) : ਇਹ ਇੰਗਲੈਂਡ ਤੇ ਸਕਾਟਲੈਂਡ ਵਿਚਕਾਰ ਆਇਰਿਸ਼ ਸਾਗਰ ਦੀ ਇਕ ਸੰਕੀਰਣ ਖਾੜੀ (inlet) ਹੈ ਜੋ ਸਕਾਟਲੈਂਡ ਵਿਚ ਵਿਗਟਨਸ਼ਿਰ (Wigtownshire), ਕਰਕੁਡਬਰਾਈਸ਼ਿਰ (Kirkcudbrightshire), ਡਮਫਰੀਸ਼ਿਰ (Dumfrieshire) ਅਤੇ ਇੰਗਲੈਂਡ ਵਿਚ ਕੰਬਰਲੈਂਡ ਤਕ ਫੈਲੀ ਹੋਈ ਹੈ । ਸੇਂਟ ਬੀਜ਼ (St. Bees) ਦੇ ਅਗਲੇ ਸਿਰੇ ਤੋਂ ਲੈ ਕੇ ਐਬੇ (Abbey) ਦੇ ਅਗਲੇ ਸਿਰੇ ਤਕ ਇਸਦੀ ਚੌੜਾਈ 35 ਕਿ. ਮੀ. ਅਤੇ ਉੱਤਰ ਪੂਰਬ ਵੱਲ ਨੂੰ ਇਸਦੀ ਚੌੜਾਈ 56 ਕਿ. ਮੀ. ਹੈ । ਇਸ ਦਾ ਪਾਣੀ ਪਤਲਾ ਹੋਣ ਕਰਕੇ ਜਵਾਰ ਭਾਟੇ ਸਕਾਟਲੈਂਡ ਵਾਲੇ ਪਾਸੇ ਰੇਤ ਵਿਛਾਉਂਦੇ ਰਹਿੰਦੇ ਹਨ । ਇਨ੍ਹਾਂ ਨੂੰ ਰੇਤ ਦੇ ਬੰਨ੍ਹਾਂ ਦੁਆਰਾ ਰੋਕਿਆ ਗਿਆ ਹੈ । ਛੋਟੇ ਆਕਾਰ ਦੇ ਜਹਾਜ਼ ਆਸਾਨੀ ਨਾਲ ਇੰਗਲੈਂਡ ਵਾਲੇ ਪਾਸੇ ਸਿਲਾਥ (Silloth) ਤਕ ਪਹੁੰਚ ਜਾਂਦੇ ਹਨ । ਬੋਨਿਸ (Bowness) ਤੋਂ ਐਨਨ (Annan) ਤਕ ਇਸ ਉੱਤੇ ਇਕ ਢਾਈ ਕਿ. ਮੀ. ਲੰਬਾ ਰੇਲਵੇ ਪੁਲ ਬਣਾਇਆ ਹੋਇਆ ਹੈ । ਇਸ ਦਾ ਨਾਂ ਫਰਥ, ਇਸ ਉਪਰ ਮਿੱਟੀ ਦੇ ਬਣੇ ਪੁਲ (muddy ford) ਤੋਂ ਪਿਆ ਹੈ । ਇਸ ਵਿਚ ਆਮ ਜਵਾਰਭਾਟੇ 7.6 ਮੀ. ਉੱਚੇ ਹੁੰਦੇ ਹਨ ।

ਹ. ਪੁ.—ਐਨ. ਬ੍ਰਿ. 20:964.

**ਸਾਲਵੇਮੀਨੀ, ਗਾਏਤਾਨੋ** ( Salvemini, Gaetano ) : ਇਸ ਇਤਾਲਵੀ ਇਤਿਹਾਸਕਾਰ ਦਾ ਜਨਮ ਸਤੰਬਰ, 1873 ਵਿਚ ਮਾਲਫੈੱਟਾ (Molfetta) ਵਿਖੇ ਹੋਇਆ । 1902 ਵਿਚ ਇਹ ਮੈਸੀਨਾ ਯੂਨੀਵਰਸਿਟੀ ਵਿਚ ਮੱਧਕਾਲੀਨ ਅਤੇ ਆਧੁਨਿਕ ਇਤਿਹਾਸ ਦਾ ਪ੍ਰੋਫ਼ੈਸਰ ਨਿਯੁਕਤ ਹੋ ਗਿਆ । 1917 ਵਿਚ ਇਹ ਫਲੋਰੈਂਸ ਯੂਨੀਵਰਸਿਟੀ ਵਿਚ ਇਤਿਹਾਸ ਦੀ ਚੇਅਰ ਦਾ ਪ੍ਰੋਫ਼ੈਸਰ ਬਣਿਆ । 1911-1912 ਦੌਰਾਨ ਇਹ ਇਕ Unita ਨਾਂ ਦੇ ਲਿਬਰਲ ਅਖ਼ਬਾਰ ਦਾ ਸੰਪਾਦਕ ਰਿਹਾ । 1919-1921 ਦੌਰਾਨ ਇਤਾਲਵੀ ਸੰਸਦ ਦਾ ਮੈਂਬਰ ਰਿਹਾ । ਇਤਾਲਵੀ ਫ਼ਾਸਿਸਟ ਸਰਕਾਰ ਨੇ ਤਾਕਤ ਵਿਚ ਆਉਂਦਿਆਂ ਹੀ ਇਸ ਦੀਆਂ ਰਾਜਸੀ ਸਰਗਰਮੀਆਂ ਉੱਤੇ ਬੰਦਸ਼ ਲਾ ਦਿੱਤੀ । ਸੰਨ 1925 ਵਿਚ ਇਸਨੂੰ ਫ਼ਾਸਿਸਟ ਪਾਰਟੀ ਵਿਰੁੱਧ ਅਖ਼ਬਾਰ ਕੱਢਣ ਦੇ ਦੋਸ਼ ਵਿਚ ਗ੍ਰਿਫ਼ਤਾਰ ਕੀਤਾ ਗਿਆ । ਇਹ ਅਮਰੀਕਾ ਵਿਚ ਕਾਫ਼ੀ ਦੇਰ ਰਿਹਾ । ਸੰਨ 1934 ਵਿਚ ਇਹ ਹਾਰਵਰਡ ਯੂਨੀਵਰਸਿਟੀ ਵਿਚ ਲੈਕਚਰਾਰ ਤੇ 1948 ਵਿਚ ਪ੍ਰੋਫ਼ੈਸਰ ਐਮੇਰੀਟਸ ਬਣਿਆ । ਇਸ ਦੀਆਂ ਪੁਸਤਕਾਂ ਵਿਚੋਂ 'ਦੀ ਫ਼ਾਸਿਸਟ ਡਿਕਟੇਟਰਸ਼ਿਪ ਇਨ ਇਟਲੀ,' ਵਿਸ਼ੇਸ਼ ਰੂਪ ਵਿਚ ਵਰਣਨ ਯੋਗ ਹੈ ।

ਹ. ਪੁ.—ਐਨ. ਬ੍ਰਿ. 19.

**ਸਾਲਾਜ਼ਾਰ, ਆਨਟੋਨਿਓ ਦ ਆਲੀਵੇਰਾ** (Salazar, Antonis de oliveira) : ਇਸ ਪ੍ਰਸਿੱਧ ਪੁਰਤਗਾਲੀ ਨੀਤੀਵਾਨ ਦਾ ਜਨਮ 28 ਅਪ੍ਰੈਲ, 1889 ਨੂੰ 'ਵੀਮੇਰੂ' ਨਾਂ ਦੇ ਪਿੰਡ ਵਿਚ ਹੋਇਆ । ਇਸਨੇ ਮੁੱਢਲੀ ਸਿੱਖਿਆ ਪਿੰਡ ਵਿਚ ਹੀ ਪ੍ਰਾਪਤ ਕੀਤੀ । ਸੰਨ 1914 ਵਿਚ ਇਸਨੇ ਅਰਥ ਵਿਗਿਆਨ ਦੀ ਡਿਗਰੀ ਪ੍ਰਾਪਤ ਕੀਤੀ ਅਤੇ ਕੁਈਮਬਰਾ ਵਿਚ ਅਰਥ ਵਿਗਿਆਨ ਦਾ ਲੈਕਚਰਾਰ ਬਣ ਗਿਆ ਅਤੇ ਸੰਨ 1918 ਵਿਚ ਇਥੇ ਹੀ ਇਸ ਵਿਸ਼ੇ ਦਾ ਪ੍ਰੋਫ਼ੈਸਰ ਬਣਿਆ । 28 ਮਈ, 1926 ਨੂੰ ਫ਼ੌਜੀ ਵਿਦਰੋਹ ਸਫਲ ਹੋਣ ਉਪਰੰਤ ਜਦੋਂ ਪੁਰਤਗਾਲ ਵਿਚ ਨਵੀਂ ਸਰਕਾਰ ਹੋਂਦ ਵਿਚ ਆਈ ਤਾਂ ਇਹ ਰਾਜਨੀਤੀ ਵਿਚ ਸਰਗਰਮ ਹਿੱਸਾ ਲੈਣ ਲੱਗਾ । 30 ਮਈ, ਨੂੰ ਨਵੀਂ ਸਰਕਾਰ ਵਿਚ ਇਹ ਵਿੱਤ-ਮੰਤਰੀ ਬਣਿਆ, ਪਰ ਜਰਨੈਲ ਨਾਲ ਮਤਭੇਦ ਹੋਣ ਕਰਕੇ ਇਸਨੇ ਕੁਝ ਦਿਨਾਂ ਬਾਅਦ ਹੀ ਇਸ ਪਦ ਤੋਂ ਅਸਤੀਫ਼ਾ ਦੇ ਦਿੱਤਾ । 7 ਅਪ੍ਰੈਲ, 1928 ਨੂੰ ਇਹ ਮੁੜ ਵਿੱਤ-ਮੰਤਰੀ ਲੈ ਲਿਆ ਗਿਆ । 5 ਜੁਲਾਈ, 1932 ਨੂੰ ਇਹ ਪ੍ਰਧਾਨ ਮੰਤਰੀ ਨਾਮਜ਼ਦ ਕੀਤਾ ਗਿਆ । ਸੰਨ 1933 ਵਿਚ ਇਸਨੇ ਪੁਰਤਗਾਲ ਦਾ ਸੰਵਿਧਾਨ ਤਿਆਰ ਕੀਤਾ ।

ਹ. ਪੁ.—ਐਨ. ਬ੍ਰਿ. 19:870.

**ਸਾਲਾਮਾਨਕਾ** (Salamanca) : ਪ੍ਰਾਂਤ-ਇਹ ਪੱਛਮੀ ਸਪੇਨ ਦਾ ਇਕ ਪ੍ਰਾਂਤ ਹੈ ਜਿਸ ਦੀ ਪੁਰਤਗਾਲ ਪੱਛਮੀ ਅਤੇ ਦਰਿਆ ਰੀਓਦਾਓਰੋ

(Rio Duero-Portuguese Donro) ਉੱਤਰੀ ਸਰਹੱਦ ਬਣਾਉਂਦੇ ਹਨ। ਇਸ ਦਾ ਖੇਤਰਫਲ 12,336 ਵਰਗ ਕਿ. ਮੀ. ਹੈ ਅਤੇ ਅੱਧ ਤੋਂ ਜ਼ਿਆਦਾ ਖੇਤਰ ਮੈਸੇਟਾ ਸੈਂਟਰਲ ਪਠਾਰ ਦਾ ਹੈ। ਦੱਖਣ ਵਿਚ ਸਾਈਐਰਾ ਦੇ ਪੇਨਾ ਦੇ ਫਰਾਂਸਿਆ (Sierra de Pena de Francia) ਦਾ ਪਰਬਤੀ ਇਲਾਕਾ ਹੈ ਜਿਸ ਦੀ ਪੇਨਾ ਦੇ ਫਰਾਂਸਿਆ ਦੀ ਚੋਟੀ 723 ਮੀਟਰ ਉੱਚੀ ਹੈ। ਪ੍ਰਾਂਤ ਦੇ ਇਸ ਹਿੱਸੇ ਵਿਚ ਸੰਘਣੇ ਜੰਗਲ ਹਨ। ਸਾਈਐਰਾ ਦੇ ਗਾਟਾ (Sierra de Gata) ਇਲਾਕੇ ਵਿਚ ਸਬਜ਼ੀਆਂ, ਚੁਕੰਦਰ ਅਤੇ ਫਲਦਾਰ ਦਰਖ਼ਤ ਹੁੰਦੇ ਹਨ। ਇਥੇ ਕਣਕ ਵੀ ਉਗਾਈ ਜਾਂਦੀ ਹੈ।

ਇਥੇ ਉਦਯੋਗਿਕ ਖੇਤਰ ਵਿਚ ਬਹੁਤ ਘਟ ਵਿਕਾਸ ਹੋਇਆ ਹੈ। ਥਯੁਦਾਦ-ਰੋਦਰੀਗੋ (Ciudad-Rodrigo), ਸਾਲਾਮਾਨਕਾ ਅਤੇ ਬੇਹਾਰ (Bejar) ਇਥੋਂ ਦੇ ਪ੍ਰਸਿੱਧ ਸ਼ਹਿਰ ਹਨ।

ਸੰਨ 1970 ਵਿਚ ਇਥੋਂ ਦੀ ਆਬਾਦੀ 371,607 ਸੀ।

**ਸ਼ਹਿਰ (ਸਪੇਨ)**—ਸਾਲਾਮਾਨਕਾ ਸ਼ਹਿਰ ਇਸੇ ਨਾਂ ਦੇ ਪ੍ਰਾਂਤ ਦੀ ਰਾਜਧਾਨੀ ਹੈ ਅਤੇ ਦਾਉਰੋ ਦਰਿਆ ਦੀ ਸਹਾਇਕ ਨਦੀ ਟਾਰਮੇਸ (Tormes River) ਦੇ ਨਾਲ ਨਾਲ ਤਿੰਨ ਪਹਾੜੀਆਂ ਉੱਤੇ ਸਥਿਤ ਹੈ। ਇਹ ਮੈਡਰਿਡ (Madrid) ਤੋਂ ਲਗਭਗ 160 ਕਿ. ਮੀ. ਉੱਤਰ-ਪੱਛਮ ਵੱਲ ਹੈ। ਤੀਜੀ ਸਦੀ ਈ. ਪੂ. ਵਿਚ ਇਸ ਸ਼ਹਿਰ ਉੱਤੇ ਜਰਨੈਲ ਹੈਨੀਬਾਲ (Hannibal) ਨੇ ਕਬਜ਼ਾ ਕਰ ਲਿਆ। ਇਸ ਤੋਂ ਬਾਅਦ ਇਹ ਰੋਮ ਦੇ ਪ੍ਰਾਂਤ, ਲਿਊਸੀਟੇਨੀਆ (Lusitania) ਦੇ ਕਬਜ਼ੇ ਥੱਲੇ ਆ ਗਿਆ। ਰੋਮਨ ਸਲਤਨਤ ਦੇ ਖਿੰਡ ਪੁੰਡ ਜਾਣ ਤੇ ਇਹ ਸ਼ਹਿਰ ਵਾਂਡਾਲ (Vandal) ਅਤੇ ਵਿਸਗਾਥਾਂ ਅਧੀਨ ਅਤੇ ਅਠਵੀਂ ਸਦੀ ਦੇ ਆਰੰਭ ਵਿਚ ਅਰਬਾਂ ਅਧੀਨ ਰਿਹਾ। ਸੰਨ 1085 ਵਿਚ ਟੋਲੇਡੋ (Toledo) ਨੂੰ ਕਬਜ਼ੇ ਵਿਚ ਕਰ ਲੈਣ ਉਪਰੰਤ ਇਸ ਸ਼ਹਿਰ ਉੱਤੇ ਈਸਾਈਆਂ ਦਾ ਪੂਰਨ ਕਬਜ਼ਾ ਹੋ ਗਿਆ। ਸੋਲ੍ਹਵੀਂ ਸਦੀ ਇਸ ਸ਼ਹਿਰ ਦਾ ਸੁਨਿਹਰੀ ਸਮਾਂ ਸੀ ਅਤੇ ਸ਼ਹਿਰ ਦੀ ਸ਼ਾਨ ਕਾਰਨ ਇਸ ਨੂੰ 'ਛੋਟਾ ਰੋਮ' ਦਾ ਨਾਂ ਦਿੱਤਾ ਗਿਆ। ਸੰਨ 1808 ਵਿਚ ਫ਼ਰਾਂਸੀਸੀਆਂ ਨੇ ਸਾਲਾਮਾਨਕਾ ਉੱਤੇ ਕਬਜ਼ਾ ਕਰ ਲਿਆ। ਘਰੇਲੂ ਯੁੱਧ 1936–1939) ਦੌਰਾਨ ਜਰਨੈਲ ਫਰੈਂਕੋ ਨੇ ਇਸ ਉੱਤੇ ਕਬਜ਼ਾ ਕਰ ਲਿਆ। ਸੰਨ 1937-1938 ਵਿਚ ਇਹ ਦੇਸ਼ ਦੀ ਰਾਜਧਾਨੀ ਵੀ ਰਿਹਾ।

ਇਥੇ ਖ਼ੁਰਾਕ ਪ੍ਰਾਸੈੱਸ ਕਰਨ ਤੇ ਮਸ਼ੀਨਾਂ ਦੀ ਮੁਰੰਮਤ ਕਰਨ ਦੇ ਉਦਯੋਗ ਹਨ। ਇਸ ਤੋਂ ਇਲਾਵਾ ਇਥੇ ਚਮੜੇ ਦਾ ਸਾਮਾਨ ਅਤੇ ਭਾਂਡੇ ਤਿਆਰ ਕੀਤੇ ਜਾਂਦੇ ਹਨ। ਸਪੇਨ ਦੀ ਸਭ ਤੋਂ ਪੁਰਾਣੀ ਅਤੇ ਵਿਸ਼ਵ ਪ੍ਰਸਿੱਧ ਸਾਲਾਮਾਨਕਾ ਯੂਨੀਵਰਸਿਟੀ ਇਥੇ ਹੀ ਹੈ। ਪਲਾਜ਼ਾ ਮੇਅਰ (Plaza Mayor) ਸ਼ਹਿਰ ਦਾ ਵਿਚਕਾਰਲਾ ਚੌਂਕ ਹੈ। ਅਤੇ ਇਹ ਯੂਰਪ ਦੇ ਸੁੰਦਰ ਚੌਂਕਾਂ ਵਿਚੋਂ ਇਕ ਗਿਣਿਆ ਜਾਂਦਾ ਹੈ। ਇਥੇ ਰੇਲਵੇ ਜੰਕਸ਼ਨ ਵੀ ਹੈ।

ਆਬਾਦੀ—125,220 (1970)

40°58′ ਉ. ਵਿਥ.; 5°39′ ਪੂ. ਲੰਬ.

**ਸ਼ਹਿਰ (ਮੈਕਸੀਕੋ)**—ਇਹ ਉੱਤਰੀ ਕੇਂਦਰੀ ਮੈਕਸੀਕੋ ਦੇ ਦੱਖਣੀ ਕੇਂਦਰੀ ਗਵਾਨਾਹਵਾਟੋ (Guanajuato) ਨਾਮੀ ਰਾਜ ਦਾ ਸ਼ਹਿਰ ਹੈ ਜੋ ਰੀਓ ਲਰਮਾ (Rio Lerma) ਦਰਿਆ ਦੇ ਕੰਢੇ ਉੱਤੇ ਸਮੁੰਦਰੀ ਸਤ੍ਹਾ ਤੋਂ 1721 ਮੀਟਰ ਦੀ ਉਚਾਈ ਤੇ ਸਥਿਤ ਹੈ। ਇਹ ਜ਼ਰਾਇਤੀ ਅਤੇ ਵਪਾਰਕ ਫ਼ਸਲਾਂ ਦਾ ਪ੍ਰਸਿੱਧ ਕੇਂਦਰ ਹੈ। ਇਸ ਤੋਂ ਇਲਾਵਾ ਇਥੇ ਪੈਟਰੋਲ ਸਾਫ਼ ਕਰਨ ਦਾ ਕਾਰਖ਼ਾਨਾ, ਆਟੇ ਅਤੇ ਸੂਤੀ ਕਪੜੇ ਦੇ ਕਾਰਖ਼ਾਨੇ ਅਤੇ ਰਸਾਇਣਿਕ ਪਲਾਂਟ ਵੀ ਹਨ। ਸ਼ਹਿਰ ਆਵਾਜਾਈ ਦਾ ਵੀ ਚੰਗਾ ਕੇਂਦਰ ਹੈ।

ਆਬਾਦੀ—103,740 (1970)

20°34′ ਉ. ਵਿਥ.; 10° 12′ ਪੂ. ਲੰਬ

ਹ. ਪੁ.—ਐਨ. ਬ੍ਰਿ. ਮਾ. 8:803; ਐਨ. ਬ੍ਰਿ. 19:930 ਕੋਲੀ. ਐਨ. 6:709

**ਸਾਲਾਮਾਨਕਾ (ਸੰਲਾਮੈਂਗਕਾ) ਦੀ ਲੜਾਈ** (Salamanca, war of—1812) : ਇਹ ਲੜਾਈ 22 ਜੁਲਾਈ, 1812 ਈ. ਨੂੰ ਸਾਲਾਮਾਨਕਾ ਸ਼ਹਿਰ ਵਿਚ ਲੜੀ ਗਈ ਸੀ ਜਿਸ ਵਿਚ ਅੰਗਰੇਜ਼ੀ ਫ਼ੌਜਾਂ ਦੀ ਜਿੱਤ ਅਤੇ ਫ਼ਰਾਂਸੀਸੀਆਂ ਦੀ ਹਾਰ ਹੋਈ। ਇਤਿਹਾਦੀ ਫ਼ੌਜਾਂ (Allied forces) ਦੀ ਕਮਾਨ ਵੈਲਿੰਗਟਨ ਅਤੇ ਫ਼ਰਾਂਸੀਸੀ ਫ਼ੌਜਾਂ ਦੀ ਕਮਾਨ ਮਾਰਮਾਂਟ ਕਰ ਰਿਹਾ ਸੀ। ਇਸ ਲੜਾਈ ਵਿਚ ਵੈਲਿੰਗਟਨ ਨੇ ਵੱਧ ਰਹੀਆਂ ਫ਼ਰਾਂਸੀਸੀ ਫ਼ੌਜਾਂ ਨੂੰ ਉੱਤਰੀ ਆਰਪਾਈਲਜ਼ ਪਹਾੜੀ ਤੇ ਰੋਕ ਲਿਆ ਅਤੇ ਦੂਜੇ ਪਾਸੇ ਇਸ ਨੇ ਫ਼ਰਾਂਸੀਸੀ ਫ਼ੌਜਾਂ ਤੇ ਸੱਜੇ ਪਾਸਿਉਂ ਹਮਲਾ ਕਰ ਦਿੱਤਾ। ਦੋਹਾਂ ਧਿਰਾਂ ਵਿਚਕਾਰ ਬੜੀ ਘਮਸਾਨ ਦੀ ਲੜਾਈ ਹੋਈ। ਅੰਤ ਨੂੰ ਕੋਈ ਵਾਹ ਜਾਂਦੀ ਨਾ ਵੇਖ ਕੇ ਮਾਰਮਾਂਟ ਨੇ ਫ਼ਰਾਂਸੀਸੀ ਫ਼ੌਜਾਂ ਨੂੰ ਪਿੱਛੇ ਹਟ ਜਾਣ ਦਾ ਹੁਕਮ ਦੇ ਦਿੱਤਾ ਤੇ ਇਸ ਤਰ੍ਹਾਂ ਵੈਲਿੰਗਟਨ ਨੂੰ ਜਿੱਤ ਪ੍ਰਾਪਤ ਹੋਈ। ਇਸ ਲੜਾਈ ਵਿਚ ਇਤਿਹਾਦੀ ਫ਼ੌਜਾਂ ਦੇ ਸਿਪਾਹੀਆਂ ਦੀ ਗਿਣਤੀ 46,000 ਅਤੇ ਫ਼ਰਾਂਸੀਸੀ ਫ਼ੌਜਾਂ ਦੀ ਗਿਣਤੀ 42,000 ਸੀ।

ਇਸ ਲੜਾਈ ਵਿਚ ਇਤਿਹਾਦੀ ਫ਼ੌਜਾਂ ਦੇ 6,000 ਅਤੇ ਫ਼ਰਾਂਸੀਸੀ ਫ਼ੌਜਾਂ ਦੇ 15,000 ਫ਼ੌਜੀ ਮਾਰੇ ਗਏ।

ਹ. ਪੁ.—ਐਨ. ਬ੍ਰਿ. 19

**ਸ਼ਾਲਾਮਾਰ ਬਾਗ਼** : ਸ਼ਾਲਾਮਾਰ ਦਾ ਸ਼ਾਬਦਿਕ ਅਰਥ ਹੈ 'ਆਨੰਦ ਦਾ ਘਰ'। ਇਸ ਨਾਂ ਦੇ ਦੋ ਪ੍ਰਸਿੱਧ ਬਾਗ਼ ਮਿਲਦੇ ਹਨ। ਇਕ ਭਾਰਤ ਵਿਚ ਸ੍ਰੀਨਗਰ ਵਿਖੇ ਅਤੇ ਦੂਸਰਾ ਪਾਕਿਸਤਾਨ ਵਿਚ ਲਾਹੌਰ ਵਿਖੇ। ਸ੍ਰੀਨਗਰ ਵਿਖੇ ਸ਼ਾਲਾਮਾਰ ਬਾਗ਼ ਨਿਸ਼ਾਤ ਬਾਗ਼ ਤੋਂ ਲਗਭਗ 3 ਕਿ. ਮੀ. ਤੇ ਹੈ। ਇਹ ਬਾਗ਼ ਜਹਾਂਗੀਰ ਬਾਦਸ਼ਾਹ ਨੇ ਆਪਣੀ ਪਿਆਰੀ ਬੇਗਮ ਨੂਰਜਹਾਂ ਲਈ 1619 ਈ. ਵਿਚ ਬਣਵਾਇਆ ਸੀ। ਇਹ ਬਾਗ਼ ਤਕਰੀਬਨ ਨਿਸ਼ਾਤ ਬਾਗ਼ ਨਾਲ ਹੀ ਮਿਲਦਾ ਜੁਲਦਾ ਹੈ। ਇਸ ਦੀ ਲੰਬਾਈ 549 ਮੀਟਰ ਅਤੇ ਚੌੜਾਈ 183 ਮੀਟਰ ਹੈ। ਇਹ ਨਹਿਰਾਂ, ਆਬਸ਼ਾਰਾਂ, ਫੁਹਾਰਿਆਂ ਅਤੇ ਬਹੁਤ ਸਾਰੀਆਂ ਫੁੱਲਾਂ ਦੀਆਂ ਕਿਆਰੀਆਂ ਤੇ ਖ਼ੂਬਸੂਰਤ ਦਰਖ਼ਤਾਂ ਨਾਲ ਸਜਿਆ ਹੋਇਆ ਹੈ।

ਪਾਕਿਸਤਾਨ ਵਿਚਲਾ ਸ਼ਾਲਾਮਾਰ ਬਾਗ਼ ਲਾਹੌਰ ਸ਼ਹਿਰ ਤੋਂ ਲਗ ਭਗ 5 ਕਿ. ਮੀ. ਉੱਤਰ ਪੂਰਬ ਵਿਚ ਸਥਿਤ ਹੈ। ਇਸਨੂੰ ਸ਼ਾਹ-ਜਹਾਂ ਨੇ ਸੰਨ 1641 ਈ. ਵਿਚ ਬਣਵਾਇਆ ਸੀ ਅਤੇ ਉਸ ਸਮੇਂ ਇਸ ਉੱਤੇ ਲਗ ਭਗ ਛੇ ਲੱਖ ਰੁਪਏ ਖ਼ਰਚ ਹੋਏ ਸਨ। ਇਹ ਬਾਗ਼ ਲਗਭਗ 80 ਏਕੜ ਰਕਬੇ ਵਿਚ ਹੈ। ਇਸ ਬਾਗ਼ ਦੇ ਵਿਚਕਾਰ ਇਕ ਵੱਡਾ ਸਾਰਾ ਤਲਾ ਹੈ, ਜਿਸ ਦੇ ਤਿੰਨਾਂ ਕਿਨਾਰਿਆਂ ਤੇ ਬੈਠਣ ਲਈ ਸੁੰਦਰ ਤੇ ਖੁਲ੍ਹੇ ਮਕਾਨ ਹਨ ਅਤੇ ਵਿਚਕਾਰ ਚਬੂਤਰਾ ਹੈ। ਇਥੇ ਬੈਠਕੇ ਮਨੁੱਖ ਨੂੰ ਲਹਿਰੀਏਦਾਰ ਪੱਥਰ ਦੀ ਚਾਦਰ ਉਪਰ ਦੀ ਝਰਦਾ ਪਾਣੀ ਬਹੁਤ ਹੀ ਸੁੰਦਰ ਪ੍ਰਤੀਤ ਹੁੰਦਾ ਹੈ। ਇਸ ਬਾਗ਼ ਦੀ ਪਹਿਲੀ ਮੰਜ਼ਿਲ ਵਿਚ ਮਹਾਰਾਜਾ ਰਣਜੀਤ ਸਿੰਘ ਦੀ ਬਣਾਈ ਇਕ ਤਿ-ਦਰੀ ਵੀ ਹੈ, ਜਿਸ ਹੇਠ ਤਹਿਖ਼ਾਨਾ ਹੈ। ਸ਼ਾਲਾਮਾਰ ਦੇ ਫੁਹਾਰੇ ਬਹੁਤ ਹੀ ਸੁੰਦਰ ਹਨ।

ਹ. ਪੁ.—ਮ. ਕੋ.: 187; ਜੰਮੂ ਅਤੇ ਕਸ਼ਮੀਰ : 59.

**ਸਾਲਾਰ ਜੰਗ, ਸਰ** (1829 ਈ.—1883 ਈ.) : ਇਹ ਹੈਦਰਾਬਾਦ ਦਾ ਇਕ ਉੱਘਾ ਰਿਆਸਤਦਾਨ ਸੀ। ਇਸ ਦਾ ਅਸਲੀ ਨਾਂ ਮੀਰ ਤੁਰਬ ਅਲੀ ਸੀ। ਇਸ ਦਾ ਜਨਮ ਹੈਦਰਾਬਾਦ ਵਿਖੇ 1829 ਈ. ਵਿਚ ਹੋਇਆ। ਇਹ ਸੰਨ 1853 ਈ. ਵਿਚ ਆਪਣੇ ਚਾਚੇ ਸਰਾਜੁਲ ਮੁਲਕ ਦੀ ਮੌਤ ਮਗਰੋਂ ਉਸਦੀ ਥਾਂ ਹੈਦਰਾਬਾਦ ਦਾ

ਪ੍ਰਧਾਨ ਮੰਤਰੀ ਬਣਿਆ । ਇਸ ਨੇ ਨਿਜ਼ਾਮ ਦੀ ਫ਼ੌਜ ਦੇ ਅਰਬ ਸਿਪਾਹੀਆਂ ਨੂੰ ਠੀਕ ਤਰ੍ਹਾਂ ਨਾਲ ਸੰਗਠਿਤ ਕੀਤਾ ਅਤੇ ਉਨ੍ਹਾਂ ਦੀ ਸਹਾਇਤਾ ਨਾਲ ਰਿਆਸਤ ਵਿਚੋਂ ਲੁਟੇਰਿਆਂ ਦਾ ਖ਼ਾਤਮਾ ਕੀਤਾ । ਇਨ੍ਹਾਂ ਲੁਟੇਰਿਆਂ ਨੇ ਦੇਸ਼ ਦੇ ਵਪਾਰ ਨੂੰ ਨਸ਼ਟ ਕਰ ਦਿੱਤਾ ਸੀ । ਇਸ ਤੋਂ ਛੁਟ ਇਸਨੇ ਰਿਆਸਤ ਵਿਚ ਅਦਾਲਤਾਂ ਕਾਇਮ ਕੀਤੀਆਂ, ਪੁਲਿਸ ਨੂੰ ਸੰਗਠਿਤ ਕੀਤਾ, ਸਿੰਜਾਈ ਸਾਧਨਾਂ ਦਾ ਵਿਕਾਸ ਕੀਤਾ ਅਤੇ ਸਕੂਲ ਖੋਲ੍ਹੇ । ਗ਼ਦਰ ਸਮੇਂ ਇਸ ਨੇ ਅੰਗਰੇਜ਼ਾਂ ਦੀ ਸਹਾਇਤਾ ਕੀਤੀ । ਹੈਦਰਾਬਾਦ ਵਿਚ ਭਾਵੇਂ ਉਹ ਰੇਜ਼ੀਡੈਂਸੀ ਤੇ ਹਮਲੇ ਨੂੰ ਨਾ ਰੋਕ ਸਕਿਆ, ਪਰ ਇਸ ਦੀ ਖ਼ਬਰ ਉਸਨੇ ਪਹਿਲਾਂ ਹੀ ਅੰਗਰੇਜ਼ੀ ਹਕੂਮਤ ਨੂੰ ਦੇ ਦਿੱਤੀ ਸੀ ਜਿਸ ਦੇ ਫਲਸਰੂਪ ਹਮਲਾ ਪਛਾੜ ਦਿੱਤਾ ਗਿਆ । ਹੈਦਰਾਬਾਦ ਦੀ ਫ਼ੌਜ ਅੰਗਰੇਜ਼ਾਂ ਪ੍ਰਤਿ ਵਫ਼ਾਦਾਰ ਰਹੀ ਤੇ ਇਸ ਦੀ ਵਫ਼ਾਦਾਰੀ ਜਨਤਾ ਰੱਖਣ ਵਿਚ ਸ਼ਾਂਤੀ ਰਹੀ । ਬਰਤਾਨਵੀ ਸਰਕਾਰ ਦੇ ਗ਼ਦਰ ਨੂੰ ਦਬਾਉਣ ਦੇ ਕੰਮ ਵਿਚ ਰੁਝੇ ਹੋਣ ਦਾ ਇਸ ਨੇ ਪੂਰਾ ਲਾਭ ਉਠਾਇਆ ਅਤੇ ਆਪਣੇ ਸੁਧਾਰਾਂ ਨੂੰ ਹੋਰ ਤੇਜ਼ੀ ਨਾਲ ਲਾਗੂ ਕੀਤਾ । ਹੈਦਰਾਬਾਦ ਦੇ ਨਿਜ਼ਾਮ ਅਫ਼ਜ਼ਲਦੌਲਾ ਦੇ ਸਮੇਂ ਤਾਂ ਇਸਦਾ ਇਕਤਦਾਰ ਕੁਝ ਘਟ ਗਿਆ, ਪਰ ਜਦੋਂ 1869 ਈ. ਵਿਚ ਮੀਰ ਮਹਿਬੂਬ ਅਲੀ ਆਪਣੇ ਬਾਪ ਦੀ ਥਾਂ ਨਿਜ਼ਾਮ ਬਣਿਆ ਤਾਂ ਇਸ ਦਾ ਰਸੂਖ਼ ਬਹੁਤ ਵੱਧ ਗਿਆ । ਅੰਗਰੇਜ਼ਾਂ ਨੇ ਇਸ ਨੂੰ ਰੀਜੈਂਸੀ ਦਾ ਅਮੀਰ ਕਬੀਰ (ਸਮਸ ਉਲ ਉਮਰਾ) ਬਣਾ ਦਿੱਤਾ । ਸੰਨ 1876 ਈ. ਵਿਚ ਇੰਗਲੈਂਡ ਗਿਆ ਅਤੇ ਬੇਰਾਰ ਦਾ ਇਲਾਕਾ ਵਾਪਸ ਲੈਣ ਲਈ ਅਸਫਲ ਜਤਨ ਕੀਤੇ ।

ਇਸਦੀ ਮੌਤ 8 ਫ਼ਰਵਰੀ, 1883, ਈ. ਨੂੰ ਹੈਦਰਾਬਾਦ ਵਿਚ ਹੋਈ ।

ਟ. ਪ —ਐਨ. ਬ੍ਰਿ 19

**ਸਾਲਾਵਯੋਅਫ਼, ਵਲਾਦੀਮੀਰ ਸਰਗੇਈਵਿਚ** (Solovyou Vladimir Sergeyevich 1853-1900 ) : ਇਸ ਰੂਸੀ ਫ਼ਿਲਾਸਫ਼ਰ ਅਤੇ ਰਹੱਸਵਾਦੀ ਦਾ ਜਨਮ 28 ਜਨਵਰੀ, 1853 ਨੂੰ ਮਾਸਕੋ ਵਿਖੇ ਹੋਇਆ । ਇਸਨੇ ਘਰ ਵਿਚ ਹੀ ਭਾਸ਼ਾ, ਇਤਿਹਾਸ ਅਤੇ ਦਰਸ਼ਨ ਦੀ ਸਿਖਿਆ ਪ੍ਰਾਪਤ ਕੀਤੀ । 1874 ਵਿਚ ਇਸਨੇ 'ਦੀ ਕਰਾਈਸਿਸ ਆਫ਼ ਵੈਸਟਰਨ ਫ਼ਿਲਾਸਫ਼ੀ ਅਗੇਂਸਟ ਦਾ ਪਾਜ਼ੇਟਿਵਿਸਟਸ' ਨਾਂ ਦੇ ਆਪਣੇ ਖੋਜ-ਨਿਬੰਧ ਉੱਤੇ ਡਾਕਟਰੇਟ ਦੀ ਡਿਗਰੀ ਪ੍ਰਾਪਤ ਕੀਤੀ । ਆਪਣੀ ਪੱਛਮ ਦੀ ਯਾਤਰਾ ਤੋਂ ਬਾਅਦ ਇਸਨੇ ਦੂਜਾ ਥੀਸਿਸ ਸੂਖਮ-ਸਿਧਾਂਤਾਂ (Abstract Principles) ਉੱਤੇ ਆਲੋਚਨਾ ਪੱਤਰ ਦੇ ਰੂਪ ਵਿਚ ਲਿਖਿਆ । ਇਹ ਸੇਂਟ ਪੀਟਰਸਬਰਗ ਦੀ ਯੂਨੀਵਰਸਿਟੀ ਵਿਚ ਅਧਿਆਪਕ ਲੱਗ ਗਿਆ ਜਿਥੇ 1880 ਵਿਚ 'ਗਾਡਮੈਨਹੁਡ' ਉੱਤੇ ਆਪਣਾ ਪ੍ਰਸਿੱਧ ਲੈਕਚਰ ਦਿੱਤਾ । ਇਸ ਦੇ ਮੱਤ ਅਨੁਸਾਰ ਮਨੁੱਖ ਸੰਸਾਰ ਅਤੇ ਪ੍ਰਮਾਤਮਾ ਵਿਚਕਾਰ ਇਕ ਕੜੀ ਹੈ ਕਿਉਂਕਿ ਉਹ ਕੁਦਰਤ ਦਾ ਇਕ ਬਹੁਤ ਅਹਿਮ ਭਾਗ ਹੈ ਜਿਹੜਾ ਕਿ ਪ੍ਰਮਾਤਮਾ ਦੀ ਅਸਲੀਅਤ ਨੂੰ ਪੂਰੀ ਤਰ੍ਹਾਂ ਸਮਝ ਸਕਦਾ ਹੈ । ਇਸ ਦਾ ਇਹ ਵੀ ਮੱਤ ਹੈ ਕਿ ਜੇ ਮਨੁੱਖ ਆਪਣੇ ਸੁਭਾਅ ਵਿਚ ਇਸਾਈਅਤ ਨੂੰ ਪੂਰੀ ਤਰ੍ਹਾਂ ਸ਼ਾਮਲ ਕਰ ਲਵੇ ਤਾਂ ਉਸ ਦੁਆਰਾ ਪ੍ਰਮਾਤਮਾ ਹੀ ਪ੍ਰਤੱਖ ਹੁੰਦਾ ਹੈ । ਜਲਦ ਹੀ ਇਸਨੂੰ ਆਪਣੀਆਂ ਲਿਖਤਾਂ ਵਿਰੁੱਧ ਗੰਭੀਰ ਵਿਰੋਧਤਾ ਦਾ ਸਾਮ੍ਹਣਾ ਕਰਨਾ ਪਿਆ । ਰੂੜ੍ਹੀਵਾਦੀ ਅਤੇ ਰੋਮਨ ਕੈਥੋਲਿਕ ਚਰਚਾਂ ਨੂੰ ਪੋਪ ਦੀ ਅਗਵਾਈ ਹੇਠ ਇੱਕਠੇ ਕਰਨ ਦੇ ਵਿਸ਼ਵ ਈਸਾਈਅਤ ਦੇ ਪ੍ਰਸੰਗ ਵਿਚ ਇਸਨੇ ਯੂਰਪ ਦੀ ਤਰਕਵਾਦੀ ਵਿਚਾਰਧਾਰਾ ਵਿਰੁੱਧ ਧਾਰਮਕ ਫ਼ਿਲਾਸਫ਼ੀ ਵਿਗਿਆਨ ਅਤੇ ਨੈਤਿਕਤਾ ਦਾ ਮਿਲਿਆ ਜੁਲਿਆ ਇਕ ਸਿਧਾਂਤ ਪੇਸ਼ ਕੀਤਾ ।

'ਦੀ ਪ੍ਰਿੰਸੀਪਲ ਆਫ਼ ਇਨਟੈਗਰਲ ਨਾੱਲਜ' (1877), 'ਹਿਸਟਰੀ ਐਂਡ ਫ਼ਿਊਚਰ ਆਫ਼ ਥਿਓਕਰੇਸੀ' (1887) ਆਦਿ ਦਾਰਸ਼ਨਿਕ ਗ੍ਰੰਥਾਂ ਤੋਂ ਛੁਟ ਇਸਨੇ 1894 ਵਿਚ 'ਦੀ ਮੀਨਿੰਗ ਆਫ਼ ਲਵ' ਨਾਂ ਦੀ ਉੱਚ ਕੋਟੀ ਦੀ ਕਾਵਿ-ਪੁਸਤਕ ਦੀ ਰਚਨਾ ਕੀਤੀ ।

ਇਸਦੀ ਮੌਤ ਮਾਸਕੋ ਦੇ ਨੇੜੇ ਉਜ਼ਕੋਈ ਵਿਖੇ 13 ਅਗਸਤ, 1900 ਨੂੰ ਹੋਈ ।

ਰ. ਬੂ.—ਐਨ. ਬ੍ਰਿ. ਮਾ. 9

**ਸਾਲਿਏਰੀ ਆਨਟੋਨੀਓ** (Salieri Antonio 1750-1825) : ਇਹ ਇਟਲੀ ਦਾ ਇਕ ਸੰਗੀਤਕਾਰ ਸੀ । ਇਸ ਦਾ ਜਨਮ 18 ਅਗਸਤ, 1750 ਨੂੰ ਲੇਨਿਆਨੋ (Legnano) ਵਿਖੇ ਹੋਇਆ ਸੀ । ਗੈਸਮੈਨ ਇਸ ਨੂੰ ਵੀਆਨਾ ਲੈ ਗਿਆ ਅਤੇ ਇਸ ਨੂੰ ਬੜੇ ਪਿਆਰ ਨਾਲ ਸੰਗੀਤ ਦੀਆਂ ਬਹੁਤ ਸਾਰੀਆਂ ਰਚਨਾਵਾਂ ਦੱਸੀਆਂ ਤੇ ਹੋਰ ਸੰਗੀਤਕਾਰਾਂ ਕੋਲੋਂ ਵੀ ਸਿਖਿਆ ਦਿਵਾਈ । ਗੈਸਮੈਨ ਨੇ ਇਸ ਦੀ ਬਾਦਸ਼ਾਹ ਜੋਜ਼ੇਫ਼ ਦੂਜੇ ਨਾਲ ਵੀ ਮੁਲਾਕਾਤ ਕਰਵਾਈ । ਇਹ ਲਗ ਭਗ 50 ਸਾਲ ਤਕ ਦਰਬਾਰ ਵਿਚ ਰਿਹਾ । ਇਸ ਸਮੇਂ ਦੌਰਾਨ ਇਹ ਕਈ ਵਾਰ ਇਟਲੀ ਤੇ ਫ਼ਰਾਂਸ ਗਿਆ ਅਤੇ ਕਈ ਯੂਰਪੀ ਥੀਏਟਰਾਂ ਲਈ ਸੰਗੀਤ ਤਿਆਰ ਕੀਤਾ ।

ਇਸ ਦੀ ਸਭ ਤੋਂ ਪ੍ਰਸਿੱਧ ਕਿਰਤ ਟਾਰੇਰੇ (Tarare—1787) ਸੀ । ਆਰਮੀਡਾ (Armida) ਇਸਦੇ ਹੋਰ ਮਸ਼ਹੂਰ ਉਪੇਰਿਆਂ ਵਿਚੋਂ ਇਕ ਹੈ । ਇਸ ਨੇ ਸੰਗੀਤ ਦੇ ਖੇਤਰ ਵਿਚ ਬਹੁਤ ਕੰਮ ਕੀਤਾ । ਸ਼ੂਬਰਟ ਅਤੇ ਬੀਥੋਵਨ ਇਸ ਦੇ ਸ਼ਾਗਿਰਦ ਸਨ । ਇਹ 1824 ਈ. ਵਿਚ ਰੀਟਾਇਰ ਹੋ ਗਿਆ ਅਤੇ 7 ਮਈ, 1825 ਨੂੰ ਇਸ ਦੀ ਮੌਤ ਹੋ ਗਈ ।

ਰ. ਪ੍ਰ.—ਨਿ. ਯੂ. ਐਨ. 13

**ਸਾਲਿਸਿਟਰ ਜਨਰਲ** (Solicitor General) : ਇੰਗਲੈਂਡ ਵਿਚ ਸਾਲਿਸਿਟਰ ਜਨਰਲ ਕਰਾਊਨ ਦੇ ਕਾਨੂੰਨ ਅਫ਼ਸਰਾਂ ਵਿਚੋਂ ਇਕ ਹੁੰਦਾ ਹੈ । ਇਸ ਅਹੁਦੇ ਦੀ ਪਹਿਲੀ ਨਿਯੁਕਤੀ ਅਟਾਰਨੀ ਜਨਰਲ ਦੇ ਡਿਪਟੀ ਦੇ ਤੌਰ ਤੇ, ਲੈਟਰਜ਼ ਪੇਟੈਂਟ ਦੁਆਰਾ 1461 ਵਿਚ ਕੀਤੀ ਗਈ । ਇਸ ਦਾ ਵਧੇਰੇ ਸਬੰਧ ਚਾਂਸਰੀ ਨਾਲ ਸੀ । ਇਸ ਸਮੇਂ ਇਸ ਦੇ ਫ਼ਰਜ਼ ਅਟਾਰਨੀ ਜਨਰਲ ਵਰਗੇ ਹੀ ਹਨ । ਇਹ ਉਸ ਦੇ ਮਾਤਹਿਤ ਹੁੰਦਾ ਹੈ ਅਤੇ ਖ਼ਾਲੀ ਜਗ੍ਹਾ ਹੋਣ ਦੀ ਸੂਰਤ ਵਿਚ, ਉਸਦਾ ਸਾਰਾ ਕੰਮ ਕਾਜ ਅਤੇ ਅਥਾਰਿਟੀ ਸਾਲਿਸਿਟਰ ਜਨਰਲ ਕੋਲ ਆ ਜਾਂਦੀ ਹੈ । ਸਕਾਟਲੈਂਡ ਲਈ ਸਾਲਿਸਿਟਰ ਜਨਰਲ ਦੀ ਪੁਜ਼ੀਸ਼ਨ ਅੰਗਰੇਜ਼ੀ ਸਾਲਿਸਿਟਰ ਜਨਰਲ ਨਾਲ ਮਿਲਦੀ ਹੈ । ਲਾਰਡ ਐਡਵੋਕੇਟ ਤੋਂ ਬਾਅਦ ਇਸਦਾ ਨੰਬਰ ਆਉਂਦਾ ਹੈ । ਸੰਯੁਕਤ ਰਾਜ ਵਿਚ ਸਾਲਿਸਿਟਰ ਜਨਰਲ ਦਾ ਅਹੁਦਾ, 1870 ਵਿਚ (Act of Congress) ਦੁਆਰਾ ਕਾਇਮ ਕੀਤਾ ਗਿਆ ਸੀ । ਭਾਰਤ ਵਿਚ ਵੀ ਸਾਲਿਸਿਟਰ ਜਨਰਲ, ਅਟਾਰਨੀ ਜਨਰਲ ਤੋਂ ਦੂਜੇ ਨੰਬਰ ਤੇ ਕੇਂਦਰੀ ਸਰਕਾਰ ਦੇ ਕਾਨੂੰਨ ਅਫ਼ਸਰ ਦੇ ਤੌਰ ਤੇ ਕੰਮ ਕਰਦਾ ਹੈ ।

ਰ. ਪ੍ਰ. ਐਨ. ਬ੍ਰਿ. 20:94।

**ਸਾਲਿਹ, ਹਜ਼ਰਤ ਅਲੈਹ ਅਸਲਾਮ** : ਹਜ਼ਰਤ ਸਾਲਿਹ ਰੱਬ ਵੱਲੋਂ ਭੇਜਿਆ ਗਿਆ ਪੈਗੰਬਰ ਸੀ । ਆਦਿ ਕੌਮ ਦੀ ਗਿਰਾਵਟ ਪਿੱਛੋਂ ਸਮੂਦ ਕੌਮ ਚੜ੍ਹਦੀਆਂ ਕਲਾਂ ਵਿਚ ਆਈ । ਇਸ ਕੌਮ ਨੂੰ ਹਰ ਤਰ੍ਹਾਂ ਦੀਆਂ ਸਹੂਲਤਾਂ ਪ੍ਰਾਪਤ ਸਨ, ਪਰ ਕੁਝ ਦੇਰ ਪਿੱਛੋਂ ਇਹ ਕੌਮ ਵੀ ਰੱਬ ਵੱਲੋਂ ਗ਼ਾਫ਼ਿਲ ਹੋ ਗਈ । ਰੱਬ ਨੇ ਸਿੱਧਾ ਰਾਹ ਵਿਖਾਉਣ ਲਈ ਹਜ਼ਰਤ ਸਾਲਿਹ ਪੈਗੰਬਰ ਪੈਦਾ ਕੀਤਾ । ਇਸ ਨੇ ਲੋਕਾਂ ਨੂੰ ਬਹੁਤ ਸਮਝਾਇਆ ਤੇ ਉਨ੍ਹਾਂ ਦੇ ਕਹਿਣ ਤੇ ਕਰਾਮਾਤ ਵਿਖਾ ਕੇ ਇਕ ਅਜਿਹੀ ਊਠਣੀ, ਸਮੇਤ ਇਕ ਬੱਚੇ ਦੇ, ਪੈਦਾ ਕਰ ਦਿੱਤੀ ਜੋ ਬਹੁਤ ਵੱਡੇ ਕੱਦ ਦੀ ਤੇ ਡਰਾਉਣੀ ਸ਼ਕਲ ਵਾਲੀ ਸੀ । ਪਾਣੀ ਦੀ ਥੁੜ ਕਾਰਨ ਇਕ ਦਿਨ ਇਹ ਊਠਣੀ ਪਾਣੀ ਪੀਂਦੀ ਸੀ ਤੇ ਇਕ ਦਿਨ ਹੋਰ ਜਾਨਵਰ । ਲੋਕ ਹਾਲੀਂ ਵੀ ਈਮਾਨ ਨਾ ਲਿਆਏ । ਖ਼ੁਦਾ ਨੇ ਕਿਹਾ ਸੀ ਕਿ ਜੇ ਲੋਕ ਇਸ ਕਰਾਮਾਤ ਪਿੱਛੋਂ ਵੀ ਈਮਾਨ ਨਾ ਲਿਆਏ ਤਾਂ ਉਨ੍ਹਾਂ ਉੱਤੇ ਅਜ਼ਾਬ ਨਾਜ਼ਲ

ਦਿੱਤਾ ਜਾਵੇਗਾ। ਹਜ਼ਰਤ ਸਾਲਿਹ ਨੇ ਲੋਕਾਂ ਨੂੰ ਸਮਝਾਇਆ ਕਿ ਉਠਣੀ ਦੀ ਜ਼ਿੰਦਗੀ ਨਾਲ ਹੀ ਤੁਹਾਡੀ ਜ਼ਿੰਦਗੀ ਜੁੜੀ ਹੋਈ ਹੈ। ਪਰ ਇਕ ਦਿਨ ਕੁਝ ਲੋਕਾਂ ਨੇ ਮਿਲ ਕੇ ਉਠਣੀ ਨੂੰ ਕਤਲ ਕਰ ਦਿੱਤਾ ਤੇ ਉਸ ਦਾ ਬੱਚਾ ਪਹਾੜ ਤੇ ਚੜ੍ਹ ਕੇ ਅਲੋਪ ਹੋ ਗਿਆ। ਹਜ਼ਰਤ ਸਾਲਿਹ ਨੇ ਕਿਹਾ ਕਿ ਹੁਣ ਅਜ਼ਾਬ ਨਹੀਂ ਟਲੇਗਾ। ਤੁਹਾਡੇ ਚਿਹਰੇ ਪਹਿਲਾਂ ਜ਼ਰਦ ਹੋਣਗੇ, ਦੂਜੇ ਦਿਨ ਲਾਲ ਤੇ ਤੀਜੇ ਦਿਨ ਕਾਲੇ ਹੋ ਜਾਣਗੇ। ਇਸੇ ਤਰ੍ਹਾਂ ਹੀ ਹੋਇਆ। ਹਜ਼ਰਤ ਸਾਲਿਹ ਉਸੇ ਰਾਤ ਆਪਣੇ ਸਾਥੀਆਂ ਨੂੰ ਨਾਲ ਲੈ ਕੇ ਫ਼ਲਸਤੀਨ ਚਲਾ ਗਿਆ। ਕੋਈ ਵੀ ਕਾਫ਼ਿਰ ਜਿਉਂਦਾ ਨਾ ਰਿਹਾ ਤੇ ਸਾਰਾ ਮਾਲ ਧਨ ਖ਼ਤਮ ਹੋ ਗਿਆ।

ਇਸ ਪਿੱਛੋਂ ਹਜ਼ਰਤ ਸਾਲਿਹ ਮੱਕੇ ਆ ਗਿਆ ਤੇ ਉੱਥੇ ਹੀ ਇਸ ਦੀ ਮਿਰਤੂ ਹੋ ਗਈ।

**ਸਾਲਿਹ, ਨਜਮੁੱਦੀਨ** (Salih Najm-al-Din) : ਇਹ ਮਿਸਰ ਦੇ ਅਯੂਬੀ ਵੰਸ਼ ਵਿਚੋਂ ਸੀ। ਇਹ ਅਲ ਕਾਮਿਲ (1218-1238) ਦਾ ਦੂਜਾ ਜਾਨਸ਼ੀਨ ਸੀ।

ਸਾਲਿਹ ਅਧੀਨ ਮਿਸਰ ਧਰਮ-ਯੁੱਧ ਕਰਨ ਵਾਲਿਆਂ ਵਿਰੁੱਧ ਸੁੰਨੀ ਧਰਮ ਦਾ ਗੜ੍ਹ ਬਣ ਗਿਆ ਸੀ। ਇਸ ਕਾਰਨ ਇਹ ਧਰਮ-ਯੁੱਧ ਕਰਨ ਵਾਲਿਆਂ ਦਾ ਮੁੱਖ ਸ਼ਿਕਾਰ ਬਣਿਆ ਰਹਿੰਦਾ। ਸਾਲਿਹ ਦਾ ਮਹੱਤਵਪੂਰਨ ਕਾਰਨਾਮਾ ਇਹ ਸੀ ਕਿ ਉਸ ਨੇ ਫ਼ਰੰਗਾਂ ਦੇ ਮੁਕਾਬਲੇ ਲਈ ਇਕ ਬਹੁਤ ਭਾਰੀ ਫ਼ੌਜ ਤਿਆਰ ਕੀਤੀ। ਉਸ ਨੇ ਇਸ ਮੰਤਵ ਲਈ ਸੀਰੀਆ ਅਤੇ ਮੈਸੋਪੋਟੇਮੀਆ ਦੇ ਤੁਰਕਾਂ ਨੂੰ ਵੀ ਆਪਣੇ ਨਾਲ ਮਿਲਾ ਲਿਆ।

ਸਾਲਿਹ ਮਰਨ ਕਿਨਾਰੇ ਸੀ ਕਿ ਦਮਿਆਤ ਉਤੇ ਫ਼ਰਾਂਸ ਦੇ ਬਾਦਸ਼ਾਹ ਲੂਈ ਨੌਵੇਂ ਨੇ ਹਮਲਾ ਕੀਤਾ। 6 ਜੂਨ, 1249 ਈ. ਨੂੰ ਬਿਨਾ ਮੁਕਾਬਲੇ ਇਹ ਸ਼ਹਿਰ ਲੂਈ ਦੇ ਹਵਾਲੇ ਹੋ ਗਿਆ। ਪਰੰਤੂ ਫ਼ਰਾਂਸੀਸੀ ਫ਼ੌਜ ਨੇ ਕਾਹਿਰਾ ਵੱਲ, ਜੋ ਨਹਿਰਾਂ ਦੇ ਜਾਲ ਦੇ ਵਿਚਕਾਰ ਸੀ, ਕੂਚ ਕੀਤਾ। ਨੀਲ ਦਰਿਆ ਵਿਚ ਹੜ੍ਹ ਆਇਆ ਹੋਇਆ ਸੀ। ਫ਼ੌਜ ਵਿਚ ਮਹਾਂਮਾਰੀ ਫੈਲ ਗਈ ਅਤੇ ਇਸ ਦੀ ਆਵਾਜਾਈ ਦੀ ਲਾਈਨ ਕੱਟੀ ਗਈ। ਅਪ੍ਰੈਲ, 1250 ਈ. ਵਿਚ ਇਹ ਫ਼ੌਜ ਸਾਰੀ ਖ਼ਤਮ ਹੋ ਗਈ। ਸ਼ਾਹ ਲੂਈ ਆਪਣੇ ਅਮੀਰਾਂ ਵਜ਼ੀਰਾਂ ਸਮੇਤ ਕੈਦ ਕਰ ਲਿਆ ਗਿਆ। ਸਾਲਿਹ ਦੀ ਨਵੰਬਰ, 1249 ਈ. ਵਿਚ ਮੌਤ ਹੋ ਗਈ।

ਇਹ ਬਹੁਤ ਲੋਕ-ਪ੍ਰਿਯ ਸੀ। ਇਸਨੇ ਬਹੁਤ ਸਾਰੇ ਅਜਿਹੇ ਕਰ ਮਾਫ਼ ਕਰ ਦਿੱਤੇ ਸਨ ਜਿਹੜੇ ਕਿ ਸ਼ਰੀਅਤ ਅਨੁਸਾਰ ਦੇਣੇ ਨਹੀਂ ਬਣਦੇ ਸਨ। ਇਹ ਕਾਫ਼ੀ ਸਹਿਣ-ਸ਼ੀਲ ਸੀ। ਧਰਮ-ਯੁੱਧ ਲੜਨ ਦੇ ਬਾਵਜੂਦ ਇਸਨੇ ਮਿਸਰ ਦੇ ਈਸਾਈਆਂ ਨੂੰ ਕਾਫ਼ੀ ਸਹੂਲਤਾਂ ਦੇ ਰਖੀਆਂ ਸਨ।

**ਸਾਲਿਹ ਬਿਨ ਅਬਦੁਲ, ਕੁਦੂਸ** : ਸਾਲਿਹ ਦਾ ਸਬੰਧ ਅਰਬਾਂ ਦੇ ਅਜ਼ਦ ਕਬੀਲੇ ਨਾਲ ਸੀ। ਇਸ ਦੀ ਜ਼ਿੰਦਗੀ ਦੇ ਹਾਲਾਤ ਬਹੁਤ ਘਟ ਮਿਲਦੇ ਹਨ। ਇਸ ਬਾਬਤ ਇਕ ਵਾਕਿਆ ਬਹੁਤ ਪ੍ਰਸਿੱਧ ਹੈ ਕਿ ਇਹ ਕੁਝ ਸਮਾਂ ਪਹਿਲਾਂ ਬਸਰੇ ਤੇ ਫੇਰ ਦਮਿਸ਼ਕ ਵਿਚ ਗਲੀ ਗਲੀ ਫਿਰ ਕੇ ਪ੍ਰਚਾਰ ਦਾ ਕੰਮ ਕਰਦਾ ਸੀ। ਭਾਵੇਂ ਮੁਸਲਮਾਨ ਪ੍ਰਚਾਰਕਾਂ ਤੇ ਕਟੜ ਪੰਥੀ ਮੁਲਾਣਿਆਂ ਦੇ ਆਪਸੀ ਨੇੜਤਾ ਵਾਲੇ ਸਬੰਧ ਵੀ ਸਨ, ਫੇਰ ਵੀ ਸਾਲਿਹ ਦੇ ਧਾਰਮਿਕ ਪ੍ਰਚਾਰ ਤੇ ਵਿਚਾਰਾਂ ਨੂੰ ਖ਼ਤਰਨਾਕ ਸਮਝਿਆ ਜਾਂਦਾ ਸੀ। ਉਸ ਦੀ ਜੋ ਵੀ ਕਾਵਿ-ਰਚਨਾ ਇਸ ਸਮੇਂ ਮਿਲਦੀ ਹੈ ਉਸ ਵਿਚ ਕੁਫ਼ਰ ਦਾ ਕੋਈ ਅੰਸ਼ ਮੌਜੂਦ ਨਹੀਂ ਸਗੋਂ ਉਹ ਸਾਰੀ ਦੀ ਸਾਰੀ ਨੈਤਕ ਤੇ ਉਪਦੇਸ਼ਾਤਮਕ ਤੱਤਾਂ ਨਾਲ ਭਰੀ ਹੋਈ ਹੈ। ਅਬੁਲ ਅਤਾਹੀਆ ਅਨੁਸਾਰ ਇਸਲਾਮੀ ਕੱਟੜਤਾ ਫ਼ਲਸਫ਼ੀ ਮਨ ਨੂੰ ਨਾਸਤਿਕਤਾ ਵੱਲ ਲੈ ਜਾਂਦੀ ਹੈ। ਸਾਲਿਹ ਵਿਚਾਰਾਂ ਵੀ ਇਸ ਮਨੋਵਿਰੋਧ ਦਾ ਸ਼ਿਕਾਰ ਹੋਇਆ ਜਾਪਦਾ ਹੈ। ਇਸ ਉਤੇ ਦਵੈਤਵਾਦੀ ਹੋਣ ਦਾ ਇਲਜ਼ਾਮ ਲਾਇਆ ਗਿਆ ਹੈ।

ਰਵਾਇਤ ਹੈ ਕਿ ਖ਼ਲੀਫ਼ਾ ਮਹਿਦੀ ਨੇ ਆਪ ਇਸ ਉਤੇ ਜਿਰਾਹ ਕੀਤੀ। ਖ਼ਲੀਫ਼ਾ ਨੇ ਪਹਿਲਾਂ ਤਾਂ ਇਸ ਨੂੰ ਛੱਡ ਦਿੱਤਾ ਪਰ ਇਹ ਇਕ ਅਜਿਹੇ ਸ਼ਿਅਰ ਦਾ ਕਰਤਾ ਹੋਣ ਦਾ ਇਕਰਾਰ ਕਰ ਬੈਠਾ ਜਿਸ ਦਾ ਅੰਤਰੀਵ ਭਾਵ ਇਸਲਾਮੀ ਵਿਚਾਰਧਾਰਾ ਦੇ ਅਨੁਕੂਲ ਨਹੀਂ ਸੀ। ਸਿੱਟਾ ਇਹ ਹੋਇਆ ਕਿ ਖ਼ਲੀਫ਼ਾ ਮਹਿਦੀ ਨੇ ਇਸ ਨੂੰ ਕਤਲ ਕਰਵਾ ਦਿੱਤਾ। ਇਹ ਵਾਕਿਆ ਸੰਨ 783 ਦਾ ਹੈ।

**ਸਾਲਿਟੇਅਰ** :ਵੇਖ ਤਾਸ਼

**ਸਾਲੀਸੇਤੀ, ਆਨਤੁਆਨ ਕ੍ਰਿਸਤਾਫ਼** (Saliceti, Antoine Christophe— 1757-1809) : ਇਹ ਇਕ ਫ਼ਰਾਂਸੀਸੀ ਇਨਕਲਾਬੀ ਸੀ। ਇਸਦਾ ਜਨਮ 26 ਅਗਸਤ, 1757 ਨੂੰ ਸਾਲੀਸੇਤੋ, ਕੋਰਸੀਕਾ (Saliceto, Corsica) ਵਿਖੇ ਹੋਇਆ। ਇਸ ਨੇ ਤਸਕਨੀ (Tuscany) ਤੋਂ ਵਕਾਲਤ ਪਾਸ ਕੀਤੀ ਅਤੇ ਬਾਸਤੀਆ (Bastia) ਦੀ ਅਪਰ ਕੌਂਸਲ ਦਾ ਵਕੀਲ ਬਣ ਗਿਆ। ਸੰਨ 1789 ਵਿਚ ਫ਼ਰਾਂਸੀਸੀ ਸਟੇਟਸ ਜਨਰਲ ਦੀ ਤੀਜੀ ਅਸਟੇਟ ਦਾ ਡਿਪਟੀ ਚੁਣਿਆ ਗਿਆ ਅਤੇ ਲੂਈ ਸੋਲ੍ਹਵੇਂ ਨੂੰ ਮੌਤ ਦੀ ਸਜ਼ਾ ਦੇਣ ਦੇ ਹੱਕ ਵਿਚ ਵੋਟ ਪਾਈ। ਇਸਨੂੰ ਕੋਰਸੀਕਾ ਵਿਖੇ ਇਨਕਲਾਬ-ਵਿਰੋਧੀਆਂ ਦੀਆਂ ਸਾਜ਼ਸ਼ਾਂ ਨੂੰ ਖ਼ਤਮ ਕਰਨ ਲਈ ਭੇਜਿਆ ਗਿਆ। ਇਥੇ ਇਹ ਸਫਲ ਨਾ ਹੋਇਆ ਤੇ ਪਰੋਵਾਂਸ (Provence) ਚਲਾ ਗਿਆ। ਇਥੇ ਇਸਨੇ ਆਪਣੇ ਸਾਥੀ ਦੇਸ਼ ਭਗਤ ਨੈਪੋਲੀਅਨ ਬੋਨਾ-ਪਾਰਟ (Napoleon Bonaparte) ਦੀ ਮਦਦ ਕੀਤੀ।

ਰਾਬੈਸਪੀਅਰ (Robespierre) ਨਾਲ ਇਸਦੀ ਮਿੱਤਰਤਾ ਕਾਰਨ ਇਸਨੂੰ ਅਪਰਾਧੀ ਠਹਿਰਾਇਆ ਗਿਆ ਪਰ ਮਗਰੋਂ ਆਮ-ਮੁਆਫ਼ੀ ਸਮੇਂ ਇਸਨੂੰ ਵੀ ਮੁਆਫ਼ੀ ਮਿਲ ਗਈ। ਇਸਨੇ ਇਟਲੀ ਦੀ ਫ਼ੌਜ ਨੂੰ ਸੰਗਠਿਤ ਕੀਤਾ। ਇਹ ਕੌਂਸਲ ਆਫ਼ ਦੀ ਫਾਈਵ ਹੰਡਰਡ ਦਾ ਡਿਪਟੀ ਸੀ ਅਤੇ ਜੋਜ਼ੇਫ਼ ਬੋਨਾਪਾਰਟ ਦੀ ਦਰਬਾਰ ਵਿਚ ਮਹਿਕਮਾ ਪੁਲੀਸ ਤੇ ਜੰਗ ਦਾ ਵਜ਼ੀਰ ਰਿਹਾ। ਇਸ ਦੀ ਮੌਤ 23 ਦਸੰਬਰ, 1809 ਨੂੰ ਨੇਪਲਜ਼ (Naples) ਵਿਖੇ ਹੋਈ।

**ਸਾਲੀਨਾਸ** : ਇਹ ਸ਼ਹਿਰ ਸੰਯੁਕਤ ਰਾਜ ਅਮਰੀਕਾ ਦੇ ਕੈਲਿਫ਼ੋਰਨੀਆ ਰਾਜ ਵਿਚ ਮਾਨਟੇਰੇ (Monterey) ਦਾ ਸਦਰ-ਮੁਕਾਮ ਹੈ ਅਤੇ ਸਾਨ ਫ਼੍ਰਾਂਸਿਸਕੋ ਤੋਂ 160 ਕਿ. ਮੀ. ਦੱਖਣ ਵੱਲ ਸ਼ਾਂਤ ਮਹਾਂਸਾਗਰ ਦੇ ਨੇੜੇ ਸਾਲੀਨਾਸ ਦਰਿਆ ਦੇ ਕੰਢੇ ਤੇ ਵਸਿਆ ਹੋਇਆ ਹੈ। ਇਹ ਸ਼ਹਿਰ 1856 ਈ. ਵਿਚ ਵਸਿਆ ਅਤੇ 1872 ਈ. ਵਿਚ ਕਾਉਂਟੀ ਦਾ ਸਦਰ ਮੁਕਾਮ ਬਣ ਗਿਆ। 1874 ਈ. ਵਿਚ ਇਸਨੂੰ ਸ਼ਹਿਰ ਦਾ ਦਰਜਾ ਮਿਲਿਆ। ਇਥੇ ਚਕੰਦਰ ਤੋਂ ਬਣੀ ਖੰਡ ਸਾਫ਼ ਕਰਨ, ਡੱਬਿਆਂ ਵਿਚ ਖ਼ੁਰਾਕ ਬੰਦ ਕਰਨ, ਦਵਾਈਆਂ, ਕਾਗ਼ਜ਼ ਆਦਿ ਬਣਾਉਣ ਦੇ ਕਾਰਖ਼ਾਨੇ ਹਨ। ਇਥੋਂ ਸਬਜ਼ੀਆਂ ਤੇ ਫਲ ਬਾਹਰ ਭੇਜੇ ਜਾਂਦੇ ਹਨ। ਇਹ ਵਿੱਦਿਆ ਦਾ ਕਾਫ਼ੀ ਕੇਂਦਰ ਹੈ। ਇਥੇ ਇਕ ਕਿਲ੍ਹਾ ਹੈ ਅਤੇ ਇਹ ਫ਼ੌਜੀ ਸਿਖਲਾਈ ਦਾ ਕੇਂਦਰ ਹੈ।

ਆਬਾਦੀ—ਸ਼ਹਿਰ-58,896, ਮੈਟਰੋਪਾਲਿਟਨ ਖੇਤਰ-62,456 (1970)

36°40′ ਉ. ਵਿਥ.; 121°38′ ਪੂ. ਲੰਬ.

ਹ. ਪੁ.-ਐਨ. ਬ੍ਰਿ. 19; ਐਨ. ਇ੍ਹ. ਮਾ. 9

**ਸ਼ਾਲੇਮ ਅਲਾਈਕਮ** (Sholem Aleichem) : ਇਹ ਯਹੂਦੀ ਭਾਸ਼ਾ ਯਿਡਿਸ਼ (Yiddish) ਦਾ ਇਕ ਮਸ਼ਹੂਰ ਟਕਸਾਲੀ ਲੇਖਕ ਸੀ। ਇਸ ਦਾ ਜਨਮ 18 ਫ਼ਰਵਰੀ, 1859 ਨੂੰ ਪਰਿਯਾਸਲਾਵ (ਯੂਕਰੇਨ) ਵਿਖੇ ਹੋਇਆ।

ਛੋਟੀ ਉਮਰ ਤੋਂ ਹੀ ਲਿਖਣ ਦਾ ਸ਼ੌਕ ਸੀ । 17 ਸਾਲਾਂ ਦੀ ਉਮਰ ਵਿਚ ਹੀ ਇਹ ਰੂਸੀ ਦਾ ਅਧਿਆਪਕ ਬਣ ਗਿਆ । ਬਾਅਦ ਵਿਚ ਲੁਬੀਨ ਵਿਖੇ ਸਰਕਾਰੀ ਰੱਬੀ (ਯਹੂਦੀ ਧਰਮ ਸ਼ਾਸਤਰੀ) ਬਣ ਗਿਆ । ਇਸ ਦੀ ਪਹਿਲੀ ਲਿਖਤ ਰੂਸੀ ਤੇ ਇਬਰਾਨੀ ਭਾਸ਼ਾ ਵਿਚ ਸੀ । ਪਰ 1883 ਵਿਚ ਇਸ ਦੀ ਪਹਿਲੀ ਯਿਡਿਸ਼ ਲਿਖਤ ਤੋਂ ਲੈ ਕੇ ਅੰਤ ਤਕ ਇਸ ਨੇ ਨਾਵਲ ਕਹਾਣੀਆਂ ਤੇ ਨਾਟਕਾਂ ਦੀਆਂ 40 ਜਿਲਦਾਂ ਯਿਡਿਸ਼ ਭਾਸ਼ਾ ਵਿਚ ਹੀ ਲਿਖੀਆਂ । ਇਹ ਪਹਿਲਾ ਯਿਡਿਸ਼ ਲੇਖਕ ਸੀ ਜਿਸ ਨੇ ਬੱਚਿਆਂ ਲਈ ਲਿਖਿਆ । ਸੰਯੁਕਤ ਰਾਜ ਅਮਰੀਕਾ ਵਿਚ ਇਸ ਨੂੰ 'ਜਿਊਇਸ਼ ਮਾਰਕ ਟਵੇਇਨ' (Jewish Mark Twain) ਕਿਹਾ ਜਾਂਦਾ ਸੀ । 1905 ਵਿਚ ਇਸ ਨੇ ਰੂਸ ਛਡ ਕੇ ਯੂਰਪ ਅਤੇ ਸੰਯੁਕਤ ਰਾਜ ਵਿਚ ਭਾਸ਼ਨ ਦੇਣੇ ਸ਼ੁਰੂ ਕਰ ਦਿੱਤੇ । 13 ਮਈ, 1916 ਨੂੰ ਨਿਊਯਾਰਕ ਸ਼ਹਿਰ ਵਿਚ ਇਸ ਦੀ ਮੌਤ ਹੋ ਗਈ ।

ਹ. ਪੁ.—ਐਨ. ਬ੍ਰਿ. ਮਾ. 9:162.

**ਸਾਲੇ, ਮਾਰੀ** (Salle, Marie 1707 ਈ.-1756 ਈ.) ਇਹ ਫ਼ਰਾਂਸ ਦੀ ਇਕ ਉੱਚ ਪਾਏ ਦੀ ਨਾਚੀ ਸੀ । ਇਹ ਸੰਨਤਾਂ ਦੀ ਨਾਚ-ਕਲਾ ਵਿਚ ਨਿਪੁੰਨ ਪਹਿਲੀ ਔਰਤ ਸੀ । ਇਹ ਪਹਿਲੀ ਇਸਤਰੀ ਸੀ, ਜਿਸਨੇ ਸੰਗੀਤ, ਪਹਿਰਾਵੇ ਤੇ ਨਾਚ ਨੂੰ ਸੰਗੀਤ-ਨਾਟ ਦੇ ਨਾਲ ਇਕ ਰੂਪ ਕੀਤਾ ।

ਇਸ ਨੇ ਨ੍ਰਿਤ ਦੀ ਸਿੱਖਿਆ ਫ਼ਰਾਂਸਵਾ ਪਰੇਵੋ ਦੀ ਸਰਪਰਸਤੀ ਹੇਠ ਪ੍ਰਾਪਤ ਕੀਤੀ । ਇਹ ਕਮਾਲ ਅਦਾਕਾਰੀ ਦੀ ਯੋਗਤਾ ਲਈ ਬੜੀ ਮਸ਼ਹੂਰ ਸੀ । ਸੰਨ 1729 ਈ. ਵਿਚ ਇਕ ਦੁਗਾਣੇ ਵਿਚ ਇਸ ਨੇ ਆਪਣੇ ਸਾਥੀ ਤੋਂ ਰਵਾਇਤੀ ਤੌਰ ਤੇ ਮਰਦ ਪਾਤਰਾਂ ਵੱਲੋਂ ਵਰਤੇ ਜਾਂਦੇ ਨਕਾਬ ਦੀ ਪ੍ਰਥਾ ਨੂੰ ਹਟਾ ਦਿੱਤਾ, ਤਾਂ ਜੋ ਦੋਹਾਂ ਦੇ ਚਿਹਰਿਆਂ ਦੀਆਂ ਹਰਕਤਾਂ ਸੱਪਸ਼ਟ ਰੂਪ ਵਿਚ ਦਿਖਾਈ ਦੇ ਸਕਣ ।

ਸਾਲੇ ਨੇ ਲੰਡਨ ਵਿਚ ਮਹਾਨ ਸਫਲਤਾ ਪ੍ਰਾਪਤ ਕੀਤੀ ਅਤੇ ਇਸ ਤੋਂ ਮਗਰੋਂ ਪੈਰਿਸ ਆ ਕੇ ਹੋਰ ਵੀ ਨਾਮਣਾ ਖੱਟਿਆ । ਸੰਨ 1740 ਈ. ਵਿਚ ਇਹ ਉਪੇਰਾ ਤੋਂ ਰੀਟਾਇਰ ਹੋ ਗਈ, ਪਰ 1752 ਈ. ਤਕ ਇਹ ਫ਼ਰਾਂਸ ਦੇ ਸ਼ਾਹੀ ਦਰਬਾਰ ਵਿਚ ਐਕਟਿੰਗ ਕਰਦੀ ਰਹੀ ।

ਹ. ਪੁ.—ਐਨ. ਬ੍ਰਿ. 19.

**ਸਾਲੇਰਨੋ** (Salerno) : ਇਹ ਇਟਲੀ ਦੇ ਦੱਖਣ ਵਿਚ ਕਾਮਪਾਨੀਆ (Campania) ਖੇਤਰ ਦੇ ਇਸੇ ਨਾਂ ਦੇ ਰਾਜ ਦੀ ਰਾਜਧਾਨੀ ਤੇ ਪ੍ਰਮੁੱਖ ਬੰਦਰਗਾਹ ਹੈ ਜੋ ਇਰਨੋ (Irno) ਦਰਿਆ ਦੇ ਮੁਹਾਣੇ ਤੇ ਦੱਖਣੀ ਨੇਪਲਜ਼ ਦੀ ਖਾੜੀ ਵਿਚ ਨੇਪਲਜ਼-ਰਾਉਲਾ (Raola) ਰੇਲ ਮਾਰਗ ਉੱਤੇ ਸਥਿਤ ਹੈ । ਪਹਿਲਾਂ ਪਹਿਲ ਇਹ ਸ਼ਹਿਰ ਇਕ ਪੁਰਾਣੇ ਸ਼ਹਿਰ ਦੀ ਥਾਂ ਤੇ 193 ਈ. ਪੂ. ਵਿਚ ਸਾਲੇਰਨਮ ਨਾਂ ਦੀ ਇਕ ਰੋਮਨ ਬਸਤੀ ਦੇ ਤੌਰ ਤੇ ਆਬਾਦ ਹੋਇਆ । 646 ਈ. ਵਿਚ ਇਹ ਬੇਨੇਵੇਂਟੋ (Benevento) ਦਾ ਇਕ ਹਿੱਸਾ ਸੀ । ਨਾਰਮਨ ਰਾਬਰਟ ਗੱਸਕਾਰਡ (Norman Robert Guiscard) ਨੇ ਇਸ ਨੂੰ ਜਿੱਤ ਕੇ ਆਪਣੀ ਰਾਜਧਾਨੀ ਬਣਾਇਆ ।

ਸਾਲੇਰਨੋ ਦੀ ਇਤਿਹਾਸਕ ਮਹੱਤਤਾ ਬਹੁਤੀ ਇਸ ਦੇ ਮੈਡੀਕਲ ਸਕੂਲ ਕਰਕੇ ਹੈ ਜੋ ਇਥੇ 11ਵੀਂ ਤੇ 12ਵੀਂ ਸਦੀ ਵਿਚ ਚਾਲੂ ਹੋਇਆ । ਇਹ ਯੂਰਪ ਵਿਚ ਪਹਿਲਾ ਮੈਡੀਕਲ ਸਕੂਲ ਸੀ । ਇਸ ਵਿਚ ਯੂਰਪ, ਏਸ਼ੀਆ ਅਤੇ ਉੱਤਰੀ ਅਫ਼ਰੀਕਾ ਤੋਂ ਵਿਦਿਆਰਥੀ ਸਿੱਖਿਆ ਪ੍ਰਾਪਤ ਕਰਦੇ ਸਨ ।

ਦੂਸਰੇ ਸੰਸਾਰ ਯੁੱਧ ਸਮੇਂ ਇਸ ਬੰਦਰਗਾਹ ਉੱਤੇ ( 8-18 ਸਤੰਬਰ, 1943) ਘਮਸਾਨ ਦੀ ਲੜਾਈ ਹੋਈ ਜਿਸ ਨਾਲ ਸ਼ਹਿਰ ਦਾ ਕਾਫ਼ੀ ਨੁਕਸਾਨ ਹੋਇਆ । ਫਿਰ ਵੀ ਸ਼ਹਿਰ ਦੀਆਂ ਕਈ ਇਤਿਹਾਸਕ ਇਮਾਰਤਾਂ ਦੇ ਚਿੰਨ੍ਹ ਅਜੇ ਵੀ ਮੌਜੂਦ ਹਨ ।

ਇਥੋਂ ਖਾਣ ਪੀਣ ਦੀਆਂ ਚੀਜ਼ਾਂ ਤੋਂ ਇਲਾਵਾ ਇਮਾਰਤੀ ਸਾਮਾਨ, ਕੱਪੜਾ, ਮਸ਼ੀਨਰੀ ਅਤੇ ਕੱਚਾ ਲੋਹਾ ਬਾਹਰ ਭੇਜਿਆ ਜਾਂਦਾ ਹੈ ।

ਆਬਾਦੀ — 152,780 (1970)

$40^{\circ}41'$ ਉ. ਵਿਥ; $14^{\circ}47'$ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 8:807.

**ਸ਼ਾਲੋਜਾ ਵੀਟੋਰੀਓ** ( Scialoga, Vittoria 1856-1933 ਈ.) : ਇਹ ਇਕ ਇਤਾਲਵੀ ਕਾਨੂੰਨਦਾਨ ਅਤੇ ਨੀਤੀਵਾਨ ਸੀ । ਇਸ ਦਾ ਜਨਮ ਇਕ ਉੱਘੇ ਸਾਇੰਸਦਾਨ, ਦੇਸ਼ ਭਗਤ ਤੇ ਨੀਤੀ-ਵਾਨ ਐਂਟਨੀਓ ਸ਼ਾਲੋਜਾ ਦੇ ਘਰ ਟੂਰਿਨ (Turin) ਵਿਖੇ ਹੋਇਆ । ਕਾਨੂੰਨ ਸ਼ਾਸਤਰ ਵਿਚ ਗਰੈਜੂਏਟ ਹੋਣ ਮਗਰੋਂ ਕੇਵਲ 23 ਸਾਲ ਦੀ ਉਮਰ ਵਿਚ ਹੀ ਇਹ ਕੈਮਰੀਨੋ ਯੂਨੀਵਰਸਿਟੀ ਵਿਚ ਸ਼ਹਿਰੀ ਕਾਨੂੰਨ ਦਾ ਪ੍ਰੋਫੈਸਰ ਨਿਯੁਕਤ ਹੋਇਆ । ਸੰਨ 1880 ਵਿਚ ਇਸਦੀ ਬਦਲੀ ਸਾਈਨਾ ਯੂਨੀਵਰਸਿਟੀ ਵਿਚ ਹੋ ਗਈ ।

ਸੰਨ 1904 ਈ. ਵਿਚ ਇਹ ਸੈਨੇਟਰ ਨਾਮਜ਼ਦ ਹੋਇਆ ਅਤੇ 1909 ਈ. ਵਿਚ ਇਹ ਨਿਆਂ-ਵਿਭਾਗ ਦਾ ਮੰਤਰੀ ਬਣਿਆ । ਪਹਿਲੀ ਵੱਡੀ ਲੜਾਈ ਦੇ ਸਮੇਂ ਇਹ ਬਿਨਾਂ ਵਿਭਾਗ ਦੇ ਮੰਤਰੀ ਰਿਹਾ । ਸੰਨ 1919 ਈ. ਵਿਚ ਇਹ ਵਿਦੇਸ਼ੀ ਮਾਮਲਿਆਂ ਦੇ ਮਹਿਕਮੇ ਦਾ ਵਜ਼ੀਰ ਬਣਿਆ । ਸੰਨ 1920 ਵਿਚ ਇਹ ਲੀਗ ਆਫ਼ ਨੇਸ਼ਨਜ਼ ਦੀ ਅਸੈਂਬਲੀ ਵਿਚ ਇਤਾਲਵੀ ਡੈਲੀਗੇਸ਼ਨ ਦੇ ਮੈਂਬਰ ਵਜੋਂ ਗਿਆ ਅਤੇ 1925 ਈ. ਵਿਚ ਇਹ ਇਸ ਡੈਲੀਗੇਸ਼ਨ ਦਾ ਪ੍ਰਧਾਨ ਬਣ ਗਿਆ ਅਤੇ ਬਾਅਦ ਵਿਚ ਲੀਗ ਦੀ ਕੌਂਸਲ ਵਿਚ ਇਤਾਲਵੀ ਪ੍ਰਤੀਨਿਧ ਨਿਯੁਕਤ ਹੋਇਆ ।

ਇਸ ਨੇ ਕਾਨੂੰਨ ਦੇ ਵਿਸ਼ੇ ਤੇ ਬਹੁਤ ਸਾਰੇ ਲੇਖ, ਪੈਂਫਲਟ ਅਤੇ ਪੁਸਤਕਾਂ ਲਿਖੀਆਂ, ਜਿਹੜੀਆਂ ਬਹੁਤ ਪ੍ਰਸਿੱਧ ਹਨ ।

ਹ. ਪੁ.—ਐਨ. ਬ੍ਰਿ. 20.

**ਸਾਲੋਨੀਕਾ ਅਤੇ ਇਸ ਦੀਆਂ ਮੁਹਿੰਮਾਂ** : ਸਾਲੋਨੀਕਾ ਯੂਨਾਨੀ ਮਕਦੂਨੀਆ ਦੀ ਰਾਜਧਾਨੀ ਅਤੇ ਦੱਖਣ ਪੂਰਬੀ ਯੂਰਪ ਦੀ ਪ੍ਰਸਿੱਧ ਬੰਦਰਗਾਹ ਹੈ । 1937 ਈ. ਤੋਂ ਸਰਕਾਰੀ ਤੌਰ ਤੇ ਇਸ ਨੂੰ ਥੈਸਾਲੋਨੀਕੀ (Thessaloniki) ਦਾ ਨਾਂ ਦਿੱਤਾ ਗਿਆ ਹੈ । ਇਥੇ 1941 ਤੋਂ ਪਹਿਲਾਂ ਕੋਈ 50 ਹਜ਼ਾਰ ਯਹੂਦੀ ਆਬਾਦ ਸਨ, ਜਿਨ੍ਹਾਂ ਦੇ ਵੱਡੇ ਵਡੇਰੇ 15ਵੀਂ ਤੇ 16ਵੀਂ ਸਦੀ ਵਿਚ ਜਰਮਨੀ, ਇਟਲੀ, ਸਪੇਨ ਅਤੇ ਪੁਰਤਗਾਲ ਵਿਚੋਂ ਉਜੜ ਕੇ ਆਏ ਸਨ । ਇਸਦੀ ਵਸੋਂ 1970 ਈ. ਵਿਚ 448,000 ਸੀ ।

ਸਾਲੋਨੀਕਾ ਪੁਰਾਣਾ ਸ਼ਹਿਰ ਹੈ । ਇਥੋਂ ਦੇ ਖੰਡਰਾਂ ਵਿਚੋਂ ਰੋਮਨ ਸਮੇਂ ਦੀਆਂ ਕਈ ਚੀਜ਼ਾਂ ਮਿਲਦੀਆਂ ਹਨ । ਇਕ ਡਾਟ ਰੋਮਨ ਸ਼ਹਿਨਸ਼ਾਹ ਗਾਲੀਰਿਅਸ (Galerius—305-311 ਈ.) ਦੇ ਸਮੇਂ ਦੀ ਨਿਕਲੀ ਹੈ । ਕਈ ਪੁਰਾਣੇ ਗਿਰਜਿਆਂ ਦੇ ਖੰਡਰ ਵੀ ਮੌਜੂਦ ਹਨ । ਸਾਲੋਨੀਕਾ ਵਿਚ ਕਈ ਧਾਰਮਿਕ ਸੰਪ੍ਰਦਾਵਾਂ ਅਤੇ ਪੂਜਾ-ਸਥਾਨ ਹਨ । ਇਹ ਸ਼ਹਿਰ ਰੂੜ੍ਹੀਵਾਦੀ ਯੂਨਾਨੀ ਚਰਚ ਦੇ ਆਰਕਬਿਸ਼ਪ ਦਾ ਨਿਵਾਸ-ਸਥਾਨ ਹੈ । ਯਹੂਦੀਆਂ ਦਾ ਹਾਈ ਸਕੂਲ, ਜੈਸੁਇਟ ਕਾਲਜ, ਜਰਮਨ ਸਕੂਲ, ਗਰਲਜ਼ ਸੈਕੰਡਰੀ ਸਕੂਲ ਅਤੇ ਕਾਲਜ ਇਥੋਂ ਦੀਆਂ ਪ੍ਰਸਿੱਧ ਵਿੱਦਿਅਕ ਸੰਸਥਾਵਾਂ ਹਨ ।

ਸਾਲੋਨੀਕਾ ਬਲਕਾਨ ਪ੍ਰਾਇਦੀਪ ਦੀ ਬੰਦਰਗਾਹ ਹੈ । ਮਕਦੂਨੀਆ ਦੀਆਂ ਬਹੁਤੀਆਂ ਚੀਜ਼ਾਂ ਇਸੇ ਰਾਹੀਂ ਆਯਾਤ ਹੁੰਦੀਆਂ ਹਨ । ਅਨਾਜ, ਆਟਾ, ਰੇਸ਼ਮ, ਕਰੋਮ, ਲੋਹਾ, ਖੱਲਾਂ, ਉੱਨ, ਅੰਡੇ, ਤਮਾਕੂ, ਆਦਿ ਇਸ ਰਾਹੀਂ ਨਿਰਯਾਤ ਹੁੰਦੇ ਹਨ ।

ਸਾਲੋਨੀਕਾ ਇਕ ਪੁਰਾਣੇ ਯੂਨਾਨੀ ਸ਼ਹਿਰ ਥਰਮਾ ( Therma) ਦੇ ਥੇਹ ਲਾਗੇ ਵਸਿਆ ਹੈ । ਗਰਮ ਪਾਣੀ ਦੇ ਚਸ਼ਮੇ ਇਥੇ ਹੋਣ ਕਰਕੇ ਹੀ ਇਸ ਨੂੰ ਥਰਮਾ ਕਹਿੰਦੇ ਹਨ । ਥਰਮਾ ਸ਼ਹਿਰ ਨੂੰ 315 ਈ. ਪੂ.

ਵਿਚ ਕੈਸੈਂਡਰ (Casander) ਨੇ ਵਸਾਇਆ ਸੀ ਅਤੇ ਇਸ ਦਾ ਨਾਂ ਆਪਣੀ ਪਤਨੀ ਜਿਹੜੀ ਸਿਕੰਦਰ ਮਹਾਨ ਦੀ ਭੈਣ ਸੀ, ਦੇ ਨਾਂ ਤੇ ਰੱਖਿਆ ਸੀ। ਪੁਰਾਣੇ ਵਕਤਾਂ ਵਿਚ ਇਹ ਵਪਾਰਕ ਅਤੇ ਫ਼ੌਜੀ ਲਿਹਾਜ਼ ਨਾਲ ਮਹੱਤਤਾ ਵਾਲਾ ਸ਼ਹਿਰ ਸੀ, ਕਿਉਂਕਿ ਇਹ ਰੋਮ ਅਤੇ ਪੂਰਬੀ ਮੁਲਕਾਂ ਨੂੰ ਮਿਲਾਉਣ ਵਾਲੇ ਰਾਹ ਉੱਤੇ ਸਥਿਤ ਸੀ। ਪਹਿਲੇ ਸੰਸਾਰ ਯੁੱਧ ਵਿਚ ਸਾਲੋਨੀਕਾ ਨੂੰ ਬਹੁਤ ਮਹੱਤਤਾ ਮਿਲੀ ਕਿਉਂਕਿ ਨਿਕਟ ਪੂਰਬ ਵਿਚ ਇਹ ਸਾਥੀ ਦੇਸ਼ਾਂ ਦਾ ਬਹੁਤ ਵੱਡਾ ਫ਼ੌਜੀ ਅੱਡਾ ਸੀ। 1916 ਈ. ਵਿਚ ਬਾਦਸ਼ਾਹ ਕਾਨਸਟੈਨਟਾਈਨ ਦੇ ਵਿਰੁੱਧ ਬਗ਼ਾਵਤ ਹੋ ਗਈ ਅਤੇ 9 ਅਕਤੂਬਰ, 1916 ਈ. ਨੂੰ ਐਮ. ਵੈਨੀਜ਼ੇਲੋਸ (Venizelos) ਨੇ ਇਥੇ ਇਕ ਆਰਜ਼ੀ ਸਰਕਾਰ ਬਣਾਈ ਜਿਸਨੂੰ ਸਾਥੀ ਦੇਸ਼ਾਂ ਨੇ ਮਨਜ਼ੂਰ ਕਰ ਲਿਆ। ਇਸ ਸਰਕਾਰ ਨੇ 23 ਨਵੰਬਰ 1916 ਨੂੰ ਬਲਗਾਰੀਆ ਅਤੇ ਜਰਮਨੀ ਵਿਰੁੱਧ ਜੰਗ ਦਾ ਐਲਾਨ ਕਰ ਦਿੱਤਾ। 18 ਅਗਸਤ 1917 ਈ. ਨੂੰ ਸ਼ਹਿਰ ਦਾ ਬਹੁਤ ਵੱਡਾ ਹਿੱਸਾ ਅੱਗ ਲੱਗਣ ਨਾਲ ਬਰਬਾਦ ਹੋ ਗਿਆ। ਦੂਜੇ ਮਹਾਂਯੁੱਧ ਦਾ ਐਲਾਨ ਹੋਣ ਮਗਰੋਂ ਸਾਲੋਨੀਕਾ ਫਿਰ ਵੱਡਾ ਫ਼ੌਜੀ ਅੱਡਾ ਬਣ ਗਿਆ।

**ਸਾਲੋਨੀਕਾ ਦੀਆਂ ਮੁਹਿੰਮਾਂ (1915-1918)**–ਜਰਮਨੀ ਨੇ ਸਰਬੀਆ ਨੂੰ ਸਤੰਬਰ-ਅਕਤੂਬਰ 1915 ਵਿਚ ਬੁਰੀ ਤਰ੍ਹਾਂ ਹਰਾ ਕੇ ਉਸ ਉਤੇ ਕਬਜ਼ਾ ਕਰ ਲਿਆ। ਜਰਮਨੀ ਤੇ ਬਲਗਾਰੀਆ ਨੂੰ ਰੋਕਣ ਲਈ ਸਾਥੀ ਦੇਸ਼ਾਂ ਨੇ ਸਾਲੋਨੀਕਾ ਨੂੰ ਆਪਣਾ ਫ਼ੌਜੀ ਅੱਡਾ ਬਣਾਇਆ। ਜੰਗ ਵਿਚ ਬਲਗਾਰੀਆ ਦੀ ਹਾਰ ਹੋਈ ਤੇ ਸਾਥੀ ਦੇਸ਼ਾਂ ਦੀਆਂ ਫ਼ੌਜਾਂ ਨੇ ਅੱਗੇ ਵਧਦਿਆਂ ਜਰਮਨੀ ਤੇ ਉਸਦੇ ਸਾਥੀਆਂ ਨੂੰ ਕੁਚਲ ਕੇ ਇਨ੍ਹਾਂ ਸਾਲੋਨੀਕਾ ਦੀਆਂ ਸਫ਼ਲ ਮੁਹਿੰਮਾਂ ਰਾਹੀਂ ਯੂਨਾਨ ਦੇ ਜਰਮਨੀ ਦੀਆਂ ਡੁਬਕਣੀਆਂ ਦਾ ਅੱਡਾ ਬਣ ਜਾਣ ਦੇ ਖ਼ਤਰੇ ਨੂੰ ਦੂਰ ਕਰ ਦਿੱਤਾ। ਅੰਗਰੇਜ਼ ਅਤੇ ਫ਼ਰਾਂਸੀਸੀ ਸਰਕਾਰਾਂ ਨੇ ਸਰਬੀਆ ਨੂੰ ਸਹਾਇਤਾ ਦੇਣ ਦਾ ਫ਼ੈਸਲਾ 1914 ਤੋਂ ਹੀ ਕਰ ਲਿਆ ਹੋਇਆ ਸੀ। ਫ਼ਰਾਂਸ ਦੇ ਜਨਰਲ ਸਾਰਾਯ ਨੇ 3 ਨਵੰਬਰ, 1915 ਨੂੰ ਜਰਮਨੀ ਦੇ ਵਿਰੁੱਧ ਅੱਗੇ ਵਧਣਾ ਸ਼ੁਰੂ ਕਰ ਦਿੱਤਾ ਤਾਂ ਜੋ ਸਰਬੀਆ ਦੀਆਂ ਫ਼ੌਜਾਂ ਨੂੰ ਪਿੱਛੇ ਹਟਣ ਵਿਚ ਸਹਾਇਤਾ ਕੀਤੀ ਜਾ ਸਕੇ। ਪਰ ਬਲਗਾਰੀਆ ਦੀਆਂ ਫ਼ੌਜਾਂ ਨੇ ਦੱਰਾ ਬਾਬੂਨਾ (Babuna) ਤੇ ਕਬਜ਼ਾ ਕਰ ਲਿਆ ਜਿਸ ਨਾਲ ਸਰਬੀਆ ਦੀਆਂ ਫ਼ੌਜਾਂ ਨੂੰ ਪਿੱਛੇ ਹਟਣ ਵਿਚ ਮੁਸ਼ਕਿਲ ਆ ਪਈ। ਫ਼ਰਾਂਸੀਸੀ ਫ਼ੌਜਾਂ ਦੇ ਦੱਰਾ ਬਾਬੂਨਾ ਤਕ ਪੁੱਜਣ ਦੇ ਜਤਨ ਅਸਫ਼ਲ ਰਹੇ। ਦੂਜੇ ਪਾਸੇ ਸਰਬੀਆ ਦੇ ਕਮਾਂਡਰ ਨੇ ਫ਼ੈਸਲਾ ਕਰ ਲਿਆ ਕਿ ਉਨ੍ਹਾਂ ਦੀਆਂ ਫ਼ੌਜਾਂ ਅਲਬਾਨੀਆ ਦੇ ਰਸਤੇ ਐਡਰੀਆਟਿਕ ਵੱਲ ਪਿੱਛੇ ਹਟ ਜਾਣ। ਇਸ ਹਾਲਤ ਵਿਚ ਸਾਰਾਯ ਦੀ ਫ਼ੌਜ ਇਕੱਲੀ ਰਹਿ ਜਾਣ ਉੱਤੇ ਮਜਬੂਰਨ ਪਿੱਛੇ ਹਟਦੀ ਹੋਈ 18 ਦਸੰਬਰ, 1915 ਨੂੰ ਸਾਲੋਨੀਕਾ ਤਕ ਪਹੁੰਚ ਗਈ। ਤਾਜ਼ਾਦਮ ਬਰਤਾਨਵੀ ਫ਼ੌਜਾਂ ਅਤੇ ਫ਼ਰਾਂਸੀਸੀ ਤੇ ਸਰਬੀਅਨ ਫ਼ੌਜਾਂ ਸਾਲੋਨੀਕਾ ਪਹੁੰਚਣ ਲਗ ਪਈਆਂ। ਮਈ 1916 ਵਿਚ ਜਨਰਲ ਮਿਲਨ (Milne) ਨੇ ਅੰਗਰੇਜ਼ੀ ਫ਼ੌਜਾਂ ਦੀ ਕਮਾਨ ਸੰਭਾਲੀ। ਹੁਣ ਉਥੇ ਸਾਥੀ ਦੇਸ਼ਾਂ ਦੀਆਂ ਫ਼ੌਜਾਂ ਦੀ ਗਿਣਤੀ ਤਿੰਨ ਲੱਖ ਤੋਂ ਉਪਰ ਹੋ ਗਈ ਸੀ ਅਤੇ ਜਰਮਨ ਤੇ ਬਲਗਾਰੀਅਨ ਫ਼ੌਜਾਂ ਦੀ ਗਿਣਤੀ 2 ਲੱਖ 80 ਹਜ਼ਾਰ ਦੇ ਕਰੀਬ ਸੀ। ਪਰ ਮਗਰੋਂ ਵਰਦਨ ਸੈਕਟਰ ਵਿਚ ਜਰਮਨ ਫ਼ੌਜਾਂ ਤੇ ਦਬਾਅ ਵੱਧ ਜਾਣ ਕਰਕੇ ਜਰਮਨ ਕਮਾਂਡਰ ਫ਼ਾਲਕੇਨ ਹਾਈਨ ਨੇ ਇਸ ਮਹਾਜ਼ ਤੋਂ ਆਪਣੀਆਂ ਫ਼ੌਜਾਂ ਨੂੰ ਪਿੱਛੇ ਭੇਜਣਾ ਸ਼ੁਰੂ ਕਰ ਦਿੱਤਾ ਤੇ 1918 ਤਕ ਇਥੇ ਕੇਵਲ ਇਕ ਜਰਮਨ ਬਟਾਲੀਅਨ ਹੀ ਰਹਿ ਗਈ। ਇਸੇ ਦੌਰਾਨ ਯੂਨਾਨੀ ਫ਼ੌਜ ਦਾ ਕਮਾਂਡਰ ਬਲਗਾਰੀਆ ਤੋਂ ਹਾਰ ਗਿਆ ਅਤੇ ਰੂਪੈੱਲ (Rupel) ਦਾ ਅਹਿਮ ਕਿਲ੍ਹਾ ਬਲਗਾਰੀਅਨ ਫ਼ੌਜਾਂ ਦੇ ਸਪੁਰਦ ਕਰਨਾ ਪਿਆ। ਇਸ ਤਰ੍ਹਾਂ ਪੂਰਬੀ ਮਕਦੂਨੀਆ ਦੁਸ਼ਮਣ ਦੇ ਹੱਥ ਆ ਗਿਆ।

ਹੁਣ ਸਾਥੀ ਦੇਸ਼ਾਂ ਨੇ ਯੂਨਾਨ ਦੇ ਸਾਹਿਲ ਤੇ ਆਰਥਕ ਘੇਰੇ ਅਤੇ ਨਾਕਾਬੰਦੀ ਦਾ ਫ਼ੈਸਲਾ ਕਰ ਲਿਆ। 21 ਜੂਨ 1916 ਨੂੰ ਯੂਨਾਨ ਦੀ ਸਰਕਾਰ ਨੂੰ ਅਸਤੀਫ਼ਾ ਦੇਣ ਅਤੇ ਯੂਨਾਨੀ ਫ਼ੌਜਾਂ ਦੀ ਹਰਕਤ ਰੋਕਣ ਲਈ ਅਲਟੀਮੇਟਮ ਦੇ ਦਿੱਤਾ ਗਿਆ। ਪ੍ਰਬੰਧਕੀ ਖੇਤਰ ਅਤੇ ਫ਼ੌਜਾਂ ਵਿਚ ਤਾਲਮੇਲ ਦੀ ਘਾਟ ਕਾਰਨ ਇਥੇ ਸਾਥੀ ਦੇਸ਼ਾਂ ਨੂੰ ਕਈ ਔਕੜਾਂ ਵੀ ਪੇਸ਼ ਆਈਆਂ।

ਸਾਥੀ ਦੇਸ਼ਾਂ ਤੇ ਹਮਲਾ ਬਲਗਾਰੀਅਨ ਫ਼ੌਜਾਂ ਵਿਚ ਦੀ ਰੋਕ ਕੇ ਸਰਬੀਅਨ ਫ਼ੌਜਾਂ ਨੇ ਗੋਰਨੀਸੀਓ (Gorniceyo) ਦੇ ਦੱਰੇ ਉੱਤੇ ਕਬਜ਼ਾ ਕਰ ਲਿਆ ਪਰ ਕੁਝ ਦਿਨਾਂ ਮਗਰੋਂ ਬਲਗਾਰੀਅਨ ਫ਼ੌਜਾਂ ਨੇ ਬਰੋਡ (Brod) ਦੇ ਮੁਹਾਜ਼ ਤੇ ਦੁਬਾਰਾ ਮੋਰਚੇ ਬਣਾ ਲਏ। ਸਰਬੀਅਨ ਫ਼ੌਜਾਂ ਸਹਾਇਤਾ ਨਾ ਮਿਲਣ ਕਰਕੇ ਅੱਗੇ ਨਾ ਵਧ ਸਕੀਆਂ ਕਿਉਂ ਜੋ ਫ਼ਰਾਂਸੀਸੀ ਕਮਾਂਡਰਾਂ ਵਿਚਕਾਰ ਝਗੜਾ ਹੋ ਗਿਆ ਸੀ। ਅਖ਼ੀਰ ਸਾਰਾਯ ਨੇ ਸਾਥੀ ਫ਼ੌਜਾਂ ਦੀ ਕਮਾਨ ਜਨਰਲ ਮੀਸ਼ਿਚ (Michich) ਨੂੰ ਸੌਂਪ ਦਿੱਤੀ। ਇਸ ਦੌਰਾਨ ਜਰਮਨੀ ਤੇ ਬਲਗਾਰੀਆ ਨੇ ਰੁਮਾਨੀਆ ਨੂੰ ਬੁਰੀ ਤਰ੍ਹਾਂ ਹਰਾ ਦਿੱਤਾ। 1916-17 ਤਕ ਸਾਥੀ ਦੇਸ਼ਾਂ ਨੇ ਆਪਣੀਆਂ ਫ਼ੌਜਾਂ ਦੀ ਗਿਣਤੀ ਵਧਾ ਕੇ ਲਗਭਗ 6 ਲੱਖ ਕਰ ਲਈ ਸੀ। 1917 ਵਿਚ ਉਨ੍ਹਾਂ ਥੇਸਾਲੀ ਤੇ ਹਮਲਾ ਕਰ ਦਿੱਤਾ। ਯੂਨਾਨ ਦਾ ਬਾਦਸ਼ਾਹ ਕਾਨਸਟੈਨਟਾਈਨ ਤਖ਼ਤ ਤੋਂ ਉਤਰ ਗਿਆ ਅਤੇ ਵੈਨੀਜ਼ੇਲੋਸ ਦੀ ਸਰਕਾਰ ਬਹਾਲ ਹੋ ਗਈ। ਹੁਣ ਸਾਥੀ ਦੇਸ਼ਾਂ ਨੂੰ ਯੂਨਾਨ ਤੋਂ ਸਹਾਇਤਾ ਮਿਲਣ ਲੱਗੀ ਕਿਉਂ ਜੋ ਇਹ ਸਰਕਾਰ ਇਨ੍ਹਾਂ ਦੇ ਹੱਕ ਵਿਚ ਸੀ।

1917 ਦੇ ਅੰਤ ਵਿਚ ਜਨਰਲ ਸਾਰਾਯ ਨੂੰ ਵਾਪਸ ਫ਼ਰਾਂਸ ਬੁਲਾ ਲਿਆ ਗਿਆ ਤੇ ਇਸਦੀ ਥਾਂ ਤੇ ਜਨਰਲ ਗੀਯਮੇ (Gen. Guillaumat) ਨੂੰ ਚਾਰਜ ਦੇ ਦਿੱਤਾ ਗਿਆ ਜਿਸ ਨੇ ਸਾਥੀ ਦੇਸ਼ਾਂ ਦੀਆਂ ਫ਼ੌਜਾਂ ਵਿਚ ਤਾਲਮੇਲ ਪੈਦਾ ਕੀਤਾ ਅਤੇ ਯੂਨਾਨੀ ਫ਼ੌਜਾਂ ਨੂੰ ਟ੍ਰੇਨਿੰਗ ਦੇਣੀ ਸ਼ੁਰੂ ਕਰ ਦਿੱਤੀ। ਜੁਲਾਈ 1918 ਵਿਚ ਗੀਯਮੇ ਨੂੰ ਪੈਰਿਸ ਦੀ ਰੱਖਿਆ ਲਈ ਵਾਪਸ ਬੁਲਾ ਲਿਆ ਗਿਆ ਤੇ ਇਸਦੀ ਥਾਂ ਜਨਰਲ ਫ਼ਰਾਂਸ਼ੇ ਡੇਸਪਰੇ (Franchet d'Esperey) ਨੂੰ ਭੇਜ ਦਿੱਤਾ ਗਿਆ।

**ਬਲਗਾਰੀਆ ਦੀ ਹਾਰ**–15 ਸਤੰਬਰ, 1918 ਨੂੰ ਸਾਥੀ ਦੇਸ਼ਾਂ ਦੀਆਂ ਫ਼ੌਜਾਂ ਨੇ ਬਲਗਾਰੀਅਨ ਫ਼ੌਜਾਂ ਤੇ ਹਮਲਾ ਕਰ ਦਿੱਤਾ। ਆਪਸੀ ਤਾਲਮੇਲ ਤੇ ਤੋਪਖ਼ਾਨੇ ਅਤੇ ਹਵਾਈ ਸ਼ਕਤੀ ਦੀ ਮਦਦ ਨਾਲ 26 ਸਤੰਬਰ ਨੂੰ ਅੰਗਰੇਜ਼ੀ ਫ਼ੌਜਾਂ ਨੇ ਸਟਰੂਮੀਕਾ (Strumica) ਤੇ ਕਬਜ਼ਾ ਕਰ ਲਿਆ। ਤਿੰਨ ਦਿਨਾਂ ਮਗਰੋਂ ਬਲਗਾਰੀਅਨ ਫ਼ੌਜਾਂ ਨੇ ਸਾਥੀ ਦੇਸ਼ਾਂ ਦੀਆਂ ਸ਼ਰਤਾਂ ਮੰਨ ਕੇ ਹਥਿਆਰ ਸੁੱਟ ਦਿੱਤੇ। ਬਲਗਾਰੀਆ ਦੀ ਹਾਰ ਨਾਲ ਜਰਮਨੀ ਤੇ ਉਸਦੇ ਸਾਥੀਆਂ ਦਾ ਪਹਿਲਾ ਥੰਮ੍ਹ ਡਿਗ ਪਿਆ। ਸਰਬੀਆ ਦੀ ਫ਼ੌਜ ਨੇ ਆਪਣੇ ਇਲਾਕੇ ਤੇ ਦੁਬਾਰਾ ਕਬਜ਼ਾ ਕਰ ਲਿਆ। ਸਾਥੀ ਦੇਸ਼ਾਂ ਦੀ ਇਕ ਫ਼ੌਜ ਜਨਰਲ ਮਿਲਨ ਦੀ ਕਮਾਨ ਹੇਠ ਤੁਰਕਾਂ ਦੇ ਵਿਰੁੱਧ ਭੇਜੀ ਗਈ ਜਿਸਨੇ ਮਾਰਿਤਸਾ (Maritsa) ਤੇ ਕਬਜ਼ਾ ਕਰ ਲਿਆ। ਤੁਰਕੀ ਦੀ ਫ਼ੌਜ ਨੂੰ ਸ਼ਾਮ ਵਿਚ ਐਲੇਨਬੀ (Allenby) ਨੇ ਹਰਾ ਦਿੱਤਾ ਸੀ ਤੇ 30 ਅਕਤੂਬਰ, 1918 ਨੂੰ ਤੁਰਕੀ ਨੇ ਹਥਿਆਰ ਸੁੱਟ ਦਿੱਤੇ ਅਤੇ ਸੁਲ੍ਹਾ ਲਈ ਦਰਖ਼ਾਸਤ ਕੀਤੀ।

ਪਹਿਲੇ ਸੰਸਾਰ ਯੁੱਧ ਵਿਚ ਸਾਲੋਨੀਕਾ ਦੀਆਂ ਮੁਹਿੰਮਾਂ ਦੀ ਬੜੀ ਮਹੱਤਤਾ ਹੈ, ਕਿਉਂਕਿ ਸਾਥੀ ਦੇਸ਼ਾਂ ਨੂੰ ਸਭ ਤੋਂ ਪਹਿਲੀ ਜਿੱਤ ਇਥੇ ਹੀ ਪ੍ਰਾਪਤ ਹੋਈ ਸੀ ਜਿਸ ਨਾਲ ਇਨ੍ਹਾਂ ਦੀ ਅੰਤਮ ਜਿੱਤ ਦਾ ਰਾਹ ਸਾਫ਼ ਹੋ ਗਿਆ।

ਹ. ਪੁ.–ਮੈਕਡੋਨੀਅਨ ਕੈਂਪੇਨ–ਐਲ. ਵਿਲਾਰੀ; ਕੈਂਪੇਨ ਆਨ. ਮੈਕਡੋਨੀਆ ਟੇਲਰ, ਹਿ. ਆਫ਼. ਯੂ.–ਹੇਜ਼ਨ ਐਚ. ਹੇਜ਼ਨ; ਬਰੀਫ਼ ਹਿ. ਆਫ਼ ਦੀ ਗ੍ਰੇਟ ਵਾਰ–ਹੇਜ਼ਨ ਏ. ਹਿ. ਆਫ਼ ਮਾਡਰਨ ਟਾਈਮਜ਼–ਡੇਵਿਸ; ਹਿ. ਆਫ਼. ਮਾ. ਯੂ.–ਗੂਚ, ਹੈਮੰਡ ਵਰਲਡ ਐਟਲਸ।

**ਸਾਲ੍ਹੋ, ਭਾਈ :** ਇਹ ਸਿੱਖਾਂ ਦੇ ਚੌਥੇ ਗੁਰੂ, ਸ੍ਰੀ ਗੁਰੂ ਰਾਮਦਾਸ ਜੀ ਦਾ ਸ਼ਰਧਾਲੂ ਸਿੱਖ ਸੀ। ਇਸ ਨੇ ਪੰਜਵੇਂ ਗੁਰੂ ਸ੍ਰੀ ਗੁਰੂ ਅਰਜਨ ਦੇਵ ਸਮੇਂ ਅੰਮ੍ਰਿਤਸਰ ਵਸਾਉਣ ਲਈ ਬੜੀ ਮਿਹਨਤ ਕੀਤੀ ਸੀ। ਭਾਈ ਸਾਲ੍ਹੋ ਅੰਮ੍ਰਿਤਸਰ ਦਾ ਕੋਤਵਾਲ ਸੀ। ਭਾਈ ਸਾਲ੍ਹੋ ਦਾ ਦਿਹਾਂਤ 1627 (1684 ਬਿਕ੍ਰਮੀ) ਵਿਚ ਹੋਇਆ। ਇਸ ਦਾ ਅੰਤਮ ਸੰਸਕਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਆਪਣੇ ਹੱਥੀਂ ਕੀਤਾ। ਰਾਮਦਾਸਪੁਰ ਵਿਚ ਇਸ ਦੀ ਧਰਮਸ਼ਾਲਾ ਬਹੁਤ ਪ੍ਰਸਿੱਧ ਹੈ। ਇਸ ਦੀ ਸਮਾਧ ਇਸੇ ਧਰਮਸ਼ਾਲਾ ਕੋਲ ਹੈ।

ਹ. ਪੁ.—ਮ. ਕੋ.

**ਸਾਲੋਮਨ ਹਾਈਮ** (Salomon Haym–1740-1785) : ਇਸ ਅਮਰੀਕਨ ਯਹੂਦੀ ਪੂੰਜੀਪਤੀ ਅਤੇ ਦੇਸ਼ ਭਗਤ ਦਾ ਜਨਮ ਪੋਲੈਂਡ ਵਿਚ ਲਿਸਾ (Lissa) ਦੇ ਸਥਾਨ ਤੇ ਹੋਇਆ। ਨਿਊਯਾਰਕ ਵਿਚ ਇਸ ਨੇ ਇਕ ਆੜ੍ਹਤੀ ਦੇ ਤੌਰ ਤੇ ਕੰਮ ਸ਼ੁਰੂ ਕੀਤਾ। ਅਮਰੀਕਨ ਕ੍ਰਾਂਤੀਕਾਰੀ ਜੰਗ ਸਮੇਂ ਇਸਨੇ ਸਰਕਾਰ ਦੀ 3,50,000 ਪੌਂਡ ਤੋਂ ਵੱਧ ਦੀ ਮਾਇਕ ਸਹਾਇਤਾ ਕੀਤੀ। ਇਸ ਨੂੰ ਵਿੱਤ ਵਿਭਾਗ ਦਾ ਸੁਪਰਡੰਟ ਲਾ ਦਿੱਤਾ ਗਿਆ। ਲੜਾਈ ਵਿਚ ਇਹ ਦੁਭਾਸ਼ੀਆ ਨਿਯੁਕਤ ਹੋਇਆ ਤੇ ਬਰਤਾਨਵੀ ਫ਼ੌਜ ਵਿਚ ਆ ਜਾ ਸਕਦਾ ਸੀ। ਇਹ ਦੋ ਵਾਰੀ ਪਕੜਿਆ ਵੀ ਗਿਆ ਪਰ ਭੱਜਣ ਵਿਚ ਸਫਲ ਰਿਹਾ। ਆਪਣੇ ਫਿਲ ਡੈਲਫ਼ੀਆ ਵਾਸ (1778-85) ਦੌਰਾਨ ਇਸ ਨੇ ਯਹੂਦੀ ਲੋਕਾਂ ਵਾਸਤੇ ਸਰਕਾਰੀ ਨੌਕਰੀ ਵਿਚ ਕਈ ਸਹੂਲਤਾਂ ਪ੍ਰਾਪਤ ਕਰਨ ਦੇ ਜਤਨ ਕੀਤੇ। ਇਸ ਦੀ ਮੌਤ ਫਿਲਾਡੈਲਫ਼ੀਆ ਵਿਖੇ ਹੋਈ।

**ਸਾਲੋਮਨ ਟਾਪੂ ਸਮੂਹ** (Solomon Islands) : ਇਹ ਦੱਖਣ ਪੱਛਮੀ ਸ਼ਾਂਤ ਮਹਾਂਸਾਗਰ ਦੇ ਮੈਲਾਨੀਸੀਅਨ ਇਲਾਕੇ ਵਿਚ ਟਾਪੂਆਂ ਦੀ ਇਕ ਲੜੀ ਹੈ ਜੋ ਉੱਤਰ ਪੱਛਮ ਤੋਂ ਦੱਖਣ ਪੂਰਬ ਵੱਲ 1,400 ਕਿ. ਮੀ. ਵਿਚ ਫੈਲੀ ਹੋਈ ਹੈ। ਇਸ ਗਰੁੱਪ ਵਿਚ ਬੂਕਾ (Buka) ਬੂਗੈਨਵਿਲ (Bougainville), ਗਵਾਡਲਕਾਨੈਲ (Guadalcanal), ਸੈਂਤਾ ਇਜ਼ਾਬੈਲ (Santa Isabel), ਮਾਲੇਟਾ (Malaita), ਸੈਨ ਕ੍ਰਿਸਟੋਬਲ (San Cristobal), ਸਾਂਤਾ ਕਰੂਜ਼ ਟਾਪੂ (Santa Cruze Islands) ਅਤੇ ਆਨਟਾਂਗ ਜਾਵਾ ਟਾਪੂ (Ontong Java islands) ਸ਼ਾਮਲ ਹਨ।

ਧੁਰ ਉੱਤਰੀ ਬੂਕਾ ਅਤੇ ਬੂਗੈਨਵਿਲ ਟਾਪੂ ਆਸਟ੍ਰੇਲੀਆ ਦੇ ਪ੍ਰਬੰਧ ਅਧੀਨ ਹਨ ਅਤੇ ਬਾਕੀ ਦੇ ਸਾਰੇ ਟਾਪੂ ਬਰਤਾਨੀਆ ਦੇ ਰੱਖਿਅਕ ਸ਼ਾਸਨ ਅਧੀਨ ਹਨ। ਇਨ੍ਹਾਂ ਦੇ ਕੁਲ ਰਕਬੇ ਵਿਚੋਂ 10,600ਵ. ਕਿ.ਮੀ. ਰਕਬਾ ਆਸਟ੍ਰੇਲੀਆ ਅਧੀਨ ਅਤੇ 28,160 ਵ. ਕਿ. ਮੀ. ਰਕਬਾ ਬਰਤਾਨੀਆ ਅਧੀਨ ਹੈ।

ਇਸ ਲੜੀ ਵਿਚ ਕੋਰਲ ਜਾਂ ਮੂੰਗੇ ਦੇ ਵੱਟਦਾਰ ਟਾਪੂ ਹਨ ਪਰ ਵੱਡੇ ਟਾਪੂ ਜਵਾਲਾ ਮੁਖੀ ਹਨ। ਇਨ੍ਹਾਂ ਟਾਪੂਆਂ ਦੀ ਧਰਤੀ ਬਹੁਤ ਉੱਚੀ ਨੀਵੀਂ ਹੈ। ਬੂਗੈਨਵਿਲ ਅਤੇ ਗਵਾਡਲਕਾਨੈਲ ਦੇ ਟਾਪੂ 3,100 ਮੀਟਰ ਤਕ ਉੱਚੇ ਹਨ। ਬੂਗੈਨਵਿਲ ਇਸ ਲੜੀ ਦਾ ਸਭ ਤੋਂ ਵੱਡਾ ਟਾਪੂ ਹੈ।

ਇਥੋਂ ਦਾ ਜਲਵਾਯੂ ਊ-ਖੰਡ ਰੇਖੀ ਹੈ ਅਤੇ ਲਗਾਤਾਰ ਗਰਮੀ ਪੈਂਦੀ ਰਹਿੰਦੀ ਹੈ। ਵਰਖਾ ਸਾਰਾ ਸਾਲ ਹੁੰਦੀ ਰਹਿੰਦੀ ਹੈ ਅਤੇ ਬਹੁਤ ਸਾਰੇ ਟਾਪੂਆਂ ਵਿਚ ਸਾਲਾਨਾ ਵਰਖਾ 2,500 ਮਿ. ਮੀ. ਤੋਂ ਵੀ ਵੱਧ ਹੁੰਦੀ ਹੈ। ਇਸੇ ਕਰਕੇ ਇਨ੍ਹਾਂ ਟਾਪੂਆਂ ਵਿਚ ਘਣੇ ਜੰਗਲ ਹਨ। ਪਰ ਇਨ੍ਹਾਂ ਵਿਚ ਜੰਗਲੀ ਜਾਨਵਰ ਬਹੁਤ ਘੱਟ ਹਨ। ਨਾਰੀਅਲ ਦੇ ਦਰਖ਼ਤ ਬਹੁਤ ਹੁੰਦੇ ਹਨ। ਖੋਪਾ ਅਤੇ ਕੋਕੋ ਇਥੋਂ ਦੀਆਂ ਮੁਖ ਫ਼ਸਲਾਂ ਹਨ।

ਇਨ੍ਹਾਂ ਟਾਪੂਆਂ ਦਾ ਪਤਾ 1568 ਵਿਚ ਸਪੇਨ ਦੇ ਇਕ ਖੋਜੀ ਐਲਵਾਰੋ ਦਾ ਮਾਨਡਾਨੀਆ (Alvaro de Mendana) ਨੇ ਲਾਇਆ ਸੀ, ਜਿਸ ਨੇ 1595 ਵਿਚ ਇਥੇ ਇਕ ਕਾਲੋਨੀ ਆਬਾਦ ਕਰਨ ਦੀ ਕੋਸ਼ਿਸ਼ ਕੀਤੀ ਸੀ, ਪਰ ਅਠਾਰ੍ਹਵੀਂ ਸਦੀ ਦੇ ਅੱਧ ਤਕ ਟਾਪੂਆਂ ਦੀ ਇਸ ਲੜੀ ਤੇ ਪੁੱਜਣ ਦੀਆਂ ਸਾਰੀਆਂ ਮੁਹਿੰਮਾਂ ਨਿਸਫਲ ਰਹੀਆਂ ਸਨ। ਇਸ ਤੋਂ ਬਾਅਦ ਇਸੇ ਸਦੀ ਦੇ ਅੰਤ ਵਿਚ ਯੂਰਪੀ ਵਿਅਕਤੀਆਂ ਦਾ ਇਕ ਗਰੁੱਪ ਇਥੇ ਪੁੱਜਣ ਵਿਚ ਸਫ਼ਲ ਹੋ ਗਿਆ।

ਸੰਨ 1942 ਵਿਚ ਇਨ੍ਹਾਂ ਟਾਪੂਆਂ ਉੱਤੇ ਜਾਪਾਨੀ ਫ਼ੌਜਾਂ ਨੇ ਹਮਲਾ ਕਰ ਦਿੱਤਾ ਸੀ ਅਤੇ ਦੂਜੇ ਸੰਸਾਰ ਯੁੱਧ ਦੇ ਪਿਛਲੇ ਤਿੰਨ ਸਾਲਾਂ ਵਿਚ ਗਵਾਡਲਕਾਨੈਲ ਵਿਚ ਭਿਆਨਕ ਲੜਾਈ ਹੁੰਦੀ ਰਹੀ। ਇਸ ਲੜਾਈ ਵਿਚ ਇਨ੍ਹਾਂ ਟਾਪੂਆਂ ਦੇ ਬਹੁਤ ਸਾਰੇ ਨਾਰੀਅਲ ਦੇ ਦਰਖ਼ਤ ਬਰਬਾਦ ਹੋ ਗਏ। ਇਕ ਟਾਪੂ ਵਿਚ ਥੋੜ੍ਹਾ ਬਹੁਤਾ ਸੋਨਾ ਵੀ ਮਿਲਦਾ ਹੈ। ਗਵਾਡਲਕਾਨੈਲ ਵਿਚ ਜੰਗਲ ਕੱਟਣ ਦਾ ਕੰਮ ਵੀ ਹੁੰਦਾ ਹੈ। ਸਾਲੋਮਨ ਸ਼ਾਂਤ ਮਹਾਂਸਾਗਰ ਦੇ ਸਾਰੇ ਟਾਪੂਆਂ ਵਿਚੋਂ ਸਭ ਤੋਂ ਘੱਟ ਵਿਕਸਤ ਟਾਪੂ ਹਨ।

ਇਸ ਦੀ ਕੁਲ ਆਬਾਦੀ 250,000 (1972) ਹੈ ਜਿਸ ਵਿਚੋਂ 173,500 ਬਰਤਾਨਵੀ ਸਰਪਰਸਤੀ ਵਾਲੇ ਇਲਾਕੇ ਵਿਚ ਹਨ।

ਹ. ਪੁ.—ਐਨ. ਬ੍ਰਿ. ਮਾ. 9:338, ਐਨ. ਬ੍ਰਿ. 20:953

**ਸਾਵਣ ਮੱਲ :** (1788 ਈ.–1844 ਈ.) : ਇਹ ਅਕਾਲਗੜ੍ਹ ਜ਼ਿਲ੍ਹਾ ਗੁਜਰਾਂਵਾਲਾ (ਪਾਕਿਸਤਾਨ) ਦੇ ਇਕ ਚੋਪੜਾ ਖੱਤਰੀ ਹੁਸਨਾਕ ਰਾਏ ਦੇ ਤਿੰਨ ਪੁੱਤਰਾਂ ਵਿਚੋਂ ਸਭ ਤੋਂ ਛੋਟਾ ਸੀ। ਇਹ ਸੰਨ 1788 ਈ. ਵਿਚ ਪੈਦਾ ਹੋਇਆ ਅਤੇ ਛੋਟੀ ਉਮਰ ਵਿਚ ਹੀ ਮਹਾਰਾਜਾ ਰਣਜੀਤ ਸਿੰਘ ਦਾ ਮੁਲਾਜ਼ਮ ਹੋ ਗਿਆ ਸੀ। ਇਸ ਨੇ ਕਈ ਫ਼ੌਜੀ ਮੁਹਿੰਮਾਂ ਵਿਚ ਹਿੱਸਾ ਲਿਆ ਅਤੇ ਮਾਲ ਤੇ ਹੋਰ ਕਈ ਮਹਿਕਮਿਆਂ ਵਿਚ ਕੰਮ ਕੀਤਾ। ਇਸ ਨੇ ਵੱਖ ਵੱਖ ਪਦਵੀਆਂ ਤੇ ਕੰਮ ਕਰਕੇ ਆਪਣੀ ਸਿਆਣਪ ਦਾ ਸਿੱਕਾ ਜਮਾਇਆ। ਸੰਨ 1821 ਈ. ਵਿਚ ਇਹ ਮੁਲਤਾਨ ਦੇ ਅੱਧੇ ਸੂਬੇ ਦਾ ਅਤੇ ਸੰਨ 1828 ਵਿਚ ਸਾਰੇ ਸੂਬੇ ਦਾ ਗਵਰਨਰ ਬਣਿਆ।

ਮਹਾਰਾਜਾ ਰਣਜੀਤ ਸਿੰਘ ਉਸ ਤੋਂ ਪਹਿਲਾਂ ਕਈ ਗਵਰਨਰਾਂ ਨੂੰ ਅਜ਼ਮਾ ਚੁੱਕਾ ਸੀ, ਪਰ ਉਨ੍ਹਾਂ ਵਿਚੋਂ ਕੋਈ ਵੀ ਸਫ਼ਲ ਸਾਬਤ ਨਹੀਂ ਸੀ ਹੋਇਆ। ਉਸ ਸਮੇਂ ਥਾਂ ਥਾਂ ਗੜਬੜ ਫੈਲੀ ਹੋਈ ਸੀ ਤੇ ਹਰ ਪਾਸੇ ਬਗ਼ਾਵਤਾਂ ਹੋ ਰਹੀਆਂ ਸਨ। ਲਗਾਨ ਤਕ ਦੀ ਰਕਮ ਵੀ ਵਸੂਲ ਨਹੀਂ ਕੀਤੀ ਜਾ ਰਹੀ ਸੀ। ਸਿੱਖ ਗਵਰਨਰਾਂ ਨੂੰ ਮੁਲਤਾਨ ਦੇ ਸੂਬੇ ਉੱਤੇ ਹਕੂਮਤ ਕਰਨ ਵਿਚ ਕਈ ਔਕੜਾਂ ਪੇਸ਼ ਆਉਂਦੀਆਂ ਸਨ। ਇਸ ਸੂਬੇ ਦੀ ਤਕਰੀਬਨ ਸਾਰੀ ਦੀ ਸਾਰੀ ਆਬਾਦੀ ਮੁਸਲਮਾਨ ਸੀ। ਬਲੋਚਿਸਤਾਨ ਦੇ ਨੇੜੇ ਹੋਣ ਦੇ ਕਾਰਨ ਇਥੋਂ ਦੇ ਲੋਕ ਸੁਭਾ ਵੱਲੋਂ ਤੇਜ਼ ਅਤੇ ਸਖ਼ਤ ਸਨ ਅਤੇ ਇਸ ਲਈ ਕਾਨੂੰਨ ਨੂੰ ਤੋੜਨਾ ਅਤੇ ਗੜ-ਬੜ ਪੈਦਾ ਕਰਨੀ ਉਨ੍ਹਾਂ ਲਈ ਮਾਮੂਲੀ ਗੱਲ ਸੀ।

ਸਾਵਣ ਮੱਲ ਨੇ ਆਪਣੀ ਸਿਆਣਪ, ਸਮਝ, ਮਿਹਨਤ ਤੇ ਨੇਕਨੀਤੀ ਨਾਲ ਲੋਕਾਂ ਦੇ ਦਿਲਾਂ ਨੂੰ ਜਿੱਤ ਲਿਆ। ਇਹ ਅਮਨ, ਸ਼ਾਂਤੀ ਅਤੇ ਨਿਆਂ ਕਾਰਨ ਮਸ਼ਹੂਰ ਹੋ ਗਿਆ।

ਸਾਵਣ ਮੱਲ ਨੇ ਖੇਤੀ ਬਾੜੀ ਸਬੰਧੀ ਅਨੇਕਾਂ ਸੁਧਾਰ ਕੀਤੇ। ਹੁਕਮ ਚੰਦ ਕਰਤਾ 'ਤਵਾਰੀਖ ਜ਼ਿਲ੍ਹਾ ਮੁਲਤਾਨ' ਅਨੁਸਾਰ ਸਾਵਣ ਮੱਲ ਦੀ ਹਕੂਮਤ ਵਿਚ ਬਦਚਲਨੀ ਬਿਲਕੁਲ ਬੰਦ ਸੀ। ਇਸਨੇ ਚੋਰੀ ਅਤੇ ਡਕੈਤੀ ਖ਼ਤਮ ਕਰਨ ਦੇ ਸਫ਼ਲ ਜਤਨ ਕੀਤੇ। ਵਪਾਰੀਆਂ ਦੀ ਰੱਖਿਆ ਦਾ ਪੂਰਾ ਇੰਤਜ਼ਾਮ ਕੀਤਾ। ਇਤਿਹਾਸਕਾਰ ਵਾਈਨ (Vine) ਇਸ ਦੇ ਚੰਗੇ ਸੁਭਾ ਅਤੇ ਨੇਕ ਚਾਲ ਚਲਨ ਦੀ ਤਾਰੀਫ਼ ਕਰਦਾ ਹੈ। 1844 ਵਿਚ ਇਸ ਨੂੰ ਇਕ ਸਿਪਾਹੀ ਨੇ ਕਤਲ ਕਰ

ਦਿੱਤਾ । ਪਿਛੋਂ ਇਸ ਦੇ ਲੜਕੇ ਨੂੰ ਮੁਲਤਾਨ ਦਾ ਗਵਰਨਰ ਬਣਾ ਦਿੱਤਾ ਗਿਆ । ਮੁਲਤਾਨ ਸ਼ਹਿਰ ਦੇ ਉੱਤਰ ਵਿਚ ਦੀਵਾਨ ਸਾਵਣ ਮੱਲ ਦੀ ਸਮਾਧ ਹੈ ।

ਹ.ਪੁ.—ਪੰਜਾਬ ਆਨ ਦੀ ਈਵ ਆਫ਼ ਸਿੱਖ ਵਾਰ—ਐਚ. ਆਰ. ਗੁਪਤਾ ਇੰਪ. ਗ. ਇੰਡ. 13..17/18.

**ਸਾਵੰਤ ਵਾੜੀ** (Savant vadi) : ਇਹ ਸੰਨ 1948 ਈ. ਤੋਂ ਪਹਿਲਾਂ ਬੰਬਈ ਰਾਜ ਵਿਚ ਦੇਸੀ ਰਾਜੇ ਅਧੀਨ ਇਕ ਰਿਆਸਤ ਸੀ, ਜਿਸ ਦਾ ਕੁਲ ਰਕਬਾ 2,318 ਵ. ਕਿ. ਮੀ. ਸੀ । ਸੰਨ 1948 ਈ. ਤੋਂ ਇਸ ਨੂੰ ਬੰਬਈ ਵਿਚ ਮਿਲਾ ਦਿੱਤਾ ਗਿਆ । ਹੁਣ ਇਹ ਮਹਾਰਾਸ਼ਟਰ ਦੇ ਰਤਨਾਗਿਰੀ ਜ਼ਿਲ੍ਹੇ ਦੀ ਤਹਿਸੀਲ ਹੈ ਜਿਸਦਾ ਖੇਤਰਫਲ 1,321 ਵ. ਕਿ. ਮੀ. ਹੈ । ਇਸ ਤਹਿਸੀਲ ਦਾ ਸਦਰ-ਮੁਕਾਮ ਇਸੇ ਨਾਂ ਦਾ ਸ਼ਹਿਰ ਹੈ ।

ਇਹ ਅਰਬ ਸਾਗਰ ਦੇ ਨਾਲ ਨਾਲ ਸਾਹਿਲੀ ਮੈਦਾਨ ਵਿਚ ਫੈਲੀ ਹੋਈ ਹੈ, ਜਿਸਦੇ ਪੂਰਬ ਵੱਲ ਇਕ ਦਮ ਪੱਛਮੀ ਘਾਟ ਦੀਆਂ ਉੱਚੀਆਂ ਤੇ ਤਿੱਖੀਆਂ ਪਰਬਤ-ਲੜੀਆਂ ਹਨ ।

ਇਸ ਦੇ ਉੱਤਰ ਵਿਚ ਕਾਰਲੀ (Karli) ਤੇ ਦੱਖਣ ਵਿਚ ਤੇਰੇਖੋਲ (Terekhol) ਨਾਮੀ ਦੋ ਛੋਟੀਆਂ ਨਦੀਆਂ ਜੋ ਪੱਛਮ ਵੱਲ ਵਹਿੰਦੀਆਂ ਹੋਈਆਂ ਅਰਬ ਸਾਗਰ ਵਿਚ ਡਿਗਦੀਆਂ ਹਨ । ਪੂਰਬੀ ਉਚਾਣਾਂ ਉਤੇ ਜੰਗਲ ਹੀ ਜੰਗਲ ਹਨ ਪਰ ਮੈਦਾਨ ਪੱਧਰੇ ਅਤੇ ਉਪਜਾਊ ਹਨ ।

ਛੇਵੀਂ ਤੋਂ ਤੇਰ੍ਹਵੀਂ ਸਦੀ ਈਸਵੀ ਦੇ ਵਿਚਕਾਰ ਇਹ ਇਲਾਕਾ ਚਲੂੰਕੀਆਂ ਅਤੇ ਯਾਦਵ ਖ਼ਾਨਦਾਨਾਂ ਦੇ ਕਬਜ਼ੇ ਵਿਚ ਰਿਹਾ । ਚੌਦ੍ਹਵੀਂ ਸਦੀ ਦੇ ਅੰਤ ਵਿਚ ਇਹ ਵਿਜੈਨਗਰ ਸਲਤਨਤ ਦਾ ਇਕ ਹਿੱਸਾ ਸੀ । ਪੰਦਰਵੀਂ ਸਦੀ ਵਿਚ ਬੀਜਾਪੁਰ ਦੇ ਰਾਜੇ ਨੇ ਇਸ ਉਤੇ ਕਬਜ਼ਾ ਕਰ ਲਿਆ । ਲਗਭਗ 1554 ਈ. ਵਿਚ ਭੌਂਸਲਾ ਖ਼ਾਨਦਾਨ ਦੇ ਮਾਂਗ ਸਾਵੰਤ ਨਾਂ ਦੇ ਇਕ ਸਰਦਾਰ ਨੇ ਇਸ ਰਾਜ ਦੀ ਨੀਂਹ ਰੱਖੀ । 1627 ਈ. ਤੋਂ 1640 ਈ. ਤਕ ਖੇਮ ਸਾਵੰਤ ਭੌਂਸਲਾ ਨੇ ਇਸ ਤੇ ਹਕੂਮਤ ਕੀਤੀ । ਇਹ ਉਹ ਵਿਅਕਤੀ ਸੀ ਜਿਸ ਨੇ ਮੁਸਲਮਾਨ ਹਾਕਮਾਂ ਤੋਂ ਇਸ ਰਾਜ ਨੂੰ ਆਜ਼ਾਦ ਕਰਵਾਇਆ । ਸ਼ਿਵਾ ਜੀ ਦੇ ਜ਼ੋਰ ਫੜਨ ਵੇਲੇ ਇਥੋਂ ਦੇ ਰਾਜੇ ਨੇ ਸ਼ਿਵਾ ਜੀ ਦਾ ਸਾਥ ਦਿੱਤਾ । ਅਤੇ ਮਗਰੋਂ ਅੰਗਰੇਜ਼ਾਂ ਨਾਲ ਸਮਝੌਤਾ ਕਰਕੇ ਇਸ ਨੂੰ ਦੇਸੀ ਰਾਜ ਦੀ ਰਿਆਸਤ ਬਣਾਈ ਰਖਿਆ ।

ਇਸ ਇਲਾਕੇ ਵਿਚ ਕੋਂਕਣੀ ਭਾਸ਼ਾ ਬੋਲੀ ਜਾਂਦੀ ਹੈ, ਜਿਹੜੀ ਮਰਾਠੀ ਦੀ ਹੀ ਇਕ ਉਪ-ਭਾਸ਼ਾ ਹੈ । ਇਸ ਦੀ 95% ਆਬਾਦੀ ਹਿੰਦੂ ਮਰਾਠਿਆਂ ਦੀ ਹੈ । ਚਾਉਲ ਇਥੋਂ ਦੀ ਮੁਖ ਫ਼ਸਲ ਹੈ । ਇਸ ਤੋਂ ਇਲਾਵਾ ਇਥੇ ਦਾਲਾਂ ਅਤੇ ਤੇਲਾਂ ਦੇ ਬੀਜ ਵੀ ਉਗਾਏ ਜਾਂਦੇ ਹਨ ।

ਹ. ਪੁ.—ਇੰਪ. ਗ. ਇੰਡ. 22

**ਸਾਵਦਾ** : ਇਹ ਮਹਾਰਾਸ਼ਟਰ ਰਾਜ ਦੇ ਖ਼ਾਨਦੇਸ਼ (Khandesh) ਜ਼ਿਲ੍ਹੇ ਦੇ ਰੇਵਰ (Raver) ਤਅੱਲੁਕੇ ਦਾ ਇਕ ਉਘਾ ਸ਼ਹਿਰ ਹੈ । ਇਹ ਸ਼ਹਿਰ ਰੇਲ ਅਤੇ ਸੜਕ ਰਾਹੀਂ ਬੰਬਈ ਅਤੇ ਪੂਨੇ ਨਾਲ ਜੁੜਿਆ ਹੋਇਆ ਹੈ । ਸੰਨ 1763 ਈ. ਤੋਂ ਪਹਿਲਾਂ ਇਹ ਸ਼ਹਿਰ ਨਿਜ਼ਾਮ ਹੈਦਰਾਬਾਦ ਦੇ ਅਧੀਨ ਸੀ । 1763 ਈ. ਵਿਚ ਨਿਜ਼ਾਮ ਨੇ ਇਸ ਸ਼ਹਿਰ ਨੂੰ ਪੇਸ਼ਵਾ ਦੇ ਹਵਾਲੇ ਕਰ ਦਿੱਤਾ । ਸੰਨ 1883 ਈ. ਵਿਚ ਇਥੇ ਮਿਉਂਸਪਲ ਕਮੇਟੀ ਦੀ ਸਥਾਪਨਾ ਹੋਈ । ਇਸ ਸ਼ਹਿਰ ਵਿਚ ਮਹਾਰਾਸ਼ਟਰ ਦੇ ਆਮ ਰਿਵਾਜ ਅਨੁਸਾਰ ਹਰ ਹਫ਼ਤੇ ਮੰਡੀ ਲਗਦੀ ਹੈ, ਜਿਸ ਵਿਚ ਪਸ਼ੂਆਂ ਅਤੇ ਅਨਾਜ ਦਾ ਕਾਫ਼ੀ ਵਪਾਰ ਹੁੰਦਾ ਹੈ । ਮੁਖ ਵਪਾਰਕ ਫ਼ਸਲਾਂ ਕਪਾਹ, ਛੋਲੇ, ਤੇਲਾਂ ਦੇ ਬੀਜ ਅਤੇ ਕਣਕ ਹਨ । ਸਾਵਦਾ ਵਿਚ ਕਪਾਹ ਵੇਲਣ ਅਤੇ ਗੰਢਾਂ ਬੰਨ੍ਹਣ ਦੇ ਕਾਰਖ਼ਾਨੇ ਹਨ । ਅੱਜ ਕਲ ਇਹ ਕਪਾਹ ਦੇ ਵਪਾਰ ਦਾ ਵੱਡਾ ਕੇਂਦਰ ਬਣ ਗਿਆ ਹੈ ।

ਆਬਾਦੀ -14,645 (1971)

21°9' ਉ. ਵਿਥ., 75°53' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 22

**ਸਾਵਰਕਰ, ਵਿਨਾਇਕ ਦਮੋਦਰ ਵੀਰ** (1883-1966) : ਇਸ ਮਹਾਨ ਇਨਕਲਾਬੀ ਨੇਤਾ ਦਾ ਜਨਮ 1883 ਈ. ਵਿਚ ਚਿਟਪਾਵਨ ਬ੍ਰਾਹਮਣ ਪਰਿਵਾਰ ਵਿਚ ਨਾਸਿਕ ਦੇ ਨੇੜੇ ਭਗੂਰ (ਮਹਾਰਾਸ਼ਟਰ) ਵਿਖੇ ਹੋਇਆ । ਇਸ ਨੂੰ ਆਮ ਕਰਕੇ ਵੀਰ ਸਾਵਰਕਰ ਦੇ ਨਾਂ ਨਾਲ ਜਾਣਿਆ ਜਾਂਦਾ ਸੀ ।

ਇਸਨੇ ਮਰਾਠੀ ਭਾਸ਼ਾ ਵਿਚ ਚੌਥੀ ਜਮਾਤ ਨੂੰ 10 ਸਾਲ ਦੀ ਉਮਰ ਵਿਚ ਪਾਸ ਕਰ ਲਿਆ । ਸੰਨ 1895 ਵਿਚ ਇਹ ਸ਼ਿਵਾ ਜੀ ਹਾਈ ਸਕੂਲ, ਨਾਸਿਕ ਵਿਚ ਦਾਖ਼ਲ ਹੋਇਆ ਅਤੇ 1901 ਵਿਚ ਇਥੋਂ ਮੈਟ੍ਰਿਕ ਦੀ ਪਰੀਖਿਆ ਪਾਸ ਕੀਤੀ । ਦਸ ਸਾਲ ਦੀ ਕਿਸ਼ੋਰ ਆਯੂ ਵਿਚ ਹੀ ਇਸ ਨੇ ਮਰਾਠੀ ਭਾਸ਼ਾ ਵਿਚ ਵਾਰਤਕ ਅਤੇ ਕਵਿਤਾ ਲਿਖਣੀ ਸ਼ੁਰੂ ਕਰ ਦਿੱਤੀ ।

ਚਾਪੇਕਰ ਭਰਾਵਾਂ ਦੀ ਮਹਾਨ ਕੁਰਬਾਨੀ ਨੇ ਇਸਦੇ ਮਨ ਨੂੰ ਹਲੂਣਿਆ ਅਤੇ ਇਸ ਨੇ ਅੰਗਰੇਜ਼ਾਂ ਨੂੰ ਭਾਰਤ ਵਿਚੋਂ ਕੱਢਣ ਦੀ ਸਹੁੰ ਖਾਧੀ । ਸੰਨ 1899 ਵਿਚ ਇਸਨੇ ਪਹਿਲੀ ਗੁਪਤ ਸੋਸਾਇਟੀ ਬਣਾਈ ਅਤੇ ਅਗਲੇ ਸਾਲ ਇਹ ਸੋਸਾਇਟੀ ਮਿਤਰਾ ਮੇਲਾ (Mitra Mela) ਵਿਚ ਬਦਲ ਗਈ । 1902 ਵਿਚ ਇਹ ਫ਼ਰਗੂਸਨ ਕਾਲਜ, ਪੂਨਾ ਵਿਚ ਦਾਖ਼ਲ ਹੋਇਆ । 1905 ਵਿਚ ਬੰਗਾਲ ਦੀ ਵੰਡ ਸਮੇਂ ਜਦੋਂ ਸਾਰੇ ਦੇਸ਼ ਵਿਚ ਰਾਜਸੀ ਅੰਦੋਲਨ ਸ਼ੁਰੂ ਹੋਏ ਤਾਂ ਇਸ ਦੇ ਗਰੁੱਪ ਨੇ ਬਦੇਸ਼ੀ ਕਪੜਿਆਂ ਨੂੰ ਪੂਨਾ ਵਿਚ ਅੱਗ ਲਾ ਦਿਤੀ । ਇਸ ਨੂੰ 10 ਰੁਪਏ ਜੁਰਮਾਨਾ ਅਤੇ ਕਾਲਜ ਵਿਚੋਂ ਕੱਢ ਦਿੱਤਾ ਗਿਆ । ਇਸ ਨੇ ਮਿਤਰਾ ਮੇਲਾ ਸੁਸਾਇਟੀ ਦਾ ਨਵਾਂ ਨਾਂ 'ਅਭਿਨਵ ਭਾਰਤ' ਰਖ ਦਿੱਤਾ ।

1906 ਵਿਚ ਵੀਰ ਸਾਵਰਕਰ ਇੰਗਲੈਂਡ ਪਹੁੰਚ ਗਿਆ । ਇਸਨੇ ਭਾਰਤ ਦੇ ਦੇਸ਼-ਭਗਤ ਵਿਦਿਆਰਥੀਆਂ ਨੂੰ ਇਕੱਠਾ ਕਰ ਲਿਆ ਅਤੇ ਬੰਬ ਬਣਾਉਣ ਦੀ ਇਕ ਪੁਸਤਕ ਤਿਆਰ ਕਰ ਕੇ ਉਸਦੀਆਂ ਕਈ ਕਾਪੀਆਂ ਨੋਟਸ ਦੇ ਰੂਪ ਵਿਚ ਭਾਰਤ ਭੇਜ ਦਿਤੀਆਂ । ਲੰਡਨ ਵਿਚ ਹੀ ਇਸਦੀ ਪਹਿਲੀ ਮੁਲਾਕਾਤ ਹਰਦਿਆਲ ਨਾਲ ਹੋਈ । ਇਧਰ ਭਾਰਤ ਵਿਚ ਅਭਿਨਵ ਭਾਰਤ ਦੀਆਂ ਸਰਗਰਮੀਆਂ ਜ਼ੋਰਾਂ ਤੇ ਸਨ ਅਤੇ ਉਧਰ ਇੰਗਲੈਂਡ ਵਿਚ ਇਸ ਦੇ ਗਰੁਪ ਦੇ ਸਾਥੀ ਮਦਨ ਲਾਲ 'ਢੀਂਗਰਾ' ਨੇ ਕਰਜਨ ਵਾਇਲੀ (Curzon Wyllie) ਨੂੰ ਲੰਡਨ ਵਿਚ ਬੰਬ ਨਾਲ ਮਾਰ ਦਿਤਾ । ਇਸ ਘਟਨਾ ਤੋਂ ਬਾਅਦ ਲੰਡਨ ਵਿਖੇ ਹੋਈ ਭਾਰਤੀਆਂ ਦੀ ਮੀਟਿੰਗ ਵਿਚ ਇਸਨੇ ਢੀਂਗਰਾ ਦੀ ਇਸ ਕਾਰਵਾਈ ਸਬੰਧੀ ਕੀਤੀ ਜਾ ਰਹੀ ਨਿੰਦਿਆ ਦਾ ਸਖ਼ਤ ਵਿਰੋਧ ਕੀਤਾ ।

ਲੰਡਨ ਵਿਚ ਇਸ ਨੇ ਬਾਰ-ਐਟ-ਲਾਅ ਦੀ ਪਰੀਖਿਆ ਪਾਸ ਕੀਤੀ । ਪਰ ਇਸਦੀਆਂ ਬਗ਼ਾਵਤੀ ਸਰਗਰਮੀਆਂ ਕਾਰਨ ਇਸ ਨੂੰ ਵਕਾਲਤ ਕਰਨ ਤੋਂ ਨਾਂਹ ਕਰ ਦਿਤੀ ਗਈ ।

ਜਦੋਂ 1910 ਵਿਚ ਨਾਸਿਕ ਦੇ ਕੁਲੈਕਟਰ ਨੂੰ ਮਾਰ ਦਿਤਾ ਗਿਆ ਤਾਂ ਇਹ ਉਸ ਸਮੇਂ ਫ਼ਰਾਂਸ ਵਿਚ ਸੀ ਪਰ ਨਾਸਿਕ ਕਤਲ ਸਾਜ਼ਸ਼ ਕੇਸ ਦੀ ਸਮਾਪਤੀ ਤੋਂ ਬਾਅਦ ਇਹ ਇੰਗਲੈਂਡ ਵਾਪਸ ਚਲਾ ਗਿਆ । ਇਸ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਬਰਿਕਸਨ ਜੇਲ੍ਹ ਵਿਚ ਸੁਟ ਦਿੱਤਾ ਗਿਆ । ਇਸ ਤੋਂ ਬਾਅਦ ਇਸ ਨੂੰ ਸਟੀਮਰ ਰਾਹੀ ਭਾਰਤ ਭੇਜਣ ਦੀ ਕੋਸ਼ਿਸ਼ ਕੀਤੀ ਗਈ । ਪਰ ਇਹ ਰਸਤੇ ਵਿਚ ਮਾਰਸੇਲਜ਼ (Marseilles), ਫ਼ਰਾਂਸ ਦੇ ਨਜ਼ਦੀਕ ਇਸ ਤੋਂ ਥੱਲੇ ਬੇੜੀ ਉਤਰ ਗਿਆ । ਪਰ ਤੁਰੰਤ ਹੀ ਫੜ ਲਿਆ ਗਿਆ ਅਤੇ ਭਾਰਤ ਵਾਪਸ

ਪਹੁੰਚਾ ਦਿੱਤਾ ਗਿਆ। ਨਾਸਿਕ-ਕਤਲ ਮਾਮਲਾ ਕੇਸ ਵਿਚ ਇਸ ਨੂੰ ਕਾਲੇ ਪਾਣੀ ਦੇਸ਼ ਨਿਕਾਲਾ ਦੀਆਂ ਦੋ ਸਜ਼ਾਵਾਂ ਦਿੱਤੀਆਂ ਗਈਆਂ। ਇਸਦੀ ਜਾਇਦਾਦ ਜ਼ਬਤ ਕਰ ਲਈ ਗਈ ਅਤੇ ਯੂਨੀਵਰਸਿਟੀ ਨੇ ਇਸਦੀ ਬੀ. ਏ. ਦੀ ਡਿਗਰੀ ਕੈਂਸਲ ਕਰ ਦਿੱਤੀ।

1921 ਵਿਚ ਇਸ ਨੂੰ ਭਾਰਤ ਵਾਪਸ ਲਿਆਂਦਾ ਗਿਆ ਅਤੇ ਤਿੰਨ ਸਾਲ ਲਈ ਯਰਵਦਾ, ਨਾਸਿਕ ਅਤੇ ਰਤਨਾਗਿਰੀ ਜੇਲ੍ਹਾਂ ਵਿਚ ਰੱਖਿਆ ਗਿਆ। 1924 ਵਿਚ ਇਸ ਨੂੰ ਰਤਨਾਗਿਰੀ ਜ਼ਿਲ੍ਹੇ ਵਿਚ ਰਹਿਣ ਦੀ ਸ਼ਰਤ ਤੇ ਰਿਹਾ ਕਰ ਦਿੱਤਾ। 1924 ਤੋਂ 1937 ਤਕ ਇਹ ਰਤਨਾਗਿਰੀ ਵਿਖੇ ਰਿਹਾ।

1937 ਵਿਚ ਇਸ ਤੋਂ ਸਾਰੀਆਂ ਬੰਦਸ਼ਾਂ ਹਟਾ ਦਿੱਤੀਆਂ ਗਈਆਂ। ਇਸੇ ਸਾਲ ਵਿਚ ਇਸ ਨੂੰ ਅਹਿਮਦਾਬਾਦ ਵਿਖੇ ਹੋਏ ਹਿੰਦੂ ਮਹਾਂ ਸਭਾ ਦੇ ਸੈਸ਼ਨ ਦਾ ਪ੍ਰੈਜ਼ੀਡੈਂਟ ਚੁਣ ਲਿਆ ਗਿਆ ਅਤੇ ਪੰਜ ਸਾਲ ਲਗਾਤਾਰ ਮਹਾਂ ਸਭਾ ਦੇ ਸੈਸ਼ਨਾਂ ਦੀ ਇਸੇ ਨੇ ਪਰਧਾਨਗੀ ਕੀਤੀ।

1943 ਤੋਂ ਬਾਅਦ ਇਹ ਆਰਾਮ ਨਾਲ ਜੀਵਨ ਬਤੀਤ ਕਰਨ ਲਗ ਪਿਆ। 1948 ਵਿਚ ਇਸ ਨੂੰ ਗਾਂਧੀ ਜੀ ਕਤਲ ਕੇਸ ਵਿਚ ਫੜ ਲਿਆ ਗਿਆ ਪਰ ਅਦਾਲਤ ਨੇ ਇਸ ਨੂੰ ਬਰੀ ਕਰ ਦਿੱਤਾ।

ਇਸਨੇ ਮਰਾਠੀ ਭਾਸ਼ਾ ਵਿਚ ਦੋ ਨਾਵਲ ਅਤੇ ਤਿੰਨ ਨਾਟਕ ਵੀ ਲਿਖੇ। ਇਸ ਮਹਾਨ ਦੇਸ਼ ਭਗਤ ਦੀ 1966 ਵਿਚ ਮੌਤ ਹੋਈ।

ਹ. ਪੁ.—ਡਿ. ਨੈ. ਬਾ. 4:91

**ਸਾਵਲੀ** (Savli) : ਇਹ ਭਾਰਤ ਦੇ ਗੁਜਰਾਤ ਰਾਜ ਵਿਚ ਇਸੇ ਨਾਂ ਦੇ ਤਅੱਲੁਕੇ ਦਾ ਮੁੱਖ ਸ਼ਹਿਰ ਹੈ। ਇਤਿਹਾਸਕ ਪੱਖ ਤੋਂ ਇਹ ਸ਼ਹਿਰ ਇਸ ਦੇ ਦੋ ਯਾਦਗਾਰੀ ਮੰਦਰਾਂ ਕਰਕੇ ਪ੍ਰਸਿੱਧ ਹੈ ਜੋ 'ਦਾਮਾ ਜੀ ਗਾਇਕਵਾੜ' ਅਤੇ ਉਸ ਦੇ ਪਿਤਾ 'ਪਿਲਾ ਜੀ' ਦੀ ਯਾਦ ਵਿਚ ਬਣਾਏ ਗਏ ਸਨ।

ਸ਼ਹਿਰ ਵਿਚ ਮੈਜਿਸਟ੍ਰੇਟ ਦੀ ਅਦਾਲਤ, ਸਕੂਲ ਤੇ ਡਿਸਪੈਂਸਰੀ ਹਨ। ਇਥੇ ਅਨਾਜ ਅਤੇ ਪਸ਼ੂਆਂ ਦਾ ਵਪਾਰ ਹੁੰਦਾ ਹੈ। ਸ਼ਹਿਰ ਆਲੇ ਦੁਆਲੇ ਦੇ ਪਿੰਡਾਂ ਦਾ ਵਪਾਰਕ ਕੇਂਦਰ ਹੈ।

22° 34′ ਉ. ਵਿਥ. ; 73° 15′ ਪੂ. ਲੰਬ.

ਹ. ਪੁ.—ਇੰਪ. ਗ. ਇੰਡ.

**ਸਾਵਵਾ** (Savoie) : ਇਹ ਫ਼ਰਾਂਸ ਦਾ ਦੱਖਣ-ਪੂਰਬੀ ਡਿਪਾਰਟਮੈਂਟ ਹੈ, ਜਿਸ ਦੀ ਸਥਾਪਨਾ ਓਤ ਸਾਵਵਾ, ਸਾਵਵਾ, ਤਾਰੈਂਨਤੇਜ਼ ਅਤੇ ਮੌਰੀਨ ਦੇ ਸੂਬਿਆਂ ਨੂੰ ਮਿਲਾ ਕੇ 1860 ਵਿਚ ਕੀਤੀ ਗਈ ਸੀ। ਇਸ ਦੇ ਪੂਰਬ ਅਤੇ ਦੱਖਣ-ਪੂਰਬ ਵਿਚ ਇਟਲੀ, ਉੱਤਰ ਵਿਚ ਓਤ-ਸਾਵਵਾ, ਦੱਖਣ ਪੱਛਮ ਵਿਚ ਓਤ ਐਲਪਸ ਅਤੇ ਪੱਛਮ ਵਿਚ ਈਜ਼ੇਅਰ ਅਤੇ ਐਨ ਦੇ ਇਲਾਕੇ ਹਨ। ਇਸ ਦਾ ਖੇਤਰਫਲ 6,036 ਵ. ਕਿ. ਮੀ. ਹੈ। ਇਹ ਵਧੇਰੇ ਕਰਕੇ ਪਹਾੜੀ ਇਲਾਕਾ ਹੈ। ਇਸ ਇਲਾਕੇ ਦੇ ਐਲਪਾਈਨ ਪਹਾੜ ਦੀਆਂ ਕਈ ਚੋਟੀਆਂ 3,700 ਮੀਟਰ ਤੋਂ ਵੀ ਉੱਚੀਆਂ ਹਨ। ਪਹਾੜਾਂ ਦੀਆਂ ਸੁੰਦਰ ਵਾਦੀਆਂ ਵਿਚ ਈਜ਼ੇਅਰ (Isere) ਅਤੇ ਰੋਨ੍ਹ (Rhone) ਦਰਿਆ ਵਹਿੰਦੇ ਹਨ। ਇਸ ਇਲਾਕੇ ਵਿਚ ਚਾਰਾ, ਅਨਾਜ, ਸਬਜ਼ੀਆਂ, ਅੰਗੂਰ, ਅਤੇ ਤਮਾਕੂ ਦੀ ਕਾਸ਼ਤ ਵਧੇਰੇ ਹੁੰਦੀ ਹੈ। ਪਸ਼ੂ ਪਾਲਣ ਤੇ ਡੇਅਰੀ ਦਾ ਕੰਮ ਵੀ ਬਹੁਤ ਹੁੰਦਾ ਹੈ। ਮੱਖਣ ਪਨੀਰ ਅਤੇ ਦੁੱਧ ਦੀਆਂ ਬਣੀਆਂ ਹੋਈਆਂ ਚੀਜ਼ਾਂ ਇਥੋਂ ਦੀ ਆਮਦਨੀ ਦੇ ਮੁੱਖ ਸਾਧਨ ਹਨ। ਇਥੇ ਐਲੂਮੀਨੀਅਮ, ਲੋਹੇ ਅਤੇ ਇਸਪਾਤ ਦੇ ਕਾਰਖ਼ਾਨੇ ਹਨ। ਇਸ ਇਲਾਕੇ ਦੇ ਕਈ ਅਸਥਾਨਾਂ ਤੇ ਖਣਿਜੀ ਸੋਮੇ ਵੀ ਹਨ। ਜਲ ਬਿਜਲੀ ਦੇ ਚੰਗੇ ਵਿਕਸਤ ਸਾਧਨ ਹਨ। ਇਥੋਂ ਦੀਆਂ ਮੁੱਖ ਤਿਆਰ ਹੋਣ ਵਾਲੀਆਂ ਚੀਜ਼ਾਂ ਵਿਚ ਕਾਗ਼ਜ਼, ਚੀਨੀ ਦੇ ਬਰਤਨ, ਕਪੜਾ, ਇਸਪਾਤ, ਅਤੇ ਬਿਜਲੀ-ਤਕਨੀਕੀ ਚੀਜ਼ਾਂ ਵਧੇਰੇ ਪ੍ਰਸਿੱਧ ਹਨ। ਸਰਦੀਆਂ ਦੀਆਂ ਖੇਡਾਂ ਅਤੇ ਸੈਲਾਨੀਆਂ ਤੋਂ ਆਮਦਨ ਹੁੰਦੀ ਹੈ।

ਆਬਾਦੀ—302,200 (1973)

ਹ. ਪੁ.—ਕੋਲੀ. ਐਨ. 17:5 ; ਐਨ. ਬ੍ਰਿ. 20:23; ਨੇ. ਯੂ. ਐਨ 13:7336 ਪੇਂਗੁਇਨ ਐਨ. ਆਫ਼ ਪਲੇਸਜ਼ 1971; ਸਟੇਟਸਮੈਨ ਯੀਅਰ ਬੁਕ 1973.74

**ਸਾਵਾਰੀ, ਐਨ ਯਾਨ ਮਾਰੀ ਰਨੇ, ਡਿਊਕ ਆਫ਼ ਰਵੀਗੋ** (Savary, Anne Jean Marie Rene, Duke of Rovigo) : ਫ਼ਰਾਂਸ ਦੇ ਇਸ ਮਸ਼ਹੂਰ ਜਰਨੈਲ ਅਤੇ ਨੀਤੀਵਾਨ ਦਾ ਜਨਮ 26 ਅਪ੍ਰੈਲ, 1774 ਨੂੰ ਆਰਡੈਨੱਜ਼ (Ardennes) ਵਿਚ ਮਾਰਕ ਵਿਖੇ ਹੋਇਆ। ਇਸਨੇ ਸੇਂਟ ਲੂਈ ਕਾਲਜ, ਮੈਟੱਸ (Metz) ਤੋਂ ਸਿੱਖਿਆ ਪ੍ਰਾਪਤ ਕੀਤੀ। ਸੰਨ 1790 ਵਿਚ ਇਹ ਸ਼ਾਹੀ ਫ਼ੌਜ ਵਿਚ ਭਰਤੀ ਹੋ ਗਿਆ। ਇਸਨੇ ਕਈ ਲੜਾਈਆਂ ਵਿਚ ਭਾਗ ਲਿਆ। ਨੈਪੋਲੀਅਨ ਇਸ ਦੀ ਵਫ਼ਾਦਾਰੀ ਤੋਂ ਬਹੁਤ ਪ੍ਰਭਾਵਿਤ ਹੋਇਆ ਅਤੇ ਉਸ ਨੇ ਇਸ ਨੂੰ ਕਸਟ ਕੌਂਸਲ ਦੀ ਰੱਖਿਆ ਦਾ ਕੰਮ ਸੰਭਾਲ ਦਿੱਤਾ। ਸੰਨ 1806 ਵਿਚ ਇਸਨੂੰ ਇਕ ਡਵੀਜ਼ਨ ਦਾ ਜਰਨੈਲ ਨਿਯੁਕਤ ਕੀਤਾ ਗਿਆ। ਸੰਨ 1808 ਦੀ ਲੜਾਈ ਵਿਚ ਇਸ ਨੇ ਹੋਰ ਜੌਹਰ ਵਿਖਾਏ। ਸੰਨ 1807 ਵਿਚ ਇਸਨੂੰ ਸੇਂਟ ਪੀਟਰਜ਼ਬਰਗ ਵਿਖੇ ਫਰਾਂਸੀਸੀ ਰਾਜਦੂਤ ਨਿਯੁਕਤ ਕੀਤਾ ਗਿਆ। ਕੁਝ ਚਿਰ ਮਗਰੋਂ ਇਸ ਨੂੰ ਵਾਪਸ ਬੁਲਾ ਕੇ ਮੈਡਰਿਡ ਭੇਜ ਦਿੱਤਾ ਗਿਆ। ਸੰਨ 1810 ਵਿਚ ਇਸ ਨੂੰ ਪੁਲਿਸ ਮੰਤਰੀ ਦੇ ਤੌਰ ਤੇ ਲੈ ਲਿਆ ਗਿਆ। ਸੰਨ 1815 ਵਿਚ ਨੈਪੋਲੀਅਨ ਦੇ ਵਾਪਸ ਆਉਣ ਤੇ ਇਸ ਨੇ ਉਸਦਾ ਨਿੱਘਾ ਸਵਾਗਤ ਕੀਤਾ ਅਤੇ ਨਤੀਜੇ ਵਜੋਂ ਇਸ ਨੂੰ ਪੀਅਰ ਬਣਾ ਦਿੱਤਾ ਗਿਆ। ਵਾਟਰਲੂ ਦੀ ਲੜਾਈ ਤੋਂ ਬਅਦ ਉਸ ਨੂੰ ਮਾਲਟਾ ਵਿਖੇ ਕਈ ਮਹੀਨੇ ਨਜ਼ਰਬੰਦ ਰਖਿਆ ਗਿਆ। ਸੰਨ 1831 ਵਿਚ ਇਸ ਨੂੰ ਅਲਜੀਰੀਆ ਵਿਚ ਫ਼ਰਾਂਸੀਸੀ ਫ਼ੌਜ ਦੀ ਕਮਾਨ ਸੰਭਾਲ ਦਿੱਤੀ ਗਈ।

ਇਸ ਦੀ ਮੌਤ ਜੂਨ, 1833 ਵਿਚ ਹੋਈ।

ਹ. ਪੁ.—ਐਨ. ਬ੍ਰਿ. 20; ਐਨ. ਅਮੇ. 24

**ਸਾਵਿਨਈ, ਫਰੈਡਰਿਕ ਕਾਰਲ ਫਾਨ** (Savigny, Friedrich Karl Von 1779-1861) : ਜਰਮਨੀ ਦੇ ਇਸ ਮਹਾਨ ਨਿਆਂ-ਸ਼ਾਸਤਰੀ ਦਾ ਜਨਮ ਫਰੈਂਕਫ਼ਰਟ ਆਮ ਮਾਈਨ (Frankfurt am Main) ਵਿਖੇ ਹੋਇਆ। ਇਹ ਨਿਆਂ-ਸ਼ਾਸਤਰ ਦੀ ਪ੍ਰਭਾਵਸ਼ਾਲੀ ਇਤਿਹਾਸਕ ਵਿਚਾਰਧਾਰਾ ਦਾ ਮੋਢੀ ਸੀ। 1800 ਵਿਚ ਮਾਰਬਰਗ ਯੂਨੀਵਰਸਿਟੀ ਤੋਂ 'ਡਾਕਟਰ ਆਫ਼ ਲਾਅ' ਦੀ ਡਿਗਰੀ ਪ੍ਰਾਪਤ ਕਰਨ ਉਪਰੰਤ ਇਹ ਮਾਰਬਰਗ ਅਤੇ ਲੈਂਡਸ਼ੱਟ (Landshut) ਵਿਖੇ ਕਾਨੂੰਨ ਪੜ੍ਹਾਉਣ ਲਗ ਪਿਆ ਪਰ ਇਸਦਾ ਬਹੁਤਾ ਵਿਦਿਅਕ-ਜੀਵਨ (1810-1842) ਬਰਲਿਨ ਯੂਨੀਵਰਸਿਟੀ ਵਿਚ ਬੀਤਿਆ।

1814 ਵਿਚ ਇਸਨੇ ਜਰਮਨ ਕਾਨੂੰਨ ਨੂੰ ਸੰਘਰਾ-ਬੱਧ ਕਰਨ ਦੀ ਵਿਰੋਧਤਾ ਵਿਚ ਇਕ ਜ਼ੋਰਦਾਰ ਲੇਖ ਲਿਖ ਕੇ ਕਾਨੂੰਨ ਦੇ ਇਤਿਹਾਸਕ ਸਿਧਾਂਤ ਦੀ ਪ੍ਰੋੜ੍ਹਤਾ ਕੀਤੀ। ਇਸ ਅਨੁਸਾਰ ਕਾਨੂੰਨ ਭਾਸ਼ਾ ਵਾਂਗ ਹੀ ਵਿਕਸਿਤ ਹੁੰਦਾ ਹੈ, ਘੜਿਆ ਨਹੀਂ ਜਾਂਦਾ। ਕਾਨੂੰਨ ਲੋਕ ਜੀਵਨ ਚੋਂ ਉਗਮਦਾ ਹੈ ਤੇ ਲੋਕ-ਰਿਵਾਜਾਂ ਤੇ ਜੱਜਾਂ ਦੇ ਸਿਆਣੇ ਫ਼ੈਸਲਿਆਂ ਦੇ ਰੂਪ ਵਿਚ ਪ੍ਰਗਟ ਹੁੰਦਾ ਹੈ। ਵਿਧਾਨ ਤੇ ਸੰਘਰਾਵਾਂ ਇਸਨੂੰ ਸ਼ਬਦੀ ਰੂਪ ਦੇ ਸਕਦੀਆਂ ਹਨ ਪਰ ਇਸਦੀ ਆਤਮਾ ਨਹੀਂ ਘੜ ਸਕਦੀਆਂ।

ਸਾਵਿਨਈ ਨੇ ਕਾਨੂੰਨ-ਸਮਾਜਵਾਦ ਦੀ ਨੀਂਹ ਰਖੀ ਅਤੇ ਇਤਿਹਾਸਕ ਖੋਜ-ਵਿਧੀਆਂ ਨੂੰ ਸਪਸ਼ਟਤਾ ਦਿੱਤੀ।

1815 ਵਿਚ ਇਸ ਨੇ ਆਪਣਾ ਮੱਧਕਾਲੀ ਰੋਮਨ ਲਾਅ ਛੇ ਜਿਲਦਾਂ ਵਿਚ (1815 ਤੋਂ 1831) ਅਤੇ ਆਧੁਨਿਕ ਰੋਮਨ ਲਾਅ

ਅੱਠ ਜਿਲਦਾਂ ਵਿਚ ( 1840 ਤੋਂ 1849 ) ਪ੍ਰਕਾਸ਼ਿਤ ਕੀਤਾ। 1842 ਵਿਚ ਇਹ ਪ੍ਰਸ਼ੀਆ ਦਾ ਹਾਈ ਚਾਂਸਲਰ ਨਿਯੁਕਤ ਕੀਤਾ ਗਿਆ ਤੇ ਕਈ ਮਹੱਤਵਪੂਰਨ ਸੁਧਾਰ ਕਰਨ ਉਪਰੰਤ ਇਸਨੇ 1848 ਵਿਚ ਇਥੋਂ ਅਸਤੀਫ਼ਾ ਦੇ ਦਿੱਤਾ।

1861 ਵਿਚ ਬਰਲਿਨ ਵਿਖੇ ਇਸਦੀ ਮੌਤ ਹੋ ਗਈ।

**ਸਾਵੇਦਰਾ ਲਾਮਾਸ ਕਾਰਲੋਸ** ( Savedra Lamas Carlos 1878-1959 ) ; ਅਰਜਨਟੀਨਾ ਦੇ ਇਸ ਵਕੀਲ, ਪ੍ਰੋਫੈਸਰ ਅਤੇ ਸਿਆਸਤਦਾਨ ਦਾ ਜਨਮ 1 ਨਵੰਬਰ, 1878 ਨੂੰ ਬੁਏਨੋਸ ਏਅਰੀਜ਼ (Buenos Aires) ਵਿਖੇ ਹੋਇਆ। ਇਸ ਨੇ 1903 ਈ. ਵਿਚ ਬੁਏਨੋਸ ਏਅਰੀਜ਼ ਦੀ ਯੂਨੀਵਰਸਿਟੀ ਤੋਂ ਡਾਕਟਰ ਆਫ਼ ਲਾਅ ਦੀ ਡਿਗਰੀ ਪ੍ਰਾਪਤ ਕੀਤੀ। 1915 ਤਕ ਇਹ ਅਰਜਨਟੀਨਾ ਦੀ ਮਿਊਂਸਪਲ ਅਤੇ ਨੈਸ਼ਨਲ ਸਰਕਾਰ ਵਿਚ ਵੱਖ ਵੱਖ ਰਾਜਨੀਤਕ ਅਹੁਦਿਆਂ ਤੇ ਕੰਮ ਕਰਦਾ ਰਿਹਾ। 1915 ਵਿਚ ਇਹ ਮਨਿਸਟਰ ਆਫ਼ ਜਸਟਿਸ ਅਤੇ ਪਬਲਿਕ ਐਜੂਕੇਸ਼ਨ ਦੀ ਪਦਵੀ ਅਤੇ 1932-38 ਤਕ ਬਦੇਸ਼ੀ ਮਾਮਲਿਆਂ ਦੇ ਮਨਿਸਟਰ ਦੀ ਪਦਵੀ ਤੇ ਰਿਹਾ।

ਵਿਸ਼ਵ-ਸ਼ਾਂਤੀ ਅਤੇ ਅੰਤਰ-ਰਾਸ਼ਟਰੀ ਕਾਨੂੰਨ ਸਬੰਧੀ ਵਿਸ਼ਵ-ਕਾਨਫ਼ਰੰਸ ਵਿਚ ਇਸਨੇ ਅਰਜਨਟੀਨਾ ਦੇ ਨੁਮਾਇੰਦੇ ਵਜੋਂ ਭਾਗ ਲਿਆ। ਇਹ ਅਨੇਕ ਵਿੱਦਿਅਕ ਸੰਸਥਾਵਾਂ ਅਤੇ ਅਕਾਦਮੀਆਂ ਦਾ ਮੈਂਬਰ ਵੀ ਰਿਹਾ। ਵਿਸ਼ਵ ਸ਼ਾਂਤੀ ਲਈ ਕੀਤੇ ਕੰਮ ਨੂੰ ਮੁਖ ਰਖਦਿਆਂ ਹੋਇਆਂ ਇਸ ਨੂੰ ਲਾਤੀਨੀ ਅਮਰੀਕਨ ਅਤੇ ਕਈ ਯੂਰਪੀਅਨ ਸਰਕਾਰਾਂ ਵਲੋਂ ਬਹੁਤ ਸਾਰੇ ਤਮਗੇ ਅਤੇ ਮਾਨ-ਪੱਤਰ ਦਿੱਤੇ ਗਏ। 1936 ਵਿਚ ਇਸ ਨੂੰ ਵਿਸ਼ਵ ਸ਼ਾਂਤੀ ਲਈ ਨੋਬਲ ਪ੍ਰਾਈਜ਼ ਨਾਲ ਸਨਮਾਨਿਆ ਗਿਆ। ਬੁਏਨੋਸ ਏਅਰੀਜ਼ ਯੂਨੀਵਰਸਿਟੀ ਵਿਚ ਇਹ ਸਮਾਜਿਕ ਵਿਗਿਆਨ ਦੇ ਵੱਖ ਵੱਖ ਵਿਸ਼ਿਆਂ ਦਾ ਪ੍ਰੋਫ਼ੈਸਰ ਰਿਹਾ ਅਤੇ 1941 ਤੋਂ 43 ਤਕ ਇਹ ਇਸੇ ਯੂਨੀਵਰਸਿਟੀ ਦਾ ਰੈਕਟਰ ਬਣਿਆ।

ਇਸ ਨੇ ਅਰਥ ਵਿਗਿਆਨ, ਸਿਖਿਆ, ਅਰਜਨਟੀਨਾ ਅਤੇ ਅੰਤਰ-ਰਾਸ਼ਟਰੀ ਕਾਨੂੰਨ 'ਤੇ ਪੁਸਤਕਾਂ ਲਿਖੀਆਂ। ਇਨ੍ਹਾਂ ਵਿਚੋਂ ਕੁਝ ਦਾ ਅਨੁਵਾਦ ਫ਼ਰਾਂਸੀਸੀ ਅਤੇ ਅੰਗਰੇਜ਼ੀ ਵਿਚ ਹੋ ਚੁੱਕਿਆ ਹੈ। ਇਸ ਦੀ ਸਭ ਤੋਂ ਵਧੀਆ ਰਚਨਾ (Pon La Paz de las Americas) ਹੈ। ਇਸਦੀ ਮੌਤ ਬੁਏਨੋਸ ਏਅਰੀਜ਼ ਵਿਖੇ 5 ਮਈ, 1959 ਨੂੰ ਹੋਈ।

ਹ. ਪੁ.—ਐਨ. ਬ੍ਰਿ. 19:847.

**ਸਾਵੋਨਾ** (Savona) ; ਇਹ ਇਟਲੀ ਦੇ ਸਾਵੋਨਾ ਰਾਜ ਦੀ ਰਾਜਧਾਨੀ ਤੇ ਇਕ ਉੱਘੀ ਬੰਦਰਗਾਹ ਹੈ ਜੋ ਲਿਗੁਰਿਅਨ ਪਹਾੜਾਂ ( ligurian mountains ) ਦੇ ਪੈਰਾਂ ਵਿਚ, ਜੈਨੋਆ ( Genoa ) ਖਾੜੀ ਦੇ ਪੱਛਮੀ ਕਿਨਾਰੇ ਤੇ ਸੜਕ ਰਾਹੀਂ ਇਸ ਤੋਂ 42 ਕਿ. ਮੀ. ਦੀ ਦੂਰੀ ਤੇ ਸਥਿਤ ਹੈ। ਸ਼ਹਿਰ ਦੇ ਲਿਟੀਮਬਰੋ ਘਾਟੀ ( Letimbro Valley ) ਵਿਚ ਸਮੁੰਦਰੀ ਕਿਨਾਰੇ ਵੱਲ ਸਥਿਤ ਹੋਣ ਕਰਕੇ ਇਸ ਦੀ ਬਹੁਤ ਮਹੱਤਤਾ ਹੈ। ਕਿਉਂਕਿ ਇਸ ਕਰਕੇ ਕੈਡੀਬੋਨਾ ਦੱਰੇ (Cadibona pass) ਤੋਂ ਪਾਰਲੇ ਰਸਤਿਆਂ ਤਕ ਸਿੱਧੀ ਪਹੁੰਚ ਹੈ। ਸਾਵੋਨਾ ਦੇ ਪੁਰਾਣੇ ਸ਼ਹਿਰ ਦੇ ਕਈ ਕਿਲ੍ਹੇ ਹਾਲੇ ਵੀ ਹਨ। ਸ਼ਹਿਰ ਦੇ ਵਧੇਰੇ ਭਾਗਾਂ ਨੂੰ ਨਵੇਂ ਸਿਰਿਉਂ ਤਰਤੀਬ ਦਿੱਤੀ ਗਈ ਹੈ।

ਸਾਵੋਨਾ ਇਟਲੀ ਦੇ ਲੋਹੇ ਅਤੇ ਇਸਪਾਤ ਦੇ ਉਦਯੋਗ ਦਾ ਵੱਡਾ ਕੇਂਦਰ ਹੈ। ਸਮੁੰਦਰੀ ਜਹਾਜ਼, ਸਲਫਰ, ਫਾਊਂਡਰੀ, ਸ਼ੀਸ਼ਾ ਅਤੇ ਇੰਜਨੀਅਰਿੰਗ ਦਾ ਹੋਰ ਸਾਮਾਨ ਇਥੇ ਤਿਆਰ ਕੀਤਾ ਜਾਂਦਾ ਹੈ। ਇਹ ਰੇਲ ਰਾਹੀਂ ਟੂਰਿਨ ( Turin ) ਨਾਲ ਮਿਲਾਇਆ ਹੋਇਆ ਹੈ ਅਤੇ ਜੈਨੋਆ ਤੇ ਫ਼ਰਾਂਸ ਦੀ ਹੱਦ ਤਕ ਦੀ ਮੁਖ ਰੇਲ ਅਤੇ ਸੜਕ ਤੇ ਸਥਿਤ ਹੈ।

ਆਬਾਦੀ—80,516 (1971)

44°17′ ਉ. ਵਿਥ.; 8°30′ ਪੂ. ਲੰਬ.

ਹ.ਪੁ.—ਚੈਂਬ. ਐਨ. 12 : 239 ; ਐਨ. ਬ੍ਰਿ. ਮਾ. 8 : 929.

**ਸਾਵੋਨਾਰੋਲਾ, ਜੀਰੋਲਾਮੋ** ( Savonarola, Girolamo 1452-1498) : ਇਹ ਇਟਲੀ ਦਾ ਸਮਾਜ-ਸੁਧਾਰਕ, ਪ੍ਰਚਾਰਕ ਅਤੇ ਉੱਘਾ ਸ਼ਹੀਦ ਹੋਇਆ ਹੈ ਜੋ ਕਿ ਅਤਿਆਚਾਰੀ ਹਾਕਮਾਂ ਅਤੇ ਭ੍ਰਿਸ਼ਟ ਪਾਦਰੀਆਂ ਵਿਰੁੱਧ ਟੱਕਰ ਲੈਣ ਲਈ ਪ੍ਰਸਿਧ ਹੈ। ਇਸ ਦਾ ਜਨਮ 21 ਸਤੰਬਰ, 1452 ਨੂੰ ਇਟਲੀ ਵਿਚ ਫੇਰਾਰਾ ( Ferrara ) ਵਿਖੇ ਹੋਇਆ। 1422 ਵਿਚ ਇਹ ਈਸਾਈ ਧਰਮ ਦੇ ਮੱਠ ਵਿਚ ਸ਼ਾਮਲ ਹੋਇਆ ਤੇ 1482 ਵਿਚ ਫਲੋਰੈਂਸ ਸ਼ਹਿਰ ਦੇ ਸੇਨ ਮਾਰਕੋ ( San Marco ) ਗਿਰਜੇ ਵਿਚ ਲੈਕਚਰਾਰ ਵਜੋਂ ਨਿਯੁਕਤ ਹੋ ਗਿਆ। ਇਹ ਪਹਿਲਾਂ ਆਪਣੇ ਪੈਗੰਬਰਾਨਾ ਉਪਦੇਸ਼ ਦਿੰਦਾ ਰਿਹਾ (1485-1486) ਤੇ 1490 ਵਿਚ ਫਲੋਰੈਂਸ ਆ ਕੇ ਇਸਨੇ ਮੈਦੀਸੀ ( Medici ) ਹਕੂਮਤ ਵਿਰੁੱਧ ਖੁਲ੍ਹੇ ਤੌਰ ਤੇ ਪ੍ਰਚਾਰ ਕੀਤਾ। 1494 ਵਿਚ ਤਖ਼ਤ ਪਲਟੇ ਸਮੇਂ ਇਹ ਲੋਕਤੰਤਰ ਗਣਰਾਜ 'ਦੀ ਸਥਾਪਨਾ ਲਈ ਫਲੋਰੈਂਸ ਦਾ ਇਕੋ-ਇਕ ਆਗੂ ਸੀ। ਮਿਲਾਨ ( Milan ) ਦਾ ਡਿਊਕ ਅਤੇ ਪੋਪ ਅਲੈਗਜ਼ੈਂਡਰ ਛੇਵਾਂ ਇਸਦੇ ਕੱਟੜ ਦੁਸ਼ਮਣ ਬਣ ਗਏ। 1495 ਵਿਚ ਪੋਪ ਨੇ ਇਸਨੂੰ ਪਹਿਲੀ ਵਾਰੀ ਪ੍ਰਚਾਰ ਕਰਨ ਤੋਂ ਵਰਜਿਆ ਅਤੇ ਇਹ ਧਰਮ ਦੇ ਭ੍ਰਿਸ਼ਟਾਚਾਰ ਦਾ ਭਾਂਡਾ ਭੰਨਦਾ ਰਿਹਾ ਤੇ ਮੁੜ 1496 ਵਿਚ ਹੁਕਮਨਾਮੇ ਰਾਹੀਂ ਇਸਨੂੰ ਧਰਮ ਉਪਦੇਸ਼ਕ ਦੇ ਅਧਿਕਾਰ ਤੋਂ ਵੰਚਿਤ ਕਰ ਦਿੱਤਾ ਗਿਆ ਪਰ ਇਹ ਫਿਰ ਵੀ ਪ੍ਰਚਾਰ ਕਰਦਾ ਰਿਹਾ। ਇਸ ਨਾਲ ਇਸਦੇ ਰਾਜਨੀਤਕ ਵਿਰੋਧੀਆਂ ਨੂੰ ਸ਼ਹਿ ਮਿਲੀ। ਆਖੀਰ ਪੋਪ ਨੇ ਫ਼ਰਾਂਸ ਦੀ ਹਕੂਮਤ ਨਾਲ ਮਿਲ ਕੇ ਇਸਨੂੰ ਕੈਦ ਕਰ ਲਿਆ। ਇਸ ਉੱਤੇ ਮੁਕਦਮਾ ਚਲਾਉਣ ਦਾ ਢੌਂਗ ਰਚਾਇਆ ਗਿਆ ਤੇ 21 ਅਗਸਤ, 1498 ਨੂੰ ਇਸ ਨੂੰ ਫਾਂਸੀ ਚੜ੍ਹਾ ਦਿੱਤਾ ਗਿਆ। ਹੁਣ ਵੀ ਫਲੋਰੈਂਸ ਸ਼ਹਿਰ ਵਿਚ ਇਸਦਾ ਸ਼ਹੀਦੀ-ਦਿਵਸ ਮਨਾਇਆ ਜਾਂਦਾ ਹੈ।

ਹ. ਪੁ.—ਐਨ. ਬ੍ਰਿ. 20; ਐਨ. ਬ੍ਰਿ. ਮਾ. 8

**ਸਾੜ੍ਹਸਤੀ** : ਮੰਦ-ਗਤੀ ਗ੍ਰਹਿ ਸ਼ਨੀ ਦੀ ਰਾਸ਼ੀ ਚੱਕਰ (zodiac) ਵਿਚ ਸਥਿਤੀ ਅਤੇ ਰਾਸ਼ੀ-ਪਰਿਵਰਤਨ (ਗੋਚਰ) ਆਦਿਕ ਜਾਤਕਾਂ ਉੱਤੇ ਪ੍ਰਭਾਵ ਦਾ ਅਧਿਐਨ ਕਰਕੇ ਫਲਿਤ ਸ਼ਾਸਤਰੀਆਂ ਨੇ ਸਾਰੇ ਪਰਿਣਾਮਾਂ ਨੂੰ ਸਾੜ੍ਹਸਤੀ ਅਤੇ ਢੱਯਾ ਦੇ ਰੂਪ ਵਿਚ ਸੰਕਲਿਤ ਕਰ ਦਿੱਤਾ ਹੈ। ਸਿਧਾਂਤਿਕ ਜੋਤਿਸ਼ ਕਾਲ ਤੋਂ ਪਹਿਲਾਂ ਦੇ ਪੁਰਾਣੇ ਸੰਸਕ੍ਰਿਤ ਪ੍ਰਾਕ੍ਰਿਤ ਗ੍ਰੰਥਾਂ ਵਿਚ ਸ਼ਨੀ ਦਾ ਨਛੱਤਰੀ ਕਾਲ 28 ਸਾਲ ਦਾ ਲਿਖਿਆ ਮਿਲਦਾ ਹੈ। ਇਸ ਤੋਂ ਬਾਅਦ ਸ਼ਨੀ ਦੀ ਗਤੀ ਦੇ ਸੂਖਮ ਅਧਿਐਨ ਤੋਂ ਪਤਾ ਲੱਗਿਆ ਹੈ ਕਿ ਸ਼ਨੀ ਦਾ ਨਛੱਤਰੀ ਕਾਲ ( Sidereal Period ) 30 ਸਾਲ ਦੇ ਲਗਭਗ ਹੈ, ਅਤੇ ਸ਼ਨੀ ਲਗਭਗ ਢਾਈ ਸਾਲ ਇਕ ਰਾਸ਼ੀ ਵਿਚ ਰਹਿੰਦਾ ਹੈ। ਜਾਤਕਾਂ ਉਪਰ ਸ਼ਨੀ ਦੇ ਕਈ ਨਛੱਤਰੀ-ਕਾਲਾਂ ਦੇ ਪ੍ਰਭਾਵ ਦੇ ਅੰਕੜਿਆਂ ਤੋਂ ਫਲਿਤ-ਜੋਤਿਸ਼-ਸ਼ਾਸਤਰੀ ਇਸ ਸਿੱਟੇ ਤੇ ਪੁੱਜੇ ਹਨ ਕਿ ਜਾਤਕਾਂ ਉੱਤੇ ਸ਼ਨੀ ਦਾ ਖਾਸ ਪ੍ਰਭਾਵ ਸਾਢੇ ਸੱਤ ਸਾਲ ਤਕ ਰਹਿੰਦਾ ਹੈ। ਜਾਤਕ ਦੀ ਜਿਸ ਰਾਸ਼ੀ ਵਿਚ ਅਤੇ ਉਸ ਤੋਂ ਪਿੱਛੋਂ ਅਤੇ ਅੱਗੋਂ ਦੀ ਇਕ-ਇਕ ਰਾਸ਼ੀ ਵਿਚ ( ਅਰਥਾਤ ਕੁਲ ਤਿੰਨ ਰਾਸ਼ੀਆਂ ਵਿਚ ) ਸ਼ਨੀ ਹੋਵੇ, ਤਾਂ ਜਾਤਕ ਉੱਤੇ ਕਾਫ਼ੀ ਪ੍ਰਭਾਵ ਹੁੰਦਾ ਹੈ ਕਿਉਂਕਿ ਸ਼ਨੀ ਇਕ ਰਾਸ਼ੀ ਨੂੰ ਲਗਭਗ ਢਾਈ ਸਾਲ ਵਿਚ ਪਾਰ ਕਰਦਾ ਹੈ ਅਤੇ ਤਿੰਨ ਰਾਸ਼ੀਆਂ ਨੂੰ ਸਾਢੇ ਸੱਤ ਸਾਲ ਵਿਚ ਪਾਰ ਕਰੇਗਾ। ਉਦਾਹਰਨ ਵਜੋਂ ਜਿਵੇਂ ਕਿ ਜਾਤਕ ਦੀ ਰਾਸ਼ੀ 'ਮੀਨ' ਹੋਵੇ ਤਾਂ ਕੁੰਭ, ਮੀਨ ਅਤੇ ਮੇਖ ਵਿਚ ਸ਼ਨੀ ਦੇ ਹੁੰਦਿਆਂ 'ਮੀਨ' ਰਾਸ਼ੀ ਉੱਪਰ ਸਾੜ੍ਹਸਤੀ ਮੰਨੀ ਜਾਵੇਗੀ। ਕਿਸੇ ਵੀ ਰਾਸ਼ੀ ਤੋਂ ਪਹਿਲੀ ਰਾਸ਼ੀ ਵਿਚ ਸ਼ਨੀ ਆਉਣ ਤੋਂ ਉਸ ਰਾਸ਼ੀ ਤੋਂ ਅਗਲੀ ਰਾਸ਼ੀ ਦੇ ਅਖ਼ੀਰ ਤਕ ਸ਼ਨੀ ਦੇ ਰਹਿੰਦੇ ਹੋਏ ਲਗਭਗ ਸਾਢੇ ਸਤ ਸਾਲ ਦੇ ਸਮੇਂ ਨੂੰ ਉਸ ਰਾਸ਼ੀ ਦੇ ਸਾੜ੍ਹਸਤੀ ਆਖਿਆ ਜਾਂਦਾ ਹੈ। ਇਸ ਨੂੰ ਬ੍ਰਿਹਤ ਕਲਿਆਣੀ ਵੀ ਕਿਹਾ ਜਾਂਦਾ ਹੈ।

ਜਦੋਂ ਸ਼ਨੀ ਜਾਤਕ ਦੀ ਜਨਮ ਰਾਸ਼ੀ ਤੋਂ ਪਿਛਲੀ (ਅਰਥਾਤ

ਬਾਰ੍ਹਵੀਂ ) ਰਾਸ਼ੀ ਵਿਚ ਚਲ ਰਿਹਾ ਹੋਵੇ, ਤਾਂ ਸਾੜ੍ਹਸਤੀ ਚੜ੍ਹ ਰਹੀ ਹੁੰਦੀ ਹੈ ਅਤੇ ਮਸਤਕ ਉਤੇ ਮੰਨੀ ਜਾਂਦੀ ਹੈ। ਜਦੋਂ ਸ਼ਨੀ ਜਨਮ ਰਾਸ਼ੀ ਵਿਚ ਚਲ ਰਿਹਾ ਹੋਵੇ ਤਾਂ ਸਾੜ੍ਹ ਸਤੀ ਦਿਲ ਉਤੇ ਮੰਨੀ ਜਾਂਦੀ ਹੈ। ਜਦੋਂ ਸ਼ਨੀ ਜਨਮ ਰਾਸ਼ੀ ਤੋਂ ਅਗਲੀ (ਅਰਥਾਤ ਦੂਜੀ) ਰਾਸ਼ੀ ਤੇ ਚਲ ਰਿਹਾ ਹੁੰਦਾ ਹੈ ਤਾਂ ਸਾੜ੍ਹਸਤੀ ਉਤਰਦੀ ਅਰਥਾਤ ਪੈਰਾਂ ਉਤੇ ਮੰਨੀ ਜਾਂਦੀ ਹੈ। ਸਾੜ੍ਹਸਤੀ ਦਾ ਚੰਗਾ ਬੁਰਾ ਫਲ ਜਾਣਨ ਲਈ ਸੋਨਾ ਆਦਿਕ ਪਾਦ-ਵਿਚਾਰ ਬਹੁਤ ਜ਼ਰੂਰੀ ਹੈ। ਸ਼ਨੀ ਦੇ ਰਾਸ਼ੀ ਪਰਿਵਰਤਨ ਸਮੇਂ ਜਾਤਕ ਦੀ ਰਾਸ਼ੀ ਤੇ ਚੰਦਰਮਾ ਦੀ ਸਾਪੇਖੀ ਸਥਿਤੀ ਅਨੁਸਾਰ ਚੰਗੇ ਬੁਰੇ ਫਲ ਦਾ ਪੂਰਾ ਵੇਰਵਾ ਹੇਠ ਦਿੱਤੀ ਸਾਰਣੀ ਵਿਚ ਦਿੱਤਾ ਗਿਆ ਹੈ। ਧਿਆਨ ਰਹੇ ਪਾਦ-ਵਿਚਾਰ ਲਈ ਜਨਮ ਰਾਸ਼ੀ ਤੋਂ ਚੰਦਰਮਾ ਦੀ ਰਾਸ਼ੀ ਵੇਖੀ ਜਾਂਦੀ ਹੈ ਨਾ ਕਿ ਚੰਦਰਮਾ ਦੀ ਰਾਸ਼ੀ ਤੋਂ ਜਨਮ ਰਾਸ਼ੀ।

**ਸਾੜ੍ਹਸਤੀ-ਪਾਦ ਅਤੇ ਫਲ ਜਾਣਨ ਲਈ ਸਾਰਣੀ**

| ਸ਼ਨੀ ਦੇ ਰਾਸ਼ੀ-ਪਰਿਵਰਤਨ ਸਮੇਂ ਜਾਤਕ ਦੀ ਜਨਮ ਰਾਸ਼ੀ ਤੋਂ ਚੰਦ੍ਰਮਾ ਦੀ ਰਾਸ਼ੀ | ਸਾੜ੍ਹਸਤੀ ਪਾਦ (ਪਾਏ) | ਫਲ |
|---|---|---|
| ਪਹਿਲੇ, ਛੇਵੇਂ ਅਤੇ 11ਵੇਂ | ਸੋਨੇ ਦੇ ਪਾਏ | ਧਨ-ਹਾਨੀ ਕੁਟੰਬ ਵਿਚ ਝਗੜੇ ਅਤੇ ਰੋਗ |
| ਦੂਜੇ, 5ਵੇਂ ਅਤੇ 9ਵੇਂ | ਚਾਂਦੀ ਦੇ ਪਾਏ | ਸੁਖ, ਵਪਾਰ ਵਿਚ ਵਾਧਾ, ਪੈਸਾ ਮਿਲੇ ਰਾਜ ਮਾਨਤਾ ਮਿਲੇ। |
| ਤੀਜੇ, 7ਵੇਂ ਅਤੇ 10ਵੇਂ | ਤਾਂਬੇ ਦੇ ਪਾਏ | ਪੈਸਾ ਖ਼ੂਬ ਮਿਲੇ, ਸੰਤਾਨ ਅਤੇ ਪਤਨੀ ਵਲੋਂ ਸੁਖ, ਮਨ ਖ਼ੁਸ਼ ਰਹੇ। |
| ਚੌਥੇ, 8ਵੇਂ ਅਤੇ 12ਵੇਂ | ਲੋਹੇ ਦੇ ਪਾਏ | ਸਰੀਰ ਪੀੜਾ, ਖ਼ੂਨ ਵਿਚ ਵਿਕਾਰ, ਪੁਤਰ ਅਤੇ ਪਤਨੀ ਵਲੋਂ ਦੁਖ, ਵਪਾਰ ਵਿਚ ਨੁਕਸਾਨ, ਰਾਜਾ ਤੋਂ ਖ਼ਤਰਾ |

ਜੇ ਸ਼ਨੀ ਜਨਮ ਰਾਸ਼ੀ ਤੋਂ ਚੌਥੀ ਜਾਂ ਅੱਠਵੀਂ ਰਾਸ਼ੀ ਵਿਚ ਹੋਵੇ ਤਾਂ ਉਸ ਜਾਤਕ ਨੂੰ ਢੈਯਾ ਹੁੰਦੀ ਹੈ। ਇਸ ਨੂੰ ਲਘੂ-ਕਲਿਆਣੀ ਵੀ ਆਖਿਆ ਜਾਂਦਾ ਹੈ। ਇਸ ਲਈ ਪਾਦ-ਵਿਚਾਰ ਸਾੜ੍ਹਸਤੀ ਦੀ ਤਰ੍ਹਾਂ ਹੀ ਕੀਤਾ ਜਾਂਦਾ ਹੈ। ਢੈਯਾ ਵਿਚ ਬੰਧੂ-ਵਿਰੋਧ, ਸੰਕਟ, ਕਲੇਸ਼, ਚਿੰਤਾ, ਦੁਖ, ਅੱਗ ਅਤੇ ਸ਼ਸਤਰ ਤੋਂ ਡਰ ਹੁੰਦਾ ਹੈ।

ਬਿਕ੍ਰਮੀ ਸੰਮਤ 2034 ਵਿਚ ਭਾਦੋਂ ਵਦੀ ਨੌਮੀ ਬੁਧਵਾਰ (7 ਸਤੰਬਰ 1977) ਨੂੰ ਸ਼ਨੀ ਸਿੰਘ ਰਾਸ਼ੀ ਵਿਚ ਆਇਆ। ਇਸ ਸਮੇਂ ਚੰਦਰਮਾ ਮਿਥੁਨ ਰਾਸ਼ੀ ਵਿਚ ਸੀ। ਸਿੰਘ ਰਾਸ਼ੀ ਵਿਚ ਸ਼ਨੀ ਦੇ ਰਹਿੰਦੇ ਸਾੜ੍ਹਸਤੀ ਢੈਯਾ ਵਿਚਾਰ ਇਸ ਤਰ੍ਹਾਂ ਹੋਵੇਗਾ :—

| ਜਨਮ ਰਾਸ਼ੀ | ਸਾੜ੍ਹਸਤੀ | ਪਾਦ | ਵਿਚਾਰ |
|---|---|---|---|
| ਕਰਕ | ਪੈਰਾਂ ਤੇ | ਲੋਹੇ ਦੇ ਪਾਏ | ਅਸ਼ੁਭ |
| ਸਿੰਘ | ਛਾਤੀ ਤੇ | ਸੋਨੇ " " | ਹਾਨੀਕਾਰਕ |
| ਕੰਨਿਆ | ਮੱਥੇ ਤੇ | ਤਾਂਬੇ " " | ਸ਼ੁਭ |

ਬ੍ਰਿਖ ਤੇ ਮਕਰ ਰਾਸ਼ੀ ਉਪਰ ਢੈਯਾ ਹੈ, ਬ੍ਰਿਖ ਲਈ ਪਾਏ ਚਾਂਦੀ ਦੇ ਹਨ; ਇਸ ਲਈ ਢੈਯਾ ਸ਼ੁਭ ਹੈ। ਮਕਰ ਰਾਸ਼ੀ ਲਈ ਪਾਏ ਸੋਨੇ ਦੇ ਤੇ ਢੈਯਾ ਹਾਨੀਕਾਰਕ ਹੈ। ਬਾਕੀ ਰਾਸ਼ੀ ਵਾਲਿਆਂ ਲਈ ਸਾੜ੍ਹਸਤੀ ਜਾਂ ਢੈਯਾ ਦਾ ਕੋਈ ਪ੍ਰਭਾਵ ਨਹੀਂ।

ਸਾਧਾਰਨ ਤੌਰ ਤੇ ਸਾੜ੍ਹਸਤੀ ਵਿਚ ਜਾਤਕ ਨੂੰ ਬਹੁਤ ਤਰ੍ਹਾਂ ਦੀ ਤਕਲੀਫ਼, ਮੌਤ ਜਾਂ ਹਾਨੀ ਹੁੰਦੀ ਹੈ ਅਤੇ ਪੈਰਾਂ ਤੇ ਜਾਂਦੀ ਸਾੜ੍ਹਸਤੀ ਵਿਦੇਸ਼-ਸਫ਼ਰ ਅਤੇ ਸੁਖ ਦਿੰਦੀ ਹੈ। ਪਰ ਠੀਕ ਫਲਾਦੇਸ਼ ਲਈ ਪਾਦ-ਵਿਚਾਰ ਬਹੁਤ ਜ਼ਰੂਰੀ ਹੈ। ਉਪਰ ਦਿੱਤਾ ਗਿਆ ਵਿਚਾਰ ਵੀ ਸਥੂਲ ਹੈ। ਸੂਖਮ ਵਿਚਾਰ ਲਈ ਜਨਮ ਸਮੇਂ ਚੰਦਰਮਾ ਦੇ ਸਾਪੇਖੀ ਸ਼ਨੀ ਦੀ ਸਥਿਤੀ ਦਾ ਵਿਚਾਰ ਕਰਨਾ ਚਾਹੀਦਾ ਹੈ।

ਸਾੜ੍ਹਸਤੀ ਦੇ ਦੌਰਾਨ ਵਖ ਵਖ ਰਾਸ਼ੀਆਂ ਲਈ ਬੁਰਾ ਫਲ ਕਿੰਨੇ ਸਮੇਂ ਤਕ ਰਹਿੰਦਾ ਹੈ, ਇਸ ਦਾ ਵਿਚਾਰ ਇਸ ਤਰ੍ਹਾਂ ਹੈ-ਮੇਖ ਅਤੇ ਕਰਕ ਰਾਸ਼ੀ ਵਾਲਿਆਂ ਲਈ ਵਿਚਕਾਰਲੇ ਢਾਈ ਸਾਲ ਅਤੇ ਬ੍ਰਿਖ ਰਾਸ਼ੀ ਵਾਲਿਆਂ ਲਈ ਪਹਿਲੇ ਢਾਈ ਸਾਲ ਅਤੇ ਮਿਥੁਨ ਰਾਸ਼ੀ ਵਾਲਿਆਂ ਲਈ ਅਖੀਰ ਦੇ ਢਾਈ ਸਾਲ ਜ਼ਿਆਦਾ ਖ਼ਰਾਬ ਹੁੰਦੇ ਹਨ। ਸਿੰਘ ਅਤੇ ਕੰਨਿਆ ਲਈ ਸ਼ੁਰੂ ਦੇ ਪੰਜ ਸਾਲ, ਉਸ ਵਿਚ ਵੀ ਵਿਚਕਾਰ ਦੇ ਢਾਈ ਸਾਲ ਖ਼ਾਸ ਤੌਰ ਤੇ ਖ਼ਰਾਬ ਹੁੰਦੇ ਹਨ। ਤੁਲਾ ਰਾਸ਼ੀ ਵਾਲਿਆਂ ਨੂੰ ਅਖੀਰਲੇ ਢਾਈ ਸਾਲ ਬ੍ਰਿਸ਼ਚਕ ਰਾਸ਼ੀ ਵਾਲਿਆਂ ਲਈ ਅਖੀਰਲੇ ਪੰਜ ਸਾਲ ਅਤੇ ਉਸ ਵਿਚ ਵੀ ਵਿਚਕਾਰ ਦੇ ਢਾਈ ਸਾਲ ਜ਼ਿਆਦਾ ਖ਼ਰਾਬ ਹੁੰਦੇ ਹਨ। ਧਨ ਰਾਸ਼ੀ ਵਾਲਿਆਂ ਲਈ ਸ਼ੁਰੂ ਦੇ ਢਾਈ ਸਾਲ ਅਤੇ ਮਕਰ ਰਾਸ਼ੀ ਵਾਲਿਆਂ ਲਈ ਪਹਿਲੇ 5 ਸਾਲ ਜ਼ਿਆਦਾ ਖ਼ਰਾਬ ਹਨ। ਕੁੰਭ ਰਾਸ਼ੀ ਲਈ ਪਹਿਲੇ ਅਤੇ ਅਖੀਰ ਦੇ ਢਾਈ ਸਾਲ ਅਤੇ ਮੀਨ ਲਈ ਸਾਢੇ ਸਤ ਸਾਲ ਦਾ ਸਾਰਾ ਸਮਾਂ ਅਤੇ ਖ਼ਾਸ ਤੌਰ ਤੇ ਅਖੀਰਲੇ ਢਾਈ ਸਾਲ ਜ਼ਿਆਦਾ ਖ਼ਰਾਬ ਹੁੰਦੇ ਹਨ। ਸ਼ਨੀ ਦੇ ਢਾਈ ਢਾਈ ਸਾਲ ਦੇ ਸਮੇਂ ਨੂੰ ਲਗਭਗ 10-10 ਮਹੀਨੇ ਦੇ ਤਿੰਨ ਹਿੱਸਿਆਂ ਵਿਚ ਵੰਡਿਆ ਗਿਆ ਹੈ। ਇਨ੍ਹਾਂ 10-10 ਮਹੀਨਿਆਂ ਦੇ ਦੌਰਾਨ ਫਲਾਦੇਸ਼ ਵਿਚ ਪਰਿਵਰਤਨ ਆਉਂਦਾ ਹੈ।

ਅਗਰ ਜਨਮ ਕੁੰਡਲੀ ਵਿਚ ਸ਼ਨੀ ਦਾ ਚੰਗੇ ਗ੍ਰਹਿਆਂ ਨਾਲ ਸਬੰਧ ਹੋਵੇ ਜਾਂ ਅੰਤਰਦਸ਼ਾ ਚੰਗੀ ਚਲ ਰਹੀ ਹੋਵੇ ਤਾਂ ਸ਼ਨੀ ਦਾ ਅਸ਼ੁਭ ਫਲ ਘਟ ਜਾਂਦਾ ਹੈ। ਜੇਕਰ ਚੰਦਰਮਾ, ਸ਼ਨੀ ਜਨਮ ਵੇਲੇ ਅਸ਼ੁਭ ਗ੍ਰਹਿਆਂ ਨਾਲ ਹੋਣ ਤਾਂ ਸਾੜ੍ਹਸਤੀ ਢੈਯਾ ਧਨ ਹਾਨੀ, ਬਹੁਤ ਚਿੰਤਾ, ਝਗੜਾ, ਰੋਜ਼ਗਾਰ ਵਿਚ ਨੁਕਸਾਨ ਦੇਣ ਵਾਲੀ ਸਿੱਧ ਹੁੰਦੀ ਹੈ।

ਸਾੜ੍ਹਸਤੀ ਦੇ ਬੁਰੇ ਫਲਾਂ ਤੋਂ ਬਚਣ ਲਈ ਹਰ ਸ਼ਨੀਵਾਰ ਨੂੰ ਤੇਲ ਵਿਚ ਮੂੰਹ ਵੇਖ ਕੇ ਉਸ ਵਿਚ ਪਕਾਏ ਗਏ ਗੁਲਗੁਲੇ ਕੁਤਿਆਂ ਨੂੰ ਪਾਣੇ ਚਾਹੀਦੇ ਹਨ। ਅਸ਼ਟਗੰਧ (ਅਗਰ, ਤਗਰ, ਕਸਤੂਰੀ, ਦੋਨਾਂ ਤਰ੍ਹਾਂ ਦੇ ਕੁੰਕਮ ਅਤੇ ਦੋਨਾਂ ਤਰ੍ਹਾਂ ਦੇ ਚੰਦਨ) ਦੁਆਰਾ ਪੂਜਾ ਅਤੇ ਸਤਧਾਨ (ਉੜਦ, ਮੂੰਗੀ, ਕਲਤ, ਛੋਲੇ, ਜੌਂ, ਧਾਨ ਅਤੇ ਕੰਗਣੀ) ਦਾਨ ਕਰਨ ਦਾ ਵਿਧਾਨ ਹੈ। ਪਿਪਲਾਦ ਰਿਸ਼ੀ ਅਨੁਸਾਰ ਸ਼ਨੀ-ਸ਼ਾਂਤੀ ਲਈ ਸ਼ਨੀ-ਚਰ ਸਤੋਤ੍ਰ ਮੰਤ੍ਰ ਦਾ ਜਾਪ ਪ੍ਰਤਿਦਿਨ ਸਵੇਰ ਵੇਲੇ ਕਰਨਾ ਚਾਹੀਦਾ ਹੈ। ਮੰਤ੍ਰ ਇਹ ਹੈ :—

**ਪਿਪਲਾਦ ਉਵਾਚ**

ॐ नमस्ते कोण संस्थाय पिंगलाय नमोऽस्तु ते
नमस्ते रौद्रदेहाय नमस्ते चान्तकाय च,
नमस्ते यम-संज्ञाय नमस्ते सौरये विभो ।
नमस्ते मन्द संज्ञाय शनैश्चर ! नमोऽस्तु ते,
प्रसादं कुरु देवेश ! दीनस्या प्रणतस्य च ।

ਇਸ ਮੰਤ੍ਰ ਦਾ ਜਾਪ ਕਰਨ ਤੋਂ ਸ਼ਨੀ-ਗੋਚਰ ਸਾੜ੍ਹਸਤੀ ਦਾ ਬੁਰਾ ਫਲ ਖ਼ਤਮ ਹੋ ਜਾਂਦਾ ਹੈ। ਇਹ ਮਾਨਤਾ ਮੰਤ੍ਰ ਸ਼ਾਸਤਰ ਵਿਚ ਹੈ। ਇਸ ਤੋਂ ਇਲਾਵਾ ਸੋਨਾ, ਲੋਹਾ, ਉੜਦ, ਕੁਲਥੀ, ਕਾਲਾ ਕਪੜਾ, ਕਾਲੇ ਫੁਲ, ਕਸਤੂਰੀ, ਤੇਲ, ਜੁੱਤੇ ਵ੍ਰਿਸ਼ਭਾਂਗ ਅਤੇ ਤੇਲ ਵੀ ਦਾਨ ਕਰਨਾ ਚਾਹੀਦਾ ਹੈ। ਦੁਪਹਿਰ ਵੇਲੇ

ॐ प्रां प्रीं प्रौं सः शनये नमः

ਮੰਤ੍ਰ ਦਾ 23000 ਜਾਪ ਕਰੇ ਅਤੇ ਸ਼ਮੀ (ਜੰਡੀ ਦੀ ਲਕੜੀ) ਨਾਲ ਹਵਨ ਕਰੇ।

ਸ਼ਨੀ ਦੇ ਗੋਚਰ ਦਾ ਬੁਰਾ ਫਲ ਦੂਰ ਕਰਨ ਲਈ ਨੀਲਮ (Blue SePire) ਪਹਿਨਣਾ ਵੀ ਚੰਗਾ ਹੈ। ਪਰ ਨੀਲਮ ਕਾਫ਼ੀ ਤੇਜ਼ੀ ਨਾਲ ਪ੍ਰਭਾਵ ਵਿਖਾਉਂਦਾ ਹੈ । ਕਈ ਵਾਰੀ ਬੁਰਾ ਵੀ ਸਿੱਧ ਹੋ ਜਾਂਦਾ ਹੈ। ਇਸ ਲਈ ਅੰਗੂਠੀ ਵਗੈਰਾ ਵਿਚ ਪਹਿਨਣ ਤੋਂ ਪਹਿਲਾਂ ਇਸ ਨੂੰ ਪਰਖ ਲੈਣਾ ਬਹੁਤ ਜ਼ਰੂਰੀ ਹੈ। ਸਿਰਹਾਣੇ ਹੇਠ ਰਖ ਕੇ ਸੌਣ ਨਾਲ ਜੇ ਸੁਪਨੇ ਬੁਰੇ ਆਉਣ ਤਾਂ ਇਹ ਪਹਿਨਣਾ ਹੀ ਨਹੀਂ ਚਾਹੀਦਾ। ਅੰਗੂਠੀ ਪਹਿਨਣ ਦਾ ਤਰੀਕਾ ਇਹ ਹੋ ਸਕਦਾ ਹੈ ਕਿ ਕਿਸੇ ਸ਼ਨੀਵਾਰ ਦੀ ਸਵੇਰ ਨੂੰ ਹੀ ਇਸ ਨੂੰ ਬਾਤਰਤੀਬ ਗਊਮੂਤ੍ਰ, ਕੱਚੀ ਲੱਸੀ, ਕੱਚਾ ਦੁੱਧ, ਦਹੀਂ ਅਤੇ ਗੰਗਾਜਲ ਵਿਚ ਧੋ ਕੇ ਗੁੱਗਲ ਦੀ ਧੂਪ ਦੇ ਕੇ ਉਂਗਲੀ ਵਿਚ ਪਹਿਨੋ। ਪਹਿਨ ਕੇ ਵੀ ਦੋ ਚਾਰ ਦਿਨ ਇਸ ਦੇ ਚੰਗੇ ਬੁਰੇ ਫਲ ਦਾ ਪਤਾ ਲਗ ਜਾਵੇਗਾ। ਜੇਕਰ ਕੋਈ ਬੁਰੀ ਘਟਨਾ ਹੋ ਜਾਵੇ ਤਾਂ ਉਤਾਰ ਦੇਣੀ ਚਾਹੀਦੀ ਹੈ। ਨੀਲਮ ਪੰਜ ਰੱਤੀ, ਬਿਨਾ ਵਿੰਨ੍ਹਿਆ ਲੈਣਾ ਚਾਹੀਦਾ ਹੈ । ਅੰਗੂਠੀ ਵਿਚ ਛੇਕ ਰੱਖਣਾ ਚਾਹੀਦਾ ਹੈ ਤਾਂ ਜੋ ਨੀਲਮ ਚਮੜੀ ਨੂੰ ਛੂੰਹਦਾ ਰਹੇ ਕਿਉਂਕਿ ਪੱਥਰਾਂ ਦਾ ਪ੍ਰਭਾਵ ਸਰੀਰ ਦੇ ਆਭਾ-ਮੰਡਲ (Aura) ਦੇ ਮਾਧਿਅਮ ਤੋਂ ਹੀ ਹੁੰਦਾ ਹੈ। ਜੇ ਨੀਲਮ ਨਾ ਮਿਲੇ ਤਾਂ ਘੋੜੇ ਦੀ ਖੁਰ ਦੇ ਲੋਹੇ ਦੀ ਜਾਂ ਬੇੜੀ ਦੇ ਲੋਹੇ ਦੀ ਅੰਗੂਠੀ ਵੀ ਪਾਈ ਜਾ ਸਕਦੀ ਹੈ।

ਸ਼ਨੀ ਸ਼ਾਂਤੀ ਲਈ ਸ਼ਨੀਵਾਰ ਨੂੰ ਵਰਤ ਰੱਖਣ ਦਾ ਵਿਧਾਨ ਵੀ ਹੈ। ਇਹ ਵਰਤ ਸ਼ੁਕਲ ਪੱਖ ਦੇ ਪਹਿਲੇ ਸ਼ਨੀਵਾਰ ਸ਼ੁਰੂ ਕਰ ਕੇ 19 ਜਾਂ 51 ਹਫ਼ਤੇ ਰੱਖਣਾ ਚਾਹੀਦਾ ਹੈ । ਕਾਲਾ ਕੱਪੜਾ ਪਹਿਨ ਕੇ ਬੀਜ ਮੰਤ੍ਰ ਦੀਆਂ 19 ਜਾਂ 3 ਮਾਲਾ ਜਪੋ। ਇਕ ਬਰਤਨ ਵਿਚ

ਓਂ ਸ਼ਾਂ ਸ਼ੀ ਸ਼ੌ ਸ: ਸ਼ਨਯੇ ਨਮ:

ਪਾਣੀ, ਕਾਲੇ ਤਿਲ, ਕਾਲੇ ਫੁੱਲ ਜਾਂ ਲੌਂਗ, ਗੰਗਾਜਲ, ਸ਼ੱਕਰ ਅਤੇ ਥੋੜਾ ਦੁੱਧ ਪਾ ਕੇ ਪੱਛਮ ਦੀ ਤਰਫ਼ ਮੂੰਹ ਕਰ ਕੇ ਪਿਪਲ ਦੀਆ ਜੜ੍ਹਾਂ ਵਿਚ ਪਾਉ। ਉੜਦ ਦੇ ਆਟੇ ਦੀਆਂ ਬਣੀਆਂ ਚੀਜ਼ਾਂ, ਪੰਜੀਰੀ ਅਤੇ ਤੇਲ ਵਿਚ ਪੱਕੇ ਪਦਾਰਥ ਕੁੱਤਿਆਂ, ਮੱਝਾਂ ਅਤੇ ਭਿਖਾਰੀ ਗਰੀਬਾਂ ਨੂੰ ਦੇਵੋ। ਉਤੇਲ ਵਿਚ ਪੱਕੇ ਜਾਂ ਉੜਦ ਦੇ ਆਟੇ ਦੇ ਬਣੇ ਪਦਾਰਥ ਅਤੇ ਕੇਲਾ ਆਦਿ ਫਲ ਖਾਉ। ਵਰਤ ਦੇ ਅਖੀਰਲੇ ਸ਼ਨੀਵਾਰ ਨੂੰ ਹਵਨ ਪੂਰਨਾ-ਆਹੂਤੀ ਤੋਂ ਬਾਅਦ ਤੇਲ ਵਿਚ ਪੱਕੀਆਂ ਚੀਜ਼ਾਂ ਦੇ ਦਾਨ ਤੋਂ ਬਾਅਦ ਕਾਲਾ ਕਪੜਾ, ਕੰਬਲ, ਉੜਦ, ਦੇਸੀ ਜੁੱਤਾ ਤੇਲ ਲਗਾ ਕੇ ਦਾਨ ਕਰਨਾ ਉਚਿਤ ਹੈ।

—ਡਾ. ਸਕਤੀਧਰ ਸ਼ਰਮਾ

**ਸਿਓ** : ਵੇਖੋ ਸੇਬ

**ਸਿਓਹਾਰਾ** (Siohara) : ਇਹ ਉੱਤਰ ਪ੍ਰਦੇਸ਼ ਦੇ ਬਿਜਨੌਰ ਜ਼ਿਲ੍ਹੇ ਵਿਚ ਡਾਂਗੋਰ (ਡੰਗਰਾਵਾਂ) ਨਦੀ ਤੇ ਵਸਿਆ, ਇਕ ਮਸ਼ਹੂਰ ਕਸਬਾ ਹੈ ਜੋ ਸਹਾਰਨਪੁਰ-ਮੁਰਾਦਾਬਾਦ ਮੇਨ ਲਾਈਨ ਉੱਤੇ ਸਥਿਤ ਹੈ । ਦਰਿਆ ਰਾਮ ਗੰਗਾ ਇਹਦੇ ਨਜ਼ਦੀਕ ਹੀ ਵਹਿੰਦਾ ਹੈ।

ਸ਼ੁਰੂ ਵਿਚ ਇਹ 'ਕਸਬਾ' ਨਾਉਂ ਦਾ ਇਕ ਪਿੰਡ ਸੀ । ਬਾਬਰ ਦੇ ਸਮੇਂ ਵਿਚ ਸੇਵਾ ਰਾਏ ਭੱਟ ਨੇ ਇਸ ਨੂੰ ਫ਼ਤਿਹ ਕੀਤਾ, ਜਿਸ ਤੋਂ ਇਸ ਦਾ ਨਾਂ ਸੇਵਾਹਾਰਾ ਪੈ ਗਿਆ। ਅਕਬਰ ਦੇ ਸਮੇਂ ਇਥੋਂ ਦੇ ਬਹੁਤ ਸਾਰੇ ਹਿੰਦੂਆਂ ਦੇ ਮੁਸਲਮਾਨ ਬਣ ਜਾਣ ਕਰਕੇ ਇਥੇ ਬਹੁਤ ਗਿਣਤੀ ਮੁਸਲਮਾਨਾਂ ਦੀ ਹੈ। ਇਥੋਂ ਦੇ ਚੌਧਰੀਆਂ ਵਿਚ ਹਿੰਦੂ ਤੇ ਮੁਸਲਮਾਨ ਦੋਵੇਂ ਹਨ।

ਖੇਤੀ ਇਥੋਂ ਦਾ ਮੁਖ ਪੇਸ਼ਾ ਹੈ ਪਰ ਲੋਕ ਮਜ਼ਦੂਰੀ, ਦੁਕਾਨਦਾਰੀ ਅਤੇ ਕਪੜੇ ਦਾ ਛੋਟਾ ਮੋਟਾ ਧੰਦਾ ਵੀ ਕਰਦੇ ਹਨ। ਇਥੇ ਇਕ ਖੰਡ ਦਾ ਕਾਰਖਾਨਾ, ਦੋ ਇੰਟਰ ਕਾਲਜ, ਲੜਕੀਆਂ ਦਾ ਸਕੂਲ ਤੇ ਦੋ ਅਰਬੀ ਦੇ ਸਕੂਲ ਹਨ।

ਆਬਾਦੀ—22,813 (1971)

—ਐਚ. ਐਮ. ਮਕਬੂਲ ਉਲਰਹਿਮਾਨ

**ਸਿਓਂਕ** (Termite) : ਇਹ ਪੀਲੇ ਜਿਹੇ ਰੰਗ ਦੇ ਕੋਮਲ ਸਰੀਰ ਦੇ ਕੀੜੇ ਹਨ, ਜਿਨ੍ਹਾਂ ਦਾ ਵਿਗਿਆਨਕ ਨਾਂ ਰੈਟੀਕਿਊਲੀਟਰਮੀਜ਼ ਫਲੈਵੀਪਸ (*Reticulitermes flavipes*) ਹੈ। ਇਹ ਆਈਸੋਪਟਰਾ (Isoptera) ਵਰਗ ਦੇ ਮੈਂਬਰ ਹਨ। ਇਨ੍ਹਾਂ ਦੀਆਂ ਲਗਭਗ 1900 ਜਾਤੀਆਂ ਹਨ। ਸਿਓਂਕ ਦੀ ਸ਼ਕਲ ਕੀੜੀਆਂ ਵਰਗੀ ਹੁੰਦੀ ਹੈ, ਅੰਤਰ ਕੇਵਲ ਇਤਨਾ ਹੀ ਹੈ ਕਿ ਕੀੜੀਆਂ ਵਿਚ ਛਾਤੀ ਅਤੇ ਢਿੱਡ ਦਾ ਜੋੜ (ਕਮਰ) ਬਹੁਤ ਹੀ ਪਤਲਾ ਹੁੰਦਾ ਹੈ ਪਰ ਸਿਓਂਕ ਦਾ ਜਰਾ ਮੋਟਾ ਹੁੰਦਾ ਹੈ। ਇਹੋ ਕਾਰਨ ਹੈ ਕਿ ਕਈ ਲੋਕ ਇਨ੍ਹਾਂ ਨੂੰ ਚਿੱਟੀਆਂ ਕੀੜੀਆਂ ਵੀ ਸਮਝਦੇ ਹਨ। ਸਿਓਂਕ ਮੁਖ ਤੌਰ ਤੇ ਦੋ ਤਰ੍ਹਾਂ ਦੀ ਹੁੰਦੀ ਹੈ, ਪਰਾਂ ਵਾਲੀ ਤੇ ਬਿਨਾਂ ਪਰਾਂ ਤੋਂ।

ਸਿਓਂਕ ਸਮਾਜਕ ਕੀੜਿਆਂ ਵਿਚੋਂ ਹੈ । ਇਹ ਸਦਾ ਥਾਂ ਥਾਂ ਬਸਤੀਆਂ ਵਿਚ ਹੀ ਰਹਿੰਦੀ ਹੈ। ਹਰੇਕ ਬਸਤੀ ਵਿਚ ਸਿਓਂਕ ਦੀ ਆਬਾਦੀ ਕਾਫ਼ੀ ਜ਼ਿਆਦਾ ਹੁੰਦੀ ਹੈ। ਬਸਤੀ ਵਿਚ ਸਿਓਂਕ ਅੱਗੇ ਕਈ ਸ਼੍ਰੇਣੀਆਂ ਵਿਚ ਵੰਡੀ ਹੁੰਦੀ ਹੈ; ਇਹ ਸ਼੍ਰੇਣੀਆਂ ਉਤਪਾਦਕ, ਸਿਪਾਹੀ ਅਤੇ ਕਾਮੇ ਹੁੰਦੀਆਂ ਹਨ। ਹਰ ਬਸਤੀ ਵਿਚ ਇਕ ਰਾਜਾ ਅਤੇ ਇਕ ਰਾਣੀ ਹੁੰਦੀ ਹੈ। ਰਾਣੀ ਦਾ ਕੰਮ ਅੰਡੇ ਦੇਣਾ ਹੈ। ਰਾਣੀ ਲਗਭਗ 50 ਸਾਲ ਤਕ ਤਕਰੀਬਨ 36 000 ਅੰਡੇ ਰੋਜ਼ਾਨਾ ਦੇਣ ਦੀ ਸਮਰਥਾ ਰਖਦੀ ਹੈ। ਕਾਮੇ ਨਰ ਅਤੇ ਮਾਦਾ ਦੋਵੇਂ ਹੀ ਹੁੰਦੇ ਹਨ ਪਰ ਨਰ ਬਾਂਝ ਹੀ ਹੁੰਦੇ ਹਨ। ਕਾਮੇ ਖ਼ੁਰਾਕ ਦੀ ਭਾਲ ਵਿਚ ਦੂਰ ਦੂਰ ਤਕ ਚਲੇ ਜਾਂਦੇ ਹਨ। ਇਨ੍ਹਾਂ ਦਾ ਕੰਮ ਰਾਣੀ ਅਤੇ ਬੱਚਿਆਂ ਲਈ ਖ਼ੁਰਾਕ ਦਾ ਪ੍ਰਬੰਧ ਕਰਨਾ ਹੁੰਦਾ ਹੈ। ਬਸਤੀ ਦੀ ਟੁੱਟ ਭੱਜ ਦੀ ਮੁਰੰਮਤ ਵੀ ਇਨ੍ਹਾਂ ਦੇ ਹੀ ਜ਼ਿੰਮੇ ਹੁੰਦੀ ਹੈ। ਸਿਪਾਹੀਆਂ ਦਾ ਕੰਮ ਬਸਤੀ ਦੀ ਰਾਖੀ ਕਰਨਾ ਹੁੰਦਾ ਹੈ। ਸਿਪਾਹੀ ਅਤੇ ਕਾਮਿਆਂ ਦੀ ਉਮਰ ਇਕ—ਦੋ ਸਾਲ ਹੁੰਦੀ ਹੈ।



ਸਿਓਂਕ

ਉਤਪਾਦਕ ਸ਼੍ਰੇਣੀ ਦੇ ਪਹਿਲਾਂ ਪਰ ਹੁੰਦੇ ਹਨ ਅਤੇ ਇਨ੍ਹਾਂ ਦੀਆ ਅੱਖਾਂ ਕੰਪਾਊਂਡ (compound eyes) ਹੁੰਦੀਆਂ ਹਨ। ਇਹ ਬਹੁ-ਗਿਣਤੀ ਵਿਚ ਝੁੰਡਾਂ ਵਿਚ ਰਹਿੰਦੀਆਂ ਹਨ। ਆਮ ਤੌਰ ਤੇ ਪਹਿਲੀ ਬਰਸਾਤ ਪਿਛੋਂ ਇਨ੍ਹਾਂ ਦੇ ਪਰ ਝੜ ਜਾਂਦੇ ਹਨ ਅਤੇ ਇਹ ਭੋਗ ਕਰਦੇ ਹਨ। ਭੋਗ ਤੋਂ ਬਾਅਦ ਨਰ ਮਰ ਜਾਂਦੇ ਹਨ, ਜਦੋਂ ਕਿ ਮਾਦਾ ਮਟੀ ਹੋ ਜਾਂਦੀ ਹੈ। ਰਾਣੀ ਸਿਓਂਕ ਨਵੀਂ ਬਸਤੀ ਬਣਾ ਲੈਂਦੀ ਹੈ।

ਸਿਓਂਕ ਆਮ ਤੌਰ ਤੇ ਧਰਤੀ ਹੇਠਾਂ ਗੈਲਰੀਆਂ ਵਿਚ ਹੀ ਰਹਿੰਦੀ ਹੈ। ਇਨ੍ਹਾਂ ਗੈਲਰੀਆਂ ਤੋਂ ਫਿਰ ਜ਼ਮੀਨ ਉਪਰ ਉੱਚੇ ਉੱਚੇ ਟਿੱਬੇ ਜਿਹੇ ਬਣ ਜਾਂਦੇ ਹਨ ਜੋ ਕਈ ਵਾਰੀ 6 ਮੀਟਰ ਤਕ ਉੱਚੇ ਹੁੰਦੇ ਹਨ; ਕੁਝ ਕਿਸਮਾਂ ਲੱਕੜ ਵਿਚ ਵੀ ਰਹਿੰਦੀਆਂ ਹਨ।

ਸਿਓਂਕ ਦੀਆਂ ਕੁਝ ਕਿਸਮਾਂ ਪੌਦਿਆਂ ਤੇ ਹੀ ਨਿਰਭਰ ਕਰਦੀਆਂ ਹਨ। ਇਹ ਇਕ ਖ਼ਾਸ ਕਿਸਮ ਦੀ ਉੱਲੀ ਨੂੰ ਭੋਜਨ ਵਜੋਂ ਪੈਦਾ ਕਰਦੇ ਹਨ । ਭਾਵੇਂ ਉਗਣ-ਖੰਡੀ ਜਾਤੀਆਂ ਜ਼ਮੀਨ ਦੇ ਕਾਰਬਨੀ ਹਿਊਮਸ ਵੀ ਖਾ ਜਾਂਦੀਆਂ ਹਨ, ਪਰ ਕੁਝ ਜਾਤੀਆਂ ਲੱਕੜੀ

ਅਤੇ ਬੂਟੇ ਹੀ ਖਾਂਦੀਆਂ ਹਨ। ਇਹ ਲੱਕੜ ਅਤੇ ਬੂਟਿਆਂ ਦੇ ਸੈੱਲੂਲੋਜ਼ ਨੂੰ ਇਕ ਖ਼ਾਸ ਸਹਿਜੀਵੀ (symbiotic) ਪ੍ਰੋਟੋਜ਼ੋਆ ਦੀ ਮਦਦ ਨਾਲ ਹਜ਼ਮ ਕਰ ਲੈਂਦੀਆਂ ਹਨ।

ਸਿਉਂਕ ਇਕ ਨਰਮ-ਸਰੀਰ ਵਾਲੇ ਜੀਵ ਹਨ ਅਤੇ ਖ਼ੁਸ਼ਕ ਹਾਲਤਾਂ ਵਿਚ ਰਹਿਣ ਨਾਲ ਜ਼ਖ਼ਮੀ ਹੋ ਜਾਂਦੇ ਹਨ। ਇਨ੍ਹਾਂ ਜੀਵਾਂ ਨੇ ਜੀਵਨ ਦਾ ਇਕ ਅਜਿਹਾ ਪੇਚੀਦਾ ਸਿਸਟਮ ਬਣਾਇਆ ਹੋਇਆ ਹੈ ਕਿ ਇਨ੍ਹਾਂ ਦੀਆਂ ਗੈਲਰੀਆਂ ਦੇ ਅੰਦਰ ਤਾਪਮਾਨ ਸਥਿਰ ਰਹਿੰਦਾ ਹੈ। ਜੇਕਰ ਖ਼ੁਸ਼ਕ ਹਵਾ ਵਿਚ ਜ਼ਿਆਦਾ ਦੇਰ ਰਹਿਣ ਤਾਂ ਮਰ ਜਾਂਦੇ ਹਨ। ਬਾਂਝ ਕਾਮੇ ਅਤੇ ਸਿਪਾਹੀ ਅੰਨ੍ਹੇ ਹੁੰਦੇ ਹਨ। ਪ੍ਰਕਾਸ਼ ਵਲ ਇਨ੍ਹਾਂ ਦਾ ਪ੍ਰਤਿਕਰਮ ਉਦਾਸੀਨ (neutral) ਹੁੰਦਾ ਹੈ। ਰ੍ਹਾਈਨੋਟਰਮੀਟਿਡੀ ਅਤੇ ਟਰਮੀਟਿਡੀ ਕੁਲਾਂ ਦੀਆਂ ਬਹੁਤ ਜਾਤੀਆਂ ਜੀਵਤ ਰਹਿਣ ਲਈ ਜ਼ਮੀਨ ਦੀ ਸਿੱਲ੍ਹ ਤੇ ਨਿਰਭਰ ਕਰਦੀਆਂ ਹਨ। ਕੈਲੋਟਰਮਿਟਿਡੀ ਕੁਲ ਦੇ ਜੀਵ ਖ਼ੁਸ਼ਕ ਅਤੇ ਗਿੱਲੀ ਲੱਕੜ ਵਿਚ ਆਪਣੀਆਂ ਬਸਤੀਆਂ ਬਣਾਉਂਦੇ ਹਨ। ਸੇਮ ਵਾਲੀ ਥਾਂ ਵਿਚ ਬਹੁਤੀ ਸਿਉਂਕ ਹੋਣ ਕਰਕੇ ਲੱਕੜੀ ਦੀਆਂ ਇਮਾਰਤਾਂ ਅਤੇ ਮਕਾਨਾਂ ਵਿਚ ਲੱਗੇ ਲੱਕੜੀ ਦੇ ਤਖ਼ਤੇ, ਬਾਰੀਆਂ ਆਦਿ ਇਸ ਦੀ ਭਿਆਨਕ ਭੁੱਖ ਦਾ ਇਤਨਾ ਸ਼ਿਕਾਰ ਬਣਦੇ ਹਨ ਕਿ ਮਹੱਲਿਆਂ ਦੇ ਮਹੱਲੇ ਢਾਹ ਕੇ ਉਸਾਰਨੇ ਪੈ ਜਾਂਦੇ ਹਨ। ਸਿਉਂਕ ਦੁਨੀਆਂ ਵਿਚ ਹਰ ਸਾਲ ਅਰਬਾਂ ਰੁਪਏ ਦਾ ਨੁਕਸਾਨ ਕਰਦੀ ਹੈ। ਰਾਖੀ ਕਰਨ ਵਾਲੇ ਸਿਪਾਹੀਆਂ ਦੇ ਹੁੰਦਿਆਂ ਵੀ ਕਈ ਜੀਵ ਸਿਉਂਕ ਨੂੰ ਖਾ ਜਾਂਦੇ ਹਨ। ਕਈ ਤਰ੍ਹਾਂ ਦੇ ਕੀੜੀ-ਖੋਰ ਸਿਉਂਕ ਨੂੰ ਆਪਣਾ ਸ਼ਿਕਾਰ ਬਣਾਉਂਦੇ ਹਨ।

ਸਿਉਂਕ ਦੀ ਰੋਕਥਾਮ-ਖ਼ੁਸ਼ਕ ਲੱਕੜੀ ਨੂੰ ਖਾ ਜਾਣ ਵਾਲੀ ਸਿਉਂਕ ਮੈਕਸੀਕੋ ਐਰੀਜ਼ੋਨਾ ਅਤੇ ਉੱਤਰ ਪੱਛਮੀ ਸ਼ਾਂਤ ਮਹਾਂਸਾਗਰ ਦੇਸ਼ਾਂ ਵਿਚ ਕੋਈ ਨੁਕਸਾਨ ਨਹੀਂ ਪਹੁੰਚਾਉਂਦੀ। ਕੈਲੋਟਰਮੀਜ਼ ਫਲੈਵੀ-ਕੋਲਿਸ (*Kalotermes flavicollis*) ਰੂਮ-ਸਾਗਰੀ ਖੰਡ ਦੇ ਦੇਸ਼ਾਂ ਵਿਚ ਨੁਕਸਾਨ ਪਹੁੰਚਾਉਂਦੀ ਹੈ। ਕਰਿਪਟੋਟਰਮੀਜ਼ (*Cryptotermes*) ਪ੍ਰਜਾਤੀ ਖ਼ੁਸ਼ਕ ਲੱਕੜੀ ਅਤੇ ਫ਼ਰਨੀਚਰ ਵਿਚ ਰਹਿੰਦੀ ਹੈ। ਇਹ ਸਿਉਂਕ ਬਾਹਰੀ ਤੌਰ ਤੇ ਕਦੀ ਵੀ ਪ੍ਰਗਟ ਨਹੀਂ ਹੁੰਦੀ ਪਰ ਜਦ ਲੱਕੜ ਨੂੰ ਕਿਸੇ ਚੀਜ਼ ਨਾਲ ਖੜਕਾਇਆ ਜਾਵੇ ਤਾਂ ਇਸ ਵਿਚੋਂ ਖੋਖਲੇਪਨ ਦੀ ਆਵਾਜ਼ ਆਉਂਦੀ ਹੈ।

ਲੱਕੜ ਨੂੰ ਵਰਤਣ ਤੋਂ ਪਹਿਲਾਂ ਰਸਾਇਣਿਕ ਵਿਧੀ ਦੁਆਰਾ ਪੈਂਟਾਕਲੋਰੋਫੀਨੋਲ (pentachlorophenol) ਵਿਚ ਤਿੰਨ ਮਿੰਟ ਡਬੋਣ ਨਾਲ ਕਾਫ਼ੀ ਹਦ ਤਕ ਬਚਾਅ ਰਹਿੰਦਾ ਹੈ। ਤਰਲ ਕੀਟ-ਨਾਸ਼ਕ ਦਵਾਈਆਂ ਜਿਵੇਂ ਟ੍ਰਾਈਕਲੋਰੋਬੈਂਜ਼ੀਨ (trichlorobenzene), 2% ਕਲੋਰਡੇਨ (chlordane) ਤੇਲ ਵਿਚ, 5% ਪੈਂਟਾਕਲੋਰੋਫੀਨੋਲ ਤੇਲ ਵਿਚ ਅਤੇ 6% ਡੀ. ਡੀ. ਟੀ. (D.D.T.) ਦੇ ਘੋਲ ਵਿਚ ਮਿਲਾਕੇ ਸਿਉਂਕ ਦੀਆਂ ਬਸਤੀਆਂ ਅਤੇ ਗੈਲਰੀਆਂ ਵਿਚ ਛਿੜਕਣ ਨਾਲ ਬਹੁਤ ਚੰਗੇ ਨਤੀਜੇ ਮਿਲੇ ਹਨ। ਜ਼ਹਿਰੀਲੇ ਧੂੜੇ ਜਿਵੇਂ ਪੈਰਿਸ ਗਰੀਨ, ਡੀ. ਡੀ. ਟੀ 50% ਤਾਕਤ ਦੀ ਜਾਂ ਸਮੈਲਟਰ ਡਸਟ ਪਾਊਡਰ ਗੈਲਰੀਆਂ ਵਿਚ ਧੂੜੇ ਜਾਣ ਤਾਂ ਇਨ੍ਹਾਂ ਦੀ ਸਾਰੀ ਬਸਤੀ ਕਝ ਹੀ ਦਿਨਾਂ ਵਿਚ ਖ਼ਤਮ ਹੋ ਸਕਦੀ ਹੈ।

ਹ. ਪੁ.—ਐਨ. ਬ੍ਰਿ. 21 : 949; ਮੈਕ. ਐਨ. ਸ. ਟੈ. 13 : 494; ਇਨਸੈਕਟਸ ਫ੍ਰਾਮ ਐਮ. ਐਸ. ਮਾਨੀ : ਨੈਸ਼ਨਲ ਬੁਕ ਟਰਸਟ ਆਫ਼ ਇੰਡੀਆ, ਨਵੀਂ ਦਿਲੀ।

**ਸ਼ਿਉਗੰਜ** (Sheoganj) : ਇਹ ਸ਼ਹਿਰ ਰਾਜਸਥਾਨ ਰਾਜ ਦੇ ਸਿਰੋਹੀ ਜ਼ਿਲ੍ਹੇ ਵਿਚ ਸ਼ਿਉਗੰਜ ਤਹਿਸੀਲ ਦਾ ਸਦਰ ਮੁਕਾਮ ਹੈ। ਇਹ ਸ਼ਹਿਰ ਜਵਾਈ (Jawai) ਨਦੀ ਦੇ ਖੱਬੇ ਕੰਢੇ ਉੱਤੇ ਵਸਿਆ ਹੋਇਆ ਹੈ। ਇਸ ਸ਼ਹਿਰ ਨੂੰ ਸੰਨ 1854 ਵਿਚ ਰਾਓ ਸ਼ਿਉ ਸਿੰਘ ਨੇ ਵਸਾਇਆ ਸੀ ਅਤੇ ਉਸੇ ਤੋਂ ਇਸ ਦਾ ਨਾਂ ਸ਼ਿਉਗੰਜ ਪਿਆ।

ਆਬਾਦੀ—14,451 (1960)

25°05′ ਉ. ਵਿਥ. ; 73°00′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 22 : 271

**ਸਿਉਂਧਾ** (Seondha) : ਇਹ ਕਿਸੇ ਸਮੇਂ ਮੱਧ ਭਾਰਤ ਵਿਚ ਦਤੀਆ (Datia) ਰਿਆਸਤ ਦੇ ਇਕ ਪਰਗਨੇ ਦਾ ਸਦਰ ਮੁਕਾਮ ਸੀ ਜੋ ਦਤੀਆ ਸ਼ਹਿਰ ਤੋਂ 58 ਕਿ. ਮੀ. ਤੇ ਦਰਿਆ ਸਿੰਧ ਦੇ ਪੂਰਬੀ ਕਿਨਾਰੇ ਉੱਤੇ ਵਾਕਿਆ ਹੈ। 15ਵੀਂ ਸਦੀ ਵਿਚ ਇਹ ਸ਼ਹਿਰ ਚੜ੍ਹਦੀਆਂ ਕਲਾਂ ਵਿਚ ਸੀ ਪਰ ਹੌਲੀ ਹੌਲੀ ਇਸਦੀ ਮਹੱਤਤਾ ਘਟਦੀ ਗਈ। ਇਥੇ ਇਕ ਸਦੀਆਂ ਪੁਰਾਣਾ ਕਿਲ੍ਹਾ ਹੈ ਜਿਸ ਉਤੇ 11ਵੀਂ ਸਦੀ ਵਿਚ ਮਹਿਮੂਦ ਗ਼ਜ਼ਨਵੀ ਨੇ ਆਪਣਾ ਕਬਜ਼ਾ ਕੀਤਾ। ਉੱਨ੍ਹੀਵੀਂ ਸਦੀ ਦੇ ਸ਼ੁਰੂ ਵਿਚ ਦਤੀਆ ਦੇ ਰਾਜਾ ਪਰੀਸ਼ਤ ਨੇ ਦੌਲਤ ਰਾਓ ਸਿੰਧੀਆ ਦੀ ਮਾਂ ਜੋ ਗਵਾਲੀਅਰ ਤੋਂ ਭੱਜ ਕੇ ਆਈ ਸੀ, ਨੂੰ ਇਸ ਸਥਾਨ ਤੇ ਸ਼ਰਨ ਦਿੱਤੀ, ਜਿਸ ਕਰਕੇ ਸਿੰਧੀਆ ਦੀ ਤਰਫ਼ੋਂ ਰਘੁਨਾਥ ਰਾਓ ਨੇ ਇਥੇ ਕਿਲ੍ਹੇ ਤੇ ਹਮਲਾ ਕੀਤਾ ਪਰ ਸਫਲ ਨਾ ਹੋ ਸਕਿਆ।

26°10′ ਉ. ਵਿਥ. ; 78°47′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 22 : 164

**ਸਿਉਨ** (Sion) : ਇਹ ਸ਼ਹਿਰ ਸਵਿਟਜ਼ਰਲੈਂਡ ਦੇ ਵਾਲੇ (Valais) ਨਾਂ ਦੇ ਕੈਂਟਨ (canton) ਦੀ ਰਾਜਧਾਨੀ ਹੈ ਜੋ ਸੈਂਟ-ਮੋਰਿਸ (St. Mourice) ਤੋਂ 40 ਕਿ. ਮੀ. ਪੂਰਬ ਵਲ ਸਿਆਨ (Sionne) ਦਰਿਆ ਤੇ ਸਥਿਤ ਹੈ। ਇਹ ਸ਼ਹਿਰ ਦੋ ਪਹਾੜੀਆਂ ਦੇ ਗਿਰਦ ਆਬਾਦ ਹੈ। ਉੱਤਰੀ ਪਹਾੜੀ ਉੱਤੇ ਤਰਬਿਲੀਅਨ (Tourbillion) ਨਾਂ ਦਾ ਕਿਲ੍ਹਾ ਹੈ ਜੋ 1294 ਈ. ਵਿਚ ਬਣਿਆ ਅਤੇ 1788 ਈ. ਵਿਚ ਅੱਗ ਲਗਣ ਕਾਰਨ ਬਰਬਾਦ ਹੋ ਗਿਆ। ਦਖਣੀ ਪਹਾੜੀ ਉੱਤੇ ਵਾਲੇਰਿਆ (Valeria) ਨਾਂ ਦਾ ਕਿਲ੍ਹਾ ਹੈ ਜੋ ਕਿ ਅਜ ਕਲ੍ਹ ਇਕ ਅਜਾਇਬ ਘਰ ਹੈ। ਇਥੇ 13ਵੀਂ ਤੇ 15ਵੀਂ ਸਦੀ ਦੇ ਬਣੇ ਗਿਰਜਾਘਰ ਵੀ ਮਿਲਦੇ ਹਨ।

ਰੋਮਨਾਂ ਦੇ ਸਮੇਂ ਸਿਉਨ ਦਾ ਨਾਂ ਸਿਡੂਨਮ (Sedunum) ਸੀ। ਇਥੇ ਬਹੁਤ ਗਿਣਤੀ ਰੋਮਨ ਕੈਥੋਲਿਕਾਂ ਅਤੇ ਫ਼ਰਾਂਸੀਸੀਆਂ ਦੀ ਸੀ। ਇਹ ਸ਼ਹਿਰ ਸਬਜ਼ੀਆਂ, ਫਲਾਂ ਤੇ ਸ਼ਰਾਬ ਦੀ ਮੰਡੀ ਹੋਣ ਕਰਕੇ ਵੀ ਮਸ਼ਹੂਰ ਹੈ।

ਆਬਾਦੀ—21,925 (1970)

46°14′ ਉ. ਵਿਥ. ; 7°21′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 ; ਕਿ. ਯੂ. ਐਨ.

**ਸਿਉਨੀ** (Seoni) : ਜ਼ਿਲ੍ਹਾ—ਇਹ ਮੱਧ ਪ੍ਰਦੇਸ਼ ਵਿਚ ਜੱਬਲਪੁਰ ਡਵੀਜ਼ਨ ਦਾ ਇਕ ਜ਼ਿਲ੍ਹਾ ਹੈ। ਇਸ ਦਾ ਖੇਤਰਫਲ 8,752 ਵ. ਕਿ. ਮੀ. ਹੈ। ਇਸ ਦੇ ਉੱਤਰ ਵੱਲ ਨਰਸਿੰਘ ਪੁਰ ਤੇ ਜੱਬਲਪੁਰ, ਪੂਰਬ ਵਿਚ ਮਾਂਡਲਾ ਤੇ ਬਾਲਾਘਾਟ, ਦੱਖਣ ਵਿਚ ਨਾਗਪੁਰ ਅਤੇ ਪੱਛਮ ਵਿਚ ਛੰਦਵਾੜ ਦੇ ਜ਼ਿਲ੍ਹੇ ਹਨ। ਇਸ ਜ਼ਿਲ੍ਹੇ ਦੇ ਉੱਤਰੀ ਅਤੇ ਉੱਤਰ ਪੱਛਮੀ ਹਿੱਸੇ ਵਿਚ ਸਤਪੁੜਾ ਦੀਆਂ ਪਹਾੜੀਆਂ ਹਨ ਜਿਨ੍ਹਾਂ ਦੀ ਉਚਾਈ 838 ਮੀ. ਤਕ ਹੈ। ਇਸ ਜ਼ਿਲ੍ਹੇ ਦੇ ਉੱਤਰ ਪੂਰਬ ਵੱਲ ਨਰਬਦਾ ਦਰਿਆ ਵਗਦਾ ਹੈ ਜੋ ਜ਼ਿਲ੍ਹੇ ਦੀ ਸੀਮਾ ਦਾ ਕੰਮ ਦਿੰਦਾ ਹੈ। ਸ਼ੇਰ (Sher) ਦਰਿਆ ਪੂਰਬ ਵਲੋਂ ਪੱਛਮ ਵੱਲ ਇਸ ਜ਼ਿਲ੍ਹੇ ਦੀ ਪਠਾਰ ਵਿਚੋਂ ਲੰਘਦਾ ਹੈ। ਤੇਮੂਰ (Temur) ਅਤੇ ਸੋਨਰ (Sonner) ਨਦੀਆਂ ਜ਼ਿਲ੍ਹੇ ਦੇ ਦੱਖਣੀ ਭਾਗ ਵਿਚੋਂ ਨਿਕਲ ਕੇ ਨਰਬਦਾ ਦਰਿਆ ਵਿਚ ਜਾ ਡਿਗਦੀਆਂ ਹਨ। ਇਸ ਤੋਂ ਇਲਾਵਾ ਵਈਂ ਗੰਗਾ (Wain ganga) ਅਤੇ ਥੈੱਲ (Thel) ਨਦੀਆਂ ਵੀ ਇਸ ਜ਼ਿਲ੍ਹੇ ਵਿਚੋਂ ਲੰਘਦੀਆਂ ਹਨ।

ਸਿਉਨੀ ਤੇ ਅਜੰਤਾ ਗੁਫਾਵਾਂ ਵਿਚੋਂ ਪ੍ਰਾਪਤ ਹੋਏ ਤਾਮਰ ਪਤਰਾਂ ਤੋਂ ਇਹ ਪਤਾ ਲਗਦਾ ਹੈ ਕਿ ਸਤਪੁੜਾ ਪਠਾਰ ਵਿਚ ਤੀਜੀ ਸਦੀ ਈਸਵੀ ਵਿਚ ਵਾਕਾਤਕ (Vakataka) ਖ਼ਾਨਦਾਨ ਦਾ ਰਾਜ ਸੀ। ਇਸ ਖ਼ਾਨਦਾਨ ਦੇ ਮੋਢੀ ਦਾ ਨਾਂ ਵਿੰਧਿਆ ਸ਼ਕਤੀ ਦੱਸਿਆ ਗਿਆ ਹੈ ਅਤੇ ਇਸ ਦੇ ਕੇਵਲ ਦਸ ਰਾਜਿਆਂ ਬਾਰੇ ਹੀ ਪਤਾ ਚਲਦਾ ਹੈ। ਇਸ ਮਗਰੋਂ ਇਹ ਪਤਾ ਲਗਦਾ ਹੈ ਕਿ ਸੋਲ੍ਹਵੀਂ ਸਦੀ ਦੇ ਸ਼ੁਰੂ ਵਿਚ ਇਹ ਗੋਂਡ ਕਬੀਲੇ ਦੇ ਅਧੀਨ ਸਨ। 17ਵੀਂ ਸਦੀ ਵਿਚ ਇਹ ਇਲਾਕਾ ਰਾਜਾ ਬਖ਼ਤ ਬੁਲੰਦ ਦੇ ਕਬਜ਼ੇ ਵਿਚ ਆ ਗਿਆ ਅਤੇ ਮਗਰੋਂ ਰਘੂ ਜੀ ਭੌਂਸਲਾ ਨੇ ਇਥੇ ਕਬਜ਼ਾ ਕਰ ਲਿਆ।

ਸੰਨ 1818 ਵਿਚ, ਸੀਤਾਬਾਲਡੀ (Sitabaldi) ਦੀ ਲੜਾਈ ਮਗਰੋਂ ਇਹ ਇਲਾਕਾ ਅੰਗਰੇਜ਼ੀ ਰਾਜ ਵਿਚ ਆ ਗਿਆ।

ਇਸ ਜ਼ਿਲ੍ਹੇ ਵਿਚ ਘਨਸੌਰ ਲਾਗੇ ਪੁਰਾਣੇ ਜੈਨੀ ਮੰਦਰਾਂ ਦੇ ਥੇਹ ਹਨ। ਇਸ ਤੋਂ ਛੁੱਟ ਕਈ ਕਿਲ੍ਹਿਆਂ ਦੇ ਥੇਹ ਵੀ ਇਸ ਜ਼ਿਲ੍ਹੇ ਵਿਚ ਮਿਲਦੇ ਹਨ। ਇਥੇ ਪਧਾਰੀ ਇਲਾਕੇ ਵਿਚ ਗੌਲਜ਼ (Gaolis) ਜਾਤੀ ਦੇ ਲੋਕ ਪਸ਼ੂ ਪਾਲਦੇ ਹਨ। ਟੀਕ ਦੀ ਲਕੜੀ ਇਸ ਜ਼ਿਲ੍ਹੇ ਵਿਚ ਵਧੇਰੇ ਮਿਲਦੀ ਹੈ। ਇਥੇ ਹਿਰਨ ਬਹੁਤ ਹਨ। ਭਗਾਟੀ ਪਹਾੜੀਆਂ ਵਿਚ ਲੋਹਾ ਵੀ ਮਿਲਦਾ ਹੈ। ਮੈਦਾਨੀ ਇਲਾਕੇ ਵਿਚ ਕਣਕ ਤੇ ਚੌਲ ਹੁੰਦੇ ਹਨ।

ਸ਼ਹਿਰ–ਇਹ ਸ਼ਹਿਰ ਮੱਧ ਪ੍ਰਦੇਸ਼ ਵਿਚ ਇਸੇ ਹੀ ਜ਼ਿਲ੍ਹੇ ਅਤੇ ਤਹਿਸੀਲ ਦਾ ਸਦਰ ਮੁਕਾਮ ਹੈ। ਇਹ ਸ਼ਹਿਰ ਨਾਗਪੁਰ-ਜੱਬਲਪੁਰ ਸੜਕ ਉੱਤੇ ਨਾਗਪੁਰ ਤੋਂ 127 ਕਿ. ਮੀ. ਉੱਤਰ ਵੱਲ ਅਤੇ ਜੱਬਲਪੁਰ ਤੋਂ 132 ਕਿ. ਮੀ. ਦੱਖਣ ਵੱਲ ਸਥਿਤ ਹੈ। ਇਹ ਸ਼ਹਿਰ ਸੰਨ 1774 ਵਿਚ ਛਪਾਰਾ (Chhapara) ਦੇ ਪਠਾਨ ਗਵਰਨਰ ਨੇ ਵਸਾਇਆ ਸੀ। ਇਥੇ ਉਸਨੇ ਇਕ ਕਿਲ੍ਹਾ ਵੀ ਬਣਵਾਇਆ ਸੀ ਜਿਹੜਾ ਅੱਜ ਤਕ ਉਸ ਦੇ ਵਾਰਸਾਂ ਪਾਸ ਹੀ ਹੈ। ਸੰਨ 1867 ਵਿਚ ਇਥੇ ਮਿਉਂਸਪਲ ਕਮੇਟੀ ਕਾਇਮ ਕੀਤੀ ਗਈ। ਇਹ ਸ਼ਹਿਰ ਹੱਥ-ਖੱਡੀ ਦੇ ਕਪੜੇ ਦੀ ਤਿਆਰੀ ਲਈ ਪ੍ਰਸਿੱਧ ਰਿਹਾ ਹੈ। ਇਸ ਸ਼ਹਿਰ ਵਿਚ ਜਲ-ਸਾਗਰ ਨਾਂ ਦਾ ਇਕ ਪ੍ਰਸਿੱਧ ਤਲਾ ਹੈ।

ਆਬਾਦੀ—ਜ਼ਿਲ੍ਹਾ–668,352, ਸ਼ਹਿਰ–38,390 (1971)

22°5' ਉ. ਵਿਥ, 79°33' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 22:175; ਇੰਡੀਆ 1973

**ਸਿਉਨੀ** (Seoni) : ਖੱਤਰੀਆਂ ਦੀ ਇਕ ਜਾਤੀ ਦਾ ਨਾ ਸਿਉਨੀ ਹੈ। ਮੁਗ਼ਲਾਂ ਦੇ ਰਾਜ ਸਮੇਂ ਤੋਂ ਲੈ ਕੇ ਸਿੱਖਾਂ ਦੇ ਤਾਕਤ ਵਿਚ ਆਉਣ ਤਕ ਇਸ ਜਾਤੀ ਦਾ ਹੁਸ਼ਿਆਰਪੁਰ ਵਿਚ ਬਜਵਾੜਾਂ ਦੇ ਆਸ ਪਾਸ ਰਾਜ ਪ੍ਰਬੰਧ ਸੀ। ਇਹ ਜਾਤੀ ਤਿੰਨ ਵਿਅਕਤੀਆਂ ਦੀ ਪੂਜਾ ਕਰਨ ਕਰਕੇ ਮਸ਼ਹੂਰ ਹੈ। ਇਕ ਬਾਬਾ ਸੰਤ, ਦੂਜਾ ਅਲੀ ਜਲੀ ਪਰੋਹਤਣੀ ਅਤੇ ਤੀਜਾ ਭਗੜਾ ਨਾਈ। ਸੰਤ ਜਾਂ ਪੈਂਦਰੀਆ ਬ੍ਰਾਹਮਣ ਸਿਉਨੀ ਜਾਤੀ ਦਾ ਪ੍ਰੋਹਤ ਸੀ ਅਤੇ ਅਲੀ ਜਲੀ ਉਸ ਦੀ ਪਤਨੀ। ਬਾਬਾ ਸੰਤ ਦਾ ਮੰਦਰ ਕਾਲੇ ਵਾਲ ਪਾਸ ਹੈ।

ਸਿਉਨੀ ਜਾਤੀ ਦੇ ਖੱਤਰੀ ਆਪਣੀ ਇਸ ਗੱਲ ਤੇ ਬੜਾ ਮਾਣ ਕਰਦੇ ਹਨ ਕਿ ਉਨ੍ਹਾਂ ਦੀ ਕਦੇ ਵੀ ਕੋਈ ਵਿਧਵਾ ਸਤੀ ਨਹੀਂ ਹੋਈ ਅਤੇ ਨਾ ਹੀ ਇਸ ਜਾਤੀ ਨੇ ਲੜਕੀਆਂ ਨਾਲ ਕਦੇ ਬੁਰਾ ਵਰਤਾਉ ਕੀਤਾ ਹੈ ਅਤੇ ਨਾ ਹੀ ਕਦੇ ਕੁੜੀ ਮਾਰੀ ਹੈ।

ਹ. ਪੁ.—ਏ ਗਲਾਸਰੀ ਆਫ਼ ਦੀ ਟਰਾਈਬਜ਼ ਐਂਡ ਕਾਸਟਸ 3:395

**ਸ਼ਿਉਪੁਰ** ( Sheopur ) : ਤਹਿਸੀਲ–ਇਹ ਮੱਧ ਪ੍ਰਦੇਸ਼ ਦੇ ਮੋਰੇਨਾ (Morena) ਜ਼ਿਲ੍ਹੇ ਦੀ ਇਕ ਤਹਿਸੀਲ ਹੈ। ਸੰਨ 1948 ਤੋਂ ਪਹਿਲਾਂ ਇਹ ਗਵਾਲੀਅਰ ਰਿਆਸਤ ਦਾ ਇਕ ਜ਼ਿਲ੍ਹਾ ਸੀ। ਇਸਦਾ ਖੇਤਰਫਲ 3,730 ਵ. ਕਿ. ਮੀ. ਹੈ। ਚੰਬਲ ਤੇ ਪਾਰਬਤੀ ਦਰਿਆ ਅਤੇ ਇਨ੍ਹਾਂ ਦੀਆਂ ਸਹਾਇਕ ਨਦੀਆਂ ਕੂਨੂ ( Kunu ), ਐਹਲੀ ( Aheli ), ਸਿਪ ( Sip ) ਅਤੇ ਕੁੰਵਾਰੀ ( Kunwari ) ਇਸ ਖੇਤਰ ਵਿਚ ਵਗਦੀਆਂ ਹਨ। ਕਣਕ ਇਸ ਇਲਾਕੇ ਦੀ ਮੁੱਖ ਪੈਦਾਵਾਰ ਹੈ।

ਸ਼ਹਿਰ–ਇਹ ਸ਼ਹਿਰ ਸ਼ਿਉਪੁਰ ਤਹਿਸੀਲ ਦਾ ਸਦਰ-ਮੁਕਾਮ ਹੈ। ਇਹ ਸ਼ਹਿਰ ਸਿਪ ਨਦੀ ਦੇ ਸੱਜੇ ਕੰਢੇ ਸਮੁੰਦਰ ਤਲ ਤੋਂ 292 ਮੀ. ਦੀ ਉਚਾਈ ਉਤੇ ਵਸਿਆ ਹੋਇਆ ਹੈ। ਕਿਹਾ ਜਾਂਦਾ ਹੈ ਕਿ ਇਸ ਸ਼ਹਿਰ ਅਤੇ ਇਥੋਂ ਦੇ ਕਿਲ੍ਹੇ ਨੂੰ ਗੌੜ ਰਾਜਪੂਤਾਂ ਨੇ ਸੰਨ 1537 ਵਿਚ ਬਣਾਇਆ ਸੀ। ਸ਼ਹਿਰ ਨੂੰ ਸਦੀਵਤਾ ਪਰਦਾਨ ਕਰਨ ਲਈ ਸਹਰੀਆਂ (Saharis) ਨਾਂ ਦੇ ਵਿਅਕਤੀ ਦੀ ਕੁਰਬਾਨੀ ਦਿੱਤੀ ਗਈ ਸੀ, ਜਿਸ ਤੋਂ ਸ਼ਹਿਰ ਦਾ ਇਹ ਨਾਂ ਪਿਆ। ਸੰਨ 1567 ਵਿਚ ਅਕਬਰ ਨੇ ਚਤੌੜਗੜ੍ਹ ਜਾਂਦੇ ਹੋਏ ਇਸ ਸ਼ਹਿਰ ਉੱਤੇ ਬਿਨਾ ਲੜਾਈ ਕਬਜ਼ਾ ਕਰ ਲਿਆ ਸੀ। ਸੰਨ 1808 ਵਿਚ ਇਹ ਸ਼ਹਿਰ ਦੌਲਤ ਰਾਓ ਸਿੰਧੀਆ ਦੇ ਕਬਜ਼ੇ ਵਿਚ ਆ ਗਿਆ ਅਤੇ ਉਸ ਨੇ ਇਹ ਆਪਣੇ ਜਰਨੈਲ ਯਾਨ ਬੈਪਟਿਸਟ ਫਾਈਲੋਜ਼ (Jean Baptiste Filose) ਨੂੰ ਜਗੀਰ ਵਜੋਂ ਦੇ ਦਿੱਤਾ। ਇਸ ਨੇ ਸੰਨ 1809 ਵਿਚ ਇਥੇ ਆਪਣਾ ਕਬਜ਼ਾ ਕਰ ਲਿਆ।

ਸੰਨ 1814 ਵਿਚ ਰਘੂਗੜ੍ਹ ਦੇ ਜੈ ਸਿੰਘ ਖੀਚੀ ਨੇ ਇਸ ਸ਼ਹਿਰ ਨੂੰ ਆਪਣੇ ਕਬਜ਼ੇ ਵਿਚ ਕਰ ਲਿਆ। ਇਹ ਸ਼ਹਿਰ ਲਕੜੀ ਉੱਤੇ ਰੰਗ ਬਰੰਗੇ ਵਾਰਨਿਸ਼ ਦੇ ਕੰਮ ਅਤੇ ਰੰਗੀਲ ਪਾਵਿਆਂ ਲਈ ਬਹੁਤ ਮਸ਼ਹੂਰ ਹੈ। ਇਥੇ ਦੇ ਬਣੇ ਤਾਸ਼ ਵੀ ਬੜੇ ਪ੍ਰਸਿੱਧ ਹਨ।

ਆਬਾਦੀ—19,703 (1971)

25°40' ਉ. ਵਿਥ.; 76°42' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 22:271

**ਸਿਊਵਲ, ਸੈਮੂਅਲ** (Sewall, Samuel 1652-1730) : ਇਸ ਅਮਰੀਕੀ ਕਾਨੂੰਨਦਾਨ ਦਾ ਜਨਮ ਬਿਸ਼ਪਸਟੋਕ, (ਇੰਗਲੈਂਡ) ਵਿਚ 28 ਮਾਰਚ, 1652 ਨੂੰ ਹੋਇਆ। ਇਸਨੇ 1674 ਵਿਚ ਹਾਰਵਰਡ ਯੂਨੀਵਰਸਿਟੀ ਤੋਂ ਧਰਮ-ਸ਼ਾਸਤਰ ਵਿਚ ਐਮ. ਏ. ਦੀ ਡਿਗਰੀ ਪ੍ਰਾਪਤ ਕੀਤੀ। ਇਸ ਨੇ ਉਪਨਿਵੇਸ਼ਕ (Colonial) ਵਪਾਰ ਅਤੇ ਜਨਤਕ ਕਾਰਜਾਂ ਨੂੰ ਆਪਣਾ ਕਿੱਤਾ ਚੁਣ ਲਿਆ। ਇਹ ਉਪਨਿਵੇਸ਼ਕ ਪ੍ਰਿੰਟਿੰਗ ਪ੍ਰੈਸ ਦਾ ਮੈਨੇਜਰ (1681-84), ਕੌਂਸਲ ਦਾ ਮੈਂਬਰ (1684-1725) ਅਤੇ ਸੁਪੀਰੀਅਰ ਕੋਰਟ ਦਾ ਮੁੱਖ ਜੱਜ (1718-1728) ਵੀ ਰਿਹਾ। 1692 ਵਿਚ, ਇਸ ਨੂੰ 'ਸੇਲਮ ਵਿਚ-ਕ੍ਰਾਫਟ' ਕੇਸਾਂ ਦੀ ਸੁਣਵਾਈ ਹਿਤ ਵਿਸ਼ੇਸ਼ ਕਮਿਸ਼ਨਰ ਨਿਯੁਕਤ ਕੀਤਾ ਗਿਆ, ਜਿਸ ਵਿਚ 19 ਵਿਅਕਤੀਆਂ ਨੂੰ ਮੌਤ ਦੀ ਸਜ਼ਾ ਦਿੱਤੀ ਗਈ। ਜਨਵਰੀ, 1697 ਵਿਚ ਜਿਸ ਦਿਨ ਇਨ੍ਹਾਂ ਮੁਕੱਦਮਿਆਂ ਦੀਆਂ ਭੁੱਲਾਂ ਤੇ ਪਛਤਾਵਾ ਕੀਤਾ ਗਿਆ ਤਾਂ ਇਕੱਲਾ ਸਿਊਵਲ ਹੀ ਓਲਡ ਸਾਊਥ ਚਰਚ, ਬੋਸਟਨ ਵਿਚ ਹਾਜ਼ਰ ਸੀ। ਇਸਦੀ ਲਿਖੀ ਡਾਇਰੀ (1678-1683; ਤਿੰਨ ਜਿਲਦਾਂ ਵਿਚ) ਬਹੁਤ ਪ੍ਰਸਿੱਧ ਹੈ। ਇਸ ਤੋਂ ਇਲਾਵਾ ਇਸ ਦੀਆਂ ਲਿਖਤਾਂ ਵਿਚ 'ਦੀ ਸੇਲਿੰਗ ਆਫ਼ ਜੋਜ਼ਫ਼' (1700), ਦੇ ਮੈਮੋਰੀਅਲ ਰੀਲੇਟਿੰਗ ਟੂ ਦੀ ਕੈਨੇਬੈੱਕ ਇੰਡੀਅਨਜ਼' (1721) ਅਤੇ ਅਪ੍ਰਕਾਸ਼ਿਤ ਕਵਿਤਾਵਾਂ ਤੇ ਧਾਰਮਿਕ ਟ੍ਰੈਕਟ ਵੀ ਸ਼ਾਮਲ ਹਨ।

ਇਸ ਦੀ ਮੌਤ ਬੋਸਟਨ ਵਿਖੇ 1 ਜਨਵਰੀ 1730 ਨੂੰ ਹੋਈ।

ਹ.ਪੁ.—ਐਨ. ਬ੍ਰਿ. 20; ਐਨ. ਬ੍ਰਿ. ਮਾ. 9.

**ਸਿਓਲ** (Seoul) : ਇਹ ਸ਼ਹਿਰ ਦੱਖਣੀ ਕੋਰੀਆ ਗਣਰਾਜ ਦੀ ਰਾਜਧਾਨੀ ਹੈ। ਇਸ ਨੂੰ ਕਿਆਂਗ-ਸਾਂਗ ( Kyung-Song ) ਜਾਂ ਜਾਪਾਨ ਵਿੱਚ ਕੇਜੋ ( Keijo ) ਵੀ ਕਿਹਾ ਜਾਂਦਾ ਹੈ। ਇਹ ਸ਼ਹਿਰ ਹਾਨ ( Han ) ਦਰਿਆ ਦੇ ਉੱਤਰੀ ਕੰਢੇ ਤੋਂ 5 ਕਿ. ਮੀ. ਦੀ ਦੂਰੀ ਅਤੇ ਇਨਚਨ ( Inchon ) ਬੰਦਰਗਾਹ ਤੋਂ 35 ਕਿ. ਮੀ. ਪੂਰਬ ਵਲ ਸਮੁੰਦਰੀ ਤਲ ਤੋਂ 36 ਮੀ. ਦੀ ਉਚਾਈ ਤੇ ਗ੍ਰੇਨਾਈਟ ਦੀਆਂ

ਪਹਾੜੀਆਂ ਦੀ ਵਾਦੀ ਵਿਚ ਸਥਿਤ ਹੈ। ਇਸ ਵਾਦੀ ਵਿਚ ਚਾਵਲ, ਜੌਂ, ਰੇਸ਼ਮ ਦੇ ਕੀੜਿਆਂ ਲਈ ਸ਼ਹਿਤੂਤ ਦੇ ਪੱਤੇ, ਕਣਕ, ਸੋਇਆਬੀਨ, ਸੇਬ ਅਤੇ ਮਟਰ ਹੁੰਦੇ ਹਨ। ਇਹ ਸ਼ਹਿਰ ਇਕ ਤਿਜਾਰਤੀ ਮੰਡੀ ਹੈ ਅਤੇ ਕੋਰੀਆ ਦੀ ਲੜਾਈ ਤੋਂ ਪਹਿਲਾਂ ਸਥਾਨਕ ਲੋੜਾਂ ਲਈ ਇਥੇ ਤਮਾਕੂ, ਕਾਗਜ਼, ਦੀਆ ਸਲਾਈ, ਰੇਸ਼ਮੀ ਅਤੇ ਸੂਤੀ ਕੱਪੜੇ ਦੀ ਤਿਆਰ ਕੀਤੇ ਜਾਂਦੇ ਸਨ।

ਸੰਨ 1392 ਵਿਚ ਇਹ ਸ਼ਹਿਰ ਵਸਾਇਆ ਗਿਆ। 1392 ਤੋਂ 1910 ਵਿਚ ਜਾਪਾਨ ਦੇ ਕਬਜ਼ਾ ਕਰਨ ਸਮੇਂ ਤਕ ਸ਼ਹਿਰ ਯੀ ਖ਼ਾਨਦਾਨ ( Yi Dynasty ) ਦੀ ਹਕੂਮਤ ਸਮੇਂ ਕੋਰੀਆ ਦੀ ਰਾਜਧਾਨੀ ਰਿਹਾ। ਸੰਨ 1910 ਤੋਂ 1945 ਤਕ ਕੋਰੀਆ ਦੇ ਜਾਪਾਨੀ ਗਵਰਨਰ ਜਨਰਲ ਦਾ ਸਦਰ-ਮੁਕਾਮ ਰਿਹਾ ਅਤੇ 1945 ਤੋਂ 15 ਅਗਸਤ, 1948 ਤਕ ਅਮਰੀਕਨ ਫ਼ੌਜਾਂ ਦਾ ਸਦਰ-ਮੁਕਾਮ ਰਿਹਾ ਜਿਸ ਮਗਰੋਂ ਇਹ ਦੱਖਣੀ ਕੋਰੀਆ ਦੀ ਰਾਜਧਾਨੀ ਬਣ ਗਿਆ। ਕੋਰੀਆ ਯੁੱਧ ਸਮੇਂ ਇਥੇ ਕਈ ਲੜਾਈਆਂ ਹੋਈਆਂ ਅਤੇ ਸ਼ਹਿਰ ਦੀ ਬਹੁਤ ਬਰਬਾਦੀ ਹੋਈ। ਇਥੇ ਦੀਆਂ ਪ੍ਰਸਿੱਧ ਇਮਾਰਤਾਂ ਵਿਚ 13ਵੀਂ ਸਦੀ ਦਾ ਸੰਗਮਰਮਰ ਦਾ ਬਣਿਆ ਹੋਇਆ ਪੈਗੋਡਾ (Pagoda) ਅਤੇ ਇਕ ਘੰਟਾਘਰ ਹੈ ਜਿਸ ਵਿਚ ਕਾਂਸੀ ਦਾ ਸੰਨ 1468 ਦਾ ਬਣਿਆ ਹੋਇਆ ਘੜਿਆਲ ਹੈ। 200 ਹੈਕਟੇਅਰ ਵਿਚ ਬਣੇ ਸ਼ਾਹੀ ਮਹੱਲ ਦੇ ਗਿਰਦ ਇਕ ਚਾਰ ਦੀਵਾਰੀ ਹੈ ਅਤੇ ਸ਼ਹਿਰ ਦੇ ਗਿਰਦ ਦੀ ਚਾਰ ਦੀਵਾਰੀ ਦਾ ਬਹੁਤ ਹਿੱਸਾ ਡਿਗ ਚੁੱਕਾ ਹੈ। ਇਥੇ ਕੋਰੀਅਨ ਕਲਾ ਤੇ ਪੁਰਾ ਵਿਗਿਆਨ ਸਬੰਧੀ ਦੋ ਅਜਾਇਬਘਰ ਹਨ। ਇਥੇ ਇਕ ਯੂਨੀਵਰਸਿਟੀ ਵੀ ਹੈ।

ਆਬਾਦੀ—5,536,337 (1970)

37°33′ ਉ. ਵਿਥ., 126°58′ ਪੂ. ਲੰਬ.

ਹ. ਪੁ.—ਕੋਲ. ਐਨ. 17; ਐਨ. ਬ੍ਰਿ. ਮਾ. 9

**ਸਿਅਰਾ ਨੇਵਾਦਾ** (Sierra Nevada) : ਉੱਤਰੀ ਅਮਰੀਕਾ ਦੀ ਮੁਖ ਪਰਬਤ ਲੜੀ ਹੈ ਜੋ ਕੈਲਿਫ਼ੋਰਨੀਆ ਦੇ ਪੂਰਬੀ ਸਿਰੇ ਦੇ ਨਾਲ ਨਾਲ 400 ਕਿ. ਮੀ. ਦੀ ਲੰਬਾਈ ਵਿਚ ਉੱਤਰ ਦੱਖਣ ਦੀ ਦਿਸ਼ਾ ਵਿਚ ਫੈਲੀ ਹੋਈ ਹੈ। ਇਸਦੀ ਸਭ ਤੋਂ ਉੱਚੀ ਚੋਟੀ ਮਾਊਂਟ ਵਿਟਨੇ (Mt. whitney, 4,418 ਮੀਟਰ) ਹੈ। ਇਸਦੀ ਇਤਿਹਾਸਕ ਮਹੱਤਤਾ ਸੋਨੇ ਦੀਆਂ ਖਾਣਾਂ ਕਰਕੇ ਸੀ ਪਰ ਅੱਜ ਕਲ੍ਹ ਇਸਦੀ ਮਹੱਤਤਾ ਦਿਲ ਪਰਚਾਵੇ ਦੇ ਸਾਧਨਾਂ ਤੇ ਸੈਰਗਾਹ ਦਾ ਕੇਂਦਰ ਹੋਣ ਕਰਕੇ ਹੈ। ਇਸ ਦੀ ਧਰਾਤਲ ਪਾਰਕਾਂ ਅਤੇ ਜੰਗਲਾਂ ਲਈ ਰਾਖਵੀਂ ਰੱਖੀ ਗਈ ਹੈ। ਪਾਰਕ, ਝੀਲਾਂ ਅਤੇ ਪਾਣੀ ਦੇ ਝਰਨੇ ਇਸ ਲੜੀ ਦੀ ਸੁੰਦਰਤਾ ਨੂੰ ਵਧਾਉਂਦੇ ਹਨ। ਸਰਦੀਆਂ ਵਿਚ ਇਥੇ 9 ਤੋਂ 12 ਮੀਟਰ ਤਕ ਬਰਫ਼ ਪੈਂਦੀ ਹੈ।

ਇਥੇ ਘਾਹ ਅਤੇ ਝਾੜੀਆਂ ਆਮ ਪਾਏ ਜਾਂਦੇ ਹਨ। ਜੰਗਲੀ ਲੱਕੜ ਅਤੇ ਫਲ ਇਥੇ ਦੀ ਆਮਦਨ ਦਾ ਚੰਗਾ ਸਾਧਨ ਹਨ। ਇਥੋਂ ਨਿਕਲਣ ਵਾਲੇ ਦਰਿਆ ਕੈਲਿਫ਼ੋਰਨੀਆ ਦੇ ਇਲਾਕੇ ਨੂੰ ਸਿੰਜਦੇ ਹਨ ਅਤੇ ਬਹੁਤੇ ਸ਼ਹਿਰਾਂ ਵਿਚ ਇਨ੍ਹਾਂ ਦਾ ਪਾਣੀ ਪੀਣ ਲਈ ਵਰਤਿਆ ਜਾਂਦਾ ਹੈ।

ਹ.ਪੁ.—ਐਨ. ਬ੍ਰਿ. ਮਾ. 7 : 282; ਐਨ. ਅਮੇ. 24 : 798

**ਸਿਅਰਾ ਨੇਵਾਦਾ** : ਦੱਖਣੀ-ਪੂਰਬੀ ਸਪੇਨ ਵਿਚ ਇਹ ਇਕ ਪਰਬਤ ਲੜੀ ਹੈ। ਗੁੰਬਦ ਨੁਮਾ ਇਹ ਪਰਬਤ ਰੂਮ ਸਾਗਰ ਦੇ ਤਟ ਦੇ ਨਾਲ ਪੂਰਬ ਤੋਂ ਪੱਛਮ ਤਕ 41 ਕਿ. ਮੀ. ਵਿਚ ਫੈਲਿਆ ਹੋਇਆ ਹੈ। ਇਸ ਲੜੀ ਦੀਆਂ ਮੁੱਖ ਚੋਟੀਆਂ ਮੁਲਹੈਸਨ (Mulhacen 3,478 ਮੀਟਰ) ਅਤੇ ਵੇਲੇਟਾ ( Veleta, 3381 ਮੀ. ) ਹਨ। ਇਸ ਤੇ ਬਰਫ਼ ਪੈਣ ਕਾਰਨ ਇਸਨੂੰ ਬਰਫ਼ਾਨੀ ਲੜੀ ਵੀ ਕਹਿੰਦੇ ਹਨ। ਰੂਮ ਸਾਗਰੀ ਤੇ ਪਰਬਤੀ ਰਲਿਆ ਮਿਲਿਆ ਜਲਵਾਯੂ ਹੋਣ ਕਾਰਨ ਇਥੇ ਉਪ ਊਸ਼ਣ ਖੰਡੀ ਤੇ ਅਲਪਾਈਨੀ ਕਿਸਮ ਦੀ ਬਨਸਪਤੀ ਮਿਲਦੀ ਹੈ। ਇਹ ਅਬਰਕ ਦਾ ਪਹਾੜ ਹੈ। ਲੋਹਾ, ਤਾਂਬਾ, ਸਿੱਕਾ, ਪਾਰਾ ਅਤੇ ਜਿਸਤ ਵੀ ਇਥੋਂ ਕਾਫ਼ੀ ਮਿਕਦਾਰ ਵਿਚ ਮਿਲਦੇ ਹਨ। ਇਸ ਦੀਆਂ ਦੱਖਣੀ ਢਲਾਣਾਂ ਤੇ ਜ਼ੈਤੂਨ, ਅੰਗੂਰ ਅਤੇ ਫਲਾਂ ਦੇ ਬਾਗ਼ ਵੀ ਪਾਏ ਜਾਂਦੇ ਹਨ।

ਹ. ਪੁ.—ਐਨ. ਬ੍ਰਿ. ਮਾ. 7 : 282; ਐਨ. ਅਮੇ. 24 ; 798

**ਸਿਆਰਾ ਲੀਓਨ** ( Sierra Leone ) : ਇਹ ਪੱਛਮੀ ਅਫ਼ਰੀਕਾ ਵਿਚ ਇਕ ਛੋਟਾ ਜਿਹਾ ਪ੍ਰਭੁਤਾਧਾਰੀ ਗਣਤੰਤਰੀ (Sovereign Republic ) ਦੇਸ਼ ਹੈ ਜਿਸ ਦਾ ਖੇਤਰਫਲ 72,325 ਵ. ਕਿ. ਮੀ. ਹੈ। ਇਸਦੇ ਉੱਤਰ ਪੂਰਬ ਵੱਲ ਗਿਨੀ (Guinea) ਦੱਖਣ ਵੱਲ ਲਾਈਬੇਰੀਆ ( Liberia ) ਅਤੇ ਪੱਛਮ ਵੱਲ ਅੰਧ ਮਹਾਂਸਾਗਰ ਹੈ। ਇਸਦੀ ਆਬਾਦੀ ਲਗਭਗ 2,600,000 ਹੈ ਜੋ ਕਿ ਇਸ ਦੇ ਰਕਬੇ ਦੇ ਲਿਹਾਜ਼ ਨਾਲ ਦੂਜੇ ਅਫ਼ਰੀਕਨ ਦੇਸ਼ਾਂ ਨਾਲੋਂ ਜ਼ਿਆਦਾ ਹੈ। ਇਸ ਦੀ ਰਾਜਧਾਨੀ ਫ਼ਰੀਟਾਊਨ ( Freetown ) ਹੈ ਜੋ ਕਿ ਦੁਨੀਆਂ ਦੀਆਂ ਬੰਦਰਗਾਹਾਂ ਵਿਚੋਂ ਤੀਜੇ ਨੰਬਰ ਤੇ ਹੈ।

ਭੂ-ਆਕ੍ਰਿਤੀ ਵਿਗਿਆਨ

**ਧਰਾਤਲ**–ਧਰਾਤਲ ਪੱਖੋਂ ਇਸ ਦੇਸ਼ ਨੂੰ ਚਾਰ ਵੱਖ ਵੱਖ ਖੰਡਾਂ ਵਿਚ ਵੰਡਿਆ ਜਾ ਸਕਦਾ ਹੈ। ਸਾਹਿਲੀ ਦਲਦਲੀ ਖੇਤਰ ਅੰਧ ਮਹਾਂਸਾਗਰ ਦੇ ਨਾਲ ਨਾਲ 300 ਕਿ. ਮੀ. ਵਿਚ ਫੈਲਿਆ ਹੋਇਆ ਹੈ ਜੋ ਕਿ 30 ਤੋਂ 60 ਕਿ. ਮੀ. ਚੌੜਾ ਹੈ। ਇਹ ਖੰਡ ਊਸ਼ਣ ਕਟੀ ਬੰਧ ਦੇ ਜੰਗਲਾਂ ਨਾਲ ਭਰਿਆ ਹੋਇਆ ਹੈ। ਫ਼ਰੀਟਾਊਨ ਦੇ ਨੇੜੇ 'ਸਿਅਰਾ ਲੀਓਨ ਪੈਨਿਨਸੂਲਾ' ਦਾ ਖੰਡ ਹੈ ਜਿਸ ਵਿਚ ਜੰਗਲਾਂ ਨਾਲ ਭਰੇ ਪਹਾੜ ਹਨ ਜੋ ਸਮੁੰਦਰ ਦੇ ਸਮਾਂਤਰ 40 ਕਿ. ਮੀ. ਵਿਚ ਫੈਲੇ ਹੋਏ ਹਨ। ਇਹ ਪਹਾੜ ਸਾਹਿਲੀ ਦਲਦਲ ਨਾਲੋਂ ਉੱਠਦੇ ਹਨ ਅਤੇ ਪਿਕਟਹਿੱਲ 888 ਮੀ. ਤਕ ਉੱਚੇ ਹਨ। ਅੰਦਰਲੇ ਮੈਦਾਨੀ ਭਾਗ ਵਿਚ ਉੱਤਰੀ ਹਿੱਸਾ ਪਠਾਰੀ ਹੈ ਅਤੇ ਦੱਖਣ ਵਿਚ 215 ਮੀ. ਤੋਂ ਵੀ ਉੱਚੇ ਪਹਾੜ ਹਨ। ਇਨ੍ਹਾਂ ਪਹਾੜਾਂ ਦੀਆਂ ਗ੍ਰੇਨਾਈਟ ਦੀਆਂ ਚੱਟਾਨਾਂ ਲੋਹੇ ਵਰਗੀਆਂ ਸਖ਼ਤ ਹਨ। ਪਠਾਰ ਦੇ ਉਪਰ ਵੱਲ ਕਈ ਪਰਬਤ ਲੜੀਆਂ ਹਨ। ਉੱਤਰ ਪੂਰਬ ਵੱਲ ਲੋਮਾ ( Loma ) ਪਰਬਤ ਹਨ ਜਿਨ੍ਹਾਂ ਦੀਆਂ ਬਿੰਟੀਮਨੀ (1948 ਮੀ.) ਅਤੇ ਟਿੰਗੀ (1945 ਮੀ.) ਸਭ ਤੋਂ ਉੱਚੀਆਂ ਚੋਟੀਆਂ ਹਨ।

**ਜਲ-ਪ੍ਰਵਾਹ**–ਇਥੋਂ ਦੇ ਜਲ-ਪ੍ਰਵਾਹ ਸਿਸਟਮ ਵਿਚ ਨੌਂ ਮੁਖ ਦਰਿਆ, ਬਹੁਤ ਸਾਰੇ ਛੋਟੇ ਧਾਰ (ਚੋਅ) ਅਤੇ ਜਵਾਰ ਨਦੀਆਂ ਸ਼ਾਮਲ ਹਨ; ਸਭ ਤੋਂ ਲੰਬਾ ਰੋਕਲ ( Rokel ) ਦਰਿਆ ਹੈ। ਇਸ ਦਰਿਆ ਦੀ ਐਸਚੁਰੀ (estuary ) ਨੂੰ 'ਸਿਅਰਾ ਲੀਓਨ ਰਿਵਰ' ( Sierra Leone River ) ਆਖਦੇ ਹਨ। ਇਹ ਸਾਰੇ ਦਰਿਆ ਉੱਤਰ ਤੋਂ ਦੱਖਣ ਅਤੇ ਦੱਖਣ ਪੱਛਮ ਵੱਲ ਵਗਦੇ ਹਨ ਅਤੇ 40 ਜਾਂ 50 ਕਿ. ਮੀ. ਅੰਦਰ ਵੱਲ ਜਹਾਜ਼ਰਾਨੀ ਦੇ ਯੋਗ ਹਨ।

**ਜਲਵਾਯੂ**–ਇਥੇ ਦੀ ਜਲਵਾਯੂ ਊਸ਼ਣ ਖੰਡੀ ਹੈ ਅਤੇ ਸਾਲ ਵਿਚ ਦੋ ਮੌਸਮ ਖ਼ੁਸ਼ਕ ਅਤੇ ਤਰ ਵਾਰੀ ਵਾਰੀ ਆਉਂਦੇ ਰਹਿੰਦੇ ਹਨ। ਨੀਵੇਂ ਸਾਹਿਲੀ ਖੰਡ ਦਾ ਔਸਤ ਮਾਸਕ ਤਾਪਮਾਨ 25° ਤੋਂ 28° ਸੈਂ. ਵਿਚਕਾਰ ਰਹਿੰਦਾ ਹੈ ਅਤੇ ਅੰਦਰਲੇ ਹਿੱਸੇ ਦਾ ਇਹ ਅੰਤਰ 23° ਤੋਂ 28° ਸੈਂ. ਹੁੰਦਾ ਹੈ। ਉੱਤਰ ਪੱਛਮ ਵਿਚ ਜਨਵਰੀ ਦੇ ਮਹੀਨੇ ਔਸਤ ਰੋਜ਼ਾਨਾ ਤਾਪਮਾਨ 13° ਸੈਂ. ਅਤੇ ਮਾਰਚ ਵਿਚ 35° ਸੈਂ. ਹੁੰਦਾ ਹੈ।

ਮਈ ਤੋਂ ਅਕਤੂਬਰ ਤਕ ਇਥੇ ਵਰਖਾ ਹੁੰਦੀ ਹੈ। ਲਗਭਗ ਰੋਜ਼ ਹੀ ਮੀਂਹ ਪੈਂਦਾ ਹੈ ਅਤੇ ਸਾਰਾ ਦਿਨ ਅਸਮਾਨ ਵਿਚ ਬਦਲ ਛਾਏ ਰਹਿੰਦੇ ਹਨ ਅਤੇ ਧੁੱਪ ਬਹੁਤ ਘੱਟ ਨਿਕਲਦੀ ਹੈ। ਅੰਦਰਲੇ ਹਿੱਸੇ ਨਾਲੋਂ ਤੱਟ ਤੇ ਬਹੁਤ ਮੀਂਹ ਪੈਂਦਾ ਹੈ।

ਪੈਨਿਨਸੂਲਾ ਮਾਊਂਟੇਨ ਤੇ ਸਾਲਾਨਾ ਵਰਖਾ 380 ਸੈਂ. ਮੀ. ਅਤੇ

ਉੱਤਰ ਪੂਰਬ ਵਿਚ ਲਗਭਗ 203 ਸੈਂ. ਮੀ. ਹੁੰਦੀ ਹੈ। ਨਵੰਬਰ ਤੋਂ ਅਪ੍ਰੈਲ ਤਕ ਮੌਸਮ ਖੁਸ਼ਕ ਰਹਿੰਦਾ ਹੈ। ਮਾਰੂਥਲ ਵੱਲੋਂ ਖੁਸ਼ਕ ਹਨੇਰੀਆਂ ਅਤੇ ਝੱਖੜ ਚਲਦੇ ਹਨ।

**ਬਨਸਪਤੀ ਅਤੇ ਜੀਵ ਜੰਤੂ**–ਜ਼ਿਆਦਾ ਵਰਖਾ ਹੋਣ ਦੇ ਬਾਵਜੂਦ ਵੀ ਇਥੇ ਕੁਦਰਤੀ ਬਨਸਪਤੀ ਬਹੁਤ ਘੱਟ ਹੈ। ਇਥੇ ਦੀ ਜ਼ਮੀਨ ਵੀ ਖ਼ੜੀ ਘਟੀਆ ਕਿਸਮ ਦੀ ਹੈ ਖ਼ਾਸ ਕਰਕੇ ਉੱਤਰ ਵਿਚ ਜਿਥੇ ਜ਼ਮੀਨ ਭਾਰੀ ਵਰਖਾ ਨਾਲ ਘਾਰਾਂ ਦੀ ਸ਼ਕਲ ਵਿਚ ਬਦਲ ਗਈ ਹੈ। ਖੁਸ਼ਕੀ ਦਾ ਲੰਬਾ ਅਰਸਾ ਵੀ ਬਨਸਪਤੀ ਲਈ ਹਾਨੀਕਾਰਕ ਹੈ। ਪਠਾਰਾਂ ਤੇ ਪਰਬਤਾਂ ਉਪਰ ਦੋ ਕਿਸਮ ਦੀ ਬਨਸਪਤੀ ਹੈ। ਸੈਕੰਡਰੀ ਜੰਗਲ ਦੱਖਣ ਵਿਚ ਅਤੇ ਘਾਹ ਦੇ ਮੈਦਾਨ ਉੱਤਰ ਵਿਚ। ਹੇਠਲੇ ਇਲਾਕੇ ਵਿਚ ਜਿਥੇ ਖੇਤੀਬਾੜੀ ਲਈ ਜੰਗਲ ਸਾਫ਼ ਕੀਤੇ ਸਨ, ਹੁਣ ਝਾੜੀਆਂ ਹਨ। ਕੁਲ ਇਲਾਕੇ ਦੇ ਸਿਰਫ਼ ਪੰਜ ਪ੍ਰਤੀਸ਼ਤ ਵਿਚ ਜੰਗਲ ਹਨ।

ਜੰਗਲੀ ਜਾਨਵਰ ਉੱਤਰ-ਪੂਰਬ ਦੇ ਖੁਸ਼ਕ ਇਲਾਕੇ ਵਿਚ ਕਾਫ਼ੀ ਮਿਕਦਾਰ ਵਿਚ ਪਾਏ ਜਾਂਦੇ ਹਨ। ਇਥੇ ਦੇ ਮੁੱਖ ਜਾਨਵਰ ਹਾਥੀ, ਚੀਤਾ, ਮੱਝ, ਬਾਰਾਂ ਸਿੰਗਾ ਆਦਿ ਹਨ। ਦਰਿਆਵਾਂ ਦੇ ਹੇਠਾਂ ਵਲ ਅਫ਼ਰੀਕਨ ਦਰਿਆਈ ਘੋੜੇ, ਮਗਰ ਮੱਛ, ਕੱਛੂ ਅਤੇ ਕੱਛੂ ਕੁੰਮੇ ਆਦਿ ਪਾਏ ਜਾਂਦੇ ਹਨ। ਇਨ੍ਹਾਂ ਤੋਂ ਇਲਾਵਾ ਜੰਗਲਾਂ ਵਿਚ ਬਾਂਦਰ, ਅਫ਼ਰੀਕਨ ਵਣਮਾਨਸ ਤੇ ਸੱਪ ਆਦਿ ਵੀ ਰਹਿੰਦੇ ਹਨ।

**ਇਤਿਹਾਸ**–ਇਸ ਇਲਾਕੇ ਵਿਚ ਆਉਣ ਵਾਲਾ ਪਹਿਲਾ ਯੂਰਪੀਅਨ ਪੁਰਤਗੇਜ਼ੀ, ਪੇਡਰਾ ਦਾ ਸਿੰਟਰਾ (Pedra da Cintra) ਸੀ ਜੋ 1460 ਈ. ਵਿਚ ਇਥੇ ਆਇਆ। ਉਸਨੇ ਇਸ ਦਾ ਨਾਂ ਸਿਅਰਾ ਲੀਓਨ (Lion Mountains) ਰੱਖਿਆ। ਇਸ ਤੋਂ ਬਾਅਦ ਇਥੇ ਅੰਗਰੇਜ਼ ਆਏ ਜੋ ਗ਼ੁਲਾਮਾਂ ਦੇ ਵਪਾਰੀ ਸਨ ਅਤੇ ਇਹ ਇਲਾਕਾ ਦੋ ਸਦੀਆਂ ਲਈ ਗ਼ੁਲਾਮਾਂ ਦੇ ਵਪਾਰ ਦਾ ਕੇਂਦਰ ਬਣਿਆ ਰਿਹਾ। ਸੰਨ 1787 ਵਿਚ ਇਥੇ ਅੰਗਰੇਜ਼ ਪਰਉਪਕਾਰੀਆਂ ਦਾ ਇਕ ਗਰੁੱਪ ਆਕੇ ਵਸਿਆ ਜਿਸਨੇ ਅਮਰੀਕਨ ਕ੍ਰਾਂਤੀ ਵਿਚ ਇੰਗਲੈਂਡ ਲਈ ਲੜਨ ਵਾਲੇ ਗ਼ੁਲਾਮਾਂ ਨੂੰ ਆਜ਼ਾਦ ਕੀਤਾ ਅਤੇ ਉਨ੍ਹਾਂ ਦੀਆਂ ਬਸਤੀਆਂ ਵਸਾਈਆਂ। ਸੰਨ 1792 ਈ. ਵਿਚ ਨੋਵਾ ਸਕਾਸ਼ੀਆ (Nova Scotia) ਤੋਂ ਅਤੇ 1800 ਈ. ਵਿਚ ਜਮੈਕਾ ਤੋਂ ਆਜ਼ਾਦ ਹੋਏ ਗ਼ੁਲਾਮ ਇਥੇ ਆ ਕੇ ਵਸੇ। ਸੰਨ 1808 ਵਿਚ ਇਥੇ 'ਕਰਾਊਨ ਕਲੋਨੀ' (Crown Colony) ਸਥਾਪਤ ਕੀਤੀ ਗਈ ਅਤੇ ਸਾਹਲੀ ਇਲਾਕਿਆਂ ਵਲ ਫੈਲਦੀ ਗਈ। ਸੰਨ 1896 ਵਿਚ ਫਰੈਂਕੋ-ਬ੍ਰਿਟਿਸ਼ ਸੰਧੀ ਤੋਂ ਬਾਅਦ ਪ੍ਰੋਟੈਕਟੋਰੇਟ (Protectorate) ਦਾ ਐਲਾਨ ਕਰ ਦਿੱਤਾ ਗਿਆ।

ਸੰਨ 1924 ਵਿਚ ਸਰਕਾਰ ਵਿਚ ਅਫ਼ਰੀਕਨ ਪ੍ਰਤੀਨਿਧ ਚੁਣੇ ਗਏ। ਸੰਨ 1928 ਵਿਚ ਗ਼ੁਲਾਮੀ ਬਿਲਕੁਲ ਖ਼ਤਮ ਕਰ ਦਿੱਤੀ ਗਈ। ਸੰਨ 1951 ਵਿਚ ਲੋਕ ਸਭਾ ਅਤੇ ਕਾਰਜਕਾਰੀ ਸੰਸਥਾਵਾਂ ਵਿਚ ਅਫ਼ਰੀਕਨਾਂ ਦੀ ਗਿਣਤੀ ਕਾਫ਼ੀ ਹੋ ਗਈ ਅਤੇ 1953 ਈ. ਵਿਚ ਅਫ਼ਰੀਕਨਾਂ ਨੂੰ ਮੰਤਰੀ ਮੰਡਲ ਵਿਚ ਵੀ ਲਿਆ ਗਿਆ। 27 ਅਪ੍ਰੈਲ 1961 ਈ. ਨੂੰ ਇਹ ਦੇਸ਼ ਬਰਤਾਨਵੀ ਹਕੂਮਤ ਤੋਂ ਪੂਰਨਤੌਰ ਤੇ ਆਜ਼ਾਦ ਹੋ ਗਿਆ।

ਆਰਥਿਕਤਾ

**ਖਣਿਜ**–ਇਥੋਂ ਦੀ ਮਾਲੀ ਹਾਲਤ ਦੇਸ਼ ਦੇ ਖਣਿਜ ਪਦਾਰਥਾਂ ਤੇ ਨਿਰਭਰ ਹੈ। ਮੁੱਲ ਪੱਖੋਂ ਦੇਸ਼ ਤੋਂ ਬਾਹਰ ਜਾਣ ਵਾਲੇ ਮਾਲ ਦਾ 85 ਪ੍ਰਤੀਸ਼ਤ ਹਿੱਸਾ ਖਣਿਜ ਪਦਾਰਥ ਹਨ। ਕੱਚੇ ਲੋਹੇ, ਹੀਰੇ, ਕ੍ਰੋਮਾਈਟ ਅਤੇ ਰੂਟਾਈਲ (rutile) ਦੇ ਵਿਸ਼ਵ ਪ੍ਰਸਿਧ ਭੰਡਾਰ ਇਥੇ ਹਨ। ਇਨ੍ਹਾਂ ਤੋਂ ਇਲਾਵਾ ਬੌਕਸਾਈਟ (bauxite), ਕੋਲੰਬਾਈਟ (columbite), ਪਾਇਰੋਕਲੋਰ (pyrochlore), ਸੋਨਾ, ਪਲਾਟੀਨਮ ਆਦਿ ਖਣਿਜ ਪਦਾਰਥਾਂ ਦੀਆਂ ਖਾਣਾਂ ਸੇਵਾ (Sewa) ਦਰਿਆ ਦੀ ਘਾਟੀ ਦੇ ਨਾਲ ਨਾਲ ਹਨ।

**ਖੇਤੀਬਾੜੀ**–ਇਥੋਂ ਦੀ 75 ਪ੍ਰਤੀਸ਼ਤ ਵਸੋਂ ਖੇਤੀਬਾੜੀ ਵਿਚ ਲਗੀ ਹੋਈ ਹੈ। ਇਥੋਂ ਦੀਆਂ ਮੁੱਖ ਫ਼ਸਲਾਂ ਚਾਵਲ, ਬਾਜਰਾ, ਨਾਰੀਅਲ, ਆਇਲਪਾਮ, ਕੋਕੋ, ਕਾਹਵਾ, ਮੂੰਗਫਲੀ, ਅਦਰਕ, ਕੋਲਾ ਨਟ (kola nut), ਕਸਾਵਾ (cassava), ਕੇਲਾ ਤੇ ਪੈਸਾਵਾ (paissava) ਹਨ।

**ਉਦਯੋਗ**–ਸਿਅਰਾ ਲੀਓਨ ਵਿਚ ਨਾਰੀਅਲ ਦਾ ਤੇਲ ਕੱਢਣ, ਧਾਤ ਸਾਫ਼ ਕਰਨ ਤੇ ਲਕੜੀ ਚੀਰਨ ਦੇ ਕਾਰਖ਼ਾਨੇ ਹਨ। ਘਰੇਲੂ ਕੰਮ ਕਪੜੇ ਬੁਣਨਾ, ਮੱਛੀਆਂ ਫੜਨਾ ਅਤੇ ਫਰਨੀਚਰ ਬਣਾਉਣਾ ਆਦਿ ਹਨ।

**ਆਵਾਜਾਈ ਦੇ ਸਾਧਨ**–ਆਵਾਜਾਈ ਰੇਲਾਂ, ਸੜਕਾਂ, ਸਮੁੰਦਰੀ ਅਤੇ ਹਵਾਈ ਮਾਰਗਾਂ ਰਾਹੀਂ ਹੁੰਦੀ ਹੈ।

ਇਥੋਂ ਦੀ ਵਧੀਆ ਬੰਦਰਗਾਹ ਫ੍ਰੀਟਾਊਨ ਹੈ ਜੋ ਦੁਨੀਆ ਦੀਆਂ ਸਭ ਤੋਂ ਵੱਡੀਆਂ ਬੰਦਰਗਾਹਾਂ ਵਿਚੋਂ ਇਕ ਹੈ। ਇਸ ਵਿਚ ਇਕੋ ਸਮੇਂ ਦੋ ਵੱਡੇ ਸਮੁੰਦਰੀ ਜਹਾਜ਼ ਆ ਸਕਦੇ ਹਨ। ਫ੍ਰੀਟਾਊਨ ਵਿਖੇ ਲੁੰਗੀ (Lungi) ਨਾਮੀ ਇਕ ਅੰਤਰਦੇਸ਼ੀ ਹਵਾਈ ਅੱਡਾ ਹੈ।

**ਵਪਾਰ**–ਸਿਅਰਾ ਲੀਓਨ ਦਾ ਵਪਾਰ ਵਧੇਰੇ ਕਰਕੇ ਬਰਤਾਨੀਆਂ, ਹਾਲੈਂਡ, ਜਰਮਨੀ, ਜਾਪਾਨ, ਹਾਂਗਕਾਂਗ ਤੇ ਬਰ੍ਹਮਾ ਨਾਲ ਹੈ। ਇਥੋਂ ਬਾਹਰ ਭੇਜੀਆਂ ਜਾਣ ਵਾਲੀਆਂ ਵਸਤਾਂ ਕੱਚੀਆਂ ਧਾਤਾਂ ਤੇ ਖੇਤੀਬਾੜੀ ਦੀਆਂ ਉਪਜਾਂ ਹਨ। ਬਾਹਰੋਂ ਇਹ ਮਸ਼ੀਨਰੀ, ਕੱਪੜਾ, ਗੱਡੀਆਂ, ਬਾਲਣ ਅਤੇ ਖਾਣ ਦੀਆਂ ਵਸਤਾਂ ਮੰਗਵਾਂਦੇ ਹਨ।

**ਆਬਾਦੀ**–ਇਥੋਂ ਦੀ ਆਬਾਦੀ 2,550,000 (1970) ਹੈ। ਇਨ੍ਹਾਂ ਵਿਚ 18 ਨਸਲੀ ਗਰੁੱਪ ਹਨ ਜਿਨ੍ਹਾਂ ਦੇ ਸਰਦਾਰ, ਵੰਸ਼, ਰਸਮ-ਰਿਵਾਜ ਅਤੇ ਖੇਤੀ ਕਰਨ ਦੇ ਢੰਗ ਇਕੋ ਜਿਹੇ ਹਨ। ਇਨ੍ਹਾਂ ਗਰੁੱਪਾਂ ਵਿਚੋਂ ਸਭ ਤੋਂ ਵੱਧ ਆਬਾਦੀ ਵਾਲੇ ਗਰੁੱਪ ਮੈਂਡੀ (Mende, 673,000) ਅਤੇ ਟੇਮਨੀ (Temne 649,000) ਹਨ।

ਕਰੀਓ (Krio) ਇਨ੍ਹਾਂ ਦੀ ਮਾਤ-ਭਾਸ਼ਾ ਹੈ ਜੋ ਅੰਗਰੇਜ਼ੀ ਤੋਂ ਬਣਾਈ ਹੋਈ ਹੈ। ਦਫ਼ਤਰੀ ਭਾਸ਼ਾ ਅੰਗ੍ਰੇਜ਼ੀ ਹੈ।

ਸੰਨ 1960 ਤਕ ਇਥੋਂ ਦਾ ਦੋ ਤਿਹਾਈ ਹਿੱਸਾ ਬੁਤ ਪ੍ਰਸਤ ਸੀ। ਲਗਭਗ 28 ਪ੍ਰਤੀਸ਼ਤ ਲੋਕ ਮੁਸਲਮਾਨ ਹਨ ਅਤੇ 6 ਪ੍ਰਤੀਸ਼ਤ ਈਸਾਈ ਹਨ। ਮੁਸਲਮਾਨਾਂ ਦੀ ਬਹੁ-ਗਿਣਤੀ ਉੱਤਰ ਵਿਚ ਹੈ ਜਦੋਂ ਕਿ ਈਸਾਈ ਦੱਖਣੀ ਤੇ ਪੱਛਮੀ ਸ਼ਹਿਰਾਂ ਵਿਚ ਹਨ।

**ਸਿੱਖਿਆ**–ਸੰਨ 1960 ਤੋਂ ਸਕੂਲ ਜਾਣ ਵਾਲੇ ਬੱਚਿਆਂ ਦੀ ਗਿਣਤੀ ਵਿਚ ਕਾਫ਼ੀ ਵਾਧਾ ਹੋਇਆ ਹੈ। ਕਈ ਨਵੇਂ ਸਕੂਲ ਬਣਾਏ ਗਏ ਅਤੇ ਅਧਿਆਪਕਾਂ ਨੂੰ ਸਿਖਲਾਈ ਦਿੱਤੀ ਗਈ। ਵਿੱਦਿਆ ਦੇ ਵਿਕਾਸ ਵਿਚ ਬਦੇਸ਼ੀ ਸੰਸਥਾਵਾਂ ਜਿਵੇਂ ਚਰਚ ਸੁਸਾਇਟੀ ਤੇ ਵਾਲੰਟੀਅਰ ਕਾਰਪੋਰੇਸ਼ਨ ਆਦਿ ਨੇ ਕਾਫ਼ੀ ਸਹਾਇਤਾ ਦਿੱਤੀ। ਸਿੱਖਿਆ ਨਾ ਲਾਜ਼ਮੀ ਹੈ ਅਤੇ ਨਾ ਹੀ ਮੁਫ਼ਤ ਦਿੱਤੀ ਜਾਂਦੀ ਹੈ ਪਰੰਤੂ ਸਰਕਾਰ ਵਲੋਂ ਵਜ਼ੀਫ਼ੇ ਦਿੱਤੇ ਜਾਂਦੇ ਹਨ।

ਇਥੇ ਲਗਭਗ 1000 ਪ੍ਰਾਇਮਰੀ ਸਕੂਲ, 80 ਸੈਕੰਡਰੀ, 2 ਤਕਨੀਕੀ ਸੰਸਥਾਵਾਂ ਅਤੇ ਕਈ ਵੁਕੇਸ਼ਨਲ ਸਕੂਲ ਹਨ। ਇਥੇ ਟੀਚਰ ਟ੍ਰੇਨਿੰਗ ਕਾਲਜ ਵੀ ਹਨ।

**ਰਾਜ-ਪ੍ਰਬੰਧ**–ਸੰਨ 1971 ਦੇ ਵਿਧਾਨ ਅਨੁਸਾਰ ਸਿਅਰਾ ਲੀਓਨ ਗਣਰਾਜੀ ਦੇਸ਼ ਬਣ ਗਿਆ ਅਤੇ ਗਵਰਨਰ ਜਨਰਲ ਦੀ ਜਗ੍ਹਾ ਕਾਰਜਕਾਰੀ ਪ੍ਰਧਾਨ ਨੇ ਲੈ ਲਈ ਜੋ ਦੇਸ਼ ਦਾ ਮੁਖੀਆ ਮੰਨਿਆ ਜਾਂਦਾ ਹੈ। ਇਥੇ ਇਕ ਪ੍ਰਧਾਨ ਅਤੇ ਇਕ ਉਪ-ਪ੍ਰਧਾਨ ਮੰਤਰੀ ਹੁੰਦਾ ਹੈ ਜਿਨ੍ਹਾਂ ਦੀ ਚੋਣ ਮੰਤਰੀ ਮੰਡਲ ਪੰਜ ਸਾਲਾਂ ਵਾਸਤੇ ਕਰਦਾ ਹੈ। ਪ੍ਰਤਿਨਿਧ ਸਦਨ (The House of Representatives) ਦੇ ਵਿਚ ਇਕ ਸਪੀਕਰ ਅਤੇ 78 ਮੈਂਬਰ ਹੁੰਦੇ ਹਨ ਜਿਨ੍ਹਾਂ ਵਿਚੋਂ

68 ਮੈਂਬਰਾਂ ਦੀ ਚੋਣ ਹੁੰਦੀ ਹੈ। ਦੂਜੇ ਮੈਂਬਰ 12 ਡਿਸਟ੍ਰਿਕਟਾਂ ਦੇ ਮੁਖੀਏ ਹੁੰਦੇ ਹਨ। ਇਹ ਮੈਂਬਰ ਜੱਦੀ ਵਲੋਂ ਆਉਂਦੇ ਹਨ।

ਦੇਸ਼ ਨੂੰ ਦੋ ਭਾਗਾਂ ਵੈਸਟਰਨ ਏਰੀਆ (ਸਾਬਕਾ ਕਰਾਊਨ ਕਲੋਨੀ) ਅਤੇ ਤਿੰਨ ਉਤਰੀ, ਪੂਰਬੀ ਤੇ ਦੱਖਣੀ ਰਾਜਾਂ (ਸਾਬਕਾ ਪ੍ਰੋਟੈਕਟੋਰੇਟ) ਵਿਚ ਵੰਡਿਆ ਹੋਇਆ ਹੈ। ਵੈਸਟਰਨ ਏਰੀਏ ਦੀ ਆਬਾਦੀ ਲਗਭਗ 250,000 ਅਤੇ ਇਸਦਾ ਰਾਜ-ਪ੍ਰਬੰਧ ਇਥੋਂ ਦੀ ਲੋਕਲ ਗੌਰਮੈਂਟ ਕਮੇਟੀ ਚਲਾਉਂਦੀ ਹੈ। ਤਿੰਨ ਰਾਜਾਂ ਦੀ ਆਬਾਦੀ ਲਗਭਗ 2,300,000 ਹੈ। ਉਤਰੀ ਰਾਜ ਨੂੰ ਪੰਜਾਂ ਡਿਸਟ੍ਰਿਕਟਾਂ ਵਿਚ, ਦੱਖਣੀ ਨੂੰ ਚਾਰ ਡਿਸਟ੍ਰਿਕਟਾਂ ਅਤੇ ਪੂਰਬੀ ਨੂੰ ਤਿੰਨਾਂ ਡਿਸਟ੍ਰਿਕਟਾਂ ਵਿਚ ਵੰਡਿਆ ਗਿਆ ਹੈ। ਇਹ ਤਿੰਨੇ ਰਾਜ ਕੇਂਦਰੀ ਸਰਕਾਰ ਦੇ ਅਧੀਨ ਹਨ।

ਨਿਆਂ ਲਈ ਇਥੇ ਸੁਪਰੀਮ ਕੋਰਟ, ਹਾਈਕੋਰਟ ਤੇ ਹੋਰ ਜ਼ਿਲ੍ਹਿਆਂ ਵਿਚ ਕੋਰਟਾਂ ਆਦਿ ਹਨ। ਇਨ੍ਹਾਂ ਕੋਰਟਾਂ ਦੇ ਜੱਜ ਅਤੇ ਵਕੀਲ ਸਾਰੇ ਦੇ ਸਾਰੇ ਅਫ਼ਰੀਕਨ ਹਨ ਜੋ ਬ੍ਰਿਟਿਸ਼ ਯੂਨੀਵਰਸਿਟੀਆਂ ਤੋਂ ਟ੍ਰੇਨਿੰਗ ਲੈ ਕੇ ਆਏ ਹੋਏ ਹਨ।

ਹਥਿਆਰਬੰਦ ਫ਼ੌਜਾਂ ਦਾ ਕਮਾਂਡਰ-ਇਨ-ਚੀਫ਼ ਦੇਸ਼ ਦਾ ਪ੍ਰਧਾਨ ਹੈ। ਇਥੇ 1500-2000 ਆਦਮੀਆਂ ਦੀ ਇਕ ਫ਼ੌਜ, ਇਕ ਪੈਰਾ ਮਿਲਟਰੀ ਜਿਸ ਵਿਚ 300 ਆਦਮੀ ਹਨ ਅਤੇ ਇਕ ਸਿਵਲ ਪੁਲੀਸ ਹੈ ਜਿਸਦੀ ਭਰਤੀ 3000 ਦੇ ਕਰੀਬ ਹੈ। ਇਕ ਸੰਧੀ ਅਨੁਸਾਰ ਇਹ ਆ ਪਏ ਕਾਰਵਾਈ ਦੇਸ਼-ਗਿਨੀ ਤੇ ਲਾਈਬੇਰੀਆ ਨਾਲ ਲੋੜ ਪੈਣ ਤੇ ਆਪਣੀਆਂ ਫ਼ੌਜਾਂ ਦਾ ਤਬਾਦਲਾ ਕਰ ਲੈਂਦੇ ਹਨ।

ਹ. ਪੁ.—ਐਨ. ਬ੍ਰਿ. ਮੈ. 16:734; ਕੋਲੀ. ਐਨ. 17:294

**ਸਿਆਸਤ ਨਾਮਾ** : 'ਸਿਆਸਤ ਨਾਮਾ' ਫ਼ਾਰਸੀ ਵਾਰਤਕ ਦੀਆਂ ਬਹੁਤ ਉੱਚ ਕੋਟੀ ਦੀਆਂ ਪੁਸਤਕਾਂ ਵਿਚੋਂ ਇਕ ਹੈ। ਇਸ ਦਾ ਕਰਤਾ ਖ਼ਵਾਜਾ ਅਬੂ ਅਲੀ ਹਸਨ ਇਨ ਅਲੀ ਸੀ, ਜੋ ਨਿਜ਼ਾਮੁਲ-ਮਲਕ ਦੇ ਲਕਬ ਨਾਲ ਪ੍ਰਸਿੱਧ ਹੈ। ਸਾਈਕਸ ਨੇ ਇਸਦਾ ਨਾਂ ਅਬੂ ਅਲੀ ਹਸਨ ਬਿਨ ਇਸਹਾਕ ਦੱਸਿਆ ਹੈ। ਨਿਜ਼ਾਮੁਲ-ਮਲਕ 30 ਸਾਲ ਸੁਲਤਾਨ ਅਲਪ ਅਰਸਲਾਂ ਅਤੇ ਮਲਿਕ ਸ਼ਾਹ ਸਲਜੂਕੀ ਦੇ ਦਰਬਾਰ ਵਿਚ ਵਜ਼ੀਰ ਰਿਹਾ।

ਸਿਆਸਤ ਨਾਮਾ ਪੁਸਤਕ ਦੇ 50 ਅਧਿਆਇ ਹਨ। ਸੁਚੱਜੇ ਲੇਖਕ ਨੇ ਦਰਸਾਏ ਤੱਥਾਂ ਦੀ ਪੁਸ਼ਟੀ ਲਈ ਪ੍ਰਾਚੀਨ ਇਤਿਹਾਸ ਵਿਚੋਂ ਉਦਾਹਰਣਾਂ ਦਿੱਤੀਆਂ ਹਨ। ਰਹਿਣੀ ਬਹਿਣੀ ਦੇ ਢੰਗ, ਸਦਾਚਾਰ, ਬਾਦਸ਼ਾਹਾਂ, ਅਮੀਰਾਂ, ਵਜ਼ੀਰਾਂ, ਕਾਜ਼ੀਆਂ, ਪਰਚਾਰਕਾਂ ਤੇ ਹੋਰ ਸ੍ਰੇਣੀਆਂ ਦੇ ਲੋਕਾਂ ਲਈ ਰਾਜਨੀਤਕ ਅਗਵਾਈ ਤੋਂ ਇਲਾਵਾ ਇਸ ਵਿਚ ਸੰਨਬਾਦ, ਮਜ਼ਦਕ, ਬਾਤਨੀ ਅਤੇ ਖਰਮ ਜਿਹੇ ਕਈ ਫ਼ਿਰਕਿਆਂ ਦਾ ਥਾਂ ਥਾਂ ਜ਼ਿਕਰ ਮੌਜੂਦ ਹੈ। ਇਸ ਗੁਣ ਨੇ ਇਸ ਪੁਸਤਕ ਨੂੰ ਇਤਿਹਾਸਕ ਦ੍ਰਿਸ਼ਟੀਕੋਣ ਤੋਂ ਵੀ ਅਤਿ ਲਾਭਦਾਇਕ ਬਣਾ ਦਿੱਤਾ ਹੈ।

ਹ. ਪੁ.—ਹਿ. ਪਰ. ਸਾਈਕਸ

**ਸਿਆਹਤ ਨਾਮਾ ਇਬਰਾਹੀਮ ਬੇਗ** : ਇਹ ਸਿਆਹਤ ਨਾਮਾ, ਜਿਸਨੂੰ ਸਿਆਸਤ ਨਾਮਾ ਕਹਿਣਾ ਵਧੇਰੇ ਉਚਿਤ ਹੈ, ਹਾਜੀ ਜ਼ੈਨੁਲ ਆਬਦੀਨ ਦੀ ਰਚਨਾ ਹੈ। ਲੇਖਕ ਇਕ ਧਨਾਢ ਘਰਾਣੇ ਨਾਲ ਸਬੰਧ ਰਖਦਾ ਸੀ। ਇਸਨੇ ਆਪਣੀ ਰਾਜਨੀਤਕ ਜਾਣਕਾਰੀ ਨੂੰ ਆਧਾਰ ਬਣਾ ਕੇ ਇਹ ਸਿਆਹਤ ਨਾਮਾ ਲਿਖਿਆ। ਇਸ ਪੁਸਤਕ ਦੀ ਮਹੱਤਤਾ ਇਸ ਕਾਰਨ ਵੀ ਹੈ ਕਿ ਇਸਨੇ ਈਰਾਨ, ਵਿਚ ਹਕੂਮਤ ਦੇ ਅਤਿਆਚਾਰਾਂ ਨੂੰ ਖੋਲ੍ਹ ਕੇ ਪ੍ਰਗਟਾਇਆ ਅਤੇ ਇਸ ਪ੍ਰਕਾਰ ਲੋਕਾਂ ਵਿਚ ਜਾਗ੍ਰਿਤੀ ਲਿਆਂਦੀ।

ਇਸ ਪੁਸਤਕ ਦਾ ਪਹਿਲਾ ਐਡੀਸ਼ਨ 1888 ਈ. ਵਿਚ ਪ੍ਰਕਾਸ਼ਿਤ ਹੋਇਆ ਸੀ। ਬਾਅਦ ਵਿਚ ਵੀ ਇਹ ਪੁਸਤਕ ਕਈ ਵਾਰ ਪ੍ਰਕਾਸ਼ਿਤ ਹੋਈ।

'ਸਿਆਹਤ ਨਾਮਾ' ਦੀ ਕਹਾਣੀ ਭਾਵੇਂ ਕਲਪਿਤ ਹੈ, ਪਰ ਇਸ ਵਿਚਲੇ ਵੇਰਵੇ ਸਚਾਈ ਉਪਰ ਆਧਾਰਿਤ ਹਨ। ਹਾਜੀ ਜ਼ੈਨੁਲ ਆਬਦੀਨ ਦੀ ਇਹ ਇਕੋ ਇਕ ਰਚਨਾ ਹੈ।

**ਸਿਆਹੜ** : ਇਹ ਜ਼ਿਲ੍ਹਾ ਲੁਧਿਆਣਾ (ਪੰਜਾਬ) ਦਾ ਇਕ ਪਿੰਡ ਹੈ, ਜੋ ਧੂਰੀ-ਲੁਧਿਆਣਾ ਰੇਲਵੇ ਲਾਈਨ ਦੇ ਸਟੇਸ਼ਨ ਅਹਿਮਦਗੜ੍ਹ ਤੋਂ ਉੱਤਰ-ਪੂਰਬ ਵਲ 6 ਕਿ. ਮੀ. ਦੀ ਵਿੱਥ ਤੇ ਸਥਿਤ ਹੈ। ਇਸ ਪਿੰਡ ਦੇ ਬਾਹਰਵਾਰ ਪੱਛਮ ਵਾਲੇ ਪਾਸੇ, ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਗੁਰਦੁਆਰਾ ਹੈ। ਦੱਸਿਆ ਜਾਂਦਾ ਹੈ ਕਿ ਜਦੋਂ ਸਤਿਗੁਰੂ ਘੁੜਾਣੀ ਘਲੋਟੀ ਤੋਂ ਹੁੰਦੇ ਜਰਗੇ ਵਲ ਜਾ ਰਹੇ ਸਨ ਤਾਂ ਇਥੇ ਰਸਤੇ ਵਿਚ ਆਪ ਦਾ ਘੋੜਾ ਬੀਮਾਰ ਪੈ ਕੇ ਮਰ ਗਿਆ। ਇਸ ਲਈ ਗੁਰੂ ਸਾਹਿਬ ਇਥੇ ਠਹਿਰ ਗਏ ਤੇ ਆਪਣੇ ਘੋੜੇ ਨੂੰ ਦੁਸ਼ਾਲਾ ਪਾ ਕੇ ਦਬਵਾ ਦਿੱਤਾ। ਇਥੇ ਉਸ ਦੀ ਸਮਾਧ ਮੌਜੂਦ ਹੈ।

ਇਹ ਵੀ ਪ੍ਰਸੰਗ ਦੱਸਿਆ ਜਾਂਦਾ ਹੈ ਕਿ ਜਦ ਗੁਰੂ ਸਾਹਿਬ ਨੇ ਇਕ ਝਿੜੀ ਵਿਚ ਘੋੜੇ ਚਰਨੇ ਛੱਡੇ, ਤਾਂ ਜ਼ਿਮੀਂਦਾਰ ਨੇ ਕਿਹਾ, 'ਅਸੀਂ ਤਾਂ ਇਥੇ ਚਿੜੀ ਨਹੀਂ ਫੜਕਣ ਦਿੰਦੇ, ਤੁਸੀ ਘੋੜੇ ਵਾੜ ਦਿੱਤੇ' ਤਾਂ ਗੁਰੂ ਸਾਹਿਬ ਨੇ ਫ਼ੁਰਮਾਇਆ, 'ਚਿੜੀਆਂ ਤਾਂ ਫਟਕਣਗੀਆਂ, ਤੂੰ ਹੀ ਨਹੀਂ ਫਟਕੇਂਗਾ'। ਹੁਣ ਉਸਦੀ ਸੰਤਾਨ ਰੰਘੜ ਵਸਦੀ ਹੈ।

ਨਾਮਧਾਰੀ ਲਹਿਰ ਸਮੇਂ ਸਿਆਹੜ ਦੇ ਕਈ ਪ੍ਰੇਮੀ ਸਿਖਾਂ ਨੇ ਇਸ ਲਹਿਰ ਵਿਚ ਹਿੱਸਾ ਲਿਆ ਤੇ ਆਪਣੇ ਪਿੰਡ ਦਾ ਨਾਮ ਉੱਘਾ ਕੀਤਾ।

30°40′ ਉ. ਵਿਥ.; 75°55′ ਪੂ. ਲੰਬ.

ਹ. ਪੁ.—ਮ. ਕੋ.; ਗੁਰਧਾਮ ਸੰਗ੍ਰਹਿ

**ਸਿਆਹੀ** (Ink) : 'ਸਿਆਹੀ' ਫ਼ਾਰਸੀ ਜ਼ਬਾਨ ਦਾ ਸ਼ਬਦ ਹੈ ਜਿਸ ਦਾ ਅਰਥ ਹੈ 'ਕਾਲਸ'। ਲਿਖਣ ਜਾਂ ਛਪਾਈ ਲਈ ਵਰਤੇ ਜਾਣ ਵਾਲੇ ਇਕ ਤਰਲ ਪਦਾਰਥ ਜਾਂ ਲੇਵੀ (paste) ਨੂੰ, ਸਿਆਹੀ ਆਖਦੇ ਹਨ। ਇਹ ਰੰਗਾਂ ਜਾਂ ਪਿਗਮੈਂਟਾਂ ਤੋਂ ਬਣਿਆ ਹੁੰਦਾ ਹੈ। ਇਸ ਦਾ ਅੰਗ੍ਰੇਜ਼ੀ ਨਾਂ 'ਇੰਕ' (ink) ਫ਼੍ਰਾਂਸੀਸੀ ਨਾਂ '*encre*' ਤੋਂ ਆਇਆ ਹੈ। ਸਿਆਹੀ ਦੋ ਮੁੱਖ ਅੰਗਾਂ ਤੋਂ ਬਣਦੀ ਹੈ : (1) ਪਿਗਮੈਂਟ ਜਾਂ ਰੰਗ ਅਤੇ (2) ਇਕ ਤਰਲ ਪਦਾਰਥ, ਜਿਸ ਨੂੰ ਮਾਧਿਅਮ (vehicle) ਕਹਿੰਦੇ ਹਨ। ਇਸ ਤਰਲ ਵਿਚ ਪਿਗਮੈਂਟ ਜਾਂ ਰੰਗ ਪਾਏ ਜਾਂਦੇ ਹਨ। ਸਿਆਹੀ ਵਿਚ ਹੋਰ ਚੀਜ਼ਾਂ ਵੀ ਲੋੜ ਅਨੁਸਾਰ ਪਾਈਆਂ ਜਾਂਦੀਆਂ ਹਨ।

**ਲਿਖਣ ਵਾਲੀ ਸਿਆਹੀ**—ਇਹ ਸਿਆਹੀ ਕਈ ਤਰ੍ਹਾਂ ਤਿਆਰ ਕੀਤੀ ਜਾਂਦੀ ਸੀ, ਇਸ ਦਾ ਚਮਕਦਾਰ ਤੇ ਪੱਕਿਆਂ ਹੋਣਾ ਜ਼ਰੂਰੀ ਸੀ। ਪਹਿਲੇ ਪਹਿਲ (2500 ਈ. ਪੂ.) ਕੱਜਲ ਨੂੰ ਗੋਂਦ ਪਾ ਕੇ ਸਿਆਹੀ ਤਿਆਰ ਕਰਦੇ ਸਨ ਫਿਰ ਮਾਜੂਫਲ ਤੇ ਕਸੀਸ ਮਿਲਾ ਕੇ ਵਰਤਦੇ ਰਹੇ। ਤ੍ਰਿਫਲੇ ਦਾ ਪਾਣੀ ਵੀ ਮਿਲਾਇਆ ਜਾਂਦਾ ਸੀ। ਸਿਆਹੀ ਬਣਾਉਣਾ, ਬੜੀ ਮਿਹਨਤ ਤੇ ਸਿਆਣਪ ਦਾ ਕੰਮ ਸੀ। ਕਈ ਵਾਰ ਬਣੀ ਬਣਾਈ ਸਿਆਹੀ ਮੁੱਲ ਲੈ ਲਈ ਜਾਂਦੀ ਤੇ ਬਹੁਤੇ ਲਿਖਾਰੀ ਖ਼ੁਦ ਹੀ ਚੰਗੀ ਸਿਆਹੀ ਤਿਆਰ ਕਰਦੇ ਸਨ। ਇਸ ਮਹੱਤਵ ਨੂੰ ਮੁੱਖ ਰੱਖ ਕੇ ਗੁਰੂ ਗ੍ਰੰਥ ਸਾਹਿਬ ਦੀਆਂ ਪ੍ਰਾਚੀਨ ਹੱਥ-ਲਿਖਤ ਬੀੜਾਂ ਦੇ ਵਾਧੂ ਪੱਤਰਿਆਂ ਉੱਤੇ 'ਸਿਆਹੀ ਕੀ ਬਿਧਿ' ਆਮ ਲਿਖੀ ਮਿਲਦੀ ਹੈ। ਜਿਵੇਂ ਕਿ ਇਕ ਥਾਂ ਦਰਜ ਹੈ —

'ਸਿਆਹੀ ਕੀ ਵਿਧਿ'—ਕੱਜਲ ਵਜ਼ਨ ਸਿਰਸਾਹੀ 1, ਬੋਲੁ ਸਿਰਸਾਹੀ 2, ਸਿਰਸਾਹੀ ਦੁਇ ਗੂੰਦ ਕਿਕਰ ਕਾ, ਇਕ ਰੱਤੀ ਲਾਜਵਰਦ, ਇਕ ਰੱਤੀ ਮੁਚਿਨਾ, ਬਿਜੈਸਾਰ ਕਾ ਪਾਣੀ, ਤਾਮੇ ਕਾ ਭਾਂਡਾ, ਨਿੰਮ ਕੀ ਲਕੜੀ, ਦੂਰ ਕਾ ਕਜਲੁ, ਹਰਵਾਲ ਹੱਥਣੀ, ਦਿਨ ਵੀਹ ਘਸਣੀ।

ਬੋਲ, ਮੁਰ (*ਲਿਆਗਿਓ*) ਨੂੰ ਕਹਿੰਦੇ ਹਨ ਤੇ ਬਿਜੈਸਾਰ ਭੰਗਰੇ ਨੂੰ ਕਹਿੰਦੇ ਹਨ, ਇਸ ਦੇ ਪਾਣੀ ਵਿਚ ਕਾਲਾ ਰੰਗ ਹੁੰਦਾ ਹੈ।

ਕਈ ਥਾਂ ਸਿਆਹੀ ਦੇ ਨੁਸਖ਼ਿਆਂ ਵਿਚ ਭੇਦ ਹੈ। ਇਕ ਬੀੜ ਉੱਤੇ ਇਸ ਪ੍ਰਕਾਰ ਵੱਡਾ ਨੁਸਖ਼ਾ ਲਿਖਿਆ ਮਿਲਦਾ ਹੈ :

1 ਸਿਰਸਾਹੀ ਕਜਲੁ ਦੀਵੇ ਕਾ ਫੁਲ, 1 ਸਿਰਸਾਹੀ ਬੋਲ, 1 ਸਿਰਸਾਹੀ ਨੀਲ ਹੜਾ ਖਰਾ, 1 ਸਿਰਸਾਹੀ ਮੁੰਗ੍ਰਫ, 1 ਮਾਸਾ ਭਰ ਮੁਦਿਲਾ ਕੁੰਦਨ ਪਾਵਨਾ, ਅੱਧ ਸਿਰਸਾਹੀ ਕੇਸਰ, 1 ਸਿਰਸਾਹੀ ਮਾਜੂ ਕਾਲ ਕਾਹੀ, ਹੱਡੀ ਕਮੀਰ ਤੇਲ, ਕਸਤੂਰੀ ਹੱਛੀ, ਖਤਾਈਚਾਠ—ਇਹ ਸਭ ਵਸਤੂਆਂ ਕੱਪੜ ਛਾਣ ਕਰਨੀਆਂ, ਭੰਗਰੇ ਕੇ ਪਾਣੀ ਵਿਚਿ ਲੈ ਕੇ ਘੋਟਣੀਆ, ਤਾਂਬੇ ਕਾ ਭਾਂਡਾ, ਨਿੰਮ ਕੀ ਲੱਕੜੀ ਨਾਲ ; ਪੰਜਾਹ ਸਿਰਸਾਹੀ ਲਾਖ ਰੰਗ ਕੀ ਲੈਨੀ, 2 ਸਿਰਸਾਹੀ ਕੇਡਨਖਾਰ ਹੱਛੀ ਲੈਨੀ, 1 ਸਿਰਸਾਹੀ ਬਿਜੈਸਾਰ ਲੈਨਾ, 1 ਸਿਰਸਾਹੀ ਸੁਹਾਗਾ ਲੈਨਾ, 1 ਸਿਰਸਾਹੀ ਨੀਲਾ ਥੋਥਾ ਲੈਨਾ, ਅੱਧ ਸਿਰਸਾਹੀ ਫਟਕੜੀ ਲੈਨੀ, 5 ਸਿਰਸਾਹੀ ਅਨਾਰ ਕੇ ਛਿਲਕ-ਲੈਨੇ, ਦਿਨ ਤ੍ਰੀਹ ਘੋਟਣੀ।

ਅਜੇਹੀ ਸਮਗ੍ਰੀ ਤੇ ਵਿਧੀ ਨਾਲ ਬਣੀ ਸਿਆਹੀ ਦੀ ਖ਼ੂਬੀ ਇਹ ਸੀ ਕਿ ਇਹ ਮਿਟਦੀ ਨਹੀਂ ਸੀ, ਦੇਰ ਪੈਣ ਨਾਲ ਮੱਧਮ ਨਹੀਂ ਸੀ ਹੁੰਦੀ, ਸਦਾ ਚਮਕਦੀ ਰਹਿੰਦੀ ਸੀ। ਬਰਸਾਤੀ ਅਸਰ ਨਾਲ ਪੱਤਰਿਆਂ ਨੂੰ ਜੋੜਦੀ ਨਹੀਂ ਸੀ। ਨਿੰਮ ਦੀ ਲੱਕੜ, (ਸੋਟੇ) ਨਾਲ ਘਸਾਈ ਹੋਣ ਕਰਕੇ ਕਿਤਾਬ ਨੂੰ ਕੀੜਾ ਨਹੀਂ ਸੀ ਲਗਦਾ। ਨੀਲਾ ਥੋਥਾ ਪਾਉਣ ਦਾ ਮੰਤਵ ਵੀ ਇਹੋ ਸੀ।

ਅਠਾਰ੍ਹਵੀਂ ਸਦੀ ਵਿਚ 'ਔਰੰਗਸ਼ਾਹੀ ਸਿਆਹੀ' ਖ਼ਾਸੀ ਮਸ਼ਹੂਰ ਸੀ। ਕਿਉਂਕਿ ਇਹ ਸੇਵਾ ਪੰਥੀ ਸਾਧੂ ਆਪਣੇ ਡੇਰਿਆਂ ਵਿਚ ਬੈਠੇ ਕਿਤਾਬਾਂ ਲਿਖਦੇ ਰਹਿੰਦੇ ਸਨ ਤੇ ਚੰਗੀ ਸਿਆਹੀ ਖ਼ੁਦ ਤਿਆਰ ਕਰਦੇ ਰਹਿੰਦੇ ਸਨ ਅਤੇ ਕਈ ਲੋੜਵੰਦ ਇਨ੍ਹਾਂ ਤੋਂ ਸਿਆਹੀ ਮੁੱਲ ਵੀ ਲੈ ਜਾਂਦੇ ਸਨ ਕਈ ਰੰਗੀਨ ਗੁਪਤ ਸਿਆਹੀਆਂ ਵੀ ਵਰਤਦੇ ਸਨ। ਇਹ ਆਸ਼ਕਾਂ ਤੇ ਜਾਸੂਸਾਂ ਦੇ ਵਰਤਣ ਲਈ ਸਨ। ਕਾਗਜ਼ ਉੱਤੇ ਕਿਸੇ ਮਾਦੇ ਨਾਲ ਸੰਦੇਸ਼ ਲਿਖ ਦਿੱਤਾ ਜਾਂਦਾ ਸੀ ਤੇ ਪੜ੍ਹਨ ਵਾਲਾ ਉਸ ਉੱਤੇ ਕੋਈ ਦਵਾਈ ਲਾ ਕੇ ਜਾਂ ਅੱਗ ਮੁਹਰੇ ਕਰਕੇ ਪੜ੍ਹ ਲੈਂਦਾ ਸੀ ਕਿਉਂਕਿ ਸੇਕ ਲਗਣ ਨਾਲ ਅੱਖਰ ਉਘੜ ਆਉਂਦੇ ਸਨ।

ਕਈ ਪੌਦਿਆਂ, ਪਸ਼ੂਆਂ ਅਤੇ ਦੂਸਰੇ ਖਣਿਜੀ ਪਦਾਰਥਾਂ ਦੇ ਰੰਗਦਾਰ ਰਸਾਂ, ਸਤਾਂ (extracts) ਅਤੇ ਸਸਪੈਂਸ਼ਨਾਂ ਨੂੰ ਵੀ ਸਿਆਹੀ ਦੇ ਤੌਰ ਤੇ ਵਰਤਿਆ ਗਿਆ ਹੈ, ਜਿਨ੍ਹਾਂ ਵਿਚ ਐਲਿਜ਼ਰੀਨ (alizarin), ਨੀਲ ਅਤੇ ਕਚਨੀਲ (cochineal) ਵਗੈਰਾ ਵੀ ਸ਼ਾਮਲ ਹਨ। ਲੋਹੇ ਦਾ ਘੁਲਣਸ਼ੀਲ ਲੂਣ ਟੈਨਿਨ (tannin) ਦੇ ਸਤ ਨਾਲ ਇਕ ਗਾੜ੍ਹੇ ਰੰਗ ਦਾ ਘੋਲ ਬਣਾਉਂਦਾ ਹੈ। ਅਜਿਹੇ ਮਿਸ਼ਰਨ ਕਈ ਸਦੀਆਂ ਤਕ ਲਿਖਣ ਵਾਲੀਆਂ ਸਿਆਹੀਆਂ ਦੇ ਤੌਰ ਤੇ ਵਰਤੇ ਜਾਂਦੇ ਰਹੇ ਹਨ ਅਤੇ ਇਹੀ ਅੱਜ ਕਲ੍ਹ ਦੀ ਨੀਲੀ-ਕਾਲੀ (Blue-black) ਸਿਆਹੀ ਦਾ ਆਧਾਰ ਹਨ।

ਬਲੂ-ਬਲੈਕ ਸਿਆਹੀਆਂ ਵਿਚ ਆਮ ਕਰਕੇ ਫੈਰਸ ਸਲਫ਼ੇਟ ਵਰਤਿਆ ਜਾਂਦਾ ਹੈ। ਅਮਰੀਕਨ ਜ਼ਿਆਦਾਤਰ ਸਿਆਹੀ ਬਣਾਉਣ ਵੇਲੇ ਸ਼ੁਧ ਕੀਤਾ ਗੈਲਿਕ ਅਤੇ ਟੈਨਿਕ ਐਸਿਡ ਇਸਤੇਮਾਲ ਕਰਦੇ ਹਨ। ਬਹੁਤ ਥੋੜ੍ਹੀ ਮਾਤਰਾ ਵਿਚ ਖਣਿਜੀ ਜਾਂ ਆਰਗੈਨਿਕ ਤੇਜ਼ਾਬ ਵੀ ਪਾਇਆ ਜਾਂਦਾ ਹੈ। ਅਜਿਹੇ ਘੋਲ ਦਾ ਰੰਗ ਹਲਕਾ ਨੀਲਾ-ਕਾਲਾ ਹੁੰਦਾ ਹੈ ਅਤੇ ਸ਼ੁਰੂ ਵਿਚ ਇਹ ਕਾਗਜ਼ ਉੱਤੇ ਬਹੁਤ ਹਲਕਾ ਲਿਖਦਾ ਹੈ ਅਤੇ ਥੋੜ੍ਹੀ ਦੇਰ ਤੋਂ ਬਾਅਦ ਹੀ ਗੂੜ੍ਹਾ ਤੇ ਪਾਣੀ ਵਿਚ ਅਘੁਲਣਯੋਗ ਹੋ ਜਾਂਦਾ ਹੈ। ਬਲੂ-ਬਲੈਕ ਸਿਆਹੀਆਂ ਦੀ ਲਿਖਤ ਨੂੰ ਹੋਰ ਚੰਗੀ ਤਰ੍ਹਾਂ ਪੜ੍ਹਨਯੋਗ ਬਣਾਉਣ ਲਈ ਇਨ੍ਹਾਂ ਵਿਚ ਨੀਲੇ ਰੰਗ ਪਾਏ ਜਾਂਦੇ ਹਨ।

ਰੰਗਦਾਰ ਸਿਆਹੀਆਂ ਵਿਚ ਸਿਰਫ਼ ਘੁਲਣਸ਼ੀਲ ਰੰਗ ਹੀ ਰੰਗਕ ਮਾਦੇ ਦਾ ਕੰਮ ਕਰਦੇ ਹਨ। ਅਜਿਹੀਆਂ ਸਿਆਹੀਆਂ ਸਕੂਲਾਂ, ਘਰਾਂ ਜਾਂ ਅਜਿਹੇ ਵਪਾਰਕ ਕੰਮਾਂ ਲਈ ਵਰਤੀਆਂ ਜਾਂਦੀਆਂ ਹਨ, ਜਿਨ੍ਹਾਂ ਦਾ ਰਿਕਾਰਡ ਬਹੁਤੀ ਦੇਰ ਨਾ ਰੱਖਣਾ ਹੋਵੇ, ਕਿਉਂਕਿ ਬਹੁਤੀ ਰੋਸ਼ਨੀ ਅਤੇ ਪਾਣੀ ਨਾਲ ਇਸ ਦਾ ਰੰਗ ਉਡ ਜਾਂਦਾ ਹੈ।

ਇੰਡੀਆ ਇੰਕ (India Ink) ਕਾਰਬਨ ਬਲੈਕ ਨੂੰ ਪਾਣੀ ਵਿਚ ਘੋਲਣ ਨਾਲ ਬਣਦੀ ਹੈ। ਇਸ ਸੱਸਪੈਨਸ਼ਨ ਨੂੰ ਪੱਕਾ ਕਰਨ ਲਈ ਕਈ ਖਾਰਾਂ ਦੇ ਘੋਲ, ਬੋਰੈਕਸ ਦੇ ਘੋਲ ਵਿਚ ਘੁਲੀ ਹੋਈ ਚਪੜਾ ਲਾਖ (shellac), ਸਾਬਣ, ਜਿਲੇਟੀਨ, ਸਰੇਸ਼, ਅਰਬੀ ਗੂੰਦ (gum-arabic), ਅਤੇ ਡੈਕਸਟ੍ਰੀਨ (dextrin) ਆਦਿ ਵਰਤੇ ਜਾਂਦੇ ਹਨ। ਇਨ੍ਹਾਂ ਨੂੰ ਮੁਖ ਤੌਰ ਤੇ ਡਰਾਇੰਗ-ਸਿਆਹੀ ਅਤੇ ਕੁਝ-ਕੁ ਨੂੰ ਲਿਖਣ ਵਾਲੀ ਸਿਆਹੀ ਦੇ ਤੌਰ ਤੇ ਵਰਤਿਆ ਜਾਂਦਾ ਹੈ।

ਇਕ ਖ਼ਾਸ ਕਿਸਮ ਦੀ ਸਿਆਹੀ ਕੱਜਲ ਨੂੰ ਰਿੰਡ ਦੇ ਤੇਲ ਵਿਚ ਪਾ ਕੇ ਤਿਆਰ ਕੀਤੀ ਜਾਂਦੀ ਹੈ। ਇਸ ਦਾ ਪ੍ਰਯੋਗ ਬਾਲ-ਪੁਆਇੰਟ ਪੈਨਾਂ ਵਿਚ ਕੀਤਾ ਜਾਂਦਾ ਹੈ। ਅਜਿਹੀ ਇਕ ਵਿਸ਼ੇਸ਼ ਕਿਸਮ ਦੀ ਨੀਲੀ ਬਾਲ-ਪੈਨ ਸਿਆਹੀ ਦੀ ਰਚਨਾ ਇਸ ਪ੍ਰਕਾਰ ਹੈ :—

| | |
|---|---|
| ਫੈਰਸੰਗੀਨ ਵਿਕਟੋਰੀਆ ਬਲੂ, BNS | =10 ਹਿੱਸੇ |
| ਓਲੀਇਕ ਐਸਿਡ | =30 ਹਿੱਸੇ |
| ਐਸਟਰ ਗੂੰਦ | =60 ਹਿੱਸੇ |

ਮੋਹਰਾਂ ਲਾਉਣ ਵਾਲੀ (ਸਟੈਂਪ-ਪੈਡ) ਸਿਆਹੀ ਗਲਿਸਰੋਲ ਜਾਂ ਗਲਾਈਕੋਲ ਅਤੇ ਪਾਣੀ ਵਿਚ ਰੰਗਾਂ ਦਾ ਘੋਲ ਹੁੰਦੀਆਂ ਹਨ।

ਭਿੰਨ ਭਿੰਨ ਪ੍ਰਤਿਲਿਪੀਕਰਨ (duplicating) ਵਾਲੀਆਂ ਵਿਧੀਆਂ ਲਈ ਵਰਤੀਆਂ ਜਾਣ ਵਾਲੀਆਂ ਸਿਆਹੀਆਂ ਵਿਚ ਰੰਗਦਾਰ ਪਦਾਰਥ ਦੀ ਮਾਤਰਾ ਵਧੇਰੇ ਹੁੰਦੀ ਹੈ।

**ਛਪਾਈ ਵਾਲੀ ਸਿਆਹੀ**—ਛਪਾਈ ਵਾਲੀ ਸਿਆਹੀ ਨੂੰ ਕਾਗਜ਼, ਚਰਮ-ਕਾਗਜ਼ (parchment), ਸੈਲੋਫ਼ੇਨ, ਸੈਲੂਲਾਇਡ, ਧਾਤ, ਚਮੜਾ, ਲੱਕੜ, ਕਾਰਕ, ਰਬੜ, ਕੱਪੜਾ, ਸ਼ੀਸ਼ਾ, ਚੀਨੀ-ਮਿੱਟੀ ਅਤੇ ਹੋਰ ਇਹੋ ਜਿਹੇ ਪਦਾਰਥਾਂ ਉੱਤੇ ਛਪਾਈ ਲਈ ਵਰਤਿਆ ਜਾਂਦਾ ਹੈ। ਛਪਾਈ ਵਾਲੀਆਂ ਸਿਆਹੀਆਂ ਲਿਖਣ ਵਾਲੀਆਂ ਸਿਆਹੀਆਂ ਨਾਲੋਂ ਘੱਟ ਤਰਲ ਹਾਲਤ ਵਿਚ ਹੁੰਦੀਆਂ ਹਨ। ਛਪਾਈ ਵਾਲੀ ਸਿਆਹੀ ਦੀ ਬਹੁਤ ਪਤਲੀ ਤਹਿ ਸਤ੍ਹਾ ਉੱਤੇ ਲਾਈ ਜਾਂਦੀ ਹੈ ਅਤੇ ਛਪਣ ਮਗਰੋਂ ਖ਼ੁਸ਼ਕ ਹੋ ਕੇ ਠੋਸ ਹੋ ਜਾਂਦੀ ਹੈ। ਲੇਸਲਾਪਨ, ਘਣਤਾ, ਵਾਸ਼ਪਸ਼ੀਲਤਾ ਅਤੇ ਪਾਰਦਰਸ਼ੀਲਤਾ ਲੋੜੀਂਦੀ ਸਿਆਹੀ ਅਨੁਸਾਰ ਬਦਲੇ ਜਾ ਸਕਦੇ ਹਨ, ਜੋ ਕਿ ਛਪਾਈ ਦੀ ਵਿਧੀ, ਪ੍ਰੈੱਸ ਦੀ ਚਾਲ ਅਤੇ ਛਾਪਣ ਵਾਲੇ ਪਦਾਰਥ ਤੇ ਨਿਰਭਰ ਹੁੰਦੇ ਹਨ।

ਇਕ ਹਜ਼ਾਰ ਸਾਲ ਪਹਿਲਾਂ ਏਸ਼ੀਆ ਵਿਚ ਚੀਨੀਆਂ ਨੇ ਛਪਾਈ ਸੰਬੰਧੀ ਤਜਰਬੇ ਕੀਤੇ ਅਤੇ ਉਸ ਸਮੇਂ ਛਪਾਈ ਲਈ ਸਿਆਹੀ ਪੌਦਿਆਂ ਦੇ ਪਦਾਰਥਾਂ ਨੂੰ ਰੰਗਦਾਰ ਮਿੱਟੀਆਂ ਅਤੇ ਕਾਲਖ ਜਾਂ ਕੱਜਲ ਨਾਲ ਮਿਲਾ ਕੇ ਬਣਾਈ ਜਾਂਦੀ ਸੀ।

ਛਪਾਈ ਵਾਲੀ ਸਿਆਹੀ ਦੀ ਸ਼੍ਰੇਣੀ-ਵੰਡ ਇਸ ਤਰ੍ਹਾਂ ਹੈ :—

(1) **ਲੈਟਰਪ੍ਰੈਸ ਅਤੇ ਪੱਥਰ ਦੇ ਛਾਪੇ** (lithographic) ਵਾਲੀਆਂ ਸਿਆਹੀਆਂ—ਇਨ੍ਹਾਂ ਵਿਚ 20% ਤੋਂ 60% ਤਕ ਕਾਲੇ ਅਤੇ ਰੰਗਦਾਰ ਪਿਗਮੈਂਟ ਹੁੰਦੇ ਹਨ ਅਤੇ ਸਿਆਹੀ ਦਾ ਬਾਕੀ ਹਿੱਸਾ ਵਾਰਨਿਸ਼ ਮਾਧਿਅਮ ਹੁੰਦਾ ਹੈ, ਜਿਸ ਨਾਲ ਥੋੜ੍ਹੀ ਮਾਤਰਾ ਵਿਚ ਸੁਧਾਈ ਕਰਨ ਵਾਲੇ ਜਿਵੇਂ ਖ਼ੁਸ਼ਕ ਕਰਨ ਵਾਲੇ (driers), ਸਰਲ ਕਰਨ ਵਾਲੇ (easers) ਅਤੇ ਐਂਟੀ-ਆੱਕਸੀਕਾਰਕ ਹੁੰਦੇ ਹਨ।

(2) **ਸਿਲ੍ਹ ਸਮਾਊ ਸਿਆਹੀਆਂ** (moisture setting inks)—ਇਨ੍ਹਾਂ ਨੂੰ ਲੈਟਰਪ੍ਰੈਸ ਮਸ਼ੀਨਾਂ ਉੱਤੇ ਵਰਤਿਆ ਜਾਂਦਾ ਹੈ। ਇਹ ਛਪਾਈ ਤੋਂ ਝੱਟ ਮਗਰੋਂ ਜੰਮ ਜਾਂਦੀਆਂ ਹਨ।

(3) **ਅਖ਼ਬਾਰਾਂ ਵਾਲੀਆਂ ਸਿਆਹੀਆਂ** (newspaper inks)—ਇਹ ਸਿਆਹੀਆਂ ਜ਼ਿਆਦਾ ਤਰਲ ਹਾਲਤ ਵਿਚ ਹੁੰਦੀਆਂ ਹਨ।

ਇਹ ਆਮ ਕਰਕੇ ਕਾਲੀਆਂ ਪਰ ਕਈ ਦੇਸਾਂ ਵਿਚ ਰੰਗਦਾਰ ਵੀ ਹੁੰਦੀਆਂ ਹਨ। ਇਹ ਖਣਿਜੀ ਤੇਲ ਵਿਚ ਕਾਰਬਨ ਬਲੈਕ ਮਿਲਾਉਣ ਨਾਲ ਬਣਦੀਆਂ ਹਨ। ਵਰਤਣ ਸਮੇਂ ਇਹ ਸਿਆਹੀ ਨਿਊਜ਼ ਪ੍ਰਿੰਟ ਦੀ ਜਜ਼ਬ ਸਤ੍ਹਾ ਤਕ ਪਹੁੰਚ ਕੇ ਖ਼ੁਸ਼ਕ ਹੋ ਜਾਂਦੀ ਹੈ।

(4) **ਧਾਤ ਉੱਤੇ ਛੋਟੇ ਉੱਕਰਨ ਵਾਲੀਆਂ ਸਿਆਹੀਆਂ** (photo-gravure inks)–ਇਹ ਸਾਰੀਆਂ ਵਾਸ਼ਪਸ਼ੀਲ ਘੋਲਕਾਂ ਟਾਲੂਆਲ (toluol), ਜ਼ਾਈਲੀਨ, ਅਲਕੋਹਲ ਜਾਂ ਪੈਟਰੋਲੀਅਮ ਸਪਿਰਿਟਾਂ, ਜਿਨ੍ਹਾਂ ਦਾ ਉਬਾਲ ਦਰਜਾ ਘੱਟ ਹੋਵੇ, ਦੇ ਵਾਸ਼ਪੀਕਰਨ ਦੁਆਰਾ ਖ਼ੁਸ਼ਕ ਹੁੰਦੀਆਂ ਹਨ। ਰੰਗ ਚੜ੍ਹਾਉਣ (pigmentation) ਲਈ ਬਰੋਜ਼ਾ, ਐਸਫਾਲਟ ਜਾਂ ਸੈਲੂਲੋਜ਼ ਵਿਚ ਵਿਉਤਪੰਨ ਦਾ ਇਸਤੇਮਾਲ ਕੀਤਾ ਜਾਂਦਾ ਹੈ।

( 5 ) **ਫਲੈਕਸੋਗ੍ਰਾਫ਼ਿਕ ਸਿਆਹੀਆਂ**– ਇਨ੍ਹਾਂ ਨੂੰ ਪਹਿਲਾਂ ਪਹਿਲਾਂ ਐਨਿਲੀਨ ਸਿਆਹੀਆਂ ਕਿਹਾ ਜਾਂਦਾ ਸੀ, ਕਿਉਂਕਿ ਇਹ ਐਨਿਲੀਨ ਰੰਗਾਂ ਨੂੰ ਈਥਾਈਲ ਅਲਕੋਹਲ ਵਿਚ ਘੋਲ ਕੇ ਬਣਾਈਆਂ ਜਾਂਦੀਆਂ ਸਨ। ਇਨ੍ਹਾਂ ਦਾ ਪ੍ਰਯੋਗ ਵਧੇਰੇ ਕਰਕੇ ਪਲਾਸਟਿਕ ਦੇ ਥੈਲਿਆਂ ਉਪਰ ਛਪਾਈ ਲਈ ਕੀਤਾ ਜਾਂਦਾ ਹੈ। ਆਮ ਕਰਕੇ ਅਲਕੋਹਲ ਨੂੰ ਘੋਲਕ ਦੇ ਤੌਰ ਤੇ ਵਰਤਿਆ ਜਾਂਦਾ ਹੈ ਪਰ ਪਾਣੀ ਵਾਲੀਆਂ ਸਿਆਹੀਆਂ ਵੀ ਆਮ ਹੁੰਦੀਆਂ ਹਨ। ਸਿਰਫ਼ ਘੋਲ ਵਿਚ ਹੀ ਇਨ੍ਹਾਂ ਸਿਆਹੀਆਂ ਦਾ ਰੰਗ ਬਣਦਾ ਹੈ।

(6) **ਠੱਪਿਆਂ, ਸਟੀਲ ਅਤੇ ਤਾਂਬੇ ਦੀ ਪਲੇਟ ਤੇ ਛਪਾਈ ਵਾਲੀਆਂ ਸਿਆਹੀਆਂ**–ਇਹ ਸਿਆਹੀਆਂ ਅਜਿਹੇ ਮਾਧਿਅਮ ਤੇ ਨਿਰਭਰ ਹਨ, ਜਿਸ ਵਿਚ ਬਰੋਜ਼ਾ, ਚਿੱਟੀ ਸਪਿਰਿਟ ਅਤੇ ਤਾਰਪੀਨ ਘੁਲੇ ਹੋਣ। ਇਨ੍ਹਾਂ ਸਿਆਹੀਆਂ ਵਿਚ ਪਿਗਮੈਂਟ ਬਹੁਤ ਹੁੰਦਾ ਹੈ ਅਤੇ ਇਹ ਪੱਧਰੀ ਸਤ੍ਹਾ ਤੋਂ ਆਸਾਨੀ ਨਾਲ ਮਿਟਾਈ ਜਾ ਸਕਦੀ ਹੈ ਅਤੇ ਪਲੇਟ ਉੱਤੇ ਖੁਦਾਈ ਵਾਲੀ ਜਗ੍ਹਾ ਵਿਚ ਰਹਿ ਜਾਂਦੀ ਹੈ। ਬਹੁਤੇ ਦਬਾਉਣ ਨਾਲ ਸਿਆਹੀ ਖੁਦਾਈ ਵਾਲੀ ਜਗ੍ਹਾ ਤੋਂ ਕਾਗਜ਼ ਤੇ ਆ ਜਾਂਦੀ ਹੈ। ਬੈਂਕਾਂ ਦੇ ਨੋਟਾਂ ਦੀ ਛਪਾਈ ਇਸੇ ਢੰਗ ਨਾਲ ਹੁੰਦੀ ਹੈ।

(7) **ਸਕਰੀਨ ਸਿਆਹੀਆਂ** ( screen inks )–ਇਹ ਆਮ ਕਰਕੇ ਬਰੋਜ਼ਿਆਂ ਨੂੰ ਪੈਟਰੋਲੀਅਮ ਘੋਲਕਾਂ ਜਿਵੇਂ ਕਿ ਚਿੱਟੀ ਸਪਿਰਿਟ ਅਤੇ ਨਾਈਟਰੋਸੈਲੂਲੋਜ਼ ਘੋਲ ਵਿਚ ਘੋਲ ਕੇ ਬਣਾਈਆਂ ਜਾਂਦੀਆਂ ਹਨ। ਇਸ ਨੂੰ ਸੁਕਾਉਣ ਲਈ ਗਰਮੀ ਦੇਣ ਵਾਲੇ ਯੰਤਰ ਵਰਤੇ ਜਾਂਦੇ ਹਨ। ਸਕਰੀਨ ਵਿਧੀ ਚੀਨੀ-ਮਿੱਟੀ, ਰੇਡੀਓ ਸਰਕਟਾਂ ਅਤੇ ਹੋਰ ਕਾਗਜ਼ ਅਤੇ ਕੱਪੜੇ ਉੱਤੇ ਛਪਾਈ ਕਰਨ ਲਈ ਵਰਤੀ ਜਾਂਦੀ ਹੈ।

(8) **ਕੈਮੀਕਲ ਸੈੱਟਿੰਗ ਅਤੇ ਦੂਸਰੀਆਂ ਸਿਆਹੀਆਂ**–ਸਿਲ੍ਹ ਜਾਂ ਸਟੀਮ ਸੈੱਟਿੰਗ ਸਿਆਹੀਆਂ ਲੈਟਰਪ੍ਰੈੱਸ ਸਿਆਹੀਆਂ ਹਨ ਜੋ ਚੌਗਿਰਦੇ ਜਾਂ ਕਾਗਜ਼ ਵਿਚਲੀ ਸਿਲ੍ਹ ਦੀ ਕਿਰਿਆ ਨਾਲ ਬਰੋਜ਼ੇ ਦਾ ਤਲਛਟ ਬਣਾ ਕੇ ਜੰਮ ਜਾਂਦੀਆਂ ਹਨ। ਆਮ ਵਰਤੇ ਜਾਂਦੇ ਘੋਲਕ ਗਲਾਈਕੋਲ ਅਤੇ ਬਰੋਜ਼ਾ ਹਨ। ਹੀਟ-ਸੈੱਟ (heat-set) ਸਿਆਹੀਆਂ ਲੈਟਰਪ੍ਰੈੱਸ ਅਤੇ ਪੱਥਰ ਤੇ ਛਪਾਈ ਵਾਲੀਆਂ ਹੁੰਦੀਆਂ ਹਨ ਜੋ ਕਿ ਪੈਟਰੋਲੀਅਮ ਘੋਲਕਾਂ, ਜਿਨ੍ਹਾਂ ਦਾ ਉਬਾਲ ਦਰਜਾ 240° ਤੋਂ 300° ਸੈਂ. ਦੇ ਵਿਚਕਾਰ ਹੁੰਦਾ ਹੈ, ਵਿਚ ਸੈਂਸ਼ਲਿਸ਼ਟ ਬਰੋਜ਼ਿਆਂ ਦੇ ਘੁਲੇ ਹੋਣ ਤੇ ਨਿਰਭਰ ਹਨ। ਫਿਰ ਇਨ੍ਹਾਂ ਨੂੰ ਗਰਮ ਗੈਸਾਂ ਜਾਂ ਗਰਮ ਕੀਤੇ ਡਰੰਮਾਂ ਨਾਲ ਸੁਕਾਇਆ ਜਾਂਦਾ ਹੈ।

ਕਈ ਹੋਰ ਖ਼ਾਸ ਛਪਾਈ ਦੀਆਂ ਸਿਆਹੀਆਂ ਵੀ ਹਨ, ਜਿਵੇਂ ਕੋਲਡ-ਸੈੱਟ ਸਿਆਹੀਆਂ, ਜਿਨ੍ਹਾਂ ਨੂੰ ਗਰਮ ਕਰਕੇ ਛਪਾਈ ਕੀਤੀ ਜਾਂਦੀ ਹੈ ਅਤੇ ਸਾਧਾਰਨ ਤਾਪਮਾਨ ਤੇ ਸਖ਼ਤ ਕਰਕੇ ਜੰਮਾਈ ਜਾਂਦੀ ਹੈ। ਹੋਰ ਸਿਆਹੀਆਂ ਵਿਚ ਚੁੰਬਕੀ ਸਿਆਹੀਆਂ ਅਤੇ ਜ਼ੇਰੋਗ੍ਰਾਫ਼ਿਕ ਸਿਆਹੀਆਂ ਆਉਂਦੀਆਂ ਹਨ।

ਛਪਾਈ ਵਾਲੀ ਸਿਆਹੀ ਬਣਾਉਣ ਲਈ ਮੁੱਖ ਤੌਰ ਤੇ ਇਕ ਪਿਗਮੈਂਟ ਦਾ ਵਾਸ਼ਪਸ਼ੀਲ ਜਾਂ ਅਣ-ਵਾਸ਼ਪਸ਼ੀਲ ਹੋਣ ਵਾਲੇ ਮਾਧਿਅਮ ਵਿਚ ਪਰਿਖੇਪ ਬਣਾਇਆ ਜਾਂਦਾ ਹੈ। ਅਣ-ਵਾਸ਼ਪਸ਼ੀਲ ਸਿਆਹੀਆਂ ਲਈ ਰੋਲਰ-ਮਿਲ ਵਰਤੇ ਜਾਂਦੇ ਹਨ, ਜਿਹੜੇ ਪਿਗਮੈਂਟ ਅਤੇ ਵਾਰਨਿਸ਼ ਨੂੰ ਇਕੱਠੇ ਹੀ ਦਬਾਉ ਨਾਲ ਰਗੜਦੇ ਰਹਿੰਦੇ ਹਨ, ਜਦੋਂ ਤਕ ਕਿ ਸਿਆਹੀ ਲੋੜੀਂਦੀ ਵਿਧੀ ਅਨੁਸਾਰ ਛਪਾਈ ਲਈ ਮੁਲਾਇਮ ਨਹੀਂ ਹੋ ਜਾਂਦੀ। ਵਾਸ਼ਪਸ਼ੀਲ ਸਿਆਹੀਆਂ ਲਈ ਆਮ ਕਰਕੇ ਬਾਲ ਮਿਲ ਵਰਤੇ ਜਾਂਦੇ ਹਨ। ਅਜਿਹੀਆਂ ਸਿਆਹੀਆਂ, ਜਿਨ੍ਹਾਂ ਵਿਚ ਕੇਵਲ ਰੰਗ ਅਤੇ ਘੋਲਕ ਹੀ ਹੁੰਦੇ ਹਨ, ਨੂੰ ਬੜੀ ਆਸਾਨੀ ਨਾਲ ਰੰਗਕ ਪਦਾਰਥ ਨੂੰ ਘੋਲਕ ਜਾਂ ਵਾਰਨਿਸ਼ ਵਿਚ ਪਾ ਕੇ ਅਤੇ ਸਾਰੇ ਮਿਸ਼ਰਨ ਨੂੰ ਚੰਗੀ ਤਰ੍ਹਾਂ ਨਾਲ ਤਿਆਰ ਕੀਤਾ ਜਾਂਦਾ ਹੈ।

ਹ. ਪੁ.—ਐਨ. ਬ੍ਰਿ. 12:257; ਚੈਂਬ. ਐਨ 7:583; ਅਤੇ 11:263 ਮੰ. ਯੂਨੀਅ ਮਾਰਚ, 1979. (ਪੀ ਸੀ,ਪਦਮ)

**ਸਿਆਣਾ** (Siyana) : ਇਹ ਕਸਬਾ ਉੱਤਰ-ਪ੍ਰਦੇਸ਼ ਦੇ ਬੁਲੰਦ ਸ਼ਹਿਰ ਜ਼ਿਲ੍ਹੇ ਵਿਚ, ਬੁਲੰਦ ਸ਼ਹਿਰ ਤੋਂ 30 ਕਿ. ਮੀ. ਉੱਤਰ-ਪੂਰਬ ਵਲ ਹੈ। ਇਸ ਸ਼ਹਿਰ ਦਾ ਇਹ ਨਾਂ 'ਸੈਣਬਨ' ( Sainban–ਆਰਾਮ ਵਾਲਾ ਜੰਗਲ) ਤੋਂ ਵਿਗੜ ਕੇ ਬਣਿਆ ਹੈ। ਦੱਸਿਆ ਜਾਂਦਾ ਹੈ ਕਿ ਕ੍ਰਿਸ਼ਨ ਮਹਾਰਾਜ ਦੇ ਭਰਾ ਬਲਰਾਮ ਨੇ ਮਥਰਾ ਤੋਂ ਹਸਤਨਾਪੁਰ ਜਾਂਦੇ ਹੋਏ, ਇਥੇ ਇਕ ਰਾਤ ਆਰਾਮ ਕੀਤਾ ਸੀ। ਆਈਨੇ ਅਕਬਰੀ (Ain-Akbari) ਤੋਂ ਪਤਾ ਲਗਦਾ ਹੈ ਕਿ ਜਿਸ ਪਰਗਨੇ ਵਿਚ ਇਹ ਕਸਬਾ ਉਸ ਵਕਤ ਸੀ, ਉਸ ਦਾ ਨਾਂ ਵੀ ਇਸ ਕਸਬੇ ਦੇ ਨਾਂ ਉੱਤੇ ਹੀ ਰਖਿਆ ਹੋਇਆ ਸੀ। ਇਲਾਕੇ ਦੇ ਅੰਗਰੇਜ਼ੀ ਰਾਜ ਵਿਚ ਆਉਣ ਮਗਰੋਂ ਵੀ, ਸੰਨ 1844 ਤਕ ਇਹ ਕਸਬਾ ਤਹਿਸੀਲ ਦਾ ਸਦਰ-ਮੁਕਾਮ ਸੀ। ਇਥੇ ਨੀਲ ਵੀ ਤਿਆਰ ਕੀਤਾ ਜਾਂਦਾ ਸੀ।

ਆਬਾਦੀ— 16,500(1971)

28°37′ ਉ. ਵਿਥ.; 78°, 04′ ਪੂ. ਲੰਬ.

ਹ.ਪੁ.—ਇੰਪ. ਗ. ਇੰਡ.23

**ਸਿਆਪਾ** : ਸਿਆਪਾ ਔਰਤਾਂ ਦੀ ਉਹ ਮਿਲਣੀ ਹੈ, ਜਿਸ ਵਿਚ ਕਿਸੇ ਇਸਤਰੀ ਜਾਂ ਪੁਰਖ ਦੇ ਅਕਾਲ ਚਲਾਣੇ ਮਗਰੋਂ ਆਂਢ-ਗੁਆਂਢ ਅਤੇ ਸ਼ਰੀਕੇ-ਭਾਈਚਾਰੇ ਦੀਆਂ ਤੀਵੀਆਂ ਕਾਲੇ ਘੱਗਰੇ ਪਾ ਕੇ ਇਕੱਠੀਆਂ ਹੋ ਕੇ ਸੋਗ-ਗੀਤ (ਅਲਾਹੁਣੀਆਂ) ਗਾਉਂਦੀਆਂ ਹਨ। ਔਰਤ, ਮਰਦ, ਬੁੱਢੇ, ਜੁਆਨ ਅਤੇ ਬੱਚੇ ਦੀ ਅਲਾਹੁਣੀ ਵੱਖਰੀ ਵੱਖਰੀ ਹੁੰਦੀ ਹੈ। ਇਸ ਨੂੰ ਮਰਾਸਣ ਜਾਂ ਨੈਣ ਗਾਉਂਦੀ ਹੈ। ਸਿਆਪੇ ਆਈਆਂ ਸਭੇ ਔਰਤਾਂ ਖੜ੍ਹ ਕੇ ਪੱਟਾਂ, ਛਾਤੀ ਅਤੇ ਮੱਥੇ ਉੱਤੇ ਦੁਹੱਥੜ ਮਾਰ ਮਾਰ ਕੇ ਰੋਂਦੀਆਂ ਕੁਰਲਾਉਂਦੀਆਂ ਹਰੇਕ ਟੱਪੇ ਉੱਤੇ ਸਭ ਤੋਂ ਪਹਿਲੀ ਤੁਕ ਵਾਰ ਵਾਰ ਦੁਹਰਾਉਂਦੀਆਂ ਹਨ। ਸਿਆਪਾ ਕਿਰਿਆ ਤੇਰ੍ਹਵੀਂ (ਤੇਰ੍ਹਵਾਂ ਦਿਨ) ਜਾਂ ਸਤਾਰ੍ਹਵੀਂ ( ਸਤਾਰ੍ਹਵਾਂ ਦਿਨ ) ਤਾਈਂ ਚਲਦਾ ਹੈ। ਇਨ੍ਹਾਂ ਦਿਨਾਂ ਤੋਂ ਇਲਾਵਾ ਚੌਥੇ, ਦਸਾਹੀ (ਦਸਵਾਂ ਦਿਨ), ਸਰਾਧ (ਭਾਦੋਂ ਦੇ ਨ੍ਹੇਰੇ ਪੱਖ), ਬਰਸੀ (ਹਰੇਕ ਵਰ੍ਹੇ ਵਿਚ ਮੌਤ ਦੀ ਤਾਰੀਖ਼ ) ਅਤੇ ਸੁੱਧ ( ਚੌਥੇ ਪੰਜਵੇਂ ਵਰ੍ਹੇ ) ਨੂੰ ਵੀ ਹੁੰਦਾ ਹੈ। ਸਿਆਪੇ ਆਈਆਂ ਔਰਤਾਂ ਦੇ ਇਕ ਦੂਜੀ ਨੂੰ ਜੱਫੀ ਪਾ ਕੇ ਰੋਣ ਨੂੰ, 'ਵੈਣ ਪਾਉਣਾ' ਅਤੇ ਇਕੱਲੀ ਜ਼ਨਾਨੀ ਦੇ ਜ਼ੋਰ ਦੀ ਰੋਣ-ਪਿੱਟਣ ਨੂੰ 'ਕੀਰਨੇ ਪਾਉਣਾ' ਆਖਦੇ ਹਨ। ਹਰ ਰੋਜ਼ ਸਵੇਰੇ ਸੱਤ-ਅੱਠ ਵਜੇ ਸਿਆਪੇ ਬੈਠਣ ਵੇਲੇ ਅਤੇ ਸ਼ਾਮ ਨੂੰ ਪੰਜ-ਸਾਢੇ ਪੰਜ ਵਜੇ ਸਿਆਪਾ ਉਠੱਣ ਵੇਲੇ ਅਤੇ ਅਲਾਹੁਣੀਆਂ ਪਿੱਛੋਂ ਤੀਵੀਆਂ ਦੇ ਆਪੋ ਆਪਣੇ ਮੂੰਹ ਢੱਕ ਕੇ ਰੋਣ ਨੂੰ 'ਪੱਲੇ ਪਾਉਣਾ' ਕਹਿੰਦੇ ਹਨ।

ਸਿਆਪਾ ਸ਼ਬਦ ਦਾ ਨਿਕਾਸ ਫ਼ਾਰਸੀ ਸ਼ਬਦ 'ਸਿਆਹ ਪੋਸ਼' ਕਾਲੇ ਕਪੜੇ ਪਹਿਨਣ ਵਾਲਾ (ਬਾਬੂ ਰਾਮ ਚੰਦ੍ਰ ਵਰਮਾ) ਅਤੇ ਸੰਸਕ੍ਰਿਤ ਸ਼ਬਦ 'ਸ਼ੁਵ ਪ੍ਰਲਾਪ' ਮੁਰਦੇ ਲਈ ਰੋਣਾ (ਭਾਈ ਕਾਨ੍ਹ ਸਿੰਘ) ਤੋਂ ਮੰਨਿਆ ਜਾਂਦਾ ਹੈ। ਇਸ ਰਿਵਾਜ ਦੇ ਸ਼ੁਰੂ ਹੋਣ ਦੇ ਸਹੀ ਸਮੇਂ ਦਾ ਕੋਈ ਪਤਾ ਨਹੀਂ ਚਲਦਾ, ਪਰ ਰਿਗਵੇਦ (10/14/7), ਮਹਾਭਾਰਤ (ਇਸਤ੍ਰੀ

ਪਰਵ 20.4-28), ਸ੍ਰੀਮਦ ਭਾਗਵਤ ਪੁਰਾਣ (ਸਤਵਾਂ ਸਕੰਧ, ਅਧਿਆਇ ਦੂਜਾ, ਸਲੋਕ 31-34) ਅਤੇ ਕਾਲੀਦਾਸ ਕ੍ਰਿਤ 'ਕੁਮਾਰ ਸੰਭਵ' ਵਿਚ ਇਸਤਰੀ ਵਿਰਲਾਪ ਦੇ ਗੀਤ ਮਿਲਦੇ ਹਨ। ਆਇਰਲੈਂਡ ਦੇ 'ਕੀਨਜ਼' (keens) ਗੀਤ ਅਲਾਹੁਣੀਆਂ ਵਰਗੇ ਹੁੰਦੇ ਹਨ। ਦੱਖਣੀ ਅਮਰੀਕਾ ਅਤੇ ਅਫ਼ਰੀਕਾ ਦੀਆਂ ਕਈ ਕੌਮਾਂ ਵਿਚ ਵੀ ਸਿਆਪੇ ਵਾਂਗ ਰੋਣ-ਪਿਟਣ ਜਾਂ ਸ਼ੋਕ-ਗੀਤ ਗਾਉਣ ਦਾ ਰਿਵਾਜ ਹੈ।

ਲਗਾਤਾਰ ਰੋਣਾ ਹੈ ਵੀ ਬੁਰਾ। ਵਿਰਲਾਪ ਕਰਦੀਆਂ ਔਰਤਾਂ ਨੂੰ ਮਹਾਭਾਰਤ ਅਤੇ ਸ੍ਰੀਮਦ ਭਾਗਵਤ ਪੁਰਾਣ (7/2/58) ਵਿਖੇ ਰੋਕਿਆ ਵੀ ਗਿਆ ਹੈ। ਅੰਤ ਵੇਲੇ ਮੁਰਦੇ ਦੀ ਥਾਂ ਪਰਮਾਤਮਾ ਨੂੰ ਯਾਦ ਕਰਨ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗ ਵਡਹੰਸ ਵਿਚ ਨੌਂ ਅਲਾਹੁਣੀਆਂ (ਮਹਲਾ ਪਹਿਲਾ ਦੀਆਂ ਪੰਜ ਅਤੇ ਮਹਲਾ ਤੀਜਾ ਦੀਆਂ ਚਾਰ) ਰਚੀਆਂ ਹੋਈਆਂ ਮਿਲਦੀਆਂ ਹਨ। ਆਰੀਆ ਸਮਾਜ ਵਰਗੀਆਂ ਸਭਾਵਾਂ ਨੇ ਇਸ ਤੇ ਰੋਕ ਲਾਉਣ ਦਾ ਉਪਰਾਲਾ ਕੀਤਾ। 1947 ਵਿਚ ਪੰਜਾਬ ਦੀ ਵੰਡ, ਰਿਸ਼ਤੇਦਾਰਾਂ ਦੀ ਦੂਰੀ, ਸੰਯੁਕਤ ਪਰਿਵਾਰਾਂ ਦੇ ਬਿਖਰਨ, ਪੇਸ਼ਿਆਂ ਦੀ ਤਬਦੀਲੀ, ਵਿਦਿਆ ਪ੍ਰਸਾਰ ਅਤੇ ਮਰਾਸਣਾਂ ਜਾਂ ਨੈਣਾਂ ਦੀ ਘਾਟ ਕਾਰਨ ਇਸਦਾ ਰਿਵਾਜ ਘੱਟਦਾ ਜਾ ਰਿਹਾ ਹੈ।

ਹ. ਪੁ.—ਮ. ਕੋ.; ਪੰਜਾਬ ਦੇ ਲੋਕ ਗੀਤ- ਐਮ. ਐਸ. ਰੰਧਾਵਾ ਤੇ ਦੇਵਿੰਦਰ ਸਤਿਆਰਥੀ; ਪ੍ਰਮਾਣਕ ਹਿੰਦੀ ਕੋਸ਼—ਬਾਬੂ ਰਾਮ ਚੰਦ੍ਰ ਵਰਮਾ; ਵਿਸ਼ਵ ਜਯੋਤਿ ਹੁਸ਼ਿਆਰਪੁਰ ਅਕਤੂਬਰ, 1966—ਡਾ. ਨਰਿੰਦਰ ਕਪੂਰ

**ਸਿਆਮ :** ਵੇਖੋ ਥਾਈਲੈਂਡ

**ਸ਼ਿਆਮ ਕੌਰ :** ਸ਼ਿਆਮ ਕੌਰ ਬੜੀ ਜ਼ਬਰਦਸਤ ਮੋਹਣੀ ਸੀ। ਕਿਹਾ ਜਾਂਦਾ ਹੈ ਕਿ ਇਹ ਸੁੰਦਰੀ ਦਿੱਲੀ ਦੇ ਇਕ ਬ੍ਰਾਹਮਣ ਘਰਾਣੇ ਦੀ ਜੰਮਪਲ ਸੀ। ਵਿਆਹ ਪਿਛੋਂ ਇਸਦੀ ਸਹੁਰੇ ਜਾ ਰਹੀ ਡੋਲੀ ਨੂੰ ਮੁਗਲਾਂ ਨੇ ਘੇਰ ਲਿਆ। ਇਸਨੇ ਦਿੱਲੀ ਦੇ ਚਾਂਦਨੀ ਚੌਕ ਵਿਚ ਮੁਕਾਬਲਾ ਕੀਤਾ। ਗੰਧੀਲਿਆਂ ਦੀ ਇਕ ਜਮਾਤ ਨੇ ਇਸ ਦੀ ਸਹਾਇਤਾ ਕੀਤੀ। ਅੰਤ ਵਿਚ ਇਸ ਲੜਾਈ ਵਿਚ ਇਹ ਗੰਧੀਲਿਆਂ ਸਮੇਤ ਵੀਰਗਤੀ ਨੂੰ ਪ੍ਰਾਪਤ ਹੋਈ, ਪਰ ਇਹ ਮੁਗਲਾਂ ਦੇ ਹੱਥ ਨਾ ਆਈ। ਕਿਹਾ ਜਾਂਦਾ ਹੈ ਕਿ ਇਸਮਾਈਲ ਜੋਗੀ ਨੇ ਇਸ ਦਾ ਸਿਵਾ ਜਗਾ ਲਿਆ। ਜਗਾਏ ਮਰਦੇ ਦੀ ਸੂਰਤ ਵਿਚ ਇਹ ਅਕਸਰ ਮੋਹਣ ਦਾ ਕੰਮ ਕਰਦੀ ਹੈ। ਮਾਰ ਉਤੇ ਵੀ ਜਾਂਦੀ ਹੈ। ਕਾਲੀ ਨਾਲ ਇਸਦਾ ਮੇਲ ਹੈ। ਸਿੱਧ ਹੋਣ ਸਮੇਂ ਜਦ ਵਚਨ-ਬੱਧ ਹੋਣ ਲਈ ਆਉਂਦੀ ਹੈ ਤਾਂ ਇਸ ਦਾ ਰੂਪ ਡਰਾਉਣਾ ਨਹੀਂ ਜਾਂਦਾ ਸਹਿਆ। ਇਹ ਚਲਾਕ ਅਤੇ ਖ਼ਤਰਨਾਕ ਹੈ। ਇਸਦਾ ਇਕ ਖ਼ਾਸ ਮੰਤਰ ਅਤੇ ਵਿਸ਼ੇਸ਼ ਵਿਧੀ ਹੈ। ਆਖਦੇ ਹਨ ਕਿ ਇਕਤਾਲੀ ਦਿਨ ਤਕ ਕਾਰਜ-ਵਿਧੀ ਅਨੁਸਾਰ ਮੰਤਰ ਜਪਣ ਨਾਲ ਆਦਮੀ ਵੱਸ ਵਿਚ ਹੋ ਜਾਂਦਾ ਹੈ।

—ਸੋਹਨ ਸੰਧੂ

**ਸਿਆਮੀ :** ਵੇਖੋ ਥਾਈਲੈਂਡ

**ਸਿਆਲ :** ਸਿਆਲ ਪੰਵਾਰ (ਪ੍ਰਮਾਰ) ਰਾਜਪੂਤਾਂ ਦੀ ਹੀ ਇਕ ਸ਼ਾਖ ਹੈ। ਤਾਰੀਖ਼ਿ ਝੰਗ ਸਿਆਲ, ਕ੍ਰਿਤ ਮੌਲਵੀ ਨੂਰ ਅਹਿਮਦ ਚੇਲਾ ਦੇ ਕਥਨ ਅਨੁਸਾਰ ਰਾਇ ਸਿਆਲ ਦਾ ਵਡੇਰਾ ਰਾਇ ਸ਼ੰਕਰ ਅਲਾਹਾਬਾਦ (ਪ੍ਰਯਾਗ) ਤੇ ਫ਼ਤਿਹ-ਪੁਰ ਦੇ ਦਰਮਿਆਨ ਧਾਰ ਨਗਰ ਦਾ ਵਸਨੀਕ ਸੀ। ਰਾਇ ਸ਼ੰਕਰ ਦੇ ਤਿੰਨ ਪੁੱਤਰ ਸਨ : (1) ਸਿਊ, (2) ਤਿਊ ਤੇ (3) ਘਿਊ। ਸਿਊ ਤੋਂ ਝੰਗ ਦੇ ਸਿਆਲ, ਤਿਊ ਤੋਂ ਸ਼ਾਹਪੁਰ ਦੇ ਟਿਵਾਣੇ ਅਤੇ ਘਿਊ ਤੋਂ ਪਿੰਡੀ ਘੇਬ ਦੇ ਘੇਬੇ ਹੋਏ। ਪਰ ਇਕ ਹੋਰ ਰਵਾਇਤ ਅਨੁਸਾਰ ਰਾਇ ਸਿਆਲ ਰਾਇ ਸ਼ੰਕਰ ਦਾ ਇਕਲੌਤਾ ਪੁੱਤਰ ਸੀ ਅਤੇ ਘੇਬੇ ਤੇ ਟਿਵਾਣੇ ਇਨ੍ਹਾਂ ਦੀ ਸੰਤਦ ਵਿਚੋਂ ਸਨ। ਰਾਇ ਸ਼ੰਕਰ ਤੋਂ ਬਾਅਦ ਉਸ ਦਾ ਪੁੱਤਰ ਰਾਇ ਸਿਆਲ ਅਲਾਉਦੀਨ ਗੌਰੀ ਦੇ ਰਾਜ ਸਮੇਂ ਆਪਣਾ ਜੱਦੀ ਵਤਨ ਧਾਰਨਗਰ ਛੱਡ ਕੇ ਪੰਜਾਬ ਆ ਵੱਸਿਆ। ਉਸੇ ਸਮੇਂ ਕਿੰਨੇ ਹੀ ਹੋਰ ਰਾਜਪੂਤ ਖ਼ਾਨਦਾਨ ਖਰਲ, ਖੋਖਰ, ਟਿਵਾਣੇ, ਘੇਬੇ, ਚੱਧੜ, ਪੰਡਾਰੜ, ਪੰਵਾਰ ਸਿਆਲ ਆਦਿ ਵੀ ਪੰਜਾਬ ਵਿਚ ਆ ਕੇ ਆਬਾਦ ਹੋ ਗਏ। ਉਸ ਸਮੇਂ ਪੰਜਾਬ ਵਿਚ ਸਰ ਇਬਟਸਨ ਦੇ ਕਥਨ ਅਨੁਸਾਰ ਅਜੋਧਨ (ਪਾਕਪਟਨ-ਮੁਲਤਾਨ) ਦੇ ਪ੍ਰਸਿੱਧ ਸੂਫ਼ੀ ਫ਼ਕੀਰ ਸ਼ੇਖ ਫ਼ਰੀਦੁੱਦੀਨ ਸ਼ਕਰ ਗੰਜ ਦਾ ਬਹੁਤਾ ਪ੍ਰਚਾਰ ਸੀ ਤੇ ਹਿੰਦੂ ਲੋਕ ਉਸ ਦੇ ਪ੍ਰਭਾਵ ਹੇਠ ਧੜਾਧੜ ਮੁਸਲਮਾਨ ਹੋ ਰਹੇ ਸਨ। ਇਸ ਲਈ ਰਾਇ ਸਿਆਲ ਨੇ ਵੀ ਹੋਰ ਰਾਜਪੂਤਾਂ ਦੀ ਰੀਸ ਰੀਸ ਅਜੋਧਨ ਪਹੁੰਚ ਕੇ ਇਸਲਾਮ ਕਬੂਲ ਕਰ ਲਿਆ ਪਰ ਇਹ ਕਥਨ ਬਹੁਤਾ ਸਹੀ ਪ੍ਰਤੀਤ ਨਹੀਂ ਹੁੰਦਾ, ਕਿਉਂਕਿ ਤਾਰੀਖ਼ਿ ਝੰਗ ਸਿਆਲ (ਨੂਰ ਅਹਿਮਦ ਚੇਲਾ) ਦੇ ਕਥਨ ਮੁਤਾਬਕ ਲੋਧੀਆਂ ਸੁਲਤਾਨਾਂ ਦੇ ਸਮੇਂ (15 ਵੀਂ ਸਦੀ ਈ.) ਤਕ ਉਸ ਦੇ ਕੁਰਸੀ ਨਾਮੇ ਵਿਚ ਲਗਭਗ ਸਾਰੇ ਹੀ ਹਿੰਦੂ ਨਾਮ ਵੇਖ ਕੇ ਮਲੂਮ ਹੁੰਦਾ ਹੈ ਕਿ ਸਿਆਲ ਲੋਧੀਆਂ ਦੇ ਸਮੇਂ ਤੋਂ ਬਾਅਦ ਹੀ ਮੁਸਲਮਾਨ ਹੋਏ ਸਨ, ਇਸ ਤੋਂ ਪਹਿਲਾਂ ਨਹੀਂ।

13ਵੀਂ ਸਦੀ ਵਿਚ ਪੰਜਾਬ ਦੇ ਦੁਆਬਾ ਰਚਨਾ ਤੇ ਦੁਆਬਾ ਚੱਜ ਇਲਾਕਿਆਂ ਵਿਚ ਪਸਰ ਕੇ ਰਾਇ ਸਿਆਲ ਨੇ ਸਾਹੀਵਾਲ ਦੇ ਖਾਨ ਮੇਖਨ (ਭੇਖਨ) ਦੀ ਲੜਕੀ ਸੁਹਾਗ ਨਾਲ ਵਿਆਹ ਕਰਵਾਇਆ ਅਤੇ ਆਪਣੇ ਨਾਂ ਤੇ ਸਿਆਲਕੋਟ ਵਿਚ ਕਿਲ੍ਹਾ ਬਣਵਾਇਆ। ਪਹਿਲੇ ਪਹਿਲ ਤਾਂ ਰਾਇ ਸਿਆਲ ਤੇ ਉਸਦੇ ਖ਼ਾਨਦਾਨ ਦੇ ਲੋਕਾਂ ਨੇ ਪੂਰਬ ਤੋਂ ਪੱਛਮ ਵਲ ਦਰਿਆ ਜਿਹਲਮ ਤੇ ਮਨਕੇਰਾ ਦਿਹਕਾਰ ਉੱਤਰ ਤੋਂ ਦੱਖਣ ਵਲ ਖੁਸ਼ਾਬ ਤੋਂ ਰਜ਼ਾ ਮਹਾਰਾਜ ਇਲਾਕੇ ਤਕ ਆਪਣਾ ਕਬਜ਼ਾ ਜਮਾ ਲਿਆ, ਪਰ ਪਿਛੋਂ 18ਵੀਂ ਸਦੀ ਵਿਚ ਹੌਲੀ ਹੌਲੀ ਇਲਾਕੇ ਹੱਥੋਂ ਨਿਕਲਣ ਤੇ ਸਿਖ ਰਾਜ ਦੇ ਸਮੇਂ ਨਵੀਂ ਆਬਾਦੀ ਝੰਗ ਤਕ ਹੀ ਉਨ੍ਹਾਂ ਦੀ ਹੱਦ ਰਹਿ ਗਈ ਤੇ ਉਹ ਦਰਬਾਰ ਲਾਹੌਰ ਦੇ ਅਧੀਨ ਛੋਟੇ ਜਿਹੇ ਰਈਸ ਬਣ ਗਏ।

ਤੁਜ਼ਕਿ ਬਾਬਰੀ ਵਿਚ ਲਿਖਿਆ ਹੈ ਕਿ ਸਿਆਲ ਰਾਵੀ ਦੇ ਦੋਵੇਂ ਪਾਸੇ ਵਸਦੇ ਹਨ ਅਤੇ ਦਰਿਆ ਦੇ ਉਪਰਲੇ ਪਾਸੇ ਵੀ ਚੋਖੀ ਬਹੁਤ ਸੰਖਿਆ ਵਿਚ ਵਸੇ ਹੋਏ ਹਨ।

ਪੰਜਾਬ ਦੀ ਮਸ਼ਹੂਰ ਪ੍ਰੇਮ-ਕਹਾਣੀ ਹੀਰ-ਰਾਂਝਾ ਦੀ ਨਾਇਕਾ ਹੀਰ ਸਲੇਟੀ ਇਸੇ ਸਿਆਲ ਖ਼ਾਨਦਾਨ ਵਿਚੋਂ ਸੀ। ਹੀਰ-ਰਾਂਝੇ ਦਾ ਸਮਾਂ 15ਵੀਂ ਸਦੀ ਈ. ਹੈ ਤੇ ਇਹ ਦੋਵੇਂ ਲੋਧੀ ਸੁਲਤਾਨਾਂ ਦੇ ਸਮਕਾਲੀ ਸਨ।

ਹ. ਪੁ.—ਤਾਰੀਖ਼ਿ ਝੰਗ ਸਿਆਲ (ਫ਼ਾਰਸੀ)—ਮੌਲਵੀ ਨੂਰ ਅਹਿਮਦ ਚੇਲਾ; ਮ. ਕੋ.; ਪੰਜਾਬ ਕਾਸਟਸ ਸਰ ਡੈਨਜ਼ਿਲ ਇਬੇਟਸਨ, ਪੰਨਾ 147

**ਸਿਆਲਕੋਟ :** ਪਾਕਿਸਤਾਨ ਵਿਚ ਇਕ ਜ਼ਿਲ੍ਹਾ ਅਤੇ ਉਸ ਜ਼ਿਲ੍ਹੇ ਦਾ ਸਦਰਮੁਕਾਮ ਹੈ।

ਜ਼ਿਲ੍ਹਾ—ਇਹ ਪੱਛਮੀ ਪੰਜਾਬ ਪਾਕਿਸਤਾਨ ਦੇ ਲਾਹੌਰ ਡਵੀਜ਼ਨ ਦਾ ਇਕ ਉੱਘਾ ਜ਼ਿਲ੍ਹਾ ਹੈ। ਜ਼ਿਲ੍ਹੇ ਦੀਆਂ ਹੱਦਾਂ ਅਤੇ ਤਹਿਸੀਲਾਂ ਵਿਚ ਸਮੇਂ ਸਮੇਂ ਅਨੁਸਾਰ ਕਈ ਵਾਰੀ ਅਦਲਾ ਬਦਲੀ ਹੋਈ ਹੈ। ਸੰਨ 1901 ਵਿਚ ਇਸ ਜ਼ਿਲ੍ਹੇ ਦਾ ਕੁੱਲ ਰਕਬਾ 5,097 ਵ. ਕਿ. ਮੀ. ਸੀ ਅਤੇ ਇਹ ਸਿਆਲਕੋਟ, ਡਸਕਾ, ਰਾਈਆ, ਪਸਰੂਰ ਅਤੇ ਜ਼ਫ਼ਰਵਾਲ ਪੰਜ ਤਹਿਸੀਲਾਂ ਵਿਚ ਵੰਡਿਆ ਹੋਇਆ ਸੀ। ਸੰਨ 1932 ਵਿਚ ਲਾਹੌਰ ਦੇ ਜ਼ਿਲ੍ਹੇ ਦਾ ਕੁਝ ਇਲਾਕਾ ਇਸ ਵਿਚ ਸ਼ਾਮਲ ਕਰ ਦਿੱਤਾ ਗਿਆ ਅਤੇ ਇਸ ਜ਼ਿਲ੍ਹੇ ਨੂੰ ਮੁੜ ਚਾਰ ਤਹਿਸੀਲਾਂ ਵਿਚ ਵੰਡਿਆ ਗਿਆ। ਇਹ ਤਹਿਸੀਲਾਂ ਸਿਆਲਕੋਟ, ਡਸਕਾ, ਪਸਰੂਰ, ਅਤੇ ਨਾਰੋਵਾਲ ਵਿਚ ਕਾਇਮ ਕੀਤੀਆਂ ਗਈਆਂ। ਸੰਨ 1947 ਵਿਚ ਸਾਰੇ ਦੇਸ਼ ਦੀ ਵੰਡ ਹੋਈ, ਜਿਸ ਕਰਕੇ ਗੁਰਦਾਸਪੁਰ ਜ਼ਿਲ੍ਹੇ ਦੀ ਤਹਿਸੀਲ ਸ਼ੱਕਰਗੜ੍ਹ ਪਾਕਿਸਤਾਨ ਵਿਚ ਚਲੀ ਗਈ ਅਤੇ ਇਸ ਨੂੰ ਸਿਆਲਕੋਟ ਜ਼ਿਲ੍ਹੇ ਦੀ ਪੰਜਵੀਂ ਤਹਿਸੀਲ ਬਣਾ ਦਿੱਤਾ ਗਿਆ। ਇਸ ਸਮੇਂ ਇਸ ਜ਼ਿਲ੍ਹੇ ਦਾ ਖੇਤਰਫਲ 5,354 ਵ. ਕਿ. ਮੀ. ਹੈ। ਜ਼ਿਲ੍ਹੇ ਦੀ ਕੁਲ ਆਬਾਦੀ 2,290,000 ( 1972 ) ਹੈ। ਇਸ ਦੇ ਦੱਖਣ-

ਪੂਰਬ ਵੱਲ ਰਾਵੀ ਅਤੇ ਉੱਤਰ-ਪੱਛਮ ਵੱਲ ਚਨਾਬ ਦਰਿਆ ਹੈ । ਇਸ ਜ਼ਿਲ੍ਹੇ ਦੇ ਉੱਤਰ ਪੂਰਬ ਵੱਲ ਜੰਮੂ ਅਤੇ ਕਸ਼ਮੀਰ ਰਾਜ, ਪੂਰਬ ਵਿਚ ਪੰਜਾਬ ਦਾ ਜ਼ਿਲ੍ਹਾ ਗੁਰਦਾਸਪੁਰ ਅਤੇ ਪੱਛਮ ਵੱਲ ਜ਼ਿਲ੍ਹਾ ਗੁਜਰਾਂਵਾਲਾ ਅਤੇ ਲਾਹੌਰ ਹਨ । ਸਿਆਲਕੋਟ ਦਾ ਜ਼ਿਲ੍ਹਾ ਪਹਾੜ ਦੀ ਤਰਾਈ ਵਿਚ ਹੈ । ਜ਼ਿਲ੍ਹੇ ਦਾ ਉੱਤਰੀ ਭਾਗ ਬਹੁਤ ਉਪਜਾਊ ਹੈ ਅਤੇ ਇਸ ਨੂੰ ਅਪਰ ਚਨਾਬ ਨਹਿਰ ਸਿੰਜਦੀ ਹੈ । ਇਸ ਜ਼ਿਲ੍ਹੇ ਦੀਆਂ ਮਸ਼ਹੂਰ ਫ਼ਸਲਾਂ ਕਣਕ, ਗੰਨਾ, ਕਚਾਲੂ ਅਤੇ ਚਾਉਲ ਹਨ । ਇਸ ਜ਼ਿਲ੍ਹੇ ਵਿਚ ਅਰਾਈਂ ਕਾਫ਼ੀ ਗਿਣਤੀ ਵਿਚ ਰਹਿੰਦੇ ਹਨ, ਜੋ ਸਬਜ਼ੀਆਂ ਉਗਾਉਣ ਵਿਚ ਮਾਹਿਰ ਗਿਣੇ ਜਾਂਦੇ ਹਨ ।

ਸ਼ਹਿਰ–ਆਮ ਰਵਾਇਤ ਅਨੁਸਾਰ ਸਿਆਲਕੋਟ ਸ਼ਹਿਰ ਦੀ ਸਥਾਪਨਾ ਵਿਕਰਮਾਦਿਤ ਦੇ ਰਾਜ ਵੇਲੇ ਰਾਜਾ ਸਾਲਵਾਹਨ ਨੇ ਕੀਤੀ। ਲੋਕ ਕਹਾਣੀਆਂ ਦਾ ਪ੍ਰਸਿੱਧ ਨਾਇਕ ਪੂਰਨ ਭਗਤ ਇਸੇ ਰਾਜੇ ਸਾਲਵਾਹਨ ਦਾ ਪੁੱਤਰ ਸੀ । ਸੰਨ 790 ਈ. ਵਿਚ ਸਿਆਲਕੋਟ ਦੇ ਕਿਲ੍ਹੇ ਅਤੇ ਸ਼ਹਿਰ ਨੂੰ ਰਾਜਾ ਨਾਰੌਤ ਨੇ ਤਬਾਹ ਕਰ ਦਿੱਤਾ । ਅਠਾਰ੍ਹਵੀਂ ਸਦੀ ਵਿਚ ਜੰਮੂ ਦੇ ਡੋਗਰੇ ਸਰਦਾਰ ਇਸ ਉੱਤੇ ਕਾਬਜ਼ ਹੋ ਗਏ । ਮਹਾਰਾਜ ਰਣਜੀਤ ਸਿੰਘ ਵੇਲੇ ਸਿਆਲਕੋਟ ਨੂੰ ਸਿੱਖ ਰਾਜ ਵਿਚ ਸ਼ਾਮਲ ਕਰ ਲਿਆ ਗਿਆ । ਸੰਨ 1849 ਵਿਚ ਸਿੱਖਾਂ ਤੇ ਅੰਗਰੇਜ਼ਾਂ ਦੀ ਦੂਜੀ ਲੜਾਈ ਮਗਰੋਂ ਸਿਆਲਕੋਟ ਅੰਗਰੇਜ਼ੀ ਰਾਜ ਵਿਚ ਸ਼ਾਮਲ ਕਰ ਲਿਆ ਗਿਆ । ਸੰਨ 1867 ਵਿਚ ਨਗਰਪਾਲਕਾ ਸਥਾਪਤ ਕੀਤੀ ਗਈ । ਸਿਆਲਕੋਟ ਦਾ ਵੱਡਾ ਇਤਿਹਾਸਕ ਸਥਾਨ ਇਥੋਂ ਦਾ ਕਿਲ੍ਹਾ ਹੈ ਪਰ ਹੁਣ ਵਾਲਾ ਕਿਲ੍ਹਾ ਬਾਰ੍ਹਵੀਂ ਸਦੀ ਦੇ ਅੰਤ ਵਿਚ ਸ਼ਹਾਬਉੱਦੀਨ ਗੌਰੀ ਨੇ ਮੁੜ ਉਸੇ ਥਾਂ ਤੇ ਬਣਵਾਇਆ ਸੀ । ਇਹ ਵੀ ਕਹਿੰਦੇ ਹਨ ਕਿ ਪੂਰਨ ਭਗਤ ਨੂੰ ਕੈਦ ਵਿਚ ਰੱਖਣ ਲਈ ਭੋਰਾ ਇਸੇ ਕਿਲ੍ਹੇ ਵਿਚ ਬਣਵਾਇਆ ਗਿਆ ਸੀ ।

ਇਸ ਤੋਂ ਇਲਾਵਾ ਇਥੇ ਬਾਬੇ ਦੀ ਬੇਰ ਦਾ ਗੁਰਦੁਆਰਾ ਬਣਿਆ ਹੋਇਆ ਹੈ । ਇਹ ਗੁਰਦੁਆਰਾ ਉਸ ਥਾਂ ਤੇ ਹੈ ਜਿਥੇ ਸ੍ਰੀ ਗੁਰੂ ਨਾਨਕ ਦੇਵ ਜੀ ਲੋਕਾਂ ਨੂੰ ਉਪਦੇਸ਼ ਦੇਣ ਲਈ ਬਿਰਾਜਮਾਨ ਹੋਏ ਸਨ । ਇਸ ਦੇ ਨੇੜੇ ਹੀ ਹਮਜ਼ਾ ਗੌਸ ਫ਼ਕੀਰ ਦਾ ਮਕਬਰਾ ਹੈ । ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀ ਸਿਆਲਕੋਟ ਵਿਚ ਇਕ ਬਾਉਲੀ ਬਣਵਾਈ ਸੀ ਜਿਥੇ ਹੁਣ ਬਾਉਲੀ ਸਾਹਿਬ ਦਾ ਗੁਰਦੁਆਰਾ ਹੈ । ਸ਼ਹਿਰ ਦੇ ਨੇੜੇ ਹੀ ਤੇਜ਼ਾਬੀ ਪਾਣੀ ਦਾ ਇਕ ਖੂਹ ਹੈ ਜਿਸਨੂੰ ਪੂਰਨ ਭਗਤ ਦਾ ਖੂਹ ਕਿਹਾ ਜਾਂਦਾ ਹੈ । ਰਾਜਾ ਤੇਜ ਸਿੰਘ ਨੇ ਇਥੇ ਇਕ ਬਹੁਤ ਵੱਡਾ ਸ਼ਿਵਾਲਾ ਬਣਵਾਇਆ ਸੀ ।

ਸਿਆਲਕੋਟ ਅੰਗਰੇਜ਼ਾਂ ਦੀ ਹਕੂਮਤ ਵੇਲੇ ਜੰਮੂ ਤੇ ਕਸ਼ਮੀਰ ਦੀ ਰਿਆਸਤ ਦੀ ਹੱਦ ਉੱਤੇ ਸੀ ਜਿਸ ਕਰਕੇ ਇਥੇ ਬਹੁਤ ਵੱਡੀ ਛਾਉਣੀ ਕਾਇਮ ਕੀਤੀ ਗਈ । ਇਸ ਵੇਲੇ ਵੀ ਇਹ ਸ਼ਹਿਰ ਪਾਕਿਸਤਾਨੀ ਫ਼ੌਜ ਦਾ ਵੱਡਾ ਕੇਂਦਰ ਹੈ ।

ਸਿਆਲਕੋਟ ਵਿਚ ਉਦਯੋਗਕ ਤਰੱਕੀ ਬਹੁਤ ਜ਼ਿਆਦਾ ਹੋਈ ਹੈ । ਸੰਨ 1932 ਤੋਂ ਇਥੇ ਖੇਡਾਂ ਦੇ ਸਾਮਾਨ ਬਣਾਉਣ ਵਿਚ ਉੱਨਤੀ ਸ਼ੁਰੂ ਹੋਈ । ਦੂਜੇ ਵੱਡੇ ਯੁੱਧ ਤਕ ਸਿਆਲਕੋਟ ਅਜਿਹਾ ਸਾਮਾਨ ਬਣਾਉਣ ਵਿਚ ਸੰਸਾਰ-ਭਰ ਵਿਚ ਸਭ ਤੋਂ ਵੱਡਾ ਕੇਂਦਰ ਬਣ ਗਿਆ । ਯੁੱਧ ਦੇ ਦਿਨਾਂ ਵਿਚ ਹਸਪਤਾਲਾਂ ਵਿਚ ਵਰਤੇ ਜਾਣ ਵਾਲੇ ਸਰਜੀਕਲ ਸਾਮਾਨ ਬਣਾਉਣ ਵਿਚ ਵੀ ਇਥੇ ਜ਼ਿਆਦਾ ਤਰੱਕੀ ਹੋਈ । ਅੱਜ ਵੀ ਇਹ ਪਾਕਿਸਤਾਨ ਦਾ ਇਕ ਵੱਡਾ ਉਦਯੋਗਿਕ ਕੇਂਦਰ ਹੈ ।

ਆਬਾਦੀ—212,000 (1972)

$32^\circ 30'$ ਉ. ਵਿਥ. ; $74^\circ 32'$ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 22; ਐਨ. ਬ੍ਰਿ. ਮਾ. 9:176

**ਸਿਆਲਦਾ** : ਸਿਆਲਦਾ ਕਲਕੱਤੇ ਦੇ ਇਕ ਰੇਲਵੇ ਸਟੇਸ਼ਨ ਦਾ ਨਾਂ ਹੈ । ਇਸ ਵਿਚੋਂ ਲੰਘਣ ਵਾਲੀਆਂ ਗੱਡੀਆਂ ਦੀ ਗਿਣਤੀ ਦੇ ਆਧਾਰ ਤੇ ਇਹ ਦੁਨੀਆਂ ਦਾ ਸਭ ਤੋਂ ਵੱਡਾ ਸਟੇਸ਼ਨ ਹੈ । ਇਹਨਾਂ ਵਿਚੋਂ ਬਹੁਤੀਆਂ ਗੱਡੀਆਂ ਕਲਕੱਤੇ ਸ਼ਹਿਰ ਵਿਚ ਹੀ ਚੱਲਣ ਵਾਲੀਆਂ ਹਨ । ਸਿਆਲਦਾ ਸਟੇਸ਼ਨ ਦੇ ਤਿੰਨ ਹਿੱਸੇ ਉੱਤਰੀ, ਮੁੱਖ ਅਤੇ ਦੱਖਣੀ ਹਨ । ਇਨ੍ਹਾਂ ਸਟੇਸ਼ਨਾਂ ਤੇ ਕਈ ਦੋ ਲੱਖ ਸਵਾਰੀਆਂ ਹਰ ਰੋਜ਼ ਉਤਰ-ਦੀਆਂ ਚੜ੍ਹਦੀਆਂ ਹਨ । ਸਿਆਲਦਾ ਦੇ ਮੁੱਖ ਸਟੇਸ਼ਨ ਦਾ ਪਲੇਟ ਫ਼ਾਰਮ ਛੱਤਿਆ ਹੋਇਆ ਹੈ ਜੋ ਭਾਰਤ ਵਿਚ ਸਭ ਤੋਂ ਲੰਬਾ ਹੈ । ਇਥੋਂ ਕਈ ਐਕਸਪ੍ਰੈਸ ਗੱਡੀਆਂ ਪੰਜਾਬ ਅਤੇ ਦੇਸ਼ ਦੇ ਕਈ ਹੋਰ ਹਿੱਸਿਆਂ ਵਿਚ ਜਾਂਦੀਆਂ ਜਾਂਦੀਆਂ ਹਨ ।

$22^\circ 30'$ ਉ. ਵਿਥ. ; $88^\circ 20'$ ਪੂ. ਲੰਬ.

—ਵੀਰ ਸਿੰਘ

**ਸ਼ਿਆਲੀ** (Shiyali) : ਇਹ ਤਾਮਿਲਨਾਡੂ ਰਾਜ ਦੇ ਸ਼ਿਆਲੀ ਨਾਮੀ ਤਅੱਲੁਕਾ ਦਾ ਸਦਰ ਮੁਕਾਮ ਹੈ ਅਤੇ ਦੱਖਣੀ ਭਾਰਤੀ ਰੇਲਵੇ ਲਾਈਨ ਉੱਤੇ ਸਥਿਤ ਹੈ । ਇਥੇ ਰੇਲਵੇ ਸਟੇਸ਼ਨ ਵੀ ਬਣਿਆ ਹੋਇਆ ਹੈ । ਤਾਮਿਲ ਸਾਹਿਤ ਦੇ ਸੰਤ ਕਵੀ, ਤ੍ਰਿਗੁਨਾਨਾ ਸੰਬੰਧਾ (Tirgunana Sambandha) ਦਾ ਜਨਮ ਵੀ ਇਸੇ ਸਥਾਨ ਤੇ ਹੋਇਆ ਸੀ । ਇਥੋਂ ਦੀਆਂ ਚਿਟਾਈਆਂ ਬਹੁਤ ਪ੍ਰਸਿੱਧ ਹਨ । ਘਟੀਆ ਕਿਸਮ ਦੇ ਸੂਤੀ ਕਪੜੇ ਵੀ ਇਥੇ ਬਣਾਏ ਜਾਂਦੇ ਹਨ ।

$11^\circ 4'$ ਉ. ਵਿਥ. ; $79^\circ 44'$ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 22:295

**ਸਿਐਨਾ** (Siena) : ਇਹ ਇਟਲੀ ਦੇ ਟਸਕਨੀ ਪ੍ਰਦੇਸ਼ ਵਿਚ ਇਸੇ ਹੀ ਨਾਂ ਦੇ ਪ੍ਰਾਂਤ ਦਾ ਕਮਿਊਨ ਅਤੇ ਰਾਜਧਾਨੀ ਹੈ ਜੋ ਫਲੋਰੈਂਸ ਤੋਂ 48 ਕਿ. ਮੀ. ਦੂਰ ਸਥਿਤ ਹੈ । ਪਹਿਲਾਂ ਪਹਿਲਾਂ ਇਸ ਸ਼ਹਿਰ ਨੂੰ ਅਟਰਸਕਨ ਲੋਕਾਂ (Etruscan) ਨੇ ਆਬਾਦ ਕੀਤਾ ਸੀ । ਬਾਦਸ਼ਾਹ ਅਗਸਟਸ (Augustus) ਦੇ ਰਾਜ ਕਾਲ ਸਮੇਂ ਇਹ ਰੋਮ ਦੀ ਨੌ-ਆਬਾਦੀ ਸੀ । ਬਾਰ੍ਹਵੀਂ ਸਦੀ ਦੌਰਾਨ ਇਹ ਸ਼ਹਿਰ ਸਵੈ-ਰਾਜ ਕਰਨ ਵਾਲਾ ਕਮਿਊਨ ਬਣ ਗਿਆ । ਭੂਗੋਲਿਕ ਹੱਦਾਂ, ਰਾਜਸੀ ਝਗੜਿਆਂ ਤੇ ਯੁੱਧਾਂ ਨੇ ਇਸ ਸ਼ਹਿਰ ਨੂੰ ਹੌਲੀ ਹੌਲੀ ਕਮਜ਼ੋਰ ਕਰ ਦਿੱਤਾ । ਸੰਨ 1348 ਤੋਂ ਬਾਅਦ ਇਥੇ ਧਾਰਮਕ-ਯੁੱਗ ਆਰੰਭ ਹੋਇਆ । ਸੰਤਨੀ ਕੈਥਰੀਨ ਵਰਗੇ ਸੂਫ਼ੀਆਂ ਅਤੇ ਹੋਰ ਧਾਰਮਕ ਕਲਾਕਾਰਾਂ ਨੇ ਇਸ ਵਿਚ ਜਨਮ ਲਿਆ । ਸੰਨ 1557 ਵਿਚ ਇਸ ਸ਼ਹਿਰ ਦੀ ਆਜ਼ਾਦੀ ਖੁੱਸ ਗਈ ਅਤੇ ਸਪੇਨ ਦੇ ਬਾਦਸ਼ਾਹ ਫ਼ਿਲਿਪ ਦੂਜੇ ਨੇ ਇਸ ਸ਼ਹਿਰ ਨੂੰ ਫਲੋਰੈਂਸ ਵਿਚ ਸ਼ਾਮਲ ਕਰ ਦਿੱਤਾ ।

ਸੰਨ 1861 ਵਿਚ ਇਸਨੂੰ ਇਟਲੀ ਦੇ ਰਾਜ ਵਿਚ ਮਿਲਾ ਲਿਆ । ਚਿਤਰਕਲਾ ਅਤੇ ਮੱਧ-ਕਾਲ ਦੀਆਂ ਯਾਦਗਾਰਾਂ ਕਾਰਨ ਇਹ ਸ਼ਹਿਰ ਅੱਜ ਵੀ ਸਾਰੇ ਸੰਸਾਰ ਵਿਚ ਪ੍ਰਸਿੱਧ ਹੈ । ਇਥੋਂ ਦਾ ਕੇਂਦਰੀ ਗਿਰਜਾ-ਘਰ ਅਤੇ ਜਨਤਾ ਮਹੱਲ ਪੁਰਾਣੀ ਗਾਥਿਕ ਨਿਰਮਾਣ ਕਲਾ ਦੇ ਪ੍ਰਤੀਕ ਹਨ । ਚਿਤਰ ਕਲਾ ਦੇ ਖੇਤਰ ਵਿਚ "ਸਿਐਨਾ ਸਕੂਲ ਆਫ਼ ਪੇਂਟਿੰਗ" ( Siena School of Painting ) ਦੁਨੀਆਂ ਭਰ ਵਿਚ ਪ੍ਰਸਿੱਧ ਹੈ ।

ਆਬਾਦੀ—68,934 (1971)

$43^\circ 19'$ ਉ. ਵਿਥ. ; $11^\circ 21'$ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9:188

**ਸਿਸ** (Sis) : ਇਸਦਾ ਦੂਜਾ ਨਾਂ ਕੁਜ਼ਾਨ ( Kozan ) ਹੈ ਜੋ ਏਸ਼ੀਆਈ ਤੁਰਕੀ ਦੀ ਅਦਨਾ ਵਲਾਇਤ (Adana Vilayet) ਵਿਚ ਇਕ ਕਾਜ਼ਾ(Kaza) ਹੈ ਅਤੇ ਕਿਰਕਗਨ ਸੂ (Kirkgen Su) ਦੇ ਖੱਬੇ ਕੰਢੇ ਉੱਤੇ ਸਥਿਤ ਹੈ । ਸੰਨ 704 ਈ. ਵਿਚ ਅਰਬਾਂ ਨੇ ਇਸਨੂੰ ਘੇਰ ਲਿਆ ਸੀ ਪਰ ਬਾਈਜ਼ਨਟੀਨਾਂ (Byzantines) ਨੇ ਅਰਬਾਂ ਦਾ ਘੇਰਾ ਤੋੜਕੇ ਇਸਨੂੰ ਆਜ਼ਾਦ ਕਰਵਾ ਲਿਆ ਸੀ । ਪਿਛੋਂ ਖ਼ਲੀਫ਼ਾ ਅਲ-ਮੁਤਵੱਕਿਲ ( Al-Motawakkil ) ਨੇ ਇਸ ਉੱਤੇ

ਆਪਣਾ ਕਬਜ਼ਾ ਕਰ ਲਿਆ ਪਰ ਛੇਤੀ ਹੀ ਇਹ ਬਾਈਜ਼ਨਟੀਨਾਂ ਦੇ ਕਬਜ਼ੇ ਵਿਚ ਫਿਰ ਚਲਾ ਗਿਆ। ਆਰਮੀਨੀਆਈ-ਖ਼ੁਰਦ ਦੇ ਬਾਦਸ਼ਾਹ ਲਿਉ ਦੂਜੇ (Leo-II) ਨੇ 1184 ਈ. ਵਿਚ ਇਸ ਨੂੰ ਦੂਜੀ ਵਾਰ ਤਾਮੀਰ ਕਰਾਇਆ ਅਤੇ ਆਪਣੀ ਰਾਜਧਾਨੀ ਬਣਾਇਆ। ਸੰਨ 1374 ਵਿਚ ਮਿਸਰ ਦੇ ਸੁਲਤਾਨ ਨੇ ਇਸਨੂੰ ਜਿੱਤ ਲਿਆ ਅਤੇ ਤਬਾਹ ਕਰ ਦਿੱਤਾ। ਇਸਤੋਂ ਬਾਅਦ ਇਹ ਮੁੜ ਪਹਿਲੀ ਹਾਲਤ ਵਿਚ ਨਾ ਆ ਸਕਿਆ। ਹੁਣ ਇਹ ਇਕ ਪਿੰਡ ਦੀ ਸ਼ਕਲ ਵਿਚ ਹੀ ਰਹਿ ਗਿਆ।

ਸੇਂਟ ਗਰੈਗਰੀ (St. Gregory) ਦੇ ਸਮੇਂ ਤੋਂ ਆਰਮੀਨੀਆ ਦੇ ਧਾਰਮਿਕ ਇਤਿਹਾਸ ਵਿਚ ਇਸਦਾ ਮਹੱਤਵਪੂਰਨ ਸਥਾਨ ਹੈ। ਗਰੈਗਰੀ ਪਹਿਲੇ ਦੇ ਸਮੇਂ ਇਹ ਕੈਥੋਲਿਕ ਧਰਮ ਦਾ ਮੁਖ ਸਥਾਨ ਰਿਹਾ ਅਤੇ ਫਿਰ ਆਰਮੀਨੀਆ ਕੌਂਸਲ ਦਾ ਸੰਵਿਧਾਨ ਬਣਨ ਮਗਰੋਂ ਇਸ ਨੂੰ ਕੈਥੋਲਿਕ ਧਰਮ ਦਾ ਮੁੱਖ ਸਥਾਨ ਬਣਾ ਦਿੱਤਾ ਗਿਆ। ਉਨ੍ਹੀਵੀਂ ਸਦੀ ਦੇ ਮਧ ਤੱਕ ਕੈਥੋਲਿਕ ਪਾਦਰੀ ਇਥੇ ਹੀ ਰਹਿੰਦੇ ਰਹੇ। ਲਿਉ ਦੂਜੇ ਦੇ ਬਣਾਏ ਚਰਚ, ਮੱਠ ਤੇ ਮੱਹਲ ਵੇਖਣ-ਯੋਗ ਹਨ। ਮਹੱਲ ਵਿਚ ਆਰਮੀਨੀਆ ਖ਼ੁਰਦ ਦੇ ਬਾਦਸ਼ਾਹਾਂ ਦੀ ਤਾਜਪੋਸ਼ੀ ਦਾ ਤਖ਼ਤ ਵੀ ਵੇਖਣ ਯੋਗ ਹੈ।

ਹ. ਪੁ.—ਐੱਨ. ਬ੍ਰਿ. 20

**ਸ਼ਿਸਟ** (Schist) : ਇਕ ਰਵੇਦਾਰ ਚਟਾਨ ਹੈ, ਜਿਸ ਦਾ ਨਾਂ ਸ਼ਿਸਟ, ਯੂਨਾਨੀ ਸ਼ਬਦ ਸ਼ਿਜ਼ੀਨ (*Schizein*) ਤੋਂ ਰੱਖਿਆ ਗਿਆ ਹੈ, ਜਿਸ ਦਾ ਅਰਥ 'ਖੁੱਲ੍ਹ ਜਾਣਾ' ਜਾਂ 'ਪਾਟ ਜਾਣਾ' (split) ਹੈ।

ਇਹ ਵੱਡਾ ਚਟਾਨ ਸਮੂਹ ਹੁੰਦਾ ਹੈ ਜਿਹੜਾ ਖੇਤਰੀ-ਰੂਪਾਂਤਰਨ (regional metamorphism) ਦੌਰਾਨ, ਵਿਰੂਪਣ (deformation) ਦੁਆਰਾ ਸ਼ਿਸਟਾਸਿਟੀ ਦਾ ਰੂਪ ਧਾਰਨ ਕਰ ਲੈਂਦਾ ਹੈ ਅਰਥਾਤ ਪੂਰਨ ਰੂਪ ਵਿਚ ਵੱਡੀਆਂ ਸਮਤਲੀਆਂ ਤਹਿਆਂ ਜਿਨ੍ਹਾਂ ਨੂੰ ਵਖਰਾ ਕੀਤਾ ਜਾ ਸਕਦਾ ਹੈ, ਬਣ ਜਾਂਦੀਆਂ ਹਨ। ਅਗਨੀ ਚਟਾਨਾਂ ਤੋਂ ਆਰਥੋਸ਼ਿਸਟ ਅਤੇ ਤਹਿਦਾਰ ਚਟਾਨਾਂ (sedimentary rocks) ਤੋਂ ਪੈਰਾਸ਼ਿਸਟ ਬਣ ਜਾਂਦੇ ਹਨ। ਰੂਪਾਂਤਰਨ ਦੇ ਦੌਰਾਨ, ਹਰ ਇਕ ਰਵੇਦਾਰ ਚਟਾਨ ਨੂੰ ਆਮ ਕਰਕੇ ਰਵੇਦਾਰ ਸ਼ਿਸਟ ਕਿਹਾ ਜਾਂਦਾ ਹੈ।

ਸ਼ਿਸਟ ਦੀ ਰਚਨਾ ਆਮ ਕਰਕੇ ਸਿਲੀਕੇਟ ਚਟਾਨਾਂ (silicate rocks) ਵਰਗੀ ਹੀ ਹੁੰਦੀ ਹੈ। ਪਰ ਮਿਨਰਾਲੋਜੀਕਲ ਤੌਰ ਤੇ ਸਾਰੇ ਸ਼ਿਸਟ ਆਈਨੋਸਿਲੀਕੇਟ ਜਾਂ ਫਿਲੋਸਿਲੀਕੇਟ ਵਰਗੇ ਰਵੇਦਾਰ ਹੁੰਦੇ ਹਨ। ਸ਼ਿਸਟਾਂ ਵਿਚ ਮੁੱਖ ਖਣਿਜ ਅਬਰਕ (mica) ਹੁੰਦੀ ਹੈ। ਅਬਰਕ ਵਿਚ ਕਈ ਹੋਰ ਖਣਿਜ ਜਿਵੇਂ ਕਿ ਲੋਹਾ, ਮੈਗਨੀਸ਼ੀਅਮ, ਚੂਨਾ, ਮੈਂਗਨੀਜ਼, ਲਿਥੀਅਮ, ਪੋਟਾਸ਼ੀਅਮ ਅਤੇ ਸੋਡੀਅਮ ਆਦਿ ਵੀ ਹੁੰਦੀਆਂ ਹਨ। ਇਨ੍ਹਾਂ ਧਾਤਾਂ ਕਾਰਨ ਸ਼ਿਸਟਾਂ ਦੇ ਰੰਗ ਵੀ ਵਖ ਵਖਰੇ ਹੋ ਜਾਂਦੇ ਹਨ।

ਹ. ਪੁ.—ਮੈਕ. ਐਨ. ਸ. ਟ. 12:62

**ਸ਼ਿਸਟੋਸੋਮੀਐਸਿਸ** (Schistosomiasis) : ਸ਼ਿਸਟੋਸੋਮੀਐਸਿਸ ਜਾਂ ਬਿਲਹਾਰਜ਼ੀਐਸਿਸ (Bilharziasis) ਕੁਝ ਪਰਜੀਵੀ ਬੀਮਾਰੀਆਂ ਦਾ ਨਾਂ ਹੈ ਜਿਹੜੀਆਂ ਪਰਜੀਵੀ ਸੂਖਮਦਰਸ਼ੀ ਚਪਟੇ ਕਿਰਮਾਂ ਦੇ ਕੁਲ ਸ਼ਿਸਟੋਸੋਮਾਟੀਡੀ (Schistosomatidae) ਦੀਆਂ ਜਾਤੀਆਂ ਟ੍ਰੀਮੇਟੋਡਜ਼ (Trematodes) ਦੇ ਕਾਰਨ ਪੈਦਾ ਹੁੰਦੀਆਂ ਹਨ। ਇਨ੍ਹਾਂ ਟ੍ਰੀਮੇਟੋਡਜ਼ ਨੂੰ ਅਕਸਰ ਖ਼ੂਨ ਫਲੂਕ (Blood flukes) ਕਿਹਾ ਜਾਂਦਾ ਹੈ ਕਿਉਂਕਿ ਇਹ ਮਨੁੱਖ ਜਾਂ ਹੋਰ ਥਣਧਾਰੀਆਂ ਦੀਆਂ ਲਹੂ-ਵਹਿਣੀਆਂ ਵਿਚ ਰਹਿੰਦੇ ਹਨ। ਇਨ੍ਹਾਂ ਜੀਵਾਂ ਦੇ ਅੰਡੇ ਆਂਤੜੀਆਂ ਤੇ ਜਿਗਰ ਦੇ ਟਿਸ਼ੂ ਨੂੰ ਨੁਕਸਾਨ ਪਹੁੰਚਾਉਂਦੇ ਹਨ।

ਸ਼ਿਸਟੋਸੋਮੀਐਸਿਸ ਦੀਆਂ ਤਿੰਨ ਮੁਖ ਕਿਸਮਾਂ ਹਨ–

(1) ਜੈਪੋਨਾਈਕਾ ਜਾਂ ਓਰੀਐਂਟ ਸ਼ਿਸਟੋਸੋਮੀਐਸਿਸ; ਸ਼ਿਸਟੋਸੋਮਾ ਜੈਪੋਨਾਈਕਮ (*Schistosoma japonicum*) ਦੁਆਰਾ ਪੈਦਾ ਹੁੰਦੀ ਹੈ ਜਿਹੜੀ ਜਾਪਾਨ, ਕੇਂਦਰੀ ਤੇ ਦੱਖਣੀ ਚੀਨ, ਫ਼ਿਲਪਾਈਨ, ਥਾਈਲੈਂਡ ਅਤੇ ਇੰਡੋਨੇਸ਼ੀਆ ਵਿਚ ਵੱਡੀ ਮਾਤਰਾ ਵਿਚ ਫੈਲਦੀ ਹੈ।

(2) ਮੈਨਸਨ ਜਾਂ ਆਂਦਰ ਸ਼ਿਸਟੋਸੋਮੀਐਸਿਸ ; ਸ਼ਿਸਟੋਸੋਮਾ ਮੈਨਸੋਨੀ (*S. mansoni*) ਦੇ ਕਾਰਨ ਅਫ਼ਰੀਕਾ, ਸਾਊਦੀ ਅਰਬ, ਯਮਨ, ਪੋਰਟੋ ਰੀਕੋ, ਵੈਸਟ ਇੰਡੀਜ਼ ਅਤੇ ਉੱਤਰੀ ਦੱਖਣੀ ਅਮਰੀਕਾ ਵਿਚ ਫੈਲਦੀ ਹੈ।

(3) ਮਸਾਨਾ ਜਾਂ ਮੂਤਰ ਸ਼ਿਸਟੋਸੋਮੀਐਸਿਸ; ਸ਼ਿਸਟੋਸੋਮਾ ਹੀਮਾਟੋਬੀਅਮ (*S. haematobium*) ਦੇ ਕਾਰਨ ਹੁੰਦੀ ਹੈ ਜੋ ਸਾਰੇ ਅਫ਼ਰੀਕਾ ਤੇ ਪੂਰਬੀ ਕੰਢੇ ਦੇ ਇਲਾਕਿਆਂ, ਮੱਧਵਰਤੀ ਪੂਰਬੀ ਦੇਸ਼ਾਂ ਅਤੇ ਪੁਰਤਗਾਲ ਵਿਚ ਹੁੰਦੀ ਹੈ। ਪਹਿਲੀਆਂ ਦੋ ਕਿਸਮਾਂ ਵਿਚ ਮਾਦਾ ਫਲੂਕ ਜੋ 10 ਤੋਂ 25 ਸੈਂ. ਮੀ. ਲੰਮੀ ਹੁੰਦੀ ਹੈ, ਛੋਟੀ ਤੇ ਵੱਡੀ ਆਂਦਰ ਦਾ ਖ਼ੂਨ-ਸੰਚਾਰ ਕਰਨ ਵਾਲੀਆਂ ਨਿੱਕੀਆਂ ਸ਼ਿਰਾਵਾਂ ਵਿਚ ਰੋਜ਼ਾਨਾ ਤਕਰੀਬਨ 300-3500 ਅੰਡੇ ਦਿੰਦੀ ਹੈ। ਤੀਜੀ ਕਿਸਮ ਵਿਚ ਮਾਦਾ ਮਸਾਨੇ ਤੇ ਪੁੜੇ ਨੂੰ ਸੰਚਾਰ ਕਰਨ ਵਾਲੀਆਂ ਨਿੱਕੀਆਂ ਸ਼ਿਰਾਵਾਂ ਵਿਚ ਅੰਡੇ ਦਿੰਦੀ ਹੈ। ਅੰਡੇ ਆਂਦਰ ਅਤੇ ਮੂਤਰ-ਮਸਾਨੇ ਵਿਚੋਂ ਗੁਜ਼ਰਨ ਉਪਰੰਤ ਟੱਟੀ ਜਾਂ ਪਿਸ਼ਾਬ ਰਾਹੀਂ ਬਾਹਰ ਨਿਕਲ ਜਾਂਦੇ ਹਨ। ਅਲੂਣਾ ਪਾਣੀ ਮਿਲਣ ਤੇ, ਇਨ੍ਹਾਂ ਅੰਡਿਆਂ ਵਿਚੋਂ ਸਿਲੀਆਮਈ ਲਾਰਵੇ ਨਿਕਲਦੇ ਹਨ ਜੋ ਉਨਾਂ ਚਿਰ ਤਰਦੇ ਰਹਿੰਦੇ ਹਨ ਜਿੰਨਾ ਚਿਰ ਤੱਕ ਉਨ੍ਹਾਂ ਨੂੰ ਉਚਿਤ ਘੋਗੇ ਨਾ ਮਿਲ ਜਾਣ, ਜਿਥੇ ਇਹ ਵਿਕਸਿਤ ਹੁੰਦੇ ਹਨ। ਕੁਝ ਹੀ ਦਿਨਾਂ ਬਾਅਦ ਘੋਗਿਆਂ ਵਿਚੋਂ ਦੁਸਾਂਗੀਆਂ ਪੂਛਾਂ ਵਾਲੇ ਸਰਕੇਰੀਆ ਲਾਰਵਿਆਂ ਦੇ ਝੁੰਡਾਂ ਦੇ ਝੁੰਡ ਬਾਹਰ ਆਉਂਦੇ ਹਨ ਅਤੇ ਜਿਉਂ ਹੀ ਇਹ ਕਿਸੇ ਥਣਧਾਰੀ ਪ੍ਰਾਣੀ ਦੀ ਚਮੜੀ ਦੇ ਨੇੜੇ ਲਗਦੇ ਹਨ, ਆਪਣੀਆਂ ਪੂਛਾਂ ਨੂੰ ਛੱਡ ਦਿੰਦੇ ਹਨ ਅਤੇ ਟਿਸ਼ੂ ਵਿਚ ਪ੍ਰਵੇਸ਼ ਕਰਨਾ ਸ਼ੁਰੂ ਕਰ ਦਿੰਦੇ ਹਨ। ਫਿਰ ਲਹੂ-ਪ੍ਰਣਾਲੀ ਵਿਚੋਂ ਹੁੰਦੇ ਹੋਏ ਫੇਫੜੇ, ਜਿਗਰ ਤੇ ਮੀਜ਼ੈਂਟੈਰਿਕ ਸ਼ਿਰਾਵਾਂ ਵਿਚ ਪਹੁੰਚ ਜਾਂਦੇ ਹਨ, ਜਿਥੇ ਇਹ ਵਧਦੇ ਫੁਲਦੇ ਤੇ ਵਿਕਸਤ ਹੁੰਦੇ ਹਨ। ਸ਼ਿਸਟੋਸੋਮੀਐਸਿਸ ਦਾ ਕਲੀਨਿਕ ਕੋਰਸ ਪਰਜੀਵੀ ਜੀਵਾਂ ਅਤੇ ਇਨ੍ਹਾਂ ਦੀ ਸਹਿ-ਉਪਜ ਦੇ ਅਸਰ ਕਾਰਨ ਹੁੰਦਾ ਹੈ। ਬੀਮਾਰੀ ਦੇ ਲੱਛਣ, ਜਲਣ, ਖਾਂਸੀ, ਲੰਦੇ ਵੇਲੇ ਬੁਖਾਰ, ਚਮੜੀ ਉਪਰ ਫੋੜੇ, ਸੋਜ ਅਤੇ ਜਿਗਰ ਦੀ ਸੋਜ਼ਸ਼ ਆਦਿ ਪ੍ਰਗਟਾਉਂਦੇ ਹਨ। ਵਿਗੜੀ ਹਾਲਤ ਵਿਚ ਪਿਸ਼ਾਬ ਰਾਹੀਂ ਖ਼ੂਨ ਆਉਂਦਾ ਹੈ। ਇਹ ਹਾਲਤ ਉਦੋਂ ਆਉਂਦੀ ਹੈ ਜਦੋਂ ਸਰੀਰ ਅੰਗਾਂ ਦੇ ਪਾਸਿਆਂ ਉਪਰ ਅੰਡੇ ਇਕੱਠੇ ਹੋ ਜਾਂਦੇ ਹਨ ਜਿਸ ਕਾਰਨ ਇਹ ਮੋਟੇ ਤੇ ਲਚਕ-ਰਹਿਤ ਬਣ ਜਾਂਦੇ ਹਨ। ਆਂਦਰ ਸ਼ਿਸਟੋਸੋਮੀਐਸਿਸ ਕਿਸਮ ਵਿਚ ਜਿਗਰ ਦੀ ਹਾਲਤ ਹੋਰ ਖ਼ਰਾਬ ਹੋ ਜਾਂਦੀ ਹੈ, ਮੂਤਰ-ਮਸਾਨੇ ਸ਼ਿਸਟੋਸੋਮੀਐਸਿਸ ਵਿਚ ਮਸਾਨੇ ਅੰਦਰ ਅੰਡੇ ਕਾਫ਼ੀ ਦੇਰ ਤਕ ਰਹਿਣ ਕਰਕੇ ਰਸੌਲੀਆਂ ਬਣ ਜਾਂਦੀਆਂ ਹਨ। ਇਸਦਾ ਵਧਾਅ ਪੁੜੇ ਤਕ ਵਧ ਜਾਂਦਾ ਹੈ ਅਤੇ ਮੂਤਰ-ਮਸਾਨੇ ਦੇ ਨਿਕਾਸ ਰਾਹੀਂ ਸੈਕੰਡਰੀ ਲਾਗ ਹੋਣ ਦੀ ਸੰਭਾਵਨਾ ਰਹਿੰਦੀ ਹੈ। ਕਈ ਵਾਰ ਅੰਡੇ ਦਿਮਾਗ਼ ਅਤੇ ਫੇਫੜਿਆਂ ਆਦਿ ਅੰਗਾਂ ਵਿਚ ਵੀ ਕਈ ਵਿਕਾਰ ਪੈਦਾ ਕਰ ਦਿੰਦੇ ਹਨ। ਮ੍ਰਿਤਕ-ਸਰੀਰ-ਪ੍ਰੀਖਿਆ ਸਮੇਂ ਫਲੂਕਾਂ ਦੇ ਅੰਡੇ ਤਕਰੀਬਨ ਸਰੀਰ ਦੇ ਸਾਰੇ ਭਾਗਾਂ ਵਿਚ ਮਿਲੇ ਹਨ।

ਇਸ ਬੀਮਾਰੀ ਦੇ ਵਿਕਸਤ ਕਿਰਮਾਂ ਨੂੰ ਖ਼ਤਮ ਕਰਨ ਲਈ ਰਸਾਇਣਕ ਚਿਕਿਤਸਾ ਦੀ ਵਰਤੋਂ ਕੀਤੀ ਜਾਂਦੀ ਹੈ। ਇਨ੍ਹਾਂ ਦਵਾਈਆਂ ਵਿਚ ਆਮ ਤੌਰ ਤੇ ਐਂਟੀਮਨੀ ਦੇ ਯੋਗਿਕ ਵਰਤੇ ਜਾਂਦੇ ਹਨ।

ਇਹ ਬੀਮਾਰੀ ਅਕਸਰ ਉਨ੍ਹਾਂ ਇਲਾਕਿਆਂ ਵਿਚ ਹੁੰਦੀ ਹੈ, ਜਿਥੇ ਸਫ਼ਾਈ ਪੱਧਰ ਬਹੁਤ ਨੀਵਾਂ ਹੁੰਦਾ ਹੈ। ਗੰਦੇ ਪਾਣੀ ਦੇ ਛੱਪੜਾਂ (ਜਿਨ੍ਹਾਂ ਵਿਚ ਘੋਗੇ ਰਹਿੰਦੇ ਹੋਣ), ਵਿਚ ਨਹਾਉਣ, ਤੈਰਨ ਆਦਿ ਵੇਲੇ ਇਹ ਬੀਮਾਰੀ ਲਗਣ ਦੀ ਜ਼ਿਆਦਾ ਸੰਭਾਵਨਾ ਹੁੰਦੀ ਹੈ। ਸਿੰਜਾਈ ਪ੍ਰੋਜੈਕਟ ਜਿਹੜੇ ਲੋਕਾਂ ਦਾ ਜੀਵਨ ਪੱਧਰ ਉੱਚਾ ਕਰਨ ਲਈ ਬਣਾਏ ਗਏ, ਵਾਸਤਵ ਵਿਚ ਘੋਗਿਆਂ ਅਤੇ ਬੀਮਾਰੀ ਨੂੰ ਲੈ ਜਾਣ ਵਿਚ ਸਹਾਈ ਸਿੱਧ ਹੋਏ, ਮਿਸਰ ਇਸ ਦੀ ਇਕ ਉਦਾਹਰਨ ਹੈ। ਸੰਸਾਰ ਸਿਹਤ ਸੰਸਥਾ (W.H.O.) ਅਨੁਸਾਰ ਇਸ ਤੋਂ ਪੀੜਤ ਲੋਕਾਂ ਦੀ ਗਿਣਤੀ 180,000,000 ਤੋਂ 200,000,000 ਹੈ। ਮਲੇਰੀਆ ਨੂੰ ਛੱਡ ਕੇ ਸ਼ਾਇਦ ਇਹ ਆਦਮੀ ਲਈ ਸਭ ਤੋਂ ਖ਼ਤਰਨਾਕ ਬੀਮਾਰੀ ਹੈ, ਪਰੰਤੂ ਇਹ ਵਧਦੀ ਹੀ ਜਾ ਰਹੀ ਹੈ। ਸੋਡੀਅਮ ਪੈਂਟਾਕਲੋਰੋਫ਼ਿਨੇਟ ਡਾਈਨਾਈਟ੍ਰੋ-ਓ-ਸਾਈਕਲੋ ਹੈਕਸਿਲਫ਼ਿਨੋਲ ਅਤੇ ਕਾਪਰ ਸਲਫ਼ੇਟ ਆਦਿ ਘੋਲਾਂ ਦੀ ਕਾਫ਼ੀ ਵਰਤੋਂ ਦੇ ਬਾਵਜੂਦ ਵੀ ਕੋਈ ਵਿਸ਼ੇਸ਼ ਸਫਲਤਾ ਨਹੀਂ ਮਿਲੀ ਹੈ।

ਹ. ਪੁ.—ਐਨ. ਬ੍ਰਿ. ਮਾ 8:960.

**ਸਿਸਮਾਂਦੀ, ਸ਼ਾਨ-ਚਾਰਲਸ-ਲਿਓਨਾਰਡ ਸਿਮਾਂਦਾ ਦਾ** (Sismondi, Jean-charles-Leonard Simode de) 1773–1842) : ਸਵਿਟਜ਼ਰਲੈਂਡ ਦੇ ਇਸ ਪ੍ਰਸਿੱਧ ਅਰਥ-ਵਿਗਿਆਨੀ ਅਤੇ ਇਤਿਹਾਸਕਾਰ ਦਾ ਜਨਮ 9 ਮਈ, 1773 ਨੂੰ ਜੇਨੇਵਾ ਦੇ ਨੇੜੇ ਇਕ ਪ੍ਰੋਟੈਸਟੈਂਟ ਪਰਿਵਾਰ ਵਿਚ ਹੋਇਆ। 1794 ਵਿਚ ਇਹ ਪਰਿਵਾਰ ਫ਼ਰਾਂਸੀਸੀ ਕ੍ਰਾਂਤੀ ਦੇ ਪ੍ਰਭਾਵਾਂ ਤੋਂ ਬਚਣ ਲਈ ਟਸਕਨੀ (Tuscany) ਆ ਗਿਆ ਤੇ ਖੇਤੀਬਾੜੀ ਸ਼ੁਰੂ ਕਰ ਦਿੱਤੀ। ਸਿਸਮਾਂਦੀ ਨੇ ਆਪਣੇ ਇਹ ਅਨੁਭਵ ਆਪਣੀ ਪਹਿਲੀ ਪੁਸਤਕ 'Tableau de l'agriculture toscane' (1801) (Picture of Tuscan Agriculture) ਵਿਚ ਦਰਸਾਏ। 1800 ਤੋਂ ਇਹ ਜੇਨੇਵਾ ਵਿਚ ਰਹਿਣ ਲੱਗ ਪਿਆ ਤੇ ਲੇਖਕ ਵਜੋਂ ਜਲਦੀ ਪ੍ਰਸਿੱਧ ਹੋ ਗਿਆ। 1813 ਵਿਚ ਇਹ ਪੈਰਿਸ ਗਿਆ। ਆਪਣੀ ਸੌ-ਦਿਨਾਂ ਦੀ ਯਾਤਰਾ ਦੌਰਾਨ ਇਹ ਨੈਪੋਲੀਅਨ ਨੂੰ ਮਿਲਿਆ ਤੇ ਉਸਦੀ ਸੰਵਿਧਾਨਕ ਨੀਤੀ ਦੀ ਪ੍ਰੋੜ੍ਹਤਾ ਕੀਤੀ। 1818 ਵਿਚ ਇਸਨੇ ਆਪਣੀ ਮਹਾਨ ਪੁਸਤਕ 'Historic des Francais' ਲਿਖਣੀ ਆਰੰਭੀ ਤੇ ਆਪਣੀ ਜ਼ਿੰਦਗੀ ਦੇ ਬਾਕੀ 23 ਸਾਲਾਂ ਵਿਚ ਇਸ ਦੀਆਂ 29 ਜਿਲਦਾਂ ਪ੍ਰਕਾਸ਼ਿਤ ਕੀਤੀਆਂ। ਇਨ੍ਹਾਂ ਤੋਂ ਇਲਾਵਾ 'Historic des republiques italiennes du moyen age' (1809-1818), 16 ਜਿਲਦਾਂ ਵਿਚ 'Nouveaux Principes d'economic politique' (1819), (New Principle of Political Economy) ਅਤੇ ਇਤਿਹਾਸਕ ਨਾਵਲ 'Julia Severa oul'an' 492 (1822) ਆਦਿ ਇਸ ਦੀਆਂ ਹੋਰ ਰਚਨਾਵਾਂ ਹਨ।

ਅਰਥ-ਵਿਗਿਆਨ ਦੇ ਖੇਤਰ ਵਿਚ ਸਿਸਮਾਂਦੀ ਪਹਿਲਾਂ ਐਡਮ ਸਮਿਥ ਤੋਂ ਪ੍ਰਭਾਵਿਤ ਸੀ ਬਾਅਦ ਵਿਚ ਇਸਨੇ ਬੁਰਜੂਆਜ਼ੀ ਅਤੇ ਮਜ਼ਦੂਰ-ਵਰਗ ਦੇ ਸੰਘਰਸ਼ ਨੂੰ ਅਨੁਮਾਨਦੇ ਹੋਏ ਉਤਪਾਦਨ ਅਤੇ ਖਪਤ ਵਿਚਕਾਰ ਸੰਤੁਲਨ ਰਖਣ ਦੀ ਪੁਰਜ਼ੋਰ ਹਮਾਇਤ ਕੀਤੀ। ਕਾਰਲ ਮਾਰਕਸ ਅਤੇ ਕੇਨਜ਼ ਵਰਗੇ ਅਰਥ ਵਿਗਿਆਨੀਆਂ ਨੇ ਇਸਦੇ ਵਿਚਾਰਾਂ ਦਾ ਸਨਮਾਨ ਕੀਤਾ ਹੈ। ਇਹ ਅਰਥ-ਵਿਗਿਆਨ ਦੀ ਇਤਿਹਾਸਕ ਵਿਚਾਰਧਾਰਾ ਦਾ ਮੋਢੀ ਸੀ। ਇਸ ਅਨੁਸਾਰ ਜਿਨ੍ਹਾਂ ਤੱਥਾਂ ਨੂੰ ਮੁੱਖ ਰੱਖਕੇ ਆਰਥਕ-ਸਿਧਾਂਤ ਬਣਾਏ ਜਾਂਦੇ ਹਨ ਉਨ੍ਹਾਂ ਨੂੰ ਉਨ੍ਹਾਂ ਦੇ ਪੂਰਨ ਇਤਿਹਾਸਕ ਪ੍ਰਸੰਗ ਵਿਚ ਰੱਖਕੇ ਪਰਖਣਾ ਚਾਹੀਦਾ ਹੈ।

25 ਜੂਨ, 1842 ਨੂੰ ਜੇਨੇਵਾ ਦੇ ਨੇੜੇ ਸਿਸਮਾਂਦੀ ਦੀ ਮੌਤ ਹੋ ਗਈ।

ਹ. ਪੁ.—ਐਨ. ਅਮ. 20; ਐਨ. ਬ੍ਰਿ. ਮਾ. 9

**ਸਿਸਮੋਗ੍ਰਾਫ਼** : ਇਕ ਅਜਿਹਾ ਵਿਗਿਆਨਕ ਯੰਤਰ ਹੈ, ਜਿਹੜਾ ਧਰਤੀ ਵਿਚ ਸਮੇਂ ਸਿਰ ਆਉਣ ਵਾਲੀਆਂ ਕੰਪਨਾਂ ਨੂੰ ਵਰਧਨ ਕਰਨ ਉਪਰੰਤ ਰਿਕਾਰਡ ਕਰਨ ਅਤੇ ਉਸਦੀ ਮਿਣਤੀ ਕਰਨ ਲਈ ਵਰਤਿਆ ਜਾਂਦਾ ਹੈ। ਧਰਤੀ ਵਿਚ ਕੰਪਨ ਭੁਚਾਲ ਦੀ ਕਿਸਮ ਅਤੇ ਉਸਦੀ ਸਮਰੱਥਾ ਤੇ ਨਿਰਭਰ ਕਰਦੀ ਹੈ। ਪਹਿਲਾ ਪਹਿਲ ਇਨ੍ਹਾਂ ਦੀ ਵਰਤੋਂ ਕੇਵਲ ਭੁਚਾਲਾਂ ਲਈ ਹੀ ਕੀਤੀ ਜਾਂਦੀ ਸੀ ਪਰ ਹੁਣ ਇਨ੍ਹਾਂ ਦੀ ਵਰਤੋਂ ਬਨਾਉਟੀ ਵਿਸਫੋਟ (artificial blasts) ਨਾਲ ਪੈਦਾ ਹੋਈ ਹਿਲਜੁਲ ਅਤੇ ਗ੍ਰੀਨਲੈਂਡ (Greenland) ਵਰਗੇ ਧਰੁਵੀ ਖੇਤਰਾਂ ਵਿਚ ਬਰਫ਼ ਦੀਆਂ ਤਹਿਆਂ (ice sheets) ਦੀ ਮੋਟਾਈ ਮਿਣਨ ਲਈ ਵੀ ਕੀਤੀ ਜਾਂਦੀ ਹੈ। ਵਿਸਫੋਟਾਂ ਅਤੇ ਧਰਤੀ ਦੇ ਭੁਚਾਲਾਂ ਕਾਰਨ ਪੈਦਾ ਹੋਈਆਂ ਭੁਚਾਲੀ ਤਰੰਗਾਂ ਦੀ ਆਵਿਰਤੀ-ਰੇਂਜ 100 ਤੋਂ 1/3000 ਸਾਈਕਲ ਪ੍ਰਤਿ ਸੈਕੰਡ ਹੋ ਸਕਦੀ ਹੈ। ਭੁਚਾਲ ਧਰਤੀ ਦੀ ਪੇਪੜੀ (crust) ਵਿਚ ਹਿਲਜੁਲ ਕਾਰਨ ਉਪਜੀ ਸ਼ਕਤੀ ਦਾ ਬਾਹਰੀ ਰੂਪ ਹੈ। ਧਰਤੀ ਦੇ ਅੰਦਰ ਜਿਸ ਥਾਂ ਤੇ ਵਾਸਤਵਿਕ ਵਿਸਫੋਟ ਹੁੰਦੀ ਹੈ, ਉਸ ਨੂੰ ਭੂਚਾਲ-ਕੇਂਦਰ ਅਤੇ ਉਸਦੇ ਬਿਲਕੁਲ ਉਪਰਲੇ ਧਰਤੀ ਦੇ ਹਿੱਸੇ ਨੂੰ ਅਧਿਕੇਂਦਰ (epicentre) ਕਿਹਾ ਜਾਂਦਾ ਹੈ।

**ਇਤਿਹਾਸ**—ਸਭ ਤੋਂ ਪਹਿਲਾਂ 132 ਈ. ਵਿਚ ਇਕ ਚੀਨੀ ਖੋਜੀ ਜਾਂਗ ਹੈਂਗ (Chang Heng) ਨੇ ਸਿਸਮੋਸਕੋਪ ਦੀ ਕਾਢ ਕੱਢੀ ਜਿਹੜੀ ਕੇਵਲ ਭੁਚਾਲਾਂ ਦੇ ਆਉਣ ਬਾਰੇ ਸੂਚਿਤ ਕਰਦੀ ਸੀ। ਮੌਜੂਦਾ ਪ੍ਰਾਪਤ ਵਸੀਲਿਆਂ ਅਨੁਸਾਰ ਇਸ ਦੀ ਬਣਤਰ ਸਿਲਿੰਡਰਾਂ ਵਰਗੀ ਸੀ ਜਿਸਦੇ ਉਪਰਲੇ ਘੇਰੇ ਉਤੇ ਅੱਠ ਡਰੈਗਨ ਹੈਡ (dragon heads) ਲੱਗੇ ਹੋਏ ਸਨ ਅਤੇ ਹਰ ਇਕ ਵਿਚ ਇਕ ਗੋਲੀ ਰੱਖੀ ਹੋਈ ਹੁੰਦੀ ਸੀ। ਇਸ ਦੇ ਹੇਠਲੇ ਘੇਰੇ ਵਿਚ ਹਰ ਇਕ ਡਰੈਗਨ ਹੈਡ ਦੇ ਬਿਲਕੁਲ ਹੇਠਾਂ ਅੱਠ ਡਡੂਆਂ (frogs) ਲੱਗੇ ਹੁੰਦੇ ਸਨ। ਜਦੋਂ ਵੀ ਭੂਚਾਲ ਆਉਂਦਾ ਸੀ ਤਾਂ ਇਕ ਗੋਲੀ ਡਰੈਗਨ ਵਿਚ ਡਿਗ ਜਾਂਦੀ ਅਤੇ ਡਡੂਆਂ ਵਿਚ ਅੱਟਕਦੀ ਹੋਈ ਆਵਾਜ਼ ਪੈਦਾ ਕਰਦੀ। ਯੰਤਰ ਦੇ ਵਿਚਕਾਰ ਲੱਗੀ ਹੋਈ ਇਕ ਲੰਬਾਤਮਕ ਰਾਡ ਇਕ ਗੋਲੀ ਨੂੰ ਡਰੈਗਨ ਦੇ ਮੂੰਹ ਤੋਂ ਬਾਹਰ ਕਢ ਦਿੰਦੀ ਸੀ। ਇਹ ਕੰਪਨ ਕਿਰਿਆ ਕਰਕੇ ਹੁੰਦਾ ਸੀ। ਸਤ੍ਹਾਰਵੀਂ ਸਦੀ ਵਿਚ ਪਾਣੀ ਦੇ ਵਹਾਉ ਦੇ ਆਧਾਰ ਉਤੇ ਕੰਮ ਕਰਨ ਵਾਲਾ ਇਕ ਯੰਤਰ ਬਣਾਇਆ ਗਿਆ। ਇਸ ਤੋਂ ਮਗਰੋਂ ਪਾਣੀ ਨਾਲ ਭਰੇ ਹੋਏ ਇਕ ਕਟੋਰੇ ਅਤੇ ਫਿਰ ਪਾਰੇ ਨਾਲ ਭਰੇ ਹੋਏ ਕੱਪ ਦੇ ਆਧਾਰ ਤੇ ਯੰਤਰ ਬਣੇ, ਜਿਨ੍ਹਾਂ ਦੀ ਸਹਾਇਤਾ ਨਾਲ ਭੁਚਾਲ ਅਤੇ ਕੰਪਨ ਦਾ ਪਤਾ ਲਗਾਇਆ ਜਾਂਦਾ ਸੀ। ਸੰਨ 1855 ਵਿਚ ਇਕ ਸਿਸਮੋਮੀਟਰ ਦਾ ਡਿਜ਼ਾਈਨ ਤਿਆਰ ਕੀਤਾ ਗਿਆ, ਜਿਸ ਵਿਚ ਕਈ ਯੂ-ਆਕਾਰ ਦੀਆਂ ਪਾਰੇ ਨਾਲ ਭਰੀਆਂ ਹੋਈਆਂ ਟਿਊਬਾਂ, ਕੰਪਾਸ-ਸੂਈ ਦੀਆਂ ਵੱਖ ਵੱਖ ਸਥਿਤੀਆਂ ਦੁਆਲੇ ਲੱਗੀਆਂ ਹੋਈਆਂ ਸਨ। ਧਰਤੀ ਦੀ ਹਿਲਜੁਲ ਕਾਰਨ ਪਾਰੇ ਵਿਚ ਹੋਈ ਹਰਕਤ ਨਾਲ ਇਕ ਬਿਜਲਈ ਸੰਪਰਕ ਬਣ ਜਾਂਦਾ ਸੀ, ਜਿਸ ਨਾਲ ਕਲਾਕ (clock) ਰੁਕ ਜਾਂਦਾ ਅਤੇ ਇਕ ਰਿਕਾਰਡਿੰਗ ਡਰੱਮ ਚਲ ਪੈਂਦਾ। ਇਸ ਡਰੱਮ ਉਪਰ ਪਾਰੇ ਦੀ ਸਤ੍ਹਾ ਉਤੇ ਤੈਰ ਰਹੇ ਫਲੋਟ ਦੀ ਗਤੀ ਦਰਜ ਹੋਣ ਲਗ ਪੈਂਦੀ, ਇਸ ਤਰ੍ਹਾਂ ਇਹ ਯੰਤਰ ਭੁਚਾਲ ਆਉਣ ਦਾ ਸਮਾਂ, ਸਾਪੇਖੀ ਤੀਬਰਤਾ ਅਤੇ ਅਰਸਾ ਦੱਸਦਾ ਸੀ।

**ਪੈਂਡੂਲਮ (Pendulum)**—ਧਰਤੀ ਦੀ ਹਿਲਜੁਲ ਦੀ ਮਿਣਤੀ ਕਰਨ ਵੇਲੇ ਮੁਢਲੀ ਔਕੜ ਇਕ ਸਥਿਰ ਬਿੰਦੂ ਪ੍ਰਾਪਤ ਕਰਨਾ ਸੀ, ਜਿਹੜਾ ਕਿ ਧਰਤੀ ਦੇ ਹਿਲਣ ਸਮੇਂ ਵੀ ਸਥਿਰ ਹੀ ਰਹਿੰਦਾ ਹੋਵੇ। ਇਸ ਕੰਮ ਲਈ ਅਨੇਕਾਂ ਕਿਸਮਾਂ ਦੇ ਪੈਂਡੂਲਮ ਵਰਤੇ ਗਏ। ਸਭ

ਤੇ ਸਰਲ ਪੈਂਡੂਲਮ, ਸਾਧਾਰਨ ਪੈਂਡੂਲਮ ਹੈ । ਦੂਜੀ ਕਿਸਮ ਦੇ ਉਲਟੇ ਪੈਂਡੂਲਮ (inverted pendulum) ਹਨ, ਜਿਨ੍ਹਾਂ ਵਿਚ ਇਕ ਲੰਬਾਤਮਕ ਰਾਡ ਦੇ ਉਪਰਲੇ ਸਿਰੇ ਨਾਲ ਭਾਰੀ ਗੋਲੇ ਲਗੇ ਹੁੰਦੇ ਹਨ । ਇਕ ਹੋਰ ਕਿਸਮ ਖਿਤਿਜੀ ਪੈਂਡੂਲਮ ਦੀ ਹੈ, ਜਿਸ ਵਿਚ ਇਕ ਰਾੱਡ ਨਾਲ ਦੋ ਬਿੰਦੂਆਂ ਤੋਂ ਭਾਰ ਇਸ ਤਰ੍ਹਾਂ ਲਟਕਾਏ ਜਾਂਦੇ ਹਨ ਕਿ ਪੈਂਡੂਲਮ ਲੰਬਾਤਮਕ ਤਲ ਦੀ ਥਾਂ ਇਕ ਖਤਿਜੀ ਤਲ ਵਿਚ ਕੰਪਨ ਕਰਦਾ ਹੈ ।

ਮਿਲਨ-ਸਿਸਮੋਗ੍ਰਾਫ-ਸਿਸਮੋਗ੍ਰਾਫੀ ਵਿਚ ਉਦੋਂ ਕਾਫੀ ਵਿਕਾਸ ਹੋਇਆ, ਜਦੋਂ ਸਰ ਜੇਮਜ਼ ਐਲਫ੍ਰੈਡ ਈਵਿੰਗ ( Sir James Alfred Ewing), ਟਾਮਸ ਗ੍ਰੇ ( Thomas Gray ) ਅਤੇ ਜੌਨ ਮਿਲਨ (John Milne) ਆਦਿ ਅੰਗਰੇਜ਼ ਵਿਗਿਆਨੀਆਂ ਨੇ ਸੰਨ 1880 ਵਿਚ ਜਾਪਾਨ ਵਿਖੇ ਧਰਤੀ ਦੇ ਭੂਚਾਲਾਂ ਦਾ ਅਧਿਐਨ ਸ਼ੁਰੂ ਕੀਤਾ । ਇਨ੍ਹਾਂ ਨੇ ਇਕ 'ਸਿਸਮੋਲੋਜੀਕਲ ਸੁਸਾਇਟੀ ਆਫ਼ ਜਾਪਾਨ' ਦੀ ਸਥਾਪਨਾ ਕੀਤੀ, ਜਿਸ ਦੀ ਦਸ ਸਾਲ ਲਗਾਤਾਰ ਮਿਹਨਤ ਨੇ ਕਈ ਯੰਤਰਾਂ ਅਤੇ ਸਿਸਮੋਗ੍ਰਾਫਾਂ ਦੀ ਕਾਢ ਕੱਢੀ, ਜਿਹੜੇ ਅੱਜਕਲ ਵੀ ਵਰਤੇ ਜਾਂਦੇ ਹਨ । ਇਨ੍ਹਾਂ ਯੰਤਰਾਂ ਵਿਚੋਂ ਪ੍ਰਸਿੱਧ ਮਿਲਨ ਖਿਤਿਜੀ ਪੈਂਡੂਲਮ ਸਿਸਮੋਗ੍ਰਾਫ (ਚਿਤਰ 1) ਦੀ ਰਚਨਾ ਨਿਮਨ-ਅਨੁਸਾਰ ਹੈ :

ਇਕ ਹਲਕੀ-ਥੰਮ੍ਹੀ (boom) B, ਜਿਸ ਨਾਲ ਇਕ ਭਾਰ M ਬੰਨ੍ਹ ਕੇ ਇਕ ਚੂਲ (pivot) P ਦੁਆਲੇ ਖਿਤਿਜੀ ਰੂਪ ਵਿਚ ਲਟਕਾਇਆ ਹੁੰਦਾ ਹੈ । ਥੰਮ੍ਹੀ ਨੂੰ ਚੂਲ ਨਾਲ ਬੰਨ੍ਹਣ ਲਈ ਇਕ ਰੇਸ਼ਮੀ ਧਾਗੇ T ਦੀ ਵਰਤੋਂ ਕੀਤੀ ਜਾਂਦੀ ਹੈ । ਇਕ ਪਤਲੀ ਪਲੇਟ C ਨੂੰ, ਜਿਸ ਵਿਚ ਥੰਮ੍ਹੀ ਦੇ ਸਮਾਨਾਂਤਰ ਇਕ ਝਿਰੀ (slit) ਕੱਟੀ ਹੁੰਦੀ ਹੈ, ਥੰਮ੍ਹੀ ਦੇ ਦੂਜੇ




ਚਿਤਰ 1 : ਮਿਲਨ ਖਤਿਜੀ ਪੈਂਡੂਲਮ ਸਿਸਮੋਗ੍ਰਾਫ

ਸਿਰੇ ਨਾਲ ਜੋੜਿਆ ਜਾਂਦਾ ਹੈ । ਇਹੋ ਜਿਹੀ ਇਕ ਹੋਰ ਪਲੇਟ, ਇਸ ਪਲੇਟ ਦੇ ਥੱਲੇ ਸਮਕੋਣ ਬਣਾਉਂਦੀ ਹੋਈ ਰਿਕਾਰਡ ਕਰਨ ਵਾਲੇ ਡਰੰਮ ( Drum ) D ਵਾਲੇ ਬਕਸੇ ਨਾਲ ਲਗੀ ਹੀ ਜਾਂਦੀ ਹੈ । ਇਕ ਲੈਂਪ ਤੋਂ ਆ ਰਹੀਆਂ ਪ੍ਰਕਾਸ਼ ਦੀਆਂ ਕਿਰਨਾਂ ਦੋਹਾਂ ਸਲਿਟਾਂ ਵਿਚੋਂ ਦੀ ਲੰਘਦੀਆਂ ਹੋਈਆਂ ਪ੍ਰਕਾਸ਼-ਸੰਵੇਦਨਸ਼ੀਲ ਗ੍ਰਾਫ ਪੇਪਰ ( ਬਰੋਮਾਈਡ ਪੇਪਰ ) ਉੱਤੇ ਨਿਸ਼ਾਨ ਅੰਕਿਤ ਕਰ ਦਿੰਦੀਆਂ ਹਨ । ਇਹ ਗ੍ਰਾਫ ਪੇਪਰ ਰਿਕਾਰਡਿੰਗ ਡਰੱਮ ਉੱਤੇ ਵਲ੍ਹੇਟਿਆ ਹੁੰਦਾ ਹੈ । ਮਿਲਨ ਨੇ ਇਸ ਸਿਸਮੋਗ੍ਰਾਫ ਦੀ ਸਹਾਇਤਾ ਨਾਲ ਜਾਪਾਨ ਵਿਖੇ ਵਧੇਰੇ ਸਫਲਤਾ ਪੂਰਵਕ ਕਈ ਭੂਚਾਲਾਂ ਨੂੰ ਰਿਕਾਰਡ ਕੀਤਾ ਅਤੇ ਬਾਅਦ ਵਿਚ ਇੰਗਲੈਂਡ ਵਿਚ ਅਜਿਹੇ ਯੰਤਰਾਂ ਦੀ ਵਰਤੋਂ ਕੀਤੀ ਗਈ ।

ਆਧੁਨਿਕ ਸਿਸਮੋਗ੍ਰਾਫ

**ਸਾਧਾਰਨ ਨਿਯਮ**–ਜੇਕਰ ਇਕ ਸਾਧਾਰਨ ਪੈਂਡੂਲਮ ਨੂੰ ਸੁਤੰਤਰ ਰੂਪ ਵਿਚ ਧਰਤੀ ਦੀ ਗਤੀ ਦੀ ਦਿਸ਼ਾ ਵਿਚ ਕੰਪਨ ਕਰਨ ਦਿੱਤਾ ਜਾਵੇ ਤਾਂ ਪੈਂਡੂਲਮ ਸਥਿਰ ਦਿਖਾਈ ਦੇਵੇਗਾ । ਅਜਿਹਾ ਪੈਂਡੂਲਮ ਵਿਚਲੀ ਜੜ੍ਹਤਾ (inertia) ਦੇ ਕਾਰਨ ਹੁੰਦਾ ਹੈ । ਇਹੋ ਕਿਰਿਆ ਧਰਤੀ ਦੇ ਅਗੇ ਪਿਛੇ ਕੰਪਨ ਨਾਲ ਹੋਵੇਗੀ । ਜੇਕਰ ਧਰਤੀ ਦਾ ਕੰਪਨ ਸਮਾਂ, ਸੁਤੰਤਰਤਾ ਪੂਰਵਕ ਲਟਕ ਰਹੇ ਪੈਂਡੂਲਮ ਦੇ ਕੰਪਨ ਸਮੇਂ ਨਾਲੋਂ ਬਹੁਤ ਛੋਟਾ ਹੋਵੇ ਤਾਂ ਪੈਂਡੂਲਮ ਸਥਿਰ ਵਿਖਾਈ ਦੇਵੇਗਾ ਅਤੇ ਧਰਤੀ ਦੀ ਪੈਂਡੂਲਮ ਦੇ ਲਿਹਾਜ਼ ਨਾਲ ਆਈ ਹਿਲਜੁਲ ਰਿਕਾਰਡ ਕੀਤੀ ਜਾ ਸਕਦੀ ਹੈ । ਇਸ ਹਿਲਜੁਲ ਦੀ ਮਾਤਰਾ ਨੂੰ ਵਧਾਉਣ ਉਪਰੰਤ ਨੋਟ ਕੀਤਾ ਜਾਂਦਾ ਹੈ । ਇਹ ਹੀ ਸਿਸਮੋਗ੍ਰਾਫ ਦਾ ਮੂਲ-ਸਿਧਾਂਤ ਹੈ ।

ਇਹ ਵੇਖਿਆ ਗਿਆ ਹੈ ਕਿ ਪੈਂਡੂਲਮ ਦਾ ਕੰਪਨ-ਕਾਲ ਧਰਤੀ ਦੇ ਕੰਪਨ-ਕਾਲ ਦੇ ਨੇੜੇ ਤੇੜੇ ਆਉਂਦਾ ਹੈ । ਅਜਿਹੀ ਸਥਿਤੀ ਵਿਚ ਸਿਸਮੋਗ੍ਰਾਫ ਧਰਤੀ ਦੀ ਗਤੀ ਨੂੰ ਠੀਕ ਢੰਗ ਨਾਲ ਰਿਕਾਰਡ ਕਰਨ ਤੋਂ ਅਸਮਰਥ ਹੈ ਪਰੰਤੂ ਇਸ ਸਿਥਤੀ ਵਿਚ ਆਉਣ ਵਾਲੀ ਸੰਭਾਵਿਤ ਤਰੁੱਟੀ ਦਾ ਗਣਿਤਿਕ ਤੌਰ ਤੇ ਅਨੁਮਾਨ ਲਗਾਇਆ ਜਾ ਸਕਦਾ ਹੈ । ਆਮ ਤੌਰ ਤੇ ਸਿਸਮੋਗ੍ਰਾਫ ਉਸ ਯੰਤਰ ਨੂੰ ਮੰਨਿਆ ਜਾਂਦਾ ਹੈ, ਜਿਸ ਨਾਲ ਪੈਂਡੂਲਮ ਅਤੇ ਧਰਤੀ ਦੀ ਸਾਪੇਖੀ ਗਤੀ ਨੂੰ ਰਿਕਾਰਡ ਕੀਤਾ ਜਾਂਦਾ ਹੈ ।

ਜੇਕਰ ਪੈਂਡੂਲਮ ਦੀ ਸੁਤੰਤਰ ਕੰਪਨ ਨੂੰ ਘਟਾਇਆ ਨਾ ਜਾਵੇ ਤਾਂ ਇਹ ਧਰਤੀ ਦੀ ਗਤੀ ਨੂੰ ਠੀਕ ਤਰ੍ਹਾਂ ਰਿਕਾਰਡ ਨਹੀਂ ਕਰੇਗਾ । ਇਨ੍ਹਾਂ ਕੰਪਨਾਂ ਨੂੰ ਅਵਮੰਦਿਤ ਕਰਨ ਦਾ ਸਭ ਤੋਂ ਸੌਖਾ ਤਰੀਕਾ ਪੈਂਡੂਲਮ ਨੂੰ ਇਕ ਵਿਸਕਾਸੀ ਤਰਲ ਵਿਚ ਲਟਕਾਉਣਾ ਹੈ, ਜਿਸ ਵਿਚ ਪ੍ਰਤਿਰੋਧੀ ਬਲ ਪੈਂਡੂਲਮ ਦੇ ਵੇਗ ਦੇ ਸਮ-ਅਨੁਪਾਤੀ ਹੁੰਦਾ ਹੋਵੇ । ਵਾਸਤਵ ਵਿਚ ਪ੍ਰਤਿਰੋਧੀ ਬਲ ਇਕ ਵਿਸ਼ੇਸ਼ ਕਿਸਮ ਦੇ ਯੰਤਰ, ਜਿਸ ਨੂੰ ਅਵਮੰਦਕ ( damper ) ਕਿਹਾ ਜਾਂਦਾ ਹੈ, ਨਾਲ ਪ੍ਰਾਪਤ ਕੀਤਾ ਜਾਂਦਾ ਹੈ ।

**ਪੈਂਡੂਲਮ-ਗਤੀ ਰਿਕਾਰਡ ਕਰਨਾ**–ਧਰਤੀ ਦੀ ਤ੍ਰੈ-ਵਿਮੀ ਗਤੀ ਨੂੰ ਰਿਕਾਰਡ ਕਰਨ ਲਈ ਤਿੰਨ ਪੈਂਡੂਲਮਾਂ ਦੀ ਲੋੜ ਪੈਂਦੀ ਹੈ, ਅਰਥਾਤ ਸਮੁਚੇ ਸਿਸਮੋਗ੍ਰਾਫ ਲਈ ਤਿੰਨ ਪੈਂਡੂਲਮ ਲੋੜੀਂਦੇ ਹਨ । ਗਤੀ ਨੂੰ ਰਿਕਾਰਡ ਕਰਨ ਲਈ ਤਿੰਨ ਵੱਖ ਵੱਖ ਵਿਧੀਆਂ ਦੀ ਵਰਤੋਂ ਕੀਤੀ ਜਾਂਦੀ ਹੈ :

ਮਕੈਨੀਕਲ ਢੰਗ ਵਿਚ ਗਤੀ ਨੂੰ ਰਿਕਾਰਡ ਕਰਨ ਲਈ ਇਕ ਕਾਜਲ ਭਰਿਆ ਕਾਗਜ਼ ਘੁੰਮਣ ਵਾਲੇ ਡਰੱਮ ਉੱਤੇ ਵਲ੍ਹੇਟਿਆ ਹੁੰਦਾ ਹੈ, ਜਿਹੜਾ ਧਰਤੀ ਦੀ ਹਿਲਜੁਲ ਨਾਲ ਹੀ ਗਤੀ ਕਰਦਾ ਹੈ । ਪੈਂਡੂਲਮ ਨਾਲ ਜੋੜਿਆ ਹੋਇਆ ਪੈੱਨ ਪੇਪਰ ਉੱਤੇ ਰਗੜ ਖਾਂਦਾ ਹੈ । ਹਰ ਇਕ ਰਿਕਾਰਡਿੰਗ ਤੋਂ ਬਾਅਦ ਡਰੱਮ ਥੋੜ੍ਹਾ ਜਿਹਾ ਅੱਗੇ ਸਰਕ ਜਾਂਦਾ ਹੈ ਤਾਂ ਜੋ ਇਕ ਰਿਕਾਰਡਿੰਗ ਦੂਜੀ ਰਿਕਾਰਡਿੰਗ ਉੱਤੇ ਨਾ ਆਵੇ ਅਤੇ 24 ਘੰਟੇ ਤਕ ਇਸ ਤਰ੍ਹਾਂ ਇਕ ਸ਼ੀਟ ਕੰਮ ਦੇ ਸਕਦੀ ਹੈ ।

ਪ੍ਰਕਾਸ਼ੀ ਲੀਵਰ ਢੰਗ ਵਿਚ ਪੈਂਡੂਲਮ ਦੀ ਗਤੀ ਨਾਲ ਦਰਪਣ ਹਿਲਦੇ ਹਨ ਅਤੇ ਇਸ ਤਰ੍ਹਾਂ ਪਰਾਵਰਤਿਤ ਕਿਰਣਾਂ ਪ੍ਰਕਾਸ਼-ਸੁਗ੍ਰਾਹੀ ਕਾਗਜ਼ ਉੱਤੇ ਰਿਕਾਰਡਿੰਗ ਕਰਦੀਆਂ ਹਨ ।

ਬਿਜਲ-ਚੁੰਬਕੀ ਵਿਧੀ ਵਿਚ ਪੈਂਡੂਲਮ ਨਾਲ ਇਕ ਕੁੰਡਲੀ ਲਗਾਈ ਜਾਂਦੀ ਹੈ, ਜਿਹੜੀ ਇਕ ਚੁੰਬਕੀ ਖੇਤਰ ਵਿਚ ਘੁੰਮਦੀ ਹੈ । ਇਸ ਤਰ੍ਹਾਂ ਕੁੰਡਲੀ ਵਿਚ ਪੈਦਾ ਹੋਇਆ ਕਰੰਟ ਗੈਲਵੈਨੋਮੀਟਰ ਵਿਚ ਵਿਖੇਪ ਪੈਦਾ ਕਰਦਾ ਹੈ । ਇਸ ਕਰੰਟ ਨੂੰ 1,000,000 ਜਾਂ ਇਸ ਤੋਂ ਵੱਧ ਦੇ ਫੈਕਟਰ ਨਾਲ ਵਰਧਿਤ ਕੀਤਾ ਜਾਂਦਾ ਹੈ ।

**ਸਿਸਮੋਗ੍ਰਾਫ ਦੀਆਂ ਕਿਸਮਾਂ**– ਪੈਂਡੂਲਮ, ਵਰਧਨ ਅਤੇ ਰਿਕਾਰਡਿੰਗ ਢੰਗਾਂ ਅਨੁਸਾਰ ਸਿਸਮੋਗ੍ਰਾਫ ਕਈ ਕਿਸਮਾਂ ਦੇ ਹੁੰਦੇ ਹਨ । ਖਿਤਿਜੀ ਪੈਂਡੂਲਮ ਸਿਸਮੋਗ੍ਰਾਫ ਦਾ ਸਭ ਤੋਂ ਪਹਿਲਾਂ ਜੌਨ ਮਿਲਨ ( ਇੰਗਲੈਂਡ ) ਨੇ 1883 ਈ. ਵਿਚ ਪ੍ਰਯੋਗ ਕੀਤਾ (ਚਿਤਰ 1) । ਦੂਜੇ ਸੰਸਾਰ ਯੁਧ ਤੋਂ ਮਗਰੋਂ ਇਸ ਵਿਚ ਕਈ ਸੁਧਾਰ ਕੀਤੇ ਗਏ । ਸੰਯੁਕਤ ਰਾਜ ਅਮਰੀਕਾ ਵਿਚ ਪ੍ਰੈਸ ਈਵਿੰਗ ਸਿਸਮੋਗ੍ਰਾਫ (Press Ewing seismograph) ਈਜਾਦ ਕੀਤਾ ਗਿਆ, ਜਿਸ ਵਿਚ ਮਿਲਨ ਪੈਂਡੂਲਮ ਵਰਗਾ ਹੀ ਪੈਂਡੂਲਮ ਲਗਾ ਹੋਇਆ ਹੈ ਪਰ

ਇਸ ਵਿਚ ਪੈਂਡੂਲਮ ਨੂੰ ਚੂਲ ਉਤੇ ਟਿਕਾਉਣ ਦੀ ਥਾਂ ਤੇ ਲਚਕਦਾਰ ਤਾਰ (elastic wire) ਦੀ ਸਹਾਇਤਾ ਲਈ ਜਾਂਦੀ ਹੈ ਤਾਂ ਜੋ ਰਗੜ ਬਲ ਘਟ ਹੋਵੇ ।

**ਵਿਲੋਮ ਪੈਂਡੂਲਮ ਸਿਸਮੋਗ੍ਰਾਫ** (Inverted Pendulum seismograph)–ਇਹ ਪੈਂਡੂਲਮ 1904 ਈ. ਵਿਚ ਸਭ ਤੋਂ ਪਹਿਲਾ ਵਰਤੋਂ ਵਿਚ ਲਿਆਂਦਾ ਗਿਆ (ਚਿਤਰ 2) । ਇਕ ਮਜ਼ਬੂਤ ਥੰਮ P ਦੇ ਇਕ ਸਿਰੇ ਨਾਲ ਵੱਡਾ ਭਾਰ M ਲੱਗਾ ਹੁੰਦਾ ਹੈ ਅਤੇ ਥੰਮ ਦੇ ਦੂਜੇ ਸਿਰੇ ਨੂੰ ਦੋਹਰੇ ਚਪਟੇ ਸਪਰਿੰਗ ਦੀ ਸਹਾਇਤਾ ਨਾਲ C ਉਤੇ ਟਿਕਾਇਆ ਜਾਂਦਾ ਹੈ । ਭਾਰ ਦੋ ਦਿਸ਼ਾਵਾਂ ਵਿਚ ਸੁਤੰਤਰ ਰੂਪ ਵਿਚ ਘੁੰਮ ਸਕਦਾ ਹੈ ਅਤੇ ਇਸਦੀ ਗਤੀ ਨੂੰ ਲੀਵਰਾਂ ਦੀ ਸਹਾਇਤਾ ਨਾਲ ਦੋ ਖਿਤਿਜੀ ਅੰਗਾਂ ਵਿਚ ਵੰਡਿਆ ਜਾਂਦਾ ਹੈ । ਇਕ ਮਜ਼ਬੂਤ ਫਰੇਮ ਉਤੇ ਮਕੈਨੀਕਲ ਰਿਕਾਰਡਿੰਗ ਯੰਤਰ R ਅਤੇ ਪਿਸਟਨ-ਟਾਈਪ ਹਵਾ ਅਵਮੰਦਕ ( piston-type air damper) D ਟਿਕਾਇਆ ਹੁੰਦਾ ਹੈ ।


ਚਿਤਰ 2 : ਵਿਲੋਮ ਪੈਂਡੂਲਮ ਸਿਸਮੋਗ੍ਰਾਫ

ਜੇ. ਏ. ਐਂਡਰਸਨ (J. A. Anderson) ਅਤੇ ਹਾਰੀ ਓ. ਵੁਡ (Harry. O. Wood) ਨੇ 1924 ਈ. ਵਿਚ ਐਂਠਣ ਪੈਂਡੂਲਮ ਸਿਸਮੋਗ੍ਰਾਫ ( torsion pendulum seismograph) ਬਣਾਇਆ ( ਚਿਤਰ 3 ) । ਇਸ ਵਿਚ ਲੰਬ ਰੂਪ ਵਿਚ ਖਿਚੀ ਹੋਈ ਟੰਗਸਟਨ ਦੀ ਤਾਰ T ਨਾਲ ਇਕ ਛੋਟਾ ਜਿਹਾ ਤਾਂਬੇ ਦਾ ਸਿਲਿੰਡਰ C ਲਗਾਇਆ ਹੁੰਦਾ ਹੈ । ਭਾਰ ਲਗਾਤਾਰ ਖਿਤਿਜੀ ਤਲ ਵਿਚ ਤਾਰ ਦੁਆਲੇ ਕੰਪਨ ਕਰਦਾ ਹੈ ।

ਇਕ ਸਥਾਈ ਘੁ-ਅਕਾਰ ਚੁੰਬਕ M ਦੁਆਰਾ ਪ੍ਰਾਪਤ ਪ੍ਰਬਲ ਚੁੰਬਕੀ ਖੇਤਰ ਦੀ ਸਹਾਇਤਾ ਨਾਲ ਭਾਰ ਨੂੰ ਅਵਮੰਦਕ ਬਲ ਦਿੱਤਾ ਜਾਂਦਾ ਹੈ । ਇਕ ਪ੍ਰਕਾਸ਼ੀ ਲੀਵਰ ਦਰਪਣ 'm' ਦੁਆਰਾ 2,800 ਗੁਣਾ ਵਰਧਨ ਪ੍ਰਾਪਤ ਕੀਤੀ ਜਾ ਸਕਦੀ ਹੈ । ਇਸ ਸਿਸਮੋਗ੍ਰਾਫ ਦੀ ਵਰਤੋਂ ਨਾਲ ਚਾਰਲਸ ਐਫ. ਰਿਚਰ (Charles. F. Richter) ਨੇ ਧਰਤੀ ਦੇ ਭੂਚਾਲ ਦੀ ਮਾਤਰਾ ਦੀ ਮਿਣਤੀ ਲਈ "ਰਿਚਰ" ਸਕੇਲ ਦਾ ਸੁਝਾਅ ਦਿੱਤਾ ।


ਚਿਤਰ 3 : ਐਂਠਣ ਪੈਂਡੂਲਮ ਸਿਸਮੋਗ੍ਰਾਫ

ਉਸ ਸਿਸਮੋਗ੍ਰਾਫ ਨੂੰ ਜਿਸ ਵਿਚ ਪੈਂਡੂਲਮ ਲੰਬ ਤਲ ਵਿਚ ਕੰਪਨ ਕਰਦਾ ਹੈ, ਲੰਬ-ਅੰਗੀ ਸਿਸਮੋਗ੍ਰਾਫ ਕਿਹਾ ਜਾਂਦਾ ਹੈ । ਇਸ ਪੈਂਡੂਲਮ ਦੀ ਸਰਲ ਕਿਸਮ ਵਿਚ ਇਸ ਪੁੰਜ ਨੂੰ ਕੁੰਡਲਨੀ ਸਪਰਿੰਗ (helical spring) ਨਾਲ ਲਟਕਾਇਆ ਜਾਂਦਾ ਹੈ । ਜੇਕਰ ਲੰਮਾ ਕੰਪਨ-ਸਮਾਂ ਲੋੜੀਂਦਾ ਹੋਵੇ ਤਾਂ ਇਕ ਪਤਲਾ ਤੇ ਵੱਡਾ ਸਪਰਿੰਗ ਵਰਤਿਆ ਜਾਂਦਾ ਹੈ । ਪ੍ਰੈੱਸ-ਇਊਇੰਗ ਲੰਬ ਅੰਗੀ ਸਿਸਮੋਗ੍ਰਾਫ (Press-Ewing vertical component seismograph ) ਵਿਚ 30 ਸੈਕੰਡ ਕੰਪਨ-ਸਮੇਂ ਵਾਲਾ ਪੈਂਡੂਲਮ ਵਰਤਿਆ ਗਿਆ ਹੈ ।

1907 ਈ. ਵਿਚ ਬਿਜਲ-ਚੁੰਬਕੀ ਸਿਸਮੋਗ੍ਰਾਫ ਦੀ ਕਾਢ ਕੱਢੀ ਗਈ ਅਤੇ 1932 ਈ. ਵਿਚ ਹੂਗੋ ਬੈਨੀਔਫ (Hugo Benioff) ਨੇ ਬਿਜਲ-ਚੁੰਬਕੀ ਟ੍ਰਾਂਸਡਿਊਸਰ ( electromagnetic transducer) ਦੀ ਨਵੇਂ ਹੀ ਢੰਗ ਨਾਲ ਕੰਪਨ ਸਮੇਂ ਵਾਲੇ ਸਿਸਮੋਗ੍ਰਾਫਾਂ ਵਿਚ ਵਰਤੋਂ ਕੀਤੀ । ਅਜਿਹਾ ਇਕ ਟ੍ਰਾਂਸਡਿਊਸਰ ਚਿਤਰ 4 ਵਿਚ ਵਿਖਾਇਆ ਗਿਆ ਹੈ ।

ਉਪਰੋਕਤ ਸਾਰੇ ਸਿਸਮੋਗ੍ਰਾਫਾਂ ਵਿਚ ਪੈਂਡੂਲਮ ਵਰਤਿਆ ਗਿਆ ਹੈ । ਇਕ ਹੋਰ ਕਿਸਮ ਵਿਕਾਰ ਜਾਂ ਸਟਰੇਨ ਸਿਸਮੋਗ੍ਰਾਫ ( strain seismograph) ਧਰਤੀ ਦੇ ਦੋ ਸਥਾਨਾਂ ਵਿਚਲੀ ਦੂਰੀ ਦੇ ਘਟਣ ਵਧਣ ਤੇ ਨਿਰਧਾਰਿਤ ਹੈ (ਚਿਤਰ 5) । A ਅਤੇ B ਦੋ ਥੰਮ (pier) ਜਿਨ੍ਹਾਂ ਵਿਚਕਾਰ ਸਥਿਰ ਦੂਰੀ 20 ਮੀਟਰ ਜਾਂ ਇਸ ਤੋਂ ਵੱਧ ਰਖੀ ਜਾਂਦੀ ਹੈ । ਛੜ R ਦਾ ਇਕ ਸਿਰਾ ਥੰਮ B ਨਾਲ ਕੱਸ ਦਿੱਤਾ ਜਾਂਦਾ ਹੈ ਅਤੇ ਦੂਜਾ ਸਿਰਾ ਥੰਮ A ਦੇ ਨੇੜੇ ਰਖਿਆ ਜਾਂਦਾ ਹੈ । ਸਿਸਮਿਕ ਤਰੰਗਾਂ ਕਾਰਨ ਹੋਈ ਧਰਤੀ ਦੀ ਹਿਲਜੁਲ ਨਾਲ A ਅਤੇ R ਦੇ ਸਿਰੇ ਵਿਚਲੀ ਦੂਰੀ ਘਟਦੀ ਵੱਧਦੀ ਰਹਿੰਦੀ ਹੈ, ਜਿਸ ਨਾਲ R ਵਿਚ ਸਟਰੇਨ (ਵਿਕਾਰ) ਪੈਦਾ ਹੁੰਦੀ ਹੈ । ਅਜਿਹਾ ਸਿਸਮੋਗ੍ਰਾਫ ਸਭ ਤੋਂ ਪਹਿਲਾ 1935 ਈ. ਵਿਚ ਬਣਾਇਆ ਗਿਆ ਸੀ ।


ਚਿਤਰ 4 : ਬੈਨੀਔਫ ਟ੍ਰਾਂਸਡਿਊਸਰ

ਚਿਤਰ 5 : ਵਿਕਾਰ ਜਾਂ ਸਟਰੇਨ ਸਿਸਮੋਗ੍ਰਾਫ

ਸਿਸਮੋਗ੍ਰਾਫ ਦੀ ਵਰਤੋਂ ਧਰਤੀ ਦੇ ਭੂਚਾਲਾਂ ਦੀ ਹੋਂਦ ਅਤੇ ਮਿਣਤੀ ਕਰਨ, ਸੂਖਮ ਭੂਚਾਲ ਦੀ ਹੋਂਦ ਦਾ ਪਤਾ ਲਗਾਉਣ, ਜਵਾਲਾਮੁਖੀ ਕਿਰਿਆਵਾਂ ਦੇ ਹੋਣ ਦੀ ਭਵਿਖਬਾਣੀ ਕਰਨ ਅਤੇ ਸਥਾਨ ਦਾ ਪਤਾ ਲਗਾਉਣ ਲਈ, ਨਿਊਕਲੀ ਵਿਸਫੋਟਾਂ ਦਾ ਪਤਾ ਲਾਉਣ ਲਈ ਡੈਨਾਮਾਈਟ ਵਿਸਫੋਟਾਂ, ਇੰਜਨੀਅਰਿੰਗ ਦੇ ਖੇਤਰ ਵਿਚ ਅਤੇ ਚੰਨ ਦੀ ਸਤ੍ਹਾ ਤੇ ਆਉਣ ਵਾਲੀਆਂ ਤਬਦੀਲੀਆਂ ਸਬੰਧੀ ਜਾਣਕਾਰੀ ਇਕੱਠੀ ਕਰਨ ਲਈ ਕੀਤੀ ਜਾਂਦੀ ਹੈ ।

**ਸਿਸਮੋਗ੍ਰਾਫਿਕ ਸਟੇਸ਼ਨ**–ਆਮ ਤੌਰ ਤੇ ਸਿਸਮੋਗ੍ਰਾਫਿਕ ਸਟੇਸ਼ਨ ਸਖਤ ਚਟਾਨ ਉਤੇ ਬਣਾਏ ਜਾਂਦੇ ਹਨ ਅਤੇ ਇਨ੍ਹਾਂ ਨੂੰ ਉਹਾ ਕਮਰੇ ਅਜਿਹੀ ਥਾਂ ਤੇ ਲਗਾਇਆ ਜਾਂਦਾ ਹੈ ਜਿਥੇ ਤਾਪਮਾਨ ਵਿਚ ਬਹੁਤ ਘੱਟ ਤਬਦੀਲੀ ਆਉਂਦੀ ਹੋਵੇ । ਅਜੋਕੇ ਸਿਸਮੋਗ੍ਰਾਫਿਕ ਸਟੇਸ਼ਨ ਉਤੇ ਦੋ ਤਰ੍ਹਾਂ ਦੇ ਸਿਸਮੋਗ੍ਰਾਫ, ਇਕ ਛੋਟੇ ਕਾਲ ਲਈ ਜਿਵੇਂ ਬੈਨੀਔਫ ਸਿਸਮੋਗ੍ਰਾਫ ਅਤੇ ਦੂਜੇ ਵੱਡੇ ਕਾਲ ਲਈ ਜਿਵੇਂ ਪ੍ਰੈੱਸ-ਇਊਇੰਗ ਸਿਸਮੋਗ੍ਰਾਫ ਰਖੇ ਜਾਂਦੇ ਹਨ । ਇਕ ਦਰੁਸਤ ਸਮਾਂ ਸੂਚਕ ਯੰਤਰ ਦੀ ਵਰਤੋਂ ਜ਼ਰੂਰੀ ਹੁੰਦੀ ਹੈ ।

ਦੂਜੇ ਸੰਸਾਰ ਯੁਧ ਤੋਂ ਮਗਰੋਂ ਅਜਿਹੇ ਸਟੇਸ਼ਨਾਂ ਦੀ ਗਿਣਤੀ ਵਧਦੀ ਹੀ ਜਾ ਰਹੀ ਹੈ । ਸੰਨ 1970 ਤੱਕ ਸੰਸਾਰ ਭਰ ਵਿਚ

800 ਤੋਂ ਵਧ ਸਟੇਸ਼ਨ ਬਣਾਏ ਜਾ ਚੁਕੇ ਹਨ ਜਿਨ੍ਹਾਂ ਵਿਚੋਂ 100 ਰੂਸ ਵਿਚ, 100 ਜਾਪਾਨ ਵਿਚ, 21 ਕੈਨੇਡਾ ਵਿਚ ਹੀ ਹਨ।

ਹ. ਪੁ.—ਐਨ. ਬ੍ਰਿ. ਮੈ. 16:489

**ਸਿਸਰੋ, ਮਾਰਕਸ ਟਲੀਅਸ** : ਇਹ ਰੋਮ ਦਾ ਇਕ ਉੱਘਾ ਸਿਆਸਤਦਾਨ, ਔਰੇਟਰ ਅਤੇ ਵਿਦਵਾਨ ਲੇਖਕ ਸੀ, ਜੋ ਰੋਮ ਦੇ ਆਰਪੀਨਮ ਕਸਬੇ ਵਿਚ 3 ਜਨਵਰੀ 106 ਈ. ਪੂ. ਨੂੰ ਪੈਦਾ ਹੋਇਆ। ਸ਼ੁਰੂ ਤੋਂ ਹੀ ਆਰਕੀਅਸ ਨਾਂ ਦੇ ਕਵੀ ਦੀ ਪ੍ਰੇਰਣਾ ਕਰਕੇ ਸਾਹਿੱਤਕ ਕੰਮਾਂ ਵਿਚ ਜੁਟ ਗਿਆ। ਇਸ ਤੋਂ ਬਿਨਾਂ ਫੀਦਰਸ, ਡਾਈਓਡੋਟਸ ਅਤੇ ਫਾਈਲੋ ਆਦਿ ਲੇਖਕਾਂ ਨੇ ਵੀ ਇਸ ਨੂੰ ਪ੍ਰਭਾਵਿਤ ਕੀਤਾ। 17 ਸਾਲ ਦੀ ਉਮਰ ਵਿਚ ਇਸ ਨੇ ਫੌਜੀ ਸਿਖਲਾਈ ਪ੍ਰਾਪਤ ਕਰਨ ਉਪਰੰਤ ਕਈ ਲੜਾਈਆਂ ਵਿਚ ਭਾਗ ਲਿਆ। 25 ਸਾਲ ਦੀ ਉਮਰ ਵਿਚ ਇਕ


ਮਾਰਕਸ ਟਲੀਅਸ ਸਿਸਰੋ

ਕਾਨੂੰਨੀ ਨੁਕਤੇ ਬਾਰੇ ਬੜਾ ਪ੍ਰਭਾਵਸ਼ਾਲੀ ਲੈਕਚਰ ਦੇਣ ਕਰਕੇ ਇਸ ਦੀ ਬੜੀ ਪ੍ਰਸਿੱਧੀ ਹੋਈ। ਫਿਰ ਇਹ ਸਿਹਤਯਾਬੀ ਲਈ ਪੂਰਬ ਗਿਆ। ਏਥਨਜ਼ ਵਿਚ ਇਸਨੇ ਫਲਸਫੇ ਦਾ ਅਧਿਐਨ ਕੀਤਾ। ਯੂਨਾਨ ਵਿਚ ਡਾਈਓਨਿਸਿਅਸ ਵਰਗੇ ਉਸਤਾਦਾਂ ਦੀ ਸਿਖਲਾਈ ਨਾਲ ਇਸਦੀ ਭਾਸ਼ਣ ਕਲਾ ਤੇ ਡੂੰਘਾ ਪ੍ਰਭਾਵ ਪਿਆ। 'ਰੋਡਜ਼ ਦੇ ਮੋਲੋ' ਦੇ ਮੇਲ ਕਾਰਨ ਇਸਦੇ ਭਾਸ਼ਣਾਂ ਵਿਚ ਅਲੰਕਾਰਿਕ ਰੰਗ ਦੀ ਥਾਂ ਸਾਦਗੀ ਤੇ ਸੰਜਮ ਆ ਗਏ।

ਇਹ 77 ਈ. ਪੂ. ਵਿਚ ਰੋਮ ਵਾਪਸ ਆ ਗਿਆ। ਇਥੇ ਇਸ ਨੇ ਦੋ ਵਾਰ ਪਹਿਲਾਂ ਤੇਰੇਨਤੀਆ ਨਾਲ ਤੇ ਫਿਰ ਤਲਾਕ ਪਿਛੋਂ ਪਬਲਿ-ਲਿਆ ਨਾਲ ਸ਼ਾਦੀ ਕੀਤੀ ਪਰ ਉਸਨੂੰ ਵੀ ਤਲਾਕ ਦੇ ਦਿੱਤਾ। ਤਲਾਕ ਤੋਂ ਪਹਿਲਾਂ ਇਸ ਦੀ ਪਿਆਰੀ ਲੜਕੀ ਦੀ ਮੌਤ ਦਾ ਗ਼ਮ ਵੀ ਸਿਸਰੋ ਦੀਆਂ ਸਾਹਿਤਕ ਸਰਗਰਮੀਆਂ ਦਾ ਕਾਰਨ ਬਣਿਆ। ਇਨ੍ਹਾਂ ਦਿਨਾਂ ਵਿਚ ਹੀ ਇਸ ਨੇ ਦਰਸ਼ਨ ਅਤੇ ਭਾਸ਼ਣ-ਕਲਾ ਸਬੰਧੀ 'ਬਰੂਟਸ' ਅਤੇ 'ਔਰੇਟਰ' ਨਾਂ ਦੀਆਂ ਮਸ਼ਹੂਰ ਕਿਤਾਬਾਂ ਲਿਖੀਆਂ।

15 ਮਾਰਚ 44 ਈ. ਪੂ. ਨੂੰ ਬਾਦਸ਼ਾਹ ਸੀਜ਼ਰ ਦਾ ਕਤਲ ਹੋ ਗਿਆ ਜਿਸ ਵਿਚ ਸਿਸਰੋ ਸ਼ਾਮਿਲ ਤਾਂ ਨਹੀਂ ਸੀ ਪਰ ਇਸ ਦੇ ਫਲ ਸਰੂਪ ਇਸ ਨੂੰ ਰਾਜਨੀਤੀ ਵਿਚ ਕੁੱਦਣਾ ਪਿਆ। ਇਸਨੇ ਸੈਨੇਟ ਅੱਗੇ ਇਕ ਜ਼ੋਰਦਾਰ ਤਕਰੀਰ ਰਾਹੀਂ ਸਭ ਸਿਆਸੀ ਵਿਰੋਧੀਆਂ ਦੀ ਆਮ ਮੁਆਫ਼ੀ ਲਈ ਅਪੀਲ ਕੀਤੀ ਪਰ ਕਿਉਂਕਿ ਸਾਜ਼ਸ਼ੀ ਡਿਕਟੇਟਰਸ਼ਾਹੀ ਦੀ ਹਾਲਤ ਦੀ ਹਮਾਇਤ ਕਰਦੇ ਸਨ ਇਸ ਲਈ ਸਿਸਰੋ ਸਿਆਸਤ ਛੱਡ ਕੇ ਫਲਸਫੇ ਵਲ ਲੱਗ ਪਿਆ ਅਤੇ De fato ਤੇ Cato Maior ਵਰਗੀਆਂ ਮਹਾਨ ਦਾਰਸ਼ਨਿਕ ਰਚਨਾਵਾਂ ਰਚੀਆਂ। ਇਸੇ ਸਮੇਂ ਹੀ De officius ਨਾਂ ਦੀ ਰਚਨਾ ਵੀ ਸ਼ੁਰੂ ਕੀਤੀ।

ਇਸ ਪਿਛੋਂ ਇਹ ਦੂਸਰੀ ਵਾਰ ਏਥਨਜ਼ ਗਿਆ। ਰੋਮ ਪਰਤਣ ਤੇ ਮਾਰਕ ਐਨਟਨੀ ਨੇ ਇਸ ਨੂੰ ਸੈਨੇਟ ਸਾਹਮਣੇ ਤਕਰੀਰ ਕਰਨ ਬਦਲੇ ਖੂਬ ਫੈਂਡਿਆ। ਅਗਲੇ ਦਿਨ ਇਸ ਨੇ ਫਿਰ ਜਵਾਬੀ ਤਕਰੀਰ, 'ਪਹਿਲੀ ਫਿਲੀਪਿਕ' ਕੀਤੀ। 'ਦੂਜੀ ਫਿਲੀਪਿਕ' ਇਸ ਨੇ ਰੋਮ ਤੋਂ ਬਾਹਰ ਜਾ ਕੇ ਲਿਖੀ। ਵਾਪਸ ਆ ਕੇ ਸੈਨੇਟ ਵਿਚ ਰਿਪਬਲਿਕਨ ਪਾਰਟੀ ਦਾ ਨੇਤਾ ਬਣ ਗਿਆ। ਪਰ ਲੈਪਿਡਸ ਐਨਟਨੀ ਅਤੇ ਔਕਟੇਵੀਅਨ ਨੇ ਰਲਕੇ 7 ਦਸੰਬਰ 43 ਈ. ਪੂ. ਨੂੰ ਇਸਨੂੰ ਕਤਲ ਕਰਵਾ ਦਿੱਤਾ।

ਭਾਸ਼ਣ ਕਲਾ ਸਬੰਧੀ ਇਸ ਦੀ ਪੁਸਤਕ 'ਦਾ ਔਰੇਟਰ' ਵਿਚ ਇਕ ਆਦਰਸ਼ ਵਕਤਾ ਦੀਆਂ ਸਿਫ਼ਤਾਂ ਬਾਰੇ, 'ਡੀ ਦੇਓ ਰੋਮ ਨਾਤੂਰਾ,' ਨਾਂ ਦੀ ਪੁਸਤਕ ਵਿਚ ਬੁਢਾਪੇ ਅਤੇ ਦੋਸਤੀ ਬਾਰੇ ਬਹੁਤ ਸੁੰਦਰ ਵਾਰਤਾਲਾਪ ਮੌਜੂਦ ਹੈ। ਇਸ ਦੀਆਂ ਚਿੱਠੀਆਂ ਵਿਚੋਂ ਐਟੀਕਸ ਨੂੰ ਲਿਖੀ ਚਿੱਠੀ ਬਹੁਤ ਪ੍ਰਸਿੱਧ ਹੈ ਜਿਸ ਵਿਚ ਇਸਨੇ ਰੋਮ ਦੇ ਲੋਕਾਂ ਅਤੇ ਉਨ੍ਹਾਂ ਦੇ ਕੰਮ ਬਾਰੇ ਆਪਣੀ ਨਿਡਰ ਰਾਏ ਪ੍ਰਗਟ ਕੀਤੀ ਹੈ। ਇਸ ਦੇ ਆਪਣੇ ਭਰਾ 'ਕਵਿੰਟਸ' ਨੂੰ ਲਿਖੇ ਪੱਤਰ ਵੀ ਬਹੁਤ ਦਿਲ ਖਿਚਵੇਂ ਹਨ।

ਤਕਰੀਰਾਂ ਵਿਚੋਂ 'ਪਹਿਲੀ ਫਿਲੀਪਿਕ' 'ਦੂਜੀ ਫਿਲੀਪਿਕ' ਵਰਗੀ ਤਕਰੀਰ ਤਾਂ ਦੁਨੀਆ ਦੇ ਸਾਹਿਤਿਕ ਇਤਿਹਾਸ ਵਿਚ ਸ਼ਾਇਦ ਹੀ ਮਿਲੇ। 'Pro cluentio' ਤਕਰੀਰ ਸਿਸਰੋ ਦੀ ਬਹਿਸ ਮੁਬਾਹਸੇ ਵਿਚ ਨਿਪੁੰਨਤਾ ਦਾ ਅਤੇ 'Pro Archia' ਤਕਰੀਰ ਇਸ ਦੀ ਭਾਸ਼ਣ ਕਲਾ ਦਾ ਇਕ ਉੱਚਾ ਨਮੂਨਾ ਹੈ। ਇਸਦੇ 58 ਭਾਸ਼ਣ ਤਾਂ ਜਿਉਂ ਦੇ ਤਿਉਂ ਮੌਜੂਦ ਹਨ। ਬਾਕੀ 48 ਭਾਸ਼ਣਾਂ ਦੇ ਸਿਰ ਲੇਖਾਂ ਦਾ ਹੀ ਪਤਾ ਲੱਗਾ ਹੈ। ਆਧੁਨਿਕ ਕਾਲ ਵਿਚ ਸਿਸਰੋ ਨੂੰ ਪ੍ਰਾਚੀਨ ਰੋਮ ਦੇ ਸਭ ਨਾਲੋਂ ਉਚੇ ਗੱਦਕਾਰ ਦੀ ਹੈਸੀਅਤ ਵਿਚ ਸਨਮਾ-ਨਿਆਂ ਜਾਂਦਾ ਹੈ।

ਹ. ਪੁ.:ਐਨ. ਬ੍ਰਿ. 5; ਫ. ਐਨ. ਲਿਟ।

**ਸਿਸਲੀ** (Sicily) : ਸਿਸਲੀ ਰੂਮ ਸਾਗਰ ਵਿਚ ਸਭ ਤੋਂ ਵੱਡਾ ਤੇ ਮਹੱਤਵਪੂਰਨ ਟਾਪੂ ਹੈ ਅਤੇ ਇਟਲੀ ਦਾ ਇਕ ਖ਼ੁਦਮੁਖ਼ਤਾਰ ਖੰਡ ਹੈ। ਇਹ ਰੂਮ ਸਾਗਰ ਦੇ ਮੱਧ ਵਿਚ ਇਟਲੀ ਦੇ ਦੱਖਣੀ ਸਿਰੇ ਪਾਸ 36°38′ ਤੋਂ 38°18′ ਉ. ਵਿੱਥ. ਤੇ 12°25′ ਤੋਂ 15°40′ ਪੂਰਬੀ ਲੰਬ. ਵਿਚਕਾਰ ਸਥਿਤ ਹੈ। ਇਸਦਾ ਖੇਤਰਫਲ 24,642 ਵ. ਕਿ. ਮੀ. ਹੈ। ਪੇਲਰਮੋ (Palermo) ਇਸ ਦੀ ਰਾਜਧਾਨੀ ਹੈ। ਉੱਤਰ-ਪੂਰਬ ਵਿਚ ਮਸੀਨਾ (Messina) ਖਾੜੀ ਇਸ ਨੂੰ ਇਟਲੀ ਨਾਲੋਂ ਵੱਖ ਕਰਦੀ ਹੈ। ਉੱਤਰ ਵਿਚ ਇਹ ਟ੍ਰੀਹੀਨੀਅਨ ਸਾਗਰ (Tyrehennian Sea) ਤੇ ਪੂਰਬ ਵਿਚ ਆਇਓਨੀਅਨ ਸਾਗਰ ਨਾਲ ਘਿਰਿਆ ਹੋਇਆ ਹੈ ਅਤੇ ਟਿਊਨੀਸ਼ੀਆ ਤੋਂ 160 ਕਿ. ਮੀ. ਉੱਤਰ ਪੂਰਬ ਵਲ ਹੈ।

ਭੂ-ਆਕ੍ਰਿਤੀ ਵਿਗਿਆਨ–

**ਧਰਾਤਲ**–ਸਿਸਲੀ ਦੀ ਸਤ੍ਹਾ ਆਮ ਕਰਕੇ ਪਹਾੜੀ ਹੈ। ਇਸਦੇ ਪੂਰਬੀ ਹਿੱਸੇ ਵਿਚ ਐਟਨਾ (Etna) ਨਾਂ ਦਾ ਜੁਆਲਾ ਮੁਖੀ ਪਹਾੜ ਹੈ ਜਿਸਦੀ ਉਚਾਈ 3263 ਮੀਟਰ ਹੈ। ਇਹ ਦੁਨੀਆ ਦੇ ਪ੍ਰਸਿੱਧ ਜਾਗਦੇ ਜੁਆਲਾ ਮੁੱਖੀ ਪਹਾੜਾਂ ਵਿਚੋਂ ਇਕ ਹੈ। ਤਿੰਨ ਸੌ ਮੀਟਰ ਤਕ ਉਚੀਆਂ ਐਟਨਾ ਦੀਆਂ ਢਲਾਨਾਂ ਖੇਤੀਬਾੜੀ ਲਈ ਵਰਤੀਆਂ ਜਾਂਦੀਆਂ ਹਨ। ਐਟਨਾ ਪਰਬਤ ਦੇ ਉੱਤਰ ਪੱਛਮ ਵਲ ਨੇਬਰੂਦੀ (Nebrodi) ਪਹਾੜ ਹੈ। ਪੱਛਮੀ ਹਿੱਸੇ ਵਿਚ ਚੂਨੇ ਦੇ ਪੱਥਰਾਂ ਵਾਲੀ ਪਠਾਰ ਹੈ। ਸਿਸਲੀ ਵਿਚ ਦੋ ਵੱਡੇ ਮੈਦਾਨ-ਕਾਟਾਨੀਆ (Catania) ਕੋਨਕ ਡੀ. ਆਰੋ ਹਨ। ਇਸ ਟਾਪੂ ਦਾ ਤੱਟ ਆਮ ਕਰਕੇ ਉੱਗੜ ਦੁੱਗੜੇ ਮੈਦਾਨਾਂ ਵਾਲਾ ਹੈ। ਉੱਤਰ ਪੂਰਬੀ ਤੱਟ ਪਥਰੀਲਾ ਹੈ ਅਤੇ ਦੱਖਣ ਵਲ ਮੈਦਾਨ ਕਾਫੀ ਚੌੜਾ ਹੈ।

**ਜਲਵਾਯੂ**–ਸਿਸਲੀ ਦਾ ਜਲਵਾਯੂ ਰੂਮ ਸਾਗਰੀ ਖੰਡ ਵਰਗਾ ਹੈ। ਜਨਵਰੀ ਵਿਚ ਇਥੇ ਦਾ ਤਾਪਮਾਨ 10°ਸੈਂ. ਤੋਂ ਵੀ ਵੱਧ ਰਹਿੰਦਾ ਹੈ ਤੇ ਗਰਮੀਆਂ (ਜੁਲਾਈ) ਵਿਚ ਔਸਤ ਤਾਪਮਾਨ 24.6° ਸੈਂ. ਹੁੰਦਾ ਹੈ। ਇਥੇ ਔਸਤ ਸਾਲਾਨਾ ਵਰਖਾ 63 ਸੈਂ. ਮੀ. ਤੋਂ ਘੱਟ ਹੁੰਦੀ ਹੈ। ਵਰਖਾ ਘੱਟ ਹੋਣ ਕਾਰਨ ਸਿਸਲੀ ਵਿਚ ਪਾਣੀ ਦੀ ਬਹੁਤ ਘਾਟ ਹੈ।

ਕਾਟਾਨੀਆ ਦੇ ਮੈਦਾਨ ਵਿਚ ਦਰਿਆ ਅਕੇਟ, (Acate) ਐਨਾਪੋ (Anapo) ਅਤੇ ਸਿਆਨ (Ciane) ਵਗਦੇ ਹਨ ।

**ਬਨਸਪਤੀ ਅਤੇ ਜੀਵ-ਜੰਤੂ**–ਸਿਸਲੀ ਦੀ ਕੁਦਰਤੀ ਬਨਸਪਤੀ ਰੂਮ ਸਾਗਰ ਦੇ ਆਲੇ ਦੁਆਲੇ ਦੇ ਦੇਸ਼ਾਂ ਵਰਗੀ ਹੈ । ਇਥੇ ਜੈਤੂਨ ਬਹੁਤ ਹੁੰਦਾ ਹੈ ਜਿਹੜਾ ਕਿ ਕਈ ਜ਼ਰੂਰਤਾਂ ਪੂਰੀਆਂ ਕਰਦਾ ਹੈ । ਜੈਤੂਨ ਤੋਂ ਸਿਵਾ ਸਮੁੰਦਰੀ ਕੰਢੇ ਦੇ ਨਜ਼ਦੀਕ ਅੰਗੂਰ, ਸੰਤਰਾ, ਮਾਲਟਾ ਤੇ ਨਿੰਬੂ ਆਦਿ ਫਲਦਾਰ ਪੌਦੇ ਵੱਡੀ ਮਾਤਰਾ ਵਿਚ ਉਗਾਏ ਜਾਂਦੇ ਹਨ । ਬਦਾਮ ਤੇ ਅਖਰੋਟ ਵੀ ਉਗਾਏ ਜਾਂਦੇ ਹਨ ਜਿਨ੍ਹਾਂ ਦੀ ਬਰਾਮਦ ਕੀਤੀ ਜਾਂਦੀ ਹੈ ।

**ਇਤਿਹਾਸ**–ਸਿਸਲੀ ਦਾ ਇਤਿਹਾਸ ਈਸਾ ਤੋਂ ਲਗਭਗ ਗਿਆਰਾਂ ਸਦੀਆਂ ਪੁਰਾਣਾ ਹੈ । ਇਥੋਂ ਦੇ ਮੁਢਲੇ ਵਸਨੀਕਾਂ ਨੂੰ ਸਿਕਾਨੀ ਕਹਿੰਦੇ ਸਨ ਜਿਨ੍ਹਾਂ ਨੂੰ ਸਿਸੇਲਾਂ ਜਾਂ ਸਿਕਿਉਲਾਈ (Siculi) ਲੋਕਾਂ ਨੇ ਕੱਢਿਆ । ਇਨ੍ਹਾਂ ਦੇ ਨਾਂ ਤੇ ਇਸ ਟਾਪੂ ਦਾ ਨਾਂ ਸਿਸਲੀ ਪੈ ਗਿਆ । ਇਸ ਟਾਪੂ ਦੇ ਰੂਮ ਸਾਗਰ ਦੇ ਮੱਧ ਵਿਚ ਹੋਣ ਕਰਕੇ ਕਈ ਸਮੁੰਦਰੀ ਜਹਾਜ਼ਰਾਨ ਇਥੇ ਆਏ ਤੇ ਉਨ੍ਹਾਂ ਨੇ ਇਥੇ ਕਈ ਵਪਾਰਕ ਕੇਂਦਰ ਸਥਾਪਤ ਕੀਤੇ । ਈਸਾ ਤੋਂ ਲਗਭਗ ਸੱਤ ਸਦੀਆਂ ਪਹਿਲਾਂ ਯੂਨਾਨੀ ਲੋਕ ਇਥੇ ਆਏ ਅਤੇ ਉਨ੍ਹਾਂ ਮਸੀਨਾ ਅਤੇ ਸਿਰਾਕਿਊਜ਼ (Syracuse) ਵਰਗੇ ਇਥੇ ਕਈ ਸ਼ਹਿਰ ਵਸਾਏ । ਯੂਨਾਨੀਆਂ ਤੋਂ ਮਗਰੋਂ ਈਸਾ ਤੋਂ ਲਗਭਗ ਤੀਜੀ ਸਦੀ ਪਹਿਲਾਂ, ਰੋਮਨਾਂ ਨੇ ਇਥੇ ਕਬਜ਼ਾ ਕਰ ਲਿਆ ਅਤੇ ਇਹ ਰੋਮਨ ਸਲਤਨਤ ਦਾ ਹਿੱਸਾ ਬਣ ਗਿਆ ।

ਆਰਥਿਕਤਾ–

**ਕੁਦਰਤੀ ਸਾਧਨ**–ਇਸ ਟਾਪੂ ਦੇ ਮੁੱਖ ਖਣਿਜ ਪਦਾਰਥ ਸਲਫ਼ਰ ਤੇ ਲੂਣ ਹਨ । ਦੱਖਣ-ਪੂਰਬੀ ਹਿੱਸੇ ਵਿਚ ਤੇਲ ਪਾਇਆ ਜਾਂਦਾ ਹੈ । ਇਥੇ ਬਿਜਲੀ ਥਰਮਲ ਪਲਾਂਟਾਂ ਤੋਂ ਪੈਦਾ ਕੀਤੀ ਜਾਂਦੀ ਹੈ ਤੇ ਜਲ-ਸ਼ਕਤੀ ਉੱਕੀ ਹੀ ਨਹੀਂ ।

**ਖੇਤੀਬਾੜੀ**–ਇਥੋਂ ਅੱਧ ਤੋਂ ਜ਼ਿਆਦਾ ਲੋਕ ਖੇਤੀਬਾੜੀ ਤੇ ਨਿਰਭਰ ਹਨ । ਪਾਣੀ ਦੀ ਘਾਟ ਕਾਰਨ ਪੈਦਾਵਾਰ ਘਟ ਹੁੰਦੀ ਹੈ ਅਤੇ ਨਾ ਹੀ ਖੇਤੀਬਾੜੀ ਲਈ ਆਧੁਨਿਕ ਢੰਗ ਅਪਣਾਏ ਜਾਂਦੇ ਹਨ । ਇਥੋਂ ਦੀਆਂ ਮੁੱਖ ਉਪਜਾਂ ਕਣਕ, ਰਾਈ ਅਤੇ ਮੱਕੀ ਆਦਿ ਹਨ । ਇਥੇ ਬਾਦਾਮ, ਅਖਰੋਟ, ਅੰਗੂਰ, ਸੰਤਰਾ, ਮਾਲਟਾ, ਨਿੰਬੂ ਤੇ ਜੈਤੂਨ ਆਦਿ ਦੀ ਕਾਸ਼ਤ ਵੀ ਬਹੁ ਮਾਤਰਾ ਵਿਚ ਕੀਤੀ ਜਾਂਦੀ ਹੈ । ਚਰਾਗਾਹਾਂ ਦੀ ਘਾਟ ਕਾਰਨ ਪਸ਼ੂ ਘੱਟ ਹੀ ਪਾਲੇ ਜਾਂਦੇ ਹਨ ।

**ਉਦਯੋਗ**–ਇਸ ਟਾਪੂ ਦੀਆਂ ਮਸ਼ਹੂਰ ਦਸਤਕਾਰੀਆਂ ਫਲਾਂ ਨੂੰ ਸੁਕਾਉਣਾ, ਡੱਬਿਆਂ ਵਿਚ ਬੰਦ ਕਰਨਾ, ਚਟਣੀਆਂ ਆਦਿ ਬਣਾਉਣਾ ਤੇ ਸ਼ਰਾਬ ਤਿਆਰ ਕਰਨਾ ਹੈ । ਸ਼ਰਾਬ ਅਤੇ ਮੱਛੀ ਇਥੋਂ ਬਾਹਰ ਭੇਜੀ ਜਾਂਦੀ ਹੈ ।

**ਆਵਾਜਾਈ ਦੇ ਸਾਧਨ**–ਸਿਸਲੀ ਦੀਆਂ ਤਿੰਨ ਮਸ਼ਹੂਰ ਬੰਦਰਗਾਹਾਂ ਪੋਲਰਮੋ, ਮਸੀਨਾ ਤੇ ਕਾਟਾਨੀਆ ਹਨ । ਇਥੇ ਆਵਾਜਾਈ ਦਾ ਮੁੱਖ ਸਾਧਨ ਰੇਲਾਂ ਹਨ । ਉੱਚੇ ਪਹਾੜਾਂ ਦੇ ਪਿੰਡਾਂ ਲਈ ਆਵਾਜਾਈ ਦਾ ਸਾਧਨ ਖੱਚਰਾਂ ਤੇ ਘੋੜੇ ਆਦਿ ਹਨ । ਵੱਡੇ ਸ਼ਹਿਰ ਪੱਕੀਆਂ ਸੜਕਾਂ ਦੁਆਰਾ ਜੁੜੇ ਹੋਏ ਹਨ । ਭਾਰੀ ਸਾਮਾਨ ਸਮੁੰਦਰੀ ਜਹਾਜ਼ਾਂ ਰਾਹੀਂ ਢੋਇਆ ਜਾਂਦਾ ਹੈ ।

**ਆਬਾਦੀ**-ਸਿਸਲੀ ਦੀ ਆਬਾਦੀ 4,582,000 (1971) ਹੈ । ਇਸ ਟਾਪੂ ਦੀ ਵਧੇਰੇ ਵਸੋਂ ਸ਼ਹਿਰਾਂ ਵਿਚ ਹੈ । ਅੰਦਰਲੇ ਹਿੱਸੇ ਵਿਚ ਜੁਆਲਾਮੁਖੀ ਪਹਾੜ, ਜਲਜਲੇ, ਪਠਾਰ, ਮਲੇਰੀਆ ਤੇ ਸੋਕੇ ਕਾਰਨ ਵਸੋਂ ਘੱਟ ਹੈ, ਲੋਕ ਗਰੀਬ ਹਨ । ਟਾਪੂ ਦੇ ਵੱਡੇ ਵੱਡੇ ਸ਼ਹਿਰ ਸਮੁੰਦਰੀ ਤੱਟ ਦੇ ਨੇੜੇ ਸਥਿਤ ਹਨ । ਇਸ ਨੂੰ ਘਣੀ ਆਬਾਦੀ ਵਾਲਾ ਇਲਾਕਾ ਵੀ ਕਿਹਾ ਜਾਂਦਾ ਹੈ ।

**ਰਾਜ ਪ੍ਰਬੰਧ**–ਇਹ ਇਟਲੀ ਦਾ ਖ਼ੁਦਮੁਖ਼ਤਾਰ ਖੰਡ ਹੈ । ਇਸ ਦਾ ਆਪਣਾ ਵੱਖਰਾ ਹੀ ਵਿਧਾਨ ਮੰਡਲ ਹੈ ਅਤੇ ਇਹ ਆਪਣੇ ਵਿਚੋਂ ਇਕ ਨੂੰ ਪ੍ਰਧਾਨ ਚੁਣਦਾ ਹੈ । ਸਿਸਲੀ ਦੀ ਆਪਣੀ ਵੱਖਰੀ ਹਾਈ ਕੋਰਟ ਹੈ ਜਿਸਦੇ ਅੱਧੇ ਜੱਜਾਂ ਦੀ ਨਾਮਜ਼ਦਗੀ ਇਟਲੀ ਪਾਰਲੀਮੈਂਟ ਕਰਦੀ ਹੈ ਅਤੇ ਅੱਧੇ ਸਿਸਲੀ ਖੰਡ ਦਾ ਵਿਧਾਨ ਮੰਡਲ ਕਰਦਾ ਹੈ । ਖੰਡ ਦਾ ਵਿਧਾਨ ਮੰਡਲ ਖੰਡ ਦੇ ਖਰਚਾਂ ਮੁਤਾਬਕ ਕਰ ਵਧਾ ਘਟਾ ਸਕਦਾ ਹੈ ।

ਹ. ਪੁ.– ਐਨ. ਬ੍ਰਿ. 20 ; ਐਨ. ਬ੍ਰਿ. ਮੈ. : 16

**ਸਿਸਲੇ, ਐਲਫਰਡ** (Sisley, Alfred–1839-1899) : ਇਸ ਫਰਾਂਸੀਸੀ ਪ੍ਰਭਾਵ-ਵਾਦੀ ਚਿਤਰਕਾਰ ਦਾ ਜਨਮ ਪੈਰਿਸ ਵਿਚ 30 ਅਕਤੂਬਰ 1839 ਈ. ਨੂੰ ਅੰਗਰੇਜ਼ ਮਾਪਿਆਂ ਦੇ ਘਰ ਹੋਇਆ । ਇਸ ਨੇ ਚਿਤਰਕਲਾ ਦੀ ਵਿਦਿਆ ਚਾਰਲਸ ਗਲੇਰ (Charles-Gluyre) ਪਾਸੋਂ ਪ੍ਰਾਪਤ ਕੀਤੀ । ਕੋਰੋ (Corot) ਅਤੇ ਪ੍ਰਭਾਵਵਾਦੀ ਚਿਤਰਕਾਰਾਂ ਮੋਨੇ (Monet) ਅਤੇ ਰੇਨਵਾ (Renoir) ਦਾ ਇਸ ਉੱਤੇ ਬਹੁਤ ਪ੍ਰਭਾਵ ਪਿਆ । ਫਰਾਂਸ ਅਤੇ ਇੰਗਲੈਂਡ ਦੋਨਾਂ ਦੇਸ਼ਾਂ ਵਿਚ ਇਸ ਨੇ ਸੀਨ (Seine), ਦੀ ਲੋਇੰਗ (The Loing) ਅਤੇ ਟੇਮਜ਼ (Thames) ਨਾਮਕ ਚਿਤਰਾਂ ਵਿਚ ਸੂਖਮ ਰੰਗਾਂ ਦੀ ਵਰਤੋਂ ਬੜੇ ਪ੍ਰਭਾਵਸ਼ਾਲੀ ਤਰੀਕੇ ਨਾਲ ਕੀਤੀ । ਇਸ ਦੀ ਸਾਰੀ ਉਮਰ ਨਿਰੰਤਰ ਗਰੀਬੀ ਅਤੇ ਜਦੋ-ਜਹਿਦ ਵਿਚ ਬੀਤੀ ਇਸਨੇ ਦਿਨ ਦੇ ਚਾਨਣ ਅਤੇ ਬਦਲਾਂ ਦੇ ਚਿਤਰ ਬੜੀ ਸੁੰਦਰਤਾ ਨਾਲ ਦਰਸਾਏ ਹਨ । ਇਸ ਦੀ 29 ਜਨਵਰੀ ਨੂੰ ਮੋਰੇ-ਸਰ-ਲੋਇੰਗ (Moret-sur-Loing) ਵਿਖੇ ਮ੍ਰਿਤੂ ਹੋ ਗਈ ।

ਹ. ਪੁ. ਐਨ. ਬ੍ਰਿ. 20 : 725

**ਸਿਸਿਆਨ** (Sicyon) : ਇਹ ਪੁਰਾਤਨ ਯੂਨਾਨ ਦਾ ਪ੍ਰਸਿੱਧ ਸ਼ਹਿਰ ਸੀ ਜੋ ਕੋਰਿੰਥ ਦੇ ਉੱਤਰ-ਪੱਛਮ ਵੱਲ 17 ਕਿਲੋਮੀਟਰ ਦੀ ਦੂਰੀ ਤੇ ਉੱਤਰੀ ਪੈਲੋਪਾਨੀਸ (Notbern Peloponnese) ਵਿਚ ਆਸੋਪੁਸ (Asopus) ਅਤੇ ਹੈਲਿਸਨ (Hellisson) ਦਰਿਆਵਾਂ ਦੇ ਸੰਗਮ ਉੱਤੇ ਸਥਿਤ ਸੀ । ਆਰੰਭ ਵਿਚ ਇਥੇ ਆਇਓਨੀਅਨ (Ionians) ਲੋਕ ਰਹਿੰਦੇ ਸਨ । ਬਾਅਦ ਵਿਚ ਡੋਰੀਅਨਾਂ (Dorians) ਨੇ ਇਸ ਉੱਤੇ ਕਬਜ਼ਾ ਕਰ ਲਿਆ । ਫਿਰ 500 ਈ. ਪੂ. ਤੀਕ ਇਹ ਸ਼ਹਿਰ ਆਰਗੋਸ (Argos) ਅਧੀਨ ਰਿਹਾ । ਪਰ ਇਸ ਸ਼ਹਿਰ ਨੂੰ ਅਸਲੀ ਅਜ਼ਾਦੀ ਸੱਤਵੀਂ ਸਦੀ ਪੂਰਵ ਈਸਵੀ ਵਿਚ ਹੀ ਮਿਲੀ, ਜਦੋਂ ਡੋਰੀਅਨਾਂ ਦੇ ਵਿਰੋਧੀ ਆਰਥਾਗੋਰਿਡੀਆਂ (Orthagorids) ਨੇ ਇਸ ਉੱਤੇ ਕਬਜ਼ਾ ਕੀਤਾ । ਇਨ੍ਹਾਂ ਦੀ ਹਕੂਮਤ ਇਸ ਸ਼ਹਿਰ ਉੱਤੇ 665 ਈ. ਪੂਰਵ ਤਕ ਰਹੀ । ਇਸ ਵੰਸ਼ ਦੇ ਮੋਢੀ ਦੇ ਪੋਤਰੇ, ਕਲਾਈਸਥੀਨੀਜ਼ (Cleisthenes) ਨੇ ਯੂਨਾਨ ਅਤੇ ਦੱਖਣੀ ਇਟਲੀ ਦੇ ਬਹੁਤ ਸਾਰੇ ਵਪਾਰਕ ਕੇਂਦਰਾਂ ਨਾਲ ਗਠਜੋੜ ਕਰਕੇ ਇਥੋਂ ਦੇ ਵਪਾਰ ਵਿਚ ਬਹੁਤ ਤਰੱਕੀ ਕੀਤੀ । ਕਲਾਈਸਥੀਨਜ਼ ਦੀ ਮੌਤ ਉਪਰੰਤ ਇਸ ਸ਼ਹਿਰ ਉੱਤੇ ਸਪਾਰਟਾ ਅਤੇ ਕੋਰਿੰਥ ਦਾ ਕਬਜ਼ਾ ਹੋ ਗਿਆ । 369 ਜਾਂ 368 ਈ. ਪੂ. ਵਿਚ ਥੀਬੇਨਜ਼ (Thebans) ਨੇ ਇਸ ਸ਼ਹਿਰ ਉੱਤੇ ਆਪਣਾ ਕਬਜ਼ਾ ਜਮਾ ਲਿਆ । ਚੌਥੀ ਸਦੀ ਪੂਰਵ ਦੌਰਾਨ ਇਥੋਂ ਦੇ ਚਿਤ੍ਰਕਾਰਾਂ ਅਤੇ ਬੁੱਤਘਾੜਿਆਂ ਦਾ ਸਕੂਲ ਬਹੁਤ ਪ੍ਰਸਿੱਧ ਸੀ । 251 ਈ. ਪੂ. ਵਿਚ ਇਹ ਸ਼ਹਿਰ ਮੁੜ ਆਜ਼ਾਦ ਹੋ ਗਿਆ ਅਕੀਅਨ ਤੇ ਲੀਗ (Achaean League) ਵਿਚ ਸ਼ਾਮਲ ਹੋ ਗਿਆ । ਦੂਜੀ ਸਦੀ ਈ. ਪੂ. ਇਹ ਸ਼ਹਿਰ ਬਿਲਕੁਲ ਉਜੜ ਗਿਆ । ਹੁਣ ਇਥੇ ਕੇਵਲ ਵਾਸੀਲਿਕੋ (Vasileko) ਨਾਂ ਦਾ ਇਕ ਪਿੰਡ ਹੈ ।

ਹ. ਪੁ. ਐਨ. ਬ੍ਰਿ. 20 ; ਐਨ. ਬ੍ਰਿ. ਮਾ. 9:182

**ਸਿਸਿਫਸ** (Sisyphus) : ਇਹ ਯੂਨਾਨ ਦਾ ਇਕ ਮਿਥਿਹਾਸਕ ਵਿਅਕਤੀ ਸੀ, ਜੋ ਕਿ ਐਫਿਰਾ ਜਾਂ ਕੋਰਿੰਥ (Ephyra or

Corinth) ਦਾ ਬਾਦਸ਼ਾਹ ਸੀ। ਇਹ ਏਓਲਸ (Aeolus) ਤੇ ਇਨਾਰੇਟ (Enarete) ਦਾ ਪੁੱਤਰ ਅਤੇ ਸਮੁੰਦਰ ਦੇ ਦੇਵਤਾ ਗਲਾਕਸ (Glaucus) ਅਤੇ (ਪੂਰਵ-ਹੋਮਰ ਕਥਾਵਾਂ ਅਨੁਸਾਰ) ਉਡੀਸੀ (Odysseus) ਦਾ ਪਿਤਾ ਸੀ। ਇਸ ਨੂੰ 'ਇਸਥਮਿਅਨ (Isthmian) ਖੇਡਾਂ ਦਾ ਪ੍ਰਸਿੱਧ ਬਾਨੀ ਮੰਨਿਆ ਜਾਂਦਾ ਹੈ। ਕਹਿੰਦੇ ਹਨ ਕਿ ਜਦੋਂ ਮੌਤ ਦਾ ਫ਼ਰਿਸ਼ਤਾ ਇਸ ਦੀ ਜਾਨ ਲੈਣ ਆਇਆ ਤਾਂ ਇਹਨੇ ਉਸ ਨੂੰ ਬੇੜੀਆਂ ਪਾ ਕੇ ਕੈਦ ਕਰ ਲਿਆ ਤੇ ਏਰੇਸ (Ares) ਦੇ ਆ ਕੇ ਛੁਡਾਉਣ ਤੇ ਹੀ ਸਿਸਿਫਸ ਨੇ ਹਾਰ ਮੰਨੀ। ਪਰ ਇਸ ਦੇਹਾਂਤ ਦੀ ਇਸ ਨੇ ਇਕ ਚਾਲ ਖੇਡੀ। ਇਸ ਨੇ ਆਪਣੀ ਵਹੁਟੀ ਨੂੰ ਮਿਰਤਕ ਲਈ ਦਿੱਤੀ ਜਾਣ ਵਾਲੀ ਕੁਰਬਾਨੀ ਦੇਣ ਤੋਂ ਵਰਜ ਦਿੱਤਾ ਤੇ ਆਪਣੀ ਵਹੁਟੀ ਨੂੰ ਇਸ ਕਸੂਰ ਦੀ ਸਜ਼ਾ ਦੇਣ ਦੇ ਬਹਾਨੇ ਉਸ ਨੂੰ ਨਰਕਾਂ ਤੋਂ ਵਾਪਸ ਦੁਨੀਆਂ ਵਿਚ ਆਉਣ ਦੀ ਇਜਾਜ਼ਤ ਲੈ ਲਈ। ਇਹ ਦੁਬਾਰਾ ਮਰਨ ਤੋਂ ਪਹਿਲਾਂ ਕਾਫ਼ੀ ਸਮਾਂ ਜੀਵਤ ਰਿਹਾ। ਮੌਤ ਨੂੰ ਧੋਖਾ ਦੇਣ ਦੇ ਕਸੂਰ ਕਾਰਨ ਇਸ ਨੂੰ ਇਹ ਸਜ਼ਾ ਮਿਲੀ ਕਿ ਇਹ ਇਕ ਪੱਥਰ ਨੂੰ ਪਹਾੜ ਦੀ ਚੋਟੀ ਤੇ ਲੈ ਜਾਵੇ ਜਿਹੜਾ ਕਿ ਚੋਟੀ ਤੇ ਪੁੱਜਣ ਤੋਂ ਪਹਿਲਾਂ ਹੀ ਹੇਠਾਂ ਰਿੜ੍ਹ ਪੈਂਦਾ ਸੀ। ਇਸਨੂੰ ਇਹ ਸਜ਼ਾ ਸਦੀਵੀ ਤੌਰ ਤੇ ਮਿਲੀ ਹੋਈ ਹੈ। ਸਿਸਿਫਸ ਨੂੰ ਲਗਾਤਾਰ ਅਸਫਲ ਜਤਨਾਂ ਤੇ ਭਟਕਣਾ ਆਦਿ ਦਾ ਪ੍ਰਤੀਕ ਮੰਨਿਆ ਜਾਂਦਾ ਹੈ। ਸੂਰਜ ਨੂੰ ਵੀ ਸਿਸਿਫਸ ਕਹਿੰਦੇ ਹਨ ਜੋ ਚੜ੍ਹਨ ਅਤੇ ਡੁੱਬਣ ਦੇ ਵਿਅਰਥ ਕੰਮ ਵਿਚ ਸਦਾ ਲਈ ਲੱਗਾ ਹੋਇਆ ਹੈ।

—ਰ. ਲ. ਆਹੂਜਾ

**ਸ਼ਿਸ਼ੁਨਾਗ (ਖ਼ਾਨਦਾਨ)** : ਪੁਰਾਣਾਂ ਅਨੁਸਾਰ ਸ਼ਿਸ਼ੁਨਾਗ ਖ਼ਾਨਦਾਨ ਸਭ ਤੋਂ ਪੁਰਾਣਾ ਮੰਨਿਆਂ ਜਾਂਦਾ ਹੈ। ਸ਼ਿਸ਼ੁਨਾਗ ਨਾਮੀ ਇਕ ਵਿਅਕਤੀ ਨੇ ਹਜ਼ਰਤ ਈਸਾ ਤੋਂ ਲਗਭਗ ਛੇ ਸੌ ਸਾਲ ਪਹਿਲਾਂ ਇਸ ਖ਼ਾਨਦਾਨ ਦੀ ਬੁਨਿਆਦ ਰੱਖੀ। ਬੁੱਧ-ਮੱਤ ਦੇ ਗ੍ਰੰਥਾਂ ਵਿਚ ਸ਼ਿਸ਼ੁਨਾਗ ਖ਼ਾਨਦਾਨ ਦੇ ਪੰਜਵੇਂ ਰਾਜੇ ਬਿੰਬਸਾਰ ਨੂੰ ਬਹੁਤ ਮਾਨਤਾ ਦਿੱਤੀ ਗਈ ਹੈ। ਇਹ ਰਾਜਾ ਮਹਾਤਮਾ ਬੁੱਧ ਦਾ ਸਹਾਇਕ ਅਤੇ ਬੁੱਧ ਧਰਮ ਦਾ ਹਾਮੀ ਸੀ। ਬਿੰਬਸਾਰ ਦੇ ਪੁੱਤਰ ਅਜਾਤਸ਼ਤਰੂ ਨੇ ਆਪਣੇ ਬਾਪ ਨੂੰ ਖ਼ਤਮ ਕਰਕੇ ਗੱਦੀ ਸੰਭਾਲ ਲਈ। ਅਜਾਤਸ਼ਤਰੂ ਦੇ ਰਾਜਕਾਲ ਦੇ ਮੁੱਢਲੇ ਦਿਨਾਂ ਵਿਚ ਮਹਾਤਮਾ ਬੁੱਧ ਦੀ (487 ਈ. ਪੂ. ਦੇ ਲਗਭਗ) ਮੌਤ ਹੋਈ। ਇਹ ਖ਼ਾਨਦਾਨ ਕੇਵਲ ਡੇਢ ਕੁ ਸਦੀਆਂ ਹੀ ਚਲਿਆ. ਚੌਥੀ ਸਦੀ ਈਸਵੀ ਪੂਰਬ ਦੇ ਮੱਧ ਵਿਚ ਨੰਦ ਖ਼ਾਨਦਾਨ ਦੇ ਇਕ ਸ਼ਹਿਜ਼ਾਦੇ ਨੇ ਸ਼ਿਸ਼ੁਨਾਗ ਖ਼ਾਨਦਾਨ ਨੂੰ ਖ਼ਤਮ ਕਰਕੇ ਨਵੇਂ ਖ਼ਾਨਦਾਨ ਦੀ ਨੀਂਹ ਰੱਖੀ। ਬਿੰਬਸਾਰ ਦਾ ਵਿਆਹ ਕੌਸ਼ਲ ਰਾਜ ਦੇ ਪ੍ਰਸਿੱਧ ਰਾਜਾ ਮਹਾਂ ਕੌਸ਼ਲ ਦੀ ਲੜਕੀ ਨਾਲ ਹੋਇਆ। ਸ਼ਿਸ਼ੁਨਾਗ ਖ਼ਾਨਦਾਨ ਮਗਧ ਉੱਤੇ ਰਾਜ ਕਰਦਾ ਸੀ। ਬਿੰਬਸਾਰ ਦੇ ਵਿਆਹ ਦੇ ਸਿੱਟੇ ਚੰਗੇ ਨਾ ਨਿਕਲੇ। ਇਹ ਵਿਆਹ ਆਪਸੀ ਲੜਾਈ ਝਗੜਿਆਂ ਦਾ ਕਾਰਨ ਬਣਿਆ। ਅਜਾਤਸ਼ਤਰੂ ਨੇ ਆਪਣੇ ਬਾਪ ਬਿੰਬਸਾਰ ਨੂੰ ਭੁੱਖਾ ਤਿਹਾਇਆ ਤੜਫਾ ਤੜਫਾ ਕੇ ਮਾਰਿਆ ਸੀ। ਅਜਾਤਸ਼ਤਰੂ ਦੀ ਮਾਂ ਕੌਸ਼ਲ ਦੇਵੀ ਪਤੀ ਦੇ ਦੁਖ ਨਾਲ ਮਰ ਗਈ। ਕੌਸ਼ਲ ਦੇਵੀ ਦੀ ਮੌਤ ਪਿੱਛੋਂ ਕੌਸ਼ਲ ਦੇ ਰਾਜਾ ਪਰਸੇਨਜੀਤ ਨੇ ਕਾਸ਼ੀ ਦਾ ਇਲਾਕਾ ਵਾਪਸ ਲੈ ਲਿਆ ਜਿਸ ਕਰਕੇ ਮਗਧ ਅਤੇ ਕੌਸ਼ਲ ਰਾਜਾਂ ਵਿਚ ਸਖ਼ਤ ਲੜਾਈਆਂ ਹੋਈਆਂ। ਅੰਤ ਨੂੰ ਸਿੱਟਾ ਇਹ ਨਿਕਲਿਆ ਕਿ ਪਰਸੇਨਜੀਤ ਨੂੰ ਆਪਣੀ ਲੜਕੀ, ਵਜੀਰਾ ਦਾ ਵਿਆਹ ਅਜਾਤਸ਼ਤਰੂ ਨਾਲ ਕਰਨਾ ਪਿਆ ਅਤੇ ਕਾਸ਼ੀ ਦੇ ਸ਼ਹਿਰ ਦੀ ਆਮਦਨ ਵੀ ਅਜਾਤਸ਼ਤਰੂ ਨੂੰ ਦੇਣੀ ਪਈ।

ਹ. ਪੁ. ਹਿਸ. ਗ. ਇੰਡ. 2:273

—ਉੱਤਮ ਸਿੰਘ ਰਾਹੀ

**ਸ਼ਿਸ਼ੁਪਾਲ** : ਇਹ ਚੇਦੀ (ਚੰਦੇਰੀ) ਦੇ ਰਾਜਾ ਦਮਘੋਸ਼ ਦਾ ਪੁੱਤਰ ਸੀ, ਜੋ ਵਸੁਦੇਵ ਦੀ ਭੈਣ ਸ੍ਰੁਤਦੇਵਾ ਦੀ ਕੁੱਖੋਂ ਜਨਮਿਆ। ਇੰਜ ਇਹ ਕ੍ਰਿਸ਼ਨ ਜੀ ਦਾ ਭਰਾ ਲੱਗਾ। ਮਹਾਂਭਾਰਤ ਅਨੁਸਾਰ ਜਨਮ ਸਮੇਂ ਇਸ ਦੀਆਂ ਤਿੰਨ ਅੱਖਾਂ ਅਤੇ ਚਾਰ ਬਾਹਾਂ ਸਨ। ਮਾਂ-ਬਾਪ ਜਦ ਇਸਦਾ ਤਿਆਗ ਕਰਨ ਲੱਗੇ ਤਾਂ ਆਕਾਸ਼ਬਾਣੀ ਹੋਈ ਕਿ ਇਹ ਸ਼ਿਸ਼ੂ (ਬੱਚਾ) ਪਰਤਾਪੀ ਹੋਵੇਗਾ, ਇਸ ਦੀ ਪਾਲਣਾ ਕਰੋ। ਇਸ ਕਾਰਨ ਇਸ ਦਾ ਨਾਂ ਸ਼ਿਸ਼ੂਪਾਲ ਪਿਆ। ਆਕਾਸ਼ਬਾਣੀ ਵਿਚ ਇਹ ਵੀ ਕਿਹਾ ਗਿਆ ਸੀ ਕਿ ਜਦੋਂ ਕੋਈ ਇਕ ਖ਼ਾਸ ਵਿਅਕਤੀ ਇਸ ਨੂੰ ਗੋਦ ਵਿਚ ਚੁੱਕੇਗਾ ਤਾਂ ਇਸਦੇ ਵਾਧੂ ਹੱਥ ਪੈਰ ਗਾਇਬ ਹੋ ਜਾਣਗੇ ਅਤੇ ਮੌਤ ਵੀ ਉਸੇ ਵਿਅਕਤੀ ਦੇ ਹੱਥੋਂ ਹੋਵੇਗੀ। ਜਦੋਂ ਕ੍ਰਿਸ਼ਨ ਜੀ ਨੇ ਆਪਣੇ ਗੋਡਿਆਂ ਤੇ ਬਿਠਾਇਆ ਤਾਂ ਇਸਦੀ ਵਾਧੂ ਅੱਖ ਅਤੇ ਵਾਧੂ ਬਾਹਾਂ ਗਾਇਬ ਹੋ ਗਈਆਂ ਅਤੇ ਬਾਅਦ ਵਿਚ ਇਸ ਦੀ ਮੌਤ ਵੀ ਕ੍ਰਿਸ਼ਨ ਜੀ ਦੇ ਹੱਥੋਂ ਹੋਈ।

ਇਹ ਕ੍ਰਿਸ਼ਨ ਜੀ ਦਾ ਜਾਨੀ ਦੁਸ਼ਮਣ ਸੀ। ਦੁਸ਼ਮਣੀ ਦਾ ਕਾਰਨ ਇਹ ਸੀ ਕਿ ਕ੍ਰਿਸ਼ਨ ਜੀ ਨੇ ਇਸ ਦੀ ਮੰਗੇਤਰ ਰੁਕਮਣੀ ਨੂੰ ਐਨ ਵਿਆਹ ਵਾਲੇ ਦਿਨ ਜ਼ਬਰਦਸਤੀ ਉਧਾਲ ਲਿਆ ਸੀ। ਯੁਧਿਸ਼ਟਰ ਦੇ ਰਾਜਸੂਯ ਯੱਗ ਵਿਚ ਇਸ ਨੇ ਕ੍ਰਿਸ਼ਨ ਜੀ ਦਾ ਭਰੀ ਸਭਾ ਵਿਚ ਬਹੁਤ ਅਪਮਾਨ ਕੀਤਾ। ਕ੍ਰਿਸ਼ਨ ਜੀ ਨੇ ਸੁਦਰਸ਼ਨ ਚੱਕਰ ਨਾਲ ਇਸਦਾ ਸਿਰ ਧੜ ਤੋਂ ਅਲੱਗ ਕਰ ਦਿੱਤਾ। ਇਸ ਘਟਨਾ ਨੂੰ ਮੁੱਖ ਰੱਖ ਕੇ ਸੰਸਕ੍ਰਿਤ ਦੇ ਮਹਾਂ ਕਵੀ ਮਾਘ ਨੇ 'ਸ਼ਿਸ਼ੂਪਾਲ ਵੱਧ' ਨਾਂ ਦਾ ਇਕ ਬਹੁਤ ਮਨੋਹਰ ਮਹਾਕਾਵਿ ਰਚਿਆ ਹੈ। ਵਿਸ਼ਨੂੰ ਪੁਰਾਣ ਅਨੁਸਾਰ ਸ਼ਿਸ਼ੂਪਾਲ ਪਹਿਲੇ ਜਨਮ ਵਿਚ ਹਿਰਨਾਖਸ਼ ਅਤੇ ਦੂਜੇ ਵਿਚ ਰਾਵਣ ਸੀ। ਮਹਾਭਾਰਤ ਅਤੇ ਮਤਸਯ-ਪੁਰਾਣ ਵਿਚ ਇਸਦਾ ਨਾਂ ਸੁਨੀਥ ਦੱਸਿਆ ਗਿਆ ਹੈ।

ਹ. ਪੁ.—ਮਹਾਭਾਰਤ; ਸ਼ਿਸ਼ੁਪਾਲ ਮਾਘ; ਸ੍ਰੀ ਮਦ ਭਾਗਵਤ ਪੁਰਾਣ; ਮਿ. ਕੋ.; ਮ. ਕੋ.

**ਸ਼ਿਸ਼ੂਮਾਰ** : ਸ਼ਿਸ਼ੂਮਾਰ ਅਰਥਾਤ ਮਗਰਮੱਛ, ਇਹ ਮੱਛ ਦੀ ਸ਼ਕਲ ਦਾ ਇਕ ਤਾਰਾ ਮੰਡਲ ਹੈ। ਵਿਸ਼ਨੂੰ ਪੁਰਾਣ ਅਨੁਸਾਰ ਇਹ ਸੌਰ ਤਾਰੇ ਹਨ। ਧ੍ਰੂ ਇਸਦੀ ਪੂਛ ਵੱਲ ਅਤੇ ਵਿਸ਼ਨੂੰ ਇਸਦੇ ਮੱਧ ਵਿਚ ਵਿਰਾਜਦਾ ਹੈ। ਇਸ ਦੇ ਸੱਜੇ ਪਾਸੇ ਦੇ ਚੌਦਾਂ ਨਛੱਤਰਾਂ ਨੂੰ ਉਤਰਾਇਣ ਆਖਦੇ ਹਨ ਅਤੇ ਖੱਬੇ ਪਾਸੇ ਦੇ ਇੰਨੇ ਹੀ ਨਕਸ਼ਤਰਾਂ ਨੂੰ ਦਕਸ਼ਿਣਾਇਣ ਕਹਿੰਦੇ ਹਨ। ਇਸ ਦੇ ਢਿੱਡ ਵਿਚ ਆਕਾਸ਼ ਗੰਗਾ ਹੈ। ਇਹ ਸ਼ਿਸ਼ੂਮਾਰ ਹੀ ਭੌਂਦਾ ਹੋਇਆ ਚੰਦ, ਸੂਰਜ ਆਦਿ ਨੂੰ ਘੁਮਾਂਦਾ ਹੈ ਅਤੇ ਨਕਸ਼ਤਰ ਵੀ ਇਸੇ ਦੇ ਨਾਲ ਚੱਕ ਵਾਂਗ ਭੌਂਦੇ ਹਨ। ਇਸ ਦੇ ਚਾਰ ਤਾਰੇ ਕਦੇ ਨਹੀਂ ਡੁੱਬਦੇ। ਇਸ ਸ਼ਿਸ਼ੂਮਾਰ ਦਾ ਪਿਤਾ ਦੋਸ਼ (ਰਾਤ ਦਾ ਆਰੰਭ) ਸਮਝਿਆ ਗਿਆ ਹੈ ਅਤੇ ਮਾਤਾ ਸ਼ਰਵਰੀ (ਰਾਤ) ਮੰਨੀ ਗਈ ਹੈ। ਇਹ ਧ੍ਰੂ ਦੀ ਤੀਵੀਂ ਭ੍ਰਮੀ ਦਾ ਪਿਤਾ ਵੀ ਦੱਸਿਆ ਗਿਆ ਹੈ।

ਹ. ਪੁ.—ਮੈਨੀਅਲ ਵਿਲੀਅਮਜ਼-ਸੰਸਕ੍ਰਿਤ ਇੰਗਲਿਸ਼ ਡਿਕਸ਼ਨਰੀ; ਮ. ਕੋ.

**ਸ਼ਿਹ ਹਵਾਂਗ ਤੀ** (Shih Huang Ti—259-210 ਈ. ਪੂ.) : ਚੀਨ ਦਾ ਇਕ ਬਾਦਸ਼ਾਹ ਜੋ ਕਿ ਆਪਣੇ ਆਪ ਨੂੰ 'ਪਹਿਲਾ ਸਰਬਸੱਤਾਧਾਰੀ ਸਮਰਾਟ' ਕਹਿੰਦਾ ਸੀ, ਚੇਂਗ (Cheng) ਦੇ ਨਾਂ ਨਾਲ ਪ੍ਰਸਿੱਧ ਹੈ। ਇਸਦਾ ਜਨਮ 259 ਈ. ਪੂ. ਵਿਚ ਉੱਤਰ ਪੱਛਮੀ ਚੀਨ ਦੇ ਚਿਨ (Chin) ਰਾਜ ਵਿਚ ਹੋਇਆ। 246 ਈ. ਪੂ. ਵਿਚ ਇਸ ਦੀ ਰਾਜਗੱਦੀ ਤੇ ਬੈਠਣ ਤੋਂ ਬਾਅਦ ਚੇਂਗ ਨੇ ਆਪਣੇ ਛੇ ਸ਼ਤਰੂ ਰਾਜਾਂ ਨੂੰ ਅਧੀਨ ਕਰਕੇ 221 ਈ. ਪੂ. ਵਿਚ ਸਾਮਰਾਜ ਦੀ ਸੰਸਥਾਪਨਾ ਦਾ ਐਲਾਨ ਕੀਤਾ। ਇਸਨੇ ਇਕ ਕੇਂਦਰੀ ਪ੍ਰਸ਼ਾਸਨ ਦੀ ਸਥਾਪਨਾ ਕੀਤੀ ਅਤੇ ਜਲਦੀ ਹੀ ਸੜਕਾਂ ਅਤੇ ਨਹਿਰਾਂ ਦਾ ਜਾਲ ਵਿਛਾ ਦਿੱਤਾ। ਇਸ ਤੋਂ ਇਲਾਵਾ ਇਸਨੇ ਚੀਨ ਦੀ ਦੀਵਾਰ ਦੇ ਨਾਲ ਨਾਲ ਫ਼ੌਜੀ ਗੜ੍ਹੀਆਂ ਵੀ ਉਸਾਰੀਆਂ। ਆਪਣੇ ਰਾਜਕਾਲ ਦੇ ਅੰਤਿਮ ਸਮੇਂ ਵਿਚ ਇਸਨੇ ਆਪਣੇ ਸਾਮਰਾਜ ਦਾ ਨਿਰੀਖਣ ਕਰਨ ਲਈ ਕਈ ਯਾਤਰਾਵਾਂ ਕੀਤੀਆਂ। ਇਸਦਾ ਆਪਣੇ ਦਰਬਾਰ ਦੇ ਕਨਫਿਊਸ਼ਸ ਵਿਦਵਾਨਾਂ ਨਾਲ ਮਤ-ਭੇਦ ਹੋ ਗਿਆ ਜਿਸਦੇ ਨਤੀਜੇ ਵਜੋਂ ਸਰਕਾਰ ਵਲੋਂ

ਕਿਤਾਬਾਂ ਜ਼ਬਤ ਕਰਕੇ ਸਾੜ ਦਿੱਤੀਆਂ ਗਈਆਂ। ਇਹ ਪ੍ਰਸਿੱਧ ਘਟਨਾ 213 ਈ. ਪੂ. ਦੀ ਹੈ।

ਸ਼ੇਂਗ ਇਕ ਸ਼ਕਤੀ ਸ਼ਾਲੀ ਜੇਤੂ, ਕੂਟਨੀਤੀਵਾਨ ਹੋਣ ਦੇ ਨਾਲ ਨਾਲ ਸਾਹਸ ਭਰਪੂਰ ਨਵੀਆਂ ਰੀਤਾਂ ਚਲਾਉਣ ਵਾਲਾ ਬਾਦਸ਼ਾਹ ਸੀ। ਇਸਦੀ ਮੌਤ 210 ਈ. ਪੂ. ਵਿਚ ਚੀਨ ਵਿਚ ਹੋਈ।

ਤ. ਪੁ. ਐਨ. ਬ੍ਰਿ. 20.

**ਸਿੰਹਿਕਾ** : ਸਿੰਹਿਕਾ ਦਕਸ਼ ਦੀ ਪੁੱਤਰੀ ਅਤੇ ਕਸ਼ਯਪ ਦੀ ਪਤਨੀ ਅਤੇ ਰਾਹੂ ਦੀ ਮਾਂ ਸੀ।

2. ਇਹ ਇਕ ਰਾਖਸ਼ਣੀ ਸੀ ਜੋ ਆਕਾਸ਼ ਵਿਚ ਉਡਦੇ ਪੰਛੀਆਂ ਦੀ ਛਾਂ ਫੜ ਕੇ ਉਨ੍ਹਾਂ ਨੂੰ ਆਪਣੇ ਵੱਲ ਖਿੱਚ ਲੈਂਦੀ ਸੀ। ਕੁਝ ਵਿਦਵਾਨਾਂ ਅਨੁਸਾਰ ਇਹ ਵਿਪ੍ਰਚਿੱਤੀ ਦੀ ਪਤਨੀ ਸੀ। ਇਹ ਲੰਕਾ ਦੇ ਕੋਲ ਸਮੁੰਦਰ ਵਿਚ ਰਹਿੰਦੀ ਸੀ। ਸੀਤਾ ਦਾ ਥਹੁ ਪਤਾ ਲੈਣ ਲਈ ਜਦੋਂ ਹਨੂਮਾਨ ਸਮੁੰਦਰ ਦੇ ਉਪਰੋਂ ਲੰਕਾ ਵੱਲ ਜਾ ਰਿਹਾ ਸੀ ਤਾਂ ਸਿੰਹਿਕਾ ਨੇ ਹਨੂਮਾਨ ਨੂੰ ਵੇਖਕੇ ਉਸਦੇ ਪਰਛਾਵੇਂ ਨੂੰ ਪਕੜ ਲਿਆ। ਉਸ ਵੇਲੇ ਹਨੂਮਾਨ ਨੂੰ ਸੁਗ੍ਰੀਵ ਦੀ ਗੱਲ ਚੇਤੇ ਆਈ ਕਿ ਇਹ ਪਰਛਾਵਾਂ ਫੜਨ ਵਾਲੀ ਸਿੰਹਿਕਾ ਹੀ ਹੈ। ਉਸ ਨੇ ਝਟ ਛੋਟਾ ਆਕਾਰ ਧਾਰਣ ਕਰ ਲਿਆ ਅਤੇ ਸਿੰਹਿਕਾ ਦੇ ਮੂੰਹ ਵਿਚ ਚਲਾ ਗਿਆ। ਅੰਦਰ ਜਾ ਕੇ ਹਨੂਮਾਨ ਇਸਦਾ ਪੇਟ ਪਾੜ ਕੇ ਬਾਹਰ ਆ ਗਿਆ ਤੇ ਇੰਜ ਸਿੰਹਿਕਾ ਦਾ ਖਾਤਮਾ ਹੋਇਆ।

ਤ. ਪੁ.—ਭਾਰਤੀਯ ਚਰਿਤਾਮ-ਬੁੱਧੀ-ਚਤੁਰਵੇਦੀ, ਦਵਾਰਕਾ ਪ੍ਰਸਾਦ ਸ਼ਰਮਾ; ਪ੍ਰਾਚੀਨ ਚਰਿਤਰ ਕੋਸ਼ (ਮਰਾਠੀ); ਬਾਲਮੀਕੀ ਰਮਾਇਣ, ਸੁੰਦਰ ਕਾਂਡ; ਮ. ਕੋ.

**ਸਿਹੋਰ (Sihor)** : ਇਹ ਕਸਬਾ ਗੁਜਰਾਤ ਪ੍ਰਦੇਸ਼ ਦੇ ਭਾਵਨਗਰ (Bhavnagar) ਜ਼ਿਲ੍ਹੇ ਵਿਚ ਇਸੇ ਨਾਂ ਦੇ ਤਅੱਲੁਕੇ ਦਾ ਸਦਰ ਮੁਕਾਮ ਹੈ ਜੋ ਭਾਵਨਗਰ ਤੋਂ 20 ਕਿ. ਮੀ. ਪੱਛਮ ਵੱਲ ਸਿਹੋਰ ਪਰਬਤ ਲੜੀ ਵਿਚ ਭਾਵਨਗਰ ਗੋਂਡਲ (Gondol) ਰੇਲਵੇ ਲਾਈਨ ਉੱਤੇ ਸਥਿਤ ਹੈ।

ਸਿਹੋਰ ਨਾਂ 'ਸਿੰਘਪੁਰ' (ਸ਼ੇਰਸ਼ਹਿਰ) ਤੋਂ ਵਿਗੜਿਆ ਹੋਇਆ ਹੈ। ਪੁਰਾਤਨ ਸਮੇਂ ਵਿਚ ਇਸਨੂੰ ਸਰਸਵਤਪੁਰ (Saraswatpur) ਕਹਿੰਦੇ ਸਨ। ਇਹ 1723 ਤਕ ਗੋਹੇਲ ਰਾਜਪੂਤਾਂ ਦੀ ਭਾਵਨਗਰ ਰਿਆਸਤ ਦੀ ਰਾਜਧਾਨੀ ਰਿਹਾ।

ਇਸ ਸ਼ਹਿਰ ਦੇ ਮੁੱਖ-ਧੰਦੇ ਤਾਂਬਾ ਤੇ ਪਿੱਤਲ ਦੇ ਬਰਤਨ, ਨਸਵਾਰ, ਪਲਸਤਰ ਆਫ਼ ਦਾ ਚੂਨਾ ਬਣਾਉਣਾ ਤੇ ਬੀਜਾਂ ਵਿਚੋਂ ਤੇਲ ਕੱਢਣਾ ਅਤੇ ਕਪੜਾ ਆਦਿ ਦੀ ਰੰਗਾਈ ਕਰਨਾ ਹਨ। ਇਥੋਂ ਮਿਲਿਆ ਸਿਹੋਰ ਨਾਂ ਦਾ ਪੱਥਰ ਇਮਾਰਤਾਂ ਲਈ ਕਾਫ਼ੀ ਵਰਤਿਆ ਜਾਂਦਾ ਹੈ। ਇਥੇ 'ਬ੍ਰਹਮਾ ਕੁੰਡ, ਗੌਤਮੀ ਕੁੰਡ ਅਤੇ ਗੌਤਮੇਸ਼ਵਰ ਮਹਾਦੇਓ ਦਾ ਮੰਦਰ ਆਦਿ ਮਸ਼ਹੂਰ ਧਾਰਮਿਕ ਸਥਾਨ ਹਨ।

ਆਬਾਦੀ—18,560 (1971)

$21^{\circ}40'$ ਉ. ਵਿਥ; $72^{\circ}$ ਪੂ. ਲੰਬ.

ਤ. ਪੁ.—ਇੰਪ. ਗ. ਇੰਡ.

**ਸਿਹੋਰਾ (Sihora)** : ਇਹ ਸ਼ਹਿਰ ਮਧ-ਪ੍ਰਦੇਸ਼ ਦੇ ਜੱਬਲਪੁਰ ਜ਼ਿਲ੍ਹੇ ਵਿਚ ਇਸੇ ਹੀ ਨਾਂ ਦੇ ਤਅੱਲੁਕੇ ਦਾ ਸਦਰ ਮੁਕਾਮ ਹੈ ਜੋ ਜਬਲਪੁਰ ਸ਼ਹਿਰ ਤੋਂ ਰੇਲ ਰਾਹੀਂ 40 ਕਿ. ਮੀ. ਦੀ ਵਿਥ ਤੇ ਵਾਕਿਆ ਹੈ। ਸੰਨ 1867 ਵਿਚ ਇਥੇ ਮਿਉਂਸਪਲ ਕਮੇਟੀ ਸਥਾਪਤ ਕੀਤੀ ਗਈ। ਇਥੇ ਥੋੜੀ ਜਿਹੀ ਮਿਕਦਾਰ ਵਿਚ ਕੱਚਾ ਲੋਹਾ ਨਿਕਲਦਾ ਹੈ ਅਤੇ ਇਥੇ ਹੀ ਸਾਫ਼ ਕੀਤਾ ਜਾਂਦਾ ਹੈ।

ਆਬਾਦੀ—18359 (1971)

$23^{\circ}29'$ ਉ. ਵਿਥ.; $80^{\circ}6'$ ਪੂ. ਲੰਬ.

ਤ. ਪੁ.—ਇੰਪ. ਗ. ਇੰਡ. 22

**ਸਿਕਸਟਸ** : ਇਸ ਨਾਂ ਦੇ ਰੋਮ ਦੇ ਚਰਚ ਦੇ ਪੰਜ ਪੋਪ ਹੋਏ ਹਨ। ਸਿਕਸਟਸ ਪਹਿਲਾਂ ਦੂਜੀ ਸਦੀ ਵਿਚ ਨੌ ਦਸ ਸਾਲ ਦੇ ਸਮੇਂ ਲਈ (ਲਗਭਗ 115 ਈ. ਤੋਂ ਲਗਭਗ 125 ਈ. ਤਕ) ਪੋਪ ਰਿਹਾ। ਇਹ ਪੋਪ ਸੈਂਟ ਅਲੈਗਜ਼ੈਂਡਰ ਪਹਿਲੇ ਤੋਂ ਬਾਅਦ ਪੋਪ ਬਣਿਆ। ਸੇਂਟ ਪੀਟਰ ਤੋਂ ਪਿੱਛੋਂ ਇਸਦਾ ਨਾਂ ਪੋਪ ਦੇ ਤੌਰ ਤੇ ਛੇਵੇਂ ਥਾਂ ਆਉਂਦਾ ਹੈ।

ਸਿਕਸਟਸ ਦੂਜਾ 257-258 ਈ. ਦੌਰਾਨ ਪੋਪ ਰਿਹਾ। ਇਸ ਦੀ ਸ਼ਹੀਦ ਦੇ ਤੌਰ ਤੇ ਮਾਨਤਾ ਹੈ। ਇਸਨੇ ਉਨ੍ਹਾਂ ਚਰਚਾਂ ਨਾਲ ਚਰਚ ਦੇ ਦੁਬਾਰਾ ਸਬੰਧ ਸਥਾਪਤ ਕੀਤੇ, ਜਿਨ੍ਹਾਂ ਨਾਲੋਂ ਸਟੀਫ਼ਨ ਪਹਿਲੇ ਦੇ ਸਮੇਂ ਟੁੱਟ ਗਏ ਸਨ। ਇਸ ਨੂੰ ਸਮਰਾਟ ਵੇਲੇਰੀਅਨ ਦੇ ਅਹਿਦ ਵਿਚ ਸ਼ਹੀਦ ਕੀਤਾ ਗਿਆ। ਇਸਦਾ ਸ਼ਹੀਦੀ ਦਿਨ 6 ਅਗਸਤ ਨੂੰ ਮਨਾਇਆ ਜਾਂਦਾ ਹੈ।

ਸਿਕਸਟਸ ਤੀਜਾ 432 ਤੋਂ 440 ਈ. ਤਕ ਪੋਪ ਦੇ ਅਹੁਦੇ ਤੇ ਰਿਹਾ। ਇਸਦੇ ਸਮੇਂ ਰੋਮ ਦਾ ਚਰਚ ਅੰਦਰੂਨੀ ਝਗੜਿਆਂ ਵਿਚ ਫਸਿਆ ਹੋਇਆ ਸੀ। ਇਸ ਨੇ ਇਨ੍ਹਾਂ ਝਗੜਿਆਂ ਨੂੰ ਖਤਮ ਕਰ ਦਿੱਤਾ। ਇਸ ਨੇ ਪੂਰਬ ਨਾਲ ਵੀ ਚੰਗੇ ਸਬੰਧ ਕੀਤੇ।

ਸਿਕਸਟਸ ਚੌਥੇ ਦਾ ਜਨਮ ਫਰਾਂਸੇਸਕੋ ਡੇਲਾ ਰੋਵੇਰ ਵਿਖੇ 21 ਜੁਲਾਈ, 1414 ਈ. ਨੂੰ ਹੋਇਆ। ਇਹ 1471 ਈ. ਤੋਂ 1485 ਈ. ਤਕ ਪੋਪ ਦੇ ਅਹੁਦੇ ਤੇ ਰਿਹਾ। ਇਸਨੇ ਆਪਣੇ ਧਾਰਮਕ ਕਰਤਵ ਨਿਭਾਉਣ ਦੀ ਬਜਾਏ ਆਪਣੇ ਰਾਜਸੀ ਖੇਤਰ ਵੱਲ ਵਧੇਰੇ ਧਿਆਨ ਦਿੱਤਾ ਅਤੇ ਆਪਣੇ ਪਰਿਵਾਰ ਲਈ ਜਾਇਦਾਦ ਵੀ ਬਣਾਉਣ ਲਗ ਪਿਆ। ਇਸ ਸਮੇਂ ਤੁਰਕਾਂ ਨਾਲ ਧਾਰਮਕ ਯੁੱਧ ਹੋਣੇ ਲਗਭਗ ਬੰਦ ਹੋ ਗਏ ਸਨ ਪਰ ਫਿਰ ਵੀ ਇਸਨੇ 1472 ਈ. ਵਿਚ ਇਕ ਜਹਾਜ਼ੀ ਬੇੜਾ ਤੁਰਕਾਂ ਉਪਰ ਹਮਲਾ ਕਰਨ ਲਈ ਸਮਿਹਨਾ (ਆਧੁਨਿਕ ਇਜ਼ਮਿਰ, ਤੁਰਕਿਸਤਾਨ) ਭੇਜਿਆ। ਇਸਦੇ ਫਰਾਂਸ ਨਾਲ ਤਅੱਲਕਾਤ ਖਰਾਬ ਰਹੇ। ਇਸ ਨੇ ਤੁਰਕਾਂ ਵਿਰੁੱਧ ਰੂਸ ਦੀ ਸਹਾਇਤਾ ਪ੍ਰਾਪਤ ਕਰਨ ਦਾ ਜਤਨ ਕੀਤਾ, ਪਰ ਅਸਫਲ ਰਿਹਾ। ਇਸ ਨੇ ਲੋਰੇਂਜ਼ੋ ਡੀ ਮੈਡੀਸੀ (Lorenzo De Medici) ਨੂੰ ਕਤਲ ਕਰਾਉਣ ਦੀ ਸਾਜ਼ਸ਼ ਵਿਚ ਵੀ ਹਿੱਸਾ ਲਿਆ। ਇਸਨੇ ਕਈ ਹੋਰ ਮੌਕਿਆਂ ਤੇ ਵੀ ਰਾਜਨੀਤਕ ਸਰਗਰਮੀਆਂ ਵਿਚ ਭਾਗ ਲਿਆ। ਇਸ ਨੇ ਕਈ ਰੋਮਨ ਚਰਚ ਵੀ ਬਣਵਾਏ। ਇਸ ਨੇ ਵੈਟੀਕਾਨ ਲਾਇਬ੍ਰੇਰੀ ਸਥਾਪਤ ਕਰਨ ਵਿਚ ਵੀ ਕਾਫ਼ੀ ਹਿੱਸਾ ਪਾਇਆ। ਇਸ ਦੀ ਮੌਤ 12 ਅਗਸਤ, 1484 ਈ. ਨੂੰ ਹੋਈ।

ਸਿਕਸਟਸ ਪੰਜਵਾਂ 1585 ਈ. ਤੋਂ 1590 ਈ. ਤਕ ਪੋਪ ਰਿਹਾ। ਇਸ ਨੇ ਪੋਪ ਬਣਦੇ ਸਾਰ ਡਾਕੂਆਂ ਦੇ ਖਾਤਮੇ ਵਲ ਧਿਆਨ ਦਿੱਤਾ। ਇਸ ਨਾਲ ਬਹੁਤ ਸਾਰੇ ਵਿਅਕਤੀ ਇਸਦੇ ਦੁਸ਼ਮਨ ਬਣ ਗਏ। ਇਸ ਨੇ ਆਪਣੀ ਆਰਥਕ ਹਾਲਤ ਸੁਧਾਰਨ ਲਈ ਕਈ ਆਰਥਕ ਸੁਧਾਰ ਵੀ ਕੀਤੇ। ਇਸਨੇ ਪੈਸੇ ਦੀ ਪ੍ਰਾਪਤੀ ਲਈ ਅਹੁਦਿਆਂ ਨੂੰ ਵੇਚਣਾ ਸ਼ੁਰੂ ਕਰ ਦਿੱਤਾ ਅਤੇ ਕਈ ਨਵੇਂ ਕਰ ਵੀ ਲਗਾਏ।

ਇਸ ਨੇ ਖ਼ੁਰਾਕ ਦੀਆਂ ਕੀਮਤਾਂ ਨੂੰ ਵਿਨਿਯਮਤ ਕੀਤਾ। ਖੇਤੀ-ਬਾੜੀ ਅਤੇ ਉਦਯੋਗ ਨੂੰ ਉੱਨਤ ਕਰਨ ਦੇ ਸਬੰਧ ਵਿਚ ਉਤਸ਼ਾਹ ਦਿੱਤਾ। ਇਸਨੇ ਬਹੁਤ ਸਾਰੀਆਂ ਇਮਾਰਤਾਂ ਬਣਵਾਈਆਂ ਅਤੇ ਸੈਂਟ ਪੀਟਰ ਦੇ ਚਰਚ ਦੀ ਅੰਦਰਲੀ ਛੱਤ ਨੂੰ ਬਣਵਾਇਆ।

ਇਸ ਕੋਲ ਆਰਥਕ ਸੁਧਾਰਾਂ ਕਾਰਨ ਇਤਨਾ ਪੈਸਾ ਇਕੱਠਾ ਹੋ ਗਿਆ ਕਿ ਇਸ ਨੂੰ ਯੂਰਪ ਦਾ ਸਭ ਤੋਂ ਅਮੀਰ ਬਾਦਸ਼ਾਹ ਖਿਆਲ ਕੀਤਾ ਜਾਂਦਾ ਸੀ। ਇਸਨੇ ਚਰਚ ਦੇ ਕੇਂਦਰੀ ਪ੍ਰਸ਼ਾਸਨ ਵਿਚ ਕਈ ਪ੍ਰਕਾਰ ਦੇ ਸੁਧਾਰ ਕੀਤੇ। ਇਹ ਸੁਧਾਰ ਵਿਰੋਧੀ ਅੰਦੋਲਨ ਦੇ ਮੋਢੀਆਂ ਵਿਚੋਂ ਇਕ ਸੀ। ਪ੍ਰੋਟੈਸਟੈਂਟ ਧਰਮ ਨੂੰ ਫ਼ਰਾਂਸ ਵਿਚ ਫੈਲਣ ਤੋਂ ਰੋਕਣਾ ਅਤੇ ਯੂਰਪ ਵਿਚ ਸਪੇਨ ਦੇ ਦਾਬੇ ਨੂੰ ਖਤਮ ਕਰਨਾ ਇਸ ਦੀ ਨੀਤੀ

ਵਿਚ ਸ਼ਾਮਲ ਸਨ। ਇਸ ਦੀ ਮੌਤ 27 ਅਗਸਤ, 1590 ਈ. ਨੂੰ ਹੋਈ।

ਹ. ਪੁ.—ਐਨ. ਬ੍ਰਿ. ਮਿ. 11 : 248

**ਸ਼ਿਕੰਜਾ** (Vice or Vise) : ਫ਼ਾਰਸੀ ਵਿਚ ਅਪਰਾਧੀਆਂ ਨੂੰ ਪੀੜਨ ਵਾਲੇ ਜੰਤਰ ਨੂੰ ਸ਼ਿਕੰਜਾ ਕਿਹਾ ਜਾਂਦਾ ਹੈ। ਮੱਧ ਕਾਲ ਤੋਂ ਹੀ ਲਗਭਗ ਦੁਨੀਆ ਦੇ ਹਰ ਦੇਸ਼ ਵਿਚ ਦੋਸ਼ੀਆਂ ਨੂੰ ਸਜ਼ਾ ਦੇਣ ਲਈ ਸ਼ਿਕੰਜੇ ਦੀ ਵਰਤੋਂ ਕਿਸੇ ਨਾ ਕਿਸੇ ਰੂਪ ਵਿਚ ਹੁੰਦੀ ਆ ਰਹੀ ਹੈ। ਸਾਡੇ ਦੇਸ਼ ਵਿਚ ਇਸ ਦੀ ਵਰਤੋਂ ਵਧੇਰੇ ਕਰਕੇ ਮੁਗ਼ਲਾਂ ਦੇ ਰਾਜ ਸਮੇਂ ਹੁੰਦੀ ਰਹੀ ਹੈ। ਫ਼ਰਾਂਸ ਵਿਚ ਸ਼ਿਕੰਜੇ ਨੂੰ ਕੈਂਗ (Cangue) ਜਾਂ ਪਿਲੋਰੀ (Pillory) ਅਤੇ ਇੰਗਲੈਂਡ ਵਿਚ ਸਟਾਕਸ (Stocks) ਕਿਹਾ ਜਾਂਦਾ ਹੈ। ਸਭਿਅਤਾ ਦੇ ਬਦਲਣ ਨਾਲ ਸ਼ਿਕੰਜੇ ਦੀ ਵਰਤੋਂ ਅਪਰਾਧੀਆਂ ਨੂੰ ਸਜ਼ਾ ਦੇਣ ਲਈ ਘਟਦੀ ਗਈ ਪਰੰਤੂ ਇੰਜਨੀਅਰਿੰਗ ਤੇ ਜਿਲਦ-ਸਾਜ਼ੀ ਦੇ ਕੰਮਾਂ ਲਈ ਅਤੇ ਵਿਗਿਆਨ ਤੇ ਕਲਾ ਵਿਗਿਆਨ ਦੀ ਉੱਨਤੀ ਵਿਚ ਇਹ ਹਰ ਪੱਖੋਂ ਵਧਦੀ ਹੀ ਵਧਦੀ ਜਾ ਰਹੀ ਹੈ। ਇਸ ਦਾ ਦੂਜਾ ਨਾਂ ਬੈਂਚ (Bench-Vice) ਵੀ ਹੈ।

ਇੰਜਨੀਅਰਿੰਗ ਵਰਕਸ਼ਾਪ ਵਿਚ ਫਿਟਰ ਨੂੰ ਕੰਮ ਕਰਨ ਲਈ, ਭਾਵੇਂ ਕੰਮ ਕਿਸੇ ਵੀ ਕਿਸਮ ਦਾ ਕਿਉਂ ਨਾ ਹੋਵੇ, ਸ਼ਿਕੰਜੇ ਦੀ ਲੋੜ ਪੈਂਦੀ ਹੈ। ਕਿਸੇ ਵੀ ਜੰਤਰ ਨੂੰ, ਜਿਸ ਦੀ ਵਰਤੋਂ ਕਸਣ ਲਈ ਕੀਤੀ ਜਾਂਦੀ ਹੈ, ਸ਼ਿਕੰਜਾ ਕਿਹਾ ਜਾ ਸਕਦਾ ਹੈ। ਫਿਟਰ ਦੇ ਆਮ ਵਰਤੋਂ ਵਿਚ ਆਉਣ ਵਾਲੇ ਸ਼ਿਕੰਜੇ ਦੀ ਬਣਤਰ ਚਿਤਰ 1 ਵਿਚ ਦਰਸਾਈ ਗਈ ਹੈ। ਜਦੋਂ ਫਿਟਰ ਨੇ ਛੈਣੀ ਨਾਲ ਕੰਮ ਕਰਨਾ ਹੁੰਦਾ ਹੈ ਤਾਂ ਉਹ ਚਿਤਰ 2 ਅਨੁਸਾਰ ਸ਼ਿਕੰਜੇ ਦੀ ਵਰਤੋਂ ਕਰਦਾ ਹੈ। ਕੰਮ ਦੀ ਕਿਸਮ ਅਨੁਸਾਰ ਸ਼ਿਕੰਜੇ ਦੀ ਕਿਸਮ ਵੀ ਵਖਰੀ ਹੁੰਦੀ ਹੈ। ਵਰਮੇ ਉੱਤੇ ਕੰਮ ਕਰਦੇ ਸਮੇਂ ਵਰਤੇ ਜਾਣ ਵਾਲੇ ਸ਼ਿਕੰਜੇ ਦਾ ਢਾਂਚਾ (ਚਿਤਰ 3) ਖਰਾਦੀ ਦੇ ਕੰਮ ਲਈ ਵਰਤੇ ਜਾਣ ਵਾਲੇ ਸ਼ਿਕੰਜੇ ਨਾਲੋਂ ਵੱਖਰਾ ਹੁੰਦਾ ਹੈ। ਇਸ ਤਰ੍ਹਾਂ ਬਰੈਕਟਾਂ ਬਣਾਉਣ ਲਈ ਅਤੇ ਜਾਬ ਨੂੰ ਕਿਸੇ ਕੋਣ ਉੱਤੇ ਕਸਣ ਲਈ ਵਰਤੇ ਜਾਣ ਵਾਲੇ ਸ਼ਿਕੰਜਿਆਂ ਦੀ ਬਣਤਰ ਵੀ ਵੱਖਰੀ ਹੁੰਦੀ ਹੈ।



ਚਿਤਰ 1



ਚਿਤਰ 2



ਚਿਤਰ 3

ਚਿਤਰ 4 ਵਿਚ ਦਿਖਾਏ ਗਏ ਢੰਗ ਨਾਲ ਸ਼ਿਕੰਜੇ ਦੀ ਵਰਤੋਂ ਜਾਬ ਨੂੰ ਸਮਕੋਣ ਉੱਤੇ ਮੋੜਨ ਜਾਂ ਗੋਲਾਈ ਵਿਚ ਮੋੜਨ ਲਈ ਕੀਤੀ ਜਾਂਦੀ ਹੈ।



ਚਿਤਰ 4 (ੳ)



ਚਿਤਰ 4 (ਅ)

ਜਿਲਦ-ਸਾਜ਼ ਸ਼ਿਕੰਜੇ ਦੀ ਸਹਾਇਤਾ ਨਾਲ ਨਵੀਆਂ ਚੜ੍ਹਾਈਆਂ ਜਿਲਦਾਂ ਨੂੰ ਇਕ ਸਾਰ ਰਖਣ ਲਈ ਦਬਾਉ ਪਾਉਂਦੇ ਹਨ। ਪੁਰਾਣੇ ਸਮਿਆਂ ਵਿਚ ਵੀ ਅਤੇ ਹੁਣ ਵੀ ਆਮ ਜਿਲਦ ਸਾਜ਼ ਲਕੜ ਦੇ ਦੋ ਸਾਧਾਰਨ ਫਟਿਆਂ ਦਾ ਪ੍ਰਯੋਗ ਕਰਕੇ ਸ਼ਿਕੰਜਾ ਬਣਾ ਲੈਂਦੇ ਹਨ, ਪਰ ਉੱਨਤ ਦੇਸ਼ਾਂ ਵਿਚ ਜਿਲਦ-ਸਾਜ਼ੀ ਦੇ ਕੰਮ ਲਈ ਵਰਤਿਆ ਜਾਣ ਵਾਲਾ ਸਾਧਾਰਨ ਸ਼ਿਕੰਜਾ ਇਕ ਜਟਿਲ ਤੇ ਮਿਸ਼ਰਤ ਮਸ਼ੀਨ ਦਾ ਰੂਪ ਧਾਰਨ ਕਰ ਗਿਆ ਹੈ। ਕਿਤਾਬ ਨੂੰ ਸਿਉਣ ਤੋਂ ਪਿਛੋਂ ਬੁਕ-ਸਮੈਸ਼ਰ (Book-smasher) ਨਾਂ ਦੇ ਸ਼ਿਕੰਜੇ ਦੁਆਰਾ ਇਸ ਵਿਚੋਂ ਸਾਰੀ ਹਵਾ ਖਾਰਜ ਕੀਤੀ ਜਾਂਦੀ ਹੈ। ਉਚ ਪਾਏ ਦੇ ਜਿਲਦ-ਸਾਜ਼ ਹੋਰ ਵੀ ਕਈ ਤਰ੍ਹਾਂ ਦੀਆਂ ਜਟਿਲ ਮਸ਼ੀਨਾਂ ਦਾ ਪ੍ਰਯੋਗ ਕਰਦੇ ਹਨ ਜਿਵੇਂ

ਕਿ ਸ਼ਿਕੰਜੇ ਦਾ ਹੀ ਸੁਧਰਿਆ ਹੋਇਆ ਰੂਪ ਹਨ।

ਹ. ਪੁ.—ਫੁਟਕਲਥਾ ਟੇਕਨਾਲੋਜੀ, ਪਾਰਟ-1 ਕ੍ਰਿਤ ਚੌਪੜਾ, ਪੰਨਾ 100, 101, 230 ਅਤੇ 239।

**ਸਿਕੰਦਰ ਸੂਰ** : ਸ਼ੇਰ ਸ਼ਾਹ ਸੂਰੀ ਦੀ ਮੌਤ (22 ਮਈ 1545) ਤੋਂ ਬਾਅਦ ਹਿੰਦੁਸਤਾਨ ਦੇ ਤਖ਼ਤ ਉੱਤੇ ਉਸਦੇ ਕਈ ਉੱਤਰਾਧਿਕਾਰੀ ਇਕ ਦੂਜੇ ਤੋਂ ਬਾਅਦ ਬੈਠੇ। ਇਨ੍ਹਾਂ ਵਿਚ ਸਲੀਮ ਸ਼ਾਹ, ਫ਼ੀਰੋਜ਼ਸ਼ਾਹ, (ਮੁਬਾਰਿਜ਼ 'ਮਹਿਮੂਦ ਸ਼ਾਹ ਆਦਿਲ' ਲਕਬ) ਅਤੇ ਇਬਰਾਹੀਮ ਖ਼ਾਂ ਦੇ ਨਾਂ ਸ਼ਾਮਲ ਹਨ।

ਜਦੋਂ ਇਬਰਾਹੀਮ ਖ਼ਾਂ ਸੂਰ ਤਖ਼ਤ ਤੇ ਬੈਠਿਆ ਤਾਂ ਤਖ਼ਤ ਦਾ ਇਕ ਹੋਰ ਦਾਅਵੇਦਾਰ ਉਠ ਖੜਾ ਹੋਇਆ। ਇਹ ਸ਼ਹਿਜ਼ਾਦਾ ਅਹਿਮਦ ਖ਼ਾਂ ਸੀ, ਜੋ ਰਿਸ਼ਤੇ ਵਿਚ ਸ਼ੇਰ ਸ਼ਾਹ ਸੂਰੀ ਦਾ ਭਤੀਜਾ ਲਗਦਾ ਸੀ। ਇਸ ਨੇ 10 ਜਾਂ 12 ਹਜ਼ਾਰ ਘੋੜ ਸਵਾਰ ਇਕੱਠੇ ਕਰ ਲਏ ਅਤੇ ਆਗਰੇ ਉੱਤੇ ਹਮਲਾ ਕਰਨ ਦੇ ਖ਼ਿਆਲ ਨਾਲ ਚਲ ਪਿਆ। ਕੋੜਾ (Kurra) ਦੇ ਸਥਾਨ ਤੇ ਉਸਦੀ ਲੜਾਈ ਇਬਰਾਹੀਮ ਖ਼ਾਂ ਸੂਰ ਨਾਲ ਹੋਈ, ਜਿਸ ਵਿਚ ਅਹਿਮਦ ਖ਼ਾਂ ਦੀ ਜਿੱਤ ਅਤੇ ਇਬਰਾਹੀਮ ਖ਼ਾਂ ਦੀ ਹਾਰ ਹੋਈ। ਇਬਰਾਹੀਮ ਖ਼ਾਂ ਨੱਠ ਗਿਆ ਅਤੇ ਅਹਿਮਦ ਖ਼ਾਂ ਨੇ ਆਗਰੇ ਤੇ ਦਿੱਲੀ ਉੱਤੇ ਕਬਜ਼ਾ ਕਰ ਲਿਆ। ਅਹਿਮਦ ਖ਼ਾਂ ਹੁਣ ਸਿਕੰਦਰ ਸ਼ਾਹ ਸੂਰ ਦੇ ਨਾਂ ਤੇ ਦਿੱਲੀ ਦੇ ਤਖ਼ਤ ਉਪਰ ਬੈਠਿਆ।

ਇਹ ਤਖ਼ਤ ਉਪਰ ਥੋੜਾ ਚਿਰ ਹੀ ਰਿਹਾ। ਇਤਨੇ ਵਿਚ ਹੁਮਾਯੂੰ ਦੇ ਪੰਜਾਬ ਵਿਚ ਪਹੁੰਚਣ ਦੀ ਖ਼ਬਰ ਆ ਗਈ। ਇਸ ਨੇ ਮੁਕਾਬਲੇ ਲਈ, ਆਪਣੇ ਸਰਦਾਰਾਂ ਨੂੰ ਇਕਮੁੱਠ ਹੋ ਕੇ ਲੜਨ ਦੀ ਅਪੀਲ ਕੀਤੀ। ਪਹਿਲਾਂ ਤਾਂ ਸਰਦਾਰਾਂ ਵਿਚ ਕੁਝ ਏਕਾ ਵਿਖਾਈ ਦਿੰਦਾ ਸੀ, ਪਰ ਬਾਅਦ ਵਿਚ ਉਨ੍ਹਾਂ ਵਿਚ ਫੁੱਟ ਪੈ ਗਈ। ਉਨ੍ਹਾਂ ਆਪੋ ਵਿਚ ਹੀ ਲੜਨਾ ਆਰੰਭ ਕਰ ਦਿੱਤਾ ਅਤੇ ਇਕ ਦੂਜੇ ਉਪਰ ਗ਼ੱਦਾਰੀ ਦਾ ਇਲਜ਼ਾਮ ਲਗਾਇਆ।

ਹੋਰਨਾ ਸੂਰ ਸਰਦਾਰਾਂ ਤੋਂ ਇਲਾਵਾ, ਸਿਕੰਦਰ ਸ਼ਾਹ ਸੂਰ ਨੇ ਵੀ ਹੁਮਾਯੂੰ ਦੀ ਫ਼ੌਜ ਦਾ ਮੁਕਾਬਲਾ ਕੀਤਾ। ਉਸ ਨੇ ਹੁਮਾਯੂੰ ਦੀ ਫ਼ੌਜ, ਜੋ ਸ਼ਹਿਜ਼ਾਦਾ ਅਕਬਰ ਦੀ ਕਮਾਨ ਹੇਠ ਸੀ, ਨਾਲ ਸਰਹੰਦ ਦੇ ਮੈਦਾਨ ਤੇ ਲੜਾਈ ਕੀਤੀ। ਸਿਕੰਦਰ ਸੂਰ ਦੀ ਹਾਰ ਹੋਈ ਅਤੇ ਉਹ ਸ਼ਿਵਾਲਕ ਪਹਾੜੀਆਂ ਵਲ ਦੌੜ ਗਿਆ। ਇਸਦਾ ਪਿੱਛਾ ਕਰਨ ਲਈ ਹੁਮਾਯੂੰ ਨੇ ਮੀਰ ਅਬਦੁਲ ਮਾਅਲੀ (Mir Abdul Ma'ali) ਨੂੰ ਭੇਜਿਆ, ਪਰ ਉਹ ਉਸ ਨੂੰ ਨਾ ਫੜ ਸਕਿਆ ਅਤੇ ਸਿਕੰਦਰ ਸ਼ਾਹ ਨੇ ਫਿਰ ਆਪਣੀ ਤਾਕਤ ਮਜ਼ਬੂਤ ਕਰ ਲਈ। ਬੈਰਮ ਖ਼ਾਂ ਨੂੰ ਇਸਨੂੰ ਦਬਾਉਣ ਲਈ ਭੇਜਿਆ ਗਿਆ।

ਕੁਝ ਚਿਰ ਪਿਛੋਂ ਹੁਮਾਯੂੰ ਦੀਆਂ ਫ਼ੌਜਾਂ ਨੇ ਸਿਕੰਦਰ ਸੂਰ ਨੂੰ ਉਸਦੀ ਪਨਾਹ ਵਾਲੀ ਥਾਂ, ਅਰਥਾਤ ਸ਼ਿਵਾਲਕ ਪਹਾੜੀਆਂ ਵਿਚੋਂ ਬਾਹਰ ਕੱਢ ਦਿੱਤਾ। ਇਸ ਤੋਂ ਬਾਅਦ ਉਸਨੇ ਬੰਗਾਲ ਜਾ ਸ਼ਰਨ ਲਈ। ਇਥੇ ਇਸ ਨੇ ਬੰਗਾਲ ਦੀ ਹਕੂਮਤ ਸੰਭਾਲ ਲਈ। ਪਰ ਕੁਝ ਚਿਰ ਬਾਅਦ ਇਸਦੀ ਮੌਤ ਹੋ ਗਈ।

ਹ. ਪੁ.—ਐੱਸ. ਆਰ. ਸ਼ਰਮਾ, ਮੁਗ਼ਲ ਐਮਪਾਇਰ ਇਨ ਇੰਡੀਆ ਪੰ. 105, 106, 109

**ਸਿਕੰਦਰ ਹਯਾਤ ਖ਼ਾਂ, ਸਰ** (1892-1942) : ਸਿਕੰਦਰ ਹਯਾਤ ਖ਼ਾਂ ਦਾ ਜਨਮ 1892 ਈ. ਵਿਚ ਮੁਲਤਾਨ ਵਿਖੇ ਨਵਾਬ ਮੁਹੰਮਦ ਹਯਾਤ ਖ਼ਾਂ ਦੇ ਘਰ ਹੋਇਆ। ਮੈਟ੍ਰਿਕ ਦੀ ਸਿੱਖਿਆ ਪ੍ਰਾਪਤ ਕਰਨ ਉਪਰੰਤ ਇਹ ਉਚੇਰੀ ਸਿੱਖਿਆ ਪ੍ਰਾਪਤ ਕਰਨ ਲਈ ਇੰਗਲੈਂਡ ਗਿਆ। ਉਥੇ ਇਹ ਡਾਕਟਰੀ ਦੀ ਸਿੱਖਿਆ ਪ੍ਰਾਪਤ ਕਰਨ ਲਈ ਯੂਨੀਵਰਸਿਟੀ ਕਾਲਜ, ਲੰਦਨ ਵਿਚ ਦਾਖ਼ਲ ਹੋ ਗਿਆ। ਇਹ [illegible] ਲੰਦਨ ਵਿਖੇ ਆਪਣੀ ਸਿੱਖਿਆ ਮੁਕੰਮਲ ਕੀਤੇ ਬਿਨਾ ਹੀ [illegible] ਰਹਿਣ ਉਪਰੰਤ ਵਾਪਸ ਮੁੜ ਆਇਆ।

ਪਹਿਲਾ ਵਿਸ਼ਵ ਯੁੱਧ ਸ਼ੁਰੂ ਹੋਣ ਤੇ ਸਿਕੰਦਰ ਹਯਾਤ ਖ਼ਾਂ ਨੇ ਆਪਣੀਆਂ ਸੇਵਾਵਾਂ ਭਾਰਤ ਦੀ ਬਰਤਾਨਵੀ ਸਰਕਾਰ ਨੂੰ ਅਰਪਨ ਕਰ ਦਿੱਤੀਆਂ ਅਤੇ ਸਰਕਾਰ ਨੇ ਇਸਨੂੰ ਆਨਰੇਰੀ ਭਰਤੀ ਅਫ਼ਸਰ ਨਿਯੁਕਤ ਕਰ ਦਿੱਤਾ ਅਤੇ ਕਮਿਸ਼ਨ ਵੀ ਪ੍ਰਦਾਨ ਕੀਤਾ। 1919 ਈ. ਵਿਚ ਤੀਜੇ ਅਫ਼ਗਾਨ ਯੁੱਧ ਦੌਰਾਨ ਇਸ ਨੇ ਕੰਪਨੀ ਕਮਾਂਡਰ ਵਜੋਂ ਵੀ ਕੰਮ ਕੀਤਾ।

1921 ਈ. ਵਿਚ ਇਹ ਪੰਜਾਬ ਵਿਧਾਨ ਪ੍ਰੀਸ਼ਦ ਦਾ ਮੈਂਬਰ ਚੁਣਿਆ ਗਿਆ। 1926 ਈ. ਵਿਚ ਇਸ ਨੇ ਪੁਲਿਸ ਜਾਂਚ ਕਮੇਟੀ ਦੇ ਗ਼ੈਰ-ਸਰਕਾਰੀ ਮੈਂਬਰ ਵਜੋਂ ਕੰਮ ਕੀਤਾ। 1928 ਈ. ਵਿਚ ਸਾਈਮਨ ਕਮਿਸ਼ਨ ਨਾਲ ਕੰਮ ਕਰਨ ਲਈ ਪੰਜਾਬ ਸੁਧਾਰ ਕਮੇਟੀ ਦਾ ਚੇਅਰਮੈਨ ਚੁਣਿਆ।

ਸੰਨ 1929 ਈ. ਵਿਚ ਸਰ ਸਿਕੰਦਰ ਹਯਾਤ ਖ਼ਾਂ ਨੂੰ ਗਵਰਨਰ ਦੀ ਕਾਰਜਕਾਰੀ ਕੌਂਸਲ ਵਿਚ ਲੈ ਲਿਆ। 1930 ਈ. ਵਿਚ ਇਸ ਨੂੰ ਗਵਰਨਰ ਦੀ ਕੌਂਸਲ ਦਾ ਰੈਵਨਿਊ ਮੈਂਬਰ ਨਿਯੁਕਤ ਕਰ ਦਿੱਤਾ ਗਿਆ। 1932 ਅਤੇ 34 ਵਿਚ ਇਸ ਨੇ ਪੰਜਾਬ ਦੇ ਗਵਰਨਰ ਦੇ ਅਹੁਦੇ ਤੇ ਕੰਮ ਕੀਤਾ। 1933 ਈ. ਵਿਚ ਇਸ ਨੂੰ ਨਾਈਟ ਬਣਾ ਦਿੱਤਾ ਗਿਆ। 1935 ਈ. ਵਿਚ ਇਹ ਰੀਜ਼ਰਵ ਬੈਂਕ ਦਾ ਡਿਪਟੀ ਗਵਰਨਰ ਨਿਯੁਕਤ ਹੋਇਆ।

ਜਦੋਂ ਦੂਜਾ ਮਹਾਂ ਯੁੱਧ ਆਰੰਭ ਹੋਇਆ, ਉਸ ਸਮੇਂ ਇਹ ਪੰਜਾਬ ਦਾ ਮੁੱਖ ਮੰਤਰੀ ਸੀ। ਯੁੱਧ ਦੌਰਾਨ ਇਸ ਨੇ ਕਾਫ਼ੀ ਜ਼ਿਆਦਾ ਭਰਤੀ ਦਿੱਤੀ। ਇਹ ਲਗਭਗ ਛੇ ਸਾਲ, ਅਰਥਾਤ 1942 ਈ. ਤਕ ਮੁੱਖ ਮੰਤਰੀ ਰਿਹਾ। ਇਸ ਅਹੁਦੇ ਉੱਤੇ ਰਹਿੰਦਿਆਂ ਇਸ ਨੇ ਬੜੀ ਲਗਨ ਨਾਲ ਕਿਸਾਨਾਂ ਦੀ ਹਾਲਤ ਨੂੰ ਸੁਧਾਰਨ ਦਾ ਯਤਨ ਕੀਤਾ। ਕਿਸਾਨ ਪਹਿਲਾਂ ਨਾਲੋਂ ਖ਼ੁਸ਼ਹਾਲ ਹੋ ਗਏ। ਸਿੰਜਾਈ ਦੀਆਂ ਸਹੂਲਤਾਂ ਵਿਚ ਵਾਧਾ ਹੋਇਆ। ਪੰਚਾਇਤਾਂ ਦੀ ਸਥਾਪਨਾ ਕੀਤੀ ਗਈ। ਦੇਹਾਤੀ ਇਲਾਕਿਆਂ ਵਿਚ ਸੜਕਾਂ ਬਣਵਾਈਆਂ ਗਈਆਂ। ਇਸਨੇ ਹਮੇਸ਼ਾ ਹਿੰਦੂ ਮੁਸਲਮ ਏਕਤਾ ਨੂੰ ਕਾਇਮ ਰੱਖਣ ਦਾ ਯਤਨ ਕੀਤਾ। ਇਹ ਸੰਪਰਦਾਇਕ ਝਗੜਿਆਂ ਦਾ ਕੱਟੜ ਵਿਰੋਧੀ ਸੀ। ਪੰਜਾਬ ਉਪਰ ਇਸਨੇ ਯੂਨੀਅਨਿਸਟ ਪਾਰਟੀ ਵੱਲੋਂ ਸ਼ਾਸਨ ਕੀਤਾ। ਇਸਦੇ ਮੰਤਰੀ ਮੰਡਲ ਵਿਚ ਹਿੰਦੂ, ਮੁਸਲਿਮ ਅਤੇ ਸਿੱਖ ਸਾਰੇ ਹੀ ਸ਼ਾਮਲ ਸਨ।

ਹ. ਪੁ.—ਡਿ. ਨੈ. ਬਾ.-4

**ਸਿਕੰਦਰਪੁਰ** (Sikandarpur) : ਇਹ ਉੱਤਰ ਪ੍ਰਦੇਸ਼ ਦੇ ਬਲੀਆ ਜ਼ਿਲ੍ਹੇ ਦਾ ਕਸਬਾ ਹੈ ਜੋ ਬਲੀਆ ਕਸਬੇ ਤੋਂ 40 ਕਿ. ਮੀ. ਉੱਤਰ ਵਲ ਅਤੇ ਘਾਗਰਾ ਦਰਿਆ ਦੇ ਸੱਜੇ ਕੰਢੇ ਤੋਂ 3 ਕਿ. ਮੀ. ਦੀ ਦੂਰੀ ਤੇ ਸਥਿਤ ਹੈ। ਰਵਾਇਤ ਅਨੁਸਾਰ ਇਸ ਕਸਬੇ ਦੀ ਸਥਾਪਨਾ, ਸਿਕੰਦਰ ਲੋਧੀ ਦੇ ਨਾਂ ਪਿੱਛੇ ਹੋਈ। ਇਥੋਂ ਦੇ ਵੱਡੇ ਕਿਲ੍ਹੇ ਅਤੇ ਹੋਰ ਇਮਾਰਤਾਂ ਦੇ ਖੰਡਰਾਤ ਅੱਜ ਵੀ ਮਿਲਦੇ ਹਨ। ਕਸਬੇ ਦੇ ਉਜੜਨ ਦਾ ਸਬੰਧ ਇਥੋਂ ਦੇ ਲੋਕਾਂ ਦੇ ਪਟਨੇ ਵੱਲ ਪਰਵਾਸ ਕਰਨ ਨਾਲ ਜੋੜਿਆ ਜਾਂਦਾ ਹੈ। ਲੋਕਾਂ ਦੇ ਇਸ ਕਸਬੇ ਨੂੰ ਛੱਡਣ ਦੇ ਕਾਰਨ ਅਤੇ ਤਾਰੀਖ਼ ਬਾਰੇ ਕੋਈ ਸੂਚਨਾ ਨਹੀਂ ਮਿਲਦੀ। ਇਥੋਂ ਦੀ ਮੰਡੀ ਗੁਲਾਬ ਦੇ ਇਤਰ ਲਈ ਬਹੁਤ ਪ੍ਰਸਿੱਧ ਹੈ। ਘਟੀਆ ਕਿਸਮ ਦਾ ਕਪੜਾ ਵੀ ਇਥੇ ਤਿਆਰ ਕੀਤਾ ਜਾਂਦਾ ਹੈ।

26° ਉ. ਵਿਥ; 84° 4′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 22 : 362

**ਸਿਕੰਦਰ ਮਹਾਨ** (356-323 ਈ. ਪੂ.) : ਸਿਕੰਦਰ ਮਹਾਨ, ਮਕਦੂਨੀਆ ਦੇ ਬਾਦਸ਼ਾਹ ਫ਼ਿਲਿਪ ਦੂਜੇ ਦਾ ਪੁੱਤਰ ਸੀ। ਉਸਦਾ ਜਨਮ 356 ਈ. ਪੂ. ਵਿਚ ਪੈਲਾ (Pella) ਸ਼ਹਿਰ ਵਿਖੇ ਹੋਇਆ। ਫ਼ਿਲਿਪ ਨੇ ਆਪਣੇ ਪੁੱਤਰ ਸਿਕੰਦਰ ਨੂੰ ਸਿੱਖਿਆ ਦੇਣ ਲਈ ਉਸ

ਦੇ ਪ੍ਰਸਿੱਧ ਵਿਦਵਾਨ ਅਰਸਤੂ ਨੂੰ ਨਿਯੁਕਤ ਕੀਤਾ । ਕੁਝ ਸਮਾਂ ਬਾਅਦ ਸਿਕੰਦਰ ਦੇ ਮਾਤਾ ਅਤੇ ਪਿਤਾ ਦੇ ਸਬੰਧ ਠੀਕ ਨਾ ਰਹਿਣ ਕਾਰਨ, ਉਸ ਦੀ ਮਾਤਾ ਆਪਣੇ ਪੇਕੇ ਐਪੀਰਸ (Epirus) ਚਲੀ ਗਈ ਅਤੇ ਸਿਕੰਦਰ ਨੂੰ ਵੀ ਨਾਲ ਹੀ ਆਪਣੇ ਨਾਨਕੀ ਜਾਣਾ ਪਿਆ । ਫਿਲਿਪ ਨੇ ਦੁਬਾਰਾ ਵਿਆਹ ਕਰਵਾ ਲਿਆ । ਸਿਕੰਦਰ ਕੁਝ ਚਿਰ ਪਿਛੋਂ ਵਾਪਸ ਆ ਗਿਆ, ਪਰ ਉਸਦੇ ਸਬੰਧ ਆਪਣੇ ਪਿਤਾ ਨਾਲ ਚੰਗੇ ਨਾ ਰਹਿ ਸਕੇ । ਇਸ ਦੌਰਾਨ 336 ਈ. ਪੂ. ਵਿਚ ਫਿਲਿਪ ਦੀ ਮੌਤ ਹੋ ਗਈ ।


ਸਿਕੰਦਰ ਮਹਾਨ

ਮਕਦੂਨੀਆਂ ਵਿਚ ਰਾਜ ਗੱਦੀ ਦੀ ਪ੍ਰਾਪਤੀ ਲਈ ਸਿਕੰਦਰ ਨੂੰ ਆਪਣੇ ਮਤਰੇਏ ਭਰਾ ਅਤੇ ਚਚੇਰੇ ਭਰਾ ਨਾਲ ਸੰਘਰਸ਼ ਕਰਨਾ ਪਿਆ ਅਤੇ ਅਖੀਰ ਉਹ ਰਾਜ ਗੱਦੀ ਪ੍ਰਾਪਤ ਕਰਨ ਵਿਚ ਸਫਲ ਹੋ ਗਿਆ । ਸਿਕੰਦਰ ਦੇ ਰਾਜ ਗੱਦੀ ਤੇ ਬੈਠਣ ਉਪਰੰਤ ਕਈ ਅੰਦਰੂਨੀ ਬਗਾਵਤਾਂ ਵੀ ਹੋਈਆਂ, ਪਰ ਉਸ ਨੇ ਇਨ੍ਹਾਂ ਨੂੰ ਦਬਾ ਦਿੱਤਾ ।

ਉਸ ਸਮੇਂ ਸਾਰੇ ਯੂਰਪ ਤੇ ਏਸ਼ੀਆ ਵਿਚ ਈਰਾਨ ਦੇ ਅਕਾਮਨੀ ਬਾਦਸ਼ਾਹ ਬਹੁਤ ਵੱਡੀ ਤਾਕਤ ਸਨ । ਸਿਕੰਦਰ ਨੇ ਸਭ ਤੋਂ ਪਹਿਲਾਂ ਈਰਾਨੀਆਂ ਨੂੰ ਹਾਰ ਦੇਣ ਦਾ ਦ੍ਰਿੜ ਇਰਾਦਾ ਕੀਤਾ । ਫਿਰ ਸਿਕੰਦਰ ਦੇ ਮਨ ਵਿਚ ਸਾਰੇ ਏਸ਼ੀਆ ਅਤੇ ਬਾਅਦ ਵਿਚ ਦੁਨੀਆ ਨੂੰ ਫਤਿਹ ਕਰਨ ਦਾ ਖਿਆਲ ਪੈਦਾ ਹੋਇਆ । ਅਖੀਰ ਸਿਕੰਦਰ ਦੁਨੀਆ ਨੂੰ ਜਿੱਤਣ ਦੇ ਖਿਆਲ ਨਾਲ ਮਕਦੂਨੀਆਂ ਵਿਚੋਂ ਚਲ ਪਿਆ ।

ਏਸ਼ੀਆ ਵੱਲ ਮੂੰਹ ਕਰਨ ਤੋਂ ਪਹਿਲਾਂ ਸਿਕੰਦਰ ਨੇ 335 ਈ. ਪੂ. ਵਿਚ ਬਲਕਾਨ ਦੇ ਪਹਾੜੀ ਕਬੀਲਿਆਂ ਨੂੰ ਹਾਰ ਦਿੱਤੀ ਅਤੇ ਉਸਨੇ ਦਰਿਆ ਡੈਨਿਊਬ ਤਕ ਆਪਣਾ ਸਿੱਕਾ ਜਮਾ ਲਿਆ । ਉਨ੍ਹਾਂ ਇਲਾਕਿਆਂ ਵਿਚ ਆਪਣੇ ਰਾਜ ਦੀ ਧਾਕ ਜਮਾਉਣ ਲਈ ਉਸਨੇ ਦਰਿਆ ਡੈਨਿਊਬ ਦੇ ਪਾਰਲੇ ਕੰਢੇ ਗੇਟੀ (Getde) ਦੀ ਬਸਤੀ ਨੂੰ ਵੀ ਸਾੜ ਦਿੱਤਾ । ਇਲੀਰੀਆ (Illyria) ਅਤੇ ਥੀਬਜ਼ ਨੂੰ ਭਾਰੀ ਹਾਰ ਦੇ ਕੇ ਏਥਨਜ਼ ਸ਼ਹਿਰ ਨੂੰ ਵੀ ਕਾਬੂ ਕੀਤਾ । ਸਿਕੰਦਰ ਨੇ ਏਸ਼ੀਆ ਕੋਚਕ ਤੇ ਵੀ ਹੱਲਾ ਬੋਲਿਆ । ਇਸ ਲੜਾਈ ਵਿਚ ਏਸ਼ੀਆ ਕੋਚਕ ਦੀਆਂ ਫ਼ੌਜਾਂ ਦਾ ਵੀ ਬਹੁਤ ਨੁਕਸਾਨ ਹੋਇਆ ਅਤੇ ਯੂਨਾਨੀਆਂ ਨੂੰ ਜਿੱਤ ਪ੍ਰਾਪਤ ਹੋਈ । ਸਿਕੰਦਰ ਨੇ ਲਿਡੀਆ (Lydia) ਦੀ ਪੁਰਾਣੀ ਰਾਜਧਾਨੀ ਸਾਰਡਿਸ (Sardis) ਉਤੇ ਸਹਿਜੇ ਹੀ ਕਬਜ਼ਾ ਕਰ ਲਿਆ । ਕਈ ਹੋਰ ਜਿੱਤਾਂ ਪ੍ਰਾਪਤ ਕਰਨ ਉਪਰੰਤ ਸਿਕੰਦਰ ਪੈਂਫੀਲੀਆ (Pamphylia) ਦੇ ਉੱਤਰ ਵੱਲ ਵਧਿਆ ਅਤੇ ਈਰਾਨ ਦੇ ਅੰਦਰ ਜਾ ਕੇ ਉਸਨੇ ਗੋਰਡੀਅਮ ਤਕ ਆਪਣਾ ਰਾਜ ਕਾਇਮ ਕੀਤਾ ।

ਏਸ਼ੀਆ ਕੋਚਕ ਵਿਚ ਸਿਕੰਦਰ ਦੀ ਤਾਕਤ ਸਥਾਪਤ ਹੋ ਗਈ ਸੀ, ਪਰ ਨਾਲ ਹੀ ਸਿਕੰਦਰ ਦਾ ਦਬਦਬਾ ਯੂਰਪ ਵਿਚ ਘਟਣਾ ਸ਼ੁਰੂ ਹੋ ਗਿਆ ਸੀ । ਇਸ ਦਾ ਕਾਰਨ ਇਹ ਸੀ ਕਿ ਈਜੀਅਨ ਸਾਗਰ ਵਿਚ ਮਿਲੀਟਸ (Miletus) ਦੇ ਘੇਰੇ ਪਿੱਛੋਂ ਸਿਕੰਦਰ ਨੇ ਯੂਨਾਨੀ ਬੇੜੇ ਨੂੰ ਤੋੜ ਦਿੱਤਾ ਸੀ । ਇਸ ਮੌਕੇ ਤੋਂ ਲਾਭ ਉਠਾ ਕੇ ਮੈਮਨਾਨ ਈਰਾਨੀ ਬੇੜੇ ਦੇ ਕਮਾਂਡਰ, ਨੇ ਯੂਨਾਨੀ ਫ਼ੌਜਾਂ ਨੂੰ ਈਜੀਅਨ ਸਾਗਰ ਵਿਚੋਂ ਬਾਹਰ ਕੱਢ ਦਿੱਤਾ ਸੀ । ਪਰ ਮੈਮਨਾਨ ਦੀ ਮੌਤ ਹੋ ਜਾਣ ਤੇ ਸਿਕੰਦਰ ਨੇ ਫਿਰ ਆਪਣਾ ਸਮੁੰਦਰੀ ਬੇੜਾ ਮਜ਼ਬੂਤ ਕਰ ਲਿਆ ।

333 ਈ. ਪੂ. ਵਿਚ ਸਿਕੰਦਰ ਨੇ ਸੀਲੀਸ਼ੀਆ ਵਿਚੋਂ ਦੀ ਲੰਘ ਕੇ ਦਾਰਾ ਤੀਜੇ ਉਪਰ ਹਮਲਾ ਕੀਤਾ । ਈਰਾਨੀਆਂ ਨੂੰ ਭਾਰੀ ਹਾਰ ਦੇਣ ਉਪਰੰਤ, ਉਹ ਸੀਰੀਆ ਅਤੇ ਫਨੀਸ਼ੀਆ ਵੱਲ ਵਧ ਗਿਆ । ਇਹ ਇਲਾਕਾ ਵੀ ਈਰਾਨੀਆਂ ਦੇ ਅਧੀਨ ਸੀ । ਉਸ ਨੇ ਫਨੀਸ਼ੀਆਂ ਦੇ ਟਾਇਰ ਨੂੰ ਬੜੀ ਭਾਰੀ ਲੜਾਈ ਪਿੱਛੋਂ ਜਿੱਤਿਆ । ਸਿਕੰਦਰ ਨੇ ਹੋਰ ਅੱਗੇ ਵੱਧ ਕੇ ਸੀਰੀਆ ਅਤੇ ਫਲਸਤੀਨ ਜਿੱਤ ਲਏ । ਗਾਜ਼ਾ ਦੀ ਜਿੱਤ ਨੇ ਸਿਕੰਦਰ ਲਈ ਮਿਸਰ ਦਾ ਰਾਹ ਖੋਲ੍ਹ ਦਿੱਤਾ ।

ਮਿਸਰ ਦੇ ਲੋਕਾਂ ਨੇ ਸਿਕੰਦਰ ਮਹਾਨ ਦਾ ਸਵਾਗਤ ਕੀਤਾ । ਉਸ ਨੇ 332-33 ਈ. ਪੂ. ਦੀ ਸਰਦੀ ਮਿਸਰ ਵਿਚ ਗੁਜ਼ਾਰੀ । ਸਿਕੰਦਰ ਨੇ ਆਪਣੇ ਨਾਂ ਤੇ ਇਥੇ ਇਕ ਸ਼ਹਿਰ ਵਸਾਇਆ, ਜੋ ਸਿਕੰਦਰੀਆ ਦੇ ਨਾਂ ਨਾਲ ਪ੍ਰਸਿੱਧ ਹੈ ।

331 ਈ. ਪੂ. ਵਿਚ ਸਿਕੰਦਰ ਨੇ ਬਾਕੀ ਈਰਾਨ ਨੂੰ ਜਿੱਤਣ ਦਾ ਇਰਾਦਾ ਕੀਤਾ । ਉਸ ਦੀਆਂ ਫ਼ੌਜਾਂ ਮੈਸੋਪੋਟੇਮੀਆ ਲੰਘ ਕੇ ਮਾਰੋ-ਮਾਰ ਕਰਦੀਆਂ ਨੈਨਵਾਹ ਤੋਂ ਹੁੰਦੀਆਂ ਦਜਲਾ ਦਰਿਆ ਤੇ ਪੁੱਜ ਗਈਆਂ । ਉਧਰ ਦਾਰਾ ਤੀਜਾ ਮੁੜ ਆਪਣੀਆਂ ਸਾਰੀਆਂ ਫ਼ੌਜਾਂ ਨਾਲ ਸਿਕੰਦਰ ਦੇ ਮੁਕਾਬਲੇ ਲਈ ਤਿਆਰ ਬੈਠਾ ਸੀ । ਦੋਹਾਂ ਫ਼ੌਜਾਂ ਦੀ ਦੀ ਲੜਾਈ ਆਰਬੇਲਾ ਸ਼ਹਿਰ ਵਿਚ ਹੋਈ । ਦਾਰਾ ਨੂੰ ਹਾਰ ਹੋਈ ਅਤੇ ਉਹ ਭੱਜ ਗਿਆ । ਹੁਣ ਸਿਕੰਦਰ ਪਰਸੀਪੋਲਸ ਪੁੱਜ ਗਿਆ । ਦਾਰਾ ਤੀਜੇ ਦਾ ਪਿੱਛਾ ਕਰਦਾ ਹੋਇਆ ਉਹ ਕੈਸਪੀਅਨ ਦੇ ਦੱਖਣ ਦੀਆਂ ਪਹਾੜੀਆਂ ਵਿਚ ਪਹੁੰਚ ਗਿਆ । ਬਾਕੀ ਈਰਾਨ ਨੂੰ ਜਿੱਤਣ ਲਈ ਸਿਕੰਦਰ ਇਨ੍ਹਾਂ ਪਹਾੜੀ ਇਲਾਕਿਆਂ ਨੂੰ ਜਿੱਤਦਾ ਹੋਇਆ ਅੱਗੇ ਲੰਘ ਗਿਆ । ਟੈਪਾਇਰੀ (Tapyri) ਅਤੇ ਮਰਦੀ (Mardi) ਨੂੰ ਜਿੱਤ ਕੇ ਜ਼ਦਰਕਾਰਟਾ ਆਸਟਰਾਬਾਦ (Jadracarta, Asterabad) ਵਿਚ ਦੀ ਹੁੰਦਾ ਹੋਇਆ ਸਿਕੰਦਰ ਪਾਰਥੀਆ ਪਹੁੰਚਿਆ ਅਤੇ ਏਰੀਆ (Aria) ਦਾ ਇਲਾਕਾ ਜਿੱਤ ਲਿਆ ।

327 ਈ. ਪੂ. ਵਿਚ ਸਿਕੰਦਰ ਹਿੰਦੂਕੁਸ਼ ਪਹਾੜ ਲੰਘ ਕੇ ਭਾਰਤ ਵੱਲ ਵਧਿਆ । ਕਾਬਲ ਪੁੱਜ ਕੇ ਇਸ ਨੇ ਆਪਣੀਆਂ ਫ਼ੌਜਾਂ ਨੂੰ ਦੋ ਹਿੱਸਿਆਂ ਵਿਚ ਵੰਡਿਆ । ਫ਼ੌਜ ਦਾ ਵੱਡਾ ਹਿੱਸਾ ਉਸਦੇ ਬਹੁਤ ਵੱਡੇ ਵਿਸ਼ਵਾਸੀ ਜਰਨੈਲ ਪਰਡੀਕਸ (Perdicas) ਦੀ ਕਮਾਨ ਹੇਠ ਕਾਬਲ ਵਾਦੀ ਦੇ ਹੇਠਾਂ ਵੱਲ ਵਧਿਆ । ਫ਼ੌਜ ਦਾ ਬਾਕੀ ਹਿੱਸਾ ਉਸਦੀ ਆਪਣੀ ਕਮਾਨ ਹੇਠ ਬਜੌਰ, ਸਵਾਤ ਤੇ ਬਨੇਰ ਵਾਦੀਆਂ ਦੇ ਵਿਚੋਂ ਦੀ ਲੰਘਦਾ ਹੋਇਆ ਭਾਰਤ ਵੱਲ ਵਧਿਆ । ਰਸਤੇ ਵਿਚ ਕਈ ਲੜਾਈਆਂ ਲੜਨ ਮਗਰੋਂ ਸਿਕੰਦਰ ਨੇ 326 ਈ. ਪੂ. ਵਿਚ ਸਿੰਧ ਪਾਰ ਕੀਤਾ । ਇਸ ਤਰ੍ਹਾਂ ਓਹਿੰਦ ਦੇ ਸਥਾਨ ਤੋਂ ਸਿਕੰਦਰ ਪੰਜਾਬ ਵਿਚ ਦਾਖਲ ਹੋਇਆ । ਰਾਜਾ ਅੰਭੀ ਨੇ, ਜੋ ਅਟਕ ਤੇ ਜਿਹਲਮ ਦਰਿਆ ਵਿਚਕਾਰਲੇ ਇਲਾਕੇ ਦਾ ਰਾਜਾ ਸੀ ਅਤੇ ਜਿਸਦੀ ਰਾਜਧਾਨੀ ਟੈਕਸਲਾ ਸੀ, ਸਿਕੰਦਰ ਦਾ ਸਵਾਗਤ ਕੀਤਾ ਅਤੇ ਉਸਨੂੰ ਕਾਫ਼ੀ ਧਨ ਦੌਲਤ ਵੀ ਦਿੱਤਾ । ਸਿਕੰਦਰ ਨੇ ਪੋਰਸ, ਜੋ ਚਜ ਦੁਆਬ ਦਾ ਰਾਜਾ ਸੀ, ਨੂੰ ਈਨ ਮੰਨ ਲੈਣ ਲਈ ਸੱਦਾ ਘੱਲਿਆ । ਪਰ ਉਸ ਨੇ ਅਜਿਹਾ ਕਰਨ ਤੋਂ ਇਨਕਾਰ ਕਰ ਦਿੱਤਾ । ਆਖਿਰ ਯੂਨਾਨੀਆਂ ਅਤੇ ਭਾਰਤੀਆਂ ਵਿਚਕਾਰ ਦਰਿਆ ਜਿਹਲਮ ਦੇ ਕਿਨਾਰੇ ਕਰੀ ਦੇ ਮੈਦਾਨ ਵਿਚ ਬਹੁਤ ਭਾਰੀ ਲੜਾਈ ਹੋਈ । ਇਸ ਲੜਾਈ ਵਿਚ ਪੋਰਸ ਦੀ ਹਾਰ ਹੋਈ ਅਤੇ ਉਹ ਫੜਿਆ ਗਿਆ ।

ਪੋਰਸ ਨੂੰ ਜਿੱਤਣ ਉਪਰੰਤ ਸਿਕੰਦਰ ਨੇ ਰਾਵੀ ਦਰਿਆ ਨੂੰ ਪਾਰ ਕੀਤਾ । ਰਾਵੀ ਦੇ ਇਸ ਪਾਸ ਰਾਜਾ ਪੋਰਸ ਦਾ ਇਕ ਭਤੀਜਾ, ਜਿਸਦਾ ਨਾਂ ਵੀ ਪੋਰਸ ਸੀ, ਰਾਜ ਕਰਦਾ ਸੀ । ਉਸਦੇ ਅਧੀਨ ਰਾਵੀ ਅਤੇ

ਚਨਾਬ ਦਾ ਵਿਚਕਾਰਲਾ ਇਲਾਕਾ ਸੀ। ਉਹ ਆਪਣੀ ਰਾਜਧਾਨੀ ਨੂੰ ਹੀ ਛਡ ਕੇ ਦੌੜ ਗਿਆ। ਛੋਟੇ ਪੋਰਸ ਅਤੇ ਗਲੌਸਣੀ ਕੌਮ ਦੇ ਇਲਾਕੇ ਨੂੰ ਵੱਡੇ ਪੋਰਸ ਦੇ ਰਾਜ ਵਿਚ ਸ਼ਾਮਲ ਕਰਨ ਉਪਰੰਤ ਸਿਕੰਦਰ ਅੱਗੇ ਵਧਿਆ। ਅੱਗੇ ਸਾਂਗਲਾ ਦੇ ਕਥੈਈਆਂ ਨਾਲ ਸਿਕੰਦਰ ਦਾ ਟਾਕਰਾ ਹੋਇਆ। ਇਸ ਭਿਆਨਕ ਖ਼ੂਨ-ਖ਼ਰਾਬੇ ਨੂੰ ਵੇਖ ਕੇ ਨੇੜੇ ਤੇੜੇ ਦੇ ਛੋਟੇ ਮੋਟੇ ਪੰਜਾਬੀ ਰਾਜਿਆਂ ਨੇ ਵੀ ਸਿਕੰਦਰ ਅੱਗੇ ਹਥਿਆਰ ਸੁੱਟ ਦਿੱਤੇ। ਉਸਨੇ ਫ਼ੌਜਾਂ ਨੂੰ ਬਿਆਸ ਤੋਂ ਅੱਗੇ ਭਾਰਤ ਵੱਲ ਵਧਣ ਦਾ ਹੁਕਮ ਦਿੱਤਾ ਪਰ ਉਸਦੇ ਫ਼ੌਜੀਆਂ ਨੇ ਬਿਆਸ ਤੋਂ ਅੱਗੇ ਵਧਣ ਤੋਂ ਇਨਕਾਰ ਕਰ ਦਿੱਤਾ।

ਜੁਲਾਈ, 326 ਈ. ਪੂ. ਵਿਚ ਸਿਕੰਦਰ ਨੇ ਵਾਪਸ ਮੁੜਨਾ ਆਰੰਭ ਕਰ ਦਿੱਤਾ। ਪੰਜਾਬ ਵਿਚ ਸਿਕੰਦਰ ਨੇ ਜਿਹਲਮ ਤਕ ਉਹੋ ਹੀ ਰਸਤਾ ਅਪਣਾਇਆ, ਜਿਸ ਰਸਤੇ ਉਹ ਬਿਆਸ ਤਕ ਆਇਆ ਸੀ। ਜਿਹਲਮ ਤੋਂ ਉਸ ਨੇ ਦਰਿਆ ਦੇ ਨਾਲ ਨਾਲ ਅਰਬ ਦੀ ਖਾੜੀ ਵੱਲ ਜਾਣਾ ਆਰੰਭ ਕਰ ਦਿੱਤਾ। ਇਸ ਪਾਸੇ ਦੇ ਸਫ਼ਰ ਲਈ ਉਸਨੇ ਕਿਸ਼ਤੀਆਂ ਵੀ ਬਣਵਾਈਆਂ। ਉਸਨੇ ਨਵੰਬਰ, 326 ਈ. ਪੂ. ਵਿਚ ਫ਼ੌਜ ਦੇ ਦੋ ਹਿੱਸੇ ਤਾਂ ਦਰਿਆ ਜਿਹਲਮ ਦੇ ਦੋਹਾਂ ਕੰਢਿਆਂ ਦੇ ਨਾਲ ਨਾਲ ਤੋਰ ਦਿੱਤੇ ਅਤੇ ਤੀਜਾ ਹਿੱਸਾ ਆਪਣੇ ਨਾਲ ਲੈ ਲਿਆ। ਦਰਿਆ ਚਨਾਬ ਦੇ ਸੰਗਮ ਤਕ ਤਾਂ ਕੋਈ ਘਟਨਾ ਨਾ ਵਾਪਰੀ, ਪਰ ਅੱਗੇ ਲੰਘ ਕੇ ਮਲੋਈ ਕਬੀਲੇ ਨੇ ਸਿਕੰਦਰ ਨਾਲ ਦੋ ਹੱਥ ਕੀਤੇ। ਇਸ ਲੜਾਈ ਵਿਚ ਸਿਕੰਦਰ ਦੀ ਜਿੱਤ ਹੋਈ। ਸਿੰਧ ਵਾਦੀ ਦੇ ਹੋਰ ਰਾਜਿਆਂ ਨੇ ਵੀ ਸਿਕੰਦਰ ਦੀ ਈਨ ਮੰਨ ਲਈ। 325 ਈ. ਪੂ. ਵਿਚ ਸਿਕੰਦਰ ਨੇ ਆਪਣੀ ਸ਼ਾਹੀ ਫ਼ੌਜ ਨਾਲ ਹੈਦਰਾਬਾਦ ਸਿੰਧ ਦੇ ਕੋਲ ਪਟਾਲਾ ਦੇ ਸਥਾਨ ਤੇ ਆਖ਼ਰੀ ਪੜਾ ਕੀਤਾ।

ਭਾਰਤ ਨੂੰ ਛੱਡਣ ਵੇਲੇ ਸਿਕੰਦਰ ਨੇ ਇਥੇ ਆਪਣੀ ਫ਼ੌਜ ਨੂੰ ਫਿਰ ਤਿੰਨ ਹਿੱਸਿਆਂ ਵਿਚ ਵੰਡ ਦਿੱਤਾ। ਇਕ ਹਿੱਸੇ ਨੇ ਕਰੇਟਰਸ (Craterus) ਅਧੀਨ ਕੰਧਾਰ ਅਤੇ ਸੀਸਤਾਨ ਵਿਚੋਂ ਦੀ ਕੂਚ ਕੀਤਾ। ਫ਼ੌਜ ਦੇ ਦੂਜੇ ਹਿੱਸੇ ਦੇ ਨਾਲ ਸਿਕੰਦਰ ਆਪ ਬਲੋਚਿਸਤਾਨ ਤੇ ਮਕਰਾਨ ਵਿਚ ਦੀ ਲੰਘ ਕੇ, ਯੂਨਾਨ ਵੱਲ ਮੁੜ ਪਿਆ। ਫ਼ੌਜ ਦਾ ਤੀਜਾ ਹਿੱਸਾ ਉਸਦੇ ਇਕ ਖ਼ਾਸ ਜਰਨੈਲ ਨਿਆਰਕਸ ਦੀ ਕਮਾਨ ਹੇਠ ਸਮੁੰਦਰੀ ਬੇੜੇ ਦੇ ਨਾਲ ਚਲ ਪਿਆ। ਇਸ ਫ਼ੌਜ ਨੇ ਸਿਕੰਦਰ ਦੀ ਫ਼ੌਜ ਤੇ ਧਰਤੀ ਰਾਹੀਂ ਜਾਣ ਵਾਲੀ ਫ਼ੌਜ ਨਾਲ ਸੰਬੰਧ ਕਾਇਮ ਰਖਣਾ ਸੀ। ਨਿਆਰਕਸ ਤੇ ਸਿਕੰਦਰ ਦੀਆਂ ਫ਼ੌਜਾਂ ਨੂੰ ਵਾਪਸੀ ਸਫ਼ਰ ਵਿਚ ਬਹੁਤ ਸਾਰੀਆਂ ਦੁਰਘਟਨਾਵਾਂ ਦਾ ਸਾਹਮਣਾ ਕਰਨਾ ਪਿਆ ਅਤੇ ਅਖੀਰ ਇਹ ਦੋਵੇਂ ਫ਼ੌਜਾਂ ਉਰਮੁਜ਼ ਦੇ ਸਥਾਨ ਤੇ ਮਿਲ ਗਈਆਂ। ਉਰਮਜ਼ ਤੋਂ ਸਿਕੰਦਰ ਈਰਾਨ ਵਿਚ ਦੀ ਲੰਘਦਾ ਹੋਇਆ ਬਾਬਲ ਲਈ ਚਲ ਪਿਆ।

ਸਿਕੰਦਰ ਦੇ ਲੰਮੇ ਸਮੇਂ ਦੀ ਗੈਰ-ਹਾਜ਼ਰੀ ਵਿਚ ਉਸਦਾ ਰਾਜ-ਪ੍ਰਬੰਧ ਖ਼ਰਾਬ ਹੋ ਗਿਆ ਸੀ ਅਤੇ ਬਗ਼ਾਵਤਾਂ ਹੋਣ ਲਗ ਪਈਆਂ ਸਨ। 324 ਈ. ਪੂ. ਵਿਚ ਸਿਕੰਦਰ ਮੁੜ ਸੂਸਾ ਸ਼ਹਿਰ ਵਿਚ ਪੁੱਜ ਗਿਆ ਅਤੇ ਰਾਜ ਪ੍ਰਬੰਧ ਠੀਕ ਕੀਤਾ। ਸੂਸਾ ਤੋਂ ਸਿਕੰਦਰ 323 ਈ. ਪੂ. ਵਿਚ ਬਾਬਲ ਨੂੰ ਚਲ ਪਿਆ। ਉਥੇ ਪੁੱਜਣ ਉਪਰੰਤ ਉਹ ਥੋੜਾ ਚਿਰ ਹੀ ਜੀਊਂਦਾ ਰਿਹਾ ਅਤੇ 323 ਈ. ਪੂ. ਦੀ 13 ਜੂਨ ਨੂੰ ਸਿਕੰਦਰ ਦੀ ਮੌਤ ਹੋ ਗਈ।

**ਸਿਕੰਦਰ ਰੇਂਜ** ( **Sikandar Range** ) **:** ਇਹ ਹਿਮਾਚਲ ਪ੍ਰਦੇਸ਼ ਦੀ ਇਕ ਪਰਬਤ ਲੜੀ ਹੈ ਜੋ ਸੁਕੇਤ, ਬਿਲਾਸਪੁਰ ਅਤੇ ਮੰਡੀ ਦੀਆਂ ਸਰਹੱਦਾਂ ਕੋਲੋਂ ਸ਼ੁਰੂ ਹੋ ਕੇ 80 ਕਿ. ਮੀ. ਉੱਤਰ ਵੱਲ ਫੈਲੀ ਹੋਈ ਹੈ। ਮੰਡੀ ਸ਼ਹਿਰ ਦੇ ਉੱਤਰ ਵੱਲ ਦਰਿਆ ਬਿਆਸ, ਇਸ ਪਰਬਤ ਲੜੀ ਦੇ ਵਿਚੋਂ ਦੀ ਲੰਘਦਾ ਹੈ।

ਇਸ ਪਹਾੜੀ ਦੀ ਪੂਰਬੀ ਢਲਾਣ ਉੱਤੇ, ਸੁਕੇਤ ਦੀ ਹੱਦ ਤੋਂ ਕੋਈ 6 ਕਿ. ਮੀ. ਦੂਰ, ਮੁਰਾਰੀ ਦੇਵੀ (Murari Devi) ਦਾ ਮੰਦਰ ਹੈ। ਮੰਦਰ ਤੋਂ 1 ਕਿ. ਮੀ. ਦੀ ਵਿਥ ਤੇ ਕੋਟਕੋਟ ਦਾ ਕਿਲ੍ਹਾ ਹੈ। ਕਿਲ੍ਹੇ ਤੋਂ 1 ਕਿ.ਮੀ. ਹੋਰ ਅੱਗੇ, ਹੁਸ਼ਿਆਰਪੁਰ ਨੂੰ ਜਾਣ ਵਾਲੀ ਪੁਰਾਣੀ ਸੜਕ ਉੱਤੇ ਇਕ ਦੱਰਾ ( Pass ) ਹੈ। ਦੱਰੇ ਦੇ ਦੱਖਣ-ਪੱਛਮ ਵਿਚ ਇਕ ਪੱਕੀ ਬਾਉਲੀ ਵੀ ਹੈ।

ਰਵਾਇਤ ਹੈ ਕਿ ਸਿਕੰਦਰ ਲੋਧੀ (1489-1517) ਕਾਂਗੜੇ ਉੱਤੇ ਧਾਵੇ ਲਈ ਕੂਚ ਕਰਦਾ ਹੋਇਆ ਇਸ ਬਾਉਲੀ ਤੇ ਪਹੁੰਚਿਆ ਅਤੇ ਇਸ ਦੇ ਨੇੜੇ ਇਕ ਛਾਉਣੀ ਦੀ ਨੀਂਹ ਰੱਖ ਦਿੱਤੀ। ਇਹ ਛਾਉਣੀ ਕੁਝ ਸਾਲਾਂ ਲਈ ਹੀ ਕਾਇਮ ਰਹੀ ਸੀ। ਉਨ੍ਹਾਂ ਦਿਨਾਂ ਤੋਂ ਇਸ ਪਹਾੜੀ ਦਾ ਨਾਂ 'ਸਿਕੰਦਰ ਧਾਰ' ( Sikandar Dhar ) ਪੈ ਗਿਆ ਸੀ, ਜੋ ਅਜੇ ਤਕ ਕਾਇਮ ਹੈ। ਇਕ ਮਕਬਰੇ ਦੇ ਖੰਡਰਾਂ ਤੋਂ ਬਿਨਾਂ ਇਸ ਥਾਂ ਛਾਉਣੀ ਦਾ ਕੋਈ ਨਿਸ਼ਾਨ ਬਾਕੀ ਨਹੀਂ।

ਦੱਰੇ ਕੋਲ ਹੀ ਇਕ ਪੱਕਾ ਗੁਰਦੁਆਰਾ ਬਣਿਆ ਹੋਇਆ ਹੈ। ਕਿਹਾ ਜਾਂਦਾ ਹੈ ਕਿ ਸਿੱਖਾਂ ਦੇ ਦੱਸਵੇਂ ਗੁਰੂ ਗੋਬਿੰਦ ਸਿੰਘ ਆਉਂਦੇ ਜਾਂਦੇ ਇਥੇ ਠਹਿਰਿਆ ਕਰਦੇ ਸਨ।

ਹੋ. ਪ. —ਪੰਜਾਬ ਸਟੇਟ ਗ. 12-ਏ; ਮੰਡੀ ਐਂਡ ਸੁਕੇਤ ਸਟੇਟਸ

**ਸਿਕੰਦਰ ਲੋਧੀ** ( **Sikander Lodhi** ) **:** ਇਹ ਦਿੱਲੀ ਸਲਤਨਤ ਦੇ ਸ਼ਾਸਕ ਅਤੇ ਲੋਧੀ ਵੰਸ਼ ਦੇ ਮੋਢੀ ਬਾਦਸ਼ਾਹ, ਬਹਿਲੋਲ ਲੋਧੀ ਦਾ ਤੀਜਾ ਪੁੱਤਰ ਸੀ। ਇਸਦਾ ਅਸਲੀ ਨਾਂ ਨਿਜ਼ਾਮ ਖ਼ਾਂ ਸੀ। ਪਿਤਾ ਦੀ ਮੌਤ ਉਪਰੰਤ ਇਹ 17 ਜੁਲਾਈ, 1489 ਨੂੰ 'ਸਿਕੰਦਰ ਸ਼ਾਹ' ਦੀ ਉਪਾਧੀ ਧਾਰਨ ਕਰਕੇ ਤਖ਼ਤ ਤੇ ਬੈਠਿਆ। ਅਫ਼ਗਾਨ ਕੁਲੀਨਾਂ ਨੇ ਇਸਦੀ ਬਹੁਤ ਵਿਰੋਧਤਾ ਕੀਤੀ। ਇਹ ਬੜਾ ਕੱਟੜ ਬਾਦਸ਼ਾਹ ਸੀ। ਆਪਣੇ ਪਿਤਾ ਵਾਂਗ, ਇਸਨੇ ਦਿੱਲੀ ਸਲਤਨਤ ਦੇ ਵਿਸਥਾਰ ਅਤੇ ਇਸ ਦੀਆਂ ਨੀਹਾਂ ਮਜ਼ਬੂਤ ਕਰਨ ਲਈ ਕਈ ਜਤਨ ਕੀਤੇ। ਇਸਨੇ ਕੁਝ ਸ਼ਕਤੀਸ਼ਾਲੀ ਸਰਦਾਰਾਂ ਤੋਂ ਸਖ਼ਤੀ ਨਾਲ ਆਪਣੀ ਈਨ ਮੰਨਵਾਈ। ਸੁਲਤਾਨ ਨੇ ਰੇਬਾੜੀ (Rebari) ਦੇ ਗਵਰਨਰ ਆਲਮ ਖ਼ਾਂ ਵਿਰੁੱਧ ਕੂਚ ਕੀਤਾ ਅਤੇ ਉਹ ਉਥੋਂ ਨੱਸ ਗਿਆ, ਬਰਬਕ ਸ਼ਾਹ, ( Barbak Shah ) ਇਸਦਾ ਭਾਈ ਜੌਨਪੁਰ ਦੇ ਬਾਦਸ਼ਾਹ ਦੀ ਉਪਾਧੀ ਧਾਰਨ ਕਰ ਚੁਕਾ ਸੀ। ਦਿੱਲੀ ਤਖ਼ਤ ਦੀ ਅਧੀਨਗੀ ( Suzerainty ) ਮੰਨਣ ਲਈ ਵੀ ਇਸ ਨੂੰ ਕਿਹਾ ਗਿਆ। ਬਰਬਕ ਸ਼ਾਹ ਨੇ ਸ਼ਾਂਤੀ ਦੀ ਗੱਲਬਾਤ ਠੁਕਰਾ ਦਿੱਤੀ। ਹੁਣ ਸਿਕੰਦਰ ਨੇ ਬਰਬਕ ਸ਼ਾਹ ਨਾਲ ਲੋਹਾ ਲੈਣ ਦਾ ਹੁਕਮ ਦਿੱਤਾ। ਬਰਬਕ ਸ਼ਾਹ ਨੇ ਮੈਦਾਨ ਛੱਡ ਦਿੱਤਾ ਅਤੇ ਬਦਾਉਂ ( Badaun ) ਜਾ ਪਨਾਹ ਲਈ। ਹੁਸੈਨ ਸ਼ਾਹ ਸ਼ਰਕੀ ( Hussain Shah Sharqi ) ਆਪਣਾ ਰਾਜ ਸਿੰਘਾਸਣ ਮੁੜ ਪ੍ਰਾਪਤ ਕਰਨ ਲਈ ਬਿਹਾਰ ਵਿਚ ਸਥਾਨਕ ਸਰਦਾਰਾਂ ਨਾਲ ਸਕੀਮਾਂ ਅਤੇ ਸਾਜ਼ਸ਼ਾਂ ਤਿਆਰ ਕਰ ਰਿਹਾ ਸੀ। ਸੁਲਤਾਨ ਨੇ ਆਪਣੇ ਭਾਈ ਨੂੰ ਫਿਰ ਜੌਨਪੁਰ ਦੀ ਵਾਗ ਡੋਰ ਫੜਾ ਦਿੱਤੀ। ਜੌਨਪੁਰ ਦੀ ਜੰਗ ਜਿੱਤਣ ਉਪਰੰਤ ਇਸਨੇ ਗਵਾਲੀਅਰ ਬਿਆਨਾ ਦੇ ਗਵਰਨਰ ਅਤੇ ਆਗਰਾ ਨੂੰ ਫ਼ਤਹਿ ਕੀਤਾ ਅਤੇ 1492 ਵਿਚ ਦਿੱਲੀ ਨੂੰ ਮੁੜਿਆ।

ਜੌਨਪੁਰ ਦੇ ਜ਼ਿਮੀਂਦਾਰ ਅਤੇ ਨਾਲ ਦੇ ਇਲਾਕੇ ਹੁਣ ਬਹੁਤ ਤਾਕਤ ਫੜ ਚੁਕੇ ਸਨ। ਉਨ੍ਹਾਂ ਨੇ ਬਰਬਕ ਸ਼ਾਹ ਨੂੰ ਜੌਨਪੁਰ ਵਿਚੋਂ ਭਜਾ ਦਿੱਤਾ। ਹੁਣ ਸੁਲਤਾਨ ਇਨ੍ਹਾਂ ਜ਼ਿਮੀਂਦਾਰਾਂ ਵੱਲ ਵਧਿਆ ਅਤੇ ਉਸਨੇ ਆਉਂਦਿਆਂ ਸਾਰ ਹੀ ਇਨ੍ਹਾਂ ਨੂੰ ਹਰਾ ਦਿੱਤਾ। ਇਸ ਤੋਂ ਬਾਅਦ ਇਸ ਨੇ ਚੁਨਾਰ ਜਾ ਕੇ ਹਿੰਦੂ ਜ਼ਿਮੀਂਦਾਰਾਂ ਦੇ ਵਿਦਰੋਹ ਨੂੰ ਖ਼ਤਮ ਕੀਤਾ। ਪਰ ਇਸ ਵਿਦਰੋਹ ਵਿਚ, ਮਾੜੀਆਂ ਸੜਕਾਂ ਅਤੇ ਖਾਦ-ਖ਼ੁਰਾਕ ਦੀ ਘਾਟ ਕਾਰਨ ਸੁਲਤਾਨ ਦੀਆਂ ਫ਼ੌਜਾਂ ਦਾ ਭਾਰੀ ਨੁਕਸਾਨ ਹੋਇਆ। ਕਾਲ ਅਤੇ ਬੀਮਾਰੀ ਕਾਰਨ ਰਸਾਲਾ ਫ਼ੌਜ ਦੇ ਘੋੜੇ ਮਰ ਗਏ। ਜੌਨ-ਪੁਰ ਦੇ ਜ਼ਿਮੀਂਦਾਰਾਂ ਨੇ ਸੁਲਤਾਨ ਦੀ ਅਸੰਗਠਤ ਫ਼ੌਜ ਦੀ ਹੁਸੈਨ

ਸਰਕੀ ਨੂੰ ਖ਼ਬਰ ਪਹੁੰਚਾ ਦਿੱਤੀ। ਨੇੜੇ ਦੇ ਹਿੰਦੂ ਸਰਦਾਰਾਂ ਦੀ ਸਹਾਇਤਾ ਨਾਲ ਹੁਸੈਨ, ਲੜਾਈ ਦੇ ਮੈਦਾਨ ਵਿਚ ਆਣ ਨਿਤਰਿਆ। ਬਨਾਰਸ ਦੇ ਨਜ਼ਦੀਕ, ਖ਼ਾਨ-ਇ-ਖ਼ਾਨ ਨੇ ਇਸਨੂੰ ਕਰਾਰੀ ਹਾਰ ਦਿੱਤੀ। ਹੁਸੈਨ ਸ਼ਾਹ ਲਖਨੌਤੀ ( Lakhnauti ) ਵੱਲ ਭਜ ਗਿਆ। ਸੰਨ 1495 ਈ. ਵਿਚ ਸਾਰਾ ਬਿਹਾਰ ਖ਼ਾਨ-ਇ-ਖ਼ਾਨਾ ਅਧੀਨ ਹੋ ਗਿਆ। ਸੁਲਤਾਨ ਨੇ ਸਾਰੇ ਦੇਸ਼ ਵਿਚ ਆਪਣਾ ਰਾਜ ਪੱਕਾ ਕਰ ਲਿਆ ਅਤੇ ਸਰਕਾਰੀ ਕੰਮ ਚਲਾਉਣ ਲਈ ਆਪਣੇ ਅਫ਼ਸਰ ਨਿਯੁਕਤ ਕੀਤੇ।

ਹੁਣ ਸੁਲਤਾਨ ਨੇ ਅਫ਼ਗਾਨ ਸਰਦਾਰਾਂ ਵੱਲ ਧਿਆਨ ਕੀਤਾ। ਅਫ਼ਗਾਨ ਅਫ਼ਸਰਾਂ ਦੇ ਲੇਖਿਆਂ ਦੀ ਚੈਕਿੰਗ ਕੀਤੀ ਗਈ। ਹੈਬਤ ਖਾਂ ( Haibat Khan ) ਨੇ ਹੋਰਨਾਂ ਨਾਲ ਰਲ ਕੇ ਬਾਦਸ਼ਾਹ ਵਿਰੁੱਧ ਸਾਜ਼ਸ਼ ਬਣਾਈ। ਇਸਦੇ ਨਾਲ ਹੀ ਸ਼ਹਿਜ਼ਾਦਾ ਫ਼ਤਹਿ ਖ਼ਾਨ (Prince Fateh Khan ) ਨੂੰ ਵੀ ਭਰਮਾਇਆ ਗਿਆ। ਪਰ ਇਹ ਸਾਰੀ ਸਾਜ਼ਸ਼ ਅਸਫ਼ਲ ਰਹੀ। ਇਸ ਤੋਂ ਬਾਅਦ ਇਸਨੇ ਗਵਾਲੀਅਰ ਅਤੇ ਧੌਲਪੁਰ ਦੇ ਸਰਦਾਰਾਂ ਨੂੰ ਵੀ ਢੇਰ ਤੋੜਵੀਂ ਹਾਰ ਦਿੱਤੀ। ਇਟਾਵਾ (Etaiwah) ਬਿਆਨਾ ( Biyana ), ਕੋਲ ( Kol), ਗਵਾਲੀਅਰ (Gwalior ) ਅਤੇ ਧੌਲ ਪੁਰ ਉੱਤੇ ਚੰਗਾ ਕੰਟਰੋਲ ਕਰਨ ਲਈ ਇਸ ਨੇ, ਇਥੇ ਸ਼ਹਿਰ ਵਸਾਇਆ ਜਿਸ ਥਾਂ ਤੇ ਅਜੋਕਾ ਆਗਰਾ ਸ਼ਹਿਰ ਸਥਿਤ ਹੈ।

ਜੀਵਨ ਦੇ ਆਖ਼ਰੀ ਸਾਲਾਂ ਵਿਚ ਇਸਨੇ ਰਾਜਪੂਤਾਂ ਦੇ ਵਿਦਰੋਹਾਂ ਨੂੰ ਦਬਾਇਆ।

ਇਸਦੀ ਮੌਤ 1 ਦਸੰਬਰ, 1517 ਨੂੰ ਹੋਈ। ਇਸਦੀ ਮੌਤ ਤੋਂ ਬਾਅਦ ਇਸਦਾ ਪੁੱਤਰ ਇਬਰਾਹੀਮ ਲੋਧੀ ਤਖ਼ਤ ਤੇ ਬੈਠਾ।

ਹ. ਪੁ.—ਹਿਸਟਰੀ ਆਫ਼ ਮੈਡੀਵੀਅਲ ਇੰਡੀਆ।

—ਈਸ਼ਵਰੀ ਪ੍ਰਸਾਦ

**ਸਿਕੰਦਰਾਬਾਦ :** ਕਸਬਾ–ਇਹ ਉੱਤਰ ਪ੍ਰਦੇਸ਼ ਦੀ ਸਿਕੰਦਰਾਬਾਦ ਨਾਮੀ ਤਹਿਸੀਲ ਦਾ ਇਕ ਕਸਬਾ ਹੈ ਜੋ ਪੂਰਬੀ ਭਾਰਤੀ ਰੇਲਵੇ ਦੇ ਸਿਕੰਦਰਾਬਾਦ ਸਟੇਸ਼ਨ ਤੋਂ 6½ ਕਿਲੋਮੀਟਰ ਦੀ ਦੂਰੀ ਤੇ ਜਹਨੈਲੀ ਸੜਕ ਉੱਤੇ ਸਥਿਤ ਹੈ। ਸੰਨ 1498 ਵਿਚ ਸਿਕੰਦਰ ਲੋਧੀ ਨੇ ਇਸ ਕਸਬੇ ਨੂੰ ਬਣਵਾਇਆ ਸੀ ਅਤੇ ਅਕਬਰ ਸਮੇਂ ਇਹ ਇਕ ਪਰਗਨੇ ਦਾ ਸਦਰ-ਮੁਕਾਮ ਸੀ। ਅਠਾਰ੍ਹਵੀਂ ਸਦੀ ਵਿਚ, ਨਜੀਬ-ਉਦ-ਦੌਲਾ (Nagib-ud-Daula) ਨੇ ਵੀ ਇਸ ਕਸਬੇ ਨੂੰ ਆਪਣੇ ਅਧੀਨ ਰੱਖਿਆ। ਸੰਨ 1738 ਵਿਚ ਅਵਧ ਦੇ ਨਵਾਬ ਸਆਦਤ ਖ਼ਾਂ (Saadat Khan) ਨੇ ਇਥੇ ਹਮਲਾ ਕੀਤਾ ਅਤੇ ਮਰਾਠਾ ਫ਼ੌਜ ਨੂੰ ਹਰਾਇਆ। ਸੰਨ 1763 ਵਿਚ ਭਰਤਪੁਰ ਦੀ ਜਾਟ ਫ਼ੌਜ (Jat Army) ਜੋ ਸਿਕੰਦਰਾਬਾਦ ਠਹਿਰੀ ਹੋਈ ਸੀ, ਸੂਰਜ ਮਲ ਦੀ ਮੌਤ ਅਤੇ ਜਵਾਹਰ ਸਿੰਘ (Jawahir Singh) ਦੀ ਹਾਰ ਹੋ ਜਾਣ ਕਾਰਨ ਜਮਨਾ ਦਰਿਆ ਪਾਰ ਕਰ ਗਈ। ਅਲੀਗੜ੍ਹ ਨੂੰ ਕਬਜ਼ੇ ਵਿਚ ਲੈਣ ਉਪਰੰਤ, ਕਰਨੈਲ ਜੇਮਜ਼ ਸਕਿਨਰ (Colonel James Skinner) ਨੇ ਵੀ ਇਸ ਕਸਬੇ ਉੱਤੇ ਆਪਣਾ ਕਬਜ਼ਾ ਜਮਾਈ ਰੱਖਿਆ।

1857 ਦੇ ਗ਼ਦਰ ਦੌਰਾਨ ਗਵਾਂਢੀ ਗੁੱਜਰਾਂ, ਰਾਜਪੂਤਾਂ ਅਤੇ ਮੁਸਲਮਾਨਾਂ ਨੇ ਕਸਬੇ ਤੇ ਹਮਲਾ ਕੀਤਾ ਅਤੇ ਇਸ ਨੂੰ ਖ਼ੂਬ ਲੁਟਿਆ। ਪਰ ਕਰਨੈਲ ਗਰੀਥੈਡ (Greathad) ਦੇ ਦਸਤੇ ਨੇ 27 ਸਤੰਬਰ 1857 ਨੂੰ ਇਸ ਕਸਬੇ ਨੂੰ ਸੁਤੰਤਰ ਕਰਵਾਇਆ। ਪੁਰਾਣੇ ਸਮੇਂ ਦੇ ਇਥੇ ਕੁਝ ਗੁੰਬਦ ਅਤੇ ਮਸਜਿਦਾਂ ਵੀ ਮਿਲਦੀਆਂ ਹਨ।

ਸੰਨ 1872 ਵਿਚ ਇਥੇ ਮਿਉਂਸਪਲਟੀ ਸਥਾਪਤ ਕੀਤੀ ਗਈ। ਇਥੇ ਵਧੀਆ ਕਪੜਾ ਅਤੇ ਮਲਮਲ ਤਿਆਰ ਕੀਤੀ ਜਾਂਦੀ ਹੈ।

28°28′ ਉ. ਵਿਥ.; 77°42′ ਪੂ. ਲੰਬ.

ਸ਼ਹਿਰ–ਇਹ ਆਂਧਰਾ ਪ੍ਰਦੇਸ਼ ਦਾ ਹੈਦਰਾਬਾਦ ਸ਼ਹਿਰ ਨਾਲ ਲਗਦਾ ਇਕ ਸ਼ਹਿਰ ਹੈ, ਜੋ ਹੈਦਰਾਬਾਦ ਸ਼ਹਿਰ ਤੋਂ 12 ਕਿਲੋਮੀਟਰ ਦੀ ਦੂਰੀ ਤੇ ਸਥਿਤ ਹੈ। ਸਿਕੰਦਰਾਬਾਦ ਸ਼ਹਿਰ ਦੇ ਨਾਲ ਹੀ ਅੰਗਰੇਜ਼ ਸਰਕਾਰ ਨੇ ਸਿਕੰਦਰਾਬਾਦ ਛਾਉਣੀ ਕਾਇਮ ਕੀਤੀ ਸੀ। ਇਸ ਛਾਉਣੀ ਦਾ ਨਾਂ ਨਿਜ਼ਾਮ ਸਿਕੰਦਰ ਜਾਹ ਦੇ ਨਾਂ ਪਿੱਛੋਂ ਰੱਖਿਆ ਗਿਆ। ਇਸ ਦੇ ਨੇੜੇ ਹੀ ਬੋਲਾਰਮ ਦੇ ਸਥਾਨ ਤੇ ਅੰਗਰੇਜ਼ ਸਰਕਾਰ ਦਾ ਰੈਜ਼ੀਡੈਂਟ ਰਹਿੰਦਾ ਸੀ ਜੋ ਹੈਦਰਾਬਾਦ ਰਿਆਸਤ ਨਾਲ ਰਾਜਸੀ ਤਾਲ-ਮੇਲ ਰੱਖਦਾ ਸੀ।

ਆਬਾਦੀ ਸ਼ਹਿਰ -250,941(1971);
ਛਾਉਣੀ -84,324(1971)।

ਹ. ਪੁ.—ਇੰਪ. ਗ. ਇੰਡ. 22 : 361

**ਸਿੱਕਮ :** ਇਹ ਭਾਰਤੀ ਗਣਤੰਤਰ ਦਾ 22ਵਾਂ ਰਾਜ ਹੈ ਜੋ ਪੂਰਬੀ ਹਿਮਾਲਾ ਵਿਚ ਸਥਿਤ ਹੈ। ਇਸਦੇ ਉੱਤਰ-ਪੂਰਬ ਵਿਚ ਤਿੱਬਤ ਅਤੇ ਦੱਖਣ-ਪੂਰਬ ਵਿਚ ਭੂਟਾਨ ਦਾ ਸੁਤੰਤਰ ਰਾਜ ਹੈ। ਇਸ ਦੀ ਪੱਛਮੀ ਹੱਦ ਨੇਪਾਲ ਦੇਸ਼ ਅਤੇ ਪੂਰਬੀ ਹੱਦ ਭਾਰਤ ਦੇ ਪੱਛਮੀ ਬੰਗਾਲ ਰਾਜ ਦੇ ਜ਼ਿਲ੍ਹਾ ਦਾਰਜੀਲਿੰਗ ਨਾਲ ਲਗਦੀ ਹੈ। ਇਸ ਰਾਜ ਦਾ ਖੇਤਰਫਲ 7299 ਵਰਗ ਕਿਲੋਮੀਟਰ ਹੈ ਅਤੇ ਗੰਗਟੋਕ ਇਥੋਂ ਦੀ ਰਾਜਧਾਨੀ ਹੈ।

ਸਿੱਕਮ ਪਹਾੜੀ ਇਲਾਕਾ ਹੈ ਅਤੇ ਇਥੋਂ ਦੀਆਂ ਪਰਬਤ ਲੜੀਆਂ ਦਾ ਰੁਖ ਪੱਛਮ ਤੋਂ ਪੂਰਬ ਵੱਲ ਹੈ। ਸਿੱਕਮ ਅਤੇ ਤਿੱਬਤ ਵਿਚਕਾਰ ਹਿਮਾਲਾ ਪਰਬਤ ਦੀ ਉਚਾਈ ਕੁਦਰਤੀ ਹੱਦ ਦਾ ਕੰਮ ਦਿੰਦੀ ਹੈ। ਪ੍ਰਸਿੱਧ ਪਰਬਤ ਲੜੀਆਂ, ਸਿੰਗਾਲੀਲਾ ਅਤੇ ਚੋਲਾ ਸਿੱਕਮ ਨੂੰ ਨੇਪਾਲ ਤੇ ਭੂਟਾਨ ਤੋਂ ਨਿਖੇੜਦੀਆਂ ਹਨ। ਇਨ੍ਹਾਂ ਪਰਬਤ ਲੜੀਆਂ ਵਿਚਕਾਰ ਕਈ ਦੱਰੇ ਹਨ, ਜਿਨ੍ਹਾਂ ਵਿਚੋਂ ਤਾਂਗ ਕਰ ਲਾ (Tang Kar La 4876 ਮੀਟਰ), ਨਾਥੂ ਲਾ (Nathu La 4328 ਮੀਟਰ) ਅਤੇ ਜੇਲੇਪ ਲਾ (Jelep La 4386 ਮੀਟਰ) ਮੁੱਖ ਦੱਰੇ ਹਨ। ਸਿੱਕਮ ਰਾਜ ਦੀ ਢਲਾਣ ਦੱਖਣ-ਪੂਰਬ ਵਲ ਹੈ ਅਤੇ ਪਾਣੀ ਦਾ ਸਾਰਾ ਵਹਿਣ ਦਰਿਆ ਤੀਸਤਾ (Tista) ਵਿਚ ਜਾ ਰਲਦਾ ਹੈ। ਲਾਚੁੰਗ (Lachung), ਲਾਚਿਨ (Lachen), ਜ਼ੇਮੂ (Zemu), ਤਾਲੁੰਗ (Talung), ਰੋਂਗਨੀ (Rongni) ਅਤੇ ਰੰਗਪੂ (Rangpoo) ਇਥੋਂ ਦੀਆਂ ਨਦੀਆਂ ਹਨ। ਦਰਿਆ ਤੀਸਤਾ ਡੂੰਘੀਆਂ ਵਾਦੀਆਂ ਵਿਚੋਂ ਦੀ ਵਗਦਾ ਹੈ।

ਅਸਲ ਵਿਚ ਸਿੱਕਮ ਨੂੰ ਦੋ ਕੁਦਰਤੀ ਹਿੱਸਿਆਂ-ਵਾਦੀਆਂ ਦਾ ਉੱਚਾ ਪਰਬਤੀ ਇਲਾਕਾ ਅਤੇ ਨੀਵਾਂ ਪੱਧਰਾ ਇਲਾਕਾ, ਵਿਚ ਵੰਡਿਆ ਜਾ ਸਕਦਾ ਹੈ। ਉੱਚੇ ਪਰਬਤੀ ਇਲਾਕਿਆਂ ਵਿਚ ਬਰਫ਼ ਨਾਲ ਢੱਕੀਆਂ ਚੋਟੀਆਂ ਹਨ। ਵਾਦੀਆਂ ਦੀ ਜਲਵਾਯੂ ਗਰਮ ਤੋਂ ਲੈ ਕੇ ਐਲਪਾਈਨ ਵਰਗੀ ਠੰਡੀ ਹੈ। ਨਵੰਬਰ ਤੋਂ ਜਨਵਰੀ ਤੀਕ ਇਥੇ ਵਰਖਾ ਨਾ-ਮਾਤਰ ਹੁੰਦੀ ਹੈ।

ਇਥੋਂ ਦੇ ਲੋਕਾਂ ਦਾ ਮੁੱਖ ਪੇਸ਼ਾ ਖੇਤੀ ਬਾੜੀ ਹੈ। ਚਾਉਲ, ਮੱਕੀ, ਬਾਜਰਾ ਅਤੇ ਜੌਂ ਇਥੋਂ ਦੀਆਂ ਮੁੱਖ ਫ਼ਸਲਾਂ ਹਨ। ਇਲਾਇਚੀ, ਆਲੂ, ਨਿੰਬੂ, ਸੇਬ ਅਤੇ ਅਨਾਨਾਸ ਇਥੋਂ ਦੀਆਂ ਵਪਾਰਕ ਫ਼ਸਲਾਂ (Cash Crops) ਹਨ। ਸਿੱਕਮ ਦਾ ਲਗਭਗ ਤੀਜਾ ਹਿੱਸਾ ਜੰਗਲਾਤ ਅਧੀਨ ਹੈ। ਸਾਲ ਦਰਖ਼ਤ ਇਸਦੇ ਦੱਖਣੀ ਭਾਗ ਅਤੇ ਕੋਨ-ਦਰਖ਼ਤ (Conifers) ਉੱਤਰੀ ਭਾਗ ਵਿਚ ਵਧੇਰੇ ਮਿਲਦੇ ਹਨ। ਭੇਡਾਂ, ਬੱਕਰੀਆਂ ਅਤੇ ਯਾਕ ਇਸ ਰਾਜ ਦੇ ਮੁੱਖ ਪਸ਼ੂ ਹਨ। ਉੱਨ, ਖੱਲਾਂ ਅਤੇ ਹੱਡੀਆਂ ਕੱਚੇ ਮਾਲ ਵਜੋਂ ਰਾਜ ਦੇ ਉਦਯੋਗ ਨੂੰ ਪ੍ਰਫੁੱਲਤ ਕਰਦੀਆਂ ਹਨ।

ਸਿੰਜਾਈ ਲਈ ਛੋਟੇ ਛੋਟੇ ਖੇਤਾਂ ਵਿਚ ਬੰਨ੍ਹ ਮਾਰਕੇ ਪਾਣੀ ਇਕੱਠਾ ਕਰ ਲਿਆ ਜਾਂਦਾ ਹੈ। ਇਸ ਤੋਂ ਇਲਾਵਾ ਪਹਾੜੀ ਨਾਲਿਆਂ

ਵਿਚੋਂ ਕੂਲ੍ਹਾਂ ਕਟ ਕੇ ਵੀ ਸਿੰਜਾਈ ਕੀਤੀ ਜਾਂਦੀ ਹੈ। ਗੰਗਟੋਕ ਵਿਖੇ ਜਲ-ਬਿਜਲੀ ਪ੍ਰਾਜੈਕਟ ਲੱਗਾ ਹੋਇਆ ਹੈ।

ਖਾਣਾਂ ਵਿਚੋਂ ਤਾਂਬਾ ਕੱਢਿਆ ਜਾਂਦਾ ਹੈ। ਵੱਡੀ ਖਾਣ ਪਚਿਖਨੀ (Pachikhani) ਵਿਖੇ ਹੈ। ਊਨੀ ਕਪੜਾ ਅਤੇ ਗਲੀਚੇ ਬੁਣਨੇ ਇਥੋਂ ਦੇ ਮਹੱਤਵਪੂਰਨ ਰਵਾਇਤੀ ਉਦਯੋਗ ਹਨ। ਇਸ ਤੋਂ ਇਲਾਵਾ ਇਥੇ ਫਲ ਸੁਰੱਖਿਅਤ ਰੱਖਣ ਲਈ ਇਕ ਫੈਕਟਰੀ ਅਤੇ ਸ਼ਰਾਬ ਦਾ ਕਾਰਖਾਨਾ ਲਗਿਆ ਹੋਇਆ ਹੈ।

ਸਿੱਕਮ ਰਾਜ ਵਿਚ ਛੇਵੀਂ ਜਮਾਤ ਤੀਕ ਵਿਦਿਆ ਮੁਫ਼ਤ ਦਿਤੀ ਜਾਂਦੀ ਹੈ। ਇਥੇ ਪੜ੍ਹੇ ਲਿਖਿਆਂ ਦੀ ਪ੍ਰਤਿਸ਼ਤਤਾ 17.74 ਹੈ। ਇਥੇ 73 ਪ੍ਰਾਇਮਰੀ ਸਕੂਲ ਅਤੇ 29 ਸੈਕੰਡਰੀ ਸਕੂਲ ਹਨ।

ਇਥੇ ਆਵਾਜਾਈ ਦੇ ਸਾਧਨਾਂ ਦੀ ਬਹੁਤ ਘਾਟ ਹੈ। ਪਰ ਭਾਰਤ ਤੋਂ ਤਿੱਬਤ ਦੇਸ਼ ਵਲ ਜਾਣ ਲਈ, ਸਭ ਤੋਂ ਆਸਾਨ ਰਸਤਾ ਸਿੱਕਮ ਵਿਚੋਂ ਦੀ ਲੰਘਦਾ ਹੈ। ਚੁੰਬੀ ਦੀ ਵਾਦੀ ਵਿਚੋਂ ਪ੍ਰਸਿੱਧ 'ਤਿੱਬਤ ਰੋਡ' ਲੰਘਦੀ ਹੈ।

ਸਿੱਕਮ ਪਹਿਲਾਂ ਇਕ ਸੁਤੰਤਰ ਰਾਜ ਸੀ ਇਸਦੀ ਮੌਜੂਦਾ ਹੱਦ-ਬੰਦੀ ਅੰਗਰੇਜ਼ ਸਰਕਾਰ ਨੇ ਕੀਤੀ ਸੀ। ਰਵਾਇਤ ਅਨੁਸਾਰ ਮੌਜੂਦਾ ਰਾਜਿਆਂ ਦੇ ਵੱਡੇ ਵਡੇਰੇ ਲ੍ਹਾਸਾ (Libasa) ਦੇ ਨੇੜੇ ਰਹਿਣ ਵਾਲੇ ਤਿੱਬਤੀ ਵਾਸੀ ਹਨ। 'ਲਾਲ ਟੋਪੀ' ਵਾਲੇ ਬੋਧੀ ਫਿਰਕੇ ਨਾਲ ਸਬੰਧ ਹੋਣ ਕਾਰਨ, ਇਹ ਲੋਕ ਤਿੱਬਤ ਵਿਚੋਂ, ਮਜਬੂਰੀ ਵਸ ਕਰਕੇ ਨਿਕਲ ਆਏ। ਲਾਮਾ ਲੋਕਾਂ ਨੇ ਇਨ੍ਹਾਂ ਨੂੰ ਆਪਣੇ ਧਰਮ ਵਿਚ ਅਪਣਾ ਲਿਆ। ਇਸ ਸਮੇਂ ਇਨ੍ਹਾਂ ਦੇ ਮੁਖ ਮੱਠ-ਪੇਮੀਆਂਗਚੀ (Pemiongchi) ਅਤੇ ਤਾਸੀਦਿੰਗ (Tassiding) ਵਿਚ ਹਨ।

ਨਮਗਿਆਲ ਖ਼ਾਨਦਾਨ, ਸਿੱਕਮ ਉੱਤੇ ਚੌਦ੍ਹਵੀਂ ਸਦੀ ਵਿਚ ਰਾਜ ਕਰਨ ਲਗ ਪਿਆ। ਸੰਨ 1642 ਵਿਚ ਫੁੰਟਸਗ ਨਮਗਿਆਲ (Phuntsog Namgyal) ਇਥੋਂ ਦਾ ਪਹਿਲਾ ਹਾਕਮ ਬਣਾਇਆ ਗਿਆ ਅਤੇ ਉਸ ਨੂੰ ਛੋਗਿਆਲ (Chogyal ਰੱਬੀ ਬਾਦਸ਼ਾਹ) ਦਾ ਖ਼ਿਤਾਬ ਦਿੱਤਾ ਗਿਆ।

ਸੰਨ 1788 ਵਿਚ ਗੋਰਖਿਆਂ ਨੇ ਸਿੱਕਮ ਉੱਤੇ ਹੱਲਾ ਕਰਕੇ ਇਥੋਂ ਦੇ ਬਹੁਤ ਸਾਰੇ ਇਲਾਕੇ ਉੱਤੇ ਕਬਜ਼ਾ ਕਰ ਲਿਆ। ਸੰਨ 1792 ਵਿਚ ਗੋਰਖਿਆਂ ਨੇ ਫਿਰ ਹਮਲਾ ਕੀਤਾ ਪਰ ਚੀਨੀਆਂ ਦੀ ਮਦਦ ਨਾਲ ਤਿੱਬਤੀ ਲੋਕਾਂ ਨੇ ਉਨ੍ਹਾਂ ਨੂੰ ਪਿਛਾਂਹ ਧੱਕ ਦਿੱਤਾ। ਸੰਨ 1814 ਵਿਚ ਸਿੱਕਮ ਦੇ ਮਹਾਰਾਜੇ ਨੇ ਅੰਗਰੇਜ਼ ਸਰਕਾਰ ਨਾਲ ਸਮਝੌਤਾ ਕਰ ਲਿਆ। ਨੇਪਾਲ ਦੀ ਜੰਗ ਸਮੇਂ ਅੰਗਰੇਜ਼ਾਂ ਨੂੰ ਨੇਪਾਲ ਦਾ ਬਹੁਤ ਸਾਰਾ ਇਲਾਕਾ ਵੀ ਮਿਲ ਗਿਆ। ਫ਼ਰਵਰੀ, 1835 ਵਿਚ ਦਾਰਜੀਲਿੰਗ ਅੰਗਰੇਜ਼ੀ ਰਾਜ ਵਿਚ ਸ਼ਾਮਲ ਕਰ ਲਿਆ ਗਿਆ ਅਤੇ ਇਸ ਦੇ ਬਦਲੇ ਮਹਾਰਾਜੇ ਨੂੰ 3000 ਰੁਪਏ ਸਾਲਾਨਾ ਪੈਨਸ਼ਨ ਦਿੱਤੀ ਗਈ। ਸੰਨ 1860 ਵਿਚ ਅੰਗਰੇਜ਼ ਸਰਕਾਰ ਨਾਲ ਝਗੜਾ ਹੋ ਜਾਣ ਕਾਰਨ, ਸਿੱਕਮ ਦੀ ਤਰਾਈ ਅਤੇ ਦਾਰਜੀਲਿੰਗ ਦੀ ਵਾਦੀ ਦਾ ਕੁਝ ਇਲਾਕਾ ਸਿੱਕਮ ਤੋਂ ਖੋਹ ਲਿਆ ਗਿਆ। ਸੰਨ 1899 ਵਿਚ ਅੰਗਰੇਜ਼ ਸਰਕਾਰ ਨੇ ਗੰਗਟੋਕ ਵਿਖੇ ਆਪਣਾ ਪੁਲੀਟੀਕਲ ਅਫ਼ਸਰ ਨਿਯੁਕਤ ਕਰ ਦਿੱਤਾ ਜੋ ਮਹਾਰਾਜੇ ਨੂੰ ਸਰਕਾਰੀ ਕੰਮ ਚਲਾਉਣ ਵਿਚ ਮਸ਼ਵਰੇ ਦਿੰਦਾ ਰਿਹਾ। ਸੰਨ 1910 ਦੇ ਸਮਝੌਤੇ ਅਧੀਨ ਸਿੱਕਮ ਨੂੰ ਅੰਦਰੂਨੀ ਖ਼ੁਦਮੁਖ਼ਤਾਰੀ ਦੇ ਦਿੱਤੀ।

ਅਗਸਤ, 1947 ਵਿਚ ਭਾਰਤ ਆਜ਼ਾਦ ਹੋਣ ਮਗਰੋਂ ਸਿੱਕਮ ਤੋਂ ਅੰਗਰੇਜ਼ੀ ਅਧਿਕਾਰ ਖ਼ਤਮ ਹੋ ਗਿਆ। ਸੰਨ 1949 ਵਿਚ ਮਹਾਰਾਜਾ ਤਾਸ਼ੀ ਨਾਮਗਿਆਲ ਨੇ ਅੰਦਰੂਨੀ ਗੜਬੜ ਨੂੰ ਦਬਾਉਣ ਲਈ ਭਾਰਤ ਦੀ ਸਹਾਇਤਾ ਮੰਗੀ। ਭਾਰਤੀ ਫ਼ੌਜ ਗੰਗਟੋਕ ਭੇਜੀ ਗਈ ਅਤੇ ਇਕ ਭਾਰਤੀ ਆਈ. ਸੀ. ਐੱਸ. ਅਫ਼ਸਰ ਨੂੰ ਇਥੋਂ ਦਾ ਦੀਵਾਨ ਜਾਂ ਮੁਖ ਮੰਤਰੀ ਬਣਾਇਆ ਗਿਆ। 5 ਦਸੰਬਰ 1950 ਈ. ਨੂੰ ਸਿੱਕਮ ਅਤੇ ਭਾਰਤ ਵਿਚਕਾਰ ਸੰਧੀ ਕੀਤੀ ਗਈ ਜਿਸ ਅਨੁਸਾਰ ਸਿੱਕਮ ਭਾਰਤ ਦਾ ਪ੍ਰੋਟੈਕਟੋਰੇਟ ਬਣ ਗਿਆ। ਸਿੱਕਮ ਦੀ ਸੁਰੱਖਿਆ, ਬਦੇਸ਼ੀ ਮਾਮਲੇ ਅਤੇ ਸੰਚਾਰ ਭਾਰਤ ਸਰਕਾਰ ਅਧੀਨ ਆ ਗਏ। ਸੰਨ 1953 ਵਿਚ ਪੰਜ ਚੁਣੇ ਹੋਏ ਅਤੇ ਚਾਰ ਨਾਮਜ਼ਦ ਮੈਂਬਰਾਂ ਦੀ ਇਕ ਸਟੇਟ ਕੌਂਸਲ ਸਥਾਪਤ ਕੀਤੀ ਗਈ। ਚੁਣੇ ਹੋਏ ਮੈਂਬਰਾਂ ਵਿਚੋਂ ਦੋ ਮੈਂਬਰ ਮਹਾਰਾਜੇ ਦੇ ਨਿਤ ਦੇ ਪ੍ਰਬੰਧਕੀ ਕੰਮਾਂ ਵਿਚ ਉਸ ਦੀ ਸਹਾਇਤਾ ਕਰਦੇ ਸਨ।

ਪਹਿਲੀ ਮਾਰਚ, 1975 ਨੂੰ ਇਹ ਭਾਰਤ ਦਾ ਸਹਿਯੋਗੀ ਰਾਜ ਬਣ ਗਿਆ। 10 ਅਪ੍ਰੈਲ, 1975 ਨੂੰ ਸਿੱਕਮ ਦੀ ਵਿਧਾਨ ਸਭਾ ਨੇ ਛੋਗਿਆਲ ਪ੍ਰਬੰਧ ਨੂੰ ਖ਼ਤਮ ਕਰਨ ਲਈ ਮਤਾ ਪਾਸ ਕੀਤਾ। 14 ਅਪ੍ਰੈਲ, 1975 ਨੂੰ ਸਿੱਕਮ ਦੇ ਲੋਕਾਂ ਨੇ ਬਹੁ-ਮਤ ਨਾਲ ਇਸ ਮਤੇ ਦਾ ਸਮਰਥਨ ਕੀਤਾ। 26 ਅਪ੍ਰੈਲ, 1975 ਨੂੰ ਭਾਰਤੀ ਸੰਸਦ ਨੇ ਸੰਵਿਧਾਨਕ (38 ਵੀਂ ਤਰਮੀਮ) ਐਕਟ, 1975 ਪਾਸ ਕਰਕੇ, ਸਿੱਕਮ ਨੂੰ ਭਾਰਤੀ ਸੰਘ ਦਾ ਰਾਜ ਬਣਾ ਲਿਆ।

ਸਿੱਕਮ ਦਾ ਰਾਜ-ਪ੍ਰਬੰਧ ਮੰਤਰੀ-ਮੰਡਲ ਦੁਆਰਾ ਚਲਾਇਆ ਜਾਂਦਾ ਹੈ। ਇਸ ਨੂੰ ਚਾਰ ਜ਼ਿਲ੍ਹਿਆਂ—ਪੂਰਬੀ (ਗੰਗਟੋਕ), ਉੱਤਰੀ (ਮੰਗਨ Mangan) ਦੱਖਣੀ (ਨਾਮਚੀ Namchi) ਅਤੇ ਪੱਛਮੀ (ਗਯਾਲਸ਼ਿੰਗ-Gyalsbing) ਵਿਚ ਵੰਡਿਆ ਗਿਆ ਹੈ। ਸੰਨ 1971 ਦੀ ਮਰਦਮ ਸ਼ੁਮਾਰੀ ਅਨੁਸਾਰ ਸਿੱਕਮ ਵਿਚ 7 ਕਸਬੇ ਅਤੇ 15,735 ਪਿੰਡ ਹਨ।

ਸਿੱਕਮ ਦੀ ਆਬਾਦੀ ਖਿੰਡਵੀਂ ਅਤੇ ਘਟ ਸੰਘਣੀ ਹੈ। ਸੰਨ 1971 ਵਿਚ ਇਥੋਂ ਦੀ ਵਸੋਂ 209,843 ਅਤੇ ਦੀ ਵਸੋਂ ਘਣਤਾ 29 ਵਿਅਕਤੀ ਪ੍ਰਤਿ ਵ. ਕਿ. ਮੀ. ਸੀ। ਇਥੇ 1000 ਮਰਦਾਂ ਪਿਛੇ ਪਿਛੇ 863 ਔਰਤਾਂ ਹਨ। ਵਸੋਂ ਦਾ ਵਧੇਰੇ ਭਾਗ ਨੇਪਾਲੀ ਲੋਕਾਂ ਦਾ ਹੈ। ਦੂਜੀਆਂ ਕੌਮਾਂ ਤਿੱਬਤੀ, ਭੂਟੀਏ ਅਤੇ ਲੇਪਚਾ ਹਨ। ਤਿੱਬਤੀ ਭਾਸ਼ਾ ਵਿਚ ਸਿੱਕਮ ਦੇ (ਵਾਦੀਆਂ ਦੇ ਵਸਨੀਕ) ਲੋਕਾਂ ਨੂੰ 'ਰੋਂਗਪਾ' ਅਤੇ ਨੀਵੇਂ ਇਲਾਕੇ ਦੇ ਵਸਨੀਕਾਂ ਨੂੰ ਮੂਮਪਾ ਕਿਹਾ ਜਾਂਦਾ ਹੈ। ਲੇਪਚਾ ਲੋਕ ਇਥੋਂ ਦੇ ਸਭ ਤੋਂ ਪੁਰਾਣੇ ਵਾਸੀ ਹਨ ਅਤੇ ਉਹ ਹਿੰਦ-ਚੀਨੀ ਮੂਲ ਦੇ ਹਨ। ਇਥੋਂ ਦੇ ਵਧੇਰੇ ਲੋਕ ਬੁੱਧ-ਮਤ ਦੇ ਹਨ ਪਰ ਵੱਡੀ ਸੰਖਿਆ ਵਿਚ ਹਿੰਦੂ ਵੀ ਵਸਦੇ ਹਨ। ਇਨ੍ਹਾਂ ਤੋਂ ਇਲਾਵਾ ਇਥੇ ਇਸਾਈ ਅਤੇ ਮੁਸਲਮਾਨ ਵੀ ਰਹਿੰਦੇ ਹਨ। ਰਾਜ ਦੀਆਂ ਪ੍ਰਮੁਖ ਭਾਸ਼ਾਵਾਂ ਭੂਟੀਆ, ਨੇਪਾਲੀ, ਲੇਪਚਾ ਅਤੇ ਅੰਗਰੇਜ਼ੀ ਹਨ।

ਹ. ਪੁ.—ਇੰਪ. ਗ., ਜਿੰ 22 ; ਸਟੇਟਸਮੈਨ ਯੀਅਰ ਬੁਕ 1973-74 ; ਇੰਡੀਆ 1976

**ਸਿਕਰਟ, ਵਾਲਟਰ ਰਿਚਰਡ** (Sickert, Walter Richard—1860-1942): ਇੰਗਲੈਂਡ ਦੇ ਇਸ ਪ੍ਰਭਾਵਸ਼ਾਲੀ ਚਿਤਰਕਾਰ ਦਾ ਜਨਮ ਇਕ ਜਰਮਨ ਨਕਸ਼ਾਨਵੀਸ ਓਸਵਾਲਡ ਐਡਲਬਰਟ ਸਿਕਰਟ ਦੇ ਘਰ ਮਿਊਨਿਕ ਵਿਖੇ ਹੋਇਆ। ਇਸਦਾ ਪਿਤਾ 1868 ਵਿਚ ਇੰਗਲੈਂਡ ਆ ਵਸਿਆ। ਇਸਨੇ ਮੁਢਲੀ ਕਲਾ ਸਿਖਿਆ ਆਪਣੇ ਪਿਤਾ ਅਤੇ ਐਲਫਾਂਸੋ ਲੇਗਰੋਸ (Alphonse Legros) ਤੋਂ ਪ੍ਰਾਪਤ ਕੀਤੀ। 1882 ਵਿਚ ਇਹ ਵਿਸਲਰ (Whistler) ਦਾ ਸ਼ਾਗਿਰਦ ਬਣਿਆ ਤੇ 1883 ਵਿਚ ਐਡਗਰ ਡੇਗਾਸ (Adge Degas) ਨੂੰ ਪੈਰਿਸ ਵਿਖੇ ਮਿਲਿਆ। ਇਨ੍ਹਾਂ ਦੋਹਾਂ ਨੇ ਇਸਦੀ ਕਲਾ ਤੇ ਸ਼ਖ਼ਸੀਅਤ ਉੱਤੇ ਡੂੰਘਾ ਪ੍ਰਭਾਵ ਪਾਇਆ। 1886 ਵਿਚ ਇਸਨੇ ਨਿਊ ਇੰਗਲਿਸ਼ ਆਰਟ ਕਲੱਬ ਵਿਖੇ ਆਪਣੇ ਚਿਤਰਾਂ ਦੀ ਪਹਿਲੀ ਨੁਮਾਇਸ਼ ਕੀਤੀ।

1885-1905 ਦੌਰਾਨ ਇਸਨੇ ਡੀਪੀ (Dieppo) ਅਤੇ ਵੀਨਸ ਵਿਖੇ ਕੰਮ ਕੀਤਾ। 1905 ਵਿਚ ਇੰਗਲੈਂਡ ਵਾਪਸ ਆ ਕੇ ਗੋਰ (Gore) ਅਤੇ ਪਿਕਾਰੋ (Picarro) ਦੇ ਅਸਰ ਅਧੀਨ ਇਸਦੇ ਚਿੱਤ

ਵਿਚ ਨਵ-ਪ੍ਰਭਾਵਵਾਦ ( Neo-impressionism ) ਜ਼ਾਹਿਰ ਹੋਣ ਲੱਗਾ। ਇਸਨੇ 1911-13 ਵਿਚ ਕੈਮਡਨਟਾਊਨ ਅਤੇ ਲੰਡਨ ਗਰੁਪਾਂ ਦੀ ਸਥਾਪਨਾ ਕੀਤੀ। 1920-30 ਵਿਚ ਇਸਨੇ ਬ੍ਰਾਈਟਨ ਅਤੇ ਬਾਥ ਵਿਖੇ ਚਿੱਤਰਕਾਰੀ ਕੀਤੀ ਅਤੇ ਡੈਗਾਸ ਦੀ ਡਰਾਇੰਗ ਉੱਤੇ ਆਲੋਚਨਾਵਾਂ ਵੀ ਲਿਖੀਆਂ ਜੋ ਕਿ ਅੰਗਰੇਜ਼ੀ ਚਿੱਤਰਕਾਰੀ ਵਿਚ ਕਾਫ਼ੀ ਮਹੱਤਵਪੂਰਨ ਥਾਂ ਰੱਖਦੀਆਂ ਹਨ।

ਇਸਦੀ ਮੌਤ 22 ਜਨਵਰੀ, 1942 ਨੂੰ ਬਾਥ (Bath) ਵਿਖੇ ਹੋਈ।

ਹ. ਪੁ.—ਐਨ. ਬ੍ਰਿ. 20:612

**ਸਿਕਰਵਾਰ ਰਾਜਪੂਤ :** ਇਹ ਬਹਗੁਜਰ ਰਾਜਪੂਤਾਂ ਦੀ ਸ਼ਾਖ ਹੈ। ਇਸ ਸ਼ਾਖ ਦੇ ਰਾਜਪੂਤ ਠਾਕੁਰ ਇਸ ਵੇਲੇ ਗਵਾਲੀਅਰ ਸ਼ਹਿਰ ਦੇ ਉੱਤਰ ਵੱਲ ਪੈਂਦੇ ਇਲਾਕੇ ਵਿਚ ਵਸਦੇ ਹਨ। ਦਿਲਲਾਈ ਹਕੂਮਤ ਸਮੇਂ ਇਕ ਬਾਦਸ਼ਾਹ ਨੇ ਅਲਵਰ ਦੇ ਰਾਜੇ ਈਸ਼ਵਰ ਦਾਸ ਨੂੰ ਮਜਬੂਰ ਕੀਤਾ ਕਿ ਉਹ ਆਪਣੀ ਰਾਜਕੁਮਾਰੀ ਦਾ ਡੋਲਾ ਉਸ ਨੂੰ ਦੇਵੇ। ਇਨਕਾਰ ਕਰਨ ਤੇ ਬਹਗੁਜਰ ਠਾਕਰਾਂ ਨੂੰ ਕਤਲ ਕਰ ਦਿੱਤਾ ਗਿਆ। ਜਿੱਥੇ ਵੀ ਇਸ ਸ਼ਾਖ ਦਾ ਕੋਈ ਵਿਅਕਤੀ ਮਿਲਿਆ, ਮਾਰ ਦਿੱਤਾ ਗਿਆ, ਪਰ ਕੁਝ ਕੁ ਬਚ ਕੇ ਭੱਜ ਗਏ। ਇਨ੍ਹਾਂ ਵਿਚੋਂ ਇਕ ਛੋਟਾ ਜਿਹਾ ਸਰਦਾਰ ਦਲਕੂ ਰਾਓ (Dalku Rao) ਨਾਂ ਦਾ ਸੀ। ਉਸਨੇ ਆਪਣੇ ਸਾਥੀਆਂ ਸਮੇਤ ਫ਼ਤਿਹਪੁਰ ਸੀਕਰੀ ਵਿਚ ਸ਼ੇਖਾਂ ਕੋਲ ਪਨਾਹ ਲਈ। ਪਨਾਹ ਦੇ ਬਦਲੇ ਇਸਨੇ ਇਕਰਾਰ ਕੀਤਾ ਕਿ ਇਹ ਆਪਣੇ ਆਪ ਨੂੰ ਅਗੇ ਤੋਂ ਸੀਕਰੀ ਦੇ ਆਧਾਰ ਤੇ ਸਿਕਰਵਾਰ (Sikarwar) ਸਦੇਗਾ। ਇਸ ਦੇ ਨਾਂ ਤੇ ਹੀ ਉਪਰਲੀ ਸ਼ਾਖ ਦਾ ਨਾਂ ਸਿਕਰਵਾਰ ਪਿਆ।

ਹ. ਪੁ.—ਇੰਪ. ਗ. ਇੰਡ. 23:419

—ਉਤਮ ਸਿੰਘ ਰਾਓ

**ਸ਼ਿਕਰਾ** (Falcon) : ਸ਼ਿਕਰਾ ਜਾਂ ਐਕਸੀਪੀਟਰ ਬੇਡੀਅਸ (*Accipiter badius*) ਦਿਨਚਰ-ਪ੍ਰਾਣੀਆਂ ( diurnal ) ਦੇ ਕੁਲ ਫ਼ਾਲਕੋਨੀਡੀ (Falconidae) ਨਾਲ ਸਬੰਧ ਰਖਦਾ ਹੈ।

ਮੱਧ ਏਸ਼ੀਆ ਤੋਂ ਲੈ ਕੇ ਦੱਖਣੀ ਪਰਸ਼ੀਆ, ਭਾਰਤ, ਬਰ੍ਹਮਾ, ਲੰਕਾ ਤੇ ਚੀਨ ਦੇ ਦੱਖਣੀ-ਪੂਰਬੀ ਹਿੱਸੇ ਤਕ ਇਸ ਪੰਛੀ ਦੀਆਂ ਕਈ ਨਸਲਾਂ ਮਿਲਦੀਆਂ ਹਨ ਜਿਨ੍ਹਾਂ ਨੂੰ ਆਕਾਰ ਤੇ ਰੰਗ ਦੇ ਆਧਾਰ ਤੇ ਵੰਡਿਆ ਜਾ ਸਕਦਾ ਹੈ। ਐਕਸੀਪੀਟਰ ਬੇਡੀਅਸ ਡੱਸੀਮੀਅਰੀ (*Accipiter badius dussimieri*) ਕਸ਼ਮੀਰ, ਆਸਾਮ ਤੇ ਹਿਮਾਲੀਆ ਵਿਚ ਅਤੇ ਐਕਸੀਪੀਟਰ ਬੇਡੀਅਸ ਬੇਡੀਅਸ (*Accipiter badius badius*) ਟਰਾਵਨਕੋਰ ਤੇ ਲੰਕਾ ਵਿਚ ਆਮ ਮਿਲਦਾ ਹੈ। ਇਹ ਦੋਵੇਂ ਨਸਲਾਂ ਇਕ ਜਗ੍ਹਾ ਤੇ ਰਹਿਣ ਵਾਲੀਆਂ ਹਨ, ਪਰ ਐਕਸੀਪੀਟਰ ਬੇਡੀਅਸ ਸੈਂਨਕਰੋਆਇਡ ( *Accipiter badius Cenchroides* ) ਸਰਦੀਆਂ ਵਿਚ ਬਲੋਚਿਸਤਾਨ, ਸਿੰਧ ਤੇ ਪੰਜਾਬ ਵਿਚ ਚਲੀ ਜਾਂਦੀ ਹੈ।

ਇਹ ਕਦੀ ਵੀ ਜੰਗਲੀ ਇਲਾਕਿਆਂ ਵਿਚ ਨਹੀਂ ਮਿਲਿਆ। ਸ਼ਾਨਦਾਰ ਗੌਸ਼ਕ (*Goshawk*) ਜਾਂ ਐਕਸੀਪੀਟਰ ਬੇਡੀਅਸ ਜੈਨਟਿਲਸ (*Accipiter badius genitilis*) ਦਾ ਨਾਂ ਵਰਣਨਯੋਗ ਹੈ ਜਿਸਨੂੰ ਭਾਰਤੀ ਸ਼ਿਕਰਾ-ਪਸੰਦ (Falconers) ਸ਼ਿਕਾਰੀਆਂ ਕੋਲ ਵੇਖਿਆ ਗਿਆ ਹੈ। ਇਸ ਜਾਤੀ ਦੇ ਮਾਦਾ ਨੂੰ 'ਬਾਜ਼' ਅਤੇ ਨਰ ਨੂੰ 'ਜ਼ੁੱਰਾ' ਕਿਹਾ ਜਾਂਦਾ ਹੈ।

ਨਰ 30. 5 ਸੈਂ. ਮੀ. ਅਤੇ ਮਾਦਾ 35.0 ਸੈਂ. ਮੀ. ਲੰਬੀ ਹੁੰਦੀ ਹੈ। ਨਰ ਦਾ ਉਪਰਲਾ ਖੰਭ-ਸਮੂਹ (plumage) ਨੀਲੇ ਸਲੇਟੀ ਰੰਗ ਦਾ, ਸਿਰ ਵਾਲੇ ਪਾਸੇ ਪੇਣ ਪੀਲੇ ਰੰਗ ਦੀ ਹੁੰਦੀ ਹੈ। ਖੰਭਾਂ ਦੇ ਸਿਰੇ (tips) ਕਾਲੇ ਅਤੇ ਉਪ-ਝਿੱਲੀ (webs) ਦੇ ਬਾਕੀ ਹਿੱਸੇ ਚਿੱਟੇ ਰੰਗ ਦੇ ਹੁੰਦੇ ਹਨ, ਜਿਨ੍ਹਾਂ ਉੱਤੇ ਕਾਲੇ ਰੰਗ ਦੀਆਂ ਲਕੀਰਾਂ ਹੁੰਦੀਆਂ ਹਨ। ਪੂਛ ਦੇ ਮੱਧ-ਵਰਤੀ ਤੋਂ ਬਾਹਰੀ ਖੰਭਾਂ ਦੇ ਜੋੜੇ ਉਪਰ ਕਾਲ-ਭੂਰੇ ਰੰਗ ਦੀਆਂ ਚਾਰ ਪੰਜ ਪੱਟੀਆਂ ਹੁੰਦੀਆਂ ਹਨ। ਠੋਡੀ (chin) ਅਤੇ ਗਲੇ ਦਾ ਰੰਗ ਚਿੱਟਾ ਹੁੰਦਾ ਹੈ ਜਿਸ ਵਿਚਕਾਰ ਇਕ ਭੂਰੇ ਰੰਗ ਦੀ ਧਾਰੀ ਹੁੰਦੀ ਹੈ। ਛਾਤੀ ਦਾ ਰੰਗ ਧਸਮੈਲਾ ਲਾਲ ਹੁੰਦਾ ਹੈ। ਛਾਤੀ ਚਿੱਟੀਆਂ ਧਾਰੀਆਂ ਨਾਲ ਭਰੀ ਹੁੰਦੀ ਹੈ। ਲਾਲ ਰੰਗ ਹੌਲੀ ਹੌਲੀ ਪੂਛ ਵੱਲ ਵਧਦਿਆਂ ਫਿੱਕਾ ਪੈਂਦਾ ਜਾਂਦਾ ਹੈ।



ਸ਼ਿਕਰਾ

ਮਾਦਾ ਦਾ ਉਪਰਲਾ ਖੰਭ-ਸਮੂਹ ਭੂਰੇ ਸਲੇਟੀ ਰੰਗ ਦਾ ਹੁੰਦਾ ਹੈ ਅਤੇ ਪੂਛ ਦੇ ਖੰਭਾਂ ਦੇ ਮੱਧਵਰਤੀ ਜੋੜੇ ਉਪਰ ਭੂਰੀ-ਭੂਰੀ ਧਾਰੀਆਂ ਹੁੰਦੀਆਂ ਹਨ। ਦੋਹਾਂ ਲਿੰਗਾਂ ਦੇ ਅਪ੍ਰੌੜ੍ਹ ( immature ) ਪੰਛੀਆਂ ਦੇ ਖੰਭ-ਸਮੂਹਾਂ ਦੇ ਉਪਰਲੇ ਭਾਗ ਭੂਰੇ ਰੰਗ ਦੇ ਹੁੰਦੇ ਹਨ ਅਤੇ ਹੇਠਲੇ ਭਾਗ ਭੂਰੇ ਰੰਗ ਦੀਆਂ ਲਕੀਰਾਂ ਤੇ ਨਿਸ਼ਾਨਾਂ ਨਾਲ ਭਰੇ ਹੁੰਦੇ ਹਨ।

ਇਹ ਪੰਛੀ ਜ਼ਿਆਦਾਤਰ ਜੰਗਲ ਤੇ ਰੇਗਿਸਤਾਨ ਵਿਚ ਰਹਿਣਾ ਨਹੀਂ ਚਾਹੁੰਦਾ। ਪਰ ਬੀਜੇ ਹੋਏ ਖੇਤਾਂ ਵਿਚ ਰੁਦਖ਼ਤਾਂ ਦੇ ਨੇੜੇ ਰਹਿਣਾ ਇਸਦੀ ਆਦਤ ਹੈ। ਇਹ ਆਪਣਾ ਬਹੁਤ ਸਮਾਂ ਦਰਖ਼ਤਾਂ ਦੀਆਂ ਟਹਿਣੀਆਂ ਉਪਰ ਬੈਠ ਕੇ ਗੁਜ਼ਾਰਦਾ ਹੈ ਪਰ ਹਵਾ ਵਿਚ ਉੱਚੀਆਂ ਉਡਾਰੀਆਂ ਮਾਰਨ ਦਾ ਵੀ ਸ਼ੌਕੀਨ ਹੈ। ਉਡਾਰੀ ਮਾਰਨ ਸਮੇਂ ਇਹ ਆਪਣੇ ਪਰਾਂ ਨੂੰ ਖਲਾਰਦਾ ਹੈ ਤੇ ਫਿਰ ਬੜੇ ਜ਼ੋਰ ਨਾਲ ਹਿਲਾਉਂਦਾ ਹੈ। ਇਹ ਅਕਸਰ ਸ਼ੋਰ ਮਚਾਉਣ ਵਾਲਾ ਬਾਜ਼ ਹੈ। ਪ੍ਰਜਣਨ ਰੁੱਤ ਵਿਚ ਅਪ੍ਰੈਲ ਤੋਂ ਜੂਨ ਤਕ ਇਹ ਜਾਣੀ-ਪਹਿਚਾਣੀ 'ਟਿਟੂ-ਟਿਊ' ਦੀ ਆਵਾਜ਼ ਕੱਢਦਾ ਹੈ।

ਇਸਦਾ ਆਲ੍ਹਣਾ ਖਿਲਰੀਆਂ ਹੋਈਆਂ ਟਹਿਣੀਆਂ ਤੇ ਘਾਹ ਦੀਆਂ ਬਰੀਕ ਜੜ੍ਹਾਂ ਨੂੰ ਇਕੱਠਾ ਕਰਕੇ ਦੁਸਾਂਗ ਉਪਰ ਬਣਿਆ ਹੁੰਦਾ ਹੈ। ਮਾਦਾ ਪੰਛੀ ਤਿੰਨ ਤੋਂ ਪੰਜ ਅੰਡੇ ਦਿੰਦੀ ਹੈ। ਇਸਦੇ ਅੰਡੇ ਮੱਧ ਦਰਜੇ ਦੇ ਲੰਬੇ ਚਪਟੇ ਤੇ ਇਕ ਪਾਸੇ ਨੂੰ ਹਲਕੀ ਜਿਹੀ ਨੋਕ ਵਾਲੇ, ਮੁਲਾਇਮ ਤੇ ਚਾਕ-ਰਹਿਤ ਹੁੰਦੇ ਹਨ। ਆਂਡਿਆਂ ਦਾ ਰੰਗ ਅਕਸਰ ਹਲਕਾ-ਨੀਲਾ ਅਤੇ ਚਿੱਟੀ ਭਾ ਮਾਰਦਾ ਹੈ। ਕਈ ਵਾਰੀ ਇਨ੍ਹਾਂ ਉੱਤੇ ਭੂਰੇ ਰੰਗ ਦੇ ਛਿਮਕੜੇ ਵੀ ਹੁੰਦੇ ਹਨ।

ਕੋਹੜ-ਕਿਰਲੀਆਂ, ਡੱਡੂ, ਛੋਟੇ ਪੰਛੀ ਅਤੇ ਟਿੱਡੇ ਆਦਿ ਇਸ ਦਾ ਆਮ ਭੋਜਨ ਹਨ। ਇਹ ਤਿੱਤਰ, ਬਟੇਰ ਆਦਿ ਦਾ ਆਸਾਨੀ ਨਾਲ ਸ਼ਿਕਾਰ ਕਰ ਲੈਂਦਾ ਹੈ, ਇਸੇ ਕਰਕੇ ਇਸ ਨੂੰ ਬਹੁਤ ਸਾਰੇ ਦੂਸਰੇ ਲਾਲਚਾਂ ਹੀ ਫਾਲਕਨਜ਼ ਤੇ ਗੋਸ਼ਕਾਂ ਦੇ ਭੋਜਨ ਲੱਭਣ ਲਈ ਵਰਤਿਆ ਜਾਂਦਾ ਹੈ।

ਮੁੱਠੀ ਵਿਚ ਇਸ ਨੂੰ ਖਿਲਾਂ ਪੱਟੀ ਤੇ ਫੜਿਆ ਜਾਂਦਾ ਹੈ। ਜਦੋਂ ਸ਼ਿਕਾਰ ਲਈ ਛੱਡਣਾ ਹੋਵੇ ਤਾਂ ਇਸ ਦੇ ਪਰਾਂ ਨੂੰ ਘੁੱਟ ਕੇ ਹਥੇਲੀ ਉਪਰ ਰੱਖਿਆ ਜਾਂਦਾ ਹੈ ਅਤੇ ਇਸ ਹਾਲਤ ਵਿਚ ਇਸ ਦੀਆਂ ਲੱਤਾਂ ਪਿੱਛੇ ਵੱਲ ਪੂਛ ਦੇ ਥੱਲੇ ਨੂੰ ਖਿਚੀਆਂ ਰਹਿੰਦੀਆਂ ਹਨ।

ਇਸ ਸ਼ਿਕਾਰੀ ਪੰਛੀ ਨੂੰ ਸਫ਼ਾਈ ਰੱਖਣ ਅਤੇ ਕਈ ਫ਼ਸਲਾਂ ਨੂੰ ਹਾਨੀਕਾਰਕ ਕੀੜਿਆਂ ਤੋਂ ਬਚਾਉਣ ਕਾਰਨ ਮਨੁੱਖ ਦਾ ਮਿੱਤਰ ਮੰਨਿਆ ਜਾਂਦਾ ਹੈ।

ਹ. ਪੁ.– ਪਾਪੂਲਰ ਹੈਂਡ ਬੁਕ ਆਫ਼ ਇੰਡੀਅਨ ਬਰਡਜ਼, ਵਿਸਲਰ – 380.

**ਸਿਕਲੀਆਨੋਸ, ਐਂਜਲੋਸ** (Sikelianos, Angelos 1884-1951) ਯੂਨਾਨ ਦੇ ਇਕ ਪ੍ਰਸਿੱਧ ਆਧੁਨਿਕ ਸਰੋਦੀ ਕਵੀ ਦਾ ਜਨਮ ਲਿਊਕੈਸ (Loukas) ਟਾਪੂ ਵਿਚ ਹੋਇਆ। ਇਸਦੀ ਸਭ ਤੋਂ ਪਹਿਲੀ ਮਹੱਤਵ-ਪੂਰਣ ਪੁਸਤਕ 'Alafroiskiotos' 1909 ਵਿਚ ਪ੍ਰਕਾਸ਼ਤ ਹੋਈ। ਇਸ ਤੋਂ ਤੁਰੰਤ ਬਾਅਦ ਹੀ ਇਸਨੇ ਬਹੁਤ ਮਿੱਠੇ ਗੀਤ ਰਚੇ। ਇਸਦੀ ਕਵਿਤਾ ਦਾ ਅਗਲਾ ਦੌਰ 'Prologos tes Zoes' (Prologue to life) ਨਾਂ ਦੀ ਦਾਰਸ਼ਨਿਕ ਕਵਿਤਾ ਤੋਂ ਸ਼ੁਰੂ ਹੁੰਦਾ ਹੈ। 'Meter theou' (Mother of God) ਅਤੇ 'Delphikos Logos' (Delphic utterance 1927) ਆਦਿ ਇਸ ਦੌਰ ਦੀਆਂ ਹੋਰ ਮੁੱਖ ਕਿਰਤਾਂ ਹਨ। 1930-40 ਦੌਰਾਨ ਇਸਨੇ ਆਪਣੇ ਸਭ ਤੋਂ ਵਧੀਆ ਗੀਤ ਰਚੇ ਜਿਹੜੇ ਇਸਦੀ ਬੋਲੀ ਦੀ ਸਮੱਰਥਾ ਅਤੇ ਸ਼ਾਨਦਾਰ ਬਿੰਬਾਵਲੀ ਦਾ ਸਬੂਤ ਦਿੰਦੇ ਹਨ। ਇਸ ਦੀਆਂ ਦੁਖਾਂਤਕ ਰਚਨਾਵਾਂ ਆਪਣੇ ਨਾਟਕੀ ਗੁਣਾਂ ਨਾਲੋਂ ਵਧੇਰੇ ਸਰੋਦੀ-ਅੰਸ਼ ਲਈ ਜਾਣੀਆਂ ਜਾਂਦੀਆਂ ਹਨ। ਇਸ ਨੇ ਆਪਣੀਆਂ ਅੰਤਲੀਆਂ ਕਵਿਤਾਵਾਂ ਵਿਚ ਯੂਨਾਨੀ ਰਵਾਇਤਾਂ ਅਤੇ ਪੱਛਮੀ ਵਿਚਾਰਾਂ ਦਾ ਸਫਲ ਸੁਮੇਲ ਕੀਤਾ ਹੈ।

ਇਸਦੀ ਮੌਤ 19 ਜੂਨ, 1951 ਨੂੰ ਐਥਨਜ਼ ਵਿਚ ਹੋਈ।

ਹ. ਪੁ.—ਐਨ. ਬ੍ਰਿ. 20.

**ਸਿਕਲੀਗਰ** : ਸਿਕਲੀਗਰ ਲੋਹਾਰ ਜਾਤ ਦੀ ਹੀ ਇਕ ਸ਼ਾਖ ਹੈ। ਇਸ ਦਾ ਮੁੱਖ ਕਿੱਤਾ ਹਥਿਆਰ ਬਣਾਉਣਾ ਜਾਂ ਹਥਿਆਰਾਂ ਨੂੰ ਤਿੱਖਾ ਕਰਨਾ ਅਤੇ ਨਿੱਕਲ ਕਰਨਾ ਹੈ। ਇਸ ਜਾਤੀ ਦੇ ਲੋਕ ਆਮ ਤੌਰ ਤੇ ਵੱਡੇ ਵੱਡੇ ਨਗਰਾਂ ਜਾਂ ਛਾਉਣੀਆਂ ਵਿਚ ਮਿਲਦੇ ਹਨ। ਜੇਕਰ ਉਪਰੋਕਤ ਕਿੱਤਾ ਇਨ੍ਹਾਂ ਨੂੰ ਨਾ ਮਿਲੇ ਤਾਂ ਇਹ ਮੁੜ ਲੋਹਾਰ ਦਾ ਕਿੱਤਾ ਹੀ ਅਪਣਾ ਲੈਂਦੇ ਹਨ।

ਹ. ਪੁ.—ਪੰਜਾਬ ਕਾਸਟਸ, 312.

**ਸ਼ਿਕਲੇ, ਰੇਨੇ** (Schickele, Rene-1883-1940) : ਇਹ ਜਰਮਨ ਲੇਖਕ ਉਬਰਨਹੀਮ (Oberehnheim), ਐਲਸੈਸ (Alsace) ਵਿਚ 4 ਨਵੰਬਰ 1883 ਈ. ਨੂੰ ਪੈਦਾ ਹੋਇਆ ਅਤੇ ਜ਼ਾਬਰਨ (Zabern) ਅਤੇ ਸਟਰੈਸਬਰਗ (Strasburg) ਵਿਚ ਵਿਦਿਆ ਪ੍ਰਾਪਤ ਕਰਨ ਮਗਰੋਂ ਪੈਰਿਸ ਅਤੇ ਬਰਲਿਨ ਵਿਚ ਰਿਹਾ। ਪਹਿਲੀ ਵੱਡੀ ਲੜਾਈ ਸਮੇਂ ਇਹ ਸਵਿਟਜ਼ਰਲੈਂਡ ਵਿਚ ਸੀ, ਪਰ ਬਾਅਦ ਵਿਚ ਜਰਮਨੀ ਵਿਚ ਜਾ ਆਬਾਦ ਹੋਇਆ। ਇਸਨੇ 1907 ਵਿਚ 'Des Fremde' ਨਾਂ ਦੇ ਨਾਵਲ ਤੋਂ ਪਹਿਲਾਂ ਕੁਝ ਕਾਵਿ-ਰਚਨਾਵਾਂ ਵੀ ਪ੍ਰਕਾਸ਼ਿਤ ਕੀਤੀਆਂ ਸਨ। ਇਸਦਾ ਨਾਵਲ 'Hans im Schnakenloch' (1916) ਜੰਗ ਦੇ ਪ੍ਰਭਾਵਾਂ ਬਾਰੇ ਹੈ ਪਰ ਇਸਦੀ ਮੁੱਖ ਰਚਨਾ ਇਕ ਨਾਵਲਾਂ ਦੀ ਤਿਕੜੀ 'Maria Caponi' (1925), 'Blick auf die Vogesen' (1927), ਅਤੇ 1931 ਵਿਚ ਲਿਖਿਆ 'Des wolf in de Hürde' ਹੈ ਜੋ ਕਿ ਪਹਿਲੇ ਸੰਸਾਰ ਯੁੱਧ ਤੋਂ ਬਾਅਦ ਦੀਆਂ ਐਲਸਾਤੀਅਨ ਸਮੱਸਿਆਵਾਂ ਦਾ ਸਾਕਾ ਹੈ।

ਇਸਦੀ ਮੌਤ 31 ਜਨਵਰੀ 1940 ਨੂੰ ਨਾਈਸ (Nice), ਫ਼ਰਾਂਸ ਵਿਚ ਹੋਈ।

ਹ. ਪੁ.—ਐਨ. ਬ੍ਰਿ. 20:65.

**ਸ਼ਿਕਾਓ ਫ਼ਰਡੀਨੈਂਡ** ( Schichau Ferdinand 1814-1896) : ਇਹ ਇਕ ਜਰਮਨ ਇੰਜੀਨੀਅਰ ਤੇ ਸਮੁੰਦਰੀ ਜਹਾਜ਼ ਬਣਾਉਣ ਵਾਲਾ ਸੀ। ਇਸ ਦਾ ਜਨਮ 30 ਜਨਵਰੀ 1814 ਨੂੰ ਐਲਬਿੰਗ (Elbing) ਵਿਚ ਹੋਇਆ। ਸੰਨ 1834 ਵਿਚ ਇਸ ਨੇ ਐਲਬਿੰਗ ਵਿਚ ਹੀ ਆਪਣਾ ਕੰਮ ਸ਼ੁਰੂ ਕਰ ਦਿੱਤਾ ਅਤੇ ਥੋੜ੍ਹੇ ਹੀ ਸਮੇਂ ਮਗਰੋਂ ਇਸ ਕੋਲ 8000 ਵਿਅਕਤੀ ਕੰਮ ਕਰਨ ਲੱਗ ਪਏ। ਸ਼ੁਰੂ ਸ਼ੁਰੂ ਵਿਚ ਇਸ ਨੇ ਭਾਫ਼ ਨਾਲ ਚੱਲਣ ਵਾਲੇ ਇੰਜਨ, ਦ੍ਰਵ-ਚਾਲਿਤ ਪ੍ਰੈਸਾਂ ( hydraulic presses) ਅਤੇ ਹੋਰ ਸਨਅਤੀ ਮਸ਼ੀਨਾਂ ਤਿਆਰ ਕੀਤੀਆਂ। ਫਿਰ 1841 ਵਿਚ ਇਸ ਨੇ ਡਰੈਜਰਾਂ (dredgers) ਦੇ ਡਿਜ਼ਾਈਨ ਅਤੇ ਡਰੈਜਰ ਤਿਆਰ ਕਰਨੇ ਸ਼ੁਰੂ ਕੀਤੇ ਅਤੇ ਅੰਤ ਨੂੰ ਸਮੁੰਦਰੀ ਜਹਾਜ਼ ਬਣਾਉਣ ਲੱਗ ਪਿਆ।

ਸੰਨ 1855 ਵਿਚ ਇਸ ਵੱਲੋਂ ਤਿਆਰ ਕੀਤਾ ਗਿਆ ਬੋਰੂਸੀਆ (Borussia) ਨਾਮੀ ਜਹਾਜ਼ ਪਹਿਲਾ ਸਕਰੂ ਵੈਸਲ (screw vessel) ਸੀ ਜਿਹੜਾ ਜਰਮਨੀ ਵਿਚ ਤਿਆਰ ਹੋਇਆ। ਇਸ ਨੇ ਰੂਸ ਸਰਕਾਰ ਲਈ ਜੰਗੀ ਜਹਾਜ਼ ਵੀ ਤਿਆਰ ਕੀਤੇ। ਸੰਨ 1873 ਵਿਚ ਇਸ ਨੂੰ ਕਾਰਲ ਐਚ. ਜ਼ੀਸ (Carl H. Zise) ਦੀ ਸਹਾਇਤਾ ਪ੍ਰਾਪਤ ਹੋਈ, ਜਿਸ ਨੇ ਇਸ ਦੇ ਬਣੇ ਪਹਿਲੇ ਜਹਾਜ਼ਾਂ ਵਿਚ ਕੰਪਾਊਂਡ ਇੰਜਨ (compound engine) ਫਿੱਟ ਕੀਤੇ। ਚੀਨ, ਆਸਟਰੀਆ ਅਤੇ ਇਟਲੀ ਲਈ ਵੀ ਇਸ ਨੇ ਤਾਰਪੀਡੋ ਕਿਸ਼ਤੀਆਂ ਤਿਆਰ ਕੀਤੀਆਂ। ਕੰਮ ਵਧ ਜਾਣ ਕਰਕੇ ਅਤੇ ਐਲਬਿੰਗ ਵਿਚ ਥਾਂ ਦੀ ਥੁੜ ਹੋਣ ਕਰਕੇ ਇਸ ਨੇ ਸੰਨ 1889 ਵਿਚ ਪਿਲਾਊ (Pillau) ਵਿਖੇ ਸਮੁੰਦਰ ਵਿਚ ਤੈਰਦੀ ਵਰਕਸ਼ਾਪ ਬਣਾ ਲਈ ਅਤੇ ਕੁਝ ਸਮੇਂ ਮਗਰੋਂ ਸਰਕਾਰ ਦੀ ਆਗਿਆ ਨਾਲ ਡੈਨਜ਼ਿਗ (Danzig) ਵਿਚ ਇਕ ਬਹੁਤ ਵੱਡਾ ਸ਼ਿਪ-ਯਾਰਡ (ship-yard) ਕਾਇਮ ਕਰ ਲਿਆ।

ਇਸ ਦੀ ਮ੍ਰਿਤੂ 23 ਜਨਵਰੀ, 1896 ਨੂੰ ਹੋਈ।

ਹ. ਪੁ.—ਐਨ. ਬ੍ਰਿ. 20 : 65.

**ਸ਼ਿਕਾਗੋ** (Chicago) : ਇਹ ਕੁਕ ਕਾਊਂਟੀ (ਇਲੀਨਾਇ ਰਾਜ, ਸ. ਰ. ਅ.) ਦਾ ਸਦਰ-ਮੁਕਾਮ ਅਤੇ ਸੰਯੁਕਤ ਰਾਜ ਦਾ ਦੂਜਾ ਵੱਡਾ ਸ਼ਹਿਰ ਹੈ ਜੋ ਨਿਊਯਾਰਕ ਸ਼ਹਿਰ ਤੋਂ ਹਵਾਈ ਜਹਾਜ਼ ਰਾਹੀਂ ਕੋਈ 1147 ਕਿ. ਮੀ. ਅਤੇ ਸਾਨ ਫ਼ਰਾਂਸਿਸਕੋ ਤੋਂ ਕੋਈ 2990 ਕਿ. ਮੀ. ਦੀ ਦੂਰੀ ਤੇ ਮਿਸ਼ੀਗਨ ਝੀਲ ਦੇ ਦੱਖਣ-ਪੱਛਮੀ ਮੋੜ ਕੋਲ, ਸ਼ਿਕਾਗੋ ਦਰਿਆ ਦੇ ਦਹਾਨੇ ਉੱਤੇ ਸਥਿਤ ਹੈ। ਆਬਾਦੀ ਦੇ ਪੱਖ ਤੋਂ ਇਹ ਦੁਨੀਆ ਦਾ ਛੇਵਾਂ ਵੱਡਾ ਸ਼ਹਿਰ ਹੈ। ਇਹ ਸ਼ਹਿਰ 575 ਵ. ਕਿ. ਮੀ. ਵਿਚ ਇਕ ਪਧਰੇ ਮੈਦਾਨ ਵਿਚ ਸਮੁੰਦਰੀ ਤਲ ਤੋਂ 200 ਮੀ. ਉੱਚਾ ਵਸਿਆ ਹੋਇਆ ਹੈ।

ਇਸ ਸ਼ਹਿਰ ਦੀ ਹੋਂਦ ਬਾਰੇ ਸਭ ਤੋਂ ਪਹਿਲਾਂ ਸਤਾਰ੍ਹਵੀਂ ਅਤੇ ਅਠਾਰ੍ਹਵੀਂ ਸਦੀ ਵਿਚ ਹੀ ਪਤਾ ਲਗਾ। ਉਸ ਸਮੇਂ ਇਹ ਸ਼ਹਿਰ ਕੇਵਲ ਇਕ ਢੁਆਈ ਵਾਲੀ ਥਾਂ ਹੀ ਸੀ। ਅਠਾਰ੍ਹਵੀਂ ਸਦੀ ਦੇ ਪਹਿਲੇ ਅੱਧ ਵਿਚ ਇਸ ਥਾਂ ਨੂੰ ਕਈ ਵਾਰ ਫ਼ੌਜੀ ਅੱਡੇ, ਭਾਰਤੀ ਪਿੰਡ, ਕੌਂਸਲ ਪ੍ਰਆਇੰਟ ਅਤੇ ਵਪਾਰਕ ਕੇਂਦਰ ਵਜੋਂ ਜਾਣਿਆ ਜਾਂਦਾ ਸੀ। 4 ਅਗਸਤ, 1830 ਨੂੰ, ਜੇਮਜ਼ ਥਾਮਸਨ (James Thompson) ਨਾਮੀ ਇਕ ਸਿਵਲ ਇੰਜੀਨੀਅਰ ਨੇ ਇਸ ਕਸਬੇ ਦਾ ਸਰਵੇ ਮੁਕੰਮਲ ਕੀਤਾ। ਇਸ ਤਰ੍ਹਾਂ ਸ਼ਿਕਾਗੋ ਕਸਬੇ ਨੂੰ ਭੂਗੋਲਿਕ ਤੌਰ ਤੇ ਪਹਿਲੀ ਵਾਰ ਕਾਨੂੰਨੀ ਮਾਨਤਾ ਪ੍ਰਾਪਤ ਹੋਈ। 8 ਅਕਤੂਬਰ, 1871 ਨੂੰ ਇਸ ਸ਼ਹਿਰ ਨੂੰ ਜ਼ਬਰਦਸਤ ਅੱਗ ਲੱਗ ਗਈ ਜਿਸ ਕਾਰਨ ਇਸ ਦੀ ਬਹੁਤ ਤਬਾਹੀ ਹੋਈ। ਵੀਹਵੀਂ ਸਦੀ ਵਿਚ ਪੁਰਾਣੇ ਸ਼ਹਿਰ ਨੂੰ ਨਵਾਂ ਰੂਪ ਦੇ ਕੇ, ਸ਼ਹਿਰ ਦਾ ਮੁਹਾਂਦਰਾ ਹੀ ਬਦਲ ਦਿੱਤਾ ਹੈ। ਇਥੇ ਨਵੇਂ ਪੁਲ, ਖੁੱਲ੍ਹੀਆਂ ਗਲੀਆਂ ਅਤੇ ਛਾਂ-ਦਾਰ ਸੜਕਾਂ ਬਣਾਈਆਂ ਗਈਆਂ ਹਨ। ਮਿਸ਼ੀਗਨ ਝੀਲ ਦਾ ਪਾਣੀ ਸਾਰੇ ਸ਼ਹਿਰ ਨੂੰ ਸਪਲਾਈ ਕੀਤਾ ਜਾਂਦਾ ਹੈ। ਦਵਾਈਆਂ ਦਾ ਉਤਪਾਦਨ ਵੱਡੇ ਪੈਮਾਨੇ ਤੇ ਹੋਣ ਕਾਰਨ ਇਹ ਸ਼ਹਿਰ ਦਵਾਈਆਂ ਦੇ ਖੇਤਰ ਵਿਚ ਦੁਨੀਆ ਵਿਚ ਸਭ ਤੋਂ ਅੱਗੇ

ਨਿਕਲ ਗਿਆ ਹੈ। ਇਹ ਬੁੱਚੜਖ਼ਾਨੇ ਦਾ ਵੀ ਇਕ ਬਹੁਤ ਵੱਡਾ ਕੇਂਦਰ ਹੈ।

ਲਿੰਕਨ ਪਾਰਕ, ਗ੍ਰਾਂਟ ਪਾਰਕ, ਵਾਸ਼ਿੰਗਟਨ ਪਾਰਕ ਆਦਿ ਇਥੋਂ ਦੇ ਪ੍ਰਸਿੱਧ ਪਾਰਕ ਹਨ। ਇਸ ਤੋਂ ਇਲਾਵਾ ਸੰਸਾਰ ਦੀ ਪ੍ਰਸਿੱਧ ਯੂਨੀਵਰਸਿਟੀ (ਸ਼ਿਕਾਗੋ ਯੂਨੀਵਰਸਿਟੀ) ਵੀ ਇਸੇ ਸ਼ਹਿਰ ਵਿਚ ਹੈ ਜਿਸ ਵਿਚ ਆਰਟਸ, ਡਾਕਟਰੀ, ਵਕਾਲਤ, ਵਿਉਪਾਰ ਅਤੇ ਸਮਾਜਕ ਸੇਵਾ ਸਿੱਖਿਆ, ਧਾਤਾਂ ਤੇ ਅਣੂ-ਸ਼ਕਤੀ ਦੀ ਪੜ੍ਹਾਈ ਦਾ ਪ੍ਰਬੰਧ ਹੈ।

ਇਸ ਸ਼ਹਿਰ ਦਾ ਪ੍ਰਬੰਧ ਇਕ ਸਭਾ ਚਲਾਉਂਦੀ ਹੈ।

ਆਬਾਦੀ—3,666,957 (1970)

40°53' ਉ. ਵਿਥ.; 87°38' ਪੱ. ਲੰਬ.

ਹ. ਪੁ.—ਅਨ. ਬ੍ਰਿ. 5 : 480 ; ਐਨ. ਬ੍ਰਿ. ਮਾ. 2

**ਸ਼ਿਕਾਰ ਖੇਡਣਾ** (Hunting) : ਜੰਗਲੀ ਜਾਨਵਰਾਂ ਨੂੰ ਰੋਜ਼ੀ, ਲਾਭ ਜਾਂ ਸ਼ੁਗਲ ਦੇ ਤੌਰ ਤੇ ਲੱਭਣ ਜਾਂ ਮਾਰਨ ਨੂੰ ਸ਼ਿਕਾਰ ਖੇਡਣਾ ਆਖਿਆ ਜਾਂਦਾ ਹੈ।

ਸਿਰਫ਼ ਸੋਨਾ ਜਾਂ ਵੱਡਾ ਸ਼ਿਕਾਰ ਲੱਭਣ ਲਈ ਹੀ ਖੋਜੀਆਂ ਨੇ ਦੁਨੀਆ ਦੀਆਂ ਕਈ ਅਣਡਿੱਠੀਆਂ ਥਾਵਾਂ ਦਾ ਪਤਾ ਲਗਾਇਆ ਸੀ। ਇਸ ਵਿਚ ਕੋਈ ਸ਼ੱਕ ਨਹੀਂ ਕਿ ਵੱਡਾ ਸ਼ਿਕਾਰ ਕਰਨਾ ਮਨੁੱਖ ਲਈ ਬੜਾ ਦਿਲਚਸਪ ਕਿੱਤਾ ਹੈ। ਪਹਿਲਾਂ ਪਹਿਲ ਸ਼ਿਕਾਰ ਖੇਡਣਾ ਮਨੁੱਖ ਲਈ ਇਕ ਜ਼ਰੂਰਤ ਸੀ। ਇਸ ਤੋਂ ਉਹ ਸਿਰਫ਼ ਖ਼ੁਰਾਕ ਹੀ ਪ੍ਰਾਪਤ ਨਹੀਂ ਸੀ ਕਰਦਾ, ਸਗੋਂ ਜ਼ਿੰਦਗੀ ਦੀਆਂ ਕੁਝ ਹੋਰ ਲੋੜਾਂ, ਜਿਵੇਂ ਕੱਪੜੇ ਅਤੇ ਸੰਦ ਆਦਿ, ਵੀ ਪੂਰੀਆਂ ਕਰਦਾ ਸੀ। ਮਾਨਵਤਾ ਦੀ ਤਰੱਕੀ ਦੇ ਨਾਲ ਨਾਲ ਕਈ ਜਾਨਵਰਾਂ ਨੂੰ ਘਰੇਲੂ ਲੋੜਾਂ ਦੀ ਪੂਰਤੀ ਲਈ ਪਾਲਣਾ ਸ਼ੁਰੂ ਕੀਤਾ ਅਤੇ ਇਨ੍ਹਾਂ ਤੋਂ ਚੰਗੇਰੀਆਂ ਨਸਲਾਂ ਪੈਦਾ ਕਰਨ ਦੀ ਕੋਸ਼ਿਸ਼ ਕੀਤੀ। ਏਸ਼ੀਆ ਅਤੇ ਯੂਰਪ ਵਿਚ ਹੌਲੀ ਹੌਲੀ ਸ਼ਿਕਾਰ ਖੇਡਣਾ ਸਿਰਫ਼ ਜ਼ਿਮੀਂਦਾਰ ਰਈਸਾਂ ਦੀ ਉਚੇਰੀ ਖੇਡ ਬਣ ਕੇ ਹੀ ਰਹਿ ਗਿਆ। ਅਫ਼ਰੀਕਾ ਦੇ ਕੁਝ ਖੇਤਰਾਂ ਵਿਚ ਅਜੇ ਵੀ ਸ਼ਿਕਾਰ ਰੋਜ਼ੀ ਦੇ ਪੱਖ ਤੋਂ ਖੇਡਿਆ ਜਾਂਦਾ ਹੈ। ਜਿਉਂ ਜਿਉਂ ਆਬਾਦੀ ਵਧਦੀ ਗਈ, ਸ਼ਿਕਾਰ ਵੀ ਬਹੁ-ਗਿਣਤੀ ਵਿਚ ਕੀਤਾ ਜਾਣ ਲੱਗਾ। ਨਤੀਜਾ ਇਹ ਹੋਇਆ ਕਿ ਜੰਗਲੀ ਜਾਨਵਰਾਂ ਦੀ ਗਿਣਤੀ ਬਹੁਤ ਤੇਜ਼ੀ ਘਟਣ ਲਗ ਪਈ। ਇੰਜ ਕਈ ਜੀਵ-ਜੰਤੂ ਬਿਲਕੁਲ ਹੀ ਖ਼ਤਮ ਹੋ ਗਏ ਜਿਵੇਂ ਜੰਗਲੀ ਸਾਨ੍ਹ ਜੋ ਅਮਰੀਕਾ ਵਿਚ ਅਣਗਿਣਤ ਸੀ, ਅੱਜ ਨਾਂ-ਮਾਤਰ ਹੀ ਰਹਿ ਗਿਆ ਹੈ। ਇਸੇ ਤਰ੍ਹਾਂ ਹੀ ਸੁਨੇਹਾ ਭੇਜਣ ਵਾਲੇ ਕਬੂਤਰ, ਜੋ ਆਮ ਹੀ ਵੇਖੇ ਜਾਂਦੇ ਸਨ, ਹੁਣ ਇਨ੍ਹਾਂ ਦੀ ਹੋਂਦ ਲਗਭਗ ਖ਼ਤਮ ਹੋ ਚੁੱਕੀ ਹੈ।

**ਵਿਉਂਤਬੰਦੀ**–ਸ਼ਿਕਾਰੀ ਨੂੰ ਇਸ ਗੱਲ ਦਾ ਗਿਆਨ ਹੋਣਾ ਚਾਹੀਦਾ ਹੈ ਕਿ ਕਿਸ ਮੌਸਮ ਵਿਚ ਕਿਹੜਾ ਸ਼ਿਕਾਰ ਕਿਥੇ ਮਿਲ ਸਕਦਾ ਹੈ। ਜਿਸ ਇਲਾਕੇ ਵਿਚ ਸ਼ਿਕਾਰ ਖੇਡਣਾ ਹੁੰਦਾ ਹੈ ਉਸ ਇਲਾਕੇ ਦੀ ਭੂਗੋਲਿਕ ਸਥਿਤੀ ਦਾ ਵੀ ਗਿਆਨ ਹੋਣਾ ਜ਼ਰੂਰੀ ਹੈ। ਸ਼ਿਕਾਰ ਦਾ ਇਕ ਹੋਰ ਪੱਖ ਪਾਣੀ ਦੀ ਹੋਂਦ ਹੈ, ਅਰਥਾਤ ਜਿਸ ਇਲਾਕੇ ਵਿਚ ਪਾਣੀ ਜ਼ਿਆਦਾ ਹੁੰਦਾ ਹੈ ਉਥੇ ਸ਼ਿਕਾਰ ਕਾਫ਼ੀ ਗਿਣਤੀ ਵਿਚ ਮਿਲ ਸਕਦਾ ਹੈ। ਇਸ ਬਾਰੇ ਜਾਣਕਾਰੀ ਇਲਾਕੇ ਦੇ ਵਣ ਵਿਭਾਗ ਤੋਂ ਪ੍ਰਾਪਤ ਕੀਤੀ ਜਾ ਸਕਦੀ ਹੈ। ਹੋਰ ਜਾਣਕਾਰੀ ਜਿਵੇਂ (1) ਉਸ ਇਲਾਕੇ ਵਿਚ ਮੋਟਰ ਅਤੇ ਖੱਚਰ ਉਪਲੱਬਧ ਹੋ ਸਕਦੇ ਹਨ ਜਾਂ ਨਹੀਂ, (2) ਆਵਾਜਾਈ ਦੇ ਸਾਧਨ ਆਸਾਨੀ ਨਾਲ ਮਿਲ ਸਕਦੇ ਹਨ ਜਾਂ ਨਹੀਂ, ਆਦਿ ਸ਼ਿਕਾਰ ਖੇਡਣ ਲਈ ਕਾਫ਼ੀ ਸਹਾਇਕ ਹੋ ਸਕਦੀ ਹੈ।

ਲੋੜੀਂਦੇ ਹਥਿਆਰਾਂ ਦੀ ਚੋਣ ਆਮ ਤੌਰ ਤੇ ਸ਼ਿਕਾਰੀ ਉਪਰ ਹੀ ਨਿਰਭਰ ਕਰਦੀ ਹੈ। ਤਜਰਬੇ ਤੋਂ ਪਤਾ ਲਗਦਾ ਹੈ ਕਿ ਸ਼ਿਕਾਰ ਦਾ ਚੁਪ-ਚਾਪ ਪਿੱਛਾ ਕਰਨ ਲਈ ਛੋਟੇ ਬੋਰ ਦੀ ਰਾਈਫ਼ਲ ਹੀ ਚੰਗੀ ਰਹਿੰਦੀ ਹੈ, ਜਿਸ ਨਾਲ ਕਾਫ਼ੀ ਦੂਰ ਤਕ ਤੇਜ਼ੀ ਨਾਲ ਗੋਲੀ ਨਿਸ਼ਾਨੇ ਤੇ ਪਹੁੰਚ ਸਕਦੀ ਹੈ। ਖ਼ਤਰਨਾਕ ਸ਼ਿਕਾਰ ਮਾਰਨ ਲਈ ਜੇਕਰ ਸ਼ਿਕਾਰੀ ਜ਼ਿਆਦਾ ਤਜਰਬੇਕਾਰ ਨਾ ਹੋਵੇ ਤਾਂ ਉਸ ਨੂੰ ਵੱਡੇ ਬੋਰ ਵਾਲੀ ਦੁਨਾਲੀ ਬੰਦੂਕ ਵਰਤਣ ਦੀ ਸਿਫ਼ਾਰਸ਼ ਕੀਤੀ ਜਾਂਦੀ ਹੈ।

**ਤਰੀਕੇ**–ਸ਼ਿਕਾਰ ਖੇਡਣ ਦੇ ਤਰੀਕੇ, ਸ਼ਿਕਾਰ ਵਾਲੀ ਜਗ੍ਹਾ ਦੀ ਕਿਸਮ ਅਤੇ ਉਥੇ ਮਿਲਣ ਵਾਲੇ ਜੀਵਾਂ ਦੇ ਆਕਾਰ ਅਤੇ ਆਦਤਾਂ ਤੇ ਨਿਰਭਰ ਕਰਦੇ ਹਨ। ਖੁੱਲ੍ਹੇ ਮੈਦਾਨਾਂ ਵਿਚ ਜਿਥੇ ਜ਼ਿਆਦਾ ਦਰਖ਼ਤ ਨਾ ਹੋਣ ਉਥੇ ਚੁਪਚਾਪ ਅਤੇ ਲੁਕ ਛਿਪ ਕੇ ਸ਼ਿਕਾਰ ਕਰਨ ਦੀ ਲੋੜ ਹੁੰਦੀ ਹੈ। ਸ਼ਿਕਾਰੀ ਘਾਹ ਦੇ ਬੂਝੇ, ਚਟਾਨ ਜਾਂ ਕਿਸੇ ਹੋਰ ਰੁੱਖ ਦਾ ਆਸਰਾ ਆਪਣੇ ਆਪ ਨੂੰ ਛੁਪਾਉਣ ਲਈ ਲੈਂਦਾ ਹੈ ਅਤੇ ਅਗਾਂਹ ਵਧਦਾ ਰਹਿੰਦਾ ਹੈ। ਹਵਾ ਦੀ ਦਿਸ਼ਾ ਵੱਲ ਵੀ ਧਿਆਨ ਦਿੱਤਾ ਜਾਣਾ ਜ਼ਰੂਰੀ ਹੈ। ਇਸ ਤਰੀਕੇ ਨੂੰ "ਸ਼ਿਕਾਰ ਦਾ ਹੌਲੀ ਹੌਲੀ ਪਿੱਛਾ ਕਰਨਾ ਜਾਂ ਸਟਾਕਿੰਗ (stalking)" ਕਿਹਾ ਜਾਂਦਾ ਹੈ।

ਸੰਘਣੀਆਂ ਝਾੜੀਆਂ ਵਿਚ ਕੁਝ ਗਜ਼ਾਂ ਦੀ ਦੂਰੀ ਤੋਂ ਅਗੇ ਵੇਖਣਾ ਔਖਾ ਹੋ ਜਾਂਦਾ ਹੈ। ਇਨ੍ਹਾਂ ਹਾਲਤਾਂ ਵਿਚ ਸ਼ਿਕਾਰ ਅਚਨਚੇਤ ਹੀ ਨਿਕਲ ਆਉਂਦਾ ਹੈ ਅਤੇ ਸ਼ਿਕਾਰ ਮਾਰਨ ਲਈ ਇਹ ਜ਼ਰੂਰੀ ਹੈ ਕਿ ਹੌਲੀ ਹੌਲੀ ਸਾਵਧਾਨੀ ਨਾਲ ਤੁਰਿਆ ਜਾਵੇ। ਸ਼ਿਕਾਰ ਕਰਨ ਦੇ ਇਸ ਤਰੀਕੇ ਦੇ ਕਈ ਨਾਂ ਪ੍ਰਚਲਿਤ ਹਨ ਜਿਵੇਂ ਉੱਤਰੀ ਅਮਰੀਕਾ ਵਿਚ ਇਸਨੂੰ "ਸਟਿਲ ਹੰਟਿੰਗ (still hunting)" ਕਿਹਾ ਜਾਂਦਾ ਹੈ।

ਹਾਥੀ ਵਰਗੇ ਕਈ ਜਾਨਵਰ ਇੰਨੇ ਵੱਡੇ ਅਤੇ ਝੁੰਡਾਂ ਵਿਚ ਰਹਿੰਦੇ ਹਨ ਕਿ ਉਹ ਉਪਰੋਕਤ ਦੋਹਾਂ ਤਰੀਕਿਆਂ ਨਾਲ ਹੀ ਨਹੀਂ ਮਾਰੇ ਜਾ ਸਕਦੇ। ਇਹ ਨਰਮ ਜ਼ਮੀਨ ਤੇ ਆਪਣੇ ਕਦਮਾਂ ਦੇ ਨਿਸ਼ਾਨ ਛਡ ਜਾਂਦੇ ਹਨ ਅਤੇ ਇਕ ਸਿਆਣਾ ਸ਼ਿਕਾਰੀ ਇਨ੍ਹਾਂ ਦੀਆਂ ਪੈੜਾਂ ਦੇ ਮਗਰ ਚਲਕੇ ਇਨ੍ਹਾਂ ਨੂੰ ਮਾਰ ਸਕਦਾ ਹੈ। ਇਸ ਤਰੀਕੇ ਨੂੰ "ਟਰੈਕਿੰਗ (tracking)" ਕਿਹਾ ਜਾਂਦਾ ਹੈ।

ਜੰਗਲ ਵਿਚ ਕਈ ਵਾਰ ਜਾਨਵਰ ਇੰਨੀਆਂ ਸੰਘਣੀਆਂ ਥਾਵਾਂ ਤੇ ਇਕੱਠੇ ਹੋ ਜਾਂਦੇ ਹਨ ਕਿ ਸ਼ਿਕਾਰੀ ਲਈ ਉਸ ਸਥਾਨ ਤੇ ਚੁਪ-ਚਾਪ ਪਹੁੰਚਣਾ ਔਖਾ ਹੋ ਜਾਂਦਾ ਹੈ। ਟਰੈਕਿੰਗ, ਸਟਿਲ ਹੰਟਿੰਗ ਆਦਿ ਤਰੀਕੇ ਵੀ ਅਸਫ਼ਲ ਹੋ ਜਾਂਦੇ ਹਨ ਤਾਂ ਇਨ੍ਹਾਂ ਜਾਨਵਰਾਂ ਨੂੰ ਇਨ੍ਹਾਂ ਦੀ ਛੁਪਣ ਵਾਲੀ ਥਾਂ ਤੋਂ ਬਾਹਰ ਕੱਢ ਕੇ ਖੁੱਲ੍ਹੀਆਂ ਥਾਵਾਂ ਵਿਚ ਲਿਆਂਦਾ ਜਾਂਦਾ ਹੈ। ਅਜਿਹਾ ਆਦਮੀਆਂ ਤੇ ਕੁੱਤਿਆਂ ਦੀ ਮਦਦ ਨਾਲ ਕੀਤਾ ਜਾਂਦਾ ਹੈ। ਭਾਰਤ ਵਿਚ ਕਈ ਥਾਵਾਂ ਤੇ ਹਾਥੀਆਂ ਦੀਆਂ ਕਤਾਰਾਂ ਤੋਂ ਵੀ ਮਦਦ ਲਈ ਜਾਂਦੀ ਹੈ। ਇਸ ਤਰੀਕੇ ਨੂੰ "ਭਜਾਉਣਾ ਜਾਂ ਨਠਾਉਣਾ (driving)" ਕਿਹਾ ਜਾਂਦਾ ਹੈ। ਜਦ ਕੋਈ ਵੀ ਤਰੀਕਾ ਕਾਰਗਰ ਸਿੱਧ ਨਾ ਹੋਵੇ ਤਾਂ ਸ਼ਿਕਾਰੀ ਉਨ੍ਹਾਂ ਉੱਚੀਆਂ ਜਾਂ ਅਜਿਹੀਆਂ ਥਾਵਾਂ ਤੇ ਖੜ੍ਹੇ ਹੋ ਜਾਂਦੇ ਹਨ ਜਿੱਥੋਂ ਦੀ ਇਹ ਜਾਨਵਰ ਪਾਣੀ ਆਦਿ ਪੀਣ ਲਈ ਨਿਕਲਦੇ ਹੋਣ ਅਤੇ ਮਾਰੇ ਜਾ ਸਕਦੇ ਹੋਣ।

**ਏਸ਼ੀਆ ਵਿਚ ਸ਼ਿਕਾਰ**–ਏਸ਼ੀਆ ਵਿਚ ਸ਼ਿਕਾਰੀ ਜਾਨਵਰਾਂ ਦੀਆਂ ਬਹੁਤ ਸਾਰੀਆਂ ਕਿਸਮਾਂ ਮਿਲਦੀਆਂ ਹਨ। ਇਥੇ ਪਹਾੜਾਂ ਵਿਚ ਦੋ ਕਿਸਮ, ਪਹਾੜੀ ਭੇਡ, ਗੋਰਲ ਅਤੇ ਸੀਰੋ ਮਿਲਦੇ ਹਨ। ਉੱਤਰੀ ਦੇਸ਼ਾਂ ਦੇ ਜੰਗਲਾਂ ਵਿਚ ਭੂਰੇ ਰੰਗ ਦੇ ਰਿੱਛ, ਹਿਰਨ, ਐਲਕ, ਜੰਗਲੀ ਸੂਰ, ਸ਼ੇਰ, ਸਹਾ, ਖ਼ਰਗੋਸ਼ ਆਦਿ ਜਾਨਵਰ ਜ਼ਿਆਦਾ ਗਿਣਤੀ ਵਿਚ ਮਿਲਦੇ ਹਨ। ਦਰਿਆਵਾਂ ਦੇ ਕੰਢਿਆਂ ਦੇ ਨਾਲ ਨਾਲ ਅਤੇ ਉਨ੍ਹਾਂ ਸਥਾਨਾਂ ਤੇ ਜਿੱਥੇ ਪਾਣੀ ਆਮ ਮਿਲਦਾ ਹੈ, ਬੱਤਖਾਂ ਅਤੇ ਹੰਸ ਮਿਲਦੇ ਹਨ। ਜਦੋਂ ਕਿ ਮੱਧ ਏਸ਼ੀਆ ਅਤੇ ਚੀਨ ਵਿਚ ਤਕਰੀਬਨ ਸਾਰੀਆਂ ਥਾਵਾਂ ਤੇ ਤਿੱਤਰ ਪਾਏ ਜਾਂਦੇ ਹਨ।

ਊਸ਼ਣ ਖੰਡੀ ਦੱਖਣੀ ਏਸ਼ੀਆ ਵਿਚ ਹਾਥੀ, ਗੈਂਡਾ ਅਤੇ ਹਿਰਨ ਦੀਆਂ ਕਈ ਕਿਸਮਾਂ, ਦਰਿਆਈ ਮੱਝ, ਸ਼ੇਰ, ਚੀਤਾ ਅਤੇ ਬਾਘ ਆਦਿ ਮਿਲਦੇ ਹਨ। ਮੈਦਾਨਾਂ ਵਿਚ ਜ਼ਿਆਦਾਤਰ ਬਾਰਾਸਿੰਗਾ ਅਤੇ ਜੰਗਲੀ

ਖੜ੍ਹੇ ਪਾਏ ਜਾਂਦੇ ਹਨ। ਪੱਛਮੀ ਚੀਨ ਦੇ ਪਹਾੜਾਂ ਵਿਚ ਵੱਡੇ ਪੰਛੀ ਕਾਫ਼ੀ ਮਿਲਦੇ ਹਨ। ਏਸ਼ੀਆ ਵਿਚ ਵਧ ਰਹੀ ਆਬਾਦੀ ਦੇ ਨਾਲ ਸ਼ਿਕਾਰ ਬਹੁਤ ਜ਼ਿਆਦਾ ਘਟ ਗਿਆ ਹੈ।

ਮੱਧ ਏਸ਼ੀਆ ਦੇ ਮੈਦਾਨਾਂ, ਰੇਗਿਸਤਾਨਾਂ ਅਤੇ ਘਾਹ ਵਾਲੇ ਮੈਦਾਨਾਂ ਵਿਚ ਸ਼ਿਕਾਰੀਆਂ ਨੂੰ ਜ਼ਿਆਦਾ ਸ਼ਿਕਾਰ ਨਹੀਂ ਮਿਲਦਾ। ਇੱਥੇ ਵਰਤੋਂ ਕੇਵਲ ਟੋਪੀਦਾਰਾਂ ਦੀ ਹੀ ਹੈ। ਮਲਾਇਆ ਟਾਪੂਆਂ ਵਿਚ ਸ਼ਿਕਾਰੀ ਆਮ ਤੌਰ ਤੇ ਬਲੋਗਨ, ਬਲੋਪਾਈਪ ਅਤੇ ਜ਼ਹਿਰੀਲੇ ਤੀਰਾਂ ਦੀ ਵਰਤੋਂ ਕਰਦੇ ਹਨ। ਬਲੋਪਾਈਪ ਵਿਚ ਛੋਟੇ ਨੇਜ਼ਿਆਂ ਜਾਂ ਪਾਮ ਦਰਖ਼ਤ ਦੀ ਤਿੱਖੀ ਕੀਤੀ ਹੋਈ ਲੱਕੜੀ ਦੀ ਵਰਤੋਂ ਕੀਤੀ ਜਾਂਦੀ ਹੈ।

ਭਾਰਤ ਵਿਚ ਬਾਰਾਸਿੰਗੇ ਦਾ ਸ਼ਿਕਾਰ ਚੀਤੇ ਨਾਲ ਕੀਤਾ ਜਾਂਦਾ ਹੈ। ਚੀਤੇ ਨੂੰ ਸ਼ਿਕਾਰ ਵਾਲੀ ਥਾਂ ਤਕ ਇਸ ਦੀਆਂ ਅੱਖਾਂ ਉੱਪਰ ਪੱਟੀ ਬੰਨ੍ਹ ਕੇ ਲਿਜਾਇਆ ਜਾਂਦਾ ਹੈ। ਜਦੋਂ ਸ਼ਿਕਾਰ ਨਿਕਲਦਾ ਹੈ ਤਾਂ ਚੀਤੇ ਦੇ ਅੱਖਾਂ ਉਪਰਲੀ ਪੱਟੀ ਹਟਾ ਦਿੱਤੀ ਜਾਂਦੀ ਹੈ ਅਤੇ ਚੀਤਾ ਸ਼ਿਕਾਰ ਦੇ ਪਿੱਛੇ ਲੱਗ ਜਾਂਦਾ ਹੈ।



ਚੀਤੇ ਦੁਆਰਾ ਬਾਰਾਸਿੰਗੇ ਦਾ ਸ਼ਿਕਾਰ

**ਯੂਰਪ ਵਿਚ ਸ਼ਿਕਾਰ**–ਯੂਰਪ ਵਿਚ ਸ਼ਿਕਾਰ ਖੇਡਣ ਨੂੰ ਸੰਸਾਰ ਦੇ ਹੋਰ ਕਿਸੇ ਵੀ ਹਿੱਸੇ ਨਾਲੋਂ ਵੱਧ ਅਹਿਮੀਅਤ ਪ੍ਰਾਪਤ ਹੈ ਅਤੇ ਇਹ ਇੰਗਲੈਂਡ ਵਿਚ ਸਭ ਤੋਂ ਜ਼ਿਆਦਾ ਵਿਕਸਿਤ ਹੋਇਆ ਹੈ। ਲੂੰਮੜੀ ਦਾ ਸ਼ਿਕਾਰ ਇਥੇ ਸਭ ਤੋਂ ਜ਼ਿਆਦਾ ਮਨ ਭਾਉਂਦੀ ਸ਼ਿਕਾਰੀ ਖੇਡ ਹੈ। ਸ਼ਿਕਾਰ ਖੇਡਣ ਵਾਲੀ ਪਾਰਟੀ ਦੇ ਲੋਕ ਰਸਮੀ ਲਾਲ ਕੋਟ ਪਾ ਕੇ, ਘੋੜਿਆਂ ਤੇ ਸਵਾਰ ਹੋ ਕੇ ਸ਼ਿਕਾਰੀ ਕੁੱਤਿਆਂ ਦੀ ਅਗਵਾਈ ਹੇਠ ਸ਼ਿਕਾਰ



ਅੰਗਰੇਜ਼ ਸ਼ਿਕਾਰੀ ਕੁੱਤਿਆਂ ਦੀ ਸਹਾਇਤਾ ਨਾਲ ਸ਼ਿਕਾਰ ਕਰਦੇ ਹੋਏ

ਨੂੰ ਨਿਕਲਦੇ ਹਨ।

**ਅਫ਼ਰੀਕਾ ਵਿਚ ਸ਼ਿਕਾਰ**–ਅਫ਼ਰੀਕਾ ਵੱਡੇ ਸ਼ਿਕਾਰ ਲਈ ਬਹੁਤ ਮਹੱਤਤਾ ਵਾਲਾ ਮਹਾਂਦੀਪ ਹੈ। ਇਥੇ ਹਾਥੀ, ਗੈਂਡਾ, ਜੰਗਲੀ ਮੱਝ, ਜ਼ੈਬਰਾ ਅਤੇ ਹਿੱਪੋਪੋਟੇਮਸ, ਸ਼ੇਰ, ਚੀਤਾ, ਕੁਡੂ (ਬਾਰਾਸਿੰਗਾ), ਸ਼ੁਤਰਮੁਰਗ ਅਤੇ ਜਿਰਾਫ਼ ਅਜਿਹੇ ਜਾਨਵਰ ਹਨ ਜਿਨ੍ਹਾਂ ਦਾ ਸ਼ਿਕਾਰ ਇਕ ਦਰਮਿਆਨਾ ਸ਼ਿਕਾਰੀ ਆਮ ਤੌਰ ਤੇ ਕਰ ਲੈਂਦਾ ਹੈ। ਸ਼ਿਕਾਰੀ ਪੰਛੀਆਂ ਵਿਚ ਗਿਨੀ ਫਾਉਲ, ਬੱਸਟਰਡ, ਫਰੈਂਕੋਲਿਨ ਅਤੇ ਸੈਂਡਗਰਾਊਸ ਆਉਂਦੇ ਹਨ। ਇਸ ਦੇਸ਼ ਦਾ ਅੰਦਰੂਨੀ ਭਾਗ ਗੋਰੇ ਲੋਕਾਂ ਤੋਂ ਬਚਿਆ ਹੋਣ ਕਰਕੇ ਸ਼ਿਕਾਰ ਨੂੰ ਸਾਂਭੀ ਰੱਖਦਾ ਹੈ। ਜ਼ਮੀਨ ਦਾ ਬਹੁਤਾ ਭਾਗ ਖੇਤੀਬਾੜੀ ਦੇ ਯੋਗ ਨਹੀਂ ਹੈ। ਇਸ ਲਈ ਇਥੇ ਸਰਕਾਰ ਵੱਲੋਂ ਸੁਰੱਖਿਆ ਨਿਯਮ ਬੜੀ ਕਰੜਾਈ ਨਾਲ ਲਾਗੂ ਕੀਤੇ ਜਾਂਦੇ ਹਨ।



ਇਕ ਅਫ਼ਰੀਕੀ ਸ਼ਿਕਾਰੀ ਸ਼ਿਕਾਰ ਕੀਤੇ ਹੋਏ ਕੁਡੂ ਨਾਲ

**ਭਾਰਤ ਵਿਚ ਸ਼ਿਕਾਰ**–ਪ੍ਰਾਚੀਨ ਕਾਲ ਵਿਚ ਰਾਜੇ ਮਹਾਰਾਜੇ ਆਪਣੇ ਰਾਜ ਪ੍ਰਬੰਧ ਦੇ ਰਗੜਿਆਂ ਵਿਚੋਂ ਕੁਝ ਰਾਹਤ ਲੈਣ ਲਈ ਮਹਿਲਾਂ ਵਿਚੋਂ ਨਿਕਲ ਕੇ ਜੰਗਲਾਂ ਵਿਚ ਜਾ ਕੇ ਡੇਰਾ ਲਾ ਲੈਂਦੇ ਸਨ। ਹਿਰਨ ਜਾਂ ਹੋਰ ਜਾਨਵਰਾਂ ਦਾ ਪਿੱਛਾ ਲੁਕ-ਛਿਪ ਕੇ, ਪੈਦਲ ਤੁਰਕੇ ਜਾਂ ਘੋੜੇ ਤੇ ਸਵਾਰ ਹੋ ਕੇ ਕੀਤਾ ਜਾਂਦਾ ਸੀ।

ਅੱਜ ਵੀ ਦੁਸਹਿਰੇ ਦੇ ਦਿਨ ਰਾਜਪੂਤ ਰਾਜਿਆਂ ਦਾ ਸ਼ਿਕਾਰ ਖੇਡਣ ਦਾ ਮੁਕਾਬਲਾ ਹੁੰਦਾ ਹੈ ਅਤੇ ਜਿਸਨੂੰ ਪਹਿਲਾਂ ਸ਼ਿਕਾਰ ਮਿਲ ਜਾਂਦਾ ਹੈ ਉਹ ਉਸਨੂੰ ਖ਼ੁਸ਼ੀ ਅਤੇ ਸ਼ੁਭ ਸ਼ਗਨ ਦਾ ਪ੍ਰਤੀਕ ਸਮਝਦਾ ਹੈ। ਮੁਸਲਮਾਨ ਰਾਜੇ ਵੀ ਸ਼ਿਕਾਰ ਖੇਡਣ ਲਈ ਕੁਝ ਸਥਾਈ ਜੰਗਲ ਰਾਖਵੇਂ ਰੱਖਦੇ ਸਨ।

ਪ੍ਰਮੁੱਖ ਜੰਗਲੀ ਜਾਨਵਰਾਂ ਦੇ ਸ਼ਿਕਾਰ ਦਾ ਵਰਣਨ ਹੇਠ ਲਿਖੇ ਅਨੁਸਾਰ ਹੈ :

ਚੀਤਾ–ਹਿਰਨ ਜਾਂ ਛੋਟੇ ਜਾਨਵਰਾਂ ਦੇ ਸ਼ਿਕਾਰ ਕਰਨ ਲਈ ਭਾਰਤ ਵਿਚ ਸ਼ਿਕਾਰੀ ਚੀਤਿਆਂ ਦੀ ਵਰਤੋਂ ਕੀਤੀ ਜਾਂਦੀ ਸੀ। ਸ਼ਿਕਾਰੀ ਚੀਤਿਆਂ ਨੂੰ ਫੜਨ ਲਈ ਪਿੱਛਾ ਕਰਦੇ ਹੋਏ ਉਨ੍ਹਾਂ ਨੂੰ ਥਕਾ ਦਿੱਤਾ ਜਾਂਦਾ ਹੈ ਅਤੇ ਉਨ੍ਹਾਂ ਨੂੰ ਡਰਾਉਣ ਲਈ ਵਿਚ-ਵਿਚ ਫਾਇਰਿੰਗ ਵੀ ਕੀਤੀ ਜਾਂਦੀ ਹੈ। ਚੀਤੇ ਨੂੰ ਫੜਨ ਉਪਰੰਤ ਮੋਟੇ ਰੱਸਿਆਂ ਵਿਚ ਬੰਨ੍ਹ ਲਿਆ ਜਾਂਦਾ ਹੈ। ਇਨ੍ਹਾਂ ਚੀਤਿਆਂ ਨੂੰ ਫਿਰ ਹਿਰਨ ਜਾਂ ਛੋਟੇ ਜਾਨਵਰਾਂ ਨੂੰ ਮਾਰਨ ਲਈ ਵਰਤਿਆ ਜਾਂਦਾ ਹੈ।

**ਸ਼ੇਰ**–ਭਾਰਤ ਵਿਚ ਸ਼ੇਰ ਦਾ ਸ਼ਿਕਾਰ ਕਰਨਾ ਬੜੇ ਮਾਣ ਦੀ ਗੱਲ ਮੰਨੀ ਜਾਂਦੀ ਹੈ। ਸ਼ੇਰ ਦਾ ਸ਼ਿਕਾਰ ਮਨੁੱਖਾਂ ਅਤੇ ਹਾਥੀਆਂ ਦੀ ਮਦਦ ਨਾਲ ਕੀਤਾ ਜਾਂਦਾ ਹੈ। ਜਿਸ ਇਲਾਕੇ ਵਿਚ ਸ਼ਿਕਾਰ ਕਰਨਾ ਹੁੰਦਾ ਹੈ ਉਸਨੂੰ ਤਿੰਨ ਪਾਸਿਆਂ ਤੋਂ ਘੇਰ ਲਿਆ ਜਾਂਦਾ ਹੈ ਅਤੇ ਚੌਥੀ ਦਿਸ਼ਾ ਵਿਚ ਸ਼ਿਕਾਰੀ ਦੇ ਬੈਠਣ ਲਈ ਜ਼ਮੀਨ ਤੋਂ 3-4 ਮੀਟਰ ਉੱਚਾ ਇਕ ਮਚਾਨ ਬਣਾ ਲਿਆ ਜਾਂਦਾ ਹੈ। ਮਚਾਨ ਨੂੰ ਚਾਰੇ ਪਾਸਿਆਂ ਤੋਂ ਹਰੇ ਪੱਤਿਆਂ ਅਤੇ ਟਾਹਣੀਆਂ ਨਾਲ ਢੱਕ ਲਿਆ ਜਾਂਦਾ ਹੈ। ਮਚਾਨ ਤੱਕ ਇਕ ਪੌੜੀ ਦੀ ਮਦਦ ਨਾਲ ਉਪਰ ਚੜ੍ਹਿਆ ਜਾਂਦਾ ਹੈ। ਤਿੰਨ ਪਾਸਿਆਂ ਤੋਂ ਹਰਕਾਰੇ ਢੋਲ ਅਤੇ ਕਨੱਸਤਰ ਵਜਾਉਂਦੇ ਆਪਣਾ ਘੇਰਾ ਘਟਾਉਂਦੇ ਜਾਂਦੇ ਹਨ। ਇਨ੍ਹਾਂ ਦੇ ਵਿਚਕਾਰ ਹਾਥੀ ਦੇ ਉਪਰ ਸ਼ਿਕਾਰੀ ਬੈਠੇ ਹੁੰਦੇ ਹਨ। ਹਾਥੀਆਂ ਦੇ ਪੈਰਾਂ ਨਾਲ ਇਕ ਖ਼ਾਸ ਕਿਸਮ ਦੀਆਂ ਜ਼ੰਜੀਰਾਂ ਵੀ ਬੰਨ੍ਹੀਆਂ ਹੁੰਦੀਆਂ ਹਨ। ਹਰਕਾਰਿਆਂ ਦੀਆਂ ਉੱਚੀਆਂ ਆਵਾਜ਼ਾਂ, ਜ਼ੰਜੀਰਾਂ ਦੀ ਟਣਕਾਰ ਅਤੇ ਹਾਥੀਆਂ ਦੇ ਚਿੰਘਾੜਨ ਦੀਆਂ ਆਵਾਜ਼ਾਂ ਘੇਰੇ ਵਿਚ ਆਏ ਸ਼ੇਰ ਨੂੰ ਹੋਰ ਵੀ ਘਬਰਾ ਦਿੰਦੀਆਂ ਹਨ। ਸ਼ੇਰ ਘੇਰੇ ਦਾ ਕੋਈ ਕਮਜ਼ੋਰ ਪਾਸਾ ਲਭ ਕੇ ਲੰਘਣ ਦੀ ਕੋਸ਼ਿਸ਼ ਕਰਦਾ ਹੋਇਆ, ਚੌਕੰਨੇ ਸ਼ਿਕਾਰੀ ਦੀ ਗੋਲੀ ਦਾ ਨਿਸ਼ਾਨਾ ਬਣ ਜਾਂਦਾ ਹੈ।

**ਹਿਰਨ**–ਭਾਰਤ ਵਿਚ ਹਿਰਨ ਦੀਆਂ ਕਈ ਕਿਸਮਾਂ ਮਿਲਦੀਆਂ ਹਨ ਜਿਵੇਂ : ਚੀਤਲ, ਸਾਂਭਰ, ਪਾੜਾ, ਬਾਰਾਸਿੰਗਾ ਆਦਿ। ਚੀਤਲ ਸਾਰੇ ਦੇਸ਼ ਭਰ ਵਿਚ ਪਾਇਆ ਜਾਂਦਾ ਹੈ ਅਤੇ ਇਸਦੇ ਸਿੰਗ 75 ਸੈਂ. ਮੀ. ਲੰਮੇ ਹੁੰਦੇ ਹਨ। ਇਸਦਾ ਰੰਗ ਲਾਲ ਭੂਰਾ ਹੁੰਦਾ ਹੈ ਜਿਸ ਉਪਰ ਚਿੱਟੇ ਚਿੱਟੇ ਦਾਗ਼ ਹੁੰਦੇ ਹਨ। ਸਾਂਭਰ ਭਾਰਤੀ ਹਿਰਨਾਂ ਵਿਚ ਸਭ ਤੋਂ ਵੱਡਾ ਹੈ। ਇਹ ਪਹਾੜੀ ਇਲਾਕਿਆਂ ਦੇ ਜੰਗਲਾਂ ਵਿਚ ਮਿਲਦਾ ਹੈ। ਇਸਦੇ ਸਿੰਗ ਬਹੁਤ ਵੱਡੇ ਵੱਡੇ ਹੁੰਦੇ ਹਨ। ਇਸ ਦਾ ਰੰਗ ਗੂੜ੍ਹਾ ਭੂਰਾ ਹੁੰਦਾ ਹੈ। ਇਹ ਆਮ ਤੌਰ ਤੇ ਰਾਤ ਨੂੰ ਹੀ ਖ਼ੁਰਾਕ ਆਦਿ ਲੈਣ ਲਈ ਬਾਹਰ ਨਿਕਲਦੇ ਹਨ। ਸਵੇਰ ਵੇਲੇ ਇਹ ਝਾੜੀਆਂ ਵਿਚ ਹੀ ਛੁਪੇ ਰਹਿੰਦੇ ਹਨ। ਇਹ ਬਹੁਤ ਹੀ ਚੌਕੰਨਾ ਜੀਵ ਹੈ। ਬਾਰਾਸਿੰਗਾ ਹਿਮਾਲੀਆ ਦੀ ਤਲਹਟੀ, ਗੰਗਾ, ਗੋਦਾਵਰੀ ਅਤੇ ਨਰਮਦਾ ਦੀਆਂ ਘਾਟੀਆਂ ਵਿਚ ਮਿਲਦੇ ਹਨ। ਇਸ ਦੇ ਸਿੰਗ ਚੀਕਨੇ ਅਤੇ ਕਈ ਸ਼ਾਖ਼ਾਂ ਵਿਚ ਵੰਡੇ ਹੁੰਦੇ ਹਨ। ਇਸਦੇ ਵਾਲ ਜੋ ਧੌਣ ਲਾਗੇ ਸੰਘਣੇ ਹੁੰਦੇ ਹਨ ਕਾਫ਼ੀ ਬਰੀਕ ਹੁੰਦੇ ਹਨ। ਸਰੀਰ ਦੇ ਉਪਰਲੇ ਸਾਰੇ ਹਿੱਸੇ ਦਾ ਰੰਗ ਬਦਾਮੀ ਅਤੇ ਥੱਲੇ ਵਾਲੇ ਹਿੱਸੇ ਦਾ ਰੰਗ ਚਿੱਟਾ ਹੁੰਦਾ ਹੈ। ਬਾਰਾਸਿੰਗਾ ਜੰਗਲਾਂ ਵਿਚ ਨਹੀਂ ਬਲਕਿ ਖੁੱਲ੍ਹੇ ਮੈਦਾਨਾਂ ਅਤੇ ਦਰਖ਼ਤਾਂ ਲਾਗੇ ਰਹਿੰਦਾ ਹੈ। ਝੁੰਡਾਂ ਵਿਚ ਇਹ ਤੀਹ ਜਾਂ ਚਾਲੀ ਦੇ ਕਰੀਬ ਗਿਣਤੀ ਵਿਚ ਫਿਰਦੇ ਹਨ।

ਸਾਰੇ ਕਿਸਮ ਦੇ ਹਿਰਨਾਂ ਦਾ ਸ਼ਿਕਾਰ ਬੜੀ ਸਾਵਧਾਨੀ ਨਾਲ ਲੁਕ ਛਿਪ ਕੇ ਕੀਤਾ ਜਾਂਦਾ ਹੈ। ਇਹ ਜਾਨਵਰ ਬਹੁਤ ਸ਼ਰਮੀਲੇ ਅਤੇ ਚੌਕੰਨੇ ਹੁੰਦੇ ਹਨ। ਇਨ੍ਹਾਂ ਦਾ ਪਿੱਛਾ ਘਾਹ, ਝਾੜੀਆਂ ਜਾਂ ਚਟਾਨਾਂ ਪਿੱਛੇ ਲੁਕ ਕੇ ਕੀਤਾ ਜਾਂਦਾ ਹੈ। ਜਦ ਇਨ੍ਹਾਂ ਨੂੰ ਸ਼ਿਕਾਰੀ ਦੀ ਹੋਂਦ ਦਾ ਪਤਾ ਲਗ ਜਾਵੇ ਤਾਂ ਇਹ ਦੌੜ ਲੈਂਦੇ ਹਨ। ਜੇਕਰ ਬੰਦੂਕ ਦਾ ਇਕ ਵੀ ਫ਼ਾਇਰ ਕਰ ਦਿੱਤਾ ਜਾਵੇ ਤਾਂ ਇਹ ਬਹੁਤ ਹੀ ਤੇਜ਼ ਰਫ਼ਤਾਰ ਨਾਲ ਭੱਜਦੇ ਹਨ। ਇਨ੍ਹਾਂ ਦਾ ਸ਼ਿਕਾਰ ਕਰਨ ਦਾ ਦੂਸਰਾ ਤਰੀਕਾ ਚਰਾਗਾਹਾਂ ਅਤੇ ਪਾਣੀ ਵਾਲੀਆਂ ਥਾਵਾਂ ਦਾ ਪਤਾ ਲਗਾ ਕੇ ਕੀਤਾ ਜਾ ਸਕਦਾ ਹੈ। ਇਥੇ ਜਾਨਵਰਾਂ ਦੇ ਪਹੁੰਚਣ ਤੋਂ ਪਹਿਲਾਂ ਹੀ ਸ਼ਿਕਾਰੀ ਕਿਸੇ ਝਾੜੀ ਜਾਂ ਆੜ ਦੇ ਪਿਛੇ ਲੁਕ ਕੇ ਬੈਠ ਜਾਂਦੇ ਹਨ। ਪਦਾਂ ਤੋਂ ਰੁਖ ਦਾ ਪਤਾ ਵੀ ਲਗਾ ਲਿਆ ਜਾਂਦਾ ਹੈ। ਹਿਰਨਾਂ ਨੂੰ ਕਈ ਤਰ੍ਹਾਂ ਦੇ ਹੋਰ ਤਰੀਕਿਆਂ ਨਾਲ ਵੀ ਮਾਰਿਆ ਜਾਂਦਾ ਹੈ ਜਿਵੇਂ ਜਾਲ ਵਿਛਾਕੇ ਜਾਂ ਬੇਟ (Bait) ਆਦਿ ਸੁਟਕੇ।

**ਛੋਟਾ ਸ਼ਿਕਾਰ**–ਛੋਟੇ ਸ਼ਿਕਾਰ ਵਿਚ ਪੰਛੀ, ਸਹੇ, ਖ਼ਰਗੋਸ਼ ਆਦਿ ਛੋਟੇ ਜਾਨਵਰ ਆ ਜਾਂਦੇ ਹਨ। ਇਨ੍ਹਾਂ ਦਾ ਸ਼ਿਕਾਰ ਆਮ ਤੌਰ ਤੇ ਛੋਟੇ ਬੋਰ ਵਾਲੀਆਂ ਰਾਈਫ਼ਲਾਂ ਨਾਲ ਕੀਤਾ ਜਾਂਦਾ ਹੈ। ਸ਼ਿਕਾਰ ਲਈ ਮਾਰੇ ਜਾਂਦੇ ਪੰਛੀ ਵੀ ਕਾਫ਼ੀ ਚੁਸਤ ਅਤੇ ਚੌਕੰਨੇ ਹੁੰਦੇ ਹਨ ਜਿਵੇਂ: ਤਿੱਤਰ, ਬਟੇਰੇ ਆਦਿ।

ਸਹਾ ਇਕ ਬਹੁਤ ਹੀ ਚੁਸਤ ਜਾਨਵਰ ਹੈ ਜੋ ਪਿੱਛਾ ਕਰਨ ਤੇ ਕਾਫ਼ੀ ਤੇਜ਼ ਰਫ਼ਤਾਰ ਨਾਲ ਦੌੜ ਸਕਦਾ ਹੈ। ਪਿੱਛਾ ਕਰਨ ਵਾਲੇ ਸ਼ਿਕਾਰੀ ਨੂੰ ਇਹ ਕਾਫ਼ੀ ਪਰੇਸ਼ਾਨ ਕਰਦੇ ਹਨ ਕਿਉਂਕਿ ਭਜਦੇ ਹੋਏ ਇਹ ਆਪਣਾ ਰਸਤਾ ਬਹੁਤ ਹੀ ਛੇਤੀ ਬਦਲ ਲੈਂਦੇ ਹਨ।

**ਸ਼ਿਕਾਰ ਦੀ ਸੰਭਾਲ (Conservation)**–ਤਕਰੀਬਨ ਸਾਰੇ ਹੀ ਦੇਸ਼ਾਂ ਵਿਚ ਸ਼ਿਕਾਰ ਦੀ ਸੰਭਾਲ ਵਾਈਲਡ ਲਾਈਫ਼ ਆਰਗੇਨਾਈਜ਼ੇਸ਼ਨ ਜਾਂ ਜੰਗਲਾਤ ਮਹਿਕਮਿਆਂ ਵੱਲੋਂ ਕੀਤੀ ਜਾਂਦੀ ਹੈ। ਕਈ ਜਾਨਵਰ ਅਜਿਹੇ ਹਨ ਜਿਨ੍ਹਾਂ ਦੀ ਹੱਦ ਤੋਂ ਵੱਧ ਸ਼ਿਕਾਰ ਕਰਨ ਕਾਰਨ ਘਾਟ ਰਹੀ ਹੈ।

ਭਾਰਤ ਵਿਚ ਵੀ ਤਕਰੀਬਨ ਸਾਰੇ ਸੂਬਿਆਂ ਵਿਚ ਕੌਮੀ ਜਾਨਵਰਾਂ ਨੂੰ ਮਾਰਨ ਦੀ ਮਨਾਹੀ ਹੈ। ਸਾਲ ਵਿਚ ਸ਼ਿਕਾਰ ਖੇਡਣ ਦੇ ਮਹੀਨੇ ਨਿਸ਼ਚਿਤ ਕੀਤੇ ਗਏ ਹਨ। ਜਿਸ ਜਾਨਵਰ ਦੀ ਵੀ ਗਿਣਤੀ ਘਟਦੀ ਦਿਸਦੀ ਹੈ ਉਸਨੂੰ ਕੁਝ ਖ਼ਾਸ ਸਮੇਂ ਲਈ ਮਾਰਨ ਤੇ ਰੋਕ ਲਗਾ ਦਿੱਤੀ ਜਾਂਦੀ ਹੈ।

ਹ. ਪੁ.—ਐਨ. ਬ੍ਰਿ. 23:60; ਬੁਕ ਆਫ਼ ਨਾਲਜ 4:229.

ਐਵ. ਐਨ. 9:650; ਐਨ. ਬ੍ਰਿ. 11:923; ਹਿੰ. ਵਿ. 11:251.

**ਸਿਕਾਰਸਕੀ, ਆਈਗੋਰ ਇਵਾਨ (Sikorsky Igor Ivan)** (1889–1972): ਵਿਮਾਨ ਇੰਜੀਨੀਅਰਿੰਗ ਦੇ ਇਸ ਮੋਢੀ ਦਾ ਜਨਮ ਰੂਸ ਵਿਚ ਕੀਵ (Kiev) ਵਿਖੇ 25 ਮਈ, 1889 ਈ. ਨੂੰ ਹੋਇਆ। ਮੁਢਲੀ ਵਿੱਦਿਆ ਨੇਵਲ ਕਾਲਜ ਸੇਂਟਪੀਟਰਜ਼ਬਰਗ (St. Petersburg) ਤੋਂ ਉਚੇਰੀ ਵਿੱਦਿਆ ਕੀਵ ਇੰਸਟੀਚਿਊਟ ਆਫ਼ ਟੈਕਨਾਲੋਜੀ ਤੇ ਬਾਅਦ ਵਿਚ ਫ਼ਰਾਂਸ ਤੇ ਜਰਮਨੀ ਤੋਂ ਹਾਸਲ ਕੀਤੀ। ਸੰਨ 1909 ਵਿਚ ਇਸ ਨੇ ਪਹਿਲੀ ਉਡਣ ਵਾਲੀ ਮਸ਼ੀਨ ਤਿਆਰ ਕੀਤੀ। ਸੰਨ 1911 ਤਕ ਇਸਨੇ ਪੰਜ ਵਿਮਾਨ ਤਿਆਰ ਕਰ ਲਏ ਸਨ ਅਤੇ ਨਾਲ ਨਾਲ ਪ੍ਰਵੀਨ ਚਾਲਕ ਬਣ ਗਿਆ। ਸੰਨ 1912 ਤੋਂ 1918 ਤਕ ਰੂਸੀ-ਬਾਲਟਿਕ ਰੇਲ-ਰੋਡ ਕਾਰ ਵਰਕਸ ਦੇ ਹਵਾਈ ਜਹਾਜ਼ਾਂ ਦੇ ਭਾਗ ਦਾ ਮੁਖ ਇੰਜੀਨੀਅਰ ਰਿਹਾ। ਇਥੇ ਇਸਨੇ ਬਹੁਇੰਜਨੀ ਵਿਮਾਨ ਤਿਆਰ ਕੀਤੇ। ਇਹ ਵਿਮਾਨ ਆਕਾਰ ਤੇ ਉਡਣ ਦੀ ਰੇਂਜ ਵਿਚ ਕਾਫ਼ੀ ਸ਼ਲਾਘਾਯੋਗ ਸਨ। ਇਨ੍ਹਾਂ ਵਿਮਾਨਾਂ ਵਿਚ ਚਾਰ ਇੰਜਨ ਫ਼ਿੱਟ ਹੁੰਦੇ ਸਨ ਤੇ ਇਹ ਅੱਜ ਦੇ ਹਵਾਈ-ਲਾਈਨਾਂ ਵਿਚ ਵਰਤੇ ਜਾਣ ਵਾਲੇ ਤੇ ਬੰਬ-ਵਰਸਾਊਆਂ ਦੇ ਅਗਰਦੂਤ ਸਨ। ਪਹਿਲੇ ਸੰਸਾਰ ਯੁੱਧ ਵਿਚ ਇਸਨੇ ਇਹੋ ਜਿਹੇ 75 ਵਿਮਾਨ ਜ਼ਾਰ ਦੀ ਫ਼ੌਜ ਲਈ ਤਿਆਰ ਕੀਤੇ।

ਸੰਨ 1918 ਵਿਚ ਇਸਨੇ ਫ਼ਰਾਂਸ ਸਰਕਾਰ ਲਈ ਬੰਬ-ਵਰਸਕ ਤਿਆਰ ਕੀਤੇ। ਸੰਨ 1919 ਵਿਚ ਇਹ ਸੰਯੁਕਤ ਰਾਸ਼ਟਰ ਅਮਰੀਕਾ ਚਲਾ ਗਿਆ ਤੇ 1928 ਵਿਚ ਉਥੋਂ ਦਾ ਨਾਗਰਿਕ ਬਣ ਗਿਆ। ਇਸਨੇ ਲੌਂਗ ਆਈਲੈਂਡ (Long Island) ਵਿਚ ਵਿਮਾਨ ਬਣਾਉਣ ਦੀ ਕੰਪਨੀ ਸਥਾਪਤ ਕੀਤੀ ਜਿਹੜੀ ਬਾਅਦ ਵਿਚ ਯੂਨਾਈਟਿਡ ਏਅਰਕਰਾਫ਼ਟ ਕਾਰਪੋਰੇਸ਼ਨ (United Aircraft Corporation) ਦਾ ਹਿੱਸਾ ਬਣ ਗਈ ਅਤੇ ਇਸਨੂੰ ਨਵੀਂ ਸੰਸਥਾ ਦਾ ਇੰਜੀਨੀਅਰ ਮੈਨੇਜਰ ਨਿਯੁਕਤ ਕੀਤਾ ਗਿਆ। ਸੰਨ 1934 ਵਿਚ ਇਸ ਦਾ ਤਿਆਰ ਕੀਤਾ ਐੱਸ-42 ਵਿਮਾਨ 4983 ਕਿਲੋਗ੍ਰਾਮ ਵਜ਼ਨ ਸਹਿਤ 6320 ਮੀਟਰ ਦੀ ਉਚਾਈ ਤੱਕ ਉਡ ਸਕਦਾ ਸੀ। ਇਸੇ ਕੰਪਨੀ ਵਿਚ ਇਹ ਮਈ 1957 ਤਕ ਰੀਟਾਇਰ ਹੋਣ ਤੱਕ ਕੰਮ ਕਰਦਾ ਰਿਹਾ।

ਇਸਨੇ ਕੁਝ ਧਾਰਮਿਕ ਪੁਸਤਕਾਂ ਅਤੇ ਸਵੈ-ਜੀਵਨੀ ਵੀ ਲਿਖੀ ਹੈ। 'ਮੈਸੇਜ ਆਫ਼ ਦੀ ਲਾਰਡਜ਼ ਪਰੇਅਰ' (Message of the Lord's Prayer) ਅਤੇ 'ਦੀ ਸਟੋਰੀ ਆਫ਼ ਦੀ ਵਿੰਗਡ-ਐੱਸ' (The Story of the Winged S) ਵਿਚ ਇਸਦੀ ਜੀਵਨੀ ਦਾ ਜ਼ਿਕਰ ਹੈ।

26 ਅਕਤੂਬਰ, 1972 ਨੂੰ ਇਸਦੀ ਮੌਤ ਹੋ ਗਈ।

ਹ.ਪੁ.—ਐਨ. ਬ੍ਰਿ. 20:651 : ਐਨ. ਐਸ. 24:819।

**ਸ਼ਿਕਾਰਪੁਰ** : ਸ਼ਹਿਰ (ਸਿੰਧ, ਪਾਕਿਸਤਾਨ)—ਇਹ ਸ਼ਹਿਰ ਸਿੰਧ ਪ੍ਰਾਂਤ (ਪਾਕਿਸਤਾਨ) ਦੇ ਸੱਖਰ ਜ਼ਿਲ੍ਹੇ ਵਿਚ ਆਪਣੇ ਨਾਂ ਦੇ ਉਪ-ਮੰਡਲ ਦਾ ਸਦਰ-ਮੁਕਾਮ ਹੈ ਜੋ ਸ਼ਹਿਰ ਜੈਕਬਾਬਾਦ ਤੋਂ 40 ਕਿ. ਮੀ. ਦੱਖਣ-ਪੂਰਬ ਤੇ ਸੱਖਰ ਤੋਂ 35 ਕਿ. ਮੀ. ਉੱਤਰ-ਪੱਛਮ ਵੱਲ ਸੱਖਰ-ਕੋਇਟਾ ਰੇਲਵੇ ਲਾਈਨ ਉਤੇ ਸਮੁੰਦਰੀ ਸਤ੍ਹਾ ਤੋਂ 59 ਮੀਟਰ ਦੀ ਉਚਾਈ ਤੇ ਵਾਕਿਆ ਹੈ। ਸਿੰਧ ਦਰਿਆ ਦੇ ਸਹਾਇਕ ਨਾਲੇ ਇਸਦੇ ਆਲੇ ਦੁਆਲੇ ਦੀ ਵਗਣ ਕਾਰਨ ਹਰ ਸਾਲ ਪਾਣੀ ਨਾਲ ਭਰ ਜਾਂਦਾ ਹੈ।

ਸੰਨ 1901 ਤੋਂ ਪਹਿਲਾਂ ਇਹ ਇਸੇ ਨਾਂ ਦੇ ਜ਼ਿਲ੍ਹੇ ਦਾ ਸਦਰ ਮੁਕਾਮ ਹੁੰਦਾ ਸੀ ਅਤੇ ਬਾਅਦ ਵਿਚ ਇਸ ਜ਼ਿਲ੍ਹੇ ਨੂੰ ਨਿਖੇੜ ਕੇ ਦੋ ਜ਼ਿਲ੍ਹਿਆਂ—ਲਾੜਕਾਣਾ ਤੇ ਸੱਖਰ ਵਿਚ ਵੰਡ ਦਿੱਤਾ ਗਿਆ। ਮੱਧ ਏਸ਼ੀਆ ਤੋਂ ਹਿੰਦੁਸਤਾਨ ਨੂੰ ਆਉਣ ਵਾਲੇ ਦੱਰੇ 'ਬੋਲਾਨ' ਦੇ ਰਾਹ ਤੇ ਸਥਿਤ ਹੋਣ ਕਰਕੇ ਇਹ ਇਕ ਬਹੁਤ ਵੱਡਾ ਵਪਾਰਕ ਕੇਂਦਰ ਸੀ। ਇਥੇ ਸੂਤੀ, ਊਨੀ ਤੇ ਰੇਸ਼ਮੀ ਕੱਪੜਾ, ਸਿਲਕ, ਹਾਥੀ ਦੰਦ, ਮਿਸ਼ਰੀ, ਗਿਰੀਮੇਵਾ, ਬਰਤਨ, ਦਵਾਈਆਂ, ਰੰਗ, ਅਫੀਮ, ਕੇਸਰ, ਫਲ, ਸੁਹਾਗਾ, ਗੰਧਕ, ਫਟਕੜੀ, ਕੁੰਦ, ਨੀਲ, ਕਪਾਹ, ਗੁੜ ਆਦਿ ਦੀ ਤਜਾਰਤ ਹੁੰਦੀ ਸੀ। ਸੱਖਰ-ਕਵਿਟਾ ਰੇਲਵੇ ਲਾਈਨ ਬਣਨ ਉਪਰੰਤ ਉਪਰੋਕਤ ਤਜਾਰਤ ਨੂੰ ਧੱਕਾ ਲੱਗਾ। ਹਿੰਦੁਸਤਾਨ ਦੀ ਵੰਡ ਮਗਰੋਂ ਅਲੀਗੜ੍ਹ ਤੇ ਮੁਰਾਦਾਬਾਦ ਤੋਂ ਆ ਕੇ ਵਸੇ ਕਾਰੀਗਰਾਂ ਨੇ ਤਾਂਬੇ ਤੇ ਪਿੱਤਲ ਦੇ ਬਰਤਨ ਬਣਾਉਣ ਦੀ ਸਨਅਤ ਸ਼ੁਰੂ ਕੀਤੀ। ਇਥੋਂ ਦੀਆਂ ਹੋਰ ਦਸਤਕਾਰੀਆਂ ਹੱਥ-ਖੱਡੀ ਦਾ ਕੱਪੜਾ, ਖੇਸ, ਚਾਦਰਾਂ ਆਦਿ ਅਤੇ ਕਾਲੀਨ ਬਣਾਉਣਾ ਹਨ। ਇਥੇ ਦਾ ਇਕ ਛੱਤਿਆ ਹੋਇਆ ਬਾਜ਼ਾਰ ਏਸ਼ੀਆ ਭਰ ਵਿਚ ਮਸ਼ਹੂਰ ਹੈ।

27°57' ਉ. ਵਿਥ.; 68°40' ਪੂ. ਲੰਬ.

**ਸ਼ਹਿਰ** (ਕਰਨਾਟਕ, ਭਾਰਤ): ਇਹ ਕਰਨਾਟਕ ਪ੍ਰਾਂਤ ਦੇ ਸ਼ਿਮੋਗਾ ਜ਼ਿਲ੍ਹੇ ਵਿਚ ਆਪਣੇ ਨਾਂ ਦੇ ਤਾਅਲੁਕੇ ਦਾ ਸਦਰ ਮੁਕਾਮ ਹੈ ਜੋ ਸ਼ਿਮੋਗਾ ਸ਼ਹਿਰ ਤੋਂ 50 ਕਿ. ਮੀ. ਉੱਤਰ-ਪੱਛਮ ਵੱਲ ਸਥਿਤ ਹੈ। ਇਸਦਾ ਪਹਿਲਾ ਨਾਂ ਮੇਲਨਹਾਲੀ ( Malenhalli ) ਸੀ। ਕੇਲਾਡੀ ( Keladi ) ਚੀਫ਼ਾਂ ਨੇ ਇਸਨੂੰ ਆਪਣੇ ਕਬਜ਼ੇ ਵਿਚ ਲੈਣ ਉਪਰੰਤ ਇਸਦਾ ਨਾਂ ਮਹਾਦਨਪੁਰ ( Mahadanpur) ਰੱਖ ਦਿੱਤਾ ਅਤੇ ਹੈਦਰਅਲੀ ਜਾਂ ਟੀਪੂ ਸੁਲਤਾਨ ਦੇ ਸਮੇਂ ਇਸ ਦਾ ਮੌਜੂਦਾ ਨਾਂ ਸ਼ਿਕਾਰਪੁਰ ਜਾਂ ਸ਼ਿਕਾਰੀਪੁਰ (ਸ਼ਿਕਾਰੀਆਂ ਦਾ ਕਸਬਾ) ਰੱਖਿਆ ਗਿਆ। ਸੰਨ 1870 ਵਿਚ ਇਥੇ ਮਿਊਂਸਪਲ ਕਮੇਟੀ ਸਥਾਪਤ ਕੀਤੀ ਗਈ। ਇਥੇ ਕੱਪੜੇ ਦਾ ਵਪਾਰ ਹੁੰਦਾ ਹੈ।

14° 18' ਉ. ਵਿਥ.; 75° 21' ਪੂ. ਲੰਬ.

**ਸ਼ਹਿਰ** (ਉੱਤਰ ਪ੍ਰਦੇਸ਼, ਭਾਰਤ): ਇਹ ਉੱਤਰ ਪ੍ਰਦੇਸ਼ ਵਿਚ ਬੁਲੰਦ ਸ਼ਹਿਰ ਜ਼ਿਲ੍ਹੇ ਦਾ ਕਸਬਾ ਹੈ ਜੋ ਬੁਲੰਦ ਸ਼ਹਿਰ ਤੋਂ 20 ਕਿ. ਮੀ. ਦੱਖਣ ਵੱਲ ਸਥਿਤ ਹੈ। ਸਿਕੰਦਰ ਲੋਧੀ ਦੀ ਇਹ ਸ਼ਿਕਾਰ ਕਰਨ ਦੀ ਜਗ੍ਹਾ ਸੀ ਜਿਸ ਕਰਕੇ ਇਸਦਾ ਨਾਮ ਸ਼ਿਕਾਰਪੁਰ ਪਿਆ। ਇਥੇ ਬਾਰਾਂਖੰਭਾ ਨਾਮੀ ਇਮਾਰਤ, ਸਰਾਏ ਤੇ ਇਕ ਸੁੰਦਰ ਮਸਜਿਦ ਮੌਜੂਦ ਹਨ। ਇਥੋਂ ਦੇ ਮੁਖ ਉਤਪਾਦਨ ਸੂਤੀ ਕੱਪੜਾ, ਜੁੱਤੇ ਅਤੇ ਲੱਕੜ ਤੇ ਖੁਦਾਈ ਆਦਿ ਹਨ।

28° 17' ਉ. ਵਿਥ.; 7[illegible] 1' ਪੂ. ਲੰਬ.

ਹ.ਪੁ.—ਇੰਪ.ਗ. ਇੰਡ.

**ਸ਼ਿਕਾਰੀ ਪੰਛੀ** ( Birds of Prey ) : ਪੰਛੀ ਰੀੜ੍ਹਧਾਰੀ, ਸਮਤਾਪੀ ਜੀਵ ਹਨ ਜਿਨ੍ਹਾਂ ਵਿਚ ਆਮ ਕਰਕੇ ਉਡੱਣ ਦੀ ਸ਼ਕਤੀ ਹੁੰਦੀ ਹੈ। ਇਹ ਜੀਵ ਰੀਂਗਣ ਵਾਲੇ ਜੀਵਾਂ ਤੋਂ ਬਹੁਤ ਹੀ ਸਮਾਂ ਪਹਿਲਾਂ ਵਿਕਸਿਤ ਹੋਏ ਮੰਨੇ ਗਏ ਹਨ। ਉੱਡਣ ਵਾਲੇ ਪੰਛੀਆਂ ਦੀਆਂ ਹੱਡੀਆਂ ਹੌਲੀਆਂ ਤਾਕਤ ਵਾਲੀਆਂ ਤੇ ਵਿਸ਼ੇਸ਼ ਕਰਕੇ ਅੰਦਰੋਂ ਖੋਖਲੀਆਂ ਹੁੰਦੀਆਂ ਹਨ। ਉਡੱਣ ਵਾਲੇ ਪੰਛੀਆਂ ਦੀਆਂ ਸ਼੍ਰੇਣੀਆਂ ਵਿਚੋਂ ਇਕ ਸ਼੍ਰੇਣੀ ਸ਼ਿਕਾਰੀ ਪੰਛੀਆਂ ਦੀ ਵੀ ਹੈ। ਸ਼ਿਕਾਰੀ ਪੰਛੀ ਆਮ ਕਰਕੇ ਫਾਲਕੋਨੀਡੀ (Falconidae) ਸ਼੍ਰੇਣੀ ਵਿਚ ਰੱਖੇ ਗਏ ਹਨ। ਸੰਸਾਰ ਵਿਚ ਸ਼ਿਕਾਰੀ ਪੰਛੀਆਂ ਦੀ ਗਿਣਤੀ 300 ਦੇ ਕਰੀਬ ਹੈ।

ਸ਼ਿਕਾਰੀ ਪੰਛੀ ਮਾਸ ਖਾਂਦੇ ਹਨ ਤੇ ਆਪਣੇ ਸ਼ਿਕਾਰ ਦਾ ਪਿੱਛਾ ਕਰਦੇ ਹੋਏ ਚੰਗੀ ਤਰ੍ਹਾਂ ਉੱਡ ਸਕਦੇ ਹਨ। ਇਨ੍ਹਾਂ ਪੰਛੀਆਂ ਦੀਆਂ ਨਹੁੰਦਰਾਂ, ਚੁੰਝਾਂ ਤੇ ਪੰਜੇ ਬਹੁਤ ਤਿੱਖੇ ਤੇ ਮੁੜੇ ਹੁੰਦੇ ਹਨ ਜਿਨ੍ਹਾਂ ਦੀ ਸਹਾਇਤਾ ਨਾਲ ਇਹ ਆਪਣੇ ਸ਼ਿਕਾਰ ਨੂੰ ਬੜੀ ਚੰਗੀ ਤਰ੍ਹਾਂ ਫੜ ਲੈਂਦੇ ਹਨ। ਕਈ ਸ਼ਿਕਾਰੀ ਪੰਛੀਆਂ ਦੀਆਂ ਚੁੰਝਾਂ ਦੇ ਸਿਰੇ ਤਿੱਖੇ ਹੁੰਦੇ ਹਨ। ਚੁੱਭੀ ਮਾਰਨ ਵਾਲੀਆਂ ਬਤਖ਼ਾਂ ਦੀ ਚੁੰਝ ਦੇ ਕਿਨਾਰੇ ਤਿਖੇ ਜਾਂ ਦੰਦੇਦਾਰ ਹੁੰਦੇ ਹਨ ਤੇ ਇਨ੍ਹਾਂ ਦੀ ਪਕੜ ਵਿਚੋਂ ਮੱਛੀ ਆਦਿ ਤਿਲਕ ਜਾਣ ਵਾਲੇ ਜੀਵ ਨਹੀਂ ਨਿਕਲ ਸਕਦੇ। ਮੁੜੀਆਂ ਹੋਈਆਂ ਚੁੰਝਾਂ ਨਾਲ ਇਹ ਨਾ ਕੇਵਲ ਆਪਣੇ ਸ਼ਿਕਾਰ ਨੂੰ ਫੜ ਸਕਦੇ ਹਨ ਸਗੋਂ ਇਨ੍ਹਾਂ ਨਾਲ ਇਹ ਸ਼ਿਕਾਰ ਨੂੰ ਬੜੀ ਆਸਾਨੀ ਨਾਲ ਪਾੜ ਸਕਦੇ ਹਨ।

ਸ਼ਿਕਾਰੀ ਪੰਛੀ ਕਈ ਪ੍ਰਕਾਰ ਦੇ ਹਨ, ਇਨ੍ਹਾਂ ਵਿਚੋਂ ਉੱਲੂ, ਉਕਾਬ, ਸ਼ਿਕਰਾ, ਬਾਜ਼, ਗਿੱਧ, ਇੱਲ, ਤੋਸਾ ਆਦਿ ਵਰਣਨਯੋਗ ਹਨ :

**ਉੱਲੂ** (Owl)—ਇਹ ਇਕ ਵੱਡੇ ਸਿਰ, ਮੋਟੀਆਂ ਅੱਖਾਂ, ਤਿੱਖੇ ਪੰਜਿਆਂ ਵਾਲਾ ਰਾਤ ਦੇ ਵੇਲੇ ਸ਼ਿਕਾਰ ਕਰਨ ਵਾਲਾ ਪੰਛੀ ਹੈ। ਇਸਦੇ ਖੰਭਾਂ ਦਾ ਰੰਗ ਭੂਰਾ ਹੁੰਦਾ ਹੈ ਜਿਸ ਉਪਰ ਟਿਮਕਣੇ ਵੀ ਹੁੰਦੇ ਹਨ। ਉੱਲੂ ਦੇ ਖੰਭ ਬਹੁਤ ਨਰਮ ਹੁੰਦੇ ਹਨ ਜਿਨ੍ਹਾਂ ਦੇ ਕਾਰਨ ਉੱਲੂ ਉੱਡਣ ਸਮੇਂ ਕੋਈ ਆਵਾਜ਼ ਪੈਦਾ ਨਹੀਂ ਕਰਦਾ। ਇਸੇ ਲਈ ਉੱਲੂ ਰਾਤ ਨੂੰ ਉਡਾਰੀ ਸਮੇਂ ਆਸਾਨੀ ਤੇ ਸਫਿਕ ਨਾਲ ਸ਼ਿਕਾਰ ਨੂੰ ਫੜ ਲੈਂਦਾ ਹੈ। ਉੱਲੂ ਦੀ ਦੇਖਣ ਤੇ ਸੁਣਨ ਦੀ ਸ਼ਕਤੀ ਬੜੀ ਤੇਜ਼ ਹੁੰਦੀ ਹੈ। ਇਸ ਦੀਆਂ ਅੱਖਾਂ ਅਗਾਂਹ ਵੱਲ ਨੂੰ ਗੋਲਿਆਂ ( sockets ) ਅੰਦਰ ਖੰਭਾਂ ਦੇ ਇਕ ਘੇਰੇ ਵਿਚ ਹੁੰਦੀਆਂ ਹਨ। ਕੰਨ ਵੀ ਖੰਭਾਂ ਨਾਲ ਢਕੇ ਹੁੰਦੇ ਹਨ। ਉੱਲੂ ਚੂਹੇ, ਖ਼ਰਗੋਸ਼ ਆਦਿ ਜੀਵਾਂ ਦਾ ਸ਼ਿਕਾਰ ਕਰਦੇ ਹਨ, ਜਿਸ ਕਰਕੇ ਕਿਸਾਨਾਂ ਦੇ ਮਿੱਤਰ ਮੰਨੇ ਗਏ ਹਨ। ਉੱਲੂ ਦੀਆਂ ਕੁਝ ਇਕ ਜਾਤੀਆਂ ਦਿਨ ਤੇ ਰਾਤ ਵੇਲੇ ਇਕੋ ਜਿਹੀ ਸਰਲਤਾ ਨਾਲ ਸ਼ਿਕਾਰ ਕਰ ਸਕਦੀਆਂ ਹਨ ਜਿਵੇਂ ਹਾਕ ਉੱਲੂ (hawk owl) : ਵਿਸਥਾਰ ਲਈ ਵੇਖੋ ਉੱਲੂ।

**ਗਿੱਧ** (Vulture)—ਇਹ ਸ਼ਿਕਾਰੀ ਪੰਛੀ ਜਿਊਂਦਾ ਸ਼ਿਕਾਰ ਨਹੀਂ ਖਾਂਦੇ ਸਗੋਂ ਮਰੇ ਹੋਏ ਪਸ਼ੂਆਂ ਨੂੰ ਖਾਂਦੇ ਹਨ। ਇਨ੍ਹਾਂ ਪੰਛੀਆਂ ਦੇ ਪੰਜੇ ਦੂਜੇ ਸ਼ਿਕਾਰੀ ਪੰਛੀਆਂ ਦੇ ਪੰਜਿਆਂ ਵਾਂਗ ਤੇਜ਼ ਨਹੀਂ ਹੁੰਦੇ। ਗਿੱਧ ਪੁਰਾਣੀ ਦੁਨੀਆ ਤਕ ਹੀ ਸੀਮਤ ਹੈ। ਗਿੱਧ ਆਪਣੀ ਖ਼ੁਰਾਕ ਲੱਭਣ ਲਈ ਬਹੁਤ ਉਚਾਈ ਤੱਕ ਉਡਦੀ ਹੈ ਤੇ ਆਪਣੀਆਂ ਤੇਜ਼ ਅੱਖਾਂ ਨਾਲ ਹੇਠਾਂ ਨੂੰ ਤੱਕਦੀ ਰਹਿੰਦੀ ਹੈ। ਜਿਸ ਵੇਲੇ ਕੋਈ ਮਰਿਆ ਹੋਇਆ ਡੰਗਰ ਨਜ਼ਰ ਪੈ ਜਾਵੇ ਤਾਂ ਤੀਰ ਵਾਂਗੂ ਸਿੱਧੀ ਉਸ ਵੱਲ ਉਤਰਦੀ ਹੈ। ਬਾਕੀ ਦੀਆਂ ਗਿੱਧਾਂ ਇਸ ਉਤਰਦੀ ਹੋਈ ਗਿੱਧ ਨੂੰ ਵੇਖਕੇ ਅਨੁਭਵ ਕਰ ਲੈਂਦੀਆਂ ਹਨ ਕਿ ਮਰਿਆ ਹੋਇਆ ਢੋਰ ਕਿਥੇ ਹੈ ਤੇ ਉਡ ਕੇ ਉਥੇ ਪੁਜ ਜਾਂਦੀਆਂ ਹਨ। ਥੋੜ੍ਹੇ ਜਿਹੇ ਸਮੇਂ ਵਿਚ ਹੀ ਗਿੱਧਾਂ ਦਾ ਇਕੱਠ ਉਸ ਮਰੇ ਹੋਏ ਪਸ਼ੂ ਦੁਆਲੇ ਹੋ ਜਾਂਦਾ ਹੈ। ਗਿੱਧ ਦੇ ਸਿਰ ਤੇ ਧੌਣ ਤੇ ਛੋਟੇ ਖੰਭ ਨਹੀਂ ਹੁੰਦੇ। ਇਹ ਵਿਸ਼ੇਸ਼ਤਾ ਅਨੁਕੂਲਤਾ ਦੀ ਹਾਮੀ ਹੈ। ਮਾਸ ਖਾਣ ਤੋਂ ਬਿਨਾਂ ਵੀ ਇਹ ਕਿੰਨਾ ਚਿਰ ਕੱਢ ਸਕਦੀ ਹੈ ਪਰ ਜਦੋਂ ਇਹਨੂੰ

ਸ਼ਿਕਾਰ ਲੱਭ ਜਾਵੇ ਤਾਂ ਇਹ ਹੱਦ ਤੋਂ ਜ਼ਿਆਦਾ ਖਾਂਦੀ ਹੈ ਕਿ ਇਹਨੂੰ ਉਡਣਾ ਹੀ ਨਹੀਂ ਖੜਾ ਹੋਣਾ ਵੀ ਸੰਭਵ ਨਹੀਂ ਹੁੰਦਾ।

**ਉਕਾਬ** (Tawny Eagle)–ਇਕ ਵਜ਼ਨੀ ਪੰਛੀ ਹੈ। ਇਸ ਦੀ ਚੁੰਝ ਮੁੜਵੀਂ ਤੇ ਮਜ਼ਬੂਤ ਹੁੰਦੀ ਹੈ। ਲੱਤਾਂ ਪੂਰੀ ਤਰ੍ਹਾਂ ਖੰਭਾਂ ਨਾਲ ਕੱਜੀਆਂ ਹੁੰਦੀਆਂ ਹਨ। ਇਸ ਦਾ ਭੋਜਨ ਜਾਂ ਤਾਂ ਮਰੇ ਹੋਏ ਪਸ਼ੂਆਂ ਦਾ ਮਾਸ ਹੈ ਜਾਂ ਇਹ ਦੂਜੇ ਸ਼ਿਕਾਰੀ ਪੰਛੀਆਂ ਕੋਲੋਂ ਉਨ੍ਹਾਂ ਦਾ ਫੜਿਆ ਹੋਇਆ ਸ਼ਿਕਾਰ ਖੋਹ ਕੇ ਖਾਂਦਾ ਹੈ। ਪਰ ਜਦੋਂ ਇਹ ਆਪਣੇ ਬੱਚੇ ਪਾਲਦਾ ਹੈ ਤਾਂ ਚੂਹੇ ਅਤੇ ਚੂਹਿਆਂ ਦੀ ਜਾਨ ਦਾ ਅਤਿ ਵੈਰੀ ਹੁੰਦਾ ਹੈ (ਵਿਸਥਾਰ ਲਈ ਦੇਖੋ ਉਕਾਬ)।

**ਸ਼ਾਹਬਾਜ਼** (Crested Hawk-Eagle)–ਇਸ ਪੰਛੀ ਦਾ ਰੰਗ ਉਪਰੋਂ ਭੂਰਾ ਤੇ ਹੇਠੋਂ ਚਿੱਟਾ ਹੁੰਦਾ ਹੈ। ਇਸਦੇ ਕੰਠ ਤੇ ਲੰਮੀਆਂ ਕਾਲੀਆਂ ਧਾਰੀਆਂ ਹੁੰਦੀਆਂ ਹਨ। ਪੰਜੇ ਪੀਲੇ ਰੰਗ ਦੇ ਹੁੰਦੇ ਹਨ ਅਤੇ ਨਹੁੰ (claws) ਕਾਲੇ ਹੁੰਦੇ ਹਨ। ਚੁੰਝ ਸਖ਼ਤ ਤੇ ਮੁੜੀ ਹੋਈ ਹੁੰਦੀ ਹੈ। ਸਿਰ ਦੇ ਪਿਛਲੇ ਪਾਸੇ ਲੰਬੇ ਖੰਭਾਂ ਦਾ ਇਕ ਗੁੱਛਾ ਹੁੰਦਾ ਹੈ। ਲੱਤਾਂ ਅਤੇ ਪੈਰਾਂ ਦੀਆਂ ਉਂਗਲੀਆਂ (toes) ਤਕ ਖੰਭਾਂ ਨਾਲ ਢੱਕੀਆਂ ਹੁੰਦੀਆਂ ਹਨ। ਇਹ ਆਮ ਤੌਰ ਤੇ ਜੰਗਲਾਂ ਵਿਚ ਜਾਂ ਆਬਾਦੀ ਦੇ ਨੇੜੇ ਸੰਘਣੇ ਬਿਛਾਂ ਉੱਤੇ ਸੈਰ ਮਚਾਉਂਦਾ ਰਹਿੰਦਾ ਹੈ। ਬਚਪਨ ਵਿਚ ਇਸ ਪੰਛੀ ਦਾ ਰੰਗ ਹਲਕਾ ਤੇ ਭਰ ਜਵਾਨੀ ਵਿਚ ਗੂੜ੍ਹਾ ਹੁੰਦਾ ਹੈ। ਕੋਹੜ ਕਿਰਲੀਆਂ, ਗਾਲੜ੍ਹ ਤੇ ਕੀੜੇ ਮਕੌੜੇ ਇਸ ਦਾ ਭੋਜਨ ਹਨ।

**ਤੀਸਾ** (Buzzard)–ਇਹ ਪੰਛੀ 43 ਸੈਂ.ਮੀ. ਲੰਮਾ ਹੁੰਦਾ ਹੈ। ਨਰ ਤੇ ਮਾਦਾ ਇਕ ਜਿਹੇ ਹੁੰਦੇ ਹਨ। ਇਹ ਪੰਛੀ ਬਾਜ਼ ਵਰਗਾ ਹੁੰਦਾ ਹੈ ਪਰ ਇਸਦਾ ਕੰਠ ਅਤੇ ਠੋਡੀ ਚਿੱਟੇ ਰੰਗ ਦੀ ਹੁੰਦੀ ਹੈ। ਗੱਲ੍ਹਾਂ ਉਪਰ ਕਾਲੇ ਰੰਗ ਦੀਆਂ ਦੋ ਧਾਰੀਆਂ ਹੁੰਦੀਆਂ ਹਨ। ਉਪਰਲੇ ਖੰਭਾਂ ਦਾ ਰੰਗ ਭੂਰਾ ਹੁੰਦਾ ਹੈ। ਸਿਰ ਤੇ ਗਰਦਨ ਦੇ ਦੋਵੇਂ ਪਾਸੇ ਅਤੇ ਛਾਤੀ ਭੂਰੀ ਹੁੰਦੀ ਹੈ। ਛਾਤੀ ਦੇ ਹੇਠਲੇ ਪਾਸੇ ਅਤੇ ਢਿੱਡ ਉੱਤੇ ਚਿੱਟੇ ਦਾਗ਼ ਤੇ ਲਾਈਨਾਂ ਹੁੰਦੀਆਂ ਹਨ। ਚੁੰਝ ਕਾਲੀ ਹੁੰਦੀ ਹੈ। ਲੱਤਾਂ ਸੰਤਰੀ-ਪੀਲੀਆਂ ਹੁੰਦੀਆਂ ਹਨ। ਆਮ ਤੌਰ ਤੇ ਇਹ ਟੈਲੀਫ਼ੋਨ ਦੀਆਂ ਤਾਰਾਂ ਜਾਂ ਛੋਟੀਆਂ ਝਾੜੀਆਂ ਉਪਰ ਬੈਠਾ ਰਹਿੰਦਾ ਹੈ। ਕੀੜੇ ਤੇ ਟਿੱਡੇ ਫੜਨ ਲਈ ਇਹ ਖੇਤਾਂ ਦੁਆਲੇ ਚੱਕਰ ਕੱਟਦਾ ਹੈ।

**ਤੁਰਮਤੀ** ( Turumtee )–ਇਹ ਇਕ ਛੋਟਾ ਜਿਹਾ ਪਰ ਬੜਾ ਸੋਹਣਾ ਬਾਜ਼ ਹੈ। ਇਸਦਾ ਰੰਗ ਸਵਾਹੀ-ਭੂਰਾ ਹੁੰਦਾ ਹੈ। ਮਾਦਾ ਨਰ ਨਾਲੋਂ ਵੱਡੀ ਹੁੰਦੀ ਹੈ। ਇਹ ਜੋੜੇ ਬਣਾ ਕੇ ਰਹਿੰਦੇ ਹਨ। ਵਿਸ਼ੇਸ਼ ਕਰਕੇ ਇਹ ਵਿਰਲੇ ਰੁਖਾਂ ਉਪਰ ਰਹਿੰਦਾ ਹੈ। ਇਸਦਾ ਭੋਜਨ ਕਈ ਪ੍ਰਕਾਰ ਦੇ ਕੀੜੇ, ਪੰਛੀ ਤੇ ਕਿਰਲੀਆਂ ਆਦਿ ਹਨ। ਇਸਦਾ ਆਲ੍ਹਣਾ ਸਾਫ਼ ਸੁਥਰਾ ਤੇ ਬਿਛ ਦੀ ਟੀਸੀ ਉਪਰ ਬਣਿਆ ਹੁੰਦਾ ਹੈ।

**ਰੋਬੀਆ ਚੀਲ** ( Brahminy Kite )–ਇਸ ਪੰਛੀ ਨੂੰ ਬ੍ਰਾਹਮਣੀ ਚੀਲ ਵੀ ਕਹਿੰਦੇ ਹਨ। ਇਸਦਾ ਰੰਗ ਸਿਰ ਤੋਂ ਪੈਰਾਂ ਤਕ ਚਿੱਟਾ ਹੁੰਦਾ ਹੈ। ਖੰਭ-ਸਮੂਹ ਚੈੱਸਟਨੱਟ ਰੰਗੇ ਤੇ ਪਰਾਂ ਦੇ ਸਿਰੇ ਕਾਲੇ ਹੁੰਦੇ ਹਨ। ਇਹ ਤਲਾਬਾਂ, ਝੀਲਾਂ ਤੇ ਨਦੀਆਂ ਦੇ ਕੰਢਿਆਂ ਤੇ ਰਹਿੰਦਾ ਹੈ। ਇਸਦਾ ਭੋਜਨ ਕੇਕੜੇ ਤੇ ਡੱਡੂ ਹਨ। ਵਧੇਰੇ ਕਰਕੇ ਇਹ ਕਾਂ ਤੇ ਘੁੱਗੀ ਦਾ ਆਲ੍ਹਣਾ ਵਰਤਦਾ ਹੈ। ਪਰ ਕਈ ਵਾਰ ਇਹ ਸੋਟੀਆਂ, ਪੱਤੇ ਤੇ ਵਾਲਾਂ ਨੂੰ ਇਕੱਠਾ ਕਰਕੇ ਖੁਦ ਬਿਛ ਦੀ ਦੁਸਾਂਗ ਉਪਰ ਬਣਾ ਲੈਂਦਾ ਹੈ।

**ਇੱਲ੍ਹ** ( Common Pariah Kite )–ਇਹ ਬੜਾ ਢੀਠ ਬੋਲਾ ਪੰਛੀ ਹੈ। ਨਰ ਤੇ ਮਾਦਾ ਇਕੋ ਜਿਹੇ ਹੁੰਦੇ ਹਨ। ਖੰਭਾਂ ਦਾ ਰੰਗ ਭੂਰਾ ਹੁੰਦਾ ਹੈ। ਲੱਤਾਂ ਪੀਲੀਆਂ, ਚੁੰਝ ਕਾਲੀ ਤੇ ਮੁੜੀ ਹੋਈ ਹੁੰਦੀ ਹੈ। ਸਿਰ ਚਪਟਾ, ਲੱਤਾਂ ਛੋਟੀਆਂ, ਖੰਭ ਲੰਮੇ ਤਿੱਖੇ ਤੇ ਪੂਛ ਦੋ ਸ਼ਾਖਾਂ ਵਿਚ ਵੰਡੀ (forked tail) ਹੁੰਦੀ ਹੈ। ਇਹ ਸੜਕਾਂ ਤੇ ਹੋਰ ਆਵਾਜਾਈ ਵਾਲੀ ਥਾਂ ਤੋਂ ਬੜੀ ਆਸਾਨੀ ਨਾਲ ਆਪਣਾ ਸ਼ਿਕਾਰ ਫੜ ਕੇ ਉਪਰੋਂ ਦੀ ਲੰਘਦੀਆਂ ਹੋਈਆਂ ਬਿਜਲੀ ਤੇ ਟੈਲੀਫ਼ੋਨ ਦੀਆਂ ਤਾਰਾਂ ਤੋਂ ਬਚ ਕੇ ਉਪਰ ਨੂੰ ਉਡ ਜਾਂਦੀ ਹੈ। ਇਹ ਚੂਚੇ, ਚੂਹੇ ਤੇ ਹੋਰ ਕਈ ਨਿੱਕੇ ਜੀਵ ਖਾਂਦੀ ਹੈ (ਵਿਸਥਾਰ ਲਈ ਵੇਖੋ ਇੱਲ੍ਹ)।

**ਸ਼ਿਕਰਾ** (Falcon)–ਇਹ ਇਕ ਹਲਕਾ ਫੁਲਕਾ ਮਿਟਿਆਲੇ ਰੰਗਾ, ਬਾਜ਼ ਵਰਗਾ ਪੰਛੀ ਹੈ। ਇਸਦੀ ਪੂਛ ਉਪਰ ਕਾਲੇ ਰੰਗ ਦੇ ਕਰਾਸ (cross) ਹੁੰਦੇ ਹਨ। ਇਹ ਪੰਛੀ ਵੱਸੋਂ ਵਾਲੀਆਂ ਥਾਵਾਂ ਦੇ ਨੇੜੇ ਰੁੱਖਾਂ ਉਪਰ ਰਹਿੰਦਾ ਹੈ। ਇਹ ਆਪਣੇ ਸ਼ਿਕਾਰ ਨੂੰ ਬੜੀ ਫੁਰਤੀ ਨਾਲ ਫੜਦਾ ਹੈ। ਇਹ ਧਰਤੀ ਤੋਂ ਬਹੁਤ ਉਚਾਈ ਤੇ ਨਹੀਂ ਉਡਦਾ। ਚਿੜੀਆਂ ਇਸ ਤੋਂ ਬਹੁਤ ਡਰਦੀਆਂ ਹਨ (ਵਿਸਥਾਰ ਲਈ ਦੇਖੋ ਸ਼ਿਕਰਾ)।

ਸ਼ਿਕਾਰੀ ਪੰਛੀ ਸਿੱਧੇ ਜਾਂ ਅਸਿੱਧੇ ਤੌਰ ਤੇ ਮਨੁੱਖਾਂ ਨੂੰ ਲਾਭ ਪਹੁੰਚਾਂਦੇ ਹਨ। ਇੱਲ੍ਹਾਂ ਤੇ ਗਿੱਧਾਂ ਨੂੰ 'ਸਫ਼ਾਈ ਮਜ਼ਦੂਰ' ਕਿਹਾ ਜਾਂਦਾ ਹੈ। ਉੱਲੂ ਆਦਿ ਸ਼ਿਕਾਰੀ ਪੰਛੀਆਂ ਨੂੰ ਕਿਸਾਨਾਂ ਦੇ ਮਿੱਤਰ ਮੰਨਿਆ ਗਿਆ ਹੈ ਕਿਉਂਕਿ ਇਹ ਫ਼ਸਲਾਂ ਨੂੰ ਨੁਕਸਾਨ ਪਹੁੰਚਾਣ ਵਾਲੇ ਕੀੜਿਆਂ ਤੇ ਜਾਨਵਰਾਂ ਤੋਂ ਬਚਾਉਂਦੇ ਹਨ। ਕੁਝ ਕੁ ਸ਼ਿਕਾਰੀ ਪੰਛੀ ਹਾਨੀਕਾਰਕ ਵੀ ਹਨ ਜਿਵੇਂ ਉਕਾਬ, ਜੋ ਸਾਡੇ ਪਾਲਤੂ ਪੰਛੀਆਂ ਨੂੰ ਖਾ ਜਾਂਦਾ ਹੈ।

ਹ. ਪੁ.—ਪਾਪੂਲਰ ਹੈਂਡ ਬੁਕ ਆਫ਼ ਇੰਡੀਅਨ ਬਰਡਜ਼—ਵਿਸਲਰ।

**ਸਿੱਕਾ-ਵਿਗਿਆਨ** (Numismatics) : ਇਸ ਵਿਗਿਆਨ ਦਾ ਸਬੰਧ ਸਿੱਕਿਆਂ ਅਤੇ ਤਮਗ਼ਿਆਂ ਨਾਲ ਹੈ। ਮਨੁੱਖ ਨੂੰ ਜੀਵਨ ਵਿਚ ਵੱਖ ਵੱਖ ਚੀਜ਼ਾਂ ਦੀ ਲੋੜ ਪੈਂਦੀ ਹੈ। ਕੋਈ ਵਿਅਕਤੀ ਵੀ ਆਪਣੇ ਆਪ ਵਿਚ ਸਵੈ-ਨਿਰਭਰ ਨਹੀਂ ਹੁੰਦਾ। ਹਰ ਕਿਸੇ ਨੂੰ ਬਹੁਤ ਸਾਰੀਆਂ ਚੀਜ਼ਾਂ ਕਿਸੇ ਦੂਜੇ ਤੋਂ ਜਾਂ ਇਕ ਦੇਸ਼ ਤੋਂ ਜਾਂ ਇਕ ਦੇਸ਼ ਵਿਚ ਇਕ ਥਾਂ ਰਹਿਣ ਵਾਲਿਆਂ ਨੂੰ ਦੂਜੀ ਥਾਂ ਤੋਂ ਮੰਗਵਾਉਣੀਆਂ ਪੈਂਦੀਆਂ ਹਨ। ਸ਼ੁਰੂ ਸ਼ੁਰੂ ਵਿਚ ਤਾਂ ਇਨ੍ਹਾਂ ਲੋੜਾਂ ਨੂੰ ਪੂਰਾ ਕਰਨ ਲਈ ਚੀਜ਼ਾਂ ਦੇ ਆਪਸੀ ਵਟਾਂਦਰੇ ਨਾਲ ਕੰਮ ਤੁਰਦਾ ਰਿਹਾ। ਪਰ ਜਿਉਂ ਜਿਉਂ ਮਨੁੱਖ ਦੀਆਂ ਲੋੜਾਂ ਵਧਦੀਆਂ ਗਈਆਂ ਅਤੇ ਮਨੁੱਖ ਦਾ ਮੇਲ ਜੋਲ ਅਤੇ ਲੈਣ ਦੇਣ ਦਾ ਖੇਤਰ ਵਧਦਾ ਗਿਆ, ਤਿਉਂ ਤਿਉਂ ਚੀਜ਼ਾਂ ਦੇ ਵਟਾਂਦਰੇ ਵਿਚ ਔਕੜਾਂ ਪੇਸ਼ ਆਉਣ ਲਗੀਆਂ। ਇਸ ਤਰ੍ਹਾਂ ਲੈਣ-ਦੇਣ ਅਤੇ ਵਟਾਂਦਰੇ ਦੀਆਂ ਔਕੜਾਂ ਨੂੰ ਦੂਰ ਕਰਨ ਦੇ ਮੰਤਵ ਲਈ ਸਿੱਕੇ ਬਣਾਏ ਗਏ ਅਰਥਾਤ ਵਟਾਂਦਰੇ ਦਾ ਇਕ ਅਜਿਹਾ ਸਾਧਨ ਪੈਦਾ ਕੀਤਾ ਗਿਆ ਕਰਨਾ ਪਿਆ, ਜਿਹੜਾ ਸਾਰਿਆਂ ਨੂੰ ਪਰਵਾਨ ਹੋਵੇ।

ਸਿੱਕਾ-ਵਿਗਿਆਨ ਦੇ ਮਾਹਰਾਂ ਨੇ ਸਿੱਕੇ ਦੀ ਪਰਿਭਾਸ਼ਾ ਇਉਂ ਕੀਤੀ—ਹੈ 'ਧਾਤ ਦਾ ਉਹ ਟੁਕੜਾ ਜਿਸ ਦਾ ਵਜ਼ਨ ਅਤੇ ਮੁੱਲ ਨਿਸ਼ਚਿਤ ਹੋਵੇ ਅਤੇ ਉਸ ਉੱਤੇ ਸਰਕਾਰ ਦੀ ਮੁਹਰ ਲੱਗੀ ਹੋਵੇ। ਇਸ ਤੋਂ ਛੁਟ ਉਹ ਆਪਸੀ ਲੈਣ-ਦੇਣ ਅਤੇ ਚੀਜ਼ਾਂ ਦੀ ਖਰੀਦ ਅਤੇ ਵਿਕਰੀ ਵਿਚ ਲੋਕਾਂ ਵਲੋਂ ਆਮ ਪਰਵਾਨ ਕੀਤਾ ਹੋਇਆ ਵਟਾਂਦਰੇ ਦਾ ਸਾਧਨ ਹੋਵੇ।'

ਸਮੇਂ ਸਮੇਂ ਦੁਨੀਆ ਦੇ ਵੱਖ ਵੱਖ ਹਿੱਸਿਆਂ ਵਿਚ ਸਿੱਕੇ ਬਣਾਉਣ ਲਈ ਸੋਨਾ, ਚਾਂਦੀ, ਤਾਂਬਾ, ਕਾਂਸੀ, ਪਿੱਤਲ, ਸ਼ੀਸ਼ਾ ਅਤੇ ਇਲੈਕਟ੍ਰਮ (Electrum) ਆਦਿ ਵੱਖ ਵੱਖ ਧਾਤਾਂ ਵਰਤੀਆਂ ਜਾਂਦੀਆਂ ਰਹੀਆਂ ਹਨ। ਇਨ੍ਹਾਂ ਧਾਤਾਂ ਨਾਲ ਸਿੱਕੇ ਆਮ ਤੌਰ ਤੇ ਦੋ ਤਰ੍ਹਾਂ ਨਾਲ ਅਰਥਾਤ ਠੱਪਾ ( die ) ਲਾ ਕੇ ਜਾਂ ਫਿਰ ਧਾਤਾਂ ਨੂੰ ਸਾਂਚਿਆਂ ਵਿਚ ਢਾਲਕੇ ਬਣਦੇ ਰਹੇ ਹਨ। ਮਸ਼ੀਨਾਂ ਦੀ ਹੋਂਦ ਤੋਂ ਪਹਿਲਾਂ ਇਹ ਕੰਮ ਹੱਥਾਂ ਨਾਲ ਕੀਤਾ ਜਾਂਦਾ ਸੀ। ਵੱਖ ਵੱਖ ਦੇਸ਼ਾਂ ਵਿਚ ਪੁਰਾਣੇ ਸਮੇਂ ਤੋਂ ਹੀ ਆਮ ਕਰਕੇ ਸਿੱਕੇ ਗੋਲ ਜਾਂ ਚੌਰਸ ਬਣਾਏ ਜਾਂਦੇ ਰਹੇ ਹਨ।

ਹਰ ਸਿੱਕੇ ਦੇ ਦੋ ਪਾਸੇ ਹੁੰਦੇ ਹਨ। ਜਿਸ ਪਾਸੇ ਬਾਦਸ਼ਾਹ ਜਾਂ ਹਾਕਮ ਦੀ ਤਸਵੀਰ ਛਪੀ ਹੋਵੇ ਜਾਂ ਬਾਦਸ਼ਾਹ ਦਾ ਨਾਂ ਲਿਖਿਆ ਹੋਵੇ ਜਾਂ ਰੱਬ ਦੇ ਧਾਰਮਿਕ ਸ਼ਬਦ ਲਿਖੇ ਹੋਣ, ਉਸ ਪਾਸੇ ਨੂੰ ਸਿੱਧਾ

(obverse) ਪਾਸਾ ਕਹਿੰਦੇ ਹਨ। ਇਸ ਤਰ੍ਹਾਂ ਜਿਸ ਪਾਸੇ ਦੇਵੀ-ਦੇਵਤਿਆਂ ਦੀਆਂ ਤਸਵੀਰਾਂ ਜਾਂ ਉਨ੍ਹਾਂ ਦੇ ਧਰਮ ਚਿੰਨ੍ਹ, ਟਕਸਾਲ ਦਾ ਨਾਂ, ਤਾਰੀਖ ਤੇ ਸੰਨ ਅਤੇ ਕਈ ਵਾਰੀ ਸਿੱਕੇ ਦਾ ਨਾਂ ਲਿਖਿਆ ਹੋਵੇ ਉਸ ਨੂੰ ਪੁੱਠਾ (reverse) ਪਾਸਾ ਕਹਿੰਦੇ ਹਨ। ਇਨ੍ਹਾਂ ਦੋਹਾਂ ਪਾਸਿਆਂ ਉੱਤੇ ਵੱਖੋ ਵੱਖ ਸਮਿਆਂ ਵਿਚ ਵੱਖ ਵੱਖ ਤਰੀਕੇ ਨਾਲ ਕਾਰਵਾਈ ਕੀਤੀ ਗਈ। ਸਿੱਕਿਆਂ ਤੇ ਕਦੇ ਤਾਂ ਬਾਦਸ਼ਾਹ ਦੀ ਪੂਰੀ ਤਸਵੀਰ ਅਤੇ ਕਦੇ ਕੇਵਲ ਸਿਰ ਜਾਂ ਗਲਾ ਤੇ ਸਿਰ ਛਪਿਆ ਹੁੰਦਾ ਹੈ। ਬਾਦਸ਼ਾਹ ਦਾ ਨਾਂ ਕਦੇ ਤਸਵੀਰ ਦੇ ਨਾਲ ਅਤੇ ਕਦੇ ਦੂਜੇ ਪਾਸੇ ਹੁੰਦਾ ਹੈ। ਸਿੱਕੇ ਤੇ ਬਾਦਸ਼ਾਹ ਦੀ ਤਸਵੀਰ ਕਦੇ ਸੱਜੇ, ਕਦੇ ਖੱਬੇ ਅਤੇ ਕਦੇ ਸਾਹਮਣੇ ਰੁਖ ਵੀ ਹੁੰਦੀ ਹੈ। ਹਾਕਮ ਕਦੇ ਘੋੜੇ ਤੇ ਸਵਾਰ, ਕਦੇ ਪਲਤਾ ਹੋਇਆ, ਕਦੇ ਜੰਗਲੀ ਜਾਨਵਰਾਂ ਦਾ ਮੁਕਾਬਲਾ ਕਰਦਾ ਹੋਇਆ, ਕਦੇ ਤਖ਼ਤ ਤੇ ਬੈਠਾ ਹੋਇਆ, ਕਦੇ ਸਿਰ ਤੇ ਤਾਜ ਰਖਕੇ ਅਤੇ ਕਦੇ ਬਿਨਾ ਤਾਜ ਵਿਖਾਇਆ ਹੁੰਦਾ ਹੈ। ਦੇਵੀ ਦੇਵਤਿਆਂ ਅਤੇ ਹਾਕਮਾਂ ਦੇ ਸਿਰ ਦੇ ਆਸ ਪਾਸ ਕਈ ਵਾਰੀ ਚਾਨਣ ਦੇ ਘੇਰੇ ਵੀ ਵਿਖਾਏ ਗਏ ਹਨ ਤਾਂ ਜੋ ਤਸਵੀਰ ਰੋਅਬ ਦਾਬ ਵਾਲੀ ਜਾਪੇ।

ਸਿੱਕਿਆਂ ਦੇ ਕਈ ਲਾਭ ਹਨ। ਸਿੱਕੇ ਇਤਿਹਾਸਕ ਘਟਨਾਵਾਂ ਦੇ ਪੱਕੇ ਸਬੂਤ ਹੁੰਦੇ ਹਨ ਅਤੇ ਕਈ ਵਾਰੀ ਜਾਣਕਾਰੀ ਦੀ ਕਿਸੇ ਹੋਰ ਸਮੱਗਰੀ ਦੀ ਅਣਹੋਂਦ ਕਾਰਨ ਸਿਰਫ਼ ਸਿੱਕਿਆਂ ਤੋਂ ਹੀ ਉਸ ਇਲਾਕੇ ਦੇ ਪੁਰਾਣੇ ਇਤਿਹਾਸ ਦਾ ਪਤਾ ਲਗਦਾ ਹੈ। ਮਿਸਾਲ ਵਜੋਂ ਇੰਡੋਗ੍ਰੀਕ (Indo-Greek), ਸ਼ੱਕ ਅਤੇ ਇੰਡੋਸੀਥੀਅਨ (Indo-Scythian ਤੇ ਇੰਡੋਪਾਰਥੀਅਨ (Indo-Parthian), ਗ਼ੈਰ ਮੁਲਕੀ ਕੌਮਾਂ ਅਤੇ ਕੁਝ ਕੁ ਭਾਰਤੀ ਕੌਮਾਂ ਬਾਰੇ ਵੀ ਇਤਿਹਾਸਕ ਜਾਣਕਾਰੀ ਉਨ੍ਹਾਂ ਦੇ ਸਿੱਕਿਆਂ ਤੋਂ ਹੀ ਮਿਲੀ ਹੈ। ਸਿੱਕਿਆਂ ਤੋਂ ਸਮਾਂ ਨਿਸ਼ਚਿਤ ਕਰਨ ਵਿਚ ਵੀ ਮਦਦ ਮਿਲਦੀ ਹੈ ਅਤੇ ਉਸ ਸਮੇਂ ਦੇ ਸ਼ਾਹੀ ਖ਼ਾਨਦਾਨਾਂ ਦਾ ਪਤਾ ਲਗਦਾ ਹੈ। ਵੱਖੋ ਵੱਖ ਸਮਿਆਂ ਵਿਚ ਕਿਸੇ ਦੇਸ਼ ਦੇ ਜਾਂ ਉਸ ਦੇਸ਼ ਦੇ ਵੱਖ ਵੱਖ ਹਿੱਸਿਆਂ ਦੇ ਆਰਥਿਕ ਹਾਲਾਤ, ਬਾਦਸ਼ਾਹ ਅਤੇ ਹਾਕਮਾਂ ਦੀਆਂ ਤਸਵੀਰਾਂ, ਉਨ੍ਹਾਂ ਦੀਆਂ ਰੁਚੀਆਂ, ਹਕੂਮਤਾਂ ਦੀਆਂ ਹੱਦਾਂ, ਸਿੱਕਿਆਂ ਦੇ ਠੱਪਿਆਂ, ਤਸਵੀਰਾਂ, ਲਿਪੀਆਂ, ਲੇਖ ਉਕਰਨ ਦੀ ਕਲਾ, ਸਿੱਕਾ ਸਾਜ਼ੀ ਦਾ ਹੁਨਰ, ਰਾਜਿਆਂ ਤੇ ਜਨਤਾ ਦੇ ਧਾਰਮਿਕ ਵਿਚਾਰ ਅਤੇ ਪੁਰਾਣਿਕ ਦੇਵੀ ਦੇਵਤਿਆਂ ਦੇ ਨਾਵਾਂ ਆਦਿ ਦਾ ਪਤਾ ਲਗਦਾ ਹੈ। ਸਮੇਂ ਦੇ ਰਸਮਾਂ ਰਿਵਾਜਾਂ ਦਾ ਪਤਾ ਵੀ ਸਿੱਕਿਆਂ ਤੋਂ ਹੀ ਲਗਦਾ ਹੈ।

ਕਿਸੇ ਸਿੱਕੇ ਦੇ ਖਰੇ ਜਾਂ ਖੋਟੇ ਹੋਣ ਦਾ ਪਤਾ ਲਗਾਉਣ ਲਈ ਸਭ ਤੋਂ ਪਹਿਲਾਂ ਉਸਦਾ ਠੀਕ ਵਜ਼ਨ ਅਤੇ ਵਿਸ਼ਿਸ਼ਟ ਘਣਤਾ ਦਾ ਪਤਾ ਕਰਨਾ ਬਹੁਤ ਹੀ ਜ਼ਰੂਰੀ ਹੈ। ਵਿਸ਼ਿਸ਼ਟ ਘਣਤਾ ਤੋਂ ਧਾਤਾਂ ਦੇ ਖ਼ਾਲਸ ਹੋਣ ਦਾ ਪਤਾ ਲਗਦਾ ਹੈ। ਆਮ ਤੌਰ ਤੇ ਖੋਟੇ ਸਿੱਕਿਆਂ ਵਿਚ ਨਾ ਤਾਂ ਖ਼ਾਲਸ ਧਾਤ ਹੁੰਦੀ ਹੈ ਅਤੇ ਨਾ ਹੀ ਉਨ੍ਹਾਂ ਦਾ ਵਜ਼ਨ ਠੀਕ ਹੁੰਦਾ ਹੈ।

ਯੂਰਪ ਦੇ ਸਿੱਕਾ-ਵਿਗਿਆਨੀਆਂ ਦਾ ਵਿਚਾਰ ਹੈ ਕਿ ਸੱਤਵੀਂ ਸਦੀ ਦੇ ਅੰਤ ਵਿਚ ਸਭ ਤੋਂ ਪਹਿਲਾ ਏਸ਼ਿਆ ਮਾਇਨਰ ਵਿਚ ਸਿੱਕਾ ਬਣਾਇਆ ਗਿਆ। ਹੀਰੋਡੋਟਸ ( Herodotus ) ਦੇ ਕਥਨ ਅਨੁਸਾਰ ਸਿੱਕੇ ਦੀ ਈਜਾਦ ਲੀਡੀਆ ਵਿਚ ਹੋਈ। ਇਸ ਤੋਂ ਛੁਟ ਸਿੱਕਾ ਬਣਾਉਣ ਦੇ ਹੁਨਰ ਨੂੰ ਬਾਬਲੀ ਸਭਿਅਤਾ ਨਾਲ ਜੋੜਿਆ ਜਾਂਦਾ ਹੈ। ਚੌਥੀ ਸਦੀ ਈ. ਪੂ. ਵਿਚ ਤਾਂ ਹਰ ਸਭਿਆ ਦੇਸ਼ ਵਿਚ ਸਿੱਕੇ ਬਣਨ ਲਗੇ।

ਯੂਨਾਨੀਆਂ ਨੇ ਨਾ ਕੇਵਲ ਸਿੱਕਾ ਬਣਾਉਣ ਦੀ ਕਾਢ ਹੀ ਕੱਢੀ ਸਗੋਂ ਇਸ ਕੰਮ ਵਿਚ ਉਨ੍ਹਾਂ ਨੇ ਕਮਾਲ ਵੀ ਹਾਸਲ ਕੀਤਾ। ਯੂਨਾਨੀ ਕਾਰੀਗਰਾਂ ਨੂੰ ਸਿੱਕਿਆਂ ਉੱਤੇ ਬਾਦਸ਼ਾਹ ਦੀ ਤਸਵੀਰ ਪਾਉਣ ਦੀ ਕਲਾ ਵਿਚ ਖ਼ਾਸ ਮੁਹਾਰਤ ਹਾਸਲ ਸੀ। ਉਨ੍ਹਾਂ ਨੇ ਅਸਲ ਨਾਲ ਬਿਲਕੁਲ ਮਿਲਦੀਆਂ ਜੁਲਦੀਆਂ ਤਸਵੀਰਾਂ ਪਹਿਲਾਂ ਠੱਪਿਆਂ ਤੇ ਉਕਰ ਕੇ ਬਣਾਈਆਂ ਸਨ।

ਯੂਨਾਨੀ ਸਿੱਕੇ ਸੋਨੇ, ਇਲੈਕਟ੍ਰਮ, ਚਾਂਦੀ ਤੇ ਕਾਂਸੀ ਆਦਿ ਧਾਤਾਂ ਦੇ ਬਣਾਏ ਜਾਂਦੇ ਸਨ। ਸੋਨੇ ਦੇ ਸਿੱਕੇ ਘੱਟ ਸਨ, ਪਰ ਚਾਂਦੀ ਤੇ ਕਾਂਸੀ ਦੇ ਸਿੱਕਿਆਂ ਦਾ ਆਮ ਰਿਵਾਜ ਸੀ। ਸਿੱਕਿਆਂ ਦੇ ਵਜ਼ਨ ਦਾ ਮਿਆਰ ਵੀ ਉਨ੍ਹਾਂ ਦਾ ਆਪਣਾ ਹੀ ਸੀ। ਇਹ ਯੂਨਾਨੀ ਸਿੱਕੇ ਸੱਤਵੀਂ ਸਦੀ ਈ. ਪੂ. ਤੋਂ ਲੈ ਕੇ 150 ਈ. ਤਕ ਚਲਦੇ ਰਹੇ। ਇਨ੍ਹਾਂ ਸਿੱਕਿਆਂ ਤੇ ਲੇਖ ਯੂਨਾਨੀ ਲਿਪੀ ਵਿਚ ਹਨ।

ਕਲਾ ਦੇ ਪੱਖ ਤੋਂ ਰੋਮਨ ਸਿੱਕਿਆਂ ਦਾ ਦੂਜਾ ਨੰਬਰ ਹੈ, ਪਰ ਇਹ ਸਿੱਕੇ ਅਤੇ ਤਮਗ਼ੇ ਖ਼ੂਬਸੂਰਤੀ ਵਿਚ ਯੂਨਾਨੀ ਸਿੱਕਿਆਂ ਦੇ ਬਰਾਬਰ ਹੀ ਹਨ। ਰੋਮਨ ਸਿੱਕੇ ਵੀ ਦੋ ਕਿਸਮਾਂ ਦੇ ਹਨ, ਅਰਥਾਤ ਲੋਕ ਰਾਜ ਦੇ ਸਮੇਂ ਦੇ ਅਤੇ ਸ਼ਹਿਨਸ਼ਾਹੀਅਤ ਸਮੇਂ ਦੇ। ਇਹ ਸਿੱਕੇ ਸੋਨੇ, ਚਾਂਦੀ ਅਤੇ ਕਾਂਸੀ ਦੇ ਸਿੱਕੇ ਆਮ ਸਨ। ਰੋਮਨ ਸਿੱਕਿਆਂ ਤੇ ਲੇਖ ਲਾਤੀਨੀ ਭਾਸ਼ਾ ਵਿਚ ਹਨ।

ਭਾਰਤੀ ਸਿੱਕੇ—ਪੂਰਬੀ ਜਾਂ ਏਸ਼ੀਆਈ ਦੇਸ਼ਾਂ ਦੇ ਸਿੱਕਿਆਂ ਵਿਚ ਪ੍ਰਾਚੀਨ ਈਰਾਨ, ਅਰਬ, ਭਾਰਤ ਅਤੇ ਚੀਨ ਆਦਿ ਦੇਸ਼ਾਂ ਦੇ ਸਿੱਕੇ ਗਿਣੇ ਜਾਂਦੇ ਹਨ। ਭਾਰਤ ਵਿਚ ਸਿੱਕਾਸਾਜ਼ੀ ਇਤਿਹਾਸਕ ਕਾਲ ਤੋਂ ਵੀ ਪਹਿਲਾਂ ਸ਼ੁਰੂ ਹੋਈ ਦੱਸੀ ਜਾਂਦੀ ਹੈ। ਈਸਾ ਦੇ ਜਨਮ ਤੋਂ ਸੱਤ ਅੱਠ ਸਦੀਆਂ ਪਹਿਲਾਂ ਭਾਰਤ ਦੀਆਂ ਪ੍ਰਾਚੀਨ ਪੁਸਤਕਾਂ ਵਿਚ ਸਿੱਕਿਆਂ ਦੇ ਨਾਵਾਂ ਤੇ ਵਜ਼ਨਾਂ ਦਾ ਜ਼ਿਕਰ ਹੈ। ਅਕਸਰ ਯੂਰਪੀ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਭਾਰਤ ਨੇ ਸਿੱਕਾਸਾਜ਼ੀ ਦੀ ਕਲਾ ਪੱਛਮੀ ਦੇਸ਼ਾਂ ਤੋਂ ਸਿੱਖੀ ਪਰ ਭਾਰਤੀ ਵਿਦਵਾਨਾਂ ਅਤੇ ਇਤਿਹਾਸਕਾਰਾਂ ਅਤੇ ਹੁਣ ਕਈ ਪੂਰਬ ਵਾਸੀਆਂ ਦਾ ਇਹ ਖ਼ਿਆਲ ਹੈ ਕਿ ਸਿੱਕੇ ਬਣਾਉਣ ਦਾ ਗਿਆਨ ਭਾਰਤ ਨੇ ਕਿਸੇ ਹੋਰ ਦੇਸ਼ ਤੋਂ ਨਹੀਂ ਸਿੱਖਿਆ, ਸਗੋਂ ਇਸ ਦੇਸ਼ ਵਿਚ ਹੀ ਇਸ ਕਲਾ ਦਾ ਮੁੱਢ ਬੱਝਿਆ। ਮਨੂੰ ਅਤੇ ਬੋਧ ਜਾਤਕ ਸਾਹਿਤ (Jataka Literature) ਵਿਚ ਵੱਖ ਵੱਖ ਧਾਤਾਂ ਤੇ ਵੱਖ ਵੱਖ ਸਿੱਕਿਆਂ ਦਾ ਜ਼ਿਕਰ ਆਉਂਦਾ ਹੈ। ਉਨ੍ਹਾਂ ਵਿਚ ਲਿਖਿਆ ਹੈ ਕਿ ਉਸ ਸਮੇਂ ਸੋਨੇ, ਚਾਂਦੀ ਅਤੇ ਤਾਂਬੇ ਦੇ ਸਿੱਕੇ ਬਣਾਏ ਜਾਂਦੇ ਸਨ ਪਰ ਸੋਨੇ ਤੇ ਚਾਂਦੀ ਦੀ ਵਰਤੋਂ ਬਹੁਤ ਘੱਟ ਸੀ। ਭਾਰਤ ਵਿਚ ਚਾਂਦੀ ਦੀਆਂ ਕਾਨਾਂ ਨਾ ਹੋਣ ਦੇ ਕਾਰਨ ਪੱਛਮੀ ਦੇਸ਼ਾਂ ਤੋਂ ਖੁਸ਼ਕੀ ਤੇ ਸਮੁੰਦਰੀ ਰਸਤਿਆਂ ਰਾਹੀਂ ਜਾਂ ਮੱਧ ਏਸ਼ੀਆਈ ਦੇਸ਼ਾਂ ਤੋਂ ਚਾਂਦੀ ਮੰਗਵਾਈ ਜਾਂਦੀ ਸੀ ਅਤੇ ਇਸ ਦੀ ਦਰਾਮਦ ਵਿਚ ਆਮ ਕਰਕੇ ਬਹੁਤ ਸਾਰੀਆਂ ਔਕੜਾਂ ਪੇਸ਼ ਆਉਂਦੀਆਂ ਸਨ। ਇਥੋਂ ਤਕ ਕਿ ਭਾਰਤ ਵਿਚ ਮੁਸਲਮਾਨਾਂ ਦੇ ਆਉਣ ਤੋਂ ਪਹਿਲਾਂ ਖ਼ਾਲਸ ਚਾਂਦੀ ਦੇ ਦੇਸੀ ਸਿੱਕੇ ਨਹੀਂ ਸਨ। ਇਥੇ ਤਾਂਬਾ ਬਹੁਤ ਮਿਲਦਾ ਸੀ, ਇਸ ਲਈ ਤਾਂਬੇ ਦੇ ਸਿੱਕੇ ਆਮ ਸਨ।

ਭਾਰਤੀ ਮੁਦਰਾ ਵਿਚ ਸਭ ਤੋਂ ਪੁਰਾਣੇ ਦੇਸੀ ਸਿੱਕਿਆਂ ਨੂੰ ਪੰਚ-ਮਾਰਕਡ (Punch-marked) ਕਹਿੰਦੇ ਸਨ। ਇਹ ਸਿੱਕੇ ਚਾਰ ਪੰਜ ਸੌ ਸਾਲ ਈ. ਪੂ. ਤੋਂ ਮਿਲਦੇ ਹਨ। ਪੰਚ-ਮਾਰਕਡ ਸਿੱਕੇ ਤਾਂਬੇ ਅਤੇ ਮਿਲਾਵਟੀ ਚਾਂਦੀ ਦੇ ਬਣੇ ਹੋਏ ਹਨ। ਸ਼ਕਲ ਵਿਚ ਇਹ ਸਿੱਕੇ ਗੋਲ, ਚੌਰਸ ਤੇ ਆਇਤਾਕਾਰ ਤੇ ਕਈ ਧਾਰਦਾਰ ਸਲਾਖ਼ਾਂ ਵਰਗੇ ਹਨ। ਚਾਂਦੀ ਦੇ ਸਿੱਕਿਆਂ ਦਾ ਵਜ਼ਨ 3, 6 ਗ੍ਰਾਮ ਜਾਂ ਇਸ ਤੋਂ ਕੁਝ ਘੱਟ ਅਤੇ ਤਾਂਬੇ ਦੇ ਸਿੱਕੇ ਦਾ ਵਜ਼ਨ 6, 7 ਗ੍ਰਾਮ ਤਕ ਵੇਖਿਆ ਗਿਆ ਹੈ। ਇਹ ਸਿੱਕੇ ਮੌਰੀਆ ਰਾਜ ਤੋਂ ਪਹਿਲਾਂ, ਮੌਰੀਆ ਰਾਜ ਦੇ ਸਮੇਂ ਅਤੇ ਈਸਾ ਦੇ ਜਨਮ ਤਕ ਉੱਤਰੀ ਭਾਰਤ ਵਿਚ ਚਲਦੇ ਸਨ ਅਤੇ ਦੱਖਣ ਵਿਚ ਈਸਾ ਦੀ ਮੌਤ ਤੋਂ ਮਗਰੋਂ ਤਿੰਨ ਸੌ ਸਾਲ ਤਕ ਚਲਦੇ ਰਹੇ।

ਪੰਚ ਮਾਰਕਡ ਸਿੱਕੇ ਭਾਰਤ ਦੇ ਵੱਖ ਵੱਖ ਹਿੱਸਿਆਂ ਤੋਂ ਕਦੇ ਕਦੇ ਜ਼ਮੀਨ ਵਿਚੋਂ ਨਿਕਲਦੇ ਰਹੇ ਹਨ। ਭਾਰਤ ਦੇ ਲੋਕਾਂ ਵਿਚ ਪੁਰਾਣੇ

ਜ਼ਮਾਨੇ ਤੋਂ ਹੀ ਆਪਣੇ ਧਨ ਦੌਲਤ ਅਤੇ ਰੁਪਏ-ਪੈਸੇ ਨੂੰ ਸੁਰਖਿਆ ਲਈ ਜ਼ਮੀਨ ਵਿਚ ਦੱਬਣ ਦਾ ਰਿਵਾਜ ਸੀ, ਇਸ ਲਈ ਆਮ ਤੌਰ ਤੇ ਬਾਰਸਾਂ ਮਗਰੋਂ ਕਾਸ਼ਤ ਦੇ ਲਈ ਨਵੀਂ ਜ਼ਮੀਨ ਪੁੱਟਦਿਆਂ ਜਾਂ ਨਹਿਰਾਂ ਕੱਢਦਿਆਂ ਜਾਂ ਮਕਾਨਾਂ ਦੀਆਂ ਨੀਹਾਂ ਪੁੱਟਣ ਲਗਿਆਂ ਜਾਂ ਪੁਰਾਣੇ ਮਕਾਨ ਡਿੱਗਣ ਤੇ ਕਦੇ ਕਦੇ ਹੇਠੋਂ ਪੁਰਾਣੇ ਜ਼ਮਾਨੇ ਦੇ ਦੱਬੇ ਹੋਏ ਸਿੱਕੇ ਅਤੇ ਦਫ਼ੀਨੇ ਨਿਕਲ ਆਉਂਦੇ ਹਨ। ਪੰਚ-ਮਾਰਕਡ ਕਿਸਮ ਦੇ ਸਿੱਕਿਆਂ ਵਿਚ ਇਨ੍ਹਾਂ ਦੇ ਸਥਾਨਕ ਸਿੱਕੇ ਵੀ ਸ਼ਾਮਲ ਹਨ ਜਿਵੇਂ ਏਰਨ (ਜ਼ਿਲ੍ਹਾ ਸਾਗਰ, ਮੱਧ ਪ੍ਰਦੇਸ਼) ਅਤੇ ਟੈਕਸਿਲਾ (ਰਾਵਲਪਿੰਡੀ, ਪਾਕਿ.) ਦੇ 'ਪੰਚ-ਮਾਰਕਡ' ਸਿੱਕੇ। ਇਨ੍ਹਾਂ ਸਿੱਕਿਆਂ ਤੇ ਕੋਈ ਲੇਖ ਨਹੀਂ ਮਿਲਦਾ, ਸਗੋਂ ਵੱਖ ਵੱਖ ਸ਼ਕਲਾਂ ਜਿਵੇਂ ਦਰੱਖਤ, ਜਾਨਵਰ, ਨਦੀਆਂ, ਨਾਲੇ ਅਤੇ ਸਰੂਪਾਂ ਆਦਿ ਦੀਆਂ ਬਣੀਆਂ ਹੋਈਆਂ ਹਨ। ਇਸੇ ਕਰਕੇ ਸਿੱਕਾ-ਵਿਗਿਆਨ ਦੇ ਵਿਦਵਾਨਾਂ ਨੇ ਆਪਸੀ ਸਲਾਹ ਨਾਲ ਇਨ੍ਹਾਂ ਸਿੱਕਿਆਂ ਦਾ ਨਾਂ 'ਪੰਚ-ਮਾਰਕਡ' ਰੱਖਿਆ ਹੈ। ਇਨ੍ਹਾਂ ਸਿੱਕਿਆਂ ਦੀ ਵਜ਼ਨ-ਪਰਨਾਲੀ ਕਦੀਮ ਭਾਰਤੀ ਹੈ।

ਜਦੋਂ ਮੌਰੀਆ ਵੰਸ਼ ਦਾ ਜ਼ਵਾਲ ਆਇਆ ਤਾਂ ਬਾਖ਼ਤਰੀਆ ਨਾਮੀ ਦੇਸ਼ (ਉੱਤਰੀ ਅਫ਼ਗਾਨਿਸਤਾਨ) ਤੋਂ ਯੂਨਾਨੀ ਨਸਲ ਦੇ ਕੁਝ ਬਾਦਸ਼ਾਹਾਂ ਨੇ ਉੱਤਰੀ ਭਾਰਤ ਤੇ ਹਮਲੇ ਸ਼ੁਰੂ ਕਰ ਦਿੱਤੇ। ਉਨ੍ਹਾਂ ਨੇ ਈਸਾ ਦੇ ਜਨਮ ਤੋਂ ਦੋ ਢਾਈ ਸੌ ਸਾਲ ਪਹਿਲਾਂ ਕਾਬਲ ਦਰਿਆ ਦੀ ਵਾਦੀ, ਉੱਤਰ-ਪੱਛਮੀ ਪੰਜਾਬ ਦੇ ਖੇਤਰ ਵਿਚ ਗੰਧਾਰਾ ਨਾਮੀ ਇਲਾਕੇ ਤੇ ਆਪਣਾ ਕਬਜ਼ਾ ਕਰ ਲਿਆ ਅਤੇ ਆਪਣੇ ਨਾਂ ਦੇ ਸਿੱਕੇ ਜਾਰੀ ਕੀਤੇ। ਇਹ ਸਿੱਕੇ ਇੰਡੋ-ਗ੍ਰੀਕ ਜਾਂ ਇੰਡੋ-ਬਾਖ਼ਤਰੀਅਨ (Indo-Bactrian) ਅਖਵਾਉਂਦੇ ਹਨ। ਇਹ ਚਾਂਦੀ ਅਤੇ ਤਾਂਬੇ ਦੇ ਬਣੇ ਹੋਏ ਹਨ। ਸੋਨੇ ਦਾ ਕੇਵਲ ਇਕ ਸਿੱਕਾ ਮਿਲਿਆ ਹੈ। ਚਾਂਦੀ ਦੇ ਸਿੱਕੇ ਸ਼ਕਲ ਵਿਚ ਗੋਲ ਅਤੇ ਤਾਂਬੇ ਦੇ ਸਿੱਕੇ ਗੋਲ ਅਤੇ ਚੌਰਸ ਵੀ ਹਨ। ਬਨਤਰ ਅਤੇ ਕਲਾ ਦੇ ਪੱਖ ਤੋਂ ਇਹ ਸਿੱਕੇ ਬਹੁਤ ਵਧੀਆ ਹਨ। ਇਨ੍ਹਾਂ ਉੱਤੇ ਹਾਕਮਾਂ ਦੀਆਂ ਤਸਵੀਰਾਂ ਬਹੁਤ ਹੀ ਚੰਗੀਆਂ ਬਣੀਆਂ ਹੋਈਆਂ ਹਨ। ਆਮ ਤੌਰ ਤੇ ਹਾਕਮ ਦਾ ਸਿਰ ਜਾਂ ਸਿਰ ਤੇ ਗਰਦਨ ਸਿੱਕਿਆਂ ਉੱਤੇ ਬਣੇ ਹੋਏ ਹਨ। ਦੂਜੇ ਪਾਸੇ ਯੂਨਾਨੀ ਦੇਵੀ ਦੇਵਤਿਆਂ ਦੀਆਂ ਸ਼ਕਲਾਂ ਹਨ। ਇਨ੍ਹਾਂ ਸਿੱਕਿਆਂ ਦੀ ਵਜ਼ਨ-ਪਰਨਾਲੀ ਆਪਣੀ ਹੀ ਹੈ ਜਿਹੜੀ ਐਟਿਕ ਸਟੈਂਡਰਡ (Attic Standard) ਦੇ ਮੁਤਾਬਿਕ ਹੈ ਅਤੇ ਪ੍ਰਾਚੀਨ ਦੇਸੀ-ਭਾਰਤੀ ਵਜ਼ਨ-ਪਰਨਾਲੀ ਤੋਂ ਬਿਲਕੁਲ ਵੱਖਰੀ ਹੈ। ਸਿੱਕਾਸਾਜ਼ੀ ਦੀ ਕਲਾ ਦੇ ਪੱਖ ਤੋਂ ਇੰਡੋ-ਗ੍ਰੀਕ ਸਿੱਕੇ ਭਾਰਤੀ ਸਿੱਕਿਆਂ ਤੋਂ, ਜਿਹੜੇ ਉਸ ਸਮੇਂ ਚਾਲੂ ਸਨ, ਵਧੀਆ ਹਨ। ਇਸੇ ਕਰਕੇ ਸਿੱਕੇ ਇਕੱਠੇ ਕਰਨ ਵਾਲੇ ਅਜਿਹੇ ਸਿੱਕਿਆਂ ਨੂੰ ਪ੍ਰਾਪਤ ਕਰਨ ਦੇ ਬਹੁਤ ਖ਼ਾਹਸ਼ਮੰਦ ਹਨ। ਨਕਲੀ ਇੰਡੋ-ਗ੍ਰੀਕ ਸਿੱਕੇ ਦਿੱਲੀ, ਲਖਨਊ, ਰਾਵਲਪਿੰਡੀ ਅਤੇ ਕਲਕੱਤੇ ਆਦਿ ਦੇ ਬਾਜ਼ਾਰਾਂ ਵਿਚ ਆਮ ਵਿਕਦੇ ਹਨ। ਸਿਰਫ਼ ਮਾਹਰ ਲੋਕ ਹੀ ਅਸਲੀ ਤੇ ਨਕਲੀ ਸਿੱਕੇ ਦੀ ਪਰਖ ਕਰ ਸਕਦੇ ਹਨ।

ਗੰਧਾਰਾ ਦੇ ਇਲਾਕੇ ਅਤੇ ਅਫ਼ਗਾਨਿਸਤਾਨ ਦੇ ਉੱਤਰ-ਪੂਰਬੀ ਹਿੱਸਿਆਂ ਵਿਚ ਇੰਡੋ-ਗ੍ਰੀਕ ਸਿੱਕਿਆਂ ਦੇ ਜ਼ਮੀਨ ਵਿਚ ਦੱਬੇ ਦਫ਼ੀਨੇ ਮਿਲਦੇ ਰਹਿੰਦੇ ਹਨ। ਗੰਧਾਰਾ ਵਿਚ ਚਾਲੂ ਇੰਡੋ-ਗ੍ਰੀਕ ਸਿੱਕਿਆਂ ਦੇ ਇਕ ਪਾਸੇ ਯੂਨਾਨੀ ਬੋਲੀ, ਯੂਨਾਨੀ ਲਿਪੀ ਵਿਚ ਅਤੇ ਦੂਜੇ ਪਾਸੇ ਉਸ ਦਾ ਅਨੁਵਾਦ ਸਮੇਂ ਦੀ ਪਰਚਲਤ ਪ੍ਰਾਕ੍ਰਿਤ ਭਾਸ਼ਾ ਅਤੇ ਖਰੋਸ਼ਟੀ ਲਿਪੀ ਵਿਚ ਹੈ। ਇਹ ਗੱਲ ਵਰਨਣ ਯੋਗ ਹੈ ਕਿ ਡੇਮੇਟ੍ਰਿਸ (Demetrious) ਅਤੇ ਯੂਕਰੇਟਾਈਡੀਜ਼ (Eucratides) ਤੋਂ ਮਗਰੋਂ ਦੂਜੀਆਂ ਯੂਨਾਨੀ ਹਕੂਮਤਾਂ ਨੇ ਆਪਣੇ ਸਿੱਕਿਆਂ ਦੇ ਵਜ਼ਨਾਂ ਵਿਚ, ਐਟਿਕ ਸੈਂਟਰਡ ਛੱਡ ਕੇ ਸਥਾਨਕ ਪਰਣਾਲੀ ਦੇ ਅਨੁਸਾਰ ਬਣਾਉਣਾ ਸ਼ੁਰੂ ਕੀਤਾ।

ਲਗਭਗ ਸਵਾ ਸੌ ਸਾਲ ਈ. ਪੂ. ਵਿਚ ਸ਼ੱਕ ਨਾਮੀ ਮੱਧ ਏਸ਼ੀਆਈ ਟਪਰੀਵਾਸ ਕੌਮ ਨੇ ਹਮਲੇ ਕਰ ਕੇ ਇੰਡੋ-ਯੂਨਾਨੀ ਰਾਜ ਨੂੰ ਖ਼ਤਮ ਕੀਤਾ ਅਤੇ ਉਸ ਇਲਾਕੇ ਤੇ ਆਪਣਾ ਕਬਜ਼ਾ ਕਰ ਲਿਆ। ਮਾਵੀਜ਼ (Maves), ਅਜ਼ੇਜ਼ (Azes) ਆਦਿ ਸ਼ੱਕ ਰਾਜਿਆਂ ਨੇ ਗੰਧਾਰਾ ਅਤੇ ਲਾਗਵੇਂ ਇਲਾਕਿਆਂ ਤੇ ਲਗਭਗ 126 ਤੋਂ 57 ਈ.ਪੂ. ਤਕ ਰਾਜ ਕੀਤਾ। ਇਨ੍ਹਾਂ ਦੇ ਸਿੱਕੇ ਚਾਂਦੀ ਅਤੇ ਤਾਂਬੇ ਦੇ ਸਨ। ਇਨ੍ਹਾਂ ਦੇ ਸਿੱਕਿਆਂ ਤੇ ਹਾਕਮ ਆਮ ਤੌਰ ਤੇ ਘੋੜ-ਸਵਾਰ ਵਿਖਾਇਆ ਗਿਆ ਹੈ ਅਤੇ ਦੂਜੇ ਪਾਸੇ ਯੂਨਾਨੀ ਦੇਵੀ ਦੇਵਤਿਆਂ ਦੀਆਂ ਤਸਵੀਰਾਂ ਉਕਰੀਆਂ ਹੋਈਆਂ ਹਨ। ਇਨ੍ਹਾਂ ਸਿੱਕਿਆਂ ਦੇ ਲੇਖ ਦੋ ਬੋਲੀਆਂ ਵਿਚ ਹਨ। ਇਕ ਪਾਸੇ ਹਾਕਮ ਦੀ ਤਸਵੀਰ, ਨਾਂ ਤੇ ਲਕਬ ਯੂਨਾਨੀ ਬੋਲੀ ਅਤੇ ਯੂਨਾਨੀ ਲਿਪੀ ਵਿਚ ਹੈ ਅਤੇ ਦੂਜੇ ਪਾਸੇ ਪ੍ਰਾਕ੍ਰਿਤ ਭਾਸ਼ਾ ਅਤੇ ਖਰੋਸ਼ਟੀ ਲਿਪੀ ਵਿਚ ਉਸ ਦਾ ਅਨੁਵਾਦ ਛਾਪਿਆ ਹੈ। ਇਨ੍ਹਾਂ ਸਿੱਕਿਆਂ ਦੀ ਵਜ਼ਨ-ਪ੍ਰਣਾਲੀ ਇੰਡੋ-ਗ੍ਰੀਕ ਸਿੱਕਿਆਂ ਤੋਂ ਵੱਖਰੀ ਹੈ। ਸ਼ੱਕ ਸਿੱਕਿਆਂ ਉੱਤੇ ਨਾ ਤਾਂ ਰਾਜਿਆਂ ਦੀਆਂ ਤਸਵੀਰਾਂ ਬਣਾਉਣ ਦੀ ਕਲਾ ਚੰਗੀ ਹੈ ਅਤੇ ਨਾ ਹੀ ਯੂਨਾਨੀ ਬੋਲੀ ਵਾਂਗ ਲਿਖਣ ਦਾ ਢੰਗ ਸੁਚੱਜਾ ਹੈ। ਸ਼ੱਕ ਰਾਜਿਆਂ ਦੇ ਸਿੱਕੇ ਵਧੇਰੇ ਕਰਕੇ ਉੱਤਰ-ਪੂਰਬੀ ਪੰਜਾਬ ਵਿਚ ਮਿਲਦੇ ਹਨ। ਉਨ੍ਹਾਂ ਦੇ ਚਾਂਦੀ ਦੇ ਸਿੱਕੇ ਗੋਲ ਅਤੇ ਤਾਂਬੇ ਦੇ ਸਿੱਕੇ ਗੋਲ ਅਤੇ ਚੌਰਸ ਹਨ। ਇੰਡੋ-ਗ੍ਰੀਕ ਅਤੇ ਇੰਡੋ-ਸਿਥੀਅਨ ਜ਼ਮਾਨੇ ਵਿਚ ਸੋਨਾ ਸਿੱਕੇ ਬਣਾਉਣ ਲਈ ਨਹੀਂ ਵਰਤਿਆ ਗਿਆ। ਉਸ ਸਮੇਂ ਭਾਰਤ ਵਿਚ ਸੋਨੇ ਦੀ ਥੁੜ ਸੀ। ਕੁਸ਼ਾਨ ਰਾਜ ਤੋਂ ਪਹਿਲਾਂ ਭਾਰਤ ਵਿਚ ਦੇਸੀ ਅਤੇ ਬਦੇਸ਼ੀ ਰਾਜਾਂ ਦੇ ਸਿੱਕੇ ਵਿਚ ਸੋਨੇ ਦੀ ਵਰਤੋਂ ਨਹੀਂ ਹੁੰਦੀ ਜਿਸ ਤੋਂ ਇਹ ਗੱਲ ਸਪਸ਼ਟ ਹੈ ਕਿ ਭਾਰਤ ਵਿਚ ਸੋਨੇ ਦੀ ਬਹੁਤ ਘਾਟ ਸੀ। ਪਰ ਇੰਡੋ-ਗ੍ਰੀਕ ਅਤੇ ਸ਼ੱਕ ਰਾਜਿਆਂ ਦੇ ਜ਼ਮਾਨੇ ਵਿਚ, ਸਿੱਕੇ ਬਣਾਉਣ ਲਈ ਚਾਂਦੀ ਬਹੁਤ ਹੀ ਵਰਤੀ ਗਈ ਅਤੇ ਦੋਹਾਂ ਕੌਮਾਂ ਦੇ ਚਾਂਦੀ ਦੇ ਸਿੱਕੇ ਵੀ ਵਧੇਰੀ ਗਿਣਤੀ ਵਿਚ ਮਿਲੇ ਹਨ ਕਿਉਂਕਿ ਭਾਰਤ ਵਿਚ ਤਾਂਬਾ ਬਹੁਤ ਸੀ।

ਕੁਸ਼ਾਨ ਕੌਮ ਦੇ ਇਕ ਨੇਤਾ ਨੇ ਪਹਿਲੀ ਸਦੀ ਈਸਵੀ ਦੇ ਮੱਧ ਵਿਚ ਭਾਰਤ ਵਿਚੋਂ ਸ਼ੱਕ ਰਾਜ ਨੂੰ ਖ਼ਤਮ ਕੀਤਾ ਅਤੇ ਉਨ੍ਹਾਂ ਦੇ ਇਲਾਕਿਆਂ ਤੇ ਆਪਣਾ ਕਬਜ਼ਾ ਜਮਾ ਲਿਆ। ਹੌਲੀ ਹੌਲੀ ਕੁਸ਼ਾਨ ਰਾਜ ਭਾਰਤ ਵਿਚ ਬਿਹਾਰ ਤਕ ਫੈਲ ਗਿਆ ਅਤੇ ਇਸ ਨੇ ਇਕ ਵਿਸ਼ਾਲ ਰਾਜ ਦਾ ਰੂਪ ਧਾਰਨ ਕਰ ਲਿਆ। ਕੁਸ਼ਾਨ ਲੋਕ ਉਸ ਯੂਹਚੀ (Yueh-chi) ਕੌਮ ਵਿਚੋਂ ਸਨ ਜਿਹੜੀ ਮੱਧ ਏਸ਼ੀਆ ਵਿਚ ਆਬਾਦ ਸੀ। ਕੁਸ਼ਾਨ ਰਾਜਿਆਂ ਵਿਚੋਂ ਵਿਮਾ ਕਡਫ਼ਾਈਸਿਸ (Wema-Kadphises), ਕਨਿਸ਼ਕ, ਹੁਵਿਸ਼ਕ ਅਤੇ ਵਾਸੁਦੇਵ ਪਰਸਿੱਧ ਹੋਏ ਹਨ। ਵਾਸੁਦੇਵ ਇਤਿਹਾਸਕਾਰ ਵਿਨਸੈਂਟ ਏ. ਸਮਿਥ ਅਨੁਸਾਰ 185 ਈ. ਵਿਚ ਗੱਦੀ ਤੇ ਬੈਠਿਆ ਅਤੇ ਉਸ ਨੇ ਲਗਭਗ 25 ਸਾਲ ਰਾਜ ਕੀਤਾ।

ਕੁਸ਼ਾਨ ਰਾਜੇ ਵਿਮਾ ਕਡਫ਼ਾਈਸਿਸ ਨੇ ਪਹਿਲਾਂ ਪਹਿਲ ਹਿੰਦੁਸਤਾਨ ਵਿਚ ਸੋਨੇ ਦਾ ਸਿੱਕਾ ਚਲਾਇਆ। ਕਨਿਸ਼ਕ, ਹੁਵਿਸ਼ਕ ਅਤੇ ਵਾਸੁਦੇਵ ਕੁਸ਼ਾਨ ਰਾਜਿਆਂ ਦੇ ਸੋਨੇ ਦੇ ਸਿੱਕੇ ਬਹੁਤ ਗਿਣਤੀ ਵਿਚ ਮਿਲੇ ਹਨ ਅਤੇ ਉਨ੍ਹਾਂ ਦੇ ਤਾਂਬੇ ਦੇ ਸਿੱਕੇ ਤਾਂ ਇੰਨੀ ਜ਼ਿਆਦਾ ਗਿਣਤੀ ਵਿਚ ਮਿਲਦੇ ਰਹੇ ਹਨ ਕਿ ਉਨ੍ਹੀਵੀਂ ਸਦੀ ਤਕ ਉੱਤਰੀ ਭਾਰਤ ਦੇ ਬਜ਼ਾਰਾਂ ਵਿਚ ਚਲਦੇ ਰਹੇ। ਕੁਸ਼ਾਨ ਰਾਜਿਆਂ ਨੇ ਸਿੱਕੇ ਬਣਾਉਣ ਲਈ ਸੋਨੇ ਅਤੇ ਤਾਂਬੇ ਦੀ ਬਹੁਤ ਵਰਤੋਂ ਕੀਤੀ ਪਰ ਉਨ੍ਹਾਂ ਦੇ ਚਾਂਦੀ ਦੇ ਸਿੱਕੇ ਉੱਕਾ ਹੀ ਨਹੀਂ ਮਿਲਦੇ। ਇਸ ਤੋਂ ਇਹ ਪਤਾ ਲਗਦਾ ਹੈ ਕਿ ਉਸ ਸਮੇਂ ਅਰਥਾਤ ਈਸਾ ਦੇ ਜਨਮ ਤੋਂ ਥੋੜ੍ਹੇ ਮਗਰੋਂ ਹੀ ਭਾਰਤ ਵਿਚ ਚਾਂਦੀ ਦੀ ਥੁੜ ਹੋਣੀ ਸ਼ੁਰੂ ਹੋਈ ਅਤੇ ਮੁਸਲਮਾਨਾਂ ਦੇ ਭਾਰਤ ਵਿਚ ਰਾਜ ਕਾਇਮ ਕਰਨ ਤਕ ਚਾਂਦੀ ਦੀ ਥੁੜ ਲਗਾਤਾਰ ਰਹੀ।

ਇਸ ਲਈ ਭਾਰਤ ਵਿਚ ਇਸ ਲੰਬੇ ਮੱਧ-ਕਾਲ ਵਿਚ ਚਾਂਦੀ ਦੇ ਸਿੱਕੇ ਬਹੁਤ ਹੀ ਘੱਟ ਗਿਣਤੀ ਵਿਚ ਬਣੇ ਅਤੇ ਜੋ ਬਣੇ ਉਹ ਵੀ ਬਹੁਤ ਘੱਟ ਵਜ਼ਨ ਵਾਲੇ ਸਨ। ਭਾਰਤ ਵਿਚ ਚਾਂਦੀ ਦੀਆਂ ਖਾਣਾਂ ਨਹੀਂ ਸਨ ਅਤੇ



ਬਾਹਰ ਤੋਂ ਚਾਂਦੀ ਦਾ ਆਯਾਤ ਕਈ ਕਾਰਨਾਂ ਕਰਕੇ ਬੰਦ ਹੋ ਗਿਆ। ਮੱਧ ਏਸ਼ੀਆ ਵਿਚ ਗੜਬੜ ਅਤੇ ਅਰਬ ਕੌਮ ਦੀ ਉੱਨਤੀ ਦੇ ਕਾਰਨ



ਭਾਰਤ ਦਾ ਮੱਧ ਏਸ਼ੀਆਈ ਅਤੇ ਪੂਰਬੀ ਦੇਸ਼ਾਂ ਨਾਲ ਜਿਹੜਾ ਵਪਾਰ ਖ਼ੁਸ਼ਕੀ ਅਤੇ ਸਮੁੰਦਰੀ ਰਸਤਿਆਂ ਤੋਂ ਹੁੰਦਾ ਸੀ, ਉਸ ਵਿਚ ਰੁਕਾਵਟਾਂ ਪੈਦਾ ਹੋ ਗਈਆਂ, ਇਸ ਲਈ ਚਾਂਦੀ ਆਉਣੀ ਬੰਦ ਹੋ ਗਈ ਅਤੇ ਭਾਰਤੀ ਵਪਾਰ ਦੂਜੇ ਦੇਸ਼ਾਂ ਨਾਲ ਘੱਟਦਾ ਹੀ ਗਿਆ।



ਕੁਸ਼ਾਨ ਰਾਜਿਆਂ ਦੇ ਸੋਨੇ ਦੇ ਸਿੱਕੇ ਦਾ ਵਜ਼ਨ 122 ਗ੍ਰੇਨ ਸੀ। ਇਹ ਵਜ਼ਨ ਰੋਮਨ ਸੋਨੇ ਦੇ ਸਿੱਕਿਆਂ ਦੇ ਆਧਾਰ ਤੇ ਸੀ। ਤਾਂਬੇ ਦੇ ਸਿੱਕੇ ਦਾ ਵਜ਼ਨ 270 ਗ੍ਰੇਨ ਸੀ। ਇਨ੍ਹਾਂ ਸੋਨੇ ਅਤੇ ਤਾਂਬੇ ਦੇ ਸਿੱਕਿਆਂ ਦੇ ਛੋਟੇ ਸਿੱਕੇ ਵੀ ਸਨ। ਵਿਮਾ ਕਡਫਾਈਸਿਜ਼ ਨੇ ਤਾਂ 255 ਗ੍ਰੇਨ ਵਾਲਾ ਸੋਨੇ ਦਾ ਸਿੱਕਾ ਵੀ ਚਾਲੂ ਕੀਤਾ।



ਕੁਸ਼ਾਨ ਰਾਜਿਆਂ ਦੇ ਸਿੱਕੇ ਤਕਰੀਬਨ ਖ਼ਾਲਸ ਸੋਨੇ ਅਤੇ ਤਾਂਬੇ ਦੇ ਸਨ। ਸੋਨੇ ਦੇ ਸਿੱਕੇ ਠੱਪੇ ਨਾਲ ਬਣੇ ਹੋਏ ਹਨ। ਵਿਮਾ ਕਡਫ਼ਾਈਸਿਸ ਦੇ ਸੋਨੇ ਦੇ ਸਿੱਕਿਆਂ ਦੇ ਇਕ ਪਾਸੇ ਦੀ ਤਸਵੀਰ ਵਿਚ ਕਿਤੇ ਉਹ ਖਲੋਤਾ

ਹੋਇਆ, ਕਿਤੇ ਬੈਠਾ ਹੋਇਆ ਤੇ ਕਿਤੇ ਗੱਡੇ ਵਿਚ ਬੈਠਾ ਹੋਇਆ ਹੈ। ਕਿਸੇ ਕਿਸੇ ਤਸਵੀਰ ਵਿਚ ਬਾਦਸ਼ਾਹ ਦਾ ਨਿਰਾ ਸਿਰ ਅਤੇ ਗਰਦਨ ਹੀ ਦਿਸਦੀ ਹੈ। ਉਸਦੇ ਤਾਂਬੇ ਦੇ ਸਿੱਕਿਆਂ ਉੱਤੇ ਇਕ ਪਾਸੇ ਆਮ ਕਰਕੇ ਖਲੋਤਾ ਹੋਇਆ, ਆਹੂਤੀ ਦਿੰਦਾ ਹੋਇਆ ਰਾਜਾ ਅਤੇ ਦੂਜੇ ਪਾਸੇ ਸ਼ਿਵ ਅਤੇ ਨੰਦੀ ਬੈਲ ਦੋਵੇਂ ਨਾਲ ਖਲੋਤੇ ਹੋਏ ਛਪੇ ਹਨ। ਇਸ ਤੋਂ ਪਤਾ ਲਗਦਾ ਹੈ ਕਿ ਵਿਮਾ ਕਡਫਾਈਸਿਸ ਆਪ ਵੀ ਸ਼ਿਵਜੀ ਦਾ ਭਗਤ ਸੀ ਅਤੇ ਮਹਾਂਦੇਵ ਦੀ ਪੂਜਾ ਵਿਮਾ ਦੀ ਹਕੂਮਤ ਵਿਚ ਲੋਕਪ੍ਰਿਯ ਸੀ। ਵਿਮਾ ਦੇ ਸਿੱਕਿਆਂ ਤੇ ਰਾਜੇ ਵਾਲੇ ਪਾਸੇ ਯੂਨਾਨੀ ਭਾਸ਼ਾ ਤੇ ਯੂਨਾਨੀ



ਲਿਪੀ ਵਿਚ ਉਸ ਦਾ ਨਾਂ ਅਤੇ ਲਕਬ ਅਤੇ ਦੂਜੇ ਪਾਸੇ ਉਸਦਾ ਅਨੁਵਾਦ ਪ੍ਰਾਕ੍ਰਿਤ ਅਤੇ ਖਰੋਸ਼ਟੀ ਲਿਪੀ ਵਿਚ ਅੰਕਿਤ ਹੈ। ਪਰ ਕਨਿਸ਼ਕ, ਹੁਵਿਸ਼ਕ ਅਤੇ ਵਾਸੁਦੇਵ ਦੇ ਸੋਨੇ ਤੇ ਤਾਂਬੇ ਦੇ ਸਿੱਕਿਆਂ ਤੇ ਦੋਵੇਂ ਪਾਸੇ ਈਰਾਨੀ ਭਾਸ਼ਾ ਅਤੇ ਯੂਨਾਨੀ ਲਿਪੀ ਵਿਚ ਇਕ ਪਾਸੇ ਰਾਜੇ ਦਾ ਨਾਂ ਤੇ ਲਕਬ ਲਿਖਿਆ ਹੈ ਅਤੇ ਦੂਜੇ ਪਾਸੇ ਦੀ ਤਸਵੀਰ ਵਿਚ ਕਿਤੇ ਰਾਜਾ ਖਲੋਤਾ ਹੋਇਆ ਤੇ ਕਿਤੇ ਤਖ਼ਤ ਤੇ ਬੈਠਾ ਹੋਇਆ ਹੈ, ਕਿਤੇ ਹਾਥੀ ਤੇ ਸਵਾਰ ਹੈ, ਕਿਤੇ ਉਸ ਦੀ ਅਧੀ ਤਸਵੀਰ ਹੈ ਅਤੇ ਕਿਤੇ ਉਹ ਜ਼ਮੀਨ ਤੇ ਬੈਠਾ ਹੋਇਆ ਹੈ। ਸਿੱਕਿਆਂ ਦੇ ਦੂਜੇ ਪਾਸੇ ਈਰਾਨੀ, ਯੂਨਾਨੀ, ਹਿੰਦੂ ਦੇਵੀ-ਦੇਵਤਿਆਂ ਦੀਆਂ, ਖਲੋਤੇ ਹੋਏ ਰੂਪ ਵਿਚ ਤਸਵੀਰਾਂ ਬਣੀਆਂ ਹੋਈਆਂ ਹਨ ਅਤੇ ਉਨ੍ਹਾਂ ਦੇ ਨਾਂ ਯੂਨਾਨੀ ਲਿਪੀ ਵਿਚ ਲਿਖੇ ਹਨ। ਕਨਿਸ਼ਕ ਦੇ ਕਈਆਂ ਸਿੱਕਿਆਂ ਤੇ ਬੁੱਧ ਦੀ ਕਦੇ ਖਲੋਤੇ ਹੋਏ ਅਤੇ ਕਦੇ ਧਿਆਨ ਲਾ ਕੇ ਬੈਠੇ ਹੋਏ ਦੀ ਤਸਵੀਰ ਹੈ। ਪਰ ਵਾਸੁਦੇਵ ਦੇ ਸੋਨੇ ਅਤੇ ਤਾਂਬੇ ਦੇ ਸਿੱਕਿਆਂ ਤੇ ਕੇਵਲ ਖਲੋਤੇ ਹੋਏ ਸ਼ਿਵ ਅਤੇ ਨੰਦੀ ਬੈਲ ਅੰਕਿਤ ਹਨ। ਰਾਜਾ ਵੀ ਖਲੋਤਾ ਹੋਇਆ ਵਿਖਾਇਆ ਗਿਆ ਹੈ। ਕੁਸ਼ਾਣਾਂ ਦੇ ਜ਼ਮਾਨੇ ਵਿਚ ਸੋਨਾ ਇਥੇ ਕਾਫ਼ੀ ਮਿਕਦਾਰ ਵਿਚ ਸੀ। ਇਹ ਸੋਨਾ ਆਪਸੀ ਵਪਾਰ ਅਤੇ ਲੈਣ-ਦੇਣ ਵਿਚ ਬਾਹਰੋਂ, ਖਾਸ ਕਰਕੇ ਰੋਮ ਤੋਂ ਭਾਰਤ ਵਿਚ ਆਉਂਦਾ ਸੀ। ਇਥੋਂ ਤਕ ਕਿ ਸੋਨੇ ਦੇ ਰੋਮਨ ਸਿੱਕੇ ਵੀ ਭਾਰਤ ਵਿਚ ਬਹੁਤ ਗਿਣਤੀ ਵਿਚ ਆਉਂਦੇ ਸਨ।

ਹਿੰਦ-ਗ੍ਰੀਕ, ਸ਼ਕ ਅਤੇ ਕੁਸ਼ਾਣ ਕਾਲ ਵਿਚ ਇਨ੍ਹਾਂ ਰਾਜਾਂ ਤੋਂ ਬਿਨਾ ਭਾਰਤ ਦੇ ਵੱਖ ਵੱਖ ਹਿੱਸਿਆਂ ਵਿਚ ਹੋਰ ਵੀ ਬਹੁਤ ਸਾਰੇ ਛੋਟੇ ਵੱਡੇ ਰਾਜ ਸਨ। ਮਿਸਾਲ ਵਜੋਂ ਦੱਖਣ ਵਿਚ ਸਾਤਵਾਹਨ, ਆਂਧਰਾ, ਪਾਂਡੀਆ, ਚਾਲੂਕੀਆ, ਪੱਲਵ ਤੇ ਚੋਲਾ ਅਤੇ ਵਿਜੈਨਗਰ ਅਤੇ ਸੁਰਾਸ਼ਟਰ-ਗੁਜਰਾਤ ਵਿਚ ਪੂਰਬੀ ਕਸ਼ਤ੍ਰਪ (Kashtrapa)। ਉੱਤਰੀ ਭਾਰਤ ਵਿਚ ਇਨ੍ਹਾਂ ਬਦੇਸ਼ੀ ਰਾਜਾਂ ਦੇ ਸਮੇਂ ਅਤੇ ਉਨ੍ਹਾਂ ਤੋਂ ਮਗਰੋਂ ਵੀ ਕਈ ਲੋਕਤੰਤਰ ਰਾਜ ਸਨ, ਮਿਸਾਲ ਵਜੋਂ ਕਲੂਟਸ (ਕੁੱਲੂ ਦੇ ਪਹਾੜਾਂ ਵਿਚ), ਕੁਨਿੰਦਾ (ਸ਼ਿਵਾਲਕ ਦੇ ਨਾਲ ਨਾਲ ਜ਼ਿਲ੍ਹਾ ਅੰਬਾਲਾ ਅਤੇ ਗੜ੍ਹਵਾਲ ਦੇ ਪਹਾੜੀ ਇਲਾਕਿਆਂ ਵਿਚ), ਅਡੰਬਰਾ (ਕਾਂਗੜਾ ਅਤੇ ਹੁਸ਼ਿਆਰਪੁਰ ਜ਼ਿਲ੍ਹਿਆਂ ਵਿਚ), ਮਾਲਵਾ (ਪੂਰਬੀ ਅਤੇ ਦੱਖਣੀ ਰਾਜਸਥਾਨ), ਅਰਜੁਨ ਯਾਨ (ਰਾਜਸਥਾਨ ਦੇ ਅਲਵਰ ਅਤੇ ਭਰਤਪੁਰ ਜ਼ਿਲ੍ਹਿਆਂ ਵਿਚ), ਯੋਧੇ (ਜਮਨਾ ਅਤੇ ਸਤਲੁਜ ਦੇ ਵਿਚਕਾਰਲੇ ਇਲਾਕੇ ਵਿਚ) ਆਦਿ। ਇਨ੍ਹਾਂ ਵਿਚੋਂ ਕਈ ਲੋਕਰਾਜਾਂ ਨੂੰ ਸਮਰਾਟ ਸਮੁੰਦਰ ਗੁਪਤ ਨੇ ਖਤਮ ਕੀਤਾ।

ਕਲੂਟਸ, ਕੁਨਿੰਦਾ, ਅਡੰਬਰਾ ਦੇ ਸਿੱਕਿਆਂ ਉਤੇ ਇਕ ਪਾਸੇ ਖਰੋਸ਼ਟੀ ਲਿਪੀ ਅਤੇ ਦੂਜੇ ਪਾਸੇ ਬ੍ਰਹਮੀ ਲਿਪੀ ਵਿਚ ਲੇਖ ਹਨ। ਪਰ ਮਾਲਵ, ਅਰਜੁਨ ਯਾਨ ਅਤੇ ਯੋਧੇ ਦੇ ਸਿੱਕਿਆਂ ਤੇ ਕੇਵਲ ਬ੍ਰਹਮੀ ਲਿਪੀ ਅਤੇ ਸੰਸਕ੍ਰਿਤ ਭਾਸ਼ਾ ਵਿਚ ਲੇਖ ਹਨ। ਕਲੂਟਸ, ਕੁਨਿੰਦਾ, ਅਡੰਬਰਾ ਅਤੇ ਯੋਧਾ ਲੋਕਰਾਜਾਂ ਦੇ ਸਿੱਕੇ ਚਾਂਦੀ, ਤਾਂਬੇ ਅਤੇ ਹੋਰ ਧਾਤਾਂ ਦੇ ਹਨ। ਪਰ ਚਾਂਦੀ ਦੇ ਸਿੱਕੇ ਬਹੁਤ ਘੱਟ ਅਤੇ ਛੋਟੇ ਛੋਟੇ ਹਨ। ਮਾਲਵ, ਅਰਜੁਨ ਯਾਨ ਦੇ ਸਿੱਕੇ ਕੇਵਲ ਤਾਂਬੇ ਦੇ ਹਨ ਅਤੇ ਇਸ ਤਰ੍ਹਾਂ ਸਾਤਵਾਹਨ ਸਿੱਕੇ ਆਮ ਕਰਕੇ ਸਿੱਕੇ (lead) ਦੇ ਢਲਦੇ ਸਨ।

ਕੁਸ਼ਾਣ ਸਾਮਰਾਜ ਦੇ ਮਗਰੋਂ, ਮਸ਼ਹੂਰ ਸਾਮਰਾਜ ਗੁਪਤ ਵੰਸ਼ ਦੇ ਸਮਰਾਟਾਂ ਚੰਦਰ ਗੁਪਤ, ਸਮੁੰਦਰ ਗੁਪਤ, ਚੰਦਰ ਗੁਪਤ, ਵਿਕਰਮਾਦਿਤਯ ਅਤੇ ਕੁਮਾਰ ਗੁਪਤ ਪਹਿਲੇ ਦਾ ਹੋਇਆ ਹੈ। ਗੁਪਤ ਰਾਜਿਆਂ ਦੇ ਸਿੱਕੇ ਆਮਕਰਕੇ ਸੋਨੇ ਦੇ ਹਨ। ਕੁਮਾਰ ਗੁਪਤ ਪਹਿਲੇ ਦੇ ਸਮੇਂ ਤਕ ਸੋਨੇ ਦੇ ਸਿੱਕੇ ਤਕਰੀਬਨ ਖ਼ਾਲਸ ਧਾਤ ਦੇ ਬਣਦੇ ਰਹੇ। ਇਨ੍ਹਾਂ ਵਿਚ ਮਿਲਾਵਟ ਬਹੁਤ ਥੋੜ੍ਹੀ ਸੀ ਪਰ ਸਕੰਦ ਗੁਪਤ ਦੇ ਜ਼ਮਾਨੇ ਵਿਚ ਸੋਨੇ ਦੇ ਸਿੱਕਿਆਂ ਵਿਚ ਬਹੁਤੀ ਮਿਲਾਵਟ ਹੋ ਗਈ ਅਤੇ ਸੋਨੇ ਦੇ ਸਿੱਕਿਆਂ ਦਾ ਵਜ਼ਨ ਵੀ ਜ਼ਿਆਦਾ ਕਰ ਦਿੱਤਾ ਗਿਆ।

ਗੁਪਤ ਰਾਜ ਦੇ ਸੋਨੇ ਦੇ ਸਿੱਕੇ ਕਲਾ ਅਤੇ ਕਾਰੀਗਰੀ ਦੇ ਪੱਖ ਤੋਂ ਬਹੁਤ ਵਧੀਆ ਹਨ। ਸ਼ੁਰੂ ਸ਼ੁਰੂ ਵਿਚ ਇਨ੍ਹਾਂ ਉੱਤੇ ਕੁਸ਼ਾਣ ਸਿੱਕਿਆਂ ਦਾ ਅਸਰ ਸੀ ਪਰ ਮਗਰੋਂ ਖ਼ਾਲਸ ਸੁਦੇਸ਼ੀ ਢੰਗ ਅਪਣਾਇਆ ਗਿਆ। ਸਿੱਕਿਆਂ ਦੇ ਇਕ ਪਾਸੇ ਦੀਆਂ ਤਸਵੀਰਾਂ ਵਿਚ ਰਾਜੇ ਕਿਤੇ ਖਲੋਤੇ ਹੋਏ, ਕਿਤੇ ਸ਼ਿਕਾਰ ਖੇਡਦੇ ਅਤੇ ਕਿਤੇ ਹਾਥੀ ਜਾਂ ਘੋੜੇ ਤੇ ਸਵਾਰ ਵਿਖਾਏ ਗਏ ਹਨ। ਸਿੱਕਿਆਂ ਦੇ ਦੂਜੇ ਪਾਸੇ ਆਮ ਤੌਰ ਤੇ ਕਦੇ ਖਲੋਤੀ ਹੋਈ ਤੇ ਕਦੇ ਬੈਠੀ ਹੋਈ ਲਛਮੀ ਦੇਵੀ ਦੀਆਂ ਤਸਵੀਰਾਂ ਹਨ। ਗੁਪਤ ਰਾਜ ਦੇ ਸਿੱਕਿਆਂ ਤੇ ਲੇਖ ਸੰਸਕ੍ਰਿਤ ਭਾਸ਼ਾ ਅਤੇ ਉਸ ਸਮੇਂ ਦੀ ਬ੍ਰਹਮੀ ਲਿਪੀ ਵਿਚ ਮੌਜੂਦ ਹਨ। ਕਈ ਸਿੱਕਿਆਂ ਤੇ ਲੇਖ ਕਵਿਤਾ ਵਿਚ ਹਨ। ਗੁਪਤ ਰਾਜ ਦੇ ਸੋਨੇ ਦੇ ਸਿੱਕਿਆਂ ਦਾ ਵਜ਼ਨ ਕੁਸ਼ਾਣ ਸੋਨੇ ਦੇ ਸਿੱਕਿਆਂ ਅਨੁਸਾਰ 122 ਗ੍ਰੇਨ ਜਾਂ ਕੁਝ ਵੱਧ ਵੀ ਹੈ। ਚੰਦਰ ਗੁਪਤ ਵਿਕਰਮਾਦਿਤਯ ਅਤੇ ਕੁਮਾਰ ਗੁਪਤ ਪਹਿਲੇ ਨੇ ਚਾਂਦੀ ਅਤੇ ਤਾਂਬੇ ਦੇ ਸਿੱਕੇ ਵੀ ਚਲਾਏ। ਚੰਦਰ ਗੁਪਤ ਵਿਕਰਮਾਦਿਤਯ ਅਤੇ ਕੁਮਾਰ ਗੁਪਤ ਪਹਿਲੇ ਨੇ ਚਾਂਦੀ ਅਤੇ ਤਾਂਬੇ ਦੇ ਸਿੱਕੇ ਵੀ ਚਲਾਏ। ਚੰਦਰਗੁਪਤ ਵਿਕਰਮਾਦਿਤਯ ਦੇ ਚਾਂਦੀ ਦੇ ਸਿੱਕੇ ਸੁਰਾਸ਼ਟਰ ਦੇ ਜਿੱਤੇ ਹੋਏ ਇਲਾਕੇ ਵਿਚ ਚਾਲੂ ਹੋਏ। ਇਨ੍ਹਾਂ ਸਿੱਕਿਆਂ ਦੀ ਸ਼ਕਲ ਅਤੇ ਵਜ਼ਨ ਭਾਵੇਂ ਹੀ ਕਸ਼ਤ੍ਰਪ ਰਾਜਿਆਂ ਦੇ ਸਮਾਨ ਸਨ ਪਰ ਤਾਂਬੇ ਦੇ ਸਿੱਕਿਆਂ ਦੀ ਵਜ਼ਨ-ਪ੍ਰਣਾਲੀ ਬਿਲਕੁਲ ਦੇਸੀ ਸੀ। ਚਾਂਦੀ ਅਤੇ ਤਾਂਬੇ ਦੇ ਸਿੱਕਿਆਂ ਤੇ ਵੀ ਲੇਖ ਸੰਸਕ੍ਰਿਤ ਭਾਸ਼ਾ ਅਤੇ ਬ੍ਰਹਮੀ ਲਿਪੀ ਵਿਚ ਹਨ।

ਸਕੰਦ ਗੁਪਤ ਦੇ ਜ਼ਮਾਨੇ ਵਿਚ ਅਤੇ ਮਗਰੋਂ ਗੁਪਤ ਸਾਮਰਾਜ ਨੂੰ ਹੂਨ ਕੌਮ ਦੇ ਹਮਲਿਆਂ ਨੇ ਹਾਨੀ ਪਹੁੰਚਾਈ। ਹੂਨ ਲੋਕ ਪੂਰੀ ਤਰ੍ਹਾਂ-ਸੱਭਿਆ ਨਹੀਂ ਸਨ। ਇਨ੍ਹਾਂ ਨੇ ਵੀ ਮੱਧ ਏਸ਼ੀਆ ਤੋਂ ਆ ਕੇ ਭਾਰਤ ਦੇ ਰਾਜਿਆਂ ਤੇ ਹਮਲੇ ਕੀਤੇ। ਇਨ੍ਹਾਂ ਵਿਚੋਂ ਤੁਰਮਾਨ (Toramana) ਅਤੇ ਉਸ ਦਾ ਪੁੱਤਰ ਮਿਹਿਰਗੁਲ (Mihiragula) ਮਸ਼ਹੂਰ ਅਤੇ ਸ਼ਕਤੀਸ਼ਾਲੀ ਹੋਏ ਹਨ। ਇਨ੍ਹਾਂ ਦਾ ਦਬਦਬਾ ਮੱਧ-ਪ੍ਰਦੇਸ਼ ਵਿਚ ਸਾਗਰ ਤਕ ਸੀ ਅਤੇ ਉੱਤਰ ਵਿਚ ਇਨ੍ਹਾਂ ਨੇ ਆਪਣਾ ਰਾਜ ਕਸ਼ਮੀਰ ਤਕ ਕਾਇਮ ਕੀਤਾ। ਚੀਨੀ ਯਾਤਰੀ ਹਿਊਨ ਸਾਂਗ (Huen Tsang) ਦੇ ਸਫ਼ਰਨਾਮੇ ਅਨੁਸਾਰ ਹੂਨ ਕੌਮ ਦੀ ਰਾਜਧਾਨੀ ਸਿਆਲਕੋਟ (ਪਾਕਿਸਤਾਨ) ਸੀ। ਪੰਜਾਬ ਵਿਚ ਹੂਨ ਰਾਜੇ ਤੁਰਮਾਨ ਅਤੇ ਮਿਹਿਰਗੁਲ ਦੇ ਸਿੱਕੇ ਚਾਂਦੀ ਦੇ ਥੋੜ੍ਹੇ ਅਤੇ ਤਾਂਬੇ ਦੇ ਆਮ ਮਿਲਦੇ ਹਨ। ਉਨ੍ਹਾਂ ਤੇ ਲੇਖ

ਸੰਸਕ੍ਰਿਤ ਭਾਸ਼ਾ ਅਤੇ ਬ੍ਰਹਮੀ ਲਿਪੀ ਵਿਚ ਹਨ। ਇਨ੍ਹਾਂ ਸਿੱਕਿਆਂ ਦੇ ਇਕ ਪਾਸੇ ਰਾਜਿਆਂ ਦੇ ਨਾਂ ਅਤੇ ਉਨ੍ਹਾਂ ਦੀ ਅੱਧੀ ਤਸਵੀਰ ਅਤੇ ਦੂਜੇ ਪਾਸੇ ਉਨ੍ਹਾਂ ਦੇ ਧਰਮ ਦੇ ਚਿੰਨ੍ਹ ਅੰਕਿਤ ਹਨ। ਮਿਸਾਲ ਵਜੋਂ ਤੁਰਮਾਨ ਦੇ ਸਿੱਕਿਆਂ ਤੇ ਸੂਰਜ ਅਤੇ ਮਿਹਿਰਗੁਲ ਦੇ ਸਿੱਕਿਆਂ ਤੇ ਬੈਲ ਦਾ ਨਿਸ਼ਾਨ ਹੈ, ਕਿਉਂਕਿ ਤੁਰਮਾਨ ਸੂਰਜ ਦਾ ਉਪਾਸ਼ਕ ਸੀ ਅਤੇ ਮਿਹਿਰਗੁਲ ਸ਼ਿਵ ਦਾ ਭਗਤ ਸੀ। ਸਿੱਕੇ ਛੋਟੇ ਛੋਟੇ ਹਨ ਅਤੇ ਇਨ੍ਹਾਂ ਦੀਆਂ ਤਸਵੀਰਾਂ ਸਾਸਾਨੀ ਢੰਗ ਦੀਆਂ ਤਸਵੀਰਾਂ ਦੀ ਨਕਲ ਹਨ। ਹੂਨ ਰਾਜਿਆਂ ਨੇ ਜਿਨ੍ਹਾਂ ਰਾਜਾਂ ਨੂੰ ਜਿੱਤਿਆ ਉਨ੍ਹਾਂ ਦੇ ਹੀ ਸਿੱਕਿਆਂ ਦੀ ਨਕਲ ਕਰਕੇ ਉਨ੍ਹਾਂ ਨੇ ਆਪਣੇ ਸਿੱਕੇ ਚਲਾਏ ਪਰ ਉਨ੍ਹਾਂ ਦਾ ਕਬਜ਼ਾ ਛੇਤੀ ਹੀ ਖ਼ਤਮ ਹੋ ਗਿਆ।

ਸਮਰਾਟ ਹਰਸ਼ ਵਰਧਨ ਦੇ ਸਮੇਂ ਦੇ ਬਹੁਤ ਹੀ ਘੱਟ ਸਿੱਕੇ ਮਿਲੇ ਹਨ। ਸਿੱਕੇ ਬਹੁਤ ਹੀ ਘੱਟ ਹੈਸੀਅਤ ਦੇ ਹਨ ਅਤੇ ਇੰਨੇ ਮਹਾਨ ਸਮਰਾਟ ਦੀ ਸ਼ਾਨ ਦੇ ਮੁਤਾਬਕ ਨਹੀਂ ਹਨ। ਪਤਾ ਲਗਦਾ ਹੈ ਕਿ ਸਿੱਕਾਸਾਜ਼ੀ ਲਈ ਭਾਰਤ ਵਿਚ ਚਾਂਦੀ ਦੀ ਥੁੜ੍ਹ ਤਾਂ ਕੁਸ਼ਾਨ ਦੇ ਸਮੇਂ ਤੋਂ ਹੀ ਸੀ। ਗੁਪਤ ਰਾਜ ਦੇ ਮਗਰੋਂ ਸੋਨੇ ਦੀ ਥੁੜ ਵੀ ਹੋ ਗਈ ਅਤੇ ਇਹ ਦੋਵੇਂ ਧਾਤਾਂ ਭਾਰਤ ਵਿਚ ਮੁਸਲਮਾਨਾਂ ਦਾ ਰਾਜ ਕਾਇਮ ਹੋਣ ਤਕ ਬਹੁਤ ਹੀ ਘੱਟ ਗਈਆਂ। ਘਟੋ ਘੱਟ ਸਿੱਕੇ ਬਣਾਉਣ ਲਈ ਇਨ੍ਹਾਂ ਧਾਤਾਂ ਦੀ ਵਰਤੋਂ ਬਹੁਤ ਘਟਦੀ ਗਈ ਕਿਉਂਕਿ ਜਿਹੜੇ ਸੋਨੇ ਤੇ ਚਾਂਦੀ ਦੇ ਸਿੱਕੇ ਹਰਸ਼ ਵਰਧਨ ਦੇ ਸਮੇਂ ਤੋਂ ਲੈ ਕੇ ਸ਼ਹਾਬੁੱਦੀਨ ਗੌਰੀ ਤੇ ਪ੍ਰਿਥਵੀਰਾਜ ਉਤੇ ਜਿੱਤ ਪਰਾਪਤ ਕਰਨ ਤਕ ਮਿਲਦੇ ਹਨ, ਉਹ ਬਹੁਤ ਥੋੜ੍ਹੇ ਅਤੇ ਛੋਟੇ ਛੋਟੇ ਹਨ। ਉਨ੍ਹਾਂ ਦਾ ਵਜ਼ਨ ਵੀ ਘੱਟ ਹੈ ਅਤੇ ਕੀਮਤ ਵੀ ਥੋੜ੍ਹੀ ਹੈ। ਕਲਾ ਦੇ ਪਖ ਤੋਂ ਵੀ ਇਹ ਸਿੱਕੇ ਘਟੀਆ ਕਿਸਮ ਦੇ ਹਨ।

ਇਨ੍ਹਾਂ ਰਾਜਿਆਂ ਦੇ ਛੋਟੇ ਛੋਟੇ ਸੋਨੇ ਦੇ ਸਿੱਕਿਆਂ ਤੇ ਇਕ ਪਾਸੇ ਰਾਜੇ ਦਾ ਨਾਂ ਅਤੇ ਦੂਜੇ ਪਾਸੇ ਲੱਛਮੀ ਦੇਵੀ ਦੀ ਤਸਵੀਰ ਹੈ। ਇਨ੍ਹਾਂ ਦੇ ਬਿੱਲਨ (Billon) ਧਾਤ ਦੇ ਸਿੱਕਿਆਂ ਤੇ ਇਕ ਪਾਸੇ ਘੋੜੇ ਉੱਤੇ ਸਵਾਰ ਹੋਏ ਰਾਜੇ ਦੀ ਤਸਵੀਰ ਤੇ ਉਸ ਦਾ ਨਾਂ, ਦੂਜੇ ਪਾਸੇ ਬਲਦ ਦੀ ਤਸਵੀਰ ਹੈ। ਇਸ ਸਮੇਂ ਤਕ ਬ੍ਰਹਮੀ ਲਿਪੀ ਖ਼ਤਮ ਹੋ ਗਈ ਸੀ ਅਤੇ ਉਸ ਦੀ ਥਾਂ ਸਿੱਕਿਆਂ ਤੇ ਨਾਗਰੀ ਲਿਪੀ ਮਿਲਦੀ ਹੈ। ਹਰਸ਼ ਵਰਧਨ ਦੇ ਜ਼ਮਾਨੇ ਮਗਰੋਂ ਇਸ ਮੱਧ-ਕਾਲ ਵਿਚ ਆਮ ਤੌਰ ਤੇ ਤਿੰਨ ਨਮੂ-ਨਿਆਂ ਦੇ ਸਿੱਕੇ ਪਰਚਲਤ ਰਹੇ। ਇਹ ਸਿੱਕੇ ਜਾਂ ਤਾਂ ਗੁਪਤ ਸਿੱਕਿਆਂ ਦੀ ਨਕਲ ਸਨ ਜਾਂ ਕਾਬਲ ਅਤੇ ਉਹਿੰਦ ਦੇ ਰਾਜੇ ਸਮੰਤ ਦੇਵ ਦੇ ਸਿੱਕਿਆਂ ਦੇ ਨਮੂਨੇ ਤੇ ਸਨ, ਜਿਨ੍ਹਾਂ ਦੇ ਇਕ ਪਾਸੇ ਘੋੜ ਸਵਾਰ ਰਾਜਾ ਅਤੇ ਦੂਜੇ ਪਾਸੇ ਬੈਠਾ ਬਲਦ ਹੁੰਦਾ ਸੀ। ਤੀਜੇ ਮੱਧ-ਪ੍ਰਦੇਸ਼ ਦੇ ਚੰਦੇਲ ਰਾਜੇ ਗੰਗਦੇਵ ਦੇ ਸਿੱਕਿਆਂ ਦੀ ਨਕਲ ਹਨ।

ਭਾਰਤੀ ਸਿੱਕੇ ਮੁਸਲਮਾਨਾਂ ਦੇ ਭਾਰਤ ਵਿਚ ਆਉਣ ਤਕ ਅਤੇ ਕੁਝ ਸਮੇਂ ਮਗਰੋਂ ਵੀ ਜਾਰੀ ਰਹੇ।

ਮੁਸਲਮਾਨਾਂ ਵਿਚੋਂ ਪਹਿਲਾਂ ਪਹਿਲ ਅਰਬਾਂ ਨੇ ਭਾਰਤ ਉੱਤੇ ਹਮਲੇ ਕੀਤੇ ਅਤੇ ਸਿੰਧ ਦੇ ਇਲਾਕੇ ਅਤੇ ਪੱਛਮੀ ਪੰਜਾਬ ਅਤੇ ਸਿੰਧ ਦੀ ਵਾਦੀ ਉੱਤੇ ਕਬਜ਼ਾ ਕੀਤਾ। ਮੁਲਤਾਨ ਤਕ ਇਨ੍ਹਾਂ ਦਾ ਕਬਜ਼ਾ ਰਿਹਾ। ਇਨ੍ਹਾਂ ਦੇ ਬਿੱਲਨ ਅਤੇ ਤਾਂਬੇ ਦੇ ਸਿੱਕਿਆਂ ਉੱਤੇ ਅਰਬੀ ਭਾਸ਼ਾ ਅਤੇ ਲਿਪੀ ਵਿਚ ਅਤੇ ਨਾਲ ਹੀ ਨਾਗਰੀ ਲਿਪੀ ਵਿਚ ਲੇਖ ਮੌਜੂਦ ਹਨ। ਇਥੋਂ ਤਕ ਕਿ ਭਾਰਤ ਵਿਚ ਆਪਣੇ ਨਾਂ ਵਾਲਾ ਜਿਹੜਾ ਸੋਨੇ ਦਾ 'ਦੀਨਾਰ' ਚਾਲੂ ਕੀਤਾ, ਉਸ ਤੇ ਸੰਸਕ੍ਰਿਤ ਭਾਸ਼ਾ ਅਤੇ ਨਾਗਰੀ ਲਿਪੀ ਵਿਚ ਇਸਲਾਮੀ ਕਲਮੇ ਦਾ ਅਨੁਵਾਦ ਅੰਕਤ ਹੈ। ਇਸ ਤੋਂ ਛੁਟ ਆਮ ਤੌਰ ਉਨ੍ਹਾਂ ਦੇ ਸਿੱਕਿਆਂ ਤੇ ਲੇਖ ਅਰਬੀ ਭਾਸ਼ਾ ਅਤੇ ਅਰਬੀ ਲਿਪੀ ਵਿਚ ਹਨ। ਬਾਰ੍ਹਵੀਂ ਸਦੀ ਈ. ਦੇ ਅੰਤ ਵਿਚ ਪ੍ਰਿਥਵੀ ਰਾਜ ਦੀ ਹਾਰ ਅਤੇ ਮੁਹੰਮਦ ਗੌਰੀ ਦੀ ਜਿੱਤ ਤੋਂ ਮਗਰੋਂ ਜਦੋਂ ਦਿੱਲੀ ਵਿਚ ਇਸਲਾਮੀ ਰਾਜ ਕਾਇਮ ਹੋਇਆ ਤਾਂ ਸ਼ੁਰੂ ਸ਼ੁਰੂ ਵਿਚ ਕਈ ਮੁਸਲਮਾਨ ਸੁਲਤਾਨਾਂ ਨੇ ਆਪਣੇ ਬਿੱਲਨ ਅਤੇ ਤਾਂਬੇ ਦੇ ਸਿੱਕਿਆਂ ਉੱਤੇ ਨਾਗਰੀ ਲਿਪੀ ਵਿਚ ਹੀ ਲੇਖ ਉਕਰਵਾਏ। ਇਨ੍ਹਾਂ ਮੁਸਲਮਾਨ ਬਾਦਸ਼ਾਹਾਂ ਦੇ ਸੋਨੇ ਚਾਂਦੀ ਦੇ ਸਿੱਕਿਆਂ ਤੇ ਅਰਬੀ ਭਾਸ਼ਾ ਅਤੇ ਲਿਪੀ ਵਿਚ ਇਕ ਪਾਸੇ ਸੁਲ-ਤਾਨ ਦਾ ਨਾਂ, ਹਾਸ਼ੀਏ ਵਿਚ ਤਾਰੀਖ ਤੇ ਟਕਸਾਲ ਦਾ ਨਾਂ ਅਤੇ ਕਈ ਵਾਰੀ ਸਿੱਕੇ ਦਾ ਨਾਂ ਅਤੇ ਦੂਜੇ ਪਾਸੇ ਇਸਲਾਮ ਦਾ ਕਲਮਾ ਅਤੇ ਮੁਹੰਮਦ ਸਾਹਿਬ ਦੇ ਚਾਰ-ਯਾਰਾਂ ਅਰਥਾਤ ਅਬੂਬੱਕਰ, ਉਮਰ, ਉਸਮਾਨ ਤੇ ਅਲੀ ਦੇ ਨਾਂ ਅੰਕਿਤ ਹਨ। ਦਿੱਲੀ ਦੇ ਇਨ੍ਹਾਂ ਪਠਾਣਾਂ ਸੁਲਤਾਨਾਂ ਦੇ ਸੋਨੇ ਚਾਂਦੀ ਦੇ ਸਿੱਕਿਆਂ ਦਾ ਵਜ਼ਨ ਸ਼ੇਰਸ਼ਾਹ ( 1539–45 ) ਦੇ ਰਾਜ ਤਕ, ਐਨਸਾਈਕਲੋਪੀਡੀਆ ਬ੍ਰਿਟੈਨਿਕਾ ਅਨੁਸਾਰ 178 ਗ੍ਰੇਨ ਰਿਹਾ ਹੈ। ਦਿੱਲੀ ਦੇ ਪਠਾਣਾਂ ਸੁਲਤਾਨਾਂ ਵਿਚੋਂ ਸਿੱਕਿਆਂ ਦੇ ਸਬੰਧ ਵਿਚ ਅਲਤਮਸ਼, ਮੁਹੰਮਦ ਬਿਨ ਤੁਗ਼ਲਕ ਅਤੇ ਸ਼ੇਰ ਸ਼ਾਹ ਦੇ ਨਾਂ ਖ਼ਾਸ ਮਹੱਤਵ ਵਾਲੇ ਹਨ, ਕਿਉਂਕਿ ਉਨ੍ਹਾਂ ਦੇ ਰਾਜ ਵਿਚ ਸਿੱਕਿਆਂ ਦੀ ਬਣ-ਤਰ ਸਬੰਧੀ ਹੋਈਆਂ ਤਬਦੀਲੀਆਂ ਅਤੇ ਸੁਧਾਰਾਂ ਦਾ ਅਸਰ ਕਾਫ਼ੀ ਲੰਬੇ ਸਮੇਂ ਤਕ ਚਲਦਾ ਰਿਹਾ। ਇਥੋਂ ਤਕ ਕਿ ਸਿੱਕਿਆਂ ਦੀ ਬਣਤਰ ਸਬੰਧੀ ਸ਼ੇਰ ਸ਼ਾਹ ਦੇ ਕਾਲ ਵਿਚ ਕੀਤੇ ਗਏ ਸੁਧਾਰਾਂ ਦਾ ਅਸਰ ਤਾਂ ਭਾਰਤ ਵਿਚ ਅੰਗਰੇਜ਼ਾਂ ਦੇ ਰਾਜ ਤਕ ਰਿਹਾ। ਸ਼ੇਰਸ਼ਾਹ ਨੇ ਚਾਂਦੀ ਦੇ ਰੁਪਏ ਦਾ ਵਜ਼ਨ 180 ਗ੍ਰੇਨ (ਇਕ ਤੋਲੇ ਦੇ ਬਰਾਬਰ) ਕਾਇਮ ਕੀਤਾ ਸੀ ਅਤੇ ਇਹ ਵਜ਼ਨ ਹੁਣ ਤਕ ਵੀ ਇਵੇਂ ਚਲਿਆ ਆ ਰਿਹਾ ਹੈ। ਉਸ ਦੀ ਸੋਨੇ ਦੀ ਮੁਹਰ ਦਾ ਵਜ਼ਨ (ਤੋਲਾ=180 ਗ੍ਰੇਨ) ਵੀ ਈਸਟ ਇੰਡੀਆ ਕੰਪਨੀ ਦੇ ਰਾਜ ਤਕ ਰਿਹਾ। ਮੁਗ਼ਲਾਂ ਨੇ ਸੋਨੇ ਅਤੇ ਚਾਂਦੀ ਦੇ ਸਿੱਕਿਆਂ ਦੇ ਵਜ਼ਨ ਵਿਚ ਕੁਝ ਕੁ ਤਬਦੀਲੀਆਂ ਕੀਤੀਆਂ ਸਨ।

ਮੁਸਲਮਾਨਾਂ ਦੇ ਭਾਰਤ ਵਿਚ ਰਾਜ ਕਾਇਮ ਕਰਨ ਅਰਥਾਤ 13ਵੀਂ ਸਦੀ ਦੇ ਆਰੰਭ ਤਕ ਭਾਰਤ ਵਿਚ ਚਾਂਦੀ ਦਾ ਆਯਾਤ ਫਿਰ ਮੱਧ-ਏਸ਼ੀਆ ਤੋਂ ਸ਼ੁਰੂ ਹੋਇਆ ਅਤੇ ਚਾਂਦੀ ਦੇ ਵਜ਼ਨਦਾਰ ਸਿੱਕੇ ਤੇਰਾਂ ਸੌ ਸਾਲ ਮਗਰੋਂ ਬਹੁਤ ਗਿਣਤੀ ਵਿਚ ਮੁੜ ਬਣਨ ਲਗੇ ਪਰ ਖ਼ਾਲਸ ਸੋਨੇ ਚਾਂਦੀ ਦੇ ਸਿੱਕਿਆਂ ਦੇ ਨਾਲ ਨਾਲ ਬਿੱਲਨ ਦੇ ਸਿੱਕੇ ਵੀ ਚੱਲਦੇ ਰਹੇ। ਬਿੱਲਨ ਧਾਤ ਦੇ ਸਿੱਕਿਆਂ ਦਾ ਰਿਵਾਜ ਤਾਂ ਭਾਰਤ ਵਿਚ ਮੁਸਲ-ਮਾਨਾਂ ਦੇ ਆਉਣ ਤੋਂ ਪਹਿਲਾਂ ਹੀ ਸੀ। ਸ਼ੇਰ ਸ਼ਾਹ ਸੂਰੀ ਨੇ ਤਖ਼ਤ ਤੇ ਬੈਠਣ ਸਮੇਂ ਅਰਥਾਤ 947 ਹਿ. (1540 ਈ.) ਦੇ ਲਗਭਗ ਬਿੱਲਨ ਦੇ ਸਿੱਕੇ ਬਿਲਕੁਲ ਬੰਦ ਕਰ ਦਿੱਤੇ। ਖ਼ਾਲਸ ਸੋਨੇ, ਚਾਂਦੀ ਤੇ ਤਾਂਬੇ ਦੇ ਸਿੱਕੇ ਚਲਦੇ ਰਹੇ। ਮੁਸਲਮਾਨਾਂ ਦੇ ਸਿੱਕਿਆਂ ਤੇ ਹਿਜਰੀ ਤਾਰੀਖ਼, ਸੰਨ ਤੇ ਟਕਸਾਲ ਦਾ ਨਾਂ ਲਿਖਿਆ ਜਾਣ ਲਗਾ। ਭਾਰਤੀ ਸਿੱਕਿਆਂ ਵਿਚ ਇਹ ਇਕ ਖ਼ਾਸ ਅਤੇ ਇਤਿਹਾਸਕ ਪੱਖ ਤੋਂ ਇਕ ਲਾਭਦਾ-ਇਕ ਵਾਧਾ ਸੀ। ਪਰ ਪਠਾਣ ਸੁਲਤਾਨਾਂ ਦੇ ਰਾਜ ਵਿਚ ਸਿੱਕਿਆਂ ਤੇ ਲੇਖ ਅਰਬੀ ਭਾਸ਼ਾ ਅਤੇ ਅਰਬੀ ਲਿਪੀ ਵਿਚ ਰਹੇ।

ਦਿੱਲੀ ਦੇ ਪਠਾਣ ਸੁਲਤਾਨਾਂ ਦੇ ਸਮੇਂ ਭਾਰਤ ਦੇ ਵੱਖ ਵੱਖ ਹਿੱਸਿਆਂ ਅਰਥਾਤ ਗੁਜਰਾਤ, ਮਾਲਵੇ ਤੇ ਦੱਖਣ ਦੀਆਂ ਕੁਝ ਇਸ-ਲਾਮੀ ਆਜ਼ਾਦ ਹਕੂਮਤਾਂ, ਬੰਗਾਲ ਅਤੇ ਜੌਨਪੁਰ ਆਦਿ ਨੇ ਸਿੱਕਿਆਂ ਦੇ ਮਾਮਲੇ ਵਿਚ ਕੇਂਦਰੀ ਸ਼ਕਤੀ ਦਾ ਮਿਆਰ ਅਤੇ ਤਰੀਕਾ ਹੀ ਅਪਣਾਇਆ।

ਮੁਗ਼ਲ ਬਾਦਸ਼ਾਹਾਂ ਨੇ ਸੰਨ 1526-1803 ਤਕ ਖ਼ਾਲਸ ਸੋਨੇ, ਚਾਂਦੀ ਅਤੇ ਤਾਂਬੇ ਦੇ ਸਿੱਕੇ ਚਲਾਏ। ਇਨ੍ਹਾਂ ਸਿੱਕਿਆਂ ਵਿਚ ਵੀ ਦਿੱਲੀ ਦੇ ਪਹਿਲੇ ਸੁਲਤਾਨਾਂ ਦੇ ਸਿੱਕਿਆਂ ਵਾਂਗ ਇਸਲਾਮੀ ਝਲਕ ਹੈ। ਫ਼ਰਕ ਕੇਵਲ ਇੰਨਾ ਸੀ ਕਿ ਮੁਗ਼ਲ ਸਿੱਕਿਆਂ ਤੇ ਲੇਖ ਫ਼ਾਰਸੀ ਭਾਸ਼ਾ ਅਤੇ ਨਸਤਾਲੀਕ ਲਿਪੀ ਵਿਚ ਹਨ। ਮੁਗ਼ਲ ਸਿੱਕਿਆਂ ਦੀ ਕਲਾ ਅਤੇ ਕਾਰੀਗਰੀ ਦਿੱਲੀ ਦੇ ਪਠਾਣਾਂ ਅਤੇ ਉਨ੍ਹਾਂ ਦੇ ਸਮਕਾਲੀ ਸੁਤੰਤਰ ਇਸ-

ਲਾਮੀ ਰਾਜਾਂ ਤੋਂ ਬਹੁਤ ਚੰਗੀ ਹੈ। ਅਕਬਰ ਅਤੇ ਜਹਾਂਗੀਰ ਦੇ ਸੋਨੇ ਚਾਂਦੀ ਦੇ ਸਿੱਕੇ ਨਾ ਕੇਵਲ ਕਲਾ ਦੇ ਪੱਖ ਤੋਂ ਇੰਡੋ-ਗ੍ਰੀਕ, ਕੁਸ਼ਾਨ ਅਤੇ ਗੁਪਤ-ਰਾਜ ਦੇ ਸਿੱਕਿਆਂ ਦੇ ਬਰਾਬਰ ਹੀ ਸਨ, ਸਗੋਂ ਸੋਨੇ ਤੇ ਚਾਂਦੀ ਦੀ ਸ਼ੁੱਧਤਾ ਅਤੇ ਲੇਖ ਦੀ ਸੁੰਦਰਤਾ ਦੇ ਪੱਖ ਤੋਂ ਵੀ ਇਹ ਸਿੱਕੇ ਹਿੰਦੁਸਤਾਨ ਦੇ ਪਹਿਲੇ ਸਿੱਕਿਆਂ ਤੋਂ ਬਹੁਤ ਵਧੀਆ ਹਨ।

ਬਾਬਰ ਅਤੇ ਹੁਮਾਯੂੰ ਦੇ ਸਮੇਂ ਵਿਚ ਸੋਨੇ ਤੇ ਚਾਂਦੀ ਦੇ ਸਿੱਕੇ ਬਹੁਤ ਘਟ ਬਣੇ ਪਰ ਤਾਂਬੇ ਦੇ ਸਿੱਕੇ ਬਹੁਤ ਸਨ। ਇਨ੍ਹਾਂ ਦੀ ਵਜ਼ਨ-ਪ੍ਰਣਾਲੀ ਮੱਧ-ਏਸ਼ੀਆਈ ਦੇਸ਼ਾਂ ਅਤੇ ਅਫ਼ਗਾਨਿਸਤਾਨ ਆਦਿ ਦੇ ਮੁਤਾਬਕ ਹੈ। ਅਕਬਰ ਨੇ, ਜਿਹੜਾ ਸ਼ੇਰ ਸ਼ਾਹ ਸੂਰੀ ਦੇ ਰਾਜ ਤੋਂ ਕੁਝ ਸਮੇਂ ਮਗਰੋਂ 943 ਹਿ. (1556 ਈ.) ਵਿਚ ਤਖ਼ਤ ਤੇ ਬੈਠਾ, ਸ਼ੇਰਸ਼ਾਹੀ ਵਜ਼ਨ-ਪਰਣਾਲੀ ਵਿਚ ਬਹੁਤ ਮਾਮੂਲੀ ਤਬਦੀਲੀ ਕਰਕੇ ਉਸ ਨੂੰ ਕਾਇਮ ਰਖਿਆ। ਆਮ ਅਕਬਰੀ ਸੋਨੇ ਦੀ ਮੁਹਰ ਦਾ ਵਜ਼ਨ 170 ਗ੍ਰੇਨ ਅਤੇ ਚਾਂਦੀ ਦੇ ਰੁਪਏ ਦਾ ਵਜ਼ਨ 178 ਗ੍ਰੇਨ ਸੀ। ਮੌਜ਼ਮਦਾਰ ਦੀ 'ਐਡਵਾਂਸਡ ਹਿਸਟਰੀ ਆਫ਼ ਇੰਡੀਆ' ਅਨੁਸਾਰ ਇਸ ਦਾ ਵਜ਼ਨ ਲਗਭਗ 175 ਗ੍ਰੇਨ ਸੀ। ਅਬੁਲਫ਼ਜ਼ਲ ਦੀ 'ਆਇਨ-ਏ-ਅਕਬਰੀ' ਅਨੁਸਾਰ ਸੋਨੇ ਦੀ ਮੁਹਰ 11 ਮਾਸ਼ੇ ਅਤੇ ਚਾਂਦੀ ਦਾ ਰੁਪਿਆ 11½ ਮਾਸ਼ੇ ਦਾ ਸੀ। ਸੋਨੇ ਅਤੇ ਚਾਂਦੀ ਦੇ ਸਿੱਕਿਆਂ ਦਾ ਇਹ ਵਜ਼ਨ ਮੁਗ਼ਲੀਆ ਹਕੂਮਤ ਦੇ ਖ਼ਾਤਮੇ ਤਕ ਕਾਇਮ ਰਿਹਾ। ਅਕਬਰੀ ਫ਼ਲੂਸ (Flus-ਪੈਸਾ) ਦਾ ਵਜ਼ਨ 323.5 ਗ੍ਰੇਨ ਕਾਇਮ ਹੋਇਆ ਪਰ ਮਗਰੋਂ ਜਿਉਂ ਜਿਉਂ ਤਾਂਬਾ ਮਹਿੰਗਾ ਹੁੰਦਾ ਗਿਆ ਤਿਉਂ ਤਿਉਂ ਫ਼ਲੂਸ ਦਾ ਵਜ਼ਨ ਵੀ ਲਗਾਤਾਰ ਘੱਟ ਹੁੰਦਾ ਗਿਆ।

ਅਕਬਰ, ਜਹਾਂਗੀਰ, ਸ਼ਾਹਜਹਾਨ ਅਤੇ ਔਰੰਗਜ਼ੇਬ ਨੇ ਸੋਨੇ ਚਾਂਦੀ ਦੇ ਭਾਰੇ ਭਾਰੇ ਸਿੱਕੇ ਵੀ ਬਣਵਾਏ। ਇਨ੍ਹਾਂ ਤੋਂ ਪਹਿਲਾਂ ਖ਼ਿਲਜੀ ਸੁਲਤਾਨ ਅਲਾਉਦੀਨ ਅਤੇ ਉਸ ਦੇ ਪੁੱਤਰ ਮੁਬਾਰਕ ਸ਼ਾਹ ਨੇ ਸੋਨੇ ਤੇ ਚਾਂਦੀ ਦੇ ਵਜ਼ਨੀ ਸਿੱਕੇ ਬਣਵਾਏ ਸਨ। ਪਰ ਵਜ਼ਨੀ ਸਿੱਕੇ ਬਜ਼ਾਰਾਂ ਵਿਚ ਚਲਦੇ ਨਹੀਂ ਸਨ, ਕੇਵਲ ਇਨਾਮ ਵਜੋਂ ਅਮੀਰਾਂ ਵਜ਼ੀਰਾਂ ਨੂੰ ਦਿੱਤੇ ਜਾਂਦੇ ਸਨ। ਸਿੱਕਾਸਾਜ਼ੀ ਵਿਚ ਅਕਬਰ ਤੇ ਜਹਾਂਗੀਰ ਨੇ ਖੁੱਲ੍ਹ-ਦਿਲੀ ਅਤੇ ਆਜ਼ਾਦ-ਖ਼ਿਆਲੀ ਤੋਂ ਕੰਮ ਲਿਆ। ਇਸਲਾਮੀ ਧਾਰਨਾ ਤੋਂ ਉਲਟ ਸਿੱਕਿਆਂ ਤੇ ਇਨ੍ਹਾਂ ਬਾਦਸ਼ਾਹਾਂ ਨੇ ਜਾਨਵਰਾਂ, ਪੰਛੀਆਂ ਤੇ ਕਦੇ ਕਦੇ ਆਪਣੀਆਂ ਤਸਵੀਰਾਂ ਵੀ ਅੰਕਤ ਕੀਤੀਆਂ।

ਅਕਬਰ ਅਤੇ ਜਹਾਂਗੀਰ ਸਿੱਕਿਆਂ ਉੱਤੇ ਹਿਜਰੀ ਸੰਨ ਤੇ ਤਾਰੀਖ਼ ਤੋਂ ਇਲਾਵਾ, ਇਲਾਹੀ ਸੰਨ ਤੇ ਮਹੀਨਾ ਵੀ ਦਰਜ ਕਰਾਉਂਦੇ ਸਨ। ਇਸ ਤੋਂ ਛੁੱਟ ਉਨ੍ਹਾਂ ਦੇ ਸਿੱਕਿਆਂ ਤੇ ਜਲੂਸ (ਤਖ਼ਤ ਤੇ ਬੈਠਣ) ਦਾ ਸੰਨ ਵੀ ਅੰਕਤ ਹੈ। ਜਲੂਸੀ-ਸਾਲ ਤਾਂ ਹਿਜਰੀ ਸੰਨ ਦੇ ਨਾਲ ਨਾਲ ਸਾਰੇ ਮੁਗ਼ਲ-ਬਾਦਸ਼ਾਹਾਂ ਦੇ ਸਿੱਕਿਆਂ ਤੇ ਅੰਕਤ ਹੈ। ਦਿੱਲੀ ਦੇ ਪਠਾਣ ਸੁਲਤਾਨਾਂ ਅਲਤਮਸ਼, ਬਲਬਨ, ਮੁਹੰਮਦ ਬਿਨ ਤੁਗ਼ਲਕ ਅਤੇ ਅਲਾਉਦੀਨ ਖ਼ਿਲਜੀ ਦੇ ਮੁਕਾਬਲ ਵਿਚ ਟਕਸਾਲਾਂ ਦੀ ਗਿਣਤੀ ਬਹੁਤ ਜ਼ਿਆਦਾ ਹੈ। ਟਕਸਾਲਾਂ ਵੱਖੋ ਵੱਖ ਬਾਦਸ਼ਾਹਾਂ ਦੇ ਰਾਜ ਵਿਚ ਉਨ੍ਹਾਂ ਦੇ ਰਾਜ ਦੀਆਂ ਸਰਹੱਦਾਂ ਦਾ ਹੀ ਨਹੀਂ, ਸਗੋਂ ਰਾਜ ਦੇ ਮਸ਼ਹੂਰ ਸ਼ਹਿਰਾਂ ਦਾ ਵੀ ਪਤਾ ਦਿੰਦੀਆਂ ਹਨ ਕਿਉਂਕਿ ਟਕਸਾਲਾਂ ਆਮ ਤੌਰ ਤੇ ਸਰਕਾਰ ਦੇ ਸਦਰ-ਮੁਕਾਮ ਜਾਂ ਜਿਸ ਥਾਂ ਤੇ ਧਾਤ ਦੀ ਬਹੁਲਤਾ ਹੋਵੇ, ਉਥੇ ਕਾਇਮ ਕੀਤੀਆਂ ਜਾਂਦੀਆਂ ਹਨ। ਸ਼ਾਹ ਜਹਾਨ ਅਤੇ ਔਰੰਗਜ਼ੇਬ ਦੇ ਸਮਿਆਂ ਤੋਂ ਮੁਗ਼ਲੀਆ ਸਿੱਕਿਆਂ ਦੀ ਜਿਹੜੀ ਸ਼ਕਲ ਸੀ ਉਹ ਮੁਗ਼ਲ ਹਕੂਮਤ ਦੇ ਖ਼ਾਤਮੇ ਤਕ ਕਾਇਮ ਰਹੀ।

ਔਰੰਗਜ਼ੇਬ ਤੋਂ ਮਗਰੋਂ ਮੁਗ਼ਲ ਬਾਦਸ਼ਾਹਾਂ ਦੀ ਅਯੋਗਤਾ ਅਤੇ ਅਮੀਰਾਂ ਵਜ਼ੀਰਾਂ ਦੇ ਆਪਸੀ ਲੜਾਈ ਝਗੜਿਆਂ ਅਤੇ ਇਸ ਤੋਂ ਛੁਟ ਨਾਦਰਸ਼ਾਹੀ ਤੇ ਅਹਿਮਦਸ਼ਾਹੀ ਹਮਲਿਆਂ ਨੇ ਮੁਗ਼ਲ ਰਾਜ ਨੂੰ ਬਰਬਾਦ ਕਰ ਦਿੱਤਾ। ਸੂਬਿਆਂ ਦੀਆਂ ਸਰਕਾਰਾਂ ਆਜ਼ਾਦ ਹੋ ਗਈਆਂ ਅਤੇ ਕਈ ਪੱਛਮੀ ਕੌਮਾਂ, ਜੋ ਸ਼ੁਰੂ ਵਿਚ ਵਪਾਰ ਦੇ ਮੰਤਵ ਨਾਲ ਭਾਰਤ ਵਿਚ ਆਈਆਂ ਸਨ, ਜ਼ੋਰ ਫੜ ਗਈਆਂ। ਇਨ੍ਹਾਂ ਸਾਰਿਆਂ ਨੇ ਆਪਣੇ ਆਪਣੇ ਸਿੱਕੇ ਦੇਸ਼ ਵਿਚ ਚਾਲੂ ਕੀਤੇ। ਪਰ 19ਵੀਂ ਸਦੀ ਤਕ ਇਹ ਸਿੱਕੇ ਮੁਗ਼ਲ ਬਾਦਸ਼ਾਹਾਂ ਦੇ ਨਾਂ ਤੇ ਹੀ ਚਲਾਏ ਜਾਂਦੇ ਰਹੇ। ਇਸ ਤੋਂ ਪਿੱਛੋਂ ਈਸਟ ਇੰਡੀਆ ਕੰਪਨੀ ਨੇ ਅੰਗਰੇਜ਼ੀ ਬਾਦਸ਼ਾਹ ਤੇ ਮਲਕਾ ਦੇ ਨਾਂ ਤੇ ਸਿੱਕਾ ਜਾਰੀ ਕੀਤਾ ਜਿਹੜਾ ਆਜ਼ਾਦੀ ਪ੍ਰਾਪਤ ਕਰਨ ਪਿੱਛੋਂ ਵੀ ਕੁਝ ਚਿਰ ਲਈ ਭਾਰਤ ਵਿਚ ਚਲਦਾ ਰਿਹਾ। ਅੰਗਰੇਜ਼ੀ ਰਾਜ ਸਮੇਂ ਵੀ ਹਿੰਦੁਸਤਾਨ ਦੀਆਂ ਕੁਝ ਰਿਆਸਤਾਂ ਦੇ ਆਪਣੇ ਸਿੱਕੇ ਚਲਦੇ ਰਹੇ ਹਨ। ਇਨ੍ਹਾਂ ਵਿਚੋਂ ਹੈਦਰਾਬਾਦ ਰਿਆਸਤ ਦਾ ਨਾਂ ਵਿਸ਼ੇਸ਼ ਕਰਕੇ ਵਰਣਨ-ਯੋਗ ਹੈ। ਹੁਣ ਸੁਤੰਤਰ ਭਾਰਤ ਸਰਕਾਰ ਦਾ ਆਪਣਾ ਸਿੱਕਾ ਚਾਲੂ ਹੈ।

ਸੁਤੰਤਰ ਭਾਰਤ ਵਿਚ ਸੰਨ 1957 ਵਿਚ ਦਸ਼ਮਲਵ ਪਰਣਾਲੀ ਅਪਣਾਈ ਗਈ। ਰੁਪਏ ਨੂੰ 100 ਪੈਸਿਆਂ ਵਿਚ ਵੰਡਿਆ ਗਿਆ ਹੈ। 1964 ਤੀਕ ਪੈਸਿਆਂ ਨੂੰ ਨਵੇਂ ਪੈਸੇ ਕਿਹਾ ਜਾਂਦਾ ਸੀ। ਅੱਜ ਕਲ੍ਹ 1,2,3,5,10,20,25 ਅਤੇ 50 ਪੈਸੇ ਅਤੇ ਇਕ ਰੁਪਏ ਦੇ ਦਸ਼ਮਲਵ ਸਿੱਕੇ ਪਰਚਲਤ ਹਨ। ਕਾਗਜ਼ੀ ਮੁਦਰਾ ਵਿਚ ਰੀਜ਼ਰਵ ਬੈਂਕ ਆਫ਼ ਇੰਡੀਆ ਵਲੋਂ 2, 5, 10, 20,50, 100, 1000, 5000 ਅਤੇ 10,000 ਰੁਪਏ ਦੇ ਨੋਟ ਜਾਰੀ ਕੀਤੇ ਜਾਂਦੇ ਹਨ। ਸਾਲ 1978 ਦੇ ਆਰੰਭ ਵਿਚ ਭਾਰਤ ਸਰਕਾਰ ਨੇ 1000 ਅਤੇ ਇਸ ਤੋਂ ਵੱਧ ਰੁਪਇਆਂ ਦੇ ਨੋਟ ਬੰਦ ਕਰ ਦਿੱਤੇ ਸਨ। ਭਾਰਤ ਸਰਕਾਰ ਵਲੋਂ ਇਕ ਰੁਪਏ ਦਾ ਨੋਟ ਜਾਰੀ ਕੀਤਾ ਜਾਂਦਾ ਹੈ।

**ਮੁਸਲਮਾਨਾਂ ਦਾ ਸਮਾਂ**—ਦਮਿਸ਼ਕ ਦੇ ਉਮੱਈਆ ਖ਼ਲੀਫ਼ਾ (ਅਬਦੁਲ ਮਲਿਕ 685-705) ਨੇ ਸੋਨੇ ਚਾਂਦੀ ਦੇ ਸਿੱਕੇ ਜਾਰੀ ਕੀਤੇ। ਇਨ੍ਹਾਂ ਸਿੱਕਿਆਂ ਦੇ ਦੋਵੇਂ ਪਾਸੇ ਕੁਰਾਨ ਸ਼ਰੀਫ਼ ਦੀਆਂ ਆਇਤਾਂ ਲਿਖੀਆਂ ਹੋਈਆਂ ਸਨ ਅਤੇ ਕੋਈ ਤਸਵੀਰ ਆਦਿ ਨਹੀਂ ਸੀ। 712 ਵਿਚ ਮੁਹੰਮਦ ਬਿਨ ਕਾਸਮ ਨੇ ਸਿੰਧ ਨੂੰ ਜਿੱਤਿਆ। ਉਸਨੇ ਹਕੂਮਤ ਦਾ ਕੰਮ ਚਲਾਉਣ ਲਈ ਕਈ ਗਵਰਨਰ ਮੁਕੱਰਰ ਕੀਤੇ। ਇਨ੍ਹਾਂ ਗਵਰਨਰਾਂ ਨੇ ਸਿੱਕੇ ਚਲਾਏ ਜੋ ਚਾਂਦੀ ਦੇ ਸਨ। ਉਨ੍ਹਾਂ ਨੇ ਤਾਂਬੇ ਦੇ ਸਿੱਕੇ ਵੀ ਜਾਰੀ ਕੀਤੇ। ਦਸਵੀਂ ਸਦੀ ਦੇ ਅੰਤ ਵਿਚ ਗ਼ਜ਼ਨੀ ਦੇ ਬਾਦਸ਼ਾਹ ਸੁਬਕਤਗੀਨ ਅਤੇ ਉਸ ਦੇ ਲੜਕੇ ਮਹਿਮੂਦ ਨੇ ਸਿੱਕੇ ਜਾਰੀ ਕੀਤੇ ਜਿਨ੍ਹਾਂ ਉੱਤੇ ਅਰਬੀ ਵਿਚ ਇਬਾਰਤ ਲਿਖੀ ਹੋਈ ਸੀ। ਇਸ ਇਬਾਰਤ ਦਾ ਸੰਸਕ੍ਰਿਤ ਅਨੁਵਾਦ ਸਿੱਕੇ ਦੇ ਹਾਸ਼ੀਏ ਵਿਚ ਲਿਖਿਆ ਹੋਇਆ ਸੀ। ਮਹਿਮੂਦ ਦੇ ਜਾਨਸ਼ੀਨ ਮਸਊਦ ਦੇ ਸਿੱਕਿਆਂ ਉੱਤੇ ਘੋੜ-ਸਵਾਰ ਅਤੇ ਬੈਲ ਦੀ ਤਸਵੀਰ ਬਣੀ ਹੋਈ ਸੀ। ਮਸਊਦ ਦੇ ਉੱਤਰਾਧਿਕਾਰੀ ਮੌਦੂਦ ਨੇ ਵੀ ਇਸੇ ਤਰ੍ਹਾਂ ਦੇ ਸਿੱਕੇ ਜਾਰੀ ਕੀਤੇ। ਸ਼ਹਾਬੁੱਦੀਨ ਮੁਹੰਮਦ ਗੌਰੀ ਨੇ ਤਾਂਬੇ ਅਤੇ ਚਾਂਦੀ ਨੂੰ ਮਿਲਾ ਕੇ ਸਿੱਕੇ ਚਲਾਏ।

ਅਲਤਮਸ਼ ਨੇ ਕਰੰਸੀ ਵਿਚ ਸੁਧਾਰ ਕੀਤੇ। ਉਸਦੇ ਸਮੇਂ ਚਾਂਦੀ ਦੇ ਟੰਕੇ ਦਾ ਵਜ਼ਨ 175 ਗ੍ਰੇਨ ਸੀ। ਬਲਬਨ ਨੇ ਸੋਨੇ, ਚਾਂਦੀ, ਤਾਂਬੇ ਅਤੇ ਮਿਲੀ ਜੁਲੀ ਧਾਤ ਦੇ ਸਿੱਕੇ ਜਾਰੀ ਕੀਤੇ।

ਅਲਾਉਦੀਨ ਖ਼ਿਲਜੀ ਦੇ ਦੋ ਪ੍ਰਸਿੱਧ ਸਿੱਕੇ ਟੰਕਾ ਅਤੇ ਜੀਤਲ ਸਨ। ਉਸਦੇ ਪੁੱਤਰ ਕੁਤਬੁੱਦੀਨ ਮੁਬਾਰਕਸ਼ਾਹ ਨੇ ਹਿੰਦੂਆਂ ਵਾਂਗ ਚਕੋਰ ਸ਼ਕਲ ਦੇ ਸਿੱਕੇ ਜਾਰੀ ਕੀਤੇ ਜੋ ਸ਼ਾਹਜਹਾਂ ਤਕ ਚਲਦੇ ਰਹੇ। ਮੁਹੰਮਦ ਤੁਗ਼ਲਕ ਨੇ ਸੋਨੇ ਤੇ ਚਾਂਦੀ ਦੇ ਟੰਕੇ ਜਾਰੀ ਕੀਤੇ ਅਤੇ ਤਾਂਬੇ ਦੇ ਸਿੱਕੇ ਵੀ ਚਲਾਏ। ਫ਼ੀਰੋਜ਼ਸ਼ਾਹ ਤੁਗ਼ਲਕ ਨੇ ਨਵੇਂ ਅਤੇ ਛੋਟੇ ਸਿੱਕੇ ਜਾਰੀ ਕੀਤੇ। ਇਨ੍ਹਾਂ ਦਾ ਨਾਂ ਆਧਾ (ਅੱਧਾ ਜੀਤਲ) ਅਤੇ ਬਿਖ (ਚੌਥਾਈ ਜੀਤਲ) ਸੀ। ਇਹ ਸਿੱਕੇ ਤਾਂਬੇ ਅਤੇ ਚਾਂਦੀ ਨੂੰ ਮਿਲਾ ਕੇ ਬਣਾਏ ਗਏ ਸਨ। ਇਹ ਵਧੇਰੇ ਵਜ਼ਨਦਾਰ ਸਨ ਅਤੇ ਪੂਰੀ ਕੀਮਤ ਦੇ ਸਨ।

ਸ਼ੇਰ ਸ਼ਾਹ ਸੂਰੀ ਨੇ ਸੋਨੇ ਚਾਂਦੀ ਅਤੇ ਤਾਂਬੇ ਦੇ ਸਿੱਕੇ ਜਾਰੀ ਕੀਤੇ। ਉਸਦੇ ਚਾਂਦੀ ਦੇ ਰੁਪਏ ਦਾ ਵਜ਼ਨ 180 ਗ੍ਰੇਨ ਸੀ ਜਿਸ ਵਿਚ 175 ਗ੍ਰੇਨ ਖਾਲਸ ਚਾਂਦੀ ਸੀ। ਇਸ ਰੁਪਏ ਉੱਤੇ ਬਾਦਸ਼ਾਹ ਦਾ ਨਾਂ ਨਾਗਰੀ ਅਤੇ ਅਰਬੀ ਵਿਚ ਲਿਖਿਆ ਹੋਇਆ ਸੀ। ਇਸ ਦੇ ਕੁਝ ਸਿੱਕਿਆਂ ਉੱਤੇ ਦੇਵਨਾਗਰੀ ਵਿਚ ਇਬਾਰਤ ਲਿਖੀ ਹੋਈ ਸੀ ਅਤੇ ਉਨ੍ਹਾਂ ਉੱਤੇ ਚਾਰ ਖ਼ਲੀਫ਼ਿਆਂ ਦੇ ਨਾਂ ਉੱਕਰੇ ਹੋਏ ਸਨ। ਵੀ.ਏ. ਸਮਿਥ ਲਿਖਦਾ ਹੈ ਕਿ ਸ਼ੇਰ ਸ਼ਾਹ ਦੇ ਸਿੱਕਿਆਂ ਦੇ ਨਮੂਨੇ ਤੇ ਮੁਗ਼ਲ ਬਾਦਸ਼ਾਹ ਆਪਣੇ ਸਿੱਕੇ ਜਾਰੀ ਕਰਦੇ ਰਹੇ। ਈਸਟ ਇੰਡੀਆ ਕੰਪਨੀ ਨੇ ਵੀ 1835 ਤਕ ਅਜਿਹੇ ਹੀ ਸਿੱਕੇ ਬਣਾਏ ਅਤੇ ਮਗਰੋਂ ਅੰਗਰੇਜ਼ੀ ਹਕੂਮਤ ਵਿਚ ਇਹੀ ਨਮੂਨਾ ਚਲਦਾ ਰਿਹਾ।

ਅਕਬਰ ਨੇ ਆਪਣੀ ਹਕੂਮਤ ਦੇ ਤੀਹਵੇਂ ਸਾਲ ਆਪਣੇ ਨਵੇਂ ਚਲਾਏ ਧਰਮ 'ਦੀਨੇ ਇਲਾਹੀ' ਦੇ ਨਾਂ ਤੇ ਸਿੱਕੇ ਚਲਾਏ। 'ਸੰਨ ਇਲਾਹੀ' ਫ਼ਰਵਰੀ, 1556 ਤੋਂ ਸ਼ੁਰੂ ਹੁੰਦਾ ਹੈ ਜੋ ਇਸ ਦੀ ਹਕੂਮਤ ਦਾ ਪਹਿਲਾ ਸਾਲ ਹੈ। ਸਿੱਕਿਆਂ ਉੱਤੇ ਅਰਬੀ ਮਹੀਨਿਆਂ ਦੀ ਥਾਂ ਈਰਾਨੀ ਮਹੀਨੇ ਲਿਖੇ ਜਾਣ ਲੱਗ। ਉਸ ਦੇ ਬਹੁਤ ਸਾਰੇ ਸਿੱਕਿਆਂ ਉੱਤੇ 'ਅੱਲਾਹੂ ਅਕਬਰ' ਲਿਖਿਆ ਹੋਇਆ ਹੈ ਅਤੇ ਮੂਰਤੀ ਦੀ ਵਰਤੋਂ ਨਹੀਂ ਕੀਤੀ ਗਈ। ਖ਼ਬੇਰ ਸਿੱਕਿਆਂ ਦੇ ਕੋਨਿਆਂ ਉੱਤੇ ਹਜ਼ਰਤ ਮੁਹੰਮਦ ਦੇ ਚਾਰ ਸਾਥੀਆਂ ਦੇ ਨਾਂ ਉੱਕਰਾਏ। ਇਸ ਦੀ ਹਕੂਮਤ ਵਿਚ ਟਕਸਾਲਾਂ ਦੀ ਗਿਣਤੀ 70 ਦੱਸੀ ਜਾਂਦੀ ਹੈ।

ਜਹਾਂਗੀਰ ਦੇ ਸਿੱਕੇ ਬਹੁਤ ਸੋਹਣੇ ਸਨ। ਆਖ਼ਰੀ ਸਾਲਾਂ ਦੇ ਸਿੱਕਿਆਂ ਉੱਤੇ ਜਹਾਂਗੀਰ ਦੇ ਨਾਲ ਨੂਰਜਹਾਂ ਦਾ ਨਾਂ ਵੀ ਲਿਖਿਆ ਹੁੰਦਾ ਸੀ। ਸੋਨੇ ਦੇ ਸਿੱਕਿਆਂ ਉੱਤੇ ਜਹਾਂਗੀਰ ਨੂੰ ਤਖ਼ਤ ਉੱਤੇ ਚੌਂਕੜੀ ਮਾਰੇ ਅਤੇ ਸ਼ਰਾਬ ਦਾ ਪਿਆਲਾ ਹੱਥ ਵਿਚ ਫੜਿਆ ਦਿਖਾਇਆ ਗਿਆ ਹੈ। ਜਹਾਂਗੀਰ ਪਹਿਲਾ ਮੁਗ਼ਲ ਬਾਦਸ਼ਾਹ ਸੀ ਜਿਸਨੇ ਆਪਣੇ ਸਿੱਕਿਆਂ ਤੇ ਆਪਣੀ ਤਸਵੀਰ ਬਣਵਾਈ। ਇਸ ਸਮੇਂ ਦੇ ਸਿੱਕੇ ਬ੍ਰਿਟਿਸ਼ ਮਿਊਜ਼ੀਅਮ ਲੰਡਨ ਵਿਚ ਮੌਜੂਦ ਹਨ। ਔਰੰਗਜ਼ੇਬ ਨੇ ਸਿੱਕਿਆਂ ਉੱਤੇ ਕਲਮਾ ਲਿਖਵਾਉਣਾ ਬੰਦ ਕਰ ਦਿੱਤਾ ਕਿਉਂਕਿ ਹਿੰਦੂ ਦੇ ਹੱਥ ਲਗਣ ਨਾਲ ਕਲਮੇ ਦਾ ਨਿਰਾਦਰ ਹੁੰਦਾ ਸੀ।

ਈਸਟ ਇੰਡੀਆ ਕੰਪਨੀ ਨੂੰ ਜਨਵਰੀ, 1717 ਈ. ਵਿਚ ਸਿੱਕੇ ਚਲਾਉਣ ਦੀ ਆਗਿਆ ਮਿਲ ਗਈ ਪਰ ਉਹ ਕੇਵਲ ਬੰਬਈ ਤੋਂ ਸਿੱਕੇ ਜਾਰੀ ਕਰ ਸਕਦੀ ਸੀ। 1742 ਵਿਚ ਕੰਪਨੀ ਨੂੰ ਅਰਕਾਟ ਦੇ ਸਿੱਕਿਆਂ ਦੇ ਨਮੂਨੇ ਤੇ ਸਿੱਕੇ ਬਣਾਉਣ ਦੀ ਇਜਾਜ਼ਤ ਮਿਲ ਗਈ।

1757 ਵਿਚ ਕਲਕੱਤੇ ਵਿਚ ਕੰਪਨੀ ਦੀ ਟਕਸਾਲ ਕਾਨੂੰਨੀ ਰੂਪ ਵਿਚ ਸਥਾਪਤ ਹੋ ਗਈ। ਮਗਰੋਂ ਬਨਾਰਸ, ਫ਼ਰੁਖ਼ਾਬਾਦ ਅਤੇ ਹੋਰ ਸਥਾਨਾਂ ਉੱਤੇ ਕੰਪਨੀ ਦੀਆਂ ਟਕਸਾਲਾਂ ਖੁਲ੍ਹ ਗਈਆਂ। ਇਨ੍ਹਾਂ ਟਕਸਾਲਾਂ ਦੇ ਸਿੱਕੇ ਮੁਗ਼ਲਾਂ ਦੇ ਸਿੱਕਿਆਂ ਨਾਲ ਮਿਲਦੇ ਜੁਲਦੇ ਸਨ। ਇਹ ਰੁਪਏ ਉਨ੍ਹਾਂ ਰੁਪਿਆਂ ਦੀ ਨਕਲ ਸਨ ਜੋ ਮੁਰਸ਼ਦਾਬਾਦ ਤੋਂ ਸ਼ਾਹ ਆਲਮ ਦੀ ਹਕੂਮਤ ਦੇ ਉਨ੍ਹੀਵੇਂ ਵਰ੍ਹੇ ਜਾਰੀ ਹੋਏ ਸਨ। ਇਨ੍ਹਾਂ ਰੁਪਿਆਂ ਨੂੰ ਸਿੱਕਾ ਰੁਪਏ (sikka rupees) ਕਹਿੰਦੇ ਸਨ। 1835 ਵਿਚ ਕੰਪਨੀ ਨੇ ਸਿੱਕਿਆਂ ਉੱਤੇ ਮੁਗ਼ਲ ਬਾਦਸ਼ਾਹਾਂ ਦੇ ਨਾਂ ਦੀ ਥਾਂ ਵਿਲੀਅਮ ਚੌਥੇ ਦਾ ਸਿਰ ਉੱਕਰਵਾ ਦਿੱਤਾ ਅਤੇ ਪੁਰਾਣੇ ਸਾਰੇ ਸਿੱਕੇ ਬੰਦ ਕਰ ਦਿੱਤੇ। ਇਸ ਰੁਪਏ ਦਾ ਵਜ਼ਨ 180 ਗ੍ਰੇਨ ਜਾਂ ਇਕ ਤੋਲਾ ਸੀ ਅਤੇ ਇਸ ਵਿਚ 175 ਗਰੇਨ ਖ਼ਾਲਸ ਚਾਂਦੀ ਸੀ।

ਸਤਾਰ੍ਹਵੀਂ ਅਤੇ ਅਠਾਰ੍ਹਵੀਂ ਸਦੀ ਵਿਚ ਵਲੰਦੇਜ਼ਾਂ ਨੇ ਸੋਨੇ ਚਾਂਦੀ ਅਤੇ ਤਾਂਬੇ ਦੇ ਸਿੱਕੇ ਦੱਖਣੀ ਹਿੰਦ ਵਿਚ ਪਲੀਕੱਟ ਅਤੇ ਟਿਊਟੀਕੋਰੀਨ ਦੀਆਂ ਟਕਸਾਲਾਂ ਤੋਂ ਜਾਰੀ ਕੀਤੇ। ਫ਼ਰਾਂਸੀਸੀਆਂ ਨੇ ਪਾਂਡੀਚਰੀ ਤੋਂ ਸਿੱਕੇ ਜਾਰੀ ਕੀਤੇ। ਮੁਗ਼ਲ ਖ਼ਾਨਦਾਨ ਦੇ ਸਿੱਕੇ ਰੈਡਫ਼ੋਰਟ ਮਿਊਜ਼ੀਅਮ ਦਿੱਲੀ, ਨੈਸ਼ਨਲ ਮਿਊਜ਼ੀਅਮ ਨਵੀਂ ਦਿੱਲੀ, ਲਾਹੌਰ ਮਿਊਜ਼ੀਅਮ ਅਤੇ ਬ੍ਰਿਟਿਸ਼ ਮਿਊਜ਼ੀਅਮ ਲੰਡਨ ਵਿਚ ਮੌਜੂਦ ਹਨ।

**ਸਿੱਖਾਂ ਦਾ ਸਮਾਂ**–ਸੰਨ 1758 ਜਾਂ ਇਸਦੇ ਲਗਭਗ ਸਿੱਖਾਂ ਨੇ ਜੱਸਾ ਸਿੰਘ ਕਲਾਲ ਦੀ ਕਮਾਨ ਹੇਠ ਲਾਹੌਰ ਉੱਤੇ ਕਬਜ਼ਾ ਕਰਕੇ ਸਿੱਕੇ ਜਾਰੀ ਕੀਤੇ ਜਿਨ੍ਹਾਂ ਉੱਤੇ ਇਹ ਇਬਾਰਤ ਲਿਖੀ ਹੋਈ ਸੀ 'ਸਿੱਕਾ ਜ਼ਦ ਦਰ ਜਹਾਂ ਬਫ਼ਜ਼ਲੇ ਅਕਾਲ,' 'ਮੁਲਕਿ ਅਹਿਮਦ ਗਰਿਫ਼ਤ ਜੱਸਾ ਕਲਾਲ' (ਅਕਾਲ ਪੁਰਖ ਦੀ ਕਿਰਪਾ ਨਾਲ ਦੁਨੀਆ ਵਿਚ ਸਿੱਕਾ ਚਲਾਇਆ ਗਿਆ। ਜੱਸਾ ਕਲਾਲ ਨੇ ਅਹਿਮਦ ਸ਼ਾਹ ਅਬਦਾਲੀ ਦੇ ਮੁਲਕ ਉੱਤੇ ਕਬਜ਼ਾ ਕਰ ਲਿਆ)। ਦੂਜੀ ਵਾਰ ਫਿਰ 1765 ਵਿਚ ਸਿੱਖਾਂ ਨੇ ਸਿੱਕੇ ਜਾਰੀ ਕੀਤੇ ਜਦੋਂ ਉਨ੍ਹਾਂ ਨੇ ਦੁਬਾਰਾ ਲਾਹੌਰ ਤੇ ਕਬਜ਼ਾ ਕੀਤਾ। ਇਨ੍ਹਾਂ ਨੂੰ ਗੋਬਿੰਦ ਸ਼ਾਹੀ ਸਿੱਕੇ ਕਹਿੰਦੇ ਸਨ। ਇਨ੍ਹਾਂ ਦੇ ਇਕ ਪਾਸੇ ਇਹ ਇਬਾਰਤ ਲਿਖੀ ਹੋਈ ਸੀ–

"ਦੇਗੋ ਤੇਗੋ ਫ਼ਤਹ ਵਾ ਨੁਸਰਤ ਬੇਦਰੰਗ
ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ"

ਇਹ ਰੁਪਏ ਖ਼ਾਲਸ ਚਾਂਦੀ ਦੇ ਸਨ ਅਤੇ ਹਰ ਰੁਪਏ ਦਾ ਵਜ਼ਨ 177 ਗ੍ਰੇਨ ਸੀ। 1778 ਵਿਚ ਅੰਮ੍ਰਿਤਸਰ ਤੋਂ ਨਵਾਂ ਰੁਪਿਆ ਜਾਰੀ ਕੀਤਾ ਗਿਆ। ਇਸ ਰੁਪਏ ਦੇ ਇਕ ਪਾਸੇ ਲਿਖਿਆ ਹੋਇਆ ਸੀ–

"ਸ਼ਾਹ ਨਾਨਕ ਸਹਿਬ ਫ਼ਤਹ ਸ੍ਰੀ ਗੁਰੂ ਗੋਬਿੰਦ ਸਿੰਘ ਫ਼ਜ਼ਲ
ਸਿੱਕਾ ਜ਼ਦ ਬਰ ਹਰ ਦੋ ਆਲਮ ਸਾਖ਼ਤ।"

ਸਿੱਕੇ ਦੇ ਦੂਜੇ ਪਾਸੇ 'ਜ਼ਰਬ ਸ੍ਰੀ ਅੰਮ੍ਰਿਤਸਰ ਜਲੂਸ ਤਖ਼ਤ ਅਕਾਲ ਬਖ਼ਤ ਸੰਮਤ 1836' ਲਿਖਿਆ ਹੋਇਆ ਸੀ। ਸ਼ਾਇਦ ਇਹ ਨਾਨਕ-ਸ਼ਾਹੀ ਰੁਪਿਆ ਸੀ। ਸੰਮਤ 1843, 1844 ਅਤੇ 1846 ਵਿਚ ਜਾਰੀ ਕੀਤੇ ਰੁਪਿਆਂ ਦੀ ਇਬਾਰਤ ਸੰਮਤ 1822 ਦੇ ਰੁਪਏ ਦੀ ਇਬਾਰਤ ਨਾਲ ਮਿਲਦੀ ਜੁਲਦੀ ਸੀ। ਸੰਮਤ 1843 ਵਿਚ ਜਾਰੀ ਹੋਏ ਰੁਪਏ ਦੀ ਇਬਾਰਤ ਭਿੰਨ ਸੀ। ਇਸਦੇ ਇਕ ਪਾਸੇ ਲਿਖਿਆ ਹੋਇਆ ਸੀ–

"ਨਾਨਕ ਤੇਗ ਫ਼ਤਹ ਗੋਬਿੰਦ ਸਿੰਘ ਫ਼ਜ਼ਲ (ਸੱਚਾ ਸਾਹਿਬ)
ਸਿੱਕਾ ਜ਼ਦ ਬਰ ਹਰ ਦੋ ਆਲਮ।"

ਸਿੱਕੇ ਦੇ ਦੂਜੇ ਪਾਸੇ 'ਜ਼ਰਬ ਸ੍ਰੀ ਅੰਮ੍ਰਿਤਸਰ ਮੈਮਨਤ ਬਖ਼ਤ ਅਕਾਲ ਤਖ਼ਤ ਸੰਨ ਜਲੂਸ 1843' ਲਿਖਿਆ ਹੋਇਆ ਸੀ। ਮਹਾਰਾਜਾ ਰਣਜੀਤ ਸਿੰਘ ਨੇ ਲਾਹੌਰ ਉੱਤੇ ਸੰਮਤ 1856 (1799 ਈ.) ਵਿਚ ਕਬਜ਼ਾ ਕੀਤਾ ਅਤੇ ਅਗਲੇ ਸਾਲ ਸਿੱਕਾ ਜਾਰੀ ਕੀਤਾ। ਇਹ ਸਿੱਕੇ ਸੰਮਤ 1822 ਦੇ ਸਿੱਕਿਆਂ ਨਾਲ ਮਿਲਦੇ ਜੁਲਦੇ ਸਨ। ਸੰਮਤ 1860 ਅਤੇ 1864 ਵਿਚ ਲਾਹੌਰ ਤੋਂ ਰੁਪਏ ਜਾਰੀ ਹੋਏ। ਇਨ੍ਹਾਂ ਰੁਪਿਆਂ ਦੇ ਇਕ ਪਾਸੇ ਲਿਖੀ ਇਬਾਰਤ ਸੀ–

"ਦੇਗ ਤੇਗ ਨਾਨਕ ਅਜ਼ ਫ਼ਤਹ ਵਾ ਫ਼ਜ਼ਲ ਗੋਬਿੰਦ ਸਿੰਘ
ਸੱਚਾ ਸਾਹਿਬ ਸਿੱਕਾ ਜ਼ਦ ਬਰ ਸੀਮੋ ਜ਼ਰ।"

ਸਿੱਕੇ ਦੇ ਦੂਜੇ ਪਾਸੇ ਉਹੀ ਇਬਾਰਤ ਸੀ ਜੋ ਸੰਮਤ 1822 ਦੇ ਸਿੱਕੇ ਤੇ ਲਿਖੀ ਹੋਈ ਸੀ। ਇਸ ਵਿਚ ਲੰਗਰ ਅਤੇ ਪੱਤੇ ਦੀ ਨਿਸ਼ਾਨੀ ਦਾ ਵਾਧਾ ਸੀ। ਸੰਮਤ 1861, 1862, 1863 ਅਤੇ 1866 ਵਿਚ ਜੋ ਰੁਪਏ ਜਾਰੀ ਹੋਏ, ਉਨ੍ਹਾਂ ਉੱਤੇ ਆਰਸੀ ਜਾਂ ਮੋਰ ਦੀ ਪੂਛ ਬਣੀ ਹੋਈ ਸੀ। ਇਸ ਸਮੇਂ ਮੋਰਾਂ ਮਹਾਰਾਜਾ ਰਣਜੀਤ ਸਿੰਘ ਦੀ ਮਨਜ਼ੂਰੇ ਨਜ਼ਰ ਬਣੀ ਹੋਈ ਸੀ। ਉਹ ਅੰਗੂਠੇ ਵਿਚ ਆਰਸੀ ਪਹਿਨਦੀ ਅਤੇ ਮੋਰ ਰੱਖਣਾ ਇਸ ਦੇ ਖ਼ਾਨਦਾਨ ਦਾ ਜੱਦੀ ਪੇਸ਼ਾ ਸੀ। ਇਨ੍ਹਾਂ ਚਾਰ ਸਾਲਾਂ ਦੇ ਸਿੱਕਿਆਂ ਨੂੰ ਮੋਰਾਂ ਸ਼ਾਹੀ ਸਿੱਕੇ ਕਹਿੰਦੇ ਸਨ ਅਤੇ ਇਨ੍ਹਾਂ ਉੱਤੇ 'ਅਕਾਲ' ਸ਼ਬਦ ਨਾਲੋਂ 'ਅ' ਛੱਡ ਦਿੱਤਾ ਗਿਆ ਹੈ। ਮੋਰਾਂ ਸ਼ਾਹੀ ਰੁਪਏ ਸੰਮਤ 1884 ਤਕ ਜਾਰੀ ਹੁੰਦੇ ਰਹੇ। 20 ਅਪਰੈਲ 1836 ਈ. ਦੇ ਅਖ਼ਬਾਰ 'ਜਾਮ ਜਹਾਂ ਨੁਮਾ' ਤੋਂ ਪਤਾ ਲਗਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਨੇ 1836 ਵਿਚ ਜਿਹੜੇ ਰੁਪਏ ਜਾਰੀ ਕੀਤੇ ਉਨ੍ਹਾਂ ਦੇ ਇਕ ਪਾਸੇ ਮਹਾਰਾਜੇ ਦੀ ਤਸਵੀਰ ਬਣੀ ਹੋਈ ਸੀ ਅਤੇ ਦੂਜੇ ਪਾਸੇ ਬਾਬਾ ਨਾਨਕ ਲਿਖਿਆ ਹੋਇਆ ਸੀ।

ਹਰੀ ਸਿੰਘ ਨਲਵਾ ਨੇ ਪਿਸ਼ਾਵਰ ਦੀ ਟਕਸਾਲ ਤੋਂ ਸੰਮਤ 1894 ਵਿਚ ਰੁਪਏ ਜਾਰੀ ਕੀਤੇ । ਇਸ ਦੇ ਸਿੱਕੇ ਦਾ ਵਜ਼ਨ 135 ਗ੍ਰੇਨ ਹੈ ।

ਮਹਾਰਾਜਾ ਰਣਜੀਤ ਸਿੰਘ ਨੇ ਸੋਨੇ ਦੇ ਸਿੱਕੇ ਵੀ ਜਾਰੀ ਕੀਤੇ । ਜਿਨ੍ਹਾਂ ਸਿੱਕਿਆਂ ਦੇ ਇਕ ਪਾਸੇ ਇਬਾਰਤ ਗੁਰਮੁਖੀ ਵਿਚ ਸੀ ਅਤੇ ਦੂਜੇ ਪਾਸੇ ਤਿੰਨ ਵਾਰ 'ਵਾਹਿਗੁਰੂ ਜੀ' ਸ਼ਬਦ ਉਕਰਿਆ ਹੋਇਆ ਸੀ । ਇਸ ਦਾ ਵਜ਼ਨ 167 ਗ੍ਰੇਨ ਸੀ । ਤਾਂਬੇ ਦਾ ਇਕ ਸਿੱਕਾ ਮਿਲਿਆ ਹੈ ਜਿਸ ਉੱਤੇ ਸ਼ਬਦ 'ਫ਼ਤਿਹਜੰਗ' ਅਤੇ ਸੰਮਤ 1896 ਲਿਖਿਆ ਹੋਇਆ ਹੈ । ਇਹ ਸਿੱਕਾ ਵਜ਼ਨ ਵਿਚ ਭਾਰੀ ਹੈ ਅਤੇ ਇਸਦੀ ਬਣਾਵਟ ਵੀ ਸਾਫ਼ ਹੈ । ਮਹਾਰਾਜਾ ਰਣਜੀਤ ਸਿੰਘ ਨੇ ਨਾਨਕਸ਼ਾਹੀ ਰੁਪਏ ਦਾ ਵਜ਼ਨ 11 ਮਾਸ਼ੇ 4 ਰੱਤੀ ਮੁਕੱਰਰ ਕੀਤਾ ਅਤੇ ਤਾਂਬੇ ਦੇ ਸਿੱਕੇ ਦਾ ਵਜ਼ਨ 11 ਮਾਸ਼ੇ ਸੀ ।

ਨਾਨਕ ਸ਼ਾਹੀ ਰੁਪਿਆਂ ਤੋਂ ਇਲਾਵਾ ਪੰਜਾਬ ਵਿਚ ਹੋਰ ਕਈ ਕਿਸਮ ਦੇ ਰੁਪਏ ਵੀ ਚਲਦੇ ਸਨ । ਇਹ ਰੁਪਏ ਮਹਾਰਾਜਾ ਰਣਜੀਤ ਸਿੰਘ ਤੋਂ ਪਹਿਲਾਂ ਦੇ ਸਨ ਅਤੇ ਉਨ੍ਹਾਂ ਦੀ ਵਰਤੋਂ ਨੂੰ ਬੰਦ ਨਹੀਂ ਸੀ ਕੀਤਾ ਗਿਆ । ਸਰਦਾਰ ਜੈ ਸਿੰਘ ਦੇ ਰੁਪਏ ਅੰਮ੍ਰਿਤਸਰ ਤੋਂ ਜਾਰੀ ਹੋਏ । ਸ੍ਰ. ਸਾਹਿਬ ਸਿੰਘ ਦੇ ਰੁਪਏ ਗੁਜਰਾਤ ਤੋਂ ਜਾਰੀ ਹੋਏ । ਲੋਹ, ਮਨਕੇਰਾ ਅਤੇ ਸਲਾਮ ਗੜ੍ਹ ਦੀਆਂ ਟਕਸਾਲਾਂ ਤੋਂ ਜਾਰੀ ਹੋਏ ਰੁਪਏ, ਕਾਲਾ ਬਾਗ ਅਤੇ ਹਜ਼ਾਰਾ ਦੇ ਅਫ਼ਗਾਨੀ ਰੁਪਏ ਜਿਨ੍ਹਾਂ ਨੂੰ ਗੰਡਾ ਕਹਿੰਦੇ ਸਨ, ਕਸ਼ਮੀਰ ਵਿਚ ਜਾਰੀ ਹੋਏ ਆਜ਼ਮ ਖਾਂ ਦੇ ਰੁਪਏ, ਡੇਰਾ ਇਸਮਾਈਲ ਖ਼ਾਂ ਮਹਿਰਾਬੀ ਰੁਪਏ ਅਤੇ ਪਿਸ਼ਾਵਰ ਦੇ ਯਾਰ ਮੁਹੰਮਦ ਖ਼ਾਂ ਦੇ ਰੁਪਏ ਵੀ ਚਲਦੇ ਰਹੇ । ਇਨ੍ਹਾਂ ਸਾਰੇ ਰੁਪਿਆਂ ਦੀ ਕੀਮਤ ਨਾਨਕਸ਼ਾਹੀ ਰੁਪਿਆਂ ਦੀ ਕੀਮਤ ਨਾਲੋਂ ਘਟ ਸੀ । ਇਨ੍ਹਾਂ ਤੋਂ ਇਲਾਵਾ ਪਟਿਆਲਾ, ਨਾਭਾ, ਮਲੇਰ ਕੋਟਲਾ, ਜਗਰਾਉਂ ਅਤੇ ਕੈਥਲ ਵਿਚ ਵੀ ਟਕਸਾਲਾਂ ਸਨ । ਇਨ੍ਹਾਂ ਦੇ ਰੁਪਏ ਵੀ ਘੱਟ ਕੀਮਤ ਤੇ ਚਲਦੇ ਸਨ । ਅਹਿਮਦਪੁਰ, ਸ਼ਿਕਾਰਪੁਰ ਅਤੇ ਕਾਬੁਲ ਦੇ ਰੁਪਏ ਵੀ ਚਲਦੇ ਸਨ । ਈਸਟ ਇੰਡੀਆ ਕੰਪਨੀ ਦਾ ਰੁਪਿਆ ਜਿਸਨੂੰ ਬਿਹਰਾਦਾਰ ਕਹਿੰਦੇ ਸਨ, ਲੈਣ ਦੇਣ ਵਿਚ ਵਰਤਿਆ ਜਾਂਦਾ ਸੀ ।

ਜਦੋਂ ਅੰਗਰੇਜ਼ਾਂ ਨੇ ਦੁਆਬਾ ਬਿਸਤ ਜਲੰਧਰ ਤੇ ਕਬਜ਼ਾ ਕਰ ਲਿਆ ਤਾਂ ਕਰੰਸੀ ਦੇ ਸੁਧਾਰ ਲਈ ਸੰਨ 1847 ਵਿਚ ਇਕ ਹੁਕਮ ਲਾਗੂ ਹੋਇਆ ਜਿਸਦੀ ਰੂ ਨਾਲ ਰਾਵਲਪਿੰਡੀ ਵਿਚ ਇਕ ਟਕਸਾਲ ਖੋਲ੍ਹੀ ਗਈ ਤਾਂ ਜੋ ਸਾਰੇ ਮੁਸਲਮਾਨੀ ਰੁਪਏ ਅਤੇ ਹੋਰ ਸਿੱਖ ਸਰਦਾਰਾਂ ਦੇ ਜਾਰੀ ਕੀਤੇ ਰੁਪਏ ਪਿਘਲਾ ਕੇ ਨਾਨਕ ਸ਼ਾਹੀ ਰੁਪਏ ਬਣਾਏ ਜਾਣ । ਨਾਨਕ ਸ਼ਾਹੀ ਰੁਪਏ ਅਤੇ ਸੋਨੇ ਦੇ ਸਿੱਕੇ ਲਾਹੌਰ ਮਿਊਜ਼ੀਅਮ ਅਤੇ ਲੰਡਨ ਦੇ ਬ੍ਰਿਟਿਸ਼ ਮਿਊਜ਼ੀਅਮ ਵਿਚ ਰੱਖੇ ਹੋਏ ਹਨ ।

ਬਦੇਸ਼ੀ ਸਿੱਕੇ

**ਯੂਰਪ ਦੇ ਸਿੱਕੇ**–ਯੂਰਪ ਵਿਚ ਸਿੱਕਾ-ਪਰਣਾਲੀ ਸਥਿਰ ਨਹੀਂ ਪਰ ਪੈਸਾ। ਇਹ ਸਿਸਟਮ ਬਹੁਤ ਤੇਜ਼ੀ ਨਾਲ ਵਿਕਾਸ ਹੋਣ ਲਗਾ । ਪੰਜਵੀਂ ਤੋਂ ਸਤਵੀਂ ਸਦੀ ਤੀਕ ਪੱਛਮੀ ਯੂਰਪ ਅਤੇ ਉੱਤਰੀ ਅਫ਼ਰੀਕਾ ਵਿਚ, ਸਮਕਾਲੀ ਬਾਈਜ਼ਨਟੀਨੀ ਸਿੱਕੇ ਤੇ ਆਧਾਰਤ ਸੋਨੇ ਦੀ ਸਿੱਕਾ-ਪਰਣਾਲੀ ਚਾਲੂ ਹੋਈ । ਸਿੱਕੇ ਦੇ ਇਕ ਪਾਸੇ ਜਾਰੀ ਕਰਨ ਵਾਲੇ ਦੀ ਤਸਵੀਰ ਅਤੇ ਪੁੱਠੇ ਪਾਸੇ ਕਰਾਸ ਦਾ ਚਿੰਨ੍ਹ ਸੀ । ਚਾਂਦੀ ਦਾ ਸਿੱਕਾ ਬਹੁਤ ਘਟ ਜਾਰੀ ਹੋਇਆ । ਅੱਠਵੀਂ ਸਦੀ ਵਿਚ ਸੋਨਾ ਬੰਦ ਹੋ ਗਿਆ ਅਤੇ ਉਸਦੀ ਥਾਂ ਚਾਂਦੀ ਨੇ ਲੈ ਲਈ । ਕੇਵਲ ਡੇਨੀਅਰ (Denier) ਜਾਂ ਪੈਨੀ (Penny) ਸਿੱਕੇ ਚਾਲੂ ਹੋਏ । ਇੰਗਲੈਂਡ, ਸਪੇਨ, ਜਰਮਨੀ ਅਤੇ ਇਟਲੀ ਨੇ ਵੀ ਇਸੇ ਦੀ ਨਕਲ ਕੀਤੀ । ਚਾਂਦੀ ਦੇ ਡੇਨੀਅਰ ਦੇ ਸਿੱਧੇ ਪਾਸੇ ਉੱਤੇ ਸਿਰ (head) ਅਤੇ ਪੁੱਠੇ ਪਾਸੇ ਉੱਤੇ ਕਰਾਸ ਸੀ । ਇੰਗਲੈਂਡ ਅਤੇ ਯੂਰਪ ਵਿਚ ਕੇਵਲ ਇਹੋ ਸਿੱਕਾ ਹੀ ਤੇਰ੍ਹਵੀਂ ਸਦੀ ਤੀਕ ਚਲਦਾ ਰਿਹਾ ਜਦੋਂ ਕਿ ਸੋਨਾ ਫਿਰ ਪਰਚਲਤ ਹੋਇਆ । ਇਹ ਇਟਲੀ ਦੇ ਵਪਾਰਕ ਸ਼ਹਿਰ ਹੀ ਸਨ ਜਿਨ੍ਹਾਂ ਨੇ ਸੋਨੇ ਨੂੰ ਫਿਰ ਸਰਕੂਲੇਸ਼ਨ ਵਿਚ ਲਿਆਂਦਾ । ਸੰਨ 1250 ਵਿਚ ਫਲੋਰੈਂਸ ਨੇ ਫਲੋਰਿਨ (Florin) ਅਤੇ ਵੀਨਸ (Venice) ਨੇ ਥੋੜ੍ਹਾ ਚਿਰ ਮਗਰੋਂ ਡਿਊਕਟ (Ducat) ਜਾਂ ਸਕਵਿਨ (Sequin-ਸੋਨੇ ਦਾ ਸਿੱਕਾ ਜੋ ਅੱਧੇ ਪੌਂਡ ਦੇ ਬਰਾਬਰ ਹੁੰਦਾ ਹੈ) ਦੇ ਵਧੀਆ ਕਿਸਮ ਦੇ ਸਿੱਕੇ ਬਣਾਏ ਜੋ ਸਾਰੇ ਯੂਰਪ ਵਿਚ ਪਰਚਲਤ ਹੋ ਗਏ ਅਤੇ ਠੀਕ ਸਮੇਂ ਵਿਚ ਫ਼ਲੋਰਿਨ, ਡਿਊਕਟ ਜਾਂ ਗੁਲਡਨ (Gulden) ਦੇ ਰੂਪ ਵਿਚ ਇਨ੍ਹਾਂ ਦੀ ਹਰ ਥਾਂ ਨਕਲ ਹੋਣ ਲਗ ਪਈ । ਤੇਰ੍ਹਵੀਂ ਸਦੀ ਵਿਚ ਚਾਂਦੀ ਦੇ ਇਸ ਵਡੇ ਸਿੱਕੇ ਦੀ ਲੋੜ ਮਹਿਸੂਸ ਹੋਈ ਅਤੇ ਗਰੋਟ (Groat) ਨਾਂ ਦਾ ਸਿੱਕਾ ਹੋਂਦ ਵਿਚ ਆਇਆ ਜੋ 4 ਡੇਨੀਅਰਾਂ ਦੇ ਬਰਾਬਰ ਹੁੰਦਾ ਸੀ ਚੌਦਵੀਂ ਅਤੇ ਪੰਦਰਵੀਂ ਸਦੀ ਵਿਚ ਇਹ ਸਿੱਕਾ ਲੋਕ ਪ੍ਰਿਯ ਰਿਹਾ ਅਤੇ ਇਕ ਹੋਰ ਚਾਂਦੀ ਦਾ ਵਡਾ ਅਤੇ ਲੰਬਾ ਸਿੱਕਾ ਕਰਾਊਨ (Crown) ਜਾਂ ਸਕੂਡੋ (Scudo) ਜਾਰੀ ਹੋਇਆ । ਉਨ੍ਹੀਵੀਂ ਸਦੀ ਤੀਕ ਇਹ ਸਿੱਕਾ ਚਾਂਦੀ ਦੇ ਸਟੈਂਡਰਡ ਸਿੱਕੇ ਵਜੋਂ ਚਲਦਾ ਰਿਹਾ । ਸਪੇਨ ਅਤੇ ਜਰਮਨੀ ਨੇ ਇਹ ਸਿੱਕਾ ਬਹੁਤ ਜਾਰੀ ਕੀਤਾ । ਉਨ੍ਹੀਵੀਂ ਸਦੀ ਵਿਚ ਚਾਂਦੀ ਦੇ ਵੱਡੇ ਸਿੱਕੇ ਘਟਣ ਲਗ ਪਏ ਅਤੇ ਸੋਨੇ ਦੀ ਥਾਂ ਕਾਗਜ਼ੀ ਨੋਟ (paper money) ਲੈਣ ਲਗ ਪਏ । ਪਹਿਲੇ ਵਿਸ਼ਵ ਯੁਧ ਨਾਲ ਬਹੁਤ ਸਾਰੇ ਦੇਸ਼ਾਂ ਦੀ ਸੋਨੇ ਦੀ ਸਿੱਕਾ-ਪਰਣਾਲੀ ਖ਼ਤਮ ਹੋ ਗਈ ਅਤੇ ਚਾਂਦੀ ਦੀ ਸ਼ੁਧ ਕਰੰਸੀ ਨੂੰ ਭਾਰੀ ਸੱਟ ਵਜੀ । ਦੂਜੇ ਵਿਸ਼ਵ ਯੁਧ ਵਿਚ ਤਾਂਬੇ ਅਤੇ ਨਿਕਲ ਦੀ ਵਰਤੋਂ ਨੇ ਚਾਂਦੀ ਦੀ ਸ਼ੁਧ ਕਰੰਸੀ ਨੂੰ ਹੋਰ ਵੀ ਘਟਾ ਦਿੱਤਾ ।

ਬਰਤਾਨੀਆ ਦਾ ਸਭ ਤੋਂ ਪਹਿਲਾ ਸਿੱਕਾ ਸਪੈਕੂਲਮ (Speculum) ਧਾਤ ਦੇ ਛੋਟੇ, ਢਲੇ ਹੋਏ ਟੁਕੜਿਆਂ ਦੇ ਰੂਪ ਵਿਚ ਹੁੰਦਾ ਸੀ । ਇਹ ਸਿੱਕਾ ਪਹਿਲੀ ਸਦੀ ਈ. ਪੂ. ਵਿਚ ਦੱਖਣੀ-ਪੂਰਬੀ ਇੰਗਲੈਂਡ ਵਿਚ ਚਲਦਾ ਰਿਹਾ । ਇਸੇ ਸਮੇਂ ਮੈਸੇਡਾਨ (Macedon) ਦੇ ਫ਼ਿਲਿਪ ਦੂਜੇ ਦਾ ਸੋਨੇ ਦਾ ਸਟੇਟਰ (Gold Stater) ਵਪਾਰ ਰਾਹੀਂ ਚਾਲੂ ਹੋ ਗਿਆ । ਅਸਲ ਵਿਚ ਇੰਗਲੈਂਡ ਵਿਚ ਸਿੱਕਾ-ਪ੍ਰਣਾਲੀ ਮਰਸ਼ੀਆ (Mercia757-96) ਦੇ ਬਾਦਸ਼ਾਹ ਆਫ਼ਾ (Offa) ਦੇ ਰਾਜ-ਕਾਲ ਵਿਚ ਚਾਲੂ ਹੋਈ ।

ਕੈਰੋਲਿੰਜੀ ਵੰਸ਼ (Carolingian) ਦੇ ਉਤਸ਼ਾਹ ਨਾਲ ਹੀ ਬਾਦਸ਼ਾਹ ਨੇ ਚਾਂਦੀ ਦੀਆਂ ਪੈਨੀਆਂ ਜਾਰੀ ਕੀਤੀਆਂ । ਅਗਲੀਆਂ ਛੇ ਸਦੀਆਂ ਤੀਕ, ਪੈਨੀ ਹੀ ਕੇਵਲ ਅਜਿਹਾ ਸਿੱਕਾ ਸੀ ਜੋ ਸਾਰੇ ਇੰਗਲੈਂਡ ਵਿਚ ਚਲਦਾ ਰਿਹਾ ।

ਐਡਵਰਡ ਤੀਜੇ (Edward III) ਨੇ ਨੋਬਲ ਦੀ ਸ਼ਕਲ ਵਿਚ ਸੋਨੇ ਦੇ ਸਿੱਕੇ ਨੂੰ ਪੱਕੇ ਤੌਰ ਤੇ ਚਲਾਇਆ । ਸੋਲ੍ਹਵੀਂ ਸਦੀ ਵਿਚ ਹੈਨਰੀ ਸਤਵੇਂ (Henry VII) ਨੇ ਸਾਵਰਿਨ (Sovereign) ਨਾਂ ਦਾ ਸਿੱਕਾ ਚਾਲੂ ਕੀਤਾ ਜੋ ਹੌਲੀ ਹੌਲੀ, ਵਿਸ਼ੇਸ਼ ਕਰਕੇ ਜੇਮਜ਼ ਪਹਿਲੇ (James I) ਦੇ ਰਾਜ ਪਿਛੋਂ, ਯੂਨਿਟ ਬਣ ਗਿਆ । ਹੈਨਰੀ ਅਠਵੇਂ (Henry VIII) ਨੇ 5 ਸ਼ਲਿੰਗਾਂ ਦਾ ਇਕ ਸੋਨੇ ਦਾ ਕਰਾਊਨ ਨਾਮੀ ਸਿੱਕਾ ਚਾਲੂ ਕੀਤਾ ਅਤੇ ਐਡਵਰਡ ਛੇਵੇਂ (Edward VI) ਨੇ ਚਾਂਦੀ ਦਾ ਕਰਾਊਨ ਚਾਲੂ ਕੀਤਾ । ਇਸਨੇ ਚਾਂਦੀ ਦੇ ਸ਼ਲਿੰਗ ਵੀ ਚਾਲੂ ਕੀਤੇ ।

ਆਧੁਨਿਕ ਸਿੱਕਾ ਪ੍ਰਣਾਲੀ, ਚਾਰਲਸ ਦੂਜੇ ਦੀ ਦੂਜੀ ਸਿੱਕਾ-ਪ੍ਰਣਾਲੀ (1662) ਤੋਂ ਸ਼ੁਰੂ ਹੁੰਦੀ ਹੈ । ਇਸ ਸਿੱਕੇ ਦਾ ਨਾਂ ਗਿਨੀ (Guinea) ਸੀ ਅਤੇ ਇਹ ਸੋਨੇ ਦੇ 20 ਸ਼ਲਿੰਗਾਂ ਦੇ ਸਿੱਕੇ ਤੇ ਆਧਾਰਤ ਸੀ । ਅਠਾਰ੍ਹਵੀਂ ਸਦੀ ਦੇ ਪਿਛਲੇ ਸਾਲਾਂ ਵਿਚ, ਸਿੱਕਾ-ਪ੍ਰਣਾਲੀ ਲਗਭਗ ਖ਼ਤਮ ਹੋ ਚੁਕੀ ਸੀ । ਸੰਨ 1816 ਵਿਚ ਸੋਨੇ ਤੇ ਆਧਾਰਤ ਫਿਰ ਸਿੱਕਾ ਚਾਲੂ ਹੋਇਆ । ਇਸ ਦਾ ਨਾਂ ਸਾਵਰਿਨ ਰਖਿਆ ਗਿਆ ਅਤੇ ਇਹ 20 ਸ਼ਲਿੰਗਾਂ ਦੇ ਬਰਾਬਰ ਸੀ । 1914 ਵਿਚ ਸੋਨਾ ਜਾਰੀ ਹੋਇਆ ਜੋ 1917 ਵਿਚ ਬੰਦ ਹੋ ਗਿਆ । ਸੰਨ 1921 ਵਿਚ ਚਾਂਦੀ ਦੀ

ਸ਼ੁਧਤਾ ਵੀ ਘਟਾਕੇ 50% ਕਰ ਦਿਤੀ ਗਈ ਅਤੇ 1947 ਵਿਚ ਚਾਂਦੀ ਦੀ ਥਾਂ ਤਾਂਬਾ-ਨਿਕਲ ਦੀ ਵਰਤੋਂ ਹੋਣ ਲਗੀ।

**ਚਾਂਦੀ ਦੇ ਛੋਟੇ ਸਿੱਕੇ** ਇਕ ਪੈਂਸ, ਦੋ ਪੈਂਸ, ਤਿੰਨ ਪੈਂਸ ਅਤੇ ਚਾਰ ਪੈਂਸ ਅਜ ਵੀ ਧਾਰਮਕ ਰੀਤਾਂ ਲਈ ਵਰਤੇ ਜਾਂਦੇ ਹਨ। ਇਸ ਸਮੇਂ ਮਹਾਨ ਬਰਤਾਨੀਆ ਵਿਚ ਪੌਂਡ ਸਟਰਲਿੰਗ (Pound Sterling) ਦਾ ਸਿੱਕਾ ਚਲ ਰਿਹਾ ਹੈ। ਇਕ ਪੌਂਡ ਵਿਚ 100 ਪੈਸੇ ਹੁੰਦੇ ਹਨ।

**ਫਰਾਂਸ**—ਫਰਾਂਸ ਵਿਚ ਹਿਊ ਕਾਪੈਂ (Hugh capet 987-996) ਦੇ ਰਾਜਵੰਸ਼ ਨੇ ਉਸੇ ਵਕਤ ਕੈਰੋਲਿੰਜੀਅਨ ਸਿੱਕਾ-ਪ੍ਰਣਾਲੀ ਵਿਚ ਕੋਈ ਤਬਦੀਲੀ ਨਾ ਲਿਆਂਦੀ। ਦੇਨੀਅਰ ਅਤੇ ਉਨ੍ਹਾਂ ਦੇ ਅੱਧ ਆਬੋਲ (Obols) ਉਸੇ ਤਰ੍ਹਾਂ ਹੀ ਚਲਦੇ ਰਹੇ। ਸੰਨ 1262 ਵਿਚ ਅਤੇ ਇਸ ਤੋਂ ਬਾਅਦ ਲੂਈ ਨੌਵੇਂ (Louis IX) ਨੇ ਸਿੱਕਾ-ਪ੍ਰਣਾਲੀ ਵਿਚ ਸੁਧਾਰ ਲਿਆਂਦਾ। ਸੂ (Sou) ਜੋ ਹੁਣ ਤੀਕ ਵੀ ਚਲਦਾ ਸੀ, ਸੰਨ 1266 ਵਿਚ ਚਾਲੂ ਹੋਇਆ। ਬਾਅਦ ਵਿਚ ਸੋਨੇ ਦਾ ਐਕਿਊ (Ecu) ਨਾਮੀ ਸਿੱਕਾ ਬਣਿਆ ਜਿਸ ਉਤੇ ਸ਼ਾਹੀ ਲਿਲੀ ਵਾਲੀ ਢਾਲ (shield) ਦਾ ਠੱਪਾ ਸੀ। ਪੰਦਰ੍ਹਵੀਂ ਸਦੀ ਤੀਕ ਸੋਨੇ ਦੇ ਸਿੱਕਿਆਂ ਨੂੰ ਪਰਚਲਤ ਕਰਨ ਦਾ ਜ਼ੋਰ ਰਿਹਾ। ਚਾਂਦੀ ਵੀ ਚਲਦੀ ਰਹੀ। ਸੋਲ੍ਹਵੀਂ ਸਦੀ ਵਿਚ ਇਟਲੀ ਦੇ ਟੈਸਟਨ (Teston) ਸਿੱਕੇ ਵਰਗੇ ਚਾਂਦੀ ਦੇ ਚੌੜੇ ਅਤੇ ਮੋਟੇ ਸਿੱਕੇ ਬਣਾਏ ਗਏ। ਫਰਾਂਸੀਸੀ ਇਨਕਲਾਬ ਅਧੀਨ ਲੂਈ ਸੋਲ੍ਹਵੇਂ ਨੇ ਪਹਿਲੀ ਵਾਰ ਸੰਵਿਧਾਨਕ ਬਾਦਸ਼ਾਹ ਦੀ ਹੈਸੀਅਤ ਵਿਚ ਸੋਨੇ, ਚਾਂਦੀ ਅਤੇ ਤਾਂਬੇ ਦੇ ਸਿੱਕੇ ਜਾਰੀ ਕੀਤੇ। ਸੰਨ 1793 ਤੋਂ ਸਾਰੇ ਸਿੱਕੇ ਗਣਤੰਤਰ ਰਾਜ ਵਲੋਂ ਜਾਰੀ ਕੀਤੇ ਗਏ। ਕੀਮਤੀ ਧਾਤਾਂ ਦੀ ਬਹੁਤ ਥੁੜ੍ਹ ਸੀ। ਸੋਨੇ ਅਤੇ ਚਾਂਦੀ ਦਾ ਵਿਮੁਲੀਕਰਨ ਕੀਤਾ ਗਿਆ ਅਤੇ ਉਨ੍ਹਾਂ ਦੀ ਥਾਂ ਭਾਰੀ ਮਿਕਦਾਰ ਵਿਚ ਤਾਂਬੇ ਨਾਲ ਕਾਗਜ਼ ਸਰਕੂਲੇਸ਼ਨ ਵਿਚ ਲਿਆਂਦਾ ਗਿਆ। ਸੰਨ 1793 ਵਿਚ ਦਸ਼ਮਲਵ-ਪ੍ਰਣਾਲੀ ਨੂੰ ਫਰੈਂਕ (Francs), ਡੇਸੀਮਾਈਮਜ਼ (decimes) ਅਤੇ ਸੈਂਟਾਈਮਜ਼ (centimes) ਵਿਚ ਤਬਦੀਲ ਕਰ ਦਿੱਤਾ। ਵੀਹਵੀਂ ਸਦੀ ਵਿਚ ਮਿਸ਼ਰਤ ਧਾਤ ਦੇ ਸਿੱਕੇ ਚਾਲੂ ਹੋ ਗਏ ਅਤੇ ਹੈਨਰੀ ਫਿਲਿਪ ਦੀ ਵਿਸ਼ੀ ਸਰਕਾਰ (Vichy Government) ਨੇ ਜਿਸਤ, ਲੋਹਾ ਅਤੇ ਐਲੂਮੀਨੀਅਮ ਧਾਤ ਦੇ ਸਿੱਕੇ ਵੀ ਜਾਰੀ ਕੀਤੇ। ਸੰਨ 1950 ਤੋਂ ਮਿਸ਼ਰਤ ਧਾਤ ਦੇ ਸਿੱਕਿਆਂ ਦੀ ਥਾਂ ਕਾਗਜ਼ੀ ਮੁਦਰਾ ਨੇ ਲੈ ਲਈ। ਅੱਜ ਕਲ੍ਹ ਫਰਾਂਸ ਦੇ ਸਿੱਕੇ ਦਾ ਨਾਂ ਫਰੈਂਕ ਹੈ।

**ਰੂਸ**—ਰੂਸ ਵਿਚ ਕੀਏੱਵ (Kiev) ਦੇ ਸ਼ਹਿਜ਼ਾਦਿਆਂ ਨੇ ਹੀ ਦਸਵੀਂ ਸਦੀ ਵਿਚ ਸਭ ਤੋਂ ਪਹਿਲਾਂ ਸਿੱਕੇ ਚਾਲੂ ਕੀਤੇ ਅਤੇ ਇਨ੍ਹਾਂ ਉੱਤੇ ਬਾਈਜ਼ਨਟੀਨੀ ਪਰਭਾਵ ਬਹੁਤ ਸੀ। ਮਗਰੋਂ ਸਟੇਪਲ (Staple) ਸਿੱਕਾ ਪ੍ਰਣਾਲੀ-ਚਾਲੂ ਹੋਈ। ਇਸ ਵਿਚ ਚਾਂਦੀ ਦਾ ਛੋਟਾ ਸਿੱਕਾ ਕੋਪੀਕ (Kopeck) ਅਤੇ ਉਸਦਾ ਅੱਧਾ ਡੈਂਗੀ (Dengi) ਜਾਰੀ ਕੀਤਾ ਗਿਆ। ਡੈਂਗੀ ਦੇ ਇਕ ਪਾਸੇ ਖ਼ਾਨ ਦਾ ਨਾਉਂ ਅਤੇ ਉਸਦਾ ਰੁਤਬਾ ਅਰਬੀ ਵਿਚ ਅਤੇ ਦੂਜੇ ਪਾਸੇ ਰੂਸ ਦੇ ਮਾਤਹਿਤ ਵੱਡੇ ਸ਼ਹਿਜ਼ਾਦੇ ਦਾ ਨਾਉਂ ਉਕਰਿਆ ਹੁੰਦਾ ਸੀ। ਸ਼ਹਿਜ਼ਾਦਿਆਂ ਦੀ ਤਾਕਤ ਵਧਣ ਨਾਲ ਖ਼ਾਨ ਦਾ ਨਾਉਂ ਹਟਾ ਦਿੱਤਾ ਗਿਆ ਅਤੇ ਈਵਾਨ ਚੌਥੇ (Ivan IV 1547-84) ਨੇ ਡੈਂਗੀ ਉੱਤੇ ਇਕ ਪਾਸੇ ਜ਼ਾਰ ਅਤੇ ਰੂਸ ਦੇ ਵਡੇ ਸ਼ਹਿਜ਼ਾਦੇ (Tsar and grand Prince of all Russia) ਦਾ ਚਿੰਨ੍ਹ ਅਤੇ ਦੂਸਰੇ ਪਾਸੇ ਇਕ ਘੋੜ ਸਵਾਰ ਦੇ ਚਿੰਨ੍ਹ ਉਕਰਾ ਕੇ ਇਸ ਨੂੰ ਪ੍ਰਮਾਣੀਕ ਕੀਤਾ। ਪੰਦਰਵੀਂ ਅਤੇ ਸਤਾਰ੍ਹਵੀਂ ਸਦੀ ਦੌਰਾਨ ਲਗਾਤਾਰ ਮੁਦਰਿਕ ਮੁਸ਼ਕਲ ਰਹੀ। ਪੀਟਰ ਮਹਾਨ (Peter the great, 1689-1725) ਨੇ ਕਰੰਸੀ ਦਾ ਪੁਨਰਗਠਨ ਕੀਤਾ। ਸੰਨ 1701 ਤੋਂ ਸੋਨੇ ਦੇ ਸਿੱਕੇ ਨਿਯਮ ਪੂਰਵਕ ਜਾਰੀ ਹੋਣ ਲਗ ਪਏ ਅਤੇ ਚਾਂਦੀ ਦੇ ਰੂਬਲ (Roubles), ਬਿਲਨ (billon) ਦੇ ਕੋਪੀਕ ਅਤੇ ਤਾਂਬੇ ਦੇ ਛੋਟੇ ਸਿੱਕੇ (fractions) ਵਿਖਾਈ ਦੇਣ ਲਗੇ। ਕੈਥਰੀਨ ਦੂਜੇ (Catherine II 1762-96) ਅਧੀਨ ਵਡੇ ਸਾਇਜ਼ ਵਿਚ ਤਾਂਬੇ ਦੇ ਰੂਬਲ ਚਾਲੂ ਕੀਤੇ ਗਏ ਅਤੇ ਇਸ ਸਮੇਂ ਤੋਂ ਪੰਜ-ਕੋਪੀਕ ਦਾ ਸਿੱਕਾ ਆਮ ਬਣਨ ਲਗ ਪਿਆ। ਉਨ੍ਹੀਵੀਂ ਸਦੀ ਵਿਚ ਰੂਸੀ ਸਿੱਕਾ-ਪ੍ਰਣਾਲੀ ਨੇ ਰਵਾਇਤੀ ਢੰਗ ਹੀ ਅਪਣਾਇਆ। ਚਾਂਦੀ ਦਾ ਰੂਬਲ 100 ਕੋਪੀਕਾਂ ਦੇ ਬਰਾਬਰ ਰੱਖਿਆ ਗਿਆ ਅਤੇ ਮੁਦਰਿਕ ਆਧਾਰ ਮੰਨਿਆ ਜਾਣ ਲਗ ਪਿਆ। ਰੂਸੀ ਇਨਕਲਾਬ ਦੇ ਸਮੇਂ ਤੋਂ ਵਧੇਰੇ ਕਰਕੇ ਕਾਂਸੀ ਦੇ ਸਿੱਕੇ ਬਣਨ ਲਗੇ। ਇਸ ਵਿਚ ਚਾਂਦੀ ਦੀ ਬਹੁਤ ਘਟ ਮਿਕਦਾਰ ਸੀ। ਸੋਨੇ ਦਾ ਅੰਸ਼ ਤਾਂ ਇਸ ਸਿੱਕੇ ਵਿਚ ਨਾਮਾਤਰ ਹੀ ਸੀ। ਛਾਪਿਆਂ ਵਿਚ ਹਥੌੜਾ, ਦਾਤਰੀ ਅਤੇ ਤਾਰੇ ਦੀ ਤਸਵੀਰ ਹੁੰਦੀ ਸੀ ਅਤੇ ਇਸਦੇ ਨਾਲ ਹੀ ਉਦਯੋਗਿਕ ਅਤੇ ਖੇਤੀ-ਬਾੜੀ ਦੇ ਚਿੰਨ੍ਹ ਵੀ ਹੁੰਦੇ ਸਨ। ਭਾਵੇਂ ਪਹਿਲਾਂ ਰੂਸੀ ਉਕਾਬ ਦੀ ਤਸਵੀਰ ਅੰਕਤ ਕੀਤੀ ਜਾਂਦੀ ਸੀ।

**ਚੀਨ**—ਚੀਨ ਵਿਚ ਸਭ ਤੋਂ ਪਹਿਲਾਂ ਕਾਂਸੀ ਧਾਤ ਦੇ ਛੋਟੇ ਬੇਲਚਿਆਂ (spades) ਅਤੇ ਚਾਕੂਆਂ (tao) ਦੇ ਰੂਪ ਵਿਚ ਸਿੱਕੇ ਹੁੰਦੇ ਸਨ। ਬੇਲਚੇ, ਬਿਲਹੁੱਕਾਂ (bill hooks) ਅਤੇ ਖੇਤੀ ਦੇ ਛੋਟੇ ਸੰਦਾਂ ਨੂੰ ਵਸਤ-ਵਟਾਂਦਰੇ ਦੇ ਤੌਰ ਤੇ ਵਰਤਿਆ ਜਾਂਦਾ ਸੀ। ਚਾਕੂਆਂ (tao) ਦੀ ਲੰਬਾਈ ਲਗਭਗ 6 ਇੰਚ ਹੁੰਦੀ ਸੀ ਅਤੇ ਇਨ੍ਹਾਂ ਉਤੇ ਇਸਦਾ ਮੁਲ ਅਤੇ ਜਾਰੀ ਕਰਨ ਵਾਲੇ ਦਾ ਨਾਂ ਹੁੰਦਾ ਸੀ। ਬੇਲਚਿਆਂ ਨੂੰ ਪੂ ਮੁਦਰਾ (pu-money) ਵਿਚ ਬਦਲ ਦਿਤਾ ਗਿਆ ਅਤੇ ਇਹ ਮੁਦਰਾ ਪੰਜਵੀਂ ਅਤੇ ਚੌਥੀ ਸਦੀ ਈ. ਪੂ. ਤਕ ਚਲਦੀ ਰਹੀ। ਗੋਲ ਸਿੱਕਾ ਜਿਨ੍ਹਾਂ ਦੇ ਵਿਚਕਾਰ ਮੋਰੀ ਹੁੰਦੀ ਸੀ, ਲਗਭਗ ਤੀਜੀ ਸਦੀ ਦੇ ਮੱਧ ਵਿਚ ਜਾਰੀ ਕੀਤਾ ਗਿਆ ਅਤੇ ਸ਼ਾ ਹਵਾਂਗ ਤੀ (Shah Huang Ti 221-210 ਈ. ਪੂ.) ਨੇ ਬਾਕੀ ਸਾਰੇ ਸਿੱਕੇ ਬੰਦ ਕਰਕੇ ਅੱਧੇ ਔਂਸ ਦਾ ਗੋਲ ਸਿੱਕਾ ਪਾਨ ਲਿਆਂਗ (Pan-liang) ਜਾਰੀ ਕੀਤਾ ਜੋ ਹਾਨ ਵੰਸ਼ (Han dynasty) ਨੇ ਜਾਰੀ ਰਖੇ। ਪਿਛੋਂ ਇਹ ਸਿੱਕਾ ਹੌਲੀ ਹੌਲੀ ਘਟ ਗਿਆ ਅਤੇ ਖੋਟਾ ਹੋ ਗਿਆ ਅਤੇ 118 ਈ. ਪੂ. ਵਿਚ ਬਾਦਸ਼ਾਹ ਵੂ ਤੀ (Wu Ti) ਨੇ ਪਾਂਚ-ਚੂ-ਪੀਸ (Five-chu-piece) ਸਿੱਕਾ ਜਾਰੀ ਕੀਤਾ ਅਤੇ ਇਹ ਸਿੱਕਾ ਅਗਲੀਆਂ ਅੱਠ ਸਦੀਆਂ ਤੀਕ ਸਾਰੇ ਚੀਨ ਵਿਚ ਚਲਦਾ ਰਿਹਾ। ਤਾਂ ਵੰਸ਼ (Tang Dynasty) ਦੇ ਭਾਰਤ ਵਿਚ ਆਉਣ ਨਾਲ ਪੰਜ-ਚੂ-ਪੀਸ ਸਿੱਕਾ ਖ਼ਤਮ ਹੋ ਗਿਆ ਅਤੇ ਬਾਦਸ਼ਾਹ ਕਾਓ ਸੂ (Kao-tsu) ਨੇ 618 ਈ. ਵਿਚ ਕਾਈ-ਯੂਆਨ (Kai-yuan) ਸਿੱਕਾ ਜਾਰੀ ਕੀਤਾ। ਦੱਖਣੀ ਸੁੰ ਵੰਸ਼ (Southern Sung Dynasty 1127-1279 ਈ.) ਨੇ ਆਪਣੇ ਸਿੱਕਿਆਂ ਦੇ ਪੁੱਠੇ ਪਾਸੇ ਤਾਰੀਖ ਅਤੇ ਤਾਜਪੋਸ਼ੀ (regnal) ਦਾ ਸਾਲ ਅੰਕਤ ਕੀਤਾ।

ਮਿੰਗ ਵੰਸ਼ (Ming Dynasty 1368-1644) ਨੇ ਸਿੱਕੇ ਦੇ ਪੁੱਠੇ ਪਾਸੇ ਉਤੇ ਟਕਸਾਲ ਦਾ ਨਾਂ ਅੰਕਤ ਕੀਤਾ ਅਤੇ ਇਸੇ ਤਰ੍ਹਾਂ ਚਿੰਗ ਵੰਸ਼ (Ching dynasty 1644-1912) ਨੇ ਕੀਤਾ। ਸਪੇਨੀ ਨਵ-ਆਬਾਦੀ ਅਤੇ ਮੈਕਸੀਕੋ ਦੇ ਡਾਲਰ, ਚੀਨ ਵਿਚ ਚਾਂਦੀ ਦੇ ਸਿੱਕੇ ਵਜੋਂ ਬਹੁਤ ਲੋਕ ਪ੍ਰਿਯ ਹੋ ਗਏ। ਉਨ੍ਹਵੀਂ ਸਦੀ ਵਿਚ ਚਾਂਦੀ ਦਾ ਸਿੱਕਾ ਪ੍ਰਣਾਲੀ ਚਾਲੂ ਕਰਨ ਦੀਆਂ ਕੋਸ਼ਿਸ਼ਾਂ ਕੀਤੀਆਂ ਗਈਆਂ। ਵੀਹਵੀਂ ਸਦੀ ਵਿਚ ਇਥੇ ਵੀ ਚਾਂਦੀ ਦੇ ਡਾਲਰ ਜਾਰੀ ਕੀਤੇ ਗਏ। ਇਸ ਗਣਤੰਤਰ ਚੀਨ ਅਤੇ ਫ਼ਾਰਮੂਸਾ (ਤੈਵਾਨ) ਵਿਚ ਯੂਆਨ (Yuan, dollar) ਮੁਦਰਾ ਦੇ ਰੂਪ ਵਿਚ ਚਲ ਰਿਹਾ ਹੈ। ਯੂਆਨ 10 ਚਿਆਓ (chiao) ਅਤੇ ਚਿਆਓ 10 ਫੈੱਨ (fen) ਵਿਚ ਵੰਡਿਆ ਹੋਇਆ ਹੈ। ਸੰਨ 1955 ਵਿਚ ਨਵਾਂ ਯੂਆਨ (10,000 ਪੁਰਾਣੇ ਯੂਆਨ) ਜਾਰੀ ਕੀਤਾ ਗਿਆ।

**ਜਾਪਾਨ**—ਜਾਪਾਨ ਵਿਚ ਸਿੱਕਾ-ਪ੍ਰਣਾਲੀ ਦਸਵੀਂ ਸਦੀ ਵਿਚ

ਚਾਲੂ ਕੀਤੀ ਗਈ। ਇਹ ਚੀਨ ਦੇ ਨਮੂਨੇ ਤੇ ਆਧਾਰਤ ਸੀ। ਸਮੇਂ ਸਮੇਂ ਸਿਰ ਸੋਨੇ ਦਾ ਚੌਕੋਰ ਸ਼ਕਲ ਵਾਲਾ ਵੱਡਾ ਸਿੱਕਾ ਜਾਰੀ ਕੀਤਾ ਗਿਆ। ਸੰਨ 1868 ਵਿਚ ਆਧੁਨਿਕ ਲੀਹਾਂ ਤੇ ਟਕਸਾਲ ਸਥਾਪਤ ਕੀਤੀ ਗਈ ਅਤੇ ਸੋਨੇ ਚਾਂਦੀ ਅਤੇ ਤਾਂਬੇ ਦੇ ਸਿੱਕੇ ਪੱਛਮ ਦੇ ਆਧਾਰ ਤੇ ਨਿਯਮ-ਪੂਰਵਕ ਜਾਰੀ ਕੀਤੇ ਗਏ। ਦੂਜੇ ਵਿਸ਼ਵ ਯੁੱਧ ਤੋਂ ਬਾਅਦ ਯੈੱਨ(Yen) ਨੂੰ ਮੁਦਰਾ ਦੀ ਇਕਾਈ ਦੇ ਤੌਰ ਤੇ ਰੱਖ ਲਿਆ ਗਿਆ। ਅੱਜ ਕਲ੍ਹ ਇਥੇ 1, 5, 10, 50 ਅਤੇ 100 ਯੈੱਨ ਦੇ ਸਿੱਕੇ ਅਤੇ 100, 500, 1000, 5000, ਅਤੇ 10000 ਯੈੱਨ ਦੇ ਬੈਂਕ ਆਫ਼ ਜਾਪਾਨ ਦੇ ਨੋਟ ਪ੍ਰਚਲਿਤ ਹਨ।

**ਕੋਰੀਆ**–ਕੋਰੀਆ ਵਿਚ ਮੁਦਰਿਕ ਇਕਾਈ ਵਨ ( Won ) ਪ੍ਰਚਲਿਤ ਹੈ ਅਤੇ ਇਕ ਵਨ 100 ਜੁਨ ( Jun ) ਵਿਚ ਵੰਡਿਆ ਹੋਇਆ ਹੈ।

**ਦੱਖਣੀ ਤੇ ਉੱਤਰੀ ਵੀਤਨਾਮ**–ਦੱਖਣੀ ਵੀਤਨਾਮ ਵਿਚ ਮੁਦਰਿਕ ਦੀ ਇਕਾਈ ਪਿਆਸਟਰ (Piastre V N) ਹੈ। ਉੱਤਰੀ ਵੀਤਨਾਮ ਵਿਚ ਮੁਦਰਿਕ ਇਕਾਈ ਡਾਂਗ (Dong) ਹੈ ਅਤੇ ਇਹ 100 ਸੂ (Sau) ਦੇ ਬਰਾਬਰ ਹੈ। 1, 2, 5 ਸੂ ਦੇ ਸਿੱਕੇ ਅਤੇ 1,2 ਅਤੇ 5 ਡਾਂਗ ਦੇ ਨੋਟ ਵੀ ਪ੍ਰਚਲਿਤ ਹਨ।

**ਥਾਈਲੈਂਡ**–ਥਾਈਲੈਂਡ ਵਿਚ ਮੁਦਰਿਕ ਇਕਾਈ ਦਾ ਨਾਂ ਬਾਹਟ (Baht) ਹੈ ਅਤੇ ਪਹਿਲਾਂ ਇਸ ਨੂੰ ਅੰਗਰੇਜ਼ੀ ਵਿਚ ਟਿਕਲ (Tical) ਕਿਹਾ ਜਾਂਦਾ ਸੀ। ਬਾਹਟ 100 ਸਟੰਗ (Satang) ਵਿਚ ਵੰਡਿਆ ਹੋਇਆ ਹੈ। ਚਾਂਦੀ ਦੇ ਸਿੱਕੇ ਬਿਲਕੁਲ ਬੰਦ ਹੋ ਗਏ ਹਨ ਅਤੇ ਨਿਕਲ, ਤਾਂਬੇ, ਕਲੀ ਅਤੇ ਕਾਂਸੀ ਦੇ ਸਿੱਕੇ ਹੀ ਕੇਵਲ 1 ਬਾਹਟ ਅਤੇ 50, 25, 10, 5 ਸਟੰਗ ਦੇ ਬਣਾਏ ਜਾਂਦੇ ਹਨ। ਸੰਨ 1902 ਵਿਚ ਪਹਿਲਾਂ ਕਰੰਸੀ ਨੋਟ ਜਾਰੀ ਕੀਤੇ ਗਏ ਸਨ। ਅੱਜ ਕਲ੍ਹ 5, 10, 20, 100 ਬਾਹਟ, ਨੋਟ ਰੂਪ ਵਿਚ ਪ੍ਰਚਲਿਤ ਹਨ।

**ਅਫ਼ਰੀਕਾ**–ਉੱਤਰੀ ਅਫ਼ਰੀਕਾ ਵਿਚ ਪੁਰਾਤਨ ਕਾਲ, ਮਧ ਕਾਲ ਅਤੇ ਆਧੁਨਿਕ ਕਾਲ ਦੇ ਸਿੱਕੇ ਵੀ ਮਿਲਦੇ ਹਨ। ਇਹ ਸਾਰੇ ਯੂਨਾਨੀ ਸਿੱਕੇ ਰੋਮਨ, ਯੂਰਪੀ ਅਤੇ ਇਸਲਾਮੀ ਨਮੂਨਿਆਂ ਉੱਤੇ ਬਣੇ ਹੋਏ ਹਨ। ਸੱਤਵੀਂ ਸਦੀ ਵਿਚ ਅਰਬਾਂ ਦੀ ਜਿੱਤ ਦੇ ਸਮੇਂ ਤੋਂ ਉੱਤਰੀ ਅਫ਼ਰੀਕਾ ਵਿਚ ਦੀਨਾਰ (Dinar) ਅਤੇ ਦਰਹਮ (Dirham) ਦੀ ਇਸਲਾਮੀ ਸਿੱਕਾ ਪ੍ਰਣਾਲੀ ਪ੍ਰਚਲਿਤ ਰਹੀ। ਇਥੋਪੀਆ ਵਿਚ ਬਾਦਨ-ਤੀਨੀ ਕਾਲ ਦੇ ਸ਼ੁਰੂ ਵਿਚ ਅਰਬ ਦੇ ਨਮੂਨਿਆਂ ਤੇ ਅਧਾਰਤ ਸਿੱਕਾ-ਪ੍ਰਣਾਲੀ ਸ਼ੁਰੂ ਹੋਈ। ਆਧੁਨਿਕ ਕਾਲ ਵਿਚ ਇਥੇ ਚਾਂਦੀ ਦੇ ਮੇਰੀਆ ਥਰੇਸਾ ਟਾਲਰ (Maria theresa thalers) ਨਾਮੀ ਸਿੱਕੇ ਬਹੁਤ ਚਲਦੇ ਰਹੇ। ਮੈਨੇਲਿਕ ਦੂਜੇ ( Menelik II–1889-1913 ) ਦੇ ਸਮੇਂ ਅਤੇ ਉਸ ਤੋਂ ਮਗਰੋਂ ਸੋਨੇ, ਚਾਂਦੀ ਅਤੇ ਕਾਂਸੀ ਦੇ ਸਿੱਕਿਆਂ ਉੱਤੇ ਬਾਦਸ਼ਾਹਾਂ ਦੀਆਂ ਤਸਵੀਰਾਂ ਅੰਕਿਤ ਕੀਤੀਆਂ ਗਈਆਂ। ਅੱਜ ਕਲ੍ਹ ਇਥੇ ਡਾਲਰ ਨਾਂ ਦੀ ਕਰੰਸੀ ਦੀ ਇਕਾਈ ਹੈ ਅਤੇ ਇਹ 100 ਸੈਂਟਾਂ ਵਿਚ ਵੰਡੀ ਹੋਈ ਹੈ। ਇਕ ਡਾਲਰ ਵਿਚ 5.52 ਗ੍ਰੇਨ ਸ਼ੁੱਧ ਸੋਨਾ ਹੁੰਦਾ ਹੈ। ਇਥੋਪੀਅਨ ਡਾਲਰ 1, 5, 10, 20, 50, 100 ਅਤੇ 500 ਦੇ ਨੋਟ ਦੇ ਰੂਪ ਵਿਚ ਹਨ ਅਤੇ ਕਾਂਸੀ ਦੇ ਸਿੱਕੇ 1,5,10 25 ਸੈਂਟ ਦੇ ਰੂਪ ਵਿਚ ਪ੍ਰਚਲਿਤ ਹਨ।

1949 ਤੋਂ ਬਾਅਦ ਲਿਬੀਆ ਵਿਚ ਵੀ ਸਿੱਕਾ-ਪ੍ਰਣਾਲੀ ਵਿਚ ਇਦਰੀਸ ਪਹਿਲੇ(Idris 1) ਦੀਆਂ ਸੁੰਦਰ ਤਸਵੀਰਾਂ ਅੰਕਿਤ ਕੀਤੀਆਂ ਗਈਆਂ। ਅੱਜ ਕਲ੍ਹ ਇਥੇ ਦੀਨਾਰ ਨਾਂ ਦਾ ਸਿੱਕਾ ਚਲਦਾ ਹੈ ਅਤੇ ਇਹ 105 ਦਰਹਮਾਂ ਵਿਚ ਵੰਡਿਆ ਹੋਇਆ ਹੈ। ਲਾਈਬੇਰੀਆ (Liberia ) ਵਿਚ ਲਗਭਗ ਇਕ ਸਦੀ ਤਾਂਬੇ ਜਾਂ ਕਾਂਸੀ ਦੇ ਸਿੱਕੇ ਚਲਦੇ ਰਹੇ। 3 ਨਵੰਬਰ, 1943 ਤੋਂ ਇਥੇ ਸੰਯੁਕਤ ਰਾਜ ਦੀ ਕਰੰਸੀ ਚਲ ਰਹੀ ਹੈ। ਪਰ ਇਥੇ ਚਾਂਦੀ ਅਤੇ ਤਾਂਬੇ ਦੇ ਸਿੱਕੇ ਵੀ ਚਲਦੇ ਹਨ। ਸਾਰਾ ਸਰਕਾਰੀ ਲੇਖਾ ਡਾਲਰ ਅਤੇ ਸੈਂਟਾਂ ਵਿਚ ਰੱਖਿਆ ਜਾਂਦਾ ਹੈ। ਲਾਈਬੇਰੀਆ ਵਿਚ, (ਯੂ. ਐਸ.) ਇਕ ਡਾਲਰ, 50, 25, 10 ਅਤੇ 5 ਸੈਂਟ ਦੇ ਸਿੱਕੇ ਚਾਂਦੀ ਵਿਚ ਅਤੇ 2 ਅਤੇ 1 ਸੈਂਟ ਦੇ ਸਿੱਕੇ ਮਿਸ਼੍ਰਤ ਧਾਤ (alloy)ਵਿਚ ਪ੍ਰਚਲਿਤ ਹਨ। ਅੰਗੋਲਾ ਵਿਚ ਸੰਨ 1914 ਤੋਂ ਬਾਅਦ ਤਾਂਬੇ ਦੇ ਸਿੱਕੇ ਬਣਦੇ ਰਹੇ ਹਨ। ਸੰਨ 1887 ਵਿਚ ਤਾਂਬੇ ਦੇ ਸਿੱਕੇ ਜਾਰੀ ਕੀਤੇ ਗਏ। ਅੱਜ ਕਲ੍ਹ ਗਣਤੰਤਰ ਕਾਂਗੋ (Republic of Congo) ਵਿਚ ਮੁਦਰਿਕ ਇਕਾਈ ਸੀ. ਐਫ. ਏ. ਫ਼ਰੈਂਕ (C. F. A. Franc) ਅਤੇ ਲੋਕ ਰਾਜ ਗਣਤੰਤਰ ਕਾਂਗੋ (Democratic Republic of Congo) ਵਿਚ ਕਾਂਗੋ ਫ਼ਰੈਂਕ ( Congo franc) ਮੁਦਰਿਕ ਇਕਾਈ ਪ੍ਰਚਲਿਤ ਹੈ। ਅਫ਼ਰੀਕਾ ਦੇ ਸੁਤੰਤਰ ਦੇਸ਼ਾਂ ਨੇ ਅੱਜ ਕਲ੍ਹ ਦਸ਼ਮਲਵ ਪ੍ਰਣਾਲੀ ਅਪਣਾ ਲਈ ਹੈ।

**ਆਸਟ੍ਰੇਲੀਆ**–ਆਸਟ੍ਰੇਲੀਆ ਸਿੱਕਾ-ਪ੍ਰਣਾਲੀ ਵਿਸਤ੍ਰਿਤ ਨਹੀਂ ਹੈ। ਇਥੇ ਸਿੱਕਾ-ਪ੍ਰਣਾਲੀ ਦਾ ਸਾਰਾ ਵਿਕਾਸ ਉਨ੍ਹੀਵੀਂ ਅਤੇ ਵੀਹਵੀਂ ਸਦੀ ਵਿਚ ਹੀ ਹੋਇਆ ਹੈ। ਸੰਨ 1813 ਵਿਚ ਇਥੇ ਹੋਲੀ ਡਾਲਰ (holey dollar) ਜਾਰੀ ਕੀਤਾ ਗਿਆ। ਇਸ ਦੇ ਵਿਚਾਲੇ ਇਕ ਮੋਰੀ ਹੁੰਦੀ ਸੀ ਅਤੇ ਇਹ ਪੰਜ ਸ਼ਿਲਿੰਗਾਂ ਦੇ ਬਰਾਬਰ ਹੁੰਦਾ ਸੀ। ਸੰਨ 1850 ਵਿਚ ਸੋਨੇ ਦੇ ਪ੍ਰਾਈਵੇਟ ਤੌਰ ਤੇ ਸਿੱਕੇ ਬਣਾਏ। ਕੁਝ ਬਰਤਾਨਵੀ ਸਾਵਰਿਨ ਵੀ ਬਣਾਏ ਗਏ ਅਤੇ ਇਨ੍ਹਾਂ ਉਤੇ ਟਕਸਾਲ ਦੇ ਚਿੰਨ੍ਹ ਹੁੰਦੇ ਸਨ। ਅਜ ਕਲ੍ਹ ਇਥੇ ਆਸਟ੍ਰੇਲੀਅਨ ਡਾਲਰ ($ A) ਨੋਟ ਦੇ ਰੂਪ ਵਿਚ ਪ੍ਰਚਲਿਤ ਹੈ।

**ਉੱਤਰੀ ਅਮਰੀਕਾ**–ਉੱਤਰੀ ਅਮਰੀਕੀ ਕਲੋਨੀਆਂ ਵਿਚ ਸਭ ਤੋਂ ਪਹਿਲਾਂ ਚਾਂਦੀ ਦੇ ਸ਼ਿਲਿੰਗ, ਛੇ-ਪੈਂਸ, ਤਿੰਨ-ਪੈਂਸ ਆਦਿ ਦੇ ਸਿੱਕੇ ਜਾਰੀ ਕੀਤੇ ਗਏ ਜੋ 1652 ਤੋਂ 1682 ਤਕ ਚਲਦੇ ਰਹੇ। ਸੰਨ 1688 ਵਿਚ ਸ਼ਾਹੀ ਟਕਸਾਲ ਨੇ ਟਿਨ ਦੇ ਫਾਰਦਿੰਗਜ਼ (Tin farthings) ਜਾਰੀ ਕੀਤੇ ਜਿਨ੍ਹਾਂ ਉੱਤੇ ਜੇਮਜ਼ ਦੂਜੇ ਦੀ ਘੋੜੇ ਉੱਤੇ ਸਵਾਰ ਹੋਣ ਦੀ ਤਸਵੀਰ ਸੀ। ਸੰਨ 1794 ਵਿਚ ਸੰਯੁਕਤ ਰਾਜ ਨੇ ਡਾਲਰ ਤੇ ਆਧਾਰਤ ਦਸ਼ਮਲਵ ਪ੍ਰਣਾਲੀ ਚਾਲੂ ਕੀਤੀ। ਇਕ ਡਾਲਰ 100 ਸੈਂਟਾਂ ਦੇ ਬਰਾਬਰ ਰਖਿਆ ਗਿਆ। ਸੰਨ 1851-1900 ਵਿਚਕਾਰ ਕਾਂਸੀ ਦਾ ਦੋ ਸੈਂਟ ਦਾ, ਨਿਕਲ ਅਤੇ ਚਾਂਦੀ ਦਾ ਤਿੰਨ ਸੈਂਟ ਦਾ ਅਤੇ ਚਾਂਦੀ ਦਾ ਵੀਹ ਸੈਂਟ ਦਾ ਸਿੱਕਾ ਜਾਰੀ ਕੀਤਾ ਗਿਆ। ਪੂਰਬੀ ਦੇਸ਼ਾਂ ਨਾਲ ਵਪਾਰ ਵਿਚ ਵਰਤੋਂ ਲਈ ਚਾਂਦੀ ਦਾ ਵਪਾਰਕ ਡਾਲਰ ਚਾਲੂ ਕੀਤਾ ਗਿਆ। ਸੋਨੇ ਦੇ ਤਿੰਨ ਅਤੇ ਚਾਰ ਡਾਲਰ ਦੇ ਸਿੱਕੇ ਬਣਾਏ ਗਏ। ਪਰ ਇਹ ਕਾਮਯਾਬ ਨਾ ਹੋ ਸਕੇ। ਸੰਨ 1935 ਵਿਚ ਸਿੱਕਾ-ਪ੍ਰਣਾਲੀ ਬੰਦ ਕਰ ਦਿੱਤੀ ਗਈ। ਅੱਜ ਕਲ੍ਹ ਇਥੇ ਵਟਾਂਦਰੇ ਕਰਕੇ ਡਾਲਰ ਕਾਗਜ਼ੀ ਨੋਟ ਦੇ ਰੂਪ ਵਿਚ ਪ੍ਰਚਲਿਤ ਹੈ।

**ਲਾਤੀਨੀ ਅਮਰੀਕਾ**–ਲਾਤੀਨੀ ਅਮਰੀਕਾ ਵਿਚ ਸਪੇਨੀ ਹਾਕਮਾਂ ਨੇ, ਮੈਕਸੀਕੋ ਸਿਟੀ ਤੋਂ ਲਗਭਗ 1535 ਵਿਚ, ਪੋਟੋਸੀ(Potosi) ਤੋਂ 1572 ਵਿਚ, ਲੀਮਾ ਤੋਂ(lima )ਲਗਭਗ 1568 ਵਿਚ, ਗੁਆਤੇਮਾਲਾ (Guatemala) ਤੋਂ 1733 ਵਿਚ, ਬੋਗੋਟਾ (Bogota) ਤੋਂ 1765 ਵਿਚ ਸਿੱਕੇ ਜਾਰੀ ਕੀਤੇ। ਛੋਟੇ ਸਿੱਕਿਆਂ ਤੋਂ ਇਲਾਵਾ ਅੱਠ ਰੀਆਲਾਂ ( reals ) ਦੇ ਸਿੱਕੇ ਵੀ ਪ੍ਰਚਲਿਤ ਸਨ। ਇਨ੍ਹਾਂ ਵਿਚੋਂ ਕੁਝ ਸਿੱਕੇ ਗੋਲ ਹੁੰਦੇ ਸਨ ਜਿਨ੍ਹਾਂ ਵਿਚੋਂ ਕਈ ਅਣਘੜ ਟਿੱਕੀਆਂ(Rough Planchets) ਵਰਗੇ ਹੁੰਦੇ ਸਨ ਜਿਨ੍ਹਾਂ ਨੂੰ ਕਾਬਜ਼ (Cobs)ਕਿਹਾ ਜਾਂਦਾ ਸੀ। ਡਾਲਰ ਅਤੇ ਅੱਠ ਐਸਕੂਡੋ ਦੇ ਸਿੱਕੇ (Pieces of eight escudos) (16 ਡਾਲਰ) ਵੀ ਬਹੁਤ ਪ੍ਰਚਲਿਤ ਸਨ।

ਬ੍ਰਾਜ਼ੀਲ ਵਿਚ ਪੁਰਤਗੇਜ਼ੀਆਂ ਨੇ 1695 ਤੋਂ ਸਿੱਕੇ ਜਾਰੀ ਕੀਤੇ। ਸੋਨੇ ਦੇ ਸਿੱਕਿਆਂ ਨੂੰ ਜੋ (Joea) ਕਿਹਾ ਜਾਂਦਾ ਸੀ। 15 ਮਈ, 1970 ਨੂੰ ਕਰੂਜ਼ੇਰੋ (Cruzeiro), ਬ੍ਰਾਜ਼ੀਲ ਦੀ ਮੁਦਰਿਕ ਇਕਾਈ ਵਜੋਂ ਅਪਨਾਇਆ ਗਿਆ ਅਤੇ ਇਕ ਕਰੂਜ਼ੇਰੋ 100 ਸੈਂਟਾਵੋਸ (Centavos) ਵਿਚ ਵੰਡਿਆ ਹੋਇਆ ਹੈ।

ਦੱਖਣੀ ਅਤੇ ਕੇਂਦਰੀ ਅਮਰੀਕਾ ਨੇ ਆਜ਼ਾਦੀ ਪ੍ਰਾਪਤ ਕਰਨ ਉਪਰੰਤ ਹੀ ਸਿੱਕੇ ਜਾਰੀ ਕੀਤੇ। ਪੈਰਾਗਵਾ (Paraguay) ਨੇ ਵੀ ਥੋੜ੍ਹੇ ਜਿਹੇ ਸਿੱਕੇ ਜਾਰੀ ਕੀਤੇ। 5 ਅਕਤੂਬਰ, 1943 ਨੂੰ ਗੁਆਰਾਨੀ (Gwarani) ਮੁਦਰਿਕ ਇਕਾਈ ਅਪਨਾਈ ਗਈ ਅਤੇ ਇਹ 100 ਕਾਗ਼ਜ਼ ਦੇ ਪੁਰਾਣੇ ਪੇਸੋਆਂ, (Old Papar pesos) ਦੇ ਬਰਾਬਰ ਸੀ। ਉਨੀਵੀਂ ਸਦੀ ਵਿਚ ਕੋਲੰਬੀਆ (Colmbia) ਵਿਚ ਬਹੁਤ ਟਕਸਾਲਾਂ ਉੱਨਤ ਹੋਈਆਂ। ਇਥੇ 1, 5, 10, 20, 50, 100 ਅਤੇ 500 ਦੇ ਸੋਨੇ ਦੇ ਪੇਸੋ ਚਲਦੇ ਹਨ।

ਹ. ਪੁ.—ਐਵ. ਐਨ. 10:143; ਚੇਂਬ. ਐਨ. 14:317; ਐਨ. ਬ੍ਰਿ. 16:781

**ਸ਼ਿੰਕੇਲ, ਕਾਰਲ ਫਰੈਡਰਿਕ** (Schinkel, Karl Friedrich; 1781-1841) : ਇਹ ਇਕ ਜਰਮਨ ਚਿਤਰਕਾਰ ਅਤੇ ਉਸਾਰੀ-ਮਾਹਰ ਸੀ। ਇਸ ਦਾ ਜਨਮ 13 ਮਾਰਚ, 1781 ਨੂੰ ਨੌਇਰੂਪੀਨ (Neuruppin), ਜਰਮਨੀ ਵਿਚ ਹੋਇਆ। ਇਸਨੇ ਬਰਲਿਨ ਅਤੇ ਰੋਮ ਵਿਚ ਉਸਾਰੀ-ਕਲਾ ਦਾ ਕੰਮ ਸਿੱਖਿਆ। ਭਾਵੇਂ ਇਸਨੇ 1798 ਵਿਚ ਆਪਣਾ ਉਸਾਰੀ-ਕਲਾ ਦਾ ਕੰਮ ਵੀ ਛੋਹ ਲਿਆ ਸੀ ਪਰ ਸੰਨ 1816 ਤਕ ਇਹ ਬਹੁਤ ਕਰਕੇ ਰੋਮਾਂਚਿਕ-ਦ੍ਰਿਸ਼ ਚਿਤਰ ਹੀ ਤਿਆਰ ਕਰਦਾ ਰਿਹਾ। ਇਸਦਾ ਸਭ ਤੋਂ ਪਹਿਲਾ ਡੀਜ਼ਾਈਨ ਬਰਲਿਨ ਵਿਚ ਨਿਊ ਵਾਹੇ (Neue Wache) ਇਮਾਰਤ ਦਾ ਸੀ। ਇਸ ਤੋਂ ਮਗਰੋਂ ਇਸਨੇ ਬਰਲਿਨ ਅਤੇ ਪੋਟਸਡੈਮ (Potsdam) ਵਿਚ ਕਈ ਇਮਾਰਤਾਂ ਦੇ ਡੀਜ਼ਾਈਨ ਤਿਆਰ ਕੀਤੇ।

ਬਰਲਿਨ ਦਾ 'ਰਾਇਲ ਥੀਏਟਰ' (Royal Theater) 'ਪੁਰਾਣਾ, ਅਜਾਇਬ-ਘਰ ਅਤੇ ਪ੍ਰਿੰਸ ਕਾਰਲ ਪੈਲੇਸ (Prinz karl Palace) ਆਦਿ ਇਮਾਰਤਾਂ ਦੇ ਡੀਜ਼ਾਈਨ ਇਸੇ ਦੇ ਤਿਆਰ ਕੀਤੇ ਹੋਏ ਹਨ।

ਇਸ ਦੀ ਮੌਤ ਬਰਲਿਨ ਵਿਚ 9 ਅਕਤੂਬਰ, 1841 ਨੂੰ ਹੋਈ।

ਹ. ਪੁ.—ਐਨ. ਅਮ. 24:373

**ਸ਼ਿਕੋਹਾਬਾਦ** (Shikohabad) : ਇਹ ਉੱਤਰ ਪ੍ਰਦੇਸ਼ ਦੇ ਮੈਨਪੁਰੀ (Mainpuri) ਜ਼ਿਲ੍ਹੇ ਵਿਚ ਇਸੇ ਨਾਂ ਦੀ ਤਹਿਸੀਲ ਦਾ ਸਦਰ ਮੁਕਾਮ ਹੈ ਜੋ ਮੁਖ ਸੜਕ ਦੀ ਆਗਰਾ ਬ੍ਰਾਂਚ ਉੱਤੇ ਸਥਿਤ ਹੈ। ਕਿਹਾ ਜਾਂਦਾ ਹੈ ਕਿ ਰਾਪੜੀ (Rapri) ਤੋਂ ਆਏ ਮੁਸਲਮਾਨਾਂ ਨੇ ਇਹ ਕਸਬਾ ਵਸਾਇਆ ਸੀ ਜਿਨ੍ਹਾਂ ਕਰਕੇ ਇਸਦਾ ਪਹਿਲਾ ਨਾਂ ਮੁਹੰਮਦਾਬਾਦ ਸੀ। ਬਾਅਦ ਵਿਚ ਦਾਰਾ ਸ਼ਿਕੋਹ ਦੇ ਸਤਕਾਰ ਵਜੋਂ ਇਸ ਦਾ ਨਾਂ ਸ਼ਿਕੋਹਾਬਾਦ ਰਖਿਆ ਗਿਆ। ਮਰਹੱਟਿਆਂ ਦਾ ਵੀ ਇਥੇ ਕਬਜ਼ਾ ਰਿਹਾ ਅਤੇ ਉਨ੍ਹਾਂ ਇਥੇ ਇਕ ਕਿਲ੍ਹਾ ਤਿਆਰ ਕਰਵਾਇਆ। ਅਠ੍ਹਾਰਵੀਂ ਸਦੀ ਦੌਰਾਨ ਵੱਖ ਵੱਖ ਸਮਿਆਂ ਤੇ ਇਥੇ ਜਾਟ, ਰੋਹਲ, ਹਿੰਮਤਬਹਾਦਰ ਅਤੇ ਔਧਾਂ (Oudh) ਆਦਿ ਕੌਮਾਂ ਦਾ ਕਬਜ਼ਾ ਰਿਹਾ। ਸੰਨ 1801 ਵਿਚ ਇਹ ਅੰਗਰੇਜ਼ਾਂ ਦੇ ਕਬਜ਼ੇ ਵਿਚ ਆ ਗਿਆ ਜਿਨ੍ਹਾਂ ਨੇ ਕਸਬੇ ਦੇ ਦੱਖਣ ਪੱਛਮ ਵੱਲ ਫ਼ੌਜੀ ਛਾਉਣੀ ਸਥਾਪਤ ਕੀਤੀ। ਇਥੇ ਕਪੜੇ ਦਾ ਉਦਯੋਗ ਹੈ।

ਆਬਾਦੀ—31447 (1971)

27° 6′ ਉ. ਵਿਥ.; 78° 57′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 22

**ਸ਼ਿਖੰਡੀ** : ਇਹ ਰਾਜਾ ਦਰੋਪਦ ਦਾ ਪੁੱਤਰ ਸੀ ਜੋ ਅਸਲ ਵਿਚ ਪਿਛਲੇ ਜਨਮ ਵਿਚ ਇਸਦੀ ਕਰਤੀ 'ਸ਼ਿਖੰਡਨੀ' ਸੀ। ਰਵਾਇਤ ਅਨੁਸਾਰ ਇਹ ਉਨ੍ਹਾਂ ਇਸਤਰੀਆਂ ਵਿਚੋਂ ਇਕ ਸੀ ਜਿਨ੍ਹਾਂ ਨੂੰ ਭੀਸ਼ਮ ਆਪਣੇ ਭਰਾ ਵਿਚਿਤ੍ਰਵੀਰਯ ਲਈ ਉਧਾਲ ਕੇ ਲੈ ਆਇਆ ਸੀ ਅਤੇ ਭੀਸ਼ਮ ਤੋਂ ਬਦਲਾ ਲੈਣ ਲਈ ਪਰਸੂਰਾਮ ਦੇ ਵਰਦਾਨ ਜਾਂ ਸਥੂਲਾਕਰਣ ਨਾਂ ਦੇ ਯਕਸ਼ ਦੀ ਕਿਰਪਾ ਨਾਲ ਇਹ ਰਾਜਾ ਦਰੋਪਦ ਦੇ ਘਰ ਪੁੱਤਰ ਰੂਪ ਵਿਚ ਜਨਮਿਆ। ਇਸਦਾ ਵਰਣਨ ਮਹਾਭਾਰਤ ਵਿਚ ਆਉਂਦਾ ਹੈ। ਇਹ ਕੌਰਵਾਂ ਵਲੋਂ ਪਾਂਡਵਾਂ ਵਿਰੁੱਧ ਲੜਿਆ। ਕੁਰਖੇਤਰ ਦੇ ਮੈਦਾਨ ਵਿਚ ਜਦੋਂ ਭੀਸ਼ਮ ਅਰਜੁਨ ਦੇ ਮੁਕਾਬਲੇ ਲਈ ਆਇਆ ਤਦ ਸ਼ਿਖੰਡੀ ਅਰਜੁਨ ਦੇ ਸਾਹਮਣੇ ਆ ਖਲੋਤਾ। ਭੀਸ਼ਮ ਨੇ ਇਸ ਨੂੰ ਆਪਣੀ ਭਰਜਾਈ ਜਾਣ ਕੇ ਵਾਰ ਨਾ ਕੀਤਾ ਅਤੇ ਅਰਜੁਨ ਨੇ ਭੀਸ਼ਮ ਨੂੰ ਤੀਰਾਂ ਨਾਲ ਪਰੋ ਦਿੱਤਾ। ਕਹਿੰਦੇ ਹਨ ਕਿ ਜਿਸ ਤੀਰ ਨਾਲ ਭੀਸ਼ਮ ਦੀ ਮੌਤ ਹੋਈ ਸੀ ਉਹ ਸ਼ਿਖੰਡੀ ਨੇ ਹੀ ਚਲਾਇਆ ਸੀ। ਯੁੱਧ ਦੇ ਅਠਾਰ੍ਹਵੇਂ ਦਿਨ ਸ਼ਿਖੰਡੀ ਅਸ਼ਵਥਾਮਾ ਦੇ ਹੱਥੋਂ ਮਾਰਿਆ ਗਿਆ।

ਹ. ਪੁ.—ਮਹਾਭਾਰਤ; ਮ. ਕੋ; ਡਿ. ਹਿੰ. ਮਾਈ. ਡਾਊਸਨ ; ਹਿੰ. ਵਿ. 11

**ਸਿੱਖ ਧਰਮ** : ਮੁੱਖ ਸ਼ਬਦ—ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ (ਭਾਈ ਕਾਨ੍ਹ ਸਿੰਘ, ਨਾਭਾ) ਦੇ ਕਥਨ ਅਨੁਸਾਰ ਸਿੱਖ ਦਾ ਅਰਥ-ਭਾਵ ਹੈ "ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਨੁਗਾਮੀ, ਜਿਸ ਨੇ ਸਤਿਗੁਰੂ ਨਾਨਕ ਦੇਵ ਦਾ ਸਿੱਖ ਧਰਮ ਧਾਰਨ ਕੀਤਾ ਹੈ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਆਪਣਾ ਧਰਮ ਗ੍ਰੰਥ ਮੰਨਦਾ ਹੈ ਅਤੇ ਦਸ ਸਤਿਗੁਰਾਂ ਨੂੰ ਇਕ ਰੂਪ ਸਮਝਦਾ ਹੈ।" "ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ... ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ" (ਵਾਰ ਗਉੜੀ ਮਹਲਾ 4) "ਆਪੁ ਛਡਿ ਸਦਾ ਰਹੈ ਪਰਣੈ ਗੁਰ ਬਿਨੁ ਅਵਰੁ ਨ ਜਾਣੈ ਕੋਏ" (ਰਾਮਕਲੀ ਮਹਲਾ 3 ਅਨੰਦੁ), ਇਸ ਲਈ ਧਰਮ ਦੇ ਅਨੇਕ ਰਸਤਿਆਂ ਵਿਚੋਂ ਜੋ ਸ਼ਿਰੋਮਣੀ ਰਸਤਾ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਸਾਹਿਬ ਤਕ ਦਸ ਗੁਰੂਆਂ ਨੇ ਦੱਸਿਆ ਹੈ, ਉਸ ਦਾ ਨਾਉ 'ਸਿੱਖ ਧਰਮ' ਹੈ।

ਸਿੱਖ ਧਰਮ ਦਾ ਪ੍ਰਾਰੰਭ, ਪ੍ਰਚਾਰ ਤੇ ਪ੍ਰਸਾਰ—ਸਿੱਖ ਧਰਮ ਦੇ ਮੂਲ ਪ੍ਰਵਰਤਕ ਸ੍ਰੀ ਗੁਰੂ ਨਾਨਕ ਦੇਵ ਜੀ ਹਨ, ਜਿਨ੍ਹਾਂ ਦਾ ਸਮਾਂ ਸੰਨ 1469 ਤੋਂ ਲੈ ਕੇ ਸੰਨ 1539 ਈ. ਤਕ ਹੈ, ਜਨ-ਸਮਾਜ ਦੇ ਸੁਧਾਰ ਲਈ ਇਕ ਈਸ਼ਵਰਵਾਦ ਨੂੰ ਮੁੱਖ ਰੱਖ ਕੇ ਨਿਰੰਕਾਰ, ਪ੍ਰਭੂ ਉਪਾਸਨਾ ਦਾ ਪ੍ਰਚਾਰ ਕਰਕੇ ਹਰ ਪ੍ਰਕਾਰ ਦੇ ਭਰਮਾਂ-ਵਹਿਮਾਂ ਤੇ ਪੁਰਾਣਿਕ ਕਰਮਾਂ ਤੇ ਆਧਾਰਿਤ ਕਾਲਪਨਿਕ ਦੇਵਤਾਵਾਦ ਦਾ ਖੰਡਨ ਕੀਤਾ ਜਿਸ ਕਰਕੇ ਹਿੰਦੂਆਂ ਤੇ ਮੁਸਲਮਾਨਾਂ ਨੂੰ, ਜੋ ਉਸ ਸਮੇਂ ਵਾਧੂ ਜਿਹੇ ਮਜ਼ਹਬੀ ਝਗੜੇ ਛੇੜ ਕੇ ਪਰਸਪਰ ਗੁੱਥਮ ਗੁੱਥਾ ਹੁੰਦੇ ਰਹਿੰਦੇ ਸਨ "ਏਕੁ ਪਿਤਾ ਏਕਸ ਕੇ ਹਮ ਬਾਰਿਕ" ਬਣਨ ਲਈ ਕੌਮੀ ਏਕਤਾ ਦਾ ਰਾਹ ਦੱਸਿਆ। ਗੁਰੂ ਸਾਹਿਬ ਨੇ ਇਸੇ ਕਾਰਨ ਜਗਤ ਸੁਧਾਰ ਲਈ ਪੂਰਬ, ਪੱਛਮ, ਉੱਤਰ ਤੇ ਦੱਖਣ ਦੇ ਦੇਸ਼ਾਂ ਦੀ ਯਾਤ੍ਰਾ ਲਈ ਚਾਰ ਉਦਾਸੀਆਂ ਧਾਰਨ ਕੀਤੀਆਂ ਤੇ ਗੁਰੂ ਸਾਹਿਬ ਹਰਿਦੁਆਰ (ਗੰਗਾ), ਬਨਾਰਸ ਆਦਿ ਹਿੰਦੂ ਤੀਰਥਾਂ ਦੀ ਯਾਤਰਾ ਕਰਕੇ ਅਰਬ ਸਾਗਰ ਲੰਘ ਮੱਕੇ ਤੇ ਮਦੀਨੇ ਵੀ ਗਏ ਤੇ ਆਪਣੀ ਆਤਮਕ ਸ਼ਕਤੀ ਨਾਲ ਉਨ੍ਹਾਂ ਨੇ ਹਿੰਦੂਆਂ ਤੇ ਮੁਸਲਮਾਨਾਂ ਦੋਹਾਂ ਨੂੰ ਸਿੱਧੇ ਰਸਤੇ ਪਾਇਆ। ਬਿਨਾ ਕਿਸੇ ਜਾਤੀ ਵੱਲ ਵਿਤਕਰੇ ਦੇ ਸਰਬ ਸਾਂਝਾ ਗੁਰੂ ਕਾ ਲੰਗਰ ਚਲਾਕੇ ਇਕ ਸੰਗਤ ਤੇ ਪੰਗਤ ਦੀ ਰੀਤ ਚਲਾਈ, ਦਸਾਂ ਨਹੁੰਆਂ ਦੀ ਕਿਰਤ ਕਰਕੇ ਇਕ ਅਕਾਲ ਪੁਰਖ ਦੇ ਸਿਮਰਨ ਦਾ ਰਾਹ ਦੱਸਿਆ। ਸਿੱਖ ਧਰਮ ਦੇ ਪ੍ਰਚਾਰ ਦਾ ਕੇਂਦਰ ਉਨ੍ਹਾਂ ਨੇ ਕਰਤਾਰਪੁਰ (ਰਾਵੀ) ਥਾਪਿਆ। ਫੇਰ ਉਨ੍ਹਾਂ ਤੋਂ ਬਾਅਦ ਦੂਜੇ ਪਾਤਸ਼ਾਹ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਖਡੂਰ ਸਾਹਿਬ (ਜ਼ਿਲ੍ਹਾ ਅੰਮ੍ਰਿਤਸਰ) ਵਿਖੇ ਗੁਰ-ਇਤਿਹਾਸ 'ਜਨਮ ਸਾਖੀ ਗੁਰੂ ਨਾਨਕ' ਲਿਖਵਾਈ ਤੇ ਗੁਰੂ ਜੀ ਦੇ ਲੰਗਰ ਰਾਹੀਂ ਇਕ ਸੰਗਤ ਤੇ ਪੰਗਤ ਦੀ

ਤਰਮ ਹੋਰ ਪਕੇਰੀ ਕੀਤੀ। ਤੀਜੇ ਗੁਰੂ ਅਮਰ ਦਾਸ ਜੀ ਨੇ ਗੋਇੰਦਵਾਲ ਵਿਖੇ ਗੁਰਮਤ ਦੇ ਪ੍ਰਚਾਰ ਲਈ ਦੇਸ਼ ਵਿਦੇਸ਼ ਵਿਚ ਬਾਈ ਮੰਜੀਆਂ ਕਾਇਮ ਕਰਕੇ ਸਿੱਖ ਧਰਮ ਨੂੰ ਵਧੇਰੇ ਫੈਲਾਇਆ। ਫੇਰ ਚੌਥੇ ਤੇ ਪੰਜਵੇਂ ਗੁਰੂ ਰਾਮ ਦਾਸ ਤੇ ਗੁਰੂ ਅਰਜਨ ਦੇਵ ਜੀ ਨੇ ਗੁਰਸਿੱਖੀ ਦੇ ਪੱਕੇ ਕੇਂਦਰ ਗੁਰੂ ਕਾ ਚੱਕ, ਅੰਮ੍ਰਿਤਸਰ ਤੇ ਤਰਨ ਤਾਰਨ ਕਾਇਮ ਕਰਕੇ ਸ੍ਰੀ ਅੰਮ੍ਰਿਤਸਰ ਵਿਖੇ ਸ੍ਰੀ ਹਰਿਮੰਦਰ ਸਾਹਿਬ ਦੀ ਨੀਂਹ ਰੱਖੀ। ਗੁਰੂ ਅਰਜਨ ਦੇਵ ਜੀ ਨੇ ਸਾਰੇ ਗੁਰੂਆਂ ਦੀ ਪਵਿਤ੍ਰ ਬਾਣੀ ਦੇ ਸੰਗ੍ਰਹਿ ਵਜੋਂ ਸ੍ਰੀ ਆਦਿ ਗ੍ਰੰਥ ਜੀ ਦੀ ਬੀੜ ਤਿਆਰ ਕਰਵਾਈ। ਮੁਗ਼ਲ ਬਾਦਸ਼ਾਹ ਅਕਬਰ ਨੇ ਗੁਰੂ ਜੀ ਦੇ ਇਸ ਨੇਕ ਕੰਮ ਵਿਚ ਵਧੇਰੇ ਸਹਿਯੋਗ ਦਿੱਤਾ। ਅਕਬਰ ਤੋਂ ਬਾਅਦ ਉਸ ਦੇ ਪੁੱਤਰ ਮੁਗ਼ਲ ਬਾਦਸ਼ਾਹ ਜਹਾਂਗੀਰ ਦਾ ਕ੍ਰੋਧ ਵਧਿਆ ਤੇ ਪੰਜਵੇਂ ਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਇਕ ਝੂਠਾ ਜਿਹਾ ਬਹਾਨਾ ਬਣਾ ਕੇ ਲਾਹੌਰ ਬੁਲਾ ਕੇ ਸ਼ਹੀਦ ਕੀਤਾ ਗਿਆ। ਉਨ੍ਹਾਂ ਤੋਂ ਬਾਅਦ ਸਿੱਖ ਧਰਮ ਕਿਉਂਕਿ ਇਸ ਸਮੇਂ ਵਧੇਰੇ ਤਰੱਕੀ ਕਰ ਗਿਆ ਸੀ ਤੇ ਦੇਸ਼ ਵਿਦੇਸ਼ ਦੇ ਸਾਰੇ ਅਮੀਰ-ਗਰੀਬ ਇਸ ਧਾਰੇ ਜੁੜ ਰਹੇ ਸਨ, ਇਸ ਲਈ ਮੁਗ਼ਲ ਹਕੂਮਤ ਤਸ਼ੱਦਦ ਉੱਤੇ ਉਤਰੀ ਦੇਖ ਛੇਵੇਂ ਗੁਰੂ ਹਰਿਗੋਬਿੰਦ ਜੀ ਨੂੰ ਸ੍ਰੀ ਅੰਮ੍ਰਿਤਸਰ, ਸ੍ਰੀ ਹਰਿਗੋਬਿੰਦਪੁਰ, ਗੁਰੂ ਸਰ ਮਹਿਰਾਜ (ਮਾਲਵਾ) ਤੇ ਕਰਤਾਰਪੁਰ (ਜਲੰਧਰ) ਦੇ ਸਥਾਨ ਪਰ ਉਸ ਨਾਲ ਚਾਰ ਧਰਮ-ਯੁੱਧ ਕਰਨੇ ਪਏ ਤੇ ਇਨ੍ਹਾਂ ਯੁਧਾਂ ਦੇ ਨਤੀਜੇ ਵਜੋਂ ਅੰਤ ਅੰਮ੍ਰਿਤਸਰ ਦੀ ਥਾਵੇਂ ਦਰਿਆ ਸਤਲੁਜ ਲੰਘ ਰੋਪੜ ਦੇ ਲਾਗੇ ਕੀਰਤਪੁਰ ਰਿਹਾਇਸ਼ ਅਖ਼ਤਿਆਰ ਕਰਨੀ ਪਈ। ਸੋ ਇਸ ਕਾਰਨ ਸਿੱਖ ਪੰਥ ਵਿਚ ਸ਼ਾਂਤਮਈ ਦੀ ਥਾਵੇਂ ਬੀਰ ਰਸ ਨੇ ਪ੍ਰਵੇਸ਼ ਕੀਤਾ ਤੇ ਗੁਰੂ ਜੀ ਨੇ ਚਰਣਾਮ੍ਰਿਤ ਅਰਥਾਤ ਚਰਣ-ਪਾਹੁਲ ਦੀ ਮਰਯਾਦਾ, ਜੋ ਪਹਿਲਾਂ ਆਦਿ ਗੁਰੂ ਜੀ ਦੇ ਸਮੇਂ ਤੋਂ ਕੇਵਲ ਇਕੋ ਸਿੱਖ ਗੁਰੂ, ਜਾਂ ਮਹਾਨ ਵਿਅੱਕਤੀ ਦਿਆ ਕਰਦੇ ਸਨ ਇਕ ਦੀ ਥਾਂ ਪੰਜਾਂ ਸਿੱਖਾਂ ਰਾਹੀਂ ਦੇਣੀ ਸ਼ੁਰੂ ਕੀਤੀ। ਉਨ੍ਹਾਂ ਤੋਂ ਬਾਅਦ ਸਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਰਾਇ, ਅੱਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਕ੍ਰਿਸ਼ਨ ਨੇ ਕੀਰਤਪੁਰ ਰਹਿ ਕੇ, ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ ਕੀਰਤਪੁਰ ਦੇ ਨੇੜੇ ਹੀ ਚੱਕ ਮਾਤਾ ਨਾਨਕੀ ਆਬਾਦ ਕਰਕੇ ਇਕ ਨਵਾਂ ਕੇਂਦਰ ਸਿੱਖ ਧਰਮ ਦਾ ਥਾਪਿਆ ਜਿਸ ਨੂੰ ਉਨ੍ਹਾਂ ਤੋਂ ਪਿਛੋਂ ਉਨ੍ਹਾਂ ਦੇ ਦਿੱਲੀ ਜਾਣ ਤੇ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਦੇ ਹੁਕਮ ਨਾਲ ਸ਼ਹੀਦ ਹੋਣ ਤੇ, ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਨਗਰੀ ਦਾ ਰੂਪ ਦਿੱਤਾ। ਉਥੇ ਹੀ ਤਖ਼ਤ ਕੇਸਗੜ੍ਹ ਦੇ ਸਥਾਨ ਪਰ ਪੰਜਾਂ ਪਿਆਰਿਆਂ ਰਾਹੀਂ ਖੰਡੇ ਦਾ ਅੰਮ੍ਰਿਤ ਛਕਾ ਖ਼ਾਲਸਾ ਪੰਥ ਦੀ ਸਾਜਨਾ ਕੀਤੀ ਤੇ ਸਾਰੇ ਸਿੱਖ ਪੰਥ ਨੂੰ ਖ਼ਾਲਸਾ ਪੰਥ ਦੀ ਸ਼ਕਲ ਵਿਚ ਪੱਕੇ ਤੌਰ ਤੇ ਬੀਰ ਰਸ ਦੇ ਰੰਗ ਵਿਚ ਰੰਗ ਦਿੱਤਾ। ਇਹ ਵਾਕਿਆ ਸੰਨ 1699 ਈ. ਦਾ ਹੈ। ਇਸ ਤੋਂ ਬਾਅਦ ਅਨੇਕ ਧਰਮ-ਯੁੱਧਾਂ ਵਿਚ ਅਦੁਤੀ ਵੀਰਤਾ ਦਿਖਾਉਂਦੇ ਹੋਏ ਸਰਬੰਸ ਦਾਨੀ ਸ੍ਰੀ ਦਸਮੇਸ਼ ਜੀ ਜਦ ਅਨੰਦਪੁਰ ਛੱਡ ਇਲਾਕਾ ਜੰਗਲ (ਮਾਲਵਾ) ਰਾਜਸਥਾਨ ਆਦਿ ਥੀਂ ਹੁੰਦੇ ਹੋਏ ਸੰਨ 1708 ਵਿਚ ਨੰਦੇੜ (ਦੱਖਣ) ਪਹੁੰਚੇ ਤਾਂ ਆਪਜੀ ਨੇ ਅੰਤ ਸਮਾਂ ਨੇੜੇ ਆਇਆ ਜਾਣ ਸ੍ਰੀ ਗੁਰੂ ਗ੍ਰੰਥ-ਸਾਹਿਬ ਨੂੰ ਗੁਰਿਆਈ ਦੇ ਕੇ ਸਰਬ-ਸਾਂਝੀਵਾਲਤਾ ਦੀ ਇਕ ਅਜਿਹੀ ਮਿਸਾਲ ਕਾਇਮ ਕੀਤੀ ਜਿਸ ਦੇ ਮੁਕਾਬਲੇ ਦਾ ਉਦਾਹਰਣ ਸ਼ਾਇਦ ਹੀ ਦੁਨੀਆ ਦੇ ਕਿਸੇ ਪ੍ਰਸਿੱਧ ਆਗੂ ਦੇ ਜੀਵਨ ਵਿਚੋਂ ਮਿਲ ਸਕੇ।

ਸ੍ਰੀ ਦਸਮੇਸ਼ ਦੇ ਇਤਿਹਾਸਕ ਸਥਾਨਾਂ ਵਿਚੋਂ ਉਨ੍ਹਾਂ ਦੀ ਜਨਮ ਭੂਮੀ ਸ੍ਰੀ ਹਰਿਮੰਦਰ ਪਟਨਾ ਸਾਹਿਬ, ਰਾਜ ਲੀਲਾ-ਭੂਮੀ ਤਖ਼ਤ ਸ੍ਰੀ ਕੇਸਗੜ੍ਹ (ਅਨੰਦਪੁਰ) ਤੇ ਦਮਦਮਾ ਸਾਹਿਬ (ਤਲਵੰਡੀ ਸਾਬੋ ਜ਼ਿਲ੍ਹਾ ਬਠਿੰਡਾ) ਤੇ ਅੰਤਿਮ ਸਥਾਨ ਸ੍ਰੀ ਅਬਿਚਲ ਨਗਰ ਹਜ਼ੂਰ ਸਾਹਿਬ (ਨੰਦੇੜ-ਦੱਖਣ) ਨਾਮਕ ਚਾਰੇ ਕੇਂਦਰ ਸਿੱਖ ਧਰਮ ਦੇ ਪ੍ਰਮਾਣਿਕ ਤਖ਼ਤਾਂ ਦੀ ਹੈਸੀਅਤ ਰੱਖਦੇ ਹਨ। ਇਸ ਕਰਕੇ ਸ੍ਰੀ ਅਕਾਲ ਤਖ਼ਤ (ਅੰਮ੍ਰਿਤਸਰ) ਵਾਂਗ ਹੀ ਇਨ੍ਹਾਂ ਖ਼ਾਲਸਈ ਤਖ਼ਤਾਂ ਦੀ ਸਿੱਖ ਪੰਥ ਵਿਚ ਬੜੀ ਮਾਨਤਾ ਹੈ।

ਸਿੱਖਾਂ ਦੀ ਮੁੱਢਲੀ ਰਹਿਤ ਮਰਯਾਦਾ ਤੇ ਉਸ ਵਿਚ ਪਰਿਵਰਤਨ–ਸਿੱਖਾਂ ਦੀ ਰਹਿਤ ਮਰਯਾਦਾ ਅਤੇ ਸੰਗਤ-ਪੰਗਤ ਸ਼ੁਰੂ ਤੋਂ ਇਕ ਸੀ ਤੇ ਸਾਰੇ ਸਿੱਖ ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਨਿੱਤ ਅੰਮ੍ਰਿਤ ਵੇਲੇ ਜਾਗਦੇ ਤੇ ਸਰੀਰ–ਇਸ਼ਨਾਨ ਤੋਂ ਫ਼ਾਰਿਗ ਹੋ ਕੇ ਧਰਮਸਾਲ (ਗੁਰਦੁਆਰੇ) ਜਾਂਦੇ ਅਤੇ ਸ਼ਰਧਾ ਭਾਵ ਸਹਿਤ ਨਾਮ-ਬਾਣੀ ਦੇ ਕੀਰਤਨ ਆਦਿ ਵਿਚ ਸ਼ਾਮਲ ਹੁੰਦੇ ਸਨ :—

(1) ਕੁਰਬਾਣੀ ਤਿਨਾਂ ਗੁਰਸਿਖਾਂ ਪਿਛਲ ਰਾਤੀਂ ਉਠਿ ਬਹੰਦੇ।
ਕੁਰਬਾਣੀ ਤਿਨਾਂ ਗੁਰਸਿਖਾਂ ਅੰਮ੍ਰਿਤ ਵੇਲੈ ਸਰਿ ਨਾਵੰਦੇ,
ਕੁਰਬਾਣੀ ਤਿਨਾਂ ਗੁਰਸਿਖਾਂ ਹੁਇ ਇਕ ਮਨਿ ਗੁਰ ਜਾਪੁ ਜਪੰਦੇ।
ਕੁਰਬਾਣੀ ਤਿਨਾਂ ਗੁਰਸਿਖਾਂ ਸਾਧ ਸੰਗਤਿ ਚਲਿ ਜਾਇ ਜੁੜੰਦੇ।
ਕੁਰਬਾਣੀ ਤਿਨਾਂ ਗੁਰਸਿਖਾਂ ਗੁਰਬਾਣੀ ਨਿਤਿ ਗਾਇ ਸੁਣੰਦੇ।
ਕੁਰਬਾਣੀ ਤਿਨਾਂ ਗੁਰਸਿਖਾਂ ਮਨਿ ਮੇਲੀ ਕਰਿ ਮੇਲਿ ਮਿਲੰਦੇ।
ਕੁਰਬਾਣੀ ਤਿਨਾਂ ਗੁਰਸਿਖਾਂ ਭਾਇ ਭਗਤਿ ਗੁਰਪੁਰਬ ਕਰੰਦੇ।
ਗੁਰ ਸੇਵਾ ਫਲੁ ਸੁਫਲੁ ਫਲੰਦੇ ॥ ੨ ॥ (ਵਾਰ ੧੨)

(2) ਮੁਥੈ ਟਿੱਕਾ ਲਾਲੁ ਨੀਸਾਣੁ ਸੁਹਾਇਆ।
ਪੈਰੀ ਪੈ ਗੁਰਸਿੱਖ ਪੈਰੀ ਪਾਇਆ ॥ ੫ ॥ ਵਾਰ ੨੦ ॥

ਦੁੱਧ ਚਿੱਟੇ ਵਸਤ੍ਰ ਤੇ ਸੀਸ ਉੱਤੇ ਚਿੱਟੀ ਗੁਰਮੁਖੀ ਦਸਤਾਰ ਸਿੱਖਾਂ ਦਾ ਉਸ ਸਮੇਂ ਆਮ ਪਹਿਰਾਵਾ ਸੀ। ਸਿੱਖ ਇਸਤ੍ਰੀਆਂ ਵੀ ਸਾਦਾ ਪਹਿਰਾਵਾ ਪਹਿਨਦੀਆਂ ਤੇ ਗਹਿਣੇ ਗੱਟੇ ਤੋਂ ਪਰਹੇਜ਼ ਰਖਦੀਆਂ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੇ ਸਮੇਂ ਤਕ ਸਿੱਖਾਂ ਦੀ ਇਹੋ ਰਹਿਣੀ-ਬਹਿਣੀ ਕਾਇਮ ਰਹੀ। ਅੱਧ ਵਿਚਕਾਰ ਵਾਧਾ ਸਿਰਫ਼ ਇਹ ਹੋਇਆ ਕਿ ਸਿੱਖ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਗੋਬਿੰਦ ਜੀ ਦੇ ਸਮੇਂ ਮੁਗ਼ਲ ਹਕੂਮਤ ਦਾ ਦ੍ਰੋਹ ਭਰਿਆ ਵਰਤਾਉ ਦੇਖ ਕੇ ਸ਼ਾਂਤਮਈ ਦੀ ਥਾਵੇਂ ਬੀਰ ਰਸ ਧਾਰਣ ਕਰਕੇ ਸ਼ਸਤ੍ਰਧਾਰੀ ਹੋਣ ਲੱਗ ਪਏ ਤੇ ਕਿਸੇ ਇਕ ਮਹਾਨ ਵਿਅੱਕਤੀ ਦੀ ਥਾਵੇਂ ਪੰਜਾਂ ਸਿੱਖਾਂ ਤੋਂ ਚਰਣ ਪਾਹੁਲ ਲੈਣ ਲੱਗੇ, ਜੋ ਇਨ੍ਹਾਂ ਦੀ ਸਿਪਾਹੀਆਨਾ ਜ਼ਿੰਦਗੀ ਦਾ ਮੁਢ ਸੀ।

ਇਸ ਤੋਂ ਪਿਛੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ ਖੰਡੇ ਦਾ ਅੰਮ੍ਰਿਤ ਛਕਾ ਕੇ ਸਿੰਘ (ਖ਼ਾਲਸਾ) ਬਣਾ ਦਿੱਤਾ। ਜਿਸ ਕਰਕੇ ਹੋਰ ਗੁਰਮੁਖੀ ਰਹਿਤ ਦੇ ਨਾਲ ਪੰਜ ਕਕਾਰ-ਕੰਘਾ, ਕੱਛ, ਕੜਾ, ਕ੍ਰਿਪਾਨ ਤੇ ਕੇਸ ਇਨ੍ਹਾਂ ਦੀ ਰਹਿਤ ਬਹਿਤ ਦੇ ਖ਼ਾਸ ਅੰਗ ਬਣ ਗਏ ਤੇ ਸਫ਼ੇਦ ਪਹਿਰਾਵੇ ਦੀ ਥਾਂ ਨੀਲੇ ਰੰਗ ਦੇ ਫ਼ੌਜੀ ਪਹਿਰਾਵੇ ਨੇ ਲੈ ਲਈ, ਜਿਵੇਂ ਕਿ ਸ੍ਰੀ ਦਸਮੇਸ਼ ਦੇ ਦਰਬਾਰੀ ਕਵੀ ਭਾਈ ਗੁਰਦਾਸ (ਦੂਜੇ) ਨੇ ਆਪਣੀ ਇਕਤਾਲਵੀਂ ਵਾਰ ਵਿਚ ਇਸ ਬਾਰੇ ਸੰਖੇਪ ਨਾਲ ਲਿਖਿਆ ਹੈ :—

ਗੁਰ ਗੋਬਿੰਦ ਸਿੰਘ ਪ੍ਰਗਟਿਓ ਦਸਵਾਂ ਅਵਤਾਰਾ।
ਜਿੰਨ ਪੰਥ ਚਲਾਇਓ ਖਾਲਸਾ ਧਰਿ ਤੇਜ ਕਰਾਰਾ।
ਸਿਰ ਕੇਸ ਧਾਰਿ ਕਰ ਖੜਗ ਕੋ ਸਭ ਦੁਸਟ ਪਛਾਰਾ।
ਸਚ ਫਤੇ ਬੁਲਾਈ ਗੁਰੂ ਕੀ ਜੀਤਿਓ ਰਣ ਭਾਰਾ।
ਤੌ ਉਪਜੇ ਸਿੰਘ ਭੁਜੰਗੀਏ ਨੀਲੰਬਰ ਧਾਰਾ।
ਤਿਨ ਆਗੇ ਕੋਇ ਨਾ ਠਹਿਰਿਓ ਭਾਗੇ ਸਿਰਦਾਰਾ।
ਤਹ ਭਾਜੇ ਸ਼ਾਹ ਅਮੀਰੜੇ ਹੋਏ ਸਭ ਛਾਰਾ ॥ ੧੫ ॥

ਸਿੱਖ ਧਰਮ ਸ੍ਰੀ ਦਸਮੇਸ਼ ਤੋਂ ਪਿਛੋਂ–ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਕ ਪੁਰਖੀ ਗੁਰਿਆਈ ਦਾ ਸਿਲਸਿਲਾ ਤਾਂ ਖ਼ਤਮ ਕਰ ਦਿੱਤਾ ਤੇ ਸੰਨ 1708 ਵਿਚ ਜਦ ਉਹ ਜੋਤੀ ਜੋਤ ਸਮਾਏ ਤਾਂ ਪੰਜ ਸਿੰਘਾਂ ਦੀ ਮੌਜੂਦਗੀ ਵਿਚ ਦਮਦਮੀ ਬੀੜ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਦੇ ਦਿੱਤੀ ਤੇ ਇਸ ਤਰ੍ਹਾਂ ਗੁਰੂ-ਪੰਥ ਦੇ ਅਧੀਨ ਸਾਂਝ ਸੰਮਤੀ ਨਾਲ ਗੁਰਮਤੇ ਹੋਣ ਤੇ ਸਾਰੇ ਧਾਰਮਿਕ ਮਾਮਲੇ ਨਜਿੱਠੇ ਜਾਣ

ਲਗ ਪਏ। ਫੇਰ ਸ੍ਰੀ ਦਸਮੇਸ਼ ਜੀ ਦੇ ਹੁਕਮ ਨਾਲ ਨੰਦੇੜ ਤੋਂ ਚਲਕੇ ਸੰਨ 1708 ਤੋਂ 1715 ਤਕ ਬਾਬਾ ਬੰਦਾ ਬਹਾਦਰ ਦੀ ਜਥੇਦਾਰੀ ਹੇਠ ਗੁਰੂ ਖਾਲਸੇ ਨੇ ਪੰਜਾਬ ਦੇ ਦੁਸ਼ਟ ਦੋਖੀਆਂ ਨੂੰ ਸੋਧਿਆ। ਇਸ ਮਗਰੋਂ ਸੰਨ 1716 ਤੋਂ 1746 ਈ. ਤਕ ਪੰਜਾਬ ਵਿਚੋਂ ਮੁਗਲੇਈ ਉਥਲ-ਪੁਥਲ ਦੇ ਸਮੇਂ ਵਿਚ ਹੀ ਸਿੰਘ ਫੇਰ ਉੱਠੇ ਤੇ ਭਾਈ ਤਾਰਾ ਸਿੰਘ ਵਾਂ ਵਾਲੇ, ਭਾਈ ਮਨੀ ਸਿੰਘ, ਭਾਈ ਤਾਰੂ ਸਿੰਘ ਆਦਿ ਦੀ ਸ਼ਹੀਦੀ ਤੋਂ ਬਾਅਦ ਸਰਬੱਤ ਖਾਲਸੇ ਵਲੋਂ ਸਰਬ ਸਾਂਝੇ ਖਾਲਸਾ ਦਲ ਦੀ ਸਥਾਪਨਾ ਹੋਣ ਤੇ ਸੰਨ 1746 ਤੋਂ 1756 ਤਕ ਸਿੱਖਾਂ ਦੀਆਂ ਬਾਰਾਂ ਮਿਸਲਾਂ ਦਾ ਮੁੱਢ ਬੱਝਿਆ, ਜਿਨ੍ਹਾਂ ਨੇ ਮੁਗਲ ਹਕੂਮਤ ਦੇ ਨਾਲ ਹੀ ਨਾਦਰ ਸ਼ਾਹ ਤੋਂ ਬਾਅਦ ਅਹਿਮਦਸ਼ਾਹ ਦੁੱਰਾਨੀ ਨਾਲ ਬੜੀ ਕਰੜੀ ਟੱਕਰ ਲਈ ਤੇ ਫੇਰ 1762 ਦੇ ਘੱਲੂਘਾਰੇ ਤੋਂ ਬਾਅਦ 1764 ਵਿਚ ਹੀ ਸਿੱਖਾਂ ਨੇ ਪੰਜਾਬ ਉੱਤੇ ਦਰਿਆ ਅਟਕ ਤੋਂ ਦਰਿਆ ਜਮਨਾ ਤਕ ਪੂਰਾ ਪੂਰਾ ਦਬ ਦਬਾ ਜਮਾ ਲਿਆ। ਇਸੇ ਰੁਅਬਦਾਬ ਦਾ ਹੀ ਨਤੀਜਾ ਸੀ ਕਿ ਸੰਨ 1799 ਤਕ ਪੰਜਾਬ ਉੱਤੇ ਸਿੱਖ ਰਾਜ ਕਾਇਮ ਹੋ ਗਿਆ ਜਿਸ ਕਰਕੇ ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਤੇ ਉਸਦੇ ਖ਼ਾਨਦਾਨ ਦੀ ਹਕੂਮਤ ਸੰਨ 1849 ਤਕ ਕਾਇਮ ਰਹੀ ਜੋ ਸੂਬਾ ਸਰਹੰਦ ਦੇ ਦਰਾ ਖ਼ੈਬਰ ਤਕ ਸੀ।

ਸਿੱਖ ਸਮਾਜ ਸੁਧਾਰਿਕ ਲਹਿਰਾਂ–ਸੰਨ 1849 ਵਿਚ ਪੰਜਾਬੀਆਂ ਦੀ ਤੇ ਖ਼ਾਸ ਕਰਕੇ ਸਿੱਖਾਂ ਦੀ ਆਪਸੀ ਫੁਟ ਦੇ ਕਾਰਨ ਜੰਮੂ ਦੇ ਡੋਗਰਿਆਂ ਹੱਥੋਂ ਸਿੱਖ ਰਾਜ ਖ਼ਤਮ ਹੋਣ ਤੇ ਏਥੇ ਈਸਟ ਇੰਡੀਆ ਕੰਪਨੀ ਦੀ ਅਗਵਾਈ ਹੇਠ ਅੰਗ੍ਰੇਜ਼ੀ ਹਕੂਮਤ ਕਾਇਮ ਹੋ ਗਈ ਤੇ ਸਿੱਖ ਇਸ ਤਰ੍ਹਾਂ ਵਿਦੇਸ਼ੀ ਪ੍ਰਭਾਵ ਥੱਲੇ ਆਉਣ ਤੇ ਆਪਣੇ ਆਦਰਸ਼ ਤੋਂ ਡਿੱਗਣ ਲਗ ਪਏ। ਇਸ ਪੰਥਕ ਗਿਰਾਵਟ ਨੂੰ ਤੱਕ ਕੇ ਸੰਨ 1850 ਤੋਂ 1860 ਤਕ ਬਾਬਾ ਦਿਆਲ ਜੀ ਨੇ, ਜੋ ਕਿ ਪਿਸ਼ਾਵਰ ਦੇ ਵਸਨੀਕ ਸਨ, ਸਿੱਖਾਂ ਦੇ ਸੁਧਾਰ ਵਾਸਤੇ ਗੁਰੂ ਨਾਨਕ ਦੇ ਨਾਂ ਥੱਲੇ ਨਿਰੰਕਾਰੀ ਲਹਿਰ ਚਲਾਈ। ਇਹ ਲਹਿਰ ਕਿਉਂਕਿ ਸ਼ਾਂਤ-ਮਈ ਢੰਗਾਂ ਨੂੰ ਅਪਣਾਉਂਦੀ ਸੀ ਇਸ ਲਈ ਇਸ ਸਮੇਂ ਅੰਗ੍ਰੇਜ਼ ਹਾਕਮਾਂ ਨੂੰ ਮੂੰਹ ਤੋੜ ਜਵਾਬ ਦੇਣ ਲਈ ਬਾਬਾ ਰਾਮ ਸਿੰਘ ਜੀ ਨੇ ਜੋ ਕਿ ਪਿੰਡ ਭੈਣੀ ਰਾਈਆਂ, ਜ਼ਿਲ੍ਹਾ ਲੁਧਿਆਣਾ ਦੇ ਵਸਨੀਕ ਸਨ ਤੇ ਖ਼ਾਲਸਾ ਦਰਬਾਰ ਲਾਹੌਰ ਦੇ ਫ਼ੌਜੀ ਸਿਪਾਹੀ ਰਹਿ ਚੁਕੇ ਸਨ, ਬੀਰ ਰਸ ਨਾਲ ਪ੍ਰੇਰਿਤ ਹੋ ਕੇ ਨਾਮਧਾਰੀ ਲਹਿਰ ਦਾ ਮੁੱਢ ਬੰਨ੍ਹਿਆ। ਇਹ ਲਹਿਰ ਅੰਗ੍ਰੇਜ਼ ਹਾਕਮਾਂ ਨੂੰ ਏਥੋਂ ਕੱਢਣ ਲਈ ਇਕ ਸਿੱਧਾ ਚੈਲਿੰਜ ਸੀ। ਇਸ ਲਈ ਅੰਗ੍ਰੇਜ਼ੀ ਹਕੂਮਤ ਦੇ ਗੁੱਸੇ ਦਾ ਨਜ਼ਲਾ ਬੜੀ ਤੇਜ਼ੀ ਨਾਲ ਨਾਮਧਾਰੀਆਂ ਉੱਤੇ ਅਜਿਹਾ ਝੜਿਆ ਕਿ ਸੰਨ 1872 ਵਿਚ ਬੁੱਚੜਬੰਧ ਦੇ ਬਹਾਨੇ 68 ਨਾਮਧਾਰੀਏ ਤੋਪਾਂ ਨਾਲ ਉਡਾਏ ਗਏ ਤੇ ਇਸ ਲਹਿਰ ਦੇ ਬਾਨੀ ਬਾਬਾ ਰਾਮ ਸਿੰਘ ਜੀ ਨੂੰ ਦੇਸ਼ ਨਿਕਾਲਾ ਦਿੱਤਾ ਗਿਆ ਜਿਸ ਕਰਕੇ ਇਹ ਲਹਿਰ ਮੱਧਮ ਪੈ ਗਈ। ਮਹਾਨ ਕੋਸ਼ ਅਨੁਸਾਰ 49 ਨਾਮਧਾਰੀਏ ਤੋਪਾਂ ਨਾਲ ਉਡਾਏ ਗਏ ਅਤੇ 30 ਨੂੰ ਫਾਂਸੀ ਤੇ ਲਟਕਾ ਦਿੱਤਾ ਗਿਆ।

ਇਸ ਤਰ੍ਹਾਂ ਨਾਮਧਾਰੀ ਲਹਿਰ ਦਾ ਜ਼ੋਰ ਘਟਣ ਤੇ ਇਸ ਤੋਂ ਅਗਲੇ ਸਾਲ ਸੰਨ 1873 ਵਿਚ ਕੁਝ ਅਗਾਂਹਵਧੂ ਸਿੱਖਾਂ ਨੇ, ਜਿਨ੍ਹਾਂ ਵਿਚ ਕੰਵਰ ਬਿਕ੍ਰਮ ਸਿੰਘ ਕਪੂਰਥਲਾ, ਸਰਦਾਰ ਠਾਕੁਰ ਸਿੰਘ ਸੰਧਾਂਵਾਲੀਆ ਆਦਿ ਪ੍ਰਮੁਖ ਸਨ, ਅੰਮ੍ਰਿਤਸਰੋਂ ਸਿੰਘ ਸਭਾ ਲਹਿਰ ਚਲਾਈ। ਇਸ ਦੇ ਫਲਸਰੂਪ ਸੰਨ 1873 ਵਿਚ ਸਿੰਘ ਸਭਾ ਅੰਮ੍ਰਿਤਸਰ, ਸੰਨ 1879 ਵਿਚ ਸਿੰਘ ਸਭਾ ਲਾਹੌਰ ਤੇ ਸੰਨ 1880 ਵਿਚ ਪੰਜਾਬ ਤੇ ਪੰਜਾਬੋਂ ਬਾਹਰ ਬਹੁਤੀਆਂ ਸਿੰਘ ਸਭਾਵਾਂ ਕਾਇਮ ਹੋਈਆਂ। ਸੰਨ 1883 ਵਿਚ ਇਨ੍ਹਾਂ ਸਿੰਘ ਸਭਾਵਾਂ ਦੀ ਏਕਤਾ ਲਈ ਸਰਬ ਸਾਂਝੀ ਸੰਸਥਾ ਖ਼ਾਲਸਾ ਦੀਵਾਨ, ਅੰਮ੍ਰਿਤਸਰ ਤੇ ਫੇਰ ਪਰਸਪਰ ਫੁੱਟ ਪੈਣ ਤੇ ਸੰਨ 1886 ਵਿਚ ਖਾਲਸਾ ਦੀਵਾਨ ਲਾਹੌਰ ਕਾਇਮ ਹੋਏ ਜਿਸ ਕਰਕੇ ਸਿੰਘ ਸਭਾ ਲਹਿਰ ਦਾ ਇਤਿਹਾਸ ਕਈ ਵੇਰ ਕਈ ਪ੍ਰਕਾਰ ਦੇ ਮੋੜ ਖਾਂਦਾ ਰਿਹਾ। ਆਖ਼ਰ ਸਿੰਘ ਸਭਾ ਲਹਿਰ ਦਾ ਕੰਮ ਇਸ ਦੇ ਕਈ ਮੋਢੀਆਂ ਸ੍ਰ. ਅਤਰ ਸਿੰਘ ਭਦੌੜੀਆ, ਗੁਰਮੁਖ ਸਿੰਘ ਆਦਿ ਦੇ ਸਦੀਵੀ ਵਿਛੋੜੇ ਦੇ ਜਾਣ ਕਾਰਨ ਢਿੱਲਾ ਪੈ ਗਿਆ। ਸਰਦਾਰ ਸੁੰਦਰ ਸਿੰਘ ਮਜੀਠਾ ਦੇ ਸੰਨ 1890 ਤੋਂ 1900 ਤਕ ਲਗਾਤਾਰ ਜਤਨਾਂ ਕਾਰਨ ਖ਼ਾਲਸਾ ਦੀਵਾਨ ਅੰਮ੍ਰਿਤਸਰ ਤੇ ਲਾਹੌਰ ਦੀ ਥਾਵੇਂ ਸੰਨ 1901 ਵਿਚ ਅੰਮ੍ਰਿਤਸਰ ਸਰਬ ਸ਼੍ਰੋਮਣੀ ਚੀਫ਼ ਖ਼ਾਲਸਾ ਦੀਵਾਨ ਦੀ ਨੀਂਹ ਰੱਖੀ ਗਈ। ਪਰ ਇਹ ਦੀਵਾਨ ਵੀ ਸਰਬ ਸ਼੍ਰੋਮਣੀ ਹੋਣ ਦੀ ਥਾਵੇਂ ਸ੍ਰ. ਸੁੰਦਰ ਸਿੰਘ ਜੀ ਮਜੀਠਾ, ਸ੍ਰ. ਤ੍ਰਿਲੋਚਨ ਸਿੰਘ ਆਦਿ ਦੀ ਪ੍ਰਧਾਨਗੀ ਕਾਰਨ ਸਿੱਖ ਰਈਸਾਂ (ਚੀਫਸ) ਜਾਂ ਸਰਮਾਏਦਾਰਾਂ ਦਾ ਦੀਵਾਨ ਮੰਨਿਆ ਗਿਆ, ਜਿਸ ਕਾਰਨ ਬਹੁਤੇ ਸਿੰਘਾਂ ਵਲੋਂ, ਬਗਾਵਤ ਹੋਣ ਤੇ ਸੰਨ 1906 ਵਿਚ ਬਾਬੂ ਤੇਜਾ ਸਿੰਘ ਦੀ ਅਗਵਾਈ ਹੇਠ ਪੰਚ ਖੰਡ (ਭਸੌੜ) ਦੇ ਸਥਾਨ ਪਰ ਪੰਚ ਖਾਲਸਾ ਦੀਵਾਨ, ਫੇਰ ਸੈਂਟਰਲ ਮਾਝਾ ਖਾਲਸਾ ਦੀਵਾਨ, ਅੰਮ੍ਰਿਤਸਰ ਤੇ ਗੜਗੱਜ ਅਕਾਲੀ ਦੀਵਾਨ ਤਰਨ ਤਾਰਨ ਦਾ ਮੁਢ ਬੰਨ੍ਹਿਆ ਗਿਆ। ਸੰਨ 1920 ਤੋਂ 1925 ਤਕ ਦੇ ਸਮੇਂ ਦੀ ਗੁਰਦੁਆਰਾ ਸੁਧਾਰ ਅਥਵਾ ਅਕਾਲੀ ਲਹਿਰ ਇਨ੍ਹਾਂ ਹੀ ਖਾਲਸਾ ਦੀਵਾਨਾਂ ਦੇ ਅਗਾਂਹਵਧੂ ਮੈਂਬਰਾਂ ਦੀਆਂ ਘਾਲਣਾ ਦਾ ਨਤੀਜਾ ਸੀ।

ਫੇਰ ਅਕਾਲੀ ਲਹਿਰ ਤੋਂ ਬਾਅਦ ਕੁਝ ਚਿਰ ਤਾਂ ਸਿਖ ਸ਼੍ਰੋਮਣੀ ਕਮੇਟੀ ਤੇ ਅਕਾਲੀ ਦਲ ਦੇ ਅਧੀਨ ਸਰਬ-ਹਿੰਦ ਕੌਮੀ ਕਾਂਗ੍ਰਸ ਦੇ ਨਾਲ ਰਲਕੇ ਅੰਗ੍ਰੇਜ਼ੀ ਹਕੂਮਤ ਦੀ ਗੁਲਾਮੀ ਤੋਂ ਛੁਟਕਾਰੇ ਲਈ ਆਜ਼ਾਦੀ ਦੀ ਲੜਾਈ ਲੜਦੇ ਰਹੇ ਪਰ ਫੇਰ ਸੰਨ 1947 ਵਿਚ ਦੇਸ਼ ਦੀ ਆਜ਼ਾਦੀ ਸਮੇਂ ਪੰਜਾਬ ਦਾ ਬਟਵਾਰਾ ਹੋਣ ਸਾਰ ਫਿਰਕੂ ਲੋਕਾਂ ਵਲੋਂ ਪੰਜਾਬੀ ਜ਼ਬਾਨ ਦਾ ਝਗੜਾ ਸ਼ੁਰੂ ਹੋਣ ਤੇ ਆਪਣੇ ਸਭਿਆਚਾਰ ਦੀ ਰਖਵਾਲੀ ਲਈ ਸਿੰਘ ਪੰਜਾਬੀ ਸੂਬੇ ਦੀ ਕਾਇਮੀ ਲਈ ਸੰਨ 1950 ਤੋਂ 1965 ਤਕ ਲਗਾ-ਤਾਰ ਜੱਦੋ-ਜਹਿਦ ਕਰਦੇ ਰਹੇ। ਅਖੀਰ 1 ਨਵੰਬਰ 1966 ਨੂੰ ਪੰਜਾਬ ਰਾਜ ਦਾ ਪੁਨਰ ਗਠਨ ਹੋਇਆ ਅਤੇ ਇਸ ਤਰ੍ਹਾਂ ਵਰਤਮਾਨ ਪੰਜਾਬ ਹੋਂਦ ਵਿਚ ਆਇਆ।

ਗੁਰੂ ਨਾਨਕ ਸਰਬ ਸੰਪ੍ਰਦਾਵਾਂ ਤੇ ਸਿੱਖ–ਲਗਭਗ 17ਵੀਂ ਸਦੀ ਤੋਂ ਹੀ ਧੜਾਧੜ ਤੇ ਕੁਝ ਵਿਚਾਰਕ ਮੱਤਭੇਦਾਂ ਕਾਰਨ ਕਿਤਨੀਆਂ ਹੀ ਵਖੋ ਵੱਖ ਸੰਪ੍ਰਦਾਵਾਂ ਬਣ ਗਈਆਂ। ਇਨ੍ਹਾਂ ਸੰਸਥਾਵਾਂ ਵਿਚ ਕਈ ਇਕ ਆਰਥਿਕ ਉਲਝਣਾਂ ਵੀ ਸਨ। ਸਿੱਖ ਧਰਮ ਵਿਚ ਉਦਾਸੀ, ਮੀਣੇ, ਮਸੰਦ, ਧੀਰਮੱਲੀਏ, ਰਾਮਰਾਈਏ, ਬੰਦਈ, ਨਿਹੰਗ, ਨਿਰਮਲੇ, ਨਿਰੰਕਾਰੀ, ਨਾਮਧਾਰੀ, ਰਾਧਾ ਸਵਾਮੀ, ਸੁਥਰੇ ਸ਼ਾਹੀ, ਗੰਗੂ ਸ਼ਾਹੀ ਆਦਿ ਸੰਪ੍ਰਦਾਵਾਂ ਸ਼ਾਮਲ ਹਨ, ਜੋ ਪਹਿਲਾਂ ਤੋਂ ਗੁਰੂਆਂ ਤਕ ਸਧਾਰਨ ਤੌਰ ਤੇ ਸਿੱਖ ਧਰਮ ਅਤੇ ਫੇਰ ਖਾਲਸਾ ਪੰਥ ਦੀ ਉੱਨਤੀ ਦੇ ਰਾਹ ਵਿਚ ਅਨੇਕਾਂ ਪ੍ਰਕਾਰ ਦੀਆਂ ਅੜਚਣਾਂ ਖੜੀਆਂ ਕਰਕੇ ਰੋੜਾ ਬਣਦੀਆਂ ਰਹੀਆਂ। ਗੁਰਦੁਆਰਾ ਸੁਧਾਰ ਅਥਵਾ ਅਕਾਲੀ ਲਹਿਰ ਤੋਂ ਬਾਅਦ ਸੰਨ 1934 ਵਿਚ ਨਾਮਧਾਰੀ ਸੰਪ੍ਰਦਾਇ ਦੇ ਪ੍ਰਮੁਖ ਆਗੂ ਬਾਬਾ ਪ੍ਰਤਾਪ ਸਿੰਘ ਜੀ ਨੇ ਬੜਾ ਯਤਨ ਕਰਕੇ ਆਪਣੇ ਪ੍ਰਧਾਨ ਕੇਂਦਰ ਗੁਰਦੁਆਰਾ ਸ੍ਰੀ ਭੈਣੀ ਸਾਹਿਬ (ਲੁਧਿਆਣਾ) ਵਿਖੇ ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫ੍ਰੰਸ ਨਾਂ ਥੱਲੇ ਇਕ ਉਚੇਚਾ ਸਮਾਗਮ ਬੁਲਾਇਆ, ਜਿਸ ਵਿਚ ਉਪਰੋਕਤ ਸਾਰੀਆਂ ਹੀ ਸੰਪ੍ਰਦਾਵਾਂ ਦੇ ਆਗੂ ਸ਼ਾਮਲ ਹੋਏ ਤੇ ਤਿੰਨ ਦਿਨ ਲਗਾਤਾਰ ਬਹਿਸ ਮੁਬਾਹਸੇ ਹੋਣ ਤੇ ਗੁਰਮਤੇ ਸੋਧਣ ਦੇ ਬਾਵਜੂਦ ਵੀ ਪੰਥਕ ਏਕਤਾ ਨਾ ਹੋ ਸਕੀ ਤੇ ਇਹ ਪ੍ਰਯਤਨ ਨਿਸਫਲ ਹੀ ਰਿਹਾ। ਇਸ ਤੋਂ ਬਾਅਦ ਇਨ੍ਹਾਂ ਸਿੱਖ ਸੰਪ੍ਰਦਾਵਾਂ ਦੇ ਦਿਲੀ ਵਖੇਵਿਆਂ ਕਾਰਨ ਕਈ ਵੇਰ ਕੁਝ ਝਗੜੇ ਚਲਦੇ ਤੇ ਛੇਤੀ ਹੀ ਮਿਟਦੇ ਰਹੇ।

ਸਿੱਖ ਧਰਮ ਦਾ ਭਵਿੱਖ–ਸਿੱਖ ਧਰਮ ਜਿਸ ਤਰ੍ਹਾਂ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਕ ਈਸ਼ਵਰਵਾਦ ਦੇ ਨੁਕਤਾ-ਨਿਗਾਹ ਤੋਂ ਸਾਰੇ ਸੰਸਾਰ ਚੋਂ ਧਾਰਮਿਕ ਵਖੇਵਿਆਂ ਨੂੰ ਦੂਰ ਕਰਨ ਲਈ ਸਰਬ ਸਾਂਝ ਨੂੰ

ਮੁਖ ਰੱਖ ਕੇ ਕਾਇਮ ਕੀਤਾ ਸੀ । ਪਰ ਸਿੱਖ ਧਰਮ ਕਿਉਂਕਿ ਉਨ੍ਹਾਂ ਤੋਂ ਇਕ ਸਦੀ ਬਾਅਦ ਹੀ ਬੁੱਧ ਧਰਮ ਵਾਂਗੂ ਵੱਖ ਵੱਖ ਫ਼ਿਰਕੂ ਗੁੱਟ ਬੰਦੀਆਂ ਵਿਚ ਵੰਡਿਆ ਜਾਣਾ ਸ਼ੁਰੂ ਹੋ ਗਿਆ, ਇਸ ਲਈ ਸਿੱਖ ਧਰਮ ਦੇ ਅਸਲੀ ਅਸੂਲ ਜੋ ਅਧਿਆਤਮਵਾਦ ਜਾਂ ਰੂਹਾਨੀਅਤ ਨਾਲ ਗਹਿਰਾ ਸੰਬੰਧ ਰੱਖਦੇ ਸਨ, ਧੀਰੇ ਧੀਰੇ ਭੁਲਾਏ ਜਾਣ ਲਗ ਪਏ ਤੇ ਨਾਮ-ਬਾਣੀ ਦਾ ਪਿਆਰ ਘਟਣ ਤੇ ਇਹੋ ਥਾਂ ਫ਼ਿਰਕੂ ਗੁੱਟ-ਬੰਦੀਆਂ ਨੇ ਲੈ ਲਈ । ਇਸੇ ਕਾਰਨ ਸਿੱਖ ਰਹੁ-ਰੀਤਾਂ ਤੇ ਪਹਿਰਾਵੇ ਵੀ ਬਦਲਣ ਲਗ ਪਏ ਅਤੇ ਪੁਰਾਣੀ ਗੁਰਮੁਖੀ ਪੱਗ ਅਥਵਾ ਦਸਤਾਰ ਦੀ ਥਾਵੇਂ ਚਿੱਟੀ ਪੱਗ, ਨੀਲੀ ਪੱਗ, ਕਾਲੀ ਪੱਗ, ਗੇਰੂ ਪੱਗ, ਲਾਲ ਪੱਗ, ਸਿਪੀ ਪੱਗ, ਟੋਪੀ ਪੱਗ ਆਦਿ ਸਿੱਖਾਂ ਦੀਆਂ ਅਨੇਕਾਂ ਪੱਗਾਂ ਅਨੇਕ ਰੂਪ ਵਿਚ ਵੇਖਣ ਵਿਚ ਆਉਂਦੀਆਂ ਹਨ । ਇਸੇ ਤਰ੍ਹਾਂ ਸਿੱਖ ਇਸਤ੍ਰੀਆਂ ਦੇ ਪਹਿਰਾਵੇ ਦੀ ਸਿੱਧੇ ਸਾਦੇ ਕੁੜਤੇ, ਪਾਜਾਮੇ, ਸਲਵਾਰ ਤੇ ਸਿਰਾਂ ਉਤੇ ਜੂੜੇ ਦੀ ਥਾਵੇਂ ਫ਼ੈਸ਼ਨਦਾਰ ਕੁੜਤੇ, ਪਾਜਾਮੇ, ਸਲਵਾਰ, ਸਾੜ੍ਹੀ, ਜੂੜੇ, ਲਮਕਦੀਆਂ ਗੁੱਤਾਂ, ਕੰਨ ਤੇ ਨੱਕ ਪਾੜ ਕੇ ਅਨੇਕ ਪ੍ਰਕਾਰ ਦੇ ਗਹਿਣੇ ਪਾਉਣਿਆਂ ਨੇ ਲੈ ਲਈ ਹੈ । ਇਸ ਲਈ ਹਿੰਦੂ, ਮੁਸਲਮਾਨ ਤੇ ਸਿੱਖ ਔਰਤਾਂ ਦਾ ਪਰਸਪਰ ਦਾ ਕੋਈ ਫ਼ਰਕ ਬਾਕੀ ਨਹੀਂ ਰਹਿ ਗਿਆ ਜਾਪਦਾ । ਇਸ ਲਈ ਮੰਨਣਾ ਪੈਂਦਾ ਹੈ ਕਿ ਸਿੱਖ ਧਰਮ ਪ੍ਰਤੀ ਦਿਨ ਉੱਨਤੀ ਵਲ ਨਹੀਂ ਸਗੋਂ ਗਿਰਾਵਟ ਵਲ ਜਾ ਰਿਹਾ ਸਪੱਸ਼ਟ ਦਿਖਾਈ ਦੇ ਰਿਹਾ ਹੈ । ਯੂਰਪ ਤੇ ਅਮਰੀਕਾ ਵਿਚ ਇਸ ਸਮੇਂ ਵਧ ਰਹੀ ਸਿੱਖ ਧਰਮ ਦੀ ਲਹਿਰ ਨੂੰ ਵੇਖ ਕੇ ਆਸ ਬੱਝਦੀ ਹੈ ਕਿ ਸਿੱਖ ਧਰਮ ਵਿਦੇਸ਼ਾਂ ਵਿਚ ਚੋਖਾ ਵਧੇ ਫੁਲੇਗਾ । —ਸ਼ਮਸ਼ੇਰ ਸਿੰਘ 'ਅਸ਼ੋਕ'

ਹ. ਪੁ.—ਸ੍ਰੀ ਗੁਰੂ ਗ੍ਰੰਥ ਸਾਹਿਬ (ਸ੍ਰੀ ਗੁਰੂ ਅਰਜਨ ਦੇਵ ਜੀ); ਜਨਮ ਸਾਖੀ ਗੁਰੂ ਨਾਨਕ (ਭਾਈ ਬਾਲਾ); ਜਨਮ ਸਾਖੀ ਪੁਰਾਤਨ (ਗੁਰੂ ਨਾਨਕ); ਜਨਮ ਸਾਖੀ ਗੁਰੂ ਨਾਨਕ (ਸੋਢੀ ਮਿਹਰਬਾਨ); ਜਨਮ ਸਾਖੀ ਗੁਰੂ ਨਾਨਕ (ਭਾਈ ਮਨੀ ਸਿੰਘ); ਵਾਰਾਂ ਗਿਆਨ ਰਤਨਾਵਲੀ (ਭਾਈ ਗੁਰਦਾਸ); ਕਬਿੱਤ ਸਵੱਯੇ (ਭਾਈ ਗੁਰਦਾਸ); ਸ੍ਰੀ ਦਸਮ ਗ੍ਰੰਥ (ਸ੍ਰੀ ਗੋਬਿੰਦ ਸਿੰਘ ਜੀ ਆਦਿ); ਗੁਰੂ ਬਿਲਾਸ ਪਾਤਸ਼ਾਹੀ ਛੇਵੀਂ (ਕਵੀ ਸੋਹਨ); ਗੁਰੂ ਬਿਲਾਸ ਪਾਤਸ਼ਾਹੀ ਦਸਵੀਂ (ਕਵੀ ਕੋਇਰ ਸਿੰਘ); ਗੁਰੂ ਬਿਲਾਸ ਪਾਤਸ਼ਾਹੀ ਦਸਵੀਂ (ਭਾਈ ਸੁਖਾ ਸਿੰਘ); ਗੁਰੂ ਰਤਨ ਮਾਲਾ ਜਾਂ ਸੌ ਸਾਖੀ (ਭਾਈ ਸਾਹਿਬ ਸਿੰਘ); ਸ੍ਰੀ ਗੁਰ ਸੋਭਾ (ਕਵੀ ਸੈਨਾਪਤਿ ਮਾਨ); ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਦਾ (ਕੇਸਰ ਸਿੰਘ, ਛਿਬ੍ਹਰ); ਸ੍ਰੀ ਗੁਰੂ ਮਹਿਮਾ ਪ੍ਰਕਾਸ਼ (ਬਾਵਾ ਸਰੂਪ ਦਾਸ, ਭੱਲਾ); ਸ੍ਰੀ ਗੁਰੂ ਮਹਿਮਾ ਰਤਨਾਵਲੀ (ਬਾਵਾ ਕੰਵਲਾ ਸਿੰਘ, ਭੱਲਾ); ਸ੍ਰੀ ਗੁਰੂ ਮਹਿਮਾ ਪ੍ਰਕਾਸ਼ (ਭਾਈ ਮੇਹਤਾ ਸਿੰਘ, ਪੱਟੀਆਂਵਾਲੀਆਂ); ਸ੍ਰੀ ਗੁਰ ਪ੍ਰਤਾਪ ਸੂਰਜ (ਭਾਈ ਸੰਤੋਖ ਸਿੰਘ); ਸ੍ਰੀ ਗੁਰੂ ਨਾਨਕ ਪ੍ਰਕਾਸ਼ (ਭਾਈ ਸੰਤੋਖ ਸਿੰਘ); ਸ੍ਰੀ ਗੁਰ ਪੰਥ ਪ੍ਰਕਾਸ਼ (ਸ. ਰਤਨ ਸਿੰਘ ਭੰਗੂ); ਸ੍ਰੀ ਗੁਰੂ ਪੰਥ ਪ੍ਰਕਾਸ਼ (ਗਿਆਨੀ ਗਿਆਨ ਸਿੰਘ); ਤਵਾਰੀਖ਼ ਗੁਰੂ ਖ਼ਾਲਸਾ (ਗਿਆਨੀ ਗਿਆਨ ਸਿੰਘ); ਸ੍ਰੀ ਗੁਰੂ ਪਦ ਪ੍ਰੇਮ ਪ੍ਰਕਾਸ਼ (ਬਾਬਾ ਸੁਮੇਰ ਸਿੰਘ ਪਟਨਾ); ਗੁਰੂ ਸ਼ਬਦ ਰਤਨਾਕਰ ਮਹਾਨ ਕੋਸ਼ (ਭਾਈ ਕਾਨ੍ਹ ਸਿੰਘ, ਨਾਭਾ); ਪੰਜਾਬ ਦੀਆਂ ਲਹਿਰਾਂ (ਸ਼ਮਸ਼ੇਰ ਸਿੰਘ ਅਸ਼ੋਕ); ਅਕਾਲੀ ਲਹਿਰ (ਗਿਆਨੀ ਪ੍ਰਤਾਪ ਸਿੰਘ, ਅੰਮ੍ਰਿਤਸਰ); ਅਕਾਲੀ ਮੋਰਚਿਆਂ ਦਾ ਇਤਿਹਾਸ (ਸੋਹਨ ਸਿੰਘ ਜੋਸ਼); ਸਿੱਖ ਰਹਿਤ ਮਰਯਾਦਾ, ਪ੍ਰਕਾਸ਼ਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ, 1978; ਅਕਾਲੀ ਪਤ੍ਰਿਕਾ, ਖ਼ਾਲਸਾ ਸਮਾਚਾਰ, ਰੋਜ਼ਾਨਾ ਅਜੀਤ, ਪੰਥ ਸੇਵਕ, ਖ਼ਾਲਸਾ ਸੇਵਕ; ਹਫ਼ਤਾਵਾਰ ਸਤਿਜੁਗ, ਸ਼ਾਮਤਾ, ਫੁਲਵਾੜੀ ਆਦਿ ਪਤ੍ਰ-ਪਤ੍ਰਿਕਾਵਾਂ

**ਸਿੱਖ ਲੀਗ (ਸੈਂਟਰਲ)** : ਇਹ ਲੀਗ ਮੁਸਲਿਮ ਲੀਗ ਤੇ ਹਿੰਦੂ ਮਹਾ ਸਭਾ ਦੇ ਮੁਕਾਬਲੇ ਤੇ 27 ਦਸੰਬਰ 1919 ਨੂੰ ਅੰਮ੍ਰਿਤਸਰ ਵਿਖੇ ਕਾਇਮ ਹੋਈ । ਇਸ ਤੋਂ ਪਹਿਲਾਂ ਸਿੱਖਾਂ ਦੇ ਸਮਾਜਿਕ ਸੁਧਾਰ ਤੇ ਵਿਦਿਅਕ ਕੰਮਾਂ ਦੀ ਉੱਨਤੀ ਨੂੰ ਮੁਖ ਰੱਖਕੇ 1873 ਵਿਚ ਸ੍ਰੀ ਗੁਰੂ ਸਿੰਘ ਸਭਾ ਅੰਮ੍ਰਿਤਸਰ, 1879 ਵਿਚ ਸ੍ਰੀ ਗੁਰੂ ਸਿੰਘ ਸਭਾ ਲਾਹੌਰ, 1883 ਵਿਚ ਖ਼ਾਲਸਾ ਦੀਵਾਨ ਅੰਮ੍ਰਿਤਸਰ, 1885 ਵਿਚ ਖ਼ਾਲਸਾ ਦੀਵਾਨ ਲਾਹੌਰ, 1902 ਵਿਚ ਚੀਫ਼ ਖ਼ਾਲਸਾ ਦੀਵਾਨ ਅੰਮ੍ਰਿਤਸਰ 1905 ਵਿਚ ਪੰਚ ਖ਼ਾਲਸਾ ਦੀਵਾਨ ਪੰਚ ਖੰਡ, ਭਸੌੜ (ਪਟਿਆਲਾ), ਸੈਂਟਰਲ ਮਾਝਾ ਖ਼ਾਲਸਾ ਦੀਵਾਨ ਕੀਰਤਨ ਗੜ੍ਹ (ਅੰਮ੍ਰਿਤਸਰ) ਅਤੇ ਗੜ੍ਹਗੱਜ ਅਕਾਲੀ ਦੀਵਾਨ ਤਰਨਤਾਰਨ ਹੋਂਦ ਵਿਚ ਆਏ । ਪਰ ਸਿੱਖਾਂ ਦੀ ਸਹੀ ਆਵਾਜ਼ ਪੰਜਾਬ ਤੇ ਭਾਰਤ ਸਰਕਾਰਾਂ ਦੇ ਕੰਨਾਂ ਤਕ ਪਹੁੰਚਾਉਣ ਲਈ ਸਿੱਖ ਲੀਗ ਦਾ ਬਣਨਾ ਸਿੱਖ ਨੇਤਾਵਾਂ ਨੇ ਜ਼ਰੂਰੀ ਸਮਝਿਆ । ਅੰਮ੍ਰਿਤਸਰ ਵਿਚ ਸਿੱਖ ਲੀਗ ਦਾ ਮੁੱਢ ਬੱਝਣ ਤੇ ਸ. ਗੱਜਣ ਸਿੰਘ ਜੀ ਇਸ ਲੀਗ ਦੇ ਪਹਿਲੇ ਪ੍ਰਧਾਨ ਨੀਯਤ ਹੋਏ । ਇਨ੍ਹਾਂ ਤੋਂ ਬਿਨਾਂ ਰਾਇ ਬਹਾਦੁਰ ਸਰਦਾਰ ਦਸੌਂਧਾ ਸਿੰਘ, ਭਾਈ ਜੋਧ ਸਿੰਘ ਐਮ. ਏ. ਸ. ਉੱਜਲ ਸਿੰਘ, ਸਰਦਾਰ ਅਮਰ ਸਿੰਘ ਐਡੀਟਰ ਉਰਦੂ ਹਫ਼ਤਾਵਾਰ ਲਾਇਲ ਗਜ਼ਟ (ਲਾਹੌਰ), ਸ. ਗੋਪਾਲ ਸਿੰਘ ਭਾਗੋਵਾਲੀਆ, ਸ. ਸੰਤ ਸਿੰਘ ਲਾਇਲਪੁਰੀ ਤੇ ਸਰਦਾਰ ਗੁਰਬਖ਼ਸ਼ ਸਿੰਘ ਜੀ, ਜੋ ਨਰਮ ਧੜੇ ਦੇ ਸਿਰ ਕੱਢ ਆਗੂ ਸਨ, ਇਸ ਲੀਗ ਵਿਚ ਸ਼ਾਮਲ ਹੋਏ ਤੇ ਇਸ ਦੀ ਪੱਕਾ ਰੂਪ-ਰੇਖਾ ਉਲੀਕਣ ਵਿਚ ਜੁਟ ਗਏ ।

1920 ਵਿਚ ਸੈਂਟਰਲ ਸਿੱਖ ਲੀਗ ਦੇ ਅੰਮ੍ਰਿਤਸਰ ਤੇ ਲਾਹੌਰ ਵਿਖੇ ਵਾਰੋ ਵਾਰੀ ਦੋ ਜ਼ਬਰਦਸਤ ਸਮਾਗਮ ਹੋਏ, ਜਿਨ੍ਹਾਂ ਕਾਰਨ ਪ੍ਰਚਾਰ ਹੋਣ ਤੇ ਸਿੱਖ ਲੀਗ ਦੀਆਂ ਪੰਜਾਬ ਵਿਚ ਤੇ ਹੋਰ ਥਾਵੀਂ ਅਨੇਕਾਂ ਸ਼ਾਖਾਂ ਖੁਲ੍ਹ ਗਈਆਂ । 20 ਅਕਤੂਬਰ, 1920 ਨੂੰ ਸਿੱਖ ਲੀਗ ਦੇ ਲਾਹੌਰ ਵਾਲੇ ਜਲਸੇ ਵਿਚ ਦੇਸ਼ ਦੇ ਪ੍ਰਸਿੱਧ ਨੇਤਾ ਮਹਾਤਮਾ ਗਾਂਧੀ ਅਤੇ ਡਾਕਟਰ ਸੈਫ਼ੁੱਦੀਨ ਕਿਚਲੂ ਸ਼ਾਮਲ ਹੋਏ । ਉਸ ਸਮੇਂ ਗੁਰਦੁਆਰਾ ਸੁਧਾਰ ਲਹਿਰ ਦਾ ਪ੍ਰਚਾਰ ਜ਼ੋਰਾਂ ਤੇ ਸੀ । ਮਹਾਤਮਾ ਗਾਂਧੀ ਸੰਤਾਂ-ਮਹੰਤਾਂ ਦੇ ਹਮਦਰਦ ਹੋਣ ਕਰਕੇ ਜਲਸੇ ਵਿਚ ਸੰਤਾਂ-ਮਹੰਤਾਂ ਦੇ ਪੱਖ ਵਿਚ ਹੀ ਬੋਲੇ ਪਰ ਡਾਕਟਰ ਸੈਫ਼ੁੱਦੀਨ ਕਿਚਲੂ ਨੇ ਅਕਾਲੀਆਂ ਦੇ ਹੱਕ ਵਿਚ ਗੁਰਦੁਆਰਾ ਸੁਧਾਰ ਲਹਿਰ ਦੀ ਹਿਮਾਇਤ ਕੀਤੀ । ਹੋਰ ਕਾਂਗਰਸੀ ਆਗੂਆਂ ਦਾ ਸਹਿਯੋਗ ਮਿਲਣ ਤੇ ਸਿੱਖ ਮਹਾਤਮਾ ਗਾਂਧੀ ਦੇ ਇਸ ਖਿਆਲੋਂ ਵਖੇਵੇਂ ਨੂੰ ਵੀ ਭੁੱਲ ਗਏ ਅਤੇ ਸਿਵਿਲ ਨਾਫ਼ਰਮਾਨੀ ਦੇ ਹੱਕ ਵਿਚ ਸਰਬ ਹਿੰਦ ਕੌਮੀ ਕਾਂਗਰਸ ਦਾ ਤਨੋਂ ਮਨੋਂ ਸਾਥ ਦਿੰਦੇ ਰਹੇ ।

ਫੇਰ ਅਗਲੇ ਸਾਲ 22 ਜੁਲਾਈ ਸੰਨ 1921 ਈ. ਨੂੰ ਸਿੱਖ ਲੀਗ ਦਾ ਨਵਾਂ ਸੰਵਿਧਾਨ ਸਰਬ ਸੰਮਤੀ ਨਾਲ ਪਾਸ ਕੀਤਾ ਗਿਆ ਜਿਸ ਵਿਚ ਇੰਡੀਅਨ ਨੈਸ਼ਨਲ ਕਾਂਗਰਸ ਨਾਲ ਰਲਕੇ ਦੇਸ਼ ਵਾਸੀਆਂ ਦੇ ਭਲੇ ਲਈ ਸਵਰਾਜ ਪ੍ਰਾਪਤੀ ਨੂੰ ਪ੍ਰਮੁੱਖਤਾ ਦਿੱਤੀ ਗਈ । ਇਸ ਤੋਂ ਬਾਅਦ ਸਿੱਖ ਲੀਗ ਦਾ ਅਗਲਾ ਸਮਾਗਮ ਲਾਇਲਪੁਰ ਵਿਖੇ ਅਕਤੂਬਰ, 1921 ਵਿਚ ਹੋਇਆ । ਜਿਸ ਵਿਚ ਇੰਡੀਅਨ ਨੈਸ਼ਨਲ ਕਾਂਗਰਸ ਤੇ ਇਸਲਾਮੀ ਖ਼ਿਲਾਫ਼ਤ ਦੇ ਕਈ ਪ੍ਰਮੁੱਖ ਆਗੂ ਸ਼ਾਮਲ ਹੋਏ । ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਨਾਮੀ ਜੱਥੇਬੰਦੀਆਂ, ਜੋ ਨਵੰਬਰ, 1920 ਵਿਚ ਸਥਾਪਤ ਹੋਈਆਂ ਸਨ ਗੁਰਦੁਆਰਾ ਸੁਧਾਰ ਦੇ ਕੰਮਾਂ ਵਿਚ ਰੁਝੀਆਂ ਹੋਈਆਂ ਸਨ ।

1925 ਵਿਚ ਇਨ੍ਹਾਂ ਜਥੇਬੰਦੀਆਂ ਦੀ ਇਸ ਲਗਾਤਾਰ ਜੱਦੋ-ਜਹਿਦ ਸਦਕਾ ਗੁਰਦੁਆਰਾ ਐਕਟ ਬਣ ਕੇ ਪਬਲਿਕ ਦੇ ਸਾਮ੍ਹਣੇ ਆ ਗਿਆ ਤੇ ਸੰਨ 1926 ਵਿਚ ਉਸ ਐਕਟ ਦੇ ਮੁਤਾਬਿਕ ਸਾਰੇ ਇਤਿਹਾਸਿਕ ਗੁਰਦੁਆਰੇ ਪੰਥਿਕ ਪ੍ਰਬੰਧ ਹੇਠ ਆ ਗਏ ਅਤੇ ਉਸ ਐਕਟ ਉਪਰ ਅਮਲੀ ਵਰਤੋਂ ਹੋਣ ਲਗ ਪਈ । ਇਸ ਲਈ ਇਸ ਤੋਂ ਬਾਅਦ ਅਕਾਲੀ ਦਲ ਦੇ ਮੁਕਾਬਲੇ ਤੇ ਸਿੱਖ ਲੀਗ ਦਾ ਵਕਾਰ ਕਾਫ਼ੀ ਹੱਦ ਤਕ ਘਟਣ ਲੱਗ ਪਿਆ । ਪਰ ਫੇਰ ਵੀ ਸ਼੍ਰੋਮਣੀ ਅਕਾਲੀ ਦਲ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਵਲੋਂ ਚਲਾਏ ਆਜ਼ਾਦੀ ਦੇ ਘੋਲ ਦੇ ਨਾਲ ਨਾਲ ਸਿੱਖ ਲੀਗ ਵਲੋਂ ਵੀ, ਗੁਰਸਿੱਖੀ ਦੇ ਆਦਰਸ਼ ਨੂੰ ਮੁੱਖ ਰੱਖਕੇ ਇਸ ਕੌਮੀ ਲਹਿਰ ਵਿਚ ਕਾਫ਼ੀ ਹਿੱਸਾ ਪਾਇਆ ਗਿਆ ।

ਸੰਨ 1921 ਤੋਂ ਬਾਅਦ ਸੈਂਟਰਲ ਸਿੱਖ ਲੀਗ ਦੇ ਹੋਰ ਵੀ ਕਈ ਇਜਲਾਸ ਹੁੰਦੇ ਰਹੇ ਅਤੇ 8-9 ਅਪ੍ਰੈਲ, 1931 ਨੂੰ ਅਕਾਲੀਆਂ ਵਾਲੇ ਬਾਗ਼ ਅੰਮ੍ਰਿਤਸਰ ਵਿਖੇ ਇਕ ਅਹਿਮ ਇਜਲਾਸ ਹੋਇਆ ਜਿਸ ਵਿਚ ਸ਼੍ਰੋਮਣੀ ਗ. ਪ੍ਰ. ਕਮੇਟੀ ਤੇ ਸ਼੍ਰੋਮਣੀ ਅਕਾਲੀ ਦਲ ਦੇ ਮੋਢੀਆਂ ਵਿਚੋਂ ਮਾਸਟਰ ਤਾਰਾ ਸਿੰਘ, ਬਾਬਾ ਖੜਕ ਸਿੰਘ ਸ. ਬ. ਸ. ਮਹਿਤਾਬ ਸਿੰਘ,

ਗਿਆਨੀ ਸ਼ੇਰ ਸਿੰਘ, ਸ੍ਰ. ਸਰਮੁਖ ਸਿੰਘ ਚੰਮਕ ਆਦਿ ਅਤੇ ਚੀਫ਼ ਖ਼ਾਲਸਾ ਦੀਵਾਨ ਵਲੋਂ ਸਰਦਾਰ ਸੁੰਦਰ ਸਿੰਘ ਮਜੀਠਾ, ਰਾਜਾ ਸਰ ਦਲਜੀਤ ਸਿੰਘ, ਸਰ ਜੋਗਿੰਦਰ ਸਿੰਘ, ਸ. ਉੱਜਲ ਸਿੰਘ ਆਦਿ ਤੋਂ ਇਲਾਵਾ ਅਗਾਂਹ ਵਧੂ ਕਾਂਗਰਸੀ ਆਗੂਆਂ ਵਿਚੋਂ ਮਹਾਤਮਾ ਗਾਂਧੀ, ਪੰਡਿਤ ਮਦਨ ਮੋਹਨ ਮਾਲਵੀਆ, ਮੌਲਾਨਾ ਅੱਬੁਲ ਕਲਾਮ ਆਜ਼ਾਦ, ਸ੍ਰੀਮਤੀ ਸਰੋਜਨੀ ਨੇਡੋ, ਖ਼ਾਨ ਅਬਦੁਲ ਗ਼ੱਫ਼ਾਰ ਖ਼ਾਨ, ਡਾਕਟਰ ਸੈਫ਼ੁੱਦੀਨ ਕਿਚਲੂ, ਮਿਸਟਰ ਸੁਭਾਸ਼ ਚੰਦਰ ਬੋਸ, ਸਰਦਾਰ ਸਰਦੂਲ ਸਿੰਘ ਕਵੀਸ਼ਰ ਆਦਿ ਉਘੇ ਆਗੂ ਸ਼ਾਮਲ ਹੋਏ, ਜਿਸ ਕਰਕੇ ਇਸ ਇਜਲਾਸ ਦੀ ਅਹਿਮੀਅਤ ਦੂਸਰੇ ਇਜਲਾਸਾਂ ਨਾਲੋਂ ਵਧੇਰੇ ਸੀ ਅਤੇ ਇਜਲਾਸ ਵਿਚ ਸ਼ਾਮਲ ਹੋਣ ਵਾਲੇ ਵਿਅਕਤੀ ਵਿਜ਼ੀਟਰ ਫ਼ੀਸ ਭਰਕੇ ਇਸ ਵਿਚ ਸ਼ਾਮਲ ਹੋਏ ਸਨ ਜਿਵੇਂ ਕਿ ਵਿਜ਼ੀਟਰ ਦੀ ਫ਼ੀਸ ਇੱਕ ਰੁਪਿਆ, ਛੋਟੀ ਵਿਜ਼ੀਟਰ ਦੀ ਫ਼ੀਸ ਅੱਠ ਆਨੇ, ਸਪੈਸ਼ਲ ਵਿਜ਼ੀਟਰ ਦੀ ਫ਼ੀਸ ਪੰਜ ਰੁਪਏ, ਸੀਲੈਕਟਿਡ ਵਿਜ਼ੀਟਰ ਦੀ ਫ਼ੀਸ ਦਸ ਰੁਪਏ ਤੇ ਸਵਾਗਤ ਕਮੇਟੀ ਦੇ ਮੈਂਬਰਾਂ ਦੀ ਫ਼ੀਸ ਇਕ ਰੁਪਿਆ ਰੱਖੀ ਗਈ।

ਇਸ ਇਜਲਾਸ ਵਿਚ ਸਭ ਤੋਂ ਪਹਿਲਾਂ ਪੁਰਾਣੇ ਅਹੁਦੇਦਾਰਾਂ ਦੀ ਥਾਂ ਸਿੱਖ ਲੀਗ ਦੇ ਨਵੇਂ ਅਹੁਦੇਦਾਰਾਂ ਦੀ ਚੋਣ ਹੋਈ। ਸ. ਨਾਹਰ ਸਿੰਘ ਜੀ ਫ਼ਤਿਹਗੜ੍ਹ ਸ਼ੁਕਰਚੱਕ ਪ੍ਰਧਾਨ, ਸ. ਮੋਹਨ ਸਿੰਘ ਜਲਾਲ ਉਸਮਾਂ ਤੇ ਸਰਦਾਰ ਪੂਰਨ ਸਿੰਘ ਡਬਾਲ ਮੀਤ ਪ੍ਰਧਾਨ, ਸ. ਰਣਜੀਤ ਸਿੰਘ ਜਨਰਲ ਸਕੱਤਰ ਤੇ ਸ. ਸੌਦਾਗਰ ਸਿੰਘ ਤੋਮਾ ਸਕੱਤਰ ਨਿਯੁਕਤ ਕੀਤੇ ਗਏ। ਇਨ੍ਹਾਂ ਨਵੇਂ ਅਹੁਦੇਦਾਰਾਂ ਦੇ ਨਾਲ ਹੀ 13 ਹੋਰ ਪ੍ਰਤੀਨਿਧ, ਸ. ਦਰਸ਼ਨ ਸਿੰਘ ਫ਼ੇਰੂਮਾਨ, ਜਥੇਦਾਰ ਊਧਮ ਸਿੰਘ ਨਾਗੋਕੇ, ਗਿਆਨੀ ਗੁਰਮੁਖ ਸਿੰਘ ਮੁਸਾਫ਼ਿਰ ਆਦਿ ਚੁਣੇ ਗਏ। ਫੇਰ ਇਸ ਤੋਂ ਬਾਅਦ ਜਲਸੇ ਦੀ ਅਗਲੀ ਕਾਰਵਾਈ ਸ਼ੁਰੂ ਹੋਈ।

ਪ੍ਰਸਿੱਧ ਅਕਾਲੀ ਆਗੂ ਮਾਸਟਰ ਤਾਰਾ ਸਿੰਘ ਜੀ ਸਰਬ ਸੰਮਤੀ ਨਾਲ ਇਸ ਇਜਲਾਸ ਦੇ ਪ੍ਰਧਾਨ ਥਾਪੇ ਗਏ। ਫੇਰ ਨਿਸ਼ਚਿਤ ਪ੍ਰੋਗਰਾਮ ਅਨੁਸਾਰ ਸਿੱਖ ਲੀਗ ਦਾ ਇਹ ਜਲਸਾ ਸ਼ੁਰੂ ਹੋਇਆ। ਮਹਾਤਮਾ ਗਾਂਧੀ ਜੀ, ਜੋ ਪ੍ਰਮੁੱਖ ਪ੍ਰਾਹੁਣੇ ਸਨ, ਅਚਾਨਕ ਅੰਮ੍ਰਿਤਸਰ ਪਹੁੰਚਣ ਸਾਰ ਬੀਮਾਰ ਹੋ ਗਏ, ਜਿਸ ਕਰਕੇ ਇਸ ਇਕੱਠ ਵਿਚ ਸ਼ਾਮਲ ਨਾ ਹੋ ਸਕੇ। ਮੁੱਢਲੇ ਸਵਾਗਤੀ ਭਾਸ਼ਨ ਤੋਂ ਬਾਅਦ ਮਾਸਟਰ ਤਾਰਾ ਸਿੰਘ ਜੀ ਨੇ ਆਪਣਾ ਪੁਰਜੋਸ਼ ਪ੍ਰਧਾਨਗੀ ਭਾਸ਼ਨ ਦਿੱਤਾ, ਜਿਸ ਵਿਚ ਉਨ੍ਹਾਂ ਨੇ ਸਿੱਖ ਲੀਗ ਦਾ ਅਸਲ ਪ੍ਰਯੋਜਨ ਦਸਦਿਆਂ ਹੋਇਆਂ ਕਿਹਾ ਕਿ ਸਿੱਖ ਹੱਕਾਂ ਦੀ ਰਾਖੀ ਤੇ ਦੇਸ਼-ਕੌਮ ਦੀ ਆਜ਼ਾਦੀ ਤੋਂ ਸਿਵਾਇ ਇਸ ਲੀਗ ਦਾ ਹੋਰ ਕੋਈ ਮਕਸਦ ਨਹੀਂ ਹੈ। ਹਰ ਪਾਸਿਓਂ ਹਾਜ਼ਰ ਸੱਜਣਾਂ ਨੇ "ਬਹੁਤ ਖ਼ੂਬ, ਬਹੁਤ ਖ਼ੂਬ" ਕਹਿਕੇ ਇਸ ਗੱਲ ਨੂੰ ਸਲਾਹਿਆ ਤੇ ਫੇਰ ਮਾਸਟਰ ਜੀ ਨੇ ਇਕ ਕੌਮੀਅਤ ਦੇ ਪੱਖੋਂ ਬੁਲੰਦ ਆਵਾਜ਼ ਵਿਚ ਕਿਹਾ ਕਿ,—

'ਸੈਂਟਰਲ ਸਿੱਖ ਲੀਗ, ਇੰਡੀਅਨ ਨੈਸ਼ਨਲ ਕਾਂਗਰਸ ਦੀ ਕੋਈ ਮੁਕਾਬਲੇ ਦੀ ਜਮਾਇਤ ਨਹੀਂ ਹੈ, ਬਲਕਿ ਉਸਦਾ ਹੀ ਇਕ ਜ਼ਮੀਮਾ ਹੈ। ਇਸ ਦੀ ਹੋਂਦ ਉਦੋਂ ਤਕ ਲੋੜੀਂਦੀ ਹੈ ਜਦ ਤਕ ਫ਼ਿਰਕੇਦਾਰੀ ਕਾਇਮ ਹੈ। ਇਸ ਅਸੂਲ ਮੁਜਬ ਇਹ ਇੰਡੀਅਨ ਨੈਸ਼ਨਲ ਕਾਂਗਰਸ ਤੋਂ ਵੱਖਰੀ ਹੈ, ਉਹ ਕੇਵਲ ਸਿੱਖ ਹੱਕਾਂ ਦੀ ਰਾਖੀ ਦਾ ਸਵਾਲ ਹੈ। ਸੈਂਟਰਲ ਸਿੱਖ ਲੀਗ ਵਿਚ ਬਹੁ-ਸੰਮਤੀ ਦਾ ਸਦਾ ਇਹੋ ਵਿਚਾਰ ਰਿਹਾ ਹੈ ਅਤੇ ਆਜ਼ਾਦੀ ਦੀ ਜੰਗ ਵਿਚ ਇਸ ਨੇ ਹਮੇਸ਼ਾਂ ਇੰਡੀਅਨ ਨੈਸ਼ਨਲ ਕਾਂਗਰਸ ਦੀ ਹਮਾਇਤ ਕੀਤੀ ਹੈ"(ਫੁਲਵਾੜੀ, ਲਾਹੌਰ, ਅਪ੍ਰੈਲ 1931, ਸਫ਼ੇ 401-02) ਫਿਰ ਇਸ ਤੋਂ ਬਾਅਦ ਆਉਂਦੀ ਰਾਜ ਬਣਤਰ ਨੂੰ ਮੁੱਖ ਰੱਖਕੇ ਮਾਸਟਰ ਤਾਰਾ ਸਿੰਘ ਜੀ ਨੇ ਸਿੱਖਾਂ ਦੀਆਂ ਸਤਾਰਾਂ ਮੰਗਾਂ ਪੇਸ਼ ਕੀਤੀਆਂ ਜੋ ਕ੍ਰਮਵਾਰ ਇਸ ਪ੍ਰਕਾਰ ਹਨ :—

ਪੰਜਾਬ ਦੇ ਸਿੱਖ ਹਿੰਦੁਸਤਾਨ ਵਿਚ ਕੌਮੀ ਸਰਕਾਰ ਚਾਹੁੰਦੇ ਹਨ, ਇਸ ਲਈ ਕਾਨੂੰਨ ਦੁਆਰਾ ਪ੍ਰਵਾਨ ਕੀਤੀਆਂ ਸੀਟਾਂ ਜਾਂ ਬਹੁ ਗਿਣਤੀ ਫ਼ਿਰਕੇ ਲਈ ਨਿਯਤ ਸੀਟਾਂ ਦੇ ਸਖ਼ਤ ਵਿਰੁੱਧ ਹਨ।

2. ਸਿੱਖਾਂ ਦੀ ਪੰਜਾਬ ਵਿਚ ਲਾਸਾਨੀ ਪੁਜ਼ੀਸ਼ਨ ਹੈ ਅਤੇ ਇਹ ਪੁਜ਼ੀਸ਼ਨ ਸਿੱਖਾਂ ਦੀ ਹਿੰਦੁਸਤਾਨ ਦੀ ਫ਼ੌਜੀ ਰਾਖੀ, ਕੌਮੀ ਲਹਿਰ ਲਈ ਕੁਰਬਾਨੀਆਂ ਤੇ ਸੂਬੇ ਵਿਚ ਉਨ੍ਹਾਂ ਦੀ ਮਾਲੀ ਪੁਜ਼ੀਸ਼ਨ ਤੋਂ ਸਿੱਧ ਹੁੰਦੀ ਹੈ। ਇਸ ਲਈ ਸਿੱਖਾਂ ਨੂੰ ਪੰਜਾਬ ਕੌਂਸਲ ਵਿਚ ਤੇ ਨੌਕਰੀਆਂ ਵਿਚ ਤੀਹ ਫ਼ੀ ਸਦੀ ਪ੍ਰਤਿਨਿਧਤਾ ਦਿੱਤੀ ਜਾਵੇ।

3. ਪੰਜਾਬ ਦੀ ਵਜ਼ੀਰ ਮੰਡਲੀ ਤੇ ਪਬਲਿਕ ਸਰਵਿਸ ਕਮਿਸ਼ਨ ਵਿਚ ਸਿੱਖਾਂ ਨੂੰ ਤੀਜਾ ਹਿੱਸਾ ਦਿੱਤਾ ਜਾਵੇ।

4. ਜੇ ਉੱਪਰ ਲਿਖੀ ਬੁਨਿਆਦ ਅਨੁਸਾਰ ਕੋਈ ਫ਼ੈਸਲਾ ਨਾ ਹੋ ਸਕੇ ਤਾਂ ਪੰਜਾਬ ਦੀਆਂ ਹੱਦਾਂ ਬਦਲ ਦਿੱਤੀਆਂ ਜਾਣ ਤੇ ਮੁਸਲਮਾਨੀ ਜ਼ਿਲ੍ਹਿਆਂ ਨੂੰ ਸਰਹੱਦੀ ਸੂਬੇ ਨਾਲ ਸ਼ਾਮਲ ਕਰ ਦਿੱਤਾ ਜਾਵੇ, ਤਾਂ ਕਿ ਨਵੇਂ ਪੰਜਾਬ ਵਿਚ ਫ਼ਿਰਕੇਦਾਰੀ ਤਵਾਜ਼ਨ ਪੈਦਾ ਹੋ ਜਾਵੇ। ਨਵੇਂ ਸੂਬੇ ਵਿਚ ਸਾਂਝੀ ਚੋਣ ਹੋਵੇ ਤੇ ਕਿਸੇ ਫ਼ਿਰਕੇ ਲਈ ਵੀ ਸੀਟਾਂ ਰਾਖਵੀਆਂ ਨਾ ਕੀਤੀਆਂ ਜਾਣ।

5. ਜੇ ਉਪਰੋਕਤ ਤਜਵੀਜ਼ਾਂ ਵਿਚੋਂ ਕੋਈ ਗੱਲ ਵੀ ਮਨਜ਼ੂਰ ਨਾ ਹੋਵੇ ਜਾਂ ਜਦ ਤਕ ਫ਼ਿਰਕੇ ਵਾਰ ਸਮਝੌਤਾ ਨਾ ਹੋਵੇ, ਪੰਜਾਬ ਦਾ ਪ੍ਰਬੰਧ ਨਵੀਂ ਜ਼ਿੰਮੇਵਾਰ ਭਾਰਤੀ ਸਰਕਾਰ ਕਰੇ।

6. ਪੰਜਾਬੀ ਬੋਲੀ ਪੰਜਾਬ ਦੇ ਸੂਬੇ ਦੀ ਸਰਕਾਰੀ ਬੋਲੀ ਹੋਵੇ, ਸਿੱਖਾਂ ਤੇ ਹੋਰਨਾ ਲਈ ਗੁਰਮੁਖੀ ਅੱਖਰਾਂ ਦੇ ਵਰਤਣ ਦੀ ਖੁੱਲ੍ਹ ਹੋਵੇ।

7. ਸਿੱਖਾਂ ਨੂੰ ਸੈਂਟਰਲ (ਮਰਕਜ਼ੀ) ਕਾਨੂੰਨ ਘੜਨੀਆਂ ਕੌਂਸਲਾਂ ਵਿਚ ਪੰਜ ਫ਼ੀ ਸਦੀ ਪ੍ਰਤਿਨਿਧਤਾ ਮਿਲਣੀ ਚਾਹੀਦੀ ਹੈ।

8. ਕੇਂਦਰੀ ਵਜ਼ੀਰ ਮੰਡਲੀ ਤੇ ਸਰਕਾਰ ਵਿਚ ਇਕ ਸਿੱਖ ਜ਼ਰੂਰ ਹੋਣਾ ਚਾਹੀਦਾ ਹੈ।

9. ਜੇ ਫ਼ੌਜੀ ਕੌਂਸਲ ਬਣਾਈ ਜਾਵੇ ਤਾਂ ਉਸ ਵਿਚ ਸਿੱਖਾਂ ਨੂੰ ਕਾਫ਼ੀ ਪ੍ਰਤਿਨਿਧਤਾ ਦਿੱਤੀ ਜਾਵੇ।

10. ਸਿੱਖਾਂ ਦਾ ਫ਼ੌਜ ਨਾਲ ਸਦਾ ਹੀ ਖ਼ਾਸ ਸਬੰਧ ਰਿਹਾ ਹੈ, ਇਸ ਲਈ ਫ਼ੌਜ ਵਿਚ ਸਿੱਖਾਂ ਦਾ ਉਹ ਹਿੱਸਾ ਕਾਇਮ ਰਹਿਣਾ ਚਾਹੀਦਾ ਹੈ ਜੋ ਯੂਰਪ ਦੇ ਜੰਗ ਤੋਂ ਪਹਿਲਾਂ ਸੀ।

11. ਸਿੱਖਾਂ ਨੂੰ ਸਰਬ ਹਿੰਦ ਮਹਿਕਮਿਆਂ ਦੀਆਂ ਨੌਕਰੀਆਂ ਵਿਚ ਚੋਖੀ ਪ੍ਰਤਿਨਿਧਤਾ ਦਿੱਤੀ ਜਾਵੇ ਤੇ ਸੈਂਟਰਲ ਸਰਵਿਸ ਕਮਿਸ਼ਨ ਵਿਚ ਵੀ ਸਿੱਖਾਂ ਨੂੰ ਪ੍ਰਤਿਨਿਧਤਾ ਦਿੱਤੀ ਜਾਵੇ।

12. ਸੂਬਿਆਂ ਦੇ ਨਿਯਤ ਅਖ਼ਤਿਆਰਾਂ ਤੋਂ ਵਾਧੂ ਬਾਕੀ ਦੇ ਅਖ਼ਤਿਆਰ ਕੇਂਦਰੀ ਸਰਕਾਰ ਪਾਸ ਹੋਣੇ ਜ਼ਰੂਰੀ ਹਨ।

13. ਸਰਕਾਰ ਹਿੰਦ ਪਾਸ ਘੱਟ ਗਿਣਤੀਆਂ ਦੀ ਰਾਖੀ ਲਈ ਖ਼ਾਸ ਅਧਿਕਾਰ ਹੋਣੇ ਚਾਹੀਦੇ ਹਨ।

**ਦੂਜੇ ਸੂਬੇ**

14. ਸਿੱਖਾਂ ਨੂੰ ਦੂਜਿਆਂ ਸੂਬਿਆਂ ਵਿਚ ਉਨੀ ਹੀ ਵਾਧੂ ਪ੍ਰਤਿਨਿਧਤਾ ਮਿਲਣੀ ਚਾਹੀਦੀ ਹੈ ਜਿੰਨੀ ਕਿ ਹੋਰ ਘੱਟ ਗਿਣਤੀਆਂ ਨੂੰ ਮਿਲੀ ਹੋਈ ਹੈ।

ਸਾਧਾਰਨ

15. ਸੂਬਾ ਸਰਕਾਰ ਤੇ ਭਾਰਤੀ ਸਰਕਾਰ ਨੂੰ ਮਜ਼ਹਬੀ ਨਿਰਪੱਖਤਾ ਦਾ ਐਲਾਨ ਕਰਨਾ ਚਾਹੀਦਾ ਹੈ। ਧਰਮ ਮੰਦਿਰਾਂ ਦੀ ਮੌਜੂਦਾ ਜਾਇਦਾਦ ਨੂੰ ਕਾਇਮ ਰਖਦੇ ਹੋਏ ਨਵੀਆਂ ਜਾਗੀਰਾਂ ਆਦਿ ਨਹੀਂ ਲਾਉਣੀਆਂ ਚਾਹੀਦੀਆਂ।

16. ਜਿਸ ਥਾਂ ਗੁਰਮੁਖੀ ਪੜ੍ਹਨ ਵਾਲਿਆਂ ਦੀ ਵਿਸ਼ੇਸ਼ ਨਿਸ਼ਚਿਤ ਗਿਣਤੀ ਮੰਗ ਕਰੇ ਉਥੇ ਸਰਕਾਰ ਗੁਰਮੁਖੀ ਦੀ ਪੜ੍ਹਾਈ ਦਾ ਪ੍ਰਬੰਧ ਕਰੇ ।

17. ਰਾਜ ਬਣਤਰ ਵਿਚ ਸਿੱਖਾਂ ਲਈ ਜੋ ਜੋ ਸੁਰੱਖਿਆ ਦੇ ਪ੍ਰਬੰਧ ਕੀਤੇ ਜਾਣ ਉਹ ਸਿੱਖਾਂ ਦੀ ਪ੍ਰਗਟ ਮਰਜ਼ੀ ਤੇ ਮਨਜ਼ੂਰੀ ਬਗੈਰ ਨਾ ਬਦਲੇ ਜਾਣ ਤੇ ਨਾਂ ਹੀ ਰੱਦ ਕੀਤੇ ਜਾਣ ।

ਯਾਦ ਰਹੇ ਕਿ ਇਹ ਮੰਗਾਂ ਉਸ ਹਾਲਤ ਵਿਚ ਕੀਤੀਆਂ ਹਨ ਜਿਸ ਹਾਲਤ ਵਿਚ ਫ਼ਿਰਕੇਦਾਰੀ ਨੇ ਕਈ ਇਕ ਸ਼ਕਲਾਂ ਵਿਚ ਕਾਇਮ ਰਹਿਣਾ ਹੈ। ਜੇਕਰ ਕੌਮੀ ਲੀਹਾਂ ਤੇ ਕੋਈ ਨਵਾਂ ਹਲ ਤਜਵੀਜ਼ ਕੀਤਾ ਗਿਆ ਤੇ ਉਸ ਵੇਲੇ ਇਨ੍ਹਾਂ ਵਿਚੋਂ ਕੋਈ ਮੰਗ ਉਸ ਨਾਲ ਟਕਰਾਈ ਤਾਂ ਸਿੱਖ ਉਸ ਤੇ ਜ਼ੋਰ ਨਹੀਂ ਦੇਣਗੇ ।

( ਅਕਾਲੀ ਤੇ ਪ੍ਰਦੇਸੀ, ਅੰਮ੍ਰਿਤਸਰ 10 ਅਪ੍ਰੈਲ, 1931 ; 10-11)

ਮਾਸਟਰ ਤਾਰਾ ਸਿੰਘ ਜੀ ਦੇ ਇਸ ਭਾਸ਼ਣ ਤੋਂ ਬਾਅਦ ਹੋਰ ਕੌਮੀ ਆਗੂਆਂ ਦੀਆਂ ਤਕਰੀਰਾਂ ਹੋਣ ਤੇ ਇਹ ਜਲਸਾ ਬੜੀ ਕਾਮਯਾਬੀ ਨਾਲ ਸਮਾਪਤ ਹੋਇਆ ।

ਫੇਰ ਇਸ ਤੋਂ ਦੋ ਸਾਲ ਪਿੱਛੋਂ 16 ਅਕਤੂਬਰ, 1933 ਨੂੰ ਸੈਂਟਰਲ ਸਿੱਖ ਲੀਗ ਤੇ ਖ਼ਾਲਸਾ ਦਰਬਾਰ ਲਾਹੌਰ ਦੇ ਇਕ ਸਾਂਝੇ ਸਮਾਗਮ ਵਿਚ ਇਹ ਮਤਾ ਪਾਸ ਕੀਤਾ ਗਿਆ ਕਿ ਸਵਰਾਜ ਮਿਲਣ ਦਾ ਇਕੋ ਇਕ ਸਹਿਲ ਤਰੀਕਾ ਕਮਯੂਨਲ ਅਵਾਰਡ (Communal Award) ਨੂੰ ਖ਼ਤਮ ਕਰਨ ਤੇ ਨਿਰਭਰ ਹੈ ।

ਸੰਨ 1933 ਤੋਂ 1945 ਤਕ ਸਿਖ ਲੀਗ ਤੇ ਸਿੱਖ ਨੈਸ਼ਨਲ ਕਾਨਫਰੰਸ ਦੇ ਸਾਂਝੇ ਇਜਲਾਸ ਹੋਣ ਤੇ ਕੁਝ ਮਤੇ ਪਾਸ ਹੁੰਦੇ ਰਹੇ । ਪਰ ਇਸ ਲੀਗ ਦਾ ਕੋਈ ਅਹਿਮ ਰੋਲ ਨਜ਼ਰ ਨਹੀਂ ਆਉਂਦਾ। ਫਿਰ ਇਸ ਤੋਂ ਪਿੱਛੋਂ ਸਿੱਖ ਲੀਗ ਆਪਣੇ ਆਪ ਖ਼ਤਮ ਹੋ ਗਈ ।

—ਸਮਸ਼ੇਰ ਸਿੰਘ 'ਅਸ਼ੋਕ'

ਸ. ਪੁ.—ਸਪਤਾਹਿਕ ਪੰਥ ਸੇਵਕ, ਲਾਹੌਰ, 1919-21 ਸਪਤਾਹਿਕ ਮੌਜੀ ਅਖ਼ਬਾਰ, ਅੰਮ੍ਰਿਤਸਰ 1931; ਰੋਜ਼ਾਨਾ ਅਕਾਲੀ ਤੇ ਪ੍ਰਦੇਸੀ, ਅੰਮ੍ਰਿਤਸਰ 1931; ਰੋਜ਼ਾਨਾ ਕੌਮੀ ਦਰਦ, ਅੰਮ੍ਰਿਤਸਰ, 1927-31; ਮਾਸਿਕ ਪੱਤ੍ਰ ਫੁਲਵਾੜੀ, ਲਾਹੌਰ 1931; ਮਣਸ਼ਾ ਸਿੰਘ ਦੁਖੀ; ਜੀਵਨ ਭਾਈ ਮੋਹਨ ਸਿੰਘ ਤਰਨ ਤਾਰਨ; ਸੁਦਰਸ਼ਨ ਪ੍ਰੈਸ, ਅੰਮ੍ਰਿਤਸਰ, 1937; ਸ਼੍ਰੋਮਣੀ ਅਕਾਲੀ ਦਲ ਦਾ ਇਤਿਹਾਸ ਸ. ਹਰਜਿੰਦਰ ਸਿੰਘ ਦਿਲਗੀਰ, 1978

**ਸਿੱਖ-ਵਿਦਿਅਕ ਕਾਨਫਰੰਸ** : ਮਹਾਰਾਜਾ ਰਣਜੀਤ ਸਿੰਘ ਦੀ ਇਹ ਤੀਬਰ ਇੱਛਾ ਸੀ ਕਿ ਉਹ ਆਪਣੀ ਰਾਜਧਾਨੀ ਵਿਚ ਇਕ ਅੰਗਰੇਜ਼ੀ ਮਾਧਿਅਮ ਦਾ ਸਕੂਲ ਸਥਾਪਿਤ ਕਰੇ । ਉਸ ਨੇ ਕਈ ਪਾਦਰੀਆਂ ਨਾਲ ਇਸ ਸਬੰਧੀ ਗੱਲ-ਬਾਤ ਕੀਤੀ । ਅਮਰੀਕਨ ਮਿਸ਼ਨਰੀ ਪ੍ਰੈਸਬਾਈਟੀਰੀਅਨ ਪਾਦਰੀ ਜੌਨ. ਸੀ. ਲਊਰੀ (John. C. Lowrie) ਨੂੰ ਵੀ ਇਸ ਮੰਤਵ ਲਈ ਲਾਹੌਰ ਬੁਲਾਇਆ । ਪਰ ਜਦੋਂ ਇਹ ਪਤਾ ਲੱਗਾ ਕਿ ਇਸ ਪ੍ਰਕਾਰ ਦੇ ਸਕੂਲ ਵਿਚ ਬਾਈਬਲ ਜ਼ਰੂਰ ਪੜ੍ਹਾਈ ਜਾਵੇਗੀ, ਤਾਂ ਉਸ ਨੇ ਸਾਰੀ ਸਕੀਮ ਨੂੰ ਰੱਦ ਕਰ ਦਿੱਤਾ ।

ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਕੋਈ ਦਸ ਸਾਲਾਂ ਬਾਅਦ ਪੰਜਾਬ ਉਤੇ ਅੰਗਰੇਜ਼ਾਂ ਦਾ ਕਬਜ਼ਾ ਹੋ ਜਾਣ ਤੇ ਈਸਾਈ ਪਰਚਾਰਕਾਂ ਨੇ ਆਪਣੀਆਂ ਸਰਗਰਮੀਆਂ ਪੰਜਾਬ ਵਿਚ ਤੇਜ਼ ਕਰ ਦਿੱਤੀਆਂ । ਇਥੋਂ ਤਕ ਕਿ 1852 ਈ. ਵਿਚ ਚਰਚ ਆਫ਼ ਇੰਗਲੈਂਡ ਦੀ ਸਰਪ੍ਰਸਤੀ ਅਧੀਨ ਸਿੱਖ ਧਰਮ ਦੇ ਕੇਂਦਰ ਅੰਮ੍ਰਿਤਸਰ ਵਿਖੇ ਵੀ ਇਕ ਪਰਚਾਰ ਕੇਂਦਰ ਸਥਾਪਤ ਕਰ ਦਿੱਤਾ ਗਿਆ, ਜਿਸ ਅਧੀਨ ਇਕ ਮਿਸ਼ਨ ਸਕੂਲ ਵੀ ਕਾਇਮ ਕੀਤਾ ਗਿਆ । ਇਨ੍ਹਾਂ ਦਾ ਵੱਡਾ ਨਿਸ਼ਾਨਾ ਸਿੱਖ ਹੀ ਸਨ । ਉਹ ਕਈ ਭੋਲੇ ਭਾਲੇ ਸਿੱਖਾਂ ਨੂੰ ਫੁਸਲਾ ਕੇ ਈਸਾਈ ਬਣਾਉਣ ਵਿਚ ਸਫਲ ਹੋ ਗਏ । 1853 ਈ. ਵਿਚ ਮਹਾਰਾਜਾ ਦਲੀਪ ਸਿੰਘ, ਜਿਹੜਾ ਕਿ ਅੰਗਰੇਜ਼ਾਂ ਦੀ ਨਿਗਰਾਨੀ ਅਧੀਨ ਪਲਿਆ ਸੀ, ਨੇ ਵੀ ਈਸਾਈ ਧਰਮ ਕਬੂਲ ਕਰ ਲਿਆ ਅਤੇ ਆਪਣੇ ਭੱਤੇ ਵਿਚੋਂ ਈਸਾਈਆਂ ਨੂੰ ਮਾਇਕ ਸਹਾਇਤਾ ਦਿੰਦਾ ਰਿਹਾ । ਪਰਚਾਰ ਕੇਂਦਰ ਦੀਆਂ ਸਰਗਰਮੀਆਂ ਹੋਰ ਵਧਣ ਨਾਲ ਇਨ੍ਹਾਂ ਵੱਲੋਂ ਸਿੱਖ ਧਰਮ ਨੂੰ ਖ਼ਤਰਾ ਵਧਣ ਲਗਾ । ਇਸ ਖ਼ਤਰੇ ਨੂੰ ਦੇਖਦੇ ਹੋਏ ਸਿੰਘ ਸਭਾ ਦੀ ਸਥਾਪਨਾ ਕੀਤੀ ਗਈ ।

ਸਿੱਖਾਂ ਵਿਚ ਸਿੰਘ ਸਭਾ ਦੀਆਂ ਸਰਗਰਮੀਆਂ ਕਾਰਨ ਕਾਫ਼ੀ ਜਾਗ੍ਰਤੀ ਆਈ । ਸਿੱਖ ਜਨਤਾ ਨੂੰ ਇਹ ਵਿਸ਼ਵਾਸ ਹੋ ਗਿਆ ਸੀ ਕਿ ਪੱਛਮੀ ਸਾਹਿਤ ਅਤੇ ਵਿਗਿਆਨ ਆਦਿ ਦੀ ਸਿੱਖਿਆ ਦੀ ਪ੍ਰਾਪਤੀ ਉਪਰੰਤ ਹੀ ਉਹ ਉਨਤੀ ਕਰ ਸਕਦੀ ਹੈ । ਨਤੀਜੇ ਵਜੋਂ, ਸਿੱਖ ਨੇਤਾਵਾਂ ਨੇ ਰਾਜਿਆਂ ਮਹਾਰਾਜਿਆਂ ਅਤੇ ਸਰਕਾਰ ਤੋਂ ਸਹਾਇਤਾ ਪ੍ਰਾਪਤ ਕਰ ਕੇ ਇਕ ਸਿੱਖ ਕਾਲਜ ਸਥਾਪਤ ਕਰਨ ਦਾ ਵਿਚਾਰ ਬਣਾਇਆ । 1890 ਈ. ਵਿਚ ਖ਼ਾਲਸਾ ਕਾਲਜ ਦੀ ਸਥਾਪਨਾ ਲਈ ਇਕ ਕਮੇਟੀ ਕਾਇਮ ਕੀਤੀ ਗਈ, ਜਿਸਦੇ ਪ੍ਰਧਾਨ ਕਰਨਲ ਡਬਲਯੂ. ਆਰ. ਐਮ. ਹਲਰਾਇਡ, ਡਾਇਰੈਕਟਰ ਸਿੱਖਿਆ ਵਿਭਾਗ ਪੰਜਾਬ ਸਨ । ਕਾਫ਼ੀ ਚਿਰ ਦੀਵਾਨ ਖ਼ਾਲਸਾ ਲਾਹੌਰ ਅਤੇ ਦੀਵਾਨ ਖ਼ਾਲਸਾ ਅੰਮ੍ਰਿਤਸਰ ਵਿਚਕਾਰ ਇਹ ਵਾਦ-ਵਿਵਾਦ ਚਲਦਾ ਰਿਹਾ ਕਿ ਕਾਲਜ ਅੰਮ੍ਰਿਤਸਰ ਵਿਖੇ ਸਥਾਪਿਤ ਕੀਤਾ ਜਾਵੇ ਜਾਂ ਲਾਹੌਰ ਵਿਖੇ, ਪਰ ਬਾਅਦ ਵਿਚ ਫ਼ੈਸਲਾ ਅੰਮ੍ਰਿਤਸਰ ਦੇ ਹੱਕ ਵਿਚ ਹੋਇਆ ।

ਸਿੱਖ ਕਾਲਜ ਦੀ ਸਥਾਪਨਾ ਉਪਰੰਤ ਇਸ ਨੂੰ ਚਲਾਉਣ ਲਈ ਪੈਸੇ ਦੀ ਲੋੜ ਸੀ । ਇਸ ਮੰਤਵ ਲਈ ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਖੇ 12 ਅਪ੍ਰੈਲ, 1904 ਈ. ਨੂੰ ਇਕ ਸਿੱਖ ਕਾਨਫਰੰਸ ਬੁਲਾਈ ਗਈ । ਇਸਦੀ ਪ੍ਰਧਾਨਗੀ ਨਾਭੇ ਦੇ ਮਹਾਰਾਜਾ ਹੀਰਾ ਸਿੰਘ ਨੇ ਕੀਤੀ ਸੀ । ਸਰਦਾਰ ਸੁੰਦਰ ਸਿੰਘ ਮਜੀਠੀਆ ਨੇ ਆਪਣੇ ਕੋਟ ਦਾ ਪੱਲਾ ਫੈਲਾ ਕੇ ਕਾਲਜ ਲਈ ਦਾਨ ਮੰਗਿਆ । ਇਸ ਪ੍ਰਕਾਰ 21 ਲੱਖ ਰੁਪਏ ਦੀ ਰਕਮ ਇਕੱਠੀ ਹੋ ਗਈ । ਇਸ ਨਾਲ ਖ਼ਾਲਸਾ ਕਾਲਜ ਦੀਆਂ ਸੁੰਦਰ ਇਮਾਰਤਾਂ ਬਣਾਈਆਂ ਗਈਆਂ ।

ਸ. ਸੁੰਦਰ ਸਿੰਘ ਮਜੀਠੀਆ ਦੀ ਪ੍ਰਧਾਨਗੀ ਅਧੀਨ ਇਕ ਸਿੱਖ ਪ੍ਰਚਾਰਕ ਗਰੁੱਪ ਨੂੰ ਦਸੰਬਰ, 1907 ਈ. ਵਿਚ ਕਰਾਚੀ ਵਿਖੇ ਹੋਣ ਵਾਲੀ ਮੁਸਲਿਮ ਵਿਦਿਅਕ ਕਾਨਫਰੰਸ ਵਿਚ ਸ਼ਾਮਲ ਹੋਣ ਦਾ ਮੌਕਾ ਮਿਲਿਆ । ਮਜੀਠੀਆ ਜੀ ਦੇ ਮਨ ਵਿਚ, ਇਸ ਉਪਰੰਤ ਅਜਿਹੀ ਹੀ ਇਕ ਵਿਦਿਅਕ ਕਾਨਫਰੰਸ ਬੁਲਾਉਣ ਦਾ ਖਿਆਲ ਆਇਆ । ਉਸ ਨੇ 9 ਜੂਨ, 1908 ਈ. ਨੂੰ ਮੁਖ ਪਤਵੰਤਿਆਂ ਦੀ ਇਕ ਕਾਨਫਰੰਸ ਬੁਲਾਈ, ਜਿਸ ਵਿਚ ਭਾਈ ਵੀਰ ਸਿੰਘ ਪ੍ਰਸਿੱਧ ਪੰਜਾਬੀ ਕਵੀ, ਭਾਈ ਜੋਧ ਸਿੰਘ ਜੋ ਪਿਛੋਂ ਵਾਈਸ ਚਾਂਸਲਰ, ਪੰਜਾਬੀ ਯੂਨੀਵਰਸਿਟੀ ਬਣੇ ਅਤੇ ਸ. ਹਰਬੰਸ ਸਿੰਘ ਅਟਾਰੀ ਵਾਲੇ ਸ਼ਾਮਲ ਸਨ । ਸਿੱਖ ਵਿਦਿਅਕ ਕਾਨਫਰੰਸ ਦੇ ਨਿਰਮਾਣ ਲਈ ਦਸ ਦਿਨਾਂ ਬਾਅਦ ਇਕ ਹੋਰ ਵਡੇਰੀ ਇਕਤਰਤਾ ਬੁਲਾਈ ਗਈ । ਇਸ ਵਿਚ ਹੋਰਨਾਂ ਤੋਂ ਇਲਾਵਾ, ਪ੍ਰਸਿੱਧ ਚਿਤਰਕਾਰ ਅੰਮ੍ਰਿਤਾ ਸ਼ੇਰਗਿਲ ਦੇ ਪਿਤਾ ਸ. ਉਮਰਾਓ ਸਿੰਘ ਅਤੇ ਸ. ਇੰਦਰ ਸਿੰਘ, ਜਿਹੜੇ ਕਿ ਬਾਅਦ ਵਿਚ ਫਰੀਦਕੋਟ ਰਿਆਸਤ ਦੇ ਪ੍ਰਧਾਨ ਮੰਤਰੀ ਬਣੇ, ਵੀ ਸ਼ਾਮਲ ਸਨ । ਇਸ ਇਕਤਰਤਾ ਵਿਚ ਹੀ ਸਿੱਖ ਵਿਦਿਅਕ ਕਾਨਫਰੰਸ ਦੀ ਸਥਾਪਨਾ ਕੀਤੀ ਗਈ ।

ਇਸ ਕਾਨਫਰੰਸ ਦੇ ਕਈ ਉਦੇਸ਼ ਸਨ: (1) ਸਿੱਖ ਸਿੱਖਿਅਕ ਸੰਸਥਾਵਾਂ ਨੂੰ ਉੱਨਤ ਕਰਨਾ, (2) ਨਵੀਆਂ ਸਿੱਖਿਅਕ ਸੰਸਥਾਵਾਂ ਨੂੰ ਸਥਾਪਿਤ ਕਰਨਾ, (3) ਸਿੱਖ ਸਾਹਿਤ ਦੇ ਅਧਿਐਨ ਨੂੰ ਲੋਕ-ਪ੍ਰਿਯ ਬਣਾਉਣਾ, (4) ਤਕਨੀਕੀ ਅਤੇ ਜ਼ਰਾਇਤੀ ਸਿੱਖਿਆ ਨੂੰ ਉੱਨਤ ਕਰਨਾ, (5) ਸਿੱਖਾਂ ਵਿਚ ਪੱਛਮੀ ਸਿੱਖਿਆ ਦਾ ਪ੍ਰਸਾਰ ਕਰਨਾ, (6) ਸਿੱਖਾਂ ਵਿਚ ਇਸਤਰੀ-ਸਿੱਖਿਆ ਨੂੰ ਵਧਾਉਣਾ ।

ਇਸ ਵਿਦਿਅਕ ਕਾਨਫਰੰਸ ਨੇ ਛੇਤੀ ਹੀ ਆਪਣੀਆਂ ਸਰਗਰਮੀਆਂ ਤੇਜ਼ ਕਰ ਦਿੱਤੀਆਂ । ਕਾਨਫਰੰਸ ਦਾ ਪਹਿਲਾ ਸੈਸ਼ਨ ਗੁੱਜਰਾਂਵਾਲਾ ਵਿਖੇ

18, 19 ਅਪ੍ਰੈਲ, 1908 ਈ. ਨੂੰ ਹੋਇਆ। ਇਸ ਵਿਚ ਸਿੱਖਾਂ ਨੂੰ ਅਪੀਲ ਕੀਤੀ ਗਈ ਕਿ ਉਹ ਭਾਈਚਾਰੇ ਨੂੰ ਵਿਦਿਅਕ ਪੱਖ ਤੋਂ ਉੱਨਤ ਕਰਨ ਦੇ ਮੰਤਵ ਲਈ ਆਪਣੀ ਆਮਦਨ ਵਿਚੋਂ ਦਸਵੰਧ ਕੱਢ ਕੇ ਭੇਜਣ। ਸਰਕਾਰ ਤੋਂ ਯੋਗ ਸਿੱਖ ਵਿਦਿਆਰਥੀਆਂ ਨੂੰ ਵਜ਼ੀਫ਼ੇ ਦੇਣ ਦੀ ਮੰਗ ਵੀ ਕੀਤੀ ਗਈ। ਨਾਲ ਹੀ ਇਕ ਮਤੇ ਰਾਹੀਂ ਇਹ ਵੀ ਮੰਗ ਕੀਤੀ ਗਈ ਕਿ ਵੱਖ ਵੱਖ 'ਇਨਜ਼ ਆਫ਼ ਕੋਰਟ' ਵਿਚ ਰਹਿ ਰਹੇ ਵਿਦਿਆਰਥੀਆਂ ਦੇ ਸਬੰਧ ਵਿਚ ਟੋਪੀ ਪਾਉਣ ਦੀ ਸ਼ਰਤ ਖ਼ਤਮ ਕਰ ਦਿੱਤੀ ਜਾਵੇ। ਰੇਲ ਅਤੇ ਡਾਕ ਅਧਿਕਾਰੀਆਂ ਤੋਂ ਵੀ ਇਹ ਮੰਗ ਕੀਤੀ ਗਈ ਕਿ ਉਹ ਵਿਸ਼ੇਸ਼ ਮੰਤਵਾਂ ਲਈ ਗੁਰਮੁਖੀ ਦੀ ਵਰਤੋਂ ਕਰਿਆ ਕਰਨ।

ਸਿੱਖ ਵਿਦਿਅਕ ਕਾਨਫ਼ਰੰਸ ਨੇ ਹਮੇਸ਼ਾ ਸਿੱਖ ਸਿੱਖਿਆ ਵਿਗਿਆਨੀਆਂ, ਵਿਦਵਾਨਾਂ ਅਤੇ ਸਾਹਿਤਕਾਰਾਂ ਨੂੰ ਮਿਲ ਬੈਠਣ ਦੇ ਮੌਕੇ ਪ੍ਰਦਾਨ ਕੀਤੇ ਹਨ ਅਤੇ ਇਸ ਨੇ ਕਾਨਫ਼ਰੰਸਾਂ ਕਰ ਕੇ ਵਿਦਿਆ ਅਤੇ ਪੰਜਾਬੀ ਬੋਲੀ ਦੇ ਪ੍ਰਚਾਰ ਲਈ ਬੜਾ ਜ਼ਿਕਰਯੋਗ ਕੰਮ ਕੀਤਾ ਹੈ ਤੇ ਪੰਜਾਬ ਵਿਚ ਥਾਉਂ ਥਾਈਂ ਬਹੁਤ ਸਾਰੇ ਸਕੂਲ ਖੋਲ੍ਹ ਦਿੱਤੇ ਹਨ। ਇਸ ਨੇ ਮਾਇਕ ਤੰਗੀ ਦੇ ਬਾਵਜੂਦ ਆਪਣੇ ਮੰਤਵਾਂ ਦੀ ਪੂਰਤੀ ਦੇ ਸਬੰਧ ਵਿਚ ਮਹੱਤਵਪੂਰਨ ਕੰਮ ਕੀਤਾ ਹੈ।

ਹ. ਪੁ.—ਦੀ ਟ੍ਰਿਬਿਊਨ 17 ਦਸੰਬਰ, 1976

**ਸਿੱਖਾਂ ਅਤੇ ਅੰਗਰੇਜ਼ਾਂ ਦੀ ਪਹਿਲੀ ਲੜਾਈ** (1845-46) : ਇਹ ਲੜਾਈ ਲਾਹੌਰ ਦਰਬਾਰ ਅਤੇ ਈਸਟ ਇੰਡੀਆ ਕੰਪਨੀ ਦੀਆਂ ਫ਼ੌਜਾਂ ਵਿਚਾਲੇ 18 ਦਸੰਬਰ, 1845 ਈ. ਨੂੰ ਸ਼ੁਰੂ ਹੋ ਕੇ 10 ਫ਼ਰਵਰੀ, 1846 ਈ. ਨੂੰ ਖ਼ਤਮ ਹੋਈ। ਇਸ ਜੰਗ ਦੀਆਂ 5 ਲੜਾਈਆਂ ਪ੍ਰਸਿੱਧ ਹਨ :–

1. ਮੁਦਕੀ (18 ਦਸੰਬਰ, 1845), 2. ਫ਼ਿਰੋਜ਼ ਸ਼ਹਿਰ (21 ਦਸੰਬਰ, 1845), 3. ਬੱਦੋਵਾਲ (21 ਜਨਵਰੀ, 1846) 4. ਅਲੀਵਾਲ (28 ਜਨਵਰੀ, 1846) ਅਤੇ 5. ਸਭਰਾਉਂ (10 ਫ਼ਰਵਰੀ, 1846), ਇਹ ਜੰਗ ਲਾਹੌਰ ਦੀ ਸੰਧੀ (9 ਮਾਰਚ ਅਤੇ 11 ਮਾਰਚ 1846) ਨਾਲ ਸਮਾਪਤ ਹੋਈ।

ਰਣਜੀਤ ਸਿੰਘ ਦੇ ਰਾਜ ਕਾਲ (1799-1839) ਵਿਚ ਭਾਵੇਂ ਅੰਗਰੇਜ਼ਾਂ ਨੇ ਪੰਜਾਬ ਤੇ ਕੋਈ ਹਮਲਾ ਨਾ ਕੀਤਾ, ਪਰ ਅਸਲ ਵਿਚ ਉਨ੍ਹਾਂ ਨੇ ਪੰਜਾਬ ਤੇ ਹਮਲਾ ਕਰਨ ਦੀਆਂ ਤਿਆਰੀਆਂ ਮੁਕੰਮਲ ਕਰ ਲਈਆਂ ਸਨ। 1839 ਈ. ਵਿਚ ਮਹਾਰਾਜਾ ਰਣਜੀਤ ਸਿੰਘ ਦੇ ਦਿਹਾਂਤ ਪਿਛੋਂ ਅੰਗਰੇਜ਼ਾਂ ਨੇ ਆਪਣੇ ਮਨਸੂਬਿਆਂ ਦੀ ਪੂਰਤੀ ਲਈ ਬਹਾਨੇ ਲੱਭਣੇ ਸ਼ੁਰੂ ਕਰ ਦਿੱਤੇ ਅਤੇ ਉਨ੍ਹਾਂ ਨੇ ਦਸੰਬਰ, 1845 ਈ. ਵਿਚ ਪੂਰੀਆਂ ਤਿਆਰੀਆਂ ਕਰਕੇ ਬਿਨਾਂ ਕਿਸੇ ਕਾਰਨ ਪੰਜਾਬ ਤੇ ਹੱਲਾ ਬੋਲ ਦਿੱਤਾ। ਅਸਲ ਵਿਚ ਲਾਰਡ ਐਲਨਬਰਾ (Lord Ellenborogh) ਜੋ 1841 ਈ. ਵਿਚ ਹਿੰਦੁਸਤਾਨ ਦਾ ਗਵਰਨਰ ਬਣਿਆ, ਪੰਜਾਬ ਨੂੰ ਫ਼ਤਿਹ ਕਰਨ ਦਾ ਖ਼ਾਹਿਸ਼ਮੰਦ ਸੀ। ਉਸ ਨੇ ਪੰਜਾਬ ਵਿਚ ਅਫ਼ਰਾ-ਤਫ਼ਰੀ ਫੈਲਾਉਣ ਲਈ ਆਪਣੇ ਏਜੰਟ ਭੇਜੇ ਅਤੇ ਕੁਝ ਲੇਖਕਾਂ ਦੇ ਵਿਚਾਰ ਅਨੁਸਾਰ, ਉਸ ਨੇ ਹੀ ਮਹਾਰਾਜਾ ਸ਼ੇਰ ਸਿੰਘ ਦਾ ਸੰਧਾਵਾਲੀਆ ਸਰਦਾਰਾਂ ਹੱਥੀਂ ਕਤਲ (15 ਸਤੰਬਰ, 1843) ਕਰਵਾਇਆ ਅਤੇ ਡੋਗਰਿਆਂ ਅਤੇ ਹੋਰ ਸਿੱਖ ਸਰਦਾਰਾਂ ਨਾਲ ਸਾਜ਼ਬਾਜ਼ ਕੀਤੀ। ਲਾਰਡ ਐਲਨਬਰਾ ਦੇ ਜੁਲਾਈ, 1844 ਵਿਚ ਵਾਪਸ ਚਲੇ ਜਾਣ ਪਿੱਛੋਂ ਸਰ ਹੈਨਰੀ ਹਾਰਡਿੰਗ ਨਵਾਂ ਗਵਰਨਰ ਜਨਰਲ ਬਣਿਆ। ਲਾਰਡ ਹਾਰਡਿੰਗ ਐਲਨਬਰਾ ਨਾਲੋਂ ਵੀ ਪੰਜਾਬ ਜਿੱਤਣ ਲਈ ਵਧੇਰੇ ਉਤਾਵਲਾ ਸੀ। ਉਸਨੇ ਤੁਰੰਤ ਹੀ ਜੰਗ ਦੀਆਂ ਤਿਆਰੀਆਂ ਸ਼ੁਰੂ ਕਰ ਦਿੱਤੀਆਂ ਅਤੇ ਪੰਜਾਬ ਦੀ ਸਰਹੱਦ ਉੱਤੇ ਲਗਭਗ 23,000 ਹੋਰ ਫ਼ੌਜ ਲੈ ਆਂਦੀ। ਉਸਨੇ ਪੰਜਾਬ ਉੱਤੇ ਹਮਲਾ ਕਰਨ ਲਈ ਸਤਲੁਜ ਉੱਤੇ ਇਕ ਕਿਸ਼ਤੀਆਂ ਦਾ ਪੁਲ ਅਤੇ ਪੰਜਾਬ ਦੀ ਸਰਹੱਦ ਤੇ ਫ਼ੀਰੋਜ਼ਪੁਰ ਦੇ ਸਥਾਨ ਤੇ ਇਕ ਭਾਰੀ ਫ਼ੌਜੀ ਡਿਪੂ ਬਣਾ ਲਿਆ। ਇਸ ਤੋਂ ਛੁਟ ਉਸ ਨੇ ਇਕ ਜੰਗ ਭੜਕਾਊ ਅਫ਼ਸਰ ਮੇਜਰ ਜਾਰਜ ਬਰਾਡਫੁੱਟ (Major George Broadfoot) ਨੂੰ ਵੀ ਜੰਗ ਦੀਆਂ ਤਿਆਰੀਆਂ ਕਰਨ ਲਈ ਲੁਧਿਆਣੇ ਪੁਲੀਟੀਕਲ ਏਜੰਟ ਦੇ ਤੌਰ ਤੇ ਬੁਲਾ ਲਿਆ। ਪੰਜਾਬ ਦੇ ਤਿੰਨ ਮੁਖ ਅਧਿਕਾਰੀਆਂ ਰਾਜਾ ਗੁਲਾਬ ਸਿੰਘ, ਮਿਸਰ ਤੇਜ ਸਿੰਘ ਅਤੇ ਮਿਸਰ ਲਾਲ ਸਿੰਘ ਨਾਲ ਪਹਿਲਾਂ ਹੀ ਪੂਰੀ ਤਰ੍ਹਾਂ ਸਾਜ਼ਬਾਜ਼ ਹੋ ਚੁੱਕੀ ਸੀ। ਲਾਰਡ ਹਾਰਡਿੰਗ ਨੇ ਇਕ ਚਿੱਠੀ 23 ਜਨਵਰੀ, 1845 ਨੂੰ ਲਾਰਡ ਐਲਨਬਰਾ ਨੂੰ ਲਿਖੀ। ਉਸ ਵਿਚ ਉਸਨੇ ਸਾਫ਼ ਤੌਰ ਤੇ ਇਹ ਲਿਖਿਆ ਕਿ ਹਾਲੀਂ ਤਕ ਜੰਗ ਕਰਨ ਦਾ ਸਾਨੂੰ ਸਿੱਖਾਂ ਨੇ ਕੋਈ ਬਹਾਨਾ ਨਹੀਂ ਦਿੱਤਾ। ਕਿਉਂਕਿ ਅੰਗਰੇਜ਼ ਲੜਾਈ ਕਰਨ ਤੇ ਤੁਲੇ ਹੋਏ ਸਨ, ਇਸ ਲਈ ਉਨ੍ਹਾਂ ਨੇ ਕਈ ਭੜਕਾਉਣ ਵਾਲੇ ਕੰਮ ਕੀਤੇ।

ਇਕ ਸਿੱਖ ਅਫ਼ਸਰ ਲਾਲ ਸਿੰਘ ਅਦਾਲਤੀ ਕੁਝ ਫ਼ੌਜੀਆਂ ਨਾਲ ਸਰਕਾਰੀ ਕੰਮ ਲਈ ਸਤਲੁਜ ਪਾਰ ਕਰ ਕੇ ਲਾਹੌਰ ਦਰਬਾਰ ਦੇ ਇਲਾਕੇ ਤਲਵੰਡੀ ਵਿਚ ਗਿਆ। ਬਰਾਡਫੁੱਟ ਨੇ ਲਾਲ ਸਿੰਘ ਨੂੰ ਬੜੀ ਸਖ਼ਤੀ ਨਾਲ ਉਸ ਇਲਾਕੇ ਵਿਚੋਂ ਕੱਢਿਆ ਅਤੇ ਲਾਲ ਸਿੰਘ ਅਤੇ ਉਸਦੇ ਸਾਥੀਆਂ ਉੱਪਰ ਗੋਲੀ ਚਲਾ ਕੇ ਉਨ੍ਹਾਂ ਨੂੰ ਕੈਦ ਕਰ ਲਿਆ। ਕੈਂਪ ਬੈਲ (Camp Bell) ਇਸ ਗੋਲੀ ਨੂੰ ਸਿੱਖ ਅੰਗਰੇਜ਼ ਯੁੱਧ ਦਾ ਪਹਿਲਾ ਵਾਰ ਕਹਿੰਦਾ ਹੈ।

ਰਾਜਾ ਸੁਚੇਤ ਸਿੰਘ ਡੋਗਰੇ ਭਰਾਵਾਂ ਵਿਚੋਂ ਸਭ ਤੋਂ ਛੋਟਾ ਸੀ। ਉਸਨੇ ਚੋਰੀ ਛਿਪੇ ਫ਼ਿਰੋਜ਼ਪੁਰ ਵਿਚ ਲਗ ਭਗ 17 ਲੱਖ ਰੁਪਿਆ ਜਮ੍ਹਾਂ ਕੀਤਾ ਹੋਇਆ ਸੀ। ਉਸ ਦੇ ਲਾਵਾਰਸ ਮਰਨ ਪਿਛੋਂ ਲਾਹੌਰ ਦਰਬਾਰ ਨੇ ਅੰਗਰੇਜ਼ਾਂ ਕੋਲੋਂ ਇਸ ਰੁਪਏ ਦੀ ਮੰਗ ਕੀਤੀ ਪਰ ਅੰਗਰੇਜ਼ਾਂ ਨੇ ਇਨਕਾਰ ਕਰ ਦਿੱਤਾ। ਅੰਗਰੇਜ਼ਾਂ ਦਾ ਇਹ ਰਵੱਈਆ ਅੰਤਰ-ਰਾਸ਼ਟਰੀ ਕਾਨੂੰਨ ਦੇ ਵਿਰੁੱਧ ਸੀ।

ਨਾਭੇ ਦੇ ਰਾਜੇ ਜਸਵੰਤ ਸਿੰਘ ਨੇ 1819 ਈ. ਵਿਚ ਮਹਾਰਾਜਾ ਰਣਜੀਤ ਸਿੰਘ ਨੂੰ ਮੋਰਾਂ ਨਾਮੀ ਇਕ ਪਿੰਡ ਦਿੱਤਾ ਸੀ। ਰਣਜੀਤ ਸਿੰਘ ਨੇ ਇਹ ਪਿੰਡ ਆਪਣੇ ਇਕ ਸ. ਧੰਨਾ ਸਿੰਘ ਦੇ ਹਵਾਲੇ ਕਰ ਦਿੱਤਾ। 1843 ਈ. ਵਿਚ ਰਾਜਾ ਜਸਵੰਤ ਸਿੰਘ ਦੇ ਪੁੱਤਰ ਰਾਜਾ ਦੇਵਿੰਦਰ ਸਿੰਘ ਨੇ ਇਹ ਪਿੰਡ ਵਾਪਸ ਮੰਗਿਆ। ਸਰਦਾਰ ਦੇ ਇਨਕਾਰ ਕਰਨ ਤੇ ਰਾਜੇ ਨੇ ਸਰਦਾਰ ਧੰਨਾ ਸਿੰਘ ਉੱਤੇ ਧਾਵਾ ਬੋਲ ਦਿੱਤਾ। ਅੰਗਰੇਜ਼ਾਂ ਨੇ ਰਾਜਾ ਦੇਵਿੰਦਰ ਸਿੰਘ ਦੀ ਇਸ ਬਿਲਕੁਲ ਗ਼ੈਰ-ਕਾਨੂੰਨੀ ਕਾਰਵਾਈ ਵਿਚ ਰਾਜਾ ਦੇਵਿੰਦਰ ਸਿੰਘ ਦੀ ਪੂਰੀ ਮਦਦ ਕੀਤੀ ਤੇ ਇਸ ਤਰ੍ਹਾਂ ਵੀ ਲਾਹੌਰ ਦਰਬਾਰ ਨੂੰ ਭੜਕਾਉਣ ਦਾ ਯਤਨ ਕੀਤਾ ਗਿਆ।

ਦਰਿਆ ਸਤਲੁਜ ਦੇ ਖੱਬੇ ਪਾਸੇ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਤੋਂ ਇਕ ਛੋਟਾ ਜਿਹਾ ਟਾਪੂ ਸਿੱਖਾਂ ਦੇ ਕਬਜ਼ੇ ਵਿਚ ਚਲਿਆ ਆ ਰਿਹਾ ਸੀ, ਪਰ ਅੰਗਰੇਜ਼ਾਂ ਨੇ ਇਸ ਤੇ ਕਬਜ਼ਾ ਕਰ ਲਿਆ।

ਇਸ ਤੋਂ ਛੁੱਟ ਜ਼ਿੰਮੇਵਾਰ ਅੰਗਰੇਜ਼ ਅਫ਼ਸਰ ਖੁੱਲ੍ਹਮ ਖੁੱਲ੍ਹਾ ਅਖ਼ਬਾਰਾਂ ਵਿਚ ਅਤੇ ਆਪਣੇ ਲੈਕਚਰਾਂ ਵਿਚ ਇਹ ਕਹਿ ਰਹੇ ਸਨ ਕਿ ਲਾਹੌਰ ਦਰਬਾਰ ਦੀਆਂ ਫ਼ੌਜਾਂ ਅੰਗਰੇਜ਼ਾਂ ਤੇ ਹਮਲਾ ਕਰਨ ਵਾਲੀਆਂ ਸਨ। ਇਨ੍ਹਾਂ ਹੀ ਦਿਨਾਂ ਵਿਚ ਅੰਗਰੇਜ਼ਾਂ ਦੇ ਕਮਾਂਡਰ-ਇਨ-ਚੀਫ਼ ਸਰ ਹਿਊ ਗੱਫ (Sir Hugh Gaugh) ਨੇ ਭਾਰੀ ਲਸ਼ਕਰ ਲੈ ਕੇ ਅੰਬਾਲੇ ਡੇਰਾ ਆ ਜਮਾਇਆ। ਇਹ ਸਭ ਕੁਝ ਵੇਖ ਕੇ ਸਿੱਖ ਫ਼ੌਜਾਂ ਵੀ ਤਿਆਰੀ ਕਰਨ ਲਗ ਪਈਆਂ ਤਾਂ ਜੋ ਉਹ ਅੰਗਰੇਜ਼ਾਂ ਦੇ ਹਮਲੇ ਦਾ ਟਾਕਰਾ ਕਰ ਸਕਣ। ਅੰਗਰੇਜ਼ ਫ਼ੌਜਾਂ ਪੰਜਾਬ ਦੀ ਸਰਹੱਦ ਵੱਲ ਲਗਭਗ 6 ਦਸੰਬਰ, 1845 ਈ. ਨੂੰ ਵਧਣੀਆਂ ਸ਼ੁਰੂ ਹੋ ਗਈਆਂ ਸਨ।

ਵੱਖ ਵੱਖ ਲੜਾਈਆਂ ਦੇ ਵੇਰਵੇ :—

ਮੁਦਕੀ ਦੀ ਲੜਾਈ (18 ਦਸੰਬਰ 1845)—ਲਾਹੌਰ ਦਰਬਾਰ

ਦੀ ਫ਼ੌਜ ਦੇ ਦੋ ਹਿੱਸੇ ਕਰ ਦਿੱਤੇ ਗਏ। ਤੇਜ ਸਿੰਘ ਫ਼ਿਰੋਜ਼ਪੁਰ ਵੱਲ ਵਧਿਆ ਅਤੇ ਲਾਲ ਸਿੰਘ ਨੇ ਫ਼ੇਰੂ ਸ਼ਹਿਰ (ਫ਼ੀਰੋਜ਼ ਸ਼ਹਿਰ) ਦੇ ਨੇੜੇ ਮੋਰਚੇ ਲਾ ਲਏ। ਹੁਣ ਤਕ ਅੰਗਰੇਜ਼ੀ ਫ਼ੌਜ ਮੁਦਕੀ ਆ ਪਹੁੰਚੀ ਸੀ। ਲਾਲ ਸਿੰਘ ਨੇ ਆਪਣੀ ਫ਼ੌਜ ਨੂੰ ਹਮਲਾ ਕਰਨ ਦਾ ਹੁਕਮ ਦੇ ਦਿੱਤਾ, ਪਰ ਆਪ ਫ਼ਿਰੋਜ਼ ਸ਼ਹਿਰ ਨੂੰ ਚਲਾ ਗਿਆ। ਪੰਜਾਬੀ ਫ਼ੌਜ ਨੇ ਬਿਨਾਂ ਕਿਸੇ ਜਰਨੈਲ ਤੋਂ ਯੂਰਪ ਦੇ ਸਭ ਤੋਂ ਯੋਗ ਜਰਨੈਲਾਂ ਦੀ ਕਮਾਨ ਹੇਠ ਲੜ ਰਹੀ ਅੰਗਰੇਜ਼ੀ ਫ਼ੌਜ ਨਾਲ ਹੱਥੋਂ ਹੱਥ ਭਿਆਨਕ ਲੜਾਈ ਕੀਤੀ। ਲੜਾਈ ਅੱਧੀ ਰਾਤ ਤਕ ਹੁੰਦੀ ਰਹੀ। ਆਪਣੀ ਅੱਧੀ ਫ਼ੌਜ ਅਤੇ 15 ਤੋਪਾਂ ਗਵਾ ਕੇ ਪੰਜਾਬੀ ਪਿੱਛੇ ਹੱਟ ਗਏ।

ਭਾਵੇਂ ਮੁਦਕੀ ਦੀ ਲੜਾਈ ਦੀ ਕੋਈ ਖ਼ਾਸ ਫ਼ੌਜੀ ਮਹੱਤਤਾ ਨਹੀਂ ਹੈ, ਪਰੰਤੂ ਅੰਗਰੇਜ਼ਾਂ ਨੂੰ ਪੰਜਾਬੀਆਂ ਨਾਲ ਟੱਕਰ ਲੈਣ ਦਾ ਪਹਿਲਾ ਤਜਰਬਾ ਹੋਇਆ। ਅੰਗਰੇਜ਼ੀ ਫ਼ੌਜਾਂ ਦਾ ਬਹੁਤ ਜ਼ਿਆਦਾ ਨੁਕਸਾਨ ਹੋਇਆ ਅਤੇ ਉਨ੍ਹਾਂ ਮੇਰਠ, ਅੰਬਾਲਾ ਤੇ ਦਿੱਲੀ ਤੋਂ ਕੁਮਕ ਮੰਗਵਾਈ। ਲਾਰਡ ਹਾਰਡਿੰਗ ਨੇ ਆਪਣੀ ਗਵਰਨਰ ਜਨਰਲ ਦੀ ਉੱਚ ਪਦਵੀ ਤਿਆਗ ਦਿੱਤੀ ਅਤੇ ਆਪਣੇ ਕਮਾਂਡਰ-ਇਨ-ਚੀਫ਼ ਦੇ ਅਧੀਨ ਦੂਜੇ ਨੰਬਰ ਉੱਤੇ ਕੰਮ ਕਰਨਾ ਪਰਵਾਨ ਕਰ ਲਿਆ। ਅੰਗਰੇਜ਼ੀ ਫ਼ੌਜ ਸਤਲੁਜ ਵੱਲ ਵਧਣ ਲੱਗੀ।

**ਫ਼ਿਰੋਜ਼ ਸ਼ਹਿਰ ਦੀ ਲੜਾਈ (21 ਦਸੰਬਰ 1845)**—ਦਸੰਬਰ 21 ਦੀ ਸਵੇਰ ਨੂੰ ਗੱਫ਼ ਫ਼ੀਰੋਜ਼ ਸ਼ਹਿਰ ਦੇ ਮੋਰਚੇ ਕੋਲ ਆ ਪਹੁੰਚਿਆ। ਤੀਜੇ ਪਹਿਰ ਤਕ ਜਨਰਲ ਲਿਟਲ ਗੱਫ਼ ਨੂੰ ਆ ਮਿਲਿਆ ਅਤੇ ਉਨ੍ਹਾਂ ਨੇ ਫ਼ੌਜ ਨੂੰ ਹਮਲਾ ਕਰਨ ਦਾ ਹੁਕਮ ਦੇ ਦਿੱਤਾ। ਅੰਗਰੇਜ਼ੀ ਫ਼ੌਜਾਂ ਨੇ ਤੋਪਖ਼ਾਨੇ ਅਤੇ ਰਸਾਲੇ ਦੇ ਇਕੋ ਹੱਲੇ ਨਾਲ ਪੰਜਾਬੀਆਂ ਨੂੰ ਕੁਚਲ ਦੇਣ ਦਾ ਯਤਨ ਕੀਤਾ। ਰਾਤ ਤਕ ਦੋਹਾਂ ਧਿਰਾਂ ਵਿਚ ਭਿਆਨਕ ਟੱਕਰ ਹੋਈ। ਅੱਧੀ ਰਾਤ ਤਕ ਪੰਜਾਬੀਆਂ ਨੇ ਅੰਗਰੇਜ਼ਾਂ ਦੇ ਛੱਕੇ ਛੁੜਾ ਦਿੱਤੇ। ਗਵਰਨਰ ਜਨਰਲ ਦੇ ਸਟਾਫ਼ ਦੇ ਸਾਰੇ ਮੈਂਬਰ ਜਾਂ ਤਾਂ ਮਾਰੇ ਗਏ ਜਾਂ ਜ਼ਖ਼ਮੀ ਹੋ ਗਏ ਅੰਗਰੇਜ਼ਾਂ ਦਾ ਬਾਰੂਦ ਖ਼ਤਮ ਹੋ ਗਿਆ ਅਤੇ ਫ਼ੌਜ ਨੇ ਦਿਲ ਛੱਡ ਦਿੱਤਾ। ਅਜਿਹੀ ਸਥਿਤੀ ਵਿਚ ਤੇਜ ਸਿੰਘ ਤਾਜ਼ਾ ਫ਼ੌਜ ਲੈ ਕੇ ਆ ਪਹੁੰਚਿਆ ਅਤੇ ਉਸਨੇ ਤੋਪਾਂ ਦਾ ਫ਼ਾਇਰ ਖੋਲ੍ਹ ਦਿੱਤਾ। ਅੰਗਰੇਜ਼ਾਂ ਕੋਲ ਫ਼ਾਇਰ ਕਰਨ ਲਈ ਕੋਈ ਗੋਲਾ ਨਹੀਂ ਸੀ, ਪਰੰਤੂ ਬਿਨਾਂ ਕਿਸੇ ਕਾਰਨ ਦੇ ਤੇਜ ਸਿੰਘ ਨੇ ਫ਼ਾਇਰ ਬੰਦ ਕਰਵਾ ਦਿੱਤਾ ਅਤੇ ਫ਼ੌਜ ਨੂੰ ਪਿੱਛੇ ਹਟਣ ਦਾ ਹੁਕਮ ਦੇ ਦਿੱਤਾ। ਲਾਰਡ ਗੱਫ਼ ਨੇ ਤੁਰੰਤ ਹਮਲਾ ਕਰਨ ਦਾ ਹੁਕਮ ਦੇ ਦਿੱਤਾ। ਪੰਜਾਬੀਆਂ ਨੂੰ ਮਜਬੂਰਨ ਪਿੱਛੇ ਹਟਣਾ ਪਿਆ।

**ਬੱਦੋਵਾਲ (21 ਜਨਵਰੀ, 1846) ਅਤੇ ਅਲੀਵਾਲ (28 ਜਨਵਰੀ- 1846) ਦੀਆਂ ਲੜਾਈਆਂ**—ਲਾਰਡ ਗੱਫ਼ ਨੂੰ ਕੁਮਕ ਦੀ ਉਡੀਕ ਸੀ। ਉਸਨੇ ਲਾਹੌਰ ਤੇ ਚੜ੍ਹਾਈ ਕੁਝ ਦਿਨਾਂ ਲਈ ਪਿੱਛੇ ਪਾ ਦੇਣ ਦਾ ਫ਼ੈਸਲਾ ਕੀਤਾ। ਦਰਬਾਰ ਨੂੰ ਉਸ ਕੁਮਕ ਦੀ ਸੂਹ ਲਗ ਗਈ। ਅੰਗਰੇਜ਼ਾਂ ਨੇ ਪਹਿਲਾਂ ਸਾਰੇ ਹਥਿਆਰ ਲੁਧਿਆਣੇ ਇਕੱਠੇ ਕਰਨੇ ਸਨ ਅਤੇ ਫਿਰ ਦਰਿਆ ਰਾਹੀਂ ਫ਼ਿਰੋਜ਼ਪੁਰ ਪਹੁੰਚਾਉਣੇ ਸਨ।

ਰਣਜੋਧ ਸਿੰਘ ਮਜੀਠੀਆ ਅਤੇ ਅਜੀਤ ਸਿੰਘ ਲਾਡਵਾ ਨੇ 8 ਹਜ਼ਾਰ ਫ਼ੌਜ ਅਤੇ 70 ਤੋਪਾਂ ਨਾਲ ਫਿਲੌਰ ਦੇ ਸਥਾਨ ਤੋਂ ਸਤਲੁਜ ਪਾਰ ਕੀਤਾ। ਉਨ੍ਹਾਂ ਨੇ ਲੁਧਿਆਣੇ ਤੋਂ ਸੱਤ ਮੀਲ ਦੂਰ ਕੈਂਪ ਲਾਏ। ਸਰ ਹੈਰੀ ਸਮਿਥ ਨੂੰ ਫ਼ਿਰੋਜ਼ਪੁਰ ਤੋਂ ਸਹਾਇਤਾ ਲਈ ਲੁਧਿਆਣੇ ਭੇਜਿਆ ਗਿਆ। ਬਦੋਵਾਲ ਦੇ ਨੇੜੇ ਰਣਜੋਧ ਸਿੰਘ ਮਜੀਠੀਏ ਨੇ ਉਸ ਉੱਤੇ ਹਮਲਾ ਕਰ ਦਿੱਤਾ। ਕਾਫ਼ੀ ਮਾਲ ਉਸਦੇ ਹੱਥ ਲਗਾ। ਕੁਝ ਦਿਨਾਂ ਬਾਅਦ ਸਮਿਥ ਨੂੰ ਲੋੜੀਂਦੀ ਕੁਮਕ ਆ ਮਿਲੀ ਅਤੇ ਉਸਨੇ ਪੰਜਾਬੀਆਂ ਉੱਤੇ ਹਮਲਾ ਕਰ ਦਿੱਤਾ। ਅਲੀਵਾਲ ਦੇ ਸਥਾਨ ਤੇ ਸਮਿਥ ਨੇ ਰਣਜੋਧ ਸਿੰਘ ਅਤੇ ਅਜੀਤ ਸਿੰਘ ਦੋਹਾਂ ਨੂੰ ਕਰਾਰੀ ਹਾਰ ਦਿੱਤੀ। ਪੰਜਾਬੀਆਂ ਨੇ ਡੱਟ ਕੇ ਟਾਕਰਾ ਕੀਤਾ ਅਤੇ ਬਹੁਤ ਗਿਣਤੀ ਵਿਚ ਮਾਰੇ ਗਏ। 56 ਤੋਪਾਂ ਅੰਗਰੇਜ਼ਾਂ ਦੇ ਹੱਥ ਲੱਗੀਆਂ।

**ਸਭਰਾਉਂ ਦੀ ਲੜਾਈ (10 ਫ਼ਰਵਰੀ, 1846)**—ਅਲੀਵਾਲ ਦੀ ਹਾਰ ਮਗਰੋਂ ਲਾਹੌਰ ਦਰਬਾਰ ਦੀ ਫ਼ੌਜ ਹਮਲਾ ਕਰਨ ਦੀ ਥਾਂ ਬਚਾਉ ਦੀ ਵਿਉਂਤ ਵਿਚ ਲਗ ਗਈ, ਦੁਸ਼ਮਣ ਨੂੰ ਲਾਹੌਰ ਵੱਲ ਵਧਣ ਤੋਂ ਰੋਕਣ ਲਈ ਬਹੁਤ ਸਾਰੀ ਫ਼ੌਜ ਨੇ ਸਭਰਾਉਂ ਦੇ ਨੇੜੇ ਸਤਲੁਜ ਦੇ ਖੱਬੇ ਕੰਢੇ ਮੋਰਚੇ ਲਾ ਲਏ। ਇਸ ਫ਼ੌਜ ਦੀ ਕਮਾਨ ਤੇਜ ਸਿੰਘ ਕੋਲ ਸੀ।

7 ਫ਼ਰਵਰੀ ਨੂੰ ਬਾਰਸ਼ ਸ਼ੁਰੂ ਹੋ ਗਈ, ਜੋ ਦੋ ਦਿਨ ਹੁੰਦੀ ਰਹੀ। ਇਸ ਨਾਲ ਸਤਲੁਜ ਵਿਚ ਹੜ੍ਹ ਆ ਗਿਆ ਅਤੇ ਦਰਿਆ ਪਾਰ ਕਰਨ ਦੇ ਸਾਰੇ ਰਸਤੇ ਬੰਦ ਹੋ ਗਏ। ਕੇਵਲ ਇਕੋ ਇਕ ਬੇੜੀਆਂ ਦਾ ਪੁੱਲ ਸੀ, ਜਿਸ ਰਾਹੀਂ ਦਰਬਾਰ ਦੀ ਫ਼ੌਜ ਦੀ ਆਵਾਜਾਈ ਹੋ ਸਕਦੀ ਸੀ। ਗੱਫ਼ ਨੇ ਇਸ ਹਾਲਤ ਨੂੰ ਭਾਂਪ ਕੇ 10 ਫ਼ਰਵਰੀ ਨੂੰ ਸਵੇਰ ਦੇ ਧੁੰਦਲਕੇ ਵਿਚ ਸਿੱਖ ਫ਼ੌਜ ਨੂੰ ਘੇਰੇ ਵਿਚ ਲੈ ਲਿਆ। ਉਨ੍ਹਾਂ ਦੇ ਮੂਹਰੇ ਅੰਗਰੇਜ਼ੀ ਫ਼ੌਜ ਸੀ ਅਤੇ ਪਿਛਲੇ ਪਾਸੇ ਸਤਲੁਜ ਵਿਚ ਹੜ੍ਹ ਆਇਆ ਹੋਇਆ ਸੀ। ਤੋਪਖ਼ਾਨੇ ਦੀ ਸਾਧਾਰਨ ਝੜਪ ਮਗਰੋਂ ਅੰਗਰੇਜ਼ੀ ਰਸਾਲੇ ਨੇ ਪੰਜਾਬੀ ਤੋਪਖ਼ਾਨੇ ਉੱਤੇ ਹਮਲਾ ਕਰ ਦਿੱਤਾ।

ਤੇਜ ਸਿੰਘ ਮੈਦਾਨ ਵਿਚੋਂ ਭੱਜ ਗਿਆ ਅਤੇ ਉਸਨੇ ਪੁਲ ਤੁੜਵਾ ਦਿੱਤਾ। ਬਹੁਤ ਸਾਰੇ ਜਰਨੈਲ ਡਟੇ ਰਹੇ, ਜਿਨ੍ਹਾਂ ਵਿਚੋਂ ਸਭ ਤੋਂ ਪ੍ਰਸਿੱਧ ਸ਼ਾਮ ਸਿੰਘ ਅਟਾਰੀਵਾਲਾ ਸੀ। ਉਸ ਨੇ ਫ਼ੌਜ ਇਕੱਠੀ ਕਰਕੇ ਭਿਆਨਕ ਲੜਾਈ ਲੜੀ ਅਤੇ ਸ਼ਹੀਦੀ ਪ੍ਰਾਪਤ ਕੀਤੀ। ਬਹੁਤ ਸਾਰੇ ਦਰਿਆ ਵਿਚ ਰੁੜ੍ਹ ਗਏ। ਲਗਭਗ ਦਸ ਹਜ਼ਾਰ ਪੰਜਾਬੀ ਇਸ ਲੜਾਈ ਵਿਚ ਮਾਰੇ ਗਏ। ਉਨ੍ਹਾਂ ਦੀਆਂ ਸਾਰੀਆਂ ਤੋਪਾਂ ਖੋਹ ਲਈਆਂ ਜਾਂ ਦਰਿਆ ਵਿਚ ਰੁੜ੍ਹ ਗਈਆਂ। ਇਹ ਮੁਕੰਮਲ ਤੌਰ ਤੇ ਲੱਕ ਤੋੜਵੀਂ ਹਾਰ ਸੀ।

ਮਾਲਵੇ ਦੇ ਲੋਕਾਂ ਵਿਚੋਂ ਪਟਿਆਲਾ, ਜੀਂਦ, ਫ਼ਰੀਦਕੋਟ ਅਤੇ ਛਛਰੌਲੀ ਦੇ ਰਾਜਿਆਂ ਅਤੇ ਨਵਾਬ ਮਲੇਰਕੋਟਲਾ ਨੇ ਅੰਗਰੇਜ਼ਾਂ ਦੀ ਪੂਰੀ ਸਹਾਇਤਾ ਕੀਤੀ। ਆਮ ਲੋਕ ਅੰਗਰੇਜ਼ਾਂ ਦੇ ਵਿਰੁੱਧ ਸਨ ਅਤੇ ਉਨ੍ਹਾਂ ਨੂੰ ਦਾਣਾ ਅਤੇ ਚਾਰਾ ਵੇਚਣ ਤੋਂ ਇਨਕਾਰੀ ਹੋ ਗਏ ਸਨ।

ਇਸ ਲੜਾਈ ਮਗਰੋਂ ਅੰਗਰੇਜ਼ਾਂ ਨੇ ਰੋਪੜ, ਲਾਡਵਾ, ਆਲੋਵਾਲ ਅਤੇ ਨਾਭੇ ਦਾ ਚੌਥਾ ਹਿੱਸਾ ਜ਼ਬਤ ਕਰ ਲਏ ਅਤੇ ਆਪਣੇ ਸਹਾਇਕ ਸਰਦਾਰਾਂ ਵਿਚ ਵੰਡ ਦਿੱਤੇ।

ਅੰਗਰੇਜ਼ੀ ਫ਼ੌਜਾਂ ਨੇ ਸਤਲੁਜ ਪਾਰ ਕੀਤਾ ਅਤੇ 20 ਫ਼ਰਵਰੀ ਨੂੰ ਉਹ ਲਾਹੌਰ ਜਾ ਪਹੁੰਚੀਆਂ। **ਲਾਹੌਰ ਦੀ ਸੰਧੀ** 9 ਮਾਰਚ, 1846 ਈ. ਨੂੰ ਹੋਈ। ਇਸ ਸੰਧੀ ਉੱਪਰ 7½ ਸਾਲ ਦੇ ਮਹਾਰਾਜਾ ਦਲੀਪ ਸਿੰਘ ਨੇ ਹਸਤਾਖ਼ਰ ਕੀਤੇ। ਇਸ ਸੰਧੀ ਵਿਚਲੀਆਂ ਮੁਖ ਧਾਰਾਵਾਂ ਇਹ ਸਨ :—

1. ਅੰਗਰੇਜ਼ਾਂ ਨੇ ਜਲੰਧਰ ਦੁਆਬ ਆਪਣੇ ਕਬਜ਼ੇ ਵਿਚ ਲੈ ਲਿਆ।

2. ਲੜਾਈ ਦੇ ਖ਼ਰਚੇ ਵਜੋਂ ਸਾਰਾ ਪਹਾੜੀ ਇਲਾਕਾ, ਜੋ ਸਿੰਧ ਅਤੇ ਬਿਆਸ ਵਿਚਕਾਰ ਸੀ, ਗੁਲਾਬ ਸਿੰਘ ਨੂੰ ਰਾਜ ਕਾਇਮ ਕਰਨ ਲਈ ਦੇ ਦਿੱਤਾ ਗਿਆ। ਡੇਢ ਕਰੋੜ ਰੁਪਏ ਦੀ ਰਕਮ ਜੰਗੀ ਤਾਵਾਨ ਵਜੋਂ ਅੰਗਰੇਜ਼ਾਂ ਨੂੰ ਦਿੱਤੀ ਗਈ।

3. ਸਿੱਖਾਂ ਦੀ ਫ਼ੌਜ ਘਟਾ ਕੇ 40 ਹਜ਼ਾਰ ਕਰ ਦਿੱਤੀ ਗਈ।

4. ਸਿੱਖਾਂ ਦੀਆਂ ਉਹ ਸਾਰੀਆਂ ਤੋਪਾਂ ਜੋ ਲੜਾਈ ਵਿਚ ਵਰਤੀਆਂ ਗਈਆਂ ਸਨ, ਅੰਗਰੇਜ਼ਾਂ ਦੇ ਹਵਾਲੇ ਕਰ ਦਿੱਤੀਆਂ ਗਈਆਂ।

5. ਅੰਗਰੇਜ਼ੀ ਫ਼ੌਜਾਂ ਨੂੰ ਉਨ੍ਹਾਂ ਦੀ ਇੱਛਾ ਅਨੁਸਾਰ ਕਿਸੇ ਵੇਲੇ ਵੀ ਪੰਜਾਬ ਵਿਚੋਂ ਲੰਘਣ ਦਾ ਹੱਕ ਮਿਲ ਗਿਆ।

ਅੰਗਰੇਜ਼ਾਂ ਨੇ ਆਪਣੇ ਪੈਰ ਪੱਕੇ ਕਰਨ ਲਈ ਦੋ ਦਿਨਾਂ ਮਗਰੋਂ ਅਰਥਾਤ 11 ਮਾਰਚ, 1846 ਨੂੰ ਇਕ ਹੋਰ ਸੰਧੀ ਕੀਤੀ। ਇਸ ਸੰਧੀ ਵਿਚਲੀਆਂ ਮੁਖ ਧਾਰਾਵਾਂ ਇਸ ਪ੍ਰਕਾਰ ਸਨ :—

1. ਲਾਹੌਰ ਵਿਚ ਤਕੜੀ ਅੰਗਰੇਜ਼ੀ ਫ਼ੌਜ ਜੋ ਇਕ ਸਾਲ ਲਈ ਰੱਖੀ ਜਾਵੇਗੀ, ਕਿਲ੍ਹੇ ਅਤੇ ਸ਼ਹਿਰ ਉੱਤੇ ਕਬਜ਼ਾ ਰੱਖੇਗੀ।

2. ਜਾਗੀਰਦਾਰਾਂ ਦੀਆਂ ਜਾਗੀਰਾਂ ਸੁਰੱਖਿਅਤ ਰਹਿਣਗੀਆਂ।

3. ਅੰਗਰੇਜ਼ੀ ਸਰਕਾਰ ਨੂੰ ਕਬਜ਼ੇ ਵਿਚ ਆਏ ਕਿਸੇ ਵੀ ਕਿਲ੍ਹੇ ਨੂੰ, ਜਦੋਂ ਚਾਹੇ, ਵਰਤਣ ਦਾ ਅਧਿਕਾਰ ਹੋਵੇਗਾ।

ਮਹਾਰਾਜੇ ਤੋਂ ਇਲਾਵਾ ਹੋਰ ਸਾਰੇ ਮਹੱਤਵਪੂਰਨ ਵਿਅਕਤੀਆਂ ਨੇ ਸੰਧੀ ਉੱਪਰ ਹਸਤਾਖਰ ਕੀਤੇ। ਇਨ੍ਹਾਂ ਵਿਚ ਭਾਈ ਰਾਮ ਸਿੰਘ, ਲਾਲ ਸਿੰਘ, ਤੇਜ ਸਿੰਘ, ਚਤਰ ਸਿੰਘ ਅਟਾਰੀਵਾਲਾ, ਰਣਜੋਧ ਸਿੰਘ ਮਜੀਠੀਆ, ਦੀਵਾਨ ਦੀਨਾ ਨਾਥ ਅਤੇ ਫ਼ਕੀਰ ਨੂਰੁੱਦੀਨ ਸ਼ਾਮਲ ਸਨ। ਅੰਗਰੇਜ਼ਾਂ ਵੱਲੋਂ ਇਸ ਸੰਧੀ ਉੱਪਰ ਲਾਰਡ ਹਾਰਡਿੰਗ ਨੇ ਹਸਤਾਖਰ ਕੀਤੇ।

—ਹਰੀ ਰਾਮ ਗੁਪਤਾ

ਹ. ਪੁ.—ਪ੍ਰਾਈਵੇਟ ਕਾਰਸਪਾਂਡੈਂਸ ਰੀਲੇਟਿੰਗ ਟੂ ਐਂਗਲੋ-ਸਿੱਖ ਵਾਰਜ਼—ਡਾ. ਗੰਡਾ ਸਿੰਘ; ਸਰਕਮਸਟਾਂਸਿਜ਼ ਲੀਡਿੰਗ ਟੂ ਦੀ ਅਨੈਕਸੇਸ਼ਨ ਆਫ਼ ਪੰਜਾਬ—ਜਗਮੋਹਨ ਮਹਾਜਨ

**ਸਿੱਖਾਂ ਅਤੇ ਅੰਗਰੇਜ਼ਾਂ ਦੀ ਦੂਜੀ ਲੜਾਈ** (1848-49) : ਪਹਿਲਾ ਸਿੱਖ-ਅੰਗਰੇਜ਼ ਯੁੱਧ (1845-46) 10 ਫ਼ਰਵਰੀ, 1846 ਨੂੰ ਖ਼ਤਮ ਹੋ ਕੇ ਲਾਹੌਰ ਦੀਆਂ ਦੋ ਸੰਧੀਆਂ ਹੋਈਆਂ, ਜਿਨ੍ਹਾਂ ਅਨੁਸਾਰ ਅੰਗਰੇਜ਼ਾਂ ਨੇ ਜਲੰਧਰ ਦੁਆਬ ਦਾ ਇਲਾਕਾ ਆਪਣੇ ਕਬਜ਼ੇ ਵਿਚ ਲੈ ਲਿਆ ਅਤੇ ਇਸ ਤੋਂ ਛੁੱਟ ਸਿੱਖ ਫ਼ੌਜਾਂ ਨੂੰ ਘਟਾ ਕੇ, ਅੰਗਰੇਜ਼ੀ ਫ਼ੌਜਾਂ ਨੇ ਲਾਹੌਰ ਤੇ ਇਕ ਸਾਲ ਲਈ ਕਬਜ਼ਾ ਲਿਆ। ਅਸਲ ਵਿਚ, ਅੰਗਰੇਜ਼ ਪੰਜਾਬ ਤੇ ਕਬਜ਼ਾ ਕਰਨਾ ਚਾਹੁੰਦੇ ਸਨ ਪਰ ਉਹ ਕੂਟਨੀਤੀ ਵਰਤ ਕੇ ਪੰਜਾਬ ਨੂੰ ਹੌਲੀ ਹੌਲੀ ਨਿਗਲਣਾ ਚਾਹੁੰਦੇ ਸਨ। ਇਸ ਤੋਂ ਬਿਨਾਂ ਅੰਗਰੇਜ਼ਾਂ ਕੋਲ ਉਸ ਸਮੇਂ ਪੰਜਾਬ ਉੱਤੇ ਇਕ ਦਮ ਕਬਜ਼ਾ ਕਰਨ ਦੇ ਸਾਧਨ ਵੀ ਮੌਜੂਦ ਨਹੀਂ ਸਨ। ਸੋ ਇਨ੍ਹਾਂ ਕਾਰਨਾਂ ਕਰਕੇ ਸਮੁੱਚੇ ਪੰਜਾਬ ਉੱਤੇ ਇਕ ਦਮ ਕਬਜ਼ਾ ਨਾ ਕੀਤਾ ਗਿਆ। ਮਾਰਚ, 1846 ਤੋਂ ਦਸੰਬਰ 1846 ਤਕ ਅੰਗਰੇਜ਼ਾਂ ਨੇ ਹੌਲੀ ਹੌਲੀ ਪੰਜਾਬ ਤੇ ਆਪਣਾ ਕਬਜ਼ਾ ਵਧਾਉਣਾ ਸ਼ੁਰੂ ਕਰ ਦਿੱਤਾ। ਇਸ ਸਮੇਂ ਦੌਰਾਨ ਉਨ੍ਹਾਂ ਨੇ ਰਾਜਾ ਗੁਲਾਬ ਸਿੰਘ ਨੂੰ ਪੂਰੀ ਤਰ੍ਹਾਂ ਆਪਣੇ ਹੱਥਾਂ ਵਿਚ ਲੈ ਲਿਆ ਅਤੇ ਰਾਜਾ ਲਾਲ ਸਿੰਘ ਨੂੰ ਅੰਗਰੇਜ਼ਾਂ ਦੀ ਇੱਛਾ ਵਿਰੁੱਧ ਚੱਲਣ ਤੇ 4 ਦਸੰਬਰ ਨੂੰ ਪੰਜਾਬ ਤੋਂ ਜਲਾਵਤਨ ਕਰਕੇ ਉਸ ਦੀ ਜਾਇਦਾਦ ਜ਼ਬਤ ਕਰ ਲਈ। ਉਸ ਤੋਂ ਬਿਨਾਂ ਬਾਕੀ ਸਰਦਾਰਾਂ ਨੂੰ ਧਮਕਾ ਕੇ ਅੰਗਰੇਜ਼ਾਂ ਨੇ 16 ਦਸੰਬਰ, 1846 ਨੂੰ ਇਕ ਨਵੀਂ ਸੰਧੀ ਉੱਤੇ ਦਸਤਖ਼ਤ ਕਰਨ ਤੇ ਮਜਬੂਰ ਕਰ ਦਿੱਤਾ ਇਸ ਸੰਧੀ ਨੂੰ ਭੈਰੋਵਾਲ ਦੀ ਸੰਧੀ ਕਿਹਾ ਜਾਂਦਾ ਹੈ, ਜਿਸ ਅਨੁਸਾਰ ਅੰਗਰੇਜ਼ਾਂ ਨੇ ਲਾਹੌਰ ਵਿਚ ਆਪਣਾ ਇਕ ਅਫ਼ਸਰ ਨਿਯੁਕਤ ਕੀਤਾ ਜਿਸ ਨੂੰ ਰਾਜ ਪ੍ਰਬੰਧ ਚਲਾਉਣ ਦੇ ਖੁੱਲ੍ਹੇ ਅਖ਼ਤਿਆਰ ਦਿੱਤੇ ਗਏ। ਇਸ ਤੋਂ ਬਿਨਾਂ ਇਕ ਰੀਜੈਂਸੀ ਕੌਂਸਲ ਵੀ ਬਣਾਈ ਗਈ, ਜਿਸ ਦੇ ਅੱਠ ਪੰਜਾਬੀ ਸਰਦਾਰ ਮੈਂਬਰ ਸਨ ਪਰ ਉਹ ਅਸਲ ਵਿਚ ਰੈਜ਼ੀਡੈਂਟ ਦੇ ਹੀ ਅਧੀਨ ਸਨ। ਇਸ ਤੋਂ ਇਲਾਵਾ ਦਸ ਹਜ਼ਾਰ ਅੰਗਰੇਜ਼ੀ ਫ਼ੌਜ ਨੂੰ 4 ਸਤੰਬਰ, 1854 ਈ. ਤਕ ਪੰਜਾਬ ਵਿਚ ਰੱਖਣ ਦਾ ਫ਼ੈਸਲਾ ਕੀਤਾ ਗਿਆ। ਇਸ ਫ਼ੌਜ ਦੇ ਖ਼ਰਚ ਵਜੋਂ 22 ਲੱਖ ਰੁਪਿਆ ਲਾਹੌਰ ਦਰਬਾਰ ਨੇ ਦੇਣਾ ਸੀ ਇਸ ਸੰਧੀ ਉੱਤੇ ਮਹਾਰਾਜਾ ਦਲੀਪ ਸਿੰਘ ਅਤੇ ਹਾਰਡਿੰਗ ਤੋਂ ਇਲਾਵਾ 52 ਪੰਜਾਬੀ ਸਰਦਾਰਾਂ ਨੇ ਵੀ ਹਸਤਾਖਰ ਕੀਤੇ, ਜਿਨ੍ਹਾਂ ਵਿਚ ਤੇਜ ਸਿੰਘ, ਸ਼ੇਰ ਸਿੰਘ, ਦੀਵਾਨ ਦੀਨਾ ਨਾਥ, ਰਣਜੋਧ ਸਿੰਘ ਮਜੀਠੀਆ, ਆਦਿ ਸ਼ਾਮਲ ਸਨ। ਇਸ ਸੰਧੀ ਨੇ ਪੰਜਾਬ ਨੂੰ ਪੂਰੀ ਤਰ੍ਹਾਂ ਅੰਗਰੇਜ਼ਾਂ ਦੇ ਹਵਾਲੇ ਕਰ ਦਿੱਤਾ। ਇਸ ਸੰਧੀ ਤੋਂ ਮਗਰੋਂ ਅੰਗਰੇਜ਼ਾਂ ਨੇ ਆਪਣੇ ਪੈਰ ਪੱਕੇ ਕਰਨ ਲਈ ਉਨ੍ਹਾਂ ਸਾਰੇ ਵਿਅਕਤੀਆਂ ਨੂੰ ਦਬਾਉਣਾ ਸ਼ੁਰੂ ਕਰ ਦਿੱਤਾ, ਜੋ ਕਿਸੇ ਸਮੇਂ ਵੀ ਅੰਗਰੇਜ਼ਾਂ ਦੇ ਰਸਤੇ ਵਿਚ ਰੋੜਾ ਅਟਕਾ ਸਕਦੇ ਸਨ। ਇਨ੍ਹਾਂ ਵਿਚੋਂ ਰਾਣੀ ਜਿੰਦਾਂ ਇਕ ਸੀ। ਉਸ ਨੂੰ ਬੜੀ ਬੇਦਰਦੀ ਨਾਲ ਉਸਦੇ ਨਾਬਾਲਗ ਪੁੱਤਰ ਮਹਾਰਾਜਾ ਦਲੀਪ ਸਿੰਘ ਤੋਂ ਵੱਖ ਕਰਕੇ ਅਗਸਤ, 1847 ਵਿਚ ਸ਼ੇਖੂਪੁਰੇ ਦੇ ਕਿਲ੍ਹੇ ਵਿਚ ਕੈਦ ਕਰ ਦਿੱਤਾ ਗਿਆ ਅਤੇ ਉਸ ਦੀ ਕੋਈ ਸੁਣਵਾਈ ਨਾ ਕੀਤੀ ਗਈ। ਜਨਵਰੀ, 1848 ਵਿਚ ਲਾਰਡ ਡਲਹੌਜ਼ੀ ਹਿੰਦੁਸਤਾਨ ਦਾ ਨਵਾਂ ਗਵਰਨਰ ਜਨਰਲ ਬਣਿਆ ਜਿਸਨੇ ਆਉਂਦੇ ਹੀ ਪੰਜਾਬ ਨੂੰ ਜਿੱਤਣ ਦੀਆਂ ਵਿਉਂਤਾਂ ਬਣਾਉਣੀਆਂ ਸ਼ੁਰੂ ਕਰ ਦਿੱਤੀਆਂ। ਉਸਨੇ ਫ਼ਰੈਡਰਿਕ ਕੱਰੀ ਨੂੰ ਲਾਹੌਰ ਵਿਚ ਬਰਤਾਨਵੀ ਰੈਜ਼ੀਡੈਂਟ ਬਣਾ ਕੇ ਭੇਜਿਆ। ਡਲਹੌਜ਼ੀ ਅਤੇ ਕਰੀ ਦੋਹਾਂ ਨੇ ਹਰ ਸੰਭਵ ਯਤਨ ਕਰ ਕੇ ਪੰਜਾਬ ਨੂੰ ਫ਼ਤਿਹ ਕਰਨ ਦੀਆਂ ਸਕੀਮਾਂ ਬਣਾਈਆਂ।

ਅਪ੍ਰੈਲ, 1848 ਵਿਚ ਦੀਵਾਨ ਮੂਲ ਰਾਜ ਨੂੰ ਮੁਲਤਾਨ ਦੀ ਸੂਬੇਦਾਰੀ ਤੋਂ ਹਟਾ ਕੇ ਸ. ਕਾਹਨ ਸਿੰਘ ਨੂੰ ਉਸ ਦੀ ਥਾਂ ਲਗਾ ਦਿੱਤਾ ਗਿਆ। ਸ. ਕਾਹਨ ਸਿੰਘ 18 ਅਪ੍ਰੈਲ, 1848 ਈ. ਨੂੰ ਮੁਲਤਾਨ ਦੇ ਕਿਲ੍ਹੇ ਵਿਚ ਅੰਗਰੇਜ਼ ਅਫ਼ਸਰਾਂ ਨਾਲ ਚਾਰਜ ਲੈਣ ਲਈ ਗਿਆ। 19 ਅਪ੍ਰੈਲ ਨੂੰ ਉਨ੍ਹਾਂ ਦੋ ਅੰਗਰੇਜ਼ ਅਫ਼ਸਰਾਂ ਨੂੰ ਮੂਲ ਰਾਜ ਦੇ ਫ਼ੌਜੀਆਂ ਨੇ ਜ਼ਖ਼ਮੀ ਕਰ ਦਿੱਤਾ ਅਤੇ ਕੁਝ ਚਿਰ ਪਿਛੋਂ ਉਨ੍ਹਾਂ ਨੂੰ ਮਾਰ ਦਿੱਤਾ। ਕੱਰੀ ਜੋ ਬੜੀ ਦੇਰ ਤੋਂ ਕਿਸੇ ਬਹਾਨੇ ਦੀ ਤਲਾਸ਼ ਵਿਚ ਸੀ, ਹੁਣ ਲੋੜੀਂਦਾ ਮੌਕਾ ਮਿਲਣ ਤੇ ਇਹ ਮਸ਼ਹੂਰ ਕਰਨਾ ਚਾਹੁੰਦਾ ਸੀ ਕਿ ਸਿੱਖ ਫ਼ੌਜਾਂ ਨੇ ਅੰਗਰੇਜ਼ਾਂ ਵਿਰੁੱਧ ਜੰਗ ਦਾ ਐਲਾਨ ਕਰ ਦਿੱਤਾ ਹੈ। ਉਸ ਸਮੇਂ ਇਸ ਮਾਮੂਲੀ ਜਿਹੀ ਘਟਨਾ ਨੂੰ ਬੜੀ ਆਸਾਨੀ ਨਾਲ ਦਬਾਇਆ ਜਾ ਸਕਦਾ ਸੀ, ਪਰ ਲਾਰਡ ਡਲਹੌਜ਼ੀ ਨੇ ਬਾਗ਼ੀਆਂ ਵਿਰੁੱਧ ਅੰਗਰੇਜ਼ੀ ਫ਼ੌਜਾਂ ਜਾਣ ਬੁੱਝ ਕੇ ਨਾ ਭੇਜੀਆਂ। ਇਸ ਪਿਛੋਂ ਅੰਗਰੇਜ਼ਾਂ ਨੇ ਕੁਝ ਹੋਰ ਸਰਦਾਰਾਂ ਨਾਲ ਜਾਣ ਬੁੱਝ ਕੇ ਬਦਸਲੂਕੀ ਕੀਤੀ, ਤਾਂ ਜੋ ਉਹ ਮੂਲਰਾਜ ਨਾਲ ਸ਼ਾਮਲ ਹੋ ਜਾਣ। ਇਨ੍ਹਾਂ ਵਿਚੋਂ ਇਕ ਸਰਦਾਰ ਚਤਰ ਸਿੰਘ ਅਟਾਰੀਵਾਲਾ ਸੀ, ਜੋ ਹਜ਼ਾਰੇ ਦਾ ਸੂਬੇਦਾਰ ਸੀ, ਇਸ ਦੀ ਲੜਕੀ ਦੀ ਮੰਗਣੀ ਮਹਾਰਾਜਾ ਦਲੀਪ ਸਿੰਘ ਨਾਲ ਹੋਈ ਸੀ। ਅੰਗਰੇਜ਼ਾਂ ਨੇ ਜਾਣ ਬੁੱਝ ਕੇ ਇਕ ਅੰਗਰੇਜ਼ ਅਫ਼ਸਰ ਕੈਪਟਨ ਐਬਟ ਦੇ ਹੱਥੋਂ ਇਸਦਾ ਅਪਮਾਨ ਕਰਵਾਇਆ। ਆਖ਼ਿਰ ਸਰਦਾਰ ਚਤਰ ਸਿੰਘ ਦਾ ਲੜਕਾ ਰਾਜਾ ਸ਼ੇਰ ਸਿੰਘ ਜੋ ਮੁਲਤਾਨ ਵਿਰੁੱਧ ਫ਼ੌਜਾਂ ਦੀ ਕਮਾਨ ਕਰ ਰਿਹਾ ਸੀ, ਵਿਦਰੋਹੀਆਂ ਨਾਲ ਸ਼ਾਮਲ ਹੋ ਗਿਆ। ਲਾਰਡ ਡਲਹੌਜ਼ੀ ਨੇ ਇਹ ਸੁਣਦੇ ਹੀ ਕਲਕੱਤੇ ਵਿਚ ਫ਼ੌਰਨ ਐਲਾਨ ਕਰ ਦਿੱਤਾ ਕਿ ਸਿੱਖ ਕੌਮ ਨੇ ਅੰਗਰੇਜ਼ਾਂ ਨੂੰ ਲਲਕਾਰਿਆ ਹੈ ਅਤੇ ਹੁਣ ਉਨ੍ਹਾਂ ਨੂੰ ਇਸ ਦਾ ਪੂਰਾ ਜਵਾਬ ਦਿੱਤਾ ਜਾਵੇਗਾ। 9 ਨਵੰਬਰ, 1848 ਨੂੰ ਅੰਗਰੇਜ਼ੀ ਫ਼ੌਜਾਂ ਨੇ ਲਾਰਡ ਹਿਊ ਗੱਫ਼ ਦੀ ਕਮਾਨ ਅਧੀਨ ਸਤਲੁਜ ਪਾਰ ਕਰਕੇ 13 ਨਵੰਬਰ, ਨੂੰ ਲਾਹੌਰ ਵਿਚ ਜਾ ਡੇਰਾ ਲਾਇਆ, ਪਰ ਉਨ੍ਹਾਂ ਨੇ ਜੰਗ ਦਾ ਕੋਈ ਐਲਾਨ ਨਾ ਕੀਤਾ। ਅੰਗਰੇਜ਼ੀ ਫ਼ੌਜਾਂ ਲਾਹੌਰ ਪਾਰ ਕਰਕੇ ਹੋਰ ਅੱਗੇ ਵੱਧ ਗਈਆਂ ਅਤੇ ਅੰਗਰੇਜ਼ਾਂ ਅਤੇ ਰਾਜਾ ਸ਼ੇਰ ਸਿੰਘ ਦੀਆਂ ਫ਼ੌਜਾਂ ਵਿਚਕਾਰ 13 ਜਨਵਰੀ, 1849 ਈ. ਨੂੰ ਚਿਲੀਆਂ ਵਾਲਾ ਦੀ ਲੜਾਈ ਹੋਈ। ਇਹ ਲੜਾਈ ਬੜੀ ਘਮਸਾਨ ਦੀ ਸੀ, ਜਿਸ ਵਿਚ ਅੰਗਰੇਜ਼ਾਂ ਦਾ ਬਹੁਤ ਨੁਕਸਾਨ ਹੋਇਆ। ਇਸ ਜੰਗ ਦੀ ਦੂਜੀ ਲੜਾਈ ਗੁਜਰਾਤ ਦੇ ਸਥਾਨ ਤੇ 21 ਫ਼ਰਵਰੀ, 1849 ਈ. ਨੂੰ ਹੋਈ। ਮਾਰਚ, 1849 ਵਿਚ ਸਰਦਾਰ ਚਤਰ ਸਿੰਘ ਦੀਆਂ ਫ਼ੌਜਾਂ ਨੇ ਹਥਿਆਰ ਸੁੱਟ ਦਿੱਤੇ।

ਆਖ਼ਿਰ 29 ਮਾਰਚ, 1849 ਨੂੰ ਅੰਗਰੇਜ਼ਾਂ ਨੇ ਪੰਜਾਬ ਤੇ ਕਬਜ਼ਾ ਕਰਨ ਦਾ ਐਲਾਨ ਕਰ ਦਿੱਤਾ।

ਇਸ ਯੁੱਧ ਸਬੰਧੀ ਬਹੁਤ ਸਾਰੇ ਸਮਕਾਲੀ ਅੰਗਰੇਜ਼ ਲੇਖਕਾਂ ਦਾ ਵਿਚਾਰ ਇਹ ਹੈ ਕਿ ਅਸਲ ਵਿਚ ਇਸ ਅਖੌਤੀ ਯੁੱਧ ਨੂੰ ਜੰਗ ਨਹੀਂ ਕਿਹਾ ਜਾ ਸਕਦਾ, ਕਿਉਂ ਜੋ ਪੰਜਾਬ ਉੱਤੇ ਅੰਗਰੇਜ਼ਾਂ ਦਾ ਪਹਿਲਾਂ

ਹੀ ਰਥਜਾ ਸੀ ਅਤੇ ਲਾਹੌਰ ਦਰਬਾਰ ਨੇ ਇਸ ਯੁੱਧ ਵਿਚ ਕੋਈ ਹਿੱਸਾ ਨਹੀਂ ਲਿਆ । ਇਹ ਯੁੱਧ ਤਾਂ ਕੇਵਲ ਇਕੱਲੇ ਦੁੱਕੜ ਸਿੱਖ ਸਰਦਾਰਾਂ ਦੀਆਂ ਫ਼ੌਜਾਂ ਅਤੇ ਅੰਗਰੇਜ਼ੀ ਫ਼ੌਜਾਂ ਦੇ ਵਿਚਕਾਰ ਸੀ । ਇਸ ਅਖ਼ੀਰੀ ਯੁੱਧ ਪਿਛੋਂ ਮਹਾਰਾਜਾ ਦਲੀਪ ਸਿੰਘ ਨੂੰ ਗੱਦੀ ਤੋਂ ਲਾਹ ਕੇ ਪੰਜਾਬ ਤੋਂ ਬਾਹਰ ਭੇਜ ਦਿੱਤਾ ਗਿਆ ਅਤੇ ਉਸ ਨੂੰ ਪੰਜਾਹ ਹਜ਼ਾਰ ਪੌਂਡ ਸਾਲਾਨਾ ਪੈਨਸ਼ਨ ਦੇ ਦਿੱਤੀ ਗਈ । ਪੰਜਾਬ ਦੀ ਹਕੂਮਤ ਇਕ ਬੋਰਡ ਆਫ਼ ਐਡਮਿਨਿਸਟਰੇਸ਼ਨ ਦੇ ਹੱਥ ਦੇ ਦਿੱਤੀ ਗਈ । ਅੰਗਰੇਜ਼ਾਂ ਨੇ ਕੋਹਿਨੂਰ ਨਾਮੀ ਮਸ਼ਹੂਰ ਹੀਰਾ ਵੀ ਆਪਣੇ ਕਬਜ਼ੇ ਵਿਚ ਕਰ ਲਿਆ । ਇਸ ਸੰਧੀ ਦੀਆਂ ਕੁਲ 5 ਧਾਰਾਵਾਂ ਸਨ ਅਤੇ ਇਸ ਤੇ 5 ਅਪ੍ਰੈਲ, 1849 ਨੂੰ ਗਵਰਨਰ ਜਨਰਲ ਲਾਰਡ ਡਲਹੌਜ਼ੀ ਮਹਾਰਾਜਾ ਦਲੀਪ ਸਿੰਘ, ਰਾਜਾ ਤੇਜ ਸਿੰਘ, ਰਾਜਾ ਦੀਨਾ ਨਾਥ, ਰਾਏ ਨਿਹਾਲ ਸਿੰਘ ਅਤੇ ਫ਼ਕੀਰ ਨੂਰੂਦੀਨ ਆਦਿ ਨੇ ਹਸਤਾਖ਼ਰ ਕੀਤੇ ਸਨ । ਇਨ੍ਹਾਂ ਧਾਰਾਵਾਂ ਦਾ ਵਿਵਰਣ ਨਿਮਨ ਅਨੁਸਾਰ ਦਿੱਤਾ ਜਾ ਸਕਦਾ ਹੈ ।

(1) ਮਹਾਰਾਜਾ ਦਲੀਪ ਸਿੰਘ ਨੇ ਪੰਜਾਬ ਦੀ ਪ੍ਰਭੁਤਾ ਸਬੰਧੀ ਖ਼ੁਦ ਆਪਣੇ, ਆਪਣੇ ਉੱਤਰਾਧਿਕਾਰੀਆਂ ਅਤੇ ਵਾਰਸਾਂ ਦੇ ਸਾਰੇ ਅਧਿਕਾਰ, ਹੱਕ ਅਤੇ ਦਾਅਵੇ ਖ਼ੁਦ ਛੱਡਣੇ ਹੋਣਗੇ;

(2) ਰਿਆਸਤ ਦੀ ਸਾਰੀ ਸੰਪਤੀ ਚਾਹੇ ਉਹ ਕਿਸੇ ਪ੍ਰਕਾਰ ਦੀ ਹੋਵੇ ਅਤੇ ਕਿਤੇ ਵੀ ਸਥਿਤ ਹੋਵੇ, ਜ਼ਬਤ ਕਰਕੇ ਈਸਟ ਇੰਡੀਆ ਕੰਪਨੀ ਦੇ ਹਵਾਲੇ ਕਰ ਦਿੱਤੀ ਜਾਵੇਗੀ ;

(3) ਕੋਹਿਨੂਰ ਹੀਰਾ ਇੰਗਲੈਂਡ ਦੀ ਮਲਕਾ ਦੇ ਹਵਾਲੇ ਕਰ ਦਿੱਤਾ ਜਾਵੇਗਾ ;

(4) ਮਹਾਰਾਜੇ ਨਾਲ ਚੰਗਾ ਅਤੇ ਸਤਿਕਾਰ-ਪੂਰਨ ਵਰਤਾਉ ਕੀਤਾ ਜਾਵੇਗਾ ;

(5) ਮਹਾਰਾਜੇ ਨੂੰ ਪੈਨਸ਼ਨ ਦਿੱਤੀ ਜਾਇਆ ਕਰੇਗੀ ਜੋ, ਘੱਟ ਤੋਂ ਘੱਟ ਚਾਰ ਲੱਖ ਅਤੇ ਵੱਧ ਤੋਂ ਵੱਧ ਪੰਜ ਲੱਖ ਰੁਪਿਆ ਸਾਲਾਨਾ ਹੋਵੇਗੀ ।

ਹ. ਪੁ.—ਪ੍ਰਾਈਵੇਟ ਕਾਰਸਪਾਨਡੈਂਸ ਰੀਲੇਟਿੰਗ ਟੂ ਐਂਗਲੋ ਸਿਖ ਵਾਰਜ਼—ਡਾ. ਗੰਡਾ ਸਿੰਘ ; ਸਰਕਮਸਟਾਨਸਿਜ਼ ਲੀਡਿੰਗ ਟੂ ਦੀ ਐਨੇਕਸੇਸ਼ਨ ਆਫ਼ ਪੰਜਾਬ—ਜਗਮੋਹਨ ਮਹਾਜਨ; ਹਿਸਟਰੀ ਆਫ਼ ਪੰਜਾਬ—ਕਿਰਪਾਲ ਸਿੰਘ ਨਾਰੰਗ

—ਹਰੀ ਰਾਮ ਗੁਪਤਾ

**ਸਿੱਖਿਆ** : ਸਿੱਖਿਆ ਇਸ ਦੇ ਵਿਸਤ੍ਰਿਤ ਅਰਥਾਂ ਵਿਚ ਉਸ ਸਾਰੇ ਪ੍ਰਬੰਧ, ਢੰਗ ਅਤੇ ਕ੍ਰਿਆਵਾਂ ਨੂੰ ਕਹਿੰਦੇ ਹਨ ਜਿਨ੍ਹਾਂ ਦੁਆਰਾ ਕੋਈ ਵਿਅਕਤੀ ਆਪਣਾ ਸਰੂਪ, ਆਪਣੀਆਂ ਮੂਲ ਪ੍ਰਵਿਰਤੀਆਂ ਅਤੇ ਸਹਿਜ ਰੁਝਾਨਾਂ (Natural Tendencies) ਨੂੰ ਬਦਲਦਾ ਅਤੇ ਸੁਧਾਰਦਾ ਹੈ ਅਤੇ ਸੂਝ, ਠੀਕ ਵਤੀਰਾ, ਗਿਆਨ ਅਤੇ ਮੁਹਾਰਤ ਹਾਸਲ ਕਰਦਾ ਹੈ । ਸਿੱਖਿਆ ਨੂੰ ਸਮਾਜਕ ਕਦਰਾਂ ਕੀਮਤਾਂ (Values) ਦੀ ਅਤੇ ਪੀੜ੍ਹੀ ਦਰ ਪੀੜ੍ਹੀ ਇਕੱਠੇ ਹੋਏ ਗਿਆਨ ਦੀ ਸੰਚਾਰਕ ਵੀ ਕਿਹਾ ਜਾਂਦਾ ਹੈ । ਇਸ ਪ੍ਰਕਾਰ ਸਿੱਖਿਆ ਜਦੋਂ ਕਿਸੇ ਤਰਤੀਬ-ਬੱਧ ਢੰਗ ਨਾਲ ਕਿਸੇ ਸੰਸਥਾ, ਸਕੂਲ, ਕਾਲਜ ਆਦਿ ਵਿਚ ਪ੍ਰਾਪਤ ਕੀਤੀ ਜਾਂਦੀ ਹੈ ਤਾਂ ਇਸ ਨੂੰ ਰਸਮੀ ਸਿੱਖਿਆ ਕਿਹਾ ਜਾਂਦਾ ਹੈ ਅਤੇ ਇਸ ਦੇ ਉਲਟ ਹਰ ਰੋਜ਼ ਦੇ ਅਨੁਭਵ ਤੋਂ, ਬੇਤਰਤੀਬੇ ਢੰਗ ਨਾਲ, ਪੁਸਤਕਾਂ, ਰਸਾਲਿਆਂ ਅਤੇ ਚਲਚਿਤਰਾਂ ਆਦਿ ਦੀ ਸਹਾਇਤਾ ਤੋਂ ਬਿਨਾਂ ਪ੍ਰਾਪਤ ਕੀਤੀ ਸਿੱਖਿਆ ਨੂੰ ਗੈਰ-ਰਸਮੀ ਸਿੱਖਿਆ ਕਿਹਾ ਜਾਂਦਾ ਹੈ ।

ਸਿੱਖਿਆ ਦਾ ਮੰਤਵ ਸਮਾਜਕ ਹੋਣ ਦੇ ਨਾਲ ਨਾਲ ਵਿਅਕਤੀਗਤ ਵੀ ਹੈ । ਇਸ ਦਾ ਸਮਾਜਕ ਮੰਤਵ ਹਰ ਵਿਅਕਤੀ ਦੀ ਸਹਾਇਤਾ ਕਰਨਾ ਹੈ ਤਾਂ ਜੋ ਉਹ ਸਮਾਜ ਦਾ ਚੰਗਾ ਨਾਗਰਿਕ ਬਣ ਸਕੇ ਤੇ ਇਸ ਤਰ੍ਹਾਂ ਸਿੱਖਿਆ ਉਸ ਨੂੰ ਉਸ ਦੇ ਭੂਤ ਅਤੇ ਤਤਕਾਲੀਨ ਅਨੁਭਵਾਂ ਬਾਰੇ ਸਮੂਚੇ ਰੂਪ ਵਿਚ ਜਾਣੂ ਕਰਵਾਉਂਦੀ ਹੈ । ਇਸ ਦੇ ਵਿਅਕਤੀਗਤ ਮੰਤਵ ਵਿਚ ਸਿੱਖਿਆ ਵਿਅਕਤੀ ਨੂੰ ਵੱਧ ਤੋਂ ਵੱਧ ਸੰਤੁਸ਼ਟ ਤੇ ਉਪਯੋਗੀ ਜੀਵਨ ਬਤੀਤ ਕਰਨ ਅਤੇ ਹਾਲਾਤ ਦਾ ਠੀਕ ਢੰਗ ਨਾਲ ਮੁਕਾਬਲਾ ਕਰਨ ਦੇ ਸਮਰੱਥ ਬਣਾਉਂਦੀ ਹੈ ।

ਸਭਿਅਤਾ ਦੇ ਵਿਕਾਸ ਨਾਲ ਸਮਾਜ ਵਧੇਰੇ ਗੁੰਝਲਦਾਰ ਹੁੰਦਾ ਗਿਆ ਜਿਸ ਕਰਕੇ ਰਸਮੀ ਸਿੱਖਿਆ ਹੋਂਦ ਵਿਚ ਆਈ । ਸਮਾਜ ਵਿਚ ਸਿੱਖਿਆ ਦੀ ਮੰਗ ਅਤੇ ਮਹੱਤਵ ਵਧਣ ਨਾਲ ਸਿੱਖਿਆ ਦੇ ਮੁੱਖ ਉਦੇਸ਼ਾਂ, ਵਿਸ਼ਾ-ਵਸਤੂ, ਪ੍ਰਬੰਧ-ਪ੍ਰਣਾਲੀ ਅਤੇ ਸਿੱਖਿਆ ਸਬੰਧੀ ਹੋਰ ਸੂਝ ਬੂਝ ਆਦਿ ਹੋਂਦ ਵਿਚ ਆਏ, ਅਰਥਾਤ ਸਿੱਖਿਆ ਦਰਸ਼ਨ (Educational Philosophy) ਦਾ ਵਿਕਾਸ ਹੋਇਆ ।

ਅਜੋਕੇ ਸਮਾਜ ਦੇ ਸਰਵਪੱਖੀ ਵਿਕਾਸ ਕਾਰਨ ਸਿੱਖਿਆ ਦਾ ਖੇਤਰ ਵੀ ਬਹੁਤ ਵਿਸ਼ਾਲ ਹੋ ਚੁਕਾ ਹੈ । ਇਸ ਲਈ ਸਿੱਖਿਆ ਦੀ ਪੂਰੀ ਜਾਣਕਾਰੀ ਲੈਣ ਲਈ ਇਸ ਦੇ ਸਾਰੇ ਪੱਖਾਂ ਦਾ ਅਧਿਐਨ ਜ਼ਰੂਰੀ ਹੈ ।

ਇਤਿਹਾਸ–ਸਿੱਖਿਆ ਇਕ ਗੁੰਝਲਦਾਰ ਕ੍ਰਿਆ ਹੋਣ ਕਰਕੇ ਇਸ ਦਾ ਸਹੀ ਤੇ ਪੂਰਾ ਇਤਿਹਾਸ ਅਮਲੀ ਤੌਰ ਤੇ ਅਸੰਭਵ ਹੈ । ਫਿਰ ਵੀ ਪਿਛਲੀ ਸਦੀ ਤੋਂ ਸਿੱਖਿਆ ਦੇ ਇਤਿਹਾਸਕ ਪੱਖ ਵੱਲ ਕਾਫ਼ੀ ਧਿਆਨ ਦਿੱਤਾ ਗਿਆ ਹੈ ਅਤੇ ਹੁਣ ਇਸ ਨੂੰ ਸੰਸਕ੍ਰਿਤੀ ਅਤੇ ਸਭਿਅਤਾ ਦੇ ਇਤਿਹਾਸ ਦਾ ਇਕ ਜ਼ਰੂਰੀ ਅੰਗ ਗਿਣਿਆ ਜਾਂਦਾ ਹੈ ।

ਸਿੱਖਿਆ ਦੇ ਇਸ ਬਹੁ ਪੱਖੀ ਇਤਿਹਾਸ ਦਾ ਆਦਿ ਤੋਂ ਅੱਜ ਤਕ ਨਰੀਖਣ ਕਰਨ ਲਈ ਇਸ ਦਾ ਤਿੰਨ ਪੜਾਵਾਂ ਆਦਿ ਕਾਲ, ਮੱਧ ਕਾਲ, ਅਤੇ ਆਧੁਨਿਕ ਕਾਲ ਵਿਚ ਅਧਿਐਨ ਕੀਤਾ ਜਾਂਦਾ ਜਾਂ ਕੀਤਾ ਜਾ ਸਕਦਾ ਹੈ । ਵੱਖ ਵੱਖ ਦੇਸ਼ਾਂ ਦਾ ਉਨ੍ਹਾਂ ਦੀ ਪੁਰਾਣੀ ਸਭਿਅਤਾ ਤੋਂ ਲੈ ਕੇ ਆਧੁਨਿਕ ਕਾਲ ਤਕ ਸਿੱਖਿਆ ਦਾ ਇਤਿਹਾਸ ਇਸ ਤਰ੍ਹਾਂ ਹੈ :—

ਪੱਛਮ ਦੀ ਸਿੱਖਿਆ —ਆਦਿ ਕਾਲ ਵਿਚ ਅਸਭਯ ਲੋਕ ਸਿੱਖਿਆ ਜ਼ਿਆਦਾ ਕਰਕੇ ਗੈਰ-ਰਸਮੀ ਢੰਗਾਂ ਨਾਲ ਪ੍ਰਾਪਤ ਕਰਦੇ ਸਨ । ਉਨ੍ਹਾਂ ਦੇ ਪਾਠ-ਕ੍ਰਮ ਵਿਚ ਆਪਣੇ ਕਬੀਲੇ ਦਾ ਰਹਿਣ ਸਹਿਣ ਦਾ ਢੰਗ, ਖ਼ੁਰਾਕ ਪ੍ਰਾਪਤ ਕਰਨ ਦਾ ਢੰਗ, ਅਤੇ ਆਪਣੇ ਆਪ ਨੂੰ ਕੁਦਰਤ ਤੋਂ ਬਚਾਉਣ ਦਾ ਹੁਨਰ ਅਤੇ ਹੋਰ ਰਸਮੋ ਰਿਵਾਜ ਸਿੱਖਣਾ ਸੀ । ਇਨ੍ਹਾਂ ਤੋਂ ਇਲਾਵਾ ਆਦਿ ਲੋਕਾਂ ਦੀਆਂ ਕੁਝ ਹੋਰ ਰਸਮਾਂ ਸਨ, ਜਿਵੇਂ ਜਨਮ ਤੋਂ ਬਾਲਗ਼ ਹੋਣ ਤਕ ਦੇ ਆਰੰਭਕ ਸੰਸਕਾਰ, ਜਣਨ–ਸ਼ਕਤੀ ਦੀ ਪੂਜਾ ਕਰਨਾ, ਡਾਕਟਰੀ ਇਲਾਜ ਅਤੇ ਕੁਦਰਤ ਦੀਆਂ ਸਾਕਾਰ ਅਤੇ ਗੈਬੀ ਸ਼ਕਤੀਆਂ ਤੇ ਕਾਬੂ ਪਾਉਣ ਲਈ ਕਈ ਹੋਰ ਤੌਰ ਤਰੀਕੇ ਵੀ ਸਨ । ਇਨ੍ਹਾਂ ਤੋਂ ਹੀ ਉਨ੍ਹਾਂ ਦਾ ਜੀਵਨ ਦਰਸ਼ਨ ਤੇ ਧਰਮ ਬਣਿਆ ।

ਪਰ ਪੁਰਾਣੇ ਅਸਭਯ ਲੋਕਾਂ ਦੀ ਖੋਜ ਰਾਹੀਂ ਨਕਲ ਕਰਕੇ ਕਾਰਜ ਰਾਹੀਂ ਸਿੱਖਿਆ ਪ੍ਰਾਪਤ ਕਰਨ ਦੀ ਰੁੱਚੀ ਨੂੰ ਅਜ ਦੇ ਵਿਦਵਾਨ ਵੀ ਉੱਨਾ ਹੀ ਮਹੱਤਵ ਦੇਂਦੇ ਹਨ ।

ਕੁਦਰਤੀ ਕਾਰਨਾਂ ਕਰਕੇ ਆਦਿ ਮਨੁੱਖ ਦੀ ਅਰਥ ਵਿਵਸਥਾ ਸੀਮਤ ਸੀ । ਲੋਕ ਜ਼ਿਆਦਾ ਕਰਕੇ ਟਪਰੀਵਾਸ ਸਨ ਤੇ ਉਨ੍ਹਾਂ ਦੀ ਸਿੱਖਿਆ ਵੀ ਹਾਲਾਤ ਦੇ ਅਨੁਸਾਰ ਸੀ । ਕੁਦਰਤ ਦੇ ਹਾਲਾਤ —ਪਾਣੀ, ਧੁੱਪ ਅਤੇ ਆਉਣ-ਜਾਣ ਦੇ ਰਾਹ ਜਿੱਥੇ ਵੀ ਉਚਿੱਤ ਸਨ ਮਨੁੱਖ ਉਥੇ ਸਥਾਈ ਤੌਰ ਤੇ ਵਸਣ ਲਗਾ ਅਤੇ ਖੇਤੀ ਦਾ ਵਿਕਾਸ ਹੋਇਆ । ਇਸ ਪ੍ਰਕਾਰ ਸੰਸਾਰ ਦੇ ਸਭ ਤੋਂ ਪਹਿਲੇ ਸ਼ਹਿਰ ਹੋਂਦ ਵਿਚ ਆਏ । ਫਿਰ ਆਬਾਦੀ ਵਧਣ ਨਾਲ ਧਰਤੀ ਅਤੇ ਇਸ ਦੀਆਂ ਉਪਜਾਂ ਤੇ ਮਲਕੀਅਤ ਦੇ ਝਗੜੇ ਹੋਣ ਲਗੇ; ਨਤੀਜੇ ਵਜੋਂ, ਪਰਚਾਰਕ, ਕਾਨੂੰਨਦਾਨ, ਜ਼ਿਮੀਂਦਾਰ ਤੇ ਕਲਾਕਾਰ ਆਦਿ ਦੀਆਂ ਸਮਾਜਕ ਸ਼੍ਰੇਣੀਆਂ ਹੋਂਦ ਵਿਚ ਆਈਆਂ । ਇਨ੍ਹਾਂ ਸ਼੍ਰੇਣੀਆਂ ਦੇ ਪ੍ਰਭਾਵ ਹੇਠ ਰਸਮੀ ਸਿੱਖਿਆ ਸ਼ੁਰੂ ਹੋਈ । ਸਿੱਖਿਆ ਖੇਤਰ ਵਿਚ ਗਿਆਨ ਵਧਣ ਨਾਲ ਅਤੇ ਲਿਖਤ ਆਦਿ ਦਾ ਵਿਕਾਸ ਹੋਣ ਨਾਲ ਇਸ ਖੇਤਰ ਤੇ ਪਾਦਰੀ ਤੇ ਪਰਚਾਰਕ ਸ਼੍ਰੇਣੀ ਦਾ ਅਧਿਕਾਰ ਹੋ ਗਿਆ । ਲੜਾਈ ਤੇ ਵੀਰਤਾ ਦੇ ਕੰਮਾਂ ਵਿਚ ਬਹਾਦਰ ਸ਼੍ਰੇਣੀ ਦਾ ਅਧਿਕਾਰ ਹੋਇਆ ਅਤੇ

ਖੇਤੀ-ਬਾੜੀ, ਦਸਤਕਾਰੀ ਤੇ ਮਜ਼ਦੂਰੀ ਆਦਿ ਬਾਕੀ ਜਨਤਾ ਦੇ ਹਿੱਸੇ ਆਈ। ਉਪਰੋਕਤ ਕਾਰਨਾਂ ਕਰਕੇ ਮਨੁੱਖ ਨੂੰ ਆਪਣੀ ਦਿਮਾਗੀ ਸ਼ਕਤੀ ਦੇ ਵਿਕਾਸ ਦੀ ਲੋੜ ਮਹਿਸੂਸ ਹੋਈ ਤੇ ਆਮ ਜਨਤਾ ਵਿਚ ਖੇਤੀ-ਬਾੜੀ ਅਤੇ ਹੋਰ ਖੇਤਰਾਂ ਸਬੰਧੀ ਵਧੇਰੇ ਜਾਣਕਾਰੀ ਪ੍ਰਾਪਤ ਕਰਨ ਦੀ ਇੱਛਾ ਨੇ ਉਨ੍ਹਾਂ ਨੂੰ ਆਪਣੀਆਂ ਗੱਲਾਂ ਜ਼ਬਾਨੀ ਯਾਦ ਰੱਖਣ ਦੀ ਥਾਂ ਚਿਤਰਾਂ ਦੇ ਰੂਪ ਵਿਚ ਤੇ ਫਿਰ ਲਿਖਤਾਂ ਦੇ ਰੂਪ ਵਿਚ ਰੱਖਣ ਲਈ ਪ੍ਰੇਰਿਆ। ਇਸ ਪ੍ਰਕਾਰ ਹੌਲੀ ਹੌਲੀ ਸਿੱਖਿਆ ਖੇਤਰ ਵਿਚ ਇਸ ਦਾ ਲਿਖਤੀ ਰੂਪ ਆਇਆ। ਸ਼ੁਰੂ ਵਿਚ ਅੱਖਰਾਂ ਦੀ ਇਜਾਦ ਨੂੰ ਰੱਬੀ ਦੇਣ ਸਮਝਿਆ ਜਾਂਦਾ ਸੀ ਪਰ ਹੌਲੀ ਹੌਲੀ ਇਸ ਦਾ ਇੰਨਾ ਵਿਕਾਸ ਹੋਇਆ ਕਿ ਪੁਰਾਣੇ ਜ਼ਮਾਨੇ ਵਿਚ ਕੁਝ ਲੋਕਾਂ ਕੋਲ ਕਿਤਾਬਾਂ ਦੀ ਭਰਮਾਰ ਹੋਣ ਕਰਕੇ ਉਨ੍ਹਾਂ ਨੂੰ ਕਿਤਾਬਾਂ ਵਾਲੇ ਆਦਮੀ, (People of Books) ਕਿਹਾ ਜਾਂਦਾ ਸੀ। ਇਸ ਦਾ ਪਰਮਾਣ ਇਸ ਗੱਲ ਤੋਂ ਵੀ ਮਿਲਦਾ ਹੈ ਕਿ ਬੇਬੀਲੋਨ ਦੇ ਲਗਭਗ ਸਾਰੇ ਵੱਡੇ ਸ਼ਹਿਰਾਂ ਵਿਚ ਲਾਇਬ੍ਰੇਰੀਆਂ ਸਨ। ਉਨ੍ਹਾਂ ਵਿਚੋਂ ਟੀਲੋ (Tello) ਦੇ ਸਥਾਨ ਤੇ 2700 ਈ. ਪੂ. ਵਿਚ ਜੋ ਲਾਇਬ੍ਰੇਰੀ ਸੀ ਉਸ ਵਿਚ ਭੂਗੋਲ, ਕੁਦਰਤੀ ਇਤਿਹਾਸ, ਵਿਆਕਰਨ, ਭਾਸ਼ਾ ਵਿਗਿਆਨ, ਕਾਨੂੰਨ, ਇਤਿਹਾਸ, ਹਿਸਾਬ ਤੇ ਡਾਕਟਰੀ ਆਦਿ ਵੱਖ ਵੱਖ ਵਿਸ਼ਿਆਂ ਦੀਆਂ 32,000 ਪੁਸਤਕਾਂ ਸਨ। ਪਰ ਉਸ ਸਮੇਂ ਵਿਕਸਤ ਹੋ ਰਹੀਆਂ ਸਾਰੀਆਂ ਸਭਿਅ-ਤਾਵਾਂ ਵਿਚ ਅੱਖਰ ਜਾਣਨ ਦਾ ਇਹ ਹੁਨਰ ਉਚੀਆਂ ਸ਼੍ਰੇਣੀਆਂ ਦੇ ਕੁਝ ਲੋਕਾਂ ਤਕ ਹੀ ਸੀਮਤ ਸੀ। ਆਮ ਜਨਤਾ ਨੂੰ ਇਹ ਹੁਨਰ ਜਾਣਨ ਦਾ ਮੌਕਾ ਕੇਵਲ 15ਵੀਂ ਸਦੀ ਵਿਚ, ਛਾਪੇਖਾਨੇ ਬਣਨ ਨਾਲ ਹੀ ਪ੍ਰਾਪਤ ਹੋਇਆ। ਜੋ ਇਸ ਤਰ੍ਹਾਂ ਅੱਖਰਾਂ ਦੇ ਬਣਨ ਨਾਲ, ਅਧਿਆਪਕਾਂ, ਪਾਦਰੀਆਂ, ਜਗਿਆਸੂਆਂ ਅਤੇ ਕਾਤਿਬਾਂ ਦੁਆਰਾ ਰਸਮੀ ਸਿੱਖਿਆ ਦੇਣ ਦਾ ਰਿਵਾਜ ਜ਼ਿਆਦਾ ਪ੍ਰਚਲਿਤ ਹੋਇਆ। ਪੜ੍ਹਨਾ ਲਿਖਣਾ ਤੇ ਮੁੱਢਲਾ ਹਿਸਾਬ, ਮੁਨੀਮੀ ਆਦਿ ਸਿੱਖਣਾ ਉੱਤਮ ਗਿਣੇ ਜਾਂਦੇ ਸਨ ਅਤੇ ਇਹ ਸਭ ਕੁਝ ਸਿਖਾਉਣ ਲਈ ਸਖ਼ਤ ਸਰੀਰਕ ਸਜ਼ਾਂ ਆਮ ਦਿੱਤੀ ਜਾਂਦੀ ਸੀ। ਆਦਿ ਕਾਲ ਵਿਚ ਵਿਕਸਿਤ ਮੁਖ ਸਭਿਅਤਾਵਾਂ ਵਿਚ ਸਿੱਖਿਆ ਹੇਠ ਲਿਖੇ ਪ੍ਰਕਾਰ ਸੀ :

**ਯੂਨਾਨੀ ਸਿੱਖਿਆ**—ਯੂਨਾਨੀ ਤੇ ਰੋਮਨ ਦੋਵੇਂ ਸਭਿਆਤਾਵਾਂ ਨੇ ਕਾਫ਼ੀ ਹੱਦ ਤਕ ਪੂਰਬੀ ਦੇਸ਼ਾਂ ਦੀ ਸੰਸਕ੍ਰਿਤੀ ਕੇਂਦਰਾਂ ਤੋਂ ਸਿੱਖਿਆ ਗ੍ਰਹਿਣ ਕੀਤੀ। ਇਸ ਵਿਚ ਕ੍ਰੀਟਾਨ (Cretan) ਦੀਪ ਨੇ ਕਾਫ਼ੀ ਮਹੱਤਵਪੂਰਨ ਹਿੱਸਾ ਪਾਇਆ। ਉਥੇ ਉਸ ਵਕਤ ਦੇ ਵੱਡੇ ਵੱਡੇ ਉਦਯੋਗਕ ਤੇ ਵਪਾਰਕ ਕੇਂਦਰਾਂ ਵਿਚ ਲੋਕਾਂ ਨੂੰ ਸਜਾਵਟੀ ਕਲਾਵਾਂ (Decorative arts), ਭਵਨ ਨਿਰਮਾਣ ਇੰਜਨੀਅਰਿੰਗ (Architectural Engi-neering) ਆਦਿ ਬਾਰੇ ਕਾਫ਼ੀ ਗਿਆਨ ਸੀ। ਪਰ 1400 ਪੂ. ਈ. ਵਿਚ ਮਾਇਸੀਨੀਅਨ (Mycenaean) ਅਤੇ ਫਿਰ ਸਪਾਰਟਨ (Spartan) ਲੋਕਾਂ ਦਾ ਅਧਿਕਾਰ ਹੋਣ ਕਰਕੇ ਕ੍ਰੀਟਾਨ ਸੰਸਕ੍ਰਿਤੀ ਦਾ ਪਤਨ ਹੋਇਆ।

ਭਾਰਤ, ਮਿਸਰ ਤੇ ਬੇਬੀਲੋਨ ਦੇ ਉਲਟ ਯੂਨਾਨ ਵਿਚ ਸਿੱਖਿਆ ਧਰਮ-ਨਿਰਪੇਖ ਸੀ। ਲੜਕਿਆਂ ਨੂੰ ਆਮ ਕਰਕੇ ਸਰੀਰਕ ਖੇਡਾਂ ਅਤੇ ਫ਼ੌਜੀ ਸਿਖਲਾਈ ਬਾਰੇ ਹੀ ਸਿੱਖਿਆ ਦਿੱਤੀ ਜਾਂਦੀ ਸੀ ਤਾਂ ਕਿ ਉਹ ਆਪਣੀ ਸਿੱਤ ਬਰਕਰਾਰ ਰਖ ਸਕਣ।

ਏਥਨਜ਼ ਦੇ ਲੋਕਾਂ(Athenians)ਵਿਚ ਵੀ ਸਿੱਖਿਆ ਰਾਜ ਦੀ ਭਲਾਈ ਲਈ ਹੀ ਸੀ ਪਰ ਇਹ ਸਪਾਰਟਾ ਨਾਲੋਂ ਜ਼ਿਆਦਾ ਬਹੁ-ਪੱਖੀ ਤੇ ਘੱਟ ਨਿਯਮ-ਬੱਧ ਸੀ। ਮਾਨਸਿਕ, ਸਿਰਜਨਾਤਮਕ, ਨੈਤਿਕ, ਰਾਜਨੀਤਕ ਅਤੇ ਸਰੀਰਕ ਸਿੱਖਿਆ, ਸੰਗੀਤ ਸਕੂਲਾਂ, ਅਖਾੜਿਆਂ ਅਤੇ ਜਿਮਨੇਜ਼ੀਅਮ ਆਦਿ ਵਿਚ ਦਿੱਤੀ ਜਾਂਦੀ ਸੀ। ਨਾਗਰਿਕਾਂ ਦੇ ਕਰਤੱਵ ਪਾਲਣ ਲਈ ਫ਼ੌਜੀ ਸਿਖਲਾਈ ਦਾ ਪ੍ਰਬੰਧ ਵੀ ਸੀ। ਸਕੂਲ ਗੈਰ-ਸਰਕਾਰੀ ਸਨ ਪਰ ਸਰਕਾਰ ਦੁਆਰਾ ਨਿਰਧਾਰਤ ਨਿਯਮਾਂ ਦੀ ਪਾਲਣਾ ਕਰਦੇ ਸਨ। ਲੜ-ਕੀਆਂ ਨੂੰ ਘਰਾਂ ਤੋਂ ਬਾਹਰ ਕੋਈ ਸਿੱਖਿਆ ਨਹੀਂ ਦਿੱਤੀ ਜਾਂਦੀ ਸੀ।

ਪਰ 5ਵੀਂ ਸਦੀ ਪੂ. ਈ. ਵਿਚ ਰਾਜਨੀਤਕ, ਆਰਥਕ, ਅਤੇ ਸਮਾਜਕ ਪ੍ਰਭਾਵਾਂ ਹੇਠ ਸਿੱਖਿਆ ਪ੍ਰਣਾਲੀ ਵਿਚ ਕਈ ਮੁਖ ਪਰਿਵਰਤਨ ਆਏ। ਫ਼ੌਜੀ ਸਿਖਲਾਈ ਅਤੇ ਸਰੀਰਕ ਸਿੱਖਿਆ ਦੀ ਥਾਂ ਪੇਸ਼ਾਵਰੀ ਸਿੱਖਿਆ ਤੇ ਜ਼ੋਰ ਦਿੱਤਾ ਗਿਆ। ਇਸ ਦੇ ਨਾਲ ਹੀ ਦਾਰਸ਼ਨਿਕਾਂ ਅਤੇ ਹੋਰ ਵਿਦਵਾਨਾਂ ਵਲੋਂ ਮਾਨਸਿਕ ਸਿੱਖਿਆ ਤੇ ਜ਼ੋਰ ਦਿੱਤਾ ਗਿਆ। ਇਸ ਸੰਸਕ੍ਰਿਤਕ ਅੰਦੋਲਨ ਨਾਲ ਹੀ ਏਥਨਜ਼ ਵਿਸ਼ਵਵਿਦਿਆਲਾ ਹੋਂਦ ਵਿਚ ਆਇਆ ਜੋ 529 ਈ. ਤਕ ਬੜਾ ਮਸ਼ਹੂਰ ਰਿਹਾ। ਇਸ ਦੌਰਾਨ ਸੁਕਰਾਤ, ਪਲੈਟੋ ਅਤੇ ਅਰਸਤੂ ਜਿਹੇ ਮੋਢੀ ਦਾਰਸ਼ਨਿਕਾਂ ਨੇ ਸਿੱਖਿਆ ਸਮੱਸਿਆਵਾਂ ਦਾ ਮੁਖ ਅਧਿਐਨ ਕੀਤਾ ਅਤੇ ਸਿੱਖਿਆ ਸਿਧਾਂਤ ਨੂੰ ਪ੍ਰਚਲਿਤ ਕੀਤਾ। ਇਨ੍ਹਾਂ ਦੇ ਵਿਚਾਰ ਅੱਜ ਵੀ ਆਪਣਾ ਅਸਰ ਰਖਦੇ ਹਨ।

**ਰੋਮਨ ਸਿੱਖਿਆ**—ਸ਼ੁਰੂ ਸ਼ੁਰੂ ਵਿਚ ਰੋਮ ਦੀ ਸਿੱਖਿਆ ਜ਼ਿਆਦਾ ਅਮਲੀ ਅਤੇ ਧਾਰਮਕ ਸੀ ਜੋ ਵਧੇਰੇ ਕਰਕੇ ਸਮਾਰੋਹਾਂ ਅਤੇ ਫ਼ੌਜੀ ਮਾਮ-ਲਿਆਂ ਨਾਲ ਸਬੰਧਤ ਸੀ। ਰੋਮ ਦੀ ਮੁੱਢਲੀ ਸਿੱਖਿਆ ਵਿਚ ਪਹਿਲਾਂ ਪਹਿਲ ਅੱਖਰਾਂ ਦਾ ਕੋਈ ਮਹੱਤਵ ਨਹੀਂ ਸੀ। ਤੀਸਰੀ ਪੂ. ਈ. ਦੇ ਮੱਧ ਤੋਂ ਯੂਨਾਨੀ ਸੰਸਕ੍ਰਿਤੀ ਦੇ ਪ੍ਰਭਾਵ ਹੇਠ ਵਿਆਕਰਣ ਸਕੂਲ ਅਤੇ ਗਰੀਕ ਤੇ ਲੈਟਿਨ ਸਕੂਲ ਆਦਿ ਸਥਾਪਤ ਹੋਏ। ਸਿਸਰੋ (Cicero) ਦੇ ਸਮੇਂ ਤੋਂ ਯੂਨਾਨੀ ਜਿਮਨੇਜ਼ੀਅਮ ਵੀ ਹੋਂਦ ਵਿਚ ਆਇਆ। ਇਸ ਤੋਂ ਇਲਾਵਾ ਡਾਕਟਰੀ ਅਤੇ ਭਵਨ-ਨਿਰਮਾਣ ਕਲਾ ਨੇ ਵੀ ਕਾਫ਼ੀ ਉੱਨਤੀ ਕੀਤੀ।

ਕਾਫ਼ੀ ਚਿਰ ਇਥੇ ਯੂਨਾਨੀ ਅੱਖਰਾਂ ਦਾ ਬੋਲ ਬਾਲਾ ਰਿਹਾ ਪਰ ਬਾਅਦ ਵਿਚ ਸਿਸਰੋ (Cicero), ਵਰਜਿਲ (Virgil) ਅਤੇ ਹੋਰੇਸ (Horace) ਜਿਹੇ ਰੋਮਨ ਲੇਖਕਾਂ ਨੂੰ ਬਹੁਤ ਪ੍ਰਸਿਧੀ ਪ੍ਰਾਪਤ ਹੋਈ ਤੇ ਇਨ੍ਹਾਂ ਦੇ ਸਮੇਂ ਵਿਚ ਰੋਮਨ ਸਾਹਿਤ ਆਪਣੀ ਸਿਖਰ ਤੇ ਸੀ।

ਪੂਰਬ ਦੀ ਸਿੱਖਿਆ–

**ਮੁੱਢਲੀ ਭਾਰਤੀ ਸਿੱਖਿਆ**—ਭਾਰਤੀ ਸੰਸਕ੍ਰਿਤੀ ਸੰਸਾਰ ਦੀਆਂ ਸਭ ਤੋਂ ਪੁਰਾਣੀਆਂ ਸਭਿਅਤਾਵਾਂ ਵਿਚੋਂ ਇਕ ਹੈ। ਲਗਭਗ 2000 ਪੂ. ਈ. ਵਿਚ ਆਰੀਆ ਲੋਕਾਂ ਦੇ ਭਾਰਤ ਵਿਚ ਰਾਜ ਕਾਇਮ ਕਰਨ ਤੋਂ ਬਾਅਦ ਲੋਕ ਚਾਰ ਜਾਤਾਂ—ਬ੍ਰਾਹਮਣ, ਖੱਤਰੀ, ਵੈਸ਼ ਤੇ ਸ਼ੂਦਰ ਵਿਚ ਵੰਡੇ ਗਏ ਅਤੇ ਸਿੱਖਿਆ ਇਨ੍ਹਾਂ ਵਰਗਾਂ ਦੇ ਆਧਾਰ ਤੇ ਹੀ ਦੇਣ ਲਗ ਪਏ।

ਮੁੱਢ ਵਿਚ ਭਾਰਤੀ ਸਿੱਖਿਆ ਪੂਰਨ ਤੌਰ ਤੇ ਧਾਰਮਕ ਸੀ। ਕਾਨੂੰਨ, ਦਰਸ਼ਨ, ਨੈਤਿਕਤਾ ਤੇ ਹੋਰ ਰਾਜਨੀਤੀ ਆਦਿ ਸਭ ਧਾਰਮਕ ਸਿੱਖਿਆ ਅਧੀਨ ਸਨ। ਉੱਚ ਵਿਦਿਆ ਸਮਾਜ ਦੇ ਕੇਵਲ ਉੱਚ ਵਰਗ ਨੂੰ ਹੀ ਦਿੱਤੀ ਜਾਂਦੀ ਸੀ ਤੇ ਇਹ ਵੱਖ ਵੱਖ ਪਧਰਾਂ ਤੇ ਹੁੰਦੀ ਸੀ। ਜਿਵੇਂ 7 ਸਾਲ ਦੀ ਉਮਰ ਤਕ ਘਰ ਵਿਚ, 8 ਤੋਂ 16 ਸਾਲ ਤਕ ਸਕੂਲਾਂ ਵਿਚ ਤੇ ਇਸ ਉਪਰੰਤ ਯੂਨੀਵਰਸਿਟੀਆਂ ਵਿਚ। ਸਕੂਲ ਦਾਖ਼ਲ ਹੋਣ ਸਮੇਂ ਉਪਨਿਆਨਾ (Upanayana) ਦੀ ਰਸਮ ਕੀਤੀ ਜਾਂਦੀ ਸੀ ਜੋ ਬ੍ਰਾਹਮਣ, ਖੱਤਰੀ ਤੇ ਵੈਸ਼ ਬੱਚਿਆਂ ਲਈ ਤਰਤੀਬਵਾਰ 8, 11 ਅਤੇ 12 ਸਾਲਾਂ ਦੀ ਉਮਰ ਤੇ ਹੁੰਦੀ ਸੀ। ਉਸ ਵਕਤ ਦੇ ਸਕੂਲ ਅਚਾਰੀਆਂ ਦੇ ਘਰਾਂ ਵਿਚ ਲਗਦੇ ਸਨ ਜਿਨ੍ਹਾਂ ਨੂੰ ਆਸ਼ਰਮ ਕਹਿੰਦੇ ਸਨ। ਵਿਦਿਆਰਥੀ ਅਚਾਰੀਆ ਦੇ ਘਰ ਦਾ ਸਾਰਾ ਕੰਮ ਕਰਦੇ ਸਨ ਤੇ ਅਚਾਰੀਆ ਉਨ੍ਹਾਂ ਨੂੰ ਆਪਣੇ ਪੁੱਤਰਾਂ ਵਾਂਗ ਰਖਦੇ ਸਨ। ਸਿੱਖਿਆ ਦੀ ਕੋਈ ਫੀਸ ਨਹੀਂ ਲਈ ਜਾਂਦੀ ਸੀ। ਵਿਦਿਆਰਥੀਆਂ ਨੂੰ ਵੇਦਾਂ ਦੇ ਮੰਤਰ ਪੜ੍ਹਾਏ ਜਾਂਦੇ ਸਨ ਬ੍ਰਾਹਮਣਾਂ ਦੇ ਲੜਕਿਆਂ ਲਈ ਤਿੰਨ ਵੇਦਾਂ ਦਾ ਗਿਆਨ ਲਾਜ਼ਮੀ ਸੀ। ਵਿਦਿਆਰਥੀ ਬ੍ਰਹਮਚਾਰੀ ਬੜਾ ਕਠਿਨ ਜੀਵਨ ਬਤੀਤ ਕਰਦੇ ਸਨ। ਵੇਦਾਂ ਦੇ ਨਾਲ ਨਾਲ

ਵਿਆਕਰਣ, ਫੋਨੈਟਿਕਸ (Phonetics), ਤਾਰਾ-ਵਿਗਿਆਨ, ਬਲੀਦਾਨ ਦੇ ਨਿਯਮਾਂ, ਸ਼ਬਦ-ਵਿਗਿਆਨ ਅਤੇ ਪਿੰਗਲ ਆਦਿ ਦੇ ਵਿਸ਼ੇ ਵੀ ਪੜ੍ਹਾਏ ਜਾਂਦੇ ਸਨ । ਇਸਤਰੀਆਂ ਨੂੰ ਘਰਾਂ ਵਿਚ ਹੀ ਸਿੱਖਿਆ ਦਿੱਤੀ ਜਾਂਦੀ ਸੀ । ਵਿਸ਼ਿਆਂ ਅਨੁਸਾਰ ਸਿਖਾਉਣ ਦੇ ਢੰਗ ਵੱਖ ਵੱਖ ਸਨ । ਜ਼ਬਾਨੀ ਯਾਦ ਕਰਨ ਤੇ ਬਹੁਤ ਜ਼ੋਰ ਦਿੱਤਾ ਜਾਂਦਾ ਸੀ ਤੇ ਸੁਆਲ-ਜੁਆਬ ਦੇ ਢੰਗ ਵੀ ਜ਼ਬਾਨੀ ਦਸੇ ਜਾਂਦੇ ਸਨ ।

ਛੇਵੀਂ ਸਦੀ ਪੂ. ਈ. ਦੇ ਅੰਤ ਤਕ ਵੈਦਿਕ ਸਿੱਖਿਆ ਦਾ ਮਹੱਤਵ ਵੱਧ ਜਾਣ ਕਰਕੇ ਇਨ੍ਹਾਂ ਦਾ ਗਿਆਨ ਕੇਵਲ ਬ੍ਰਾਹਮਣਾਂ ਤਕ ਹੀ ਸੀਮਤ ਹੋ ਜਾਣ ਲਗਾ ਜਿਸ ਕਾਰਨ ਬਾਕੀ ਲੋਕਾਂ ਨੂੰ ਇਸ ਤੋਂ ਘ੍ਰਿਣਾ ਹੋਣ ਲਗੀ । ਨਤੀਜੇ ਵਜੋਂ ਜੈਨ-ਮੱਤ ਤੇ ਬੁੱਧ-ਮੱਤ ਦਾ ਜਨਮ ਹੋਇਆ ਇਨ੍ਹਾਂ ਦੇ ਮੱਠ ਆਮ ਭਾਸ਼ਾ ਵਿਚ ਸਭ ਵਰਗਾਂ ਦੇ ਲੋਕਾਂ ਨੂੰ ਸਿੱਖਿਆ ਦੇਂਦੇ ਸਨ । ਬੋਧੀ-ਸਿੱਖਿਆ ਮੱਠਾਂ ਵਿਚ ਦਿੱਤੀ ਜਾਣ ਕਰਕੇ ਆਮ ਜਨਤਾ ਦੀਆਂ ਲੋੜਾਂ ਪੂਰੀਆਂ ਨਹੀਂ ਕਰ ਸਕਦੀ ਸੀ । ਇਸ ਦੌਰਾਨ ਰਾਜਨੀਤਕ ਖੇਤਰ ਵਿਚ ਕੁਝ ਨਵੀਆਂ ਪ੍ਰਵਿਰਤੀਆਂ ਆ ਰਹੀਆਂ ਸਨ ਜਿਨ੍ਹਾਂ ਦੇ ਪ੍ਰਭਾਵ ਨੇ ਸਮੇਂ ਦੀ ਸਿੱਖਿਆ ਦੀਆਂ ਜੜ੍ਹਾਂ ਹਿਲਾ ਦਿੱਤੀਆਂ । ਇਸ ਦੇ ਨਾਲ ਜਾਤੀ ਦੇ ਆਧਾਰ ਤੇ ਕਿੱਤਿਆਂ ਦੀ ਵੰਡ ਖ਼ਤਮ ਹੋ ਗਈ । ਸ਼ਹਿਰਾਂ ਵਿਚ ਸਕੂਲ ਬਣਨ ਲਗੇ ਤੇ ਹਰ ਵਰਗ ਦੇ ਲੋਕਾਂ ਨੂੰ ਸਕੂਲਾਂ ਵਿਚ ਦਾਖ਼ਲਾ ਪਾਣ ਦੀ ਖੁਲ੍ਹ ਹੋ ਗਈ । 6ਵੀਂ ਸਦੀ ਪੂ. ਈ. ਤਕ ਟੈਕਸਿਲਾ ਯੂਨੀਵਰਸਿਟੀ ਸੰਸਾਰ ਭਰ ਵਿਚ ਮਸ਼ਹੂਰ ਹੋ ਚੁੱਕੀ ਸੀ । ਇਸ ਵਿਚ ਕਾਨੂੰਨ, ਡਾਕਟਰੀ ਤੇ ਮਿਲਟਰੀ ਵਿਗਿਆਨ ਦੇ ਖ਼ਾਸ ਵਿਸ਼ੇ ਸਨ ।

ਤੀਸਰੀ ਸਦੀ ਪੂ. ਈ. ਵਿਚ ਅਸ਼ੋਕ ਦੇ ਰਾਜ ਅਧੀਨ ਬੁੱਧ ਧਰਮ ਬਹੁਤ ਫੈਲਿਆ ਪਰ ਬਾਅਦ ਵਿਚ ਹਿੰਦੂ ਧਰਮ ਦੀ ਪੁਨਰ ਜਾਗਰਤੀ ਸਮੇਂ ਉਨ੍ਹਾਂ ਨੇ ਵੀ ਆਪਣੀ ਸਿੱਖਿਆ ਪ੍ਰਣਾਲੀ ਬਦਲੀ ।

ਚੌਥੀ ਸਦੀ ਤੋਂ 8 ਵੀਂ ਸਦੀ ਤਕ ਗੁਪਤ ਕਾਲ ਤੇ ਹਰਸ਼ ਕਾਲ ਵਿਚ ਜਗਤ ਪ੍ਰਸਿਧ ਨਾਲੰਦਾ ਅਤੇ ਵਲਭੀ (Valabhi) ਯੂਨੀਵਰਸਿਟੀਆਂ ਹੋਂਦ ਵਿਚ ਆਈਆਂ ।

ਨਾਲੰਦਾ ਯੂਨੀਵਰਸਿਟੀ ਵਿਚ 1500 ਤੋਂ ਵੱਧ ਅਧਿਆਪਕ ਸਨ । 100 ਤੋਂ ਵੱਧ ਵਿਸ਼ੇ ਹਰ ਰੋਜ਼ ਪੜ੍ਹਾਏ ਜਾਂਦੇ ਸਨ । ਇਸ ਵਿਚ ਬਹੁਤ ਸਾਰੇ ਬਦੇਸ਼ੀ ਵਿਦਿਆਰਥੀ ਵੀ ਪੜ੍ਹਦੇ ਸਨ ।

ਉਸ ਸਮੇਂ ਵਿਗਿਆਨਕ ਖੇਤਰ ਵਿਚ ਵੀ ਬਹੁਤ ਉੱਨਤੀ ਹੋ ਚੁੱਕੀ ਸੀ ਤੇ ਆਰੀਆ ਭੱਟ ਉਸ ਸਮੇਂ ਦਾ ਸਭ ਤੋਂ ਵੱਡਾ ਗਣਿਤ ਵਿਗਿਆਨੀ ਸੀ ਜਿਸ ਨੇ ਸਭ ਤੋਂ ਪਹਿਲਾਂ ਸਿਫ਼ਰ (Zero) ਅਤੇ ਦਸ਼ਮਲਵ (Decimal) ਦੀਆਂ ਧਾਰਾਵਾਂ ਦੱਸੀਆਂ । ਉਸ ਸਮੇਂ ਸਿੱਖਿਆ ਲਈ ਬੋਧੀ ਵਿਹਾਰਾਂ ਤੋਂ ਇਲਾਵਾ ਹਿੰਦੂ ਮੱਠ ਵੀ ਸਨ । ਰਾਜੇ ਮਹਾਰਾਜੇ ਸਿੱਖਿਅਕਾਂ ਦੀ ਸਰਪ੍ਰਸਤੀ ਕਰਦੇ ਸਨ । ਉਸ ਸਮੇਂ ਸਿੱਖਿਆ ਦੇ ਕੇਂਦਰ ਜ਼ਿਆਦਾ ਕਰਕੇ ਰਿਆਸਤਾਂ ਦੀਆਂ ਰਾਜਧਾਨੀਆਂ ਜਿਵੇਂ ਕਨੌਜ, ਉਜੈਨ, ਮਿਥਲਾ, ਆਦਿ ਵਿਚ ਜਾਂ ਵਾਰਾਣਸੀ, ਅਯੁਧਿਆ ਅਤੇ ਕਾਂਸੀ ਜਿਹੇ ਧਾਰਮਕ ਸਥਾਨਾਂ ਵਿਚ ਹੁੰਦੇ ਸਨ ।

ਪਹਿਲੀ ਸਦੀ ਵਿਚ ਕੇਂਦਰੀ ਏਸ਼ੀਆ ਵਿਚ ਖੋਤਾਨ (Khotan) ਵਿਖੇ ਪ੍ਰਸਿੱਧ ਬੋਧੀ ਵਿਹਾਰ ਸੀ ਜਿਸ ਵਿਚ ਬਹੁਤ ਸਾਰੇ ਭਾਰਤੀ ਵਿਦਵਾਨ ਰਹਿੰਦੇ ਸਨ । ਬਹੁਤ ਸਾਰੇ ਚੀਨੀ ਯਾਤਰੀ ਭਾਰਤ-ਗਮਨ ਦੀ ਥਾਂ ਵਿਦਿਆ ਪ੍ਰਾਪਤ ਕਰਨ ਲਈ ਇਥੇ ਹੀ ਠਹਿਰ ਜਾਂਦੇ ਸਨ । ਇਸੇ ਕਾਲ ਦਾ ਇਕ ਹੋਰ ਵੱਡਾ ਵਿਦਵਾਨ ਵਰਾਹ ਮਿਹਰ (Varaha mihra) ਸੀ ਜੋ ਬਨਸਪਤੀ ਵਿਗਿਆਨ ਤੋਂ ਲੈ ਕੇ ਤਾਰਾ ਵਿਗਿਆਨ ਤਕ ਤੇ ਮਿਲਟਰੀ ਵਿਗਿਆਨ ਤੋਂ ਸਿਵਲ ਇੰਜੀਨੀਅਰਿੰਗ ਤਕ ਕਈ ਵਿਸ਼ਿਆਂ ਦਾ ਮਾਹਰ ਸੀ । ਇਸ ਕਾਲ ਵਿਚ ਡਾਕਟਰੀ ਵਿਦਿਆ ਵੀ ਆਪਣੀ ਸਿਖਰ ਤੇ ਸੀ ਇਸ ਦੀਆਂ 8 ਵੱਖ ਵੱਖ ਸ਼ਾਖਾਵਾਂ ਉਸ ਸਮੇਂ ਪੜ੍ਹਾਈਆਂ ਜਾਂਦੀਆਂ ਸਨ ।

ਭਾਰਤੀ ਵਿਦਵਾਨ ਚੀਨ, ਤਿੱਬਤ, ਸੁਮਾਟਰਾ, ਅਤੇ ਨਿਊ ਗਿਨੀ ਤਕ ਜਾ ਕੇ ਵਿਦਿਆ ਪ੍ਰਦਾਨ ਕਰਦੇ ਸਨ ਤੇ ਉਨ੍ਹਾਂ ਦੇਸ਼ਾਂ ਦੇ ਵਿਦਵਾਨ ਭਾਰਤ ਵਿਚ ਵਿਦਿਆ ਪ੍ਰਾਪਤ ਕਰਨ ਆਉਂਦੇ ਸਨ । ਕਈ ਹਿੰਦੂ ਰਾਜਿਆਂ ਨੇ ਇਨ੍ਹਾਂ ਦੇਸ਼ਾਂ ਵਿਚ ਲਗਭਗ 1500 ਸਦੀ ਤਕ ਰਾਜ ਕੀਤਾ ਤੇ ਇਸ ਪ੍ਰਕਾਰ ਸੰਸਕ੍ਰਿਤੀਆਂ ਦੇ ਮਿਲਣ ਨਾਲ ਮਹਾਨ ਭਾਰਤ ਬਣਿਆ ।

ਇਨ੍ਹਾਂ ਦੇਸ਼ਾਂ ਦੀਆਂ ਬਹੁਤ ਸਾਰੀਆਂ ਧਾਰਮਕ ਲਿਖਤਾਂ ਜੋ ਸ਼ੁੱਧ ਸੰਸਕ੍ਰਿਤ ਵਿਚ ਲਿਖੀਆਂ ਮਿਲਦੀਆਂ ਹਨ ਇਨ੍ਹਾਂ ਦੇਸ਼ਾਂ ਤੇ ਭਾਰਤੀ ਪ੍ਰਭਾਵ ਦਾ ਸਬੂਤ ਹਨ । ਇਸ ਤੋਂ ਇਲਾਵਾ ਇਨ੍ਹਾਂ ਦੇਸ਼ਾਂ ਵਿਚ ਭਾਰਤੀ ਦਰਸ਼ਨ ਸ਼ਾਸਤਰ, ਇਤਿਹਾਸ ਅਤੇ ਤਾਰਾ ਵਿਗਿਆਨ ਦਾ ਜ਼ਿਕਰ ਆਮ ਮਿਲਦਾ ਹੈ । ਹਿੰਦੂ ਰਾਜਿਆਂ ਦੇ ਰਾਜ ਕਾਲ ਤਕ ਭਾਰਤ ਦਾ ਸੰਸਾਰ ਦੇ ਬਾਕੀ ਦੇਸ਼ਾਂ ਤੇ ਪ੍ਰਭਾਵ ਰਿਹਾ ਜੋ 15ਵੀਂ ਸਦੀ ਤੋਂ ਹਟ ਗਿਆ ।

ਮੱਧਕਾਲੀ ਭਾਰਤੀ ਸਿੱਖਿਆ—ਮੱਧ ਕਾਲ ਵਿਚ ਭਾਰਤੀ ਸਿੱਖਿਆ ਤੇ ਮੁਸਲਿਮ ਸੰਸਕ੍ਰਿਤੀ ਦਾ ਪ੍ਰਭਾਵ ਪਿਆ । ਮੁਸਲਮਾਨ ਸਭ ਤੋਂ ਪਹਿਲਾਂ ਅੱਠਵੀਂ ਸਦੀ ਵਿਚ ਭਾਰਤ ਆਉਣੇ ਸ਼ੁਰੂ ਹੋਏ ਤੇ ਇਨ੍ਹਾਂ ਦਾ ਰਾਜ ਬਾਰ੍ਹਵੀਂ ਸਦੀ ਦੇ ਅੰਤ ਵਿਚ ਸਥਾਪਤ ਹੋ ਗਿਆ । ਮੁਸਲਮਾਨਾਂ ਨੇ ਦੋ ਪ੍ਰਕਾਰ ਦੇ ਸਕੂਲ ਮਕਤਬ ਅਤੇ ਮਦਰਸਾ ਸਥਾਪਤ ਕੀਤੇ । ਮਕਤਬ ਪ੍ਰਾਇਮਰੀ ਸਕੂਲ ਸੀ ਅਤੇ ਮਦਰਸੇ ਵਿਚ ਉੱਚ ਵਿਦਿਆ ਦਿੱਤੀ ਜਾਂਦੀ ਸੀ । ਸਿੱਖਿਆ ਦਾ ਵਿਸ਼ਾ-ਵਸਤੂ ਬੇਸ਼ਕ ਸਾਰੇ ਰਾਜ ਵਿਚ ਇਕਸਾਰ ਨਹੀਂ ਸੀ ਪਰ ਹਰ ਮੁਸਲਮਾਨ ਨੂੰ ਮਕਤਬ ਵਿਚ ਜ਼ਰੂਰ ਜਾਣਾ ਪੈਂਦਾ ਸੀ ਤਾਂ ਜੋ ਉਹ ਕੁਰਾਨ ਪੜ੍ਹ ਸਕਣ ਦੇ ਕਾਬਲ ਹੋ ਜਾਣ । ਮਦਰਸਿਆਂ ਵਿਚ ਇੰਜੀਲ ਤੋਂ ਲੈ ਕੇ ਸਾਹਿੱਤ, ਤਰਕ (Logic), ਦਰਸ਼ਨ, ਇਤਿਹਾਸ, ਅਰਥ-ਸ਼ਾਸਤਰ, ਹਿਸਾਬ, ਤਾਰਾ-ਵਿਗਿਆਨ, ਚਕਿਤਸਾ ਸ਼ਾਸਤਰ ਅਤੇ ਖੇਤੀਬਾੜੀ ਆਦਿ ਪੜ੍ਹਾਏ ਜਾਂਦੇ ਸਨ । ਹੌਲੀ ਹੌਲੀ ਆਗਰਾ, ਬਦਾਯੂੰ, ਬਿਦਰ, ਦਿੱਲੀ ਅਤੇ ਜੌਨਪੁਰ ਜਿਹੇ ਮੁਖ ਸ਼ਹਿਰਾਂ ਵਿਚ ਯੂਨੀਵਰਸਿਟੀਆਂ ਸਥਾਪਤ ਹੋ ਗਈਆਂ । ਬਗ਼ਦਾਦ ਅਤੇ ਕਾਰਡੋਵਾ ਵਾਂਗ ਦਿੱਲੀ ਵੀ ਮੁਸਲਿਮ ਸੰਸਕ੍ਰਿਤੀ ਦਾ ਇਕ ਮੁਖ ਕੇਂਦਰ ਬਣ ਗਿਆ । ਇਸੇ ਕਾਲ ਵਿਚ ਭਾਰਤੀ ਭਾਸ਼ਾਵਾਂ ਨੂੰ ਵੀ ਕਾਫ਼ੀ ਮਹੱਤਵ ਦਿੱਤਾ ਗਿਆ । ਕੁਝ ਮੁਸਲਮਾਨ ਬਾਦਸ਼ਾਹਾਂ ਨੇ ਮਹਾਭਾਰਤ ਅਤੇ ਰਮਾਇਣ ਆਦਿ ਦਾ ਬੰਗਾਲੀ ਭਾਸ਼ਾ ਵਿਚ ਅਨੁਵਾਦ ਕਰਵਾਇਆ । ਪੰਦਰ੍ਹਵੀਂ ਅਤੇ ਸੋਲ੍ਹਵੀਂ ਸਦੀ (1451-1526) ਵਿਚ ਲੋਧੀ ਵੰਸ਼ ਦੇ ਅਸਰ ਹੇਠ ਹਿੰਦੂ ਬੱਚੇ ਵੀ ਮਦਰਸਿਆਂ ਵਿਚ ਜਾਣ ਲੱਗ ਅਤੇ ਫ਼ਾਰਸੀ ਸਿਖਣ ਲੱਗ ਪਏ ।

ਅਕਬਰ ਨੇ ਸਿੱਖਿਆ ਪ੍ਰਾਪਤ ਕਰਨ ਦਾ ਚੰਗਾ ਸਿਸਟਮ ਕਾਇਮ ਕੀਤਾ । ਉਸ ਨੇ ਹਿੰਦੂ ਤੇ ਮੁਸਲਮਾਨ ਦੋਹਾਂ ਲਈ ਸਿੱਖਿਆ ਪ੍ਰਾਪਤ ਕਰਨ ਦੇ ਬਰਾਬਰ ਹੱਕ ਰੱਖੇ ਅਤੇ ਕਈ ਨਵੇਂ ਸਕੂਲ ਤੇ ਕਾਲਜ ਖੋਲ੍ਹੇ । ਇਨ੍ਹਾਂ ਵਿਚ ਵਿਸ਼ਾ-ਵਸਤੂ ਇੰਨਾਂ ਵਿਸਤ੍ਰਿਤ ਸੀ ਕਿ ਉਸ ਨਾਲ ਹਰ ਵਿਅਕਤੀ ਦੇ ਆਪਣੇ ਧਰਮ ਅਨੁਸਾਰ ਨਿਜੀ ਲੋੜਾਂ ਦੀ ਪੂਰਤੀ ਹੋ ਸਕਦੀ ਸੀ । ਫ਼ਾਰਸੀ ਸਰਕਾਰੀ ਭਾਸ਼ਾ ਹੋਣ ਕਰਕੇ ਹਿੰਦੂਆਂ ਲਈ ਪੜ੍ਹਨੀ ਹੋਰ ਵੀ ਲਾਜ਼ਮੀ ਬਣ ਗਈ । ਅਕਬਰ ਤੋਂ ਬਾਅਦ ਸ਼ਾਹਜਹਾਨ ਤੇ ਜਹਾਂਗੀਰ ਨੇ ਇਸ ਦੀ ਇਹ ਪਾਲਸੀ ਜਾਰੀ ਰਖੀ । ਔਰੰਗਜ਼ੇਬ ਦੇ ਸਮੇਂ ਹਿੰਦੂ ਸਿੱਖਿਆ ਨੂੰ ਕਾਫ਼ੀ ਨੁਕਸਾਨ ਪਹੁੰਚਿਆ । ਉਸ ਨੇ ਕਈ ਮੰਦਰ ਤੇ ਹਿੰਦੂ ਸਕੂਲ ਵੀ ਖ਼ਤਮ ਕਰ ਦਿੱਤੇ ।

ਮੁਗ਼ਲ ਕਾਲ ਵਿਚ ਇਸਤਰੀਆਂ ਉਸਤਾਦ ਦੇ ਘਰ ਵਿਚ ਹੀ ਸਿੱਖਿਆ ਪ੍ਰਾਪਤ ਕਰਦੀਆਂ ਸਨ ਤੇ ਸ਼ਾਹੀ ਘਰਾਣੇ ਦੀਆਂ ਇਸਤਰੀਆਂ ਲਈ ਸਿੱਖਿਆ ਦਾ ਖ਼ਾਸ ਪ੍ਰਬੰਧ ਸੀ । ਮੁਗ਼ਲ ਬਾਦਸ਼ਾਹ ਸਾਹਿਤ ਦਾ ਖ਼ਾਸ ਸ਼ੌਕ ਰਖਦੇ ਸਨ । ਅਕਬਰ ਨੇ ਬਹੁਤ ਸਾਰੀਆਂ ਹਿੰਦੂ ਕਲਾ ਅਤੇ ਇਤਿਹਾਸ ਦੀਆਂ ਪੁਸਤਕਾਂ ਦਾ ਅਨੁਵਾਦ ਫ਼ਾਰਸੀ ਵਿਚ ਕਰਵਾਇਆ ।

ਮੁਗ਼ਲ ਕਾਲ ਦੀ ਸਿੱਖਿਆ ਪੁਰਾਤਨ ਭਾਰਤੀ ਸਿੱਖਿਆ ਨਾਲ ਕਈ ਗੱਲਾਂ ਵਿਚ ਮਿਲਦੀ ਜੁਲਦੀ ਸੀ । ਮੁਗ਼ਲ ਕਾਲ ਦੀ ਸਿੱਖਿਆ ਨਾਲ ਕਈ ਤਰ੍ਹਾਂ ਦੇ ਪ੍ਰਭਾਵ ਭਾਰਤੀ ਸਿੱਖਿਆ ਉੱਤੇ ਪਏ ਜਿਵੇਂ ਕਿ ਸਿੱਖਿਆ ਦਾ ਲੋਕਤੰਤਰ ਹੋਣਾ, ਜਿਸ ਨਾਲ ਅਮੀਰ ਗ਼ਰੀਬ ਦਾ ਵਿਤਕਰਾ ਹੀ ਮਿਟ ਗਿਆ । ਹਿੰਦੂ ਸਿੱਖਿਆ ਵਿਚ ਸਿੱਖਿਆ ਦੇ ਢੰਗ ਮੁਸਲਮਾਨਾਂ ਵਾਲੇ ਅਪਣਾਏ ਜਾਣ ਲਗੇ । ਬਹੁਤ ਸਾਰੇ ਫ਼ਾਰਸੀ ਸ਼ਬਦ ਵਰਤੇ ਜਾਣ ਲੱਗੇ ਅਤੇ ਬੋਲੀ ਵਿਚ ਮੁਸਲਿਮ ਅਸਰ ਕਬੂਲਿਆ ਜਾਣ ਲੱਗਾ । ਕਈ ਬਾਹਰਲੀਆਂ ਸੰਸਕ੍ਰਿਤੀਆਂ ਦਾ ਪ੍ਰਭਾਵ ਭਾਰਤੀ ਸਿੱਖਿਆ ਤੇ ਦੇਖਾ ਪਿਆ ਅਤੇ 'ਉਰਦੂ' ਸਿੱਖਿਆ ਦੇ ਚੰਗੇ ਮਾਧਿਅਮ ਵਜੋਂ ਅਪਣਾਇਆ ਗਿਆ ।

**ਆਧੁਨਿਕ ਭਾਰਤੀ ਸਿੱਖਿਆ**—ਮੁਗ਼ਲ ਰਾਜ ਦੇ ਪਤਨ ਦੇ ਨਾਲ ਨਾਲ ਹੀ ਭਾਰਤ ਵਿਚ ਡੱਚ, ਪੁਰਤਗਾਲੀ ਅਤੇ ਬਰਤਾਨਵੀ ਲੋਕਾਂ ਨੇ ਵਪਾਰਕ ਨਜ਼ਰੀਏ ਨਾਲ ਆਉਣਾ ਸ਼ੁਰੂ ਕੀਤਾ । ਇਨ੍ਹਾਂ ਵਿਚੋਂ ਈਸਟ ਇੰਡੀਆ ਕੰਪਨੀ ਜੋ ਵਪਾਰ ਕਰਨ ਦੀ ਨੀਅਤ ਨਾਲ 1600 ਈ. ਵਿਚ ਭਾਰਤ ਵਿਚ ਸਥਾਪਤ ਹੋਈ ਸੀ, ਨੇ 18ਵੀਂ ਸਦੀ ਵਿਚ ਆਪਣਾ ਰਾਜ ਸਥਾਪਤ ਕਰ ਲਿਆ । ਬਰਤਾਨਵੀ ਰਾਜ ਦੌਰਾਨ 1813 ਈ. ਵਿਚ ਭਾਰਤੀਆਂ ਨੂੰ ਸਿੱਖਿਆ ਦੇਣ ਲਈ ਇਕ ਲੱਖ ਰੁਪਿਆ ਮੰਜ਼ੂਰ ਕਰ ਦਿੱਤਾ ਗਿਆ ਅਤੇ ਪੁਰਾਤਨ ਵਿਸ਼ਿਆਂ ਨੂੰ ਹੀ ਪੜ੍ਹਾਉਣਾ ਸ਼ੁਰੂ ਕੀਤਾ । ਇਸ ਦੇ ਨਾਲ ਈਸਾਈ ਪ੍ਰਚਾਰਕਾਂ ਨੇ ਆਪਣੀ ਸਿੱਖਿਆ ਦੇਣੀ ਵੀ ਸ਼ੁਰੂ ਕਰ ਦਿੱਤੀ । ਦਿਨੋ ਦਿਨ ਅੰਗਰੇਜ਼ੀ ਸਿੱਖਿਆ ਦਾ ਜ਼ੋਰ ਵਧਣ ਲੱਗਾ । ਅਨੇਕਾਂ ਅੰਗਰੇਜ਼ੀ ਸਕੂਲ ਅਤੇ ਕਾਲਜ ਖੁੱਲ੍ਹ ਗਏ । ਇਸ ਕਾਲ ਵਿਚ ਅੰਗਰੇਜ਼ੀ ਦੀਆਂ ਪੁਸਤਕਾਂ ਦੀ ਛਪਾਈ ਹੋਣ ਲਗੀ ਤੇ ਫ਼ਾਰਸੀ ਦੀ ਥਾਂ ਤੇ ਅੰਗਰੇਜ਼ੀ ਨੂੰ ਸਰਕਾਰੀ ਭਾਸ਼ਾ ਬਣਾਇਆ ਗਿਆ । ਲਾਰਡ ਹਾਰਡਿੰਗ ਨੇ 1844 ਵਿਚ ਸਰਕਾਰੀ ਨੌਕਰੀਆਂ ਲਈ ਅੰਗਰੇਜ਼ੀ ਭਾਸ਼ਾ ਦਾ ਗਿਆਨ ਜ਼ਰੂਰੀ ਕਰ ਦਿੱਤਾ ਜਿਸ ਨਾਲ ਇਸ ਦਾ ਜ਼ੋਰ ਹੋਰ ਵੱਧ ਗਿਆ । ਇਸ ਤੋਂ ਬਾਅਦ ਥਾਮਸਨ ਨੇ ਹਲਕਾ-ਬੰਦੀ ਕਰ ਕੇ ਪਿੰਡਾਂ ਵਿਚ ਸਕੂਲਾਂ ਦਾ ਪ੍ਰਬੰਧ ਕੀਤਾ । ਖ਼ਰਚੇ ਲਈ ਜ਼ਿਮੀਂਦਾਰਾਂ ਨੇ ਆਪਣੀ ਆਮਦਨ ਦਾ 1% ਦੇਣਾ ਸਵੀਕਾਰ ਕੀਤਾ । ਇਸ ਪਰਕਾਰ ਥਾਮਸਨ ਨੇ 897 ਨਵੇਂ ਸਕੂਲ ਖੋਲ੍ਹੇ ।

ਭਾਰਤੀ ਸਿੱਖਿਆ ਦੇ ਇਤਿਹਾਸ ਵਿਚ ਅਗਲਾ ਮਹੱਤਵਪੂਰਨ ਕਦਮ 1854 ਵਿਚ ਵੁਡਜ਼ ਡਿਸਪੈਚ ( Woods Dispatch ) ਦਾ ਹੈ । ਵੁਡਜ਼ ਨੇ ਤਿੰਨ ਮਹੱਤਵਪੂਰਨ ਕੰਮ ਕੀਤੇ—(1) ਹਰ ਸੂਬੇ ਵਿਚ ਸਿੱਖਿਆ ਦੇ ਪ੍ਰਬੰਧ ਲਈ ਵਖਰਾ ਮਹਿਕਮਾ ਬਣਾਇਆ । (2) ਸੰਨ 1857 ਵਿਚ ਕਲਕੱਤਾ, ਬੰਬਈ ਅਤੇ ਮਦਰਾਸ ਯੂਨੀਵਰਸਿਟੀਆਂ ਕਾਇਮ ਕੀਤੀਆਂ । ( 3 ) ਸਿੱਖਿਆ ਲਈ ਸਰਕਾਰੀ ਸਹਾਇਤਾ (grants in aid) ਦੇਣ ਦੀ ਪਿਰਤ ਪਾਈ । ਇਸ ਸਭ ਕੁਝ ਦੇ ਨਤੀਜੇ ਵਜੋਂ ਸੈਕੰਡਰੀ ਸਿੱਖਿਆ ਨੂੰ ਹਾਨੀ ਪਹੁੰਚੀ ਤੇ ਉੱਚ ਸਿੱਖਿਆ ਪ੍ਰਬੰਧ ਵੀ ਕੋਈ ਬਹੁਤਾ ਠੀਕ ਨਹੀਂ ਸੀ ।

ਆਧੁਨਿਕ ਭਾਰਤ ਅਸਲ ਵਿਚ 19ਵੀਂ ਸਦੀ ਦੇ ਪਿਛਲੇ 50 ਸਾਲਾਂ ਦੀ ਦੇਣ ਹੈ । ਇਸ ਸਮੇਂ ਭਾਰਤੀਆਂ ਵਿਚ ਜਾਗ੍ਰਿਤੀ ਆਈ ਅਤੇ ਉਨ੍ਹਾਂ ਅੰਗਰੇਜ਼ੀ ਸਿੱਖਿਆ ਦੀ ਥਾਂ ਆਪਣੀ ਸਭਿਅਕ ਉੱਨਤੀ ਨੂੰ ਪਹਿਲ ਦੇਣਾ ਉਚਿੱਤ ਸਮਝੀ । ਦੇਸ਼ ਦੀਆਂ ਹਿੰਦੂ ਅਤੇ ਮੁਸਲਿਮ ਸਿਆਸੀ ਪਾਰਟੀਆਂ ਨੇ ਅੰਗਰੇਜ਼ੀ ਤਹਿਜ਼ੀਬ ਦੇ ਖ਼ਿਲਾਫ਼ ਆਵਾਜ਼ ਉਠਾਈ ਅਤੇ ਸਿੱਟੇ ਵਜੋਂ ਅੰਗਰੇਜ਼ਾਂ ਨੂੰ ਸਿੱਖਿਆ ਸਬੰਧੀ ਕਈ ਸੁਧਾਰ ਕਰਨੇ ਪਏ । ਲਾਰਡ ਕਰਜ਼ਨ ਨੇ ਕੁਝ ਸੁਧਾਰ ਕੀਤੇ ਪਰ ਫਿਰ ਵੀ ਭਾਰਤੀਆਂ ਨੂੰ ਇਹ ਸੰਤੁਸ਼ਟ ਨਾ ਕਰ ਸਕੇ । 1902 ਵਿਚ ਉੱਚ ਵਿਦਿਆ ਵਿਚ ਸੁਧਾਰ ਕਰਨ ਲਈ ਇੰਡੀਅਨ ਯੂਨੀਵਰਸਿਟੀ ਕਮਿਸ਼ਨ ਦੀ ਸਥਾਪਨਾ ਕੀਤੀ ਪਰ ਇਸ ਦੀ ਵੀ ਨਿਖੇਧੀ ਕੀਤੀ ਗਈ । ਇਸ ਸਮੇਂ ਵਿਚ ਬਾਲ ਗੰਗਾਧਰ ਤਿਲਕ ਨੇ ਸਵਰਾਜ ਦੀ ਮੰਗ ਕੀਤੀ ਤੇ ਕਰਜ਼ਨ ਨੇ ਭਾਰਤੀ ਸਿੱਖਿਆ ਨੂੰ ਕਿਸੇ ਵੀ ਸਿਰੇ ਲਗਾਏ ਬਿਨਾਂ ਹੀ ਛੱਡ ਦਿੱਤਾ ।

ਇਸ ਸਮੇਂ ਆਲ ਇੰਡੀਅਨ ਮੁਸਲਿਮ ਲੀਗ ਅਤੇ ਆਲ ਇੰਡੀਅਨ ਨੈਸ਼ਨਲ ਕਾਂਗਰਸ ਨੇ ਮੁਫ਼ਤ ਅਤੇ ਜ਼ਰੂਰੀ ਪ੍ਰਾਇਮਰੀ ਸਿੱਖਿਆ ਦੀ ਮੰਗ ਕੀਤੀ । ਸੰਨ 1917 ਵਿਚ ਕਲਕੱਤਾ ਯੂਨੀਵਰਸਿਟੀ ਕਮਿਸ਼ਨ ਦੀ ਸਥਾਪਨਾ ਨਾਲ ਸੈਕੰਡਰੀ ਅਤੇ ਇੰਟਰਮੀਡੀਏਟ ਸਿੱਖਿਆ ਦੇ ਪ੍ਰਬੰਧ ਲਈ ਵੱਖੋ ਵੱਖ ਬੋਰਡਾਂ ਦੀ ਸਿਫ਼ਾਰਿਸ਼ ਕੀਤੀ ।

ਸੰਨ 1921 ਵਿਚ ਸਿੱਖਿਆ ਦਾ ਪ੍ਰਬੰਧ ਬਰਤਾਨਵੀਆਂ ਤੋਂ ਭਾਰਤੀਆਂ ਦੇ ਅਧਿਕਾਰ ਅਧੀਨ ਆਇਆ । ਸੰਨ 1935 ਵਿਚ ਸਿੱਖਿਆ ਪੂਰੀ ਤਰ੍ਹਾਂ ਭਾਰਤੀ ਕੰਟਰੋਲ ਅਧੀਨ ਸੀ । ਸੰਨ 1921 ਦੇ ਨੇੜੇ ਮਹਾਤਮਾ ਗਾਂਧੀ ਨੇ ਆਪ ਹੀ ਬੇਸਿਕ ਸਿੱਖਿਆ ਲਾਗੂ ਕੀਤੀ । ਇਸੇ ਕਾਲ ਵਿਚ ਇਸਤਰੀ ਸਿੱਖਿਆ ਤੇ ਜ਼ੋਰ ਦਿੱਤਾ ਗਿਆ । ਮਾਤ੍ਰੀ ਭਾਸ਼ਾ ਨੂੰ ਮਹੱਤਵ ਦਿੱਤਾ ਗਿਆ । 14 ਨਵੀਆਂ ਯੂਨੀਵਰਸਿਟੀਆਂ ਸਥਾਪਤ ਹੋਈਆਂ । 1947 ਵਿਚ ਆਜ਼ਾਦੀ ਨਾਲ ਹੀ ਦੇਸ਼ ਦੀ ਵੰਡ ਹੋ ਗਈ ।

ਭਾਰਤੀ ਸਿੱਖਿਆ ਦਾ ਪੂਰਾ ਕੰਟਰੋਲ ਸਮੁੱਚੇ ਤੌਰ ਤੇ ਕੇਂਦਰੀ ਸਰਕਾਰ ਕੋਲ ਤੇ ਸਥਾਨਕ ਪ੍ਰਬੰਧ ਰਾਜ ਸਰਕਾਰਾਂ ਅਧੀਨ ਆ ਗਿਆ । ਪੰਜ ਸਾਲਾ ਯੋਜਨਾਵਾਂ ਬਣਾਈਆਂ ਗਈਆਂ । ਆਜ਼ਾਦੀ ਦੇ ਪਹਿਲੇ 20 ਸਾਲਾਂ ਵਿਚ ਵਿਦਿਆਰਥੀਆਂ ਦੀ ਗਿਣਤੀ ਪਹਿਲੇ ਤੋਂ ਲਗਭਗ 4 ਗੁਣਾਂ ਹੋ ਗਈ । 1947 ਵਿਚ 19 ਯੂਨੀਵਰਸਿਟੀਆਂ ਸਨ ਜੋ 1970 ਵਿਚ ਵੱਧ ਕੇ 74 ਹੋ ਗਈਆਂ । 1947 ਤੋਂ ਬਾਅਦ ਭਾਰਤੀ ਸਰਕਾਰ ਨੇ ਸਮੇਂ ਸਮੇਂ ਉੱਤੇ ਉੱਚ ਸਿੱਖਿਆ ਅਤੇ ਸੈਕੰਡਰੀ ਸਿੱਖਿਆ ਦੀ ਉੱਨਤੀ ਨਾਲ ਸਬੰਧਤ ਕਈ ਕਮਿਸ਼ਨ ਵੀ ਸਥਾਪਤ ਕੀਤੇ । ਦੇਸ਼ ਵਿਚ ਕੁਲ ਆਮਦਨ ਦਾ 6% ਸਿੱਖਿਆ ਉੱਤੇ ਖ਼ਰਚਣ ਦੀ ਯੋਜਨਾ ਬਣਾਈ ਪਰ ਫਿਰ ਵੀ ਇਹ ਪ੍ਰਤੀ ਜੀਅ ਬਹੁਤ ਘੱਟ ਹੈ । ਦਿਨੋ ਦਿਨ ਉੱਚ ਵਿਦਿਆ ਅਤੇ ਪੇਸ਼ਾਵਰ ਸਿੱਖਿਆ ਤੇ ਵੱਧ ਜ਼ੋਰ ਦਿੱਤਾ ਜਾ ਰਿਹਾ ਹੈ । ਫਿਰ ਵੀ ਸਿੱਖਿਆ ਦਾ ਕਿੱਤਿਆਂ ਨਾਲ ਕੋਈ ਮੁੱਢਲਾ ਸਬੰਧ ਨਹੀਂ । ਇਹੀ ਕਾਰਨ ਹੈ ਕਿ ਦਿਨੋ ਦਿਨ ਪੜ੍ਹੇ ਲਿਖਿਆਂ ਵਿਚ ਬੇ-ਰੁਜ਼ਗਾਰੀ ਵੱਧਦੀ ਜਾ ਰਹੀ ਹੈ ਜਿਹੜੀ ਕਿ ਸਿੱਖਿਆ ਦੀ ਉੱਨਤੀ ਵਿਚ ਬੜੀ ਦਿਲ-ਢਾਹੂ ਰੁੱਚੀ ਪੈਦਾ ਕਰ ਰਹੀ ਹੈ । ਆਜ਼ਾਦੀ ਤੋਂ ਬਾਅਦ ਵਿਸ਼ੇਸ਼ ਵੇਖਣ ਵਾਲੀ ਗੱਲ ਔਰਤਾਂ ਦੀ ਸਿੱਖਿਆ ਹੈ । ਅਜਕਲ ਕੋਈ ਅਜਿਹਾ ਵਿਸ਼ਾ ਨਹੀਂ ਜਿਹੜਾ ਭਾਰਤੀ ਔਰਤ ਨਹੀਂ ਪੜ੍ਹ ਰਹੀ । ਨੌਕਰੀਆਂ ਵਿਚ ਵੀ ਇਨ੍ਹਾਂ ਦੀ ਗਿਣਤੀ ਹਰ ਰੋਜ਼ ਵਧਦੀ ਜਾ ਰਹੀ ਹੈ ।

**ਮੁੱਢਲੀ ਚੀਨੀ ਸਿੱਖਿਆ**—ਚੀਨ ਦੇ ਪੂਰਵ-ਇਤਿਹਾਸਕ ਪ੍ਰਮਾਣਾਂ ਤੋਂ ਪਤਾ ਲਗਦਾ ਹੈ ਕਿ ਚੀਨ ਵਿਚ ਮੁੱਢ ਤੋਂ ਹੀ ਸਿੱਖਿਆ ਨੂੰ ਰਾਜ ਦਾ ਇਕ ਜ਼ਰੂਰੀ ਅੰਗ ਮੰਨਿਆ ਜਾਂਦਾ ਸੀ । ਉਸ ਵਕਤ ਸਿੱਖਿਆ ਵਧੇਰੇ ਕਰਕੇ ਜ਼ਬਾਨੀ ਉਪਦੇਸ਼ਾਂ ਰਾਹੀਂ ਅਤੇ ਉਦਾਹਰਨਾਂ ਦੇ ਦੇ ਕੇ ਦਿੱਤੀ ਜਾਂਦੀ ਸੀ । ਚੰਗਾ ਆਚਰਨ ਬਣਾਉਣਾ ਸਿੱਖਿਆ ਦਾ ਮੁਖ ਉਦੇਸ਼ ਸੀ । ਇਸ ਲਈ ਸਥਾਨਕ ਕਾਨੂੰਨ, ਬਜ਼ੁਰਗਾਂ ਦੇ ਆਦਰ ਸਤਿਕਾਰ, ਨੈਤਿਕ ਕਦਰਾਂ ਕੀਮਤਾਂ ਅਤੇ ਸਮਾਜਕ ਰਸਮਾਂ ਰਿਵਾਜਾਂ ਬਾਰੇ ਸਿੱਖਿਆ ਦਿੱਤੀ ਜਾਂਦੀ ਸੀ । ਵਕਤ ਦੇ ਨਿਜ਼ਾਮ (ਬਾਦਸ਼ਾਹ) ਸਰਕਾਰੀ ਕਰਮ-ਚਾਰੀਆਂ ਦੀਆਂ ਨੌਕਰੀਆਂ ਅਤੇ ਤਰੱਕੀਆਂ ਸਬੰਧੀ ਸਮੇਂ ਦਾ ਹਾਕਮ ਹਰ ਤੀਜੇ ਸਾਲ ਇਮਤਿਹਾਨ ਲੈਂਦਾ ਸੀ । 1100 ਪੂ. ਈ. ਤੋਂ ਕਈ ਪੰਜ ਸਾਲ ਬਾਅਦ ਚਾਓ-ਕਾਲ (Chou Period) ਵਿਚ ਰਾਜੇ (ਚਾਓ) ਦੀ ਪੂਜਾ ਕੀਤੀ ਜਾਂਦੀ ਰਹੀ । ਇਸ ਸਮੇਂ ਜ਼ਿਮੀਂਦਾਰੀ ਸਮਾਜ ਅਤੇ ਉੱਚਵਰਗ ਦਾ ਜ਼ੋਰ ਸੀ ਜ਼ਿਮੀਂਦਾਰਾ ਵਰਗ ਦੇ ਲੜਕੇ ਲੜਕੀਆਂ ਅਤੇ ਮਰਦ ਤੇ ਔਰਤਾਂ ਨੂੰ ਹੀ ਸਿੱਖਿਆ ਦਿੱਤੀ ਜਾਂਦੀ ਰਹੀ । ਲੜਕੀਆਂ ਲਈ ਅਲਗ ਪਾਠ-ਕ੍ਰਮ ਸੀ । ਉੱਚ ਵਰਗ ਦੇ ਵਿਦਿਆਰਥੀਆਂ ਲਈ ਪਾਠ-ਕ੍ਰਮ ਵਿਚ ਵਿਸ਼ੇ, ਰਸਮਾਂ, ਸੰਗੀਤ, ਤੀਰ

ਅੰਦਾਜ਼ੀ, ਹਥਵਾਹੀ, ਲਿਖਣਾ ਤੇ ਗਣਿਤ, ਸਨ। 277-221 ਪੂ. ਈ. ਤਕ ਸਮਾਜਕ ਪਰਿਵਰਤਨ ਦਾ ਸਮਾਂ ਸੀ ਜਦੋਂ ਜ਼ਿਮੀਦਾਰਾ ਸਮਾਜ ਖ਼ਤਮ ਹੋ ਰਿਹਾ ਸੀ। ਇਸ ਕਾਲ ਵਿਚ ਵੱਖ ਵੱਖ ਕਿਸਮ ਦੇ ਜੋ ਚਿੰਤਨ ਸਕੂਲਾਂ ਦਾ ਜਨਮ ਹੋਇਆ ਜਿਨ੍ਹਾਂ ਵਿਚੋਂ ਮੁਖ ਸਕੂਲ—ਤਾਓਵਾਦ (Taoism), ਕਨਫ਼ਿਊਸ਼ੀਅਸਵਾਦ (Confucianism), ਮਾਓਵਾਦ (Moism) ਅਤੇ ਲੀਗਲਵਾਦ (Legalism) ਸਨ। ਇਨ੍ਹਾਂ ਸਕੂਲਾਂ ਦੇ ਹੋਂਦ ਵਿਚ ਆਉਣ ਨਾਲ ਸਾਹਿਤ ਅਤੇ ਪਾਠ ਕ੍ਰਮ ਵਿਚ ਕਾਫ਼ੀ ਵਾਧਾ ਹੋਇਆ। ਆਧੁਨਿਕ ਕਾਲ ਦੀ ਸਿੱਖਿਆ ਦਾ ਮੁਖ ਵਿਸ਼ਾ-ਵਸਤੂ ਵੀ ਇਸ ਕਾਲ ਦੇ ਵਿਸ਼ਾ ਵਸਤੂ ਤੋਂ ਹੀ ਲਿਆ ਗਿਆ ਹੈ। 221-201 ਈ. ਪੂ. ਕਾਲ ਵਿਚ ਲੀਗਲਵਾਦ ਨੂੰ ਸਰਕਾਰੀ ਤੌਰ ਤੇ ਅਪਨਾਉਣ ਕਾਰਨ ਬਹੁਤ ਸਾਰੀਆਂ ਪੁਰਾਣੀਆਂ ਇਤਿਹਾਸਕ ਪੁਸਤਕਾਂ ਤੇ ਜਾਂ ਤਾਂ ਪਾਬੰਦੀ ਲਾ ਦਿੱਤੀ ਗਈ ਜਾਂ ਜਲਾ ਹੀ ਦਿੱਤੀਆਂ ਗਈਆਂ। ਕਈ ਵਿਦਵਾਨਾਂ ਨੂੰ ਮਰਵਾ ਦਿੱਤਾ ਗਿਆ। ਸਾਰੇ ਦੇਸ਼ ਵਿਚ ਪਾਠ-ਪੁਸਤਕਾਂ ਦਾ ਸਮਰੂਪੀਕਰਨ ਕਰ ਦਿੱਤਾ ਗਿਆ। 206 ਪੂ. ਈ. ਤੋਂ 220 ਈ. ਤਕ ਹਾਨ (Han) ਕਾਲ ਵਿਚ ਕਨਫ਼ਿਊਸ਼ੀਅਸਵਾਦ ਦਾ ਪ੍ਰਚਾਰ ਹੋਇਆ ਤੇ ਵਿਵਰਜਿਤ ਪੁਸਤਕਾਂ ਨੂੰ ਫਿਰ ਤੋਂ ਸਤਿਕਾਰਿਆ ਜਾਣ ਲਗਾ। ਵਿਦਵਾਨਾਂ ਦੀਆਂ ਗੁਪਤ ਸਥਾਨਾਂ ਤੇ ਲਕੋਈਆਂ ਕਿਤਾਬਾਂ ਦੀ ਭਾਲ ਕੀਤੀ ਗਈ ਅਤੇ ਉਨ੍ਹਾਂ ਦੀ ਨਕਲ ਕਰਵਾਈ ਜਾਣ ਲਗੀ। ਇਸ ਕਾਲ ਵਿਚ ਕਈ ਮਸ਼ਹੂਰ ਇਤਿਹਾਸਕਾਰ, ਦਰਸ਼ਨਸ਼ਾਸਤਰੀ ਕਵੀ ਕਲਾਕਾਰ ਅਤੇ ਹੋਰ ਵਿਦਵਾਨ ਹੋਏ ਹਨ ਜਿਨ੍ਹਾਂ ਵਿਚੋਂ ਚੀਨ ਦੇ ਪੁਰਾਣੇ ਸਮਿਆਂ ਤੋਂ ਪਹਿਲੀ ਈ. ਪੂ. ਤਕ ਦੇ ਯਾਦਗਾਰੀ ਇਤਿਹਾਸ (Monumental history of china from the earliest times to Ist C. B. C) ਦਾ ਲੇਖਕ ਸੂ-ਮਾ-ਚੇਨ (S.su-ma Chion) ਦਾ ਨਾਂ ਖ਼ਾਸ ਵਰਨਣ ਯੋਗ ਹੈ ਤੇ ਇਸ ਨੂੰ 'ਚੀਨੀ ਇਤਿਹਾਸ ਦਾ ਪਿਤਾ' (Chines father of History) ਦਾ ਚੀਨੀ ਖ਼ਿਤਾਬ ਦਿੱਤਾ ਗਿਆ। ਇਸੇ ਕਾਲ ਵਿਚ ਭਾਰਤੀ ਪਰਚਾਰਕਾਂ ਅਤੇ ਵਪਾਰੀਆਂ ਦੁਆਰਾ ਬੁੱਧ-ਮਤ ਚੀਨ ਵਿਚ ਆਇਆ ਤੇ ਨਾਲ ਹੀ ਗਣਿਤ ਅਤੇ ਤਾਰਾ-ਵਿਗਿਆਨ ਦਾ ਗਿਆਨ ਵੀ। ਚੀਨੀਆਂ ਦੀ ਬੁੱਧ-ਮਤ ਤੇ ਤਾਓਵਾਦ ਦੇ ਕੁਝ ਰਲਵੇਂ ਵਿਚਾਰਾਂ ਨੇ ਤਾਓਵਾਦ ਤੇ ਬੁੱਧ-ਮਤ ਦੇ ਪਰਸਾਰਨ ਵਿਚ ਸਹਾਇਤਾ ਕੀਤੀ। ਇਸ ਕਾਲ ਵਿਚ ਬੁੱਧ-ਮਤ ਚੀਨ ਵਿਚ ਜ਼ਿਆਦਾ ਫੈਲਿਆ ਤੇ ਸਿੱਖਿਆ ਤੇ ਇਸ ਦਾ ਚੋਖਾ ਪ੍ਰਭਾਵ ਪਿਆ।

**ਮੱਧਕਾਲੀ ਚੀਨੀ ਸਿੱਖਿਆ**—ਚੀਨ ਦੀ ਮੱਧ ਕਾਲੀ ਸਿੱਖਿਆ ਦਾ ਵਰਣਨ ਇਸ ਦੇ ਹੇਠ ਲਿਖੇ ਇਤਿਹਾਸਕ ਕਾਲਾਂ ਵਿਚ ਕੀਤਾ ਜਾਂਦਾ ਹੈ ਤਾਂ ਘਰਾਣਾ (Tang Dynasty, 618-907 ਈ.); ਸੁੰਗ ਕਾਲ (The Sung-960-1279 ਈ.); ਮੰਗੋਲ ਕਾਲ (The Mangol Period 1279-1368); ਮਿੰਗ ਕਾਲ (Ming Period, 1368-1644) ਅਤੇ ਮਨਚੂ ਕਾਲ (The Manchu Period 1644-1911)।

ਤਾਂ ਕਾਲ—ਤਾਂ ਘਰਾਣੇ ਦੇ ਕਾਲ ਵਿਚ ਬੋਧੀ ਵਿਦਵਾਨਾਂ ਨੂੰ ਬਹੁਤ ਮਹੱਤਵ ਮਿਲਿਆ। ਇਸ ਕਾਲ ਵਿਚ ਹਜ਼ਾਰਾਂ ਲੇਖਕ ਅਤੇ ਕਲਾ ਕਾਰ ਹੋਏ। ਇਸੇ ਲਈ ਇਸ ਕਾਲ ਨੂੰ ਚੀਨ ਦੀ 'ਕਵਿਤਾ' ਦਾ ਸੁਨਿਹਰੀ ਯੁੱਗ' ਕਹਿੰਦੇ ਹਨ। ਚੀਨ ਦੁਆਰਾ ਸੰਸਾਰ ਦਾ ਸਭ ਤੋਂ ਪਹਿਲਾ ਛਾਪਾ ਖ਼ਾਨਾ ਇਸੇ ਕਾਲ ਵਿਚ ਹੀ ਤਿਆਰ ਹੋਇਆ ਬਲਾਕ ਛਪਾਈ ਦੁਆਰਾ ਸੰਸਾਰ ਦੀ ਸਭ ਤੋਂ ਪਹਿਲੀ ਪੁਸਤਕ ਬੋਧੀ ਸੂਤਰ (Bodbist Sutra) 868 ਈ. ਵਿਚ ਛਪੀ। ਇਥੇ ਕੇਂਦਰੀ ਸਰਕਾਰ, ਸਥਾਨਕ ਸਰਕਾਰ ਅਤੇ ਪ੍ਰਾਈਵੇਟ ਅਧਿਕਾਰਾਂ ਅਧੀਨ ਕਈ ਤਰ੍ਹਾਂ ਦੇ ਸਕੂਲ ਅਤੇ ਕਾਲਜ ਸਨ ਜੋ ਪ੍ਰਬੰਧ ਅਤੇ ਪ੍ਰਣਾਲੀ ਦੇ ਪੱਖ ਤੋਂ ਬਹੁਤ ਚੰਗੇ ਸਨ। ਕੋਰੀਆ ਅਤੇ ਜਪਾਨ ਤੋਂ ਵਿਦਿਆਰਥੀ ਇਥੇ ਪੜ੍ਹਨ ਆਉਂਦੇ ਸਨ। ਇਸ ਕਾਲ ਦੀ ਇਮਤਿਹਾਨ-ਪ੍ਰਣਾਲੀ (Examination Systems) ਇੰਨੀ ਚੰਗੀ ਸੀ ਕਿ ਇਹ 20ਵੀਂ ਸਦੀ ਤਕ ਲਗਭਗ ਉਵੇਂ ਚਲਦੀ ਰਹੀ।

ਸੁੰਗ ਕਾਲ—ਇਸ ਸੁੰਗ ਕਾਲ ਵਿਚ ਚੀਨ ਭੂ-ਦ੍ਰਿਸ਼ ਚਿਤਰਕਾਰੀ (Land Scape Printing) ਵਿਚ ਪਰਿਪੂਰਨਤਾ ਦੀ ਹੱਦ ਤਕ ਪਹੁੰਚ ਚੁਕਿਆ ਸੀ। ਇਸੇ ਕਾਲ ਵਿਚ ਬਲਾਕ ਛਪਾਈ (Block Printing) ਤੋਂ ਬਾਅਦ ਚਲਣ ਸ਼ੀਲ ਛਪਾਈ (Movable Printing) ਵੀ ਸ਼ੁਰੂ ਹੋਈ। ਇਸ ਕਾਲ ਵਿਚ ਸਿੱਖਿਆ ਖੇਤਰ ਵਿਚ ਰਾਜਨੀਤਕ, ਆਰਥਕ ਅਤੇ ਤਤਕਾਲੀ ਸਮੱਸਿਆਵਾਂ (Current Problems) ਦੇ ਅਧਿਐਨ ਵੱਲ ਵਧੇਰੇ ਧਿਆਨ ਦਿੱਤਾ ਜਾਣ ਲਗਾ ਇਸ ਤੋਂ ਇਲਾਵਾ ਇਸ ਕਾਲ ਵਿਚ ਚੀਨ ਦਾ 5 ਵੀਂ ਸਦੀ ਤੋਂ 10 ਵੀਂ ਸਦੀ ਦਾ ਇਤਿਹਾਸ ਲਿਖਿਆ ਗਿਆ। ਇਕ ਵਿਸ਼ਵ-ਕੋਸ਼ (Encyclopaedia) ਤਿਆਰ ਕੀਤਾ ਗਿਆ। ਭਵਨ ਨਿਰਮਾਣ ਅਤੇ ਬਨਸਪਤੀ ਵਿਗਿਆਨ ਆਦਿ ਦੀਆਂ ਪੁਸਤਕਾਂ ਲਿਖੀਆਂ ਗਈਆਂ ਜੋ ਅੱਜ ਵੀ ਮੁੱਢਲੀਆਂ ਪੁਸਤਕਾਂ ਦੇ ਤੌਰ ਤੇ ਪੜ੍ਹੀਆਂ ਜਾਂਦੀਆਂ ਹਨ।

ਮੰਗੋਲ ਕਾਲ—ਇਸ ਸਮੇਂ ਮੰਗੋਲੀਆਂ ਨੂੰ ਕਈ ਕਾਰਨਾਂ ਕਰਕੇ ਚੀਨੀਆਂ ਤੇ ਵਿਸ਼ਵਾਸ਼ ਨਾ ਰਿਹਾ। ਇਸ ਲਈ ਪਰਬੰਧ ਅਤੇ ਨੌਕਰੀਆਂ ਦੇ ਪੱਖੋਂ ਮੰਗੋਲ ਰਾਜਿਆਂ ਨੇ ਮੰਗੋਲੀਆਂ ਨੂੰ ਸਿੱਖਿਆ ਦੇਣੀ ਸ਼ੁਰੂ ਕੀਤੀ। ਸਕੂਲਾਂ ਵਿਚ ਮੰਗੋਲ ਭਾਸ਼ਾ ਪੜ੍ਹਾਈ ਜਾਣ ਲੱਗੀ ਅਤੇ ਚੀਨ ਦੀਆਂ ਕਈ ਪ੍ਰਮਾਣੀਕ ਪੁਸਤਕਾਂ ਦਾ ਮੰਗੋਲੀ ਭਾਸ਼ਾ ਵਿਚ ਅਨੁਵਾਦ ਹੋਣ ਲੱਗਾ। ਇਸ ਦੇ ਪ੍ਰਭਾਵ ਵਜੋਂ ਚੀਨੀ ਵਿਦਵਾਨਾਂ ਨੇ ਨਾਟਕ ਤੇ ਨਾਵਲ ਵੱਲ ਜ਼ਿਆਦਾ ਧਿਆਨ ਇਕਾਗਰ ਕੀਤਾ ਅਤੇ ਨਾਲ ਹੀ ਲੋਕਾਂ ਦੀਆਂ ਭਾਸ਼ਾਵਾਂ ਵਿਚ ਸਾਹਿੱਤ ਰਚਣਾ ਸ਼ੁਰੂ ਕਰ ਦਿੱਤਾ।

ਮਿੰਗ ਕਾਲ—ਇਸ ਕਾਲ ਵਿਚ ਮੁੜ ਕੇ ਚੀਨੀਆਂ ਦਾ ਰਾਜ ਸਥਾਪਤ ਹੋਇਆ। ਇਸ ਕਾਲ ਦੀ ਸਿੱਖਿਆ ਦੇ ਇਤਿਹਾਸ ਵਿਚ ਮਹਤਵਪੂਰਨ ਗਲ ਨਾਵਲ ਦਾ ਵਿਕਾਸ ਸੀ। ਇਸ ਕਾਲ ਦੇ ਸਥਾਨਕ ਭਾਸ਼ਾ ਵਿਚ ਲਿਖੇ ਨਾਵਲ ਅੱਜ ਮੰਨੇ ਪ੍ਰਮੰਨੇ ਹਨ। ਇਸੇ ਕਾਲ ਵਿਚ 26 ਸਾਲਾਂ ਦੀ ਮਿਹਨਤ ਨਾਲ ਇਕ ਹਿਕਮਤ ਦੀ ਕਿਤਾਬ (Pharmacopoeia) ਲਿਖੀ ਗਈ ਅਤੇ 2000 ਵਿਦਵਾਨਾਂ ਦੀ 5 ਸਾਲਾਂ ਦੀ ਮਿਹਨਤ ਨਾਲ ਲਿਖਿਆ Yung-Lo-ta-ten ਨਾਂ ਦਾ ਇਕ ਵਿਸ਼ਵ ਕੋਸ਼ ਮਿਲਦਾ ਹੈ ਜੋ 11000 ਜਿਲਦਾਂ ਵਿਚ ਹੈ।

ਮਨਚੂ ਕਾਲ—ਇਸ ਕਾਲ ਵਿਚ ਸਿੱਖਿਆ ਸਬੰਧੀ ਕੋਈ ਬਹੁਤ ਮਹੱਤਵ-ਪੂਰਨ ਕੰਮ ਨਹੀਂ ਹੋਇਆ ਕੇਵਲ ਪੁਰਾਣੀਆਂ ਲਿਖੀਆਂ ਪੁਸਤਕਾਂ ਜਿਵੇਂ ਕੋਸ਼ ਤੇ ਵਿਸ਼ਵਕੋਸ਼ ਵਗੈਰਾ ਦੀਆਂ ਹੋਰ ਕਾਪੀਆਂ ਛਪਵਾਈਆਂ ਗਈਆਂ ਸਨ। ਕੁਝ ਨਵੇਂ ਵਿਸ਼ਵ ਕੋਸ਼ ਵੀ ਬਣਾਏ ਗਏ ਜੋ ਸਾਹਿਤਕ ਪੱਖ ਤੋਂ ਬਹੁਤ ਚੰਗੇ ਨਹੀਂ ਸਨ। ਸਰਕਾਰੀ ਨੌਕਰੀਆਂ ਵਿਚ ਮਨਚੂ ਕੌਮ ਲੋਕਾਂ ਲਈ 50% ਥਾਵਾਂ ਰਾਖਵੀਆਂ ਰਖੀਆਂ ਗਈਆਂ ਜਦੋਂ ਕਿ ਉਨ੍ਹਾਂ ਦੀ ਆਬਾਦੀ ਕੇਵਲ 3% ਸੀ ਇਮਤਿਹਾਨਾਂ ਵਿਚ ਵੀ ਇਨ੍ਹਾਂ ਨੂੰ ਖ਼ਾਸ ਰਿਆਇਤ ਸੀ। ਇਸ ਤਰ੍ਹਾਂ ਆਧੁਨਿਕ ਕਾਲ ਦੇ ਆਰੰਭ ਤਕ ਚੀਨ ਵਿਚ ਰਾਜਨੀਤਕ ਤੇ ਮਾਨਸਿਕ ਪੱਧਰ ਤੇ ਕਾਫ਼ੀ ਸਥਿਰਤਾ ਆ ਗਈ।

**ਆਧੁਨਿਕ ਚੀਨੀ ਸਿੱਖਿਆ**—ਉੱਨ੍ਹੀਵੀਂ ਸਦੀ ਤੋਂ ਪਹਿਲਾਂ ਹੀ ਮਨਚੂ ਕਾਲ ਵਿਚ ਰਾਜਨੀਤਕ ਤੇ ਸੰਸਕ੍ਰਿਤਕ ਅਵਨਤੀ ਸ਼ੁਰੂ ਹੋ ਚੁੱਕੀ ਸੀ। ਦੇਸ਼ ਵਿਚ ਅੰਦਰੂਨੀ ਬਗਾਵਤਾਂ ਹੋ ਰਹੀਆਂ ਸਨ। ਦੇਸ਼ ਅੰਦਰ ਸਿਆਸੀ ਹਾਲਾਤ ਬਦਲਣ ਕਰ ਕੇ ਸਿੱਖਿਆ ਦੇ ਖੇਤਰ ਵਿਚ ਵੀ ਕਈ ਤਬਦੀਲੀਆਂ ਹੋਈਆਂ। ਨਵੇਂ ਸਕੂਲ ਹੋਂਦ ਵਿਚ ਆਏ ਜਿਨ੍ਹਾਂ ਵਿਚ ਦੂਜੇ ਦੇਸ਼ਾਂ ਬਾਰੇ ਗਿਆਨ ਦੇਣਾ ਸ਼ੁਰੂ ਕੀਤਾ ਗਿਆ ਅਤੇ ਬਦੇਸ਼ੀ ਭਾਸ਼ਾਵਾਂ ਪੜ੍ਹਾਈਆਂ ਜਾਣ ਲਗੀਆਂ। ਇਸ ਤੋਂ

ਇਲਾਵਾ ਫ਼ੌਜੀ ਸਿਖਲਾਈ ਦੇ ਕਈ ਸਕੂਲ ਵੀ ਖੋਲ੍ਹੇ ਗਏ।

ਸੰਨ 1894-95 ਵਿਚ ਚੀਨ ਦੇ ਜਾਪਾਨ ਤੋਂ ਹਾਰ ਜਾਣ ਨਾਲ ਹਾਲਾਤ ਹੋਰ ਵੀ ਬਦਲ ਗਏ। ਪੱਛਮੀ ਵਿਸ਼ਿਆਂ ਦੀ ਪੜ੍ਹਾਈ ਸ਼ੁਰੂ ਕੀਤੀ ਗਈ। ਸਰਕਾਰੀ ਨੌਕਰੀਆਂ ਦੇ ਯੋਗ ਬਣਾਉਣ ਲਈ ਲੋੜੀਂਦੀ ਸਿੱਖਿਆ ਲਈ ਵਿਦਿਆਰਥੀਆਂ ਨੂੰ ਵਿਦੇਸ਼ਾਂ ਵਿਚ ਭੇਜਿਆ ਜਾਣ ਲੱਗਾ। ਇਸੇ ਕਾਲ ਵਿਚ ਹੀ ਚੀਨ ਦੀ ਸਦੀਆਂ ਪੁਰਾਣੀ ਇਮਤਿਹਾਨ ਪ੍ਰਣਾਲੀ (Examination system) ਵੀ ਬਦਲੀ ਗਈ। ਸਕੂਲ ਪ੍ਰਣਾਲੀ ਲਈ ਜਾਪਾਨੀਆਂ ਦੀ ਨਕਲ ਕੀਤੀ ਗਈ ਸੰਨ 1910 ਤੋਂ 1920 ਤਕ ਰਾਜਨੀਤਕ ਅਸਥਿਰਤਾ ਦਾ ਸਮਾਂ ਸੀ ਜਿਸ ਕਰ ਕੇ ਦੇਸ਼ ਵਿਚ ਕੋਈ ਸਥਾਈ ਯੋਜਨਾ ਨਹੀਂ ਸੀ। ਸਿੱਖਿਆ ਖੇਤਰ ਭੈੜੀ ਹਾਲਤ ਵਿਚ ਸੀ ਪਰ ਇਸ ਕਾਲ ਵਿਚ ਕਈ ਬੁੱਧੀ ਜੀਵੀ ਹੋਏ ਅਤੇ ਕਈ ਸੰਸਕ੍ਰਿਤਕ ਅੰਦੋਲਨ ਹੋਂਦ ਵਿਚ ਆਏ ਇਸੇ ਲਈ ਇਸ ਕਾਲ ਨੂੰ ਚੀਨ ਦਾ ਪੁਨਰ ਜਾਗਰਤੀ ਕਾਲ ਵੀ ਕਿਹਾ ਜਾਂਦਾ ਹੈ। ਇਸ ਕਾਲ ਵਿਚ ਹੀ ਮਾਰਕਸਵਾਦ ਚੀਨ ਵਿਚ ਆਇਆ। ਇਸ ਕਾਲ ਵਿਚ ਲਿਖਤੀ ਭਾਸ਼ਾ ਵਿਚ ਵੀ ਸੁਧਾਰ ਹੋਏ ਅਰਥਾਤ ਲੋਕਾਂ ਦੀ ਆਮ ਭਾਸ਼ਾ ਵਿਚ ਸਾਹਿਤ ਰਚਿਆ ਜਾਣ ਕਰਕੇ ਬੌਧਿਕ ਅੰਦੋਲਨ ਨੂੰ ਹੋਰ ਪ੍ਰੇਰਨਾ ਮਿਲੀ। ਇਸ ਕਾਲ ਦਾ ਤੀਸਰਾ ਅੰਦੋਲਨ ਚੀਨੀ ਵਿਦਿਆਰਥੀ ਅੰਦੋਲਨ ਸੀ।

20 ਵੀਂ ਸਦੀ ਦੇ ਅੱਧ ਤਕ ਸਿੱਖਿਆ ਬੁੱਧੀ-ਜੀਵੀਆਂ ਦੇ ਅਧਿਕਾਰ ਅਧੀਨ ਹੋ ਗਈ। ਇਸ ਸਮੇਂ ਸਿੱਖਿਆ ਦਾ ਮੁਖ ਮੰਤਵ ਅਨਪੜ੍ਹਤਾ ਦੂਰ ਕਰਨਾ ਸੀ ਇਸ ਲਈ ਬਾਲਗ਼ ਸਿੱਖਿਆ ਸ਼ੁਰੂ ਹੋਈ। ਦੇਸ਼ ਵਿਚ ਸਿੱਖਿਆ ਦੀ ਇਕ ਸਥਿਰ ਪ੍ਰਣਾਲੀ ਬਣੀ ਅਤੇ ਚੰਗੇ ਸੰਗਠਿਤ ਅਤੇ ਸਿਧਾਂਤੀ (Systematic) ਸਿੱਖਿਆ ਸੰਸਥਾਵਾਂ ਹੋਂਦ ਵਿਚ ਆਈਆਂ। ਸਕੂਲਾਂ ਵਿਚ ਮੁੰਡੇ ਕੁੜੀਆਂ ਦੀ ਸਾਂਝੀ ਸਿੱਖਿਆ ਪ੍ਰਣਾਲੀ,ਅਤੇ ਰਾਸ਼ਟਰੀ ਭਾਸ਼ਾ ਦਾ ਹੋਂਦ ਵਿਚ ਆਉਣਾ, ਇਸ ਕਾਲ ਦੇ ਹੋਰ ਮਹੱਤਵਪੂਰਨ ਪਰਿਵਰਤਨ ਸਨ।

ਚੀਨ ਵਿਚ ਸਾਮਵਾਦ ਆਉਣ ਨਾਲ ਸਿੱਖਿਆ ਖੇਤਰ ਵਿਚ ਵੀ ਪਰਿਵਰਤਨ ਆਏ। ਸਾਮਵਾਦੀ ਕਿਸੇ ਵਿਅਕਤੀ ਨੂੰ ਬਦਲਣ ਲਈ ਸਿੱਖਿਆ, ਪਰਚਾਰ ਅਤੇ ਉਪਦੇਸ਼ ਤਿੰਨਾਂ ਵਿਚ ਕੋਈ ਫ਼ਰਕ ਨਹੀਂ ਸਮਝਦੇ। ਅਖ਼ਬਾਰਾਂ, ਇਸ਼ਤਿਹਾਰਾਂ ਰੇਡੀਓਗ੍ਰਾਮਾਂ, ਇਕੱਠਾਂ ਰਾਜਨੀਤਕ ਰੈਲੀਆਂ, ਪਰੇਡ, ਅਤੇ ਪ੍ਰਦਰਸ਼ਨੀਆਂ (Demonstrations) ਆਦਿ ਬਹੁਤ ਸਾਰੀਆਂ ਸੰਸਥਾਵਾਂ ਹਨ ਜਿਨ੍ਹਾਂ ਦੁਆਰਾ ਪਰਚਾਰ, ਉਪਦੇਸ਼ ਅਤੇ ਸਿੱਖਿਆ ਦਿੱਤੀ ਜਾਂਦੀ ਹੈ। ਸੰਨ 1966-1969 ਤਕ ਚੀਨ ਵਿਚ ਫਿਰ ਸੰਸਕ੍ਰਿਤਕ ਕ੍ਰਾਂਤੀ ਆਈ ਇਸ ਦੌਰਾਨ ਸਾਰੀਆਂ ਸਿੱਖਿਆ ਸੰਸਥਾਵਾਂ ਬੰਦ ਰਹੀਆਂ।

ਜਦੋਂ 1949 ਵਿਚ ਸਾਮਵਾਦ ਨੇ ਚੀਨ ਵਿਚ ਤਾਕਤ ਫੜੀ ਤਾਂ ਉਨ੍ਹਾਂ ਨੇ ਸਿੱਖਿਆ ਖੇਤਰ ਵਿਚ ਤਿੰਨ ਮੁਖ ਕਾਰਜਾਂ ਵੱਲ ਧਿਆਨ ਦਿੱਤਾ—(1) ਬਹੁਤ ਸਾਰੇ ਲੋਕਾਂ ਨੂੰ ਲਿਖਣਾ ਤੇ ਪੜ੍ਹਨਾ ਸਿਖਾਉਣਾ, (2) ਖ਼ਾਸ ਖ਼ਾਸ ਕਾਰਜਾਂ ਲਈ ਵੱਖ ਵੱਖ ਵਿਅਕਤੀਆਂ ਨੂੰ ਟ੍ਰੇਨਿੰਗ ਦੇਣਾ ਅਤੇ (3) ਲੋਕਾਂ ਦਾ ਵਿਵਹਾਰ ਪ੍ਰਵਿਰਤੀਆਂ, ਵਲਵਲਿਆਂ ਅਤੇ ਦ੍ਰਿਸ਼ਟੀਕੋਣਾਂ ਨੂੰ ਬਦਲਣਾ। ਅਜੋਕੇ ਚੀਨ ਵਿਚ ਤਿੰਨ ਪ੍ਰਕਾਰ ਦੇ ਸਕੂਲ ਹਨ - (1) ਸਾਰੇ ਵਕਤ ਲਈ ਸਕੂਲ (Full time School) (2) ਕਾਰਜ ਪੜ੍ਹਾਈ ਸਕੂਲ (Work study school) (3) ਵਾਧੂ ਸਮੇਂ ਲਈ ਸਕੂਲ (Spare time school)। 1966 ਤੋਂ ਬਾਅਦ ਚੀਨ ਦੇ ਸਿੱਖਿਆ ਖੇਤਰ ਵਿਚ ਦੋ ਮੁਖ ਵਿਕਾਸ ਆਏ—(1) ਉੱਚ ਵਿਦਿਆ ਬਹੁਤ ਘੱਟ ਵਿਦਿਆਰਥੀਆਂ ਨੂੰ ਦੇਣਾ ਅਤੇ (2) ਉਤਪਾਦਨ ਅਤੇ ਕਿਰਤ ਤੇ ਵੱਧ ਤੋਂ ਵੱਧ ਜ਼ੋਰ ਦੇਣਾ। ਉਪਰੋਕਤ ਪ੍ਰਵਿਰਤੀਆਂ ਨੂੰ ਮੁਖ ਰਖ ਕੇ ਮਾਓ (Mao) ਨੇ ਬੁੱਧੀ-ਜੀਵੀਆਂ ਨੂੰ ਕਾਰਜ ਖੇਤਰ (Production front) ਵਿਚ ਕਾਰਜ ਕਰਨ ਲਈ ਭੇਜਿਆ ਤੇ ਉੱਚ ਵਿਦਿਆ ਪ੍ਰਾਪਤ ਕਰਨ ਲਈ ਕਾਰਜ ਖੇਤਰ ਦੇ ਤਜਰਬੇ ਨੂੰ ਲਾਜ਼ਮੀ ਕਰ ਦਿੱਤਾ। ਚੀਨ ਦੀਆਂ ਸਿੱਖਿਆ ਸੰਸਥਾਵਾਂ ਵਿਚ ਮਾਓ ਦੇ ਵਿਚਾਰਾਂ ਦਾ ਪ੍ਰਚਾਰ ਕਰਨਾ ਸਿੱਖਿਆ ਦਾ ਇਕ ਮੁਖ ਮੰਤਵ ਹੈ ਜਿਸ ਲਈ ਖ਼ਾਸ ਸਿੱਖੇ ਹੋਏ ਵਿਅਕਤੀ ਫ਼ੌਜੀ ਸੰਪਰਕ ਰੋਨ ਸਕੂਲਾਂ ਵਿਚ ਭੇਜੇ ਜਾਂਦੇ ਹਨ।

ਆਰਥਿਕਤਾ—ਸਿੱਖਿਆ ਦੇ ਆਰਥਕ ਪੱਖ ਦਾ ਬੜਾ ਲੰਬਾ ਇਤਿਹਾਸ ਹੈ। ਅੱਜ ਦੇ ਮਨੁੱਖ ਦੀ ਜ਼ਿੰਦਗੀ ਦੇ ਕੁਲ ਸਾਲਾਂ ਦਾ ਬਹੁਤਾ ਸਮਾਂ ਸਿੱਖਿਆ ਲੈ ਰਹੀ ਹੈ। ਬਹੁਤੇ ਦੇਸ਼ਾਂ ਵਿਚ 2 ਤੋਂ 20 ਸਾਲ ਤਕ ਦੀ ਉਮਰ ਤਕ ਵਿਅਕਤੀ ਸਿੱਖਿਆ ਪ੍ਰਕ੍ਰਿਆ ਵਿਚ ਹੀ ਰੁਝਾ ਰਹਿੰਦਾ ਹੈ। ਇਸ ਉਪਰੰਤ ਵੀ ਉਚੇਰੀ ਸਿੱਖਿਆ ਲਈ ਆਪਣੇ ਯਤਨ ਜਾਰੀ ਰਖਦਾ ਹੈ। ਸਾਰੇ ਦੇਸ਼ਾਂ ਵਿਚ ਹੀ ਸੰਪੂਰਨ ਪ੍ਰਾਇਮਰੀ ਸਿੱਖਿਆ ਨੂੰ ਬਹੁਤ ਮਹੱਤਵ ਅਤੇ ਪਹਿਲ ਦਿੱਤੀ ਜਾਂਦੀ ਹੈ ਇਸੇ ਲਈ 20 ਵੀਂ ਸਦੀ ਦੇ ਪਿਛਲੇ ਅੱਧੇ ਸਮੇਂ ਨੂੰ ਸਰਵ-ਵਿਆਪਕ ਸਿੱਖਿਆ ਕਾਲ ਕਿਹਾ ਜਾਂਦਾ ਹੈ।

ਉੱਨਤ ਦੇਸ਼ਾਂ ਵਿਚ ਬਜਟ ਦਾ ਪਜਵਾਂ ਹਿੱਸਾ ਸਿੱਖਿਆ ਤੇ ਹੀ ਖ਼ਰਚ ਕੀਤਾ ਜਾਂਦਾ ਹੈ। ਅਸਲ ਵਿਚ ਸਿੱਖਿਆ ਇਕ ਕਿਸਮ ਦਾ ਉਦਯੋਗ ਹੈ ਜੋ ਪੈਸੇ ਨਾਲੋਂ ਕਿਰਤ ਤੇ ਜ਼ਿਆਦਾ ਨਿਰਭਰ ਕਰਦਾ ਹੈ। ਇਸ ਲਈ ਇਸ ਵਿਚ ਉਪਲਬਧ ਅਤੇ ਯੋਗ ਜਨ-ਸ਼ਕਤੀ (Man Power) ਕਾਫ਼ੀ ਮਾਤਰਾ ਵਿਚ ਵਰਤੀ ਜਾਂਦੀ ਹੈ।

ਸਿੱਖਿਆ ਦੇ ਆਰਥਕ ਖੇਤਰ ਵਿਚ ਮਹੱਤਵਪੂਰਨ ਗਲ ਸਿੱਖਿਆ ਲਈ ਵਰਤੇ ਗਏ ਸਾਧਨਾਂ ਦਾ ਧਿਆਨਪੂਰਵਕ ਅਨੁਮਾਨ ਲਗਾਉਣਾ ਹੈ। ਜਿਵੇਂ—ਕੀ ਸਿੱਖਿਆ ਤੋਂ ਪ੍ਰਾਪਤ ਲਾਭ ਸਿੱਖਿਆ ਤੇ ਕੀਤੇ ਖ਼ਰਚੇ ਦੇ ਅਨੁਸਾਰ ਹਨ ਜਾਂ ਨਹੀਂ। ਦੂਸਰੀ ਮਹੱਤਵਪੂਰਨ ਗੱਲ ਇਹ ਨਿਰਣਾ ਕਰਨਾ ਹੈ ਕੇ ਕੀ ਸਿੱਖਿਆ ਤੇ ਕੀਤੇ ਖ਼ਰਚ ਨੂੰ ਲਾਗਤ ਦੇ ਤੌਰ ਤੇ ਗਿਣਿਆ ਜਾਵੇ ਜਾਂ ਖਪਤ ਦੇ ਤੌਰ ਤੇ ਦੇਸ਼ ਆਪਣੇ ਬਜਟ ਦਾ ਬਹੁਤਾ ਹਿੱਸਾ ਆਪਣੇ ਬੱਚਿਆਂ ਦੀ ਯੋਗਤਾਵਾਂ ਵਧਾਉਣ ਅਤੇ ਉਨ੍ਹਾਂ ਨੂੰ ਵੱਖ ਵੱਖ ਕੰਮਾਂ ਵਿਚ ਨਿਪੁੰਨਤਾ, ਮੁਹਾਰਤ ਜਾਂ ਉਸਤਾਦੀ ਸਿਖਾਉਣ ਤੇ ਖ਼ਰਚ ਕਰਦਾ ਹੈ ਤੇ ਆਉਣ ਵਾਲੇ ਸਮੇਂ ਵਿਚ ਉਹ ਆਪਣੀਆਂ ਸਮਾਜਕ ਤੇ ਆਰਥਕ ਪ੍ਰਕਰਤੀਆਂ ਵਿਚ ਵੀ ਚੰਗੇ ਪ੍ਰਵਿਰਤਨ ਦੀ ਉਮੀਦ ਰਖਦਾ ਹੈ। ਇਹ ਪਰਿਵਾਰਾਂ ਅਤੇ ਵਿਅਕਤੀਆਂ ਤੇ ਵੀ ਲਾਗੂ ਹੁੰਦਾ ਹੈ।

**ਸਿੱਖਿਆ ਦੀ ਮੰਗ-ਪੂਰਤੀ**—ਲਗਭਗ 1150 ਤੋਂ ਲੈ ਕੇ ਹਰ ਪੱਧਰ ਤੇ ਹੀ ਅਤੇ ਖ਼ਾਸ ਕਰਕੇ ਉਚੇਰੀ ਸਿੱਖਿਆ ਵਿਚ ਸਿੱਖਿਆ-ਸੇਵਾ ਦੀ ਮੰਗ ਵੱਧਦੀ ਜਾ ਰਹੀ ਹੈ ਜਿਸ ਦਾ ਚੋਖਾ ਪ੍ਰਭਾਵ ਸਿੱਖਿਆ ਦੇ ਹੋਰ ਸਾਰੇ ਖੇਤਰਾਂ ਵਿਚ ਵੀ ਪਿਆ ਹੈ। ਸਿੱਖਿਆ ਸੇਵਾਵਾਂ ਦੀ ਮੰਗ ਵੱਧਦੀ ਰਹਿਣ ਦੇ ਦੋ ਵੱਡੇ ਕਾਰਨ ਜਨ-ਸਿੱਖਿਆ ਵਿਚ ਅਥਾਹ ਵਾਧਾ ਅਤੇ ਆਰਥਕ ਉੱਨਤੀ ਤੇ ਤਕਨੀਕੀ ਵਿਕਾਸ ਦਾ ਹੋਣਾ ਹਨ।

**ਸਿੱਖਿਆ ਦੀ ਆਰਥਿਕ ਯੋਜਨਾ**—ਕੌਮੀ ਆਮਦਨ ਨੂੰ ਸਿੱਖਿਆ ਦੇ ਵਿਕਾਸ ਲਈ ਕਿਵੇਂ ਖ਼ਰਚਿਆ ਜਾਵੇ ਕਾਫ਼ੀ ਪੇਚੀਦਾ ਕੰਮ ਹੈ। ਵੇਖਣਾ ਇਹ ਹੁੰਦਾ ਹੈ ਕਿ ਵਿਅਕਤੀਗਤ ਸਿੱਖਿਆ ਨੂੰ ਜਾਂ ਸਮਾਜਕ ਸਿੱਖਿਆ ਨੂੰ ਪਹਿਲ ਦਿੱਤੀ ਜਾਵੇ, ਪੇਂਡੂ ਅਤੇ ਸ਼ਹਿਰੀ ਸਿੱਖਿਆ ਤੇ ਕਿੰਨਾ ਕਿੰਨਾ ਖ਼ਰਚ ਹੋਵੇ, ਗਰੀਬਾਂ ਨੂੰ ਕੀ ਸਹੂਲਤਾਂ ਦਿੱਤੀਆਂ ਜਾਣ, ਪ੍ਰਾਈਵੇਟ ਅਤੇ ਸਰਕਾਰੀ ਸੈਕਟਰਾਂ ਦਾ ਤਾਲਮੇਲ ਕਿਵੇਂ ਰਖਿਆ ਜਾਵੇ, ਲਾਜ਼ਮੀ ਸਿੱਖਿਆ ਦਾ ਕੀ ਪ੍ਰਬੰਧ ਕੀਤਾ ਜਾਵੇ ਧਾਰਮਕ ਵਰਗੀ ਸਿੱਖਿਆ ਕਿਸ ਹੱਦ ਤਕ ਲਾਗੂ ਕੀਤੀ ਜਾਵੇ ਆਦਿ। ਇਹ ਸਮੱਸਿਆਵਾਂ ਤਾਂ ਖ਼ਰਚ ਕਰਨ ਦੀਆਂ ਹੀ ਹਨ ਅਤੇ ਇਸ ਬਾਰੇ ਆਮਦਨ ਦੇ ਸਾਧਨ ਲੱਭਣੇ ਇਸ ਤੋਂ ਵੀ ਮੁਸ਼ਕਿਲ ਹਨ। ਇਨ੍ਹਾਂ ਸਬੰਧੀ ਅਸਲੀ ਗੱਲ ਇਹ ਵੇਖਣ ਵਾਲੀ ਹੁੰਦੀ ਹੈ ਕਿ ਦੇਸ਼ ਆਰਥਕ ਪੱਖੋਂ ਕਿਸ ਦੌਰ ਵਿਚੋਂ ਗੁਜ਼ਰ ਰਿਹਾ ਹੈ। ਇਸ ਲਈ ਇਨ੍ਹਾਂ ਸਾਰੇ ਪਹਿਲੂਆਂ ਨੂੰ ਧਿਆਨ ਵਿਚ ਰਖਕੇ

ਹੀ ਕਿਸੇ ਦੇਸ਼ ਦੀ ਸਿੱਖਿਆ ਦੀ ਉੱਨਤੀ ਲਈ ਆਰਥਕ ਯੋਜਨਾ ਬਣਾਈ ਜਾ ਸਕਦੀ ਹੈ।

ਸਮਾਜ ਦੇ ਸਾਰੇ ਵਰਗਾਂ ਨੂੰ ਪੜ੍ਹਨ ਦੀਆਂ ਇਕੋ ਜਿਹੀਆਂ ਸਹੂਲਤਾਂ ਦੇਣ ਤੋਂ ਬਾਅਦ ਉਨ੍ਹਾਂ ਨੂੰ ਕਿੱਤਿਆਂ ਤੇ ਲਗਾਉਣ ਦੀ ਮੁਸ਼ਕਲ ਹੋਵੇਗੀ ਤੇ ਅਸਫਲਤਾ ਦੀ ਹਾਲਤ ਵਿਚ ਸਿੱਖਿਆ ਤੇ ਕੀਤਾ ਖ਼ਰਚਾ ਵੀ ਵਿਅਰਥ ਜਾਵੇਗਾ।

ਇਸ ਪ੍ਰਕਾਰ ਮਾਹਰ ਵਿਅਕਤੀ ਦੀ ਸਾਲਾਨਾ ਮੰਗ ਦੇ ਆਧਾਰ ਤੇ ਸਿੱਖਿਆ ਪ੍ਰਣਾਲੀ ਦੀ ਉਪਜ ਹੋ ਸਕਦੀ ਹੈ। ਪਰ ਇਸ ਕਿਸਮ ਦੀ ਆਰਥਕ ਵੰਡ ਪ੍ਰਣਾਲੀ ਵਿਚ ਵੀ ਜੇਕਰ ਮਾਹਰ ਵਿਅਕਤੀਆਂ ਦੀ ਮੰਗ ਦਾ ਠੀਕ ਅਨੁਮਾਨ ਲਗਾ ਲਿਆ ਜਾਵੇ ਤਾਂ ਵੀ ਵਿਅਕਤੀ-ਗਤ ਦਿਲਚਸਪੀ ਕਾਰਨ ਕੁਝ ਕੁ ਮੁਸ਼ਕਲਾਂ ਨੂੰ ਪ੍ਰਚਾਰ ਦੁਆਰਾ ਅਤੇ ਵੱਖ ਵੱਖ ਕਿੱਤਿਆਂ ਵਿਚ ਇਕਸਾਰ ਤਨਖਾਹਾਂ ਕਰਕੇ ਦੂਰ ਕੀਤਾ ਜਾ ਸਕਦਾ ਹੈ। ਸੋਵੀਅਤ ਰੂਸ (U.S.S.R.) ਦੀ ਸਿੱਖਿਆ ਯੋਜਨਾ ਕਾਫ਼ੀ ਹੱਦ ਤਕ ਮਨੁੱਖੀ ਮੰਗ ਤੇ ਆਧਾਰਿਤ ਹੈ। ਫ਼ਰਾਂਸ ਵਿਚ ਵੀ ਇਸ ਪ੍ਰਣਾਲੀ ਦੀ ਵਰਤੋਂ ਕੀਤੀ ਜਾਂਦੀ ਹੈ।

ਅੰਤ ਵਿਚ ਉਪਰੋਕਤ ਸਾਰੀਆਂ ਪ੍ਰਣਾਲੀਆਂ ਦਾ ਮਿਲਿਆ ਜੁਲਿਆ ਸਿਧਾਂਤ ਅਪਣਾਉਣ ਦਾ ਸੁਝਾਅ ਵੀ ਦਿੱਤਾ ਜਾਂਦਾ ਹੈ।

ਸਿੱਖਿਆ ਦੇ ਆਰਥਕ ਢਾਂਚੇ ਵਿਚ ਸਿੱਖਿਆ ਤੇ ਕੀਤੇ ਜਾਣ ਵਾਲੇ ਖ਼ਰਚੇ ਤੋਂ ਇਲਾਵਾ ਦੂਸਰਾ ਕੰਮ ਇਸ ਦੇ ਆਮਦਨ ਦੇ ਵਸੀਲਿਆਂ ਦਾ ਹੈ। ਇਸ ਸਬੰਧ ਵਿਚ ਇਕ ਸਿਧਾਂਤ ਅਨੁਸਾਰ ਸਿੱਖਿਆ ਤੋਂ ਲਾਭ ਉਠਾਉਣ ਵਾਲੇ ਲੋਕਾਂ ਤੇ ਸਿੱਖਿਆ-ਕਰ ਲਗਾਉਣਾ ਚਾਹੀਦਾ ਹੈ। ਇਸ ਪ੍ਰਕਾਰ ਵਿਦਿਆਰਥੀ ਤੇ ਉਨ੍ਹਾਂ ਦੇ ਮਾਪਿਆਂ ਨੂੰ ਹੀ ਖ਼ਰਚਾ ਕਰਨਾ ਚਾਹੀਦਾ ਹੈ। ਪਰ ਇਹ ਉਚਿਤ ਨਹੀਂ ਕਿਉਂਕਿ ਸਿੱਖਿਆ ਤੋਂ ਕੇਵਲ ਵਿਦਿਆਰਥੀ ਤੇ ਉਨ੍ਹਾਂ ਦੇ ਮਾਪੇ ਹੀ ਲਾਭ ਨਹੀਂ ਉਠਾਉਂਦੇ ਸਗੋਂ ਇਸ ਵਿਚ ਕਾਫ਼ੀ ਹੱਦ ਤਕ ਭਾਈਚਾਰੇ (Community) ਦਾ ਤੇ ਰਾਸ਼ਟਰ ਦਾ ਲਾਭ ਵੀ ਹੁੰਦਾ ਹੈ। ਸਿੱਖਿਆ ਪ੍ਰਣਾਲੀ ਦੀ ਉਪਜ (ਮਾਹਰ ਵਿਅਕਤੀ) ਨਾਲ ਨਿੱਜੀ ਤੇ ਸਰਕਾਰੀ ਦੋਹਾਂ ਖੇਤਰਾਂ ਨੂੰ ਲਾਭ ਹੁੰਦਾ ਹੈ ਵੈਸੇ ਵੀ ਸਿੱਖਿਆ ਕਾਲ ਵਿਚ ਵਿਦਿਆਰਥੀ ਕਮਾਈ ਕਰਨ ਦੇ ਸਮਰੱਥ ਨਹੀਂ ਹੁੰਦੇ ਤੇ ਬਹੁ ਗਿਣਤੀ ਅਜਿਹੇ ਵਿਦਿਆਰਥੀਆਂ ਦੀ ਹੈ ਜੋ ਆਪਣੀ ਸਿੱਖਿਆ ਦਾ ਖ਼ਰਚ ਵੀ ਨਹੀਂ ਉਠਾ ਸਕਦੇ। ਇਸ ਲਈ ਸਿੱਖਿਆ ਜੇਕਰ ਲਾਜ਼ਮੀ ਕਰਨੀ ਹੈ ਤਾਂ ਇਸ ਦਾ ਮੁਫ਼ਤ ਹੋਣਾ ਜ਼ਰੂਰੀ ਹੈ।

ਸਿੱਖਿਆ-ਪ੍ਰਣਾਲੀਆਂ–ਸਿੱਖਿਆ-ਪ੍ਰਣਾਲੀ ਤੋਂ ਭਾਵ ਸਮਾਜ ਦੀਆਂ ਸਮੁੱਚੀਆਂ ਰਸਮੀ ਸੰਸਥਾਵਾਂ, ਸੰਗਠਨਾਂ ਅਤੇ ਸਾਧਨਾਂ ਤੋਂ ਹੈ ਜਿਨ੍ਹਾਂ ਦੁਆਰਾ ਗਿਆਨ ਅਤੇ ਸੰਸਕ੍ਰਿਤਕ ਵਿਰਸੇ ਦਾ ਸੰਚਾਲਨ ਕੀਤਾ ਜਾਂਦਾ ਹੈ ਅਤੇ ਜੋ ਵਿਅਕਤੀ ਦੇ ਮਾਨਸਕ ਤੇ ਸਮਾਜਕ ਵਿਕਾਸ ਤੇ ਪ੍ਰਭਾਵ ਪਾਉਂਦੇ ਹਨ।

ਕੋਈ ਵੀ ਸਿੱਖਿਆ-ਪ੍ਰਣਾਲੀ ਸਥਿਰ ਨਹੀਂ ਹੁੰਦੀ ਸਗੋਂ ਇਹ ਸਦਾ ਪਰਿਵਰਤਨਸ਼ੀਲ ਰਹਿੰਦੀ ਹੈ ਕਿਉਂਕਿ ਸਿੱਖਿਆ ਦਾ ਸਬੰਧ ਮਨੁੱਖਾਂ ਨਾਲ ਹੈ ਤੇ ਮਨੁੱਖ ਦਾ ਸੁਭਾਅ ਸਦਾ ਬਦਲਦਾ ਰਹਿੰਦਾ ਹੈ। ਇਸ ਲਈ ਸਿੱਖਿਆ ਦਾ ਪਰਿਵਰਤਨਸ਼ੀਲ ਹੋਣਾ ਕੁਦਰਤੀ ਹੈ। ਸਿੱਖਿਆ ਪ੍ਰਣਾਲੀ ਨੂੰ ਸਮਝਣ ਲਈ ਇਸ ਗੱਲ ਤੋਂ ਜਾਣੂ ਹੋਣਾ ਜ਼ਰੂਰੀ ਹੈ ਕਿ ਕਿਸੇ ਵੀ ਸਿੱਖਿਆ-ਪ੍ਰਣਾਲੀ ਤੇ ਸਮਾਜਕ, ਸੰਸਕ੍ਰਿਤਕ, ਅਧਿਆਤਮਕ, ਆਰਥਕ ਅਤੇ ਰਾਜਨੀਤਕ ਤਾਕਤਾਂ ਦਾ ਪ੍ਰਭਾਵ ਪੈਂਦਾ ਰਹਿੰਦਾ ਹੈ। ਇਸ ਤੋਂ ਇਲਾਵਾ ਸਿੱਖਿਆ ਸਬੰਧੀ ਵਿਚਾਰ, ਅਭਿਆਸ ਤੇ ਇਸ ਦੀ ਬਣਤਰ ਦਾ ਕੁਝ ਹਿੱਸਾ ਜਾਂ ਕਈ ਵਾਰੀ ਸਾਰੀ ਹੀ ਦੂਸਰੇ ਦੇਸ਼ਾਂ ਤੋਂ ਲਈ ਹੁੰਦੀ ਹੈ। ਜਿਸ ਕਰਕੇ ਸਿੱਖਿਆ-ਪ੍ਰਣਾਲੀ ਦਾ ਅਧਿਐਨ ਬਹੁਤ ਗੁੰਝਲਦਾਰ ਹੈ ਜਿਸ ਵਿਚ ਵਰਣਨ ਅਤੇ ਵਿਸ਼ਲੇਸ਼ਣ ਦੋਹਾਂ ਨੂੰ ਇਕੱਠਾ ਕਰਨਾ ਪੈਂਦਾ ਹੈ। ਇਸ ਲਈ ਹਰੇਕ ਪ੍ਰਣਾਲੀ ਦਾ ਅਧਿਐਨ ਉਸ ਦੇ ਇਤਿਹਾਸਕ ਅਤੇ ਸਮਕਾਲੀਨ ਪ੍ਰਸੰਗ ਵਿਚ ਹੀ ਕਰਨਾ ਉਚਿਤ ਹੈ।

**ਸਿੱਖਿਆ ਪ੍ਰਣਾਲੀਆਂ ਦੀਆਂ ਕਿਸਮਾਂ**–ਦੇਖਿਆ ਜਾਵੇ ਤਾਂ ਸੰਸਾਰ ਦੇ ਵੱਖ ਵੱਖ ਦੇਸ਼ਾਂ ਵਿਚ ਵੱਖ ਵੱਖ ਸਿੱਖਿਆ ਪ੍ਰਣਾਲੀਆਂ ਹਨ। ਸੰਸਾਰ ਦੇ ਪ੍ਰਮੁੱਖ ਦੇਸ਼ਾਂ ਦੀਆਂ ਪ੍ਰਚਲਿਤ ਸਿੱਖਿਆ ਪ੍ਰਣਾਲੀਆਂ ਇਹ ਹਨ : ਕੇਂਦ੍ਰਿਤ ਅਤੇ ਵਿਕੇਂਦ੍ਰਿਤ (Centralized, & Decentralized) ਸਿੱਖਿਆ ਪ੍ਰਣਾਲੀ :–

ਕੇਂਦ੍ਰਿਤ ਪ੍ਰਣਾਲੀ–ਸੰਸਾਰ ਦੇ ਬਹੁਤ ਸਾਰੇ ਦੇਸ਼ਾਂ ਵਿਚ ਸਿੱਖਿਆ ਕੇਂਦ੍ਰਿਤ ਹੈ ਜਿਸ ਵਿਚ ਆਮ ਕਰ ਕੇ ਸਿੱਖਿਆ ਵਿਚ ਇਕ ਰੂਪਤਾ ਅਤੇ ਇਕਸਾਰਤਾ ਲਿਆਉਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਜਦੋਂ ਕਿ ਵਿਕੇਂਦਰੀਕ੍ਰਿਤ ਪ੍ਰਣਾਲੀ ਵਿਚ ਵਿਭਿੰਨਤਾ ਪਾਈ ਜਾਂਦੀ ਹੈ। ਕੇਂਦ੍ਰਿਤ ਪ੍ਰਣਾਲੀ ਵਾਲੇ ਦੇਸ਼ਾਂ ਵਿਚ ਸਿੱਖਿਆ ਵਿਭਾਗ ਹੁੰਦਾ ਹੈ, ਜੋ ਦੇਸ਼ ਦੇ ਸਾਰੇ ਖੇਤਰਾਂ ਵਿਚ ਸਿੱਖਿਆ ਦੇ ਰਸਮੀ ਤੇ ਸੰਸਕ੍ਰਿਤਕ ਪੱਖਾਂ ਤੇ ਅਤੇ ਪ੍ਰਸ਼ਾਸਨ, ਪ੍ਰਬੰਧ ਅਤੇ ਵਿੱਤ ਸਬੰਧੀ ਜ਼ਿੰਮੇਵਾਰ ਹੁੰਦਾ ਹੈ। ਸਿੱਖਿਆ ਸਬੰਧੀ ਕਾਨੂੰਨ, ਪਾਠ-ਕ੍ਰਮ, ਸਿੱਖਿਆ ਦੇ ਸਾਧਨ ਤੇ ਵਿਧੀਆਂ ਆਦਿ ਕੇਂਦਰੀ ਦਫ਼ਤਰ ਦੁਆਰਾ ਨਿਰਧਾਰਤ ਕੀਤੇ ਜਾਂਦੇ ਹਨ। ਪਰ ਸਿੱਖਿਆ ਪ੍ਰਣਾਲੀਆਂ ਦੀਆਂ ਉਪਰੋਕਤ ਦੋਹਾਂ ਕਿਸਮਾਂ ਵਿਚ ਕੋਈ ਨਿਰਧਾਰਤ ਹੱਦਬੰਦੀ ਨਹੀਂ ਹੈ। ਕੇਂਦ੍ਰਿਤ ਪ੍ਰਣਾਲੀ ਵਿਚ ਵੀ ਅਗੋਂ ਦੇਸ਼ਾਂ ਦੇ ਨਿਜੀ ਹਾਲਾਤ ਅਨੁਸਾਰ ਵਿਭਿੰਨਤਾ ਪਾਈ ਜਾਂਦੀ ਹੈ ਜਿਵੇਂ ਰੂਸ ਵਿਚ ਵੱਖ ਵੱਖ ਰਾਜਾਂ ਦੀ ਭਾਸ਼ਾ ਵੱਖ ਵੱਖ ਹੋਣ ਕਰਕੇ ਉੱਥੇ ਦੀ ਸਿੱਖਿਆ ਪ੍ਰਣਾਲੀ ਵਿਚ ਭਾਸ਼ਾ ਦੇ ਸਥਾਨਕ ਵੱਖਰੇਵੇਂ ਹਨ ਪਰ ਸਮੂਹ ਸਿੱਖਿਆ ਸਿਧਾਂਤ ਇਕੋ ਹਨ। ਡੈਨਮਾਰਕ, ਫ਼ਰਾਂਸ, ਸਕੈਂਡੇਨੇਵੀਆ, ਇਟਲੀ ਅਤੇ ਲਾਤੀਨੀ ਅਮਰੀਕਾ ਆਦਿ ਕਈ ਦੇਸ਼ਾਂ ਵਿਚ ਥੋੜ੍ਹੇ ਬਹੁਤ ਵੱਖਰੇਵੇਂ ਨਾਲ ਕੇਂਦਰਿਤ ਸਿੱਖਿਆ ਪ੍ਰਚਲਿਤ ਹੈ। ਇਸ ਦੇ ਉਲਟ ਸਵਿਟਜ਼ਰਲੈਂਡ ਜਿਹੇ ਦੇਸ਼ਾਂ ਵਿਚ ਵਿਕੇਂਦ੍ਰਿਤ ਸਿੱਖਿਆ ਲਾਗੂ ਹੈ। ਵਿਕੇਂਦ੍ਰਿਤ ਸਿੱਖਿਆ ਪ੍ਰਣਾਲੀ ਵਿਚ ਵੱਖ ਵੱਖ ਰਾਜਾਂ ਦੀਆਂ ਵੱਖ ਵੱਖ ਸਿੱਖਿਆ ਪ੍ਰਣਾਲੀਆਂ ਵਿਚ ਕਈ ਪੱਖਾਂ ਤੋਂ ਮਿਲਦੀਆਂ ਜੁਲਦੀਆਂ ਗੱਲਾਂ ਪਾਈਆਂ ਜਾਂਦੀਆਂ ਹਨ। ਸੰਯੁਕਤ ਰਾਜ ਅਮਰੀਕਾ, ਜਰਮਨੀ ਗਣਤੰਤਰ ਸੰਘ, ਭਾਰਤ, ਕੈਨੇਡਾ ਅਤੇ ਆਸਟ੍ਰੇਲੀਆ ਆਦਿ ਦੇਸ਼ਾਂ ਵਿਚ ਵਿਕੇਂਦ੍ਰਿਤ ਪ੍ਰਣਾਲੀ ਹੈ।

**ਕੇਂਦਰੀ ਅਤੇ ਰਾਜ ਸਰਕਾਰੀ ਸਿੱਖਿਆ ਪ੍ਰਣਾਲੀ**–ਇਹ ਸਿੱਖਿਆ ਦੀ ਤੀਜੀ ਕਿਸਮ ਹੈ ਜਿਸ ਵਿਚ ਸਿੱਖਿਆ ਪ੍ਰਣਾਲੀ ਨੂੰ ਕੇਂਦਰੀ ਤੇ ਸਥਾਨਕ ਸਰਕਾਰਾਂ ਦੋਵੇਂ ਰਲ ਕੇ ਚਲਾਉਂਦੀਆਂ ਹਨ। ਇਸ ਦੀ ਉਦਾਹਰਣ ਇੰਗਲੈਂਡ ਵਿਚ ਹੈ ਜਿਥੇ ਸਿੱਖਿਆ ਸਬੰਧੀ ਕਾਨੂੰਨ ਪਾਰਲੀਮੈਂਟ ਦੁਆਰਾ ਬਣਾਏ ਜਾਂਦੇ ਹਨ ਪਰ ਅਸਲੀ ਪ੍ਰਸ਼ਾਸਨ ਸਥਾਨਕ ਸਰਕਾਰਾਂ ਕਰਦੀਆਂ ਹਨ ਜਾਪਾਨ ਵਿਚ ਵੀ ਇਹੀ ਪ੍ਰਣਾਲੀ ਲਾਗੂ ਹੈ।

**ਗ਼ੈਰ-ਸਰਕਾਰੀ ਸਿੱਖਿਆ ਪ੍ਰਣਾਲੀ**–ਇਨ੍ਹਾਂ ਤਿੰਨਾਂ ਤੋਂ ਇਲਾਵਾ ਕਈ ਦੇਸ਼ਾਂ ਵਿਚ ਗ਼ੈਰ-ਸਰਕਾਰੀ ਸਿੱਖਿਆ ਸੰਸਥਾਵਾਂ ਹਨ ਜਿਨ੍ਹਾਂ ਤੇ ਕਾਨੂੰਨੀ ਪ੍ਰਬੰਧ ਕੇਂਦਰੀ ਸਰਕਾਰ ਦਾ ਹੁੰਦਾ ਹੈ ਪਰ ਉਨ੍ਹਾਂ ਤੇ ਖ਼ਰਚਾ ਸਰਕਾਰ ਨਹੀਂ ਕਰਦੀ ਸਗੋਂ ਇਹ ਸਕੂਲ, ਗਿਰਜਿਆਂ ਜਾਂ ਧਾਰਮਕ ਸੰਸਥਾਵਾਂ ਦੁਆਰਾ ਚਲਾਏ ਜਾਂਦੇ ਹਨ।

**ਰਾਜਸੀ ਪਾਰਟੀ ਤੇ ਨਿਰਧਾਰਤ ਸਿੱਖਿਆ ਪ੍ਰਣਾਲੀ**–ਸਿੱਖਿਆ ਪ੍ਰਣਾਲੀ ਦੀ ਚੌਥੀ ਕਿਸਮ ਉਹ ਹੈ ਜੋ ਰਾਜਨੀਤਕ ਪਾਰਟੀਆਂ ਦੁਆਰਾ ਚਲਾਈ ਜਾਂਦੀ ਹੈ। ਇਹ ਪ੍ਰਣਾਲੀ ਰੂਸ, ਚੀਨ ਅਤੇ ਸਪੇਨ ਆਦਿ ਦੇਸ਼ਾਂ ਵਿਚ ਪ੍ਰਚਲਿਤ ਹੈ।

**ਸੰਪ੍ਰਦਾਈ ਸਿੱਖਿਆ ਪ੍ਰਣਾਲੀ**–ਆਇਰਲੈਂਡ ਪਾਕਿਸਤਾਨ, ਕੈਨੇਡਾ ਤੇ ਸੰਯੁਕਤ ਰਾਜ ਅਮਰੀਕਾ ਦੇ ਕੁਝ ਹਿੱਸਿਆਂ ਵਿਚ ਕਈ ਵੱਖ ਵੱਖ ਫ਼ਿਰਕਿਆਂ ਜਾਂ ਸੰਪ੍ਰਦਾਵਾਂ ਨੇ ਆਪਣੇ ਅਨੁਸਾਰ ਸਿੱਖਿਆ ਪ੍ਰਣਾਲੀਆਂ ਬਣਾਈਆਂ ਹੋਈਆਂ ਹਨ ਜਿਨ੍ਹਾਂ ਦਾ ਵਿਸ਼ੇਸ਼ ਸਬੰਧ ਉਸ ਫ਼ਿਰਕੇ ਨਾਲ ਹੀ ਹੁੰਦਾ ਹੈ।

**ਸਿੱਖਿਆ-ਪ੍ਰਣਾਲੀ ਦੇ ਕਾਰਨ**–ਕਿਸੇ ਵੀ ਸਿੱਖਿਆ-ਪ੍ਰਣਾਲੀ ਨੂੰ ਨਿਸ਼ਚਤ ਕਰਨ ਵਿਚ ਕਈ ਕਾਰਨ ਜਿਵੇਂ, ਜਾਤੀ ਭਾਸ਼ਾ, ਰਾਜਨੀਤਕ ਅਤੇ ਧਾਰਮਕ ਹਾਲਾਤ ਆਦਿ ਕਾਫ਼ੀ ਪ੍ਰਭਾਵ ਪਾਉਂਦੇ ਹਨ।

ਅਮਰੀਕਾ ਵਿਚ ਗੋਰੀ ਤੇ ਕਾਲੀ ਨਸਲਾਂ ਦੇ ਆਧਾਰ ਉੱਤੇ ਅਤੇ ਭਾਰਤ ਵਿਚ ਜਾਤ-ਪਾਤ ਦੇ ਆਧਾਰ ਤੇ ਬਣੀਆਂ ਕਈ ਵੱਖ ਵੱਖ ਸੰਸਥਾਵਾਂ ਹਨ। ਦੱਖਣੀ ਅਫਰੀਕਾ, ਬੈਲਜੀਅਮ, ਰੂਸ, ਚੀਨ, ਕੈਨੇਡਾ, ਇਜ਼ਰਾਈਲ, ਪੀਰੂ ਆਦਿ ਅਜਿਹੇ ਦੇਸ਼ ਹਨ ਜਿਥੇ ਸਿੱਖਿਆ-ਪ੍ਰਣਾਲੀ ਦਾ ਮੂਲ ਆਧਾਰ ਵੱਖ ਵੱਖ ਭਾਸ਼ਾਵਾਂ ਹਨ ਤੇ ਇਥੇ ਅਧਿਆਪਕਾਂ ਨੂੰ ਕਈ ਸਰਕਾਰੀ ਭਾਸ਼ਾਵਾਂ ਇਕੱਠੀਆਂ ਪੜ੍ਹਾਉਣੀਆਂ ਪੈਂਦੀਆਂ ਹਨ ਭਾਰਤ ਵਿਚ ਆਜ਼ਾਦੀ ਤੋਂ 30 ਸਾਲਾਂ ਬਾਅਦ ਤਕ ਵੀ ਸਿੱਖਿਆ ਦੇ ਮਾਧਿਅਮ ਸਬੰਧੀ ਰਾਸ਼ਟਰੀ ਭਾਸ਼ਾ ਹਿੰਦੀ, ਅੰਗਰੇਜ਼ੀ ਅਤੇ ਹੋਰ ਸਥਾਨਕ ਭਾਸ਼ਾਵਾਂ ਵਿਚਕਾਰ ਕਾਫ਼ੀ ਝਗੜਾ ਚਲਦਾ ਰਿਹਾ ਹੈ।

ਜਾਤੀ ਤੇ ਭਾਸ਼ਾ ਤੋਂ ਇਲਾਵਾ ਰਾਜਨੀਤਕ ਹਾਲਤਾਂ ਦਾ ਵੀ ਸਿੱਖਿਆ-ਪ੍ਰਣਾਲੀ ਤੇ ਪ੍ਰਭਾਵ ਪੈਂਦਾ ਹੈ ਜਿਵੇਂ ਨਾਜ਼ੀ ਜਰਮਨੀ ਵਿਚ ਯਹੂਦੀ ਅਤੇ ਗ਼ੈਰ ਆਰੀਅਨਾਂ ( Non Aryans) ਨੂੰ ਸਿੱਖਿਆ ਪ੍ਰਾਪਤੀ ਦਾ ਕੋਈ ਅਧਿਕਾਰ ਨਹੀਂ ਸੀ। ਰੂਸ ਵਿਚ ਧਾਰਮਕ ਸਿੱਖਿਆ ਤੇ ਪਾਬੰਦੀ ਹੈ। ਇਸ ਤੋਂ ਉਲਟ ਸਵੀਡਨ ਜਿਹੇ ਗਣਤੰਤਰੀ ਦੇਸ਼ਾਂ ਵਿਚ ਸਾਰਿਆਂ ਨੂੰ ਵੱਧ ਤੋਂ ਵੱਧ ਸਿੱਖਿਆ ਪ੍ਰਾਪਤ ਕਰਨ ਦੇ ਅਧਿਕਾਰ ਅਤੇ ਮੌਕੇ ਹਨ। ਧਾਰਮਕ ਅਤੇ ਹੋਰ ਕਾਰਨਾਂ ਦਾ ਸਿੱਖਿਆ ਪ੍ਰਣਾਲੀ ਤੇ ਪ੍ਰਭਾਵ, ਪੱਛਮੀ ਜਰਮਨੀ, ਸਪੇਨ, ਇਟਲੀ, ਇੰਗਲੈਂਡ, ਡੈਨਮਾਰਕ ਅਤੇ ਨਾਰਵੇ ਜਿਹੇ ਦੇਸ਼ਾਂ ਵਿਚ ਪ੍ਰਤੱਖ ਹੈ ਜਿਥੇ ਧਰਮ-ਸ਼ਾਸਤਰ ਦਾ ਅਧਿਐਨ ਸਕੂਲ ਪਾਠ-ਕ੍ਰਮ ਦਾ ਜ਼ਰੂਰੀ ਵਿਸ਼ਾ ਹੈ। ਪਰ ਫ਼ਰਾਂਸ ਵਿਚ 19 ਵੀਂ ਸਦੀ ਤੋਂ ਬਾਅਦ ਸਕੂਲਾਂ ਵਿਚ ਧਰਮ ਸ਼ਾਸਤਰ ਦਾ ਵਿਸ਼ਾ ਨਹੀਂ ਪੜ੍ਹਾਇਆ ਜਾਂਦਾ। ਇਸੇ ਤਰ੍ਹਾਂ ਰੂਸੀ ਸਕੂਲਾਂ ਵਿਚ ਧਰਮ ਸ਼ਾਸਤਰ ਦਾ ਅਧਿਐਨ ਇਕ ਸੰਵਿਧਾਨਕ ਬੰਧਨ ਹੈ। ਅਮਰੀਕਾ ਵਰਗੇ ਦੇਸ਼ਾਂ ਵਿਚ ਵੀ ਸਿੱਖਿਆ ਦੀ ਦੂਹਰੀ ਪ੍ਰਣਾਲੀ ਹੈ। ਇਕ ਧਰਮ ਨਿਰਪੇਖ ਹੈ ਜਿਸ ਦੀ ਜਨਤਾ ਦੁਆਰਾ ਹਿਮਾਇਤ ਕੀਤੀ ਜਾਂਦੀ ਹੈ। ਦੂਸਰੀ ਧਾਰਮਕ ਹੈ ਤੇ ਗਿਰਜਿਆਂ ਦੁਆਰਾ ਪ੍ਰਾਈਵੇਟ ਤੌਰ ਤੇ ਦਿੱਤੀ ਜਾਂਦੀ ਹੈ।

**ਪ੍ਰਵਿਰਤੀ ਅਤੇ ਭਵਿੱਖ**–ਜੇਕਰ ਸੰਸਾਰ ਦੀ ਸਿੱਖਿਆ ਪ੍ਰਣਾਲੀ ਨੂੰ ਸਮੁੱਚੇ ਰੂਪ ਵਿਚ ਵੇਖਿਆ ਜਾਵੇ ਤਾਂ ਇਸ ਵਿਚ ਕਈ ਪ੍ਰਵਿਰਤੀਆਂ ਅਤੇ ਪਰਿਵਰਤਨ ਸਾਫ਼ ਨਜ਼ਰ ਆਉਂਦੇ ਹਨ। ਇਨ੍ਹਾਂ ਵਿਚੋਂ ਅੰਤਰਰਾਸ਼ਟਰੀ ਦਿਲਚਸਪੀ ਦੀ ਪ੍ਰਮੁੱਖ ਪ੍ਰਵਿਰਤੀ ਉੱਨਤਸ਼ੀਲ ਦੇਸ਼ਾਂ ਦਾ ਆਧੁਨਿਕਰਨ ਅਤੇ ਵਿਕਾਸ ਹੈ, ਜੋ ਬਹੁਤਾ ਕਰਕੇ ਉੱਨਤ, ਉਦਯੋਗਿਕ ਦੇਸ਼ਾਂ ਅਤੇ ਅੰਤਰਰਾਸ਼ਟਰੀ, ਅੱਧ-ਸਰਕਾਰੀ ਤੇ ਗ਼ੈਰ ਸਰਕਾਰੀ ਸੰਸਥਾਵਾਂ ਅਤੇ ਉੱਚ ਸਿੱਖਿਆ ਸੰਸਥਾਵਾਂ ਆਦਿ ਤੋਂ ਪ੍ਰਭਾਵਤ ਹੈ। ਇਸ ਪੱਖ ਤੋਂ ਘੱਟ ਉੱਨਤਸ਼ੀਲ ਦੇਸ਼ਾਂ ਦੀਆਂ ਕੁਝ ਖ਼ਾਸ ਔਕੜਾਂ ਹਨ ਜੋ ਇਕ ਦਮ ਨਹੀਂ ਸੁਲਝਾਈਆਂ ਜਾ ਸਕਦੀਆਂ ਜਿਵੇਂ ਕਿ ਚੰਗੇ ਪੜ੍ਹੇ ਲਿਖੇ ਬੰਦਿਆਂ ਦਾ ਚੰਗੀਆਂ ਆਰਥਕ ਸਹੂਲਤਾਂ ਅਤੇ ਚੰਗੀਆਂ ਸਮਾਜਕ ਹਾਲਤਾਂ ਕਰਕੇ ਉੱਨਤਸ਼ੀਲ ਦੇਸ਼ਾਂ ਵਿਚ ਚਲੇ ਜਾਣਾ। ਇਸ ਤਰ੍ਹਾਂ ਪਛੜੇ ਹੋਏ ਦੇਸ਼ ਸਿੱਖਿਆ ਵਿਚ ਹੋਰ ਪਿਛੇ ਰਹਿ ਜਾਂਦੇ ਹਨ। ਦੂਜੀ ਸਮੱਸਿਆ ਜੋ ਉੱਨਤਸ਼ੀਲ ਦੇਸ਼ਾਂ ਵਿਚ ਦਿਨੋ ਦਿਨ ਵੱਧ ਰਹੀ ਹੈ ਅਤੇ ਖ਼ਾਸ ਕਰਕੇ ਉਦਯੋਗਿਕ ਦੇਸ਼ਾਂ ਵਿਚ ਉਹ ਹੈ ਵਿਗਿਆਨਕ ਸਿੱਖਿਆ ਦੀ ਤਰੱਕੀ। ਇਨ੍ਹਾਂ ਦੇਸ਼ਾਂ ਵਿਚ ਸਮਾਜਕ ਵਿਸ਼ਿਆਂ ਦੀ ਥਾਂ ਵਿਗਿਆਨਕ ਵਿਸ਼ਿਆਂ ਨੇ ਹੀ ਲੈ ਲਈ ਹੈ। ਨਤੀਜੇ ਵਜੋਂ ਨੌਜਵਾਨ ਲੋਕਾਂ ਦਾ ਵਿਵਹਾਰ ਨੈਤਿਕ ਪੱਧਰ ਤੋਂ ਡਿਗ ਗਿਆ ਅਤੇ ਸਥਾਨਕ, ਰਾਸ਼ਟਰੀ ਤੇ ਅੰਤਰ ਰਾਸ਼ਟਰੀ ਪੱਧਰ ਤੇ ਅਹਿੰਸਾ ਦੀ ਦਰ ਵੱਧ ਗਈ।

ਸਿੱਖਿਆ ਪ੍ਰਣਾਲੀ ਦੀ ਇਕ ਹੋਰ ਆਧੁਨਿਕ ਪ੍ਰਵਿਰਤੀ ਨਰਸਰੀ ਸਿੱਖਿਆ ( Pre school Education ) ਹੈ ਜੋ ਕਾਫ਼ੀ ਹੱਦ ਤਕ ਸੰਸਾਰ ਦੇ ਬਹੁਤ ਸਾਰੇ ਦੇਸ਼ਾਂ ਵਿਚ ਵੱਧ ਰਹੀ ਹੈ। ਕਿਉਂਕਿ ਔਰਤਾਂ ਦੇ ਘਰੋਂ ਬਾਹਰ ਕਿੱਤਿਆਂ ਨੂੰ ਅਪਨਾਉਣ ਕਰਕੇ ਬੱਚਿਆਂ ਦਾ ਛੋਟੀ ਉਮਰ ਤੋਂ ਸਿੱਖਿਆ ਸੰਸਥਾਵਾਂ ਵਿਚ ਭੇਜਣਾ ਜ਼ਰੂਰੀ ਮਹਿਸੂਸ ਕੀਤਾ ਜਾਂਦਾ ਹੈ।

ਆਧੁਨਿਕ ਯੁੱਗ ਵਿਚ ਸਿੱਖਿਆ ਦੇਣ ਦੇ ਸਾਧਨਾਂ ਵਿਚ ਵਿਸ਼ੇਸ਼ ਤਬਦੀਲੀ ਵੇਖਣ ਵਿਚ ਆਉਂਦੀ ਹੈ। ਰੇਡੀਉ, ਟੈਲੀਵਿਜ਼ਨ, ਪ੍ਰੋਜੈਕਟਰ, ਟੇਪ ਰਿਕਾਰਡਰ, ਸਕਰੀਨਾਂ, ਫ਼ਿਲਮਾਂ, ਕੰਪਿਊਟਰਜ਼ ਅਤੇ ਹੋਰ ਬਹੁਤ ਸਾਰੇ ਤਕਨੀਕੀ ਸਾਧਨਾਂ ਦੇ ਵਿਕਾਸ ਨਾਲ ਸਿੱਖਿਆ ਦਾ ਵੱਡੀ ਪੱਧਰ ਤੇ ਵਿਸਥਾਰ ਹੋਇਆ। ਭਵਿੱਖ ਵਿਚ ਇਨ੍ਹਾਂ ਦੀ ਆਮ ਵਰਤੋਂ ਦੀ ਸੰਭਾਵਨਾ ਹੋਰ ਜ਼ਿਆਦਾ ਹੈ।

**ਸਿੱਖਿਆ ਦਰਸ਼ਨ**–ਸਿੱਖਿਆ ਦਰਸ਼ਨ ਆਪਣੇ ਆਪ ਵਿਚ ਇਕ ਮਹੱਤਵਪੂਰਨ ਵਿਸ਼ਾ ਹੈ ਜਿਸ ਵਿਚ ਸਿੱਖਿਆ ਸਬੰਧੀ ਕਿਸੇ ਸਵਾਲ, ਵਿਸ਼ੇ ਜਾਂ ਸਮੱਸਿਆ ਨੂੰ ਦਾਰਸ਼ਨਿਕ ਢੰਗਾਂ ਨਾਲ ਸੁਲਝਾਉਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਇਨ੍ਹਾਂ ਢੰਗਾਂ ਦੇ ਵਿਸ਼ੇਸ਼ ਲੱਛਣ ਤਰਕ ਭਰਪੂਰ ਸੋਚਣੀ ਹੈ ਜੋ ਸਪਸ਼ਟ, ਸਿਲਸਿਲੇਵਾਰ ਅਤੇ ਸੰਭਾਵਨਾ ਭਰੀ ਹੁੰਦੀ ਹੈ।

ਸਿੱਖਿਆ ਦਰਸ਼ਨ ਦਾ ਵਿਸ਼ੇਸ਼ ਸਬੰਧ ਗਿਆਨ ਅਤੇ ਸਿਧਾਂਤ ਨੂੰ ਲਾਗੂ ਕਰਨ ਨਾਲ ਹੈ। ਬਹੁਤ ਸਾਰੇ ਸਿੱਖਿਆ ਸ਼ਾਸਤਰੀ, ਸਿਧਾਂਤ ਤੇ ਆਪਸੀ ਸਬੰਧਾਂ ਦੇ ਨਾਲ ਨਾਲ ਦਰਸ਼ਨ ਸ਼ਾਸਤਰ ਤੇ ਹੋਰ ਵਿਸ਼ਿਆਂ ਦੇ ਆਪਸੀ ਸਬੰਧਾਂ ਦੇ ਵਿਚ ਵੀ ਦਿਲਚਸਪੀ ਰਖਦੇ ਹਨ ਤਾਂ ਜੋ ਸਿੱਖਿਆ ਸਮੱਸਿਆਵਾਂ ਅਤੇ ਸਿੱਖਿਆ ਨਾਲ ਸਬੰਧਤ ਵਿਸ਼ਿਆਂ ਤੇ ਚਾਨਣਾ ਪਾਇਆ ਜਾ ਸਕੇ। ਸਿੱਖਿਆ ਨੂੰ ਇਕ ਸਮਾਜਕ ਪ੍ਰਕ੍ਰਿਆ ਹੈ ਤੇ ਸਿਧਾਂਤ ਹਮੇਸ਼ਾ ਸਮਾਜ ਦੇ ਸਾਂਸਕ੍ਰਿਤਕ ਢਾਂਚਿਆਂ ਅਤੇ ਸਮਾਜਕ ਪਰਿਸਥਿਤੀਆਂ ਤੋਂ ਪ੍ਰਭਾਵਤ ਹੁੰਦੇ ਰਹੇ ਹਨ। ਇਨ੍ਹਾਂ ਵਿਚ ਵਿਦਵਾਨਾਂ ਦੇ ਆਪਣੇ ਨਿੱਜੀ ਦਾਰਸ਼ਨਿਕ ਵਿਚਾਰ ਜਿਵੇਂ ਆਦਰਸ਼ਵਾਦ, ਧਾਰਮਕ, ਪ੍ਰਕ੍ਰਿਤਿਕਵਾਦ, ਪਦਾਰਥਵਾਦ ਆਦਿ ਪ੍ਰਗਟਾਏ ਹੁੰਦੇ ਹਨ। ਇਨ੍ਹਾਂ ਉੱਤੇ ਸ਼੍ਰੇਣੀ, ਸੰਗਠਨ, ਸਮਾਜਕ, ਰਾਜਨੀਤਕ ਮੰਤਵਾਂ ਅਤੇ ਸਮਾਜਕ ਅਰਥਚਾਰੇ ਦਾ ਵੀ ਪ੍ਰਭਾਵ ਹੁੰਦਾ ਹੈ। ਇਹ ਨੌਜਵਾਨਾਂ ਅਤੇ ਬੱਚਿਆਂ ਪ੍ਰਤਿ ਚੰਗੇਰੇ ਜੀਵਨ ਦਾ ਸੰਕਲਪ ਪੇਸ਼ ਕਰਦੇ ਹਨ। ਵੱਖ ਵੱਖ ਸਮਿਆਂ ਤੇ ਵਿਦਵਾਨਾਂ ਦੁਆਰਾ ਦਿੱਤੇ ਸਿੱਖਿਆ ਸਿਧਾਂਤ ਇਸ ਪ੍ਰਕਾਰ ਹਨ :—

ਪੱਛਮੀ ਸਿੱਖਿਆ ਦਾ ਇਤਿਹਾਸ ਅਫ਼ਲਾਤੂਨ (427-347 ਈ.ਪੂ.) ਅਤੇ ਅਰਸਤੂ (384-322 ਈ. ਪੂ.) ਤੋਂ ਆਰੰਭ ਹੋਇਆ ਮੰਨਿਆ ਜਾਂਦਾ ਹੈ। ਇਨ੍ਹਾਂ ਨੇ ਚੰਗੇ ਰਾਜ ਦੇ ਲੱਛਣ; ਰਾਜ ਤੇ ਵਿਅਕਤੀ ਦੇ ਪਰਸਪਰ ਸਬੰਧ, ਨੇਤਾਵਾਂ ਦੀ ਚੋਣ ਤੇ ਸਿਖਲਾਈ; ਵਿਅਕਤੀ ਦੇ ਲੱਛਣ (ਸੁਭਾਉ) ਤੇ ਸਿੱਖਿਆ ਦਾ ਕੰਟਰੋਲ-ਪਬਲਿਕ ਤੇ ਪ੍ਰਾਈਵੇਟ ਸਕੂਲ; ਸਿੱਖਿਆ ਪ੍ਰਕ੍ਰਿਆ ਕਦੋਂ ਸ਼ੁਰੂ ਕੀਤੀ ਜਾਵੇ; ਚਰਿਤਰ ਸਿਖਲਾਈ, ਨਾਗਰਿਕਤਾ ਲਈ ਸਿੱਖਿਆ ਅਤੇ ਚੰਗੇ ਜੀਵਨ ਦਾ ਮਤਲਬ ਆਦਿ ਵਿਸ਼ਿਆਂ ਤੇ ਆਪਣੇ ਵਿਚਾਰ ਪ੍ਰਗਟ ਕੀਤੇ। ਉਪਰੋਕਤ ਵਿਸ਼ਿਆਂ ਵਿਚੋਂ ਬਹੁਤਿਆਂ ਤੇ ਇਨ੍ਹਾਂ ਦੋਹਾਂ ਵਿਦਵਾਨਾਂ ਦੇ ਵਿਚਾਰ ਮਿਲਦੇ ਸਨ। ਅਫ਼ਲਾਤੂਨ ਦੀ ਮਸ਼ਹੂਰ ਪੁਸਤਕ "ਦੀ ਰਿਪਬਲਿਕ" (The Republic) ਸਿੱਖਿਆ ਦੇ ਮੁੱਢਲੇ ਸਿਧਾਂਤਾਂ ਦੀ ਸਭ ਤੋਂ ਪਹਿਲੀ ਪੁਸਤਕ ਹੈ ਜਿਸ ਵਿਚ ਸਥਿਰ ਅਤੇ ਸੰਗਠਤ ਰਾਜ ਬਾਰੇ ਆਪਣੇ ਵਿਚਾਰ ਦੱਸੇ ਹਨ ਅਤੇ ਬੱਚਿਆਂ ਦੀ ਸਿੱਖਿਆ ਅਤੇ ਪਾਲਣ-ਪੋਸ਼ਣ ਨੂੰ ਰਾਜ ਦੀ ਜ਼ਿੰਮੇਵਾਰੀ ਦਸਿਆ ਹੈ। ਪਲੇਟੋ ਦਾ ਵਿਚਾਰ ਸੀ ਕਿ ਬੁਧੀਜੀਵੀ ਮਰਦ ਜਾਂ ਔਰਤਾਂ, ਸਿੱਖਿਆ ਪ੍ਰਾਪਤ ਕਰਨ ਅਤੇ ਰਾਜ ਦੇ ਰਖਵਾਲੇ ਹੋਣ। ਉਮਰ ਦੇ ਲਿਹਾਜ਼ ਨਾਲ ਬੱਚਿਆਂ ਨੂੰ ਜਿਹੋ ਜਿਹੀ ਸਿੱਖਿਆ ਦੇਣੀ ਚਾਹੀਦੀ ਹੈ, ਬਾਰੇ ਵੀ ਇਸਨੇ ਆਪਣੇ ਵਿਚਾਰ

ਪ੍ਰਗਟ ਕੀਤੇ ਹਨ। ਉੱਚ ਬੁੱਧੀ ਵਾਲੇ ਵਿਦਿਆਰਥੀਆਂ ਨੂੰ ਸਰਕਾਰੀ ਨੌਕਰੀਆਂ ਤੇ ਲਾਕੇ ਜੀਵਨ ਦਰਸ਼ਨ ਦੇ ਅਧਿਐਨ ਲਈ ਪ੍ਰੇਰਿਆ ਜਾਵੇ ਤਾਂ ਜੋ ਉਹ ਦੂਸਰੇ ਵਿਅਕਤੀਆਂ ਨੂੰ ਚੰਗੇਰੇ ਜੀਵਨ ਬਾਰੇ ਦਸ ਸਕਣ, ਰਾਜਨੀਤਕ ਦ੍ਰਿਸ਼ਟੀਕੋਣ ਤੋਂ ਅਫਲਾਤੂਨ ਨਾਲੋਂ ਅਰਸਤੂ ਵਧੇਰੇ ਮਹੱਤਤਾ ਰਖਦਾ ਹੈ। ਅਰਸਤੂ ਮਨੁੱਖ ਨੂੰ ਰਾਜਨੀਤਕ ਵਿਅਕਤੀ ਮੰਨ ਕੇ ਚੰਗੇਰੇ ਅਭਿਆਸ ਲਈ ਸਿੱਖਿਆ ਨੂੰ ਹੀ ਮੁਖ ਸਾਧਨ ਮੰਨਦਾ ਹੈ। ਅਰਸਤੂ ਨੇ ਇਹ ਤਾਂ ਮੰਨਿਆ ਹੈ ਕਿ ਸਿੱਖਿਆ ਤੋਂ ਮਾਨਸਕ ਉੱਨਤੀ (ਰਾਜਯਸ਼) ਅਤੇ ਸਮੇਂ ਦਾ ਸਦਉਪਯੋਗ ਹੁੰਦਾ ਹੈ ਪਰ ਅਫਲਾਤੂਨ ਵਾਂਗ ਅਤੇ ਦਾਰਸ਼ਨਿਕ ਸਿੱਖਿਆ ਵੱਲ ਉਸਨੇ ਬਹੁਤ ਧਿਆਨ ਨਹੀਂ ਦਿੱਤਾ ਪਰ ਫਿਰ ਵੀ ਅਫਲਾਤੂਨ ਵਾਂਗ ਅਰਸਤੂ ਵੀ ਰਾਜ ਦਾ ਹੀ ਪੂਰਾ ਕੰਟਰੋਲ ਸਿੱਖਿਆ ਉੱਤੇ ਮੰਨਦਾ ਹੈ।

ਮਧਯੁੱਗ ਵਿਚ ਯੂਰਪ ਵਿਚ ਦੇਵਪੂਜਾ ਦੀ ਪ੍ਰਧਾਨਤਾ ਸੀ। ਸੰਤ ਅਗਸਤੀਨ ਨੇ ਅਲੌਕਿਕ ਸੰਦੇਸ਼ ਦਿੱਤਾ ਅਤੇ ਟਾਮਸ ਐਕਵੀਨਸ ਨੇ ਸਨਾਤਨੀ ਅਤੇ ਕੁਦਰਤੀ ਨਿਯਮਾਂ ਦਾ ਨਾਅਰਾ ਲਾਇਆ। ਮਧਯੁੱਗ ਦੇ ਅੰਤਲੇ ਸਮੇਂ ਵਿਚ ਆਕਸਫੋਰਡ, ਕੈਂਬਰਿਜ ਅਤੇ ਪੈਰਿਸ ਯੂਨੀਵਰਸਿਟੀਆਂ ਦੀ ਸਥਾਪਨਾ ਹੋਈ ਅਤੇ ਉਨ੍ਹਾਂ ਵਿਚ ਵੀ ਸ਼ੁਰੂ ਵਿਚ ਧਰਮ-ਸ਼ਾਸਤਰ ਦੇ ਅਧਿਐਨ ਤੇ ਹੀ ਜ਼ੋਰ ਦਿੱਤਾ ਗਿਆ ਹੈ। ਭਾਰਤ ਵਿਚ ਵੀ ਮਧਯੁਗ ਵਿਚ ਸ਼ੰਕਰ, ਰਾਮਾਨੁਜ, ਬਲਭ ਆਦਿ ਨੇ ਗਿਆਨ, ਭਗਤੀ ਅਤੇ ਵੈਰਾਗ ਦਾ ਹੀ ਸੰਦੇਸ਼ ਦਿੱਤਾ।

ਮਧਯੁੱਗ ਦਾ ਅੰਤ ਹੋਣ ਤੇ ਪੁਨਰ ਜਾਗ੍ਰਤੀ ਅੰਦੋਲਨ ਨਾਲ ਪ੍ਰਕ੍ਰਿਤੀਵਾਦ ਅਤੇ ਮਾਨਵਵਾਦ ਦਾ ਜ਼ੋਰ ਵਧਿਆ। ਦਾਂਤੇ ਅਤੇ ਨਿਕੋਲਾਸ ਜਿਹੇ ਦੈਵੀ ਚਿੰਤਕ ਅਧਿਆਤਮਕਵਾਦ ਦੇ ਸਮਰਥਕ ਸਨ। ਇਰੈਸਮਸ, ਮੋਰ ਅਤੇ ਮਿਲਟਨ ਨੇ ਮਾਨਵਵਾਦ ਵੱਲ ਧਿਆਨ ਦਿੱਤਾ। ਕੇਪਲਰ, ਗਲੈਲੀਓ ਅਤੇ ਨਿਊਟਨ ਨੇ ਭੌਤਿਕ ਵਿਗਿਆਨ ਦਾ ਵਿਕਾਸ ਕਰਕੇ ਕ੍ਰਾਂਤੀਕਾਰੀ ਵਿਗਿਆਨਕ ਦ੍ਰਿਸ਼ਟੀਕੋਣ ਦਿੱਤਾ। ਬੇਕਨ, ਡੇਕਾਰਟੇ ਅਤੇ ਲਾਇਬਨਿਤਸ ਨੇ ਗਿਆਨ ਨੂੰ ਸ਼ਕਤੀ ਦਾਤਾ ਮੰਨਿਆ। ਲਾਕ ਨੇ ਅਭਿਆਸ ਦੁਆਰਾ ਚਰਿਤ੍ਰ ਵਿਕਾਸ ਤੇ ਜ਼ੋਰ ਦਿੱਤਾ। ਰੂਸੋ ਨੇ ਪੂੰਜੀਵਾਦ, ਸਭਿਅਤਾ ਅਤੇ ਬੁੱਧੀਵਾਦ ਦਾ ਖੰਡਨ ਕਰਕੇ ਪ੍ਰਕ੍ਰਿਤੀਵਾਦ ਅਤੇ ਸ਼ਿਸ਼ੂ ਸਿੱਖਿਆ ਤੇ ਜ਼ੋਰ ਦਿੱਤਾ ਪਰ ਉਸ ਦੀ ਪੁਸਤਕ 'ਏਮਿਲੀ' (Emile) ਵਿਚ ਦਾਰਸ਼ਨਿਕ ਸਿੱਖਿਆ ਬਾਰੇ ਕੋਈ ਜ਼ਿਕਰ ਨਹੀਂ ਹੈ। ਪੇਸਟਾਲਾਜ਼ੀ ਨੇ ਸਿੱਖਿਆ ਵਿਚ ਮਨੋਵਿਗਿਆਨ ਦੇ ਮਹੱਤਵ ਨੂੰ ਸਵੀਕਾਰ ਕਰਕੇ ਬੱਚਿਆਂ ਦੇ ਸੰਪੂਰਨ ਵਿਕਾਸ ਤੇ ਜ਼ੋਰ ਦਿੱਤਾ। ਇਸੇ ਤਰ੍ਹਾਂ ਫਰੋਬੈਲ ਨੇ ਕਿੰਡਰਗਾਰਟਨ ਵਿਧੀ ਚਾਲੂ ਕੀਤੀ।

ਹੀਗਲ ਸਿੱਖਿਆ ਦੇ ਅਧਿਆਤਮਕ ਮੰਤਵ ਨੂੰ ਸਵੀਕਾਰ ਕਰਦਾ ਹੈ। ਉਸ ਅਨੁਸਾਰ ਸਿੱਖਿਆ ਦਾ ਪ੍ਰਬੰਧ ਸਰਕਾਰ ਦੇ ਥਾਂ ਸਮਾਜ ਦੇ ਹੱਥ ਵਿਚ ਹੋਣਾ ਚਾਹੀਦਾ ਹੈ। ਪਰ ਫਿਰ ਵੀ ਉਸਨੇ ਸਿੱਖਿਆ ਦੀ ਪੂਰਨ ਸੁਤੰਤਰਤਾ ਤੇ ਜ਼ੋਰ ਨਹੀਂ ਦਿੱਤਾ। ਜਾਨ ਡਿਊਈ ਪ੍ਰਕ੍ਰਿਤੀਵਾਦੀ ਅਤੇ ਵਿਵਹਾਰ-ਵਾਦੀ ਵਿਚਾਰਾਂ ਦਾ ਸਮਰਥਕ ਸੀ। ਉਸ ਅਨੁਸਾਰ ਸਿੱਖਿਆ ਅਤੇ ਜੀਵਨ ਦਾ ਬਹੁਤ ਨਜ਼ਦੀਕੀ ਰਿਸ਼ਤਾ ਹੈ। ਈਸ਼ਵਰਵਾਦ, ਆਤਮਵਾਦ ਜਾਂ ਅਨੁਸ਼ਾਸਨ ਨੂੰ ਲੋਕਾਂ ਤੇ ਮੜ੍ਹਨਾ ਉਸ ਨੂੰ ਪਸੰਦ ਨਹੀਂ ਸੀ। ਉਸ ਅਨੁਸਾਰ ਸਿੱਖਿਆ ਬਹੁਤ ਦਿਲਚਸਪ ਅਤੇ ਵਿਅਕਤੀ ਦੀਆਂ ਪ੍ਰਵਿਰਤੀਆਂ ਨੂੰ ਤ੍ਰਿਪਤ ਕਰਨ ਵਾਲੀ ਹੋਣੀ ਚਾਹੀਦੀ ਹੈ ਤਾਂ ਜੋ ਉਸ ਉੱਤੇ ਬਾਹਰੀ ਅਨੁਸ਼ਾਸਨ ਲਾਗੂ ਕਰਨ ਦੀ ਜ਼ਰੂਰਤ ਹੀ ਨਾ ਪਵੇ। ਵਾਈਟ ਹੈਡ (White Head) ਸਿੱਖਿਆ ਦੁਆਰਾ ਨਿਰੰਤਰ ਚੇਤਨੰਤਾ, ਸਿਰਜਨਾਤਮਕਤਾ, ਜੀਵਨ ਉਤਸ਼ਾਹ ਅਤੇ ਹੌਸਲਾ ਅਫ਼ਜ਼ਾਈ ਆਦਿ ਦਾ ਸੰਚਾਰ ਚਾਹੁੰਦਾ ਹੈ। ਬਰਟ੍ਰੈਂਡ ਰਸਲ ਅਨੁਸਾਰ ਸਿੱਖਿਆ ਕੇਵਲ ਤੱਥ ਸੰਗ੍ਰਿਹ ਨਾ ਹੁੰਦਿਆਂ ਹੋਇਆਂ ਇਕ ਅਜਿਹੀ ਪ੍ਰਕ੍ਰਿਆ ਹੈ ਜਿਸ ਨਾਲ ਮਾਨਵ ਸਮਾਜ ਅਤੇ ਸੰਸਾਰ ਵਿਚ ਆਪਣਾ ਅਸਲੀ ਸਥਾਨ ਸਮਝ ਸਕਦਾ ਹੈ। ਉਸ ਅਨੁਸਾਰ ਸਿੱਖਿਆ ਰਾਜ ਅਤੇ ਚਰਚ (ਧਰਮ) ਦੇ ਪ੍ਰਭਾਵਾਂ ਤੋਂ ਵਿਮੁਕਤ ਰਹਿਣੀ ਚਾਹੀਦੀ ਹੈ। ਰਸਲ ਦੀ ਸਭ ਤੋਂ ਵੱਡੀ ਵਡਿਆਈ ਸਿੱਖਿਆ ਵਿਚ ਸੁਤੰਤਰ ਅਤੇ ਵਿਗਿਆਨਕ ਦ੍ਰਿਸ਼ਟੀਕੋਣ ਦਾ ਸਮਰਥਨ ਕਰਨ ਵਿਚ ਹੈ।

ਸੰਸਲਿਸ਼ਟ ਅਤੇ ਪੂਰਨ ਸਿੱਖਿਆ (integral and complete education) ਉਹੀ ਕਹੀ ਜਾ ਸਕਦੀ ਹੈ ਜੋ ਵਿਅਕਤੀਆਂ ਨੂੰ ਆਰਥਿਕ ਤੌਰ ਤੇ ਤ੍ਰਿਪਤ ਕਰੇ ਅਤੇ ਬੌਧਿਕ, ਨੈਤਿਕ ਅਤੇ ਅਧਿਆਤਮਕ ਆਦਰਸ਼ਾਂ ਤੋਂ ਵੀ ਜਾਣੂ ਕਰਵਾਏ। ਇਸ ਲਈ ਸਰੀਰਕ ਅਤੇ ਕੋਮਲ-ਕਲਾਵਾਂ ਦੀ ਸਿੱਖਿਆ ਦੇਣੀ ਵੀ ਜ਼ਰੂਰੀ ਹੈ। ਸਾਹਿਤ ਦਾ ਮੰਤਵ ਸੋਹਜਮਈ ਆਨੰਦ ਦੀ ਪ੍ਰਾਪਤੀ ਅਤੇ ਚਰਿਤਰ ਨਿਰਮਾਣ ਹੈ। ਇਸ ਲਈ ਨੈਤਿਕ ਸਿੱਖਿਆ ਸ਼ੁਰੂ ਵਿਚ ਹੀ ਮਿਲਣੀ ਚਾਹੀਦੀ ਹੈ, ਤੇ ਇਸ ਮੰਤਵ ਲਈ ਧਾਰਮਕ ਪੁਸਤਕਾਂ ਦੇ ਚੁਣੇ ਹੋਏ ਹਿੱਸਿਆਂ ਦੀ ਸਿੱਖਿਆ ਦੇਣੀ ਚਾਹੀਦੀ ਹੈ। ਆਧੁਨਿਕ ਸਭਿਅਤਾ ਵਿਗਿਆਨਕ ਅਤੇ ਮਸ਼ੀਨੀ ਸਭਿਅਤਾ ਹੈ ਇਸ ਲਈ ਅੱਜ ਕੋਈ ਵੀ ਦੇਸ਼ ਉਦਯੋਗਕ ਅਤੇ ਵਿਗਿਆਨਕ ਗਿਆਨ ਤੋਂ ਬਿਨ੍ਹਾਂ ਉੱਨਤੀ ਨਹੀਂ ਕਰ ਸਕਦਾ ਅਤੇ ਨਾ ਹੀ ਆਪਣੇ ਨਾਗਰਿਕਾਂ ਦਾ ਜੀਵਨ ਪੱਧਰ ਉੱਚਾ ਚੁਕ ਸਕਦਾ ਹੈ। ਇਸੇ ਲਈ ਡਾਰਵਿਨ, ਹਕਸਲੇ, ਸਪੈਂਸਰ ਆਦਿ ਨੇ ਵੀ ਵਿਗਿਆਨਕ ਸਿੱਖਿਆ ਦੀ ਸਿਫ਼ਾਰਸ਼ ਕੀਤੀ ਹੈ। ਮਨੁੱਖ ਆਪਣੇ ਆਪ ਇਕ ਸੰਪੂਰਨ ਇਕਾਈ ਹੈ। ਮਨੁੱਖ, ਸ਼ਰੀਰ, ਮਨ, ਬੁੱਧੀ, ਆਚਰਨ ਅਤੇ ਆਤਮਾ ਦਾ ਸੁਮੇਲ ਹੈ। ਕੇਵਲ ਰੋਟੀ ਦੀ ਪ੍ਰਾਪਤੀ, ਸਮਾਜਕ ਬਰਾਬਰੀ, ਚੰਗੀ ਸ਼ਖਸ਼ੀਅਤ ਪੈਦਾ ਕਰਨਾ ਹੀ ਸਿੱਖਿਆ ਦਾ ਮੰਤਵ ਨਹੀਂ ਸਗੋਂ ਮਨੁੱਖ ਦਾ ਸਰਵਪੱਖੀ ਵਿਕਾਸ ਅਤੇ ਪੂਰਨਤਾ ਦੀ ਪ੍ਰਾਪਤੀ ਹੀ ਸਮੁੱਚੀ ਸਿੱਖਿਆ ਦਾ ਉਦੇਸ਼ ਹੈ।

ਹ. ਪੁ.—ਐਨ. ਬ੍ਰਿ. ਮੈ.; ਇ. ਐਨ. ਸੋ. ਸ.; ਐਨ. ਅਮੇ.

**ਸਿੰਗ** : ਇਹ ਇਕ ਹੱਡੀ ਵਰਗਾ ਵਾਧਾ ਹੈ ਜੋ ਇਕ ਜੋੜੇ ਦੇ ਰੂਪ ਵਿਚ ਖੁਰਾਂ ਵਾਲੇ ਜਾਨਵਰਾਂ ਦੇ ਸਿਰ ਦੇ ਉਪਰਲੇ ਹਿੱਸੇ ਵਿਚ ਪੈਦਾ ਹੁੰਦਾ ਹੈ। ਇਨਸਾਨ ਇਨ੍ਹਾਂ ਸਿੰਗਾਂ ਨੂੰ ਕਈ ਪ੍ਰਕਾਰ ਦੀਆਂ ਚੀਜ਼ਾਂ ਬਣਾਉਣ ਲਈ ਵਰਤਦਾ ਹੈ। ਕੈਰਾਟਿਨ ਸੀਥਿੰਗ ਜੋ ਕੁਝ ਗਿਣਤੀ ਦੇ ਪਸ਼ੂਆਂ ਦੇ ਸਿੰਗਾਂ ਤੋਂ ਪ੍ਰਾਪਤ ਹੁੰਦੀ ਹੈ, ਕਾਫ਼ੀ ਲਾਭਦਾਇਕ ਸਿੱਧ ਹੋਈ ਹੈ।

ਪੁਰਾਤਨ ਕਾਲ ਤੋਂ ਹੀ ਮਨੁੱਖ ਸਿੰਗਾਂ ਨੂੰ ਨਿਜੀ ਲੋੜਾਂ ਲਈ ਵਰਤਦਾ ਆ ਰਿਹਾ ਹੈ ਜਿਵੇਂ ਕੰਘੀਆਂ, ਛੋਟੇ ਡੱਬੇ, ਪਾਣੀ ਪੀਣ ਵਾਲੇ ਕੱਪ, ਚਮਚੇ ਅਤੇ ਬਟਨ ਆਦਿ। ਇਨ੍ਹਾਂ ਚੀਜ਼ਾਂ ਉਪਰ ਖੁਦਾਈ ਅਤੇ ਮੀਨਾਕਾਰੀ ਕੀਤੀ ਜਾਂਦੀ ਸੀ। ਪੁਰਾਣੇ ਸਮੇਂ ਦੇ ਸੰਗੀਤਕ ਸਾਜ਼ਾਂ (musical instruments) ਨੂੰ ਖੂਬਸੂਰਤ ਬਣਾਉਣ ਲਈ ਸਿੰਗਾਂ ਦੀ ਵਰਤੋਂ ਕੀਤੀ ਜਾਂਦੀ ਸੀ। ਅੱਜ ਵੀ ਕਈ ਤਰ੍ਹਾਂ ਦੇ ਔਜ਼ਾਰਾਂ ਨਾਲ ਸਿੰਗਾਂ ਦਾ ਨਾਂ ਜੁੜਿਆ ਹੋਇਆ ਹੈ। ਮੁਢਲਾ ਬਿਗਲ, ਹਾਰਨ ਯੂਰਪੀਅਨ ਜੰਗਲੀ ਬਲਦ ਦੇ ਸਿੰਗ ਤੋਂ ਬਣਾਇਆ ਗਿਆ ਸੀ। ਇਹ ਜਾਨਵਰ ਅੱਜਕਲ੍ਹ ਖ਼ਤਮ ਹੋ ਚੁਕਾ ਹੈ। ਇਸਦਾ ਬਹੁਤ ਹੀ ਦਿਲਚਸਪ ਵਰਤੋਂ ਟਾਕੀਮ-ਕੈਂਡਲ ਨੂੰ ਹਵਾ ਦੀਆਂ ਲਹਿਰਾਂ ਤੋਂ ਬਚਾਉਣ ਲਈ ਇਕ ਪਾਰਦਰਸ਼ੀ ਸ਼ੀਟ ਦੇ ਤੌਰ ਤੇ ਕੀਤੀ ਜਾਂਦੀ ਸੀ। ਇਸ ਦੀ ਕਾਢ 'ਐਲਫਰੈਡ ਮਹਾਨ' ਦੇ ਸਮੇਂ ਵਿਚ ਕੀਤੀ ਗਈ ਸੀ। ਇਸ ਤੋਂ ਬਾਅਦ ਸਿੰਗਾਂ ਤੋਂ ਪਾਰਦਰਸ਼ੀ ਸ਼ੀਟਾਂ ਬਣਾ ਕੇ ਲਾਲਟੈਣਾਂ ਵਿਚ ਵਰਤੀਆਂ ਜਾਣ ਲਗੀਆਂ। ਲੜਾਈ ਦੇ ਸਮੇਂ ਸਿੰਗ ਨੂੰ ਇਕ ਹਥਿਆਰ ਵਜੋਂ ਵੀ ਵਰਤਿਆ ਜਾਂਦਾ ਸੀ। ਸਿੰਗ ਦੀ ਇਕ ਪਾਰਦਰਸ਼ੀ ਸ਼ੀਟ ਬੱਚਿਆਂ ਦੀ ਤਖ਼ਤੀ (ਹਾਰਨ-ਬੁੱਕ) ਉਪਰ ਵੀ ਲਗਾਈ ਜਾਂਦੀ ਸੀ।

ਸਿੰਗ ਗਰਮੀ ਅਤੇ ਪਾਣੀ ਦੀ ਹੋਂਦ ਵਿਚ ਪਲਾਸਟਿਕ ਵਾਂਗ ਬਣ ਜਾਂਦਾ ਹੈ, ਜਿਸ ਨੂੰ ਲੋੜੀਂਦੇ ਆਕਾਰ ਦੀਆਂ ਵਸਤੂਆਂ ਵਿਚ ਢਾਲਿਆ ਜਾ ਸਕਦਾ ਹੈ। ਇਸ ਨੂੰ ਲਕੜੀ ਕਟਣ ਵਾਲੇ ਔਜ਼ਾਰਾਂ ਨਾਲ ਕੱਟਿਆ

ਜਾ ਲੱਕੜੀ ਦੀ ਸ਼ਕਲ ਦਾ ਬਣਾਇਆ ਜਾ ਸਕਦਾ ਹੈ । ਭਾਵੇਂ ਪਲਾਸਟਿਕ ਨੇ ਸਿੰਗ ਦੀ ਵਰਤੋਂ ਕਿਸੇ ਹੱਦ ਤਕ ਘਟਾ ਦਿੱਤੀ ਹੈ ਪਰੰਤੂ ਫਿਰ ਵੀ ਸਿੰਗ ਦੀ ਸੁੰਦਰਤਾ, ਲਾਭਦਾਇਕਤਾ ਅਤੇ ਇਸ ਦਾ ਹੰਢਣਸਾਰ ਗੁਣ ਅੱਜ ਵੀ ਮੀਨਾਕਾਰੀ ਕਰਨ ਵਾਲੇ ਕਾਰੀਗਰਾਂ ਦਾ ਧਿਆਨ ਖਿੱਚ ਲੈਂਦਾ ਹੈ ।

ਹ. ਪੁ.—ਐਨ. ਬ੍ਰਿ. II 698

**ਸਿਗਨਲ ਸੰਚਾਰ** : ਉਨ੍ਹਾਂ ਥਾਵਾਂ ਤੇ, ਜਿਥੇ ਹਰਕਾਰੇ ਰਾਹੀਂ ਸੁਨੇਹਾ ਭੇਜਣ ਵਿਚ ਬਹੁਤ ਦੇਰ ਲਗ ਜਾਂਦੀ ਸੀ, ਜਾਂ ਉਥੇ ਪੁੱਜਣਾ ਖਤਰੇ ਤੋਂ ਖਾਲੀ ਨਹੀਂ ਹੁੰਦਾ ਸੀ; ਸੂਚਨਾ ਆਦਿ ਭੇਜਣ ਲਈ ਸਰਲ ਸਾਧਨਾਂ ਦੀ ਕਾਢ ਦੀ ਲੋੜ ਮਹਿਸੂਸ ਹੁੰਦੀ ਰਹੀ । ਇਸ ਤਰ੍ਹਾਂ ਸਿਗਨਲ ਸੰਚਾਰ(ਸੰਕੇਤਾਂ ਰਾਹੀਂ ਸੁਨੇਹਾ ਭੇਜਣ ਦੀ ਵਿਧੀ)ਹੋਂਦ ਵਿਚ ਆਇਆ । ਪਹਿਲਾਂ ਪਹਿਲ ਸਿਗਨਲ ਸੰਚਾਰ ਫੌਜੀ ਕੰਮਾਂ ਵਿਚ ਹੀ ਵਰਤਿਆ ਜਾਂਦਾ ਸੀ ਪਰੰਤੂ ਅੱਜਕਲ੍ਹ ਇਸ ਦੀ ਵਰਤੋਂ ਟ੍ਰੈਫਿਕ ਕੰਟਰੋਲ ਤੇ ਇਲੈਕ-ਟ੍ਰਾਨੀ ਖੇਤਰਾਂ ਵਿਚ ਵੀ ਕੀਤੀ ਜਾ ਰਹੀ ਹੈ ।

ਫੌਜੀ ਸਿਗਨਲ ( Military Signalling )–ਫੌਜੀ ਸਿਗਨਲ ਸੰਚਾਰ ਦੇ ਇਤਿਹਾਸ ਨੂੰ ਚਾਰ ਸਟੇਜਾਂ ਵਿਚ ਵੰਡਿਆ ਜਾ ਸਕਦਾ ਹੈ :

(1) ਮੁੱਢਲੇ ਸਮੇਂ ਤੋਂ ਬਿਜਲਈ ਟੈਲੀਗ੍ਰਾਫੀ ਦੀ ਖੋਜ ਅਤੇ ਵਿਕਾਸ ਤਕ ;

(2) ਟੈਲੀਫੂਨ ਤੇ ਬੇਤਾਰ ਰੇਡੀਉ ਦਾ ਪ੍ਰਵੇਸ਼ ਅਤੇ ਇਨ੍ਹਾਂ ਦਾ ਪਹਿਲੇ ਸੰਸਾਰ ਯੁੱਧ ਤਕ ਵਿਕਾਸ;

(3) ਪਹਿਲੇ ਸੰਸਾਰ ਯੁੱਧ ਤੋਂ ਦੂਜੇ ਸੰਸਾਰ ਯੁੱਧ ਤਕ ਸੰਚਾਰ ਸਾਧਨਾਂ ਵਿਚ ਉੱਨਤੀ ;

(4) ਦੂਜੇ ਸੰਸਾਰ ਯੁੱਧ ਤੋਂ ਬਾਅਦ ਦੀ ਉੱਨਤੀ ।

(1) **ਮੁੱਢਲਾ ਵਿਕਾਸ**–ਪੁਰਾਤਨ ਲਿਖਾਰੀ ਪੋਲਿਬਿਅਸ(Polybius) ਦੂਜੀ ਸਦੀ ਈ. ਪੂ. ਦੀਆਂ ਲਿਖਤਾਂ ਤੋਂ ਦ੍ਰਿਸ਼ਟੀਗਤ ਸਿਗਨਲਾਂ ਦਾ ਜ਼ਿਕਰ ਮਿਲਦਾ ਹੈ । ਸਿਕੰਦਰ, ਹਾਨੀਬਾਲ, ਸੀਜ਼ਰ ਆਦਿ ਬਾਦਸ਼ਾਹਾਂ ਨੇ ਸੰਚਾਰ ਦੀ ਇਕ ਪ੍ਰਣਾਲੀ ਬਣਾਈ ਹੋਈ ਸੀ, ਜਿਸ ਰਾਹੀਂ ਸੂਚਨਾ ਇਕ ਹਰਕਾਰੇ ਰਾਹੀਂ ਕੁਝ ਹੀ ਸਮੇਂ ਵਿਚ ਬਹੁਤ ਦੂਰ ਤਕ ਪਹੁੰਚਾਈ ਜਾ ਸਕਦੀ ਸੀ । ਬਾਰ੍ਹਵੀਂ ਸਦੀ ਦੇ ਅੰਤ ਤਕ ਚੰਗੇਜ਼ ਖ਼ਾਂ ਨੇ ਯੂਰਪ ਤੋਂ ਮੰਗੋਲ ਰਾਜਧਾਨੀ ਤਕ ਸਿਰਫ ਹਰਕਾਰੇ ਹੀ ਨਹੀਂ ਸਗੋਂ ਸੁਨੇਹੇ ਪਹੁੰਚਾਣ ਵਾਲੇ ਕਬੂਤਰ ਵੀ ਰੱਖੇ ।

ਜੰਗਲਾਂ ਵਿਚ ਸੂਚਨਾ ਢੋਲ ਵਜਾ ਕੇ ਵੀ ਪਹੁੰਚਾਈ ਜਾਂਦੀ ਸੀ ।



ਚਿਤਰ 1. ਇਕ ਅਫਰੀਕੀ ਢੋਲ ਵਜਾ ਕੇ ਜੰਗਲ ਵਿਚ ਸੂਚਨਾ ਪਹੁੰਚਾ ਰਿਹਾ ਹੈ ।

ਅਫਰੀਕਾ ਦੇ ਜੰਗਲਾਂ ਵਿਚ ਇਹ ਸਿਸਟਮ ਅਜ ਵੀ ਪ੍ਰਚਲਤ ਹੈ । ਬਾਅਦ ਵਿਚ ਜ਼ਮੀਨ ਤੇ ਸਮੁੰਦਰੀ ਜੰਗਾਂ ਵਿਚ ਵਰਤੇ ਜਾਣ ਲਈ ਸਿਗਨਲਾਂ ਦੀ ਕਾਢ ਜਾਰੀ ਰਹੀ । ਸਤਾਰ੍ਹਵੀਂ ਸਦੀ ਵਿਚ ਐਡਮਿਰਲ ਸਰ ਵਿਲੀਅਮ ਪੈਨ (William Penn) ਅਤੇ ਇਸ ਦੇ ਸਾਥੀਆਂ ਨੇ ਜਲ ਸੈਨਾ ਲਈ ਵਰਤੇ ਜਾਣ ਵਾਲੇ ਨਿਯਮਿਤ ਸਿਗਨਲਾਂ ਦਾ ਵਿਕਾਸ ਕੀਤਾ । ਅਠਾਰ੍ਹਵੀਂ ਸਦੀ ਤੋਂ ਪਹਿਲਾਂ ਯੂਰਪ ਦੀਆਂ ਫੌਜਾਂ ਨੇ ਕਲੌਡ ਸ਼ਾਪ (Claude Chappe) ਦੁਆਰਾ ਬਣਾਈ ਗਈ ਦ੍ਰਿਸ਼ਟੀਗਤ ਟੈਲੀਗਰਾਫ਼ (ਸੇਮਾਫ਼ਰ ਟਾਵਰ) ਦੀ ਵਰਤੋਂ ਕੀਤੀ ।

(2) **ਬਿਜਲੱਈ ਸਿਗਨਲਾਂ ਦਾ ਪ੍ਰਵੇਸ਼**–ਸੈਮੂਅਲ ਐਫ਼. ਬੀ. ਮੋਰਸ (Samuel F. B. Morse) ਦੀ ਬਿਜਲੱਈ ਟੈਲੀਗਰਾਫ਼ ਦੀ ਕਾਢ ਤੋਂ ਬਾਅਦ ਬਿਜਲਈ ਸਿਗਨਲਾਂ ਨੇ ਵਿਕਸਿਤ ਹੋਣਾ ਸ਼ੁਰੂ ਕੀਤਾ । ਇਸ ਰਾਹੀਂ ਦ੍ਰਿਸ਼ਟੀਗਤ ਸਿਗਨਲਾਂ ਦੀ ਵਰਤੋਂ ਵਿਚ ਤਬਦੀਲੀ ਕੀਤੀ ਗਈ । ਇਸ ਸੋਧੇ ਹੋਏ ਸਿਸਟਮ ਦੀ ਕਈ ਲੜਾਈਆਂ ਜਿਵੇਂ ਕਰੀਮੀਆ ਦੀ ਲੜਾਈ (1854) ਅਤੇ ਆਸਟਰੀਆ ਦੀ ਲੜਾਈ (1866) ਵਿਚ ਵੀ ਵਰਤੋਂ ਕੀਤੀ ਗਈ ।

ਇਸ ਤੋਂ ਬਾਅਦ ਹੀਲੀਓਗਰਾਫ਼ ਹੋਂਦ ਵਿਚ ਆਇਆ । ਇਸ ਰਾਹੀਂ ਮੋਰਸ ਕੋਡ ਦੀ ਵਰਤੋਂ ਨਾਲ ਸੁਨੇਹੇ ਪਹੁੰਚਾਏ ਜਾਂਦੇ ਸਨ । ਇਸ ਵਿਚ ਦੋ ਸ਼ੀਸ਼ਿਆਂ ਦੀ ਵਰਤੋਂ ਕੀਤੀ ਜਾਂਦੀ ਸੀ ਅਤੇ ਪ੍ਰਕਾਸ਼ ਦਾ ਹਰ ਵੇਲੇ ਹੋਣਾ ਜ਼ਰੂਰੀ ਸੀ; ਇਸ ਲਈ ਇਹ ਸਿਸਟਮ ਬਹੁਤਾ ਵਰਤੋਂ ਵਿਚ ਨਹੀਂ ਆਇਆ ।

ਸੰਨ 1878 ਵਿਚ ਟੈਲੀਫ਼ੂਨ ਦੀ ਕਾਢ ਕੱਢੀ ਗਈ । ਪਰ ਇਹ ਫੌਜੀ ਅਮਲ ਵਿਚ ਬਹੁਤ ਦੇਰ ਬਾਅਦ ਆਇਆ, ਕਿਉਂਕਿ ਇਸ ਨੂੰ ਸਥਾਪਿਤ ਕਰਨਾ ਔਖਾ ਸੀ । ਦੁਰੇਡੇ ਥਾਵਾਂ ਤਕ ਟੈਲੀਫ਼ੂਨ ਦੀਆਂ ਤਾਰਾਂ ਵਿਛਾਉਣ ਵਿਚ ਕਾਫ਼ੀ ਲੰਮਾ ਸਮਾਂ ਲਗ ਜਾਂਦਾ ਅਤੇ ਜੰਗ ਵੇਲੇ ਇਸ ਨੂੰ ਛੇਤੀ ਹੀ ਲੋੜੀਂਦੀ ਥਾਂ ਤੇ ਨਹੀਂ ਸੀ ਵਰਤਿਆ ਜਾ ਸਕਦਾ । ਰੂਸ-ਜਪਾਨ ਅਤੇ ਸਪੇਨੀ-ਅਮਰੀਕਨ ਜੰਗਾਂ ਵਿਚ ਇਸ ਦੀ ਵਰਤੋਂ ਕੀਤੀ ਗਈ ।

ਉਨ੍ਹੀਵੀਂ ਸਦੀ ਵਿਚ ਬਿਜਲ-ਚੁੰਬਕੀ ਤਰੰਗਾਂ ਦੀ ਖੋਜ ਅਤੇ ਉਨ੍ਹਾਂ ਦੇ ਵਿਕਾਸ (ਹਰਟਜ਼ ਮੈਕਸਵੈੱਲ ਆਦਿ) ਨੇ ਟੈਲੀਗ੍ਰਾਫ਼ੀ ਨੂੰ ਜਨਮ ਦਿੱਤਾ ।

(3) **ਪਹਿਲੇ ਸੰਸਾਰ ਯੁੱਧ ਤੋਂ 1940 ਤਕ ਵਿਕਾਸ**–ਪਹਿਲੇ ਸੰਸਾਰ ਯੁੱਧ ਸਮੇਂ ਦੋਹਾਂ ਧਿਰਾਂ ਦੀਆਂ ਫੌਜਾਂ ਕੋਲ ਸੰਚਾਰ ਦੇ ਕਾਫ਼ੀ ਸਾਧਨ ਮੁਹੱਈਆ ਸਨ । ਪਰ ਇਹ ਸਾਧਨ ਭਾਰੇ ਹੋਣ ਕਰਕੇ ਇਕ ਥਾਂ ਤੋਂ ਦੂਜੀ ਥਾਂ ਤੇ ਲੈ ਜਾਣੇ ਅਤੇ ਸੈੱਟ ਕਰਨੇ ਬਹੁਤ ਔਖੇ ਸਨ । ਜੰਗ ਦੀ ਪ੍ਰਗਤੀ ਦੇ ਨਾਲ ਬਿਜਲੱਈ ਸੰਚਾਰਾਂ ਵਿਚ ਪ੍ਰਵੀਨਤਾ ਪ੍ਰਾਪਤ ਕਰਨ ਦੀਆਂ ਕੋਸ਼ਿਸ਼ਾਂ ਜਾਰੀ ਰਹੀਆਂ । ਇਸ ਲੋੜ ਵਲ ਜ਼ਿਆਦਾ ਧਿਆਨ ਦਿਤਾ ਗਿਆ ਕਿ ਅਜਿਹੇ ਸਾਧਨ ਲਭੇ ਜਾਣ ਜਿਨ੍ਹਾਂ ਨਾਲ ਵਡੀਆਂ ਯੂਨਿਟਾਂ ਅਤੇ ਰੈਜਮੈਂਟਾਂ ਅੰਦਰ ਪਰਸਪਰ ਸਬੰਧ ਲਗਾਤਾਰ ਕਾਇਮ ਰਹਿਣ । ਖੇਤਰੀ ਟੈਲੀਫ਼ੂਨ ਅਤੇ ਸਵਿਚਬੋਰਡ ਦੀ ਵਰਤੋਂ ਕਰਕੇ ਅਜਿਹੇ ਸਬੰਧ ਕਾਇਮ ਕੀਤੇ ਗਏ । ਇਨ੍ਹਾਂ ਨਾਲ ਦੋਹੀਂ ਪਾਸੀਂ ਹਜ਼ਾਰਾਂ ਕਿਲੋਮੀਟਰ ਲੰਮੀਆਂ ਤਾਰਾਂ ਦੇ ਜਾਲ ਵਿਛ ਗਏ । ਇਸ ਤਰ੍ਹਾਂ ਜ਼ਮੀਨ ਉਪਰ ਆਈਆਂ ਔਕੜਾਂ ਘਟਾਉਣ ਲਈ ਕਈ ਦੇਸ਼ਾਂ ਨੇ ਜ਼ਮੀਨ ਅੰਦਰ ਤਾਰਾਂ ਵਿਛਾਉਣ ਦੀ ਸਕੀਮ ਵਰਤੋਂ ਵਿਚ ਲਿਆਂਦੀ । ਇਸ ਤਰ੍ਹਾਂ ਟੈਲੀਫ਼ੂਨ ਅਤੇ ਅਪਰਿਵਰਤੀ-ਕਰੰਟ ਟੈਲੀਗ੍ਰਾਫ਼ ਪਲਟਨਾਂ ਤੋਂ ਹੈਡ-ਕੁਆਟਰ ਤਕ ਸਬੰਧ ਕਾਇਮ ਰੱਖਣ ਲਈ ਸਹਾਇਕ ਹੋਏ ।

ਲੜਾਈ ਦੇ ਦੌਰਾਨ ਹੋਈ ਬੰਬਾਰੀ ਨਾਲ ਸੰਚਾਰ-ਤਾਰਾਂ ਕਟ ਜਾਂਦੀਆਂ ਸਨ । ਇਸ ਸਮੱਸਿਆ ਦੇ ਹਲ ਲਈ ਬੇਤਾਰ ਰੇਡੀਉ ਨੇ ਜਨਮ ਲਿਆ । ਜੰਗ ਤੋਂ ਪਹਿਲਾਂ ਵਰਤੇ ਜਾਣ ਵਾਲੇ ਬੇਤਾਰ ਸੈੱਟ ਤੇ ਉਨ੍ਹਾਂ

ਦੇ ਏਰੀਅਲ ਬਹੁਤ ਭਾਰੇ ਅਤੇ ਵੱਡੇ ਹੁੰਦੇ ਸਨ ਜੋ ਟਰੈਂਚਾਂ ਵਿਚ ਨਹੀਂ ਸਨ ਲਿਜਾਏ ਜਾ ਸਕਦੇ। ਇਨ੍ਹਾਂ ਦੀ ਥਾਂ ਛੋਟੇ ਅਤੇ ਆਸਾਨੀ ਨਾਲ ਲਿਜਾਏ ਜਾ ਸਕਣ ਵਾਲੇ ਰੇਡੀਓ ਸੈੱਟਾਂ ਦੀ ਕਾਢ ਹੋਈ।

ਪਹਿਲੇ ਸੰਸਾਰ ਯੁੱਧ ਵਿਚ ਹਵਾਈ ਜਹਾਜ਼ ਵੀ ਜੰਗੀ ਵਰਤੋਂ ਵਿਚ ਆ ਚੁਕਾ ਸੀ। ਜ਼ਮੀਨ ਅਤੇ ਹਵਾਈ ਜਹਾਜ਼ ਵਿਚਕਾਰ ਸੰਚਾਰ ਸੰਬੰਧ ਕਾਇਮ ਰਖਣਾ ਬਹੁਤ ਔਖਾ ਕੰਮ ਸੀ। ਇਨ੍ਹਾਂ ਦੀ ਅਣਹੋਂਦ ਨੂੰ ਪੈਨਲ (Panel) ਸਿਸਟਮ ਰਾਹੀਂ ਪੂਰਾ ਕੀਤਾ ਗਿਆ, ਜਿਸ ਵਿਚ ਜ਼ਮੀਨ ਉਪਰ ਕਾਲੇ ਅਤੇ ਚਿੱਟੇ ਰੰਗ ਦੇ ਟੁਕੜੇ ਵਿਛਾ ਦਿੱਤੇ ਜਾਂਦੇ ਸਨ ਜਿਨ੍ਹਾਂ ਦਾ ਡੀਜ਼ਾਈਨ ਪਹਿਲਾ ਹੀ ਤਿਆਰ ਕਰ ਲਿਆ ਜਾਂਦਾ ਸੀ (ਵਿਸਥਾਰ: ਹਵਾਈ ਸਿਗਨਲ)।

ਪਹਿਲੇ ਸੰਸਾਰ ਯੁੱਧ ਤੋਂ ਬਾਅਦ ਸਿਗਨਲ ਸੰਚਾਰ ਸਿਸਟਮ ਦੀ ਵਿਗਿਆਨਕ ਪੱਖ ਤੋਂ ਖੋਜ ਅਤੇ ਇਸ ਦੇ ਵਿਕਾਸ ਦੀ ਜ਼ਰੂਰਤ ਮਹਿਸੂਸ ਕੀਤੀ ਗਈ। ਪਹਿਲੇ ਅਤੇ ਦੂਸਰੇ ਸੰਸਾਰ ਯੁੱਧ ਦੇ ਵਿਚ-ਕਾਰਲੇ ਸਮੇਂ ਵਿਚ ਟੈਲੀਪਰਿੰਟਰ ਜਾਂ ਟੈਲੀਟਾਈਪ-ਰਾਈਟਰ ਵੀ ਹੋਂਦ ਵਿਚ ਆ ਚੁੱਕਾ ਸੀ। ਦੂਜੇ ਸੰਸਾਰ ਯੁੱਧ ਦੇ ਦੌਰਾਨ ਇਨ੍ਹਾਂ ਦੀ ਵਰਤੋਂ ਬਹੁਤ ਹੀ ਕੀਤੀ ਗਈ। ਇਸੇ ਹੀ ਸਮੇਂ ਦੀ ਇਕ ਹੋਰ ਮਹੱਤਵਪੂਰਨ ਕਾਢ, ਫਰੀਕੁਐਂਸੀ ਮਾੱਡੂਲਿਤ (F.M) ਰੇਡੀਓ ਸੀ। ਸੰਨ 1930 ਤਕ ਇਸ ਦਾ ਪੂਰੀ ਤਰ੍ਹਾਂ ਵਿਕਾਸ ਹੋਇਆ ਅਤੇ ਅਮਰੀਕਾ ਨੇ ਦੂਜੇ ਸੰਸਾਰ ਯੁੱਧ ਵਿਚ ਇਸ ਦੀ ਵਰਤੋਂ ਕੀਤੀ।

(4) ਦੂਸਰੇ ਸੰਸਾਰ ਯੁੱਧ ਤੋਂ ਪਿੱਛੋਂ ਦਾ ਸਮਾ—ਜੰਗ ਦੇ ਸਮੇਂ ਹਵਾਈ, ਪੈਦਲ, ਤੋਪਖਾਨੇ ਅਤੇ ਬਕਤਰ-ਬੰਦ ਗੱਡੀਆਂ ਨਾਲ ਪਰਸਪਰ ਲਗਾਤਾਰ ਸੰਬੰਧ ਕਾਇਮ ਰਖਣ ਲਈ ਰੇਡੀਓ ਦੀ ਲੋੜ ਹੋਰ ਵੀ ਵਧ ਗਈ। ਇਨ੍ਹਾਂ ਲੋੜਾਂ ਦੀ ਪੂਰਤੀ ਸਫਰੀ ਰੇਡੀਓ ਨੇ ਕੀਤੀ, ਜਿਸ ਨੂੰ ਆਸਾਨੀ ਨਾਲ ਲੜਾਈ ਵਾਲੇ ਖੇਤਰਾਂ ਵਿਚ ਲਿਜਾਇਆ ਜਾ ਸਕਦਾ ਸੀ। ਹਰ ਇਕ ਟੈਂਕ ਵਿਚ ਇਕ ਰੇਡੀਓ ਜਾਂ ਕਮਾਂਡ ਕਰ ਰਹੇ ਟੈਂਕ ਵਿਚ ਤਿੰਨ ਰੇਡੀਓ ਵੀ ਲਗਾ ਦਿੱਤੇ ਜਾਂਦੇ ਸਨ।

ਹੋਰ ਉੱਨਤ ਤਰੀਕਿਆਂ ਵਿਚ ਰੇਡੀਓ ਰਿਲੇ (radio relay), ਰੇਡੀਓ, ਰਿਲੇ ਟੈਲੀਫ਼ੂਨ ਅਤੇ ਟੈਲੀਪ੍ਰਿੰਟਰ ਸਰਕਟ ਸ਼ਾਮਲ ਸਨ। ਬਹੁਤ ਦੂਰ ਤਕ ਸੂਚਨਾ ਪਹੁੰਚਾਉਣ ਲਈ ਲੌਂਗ ਰੇਂਜ ਓਵਰਸੀਜ਼ ਕਮਿਊਨੀਕੇਸ਼ਨ ਸਿਸਟਮ (Long Range Overseas Communications System) ਵਰਤੇ ਜਾਂਦੇ ਸਨ।

ਯੁੱਧ ਦੇ ਨਤੀਜਿਆਂ ਤੋਂ ਪ੍ਰਭਾਵਿਤ ਹੋ ਕੇ ਸੰਚਾਰ ਇੰਜੀਨੀਅਰਾਂ ਨੇ ਪੁਰਾਣੇ ਸਿਸਟਮਾਂ ਵਿਚ ਸੋਧ ਕੀਤੀ ਅਤੇ ਕਈ ਹੋਰ ਨਵੇਂ ਸਿਸਟਮ ਘੜਨੇ ਸ਼ੁਰੂ ਕੀਤੇ। ਇਹਨਾਂ ਸਿਸਟਮਾਂ ਵਿਚ ਟੈਲੀਕੋਨ (Telecon) ਅਤੇ ਲੋਰਾਨ (Loran) ਸ਼ਾਮਲ ਸਨ ਜਿਨ੍ਹਾਂ ਵਿਚ ਬਹੁਤ ਦੂਰ ਤੋਂ ਸੰਦੇਸ਼ ਭੇਜਣ ਲਈ ਇਲੈਕਟ੍ਰਾਨਾਂ ਦੀ ਵਰਤੋਂ ਕੀਤੀ ਜਾਂਦੀ ਸੀ। ਇਹੋ ਜਿਹਾ ਇਕ ਹੋਰ ਸਿਸਟਮ ਸ਼ੋਰਾਨ (Short Range Navigational System) ਵੀ ਵਿਕਸਿਤ ਕੀਤਾ ਗਿਆ।

ਕੰਪਿਊਟਰ ਦੀ ਕਾਢ ਨੇ ਸਿਗਨਲ ਸੰਚਾਰ ਸਿਸਟਮ ਵਿਚ ਅਹਿਮ ਰੋਲ ਅਦਾ ਕੀਤਾ ਹੈ। ਦੋ-ਪਾਸੀ ਟੈਲੀਵੀਜ਼ਨ ਸਿਸਟਮ ਅਤੇ ਟੈਲੀਵੀਜ਼ਨ ਕੈਮਰਾ ਆਦਿ ਹੋਰ ਆਧੁਨਿਕ ਸੰਚਾਰ ਸਿਸਟਮ ਸਨ, ਜਿਨ੍ਹਾਂ ਨੇ ਫੌਜੀ ਸੰਚਾਰ ਸਿਸਟਮ ਵਿਚ ਕਾਫ਼ੀ ਹਿੱਸਾ ਪਾਇਆ ਹੈ।

ਸਮੁੰਦਰੀ ਸੰਚਾਰ ਸਿਸਟਮ (Maritime Signalling)—ਸਮੁੰਦਰੀ ਜਹਾਜ਼ ਜਦ ਬੇੜਿਆਂ ਅਤੇ ਦਸਤਿਆਂ ਵਿਚ ਸੰਗਠਿਤ ਕੀਤੇ ਜਾਂਦੇ ਸਨ ਤਾਂ ਉਨ੍ਹਾਂ ਵਿਚਕਾਰ ਤੇਜ਼ ਰਫ਼ਤਾਰ ਸੰਚਾਰ ਦੀ ਲੋੜ ਪੈਂਦੀ ਸੀ। ਅਠ੍ਹਾਰਵੀਂ ਸਦੀ ਤਕ ਕੋਈ ਵੀ ਉਚਿਤ ਸੰਚਾਰ ਸਿਸਟਮ ਤਿਆਰ ਨਹੀਂ ਹੋ ਸਕਿਆ।

(1) **ਜਲ-ਸੈਨਾ ਸਿਗਨਲ ਸੰਚਾਰ** (Naval Signalling)—ਪਹਿਲਾਂ ਪਹਿਲ ਜਲ-ਸੈਨਾਵਾਂ ਦੇ ਸੰਕੇਤ ਤੋਪਾਂ ਚਲਾਉਣ, ਖਾਸ ਥਾਵਾਂ ਤੇ ਇਕ ਝੰਡਾ ਲਹਿਰਾਉਣ ਜਾਂ ਪਾਰਤਾਂ ਅਤੇ ਬਾਦਬਾਨਾਂ ਨੂੰ ਨੀਵਾਂ ਕਰਨ ਰਾਹੀਂ ਦਿਤੇ ਜਾਂਦੇ ਸਨ। ਰਾਤ ਸਮੇਂ ਅਗਵਾਈ ਕਰ ਰਹੇ ਜਹਾਜ਼ ਉਪਰ ਦੋ ਜਾਂ ਤਿੰਨ ਲਾਈਟਾਂ ਦੁਆਰਾ ਦੂਸਰੇ ਜਹਾਜ਼ਾਂ ਨੂੰ ਸਿਗਨਲ ਦਿਖਾਏ ਜਾਂਦੇ ਸਨ। ਮੁੱਢਲੇ ਸਿਗਨਲ ਖੋਜ ਕਰਨ ਵਾਲਿਆਂ ਵਿਚ ਵਰਨਨ (Vernon) ਅਤੇ ਬਾਸਕੇਵੀਨ (Boscawen) ਸਨ, ਜਿਨ੍ਹਾਂ ਦੇ ਇਹ ਸਿਗਨਲ ਬਾਅਦ ਵਿਚ ਸਿਗਨਲ-ਕਿਤਾਬਾਂ ਵਿਚ ਲੈ ਲਏ ਗਏ। ਸੰਨ 1777 ਵਿਚ ਹੋਅ (Howe), ਜੋ ਉੱਤਰੀ ਅਮਰੀਕਾ ਦੇ ਪਾਣੀਆਂ ਵਿਚ ਕਮਾਨ ਕਰ ਰਿਹਾ ਸੀ, ਨੇ ਇਕ ਛਪੀ ਹੋਈ ਸਿਗਨਲ-ਪੁਸਤਕ ਜਾਰੀ ਕੀਤੀ। ਇਸ ਪੁਸਤਕ ਵਿਚ ਕਾਫ਼ੀ ਸੋਧ ਤੋਂ ਬਾਅਦ ਇਕ ਚੰਗੀ ਸਿਗਨਲ ਪੁਸਤਕ ਜਲ-ਸੈਨਾ ਲਈ ਤਿਆਰ ਹੋਈ।

ਉਨ੍ਹੀਵੀਂ ਸਦੀ ਵਿਚ ਸਿਗਨਲ ਸੀਮਾਫੋਰ ਅਤੇ ਫਲੈਸ਼ਲੈਂਪ ਦੁਆਰਾ ਦਿਤੇ ਜਾਂਦੇ ਸਨ, ਪਰ ਸਦੀ ਦੇ ਅੰਤ ਤਕ ਜਹਾਜ਼ਾਂ ਦੀ ਵਧ ਰਹੀ ਰਫ਼ਤਾਰ ਕਾਰਨ ਲੰਮਾ-ਫ਼ਾਸਲਾ-ਸਿਗਨਲ (Long Distance Signalling) ਦੀ ਲੋੜ ਮਹਿਸੂਸ ਕੀਤੀ ਗਈ। ਅਡਮਿਰਲ ਸਰ ਪਰਸੀ ਸਕਾਟ (Percy Scott) ਨੇ ਵਡੇ ਸੀਮਾਫੋਰਾਂ ਤੇ ਸ਼ਟਰਾਂ ਦੀ ਮਦਦ ਨਾਲ ਇਹ ਲੋੜ ਕੁਝ ਹਦ ਤਕ ਪੂਰੀ ਕਰਨ ਦੀ ਕੋਸ਼ਿਸ਼ ਕੀਤੀ।

ਵੀਹਵੀਂ ਸਦੀ ਦੇ ਅੰਤ ਤਕ ਬੇਤਾਰ ਟੈਲੀਗਰਾਫ਼ੀ ਸਮੁੰਦਰੀ ਸਿਗਨਲ-ਸੰਚਾਰ ਵਿਚ ਕਾਫ਼ੀ ਹੱਦ ਤਕ ਪਹੁੰਚ ਚੁੱਕੀ ਸੀ। ਪਹਿਲੇ ਸੰਸਾਰ ਯੁੱਧ ਵਿਚ ਰੇਡੀਓ ਸਿਗਨਲ ਦੀ ਵਰਤੋਂ ਕੀਤੀ ਗਈ। ਰੇਰ ਰੇਡੀਓ ਟੈਲੀਫ਼ੂਨ ਤੇ ਆਵਾਜ਼ ਵਿਧੀ (sound procedure) ਨੇ ਸੰਚਾਰ ਸਿਸਟਮ ਵਿਚ ਕਾਫ਼ੀ ਤੇਜ਼ੀ ਤੇ ਸਫ਼ਾਈ ਲਿਆਂਦੀ ਅਤੇ ਕੋਡਿੰਗ (coding) ਦਾ ਕੰਮ ਵੀ ਬਹੁਤ ਘਟਾ ਦਿੱਤਾ। ਬਾਅਦ ਵਿਚ ਕਈ ਤਰ੍ਹਾਂ ਦੇ ਸੋਧੇ ਹੋਏ ਸਾਧਨ ਜਿਵੇਂ ਹਾਈ ਸਪੀਡ ਬੇਤਾਰ ਟੈਲੀਗਰਾਫ਼ੀ ਆਦਿ ਖੇਤਰ ਵਿਚ ਆ ਗਏ।

(2) **ਅੰਤਰ-ਰਾਸ਼ਟਰੀ ਸਿਗਨਲ**—ਅੰਤਰ-ਰਾਸ਼ਟਰੀ ਮੰਤਵ ਲਈ ਸਿਗਨਲ ਕੋਡ ਕਈ ਦੇਸ਼ਾਂ ਵਿਚ ਛਾਪੇ ਗਏ। ਸਭ ਤੋਂ ਜ਼ਿਆਦਾ ਪ੍ਰਚਲਿਤ ਕਪਤਾਨ ਮੈਰਿਐਟ (Captain Marryat) ਦੇ ਕੋਡ ਸਨ, ਜੋ 1817 ਵਿਚ ਪ੍ਰਕਾਸ਼ਿਤ ਹੋਏ। ਕਪਤਾਨ ਨੇ 0 ਤੋਂ 9 ਤਕ ਨੰਬਰ ਦਰਸਾਉਂਦੇ ਹੋਏ ਝੰਡੇ ਵਰਤੇ। ਇਸ ਸਿਸਟਮ ਰਾਹੀਂ 9000 ਸਿਗਨਲ ਭੇਜੇ ਜਾ ਸਕਦੇ ਸਨ। ਸੰਨ 1855 ਵਿਚ ਵਪਾਰ ਸੰਬੰਧੀ ਬੋਰਡ ਦੁਆਰਾ ਸਥਾਪਤ ਇਕ ਕਮੇਟੀ ਨੇ 70,000 ਸਿਗਨਲਾਂ ਦਾ ਇਕ ਡਰਾਫ਼ਟ ਕੋਡ ਬਣਾਇਆ ਜਿਸ ਵਿਚ ਝੰਡਿਆਂ ਦੀ ਗਿਣਤੀ 18 ਕਰ ਦਿੱਤੀ ਗਈ। ਇਹ ਕੋਡ 1857 ਵਿਚ ਦੋ ਹਿੱਸਿਆਂ ਵਿਚ ਛਪਿਆ। ਪਹਿਲੇ ਹਿੱਸੇ ਵਿਚ ਅੰਤਰ-ਰਾਸ਼ਟਰੀ ਤੇ ਦੂਸਰੇ ਹਿੱਸੇ ਵਿਚ ਬਰਤਾਨਵੀ ਸਿਗਨਲ ਦਰਸਾਏ ਗਏ। ਤੀਹ ਸਾਲ ਬਾਅਦ ਇਕ ਕਮੇਟੀ ਨੇ ਇਸ ਪੁਸਤਕ ਨੂੰ ਫਿਰ ਸੋਧਿਆ। ਸੰਨ 1889 ਵਿਚ ਸਮੁੰਦਰ ਸੰਬੰਧੀ ਅੰਤਰ-ਰਾਸ਼ਟਰੀ ਕਾਨਫਰੰਸ ਵਿਚ ਇਸਦੀ ਰਿਪੋਟ ਤੇ ਵਿਚਾਰ-ਵਟਾਂਦਰੇ ਤੋਂ ਬਾਅਦ ਝੰਡਿਆਂ ਦੀ ਗਿਣਤੀ 26 ਕਰ ਦਿੱਤੀ ਗਈ ਜੋ ਕਿ ਅੰਗਰੇਜ਼ੀ ਭਾਸ਼ਾ ਦੇ 26 ਅਖਰਾਂ ਨੂੰ ਦਰਸਾਉਂਦੇ ਸਨ ਅਤੇ ਇਨ੍ਹਾਂ ਵਿਚ ਇਕ ਜੁਆਬ ਦੇਣ ਵਾਲਾ ਪੈਂਡੈਂਟ (answering pendent) ਵੀ ਰਖਿਆ ਗਿਆ।

ਪਹਿਲੇ ਸੰਸਾਰ ਯੁੱਧ ਵਿਚ ਇਹ ਕੋਡ ਚੰਗੀ ਤਰ੍ਹਾਂ ਟੈਸਟ ਕੀਤਾ ਗਿਆ ਕਿਉਂਕਿ ਵੱਖ-ਵੱਖ ਦੇਸ਼ਾਂ ਦੇ ਜਹਾਜ਼ਾਂ ਨੂੰ ਚੌਕਸੀ, ਨਿਰੀਖਣ ਅਤੇ ਕਾਨਵਾਈ ਸੰਬੰਧੀ ਸੂਚਨਾ ਪਹੁੰਚਾਉਣੀ ਹੁੰਦੀ ਸੀ। ਕਿਉਂਕਿ ਇਹ ਕੋਡ ਅਧੂਰਾ ਸੀ ਅਤੇ ਵਾਸ਼ਿੰਗਟਨ ਵਿਚ 1927 ਵਿਚ ਹੋਈ ਅੰਤਰ-ਰਾਸ਼ਟਰੀ ਰੇਡੀਓ ਟੈਲੀਗਰਾਫ਼ ਕਾਨਫਰੰਸ ਨੇ ਇਸ ਕੋਡ ਵਿਚ

ਕਾਫ਼ੀ ਸੁਧਾਰ ਕੀਤਾ ।

**ਹਵਾਈ ਸਿਗਨਲ (Air Signalling)**–ਰੇਡੀਓ ਟੈਲੀਫ਼ੂਨੀ ਅਤੇ ਰੇਡੀਓ ਟੈਲੀਗਰਾਫ਼ੀ ਦੇ ਵਿਕਾਸ ਨਾਲ ਦ੍ਰਿਸ਼ਟੀਗਤ ਸਿਗਨਲ ਘਟ ਰਹੇ ਹਨ ਪਰ ਫਿਰ ਵੀ ਸੰਕਟ ਕਾਲੀਨ ਸਮੇਂ ਜਾਂ ਜਹਾਜ਼ੀ-ਕਲੱਬਾਂ ਦੇ ਕੰਟਰੋਲ ਅਧਿਕਾਰੀਆਂ ਜਾਂ ਪ੍ਰਾਈਵੇਟ ਹਵਾਈ ਜਹਾਜ਼ਾਂ ਦੇ ਅਮਲੇ ਲਈ ਇਹ ਸਿਗਨਲ ਵਰਤੇ ਜਾਂਦੇ ਰਹੇ ਹਨ ਕਿਉਂਕਿ ਇਨ੍ਹਾਂ ਵਿਚ ਰੇਡੀਓ ਦੀ ਵਿਵਸਥਾ ਨਹੀਂ ਹੁੰਦੀ । ਇਹ ਸਿਗਨਲ ਖੇਤਰ ਜਾਂ ਸਿਗਨਲ ਮਸਤੂਲ ਉੱਪਰ ਸਮਤਲ ਦਿਸ਼ਾ ਵਿਚ ਦਰਸਾਏ ਜਾਂਦੇ ਹਨ ਜੋ ਕੰਟਰੋਲ ਟਾਵਰ ਦੇ ਨਜ਼ਦੀਕ ਹੀ ਹੁੰਦਾ ਹੈ । ਕਈ ਸਿਗਨਲ ਲੈਂਪ ਰੂਪ ਵਿਚ ਵੀ ਲਗਾਏ ਜਾਂਦੇ ਹਨ, ਜਿਨ੍ਹਾਂ ਵਿਚੋਂ ਸਭ ਤੋਂ ਜ਼ਰੂਰੀ ਇਕ ਰੰਨ-ਵੇ (Run-way) ਦਰਸਾਉਂਦਾ ਹੈ । ਆਮ ਤੌਰ ਤੇ ਇਹ ਸਿਗਨਲ ਇਕ ਪੈਨਲ ਵਿਚ ਹੋਣਗੇ ਜਿਸ ਉਪਰ ਟੇਕ-ਆਫ਼ (Take off) ਪੁਆਇੰਟ ਦਰਸਾਏ ਗਏ ਹੋਣ । ਇਕ ਕਾਲੇ ਰੰਗ ਦਾ ਅੰਗਰੇਜ਼ੀ ਅੱਖਰ 'L' ਪੀਲੇ ਪੈਨਲ ਉਪਰ ਖੜ੍ਹੇ ਰੁਖ ਲਗਿਆ ਹੋਇਆ ਉਸ ਜਗ੍ਹਾ ਬਾਰੇ ਸੰਕੇਤ ਹੈ ਜਿਥੇ ਪਾਇਲਟ ਪਹੁੰਚਣ ਉਪਰੰਤ ਰਪਟ ਕਰੇਗਾ । ਸਮਤਲੀ ਦਰਸਾਏ ਗਏ ਸਿਗਨਲ ਹਵਾਈ ਜਹਾਜ਼ ਦੇ ਉਤਰਨ ਜਾਂ ਸਫ਼ਰ ਦਿਸ਼ਾਵਾਂ ਨੂੰ ਦਰਸਾਉਂਦੇ ਹਨ । ਅੰਗਰੇਜ਼ੀ ਦਾ ਅੱਖਰ 'T' ਹਵਾਈ ਜਹਾਜ਼ ਦੀ ਫ਼ਟਫ਼ਟ ਨੂੰ ਦਰਸਾਉਂਦਾ ਹੈ ਅਤੇ ਸਾਰੇ ਜਹਾਜ਼ਾਂ ਨੂੰ ਸਮਤਲ ਹੀ ਖਲੋਣ ਬਾਰੇ ਦਸਿਆ ਜਾਂਦਾ ਹੈ । 'T' ਦੀ ਵਰਤੋਂ ਹੋਲੀ ਹੌਲੀ ਘਟ ਗਈ ਅਤੇ ਰੇਡੀਓ ਕੰਟਰੋਲ ਰਾਹੀਂ ਹਵਾ ਦੀ ਦਿਸ਼ਾ ਪਾਇਲਟਾਂ ਤਕ ਪਹੁੰਚਾ ਦਿੱਤੀ ਜਾਂਦੀ ਹੈ । ਜਦ ਕਿਸੇ ਹਲਕੇ ਜਹਾਜ਼ ਨੂੰ ਜੋ ਰੇਡੀਓ ਕੰਟਰੋਲ ਅਧੀਨ ਨਾ ਹੋਵੇ ਅਤੇ ਉਹ ਹਵਾਈ ਅੱਡੇ ਦੇ ਘਾਹ ਵਾਲੇ ਖੇਤਰ ਵਿਚ ਉਤਰ ਸਕਦਾ ਹੋਵੇ ਤਾਂ ਲਾਲ ਰੰਗ ਦਾ ਅੰਗਰੇਜ਼ੀ ਅੱਖਰ 'L' ਚਿੱਟੀ ਫ਼ਿਸਕ ਅਤੇ 'ਟੀ' (T) ਦੇ ਅੱਗੇ ਦਰਸਾਇਆ ਜਾਂਦਾ ਹੈ । ਘਾਹ ਦੀ ਬਜਾਏ ਜਦ ਰੰਨ-ਵੇ ਵਰਤਣਾ ਹੋਵੇ ਤਾਂ ਇਕ ਡੰਬਲ ਦੀ ਸ਼ਕਲ ਦਾ ਚਿੱਟਾ ਸਿਗਨਲ ਦਿੱਤਾ ਜਾਂਦਾ ਹੈ । ਇਸ ਤਰ੍ਹਾਂ ਦਾ ਇਕ ਸਿਗਨਲ ਜਿਵੇਂ 'C' ਜਦੋਂ ਹਵਾਈ ਆਵਾਜਾਈ ਨਿਯਮ ਮੁਲਤਵੀ ਕੀਤੇ ਗਏ ਹੋਣ, ਤਾਂ ਸਰਕਟ ਦੀ ਦਿਸ਼ਾ ਨੂੰ ਦਰਸਾਉਂਦਾ ਹੈ । ਸਿਗਨਲ 'B' ਹਵਾਈ ਆਵਾਜਾਈ ਦੇ ਪੂਰੇ ਜਾਂ ਥੋੜ੍ਹੇ ਨਿਯਮਾਂ ਦੇ ਮੁਲਤਵੀ ਕਰਨ ਤੇ ਦਿੱਤਾ ਜਾਂਦਾ ਹੈ । ਦੋ ਸਿਗਨਲ 'D' ਅਤੇ 'E' ਅੰਗਰੇਜ਼ੀ ਦੇ ਅੱਖਰ 'H' ਦੀ ਸ਼ਕਲ ਦੇ ਸਿਗਨਲ ਖੇਤਰ ਵਿਚ ਦਰਸਾਏ ਜਾਂਦੇ ਹਨ । ਇਕ ਵਰਗਾਕਾਰ ਪੈਨਲ ਜਿਸ ਵਿਚ 'X' ਦੀ ਸ਼ਕਲ ਦੀਆਂ ਪੀਲੀਆਂ ਕਰਨ-ਰੇਖਾਵਾਂ ਹੋਣ ਉਹ ਜਹਾਜ਼ਾਂ ਦੇ ਉਤਰਨ ਦੀ ਮਨਾਹੀ ਕਰਦਾ ਹੈ । ਰੰਨ-ਵੇ ਦੇ ਅਖੀਰ ਵਿਚ ਇਕ ਚਿੱਟਾ ਕਰਾਸ ਇਹ ਸੰਕੇਤ ਦੇਂਦਾ ਹੈ ਕਿ ਉਤਰਨਾ (landing) ਖ਼ਤਰਨਾਕ ਹੈ ।

ਅਲਡੀਜ਼ ਲੈਂਪ (Aldis lamp) ਦ੍ਰਿਸ਼ਟੀਗਤ ਸਿਗਨਲਾਂ ਲਈ ਵਰਤਿਆ ਜਾਂਦਾ ਹੈ । ਲਗਾਤਾਰ ਹਰੇ ਰੰਗ ਦੀ ਬੀਮ (beam) ਜਿਸ ਹਵਾਈ ਜਹਾਜ਼ ਨੂੰ ਆਦੇਸ਼ ਦੇ ਰਹੀ ਹੋਵੇ ਉਹ ਉੱਡ ਜਾਂ ਉੱਤਰ ਸਕਦਾ ਹੈ । ਲਾਲ ਰੰਗ ਦੀ ਬੀਮ ਹਵਾ ਵਿਚ ਉਡ ਰਹੇ ਜਹਾਜ਼ ਦੇ ਪਾਇਲਟ ਨੂੰ ਉਤਰਨ ਅਤੇ ਜ਼ਮੀਨ ਉਪਰਲੇ ਜਹਾਜ਼ ਨੂੰ ਉਡਣ ਦੀ ਮਨਾਹੀ ਲਈ ਸੰਕੇਤ ਹੁੰਦਾ ਹੈ ।

ਪਾਇਰੋਟੈਕਨਿਕ (Pyrotechnic) ਸਿਗਨਲ ਜ਼ਿਆਦਾ ਤਰ ਸੰਕਟ ਵੇਲੇ ਹੀ ਦਿੱਤੇ ਜਾਂਦੇ ਹਨ । ਲਾਲ ਰੰਗ ਦੀ ਰੌਸ਼ਨੀ ਜਹਾਜ਼ ਉਤਰਨ ਦੀ ਮਨਾਹੀ ਦਾ ਸੰਕੇਤ ਕਰਦੀ ਹੈ, ਜਦ ਕਿ ਪੀਲੀ ਰੌਸ਼ਨੀ ਜ਼ਮੀਨ ਉੱਪਰ ਆ ਰਹੇ ਹਵਾਈ ਜਹਾਜ਼ ਨੂੰ ਉਤਰਨ ਅਤੇ ਠੀਕ ਜਗ੍ਹਾ ਤੇ ਪਹੁੰਚਾਣ ਵਿਚ ਮਦਦ ਕਰਦੀ ਹੈ । ਮਾਰਸ਼ਲਿੰਗ ਸਿਗਨਲ ਬੈਟ ਦੀ ਮਦਦ ਨਾਲ ਦਿੱਤੇ ਜਾਂਦੇ ਹਨ ਜਿਨ੍ਹਾਂ ਨੂੰ ਰਾਤ ਦੇ ਸਮੇਂ ਰੁਸ਼ਨਾ ਲਿਆ ਜਾਂਦਾ ਹੈ । ਮਾਰਸ਼ਲਰ ਹਵਾਈ ਜਹਾਜ਼ ਵੱਲ ਮੂੰਹ ਕਰਕੇ ਲਗਾਤਾਰ ਬਾਹਵਾਂ ਦੀ ਉਪਰ ਵੱਲ ਹਰਕਤ ਕਰਕੇ ਉਸਨੂੰ ਆਪਣੇ ਵਲ ਆਉਣ ਦਾ (ਚਿਤਰ 2ੳ) ਜਾਂ ਖੱਬੀ ਜਾਂ ਸਜੀ ਬਾਂਹ ਹਿਲਾ ਕੇ ਮੁੜਨ ਦਾ (ਚਿਤਰ 2 ਅ) ਇਸ਼ਾਰਾ ਕਰਦਾ ਹੈ । ਹਵਾਈ ਜਹਾਜ਼ ਨੂੰ ਰੋਕਣ ਲਈ ਮਾਰਸ਼ਲਰ ਆਪਣੀਆਂ ਬਾਹਵਾਂ ਸਿਰ ਉਪਰ ਇਕ ਦੂਜੀ ਵੱਲ ਘੁਮਾਉਂਦਾ ਹੈ (ਚਿਤਰ 2ੲ) ।



ਚਿਤਰ 2
ਮਾਰਸ਼ਲਿੰਗ ਸਿਗਨਲ

**ਰੇਲਵੇ ਸਿਗਨਲ (Railway Signalling)**–ਰੇਲ ਗੱਡੀਆਂ ਸਿਗਨਲ ਸੰਚਾਰ ਸ਼ੁਰੂ ਹੋਣ ਤੋਂ ਪਹਿਲਾਂ ਵੀ ਚਾਲੂ ਸਨ । ਰੇਲਵੇ ਪੁਲੀਸ ਦੇ ਕਰਮਚਾਰੀਆਂ ਨੇ ਹੱਥ ਵਾਲੇ ਸਿਗਨਲ ਸੈੱਟ ਕੀਤੇ ਹੋਏ ਸਨ । ਬਾਅਦ ਵਿਚ ਕਈ ਤਰ੍ਹਾਂ ਦੇ ਮਸ਼ੀਨੀ ਸਿਗਨਲ ਵਰਤੇ ਜਾਣ ਲੱਗੇ । ਸੰਨ 1840 ਵਿਚ ਪਹਿਲਾਂ ਸੀਮਾਫ਼ੋਰ ਸਿਗਨਲ ਇਕ ਕੇਂਦਰ ਪੁਆਇੰਟ ਤੋਂ ਦਿੱਤੇ ਜਾਣੇ ਸ਼ੁਰੂ ਹੋਏ । ਲੀਵਰ ਵਾਲੇ ਸਿਗਨਲ ਲੰਡਨ ਵਿਚ 1856 ਵਿਚ ਸਥਾਪਿਤ ਕੀਤੇ ਗਏ । ਸੰਨ 1860 ਵਿਚ ਆਸਟਨ ਚੈਂਬਰਜ਼ (Austin chambers) ਨੇ ਪੂਰਾ ਇੰਟਰਲਾਕਿੰਗ ਸਿਸਟਮ ਲਗਾਇਆ ।

**ਬਲਾਕ ਸਿਸਟਮ ਅਤੇ ਟਰੈਕ ਸਰਕਟ**–ਇਸ ਸਿਸਟਮ ਵਿਚ ਰੇਲਵੇ ਲਾਈਨ ਬਲਾਕ ਵਿਚ ਵੰਡ ਲਈ ਜਾਂਦੀ ਹੈ ਅਤੇ ਕੇਵਲ ਇਕ ਹੀ ਗੱਡੀ ਇਕ ਬਲਾਕ ਸੈਕਸ਼ਨ ਵਿਚ ਦਾਖ਼ਲ ਹੋਣ ਦਿੱਤੀ ਜਾਂਦੀ ਹੈ । ਇਕ ਬਲਾਕ ਤੋਂ ਚੱਲੀ ਗੱਡੀ ਦੇ ਖ਼ਤਮ ਹੋਣ ਉਪਰੰਤ ਸੂਚਨਾ ਸਿਗਨਲ ਰਾਹੀਂ ਉਸ ਦੂਸਰੇ ਬਲਾਕ ਨੂੰ ਪਹੁੰਚਾ ਦਿਤੀ ਜਾਂਦੀ ਹੈ ਜਿਸ ਵਿਚ ਗੱਡੀ ਦਾਖ਼ਲ ਹੋ ਰਹੀ ਹੋਵੇ । ਇਹ ਸਿਸਟਮ 1830 ਵਿਚ ਟੈਲੀਗਰਾਫ਼ ਦੀ ਖੋਜ ਨਾਲ ਹੋਂਦ ਵਿਚ ਆਇਆ । ਉਨ੍ਹੀਵੀਂ ਸਦੀ ਦੇ ਇੰਜੀਨੀਅਰਾਂ ਨੇ ਟਰੈਕ ਨੂੰ ਗੱਡੀ ਤੋਂ ਖ਼ਾਲੀ ਹੋਣ ਦੇ ਸ੍ਵੈ-ਚਲਿਤ ਤਰੀਕੇ ਦੀ ਭਾਲ ਕੀਤੀ । ਅਜਿਹਾ ਪਹਿਲਾ ਟਰੈਕ ਸਰਕਟ ਸੰਯੁਕਤ ਰਾਜ ਅਮਰੀਕਾ ਵਿਚ ਸੰਨ 1872 ਵਿਚ ਵਿਲੀਅਮ ਰਾਬਿਨਸਨ (William Robinson) ਨੇ ਬਣਾਇਆ । ਦੋ ਲਾਈਨਾਂ A ਅਤੇ B ਬਿਜਲੀ ਰੋਧੀ (insulated) ਹੁੰਦੀਆਂ ਹਨ । ਇਕ ਬੈਟਰੀ ਅਤੇ ਨਿਯੰਤਰਕ ਪ੍ਰਤਿਰੋਧ ਦੋ ਲਾਈਨਾਂ ਦੇ ਇਕ ਸਿਰੇ ਅਤੇ ਇਕ ਰਿਲੇ ਸੈੱਟ ਦੂਜੇ ਸਿਰੇ ਤੇ ਲਗਾ ਦਿਤੇ ਜਾਂਦੇ ਹਨ । ਜਦ ਰਿਲੇ ਵਿਚ ਬੈਟਰੀ ਰਾਹੀਂ ਕਰੰਟ ਆਉਂਦਾ ਹੈ ਤਾਂ ਅੱਪ (up) ਪੁਜ਼ੀਸ਼ਨ ਕਾਇਮ ਹੋ ਜਾਂਦੀ ਹੈ ਜਿਸ ਨਾਲ ਸਿਗਨਲ ਸੂਚਕ ਆਦਿ ਕੰਟਰੋਲ ਹੁੰਦੇ ਹਨ । ਜਦ ਗੱਡੀ ਇਸ ਬਿਜਲੀ ਰੋਧੀ ਸੈਕਸ਼ਨ ਵਿਚ ਦਾਖ਼ਲ ਹੁੰਦੀ ਹੈ ਤਾਂ A ਅਤੇ B ਲਾਈਨਾਂ ਬਿਜਲੀ ਰਾਹੀਂ ਜੁੜ ਜਾਂਦੀਆਂ ਹਨ । ਰਿਲੇ ਤੋਂ ਕਰੰਟ ਵਾਪਸ ਮੁੜ ਜਾਂਦਾ ਹੈ ਅਤੇ ਜਿਸ ਨਾਲ ਅੱਪ ਪੁਜ਼ੀਸ਼ਨ ਟੁੱਟ ਕੇ ਡਾਊਨ (down) ਹੋ ਜਾਂਦੀ ਹੈ । ਇਸ ਨਾਲ ਕਿਸੇ ਵੀ ਗੱਡੀ ਦੀ ਮੌਜੂਦਗੀ ਦਾ ਪਤਾ ਲਗਦਾ ਰਹਿੰਦਾ ਹੈ ।

**ਪਾਵਰ ਸਿਗਨਲ ( Power Signalling )**–ਇਸ ਸਿਸਟਮ ਵਿਚ ਏਅਰ ਬਰੇਕ ਦੀ ਵਰਤੋਂ ਕੀਤੀ ਗਈ । ਇਸ ਸਿਸਟਮ

ਰਾਹੀਂ ਕਈ ਪੁਆਇੰਟ ਅਤੇ ਸਿਗਨਲ ਇਕ ਜਗ੍ਹਾ ਤੋਂ ਕਾਫ਼ੀ ਦੂਰ (30-50 ਕਿ. ਮੀ). ਤਕ ਪਹੁੰਚਾਏ ਜਾ ਸਕਦੇ ਹਨ। ਇਸ ਸਿਸਟਮ ਵਿਚ ਭੂਗੋਲਿਕ ਸਿਧਾਂਤਾਂ ਦੀ ਵਰਤੋਂ ਵੀ ਕੀਤੀ ਜਾਂਦੀ ਹੈ। ਸਭ ਤੋਂ ਪਹਿਲਾਂ ਇਹ ਸਿਸਟਮ ਜੋ 'NX' ਰਾਹੀਂ ਜਾਣਿਆ ਜਾਂਦਾ ਹੈ ਸੰਨ 1937 ਵਿਚ ਲੰਕਾਸ਼ਿਰ ਵਿਖੇ ਚਾਲੂ ਕੀਤਾ ਗਿਆ। ਇਸ ਵਿਚ ਕੰਟ-ਰੋਲ ਅਧੀਨ ਹਿੱਸਾ ਕਈ ਰੰਗਾਂ ਦੁਆਰਾ ਇਕ ਪੈਨਲ ਉਪਰ ਦਰਸਾਇਆ ਹੁੰਦਾ ਹੈ ਅਤੇ ਸਿਗਨਲ ਸੰਕੇਤਕ ਤੇ ਟਰੈਕ ਸਰਕਟ ਦੀਆਂ ਹਾਲਤਾਂ ਟਰੈਕ ਪਲੈਨ ਉਪਰ ਠੀਕ ਭੂਗੋਲਿਕ ਸਥਿਤੀਆਂ ਉਪਰ ਲੈਂਪਾਂ ਦੁਆਰਾ ਦੱਸੀਆਂ ਗਈਆਂ ਹੁੰਦੀਆਂ ਹਨ। ਗੱਡੀ ਦੇ ਦਾਖ਼ਲ ਹੋਣ ਅਤੇ ਨਿਕਲਨ ਦੇ ਰੂਟ ਬਟਨਾਂ ਦੁਆਰਾ ਸੈੱਟ ਕੀਤੇ ਜਾਂਦੇ ਹਨ। ਸਿਗਨਲ ਕਰਮਚਾਰੀ ਟਰੈਕ ਦੇ ਨਰੀਖਣ ਤੋਂ ਬਾਅਦ ਗੱਡੀ ਦਾ ਰੂਟ ਚੁਣਦਾ ਹੈ ਅਤੇ ਗੱਡੀ ਦੀ ਚਲਣ ਵਾਲੀ ਥਾਂ ਅਤੇ ਗੱਡੀ ਦੇ ਪਹੁੰਚਣ ਵਾਲੀ ਥਾਂ ਤੇ ਇਕ ਇਕ ਬਟਨ ਦਬਾ ਦਿੰਦਾ ਹੈ। ਇਨ੍ਹਾਂ ਦੇ ਬਟਨਾਂ ਰਾਹੀਂ ਹੀ ਬਾਕੀ ਦੇ ਸਾਰੇ ਸਿਗਨਲ ਅਤੇ ਪੁਆਇੰਟ ਸੈੱਟ ਹੋ ਜਾਂਦੇ ਹਨ।

ਰੰਗਦਾਰ ਪ੍ਰਕਾਸ਼ੀ ਸਿਗਨਲ (Coloured light Signal)—ਇਸ ਵਿਚ ਆਮ ਤੌਰ ਤੇ ਤਿੰਨ ਰੰਗਾਂ ਦੇ ਸਿਗਨਲ (ਹਰਾ, ਪੀਲਾ, ਲਾਲ) ਵਰਤੋਂ ਵਿਚ ਲਿਆਂਦੇ ਜਾਂਦੇ ਹਨ। ਪੀਲਾ ਰੰਗ ਡਰਾਈਵਰ ਨੂੰ ਇਹ ਸੂਚਿਤ ਕਰਦਾ ਹੈ ਕਿ ਉਹ ਸਪੀਡ ਘਟ ਕਰਕੇ ਗੱਡੀ ਰੋਕਣ ਲਈ ਤਿਆਰ ਰਹੇ। ਕਈ ਰੇਲਵੇ ਸਿਸਟਮ ਜਿਥੇ ਬਹੁਤ ਗਿਣਤੀ ਵਿਚ ਗੱਡੀਆਂ ਚਲਦੀਆਂ ਹੋਣ ਉਥੇ ਫੋਰ-ਆਸਪੈਕਟ ਸਿਸਟਮ (four aspect system) ਵੀ ਅਪਣਾਇਆ ਜਾਂਦਾ ਹੈ।

ਜੰਕਸ਼ਨ ਦਿਸ਼ਾ-ਸੂਚਕ (Junction Direction Indicator)—ਇਸ ਵਿਚ ਜੰਕਸ਼ਨ ਦੇ ਅਗੇ ਇਕ ਰੰਗੀ ਲਾਈਟ ਹੁੰਦੀ ਹੈ ਜਿਸ ਤੋਂ ਪਹਿਲਾਂ ਵਖਰਾ ਰੰਗਦਾਰ-ਪ੍ਰਕਾਸ਼ੀ ਸਿਗਨਲ ਹਰੇਕ ਰੂਟ ਲਈ ਵਰਤਿਆ




ਚਿਤ੍ਰ 3
ਜੰਕਸ਼ਨ ਦਿਸ਼ਾ-ਸੂਚਕ

ਜਾਂਦਾ ਹੈ। ਡਰਾਈਵਰ ਨੂੰ ਅਗੇ ਵਧਣ ਲਈ ਸਿਰਫ ਹਰੇ ਜਾਂ ਪੀਲੇ ਰੰਗ ਦੀ ਲਾਈਟ ਰਾਹੀਂ ਹੀ ਸੂਚਿਤ ਕੀਤਾ ਜਾਂਦਾ ਹੈ।

ਸਵੈ-ਚਲਿਤ ਟ੍ਰੇਨ ਕੰਟਰੋਲ (Automatic Train Control)—ਇਸ ਸਿਸਟਮ ਵਿਚ ਕੰਟਰੋਲ ਜੰਤਰ ਰੇਲਵੇ ਲਾਈਨ ਦੇ ਨਾਲ ਜੋੜੇ ਹੋਏ ਹੁੰਦੇ ਹਨ ਅਤੇ ਸਿਗਨਲਾਂ ਦੇ ਜੋੜ ਨਾਲ ਕੰਮ ਕਰਦੇ ਹੋਏ ਡਰਾਈਵਰ ਨੂੰ ਇਕ ਦਮ ਸੁਚੇਤ ਕਰ ਦਿੰਦੇ ਹਨ। ਜੇਕਰ ਗੱਡੀ ਸਾਵਧਾਨ ਸਿਗਨਲ ਤੋਂ ਅਣਗਹਿਲੀ ਨਾਲ ਅਗੇ ਲੰਘ ਜਾਵੇ ਤਾਂ ਇਸ ਰਾਹੀਂ ਆਪਣੇ ਆਪ ਹੀ ਬਰੇਕਾਂ ਲਗ ਜਾਂਦੀਆਂ ਹਨ। ਇਹ ਧੁੰਦ ਅਤੇ ਕੁਹਰੇ ਵਿਚ ਕਾਫ਼ੀ ਲਾਭਦਾਇਕ ਹੁੰਦੇ ਹਨ।

ਇਲੈੱਕਟ੍ਰਾਨੀ ਸਿਗਨਲ (Electronic Signalling)—ਰੇਲਵੇ ਸਿਗਨਲ ਇੰਜੀਨੀਅਰ ਅਜੋਕੀਆਂ ਆਵਾਜਾਈ ਦੀਆਂ ਲੋੜਾਂ ਨੂੰ ਹਲ ਕਰਨ ਲਈ ਰੇਡਾਰ ਅਤੇ ਇਲੈੱਕਟ੍ਰਾਨੀ ਜੰਤਰ ਵਰਤ ਰਹੇ ਹਨ। ਇਸ ਦੀ ਇਕ ਉਦਾਹਰਨ ਆਟੋਮੈਟਿਕ ਮਾਰਸ਼ਲਿੰਗ ਯਾਰਡ ਹੈ ਜੋ ਬਰਤਾਨੀਆਂ ਰੇਲਵੇ ਦੁਆਰਾ 1960 ਵਿਚ ਮਾਰਗੇਟ (ਇੰਗਲੈਂਡ) ਵਿਖੇ ਸਥਾਪਤ ਕੀਤਾ ਗਿਆ। ਇਸ ਵਿਚ ਸਾਰੇ ਕੰਮ ਭਾਰ ਅਤੇ ਕੰਪਿਊਟਰ ਦੀ ਮਦਦ ਨਾਲ ਕੀਤੇ ਜਾਂਦੇ ਹਨ ਅਤੇ ਇਕ ਹੀ ਕਰਮ-ਚਾਰੀ ਕੰਟਰੋਲ ਟਾਵਰ ਤੋਂ ਪੂਰੀ ਮਾਲ ਗੱਡੀ ਦੀ ਛਾਂਟੀ ਕਰਕੇ ਤਿਆਰ ਕਰ ਲੈਂਦਾ ਹੈ।

ਹ.ਪੁ.—ਐਨ ਬ੍ਰਿ. 20 : 640; ਚੈਂਬ ਐਨ. 12 : 544; ਐਨ. ਅਮੈ. 24

**ਸਿਗਨੋਰੈਲੀ, ਲਿਊਕਾ** (Signorelli, Luca)-ਪੁਨਰ-ਜਾਗ੍ਰਤੀ ਕਾਲ ਦੇ ਇਸ ਪ੍ਰਸਿੱਧ ਇਟਾਲਵੀ ਚਿਤ੍ਰਕਾਰ ਦਾ ਜਨਮ ਸੰਨ 1445-50 ਵਿਚ ਕਾਰਟੋਨਾ ਵਿਖੇ ਹੋਇਆ। ਇਸਦੇ ਨਗਨ-ਚਿਤ੍ਰਾਂ ਅਤੇ ਨਵੇਂ ਰਚਨਾਤਮਕ ਢੰਗਾਂ ਨੇ ਬਹੁਤ ਪ੍ਰਸਿੱਧਤਾ ਪ੍ਰਾਪਤ ਕੀਤੀ। ਸੰਨ 1460 ਵਿਆਂ ਵਿਚ ਇਸ ਨੇ ਪੀਰੋ ਡੇਲਾ ਫਰਾਂਸੈਸਕਾ (Piero della Francesca) ਦੀ ਸ਼ਾਗਿਰਦੀ ਕੀਤੀ।

ਸਾਲ 1470 ਵਿਚ ਇਸ ਨੂੰ ਪਹਿਲੀ ਵਾਰ ਚਿਤ੍ਰਕਾਰ ਵਜੋਂ ਮਾਨਤਾ ਪ੍ਰਾਪਤ ਹੋਈ। ਨਵੰਬਰ 1474 ਵਿਚ ਮੁਕੰਮਲ ਕੀਤਾ ਗਿਆ ਚਿਤ੍ਰ ਐਂਜ ਵੀ ਸਿਟਾ-ਡੀ-ਕੈਸਟੈਲੋ (Citta di castello) ਦੇ ਅਜਾਇਬ-ਘਰ ਵਿਚ ਮੌਜੂਦ ਹੈ। ਸਾਲ 1479 ਵਿਚ ਇਹ ਕਾਰਟੋਨਾ ਵਿਖੇ 18 ਵਿਅਕਤੀਆਂ ਦੀ ਕੌਂਸਲ ਦਾ ਮੈਂਬਰ ਚੁਣ ਲਿਆ ਗਿਆ ਅਤੇ ਪਿਛਲੇਰੇ ਜੀਵਨ ਵਿਚ ਇਹ ਰਾਜਸੀ ਖੇਤਰ ਵਿਚ ਸਰਗਰਮ ਰਿਹਾ। ਸਾਲ 1483 ਦੇ ਲਗਭਗ ਇਹ ਰੋਮ ਚਲਾ ਗਿਆ। ਸਿਸਟਨ ਦੇ ਗਿਰਜੇ ਵਿਚ 'Testament of Moses' ਨਾਮੀ ਚਿੱਤਰ ਦੀ ਮੁਹਰਾਕਸ਼ੀ ਤੇ ਵੀ ਇਸ ਦੀ ਛਾਪ ਹੈ। ਇਸ ਸਮੇਂ ਤਕ ਇਸਦੀ ਚਿਤ੍ਰ ਸ਼ੈਲੀ ਵਿਚ ਸਥਿਰਤਾ ਆ ਚੁੱਕੀ ਸੀ ਅਤੇ ਇਸਨੇ ਪ੍ਰਾਕ੍ਰਿਤਕ ਚਿਤ੍ਰ ਉਲੀਕਣ ਵਿਚ ਨਿਪੁੰਨਤਾ ਪ੍ਰਾਪਤ ਕਰ ਲਈ ਸੀ।

'The End of the World' ਅਤੇ 'The Last Judgment' (1499-1502) ਨਾਮੀ ਚਿਤ੍ਰ ਇਸ ਦੇ ਸ਼ਾਹਕਾਰ ਮੰਨੇ ਜਾਂਦੇ ਹਨ ਅਤੇ ਇਹ ਚਿਤ੍ਰ ਆਰਵੀਏਟੋ ਕੈਥੇਡਰਿਲ (Orvieto Cathedral) ਵਿਖੇ ਸਥਿਤ ਹਨ।

ਇਸ ਦੀ ਮੌਤ 16 ਅਕਤੂਬਰ 1523 ਨੂੰ ਕਾਰਟੋਨਾ ਵਿਖੇ ਹੀ ਹੋਈ।

ਹ. ਪੁ.—ਐਨ. ਬ੍ਰਿ. 20 : 644; ਐਨ. ਬ੍ਰਿ. ਮਾ. 9. 195-196।

**ਸਿੰਗਫੋ** (ਜਾਤੀ) : 'ਸਿੰਗਫੋ, ਅਥਵਾ ਚਿੰਗਪਾ ਦਾ ਸ਼ਾਬਦਿਕ, ਅਰਥ 'ਮਨੁਖ' ਜਾਂ 'ਬੰਦਾ' ਹੈ।

'ਸਿੰਗਫੋ' ਬਰ੍ਹਮਾ ਦੀ 'ਕਚੀਨ' ਜਾਤੀ ਦੀ ਇਕ ਸ਼ਾਖਾ ਦਾ ਨਾਂ ਹੈ ਜੋ ਆਸਾਮ ਦੇ ਜ਼ਿਲ੍ਹਾ ਲਖੀਮਪੁਰ ਦੇ ਦੱਖਣ-ਪੂਰਬ ਵਿਚ ਬਰ੍ਹਮਾਂ ਦੀ ਸਰਹੱਦ ਦੇ ਨਾਲ ਲਗਦੇ ਇਲਾਕੇ ਵਿਚ ਵੱਸੀ ਹੋਈ ਹੈ। ਇਸ ਜਾਤੀ ਦਾ ਸਥਾਨ ਉੱਤਰੀ ਬਰ੍ਹਮਾ ਵਿਚ ਦਰਿਆ ਇਰਾਵਦੀ ਦੀ ਘਾਟੀ ਵਿਚ ਸੀ ਜਿੱਥੇ

ਇਨ੍ਹਾਂ ਨੂੰ 'ਚਿੰਗਪਾ' (ਜਾਂ ਚਿੰਗਪਉ) ਆਖਿਆ ਜਾਂਦਾ ਸੀ। ਚਿੰਗਪਾ' ਦੀ ਵਧੇਰੇ ਵੱਸੋਂ ਅਜੇ ਵੀ ਇਰਾਵਦੀ ਘਾਟੀ ਵਿਚ ਹੀ ਹੈ. ਇਨ੍ਹਾਂ ਵਿਚੋਂ ਕੁਝ ਲੋਕ ਅਠਾਰ੍ਹਵੀਂ ਸਦੀ ਈਸਵੀ ਦੇ ਅੰਤਿਮ ਸਮੇਂ ਬਰ੍ਹਮਾ ਦੀ ਸਰਹੱਦ ਟੱਪ ਕੇ ਆਸਾਮ ਵਿਚ ਆ ਵੱਸੇ, ਜਿੱਥੇ ਇਨ੍ਹਾਂ ਦਾ ਨਾਮ 'ਸਿੰਗਫੋ' ਪੈ ਗਿਆ।

ਸਿੰਗਫੋ ਮੰਗੋਲੀ ਨਸਲ ਦੇ ਲੋਕ ਹਨ ਜਿਨ੍ਹਾਂ ਦੀਆਂ ਗੱਲ੍ਹਾਂ ਦੀਆਂ ਹੱਡੀਆਂ ਉਭਰੀਆਂ ਹੋਈਆਂ, ਅੱਖਾਂ ਤੇ ਭਰਵੱਟੇ ਤਿਰਛੇ, ਨੱਕ ਬੈਠਵਾਂ ਤੇ ਵਿਰਲ਼ਾਂ ਚੌੜੀਆਂ ਹਨ। ਇਹ ਲੋਕ ਤਕੜੇ ਸਰੀਰ ਵਾਲੇ ਹਨ, ਲੜਾਈ ਵਿਚ ਦਲੇਰ ਹਨ, ਇਸ ਲਈ ਲਾਗੇ ਵਸਦੀਆਂ ਹੋਰਨਾਂ ਜਾਤੀਆਂ ਉੱਤੇ ਇਨ੍ਹਾਂ ਦਾ ਬੜਾ ਦਬ-ਦਬਾ ਰਿਹਾ ਹੈ. ਅੰਗਰੇਜ਼ਾਂ ਨੂੰ ਸੰਨ 1825 ਤੋਂ 1843 ਤਕ ਇਨ੍ਹਾਂ ਲੋਕਾਂ ਨੂੰ ਕਾਬੂ ਵਿਚ ਰੱਖਣ ਲਈ, ਕਈ ਮੁਹਿੰਮਾਂ ਭੇਜਣੀਆਂ ਪਈਆਂ।

ਸਿੰਗਫੋ ਪ੍ਰੇਤ-ਪੂਜ ਜਾਤੀ ਹੈ। ਇਹ ਭੂਤਾਂ-ਪ੍ਰੇਤਾਂ ਨੂੰ ਪ੍ਰਸੰਨ ਕਰਨ ਲਈ ਕੁੱਕੜ, ਸੂਰ, ਬੱਕਰੇ, ਕੁੱਤੇ ਆਦਿ ਦੀ ਕੁਰਬਾਨੀ ਦਿੰਦੇ ਹਨ, ਖਾਸ ਮੌਕਿਆਂ ਤੇ ਝੋਟੇ ਦੀ ਕੁਰਬਾਨੀ ਵੀ ਦਿੱਤੀ ਜਾਂਦੀ ਹੈ। ਇਹ ਮੁਰਦਿਆਂ ਨੂੰ ਦਫ਼ਨਾਉਂਦੇ ਹਨ।

ਇਨ੍ਹਾਂ ਵਿਚ ਇਕ ਤੋਂ ਵਧੇਰੇ ਤੀਵੀਆਂ ਰੱਖਣਾ ਮਾਣ ਦੀ ਗੱਲ ਹੈ। ਦੂਜੀਆਂ ਜਾਤੀਆਂ ਦੀਆਂ ਤੀਵੀਆਂ ਖੋਹ ਕੇ ਗ਼ੁਲਾਮ ਬਾਂਦੀਆਂ ਰੱਖਣ ਦਾ ਬੜਾ ਰਿਵਾਜ ਰਿਹਾ ਹੈ। ਇਨ੍ਹਾਂ ਦਾ ਮੁਖ ਧੰਦਾ ਪੁਰਾਣੇ ਢੰਗ ਦੀ ਖੇਤੀ ਹੈ। ਪੱਕੇ, ਸ਼ੋਖ ਰੰਗਾਂ ਵਾਲੇ ਕਪੜੇ ਉਣਨਾ, ਬਾਂਸਾਂ ਦੀਆਂ ਟੋਕਰੀਆਂ ਬਣਾਉਣਾ ਅਤੇ ਬਰਛੀ, ਤੀਰ-ਦਾਹ ਆਦਿ ਹਥਿਆਰ ਤਿਆਰ ਕਰਨਾ ਮੁਖ ਦਸਤਕਾਰੀਆਂ ਹਨ।

'ਸਿੰਗਫੋ' ਭਾਰਤ ਦੀਆਂ ਅਨੁਸੂਚਿਤ ਜਾਤੀਆਂ ਵਿਚ ਆਉਂਦੀ ਹੈ।

—ਹਰਜੀਤ ਸਿੰਘ

ਹ.ਪੁ.—ਡਿਸਕ੍ਰਿਪਟਿਵ ਐਥਨਾਲੋਜੀ ਆਫ਼ ਬੰਗਾਲ—ਕਰਨਲ ਈ. ਟੀ.ਡਾਲਟਨ; ਐਥਨੋਗ੍ਰਾਫ਼ੀ—ਸਰ. ਏ. ਬੇਨਜ਼; ਆਸਾਮ ਗਜ਼ਟੀਅਰ, ਲਖੀਮਪੁਰ ਡਿਸਟ੍ਰਿਕਟ; ਇੰਪ. ਗ. ਇੰਡ; ਬਰ੍ਹਮਾ ਗਜ਼ਟੀਅਰਜ਼; ਮਜਿਤਕਯੀਨਾ ਡਿਸਟ੍ਰਿਕ।

**ਸਿੰਗਫੋ (ਉਪ ਬੋਲੀ)** : ਆਸਾਮ ਦੀ ਪੂਰਬੀ ਸਰਹੱਦ ਉੱਤੇ, ਬਰ੍ਹਮਾ ਨਾਲ ਲਗਦੇ ਪਹਾੜੀ ਖੇਤਰ ਵਿਚ ਵਸਦੀ 'ਸਿੰਗਫੋ' ਨਾਂ ਦੀ ਜਾਤੀ ਦੀ ਬੋਲੀ ਨੂੰ ਵੀ ਸਿੰਗਫੋ ਹੀ ਆਖਿਆ ਜਾਂਦਾ ਹੈ। ਇਹ ਤਿਬਤੀ-ਚੀਨੀ ਭਾਸ਼ਾ-ਸਮੂਹ ਨਾਲ ਸਬੰਧ ਰਖਦੀ ਹੈ। ਇਸ ਸਮੂਹ ਦੇ ਤਿਬਤੀ-ਬਰ੍ਹਮੀ ਪਰਿਵਾਰ ਦੀ ਭਾਸ਼ਾ 'ਕਚੀਨ' ਬਰ੍ਹਮਾ ਵਿਚ ਇਰਾਵਦੀ ਦੀ ਘਾਟੀ ਦੇ ਉਪਰਲੇ ਭਾਗ ਵਿਚ ਬੋਲੀ ਜਾਂਦੀ ਹੈ। ਇਸ ਦੀਆਂ ਦੋ ਉਪ ਬੋਲੀਆਂ 'ਕਾਖੂ' (ਜਾਂ ਕਖੇਨ) ਅਤੇ 'ਚਿੰਗਪਾ' ਹਨ। ਚਿੰਗਪਾ ਦੀ ਹੀ ਇਕ ਸ਼ਾਖਾ 'ਸਿੰਗਫੋ' ਹੈ, ਜੋ ਅੱਜ ਤੋਂ ਕੋਈ ਦੋ ਸੌ ਸਾਲ ਪਹਿਲਾਂ, ਜਦੋਂ ਸਿੰਗਫੋ ਲੋਕ ਬਰ੍ਹਮਾ ਛੱਡ ਕੇ ਆਸਾਮ ਵਿਚ ਆ ਵੱਸੇ, ਆਪਣੇ ਮੂਲ ਨਾਲੋਂ ਵੱਖਰੀ ਹੋ ਗਈ ਸੀ। ਇਸ ਸਮੇਂ ਦੌਰਾਨ 'ਸਿੰਗਫੋ' ਦੇ ਰੂਪ ਵਿਚ 'ਚਿੰਗਪਾ' ਨਾਲੋਂ ਕਾਫ਼ੀ ਅੰਤਰ ਆ ਗਿਆ ਹੈ। ਆਸੇ ਪਾਸੇ ਬੋਲੀਆਂ ਜਾਣ ਵਾਲੀਆਂ ਹੋਰਨਾਂ ਭਾਸ਼ਾਵਾਂ ਦੀ ਸ਼ਬਦਾਵਲੀ ਤੇ ਕੁਝ ਹੋਰ ਭਾਸ਼ਾਈ ਵਿਸ਼ੇਸ਼ਤਾਵਾਂ ਦੀ ਸਿੰਗਫੋ ਵਿਚ ਮਿਲਾਵਟ ਹੋ ਗਈ ਹੈ।

ਅਜੋਕੀ ਸਿੰਗਫੋ ਦੀਆਂ ਭਾਸ਼ਾ-ਧੁਨੀਆਂ ਤਿਬਤੀ ਨਾਲ ਮਿਲਦੀਆਂ ਹਨ ਅਤੇ ਇਸ ਵਿਚ ਸੁਰ (Tone) ਦੀ ਕਾਫ਼ੀ ਮਹੱਤਤਾ ਹੈ। ਵਾਕ ਵਿਚ ਸ਼ਬਦਾਂ ਦਾ ਸਥਾਨ ਨਿਸਚਤ ਹੈ, ਜੋ ਤਿਬਤੀ-ਚੀਨੀ ਪਰਿਵਾਰ ਦੀ ਇਕ ਵਿਸ਼ੇਸ਼ਤਾ ਹੈ ਅਤੇ ਅਗੇਤਰਾਂ ਪਿਛੇਤਰਾਂ ਦੀ ਅਣਹੋਂਦ ਵਿਚ ਵਾਕ ਦੇ ਅਰਥ ਸਪੱਸ਼ਟ ਕਰਨ ਲਈ ਇਕ ਆਵਸ਼ਕ ਸਾਧਨ ਹੈ। ਗਵਾਂਢੀ ਬੋਲੀਆਂ ਦੇ ਪ੍ਰਭਾਵ ਕਰਕੇ ਸਿੰਗਫੋ ਵਿਚ ਹੁਣ ਕੁਝ ਅਗੇਤਰ ਪਿਛੇਤਰ ਵੀ ਵਰਤੇ ਜਾਂਦੇ ਹਨ।

ਹ.ਪੁ. : ਲਿੰਗੁਇਸਟਿਕ ਸਰਵੇ ਆਫ਼ ਇੰਡੀਆ, ਜਿਲਦ 1, ਕ੍ਰਿਤ ਸਰ ਜੀ. ਏ. ਗ੍ਰੀਅਰਸਨ; ਆਸਾਮ ਡਿਸਟ੍ਰਿਕਟ ਗਜ਼ਟੀਅਰਜ਼, ਲਖੀਮਪੁਰ ਡਿਸਟ੍ਰਿਕਟ; ਬਰ੍ਹਮਾ ਗਜ਼ਟੀਅਰਜ਼, ਮਜਿਤਕਯੀਨਾ ਡਿਸਟ੍ਰਿਕਟ; ਡਿਸਕ੍ਰਿਪਟਿਵ ਐਥਨਾਲੋਜੀ—ਈ. ਟੀ. ਡਾਲਟਨ।

—ਪਰਮਿੰਦਰ ਸਿੰਘ

**ਸਿੰਗਫੋ ਪਹਾੜੀਆਂ** (Singhpho Hills): ਇਹ ਪਹਾੜੀ ਲੜੀ ਆਸਾਮ ਦੇ ਲਖੀਮਪੁਰ ਜ਼ਿਲ੍ਹੇ ਦੇ ਦੱਖਣ-ਪੂਰਬ ਵੱਲ ਸਥਿਤ ਹੈ। ਇਥੇ ਸਿੰਗਫੋ ਜਾਤੀ ਦੇ ਲੋਕ ਰਹਿੰਦੇ ਹਨ ਜਿਨ੍ਹਾਂ ਨੂੰ ਉਤਰੀ ਬਰ੍ਹਮਾ ਵਿਚ ਕਚੀਨ (Kachins) ਵੀ ਕਹਿੰਦੇ ਹਨ। ਇਨ੍ਹਾਂ ਲੋਕਾਂ ਦਾ ਅਸਲੀ ਘਰ ਇਰਾਵਦੀ ਦਰਿਆ ਦੇ ਸੋਮੇ ਨੇੜੇ ਸੀ ਪਰ ਇਹ ਹੌਲੀ ਹੌਲੀ ਹੁਕੌਂਗ (Hukawng) ਅਤੇ ਪਟਕਾਈ (Patkai) ਲੜੀ ਨੂੰ ਪਾਰ ਕਰਕੇ ਬ੍ਰਹਮਪੁੱਤਰ ਘਾਟੀ ਵਿਚ ਦਾਖ਼ਲ ਹੋ ਗਏ। ਅਠ੍ਹਾਰਵੀਂ ਸਦੀ ਦੇ ਅੰਤ ਤਕ ਇਹ ਆਸਾਮ ਵਿਚ ਵਸ ਗਏ। ਹੌਲੀ ਹੌਲੀ ਇਨ੍ਹਾਂ ਨੇ ਇਹ ਅਰਧ ਅਜ਼ਾਦ ਸਟੇਟ ਬਣਾ ਲਈ। ਸਿੰਗਫੋ ਛੋਟੇ ਛੋਟੇ ਪਿੰਡਾਂ ਵਿਚ ਰਹਿੰਦੇ ਹਨ ਅਤੇ ਇਕ ਪਰਧਾਨ ਦੇ ਹੁਕਮ ਦੀ ਪਾਲਣਾ ਕਰਦੇ ਹਨ। ਇਨ੍ਹਾਂ ਦੇ ਘਰ ਥੜ੍ਹਿਆਂ ਉਪਰ ਬਣੇ ਹੋਏ ਹੁੰਦੇ ਹਨ ਜੋ 30 ਕੁ ਮੀਟਰ ਉੱਚੇ ਅਤੇ 6 ਕੁ ਮੀਟਰ ਚੌੜੇ ਹੁੰਦੇ ਹਨ।

**ਸਿੰਗਰ, ਇਸਰਾਇਲ ਜੋਸ਼ੂਆ** (Singer, Israel Joshua 1893-1944) : ਇਸ ਪੋਲਿਸ਼-ਅਮਰੀਕਨ ਯਹੂਦੀ ਲੇਖਕ ਅਤੇ ਨਾਟਕਕਾਰ ਦਾ ਜਨਮ 30 ਨਵੰਬਰ 1893 ਨੂੰ ਪੋਲੈਂਡ ਦੇ ਬਿਲਗੋਰਾਜ 'Bilgoraj' ਵਿਖੇ ਹੋਇਆ। ਇਸ ਨੇ ਵਾਰਸਾ ਵਿਖੇ ਯਹੂਦੀਆਂ ਦੇ ਧਾਰਮਕ ਸਕੂਲ ਵਿਚ ਵਿਦਿਆ ਪ੍ਰਾਪਤ ਕੀਤੀ। ਕੁਝ ਸਮਾਂ ਇਹ ਕੀਵ (Kiev) ਅਤੇ ਯੂਕਰੇਨ (Ukraine) ਆਦਿ ਵਿਚ ਰਿਹਾ। ਸਿੰਗਰ 1921 ਵਿਚ ਵਾਰਸਾ ਵਾਪਸ ਆਇਆ ਜਿਥੇ ਇਸ ਨੇ 1922 ਵਿਚ ਆਪਣੀਆਂ ਕਹਾਣੀਆਂ ਦੀ ਪਹਿਲੀ ਪੁਸਤਕ 'Pearls' ਪ੍ਰਕਾਸ਼ਿਤ ਕੀਤੀ। ਇਸ ਮਗਰੋਂ ਨਿਊਯਾਰਕ ਦੇ 'Jewish Daily Forward' ਨਾਂ ਦੇ ਰਸਾਲੇ ਦਾ ਪੱਤਰਕਾਰ ਬਣ ਗਿਆ ਅਤੇ 1934 ਵਿਚ ਸਦਾ ਲਈ ਅਮਰੀਕਾ ਵਿਚ ਜਾ ਵਸਿਆ। 'Yoshe Kalb 1932' 'The Brothers of Ashkenazi' ( 1936 ) ਅਤੇ 'East of Eden 1939' ਇਸ ਦੇ ਤਿੰਨ ਨਾਵਲ ਹਨ। ਇਨ੍ਹਾਂ ਨਾਵਲਾਂ ਦਾ ਕਈ ਭਾਸ਼ਾਵਾਂ ਵਿਚ ਅਨੁਵਾਦ ਹੋ ਚੁਕਿਆ ਹੈ ਅਤੇ ਇਨ੍ਹਾਂ ਦੇ ਅਧਾਰ ਤੇ ਨਾਟਕ ਆਦਿ ਵੀ ਖੇਡੇ ਜਾ ਚੁੱਕੇ ਹਨ। ਇਨ੍ਹਾਂ ਵਿਚ ਲੇਖਕ ਨੇ ਯਹੂਦੀ ਜੀਵਨ ਨੂੰ ਬੜੀ ਖ਼ੂਬੀ ਨਾਲ ਚਿਤਰਿਆ ਹੈ।

ਇਸ ਦੀ ਮੌਤ 10 ਫ਼ਰਵਰੀ, 1944 ਨੂੰ ਨਿਊਯਾਰਕ ਵਿਖੇ ਹੋਈ।

ਹ.ਪੁ.—ਐਨ. ਅਮੈ. 25:34

**ਸਿੰਗਰ, ਇਸਾਕ ਮੇਰਟ** (Singer, Isaac Merrit;1811-1875) : ਇਸ ਅਮਰੀਕਨ ਇਜਾਦਕਾਰ ਦਾ ਜਨਮ ਪਿਟਸ ਟਾਊਨ (Pits Town) ਨਿਊਯਾਰਕ ਵਿਖੇ 27 ਅਕਤੂਬਰ 1811 ਈ. ਨੂੰ ਹੋਇਆ। ਛੋਟੀ ਉਮਰ ਤੋਂ ਹੀ ਇਹ ਮਕੈਨਿਕ ਵਜੋਂ ਕੰਮ ਕਰਦਾ ਰਿਹਾ। ਸੰਨ 1839 ਵਿਚ ਇਸਨੇ ਚਟਾਨਾਂ ਵਿਚ ਛੇਕ ਕਰਨ ਵਾਲੀ ਅਤੇ 1849ਈ. ਵਿਚ ਧਾਤ ਤੇ ਉਕਰਾਈ ਕਰਨ ਵਾਲੀ ਮਸ਼ੀਨ ਤਿਆਰ ਕੀਤੀ ਪਰ ਅਸਫਲ ਰਿਹਾ। ਸੰਨ 1851 ਵਿਚ ਇਕ ਨਵੇਂ ਮਾਡਲ ਦੀ ਸਿਲਾਈ ਮਸ਼ੀਨ ਤਿਆਰ ਕੀਤੀ ਜਿਸ ਨਾਲ ਇਸ ਨੂੰ ਬਹੁਤ ਪ੍ਰਸਿੱਧਤਾ ਹਾਸਲ ਹੋਈ। ਸੰਨ 1851 ਵਿਚ ਇਸਨੇ ਕਲਾਰਕ (Clark) ਦੀ ਮਦਦ ਨਾਲ "ਸਿੰਗਰ ਮੈਨੂਫ਼ੈਕਚਰਿੰਗ ਕੰਪਨੀ" (Singer Manu-

facturing Co.) ਸਥਾਪਿਤ ਕੀਤੀ।

ਇਸ ਦੀ ਮੌਤ ਟਾਰਕਵੇ (Torquay) ਵਿਖੇ 23 ਜੁਲਾਈ, 1875 ਨੂੰ ਹੋਈ।

ਹ.ਪੁ.–ਐਨ ਬ੍ਰਿ. 25:11.

**ਸਿੰਗਰ, ਸਿਮੀਅਨ** (Singer, Simeon 1846-1906) : ਇਹ ਇੰਗਲੈਂਡ ਵਿਚ ਜਨਮਿਆ ਇਕ ਯਹੂਦੀ ਪ੍ਰਚਾਰਕ, ਵਕਤਾ ਅਤੇ ਲੋਕ-ਸੇਵਕ ਸੀ। 1867 ਵਿਚ ਇਹ ਲੰਡਨ ਵਿਖੇ ਬਰੋ (Borough) ਪੂਜਾ-ਸਥਾਨ ਦਾ ਪਾਦਰੀ ਨਿਯੁਕਤ ਹੋਇਆ। 1878 ਵਿਚ ਵੈਸਟ ਐਂਡ (westend) ਪੂਜਾ-ਸਥਾਨ ਦਾ ਇਨਚਾਰਜ ਲੱਗਾ ਅਤੇ ਉਮਰ ਭਰ ਉਥੇ ਹੀ ਰਿਹਾ।

ਬੱਚਿਆਂ ਅਤੇ ਨੌਜਵਾਨਾਂ ਲਈ ਇਸ ਦੇ ਦਿੱਤੇ ਉਪਦੇਸ਼ ਬਹੁਤ ਸਲਾਹੇ ਗਏ। 1892 ਵਿਚ ਇਸ ਦੇ ਯਤਨਾ ਸਦਕਾ ਇੰਗਲੈਂਡ ਦੇ ਯਹੂਦੀ ਪ੍ਰਚਾਰਕਾਂ ਦੀ ਪਹਿਲੀ ਕਾਨਫ਼ਰੰਸ ਹੋਈ, ਜਿਸ ਦੇ ਸਿੱਟੇ ਵਜੋਂ ਯਹੂਦੀ ਰਵਾਇਤਾਂ ਵਿਚ ਕਈ ਸੁਧਾਰ ਹੋਏ। ਵਿਦੇਸ਼ਾਂ ਵਿਚ ਵਸਦੇ ਯਹੂਦੀਆਂ ਲਈ ਵੀ ਇਸ ਨੇ ਕਈ ਕੰਮ ਕੀਤੇ। ਇਸ ਦਾ 'ਆਥੋਰਾਈਜ਼ਡ ਡੇਲੀ ਪਰੇਅਰ ਬੁੱਕ' ਦਾ ਅੰਗ੍ਰੇਜ਼ੀ ਅਨੁਵਾਦ ਪ੍ਰਸਿੱਧ ਹੈ।

**ਸਿਗਰਟ** : ਵੇਖੋ ਤੰਬਾਕੂ

**ਸ਼ਿੰਗਰਫ਼** (Cinnabar) : ਕਈ ਵਾਰੀ ਇਸ ਨੂੰ ਸਿਨਾਬੇਰਾਈਟ ਵੀ ਲਿਖਿਆ ਜਾਂਦਾ ਹੈ। ਇਹ ਲਾਲ ਮਰਕਿਊਰਿਕ ਸਲਫ਼ਾਈਡ (HgS) ਜਾਂ ਪ੍ਰਾਕਿਰਤਕ ਸੰਧੂਰ ਹੈ। ਇਹ ਪਾਰੇ ਦੀ ਮੁੱਖ ਕੱਚੀ ਧਾਤ ਹੈ। ਇਸ ਦੇ ਉਤਪਾਦਨ ਦੇ ਮੁਖ ਖੇਤਰ ਆਲਮਾਦੇਨ (Almaden), ਸਪੇਨ (ਜਿਥੇ ਇਸ ਨੂੰ 2,000 ਵਰ੍ਹੇ ਤੋਂ ਖਾਣਾਂ ਵਿਚੋਂ ਕੱਢਿਆ ਜਾਂਦਾ ਰਿਹਾ ਹੈ), ਇਡ੍ਰੀਆ, ਯੂਗੋਸਲਾਵੀਆ ਅਤੇ ਇਟਲੀ ਦਾ ਮਾਂਟੇ ਆਮੀਆਤਾ ਜ਼ਿਲ੍ਹਾ ਹਨ। ਸ਼ਿੰਗਰਫ਼; ਸੰਯੁਕਤ ਰਾਜ ਅਮਰੀਕਾ ਵਿਚ ਅਲਾਸਕਾ, ਐਰੀਜ਼ੋਨਾ, ਕੈਲੀਫੋਰਨੀਆ, ਇਡਾਹੋ, ਨਵਾਦਾ, ਆਰੇਗਨ ਅਤੇ ਟੈਕਸਾਸ ਦੇ ਸਥਾਨਾਂ ਤੇ ਅਤੇ ਮੈਕਸੀਕੋ ਤੇ ਰੂਸ ਵਿਚ ਵੀ ਖੋਦਿਆ ਜਾਂਦਾ ਹੈ। ਸ਼ਿੰਗਰਫ਼ ਆਮ ਕਰਕੇ ਠੋਸ, ਦਾਣੇਦਾਰ ਜਾਂ ਮਿੱਟੀ ਦੇ ਰੂਪ ਵਿਚ ਚਮਕਦੇ ਲਾਲ ਰੰਗ ਵਿਚ ਮਿਲਦਾ ਹੈ। ਕਈ ਵਾਰੀ ਇਹ ਅਜਿਹੇ ਰਵਿਆਂ ਦੇ ਰੂਪ ਵਿਚ ਮਿਲਦਾ ਹੈ ਜਿਹੜੇ ਧਾਤਵੀ ਹੀਰੇ ਵਰਗੀ ਚਮਕ ਮਾਰਦੇ ਹਨ। ਇਹ ਰਵੇ ਛੋਟੇ ਹੁੰਦੇ ਹਨ ਅਤੇ ਇਨ੍ਹਾਂ ਦਾ ਸੁਭਾਅ ਆਮ ਕਰਕੇ ਰੂਂਬੋਹੀਡਰਲ (rhombohedral) ਸਿਸਟਮ ਨਾਲ ਸੰਬੰਧਿਤ ਹੁੰਦਾ ਹੈ ਅਤੇ ਕਈ ਵਾਰੀ ਇਹ ਜੋੜਿਆਂ ਦੇ ਰੂਪ ਵਿਚ ਮਿਲਦੇ ਹਨ। ਇਸ ਦੇ ਵਧੀਆ ਨਮੂਨੇ ਚੀਨ ਦੇ ਕਵੇਜੋ (Kweichow) ਅਤੇ ਹੁਨਾਨ (Hunan) ਸੂਬਿਆਂ ਵਿਚੋਂ ਆਉਂਦੇ ਹਨ।

ਸਮਮਿਤੀ ਅਤੇ ਪ੍ਰਕਾਸ਼ੀ ਗੁਣਾਂ ਵਿਚ ਸ਼ਿੰਗਰਫ਼, ਕੁਆਰਟਜ਼ ਨਾਲ ਬਹੁਤ ਮਿਲਦਾ ਜੁਲਦਾ ਹੈ। ਕੁਆਰਟਜ਼ ਵਾਂਗ ਇਹ ਗੋਲਾਕਾਰ ਧਰੁਵਣ ਦਰਸਾਉਂਦਾ ਹੈ। ਏ. ਡੇਸ ਕਲੋਜ਼ੋਕਸ (A. des Cloizeaux) ਨੇ ਸਿੱਧ ਕੀਤਾ ਕਿ ਸ਼ਿੰਗਰਫ਼ ਵਿਚ ਘੁੰਮਣ ਸ਼ਕਤੀ ਕੁਆਰਟਜ਼ ਦੀ ਘੁੰਮਣ ਸ਼ਕਤੀ ਨਾਲੋਂ 15 ਗੁਣਾਂ ਹੁੰਦੀ ਹੈ। ਸ਼ਿੰਗਰਫ਼ ਦੀ ਅਪਵਰਤਨ-ਸ਼ਕਤੀ ਵੀ ਜ਼ਿਆਦਾ ਹੁੰਦੀ ਹੈ। ਸੋਡੀਅਮ ਰੌਸ਼ਨੀ ਲਈ ਔਸਤ ਅਪਵਰਤਨ-ਅੰਕ 3.08 ਹੈ। ਇਸ ਦੀ ਕਠੋਰਤਾ 3 ਅਤੇ ਵਿਸ਼ਿਸ਼ਟ ਘਣਤਾ 8 ਹੁੰਦੀ ਹੈ।

ਇਸ ਨੂੰ ਕਈ ਢੰਗਾਂ ਨਾਲ ਬਣਾਇਆ ਜਾ ਸਕਦਾ ਹੈ, ਜਿਵੇਂ ਪਾਰੇ ਅਤੇ ਗੰਧਕ ਨੂੰ ਰਗੜਨ ਨਾਲ :–



$$Hg + S \rightarrow HgS$$

ਇਸ ਕਾਲੇ ਮਰਕਿਊਰਿਕ ਸਲਫ਼ਾਈਡ ਨੂੰ ਗਰਮ ਕਰਕੇ ਇਸ ਦੇ ਵਾਸ਼ਪ ਬਣਾਏ ਜਾਂਦੇ ਹਨ, ਜੋ ਠੰਢਾ ਹੋਣ ਤੇ ਬਹੁਤ ਸੁੰਦਰ ਅਤੇ ਚਮਕੀਲੇ ਲਾਲ ਰੰਗ ਦੇ ਹੁੰਦੇ ਹਨ। ਇਸ ਨੂੰ ਸੰਧੂਰ (vermillion) ਕਿਹਾ ਜਾਂਦਾ ਹੈ ਅਤੇ ਪੇਂਟ ਬਣਾਉਣ ਲਈ ਰੰਗ ਦੇ ਤੌਰ ਤੇ ਵਰਤਿਆ ਜਾਂਦਾ ਹੈ। ਹਿਪੈਟਿਕ ਸ਼ਿੰਗਰਫ਼ ਇਕ ਅਸ਼ੁਧ ਕਿਸਮ ਹੈ। ਇਸ ਵਿਚ ਸ਼ਿੰਗਰਫ਼ ਬਿਟਿਊਮਿਨੀ ਅਤੇ ਮਿੱਟੀ ਵਾਲੇ ਪਦਾਰਥਾਂ ਨਾਲ ਮਿਲਿਆ ਹੁੰਦਾ ਹੈ। ਮੈਟਾਸ਼ਿੰਗਰਫ਼, ਮਰਕਰੀ ਸਲਫ਼ਾਈਡ ਦੀ ਘਣਾਕਾਰ ਦੋ-ਰੂਪੀ (dimorphous) ਕਿਸਮ ਹੈ।

ਸ਼ਿੰਗਰਫ਼ ਕਈ ਕਿਸਮ ਦੀਆਂ ਦਵਾਈਆਂ ਅਤੇ ਉਦਯੋਗਾਂ ਵਿਚ ਵੀ ਵਰਤਿਆ ਜਾਂਦਾ ਹੈ। ਇਸ ਨੂੰ ਉਤਪ੍ਰੇਰਕ ਦੇ ਤੌਰ ਤੇ ਵੀ ਵਰਤਿਆ ਜਾਂਦਾ ਹੈ।

ਹ. ਪੁ.–ਐਨ. ਬ੍ਰਿ. 5:778; ਮੈਕ. ਐਨ. ਸ. ਟ. 3:129; ਐਨ. ਅਮੇ. 6:187.

**ਸਿੰਗ, ਰਿਚਰਡ ਲਾਰੈਂਸ ਮਿਲਿੰਗਟਨ** (Synge, Richard Laurence Millington) : ਇਸ ਅੰਗਰੇਜ਼ ਜੀਵ-ਰਸਾਇਣ ਵਿਗਿਆਨੀ ਦਾ ਜਨਮ 28 ਅਕਤੂਬਰ 1914 ਨੂੰ ਲਿਵਰਪੂਲ ਵਿਖੇ ਹੋਇਆ। ਇਸਨੇ ਵਿਨਚੈਸਟਰ ਅਤੇ ਟਰਿਨਿਟੀ ਕਾਲਜ, ਕੈਂਬ੍ਰਿਜ ਤੋਂ ਵਿੱਦਿਆ ਪ੍ਰਾਪਤ ਕੀਤੀ। ਸੰਨ 1941–43 ਤਕ ਲੀਡਜ਼ ਵਿਚ ਵੂਲ ਇੰਡਸਟ੍ਰੀਜ਼ ਰਿਸਰਚ ਐਸੋਸੀਏਸ਼ਨ ਵਿਚ ਜੀਵ-ਰਸਾਇਣ ਵਿਗਿਆਨੀ ਦੇ ਤੌਰ ਤੇ ਕੰਮ ਕੀਤਾ। ਸੰਨ 1943-48 ਤਕ ਇਸਨੇ ਲਿਸਟਰ ਇੰਸਟੀਚਿਊਟ ਆਫ਼ ਪ੍ਰੀਵੇਂਟਿਵ ਮੈਡੀਸਨ, ਲੰਡਨ ਵਿਚ ਵੀ ਕੰਮ ਕੀਤਾ। ਰੋਵਟ ਰਿਸਰਚ ਇੰਸਟੀਚਿਊਟ ਬਕਸਬਰਨ, ਐਬਰਡੀਨਸ਼ਾਇਰ (Rowett Research Bucksburn Aberdeenshire) ਵਿਚ ਪ੍ਰੋਟੀਨ ਰਸਾਇਣ-ਵਿਗਿਆਨ ਦੀ ਪ੍ਰਤਿਨਿਧਤਾ ਕੀਤੀ। ਇਸ ਨੂੰ 1952 ਵਿਚ ਏ.ਜੇ.ਪੀ. ਮਾਰਟਿਨ (A.J.P. Martin) ਨਾਲ ਰਸਾਇਣ-ਵਿਗਿਆਨ ਵਿਚ ਨੋਬਲ ਪੁਰਸਕਾਰ ਮਿਲਿਆ। ਇਹ ਵਿਗਿਆਨ ਨਾਲ ਸੰਬੰਧਿਤ ਕਈ ਸੋਸਾਇਟੀਆਂ ਦਾ ਮੈਂਬਰ ਵੀ ਹੈ, ਜਿਵੇਂ ਰਾਇਲ ਸੋਸਾਇਟੀ ਆਫ਼ ਲੰਡਨ, ਰਾਇਲ ਇੰਸਟੀਚਿਊਟ ਆਫ਼ ਕੈਮਿਸਟਰੀ, ਬਾਇਓਕੈਮੀਕਲ ਸੋਸਾਇਟੀ, ਸੋਸਾਇਟੀ ਆਫ਼ ਜਨਰਲ ਮਾਈਕਰੋਬਾਇਆਲੋਜੀ, ਨਿਊਟ੍ਰੀਸ਼ਨ ਸੋਸਾਇਟੀ, ਐਸੋਸੀਏਸ਼ਨ ਆਫ਼ ਸਾਇੰਟਿਫ਼ਿਕ ਵਰਕਰਜ਼, ਅਮਰੀਕਨ ਸੋਸਾਇਟੀ ਆਫ਼ ਬਾਇਆਲੋਜੀਕਲ ਕੈਮਿਸਟਸ ਆਦਿ। ਇਹ 1949-55 ਤਕ ਬਾਇਓਕੈਮਿਸਟ ਜਰਨਲ ਦੇ ਸੰਪਾਦਕੀ ਬੋਰਡ ਦਾ ਮੈਂਬਰ ਰਿਹਾ। ਇਸਦੀ ਮਾਰਟਿਨ ਨਾਲ ਮਿਲ ਕੇ ਕੀਤੀ ਹੋਈ ਖੋਜ 'ਪਾਰਟੀਸ਼ਨ ਕਰੋਮੈਟੋਗਰਾਫ਼ੀ' (Partition Chromatography) ਨੇ ਦੋ ਤਰਲਾਂ ਵਿਚ ਕਿਸੇ ਵਸਤੂ ਦੀ ਵੰਡ ਨੂੰ ਸੁਖਾਲਾ ਬਣਾ ਦਿੱਤਾ ਜੋ ਪਹਿਲਾਂ ਕਈ ਤਰ੍ਹਾਂ ਦੀਆਂ ਮੁਸ਼ਕਿਲ ਰਸਾਇਣਿਕ ਵਿਧੀਆਂ ਨਾਲ ਕੀਤੀ ਜਾਂਦੀ ਸੀ। ਇਹ ਵਿਧੀ ਰਸਾਇਣ, ਜੀਵ ਅਤੇ ਮੈਡੀਕਲ ਵਿਗਿਆਨ ਵਿਚ ਬਹੁਤ ਜ਼ਿਆਦਾ ਵਰਤੀ ਜਾਣ ਲਗੀ ਹੈ। ਇਸ ਦੀਆਂ ਹੋਰ ਖੋਜਾਂ ਵਿਚ ਪ੍ਰੋਟੀਨ ਅਤੇ ਹੋਰ ਸੰਬੰਧਿਤ ਵਸਤੂਆਂ ਦੇ ਵਿਸ਼ਲੇਸ਼ਣ ਅਤੇ ਵਖਰਾਕਰਨ ਦੇ ਭੌਤਿਕੀ-ਰਸਾਇਣਿਕ ਤਰੀਕੇ ਹਨ, ਜਿਨ੍ਹਾਂ ਵਿਚ ਵਿਸ਼ੇਸ਼ ਕਰਕੇ ਜੀਵਨਘਾਤਕ ਪੈਪਟਾਇਡਜ਼ ਅਤੇ ਵੱਡੇ ਪੌਦਿਆਂ ਬਾਰੇ ਅਧਿਐਨ ਵੀ ਸ਼ਾਮਲ ਹੈ। ਸੰਨ 1951 ਵਿਚ ਚਾਰ ਹੋਰ ਸਾਇੰਸਦਾਨਾਂ ਨਾਲ ਮਿਲਕੇ ਇਸਨੇ 'ਸਾਇੰਸ ਫ਼ਾਰ ਪੀਸ' ਨਾਂ ਦੀ ਇਕ ਸਭਾ ਕਾਇਮ ਕੀਤੀ ਅਤੇ ਸੰਨ 1952 ਵਿਚ ਵੀਐਨਾ (Vienna) ਵਿਚ "ਪੀਪਲਜ਼ ਕਾਂਗਰਸ ਫ਼ਾਰ ਪੀਸ" (People's Congress for Peace) ਦੀ ਹਮਾਇਤ ਕੀਤੀ।

ਹ. ਪੁ.–ਐਨ. ਬ੍ਰਿ. 21:208; ਵ. ਹੂ. ਇ. ਸਾ.

**ਸਿੰਗਲਟਨ** (Singleton) : ਇਹ ਆਸਟ੍ਰੇਲੀਆ ਦੇ ਨਿਊ ਸਾਊਥ ਵੇਲਜ਼ (New South Wales) ਵਿਚ ਦਰਿਆ ਹੰਟਰ (Hunter) ਦੀ ਘਾਟੀ ਦਾ ਇਕ ਪੁਰਾਣਾ ਸ਼ਹਿਰ ਹੈ ਜੋ ਸਿਡਨੀ ਤੋਂ 151 ਕਿ. ਮੀ. ਉੱਤਰ-ਪੱਛਮ ਵਿਚ ਹੈ। ਦਰਿਆ ਦੇ ਕੰਢੇ ਤੇ ਸਥਿਤ ਹੋਣ ਕਰਕੇ ਹੜ੍ਹ ਇਸਦਾ ਕਾਫ਼ੀ ਨੁਕਸਾਨ ਕਰਦੇ ਹਨ ਪਰ ਇਸਦੇ

ਨੇੜਿਓਂ ਕੋਲਾ ਅਤੇ ਪੈਟਰੋਲ ਨਿਕਲਣ ਕਰਕੇ ਇਸਦੀ ਮਹੱਤਤਾ ਬਹੁਤ ਹੈ। ਇਹ ਸ਼ਹਿਰ ਆਪਣੇ ਆਲੇ ਦੁਆਲੇ ਨਾਲ ਸੜਕਾਂ ਤੇ ਰੇਲਾਂ ਨਾਲ ਜੁੜਿਆ ਹੋਇਆ ਹੈ। ਇਸ ਇਲਾਕੇ ਦੀ ਜੰਗਲੀ, ਦੁੱਧ ਦੀ ਅਤੇ ਫਲਾਂ ਦੀ ਪੈਦਾਵਾਰ ਇਸ ਸ਼ਹਿਰ ਤੋਂ ਦੂਜੇ ਸ਼ਹਿਰਾਂ ਨੂੰ ਭੇਜੀ ਜਾਂਦੀ ਹੈ।

ਆਬਾਦੀ—6,188 (1970)

32°34' ਦ. ਵਿਥ.; 151°10' ਪੂ. ਲੰਬ.

ਹ. ਪੁ.—ਐਨ. ਬ੍ਰਿ. 20

**ਸਿੰਗਲਟਨ, ਐਸਥਰ** ( Singleton, Esther—1865-1935) : ਇਸ ਅਮਰੀਕਨ ਲੇਖਿਕਾ, ਪੁਰਾ-ਖੋਜੀ ਅਤੇ ਸੰਪਾਦਕਾ ਦਾ ਜਨਮ 4 ਨਵੰਬਰ, 1865 ਨੂੰ ਬਾਲਟੀਮੋਰ ਵਿਖੇ ਹੋਇਆ। ਇਸਨੇ ਪ੍ਰਾਈਵੇਟ ਸਕੂਲਾਂ ਅਤੇ ਅਧਿਆਪਕਾਂ ਤੋਂ ਹੀ ਸਿੱਖਿਆ ਪ੍ਰਾਪਤ ਕੀਤੀ। 1887 ਵਿਚ ਇਹ ਸੰਗੀਤ ਸਿੱਖਣ ਲਈ ਨਿਊਯਾਰਕ ਚਲੀ ਗਈ ਤੇ ਸਦਾ ਲਈ ਉੱਥੇ ਰਹਿਣ ਲਗ ਪਈ। ਇਹ 1923 ਤੋਂ 1930 ਤਕ 'ਐਂਟੀਕੁਆਰੀਅਨ (Antiquarian) ਦੀ ਸੰਪਾਦਕ ਰਹੀ। ਇਸਨੇ ਵੱਖ ਵੱਖ ਦੇਸ਼ਾਂ, ਸ਼ਹਿਰਾਂ, ਇਤਿਹਾਸਾਂ, ਸੰਗੀਤਾਂ ਅਤੇ ਹੋਰ ਅਨੇਕ ਵਿਸ਼ਿਆਂ ਤੇ ਕਿਤਾਬਾਂ ਲਿਖਕੇ ਆਪਣੀ ਬਹੁਮੁਖੀ ਪ੍ਰਤਿਭਾ ਦਾ ਸਬੂਤ ਦਿੱਤਾ। ਇਸ ਦੀ ਪਹਿਲੀ ਪੁਸਤਕ 'Turrets, Towers and Temples' ਜੋ ਕਿ ਵਿਸ਼ਵ ਪ੍ਰਸਿੱਧ ਇਮਾਰਤਾਂ ਬਾਰੇ ਸੀ, 1898 ਵਿਚ ਪ੍ਰਕਾਸ਼ਿਤ ਹੋਈ। ਇਸਨੇ ਓਪੇਰਾ ਅਤੇ ਮਾਡਰਨ ਓਪੇਰਾ ਤੇ ਗਾਈਡਾਂ ਵੀ ਲਿਖੀਆਂ। 'ਆਰਕੈਸਟਰਾ ਐਂਡ ਇਟਸ ਇਨਸਟਰੂਮੈਂਟਸ' (1917), 'ਦੀ ਮਿਊਜ਼ਿਕ ਡਰਾਮਜ਼ ਆਫ਼ ਰਿਚਰਡ ਵਾਗਨਰ' (1898), 'ਮਿਊਜ਼ੀਕਲ ਐਜੂਕੇਸ਼ਨ' (1903), 'ਦੀ ਫ਼ਰਨੀਚਰ ਆਫ਼ ਆਵਰ ਫੋਰਫ਼ਾਦਰਜ਼' (ਦੋ ਜਿਲਦਾਂ ਵਿਚ), 'ਹਿਸਟਾਰਕ ਬਿਲਡਿੰਗਸ' (1903), 'ਗ੍ਰੇਟ ਬਿਲਡਿੰਗਜ਼ ਆਫ਼ ਵਰਲਡ ਹਿਸਟਰੀ' (1903-ਪੰਜ ਜਿਲਦਾਂ ਵਿਚ) ਆਦਿ ਇਸਦੀਆਂ ਹੋਰ ਪ੍ਰਸਿੱਧ ਰਚਨਾਵਾਂ ਹਨ। ਇਸਦੀ ਮੌਤ ਸਟੋਨਿੰਗਟਨ (Stonington) ਵਿਖੇ ਹੋਈ।

ਹ.ਪੁ.—ਐਨ. ਬ੍ਰਿ. 20:704

**ਸਿੰਗਲਾ** ( Singla ) : ਇਹ ਦਰਿਆ ਆਸਾਮ ਦੀਆਂ ਲੁਸ਼ੇਈ (Lushai) ਪਹਾੜੀਆਂ ਵਿਚੋਂ ਨਿਕਲ ਕੇ ਸਿਲਹਟ (Sylhet) (ਬੰਗਲਾ ਦੇਸ਼) ਦੇ ਇਲਾਕੇ ਵਿਚੋਂ ਦੀ ਗੁਜ਼ਰਦਾ ਹੋਇਆ ਉੱਤਰ ਵੱਲ 72 ਕਿ. ਮੀ. ਦੀ ਦੂਰੀ ਤੇ ਸੈਨ ਝੀਲ ਵਿਚ ਡਿਗਦਾ ਹੈ। ਇਸ ਝੀਲ ਵਿਚੋਂ ਨਿਕਲਣ ਉਪਰੰਤ ਇਸਨੂੰ ਕਛੂਆ (Kachuya) ਕਹਿੰਦੇ ਹਨ ਜੋ ਕਰੀਮ ਗੰਜ ਦੇ ਪੂਰਬ ਵੱਲ ਸੁਰਮਾ (Surma) ਦਰਿਆ ਦੀ ਸਹਾਇਕ ਨਦੀ ਕੁਸੀਅਾਰਾ (Kusiyara) ਵਿਚ ਜਾ ਡਿਗਦਾ ਹੈ। ਸ਼ੁਰੂ ਵਿਚ ਇਹ ਦਰਿਆ ਜੰਗਲ ਵਿਚੋਂ ਦੀ ਲੰਘਦਾ ਹੈ ਅਤੇ ਮਗਰੋਂ ਜਾਕੇ ਇਸ ਦੇ ਕੰਢਿਆਂ ਤੇ ਚਾਹ ਦੇ ਬਾਗ਼ ਅਤੇ ਕਾਫ਼ੀ ਪਿੰਡ ਹਨ। ਇਸ ਦਰਿਆ ਰਾਹੀਂ ਚਾਵਲ, ਚਾਹ, ਜੰਗਲ ਦੀ ਉਪਜ ਦਾ ਵਪਾਰ ਹੁੰਦਾ ਹੈ। ਇਸ ਵਿਚ ਦੁਲਾਬਚਰਾ (Dullabachra) ਤਕ ਛੋਟੇ ਛੋਟੇ ਜਹਾਜ਼ ਚਲਦੇ ਹਨ।

ਹ. ਪੁ.—ਇੰਪ. ਗ. ਇੰਡ. 23

**ਸ਼ਿਗਾਉਂ** (Shiggaon) : ਇਹ ਸ਼ਹਿਰ ਕਰਨਾਟਕ ਰਾਜ, ਭਾਰਤ ਦੇ ਧਾਰਵਾਰ ਜ਼ਿਲ੍ਹੇ ਵਿਚ ਬਾਂਕਪੁਰ ਤਅੱਲੁਕੇ ਦਾ ਸਦਰ ਮੁਕਾਮ ਹੈ ਜੋ ਪੂਨਾ-ਹਰੀਹਰ ਸੜਕ ਤੇ ਸਥਿਤ ਹੈ। ਇਥੇ ਕਲਮੇਸ਼ਵਰ (Kalmeshwar) ਅਤੇ ਬਸਾਪਾ (Basappa) ਦੇ ਮੰਦਰ ਹਨ। ਇਨ੍ਹਾਂ ਮੰਦਰਾਂ ਵਿਚ 10 ਪੁਰਾਣੀਆਂ ਲਿਖਤਾਂ ਹਨ ਜਿਨ੍ਹਾਂ ਵਿਚੋਂ ਇਕ ਸੰਨ 1121 ਦੀ ਹੈ ਜਿਹੜੀ ਬਸਾਪਾ ਮੰਦਰ ਵਿਚ ਹੈ।

ਆਬਾਦੀ–11,940 (1971)

14°55' ਉ. ਵਿਥ.; 75°10' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 22

**ਸਿੰਗਾਪੁਰ** ( Singapore ) : ਇਹ ਸਿੰਗਾਪੁਰ ਟਾਪੂ ਤੋਂ ਇਲਾਵਾ 54 ਹੋਰ ਛੋਟੇ ਛੋਟੇ ਟਾਪੂਆਂ ਦਾ ਮਿਲਕੇ ਬਣਿਆ ਇਕ ਛੋਟਾ ਜਿਹਾ ਦੇਸ਼ ਹੈ ਜੋ ਮਲੇਸ਼ੀਆ ਦੇ ਦੱਖਣੀ ਸਿਰੇ ਤੇ ਸਥਿਤ ਹੈ। ਸਿੰਗਾਪੁਰ ਟਾਪੂ ਭੂ-ਮੱਧ ਰੇਖਾ ਤੋਂ 137 ਕਿ. ਮੀ. ਉੱਤਰ ਵੱਲ 1°09' ਤੋਂ 1°29' ਉ. ਵਿਥ. ਅਤੇ 103°38' ਤੋਂ 104°06' ਪੂ. ਲੰਬ. ਵਿਚਕਾਰ ਸਥਿਤ ਹੈ। ਇਸਦਾ ਕੁਲ ਰਕਬਾ 584 ਵ. ਕਿ.ਮੀ. ਹੈ ਅਤੇ ਕੁਲ ਆਬਾਦੀ 2,110,400 ( 1971 ) ਹੈ। ਉੱਤਰ ਵੱਲੋਂ ਜੋਹੋਰ ( Johore ) ਜਲਡਮਰੂ ਇਸਨੂੰ ਪੱਛਮੀ ਮਲੇਸ਼ੀਆ ਨਾਲੋਂ ਵੱਖ ਕਰਦਾ ਹੈ। ਇਸਦੇ ਉੱਤਰ ਪੂਰਬ ਵੱਲ ਫਿਲਪਾਈਨ ਅਤੇ ਦੱਖਣ ਵੱਲ ਇੰਡੋਨੇਸ਼ੀਆ ਹਨ। ਸਿੰਗਾਪੁਰ ਇਸ ਦੀ ਰਾਜਧਾਨੀ ਹੈ।

ਭੂ-ਆਕ੍ਰਿਤੀ ਵਿਗਿਆਨ

ਧਰਾਤਲ-ਮੁਖ ਟਾਪੂ ਦਾ ਲਗਭਗ ਦੋ ਤਿਹਾਈ ਹਿੱਸਾ ਸਮੁੰਦਰੀ ਸਤ੍ਹਾ ਤੋਂ 15 ਮੀ. ਤੋਂ ਵੀ ਘੱਟ ਉੱਚਾ ਹੈ। ਧਰਾਤਲ ਪੱਖੋਂ ਇਸਨੂੰ ਤਿੰਨ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ :–

(ੳ) ਕੇਂਦਰੀ ਪਹਾੜੀ ਇਲਾਕਾ–ਜਿਸ ਵਿਚ ਗ੍ਰੇਨਾਈਟ ਦੀਆਂ ਪਹਾੜੀਆਂ ਪਾਈਆਂ ਜਾਂਦੀਆਂ ਹਨ ਅਤੇ ਇਸਦੀ ਸਭ ਤੋਂ ਉੱਚੀ ਚੋਟੀ ਬੁਕਿਤ ਤਿਮਾਹ (Bukit–timah)177 ਮੀ. ਉੱਚੀ ਹੈ।

(ਅ) ਦੱਖਣੀ ਪੱਛਮੀ ਇਲਾਕਾ–ਇਹ ਪਥਰੀਲੀਆਂ ਚਟਾਨਾਂ ਅਤੇ ਖੱਡਾਂ ਦਾ ਇਲਾਕਾ ਹੈ।

(ੲ) ਪੂਰਬੀ ਇਲਾਕਾ–ਇਸ ਵਿਚ ਰੇਤਲੀ ਜ਼ਮੀਨ ਪਾਈ ਜਾਂਦੀ ਹੈ। ਇਸ ਲਈ ਸਿੰਗਾਪੁਰ ਦੀ ਜ਼ਮੀਨ ਉਪਜਾਊ ਨਹੀਂ ਹੈ। ਨਦੀਆਂ ਨਾਲਿਆਂ ਦਾ ਜਾਲ ਹੋਣ ਕਾਰਨ ਇਥੇ ਹੜ੍ਹ ਵੀ ਬਹੁਤ ਆਉਂਦੇ ਹਨ।

ਸਿੰਗਾਪੁਰ ਵਿਚ ਕਲੰਗ ਨਾਂ ਦੀ ਇਕੋ ਹੀ ਵੱਡੀ ਨਦੀ ਵਗਦੀ ਹੈ ਜਿਹੜੀ ਟਾਪੂ ਦੇ ਮੱਧ ਵਿਚ ਸਥਿਤ ਝੀਲਾਂ ਵਿਚੋਂ ਨਿਕਲ ਕੇ ਦੱਖਣ ਵੱਲ ਨੂੰ ਵਗਦੀ ਹੋਈ ਸਿੰਗਾਪੁਰ ਸ਼ਹਿਰ ਵਿਚੋਂ ਗੁਜ਼ਰਦੀ ਹੋਈ ਸਮੁੰਦਰ ਵਿਚ ਡਿਗਦੀ ਹੈ। ਸਿੰਗਾਪੁਰ ਨਾਂ ਦੀ ਇਕ ਛੋਟੀ ਨਦੀ ਵੀ ਸਿੰਗਾਪੁਰ ਵਿਚੋਂ ਲੰਘਦੀ ਹੈ।

ਜਲਵਾਯੂ–ਸਿੰਗਾਪੁਰ ਭੂ-ਮੱਧ ਖੰਡ ਵਿਚ ਆਉਂਦਾ ਭੂ-ਮੱਧ ਰੇਖਾ ਖੰਡ ਵਰਗਾ ਗਰਮ-ਤਰ ਹੈ, ਅਤੇ ਸਾਰਾ ਸਾਲ ਇਕੋ ਜਿਹਾ ਤਾਪਮਾਨ ਰਹਿੰਦਾ ਹੈ। ਦਿਨ ਦਾ ਔਸਤਨ ਤਾਪਮਾਨ 30° ਸੈਂ. ਅਤੇ ਰਾਤ ਦਾ 24° ਸੈਂ. ਹੁੰਦਾ ਹੈ। ਸਮੁੰਦਰ ਨੇੜੇ ਹੋਣ ਕਰਕੇ ਹਵਾ ਵਿਚ ਨਮੀ ਬਹੁਤ ਰਹਿੰਦੀ ਹੈ ਅਤੇ ਵਰਖਾ ਸਾਰਾ ਸਾਲ ਹੁੰਦੀ ਰਹਿੰਦੀ ਹੈ। ਔਸਤ ਸਾਲਾਨਾ ਵਰਖਾ 244 ਸੈਂ. ਮੀ. ਹੈ।

ਬਨਸਪਤੀ ਤੇ ਜੀਵ ਜੰਤੂ–ਇਥੇ ਊਸ਼ਣ-ਖੰਡੀ ਸਦਾ ਬਹਾਰ ਕਿਸਮ ਦੀ ਬਨਸਪਤੀ ਮਿਲਦੀ ਹੈ ਜਿਥੇ 2000 ਤੋਂ ਵੀ ਵੱਧ ਵੱਖੋ-ਵੱਖ ਪੌਦਿਆਂ ਦੀਆਂ ਜ਼ਾਤੀਆਂ ਮਿਲਦੀਆਂ ਹਨ। ਟਾਪੂ ਦੇ 2,797 ਹੈਕਟੇਅਰ ਰਕਬੇ ਵਿਚ ਬਨਸਪਤੀ ਨੇਚਰ ਰੀਜ਼ਰਵ ਦੇ ਤੌਰ ਤੇ ਰੱਖੀ ਹੋਈ ਹੈ ਜਿਸ ਵਿਚੋਂ ਕੋਈ ਪੌਦਾ ਪੁੱਟਣਾ ਤੇ ਸ਼ਿਕਾਰ ਖੇਡਣਾ ਮਨ੍ਹਾ ਹੈ। ਜੰਗਲਾਂ ਤੋਂ ਇਲਾਵਾ ਝਾੜੀਆਂ ਅਤੇ ਘਾਹ ਦੇ ਮੈਦਾਨ ਵੀ ਪਾਏ ਜਾਂਦੇ ਹਨ। ਇਥੇ ਕਈ ਖੁਸ਼ਬੂਦਾਰ ਪੌਦੇ ਵੀ ਮਿਲਦੇ ਹਨ ਜੋ ਸਜਾਵਟ ਆਦਿ ਦੇ ਕੰਮ ਆਉਂਦੇ ਹਨ।

ਇਥੇ ਲੰਬੀ ਪੂਛ ਵਾਲੇ ਬਾਂਦਰ, ਲੰਗੂਰ ਅਤੇ ਕਈ ਕਿਸਮ ਦੀਆਂ ਗਲਹਿਰੀਆਂ ਵੀ ਮਿਲਦੀਆਂ ਹਨ। ਇਥੋਂ ਦੇ ਮੁਖ ਪੰਛੀ ਬੱਤਖ, ਰਾਜ ਹੰਸ ਦੇ ਸਾਰਸ, ਬ੍ਰਾਹਮਣੀ ਇੱਲ੍ਹ, ਮੁਰਗੀਆਂ ਅਤੇ ਘੁੱਗੀਆਂ ਆਦਿ ਹਨ।

ਇਤਿਹਾਸ–ਸਿੰਗਾਪੁਰ ਦਾ ਪਹਿਲਾ ਨਾਂ ਤਿਮਸਿਕ ( Tem

ack ) ਭਾਵ ਸਮੁੰਦਰੀ ਕਸਬਾ ਸੀ । ਸਮਾਟਰਾ ਵਿਚ ਸ੍ਰੀ ਵਿਜੈ ਕਟਕ ਦਾ ਰਾਜ ਕੁਮਾਰ ਸੰਗ ਨਿਲਾ ਉਟਾਮਾ ( Sang Nila Utama ) ਆਪਣਾ ਸ਼ਹਿਰ ਬਣਾਉਣ ਦੀ ਭਾਲ ਵਿਚ ਇਧਰ ਨਿਕਲਿਆ ਤਾਂ ਉਸਨੇ ਇਥੇ ਸ਼ੇਰ ਵੇਖਕੇ ਇਸ ਜਗ੍ਹਾ ਦਾ ਨਾਂ 'ਸਿੰਘਾਪੁਰ' ( ਸ਼ੇਰਾਂ ਦਾ ਸ਼ਹਿਰ ) ਰੱਖ ਦਿੱਤਾ । ਅੰਗਰੇਜ਼ਾਂ ਨੇ ਸਿੰਗਾਪੁਰ ਦੀ ਸਥਿਤੀ ਨੂੰ ਵੇਖਕੇ ਆਪਣਾ ਰਾਜ ਕਾਇਮ ਕਰਨਾ ਚਾਹਿਆ । 1819 ਈ. ਵਿਚ ਈਸਟ ਇੰਡੀਆ ਕੰਪਨੀ ਨੇ ਸਰ ਸਟੈਂਫਰਡ ਰੈਫਲਜ਼ ( Sir Stamford Raffles ) ਨੇ ਇਥੋਂ ਦੇ ਰਾਜੇ ਨਾਲ ਸੰਧੀ ਕਰਕੇ ਇਥੇ ਅੱਡਾ ਕਾਇਮ ਕੀਤਾ । ਇਸ ਤੋਂ ਪਹਿਲਾਂ ਇਥੇ ਕੋਈ ਖ਼ਾਸ ਬੰਦਰਗਾਹ ਨਹੀਂ ਸੀ । ਸੰਨ 1823 ਵਿਚ ਇਥੇ ਇਕ ਬੰਦਰਗਾਹ ਤਿਆਰ ਕੀਤੀ ਗਈ ਅਤੇ ਸੰਨ 1867 ਵਿਚ ਇਥੇ ਇਕ ਕਰਾਊਨ ਕਾਲੋਨੀ ਬਣ ਗਈ ਅਤੇ ਪਿਛੋਂ ਇਕ ਬਹੁਤ ਵੱਡਾ ਸਮੁੰਦਰੀ ਅੱਡਾ ਇਥੇ ਬਣਾਇਆ ਗਿਆ । ਦੂਜੀ ਵੱਡੀ ਜੰਗ ਵਿਚ 15 ਫ਼ਰਵਰੀ, 1942 ਨੂੰ ਜਾਪਾਨੀਆਂ ਨੇ ਸਿੰਗਾਪੁਰ ਤੇ ਕਬਜ਼ਾ ਕਰ ਲਿਆ ਪਰ ਸੰਨ 1945 ਵਿਚ ਅੰਗਰੇਜ਼ਾਂ ਦਾ ਮੁੜ ਕਬਜ਼ਾ ਹੋ ਗਿਆ ਅਤੇ ਲੜਾਈ ਵਿਚ ਤਬਾਹ ਹੋਈਆਂ ਇਮਾਰਤਾਂ ਦੀ ਮੁੜ ਮੁਰੰਮਤ ਕਰਵਾਈ ਅਤੇ ਨਵੇਂ ਸਕੂਲ ਤੇ ਹਸਪਤਾਲ ਬਣਾਏ ਗਏ । ਸੰਨ 1959 ਵਿਚ ਸਿੰਗਾਪੁਰ ਇਕ ਆਜ਼ਾਦ ਰਾਜ ਬਣ ਗਿਆ ਅਤੇ ਅੰਗਰੇਜ਼ਾਂ ਦਾ ਕਬਜ਼ਾ ਖ਼ਤਮ ਹੋ ਗਿਆ । ਸੰਨ 1963 ਵਿਚ ਸਿੰਗਾਪੁਰ, ਮਲਾਇਆ, ਸਾਰਾਵਾਕ ਤੇ ਬ੍ਰਿਟਿਸ਼ ਨਾਰਥ ਬੋਰਨੀਓ ਨੇ ਮਿਲਕੇ ਮਲੇਸ਼ੀਆ ਸੰਘ ਸਥਾਪਤ ਕੀਤਾ । 9 ਅਗਸਤ, 1965 ਨੂੰ ਸਿੰਗਾਪੁਰ ਮਲੇਸ਼ੀਆ ਤੋਂ ਵੱਖ ਹੋ ਗਿਆ ਅਤੇ ਖ਼ੁਦਮੁਖ਼ਤਾਰ ਰਾਜ ਬਣ ਗਿਆ ।

**ਆਰਥਿਕਤਾ**–ਸਿੰਗਾਪੁਰ ਦੀ ਆਰਥਿਕਤਾ ਬਾਕੀ ਦੱਖਣੀ ਏਸ਼ੀਆ ਦੇ ਦੇਸ਼ਾਂ ਦੀ ਤਰ੍ਹਾਂ ਕੱਚੇ ਮਾਲ ਦੀ ਥਾਂ ਵਪਾਰ ਅਤੇ ਉਦਯੋਗ ਉੱਤੇ ਨਿਰਭਰ ਹੈ ।

**ਕੁਦਰਤੀ ਸਾਧਨ**–ਇਥੇ ਕੁਦਰਤੀ ਸਾਧਨ ਬਹੁਤ ਘੱਟ ਹਨ । ਸਿਰਫ਼ ਮਕਾਨ ਉਸਾਰੀ ਦਾ ਸਾਮਾਨ ਹੀ ਵੱਡੀ ਮਾਤਰਾ ਵਿਚ ਮਿਲਦਾ ਹੈ । ਇਥੋਂ ਦੀ ਜੰਗਲੀ ਲੱਕੜੀ ਜਲਾਉਣ ਤੋਂ ਸਿਵਾ ਕਿਸੇ ਕੰਮ ਨਹੀਂ ਆਉਂਦੀ । ਸ਼ਕਤੀ ਲਈ ਕੋਈ ਪਣ-ਬਿਜਲੀ ਪ੍ਰਾਜੈਕਟ ਨਹੀਂ ਹੈ । ਇਹ ਕੇਵਲ ਬਾਹਰੋਂ ਮੰਗਵਾਏ ਈਂਧਣ ਤੋਂ ਪ੍ਰਾਪਤ ਕੀਤੀ ਜਾਂਦੀ ਹੈ ।

**ਖੇਤੀਬਾੜੀ**–ਸਿੰਗਾਪੁਰ ਦੇ ਕੁਲ ਰਕਬੇ ਦੇ ਚੌਥੇ ਹਿੱਸੇ ਵਿਚ ਖੇਤੀ-ਬਾੜੀ ਹੁੰਦੀ ਹੈ । ਕਾਸ਼ਤ ਅਧੀਨ ਰਕਬੇ ਦੇ ਅੱਧੇ ਹਿੱਸੇ ਵਿਚੋਂ ਰਬੜ ਤੇ ਨਾਰੀਅਲ ਦੀ ਪੈਦਾਵਾਰ ਹੀ ਕੀਤੀ ਜਾਂਦੀ ਹੈ । ਫਲ ਅਤੇ ਸਬਜ਼ੀਆਂ ਪੈਦਾ ਕਰਨ ਲਈ ਵੀਹ ਹਜ਼ਾਰ ਤੋਂ ਵੀ ਵੱਧ ਰਜਿਸਟਰਡ ਫ਼ਾਰਮ ਹਨ । ਸਿੰਗਾਪੁਰ ਸੂਰ, ਮੁਰਗੀਆਂ ਅਤੇ ਆਂਡਿਆਂ ਪੱਖੋਂ ਆਤਮ ਨਿਰਭਰ ਹੈ । ਇਥੇ ਫ਼ਾਰਮਾਂ ਵਿਚ ਮੱਛੀਆਂ ਵੀ ਪਾਲੀਆਂ ਜਾਂਦੀਆਂ ਹਨ ।

**ਉਦਯੋਗ**–ਸਿੰਗਾਪੁਰ ਵਿਚ ਘਰੇਲੂ ਵਸਤਾਂ ਬਣਾਉਣ ਦੇ ਉਦਯੋਗ ਬੜੇ ਉੱਨਤ ਹਨ । ਇਨ੍ਹਾਂ ਤੋਂ ਇਲਾਵਾ ਖਾਣਾ ਡੱਬਿਆਂ ਵਿਚ ਬੰਦ ਕਰਨ, ਪੈਟਰੋਲੀਅਮ ਦੀਆਂ ਵਸਤਾਂ ਬਣਾਉਣ ਅਤੇ ਦੋ-ਦਵਾਈ ਦਾ ਸਾਮਾਨ ਤਿਆਰ ਕਰਨਾ ਇਥੋਂ ਦੇ ਮੁਖ ਉਦਯੋਗ ਹਨ । ਜਹਾਜ਼ਾਂ ਦੀ ਮੁਰੰਮਤ ਅਤੇ ਨਵੇਂ ਬਣਾਉਣ ਵਿਚ ਵੀ ਸਿੰਗਾਪੁਰ ਕਾਫ਼ੀ ਅੱਗੇ ਹੈ ।

**ਵਪਾਰ**–ਸਿੰਗਾਪੁਰ ਰਬੜ, ਚਾਵਲ ਅਤੇ ਟਿਨ ਮਲੇਸ਼ੀਆ, ਯੂ. ਐਸ. ਏ. ਯੂ. ਕੇ. ਚੀਨ ਅਤੇ ਵੀਤਨਾਮ ਨੂੰ ਭੇਜਦਾ ਹੈ ਅਤੇ ਇਨ੍ਹਾਂ ਬਦਲੇ ਕੱਚਾ ਮਾਲ ਅਤੇ ਮਸ਼ੀਨਰੀ ਬਾਹਰੋਂ ਮੰਗਵਾਉਂਦਾ ਹੈ ।

**ਆਵਾਜਾਈ ਦੇ ਸਾਧਨ**–ਸਿੰਗਾਪੁਰ ਦੁਨੀਆਂ ਦੀ ਚੌਥੀ ਵੱਡੀ ਬੰਦਰਗਾਹ ਹੈ । ਵੀਹ ਤੋਂ ਵੱਧ ਅੰਤਰ-ਰਾਸ਼ਟਰੀ ਹਵਾਈ ਅੱਡੇ ਹਨ । 2000 ਕਿ. ਮੀ. ਤੋਂ ਵੱਧ ਲੰਬੀਆਂ ਪੱਕੀਆਂ ਸੜਕਾਂ ਹਨ । ਸਿੰਗਾਪੁਰ ਤੋਂ ਪੱਛਮੀ ਮਲੇਸ਼ੀਆ ਤਕ ਲੰਬੀ ਰੇਲ ਲਾਈਨ ਹੈ ।

**ਲੋਕ**–

**ਆਬਾਦੀ**–ਜੂਨ, 1971 ਦੀ ਮਰਦਮ ਸ਼ੁਮਾਰੀ ਅਨੁਸਾਰ ਸਿੰਗਾਪੁਰ ਦੀ ਕੁਲ ਆਬਾਦੀ 2,110,400 ਸੀ ਜਿਨ੍ਹਾਂ ਵਿਚੋਂ 76% ਚੀਨੀ, 15% ਮਲਾਈ ਅਤੇ 7% ਭਾਰਤੀ, ਪਾਕਿਸਤਾਨੀ ਤੇ ਲੰਕਾ ਦੇ ਲੋਕ ਵਸਦੇ ਹਨ ।

**ਧਰਮ**–ਸਿੰਗਾਪੁਰ ਵਿਚ ਹਰ ਇਕ ਵਿਅਕਤੀ ਨੂੰ ਧਰਮ ਪ੍ਰਤੀ ਬਹੁਤ ਆਜ਼ਾਦੀ ਹੈ । ਇਥੇ ਮੁਖ ਚਾਰ ਧਰਮ ਹਨ : ਇਸਲਾਮ, ਬੋਧੀ, ਈਸਾਈ ਅਤੇ ਹਿੰਦੂ । ਇਥੇ ਦੀ ਕੌਮੀ ਬੋਲੀ ਮਲਾਈ ( Malay ) ਹੈ । ਚੀਨੀ, ਤਾਮਿਲ ਅਤੇ ਅੰਗਰੇਜ਼ੀ ਦਫ਼ਤਰੀ ਭਾਸ਼ਾਵਾਂ ਹਨ । ਵੱਖ ਵੱਖ ਧਰਮਾਂ ਦੇ ਲੋਕ ਹੋਣ ਕਾਰਨ ਉਨ੍ਹਾਂ ਦੇ ਰਸਮੋ ਰਿਵਾਜ ਵੀ ਭਿੰਨ ਭਿੰਨ ਹਨ । ਇਥੇ ਡਾਕਟਰੀ ਸੇਵਾ ਉਚ ਪੱਧਰ ਦੀ ਹੈ । ਹਰ 1500 ਵਿਅਕਤੀਆਂ ਪਿਛੇ ਇਕ ਡਾਕਟਰ ਹੈ ।

**ਸਿੱਖਿਆ**–ਇਥੇ ਪ੍ਰਾਇਮਰੀ ਸਿੱਖਿਆ ਬੱਚਿਆਂ ਨੂੰ ਦਫ਼ਤਰੀ ਚਾਰ ਭਾਸ਼ਾਵਾਂ ਵਿਚੋਂ ਕਿਸੇ ਇਕ ਭਾਸ਼ਾ ਵਿਚ ਮੁਫ਼ਤ ਦਿੱਤੀ ਜਾਂਦੀ ਹੈ । ਇਸ ਦੇ ਨਾਲ ਇਕ ਹੋਰ ਭਾਸ਼ਾ ਪੜ੍ਹਨੀ ਵੀ ਜ਼ਰੂਰੀ ਹੈ । ਸੈਕੰਡਰੀ ਐਜੂਕੇਸ਼ਨ ਵਿਚ ਟੈਕਨੀਕਲ, ਕਮਰਸ਼ੀਅਲ ਅਤੇ ਅਕੈਡਮਿਕ ਵਿਸ਼ੇ ਆਉਂਦੇ ਹਨ । ਸੰਨ 1920 ਵਿਚ ਇਥੇ 500 ਦੇ ਲੱਗਭਗ ਸਕੂਲ ਸਨ । ਇਥੇ ਤਿੰਨ ਟੈਕਨੀਕਲ ਸੰਸਥਾਵਾਂ ਅਤੇ ਸਿੰਗਾਪੁਰ ਤੇ ਨਨਯੰਗ ( Nanyang ) ਯੂਨੀਵਰਸਿਟੀਆਂ ਹਨ । ਟੀਚਰ, ਨਰਸਾਂ, ਰੇਡੀਓਗ੍ਰਾਫ਼ਰ ਆਦਿ ਦੀ ਟ੍ਰੇਨਿੰਗ ਦੇਣ ਵਾਸਤੇ ਵੱਖ ਵੱਖ ਸੰਸਥਾਵਾਂ ਹਨ ।

**ਰਾਜ-ਪ੍ਰਬੰਧ**–22 ਦਸੰਬਰ, 1965 ਤੋਂ ਸਿੰਗਾਪੁਰ ਗਣਤੰਤਰ ਰਾਜ ਬਣਿਆ ਜਿਸਦਾ ਮੁਖੀਆ ਪਰਧਾਨ ਮੰਨਿਆ ਗਿਆ । ਸਿੰਗਾਪੁਰ ਸਰਕਾਰ ਦਾ ਪਾਰਲੀਮੈਂਟ ਸਿਸਟਮ ਬਾਲਗਾਂ ਦੇ ਮਤ-ਅਧਿਕਾਰ (Adult Suffrage) ਤੇ ਨਿਰਭਰ ਹੈ । ਇਥੇ ਇੱਕੀ ਸਾਲ ਦੀ ਉਮਰ ਦਾ ਹਰ ਵਿਅਕਤੀ ਵੋਟ ਪਾਉਣ ਦਾ ਅਧਿਕਾਰ ਰੱਖਦਾ ਹੈ । ਲੋਕ ਸਭਾ ਦੇ 58 ਮੈਂਬਰ ਹਨ ਜੋ ਕਿ ਲੋਕਾਂ ਦੁਆਰਾ ਚੁਣੇ ਜਾਂਦੇ ਹਨ । ਆਪਣੇ ਵਿਚੋਂ ਇਕ ਨੂੰ ਪ੍ਰਧਾਨ ਮੰਤਰੀ ਥਾਪਕੇ ਮੰਤਰੀ ਮੰਡਲ ਵੀ ਆਪ ਹੀ ਨਿਯੁਕਤ ਕਰਦੇ ਹਨ । ਹਰ ਇਕ ਚੋਣ ਹਲਕੇ ਵਿਚ ਸ਼ਹਿਰੀਆਂ ਦੀ ਇਕ ਸਲਾਹਕਾਰ ਕਮੇਟੀ ਬਣਾਈ ਹੁੰਦੀ ਹੈ ਜੋ ਸਰਕਾਰ ਅਤੇ ਲੋਕਾਂ ਵਿਚਕਾਰ ਸੰਪਰਕ ਰੱਖਦੀ ਹੈ । ਨਿਆਂ ਲਈ ਇਕ ਸੁਪਰੀਮ ਕੋਰਟ ਅਤੇ ਅਧੀਨ ਅਦਾਲਤਾਂ ਹਨ । ਇਥੋਂ ਦੀ ਹਥਿਆਰਬੰਦ ਫ਼ੌਜ ਵਿਚ ਛੇ ਇਨਫ਼ੈਂਟਰੀ ਬਟਾਲੀਅਨ ਹਨ । ਇਸ ਤੋਂ ਬਿਨਾਂ ਹਵਾਈ ਅਤੇ ਸਮੁੰਦਰੀ ਫ਼ੌਜ ਵੀ ਹੈ ।

ਸਿੰਗਾਪੁਰ ਦਾ ਕੌਮੀ ਝੰਡਾ ਦੋ ਹਿੱਸਿਆਂ ਵਿਚ ਵੰਡਿਆ ਹੋਇਆ ਹੈ ਜਿਸਦਾ ਉਪਰਲਾ ਹਿੱਸਾ ਲਾਲ ਅਤੇ ਹੇਠਲਾ ਸਫ਼ੈਦ ਹੁੰਦਾ ਹੈ ਅਤੇ ਉਪਰਲੇ ਹਿੱਸੇ ਵਿਚ ਇਕ ਚੰਦ ਅਤੇ ਛੇ ਤਾਰਿਆਂ ਦੀ ਸ਼ਕਲ ਹੈ ।

ਹ. ਪੁ.—ਐਨ. ਬ੍ਰਿ. ਜ਼ਿ. 16:764 ; ਸਿੰਗਾਪੁਰ ਫ਼ੈਕਟਸ ਐਂਡ ਪਿਕਚਰਜ਼ (1978) ; ਦੀ ਨੈਸ਼ਨਲ ਜੁਗਰਾਫ਼ਿਕ—ਅਗਸਤ, 1966

ਸਿਗਾਰ ਵੇਖੋ : ਤੰਬਾਕੂ

**ਸ਼ਿੰਗਾਰ ਸਮੱਗਰੀ** (Cosmetics) : ਮੁੱਢ ਤੋਂ ਹੀ ਆਪਣੇ ਸਰੀਰ ਦੇ ਅੰਗਾਂ ਨੂੰ ਸਾਫ਼, ਸਿਹਤਮੰਦ, ਸੁੰਦਰ, ਸੁਡੌਲ ਅਤੇ ਜਿਲਦ (skin) ਨੂੰ ਕੋਮਲ ਤੇ ਨਿਸ਼ਕਵੀਂ ਰਖਣਾ ਮਨੁੱਖ ਦਾ ਸੁਭਾਅ ਰਿਹਾ ਹੈ ।

ਭਾਰਤ ਵਰਗੇ ਧਰਮ ਪ੍ਰਧਾਨ ਦੇਸ਼ ਵਿਚ ਵੀ ਸ਼ਿੰਗਾਰ ਸਮੱਗਰੀ ਤਿਆਰ ਕਰਨ ਅਤੇ ਵਰਤਣ ਦੇ ਸੰਕੇਤ ਆਰੀਆ ਸਭਿਅਤਾ ਤੋਂ ਮਿਲਦੇ ਹਨ ।

ਵੈਦਿਕ ਸਾਹਿਤ, ਮਹਾਂਭਾਰਤ, ਬ੍ਰਹਮ ਸੰਘਿਤਾ, ਨਿਘੰਟੂ, ਸੁਸ੍ਰੁਤ, ਅਗਨੀ ਪੁਰਾਣ, ਮਾਰਕੰਡੇ ਪੁਰਾਣ, ਸ਼ੁਕ੍ਰ ਨੀਤੀ, ਕੌਟਿਲਯ ਅਰਥ ਸ਼ਾਸਤਰ, ਸਾਰੰਗਧਰ ਸੰਘਿਤਾ ਅਤੇ ਅਮਰਕੋਸ਼ ਆਦਿ ਵਿਚ ਕਈ ਕਿਸਮ ਦੀਆਂ ਸ਼ਿੰਗਾਰ ਸਮੱਗਰੀਆਂ ਦੇ ਤਿਆਰ ਕਰਨ ਅਤੇ ਇਨ੍ਹਾਂ ਦੀ ਵਰਤੋਂ ਦਾ ਵਰਣਨ ਮਿਲਦਾ ਹੈ । ਵਿਗਿਆਨਿਕ ਉੱਨਤੀ ਅਤੇ ਉਦਯੋਗਿਕ ਕ੍ਰਾਂਤੀ ਨਾਲ ਸਮਾਜ ਦੀ ਸਮੂਹਕ ਤਰੱਕੀ ਦੇ ਨਾਲ ਨਾਲ

ਸ਼ਿੰਗਾਰ ਸਮੱਗਰੀ ਦੀ ਵਰਤੋਂ ਅਤੇ ਬਣਾਉਣ ਦੇ ਢੰਗ ਵਿਚ ਵੀ ਬਹੁਤ ਅੰਤਰ ਆਇਆ ਹੈ। ਇਸ ਨੂੰ ਸਰੀਰ ਦੀ ਸੁਅੱਛਤਾ, ਸੁਰੱਖਿਆ ਅਤੇ ਸਜਾਵਟ ਲਈ ਵਰਤਿਆ ਜਾਂਦਾ ਹੈ। ਸਰੀਰ ਨੂੰ ਸਾਫ਼ ਸੁਥਰਾ ਰਖਣਾ ਵਿਅਕਤੀਗਤ ਸਿਹਤ ਵਿਗਿਆਨ ਦਾ ਸਭ ਤੋਂ ਪਹਿਲਾ ਤੇ ਜ਼ਰੂਰੀ ਕਦਮ ਹੋਣ ਕਰਕੇ ਸ਼ਿੰਗਾਰ ਸਮੱਗਰੀ ਦਾ ਆਪਣੇ ਆਪ ਵਿਚ ਇਕ ਪ੍ਰਮੁੱਖ ਮਨੋਰਥ ਹੈ। ਇਕ ਅਰੋਗ ਸਰੀਰ ਆਪਣੇ ਆਪ ਨੂੰ ਸਾਫ਼ ਕਰ ਸਕਣ ਦੀ ਓਨੀ ਹੀ ਸਮਰੱਥਾ ਰਖਦਾ ਹੈ ਜਿੰਨੀ ਉਹ ਆਪਣੇ ਆਪ ਨੂੰ ਬਾਹਰੀ ਖ਼ਤਰਿਆਂ ਤੋਂ ਬਚਾਉਣ ਦੀ।

ਸਰੀਰਕ ਸਵੈ-ਸਫ਼ਾਈ ਅੱਜ ਦੇ ਯੁਗ ਦੀ ਗੰਦਗੀ ਦੇ ਸਾਹਮਣੇ ਹੋਰ ਵੀ ਅਵੱਸ਼ਕ ਹੋ ਜਾਂਦੀ ਹੈ, ਜਿਸ ਲਈ ਸ਼ਿੰਗਾਰ ਸਾਧਨ ਇਕ ਮਹੱਤਵ-ਪੂਰਨ ਰੋਲ ਅਦਾ ਕਰਦੇ ਹਨ। ਉਦਾਹਰਨ ਵਜੋਂ ਅੱਜ ਦੇ ਮਨੁੱਖ ਦੇ ਦੰਦਾਂ ਨੂੰ ਉਸ ਦੀ ਗ਼ੈਰ-ਕੁਦਰਤੀ ਤੇ ਬਨਾਉਟੀ ਖ਼ੁਰਾਕ ਕਾਰਨ ਨੁਕਸਾਨ ਉਠਾਉਣਾ ਪੈਂਦਾ ਹੈ। ਇਸ ਕਰਕੇ ਪੁਰਾਣੇ ਸਮਿਆਂ ਤੋਂ ਹੀ ਮਨੁੱਖ ਦੰਦ-ਧੁਆਈ ਦੁਆਰਾ ਸਫ਼ਾਈ ਰੱਖਣ ਲਈ ਕੁਦਰਤ ਦੀ ਮਦਦ ਕਰਦਾ ਰਿਹਾ ਹੈ। ਸਫ਼ਾਈ ਦੇ ਮੰਤਵ ਹੇਠ ਲਿਖੇ ਅਨੁਸਾਰ ਹਨ :—

ਚਮੜੀ, ਵਾਲ ਤੇ ਨਹੁੰਆਂ ਤੋਂ ਮਿੱਟੀ ਘੱਟਾ ਹਟਾਉਣਾ ਅਤੇ ਸੁੱਕਿਆਂ ਹੋਇਆ ਪਸੀਨਾ ਤੇ ਸ਼ਿੰਗਾਰ ਸਮੱਗਰੀ ਦੀ ਰਹਿੰਦ, ਜੋ ਚਮੜੀ ਤੇ ਵਾਲਾਂ ਨੂੰ ਚਿਪਚਿਪੇ ਬਣਾਉਂਦੇ ਹਨ ਤੋਂ ਸਰੀਰ ਨੂੰ ਬਚਾਉਣਾ। ਇਸ ਲਈ ਸਰੀਰ ਦੇ ਇਨ੍ਹਾਂ ਵੱਖ ਵੱਖ ਭਾਗਾਂ ਦੀ ਸਫ਼ਾਈ, ਸ਼ਿੰਗਾਰ ਸਮੱਗਰੀ ਦੀਆਂ ਵੱਖ ਵੱਖ ਚੀਜ਼ਾਂ ਨਾਲ ਕੀਤੀ ਜਾਂਦੀ ਹੈ ਜਿਵੇਂ :—

**ਚਮੜੀ ਦੀ ਸਫ਼ਾਈ**–ਪਸੀਨੇ ਅਤੇ ਚਮੜੀ ਦੀ ਚਰਬੀ ਦੇ ਕੁਝ ਹਿੱਸੇ ਖ਼ਾਸ ਕਰਕੇ ਬਗਲਾਂ, ਪੈਰਾਂ ਦੇ ਪੰਜਿਆਂ ਵਿਚ ਰਹਿੰਦ-ਖੂੰਹਦ, ਜਣਨ ਹਿੱਸਿਆਂ ਵਿਚ ਮਲਮੂਤਰ ਦੀ ਰਹਿੰਦ-ਖੂੰਹਦ ਅਤੇ ਦੰਦਾਂ ਵਿਚ ਭੋਜਨ ਦੀ ਰਹਿੰਦ-ਖੂੰਹਦ ਆਦਿ ਉੱਤੇ ਬੈਕਟੀਰੀਆ ਦੀ ਕਿਰਿਆ ਨਾਲ ਕੁਝ ਅਜਿਹੇ ਪਦਾਰਥ ਪੈਦਾ ਹੋ ਸਕਦੇ ਹਨ ਜਿਨ੍ਹਾਂ ਦੇ ਅਸਰ ਖ਼ਤਰਨਾਕ ਹੋਣ। ਇਸ ਲਈ ਧੋਣ ਨਾਲ ਇਨ੍ਹਾਂ ਖ਼ਤਰਨਾਕ ਪਦਾਰਥਾਂ ਤੋਂ ਛੁਟਕਾਰਾ ਪਾਇਆ ਜਾਂਦਾ ਹੈ। ਪਰ ਧੋਣ ਲਈ ਜਾਂ ਸਫ਼ਾਈ ਕਰਨ ਲਈ ਵਰਤੀਆਂ ਜਾਣ ਵਾਲੀਆਂ ਸਮੱਗਰੀਆਂ ਦਾ ਸਰੀਰ ਉੱਤੇ ਕੋਈ ਬੁਰਾ ਅਸਰ ਨਹੀਂ ਹੋਣਾ ਚਾਹੀਦਾ। ਇਸ ਲਈ ਆਧੁਨਿਕ ਸ਼ਿੰਗਾਰ ਸਮੱਗਰੀ ਵਿਚ ਚਮੜੀ, ਵਾਲਾਂ, ਨਹੁੰਆਂ ਅਤੇ ਇਨ੍ਹਾਂ ਉੱਤੇ ਪੈਣ ਵਾਲੀ ਗੰਦਗੀ ਨੂੰ ਧਿਆਨ ਵਿਚ ਰੱਖਿਆ ਜਾਂਦਾ ਹੈ। ਇਨ੍ਹਾਂ ਹਿੱਸਿਆਂ ਉੱਤੇ ਵਰਤੀਆਂ ਜਾਣ ਵਾਲੀਆਂ ਸ਼ਿੰਗਾਰ ਵਸਤੂਆਂ ਵੱਖ ਵੱਖ ਕਿਸਮ ਦੀਆਂ ਚਮੜੀਆਂ (ਚੀਕਣੀ, ਖ਼ੁਸ਼ਕ ਤੇ ਰਲਵੀਂ) ਦੇ ਆਧਾਰ ਤੇ ਵੱਖ ਵੱਖ ਕਿਸਮ ਦੀਆਂ ਹੁੰਦੀਆਂ ਹਨ, ਜਿਵੇਂ ਖ਼ੁਸ਼ਕ ਚਮੜੀ ਜਾਂ ਖ਼ੁਸ਼ਕ ਵਾਲਾਂ ਲਈ ਵਰਤੀਆਂ ਜਾਣ ਵਾਲੀਆਂ ਸਮੱਗਰੀਆਂ ਬਹੁਤੀਆਂ ਤੇਜ਼ ਜਾਂ ਸਖ਼ਤ ਨਹੀਂ ਹੁੰਦੀਆਂ। ਚਮੜੀ ਦੀ ਸਫ਼ਾਈ ਪਾਣੀ ਦੁਆਰਾ, ਤੇਲ ਦੁਆਰਾ ਅਤੇ ਉਨ੍ਹਾਂ ਠੋਸ ਪਦਾਰਥਾਂ ਦੁਆਰਾ ਜਿਹੜੇ ਗੰਦਗੀ ਨੂੰ ਚੂਸਦੇ ਹਨ, ਕੀਤੀ ਜਾਂਦੀ ਹੈ। ਇਸ ਤੋਂ ਬਿਨਾਂ ਸਰੀਰ ਦੇ ਕੁਝ ਭਾਗਾਂ ਨੂੰ(ਖ਼ਾਸ ਕਰਕੇ ਪੈਰ) ਕਿਸੇ ਸਖ਼ਤ ਪਦਾਰਥ (ਜਿਵੇਂ ਝਾਵਾਂ) ਨਾਲ ਰਗੜ ਕੇ ਵੀ ਸਾਫ਼ ਕੀਤਾ ਜਾਂਦਾ ਹੈ। ਪਾਣੀ ਸਭ ਤੋਂ ਸਾਦਾ ਤੇ ਸਭ ਤੋਂ ਵਧ ਵਰਤਿਆ ਜਾਣ ਵਾਲਾ ਪਦਾਰਥ ਹੈ। ਇਸ ਦੇ ਤਰਲ ਹੋਣ ਕਰਕੇ ਸਰੀਰ ਦੇ ਹਰ ਇਕ ਹਿੱਸੇ ਤੇ ਇਸ ਨੂੰ ਆਸਾਨੀ ਨਾਲ ਵਰਤਿਆ ਜਾ ਸਕਦਾ ਹੈ। ਪਰ ਫਿਰ ਵੀ ਇਸ ਵਿਚ ਕੁਝ ਖ਼ਾਮੀਆਂ ਹਨ, ਕਿਉਂਕਿ ਹਰ ਕਿਸਮ ਦੀ ਗੰਦਗੀ ਉਤਾਰਨ ਲਈ ਖ਼ਾਸ ਕਰਕੇ ਚੀਕਣੀ ਚੀਜ਼ਾਂ ਲਈ ਇਹ ਪੂਰਾ ਨਹੀਂ ਉਤਰਦਾ। ਇਸ ਤੋਂ ਬਿਨਾਂ ਸ਼ੁੱਧ ਪਾਣੀ ਦੀ ਸਰੀਰ ਨੂੰ ਭਿਉਣ ਦੀ ਸ਼ਕਤੀ ਵੀ ਬਹੁਤ ਨਹੀਂ ਹੈ। ਬੈਕਟੀਰੀਆ ਤੇ ਹੋਰ ਕਈ ਕਿਸਮ ਦੀਆਂ ਗੰਦਗੀਆਂ ਵੀ ਪਾਣੀ ਵਿਚ ਘੁਲਣਸ਼ੀਲ ਨਹੀਂ ਹਨ। ਪਾਣੀ ਦੀਆਂ ਇਨ੍ਹਾਂ ਤਰੁੱਟੀਆਂ ਨੂੰ ਦੂਰ ਕਰਨ ਲਈ ਇਸ ਵਿਚ ਕਈ ਵੱਖ ਵੱਖ ਪਦਾਰਥ ਮਿਲਾ ਕੇ ਨਵੀਂ ਤਰ੍ਹਾਂ ਦੀਆਂ ਸ਼ਿੰਗਾਰ ਸਮੱਗਰੀਆਂ ਬਣਾਈਆਂ ਜਾਂਦੀਆਂ ਹਨ। ਹੇਠਾਂ ਕੁਝ-ਕੁ ਸ਼ਿੰਗਾਰ ਸਮੱਗਰੀਆਂ ਦਾ ਵੇਰਵਾ ਹੈ :—

**ਫੇਸ ਲੋਸ਼ਨ** (Face lotion)–ਫੇਸ ਲੋਸ਼ਨ ਬੁਨਿਆਦੀ ਤੌਰ ਤੇ ਹਲਕਾ ਅਲਕੋਹਲ (20-40%) ਹੁੰਦਾ ਹੈ, ਜਿਸ ਵਿਚ ਮੁੱਖ ਅੰਸ਼ ਪਾਣੀ ਹੁੰਦਾ ਹੈ। ਇਹ ਜ਼ਿਆਦਾ ਕਰਕੇ ਪਾਣੀ ਵਿਚ ਘੁਲਣਸ਼ੀਲ ਗੰਦਗੀਆਂ (ਸੁੱਕਿਆ ਹੋਇਆ ਪਸੀਨਾ ਆਦਿ) ਦੂਰ ਕਰਨ ਤੇ ਤਾਜ਼ਗੀ ਲਈ ਵਰਤੇ ਜਾਂਦੇ ਹਨ। ਇਨ੍ਹਾਂ ਦੀ ਵਰਤੋਂ ਖ਼ਾਸ ਕਰਕੇ ਤੇਲ-ਆਧਾਰਿਤ ਸਫ਼ਾਈ ਕਾਰਕਾਂ ਤੋਂ ਬਾਅਦ ਕੀਤੀ ਜਾਂਦੀ ਹੈ।

ਫੇਸ ਲੋਸ਼ਨਾਂ ਵਿਚ ਕਈ ਵਾਰੀ ਕਸੈਲੇ ਪਦਾਰਥ(astringents) ਵੀ ਮਿਲਾਏ ਜਾਂਦੇ ਹਨ। ਇਸ ਵਿਚ ਸੁਗੰਧੀ ( perfume ) ਦੀ ਬਹੁਤ ਥੋੜ੍ਹੀ ਮਾਤਰਾ ਹੀ ਕਾਫ਼ੀ ਹੁੰਦੀ ਹੈ।

**ਸਰਫੈਕਟੈਂਟਸ**(Surfactants)–ਫੇਸ ਲੋਸ਼ਨ ਵਿਚ ਮਿੱਟੀ ਨੂੰ ਘੋਲਣ ਦੀ ਸਮਰੱਥਾ ਘੱਟ ਹੋਣ ਕਰਕੇ ਇਸ ਨੂੰ ਪੂਰਨ ਸਫ਼ਾਈ ਕਾਰਕ ਨਹੀਂ ਕਿਹਾ ਜਾ ਸਕਦਾ। ਇਸ ਲਈ ਇਸ ਤੋਂ ਚੰਗੇ ਸਫ਼ਾਈ-ਕਾਰਕ ਬਣਾਉਣ ਲਈ ਪਾਣੀ ਵਿਚ ਸਰਫੈਕਟੈਂਟ ਮਿਲਾਏ ਜਾਂਦੇ ਹਨ। ਇਹ ਪਦਾਰਥ ਚਮੜੀ ਨੂੰ ਗਿੱਲੀ ਕਰਨ 'ਚ ਮਦਦ ਕਰਕੇ ਮਿੱਟੀ ਦੇ ਕਿਣਕਿਆਂ ਨੂੰ ਆਪਣੇ ਵਿਚ ਘੋਲ ਕੇ ਚਮੜੀ ਤੇ ਮੁੜ ਜੰਮਣ ਤੋਂ ਰੋਕਦੇ ਹਨ। ਇਸ ਕਿਸਮ ਦੇ ਸਫ਼ਾਈ-ਕਾਰਕਾਂ ਵਿਚ ਕਈ ਪ੍ਰਕਾਰ ਦੇ ਸਾਬਣ ਆਦਿ ਆਉਂਦੇ ਹਨ। ਵੱਖ ਵੱਖ ਕਿਸਮ ਦੇ ਸਾਬਣਾਂ ਤੋਂ ਬਿਨਾਂ ਮੈਲ ਨਿਵਾਰਕਾਂ ਉੱਤੇ ਆਧਾਰਿਤ ਚਮੜੀ ਨੂੰ ਸਾਫ਼ ਕਰਨ ਵਾਲੀਆਂ ਜੈਲੀਆਂ ਵੀ ਹੁੰਦੀਆਂ ਹਨ। ਇਨ੍ਹਾਂ ਨੂੰ ਭਰਾਈ ਹੀਣ ਸਫ਼ਾਈ-ਕਾਰਕ ਵੀ ਕਹਿੰਦੇ ਹਨ। ਇਹ ਬਿਨਾਂ ਪਾਣੀ ਤੋਂ ਵੀ ਵਰਤੇ ਜਾ ਸਕਦੇ ਹਨ ਤੇ ਆਮ ਕਰਕੇ ਟਿਊਬਾਂ ਵਿਚ ਮਿਲਦੇ ਹਨ। ਸਫ਼ਾਈ ਕਰਨ ਲਈ ਇਸ ਪਦਾਰਥ ਨੂੰ ਹੱਥ ਉੱਤੇ ਮਲਣ ਤੋਂ ਬਾਅਦ ਕਪੜੇ ਜਾਂ ਕਾਗਜ਼ ਨਾਲ ਪੂੰਝ ਕੇ ਉਤਾਰ ਦਿੱਤਾ ਜਾਂਦਾ ਹੈ। ਉਪਰੋਕਤ ਤੋਂ ਬਿਨਾਂ ਕੁਝ ਅਜਿਹੀਆਂ ਸ਼ਿੰਗਾਰ ਸਮੱਗਰੀਆਂ ਵੀ ਹਨ ਜੋ ਜ਼ਿਆਦਾ ਚੀਕਣੀ ਤੇ ਬਹੁਤੀ ਮੈਲੀ ਮਿੱਟੀ ਵਾਲੀ ਚਮੜੀ ਨੂੰ ਸਾਫ਼ ਕਰਨ ਲਈ ਵਰਤੀਆਂ ਜਾਂਦੀਆਂ ਹਨ। ਇਹ ਖ਼ਾਸ ਕਰਕੇ ਫ਼ੈਕਟਰੀ ਮਜ਼ਦੂਰਾਂ, ਮਕੈਨਿਕਾਂ ਤੇ ਪੇਂਟਰਾਂ ਦੁਆਰਾ ਵਰਤੀਆਂ ਜਾਂਦੀਆਂ ਹਨ। ਇਨ੍ਹਾਂ ਵਿਚ ਯਾਂਤ੍ਰਿਕ ਤੌਰ ਤੇ ਕਿਰਿਆਸ਼ੀਲ ਪੂਰਕਾਂ ਵਾਲੇ ਠੋਸ ਸਾਬਣ ਪ੍ਰਸਿਧ ਹਨ। ਹੁਣ ਤਕ ਜਿਨ੍ਹਾਂ ਵੀ ਸਫ਼ਾਈ ਕਾਰਕਾਂ ਦਾ ਜ਼ਿਕਰ ਕੀਤਾ ਗਿਆ ਹੈ ਇਨ੍ਹਾਂ ਸਾਰਿਆਂ ਵਿਚ ਮੂਲ ਕ੍ਰਿਆਸ਼ੀਲ ਪਦਾਰਥ ਪਾਣੀ ਹੀ ਸੀ। ਪਰ ਕਈ ਅਜਿਹੀਆਂ ਚੀਜ਼ਾਂ ਜਿਵੇਂ ਚਿਹਰੇ ਤੇ ਵਰਤੀ ਗਈ ਸ਼ਿੰਗਾਰ ਸਮੱਗਰੀ ਜਾਂ ਪਾਣੀ ਵਿਚ ਘੁਲਣਸ਼ੀਲ ਪਦਾਰਥਾਂ ਨੂੰ ਸਾਫ਼ ਕਰਨ ਲਈ ਉਪਰੋਕਤ ਕਿਸਮ ਦੀਆਂ ਸਮੱਗਰੀਆਂ ਅਪੂਰਨ ਹਨ। ਇਸ ਲਈ ਚਮੜੀ ਨੂੰ ਪਾਣੀ ਵਾਲੀਆਂ ਸਮੱਗਰੀਆਂ ਦੁਆਰਾ ਖੁਰਦਰੀ ਹੋਣ ਅਤੇ ਫਟਣ ਤੋਂ ਬਚਾਉਣ ਲਈ ਤੇਲ–ਆਧਾਰਿਤ ਸਫ਼ਾਈ-ਕਾਰਕਾਂ ਦੀ ਜ਼ਰੂਰਤ ਪੈਂਦੀ ਹੈ। ਇਸ ਸ੍ਰੇਣੀ ਵਿਚ ਹੇਠ ਲਿਖੀਆਂ ਸ਼ਿੰਗਾਰ ਸਮੱਗਰੀਆਂ ਆਉਂਦੀਆਂ ਹਨ।

**ਤਰਲ ਸਫ਼ਾਈ-ਕਾਰਕ ਕਰੀਮਾਂ** ( Liquefying Cleansing Creams )–ਇਹ ਤੇਲਾਂ ਤੇ ਮੋਮਾਂ ਦਾ ਸਾਧਾਰਨ ਮਿਸ਼ਰਨ ਹੁੰਦਾ ਹੈ। ਤੇਲਾਂ ਵਿਚੋਂ ਸਭ ਤੋਂ ਸਾਧਾਰਨ, ਗੁਣਕਾਰੀ ਅਤੇ ਉਚਿਤ ਤੇਲ ਖ਼ਾਲਿਸ ਜ਼ੈਤੂਨ ਦਾ ਤੇਲ (olive oil) ਹੈ।

**ਚਮੜੀ ਦੀ ਸਫ਼ਾਈ ਵਾਲੇ ਡਬਲਯੂ/ਓ** ਕਿਸਮ ਦੇ **ਇਮਲਸ਼ਨ** (**Skin Cleansing Emulsions of the w/o type**)–ਕਈ ਪੱਖਾਂ ਤੋਂ ਇਨ੍ਹਾਂ ਦਾ ਪਾਣੀ-ਰਹਿਤ ਕਰੀਮਾਂ ਨਾਲ ਮੁਕਾਬਲਾ ਕੀਤਾ ਜਾ ਸਕਦਾ ਹੈ। ਇਨ੍ਹਾਂ ਵਿਚ ਟਾਇਟੇਨੀਅਮ ਡਾਈਆਕਸਾਈਡ ਦੀ ਕੁਝ ਮਾਤਰਾ ਹੁੰਦੀ ਹੈ, ਜਿਸ ਕਾਰਨ ਇਹ ਦੁਧਾਂਆ ਰੰਗ ਦੀਆਂ ਹੁੰਦੀਆਂ ਹਨ। ਇਸ ਕਿਸਮ ਦੀਆਂ ਸਮੱਗਰੀਆਂ ਵਿਚ ਜਲਸਨੇਹੀ (ਹਾਈਡਰੋ-ਫਿਲਿਕ ਲੈਨੋਲਿਨ, ਸੀਟਾਈਲ ਅਲਕੋਹਲ ਆਦਿ) ਦੀ ਮਾਤਰਾ ਪਾਣੀ-ਰਹਿਤ ਕਰੀਮਾਂ ਨਾਲੋਂ ਜ਼ਿਆਦਾ ਹੁੰਦੀ ਹੈ। ਇਨ੍ਹਾਂ ਨਾਲ ਚਮੜੀ ਘੱਟ

ਖੁਸ਼ਕ ਹੁੰਦੀ ਹੈ ਕਿਉਂਕਿ ਇਨ੍ਹਾਂ ਦੀ ਚੀਕਣੀ ਤਹਿ ਚਮੜੀ ਤੇ ਜੰਮ ਜਾਂਦੀ ਹੈ ਜੋ ਚਮੜੀ ਦੀ ਆਪਣੀ ਕੁਦਰਤੀ ਚਿਕਣਾਹਟ ਨਾਲ ਬਹੁਤ ਮਿਲਦੀ ਜੁਲਦੀ ਹੁੰਦੀ ਹੈ, ਪ੍ਰੰਤੂ ਸ਼ੁੱਧ ਪੈਟਰੋਲ ਜਾਂ ਹੋਰ ਖਣਿਜੀ ਤੇਲਾਂ ਦੀ ਵਰਤੋਂ ਨਾਲ ਅਜਿਹਾ ਨਹੀਂ ਹੁੰਦਾ।

**ਕੋਲਡ ਕਰੀਮ** (Cold Cream)–ਦੁਧੀਆ ਕਿਸਮ ਦੇ ਸਫ਼ਾਈ-ਕਾਰਕਾਂ ਵਿਚ ਕੋਲਡ-ਕਰੀਮਾਂ ਦਾ ਇਕ ਮਹੱਤਵਪੂਰਨ ਸਥਾਨ ਹੈ। ਇਹ ਕਰੀਮਾਂ ਚੰਗੀ ਕਿਸਮ ਦੇ ਕੱਚੇ ਮਾਲ ਤੋਂ ਮਾਹਰ ਤਰੀਕਿਆਂ ਨਾਲ ਤਿਆਰ ਕੀਤੀਆਂ ਜਾਂਦੀਆਂ ਹਨ। ਇਨ੍ਹਾਂ ਕਰੀਮਾਂ ਵਿਚ ਚਿੱਧਿਆਈ ਦੀ ਮਾਤਰਾ ਵੀ ਜ਼ਿਆਦਾ ਹੁੰਦੀ ਹੈ। ਇਸ ਕਰਕੇ ਇਹ ਚਮੜੀ ਤੇ ਆਸਾਨੀ ਨਾਲ ਫੈਲਾਈਆਂ ਜਾ ਸਕਦੀਆਂ ਹਨ। ਇਨ੍ਹਾਂ ਦਾ ਰੰਗ ਬਰਫ਼ ਵਾਂਗ ਚਿੱਟਾ ਹੋਣਾ ਇਨ੍ਹਾਂ ਦਾ ਇਕ ਹੋਰ ਗੁਣ ਹੈ। ਉਪਰੋਕਤ ਗੁਣਾਂ ਕਰਕੇ ਇਨ੍ਹਾਂ ਕਰੀਮਾਂ ਦੀ ਸਫ਼ਾਈ ਕਿਰਿਆ ਬਹੁਤ ਚੰਗੀ ਹੁੰਦੀ ਹੈ। ਇਸ ਕਿਸਮ ਦੀਆਂ ਕਰੀਮਾਂ ਸਿਰਫ਼ ਚਮੜੀ ਦੀ ਸਫ਼ਾਈ ਲਈ ਹੀ ਨਹੀਂ ਸਗੋਂ ਸਰੀਰ ਦੀ ਸੁਰੱਖਿਆ ਲਈ ਵੀ ਵਰਤੀਆਂ ਜਾਂਦੀਆਂ ਹਨ, ਕਿਉਂਕਿ ਇਹ ਚਮੜੀ ਨੂੰ ਤਰ ਵੀ ਰਖਦੀਆਂ ਹਨ।

**ਚਮੜੀ ਨੂੰ ਸਾਫ਼ ਕਰਨ ਵਾਲੇ ਇਮਲਸ਼ਨ ਓ/ਡਬਲਯੂ ਟਾਈਪ** (Skin Cleansing Emulsions, o/w type)–ਇਹ ਦੁਧੀਆ-ਤਰਲ ਕਿਸਮ ਦੇ ਸਫ਼ਾਈ-ਕਾਰਕ ਵੱਖ ਵੱਖ ਲੇਬਲਾਂ ਅਧੀਨ ਆਮ ਮਿਲਦੇ ਹਨ, ਜਿਵੇਂ ਫੇਸ ਮਿਲਕ (face milk) ਅਤੇ ਬਿਊਟੀ ਮਿਲਕ (beauty milk)। ਇਸ ਪ੍ਰਕਾਰ ਦੀਆਂ ਸਮੱਗਰੀਆਂ ਵਿਚ ਪਾਣੀ ਦੀ ਮਾਤਰਾ ਜ਼ਿਆਦਾ ਹੁੰਦੀ ਹੈ ਤੇ ਨਾਲ ਹੀ ਤੇਲ ਵੀ ਕਾਫ਼ੀ ਮਾਤਰਾ ਵਿਚ ਹੋਣ ਕਰਕੇ ਇਹ ਪਾਣੀ-ਆਧਾਰਿਤ ਤੇ ਤੇਲ-ਆਧਾਰਿਤ ਸਫ਼ਾਈ ਕਾਰਕਾਂ ਦੇ ਵਿਚਕਾਰਲੀ ਸਥਿਤੀ ਵਿਚ ਹੁੰਦਾ ਹੈ। ਬਹੁਤੀ ਚਿਕਨਾਈ ਵਾਲੀਆਂ ਕਰੀਮਾਂ ਵਾਂਗ ਇਹ ਵੀ ਸ਼ਿੰਗਾਰ ਸਮੱਗਰੀ ਨੂੰ ਉਤਾਰਨ ਲਈ ਵਰਤੇ ਜਾਂਦੇ ਹਨ। ਇਹ ਦੇਖਣ ਵਿਚ ਵੀ ਜ਼ਿਆਦਾ ਸਾਫ਼ ਲਗਦੇ ਹਨ।

**ਠੋਸ ਅਤੇ ਮਿੱਟੀ ਵਾਲੀ ਸਤ੍ਹਾ ਨੂੰ ਸੋਖਣ ਵਾਲੇ ਸਫ਼ਾਈ-ਕਾਰਕ** (Solid Cleansing, soil adsorbing preparations)–ਇਨ੍ਹਾਂ ਵਿਚ ਉਹ ਸਫ਼ਾਈ-ਕਾਰਕ ਆਉਂਦੇ ਹਨ ਜੋ ਮਿੱਟੀ-ਘੱਟੇ ਜਾਂ ਗੰਦਗੀ ਨੂੰ ਆਪਣੇ ਵਿਚ ਸੋਖ ਲੈਂਦੇ ਹਨ। ਇਹ ਆਮ ਤੌਰ ਤੇ ਠੋਸ ਜਾਂ ਕਰੀਮ ਦੀ ਸ਼ਕਲ ਵਿਚ ਚਮੜੀ ਤੇ ਲਾਏ ਜਾਂਦੇ ਹਨ। ਭਾਰਤੀ ਭਾਸ਼ਾ ਵਿਚ ਇਸ ਨੂੰ ਵਟਣਾ ਕਿਹਾ ਜਾਂਦਾ ਹੈ। ਇਸ ਵਿਚ ਆਮ ਤੌਰ ਤੇ ਵੇਸਣ ਤੇ ਸਰ੍ਹੋਂ ਦੇ ਤੇਲ ਨੂੰ ਮਿਲਾ ਕੇ ਕਰੀਮ ਜਿਹੀ ਬਣਾ ਲਈ ਜਾਂਦੀ ਹੈ। ਇਸ ਨੂੰ ਸਰੀਰ ਉੱਤੇ ਮਲ ਕੇ ਚਮੜੀ ਉਤਲੀ ਮੈਲ ਉਤਾਰੀ ਜਾਂਦੀ ਹੈ। ਯੂਰਪ ਵਿਚ ਵੀ ਇਸ ਦੀ ਵਰਤੋਂ ਕਾਫ਼ੀ ਹੱਦ ਤਕ ਮੌਜੂਦ ਹੈ। ਇਥੇ ਇਸ ਵਿਚ ਬਦਾਮਾਂ ਦੀ ਫੱਕ ਜਾਂ ਫਿਰ ਖੁਰਮਾਣੀ ਅਤੇ ਆੜੂਆਂ ਦੇ ਬੀਜਾਂ ਦੀ ਫੱਕ ਦੀ ਵਰਤੋਂ ਕੀਤੀ ਜਾਂਦੀ ਹੈ। ਭਾਰਤ ਵਿਚ ਸੰਤਰੇ ਦੇ ਸੁੱਕੇ ਛਿਲੜਾਂ ਨੂੰ ਪੀਸ ਕੇ ਵੀ ਇਸ ਕੰਮ ਲਈ ਵਰਤਿਆ ਜਾਂਦਾ ਹੈ। ਉਪਰੋਕਤ ਤੋਂ ਬਿਨਾਂ ਚਮੜੀ ਦੀ ਸਫ਼ਾਈ ਲਈ ਰੋਲਿੰਗ ਕਰੀਮਾਂ ਦੀ ਵਰਤੋਂ ਵੀ ਕੀਤੀ ਜਾਂਦੀ ਹੈ। ਇਸ ਕਿਸਮ ਦੀ ਕਰੀਮ ਦੇ ਵਾਸ਼ਪੀਕਰਨ ਮਗਰੋਂ ਚਮੜੀ ਉੱਤੇ ਬਚਿਆ ਕਿਰਿਆਸ਼ੀਲ ਪਦਾਰਥ ਆਮ ਕਰਕੇ ਸੈਲੂਲੋਸ ਈਥਰ ਅਤੇ ਕਈ ਵਾਰੀ ਨਸ਼ਾਸਤਾ ਜਾਂ ਪੂਰੀ ਤਰ੍ਹਾਂ ਸਾਫ਼ ਕੀਤੀ ਪੈਰਾਫ਼ਿਨ ਵੈਕਸ ਹੁੰਦੀ ਹੈ। ਇਨ੍ਹਾਂ ਵਿਚ ਕੁਝ ਅਲਕੋਹਲ ਅਤੇ ਪਾਣੀ ਦੀ ਮਾਤਰਾ ਵੀ ਹੁੰਦੀ ਹੈ ਜਿਸ ਕਾਰਨ ਪਦਾਰਥ ਕੋਲਾਇਡੀ ਘੋਲ ਦੇ ਰੂਪ ਵਿਚ ਜਲਦੀ ਖ਼ੁਸ਼ਕ ਹੁੰਦੇ ਹਨ ਅਤੇ ਰੋਲਿੰਗ ਪ੍ਰਭਾਵ ਵੀ ਵਧ ਜਾਂਦਾ ਹੈ। ਇਨ੍ਹਾਂ ਕਰੀਮਾਂ ਵਿਚ ਗਲਿਸਰੋਲ, ਲੈਨੋਲਿਨ ਅਤੇ ਰੋਗਾਣੂ-ਨਾਸ਼ਕਾਂ ਦੀ ਵਰਤੋਂ ਵੀ ਕੀਤੀ ਜਾਂਦੀ ਹੈ। ਜੇ ਇਨ੍ਹਾਂ ਨੂੰ ਚੀਕਣੀ ਮੈਲ ਉਤਾਰਨ ਲਈ ਵਰਤਣਾ ਹੋਵੇ ਤਾਂ ਇਨ੍ਹਾਂ ਵਿਚ ਪਾਣੀ ਵਿਚ ਨਾ ਘੁਲਣ ਵਾਲੇ ਕਾਰਬਨੀ ਘੋਲਕ ਵੀ ਮਿਲਾ ਲਏ ਜਾਂਦੇ ਹਨ।

**ਸਿਰ ਅਤੇ ਵਾਲਾਂ ਦੀ ਸਫ਼ਾਈ**–ਵਾਲਾਂ ਨੂੰ ਸਾਫ਼ ਕਰਨ ਲਈ ਸਿਰਫ਼ ਪਾਣੀ-ਆਧਾਰਿਤ ਸਫ਼ਾਈ-ਕਾਰਕ ਹੀ ਹੁੰਦੇ ਹਨ। ਇਥੋਂ ਤਕ ਕਿ ਤੇਲ-ਸ਼ੈਂਪੂਆਂ (oil-shampoos) ਦੀ ਵਰਤੋਂ ਉਪਰੰਤ ਵੀ ਮੈਲ ਨੂੰ ਪਾਣੀ ਨਾਲ ਹੀ ਉਤਾਰਿਆ ਜਾਂਦਾ ਹੈ। ਸ਼ੈਂਪੂ ਦਾ ਮੁੱਖ ਕਾਰਜ ਵਾਲ ਧੋਣਾ ਤੇ ਸਿਰ ਤੋਂ ਚਿਕਨਾਈ, ਮਿੱਟੀ-ਘੱਟਾ ਅਤੇ ਮੁਕਤ ਕਾਰਨੀਅਲ ਸੈੱਲਾਂ (loose corneal cells) ਨੂੰ ਹਟਾਉਣਾ ਹੈ। ਇਨ੍ਹਾਂ ਕਾਰਜਾਂ ਤੋਂ ਇਕ ਚੰਗੇ ਸ਼ੈਂਪੂ ਨਾਲ ਸਿਰ ਸਾਫ਼ ਕਰਨ ਤੋਂ ਬਾਅਦ ਵਾਲ ਨਰਮ, ਚਮਕੀਲੇ, ਖ਼ੁਸ਼ਬੂਦਾਰ ਅਤੇ ਗੁੰਝਲ-ਰਹਿਤ ਹੋਣੇ ਚਾਹੀਦੇ ਹਨ। ਸ਼ੈਂਪੂ ਦਾ ਅੱਖਾਂ ਤੇ ਵੀ ਬੁਰਾ ਪ੍ਰਭਾਵ ਨਹੀਂ ਹੋਣਾ ਚਾਹੀਦਾ। ਸ਼ੈਂਪੂ ਦੀ ਇਕ ਦਮ ਚੰਗੀ ਝੱਗ ਬਣਨੀ ਚਾਹੀਦੀ ਹੈ ਅਤੇ ਵਾਲਾਂ ਤੋਂ ਆਸਾਨੀ ਨਾਲ ਸਾਫ਼ ਕੀਤਾ ਜਾ ਸਕਣ ਵਾਲਾ ਹੋਣਾ ਚਾਹੀਦਾ ਹੈ। ਆਮ ਵਰਤੋਂ ਵਿਚ ਆਉਣ ਵਾਲੇ ਸ਼ੈਂਪੂ ਇਸ ਪ੍ਰਕਾਰ ਹਨ:—

1. ਸਾਬਣ ਵਾਲੇ ਸ਼ੈਂਪੂ 2. ਕਰੀਮ ਸ਼ੈਂਪੂ 3. ਜੈੱਲ ਸ਼ੈਂਪੂ 4. ਖ਼ੁਸ਼ਕ ਸ਼ੈਂਪੂ 5. ਵਿਸ਼ੇਸ਼ ਸ਼ੈਂਪੂ ਜਿਵੇਂ—

ੳ. ਰੋਗਾਣੂ-ਨਾਸ਼ਕ ਸ਼ੈਂਪੂ ਜਿਹੜੇ ਕਿ ਸਿਕਰੀ ਅਤੇ ਖੋਪਰੀ ਦੇ ਹੋਰ ਰੋਗਾਂ ਲਈ ਵਰਤੇ ਜਾਂਦੇ ਹਨ, ਅ. ਅੰਡੇ ਤੋਂ ਬਣੇ ਸ਼ੈਂਪੂ।

**ਰਿਨਸਿਜ਼** (Rinses)–ਭਾਵੇਂ ਇਹ ਸਫ਼ਾਈ-ਕਾਰਕਾਂ ਦੇ ਤੌਰ ਤੇ ਨਹੀਂ ਵਰਤੇ ਜਾਂਦੇ ਸਗੋਂ ਸ਼ੈਂਪੂਆਂ ਦੀ ਵਰਤੋਂ ਮਗਰੋਂ ਹੋਏ ਅਣਚਾਹੇ ਅਤੇ ਬੁਰੇ ਅਸਰਾਂ ਨੂੰ ਦੂਰ ਕਰਨ ਲਈ ਵਰਤੇ ਜਾਂਦੇ ਹਨ। ਇਨ੍ਹਾਂ ਦੀ ਵਰਤੋਂ ਖ਼ਰ੍ਹਵੇ ਤੇ ਸਫ਼ੇਦ ਹੋ ਰਹੇ ਵਾਲਾਂ ਵਿਚ ਚਮਕ ਪੈਦਾ ਕਰਨ ਲਈ ਵੀ ਕੀਤੀ ਜਾਂਦੀ ਹੈ। ਇਨ੍ਹਾਂ ਵਿਚ ਕੈਟਾਇਨੀ ਪਦਾਰਥਾਂ ਦੀ ਹੋਂਦ ਕਾਰਨ ਇਨ੍ਹਾਂ ਦੀ ਵਰਤੋਂ ਸਮੇਂ ਅੱਖਾਂ ਦਾ ਖ਼ਾਸ ਧਿਆਨ ਰੱਖਣਾ ਚਾਹੀਦਾ ਹੈ।

**ਦੰਦਾਂ ਦੀ ਸਫ਼ਾਈ ਲਈ ਸਮੱਗਰੀ**–ਦੰਦਾਂ ਨੂੰ ਸਾਫ਼ ਤੇ ਚਮਕੀਲਾ ਰਖਣਾ ਦੰਦਾਂ ਅਤੇ ਮਸੂੜਿਆਂ ਦੀ ਸਿਹਤ ਕਾਇਮ ਰਖਣਾ, ਮੂੰਹ ਵਿਚੋਂ ਬਦਬੂਦਾਰ ਚੀਜ਼ਾਂ ਪੈਦਾ ਹੋਣ ਤੋਂ ਰੋਕਣਾ ਅਤੇ ਵਿਅਕਤੀ ਦੇ ਸਾਹ ਨੂੰ ਤਾਜ਼ਾ ਰਖਣਾ ਆਦਿ ਇਹ ਸਭ ਦੰਦ-ਮੰਜਨਾਂ (dentifrices) ਦੇ ਕੰਮ ਹਨ। ਇਸ ਤੋਂ ਇਲਾਵਾ ਦੰਦਾਂ ਤੋਂ ਖਾਣੇ ਦੀ ਰਹਿੰਦ ਖੂੰਹਦ, ਬੈਕਟੀਰੀਆ ਜਾਂ ਐਨਜ਼ਾਈਮ ਅਤੇ ਤਾਜ਼ੀ ਪੈਦਾ ਹੋਈ ਟਾਰਟਰ (tartar) ਆਦਿ ਹਟਾਉਣ ਲਈ ਵੀ ਸਫ਼ਾਈ-ਕਾਰਕਾਂ ਦੀ ਲੋੜ ਪੈਂਦੀ ਹੈ। ਮੁੱਢ ਵਿਚ ਇਨਸਾਨ ਨੇ ਕੁਝ ਕਿਸਮ ਦੇ ਦਰੱਖ਼ਤਾਂ ਦੇ ਸੱਕ ਨਾਲ ਜਾਂ ਦਾਤਣਾਂ ਨਾਲ ਦੰਦ ਸਾਫ਼ ਕਰਨੇ ਸ਼ੁਰੂ ਕੀਤੇ ਅਤੇ ਬਾਅਦ ਵਿਚ ਉਸ ਨੇ ਕਈ ਚੀਜ਼ਾਂ ਨੂੰ ਕੁੱਟ ਕੇ ਮੰਜਨ ਬਣਾਉਣੇ ਸ਼ੁਰੂ ਕਰ ਦਿੱਤੇ ਜਿਵੇਂ ਕੱਚਾ ਕੋਲਾ ਅਤੇ ਲੂਣ ਜਾਂ ਹਲਦੀ ਤੇ ਲੂਣ ਨੂੰ ਪੀਹ ਕੇ। ਨਿੰਮ, ਕਿੱਕਰ, ਅਖਰੋਟ ਆਦਿ ਦੀ ਦਾਤਣ ਵੀ ਕੀਤੀ ਜਾਂਦੀ ਸੀ। ਪਰ ਬਾਕੀ ਚੀਜ਼ਾਂ ਦੀ ਉੱਨਤੀ ਦੇ ਨਾਲ ਨਾਲ ਸ਼ਿੰਗਾਰ ਸਮੱਗਰੀ ਵਿਚ ਇਸ ਪੱਖ ਤੋਂ ਵੀ ਨਵੀਆਂ ਚੀਜ਼ਾਂ ਬਣਨ ਲਗ ਪਈਆਂ। ਅੱਜ ਦੰਦਾਂ ਦੀ ਸਫ਼ਾਈ ਦੀ ਸਮੱਗਰੀ ਦੰਦ ਮੰਜਨ, ਦੰਦਾਂ ਦੀ ਕਰੀਮ ਅਤੇ ਤਰਲ ਅਤੇ ਠੋਸ ਕਿਸਮ ਦੇ ਦੰਦਾਂ ਦੇ ਮਾਖਣ (dental soaps, solids & liquids) ਦੀ ਸ਼ਕਲ ਵਿਚ ਮਿਲਦੀ ਹੈ।

**ਨਹੁੰਆਂ ਦੀ ਸਫ਼ਾਈ**—ਨਹੁੰਆਂ ਵਿਚੋਂ ਇਨ੍ਹਾਂ ਦੀ ਮੈਲ ਉਤਾਰਨ ਲਈ ਸਫ਼ਾਈ-ਕਾਰਕ ਦੀ ਜ਼ਰੂਰਤ ਪੈਂਦੀ ਹੈ। ਜਿਸ ਨੂੰ ਮੈਲ-ਨਿਵਾਰਕ (lacquer remover) ਕਿਹਾ ਜਾਂਦਾ ਹੈ। ਇਨ੍ਹਾਂ ਵਿਚ ਨਹੁੰਆਂ ਦੀ ਮੈਲ ਘੁਲ ਜਾਂਦੀ ਹੈ। ਇਨ੍ਹਾਂ ਵਿਚਲੇ ਘੋਲਕ ਵਧੇਰੇ ਵਾਸ਼ਪਸ਼ੀਲ ਨਹੀਂ

ਹੋਣੇ ਚਾਹੀਦੇ, ਕਿਉਂਕਿ ਇਹ ਲਗਾਉਣ ਸਮੇਂ ਉਡ ਜਾਣਗੇ। ਇਹ ਨਹੁੰਆਂ ਦੁਆਲੇ ਚਮੜੀ ਉੱਤੇ ਜਲਣ ਪੈਦਾ ਕਰਨ ਵਾਲੇ ਵੀ ਨਹੀਂ ਹੋਣੇ ਚਾਹੀਦੇ ਅਤੇ ਨਾ ਹੀ ਇਨ੍ਹਾਂ ਦੁਆਰਾ ਨਹੁੰਆਂ ਉੱਤੇ ਵਧੇਰੇ ਖ਼ੁਸ਼ਕੀ ਜਾਂ ਚਿਕਣਾਹਟ ਰਹਿਣੀ ਚਾਹੀਦੀ ਹੈ। ਇਨ੍ਹਾਂ ਵਿਚ ਐਸੀਟੋਨ, ਅਲਕੋਹਲ, ਬਨਸਪਤ ਤੇਲਾਂ, ਵਾਸ਼ਪਸ਼ੀਲ ਸੁਗੰਧੀਆਂ, ਐਸਟਰਾਂ ਅਤੇ ਲੈਨੋਲਿਨ ਆਦਿ ਦੀ ਵਰਤੋਂ ਕੀਤੀ ਜਾਂਦੀ ਹੈ। ਸਾਡੀ ਜਿਲਦ ਵਿਚੋਂ ਦੋ ਤਰੀਕਿਆਂ ਨਾਲ ਬੂਦ ਬਾਹਰ ਨਿਕਲਦਾ ਹੈ। ਇਕ ਅਜਿਹਾ ਜਿਹੜਾ ਕਿ ਦਿਖਾਈ ਨਹੀਂ ਦਿੰਦਾ ਅਤੇ ਦੂਸਰਾ ਜਿਹੜਾ ਪ੍ਰਤੱਖ ਨਜ਼ਰ ਆਉਂਦਾ ਹੈ। ਇਹ ਦੋਵੇਂ ਤਰੀਕੇ ਸਰੀਰ ਕਿਰਿਆ-ਵਿਗਿਆਨ ਵਿਚ ਆਪਣਾ ਆਪਣਾ ਮਹੱਤਵ ਰਖਦੇ ਹਨ, ਪਰ ਸ਼ਿੰਗਾਰ ਸਮੱਗਰੀ ਦੇ ਪੱਖ ਤੋਂ ਦਿਸਣ ਵਾਲਾ ਅਰਥਾਤ ਮੁੜ੍ਹਕਾ (sweating) ਹੀ ਜ਼ਿਆਦਾ ਮਹੱਤਵ ਰਖਦਾ ਹੈ, ਕਿਉਂਕਿ ਇਸ ਤੋਂ ਪੈਦਾ ਹੋਏ ਬੈਕਟੀਰੀਆ ਕਾਰਨ ਹੀ ਸਰੀਰ ਵਿਚੋਂ ਬਦਬੂ ਆਉਂਦੀ ਹੈ। ਇਸ ਬਦਬੂ ਨੂੰ ਦੂਰ ਕਰਨ ਜਾਂ ਘਟਾਉਣ ਲਈ ਪੰਜ ਤਰੀਕੇ ਵਰਤੇ ਜਾ ਸਕਦੇ ਹਨ :—

(1) ਕੁਝ ਦੁਆਈਆਂ ਰਾਹੀਂ ਕੇਂਦਰੀ ਨਾੜੀ-ਸਿਸਟਮ (C.N.S) ਉੱਤੇ ਅਸਰ ਕਰਨ ਉਪਰੰਤ ਪਸੀਨੇ ਨੂੰ ਰੋਕ ਕੇ;

(2) ਪਸੀਨੇ ਨੂੰ ਸਰੀਰ ਦੀ ਤਹਿ ਉੱਤੇ ਅਪੜਨ ਤੋਂ ਰੋਕ ਕੇ;

(3) ਪਸੀਨੇ ਨੂੰ ਸਰੀਰ ਦੀ ਤਹਿ ਉੱਤੇ ਪਹੁੰਚਣ ਤੋਂ ਬਾਅਦ ਰੋਕ ਕੇ ਜਾਂ ਸਰੀਰਕ-ਸਹਾਈ ਦੁਆਰਾ;

(4) ਬੈਕਟੀਰੀਆ ਦੇ ਅਪਘਟਨ (decomposition) ਨੂੰ ਰੋਕ ਕੇ ਜਾਂ ਮਾਰਕੇ (ਬਹੁਤੇ ਸਰੀਰਕ ਗੰਧਹਾਰਕ 'deodorants' ਇਸੇ ਤਰ੍ਹਾਂ ਹੀ ਕਾਰਜ ਕਰਦੇ ਹਨ);

(5) ਪਸੀਨਾ ਆਉਣ ਤੋਂ ਮਗਰੋਂ ਪਸੀਨੇ ਵਿਚ ਬਦਬੂ ਪੈਦਾ ਕਰਨ ਵਾਲੇ ਪਦਾਰਥਾਂ ਨੂੰ ਇਕ ਦਮ ਖ਼ਤਮ ਕਰਕੇ ਜਾਂ ਉਨ੍ਹਾਂ ਦੇ ਵਾਸ਼ਪੀਕਰਨ ਨੂੰ ਰੋਕ ਕੇ ਤਾਂ ਜੋ ਉਨ੍ਹਾਂ ਦੀ ਬਦਬੂ ਦਾ ਪਤਾ ਨਾ ਲਗ ਸਕੇ (ਗੰਧਹਾਰਕ ਵਪਾਰਕ ਤੌਰ ਤੇ ਤਰਲ, ਛੜੀਆਂ (sticks), ਕਰੀਮਾਂ, ਜੈਲੀਆਂ, ਪਾਊਡਰਾਂ, ਸਾਬਣਾਂ ਅਤੇ ਏਰੋਸਾਲਾਂ (aerosols) ਦੇ ਰੂਪ ਵਿਚ ਮਿਲਦੇ ਹਨ)।

**ਸਰੀਰ ਦੀ ਚਮੜੀ ਦੀ ਸੁਰੱਖਿਆ ਲਈ ਸ਼ਿੰਗਾਰ ਸਮੱਗਰੀ (Protective preparations)**—ਸ਼ਿੰਗਾਰ ਸਮੱਗਰੀਆਂ ਦੇ ਮੁੱਖ ਮੰਤਵਾਂ ਵਿਚੋਂ ਪਹਿਲਾ ਚਮੜੀ ਨੂੰ ਸਿਹਤਮੰਦ ਰਖਣਾ ਹੈ ਅਤੇ ਦੂਸਰਾ ਚਮੜੀ ਦੀ ਸੁਰੱਖਿਆ ਕਰਨਾ ਹੈ। ਪਿਛਲੇ ਹਿੱਸੇ ਵਿਚ ਜਿਹੜੇ ਸਫ਼ਾਈ-ਕਾਰਕਾਂ ਦਾ ਜ਼ਿਕਰ ਕੀਤਾ ਗਿਆ ਹੈ, ਅਸਲ ਵਿਚ ਉਹ ਵੀ ਚਮੜੀ ਤੋਂ ਗੰਦਗੀ ਤੇ ਮੈਲ ਉਤਾਰ ਕੇ ਸੁਰੱਖਿਆ ਦਾ ਹੀ ਕੰਮ ਕਰਦੇ ਹਨ। ਇਸੇ ਤਰ੍ਹਾਂ ਰੋਗਾਣੂ-ਨਾਸ਼ਕ ਵੀ ਚਮੜੀ ਤੋਂ ਖ਼ਤਰਨਾਕ ਬੈਕਟੀਰੀਆ ਅਤੇ ਦਰੂਹੀ ਖ਼ਤਮ ਕਰਕੇ ਚਮੜੀ ਦੀ ਰੱਖਿਆ ਕਰਦੇ ਹਨ। ਇਨ੍ਹਾਂ ਤੋਂ ਬਿਨਾਂ ਕੁਝ ਅਜਿਹੀਆਂ ਸਮੱਗਰੀਆਂ ਵੀ ਹਨ ਜਿਹੜੀਆਂ ਚਮੜੀ ਉੱਤੇ ਰੋਗ ਨਿਰੋਧਕ ਦੇ ਤੌਰ ਤੇ (prophylactically) ਕੰਮ ਕਰਦੇ ਹਨ। ਇਹ ਚਮੜੀ ਨੂੰ ਨੁਕਸਾਨਦੇਹ ਚੀਜ਼ਾਂ ਦੇ ਸੰਪਰਕ ਤੋਂ ਵੱਖ ਰਖਦੀਆਂ ਹਨ। ਇਸ ਕਿਸਮ ਦੀਆਂ ਸੁਰੱਖਿਅਕ ਸਮੱਗਰੀਆਂ ਚਮੜੀ ਦੇ ਕਿਸੇ ਨੁਕਸਾਨ-ਦਾਇਕ ਚੀਜ਼ ਦੇ ਸੰਪਰਕ ਵਿਚ ਆਉਣ ਤੋਂ ਪਹਿਲਾਂ ਹੀ ਚਮੜੀ ਤੇ ਲਗਾਈਆਂ ਜਾਂਦੀਆਂ ਹਨ। ਇਨ੍ਹਾਂ ਦਾ ਚਮੜੀ ਤੇ ਕੋਈ ਭੈੜਾ ਅਸਰ ਨਹੀਂ ਹੁੰਦਾ, ਇਹ ਸਿਰਫ਼ ਚਮੜੀ ਉੱਤੇ ਇਕ ਪਤਲੀ ਜਿਹੀ ਤਹਿ ਬਣਾ ਦਿੰਦੀਆਂ ਹਨ। ਵੱਖ ਵੱਖ ਕਿਸਮ ਦੀਆਂ ਚੀਜ਼ਾਂ ਤੋਂ ਬਚਾਉਣ ਲਈ ਕਈ ਕਿਸਮ ਦੀਆਂ ਸੁਰੱਖਿਆ ਸਮੱਗਰੀਆਂ ਮਿਲਦੀਆਂ ਹਨ, ਜਿਵੇਂ ਕਾਸਟਿਕ ਵਾਲੇ ਰਸਾਇਣਿਕ ਪਦਾਰਥਾਂ, ਮੈਲ-ਨਿਵਾਰਕਾਂ ਦੇ ਘੋਲਾਂ ਅਤੇ ਅਪਘਟਿਤ ਮੂਤਰ ਆਦਿ ਵਰਗੇ ਰਸਾਇਣਾਂ ਤੋਂ ਬਚਾਓ ਲਈ, ਮਿੱਟੀ-ਘੱਟੇ, ਲੂੰਕ ਅਤੇ ਹੋਰ ਚਿਕਨਾਈਆਂ ਆਦਿ ਤੋਂ ਬਚਾਓ ਲਈ, ਅਲਟ੍ਰਾ ਵਾਇਲਿਟ ਕਿਰਨਾਂ ਅਤੇ ਗਰਮੀ ਤੋਂ ਬਚਾਓ ਲਈ ਅਤੇ ਕੀੜੇ-ਮਕੌੜਿਆਂ ਤੋਂ ਬਚਾਓ ਲਈ। ਸ਼ਿੰਗਾਰ ਸਮੱਗਰੀਆਂ ਸਿਰਫ਼ ਚਮੜੀ ਦੀ ਰੱਖਿਆ ਹੀ ਨਹੀਂ ਕਰਦੀਆਂ ਸਗੋਂ ਖ਼ਰਾਬ ਹੋਈ ਚਮੜੀ ਨੂੰ ਠੀਕ ਕਰਨ ਵਿਚ ਵੀ ਸਹਾਈ ਹੁੰਦੀਆਂ ਹਨ ਅਤੇ ਚਮੜੀ ਵਿਚ ਕਿਸੇ ਕਾਰਨ ਕਰਕੇ ਆਈਆਂ ਤਰੁਟੀਆਂ ਨੂੰ ਠੀਕ ਕਰਕੇ ਉਸ ਨੂੰ ਜਿਥੋਂ ਤਕ ਤੇ ਜਿੰਨੀ ਦੇਰ ਲਈ ਹੋ ਸਕੇ ਜਵਾਨ ਰਖਦੀਆਂ ਹਨ। ਇਸ ਕਿਸਮ ਦੀਆਂ ਸ਼ਿੰਗਾਰ ਸਮੱਗਰੀਆਂ ਨੂੰ ਦੋ ਹਿੱਸਿਆਂ ਵਿਚ ਵੰਡਿਆ ਜਾਂਦਾ ਹੈ, ਪਹਿਲੀਆਂ ਜਿਨ੍ਹਾਂ ਦਾ ਚਮੜੀ ਦੀ ਉਪਰਲੀ ਤਹਿ ਤੇ ਹੀ ਅਸਰ ਹੁੰਦਾ ਹੈ ਅਤੇ ਦੂਸਰੀਆਂ ਜਿਹੜੀਆਂ ਦਾ ਅਸਰ ਚਮੜੀ ਦੇ ਅੰਦਰ ਤਕ ਜਾ ਕੇ ਹੁੰਦਾ ਹੈ।

ਚਮੜੀ ਉੱਤੇ, ਸਾਬਣ ਅਤੇ ਹੋਰ ਚੀਜ਼ਾਂ ਦੀ ਵਰਤੋਂ ਨਾਲ ਖੁਰਦਰਾਪਣ ਆ ਜਾਂਦਾ ਹੈ ਜਾਂ ਪਾਣੀ ਘਟ ਜਾਂਦਾ (dehydration) ਹੈ। ਪਰ ਥੋੜ੍ਹੀ ਖ਼ੁਸ਼ਕੀ ਆਦਿ ਦੀ ਦਰੁਸਤੀ ਸ਼ਿੰਗਾਰ ਸਮੱਗਰੀਆਂ ਨਾਲ ਹੀ ਠੀਕ ਕੀਤੀ ਜਾ ਸਕਦੀ ਹੈ। ਮਾਲਿਸ਼ ਜਾਂ ਲੇਪ ਵਾਲੀਆਂ ਦੋ ਤਰ੍ਹਾਂ ਦੀਆਂ ਸ਼ਿੰਗਾਰ ਸਮੱਗਰੀਆਂ ਵਿਚ ਭਿੰਨਤਾ ਇਸ ਤਰ੍ਹਾਂ ਵਿਖਾਈ ਜਾ ਸਕਦੀ ਹੈ ਕਿ ਇਕ ਤਾਂ ਚਿਕਨਾਈ ਉੱਤੇ ਆਧਾਰਿਤ ਹਨ ਅਤੇ ਦੂਸਰੀਆਂ ਗਲਿਸਰਾੱਲ ਉੱਤੇ। ਚਿਕਨਾਈ ਤੇ ਆਧਾਰਤ ਸ਼ਿੰਗਾਰ ਸਮੱਗਰੀ ਨੂੰ ਨਮੀ ਵਾਲੀਆਂ ਕਰੀਮਾਂ (moisturizing) ਵੀ ਕਿਹਾ ਜਾਂਦਾ ਹੈ। ਇਹ ਖ਼ਾਸ ਕਰਕੇ ਚਿਹਰੇ ਦੀ ਚਮੜੀ ਤੋਂ ਖ਼ੁਸ਼ਕੀ ਦੂਰ ਕਰਨ ਲਈ ਵਰਤੀਆਂ ਜਾਂਦੀਆਂ ਹਨ। ਗਲਿਸਰਾੱਲ (glycerol) ਉੱਤੇ ਆਧਾਰਿਤ ਕਰੀਮਾਂ ਆਮ ਤੌਰ ਤੇ ਹੱਥਾਂ ਪੈਰਾਂ ਲਈ ਵਰਤੀਆਂ ਜਾਂਦੀਆਂ ਹਨ। ਲਗਭਗ ਹੱਥਾਂ ਲਈ ਸਾਰੇ ਲੋਸ਼ਨ ਅਤੇ ਜੈਲੀਆਂ (hand lotions & hand jellies) ਆਦਿ ਗਲਿਸਰਾੱਲ ਉੱਤੇ ਆਧਾਰਿਤ ਹੁੰਦੇ ਹਨ। ਇਹ ਪਾਣੀ ਦੀ ਕਮੀ ਨੂੰ ਦੂਰ ਕਰਨ ਲਈ ਵਰਤੀਆਂ ਜਾਂਦੀਆਂ ਹਨ। ਇਨ੍ਹਾਂ ਦੀ ਵਰਤੋਂ ਨਾਲ ਹੱਥਾਂ ਉੱਤੇ ਇਕ ਨਮੀ ਵਾਲੀ ਬਾਰੀਕ ਤਹਿ ਜੰਮ ਜਾਂਦੀ ਹੈ, ਜਿਸ ਕਾਰਨ ਚਮੜੀ ਸਾਫ਼ ਨਜ਼ਰ ਆਉਂਦੀ ਹੈ ਅਤੇ ਕਾਰਨੀਅਲ ਤਹਿ ਨੂੰ ਪਾਣੀ ਦੀ ਕਮੀ ਤੋਂ ਬਚਾਉਂਦੀ ਹੈ। ਚਮੜੀ ਉੱਤੇ ਡੂੰਘੇ ਅਸਰ ਲਈ ਵੀ ਸ਼ਿੰਗਾਰ ਸਮੱਗਰੀ ਬੜਾ ਵੱਡਾ ਰੋਲ ਅਦਾ ਕਰਦੀ ਹੈ। ਇਸ ਕਿਸਮ ਦੀਆਂ ਸ਼ਿੰਗਾਰ ਵਸਤੂਆਂ ਦੀ ਵਰਤੋਂ ਯੂਰਪ, ਬਰਤਾਨੀਆਂ ਤੇ ਅਮਰੀਕਾ ਵਿਚ ਕਾਫ਼ੀ ਵਧ ਰਹੀ ਹੈ। ਸ਼ਿੰਗਾਰ ਦਾ ਇਹ ਉਹ ਖੇਤਰ ਹੈ ਜਿਥੇ ਡਾਕਟਰੀ ਤੇ ਸ਼ਿੰਗਾਰ ਸਮੱਗਰੀ ਦਾ ਰਲਗਡ ਹੋ ਜਾਂਦਾ ਹੈ। ਇਹ ਸਮੱਗਰੀ ਦੋ ਕਿਸਮ ਦੀਆਂ ਸਮੱਸਿਆਵਾਂ ਨਾਲ ਸੰਬੰਧਤ ਹੈ (1) ਬੁਢਾਪਾ ਅਤੇ ਚਮੜੀ ਦੇ ਹਰ ਪ੍ਰਕਾਰ ਦੇ ਵਿਗਾੜਾਂ ਨਾਲ ਅਤੇ (2) ਚਮੜੀ ਤੇ ਖੋਪਰੀ ਦੀਆਂ ਕੁਝ ਆਮ ਸਮੱਸਿਆਵਾਂ ਜਿਵੇਂ ਸਿੱਕਰੀ ਅਤੇ ਗੰਜਾਪਣ ਆਦਿ ਨਾਲ।

ਉਪਰੋਕਤ ਸਮੱਸਿਆਵਾਂ ਦੇ ਸੁਧਾਰ ਲਈ ਵਰਤੀਆਂ ਜਾਣ ਵਾਲੀਆਂ ਸਮੱਗਰੀਆਂ ਇਕੱਲੀਆਂ ਜਾਂ ਕਈ ਵਾਰੀ ਆਪਸ ਵਿਚ ਮਿਲਾ ਕੇ ਵਰਤੀਆਂ ਜਾਂਦੀਆਂ ਹਨ। ਇਸ ਲਈ ਸਾਰੀਆਂ ਕਿਸਮਾਂ ਦੇ ਵਿਟਾਮਿਨ, ਹਾਰਮੋਨ, ਐਨਜ਼ਾਈਮ, ਕਈ ਕਿਸਮਾਂ ਦੇ ਪ੍ਰੋਟੀਨ, ਜੂਸ, ਗੰਧਕ ਮਿਲੇ ਹੋਰ ਪਦਾਰਥ ਅਤੇ ਜਲਣ ਪੈਦਾ ਕਰਨ ਵਾਲੇ ਪਦਾਰਥ ਆਦਿ ਦਾ ਸ਼ਿੰਗਾਰ ਸਮੱਗਰੀ ਦੇ ਪੱਖ ਤੋਂ ਅਸਰ ਵੇਖ ਕੇ, ਇਨ੍ਹਾਂ ਨੂੰ ਵੱਖ ਵੱਖ ਮਨੋਰਥਾਂ ਲਈ ਵੱਖ ਵੱਖ ਹਾਲਤਾਂ ਵਿਚ ਵਰਤਿਆ ਜਾਂਦਾ ਹੈ।

**ਸਜਾਵਟੀ ਸਮੱਗਰੀਆਂ**—ਇਨ੍ਹਾਂ ਨੂੰ ਹੀ ਅਸਲ ਵਿਚ ਸ਼ਿੰਗਾਰ ਸਮੱਗਰੀ ਗਿਣਿਆਂ ਜਾਂਦਾ ਹੈ, ਕਿਉਂਕਿ ਇਸ ਗਰੁੱਪ ਵਿਚ ਆਉਣ ਵਾਲੀਆਂ ਵਸਤੂਆਂ ਜਿਵੇਂ ਪਾਊਡਰ, ਕਰੀਮ, ਲੋਸ਼ਨ ਤੇ ਚਮੜੀ ਅਤੇ ਵਾਲਾਂ ਨੂੰ ਰੰਗਣ ਵਾਲੀਆਂ ਵਸਤੂਆਂ ਆਦਿ ਦਾ ਮੁੱਖ ਮੰਤਵ ਵਿਅਕਤੀ ਦੀ ਬਾਹਰੀ ਨੁਹਾਰ ਨੂੰ ਬਦਲਣਾ ਹੁੰਦਾ ਹੈ। ਸਜਾਵਟੀ ਸਮੱਗਰੀਆਂ ਦੀ ਵਰਤੋਂ ਚਮੜੀ ਦੀਆਂ ਮਾਮੂਲੀ ਤਰੁੱਟੀਆਂ ਅਤੇ ਬੁਢਾਪੇ ਦੇ ਚਿੰਨ੍ਹ ਛੁਪਾਉਣ ਲਈ ਜਾਂ ਦੂਸਰੇ ਵਿਅਕਤੀਆਂ ਤੇ ਆਪਣਾ ਚੰਗਾ ਪ੍ਰਭਾਵ ਪਾਉਣ ਲਈ ਵੀ ਕੀਤੀ ਜਾਂਦੀ ਹੈ।

ਸ਼ਿੰਗਾਰ ਦੀਆਂ ਸਜਾਵਟੀ ਸਮੱਗਰੀਆਂ ਵੀ ਅੱਗੋਂ ਦੋ ਪ੍ਰਕਾਰ

ਦੀਆਂ ਹੁੰਦੀਆਂ ਹਨ, ਪਹਿਲੀਆਂ ਥੋੜ੍ਹੀ ਦੇਰ ਲਈ ਅਸਰ ਕਰਨ ਵਾਲੀਆਂ ਜਿਵੇਂ, ਚਿਹਰੇ ਤੇ ਲਗਾਉਣ ਵਾਲੇ ਪਾਊਡਰ, ਸੁਰਖੀ, ਲਿਪਸਟਿਕ ਜਾਂ ਕੱਜਲ ਆਦਿ ਅਤੇ ਨਹੁੰਆਂ ਤੇ ਲਗਾਉਣ ਲਈ ਨਹੁੰ ਪਾਲਿਸ਼ ਅਤੇ ਦੂਜੀਆਂ, ਜਿਨ੍ਹਾਂ ਦਾ ਅਸਰ ਕਾਫ਼ੀ ਸਮੇਂ ਲਈ ਰਹਿੰਦਾ ਹੈ, ਜਿਵੇਂ ਵਾਲਾਂ ਨੂੰ ਰੰਗਣ ਲਈ ਰੰਗ ਤੇ ਵਾਲਾਂ ਨੂੰ ਖੁੰਬ ਕਰਨ (bleach), ਚਮੜੀ ਨੂੰ ਚਿੱਟਾ ਕਰਨ ਤੇ ਵਾਲ਼ ਉਤਾਰਨ ਜਾਂ ਉਗਾਉਣ ਲਈ ਵਰਤੀਆਂ ਜਾਣ ਵਾਲੀਆਂ ਸ਼ਿੰਗਾਰ ਵਸਤੂਆਂ ਆਦਿ ਹਨ।

**ਲਾਲ ਵਟਣਾ ਜਾਂ ਲਾਲ ਪਾਊਡਰ ਜਾਂ ਰੂਜ**–ਇਨ੍ਹਾਂ ਦਾ ਮੰਤਵ ਗੱਲ੍ਹਾਂ (cheeks) ਨੂੰ ਗੁਲਾਬੀ ਲਾਲ ਰੰਗਤ ਦੇ ਕੇ ਸੋਹਣਾ ਬਣਾਉਣਾ ਹੈ ਤਾਂ ਕਿ ਵੇਖਣ ਵਾਲੇ ਨੂੰ ਉਨ੍ਹਾਂ ਦੀ ਨੁਹਾਰ ਕੁਦਰਤੀ ਲਾਲ ਲੱਗੇ। ਇਸ ਦੀ ਵਰਤੋਂ ਬਹੁਤਾ ਕਰਕੇ ਚਿਹਰੇ ਤੇ ਮੁਢਲਾ ਸ਼ਿੰਗਾਰ (make up foundation) ਕਰਨ ਤੋਂ ਮਗਰੋਂ ਕੀਤੀ ਜਾਂਦੀ ਹੈ। ਰੂਜ ਕਈ ਕਿਸਮਾਂ ਵਿਚ ਮਿਲਦੇ ਹਨ ਜਿਵੇਂ ਖੁੱਲ੍ਹੇ ਜਾਂ ਜਮਾਏ ਹੋਏ ਪਾਊਡਰ, ਚਿਕਨਾਈ ਵਾਲੇ ਮੇਕ-ਅਪ, ਤਰਲ ਜਾਂ ਕਰੀਮ ਚਿਕਨਾਈਆਂ ਸਾਫ਼ ਤਰਲ ਅਤੇ ਜੈਲੀ ਆਦਿ।

**ਅੱਖਾਂ ਦਾ ਸ਼ਿੰਗਾਰ**–ਅੱਖਾਂ ਨੂੰ ਬਣਾਉਣ ਸਵਾਰਨ ਲਈ ਕਈ ਪ੍ਰਕਾਰ ਦੀਆਂ ਸਮੱਗਰੀਆਂ ਦੀ ਵਰਤੋਂ ਕੀਤੀ ਜਾਂਦੀ ਹੈ। ਭਾਰਤ ਵਿਚ ਅੱਖਾਂ ਵਿਚ ਕੱਜਲ ਜਾਂ ਸੁਰਮਾ ਆਮ ਪਾਇਆ ਜਾਂਦਾ ਹੈ। ਕੱਜਲ ਨੂੰ ਆਮ ਤੌਰ ਤੇ ਸੁਆਣੀਆਂ ਘਰ ਵਿਚ ਹੀ ਬਣਾਉਂਦੀਆਂ ਹਨ, ਜਿਵੇਂ ਸਰ੍ਹੋਂ ਦੇ ਤੇਲ ਦੇ ਦੀਵੇ ਦੀ ਲਾਟ ਨੂੰ ਕੱਚੇ ਕੋਰੇ ਭਾਂਡੇ ਵਿਚ ਇਕੱਠਾ ਕਰਕੇ ਉਂਗਲ ਜਾਂ ਸਲਾਈ ਦੀ ਮਦਦ ਨਾਲ ਅੱਖਾਂ ਵਿਚ ਕੱਜਲ ਵਜੋਂ ਵਰਤਿਆ ਜਾਂਦਾ ਹੈ। ਇਸ ਤੋਂ ਬਿਨਾਂ ਇਕ ਹੋਰ ਸੁਰਮਾ ਹੈ, ਜੋ ਇਕ ਕਿਸਮ ਦੇ ਪੱਥਰ ਨੂੰ ਬਹੁਤ ਬਾਰੀਕ ਪੀਸ ਕੇ ਅੱਖਾਂ ਦੇ ਸ਼ਿੰਗਾਰ ਲਈ ਵਰਤਿਆ ਜਾਂਦਾ ਹੈ।

ਅੱਜਕਲ੍ਹ ਅੱਖਾਂ ਨੂੰ ਸ਼ਿੰਗਾਰਨ ਲਈ ਹੋਰ ਵੀ ਕਈ ਨਵੀਆਂ ਨਵੀਆਂ ਸ਼ਿੰਗਾਰ ਸਮੱਗਰੀਆਂ ਵਰਤੋਂ ਵਿਚ ਆ ਰਹੀਆਂ ਹਨ, ਅੱਖਾਂ ਦੀਆਂ ਪਲਕਾਂ ਨੂੰ ਵੱਖ ਵੱਖ ਰੰਗਾਂ ਨਾਲ ਸ਼ਿੰਗਾਰਿਆ ਜਾਂਦਾ ਹੈ ਇਸ ਨੂੰ ਆਈ ਸ਼ੈਡੋ (eye shadow) ਕਹਿੰਦੇ ਹਨ। ਇਸ ਤੋਂ ਬਿਨਾਂ ਭਰਵੱਟਿਆਂ ਨੂੰ ਸ਼ਿੰਗਾਰਨ ਲਈ ਪੈਨਸਿਲਾਂ ਵੀ ਮਿਲਦੀਆਂ ਹਨ ਜਿਨ੍ਹਾਂ ਵਿਚ ਸਲੇਟੀ ਤੋਂ ਕਾਲੇ ਰੰਗ ਤਕ ਤੇ ਭੂਰੇ ਰੰਗ ਦੇ ਸਾਰੇ ਸ਼ੇਡਾਂ ਦਾ ਮਿਲੋਂ ਵਟਣਾ ਪਦਾਰਥ ਹੁੰਦਾ ਹੈ। ਪਲਕਾਂ ਨੂੰ ਕਾਲਾ ਜਾਂ ਭਾਰਾ ਬਣਾਉਣ ਲਈ ਮਸਕਾਰਾ (mascara) ਲਗਾਇਆ ਜਾਂਦਾ ਹੈ ਤੇ ਇਹ ਵੀ ਭਰਵੱਟਿਆਂ ਵਾਲੀ ਪੈਨਸਿਲ ਵਾਂਗ ਵੱਖ ਵੱਖ ਸ਼ੇਡਾਂ ਦਾ ਹੁੰਦਾ ਹੈ।

**ਬੁੱਲ੍ਹਾਂ ਦਾ ਸ਼ਿੰਗਾਰ (Lip make-up)**–ਬੁੱਲ੍ਹਾਂ ਦੀ ਖੱਲੜੀ ਬਹੁਤ ਹੀ ਮਹੀਨ ਕਾਰਨੀਅਲ ਤਹਿ ਨਾਲ ਢਕੀ ਹੁੰਦੀ ਹੈ ਤੇ ਇਥੇ ਪਸੀਨੇ ਦੀਆਂ ਗਰੰਥੀਆਂ ਵੀ ਨਹੀਂ ਹੁੰਦੀਆਂ। ਬੁੱਲ੍ਹਾਂ ਦੇ ਅੰਦਰਲੇ ਪਾਸੇ ਖ਼ੂਨ ਰਗਾਂ ਬੁੱਲ੍ਹਾਂ ਨੂੰ ਗੁਲਾਬੀ ਦਿੱਖ ਦੇਣ ਵਿਚ ਮਦਦ ਕਰਦੀਆਂ ਹਨ। ਬੁੱਲ੍ਹ ਚਿਕਨਾਹਟ ਰਹਿਤ ਹੋਣ ਕਰਕੇ ਖ਼ੁਸ਼ਕ ਤੇ ਸਰਦ ਮੌਸਮ ਵਿਚ ਸੁੱਕੇ ਜਾਂ ਖ਼ੁਸ਼ਕ ਹੋ ਜਾਂਦੇ ਹਨ। ਕਾਰਨੀਅਲ ਤਹਿ ਦੇ ਬਹੁਤ ਮਹੀਨ ਹੋਣ ਕਰਕੇ ਤੇ ਖ਼ੁਸ਼ਕੀ ਕਾਰਨ ਫਟ ਜਾਣ ਕਰਕੇ ਬੁੱਲ੍ਹਾਂ ਤੇ ਲਗਾਈ ਗਈ ਸਮੱਗਰੀ ਚਮੜੀ ਦੇ ਅੰਦਰ ਤਕ ਵੀ ਜਾ ਸਕਦੀ ਹੈ। ਇਸ ਲਈ ਬੁੱਲ੍ਹਾਂ ਲਈ ਵਰਤੀ ਜਾਣ ਵਾਲੀ ਸ਼ਿੰਗਾਰ ਸਮੱਗਰੀ ਵਿਚ ਇਸ ਗੱਲ ਦਾ ਖ਼ਾਸ ਧਿਆਨ ਰੱਖਣਾ ਚਾਹੀਦਾ ਹੈ ਕਿ ਉਸ ਵਿਚ ਕੋਈ ਹਾਨੀਕਾਰਕ ਚੀਜ਼ ਦੀ ਵਰਤੋਂ ਨਾ ਕੀਤੀ ਗਈ ਹੋਵੇ।

ਬੁੱਲ੍ਹਾਂ ਲਈ ਆਮ ਵਰਤੀਆਂ ਜਾਣ ਵਾਲੀਆਂ ਸਮੱਗਰੀਆਂ ਦਾਤਣ, ਦੰਦਾਸਾ, ਲਿਪਸਟਿਕ (ਸੁਰਖੀ) ਆਦਿ ਹਨ। ਲਿਪਸਟਿਕ, ਕਰੀਮ ਅਤੇ ਤਰਲ ਦੋਵੇਂ ਸ਼ਕਲਾਂ ਵਿਚ ਮਿਲਦੀ ਹੈ। ਇਨ੍ਹਾਂ ਤੋਂ ਬਿਨਾ ਬੁੱਲ੍ਹਾਂ ਦੇ ਸ਼ਿੰਗਾਰ ਲਈ ਚਮਕਦਾਰ ਪਦਾਰਥ ਵੀ ਮੌਜੂਦ ਹਨ।

**ਨਹੁੰਆਂ ਦਾ ਸ਼ਿੰਗਾਰ**–ਅਜਕਲ੍ਹ ਨਹੁੰ ਪਾਲਿਸ਼ ਦੀ ਵੀ ਓਨੀ ਹੀ ਮਹੱਤਤਾ ਹੈ ਜਿੰਨੀ ਲਿਪਸਟਿਕ ਦੀ। ਲਿਪਸਟਿਕ ਵਾਂਗ ਇਸ ਵਿਚ ਵੀ ਕੁਝ ਗੁਣ ਹੋਣੇ ਚਾਹੀਦੇ ਹਨ। ਨਹੁੰ ਪਾਲਿਸ਼ ਦੀ ਤਹਿ ਚਮਕਦਾਰ ਹੋਣੀ ਚਾਹੀਦੀ ਹੈ ਤੇ ਇਸ ਦੀ ਚਮਕ ਉੱਤੇ ਨਮੀ, ਗਰਮੀ ਤੇ ਹੋਰ ਸਾਬਣ ਵਗੈਰਾ ਦਾ ਕੋਈ ਅਸਰ ਨਹੀਂ ਹੋਣਾ ਚਾਹੀਦਾ। ਇਸ ਦਾ ਰੰਗ ਕੱਪੜਿਆਂ ਵਗੈਰਾ ਨੂੰ ਨਾ ਰੰਗਦਾ ਹੋਵੇ। ਨਹੁੰ ਪਾਲਿਸ਼ ਚਮੜੀ ਉੱਤੇ ਜਲਣ ਪੈਦਾ ਨਾ ਕਰਨ ਵਾਲਾ ਹੋਵੇ ਅਤੇ ਲਗਾਉਣ ਤੇ ਇਹ ਜਲਦੀ ਸੁੱਕਣ ਵਾਲਾ ਤੇ ਆਸਾਨੀ ਨਾਲ ਲਗ ਸਕਣ ਵਾਲਾ ਹੋਣਾ ਚਾਹੀਦਾ ਹੈ। ਇਸ ਵਿਚੋਂ ਬਦਬੂ ਨਹੀਂ ਆਉਣੀ ਚਾਹੀਦੀ। ਅੱਜ-ਕਲ੍ਹ ਲਿਪਸਟਿਕ ਵਾਂਗ ਨਹੁੰ ਪਾਲਿਸ਼ ਵੀ ਲਾਲ, ਭੂਰੇ ਤੇ ਪੀਲੇ ਰੰਗ ਦੇ ਬਹੁਤ ਸਾਰੇ ਵੱਖ ਵੱਖ ਸ਼ੇਡਾਂ ਵਿਚ ਮਿਲਦੇ ਹਨ। ਚਿਹਰੇ ਨੂੰ ਖ਼ੂਬਸੂਰਤ ਬਣਾਉਣ ਲਈ ਲਿਪਸਟਿਕ ਤੋਂ ਬਿਨਾਂ ਕੁਝ ਅਜਿਹੀਆਂ ਚੀਜ਼ਾਂ ਆਉਂਦੀਆਂ ਹਨ ਜਿਨ੍ਹਾਂ ਨਾਲ ਨਾ ਸਿਰਫ਼ ਚਿਹਰੇ ਦੀ ਚਮੜੀ ਦੀਆਂ ਤਰੁੱਟੀਆਂ ਨੂੰ ਛੁਪਾਇਆ ਜਾ ਸਕਦਾ ਹੈ, ਸਗੋਂ ਚਮੜੀ ਵੇਖਣ ਨੂੰ ਸਾਫ਼, ਮੁਲਾਇਮ ਅਤੇ ਚਮਕਦਾਰ ਲਗਦੀ ਹੈ। ਇਸ ਕਿਸਮ ਦੇ ਅਸਰ ਲਈ ਫੇਸ ਪਾਊਡਰਾਂ, ਫਾਊਂਡੇਸ਼ਨ ਕਰੀਮਾਂ ਅਤੇ ਤਰਲ ਮੇਕ-ਅਪ ਵਗੈਰਾ ਦੀ ਵਰਤੋਂ ਕੀਤੀ ਜਾਂਦੀ ਹੈ।

ਉੱਪਰ ਦੱਸੀਆਂ ਜਾ ਚੁੱਕੀਆਂ ਚੀਜ਼ਾਂ ਤੋਂ ਬਿਨਾਂ ਸ਼ਿੰਗਾਰ ਸਮੱਗਰੀ ਦੇ ਖੇਤਰ ਵਿਚ ਹੋਰ ਵੀ ਬਹੁਤ ਸਾਰੀਆਂ ਚੀਜ਼ਾਂ ਆ ਜਾਂਦੀਆਂ ਹਨ ਜਿਨ੍ਹਾਂ ਵਿਚ ਝੁਰੜੀਆਂ ਛੁਪਾਉਣ ਵਾਲੇ ਪਦਾਰਥ, ਵਾਲ ਉਗਾਉਣ ਵਾਲੇ ਪਦਾਰਥ, ਵਾਲ ਕਰੀਮਾਂ, ਲੋਸ਼ਨ, ਤੇਲ ਅਤੇ ਟਾਨਿਕ ਅਤੇ ਵਾਲ ਰੰਗਕ ਆਦਿ ਵਰਣਨ ਯੋਗ ਹਨ। ਕੁਝ ਖ਼ੁਸ਼ਬੂਆਂ ਅਤੇ ਸੈਂਟਾਂ ਤੋਂ ਬਿਨਾਂ ਇਸ ਖੇਤਰ ਵਿਚ ਕੁਝ ਅਜਿਹੀਆਂ ਸਮੱਗਰੀਆਂ ਵੀ ਹਨ ਜਿਨ੍ਹਾਂ ਨੂੰ ਵਿਅਕਤੀ ਸਿਰਫ਼ ਆਨੰਦ ਲਈ ਹੀ ਵਰਤਦਾ ਹੈ, ਜਿਵੇਂ ਬਾਥ ਟੈਬਲੈਟਸ, ਬਬਲ ਬਾਥ ਪਾਊਡਰ, ਬਾਥ ਆਇਲ, ਬਬਲ ਬਾਥ ਆਇਲ ਅਤੇ ਬਾਥ ਮਿਲਕ ਆਦਿ। ਉਪਰੋਕਤ ਤੋਂ ਬਿਨਾਂ ਕੁਝ ਖ਼ਾਸ ਸ਼ਿੰਗਾਰ ਸਮੱਗਰੀਆਂ ਜਿਨ੍ਹਾਂ ਦਾ ਭਾਰਤ ਵਿਚ ਖ਼ਾਸ ਮਹੱਤਵ ਹੈ ਜਿਵੇਂ ਸੰਧੂਰ, ਮਹਿੰਦੀ, ਅਲਤਾ ਆਦਿ ਨੂੰ ਭਾਰਤ ਵਿਚ ਨਾਰੀਆਂ ਦੇ ਸੁਹਾਗ ਦਾ ਚਿੰਨ੍ਹ ਸਮਝਿਆ ਜਾਂਦਾ ਹੈ। ਵਿਆਹੀਆਂ ਔਰਤਾਂ ਆਪਣੀ ਮਾਂਗ ਵਿਚ ਸੰਧੂਰ ਦੀ ਵਰਤੋਂ ਕਰਦੀਆਂ ਹਨ।

ਹ. ਪੁ.–ਫਾਰਮੂਲੇਸ਼ਨ ਐਂਡ ਫੰਕਸ਼ਨ ਆਫ਼ ਕਾਸਮੈਟਿਕਸ ਬਾਈ

–ਡਾ. ਜੇ. ਸਟੇਫਨ ਜੈਲੀਨੇਕ

**ਸ਼ਿੰਗਾਰੂ, ਭਾਈ** : ਭਾਈ ਸ਼ਿੰਗਾਰੂ ਗੁਰੂ ਅਰਜਨ ਦੇਵ ਜੀ ਦਾ ਇਕ ਪ੍ਰੇਮੀ ਸਿੱਖ ਸੀ ਜੋ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸੇਵਾ ਵਿਚ ਰਹਿ ਕੇ ਧਰਮ-ਯੁੱਧਾਂ ਵਿਚ ਵੀ ਹਿੱਸਾ ਲੈਂਦਾ ਰਿਹਾ। ਇਕ ਵੇਰ ਕਿਸੇ ਜੋਗੀ ਨੇ ਇਸ ਨੂੰ ਮਾਰਿਆ ਹੋਇਆ ਪਾਰਾ ਦਿੱਤਾ ਤੇ ਕਿਹਾ, "ਇਸ ਦੀ ਇਕ ਰੱਤੀ ਨਾਲ ਇਕ ਮਣ ਤਾਂਬਾ ਸੋਨਾ ਹੋ ਜਾਂਦਾ ਹੈ ਤੇ ਜੇ ਚੌਲ ਭਰ ਕੋਈ ਮਨੁੱਖ ਖਾ ਲਵੇ ਤਾਂ ਹਾਥੀ ਨਾਲ ਮੁਕਾਬਲਾ ਕਰ ਸਕਦਾ ਹੈ।" ਭਾਈ ਸ਼ਿੰਗਾਰੂ ਇਹ ਪਾਰਾ ਲੈ ਕੇ ਗੁਰੂ ਹਰਿਗੋਬਿੰਦ ਸਾਹਿਬ ਪਾਸ ਆਇਆ ਤੇ ਸਾਰੀ ਗੱਲ ਦੱਸੀ। ਮਹਾਰਾਜ ਨੇ ਕਿਹਾ, "ਜਿਨ੍ਹਾਂ ਮਨ ਰੂਪੀ ਚੰਚਲ ਪਾਰੇ ਨੂੰ ਮਾਰ ਲਿਆ, ਉਨ੍ਹਾਂ ਨੂੰ ਇਸ ਪਾਰੇ ਦੀ ਲੋੜ ਨਹੀਂ। ਮਾਰਿਆ ਪਾਰਾ ਤਾਂ ਤਾਂਬੇ ਨੂੰ ਸੋਨਾ ਕਰਦਾ ਹੈ ਪਰ ਮਾਰਿਆ ਮਨ ਆਤਮਾ ਨੂੰ ਪਰਮੇਸ਼ਰ ਬਣਾ ਦਿੰਦਾ ਹੈ।" ਭਾਈ ਸ਼ਿੰਗਾਰੂ ਨੇ ਇਹ ਪਾਰਾ ਗੁਰੂ ਸਾਹਿਬ ਦੀ ਭੇਟਾ ਕਰ ਦਿੱਤਾ ਤੇ ਉਨ੍ਹਾਂ ਨੇ ਅੰਮ੍ਰਿਤਸਰ ਸਰੋਵਰ ਵਿਚ ਸੁਟਵਾ ਦਿੱਤਾ।

ਹ. ਪੁ.–ਸਿੱਖਾਂ ਦੀ ਭਗਤਮਾਲ; ਮ. ਕੋ.

**ਸਿੰਗੀਆਂ** : ਸਿੰਗੀ ਨੂੰ ਸੰਸਕ੍ਰਿਤ ਵਿਚ ਸ਼੍ਰਿੰਗ, ਅਰਬੀ ਵਿਚ ਕਰਨ, ਫ਼ਾਰਸੀ ਵਿਚ ਹਿਜਾਮੱਤ ਅਤੇ ਅੰਗਰੇਜ਼ੀ ਵਿਚ ਹਾਰਨ ਕਹਿੰਦੇ ਹਨ। ਸਿੰਗੀ ਵੱਡੇ ਜਾਂ ਹਿਰਨ ਦੇ ਸਿੰਗ ਦੀ ਬਣਦੀ ਹੈ। ਇਸ ਇਲਾਜ ਦੇ ਤਰੀਕੇ ਦਾ ਜ਼ਿਕਰ ਸੁਸ਼ਰੁਤਾ ਸੰਘਤਾ (Susruta sambita) ਵਿਚ

ਆਉਂਦਾ ਹੈ।

ਇਲਾਜ ਦੇ ਇਸ ਤਰੀਕੇ ਨੂੰ ਈਰਾਨ, ਯੂਨਾਨ ਅਤੇ ਅਫ਼ਗਾਨਿਸਤਾਨ ਦੀ ਹਿਕਮਤ ਵਿਚ ਵੀ ਆਮ ਵਰਤਿਆ ਜਾਂਦਾ ਰਿਹਾ ਹੈ। ਸਰਦੀ ਗਰਮੀ, ਬਲਗ਼ਮ ਨੂੰ ਠੀਕ ਕਰਨ ਲਈ ਸਿੰਗੀ ਰਾਹੀਂ ਖ਼ੂਨ ਕੱਢਿਆ ਜਾਂਦਾ ਹੈ।

ਅਸ਼ਟਾਂਗ ਹਿਰਦਿਯ (Astanga Hridya) ਅਨੁਸਾਰ ਇਹ ਗਾਂ ਦੇ ਸਿੰਗ ਤੋਂ ਬਣਿਆ ਇਕ ਤੇਜ਼ ਔਜ਼ਾਰ ਹੈ। ਇਹ ਅਠਾਰਾਂ ਉਂਗਲਾਂ ਲੰਮੀ ਹੁੰਦੀ ਹੈ ਅਤੇ ਇਸ ਦਾ ਮੂੰਹ ਜੋ ਆਧਾਰ ਬਣਾਉਂਦਾ ਹੈ, ਤਿੰਨ ਉਂਗਲਾਂ ਚੌੜਾ ਹੁੰਦਾ ਹੈ। ਇਹ ਕੋਣਾਕਾਰ ਸ਼ਕਲ ਦੀ ਹੁੰਦੀ ਹੈ ਜਿਸ ਵਿਚ ਕੋਨ ਵਕਰ ਜਾਂ ਸਿਧੀ ਸ਼ਕਲ ਦਾ ਹੁੰਦਾ ਹੈ। ਦੂਸਰਾ ਸਿਰਾ ਨੋਕਦਾਰ ਅਤੇ ਇੰਨੇ ਕੁ ਬਰੀਕ ਛੇਕ ਵਾਲਾ ਹੋਣਾ ਚਾਹੀਦਾ ਹੈ ਕਿ ਇਸ ਵਿਚੋਂ ਸਰ੍ਹੋਂ ਦਾ ਬੀਜ ਲੰਘ ਸਕੇ। ਤਿਖੇ ਸਿਰੇ ਉੱਪਰ ਧਾਗੇ ਲਪੇਟ ਕੇ ਇਸਦੀ ਸ਼ਕਲ ਔਰਤ ਦੀ ਛਾਤੀ ਦੇ ਨਿਪਲ ਵਾਂਗ ਬਣਾ ਲਈ ਜਾਂਦੀ ਹੈ। ਸਿੰਗੀ ਦਾ ਚੌੜਾ ਸਿਰਾ ਬੀਮਾਰ ਦੇ ਨੁਕਸ ਵਾਲੇ ਹਿੱਸੇ ਉੱਪਰ ਰਖ ਕੇ ਚਿਕਿਤਸਕ ਮੂੰਹ ਨਾਲ ਹਵਾ ਖਿਚਦਾ ਹੈ। ਸੁਸਰੁਤਾ ਅਨੁਸਾਰ ਇਸ ਤਰ੍ਹਾਂ ਸਰੀਰ ਦੇ ਕਿਸੇ ਵੀ ਹਿੱਸੇ ਵਿਚੋਂ ਖ਼ੂਨ ਕੱਢਿਆ ਜਾ ਸਕਦਾ ਹੈ। ਇਸ ਮੰਤਵ ਲਈ ਉਸ ਹਿੱਸੇ ਨੂੰ ਦਵਾਈ ਨਾਲ ਧੋ ਕੇ, ਸਾਫ਼ ਕਰਕੇ ਇਕ ਛੋਟਾ ਜਿਹਾ ਚੀਰਾ ਦੇ ਲੈਣਾ ਚਾਹੀਦਾ ਹੈ। ਹਵਾ ਖਿਚਣ ਤੋਂ ਪਿਛੋਂ ਸਿੰਗੀ ਨੂੰ ਕਿਸੇ ਕਪੜੇ ਨਾਲ ਢਕ ਦੇਣਾ ਚਾਹੀਦਾ ਹੈ।

ਸੁਸਰੁਤਾ ਅਨੁਸਾਰ ਇਸ ਦਾ ਇਕ ਹੋਰ ਉਪਯੋਗ ਕੰਨ ਵਿਚ ਪਏ ਹੋਏ ਕੀੜੇ ਜਾਂ ਕੰਨ ਦੀ ਮੈਲ ਕੱਢਣ ਲਈ ਵੀ ਕੀਤਾ ਜਾ ਸਕਦਾ ਹੈ।

ਹ.ਪੁ.—ਹਿਸਟਰੀ ਆਫ਼ ਸਾਇੰਸ ਐਂਡ ਟੈਕਨਾਲੋਜੀ ਇਨ ਇੰਡੀਆ ਜਿਲਦ 4: ਇੰਡੀਅਨ ਸਿਸਟਮ ਆਫ਼ ਮੈਡੀਸਨ ਬਾਇ ਓ. ਪੀ. ਜੱਗੀ—1973.

**ਸਿੰਗੀ ਰਿਖੀ** : ਵੇਖੋ, ਸ਼ਿੰਗੀ ਰਿਸ਼ੀ

**ਸਿਗੁਰਥਸਾਨ, ਜਾਨ** ( Sigurdsson Jon ) : ਇਸ ਪ੍ਰਸਿੱਧ ਨੀਤੀਵਾਨ ਦਾ ਜਨਮ 17 ਜੂਨ, 1811 ਨੂੰ ਪੱਛਮੀ ਆਈਸਲੈਂਡ ਵਿਚ ਹੋਇਆ। ਡੈਨਮਾਰਕ ਅਧੀਨ ਆਈਸਲੈਂਡ ਦੀ ਸਵੈ-ਸਰਕਾਰ ਬਣਾਉਣ ਲਈ ਜਦੋ-ਜਹਿਦ ਦੀ ਇਸਨੇ ਅਗਵਾਈ ਕੀਤੀ। ਇਸਨੇ ਪ੍ਰਾਚੀਨ ਨੌਰਸ ਗਾਥਾਵਾਂ ਅਤੇ ਦਸਤਾਵੇਜ਼ ਇਕੱਤਰ ਅਤੇ ਸੰਪਾਦਿਤ ਕੀਤੇ। ਸਿਗੁਰਥਸਾਨ ਜਾਨ ਨੇ ਕੋਪਨਹੇਗਨ ( Copenhagen ) ਵਿਖੇ ਕਲਾਸਕੀ-ਦਰਸ਼ਨ ਪੁਰਾਤਨ ਇਤਿਹਾਸ, ਰਾਜਨੀਤਕ ਸਿਧਾਂਤਾਂ ਅਤੇ ਅਰਥ ਸ਼ਾਸਤਰ ਦਾ ਅਧਿਐਨ ਕੀਤਾ। ਇਸ ਨੇ ਆਪਣੀ ਉਮਰ ਦਾ ਬਹੁਤਾ ਸਮਾਂ ਉਥੋਂ ਦੀਆਂ ਪੁਰਾਤਨ ਹੱਥ-ਲਿਖਤਾਂ ਇਕੱਤਰ ਕਰਨ ਅਤੇ ਉਨ੍ਹਾਂ ਦਾ ਸੰਪਾਦਨ ਕਰਨ ਵਿਚ ਗੁਜ਼ਾਰਿਆ। ਇਸ ਮੰਤਵ ਲਈ ਬਣਾਈ ਆਰਨਾ ਮਾਗਨਾਨ ਫ਼ਾਉਂਡੇਸ਼ਨ ( Arnamagnaean Foundation) ਦਾ ਪਹਿਲਾਂ ਇਹ ਮੈਂਬਰ ਅਤੇ ਫਿਰ ਸਕੱਤਰ ਬਣਿਆ। 1843 ਈ. ਵਿਚ ਸਿਗੁਰਥਸਾਨ ਨੇ ਆਈਸਲੈਂਡ ਦੀ ਪਾਰਲੀਮੈਂਟ ਨੂੰ ਬਾਦਸ਼ਾਹ ਕਰਿਸਚੀਅਨ ਨੌਵੇਂ ਤੋਂ ਸਲਾਹਕਾਰੀ ਸੰਸਥਾ ਦੇ ਤੌਰ ਤੇ ਪ੍ਰਵਾਨ ਕਰਾਉਣ ਵਾਲੇ ਵਿਚਾਰ ਵਟਾਂਦਰੇ ਵਿਚ ਭਾਗ ਲਿਆ। ਸਿਗੁਰਥਸਾਨ ਇਸੇ ਸੰਸਥਾ ਦੇ ਸੰਨ 1845 ਵਿਚ ਹੋਏ ਪਹਿਲੇ ਇਜਲਾਸ ਲਈ ਮੈਂਬਰ ਚੁਣਿਆ ਗਿਆ ਅਤੇ ਬਾਅਦ ਵਿਚ ਇਸ ਦਾ ਸਪੀਕਰ ਬਣਿਆ। ਪੈਟਰੀਆਟਿਕ ਪਾਰਟੀ ਦਾ ਲੀਡਰ ਹੋਣ ਦੇ ਨਾਤੇ ਸਿਗੁਰਥਸਾਨ ਨੇ ਆਈਸਲੈਂਡ ਦੇ ਵਪਾਰ ਦੀ ਆਜ਼ਾਦੀ ਲਈ ਕੀਤੇ ਗਏ ਅੰਦੋਲਨ ਨੂੰ ਸਫਲਤਾ ਪੂਰਬਕ ਚਲਾਇਆ। ਇਸ ਨੇ ਆਈਸਲੈਂਡ ਦੀ ਖੇਤੀਬਾੜੀ ਅਤੇ ਮੱਛੀ ਪਾਲਣ ਦੀ ਤਕਨੀਕ ਨੂੰ ਆਧੁਨਿਕ ਬਣਾਉਣ ਵਿਚ ਅਗਵਾਈ ਕੀਤੀ। ਇਹ ਆਈਸਲੈਂਡ ਦੀ ਸਵੈ-ਸਰਕਾਰ ਬਣਾਉਣ ਲਈ ਡੈਨਮਾਰਕ ਦੀ ਸਰਕਾਰ ਤੇ ਲਗਾਤਾਰ ਜ਼ੋਰ ਪਾਉਂਦਾ ਰਿਹਾ ਜਿਸਦੇ ਸਿੱਟੇ ਵਜੋਂ 1874 ਵਿਚ ਇਹ ਡੈਨਮਾਰਕ ਦੀ ਸਰਕਾਰ ਤੋਂ ਆਈਸਲੈਂਡ ਦਾ ਆਪਣਾ ਸੰਵਿਧਾਨ ਮਨਜ਼ੂਰ ਕਰਵਾਉਣ ਵਿਚ ਸਫਲ ਹੋਇਆ। ਇਸਦੀ ਮੌਤ 7 ਦਸੰਬਰ, 1879 ਨੂੰ ਕੋਪਨਹੇਗਨ ਵਿਖੇ ਹੋਈ।

ਹ. ਪੁ.—ਐਨ. ਬ੍ਰਿ. ਮਾ. 9:196

**ਸਿੰਗੋਰਾ**(Singora) **ਜਾਂ ਸਾਂਗਖਲਾ**(Songkhla) : ਪ੍ਰਦੇਸ਼–ਇਹ ਦੱਖਣ-ਪੱਛਮੀ ਥਾਈਲੈਂਡ ਦਾ ਇਕ ਪ੍ਰਦੇਸ਼ ਹੈ ਜੋ ਪ੍ਰਾਇਦੀਪ ਥਾਈਲੈਂਡ ਦੇ ਪੂਰਬੀ ਤੱਟ ਦੇ ਨਾਲ ਨਾਲ ਸਥਿਤ ਹੈ। ਇਸ ਨੂੰ 155 ਕਿ. ਮੀ. ਦਾ ਤੱਟ ਲਗਦਾ ਹੈ ਜੋ ਖਾੜੀ ਪਾਸੇ ਥਾਈਲੈਂਡ ਤੇ ਹੈ ਅਤੇ ਇਸਦਾ ਰਕਬਾ 6,673 ਵ. ਕਿ. ਮੀ. ਹੈ। ਇਸਦੇ ਦੱਖਣੀ ਪਾਸੇ ਪਰਲਿਸ (Perlis) ਤੇ ਕਿਡਾਹ (Kedah) ਦੀ ਮਲੇਸ਼ੀਅਨ ਸਟੇਟ ਲਗਦੀ ਹੈ। ਇਹ ਥਾਈਲੈਂਡ ਦਾ ਬੜਾ ਪ੍ਰਫੁਲਤ ਇਲਾਕਾ ਹੈ। ਇਸਦੇ ਪੂਰਬ ਵਿਚ ਚਾਵਲ ਉਗਾਏ ਜਾਂਦੇ ਹਨ, ਕਲੀ ਦੀ ਧਾਤ ਕੱਢੀ ਜਾਂਦੀ ਹੈ ਅਤੇ ਪੱਛਮ ਵਿਚ ਰਬੜ ਦੇ ਪੌਦੇ ਉਗਾਏ ਜਾਂਦੇ ਹਨ। ਇਥੇ ਤਾਲੇ (Thale) ਨਾਂ ਦੀ ਇਕ ਵਡੀ ਝੀਲ ਹੈ।

ਆਬਾਦੀ—621,000 (1970)

ਸ਼ਹਿਰ–ਇਹ ਇਸੇ ਨਾਂ ਦੇ ਰਾਜ ਦੀ ਰਾਜਧਾਨੀ ਅਤੇ ਥਾਈਲੈਂਡ ਦਾ ਸਭ ਤੋਂ ਵਡਾ ਸ਼ਹਿਰ ਤੇ ਬੰਦਰਗਾਹ ਹੈ ਜੋ ਤਾਲੇ ਝੀਲ ਦੇ ਮੁਹਾਣੇ ਤੇ ਸਥਿਤ ਹੈ। ਇਥੋਂ ਰਬੜ, ਕਲੀ, ਨਾਰੀਅਲ ਅਖ਼ਰੋਟ ਅਤੇ ਮੱਛੀ ਆਦਿ ਬਾਹਰ ਭੇਜੀ ਜਾਂਦੀ ਹੈ। ਇਹ ਇਕ ਬਹੁਤ ਸੁੰਦਰ ਸੈਲਾਨੀ ਕੇਂਦਰ ਹੈ।

ਆਬਾਦੀ – 42,422 (1970)

ਹ. ਪੁ.—ਐਨ. ਬ੍ਰਿ. ਮਾ. 9.

**ਸਿਗੋਵੀਆ** (Sagovia) : ਪ੍ਰਦੇਸ਼–ਸਪੇਨ ਦਾ ਇਕ ਪ੍ਰਦੇਸ਼ ਹੈ। ਇਹ ਸਮੁੰਦਰੀ ਸਤ੍ਹਾ ਨਾਲੋਂ 762 ਮੀ. ਉੱਚਾ ਹੈ। ਇਸਦਾ ਖੇਤਰਫਲ 6,949 ਵ. ਕਿ. ਮੀ. ਅਤੇ ਆਬਾਦੀ 162,770 (1970) ਹੈ। ਮੁਖ ਰੂਪ ਵਿਚ ਇਹ ਖੇਤੀ ਪ੍ਰਧਾਨ ਇਲਾਕਾ ਹੈ ਅਤੇ ਇਥੇ ਕਣਕ, ਰਾਈ, ਬਾਜਰਾ, ਪਟਸਨ, ਸਣ ਅਤੇ ਸਬਜ਼ੀਆਂ ਆਦਿ ਦੀ ਕਾਸ਼ਤ ਕੀਤੀ ਜਾਂਦੀ ਹੈ। ਇਸ ਤੋਂ ਇਲਾਵਾ ਇਥੇ ਭੇਡਾਂ, ਖੱਚਰਾਂ ਤੇ ਸੂਰ ਆਦਿ ਪਾਲੇ ਜਾਂਦੇ ਹਨ। ਇਸ ਪ੍ਰਦੇਸ਼ ਵਿਚ 'ਸਿਅੱਰਾ ਦੀ ਗੁਆਡਰਮਾ' ਪਹਾੜਾਂ(Seirra de Guadarrama)ਵਿਚੋਂ ਗ੍ਰੇਨਾਈਟ, ਸੰਗਮਰਮਰ ਅਤੇ ਚੂਨੇ ਦਾ ਪੱਥਰ ਵੀ ਮਿਲਦਾ ਹੈ। ਇਸ ਦੀ ਰਾਜਧਾਨੀ ਸਿਗੋਵੀਆ ਹੈ ਜੋ ਪ੍ਰਸਿੱਧ ਸੈਲਾਨੀ ਅਤੇ ਉਦਯੋਗਕ ਕੇਂਦਰ ਹੈ।

ਸ਼ਹਿਰ–ਇਹ ਸ਼ਹਿਰ ਇਸੇ ਹੀ ਨਾਂ ਦੇ ਪ੍ਰਦੇਸ਼ ਦੀ ਰਾਜਧਾਨੀ ਹੈ ਜੋ ਮੈਡਰਿਡ ਦੇ ਉੱਤਰ ਪੱਛਮ ਵੱਲ ਈਰਿਸਮਾ (Eresma) ਤੇ ਕਲੇਮਿਰਸ (Clamores)ਦਰਿਆਵਾਂ ਵਿਚਕਾਰ ਸਥਿਤ ਹੈ।

700 ਈ. ਪੂ. ਤੋਂ ਇਥੇ ਆਈਬੀਰੀ (Iberian) ਰਹਿੰਦੇ ਸਨ ਅਤੇ 80 ਈ. ਪੂ. ਤੋਂ ਇਹ ਸ਼ਹਿਰ ਰੋਮਨਾਂ ਦੇ ਅਧਿਕਾਰ ਥਲੇ ਆ ਗਿਆ। 8 ਵੀਂ ਸਦੀ ਦੇ ਸ਼ੁਰੂ ਵਿਚ ਇਸਤੇ ਮੂਰਾਂ ( Moors ) ਨੇ ਕਬਜ਼ਾ ਕਰ ਲਿਆ ਜਿਨ੍ਹਾਂ ਤੋਂ 1079 ਈਂ ਵਿਚ ਅੈਲਫ਼ਾਂਸੋ ਛੇਵੇਂ ਨੇ ਖੋਹ ਲਿਆ। ਐਲਫਾਂਸੋ ਛੇਵੇਂ ਅਤੇ ਦਸਵੇਂ ਦੇ ਰਾਜ ਦੌਰਾਨ ਇਹ ਸ਼ਹਿਰ ਬਹੁਤ ਪ੍ਰਫੁਲਤ ਹੋਇਆ। 16ਵੀਂ ਸਦੀ ਵਿਚ ਜ਼ਬਰਦਸਤ ਪਲੇਗ ਫੈਲਣ ਨਾਲ ਇਸ ਸ਼ਹਿਰ ਦਾ ਬਹੁਤ ਨੁਕਸਾਨ ਹੋਇਆ ਪਰ 19ਵੀਂ ਸਦੀ, ਜਿਸਨੂੰ ਰੇਲਵੇ ਬਿਲਡਿੰਗ ਯੁਗ ਵੀ ਕਿਹਾ ਜਾਂਦਾ ਹੈ, ਵਿਚ ਇਹ ਸ਼ਹਿਰ ਫਿਰ ਸੁਰਜੀਤ ਹੋਇਆ।

ਇਸ ਸ਼ਹਿਰ ਦੇ ਮੁਖ ਦੋ ਭਾਗ ਹਨ; ਇਕ ਉਪਰਲਾ ਜੋ ਪੁਰਾਣੇ ਸਮੇਂ ਦੀ ਇਕ ਚਾਰਦੀਵਾਰੀ ਨਾਲ ਘਿਰਿਆ ਹੋਇਆ ਅਤੇ ਦੂਸਰਾ ਹੇਠਲਾ ਹਿੱਸਾ ਜੋ ਚਾਰ ਦੀਵਾਰੀ ਤੋਂ ਬਾਹਰ ਹੈ। ਪੁਰਾਣੇ ਕਸਬੇ ਦਾ ਕੇਂਦਰ ਪਲਾਜ਼ਾ ਮੇਅਰ (Plaza Mayor) ਹੈ ਜੋ ਕਿ 16 ਵੀਂ ਸਦੀ

ਦੇ ਕੈਥੋਲਿਕ ਚਰਚ ਦਾ ਨਮੂਨਾ ਹੈ। ਇਸ ਤੋਂ ਇਲਾਵਾ ਇਥੇ ਬਾਰ੍ਹਵੀਂ ਤੇ ਤੇਰ੍ਹਵੀਂ ਸਦੀ ਦੇ ਸੁੰਦਰ ਗਿਰਜਾਘਰ ਵੀ ਮਿਲਦੇ ਹਨ ਅਤੇ ਜ਼ਾਹਿਆਂ ਦੇ ਮਹੱਲ ਵੀ ਵੇਖਣ ਜੋਗ ਹਨ। ਸੰਨ 1862 ਵਿਚ ਅੱਗ ਲੱਗਣ ਕਾਰਨ ਇਸ ਸ਼ਹਿਰ ਦੀਆਂ ਪੁਰਾਣੀਆਂ ਇਮਾਰਤਾਂ ਨਸ਼ਟ ਹੋ ਗਈਆਂ ਸਨ ਜਿਨ੍ਹਾਂ ਵਿਚੋਂ ਬਹੁਤ ਸਾਰੀਆਂ ਮੁੜ ਉਸਾਰੀਆਂ ਗਈਆਂ। ਇਥੇ ਕਈ ਅਜਾਇਬ ਘਰ ਵੀ ਹਨ।

ਪਹਿਲੇ ਸਮੇਂ ਵਿਚ ਇਹ ਇਕ ਚੰਗਾ ਉਦਯੋਗਕ ਕੇਂਦਰ ਸੀ ਹੁਣ ਇਸ ਦੀ ਥਾਂ ਖੇਤੀਬਾੜੀ ਨੇ ਲੈ ਲਈ। ਇਹ ਸ਼ਹਿਰ ਰਬੜ, ਖਾਦ ਤੇ ਰਸਾਇਣਕ ਉਤਪਾਦਨ ਅਤੇ ਮੁਰਗੀ ਪਾਲਣ ਲਈ ਕਾਫ਼ੀ ਮਸ਼ਹੂਰ ਹੈ।

ਆਬਾਦੀ–41, 880 (1970)

40°57′ ਉ. ਵਿਥ.; 4°07′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 9

**ਸਿੰਘ ਸਭਾ ਲਹਿਰ :** ਸਿੱਖ ਰਾਜ ਦੇ ਅੰਤਲੇ ਸਮੇਂ ਅਤੇ ਸਿੱਖ ਰਾਜ ਦੇ ਖੁੱਸ ਜਾਣ ਪਿੱਛੋਂ ਸਿੱਖਾਂ ਵਿਚ ਧਰਮ ਪ੍ਰਚਾਰ ਖ਼ਤਮ ਹੋ ਗਿਆ। ਸਿੱਖੀ ਰਹਿਤ ਤੇ ਗੁਰਬਾਣੀ ਦਾ ਅਧਿਐਨ ਲਗ ਭਗ ਖ਼ਤਮ ਸੀ ਤੇ ਸਿਖ ਨਾਮ ਮਾਤਰ ਸਿਖ ਹੀ ਰਹਿ ਗਏ ਸਨ। ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਤੇ ਹੋਰ ਵੱਡੇ ਵੱਡੇ ਗੁਰਦਵਾਰੇ ਸਰਕਾਰ ਅੰਗ੍ਰੇਜ਼ੀ ਦੇ ਪ੍ਰਬੰਧ ਵਿਚ ਚਲੇ ਗਏ ਸਨ। ਈਸਾਈ ਧਰਮ ਦਾ ਪ੍ਰਚਾਰ ਤੇਜ਼ ਹੋ ਗਿਆ ਸੀ ਅਤੇ ਸਿੱਖਾਂ ਉੱਤੇ ਬ੍ਰਾਹਮਣ-ਮਤ ਦਾ ਅਸਰ ਪ੍ਰਬਲ ਹੋ ਗਿਆ ਸੀ। ਆਰੀਆ ਸਮਾਜੀ ਸਿੱਖੀ ਵਿਰੁੱਧ ਗਲਤ ਪ੍ਰਚਾਰ ਕਰਨ ਲੱਗ ਪਏ ਤੇ ਸਿੱਖਾਂ ਵਿਚ ਖ਼ਾਲਸੇ ਦਾ ਨਵੇਂਕਲਾਪਨ ਨਾ ਰਿਹਾ। ਸਿੱਖੀ-ਧਰਮ ਤੇ ਸਿੱਖ-ਰਹੁਰੀਤ ਨੂੰ ਮੁੜ ਸੁਰਜੀਤ ਕਰਨ ਦੇ ਖਿਆਲ ਨਾਲ ਸੰਮਤ ਨਾਨਕ ਸ਼ਾਹੀ 404, ਅੱਸੂ ਸੁਦੀ 10 ਨੂੰ ਸਭ ਸਿੱਖ ਸ਼੍ਰੇਣੀਆਂ ਦਾ ਇਕੱਠ ਸ. ਠਾਕੁਰ ਸਿੰਘ ਸੰਧਾਵਾਲੀਆ ਦੀ ਪ੍ਰਧਾਨਗੀ ਹੇਠ ਅੰਮ੍ਰਿਤਸਰ ਵਿਖੇ ਹੋਇਆ। ਉਸ ਦਿਨ ਕਾਇਮ ਹੋਈ ਜਥੇਬੰਦੀ ਦਾ ਨਾਂ 'ਸ੍ਰੀ ਗੁਰੂ ਸਿੰਘ ਸਭਾ' ਰੱਖਿਆ ਗਿਆ। ਇਸ ਦਾ ਉਦੇਸ਼ ਸਿੱਖਾਂ ਵਿਚ ਧਰਮ ਤੇ ਵਿਦਿਆ ਦਾ ਪ੍ਰਚਾਰ ਕਰਨਾ, ਗੁਰਮੁਖੀ (ਪੰਜਾਬੀ) ਨੂੰ ਉੱਨਤ ਕਰਨਾ ਤੇ ਸਰਕਾਰ ਅੰਗ੍ਰੇਜ਼ੀ ਨਾਲ ਮਿਲਵਰਤਣ ਰੱਖ ਕੇ ਕੌਮੀ ਉੱਨਤੀ ਕਰਨਾ ਸੀ।

ਸਿੰਘ ਸਭਾ ਦੀ ਅੰਮ੍ਰਿਤਸਰ ਵਿਖੇ ਮੰਜੀ ਸਾਹਿਬ ਦੇ ਸਥਾਨ ਤੇ ਇਕੱਤਰਤਾ ਹੁੰਦੀ ਸੀ। ਜਾਗ੍ਰਤੀ ਤੇ ਉਸਾਰੂ ਪ੍ਰੋਗਰਾਮ ਵਾਲੀ ਸਿੰਘ ਸਭਾ ਲਹਿਰ ਦੇ ਪ੍ਰਚਾਰ ਨਾਲ ਸਿੱਖਾਂ ਵਿਚ ਜਾਗ੍ਰਤੀ ਆਉਣ ਲਗ ਪਈ। 1877 ਈ. ਵਿਚ ਓਰੀਐਂਟਲ ਕਾਲਜ, ਲਾਹੌਰ ਵਿਚ ਪੰਜਾਬੀ ਪੜ੍ਹਾਉਣ ਦਾ ਕੰਮ ਜਾਰੀ ਕੀਤਾ ਗਿਆ। ਭਾਈ ਗੁਰਮੁਖ ਸਿੰਘ(1849-98)ਪੰਜਾਬੀ ਦੇ ਪਹਿਲੇ ਪ੍ਰੋਫੈਸਰ ਨਿਯਤ ਹੋਏ। ਉਨ੍ਹਾਂ ਨੇ 1879 ਈ. ਨੂੰ ਲਾਹੌਰ ਵਿਚ ਸਿੰਘ ਸਭਾ ਕਾਇਮ ਕੀਤੀ। ਫਿਰ ਥਾਂ ਥਾਂ ਸਿੰਘ ਸਭਾਵਾਂ ਕਾਇਮ ਹੋਣ ਲਗ ਪਈਆਂ। 10 ਨਵੰਬਰ, 1880 ਤੋਂ ਹਫ਼ਤਾ ਵਾਰੀ 'ਗੁਰਮੁਖੀ' ਅਖ਼ਬਾਰ ਜਾਰੀ ਕੀਤਾ ਗਿਆ। 1881 ਵਿਚ 'ਵਿਦਿਆਰਕ' ਮਾਹਵਾਰੀ ਰਸਾਲਾ ਜਾਰੀ ਹੋਇਆ। ਬਹੁਤ ਸਾਰੀਆਂ ਸਿੰਘ ਸਭਾਵਾਂ ਨੂੰ ਇਕ ਕੇਂਦਰੀ ਜਥੇਬੰਦੀ ਨਾਲ ਸਬੰਧਤ ਕਰਨ ਲਈ 1883 ਈ. ਵਿਚ 'ਖਾਲਸਾ ਦੀਵਾਨ' ਕਾਇਮ ਹੋਇਆ। ਅੰਮ੍ਰਿਤਸਰ ਵਿਚ ਚੀਫ਼ ਖ਼ਾਲਸਾ ਦੀਵਾਨ ਬਣਿਆ ਜੋ ਹੁਣ ਤਕ ਪੰਥ ਦੀ ਸੇਵਾ ਕਰ ਰਿਹਾ ਹੈ। 19 ਜਨਵਰੀ, 1908 ਈ. ਨੂੰ ਵਿਦਿਆ ਦੇ ਪ੍ਰਚਾਰ ਲਈ ਚੀਫ਼ ਖ਼ਾਲਸਾ ਦੀਵਾਨ ਦੇ ਅਧੀਨ ਸਿਖ ਐਜੂਕੇਸ਼ਨਲ ਕਮੇਟੀ ਦੀ ਨੀਂਹ ਰੱਖੀ ਗਈ ਤੇ ਪਹਿਲੀ ਸਿਖ ਐਜੂਕੇਸ਼ਨਲ ਕਾਨਫ਼ਰੰਸ ਗੁਜਰਾਂਵਾਲੇ ਹੋਈ। 22 ਅਕਤੂਬਰ, 1909 ਈ. ਨੂੰ ਅਨੰਦ ਮੈਰਿਜ ਐਕਟ ਪਾਸ ਹੋਇਆ। 1909 ਈ. ਵਿਚ ਮਿ. ਮੈਕਾਲਿਫ ਨੇ ਅੰਗ੍ਰੇਜ਼ੀ ਵਿਚ 'ਸਿਖ ਰਿਲੀਜਨ' ਨਾਂ ਦੀ ਪੁਸਤਕ ਇਤਿਹਾਸ ਤੇ ਗੁਰਬਾਣੀ ਦੇ ਵਿਸ਼ੇ ਤੇ ਪ੍ਰਕਾਸ਼ਤ ਕੀਤੀ। 25 ਜੂਨ 1914 ਤੋਂ ਪੰਜਾਬ ਵਿਚ ਸਿੱਖਾਂ ਲਈ ਕ੍ਰਿਪਾਨ ਦੀ ਖੁਲ੍ਹ ਹੋਈ ਤੇ 11 ਮਈ, 1917 ਈ. ਨੂੰ ਸਾਰੇ ਹਿੰਦੁਸਤਾਨ ਵਿਚ ਕ੍ਰਿਪਾਨ ਰੱਖਣ ਦੀ ਆਜ਼ਾਦੀ ਸਿੱਖਾਂ ਨੂੰ ਮਿਲ ਗਈ। ਇਹ ਸਭ ਕੁਝ ਸਿੰਘ ਸਭਾ ਲਹਿਰ ਦੇ ਪ੍ਰਚਾਰ ਦੇ ਸਦਕੇ ਹੋਇਆ। ਹਰ ਜ਼ਿਲ੍ਹੇ ਵਿਚ ਇਕ ਖਾਲਸਾ ਸਕੂਲ ਸਥਾਪਿਤ ਹੋਇਆ। ਫ਼ੀਰੋਜ਼ਪੁਰ, ਕੈਰੋਂ ਤੇ ਭਸੌੜ ਵਿਚ ਲੜਕੀਆਂ ਦੇ ਸਕੂਲ ਕਾਇਮ ਹੋਏ। ਚੀਫ਼ ਖਾਲਸਾ ਦੀਵਾਨ ਤੋਂ ਇਲਾਵਾ ਪੰਚ ਖਾਲਸਾ ਦੀਵਾਨ ਤੇ ਹੋਰ ਕਈ ਦੀਵਾਨ ਸਿੱਖੀ ਪ੍ਰਚਾਰ ਦਾ ਕੰਮ ਕਰਨ ਲਗ ਪਏ। ਪੰਚ ਖਾਲਸਾ ਦੀਵਾਨ ਦਾ ਅਸਰ ਬਹੁਤ ਵੱਧ ਗਿਆ ਪਰ ਬਾਬੂ ਤੇਜਾ ਸਿੰਘ ਦੀਆਂ ਗਲਤੀਆਂ ਦੇ ਕਾਰਨ ਇਹ ਦੀਵਾਨ ਖ਼ਤਮ ਹੀ ਹੋ ਗਿਆ। ਉਸ ਵੇਲੇ ਪੰਥ ਵਿਚ ਸਿੱਖਾਂ ਦੇ ਚਲ ਰਹੇ ਅਖ਼ਬਾਰਾਂ ਵਿਚ–ਖਾਲਸਾ ਅਖ਼ਬਾਰ (ਲਾਹੌਰ), ਖਾਲਸਾ ਸਮਾਚਾਰ (ਅੰਮ੍ਰਿਤਸਰ), ਪੰਜਾਬੀ ਭੈਣ (ਫ਼ੀਰੋਜ਼ਪੁਰ), ਖਾਲਸਾ ਧਰਮ ਦੀਪਕ(ਬਟਾਲਾ), ਪੰਜਾਬੀ (ਲੁਧਿਆਣਾ), ਖਾਲਸਾ ਸੇਵਕ (ਅੰਮ੍ਰਿਤਸਰ) ਅਤੇ ਲਾਇਲ (ਉਰਦੂ), ( ਲਾਹੌਰ ), ਜੋ ਪਿਛੋਂ 'ਸ਼ੇਰੇ ਪੰਜਾਬ' ਦੇ ਨਾਂ ਹੇਠਾਂ ਚਲਦਾ ਰਿਹਾ, ਆਦਿ–ਸ਼ਾਮਲ ਸਨ।

ਸਿੰਘ ਸਭਾ ਲਹਿਰ ਦਾ ਜ਼ੋਰ 1873 ਈ. ਤੋਂ ਲੈਕੇ 1918 ਈ. ਤਕ 45 ਵਰ੍ਹੇ ਰਿਹਾ। 1919 ਤੋਂ ਰੋਲਟ ਐਕਟ ਅਤੇ ਜਲ੍ਹਿਆਂ ਵਾਲੇ ਬਾਗ ਦੇ ਸਾਕੇ ਦੇ ਕਾਰਣ ਹਾਲਾਤ ਬਦਲ ਗਏ। 1920 ਈ. ਵਿਚ ਅਕਾਲੀ ਲਹਿਰ ਸ਼ੁਰੂ ਹੋਣ ਕਾਰਨ ਵੀ ਇਹ ਲਹਿਰ ਮੱਧਮ ਪੈ ਗਈ। ਸਿੰਘ ਸਭਾ ਲਹਿਰ ਦੇ ਪ੍ਰਚਾਰ ਨੇ ਕੈਨੇਡਾ ਤੇ ਅਮਰੀਕਾ ਵਿਚ ਸਿੱਖੀ ਸ਼ਾਨ ਨੂੰ ਚਮਕਾਇਆ। ਸ਼ੰਘਾਈ ਤੇ ਹੋਰ ਟਾਪੂਆਂ, ਬਰਮ੍ਹਾ, ਵੈਨਕੋਵਰ ਤੇ ਸਟਾਕਟਨ ਵਿਚ ਗੁਰਦਵਾਰੇ ਤੇ ਖਾਲਸਾ ਦੀਵਾਨ ਕਾਇਮ ਹੋਏ। ਲੰਡਨ ਵਿਚ ਮਹਾਰਾਜਾ ਭੁਪਿੰਦਰ ਸਿੰਘ (ਪਟਿਆਲਾ) ਨੇ ਖਾਲਸਾ ਧਰਮਸ਼ਾਲਾ ਕਾਇਮ ਕੀਤੀ ਅਤੇ ਆਪਣੀ ਰਿਆਸਤ ਦੇ ਸਰਕਾਰੀ ਦਫ਼ਤਰਾਂ ਵਿਚ ਪੰਜਾਬੀ ਲਾਗੂ ਕੀਤੀ। ਪਰ ਇਸ ਲਹਿਰ ਦੇ ਅੰਤ ਵਿਚ ਸਿਟੇ ਚੰਗੇ ਨਾ ਨਿਕਲੇ। ਧੜੇਬੰਦੀ ਨੇ ਸਿੱਖੀ ਪ੍ਰਚਾਰ ਨੂੰ ਬਹੁਤ ਧੱਕਾ ਲਾਇਆ। ਸਿੰਘ ਸਭਾ ਲਹਿਰ, ਸਿੱਖੀ ਪ੍ਰੇਮ, ਤਿਆਗ ਤੇ ਸੇਵਾ ਭਾਵ ਦੀ ਲਹਿਰ ਸੀ। ਸਰਦਾਰ ਸੁੰਦਰ ਸਿੰਘ ਮਜੀਠੀਆ, ਭਾਈ ਵੀਰ ਸਿੰਘ, ਆਦਿ ਸਜਣਾਂ ਨੇ ਵੀ ਇਸ ਲਹਿਰ ਵਿਚ ਬਹੁਤ ਯੋਗਦਾਨ ਪਾਇਆ।

ਸਿੰਘ ਸਭਾ ਲਹਿਰ ਨੇ ਹਰੀਜਨਾਂ ਤੇ ਮੁਸਲਮਾਨਾਂ ਨੂੰ ਵੀ ਅੰਮ੍ਰਿਤ ਛਕਾ ਕੇ ਸਿੰਘ ਸਜਾਉਣ ਦਾ ਕੰਮ ਅਰੰਭਿਆ ਤੇ 14 ਜੂਨ 1903 ਈ. ਨੂੰ ਬਕਾਪੁਰ ਜ਼ਿਲ੍ਹਾ ਜਲੰਧਰ ਵਿਚ ਮੌਲਵੀ ਕਰੀਮਬਖਸ਼ ਨੂੰ ਪਰਿਵਾਰ ਸਮੇਤ ਸਿੰਘ ਸਜਾਇਆ ਗਿਆ ਤੇ ਉਸਦਾ ਨਾਮ ਲਖਬੀਰ ਸਿੰਘ ਰਖਿਆ ਗਿਆ। ਸਿੰਘ ਸਭਾ ਲਹਿਰ ਦੇ ਪ੍ਰਚਾਰ ਨਾਲ ਹੀ ਗੁਰਦਵਾਰਿਆਂ ਦੇ ਸੁਧਾਰ ਲਈ ਸ਼੍ਰੋਮਣੀ ਅਕਾਲੀ ਦਲ ਅਤੇ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਹੋਂਦ ਵਿਚ ਆਏ ਜੋ ਕਿ ਹੁਣ ਪੰਥ ਦੇ ਧਾਰਮਿਕ ਅਤੇ ਰਾਜਨੀਤਕ ਮਾਮਲਿਆਂ ਵਿਚ ਅਗਵਾਈ ਕਰਦੇ ਹਨ। ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਨੇ ਸ਼੍ਰੋਮਣੀ ਕਮੇਟੀ ਦੇ ਸਮਾਗਮ ਵਿਚ ਆਪਣੇ ਵਿਚਾਰ 'ਸਰਬ ਹਿੰਦ ਸ੍ਰੀ ਗੁਰੂ ਸਿੰਘ ਸਭਾ ਸ਼ਤਾਬਦੀ ਕਮੇਟੀ' ਦੀ ਸਥਾਪਨਾ ਸਬੰਧੀ ਰਖੇ ਜਿਨ੍ਹਾਂ ਨੂੰ ਸਰਬ ਸੰਮਤੀ ਦੁਆਰਾ ਪ੍ਰਵਾਨਗੀ ਪ੍ਰਾਪਤ ਹੋਈ। ਇਸ ਤਰ੍ਹਾਂ 'ਸਰਬ ਹਿੰਦ ਸ੍ਰੀ ਗੁਰੂ ਸਿੰਘ ਸਭਾ ਸ਼ਤਾਬਦੀ ਕਮੇਟੀ' ਦੀ ਸਥਾਪਨਾ ਹੋਈ।

ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਨੇ ਇਸ ਸ਼ਤਾਬਦੀ ਕਮੇਟੀ ਦੇ ਪ੍ਰਧਾਨ ਸਰਦਾਰ ਹੁਕਮ ਸਿੰਘ ਜੀ ਸਾਬਕਾ ਗਵਰਨਰ ਰਾਜਿਸਥਾਨ ਤੇ ਸਾਬਕਾ ਸਪੀਕਰ ਲੋਕ ਸਭਾ ਨੂੰ ਥਾਪਕੇ ਪੰਥ ਲਈ ਦੀਰਘ ਦ੍ਰਿਸ਼ਟੀ ਭਰਿਆ ਕਦਮ ਚੁਕਿਆ ਹੈ। ਦੂਸਰਾ ਸ਼ੁਭ ਕੰਮ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਧਰਮ ਪ੍ਰਚਾਰ ਵਾਲੇ ਫੰਡ ਵਿਚੋਂ ਇਕ ਲੱਖ ਰੁਪਏ ਦੀ ਰਕਮ 'ਸਰਬ ਹਿੰਦ ਸ੍ਰੀ ਗੁਰੂ ਸਿੰਘ ਸਭਾ ਸ਼ਤਾਬਦੀ ਕਮੇਟੀ' ਨੂੰ

ਸਿੱਖ ਬੱਚਿਆਂ, ਸਿਖ ਨੌਜਵਾਨਾਂ ਤੇ ਆਮ ਸਮੂਹ ਸੰਗਤਾਂ ਵਿਚ ਠੋਸ ਗੁਰਮਤਿ ਪ੍ਰਚਾਰ ਲਈ ਯੋਗਦਾਨ ਕੀਤਾ ਤੇ ਇਸ ਤੋਂ ਇਲਾਵਾ ਨੌ ਲੱਖ ਰੁਪਏ ਹੋਰ ਇਕੱਠੇ ਕਰਕੇ ਦੇਣ ਦਾ ਉਤਸ਼ਾਹ ਤੇ ਭਰੋਸਾ ਦਿਵਾਇਆ।

ਇਸ ਸਿੰਘ ਸਭਾ ਸ਼ਤਾਬਦੀ ਕਮੇਟੀ ਦੇ ਦੂਜੇ 47 ਮੈਂਬਰ ਵੀ ਬਹੁਤ ਗੁਰਮੁਖ, ਸੂਝਵਾਨ, ਵਿਦਵਾਨ ਤੇ ਪੰਥ ਦਰਦੀ ਹੀ ਚੁਣੇ ਗਏ ਜਿਵੇਂ ਕਿ ਸੰਤ ਗੁਰਮੁਖ ਸਿੰਘ ਜੀ ਪਟਿਆਲਾ, ਭਾਈ ਸਾਹਿਬ ਭਾਈ ਅਰਦਮਨ ਸਿੰਘ ਜੀ ਬਾਗੜੀਆਂ, ਸਿੰਘ ਸਾਹਿਬ ਗਿਆਨੀ ਸਾਧੂ ਸਿੰਘ ਜੀ, ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਜੀ, ਸਰਦਾਰ ਉੱਜਲ ਸਿੰਘ ਜੀ ਸਾਬਕਾ ਗਵਰਨਰ ਮਦਰਾਸ, ਪ੍ਰਿੰਸੀਪਲ ਸਤਿਬੀਰ ਸਿੰਘ ਜੀ। ਇਨ੍ਹਾਂ ਤੋਂ ਇਲਾਵਾ ਡਾਕਟਰ ਰਜਿੰਦਰ ਕੌਰ ਸਪੁਤਰੀ ਪੰਥ ਰਤਨ ਮਾਸਟਰ ਤਾਰਾ ਸਿੰਘ ਜੀ ਅਤੇ ਜਨਰਲ ਸਕੱਤਰ ਸ੍ਰੀਮਾਨ ਗਿਆਨੀ ਗੁਰਦਿੱਤ ਸਿੰਘ ਜੀ ਨੀਯਤ ਕੀਤੇ ਗਏ। ਇਸ ਕਮੇਟੀ ਨੇ ਪੰਥ ਵਿਚ ਸਿੱਖ ਰਹਿਤ ਮਰਿਆਦਾ ਸਬੰਧੀ ਪ੍ਰਚਾਰ ਨੂੰ ਕਾਫ਼ੀ ਉਤਸ਼ਾਹ ਦਿਤਾ ਹੈ ਅਤੇ ਕਈ ਸਮਾਗਮ ਕੀਤੇ ਹਨ ਜਿਨ੍ਹਾਂ ਵਿਚ ਪੰਥ ਦੇ ਵਿਦਵਾਨਾਂ ਅਤੇ ਖੋਜੀਆਂ ਨੂੰ ਸੱਦ ਕੇ ਸਿੱਖ ਧਰਮ ਸਬੰਧੀ ਗੋਸ਼ਟੀਆਂ ਕੀਤੀਆਂ ਗਈਆਂ। ਸਿੱਖ ਨੌਜਵਾਨ ਗੁਰਮਤਿ ਗਿਆਨ ਵਲੋਂ ਅਣਜਾਣ ਰਹਿਣ ਕਰਕੇ ਅਸ਼ਰਧਕ ਤੇ ਨਾਸਤਕ ਹੋਣੇ ਸ਼ੁਰੂ ਹੋ ਗਏ। ਇਸ ਤਰ੍ਹਾਂ ਪੰਥ ਨੂੰ ਹਰ ਪਾਸਿਓਂ ਨਿਰਾਸ਼ਾ, ਨਾਸਤਕਤਾ ਅਤੇ ਪਤਿਤਪੁਣੇ ਦੀ ਹਾਨੀਕਾਰਕ ਢਾਹ ਲਗਣੀ ਸ਼ੁਰੂ ਹੋ ਗਈ। ਇਸ ਢਾਹ ਨੂੰ ਥੰਮਨ ਲਈ ਸ੍ਰੀ ਗੁਰੂ ਸਿੰਘ ਸਭਾ ਸ਼ਤਾਬਦੀ ਕਮੇਟੀ ਕਾਇਮ ਹੋਈ ਜਿਸ ਨੂੰ ਆਪਣੇ ਮਿਸ਼ਨ ਵਿਚ ਕਾਫ਼ੀ ਹੱਦ ਤਕ ਸਫਲਤਾ ਪ੍ਰਾਪਤ ਹੋ ਰਹੀ ਹੈ।

**ਸਿੰਘਨ** : ਇਹ ਯਾਦਵ ਖ਼ਾਨਦਾਨ ਦਾ ਇਕ ਉੱਘਾ ਰਾਜਾ ਸੀ। ਆਪਣੇ ਪਿਤਾ ਜੈਤੂਗੀ ਤੋਂ ਬਾਅਦ ਸਿੰਘਨ ਨੇ ਰਾਜ ਦੀ ਵਾਗ-ਡੋਰ ਸੰਭਾਲੀ। ਇਸ ਦੀ ਰਾਜਧਾਨੀ ਦੇਵਗਿਰੀ (ਦੌਲਤਾਬਾਦ) ਸੀ। ਇਸ ਨੇ 1210 ਈ. ਤੋਂ 1247 ਈ. ਤਕ ਲਗਭਗ 38 ਸਾਲ ਰਾਜ ਕੀਤਾ। ਇਹ ਵਧੇਰੇ ਕਰਕੇ ਲੜਾਈਆਂ ਵਿਚ ਹੀ ਰੁੱਝਿਆ ਰਿਹਾ। ਗੁਜਰਾਤ ਅਤੇ ਮਾਲਵੇ ਵਿਚ ਇਸ ਨੂੰ ਕਾਫ਼ੀ ਸਫਲਤਾਵਾਂ ਪ੍ਰਾਪਤ ਹੋਈਆਂ। ਦੱਖਣ ਵਿਚ ਇਸ ਦੇ ਇਕ ਵਾਇਸਰਾਏ, ਜਿਸ ਦਾ ਨਾਂ ਵਿਚਨ ਸੀ, ਨੇ ਹੋਇਸਲਾ ਦੇ ਰਾਜੇ ਨੂੰ ਹਾਰ ਦਿੱਤੀ ਅਤੇ ਉਸ ਦੇ ਰਾਜ ਦੇ ਇਕ ਵੱਡੇ ਹਿੱਸੇ ਉਤੇ ਆਪਣਾ ਕਬਜ਼ਾ ਕਰ ਲਿਆ। ਇਸ ਨੇ ਹੋਰਾਂ ਦੇ ਹਾਕਮਾਂ ਜਿਵੇਂ ਸਿਲਹਾਰਾਂ (Silharas), ਰੱਤਿਆਂ (Rattas) ਅਤੇ ਕਾਦੰਬਾਂ (Kadambas) ਨੂੰ ਵੀ ਹਾਰ ਦਿੱਤੀ।

ਰਾਜਾ ਸਿੰਘਨ ਦੇ ਸਮੇਂ ਤਾਰਾ-ਵਿਗਿਆਨ ਨੂੰ ਬੜੀ ਤਰੱਕੀ ਮਿਲੀ। ਇਸ ਦੇ ਰਾਜ-ਕਾਲ ਵਿਚ ਚਾਂਗਦੇਵ ਅਤੇ ਅਨੰਤ ਦੇਵ ਦੋ ਪ੍ਰਸਿੱਧ ਤਾਰਾ-ਵਿਗਿਆਨੀ ਹੋਏ ਹਨ। ਸਾਰੰਗਧਰ ਵੀ ਇਸ ਦੇ ਦਰਬਾਰ ਦਾ ਇਕ ਉੱਘਾ ਵਿਅਕਤੀ ਸੀ। ਉਸਦੀ ਪੁਸਤਕ 'ਸੰਗੀਤ ਰਤਨਾਕਰ' ਬਹੁਤ ਪ੍ਰਸਿੱਧ ਹੈ। ਸਿੰਘਨ ਪਿਛੋਂ ਇਸ ਦਾ ਉੱਤਰ-ਅਧਿਕਾਰੀ ਕ੍ਰਿਸ਼ਨ ਦੂਜਾ ਰਾਜਾ ਬਣਿਆ।

—ਉੱਤਮ ਸਿੰਘ ਰਾਓ

**ਸਿੰਘਪੁਰੀਆਂ, ਮਿਸਲ** : ਇਹ ਸਿੱਖਾਂ ਦੀਆਂ ਬਾਰਾਂ ਮਿਸਲਾਂ ਵਿਚੋਂ ਇਕ ਮਿਸਲ ਸੀ। 29 ਮਾਰਚ, 1748 ਨੂੰ ਵਿਸਾਖੀ ਦੇ ਦਿਨ ਜਦੋਂ ਸਿੱਖਾਂ ਦੀਆਂ ਬਾਰਾਂ ਮਿਸਲਾਂ ਹੋਂਦ ਵਿਚ ਆਈਆਂ ਤਾਂ ਉਨ੍ਹਾਂ ਵਿਚੋਂ ਇਸ ਮਿਸਲ ਦਾ ਸਰਦਾਰ ਚੌਧਰੀ ਦਲੀਪ ਸਿੰਘ ਦਾ ਪੁੱਤਰ, ਨਵਾਬ ਕਪੂਰ ਸਿੰਘ ਵਿਰਕ ਜੱਟ ਬਣਿਆ। ਇਸਦਾ ਨਾਂ ਉਸ ਦੇ ਪਿੰਡ 'ਸਿੰਘਪੁਰ' ਜਿਸ ਦਾ ਪਹਿਲਾ ਨਾਂ ਫੈਜ਼ੁੱਲਾਪੁਰ ਸੀ, ਦੇ ਨਾਂ ਉੱਤੇ 'ਮਿਸਲ ਸਿੰਘਪੁਰੀਆ' (ਜਾਂ ਮਿਸਲ ਫੈਜ਼ੁੱਲਾਪੁਰੀਆ) ਰਖਿਆ ਗਿਆ।

ਨਵਾਬ ਕਪੂਰ ਸਿੰਘ ਨੇ ਭਾਈ ਮਨੀ ਸਿੰਘ ਜੀ ਪਾਸੋਂ ਅੰਮ੍ਰਿਤ ਛਕਿਆ। ਉਹ ਦੀਵਾਨ ਦਰਬਾਰਾ ਸਿੰਘ ਦੀ ਮੌਤ ਪਿਛੋਂ ਪੰਥ ਦਾ ਜਥੇਦਾਰ ਚੁਣਿਆ ਗਿਆ। ਉਸ ਨੇ ਖ਼ਾਲਸਾ ਫ਼ੌਜ ਦੇ ਦੋ ਜੱਥੇ ਬਣਾ ਦਿੱਤੇ, ਬੁੱਢਾ ਦਲ ਅਤੇ ਤਰੁਣਾ ਦਲ। ਉਹ ਆਪ ਬੁੱਢਾ ਦਲ ਦਾ ਜੱਥੇਦਾਰ ਬਣਿਆ। ਉਸਦੇ ਕਹਿਣ ਤੇ ਭਾਈ ਮਨੀ ਸਿੰਘ ਦਾ ਭਤੀਜਾ ਅਘੜ ਸਿੰਘ ਲਾਹੌਰ ਦੇ ਨਾਇਬ ਸੂਬੇਦਾਰ ਮੋਮਨ ਖਾਂ ਦਾ ਸਿਰ ਲਾਹ ਲਿਆਇਆ ਸੀ। ਜਦੋਂ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਨੇ ਲਾਹੌਰ ਦੇ ਤਖ਼ਤ ਤੇ ਕਬਜ਼ਾ ਕਰਕੇ ਸਿੱਕਾ ਚਲਾਇਆ ਉਸ ਵੇਲੇ ਨਵਾਬ ਕਪੂਰ ਸਿੰਘ ਉਸ ਦੇ ਨਾਲ ਸੀ। 1762 ਈ. ਵਿਚ ਵੱਡੇ ਘਲੂ-ਘਾਰੇ ਸਮੇਂ ਸਿੰਘਪੁਰੀਆਂ ਦੀ ਮਿਸਲ ਬੜੀ ਬਹਾਦਰੀ ਨਾਲ ਲੜੀ। ਜਦੋਂ ਬਾਕੀ ਮਿਸਲਾਂ ਨੇ ਸਰਹਿੰਦ ਦੀ ਲੜਾਈ ਪਿਛੋਂ ਸਰਹਿੰਦ ਸੂਬੇ ਦੇ ਇਲਾਕੇ ਮੱਲੇ ਤਾਂ ਸਿੰਘਪੁਰੀਆਂ ਨੇ ਅਬੋਹਰ, ਆਦਮਪੁਰ, ਛੱਤ-ਬਨੂੜ, ਮਨੌਲੀ, ਘਨੌਲੀ, ਭਰਤਗੜ੍ਹ, ਬੰਗਾ ਆਦਿ ਇਲਾਕਿਆਂ ਤੇ ਕਬਜ਼ਾ ਕਰ ਲਿਆ। ਇਹ ਲੜਾਈ ਨਵਾਬ ਕਪੂਰ ਸਿੰਘ ਦੀ ਅੰਤਮ ਲੜਾਈ ਸੀ। 17 ਨਵੰਬਰ, 1763 ਨੂੰ ਜਦ ਹਰਿਮੰਦਰ ਸਾਹਿਬ ਦੀ ਨੀਂਹ ਦੁਬਾਰਾ ਰੱਖੀ ਗਈ ਤਾਂ ਇਹ ਪਵਿੱਤਰ ਕਾਰਜ ਨਵਾਬ ਕਪੂਰ ਸਿੰਘ ਪਾਸੋਂ ਕਰਵਾਇਆ ਗਿਆ। ਇਸ ਤੋਂ ਕੁਝ ਸਮਾਂ ਬਾਅਦ ਅੰਮ੍ਰਿਤਸਰ ਵਿਖੇ ਉਸ ਦੀ ਮੌਤ ਹੋ ਗਈ। ਨਵਾਬ ਕਪੂਰ ਸਿੰਘ ਦੀ ਮੌਤ ਤੋਂ ਬਾਅਦ ਉਸ ਦਾ ਭਤੀਜਾ ਸਰਦਾਰ ਖੁਸ਼ਹਾਲ ਸਿੰਘ ਇਸ ਮਿਸਲ ਦਾ ਸਰਦਾਰ ਬਣਿਆ। ਉਸਦੀ ਸਰਦਾਰੀ ਹੇਠ ਇਸ ਮਿਸਲ ਨੇ ਜਲੰਧਰ, ਬੁਲੰਦਗੜ੍ਹ, ਬਹਿਰਾਮਪੁਰ ਤੇ ਨੂਰਪੁਰ ਆਦਿ ਇਲਾਕਿਆਂ ਤੇ ਕਬਜ਼ਾ ਕੀਤਾ ਅਤੇ ਮਾਲਵੇ ਦੀਆਂ ਕਈ ਮੁਹਿੰਮਾਂ ਵਿਚ ਭਾਗ ਲਿਆ। 1795 ਈ. ਵਿਚ ਸਰਦਾਰ ਖੁਸ਼ਹਾਲ ਸਿੰਘ ਦੀ ਮੌਤ ਪਿਛੋਂ ਉਸ ਦਾ ਪੁੱਤਰ ਬੁੱਧ ਸਿੰਘ ਮਿਸਲਦਾਰ ਬਣਿਆ। ਉਸ ਨੇ ਤਰਨਤਾਰਨ ਦੇ ਸਰੋਵਰ ਨੂੰ ਪਕਿਆਂ ਕੀਤਾ। ਪਹਿਲਾਂ ਕੁਝ ਚਿਰ ਉਹ ਮਹਾਰਾਜਾ ਰਣਜੀਤ ਸਿੰਘ ਦੇ ਨਾਲ ਰਿਹਾ ਪਰ ਫਿਰ ਬਾਗੀ ਹੋ ਗਿਆ। 1811 ਈ. ਵਿਚ ਹੁਕਮ ਅਦੂਲੀ ਕਾਰਨ ਮਹਾਰਾਜਾ ਰਣਜੀਤ ਸਿੰਘ ਨੇ ਉਸ ਦੇ ਵਿਰੁੱਧ ਫ਼ੌਜ ਭੇਜੀ। ਅੰਤ ਹਾਰਕੇ ਅੰਗਰੇਜ਼ਾਂ ਕੋਲ ਲੁਧਿਆਣੇ ਚਲਾ ਗਿਆ ਅਤੇ 1816 ਵਿਚ ਉਸ ਦੀ ਮੌਤ ਹੋ ਗਈ। ਉਸ ਦੀ ਮੌਤ ਦੇ ਨਾਲ ਹੀ ਇਸ ਮਿਸਲ ਦਾ ਲਗਭਗ ਅੰਤ ਹੋ ਜਾਂਦਾ ਹੈ।

ਹ. ਪੁ.—ਸਿੱਖ ਮਿਸਲਾਂ—ਸੋਹਣ ਸਿੰਘ ਸੀਤਲ; ਰਾਈਜ਼ ਆਫ਼ ਸਿੱਖ ਪਾਵਰ ਇਨ ਪੰਜਾਬ

—ਸੋਹਣ ਸਿੰਘ ਸੀਤਲ

**ਸਿੰਘਭੂਮ (Singhbhum)** : ਬਿਹਾਰ ਪ੍ਰਦੇਸ਼ ਦੇ ਛੋਟਾ ਨਾਗਪੁਰ ਮੰਡਲ ਵਿਚ ਇਕ ਜ਼ਿਲ੍ਹਾ ਹੈ ਜਿਸ ਦਾ ਸਦਰ ਮੁਕਾਮ ਚੈਬਾਸਾ ਹੈ ਅਤੇ ਇਸ ਦਾ ਖੇਤਰਫਲ 13,447 ਵਰਗ ਕਿਲੋਮੀਟਰ ਹੈ। ਸਿੰਘਭੂਮ ਇਕ ਪਹਾੜੀ ਜ਼ਿਲ੍ਹਾ ਹੈ ਅਤੇ ਛੋਟਾ ਨਾਗਪੁਰ ਪਠਾਰ ਦੇ ਕਿਨਾਰੇ ਤੇ ਸਥਿਤ ਹੈ। ਇਸ ਦੇ ਉੱਤਰ-ਪੱਛਮ ਵੱਲ ਪਹਾੜੀਆਂ ਦੀ ਉਚਾਈ 915 ਮੀਟਰ ਤਕ ਹੈ। ਦਰਮਿਆਨੀ ਹਿੱਸਾ ਉਪਜਾਊ ਹੈ। ਇਸ ਦੇ ਦੱਖਣ ਵਿਚ ਇਕ ਹੋਰ ਪਠਾਰ ਹੈ ਅਤੇ ਪੂਰਬ ਵੱਲ ਸੁਬਰਨ ਰੇਖਾ ਦਰਿਆ ਦੀ ਵਾਦੀ ਹੈ।

ਇਸ ਜ਼ਿਲ੍ਹੇ ਦੇ ਬਹੁਤ ਸਾਰੇ ਹਿੱਸੇ ਵਿਚ ਘਣੇ ਜੰਗਲ ਹਨ, ਜਿਨ੍ਹਾਂ ਵਿਚ ਸ਼ੇਰ, ਚੀਤੇ, ਰਿੱਛ, ਜੰਗਲੀ ਸਾਨ੍ਹ ਅਤੇ ਹਿਰਨ ਬਹੁਤ ਹਨ। ਇਸ ਤੋਂ ਇਲਾਵਾ ਇਨ੍ਹਾਂ ਜੰਗਲਾਂ ਤੋਂ ਕਾਫ਼ੀ ਲਕੜੀ ਪ੍ਰਾਪਤ ਹੁੰਦੀ ਹੈ। ਇਥੇ ਘਾਹ ਹੁੰਦਾ ਹੈ ਜਿਹੜਾ ਕਾਗਜ਼ ਬਣਾਉਣ ਦੇ ਕੰਮ ਆਉਂਦਾ ਹੈ। ਸਰੰਦਾ ਪਹਾੜੀ ਵਿਚੋਂ ਲੋਹਾ ਨਿਕਲਦਾ ਹੈ ਜਿਹੜਾ ਦੁਨੀਆ ਦੇ ਚੰਗੇ ਲੋਹੇ ਵਿਚ ਗਿਣਿਆ ਜਾਂਦਾ ਹੈ। ਜਮਸ਼ੇਦਪੁਰ ਵਿਖੇ ਲੋਹੇ ਤੇ ਫ਼ੌਲਾਦ ਦਾ ਕਾਰਖਾਨਾ ਹੈ। ਇਥੇ ਇਕ 128 ਕਿ. ਮੀ. ਤਾਂਬੇ ਦਾ ਖੇਤਰ ਹੈ, ਜਿੱਥੋਂ ਕਈ ਸਾਲ ਤੋਂ ਤਾਂਬਾ ਕੱਢਿਆ ਜਾ ਰਿਹਾ ਹੈ।

ਇਸ ਤੋਂ ਛੁਟ ਸਿਲੀਕਾ ਦੀਆਂ ਇੱਟਾਂ ਅਤੇ ਬਰਤਨ ਬਣਾਉਣ ਦਾ ਕੰਮ ਵੀ ਹੁੰਦਾ ਹੈ । ਇਸ ਇਲਾਕੇ ਵਿਚ ਬਹੁਤ ਲੋਕ ਹੋ (Hos) ਕਬੀਲੇ ਦੇ ਹਨ ।

ਆਬਾਦੀ — 2,437,799 (1971)

ਹ. ਪੁ.—ਇੰਪ. ਗ. ਇੰਡ. 23; ਇੰਡੀਆ—1973

**ਸਿੰਘਾ :** ਸਿੱਖ ਇਤਿਹਾਸ ਅਨੁਸਾਰ ਸਿੰਘਾ ਨਾਂ ਦੇ ਦੋ ਸਿੱਖ ਹੋਏ ਹਨ । ਇਕ ਭਾਈ ਸਿੰਘਾ ਬ੍ਰਾਹਮਣ ਸੀ ਜੋ ਸੋਢੀਆਂ ਦਾ ਪ੍ਰੋਹਤ ਸੀ ਅਤੇ ਗੁਰੂ ਹਰਗੋਬਿੰਦ ਸਾਹਿਬ ਦਾ ਸਿੱਖ ਸੀ । ਜਿਸ ਸਮੇਂ ਮੀਰੀ ਪੀਰੀ ਦੇ ਵਾਲੀ ਸਤਿਗੁਰੂ ਨੇ ਸਿੱਖਾਂ ਨੂੰ ਸ਼ਸਤਰ ਫੜਾ ਕੇ ਸੰਤ ਸਿਪਾਹੀ ਸਜਾਇਆ ਤਾਂ ਸਿੰਘਾ ਪ੍ਰੋਹਤ ਦੀ ਵੀ ਕਾਇਆ ਪਲਟ ਗਈ । ਇਹ ਚੰਗਾ ਨਿਪੁੰਨ ਸ਼ਸਤਰਧਾਰੀ ਸੀ । ਅੰਮ੍ਰਿਤਸਰ ਦੀ ਜੰਗ ਸਮੇਂ ਇਸ ਨੇ ਭਾਰੀ ਬਹਾਦਰੀ ਵਿਖਾਈ । ਇਸ ਦਾ ਪੁੱਤਰ ਜਾਤੀ ਮਲਕ ਤੇ ਪੋਤਰਾ ਦਯਾ ਰਾਮ ਵੀ ਚੰਗੇ ਬਹਾਦਰ ਹੋਏ ਹਨ । ਦਯਾ ਰਾਮ ਭੰਗਾਣੀ ਦੀ ਜੰਗ ਵਿਚ ਵੀਰਤਾ ਨਾਲ ਲੜਿਆ ਸੀ ।

ਦੂਸਰਾ ਭਾਈ ਸਿੰਘਾ ਜੱਟ ਸੀ ਅਤੇ ਖੀਵੇ ਦਾ ਰਹਿਣ ਵਾਲਾ ਸੀ । ਇਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ ਸਿੱਖ ਹੋਇਆ ਹੈ । ਗੁਰੂ ਜੀ ਨੇ ਇਸ ਨੂੰ ਉਪਦੇਸ਼ ਦਿੱਤਾ ਕਿ ਭੋਜਨ ਆਦਿ ਲੈਣ ਕਿਸੇ ਦੇ ਘਰ ਨਹੀਂ ਜਾਣਾ ਚਾਹੀਦਾ ਅਤੇ ਜੋ ਪ੍ਰੇਮ ਨਾਲ ਦੇ ਜਾਵੇ ਉਹ ਹੀ ਲੈਣਾ ਚਾਹੀਦਾ ਹੈ ।

ਹ. ਪੁ.—ਮ. ਕੋ. 194

**ਸਿੰਘਾਸਣ-ਬਤੀਸੀ :** 'ਸਿੰਘਾਸਣ-ਬਤੀਸੀ' ਲੰਮੀਆਂ ਕਹਾਣੀਆਂ ਦਾ ਇਕ ਸੰਗ੍ਰਹਿ ਹੈ । ਇਸ ਪੁਸਤਕ ਦਾ ਆਰੰਭ ਇਉਂ ਹੁੰਦਾ ਹੈ :—

ਸ਼ਿਵ ਜੀ ਪਾਰਬਤੀ ਨੂੰ ਕਥਾ ਸੁਣਾਉਂਦੇ ਹਨ ਕਿ ਉਜੈਨ ਦੇ ਰਾਜਾ ਭਰਥਰੀ ਹਰੀ ਸਨ । ਉਹ ਆਪਣੀ ਰਾਣੀ ਦਾ ਭੈੜਾ ਚਾਲਾ ਵੇਖ ਕੇ, ਵਿਰਕਤ ਹੋ, ਰਾਜ ਆਪਣੇ ਛੋਟੇ ਭਰਾ ਵਿਕਰਮਾਦਿੱਤ ਨੂੰ ਦੇ ਕੇ, ਆਪ ਵਣਾਂ ਨੂੰ ਚਲੇ ਗਏ । ਇਸ ਰਾਜੇ ਵੀਰ ਵਿਕਰਮਾਦਿੱਤ ਨੂੰ ਬੱਤੀ ਪੁਤਲੀਆਂ ਵਾਲਾ ਇਕ ਅਦਭੁਤ ਸਿੰਘਾਸਣ ਇੰਦਰ ਤੋਂ ਪ੍ਰਸਾਦ ਵਿਚ ਮਿਲਿਆ । ਜਦ ਰਾਜਾ ਵਿਕ੍ਰਮਾਦਿੱਤ ਸਾਲਿਵਾਹਨ ਦੇ ਹੱਥੋਂ ਮਾਰਿਆ ਗਿਆ ਤਾਂ ਇਹ ਸਿੰਘਾਸਣ ਕਿਸੇ ਪਵਿੱਤਰ ਤੀਰਥ ਉਤੇ ਸੁੱਟ ਦਿੱਤਾ ਗਿਆ ।

ਕੁਝ ਸਦੀਆਂ ਬੀਤ ਗਈਆਂ । ਅੰਤ ਵਿਚ ਰਾਜਾ ਭੋਜ ਨੂੰ ਇਹ ਸਿੰਘਾਸਣ ਉਸ ਦੀ ਰਾਜਧਾਨੀ ਧਾਰਾ ਦੇ ਕੋਲ ਇਕ ਖੇਤ ਵਿਚੋਂ ਮਿਲਿਆ । ਜਦ ਰਾਜਾ ਭੋਜ ਇਸ ਸਿੰਘਾਸਣ ਉਪਰ ਬੈਠਣ ਲੱਗਾ ਤਾਂ ਪੁਤਲੀ ਰਾਜਾ ਨੂੰ ਕਹਿਣ ਲੱਗੀ "ਰਾਜਨ ! ਜੇ ਆਪ ਵਿਚ ਰਾਜਾ ਵਿਕ੍ਰਮਾਦਿੱਤ ਜਿਹੇ ਗੁਣ, ਵੀਰਤਾ, ਉਦਾਰਤਾ, ਸੱਜਨਤਾ ਆਦਿ ਨਹੀਂ ਹਨ ਤਾਂ ਆਪ ਇਸ ਸਿੰਘਾਸਣ ਉਪਰ ਨਹੀਂ ਬੈਠ ਸਕਦੇ ।"

ਇੰਜ ਵਾਰੋ ਵਾਰੀ 31 ਦੀਆਂ 31 ਪੁਤਲੀਆਂ ਰਾਜਾ ਵਿਕ੍ਰਮਾਦਿੱਤ ਦੀ ਵੀਰਤਾ ਆਦਿ ਬਾਰੇ ਇਕ ਇਕ ਕਹਾਣੀ ਸੁਣਾ ਕੇ ਉੱਡ ਜਾਂਦੀਆਂ ਹਨ । ਫਿਰ ਬੱਤੀਵੀਂ ਦੀ ਵਾਰੀ ਆਉਂਦੀ ਹੈ । ਉਹ ਕਹਿੰਦੀ ਹੈ "ਤੁਹਾਡੀ ਕਿਰਪਾ ਨਾਲ ਸਾਡੇ ਪਾਪ ਕੱਟੇ ਗਏ ਹਨ, ਸਾਡੇ ਸਰਾਪ ਦਾ ਅੰਤ ਹੋ ਗਿਆ ਹੈ । ਅਸੀਂ ਪਾਰਬਤੀ ਦੀਆਂ ਨਰਤਕੀਆਂ ਸਾਂ । ਪਾਰਬਤੀ ਦੇ ਸਰਾਪ ਦੇ ਕਾਰਨ ਹੀ ਅਸੀਂ ਪੁਤਲੀਆਂ ਬਣੀਆਂ ਸਾਂ । ਸਾਨੂੰ ਦਸਿਆ ਗਿਆ ਸੀ ਕਿ "ਜਦ ਰਾਜਾ ਭੋਜ ਤੁਹਾਡੇ ਕੋਲੋਂ ਵਿਕ੍ਰਮ-ਚਰਿਤ ਸੁਣੇਗਾ, ਤਦ ਸਰਾਪ ਜਾਂਦਾ ਰਹੇਗਾ ।" ਇਹ ਕਹਿਕੇ ਉਹ ਵੀ ਉਡ ਗਈ ।

ਇਸ ਤਰ੍ਹਾਂ ਬੱਤੀ ਪੁਤਲੀਆਂ ਨੇ ਬੱਤੀ ਕਹਾਣੀਆਂ ਸੁਣਾਈਆਂ । ਇਹ ਪੁਸਤਕ, ਜਿਸ ਨੂੰ 'ਵਿਕ੍ਰਮ-ਚਰਿਤ' (विक्रमचरित) ਵੀ ਕਹਿੰਦੇ ਹਨ, ਸੰਸਕ੍ਰਿਤ ਸਾਹਿੱਤ ਦੀ ਇਕ ਪ੍ਰਸਿੱਧ ਕਿਰਤ ਹੈ । ਇਸ ਵਿਚ ਰਾਜੇ ਭੋਜ (1018-1063 ਈ.) ਦਾ ਵੀ ਵਰਣਨ ਹੈ । ਇਸ ਕਰਕੇ ਇਹ ਗਿਆਰ੍ਹਵੀਂ ਸਦੀ ਈ. ਤੋਂ ਪਹਿਲਾਂ ਰਚੀ ਗਈ ਨਹੀਂ ਹੋ ਸਕਦੀ ।

ਇਸ ਬਤੀਸੀ ਦਾ ਉਲਥਾ ਫ਼ਾਰਸੀ ਵਿਚ ਅਕਬਰ ਬਾਦਸ਼ਾਹ ਦੀ ਆਗਿਆ ਨਾਲ 1574 ਈ. ਦੇ ਲਗਭਗ ਕੀਤਾ ਗਿਆ । ਇਸ ਦਾ ਅਨੁਵਾਦ ਭਾਰਤ ਦੀਆਂ ਕਈ ਭਾਸ਼ਾਵਾਂ ਅਤੇ ਸਿਆਮੀ, ਮੰਗੋਲੀ ਤੇ ਜਰਮਨ ਭਾਸ਼ਾਵਾਂ ਵਿਚ ਕੀਤਾ ਗਿਆ ਹੈ ।

**ਸਿੰਜ, ਜਾਨ ਮਿਲਿੰਗਟਨ** (Synge, John Millington—1871-1909) ਆਇਰਲੈਂਡ ਦੇ ਇਸ ਪ੍ਰਸਿੱਧ ਨਾਟਕਕਾਰ ਦਾ ਜਨਮ 16 ਅਪ੍ਰੈਲ 1871 ਨੂੰ ਡਬਲਿਨ ਦੇ ਨੇੜੇ ਰਥਫਾਰਨਹਮ (Rathfarnham) ਵਿਖੇ ਹੋਇਆ । ਟ੍ਰਿਨਿਟੀ ਕਾਲਜ, ਡਬਲਿਨ ਵਿਚ ਭਾਸ਼ਾ-ਅਧਿਐਨ ਕਰਨ ਉਪਰੰਤ ਸਿੰਜ ਸੰਗੀਤਕਾਰ ਬਣਨ ਦੀ ਧੁਨ ਵਿਚ 1893 ਤੋਂ 1897 ਤੱਕ ਜਰਮਨੀ, ਇਟਲੀ ਅਤੇ ਫਰਾਂਸ ਵਿਖੇ ਅਧਿਐਨ ਕਰਦਾ ਰਿਹਾ ।

ਯੇਟਸ (W. B. Yeats) ਨੇ ਇਸ ਨੂੰ ਆਪਣੀ ਮਾਤਭੂਮੀ ਬਾਰੇ ਲਿਖਣ ਲਈ ਪ੍ਰੇਰਿਆ । ਸਿੰਜ ਨੇ 1899-1902 ਦੌਰਾਨ ਐਰਨ (Aran) ਟਾਪੂ ਦੇ ਲੋਕ-ਜੀਵਨ ਦਾ ਬੜੇ ਨੇੜਿਓਂ ਅਧਿਐਨ ਕੀਤਾ, ਜਿਸ ਬਾਰੇ ਇਸਨੇ 1907 ਵਿਚ 'ਦੀ ਐਰਨ ਆਈਲੈਂਡਜ਼' ਨਾਮਕ ਰਚਨਾ ਲਿਖੀ । 'The Shadow of the Glan'-1903 ਅਤੇ 'Riders to the Sea' 1904 ਟਾਪੂ-ਜੀਵਨ ਬਾਰੇ ਲਿਖੇ ਪ੍ਰਸਿੱਧ ਇਕਾਂਗੀ ਹਨ । 1905 ਵਿਚ ਇਸਨੇ 'The Well of the Saints' ਨਾਟਕ ਲਿਖਿਆ ਪਰ 'The Playboy of Western World'-1907 ਇਸ ਦਾ ਸਭ ਤੋਂ ਪ੍ਰਸਿੱਧ ਨਾਟਕ ਹੈ । ਪਹਿਲਾਂ ਇਸ ਨਾਟਕ ਦੀ ਬਹੁਤ ਕਰੜੀ ਆਲੋਚਨਾ ਕੀਤੀ ਗਈ ਪਰ ਬਾਅਦ ਵਿਚ ਇਸ ਦੀ ਮਹੱਤਤਾ ਨੂੰ ਕਬੂਲ ਲਿਆ ਗਿਆ । 'Deirdre of Sorrows' ਇਸ ਦੀ ਅੰਤਿਮ ਪਰ ਅਧੂਰੀ ਨਾਟ-ਰਚਨਾ ਹੈ । ਇਸ ਨੇ ਵਧੇਰੇ ਕਰਕੇ ਆਪਣੇ ਪਾਤਰ ਕਿਸਾਨ-ਜੀਵਨ ਵਿਚੋਂ ਲਏ ਹਨ । ਸਿੰਜ ਨੇ ਯਥਾਰਥਵਾਦੀ ਸ਼ੈਲੀ ਦੇ ਯੁਗ ਵਿਚ ਰੋਮਾਂਟਿਕ ਅਤੇ ਸਰੋਦੀ ਕਲਪਨਾ ਤੇ ਅਨੁਭੂਤੀ ਨੂੰ ਬੜੇ ਕਲਾਮਈ ਢੰਗ ਨਾਲ ਲੋਕ-ਬੋਲੀ ਦਾ ਲਿਬਾਸ ਪਵਾਇਆ ।

ਇਸ ਦੀ ਮੌਤ 24 ਮਾਰਚ 1909 ਨੂੰ ਡਬਲਿਨ ਵਿਚ ਹੋਈ,

ਹ. ਪੁ.—ਐਨ. ਬ੍ਰਿ. ਮਾ. 9

**ਸਿਜਵਿਕ, ਹੈਨਰੀ** (Sidgewick, Henry—1838-1900) : ਇਸ ਪ੍ਰਸਿੱਧ ਅੰਗਰੇਜ਼ ਦਾਰਸ਼ਨਿਕ ਦਾ ਜਨਮ 31 ਮਈ, 1838 ਨੂੰ ਸਕਿਪਟਨ ਵਿਖੇ ਯਾਰਕਸ਼ਿਰ ਵਿਚ ਹੋਇਆ । ਇਸਨੇ ਰਗਬੀ ਅਤੇ ਟ੍ਰਿਨਿਟੀ ਕਾਲਜ, ਕੈਂਬਰਿਜ ਤੋਂ ਵਿਦਿਆ ਪ੍ਰਾਪਤ ਕੀਤੀ । 1859 ਵਿਚ ਇਹ ਟ੍ਰਿਨਿਟੀ ਕਾਲਜ ਵਿਚ ਫੈਲੋ ਤੋਂ ਬਾਅਦ ਕਲਾਸਕੀ ਸਾਹਿਤ ਦਾ ਲੈਕਚਰਾਰ ਨਿਯੁਕਤ ਕਰ ਦਿੱਤਾ ਗਿਆ । ਇਹ 1869 ਵਿਚ ਇਸ ਪਦਵੀ ਨੂੰ ਛੱਡ ਕੇ ਨੈਤਿਕ ਦਰਸ਼ਨ ਦਾ ਲੈਕਚਰਾਰ ਬਣ ਗਿਆ । 1875 ਵਿਚ ਇਹ ਪ੍ਰੇਲੈਕਟਰ ਅਤੇ 1883 ਵਿਚ ਨੈਤਕ ਫ਼ਿਲਾਸਫ਼ੀ ਦਾ ਨਾਈਟਬ੍ਰਿਜ ਪ੍ਰੋਫ਼ੈਸਰ ਬਣ ਗਿਆ । ਇਸਨੇ ਨਾਰੀ-ਵਿਦਿਆ ਤੇ ਸਰੀਰਕ ਵਿਗਿਆਨ ਦੇ ਖੇਤਰ ਵਿਚ ਵੀ ਕਾਫ਼ੀ ਕੰਮ ਕੀਤਾ ।

ਦਰਸ਼ਨ ਦੇ ਖੇਤਰ ਵਿਚ ਇਹ ਜਾਨ ਸਟੂਅਰਟ ਮਿਲ ਦੇ ਉਪਯੋਗਤਾਵਾਦ ਅਤੇ ਕਾਂਟ ਦੇ ਸਿਧਾਂਤ 'ਨਿਰਪੇਖ ਨਿਰਦੇਸ਼ਵਾਦ' (Categorical Imperative) ਦਾ ਪੈਰੋਕਾਰ ਸੀ । ਆਪਣੀ ਪਹਿਲੀ ਮੁੱਖ ਰਚਨਾ 'ਦੀ ਮੈਥਡਜ਼ ਆਫ਼ ਐਥਿਕਸ', ਜੋ ਕਿ ਨੀਤੀ ਸ਼ਾਸਤਰ ਦੀ ਇਕ ਮਹਾਨ ਕਿਰਤ ਹੈ, ਵਿਚ ਇਸਨੇ ਹਉਮੈਂਵਾਦ, ਉਪਯੋਗਤਾਵਾਦ ਅਤੇ ਅੰਤਰ-

ਪ੍ਰੇਰਣਾਵਾਦ ਦੀ ਵਿਆਖਿਆ ਕੀਤੀ। ਸਿਜਵਿਕ ਕਰਤਾ (Agent) ਦੀ ਖੁਸ਼ੀ (ਹਉਮੈਂਵਾਦ) ਅਤੇ ਸਰਬ-ਕਲਿਆਣ (ਉਪਯੋਗਤਾਵਾਦ) ਦੇ ਝਗੜੇ ਨੂੰ ਮੁੱਖ ਮੰਨਦਾ ਹੈ, ਜਿਸਦਾ ਹੱਲ ਇਹ ਆਪਣੇ 'ਵਿਸ਼ਵ-ਸੁਖਵਾਦ' (Universalistic hedonism) ਦੇ ਸਿਧਾਂਤ ਰਾਹੀਂ ਕਰਦਾ ਹੈ।

'ਪ੍ਰਿੰਸੀਪਲ ਆਫ਼ ਪੁਲੀਟੀਕਲ ਇਕੋਨੋਮੀ' (1883), 'ਦੀ ਸਕੋਪ ਐਂਡ ਮੈਥਡ ਆਫ਼ ਇਕੋਨਾਮਿਕ ਸਾਇੰਸ' (1885), 'ਐਲੀਮੈਂਟਸ ਆਫ਼ ਪਾਲੀਟਿਕਸ' (1891) ਆਦਿ ਇਸ ਦੀਆਂ ਹੋਰ ਰਚਨਾਵਾਂ ਹਨ।

ਇਸ ਦੀ ਮੌਤ ਕੈਂਬਰਿਜ ਵਿਖੇ 29 ਅਗਸਤ 1900 ਨੂੰ ਹੋਈ।

**ਸਿੰਜਾਈ** : ਜ਼ਮੀਨ ਨੂੰ ਬਣਾਉਟੀ ਢੰਗਾਂ ਨਾਲ ਪਾਣੀ ਦੇਣ ਨੂੰ ਸਿੰਜਾਈ ਕਿਹਾ ਜਾਂਦਾ ਹੈ। ਅਜੋਕੀ ਖੇਤੀਬਾੜੀ ਦੇ ਚੰਗੇ ਸਾਧਨ ਜਿਨ੍ਹਾਂ ਵਿਚ ਸਿੰਜਾਈ, ਖਾਦਾਂ ਦੀ ਵਰਤੋਂ, ਮਸ਼ੀਨੀਕਰਨ ਅਤੇ ਉਪਜ ਦਾ ਬਹੁਤ ਵਾਧਾ ਖੇਤੀਬਾੜੀ ਦੇ ਖੇਤਰ ਵਿਚ ਬਹੁਤ ਜ਼ਿਆਦਾ ਯੋਗਦਾਨ ਪਾ ਰਹੇ ਹਨ।

ਆਮ ਤੌਰ ਤੇ ਬਨਸਪਤੀ ਉਸ ਜ਼ਮੀਨ ਤੇ ਹੀ ਫੁੱਟਦੀ ਹੈ ਜਿਥੇ ਨਮੀ ਮਿਲਦੀ ਰਹੇ, ਜਿਥੇ ਵਰਖਾ ਮੌਸਮੀ ਹੋਵੇ ਜਾਂ ਬਹੁਤ ਥੋੜ੍ਹੀ ਹੋਵੇ ਤਾਂ ਉਥੇ ਬਨਸਪਤੀ ਫੁੱਟਦੀ ਹੀ ਨਹੀਂ ਜੇਕਰ ਹੋਵੇ ਤਾਂ ਬਹੁਤ ਮਾੜੀ ਹਾਲਤ ਵਿਚ ਹੁੰਦੀ ਹੈ। ਅਜਿਹੀਆਂ ਹਾਲਤਾਂ ਵਿਚ ਸਿੰਜਾਈ ਦੇ ਤਰੀਕੇ ਹੀ ਬਨਸਪਤੀ ਨੂੰ ਨਸ਼ਟ ਹੋਣ ਤੋਂ ਬਚਾ ਸਕਦੇ ਹਨ ਅਤੇ ਇਹ ਲੋੜ ਜਦੋਂ ਵੀ ਮਹਿਸੂਸ ਹੋਵੇ, ਪੂਰੀ ਕੀਤੀ ਜਾ ਸਕਦੀ ਹੈ।

ਸਿੰਜਾਈ ਦਾ ਕੰਮ ਪੁਰਾਤਨ ਕਾਲ ਤੋਂ ਚਲਿਆ ਆ ਰਿਹਾ ਹੈ। ਸ਼ਾਇਦ ਆਰੀਆ ਲੋਕ ਵੀ ਇਸ ਤੋਂ ਜਾਣੂ ਸਨ। ਅੰਜੀਲ ਵਿਚ ਵੀ ਇਸ ਗੱਲ ਦਾ ਜ਼ਿਕਰ ਆਉਂਦਾ ਹੈ "ਈਡਨ ਵਿਚੋਂ ਇਕ ਦਰਿਆ ਨਿਕਲਦਾ ਸੀ ਜਿਹੜਾ ਬਾਗ਼ਾਂ ਦੀ ਸਿੰਜਾਈ ਕਰਦਾ ਸੀ"। ਅਨੁਮਾਨ ਹੈ ਕਿ ਸਿੰਜਾਈ ਦਾ ਕੰਮ ਸਭ ਤੋਂ ਪਹਿਲਾਂ ਮਿਸਰ ਦੇ ਲੋਕਾਂ ਨੇ ਉੱਨਤ ਕੀਤਾ। ਨੀਲ ਦਰਿਆ ਵਿਚ ਹਰ ਸਾਲ ਨਿਸ਼ਚਿਤ ਸਮੇਂ ਹੀ ਹੜ੍ਹ ਆਉਂਦੇ ਸਨ। ਇਹ ਲੋਕ ਹੜ੍ਹ ਦੇ ਮੈਦਾਨਾਂ (flood plains) ਵਿਚ ਹੜ੍ਹ ਦੇ ਵਕਤ ਤੋਂ ਪਹਿਲਾਂ ਹੀ ਫ਼ਸਲਾਂ ਬੀਜ ਦਿੰਦੇ ਸਨ। ਨੀਲ ਵਿਚ ਪਾਣੀ ਦੀ ਮਾਤਰਾ ਵਧਣ ਨਾਲ ਇਸ ਦਾ ਪਾਟ ਚੌੜਾ ਹੋ ਜਾਂਦਾ ਸੀ ਅਤੇ ਕਾਸ਼ਤ ਕੀਤੀ ਫ਼ਸਲ ਦੀ ਸਿੰਜਾਈ ਹੋ ਜਾਂਦੀ ਸੀ। ਸਿੰਜਾਈ ਕਰਨ ਦਾ ਇਹ ਸਭ ਤੋਂ ਪਹਿਲਾ ਅਤੇ ਆਸਾਨ ਢੰਗ ਮਿਸਰ ਅਤੇ ਬਾਬਿਲੀ ਸਭਿਅਤਾ ਵਿਚ ਮਿਲਦਾ ਹੈ। ਮਿਸਰ ਦੇ ਲੋਕਾਂ ਨੇ ਹੜ੍ਹ ਦੀ ਮਾਰ ਤੋਂ ਦੁਰੇਡੀਆਂ ਜ਼ਮੀਨਾਂ ਦੀ ਸਿੰਜਾਈ ਲਈ ਹੋਰ ਢੰਗ ਵੀ ਲੱਭਣੇ ਸ਼ੁਰੂ ਕੀਤੇ ਅਤੇ ਇਹ ਨਹਿਰੀ ਸਿੰਜਾਈ ਦਾ ਮੁੱਢ ਸੀ। ਨੀਲ ਦੇ ਡੈਲਟਾ ਵਿਚ ਦਰਿਆ ਅਨੇਕਾਂ ਮਾਰਗਾਂ ਵਿਚ ਵੰਡਿਆ ਜਾਂਦਾ ਹੈ, ਜਿਸ ਕਰਕੇ ਇਨ੍ਹਾਂ ਛੋਟਿਆਂ ਨਾਲਿਆਂ ਤੋਂ ਨਹਿਰਾਂ ਕਢਣੀਆਂ ਬੜੀਆਂ ਆਸਾਨ ਸਨ। ਦਰਿਆਈ ਵਾਦੀ ਦੇ ਨੇੜੇ ਖੂਹ ਪੁਟਣਾ ਵੀ ਸਰਲ ਸੀ, ਕਿਉਂਕਿ ਧਰਤੀ ਵਿਚ ਜਲ-ਸਤ੍ਹਾ ਕਾਫ਼ੀ ਨੇੜੇ ਸੀ। ਅਨੁਮਾਨ ਹੈ ਕਿ ਕਾਰਥੇਜ, ਫੋਨੀਸ਼ੀਆ, ਯੂਨਾਨ ਅਤੇ ਇਟਲੀ ਵਿਚ ਇਹ ਆਰਟ ਮਿਸਰ ਤੋਂ ਹੀ ਗਿਆ। ਸਪੇਨ ਵਿਚ ਸਿੰਜਾਈ ਦਾ ਹੁਨਰ ਮੂਰ (Moor) ਲੋਕ ਲੈ ਕੇ ਗਏ।

**ਸਿੰਜਾਈ ਦੇ ਪੁਰਾਤਨ ਢੰਗ**–ਸਿੰਜਾਈ ਦੇ ਪੁਰਾਤਨ ਢੰਗਾਂ ਵਿਚ ਪਾਣੀ ਨੂੰ ਸੋਮੇ ਤੋਂ ਚੁੱਕਣ ਲਈ ਢੀਂਗਲੀ ਦੀ ਵਰਤੋਂ ਕੀਤੀ ਜਾਂਦੀ ਸੀ। ਇਸ ਤਰ੍ਹਾਂ ਲਗਭਗ 0.4 ਹੈਕਟੇਅਰ ਦੀ ਸਿੰਜਾਈ ਤਾਂ ਹੋ ਜਾਂਦੀ ਸੀ। ਮਿਸਰ ਵਿਚ ਇਸ ਵਿਉਂਤ ਨੂੰ ਸ਼ਦੂਫ ਕਿਹਾ ਜਾਂਦਾ ਹੈ (ਚਿਤਰ 1)।

ਮਿਸਰੀ 'ਸਾਕੀਆ' ਜਿਸ ਨੂੰ ਭਾਰਤ ਵਿਚ ਹਲਟ, ਜਾਂ ਪਰਸ਼ੀਅਨ ਵ੍ਹੀਲ (persian wheel) ਕਿਹਾ ਜਾਂਦਾ ਹੈ ਇਕ ਬਲਦਾਂ ਦੀ ਜੋੜੀ ਨਾਲ ਚਲਾਈ ਜਾਂਦੀ ਹੈ (ਚਿਤਰ 2)। ਹਲਟ ਦੁਆਰਾ 5 ਤੋਂ 12 ਏਕੜ ਤਕ ਭੂਮੀ ਦੀ ਸਿੰਜਾਈ ਹੋ ਸਕਦੀ ਹੈ।


ਚਿਤਰ 1 : ਢੀਂਗਲੀ


ਚਿਤਰ 2 : ਹਲਟ

ਇਨ੍ਹਾਂ ਸਭ ਤੋਂ ਪੁਰਾਣੀਆਂ ਵਿਉਂਤਾਂ ਵਿਚ ਅਨੋਖਾ ਢੰਗ ਸੀ 'ਆਰਕੀਮੀਡੀਜ਼ ਸਕਰਿਉ'। ਇਹ ਕਾਢ 200 ਈ. ਪੂ. ਦੇ ਲਗਭਗ ਕਢੀ ਗਈ। ਇਸ ਯੰਤਰ ਵਿਚ 30-60 ਸੈਂ. ਮੀ. ਵਿਆਸ ਦਾ ਇਕ ਲੱਕੜੀ ਦਾ ਸਿਲਿੰਡਰ ਹੁੰਦਾ ਸੀ। ਇਸ ਵਿਚ ਇਕ ਟਿਊਬ ਰੱਖੀ ਜਾਂਦੀ ਸੀ। ਸਿਲਿੰਡਰ 3 ਤੋਂ 5 ਮੀ ਤਕ ਲੰਮਾ ਹੁੰਦਾ ਸੀ। ਸਿਲਿੰਡਰ ਘੁਮਾਉਣ ਨਾਲ ਪਾਣੀ ਉਪਰ ਵੱਲ ਆਉਣ ਲੱਗ ਜਾਂਦਾ ਸੀ (ਚਿਤਰ 3)।



ਚਿਤਰ 3 : ਆਰਕਿਮੀਡੀਜ਼ ਪੇਚ

**ਸਿੰਜਾਈ ਦੇ ਅਜੋਕੇ ਢੰਗ**–ਸਾਇੰਸ ਦੀਆਂ ਖੋਜਾਂ ਨਾਲ ਸਾਰੇ ਖੇਤਰਾਂ ਵਿਚ ਤਰੱਕੀ ਹੁੰਦੀ ਰਹੀ ਹੈ। ਇਸ ਤਰ੍ਹਾਂ ਸਿੰਜਾਈ ਵਾਸਤੇ ਪੰਪਿੰਗ ਸੈੱਟਾਂ ਦੀ ਕਾਢ ਵੀ ਹੋਈ ਅਤੇ ਇਨ੍ਹਾਂ ਸੈੱਟਾਂ ਨੇ ਮਨੁੱਖ ਦੀ ਸਰੀਰਕ ਕਿਰਤ ਕਾਫ਼ੀ ਘਟਾ ਦਿੱਤੀ। ਇਹ ਪੰਪਿੰਗ ਸੈੱਟ ਇਕ ਜਾਂ ਦੋ ਹਾਰਸਪਾਵਰ ਤੋਂ ਹਜ਼ਾਰ ਹਾਰਸਪਾਵਰ ਦੀ ਸ਼ਕਤੀ ਨਾਲ ਚਲਦੇ ਹਨ ਅਤੇ ਪਾਣੀ ਦੀ ਬਹੁਤ ਵੱਡੀ ਮਾਤਰਾ ਇਨ੍ਹਾਂ ਪੰਪਿੰਗ ਸੈੱਟਾਂ ਦੁਆਰਾ ਹੀ ਕਢੀ ਜਾਂਦੀ ਹੈ।

ਬਿਜਲੀ ਦੀਆਂ ਮੋਟਰਾਂ ਵੱਡੇ ਪੰਪਿੰਗ ਸੈੱਟ ਵਾਸਤੇ, ਡੀਜ਼ਲ ਇੰਜਣ ਦਰਮਿਆਨੇ ਸੈੱਟਾਂ ਲਈ ਅਤੇ ਗੈਸੋਲਿਨ ਛੋਟੇ ਸੈੱਟਾਂ ਲਈ ਵਰਤੇ ਜਾਂਦੇ ਹਨ। ਆਮ ਤੌਰ ਤੇ ਪੰਪ ਅਤੇ ਮੋਟਰ ਇਕ ਹੀ ਯੂਨਿਟ ਵਿਚ ਬੱਝੇ ਹੁੰਦੇ ਹਨ। ਖੁਲ੍ਹੀ ਜਗ੍ਹਾਂ ਤੋਂ ਪਾਣੀ ਚੁੱਕਣ ਲਈ ਸੈਂਟਰੀਫਿਊਗਲ ਪੰਪ ਅਤੇ ਟਰਬਾਈਨ ਪੰਪ ਕਈ ਸੌ ਮੀਟਰ ਡੂੰਘੀ ਸਤ੍ਹਾ ਤੋਂ ਪਾਣੀ ਚੁੱਕਣ ਲਈ ਵਰਤੇ ਜਾਂਦੇ ਹਨ।

**ਸਿੰਜਾਈ ਦੇ ਸੋਮੇ**–ਸਿੰਜਾਈ ਕਰਨ ਲਈ ਪਾਣੀ ਦੇ ਦੋ ਵੱਡੇ ਸੋਮੇ ਹਨ, ਜ਼ਮੀਨ ਉਪਰਲਾ ਪਾਣੀ ਅਤੇ ਜ਼ਮੀਨ ਹੇਠਲਾ ਪਾਣੀ।

ਜ਼ਮੀਨ ਉਪਰਲਾ ਪਾਣੀ ( Surface water)–ਜ਼ਮੀਨ ਉਪਰਲਾ ਪਾਣੀ ਦਰਿਆਵਾਂ, ਝੀਲਾਂ, ਤਲਾਬਾਂ ਜਾਂ ਬਣਾਵਟੀ ਸੋਮਿਆਂ ਤੋਂ ਲਿਆ ਜਾਂਦਾ ਹੈ। ਦਰਿਆਵਾਂ ਤੋਂ ਸਿੰਜਾਈ ਨਹਿਰਾਂ ਦੁਆਰਾ ਕੀਤੀ ਜਾਂਦੀ ਹੈ। ਇਸ ਕੰਮ ਨੂੰ ਸਰਲ ਬਣਾਉਣ ਲਈ ਦਰਿਆਵਾਂ ਉਪਰ ਡੈਮ ਬਣਾ ਲਏ ਜਾਂਦੇ ਹਨ। ਜੇਕਰ ਪਾਣੀ ਦਾ ਜ਼ਖੀਰਾ ਦਰਿਆ ਦੇ ਉਪਰ ਕਾਫ਼ੀ ਉਚਾਈ ਤੇ ਬਣਾ ਲਿਆ ਜਾਵੇ ਤਾਂ ਪਾਣੀ ਸਾਰਾ ਸਾਲ ਹੀ ਮਿਲ ਸਕਦਾ ਹੈ। ਇਹ ਵੀ ਧਿਆਨ ਰੱਖਿਆ ਜਾਣਾ ਚਾਹੀਦਾ ਹੈ ਕਿ ਵਰਖਾ ਦੇ ਦੌਰਾਨ ਇਹ ਪਾਣੀ ਜ਼ਾਇਆ ਨਾ ਜਾਵੇ ਅਤੇ ਲੋੜ ਪੈਣ ਤੇ ਖ਼ੁਸ਼ਕ ਸਮੇਂ ਇਸ ਦੀ ਵਰਤੋਂ ਕੀਤੀ ਜਾ ਸਕੇ। ਪਾਣੀ ਦੇ ਤਲਾਅ ਵੀ ਵਰਖਾ ਤੇ ਨਿਰਭਰ ਕਰਦੇ ਹਨ।

ਇਨ੍ਹਾਂ ਸੋਮਿਆਂ ਤੋਂ ਪਾਣੀ ਦਾ ਵਹਾਓ ਕੁਦਰਤੀ ਸ਼ਕਤੀ ਰਾਹੀਂ ਹੁੰਦਾ ਹੈ ਇਸ ਲਈ ਇਹ ਸਸਤਾ ਪੈਂਦਾ ਹੈ। ਇਨ੍ਹਾਂ ਸੋਮਿਆਂ ਤੋਂ ਪਾਣੀ ਨਹਿਰਾਂ, ਨਹਿਰੀ ਸ਼ਾਖਾਵਾਂ ਅਤੇ ਛੋਟੀਆਂ ਨਹਿਰਾਂ ਦੇ ਸਿਸਟਮ ਰਾਹੀਂ ਖੇਤਾਂ ਦੇ ਨਜ਼ਦੀਕ ਪਹੁੰਚਾਇਆ ਜਾਂਦਾ ਹੈ। ਛੋਟੀਆਂ ਨਹਿਰਾਂ ਤੋਂ ਪਾਣੀ ਫਿਰ ਸੂਏ ਅਤੇ ਖਾਲ੍ਹਾਂ ਆਦਿ ਵਿਚ ਪਾ ਕੇ ਖੇਤਾਂ ਤਕ ਪਹੁੰਚਾਇਆ ਜਾਂਦਾ ਹੈ ਬਾਕੀ ਦਾ 15 ਪ੍ਰਤਿਸ਼ਤ ਪਾਣੀ ਨਹਿਰਾਂ, 10 ਪ੍ਰਤਿਸ਼ਤ ਛੋਟੀਆਂ ਨਹਿਰਾਂ ਅਤੇ 30 ਪ੍ਰਤਿਸ਼ਤ ਖਾਲਾਂ ਵਿਚ ਸੋਖਣ, ਜੀਰਨ ਅਤੇ ਵਾਸ਼ਪੀਕਰਨ ਰਾਹੀਂ ਜ਼ਾਇਆ ਚਲਾ ਜਾਂਦਾ ਹੈ।

ਜ਼ਮੀਨ ਹੇਠਲਾ ਪਾਣੀ ( Underground water )–ਜ਼ਮੀਨ ਹੇਠਲਾ ਪਾਣੀ ਆਮ ਤੌਰ ਤੇ ਖੂਹ ਪੁਟਣ ਜਾਂ ਖੋਦਣ ਰਾਹੀਂ ਵਰਤੋਂ ਵਿਚ ਲਿਆਂਦਾ ਜਾਂਦਾ ਹੈ। ਇਸ ਕਰਕੇ ਜ਼ਮੀਨ ਹੇਠਲਾ ਪਾਣੀ ਜ਼ਮੀਨ ਉਪਰਲੇ ਪਾਣੀ ਤੋਂ ਮਹਿੰਗਾ ਪੈਂਦਾ ਹੈ। ਇਹ ਪਾਣੀ ਆਮ ਤੌਰ ਤੇ ਬੈਕਟੀਰੀਆ ਅਤੇ ਗੰਧਲੇਪਨ ਤੋਂ ਰਹਿਤ ਹੁੰਦਾ ਹੈ।

**ਸਿੰਜਾਈ ਦੇ ਪਾਣੀ ਦੀ ਯੋਗ ਵਰਤੋਂ**–ਜ਼ਮੀਨ ਦੀ ਸਿੰਜਾਈ ਲਈ ਪਾਣੀ ਭਾਵੇਂ ਕਿਸੇ ਵੀ ਢੰਗ ਜਾਂ ਸੋਮੇ ਤੋਂ ਪ੍ਰਾਪਤ ਹੋਵੇ, ਉਸ ਪਾਣੀ ਦੀ ਬਨਸਪਤੀ ਪੈਦਾ ਕਰਨ ਲਈ ਉਚਿਤ ਅਤੇ ਯੋਗ ਵਰਤੋਂ ਕਰਨੀ ਜ਼ਰੂਰੀ ਹੈ। ਇਸ ਮੰਤਵ ਲਈ ਹੇਠ ਲਿਖੇ ਤਿੰਨ ਮੁੱਖ ਤਰੀਕੇ ਵਰਤੋਂ ਵਿਚ ਲਿਆਏ ਜਾਂਦੇ ਹਨ :

(ੳ) ਸਤ੍ਹਾ (ਅ) ਉਪ ਸਤ੍ਹਾ (ੲ) ਹਵਾਈ ਸਿੰਜਾਈ।

**ਸਤ੍ਹਾ-ਸਿੰਜਾਈ**–ਸਤ੍ਹਾ-ਸਿੰਜਾਈ ਚਾਰ ਤਰੀਕਿਆਂ ਦੁਆਰਾ ਕੀਤੀ ਜਾਂਦੀ ਹੈ। (i) ਫਹਿਣ (ii) ਕਿਆਰੇ ਬਣਾਉਣਾ (iii) ਬੇਸਿਨ ਬਣਾਉਣਾ (iv) ਸਿਆੜ ਬਣਾਉਣਾ।

(i) ਫਹਿਣ (Flooding)–ਇਸ ਤਰੀਕੇ ਰਾਹੀਂ ਖੇਤ ਦੇ ਲਾਗਿਓਂ ਲੰਘ ਰਹੀ ਖਾਲ ਵਿਚੋਂ ਇਕ ਪਾਸੇ ਤੋਂ ਪਾਣੀ ਲਗਾ ਦਿੱਤਾ ਜਾਂਦਾ ਹੈ ਅਤੇ ਪਾਣੀ ਸਾਰੇ ਖੇਤ ਵਿਚ ਦੀ ਫਹਿਣ ਲਗ ਜਾਂਦਾ ਹੈ। ਇਹ ਸਾਰੇ ਤਰੀਕਿਆਂ ਤੋਂ ਘਟੀਆ ਤਰੀਕਾ ਹੈ ਕਿਉਂਕਿ ਇਸ ਰਾਹੀਂ ਸਿਰਫ਼ 20 ਪ੍ਰਤਿਸ਼ਤ ਪਾਣੀ ਹੀ ਬੂਟਿਆਂ ਤਕ ਪਹੁੰਚਦਾ ਹੈ। ਬਾਕੀ ਦਾ ਪਾਣੀ ਰੁੜ੍ਹ ਜਾਂਦਾ ਹੈ। ਇਹ ਤਰੀਕਾ ਸੇਮ ਵਾਲੀਆਂ ਜਗ੍ਹਾ ਨੂੰ ਨੁਕਸਾਨ ਪਹੁੰਚਾਂਦਾ ਹੈ।

(ii) ਕਿਆਰੇ ਬਣਾਉਣਾ (Bed Method)–ਇਸ ਤਰੀਕੇ ਵਿਚ ਖੇਤ ਨੂੰ ਪੱਧਰ ਕੀਤਾ ਜਾਂਦਾ ਹੈ ਅਤੇ ਲੋੜ ਅਨੁਸਾਰ ਕਿਆਰੇ ਬਣਾ ਲਏ ਜਾਂਦੇ ਹਨ ਜਿਨ੍ਹਾਂ ਉਪਰ 15–30 ਸੈਂ. ਮੀ. ਉਚੀਆਂ ਵੱਟਾਂ ਬਣਾ ਦਿੱਤੀਆਂ ਜਾਂਦੀਆਂ ਹਨ। ਦੋ ਲਾਗਲੇ ਕਿਆਰਿਆਂ ਵਿਚ ਇਕ ਸਾਂਝੀ ਖਾਲ ਰਾਹੀਂ ਪਾਣੀ ਦਿੱਤਾ ਜਾਂਦਾ ਹੈ। ਇਹ ਕਿਆਰੇ 30 ਤੋਂ 100 ਮੀਟਰ ਲੰਮੇ ਹੋ ਸਕਦੇ ਹਨ। ਇਹ ਤਰੀਕਾ ਉਨ੍ਹਾਂ ਫ਼ਸਲਾਂ ਲਈ ਲਾਹੇਵੰਦ ਹੈ ਜੋ ਕਤਾਰਾਂ ਵਿਚ ਬੀਜੀਆਂ ਜਾਂਦੀਆਂ ਹਨ।

(iii) ਬੇਸਿਨ ਬਣਾਉਣ ਦਾ ਤਰੀਕਾ (Basin Method)–ਇਹ ਤਰੀਕਾ ਬਾਗ਼ਾਂ ਦੀ ਸਿੰਜਾਈ ਲਈ ਵਰਤਿਆ ਜਾਂਦਾ ਹੈ ਜਾਂ ਜਿਥੇ ਸਿੰਜਾਈ ਕਰਨ ਵਾਲਾ ਪਲਾਟ ਛੋਟਾ ਹੋਵੇ। ਇਹ ਬੇਸਿਨ ਗੋਲ, ਚਤਰਭੁਜ ਆਕਾਰ ਜਾਂ ਵਰਗਾਕਾਰ ਹੁੰਦੇ ਹਨ। ਬੇਸਿਨ ਦੀ ਬਾਹਰਲੀ ਵੱਟ ਜਾਂ ਬੰਧ 15—25 ਸੈਂ. ਮੀ. ਉੱਚੀ ਹੁੰਦੀ ਹੈ। ਇਹ ਇਕ ਮਹਿੰਗਾ ਤਰੀਕਾ ਹੈ।

(iv) ਸਿਆੜ ਬਣਾਉਣ ਦਾ ਤਰੀਕਾ (Furrow Method)-ਇਸ ਵਿਚ ਪਾਣੀ ਛੋਟੇ ਛੋਟੇ ਸਿਆੜਾਂ ਰਾਹੀਂ ਫ਼ਸਲਾਂ ਤਕ ਪਹੁੰਚਦਾ ਹੈ। ਇਹ ਤਰੀਕਾ ਢਲਾਨ ਵਾਲੇ ਖੇਤਾਂ ਵਿਚ ਅਪਣਾਇਆ ਜਾਂਦਾ ਹੈ ਜਿਥੇ ਸਿਆੜ ਢਲਾਨ ਦੀ ਉਲਟ ਦਿਸ਼ਾ ਵਿਚ ਬਣਾਏ ਜਾਂਦੇ ਹਨ। ਇਕ ਸਿਆੜ ਦੀ ਲੰਬਾਈ 3 ਤੋਂ 6 ਮੀਟਰ ਤਕ ਹੋ ਸਕਦੀ ਹੈ। ਜਿਥੇ ਸਿੰਜਾਈ ਪਾਣੀ ਚੁਕਣ ਦੇ ਤਰੀਕੇ ( lift irrigation) ਰਾਹੀਂ ਹੁੰਦੀ ਹੋਵੇ ਉਥੇ ਇਹ ਤਰੀਕਾ ਬੜਾ ਸੰਜੀਦਾ ਹੁੰਦਾ ਹੈ।

**(ਅ) ਉਪ ਸਤ੍ਹਾ ਸਿੰਜਾਈ** ( Sub surface irrigation)-ਸਿੰਜਾਈ ਦਾ ਇਹ ਤਰੀਕਾ ਕੁਦਰਤੀ ਜਾਂ ਬਣਾਉਟੀ ਹੋ ਸਕਦਾ ਹੈ। ਕੁਦਰਤੀ ਤਰੀਕੇ ਰਾਹੀਂ ਇਹ ਸਿਰਫ਼ ਉਸ ਜਗ੍ਹਾ ਹੀ ਸਫਲ ਹੈ ਜਿਥੇ ਜ਼ਮੀਨ ਦੇ ਥੱਲੇ ਇਕ ਅਛੇਦ ਤਹਿ (impervious layer) ਹੋਵੇ। ਛੋਟੀਆਂ ਛੋਟੀਆਂ ਖਾਲਾਂ ਇਸ ਤਹਿ ਤਕ ਪੁਟ ਦਿੱਤੀਆਂ ਜਾਂਦੀਆਂ ਹਨ ਅਤੇ ਪਾਣੀ ਇਨ੍ਹਾਂ ਦੁਆਰਾ ਜੜ੍ਹਾਂ ਤਕ ਪੁਜ ਜਾਂਦਾ ਹੈ। ਬਣਾਉਟੀ ਤਰੀਕੇ ਅਨੁਸਾਰ ਛੇਕਾਂ ਵਾਲੀਆਂ ਪਾਈਪਾਂ ਜੜ੍ਹਾਂ ਦੇ ਥਲੇ ਕਰਕੇ ਵਿਛਾ ਦਿਤੀਆਂ ਜਾਂਦੀਆਂ ਹਨ ਅਤੇ ਲੋੜ ਅਨੁਸਾਰ ਪਾਣੀ ਦਿੱਤਾ ਜਾਂਦਾ ਹੈ। ਦੋਹਾਂ ਹੀ ਤਰੀਕਿਆਂ ਵਿਚ ਪਾਣੀ ਦੀ ਸਤ੍ਹਾ ਇੰਨੀ ਉਪਰ ਚੁੱਕੀ ਜਾਂਦੀ ਹੈ ਕਿ ਜੜ੍ਹਾਂ ਤਕ ਪਾਣੀ ਪਹੁੰਚ ਜਾਵੇ। ਇਹ ਤਰੀਕਾ ਸ਼ੁਰੂ ਵਿਚ ਬੜਾ ਖਰਚੀਲਾ ਪਰੰਤੂ ਬਾਅਦ ਵਿਚ ਬਹੁਤ ਸਸਤਾ ਪੈਂਦਾ ਹੈ। ਇਸ ਵਿਧੀ ਵਿਚ ਪਾਣੀ ਨੂੰ ਵਾਸ਼ਪੀਕਰਨ ਦੁਆਰਾ ਉੱਡਣ ਤੋਂ ਰੋਕ ਲਿਆ ਜਾਂਦਾ ਹੈ। ਜਿਸ ਕਰਕੇ ਇਹ ਇਕ ਚੰਗੇਰਾ ਤਰੀਕਾ ਹੈ। ਉਪ-ਸਤ੍ਹਾ ਸਿੰਜਾਈ ਫਾਰਮਾਂ ਵਿਚ ਵਰਤੀ ਜਾਂਦੀ ਮਸ਼ੀਨਰੀ ਨੂੰ ਵੀ ਕੋਈ ਨੁਕਸਾਨ ਨਹੀਂ ਪਹੁੰਚਾਂਦੀ।

**(ੲ) ਹਵਾਈ ਸਿੰਜਾਈ** (Aerial or sprinkler irrigation)–ਇਹ ਸਿੰਜਾਈ ਦਾ ਤਰੀਕਾ ਉਨ੍ਹਾਂ ਜ਼ਮੀਨਾਂ ਲਈ ਅਪਣਾਇਆ ਜਾਂਦਾ ਹੈ, ਜਿਥੇ ਜ਼ਮੀਨ ਉੱਚੀ ਨੀਵੀਂ ਹੋਵੇ ਅਤੇ ਖੋਰਨ ਕਰਕੇ ਪਾਣੀ ਜ਼ਮੀਨ ਨੂੰ ਨੁਕਸਾਨ ਪਹੁੰਚਾਂਦਾ ਹੋਵੇ। ਇਸ ਵਿਧੀ ਰਾਹੀਂ ਪਾਣੀ ਦੀ ਵੰਡ ਇਕਸਾਰ ਹੋ ਜਾਂਦੀ ਹੈ ਅਤੇ ਫਾਰਮ ਮਸ਼ੀਨਰੀ ਨੂੰ ਵੀ ਕੋਈ ਰੁਕਾਵਟ ਨਹੀਂ ਆਉਂਦੀ। ਇਸ ਵਿਧੀ ਨੂੰ ਲਗਾਉਣ ਲਈ ਮੁਢਲੀ ਕੀਮਤ ਬਹੁਤ

ਆਉਂਦੀ ਹੈ ਅਤੇ ਸੰਭਾਲ ਵੀ ਕਾਫ਼ੀ ਖਰਚੀਲੀ ਹੁੰਦੀ ਹੈ। ਇਸ ਵਿਧੀ ਵਾਸਤੇ ਪਾਣੀ ਦੇਣਾ ਸਾਫ਼ ਚਾਹੀਦਾ ਹੈ ਤਾਂ ਜੋ ਪੰਪਾਂ ਦੀਆਂ ਨੋਜ਼ਲਾਂ ਵਿਚ ਕੋਈ ਰੁਕਾਵਟ ਨਾ ਆਵੇ। ਇਸ ਵਿਧੀ ਰਾਹੀਂ ਪਾਣੀ ਵਿਚ ਘੁਲਣਸ਼ੀਲ ਖਾਦਾਂ ਵੀ ਬੂਟਿਆਂ ਨੂੰ ਦਿੱਤੀਆਂ ਜਾ ਸਕਦੀਆਂ ਹਨ।

ਭਾਰਤ ਦੀਆਂ ਕੌਮੀ ਵਿਕਾਸ ਪਲਾਨਾਂ ਵਿਚ ਸਿੰਜਾਈ ਨੂੰ ਕਾਫ਼ੀ ਮਹੱਤਤਾ ਦਿੱਤੀ ਜਾਂਦੀ ਹੈ। ਕਿਉਂਕਿ ਇਥੋਂ ਦੀ ਖੇਤੀਬਾੜੀ ਜ਼ਿਆਦਾ ਮੌਨਸੂਨ ਵਰਖਾ ਤੇ ਹੀ ਨਿਰਭਰ ਹੈ। ਆਜ਼ਾਦੀ ਤੋਂ ਮਗਰੋਂ 600 ਸਿੰਜਾਈ ਦੀਆਂ ਵੱਡੀਆਂ ਅਤੇ ਦਰਮਿਆਨੀਆਂ ਯੋਜਨਾਵਾਂ ਸ਼ੁਰੂ ਕੀਤੀਆਂ ਗਈਆਂ ਜਿਨ੍ਹਾਂ ਵਿਚੋਂ 421 ਮੁਕੰਮਲ ਹੋ ਚੁੱਕੀਆਂ ਹਨ। ਦੇਸ਼ ਵਿਚ 1950-51 ਵਿਚ 2.26 ਕਰੋੜ ਹੈਕਟੇਅਰ ਰਕਬਾ ਸਿੰਜਾਈ ਹੇਠ ਸੀ। ਜਦ ਕਿ ਇਹ ਵਧ ਕੇ 1974-75 ਵਿਚ 4.40 ਕਰੋੜ ਹੋ ਗਿਆ।



ਚਿਤਰ 4 : ਫੁਹਾਰਾ ਸਿੰਜਾਈ

ਸੰਨ 1951-52 ਤੋਂ 1974-75 ਤਕ ਸਿੰਜਾਈ ਦੀਆਂ ਵੱਡੀਆਂ ਅਤੇ ਦਰਮਿਆਨੀਆਂ ਯੋਜਨਾਵਾਂ ਉੱਪਰ 3,400 ਕਰੋੜ ਰੁਪਏ ਖਰਚ ਕੀਤੇ ਗਏ।

ਸਿੰਜਾਈ ਦੀਆਂ ਛੋਟੀਆਂ ਯੋਜਨਾਵਾਂ ਵੱਲ ਵੀ ਕਾਫ਼ੀ ਧਿਆਨ ਦਿੱਤਾ ਜਾ ਰਿਹਾ ਹੈ ਕਿਉਂਕਿ ਇਹ ਖੇਤੀਬਾੜੀ ਦੀ ਪੈਦਾਵਾਰ ਵਿਚ ਇਕ ਅਹਿਮ ਰੋਲ ਅਦਾ ਕਰਦੀਆਂ ਹਨ। ਪਿਛਲੇ ਕੁਝ ਸਾਲਾਂ ਵਿਚ ਬਿਜਲੀ ਅਤੇ ਡੀਜ਼ਲ ਨਾਲ ਚੱਲਣ ਵਾਲੇ ਪੰਪਿੰਗ ਸੈੱਟ ਅਗੇਤ ਆਧਾਰ ਤੇ ਦਿੱਤੇ ਗਏ ਹਨ। ਸੰਨ 1975-76 ਵਿਚ 107 ਕਰੋੜ ਰੁਪਏ ਸਿੰਜਾਈ ਦੀਆਂ ਲਘੂ ਯੋਜਨਾਵਾਂ ਤੇ ਖਰਚ ਕੀਤੇ ਗਏ। ਲਗਭਗ 7 ਲੱਖ ਹੈਕਟੇਅਰ ਵਾਧੂ ਰਕਬਾ ਲਘੂ ਸਿੰਜਾਈ ਨਾਲ ਖੇਤੀਬਾੜੀ ਹੇਠ ਲਿਆਂਦਾ ਗਿਆ।

ਸਿੰਜਾਈ ਯੋਜਨਾਵਾਂ ਹੇਠ ਪੰਜਾਬ, ਹਰਿਆਣਾ, ਰਾਜਸਥਾਨ ਰਾਜਾਂ ਦੀ ਸਿੰਜਾਈ ਅਤੇ ਬਿਜਲੀ ਦੀ ਲੋੜ ਨੂੰ ਪੂਰਾ ਕਰਨ ਲਈ ਇਕ ਭਾਖੜਾ-ਨੰਗਲ ਯੋਜਨਾ ਤਿਆਰ ਕੀਤੀ ਗਈ। ਭਾਖੜਾ ਡੈਮ ਵਿਚ 7.8 ਲੱਖ ਹੈਕਟੇਅਰ ਮੀਟਰ ਪਾਣੀ ਜਮ੍ਹਾਂ ਕਰਨ ਦੀ ਸਮਰੱਥਾ ਹੈ। ਦੇਸ਼ ਵਿਚ ਸਿੰਜਾਈ ਦੇ ਅਜਿਹੇ ਕਈ ਹੋਰ ਵੱਡੇ ਪ੍ਰਾਜੈਕਟ ਚਲ ਰਹੇ ਹਨ ਜੋ ਖੇਤੀਬਾੜੀ ਦੀ ਪੈਦਾਵਾਰ ਵਧਾਉਣ ਵਿਚ ਕਾਫ਼ੀ ਹਿੱਸਾ ਪਾ ਰਹੇ ਹਨ।

ਹ. ਪ.—ਐਨ. ਬ੍ਰਿ. 12:641 ; ਹੈਂਡ ਬੁਕ ਆਫ਼ ਐਗਰੀਕਲਚਰ, ਆਈ. ਸੀ. ਏ. ਆਰ. ਇੰਡੀਆ 1976

**ਸਿਜਿਸਮੰਡ** (1368-1437) : ਇਹ ਪ੍ਰਸਿੱਧ ਰਾਜਨੀਤੀਵਾਨ ਰੋਮਨ ਲੋਕਾਂ ਦਾ ਸ਼ਹਿਨਸ਼ਾਹ ਸੀ। ਹੰਗਰੀ ਤੇ ਬੋਹੀਮੀਆ ਵੀ ਇਸ ਦੇ ਰਾਜ ਵਿਚ ਸ਼ਾਮਲ ਸਨ। ਇਸ ਦਾ ਜਨਮ 15 ਫ਼ਰਵਰੀ, 1368 ਈ. ਨੂੰ ਹੋਇਆ। ਇਸਦੇ ਬਚਪਨ ਵਿਚ ਹੀ ਇਸਦੇ ਪਿਤਾ ਦੀ ਮੌਤ (1378 ਈ.) ਹੋ ਗਈ। ਇਹ 31 ਮਾਰਚ, 1387 ਨੂੰ ਹੰਗਰੀ ਦਾ ਬਾਦਸ਼ਾਹ ਬਣਿਆ।

1396 ਈ. ਵਿਚ ਇਸ ਨੇ ਸਾਰੀਆਂ ਈਸਾਈ ਹਕੂਮਤਾਂ ਦੀਆਂ ਫ਼ੌਜਾਂ ਨੂੰ ਨਾਲ ਲੈ ਕੇ ਤੁਰਕਾਂ ਦਾ ਟਾਕਰਾ ਕੀਤਾ। ਇਸ ਯੁੱਧ ਵਿਚ ਹੰਗਰੀ ਸਿਜਿਸਮੰਡ ਦੇ ਹੱਥੋਂ ਖੁੱਸ ਗਿਆ। ਇਸ ਪਿੱਛੋਂ ਇਸਨੇ ਆਪਣਾ ਰੁਖ ਜਰਮਨੀ ਅਤੇ ਬੋਹੀਮੀਆ ਵੱਲ ਮੋੜਿਆ ਤਾਂ ਜੋ ਉਥੋਂ ਦੀ ਹਕੂਮਤ, ਜਿਹੜੀ ਇਸ ਦੇ ਮਤਰੇਏ ਭਰਾ ਵੈਨਸੈੱਸਲਾਸ (Wenceslaus) ਕੋਲ ਸੀ, ਪ੍ਰਾਪਤ ਕਰ ਸਕੇ। ਪਰ ਇਸ ਨੂੰ ਇਸ ਵਿਚ ਸਫ਼ਲਤਾ ਪ੍ਰਾਪਤ ਨਾ ਹੋਈ। ਇਹ 1401 ਈ. ਵਿਚ ਹੰਗਰੀ ਮੁੜਿਆ। ਇਸ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਪਰ ਉਥੋਂ ਕੈਦ ਵਿਚੋਂ ਨੱਠ ਕੇ ਦੋ ਵਾਰ ਤਖ਼ਤ ਪ੍ਰਾਪਤ ਕੀਤਾ ਅਤੇ ਦੋ ਵਾਰ ਗਵਾ ਲਿਆ। 1401 ਈ. ਵਿਚ ਜਦੋਂ ਇਹ ਤਖ਼ਤ ਤੇ ਸੀ, ਇਸ ਨੇ ਇਕ ਹੱਲੇ ਵਿਚ ਵੈਨਸੈੱਸਲਾਸ ਦੀ ਸਹਾਇਤਾ ਕੀਤੀ। ਇਸਦੇ ਨਤੀਜੇ ਵਜੋਂ ਬੋਹੀਮੀਆ ਦੀ ਹਕੂਮਤ ਇਸਦੇ ਹੱਥ ਆ ਗਈ ਅਤੇ ਇਹ 19 ਮਹੀਨਿਆਂ ਤਕ ਇਥੋਂ ਦਾ ਬਾਦਸ਼ਾਹ ਰਿਹਾ। 1410 ਈ. ਵਿਚ ਜਰਮਨ ਦੇ ਬਾਦਸ਼ਾਹ ਰੂਪਰਟ ਦੀ ਮੌਤ ਪਿੱਛੋਂ ਭਾਵੇਂ ਇਸ ਨੂੰ ਜਰਮਨ ਦਾ ਬਾਦਸ਼ਾਹ ਬਣਾ ਦਿੱਤਾ ਗਿਆ, ਤਾਜਪੋਸ਼ੀ ਦੀ ਰਸਮ 1414 ਈ. ਵਿਚ ਜਾ ਕੇ ਹੋਈ।

1419 ਈ. ਵਿਚ ਵੈਨਸੈੱਸਲਾਸ ਦੀ ਮੌਤ ਹੋ ਜਾਣ ਤੇ ਇਸ ਨੂੰ ਬੋਹੀਮੀਆ ਦੀ ਹਕੂਮਤ ਪ੍ਰਾਪਤ ਹੋ ਗਈ। ਹੁਣ ਇਹ ਰੋਮਨਾਂ ਅਤੇ ਬੋਹੀਮੀਆ ਵਾਸੀਆਂ, ਦੋਹਾਂ ਦਾ ਬਾਦਸ਼ਾਹ ਸੀ। ਇਸ ਨਾਲ ਇਸ ਦੀ ਸ਼ਾਨ ਵੱਧ ਗਈ, ਪਰ ਵਿੱਤੀ ਤੌਰ ਤੇ ਇਸ ਨੂੰ ਬਹੁਤ ਮੁਸ਼ਕਲਾਂ ਪੇਸ਼ ਆਈਆਂ। ਹੰਗਰੀ ਵਿਚ ਹਾਲਾਤ ਖਰਾਬ ਹੋਣ ਕਾਰਨ ਇਸਨੇ ਬੋਹੀਮੀਆ ਦੀ ਹਕੂਮਤ ਵੈਨਸੈੱਸਲਾਸ ਦੀ ਵਿਧਵਾ ਸੋਫ਼ੀਆ ਨੂੰ ਸੌਂਪ ਦਿੱਤੀ ਅਤੇ ਆਪ ਹੰਗਰੀ ਵੱਲ ਮੁੜਿਆ।

ਸਿਜਿਸਮੰਡ ਦੇ ਬੋਹੀਮੀਆ ਵਿਚੋਂ ਚਲੇ ਜਾਣ ਉਪਰੰਤ ਉਥੇ ਬਗ਼ਾਵਤਾਂ ਹੋਣ ਲਗ ਪਈਆਂ। ਇਹ ਉਨ੍ਹਾਂ ਬਗ਼ਾਵਤਾਂ ਨੂੰ ਦਬਾਉਣ ਵਿਚ ਨਾਕਾਮ ਰਿਹਾ। ਇਨੇ ਵਿਚ ਤੁਰਕਾਂ ਨੇ ਹੰਗਰੀ ਉਪਰ ਹਮਲਾ ਕਰ ਦਿੱਤਾ। ਇਸ ਨੂੰ ਜਰਮਨ ਸ਼ਹਿਜ਼ਾਦਿਆਂ ਵੱਲੋਂ ਕਿਸੇ ਪ੍ਰਕਾਰ ਦੀ ਸਹਾਇਤਾ ਪ੍ਰਾਪਤ ਨਾ ਹੋਈ। ਅਖ਼ੀਰ ਕਈ ਪਾਸਿਆਂ ਤੋਂ ਲਗਾਤਾਰ ਹਾਰਾਂ ਹੋਣ ਤੋਂ ਬਾਅਦ ਸਿਜਿਸਮੰਡ ਜਰਮਨੀ ਦਾ ਰਾਜ ਵੀ ਗੁਆ ਬੈਠਾ।

1431 ਈ. ਵਿਚ ਇਹ ਮਿਲਾਨ ਚਲਾ ਗਿਆ ਅਤੇ ਇਸ ਨੂੰ ਲੰਬਾਰਡ (Lombard) ਦਾ ਤਾਜ ਪ੍ਰਾਪਤ ਹੋ ਗਿਆ। ਇਸ ਤੋਂ ਪਿੱਛੋਂ ਕੁਝ ਸਮੇਂ ਲਈ ਇਹ ਸਏਨਾ (Siena) ਹੀ ਰਿਹਾ ਅਤੇ ਇਥੇ ਹੀ ਤਾਜਪੋਸ਼ੀ ਦੀ ਰਸਮ ਬਾਕਾਇਦਾ ਕਰਨ ਲਈ ਗੱਲਬਾਤ ਚਲਦੀ ਰਹੀ। ਅੰਤ 31 ਮਈ, 1433 ਈ. ਵਿਚ ਇਸ ਨੂੰ ਰੋਮ ਵਿਚ ਸ਼ਹਿਨਸ਼ਾਹ ਪਰਵਾਨ ਕਰਕੇ ਤਾਜਪੋਸ਼ੀ ਦੀ ਰਸਮ ਅਦਾ ਕੀਤੀ ਗਈ। ਪੋਪ ਤੋਂ ਆਪਣੀਆਂ ਮੰਗਾਂ ਮਨਵਾ ਕੇ ਇਹ ਫਿਰ ਬੋਹੀਮੀਆ ਆ ਗਿਆ। 1436 ਈ. ਵਿਚ ਇਸ ਨੂੰ ਇਥੋਂ ਦਾ ਬਾਦਸ਼ਾਹ ਮੰਨ ਲਿਆ ਗਿਆ। ਇਸ ਦੀ ਮੌਤ 9 ਦਸੰਬਰ, 1437 ਈ. ਨੂੰ ਹੋਈ।

ਹ.ਪੁ.—ਐਨ. ਬ੍ਰਿ. 20

**ਸਿਜਿਸਮੰਡ ਪਹਿਲਾ** (Sigismund I–1467-1548): ਇਹ ਪੋਲੈਂਡ ਦਾ ਮਸ਼ਹੂਰ ਬਾਦਸ਼ਾਹ ਸੀ। ਇਹ 21 ਅਕਤੂਬਰ, 1505 ਨੂੰ ਲਿਥੂਨੀਆ ਦਾ ਗ੍ਰੈਂਡ ਡਿਊਕ ਅਤੇ 8 ਜਨਵਰੀ, 1506 ਨੂੰ ਪੋਲੈਂਡ ਦਾ ਬਾਦਸ਼ਾਹ ਬਣਿਆ। ਇਸ ਤੋਂ ਪਹਿਲਾਂ ਇਹ ਗਲੋਗਾਊ ਦੇ ਸ਼ਹਿਜ਼ਾਦੇ ਦੇ ਰੂਪ ਵਿਚ ਅਤੇ ਇਸ ਤੋਂ ਪਿੱਛੋਂ ਸਿਲੇਸ਼ੀਆ ਦੇ ਗਵਰਨਰ ਤੌਰ ਤੇ ਰਾਜ-ਪ੍ਰਬੰਧ ਦਾ ਕਾਫ਼ੀ ਤਜਰਬਾ ਹਾਸਲ ਕਰ ਚੁੱਕਾ ਸੀ।

ਬਾਦਸ਼ਾਹ ਬਣਦਿਆਂ ਹੀ ਸਭ ਤੋਂ ਪਹਿਲਾਂ ਇਸ ਨੇ ਟਕਸਾਲ ਨੂੰ ਆਪਣੇ ਕੰਟਰੋਲ ਅਧੀਨ ਲਿਆ ਅਤੇ ਸਿੱਕਾ-ਪ੍ਰਣਾਲੀ ਦੇ ਸੁਧਾਰ ਲਈ ਕਈ ਨਵੇਂ ਢੰਗ ਅਪਣਾਏ। ਇਸ ਕੰਮ ਨੂੰ ਇਸ ਨੇ ਕੋਸਪਰ ਬੀਅਰ

(Casper Beer), ਯਾਨ ਬੁਰਲੇ ਯਾਨ ਬੋਨਰ ਜਿਹੇ ਮੱਧ ਸ਼੍ਰੇਣੀ ਦੇ ਵਪਾਰੀਆਂ ਅਤੇ ਬੈਂਕਰਾਂ ਦੇ ਸਪੁਰਦ ਕੀਤਾ। ਵਦੇਸ਼ੀ ਮਾਮਲਿਆਂ ਵਿਚ ਇਸ ਨੂੰ ਲਿਮਾਸਕੀਸ ਪਰਿਵਾਰ ਦੀਆਂ ਤਜਰਬੇਕਾਰ ਹਸਤੀਆਂ ਨੇ ਸਲਾਹ ਮਸ਼ਵਰਾ ਦਿੱਤਾ।

ਮੁੱਢਲੇ ਵੀਹ ਸਾਲਾਂ ਵਿਚ ਸਿਜਿਸਮੰਡ ਮਸਕੋਵੀ (ਰੂਸ ਦਾ ਪੁਰਾਣਾ ਨਾਂ) ਨਾਲ ਲੜਾਈ ਕਰਦਾ ਰਿਹਾ। ਤਾਤਾਰੀ ਵੀ ਇਸ ਸਮੇਂ ਸਰਹੱਦਾਂ ਉੱਤੇ ਬੜੇ ਕਦਾਈਂ ਛੇੜ ਛਾੜ ਕਰਦੇ ਰਹਿੰਦੇ ਸਨ। ਅੰਤ ਨੂੰ 1520-1521 ਵਿਚ ਟਿਊਟਾਨੀ ਲੋਕਾਂ ਨਾਲ ਜੰਗ ਛਿੜ ਗਈ। ਭਾਰੀ ਨੁਕਸਾਨ ਪਿੱਛੋਂ ਅੰਤ ਨੂੰ 1525 ਈ. ਵਿਚ ਕਰੇਕੋ ( ਕਰਾਕਊ ) ਦੀ ਮੰਡੀ ਵਿਚ ਜਨਤਾ ਦੇ ਸਾਹਮਣੇ ਪਰੂਸੀਆ ਦੇ ਪਹਿਲੇ ਡਿਊਕ ਨੇ ਪੋਲੈਂਡ ਦੇ ਬਾਦਸ਼ਾਹ ਨੂੰ ਸ਼ਰਧਾਂਜਲੀ ਭੇਟ ਕੀਤੀ। ਸਿਜਿਸਮੰਡ ਕੱਟੜ ਕੈਥੋਲਿਕ ਸੀ ਪਰ ਇਸ ਨੇ ਗੈਰ-ਕੈਥੋਲਿਕ ਲੋਕਾਂ ਨਾਲ ਕਦੀ ਵਧੀਕੀ ਨਹੀਂ ਹੋਣ ਦਿੱਤੀ ਸੀ ਅਤੇ ਲਿਥੂਨੀਆ ਵਿਚ ਯਹੂਦੀਆਂ ਦੀ ਰੱਖਿਆ ਕੀਤੀ।

ਸੱਠ ਸਾਲ ਦੀ ਉਮਰ ਪਿੱਛੋਂ ਸਿਜਿਸਮੰਡ ਦੀ ਸ਼ਕਤੀ ਅਤੇ ਸਮਰੱਥਾ ਵਿਚ ਕਮੀ ਆਉਣੀ ਸ਼ੁਰੂ ਹੋ ਗਈ। ਅੰਤ ਨੂੰ ਪਹਿਲੀ ਅਪ੍ਰੈਲ, 1548 ਈ. ਨੂੰ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 20

**ਸਿਜਿਸਮੰਡ ਦੂਜਾ** (Sigismund II–1520-1572) : ਇਹ ਪੋਲੈਂਡ ਦਾ ਬਾਦਸ਼ਾਹ ਅਤੇ ਸਿਜਿਸਮੰਡ ਪਹਿਲੇ ਦਾ ਪੁੱਤਰ ਸੀ। ਆਪਣੇ ਪਿਤਾ ਸਿਜਿਸਮੰਡ ਪਹਿਲੇ ਦੀ ਮੌਤ ਪਿੱਛੋਂ ਇਹ 1548 ਈ. ਵਿਚ ਪੋਲੈਂਡ ਦੇ ਤਖ਼ਤ ਉੱਪਰ ਬੈਠਾ। ਇਸ ਨੂੰ ਪੋਲੈਂਡ ਦੇ ਵੱਡੇ ਜ਼ਿਮੀਂਦਾਰਾਂ ਅਰਥਾਤ ਸ਼ਲਾਖਟਾ (Szlachta) ਜੋ ਉਸ ਸਮੇਂ ਵਧੇਰੇ ਜ਼ੋਰ ਫੜ ਰਹੇ ਸਨ, ਦੇ ਵਿਰੋਧ ਦਾ ਮੁਕਾਬਲਾ ਕਰਨਾ ਪਿਆ।

ਸਿਜਿਸਮੰਡ ਦੂਜੇ ਦਾ ਸਭ ਤੋਂ ਵੱਡਾ ਕਾਰਨਾਮਾ ਲਬਲਿਨ (Lublin) ਦਾ ਸੰਘ ਹੈ ਜਿਸ ਕਰਕੇ ਪੋਲੈਂਡ ਅਤੇ ਲਿਥੂਨੀਆ ਇਕ ਹੋ ਗਏ। ਇਸ ਤਰ੍ਹਾਂ ਇਨ੍ਹਾਂ ਦੀ ਪੁਰਾਣੀ ਦੁਸ਼ਮਣੀ ਖ਼ਤਮ ਹੋ ਗਈ।

ਇਸ ਦੀ ਮੌਤ 6 ਜੁਲਾਈ, 1572 ਈ. ਨੂੰ ਹੋਈ।

ਹ. ਪੁ.—ਐਨ. ਬ੍ਰਿ. 20

**ਸਿਜਿਸਮੰਡ ਤੀਜਾ** (Sigismund III–1566-1632) : ਇਹ ਪੋਲੈਂਡ ਅਤੇ ਸਵੀਡਨ ਦਾ ਬਾਦਸ਼ਾਹ ਸੀ, ਜੋ ਸਵੀਡਨ ਦੇ ਬਾਦਸ਼ਾਹ ਜਾਨ ਤੀਜੇ ਦਾ ਪੁੱਤਰ ਸੀ। ਪੋਲੈਂਡ ਦੇ ਬਾਦਸ਼ਾਹ ਦੇ ਕੋਈ ਔਲਾਦ ਨਾ ਹੋਣ ਕਰਕੇ ਹੀ ਦੋ ਸ਼ਾਹੀ ਖ਼ਾਨਦਾਨਾਂ—ਵਾਸਾ (Vasa) ਅਤੇ ਯਾਗੀਏਲੋ (Jagiello)—ਦਾ ਆਪੋ ਵਿਚ ਸਬੰਧ ਜੁੜਿਆ ਸੀ।

19 ਅਗਸਤ, 1587 ਈ. ਨੂੰ ਸਟੀਫਨ ਬਾਤੋਰੀ (Stephen Bathory) ਦੀ ਮੌਤ ਪਿੱਛੋਂ ਸਿਜਿਸਮੰਡ ਪੋਲੈਂਡ ਦਾ ਬਾਦਸ਼ਾਹ ਬਣਿਆ। ਬਾਦਸ਼ਾਹ ਬਣਨ ਤੇ ਇਸ ਨੇ ਵਾਅਦਾ ਕੀਤਾ ਕਿ ਇਹ ਤਾਤਾਰਾਂ ਵਿਰੁੱਧ ਹੱਦਾਂ ਨੂੰ ਮਜ਼ਬੂਤ ਕਰਨ ਲਈ ਇਕ ਸਮੁੰਦਰੀ ਬੇੜੇ ਦੀ ਸਥਾਪਨਾ ਕਰੇਗਾ ਅਤੇ ਪੋਲੈਂਡ ਦੀ ਸੰਸਦ ਦੀ ਆਗਿਆ ਬਿਨਾ ਸਵੀਡਨ ਨਹੀਂ ਜਾਵੇਗਾ।

ਸਿਜਿਸਮੰਡ ਦੀ ਸਵੀਡਨ ਤੋਂ ਗੈਰ-ਹਾਜ਼ਰੀ ਦੌਰਾਨ ਸੱਤ ਸਵੀਡਨ ਨਿਵਾਸੀ ਹਕੂਮਤ ਕਰਦੇ ਸਨ। ਇਨ੍ਹਾਂ ਵਿਚੋਂ ਛੇ ਨੂੰ ਬਾਦਸ਼ਾਹ ਖ਼ੁਦ ਨਿਯੁਕਤ ਕਰਦਾ ਸੀ ਅਤੇ ਇਕ ਨੂੰ ਸਿਜਿਸਮੰਡ ਦਾ ਚਾਚਾ ਡਿਊਕ ਚਾਰਲਸ ਨਿਯੁਕਤ ਕਰਦਾ ਸੀ। ਇਸ ਤਰ੍ਹਾਂ ਸਵੀਡਨ ਦਾ ਰਾਜ-ਪ੍ਰਬੰਧ ਪੋਲੈਂਡ ਤੋਂ ਨਹੀਂ ਚਲਾਇਆ ਜਾਂਦਾ ਸੀ।

ਪੋਲੈਂਡ ਦੇ ਵਾਸੀ ਪਹਿਲਾਂ ਐਸਟੋਨੀਆ ਨੂੰ ਪੋਲੈਂਡ ਨਾਲ ਮਿਲਾਉਣਾ ਚਾਹੁੰਦੇ ਸਨ, ਪਰ ਕੁਝ ਕਾਰਨਾਂ ਕਰਕੇ ਇਸ ਫ਼ੈਸਲੇ ਨੂੰ ਮੁਲਤਵੀ ਕਰਨਾ ਪਿਆ ਅਤੇ ਅੰਤ 27 ਦਸੰਬਰ, 1587 ਈ. ਨੂੰ ਕਰਾਕਊ (Cracow) ਦੇ ਸਥਾਨ ਤੇ ਸਿਜਿਸਮੰਡ ਦੀ ਤਾਜਪੋਸ਼ੀ ਹੋਈ।

ਜਾਨ ਤੀਜੇ ਦੀ ਮੌਤ ਤੋਂ ਬਾਅਦ ਸਿਜਿਸਮੰਡ ਸਵੀਡਨ ਦੇ ਤਖ਼ਤ ਦਾ ਵੀ ਹੱਕਦਾਰ ਬਣ ਗਿਆ। ਬਾਦਸ਼ਾਹ ਸਟਾਕਹੋਮ ਪਹੁੰਚ ਗਿਆ ਅਤੇ 30 ਸਤੰਬਰ, 1593 ਈ. ਨੂੰ ਅਪਸਾਲਾ ਦੇ ਸਥਾਨ ਤੇ ਇਸ ਨੂੰ ਤਾਜ ਪਹਿਨਾਇਆ ਗਿਆ। 14 ਜੁਲਾਈ, 1594 ਈ. ਨੂੰ ਇਹ ਪੋਲੈਂਡ ਲਈ ਰਵਾਨਾ ਹੋ ਗਿਆ ਅਤੇ ਆਪਣੀ ਗੈਰ-ਹਾਜ਼ਰੀ ਵਿਚ ਸਵੀਡਨ ਦਾ ਰਾਜ ਪ੍ਰਬੰਧ ਡਿਊਕ ਚਾਰਲਸ ਅਤੇ ਸੈਨੇਟ ਦੇ ਹਵਾਲੇ ਕਰ ਦਿੱਤਾ। ਚਾਰ ਸਾਲ (ਜੁਲਾਈ, 1598 ਈ.) ਬਾਅਦ ਚਾਚੇ ਦੇ ਤਖ਼ਤ ਦੱਬ ਲੈਣ ਤੋਂ ਪਿੱਛੋਂ ਇਸ ਨੂੰ ਉਸ ਨਾਲ ਲੜਨਾ ਪਿਆ।

ਸਿਜਿਸਮੰਡ ਬਿਨਾ ਕਿਸੇ ਰੋਕ ਟੋਕ ਦੇ ਕਾਲਮਾਰ (Kalmar) ਦੇ ਸਥਾਨ ਤੇ ਉਤਰਿਆ। 25 ਸਤੰਬਰ, 1598 ਈ. ਨੂੰ ਡਿਊਕ ਨੇ ਇਸ ਨੂੰ ਸਟਾਂਗਬਰੋ (Stangebro) ਦੇ ਸਥਾਨ ਤੇ ਹਾਰ ਦਿੱਤੀ। ਸਿਜਿਸਮੰਡ ਹਮੇਸ਼ਾ ਹੀ ਸਵੀਡਨ ਉਪਰ ਆਪਣਾ ਦਾਅਵਾ ਜਤਾਉਂਦਾ ਰਿਹਾ। ਨਤੀਜੇ ਵਜੋਂ ਸਵੀਡਨ ਅਤੇ ਪੋਲੈਂਡ ਵਿਚਕਾਰ ਝਗੜੇ ਰਹਿਣ ਲੱਗ ਪਏ।

ਸੰਨ 1606 ਤੋਂ 1610 ਈ. ਤਕ ਪੋਲੈਂਡ ਵਿਚ ਗੜਬੜ ਰਹੀ। ਇਸ ਦਾ ਨਤੀਜਾ ਇਹ ਹੋਇਆ ਕਿ ਪੋਲੈਂਡ ਜ਼ਾਰਾਂ ਦੀ ਤਾਕਤ ਨੂੰ ਤੋੜ ਨਾ ਸਕਿਆ। ਤੀਹ-ਸਾਲਾ ਜੰਗ ਸ਼ੁਰੂ ਹੁੰਦਿਆਂ ਹੀ ਸਿਜਿਸਮੰਡ ਨੇ ਤੁਰਕਾਂ ਵਿਰੁੱਧ ਜੰਗ ਵਿਚ ਭਾਗ ਲਿਆ।

ਇਸ ਦੀ ਮੌਤ 1632 ਈ. ਵਿਚ ਅਚਾਨਕ ਹੀ ਹੋ ਗਈ।

ਹ. ਪੁ.—ਐਨ. ਬ੍ਰਿ. 20

**ਸਿਟਕਾ** ( Sitka ) : ਇਹ ਸ਼ਹਿਰ ਸੰਯੁਕਤ ਰਾਜ ਅਮਰੀਕਾ ਦੇ ਅਲਾਸਕਾ ਰਾਜ ਵਿਚ ਬਰੈਨੌਫ (Baranof) ਟਾਪੂ ਦੇ ਪੱਛਮੀ ਕੰਢੇ ਤੇ ਸਥਿਤ ਹੈ। ਇਥੋਂ ਦੀ ਮੁਖ ਸਨੱਅਤ ਮੱਛੀਆਂ ਫੜਨਾ ਅਤੇ ਇਨ੍ਹਾਂ ਨੂੰ ਡੱਬਿਆਂ ਵਿਚ ਬੰਦ ਕਰਨਾ ਹੈ। ਇਥੇ ਲਕੜੀ ਦਾ ਕੰਮ ਵੀ ਕਾਫ਼ੀ ਹੁੰਦਾ ਹੈ।

ਸੰਨ 1799 ਵਿਚ ਰਸ਼ੀਅਨ-ਅਮਰੀਕਨ ਫਰ ਕੰਪਨੀ ਦੇ ਮੈਨੇਜਰ ਅਲੈਗਜ਼ੈਂਡਰ ਬਰੈਨੋਵ (Alexander Baranov) ਨੇ ਇਥੇ ਇਕ ਕਿਲ੍ਹਾ ਬਣਵਾਇਆ ਜਿਹੜਾ 1802 ਵਿਚ ਆਦਿ ਵਾਸੀਆਂ ਨੇ ਢਾਹ ਦਿੱਤਾ। ਸੰਨ 1805 ਵਿਚ ਬਰੈਨੋਵ ਨੇ ਨਿਊ ਆਰਕਏਂਜਲ (New Archangel) ਨਾਂ ਨਾਲ ਇਸ ਨੂੰ ਮੁੜ ਉਸਾਰਿਆ। ਸਿਟਕਾ ਇਸ ਇਲਾਕੇ ਦੀ 1900 ਈ. ਤਕ ਰਾਜਧਾਨੀ ਬਣਿਆ ਰਿਹਾ। ਇਥੇ ਲਗਭਗ 300 ਪਰਕਾਰ ਦੇ ਜੰਗਲੀ ਫੁੱਲ ਹੁੰਦੇ ਹਨ। ਸਿਟਕਾ ਵਿਚ ਸਿਟਕ ਨੈਸ਼ਨਲ ਮੌਨੂਮੈਂਟ, ਅਲਾਸਕਾ ਪਾਇਨੀਅਰਜ਼ ਹੋਮ ਅਤੇ ਹਸਪਤਾਲ ਹਨ।

ਆਬਾਦੀ—3,370 (1970)

57°03' ਉ. ਵਿਥ.; 135° 14' ਪੱ. ਲੰਬ.

ਹ. ਪੁ.—ਐਨ. ਅਮ. 25 : 47; ਕੋ. ਯੂ. ਐਨ. 14 : 7587;
ਹੈ. ਵ. ਐ.

**ਸਿੰਟਰ** (Sinter) : ਇਹ ਸੁਰਾਖਾਂ ਵਾਲੇ ਅਤੇ ਮੁਸਾਮਦਾਰ ਪੱਥਰ ਹੁੰਦੇ ਹਨ, ਜੋ ਗਰਮ ਪਾਣੀ ਦੇ ਚਸ਼ਮਿਆਂ ਦੇ ਕੰਢਿਆਂ ਤੇ ਮਿਲਦੇ ਹਨ। ਇਹ ਉਸ ਮਾਦੇ ਤੋਂ ਬਣਦੇ ਹਨ ਜੋ ਉਨ੍ਹਾਂ ਚਸ਼ਮਿਆਂ ਦੇ ਪਾਣੀਆਂ ਵਿਚ ਘੁਲਿਆ ਹੋਇਆ ਹੁੰਦਾ ਹੈ। ਸਿੰਟਰ ਪੱਥਰ ਦੋ ਪ੍ਰਕਾਰ ਦੇ ਹੁੰਦੇ ਹਨ। ਇਕ ਰੇਤ ਜਾਂ ਸਿਲਿਕਾ ($SiO_2$) ਤੋਂ ਬਣੇ ਹੋਏ ਸਿਲਿਕਾਮਈ (siliceous) ਸਿੰਟਰ ਅਤੇ ਦੂਜੇ ਚੂਨੇ ($CaCO_2$) ਤੋਂ ਬਣੇ ਹੋਏ ਚੂਨੇਦਾਰ (calcareous) ਸਿੰਟਰ। ਸਿਲਿਕਾਮਈ ਸਿੰਟਰ ਗਰਮ-ਪਾਣੀਆਂ ( thermal waters ) ਵਿਚ ਕਾਈ ਅਤੇ ਦੂਸਰੀਆਂ ਬਨਸਪਤੀਆਂ ( vegetations ) ਦੀ ਕਿਰਿਆ ਨਾਲ ਬਣਦਾ ਹੈ। ਚੂਨੇਦਾਰ ਸਿੰਟਰ ਕੈਲਸੀਅਮ ਕਾਰਬੋਨੇਟ ਦੇ ਕਾਰਨ ਬਣਦੇ ਹਨ। ਚੂਨੇ

ਦੇ ਇਲਾਕਿਆਂ ਵਿਚ ਮਿਲਣ ਵਾਲੇ ਚਸ਼ਮਿਆਂ ਤੋਂ ਜਿਹੜਾ ਚੂਨੇਦਾਰ ਪਾਣੀ ਨਿਕਲਦਾ ਹੈ ਉਹ ਪਦਾਰਥਾਂ ਉਪਰ ਸਿੰਟਰੀ ਪਰਤਾਂ ਜਮ੍ਹਾਂ ਕਰਦਾ ਰਹਿੰਦਾ ਹੈ। ਚੂਨੇਦਾਰ ਸਿੰਟਰ ਵਿਚ ਸੁਰਾਖ ਕਾਹੀ ਦੇ ਗਲਣ-ਸੜਨ ਤੋਂ ਬਣਦੇ ਹਨ। ਟ੍ਰੈਵਰਟਾਈਨ (travertine) ਪੱਥਰ, ਜਿਸ ਨਾਲ ਰੋਮ ਦਾ ਸ਼ਹਿਰ ਬਣਾਇਆ ਗਿਆ ਸੀ, ਇਕ ਚੂਨੇਦਾਰ ਸਿੰਟਰ ਅਰਥਾਤ ਚੂਨੇ ਤੋਂ ਬਣਿਆ ਹੋਇਆ ਸਿੰਟਰ ਹੀ ਸੀ।

ਕੰਦਰਾਂ ਵਿਚ ਵਗਦੇ ਭਰੇ ਪਾਣੀ ਦੇ ਟਪਕਣ ਨਾਲ ਬਣੇ ਹੋਏ ਥੰਮ੍ਹ ਮਿਲਦੇ ਹਨ। ਇਹ ਥੰਮ੍ਹ ਵੀ ਚੂਨੇ ਦੇ ਸਿੰਟਰ ਹੀ ਹੁੰਦੇ ਹਨ।

ਹ. ਪੁ.—ਐਨ. ਬ੍ਰਿ. 20: 716

**ਸਿੱਟਰ, ਵਿਲੈੱਮ ਦਾ** (Sitter, Willem de; 1872-1934) : ਇਸ ਡੱਚ ਖਗੋਲਵੇਤਾ ਅਤੇ ਬ੍ਰਹਿਮੰਡ ਸ਼ਾਸਤਰੀ ਦਾ ਜਨਮ ਨੀਦਰਲੈਂਡ ਵਿਚ ਸਨੀਕ (Sneek) ਵਿਖੇ 6 ਮਈ, 1872 ਈ. ਨੂੰ ਹੋਇਆ। ਇਸ ਦੇ ਹੀ ਖੋਜ-ਪਤਰਾਂ ਨੇ ਜੋ ਕਿ ਪਹਿਲੇ ਸੰਸਾਰ ਯੁੱਧ ਸਮੇਂ ਲੰਡਨ ਵਿਚ ਛਪੇ ਸਨ, ਬ੍ਰਿਟਿਸ਼ ਸਾਇੰਸਦਾਨਾਂ ਵਿਚ ਆਈਨਸਟਾਈਨ ਦੇ ਸਾਪੇਖਤਾ-ਸਿੱਧਾਂਤ ਸੰਬੰਧੀ ਉਤਸ਼ਾਹ ਪੈਦਾ ਕੀਤਾ। ਇਸ ਨੇ ਗਰੋਨਿੰਗਨ (Groningen) ਯੂਨੀਵਰਸਿਟੀ ਵਿਚ ਗਣਿਤ ਦੀ ਵਿਦਿਆ ਹਾਸਲ ਕੀਤੀ। ਸੰਨ 1897 ਵਿਚ ਕੇਪ ਆਫ਼ ਗੁਡ ਹੋਪ (Cape of Good Hope) ਵਿਖੇ ਸ਼ਾਹਿਲ ਖਗੋਲਵੇਤਾ ਸਰ ਡੇਵਿਡ ਗਿੱਲ (Sir David Gill) ਦੇ ਸੱਦੇ ਤੇ ਕੇਪ ਪ੍ਰੇਖਣਸ਼ਾਲਾ ਚਲਾ ਗਿਆ ਜਿਥੇ ਇਸ ਨੇ ਦੋ ਸਾਲ ਬਿਤਾਏ। ਇਸ ਉਪਰੰਤ ਇਸ ਦੀ ਰੁਚੀ ਖਗੋਲ ਵਿਗਿਆਨ ਵਿਚ ਹੋ ਗਈ।

ਸੰਨ 1908 ਵਿਚ ਇਹ ਲੀਡਨ (Leiden) ਯੂਨੀਵਰਸਿਟੀ ਵਿਖੇ ਖਗੋਲ ਦਾ ਪ੍ਰੋਫ਼ੈਸਰ ਬਣ ਗਿਆ ਅਤੇ 1919 ਵਿਚ ਲੀਡਨ ਪ੍ਰੇਖਣਸ਼ਾਲਾ ਦਾ ਡਾਇਰੈਕਟਰ ਨਿਯੁਕਤ ਹੋ ਗਿਆ। ਮੱਧਵਨ ਸਵਾਈ ਦਾ ਨਿਰੀਖਣ ਕਰਨ ਲਈ ਜੋਹੈਨਸਬਰਗ (Johannesburg) ਵਿਖੇ ਇਸ ਨੇ ਇਕ ਖਗੋਲ-ਖੋਜ ਕੇਂਦਰ ਕਾਇਮ ਕੀਤਾ ਜੋ ਹੁਣ ਰੈਂਪਬਲਿਕ ਪ੍ਰੇਖਣਸ਼ਾਲਾ ਦਾ ਰੂਪ ਧਾਰਨ ਕਰ ਗਿਆ ਹੈ। ਨੀਵੇਂ ਵਿਥਕਾਰਾਂ ਦੇ ਗ੍ਰਹਿਆਂ ਨੂੰ ਵੇਖਣ ਲਈ ਇਸ ਨੇ ਭੂ-ਮੱਧ ਰੇਖਾ ਦੇ ਨਜ਼ਦੀਕ ਕੀਤੀਆਂ ਵਿਚ ਕਈ ਸਟੇਸ਼ਨਾਂ ਤੇ ਖੋਜੀਆਂ ਦੀਆਂ ਕਈ ਟੋਲੀਆਂ ਭੇਜੀਆਂ। ਇਸ ਨੇ ਬ੍ਰਹਸਪਤ (Jupiter) ਦੇ ਚਾਰ ਵੱਡੇ ਗਲੀਲੀਅਨ (Galilean) ਉਪ-ਗ੍ਰਹਿਆਂ ਦੀ ਗਤੀ ਦਾ ਵੀ ਅਧਿਐਨ ਕੀਤਾ। ਇਸ ਦੀ ਬ੍ਰਹਿਮੰਡ ਪ੍ਰਤੀ ਧਾਰਨਾ ਆਈਨਸਟਾਈਨ ਦੀ ਧਾਰਨਾ ਨਾਲੋਂ ਵੱਖਰੀ ਹੈ। ਇਸ ਦੇ ਸਿੱਧਾਂਤ ਅਨੁਸਾਰ ਬ੍ਰਹਿਮੰਡ ਪਸਰਦਾ ਹੈ ਜਿਸ ਦੀ ਪੁਸ਼ਟੀ ਦੂਰ ਦੀਆਂ ਗਲੈਕਸੀਆਂ (galaxies) ਦੇ ਨਿਰੀਖਣ ਦੁਆਰਾ ਕੀਤੀ ਜਾ ਸਕਦੀ ਹੈ। ਆਖਰਕਾਰ ਆਈਨਸਟਾਈਨ ਨੂੰ ਇਸ ਦੇ ਖਿਆਲ ਨਾਲ ਸਹਿਮਤ ਹੋਣਾ ਪਿਆ। ਸਿੱਟਰ ਨੇ ਇਹ ਵੀ ਗਣਨਾ ਕੀਤੀ ਕਿ ਬ੍ਰਹਿਮੰਡ ਦਾ ਅਰਧ ਵਿਆਸ 2,000,000 ਲਾਈਟ-ਈਅਰਜ਼ (light-years) ਹੈ ਅਤੇ ਇਸ ਵਿਚ 80,000,000 ਗਲੈਕਸੀਆਂ ਹਨ ਪਰ ਇਹ ਜ਼ਿਆਦਾ ਦੇਰ ਤਕ ਮੰਨਿਆ ਨਹੀਂ ਗਿਆ।

ਸਿੱਟਰ ਦਾ ਪਹਿਲਾ ਬ੍ਰਹਿਮੰਡ ਦਾ ਮਾਡਲ, 'ਦਾ ਸਿੱਟਰ ਯੂਨੀਵਰਸ' (de Sitter Universe), ਆਈਨਸਟਾਈਨ ਦੀਆਂ ਸਾਪੇਖਤਾ ਸਬੰਧੀ ਸਮੀਕਰਨਾਂ ਤੇ ਆਧਾਰਤ ਸੀ। ਸੰਨ 1932 ਵਿਚ ਬ੍ਰਹਿਮੰਡ ਦਾ 'ਆਈਨਸਟਾਈਨ ਦਾ ਸਿੱਟਰ' ਮਾਡਲ ਤਿਆਰ ਕੀਤਾ ਗਿਆ।

ਇਸ ਦੀ ਮੌਤ 20 ਨਵੰਬਰ, 1934 ਨੂੰ ਲੀਡਨ ਵਿਖੇ ਹੋਈ।

ਹ. ਪੁ.—ਐਨ. ਬ੍ਰਿ. ਮਾ. 9:243

**ਸਿੰਟਰਾ** (Cintra, Sintra) : ਇਹ ਤੇ ਪਾਈਨਜ਼ ਦੇ ਦਰਖ਼ਤਾਂ ਨਾਲ ਢਕੀਆਂ ਪਹਾੜੀਆਂ ਨਾਲ ਘਿਰਿਆ ਇਹ ਸ਼ਹਿਰ ਪੁਰਤਗਾਲ ਦੇ ਲਿਜ਼ਬਨ (Lisbon) ਜ਼ਿਲ੍ਹੇ ਵਿਚ ਲਿਜ਼ਬਨ ਸ਼ਹਿਰ ਤੋਂ 27 ਕਿ. ਮੀ. ਦੂਰ ਪੱਛਮ ਵੱਲ 207 ਮੀ. ਦੀ ਉਚਾਈ ਤੇ ਵਸਿਆ ਹੋਇਆ ਹੈ। ਗਰਮੀਆਂ ਵਿਚ ਇਹ ਸ਼ਹਿਰ ਸੈਰ ਸਪਾਟੇ ਲਈ ਪ੍ਰਸਿੱਧ ਹੈ ਅਤੇ ਸਦੀਆਂ ਤੋਂ ਇਥੇ ਸ਼ਾਹੀ ਘਰਾਣੇ ਦੇ ਲੋਕ ਰਹਿੰਦੇ ਹਨ। ਇਹ ਸ਼ਹਿਰ ਮੂਰਿਸ਼ (Moorish) ਕਿਲ੍ਹਿਆਂ ਨਾਲ ਭਰਿਆ ਪਿਆ ਹੈ। ਇਸ ਤੋਂ ਇਲਾਵਾ ਇਥੇ ਦੋ ਸ਼ਾਹੀ ਮਹੱਲ ਹਨ—ਇਕ ਸ਼ਹਿਰ ਦੇ ਵਿਚਕਾਰ ਹੈ ਜਿਸ ਵਿਚ ਮੂਰਿਸ਼ ਅਤੇ ਈਸਾਈਆਂ ਦੀ ਸਾਂਝੀ ਕਲਾ ਦਾ ਨਮੂਨਾ ਹੈ ਤੇ ਦੂਜਾ ਕੈਸਲੋ ਦਾ ਪੇਨਾ (Castello da Pena) ਜੋ ਕਿ ਪੁਰਾਣੇ ਪੁਰਤਗੇਜ਼ੀ ਸਟਾਈਲ ਦਾ ਹੈ। ਇਥੇ ਇਕ ਅਜੀਬ ਕਿਸਮ ਦਾ ਮੱਠ ਹੈ ਜੋ ਚਟਾਨ ਕਟ ਕੇ ਬਣਾਇਆ ਗਿਆ ਹੈ। ਇਸ ਸ਼ਹਿਰ ਦੀ ਖੂਬਸੂਰਤੀ ਨੂੰ ਵੇਖ ਕੇ ਕਈ ਕਵੀਆਂ ਨੇ ਇਸ ਦੀ ਸੁੰਦਰਤਾ ਦਾ ਜ਼ਿਕਰ ਆਪਣੀਆਂ ਕਵਿਤਾਵਾਂ ਵਿਚ ਕੀਤਾ ਹੈ। ਇਹ ਸ਼ਹਿਰ ਖੇਤੀਬਾੜੀ ਦੀ ਉਪਜ ਦੇ ਵਪਾਰ ਦਾ ਕੇਂਦਰ ਹੈ।

ਆਬਾਦੀ—15994 (1970)।

38°48′ ਉ. ਵਿਥ.; 9°23′ ਪ. ਲੰਬ.

ਹ. ਪੁ.—ਇੰ. ਯੂ. ਐਨ. 4.; ਐਨ. ਬ੍ਰਿ. ਮਾ. 9

**ਸਿਟ੍ਰਿਕ ਐਸਿਡ** : ਇਸ ਦਾ ਫ਼ਾਰਮੂਲਾ $C_6H_8O_7$ ਹੈ। ਇਹ ਪੌਦਿਆਂ ਵਿਚੋਂ ਮਿਲਣ ਵਾਲੇ ਆਮ ਐਸਿਡਾਂ ਵਿਚੋਂ ਇਕ ਹੈ। ਸੰਨ 1784 ਵਿਚ ਸ਼ੀਲੇ ਕਾਰਲ ਨੇ ਇਸ ਨੂੰ ਸਭ ਤੋਂ ਪਹਿਲਾਂ ਨਿੰਬੂ ਦੇ ਰਸ ਤੋਂ ਵੱਖਰਾ ਕੀਤਾ ਸੀ। ਤਕਰੀਬਨ ਸਾਰੇ ਪੌਦਿਆਂ ਵਾਲੇ ਪਦਾਰਥਾਂ ਵਿਚ ਥੋੜ੍ਹੇ ਜਿਹੇ ਮਿ. ਗ੍ਰਾ. ਪ੍ਰਤਿ ਕਿਲੋ ਤੇ ਦੂਸਰੇ ਨਿੰਬੂਆਂ ਦੇ ਪੌਦਿਆਂ ਵਿਚ 50 ਗਰਾਮ ਪ੍ਰਤਿ ਕਿਲੋਗਰਾਮ ਮਿਲਦਾ ਹੈ। ਇਹ ਜਾਨਵਰਾਂ ਦੇ ਤੰਤੂਆਂ ਅਤੇ ਸਰੀਰ ਦੇ ਤਰਲਾਂ ਦਾ ਵੀ ਇਕ ਅੰਗ ਹੈ। ਦੁੱਧ ਵਿਚ 1.2 ਗਰਾਮ ਪ੍ਰਤੀ ਲਿਟਰ, ਹੱਡੀਆਂ ਤੇ ਦੰਦਾਂ ਵਿਚ 3 ਗਰਾਮ ਪ੍ਰਤਿ ਕਿਲੋਗਰਾਮ, ਵੀਰਜ (semen) ਵਿਚ 5 ਗਰਾਮ ਪ੍ਰਤੀ ਲਿਟਰ, ਲਹੂ-ਸੀਰਮ ਵਿਚ 0.025 ਗਰਾਮ ਪ੍ਰਤੀ ਲਿਟਰ ਅਤੇ ਮਨੁੱਖੀ ਪਿਸ਼ਾਬ ਵਿਚ 0.2 ਗਰਾਮ ਤੋਂ 1.2 ਗਰਾਮ ਤਕ ਪ੍ਰਤੀ ਲਿਟਰ ਮਿਲਦਾ ਹੈ। ਸੰਨ 1893 ਵਿਚ ਸੀ. ਵੈਹਮਰ ਨੇ ਦਸਿਆ ਕਿ ਸਿਟ੍ਰਿਕ ਐਸਿਡ ਚੀਨੀ ਦੇ ਘੋਲ ਤੋਂ ਜਿਸ ਉੱਤੇ ਸਿਟਰੋਮਾਈਸਿਜ਼ ਨਾਂ ਦੀ ਉੱਲੀ ਪੈਦਾ ਹੋਈ ਹੋਵੇ, ਬਣਾਇਆ ਜਾ ਸਕਦਾ ਹੈ। ਫਿਰ 1916 ਈ. ਵਿਚ ਸੀ. ਟਾਮ ਅਤੇ ਜੇ. ਐੱਨ. ਕਰੀ, ਨੇ ਪਤਾ ਲਗਾਇਆ ਕਿ ਕੁਝ ਐਸਪਰਜਿਲਸ ਨਾਈਜਰ ਦੇ ਵਿਭੇਦ (strains) ਹੋਰ ਵੀ ਜ਼ਿਆਦਾ ਸਿਟ੍ਰਿਕ ਐਸਿਡ ਪੈਦਾ ਕਰ ਸਕਦੇ ਹਨ। ਖਮੀਰਨ (fermentation) ਇਕ ਮਿਸ਼ਰਿਤ ਆਕਸੀਕਾਰਕੀ (oxidative) ਵਿਧੀ ਹੈ। ਸਭ ਤੋਂ ਪਹਿਲਾ ਚੀਨੀ ਨੂੰ ਛੋਟੀਆਂ ਇਕਾਈਆਂ (units) ਜਿਵੇਂ ਪਾਈਰੂਵਿਕ ਐਸਿਡ, ਐਸਿਟ-ਐਲਡੀਹਾਈਡ, ਐਸੀਟਿਕ ਐਸਿਡ ਅਤੇ ਕਾਰਬਨ-ਡਾਈਆਕਸਾਈਡ ਵਿਚ ਤੋੜਿਆ ਜਾਂਦਾ ਹੈ, ਜੋ ਫਿਰ ਦੁਬਾਰਾ ਮਿਲ ਕੇ ਸਿਟ੍ਰਿਕ ਐਸਿਡ ਬਣਾਉਂਦੇ ਹਨ। ਇਹ ਆਮ ਕਰਕੇ ਪੇਤਲੇ ਭਾਂਡਿਆਂ (shallow vessels) ਵਿਚ ਕੀਤਾ ਜਾਂਦਾ ਹੈ, ਜਿਨ੍ਹਾਂ ਵਿਚ ਖੁੱਲ੍ਹੀ ਹਵਾ ਜਾ ਸਕੇ। ਜੀਵਾਣੂਆਂ ਦਾ ਜਾਗ ਲਗਾਉਣ ਤੋਂ ਦਸ ਦਿਨਾਂ ਮਗਰੋਂ 30° ਸੈਂ. ਤੋਂ 32° ਸੈਂ. ਨਿੱਘ ਦੇਣ ਨਾਲ ਇਹ ਵਿਧੀ ਪੂਰੀ ਹੋ ਜਾਂਦੀ ਹੈ। ਇਸ ਤਰ੍ਹਾਂ ਇਸਤੇਮਾਲ ਕੀਤੀ ਹੋਈ ਸ਼ੱਕਰ ਦੇ ਭਾਰ ਦਾ ਵੱਧ ਤੋਂ ਵੱਧ 87% ਸਿਟ੍ਰਿਕ ਐਸਿਡ ਦੇ ਰੂਪ ਵਿਚ ਪ੍ਰਾਪਤ ਹੁੰਦਾ ਹੈ, ਸੁਕਰੋਜ਼ ਨਾਲ ਜ਼ਿਆਦਾ ਐਸਿਡ ਪ੍ਰਾਪਤ ਹੁੰਦਾ ਹੈ। ਸ਼ੁੱਧ ਸਿਟ੍ਰਿਕ ਐਸਿਡ ਪ੍ਰਾਪਤ ਕਰਨ ਲਈ ਆਮ ਤੌਰ ਤੇ ਅਣਸੋਧੇ (crude) ਸਿਟ੍ਰਿਕ ਐਸਿਡ ਨੂੰ ਗਰਮ ਤੇ ਫਿਲਟਰ ਕਰਨ ਮਗਰੋਂ ਚੂਨੇ ਅਤੇ ਖੜੀਆ ਮਿੱਟੀ (chalk) ਨਾਲ ਉਦਾਸੀਨ (neutral) ਕੀਤਾ ਜਾਂਦਾ ਹੈ। ਇਸ ਤਰ੍ਹਾਂ ਪ੍ਰਾਪਤ ਹੋਏ ਕੈਲਸੀਅਮ ਸਿਟ੍ਰੇਟ ਦੇ ਤਲਛੱਟ (precipitate) ਨੂੰ ਹਲਕੇ ਗੰਧਕ ਦੇ ਤੇਜ਼ਾਬ ਨਾਲ ਅਪਘਟਿਤ

(decompose) ਕੀਤਾ ਜਾਂਦਾ ਹੈ । ਫਿਰ ਘੋਲ ਵਿਚੋਂ ਕੈਲਸੀਅਮ ਸਲਫੇਟ ਕੱਢਣ ਲਈ ਫਿਲਟਰ ਕੀਤਾ ਜਾਂਦਾ ਹੈ ਅਤੇ ਬਾਅਦ ਵਿਚ ਨਿਰਵਾਯੂ ਬਰਤਨਾਂ (vacuum pans) ਵਿਚ ਗਾੜ੍ਹਾ ਕੀਤਾ ਜਾਂਦਾ ਹੈ । ਸਿਟ੍ਰਿਕ ਐਸਿਡ ਕ੍ਰਿਸਟਲ-ਪਰਿਜ਼ਮਾਂ ਦੀ ਸ਼ਕਲ ਦੇ ਰੰਗਹੀਣ ਰਵਿਆਂ ਵਿਚ ਪ੍ਰਾਪਤ ਹੁੰਦਾ ਹੈ, ਜਿਸ ਦੀ ਰਚਨਾ $C_6H_8O_7+H_2O$ ਹੁੰਦੀ ਹੈ ।

ਸਿਟ੍ਰਿਕ ਐਸਿਡ ਪਾਣੀ, ਈਥਾਈਲ ਅਲਕੋਹਲ ਅਤੇ ਈਥਰ ਵਿਚ ਘੁਲ ਜਾਂਦਾ ਹੈ । ਇਸ ਦੇ ਰਵੇ 70° ਸੈਂ. ਤੋਂ 100° ਸੈਂ. ਤਕ ਗਰਮ ਕਰਨ ਤੇ ਨਰਮ ਹੋ ਜਾਂਦੇ ਹਨ ਅਤੇ ਪਾਣੀ ਸੁਕ ਜਾਂਦਾ ਹੈ । ਇਸ ਦਾ ਪਿਘਲਾਉ ਦਰਜਾ 175° ਸੈਂ. ਹੈ । ਜਦੋਂ ਸਿਟ੍ਰਿਕ ਐਸਿਡ ਨੂੰ ਹਲਕੇ ਗੰਧਕ ਦੇ ਤੇਜ਼ਾਬ ਨਾਲ ਗਰਮ ਕੀਤਾ ਜਾਂਦਾ ਹੈ ਤਾਂ ਐਕੋਨਿਟਿਕ ਐਸਿਡ ਬਣਦਾ ਹੈ । ਧੂੰਦਾਰ (fuming) ਗੰਧਕ ਦੇ ਤੇਜ਼ਾਬ ਨਾਲ ਐਸੀਟੋਨ ਡਾਈਕਾਰਬਾੱਕਸੀਲਿਕ ਐਸਿਡ ($C_5H_6O_5$), ਪਾਣੀ ਅਤੇ ਕਾਰਬਨ ਮੋਨੋਆਕਸਾਈਡ ਪ੍ਰਾਪਤ ਹੁੰਦੀ ਹੈ ।

ਸਿਟ੍ਰਿਕ ਐਸਿਡ, ਜੀਵਾਂ ਦੇ ਖਾਧੇ ਹੋਏ ਪਦਾਰਥਾਂ ਨੂੰ ਸਰੀਰ ਵਿਚ ਰਚਾਉਣ ਲਈ ਬਹੁਤ ਲਾਭਦਾਇਕ ਹੈ । ਅਰਕ, ਸ਼ਰਾਬ ਅਤੇ ਦਵਾਈਆਂ ਵਿਚ ਵੀ ਇਸ ਦਾ ਪ੍ਰਯੋਗ ਹੁੰਦਾ ਹੈ । ਇਕ ਲੂਣ ਜਿਸ ਦਾ ਨਾਮ 'ਸਿਟ੍ਰੇਟ ਆਫ਼ ਮੈਗਨੀਸ਼ੀਆ' ਹੁੰਦਾ ਹੈ, ਸਿਟ੍ਰਿਕ ਐਸਿਡ ਤੋਂ ਹੀ ਬਣਦਾ ਹੈ । ਇਸ ਨੂੰ ਨੀਲੀ ਛਪਾਈ (blue printing) ਵਿਚ ਫ਼ੈਰਿਕ-ਅਮੋਨੀਅਮ ਸਿਟ੍ਰੇਟ ਦੀ ਸ਼ਕਲ ਵਿਚ ਵਰਤਿਆ ਜਾਂਦਾ ਹੈ ।

**ਸਿਟਿੰਗ ਬੁੱਲ** (Sitting Bull—1831-1890 ਈ.) : ਇਹ ਟੀਟਾਨ ਡਕੋਟਾ ਜਾਂ ਪ੍ਰੇਅਰੀ ਸਿਆਕਸ (Prairie Sioux) ਦਾ ਅਮਰੀਕਨ ਆਦਿ-ਵਾਸੀ ਸਰਦਾਰ ਸੀ । ਇਸ ਦਾ ਜਨਮ 1831 ਈ. ਵਿਚ ਗਰੈਂਡ ਦਰਿਆ ਦੇ ਕਿਨਾਰੇ ਹੋਇਆ । ਇਹ ਛੋਟੀ ਹੀ ਆਪਣੀ ਬਹਾਦਰੀ ਕਾਰਨ ਸਟਰਾਂਗ ਹਾਰਟ ਵਾਰੀਅਰ ਸੋਸਾਇਟੀ ਦਾ ਲੀਡਰ ਬਣ ਗਿਆ । ਇਸ ਦਾ ਮੁਕਾਬਲਾ ਸੰਯੁਕਤ ਰਾਜ ਅਮਰੀਕਾ ਦੀਆਂ ਫ਼ੌਜਾਂ ਨਾਲ 1864-68 ਈ. ਦੌਰਾਨ ਹੋਇਆ, ਕਿਉਂਕਿ ਉਨ੍ਹਾਂ ਨੇ ਇਸ ਦੀਆਂ ਸ਼ਿਕਾਰਗਾਹਾਂ ਉਪਰ ਹੱਲਾ ਬੋਲ ਦਿੱਤਾ ਸੀ । ਇਹ 1866 ਈ. ਵਿਚ ਸਿਆਕਸ ਦੀ ਉੱਤਰੀ ਸ਼ਿਕਾਰਗਾਹ ਦਾ ਸਭ ਤੋਂ ਵੱਡਾ ਮੁਖੀ ਬਣਾ ਦਿੱਤਾ ਗਿਆ । ਇਸ ਦੀ 1868 ਈ. ਵਿਚ ਗੋਰਿਆਂ ਨਾਲ ਸੁਲ੍ਹਾ ਹੋ ਗਈ ।

1876 ਈ. ਵਿਚ ਕਿਸੇ ਕਾਰਨ ਇਸ ਦੀ ਫਿਰ ਗੋਰਿਆਂ ਨਾਲ ਟੱਕਰ ਹੋ ਗਈ । ਕੁਝ ਗੋਰੇ ਜਰਨੈਲਾਂ ਦੇ ਇਸ ਹੱਥੋਂ ਮਰਨ ਕਾਰਨ ਇਹ 1877 ਈ. ਵਿਚ ਕੈਨੇਡਾ ਖਿਸਕ ਗਿਆ ।

ਇਹ 1881 ਈ. ਵਿਚ ਵਾਪਸ ਆ ਗਿਆ । 1883 ਈ. ਤੋਂ ਬਾਅਦ ਇਹ ਸਟੈਂਡਿੰਗ ਰਾਕ ਏਜੰਸੀ (Standing Rock Agency) ਵਿਖੇ ਰਹਿਣ ਲਗ ਗਿਆ । ਜਦੋਂ ਗੋਰਿਆਂ ਨੇ ਆਦਿ-ਵਾਸੀਆਂ ਦੀਆਂ ਜ਼ਮੀਨਾਂ ਵੇਚਣੀਆਂ ਆਰੰਭ ਕਰ ਦਿੱਤੀਆਂ । ਇਸ ਨੇ ਵਿਰੋਧ ਕੀਤਾ । ਇਸ ਨੂੰ ਫੜਨ ਲਈ ਪੁਲਿਸ ਭੇਜੀ ਗਈ । ਅਖੀਰ ਇਹ 15 ਦਸੰਬਰ, 1890 ਈ. ਨੂੰ ਫੜਿਆ ਗਿਆ । ਇਸ ਦੇ ਸਾਥੀਆਂ ਨੇ ਇਸ ਨੂੰ ਛੁਡਾਉਣ ਦੀ ਕੋਸ਼ਿਸ਼ ਕੀਤੀ, ਪਰ ਇਹ ਇਸ ਮੁਠਭੇੜ ਵਿਚ ਮਾਰਿਆ ਗਿਆ ।

ਹ. ਪੁ.—ਐਨ. ਬ੍ਰਿ. 20; ਕੋਲੀ. ਐਨ. 17

**ਸਿਟੇਸ਼ੀਆ** (Cetacea) : ਇਹ ਥਣਧਾਰੀ ਪ੍ਰਾਣੀਆਂ ਦਾ ਇਕ ਵਰਗ ਹੈ ਜਿਸ ਵਿਚ ਵੇਲ੍ਹ, ਡਾਲਫ਼ਿਨ ਅਤੇ ਪਾਰਪੌਇਜ਼ (porpoises) ਸ਼ਾਮਲ ਕੀਤੇ ਗਏ ਹਨ । ਸਿਟੇਸ਼ੀਅਨ ਜਲੀ ਪ੍ਰਾਣੀ ਹਨ ਅਤੇ ਪਾਣੀ ਵਿਚ ਰਹਿਣ ਲਈ ਪੂਰੀ ਤਰ੍ਹਾਂ ਅਨੁਕੂਲਿਤ ਹੋਣ ਕਰਕੇ ਇਹ ਬਾਕੀ ਥਣਧਾਰੀ ਪ੍ਰਾਣੀਆਂ ਨਾਲੋਂ ਬਿਲਕੁਲ ਅਨੋਖੇ ਬਣ ਗਏ ਹਨ । ਇਹ ਪ੍ਰਾਣੀ ਧਰਤੀ ਤੇ ਬਿਲਕੁਲ ਨਹੀਂ ਰਹਿ ਸਕਦੇ । ਆਮ ਲੋਕ ਇਨ੍ਹਾਂ ਨੂੰ ਮੱਛੀਆਂ ਸਮਝਦੇ ਹਨ ਪਰ ਬਾਹਰਲੇ ਆਕਾਰ ਨੂੰ ਛੱਡ ਕੇ, ਜਿਹੜਾ ਪਾਣੀ ਵਿਚ ਰਹਿਣ ਲਈ ਅਜਿਹਾ ਬਣ ਗਿਆ ਹੈ, ਇਨ੍ਹਾਂ ਵਿਚ ਹੋਰ ਕੋਈ ਗੁਣ ਮੱਛੀਆਂ ਵਾਲਾ ਨਹੀਂ ਹੈ । ਇਨ੍ਹਾਂ ਦੇ ਸਾਰੇ ਲੱਛਣ ਥਣਧਾਰੀ ਪ੍ਰਾਣੀਆਂ ਵਾਲੇ ਹਨ ।

ਵੇਲ੍ਹ ਦੇ ਪਥਰਾਟਾਂ ਤੋਂ ਪਤਾ ਲਗਦਾ ਹੈ ਕਿ ਇਹ ਪ੍ਰਾਣੀ ਪਾਣੀ ਵਿਚ ਰਹਿਣ ਲਈ ਪੂਰੀ ਤਰ੍ਹਾਂ ਅਨੁਕੂਲਿਤ ਰੂਪ ਵਿਚ, ਈਓਸੀਨ ਪੀਰੀਅਡ (60 ਮਿਲੀਅਨ ਸਾਲ ਪਹਿਲਾਂ) ਵਿਚ ਅਚਾਨਕ ਪ੍ਰਗਟ ਹੋਏ । ਮੱਧ-ਵਰਤੀ ਕਿਸਮਾਂ ਦੇ ਇਹੋ ਜਿਹੇ ਕੋਈ ਪ੍ਰਾਣੀ ਨਹੀਂ ਮਿਲੇ ਜਿਹੜੇ ਇਨ੍ਹਾਂ ਨੂੰ ਕ੍ਰੀਟੇਸ਼ਸ ਪੀਰੀਅਡ (135 ਮਿਲੀਅਨ ਸਾਲ ਪਹਿਲਾਂ) ਦੇ ਪੂਰਵਜ ਪਲੈਸੈਂਟਲ ਪ੍ਰਾਣੀਆਂ ਨਾਲ ਜੋੜ ਸਕਣ । ਇਸ ਲਈ ਸਿਟੇਸ਼ੀਅਨ ਪ੍ਰਾਣੀਆਂ ਦੀ ਥਾਂ ਥਣਧਾਰੀ ਪ੍ਰਾਣੀਆਂ ਵਿਚ ਬਿਲਕੁਲ ਨਵੇਕਲੀ ਹੈ ।

ਸਿਟੇਸ਼ੀਆ ਵਰਗ ਅਗੋਂ ਤਿੰਨ ਉਪ-ਵਰਗਾਂ ਵਿਚ ਵੰਡਿਆ ਹੋਇਆ ਹੈ : ਆਰਕੀਓਸੀਟਾਈ (Archaeoceti), ਓਡੋਂਟੋਸੀਟਾਈ (Odontoceti) ਅਤੇ ਮਿਸਟਿਸੀਟਾਈ (Mysticeti) । ਆਰਕੀਓਸੀਟਾਈ ਵਿਚ ਸਿਰਫ਼ ਲੁਪਤ ਹੋ ਚੁਕੀਆਂ ਕਿਸਮਾਂ ਆਉਂਦੀਆਂ ਹਨ, ਜਿਨ੍ਹਾਂ ਨੂੰ ਜ਼ੂਗਲੋਡਾਂਟਸ (Zeuglodonts) ਕਹਿੰਦੇ ਹਨ । ਇਹ ਆਧੁਨਿਕ ਵੇਲ੍ਹਾਂ ਨਾਲੋਂ ਜ਼ਿਆਦਾ ਮੌਲਿਕ ਸਨ, ਖਾਸ ਕਰਕੇ ਇਨ੍ਹਾਂ ਦੀ ਖੋਪਰੀ ਮੁੱਢਲੀ ਕਿਸਮ ਦੀ ਸੀ । ਚਿਹਰੇ ਦੀਆਂ ਹੱਡੀਆਂ ਖੋਪਰੀ ਦੇ ਪਿਛੇ ਵਧੀਆਂ ਹੋਈਆਂ ਨਹੀਂ ਸਨ । ਇਨ੍ਹਾਂ ਦੇ ਦੰਦ ਵੀ ਵਿਸ਼ਿਸ਼ਟ ਕਿਸਮਾਂ ਦੇ ਨਹੀਂ ਸਨ ।

ਓਡੋਂਟੋਸੀਟਾਈ ਉਪ-ਵਰਗ ਵਿਚ ਆਧੁਨਿਕ ਕਿਸਮ ਦੇ ਬਹੁਤੇ ਸਿਟੇਸ਼ੀਅਨ ਪ੍ਰਾਣੀ ਸ਼ਾਮਲ ਕੀਤੇ ਗਏ ਹਨ । ਇਨ੍ਹਾਂ ਨੂੰ ਦੰਦਾਂ ਵਾਲੀਆਂ ਵੇਲ੍ਹਾਂ ਵੀ ਕਹਿੰਦੇ ਹਨ । ਇਹ ਸਾਰੇ ਸ਼ਿਕਾਰਖੋਰ ਪ੍ਰਾਣੀ ਹਨ ਅਤੇ ਵੱਡੀਆਂ ਵੱਡੀਆਂ ਮੱਛੀਆਂ ਜਾਂ ਸਕੁਇਡਾਂ ਨੂੰ ਆਹਾਰ ਬਣਾਉਂਦੇ ਹਨ । ਫਾਈਸੇਟਰ (ਵਿਰਾਟ ਸਪੱਰਮ ਵੇਲ੍ਹ) ਤੋਂ ਸਪੱਰਮ-ਤੇਲ ਪ੍ਰਾਪਤ ਹੁੰਦਾ ਹੈ ।

ਮਿਸਟਿਸੀਟਾਈ ਉਪ-ਵਰਗ ਵਿਚ ਸਿਰਫ਼ ਥੋੜ੍ਹੀਆਂ ਜਿਹੀਆਂ ਕਿਸਮਾਂ ਹੀ ਆਉਂਦੀਆਂ ਹਨ । ਇਨ੍ਹਾਂ ਨੂੰ ਵੇਲ੍ਹਬੋਨ ਵੇਲ੍ਹਾਂ ਵੀ ਕਹਿੰਦੇ ਹਨ । ਇਨ੍ਹਾਂ ਦੇ ਦੰਦ ਬਿਲਕੁਲ ਨਹੀਂ ਹੁੰਦੇ ਅਤੇ ਉਨ੍ਹਾਂ ਦੀ ਥਾਂ ਬਲੀਨ (Baleen) ਪਲੇਟਾਂ ਹੁੰਦੀਆਂ ਹਨ । ਇਹ ਪਲੇਟਾਂ ਛਾਣਨੀ ਦਾ ਕੰਮ ਕਰਦੀਆਂ ਹਨ ਅਤੇ ਪਾਣੀ ਵਿਚਲੇ ਪਲੈਂਕਟਨ ਇਸ ਵਿਚੋਂ ਛਣ ਜਾਂਦੇ ਹਨ । ਇਹ ਪਲੈਂਕਟਨ ਇਨ੍ਹਾਂ ਪ੍ਰਾਣੀਆਂ ਦਾ ਆਹਾਰ ਹਨ । ਇਸ ਉਪ-ਵਰਗ ਦੀ ਨੀਲੀ ਵੇਲ੍ਹ (Blue whale) ਜਿਹੜੀ 30 ਮੀਟਰ ਲੰਬੀ ਅਤੇ 150 ਟਨ ਤਕ ਭਾਰੀ ਹੁੰਦੀ ਹੈ ਹੁਣ ਤਕ ਦੁਨੀਆ ਦਾ ਸਭ ਤੋਂ ਵੱਡਾ ਪ੍ਰਾਣੀ ਮੰਨਿਆ ਜਾਂਦਾ ਹੈ ।

ਹ. ਪੁ.—ਮੈਕ. ਐਨ. ਸ. ਟ. 2:660; ਹਿੰ. ਵਿ. ਕੋ. 12:89.

**ਸ਼ਿੰਟੇਂਗ** : ਸ਼ਿੰਟੇਂਗ ਅਸਾਮ ਦੀਆਂ ਖਾਸੀ ਪਹਾੜੀਆਂ ਦੇ ਨਾਲ ਲਗਦੀਆਂ ਜੈਂਤੀਆ ਪਹਾੜੀਆਂ ਦੀ ਲੜੀ ਉੱਤੇ ਵੱਸਣ ਵਾਲੀ ਇਕ ਜਾਤੀ ਦਾ ਨਾਂ ਹੈ । ਖਾਸੀ ਤੇ ਸ਼ਿੰਟੇਂਗ ਇਕ ਬਰਾਦਰੀ ਦੀਆਂ ਜਾਤੀਆਂ ਹਨ । ਇਨ੍ਹਾਂ ਦੇ ਰਸਮ-ਰਿਵਾਜ, ਧਰਮ ਸਬੰਧੀ ਵਿਚਾਰ ਤੇ ਬੋਲੀਆਂ ਆਪਸ ਵਿਚ ਬਹੁਤ ਮਿਲਦੀਆਂ ਹਨ ਪਰ ਚੁਫੇਰੇ ਵਸਦੀਆਂ ਹੋਰਨਾਂ ਜਾਤੀਆਂ ਨਾਲੋਂ ਬਿਲਕੁਲ ਵੱਖਰੀਆਂ ਹਨ । ਸ਼ਿੰਟੇਂਗ ਤੇ ਖਾਸੀ ਮੋਨ-ਖਮੇਰ-ਭਾਸ਼ਾ ਪਰਿਵਾਰ ਦੀਆਂ ਬੋਲੀਆਂ ਹਨ ਜੋ ਕੰਬੋਡੀਆ ਅਤੇ ਅਨਾਮ ਦੀਆਂ ਬੋਲੀਆਂ ਨਾਲ ਮਿਲਦੀਆਂ ਹਨ । ਇਸ ਆਧਾਰ ਤੇ ਇਹ ਸਵੀਕਾਰ ਕੀਤਾ ਜਾਂਦਾ ਹੈ ਕਿ ਸ਼ਿੰਟੇਂਗ ਹਿੰਦ-ਚੀਨੀ ਨਸਲ ਦੇ ਲੋਕ ਹਨ । ਪਰ ਹਿੰਦ-ਚੀਨੀ ਵਿਚੋਂ ਆਪਣੇ ਮੂਲ ਘਰ ਨੂੰ ਤਿਆਗ ਕੇ ਅਸਾਮ ਵਿਚ ਇਹ ਕਿਹੜੇ ਸਮੇਂ ਵਿਚ ਆਏ, ਇਸ ਬਾਰੇ ਅਜੇ ਕੋਈ ਨਿਰਣਾ ਨਹੀਂ ਕੀਤਾ ਜਾ ਸਕਿਆ । ਸ਼ਿੰਟੇਂਗ ਦੀ ਸਰੀਰਕ ਬਣਤਰ ਵੀ ਹਿੰਦ-

ਮੰਗੋਲੀ ਨਸਲ ਵਾਲੀ ਹੀ ਹੈ, ਅਰਥਾਤ ਉਨ੍ਹਾਂ ਦਾ ਨੱਕ ਫੀਨਾ, ਬੁੱਲ੍ਹ, ਮੋਟੇ, ਅੱਖਾਂ ਛੋਟੀਆਂ ਤੇ ਤਿਰਛੀਆਂ ਅਤੇ ਕੱਦ ਕੁਝ ਮੱਧਰਾ ਹੁੰਦਾ ਹੈ। ਸ਼ਿੰਟੋਂਗ ਦੇ ਧਾਰਮਿਕ ਵਿਸ਼ਵਾਸ ਧੁੰਦਲੇ ਜਿਹੇ ਹਨ। ਇਨ੍ਹਾਂ ਵਿਚੋਂ ਕੁਝ ਹਿੰਦੂ ਤੇ ਥੋੜ੍ਹੇ ਜਿਹੇ ਈਸਾਈ ਹਨ, ਪਰ ਸਾਰੇ ਹੀ ਪ੍ਰੇਤ-ਪੂਜਾ ਕਰਦੇ ਹਨ।

ਖਾਸੀ ਤੇ ਸ਼ਿੰਟੋਂਗ ਵਿਚ ਸੰਪਤੀ ਦਾ ਹੱਕ ਇਸਤਰੀਆਂ ਨੂੰ ਪ੍ਰਾਪਤ ਹੁੰਦਾ ਹੈ। ਮੈਦਾਨੀ ਇਲਾਕੇ ਦੇ ਨੇੜੇ ਵਸਦੇ ਹੋਣ ਕਰਕੇ ਅਤੇ ਦੂਜੀਆਂ ਜਾਤੀਆਂ ਦੇ ਲੋਕਾਂ ਨਾਲ ਵਧੇਰੇ ਸੰਪਰਕ ਵਿਚ ਆਉਣ ਕਰਕੇ ਸ਼ਿੰਟੋਂਗ ਵਿਚ ਹੁਣ ਕਾਫ਼ੀ ਨਸਲੀ ਰਲਾ ਹੋ ਗਿਆ ਹੈ।

ਸ਼ਿੰਟੋਂਗ ਜਾਤੀ ਦੇ ਲੋਕ ਭਾਰਤ ਦੀਆਂ ਅਨੁਸੂਚਿਤ ਜਾਤੀਆਂ ਵਿਚ ਸ਼ਾਮਿਲ ਕੀਤੇ ਗਏ ਹਨ।

ਹ. ਪੁ.—ਐਂਥ੍ਰੋਪਾਲੋਜੀ—ਸਰ ਐਡਵਰਡ ਗੇਟ, ਪੰਨਾ 131; ਆਸਾਮ ਗਜ਼ਟੀਅਰ; ਖ਼ਾਸੀ ਅਤੇ ਜੈਂਤੀਆ ਹਿਲਜ਼ ਡਿਸਟ੍ਰਿਕਟ, ਪੰਨਾ 60; ਇੰਪ. ਗ. ਇੰਡ.; ਈਸਟਰਨ ਬੰਗਾਲ ਐਂਡ ਆਸਾਮ, ਪੰਨਾ 484.

—ਡਾ. ਹਰੀਵਰਤ ਸਿੰਘ

**ਸ਼ਿੰਟੋ :** ਇਹ ਜਾਪਾਨੀਆਂ ਦਾ ਮੁਢਲਾ ਧਰਮ ਹੈ। ਇਸ ਧਰਮ ਦਾ ਕੋਈ ਪੈਗੰਬਰ, ਧਰਮਗ੍ਰੰਥ ਜਾਂ ਦ੍ਰਿੜ੍ਹ ਅਕੀਦਾ ਨਹੀਂ। ਇਹ ਸਮੇਂ ਸਮੇਂ ਬਦਲਦਾ ਆ ਰਿਹਾ ਹੈ ਅਤੇ ਇਸ ਨੇ ਚੀਨ ਵਿਚ ਪ੍ਰਚਲਤ ਧਰਮਾਂ ਦੀਆਂ ਬਹੁਤ ਸਾਰੀਆਂ ਗੱਲਾਂ ਨੂੰ ਆਪਣੇ ਵਿਚ ਸਮੋ ਲਿਆ। ਇਸ ਵਿਚ ਇਤਨੀ ਲਚਕ ਹੈ ਕਿ ਕੋਈ ਵਿਅਕਤੀ ਬੁੱਧ ਧਰਮ ਜਾਂ ਕਨਫਿਊਸ਼ੀਅਸਵਾਦ ਨੂੰ ਮੰਨਦਾ ਹੋਇਆ ਵੀ ਨਾਲ ਨਾਲ ਸ਼ਿੰਟੋ ਧਰਮ ਨੂੰ ਵੀ ਮੰਨ ਸਕਦਾ ਹੈ। ਸੰਨ 1945 ਈ. ਤੋਂ ਬਾਅਦ ਸ਼ਿੰਟੋ ਧਰਮ ਕਾਫ਼ੀ ਉੱਨਤ ਹੋਇਆ ਅਤੇ ਇਸ ਨੇ ਦੇਸ਼ ਵਿਚ ਰਾਸ਼ਟਰੀ ਭਾਵਨਾ ਨੂੰ ਕਾਫ਼ੀ ਵਧਾਇਆ।

ਸ਼ਿੰਟੋ ਧਰਮ ਵਿਚ ਕਾਮੀ (Kami) ਸ਼ਬਦ ਦੀ ਵਰਤੋਂ ਦੇਵਤਿਆਂ, ਯੋਧਿਆਂ ਅਤੇ ਰਹੱਸਵਾਦੀ ਚੀਜ਼ਾਂ ਲਈ ਕੀਤੀ ਜਾਂਦੀ ਹੈ। ਸ਼ਿੰਟੋ ਧਰਮ ਵਿਚ ਅੰਸ਼ਕ ਤੌਰ ਤੇ ਰੂਹਾਂ ਦੀ ਪੂਜਾ ਵੀ ਕੀਤੀ ਜਾਂਦੀ ਰਹੀ ਹੈ। ਸ਼ਾਹੀ ਖ਼ਾਨਦਾਨਾਂ ਨੂੰ ਵੀ ਸਤਿਕਾਰ ਨਾਲ ਵੇਖਿਆ ਜਾਂਦਾ ਰਿਹਾ ਹੈ। ਇਹ ਧਰਮ ਮਨੁੱਖ ਨੂੰ ਚੰਗੇ ਬਣਨ ਅਤੇ ਜ਼ਮੀਰ ਦੀ ਆਵਾਜ਼ ਤੇ ਚੱਲਣ ਲਈ ਕਹਿੰਦਾ ਹੈ। ਇਸ ਦਾ ਸਭ ਤੋਂ ਪਵਿੱਤਰ ਸਥਾਨ ਆਈਸ (Ise) ਸੀ, ਜੋ ਸੂਰਜ ਦੀ ਦੇਵੀ ਦਾ ਕੇਂਦਰ ਸੀ।

ਸ਼ਿੰਟੋ ਧਰਮ ਦਾ ਜ਼ਿਕਰ ਸਭ ਤੋਂ ਪਹਿਲਾਂ ਕੋਈ 2500 ਸਾਲ ਪਹਿਲਾਂ ਸ਼ਹਿਨਸ਼ਾਹ ਜੀਮੋ ਦੇ ਦਰਬਾਰ ਵਿਚ ਆਇਆ ਹੈ। ਬੁੱਧ ਧਰਮ ਦੇ ਫੈਲਣ ਨਾਲ ਇਹ ਧਰਮ ਢਹਿੰਦੀਆਂ ਕਲਾਂ ਵਿਚ ਜਾਣ ਲੱਗਾ। ਅਠਾਰ੍ਹਵੀਂ ਸਦੀ ਵਿਚ ਟਾਕੁਗਵਾ ਅਧੀਨ ਸ਼ਿੰਟੋ ਧਰਮ ਮੁੜ ਸੁਰਜੀਤ ਹੋਇਆ। ਇਸ ਵਿਚੋਂ ਬੋਧੀ ਧਰਮ ਦੇ ਅੰਸ਼ ਕੱਢਣ ਦਾ ਯਤਨ ਵੀ ਕੀਤਾ ਗਿਆ। ਇਸ ਸਮੇਂ ਦੌਰਾਨ ਹੀ ਇਸ ਵਿਚ ਕਈ ਨਵੇਂ ਫ਼ਿਰਕੇ ਅਤੇ ਸੰਪਰਦਾਵਾਂ ਕਾਇਮ ਹੋ ਗਈਆਂ। 1868 ਈ. ਵਿਚ ਇਸ ਧਰਮ ਦੀ ਉੱਨਤੀ ਲਈ ਇਕ ਵੱਖਰਾ ਵਿਭਾਗ ਸਥਾਪਤ ਕੀਤਾ ਗਿਆ। 1871 ਈ. ਵਿਚ ਇਸ ਨੂੰ ਰਾਸ਼ਟਰੀ ਧਰਮ ਵੀ ਬਣਾ ਦਿੱਤਾ ਗਿਆ ਸੀ ਅਤੇ ਸ਼ਿੰਟੋ ਧਰਮ ਦੇ ਮੰਦਰ ਸਾਰੀ ਰਿਆਇਆ ਦੇ ਪੂਜਾ ਸਥਾਨ ਘੋਸ਼ਿਤ ਕਰ ਦਿੱਤੇ ਗਏ ਸਨ। ਸਰਕਾਰ ਹੀ ਇਨ੍ਹਾਂ ਮੰਦਰਾਂ ਵਿਚ ਪਾਦਰੀ ਨਿਯੁਕਤ ਕਰਦੀ ਸੀ। 1872 ਈ. ਵਿਚ ਸ਼ਿੰਟੋ ਧਰਮ ਨੂੰ ਉੱਨਤ ਕਰਨ ਵਾਲੇ ਵਖਰੇ ਵਿਭਾਗ ਦੀ ਥਾਂ ਤੇ ਧਰਮ ਅਤੇ ਸਿਖਿਆ ਦਾ ਵੱਖਰਾ ਮੰਤਰਾਲਾ ਸਥਾਪਤ ਕਰ ਦਿੱਤਾ ਗਿਆ। ਜਿਸ ਦੇ ਅਧਿਕਾਰ-ਖੇਤਰ ਵਿਚ ਸ਼ਿੰਟੋ ਅਤੇ ਬੁੱਧ ਧਰਮ ਦੋਵੇਂ ਹੀ ਦੇ ਦਿੱਤੇ ਗਏ। ਸ਼ਿੰਟੋ ਧਰਮ ਦੂਜੇ ਮਹਾਂ ਯੁੱਧ ਦੇ ਅੰਤ ਤੱਕ, ਕਾਫ਼ੀ ਹੱਦ ਤੱਕ ਮੰਨਿਆ ਜਾਂਦਾ ਰਿਹਾ।

ਦੂਜੇ ਮਹਾਂ-ਯੁੱਧ ਤੋਂ ਬਾਅਦ ਸਾਥੀ ਸ਼ਕਤੀਆਂ ਦੇ ਸਰਵ-ਉੱਚ ਕਮਾਂਡਰ ਨੇ ਜਾਪਾਨੀ ਸਰਕਾਰ ਨੂੰ ਸਪਸ਼ਟ ਰੂਪ ਵਿਚ ਇਹ ਹੁਕਮ ਦਿੱਤਾ ਕਿ ਜਾਪਾਨੀ ਲੋਕਾਂ, ਸਟਕਾਰੀ ਅਤੇ ਸਥਾਨਕ ਸਰਕਾਰੀ ਕਰਮਚਾਰੀਆਂ ਦੇ ਸ਼ਿੰਟੋ ਧਰਮ ਨੂੰ ਮੰਨਣ ਉਪਰ ਮਨਾਹੀ ਕੀਤੀ ਜਾਵੇ ਅਤੇ ਸਰਕਾਰ ਵੀ ਇਸ ਧਰਮ ਨੂੰ ਕਿਸੇ ਪ੍ਰਕਾਰ ਦੀ ਸਰਪਰਸਤੀ ਨਾ ਦੇਵੇ। ਇਸ ਗੱਲ ਦੇ ਬਾਵਜੂਦ ਜਾਪਾਨ ਦੇ ਬਹੁਤ ਸਾਰੇ ਲੋਕ ਇਸ ਧਰਮ ਨੂੰ ਮੰਨਦੇ ਹਨ। ਸ਼ਾਹੀ ਘਰਾਣੇ ਵਿਚ ਵੀ ਹੁਣ ਤੱਕ ਸ਼ਿੰਟੋ ਧਰਮ ਹੀ ਮੰਨਿਆ ਹੈ।

ਹ. ਪੁ.—ਐਨ. ਬ੍ਰਿ. ਐਂਥ.; ਦਿ ਸ਼ਾਰਟ ਹਿਸਟਰੀ ਆਫ ਰੀਲੀਜਨ ਐਂਡ ਫ਼ਿਲਾਸਫ਼ੀ

**ਸਿੱਠਣੀ :** ਇਹ ਭਾਰਤ ਦੇ ਲੋਕ ਗੀਤਾਂ ਦੀ ਇਕ ਕਿਸਮ ਹੈ ਜੋ ਲੋਕ ਸਾਹਿਤ ਵਿਚ ਵਿਅੰਗ ਭਰਪੂਰ ਕਹਿੰਦਾ ਹੈ। ਇਹ ਖ਼ੁਸ਼ੀ ਦੇ ਮੌਕਿਆਂ ਤੇ ਆਏ ਪ੍ਰਾਹੁਣਿਆਂ ਦਾ ਮਜ਼ਾਕ ਉਡਾਉਣ ਅਤੇ ਉਨ੍ਹਾਂ ਦੇ ਔਗੁਣਾਂ ਤੋਂ ਪਰਦਾ ਉਠਾਉਣ ਲਈ ਕਹੀ ਜਾਂਦੀ ਹੈ। ਜਿਥੇ ਸੁਹਾਗ, ਘੋੜੀਆਂ ਆਦਿ ਵਿਚ ਇਸਤਰੀ ਦੀਆਂ ਖ਼ੁਸ਼ੀਆਂ ਤੇ ਗ਼ਮੀਆਂ ਦੀ ਝਾਲਕ ਹੈ ਅਤੇ ਉਹ ਨਿਮਰਤਾ ਨਾਲ ਆਪਣੇ ਮਨ ਦੀਆਂ ਰੀਝਾਂ ਤੇ ਸਧਰਾਂ ਬਿਆਨਦੀ ਹੈ ਉਥੇ ਇਸ ਦੇ ਉਲਟ ਸਿੱਠਣੀਆਂ ਰਾਹੀਂ ਇਸਤਰੀਆਂ ਆਪਣੀ ਸੱਸ, ਨਨਾਣ, ਸਹੁਰੇ, ਜੇਠ, ਦਿਓਰ ਤੇ ਹੋਰ ਸਬੰਧੀਆਂ ਪ੍ਰਤੀ ਆਪਣੇ ਮਨ ਦੀ ਭੜਾਸ ਨੂੰ ਵਿਅੰਗ ਭਰੇ ਗੀਤਾਂ ਰਾਹੀਂ ਪ੍ਰਗਟਾਉਂਦੀਆਂ ਹਨ।

ਸਿੱਠਣੀਆਂ ਦੇਣ ਦਾ ਰਿਵਾਜ ਕਦੋਂ ਸ਼ੁਰੂ ਹੋਇਆ ਤੇ ਕਿਸ ਨੇ ਸ਼ੁਰੂ ਕੀਤਾ, ਇਸ ਬਾਰੇ ਸਾਹਿਤ ਦੇ ਇਤਿਹਾਸ ਵਿਚ ਕੋਈ ਸੰਕੇਤ ਨਹੀਂ ਮਿਲਦਾ ਪਰ ਇਹ ਜ਼ਰੂਰ ਸਿੱਧ ਹੁੰਦਾ ਹੈ ਕਿ ਇਹ ਰਿਵਾਜ ਬਹੁਤ ਪੁਰਾਣਾ ਹੈ। ਸ਼ਿਵ ਪੁਰਾਣ ਅਨੁਸਾਰ ਸ਼ਿਵ ਜੀ ਦੇ ਵਿਆਹ ਤੇ ਸਿੱਠਣੀਆਂ ਦਿੱਤੀਆਂ ਗਈਆਂ। ਇਸੇ ਤਰ੍ਹਾਂ ਗੁਰੂ ਨਾਨਕ ਦੇਵ ਜੀ ਦੇ ਵਿਆਹ ਸਮੇਂ ਵੀ ਸਿੱਠਣੀਆਂ ਦਿੱਤੀਆਂ ਗਈਆਂ ਸਨ। ਇਸ ਤਰ੍ਹਾਂ ਸਮਾਂ ਪਾ ਕੇ ਹੋਰ ਰਸਮੀ ਗੀਤਾਂ ਵਾਂਗ ਸਿੱਠਣੀਆਂ ਵੀ ਵਿਆਹ ਸਮੇਂ ਗਾਏ ਜਾਣ ਵਾਲੇ ਗੀਤਾਂ ਦਾ ਇਕ ਜ਼ਰੂਰੀ ਹਿੱਸਾ ਬਣ ਗਈਆਂ।

ਵਿਆਹ ਦਾ ਸਾਹਾ ਨਿਕਲਣ ਤੋਂ ਬਾਅਦ ਦਿਨ ਮਿਥਿਆ ਜਾਂਦਾ ਹੈ ਤੇ ਸੁਹਾਗ ਤੇ ਘੋੜੀਆਂ ਗਾਈਆਂ ਜਾਂਦੀਆਂ ਹਨ। ਨਾਨਕਾ ਮੇਲ ਆਉਣ ਤੇ ਉਹ ਪਿੰਡ ਦੇ ਨਜ਼ਦੀਕ ਪਹੁੰਚਦੀਆਂ ਹੀ ਸਿੱਠਣੀਆਂ ਦੇ ਕੇ ਆਪਣੇ ਆਉਣ ਦੀ ਖ਼ਬਰ ਦੇਂਦੀਆਂ ਹਨ। ਵਿਆਹ ਵਾਲੇ ਘਰ ਪਹੁੰਚਣ ਤੇ ਦਾਦਕਾ ਮੇਲ ਦੀਆਂ ਇਸਤਰੀਆਂ ਨਾਨਕਾ ਮੇਲ ਨੂੰ ਜੁਆਬੀ ਸਿੱਠਣੀਆਂ ਦੇਂਦੀਆਂ ਹਨ। ਇਸ ਤਰ੍ਹਾਂ ਕੁਝ ਚਿਰ ਸ਼ੁਗਲ ਹੁੰਦਾ ਰਹਿੰਦਾ ਹੈ। ਇਸ ਸਮੇਂ ਦਿੱਤੀਆਂ ਜਾਂਦੀਆਂ ਸਿੱਠਣੀਆਂ ਦੇ ਕੁਝ ਨਮੂਨੇ ਇਸ ਪ੍ਰਕਾਰ ਹਨ :—

ਕਿੱਧਰ ਉੱਧਲ ਗਈਆਂ ਵੇ ਲਾੜਿਆ, ਤੇਰੀਆਂ ਦਾਦਕੀਆਂ ?
ਚੂਹੜੇ ਛੱਡ ਚਮਿਆਰਾਂ ਦੇ ਗਈਆਂ ਵੇ ਲਾੜਿਆ,
ਤੇਰੀਆਂ ਦਾਦਕੀਆਂ।
ਪੀਤੀ ਸੀ ਪਿੱਛ ਜੰਮੇ ਸੀ ਰਿੱਛ,
ਉਹ ਤਾਂ ਰਿੱਛ ਖਿਡਾਵਣ ਗਈਆਂ ਵੇ ਲਾੜਿਆ ਤੇਰੀਆਂ ਦਾਦਕੀਆਂ।

... ... ... ...

ਜੁਆਬ ਵਿਚ ਦਾਦਕੇ ਮੇਲ ਦੀਆਂ ਇਸਤਰੀਆਂ ਕਹਿੰਦੀਆਂ ਹਨ :—

ਨੀ ਮੈਂ ਤਾਂ ਹੁਣ ਦੇਖਿਆ ਬਾਰੀ ਦੇ ਓਹਲੇ ਵਜ਼ੀਰ ਖੜਾ,
ਨੀ ਮੈਂ ਤਾਂ ਹੁਣ ਸੁਣਿਆ ਲਾੜੇ ਦੀ ਮਾਮੀ ਦਾ ਯਾਰ ਖੜਾ।
ਨੀ ਸੁਨਿਆਰ ਤੇਰਾ ਯਾਰ ਤੇ ਸੁਨਿਆਰ ਤੇਰਾ ਯਾਰ,
ਨੀ ਸੁਨਿਆਰ ਲਿਆਵੇ ਚੂੜੀਆਂ ਸੁਨਿਆਰ ਲਿਆਵੇ ਹਾਰ।

... ... ... ... ...

ਇਸ ਪ੍ਰਕਾਰ ਸਿੱਠਣੀਆਂ ਜੀਜਿਆਂ ਤੇ ਵਿਆਹ ਵਿਚ ਆਏ ਹੋਰ ਪਰਾਹੁਣਿਆਂ ਨੂੰ ਵੀ ਦਿੱਤੀਆਂ ਜਾਂਦੀਆਂ ਹਨ ਪਰ ਸਿੱਠਣੀਆਂ ਸਿਰਫ਼ ਔਰਤਾਂ ਹੀ ਦਿੰਦੀਆਂ ਹਨ ਤੇ ਇਹ ਮਰਦਾਂ ਤੇ ਇਸਤਰੀਆਂ ਦੋਹਾਂ ਨੂੰ

ਦਿੱਤੀਆਂ ਜਾਂਦੀਆਂ ਹਨ। ਸਿਠਣੀਆਂ ਜ਼ਿਆਦਾ ਕਰਕੇ ਨੂੰਹਾਂ ਨੂੰ ਹੀ ਦਿੰਦੇ ਹਨ।

ਜੰਞ ਆਉਣ ਤੇ ਫਿਰ ਸਿੱਠਣੀਆਂ ਦਿੱਤੀਆਂ ਜਾਂਦੀਆਂ ਹਨ। ਇਹ ਇਕ ਤਰ੍ਹਾਂ ਦਾ ਜੰਞ ਵਾਲਿਆਂ ਤੇ ਕੁੜੀ ਵਿਆਹ ਕੇ ਲੈ ਜਾਣ ਦਾ ਰੋਸਾ ਹੈ, ਜਿਹੜਾ ਚੁਭਵੇਂ ਮਖੌਲਾਂ ਤੇ ਤਾਹਨਿਆਂ ਰਾਹੀਂ ਕਢਿਆ ਜਾਂਦਾ ਹੈ। ਇਸ ਵਿਚ ਲਾੜੇ ਨੂੰ ਉਸ ਦੀਆਂ ਭੈਣਾਂ, ਮਾਂ, ਚਾਚੀਆਂ, ਤਾਈਆਂ, ਪਿਓ, ਚਾਚੇ ਤੇ ਹੋਰ ਸਬੰਧੀਆਂ ਸਮੇਤ ਸਿੱਠਿਆ ਜਾਂਦਾ ਹੈ, ਜਿਵੇਂ :

ਲਾੜਾ ਵਿਚਾਰਾ ਚੂਲੀ ਕਰੇਂਦਾ ਸਿਰ ਗੜਵੇ ਵਿਚ ਫਸਿਆ,
ਜੋ ਚਲ ਫਸਿਆ ਰਹਿਣ ਦੇ,
ਨਵਾਂ ਜ਼ਮਾਨਾ ਚਲਿਆ ਜੋ ਚਲ ਚਲਿਆ ਰਹਿਣ ਦੇ,
ਕੁੜੀ ਤਾਂ ਸਾਡੀ ਤਿੱਲੇ ਦੀ ਤਾਰ ਏ,
ਮੁੰਡਾ ਤਾਂ ਦਿਸਦਾ ਕੋਈ ਘੁਮਿਆਰ ਏ,
ਜੋੜੀ ਤਾਂ ਫੱਬਦੀ ਨਹੀਂ...................।

ਭੈਣਾਂ ਨੂੰ :

ਸਾਡੇ ਵਿਹੜੇ ਮਾਂਦਰੀ,
ਲਾੜੇ ਦੀ ਭੈਣ ਬਾਂਦਰੀ।

ਪਿਓ ਨੂੰ :

ਸਾਡੇ ਤਾਂ ਵਿਹੜੇ ਤਾਣਾ ਤਣੀਦਾ,
ਲਾੜੇ ਦਾ ਪਿਓ ਤਾਂ ਕਾਣਾ ਸੁਣੀਦਾ।
... ... ... ... ...

ਲਾੜੇ ਦੀ ਮਾਂ ਨੂੰ :

ਦਿਲ ਮੰਗਦਾ ਦਹੀਂ ਅਖਰੋਟ ਕੁੜੇ,
ਕੁੜਮ ਤਾਂ ਹੈਗਾ ਪਤਲਾ ਜਿਹਾ, ਜੇਠੂ ਹੋ ਗਈ ਤੋਪ ਕੁੜੇ,
ਮਰਚਟੇ ਵਾਲੀ ਤੋਪ ਕੁੜੇ, ਫੈਂਗੀਆਂ ਵਾਲੀ ਤੋਪ ਕੁੜੇ।

ਵਡੇ ਜਾਨੀਆਂ ਨੂੰ :

ਭੈੜੇ ਭੈੜੇ ਤੁਸੀਂ ਕਰਦੇ ਓ ਕਾਰੇ,
ਇੰਨ੍ਹੀਂ ਕਰਤੂਤੀਂ ਤੁਸੀਂ ਰਹੇ ਕੁਆਰੇ,
ਕਰਤੂਤ ਤੇ ਛੁਪਦੀ ਨਹੀਂ।

ਇਸ ਤਰ੍ਹਾਂ ਜਾਂਞੀਆਂ ਨੂੰ ਸਿੱਠਣੀਆਂ ਦਿੱਤੀਆਂ ਜਾਂਦੀਆਂ ਹਨ। ਵਿਆਹ ਉਪਰੰਤ ਮੇਲ ਦੇ ਵਾਪਸ ਜਾਣ ਤੇ ਫਿਰ ਰਿਸ਼ਤੇਦਾਰਾਂ ਨੂੰ ਸਿੱਠਣੀਆਂ ਤੇ ਹੋਰ ਗੀਤਾਂ ਨਾਲ ਵਿਦਾ ਕੀਤਾ ਜਾਂਦਾ ਹੈ।

ਅਜ ਕਲ ਸਿੱਠਣੀਆਂ ਦਾ ਰਿਵਾਜ ਬਹੁਤ ਘਟ ਗਿਆ ਹੈ।

ਹ. ਪੁ.—ਪੰਜਾਬ ਦੀ ਆਵਾਜ਼—ਅੰਮ੍ਰਿਤਾ ਪ੍ਰੀਤਮ; ਪੰਜਾਬ ਦੇ ਲੋਕ ਗੀਤ—ਮਹਿੰਦਰ ਸਿੰਘ ਰੰਧਾਵਾ; ਸੁਹਾਗ ਪੂਰ ਲੋਕੀ ਸਰਵੇ ਪਾਤਲ—ਭਾਸ਼ਾ ਵਿਭਾਗ, ਪਟਿਆਲਾ; ਪੰਜਾਬ ਦੇ ਲੋਕ-ਪ੍ਰਚਲਨ ਸਿੰਘ ਗਿਆਨੀ; ਪੰਜਾਬਣਾਂ ਦੇ ਰੰਗੀਲੇ ਗੀਤ—ਐਮ. ਐਸ. ਤਿਆਗੀ।

**ਸਿੱਡਨਜ਼, ਸਾਰਾਹ (Siddons, Sarah—1755-1831) :** ਇੰਗਲੈਂਡ ਦੀ ਇਸ ਮਹਾਨ ਅਭਿਨੇਤਰੀ ਦਾ ਜਨਮ ਇਕ ਕਲਾਕਾਰ ਪਰਿਵਾਰ ਵਿਚ ਵੇਲਜ਼ ਵਿਖੇ ਰੋਜਰ ਕੈਂਬਲ ਦੇ ਘਰ ਹੋਇਆ। ਇਸ ਦੇ ਪਿਤਾ ਤੋਂ ਛੁਟ ਇਸ ਦੇ ਭਰਾ ਜਾਨ ਅਤੇ ਚਾਰਲਸ ਕੈਂਬਲ ਵੀ ਉਚ ਕੋਟੀ ਦੇ ਅਭਿਨੇਤਾ ਹੋਏ ਹਨ। ਸਾਰਾਹ ਨੇ ਅਦਾਕਾਰੀ ਦੀ ਸਿਖਿਆ ਆਪਣੇ ਪਿਤਾ ਦੀ ਚਲਦੀ ਫਿਰਦੀ ਨਾਟ-ਕੰਪਨੀ ਵਿਚ ਰਹਿ ਕੇ ਪ੍ਰਾਪਤ ਕੀਤੀ। 18 ਵਰ੍ਹੇ ਦੀ ਉਮਰ ਵਿਚ ਇਸਨੇ ਆਪਣੇ ਪਿਤਾ ਦੀ ਕੰਪਨੀ ਦੇ ਇਕ ਖ਼ੂਬਸੂਰਤ ਕਲਾਕਾਰ ਵਿਲੀਅਮ ਸਿੱਡਨਜ਼ ਨਾਲ ਵਿਆਹ ਕਰਾ ਲਿਆ। ਵਿਆਹ ਉਪਰੰਤ ਇਹ ਕਿਸੇ ਦੂਜੀ ਕੰਪਨੀ ਵਿਚ ਚਲੀ ਗਈ। ਇਸ ਦੀ ਅਦਾਕਾਰੀ ਤੋਂ ਪ੍ਰਭਾਵਿਤ ਹੋ ਕੇ ਪ੍ਰਸਿੱਧ ਨਿਰਮਾਤਾ-ਅਭਿਨੇਤਾ ਡੇਵਿਡ ਗੈਰਿਕ ਨੇ ਇਸ ਨੂੰ ਆਪਣੇ ਨਾਲ ਪਾਰਟ ਕਰਨ ਲਈ ਸੱਦਾ ਦਿੱਤਾ। 1775 ਵਿਚ ਇਹ ਉਸ ਨਾਲ ਡਰੂਰੀ ਲੇਨ (Drury Lane) ਲੰਡਨ ਵਿਖੇ ਅਸਫਲ ਰਹੀ ਤੇ ਦੇਸ਼ ਦੇ ਦੌਰੇ ਤੇ ਚਲੀ ਗਈ। ਇਸ ਦੌਰਾਨ ਇਸ ਨੇ ਮਹਾਨ ਸਫਲਤਾਵਾਂ ਪ੍ਰਾਪਤ ਕੀਤੀਆਂ ਤੇ ਆਪਣੇ ਆਪ ਨੂੰ ਇੰਗਲੈਂਡ ਦੀ ਸਟੇਜ ਦੀ 'ਟਰੈਜਡੀ ਕੁਈਨ' ਦੇ ਰੂਪ ਵਿਚ ਸਥਾਪਤ ਕਰ ਲਿਆ।

1782 ਵਿਚ ਇਸ ਨੇ ਬਰਿੰਸਲੇ ਸ਼ੇਰੀਡਨ ਨਾਲ ਡਰੂਰੀ ਲੇਨ ਵਿਖੇ 'ਫੇਟਲ ਮੈਰਿਜ' ਨਾਟਕ ਵਿਚ ਇਜ਼ਾਬੇਲ ਦਾ ਪਾਰਟ ਅਦਭੁਤ ਪ੍ਰਤਿਭਾ ਨਾਲ ਕੀਤਾ। ਇਸ ਤੋਂ ਬਾਅਦ 1803 ਤੱਕ ਡਰੂਰੀ ਲੇਨ ਦੀ ਰਾਣੀ ਬਣੀ ਰਹੀ। ਇਸ ਨੇ ਆਪਣਾ ਅੰਤਮ ਰੋਲ 1812 ਵਿਚ 'ਲੇਡੀ ਮੈਕਬੈਥ' ਦੇ ਰੂਪ ਵਿਚ ਅਦਾ ਕੀਤਾ। ਇਹ ਰੋਲ ਕਲਾ ਦੀ ਸਿਖਰ ਗਿਣਿਆ ਜਾਂਦਾ ਹੈ।

ਇਜ਼ਾਬੇਲ, ਕੈਥਰੀਨ (ਹੈਨਰੀ ਅੱਠਵਾਂ), ਕੌਂਸਟੈਂਸ (ਕਿੰਗ ਜੌਨ), ਬੈਲੇਵਿਡਰਾ (ਵੇਨਿਸ ਪਰੀਜ਼ਰਵਡ) ਆਦਿ ਦੇ ਰੋਲ ਸਫਲਤਾ ਨਾਲ ਕੀਤੇ ਪਰ ਜਿਸ ਖ਼ੂਬੀ ਨਾਲ ਇਹ ਲੇਡੀ ਮੈਕਬੈਥ ਦਾ ਰੋਲ ਕਰਦੀ ਸੀ, ਉਹ ਆਪਣੇ ਆਪ ਵਿਚ ਇਕ ਮਿਸਾਲ ਹੈ। ਸਾਰਾਹ ਇਕ ਖ਼ੂਬਸੂਰਤ ਸਰੀਰ ਤੇ ਮਿਠੀ ਆਵਾਜ਼ ਦੀ ਮਾਲਕ ਸੀ। ਇਹ ਸਟੇਜ ਉਤੇ ਆ ਕੇ ਆਪਣਾ ਆਪ ਭੁੱਲ ਜਾਂਦੀ ਸੀ। ਪ੍ਰਸਿੱਧ ਵਿਦਵਾਨ ਵਿਲਿਅਮ ਹੈਜ਼ਲਿਟ ਨੇ ਇਸ ਨੂੰ 'ਦੁਖਾਂਤ ਦੀ ਸਾਕਾਰ ਮੂਰਤੀ' ਕਹਿ ਕੇ ਵਡਿਆਇਆ ਹੈ।

ਇਸ ਮਹਾਨ ਅਦਾਕਾਰਾ ਦੀ ਮੌਤ 1831 ਵਿਚ ਲੰਡਨ ਵਿਖੇ ਹੋਈ।

**ਸਿਡਨੀ :** (ਸਿਡਨੀ) (ਆਸਟ੍ਰੇਲੀਆ)—ਇਹ ਸ਼ਹਿਰ ਆਸਟ੍ਰੇਲੀਆ ਦਾ ਸਭ ਤੋਂ ਪੁਰਾਣਾ ਤੇ ਸਭ ਤੋਂ ਵੱਡਾ ਸ਼ਹਿਰ ਹੈ ਅਤੇ ਇਸ ਦੇ ਪੂਰਬੀ ਕੰਢੇ ਤੇ ਇਕ ਬੰਦਰਗਾਹ ਹੈ। ਇਹ ਨਿਊ ਸਾਊਥ ਵੇਲਜ਼ ਰਾਜ ਦੀ ਰਾਜਧਾਨੀ ਹੈ। ਇਹ ਨਿਊ ਕਾਸਲ ਤੋਂ 96 ਕਿ. ਮੀ. ਦੱਖਣ ਅਤੇ ਮੈਲਬੋਰਨ ਤੋਂ 724 ਕਿ. ਮੀ. ਉੱਤਰ-ਪੂਰਬ ਵਿਚ ਵਾਕਿਆ ਹੈ। ਇਸ ਦੀ ਬੰਦਰਗਾਹ ਪੋਰਟ ਜੈਕਸਨ (Port Jackson) ਦੁਨੀਆ ਦੀਆਂ ਸਭ ਨਾਲੋਂ ਖੁੱਲ੍ਹੀਆਂ ਤੇ ਕੁਦਰਤੀ ਬੰਦਰਗਾਹਾਂ ਵਿਚੋਂ ਇਕ ਹੈ। ਸਿਡਨੀ ਦਾ ਪੁਰਾਣਾ ਸ਼ਹਿਰ 21 ਵ. ਕਿ. ਮੀ. ਵਿਚ ਵਸਿਆ ਹੋਇਆ ਹੈ ਅਤੇ ਇਸ ਦੇ ਆਲੇ ਦੁਆਲੇ 50 ਦੇ ਕਰੀਬ ਬਸਤੀਆਂ ਹਨ ਜਿਨ੍ਹਾਂ ਨੂੰ ਮਿਊਂਸਪਲਟੀਆਂ ਦਾ ਦਰਜਾ ਮਿਲਿਆ ਹੋਇਆ ਹੈ। ਇਨ੍ਹਾਂ ਬਸਤੀਆਂ ਅਤੇ ਪੁਰਾਣੇ ਸਿਡਨੀ ਨੂੰ ਮਿਲਾ ਕੇ ਮੈਟਰੋਪਾਲਿਟਨ ਜਾਂ ਵੱਡਾ ਸ਼ਹਿਰ ਕਿਹਾ ਜਾਂਦਾ ਹੈ। ਵੱਡੇ ਸਿਡਨੀ ਵਿਚ ਸਾਰੇ ਆਸਟ੍ਰੇਲੀਆ ਦੀ 20 ਫ਼ੀ ਸਦੀ ਅਤੇ ਨਿਊ ਸਾਊਥ ਵੇਲਜ਼ ਦੀ 55% ਤੋਂ 60% ਵਸੋਂ ਵਸਦੀ ਹੈ। ਕਾਮਨਵੈਲਥ ਵਿਚ ਇਹ ਚੌਥਾ ਵੱਡਾ ਸ਼ਹਿਰ ਹੈ।

ਇਥੋਂ ਦੀ ਜਲਵਾਯੂ ਦਰਮਿਆਨੇ ਦਰਜੇ ਦੀ ਹੈ। ਜਨਵਰੀ (ਗਰਮੀਆਂ) ਦਾ ਔਸਤ ਤਾਪਮਾਨ 22° ਸੈਂ. ਅਤੇ ਜੁਲਾਈ (ਸਰਦੀਆਂ) ਦਾ 12.2° ਸੈਂ. ਹੁੰਦਾ ਹੈ। ਵਰਖਾ ਦੀ ਔਸਤ 113 ਸੈਂ. ਮੀ. ਸਾਲਾਨਾ ਹੈ। ਸਿਡਨੀ ਬੰਦਰਗਾਹ ਵਿਚ ਸਮੁੰਦਰੀ ਪਾਣੀ ਕਈ ਸ਼ਾਖਾਂ ਵਿਚ ਵੰਡਿਆ ਹੋਇਆ ਹੈ ਜਿਸ ਕਰਕੇ ਇਥੇ ਆਸਟ੍ਰੇਲੀਆ ਦਾ ਸਭ ਤੋਂ ਵੱਡਾ ਜਹਾਜ਼ ਬਣਾਉਣ ਦਾ ਅੱਡਾ, ਸਮੁੰਦਰੀ ਅੱਡਾ, ਕਈ ਮੀਲ ਲੰਬੇ ਜਹਾਜ਼ਾਂ ਦੇ ਘਾਟ, ਵੱਡੇ ਵੱਡੇ ਅਨਾਜ ਅਤੇ ਮਾਲ ਦੇ ਗੁਦਾਮ ਹਨ। ਇਹ ਬੰਦਰਗਾਹ 55 ਵ.ਕਿ.ਮੀ. ਵਿਚ ਫੈਲੀ ਹੋਈ ਹੈ ਅਤੇ ਇਸ ਦਾ ਸਮੁੰਦਰੀ ਸਾਹਿਲ 294 ਕਿ.ਮੀ. ਦਾ ਹੈ। ਸੰਸਾਰ ਦੇ ਵੱਡੇ ਤੋਂ ਵੱਡੇ ਜਹਾਜ਼ ਇਸ ਬੰਦਰਗਾਹ ਵਿਚ ਆ ਸਕਦੇ ਹਨ। ਇਹ ਸ਼ਹਿਰ ਰੇਲਾਂ ਤੇ ਸੜਕਾਂ ਰਾਹੀਂ ਉੱਤਰ, ਦੱਖਣ ਅਤੇ ਮੱਧ ਦੇ ਇਲਾਕੇ ਨਾਲ ਮਿਲਿਆ ਹੋਇਆ ਹੈ ਅਤੇ ਇਨ੍ਹਾਂ ਇਲਾਕਿਆਂ ਦੀਆਂ ਵਸਤਾਂ ਕੋਲਾ, ਮਾਸ, ਉੱਨ, ਕਣਕ, ਤਾਂਬਾ, ਖੱਲਾਂ, ਚਰਬੀ ਤੇ ਫਲੀ ਇਥੋਂ ਬਾਹਰ ਭੇਜੀਆਂ ਜਾਂਦੀਆਂ ਹਨ ਅਤੇ ਕਾਹਵਾ, ਚਾਹ, ਕਪਾਹ, ਸੀਤੇ ਹੋਏ ਕਪੜੇ ਆਦਿ ਬਾਹਰੋਂ ਮੰਗਵਾਏ ਜਾਂਦੇ ਹਨ। ਬੰਦਰਗਾਹ ਦੇ ਉਪਰ ਇਕ ਪੁਲ ਬਣਿਆ ਹੋਇਆ ਹੈ

ਜਿਸ ਦਾ ਠੰਡੇ ਦਾ 338 ਮੀਟਰ ਚੌੜਾ ਤਾਣ ਹੈ। ਸਿਡਨੀ ਵਿਚ ਕਈ ਵੇਖਣ ਯੋਗ ਇਮਾਰਤਾਂ ਹਨ, ਜਿਵੇਂ ਕਿ ਰਾਜ-ਭਵਨ, ਦੋ ਗਿਰਜੇ (ਇਕ ਰੋਮਨ ਕੈਥੋਲਿਕ ਤੇ ਦੂਜਾ ਐਂਗਲੀਕਨ), ਸਿਡਨੀ ਯੂਨੀਵਰਸਿਟੀ, ਪਬਲਿਕ ਲਾਇਬ੍ਰੇਰੀ, ਜਿਸ ਵਿਚ 6,00,000 ਤੋਂ ਵੱਧ ਪੁਸਤਕਾਂ ਹਨ, ਕਈ ਥੀਏਟਰ, ਟੈਕਨਾਲੋਜੀਕਲ ਅਜਾਇਬ-ਘਰ ਅਤੇ ਆਰਟ ਗੈਲਰੀਆਂ ਆਦਿ। ਟਾਊਨ ਹਾਲ ਸਭ ਤੋਂ ਵੱਡਾ ਆਡੀਟੋਰੀਅਮ ਹੈ। ਗ੍ਰੇਟਰ ਸਿਡਨੀ ਇਕ ਬਹੁਤ ਵੱਡਾ ਸੱਨਅਤੀ ਤੇ ਵਪਾਰਕ ਕੇਂਦਰ ਵੀ ਹੈ। ਇਥੋਂ ਦੀਆਂ ਮੁਖ ਸੱਨਅਤਾਂ ਆਟਾ ਪੀਸਣਾ, ਧਾਤ ਦੀਆਂ ਵਸਤਾਂ, ਮਸ਼ੀਨਾਂ, ਰਸਾਇਣਿਕ ਪਦਾਰਥ, ਚੀਨੀ ਦਾ ਸਾਮਾਨ, ਸ਼ੀਸ਼ੇ ਦੀਆਂ ਚੀਜ਼ਾਂ, ਬਿਜਲੀ ਦਾ ਸਾਮਾਨ ਤੇ ਸਮੁੰਦਰੀ ਜਹਾਜ਼ ਆਦਿ ਬਣਾਉਣਾ ਅਤੇ ਖੁਰਾਕ ਡੱਬਿਆਂ ਵਿਚ ਬੰਦ ਕਰਨਾ ਹਨ। ਸਿਡਨੀ ਦਾ ਵਪਾਰਕ ਕੇਂਦਰ ਸ਼ਹਿਰ ਦੇ ਮੱਧ ਵਿਚ ਹੈ ਜੋ ਮਾਰਟਨ ਪਲੇਸ (Martin Place) ਦੇ ਨਾਂ ਨਾਲ ਪਰਸਿੱਧ ਹੈ।

**ਇਤਿਹਾਸ**–ਜੇਮਜ਼ ਕੁੱਕ ਜਹਾਜ਼ਰਾਨ ਨੇ ਸਿਡਨੀ ਵਾਲੀ ਥਾਂ ਨੂੰ 1770 ਈ. ਵਿਚ ਵੇਖਿਆ ਸੀ ਤੇ ਉਸ ਨੇ ਇਸ ਦਾ ਨਾਂ ਪੋਰਟ ਜੈਕਸਨ ਰੱਖਿਆ। ਜਨਵਰੀ, 1788 ਈ. ਵਿਚ ਇਹ ਥਾਂ ਬਰਤਾਨੀਆਂ ਦਾ ਕਾਲਾ ਪਾਣੀ ਬਣਾ ਦਿੱਤੀ ਗਈ ਅਤੇ 26 ਜਨਵਰੀ, 1788 ਨੂੰ ਕੈਪਟਨ ਆਰਥਰ ਫਿਲਪ ਇੰਗਲੈਂਡ ਵਿਚੋਂ ਕੈਦੀਆਂ ਦਾ ਜਹਾਜ਼ ਭਰ ਕੇ ਬਾਟਨੀ ਬੇ ਵਿਚ ਲੈ ਕੇ ਆਇਆ ਅਤੇ ਕੈਦੀਆਂ ਦੀ ਬਸਤੀ ਵਸਾਈ ਗਈ ਪਰ ਉਸੇ ਸਾਲ ਹੀ ਇਹ ਬਸਤੀ ਪੋਰਟ ਜੈਕਸਨ ਵਿਚ ਲਿਆਂਦੀ ਗਈ। ਪਹਿਲਾਂ ਤਾਂ ਵਸੋਂ ਘੱਟ ਸੀ ਪਰ ਜਦੋਂ ਕੈਦੀ ਲਿਆਉਣੇ ਬੰਦ ਕਰ ਦਿੱਤੇ ਗਏ ਤਾਂ ਵਸੋਂ ਵਧਣੀ ਸ਼ੁਰੂ ਹੋ ਗਈ।

ਆਬਾਦੀ—2,807,828 (1971)

33°52′ ਦੱ. ਵਿਥ.; 151°12′ ਪੂ. ਲੰਬ.

**ਸਿਡਨੀ (ਕੈਨੇਡਾ)**–ਕੈਨੇਡਾ ਦਾ ਇਹ ਸ਼ਹਿਰ ਨੋਵਾ ਸਕਾਸ਼ੀਆ (Nova Scotia) ਦੇ ਉੱਤਰ-ਪੂਰਬ ਵੱਲ ਪੂਰਬੀ ਕੇਪ ਬ੍ਰਿਟਨ ਟਾਪੂ ਤੇ ਸਥਿਤ ਹੈ।

ਇਹ ਸ਼ਹਿਰ ਯੂਨਾਈਟਿਡ ਐਂਪਾਇਰ ਲਾਇਆਲਿਸਟਸ (United Empire Loyalists) ਦੀ ਸ਼ਰਨ ਵਾਸਤੇ 1783 ਈ. ਵਿਚ ਵਸਾਇਆ ਗਿਆ ਸੀ ਅਤੇ ਇਸਦਾ ਨਾਂ ਕਾਲੋਨੀ ਦੇ ਸਕੱਤਰ ਦੇ ਨਾਂ ਤੇ ਰੱਖਿਆ ਗਿਆ। ਇਥੇ ਸਟੀਲ ਪਲਾਂਟ ਕਾਇਮ ਕੀਤਾ ਗਿਆ ਹੈ। ਕੋਲੇ ਦੀਆਂ ਖਾਣਾਂ ਦੇ ਖੰਡ ਵਿਚ ਚੰਗੀ ਬੰਦਰਗਾਹ ਹੋਣ ਦੇ ਨਾਤੇ ਇਹ ਪ੍ਰਾਂਤ ਦਾ ਦੂਜਾ ਸੱਭ ਤੋਂ ਵੱਡਾ ਉਦਯੋਗਿਕ ਅਤੇ ਵਪਾਰਕ ਕੇਂਦਰ ਹੈ। ਇਥੋਂ ਦਾ ਮੁਖ ਉਤਪਾਦਨ ਲੋਹਾ, ਫ਼ੌਲਾਦ, ਕੋਕ, ਸਮੁੰਦਰੀ ਜਹਾਜ਼, ਲਕੜੀ ਦਾ ਸਾਮਾਨ, ਰਸਾਇਣਿਕ ਵਸਤਾਂ, ਇੱਟਾਂ ਅਤੇ ਖਾਣੇ ਦੀਆਂ ਵਸਤਾਂ ਆਦਿ ਹਨ। ਬੰਦਰਗਾਹ ਤੋਂ ਇਲਾਵਾ ਇਥੇ ਅੰਤਰ-ਰਾਸ਼ਟਰੀ ਹਵਾਈ ਅੱਡਾ ਹੈ।

ਆਬਾਦੀ—33,230

46°09′ ਉ. ਵਿਥ.; 60°11′ ਪ. ਲੰਬ.

ਹ.ਪੁ.—ਐਨ. ਬ੍ਰਿ. ਮਾ. 9; ਸਟੇ. ਜੀ. ਬੁ.

**ਸਿਡਨੀ, ਐਲਗਰਨੌਨ** (Sidney, Algernon 1622-1683): ਇਸ ਅੰਗਰੇਜ਼ ਰਾਜਨੀਤੀਵਾਨ ਦਾ ਜਨਮ ਕੈਂਟ ਵਿਚ ਪੈਨਸ਼ਰਟ (Pensburs) ਵਿਖੇ ਹੋਇਆ। ਅੰਗਰੇਜ਼ਾਂ ਦੀ ਖ਼ਾਨਾ ਜੰਗੀ (1642-51) ਸਮੇਂ ਇਹ ਪਾਰਲੀਮੈਂਟ ਵਲੋਂ ਰਸਾਲੇ ਦਾ ਅਫ਼ਸਰ ਬਣਿਆ। ਜੁਲਾਈ, 1644 ਵਿਚ ਇਹ ਮਾਰਸਟਨ ਮੂਰ (Marston Moor) ਨਾਮਕ ਸਥਾਨ ਤੇ ਬੁਰੀ ਤਰ੍ਹਾਂ ਜ਼ਖਮੀ ਹੋਇਆ ਤੇ ਬੜੀ ਮੁਸ਼ਕਲ ਨਾਲ ਹੀ ਬੱਚ ਸਕਿਆ। ਚਾਰਲਸ ਪਹਿਲੇ ਵਿਰੁੱਧ ਮੁਕੱਦਮੇ ਵਿਚ ਇਹ ਕਮਿਸ਼ਨਰਾਂ ਵਿਚੋਂ ਇਕ ਸੀ ਪਰ ਇਸਨੇ ਇਸ ਵਿਚ ਭਾਗ ਲੈਣ ਤੋਂ ਇਨਕਾਰ ਕਰ ਦਿੱਤਾ ਜਿਸ ਕਰ ਕੇ ਕਰਾਮਵੈੱਲ ਇਸ ਤੇ ਨਾਰਾਜ਼ ਹੋ ਗਿਆ। ਭਾਵੇਂ ਸਿਡਨੀ 1653 ਵਿਚ ਸਟੇਟ ਆਫ਼ ਕਾਮਨਵੈਲਥ ਦੀ ਕੌਂਸਲ ਦਾ ਮੈਂਬਰ ਸੀ ਪਰ ਕਰਾਮਵੈੱਲ ਦੇ ਸਮੇਂ (1653 ਤੋਂ 1659) ਇਹ ਰਾਜਨੀਤੀ ਤੋਂ ਅਲਗ ਹੀ ਰਿਹਾ। 1660 ਈ. ਵਿਚ ਚਾਰਲਸ ਦੂਜੇ ਦੇ ਰਾਜ ਗੱਦੀ ਤੇ ਬੈਠਣ ਤੇ ਇਸ ਨੂੰ ਇੰਗਲੈਂਡ ਛੱਡ ਕੇ ਜਾਣਾ ਪਿਆ। 1677 ਈ. ਵਿਚ ਇਸ ਨੂੰ ਇਸ ਦੇ ਪਿਤਾ ਦੇ ਬਿਮਾਰ ਹੋਣ ਤੇ ਹੀ ਇੰਗਲੈਂਡ ਆਉਣ ਦੀ ਇਜਾਜ਼ਤ ਮਿਲੀ। ਜਲਦੀ ਹੀ ਇਸ ਨੂੰ ਚਾਰਲਸ ਦੂਜੇ ਦੀ ਵਿਰੋਧੀ ਵਿੱਗ ਪਾਰਟੀ ਵਿਚ ਸ਼ਾਮਲ ਕਰ ਲਿਆ ਗਿਆ। ਚਾਰਲਸ ਦੀ ਮੁਖਾਲਫ਼ਤ ਨੂੰ ਮਜ਼ਬੂਤ ਕਰਨ ਲਈ ਇਸ ਨੇ 1679-80 ਈ. ਵਿਚ ਫ਼ਰਾਂਸ ਦੇ ਰਾਜਦੂਤ ਤੋਂ ਰਿਸ਼ਵਤ ਲਈ। 1683 ਈ. ਵਿਚ ਇਸ ਨੂੰ ਚਾਰਲਸ ਦੂਜੇ ਵਿਰੁਧ ਸਾਜ਼ਸ਼ ਕਰਨ ਤੇ ਮਾਰਨ ਦੇ ਦੋਸ਼ ਵਿਚ ਫਾਂਸੀ ਦੇ ਦਿੱਤੀ ਗਈ। ਵਿੱਗ ਇਸ ਨੂੰ ਬੇਕਸੂਰ ਮੰਨਦੇ ਹੋਏ ਆਪਣਾ ਇਕ ਮਹਾਨ ਸ਼ਹੀਦ ਆਖਦੇ ਸਨ। ਇਸ ਦੀ ਰਚਨਾ 'ਡਿਸਕੋਰਸਿਸ ਆਫ਼ ਗਵਰਨਮੈਂਟ' (1698) ਉੱਤਰੀ-ਅਮਰੀਕੀ ਕਾਲੋਨੀਆਂ ਵਿਚ 'ਕ੍ਰਾਂਤੀ ਦੀ ਪੁਸਤਕ' ਮੰਨੀ ਜਾਂਦੀ ਰਹੀ ਹੈ।

**ਸਿਡਨੀ, ਸਰ ਹੈਨਰੀ**: ਇਸ ਰਾਜਨੀਤੀਵਾਨ ਦਾ ਜਨਮ 20 ਜੁਲਾਈ, 1529 ਈ. ਨੂੰ ਸੰਭਵ ਤੌਰ ਤੇ ਲੰਦਨ ਵਿਖੇ ਹੋਇਆ। ਇਸ ਦਾ ਪਿਤਾ ਸਰ ਵਿਲੀਅਮ ਸਿਡਨੀ ਬਾਦਸ਼ਾਹ ਹੈਨਰੀ ਅੱਠਵੇਂ ਦਾ ਦਰਬਾਰੀ ਸੀ।

ਸਿਡਨੀ ਸਰ ਹੈਨਰੀ ਮਲਕਾ ਐਲਿਜ਼ਬੈੱਥ ਪਹਿਲੀ ਦੇ ਸਮੇਂ 1565 ਤੋਂ 1571 ਈ. ਅਤੇ 1575 ਤੋਂ 1578 ਈ. ਤਕ ਆਇਰਲੈਂਡ ਦਾ ਲਾਰਡ ਡਿਪਟੀ ਰਿਹਾ। ਮਲਕਾ ਦੀ ਆਇਰਲੈਂਡ ਵਾਸੀਆਂ ਉਪਰ ਅੰਗਰੇਜ਼ੀ ਕਾਨੂੰਨ ਅਤੇ ਰਸਮ ਰਿਵਾਜ ਠੋਸਣ ਦੀ ਨੀਤੀ ਨੂੰ ਇਸ ਨੇ ਨਿਰੰਤਰ ਲਾਗੂ ਕੀਤਾ। ਇਸ ਨੂੰ ਅਲਸਟਰ ਵਿਚ ਸ਼ਕਤੀ-ਸ਼ਾਲੀ ਮੁਖ ਬਾਗ਼ੀ ਸਰਦਾਰ ਸ਼ੇਨ ਓਨੀਲ ਵੱਲੋਂ ਕੀਤੀ ਇਕ ਤਕੜੀ ਬਗ਼ਾਵਤ ਦਾ ਸਾਮ੍ਹਣਾ ਕਰਨਾ ਪਿਆ। ਤਾਕਤ ਨਾਲ ਨਾ ਦਬਦਾ ਵੇਖ ਕੇ ਇਸ ਨੇ ਓਨੀਲ ਨੂੰ ਉਸ ਦੇ ਦੁਸ਼ਮਣਾਂ ਰਾਹੀਂ 1567 ਈ. ਵਿਚ ਕਤਲ ਕਰਵਾ ਦਿੱਤਾ। ਫਿਰ ਵੀ ਸਿਡਨੀ ਇਤਨਾ ਤਾਕਤਵਰ ਨਾ ਬਣ ਸਕਿਆ ਕਿ ਇਹ ਅਲਸਟਰ ਦੇ ਦੇਸ਼-ਵਾਸੀ ਮੁਖੀ ਸਰਦਾਰਾਂ ਦੀ ਸ਼ਕਤੀ ਨੂੰ ਪੂਰੀ ਤਰ੍ਹਾਂ ਤਬਾਹ ਕਰ ਸਕਦਾ।

ਸਿਡਨੀ ਨੇ 1571 ਈ. ਵਿਚ ਇਸ ਕਾਰਨ ਅਸਤੀਫ਼ਾ ਦੇ ਦਿੱਤਾ ਕਿ ਉਸ ਨੂੰ ਲੋੜੀਂਦੀ ਫ਼ੌਜ ਮਲਕਾ ਐਲਿਜ਼ਬੈੱਥ ਵੱਲੋਂ ਨਹੀਂ ਦਿੱਤੀ ਗਈ ਸੀ ਪਰ ਬਾਅਦ ਵਿਚ 1575 ਈ. ਵਿਚ ਇਹ ਫਿਰ ਉਸੇ ਅਹੁਦੇ ਤੇ ਲਗਾ ਦਿੱਤਾ ਗਿਆ। ਇਸ ਨੇ ਮਨ ਮਰਜ਼ੀ ਨਾਲ ਕਈ ਕਰ ਲਗਾਏ ਅਤੇ ਨਤੀਜੇ ਵਜੋਂ 1578 ਈ. ਵਿਚ ਇਸ ਨੂੰ ਫਿਰ ਵਾਪਸ ਬੁਲਾ ਲਿਆ ਗਿਆ।

ਬਾਅਦ ਵਿਚ ਇਹ ਕੇਵਲ ਵੇਲਜ਼ ਮਾਰਚਿਜ਼ ਦਾ ਪ੍ਰਧਾਨ ਹੀ ਰਿਹਾ। ਇਸ ਦੀ ਮੌਤ ਲੁਡਲੋ ਵਿਖੇ 5 ਮਈ, 1586 ਈ. ਨੂੰ ਹੋਈ।

**ਸਿਡਨੀ, ਸਰ ਫਿਲਿਪ** (Sidney, Sir Philip–1554-1586 ਈ.): ਇਸ ਬਹਾਦਰ ਸਿਪਾਹੀ, ਨੀਤੀਵਾਨ ਅਤੇ ਲੇਖਕ ਦਾ ਜਨਮ ਇੰਗਲੈਂਡ ਵਿਚ ਪੈੱਨਸ਼ਰਸਟ (Penshurst), ਵਿਖੇ 29 ਨਵੰਬਰ, 1554 ਈ. ਨੂੰ ਸਰ ਹੈਨਰੀ ਸਿਡਨੀ ਦੇ ਘਰ ਹੋਇਆ। ਇਸ ਨੇ ਆਕਸਫੋਰਡ ਯੂਨੀਵਰਸਿਟੀ ਵਿਖੇ ਵਿਦਿਆ ਪ੍ਰਾਪਤ ਕੀਤੀ।

ਇਹ ਛੇਤੀ ਹੀ ਆਪਣੇ ਚਾਚੇ ਰਾਬਰਟ ਡੱਡਲੇ ਦੇ ਅਸਰ ਰਸੂਖ ਨਾਲ ਮਲਕਾ ਐਲਿਜ਼ਬੈੱਥ ਦਾ ਕਿਰਪਾਪਾਤਰ ਬਣ ਗਿਆ। ਐਲਿਜ਼ਬੈੱਥ ਨੇ ਇਸ ਨੂੰ 1576 ਈ. ਵਿਚ ਵੀਆਨਾ ਵਿਖੇ ਆਪਣਾ ਰਾਜਦੂਤ ਬਣਾ ਕੇ ਭੇਜ ਦਿੱਤਾ। ਕੁਝ ਮਤਭੇਦਾਂ ਕਾਰਨ ਇਹ ਮਲਕਾ ਦੀਆਂ

ਨਜ਼ਰਾਂ ਤੋਂ ਗਿਰ ਗਿਆ ।

1585 ਈ. ਵਿਚ ਦੋਬਾਰਾ ਮਲਕਾ ਨਾਲ ਸਬੰਧ ਠੀਕ ਹੋ ਜਾਣ ਤੇ ਇਸ ਨੂੰ ਫਲਸ਼ਿੰਗ ਦਾ ਗਵਰਨਰ ਨਿਯੁਕਤ ਕਰ ਦਿੱਤਾ ਗਿਆ। ਇਹ ਤੁਰੰਤ ਨੀਦਰਲੈਂਡਜ਼ ਵਿਖੇ ਚਲਾ ਗਿਆ ਪਰ ਛੇਤੀ ਹੀ ਸਪੇਨ ਦੁਆਰਾ ਨੀਦਰਲੈਂਡਜ਼ ਵਿਰੁੱਧ ਛੇੜੇ ਗਏ ਯੁੱਧ ਵਿਚ ਇਹ ਉਲਝ ਗਿਆ ।

ਜਦੋਂ ਇਹ ਜ਼ੁਟਫੈਨ (Jutphen) ਵਿਖੇ 22 ਸਤੰਬਰ, 1586 ਨੂੰ ਨੀਦਰਲੈਂਡਜ਼ ਦੀ ਘੁੜ-ਸਵਾਰ ਸੈਨਾ ਦੀ ਕਮਾਨ ਕਰ ਰਿਹਾ ਸੀ ਤਾਂ ਇਸ ਨੂੰ ਕਾਫ਼ੀ ਚੋਟ ਆਈ ਜਿਸ ਦੇ ਨਤੀਜੇ ਵਜੋਂ ਛੇਤੀ ਹੀ ਇਸ ਦੀ ਮੌਤ ਐਰਨਹੈੱਮ (Arnhem) ਵਿਖੇ ਹੋ ਗਈ ।

ਸਾਹਿਤ ਵਿਚ ਇਸ ਦੀ ਪ੍ਰਸਿੱਧਤਾ ਇਸ ਦੀਆਂ ਨਿਮਨ ਰਚਨਾਵਾਂ ਸਦਕਾ ਹੈ :

1. ਐਪਾਲੱਜੀ ਫਾਰ ਪੋਇਟਰੀ (Apologie for Poetrie —1580)

2. ਐਸਟਰੋਫੈਲ ਐਂਡ ਸਟੈਲਾ (Astrophel and Stella 1580-83)

3. ਡਫੈਂਸ ਆਫ਼ ਪੋਇਜ਼ੀ (Defense of Poesie-1598)

ਹ. ਪੁ.—ਵ ਯੂ. ਐਨ.

**ਸਿਡਮਥ, ਹੈਨਰੀ ਐਡਿੰਗਟਨ** (Sidmouth, Henry Addington—1757-1844 ਈ.) : ਇਸ ਅੰਗਰੇਜ਼ ਰਾਜਨੀਤੀ-ਵਾਨ ਦਾ ਜਨਮ 30 ਮਈ, 1757 ਈ. ਨੂੰ ਐਨਥਨੀ ਐਡਿੰਗਟਨ ਦੇ ਘਰ ਹੋਇਆ । ਇਸ ਨੇ ਵਿਨਚੈਸਟਰ ਅਤੇ ਆਕਸਫੋਰਡ ਵਿਖੇ ਸਿੱਖਿਆ ਪ੍ਰਾਪਤ ਕੀਤੀ । ਇਹ 1784 ਈ. ਵਿਚ ਸੰਸਦ ਦਾ ਮੈਂਬਰ ਚੁਣਿਆ ਗਿਆ ਅਤੇ 1789 ਈ. ਵਿਚ ਹਾਊਸ ਆਫ਼ ਕਾਮਨਜ਼ ਦਾ ਸਪੀਕਰ ਬਣਿਆ । ਕੈਥੋਲਿਕ ਲੋਕਾਂ ਦੀ ਆਜ਼ਾਦੀ ਦੇ ਸਵਾਲ ਤੇ ਜਦੋਂ ਪਿੱਟ ਦਾ ਬਾਦਸ਼ਾਹ ਨਾਲ ਝਗੜਾ ਹੋ ਗਿਆ ਤਾਂ ਇਹ ਦੇਸ਼ ਦਾ ਪ੍ਰਧਾਨ ਮੰਤਰੀ ਬਣਿਆ ਅਤੇ 1801 ਈ. ਤਕ ਇਹ ਇਸ ਪਦਵੀ ਤੇ ਰਿਹਾ । ਐਮੀਅਨਜ਼ ਸੰਧੀ ਨਾਲ ਇਸ ਨੂੰ ਬਹੁਤ ਪ੍ਰਸਿੱਧੀ ਮਿਲੀ । ਪਰ ਮਈ, 1803 ਈ. ਵਿਚ ਫਿਰ ਜੰਗ ਛਿੜ ਜਾਣ ਕਾਰਨ ਪਿੱਟ ਨੇ ਇਸ ਦੀ ਥਾਂ ਸੰਭਾਲ ਲਈ । ਸੰਨ 1806 ਵਿਚ ਇਹ ਚਾਰਲਸ ਜੇਮਜ਼ ਫੌਕਸ ਅਤੇ ਜਾਰਜ ਗਰੈਨਵਿਲ ਦੇ ਮੰਤਰੀ-ਮੰਡਲ ਵਿਚ ਸ਼ਾਮਲ ਹੋ ਗਿਆ । ਸੰਨ 1812 ਈ. ਵਿਚ ਪਰਸੀਵਾਲ ਦੇ ਕਤਲ ਉਪਰੰਤ, ਅਰਲ ਆਫ਼ ਲਿਵਰਪੂਲ ਦੇ ਮੰਤਰੀ-ਮੰਡਲ ਵਿਚ ਇਸ ਨੂੰ ਗ੍ਰਹਿ ਸਕੱਤਰ ਨਿਯੁਕਤ ਕੀਤਾ ਗਿਆ । ਇਸ ਅਹੁਦੇ ਤੇ ਇਹ ਆਪਣੀ ਸਖ਼ਤ ਨੀਤੀ ਕਾਰਨ ਬਹੁਤ ਬਦਨਾਮ ਹੋ ਗਿਆ ਪਰ ਬਾਦਸ਼ਾਹ ਦੀ ਸਹਾਇਤਾ ਨਾਲ ਇਹ 1824 ਈ. ਤਕ ਮੰਤਰੀ ਰਿਹਾ ।

ਇਸ ਦੀ ਮੌਤ 15 ਫ਼ਰਵਰੀ, 1844 ਈ. ਨੂੰ ਹੋਈ ।

**ਸਿੰਡੀਕਲਵਾਦ** : ਵੇਖੋ, ਸਮਾਜਵਾਦ

**ਸਿਡੇਰਾਈਟ** (siderite) : ਇਹ ਇਕ ਖਣਿਜ ਹੈ, ਜਿਹੜਾ ਮੁੱਖ ਤੌਰ ਤੇ ਫ਼ੈਰਸ ਕਾਰਬੋਨੇਟ ਦਾ ਬਣਿਆ ਹੁੰਦਾ ਹੈ । ਇਸ ਨੂੰ ਪਰਤ-ਦਾਰ ਲੋਹ-ਕੱਚੀ-ਧਾਤ (Spathic iron ore) ਵੀ ਕਿਹਾ ਜਾਂਦਾ ਹੈ ਅਤੇ ਇਸ ਵਿਚ ਆਮ ਤੌਰ ਤੇ ਮੈਂਗਨੀਜ਼, ਮੈਗਨੀਸ਼ੀਅਮ ਅਤੇ ਕੈਲਸੀਅਮ ਆਦਿ ਵੀ ਹੁੰਦੇ ਹਨ । ਪਰਤਦਾਰ ਲੋਹ-ਕੱਚੀ-ਧਾਤ ਦੀ ਮੁੱਖ ਵਰਤੋਂ ਲੋਹਾ ਅਤੇ ਸਟੀਲ ਬਣਾਉਣ ਲਈ ਕੀਤੀ ਜਾਂਦੀ ਹੈ, ਖ਼ਾਸ ਕਰਕੇ ਇੰਗਲੈਂਡ ਅਤੇ ਆਸਟਰੀਆ ਵਿਚ । ਅਜਿਹੇ ਫ਼ੈਰਸ ਕਾਰਬੋਨੇਟ ਦੀ ਵਰਤੋਂ, ਜਿਹੜਾ ਕਿ ਸਿੱਧਾ ਹੀ ਸਿਡੇਰਾਈਟ ਤੋਂ ਨਹੀਂ ਬਣਾਇਆ ਜਾਂਦਾ, ਲਹੂ-ਘਾਟ ਦੇ ਇਲਾਜ ਲਈ ਅਤੇ ਲੋਹੇ ਦੇ ਦੂਸਰੇ ਯੋਗਿਕ ਬਣਾਉਣ ਲਈ ਕੀਤੀ ਜਾਂਦੀ ਹੈ। ਇਸ ਦਾ ਫ਼ਾਰਮੂਲਾ $FeCO_3$, ਕਠੋਰਤਾ 3.25 ਤੋਂ 4.25 ਅਤੇ ਵਿਸ਼ਿਸ਼ਟ ਘਣਤਾ (ਸ਼ੁੱਧ $FeCO_3$ ਲਈ) 3.96 ਹੈ । ਅੰਸ਼ਕ ਆਕਸੀਕਰਨ ਕਾਰਨ ਇਸ ਦਾ ਰੰਗ ਭੂਰਾ ਜਿਹਾ ਹੋ ਜਾਂਦਾ ਹੈ ।

ਇਹ ਥੋੜ੍ਹੀ ਮਿਕਦਾਰ ਵਿਚ ਕੋਲੇ ਅਤੇ ਸ਼ੇਲ ਦੀਆਂ ਤਹਿਆਂ ਵਿਚੋਂ ਅਤੇ ਜੁਰੈਸਿਕ ਕਾਲ (Jurassic period) ਦੀਆਂ ਤਲਛੱਟੀ ਚਟਾਨਾਂ ਵਿਚੋਂ ਵੀ ਮਿਲਦਾ ਹੈ । ਲੇਕ ਸੁਪੀਰੀਅਰ ਜ਼ਿਲ੍ਹੇ ਦੇ ਪਰਤ-ਦਾਰ ਲੋਹ-ਕੱਚੀ-ਧਾਤ ਦਾ ਇਹ ਇਕ ਜ਼ਰੂਰੀ ਅੰਗ ਹੈ ।

ਹ. ਪੁ.—ਐਨ. ਬ੍ਰਿ. 20:614

**ਸਿਡੈੱਨ** (Sedan) : ਉੱਤਰ-ਪੂਰਬੀ ਫ਼ਰਾਂਸ ਦੇ ਆਰਡੈਨ (Ardennes) ਡਿਪਾਰਟਮੈਂਟ ਦਾ ਇਹ ਪ੍ਰਸਿੱਧ ਸ਼ਹਿਰ ਬੈਲਜੀਅਨ (Balgian) ਦੇ ਦੱਖਣ-ਪੱਛਮ ਵੱਲ 14 ਕਿ. ਮੀ. ਦੂਰ ਮਿਊਜ਼ (Meuse) ਦਰਿਆ ਦੇ ਸੱਜੇ ਕੰਢੇ ਉਪਰ ਸਥਿਤ ਹੈ ।

ਸਿਡੈੱਨ ਦੂਜੇ ਸੰਸਾਰ-ਯੁੱਧ ਦੀ ਤਬਾਹੀ ਦਾ ਇਕ ਦ੍ਰਿਸ਼ ਪੇਸ਼ ਕਰਦਾ ਹੈ । ਇਥੇ ਇਕ ਪੰਦਰ੍ਹਵੀਂ ਸਦੀ ਦਾ ਕਿਲਾ ਹੈ ਜੋ ਯੂਰਪ ਵਿਚ ਸਭ ਨਾਲੋਂ ਵੱਡਾ ਮੰਨਿਆ ਗਿਆ ਹੈ ।

ਸਿਡੈੱਨ ਸੋਲ੍ਹਵੀਂ ਅਤੇ ਸਤਾਰ੍ਹਵੀਂ ਸਦੀ ਤੋਂ ਕਪੜੇ ਦੇ ਉਦਯੋਗ ਦਾ ਕੇਂਦਰ ਹੈ । ਇਸ ਤੋਂ ਇਲਾਵਾ ਇਥੇ ਧਾਤਾਂ ਦਾ ਕੰਮ ਅਤੇ ਫ਼ਾਕਟਰੀ ਸਾਮਾਨ ਬਣਾਉਣ ਦੀਆਂ ਦਸਤਕਾਰੀਆਂ ਹਨ ।

ਆਬਾਦੀ — 22,998

49°42′ ਉ. ਵਿਥ. ; 4°57′ ਪੂ. ਲੰਬ.

ਹ. ਪ.—ਐਨ. ਬ੍ਰਿ. ਮਾ. 9

**ਸਿਥੀਅਨ** (Scythian) : ਸਿਥੀਅਨ ਇਕ ਪ੍ਰਾਚੀਨ ਕੌਮ ਦਾ ਨਾਂ ਹੈ । ਇਹ ਲੋਕ ਕਾਲੇ ਸਾਗਰ ਦੇ ਉੱਤਰੀ ਅਤੇ ਉੱਤਰ-ਪੂਰਬੀ ਇਲਾਕੇ, ਜਿਸ ਨੂੰ ਸਿਥੀਆ ਕਿਹਾ ਜਾਂਦਾ ਹੈ, ਦੇ ਵਸਨੀਕ ਸਨ । ਸਿਥੀਆ ਅਧੀਨ ਦੱਖਣੀ ਕਾਰਪੇਥੀਅਨਜ਼ ਪਹਾੜਾਂ ਤੋਂ ਡਾਨ ਦਰਿਆ ਤਕ ਫੈਲੇ ਹੋਏ ਸਟੈੱਪ ਦੇ ਮੈਦਾਨ ਆਉਂਦੇ ਹਨ । ਇਨ੍ਹਾਂ ਮੈਦਾਨਾਂ ਤੇ ਪਹਿਲਾਂ ਸਾਰਮੇਟੀ ਲੋਕਾਂ ਦਾ ਕਬਜ਼ਾ ਸੀ । ਸਿਥੀਅਨ ਲੋਕਾਂ ਨੇ ਮੱਧ ਏਸ਼ੀਆ ਤੋਂ ਆ ਕੇ ਸਾਰਮੇਟੀਆਂ ਨੂੰ ਹਰਾਇਆ ਤੇ ਇਥੇ ਲਗਭਗ ਅਠਵੀਂ ਸਦੀ ਈ. ਪੂ. ਤੋਂ ਦੂਜੀ ਸਦੀ ਈਸਵੀ ਤਕ ਆਪਣੇ ਸਾਮਰਾਜ ਦੀ ਸਥਾਪਨਾ ਕੀਤੀ । ਹੀਰੋਡੋਟਸ ਅਨੁਸਾਰ 512 ਈ. ਪੂ. ਵਿਚ ਈਰਾਨ ਦੇ ਬਾਦਸ਼ਾਹ ਦਾਰਾ ਹਿਸਟੈਸਪਿਸ ਨੇ ਸਿਥੀਆ ਤੇ ਹਮਲਾ ਕੀਤਾ ਅਤੇ ਵਾਲਗਾ ਤਕ ਜਾ ਅਪੜਿਆ । ਇਤਿਹਾਸਕਾਰ ਇਸ ਗੱਲ ਤੇ ਸਹਿਮਤ ਹਨ ਕਿ ਇਸ ਮੁਹਿੰਮ ਵਿਚ ਦਾਰਾ ਨੂੰ ਸਿਥੀਅਨਾਂ ਨੇ ਡਾਢੇ ਹੱਥ ਵਿਖਾਏ ਤੇ ਉਸ ਨੂੰ ਵਾਪਸ ਇਸਤਰ ਡੈਨਿਊਬ (Ister Denube) ਪਰਤਣਾ ਪਿਆ । ਇਸ ਤੋਂ ਬਾਅਦ ਸਿਥੀਅਨਾਂ ਦੀ ਤਾਕਤ ਘਟਦੀ ਗਈ ਤੇ ਦੂਜੀ ਸਦੀ ਈਸਵੀ ਵਿਚ ਇਹ ਸਾਰਮੇਟੀਆਂ ਦੁਆਰਾ ਲਗਭਗ ਖ਼ਤਮ ਕਰ ਦਿੱਤੇ ਗਏ । ਇਨ੍ਹਾਂ ਦਾ ਸਾਮਰਾਜ ਚਾਰ ਪ੍ਰਸ਼ਾਸਕੀ ਜ਼ਿਲ੍ਹਿਆਂ ਵਿਚ ਵੰਡਿਆ ਹੋਇਆ ਸੀ ਅਤੇ ਦੇਸ਼ ਸੁਤੰਤਰ ਕਬੀਲਿਆਂ ਦੇ ਰੂਪ ਵਿਚ ਹੁੰਦੀ ਸੀ ।

ਪਸ਼ੂ-ਪਾਲਣ (ਵਿਸ਼ੇਸ਼ ਕਰਕੇ ਘੋੜੇ), ਸ਼ਿਕਾਰ ਅਤੇ ਖੇਤੀਬਾੜੀ ਇਨ੍ਹਾਂ ਦੇ ਮੁਖ ਕਿੱਤੇ ਸਨ । ਦੇਵੀ-ਦੇਵਤਿਆਂ ਦੀ ਪੂਜਾ ਕਰਨ ਅਤੇ ਬਲੀ ਦੇਣ ਦਾ ਰਿਵਾਜ ਸੀ । ਇਹ ਲੋਕ ਆਪਣੇ ਮੁਰਦਿਆਂ ਨੂੰ ਦਫ਼ਨਾਉਂਦੇ ਸਨ । ਮਰਦ ਲੰਮੇ ਚੋਗੇ ਪਾਉਂਦੇ ਸਨ । ਇਸਤਰੀਆਂ ਗਹਿਣਿਆਂ ਦੀਆਂ ਸ਼ੌਕੀਨ ਸਨ ।

ਇਹ ਲੋਕ ਤਕੜੇ ਯੋਧੇ ਅਤੇ ਦੁਰਜੋਲੇ ਘੁੜਸਵਾਰ ਸਨ ਪਰ ਗੁਰੀਲਾ ਢੰਗ ਨਾਲ ਯੁੱਧ ਕਰਿਆ ਕਰਦੇ ਸਨ । ਤੀਰ ਕਮਾਨ, ਤਲਵਾਰ, ਨੇਜ਼ਾ ਆਦਿ ਇਨ੍ਹਾਂ ਦੇ ਮੁਖ ਹਥਿਆਰ ਸਨ । ਇਨ੍ਹਾਂ ਲੋਕਾਂ ਦੀ ਬੋਲੀ ਈਰਾਨੀ ਦੱਸੀ ਜਾਂਦੀ ਹੈ ।

ਸਿਥੀਅਨ ਲੋਕਾਂ ਦੀ ਵੱਡੀ ਖ਼ੂਬੀ ਇਹ ਸੀ ਕਿ ਇਹ ਚੰਗੇ ਕਲਾਕਾਰ ਸਨ । ਹੁਣ ਵੀ ਵੱਖ ਵੱਖ ਹਥਿਆਰਾਂ ਅਤੇ ਘੋੜਿਆਂ ਦੇ

ਸ਼ਾਵਾਂ ਤੇ ਇਨ੍ਹਾਂ ਦੁਆਰਾ ਬਣਾਏ ਚਿਤਰ ਮਿਲਦੇ ਹਨ।

ਹ. ਪੁ.—ਵ. ਬ੍ਰ. ਐਨ. 13 ; 2: ਔਨ. ਬ੍ਰਿ. 11।

**ਸਿੰਥੈਟਿਕ ਡਵੀਜ਼ਨ** : ਵੇਖੋ ਸੰਸਲੇਸ਼ਣਾਤਮਕ ਵੰਡ

**ਸਿੰਦਬਾਦ** : ਸਿੰਦਬਾਦ, 'ਸਿੰਦਬਾਦ ਦੀ ਸੇਲਰ' ਦੇ ਨਾਂ ਨਾਲ ਜਾਣਿਆ ਜਾਣ ਵਾਲਾ, ਬਸਰੇ ਦਾ ਇਕ ਅਮੀਰ ਵਪਾਰੀ ਸੀ। ਇਹ ਦਸਵੀਂ ਸਦੀ ਵਿਚ ਲਿਖੀ ਗਈ 'ਅਰੇਬੀਅਨ ਨਾਈਟਸ' (Arabian Nights) ਨਾਂ ਦੀ ਪੁਸਤਕ ਦੀਆਂ ਕਈ ਕਹਾਣੀਆਂ ਦਾ ਹੀਰੋ ਹੈ। ਇਹ ਆਪਣੇ ਬੀਤੇ ਜੀਵਨ ਦੀ ਕਹਾਣੀ ਆਪਣੇ ਦੋਸਤਾਂ ਨੂੰ ਸੁਣਾਉਂਦਾ ਹੋਇਆ ਦਸਦਾ ਹੈ ਕਿ ਕਿਵੇਂ ਉਸ ਨੇ ਆਪਣੀਆਂ ਸੱਤ ਖ਼ਤਰਨਾਕ ਸਮੁੰਦਰੀ ਯਾਤਰਾਵਾਂ ਵਿਚ ਮਾਇਕ ਉਤਰਾ-ਚੜ੍ਹਾ ਵੇਖੇ। ਭਾਵੇਂ ਉਸ ਦੁਆਰਾ ਬਿਆਨ ਕੀਤੀਆਂ ਕਹਾਣੀਆਂ ਪ੍ਰਮਾਣੀਕ ਘੱਟ ਹਨ ਫਿਰ ਵੀ ਅਸਲੀਅਤ ਦੇ ਬਹੁਤ ਨੇੜੇ ਜਾਪਦੀਆਂ ਹਨ। ਅਰਬਾਂ ਦੁਆਰਾ ਭਾਰਤ, ਮਲਾਇਆ ਅਤੇ ਚੀਨ ਦੇ ਤੱਟਾਂ ਤੇ ਕੀਤੀਆਂ ਯਾਤਰਾਵਾਂ ਸਬੰਧੀ ਕਹਾਣੀਆਂ ਸਿੰਦਬਾਦ ਦੀਆਂ ਯਾਤਰਾ ਕਹਾਣੀਆਂ ਨਾਲ ਮਿਲਦੀਆਂ ਜੁਲਦੀਆਂ ਹਨ ਅਤੇ ਉਸ ਦੀਆਂ ਕੁਝ ਕਹਾਣੀਆਂ ਮਨਘੜਤ ਹਨ, ਜਿਵੇਂ ਕਿ 'ਓਲਡ ਮੈਨ ਆਫ਼ ਦੀ ਸੀ' ਵਿਚ ਇਕ ਰਾਕ ਨਾਮੀ ਬਹੁਤ ਵੱਡੇ ਆਕਾਰ ਦਾ ਪੰਛੀ ਹੈ ਜਿਸ ਨੇ ਇਕ ਹਾਥੀ ਨੂੰ ਆਪਣੇ ਪੰਜੇ ਵਿਚ ਇੰਜ ਫੜਿਆ ਹੋਇਆ ਹੈ ਜਿਵੇਂ ਬਾਜ਼ ਦੇ ਪੰਜੇ ਵਿਚ ਚਿੜੀ ਹੁੰਦੀ ਹੈ। ਇਸੇ ਤਰ੍ਹਾਂ ਦੀਆਂ ਹੀ ਘਟਨਾਵਾਂ ਯੂਨਾਨੀ ਲੇਖਕਾਂ ਹੋਮਰ, ਲੂਸੀਆਨ ਨੇ ਵੀ ਪੱਛਮੀ ਸਾਹਿਤ ਵਿਚ ਦਿੱਤੀਆਂ ਹਨ ਜਿਨ੍ਹਾਂ ਦਾ ਮੂਲ ਸੋਮਾ ਉਸ ਸਮੇਂ ਦੀਆਂ ਲੋਕ-ਕਥਾਵਾਂ ਹਨ। ਸਿੰਦਬਾਦ ਦੀਆਂ ਕਹਾਣੀਆਂ ਦਾ ਪੱਛਮ ਦੇ ਮੱਧ-ਯੁਗ ਦੇ ਸਾਹਿਤ ਉਤੇ ਬਹੁਤ ਪ੍ਰਭਾਵ ਪਿਆ। ਇਸ ਤੱਥ ਦਾ ਪਤਾ ਸੇਂਟ ਬ੍ਰੈਂਡਾਨ (St. Brendon) ਦੀ ਲੋਕ-ਕਥਾ ਤੋਂ ਵੀ ਲਗਦਾ ਹੈ।

ਨਿਸਚਿਤ ਤੌਰ ਤੇ ਨਹੀਂ ਕਿਹਾ ਜਾ ਸਕਦਾ ਕਿ 'ਸਿੰਦਬਾਦ ਦੀ ਸੇਲਰ' ਦੇ ਲੇਖਕ ਉੱਤੇ ਯੂਨਾਨੀ ਪ੍ਰਭਾਵ ਪਿਆ ਜਾਂ ਨਹੀਂ ਪਰੰਤੂ ਅਰਬੀ ਲੋਕ-ਕਥਾਵਾਂ ਉਪਰ ਯੂਨਾਨੀ ਸਾਹਿਤ ਦੇ ਪਏ ਪ੍ਰਭਾਵ ਨੂੰ ਅੱਖੋਂ ਉਹਲੇ ਨਹੀਂ ਕੀਤਾ ਜਾ ਸਕਦਾ।

ਸੰਭਵ ਹੈ ਕਿ ਇਹ ਸਿੰਦਬਾਦ ਦੀਆਂ ਘਟਨਾਵਾਂ ਕਾਫ਼ੀ ਸਮਾਂ ਪਹਿਲਾਂ ਸੁਤੰਤਰ ਤੌਰ ਤੇ ਲਿਖੀਆਂ ਗਈਆਂ ਹੋਣ ਅਤੇ ਬਾਅਦ ਵਿਚ 'ਅਰੇਬੀਅਨ ਨਾਈਟਸ' ਵਿਚ ਸ਼ਾਮਲ ਕਰ ਲਈਆਂ ਗਈਆਂ ਹੋਣ।

ਹ. ਪੁ.—ਕੋਲੀ. ਐਨ. 17:316.

**ਸਿਦਰਤੁਲ ਮੁੰਤਹਾ** : ਇਹ ਸੱਤਵੇਂ ਬਹਿਸ਼ਤ ਵਿਚ ਮਿਲਦੇ ਇਕ ਦਰਖ਼ਤ ਦਾ ਨਾਂ ਹੈ, ਜਿਸ ਦੀਆਂ ਜੜ੍ਹਾਂ ਛੇਵੇਂ ਬਹਿਸ਼ਤ ਵਿਚ ਹਨ। ਇਸ ਦੇ ਫਲ ਘੜਿਆਂ ਜਿੱਡੇ ਅਤੇ ਪੱਤੇ ਹਾਥੀ ਦੇ ਕੰਨਾਂ ਜਿੱਡੇ ਹਨ। ਕੁਰਾਨ ਵਿਚ ਇਸ ਦਰਖ਼ਤ ਦਾ ਜ਼ਿਕਰ ਦੋ ਵਾਰ ਆਇਆ ਹੈ।

ਹ. ਪੁ.—ਟੀ. ਪੀ. ਹਿਊਜ਼, ਡਿਕਸ਼ਨਰੀ ਆਫ਼ ਇਸਲਾਮ, ਪੰਨਾ 582।

**ਸਿਦਲਘਟ** (Sidlaghatta) :

ਤਅੱਲੁਕਾ—ਇਹ ਕਰਨਾਟਕ ਰਾਜ ਦੇ ਕੋਲਾਰ ਜ਼ਿਲ੍ਹੇ ਦਾ ਤਅੱਲੁਕਾ ਹੈ। ਇਸ ਤਅੱਲੁਕੇ ਦਾ ਖੇਤਰਫਲ 678 ਵ. ਕਿ. ਮੀ. ਹੈ। ਇਸ ਦਾ ਉੱਤਰੀ-ਪੱਛਮੀ ਇਲਾਕਾ ਪਹਾੜੀ ਹੈ। ਪਾਪਘਨੀ (Papaghani) ਦਰਿਆ ਤਅੱਲੁਕੇ ਵਿਚਦੀ ਉੱਤਰ ਤੋਂ ਪੂਰਬ ਨੂੰ ਵਗਦਾ ਹੈ। ਤਅੱਲੁਕੇ ਦੇ ਦੱਖਣੀ ਭਾਗ ਦੀ ਜ਼ਮੀਨ ਬਹੁਤ ਉਪਜਾਊ ਹੈ ਅਤੇ ਇਥੇ ਆਲੂਆਂ ਦੀ ਫ਼ਸਲ ਬਹੁਤ ਉਗਾਈ ਜਾਂਦੀ ਹੈ। ਤਅੱਲੁਕੇ ਦਾ ਵੱਡਾ ਕਸਬਾ ਸਿਦਲਘਟ ਹੈ ਜੋ ਇਸ ਦਾ ਸਦਰ ਮੁਕਾਮ ਹੈ। ਸੰਨ 1960 ਵਿਚ ਇਸ ਤਅੱਲੁਕੇ ਦੀ ਵਸੋਂ 90,135 ਸੀ।

ਸ਼ਹਿਰ—ਸਿਦਲਘਟ ਸ਼ਹਿਰ ਇਸੇ ਨਾਂ ਦੇ ਤਅੱਲੁਕੇ ਦਾ ਸਦਰ ਮੁਕਾਮ ਹੈ ਜੋ ਕੋਲਾਰ ਤੋਂ 48 ਕਿ. ਮੀ. ਉੱਤਰ-ਪੱਛਮ ਵੱਲ ਸਥਿਤ ਹੈ। ਇਹ ਸ਼ਹਿਰ ਡਾਕੂਆਂ ਦੇ ਇਕ ਮੁਖੀ ਨੇ ਵਸਾਇਆ ਸੀ ਅਤੇ 87 ਸਾਲ ਤਕ ਉਸੇ ਕਬੀਲੇ ਦੇ ਅਧੀਨ ਰਿਹਾ। ਇਸ ਤੋਂ ਬਾਅਦ ਇਹ ਸ਼ਹਿਰ 45 ਸਾਲ ਮਰਹੱਟਿਆਂ ਅਧੀਨ ਰਿਹਾ ਅਤੇ ਮਗਰੋਂ ਮੁਗ਼ਲਾਂ ਦੇ ਕਬਜ਼ੇ ਵਿਚ ਆ ਗਿਆ। ਇਕ ਵਾਰ ਫਿਰ ਇਹ ਸ਼ਹਿਰ ਮਰਹੱਟਿਆਂ ਦੇ ਅਧੀਨ ਆ ਗਿਆ ਅਤੇ ਉਨ੍ਹਾਂ ਨੇ ਇਸ ਨੂੰ ਚਿਕ-ਬਾਲਾਪੁਰ (Chikballapur) ਦੇ ਮੁਖੀ ਨੂੰ ਦੇ ਦਿੱਤਾ। ਸੰਨ 1870 ਵਿਚ ਇਥੇ ਮਿਉਂਸਪਲ ਕਮੇਟੀ ਸਥਾਪਤ ਕੀਤੀ ਗਈ। ਸ਼ਹਿਰ ਦੇ 8 ਕਿ. ਮੀ. ਘੇਰਰ ਵਿਚ ਇਕ ਚੱਟੂ (chattu) ਨਾਂ ਦੀ ਵਿਸ਼ੇਸ਼ ਕਿਸਮ ਦੀ ਮਿੱਟੀ ਮਿਲਦੀ ਹੈ ਜਿਹੜੀ ਚੂਨਾ ਪਲੱਸਤਰ ਬਣਾਨ ਅਤੇ ਕੰਧਾਂ ਨੂੰ ਚੋਟ ਤੇ ਬਚਾਉਣ ਦੇ ਕੰਮ ਆਉਂਦੀ ਹੈ।

ਆਬਾਦੀ—16,433 (1971)

$13^{\circ}20'$ ਉ. ਵਿਥ.; $77^{\circ}5'$ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 22:359 ਸੈਂਸਸ ਰਿਪੋਰਟ-1971

**ਸਿਦਾਪੁਰ** (Siddapur) : ਇਹ ਕਰਨਾਟਕ ਰਾਜ ਦੇ ਉੱਤਰੀ ਕਨਾਰ ਜ਼ਿਲ੍ਹੇ ਦਾ ਦੱਖਣ-ਪੂਰਬੀ ਤਅੱਲੁਕਾ ਹੈ। ਇਸ ਦਾ ਖੇਤਰਫਲ 850 ਵ. ਕਿ. ਮੀ. ਹੈ ਅਤੇ ਇਸ ਵਿਚ ਲਗਭਗ 197 ਪਿੰਡ ਸ਼ਾਮਲ ਹਨ। ਤਅੱਲੁਕੇ ਦਾ ਸਦਰ ਮੁਕਾਮ ਸਿਦਾਪੁਰ ਵਿਖੇ ਹੈ। ਤਅੱਲੁਕੇ ਦੇ ਪੱਛਮੀ ਹਿੱਸੇ ਵਿਚ ਪਹਾੜੀਆਂ ਅਤੇ ਦੱਖਣੀ ਵਿਚ ਜੰਗਲ ਹਨ। ਉੱਤਰੀ ਹਿੱਸਾ ਮੈਦਾਨੀ ਹੈ। ਇਥੇ ਸਾਲਾਨਾ ਵਰਖਾ 38.2 ਸੈਂ. ਮੀ. ਹੈ। ਪੱਛਮੀ ਪਹਾੜੀ ਹਿੱਸੇ ਵਿਚ ਗਰਮ ਮਸਾਲੇ ਦੇ ਬਾਗ਼ ਹਨ ਅਤੇ ਪੂਰਬੀ ਹਿੱਸੇ ਵਿਚ ਗੰਨੇ ਅਤੇ ਚਾਉਲ ਦੀ ਫ਼ਸਲ ਬੀਜੀ ਜਾਂਦੀ ਹੈ। ਤਅੱਲੁਕੇ ਦੀ ਮੁਖ ਉਪਜ ਚਾਉਲ, ਗੰਨਾ ਤੇ ਵੰਗਾਲੀ ਫਲੀ ਹਨ। ਇਸ ਤੋਂ ਇਲਾਵਾ ਇਥੇ ਕੁਲਿਥ (Kulith), ਸੁਪਾਰੀ, ਕਾਲੀ ਮਿਰਚ, ਇਲਾਚੀ, ਪਾਨ, ਨਿੰਬੂ ਅਤੇ ਸੰਗਤਰੇ ਵੀ ਹੁੰਦੇ ਹਨ।

ਆਬਾਦੀ—41,777 (1960)

ਹ. ਪੁ.—ਇੰਪ. ਗ. ਇੰਡ. 22:356

**ਸਿਦੀਪਟ** (Siddipet) :

ਤਅੱਲੁਕਾ—ਇਹ ਆਂਧਰਾ ਪ੍ਰਦੇਸ਼ ਵਿਚ ਮੀਡਕ (Medak) ਜ਼ਿਲ੍ਹੇ ਦਾ ਇਕ ਤਅੱਲੁਕਾ ਹੈ ਜਿਸ ਦਾ ਖੇਤਰਫਲ 1,584 ਵ. ਕਿ. ਮੀ. ਹੈ। ਇਸ ਇਲਾਕੇ ਵਿਚ ਚਾਵਲ ਦੀ ਕਾਸ਼ਤ ਹੁੰਦੀ ਹੈ ਜਿਸ ਦੀ ਸਿੰਜਾਈ ਤਲਾਬਾਂ ਦੇ ਪਾਣੀ ਦੁਆਰਾ ਕੀਤੀ ਜਾਂਦੀ ਹੈ। ਇਸ ਤਅੱਲੁਕੇ ਦਾ ਸਦਰ ਮੁਕਾਮ ਸਿਦੀਪਟ ਵਿਖੇ ਹੈ।

ਸ਼ਹਿਰ—ਇਹ ਸ਼ਹਿਰ ਆਂਧਰਾ ਪ੍ਰਦੇਸ਼ ਦੇ ਮੀਡਕ ਜ਼ਿਲ੍ਹੇ ਵਿਚ ਇਸ ਹੀ ਨਾਂ ਦੇ ਤਅੱਲੁਕੇ ਦਾ ਸਦਰ ਮੁਕਾਮ ਹੈ। ਇਸ ਸ਼ਹਿਰ ਦੇ ਪੱਛਮ ਵਲ ਇਕ ਪੁਰਾਣਾ ਕਿਲ੍ਹਾ ਹੈ। ਇਥੇ ਪਿੱਤਲ ਤੇ ਤਾਂਬੇ ਦੇ ਵਧੀਆ ਕਿਸਮ ਦੇ ਬਰਤਨ ਤਿਆਰ ਕੀਤੇ ਜਾਂਦੇ ਹਨ। ਇਸ ਤੋਂ ਛੁਟ ਸੂਤੀ ਤੇ ਰੇਸ਼ਮੀ ਕਪੜਾ ਵੀ ਤਿਆਰ ਹੁੰਦਾ ਹੈ। ਇਹ ਇਕ ਵਪਾਰਕ ਸ਼ਹਿਰ ਹੈ। ਇਥੇ ਡਿਸਪੈਂਸਰੀ, ਸਰਕਾਰੀ ਸਕੂਲ, ਮਿਸ਼ਨ ਸਕੂਲ ਅਤੇ ਡਾਕਖ਼ਾਨਾ ਹੈ।

ਆਬਾਦੀ—26,297 (1971)

$18^{\circ}6'$ ਉ. ਵਿਥ., $78^{\circ}61'$ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 22:356

**ਸਿੱਧ** : ਸਰੀਰਕ ਤੇ ਮਾਨਸਿਕ ਸਾਧਨਾ ਰਾਹੀਂ ਸਿੱਧੀ ਪ੍ਰਾਪਤ ਕਰ ਲੈਣ ਵਾਲੇ ਵਿਅਕਤੀ ਨੂੰ ਸਿੱਧ ਕਿਹਾ ਜਾਂਦਾ ਹੈ।

ਸਿੱਧਾਂ ਵਿਚ ਉੱਤਮ ਕਪਿਲ ਮੁਨੀ ਹੋਏ ਹਨ। ਤੰਤਰ ਯੁਗ ਵਿਚ ਜੈਨ, ਬੋਧ ਅਤੇ ਸ਼ੈਵ ਸਿੱਧਾਂ ਦੀਆਂ ਅੱਡ-ਅੱਡ ਸੂਚੀਆਂ ਮਿਲਦੀਆਂ ਹਨ। ਅੱਜਕਲ ਇਹ ਸ਼ਬਦ ਵਧੇਰੇ ਕਰਕੇ ਬੋਧ-ਸਿੱਧਾਂ ਲਈ ਹੀ ਵਰਤਿਆ ਜਾਂਦਾ ਹੈ। ਇਹ ਬੋਧ-ਸਿੱਧ ਪੂਰਬੀ ਭਾਰਤ ਵਿਚ ਸਾਧਨ ਕਰਿਆ ਕਰਦੇ ਸਨ। ਸਿੱਧਾਂ ਦੇ ਪ੍ਰਸਿੱਧ ਪ੍ਰਾਚੀਨ ਕੇਂਦਰ ਇਹ ਸਨ : ਓਡਿਆਨ, ਕਾਮਰੂਪ, ਜਾਲੰਧਰ, ਪੂਰਣਗਿਰੀ, ਅਰਬੁਦ ਅਤੇ ਸ੍ਰੀਹੱਟ। ਕੁਝ ਸਿੱਧ ਨਾਲੰਦਾ ਅਤੇ ਵਿਕਰਮਸ਼ਿਲਾ ਵਿਦਿਆਪੀਠ ਵਿਚ

ਵੀ ਰਹਿੰਦੇ ਸਨ । ਇਨ੍ਹਾਂ ਦੀ ਗਿਣਤੀ 84 ਅਤੇ ਸਮਾਂ 800 ਤੋਂ 1100 ਈ. ਤਕ ਮੰਨਿਆ ਜਾਂਦਾ ਹੈ ਪਰ ਇਨ੍ਹਾਂ ਦੇ ਵੱਖ ਵੱਖ ਰੂਪ ਵਿਚ ਜੀਵਨ-ਬਿਰਤਾਂਤ ਅਤੇ ਸਮੇਂ ਬਾਰੇ ਪਤਾ ਨਹੀਂ ਚਲਦਾ ।

ਸਿੱਧਾਂ ਦੇ ਯੁੱਗ ਵਿਚ ਅਪਭ੍ਰੰਸ਼ ਹੀ ਭਾਰਤੀ-ਆਰੀਆ ਜਨਤਾ ਦੀ ਭਾਸ਼ਾ ਸੀ । ਇਸ ਕਰਕੇ ਸਿੱਧਾਂ ਨੇ ਅਪਭ੍ਰੰਸ਼ ਵਿਚ ਹੀ ਉਪਦੇਸ਼ ਅਤੇ ਪ੍ਰਚਾਰ ਕੀਤਾ । ਇਨ੍ਹਾਂ ਦਾ ਸਾਹਿਤ ਪਦਾਂ ਅਤੇ ਦੋਹਿਆਂ ਵਿਚ ਰਚਿਆ ਮਿਲਦਾ ਹੈ ।

ਸ਼ੈਵਾਂ ਦਾ ਤੰਤਰ-ਸਾਹਿਤ ਬੋਧਾਂ ਦੇ ਵਜ੍ਰਯਾਨ ਤੋਂ ਪਹਿਲੇ ਦਾ ਹੈ । ਅਪਭ੍ਰੰਸ਼ ਕਾਲ (ਸਤਵੀਂ, ਅਠਵੀਂ ਸਦੀ ਈ.) ਵਿਚ ਸ਼ੈਵਾਂ ਦੀਆਂ ਤਾਂਤ੍ਰਿਕ ਪ੍ਰਵਿਰਤੀਆਂ ਬੋਧਾਂ ਵਿਚ ਵੀ ਆ ਗਈਆਂ ਅਤੇ ਵਜ੍ਰਯਾਨ ਦਾ ਵਿਕਾਸ ਹੋਇਆ । ਇਸ ਮਾਰਗ ਅਨੁਸਾਰ ਚਿੱਤ ਨੂੰ ਪੱਕਾ ਕਰਨ ਦੀ ਲੋੜ ਹੁੰਦੀ ਹੈ । ਜਿਵੇਂ ਧਾਤਾਂ ਸ਼ੁਧ ਕੀਤੀਆਂ ਜਾਂਦੀਆਂ ਹਨ, ਤਿਵੇਂ ਹੀ ਚਿੱਤ ਸ਼ੁੱਧ ਕੀਤਾ ਜਾਂਦਾ ਹੈ । ਇਨ੍ਹਾਂ ਸਿੱਧਾਂ ਵਿਚ ਸਿੱਧ ਤਿਲੋਪਾ ਚਿੱਤ ਨੂੰ ਸਹਿਜ ਗਿਆਨ ਰਾਹੀਂ ਸ਼ੁੱਧ ਕਰਨ ਦਾ ਉਪਦੇਸ਼ ਕਰਦੇ ਹਨ ।

ਚੌਰਾਸੀ ਸਿੱਧਾਂ ਵਿਚੋਂ ਪਦਵਰਤਾ ਅਤੇ ਦੋਹਾਕਾਰ ਇਹ ਹੋਏ ਹਨ– ਆਰਜਦੇਵ, ਕੰਕਣਪਾ, ਕੰਬਲਾਂਬਰਪਾ, ਕਾਨ੍ਹਪਾ, ਕੁਕੁੱਰੀਪਾ, ਗੁੰਡੁਰੀਪਾ, ਚਾਟਿਲਪਾ, ਜੈਨੰਦੀਪਾ, ਡੋਂਬੀਪਾ, ਦੇਂਢਣਪਾ, ਤੰਤ੍ਰੀਪਾ, ਦਾਰਿਕਪਾ, ਦਾਰਿਕਪਾ, ਧਾਮਪਾ, ਵਿਰੂਪਾ, ਵੀਣਾਪਾ, ਭਦ੍ਰਪਾ, ਭੁਸੁਕੁਪਾ, ਮਹੀਧਰਪਾ, ਲੂਈਪਾ, ਸ਼ਬਰਪਾ, ਸ਼ਾਂਤੀਪਾ, ਸਰਹਪਾ, ਕਾਨ੍ਹਪਾ, ਤਿਲੋਪਾ, ਜਾਲੰਧਰਪਾ ਅਤੇ ਮੀਨਪਾ ।

ਇਨ੍ਹਾਂ ਵਿਚੋਂ ਲੂਈਪਾ ਜਾਂ ਸਰਹਪਾ ਨੂੰ ਆਦਿ-ਸਿੱਧ ਮੰਨਿਆ ਜਾਂਦਾ ਹੈ ।

ਇਨ੍ਹਾਂ ਸਿੱਧਾਂ ਦੇ ਰਚੀਆ ਪਦਾਂ ਅਤੇ ਦੋਹਿਆਂ ਵਿਚ ਬੋਧਾਂ ਦੇ ਤਾਂਤ੍ਰਿਕ ਸਿਧਾਂਤ ਹੀ ਦੱਸੇ ਗਏ ਹਨ । ਦੋਹਾਕਾਰਾਂ ਵਿਚੋਂ ਕਾਨ੍ਹਪਾ, ਤਿਲੋਪਾ ਅਤੇ ਸਰਹਪਾ ਦੇ ਹੀ ਪੂਰੇ ਦੋਹਾ-ਕੋਸ਼ ਮਿਲਦੇ ਹਨ ।

ਸਿੱਧਾਂ ਵਿਚ ਪ੍ਰਗਿਓਪਾਇ ਯੋਗ ਹੀ ਪ੍ਰਚਲਿਤ ਸੀ ਅਤੇ ਪ੍ਰਗਿਓਪਾਇ ਸਮਾਧੀ ਹੀ ਉੱਤਮ ਸਮਝੀ ਜਾਂਦੀ ਸੀ ਕਿਉਂਕਿ ਜੋ ਇਸ ਨਾਲ ਮਹਾਸਿੱਧੀਆਂ, ਪਰਮ ਸੁਖ ਅਤੇ ਉੱਚੇ ਗਿਆਨ ਦੀ ਪ੍ਰਾਪਤੀ ਹੋ ਜਾਂਦੀ ਸੀ ।

ਮਨ ਨੂੰ ਬੁੱਧ ਦੀ ਧਰਮਕਾਯਾ ਅਤੇ ਸਹਜ ਕਾਯਾ ਵਿਚ ਲੀਨ ਕਰਕੇ ਬੁੱਧਤਾ ਗ੍ਰਹਿਣ ਕਰਨ ਦਾ ਉਪਦੇਸ਼ ਸਿੱਧ ਨਿਰੰਤਰ ਕਰਦੇ ਰਹੇ ਹਨ ।

ਬੋਧਾਂ ਵਿਚ ਸੰਘ ਦੀ ਮਹਾਨਤਾ ਸੀ, ਗੁਰੂ ਦੀ ਨਹੀਂ । ਪਰ ਤਾਂਤ੍ਰਿਕ ਪ੍ਰਭਾਵ ਪੈਣ ਕਰਕੇ ਗੁਰੂ ਦੀ ਅਦਭੁਤ ਮਹਿਮਾ ਮੰਨੀ ਜਾਣ ਲੱਗੀ । ਗੁਰੂ ਹੀ ਸਿੱਧੀ-ਦਾਤਾ ਹੋ ਗਿਆ । ਸਿੱਧਾਂ ਦੀ ਸਾਧਨਾ ਵਿਚ ਯੋਗਿਨੀ ਦੀ ਵੀ ਖਾਸ ਮਹਾਨਤਾ ਹੈ ।

ਸਿੱਧਾਂ ਅਤੇ ਜੈਨ ਮੁਨੀਆਂ ਦੇ ਦੋਹਿਆਂ ਵਿਚ ਬਹੁਤ ਸਮਾਨਤਾ ਦਿਸਦੀ ਹੈ । ਦੋਹਾਂ ਵਿਚ ਕਰਮਕਾਂਡ, ਹਵਨ ਆਦਿ ਦੀ ਨਿੰਦਿਆ ਕੀਤੀ ਗਈ ਹੈ । ਇਹ ਸਿੱਧ ਆਪਣਾ ਕੰਮ ਧੰਦਾ ਵੀ ਬਰਾਬਰ ਕਰਦੇ ਰਹਿੰਦੇ ਸਨ ।

ਬੁੱਧ ਧਰਮ ਦਾ ਪਤਨ ਗੁਪਤ ਸਮਰਾਟਾਂ ਦੇ ਵੇਲੇ ਸ਼ੁਰੂ ਹੋ ਗਿਆ ਸੀ ਅਤੇ ਕੁਮਾਰਿਲ ਭੱਟ ਅਤੇ ਸ਼ੰਕਰਾਚਾਰਯ ਦੋਹਾਂ ਨੇ ਜਨਤਾ ਨੂੰ ਫਿਰ ਬੁੱਧ ਧਰਮ ਤੋਂ ਹਟਾ ਕੇ ਵੈਦਿਕ ਧਰਮ ਦਾ ਸ਼ਰਧਾਲੂ ਬਣਾ ਦਿੱਤਾ । ਭਾਰਤ ਵਿਚ ਬੁੱਧ ਧਰਮ ਦੇ ਮਿਟ ਜਾਣ ਤੇ ਸਿੱਧਾਂ ਦੀ ਥਾਂ ਨਾਥ ਜੋਗੀਆਂ ਨੇ ਲੈ ਲਈ । ਨਾਥ ਜੋਗੀਆਂ ਦੇ ਗ੍ਰੰਥਾਂ ਵਿਚ ਵੀ ਨਾਥਾਂ ਦਾ ਸੰਬੰਧ ਚੌਰਾਸੀ ਸਿੱਧਾਂ ਨਾਲ ਦਸਿਆ ਗਿਆ ਹੈ । ਬੋਧ ਸਿੱਧ-ਬੋਧ, ਤੰਤਰ ਅਤੇ ਯੋਗ ਨੂੰ ਮੰਨਦੇ ਸਨ, ਪਰ ਨਾਥ ਜੋਗੀ ਹੀ ਸਨ ਅਤੇ ਹਿੰਦੂ ਧਰਮ ਦੇ ਮੰਨਣ ਵਾਲੇ ਸਨ । ਇਸ ਸਮੇਂ ਇਹ ਨਾਥ ਸੰਪ੍ਰਦਾਇ ਪੰਜਾਬ, ਤਿੱਬਤ, ਬੰਗਾਲ ਅਤੇ ਲਗਭਗ ਸਾਰੇ ਉੱਤਰ ਭਾਰਤ ਵਿਚ ਫੈਲਿਆ ਹੋਇਆ ਸੀ । ਨਾਥਾਂ ਵਿਚੋਂ ਗੋਰਖਨਾਥ (13ਵੀਂ ਸਦੀ ਈ.) ਮਛੰਦਰ ਨਾਥ, ਚਰਪਟ ਨਾਥ ਆਦਿ ਪ੍ਰਸਿੱਧ ਜੋਗੀ ਅਤੇ ਸਿੱਧ ਸਨ ।

ਇਸ ਤਰ੍ਹਾਂ ਸਿੱਧਾਂ ਦੀ ਲੜੀ ਨਾਥਾਂ ਨਾਲ ਸਮਾਪਤ ਹੋ ਜਾਂਦੀ ਹੈ ।

ਹ. ਪੁ.–ਪੁਰਾਤੱਤਵ-ਨਿਬੰਧਾਵਲੀ, ਰਾਹੁਲ ਇਲਾਹਾਬਾਦ-1958 ; ਹਿੰਦੀ ਸਾਹਿਤ ਕੋਸ਼ ; ਧਰਮ ਦਰਸ਼ਨ ; ਅਪਭ੍ਰੰਸ਼ ਪਾਠਾਵਲੀ ; ਹਿੰਦੁਸਤਾਨ ਕਾ ਸੰਪੂਰਣ ਇਤਿਹਾਸ ਡਾਕਟਰ ਈਸ਼ਵਰੀ ਪ੍ਰਸਾਦ ; ਮ. ਕੋ. ।

**ਸਿੰਧ :** ਇਹ ਪਾਕਿਸਤਾਨ ਦਾ ਦੱਖਣ-ਪੂਰਬੀ ਸੂਬਾ ਹੈ ਜਿਸ ਦਾ ਨਾਂ ਸਿੰਧ ਦਰਿਆ ਦੇ ਨਾਂ ਤੇ ਪਿਆ ਹੈ ਅਤੇ ਜੋ ਉੱਤਰ ਅਤੇ ਪੱਛਮ ਵਲੋਂ ਪਾਕਿਸਤਾਨ ਦੇ ਦੋ ਸੂਬਿਆਂ ਪੰਜਾਬ ਅਤੇ ਬਲੋਚਿਸਤਾਨ ਅਤੇ ਦੱਖਣ-ਪੂਰਬ ਵਲੋਂ ਭਾਰਤ ਦੇਸ਼ ਨਾਲ ਘਿਰਿਆ ਹੋਇਆ ਹੈ । ਦੱਖਣ-ਪੱਛਮ ਵਲ ਇਹ ਸੂਬਾ ਅਰਬ ਸਾਗਰ ਦੇ ਤਟ ਦੇ ਨਾਲ ਨਾਲ 240 ਕਿ. ਮੀ. ਤੀਕ ਫੈਲਿਆ ਹੋਇਆ ਹੈ । ਇਸ ਦਾ ਖੇਤਰਫਲ 140,913 ਵ. ਕਿ. ਮੀ. ਹੈ ।

ਭੂ-ਆਕ੍ਰਿਤੀ ਵਿਗਿਆਨ

ਧਰਾਤਲ–ਉੱਤਰ-ਦੱਖਣ ਵਲ ਇਹ ਸੂਬਾ ਤਿੰਨ ਸਮਾਨਅੰਤਰ ਪੇਟੀਆਂ (Parallel-belts) ਵਿਚ ਵੰਡਿਆ ਹੋਇਆ ਹੈ । ਮੱਧ ਵਿਚ ਜਲੌਢ ਮੈਦਾਨ ਹੈ । ਇਸ ਦੇ ਪੱਛਮ ਵਲ ਖਿਰਥਰ ਪਰਬਤ ਲੜੀ (Khirthar-Range) ਹੈ ਅਤੇ ਪੂਰਬ ਵਲੋਂ ਇਹ ਰੇਤਲੇ ਥਲ ਦੀ ਪੇਟੀ ਨਾਲ ਘਿਰਿਆ ਹੋਇਆ ਹੈ । ਖਿਰਥਰ ਪਰਬਤ ਲੜੀ ਵਿਚ ਕਈ ਪਹਾੜੀਆਂ ਦੀ ਉਚਾਈ 2,100 ਮੀ. ਤੋਂ ਵੀ ਵੱਧ ਹੈ । ਕੇਂਦਰੀ ਦਰਿਆਈ ਪੇਟੀ 580 ਕਿ. ਮੀ. ਲੰਬੀ ਹੈ ਅਤੇ ਇਸ ਦਾ ਖੇਤਰਫਲ 512,000 ਵ. ਕਿ. ਮੀ. ਹੈ । ਇਹੀ ਖੇਤਰ ਸਿੰਧ ਦੀ ਵਾਦੀ ਬਣਾਉਂਦਾ ਹੈ । ਉੱਤਰ ਤੋਂ ਦੱਖਣ ਵਲ ਨੂੰ ਉਪਜਾਊ ਮੈਦਾਨ ਦੇ ਤਿੰਨ ਇਲਾਕੇ-ਉਤਲਾ ਸਿਰੋ (Siro-Upper); ਮੱਧ ਵਿਚੋਲ (Vichole-Middle) ਅਤੇ ਹੇਠਲਾ ਲਰ (Larr-Lower) ਹਨ । ਇਸ ਸੂਬੇ ਵਿਚ ਕਈ ਕਿਸਮ ਦੀ ਧਰਤੀ ਮਿਲਦੀ ਹੈ । ਪੱਕੀ ਜਾਂ ਪੱਧਰੇ ਜਲੌਢ ਦੇ ਮੈਦਾਨ ਵਿਚ ਪੱਕੀ ਜਾਂ ਪਟ ਕਿਸਮ ਦੀ ਧਰਤੀ ਪਾਈ ਜਾਂਦੀ ਹੈ ਜਿਹੜੀ ਜੈਕਬਾਬਾਦ, ਸੱਖਰ ਅਤੇ ਲੜਕਾਣਾ ਜ਼ਿਲ੍ਹਿਆਂ ਦੇ ਉੱਤਰੀ ਖੇਤਰ ਬਣਾਉਂਦੀ ਹੈ । ਰੇਤੀਵਾਰੀ (Retiwari) ਕਿਸਮ ਦੀ ਧਰਤੀ ਨਰਮ ਲਾਲ ਰੰਗ ਦੀ ਭਾਹ ਮਾਰਦੀ ਹੈ ਅਤੇ ਇਹ ਉੱਤਰ-ਪੱਛਮੀ ਪਹਾੜੀ ਲੜੀ ਦੇ ਬਾਹਰ ਬਾਹਰ ਮਿਲਦੀ ਹੈ । ਕਚੋ (Kacho) ਧਰਤੀ ਹੜ੍ਹਾਂ ਦੀ ਉਪਜਾਊ ਮਿੱਟੀ ਵਾਲੀ ਧਰਤੀ ਹੈ ਅਤੇ ਇਹ ਸਿੰਧ ਦੀ ਦਰਿਆਈ ਤੰਗ ਵਾਦੀ ਵਿਚ ਮਿਲਦੀ ਹੈ । ਵਾਰੀਆਸੀ (Wariasi) ਕਿਸਮ ਦੀ ਰਵੇਂਸਲੀ ਧਰਤੀ ਵੀ ਇਥੇ ਮਿਲਦੀ ਹੈ ਜੋ ਨਰਮ ਚੀਕਣੀ ਅਤੇ ਰੇਤਲੀ ਮਿੱਟੀ ਤੋਂ ਬਣੀ ਹੁੰਦੀ ਹੈ । ਚੀਕੀ (Chiki) ਕਿਸਮ ਦੀ ਮਿੱਟੀ ਵਿਚ ਵਧੀਆ ਚੀਕਣੀ ਮਿੱਟੀ ਅਤੇ ਨਰਮ ਰੇਤ ਮਿਲੀ ਹੁੰਦੀ ਹੈ ਅਤੇ ਇਹ ਦਰਿਆਵਾਂ ਵਾਲੇ ਖੇਤਰਾਂ ਵਿਚ ਦੋਵੇਂ ਪਾਸੇ ਮਿਲਦੀ ਹੈ । ਕੱਲਰ ਜਾਂ ਖਾਰੀ ਧਰਤੀ ਲਰ (Larr) ਖੇਤਰ ਵਿਚ ਵਧੇਰੇ ਮਿਲਦੀ ਹੈ ।

ਜਲਵਾਯੂ–ਸਿੰਧ ਉਪ-ਊਸ਼ਣ ਖੰਡੀ ਇਲਾਕਾ ਹੈ ਅਤੇ ਇਥੇ ਗਰਮੀਆਂ ਵਿਚ ਵਧੇਰੇ ਗਰਮੀ ਅਤੇ ਸਰਦੀਆਂ ਵਿਚ ਤੇਖੀ ਸਰਦੀ ਪੈਂਦੀ ਹੈ । ਮਈ ਅਤੇ ਅਗਸਤ ਦੇ ਮਹੀਨਿਆਂ ਵਿਚ ਇਥੋਂ ਦਾ ਤਾਪਮਾਨ 46° ਸੈਂ. ਤੋਂ ਵੀ ਵਧ ਜਾਂਦਾ ਹੈ । ਦਸੰਬਰ ਅਤੇ ਜਨਵਰੀ ਮਹੀਨਿਆਂ ਵਿਚ ਸਭ ਤੋਂ ਘੱਟ ਔਸਤ ਤਾਪਮਾਨ 2° ਸੈਂ. ਹੁੰਦਾ ਹੈ । ਇਥੇ ਸਾਲਾਨਾ ਔਸਤ ਵਰਖਾ 178 ਮਿ. ਮੀ. ਹੁੰਦੀ ਹੈ । ਵਧੇਰੇ ਵਰਖਾ ਜੁਲਾਈ ਅਤੇ ਅਗਸਤ ਮਹੀਨਿਆਂ ਵਿਚ ਮਾਨਸੂਨ ਪੌਣਾਂ ਰਾਹੀਂ ਹੀ ਹੁੰਦੀ ਹੈ । ਅਕਤੂਬਰ ਤੋਂ ਜਨਵਰੀ ਮਹੀਨੇ ਤੀਕ ਉੱਤਰੀ ਠੰਡੀਆਂ ਹਵਾਵਾਂ ਚਲਦੀਆਂ ਹਨ ।

**ਬਨਸਪਤੀ**–ਇਥੇ 1,082,000 ਹੈਕਟੇਅਰ ਰਕਬਾ ਜੰਗਲਾਤ ਅਧੀਨ ਹੈ। ਕਿੱਕਰ, ਟਾਹਲੀ, ਨਿੰਮ ਅਤੇ ਪਿੱਪਲ ਦੇ ਦਰਖ਼ਤ ਆਮ ਮਿਲਦੇ ਹਨ। ਅੰਬ, ਅਮਰੂਦ, ਸੰਤਰਾ, ਕੀਨੂ ਇਥੋਂ ਦੇ ਫਲਦਾਰ ਦਰਖ਼ਤ ਹਨ।

ਆਰਥਿਕਤਾ

**ਖਣਿਜ**–ਇਥੇ ਸੈਲੇਸਟਾਈਟ, ਲੈਟਰਾਈਟ, ਬਾਕਸਾਈਟ ਧਾਤਾਂ ਬਹੁਤ ਮਿਲਦੀਆਂ ਹਨ। ਇਸ ਤੋਂ ਇਲਾਵਾ ਇਥੇ ਜੋਕਲੀ ਮਿੱਟੀ, ਜਿਪਸਮ, ਐਨਹਾਈਡਰਾਈਟ, ਚੂਨੇ ਦਾ ਪੱਥਰ, ਚਾਕ, ਡੋਲੋਮਾਈਟ, ਸਿਲੀਕਾ ਰੇਤਾ, ਬੈਂਟੋਨਾਈਟ, ਗੰਧਕ, ਫਲਿੰਟ ਅਤੇ ਲੂਣ ਭਾਰੀ ਮਿਕਦਾਰ ਵਿਚ ਮਿਲਦੇ ਹਨ।

**ਖੇਤੀਬਾੜੀ**–ਇਥੋਂ ਦੇ ਲੋਕਾਂ ਦਾ ਮੁਖ ਕਿੱਤਾ ਖੇਤੀਬਾੜੀ ਹੈ। ਸੂਬੇ ਦਾ 38 ਪ੍ਰਤੀਸ਼ਤ ਰਕਬਾ ਖੇਤੀ ਅਧੀਨ ਹੈ। ਸੰਨ 1961 ਤੋਂ ਬਾਅਦ ਜ਼ਰਾਇਤੀ ਖੋਜ, ਚੰਗੇ ਬੀਜ, ਖਾਦਾਂ ਆਦਿ ਦੀਆਂ ਆਧੁਨਿਕ ਸਹੂਲਤਾਂ ਮਿਲਣ ਕਾਰਨ ਸੂਬੇ ਦੇ ਉਤਪਾਦਨ ਵਿਚ ਬਹੁਤ ਵਾਧਾ ਹੋਇਆ ਹੈ। ਕਪਾਹ, ਕਣਕ, ਚਾਵਲ, ਗੰਨਾ, ਮੱਕੀ, ਬਾਜਰਾ ਅਤੇ ਤੇਲ ਦੇ ਬੀਜ ਇਥੋਂ ਦੀਆਂ ਮੁਖ ਫ਼ਸਲਾਂ ਹਨ।

ਮੱਝਾਂ, ਭੇਡਾਂ, ਬੱਕਰੀਆਂ, ਊਠ ਅਤੇ ਮੁਰਗੀਆਂ ਇਥੋਂ ਦਾ ਪਸ਼ੂ-ਧਨ ਹਨ। ਲਾਲ ਸਿੰਧੀ (Red-Sindhi) ਅਤੇ ਥਾਰੀ (Tharee) ਨਸਲ ਦੀਆਂ ਦੁੱਧ ਦੇਣ ਵਾਲੀਆਂ ਗਊਆਂ ਸਭ ਤੋਂ ਵਧੀਆ ਹਨ ਅਤੇ ਢੋ-ਢੁਆਈ ਲਈ ਸਕਰਾਈ (Sakrai) ਅਤੇ ਦਿਆਸੀ (Dia-se) ਨਸਲ ਦੇ ਸਭ ਤੋਂ ਵਧੀਆ ਊਠ ਮਿਲਦੇ ਹਨ। ਇਸ ਦੀ 240 ਕਿ. ਮੀ. ਲੰਬੀ ਤੱਟ ਰੇਖਾ ਦੇ ਨਾਲ ਸਿੰਧ ਵੱਡੀ ਮਾਤਰਾ ਵਿਚ ਸਮੁੰਦਰੀ ਮੱਛੀ ਪ੍ਰਾਪਤ ਕਰਨ ਦੇ ਯੋਗ ਹੈ।

**ਸਿੰਜਾਈ**–ਇਥੇ ਨਹਿਰਾਂ ਨਾਲ ਸਿੰਜਾਈ ਕੀਤੀ ਜਾਂਦੀ ਹੈ। ਸੂਬੇ ਦੀਆਂ ਵੱਡੀਆਂ ਨਹਿਰਾਂ ਪੂਰਬੀ ਨਾਰਾ (Eastern Nara) ਅਤੇ ਰੋਹੜੀ (Rohri) ਹਨ। 'ਸੱਕਰ ਬੰਨ੍ਹ' ਇਸ ਇਲਾਕੇ ਦੀ 845,800 ਹੈਕਟੇਅਰ ਜ਼ਮੀਨ ਅਤੇ 90,240 ਹੈਕਟੇਅਰ ਜੰਗਲੀ ਇਲਾਕੇ ਨੂੰ ਸਿੰਜਦਾ ਹੈ। ਇਸ ਤੋਂ ਇਲਾਵਾ ਕਰਾਚੀ ਇਰੀਗੇਸ਼ਨ ਪ੍ਰਾਜੈਕਟ ਅਤੇ ਨਾਰਥ ਰੋਹੜੀ ਫ਼ਰੈਸ਼ ਗਰਾਊਂਡ ਵਾਟਰ ਪ੍ਰਾਜੈਕਟ ਸਿੰਧ ਸੂਬੇ ਵਿਚ ਸਿੰਜਾਈ ਦੀਆਂ ਸਹੂਲਤਾਂ ਪ੍ਰਦਾਨ ਕਰਦੇ ਹਨ।

ਸਿੰਧ ਸੂਬੇ ਵਿਚ ਸਭ ਤੋਂ ਵੱਧ ਉਦਯੋਗ ਵਿਕਸਤ ਹੋਏ ਹਨ। ਸਾਰੇ ਪਾਕਿਸਤਾਨ ਦੇਸ਼ ਦੀ ਕਪਾਹ ਦੀ ਫ਼ਸਲ ਦਾ 1/3 ਹਿੱਸਾ ਇਸੇ ਸੂਬੇ ਵਿਚ ਪੈਦਾ ਹੁੰਦਾ ਹੈ ਅਤੇ ਇਸ ਕਰਕੇ ਦੇਸ਼ ਦੇ ਲਗਭਗ ਅੱਧੇ ਸੂਤੀ ਕਪੜੇ ਦੇ ਉਦਯੋਗ ਇਸੇ ਸੂਬੇ ਵਿਚ ਸਥਾਪਤ ਹਨ। ਇਥੇ ਸੀਮਿੰਟ ਦੀਆਂ ਚਾਰ ਵੱਡੀਆਂ ਫ਼ੈਕਟਰੀਆਂ ਲਗੀਆਂ ਹੋਈਆਂ ਹਨ ਜੋ ਦੇਸ਼ ਦੇ ਸੀਮਿੰਟ ਦੇ ਕੁਲ ਉਤਪਾਦਨ ਦੇ 60 ਪ੍ਰਤੀਸ਼ਤ ਤੋਂ ਵੱਧ ਸੀਮਿੰਟ ਦਾ ਉਤਪਾਦਨ ਕਰਦੀਆਂ ਹਨ।

**ਆਵਾਜਾਈ**–ਇਥੇ ਸੜਕਾਂ, ਰੇਲਾਂ ਅਤੇ ਪਾਣੀ ਦੁਆਰਾ ਆਵਾਜਾਈ ਹੁੰਦੀ ਹੈ। ਥੋੜ੍ਹੀ ਜਿਹੀ ਆਵਾਜਾਈ ਹਵਾਈ ਜਹਾਜ਼ਾਂ ਦੁਆਰਾ ਵੀ ਹੁੰਦੀ ਹੈ। ਇਥੇ 20,800 ਕਿ. ਮੀ. ਤੋਂ ਵੱਧ ਸੜਕਾਂ ਦਾ ਜਾਲ ਵਿਛਿਆ ਹੋਇਆ ਹੈ। ਦੋ ਸ਼ਾਹਰਾਹ, ਜੋ ਸਿੰਧ ਦੇ ਪੂਰਬੀ ਅਤੇ ਪੱਛਮੀ ਕੰਢੇ ਨਾਲ ਹਨ, ਸੂਬੇ ਨੂੰ ਬਾਕੀ ਪਾਕਿਸਤਾਨ ਨਾਲ ਜੋੜਦੇ ਹਨ। ਇਸ ਤੋਂ ਇਲਾਵਾ ਪੱਛਮੀ ਪਾਕਿਸਤਾਨ ਰੇਲਵੇ ਦੀਆਂ ਕਈ ਲਾਈਨਾਂ ਸੂਬੇ ਦਾ ਵੱਡੇ ਵੱਡੇ ਸਾਰੇ ਸ਼ਹਿਰਾਂ ਨਾਲ ਸੰਪਰਕ ਪੈਦਾ ਕਰਦੀਆਂ ਹਨ।

ਸਿੰਧ ਦਰਿਆ ਅਤੇ ਇਸ ਦੇ ਸਹਾਇਕ ਦਰਿਆਵਾਂ ਵਿਚ ਜਹਾਜ਼-ਰਾਨੀ ਹੁੰਦੀ ਹੈ। ਕਰਾਚੀ ਸ਼ਹਿਰ ਵਿਚ ਇਕ ਵੱਡਾ ਹਵਾਈ ਅੱਡਾ ਬਣਿਆ ਹੋਇਆ ਹੈ ਅਤੇ ਇਥੋਂ ਦੇਸ਼ ਦੇ ਅੰਦਰਲੇ ਭਾਗਾਂ ਅਤੇ ਬਾਹਰਲੇ ਮੁਲਕਾਂ ਨੂੰ ਹਵਾਈ ਸਫ਼ਰ ਕੀਤਾ ਜਾਂਦਾ ਹੈ।

**ਰਾਜ ਪ੍ਰਬੰਧ**–ਸੂਬੇ ਦਾ ਮੁਖੀ ਗਵਰਨਰ ਹੁੰਦਾ ਹੈ। ਸੂਬਾਈ ਸਰਕਾਰ ਵਿਧਾਨ ਸਭਾ ਰਾਹੀਂ ਬਣਾਈ ਜਾਂਦੀ ਹੈ। ਵਿਧਾਨ ਸਭਾ ਨੂੰ ਲੋਕ ਚੁਣਦੇ ਹਨ। ਸੰਨ 1970 ਦੇ ਆਰੰਭ ਤੀਕ ਸਿੰਧ ਸੂਬਾ ਪ੍ਰਬੰਧਕੀ ਤੌਰ ਤੇ ਤਿੰਨ ਮੰਡਲਾਂ–ਕਰਾਚੀ, ਹੈਦਰਾਬਾਦ ਅਤੇ ਖ਼ੈਰਪੁਰ ਵਿਚ ਵੰਡਿਆ ਹੋਇਆ ਸੀ ਪਰ ਇਸ ਤੋਂ ਬਾਅਦ ਸਾਰਾ ਸੂਬਾ 11 ਜ਼ਿਲ੍ਹਿਆਂ ਵਿਚ ਵੰਡ ਦਿੱਤਾ ਗਿਆ। ਹਰ ਇਕ ਜ਼ਿਲ੍ਹੇ ਦਾ ਮੁਖੀ ਡਿਪਟੀ ਕਮਿਸ਼ਨਰ ਹੁੰਦਾ ਹੈ ਜੋ ਨਾਲ ਨਾਲ ਜ਼ਿਲ੍ਹਾ ਮੈਜਿਸਟ੍ਰੇਟ ਵੀ ਹੁੰਦਾ ਹੈ। ਕਰਾਚੀ (ਕਰਾਚੀ ਸ਼ਹਿਰ ਸਮੇਤ), ਹੈਦਰਾਬਾਦ, ਦਾਦੂ, ਸਾਂਘਰ (Sanghar), ਥਾਰ-ਪਾਰਕਰ (Thar-Parkar), ਟਾਟਾ (Tatta) ਖ਼ੈਰਪੁਰ, ਨਵਾਬਸ਼ਾਹ, ਸੱਖਰ (Sukkur), ਜੈਕਬਾਬਾਦ ਅਤੇ ਲੜਕਾਣਾ (Larkana) ਇਥੋਂ ਦੇ ਜ਼ਿਲ੍ਹੇ ਹਨ। ਹਰ ਇਕ ਜ਼ਿਲ੍ਹਾ ਕਈ ਤਅੱਲੁਕਿਆਂ ਵਿਚ ਵੰਡਿਆ ਹੋਇਆ ਹੈ ਅਤੇ ਇਸ ਦਾ ਪ੍ਰਬੰਧ ਮੁਖ਼ਤਿਆਰਕਾਰ (Mukhtiarkar) ਚਲਾਉਂਦਾ ਹੈ। ਇਕ ਤਅੱਲੁਕਾ ਕਈਆਂ ਤੱਪਿਆਂ (Tappas) ਵਿਚ ਅਤੇ ਇਕ ਤੱਪਾ ਕਈਆਂ ਪਿੰਡਾਂ (Dehs) ਵਿਚ ਵੰਡਿਆ ਹੋਇਆ ਹੈ। ਇਹ ਸੂਬੇ ਦੀਆਂ ਸਭ ਤੋਂ ਛੋਟੀਆਂ ਇਕਾਈਆਂ ਹਨ। ਨਿਆਂ-ਪ੍ਰਬੰਧ ਚਲਾਉਣ ਲਈ ਸਿੰਧ ਅਤੇ ਬਲੋਚਿਸਤਾਨ ਦੀ ਇਕ ਸਾਂਝੀ ਹਾਈ ਕੋਰਟ ਅਤੇ ਸਰਕਾਰੀ ਸੇਵਾ ਲਈ ਭਰਤੀ ਕਰਨ ਵਾਸਤੇ ਇਕ ਲੋਕ ਸੇਵਾ ਕਮਿਸ਼ਨ ਹੈ।

**ਲੋਕ**–(ਜਾਤੀਆਂ) ਸਿੰਧ ਸੂਬੇ ਦੇ ਲੋਕ ਪਠਾਣ, ਅਰਬ, ਬਲੋਚ, ਬਰੋਹੀ, ਜੱਟ, ਮਕਰਾਨੀ ਅਤੇ ਆਦਿ ਵਾਸੀ ਜਾਤੀਆਂ ਦੇ ਹਨ। ਇਨ੍ਹਾਂ ਵਿਚੋਂ 96% ਮੁਸਲਮਾਨ ਹਨ ਅਤੇ ਬਾਕੀਆਂ ਵਿਚੋਂ ਵਧੇਰੇ ਕਰਕੇ ਸਿੰਧੀ ਹਿੰਦੂ ਹਨ। ਜੱਟ ਅਤੇ ਮਕਰਾਨੀ ਜਾਤੀ ਦੇ ਲੋਕਾਂ ਦੇ ਨੈਣ-ਨਕਸ਼ ਅਤੇ ਸਮਾਜਕ ਜੀਵਨ ਬਲੋਚੀਆਂ ਨਾਲ ਮਿਲਦਾ ਜੁਲਦਾ ਹੈ। ਅਰਬ ਜਾਤੀ ਦੇ ਲੋਕ ਵਧੇਰੇ ਕਰਕੇ ਸੱਯਦ ਹਨ ਅਤੇ ਇਹ 712 ਈ. ਦੇ ਹਮਲੇ ਤੋਂ ਮਗਰੋਂ ਸਿੰਧ ਵਿਚ ਆਬਾਦ ਹੋਏ ਸਨ। ਇਹ ਲੋਕ ਦਰਮਿਆਨੇ ਕੱਦ, ਗੋਰੇ ਰੰਗ, ਲੰਬੇ ਨੱਕ ਅਤੇ ਛੋਟੇ ਚਿਹਰੇ ਦੇ ਹਨ। ਸਿੰਧ ਸੂਬੇ ਦੇ ਆਦਿ ਵਾਸੀ ਲੰਬੇ, ਤਕੜੇ ਅਤੇ ਸਾਂਵਲੇ ਰੰਗ ਦੇ ਹਨ। ਉਨ੍ਹਾਂ ਦੇ ਸੁਭਾਅ ਨਰਮ ਹਨ ਅਤੇ ਉਨ੍ਹਾਂ ਦਾ ਕਿੱਤਾ ਖੇਤੀਬਾੜੀ ਹੈ। ਸਿੰਧ ਸੂਬੇ ਦੇ ਕਬੀਲਿਆਂ ਵਿਚੋਂ ਸਮਰੋਹ ਅਤੇ ਸਮੇ ਮਸ਼ਹੂਰ ਹਨ ਜਿਨ੍ਹਾਂ ਨੇ ਸਿੰਧ ਵਿਚ 11ਵੀਂ ਸਦੀ ਤੋਂ 16ਵੀਂ ਸਦੀ ਤੀਕ ਰਾਜ ਕੀਤਾ। ਵਸਨੀਕਾਂ ਦੀ ਇਕ ਜਾਤੀ ਦਾ ਨਾਂ ਮੁਸਾਣੇ ਹੈ ਜੋ ਮੱਛੀਆਂ ਫੜਨ ਦਾ ਕੰਮ ਕਰਦੇ ਹਨ ਅਤੇ ਉਨ੍ਹਾਂ ਦੇ ਰਸਮ ਰਿਵਾਜ ਵੀ ਵੱਖਰੇ ਹਨ।

**ਸਿੱਖਿਆ**–ਸੂਬੇ ਵਿਚ ਸਿੱਖਿਆ ਦਾ ਪ੍ਰਬੰਧ ਸੂਬਾਈ ਸਿੱਖਿਆ ਵਿਭਾਗ ਚਲਾਉਂਦਾ ਹੈ। ਪ੍ਰਾਇਮਰੀ ਸਕੂਲ ਵਿਚ ਪੰਜ ਸਾਲ, ਮਿਡਲ ਸਕੂਲ ਵਿਚ ਤਿੰਨ ਸਾਲ ਅਤੇ ਹਾਈ ਸਕੂਲ ਵਿਚ ਦੋ ਸਾਲ ਲਈ ਸਿੱਖਿਆ ਦਿੱਤੀ ਜਾਂਦੀ ਹੈ। ਇਥੇ ਅਧਿਆਪਕਾਂ ਲਈ ਟ੍ਰੇਨਿੰਗ ਸਕੂਲ, ਤਕਨੀਕੀ, ਪੇਸ਼ਾਵਰ ਅਤੇ ਵਪਾਰਕ ਸੰਸਥਾਵਾਂ ਬਣੀਆਂ ਹੋਈਆਂ ਹਨ। ਇਥੇ ਕਰਾਚੀ ਯੂਨੀਵਰਸਿਟੀ ਅਤੇ ਸਿੰਧ ਯੂਨੀਵਰਸਿਟੀ ਵੀ ਹਨ।

**ਬੋਲੀ**–ਸਿੰਧ ਸੂਬੇ ਦੀ ਬੋਲੀ ਸਿੰਧੀ ਹੈ ਜੋ ਪ੍ਰਾਕ੍ਰਿਤ ਵਿਚੋਂ ਨਿਕਲੀ ਹੈ। ਸਿੰਧੀ ਭਾਸ਼ਾ ਅਰਬੀ ਲਿਪੀ ਵਿਚ ਲਿਖੀ ਜਾਂਦੀ ਹੈ। ਇਸ ਭਾਸ਼ਾ ਦੇ ਲਗਭਗ 30% ਸ਼ਬਦ ਅਰਬੀ ਦੇ ਹਨ। ਸਿੰਧੀ ਭਾਸ਼ਾ ਤੋਂ ਇਲਾਵਾ ਇਥੇ ਸਿਰਾਇਕੀ (Seraiki) ਅਤੇ ਬਲੋਚੀ ਭਾਸ਼ਾਵਾਂ ਵੀ ਪ੍ਰਚਲਤ ਹਨ। ਸ਼ਾਹ ਅਬਦੁਲ ਲਤੀਫ਼ ਸਿੰਧੀਆਂ ਦਾ ਸਭ ਤੋਂ ਹਰਮਨ ਪਿਆਰਾ ਕਵੀ ਹੋਇਆ ਹੈ।

**ਇਤਿਹਾਸ**–ਅਰਬ ਹਮਲਾਵਾਰ ਮੁਹੰਮਦ ਬਿਨ ਕਾਸਮ ਦੇ 712 ਈ. ਦੇ ਹਮਲੇ ਤੋਂ ਪਹਿਲਾਂ ਸਿੰਧ ਤੇ ਹਿੰਦੂ ਰਾਜਾ ਰਾਜ ਕਰਦਾ ਸੀ। ਇਸ ਦੀ ਰਾਜਧਾਨੀ ਰੋਹੜੀ ਦੇ ਨੇੜੇ ਅਰੋੜ ਦੇ ਸਥਾਨ ਤੇ ਸੀ। ਇਸ ਵੰਸ਼ ਦਾ ਰਾਜ ਦੂਰ ਦੂਰ ਤਕ ਫੈਲਿਆ ਹੋਇਆ ਸੀ।

ਇਸ ਵੰਸ਼ ਨੇ ਲਗਭਗ 137 ਵਰ੍ਹੇ ਰਾਜ ਕੀਤਾ । ਇਸ ਵੰਸ਼ ਦਾ ਮਸ਼ਹੂਰ ਰਾਜਾ ਦਾਹਿਰ ਸੀ ਜਿਸ ਦੇ ਸਮੇਂ ਮੁਹੰਮਦ ਬਿਨ ਕਾਸਮ ਦੀ ਜਿੱਤ ਹੋਈ ਅਤੇ ਰਾਜਾ ਦਾਹਿਰ ਇਸ ਲੜਾਈ ਵਿਚ ਮਾਰਿਆ ਗਿਆ ।

ਇਸ ਤੋਂ ਪਿੱਛੋਂ ਸਿੰਧ ਉੱਤੇ ਅਰਬਾਂ ਦੇ ਖ਼ਲੀਫ਼ਿਆਂ ਦਾ ਰਾਜ ਹੋ ਗਿਆ । ਸੰਨ 908 ਵਿਚ ਜਦੋਂ ਖ਼ਲੀਫ਼ਿਆਂ ਦੀ ਤਾਕਤ ਘੱਟਣੀ ਸ਼ੁਰੂ ਹੋਈ ਤਾਂ ਦੋ ਮੁਬਾਰਕ ਸੁਤੰਤਰ ਰਾਜ-ਮੁਲਤਾਨ ਅਤੇ ਮਨਸੂਰ ਵਿਖੇ ਕਾਇਮ ਹੋ ਗਏ । ਅਰਬਾਂ ਨੇ ਸਿੰਧ ਵਿਚ ਕੋਈ ਖ਼ਾਸ ਤਬਦੀਲੀਆਂ ਨਾ ਲਿਆਂਦੀਆਂ ਅਤੇ ਰਾਜ-ਪ੍ਰਬੰਧ ਸਿੰਧ ਦੇ ਲੋਕ ਹੀ ਪਹਿਲਾਂ ਵਾਂਗੂ ਚਲਾਉਂਦੇ ਰਹੇ ।

**ਸੂਮਰ ਵੰਸ਼**–ਜਿਸ ਸਮੇਂ ਸੁਲਤਾਨ ਮਹਿਮੂਦ ਗ਼ਜ਼ਨਵੀ ਨੇ ਭਾਰਤ ਤੇ ਹਮਲੇ ਕੀਤੇ ਉਸ ਸਮੇਂ ਸਿੰਧ ਦੇ ਖ਼ਲੀਫ਼ੇ ਦਾ ਇਕ ਹਾਕਮ ਕਾਦਰ ਬਿਲ੍ਹਾ ਅੱਬੁਲ ਅੱਬਾਸ ਅਹਿਮਦ ਰਾਜ ਕਰਦਾ ਸੀ । ਮਹਿਮੂਦ ਨੇ 1019 ਈ. ਵਿਚ ਮੁਲਤਾਨ ਨੂੰ ਆਪਣੇ ਅਧੀਨ ਕਰ ਲਿਆ ।

ਸੰਨ 1032 ਵਿਚ ਮੁਲਤਾਨ ਦਾ ਹਾਕਮ ਇਬਨ ਸੂਮਰ, ਜੋ ਸੂਮਰ ਵੰਸ਼ ਵਿਚੋਂ ਸੀ, ਸਿੰਧ ਦਾ ਹਾਕਮ ਬਣ ਗਿਆ । ਇਕ ਵਿਚਾਰ ਅਨੁਸਾਰ ਸੂਮਰ ਵੰਸ਼ ਦੇ ਇਸ ਮੋਢੀ ਨੇ ਗ਼ਜ਼ਨਵੀਆਂ ਅਧੀਨ ਰਹਿਣਾ ਮੰਨ ਲਿਆ ਪਰ ਕੁਝ ਚਿਰ ਪਿੱਛੋਂ ਉਹ ਫਿਰ ਆਜ਼ਾਦ ਹੋ ਗਿਆ । ਇਬਨ ਸੂਮਰ ਅਤੇ ਪਿੱਛੋਂ ਉਸ ਦਾ ਪੁੱਤਰ ਦੋਦੋ ਗੱਦੀ ਤੇ ਬੈਠਾ ਅਤੇ ਉਸ ਪਿੱਛੋਂ ਖ਼ਫ਼ੀਫ਼ ਨੇ ਸਿੰਧ ਦੀ ਗੱਦੀ ਸੰਭਾਲੀ । ਇਸ ਸਮੇਂ ਸਿੰਧ ਨੇ ਕਾਫ਼ੀ ਉੱਨਤੀ ਕੀਤੀ । ਖ਼ਫ਼ੀਫ਼ ਦੀ ਮੌਤ ਪਿੱਛੋਂ ਇਸ ਵੰਸ਼ ਦੀ ਤਾਕਤ ਘੱਟਣੀ ਸ਼ੁਰੂ ਹੋ ਗਈ । ਇਸ ਵੰਸ਼ ਦਾ ਅੰਤਲਾ ਬਾਦਸ਼ਾਹ ਊਰ੍ਹਾ ਮਹਲ ਸੀ ਜਿਸ ਨੂੰ ਸਾਮ ਕਬੀਲੇ ਦੇ ਇਕ ਨੇਤਾ ਨੇ 1351 ਈ. ਵਿਚ ਮੌਤ ਦੇ ਘਾਟ ਉਤਾਰ ਕੇ ਸਾਮ ਵੰਸ਼ ਦੀ ਨੀਂਹ ਰੱਖੀ ।

**ਸਾਮ ਵੰਸ਼**–ਸਾਮ ਵੰਸ਼ ਦਾ ਮੋਢੀ ਜਾਮ ਉੱਨਾਰ ਸੀ ਜਿਸ ਨੇ ਲਗਭਗ 3½ ਸਾਲ ਰਾਜ ਕੀਤਾ । ਉਸ ਤੋਂ ਪਿੱਛੋਂ ਜੂਨਾ ਗੱਦੀ ਤੇ ਬੈਠਾ । ਜੂਨਾ ਤੋਂ ਬਾਅਦ ਜਾਮ ਉੱਨਾਰ ਦੇ ਪੁੱਤਰ ਜਾਮ ਤਮਾਚੀ ਨੇ ਗੱਦੀ ਸੰਭਾਲੀ । ਇਸ ਤੋਂ ਪਿੱਛੋਂ ਖ਼ੈਰੁੱਦੀਨ ਹਾਕਮ ਬਣਿਆ । ਖ਼ੈਰੁੱਦੀਨ ਤੋਂ ਮਗਰੋਂ ਜਾਮ ਬਬੀਨੀਆ ਬਾਦਸ਼ਾਹ ਬਣਿਆ ਜੋ ਦਿੱਲੀ ਦੇ ਸੁਲਤਾਨ ਫ਼ੀਰੋਜ਼ ਤੁਗ਼ਲਕ ਦਾ ਸਮਕਾਲੀ ਸੀ । ਇਸ ਵੰਸ਼ ਸਬੰਧੀ ਇਹ ਵਿਚਾਰ ਕੀਤਾ ਜਾਂਦਾ ਹੈ ਕਿ ਮੁੱਢ ਵਿਚ ਇਹ ਯਾਦਵ ਰਾਜਪੂਤ ਸਨ ਪਰ 1391 ਈ. ਦੇ ਲਗਭਗ ਉਨ੍ਹਾਂ ਨੇ ਇਸਲਾਮ ਕਬੂਲ ਕਰ ਲਿਆ ਸੀ ।

**ਅਰਗ਼ੂ ਵੰਸ਼**–ਸਾਮ ਵੰਸ਼ ਪਿੱਛੋਂ ਅਰਗ਼ੂ ਵੰਸ਼ (Arghun Dynasty) ਸਿੰਧ ਤੇ ਕਾਬਜ਼ ਹੋਇਆ । ਇਸ ਵੰਸ਼ ਦਾ ਨਾਂ ਚੰਗੇਜ਼ ਖ਼ਾਨ ਦੇ ਇਕ ਉੱਤਰਾਧਿਕਾਰੀ ਅਰਗ਼ੂ ਖ਼ਾਨ ਦੇ ਨਾਂ ਤੇ ਰਖਿਆ ਗਿਆ । ਇਸ ਵੰਸ਼ ਦੇ ਕੇਵਲ ਦੋ ਹੁਕਮਰਾਨ ਸ਼ੁਜਾ ਜਾਂ ਸ਼ਾਹ ਬੇਗ ਅਤੇ ਮਿਰਜ਼ਾ ਸ਼ਾਹ ਹੁਸੈਨ ਹੋਏ ਹਨ । ਇਸ ਵੰਸ਼ ਤੋਂ ਪਿੱਛੋਂ ਇਕ ਛੋਟੇ ਜਿਹੇ ਤਰਖ਼ਾਨ (Turkhan) ਵੰਸ਼ ਨੇ 1591-1592 ਤਕ ਰਾਜ ਕੀਤਾ । ਸੰਨ 1592 ਵਿਚ ਮੁਗ਼ਲ ਸ਼ਹਿਨਸ਼ਾਹ ਅਕਬਰ ਦੀਆਂ ਫ਼ੌਜਾਂ ਨੇ ਸਿੰਧ ਨੂੰ ਫ਼ਤਹਿ ਕਰਕੇ ਮੁਲਤਾਨ ਨਾਲ ਮਿਲਾ ਦਿੱਤਾ ।

**ਦਾਊਦ ਪੁੱਤਰ ਵੰਸ਼**–ਸ਼ਿਕਾਰਪੁਰ ਨੂੰ ਦਾਊਦ ਦੇ ਪੁੱਤਰਾਂ ਨੇ ਵਸਾਇਆ । ਇਹ ਜੋਧੇ ਜਾਤ ਦੇ ਜੁਲਾਹੇ ਸਨ । ਇਨ੍ਹਾਂ ਦਾ ਇਕ ਯੁੱਧ ਮਹਾਰ ਵੰਸ਼ ਦੇ ਸ਼ੇਰ ਖ਼ਾਨ ਨਾਲ ਹੋਇਆ ਜਿਸ ਵਿਚ ਜਿੱਤ ਇਨ੍ਹਾਂ ਦੀ ਹੋਈ ਅਤੇ ਫਿਰ ਇਨ੍ਹਾਂ ਨੇ ਸ਼ਿਕਾਰਪੁਰ ਵਸਾਇਆ ।

**ਕਲਹੋਰ ਵੰਸ਼**–ਖ਼ਲੀਫ਼ਾ ਮੁਹੰਮਦ ਦਾ ਚਾਚਾ ਅੱਬਾਸ (Abbas) ਇਸ ਵੰਸ਼ ਦਾ ਮੋਢੀ ਸੀ । ਸੰਨ 1658 ਤਕ ਇਹ ਬਿਲਕੁਲ ਮਾਮੂਲੀ ਵੰਸ਼ ਸੀ ਪਰ ਮਗਰੋਂ ਇਹ ਤਾਕਤ ਫੜ ਗਏ । ਸੰਨ 1658 ਵਿਚ ਇਨ੍ਹਾਂ ਲੋਕਾਂ ਨੇ ਯਾਰ ਮੁਹੰਮਦ ਕਲਹੋਰ ਦੇ ਅਧੀਨ ਇਕ ਬਗ਼ਾਵਤ ਕੀਤੀ ਅਤੇ ਸ਼ਿਕਾਰਪੁਰ ਨੂੰ ਮੁਗ਼ਲਾਂ ਤੋਂ ਖੋਹ ਲਿਆ । ਉਨ੍ਹਾਂ ਨੇ ਇਸ ਰਾਜੇ ਨੂੰ 'ਖ਼ੁਦਾਯਾਰ ਖ਼ਾਨ' ਦੀ ਪਦਵੀ ਦਿੱਤੀ ਅਤੇ ਫ਼ਰਮਾਨ ਵੀ । ਸੰਨ 1719 ਵਿਚ ਨੂਰ ਮੁਹੰਮਦ ਰਾਜਾ ਬਣਿਆ । ਇਸ ਸਮੇਂ ਰਾਜ ਦਾ ਭਰਪੂਰ ਵਾਧਾ ਹੋਇਆ । ਸੰਨ 1748 ਵਿਚ ਨਾਦਰ ਸ਼ਾਹ ਦੁੱਰਾਨੀ ਨੇ ਇਸ ਨੂੰ 'ਸ਼ਾਹ ਨਵਾਜ਼ ਖ਼ਾਨ' ਦੀ ਪਦਵੀ ਦਿੱਤੀ । ਸੰਨ 1754 ਵਿਚ ਕੰਧਾਰ ਦੇ ਬਾਦਸ਼ਾਹ ਨੇ ਇਸ ਤੋਂ ਕਰ ਵਸੂਲੀ ਲਈ ਮੁਹਿੰਮ ਭੇਜੀ ਅਤੇ ਇਹ ਦੌੜ ਕੇ ਜੈਸਲਮੇਰ ਦੀ ਰਾਜਪੂਤ ਰਿਆਸਤ ਵਿਚ ਚਲਾ ਗਿਆ ਅਤੇ ਉਥੇ ਹੀ ਇਸ ਦੀ ਮੌਤ ਹੋਈ । ਸਰ ਬੁਲੰਦ ਖ਼ਾਨ ਜਾਂ ਮੁਰਾਦ ਯਾਕੂਬ ਖ਼ਾਨ, ਜੋ ਇਸ ਦਾ ਪੁੱਤਰ ਸੀ, ਬਾਦਸ਼ਾਹ ਬਣਿਆ । ਪਰ ਉਸ ਨੂੰ 1757ਈ. ਵਿਚ ਛੇਤੀ ਹੀ ਤਖ਼ਤ ਤੋਂ ਉਤਾਰ ਦਿੱਤਾ ਗਿਆ । ਸੰਨ 1758 ਵਿਚ ਫਿਰ ਇਹ ਗੱਦੀ ਤੇ ਬੈਠ ਗਿਆ । ਸੰਨ 1761 ਵਿਚ ਇਸ ਨੇ 'ਸ਼ਾਹ ਵਿਰਦੀ ਖ਼ਾਨ' ਦੀ ਉਪਾਧੀ ਗ੍ਰਹਿਣ ਕੀਤੀ । ਸੰਨ 1762 ਵਿਚ ਕੱਛ ਤੇ ਹਮਲਾ ਕੀਤਾ । ਅਗਲੇ ਸਾਲ ਫਿਰ ਇਕ ਹੋਰ ਹਮਲਾ ਕਰਕੇ ਲਖਪਤ ਦੀਆਂ ਬੰਦਰਗਾਹਾਂ ਕਾਬੂ ਕੀਤੀਆਂ ਤੇ ਸੰਨ 1768 ਵਿਚ ਹੈਦਰਾਬਾਦ ਦੀ ਨੀਂਹ ਰੱਖੀ । ਸੰਨ 1772 ਵਿਚ ਇਸ ਦਾ ਲੜਕਾ ਸਰਫ਼ਰਾਜ਼ ਖ਼ਾਨ ਗੱਦੀ ਤੇ ਬੈਠਾ । ਇਸ ਨੇ ਈਸਟ ਇੰਡੀਆ ਕੰਪਨੀ ਦੀਆਂ ਸ਼ਿਲਪਾਂ ਨੂੰ ਖ਼ਤਮ ਕੀਤਾ । ਪਰ ਇਸ ਨੂੰ ਬਲੋਚੀਆਂ ਨੇ ਗੱਦੀ ਤੋਂ ਲਾਹ ਦਿੱਤਾ ।

**ਤਾਲਪੁਰ ਵੰਸ਼**–ਇਸ ਵੰਸ਼ ਨੂੰ ਤਿੰਨ ਸ਼ਾਖ਼ਾਂ ਵਿਚ ਵੰਡਿਆ ਜਾ ਸਕਦਾ ਹੈ—(1) ਹੈਦਰਾਬਾਦ ਜਾਂ ਸ਼ਾਹਦਾਪੁਰ, (2) ਮੀਰਪੁਰ ਜਾਂ ਮਣੀਕਾਣੀ, (3) ਖ਼ੈਰਪੁਰ ।

ਇਨ੍ਹਾਂ ਦਾ ਸਿਰਮੌਰ ਫ਼ਤਹਿ ਅਲੀ ਸੀ । ਸੰਨ 1801 ਵਿਚ ਇਸ ਦੀ ਮੌਤ ਹੋਈ । ਇਸ ਤੋਂ ਬਾਅਦ ਗ਼ੁਲਾਮ ਮੁਹੰਮਦ ਨੇ ਰਾਜ ਸੰਭਾਲਿਆ । ਇਸ ਨੇ ਅੰਗਰੇਜ਼ਾਂ ਨੂੰ 10 ਦਿਨਾਂ ਤਕ ਸਿੰਧ ਖ਼ਾਲੀ ਕਰਨ ਦਾ ਨੋਟਿਸ ਦਿੱਤਾ ਸੀ ਪਰ ਕੰਪਨੀ ਨੇ 1809 ਵਿਚ ਇਸ ਨਾਲ ਇਕ ਸੰਧੀ ਕਰ ਲਈ ਅਤੇ ਫ਼ਰਾਂਸੀਸੀਆਂ ਨੂੰ ਆਉਣ ਤੋਂ ਰੋਕਿਆ । ਸੰਨ 1822 ਵਿਚ ਪੱਟਿੰਗਰ ਇਕ ਮੁਹਿੰਮ ਲੈ ਕੇ ਸਿੰਧ ਵਿਚ ਆਇਆ ਜਿਸ ਕਾਰਨ ਸੰਨ 1835 ਵਿਚ ਬੜੀ ਮੁਸ਼ਕਲ ਨਾਲ ਇਸ ਨੇ ਸਿੰਧ ਵਿਚ ਫਿਰਨ ਲਈ ਇਜਾਜ਼ਤ ਲਈ ।

ਹ. ਪੁ.—ਐਨਸਾਈਕਲੋਪੀਡੀਆ ਆਫ਼ ਇੰਡੀਆ ਐਂਡ ਆਫ਼ ਈਸਟਰਨ ਐਂਡ ਸਦਰਨ ਏਸ਼ੀਆ; ਗਜ਼. ਆਫ਼ ਸਿੰਧ; ਇੰਡੀਆ ਐਂਡ ਪਾਕਿਸਤਾਨ ਈਅਰ ਬੁਕ

**ਸਿੰਧ ਦਰਿਆ** : ਇਹ ਏਸ਼ੀਆ ਦਾ ਇਕ ਮਹਾਨ ਦਰਿਆ ਹੈ । ਇਸ ਦਾ ਨਾਂ 'ਸਿੰਧ' ਸੰਸਕ੍ਰਿਤ ਸ਼ਬਦ 'ਸਿੰਧੂ' ਤੋਂ ਪਿਆ ਜਿਸਦਾ ਅਰਥ ਸਮੁੰਦਰ ਤੋਂ ਹੈ । ਜਦੋਂ ਆਰੀਆ ਲੋਕ ਆਪਣੀ ਖੁਸ਼ਕ ਭੂਮੀ ਤੋਂ ਹਿੰਦੁਸਤਾਨ ਦੇ ਉਪਦੀਪ ਵੱਲ ਆਏ (3000 ਪੂ. ਈ.) ਤਾਂ ਉਨ੍ਹਾਂ ਨੇ ਇਸ ਦਰਿਆ ਦਾ ਮੁਕਾਬਲਾ ਸਾਗਰ ਨਾਲ ਕੀਤਾ । ਬਾਅਦ ਵਿਚ ਜਦੋਂ ਡੇਰੀਅਸ ਦੀ ਗ਼ੋਟ ਨੇ ਪੰਜਾਬ ਨੂੰ ਜਿੱਤਿਆ (500 ਪੂ. ਈ.) ਤਾਂ ਉਸ ਨੇ ਵੀ ਪੰਜਾਬ ਨੂੰ ਸੱਤ ਸਿੰਧੂਆਂ ਦਾ ਦੇਸ਼ ਹੀ ਆਖਿਆ ਅਤੇ ਇਸ ਦੇ ਸਹਾਇਕ ਦਰਿਆਵਾਂ ਦਾ ਵੇਰਵਾ ਵੀ ਦਿੱਤਾ ।

ਇਹ ਦਰਿਆ ਤਿੱਬਤ ਵਿਚੋਂ ਨਿਕਲਦਾ ਹੈ ਅਤੇ ਕਸ਼ਮੀਰ (ਭਾਰਤ) ਤੇ ਪਾਕਿਸਤਾਨ ਵਿਚੋਂ ਦੀ ਵਹਿੰਦਾ ਹੋਇਆ ਅਰਬ ਸਾਗਰ ਵਿਚ ਜਾ ਡਿੱਗਦਾ ਹੈ । ਇਸ ਦਾ ਸੋਮਾ ਦਰਿਆ ਸਤਲੁਜ ਅਤੇ ਬ੍ਰਹਮਪੁੱਤਰ ਦੇ ਸੋਮੇ ਤੋਂ 1,602 ਕਿ. ਮੀ. ਦੀ ਵਿੱਥ ਤੇ ਹੀ ਹੈ ਜਿਥੇ ਦੋ ਪਰਬਤੀ ਨਦੀਆਂ ਆਪਸ ਵਿਚ ਮਿਲਦੀਆਂ ਹਨ । ਆਪਣੇ ਉਪਰਲੇ ਮਾਰਗ ਵਿਚ ਦਰਿਆ ਉੱਤਰ ਪੱਛਮ ਵੱਲ ਨੂੰ ਕੈਲਾਸ਼ ਅਤੇ ਲੱਦਾਖ਼ ਪਹਾੜੀਆਂ ਦੀ ਵਿਚਕਾਰਲੀ ਡੂੰਘਾਣ ਵਿਚ ਚਲਦਾ ਹੈ । ਢਾਂਗਰਾ ਦੇ ਨੇੜੇ ਇਹ ਲੱਦਾਖ਼ ਰੇਂਜ (ਲੜੀ) ਨੂੰ ਪਾਰ ਕਰਦਾ ਹੈ ਅਤੇ ਜ਼ਸਕਰ ਰੇਂਜ ਦੇ ਨਾਲ ਨਾਲ

480 ਕਿ. ਮੀ. (300 ਮੀਲ) ਤੀਕ ਉੱਤਰ-ਪੱਛਮੀ ਦਿਸ਼ਾ ਵਿਚ ਹੀ ਆਪਣਾ ਮਾਰਗ ਜਾਰੀ ਰੱਖਦਾ ਹੈ। ਲੱਦਾਖ ਦੀ ਰਾਜਧਾਨੀ ਲੇਹ ਦੇ ਪੱਛਮ ਵਿਚ ਜ਼ਸਕਰ ਦਰਿਆ ਇਸ ਵਿਚ ਆ ਮਿਲਦਾ ਹੈ। ਬਾਲਤਿਸਤਾਨ ਵਿਚ ਸਕਾਰਦੂ ਦੇ ਨੇੜੇ ਇਸ ਵਿਚ ਸ਼ਾਈਓਕ ਅਤੇ ਸ਼ਿਗਾਰ ਆ ਮਿਲਦੇ ਹਨ। ਇਸ ਤੋਂ ਅੱਗੇ ਇਹ ਕੋਈ 160 ਕਿ. ਮੀ. ਹੋਰ ਹਿਮਾਲਾ ਦੀ ਛਾਇਆ ਹੇਠ ਹੀ ਚਲਦਾ ਹੈ ਅਤੇ ਹਿਮਾਲਾ ਤੇ ਹਿੰਦੂਕਸ਼ ਪਰਬਤਾਂ ਦੇ ਬਰਫ਼ਾਨੀ ਖੇਤਰਾਂ ਅਤੇ ਗਲੇਸ਼ੀਅਰਾਂ ਤੋਂ ਪੰਘਰਿਆ ਹੋਇਆ ਪਾਣੀ ਪ੍ਰਾਪਤ ਕਰਦਾ ਹੈ। ਇੱਥੇ ਇਹ ਹਾਰਾਮੋਸ਼ ਦੀ 3,050ਮੀ. (10,000 ਫੁੱਟ) ਦੀ ਡੂੰਘੀ ਘਾਟੀ ਨੂੰ ਪਾਰ ਕਰਦਾ ਹੋਇਆ ਇਕ ਦਮ ਦੱਖਣ-ਪੱਛਮ ਵਲ ਮੁੜ ਜਾਂਦਾ ਹੈ ਜਿੱਥੇ ਇਹ ਗਿਲਗਿਤ ਦਰਿਆ ਨੂੰ ਮਿਲਦਾ ਹੈ ਅਤੇ 1,220 ਮੀ. (4,000 ਫੁੱਟ) ਨੀਵਾਂ ਉਤਰਦਾ ਹੋਇਆ ਮਹਾਨ ਹਿਮਾਲਾ ਨੂੰ ਜਾ ਟਕਰਾਉਂਦਾ ਹੈ।

ਚਿਲਾਸ (Chilas) ਤੋਂ ਇਹ ਪਾਕਿਸਤਾਨ ਦੇ ਕੋਹਿਸਤਾਨ ਪਰਬਤੀ ਖੇਤਰ ਵਿਚ ਵਗਣਾ ਹੁੰਦਾ ਹੈ। ਹਜ਼ਾਰਾ ਜ਼ਿਲ੍ਹੇ ਵਿਚ ਦਾਖ਼ਲ ਹੁੰਦਾ ਹੋਇਆ, ਜਿਹੜਾ ਕਿ ਇਸ ਦੇ ਸੋਮੇ ਤੋਂ 1,310 ਕਿ. ਮੀ. (812 ਮੀਲ) ਦੂਰ ਹੈ, ਇਹ 91 ਮੀ. (100 ਗਜ਼) ਦੀ ਚੌੜਾਈ ਵਿਚ ਫੈਲ ਜਾਂਦਾ ਹੈ ਜਿੱਥੇ ਇਸ ਵਿਚ ਕਈ ਰੇਤਲੀਆਂ ਭਿੱਤਾਂ ਅਤੇ ਢੇਰੀਆਂ ਉਤਪੰਨ ਹੁੰਦੀਆਂ ਹਨ। ਅਟਕ ਦੇ ਨਜ਼ਦੀਕ ਇਹ ਤੰਗ ਘਾਟੀ ਰਾਹੀਂ, ਇਹ ਹਿਮਾਲਾ ਦੇ ਪਰਬਤੀ ਖੇਤਰ ਨੂੰ ਛੱਡ ਦਿੰਦਾ ਹੈ ਜਿਥੇ ਕਿ ਦਰਿਆ ਕਾਬਲ-ਅਫ਼ਗਾਨਿਸਤਾਨ ਦੇ ਪਾਣੀਆਂ ਨੂੰ ਲੈ ਕੇ ਇਸ ਵਿਚ ਆ ਰਲਦਾ ਹੈ। ਅਟਕ ਦੇ ਇਲਾਕੇ ਵਿਚ ਇਸ ਨੂੰ ਅਟਕ ਦਰਿਆ ਹੀ ਆਖਦੇ ਹਨ। ਮਧ-ਏਸ਼ੀਆ ਦੇ ਹਮਲਾਆਵਰਾਂ ਲਈ ਇਹ ਇਕ ਵੱਡੀ ਅਟਕਾਰ ਬਣਿਆ ਹੋਇਆ ਸੀ ਅਤੇ ਇਸੇ ਕਾਰਨ ਇਸ ਦਾ ਨਾਂ ਵੀ ਅਟਕ ਪੈ ਗਿਆ। ਇਤਿਹਾਸਕਾਰਾਂ ਅਨੁਸਾਰ ਅਟਕ ਦੇ ਸਥਾਨ ਤੇ ਅਕਬਰ ਬਾਦਸ਼ਾਹ ਨੇ ਇਸ ਨੂੰ ਅਟਕਾਉਣ ਲਈ ਇਕ ਪੁਲ ਬਣਾਇਆ ਸੀ। ਇਕ ਹੋਰ ਰਵਾਇਤ ਅਨੁਸਾਰ ਇਹ ਵੀ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਸਿੰਘਾਂ ਨੇ ਕਾਬਲ ਵਲ ਜਾਣ ਲੱਗਿਆਂ ਇਸ ਨੂੰ ਪਾਰ ਕਰਨਾ ਸੀ ਤਾਂ ਸਿੱਖ ਫ਼ੌਜ ਦੇ ਜਰਨੈਲ ਨੇ ਵਾਹਿਗੁਰੂ ਅੱਗੇ ਅਰਦਾਸ ਕੀਤੀ ਅਤੇ ਕਿਹਾ ਕਿ 'ਅਟਕ' ਤੂੰ ਅਟਕ ਜਾ। ਕਹਿੰਦੇ ਹਨ ਕਿ ਉਸੇ ਵਕਤ ਦਰਿਆ ਲਹਿ ਗਿਆ ਅਤੇ ਸਿੱਖ ਫ਼ੌਜਾਂ ਪਾਰ ਕਰ ਗਈਆਂ।

ਅਟਕ ਤੋਂ ਹੇਠਾਂ ਇਹ ਪੋਟਵਾਰ–ਪਠਾਰ (Potwor Plateau) ਦੇ ਪੱਛਮੀ ਕੰਢੇ ਨਾਲ ਵਹਿੰਦਾ ਹੋਇਆ ਇਕ ਤੰਗ ਘਾਟੀ ਰਾਹੀਂ ਸਾਲਟ ਰੇਂਜ ਨੂੰ ਪਾਰ ਕਰਕੇ ਕਾਲਾਬਾਗ ਦੇ ਨਜ਼ਦੀਕ ਪੰਜਾਬ ਦੇ ਵਿਸ਼ਾਲ ਮੈਦਾਨ ਵਿਚ ਦਾਖ਼ਲ ਹੋ ਜਾਂਦਾ ਹੈ। ਕਾਲਾਬਾਗ ਤੋਂ ਸਮੁੰਦਰ ਤਕ ਸਿੰਧ ਪੱਧਰੇ ਵਿਸ਼ਾਲ ਮੈਦਾਨ ਦੇ ਪੱਛਮ ਵਿਚ ਵਗਦਾ ਹੈ। ਡੇਰਾ-ਇਸਮਾਈਲ ਖ਼ਾਨ ਉੱਤੇ ਇਸਨੂੰ ਪਾਰ ਕਰਨ ਲਈ ਕਿਸ਼ਤੀਆਂ ਦਾ ਇਕ ਪੁਲ ਬਣਿਆ ਹੋਇਆ ਹੈ। ਮਿੱਠਣਕੋਟ (Mithankot) ਤੋਂ ਕੁਝ ਉੱਤੇ ਇਸ ਵਿਚ ਪੰਜ-ਆਬ(ਪੰਜ-ਪਾਣੀ)–ਦਰਿਆ ਜਿਹਲਮ, ਦਰਿਆ ਚਨਾਬ, ਦਰਿਆ ਰਾਵੀ, ਦਰਿਆ ਬਿਆਸ ਅਤੇ ਦਰਿਆ ਸਤਲੁਜ ਆ ਕੇ ਮਿਲਦੇ ਹਨ। ਇਨ੍ਹਾਂ ਤੋਂ ਇਲਾਵਾ ਕਈ ਛੋਟੀਆਂ ਨਦੀਆਂ ਵੀ ਪੱਛਮੀ ਪਹਾੜਾਂ ਤੋਂ ਆ ਕੇ ਮਿਲਦੀਆਂ ਹਨ। ਸਾਰੇ ਪੰਜਾਬ ਵਿਚ ਇਸ ਨੂੰ ਕਈ ਰੇਤਲਿਆਂ ਬਨ੍ਹਾਂ ਨੇ ਵੰਡਿਆ ਹੋਇਆ ਹੈ।

ਦਰਿਆ ਸਿੰਧ ਦੀ ਕੁਲ ਲੰਬਾਈ 2,900 ਕਿ. ਮੀ. (1,800 ਮੀਲ) ਅਤੇ ਜਲ-ਪ੍ਰਵਾਹ ਦਾ ਖੇਤਰ 952,320 ਵ. ਕਿ. ਮੀ. (37,200 ਵ. ਮੀ.) ਦੇ ਲਗ ਭਗ ਹੈ। ਪਰ ਕੋਲੀਅਰਜ਼ ਐਨਸਾਈਕਲੋਪੀਡੀਆ ਅਨੁਸਾਰ ਇਸ ਦੀ ਲੰਬਾਈ 3,300 ਕਿ. ਮੀ. (2,000 ਮੀਲ) ਅਤੇ ਹੈਮੰਡ ਦੀ ਵਰਲਡ ਐਟਲਸ ਅਨੁਸਾਰ 2,735 ਕਿ. ਮੀ. (1,700 ਮੀਲ) ਹੈ।

ਸਿੰਧ ਵਿਚ ਪਾਣੀ ਦਾ ਨਿਕਾਸ ਸਰਦੀਆਂ ਵਿਚ ਬਹੁਤ ਘੱਟ ਹੁੰਦਾ ਹੈ ਜਿਹੜਾ ਮਾਰਚ ਤੋਂ ਵਧਣਾ ਸ਼ੁਰੂ ਹੋ ਜਾਂਦਾ ਹੈ ਅਤੇ ਜੁਲਾਈ-ਅਗਸਤ ਵਿਚ ਵੱਧ ਤੋਂ ਵੱਧ ਹੁੰਦਾ ਹੈ। ਇਸ ਤੋਂ ਬਾਅਦ ਫਿਰ ਘਟਣਾ ਸ਼ੁਰੂ ਹੋ ਜਾਂਦਾ ਹੈ। ਸੰਨ 1950 ਦੇ ਦਹਾਕੇ ਦੇ ਅੰਤ ਵਿਚ ਔਸਤ ਮਾਸਕ ਨਿਕਾਸ ਜੁਲਾਈ ਵਿਚ 11,600 ਕਿਊ. ਮੀ. (409,670 ਕਿਊ. ਫੁੱਟ) ਅਤੇ ਜਨਵਰੀ ਵਿਚ 771 ਕਿਊ. ਮੀ. (27,244 ਕਿਊ. ਫੁੱਟ) ਪ੍ਰਤੀ ਸਕਿੰਟ ਮਾਪਿਆ ਗਿਆ। ਗਰਮੀਆਂ ਵਿਚ ਪਾਣੀ ਅਥਾਹ ਵਧ ਜਾਣ ਕਰਕੇ ਹੜ੍ਹ ਆਮ ਆ ਜਾਂਦੇ ਹਨ ਜਿਹੜੇ ਪਾਕਿਸਤਾਨ ਨੂੰ ਇਕ ਭਿਆਨਕ ਸੰਕਟ ਵਿਚ ਪਾ ਦਿੰਦੇ ਹਨ। ਅਟਕ ਉੱਤੇ ਕਈ ਵੇਰ ਇਸਦਾ ਪਾਣੀ 24 ਮੀ. (80 ਫੁੱਟ) ਤਕ ਵੀ ਚੜ੍ਹਿਆ ਹੈ ਅਤੇ ਅਟਕ ਦਰਿਆ ਦਾ ਪਾਣੀ ਆਪਣੇ ਆਮ ਵਹਾ ਦੇ ਉਲਟ ਅਫ਼ਗਾਨਿਸਤਾਨ ਨੂੰ ਵਾਪਸ ਜਾਂਦਿਆਂ ਵੀ ਵੇਖਿਆ ਗਿਆ ਹੈ। ਕਾਲਾਬਾਗ ਤੋਂ ਦਰਿਆ ਤੀਕ ਸਿੰਧ ਖ਼ੁਸ਼ਕ ਰੇਤਲੇ ਇਲਾਕੇ ਵਿੱਚੋਂ ਗੁਜ਼ਰਦਾ ਹੈ ਜਿੱਥੇ ਇਹ ਹੀ ਸਿੰਜਾਈ ਦਾ ਸਾਧਨ ਬਣਦਾ ਹੈ ਅਤੇ ਲਗਭਗ 303,500 ਹੈਕਟੇਅਰ (750,000 ਏਕੜ) ਭੂਮੀ ਨੂੰ ਸਿੰਜਦਾ ਹੈ। ਹੈਦਰਾਬਾਦ ਤੋਂ ਅੱਗੇ ਸਿੰਧ 7,680 ਵ. ਕਿ. ਮੀ. (3,000 ਵਰਗ ਮੀਲ) ਦਾ ਡੈਲਟਾ ਵੀ ਬਣਾਉਂਦਾ ਹੈ।

ਨੀਲ ਅਤੇ ਫ਼ਰਾਤ ਵਾਂਗ ਸਿੰਧ ਘਾਟੀ ਵਿਚ ਵੀ ਪੂਰਬ ਇਤਿਹਾਸ ਦੀ ਸਭਿਅਤਾ ਦੇ ਚਿੰਨ੍ਹ ਮਿਲਦੇ ਹਨ। ਮਹਿੰਜੋਦਾੜੋ ਅਤੇ ਹੜੱਪਾ ਦੇ ਖੰਡਰਾਤ, ਜੋ ਇਸਦੀ ਘਾਟੀ ਵਿਚੋਂ ਲੱਭੇ ਗਏ ਹਨ, ਪਰਾਚੀਨ ਸਮੇਂ ਨਾਲ ਸਬੰਧ ਰੱਖਦੇ ਹਨ। ਸਿੰਧ ਘਾਟੀ ਵਿੱਚ ਪੁਰਾਣੀ ਤਹਿਜ਼ੀਬ ਦੀਆਂ ਅਜਿਹੀਆਂ ਨਿਸ਼ਾਨੀਆਂ ਮਿਲਦੀਆਂ ਹਨ ਜੋ ਬਾਬਲ, ਅਸੀਰੀਆ ਅਤੇ ਮਿਸਰ ਦੀਆਂ ਤਹਿਜ਼ੀਬਾਂ ਨਾਲ ਮੇਲ ਖਾਂਦੀਆਂ ਹਨ। ਸਿੰਧ ਦੀ ਉਪਰਲੀ ਘਾਟੀ ਸਦਾ ਹੀ ਉੱਤਰ-ਪੂਰਬ ਵਲੋਂ ਆਉਣ ਵਾਲਿਆਂ ਲਈ ਹਿੰਦੁਸਤਾਨ ਦਾ ਦਰਵਾਜ਼ਾ ਬਣੀ ਰਹੀ ਹੈ। ਇਸ ਦੇ ਦਰਿਆ ਰਾਹੀਂ ਹੀ ਪਹਿਲਾਂ ਆਰੀਆ ਅਤੇ ਮਹਾਨ ਸਕੰਦਰ ਦੀਆਂ ਫ਼ੌਜਾਂ ਅਤੇ ਫਿਰ ਚੰਗੇਜ਼ ਖ਼ਾਨ, ਤੈਮੂਰ ਅਤੇ ਮੁਗ਼ਲਾਂ ਦੇ ਬਾਬਰ ਬਾਦਸ਼ਾਹ ਹਿੰਦੁਸਤਾਨ ਵਿਚ ਦਾਖ਼ਲ ਹੋਏ। ਭਾਰਤ ਦੀ ਵੰਡ ਸਮੇਂ ਇਸ ਦੀ ਘਾਟੀ ਇਕ ਵੇਰ ਫਿਰ ਹਿੰਦੁਸਤਾਨ ਅਤੇ ਪਾਕਿਸਤਾਨ ਵਿਚਕਾਰ ਵਾਦ-ਵਿਵਾਦ ਦਾ ਵਿਸ਼ਾ ਬਣੀ।

32° ਉ. ਵਿਥ.; 71° ਪੂ. ਲੰਬ.

ਹ. ਪੁ.—ਐਨ. ਬ੍ਰਿ. 12:186; ਕੋਲ. ਐਨ. 10:138; ਐਨ. ਅਮ. 15:78

**ਸਿੰਧ ਸਾਗਰ ਦੁਆਬ** (Sind Sagar Doab) : ਪੱਛਮੀ ਪੰਜਾਬ (ਪਾਕਿਸਤਾਨ) ਵਿਚ ਸਿੰਧ ਅਤੇ ਜਿਹਲਮ ਦਰਿਆਵਾਂ ਦੇ ਵਿਚਕਾਰਲੇ ਦੁਆਬ ਨੂੰ ਸਿੰਧ ਸਾਗਰ ਦੁਆਬ ਆਖਦੇ ਹਨ। ਇਹ ਸਾਰੇ ਦੁਆਬਾਂ ਵਿਚੋਂ ਵੱਡਾ ਹੈ ਅਤੇ ਇਸਨੂੰ ਥਲ (Thal) ਵੀ ਕਹਿੰਦੇ ਹਨ। ਇਸ ਖੰਡ ਵਿਚ ਜਿਹਲਮ, ਰਾਵਲਪਿੰਡੀ, ਅਟਕ, ਮੀਆਂਵਾਲੀ ਤੇ ਮੁਜ਼ੱਫਰਗੜ੍ਹ ਦੇ ਜ਼ਿਲ੍ਹੇ ਅਤੇ ਸ਼ਾਹਪੁਰ ਤੇ ਝੰਗ ਦਾ ਕੁਝ ਹਿੱਸਾ ਸ਼ਾਮਲ ਹੈ। ਇਸਦੇ ਤਿੰਨ ਚੌਥਾਈ ਹਿੱਸੇ ਨਾਲੋਂ ਵੀ ਜ਼ਿਆਦਾ ਹਿੱਸੇ ਵਿਚ ਰੇਗਿਸਤਾਨ ਹੈ। ਇਸਦੀ ਧਰਾਤਲ ਬੜੀ ਉੱਗੜ-ਦੁੱਗੜੀ ਹੈ ਅਤੇ ਇਥੇ ਉੱਚੇ ਉੱਚੇ ਰੇਤ ਦੇ ਟਿੱਬੇ ਹਨ। ਹਨੇਰੀਆਂ ਨਾਲ ਰੇਤ ਦੀ ਉਥਲ-ਪੁਥਲ ਹੁੰਦੀ ਰਹਿੰਦੀ ਹੈ। ਉੱਤਰ ਤੇ ਪੱਛਮ ਵਿਚ ਇਥੇ ਤੰਗ ਇਲਾਕੇ ਸਮਤਲ ਹਨ ਜਿੰਨ੍ਹਾਂ ਨੂੰ ਪੱਟੀ ਕਹਿੰਦੇ ਹਨ।

ਹ.ਪੁ.—ਇੰਪ. ਗ. ਇੰਡ 22; ਦ ਜਿਓਗਰਾਫ਼ੀ ਆਫ਼ ਪਾਕਿਸਤਾਨ.

**ਸਿੱਧਗੋਸ਼ਟਿ** : ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਰਾਮਕਲੀ ਰਾਗ ਵਿਚ ਉਚਾਰੀ ਗੁਰੂ ਨਾਨਕ ਦੇਵ ਜੀ ਦੀ ਇਕ ਵਿਸ਼ੇਸ਼ ਰਚਨਾ

ਦਾ ਨਾਮ 'ਸਿੱਧ ਗੋਸਟਿ' ਹੈ। ਇਸ ਦੇ 73 ਪਦਾਂ ਵਿਚ ਗੁਰੂ ਸਾਹਿਬ ਨੇ ਸਿੱਧਾਂ ਦੇ ਅਨੇਕਾਂ ਸਵਾਲਾਂ ਦੇ ਬੜੇ ਤਸੱਲੀਬਖ਼ਸ਼ ਜਵਾਬ ਦਿਤੇ ਹਨ। ਇਹ ਉੱਤਰ ਕੇਵਲ ਸਿੱਧਾਂ ਲਈ ਹੀ ਨਹੀਂ, ਸਗੋਂ ਅਧਿਆਤਮਕ ਜਗਿਆਸੂਆਂ ਦੀਆਂ ਕਈ ਗੁੰਝਲਾਂ ਖੋਲ੍ਹਣ ਵਾਲੇ ਹਨ।

ਗੋਸਟਿ ਦੀ ਰਚਨਾ ਪੁਰਾਣੇ ਸਮਿਆਂ ਤੋਂ ਹੁੰਦੀ ਆਈ ਹੈ। ਸੁਕਰਾਤ ਅਤੇ ਅਫਲਾਤੂਨ ਜਿਹੇ ਮਹਾਨ ਯੂਨਾਨੀ ਦਾਰਸ਼ਨਿਕਾਂ ਦੀਆਂ ਵੀ ਗੋਸ਼ਟਾਂ ਮਿਲਦੀਆਂ ਹਨ। ਮਹਾਤਮਾ ਬੁੱਧ ਅਤੇ ਕਈ ਹੋਰ ਮਹਾਂ ਪੁਰਖਾਂ ਦੀਆਂ ਜੀਵਨੀਆਂ ਵਿਚ ਵੀ ਗੋਸ਼ਟਾਂ ਦਾ ਜ਼ਿਕਰ ਆਉਂਦਾ ਹੈ।

ਗੁਰੂ ਸਾਹਿਬ ਨੂੰ ਅੱਚਲ ਵਟਾਲੇ, ਗੋਰਖ ਹਟੜੀ ਅਤੇ ਸੁਮੇਰ ਪਰਬਤ ਆਦਿ ਕਈ ਥਾਵਾਂ ਤੇ ਸਿੱਧਾਂ ਜੋਗੀਆਂ ਨਾਲ ਵਿਚਾਰ-ਵਟਾਂਦਰਾ ਕਰਨ ਦਾ ਮੌਕਾ ਮਿਲਿਆ। ਆਪ ਨੇ ਉਨ੍ਹਾਂ ਦੀ ਵਿਚਾਰਧਾਰਾ ਨੂੰ ਜਾਣਿਆ ਤੇ ਉਸ ਦੀਆਂ ਊਣਤਾਈਆਂ ਨੂੰ ਵੀ ਪਛਾਣਿਆ ਤੇ ਫਿਰ ਉਸ ਨੂੰ ਪਰਖ ਕਸਵੱਟੀ ਤੇ ਲਾ ਕੇ ਆਪਣਾ ਦ੍ਰਿਸ਼ਟੀਕੋਣ ਵੀ ਉਨ੍ਹਾਂ ਨੂੰ ਦ੍ਰਿੜ੍ਹ ਕਰਾਇਆ। ਲੋਹਾਰੀਪਾ, ਭਰਥਰੀ ਆਦਿ ਕਈ ਜੋਗੀਆਂ ਨੇ ਜ਼ਰੂਰੀ ਸਵਾਲ ਵੀ ਸਤਿਗੁਰਾਂ ਪਾਸੋਂ ਪੁੱਛੇ ਤੇ ਸ਼ਰਧਾ ਸਹਿਤ ਸਮਝੇ। ਇਸ ਸਾਰੀ ਪ੍ਰਸ਼ਨੋਤਰੀ ਰੂਪ ਦੀ ਵਿਚਾਰਮਾਲਾ ਨੂੰ ਕਵੀ ਗੁਰੂ ਨੇ 'ਸਿੱਧਗੋਸ਼ਟਿ' ਵਿਚ ਕਲਮਬੰਦ ਕਰ ਕੇ ਸੰਭਾਲ ਦਿੱਤਾ। ਗੱਲਾਂ ਸਭ ਤੱਤ ਦੀਆਂ ਹਨ ਤੇ ਬੜੇ ਹੀ ਸੰਖਿਪਤ ਤੇ ਸਰਲ ਢੰਗ ਨਾਲ ਕਹੀਆਂ ਗਈਆਂ ਹਨ। ਸਿੱਧ ਵੈਰਾਗ ਤੇ ਤਿਆਗ ਵਿਚ ਵਿਸ਼ਵਾਸ ਰੱਖਦੇ ਸਨ, ਇਸ ਲਈ ਸਭ ਤੋਂ ਪਹਿਲਾਂ ਉਨ੍ਹਾਂ ਸਵਾਲ ਹੀ ਇਹ ਪੁੱਛਿਆ ਕਿ ਇਸ ਸੰਸਾਰ ਸਾਗਰ ਤੋਂ ਪਾਰ ਉਤਾਰਾ ਕਿਵੇਂ ਹੋ ਸਕਦਾ ਹੈ? ਗੁਰੂ ਸਾਹਿਬ ਨੇ ਕਿਹਾ "ਪਾਰ ਹੋਣ ਦਾ ਤਰੀਕਾ ਦੁਨੀਆਂ ਦਾ ਤਿਆਗ ਨਹੀਂ ਬਲਕਿ ਅਜਿਹਾ ਜਲ ਵਿਚ ਕਮਲ ਤੇ ਮੁਰਗਾਬੀ ਵਾਂਗ ਨਿਰਲੇਪ ਰਹਿਣ ਤੇ ਨਾਮ ਸਿਮਰਨ ਦੁਆਰਾ ਹੀ ਸੰਭਵ ਹੈ।"

ਸਿੱਧਾਂ ਪੁਛਿਆ "ਤੁਹਾਡਾ ਗੁਰੂ ਕੌਣ ਹੈ?" ਗੁਰੂ ਸਾਹਿਬ ਨੇ ਕਿਹਾ 'ਸਬਦੁ ਗੁਰੂ ਸੁਰਤਿ ਧੁਨਿ ਚੇਲਾ'। ਫਿਰ ਸਿੱਧਾਂ ਸਵਾਲ ਕੀਤਾ ਕਿ ਤੁਸੀਂ ਕਿਸ ਦੀ ਤਲਾਸ਼ ਵਿਚ ਫਿਰ ਰਹੇ ਹੋ ਤਾਂ ਗੁਰੂ ਨਾਨਕ ਸਾਹਿਬ ਨੇ ਕਿਹਾ, "ਅਸੀਂ ਸੱਚ ਦੇ ਢੂੰਡਾਊ ਹਾਂ"। ਜੋਗੀਆਂ ਆਖਿਆ, "ਇਹ ਜਗਤ ਹੋਂਦ ਵਿਚ ਕਿਵੇਂ ਆਉਂਦਾ ਹੈ ਤੇ ਦੁੱਖਾਂ ਵਿਚ ਕਿਉਂ ਗ੍ਰਸਤ ਰਹਿੰਦਾ ਹੈ?" ਗੁਰੂ ਸਾਹਿਬ ਨੇ ਸਮਝਾਇਆ "ਹਉਮੈ ਕਰਕੇ ਇਸ ਜਗਤ ਦਾ ਢਾਂਚਾ ਬੱਝਿਆ ਹੋਇਆ ਹੈ ਤੇ ਨਾਮ ਤੋਂ ਭੁੱਲਣ ਕਰਕੇ ਹੀ ਇਹ ਦੁੱਖਾਂ ਦਾ ਸ਼ਿਕਾਰ ਹੈ। ਨਾਮ ਦੁਆਰਾ ਸਭ ਦੁੱਖ ਮਿਟ ਸਕਦੇ ਹਨ ਤੇ ਨਾਮ ਦੁਆਰਾ ਹੀ ਮੁਕਤੀ ਮਿਲ ਸਕਦੀ ਹੈ।"

ਪੰਜਾਬੀ ਸਾਹਿਤ ਵਿਚ ਇਸ ਤੋਂ ਚੰਗੀਆਂ ਗੋਸ਼ਟਾਂ ਨਹੀਂ ਮਿਲਦੀਆਂ। ਇਸ ਵਿਚ ਗੰਭੀਰ ਵਿਸ਼ਿਆਂ ਨੂੰ ਗੰਭੀਰਤਾ ਪੂਰਬਕ ਪ੍ਰਗਟਾਇਆ ਗਿਆ ਹੈ। ਹਾਸ-ਰਸ ਅਤੇ ਵਿਅੰਗ ਦਾ ਵੀ ਲੋੜੀਂਦਾ ਰਲਾ ਹੈ। ਗੋਸ਼ਟਿ ਦੀ ਬੋਲੀ ਪੰਜਾਬੀ ਹੈ, ਪਰ ਇਸ ਤੇ ਬ੍ਰਜ ਭਾਸ਼ਾ ਦਾ ਪ੍ਰਭਾਵ ਹੈ।

ਹ. ਪੁ.—ਗੁਰੂ ਨਾਨਕ-ਚਿੰਤਨ ਤੇ ਕਲਾ-ਡਾ. ਜੱਗੀ।

**ਸਿਧਨਈ ਨਹਿਰ** (Sidhnai Canal) : ਪੱਛਮੀ ਪੰਜਾਬ ਵਿਚ ਇਹ ਨਹਿਰ 1886 ਈ. ਵਿਚ ਰਾਵੀ ਦਰਿਆ ਦੇ ਖੱਬੇ ਕੰਢਿਉਂ ਸਿਧਨਈ ਦੇ ਮੁਕਾਮ ਤੇ ਬੰਨ੍ਹ ਬਣਾ ਕੇ ਕੱਢੀ ਗਈ ਸੀ ਜੋ ਜਿਹਲਮ ਜ਼ਿਲ੍ਹੇ ਨੂੰ ਸਿੰਜਦੀ ਹੈ। ਇਸ ਦਾ ਇਹ ਨਾਂ ਤੁਲੰਬਾ ਤੋਂ ਮਰਾਏ ਸਿੱਧੂ ਤਕ 20 ਕਿ. ਮੀ. ਲੰਬਾਈ ਵਿਚ ਬਿਲਕੁਲ ਸਿੱਧੀ ਹੋਣ ਕਾਰਨ ਪਿਆ ਸੀ। ਇਸ ਦੇ ਬੰਨ੍ਹ ਦੀ ਲੰਬਾਈ 225 ਮੀਟਰ ਅਤੇ ਨਹਿਰ ਦੀ ਚੌੜਾਈ 37 ਮੀ. ਹੈ। 48 ਕਿ. ਮੀ. ਤੇ ਜਾ ਕੇ ਇਹ ਦੋ ਹਿੱਸਿਆਂ ਵਿਚ ਵੰਡੀ ਗਈ ਹੈ ਅਤੇ ਅੱਗੋਂ ਜਾ ਕੇ ਤੇਰ੍ਹਾਂ ਛੋਟੀਆਂ ਛੋਟੀਆਂ ਨਹਿਰਾਂ ਵਿਚ ਵੰਡੀ ਜਾਂਦੀ ਹੈ। ਇਹ ਨਹਿਰ ਆਪਣੇ ਆਲੇ ਦੁਆਲੇ ਦਾ ਬਰਸਾਤੀ ਪਾਣੀ ਵੀ ਆਪਣੇ ਵਿਚ ਮਿਲਾ ਲੈਂਦੀ ਹੈ। ਸਰਦੀਆਂ ਵਿਚ ਰਾਵੀ ਦੇ ਖ਼ੁਸ਼ਕ ਹੋਣ ਨਾਲ ਇਸ ਨਹਿਰ ਦਾ ਪਾਣੀ ਬੰਦ ਹੋ ਜਾਂਦਾ ਹੈ ਜਿਸ ਕਰਕੇ ਸਰਦੀ ਦੀਆਂ ਫ਼ਸਲਾਂ ਖੂਹਾਂ ਦੀ ਮਦਦ ਨਾਲ ਪਾਲੀਆਂ ਜਾਂਦੀਆਂ ਹਨ। ਇਹ ਨਹਿਰ ਢਾਈ ਲੱਖ ਹੈਕਟੇਅਰ ਭੂਮੀ ਦੀ ਸਿੰਜਾਈ ਕਰਦੀ ਹੈ। ਇਸ ਰਕਬੇ ਦੇ ਮੁਕਾਬਲੇ ਤੇ ਇਸ ਦੀ ਲੰਬਾਈ ਘੱਟ ਹੋਣ ਕਰਕੇ ਇਹ ਆਰਥਿਕ ਪੱਖੋਂ ਲਾਹੇਵੰਦ ਹੈ। ਇਸ ਦੇ ਸਿੰਜਾਈ ਅਧੀਨ ਇਲਾਕੇ ਦੀਆਂ ਮੁਖ ਫ਼ਸਲਾਂ ਕਣਕ ਤੇ ਕਪਾਹ ਹਨ।

ਹ. ਪੁ.—ਇੰਪ. ਗ. ਇੰਡ. 22 ; ਦੇ ਜੌਗ੍ਰਫੀ ਆਫ ਪਾਕਿਸਤਾਨ।

**ਸਿੱਧਪੁਰ** (Sidhpur) : ਇਹ ਸ਼ਹਿਰ ਗੁਜਰਾਤ ਪ੍ਰਦੇਸ਼ ਦੇ ਮਹਿਸਾਨਾ ਜ਼ਿਲ੍ਹੇ ਵਿਚ ਸਿੱਧਪੁਰ ਤਹਿਸੀਲ ਦਾ ਸਦਰਮੁਕਾਮ ਹੈ ਜੋ ਸਰਸਵਤੀ ਨਦੀ ਦੇ ਕੰਢੇ ਅਹਿਮਦਾਬਾਦ ਤੋਂ 103 ਕਿ. ਮੀ. ਉੱਤਰ ਵੱਲ ਸਥਿਤ ਹੈ। ਸਿੱਧਪੁਰ ਦਾ ਪੁਰਾਣਾ ਨਾਂ ਸ੍ਰਿਸਥਲ (Sristhala) ਹੈ ਅਤੇ ਇਸ ਦੀ ਪ੍ਰਸਿੱਧੀ ਇਕ ਧਾਰਮਕ ਅਸਥਾਨ ਵਜੋਂ ਹੈ। ਇਥੇ ਬਹੁਤ ਸਾਰੇ ਹਿੰਦੂ ਸ਼ਰਾਧ ਕਰਾਉਣ ਲਈ ਆਉਂਦੇ ਹਨ। ਹਿੰਦੂਆਂ ਅਨੁਸਾਰ ਜਿਵੇਂ ਪਿਤਾ ਦੇ ਸ਼ਰਾਧ ਲਈ ਗਇਆ ਜੀ ਜਾਣਾ ਜ਼ਰੂਰੀ ਹੈ ਤਿਵੇਂ ਹੀ ਮਾਤਾ ਦੇ ਸਰਾਧ ਲਈ ਸਿੱਧਪੁਰ ਜਾਣਾ ਜ਼ਰੂਰੀ ਹੈ।

ਇਥੇ 10ਵੀਂ ਸਦੀ ਵਿਚ ਮੂਲ ਰਾਜ ਨੇ ਰੁਦਰ ਮਾਲਾ ਨਾਮੀ ਇਕ ਮੰਦਰ ਬਣਾਇਆ ਜਿਸ ਨੂੰ ਰਾਜਾ ਜੈ ਸਿੰਘ ਸਿਧਾਂ ਨੇ ਬੜੇ ਸੁੰਦਰ ਢੰਗ ਨਾਲ ਮੁੜ ਬਣਵਾਇਆ। ਪਰ ਅੱਜ ਕਲ੍ਹ ਇਸ ਦੇ ਖੰਡਰ ਹੀ ਬਾਕੀ ਹਨ। ਸਿੱਧਪੁਰ ਵਿਖੇ ਬਹੁਤ ਸਾਰੇ ਮੰਦਰ ਤੇ ਤਲਾ ਹਨ ਜਿਨ੍ਹਾਂ ਵਿਚੋਂ ਬਿੰਦੂ ਸਰੋਵਰ ਪ੍ਰਸਿੱਧ ਹੈ ਅਤੇ ਬੜਾ ਪਵਿੱਤਰ ਮੰਨਿਆ ਜਾਂਦਾ ਹੈ। ਇਥੋਂ ਦੀਆਂ ਗਲੀਆਂ ਤੇ ਬਾਜ਼ਾਰ ਬਹੁਤ ਤੰਗ ਹਨ ਅਤੇ ਆਬਾਦੀ ਘਣੀ ਹੈ। ਇਥੋਂ ਦਾ ਮੁਖ ਕਿੱਤਾ ਕਪੜੇ ਦੀ ਰੰਗਾਈ ਅਤੇ ਛਪਾਈ ਹੈ। ਇਹ ਸ਼ਹਿਰ ਇਮਾਰਤੀ ਲੱਕੜੀ ਤੇ ਖੁਦਾਈ ਦੇ ਕੰਮ ਲਈ ਵੀ ਪ੍ਰਸਿੱਧ ਹੈ। ਇਹ ਪੋਸਤ ਦੀ ਕਾਸ਼ਤ ਕਰਨ ਵਾਲੇ ਖੇਤਰ ਦਾ ਕੇਂਦਰ ਹੈ ਅਤੇ ਇਥੇ ਅਫੀਮ ਤਿਆਰ ਕੀਤੀ ਜਾਂਦੀ ਹੈ।

23°55′ ਉ. ਵਿਥ.; 76°26′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 22:357

**ਸਿੱਧਵਾਂ** : ਪੰਜਾਬ ਵਿਚ ਜ਼ਿਲ੍ਹਾ ਲੁਧਿਆਣਾ ਦੀ ਜਗਰਾਂਉਂ ਤਹਿਸੀਲ ਵਿਚ ਜਗਰਾਉਂ ਸ਼ਹਿਰ ਤੋਂ ਸੱਤ-ਅੱਠ ਕਿ. ਮੀ. ਦੂਰ ਲੁਧਿਆਣਾ-ਜਗਰਾਉਂ ਸੜਕ ਦੇ ਸੱਜੇ ਪਾਸੇ ਦੋ ਤਿੰਨ ਪਿੰਡ ਹਨ ਜਿਹੜੇ ਸਿੱਧਵਾਂ ਖੁਰਦ, ਸਿੱਧਵਾਂ ਕਲਾਂ, ਸਿੱਧਵਾਂ ਬੇਟ, ਸਿੱਧਵਾਂ ਦੋਨਾ ਆਦਿ ਦੇ ਨਾਵਾਂ ਨਾਲ ਜਾਣੇ ਜਾਂਦੇ ਹਨ। ਸਿੱਧਵਾਂ ਦੋਨਾ ਇਕ ਇਤਿਹਾਸਕ ਪਿੰਡ ਹੈ। ਇਥੇ ਛੇਵੇਂ ਸਤਿਗੁਰੂ ਜੀ ਨਾਨਕਮਤੇ ਨੂੰ ਜਾਂਦੇ ਹੋਏ ਇਕ ਪਿੱਪਲ ਹੇਠ ਠਹਿਰੇ ਸਨ ਜਿਹੜਾ ਹੁਣ ਵੀ ਮੌਜੂਦ ਹੈ। ਹੁਣ ਇਸ ਥਾਂ ਤੇ ਇਕ ਗੁਰਦੁਆਰਾ ਵੀ ਹੈ। ਸਿੱਧਵਾਂ ਖੁਰਦ ਵਿਦਿਅਕ ਪੱਖੋਂ ਪ੍ਰਸਿੱਧਤਾ ਰੱਖਦਾ ਹੈ। ਇਥੋਂ ਦਾ ਕੁੜੀਆਂ ਦਾ ਖਾਲਸਾ ਡਿਗਰੀ ਕਾਲਜ ਅਤੇ ਟਰੇਨਿੰਗ ਕਾਲਜ ਪੰਜਾਬ ਭਰ ਅਤੇ ਇਸ ਤੋਂ ਬਾਹਰ ਵੀ ਬਹੁਤ ਮਸ਼ਹੂਰ ਹਨ। ਇਨ੍ਹਾਂ ਸਾਰਿਆਂ ਪਿੰਡਾਂ ਵਿਚ ਆਪਣੇ ਆਪਣੇ ਸਕੂਲ ਅਤੇ ਡਾਕਘਰ ਹਨ। ਸਾਰੇ ਪਿੰਡ ਪੱਕੀਆਂ ਸੜਕਾਂ ਰਾਹੀਂ ਇਕ ਦੂਜੇ ਨਾਲ ਜੁੜੇ ਹੋਏ ਹਨ।

ਆਬਾਦੀ—ਸਿੱਧਵਾਂ ਖੁਰਦ 1447
ਸਿੱਧਵਾਂ ਕਲਾਂ 2412 (1971)

**ਸਿਧਾਊਟ** (Sidhout) :

ਤਅੱਲੁਕਾ—ਇਹ ਆਂਧਰਾ ਪ੍ਰਦੇਸ਼ ਦੇ ਕੁੱਡਾਪਾ (Cuddapah) ਜ਼ਿਲ੍ਹੇ ਦਾ ਪੂਰਬੀ ਤਅੱਲੁਕਾ ਹੈ ਜਿਸ ਦਾ ਖੇਤਰਫਲ 1,551 ਵ. ਕਿ. ਮੀ. ਹੈ। ਇਹ ਇਲਾਕਾ ਪਾਲਕੋਂਡਾ (Palkonda) ਅਤੇ ਵੈਲੀਕੋਂਡਾ

(Velikonda) ਪਹਾੜੀ ਵਿਚਕਾਰ ਸਥਿਤ ਹੈ। ਇਸ ਖੇਤਰ ਵਿਚ ਸਾਲਾਨਾ ਵਰਖਾ 84 ਸੈਂ. ਮੀ. ਹੁੰਦੀ ਹੈ। ਇਥੋਂ ਦੀ ਧਰਤੀ ਪਥਰੀਲੀ ਚਟਾਨਾਂ ਵਾਲੀ ਹੋਣ ਕਾਰਨ ਖੇਤੀਬਾੜੀ ਘੱਟ ਹੁੰਦੀ ਹੈ। ਕੇਵਲ ਪੈਨਾਰ (Penner) ਵਾਦੀ ਵਿਚ, ਜਿਥੇ ਖੂਹਾਂ ਰਾਹੀਂ ਪਾਣੀ ਆਸਾਨੀ ਨਾਲ ਮਿਲ ਸਕਦਾ ਹੈ, ਕਪਾਹ ਦੀ ਕਾਸ਼ਤ ਹੁੰਦੀ ਹੈ। ਇਸ ਖੇਤਰ ਵਿਚੋਂ ਦੀ 4 ਦਰਿਆ ਲੰਘਦੇ ਹਨ ਪਰੰਤੂ ਬਹੁਤ ਡੂੰਘੇ ਹੋਣ ਕਾਰਨ ਸਿੰਜਾਈ ਦੇ ਮੰਤਵਾਂ ਲਈ ਇਨ੍ਹਾਂ ਦੀ ਵਰਤੋਂ ਨਹੀਂ ਕੀਤੀ ਜਾ ਸਕਦੀ।

ਸ਼ਹਿਰ–ਸਿਧਾਊਟ ਸ਼ਹਿਰ, ਜਿਸ ਨੂੰ ਅੱਜ ਕਲ੍ਹ ਸਿਧਾਵਥਮ (Siddavatham) ਕਹਿੰਦੇ ਹਨ, ਇਸੇ ਨਾਂ ਦੇ ਤਅੱਲੁਕੇ ਦਾ ਸਦਰ ਮੁਕਾਮ ਹੈ। ਇਹ ਸ਼ਹਿਰ ਪੈਨਰ ਦਰਿਆ ਦੇ ਕੰਢੇ ਤੇ ਆਬਾਦ ਹੈ। ਬਨਾਰਸ ਅਤੇ ਸਿਧਾਵਥਮ ਦੀ ਸਥਿਤੀ ਦੀ ਸਮਾਨਤਾ ਕਾਰਨ ਇਸ ਨੂੰ ਦੱਖਣੀ ਕਾਸ਼ੀ ਵੀ ਕਹਿੰਦੇ ਹਨ। ਇਥੇ ਪੈਨਰ ਦਰਿਆ ਦੀ ਬਰੇਤੀ ਵਿਚ ਜਨਵਰੀ ਤੋਂ ਮਾਰਚ ਤਕ ਤਰਬੂਜ਼ ਦੀ ਕਾਸ਼ਤ ਕੀਤੀ ਜਾਂਦੀ ਹੈ।

ਹ. ਪੁ.—ਇੰ. ਗ. ਇੰਡ. 22;357

**ਸਿਧਾਂਤ** : ਸਿਧਾਂਤ ਸਿੱਧੀ ਦਾ ਅੰਤ ਹੈ ਭਾਵ ਅੰਤਿਮ-ਰੂਪ ਵਿਚ ਸਿੱਧ ਹੋਈ ਗੱਲ ਜਾਂ ਸਹੀ ਨਤੀਜਾ। ਇਹ ਉਹ ਧਾਰਨਾ ਹੈ ਜਿਸ ਨੂੰ ਠੀਕ ਰੂਪ ਵਿਚ ਸਿੱਧ ਕਰਨ ਉਪਰੰਤ ਇਕ ਨਿਸ਼ਚਿਤ ਮੱਤ ਵਜੋਂ ਅਪਣਾ ਲਿਆ ਗਿਆ ਹੈ। ਧਰਮ, ਵਿਗਿਆਨ, ਦਰਸ਼ਨ, ਨੀਤੀ ਅਤੇ ਰਾਜਨੀਤੀ ਸਭ ਆਪਣੇ 'ਸਿਧਾਂਤਾਂ' ਤੇ ਆਧਾਰਿਤ ਹਨ।

ਧਰਮ ਦੇ ਸਬੰਧ ਵਿਚ ਸਿਧਾਂਤ ਤੋਂ ਭਾਵ ਹੈ ਕਿ ਬੁੱਧੀ ਹੁਣ ਹੋਰ ਅਗੇਰੇ ਨਹੀਂ ਜਾ ਸਕਦੀ ਸੋ ਸ਼ੰਕਾ ਦੀ ਥਾਂ ਵਿਸ਼ਵਾਸ ਨੂੰ ਲੈ ਲੈਣੀ ਚਾਹੀਦੀ ਹੈ। ਵਿਗਿਆਨ ਦੇ ਖੇਤਰ ਵਿਚ ਅਸੀਂ ਇਹ ਸਮਝਦੇ ਹਾਂ ਕਿ ਜੋ ਖੋਜ ਹੋ ਚੁੱਕੀ ਹੈ ਉਹ ਹਾਲ ਦੀ ਘੜੀ ਕਾਫੀ ਹੈ; ਪ੍ਰਤਿਯੋਗਿਆ ਦੀ ਅਵਸਥਾ ਪਿੱਛੇ ਰਹਿ ਗਈ ਹੈ ਤੇ ਸਿੱਧ ਨਿਯਮ ਸਬੰਧੀ ਖੋਜ ਦੀ ਹੋਰ ਸੰਭਾਵਨਾ ਨਹੀਂ। ਦਰਸ਼ਨ ਦਾ ਕੰਮ ਸਮੂਹ ਅਨੁਭਵ ਨੂੰ ਸੰਗਠਤ ਕਰਨਾ ਹੈ। ਕਿਸੇ ਅਗੋਚਰ ਸ਼ਕਤੀ ਦੀ ਹੋਂਦ ਜਾਂ ਅਣਹੋਂਦ, ਉਸ ਦਾ ਰੂਪ ਆਦਿ ਪ੍ਰਸ਼ਨਾਂ ਦਾ ਉੱਤਰ ਦਾਰਸ਼ਨਿਕ ਸਿਧਾਂਤ ਦਿੰਦੇ ਹਨ। ਕਰਮ ਪ੍ਰਧਾਨ ਹੋਣ ਕਰਕੇ ਨੀਤੀ ਅਤੇ ਰਾਜਨੀਤੀ ਵਿਚ 'ਸਿਧਾਂਤ' ਇਕ ਅਜਿਹੀ ਮਾਨਤਾ ਹੈ ਜੋ ਮਨੁੱਖੀ ਵਤੀਰੇ ਦਾ ਆਧਾਰ ਹੋਣੀ ਚਾਹੀਦੀ ਹੈ।

ਧਰਮ ਈਸ਼ਵਰ ਸਬੰਧੀ ਮੁੱਖ ਮਾਨਤਾਵਾਂ (ਉਸ ਦੀ ਹੋਂਦ, ਸੁਤੰਤਰਤਾ, ਅਮਰਤਾ) ਅਤੇ ਵਿਗਿਆਨ (ਤਿੰਨ ਮੁੱਖ ਪ੍ਰਸ਼ਨਾਂ 'ਕੀ', 'ਕਿਵੇਂ' 'ਕਿਉਂ',) ਨਾਲ ਸਬੰਧ ਰੱਖਦਾ ਹੈ। ਦਰਸ਼ਨ ਅਨੁਭਵ ਦਾ ਸਮਾਧਾਨ ਹੈ। ਨੀਤੀ 'ਕੀ ਹੋਣਾ ਚਾਹੀਦਾ ਹੈ' ? ਦਾ ਜਵਾਬ ਦਿੰਦੀ ਹੈ; ਰਾਜ-ਨੀਤੀ ਦਾ ਆਧਾਰ ਮਨੁੱਖੀ ਕਲਿਆਣ ਹੈ। ਸੋ ਗਿਆਨ ਅਤੇ ਕਰਮ ਦੋਵੇਂ ਹੀ ਸਿਧਾਂਤ ਦੇ ਖੇਤਰ ਅਧੀਨ ਆ ਜਾਂਦੇ ਹਨ।

ਹ. ਪੁ.—ਹਿੰ. ਵਿ. 12 : ਮ. ਕੋ.

**ਸਿਧਾਂਤ-ਸ਼੍ਰੋਮਣੀ** : ਵੇਖੋ, ਭਾਸਕਰ ਅਚਾਰੀਆ

**ਸਿਧਾਂਤ ਕੌਮੁਦੀ** : ਇਹ ਸੰਸਕ੍ਰਿਤ ਵਿਆਕਰਣ ਦਾ ਇਕ ਪ੍ਰਮਾਣੀਕ ਗ੍ਰੰਥ ਹੈ। ਇਸ ਦੀ ਰਚਨਾ ਇਕ ਵਿਦਵਾਨ ਭੱਟੋਜੀ ਦੀਕਸ਼ਿਤ ਨੇ 17ਵੀਂ ਸਦੀ ਵਿਚ ਕੀਤੀ ਸੀ। ਇਹ ਕਾਸ਼ੀ ਦਾ ਰਹਿਣ ਵਾਲਾ ਸੀ। ਭੱਟੋਜੀ ਦੀਕਸ਼ਿਤ ਤੋਂ ਪਹਿਲਾਂ ਵੀ ਅਨੇਕਾਂ ਵਿਦਵਾਨਾਂ ਨੇ 'ਪਾਣਿਨੀ' ਦੇ 'ਅਸ਼ਟਾਧਿਆਈ' ਦੇ ਆਧਾਰ ਤੇ ਆਪਣੇ ਆਪਣੇ ਵਿਆਕਰਣਾਂ ਦੀ ਰਚਨਾ ਕੀਤੀ ਸੀ, ਪਰ ਹੋਰ ਕਿਸੇ ਨੇ 'ਪਾਣਿਨੀ' ਦੇ ਸਾਰੇ ਸੂਤਰਾਂ ਨੂੰ ਨਹੀਂ ਸੀ ਲਿਆ। ਅੱਜ ਕਲ 'ਪਾਣਿਨੀ' ਦਾ ਵਿਆਕਰਣ ਅਕਸਰ 'ਸਿਧਾਂਤ ਕੌਮੁਦੀ' ਰਾਹੀਂ ਹੀ ਪੜ੍ਹਿਆ-ਪੜ੍ਹਾਇਆ ਜਾਂਦਾ ਹੈ। ਭੱਟੋਜੀ ਦੀਕਸ਼ਿਤ ਨੇ ਆਪ ਹੀ ਇਸ ਦਾ ਇਕ ਟੀਕਾ ਵੀ ਕੀਤਾ ਹੈ ਜਿਸ ਦਾ ਨਾਂ 'ਪ੍ਰੌੜ੍ਹ ਮਨੋਰਮਾ ਟੀਕਾ' ਹੈ। ਇਸ ਤੋਂ ਬਾਅਦ ਹੋਰ ਵਿਦਵਾਨਾਂ ਨੇ ਵੀ ਟੀਕੇ ਲਿਖੇ। ਇਹ ਗ੍ਰੰਥ ਬਹੁਤ ਵਿਸ਼ਾਲ ਸੀ, ਇਸ ਲਈ ਵਰਦ ਰਾਜ ਨੇ ਇਸ ਦਾ ਇਕ ਛੋਟਾ ਸੰਸਕਰਣ ਲਘੂ-ਸਿਧਾਂਤ ਕੌਮੁਦੀ ਤਿਆਰ ਕੀਤਾ ਅਤੇ ਲਘੂ-ਸਿਧਾਂਤ ਕੌਮੁਦੀ ਅਤੇ ਸਿਧਾਂਤ ਕੌਮੁਦੀ ਦੇ ਵਿਚਕਾਰ ਦਾ ਇਕ ਸੰਸਕਰਣ ਮੱਧ-ਸਿਧਾਂਤ-ਕੌਮੁਦੀ ਵੀ ਤਿਆਰ ਕੀਤਾ ਗਿਆ।

ਹ. ਪੁ.—ਹਿੰ. ਵਿ. 432

**ਸਿੰਧੀ ਭਾਸ਼ਾ ਅਤੇ ਸਾਹਿਤ :**

ਭਾਸ਼ਾ–ਇਹ ਸਿੰਧ ਦੇ ਇਲਾਕੇ ਦੀ ਆਧੁਨਿਕ ਭਾਰਤੀ-ਆਰੀਆ ਭਾਸ਼ਾ ਹੈ ਜਿਸਦਾ ਸਬੰਧ 'ਪਿਸਾਚੀ' ਨਾਂ ਦੀ ਪ੍ਰਾਕ੍ਰਿਤ ਅਤੇ 'ਵਰਾਚੜ' ਨਾਂ ਦੀ ਅਪਭ੍ਰੰਸ਼ ਨਾਲ ਜੋੜਿਆ ਜਾਂਦਾ ਹੈ। ਇਨ੍ਹਾਂ ਦੋਹਾਂ ਨਾਵਾਂ ਤੋਂ ਪਤਾ ਲਗਦਾ ਹੈ ਕਿ ਸਿੰਧੀ ਦੇ ਮੂਲ ਵਿਚ ਗੈਰ-ਆਰੀਆਈ ਤੱਤ ਪਹਿਲਾਂ ਤੋਂ ਹੀ ਮੌਜੂਦ ਸਨ, ਭਾਵੇਂ ਉਹ ਆਰੀਆ ਪ੍ਰਭਾਵਾਂ ਦੇ ਕਾਰਨ ਗੌਣ ਹੋ ਗਏ ਸਨ। ਹੁਣ ਸਿੰਧ ਦਾ ਬਹੁਤਾ ਇਲਾਕਾ ਪਾਕਿਸਤਾਨ ਵਿਚ ਹੈ; ਸਿੰਧੀ ਦੇ ਪੱਛਮ ਵਿਚ ਬਲੋਚੀ, ਉੱਤਰ ਵਿਚ ਲਹਿੰਦੀ, ਪੂਰਬ ਵਿਚ ਮਾਰਵਾੜੀ ਅਤੇ ਦੱਖਣ ਵਿਚ ਗੁਜਰਾਤੀ ਭਾਸ਼ਾ ਦਾ ਖੇਤਰ ਹੈ ਪਰ ਗੁਜਰਾਤੀ ਨਾਲ ਇਸਦਾ ਵਿਸ਼ੇਸ਼ ਸਬੰਧ ਰਿਹਾ ਹੈ।

ਸਿੰਧ ਦੇ ਤਿੰਨ ਭੂਗੋਲਕ ਭਾਗ ਮੰਨੇ ਜਾਂਦੇ ਹਨ–ਸਿਰੋ (ਉਪਰਲਾ ਭਾਗ), ਵਿਚੋਲੋ (ਵਿਚਕਾਰਲਾ ਭਾਗ) ਅਤੇ ਲਾੜ (ਹੇਠਲਾ ਭਾਗ)। ਸਿਰੋ ਦੀ ਬੋਲੀ ਸਿਰਾਇਕੀ ਹੈ ਜੋ ਕਿ ਉੱਤਰੀ ਸਿੰਧ ਵਿਚ ਖੈਰਪੁਰ, ਦਾਦੂ ਲੜਕਾਣਾ ਅਤੇ ਜੈਕਬਾਬਾਦ ਦੇ ਜ਼ਿਲ੍ਹਿਆਂ ਵਿਚ ਬੋਲੀ ਜਾਂਦੀ ਹੈ। ਇਸ ਖੇਤਰ ਵਿਚ ਬਲੋਚਾਂ ਅਤੇ ਜੱਟਾਂ ਦੀ ਬਹੁਗਿਣਤੀ ਕਾਰਨ ਇਸ ਨੂੰ 'ਬਲੋਚਕੀ' ਅਤੇ 'ਜਟਕੀ' ਵੀ ਕਿਹਾ ਜਾਂਦਾ ਹੈ। ਦੱਖਣ ਵਿਚ ਹੈਦਰਾਬਾਦ ਅਤੇ ਕਰਾਚੀ ਜ਼ਿਲ੍ਹਿਆਂ ਦੀ ਬੋਲੀ 'ਲਾੜੀ' ਹੈ ਅਤੇ ਇਨ੍ਹਾਂ ਦੋਹਾਂ ਦੇ ਵਿਚਕਾਰ 'ਵਿਚੋਲੀ' ਦਾ ਖੇਤਰ ਹੈ ਜੋ ਮੀਰ ਪੁਰ ਖ਼ਾਸ ਅਤੇ ਉਸ ਦੇ ਆਸ–ਪਾਸ ਫੈਲਿਆ ਹੋਇਆ ਹੈ। ਇਸ ਖੇਤਰ ਦੀ ਭਾਸ਼ਾ ਨੂੰ ਹੀ ਕੇਂਦਰੀ ਅਤੇ ਸਾਹਿਤਕ ਭਾਸ਼ਾ ਦੀ ਥਾਂ ਪ੍ਰਾਪਤ ਹੈ। ਇਸ ਦੇ ਆਲੇ ਦੁਆਲੇ ਲਗਦੇ ਇਲਾਕੇ ਵਿਚ ਸਿੰਧੀ ਭਾਸ਼ਾ ਦੇ ਤੱਤ ਕਾਫ਼ੀ ਜ਼ਿਆਦਾ ਹਨ।

ਸਿੰਧੀ ਦੇ ਸਾਰੇ ਸ਼ਬਦ ਸੁਰ-ਅੰਤ ਹੁੰਦੇ ਹਨ। ਇਸ ਦੀਆਂ ਧੁਨੀਆਂ ਵਿਚ ਗ, ਜ, ਡ, ਦ ਅਤੇ ਬ ਵਧੀਕ ਅਤੇ ਖ਼ਾਸ ਧੁਨੀਆਂ ਹਨ। ਪੱਛਮੀ ਆਰੀਆ ਭਾਸ਼ਾਵਾਂ ਵਾਂਗ ਸਿੰਧੀ ਵਿਚ ਵੀ ਮਹਾਪ੍ਰਾਣਤਵ ਨੂੰ ਸੰਖੇਪ ਕਰਨ ਦੀ ਪ੍ਰਵਿਰਤੀ ਮੌਜੂਦ ਹੈ। ਇਸ ਵਿਚ ਦੋ ਵਚਨ ਹੁੰਦੇ ਹਨ–ਇਕ ਵਚਨ ਅਤੇ ਬਹੁਵਚਨ। ਦੋ ਹੀ ਲਿੰਗ ਹਨ–ਇਸਤਰੀ ਲਿੰਗ ਅਤੇ ਪੁਲਿੰਗ। ਆਕਾਰਾਂਤ ਤੇ ਈਕਾਰਾਂਤ ਨਾਂਵ ਵਧੇਰੇ ਕਰਕੇ ਇਸਤਰੀ ਲਿੰਗ ਅਤੇ ਓਕਾਰਾਂਤ ਤੇ ਉਕਾਰਾਂਤ ਨਾਂਵ ਵਧੇਰੇ ਕਰਕੇ ਪੁਲਿੰਗ ਹੁੰਦੇ ਹਨ। ਨਾਂਵਾਂ ਦੇ ਕਾਰਕੀ ਰੂਪ ਪਰਸਰਗ ਲੱਗਣ ਨਾਲ ਬਣਦੇ ਹਨ। ਸਿੰਧੀ ਦੀਆਂ ਕ੍ਰਿਆਵਾਂ ਦੇ ਸਕਰਮਕ ਅਤੇ ਅਕਰਮਕ ਦੋ ਤਰ੍ਹਾਂ ਦੇ ਸੰਯੋਜਕ ਹੁੰਦੇ ਹਨ। ਲਿੰਗ, ਵਚਨ ਅਤੇ ਕਾਰਕ ਦੇ ਅਨੁਸਾਰ ਵਿਸ਼ੇਸ਼ਣਾਂ ਦੇ ਰੂਪ ਬਦਲਦੇ ਰਹਿੰਦੇ ਹਨ। ਇਸ ਦੀ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਪੜਨਾਂਵੀਂ ਪਿਛੇਤਰ ਸੰਗਿਆ ਅਤੇ ਕਿਰਿਆ ਨਾਲ ਜੋੜਿਆ ਜਾਂਦਾ ਹੈ ਜਿਵੇਂ ਭਾਸਿ (ਉਸ ਦਾ ਭਰਾ), ਹੁਜੇਈ (ਤੈਨੂੰ ਹੋਵੇ) ਆਦਿ।

ਸਿੰਧੀ ਬੋਲੀ ਦਾ ਸ਼ਬਦ ਭੰਡਾਰ ਬਹੁਤ ਵਿਸ਼ਾਲ ਹੈ। ਇਸ ਵਿਚ ਸੰਸਕ੍ਰਿਤ, ਪ੍ਰਾਕ੍ਰਿਤ ਅਤੇ ਹਿੰਦੀ ਦੇ ਬਹੁਤ ਸਾਰੇ ਸ਼ਬਦ ਮਿਲਦੇ ਹਨ। ਮੁਸਲਮਾਨੀ ਪ੍ਰਭਾਵ ਹੇਠ ਆਉਣ ਕਰਕੇ ਇਸ ਵਿਚ ਅਰਬੀ ਅਤੇ ਫ਼ਾਰਸੀ ਦੇ ਸ਼ਬਦ ਵੀ ਕਾਫ਼ੀ ਗਿਣਤੀ ਵਿਚ ਆ ਗਏ ਹਨ। ਸਿੰਧੀ ਭਾਸ਼ਾ ਦਾ ਖੇਤਰ ਲਗਭਗ 65 ਹਜ਼ਾਰ ਵਰਗ ਮੀਲ ਹੈ ਅਤੇ ਇਸ ਨੂੰ ਬੋਲਣ ਵਾਲਿਆਂ ਦੀ ਗਿਣਤੀ 65 ਲੱਖ ਤੋਂ ਵੱਧ ਹੈ।

ਇਕ ਅਨੁਮਾਨ ਅਨੁਸਾਰ ਸਿੰਧੀ ਦਸਵੀਂ ਸਦੀ ਤੋਂ ਪ੍ਰਚਲਿਤ ਹੋਈ, ਪਰ ਮਰਾਠੀ, ਹਿੰਦੀ, ਪੰਜਾਬੀ, ਬੰਗਾਲੀ ਆਦਿ ਅਜੋਕੀਆਂ ਬੋਲੀਆਂ ਦੇ ਮੁਕਾਬਲੇ ਤੇ ਪ੍ਰਾਕ੍ਰਿਤ ਦੇ ਵਧੇਰੇ ਨੇੜੇ ਹੋਣ ਕਾਰਨ ਸਿੰਧੀ ਹੋਰ ਵੀ ਪ੍ਰਾਚੀਨ ਬੋਲੀ ਜਾਪਦੀ ਹੈ।

ਸਿੰਧੀ ਬੋਲੀ ਦੇਵਨਾਗਰੀ, ਗੁਰਮੁਖੀ, ਅਰਬੀ-ਫ਼ਾਰਸੀ ਅਤੇ ਹਟਵਾਣਿਕੇ (ਜਿਸ ਨੂੰ ਸਿੰਧੀ ਲਿਪੀ ਵੀ ਕਹਿ ਦਿੰਦੇ ਹਨ) ਆਦਿ ਚਾਰ ਲਿਪੀਆਂ ਵਿਚ ਲਿਖੀ ਜਾਂਦੀ ਸੀ। 1853 ਵਿਚ ਅੰਗਰੇਜ਼ਾਂ ਨੇ ਇਕ 52 ਅੱਖਰਾਂ ਵਾਲੀ 'ਅਰਬੀ-ਸਿੰਧੀ' ਲਿਪੀ ਬਣਾ ਕੇ ਸਕੂਲਾਂ ਵਿਚ ਲਾਗੂ ਕੀਤੀ। ਇਹ ਲਿਪੀ ਕਾਫ਼ੀ ਪ੍ਰਚਲਿਤ ਹੋ ਗਈ। ਭਾਵੇਂ ਭਾਰਤ ਵਿਚ ਹੁਣ ਵੀ ਅਨੇਕ ਲੋਕ ਇਸ ਬੋਲੀ ਲਈ ਦੇਵਨਾਗਰੀ ਲਿਪੀ ਨੂੰ ਸਫ਼ਲਤਾ ਪੂਰਵਕ ਵਰਤ ਰਹੇ ਹਨ ਪਰ ਵਧੇਰੇ ਕਰਕੇ 'ਅਰਬੀ-ਸਿੰਧੀ' ਲਿਪੀ ਦੀ ਹੀ ਪ੍ਰਧਾਨਤਾ ਹੈ।

ਸਾਹਿਤ–ਸਿੰਧੀ ਸਾਹਿਤ ਦਾ ਆਰੰਭ ਕਵਿਤਾ ਤੋਂ ਹੁੰਦਾ ਹੈ। ਅੰਗਰੇਜ਼ੀ ਰਾਜ–ਕਾਲ ਤੋਂ ਪਹਿਲਾਂ ਇਹ ਇਸ ਸਾਹਿਤ ਦਾ ਇਕੋ ਇਕ ਰੂਪ ਰਿਹਾ ਹੈ। ਸਿੰਧੀ ਕਵਿਤਾ ਮੁਖ ਤੌਰ ਤੇ ਸੂਫ਼ੀ ਫ਼ਕੀਰਾਂ ਦੀ ਕਵਿਤਾ ਹੈ, ਜਿਸ ਦਾ ਸਭ ਤੋਂ ਵੱਡਾ ਗੁਣ ਫ਼ਿਰਕਾਪ੍ਰਸਤੀ ਤੋਂ ਮੁਕਤ ਹੋਣਾ ਹੈ।

ਭਾਵੇਂ ਸਿੰਧੀ ਦੇ ਕੁਝ ਪੁਰਾਣੇ ਦੋਹੇ ਅਰਬੀ ਫ਼ਾਰਸੀ ਦੇ ਇਤਿਹਾਸਕ ਗ੍ਰੰਥਾਂ ਵਿਚ ਮਿਲ ਜਾਂਦੇ ਹਨ, ਅੰਪਰ ਇਸਦੀ ਸਭ ਤੋਂ ਪਹਿਲੀ ਰਚਨਾ ਦੋਹਾ ਛੰਦ ਵਿਚ ਲਿਖੇ ਇਕ ਵੀਰ ਕਾਵਿ 'ਦੋਦੋ ਚਨੇਸਰ' (ਰਚਨਾ ਕਾਲ 1312 ਈ.) ਨੂੰ ਹੀ ਮੰਨਿਆ ਜਾਂਦਾ ਹੈ। 14ਵੀਂ ਸਦੀ ਦੇ ਅੰਤ ਵਿਚ ਸੇਖ ਹਮਾਦ-ਬਿਨ-ਜਮਾਲੁੱਦੀਨ ਜਮਾਲੀ ਅਤੇ ਸ਼ੇਖ ਇਸਹਾਕ ਆਹੰਗਰ ਨਾਂ ਦੇ ਦੋ ਸੂਫ਼ੀ ਕਵੀਆਂ ਦੇ ਕੁਝ ਫੁਟਕਲ ਪਦ ਮਿਲਦੇ ਹਨ। 16ਵੀਂ ਸਦੀ ਦੇ ਦੋਹਾਕਾਰਾਂ ਵਿਚ ਮਖਦੂਮ ਅਹਿਮਦ ਭੱਟੀ, ਕਾਜ਼ੀ ਕਾਦਨ (ਮੌਤ 1551), ਮਖਦੂਮ ਨੂਹ ਹਾਲਾਕੰਡੀ ਅਤੇ ਸ਼ਾਹ ਅਬਦੁਲਕਰੀਮ (1538-1623 ਈ.) ਦੇ ਨਾਂ ਵਰਣਨ ਯੋਗ ਹਨ। ਇਨ੍ਹਾਂ ਸਭ ਦੀ ਕਵਿਤਾ ਸੂਫ਼ੀ ਰੰਗਣ ਵਾਲੀ ਹੈ।

18ਵੀਂ ਸਦੀ ਦਾ ਪਹਿਲਾ ਅੱਧ ਸਿੰਧੀ ਸਾਹਿਤ ਦਾ 'ਸੁਨਹਿਰੀ ਯੁੱਗ' ਕਹਾਉਂਦਾ ਹੈ। ਇਸ ਕਾਲ ਵਿਚ ਸ਼ਾਹ ਇਨਾਇਤ, ਸ਼ਾਹ ਲਤੀਫ਼, ਮਖਦੂਮ ਮੁਹੰਮਦ ਜ਼ਮਾਨ, ਮਖਦੂਮ ਅਬਦੁਲ ਹਸਨ, ਪੀਰ ਮੁਹੰਮਦ ਬਕਾ ਆਦਿ ਵੱਡੇ ਵੱਡੇ ਕਵੀ ਹੋਏ ਹਨ। ਇਹ ਸਾਰੇ ਦੇ ਸਾਰੇ ਸੂਫ਼ੀ ਸਨ। ਇਨ੍ਹਾਂ ਨੇ ਸਿੰਧੀ ਕਵਿਤਾ ਵਿਚ ਦਾਰਸ਼ਨਿਕ ਵਿਚਾਰ ਅਤੇ ਨਵੇਂ ਛੰਦ ਅਤੇ ਨਵੇਂ ਰੂਪ ਲਿਆਂਦੇ। ਸਿੰਧੀ ਮਸਨਵੀਆਂ ਅਤੇ ਕਾਫ਼ੀਆਂ ਦੇ ਰੂਪ ਵਿਚ ਤਸੱਵੁਫ਼ ਦਾ ਭਾਰਤੀਕਰਨ ਇਥੋਂ ਹੀ ਆਰੰਭ ਹੁੰਦਾ ਹੈ। ਉਪਰੋਕਤ ਸਾਰਿਆਂ ਵਿਚੋਂ ਸ਼ਾਹ ਲਤੀਫ਼ (1689-1752 ਈ.) ਸਭ ਤੋਂ ਵਧੇਰੇ ਲੋਕ-ਪ੍ਰਿਯ ਹੈ। ਸ਼ੈਲੀ ਅਤੇ ਵਿਸ਼ੇ ਦੇ ਪੱਖੋਂ ਇਸ ਨੇ ਨਵੀਨਤਾ ਲਿਆਂਦੀ। ਇਸ ਰਹੱਸਵਾਦੀ ਕਵੀ ਦੀ ਰਚਨਾ 'ਰਸਾਲੋ' ਬਹੁਤ ਪ੍ਰਸਿੱਧ ਹੈ। 18ਵੀਂ ਸਦੀ ਦੇ ਦੂਜੇ ਅੱਧ ਦੇ ਕਵੀਆਂ ਵਿਚੋਂ ਸ਼ਾਹ ਇਨਾਇਤ ਦਾ ਸ਼ਾਗਿਰਦ 'ਰੋਹਲ ਫ਼ਕੀਰ (ਮੌਤ 1782 ਈ.) ਪ੍ਰਸਿੱਧ ਹੈ।

ਟਾਲਪੁਰੀ ਸ਼ੀਆ ਨਵਾਬਾਂ ਦੇ ਰਾਜ-ਕਾਲ (1783-1843 ਈ.) ਦੌਰਾਨ ਸਿੰਧੀ ਸਾਹਿਤ ਨੇ ਇਕ ਨਵਾਂ ਮੋੜ ਲਿਆ। ਪਹਿਲਾਂ ਪ੍ਰੇਮ-ਕਹਾਣੀਆਂ ਖੰਡ ਰੂਪ ਵਿਚ ਲਿਖੀਆਂ ਜਾਂਦੀਆਂ ਸਨ ਅੰਪਰ ਹੁਣ ਪੂਰੀ ਕਹਾਣੀ ਦੇ ਰੂਪ ਵਿਚ ਲਿਖੀਆਂ ਜਾਣ ਲਗ ਪਈਆਂ। ਦੋਹੇ ਦੀ ਪ੍ਰਧਾਨਤਾ ਘਟੀ। ਕਾਫ਼ੀਆਂ, ਕਸੀਦੇ, ਮਰਸੀਏ ਤੇ ਗ਼ਜ਼ਲਾਂ ਦਾ ਆਰੰਭ ਹੋਇਆ। ਗੱਦ ਦਾ ਰੂਪ ਵੀ ਨਿਖਰਨ ਲੱਗਾ। ਇਸ ਕਾਲ ਦਾ ਸਭ ਤੋਂ ਪ੍ਰਸਿੱਧ ਕਵੀ ਸੱਚਲ (1739–1826 ਈ.) ਸੀ, ਜਿਸ ਦਾ ਉਪ-ਨਾਂ 'ਸਰਮਸਤ' ਸੀ। ਇਸ ਸੂਫ਼ੀ ਕਵੀ ਦੀਆਂ ਕਾਫ਼ੀਆਂ ਆਪਣੀ ਮਿਠਾਸ ਲਈ ਬਹੁਤ ਪ੍ਰਸਿੱਧ ਹਨ। ਇਸ ਕਾਲ ਦੇ ਕਵੀਆਂ ਵਿਚੋਂ ਹਫ਼ੀਜ਼, ਹਾਜੀ ਅਬਦੁੱਲਾ, ਦੀਵਾਨ ਦਲਪਤ ਰਾਏ (ਮੌਤ 1841 ਈ.), ਸਾਮੀ (1743–1850 ਈ.), ਸਾਹਬਡਨੋ, ਅਲੀ ਗੌਹਰ, ਆਰਿਫ਼, ਕਰਾਮਉੱਲਾ, ਫ਼ਤਹਿ ਮੁਹੰਮਦ ਅਤੇ ਨਬੀ ਬਖ਼ਸ਼ ਦੇ ਨਾ ਵਰਣਨ ਯੋਗ ਹਨ।

ਅੰਗਰੇਜ਼ੀ ਰਾਜ ਕਾਲ (1843 ਈ. ਤੋਂ 1947 ਈ.) ਦੌਰਾਨ ਸਿੰਧੀ ਕਵਿਤਾ ਕਾਫ਼ੀ ਮਾਤਰਾ ਵਿਚ ਲਿਖੀ ਗਈ, ਪਰ ਇਹ ਉੱਚ ਪੱਧਰ ਦੀ ਨਹੀਂ। ਇਸ ਵਿਚ ਮੌਲਿਕਤਾ ਬਹੁਤ ਘੱਟ ਹੈ। ਇਸ ਉਪਰ ਪੱਛਮੀ ਪ੍ਰਭਾਵ ਵੀ ਪਿਆ ਹੈ। ਜਿਹੜੀ ਸਿੰਧੀ ਕਵਿਤਾ 1947 ਈ. ਤੋਂ ਬਾਅਦ ਭਾਰਤ ਵਿਚ ਲਿਖੀ ਗਈ, ਉਸ ਉਪਰ ਬੰਗਲਾ ਅਤੇ ਹਿੰਦੀ ਦਾ ਪ੍ਰਭਾਵ ਸਪੱਸ਼ਟ ਹੈ। ਪੁਰਾਣੇ ਢੰਗ ਦੀ ਕਵਿਤਾ ਲਿਖਣ ਵਾਲੇ ਕਵੀਆਂ ਵਿਚ ਸੂਫ਼ੀ ਕਵੀ ਕਾਦਰ ਬਖ਼ਸ਼ (1814-1873 ਈ.) ਪ੍ਰਸਿੱਧ ਹੈ। ਹਮਲ ਫ਼ਕੀਰ ਲਗਾਰੀ (1815-1879 ਈ.) ਨੇ ਸਿਰਾਇਕੀ ਤੇ ਵਿਚੋਲੀ ਵਿਚ ਪ੍ਰੇਮ-ਮਾਰਗੀ ਕਵਿਤਾ ਲਿਖੀ। ਇਸਦਾ ਹੀਰ ਰਾਂਝੇ ਦਾ ਕਿੱਸਾ ਬਹੁਤ ਪ੍ਰਸਿੱਧ ਹੈ। ਉਰਦੂ ਫ਼ਾਰਸੀ ਢੰਗ ਅਨੁਸਾਰ ਲਿਖਣ ਵਾਲਿਆਂ ਵਿਚੋਂ ਖ਼ਲੀਫ਼ਾ ਗੁਲ ਮੁਹੰਮਦ (ਮੌਤ 1856 ਈ.) ਨੇ 'ਲੈਲਾ ਮਜਨੂੰ', 'ਯੂਸਫ਼ ਜ਼ੁਲੇਖਾਂ', 'ਸ਼ੀਰੀਂ ਫ਼ਰਹਾਦ' ਆਦਿ ਕਿੱਸੇ ਲਿਖੇ ਨੂਰ ਮੁਹੰਮਦ ਅਤੇ ਮੁਹੰਮਦ ਕਾਸਮ ਨੇ ਹਿਜੋ (ਨਿੰਦਾ ਕਰਨ ਵਾਲੀਆਂ ਕਵਿਤਾਵਾਂ) ਲਿਖੇ। ਕਲੀਚ ਬੇਗ (ਮੌਤ 1929) ਨੇ ਉਮਰ ਖ਼ਿਆਮ ਦਾ ਅਨੁਵਾਦ ਸਿੰਧੀ ਕਵਿਤਾ ਵਿਚ ਕੀਤਾ। ਨਵਾਬ ਮੀਰ ਹਸਨ ਅਲੀ ਖ਼ਾਂ (1824-1909 ਈ.) ਨੇ ਫ਼ਿਰਦੌਸੀ ਦੇ ਸ਼ਾਹਨਾਮੇ ਵਾਂਗ ਹੀ 'ਸ਼ਾਹਨਾਮਾ ਸਿੰਧ' ਦੀ ਰਚਨਾ ਕੀਤੀ। ਇਸ ਨੇ ਗ਼ਜ਼ਲਾਂ, ਕਸੀਦੇ ਆਦਿ ਵੀ ਲਿਖੇ। ਇਨ੍ਹਾਂ ਤੋਂ ਇਲਾਵਾ ਸਾਂਗੀ, ਯਾਕੀ, ਬੇਵਸ, ਜੀਵਤ ਸਿੰਘ ਅਤੇ ਮੁਰਾਦ ਦੇ ਨਾਂ ਵਿਸ਼ੇਸ਼ ਤੌਰ ਤੇ ਵਰਣਨ ਯੋਗ ਹਨ।

ਪੱਛਮੀ ਸਾਹਿਤ ਤੋਂ ਪ੍ਰਭਾਵਤ ਹੋ ਕੇ ਲਿਖਣ ਵਾਲਿਆਂ ਵਿਚ ਤੇਵਨ ਦਾਸ, ਦਰਿਆ ਰਾਮ, ਗਿੱਦੂ ਮਲ, ਨਾਰਾਇਣ ਸ਼ਿਆਮ, ਮੰਘਾ ਰਾਮ ਮਲਕਾਣੀ ਅਤੇ ਟੀ. ਐਲ. ਵਸਵਾਣੀ ਸ਼ਾਮਲ ਹਨ। ਇਨ੍ਹਾਂ ਤੋਂ ਇਲਾਵਾ ਸ਼ਮਸੁੱਦੀਨ ਬੁਲਬੁਲ ਵਿਅੰਗਾਤਮਕ ਕਵਿਤਾ ਲਿਖਦਾ ਰਿਹਾ ਹੈ। ਕਰੁਣਾ ਰਸ ਦੇ ਪੱਖੋਂ ਗੁਲਾਮ ਸ਼ਾਹ ਦੀ ਕਵਿਤਾ ਦਾ ਵਿਸ਼ੇਸ਼ ਮਹਾਨ ਹੈ। ਉਸ ਨੂੰ 'ਹੰਝੂਆਂ ਦਾ ਬਾਦਸ਼ਾਹ' ਕਿਹਾ ਜਾਂਦਾ ਹੈ। ਹੈਦਰ ਬਖ਼ਸ਼ ਜਤੋਈ, ਲੇਖਰਾਜ ਅਜ਼ੀਜ਼, ਮਾਸਟਰ ਕਿਸ਼ਨ ਚੰਦ ਬੇਵਸ ਆਦਿ ਹੋਰ ਕਵੀ ਵੀ ਵਰਣਨ ਯੋਗ ਹਨ। ਹਰਿ ਦਿਲਗੀਰ, ਸੁੰਦਰਾਜ ਦੁਖਾਯਲ, ਰਾਮ ਪੰਜਵਾਣੀ ਅਤੇ ਗੋਵਿੰਦ ਭਾਟੀਆ ਨੇ ਪ੍ਰਗਤੀਸ਼ੀਲ ਰਚਨਾ ਕੀਤੀ। ਸ਼ੇਖ਼ ਅਯਾਜ਼ ਦਾ ਨਾਂ ਵੀ ਬਹੁਤ ਪ੍ਰਸਿੱਧ ਹੈ।

ਸੰਨ 1902 ਈ. ਤੋਂ ਪਹਿਲਾਂ ਸਿੰਧੀ ਵਿਚ ਕੋਈ ਨਾਟਕ ਨਹੀਂ ਮਿਲਦਾ। ਇਸ ਤੋਂ ਬਾਅਦ ਸ਼ੇਕਸਪੀਅਰ ਦੇ ਨਾਟਕਾਂ ਅਤੇ ਰਾਮਾਇਣ ਤੇ ਮਹਾਂਭਾਰਤ ਦੇ ਆਧਾਰ ਤੇ ਨਾਟਕ ਲਿਖੇ ਗਏ। ਸਭ ਤੋਂ ਪਹਿਲਾ ਮੌਲਿਕ ਨਾਟਕ ਲਾਲ ਚੰਦ ਅਮਰਡਿਨੋਮਲ ਦਾ 'ਉਮਰ ਮਾਰੂਈ' ਮੰਨਿਆ ਜਾਂਦਾ ਹੈ। ਲੀਲ ਰਾਮ ਸਿਘ, ਦਰਿਆ ਰਾਮ, ਗਿਦੂਮਲ ਅਤੇ ਰਾਮ ਪੰਜਵਾਣੀ ਨੇ ਵੀ ਚੰਗੇ ਨਾਟਕ ਲਿਖੇ ਹਨ। ਆਧੁਨਿਕ ਕਾਲ ਦਾ ਸਭ ਤੋਂ ਪ੍ਰਸਿੱਧ ਨਾਟਕਕਾਰ ਮੰਘਾ ਰਾਮ ਮਲਕਾਣੀ ਹੈ ਜਿਸ ਨੇ ਕਈ ਸਮਾਜਕ ਨਾਟਕ ਅਤੇ ਇਕਾਂਗੀ ਲਿਖੇ ਹਨ। ਇਹ ਕਵੀ ਅਤੇ ਨਿਬੰਧ-ਕਾਰ ਵੀ ਹੈ।

ਸਿੰਧੀ ਦਾ ਗੱਦ ਸਾਹਿਤ ਵਧੇਰੇ ਕਰਕੇ ਅਨੁਵਾਦ ਰੂਪ ਵਿਚ ਹੀ ਮਿਲਦਾ ਹੈ। ਮੌਲਿਕ ਲੇਖਕਾਂ ਵਿਚੋਂ ਮਿਰਜ਼ਾ ਕਲੀਚ ਬੇਗ ਅਤੇ ਕੌੜੋਮਲ ਚੰਦਨਮਲ (ਮੌਤ 1916 ਈ.) ਦੇ ਨਾ ਲਏ ਜਾ ਸਕਦੇ ਹਨ। ਮਿਰਜ਼ਾ ਨੇ ਲਗਭਗ 200 ਪੁਸਤਕਾਂ ਲਿਖੀਆਂ ਹਨ। ਉਸ ਦਾ ਲਿਖਿਆ 'ਜ਼ੀਨਤ' (1890 ਈ.) ਸਿੰਧੀ ਦਾ ਪਹਿਲਾ ਮੌਲਿਕ ਨਾਵਲ

ਹੈ, ਜਿਸ ਵਿਚ ਸਿੰਧੀ ਜੀਵਨ ਦਾ ਯਥਾਰਥਕ ਚਿਤਰ ਮਿਲਦਾ ਹੈ। ਇਸ ਤੋਂ ਇਲਾਵਾ ਪ੍ਰੀਤਮ ਦਾਸ, ਆਸਾਨੰਦ, ਭੋਜਰਾਜ ਅਤੇ ਨਾਰਾਇਣ ਛੋਤਾਣੀ ਨੇ ਵੀ ਨਾਵਲ ਲਿਖੇ ਹਨ।

ਸਿੰਧੀ ਵਿਚ ਕਹਾਣੀਆਂ ਵੀ ਕਾਫ਼ੀ ਲਿਖੀਆਂ ਗਈਆਂ ਹਨ। ਯਥਾਰਥਵਾਦੀ ਕਹਾਣੀਕਾਰਾਂ ਵਿਚੋਂ ਪਰਮਾਨੰਦ ਮੇਵਾ ਰਾਮ, ਪ੍ਰਗਤੀਵਾਦੀ ਕਹਾਣੀਕਾਰਾਂ ਵਿਚੋਂ ਨਿਹਮਲ ਦਾਸ ਫਤਹਿ ਚੰਦ ਅਤੇ ਜੇਠ ਮਲ ਪਰਸਰਾਮ ਅਤੇ ਜਾਸੂਸੀ ਕਹਾਣੀਕਾਰਾਂ ਵਿਚੋਂ ਭੇਰੂ ਮਲ ਮਿਹਰਚੰਦ ਕਾਫ਼ੀ ਪ੍ਰਸਿੱਧ ਹਨ। ਸੁੰਦਰੀ ਉੱਤਮਚੰਦਾਨੀ ਅਤੇ ਆਨੰਦ ਗੋਲਵਾਣੀ ਵੀ ਚੰਗੇ ਕਹਾਣੀਕਾਰ ਮੰਨੇ ਜਾਂਦੇ ਹਨ। ਪਰਮਾਨੰਦ ਮੇਵਾ ਰਾਮ ਇਕ ਚੰਗਾ ਨਿਬੰਧਕਾਰ ਵੀ ਹੈ। ਲੁਤਫੁੱਲਾਹ ਕੁਰੈਸ਼ੀ, ਲਾਲ ਚੰਦ ਅਮਰ ਡਿਨੂਮਲ, ਨਾਰਾਇਣਦਾਸ ਮਲਕਾਣੀ, ਕੇਵਲ ਰਾਮ ਸਲਾਮਤਰਾਏ ਅਡਵਾਣੀ ਅਤੇ ਪਰਸਰਾਮ ਦੀ ਗਿਣਤੀ ਸਿੰਧੀ ਦੇ ਆਧੁਨਿਕ ਸ਼ੈਲੀ-ਕਾਰਾਂ ਵਿਚੋਂ ਕੀਤੀ ਜਾਂਦੀ ਹੈ।

ਹ. ਪੁ.—ਵਿ. ਵਿ. 12:65

**ਸਿੰਧੀਆ (ਘਰਾਣਾ)** : ਰਾਨੋਜੀ ਸਿੰਧੀਆ ਘਰਾਣੇ ਦਾ ਮੋਢੀ ਸੀ। ਇਸ ਬਾਰੇ ਆਖਿਆ ਜਾਂਦਾ ਹੈ ਕਿ ਇਹ ਪੇਸ਼ਵਾ ਬਾਲਾ ਜੀ ਬਾਜੀ ਰਾਇ ਦਾ ਨਿਜੀ ਸੇਵਕ ਸੀ। ਇਸ ਪਰਿਵਾਰ ਦੇ ਵਿਅਕਤੀ ਪਿੰਡ ਕਨਹਰਖੇੜਾ ਦੇ, ਜੋ ਸਿਤਾਰਾ ਤੋਂ ਕੋਈ 26 ਕਿ. ਮੀ. ਦੇ ਫ਼ਾਸਲੇ ਤੇ ਸਥਿਤ ਹੈ, ਪਟੇਲ ਜਾਂ ਪ੍ਰਬੰਧਕ ਬਣ ਗਏ। ਇਸ ਘਰਾਣੇ ਦੇ ਵਿਅਕਤੀ ਔਰੰਗਜ਼ੇਬ ਦੀ ਫ਼ੌਜ ਵਿਚ ਉੱਚੀਆਂ ਪਦਵੀਆਂ ਤੇ ਸਨ।

ਰਾਨੋਜੀ ਸਿੰਧੀਆ ਦੇ ਸਮੇਂ ਵਿਚ ਇਹ ਘਰਾਣਾ ਪ੍ਰਸਿੱਧ ਹੋ ਗਿਆ। ਪੇਸ਼ਵਾ ਦੇ ਰਾਜ ਸਮੇਂ ਸਿੰਧੀਆ ਬੜੀਆਂ ਉੱਚੀਆਂ ਪਦਵੀਆਂ ਪ੍ਰਾਪਤ ਕਰ ਗਏ। ਇਹ ਕਿਹਾ ਜਾਂਦਾ ਹੈ ਕਿ ਸਿੰਧੀਆ ਆਪਣੇ ਸਵਾਮੀ ਪੇਸ਼ਵਾ ਦੇ ਬੂਟਾਂ ਦੀ ਰਖਵਾਲੀ ਕਰਦਾ ਹੁੰਦਾ ਸੀ। ਪੇਸ਼ਵਾ ਇਸ ਉੱਤੇ ਇਤਨਾ ਖ਼ੁਸ਼ ਹੋਇਆ ਕਿ ਉਸ ਨੇ ਰਾਨੋਜੀ ਨੂੰ ਮਾਲਵੇ ਦੇ ਇਲਾਕੇ ਵਿਚੋਂ ਸਰਦੇਸ਼ ਮੁਖੀ ਅਤੇ ਚੌਥ ਵਸੂਲ ਕਰਨ ਦਾ ਅਧਿਕਾਰ ਦੇ ਦਿੱਤਾ। ਰਾਨੋਜੀ ਦੀ ਮੌਤ 1745 ਈ. ਵਿਚ ਹੋਈ। ਰਾਨੋਜੀ ਦੀਆਂ ਆਪਣੀਆਂ ਪਤਨੀਆਂ ਤੋਂ ਇਲਾਵਾ ਹੋਰ ਵੀ ਕਈ ਰਖੇਲਾਂ ਸਨ। 1727 ਈ. ਵਿਚ ਮਹਾਦਜੀ ਸਿੰਧੀਆ ਦਾ ਜਨਮ ਵੀ ਇਨ੍ਹਾਂ ਵਿਚੋਂ ਇਕ ਇਸਤਰੀ ਦੀ ਕੁੱਖੋਂ ਹੋਇਆ। ਜੈਯਪਾ ਸਿੰਧੀਆ, ਦਾਤਾ ਜੀ ਸਿੰਧੀਆ ਅਤੇ ਜੋਤੀਬਾ ਸਿੰਧੀਆ ਰਾਨੋਜੀ ਦੇ ਜਾਇਜ਼ ਪੁੱਤਰ ਸਨ। ਇਨ੍ਹਾਂ ਪੁੱਤਰਾਂ ਦੀ ਮੌਤ ਛੇਤੀ ਹੋ ਗਈ ਜਿਸ ਕਰਕੇ ਮਹਾਦਜੀ ਸਿੰਧੀਆ ਨੂੰ ਪਦਵੀ ਗ੍ਰਹਿਣ ਕਰਨ ਵਿਚ ਕੋਈ ਕਠਿਨਾਈ ਨਹੀਂ ਹੋਈ। ਇਸ ਨੇ ਪਾਣੀਪਤ ਦੇ ਤੀਜੇ ਯੁੱਧ ਵਿਚ ਭਾਗ ਲਿਆ ਜਿਥੇ ਕਿ ਇਹ ਘਾਇਲ ਹੋ ਗਿਆ। ਇਸ ਯੁੱਧ ਤੋਂ ਬਾਅਦ ਸਿੰਧੀਆ ਪੂਰਨ ਰੂਪ ਵਿਚ ਪੇਸ਼ਵਾ ਤੋਂ ਸੁਤੰਤਰ ਹੋ ਗਿਆ। ਮਹਾਦਜੀ ਸਿੰਧੀਆ ਨੇ ਹੀ ਮੱਧ ਭਾਰਤ ਵਿਚ ਇਕ ਸੁਤੰਤਰ ਰਾਜ ਸਥਾਪਤ ਕੀਤਾ। ਮਾਧਵ ਰਾਓ ਦੀ ਮ੍ਰਿਤੂ ਪਿਛੋਂ ਅਤੇ 1772 ਈ. ਵਿਚ ਪੇਸ਼ਵਾ ਨਰਾਇਣ ਰਾਓ ਦੇ ਕਤਲ ਪਿਛੋਂ ਇਹ ਆਪਣੀ ਇਹ ਮੌਤ ਤਕ (1794 ਈ.) ਮਰਾਠਾ ਰਾਜਨੀਤੀ ਦਾ ਮੋਹਰੀ ਰਿਹਾ।

ਸੰਨ 1785 ਵਿਚ ਮਹਾਦਜੀ ਸਿੰਧੀਆ ਨੇ ਮੁਗ਼ਲ ਬਾਦਸ਼ਾਹ ਸ਼ਾਹ ਆਲਮ ਨੂੰ ਸਹਾਇਤਾ ਦੇ ਕੇ ਵਾਪਸ ਦਿੱਲੀ ਪਹੁੰਚਾਇਆ। ਇਸ ਨੇ ਰਾਜਪੂਤਾਂ ਨੂੰ ਵੀ ਕਈ ਸਥਾਨਾਂ ਤੇ ਹਾਰ ਦਿੱਤੀ। ਮਰਾਠਿਆਂ ਦੀ ਪ੍ਰਸਿੱਧਤਾ ਹੁਣ ਸਿਖਰ ਤੇ ਸੀ। ਮੁਗ਼ਲ ਸਮਰਾਟ ਨੇ ਮਹਾਦਜੀ ਸਿੰਧੀਆ ਨੂੰ ਆਪਣਾ 'ਵਕੀਲ-ਉਲ-ਮੁਤਲਕ' ਨਿਯੁਕਤ ਕੀਤਾ ਪਰ ਇਸ ਦੇ ਆਖਣ ਤੇ ਇਹ ਖ਼ਿਤਾਬ ਪੇਸ਼ਵਾ ਨੂੰ ਦੇ ਦਿੱਤਾ ਗਿਆ।

ਅੰਗਰੇਜ਼ਾਂ ਤੇ ਮਰਾਠਿਆਂ ਦੇ ਪਹਿਲੇ ਯੁੱਧ ਵਿਚ ਮਹਾਦਜੀ ਸਿੰਧੀਆ ਇਕ ਉੱਚ ਦਰਜੇ ਦਾ ਸਿਆਸਤਦਾਨ ਸਿੱਧ ਹੋਇਆ। ਅੰਗਰੇਜ਼ ਵੀ ਮਰਾਠਿਆਂ ਕੋਲੋਂ ਸਹੂਲਤਾਂ ਪ੍ਰਾਪਤ ਕਰਨ ਵਿਚ ਅਸਫ਼ਲ ਰਹੇ। ਮਹਾਦਜੀ ਸਿੰਧੀਆ ਨੇ ਕਈ ਵਿਦੇਸ਼ੀ ਵੀ ਆਪਣੇ ਰਾਜ ਵਿਚ ਨੌਕਰ ਰੱਖੇ।

ਇਸ ਦਾ ਕੋਈ ਪੁੱਤਰ ਨਹੀਂ ਸੀ, ਸਿਰਫ਼ ਧੀਆਂ ਸਨ। ਇਸ ਨੇ ਦੌਲਤ ਰਾਓ ਸਿੰਧੀਆ ਨੂੰ, ਜੋ ਇਨ੍ਹਾਂ ਦੇ ਭਰਾ ਤੁਕੋਜੀ ਦਾ ਪੋਤਾ ਸੀ, ਆਪਣਾ ਵਾਰਸ ਬਣਾਇਆ। ਦੌਲਤ ਰਾਓ ਨੂੰ ਇਕ ਮਹਾਨ ਰਾਜ ਵਿਰਸੇ ਵਿਚ ਮਿਲਿਆ ਜੋ ਗੰਗਾ ਅਤੇ ਜਮਨਾ ਤੋਂ ਲੈ ਕੇ ਪੂਨਾ ਅਤੇ ਦੱਖਣ ਵਿਚ ਤੁੰਗਭੱਦਰਾ ਦਰਿਆ ਤਕ ਸਾਰੇ ਉੱਤਰੀ ਤੇ ਮੱਧਭਾਰਤ ਵਿਚ ਫੈਲਿਆ ਹੋਇਆ ਸੀ।

ਦੌਲਤ ਰਾਓ ਸਿੰਧੀਆ ਭਾਰਤ ਦਾ ਇਕ ਮਹਾਨ ਸ਼ਾਸਕ ਸੀ। 31 ਦਸੰਬਰ, 1802 ਨੂੰ ਪੇਸ਼ਵਾ ਨੇ ਬਸੀਨ ਦੀ ਸੰਧੀ ਤੇ ਹਸਤਾਖਰ ਕਰ ਦਿੱਤੇ ਜਿਸ ਦੇ ਨਤੀਜੇ ਵਜੋਂ ਬਰਤਾਨੀਆਂ ਨੂੰ ਭਾਰਤ ਦੀ ਪ੍ਰਮੁੱਖ ਤਾਕਤ ਸਵੀਕਾਰ ਕਰ ਲਿਆ ਗਿਆ। ਸਿੰਧੀਆ ਨੇ ਟਾਲਮਟੋਲ ਦੀ ਨੀਤੀ ਅਪਣਾ ਲਈ ਅਤੇ ਇਸ ਦੀ ਸਿੱਧੀ ਟੱਕਰ ਅੰਗਰੇਜ਼ਾਂ ਨਾਲ ਹੋ ਗਈ। ਇਸ ਨੂੰ ਭਾਰੀ ਨੁਕਸਾਨ ਉਠਾਉਣਾ ਪਿਆ। ਅੰਤ ਵਿਚ ਇਹ ਅੰਗਰੇਜ਼ਾਂ ਨਾਲ ਸੰਧੀ ਕਰਨ ਤੇ ਮਜਬੂਰ ਹੋ ਗਿਆ। ਗਵਾਲੀਅਰ ਦਾ ਕਿਲ੍ਹਾ ਇਸ ਦੇ ਹੱਥੋਂ ਨਿਕਲ ਗਿਆ। 1827 ਈ. ਵਿਚ ਦੌਲਤ ਰਾਓ ਸਿੰਧੀਆ ਦੀ ਮੌਤ ਦੇ ਨਾਲ ਹੀ ਇਸ ਘਰਾਣੇ ਦੀ ਅਹਿਮੀਅਤ ਖ਼ਤਮ ਹੋ ਗਈ।

ਹ. ਪੁ.—ਹਿ. ਅ. ਇੰ. —ਫ਼ੁਏਜ਼ੇ ਬੇਗ।

**ਸਿੱਧੀਆਂ** : ਸਰੀਰ, ਇੰਦਰੀਆਂ ਅਤੇ ਚਿੱਤ ਦੇ ਬਦਲਣ ਨਾਲ ਜੋ ਅਦਭੁਤ ਸ਼ਕਤੀਆਂ ਪ੍ਰਗਟ ਹੁੰਦੀਆਂ ਹਨ, ਉਨ੍ਹਾਂ ਨੂੰ ਸਿੱਧੀਆਂ ਆਖਦੇ ਹਨ। ਪਤੰਜਲੀ ਦੇ ਯੋਗ ਦਰਸ਼ਨ, 4-1, ਦੇ ਅਨੁਸਾਰ ਇਹ ਸਿੱਧੀਆਂ ਜਨਮ ਤੋਂ, ਔਸ਼ਧੀਆਂ ਨਾਲ, ਮੰਤਰ ਨਾਲ ਅਤੇ ਤਪ ਜਾਂ ਸਮਾਧੀ ਰਾਹੀਂ ਪ੍ਰਾਪਤ ਹੁੰਦੀਆਂ ਹਨ। ਜਦ ਕੋਈ ਪੁਰਖ ਸਤੋਗੁਣੀ ਹੋ ਜਾਂਦਾ ਹੈ ਤਦ ਵੀ ਉਸ ਵਿਚ ਸਿੱਧੀਆਂ ਪ੍ਰਗਟ ਹੋ ਜਾਂਦੀਆਂ ਹਨ। ਜਿਨ੍ਹਾਂ ਨੂੰ ਇਹ ਸਿੱਧੀਆਂ ਪ੍ਰਾਪਤ ਹੋ ਜਾਂਦੀਆਂ ਹਨ, ਉਹ ਸਿੱਧ ਕਹਾਉਂਦੇ ਹਨ।

ਸਿੱਧੀ ਪ੍ਰਾਪਤ ਕਰਨ ਦੇ ਢੰਗ ਸਮੇਂ ਅਤੇ ਸੰਪ੍ਰਦਾਇ ਅਨੁਸਾਰ ਬਦਲਦੇ ਰਹੇ ਹਨ। ਧਾਰਨਾਯੋਗ, ਹਠਯੋਗ, ਕਰਮਯੋਗ, ਭਗਤੀਯੋਗ, ਰਾਜਯੋਗ, ਗਿਆਨਯੋਗ, ਸੰਪੂਰਣਯੋਗ ਆਦਿ ਕਈ ਤਰ੍ਹਾਂ ਦੇ ਯੋਗਾਂ ਨਾਲ ਸਿੱਧੀਆਂ ਪ੍ਰਾਪਤ ਹੋ ਜਾਂਦੀਆਂ ਹਨ। ਭਿੰਨ ਭਿੰਨ ਸੰਪ੍ਰਦਾਵਾਂ ਵਿਚ ਸਿੱਧੀਆਂ ਵੀ ਭਿੰਨ ਭਿੰਨ ਦਿੱਤੀਆਂ ਗਈਆਂ ਹਨ। ਹਠਯੋਗੀਆਂ ਅਨੁਸਾਰ ਅੱਠ ਸਿੱਧੀਆਂ ਹਨ :

1. ਸੂਖ਼ਮ ਹੋ ਜਾਣਾ (ਅਣਿਮਾ); 2. ਬਹੁਤ ਵੱਡਾ ਹੋ ਜਾਣਾ (ਮਹਿਮਾ); 3. ਬਹੁਤ ਹਲਕਾ ਹੋ ਜਾਣਾ (ਲਘਿਮਾ); 4. ਬਹੁਤ ਭਾਰਾ ਹੋ ਜਾਣਾ (ਗਰਿਮਾ); 5. ਮਨਚਾਹੀ ਚੀਜ਼ ਮਿਲ ਜਾਣਾ (ਪ੍ਰਾਪਤੀ); 6. ਇੱਛਾ ਕਰਦੇ ਸਾਰ ਹੀ ਕੋਈ ਪਦਾਰਥ ਮਿਲ ਜਾਣਾ (ਪ੍ਰਾਕਾਮਯਮ); 7. ਸਭ ਉੱਤੇ ਸ਼ਾਸਨ ਕਰਨਾ (ਈਸਤਵਮ); 8. ਕਿਸੇ ਨੂੰ ਵੱਸ ਵਿਚ ਕਰਨਾ (ਵਸ਼ੀਤਵਮ)।

ਗੋਰਖਬਾਣੀ ਵਿਚ ਇਕ ਥਾਂ ਤੇ 24 ਸਿੱਧੀਆਂ ਦਾ ਜ਼ਿਕਰ ਵੀ ਮਿਲਦਾ ਹੈ।

ਭਾਗਵਤ ਪੁਰਾਣ ਅਨੁਸਾਰ ਇਨ੍ਹਾਂ ਸਿੱਧੀਆਂ ਦੀ ਗਿਣਤੀ ਦਸ ਹੈ, ਜੋ ਸਤੋਗੁਣੀ ਹੋ ਜਾਣ ਨਾਲ ਪ੍ਰਾਪਤ ਹੋ ਜਾਂਦੀਆਂ ਹਨ :—

1. ਭੁੱਖ, ਕ੍ਰੋਧ ਆਦਿ ਦਾ ਨਾ ਲੱਗਣਾ; 2. ਦੂਰ ਦੀ ਗੱਲ ਸੁਣ ਸਕਣਾ; 3. ਦੂਰ ਦੀ ਚੀਜ਼ ਵੇਖ ਸਕਣਾ; 4. ਮਨ ਵਰਗੀ ਤੇਜ਼ ਗਤੀ ਹੋਣੀ; 5. ਰੂਪ ਬਦਲ ਲੈਣਾ; 6. ਦੂਜੇ ਦੇ ਸਰੀਰ ਵਿਚ ਚਲੇ ਜਾਣਾ; 7. ਇੱਛਾ ਅਨੁਸਾਰ ਮਰਨਾ; 8. ਸੰਕਲਪ ਸਿੱਧ ਹੋ ਜਾਣਾ; 9. ਚੰਦਲੋਕ ਆਦਿ ਵਿਚ ਜਾ ਸਕਣਾ; 10. ਆਗਿਆ ਦਾ ਮੰਨਿਆ ਜਾਣਾ। ਬੋਧ

ਤੰਤਰਾਂ ਅਨੁਸਾਰ ਅੱਠ ਮਹਾਂ ਸਿੱਧੀਆਂ ਹਨ :–1. ਖੜਗ; 2. ਅੰਜਨ; 3. ਪਾਦਲੇਪ; 4. ਅੰਤਰਧਾਨ; 5. ਰਸਰਸਾਯਣ; 6. ਖੇਚਰ; 7. ਭੂਚਰ; 8. ਪਾਤਾਲ।

ਭਾਰਤ ਦੇ 84 ਸਿੱਧ ਪ੍ਰਸਿੱਧ ਹਨ। ਸਿੱਧੀਆਂ ਦੇ ਸਬੰਧ ਵਿਚ ਨਾਥ ਜੋਗੀ ਵਧੇਰੇ ਕਰਕੇ ਇਨ੍ਹਾਂ ਤੋਂ ਹੀ ਪ੍ਰਭਾਵਤ ਰਹੇ। ਨਾਥਾਂ ਦਾ ਪ੍ਰਭਾਵ ਸੰਤਾਂ ਅਤੇ ਭਗਤਾਂ ਉੱਪਰ ਪਿਆ ਪਰ ਇਨ੍ਹਾਂ ਵਿਚ ਸਿੱਧੀਆਂ ਲਈ ਕੋਈ ਲਗਨ ਨਹੀਂ ਸੀ।

ਹ. ਪੁ.—ਪੁਰਾਤਤਵਨਿਬੰਧਾਵਲੀ-ਰਾਹੁਲ, ਇਲਾਹਾਬਾਦ, 1958; ਹਿੰਦੀ ਸਾਹਿਤਯ ਕੋਸ਼, ਬਨਾਰਸ ਸੰ. 2015; ਸ੍ਰੀਮਦ ਭਾਗਵਤ; Geschichte des indischer Litterature-Dr. M. Winternitz; ਅਪਭ੍ਰੰਸ਼ ਪਾਠਾਵਲੀ; ਹਿੰਦੁਸਤਾਨੀਆਂ ਸੰਪੂਰਣ ਇਤਿਹਾਸ-ਗਣੇਸ਼ ਨਾਰਾਯਣ ਜੋਸ਼ੀ-1944।

**ਸਿੱਧੂ** : ਸਿੱਧੂ ਇਕ ਜੱਟ ਗੋਤ ਹੈ ਜੋ ਸਿੱਧੂ ਅਤੇ ਸੰਧੂ ਗੋਤਾਂ ਤੋਂ ਵੱਖਰਾ ਹੈ। ਪੰਜਾਬ ਵਿਚ ਗਿਣਤੀ ਦੇ ਪੱਖੋਂ ਸਿੱਧੂਆਂ ਤੋਂ ਬਾਅਦ ਇਸ ਦਾ ਨੰਬਰ ਆਉਂਦਾ ਹੈ। ਇਹ ਲੋਕ ਵਧੇਰੇ ਕਰਕੇ ਲਾਹੌਰ (ਹੁਣ ਪਾਕਿਸਤਾਨ ਵਿਚ) ਅਤੇ ਅੰਮ੍ਰਿਤਸਰ ਦੇ ਜ਼ਿਲ੍ਹਿਆਂ ਵਿਚ ਰਹਿੰਦੇ ਸਨ। ਅੱਜ ਕਲ੍ਹ ਇਨ੍ਹਾਂ ਦੀ ਵਸੋਂ ਸਤਲੁਜ ਦੇ ਉਤਲੇ ਹਿੱਸੇ ਵਿਚ ਅਤੇ ਅੰਬਾਲੇ ਤੋਂ ਅੰਮ੍ਰਿਤਸਰ ਵਲ ਨੂੰ ਪਹਾੜਾਂ ਦੇ ਨਾਲ ਨਾਲ ਵਧੇਰੇ ਹੈ।

ਇਹ ਲੋਕ ਆਪਣੇ ਆਪ ਨੂੰ ਰਘੂਬੰਸੀ ਦਸਦੇ ਹਨ ਤੇ ਇਸ ਤਰ੍ਹਾਂ ਇਹ ਆਪਣਾ ਸਬੰਧ ਸੂਰਜਬੰਸੀ ਰਾਜਪੂਤਾਂ ਨਾਲ ਜੋੜਦੇ ਹਨ। ਇਨ੍ਹਾਂ ਅਨੁਸਾਰ ਇਨ੍ਹਾਂ ਦੇ ਵੱਡੇ ਵਡੇਰੇ ਮਹਿਮੂਦ ਗਜ਼ਨਵੀ ਨਾਲ ਗਜ਼ਨੀ ਚਲੇ ਗਏ ਸਨ ਅਤੇ ਫਿਰ ਤੇਰ੍ਹਵੀਂ ਸਦੀ ਦੌਰਾਨ ਅਫ਼ਗਾਨਿਸਤਾਨ ਤੋਂ ਭਾਰਤ ਵਾਪਸ ਆਏ ਸਨ। ਇਸ ਤੋਂ ਥੋੜ੍ਹੇ ਸਮੇਂ ਬਾਅਦ ਹੀ ਇਹ ਮਾਝੇ ਵਿਚ ਲਾਹੌਰ ਦੇ ਨੇੜੇ ਵਸ ਗਏ। ਸਿੱਧੂ ਕਬੀਲੇ ਦੇ ਕੁਝ ਲੋਕਾਂ ਦਾ ਵਿਚਾਰ ਹੈ ਕਿ ਉਪਰੋਕਤ ਗ਼ਜ਼ਨੀ ਅਫ਼ਗਾਨਿਸਤਾਨ ਵਿਚ ਨਹੀਂ ਸਗੋਂ ਦੱਖਣ ਵਿਚ ਹੈ। ਕਈ ਹੋਰ ਸਿੱਧੂਆਂ ਅਨੁਸਾਰ ਇਹ ਬੀਕਾਨੇਰ ਵਿਚ ਸਥਿਤ ਗਜ਼ਨੀ ਤੋਂ ਆਏ ਸਨ। ਜਲੰਧਰ ਜ਼ਿਲ੍ਹੇ ਦੇ ਸਿੱਧੂ ਦਸਦੇ ਹਨ ਕਿ ਕੋਈ ਤਿੰਨ ਚਾਰ ਸਦੀਆਂ ਪਹਿਲਾਂ ਜਦ ਪਠਾਣਾਂ ਨੇ ਮੰਝ ਰਾਜਪੂਤਾਂ ਨੂੰ ਉਨ੍ਹਾਂ ਦੇ ਇਲਾਕਿਆਂ ਵਿਚੋਂ ਕੱਢ ਦਿੱਤਾ ਤਾਂ ਉਹ ਦੱਖਣ ਤੋਂ ਮਾਝੇ ਵਿਚ ਆ ਵਸੇ ਸਨ ਅਤੇ ਫੇਰ ਕੁਝ ਚਿਰ ਪਿੱਛੋਂ ਗਿੱਲਾਂ ਦੇ ਜ਼ੋਰ ਉੱਤੇ ਉਹ ਅੰਮ੍ਰਿਤਸਰ ਤੋਂ ਜਲੰਧਰ ਆ ਵਸੇ ਅਤੇ ਇਥੋਂ ਕੱਢੇ ਮੰਝਾਂ ਦੀ ਥਾਂ ਆਬਾਦ ਹੋ ਗਏ। ਸਰ ਲੈਪਲ ਗ੍ਰਿਫਿਨ ਅਨੁਸਾਰ ਇਹਨਾਂ ਦਾ ਮੂਲ ਸਥਾਨ ਉੱਤਰ-ਪੱਛਮੀ ਰਾਜਪੂਤਾਨਾ ਹੈ।

ਸਿੱਧੂਆਂ ਵਿਚ ਵਿਆਹ ਸ਼ਾਦੀ ਦੇ ਉਹੋ ਰਿਵਾਜ ਪ੍ਰਚੱਲਤ ਹਨ ਜਿਹੜੇ ਕਿ ਸਾਰੀ ਜੱਟਾਂ ਵਿਚ ਹਨ।

ਇਹ ਕਬੀਲਾ ਹੋਰਨਾਂ ਕਬੀਲਿਆਂ ਵਾਂਗ ਵਿਆਹ ਸਮੇਂ ਜੰਡ ਦੇ ਦਰਖ਼ਤ ਦੀ ਪੂਜਾ ਕਰਦਾ ਹੈ ਅਤੇ ਇਸ ਮੌਕੇ ਤੇ ਲਾੜਾ ਜੰਡ ਦੀ ਟਾਹਣੀ ਕੱਟਦਾ ਹੈ। ਬਕਰੀ ਦਾ ਕੰਨ ਕੱਟ ਕੇ ਇਹ ਉਸ ਦੇ ਲਹੂ ਨਾਲ ਆਪਣੇ ਮੱਥੇ ਤੇ ਨਿਸ਼ਾਨ ਲਾਉਂਦੇ ਹਨ। ਕਰਨਾਲ ਦੇ ਇਲਾਕੇ ਦੇ ਸਿੱਧੂ ਆਪਣੇ ਵਡੇਰੇ ਕਾਲ ਮਾਹਰ (Kala Mahar) ਜਾਂ ਕਾਲਾ ਪੀਰ (Kala Pir) ਨੂੰ ਮੰਨਦੇ ਹਨ ਜਿਸ ਦੀ ਸਮਾਧ ਸਿਆਲਕੋਟ ਵਿਚ ਥਾਨਾ ਸਤਰ (Thana Satra) ਦੇ ਸਥਾਨ ਤੇ ਦੱਸੀ ਜਾਂਦੀ ਹੈ। ਕਰਨਾਲ ਦੇ ਸਿੱਧੂ ਆਪਣਾ ਮੁੱਢ ਵੀ ਇਸੇ ਸਥਾਨ ਤੋਂ ਮੰਨਦੇ ਹਨ।

ਹ. ਪੁ.—ਗ. ਪੰ. ਕਾ. ਟ੍ਰਾ–423।

**ਸਿੱਧੂ ਬਰਾੜ** : ਇਹ ਇਕ ਜੱਟ ਗੋਤ ਹੈ। ਪੰਜਾਬ ਵਿਚ ਗਿਣਤੀ ਦੇ ਪੱਖੋਂ ਇਹ ਗੋਤ ਪਹਿਲੇ ਨੰਬਰ ਤੇ ਆਉਂਦਾ ਹੈ। ਸਿੱਧੂ ਆਪਣੀ ਉਤਪਤੀ ਭੱਟੀ ਰਾਜਪੂਤ ਜੈਸਲ ਤੋਂ ਹੋਈ ਮੰਨਦੇ ਹਨ। ਇਸ ਬੰਸ ਦਾ ਨਾਂ ਰਾਓ ਖੀਵੇ ਦੇ ਪੁੱਤਰ ਸਿੱਧੂ ਦੇ ਨਾਂ ਤੇ ਪਿਆ। ਸਿੱਧੂ ਨਸਲ ਰਾਜਪੂਤ ਤੇ ਜੱਟ ਨਸਲਾਂ ਦੀ ਸਾਂਝ ਤੋਂ ਉਪਜੀ ਹੈ ਅਰਥਾਤ ਇਨ੍ਹਾਂ ਦੇ ਦਾਦਕੇ ਰਾਜਪੂਤ ਤੇ ਨਾਨਕੇ ਜੱਟ ਸਨ। ਇਸ ਬੰਸ ਦੇ ਲੋਕ ਆਪਣਾ ਪਿਛੋਕੜ ਸ੍ਰੀ ਕ੍ਰਿਸ਼ਨ ਜੀ ਨਾਲ ਜਾ ਜੋੜਦੇ ਹਨ। ਸ੍ਰੀ ਕ੍ਰਿਸ਼ਨ ਜੀ ਦੀ ਰਹਿਮਦਿਲ ਔਲਾਦ ਸਮੁੱਚੇ ਭਾਰਤ ਵਿਚ ਫੈਲ ਗਈ ਤੇ ਇਸੇ ਨਸਲ ਦੀ ਇਕ ਸ਼ਾਖ ਸਿੱਧੂ ਬਰਾੜ ਬੰਸ ਹੈ। ਸਿੱਧੂ ਤੋਂ ਨੌਵੀਂ ਪੀੜ੍ਹੀ ਵਿਚ ਬਰਾੜ ਹੋਇਆ ਜਿਸ ਤੋਂ ਇਸ ਬੰਸ ਦਾ ਬਰਾੜ ਨਾਂ ਪਿਆ। ਇਸ ਬੰਸ ਦਾ ਮੂਲ ਸਥਾਨ ਮਾਲਵਾ ਹੈ ਜਿਥੇ ਹੁਣ ਵੀ ਇਹ ਭਾਰੀ ਗਿਣਤੀ ਵਿਚ ਵਸਦੇ ਹਨ। ਇਹ ਬੰਸ ਦਿੱਲੀ ਬਾਹਰ ਦੇ ਸਤਲੁਜ ਦੇ ਦਰਮਿਆਨੀ ਇਲਾਕੇ ਵਿਚ ਵਧੇਰੇ ਕਰਕੇ ਫੈਲਿਆ ਹੋਇਆ ਹੈ। ਸਿੱਧੂਆਂ ਦੀਆਂ ਪੰਜ ਇਤਿਹਾਸਕ ਰਿਆਸਤਾਂ ਪਟਿਆਲਾ, ਨਾਭਾ, ਜੀਂਦ, ਕੈਥਲ ਤੇ ਫਰੀਦਕੋਟ ਸਨ। ਇਸ ਬੰਸ ਵਿਚੋਂ ਬਾਬਾ ਆਲਾ ਸਿੰਘ ਸੰਤ ਸਿਪਾਹੀ ਹੋਣ ਕਰਕੇ, ਮਹਾਰਾਜਾ ਹੀਰਾ ਸਿੰਘ ਉਦਾਰ ਤੇ ਪਰਉਪਕਾਰੀ ਭਾਵਨਾ ਕਰਕੇ ਅਤੇ ਸਰਦਾਰ ਸ਼ਾਮ ਸਿੰਘ ਅਟਾਰੀ ਵਾਲਾ ਕੌਮੀ ਅਣਖ ਤੇ ਗੌਰਵ ਕਰਕੇ ਪੰਜਾਬ ਦੇ ਇਤਿਹਾਸ ਵਿਚ ਅਮਰ ਪਦਵੀਆਂ ਦੇ ਮਾਲਕ ਹਨ।

ਸਿੱਧੂ ਬਰਾੜਾਂ ਦਾ ਮੁੱਖ ਕਿੱਤਾ ਖੇਤੀਬਾੜੀ ਅਤੇ ਫ਼ੌਜੀ ਸੇਵਾ ਰਿਹਾ ਹੈ।

ਹ. ਪੁ.—ਗ. ਪੰ. ਕਾ. ਟ੍ਰਾ–421

**ਸਿਧੇਸ਼ਵਰ** (Siddheswar) **ਜਾਂ ਸਰਸਪੁਰ ਪਹਾੜੀ** : ਇਹ ਪਹਾੜੀ ਲੁਸਾਈ (Lushai) ਪਰਬਤ ਲੜੀ ਦੀ ਹੀ ਇਕ ਸ਼ਾਖਾ ਹੈ ਜਿਹੜੀ ਆਸਾਮ ਪ੍ਰਦੇਸ਼ ਦੀ ਸੁਰਮਾ ਘਾਟੀ ਤਕ ਫੈਲੀ ਹੋਈ ਹੈ। ਇਹ ਪਹਾੜੀ 24°26′ ਤੋਂ 24°52′ ਉ. ਵਿਥ. ਅਤੇ 92°30′ ਤੋਂ 92°35′ ਪੂ. ਲੰਬ. ਵਿਚਕਾਰ ਉੱਤਰ ਤੋਂ ਦੱਖਣ ਨੂੰ ਫੈਲੀ ਹੋਈ ਹੈ। ਇਸ ਪਹਾੜੀ ਦੀ ਉਚਾਈ 180 ਤੋਂ 600 ਮੀਟਰ ਤਕ ਹੈ। ਇਸ ਪਹਾੜੀ ਦੇ ਪੱਥਰ ਰੇਤਲੀ ਤਹਿਦਾਰ ਅਤੇ ਭੁਰਭੁਰੀ ਮਿੱਟੀ ਵਾਲੇ ਹਨ। ਇਸ ਦੀਆਂ ਢਲਾਣਾਂ ਸਿੱਧੀਆਂ ਹਨ ਅਤੇ ਦਰਖ਼ਤਾਂ ਨਾਲ ਭਰੀਆਂ ਹੋਈਆਂ ਹਨ।

ਹ. ਪੁ.—ਇੰਪ. ਗ. ਇੰਡ. 22

**ਸਿਧੇਸਵਰ ਵਰਮਾ** : ਵੇਖੋ, ਵਰਮਾ ਸਿਧੇਸਵਰ

**ਸਿਨਸਿਨਾਟੀ** (Cincinnati) : ਸਿਨਸਿਨਾਟੀ ਸੰਯੁਕਤ ਰਾਜ ਅਮਰੀਕਾ ਦੀ ਹੈਮਿਲਟਨ (Hamilton) ਕਾਉਂਟੀ ਦਾ ਸਦਰ ਮੁਕਾਮ ਹੈ। ਇਹ ਕੋਲੰਬਸ ਤੋਂ 186 ਕਿ. ਮੀ. ਦੂਰ ਓਹਾਇਓ (Ohio) ਦਰਿਆ ਦੇ ਸੱਜੇ ਕੰਢੇ ਉਤੇ ਲਿਕਿੰਗ (Licking) ਨਦੀ ਦੇ ਮੁਹਾਣੇ ਦੇ ਬਿਲਕੁਲ ਸਾਹਮਣੇ ਸਥਿਤ ਹੈ। ਮਿਲ ਕ੍ਰੀਕ (Mill Creek) ਨਦੀ ਸ਼ਹਿਰ ਦੇ ਬਿਲਕੁਲ ਵਿਚਕਾਰੋਂ ਲੰਘਦੀ ਹੈ। ਪੂਰਬ ਵਿਚ ਲਿਟਲ ਮਿਆਮੀ ਅਤੇ ਪੱਛਮ ਵਲ ਗ੍ਰੇਟ ਮਿਆਮੀ ਨਦੀਆਂ ਹਨ ਜਿਹੜੀਆਂ ਅਖੀਰ ਓਹਾਇਓ ਦਰਿਆ ਵਿਚ ਜਾ ਰਲਦੀਆਂ ਹਨ।

ਸਿਨਸਿਨਾਟੀ ਸ਼ਹਿਰ ਦੋ ਪਠਾਰਾਂ ਉੱਤੇ ਵਸਿਆ ਹੋਇਆ ਹੈ। ਇਨ੍ਹਾਂ ਵਿਚੋਂ ਇਕ ਪਠਾਰ ਤਾਂ 180 ਮੀ. ਅਤੇ ਦੂਜੀ 30 ਤੋਂ 45 ਮੀ. ਉੱਚੀ ਹੈ। 122 ਮੀ. ਤੋਂ 160 ਮੀ. ਉੱਚੀਆਂ ਪਹਾੜੀਆਂ ਨੇ ਸ਼ਹਿਰ ਨੂੰ ਤਿੰਨਾਂ ਪਾਸਿਆਂ ਤੋਂ ਘੇਰਿਆ ਹੋਇਆ ਹੈ। ਲਾ ਸਾਲੇ (La Salle) ਪਹਿਲਾ ਯੂਰਪੀਨ ਨੌਆਬਾਦਕਾਰ ਸੀ ਜੋ ਦਰਿਆਈ ਮਾਰਗ ਰਾਹੀਂ 1669 ਈ. ਵਿਚ ਸਭ ਤੋਂ ਪਹਿਲਾਂ ਇਥੇ ਪੁੱਜਾ। ਪਹਿਲੀ ਬਸਤੀ ਕੋਲੰਬੀਆ ਵਿਚ ਬਣੀ। ਸਿਨਸਿਨਾਟੀ ਦਾ ਵੱਖਰਾ ਕਸਬਾ 1802 ਈ. ਵਿਚ ਹੋਂਦ ਵਿਚ ਆਇਆ ਅਤੇ 1819 ਈ. ਵਿਚ ਇਸ ਨੇ ਇਕ ਸ਼ਹਿਰ ਦਾ ਰੂਪ ਧਾਰ ਲਿਆ। ਮਿਆਮੀ ਨਹਿਰ ਦੇ ਖੁੱਲ੍ਹਣ ਨਾਲ ਸਿਨਸਿਨਾਟੀ ਦਰਿਆਈ ਮਾਰਗ ਉੱਤੇ ਇਕ ਉੱਨਤ ਸ਼ਹਿਰ ਬਣਨਾ ਸ਼ੁਰੂ ਹੋ ਗਿਆ।

ਸਿਨਸਿਨਾਟੀ ਵਿਖੇ ਕੋਈ 1800 ਦੇ ਲਗਭਗ ਉਦਯੋਗਿਕ ਕੇਂਦਰ ਹਨ। ਮਸ਼ੀਨੀ ਔਜ਼ਾਰ, ਤਾਸ਼ ਅਤੇ ਸਾਬਣ ਇਥੋਂ ਦੇ ਮੁਖ

ਦੰਦੇ ਹਨ ਜਿਨ੍ਹਾਂ ਲਈ ਸਿਨਸਿਨਾਟੀ ਸੰਸਾਰ ਦਾ ਸਭ ਤੋਂ ਵੱਡਾ ਕੇਂਦਰ ਮੰਨਿਆ ਜਾ ਸਕਦਾ ਹੈ। ਹੋਰ ਮੁਖ ਉਦਯੋਗ ਇਮਾਰਤੀ ਸਾਮਾਨ, ਸ਼ਿੰਗਾਰ ਸਮੱਗਰੀਆਂ, ਬਿਜਲੀ ਦੀਆਂ ਮੋਟਰਾਂ, ਮਸ਼ੀਨਾਂ ਅਤੇ ਬੱਚਿਆਂ ਦੀਆਂ ਗੱਡੀਆਂ ਬਣਾਉਣਾ ਹਨ। ਪਲਾਸਟਿਕ ਅਤੇ ਛਪਾਈ ਦਾ ਕੰਮ ਵੀ ਕਾਫ਼ੀ ਉੱਨਤ ਹੈ।

ਸਿਨਸਿਨਾਟੀ ਵਿਦਿਅਕ ਕੇਂਦਰ ਵੀ ਹੈ। ਸੰਨ 1870 ਵਿਚ ਇਥੇ ਯੂਨੀਵਰਸਿਟੀ ਦੀ ਸਥਾਪਨਾ ਕੀਤੀ ਗਈ। ਟੈਕਨੀਕਲ, ਮੈਡੀਕਲ ਅਤੇ ਕਾਨੂੰਨ ਪੜ੍ਹਾਉਣ ਦੇ ਕਈ ਕਾਲਜ ਇਥੇ ਸਥਾਪਤ ਕੀਤੇ ਗਏ ਹਨ। ਇਸ ਸ਼ਹਿਰ ਵਿਚ ਸੈਰਗਾਹਾਂ ਅਤੇ ਬਾਗ਼ ਵੀ ਕਾਫ਼ੀ ਗਿਣਤੀ ਵਿਚ ਹਨ। ਸਿਨਸਿਨਾਟੀ ਵਿਚ 1867 ਈ. ਨੂੰ ਪਬਲਿਕ ਲਾਇਬ੍ਰੇਰੀ ਸਥਾਪਤ ਕੀਤੀ ਗਈ। ਸੰਗੀਤ ਦੀਆਂ ਵੀ ਕਈ ਸੰਸਥਾਵਾਂ ਹਨ।

ਇਥੇ ਕਈ ਪੁਰਾਣੀਆਂ ਇਮਾਰਤਾਂ ਵੀ ਵੇਖਣ ਯੋਗ ਹਨ।

ਆਬਾਦੀ-ਸ਼ਹਿਰ–469,524; ਮੈਟਰੋਪਾਲਿਟਨ ਖੇਤਰ–
1,110,514 (1970).

39°06′ ਉ. ਵਿਥ. 84°31′ ਪੂ. ਲੰਬ.

ਹ. ਪ.—ਐਨ. ਬ੍ਰਿ. ਮੈ. 2:229.

**ਸਿਨਹਾ, ਸਤਯੇਂਦ੍ਰ ਪ੍ਰਸੰਨ** (Sinha Satyendra Prasanna 1863-1928) : ਇਸ ਭਾਰਤੀ ਰਾਜਨੀਤੀਵੇਤਾ ਦਾ ਜਨਮ 24 ਮਾਰਚ, 1863 ਨੂੰ ਬੰਗਾਲ ਵਿਚ ਰਾਏਪੁਰ (ਜ਼ਿਲਾ ਬੀਰਭੂਮ) ਵਿਖੇ ਸਿਥੀ ਕੰਠ ਸਿਨਹਾ ਦੇ ਅਮੀਰ ਕਾਯਸਥ ਖੱਤਰੀ ਘਰਾਣੇ ਵਿਚ ਹੋਇਆ। ਇਸ ਨੇ ਰਾਏਪੁਰ ਦੀ ਮਿਡਲ ਪਾਠਸ਼ਾਲਾ ਵਿਚ ਥੋੜ੍ਹਾ ਸਮਾਂ ਪੜ੍ਹਨ ਉਪਰੰਤ 1877 ਈ. ਵਿਚ ਬੀਰਭੂਮ ਗੌਰਮਿੰਟ ਸਕੂਲ ਤੋਂ ਦਸਵੀਂ ਜਮਾਤ ਪਾਸ ਕੀਤੀ। ਪ੍ਰੈਜ਼ੀਡੈਂਸੀ ਕਾਲਜ, ਕਲਕੱਤਾ ਤੋਂ ਆਪਣੀ ਪੜ੍ਹਾਈ ਪੂਰੀ ਕੀਤੇ ਬਿਨਾਂ ਹੀ ਇਹ 1881 ਈ. ਵਿਚ ਵਿਦਿਆ ਪ੍ਰਾਪਤੀ ਲਈ ਇੰਗਲੈਂਡ ਚਲਾ ਗਿਆ ਜਿਥੇ ਵਜ਼ੀਫ਼ੇ ਤੇ ਇਨਾਮ ਲੈ ਕੇ ਪੜ੍ਹਾਈ ਦਾ ਖ਼ਰਚ ਤੋਰਿਆ। ਸੰਨ 1886 ਵਿਚ ਵਾਪਸ ਪਰਤਣ ਤੇ ਇਹ ਸਿਟੀ ਕਾਲਜ ਕਲਕੱਤਾ ਵਿਚ ਕਾਨੂੰਨ ਦਾ ਲੈਕਚਰਾਰ ਵੀ ਰਿਹਾ ਅਤੇ ਬਾਅਦ ਵਿਚ ਇਸ ਨੇ ਕਲਕੱਤਾ ਹਾਈਕੋਰਟ ਵਿਚ ਵਕਾਲਤ ਸ਼ੁਰੂ ਕੀਤੀ। ਇਹ ਪਹਿਲਾ ਭਾਰਤੀ ਸੀ ਜਿਸ ਨੂੰ ਬੰਗਾਲ ਦਾ ਐਡਵੋਕੇਟ ਜਨਰਲ ਅਤੇ ਭਾਰਤ ਸਰਕਾਰ ਦਾ ਮਸ਼ੀਰ ਨਿਯੁਕਤ ਕੀਤਾ ਗਿਆ। ਸੰਨ 1914 ਵਿਚ ਇਸ ਨੂੰ ਸਰ ਦਾ ਖ਼ਿਤਾਬ ਮਿਲਿਆ। ਸੰਨ 1915 ਵਿਚ ਇਹ ਬੰਬਈ ਵਿਖੇ ਹੋਏ ਇੰਡੀਅਨ ਨੈਸ਼ਨਲ ਕਾਂਗਰਸ ਦੇ ਸੈਸ਼ਨ ਦਾ ਪ੍ਰਧਾਨ ਬਣਿਆ ਅਤੇ ਇਸ ਸੈਸ਼ਨ ਵਿਚ ਇਸ ਨੇ ਮੰਗ ਕੀਤੀ ਕਿ ਅੰਗਰੇਜ਼ੀ ਸਰਕਾਰ ਭਾਰਤ ਪ੍ਰਤਿ ਆਪਣੀ ਨੀਤੀ ਦਾ ਐਲਾਨ ਕਰੇ। ਇਸ ਦੇ ਫਲਸਰੂਪ 20 ਅਗਸਤ, 1917 ਨੂੰ 'ਭਾਰਤ ਦੇ ਸਟੇਟ ਸਕੱਤਰ' ਐਡਵਿਨ ਮਾਨਟੇਗੂ ਨੇ ਅਜਿਹਾ ਐਲਾਨ ਕੀਤਾ। ਇਹ 1919 ਈ. ਦੇ ਸ਼ਾਂਤੀ ਸੰਮੇਲਨ ਵਿਚ ਭਾਰਤ ਦਾ ਪ੍ਰਤਿਨਿਧ ਸੀ। ਸੰਨ 1919 ਵਿਚ ਪ੍ਰੀਵੀ ਕੌਂਸਲ ਦਾ ਮੈਂਬਰ ਬਣਿਆ ਤੇ ਸੰਨ 1920 ਵਿਚ ਬਿਹਾਰ ਅਤੇ ਉੜੀਸਾ ਦਾ ਗਵਰਨਰ ਬਣਾਏ ਜਾਣ ਤੇ ਭਾਰਤ ਪਰਤ ਆਇਆ ਪਰ ਸਿਹਤ ਖ਼ਰਾਬ ਹੋਣ ਕਾਰਨ 1921 ਈ. ਵਿਚ ਇਸ ਪਦਵੀ ਤੋਂ ਹਟ ਗਿਆ। ਇਸ ਨੂੰ 1926 ਈ. ਵਿਚ, ਪ੍ਰੀਵੀ-ਕੌਂਸਲ ਦੀ ਜੁਡੀਸ਼ਲ ਕਮੇਟੀ ਦਾ ਮੈਂਬਰ ਵੀ ਨਿਯੁਕਤ ਕੀਤਾ ਗਿਆ।

ਇਸ ਦੀ ਮੌਤ 5 ਮਾਰਚ, 1928 ਨੂੰ ਬਹਿਰਾਮਪੁਰ ਵਿਖੇ ਹੋਈ।

ਹ. ਪੁ.—ਡਿ. ਨੈ. ਬਾ. 4

**ਸਿਨਹਾ, ਸ੍ਰੀ ਕ੍ਰਿਸ਼ਨ** (1887-1961) : ਭਾਰਤ ਦੇ ਇਸ ਪ੍ਰਸਿੱਧ ਰਾਜਸੀ ਨੇਤਾ ਅਤੇ ਪ੍ਰਬੰਧਕ ਦਾ ਜਨਮ 1887 ਈ. ਵਿਚ ਪਿੰਡ ਮੌਰ, ਜ਼ਿਲ੍ਹਾ ਮੁੰਘੇਰ (ਬਿਹਾਰ) ਵਿਚ ਜ਼ਿਮੀਂਦਾਰ ਭੂਮੀਹਰ ਬ੍ਰਾਹਮਣ ਘਰਾਣੇ ਵਿਚ ਹੋਇਆ।

1907 ਵਿਚ ਇਹ ਪਟਨਾ ਕਾਲਜ ਵਿਚ ਦਾਖ਼ਲ ਹੋਇਆ ਤੇ ਕਲਕੱਤਾ ਯੂਨੀਵਰਸਿਟੀ ਤੋਂ ਐਮ. ਏ. ਅਤੇ ਐਲ ਐਲ. ਬੀ. ਦੀਆਂ ਡਿਗਰੀਆਂ ਪ੍ਰਾਪਤ ਕੀਤੀਆਂ। ਫ਼ਰਾਂਸ ਦੇ ਇਨਕਲਾਬ ਸਬੰਧੀ ਸਾਹਿਤ ਨੇ ਇਸ ਤੇ ਡੂੰਘਾ ਪ੍ਰਭਾਵ ਪਾਇਆ।

ਇਸ ਨੇ ਮੁੰਘੇਰ ਵਿਚ ਵਕਾਲਤ ਕਰਨੀ ਆਰੰਭ ਕੀਤੀ। ਪਰ ਸੰਨ 1921 ਵਿਚ ਗਾਂਧੀ ਜੀ ਦੀ ਨਾ-ਮਿਲਵਰਤਨ ਲਹਿਰ ਵਿਚ ਸ਼ਾਮਲ ਹੋ ਜਾਣ ਕਾਰਨ ਇਸ ਨੇ ਵਕਾਲਤ ਛੱਡ ਦਿੱਤੀ। ਸੰਨ 1929 ਵਿਚ ਸਾਈਮਨ ਕਮਿਸ਼ਨ ਦੇ ਬਾਈਕਾਟ ਸਮੇਂ ਇਸ ਨੇ ਅਹਿਮ ਰੋਲ ਅਦਾ ਕੀਤਾ। ਸੰਨ 1930 ਵਿਚ ਬੇਗੂਸਰਾਏ ਸਬ ਡਵੀਜ਼ਨ ਵਿਚ ਗੜ੍ਹਪੁਰਾ ਵਿਖੇ 'ਨਮਕ ਸਤਿਆਗ੍ਰਹਿ' ਦੀ ਅਗਵਾਈ ਕਰਕੇ ਕਾਫ਼ੀ ਪ੍ਰਸਿਧਤਾ ਹਾਸਲ ਕੀਤੀ। ਇਸ ਸਮੇਂ ਇਸ ਉੱਤੇ ਪੁਲੀਸ ਨੇ ਜ਼ੁਲਮ ਕੀਤਾ ਤੇ ਇਸ ਨੂੰ ਜੇਲ੍ਹ ਕਰ ਦਿੱਤੀ।

ਇਹ ਆਮ ਕਿਹਾ ਕਰਦਾ ਸੀ ਕਿ ਭਾਸ਼ਨ ਕਲਾ ਇਸ ਨੇ ਪੰਜਾਬ ਕੇਸਰੀ ਲਾਲਾ ਲਾਜਪਤ ਰਾਏ ਤੋਂ ਸਿਖੀ ਸੀ ਜਿਸ ਕਰਕੇ 1922 ਈ. ਵਿਚ ਉਸ ਦੇ ਪ੍ਰਸ਼ੰਸਕਾਂ ਤੇ ਕਾਂਗਰਸ ਦੇ ਵਲੰਟੀਅਰਾਂ ਨੇ ਇਸ ਨੂੰ 'ਬਿਹਾਰ ਕੇਸਰੀ' ਦਾ ਖ਼ਿਤਾਬ ਦਿੱਤਾ।

1934 ਈ. ਵਿਚ ਇਹ ਇੰਪੀਰੀਅਲ ਲੈਜਿਸਲੇਟਿਵ ਅਸੈਂਬਲੀ ਅਤੇ 1937 ਈ. ਵਿਚ ਬਿਹਾਰ ਵਿਧਾਨ ਸਭਾ ਲਈ ਚੁਣਿਆ ਗਿਆ। ਸੰਨ 1937 ਵਿਚ ਇਸ ਨੂੰ ਕਾਂਗਰਸ ਪਾਰਟੀ ਦਾ ਨੇਤਾ ਚੁਣ ਲਿਆ ਗਿਆ। ਪ੍ਰੀਮੀਅਰ ਵਜੋਂ ਇਸ ਨੇ ਸਾਰੇ ਰਾਜਸੀ ਕੈਦੀਆਂ ਨੂੰ ਰਿਹਾ ਕਰਨ ਦੇ ਹੁਕਮ ਜਾਰੀ ਕਰ ਦਿੱਤੇ ਜਿਸ ਦੀ ਗਵਰਨਰ ਵਲੋਂ ਵਿਰੋਧਤਾ ਕੀਤੀ ਗਈ। ਸਤੰਬਰ, 1939 ਵਿਚ ਬਰਤਾਨੀਆ ਦੀਆਂ ਯੁੱਧ ਸਬੰਧੀ ਨੀਤੀਆਂ ਵਿਰੁੱਧ ਰੋਸ ਪ੍ਰਗਟ ਕਰਦਿਆਂ ਇਸ ਨੇ ਬਿਹਾਰ ਕਾਂਗਰਸ ਮੰਤਰੀ ਮੰਡਲ ਤੋਂ ਅਸਤੀਫ਼ਾ ਦੇ ਦਿੱਤਾ। ਸੰਨ 1940 ਵਿਚ ਮਹਾਤਮਾ ਗਾਂਧੀ ਨੇ ਬਿਹਾਰ ਵਿਚੋਂ ਵਿਅਕਤੀਗਤ ਤੌਰ ਤੇ ਸਤਿਆਗ੍ਰਹਿ ਕਰਨ ਲਈ ਇਸ ਨੂੰ ਚੁਣਿਆ ਤੇ ਸਤਿਆਗ੍ਰਹਿ ਕਰਨ ਕਰਕੇ ਇਸ ਨੂੰ ਨੌਂ ਮਹੀਨੇ ਦੀ ਸਜ਼ਾ ਹੋਈ ਅਤੇ ਫਿਰ 1942 ਈ. ਦੀ ਲਹਿਰ ਵਿਚ ਹਿੱਸਾ ਲੈਣ ਕਰਕੇ ਤਿੰਨ ਸਾਲ ਦੀ ਸਜ਼ਾ ਹੋਈ।

ਦੂਜੇ ਵਿਸ਼ਵ-ਯੁੱਧ ਤੋਂ ਬਾਅਦ 1946 ਈ. ਵਿਚ ਸਿਨਹਾ ਫਿਰ ਬਿਹਾਰ ਦਾ ਮੁਖ-ਮੰਤਰੀ ਬਣਿਆ ਅਤੇ ਆਪਣੀ ਮੌਤ (31 ਜਨਵਰੀ, 1961) ਤਕ ਇਸ ਅਹੁਦੇ ਤੇ ਰਿਹਾ। ਇਸ ਦੇ ਸਮੇਂ ਵਿਚ ਮਹੱਤਵਪੂਰਣ ਕੰਮ ਜ਼ਿਮੀਂਦਾਰੀ ਦੇ ਅਧਿਕਾਰ ਖ਼ਤਮ ਕਰਨਾ, ਪਿੰਡਾਂ ਵਿਚ ਬਿਜਲੀ ਪਹੁੰਚਾਉਣਾ ਅਤੇ ਉਦਯੋਗਿਕ ਉੱਨਤੀ ਸਨ।

ਹ. ਪ.—ਡਿ. ਨੈ. ਬਾ. 4.

**ਸਿਨਕਲੇਅਰ, ਅਪਟਾਨ (ਬੀਅਲ)** (Sinclair, Upton Beall 1878-1968) : ਇਸ ਅਮਰੀਕਨ ਸਾਹਿਤਕਾਰ ਅਤੇ ਸਮਾਜਵਾਦੀ ਸੁਧਾਰਕ ਦਾ ਜਨਮ 20 ਸਤੰਬਰ, 1878 ਨੂੰ ਬਾਲਟੀਮੋਰ ਵਿਖੇ ਹੋਇਆ। ਇਸ ਨੇ ਨਿਊਯਾਰਕ ਅਤੇ ਕੋਲੰਬੀਆ ਯੂਨੀਵਰਸਿਟੀ ਤੋਂ ਗ੍ਰੈਜੂਏਸ਼ਨ ਕੀਤੀ। ਇਹ 1902 ਵਿਚ ਸੋਸ਼ਲਿਸਟ ਪਾਰਟੀ ਦਾ ਮੈਂਬਰ ਬਣ ਗਿਆ ਤੇ ਪੱਤਰਕਾਰੀ ਨੂੰ ਕਿੱਤੇ ਵਜੋਂ ਅਪਣਾ ਲਿਆ। 'ਅਪੀਲ ਟੂ ਰੀਜ਼ਨ' (Appeal to Reason) ਨਾਂ ਦੇ ਸਪਤਾਹਕ ਪੱਤਰ ਨੇ ਇਸ ਨੂੰ ਸ਼ਿਕਾਗੋ ਵਿਖੇ ਉਪਯੋਗੀ ਧੰਦਿਆਂ ਦਾ ਸਰਵੇਖਣ ਕਰਨ ਲਈ ਭੇਜਿਆ। ਇਸ ਨੇ 1906 ਵਿਚ ਆਪਣੀ ਰਪੋਟ ਇਕ ਨਾਵਲ 'ਦੀ ਜੰਗਲ' (The Jungle) ਦੇ ਰੂਪ ਵਿਚ ਪੇਸ਼ ਕੀਤੀ। ਇਸ ਰਚਨਾ ਨੇ ਐਸਾ ਤਹਿਲਕਾ ਮਚਾਇਆ ਕਿ ਖ਼ੁਰਾਕ ਸਬੰਧੀ ਕਾਨੂੰਨ ਵੀ ਇਸ ਰਚਨਾ ਦੇ ਪ੍ਰਭਾਵ ਅਧੀਨ ਬਣੇ। 'ਦੀ ਜੰਗਲ' ਪ੍ਰਕ੍ਰਿਤੀਵਾਦੀ ਅਤੇ ਕਿਰਤੀ-ਸਮਾਜ ਸਬੰਧੀ ਨਾਵਲਾਂ ਵਿਚ ਇਕ ਮੀਲ-ਪੱਥਰ ਮੰਨਿਆ ਜਾਂਦਾ ਹੈ। ਇਹ ਕਿਸੇ ਇਲਾਕੇ, ਕਾਰਖ਼ਾਨੇ ਜਾਂ ਧੰਦੇ ਆਦਿ ਨਾਲ ਸਬੰਧਤ ਤੱਥਾਂ ਨੂੰ ਹੀ ਨਾਵਲ ਦਾ ਰੂਪ ਦੇ ਦਿੰਦਾ ਸੀ। ਇੰਜ ਇਸ ਨੇ

80 ਦੇ ਕਰੀਬ ਪੁਸਤਕਾਂ ਲਿਖੀਆਂ । 1940 ਵਿਚ ਇਸ ਨੇ 'ਲੈਨੀ ਬੱਡ ਸੀਰੀਜ਼' (Lanny Budd Series) ਅਧੀਨ ਸਮਕਾਲੀ ਇਤਿਹਾਸਕ ਨਾਵਲ ਲਿਖੇ ਜੋ ਬਹੁਤ ਹੀ ਪ੍ਰਸਿੱਧ ਹੋਏ । ਇਨ੍ਹਾਂ ਵਿਚੋਂ ਬਹੁਤੇ ਦੂਜੇ ਮਹਾਂਯੁੱਧ ਬਾਰੇ ਹਨ । ਇਨ੍ਹਾਂ ਤੋਂ ਇਲਾਵਾ 'ਆਇਲ'(Oil-1927) 'ਬੋਸਟਨ' (Boston 1928) ਅਤੇ ਪੁਲਿਟਜ਼ਰ ਇਨਾਮ ਜੇਤੂ 'ਡਰੈਗਨਜ਼ ਟੀਥ (Dragon's Teeth-1942) ਆਦਿ ਇਸ ਦੀਆਂ ਹੋਰ ਪ੍ਰਸਿੱਧ ਕਿਰਤਾਂ ਹਨ । ਇਸ ਨੇ ਸਵੈ-ਜੀਵਨੀ ਸਬੰਧੀ ਰਚਨਾਵਾਂ ਵੀ ਰਚੀਆਂ ।

ਸਿਨਕਲੇਅਰ ਨੇ 1930 ਦੀ ਆਰਥਕ ਤੰਗੀ ਸਮੇਂ 'ਇਪਿਕ' (Epic) ਨਾਂ ਦੀ ਸਮਾਜ-ਸੁਧਾਰ ਲਹਿਰ ਚਲਾਈ । 1934 ਵਿਚ ਇਸ ਨੇ ਡੈਮੋਕਰੈਟਿਕ ਟਿਕਟ ਤੇ ਕੈਲੀਫੋਰਨੀਆ ਦੇ ਗਵਰਨਰ ਦੀ ਚੋਣ ਲੜੀ ਪਰ ਸਫਲ ਨਾ ਹੋ ਸਕਿਆ ।

ਸਿਨਕਲੇਅਰ ਦੀ ਮੌਤ 25 ਨਵੰਬਰ 1968 ਨੂੰ ਨਿਊਜਰਸੀ ਵਿਚ ਬਾਊਂਡ ਬਰੁਕ ਵਿਖੇ ਹੋਈ ।

ਹ. ਪੁ.—ਐਨ. ਬ੍ਰਿ. 20; ਐਨ. ਬ੍ਰਿ. ਮਾ. 9

**ਸਿਨਕਿਆਂਗ ਊਈਗਰ** (Sinkiang Uighur) : ਇਹ ਇਕ ਖ਼ੁਦ-ਮੁਖ਼ਤਾਰ ਖੇਤਰ ਹੈ ਜੋ ਲੋਕ ਗਣਤੰਤਰ ਚੀਨ ਦੀ ਉੱਤਰੀ ਪੱਛਮੀ ਨੁੱਕਰ ਤੇ ਵਾਕਿਆ ਹੈ । ਇਸਦੇ ਉੱਤਰ-ਪੂਰਬ ਵਲ ਮੰਗੋਲੀਆ, ਉੱਤਰ ਪੱਛਮ ਵਲ ਸੋਵੀਅਤ ਸੰਘ, ਦੱਖਣ-ਪੱਛਮ ਵਲ ਅਫ਼ਗਾਨਿਸਤਾਨ ਤੇ ਜੰਮੂ ਕਸ਼ਮੀਰ ਦਾ ਝਗੜੇ ਵਾਲਾ ਇਲਾਕਾ, ਦੱਖਣ-ਪੂਰਬ ਵਲ ਤਿੱਬਤ ਦਾ ਖ਼ੁਦ-ਮੁਖ਼ਤਾਰ ਖੇਤਰ ਅਤੇ ਪੂਰਬ ਵੱਲ ਚੀਨ ਦੇ ਸ਼ਿੰਘਾਈ ਤੇ ਕਾਂਸੂ (Kansu) ਪ੍ਰਾਂਤ ਹਨ । ਇਹ ਚੀਨ ਦਾ ਸਭ ਤੋਂ ਵੱਡਾ ਰਾਜਨੀਤਿਕ ਯੂਨਿਟ ਹੈ ਜਿਸਦਾ ਖੇਤਰਫਲ ਲਗਭਗ 1,646,700 ਵ. ਕਿ. ਮੀ. ਅਤੇ ਅਬਾਦੀ ਲਗਭਗ 8,000,000 ਹੈ । ਇਹ ਆਬਾਦੀ ਕਈ ਨਸਲੀ ਗਰੁੱਪਾਂ ਦਾ ਸਮੂਹ ਹੈ ਜਿਨ੍ਹਾਂ ਵਿਚੋਂ ਸਭ ਤੋਂ ਵੱਡਾ ਊਈਗਰ ਗਰੁੱਪ ਹੈ । ਊਈਗਰ ਲੋਕ ਇਸਲਾਮ ਮੱਤ ਨੂੰ ਮੰਨਣ ਵਾਲੇ ਹਨ ਅਤੇ ਉਨ੍ਹਾਂ ਦਾ ਕਿੱਤਾ ਖੇਤੀਬਾੜੀ ਅਤੇ ਪਸ਼ੂ ਪਾਲਣਾ ਹੈ । ਇਸ ਦੀ ਰਾਜਧਾਨੀ ਊਰੂਮਚੀ ( Urumchi ) ਹੈ ਜੋ ਵਪਾਰਕ ਅਤੇ ਉਦਯੋਗਿਕ ਕੇਂਦਰ ਹੈ ।

ਚੀਨੀ ਨਾਂ ਸਿਨਕਿਆਂਗ ਜਾਂ ਨਿਊ ਡੋਮੀਨੀਅਨ ( New Dominion ) ਉਸ ਇਲਾਕੇ ਲਈ ਵਰਤਿਆ ਜਾਂਦਾ ਸੀ ਜੋ ਤੀਜੀ ਈ. ਪੂ. ਸਦੀ ਦੌਰਾਨ ਚੀਨ ਦੇ ਰਾਜ ਹੇਠਾਂ ਆਇਆ ਸੀ । ਲੰਮੇ ਅਰਸੇ ਲਈ ਪੱਛਮੀ ਲੋਕ ਇਸ ਨੂੰ ਚੀਨੀ ਤੁਰਕਿਸਤਾਨ ਦੇ ਨਾਂ ਨਾਲ ਜਾਣਦੇ ਰਹੇ ।

ਇਹ ਪਥਰੀਲੇ ਪਹਾੜਾਂ ਅਤੇ ਵਿਸ਼ਾਲ ਮਾਰੂਥਲ ਬੇਸਿਨਾਂ ਦਾ ਉਜਾੜ ਇਲਾਕਾ ਹੈ । ਇਥੋਂ ਦੀ ਵਸੋਂ, ਜੋ ਆਮ ਕਰਕੇ ਖੇਤੀਬਾੜੀ ਤੇ ਪਸ਼ੂ-ਪਾਲਣ ਦਾ ਕਿੱਤਾ ਕਰਦੀ ਹੈ, ਪਰਬਤਾਂ ਦੀਆਂ ਤਲਹਟੀਆਂ ਦੇ ਨਾਲ ਨਾਲ ਵਸੀ ਹੋਈ ਹੈ ਜਾਂ ਚਰਾਗਾਹਾਂ ਦੀ ਭਾਲ ਵਿਚ ਬੰਜਰ ਮੈਦਾਨਾਂ ਵਿਚ ਘੁੰਮਦੀ ਰਹਿੰਦੀ ਹੈ । ਸੰਨ 1949 ਵਿਚ, ਜਦੋਂ ਤੋਂ ਇਹ ਇਲਾਕਾ ਚੀਨ ਦੇ ਰਾਜ ਪ੍ਰਬੰਧ ਅਧੀਨ ਆਇਆ ਹੈ, ਇਸ ਦੀ ਆਰਥਿਕਤਾ ਦਾ ਸਮੁੱਚੇ ਦੇਸ਼ ਦੀ ਆਰਥਿਕਤਾ ਨਾਲ ਏਕੀਕਰਨ ਕਰਨ ਦੇ ਬਹੁਤ ਉਪਰਾਲੇ ਕੀਤੇ ਗਏ ਹਨ । ਇਸ ਦੀ ਖੇਤੀਬਾੜੀ ਵਿਚ ਬਹੁਤ ਸੁਧਾਰ ਕੀਤਾ ਗਿਆ, ਖਾਣਾਂ ਖੋਦਣ ਦਾ ਕੰਮ ਵਧਾਇਆ ਗਿਆ, ਪਾਵਰ ਸਟੇਸ਼ਨ ਬਣਾਏ ਗਏ ਅਤੇ ਕਈ ਉਦਯੋਗ ਸਥਾਪਿਤ ਕੀਤੇ ਗਏ । ਪਹਿਲਾਂ ਪਹਿਲ ਇਹ ਬਾਕੀ ਚੀਨ ਤੋਂ ਬਿਲਕੁਲ ਵਖਰਾ ਸੀ ਪਰ ਹੁਣ ਸੜਕਾਂ ਤੇ ਰੇਲਾਂ ਨਾਲ ਬਾਕੀ ਰਾਜਾਂ ਨਾਲ ਮਿਲਾਇਆ ਜਾ ਚੁੱਕਾ ਹੈ । ਸੋਵੀਅਤ ਸੰਘ ਨਾਲ ਇਸ ਦੀ ਆਵਾਜਾਈ ਵਿਚ ਬਹੁਤ ਵਾਧਾ ਹੋਇਆ । ਚੀਨੀ ਆਬਾਦੀ ਵੱਧਣ ਦੇ ਬਾਵਜੂਦ ਵੀ ਨਸਲੀ ਗਰੁੱਪਾਂ ਨੂੰ ਆਪਣੇ ਸਭਿਆਚਾਰ ਨੂੰ ਚਲਾਉਣ ਲਈ ਸਰਕਾਰੀ ਤੌਰ ਤੇ ਉਤਸ਼ਾਹ ਦਿੱਤਾ ਜਾਂਦਾ ਹੈ ।

ਹਾਨ ਖਾਨਦਾਨ (Han Dynasty— 206 ਈ. ਪੂ.–220 ਈ.) ਸਮੇਂ ਇੱਥੇ ਚੀਨ ਦਾ ਕਬਜ਼ਾ ਸੀ । ਇਸ ਤੋਂ ਬਾਅਦ ਇਥੋਂ ਦੇ ਸਥਾਨਿਕ ਊਈਗਰ ਇਥੇ ਰਾਜ ਕਰਦੇ ਰਹੇ । ਤੇਰ੍ਹਵੀਂ ਸਦੀ ਵਿਚ ਮੰਗੋਲ । ਦੇ ਸਰਦਾਰ ਚੰਗੇਜ਼ ਖਾਨ (Genghis Khan) ਨੇ ਇਸ ਨੂੰ ਫ਼ਤਹਿ ਕੀਤਾ । ਮੈਂਚੂ ਖਾਨਦਾਨ(Manchu Dynasty-1644 ਈ.-1911ਈ.)ਦੇ ਸਮੇਂ ਫਿਰ ਇਹ ਚੀਨ ਦੇ ਕਬਜ਼ੇ ਵਿਚ ਆ ਗਿਆ ਅਤੇ 1884 ਈ. ਵਿਚ ਚੀਨ ਦਾ ਇਕ ਰਾਜ ਬਣ ਗਿਆ । ਸਿਨਕਿਆਂਗ ਦੀ ਸਥਿਤੀ ਬਾਕੀ ਹਿੱਸੇ ਨਾਲੋਂ ਬਿਲਕੁਲ ਵਖਰੀ ਹੋਣ ਕਾਰਨ ਕੇਂਦਰੀ ਸਰਕਾਰ ਦਾ ਰਾਜ ਨਾਂ-ਮਾਤ੍ਰ ਹੀ ਸੀ । ਸੰਨ 1949 ਵਿਚ ਇਹ ਚੀਨੀ ਕਮਿਊਨਿਸਟਾਂ ਦੇ ਰਾਜ ਅਧੀਨ ਆ ਗਿਆ ਅਤੇ ਸੰਨ 1955 ਵਿਚ ਸਰਕਾਰ ਦੀ ਔਥਨਿਕ ਪਾਲਿਸੀ ਅਨੁਸਾਰ ਇਹ ਸਿਨਕਿਆਂਗ ਊਈਗਰ ਆਟੋਨੋਮਸ ਰਿਜਨ ਬਣ ਗਿਆ ।

ਹ. ਪੁ.—ਐਨ. ਬ੍ਰਿ. ਮਾ. 16:794

**ਸਿਨਕੋਨਾ**(Cinchona): ਸਿਨਕੋਨਾ ਰੂਬੀਏਸੀ(Rubiaceae) ਕੁਲ ਦਾ ਇਕ ਰੁੱਖ ਹੈ, ਜਿਸ ਦੀ ਉਚਾਈ 15 ਮੀਟਰ ਜਾਂ ਇਸ ਤੋਂ ਵੀ ਜ਼ਿਆਦਾ ਹੋ ਸਕਦੀ ਹੈ ਪਰ ਕਦੇ ਕਦੇ ਇਹ ਝਾੜੀਨੁਮਾ ਹੀ ਰਹਿ ਜਾਂਦਾ ਹੈ । ਦਖਣ-ਖੰਡੀ ਅਮਰੀਕਾ ਵਿਚ ਐਂਡੀਜ਼ ਦੀਆਂ ਉੱਚੀਆਂ ਢਲਾਣਾਂ ਇਸਦਾ ਜਮਾਂਦਰੂ ਘਰ ਹਨ । ਇਹ ਹਾਲੇ ਵੀ ਬਲੀਵੀਆ ਦੀਆਂ 3400 ਮੀਟਰ ਤੋਂ 7200 ਮੀਟਰ ਤੱਕ ਉੱਚੀਆਂ ਪਹਾੜੀਆਂ ਤੇ ਉਗਦਾ ਹੈ ।

ਸੰਸਾਰ ਵਿਚ ਇਸ ਦਾ ਖਿਲਾਰਾ ਬੜਾ ਸੀਮਤ ਹੈ । ਇਹ ਭੂ-ਮੱਧ ਰੇਖਾ ਦੇ $10^\circ$ ਉੱਤਰ ਤੇ $20^\circ$ ਦੱਖਣ ਵਲ 800 ਮੀਟਰ ਤੋਂ ਜ਼ਿਆਦਾ ਉਚਾਈ ਵਾਲੇ ਇਲਾਕਿਆਂ ਵਿਚ ਮਿਲਦਾ ਹੈ । ਮੁਸਾਮਦਾਰ ਜ਼ਮੀਨ (porous soil) ਇਸ ਲਈ ਬਹੁਤ ਲਾਹੇਵੰਦ ਹੈ ।

ਇਸ ਦਾ ਤਣਾ ਮੋਟੇ ਛਿੱਲੜ ਨਾਲ ਢੱਕਿਆ ਹੁੰਦਾ ਹੈ । ਛਿੱਲੜ ਵੱਖ ਵੱਖ ਪ੍ਰਜਾਤੀਆਂ ਵਿਚ ਵੱਖ ਵੱਖ ਰੰਗ ਦਾ ਪੀਲਾ, ਭੂਰਾ ਜਾਂ ਕਾਲਾ ਭੂਰਾ ਹੁੰਦਾ ਹੈ । ਪੱਤੇ ਆਮ ਸਾਬਤੇ ਅਤੇ ਖੁਸ਼ਬੂਦਾਰ, ਪੀਲੇ ਜਾਂ ਗੁਲਾਬੀ ਰੰਗੇ ਫੁੱਲ ਅੰਤ ਸਥਿਤ ਪੁਸ਼ਪਗੁੱਛਿਆਂ ( terminal panicles ) ਵਿਚ ਲੱਗੇ ਹੁੰਦੇ ਹਨ । ਫੁੱਲ ਤਿੰਨ ਜਾਂ ਚਾਰ ਸਾਲ ਮਗਰੋਂ ਲੱਗਦੇ ਹਨ । ਫੁੱਲਾਂ 'ਚ ਪਰ-ਪਰਾਗਣ ਹੁੰਦਾ ਹੈ । ਸਿਨਕੋਨਾ ਦੀ ਉਪਜ ਬੀਜਾਂ ਦੁਆਰਾ ਹੁੰਦੀ ਹੈ ਪਰ ਅੱਜ ਕੱਲ੍ਹ ਇਸ ਦੀ ਕਾਸ਼ਤ ਪਿਉਂਦ ਜਾਂ ਕਟਾਈ ਦੁਆਰਾ ਕੀਤੀ ਜਾਂਦੀ ਹੈ ।

ਸਿਨਕੋਨਾ ਦੇ ਦਵਾਈਆਂ ਦੇ ਗੁਣ ਉਦੋਂ ਪਤਾ ਲਗੇ ਜਦੋਂ ਇਸਦੇ ਛਿੱਲੜਾਂ ਨੇ 1638 ਵਿਚ ਪੀਰੂ ਦੇ ਵਾਇਸਰਾਏ ਦੀ ਪਤਨੀ, ਕਾਉਂਟੈਸ ਆਫ਼ ਸਿਨਚੋਨ (Countess of Chinchon) ਦਾ ਮਲੇਰੀਏ ਦਾ ਬੁਖ਼ਾਰ ਹਟਾ ਦਿੱਤਾ । ਉਹਨੇ ਹੀ ਇਸ ਨੂੰ 1639 ਵਿਚ ਸਪੇਨ ਲੈ ਆਂਦਾ । ਉਸ ਦੇ ਮਗਰੋਂ ਅਠਾਰਵੀਂ ਸਦੀ ਵਿਚ ਲੀਨੀਅਸ (Linnaeus) ਨੇ ਇਸ ਪੌਦੇ ਦਾ ਨਾਂ ਸਿਨਕੋਨਾ ਰੱਖ ਦਿੱਤਾ । ਫੇਰ ਕੀ ਸੀ ਇਸਦਾ ਛਿੱਲੜ 'ਜੇਸੂ ਛਿੱਲੜ' ਅਤੇ 'ਪੇਰੂਵੀਅਨ ਛਿੱਲੜ' ਦੇ ਨਾਂ ਨਾਲ ਦੁਨੀਆ ਭਰ 'ਚ ਪ੍ਰਸਿੱਧ ਹੋ ਗਿਆ ।

ਮੱਧ-ਸਤ੍ਹਾਰਵੀਂ ਸਦੀ ਤੋਂ ਮੱਧ-ਉਨ੍ਹੀਵੀਂ ਸਦੀ ਤਕ ਦੱਖਣੀ ਅਮਰੀਕਾ ਵਿਚ ਸਿਨਕੋਨਾ ਦੇ ਦਰਖ਼ਤਾਂ ਨੂੰ ਛਿੱਲੜ ਪ੍ਰਾਪਤ ਕਰਨ ਵਾਸਤੇ ਧੜਾ-ਧੜ ਗਿਰਾ ਦਿੱਤਾ ਗਿਆ । ਅੰਗਰੇਜ਼ਾਂ ਨੇ ਸਿਨਕੋਨਾ ਸੱਕੀਰੂਬਰਾ (*Cinchona succirubra*) ਦੇ ਬੀਜ ਦੱਖਣੀ ਅਮਰੀਕਾ ਕੋਲੋਂ ਲੈ ਕੇ ਭਾਰਤ ਵਿਚ ਵੱਡੀ ਮਾਤਰਾ ਤੇ ਇਸਦੀ ਕਾਸ਼ਤ ਸ਼ੁਰੂ ਕਰ ਦਿਤੀ । ਇਸੇ ਤਰ੍ਹਾਂ ਹੀ ਡੱਚਾਂ ਨੇ ਵੀ ਸਿਨਕੋਨਾ ਲੈਜਰੀਆਨਾ

(*Cinchona ledgeriana*) ਦੇ ਬੀਜ ਲੈ ਕੇ ਜਾਵਾ ਵਿਚ ਪੈਦਾਵਾਰ ਵਧਾਉਣੀ ਸ਼ੁਰੂ ਕਰ ਦਿਤੀ। ਜਾਵਾ ਹੁਣ ਸੰਸਾਰ ਵਿਚ ਕੁਨੀਨ ਦੇ ਵਪਾਰ ਵਿਚ 90% ਨਿਰਯਾਤ ਕਰਦਾ ਹੈ। ਬਰਮਾ ਤੇ ਤੈਂਗਆਨਯਕਾ (Tanganyika) ਵਿਚ ਵੀ ਇਹ ਉਗਾਇਆ ਜਾਣ ਲੱਗਾ ਹੈ।

ਆਮ ਕਰਕੇ ਦਸ ਸਾਲਾ ਰੁੱਖਾਂ ਨੂੰ ਕੱਟ ਲਿਆ ਜਾਂਦਾ ਹੈ ਕਿਉਂਕਿ ਇਸ ਸਮੇਂ ਛਿੱਲੜ ਵਿਚ ਕੁਨੀਨ ਦੀ ਅਧਿਕਤਮ ਮਾਤਰਾ ਹੁੰਦੀ ਹੈ। ਛਿੱਲੜ ਨੂੰ ਤਣਿਆਂ, ਟਾਹਣੀਆਂ ਤੇ ਜੜ੍ਹਾਂ ਤੋਂ ਉਤਾਰ ਕੇ ਹੌਲੀ ਹੌਲੀ ਉਚੇ ਤਾਪਮਾਨ ਤੇ ਸੁਕਾ ਲਿਆ ਜਾਂਦਾ ਹੈ। ਸੁਕਾਏ ਹੋਏ ਛਿੱਲੜਾਂ ਤੋਂ ਘੋਲਕ-ਨਿਖੇੜਨ ( solvent-extraction ) ਵਿਧੀ ਦੁਆਰਾ ਫੈਕਟ੍ਰੀਆਂ ਵਿਚ ਐੱਲਕੇਲਾਇਡਜ਼ ਨੂੰ ਨਿਚੋੜ (extract) ਲਿਆ ਜਾਂਦਾ ਹੈ।

ਕੁਨੀਨ, ਕੁਨੀਡੀਨ(quinidine) ਸਿਨਕੁਨੀਨ (cinchonine) ਤੇ ਸਿਨਕੋਨੀਡੀਨ ( cinchonidine ) ਚਾਰ ਮਹੱਤਵਪੂਰਨ ਐੱਲਕੇਲਾਇਡਜ਼ ਸਿਨਕੋਨਾ ਦੇ ਛਿੱਲੜਾਂ ਵਿਚ ਮਿਲਦੇ ਹਨ, ਇਨ੍ਹਾਂ ਵਿਚੋਂ ਕੁਨੀਨ ਸਭ ਤੋਂ ਲਾਭਦਾਇਕ ਹੈ। ਕੁਨੀਨ ਬਹੁਤ ਕੌੜੀ, ਸਫ਼ੈਦ, ਦਾਣੇਦਾਰ, ਐਂਟੀ-ਮਲੇਰੀਆ ਦਵਾਈ ਹੈ। ਕੋਈ ਵੀ ਦਵਾਈ ਮਲੇਰੀਆ ਬੁਖ਼ਾਰ ਦੇ ਇਲਾਜ ਲਈ ਇਸ ਦਾ ਟਾਕਰਾ ਨਹੀਂ ਕਰ ਸਕਦੀ। ਸਿਨਕੋਨਾ ਲੈਜਰੀਆਨਾ ਵਿਚ ਕੁਨੀਨ ਦੀ ਮਾਤਰਾ ਸਭ ਪ੍ਰਜਾਤੀਆਂ ਨਾਲੋਂ ਅਧਿਕ ਹੁੰਦੀ ਹੈ।

ਹ.ਪੁ.—ਐਨ. ਬ੍ਰਿ. 20:339 ; ਇ. ਬਾ.

**ਸਿਨਮਾ**—ਵੇਖੋ, ਫਿਲਮ ਉਦਯੋਗ

**ਸਿਨਾਈ ਮਾਰੂਥਲ** (Sinai Desert) : ਇਹ ਅਫ਼ਰੀਕਾ ਤੇ ਏਸ਼ੀਆ ਨੂੰ ਮਿਲਾਉਣ ਵਾਲਾ ਤਿਕੋਨ ਦੀ ਸ਼ਕਲ ਦਾ ਇਕ ਪ੍ਰਾਇਦੀਪ ਹੈ ਜਿਸ ਦੇ ਪੱਛਮ ਵਲ ਖਾੜੀ ਸੁਏਜ਼ ਤੇ ਨਹਿਰ ਸੁਏਜ਼, ਪੂਰਬ ਵਲ ਅਕਾਬਾ ਦੀ ਖਾੜੀ ਤੇ ਨੈਗੇਵ (Negev) ਮਾਰੂਥਲ, ਉੱਤਰ ਵਲ ਰੂਮ ਸਾਗਰ ਅਤੇ ਦੱਖਣ ਵਲ ਲਾਲ ਸਾਗਰ ਹਨ। ਇਸ ਦਾ ਖੇਤਰਫਲ 61,000 ਵ. ਕਿ. ਮੀ. ਹੈ। ਇਹ ਪੂਰਬ ਤੋਂ ਪੱਛਮ ਵਲ 209 ਕਿ. ਮੀ. ਅਤੇ ਉੱਤਰ ਤੋਂ ਦੱਖਣ ਵਲ 386 ਕਿ. ਮੀ. ਵਿਚ ਫੈਲਿਆ ਹੋਇਆ ਹੈ। ਭੂਗੋਲਿਕ ਪੱਖੋਂ ਇਹ ਏਸ਼ੀਆ ਦਾ ਹੀ ਹਿੱਸਾ ਹੈ ਜੋ ਸੰਨ 1967 ਦੀ ਅਰਬ-ਇਜ਼ਰਾਈਲ ਜੰਗ ਤੋਂ ਬਾਅਦ ਇਜ਼ਰਾਈਲ ਦੇ ਕਬਜ਼ੇ ਵਿਚ ਹੈ।

ਭੂ-ਆਕ੍ਰਿਤੀ ਵਿਗਿਆਨ

**ਧਰਾਤਲ**—ਅਫ਼ਰੀਕਾ ਦੇ ਪੂਰਬੀ ਮਾਰੂਥਲ ਤੋਂ ਲੈ ਕੇ ਸਿਨਾਈ ਦੇ ਪੂਰਬ ਵਲ ਨੈਗੇਵ ਮਾਰੂਥਲ ਤਕ ਧਰਾਤਲ ਵਿਚ ਕੋਈ ਖ਼ਾਸ ਫ਼ਰਕ ਨਹੀਂ ਆਉਂਦਾ। ਸਿਨਾਈ ਨੂੰ ਦੋ ਮੁਖ ਖੰਡਾਂ—ਦੱਖਣੀ ਅਤੇ ਉੱਤਰੀ ਖੰਡ, ਵਿਚ ਵੰਡਿਆ ਜਾ ਸਕਦਾ ਹੈ। ਦੱਖਣੀ ਖੰਡ ਵਿਚ ਉੱਚੇ ਪਰਬਤ ਹਨ ਜਿਨ੍ਹਾਂ ਦੀਆਂ ਮੁਖ ਚੋਟੀਆਂ—ਮਾਊਂਟ ਕੈਥਰਿਨ (Mt. Catherine—2,637 ਮੀ.), ਅੱਮ ਸ਼ਵਮਾਰ (Umm Shawmar—2,585 ਮੀ.); ਅਤ-ਥਬਤ (Ath-Thabt—2,437 ਮੀ.) ਤੇ ਮਾਊਂਟ ਸਿਨਾਈ (2,280 ਮੀ.) ਹਨ। ਇਹ ਪਰਬਤ ਅਗਨੀ ਚਟਾਨਾਂ ਦੇ ਬਣੇ ਹੋਏ ਹਨ ਜਿਨ੍ਹਾਂ ਨੂੰ ਕੈਨੀਅਨ ਵਰਗੀਆਂ ਡੂੰਘੀਆਂ ਘਾਟੀਆਂ ਕਟਦੀਆਂ ਹਨ ਅਤੇ ਇਨ੍ਹਾਂ ਪਰਬਤਾਂ ਦਾ ਪਾਣੀ ਇਨ੍ਹਾਂ ਵਾਦੀਆਂ ਰਾਹੀਂ ਹੀ ਖਾੜੀ ਸੁਏਜ਼ ਜਾਂ ਖਾੜੀ ਅਕਾਬਾ ਵਿਚ ਜਾਂਦਾ ਹੈ। ਇਕ ਤੰਗ ਤੱਟੀ ਮੈਦਾਨ ਇਨ੍ਹਾਂ ਉੱਚੇ ਪਰਬਤਾਂ ਨੂੰ ਖਾੜੀ ਸੁਏਜ਼ ਨਾਲੋਂ ਵੱਖ ਕਰਦਾ ਹੈ ਜਦੋਂ ਕਿ ਪੂਰਬੀ ਪਾਸਿਉਂ ਇਹ ਪਰਬਤ ਇਕ ਦਮ ਅਕਾਬਾ ਖਾੜੀ ਤੋਂ ਉੱਚੇ ਉਠਦੇ ਹਨ। ਇਸ ਦਾ ਦੂਸਰਾ ਖੰਡ ਜੋ ਉੱਤਰ ਵਿਚ ਹੈ ਅਤੇ ਜਿਸ ਨੇ ਸਿਨਾਈ ਦਾ ਦੋ-ਤਿਹਾਈ ਹਿੱਸਾ ਰੋਕਿਆ ਹੋਇਆ ਹੈ, ਇਕ 915 ਮੀਟਰ ਉੱਚੀ ਪਠਾਰ ਹੈ ਜਿਸ ਦੀ ਢਲਾਣ ਰੂਮ ਸਾਗਰ ਵਲ ਹੈ। ਇਹ ਹਿੱਸਾ ਵਾਦੀ-ਅਲ-ਐਰੀਸ਼ ( Wadi-al-Arish ) ਨਾਮੀ ਇਕ ਵਿਸ਼ਾਲ ਮੈਦਾਨ ਹੈ ਜਿਸ ਵਿਚ ਕਈ ਗੁੰਬਦ-ਨੁਮਾ ਪਹਾੜ ਹਨ ਅਤੇ ਇਸ ਦੇ ਉੱਤਰ ਅਤੇ ਪੱਛਮ ਵਿਚ ਰੇਤ ਦੇ ਟਿੱਲਿਆਂ ਵਾਲੇ ਤੱਟੀ ਮੈਦਾਨ ਹਨ।

**ਜਲ-ਪ੍ਰਵਾਹ**—ਸਿਨਾਈ ਨੂੰ ਤਿੰਨ ਜਲ-ਪ੍ਰਵਾਹ ਘਾਟੀਆਂ ਵਿਚ ਵੰਡਿਆ ਗਿਆ ਹੈ—(ੳ) ਉੱਤਰੀ ਜਾਂ ਰੂਮ ਸਾਗਰੀ ਜਲ-ਪ੍ਰਵਾਹ ਘਾਟੀ—ਜਿਸ ਵਿਚ ਵਾਦੀ-ਅਲ-ਐਰੀਸ਼ ਨਦੀ ਵਗਦੀ ਹੈ ਜੋ ਰੂਮ ਸਾਗਰ ਵਿਚ ਡਿਗਦੀ ਹੈ, (ਅ) ਪੂਰਬੀ ਘਾਟੀ—ਜਿਸ ਦਾ ਪਾਣੀ ਅਕਾਬਾ ਖਾੜੀ ਵਿਚ ਜਾਂਦਾ ਹੈ; (ੲ) ਪੱਛਮੀ ਘਾਟੀ—ਜਿਸ ਦਾ ਪਾਣੀ ਸੁਏਜ਼ ਖਾੜੀ ਵਿਚ ਜਾਂਦਾ ਹੈ। ਇਨ੍ਹਾਂ ਦੋਹਾਂ ਘਾਟੀਆਂ ਦਾ ਪਾਣੀ ਛੋਟੀਆਂ ਛੋਟੀਆਂ ਨਦੀਆਂ ਰਾਹੀਂ ਵਗਦਾ ਹੈ।

**ਜਲਵਾਯੂ**—ਸਿਨਾਈ ਉੱਤਰੀ ਅਫ਼ਰੀਕਾ ਅਤੇ ਦੱਖਣੀ ਏਸ਼ੀਆ ਵਿਚੋਂ ਦੀ ਲੰਘ ਰਹੀ ਖ਼ੁਸ਼ਕ ਬੰਜਰ ਪਟੀ ਵਿਚਕਾਰਲੀ ਮਾਰੂਥਲੀ ਪਟੀ ਵਿਚ ਸਥਿਤ ਹੈ ਅਤੇ ਇਥੋਂ ਦੀ ਖ਼ੁਸ਼ਕੀ ਦੇ ਮੁਖ ਲੱਛਣ ਅਪਰਦਨ ਧਰਾਤਲ, ਵਿਸ਼ਾਲ ਰੇਤ ਦੇ ਟਿੱਲੇ, ਖਾਰਾਪਣ ਅਤੇ ਖ਼ੁਸ਼ਕ ਵਾਦੀਆਂ ਹਨ। ਸਿਨਾਈ ਦੇ ਉੱਤਰੀ ਰੂਮ-ਸਾਗਰੀ ਹਿੱਸੇ ਵਿਚ ਸਰਦੀਆਂ ਵਿਚ ਚੋਖੀ ਵਰਖਾ (13 ਸੈਂ. ਮੀ.) ਹੁੰਦੀ ਹੈ ਜਦੋਂ ਕਿ ਗਰਮੀਆਂ ਵਿਚ ਮੌਸਮ ਖ਼ੁਸ਼ਕ ਤੇ ਆਸਮਾਨ ਸਾਫ਼ ਰਹਿੰਦਾ ਹੈ ਅਤੇ ਅਸਹਿ ਗਰਮੀ ਪੈਂਦੀ ਹੈ। ਬਸੰਤ ਤੇ ਪਤਝੜ ਵਿਚ ਮੌਸਮ ਅਸਥਾਈ ਰਹਿੰਦਾ ਹੈ ਅਤੇ ਅਨ੍ਹੇਰੀਆਂ ਚਲਦੀਆਂ ਹਨ ਤੇ ਕਦੇ ਕਦੇ ਵਰਖਾ ਹੁੰਦੀ ਹੈ। ਕੇਂਦਰੀ ਅਤੇ ਦੱਖਣੀ ਜਾਂ ਲਾਲ ਸਾਗਰ ਦੇ ਪਰਬਤੀ ਖੰਡ ਵਿਚ ਪਰਬਤੀ ਚੋਟੀਆਂ ਤੇ ਬਰਫ਼ ਪੈਂਦੀ ਹੈ ਤੇ ਵਰਖਾ ਘੱਟ ਹੀ ਹੁੰਦੀ ਹੈ ਅਤੇ ਰਾਤਾਂ ਠੰਡੀਆਂ ਰਹਿੰਦੀਆਂ ਹਨ ਪਰ ਗਰਮੀਆਂ ਵਿਚ ਗਰਮੀ ਵੀ ਕਾਫ਼ੀ ਪੈਂਦੀ ਹੈ। ਉੱਤਰੀ ਸਿਨਾਈ ਦਾ ਔਸਤ ਤਾਪਮਾਨ ਸਰਦੀਆਂ ਵਿਚ ਵੱਧ ਤੋਂ ਵੱਧ 20° ਸੈਂ. ਤੇ ਘੱਟ ਤੋਂ ਘੱਟ 7° ਸੈਂ. ਅਤੇ ਗਰਮੀਆਂ ਵਿਚ ਵੱਧ ਤੋਂ ਵੱਧ 37° ਸੈਂ. ਅਤੇ ਘੱਟ ਤੋਂ ਘੱਟ 18° ਸੈਂ. ਹੁੰਦਾ ਹੈ। ਦੱਖਣੀ ਸਿਨਾਈ ਵਿਚ ਸਰਦੀਆਂ ਦਾ ਔਸਤ ਤਾਪਮਾਨ ਵੱਧ ਤੋਂ ਵੱਧ 27° ਸੈਂ. ਅਤੇ ਘੱਟ ਤੋਂ ਘੱਟ 13° ਸੈਂ. ਹੁੰਦਾ ਹੈ ਅਤੇ ਗਰਮੀਆਂ ਦਾ ਔਸਤ ਤਾਪਮਾਨ ਵੱਧ ਤੋਂ ਵੱਧ 35° ਸੈਂ. ਅਤੇ ਘੱਟ ਤੋਂ ਘੱਟ 25° ਸੈਂ. ਹੁੰਦਾ ਹੈ।

**ਬਨਸਪਤੀ ਅਤੇ ਜੀਵ-ਜੰਤੂ**—ਸਿਨਾਈ ਮਾਰੂਥਲ ਵਿਚ ਥੋੜ੍ਹਾ ਚਿਰ ਰਹਿਣ ਵਾਲੀ ਬਨਸਪਤੀ ਮਿਲਦੀ ਹੈ। ਉੱਤਰੀ ਅਤੇ ਦੱਖਣੀ ਢਲਾਣਾਂ ਤੇ ਝਾੜੀਆਂ ਮਿਲਦੀਆਂ ਹਨ। ਤੱਟੀ ਮੈਦਾਨਾਂ ਵਿਚ ਅਜਿਹੇ ਦਰਖ਼ਤ ਮਿਲਦੇ ਹਨ ਜੋ ਨਮਕ ਦੀ ਹੋਂਦ ਨੂੰ ਸਹਿ ਸਕਣ ਜਿਵੇਂ ਉਕਾਂਹ, ਵਰਵਾਂ ਆਦਿ। ਇਥੇ ਬਘਿਆੜ, ਚੀਤਾ, ਜੰਗਲੀ ਬਿੱਲੀ, ਗਿੱਦੜ, ਸਹੇ, ਸਹ, ਛਛੂੰਦਰ (Moles) ਆਦਿ ਜਾਨਵਰ ਪਾਏ ਜਾਂਦੇ ਹਨ। ਬਾਜ਼ ਅਤੇ ਇੱਲ੍ਹ ਇਥੋਂ ਦੇ ਜਮਾਂਦਰੂ ਪੰਛੀ ਹਨ। ਇਨ੍ਹਾਂ ਤੋਂ ਇਲਾਵਾ ਇਥੇ ਪਰਵਾਸੀ ਪੰਛੀ ਜਿਵੇਂ ਬਟੇਰ ਤੇ ਤਿੱਤਰ ਆਦਿ ਵੀ ਪਾਏ ਜਾਂਦੇ ਹਨ।

**ਇਤਿਹਾਸ**—ਲਿਖਤੀ ਰੂਪ ਵਿਚ ਸਿਨਾਈ ਬਾਰੇ 3000 ਈ. ਪੂ. ਪਹਿਲਾਂ ਦਾ ਪਤਾ ਹੈ। ਇਹ ਪਤਾ ਉਨ੍ਹਾਂ ਰਿਕਾਰਡਾਂ ਤੋਂ ਲਗਦਾ ਹੈ ਜੋ ਪੁਰਾਣੇ ਮਿਸਰੀਆਂ ਨੇ ਸਿਨਾਈ ਵਿਚ ਤਾਂਬੇ ਦੀ ਭਾਲ ਵਿਚ ਕੀਤੀਆਂ ਖੋਜਾਂ ਸਬੰਧੀ ਰਿਕਾਰਡ ਕੀਤਾ ਹੈ ਪਰ ਇਸ ਦਾ ਨਾਂ ਇਸ ਤੋਂ ਵੀ ਕਿਤੇ ਪਹਿਲਾਂ ਦਾ ਹੀ ਜਾਪਦਾ ਹੈ। ਹੋ ਸਕਦਾ ਹੈ ਇਹ ਨਾਂ ਕਿਸੇ ਬਹੁਤ ਪੁਰਾਣੀ ਧਾਰਮਕ ਸੰਪ੍ਰਦਾਇ ਦੇ ਅਸਲੀ ਨਾਂ ਤੋਂ ਹੀ ਪਿਆ ਹੋਵੇ ਜਿਹੜਾ ਕਿ ਚੰਦਰ ਦੇਵਤਾ 'ਸਿਨ' ਦਾ ਨਾਂ ਸੀ। ਮਾਊਂਟ ਸਿਨਾਈ (Mt. Sinai) ਦੀ ਇਤਿਹਾਸਕ ਮਹੱਤਤਾ ਬਹੁਤੀ ਇਸੇ ਕਰਕੇ ਹੈ ਕਿ ਇਥੇ ਪੈਗੰਬਰ ਮੂਸਾ ਨੂੰ ਰੱਬੀ ਇਲਹਾਮ (Law to Moses) ਹੋਇਆ ਸੀ। ਪਰ ਇਹ ਨਹੀਂ ਪਤਾ ਕਿ ਇਹ ਅਸਲ ਥਾਂ ਸਿਨਾਈ ਦੇ ਕਿਸ ਪਰਬਤ

ਤੇ ਹੈ। ਇਥੇ ਵੱਖ ਵੱਖ ਸਥਾਨਾਂ ਤੇ ਕਈ ਖੰਡਰ ਮਿਲੇ ਹਨ ਪਰ ਉਨ੍ਹਾਂ ਦੇ ਅਸਲ ਸਮੇਂ ਦਾ ਪਤਾ ਨਹੀਂ ਚਲਦਾ। ਪਹਿਲਾਂ ਇਥੇ ਮਿਸਰ ਦਾ ਕਬਜ਼ਾ ਸੀ ਅਤੇ 106 ਈ. ਵਿਚ ਇਹ ਰੋਮਨਾਂ ਦੇ ਕਬਜ਼ੇ ਵਿਚ ਆ ਗਿਆ। ਇਸਾਈਆਂ ਦੇ ਸਮੇਂ ਇਹ ਸਾਧੂਆਂ ਦੇ ਰਹਿਣ ਦੀ ਥਾਂ ਬਣ ਗਿਆ। ਇਥੇ 530 ਈ. ਦਾ ਬਣਿਆ ਸੇਂਟ ਕੈਥਰਿਨ (St. Katherine) ਦਾ ਇਕ ਮਠ (Monastery) ਹੈ ਜੋ ਮੱਧ ਕਾਲ ਸਮੇਂ ਤੀਰਥ ਅਸਥਾਨ ਬਣਿਆ ਰਿਹਾ। ਇਥੇ ਇਕ ਗ੍ਰੇਨਾਈਟ ਪੱਥਰਾਂ ਦੀ ਬਣੀ ਇਕ ਕੰਧ (35 × 76 ਮੀ.) ਹੈ ਜੋ ਅਜੇ ਵੀ ਖੜ੍ਹੀ ਹੈ ਅਤੇ ਇਸੇ ਸਮੇਂ ਦਾ ਵਰਜਿਨ ਮੇਰੀ (Virgin Mary) ਦਾ ਇਕ ਗਿਰਜਾ-ਘਰ ਵੀ ਹੈ।

ਸੰਨ 1517 ਈ. ਵਿਚ ਇਹ ਆਟੋਮਨ ਰਾਜ ਦਾ ਇਕ ਹਿੱਸਾ ਬਣ ਗਿਆ। ਜਦੋਂ ਮਿਸਰ ਤੁਰਕੀ ਤੋਂ ਆਜ਼ਾਦ ਹੋਇਆ ਤਾਂ ਸਿਨਾਈ ਦੀ ਹਾਲਤ ਮਾੜੀ ਪੈ ਗਈ। ਸੰਨ 1914 ਵਿਚ ਤੁਰਕੀਆਂ ਨੇ ਐਲ-ਐਰੀਸ਼ ਤੇ ਕਬਜ਼ਾ ਕਰ ਲਿਆ। ਪਹਿਲੇ ਸੰਸਾਰ ਯੁੱਧ ਸਮੇਂ ਇਹ ਫਿਰ ਮਿਸਰ ਅਧੀਨ ਆ ਗਿਆ। ਸੰਨ 1948 ਤੋਂ ਸਿਨਾਈ-ਇਜ਼ਰਾਈਲ ਸੀਮਾ ਲਗਾਤਾਰ ਹਮਲਿਆਂ ਦਾ ਕਾਰਨ ਬਣਿਆ ਰਿਹਾ।

ਆਰਥਿਕਤਾ

**ਕੁਦਰਤੀ ਸਾਧਨ**–ਇਥੇ ਕੁਦਰਤੀ ਸਾਧਨਾਂ ਦੀ ਘਾਟ ਹੋਣ ਕਾਰਨ ਇਸ ਦੀ ਮਾਲੀ ਹਾਲਤ ਪਾਣੀ ਦੇ ਸਾਧਨਾਂ ਤੇ ਨਿਰਭਰ ਹੈ। ਇਥੇ ਬਰਸਾਤੀ ਪਾਣੀ ਵੱਡੇ ਵੱਡੇ ਤਲਾਬਾਂ ਵਿਚ ਇਕੱਠਾ ਕਰਕੇ ਵਰਤਿਆ ਜਾਂਦਾ ਹੈ। ਇਸ ਤੋਂ ਇਲਾਵਾ ਪਾਣੀ ਡੂੰਘੇ ਖੂਹ ਪੁੱਟ ਕੇ ਵੀ ਕੱਢਿਆ ਜਾਂਦਾ ਹੈ। ਕਈ ਜਗ੍ਹਾ ਬੰਨ੍ਹ ਮਾਰ ਕੇ ਵੀ ਪਾਣੀ ਇਕੱਠਾ ਕੀਤਾ ਜਾਂਦਾ

**ਖਣਿਜ ਪਦਾਰਥ**–ਇਥੋਂ ਦੇ ਮੁੱਖ ਖਣਿਜ ਮੈਂਗਨੀਜ਼, ਜਿਪਸਮ, ਕੈਲਸ਼ੀਅਮ ਸਲਫੇਟ, ਲੂਣ, ਸੀਸਾ, ਰੇਤ, ਲੋਹਾ, ਕੋਲਾ, ਸਿੱਕਾ, ਜਿਸਤ, ਗੰਧਕ ਅਤੇ ਤਾਂਬਾ ਆਦਿ ਹਨ। ਅਜਿਹੇ ਖਣਿਜ ਜਿਵੇਂ ਪੱਥਰ, ਡੋਲੋਮਾਈਟ (dolomite), ਰੇਤ ਅਤੇ ਬਜਰੀ ਆਦਿ ਭਵਿੱਖ ਦੀ ਸ਼ਹਿਰੀ ਅਤੇ ਉਦਯੋਗਿਕ ਉੱਨਤੀ ਲਈ ਜ਼ਰੂਰੀ ਹਨ। ਕਈ ਥਾਵਾਂ ਤੇ ਪੈਟਰੋਲੀਅਮ ਵੀ ਮਿਲਦਾ ਹੈ।

**ਖੇਤੀ-ਬਾੜੀ ਤੇ ਪਸ਼ੂ ਪਾਲਣ**–ਇਥੇ ਬਰਸਾਤ ਤੋਂ ਬਾਅਦ ਸਿਰਫ਼ ਬਾਜਰੇ ਦੀ ਹੀ ਕਾਸ਼ਤ ਕੀਤੀ ਜਾਂਦੀ ਹੈ। ਇਸ ਤੋਂ ਇਲਾਵਾ ਲੋਕ ਪਸ਼ੂ ਪਾਲਦੇ ਹਨ। ਇਥੋਂ ਦੇ ਮੁਖ ਪਾਲਤੂ ਪਸ਼ੂ ਭੇਡ, ਬੱਕਰੀ, ਗਧਾ, ਊਠ ਤੇ ਗਾਂ ਹਨ। ਕਾਸ਼ਤ ਅਧੀਨ ਇਲਾਕਾ ਵਾਦੀ-ਐਲ-ਐਰੀਸ਼ ਦਾ ਡੈਲਟਾ ਅਤੇ ਤੱਟੀ ਮੈਦਾਨ ਹਨ।

**ਉਦਯੋਗ**–ਇਥੇ ਪੈਟਰੋਲੀਅਮ ਤੇ ਮੈਂਗਨੀਜ਼ ਦਾ ਉਦਯੋਗ ਉੱਨਤੀ ਕਰ ਰਿਹਾ ਹੈ। ਇਸ ਤੋਂ ਇਲਾਵਾ ਇਥੇ ਮੱਛੀ ਨੂੰ ਡੱਬਿਆਂ ਵਿਚ ਬੰਦ ਕਰਨ ਦਾ ਵੀ ਉਦਯੋਗ ਹੈ।

**ਆਵਾਜਾਈ ਦੇ ਸਾਧਨ**–ਸੰਨ 1936 ਤੋਂ ਪਹਿਲਾਂ ਇਸ ਮਾਰੂਥਲ ਵਿਚੋਂ ਦੀ ਰਸਤੇ ਪੱਛਮ ਤੋਂ ਪੂਰਬ ਤਕ ਜਾਂਦੇ ਸਨ। ਸੰਨ 1936 ਤੋਂ ਬਾਅਦ ਇਥੇ ਮਿਲਟਰੀ ਲਈ ਪੱਕੀਆਂ ਸੜਕਾਂ ਅਤੇ ਰੇਲਾਂ ਦੀਆਂ ਲਾਈਨਾਂ ਦਾ ਜਾਲ ਵਿਛਾਇਆ ਗਿਆ। ਇਥੇ ਪੱਕੀਆਂ ਸੜਕਾਂ ਦੀ ਕੁਲ ਲੰਬਾਈ 1450 ਕਿ. ਮੀ. ਦੇ ਲਗਭਗ ਅਤੇ ਰੇਲਵੇ ਲਾਈਨਾਂ ਦੀ ਲੰਬਾਈ 400 ਕਿ. ਮੀ. ਹੈ। ਇਥੇ ਤਿੰਨ ਹਵਾਈ ਅੱਡੇ ਐਲ-ਐਰੀਸ਼, ਆਬੂ-ਰੁਡੇਸ (Abu-Rudays) ਤੇ ਅਤੂੱਰ (At-Tur) ਹਨ। ਇਸਦੇ ਤੱਟ ਤੇ ਛੋਟੀਆਂ ਛੋਟੀਆਂ ਬੰਦਰਗਾਹਾਂ, ਖਾੜੀ ਸੁਏਜ਼ ਤੇ ਆਬੂ ਜ਼ਾਨੀ-ਮਾਹ (Abu Zanimah) ਤੇ ਅਤੂੱਰ ਅਤੇ ਦੱਖਣੀ ਸਿਰੇ ਤੇ ਸ਼ਰਮ ਅਸ਼-ਸ਼ੇਖ (Sharm ash Shaykh) ਹਨ।

**ਆਬਾਦੀ**–ਇਥੇ ਆਬਾਦੀ ਵਿਰਲੀ ਹੀ ਹੈ ਜੋ 1965 ਵਿਚ 130,000 ਦੇ ਕਰੀਬ ਸੀ। ਇਸ ਦਾ ਜ਼ਿਆਦਾ ਹਿੱਸਾ ਉੱਤਰੀ ਕਿਨਾਰੇ ਦੇ ਨਾਲ ਨਾਲ ਵਸਿਆ ਹੋਇਆ ਹੈ ਜਿੱਥੇ ਪਾਣੀ ਹੈ ਜਾਂ ਫਿਰ ਪੱਛਮੀ ਕਿਨਾਰੇ ਦੇ ਨਾਲ ਨਾਲ ਜਿੱਥੇ ਕਿ ਪੈਟਰੋਲੀਅਮ ਤੇ ਮੈਂਗਨੀਜ਼ ਦੇ ਉਦਯੋਗ ਹਨ। ਲਗਭਗ 80,000 ਲੋਕ ਸਥਾਈ ਵਸਨੀਕ ਹਨ ਅਤੇ 50,000 ਆਬਾਦੀ ਖਾਨਾ ਬਦੋਸ਼ਾਂ ਦੀ ਹੈ। ਸਥਾਈ ਵਸਨੀਕ ਖੇਤੀਬਾੜੀ ਕਰਦੇ ਹਨ ਅਤੇ ਕਾਰਖ਼ਾਨਿਆਂ ਵਿਚ ਕੰਮ ਕਰਦੇ ਹਨ ਜਦੋਂ ਕਿ ਟੱਪਰੀ ਵਾਸ ਚਰਾਗਾਹਾਂ ਤੇ ਪਾਣੀ ਦੀ ਭਾਲ ਵਿਚ ਇਧਰ ਉਧਰ ਘੁੰਮਦੇ ਰਹਿੰਦੇ ਹਨ। ਇਥੋਂ ਦੇ ਮੁਖ ਕਬੀਲੇ ਇਲੀਗੇਟ (Eleigat) ਅਤੇ ਸਵਾਲਹਾ (Sawallha) ਅਤੇ ਅੱਮਜ਼ੇਨਾ (Umm Zeina) ਹਨ। ਦੱਖਣੀ ਪਹਾੜਾਂ ਵਿਚ ਈਸਾਈ ਸਾਧੂ ਹਨ ਜੋ ਸੇਂਟ ਕੈਥਰਿਨ ਦੇ ਮੱਠ ਵਿਚ ਰਹਿੰਦੇ ਹਨ।

ਹ. ਪੁ.—ਐਨ. ਬ੍ਰਿ. ਮੈਕ. 16:779

**ਸਿਨਾਰ** (Sinnar) : ਇਕ ਸ਼ਹਿਰ ਮਹਾਰਾਸ਼ਟਰ ਰਾਜ ਦੇ ਨਾਸਕ ਜ਼ਿਲ੍ਹੇ ਵਿਚ ਇਸੇ ਹੀ ਨਾਂ ਦੇ ਤਅੱਲੁਕੇ ਦਾ ਸਦਰ ਮੁਕਾਮ ਹੈ। ਇਹ ਸ਼ਹਿਰ ਨਾਸਕ ਤੋਂ ਪੂਨਾ ਜਾਣ ਵਾਲੀ ਸੜਕ ਤੇ ਸਥਿਤ ਹੈ। ਸੰਨ 1860 ਵਿਚ ਇਥੇ ਮਿਉਂਸਪਲ ਕਮੇਟੀ ਕਾਇਮ ਹੋਈ। ਸ਼ਹਿਰ ਦੇ ਨਜ਼ਦੀਕ ਦੇ ਇਲਾਕੇ ਵਿਚ ਗੰਨਾ, ਕੇਲਾ, ਪਾਨ ਅਤੇ ਚਾਵਲ ਦੀ ਕਾਸ਼ਤ ਹੁੰਦੀ ਹੈ। ਇਥੇ ਸੂਤੀ ਅਤੇ ਰੇਸ਼ਮੀ ਕਪੜਾ ਬੁਣਨ ਦਾ ਕੰਮ ਵੀ ਹੁੰਦਾ ਹੈ। ਦਸਿਆ ਜਾਂਦਾ ਹੈ ਕਿ ਇਹ ਸ਼ਹਿਰ ਲਗਭਗ 700 ਸਾਲ ਪਹਿਲਾਂ ਕਿਸੇ ਗਾਉਲੀ (Gauli) ਕਬੀਲੇ ਦੇ ਰਾਜੇ ਨੇ ਵਸਾਇਆ ਸੀ। ਇਸ ਦੇ ਪੁੱਤਰ ਰਾਓ ਗੋਵਿੰਦ (Rao Govind) ਨੇ ਇਥੇ 2 ਲੱਖ ਰੁਪਏ ਨਾਲ ਗੋਵਿੰਦੇਸ਼ਵਰ ਦਾ ਇਕ ਮੰਦਰ ਬਣਵਾਇਆ। ਸੰਨ 1069 ਦੇ ਇਕ ਤਾਮਰ ਵਿਚ ਇਸ ਦਾ ਨਾਂ ਸਿੰਧੀਨੇਰ (Sindiner) ਆਉਂਦਾ ਹੈ। ਇਥੋਂ ਦੇ ਦਿਹਾਤੀ ਲੋਕ ਇਸ ਨੂੰ ਬਹੁਤਾ ਕਰਕੇ ਸਿੰਧਾਰ ਹੀ ਕਹਿੰਦੇ ਹਨ। ਸ਼ਹਿਰ ਦੇ ਉੱਤਰ-ਪੱਛਮ ਵੱਲ ਏਸ਼ਵਰ (Aieshwara) ਦਾ ਸੁੰਦਰ ਮੰਦਰ ਹੈ। ਇਥੇ ਇਕ ਕੋਰਟ, ਇੰਗਲਿਸ਼ ਸਕੂਲ, ਅਤੇ ਡਿਸਪੈਂਸਰੀ ਹੈ।

ਆਬਾਦੀ—20,218 (1971)

10°50′ ਉ. ਵਿਥ.; 74° ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23:13

**ਸਿਨਿਆਕ, ਪਾਲ** (Signac, Paul 1863-1935) : ਇਹ ਫ਼ਰਾਂਸ ਦਾ ਇਕ ਪ੍ਰਸਿੱਧ ਨਵ-ਪ੍ਰਭਾਵਵਾਦੀ ਚਿਤਰਕਾਰ ਸੀ ਜਿਸ ਦਾ ਜਨਮ 11 ਨਵੰਬਰ, 1863 ਨੂੰ ਪੈਰਿਸ ਵਿਖੇ ਹੋਇਆ। ਆਰੰਭ ਵਿਚ ਇਸ ਦੀ ਰੁਚੀ ਉਸਾਰੀ ਕਲਾ ਵੱਲ ਸੀ ਪਰ ਬਾਅਦ ਵਿਚ 18 ਸਾਲ ਦੀ ਉਮਰ ਤੋਂ ਇਸ ਨੇ ਚਿਤਰਕਲਾ ਨੂੰ ਅਪਣਾ ਲਿਆ। ਆਰਮੰਡ ਗੁਇਲਾਮਿਨ (Armand Guillaumin) ਨਾਮੀ ਚਿਤਰ-ਕਾਰ ਦੀ ਤਕਨੀਕ ਦੇ ਪ੍ਰਭਾਵ ਅਧੀਨ ਇਸ ਨੇ ਪ੍ਰਭਾਵਵਾਦ ਦੇ ਰੰਗਾਂ ਨੂੰ ਅਮਲ ਵਿਚ ਲਿਆਂਦਾ। ਫਿਰ ਜਾਰਜਸ (Georges) ਨਾਮੀ ਚਿਤਰਕਾਰ ਨਾਲ ਮਿਲ ਕੇ ਇਸ ਨੇ ਪ੍ਰਭਾਵਵਾਦ ਨੂੰ ਮਿਲੇ ਜੁਲੇ ਢੰਗਾਂ ਦੀ ਤਕਨੀਕ ਵਿਚ ਬਦਲਿਆ ਤੇ ਇਸ ਨੂੰ ਨਵ-ਪ੍ਰਭਾਵਵਾਦ (Neo-impressionism) ਕਿਹਾ ਜਾਣ ਲੱਗਾ। ਇਨ੍ਹਾਂ ਦੋਹਾਂ ਨੇ ਕੈਨਵਸਾਂ ਤੇ ਜੀਓਮੈਟਰੀਕਲ ਸ਼ਕਲਾਂ ਵਿਚ ਰੰਗ ਭਰਨਾ ਸ਼ੁਰੂ ਕੀਤਾ ਤੇ ਇਹ ਰੰਗਦਾਰ ਟੋਟਿਆਂ ਵਿਚ ਮਸ਼ੀਨਾਂ ਰਾਹੀਂ ਰੰਗ ਭਰਨ ਵਾਂਗ ਸੀ। ਬਾਅਦ ਵਿਚ ਇਹ ਕੁਦਰਤੀ ਨਜ਼ਾਰਿਆਂ ਦੇ ਚਿਤਰ ਪੇਸ਼ ਕਰਨ ਲੱਗ ਪਿਆ। 15 ਅਗਸਤ, 1935 ਨੂੰ ਇਸ ਦਾ ਦਿਹਾਂਤ ਹੋ ਗਿਆ।

ਹ. ਪੁ.—ਐਨ. ਬ੍ਰਿ. 20:639

**ਸਿਨਿਕਸ** (Cynics) : ਇਹ ਪੁਰਾਣੇ ਫ਼ਿਲਾਸਫ਼ਰਾਂ ਦਾ ਇਕ ਛੋਟਾ ਪਰੰਤੂ ਪ੍ਰਭਾਵਸ਼ਾਲੀ ਸਕੂਲ ਹੈ। ਇਸ ਸੰਪ੍ਰਦਾਇ ਦੇ ਮੈਂਬਰਾਂ ਨੂੰ ਸਿਨਿਕਸ ਕਹਿੰਦੇ ਹਨ ਜੋ ਚੌਥੀ ਪੂਰਬ ਈ. ਤੋਂ ਲੈ ਕੇ ਈਸਾਈ ਸਮੇਂ ਤੱਕ ਵਧੇ ਫੁਲੇ। ਦਾਰਸ਼ਨਿਕਾਂ ਦੇ ਇਸ ਸਕੂਲ ਦੇ ਮੈਂਬਰ ਐਥੈਨਜ਼ ਵਿਖੇ ਸਿਨੋਸਾਰਜੇਸ (Cynosarges) ਨਾਂ ਦੇ ਇਕ ਭਵਨ ਵਿਚ ਆਪਣਾ ਕੰਮ ਕਰਦੇ ਸਨ। ਇਨ੍ਹਾਂ ਲੋਕਾਂ ਦੀਆਂ ਗੰਵਾਰੂ ਤੇ ਝਗੜਾਲੂ ਬਿਰਤੀਆਂ ਕਾਰਨ ਹੀ ਵੇਲੇ ਦੇ ਵਿਚਾਰਕਾਂ ਨੇ ਇਸ ਸਕੂਲ ਦਾ ਨਾਂ ਸਿਨਿਕ ਰੱਖਿਆ। ਇਨ੍ਹਾਂ ਦੀ ਕੋਈ ਦਾਰਸ਼ਨਿਕ ਪ੍ਰਣਾਲੀ ਨਹੀਂ ਸੀ ਸਗੋਂ ਇਹ ਬਹੁਤਾ ਕਰਕੇ ਇਨ੍ਹਾਂ ਦੇ ਰਹਿਣ-ਸਹਿਣ ਦੇ ਰੁੜ੍ਹੀ-ਰਹਿਤ ਢੰਗਾਂ ਕਰਕੇ ਅਤੇ ਇਨ੍ਹਾਂ ਦਾ ਇਨ੍ਹਾਂ ਦੀ ਵਡੱਪਣ ਦੀ ਭਾਵਨਾ ਵਿਚ ਵਿਸ਼ਵਾਸ ਕਰਕੇ ਪ੍ਰਸਿੱਧ ਸਨ।

ਸਿਨੋਪ (Sinope) ਨਿਵਾਸੀ ਡਾਇਓਜੀਨੀਜ਼ (Diogenes) ਇਸ ਸਕੂਲ ਦਾ ਮੋਢੀ ਸੀ। ਇਸ ਨੇ ਸਮਾਜਕ ਮਰਿਯਾਦਾ ਤੇ ਰਸਮ ਰਿਵਾਜ (ਪਰਿਵਾਰਕ ਜੀਵਨ ਸਮੇਤ) ਖ਼ਤਮ ਕਰਨ ਲਈ ਸੰਘਰਸ਼ ਕੀਤਾ ਤਾਂ ਕਿ ਮਨੁੱਖ ਸੁਭਾਵਕ ਜ਼ਿੰਦਗੀ (natural life) ਵੱਲ ਪਰਤ ਸਕੇ। ਇਸ ਮੰਤਵ ਲਈ ਉਹ ਇਕ ਭਿਖਾਰੀ ਵਾਂਗ ਆਵਾਰਾ ਫਿਰਦਾ, ਜਨ ਸਥਾਨਾਂ ਤੇ ਸੌਂਦਾ ਤੇ ਮੰਗ ਕੇ ਖਾਣਾ ਖਾਂਦਾ ਸੀ ਤਾਂ ਕਿ ਉਹ ਇਹ ਸਿੱਧ ਕਰ ਸਕੇ ਕਿ ਇਸ ਹਾਲਤ ਵਿਚ ਵਿਅਕਤੀ ਆਜ਼ਾਦ ਤੇ ਖ਼ੁਸ਼ ਰਹਿ ਸਕਦਾ ਹੈ। ਇਸ ਲਈ ਉਹ ਬੇਸ਼ਰਮੀ ਵਾਲੇ ਤੇ ਸਮਾਜਕ ਅਸੂਲਾਂ ਦੇ ਖ਼ਿਲਾਫ਼ ਕੰਮ ਵੀ ਕਰਦਾ ਸੀ ਪਰ ਕਿਸੇ ਦਾ ਨੁਕਸਾਨ ਕਰਨ ਦੇ ਹੱਕ ਵਿਚ ਨਹੀਂ ਸੀ। ਸਵੈ ਪ੍ਰਗਟਾਵੇ ਲਈ ਜ਼ਿਆਦਾ ਬੋਲਣ ਤੇ ਸਾਦਗੀ ਵਿਚ ਵਿਸ਼ਵਾਸ ਰੱਖਦਾ ਸੀ।

ਇਹ ਸਕੂਲ ਸੁਕਰਾਤਵਾਦੀਆਂ ਅਤੇ ਸਟੋਇਕਾਂ (ਸਹਿਜਮਾਰਗੀ ਦਾਰਸ਼ਨਿਕਾਂ) ਵਿਚਕਾਰ ਇਕ ਕੜੀ ਹੈ। ਮੌਢਲੇ ਮੁੱਖ ਸਿਨਿਕ ਐਨਟਿਸਥਿਨੀਜ਼ (Antisthenes), ਡਾਇਓਜੀਨੀਜ਼ (Diogenes), ਕਰੇਟੀਜ਼ (Crates) ਅਤੇ ਜ਼ੀਨੋ (Zeno) ਹਨ। ਐਨਟਿਸਥਿਨੀਜ਼ ਸੁਕਰਾਤ ਦਾ ਚੇਲਾ ਸੀ, ਜਿਸ ਤੋਂ ਉਸ ਨੇ ਇਹ ਮੂਲ ਧਾਰਨਾ ਗ੍ਰਹਿਣ ਕੀਤੀ ਸੀ ਕਿ ਮਨੁੱਖੀ ਜੀਵਨ ਦਾ ਉਦੇਸ਼ ਸਦ-ਗੁਣ (Virtue) ਹੈ, ਪ੍ਰਸੰਨਤਾ ਨਹੀਂ। ਇਸ ਫ਼ਾਰਮੂਲੇ ਅਨੁਸਾਰ ਐਨਟਿਸਥਿਨੀਜ਼ ਦਾ ਕਥਨ ਹੈ ਕਿ ਗਿਆਨ ਦੀ ਵਿਆਖਿਆ ਵਿਹਾਰਕ ਕੰਮਾਂ ਅਤੇ ਫ਼ੈਸਲਿਆਂ ਦੇ ਹਵਾਲੇ ਨਾਲ ਕਰਨੀ ਚਾਹੀਦੀ ਹੈ। ਇਸ ਤਰ੍ਹਾਂ ਕੀਤਿਆਂ ਗਿਆਨ ਵਿਚ ਸਿਰਫ਼ ਵਿਅਕਤੀ ਦੀ ਇੱਛਾ ਦੀ ਸਮੱਸਿਆ ਹੀ ਸ਼ਾਮਲ ਹੋਵੇਗੀ, ਹੋਰ ਸਭ ਕੁਝ ਗਿਆਨ ਦੇ ਖੇਤਰ ਵਿਚੋਂ ਨਿਕਲ ਜਾਵੇਗਾ। ਇਸ ਤਰੀਕੇ ਨਾਲ ਵਿਅਕਤੀਵਾਦ ਦੀ ਸਥਾਪਨਾ, ਸਮਾਜਕ ਅਤੇ ਰਾਜਨੀਤਕ ਸਬੰਧਾਂ ਦੀ ਨਿਖੇਧੀ ਹੁੰਦੀ ਹੈ। ਵਿਗਿਆਨਕ ਅਧਿਐਨ ਵੀ ਪਿੱਛੇ ਪੈ ਜਾਂਦਾ ਹੈ। ਇਸੇ ਵਿਅਕਤੀਵਾਦ ਨੇ ਐਨਟਿਸਥਿਨੀਜ਼ ਅਤੇ ਉਸ ਦੇ ਅਨੁਆਈਆਂ ਨੇ ਸਿਖਰ ਤੱਕ ਪਹੁੰਚਾਇਆ। ਸਿਨਿਕਵਾਦ ਦੇ ਸਿਧਾਂਤ ਅਨੁਸਾਰ ਵਿਹਾਰਕ ਖ਼ੁਸ਼ੀਆਂ 'ਇੱਛਾ' ਦੇ ਕੰਮ ਵਿਚ ਗੜਬੜ ਪੈਦਾ ਕਰਦੀਆਂ ਹਨ। ਮਨੁੱਖ ਕੇਵਲ ਆਪਣੇ ਆਪ ਲਈ ਹੀ ਜੀਉਂਦਾ ਹੈ। 'ਜੋ ਬ੍ਰਹਮੰਡੇ ਸੋਈ ਪਿੰਡੇ' ਦੀ ਭਾਵਨਾ ਸਿਨਿਕਵਾਦ ਦਾ ਮੂਲ ਧੁਰਾ ਹੈ। ਸਮਾਜ ਅਤੇ ਰਾਜ ਤੋਂ ਵੱਖਰੇ ਰਹਿ ਕੇ ਨਿਰੋਲ ਆਪਣੇ ਬੁੱਧੀ-ਵਿਵੇਕ ਦੇ ਆਧਾਰ ਤੇ ਆਤਮ-ਗਿਆਨ ਅਤੇ ਆਤਮਚੇਤਨਾ ਹੀ ਮਨੁੱਖੀ ਜੀਵਨ ਦਾ ਉਦੇਸ਼ ਹੈ। ਬੁੱਧੀਮਾਨ ਮਨੁੱਖ ਹੀ ਚੰਗਾ ਮਨੁੱਖ ਹੈ। ਦੇਵਤਿਆਂ ਦੀ ਤਰ੍ਹਾਂ ਉਸ ਨੂੰ ਕਿਸੇ ਹੋਰ ਚੀਜ਼ ਦੀ ਲੋੜ ਨਹੀਂ, ਉਹ ਆਪਣੇ ਆਪ ਵਿਚ ਪੂਰਣ ਹੈ। ਉਹ ਕਿਸੇ ਖ਼ਾਸ ਦੇਸ਼ ਦਾ ਸ਼ਹਿਰੀ ਨਹੀਂ ਸਗੋਂ ਸਾਰੇ ਸੰਸਾਰ ਦਾ ਸ਼ਹਿਰੀ ਹੈ। ਐਨਟਿਸਥਿਨੀਜ਼ ਦੇ ਅਨੁਆਈਆਂ ਨੇ ਸਮਾਜਕ ਸ਼ਿਸ਼ਟਤਾ ਦੀ ਰਤੀ ਭਰ ਵੀ ਪ੍ਰਵਾਹ ਨਾ ਕਰਦਿਆਂ ਹੋਇਆਂ ਵਿਅਕਤੀਵਾਦ ਬਣ ਕੇ 'ਪ੍ਰਕ੍ਰਿਤੀ' ਵੱਲ ਵਾਪਸੀ ਦਾ ਨਾਅਰਾ ਲਾਇਆ।

ਐਨਟਿਸਥਿਨੀਜ਼ ਦੇ ਦ੍ਰਿਸ਼ਟੀਕੋਣ ਅਨੁਸਾਰ ਪਰਿਭਾਸ਼ਾਵਾਂ ਦੇ ਸ਼ਬਦਾਂ ਵਿਚ ਇਤਨਾ ਜ਼ਿਆਦਾ ਹੇਰ ਫੇਰ ਹੁੰਦਾ ਹੈ ਕਿ ਉਹ ਵਧੇਰੇ ਕਰਕੇ ਝੂਠੀਆਂ ਹੀ ਹੁੰਦੀਆਂ ਹਨ। ਜਿਹੜੀ ਚੇਤਨਾ ਭਾਵਾਂ-ਵਿਚਾਰਾਂ ਨੂੰ ਸੋਚਦੀ ਹੈ, ਉਸ ਚੇਤਨਾ ਤੋਂ ਅਲੱਗ ਭਾਵਾਂ-ਵਿਚਾਰਾਂ ਦੀ ਕੋਈ ਹੋਂਦ ਨਹੀਂ ਹੁੰਦੀ।

ਈਸਾ ਦੀ ਪਹਿਲੀ ਅਤੇ ਦੂਜੀ ਸਦੀ ਵਿਚ ਰੋਮ ਵਿਚ ਸਿਨਿਕ-ਵਾਦੀਆਂ ਦਾ ਕਾਫ਼ੀ ਜ਼ੋਰ ਰਿਹਾ ਹੈ। ਸੇਨੇਕਾ (Seneca) ਅਤੇ ਲੂਸ਼ਿਅਨ (Lucian) ਨੇ ਡਮੀਟਰੀਅਸ (Demetrius) ਅਤੇ ਡੇਮੋਨਾਕਸ (Demonax) ਦੀ ਵਧੇਰੇ ਸ਼ਲਾਘਾ ਕੀਤੀ ਹੈ। ਸੰਭਵ ਹੈ ਕਿ ਇਨ੍ਹਾਂ ਪਰਵਰਤੀ ਸਿਨਿਕਵਾਦੀਆਂ ਨੇ ਆਪਣੇ ਆਪ ਨੂੰ ਸਮੇਂ ਅਨੁਸਾਰ ਢਾਲ ਲਿਆ ਹੋਵੇ, ਪਰੰਤੂ ਇਨ੍ਹਾਂ ਨੇ ਐਨਟਿਸਥਿਨੀਜ਼ ਦੀ ਮੂਲ ਭਾਵਨਾ ਨੂੰ ਰੋਮ ਵਿਚ ਕਾਇਮ ਰੱਖਿਆ ਹੈ। ਰੋਮ ਵਿਚ ਸਿਨਿਕ ਨੂੰ ਵਿਰਾਗਤਾ ਦਾ ਆਦਰਸ਼ ਵੀ ਮੰਨਿਆ ਜਾਂਦਾ ਸੀ ਅਤੇ ਤਨਜ਼ ਦਾ ਧਰਾ ਵੀ।

ਕੁਝ ਪ੍ਰਸੰਗਕ ਦੋਸ਼ਾਂ ਦੇ ਬਾਵਜੂਦ ਸਿਨਿਕਵਾਦ ਨੂੰ ਨੈਤਿਕ ਧਾਰਨਾਵਾਂ ਦਾ ਇਕ ਚੰਗਾ ਅਭਿਆਸ ਮੰਨਿਆ ਜਾਂਦਾ ਹੈ ਅਤੇ ਇਹ ਇਕ ਮਹੱਤਵਪੂਰਨ ਵਿਕਾਸ ਵੀ ਹੈ। ਮਨੋਵਿਗਿਆਨਕ ਪੱਖ ਤੋਂ ਸਿਨਿਕਵਾਦ ਦੋਸ਼-ਭਰਪੂਰ ਹੋ ਸਕਦਾ ਹੈ, ਤਰਕਹੀਣ ਹੋ ਸਕਦਾ ਹੈ, ਰਾਜਨੀਤੀ ਪੱਖ ਤੋਂ ਕਮਜ਼ੋਰ ਹੋ ਸਕਦਾ ਹੈ ਪਰੰਤੂ ਫਿਰ ਵੀ ਇਸ ਦਾ ਆਪਣਾ ਮਹੱਤਵ ਹੈ। ਇਸ ਨੇ ਦੋ ਗੱਲਾਂ ਤੇ ਬਹੁਤ ਜ਼ੋਰ ਦਿੱਤਾ ਹੈ —ਇਕ ਇਹ ਕਿ ਇਖ਼ਲਾਕੀ ਵਿਧਾਨ ਵਿਚ ਵਿਅਕਤੀ ਦੀ ਨਿਰਪੇਖ (Absolute) ਜ਼ਿੰਮੇਵਾਰੀ ਹੈ ਅਤੇ ਦੂਜੀ ਇਹ ਕਿ ਇੱਛਾ ਸੁਤੰਤਰ ਹੈ ਅਤੇ ਬੁੱਧੀ-ਵਿਵੇਕ ਦੇ ਅਧੀਨ ਨਹੀਂ ਹੈ।

ਹ. ਪ੍ਰ.—ਐਨ. ਬ੍ਰਿ.; ਐਨ. ਅਮੈ.

**ਸਿੰਪਸਨ, ਸਰ ਜੇਮਜ਼ ਯੰਗ** (Simpson, Sir James Young ; 1811–1870) : ਸਕਾਟਲੈਂਡ ਦੇ ਇਕ ਪ੍ਰਸਿੱਧ ਪ੍ਰਸੂਤ ਵਿਗਿਆਨੀ (Scottish Obstetrician) ਦਾ ਜਨਮ 7 ਜੂਨ 1811 ਨੂੰ ਬਾਥਗੇਟ (Bathgate) ਵਿਖੇ ਲਿਨਲਿਥਗੋਸ਼ਿਰ (Linlithgowshire) ਵਿਚ ਹੋਇਆ। ਐਡਿਨਬਰੋ ਯੂਨੀਵਰਸਿਟੀ ਤੋਂ 1832 ਵਿਚ ਇਸ ਨੇ ਐਮ. ਡੀ. ਦੀ ਡਿਗਰੀ ਹਾਸਲ ਕੀਤੀ। ਸੰਨ 1835 ਵਿਚ ਇਸ ਨੂੰ ਸ਼ਾਹੀ ਮੈਡੀਕਲ ਸੁਸਾਇਟੀ ਦਾ ਪ੍ਰਧਾਨ ਬਣਾ ਦਿੱਤਾ ਗਿਆ ਅਤੇ 1840 ਵਿਚ ਇਸ ਨੂੰ ਮਿਡਵਾਈਫ਼ਰੀ (Mid-Wifery) ਦੀ ਚੇਅਰ ਦਾ ਮੁੱਖੀ ਨਿਯੁਕਤ ਕੀਤਾ। ਇਹ ਕਲੋਰੋਫ਼ਾਰਮ ਨੂੰ ਬੇਹੋਸ਼ ਕਰਨ ਵਾਲੀ ਦਵਾਈ ਦੇ ਤੌਰ ਤੇ ਵਰਤਣ ਵਾਲਾ ਪਹਿਲਾ ਵਿਗਿਆਨੀ ਸੀ। ਇਸ ਨੇ ਮਿਡਵਾਈਫ਼ਰੀ ਤੇ ਗਾਇਨੀ (gynae) ਦੇ ਨਵੇਂ ਯੰਤਰ ਈਜਾਦ ਕੀਤੇ, ਜਿਨ੍ਹਾਂ ਨਾਲ ਜਣੇਪੇ ਦੀਆਂ ਕਈ ਮੁਸ਼ਕਲਾਂ ਸਰਲ ਹੋ ਗਈਆਂ। ਇਨ੍ਹਾਂ ਵਿਚੋਂ ਯੂਟੇਰਾਈਨ ਸਾਊਂਡ (Uterine sound) ਤੇ ਸਪੰਜ ਟੈਂਟ (Sponge tent) ਪ੍ਰਮੁੱਖ ਹਨ। ਆਬਸਟੇਟਰਿਕ ਮੈਮਾਇਰਜ਼ ਕੰਟਰੀਬਿਊਸ਼ਨਜ਼-1855, ਸਿਲੈਕਟਿਡ ਆਬ-ਸਟੇਟਰੀਕਲ ਐਂਡ ਗਾਇਨੋਕਾਲੋਜੀਕਲ ਵਰਕਸ-1871, ਐਨੇਸਥੀਸੀਆ, ਹਾਸਪੀਟਲੀਜ਼ਮ, ਹੋਮਿਓਪੈਥੀ (1871) ਆਦਿ ਅਤੇ ਕਲੀਨਿਕ ਲੈਕਚਰਜ਼ ਆਨ ਦਾ ਡਿਜ਼ੀਜ਼ਿਜ਼ ਆਫ਼ ਵੀਮੈਨ-1872 ਇਸ ਦੀਆਂ ਪ੍ਰਮੁੱਖ ਲਿਖਤਾਂ ਹਨ।

1847 ਈ. ਵਿਚ ਇਸ ਨੂੰ ਇੰਗਲੈਂਡ ਦੀ ਮਹਾਰਾਣੀ ਦਾ ਨਿਜੀ ਡਾਕਟਰ ਨਿਯੁਕਤ ਕੀਤਾ ਗਿਆ।

6 ਮਈ 1870 ਨੂੰ ਲੰਡਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 20:700

**ਸਿਪਕਾ ਦੱਰਾ** (Shipka Pass) : ਇਹ ਬਲਗਾਰੀਆ ਦੇ ਬਲਕਾਨ ਪਰਬਤਾਂ ਵਿਚ ਇਕ ਦੱਰਾ ਹੈ ਜੋ ਰੂਸੋ-ਤੁਰਕਿਸ਼ ਲੜਾਈ ਦੇ ਸਥਾਨ ਦੇ ਤੌਰ ਤੇ ਮਸ਼ਹੂਰ ਹੈ। ਇਹ ਰੂਸ ਤੋਂ ਇਡਰਾਈਨ ਨੂੰ ਜਾਣ ਵਾਲੀ, ਟੌਨਿਊਬ ਦਰਿਆ ਤੇ ਬਣੀ ਮੁਖ ਸੜਕ ਤੇ 1000 ਮੀ. ਦੀ ਉਚਾਈ ਤੇ ਸਥਿਤ, ਫ਼ੌਜੀ ਨੁਕਤੇ ਤੋਂ ਇਕ ਮਹੱਤਵਪੂਰਨ ਦੱਰਾ ਹੈ। ਸ਼ੁਰੂ ਵਿਚ ਇਸ ਤੇ 4000 ਤੁਰਕਾਂ ਦਾ ਕਬਜ਼ਾ ਸੀ ਪਰ 1877 ਵਿਚ ਰੂਸੀਆਂ ਨੇ ਇਸ ਤੇ ਅਚਾਨਕ ਕਬਜ਼ਾ ਕਰ ਲਿਆ ਤੇ ਦੋ ਮਹੀਨੇ ਤੱਕ ਤੁਰਕਾਂ ਤੇ ਰੂਸੀਆਂ ਵਿਚਕਾਰ ਲੜਾਈ ਹੁੰਦੀ ਰਹੀ ਅਤੇ ਦੋਵੇਂ ਫ਼ੌਜਾਂ ਦੱਰੇ ਵਿਚ ਦਾਖ਼ਲ ਹੋਈਆਂ ਰਹੀਆਂ। ਦੋਹਾਂ ਫ਼ੌਜਾਂ ਦਾ ਭਾਰੀ ਜਾਨੀ ਨੁਕਸਾਨ ਹੋਇਆ। ਤੁਰਕਾਂ ਦੇ ਪਹਿਲੇ ਜਰਨੈਲ ਨੇ ਅਜਿਹੇ ਤਰੀਕੇ ਨਾਲ ਆਪਣੇ ਸਿਪਾਹੀਆਂ ਨੂੰ ਮਰਵਾਇਆ ਕਿ ਜਿਸ ਤੋਂ ਇਸ ਨੂੰ 'ਸ਼ਿਪਕਾ ਕਸਾਈ' (Shipka Butcher) ਕਿਹਾ ਜਾਂਦਾ ਹੈ।

42°46' ਉ. ਵਿਥ.; 25°19' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9

**ਸ਼ਿਪਕੀ ਦੱਰਾ** : ਇਹ ਕੁਮਾਊਂ ਹਿਮਾਲਾ (ਭਾਰਤ) ਵਿਚ ਭਾਰਤ-ਤਿੱਬਤ ਸਰਹੱਦ ਦੀ ਪੂਰਬੀ ਸੀਮਾ ਤੇ ਕਜ਼ੈਨਲਿਕ (Kazanlik) ਅਤੇ ਗਾਬਰੋਵਾ (Gabrova) ਨੂੰ ਮਿਲਾਉਣ ਵਾਲਾ ਇਕ ਦੱਰਾ ਹੈ। ਇਹ ਦੱਰਾ ਅਸਲ ਵਿਚ ਤਿੱਬਤ ਦਾ ਇਕ ਵੱਡਾ ਤਾਤਾਰ (Tartar) ਪਿੰਡ ਹੀ ਹੈ ਜੋ ਸਮੁੰਦਰੀ ਸਤ੍ਹਾ ਤੋਂ 3050 ਮੀਟਰ ਦੀ ਉਚਾਈ ਤੇ ਸਥਿੱਤ ਹੈ। ਇੱਥੇ ਦੀ ਕਨਾਵਾਰ (Canawar) ਘਾਟੀ ਤੋਂ ਦੋ ਰਸਤਿਆਂ ਰਾਹੀਂ ਪਹੁੰਚਿਆ ਜਾਂਦਾ ਹੈ। ਇਕ ਰਸਤਾ ਸਤਲੁਜ ਦਰਿਆ ਦੀ ਘਾਟੀ ਦੇ ਨਾਲ ਨਾਲ ਹੈ ਅਤੇ ਦੂਜਾ ਕਾਂਗਵਾ ਲਾ (ਦੱਰਾ) ਰਾਹੀਂ ਹੈ ਜੋ 4575 ਮੀ. ਉੱਚਾ ਹੈ।

31°49' ਉ. ਵਿਥ.; 78°44' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 22:291

**ਸ਼ਿੰਪਰ, ਐਂਡਰੀਆਸ ਫਰਾਂਜ਼ ਵਿਲਹੈੱਲਮ** (Schimper, Andreas Franz Wilhelm ; 1856–1901) : ਇਸ ਬਨਸਪਤ ਵਿਗਿਆਨੀ ਦਾ ਜਨਮ 12 ਮਈ 1856 ਨੂੰ ਹੋਇਆ। ਇਸਨੇ 1878 ਵਿਚ ਸਟਰਾਸਬਰਗ ਦੀ ਯੂਨੀਵਰਸਿਟੀ ਤੋਂ ਪੀ. ਐਚ. ਡੀ. ਦੀ ਡਿਗਰੀ ਪ੍ਰਾਪਤ ਕੀਤੀ। ਇਹ ਬਾਲਟੀਮੋਰ ਵਿਖੇ ਜਾਹਨ ਹਾਪਕਿਨਜ਼ ਯੂਨੀਵਰਸਿਟੀ ਵਿਚ ਫੈਲੋ (1880-81) ਰਹਿਣ ਉਪਰੰਤ ਯੂਰਪ ਵਾਪਸ ਆ ਗਿਆ ਅਤੇ ਬੋਨ ਯੂਨੀਵਰਸਿਟੀ ਵਿਚ ਨੌਕਰ ਹੋ ਗਿਆ। ਇਥੇ ਇਹ 1898 ਤਕ ਰਿਹਾ।

1898 ਤੋਂ 1901 ਤਕ ਇਹ ਬੇਸਲ ਯੂਨੀਵਰਸਿਟੀ ਵਿਚ ਪ੍ਰੋਫ਼ੈਸਰ ਰਿਹਾ। ਇਸਨੇ ਬ੍ਰਾਜ਼ੀਲ, ਜਾਵਾ, ਪੂਰਬੀ ਅਫ਼ਰੀਕਾ ਤੇ ਕਨਾਰੀ ਟਾਪੂਆਂ ਦੀ ਯਾਤਰਾ ਕੀਤੀ ਅਤੇ ਉਥੇ ਗਰਮ ਖੇਤਰਾਂ ਦੇ ਪੌਦਿਆਂ ਦੀ ਜਾਂਚ ਵੀ ਕੀਤੀ। ਸੰਨ 1898 ਵਿਚ ਇਸ ਦੀ ਅਤੇ ਹੋਰ ਬਨਸਪਤ ਵਿਗਿਆਨੀਆਂ ਦੀ ਜਾਂਚ ਦੇ ਨਤੀਜੇ ਫਲੈਨਜ਼ੇਨ ਜੁਗਰਾਫ਼ੀ ਆਫ਼ ਫ਼ਿਜ਼ਿਆਲੋਜਿਸ਼ਰ ਗਰੁੰਡਲੇਗ-1898 (Pflanzen-Geographie auf physiologischer Grundlage) ਵਿਚ ਪ੍ਰਕਾਸ਼ਤ ਕੀਤੇ। ਇਸ ਪੁਸਤਕ ਵਿਚ ਜਲਵਾਯੂ ਅਤੇ ਸਰੀਰ-ਵਿਗਿਆਨ ਦੇ ਪੱਖ ਤੋਂ ਸੰਸਾਰ ਦੀ ਬਨਸਪਤੀ ਦਾ ਅਧਿਐਨ ਕੀਤਾ ਗਿਆ ਸੀ। ਇਸ ਪੁਸਤਕ ਦੇ ਪਹਿਲੇ ਭਾਗ ਵਿਚ ਉਹ ਕਾਰਕ ਦਰਸਾਏ ਗਏ ਹਨ ਜਿਹੜੇ ਪੌਦੇ ਦੇ ਜੀਵਨ ਉਪਰ ਪ੍ਰਭਾਵ ਪਾਉਂਦੇ ਹਨ। ਦੂਜੇ ਵਿਚ ਸੰਸਾਰ ਦੀ ਬਨਸਪਤੀ ਦੀ ਸ਼੍ਰੇਣੀ-ਵੰਡ ਦਿੱਤੀ ਗਈ ਹੈ। ਤੀਜੇ ਵਿਚ ਇਸ ਬਨਸਪਤੀ ਦਾ ਪ੍ਰਣਾਲੀ-ਬੱਧ ਵਿਵਰਨ ਮਿਲਦਾ ਹੈ। ਇਸ ਪੁਸਤਕ ਵਿਚ ਉਹ ਢੰਗ ਵੀ ਦਰਸਾਇਆ ਗਿਆ ਹੈ, ਜਿਸ ਢੰਗ ਨਾਲ ਪੌਦੇ ਨਵੇਂ ਖੇਤਰਾਂ ਵਿਚ ਫੈਲਦੇ ਹਨ ਅਤੇ ਪੌਦਿਆਂ ਦੇ ਖੇਤਰਾਂ ਵਿਚ ਗੈਰ ਕੁਦਰਤੀ ਸਥਿਰਤਾ ਆਉਂਦੀ ਹੈ।

1880 ਵਿਚ ਸ਼ਿੰਪਰ ਨੇ ਇਹ ਗੱਲ ਸਿੱਧ ਕਰ ਦਿੱਤੀ ਕਿ ਨਸ਼ਾਸਤਾ ਪੌਦਿਆਂ ਲਈ ਇਕੱਠੀ ਕੀਤੀ ਸ਼ਕਤੀ ਦਾ ਸਾਧਨ ਵੀ ਹੈ ਅਤੇ ਪ੍ਰਕਾਸ਼ ਵਿਸ਼ਲੇਸ਼ਣ ਦੀ ਉਪਜ ਵੀ। ਸੰਨ 1883 ਵਿਚ ਇਸ ਨੇ ਇਨ੍ਹਾਂ ਢਾਂਚਿਆਂ ਨੂੰ 'ਕਲੋਰੋਪਲਾਸਟਸ' ਦਾ ਨਾਂ ਦਿੱਤਾ। ਉਸ ਸਾਲ ਇਹ ਇਸ ਨਤੀਜੇ ਤੇ ਵੀ ਪਹੁੰਚਿਆ ਕਿ ਨਵੇਂ ਕਲੋਰੋਪਲਾਸਟ ਪਹਿਲਾ ਮੌਜੂਦ ਕਲੋਰੋਪਲਾਸਟਾਂ ਵਿਚੋਂ ਹੀ ਜਨਮ ਲੈਂਦੇ ਹਨ।

ਇਹ ਪਹਿਲਾ ਬਨਸਪਤ ਵਿਗਿਆਨੀ ਸੀ, ਜਿਸ ਨੇ ਦੀਪਾਂ ਦੀ ਵੰਡ ਫੁੱਲਾਂ ਦੇ ਵੱਖ ਵੱਖ ਖੇਤਰਾਂ ਦੇ ਪੱਖ ਤੋਂ ਕੀਤੀ।

ਹ. ਪੁ.—ਐਨ. ਬ੍ਰਿ. ਮਾ. 8:958

**ਸ਼ਿਪਰਾ** : ਭਾਰਤ ਵਿਚ ਇਕ ਨਦੀ ਹੈ ਜੋ ਇਸੇ ਨਾਂ ਦੀ ਇਕ ਝੀਲ ਵਿਚੋਂ ਹੀ ਨਿਕਲਦੀ ਹੈ। ਮੇਘਦੂਤ ਵਿਚ ਇਸ ਨਦੀ ਦੇ ਨਾਂ ਦਾ ਜ਼ਿਕਰ ਆਉਂਦਾ ਹੈ। ਇਸੇ ਨਦੀ ਉਪਰ ਉਜੈਨ ਸ਼ਹਿਰ ਵਸਿਆ ਹੋਇਆ ਹੈ। ਇਹ ਨਦੀ ਗਵਾਲੀਅਰ ਵਿਚੋਂ ਦੀ ਵਗਦੀ ਹੈ ਅਤੇ ਚੰਬਲ ਨਦੀ ਵਿਚ ਜਾ ਮਿਲਦੀ ਹੈ। ਸਕੰਦ ਪੁਰਾਣ ਵਿਚ ਦਸਿਆ ਹੈ ਕਿ ਅਵੰਤੀ (ਜੋ ਉਜੈਨ ਦਾ ਹੀ ਦੂਜਾ ਨਾਂ ਹੈ) ਵਿਚ ਸ਼ਿਪਰਾ ਨੂੰ ਉੱਤਰ-ਵਾਹਿਨੀ ਅਰਥਾਤ ਉੱਤਰ ਵੱਲ ਵਗਣ ਵਾਲੀ ਆਖਦੇ ਹਨ। ਇਸੇ ਪੁਰਾਣ ਵਿਚ ਇਹ ਵੀ ਕਿਹਾ ਗਿਆ ਹੈ ਕਿ ਕਸ਼ਾਤਾ ਨਦੀ ਵਿੰਧੀਆ ਪਰਬਤ ਨੂੰ ਚੀਰ ਕੇ ਸ਼ਿਪਰਾ ਨੂੰ ਮਿਲਣ ਲਈ ਮਹਾਂਕਾਲ ਬਨ ਵਿਚ ਵਗਣ ਲੱਗੀ। ਇਨ੍ਹਾਂ ਦੋਹਾਂ ਦੇ ਸੰਗਮ ਨੂੰ ਕਸ਼ਾਤਾ ਸੰਗਮ ਕਹਿੰਦੇ ਹਨ।

ਇਸ ਨੂੰ ਕੁਸ਼ਿਪ੍ਰਾ ਅਤੇ ਅਵੰਤੀ ਵੀ ਆਖਦੇ ਹਨ। ਇਸ ਦੇ ਕੰਢੇ ਉਪਰ ਕਈ ਤੀਰਥ ਅਤੇ ਆਸ਼ਰਮ ਹਨ।

ਹ. ਪੁ.—ਜਿਸਟਾਰੀਕਲ ਜਿਆਗਰਫ਼ੀ ਆਫ਼ ਏਨਸ਼ੈਂਟ ਇੰਡੀਆ ; ਕਾਲਿਕਾ ਪੁਰਾਣ. ; ਮਹਾਂਭਾਰਤਕੋਸ਼ ਗਿਆਨ ਕੋਸ਼;ਹਿ. ਚਿੰ. ਮਾਦੀ. – ਡਾਊਸਨ।

**ਸਿਪਰੀ** (Sipri) : ਅੱਜ ਕਲ੍ਹ ਇਸ ਸ਼ਹਿਰ ਦਾ ਨਾਂ ਸ਼ਿਵਪੁਰੀ ਹੈ। ਇਹ ਸ਼ਹਿਰ ਮੱਧ ਪ੍ਰਦੇਸ਼ ਵਿਚ ਇਸੇ ਹੀ ਨਾਂ ਦੇ ਜ਼ਿਲ੍ਹੇ ਦਾ ਸਦਰ ਮੁਕਾਮ ਹੈ। 1948 ਤੋਂ ਪਹਿਲਾਂ ਇਹ ਗਵਾਲੀਅਰ ਰਿਆਸਤ ਵਿਚ ਨਰਵਾਰ ਜ਼ਿਲ੍ਹੇ ਦਾ ਸਦਰ ਮਕਾਮ ਸੀ। ਇਹ ਸ਼ਹਿਰ 400 ਮੀ. ਦੀ ਉਚਾਈ ਤੇ ਸਥਿਤ ਹੈ। ਸੰਨ 1564 ਵਿਚ ਅਕਬਰ ਬਾਦਸ਼ਾਹ ਹਾਥੀਆਂ ਦਾ ਸ਼ਿਕਾਰ ਕਰਨ ਆਇਆ ਇਥੇ ਠਹਿਰਿਆ ਸੀ। ਸਤਾਰ੍ਹਵੀਂ ਸਦੀ ਵਿਚ ਇਹ ਇਲਾਕਾ ਨਰਵਾਰ ਦੇ ਅਮਰ ਸਿੰਘ ਕਛਵਾਹਾ ਨੂੰ ਜਾਗੀਰ ਵਜੋਂ ਦਿੱਤਾ ਗਿਆ। ਸੰਨ 1804 ਈ. ਵਿਚ ਸਿੰਧੀਆਂ ਨੇ ਇਥੇ ਕਬਜ਼ਾ ਕਰਕੇ ਇਹ ਇਲਾਕਾ ਜਾਦੋ ਸਾਹਿਬ ਇੰਗਲਾ (Jado Sahib Ingla) ਨੂੰ ਦੇ ਦਿੱਤਾ। ਸੰਨ 1817 ਵਿਚ 'ਪੂਨਾ-ਸੰਧੀ', ਅਨੁਸਾਰ ਇਹ ਇਲਾਕਾ ਅੰਗਰੇਜ਼ੀ ਸਰਕਾਰ ਕੋਲ ਚਲਾ ਗਿਆ ਪਰੰਤੂ ਇਸ ਤੋਂ ਅਗਲੇ ਸਾਲ ਮੁੜ ਸਿੰਧੀਆਂ ਨੂੰ ਮੋੜ ਦਿੱਤਾ ਗਿਆ। ਸੰਨ 1835 ਵਿਚ ਇਥੇ ਛਾਉਣੀ ਕਾਇਮ ਕੀਤੀ ਗਈ ਜਿਹੜੀ 1896 ਤੱਕ ਰਹੀ। ਇਥੇ ਸੰਨ 1901 ਦਾ ਬਣਿਆ ਮਹਾਰਾਜੇ ਦਾ ਮਹੱਲ ਵੇਖਣ-ਯੋਗ ਹੈ।

ਆਬਾਦੀ –50,858 (1971)

25° 25' ਉ. ਵਿਥ.; 77°35' ਪੂ. ਲੰਬ

ਹ. ਪੁ.—ਇੰਪ. ਗ. ਇੰਡ. 23 ; ਸੈਂਸਿਜ਼ ਰਿਪਰਟ, 1971

**ਸਿਪਾਹੀ ਅਤੇ ਡਾਕੂ (ਖੇਡ)** : ਇਹ ਖੇਡ ਆਮ ਤੌਰ ਤੇ ਬਾਹਰ ਖੁਲ੍ਹੀ ਥਾਂ ਵਿਚ ਖੇਡੀ ਜਾਂਦੀ ਹੈ। ਜੇ ਖੇਡਣ ਵਾਲਿਆਂ ਦੀ ਗਿਣਤੀ ਛੇ ਹੋਵੇ, ਤਾਂ ਪੰਜ ਸਿਪਾਹੀ ਬਣ ਜਾਂਦੇ ਹਨ ਅਤੇ ਇਕ ਡਾਕੂ ਬਣ

ਜਾਂਦਾ ਹੈ ਪਰ ਜੇ ਖੇਡਣ ਵਾਲੇ 60 ਹੋਣ ਤਾਂ ਉਸੇ ਅਨੁਪਾਤ ਨਾਲ 50 ਸਿਪਾਹੀ ਅਤੇ 10 ਡਾਕੂ ਬਣ ਜਾਂਦੇ ਹਨ। ਵੱਡੇ ਅਤੇ ਤਕੜੇ ਖਿਡਾਰੀਆਂ ਨੂੰ ਡਾਕੂ ਬਣਾਇਆ ਜਾਂਦਾ ਹੈ। ਸਿਪਾਹੀਆਂ ਵਿਚੋਂ ਇਕ ਉਨ੍ਹਾਂ ਦਾ ਸਰਦਾਰ ਬਣ ਜਾਂਦਾ ਹੈ। ਡਾਕੂਆਂ ਨੂੰ ਪੰਜ ਜਾਂ ਦਸ ਮਿੰਟ ਜੇਲ੍ਹ ਜਾਂ ਕਿਲ੍ਹੇ ਤੋਂ ਦੌੜ ਕੇ ਲੁਕਣ ਲਈ ਦਿੱਤੇ ਜਾਂਦੇ ਹਨ। ਇਕ ਨਿਸ਼ਚਿਤ ਥਾਂ ਨੂੰ ਜੇਲ੍ਹ ਜਾਂ ਕਿਲ੍ਹਾ ਮੰਨ ਲਿਆ ਜਾਂਦਾ ਹੈ। ਫਿਰ ਸਿਪਾਹੀ ਡਾਕੂਆਂ ਨੂੰ ਲੱਭਦੇ ਹਨ। ਜੇ ਡਾਕੂ ਨੂੰ ਸਿਪਾਹੀ ਲੱਭ ਲੈਂਦੇ ਹਨ ਤਾਂ ਉਹ ਆਪਣੇ ਆਪ ਨੂੰ ਬਚਾਉਣ ਲਈ ਦੌੜਨ ਦੀ ਕੋਸ਼ਿਸ਼ ਕਰਦਾ ਹੈ ਅਤੇ ਸਿਪਾਹੀ ਉਸ ਨੂੰ ਫੜ ਕੇ ਜੇਲ੍ਹ ਵਿਚ ਬੰਦ ਕਰ ਲੈਂਦੇ ਹਨ। ਇਕ ਸਿਪਾਹੀ ਜੇਲ੍ਹ ਤੇ ਪਹਿਰਾ ਦੇਂਦਾ ਹੈ। ਜੇ ਪਹਿਰੇ ਵਾਲਾ ਸਿਪਾਹੀ ਦੂਰ ਹੋਵੇ ਤਾਂ ਡਾਕੂ ਦੌੜ ਕੇ ਫਿਰ ਦੂਸਰੇ ਡਾਕੂਆਂ ਵਿਚ ਰਲ ਸਕਦਾ ਹੈ। ਇਸ ਤਰ੍ਹਾਂ ਡਾਕੂ ਵੱਖਰੇ ਥਾਂ ਲੁਕਦੇ ਹਨ ਅਤੇ ਸਿਪਾਹੀ ਉਨ੍ਹਾਂ ਨੂੰ ਘੇਰ ਕੇ ਫੜਦੇ ਹਨ। ਜਦੋਂ ਸਾਰੇ ਡਾਕੂ ਫੜ ਲਏ ਜਾਂਦੇ ਹਨ ਤਾਂ ਖੇਡ ਜਿੱਤ ਲਈ ਜਾਂਦੀ ਹੈ। ਸਿਪਾਹੀ ਆਪਣੀ ਸਹੂਲਤ ਲਈ ਇਸ਼ਾਰੇ ਜਾਂ ਸੀਟੀ ਆਦਿ ਦੀ ਵਰਤੋਂ ਕਰਦੇ ਹਨ।

**ਸਿਪਾਹੀ ਅਤੇ ਰਾਜਾ (ਖੇਡ)** : ਇਹ ਖੇਡ ਇਕ ਛੋਟੇ ਜਿਹੇ ਦਾਇਰੇ ਜਾਂ ਚੱਕਰ ਵਿਚ ਖੇਡੀ ਜਾਂਦੀ ਹੈ। ਬੱਚੇ ਇਕ ਦਾਇਰਾ ਬਣਾ ਲੈਂਦੇ ਹਨ। ਦੋ ਬੱਚੇ ਸਿਪਾਹੀ ਬਣ ਜਾਂਦੇ ਹਨ ਅਤੇ ਇਕ ਰਾਜਾ ਬਣ ਜਾਂਦਾ ਹੈ। ਰਾਜਾ ਸੈਰ ਕਰਨ ਲਈ ਦਾਇਰੇ ਤੋਂ ਬਾਹਰ ਜਾਂਦਾ ਹੈ ਅਤੇ ਸਿਪਾਹੀ ਹੱਥ ਫੜ ਕੇ ਰਾਜੇ ਦੇ ਅੱਗੇ ਚਲਦੇ ਹਨ। ਬਾਕੀ ਖਿਡਾਰੀ ਰਾਜੇ ਨੂੰ ਤੰਗ ਕਰਨ ਲਈ ਉਸ ਨੂੰ ਧੱਕੇ ਮਾਰਦੇ ਹਨ। ਸਿਪਾਹੀ ਉਨ੍ਹਾਂ ਖਿਡਾਰੀਆਂ ਨੂੰ ਫੜਨ ਦੀ ਕੋਸ਼ਿਸ਼ ਕਰਦੇ ਹਨ। ਜੋ ਖਿਡਾਰੀ ਫੜਿਆ ਜਾਂਦਾ ਹੈ, ਉਹ ਰਾਜਾ ਬਣ ਜਾਂਦਾ ਹੈ ਅਤੇ ਪਹਿਲਾ ਰਾਜਾ ਉਸ ਸਿਪਾਹੀ ਦੀ ਥਾਂ ਲੈ ਲੈਂਦਾ ਹੈ ਜਿਸ ਨੇ ਦੂਸਰੇ ਰਾਜੇ ਨੂੰ ਜੋ ਪਹਿਲੇ ਰਾਜੇ ਨੂੰ ਤੰਗ ਕਰਨ ਵਾਲੇ ਖਿਡਾਰੀ ਨੂੰ ਫੜਿਆ ਸੀ ਅਤੇ ਉਹ ਸਿਪਾਹੀ ਦੂਸਰੇ ਬੱਚਿਆਂ ਭਾਵ ਰਾਜੇ ਨੂੰ ਤੰਗ ਕਰਨ ਵਾਲੇ ਖਿਡਾਰੀਆਂ ਵਿਚ ਰਲ ਜਾਂਦਾ ਹੈ।

**ਸਿਪਾਰ (Sippar)** : ਇਹ ਪੁਰਾਤਨ ਮੈਸੋਪੋਟੇਮੀਆ ਦਾ ਇਕ ਸ਼ਹਿਰ ਸੀ। ਹੁਣ ਇਸ ਦੇ ਖੰਡਰਾਤ ਦਰਿਆ ਫ਼ਰਾਤ ਤੋਂ 8 ਕਿ. ਮੀ. ਪੂਰਬ ਵੱਲ ਰਾਇਲ ਨਹਿਰ ਦੇ ਬਿਲਕੁਲ ਦੱਖਣ ਵੱਲ ਮਿਲਦੇ ਹਨ। ਪੁਰਾਤਨ ਕਾਲ ਵਿਚ ਦਰਿਆ ਫ਼ਰਾਤ ਇਸ ਸ਼ਹਿਰ ਦੇ ਨਾਲ ਦੀ ਵਗਦਾ ਸੀ। ਈ-ਬੱਬਰ (E-Babbar) ਦਾ ਮੰਦਰ 'ਸੂਰਜ ਦਾ ਘਰ' ਅਤੇ ਇਸ ਦਾ ਮੀਨਾਰ (ਜ਼ਿਗੂਰਤ), ਦਰਿਆ ਦੇ ਨੇੜੇ ਇਕ ਚਬੂਤਰੇ ਉੱਤੇ ਬਣੇ ਹੋਏ ਸਨ। ਮੰਦਰ ਦੇ ਪੂਰਬ ਵੱਲ ਅਤੇ ਇਸ ਤੋਂ ਪਰ੍ਹੇ ਰਿਹਾਇਸ਼ੀ ਮਕਾਨ ਬਣੇ ਹੋਏ ਸਨ। ਸ਼ਹਿਰ ਦੇ ਚਾਰੇ ਪਾਸੇ 1280 ਮੀਟਰ ਲੰਬੀ ਅਤੇ 786 ਮੀਟਰ ਚੌੜੀ ਇਕ ਆਇਤਾਕਾਰ ਦੀਵਾਰ ਬਣੀ ਹੋਈ ਸੀ। ਸ਼ਹਿਰ ਦੀ ਖੁਦਾਈ ਉਪਰੰਤ, ਲਗਭਗ 60 ਹਜ਼ਾਰ ਤਖ਼ਤੀਆਂ (Tablets) ਇਥੋਂ ਨਿਕਲੀਆਂ ਹਨ। ਪੁਰਾਤਨ ਰਿਕਾਰਡ ਵਿਚ ਦਰਿਆ ਫ਼ਰਾਤ ਨੂੰ ਦਰਿਆ ਸਿਪਾਰ ਵੀ ਕਿਹਾ ਜਾਂਦਾ ਸੀ। ਸੁਮੇਰੀਆ ਵਿਚ ਇਸ ਦਾ ਨਾਂ ਜ਼ਿਬ-ਬਰ ਨੂਨ (Zib-Bar Nun) ਲਿਆ ਜਾਂਦਾ ਸੀ। ਪੁਰਾਤਨ ਸਮੇਂ ਵਿਚ ਇਹ ਦੋਵੇਂ ਦਰਿਆ ਇਥੇ ਆ ਰਲਦੇ ਸਨ।

33° ਉ. ਵਿਥ.; 44° ਪੂ. ਲੰਬ.

ਹ. ਪੁ.—ਐਨ. ਬ੍ਰਿ. 20

**ਸਿਪਾਰਾ (ਕੁਰਾਨ)** : ਇਹ ਸ਼ਬਦ ਫ਼ਾਰਸੀ ਦੇ ਸ਼ਬਦ 'ਸੀ + ਪਾਰਾ' ਤੋਂ ਮਿਲ ਕੇ ਬਣਿਆ ਹੈ, ਜਿਸ ਦਾ ਅਰਥ ਹੈ ਤੀਹਵਾਂ ਹਿੱਸਾ। ਕੁਰਾਨ ਪਾਕ ਦੇ ਤੀਹ ਸਿਪਾਰੇ ਹਨ।

1. ਪਹਿਲੇ ਸਿਪਾਰੇ ਦਾ ਨਾਂ 'ਅਲਿਫ਼-ਲਾਮ-ਮੀਮ' ਹੈ ਜੋ 'ਸੂਰਤੁਲ ਬਕਰ' ਨਾਂ ਦੀ ਸੂਰਤ ਨਾਲ ਸ਼ੁਰੂ ਹੁੰਦਾ ਹੈ। ਇਸ ਸਿਪਾਰੇ ਵਿਚ ਇਸ ਸੂਰਤ ਦੀਆਂ ਕੁੱਲ 286 ਆਇਤਾਂ ਵਿਚੋਂ 141 ਆਇਤਾਂ ਹਨ। ਇਹ ਸੂਰਤ ਮਦੀਨੇ ਵਿਚ ਨਾਜ਼ਲ ਹੋਈ।

2. ਦੂਸਰਾ ਸਿਪਾਰਾ 'ਸੱਯਕੂਲੁ' ਦਾ ਹੈ, ਜਿਸ ਵਿਚ 'ਸੂਰਤੁਲ ਬਕਰ' ਹੀ ਚਲਦੀ ਹੈ ਜਿਸ ਕਰਕੇ ਇਸ ਦਾ ਸਬੰਧ ਪਹਿਲੇ ਸਿਪਾਰੇ ਨਾਲ ਹੀ ਹੈ। 'ਸੂਰਤੁਲ ਬਕਰ' ਦੀਆਂ 142 ਤੋਂ ਲੈ ਕੇ 252 ਤੱਕ 111 ਆਇਤਾਂ ਹਨ।

3. ਤੀਜਾ ਸਿਪਾਰਾ 'ਤਿਲਕਰੁੱਸੁਲ' ਦਾ ਹੈ। ਇਸ ਦੇ ਅੱਧ ਤੱਕ ਤਾਂ 'ਸੂਰਤੁਲ ਬਕਰ' ਦੀਆਂ 253 ਤੋਂ ਲੈ ਕੇ 286 ਤੱਕ 34 ਆਇਤਾਂ ਹਨ। ਅੱਧ ਤੋਂ ਅੱਗੇ ਤੀਜੀ ਸੂਰਤ ਹੈ ਜਿਸ ਦਾ ਨਾਂ 'ਆਲੇ ਇਮਰਾਨ' ਹੈ। ਇਸ ਸੂਰਤ ਵਿਚ 200 ਆਇਤਾਂ ਅਤੇ ਲਗਭਗ 20 ਰਕੂਅ ਹਨ। ਇਹ ਸੂਰਤ ਮਦੀਨੇ ਵਿਚ ਨਾਜ਼ਲ ਹੋਈ।

4. ਚੌਥਾ ਸਿਪਾਰਾ 'ਲਨਤਨਾਲੂ' ਦਾ ਹੈ। ਇਸ ਵਿਚ 'ਆਲੇ ਇਮਰਾਨ' ਦੀ ਸੂਰਤ ਦੀਆਂ ਬਾਕੀ 109 ਆਇਤਾਂ ਤੋਂ ਬਿਨਾਂ 'ਅੱਨਿਸਾ' ਨਾਂ ਦੀ ਚੌਥੀ ਸੂਰਤ ਦੀਆਂ 23 ਆਇਤਾਂ ਹਨ।

5. ਪੰਜਵਾਂ ਸਿਪਾਰਾ 'ਵਲ ਮੁਹਸਨਾਤ' ਦਾ ਹੈ। ਇਸ ਵਿਚ 'ਅੱਨਿਸਾ' ਸੂਰਤ ਹੀ ਚਲਦੀ ਹੈ, ਜਿਸ ਦੀਆਂ 24 ਤੋਂ ਲੈ ਕੇ 147 ਤੱਕ ਆਇਤਾਂ ਅਤੇ 24 ਰਕੂਅ ਹਨ।

6. ਛੇਵਾਂ ਸਿਪਾਰਾ 'ਲਲਾਯੁਹਿੱਬੁ ਉੱਲਾਹ' ਦਾ ਹੈ। ਇਸ ਦੇ ਮੁੱਢਲੇ ਹਿੱਸੇ ਵਿਚ 'ਅੱਨਿਸਾ' ਦੀਆਂ ਬਾਕੀ ਦੀਆਂ 29 ਆਇਤਾਂ ਹਨ ਅਤੇ ਇਸ ਤੋਂ ਬਾਅਦ 'ਸੂਰਤੁਲ ਮਾਇਦਾ' ਸ਼ੁਰੂ ਹੁੰਦੀ ਹੈ ਜਿਸ ਵਿਚ 120 ਆਇਤਾਂ ਅਤੇ 16 ਰਕੂਅ ਹਨ। ਇਨ੍ਹਾਂ 120 ਆਇਤਾਂ ਵਿਚੋਂ ਇਸ ਸਿਪਾਰੇ ਵਿਚ 82 ਆਇਤਾਂ ਹਨ। ਇਹ ਮਦੀਨੇ ਵਿਚ ਨਾਜ਼ਲ ਹੋਈ।

7. ਸੱਤਵਾਂ ਸਿਪਾਰਾ 'ਵਇਜ਼ਾ ਸਮਿਊ' ਹੈ। ਇਸ ਦੇ ਮੁੱਢਲੇ ਹਿੱਸੇ ਵਿਚ 'ਸੂਰਤੁਲ ਮਾਇਦਾ' ਖ਼ਤਮ ਹੁੰਦੀ ਹੈ ਅਤੇ 'ਸੂਰਤੁਲ ਇਨਆਮ' ਨਾਜ਼ਲ ਹੁੰਦੀ ਹੈ। ਇਸ ਵਿਚ 165 ਆਇਤਾਂ ਅਤੇ 20 ਰਕੂਅ ਹਨ। ਇਨ੍ਹਾਂ 165 ਆਇਤਾਂ ਵਿਚੋਂ 110 ਆਇਤਾਂ 'ਸੂਰਤੁਲ ਇਨਆਮ' ਦੀਆਂ ਹਨ।

8. ਅੱਠਵਾਂ ਸਿਪਾਰਾ 'ਵਲ ਉ-ਅੱਨਨਾ' ਦਾ ਹੈ। ਇਸ ਦੇ ਮੁੱਢਲੇ ਹਿੱਸੇ ਵਿਚ 'ਸੂਰਤੁਲ ਇਨਆਮ' ਪਿੱਛੋਂ 'ਸੂਰਤੁਲਆਰਾਫ਼' ਸ਼ੁਰੂ ਹੁੰਦੀ ਹੈ। ਇਸ ਸੂਰਤ ਵਿਚ 206 ਆਇਤਾਂ ਹਨ। ਇਸ ਦੀਆਂ ਪਹਿਲੀਆਂ 87 ਆਇਤਾਂ ਇਸ ਸਿਪਾਰੇ ਵਿਚ ਹਨ।

9. ਨੌਵਾਂ ਸਿਪਾਰਾ 'ਕਾਲ ਉਲਮਲਾਉ' ਦਾ ਹੈ। ਇਸ ਦੇ ਆਖ਼ਰੀ ਹਿੱਸੇ ਵਿਚ 'ਸੂਰਤੁਲਆਰਾਫ਼' ਦੀਆਂ ਬਾਕੀ 119 ਆਇਤਾਂ ਆ ਕੇ ਇਹ ਸੂਰਤ ਖ਼ਤਮ ਹੋ ਜਾਂਦੀ ਹੈ। 'ਸੂਰਤੁਲ ਅਨਫ਼ਾਲ' ਇਸ ਵਿਚ ਸ਼ੁਰੂ ਹੋ ਜਾਂਦੀ ਹੈ। ਇਸ ਵਿਚ 75 ਆਇਤਾਂ ਅਤੇ 10 ਰਕੂਅ ਹਨ। ਇਨ੍ਹਾਂ 75 ਆਇਤਾਂ ਵਿਚੋਂ ਪਹਿਲੀਆਂ 40 ਆਇਤਾਂ ਹੀ ਇਸ ਸਿਪਾਰੇ ਵਿਚ ਹਨ।

10. ਦਸਵਾਂ ਸਿਪਾਰਾ 'ਵਅਲਮੂ' ਦਾ ਹੈ। ਇਸ ਵਿਚ 'ਸੂਰਤੁਲ ਅਨਫ਼ਾਲ' ਦੀਆਂ ਬਾਕੀ 35 ਆਇਤਾਂ ਖ਼ਤਮ ਹੋ ਕੇ 'ਸੂਰਤੁਲ ਤੋਬਾ' ਸ਼ੁਰੂ ਹੁੰਦੀ ਹੈ। ਇਹ ਸੂਰਤ ਵੀ ਮਦੀਨੇ ਵਿਚ ਨਾਜ਼ਲ ਹੋਈ ਸੀ। ਇਸ ਵਿਚ 129 ਆਇਤਾਂ ਅਤੇ 16 ਰਕੂਅ ਹਨ। ਇਨ੍ਹਾਂ 129 ਆਇਤਾਂ ਵਿਚੋਂ ਪਹਿਲੀਆਂ 93 ਆਇਤਾਂ ਇਸ ਸਿਪਾਰੇ ਵਿਚ ਹਨ।

11. ਗਿਆਰ੍ਹਵਾਂ ਸਿਪਾਰਾ 'ਯਅਤ੍ਰ ਜ਼ਰੂਨ' ਦਾ ਹੈ। ਇਸ ਦੇ ਪਹਿਲੇ ਹਿੱਸੇ ਵਿਚ 'ਸੂਰਤੁਲ ਤੋਬਾ' ਦੀਆਂ ਬਾਕੀ 36 ਆਇਤਾਂ ਹੈ

ਆ ਕੇ ਇਹ ਸੂਰਤ ਖ਼ਤਮ ਹੋ ਜਾਂਦੀ ਹੈ। ਇਸ ਵਿਚ 'ਸੂਰਤ ਯੂਨੱਸ' ਵੀ ਸ਼ਾਮਲ ਹੈ, ਜਿਸ ਵਿਚ 109 ਆਇਤਾਂ ਅਤੇ ਗਿਆਰਾਂ ਰਕੂਅ ਹਨ। ਇਸ ਪਿੱਛੋਂ ਇਸ ਸਿਪਾਰੇ ਵਿਚ ਸੂਰਤੇ ਹੂਦ ਸ਼ੁਰੂ ਹੋ ਜਾਂਦੀ ਹੈ। ਇਸ ਸੂਰਤ ਦੀਆਂ ਪਹਿਲੀਆਂ ਪੰਜ ਆਇਤਾਂ ਇਸ ਸਿਪਾਰੇ ਦੇ ਅਖ਼ੀਰ ਵਿਚ ਹਨ।

12. ਬਾਰ੍ਹਵਾਂ ਸਿਪਾਰਾ 'ਵਮਾਮਿਨ-ਦਾ-ਅੱਬਤਿਲ' ਦਾ ਹੈ। ਇਸ ਸਿਪਾਰੇ ਵਿਚ 'ਸੂਰਤੇ ਹੂਦ' ਦੀਆਂ 6 ਤੋਂ 123 ਤੱਕ 118 ਆਇਤਾਂ ਹਨ। 'ਸੂਰਤੇ ਹੂਦ' ਪਿੱਛੋਂ 'ਸੂਰਤੇ ਯੂਸਫ਼' ਹੈ। 'ਸੂਰਤੇ ਯੂਸਫ਼' ਦੀਆਂ ਕੁਲ ਆਇਤਾਂ 111 ਹਨ। ਇਨ੍ਹਾਂ ਵਿਚੋਂ ਪਹਿਲੀਆਂ 52 ਆਇਤਾਂ ਵੀ ਇਸ ਸਿਪਾਰੇ ਵਿਚ ਸ਼ਾਮਲ ਹਨ।

13. ਤੇਰ੍ਹਵਾਂ ਸਿਪਾਰਾ 'ਵਮਾਉਬੱਰੀਉ' ਦਾ ਹੈ। ਇਸ ਵਿਚ 'ਸੂਰਤੇ ਯੂਸਫ਼' ਦੀਆਂ ਬਾਕੀ 59 ਆਇਤਾਂ ਖ਼ਤਮ ਹੋ ਕੇ 'ਸੂਰਤੁਅੱਰਦ' ਸ਼ੁਰੂ ਹੋ ਜਾਂਦੀ ਹੈ। 'ਸੂਰਤੁਅੱਰਦ' ਦੀਆਂ ਕੁਲ 43 ਆਇਤਾਂ ਹਨ ਜੋ ਇਸ ਸਿਪਾਰੇ ਵਿਚ ਖ਼ਤਮ ਹੋ ਜਾਂਦੀ ਹੈ ਅਤੇ ਅੱਗੇ ਇਸੇ ਸਿਪਾਰੇ ਵਿਚ 'ਸੂਰਤੇ ਇਬਰਾਹੀਮ' ਸ਼ੁਰੂ ਹੋ ਜਾਂਦੀ ਹੈ। ਇਸ ਸੂਰਤ ਦੀਆਂ ਸਾਰੀਆਂ 52 ਆਇਤਾਂ ਇਸੇ ਸਿਪਾਰੇ ਵਿਚ ਹਨ। 'ਸੂਰਤ ਅਲਹਿਜਰ' ਜਿਸ ਵਿਚ 99 ਆਇਤਾਂ ਤੇ 6 ਰਕੂਅ ਹਨ, ਦੀ ਪਹਿਲੀ ਆਇਤ ਇਸੇ ਸਿਪਾਰੇ ਵਿਚ ਹੈ।

14. ਚੌਦ੍ਹਵਾਂ ਸਿਪਾਰਾ 'ਰਬੂਮਾਂ' ਦਾ ਹੈ। ਇਸ ਵਿਚ 'ਸੂਰਤ ਅਲਹਿਜਰ' ਦੀਆਂ ਬਾਕੀ ਆਇਤਾਂ ਖ਼ਤਮ ਹੋ ਕੇ 'ਸੂਰਤਅਨੱਹਲ' ਸ਼ੁਰੂ ਹੁੰਦੀ ਹੈ। ਇਸ ਦੀਆਂ ਕੁਲ 127 ਆਇਤਾਂ ਤੇ 16 ਰਕੂਅ ਹਨ, ਜੋ ਇਸੇ ਸਿਪਾਰੇ ਵਿਚ ਖ਼ਤਮ ਹੋ ਜਾਂਦੀਆਂ ਹਨ।

15. ਪੰਦਰ੍ਹਵਾਂ ਸਿਪਾਰਾ 'ਸੁਬਹਾਨ ਅਲੱਜ਼ੀ' ਦਾ ਹੈ। ਇਹ 'ਬਨੀ-ਇਸਰਾਈਲ' ਨਾਂ ਦੀ ਸੂਰਤ ਨਾਲ ਸ਼ੁਰੂ ਹੁੰਦਾ ਹੈ। ਇਸ ਵਿਚ 111 ਆਇਤਾਂ ਅਤੇ 12 ਰਕੂਅ ਹਨ। ਇਹ ਸਭ ਇਸੇ ਸਿਪਾਰੇ ਵਿਚ ਖ਼ਤਮ ਹੋ ਕੇ 'ਸੂਰਤ ਅਲ ਕਹਫ਼' ਜਿਸ ਵਿਚ 110 ਆਇਤਾਂ ਅਤੇ 12 ਰਕੂਅ ਹਨ,ਦੀਆਂ ਪਹਿਲੀਆਂ 84 ਆਇਤਾਂ ਇਸ ਸਿਪਾਰੇ ਵਿਚ ਹਨ।

16. ਸੋਲ੍ਹਵਾਂ ਸਿਪਾਰਾ 'ਕਾਲ ਅਲਮ' ਦਾ ਹੈ। ਇਸ ਵਿਚ 'ਸੂਰਤ ਅਲ ਕਹਫ਼' ਦੀਆਂ ਬਾਕੀ 26 ਆਇਤਾਂ ਖ਼ਤਮ ਹੋ ਕੇ, 'ਸੂਰਤੇ ਮਰੀਅਮ' ਜਿਸ ਵਿਚ ਕੁਲ 98 ਆਇਤਾਂ ਹਨ, ਸ਼ੁਰੂ ਹੋ ਜਾਂਦੀ ਹੈ। ਇਹ ਸਾਰੀ ਸੂਰਤ ਇਸੇ ਸਿਪਾਰੇ ਵਿਚ ਹੈ। ਇਸ ਤੋਂ ਪਿਛੋਂ 'ਸੂਰਤੇ ਤਾਹਾ' ਜਿਸ ਵਿਚ 135 ਆਇਤਾਂ ਹਨ, ਸਾਰੀ ਦੀ ਸਾਰੀ ਇਸੇ ਸਿਪਾਰੇ ਵਿਚ ਹੈ।

17. ਸਤਾਰ੍ਹਵਾਂ ਸਿਪਾਰਾ 'ਇਕਤਰਬ ਲਿਨਾਸ' ਦਾ ਹੈ। ਇਹ ਸਿਪਾਰਾ 'ਸੂਰਤ ਅਲਅੰਬੀਆ' ਜਿਸ ਦੀਆਂ ਕੁਲ 112 ਆਇਤਾਂ ਅਤੇ 7 ਰਕੂਅ ਹਨ, ਨਾਲ ਸ਼ੁਰੂ ਹੁੰਦਾ ਹੈ। ਇਸ ਸਿਪਾਰੇ ਵਿਚ ਸਾਰੀ 'ਸੂਰਤਅਲ ਅੰਬੀਆ' ਤੋਂ ਇਲਾਵਾ 'ਸੂਰਤਅਲ ਹੱਜ' ਵੀ ਹੈ ਜਿਸ ਵਿਚ ਕੁਲ 78 ਆਇਤਾਂ ਅਤੇ 10 ਰਕੂਅ ਹਨ। ਇਸ ਸੂਰਤ ਨਾਲ ਇਹ ਸਿਪਾਰਾ ਖ਼ਤਮ ਹੋ ਜਾਂਦਾ ਹੈ।

18. ਅਠਾਰ੍ਹਵਾਂ ਸਿਪਾਰਾ 'ਸੂਰਤ ਅਲ ਮੌਮਿਨੂਨ' ਨਾਲ ਸ਼ੁਰੂ ਹੁੰਦਾ ਹੈ। 'ਸੂਰਤ ਅਲ ਮੌਮਿਨੂਨ' ਵਿਚ 118 ਆਇਤਾਂ ਤੇ 6 ਰਕੂਅ ਹਨ, ਇਸ ਸੂਰਤ ਤੋਂ ਇਲਾਵਾ 'ਸੂਰਤ ਅਲਨੂਰ' ਜਿਸ ਵਿਚ 64 ਆਇਤਾਂ ਤੇ 9 ਰਕੂਅ ਹਨ, ਪੂਰੀ ਦੀ ਪੂਰੀ ਸ਼ਾਮਲ ਹੈ। ਇਨ੍ਹਾਂ ਦੋਹਾਂ ਸੂਰਤਾਂ ਤੋਂ ਇਲਾਵਾ 'ਸੂਰਤ ਅਲ ਫ਼ੁਰਕਾਨ,' ਜਿਸ ਵਿਚ ਕੁਲ 77 ਆਇਤਾਂ ਹਨ, ਦੀਆਂ ਪਹਿਲੀਆਂ 20 ਆਇਤਾਂ ਵੀ ਇਸ ਸਿਪਾਰੇ ਵਿਚ ਸ਼ਾਮਲ ਹਨ।

19. ਉਨ੍ਹੀਵਾਂ ਸਿਪਾਰਾ 'ਵਕਾਲ ਅਲਜ਼ੀਨ' ਦਾ ਹੈ। ਇਸ ਸਿਪਾਰੇ ਵਿਚ 'ਸੂਰਤ ਅਲ ਫ਼ੁਰਕਾਨ' ਦੀਆਂ 21 ਤੋਂ 77 ਤੱਕ ਦੀਆਂ ਬਾਕੀ ਆਇਤਾਂ ਤੋਂ ਇਲਾਵਾ 'ਸੂਰਤੁਲ ਸ਼ੁਅਰਾ' ਜਿਸ ਵਿਚ ਕੁਲ 227 ਆਇਤਾਂ ਤੇ 11 ਰਕੂਅ ਹਨ ਅਤੇ 'ਸੂਰਤ ਅਨਮਲ', ਜਿਸ ਦੀਆਂ ਕੁਲ 93 ਆਇਤਾਂ ਤੇ 7 ਰਕੂਅ ਹਨ, ਦੀਆਂ ਪਹਿਲੀਆਂ 59 ਆਇਤਾਂ ਸ਼ਾਮਲ ਹਨ।

20. ਵੀਹਵਾਂ ਸਿਪਾਰਾ 'ਅੱਮਨ ਖ਼ਲਕ ਸਮਾਵਾਤਿ' ਦਾ ਹੈ। 'ਸੂਰਤ ਅੱਨਮਲ' ਦੀਆਂ ਬਾਕੀ ਰਹਿੰਦੀਆਂ 60 ਤੋਂ 93 ਤੱਕ ਦੀਆਂ ਆਇਤਾਂ ਤੋਂ ਇਲਾਵਾ, 'ਸੂਰਤਅਲਕਸ' ਜਿਸ ਵਿਚ ਕੁਲ 88 ਆਇਤਾਂ ਤੇ 9 ਰਕੂਅ ਹਨ ਅਤੇ 'ਸੂਰਤਅਲ ਅਨਕਬੂਤ' ਜਿਸ ਦੀਆਂ ਕੁਲ 69 ਆਇਤਾਂ ਤੇ 7 ਰਕੂਅ ਹਨ, ਵਿਚੋਂ ਪਹਿਲੀਆਂ 44 ਆਇਤਾਂ ਵੀ ਇਸੇ ਸਿਪਾਰੇ ਵਿਚ ਸ਼ਾਮਲ ਹਨ।

21. ਇੱਕੀਵਾਂ ਸਿਪਾਰਾ 'ਉਤਲੁਅਮਾਉਹੀਯ' ਦਾ ਹੈ। 'ਸੂਰਤ ਅਲਅਨਕਬੂਤ' ਦੀਆਂ ਬਾਕੀ ਰਹਿੰਦੀਆਂ 45 ਤੋਂ 69 ਤੱਕ ਦੀਆਂ ਆਇਤਾਂ ਤੋਂ ਇਲਾਵਾ 'ਸੂਰਤ ਅੱਰੂਮ', ਜਿਸ ਵਿਚ ਕੁਲ 60 ਆਇਤਾਂ ਅਤੇ 6 ਰਕੂਅ ਹਨ ਸਾਰੀ ਦੀ ਸਾਰੀ 'ਸੂਰਤਲੁਕਮਾਨ', ਜਿਸ ਵਿਚ ਕੁਲ 34 ਆਇਤਾਂ ਤੇ 4 ਰਕੂਅ ਹਨ, ਸਾਰੀ ਦੀ ਸਾਰੀ; 'ਸੂਰਤ ਅਸੱਜਦਾ,' ਜਿਸ ਵਿਚ 30 ਆਇਤਾਂ ਤੇ 3 ਰਕੂਅ ਹਨ, ਸਾਰੀ ਦੀ ਸਾਰੀ ਅਤੇ 'ਸੂਰਤ ਅਲ—ਅਹਜ਼ਾਬ,' ਜਿਸ ਵਿਚ ਕੁਲ 73 ਆਇਤਾਂ ਤੇ 9 ਰਕੂਅ ਹਨ, ਦੀਆਂ ਪਹਿਲੀਆਂ 30 ਆਇਤਾਂ ਇਸ ਸਿਪਾਰੇ ਵਿਚ ਸ਼ਾਮਲ ਹਨ।

22. ਬਾਈਵਾਂ ਸਿਪਾਰਾ 'ਵਮੈਯੱਕਨਤ' ਦਾ ਹੈ। ਇਸ 'ਸੂਰਤ-ਅਲ ਅਹਜ਼ਾਬ' ਦੀਆਂ ਬਾਕੀ ਰਹਿੰਦੀਆਂ 31 ਤੋਂ 73 ਤੱਕ ਦੀਆਂ ਆਇਤਾਂ ਤੋਂ ਇਲਾਵਾ 'ਸੂਰਤ ਅੱਸਬਾ' ਜਿਸ ਵਿਚ 54 ਆਇਤਾਂ ਤੇ 6 ਰਕੂਅ ਹਨ, ਸਾਰੀ ਦੀ ਸਾਰੀ; 'ਸੂਰਤ ਫ਼ਾਤਿਰ' ਜਿਸ ਵਿਚ 45 ਆਇਤਾਂ ਤੇ 35 ਰਕੂਅ ਹਨ, ਸਾਰੀ ਦੀ ਸਾਰੀ 'ਸੂਰਤ ਯਾਸੀਨ' ਜਿਸ ਵਿਚ 83 ਆਇਤਾਂ ਤੇ 5 ਰਕੂਅ ਹਨ, ਦੀਆਂ ਪਹਿਲੀਆਂ 21 ਆਇਤਾਂ ਵੀ ਇਸੇ ਸਿਪਾਰੇ ਵਿਚ ਸ਼ਾਮਲ ਹਨ।

23. ਤੇਈਵਾਂ ਸਿਪਾਰਾ 'ਵਮਾਲੀ' ਦਾ ਹੈ। 'ਸੂਰਤੇ ਯਾਸੀਨ' ਦੀਆਂ 22 ਤੋਂ ਲੈ ਕੇ 83 ਤੱਕ ਦੀਆਂ ਬਾਕੀ ਰਹਿੰਦੀਆਂ ਆਇਤਾਂ ਤੋਂ ਇਲਾਵਾ 'ਵਸੱਫ਼ਾਤ ਸੂਰਤ' ਜਿਸ ਵਿਚ 182 ਆਇਤਾਂ ਤੇ 5 ਰਕੂਅ ਹਨ, ਸਾਰੀ ਦੀ ਸਾਰੀ 'ਸੂਰਤੇ ਸਾਦ', ਜਿਸ ਵਿਚ ਕੁਲ 88 ਆਇਤਾਂ ਤੇ 5 ਰਕੂਅ ਹਨ, ਸਾਰੀ ਦੀ ਸਾਰੀ, ਅਤੇ 'ਸੂਰਤ ਅਜ਼ੁੱਮਰ', ਜਿਸ ਦੀਆਂ ਕੁਲ 75 ਆਇਤਾਂ ਤੇ 8 ਰਕੂਅ ਹਨ, ਦੀਆਂ ਪਹਿਲੀਆਂ 31 ਆਇਤਾਂ ਵੀ ਇਸੇ ਸਿਪਾਰੇ ਵਿਚ ਸ਼ਾਮਲ ਹਨ।

24. ਚੌਵੀਵਾਂ ਸਿਪਾਰਾ 'ਫ਼ਮਨ ਅਜ਼ਲਮੁ' ਦਾ ਹੈ। 'ਸੂਰਤ ਅਜ਼ੱਮੁਰ' ਦੀਆਂ 32 ਤੋਂ 75 ਤੱਕ ਦੀਆਂ ਬਾਕੀ ਰਹਿੰਦੀਆਂ ਆਇਤਾਂ ਤੋਂ ਇਲਾਵਾ 'ਸੂਰਤ ਅਲਮ ਮਮਿਨ', ਜਿਸ ਵਿਚ ਕੁਲ 85 ਆਇਤਾਂ ਤੇ 9 ਰਕੂਅ ਹਨ, ਸਾਰੀ ਦੀ ਸਾਰੀ; ਅਤੇ 'ਸੂਰਤੇ ਹਾਮੀਮ ਅੱਸਜਦਾ' ਜਿਸ ਵਿਚ ਕੁਲ 54 ਆਇਤਾਂ ਤੇ 6 ਰਕੂਅ ਹਨ, ਦੀਆਂ ਪਹਿਲੀਆਂ 46 ਆਇਤਾਂ ਵੀ ਇਸੇ ਸਿਪਾਰੇ ਵਿਚ ਸ਼ਾਮਲ ਹਨ।

25. ਪੰਝੀਵਾਂ ਸਿਪਾਰਾ 'ਇਲੈਹਿ ਯੁਰੱਦੁਇੱਲਮੁ' ਦਾ ਹੈ। 'ਹਾਮੀਮ ਅਸੱਜਦਾ' ਦੀਆਂ 47 ਤੋਂ ਲੈ ਕੇ 54 ਤੱਕ ਦੀਆਂ ਬਾਕੀ ਰਹਿੰਦੀਆਂ ਆਇਤਾਂ ਤੋਂ ਇਲਾਵਾ 'ਸੂਰਤ ਅੱਸ਼ੂਰਾ', ਜਿਸ ਵਿਚ ਕੁਲ 53 ਆਇਤਾਂ ਤੇ 5 ਰਕੂਅ ਹਨ, ਸਾਰੀ ਦੀ ਸਾਰੀ; 'ਸੂਰਤੇ ਅਜ਼ੁੱਖਰੁਫ਼', ਜਿਸ ਵਿਚ 89 ਆਇਤਾਂ ਤੇ 7 ਰਕੂਅ ਹਨ, ਸਾਰੀ ਦੀ ਸਾਰੀ; 'ਸੂਰਤੇ ਅੱਦੁਖ਼ਾਨ', ਜਿਸ ਵਿਚ 59 ਆਇਤਾਂ ਹਨ ਸਾਰੀ ਦੀ ਸਾਰੀ; ਅਤੇ 'ਸੂਰਤ ਅਲਜਾਸੀਆ', ਜਿਸ ਵਿਚ ਕੁਲ 37 ਆਇਤਾਂ ਅਤੇ 4 ਰਕੂਅ ਹਨ, ਸਾਰੀ ਦੀ ਸਾਰੀ ਇਸ ਸਿਪਾਰੇ ਵਿਚ ਸ਼ਾਮਲ ਹਨ।

26. ਛੱਬੀਵਾਂ ਸਿਪਾਰਾ 'ਹਾਮੀਮ' ਦਾ ਹੈ। ਇਹ ਸਿਪਾਰਾ 'ਸੂਰਤਅਲ ਅਹਿਕਾਫ਼', ਜਿਸ ਵਿਚ ਕੁਲ 35 ਆਇਤਾਂ ਤੇ 4 ਰਕੂਅ ਹਨ, ਦੀ ਪਹਿਲੀ ਆਇਤ ਨਾਲ ਸ਼ੁਰੂ ਹੁੰਦਾ ਹੈ। ਇਸ ਵਿਚ ਉਪਰੋਕਤ ਸੂਰਤ ਤੋਂ ਇਲਾਵਾ 'ਸੂਰਤੇ ਮੁਹੰਮਦ', ਜਿਸ ਵਿਚ ਕੁਲ 38 ਆਇਤਾਂ ਤੇ 4 ਰਕੂਅ ਹਨ, ਸਾਰੀ ਦੀ ਸਾਰੀ; 'ਸੂਰਤਅਲਫ਼ਤਹ' ਜਿਸ ਵਿਚ ਕੁਲ 29 ਆਇਤਾਂ ਤੇ 4 ਰਕੂਅ ਹਨ, ਸਾਰੀ ਦੀ ਸਾਰੀ; 'ਸੂਰਤਅਲ ਹੁਜਰਾਤ', ਜਿਸ ਵਿਚ ਕੁਲ 18 ਆਇਤਾਂ ਤੇ 2 ਰਕੂਅ ਹਨ, ਸਾਰੀ ਦੀ ਸਾਰੀ ਅਤੇ 'ਸੂਰਤੇ ਅੱਜ਼ਾਰੀਆਤ', ਜਿਸ ਵਿਚ 60 ਆਇਤਾਂ ਤੇ 3 ਰਕੂਅ ਹਨ, ਦੀਆਂ ਪਹਿਲੀਆਂ 30 ਆਇਤਾਂ ਇਸ ਸਿਪਾਰੇ ਵਿਚ ਹਨ।

27. ਸਤਾਈਵਾਂ ਸਿਪਾਰਾ 'ਕਾਲਾ ਫ਼ਮਾ ਖ਼ਤਬੁਕੁਮ' ਦਾ ਹੈ। ਇਸ ਵਿਚ 'ਸੂਰਤੇ ਅਜ਼ਾਰੀਆਤ' ਦੀਆਂ 31 ਤੋਂ ਲੈ ਕੇ 60 ਤੱਕ ਬਾਕੀ ਰਹਿੰਦੀਆਂ ਆਇਤਾਂ ਤੋਂ ਇਲਾਵਾ 'ਸੂਰਤ ਅਤੂਰ', ਜਿਸ ਵਿਚ 49 ਆਇਤਾਂ ਹਨ, ਸਾਰੀ ਦੀ ਸਾਰੀ; 'ਸੂਰਤ ਅੰਨਜ਼ਮ', ਜਿਸ ਵਿਚ ਕੁਲ 62 ਆਇਤਾਂ ਹਨ, ਸਾਰੀ ਦੀ ਸਾਰੀ, 'ਸੂਰਤ ਅੱਲਕਮਰ' ਜਿਸ ਵਿਚ ਕੁਲ 55 ਆਇਤਾਂ ਹਨ, ਸਾਰੀ ਦੀ ਸਾਰੀ; 'ਸੂਰਤ ਅੱਰਰਹਮਾਨ', ਜਿਸ ਵਿਚ ਕੁਲ 78 ਆਇਤਾਂ ਹਨ, ਸਾਰੀ ਦੀ ਸਾਰੀ; 'ਸੂਰਤ ਅਲਵਾਕਿਆ', ਜਿਸ ਵਿਚ ਕੁਲ 96 ਆਇਤਾਂ ਹਨ, ਸਾਰੀ ਦੀ ਸਾਰੀ; ਅਤੇ 'ਸੂਰਤ ਅਲ ਹਦੀਦ', ਜਿਸ ਦੀਆਂ ਕੁਲ 29 ਆਇਤਾਂ ਹਨ, ਸਾਰੀ ਦੀ ਸਾਰੀ ਇਸੇ ਸਿਪਾਰੇ ਵਿਚ ਸ਼ਾਮਲ ਹਨ।

28. ਅਠਾਈਵਾਂ ਸਿਪਾਰਾ 'ਕਦਸਮਿਅ ਅਲਾਹ' ਦਾ ਹੈ। 'ਸੂਰਤਅਲ ਮੁਜਾਦਿਲਾ', ਜਿਸ ਵਿਚ ਕੁਲ 22 ਆਇਤਾਂ ਹਨ ਸਾਰੀ ਦੀ ਸਾਰੀ 'ਸੂਰਤਅਲ ਹੱਸ਼ਰ' ਜਿਸ ਵਿਚ ਕੁਲ 24 ਆਇਤਾਂ ਹਨ, ਸਾਰੀ ਦੀ ਸਾਰੀ; 'ਸੂਰਤਅਲ ਮੁਮਤਹਿਨਹ', ਜਿਸ ਵਿਚ ਕੁਲ 13 ਆਇਤਾਂ ਹਨ, ਸਾਰੀ ਦੀ ਸਾਰੀ, 'ਸੂਰਤ ਅਸੱਫ਼', ਜਿਸ ਵਿਚ ਕੁਲ 14 ਆਇਤਾਂ ਹਨ, ਸਾਰੀ ਦੀ ਸਾਰੀ; 'ਸੂਰਤਅਲ ਜੁਮਆ', ਜਿਸ ਵਿਚ ਕੁਲ 11 ਆਇਤਾਂ ਹਨ, ਜੋ ਸਾਰੀ ਦੀ ਸਾਰੀ 'ਸੂਰਤਅਲ ਮੁਨਾਫ਼ਿਕੂਨ', ਜਿਸ ਵਿਚ ਕੁਲ 11 ਆਇਤਾਂ ਹਨ ਸਾਰੀ ਦੀ ਸਾਰੀ, 'ਸੂਰਤ ਫ਼ਅੱਤਗ਼ਾਬਨ', ਜਿਸ ਵਿਚ ਕੁਲ 18 ਆਇਤਾਂ ਹਨ, ਸਾਰੀ ਦੀ ਸਾਰੀ; 'ਸੂਰਤ ਅੱਤਲਾਕ', ਜਿਸ ਵਿਚ ਕੁਲ 12 ਆਇਤਾਂ ਹਨ, ਸਾਰੀ ਦੀ ਸਾਰੀ ਅਤੇ 'ਸੂਰਤ ਅੱਤ ਹਰੀਮ', ਜਿਸ ਵਿਚ ਕੁਲ 12 ਆਇਤਾਂ ਹਨ, ਸਾਰੀ ਦੀ ਸਾਰੀ; ਇਸੇ ਸਿਪਾਰੇ ਵਿਚ ਸ਼ਾਮਲ ਹਨ।

29. ਉਨੱਤੀਵਾਂ ਸਿਪਾਰਾ 'ਤਬਾਰਕਉੱਲਜ਼ੀ' ਦਾ ਹੈ। ਇਸ ਵਿਚ ਹੇਠ ਲਿਖੀਆਂ ਮੁਕੰਮਲ ਸੂਰਤਾਂ ਸ਼ਾਮਲ ਹਨ। ਇਨ੍ਹਾਂ ਵਿਚ ਦਰਜ ਆਇਤਾਂ ਦਾ ਵੇਰਵਾ ਵੀ ਇਨ੍ਹਾਂ ਦੇ ਨਾਲ ਦਿੱਤਾ ਜਾਂਦਾ ਹੈ —

1. ਸੂਰਤ ਅਲ ਮੁਲਕ—30 ਆਇਤਾਂ 2. ਸੂਰਤ ਅਲਕਲਮ—ਇਸ ਦੀਆਂ ਕੁਲ 52 ਆਇਤਾਂ ਹਨ, ਜਿਨ੍ਹਾਂ ਵਿਚੋਂ 17 ਤੋਂ ਲੈ ਕੇ 33 ਤੱਕ ਦੀਆਂ ਆਇਤਾਂ ਅਤੇ 48 ਤੋਂ ਲੈ ਕੇ 50 ਤੱਕ ਦੀਆਂ ਆਇਤਾਂ ਮਦੀਨੇ ਵਿਚ ਨਾਜ਼ਲ ਹੋਈਆਂ ਦੱਸੀਆਂ ਜਾਂਦੀਆਂ ਹਨ। 3. ਸੂਰਤਅਲ ਹਾਕਾ—52 ਆਇਤਾਂ 4. ਸੂਰਤਅਲ ਮਆਰਿਜ—44 ਆਇਤਾਂ 5. ਸੂਰਤ ਨੂਹ—28 ਆਇਤਾਂ 6. ਸੂਰਤਅਲ ਜਿੰਨ—28 ਆਇਤਾਂ 7. ਸੂਰਤ ਅਲ ਮੁਜ਼ੱਮਿਲ—20 ਆਇਤਾਂ 8. ਸੂਰਤ ਅਲ ਮੁਦੱਸਿਰ—56 ਆਇਤਾਂ 9. ਸੂਰਤਅਲ ਕਿਆਮਤ—40 ਆਇਤਾਂ 10. ਸੂਰਤਅਲ ਇਨਸਾਨ ਜਾਂ ਅੱਦਹਰ—31 ਆਇਤਾਂ 11. ਸੂਰਤਅਲ ਮੁਰਸਲਾਤ—48 ਆਇਤਾਂ।

30. ਤੀਹਵਾਂ ਸਿਪਾਰਾ 'ਅਮਯੱਤਸਆਲੂਨ' ਦਾ ਹੈ। ਇਸ ਵਿਚ ਹੇਠ ਲਿਖੀਆਂ ਮੁਕੰਮਲ ਸੂਰਤਾਂ ਸ਼ਾਮਲ ਹਨ। ਇਨ੍ਹਾਂ ਵਿਚ ਦਰਜ ਹੋਈਆਂ ਆਇਤਾਂ ਸਬੰਧੀ ਵੇਰਵਾ ਵੀ ਇਨ੍ਹਾਂ ਦੇ ਨਾਲ ਦਿੱਤਾ ਜਾ ਰਿਹਾ ਹੈ —

1. ਸੂਰਤਅਲੱਬਾ—40 ਆਇਤਾਂ 2. ਸੂਰਤ ਅੱਨਾਜ਼ਿਆਤ—46 ਆਇਤਾਂ 3. ਸੂਰਤ ਅਬਸ—42 ਆਇਤਾਂ 4. ਸੂਰਤ ਅੱਤਕਵੀਰ—29 ਆਇਤਾਂ 5. ਸੂਰਤ ਅੱਲ ਇਨਫ਼ਿਤਾਰ—19 ਆਇਤਾਂ 6. ਸੂਰਤਅੱਲਮੁਤਿਫ਼ੀਨ—36 ਆਇਤਾਂ 7. ਸੂਰਤਅਲਇਨਸ਼ਿਕਾਕ—25 ਆਇਤਾਂ 8. ਸੂਰਤ ਅਲ ਬਰੂਜ—22 ਆਇਤਾਂ 9. ਸੂਰਤ ਅੱਤਾਰਿਕ—17 ਆਇਤਾਂ 10. ਸੂਰਤਅਲ ਆਅਲਾ—19 ਆਇਤਾਂ 11. ਸੂਰਤ ਅਲ ਗ਼ਾਸ਼ਿਯ—26 ਆਇਤਾਂ 12. ਸੂਰਤਅਲਫਜਰ—30 ਆਇਤਾਂ 13. ਸੂਰਤ ਅਲ ਬਲਦ—20 ਆਇਤਾਂ 14. ਸੂਰਤ ਅੱਸ਼ਮਸ—15 ਆਇਤਾਂ 15. ਸੂਰਤਅੱਲੈਲ—21 ਆਇਤਾਂ 16. ਸੂਰਤਅੱਜ਼ੁਹਾ—11 ਆਇਤਾਂ 17. ਸੂਰਤ ਅਲ ਇਨਸ਼ਰਾਹ—8 ਆਇਤਾਂ 18. ਸੂਰਤਅੱਤੀਨ—8 ਆਇਤਾਂ 19. ਸੂਰਤਅਲ ਅਲਕ—9 ਆਇਤਾਂ 20. ਸੂਰਤ ਅਲਕਦਰ—5 ਆਇਤਾਂ 21. ਸੂਰਤਅਲ ਬੱਯਨ—8 ਆਇਤਾਂ 22. ਸੂਰਤਅੱਜ਼ਲ ਜ਼ਾਲ—8 ਆਇਤਾਂ 23. ਸੂਰਤ ਅਲ ਆਦਿਆਤ—11 ਆਇਤਾਂ 24. ਸੂਰਤਅਲਕਾਰੀਆ—11 ਆਇਤਾਂ 25. ਸੂਰਤ ਅੱਤਕਾਸੁਰ—8 ਆਇਤਾਂ 26. ਸੂਰਤ ਅੱਲਅਸਰ—3 ਆਇਤਾਂ 27. ਸੂਰਤ ਅੱਲਹੁਮਜ਼—9 ਆਇਤਾਂ 28. ਸੂਰਤਅਲਫ਼ੀਲ—5 ਆਇਤਾਂ 29. ਸੂਰਤਅਲ ਕੁਰੈਸ਼—4 ਆਇਤਾਂ 30. ਸੂਰਤਅਲਮਾਊਨ—7 ਆਇਤਾਂ 31. ਸੂਰਤਅਲ ਕਉਸਰ—3 ਆਇਤਾਂ 32. ਸੂਰਤਅਲ ਕਾਫ਼ਿਰੂਨ—6 ਆਇਤਾਂ 33. ਸੂਰਤ ਅੱਨਸਰ—3 ਆਇਤਾਂ 34. ਸੂਰਤ ਅੱਲਹਬ—5 ਆਇਤਾਂ 35. ਸੂਰਤ ਅੱਤੌਹੀਦ—4 ਆਇਤਾਂ 36. ਸੂਰਤਅਲਫ਼ਲਕ—5 ਆਇਤਾਂ 37. ਸੂਰਤਅੱਨਾਸ—6 ਆਇਤਾਂ।

**ਸਿੱਪੀ :** ਸਿੱਪੀਆਂ ਦੋ-ਵਾਲਵੀ ਮੋਲਸਕ ਜੀਵਾਂ ਨੂੰ ਕਿਹਾ ਜਾਂਦਾ ਹੈ। ਇਹ ਬਾਈਵਲਵ ਮੋਲਸਕਾ ਦੀ ਸ਼੍ਰੇਣੀ ਪੈਲੇਸੀਪੋਡਾ (Pelecypoda) ਦੇ ਮੈਂਬਰ ਹਨ। ਸਮੁੰਦਰੀ ਪਾਣੀ ਵਿਚ ਮਿਲਣ ਵਾਲੀਆਂ ਸਿੱਪੀਆਂ ਮਾਇਟੀਲਿਡੀ ( Mytilidae ) ਕੁਲ ਅਤੇ ਅਲੂਣੇ ਪਾਣੀ ਵਿਚ ਮਿਲਣ ਵਾਲੀਆਂ ਸਿੱਪੀਆਂ ਯੂਨੀਓਨੇਸੀਆ (Unionacea) ਕੁਲ ਵਿਚ ਸ਼ਾਮਲ ਕੀਤੀਆਂ ਗਈਆਂ ਹਨ।

ਸਿੱਪੀਆਂ-ਦੁਨੀਆ ਦੇ ਤਕਰੀਬਨ ਹਰ ਹਿੱਸੇ ਵਿਚ ਹੀ ਮਿਲਦੀਆਂ ਹਨ, ਖ਼ਾਸ ਕਰਕੇ ਤਾਜ਼ੇ ਪਾਣੀ ਵਾਲੀ ਜਗ੍ਹਾ ਵਿਚ ਬਹੁਤ ਜ਼ਿਆਦਾ ਹੁੰਦੀਆਂ ਹਨ। ਵੱਡੇ ਦਰਿਆਵਾਂ ਵਿਚ ਇਨ੍ਹਾਂ ਵਿਚ ਕਾਫ਼ੀ ਭਿੰਨਤਾ ਆ ਜਾਂਦੀ ਹੈ।



ਸਿੱਪੀ

ਸਿੱਪੀਆਂ ਆਮ ਤੌਰ ਤੇ ਸੰਖੂ ਆਕਾਰ ਜਾਂ ਲੰਮੀਆਂ ਅੰਡਾਕਾਰ

ਹੁੰਦੀਆਂ ਹਨ । ਇਨ੍ਹਾਂ ਦੀ ਸਤ੍ਹਾ ਪਧਰੀ ਜਾਂ ਵੱਟਾਂ ਵਾਲੀ ਹੁੰਦੀ ਹੈ । ਇਨ੍ਹਾਂ ਉਪਰ ਕਈ ਵਾਰ ਨਿੱਕੇ ਨਿੱਕੇ ਵਾਲ ਜਾਂ ਪਰਿਕਵਚ (Periostracum) ਹੁੰਦਾ ਹੈ । ਇਨ੍ਹਾਂ ਦਾ ਪੈਰ ਜੋ ਸ਼ੈੱਲ ਦੇ ਮੁਕਾਬਲੇ ਕਾਫ਼ੀ ਛੋਟਾ ਹੁੰਦਾ ਹੈ, ਦੂਰ ਤਕ ਲਿਜਾਇਆ ਜਾ ਸਕਦਾ ਹੈ । ਸ਼ੈੱਲ ਦੇ ਅੰਦਰਲੇ ਪਾਸੇ ਮੈਂਟਲ-ਟਿਸ਼ੂ ਦੀ ਇਕ ਤਹਿ ਪੂਰੀ ਤਰ੍ਹਾਂ ਵਿਕਸਤ ਹੋਈ ਹੁੰਦੀ ਹੈ ਜਿਹੜੀ ਪੈਰ ਦੇ ਦੋਵੇਂ ਪਾਸੇ ਪਰਦੇ ਦੀ ਤਰ੍ਹਾਂ ਲਟਕਦੀ ਰਹਿੰਦੀ ਹੈ । ਬਾਕੀ ਦੇ ਅੰਗ ਪੈਰ ਦੇ ਉਪਰ ਪਏ ਹੁੰਦੇ ਹਨ । ਮੱਧ-ਪਿਠਲੀ ਰੇਖਾ (middorsal line) ਦੇ ਹੇਠਾਂ ਪੈਰੀਕਾਰਡੀਅਲ ਕੈਵਿਟੀ ਵਿਚ ਤਿੰਨ ਖਾਨਿਆਂ ਵਾਲਾ ਦਿਲ ਹੁੰਦਾ ਹੈ । ਇਹ ਅਗਲੀਆਂ ਅਤੇ ਪਿਛਲੀਆਂ ਧਮਣੀਆਂ ਨਾਲ ਜੁੜਿਆ ਹੁੰਦਾ ਹੈ । ਇਸਦਾ ਲਹੂ-ਗੇੜ ਸਿਸਟਮ ਖੁਲ੍ਹੀ ਕਿਸਮ ਦਾ ਹੈ ਅਤੇ ਇਕ ਸ਼ਿਰਾ ਅੰਦਰਲੇ ਸਾਰੇ ਅੰਗਾਂ ਤੋਂ ਲਹੂ ਇਕੱਠਾ ਕਰਦੀ ਹੈ ਪਰ ਸਮੁੰਦਰੀ ਜਾਤੀਆਂ ਵਿਚ ਦੋ ਸ਼ਿਰਾਵਾਂ ਹੁੰਦੀਆਂ ਹਨ । ਦਿਲ ਦੇ ਹੇਠਾਂ ਗੁਰਦਿਆਂ ਦਾ ਇਕ ਜੋੜਾ ਹੁੰਦਾ ਹੈ ਤੇ ਉਨ੍ਹਾਂ ਦੇ ਹੇਠਾਂ ਗੋਨੈਡ ਹੁੰਦੇ ਹਨ ।

ਪਾਚਨ ਪ੍ਰਣਾਲੀ ਵਿਚ ਪਤਲੇ ਲੇਬੀਅਲ ਪੈਲਪਾਂ ਦਾ ਇਕ ਜੋੜਾ ਹੁੰਦਾ ਹੈ, ਜਿਨ੍ਹਾਂ ਰਾਹੀਂ ਭੋਜਨ ਮੂੰਹ ਵਿਚ ਦਾਖ਼ਲ ਹੁੰਦਾ ਹੈ । ਇਸ ਤੋਂ ਅੱਗੇ ਨਿੱਕਾ ਜਿਹਾ ਈਸੋਫੇਗਸ, ਵੱਡਾ ਗੋਲ ਮਿਹਦਾ, ਇਕ ਪਾਚਨ ਗਲੈਂਡ (ਜਿਸ ਨੂੰ ਆਮ ਤੌਰ ਤੇ ਜਿਗਰ ਆਖਦੇ ਹਨ), ਕੁੰਡਲੀ-ਆਂਦਰ ਅਤੇ ਫਿਰ ਗੁਦਾ ਹੁੰਦਾ ਹੈ ਜੋ ਬਾਹਰਵਾਰੀ ਸਾਈਫਨ (excurrent siphon) ਵਿਚ ਖੁਲ੍ਹਦਾ ਹੈ ।

ਨਾੜੀ ਪ੍ਰਣਾਲੀ ਬਹੁਤ ਸਾਧਾਰਨ ਕਿਸਮ ਦੀ ਹੈ । ਗੈਂਗਲੀਆ ਦੇ ਤਿੰਨ ਜੋੜੇ ਹੁੰਦੇ ਹਨ, ਜੋ ਮੁਖ ਨਾੜੀਆਂ ਰਾਹੀਂ ਜੁੜੇ ਹੁੰਦੇ ਹਨ । ਛੋਟੀਆਂ ਨਾੜੀਆਂ ਸਰੀਰ ਦੇ ਹੋਰ ਹਿੱਸਿਆਂ ਤਕ ਪਹੁੰਚਦੀਆਂ ਹਨ ।

ਗਲਫੜਿਆਂ ਦੇ ਦੋ ਜੋੜੇ ਪੈਰ ਦੇ ਦੋਵੇਂ ਪਾਸੇ ਅਤੇ ਮੈਂਟਲ ਦੇ ਅੰਦਰਵਾਰ ਲਟਕਦੇ ਰਹਿੰਦੇ ਹਨ । ਮੈਂਟਲ ਸਾਹ ਲੈਣ ਦੀ ਕਿਰਿਆ ਵਿਚ ਸਹਾਇਤਾ ਕਰਦਾ ਹੈ । ਮੈਂਟਲ ਅਤੇ ਗਲਫੜੇ ਸਿਲੀਆ ਰਾਹੀਂ ਢਕੇ ਹੁੰਦੇ ਹਨ । ਭੋਜਨ ਗਲਫੜਿਆਂ ਦੀਆਂ ਝਿਰੀਆਂ ਰਾਹੀਂ ਮੂੰਹ ਤਕ ਪਹੁੰਚਦਾ ਹੈ ।

ਤਾਕਤਵਰ ਅਗਲੀਆਂ ਅਤੇ ਪਿਛਲੀਆਂ ਅਭਿਵਰਤਕ ਪੇਸ਼ੀਆਂ (adductor muscles) ਸ਼ੈੱਲ ਨੂੰ ਬੰਦ ਕਰਦੀਆਂ ਹਨ । ਸ਼ੈੱਲ ਵਾਲਵ ਲਚਕਦਾਰ ਹਿੰਜ ਲਿਗਾਮੈਂਟ ਨਾਲ ਜੁੜੇ ਹੁੰਦੇ ਹਨ ਜੋ ਵਾਲਵਾਂ ਨੂੰ ਖੋਲ੍ਹਦਾ ਹੈ । ਪੈਰ ਚੌੜਾ ਅਤੇ ਮਜ਼ਬੂਤ ਹੁੰਦਾ ਹੈ ਜੋ ਪੈਰ ਪੇਸ਼ੀਆਂ ਦਾ ਬਣਿਆ ਹੋਇਆ ਹੁੰਦਾ ਹੈ ।

ਮੈਂਟਲ ਦੇ ਰਿਸਾਉ ਨਾਲ ਸ਼ੈੱਲ ਬਣਦਾ ਹੈ । ਇਹ ਤਿੰਨ ਤਹਿਆਂ ਦਾ ਬਣਿਆ ਹੁੰਦਾ ਹੈ । ਬਾਹਰਲੀ ਤਹਿ ਸਿੰਗਨੁਮਾ ਅਤੇ ਰੰਗਦਾਰ ਪਰਿਕਵਚ ਹੈ, ਜਿਹੜੀ ਸ਼ੈੱਲ ਨੂੰ ਬਾਹਰਲੇ ਪਾਣੀ ਵਿਚਲੇ ਤੇਜ਼ਾਬਾਂ ਦੁਆਰਾ ਖੁਰਨ ਤੋਂ ਬਚਾਉਂਦੀ ਹੈ । ਸ਼ੈੱਲ ਦਾ ਬਹੁਤਾ ਭਾਗ ਪ੍ਰਿਜ਼ਮੀ ਤਹਿ ਦਾ ਬਣਿਆ ਹੁੰਦਾ ਹੈ ਜੋ ਕੈਲਸੀਅਮ ਕਾਰਬੋਨੇਟ ਦੀ ਬਣੀ ਹੁੰਦੀ ਹੈ । ਇਹ ਤਹਿ ਕਈ ਸਿੱਪੀਆਂ ਵਿਚ ਕਾਫ਼ੀ ਮੋਟੀ ਹੁੰਦੀ ਹੈ ਅਤੇ ਕਈਆਂ ਵਿਚ ਕਾਗਜ਼ ਵਰਗੀ ਪਤਲੀ । ਸਭ ਤੋਂ ਅੰਦਰਲੀ ਤਹਿ ਨੇਕਰਿਅਸ (Nacreous) ਹੈ, ਜਿਸ ਨੂੰ ਮੋਤੀ ਦੀ ਜਨਨੀ (Mother-of-pearl) ਕਿਹਾ ਜਾਂਦਾ ਹੈ । ਜਦੋਂ ਕੋਈ ਸੰਵੇਦਨਸ਼ੀਲ ਵਸਤੂ ਜਿਵੇਂ ਰੇਤ ਦਾ ਕਣ ਆਦਿ ਸ਼ੈੱਲ ਅਤੇ ਮੈਂਟਲ ਦੇ ਵਿਚ ਫਸ ਜਾਂਦਾ ਹੈ ਤਾਂ ਸ਼ੈੱਲ ਦੇ ਸੈੱਲ ਉਸ ਨੂੰ ਮੋਤੀ ਵਿਚ ਬਦਲ ਦਿੰਦੇ ਹਨ ।

ਜਣਨ ਕਿਰਿਆ–ਅਲੂਣੇ ਪਾਣੀ ਦੀਆਂ ਦੋਵੇਂ ਕੁਲਾਂ ਵਿਚ ਜਣਨ ਕਿਰਿਆ ਵੱਖਰੀ ਵੱਖਰੀ ਹੁੰਦੀ ਹੈ । ਸਫੇਰਿਡੀ (Sphaeriidae) ਕੁਲ ਦੇ ਸਾਰੇ ਮੈਂਬਰ ਦੋ-ਲਿੰਗੀ (hermaphrodite) ਹੁੰਦੇ ਹਨ । ਅੰਡਿਆਂ ਦੇ ਨਿਸ਼ੇਚਨ ਤੋਂ ਬਾਅਦ ਭਰੂਣ ਦਾ ਵਿਕਾਸ ਗਲਫੜਿਆਂ ਦੀਆਂ ਵੱਡੀਆਂ ਵੱਡੀਆਂ ਥਾਂਵਾਂ ਵਿਚ ਹੁੰਦਾ ਹੈ, ਜਿਨ੍ਹਾਂ ਨੂੰ ਮਾਰਸੂਪੀਆ ਕਹਿੰਦੇ ਹਨ । ਇਕ ਵੇਲੇ ਇਕ ਤੋਂ ਲੈ ਕੇ ਵੀਹ ਬੱਚਿਆਂ ਦਾ ਵਿਕਾਸ ਹੁੰਦਾ ਹੈ ਪਰ ਜਣਨ ਕਿਰਿਆ ਲਗਭਗ ਸਾਰਾ ਸਾਲ ਹੀ ਚਲਦੀ ਰਹਿੰਦੀ ਹੈ ।

ਯੂਨੀਓਨਿਡੀ (Unionidae) ਕੁਲ ਦੇ ਸਾਰੇ ਮੈਂਬਰ ਆਮ ਤੌਰ ਤੇ ਵੱਖ ਵੱਖ ਲਿੰਗਾਂ ਵਾਲੇ ਹੁੰਦੇ ਹਨ ਪਰ ਕਈ ਦੋ-ਲਿੰਗੀ ਵੀ ਹਨ । ਬਸੰਤ ਦੇ ਅਖ਼ੀਰ ਜਾਂ ਗਰਮੀ ਦੇ ਸ਼ੁਰੂ ਵਿਚ ਇਹ ਜੀਵ ਇਕ ਵੇਲੇ ਤਕਰੀਬਨ 30,000 ਅੰਡੇ ਦਿੰਦੇ ਹਨ ਜਿਥੋਂ ਇਹ ਛੋਟੇ ਛੋਟੇ ਦੋ-ਵਾਲਵੀ ਪ੍ਰਾਣੀਆਂ ਦੇ ਰੂਪ ਵਿਚ ਪਾਣੀ ਵਿਚ ਡਿਗ ਜਾਂਦੇ ਹਨ । ਇਸ ਅਵਸਥਾ ਵਿਚ ਇਨ੍ਹਾਂ ਨੂੰ ਗਲੋਕਿਡੀਆ (Glochidia) ਕਹਿੰਦੇ ਹਨ । ਇਹ ਗਲੋਕਿਡੀਆ ਮੱਛੀਆਂ ਦੇ ਗਲਫੜਿਆਂ, ਖੰਭੜਿਆਂ ਜਾਂ ਸਰੀਰ ਉਤੇ ਪਰਜੀਵੀ ਬਣ ਜਾਂਦੇ ਹਨ । ਇਥੇ ਇਹ 10–30 ਦਿਨਾਂ ਤਕ ਰਹਿਣ ਪਿਛੋਂ ਪਾਣੀ ਵਿਚ ਡਿਗ ਜਾਂਦੇ ਹਨ ਅਤੇ ਹੋਰ ਵਿਕਸਿਤ ਹੁੰਦੇ ਰਹਿੰਦੇ ਹਨ । ਮੱਛੀਆਂ ਜਦੋਂ ਅੰਡੇ ਦੇਣ ਲਈ ਪਰਵਾਸ ਕਰਦੀਆਂ ਹਨ ਤਾਂ ਉਨ੍ਹਾਂ ਨਾਲ ਸਿੱਪੀਆਂ ਦਾ ਵੀ ਪਸਾਰ ਹੋ ਜਾਂਦਾ ਹੈ ।

ਲਾਭ–ਸਿੱਪੀਆਂ ਭੋਜਨ ਦੇ ਤੌਰ ਤੇ ਵਰਤੀਆਂ ਜਾ ਸਕਦੀਆਂ ਹਨ । ਇਹ ਮੱਛੀਆਂ ਫੜਨ ਲਈ ਚੋਗੇ ਦੇ ਤੌਰ ਤੇ ਵੀ ਕੰਮ ਆਉਂਦੀਆਂ ਹਨ । ਇਨ੍ਹਾਂ ਦੇ ਸ਼ੈੱਲਾਂ ਤੋਂ ਬਟਨ ਬਣਾਏ ਜਾਂਦੇ ਹਨ । ਅਮਰੀਕਾ ਵਿਚ ਸਿੱਪੀਆਂ ਤੋਂ ਹਰ ਸਾਲ ਤਕਰੀਬਨ 3,000,000 ਪੌਂਡ ਦੇ ਬਟਨ ਤਿਆਰ ਕੀਤੇ ਜਾਂਦੇ ਹਨ । ਹਰ ਸਾਲ ਸਿੱਪੀਆਂ ਤੋਂ ਕਈ ਬਹੁਮੁੱਲੇ ਮੋਤੀ ਵੀ ਪ੍ਰਾਪਤ ਕੀਤੇ ਜਾਂਦੇ ਹਨ ਪਰੰਤੂ ਇਹ ਉਦਯੋਗ ਹੁਣ ਦਿਨੋ ਦਿਨ ਘਟਦਾ ਜਾ ਰਿਹਾ ਹੈ ।

ਹ. ਪ.—ਮੈਕ. ਐਨ. ਸ. ਟ. 8:669 ; ਐਨ. ਬ੍ਰਿ. 15

**ਸਿਪੀਓ ਐਫਰੀਕੈਨਸ ਪਬਲੀਅਸ ਕਾਰਨੇਲੀਅਸ** (Scipio Africanus Publius Cornelius) : ਇਹ ਪੀ. ਕਾਰਨੇਲੀਅਸ ਸਿਪੀਓ ਦਾ ਵੱਡਾ ਲੜਕਾ ਸੀ । ਇਸਦਾ ਜਨਮ 237 ਈ. ਪੂ. ਵਿਚ ਹੋਇਆ । ਇਸਨੇ ਟਿਸੀਨਸ (Ticinus) ਦੇ ਸੰਘਰਸ਼ ਵਿਚ ਵੱਧ ਚੜ੍ਹ ਕੇ ਹਿੱਸਾ ਲਿਆ । ਇਸ ਤੋਂ ਇਲਾਵਾ ਇਸਨੇ ਟ੍ਰੇਬੀਆ ਅਤੇ ਕੈਨੀ ਦੀਆਂ ਜੰਗਾਂ ਵੀ ਲੜੀਆਂ । ਪਿਤਾ ਦੀ ਮੌਤ ਮਗਰੋਂ ਇਸ ਨੂੰ ਫ਼ੌਜ ਦਾ ਕਮਾਂਡਰ ਨਿਯੁਕਤ ਕੀਤਾ ਗਿਆ । ਇਸ ਸਮੇਂ ਐਬਰੋ (Ebro) ਦੇ ਦੱਖਣ ਤਕ ਪੂਰੇ ਸਪੇਨ ਉੱਤੇ ਕਾਰਥੇਜ ਵਾਲਿਆਂ ਦਾ ਕਬਜ਼ਾ ਸੀ । ਖੁਸ਼ਕਿਸਮਤੀ ਨਾਲ ਕਾਰਥੇਜ ਦੇ ਤਿੰਨ ਵਡੇ ਜਰਨੈਲ ਅਫ਼ਰੀਕਾ ਵਿਚ ਘਿਰੇ ਹੋਏ ਸਨ । ਸਿਪੀਓ ਨੇ ਐਬਰੋ ਦੇ ਕੰਢੇ ਉੱਤਰ-ਦਿਆਂ ਸਾਰ ਹੀ ਨਿਊਕਾਰਥੇਜ ਉੱਤੇ ਕਬਜ਼ਾ ਕਰ ਲਿਆ । 209 ਈ. ਪੂ. ਵਿਚ ਇਸਨੇ ਹਾਸਡ੍ਰੂਬਲ ਨਾਮੀ ਜਰਨੈਲ ਨੂੰ ਬੀਕੂਲਾ (Baecula) ਤੋਂ ਭਜਾ ਦਿੱਤਾ ਪਰ ਉਸਦੇ ਇਟਲੀ ਦੇ ਹਮਲੇ ਨੂੰ ਰੋਕ ਨਾ ਸਕਿਆ । 206 ਈ. ਪੂ. ਵਿਚ ਕਾਰਡੂਬਾ ਨੇੜੇ ਇਲੀਪਾ (Ilipa) ਦੇ ਸਥਾਨ ਉੱਤੇ ਇਸਨੇ ਜਿੱਤ ਪ੍ਰਾਪਤ ਕੀਤੀ ਜਿਸਦਾ ਨਤੀਜਾ ਇਹ ਹੋਇਆ ਕਿ ਪਿਊਨਿਕ (Punic) ਕਮਾਂਡਰਾਂ ਨੂੰ ਸਪੇਨ ਖਾਲੀ ਕਰਨਾ ਪਿਆ । 206 ਈ. ਪੂ. ਵਿਚ ਸਿਪੀਓ ਨੇ ਗਡੇਜ਼ (Gades) ਉੱਤੇ ਕਬਜ਼ਾ ਕਰਕੇ ਸਪੇਨ ਫ਼ਤਹਿ ਕਰ ਲਿਆ ਅਤੇ ਆਪਣੀ ਫ਼ੌਜ ਨੂੰ ਉਥੇ ਛਡਕੇ ਰੋਮ ਆ ਗਿਆ । ਇਸੇ ਸਾਲ ਇਹ ਕੌਂਸਲ ਚੁਣਿਆ ਗਿਆ ਅਤੇ ਇਸ ਨੂੰ ਸਿਸਲੀ ਦਾ ਸੂਬਾ ਬਣਾ ਦਿੱਤਾ ਗਿਆ । ਇਸਨੇ 19 ਅਕਤੂਬਰ 202 ਈ. ਪੂ. ਨੂੰ ਜ਼ਮਾ (Zama) ਦੇ ਨੇੜੇ ਨਿਰਣਾਇਕ ਲੜਾਈ ਵਿਚ ਹਨੀਬਾਲ ਨੂੰ ਪੂਰੀ ਤਰ੍ਹਾਂ ਹਾਰ ਦਿੱਤੀ ।

ਰੋਮ ਵਾਪਸ ਆਉਣ ਤੋਂ ਇਸ ਨੂੰ ਐਫਰੀਕੈਨਸ ਦਾ ਖ਼ਿਤਾਬ

ਦਿੱਤਾ ਗਿਆ। 193 ਈ. ਪੂ. ਵਿਚ ਇਸ ਨੂੰ ਕਮਿਸ਼ਨਰ ਬਣਾ ਕੇ ਅਫ਼ਰੀਕਾ ਭੇਜਿਆ ਗਿਆ। 190 ਈ. ਪੂ. ਵਿਚ ਰੋਮਨਾਂ ਨੇ ਸੀਰੀਆ ਦੇ ਐਂਟੀਓਕਸ ਤੀਜੇ ਵਿਰੁਧ ਜੰਗ ਦਾ ਐਲਾਨ ਕਰ ਦਿੱਤਾ। ਇਸ ਨੂੰ ਆਪਣੇ ਭਾਈ ਲੂਸੀਅਸ, ਜੋ ਜੰਗ ਦਾ ਕਮਾਂਡਰ ਵੀ ਸੀ ਨਾਲ ਪ੍ਰਤਿਨਿਧ ਦੇ ਤੌਰ ਤੇ ਭੇਜਿਆ ਗਿਆ। ਦੋਹਾਂ ਨੇ ਮੈਗਨੀਸੀਆ ਦੇ ਸਥਾਨ ਤੇ ਸ਼ਾਨਦਾਰ ਜਿੱਤ ਪ੍ਰਾਪਤ ਕੀਤੀ। ਕੈਮ ਵਾਪਸੀ ਤੇ ਇਨ੍ਹਾਂ ਦੋਹਾਂ ਭਾਈਆਂ ਤੇ ਕਈ ਦੋਸ਼ ਲਾ ਕੇ 187 ਈ. ਪੂ. ਵਿਚ ਮੁਕਦਮੇ ਚਲਾਏ ਗਏ।

ਇਸ ਮਹਾਨ ਰੋਮਨ ਜਰਨੈਲ ਦੀ ਮੌਤ 183 ਈ. ਪੂ. ਵਿਚ ਹੋਈ।

ਹ. ਪੂ.—ਐਨ. ਬ੍ਰਿ. 20

**ਸਿਫ਼ਰ (ਜ਼ੀਰੋ)** : ਗਣਿਤ ਵਿਚ ਸਿਫ਼ਰ ਦੀ ਧਾਰਨਾ ਨੂੰ ਦੋ ਤਰ੍ਹਾਂ ਵਰਤਿਆ ਜਾਂਦਾ ਹੈ : ਇਕ ਸੰਖਿਆ (number) ਦੇ ਤੌਰ ਤੇ ਅਤੇ ਦੂਜਾ ਕਿਸੇ ਚੱਲ (variable) ਦੇ ਮੁੱਲ ਦੇ ਤੌਰ ਤੇ। ਬਾਬਲੀ ਹਿਸਾਬਦਾਨਾਂ ਨੇ 60 ਨੂੰ ਆਧਾਰ ਮੰਨ ਕੇ ਸੰਖਿਆ ਚਿੰਨ੍ਹ ਦੇ ਪੁਜ਼ੀਸ਼ਨਲ ਸਿਸਟਮ ਦੀ ਖੋਜ ਕੀਤੀ। ਬਾਅਦ ਵਿਚ ਭਾਰਤੀ ਅਤੇ ਚੀਨੀ ਹਿਸਾਬਦਾਨਾਂ ਨੇ 10 ਨੂੰ ਆਧਾਰ ਮੰਨਿਆ। ਇਹ ਸਿਸਟਮ ਅੰਕਾਂ ਦੀ ਸਥਿਤੀ ਦਰਸਾਉਂਦਾ ਸੀ ਪਰ ਇਹ ਆਪਣੇ ਆਪ ਵਿਚ ਪੂਰਨ ਨਹੀਂ ਸੀ ਕਿਉਂਕਿ ਖ਼ਾਲੀ ਥਾਵਾਂ ਨੂੰ ਕਿਸੇ ਤਰ੍ਹਾਂ ਵੀ ਦਰਸਾਇਆ ਨਹੀਂ ਜਾ ਸਕਦਾ ਸੀ। ਇਸ ਲੋੜ ਨੂੰ ਪੂਰਾ ਕਰਨ ਲਈ ਬਾਬਲ ਦੇ ਹਿਸਾਬਦਾਨਾਂ ਨੇ (500 ਈ. ਪੂ.) ਸਿਫ਼ਰ ਦਾ ਚਿੰਨ੍ਹ ਇਜਾਦ ਕੀਤਾ। ਬਾਅਦ ਵਿਚ ਭਾਰਤੀ ਹਿਸਾਬਦਾਨਾਂ ਨੇ ਆਪਣੇ ਨੰਬਰ-ਸਿਸਟਮ ਵਿਚ ਸਿਫ਼ਰ ਨੂੰ ਸ਼ਾਮਲ ਕੀਤਾ। ਇਹੋ ਸਿਸਟਮ ਅਰਬੀ ਹਿਸਾਬਦਾਨਾਂ ਨੇ ਅਪਣਾਇਆ ਅਤੇ ਅਰਬਾਂ ਦੇ ਰਾਹੀਂ 'ਅਰਬੀ ਅੰਕ ਸਿਸਟਮ' ਦੇ ਤੌਰ ਤੇ ਪੱਛਮ ਵਿਚ ਪ੍ਰਚਲਤ ਹੋਇਆ।

ਛੇਵੀਂ ਸਦੀ ਦੇ ਦੌਰਾਨ ਭਾਰਤੀਆਂ ਅਤੇ ਚੀਨੀਆਂ ਨੇ ਇਕ ਨਵੀਂ ਧਾਰਨਾ ਪੇਸ਼ ਕੀਤੀ ਕਿ ਸਿਫ਼ਰ ਇਕ ਸੰਖਿਆ ਹੈ। ਇਸ ਸੰਖਿਆ ਨੂੰ ਚਿੰਨ੍ਹ '0' ਨਾਲ ਦਰਸਾਇਆ ਗਿਆ। ਬ੍ਰਹਮਗੁਪਤ, ਜਿਸ ਦਾ ਜਨਮ 598 ਈ. ਵਿਚ ਹੋਇਆ ਨੇ ਦੱਸਿਆ ਕਿ ਸੰਖਿਆ '0' ਦੇ ਵਿਸ਼ੇਸ਼ ਗੁਣ ਹੁੰਦੇ ਹਨ :

$a \pm 0 = a$ ਅਤੇ ਜੇਕਰ a ਕੋਈ ਪੂਰਨ-ਅੰਕ ਹੋਵੇ ਤਾਂ $a.0 = 0$

ਜੇਕਰ ਸਿਫ਼ਰ ਕਿਸੇ ਅੰਕ ਦਾ ਡੀਨਾਮੀਨੇਟਰ ਹੋਵੇ ਤਾਂ ਅਜਿਹੀ ਸੰਖਿਆ ਵਿਚ ਕੁਝ ਜਮ੍ਹਾਂ ਕਰਨ ਜਾਂ ਘਟਾਉਣ ਨਾਲ ਸੰਖਿਆ ਦਾ ਮੁੱਲ ਨਹੀਂ ਬਦਲਦਾ ਅਰਥਾਤ— $\frac{a}{0} \pm b = \frac{a}{0}$

ਇਸੇ ਲਈ ਆਧੁਨਿਕ ਹਿਸਾਬ ਵਿਚ ਸਿਫ਼ਰ ਨਾਲ ਤਕਸੀਮ ਵਰਜੀ ਮੰਨੀ ਹੈ। ਸਿਫ਼ਰ ਨੂੰ ਅੰਕ ਦੇ ਰੂਪ ਵਿਚ ਅਪਣਾਉਣ ਦੀ ਪਹਿਲ ਪੂਰਬੀ ਹਿਸਾਬਦਾਨਾਂ ਨੇ ਪੱਛਮ ਦੇ ਮੁਕਾਬਲੇ ਕਈ ਸਦੀਆਂ ਪਹਿਲਾਂ ਕੀਤੀ। ਪੱਛਮ ਵਿਚ ਜ਼ੀਰੋ ਦੀ ਹੋਂਦ ਨੂੰ ਕਿਤੇ 1228 ਈ. ਵਿਚ ਜਾ ਕੇ ਮੰਨਿਆ ਗਿਆ। ਦਿਲਚਸਪ ਗੱਲ ਇਹ ਹੈ ਕਿ ਹਿਸਾਬ ਦੇ ਇਤਿਹਾਸ ਵਿਚ ਰਿਣਾਤਮਕ ਅੰਕ ਸਿਫ਼ਰ ਤੋਂ ਪਹਿਲਾਂ ਹੋਂਦ ਵਿਚ ਆ ਗਏ ਸਨ। ਰਿਣਾਤਮਕ ਅੰਕਾਂ ਦਾ ਚੀਨੀ ਹਿਸਾਬਦਾਨ ਲਿਯੂ ਹਿਊਈ (Liu Hui) ਨੂੰ ਤੀਜੀ ਸਦੀ ਵਿਚ ਹੀ ਗਿਆਨ ਸੀ। ਸਿਫ਼ਰ ਦੀ ਜ਼ਰੂਰਤ ਅਤੇ ਮਹੱਤਤਾ ਪਹਿਚਾਨਣ ਵਿਚ ਕਾਫ਼ੀ ਸਮਾਂ ਲੱਗਿਆ।

ਆਧੁਨਿਕ ਹਿਸਾਬ ਵਿਚ ਸਿਫ਼ਰ ਨੂੰ ਅਨੰਤ ਪੂਰਨ-ਅੰਕੀ ਆਬੇਲੀ ਜੁੜਨਸ਼ੀਲ ਗਰੁਪ (infinite Abelian additive group) ਦਾ ਤਤਸਮਕ (identity) ਅੰਸ਼ ਵੀ ਕਿਹਾ ਜਾ ਸਕਦਾ ਹੈ। ਜੇਕਰ ਕਿਸੇ ਪੂਰਨ-ਅੰਕੀ ਡੋਮੇਨ (integral domain) ਵਿਚ ਅੰਸ਼ੀ ਗੁਣਨਫਲ ਸਿਫ਼ਰ ਦੇ ਬਰਾਬਰ ਹੋਵੇ ਤਾਂ ਉਸ ਦੇ ਫ਼ੈਕਟਰਾਂ ਵਿਚੋਂ ਘੱਟ ਘੱਟ ਇਕ ਫ਼ੈਕਟਰ ਜ਼ਰੂਰ ਸਿਫ਼ਰ ਹੋਵੇਗਾ।

ਦੂਜੀ ਧਾਰਨਾ ਅਨੁਸਾਰ ਜ਼ੀਰੋ ਕਿਸੇ ਚੱਲ ਦਾ ਮੁੱਲ ਹੁੰਦਾ ਹੈ ਜਿਸ ਦੇ ਰਖਣ ਨਾਲ ਫ਼ੰਕਸ਼ਨ ਜ਼ੀਰੋ ਬਣ ਜਾਂਦਾ ਹੈ। ਉਦਾਹਰਨ ਵਜੋਂ n ਦਰਜੇ ਦੇ ਬਹੁਪਦ (polynomial) ਦੇ n ਜ਼ੀਰੋ ਹੁੰਦੇ ਹਨ।

ਹ. ਪੂ.—ਮੈਕ. ਐਨ. ਸ. ਟ. 14:611

**ਸਿੱਟਾ** : ਵੇਖੋ ਪ੍ਰਣਾਲੀ ਸਿੱਟਾ

**ਸਿਫ਼ਾਈ ਹਕੀਮ** : ਇਸ ਦਾ ਪੂਰਾ ਨਾਂ ਹਕੀਮ ਸ਼ਰਫ਼-ਉੱਦੀਨ ਹਸਨ ਸੀ। ਇਹ ਸ਼ਾਹ ਅੱਬਾਸ ਮਹਾਨ ਦਾ ਨਿਕਟ ਵਰਤੀ ਮਿੱਤਰ ਅਤੇ ਸ਼ਾਹੀ ਹਕੀਮ ਸੀ। ਮਿਰਜ਼ਾ ਕੁਲੀ ਖ਼ਾਂ ਨੇ ਇਸ ਦੇ ਸਬੰਧ ਵਿਚ ਕਿਹਾ ਸੀ ਕਿ ਇਸ ਦੀ ਹਕੀਮੀ ਨੇ ਇਸ ਦੀ ਵਿਦਵਤਾ ਨੂੰ ਅਤੇ ਇਸ ਦੀ ਸ਼ਾਇਰੀ ਨੇ ਇਸ ਦੀ ਹਕੀਮੀ ਨੂੰ ਪਿੱਛੇ ਸੁੱਟ ਦਿੱਤਾ ਹੈ। ਇਸ ਨੇ ਵਿਅੰਗਾਤਮਕ ਕਵਿਤਾ ਅਤੇ ਗ਼ਜ਼ਲਾਂ ਤੋਂ ਬਿਨਾ 'ਨਮਕਦਾਨਿ-ਹਕੀਕਤ' ਨਾਂ ਦੀ ਇਕ ਮਸਨਵੀ ਸਨਾਈ 'ਹਦੀਕਤ ਉਲਹਕੀਕਤ' ਦੀ ਰੀਸ ਵਿਚ ਲਿਖੀ। ਇਸ ਦੀ ਮ੍ਰਿਤੂ 1627 ਵਿਚ ਹੋਈ। ਬਰਤਾਨਵੀ ਅਜਾਇਬ ਘਰ ਵਿਚ ਇਸ ਦੀ ਤਸਵੀਰ ਅਤੇ ਇਸ ਦਾ ਇਕ ਵਿਅੰਗ 'ਸਿਜਦਾ ਬੰਦ' ਮੌਜੂਦ ਹਨ।

ਹ. ਪੂ.—ਫ਼ਾਰਸੀ ਸਾਹਿਤ ਦਾ ਇਤਿਹਾਸ, 4—ਈ. ਜੀ. ਬ੍ਰਾਊਨ

**ਸਿੰਫਾਈਲਾ** (Symphyla) : ਸਿਫਾਈਲਾ ਆਰਥ੍ਰੋਪੋਡਾ ਫਾਈਲਮ ਦੀ ਇਕ ਸ਼੍ਰੇਣੀ ਹੈ ਜਿਸ ਵਿਚ ਕਈ ਲੱਤਾਂ ਵਾਲੇ, ਛੋਟੇ ਛੋਟੇ, ਟੋਕੀਆਂ ਵਾਲੇ ਪ੍ਰਾਣੀ ਆਉਂਦੇ ਹਨ। ਇਸ ਸ਼੍ਰੇਣੀ ਦਾ ਸਭ ਤੋਂ ਵੱਡਾ ਪ੍ਰਾਣੀ ਵੀ ਲੰਬਾਈ ਵਿਚ ਇਕ ਸੈਂ. ਮੀ. ਤੋਂ ਛੋਟਾ ਹੁੰਦਾ ਹੈ। ਇਨ੍ਹਾਂ ਪ੍ਰਾਣੀਆਂ ਦੀ ਚਮੜੀ ਪਤਲੀ, ਨਰਮ ਅਤੇ ਰੰਗਹੀਨ ਹੁੰਦੀ ਹੈ। ਇਹ ਲੱਕੜਾਂ, ਪੱਤਿਆਂ, ਪੱਥਰਾਂ ਆਦਿ ਦੇ ਹੇਠਾਂ ਛੁਪੇ ਰਹਿੰਦੇ ਹਨ। ਭਾਵੇਂ ਕਦੀ ਕਦੀ ਇਹ ਪ੍ਰਾਣੀ ਮਰੇ ਹੋਏ ਕੀੜਿਆਂ ਨੂੰ ਵੀ ਆਹਾਰ ਬਣਾ ਲੈਂਦੇ ਹਨ ਪਰ ਇਨ੍ਹਾਂ ਦਾ ਮੁਖ ਭੋਜਨ ਪੌਦਿਆਂ ਦੀਆਂ ਜੜ੍ਹਾਂ, ਟਿਸ਼ੂ ਅਤੇ ਗਲੀ ਸੜੀ ਬਨਸਪਤੀ ਹੈ। ਇਨ੍ਹਾਂ ਦੀ ਇਕ ਜਾਤੀ ਸਕੂਟੀਜੇਰੇਲਾ ਇਮੈਕੁਲੇਟਾ (*Scutigerella immaculata*) ਸਲਾਦ, ਚੁਕੰਦਰ, ਐਸਪੈਰਾਗਸ ਆਦਿ ਦੀਆਂ ਫ਼ਸਲਾਂ ਨੂੰ ਤਬਾਹ ਕਰ ਦਿੰਦੀ ਹੈ। ਇਸ ਜਾਤੀ ਨੂੰ 'ਗਾਰਡਨ ਸੈਂਟੀਪੀਡ' ਵੀ ਕਹਿੰਦੇ ਹਨ ਭਾਵੇਂ ਅਸਲੀ ਸੈਂਟੀਪੀਡਾਂ ਨਾਲੋਂ ਇਹ ਬਹੁਤ ਵੱਖਰੀ ਹੈ।



ਸਕੂਟੀਜੇਰੇਲਾ ਇਮੈਕੁਲੇਟਾ, ਪ੍ਰੌੜ੍ਹ ਅਵਸਥਾ

ਇਨ੍ਹਾਂ ਪ੍ਰਾਣੀਆਂ ਦਾ ਸਿਰ ਬੜਾ ਸਪਸ਼ਟ ਹੁੰਦਾ ਹੈ। ਸਰੀਰ 14 ਖੰਡਾਂ ਦਾ ਬਣਿਆ ਹੁੰਦਾ ਹੈ ਜਿਨ੍ਹਾਂ ਵਿਚ 15 ਜਾਂ ਕਦੇ ਕਦੇ 22 ਟਰਜਾਈਟ (tergites) ਹੁੰਦੇ ਹਨ। ਲੱਤਾਂ ਦੇ 12 ਜੋੜੇ ਹੁੰਦੇ ਹਨ ਜਿਹੜੇ ਪਹਿਲੇ 12 ਖੰਡਾਂ ਉੱਤੇ ਲੱਗੇ ਹੁੰਦੇ ਹਨ। ਹਰ ਲੱਤ ਪੰਜ ਜੋੜਾਂ ਵਾਲੀ ਹੁੰਦੀ ਹੈ। ਸਿਰ ਉੱਤੇ ਕੀੜਿਆਂ ਵਾਂਗ ਇਕ

Y ਵਰਗਾ ਡੌਰਸਲ ਸਿਊਚਰ ਹੁੰਦਾ ਹੈ। ਇਨ੍ਹਾਂ ਦੀਆਂ ਅੱਖਾਂ ਨਹੀਂ ਹੁੰਦੀਆਂ। ਇਕ ਜੋੜਾ ਲੰਮੀਆਂ ਲੰਮੀਆਂ ਕਈ ਜੋੜਾਂ ਵਾਲੀਆਂ ਐਨਟੀਨੀ ਦਾ ਹੁੰਦਾ ਹੈ। ਮੂੰਹ ਅੰਗਾਂ ਵਿਚ ਇਕ ਜੋੜਾ ਮੈਂਡੀਬਲ ਦਾ ਅਤੇ ਇਕ ਜੋੜਾ ਮੈਕਸਿਲੂਲੀ (ਪੈਰਾਹੈਂਬਾ) ਦਾ ਹੁੰਦਾ ਹੈ। ਦੋ ਜੋੜੇ ਮੈਕਸਿਲੀ ਦੇ ਹੁੰਦੇ ਹਨ ਜਿਨ੍ਹਾਂ ਵਿਚੋਂ ਦੂਜਾ ਜੋੜਾ ਮੁੜ ਕੇ ਕੀੜਿਆਂ ਅਤੇ ਸੈਂਟੀਪੀਡਾਂ ਵਾਂਗ ਲੇਬੀਅਮ ਬਣਾਉਂਦਾ ਹੈ। ਇਕ ਜੋੜਾ ਸਾਹ-ਸਪਾਇਰੇਕਲਜ਼ ਦਾ ਹੁੰਦਾ ਹੈ ਜਿਹੜੇ ਟਾਹਣੀਆਂ ਦੇ ਆਧਾਰ ਤੇ ਖੁਲ੍ਹਦੇ ਹਨ। ਦੋਨੋਂ ਜਣਨ ਅੰਗ ਇਕੋ ਛੇਕ ਰਾਹੀਂ ਲੱਤਾਂ ਦੇ ਤੀਜੇ ਅਤੇ ਚੌਥੇ ਜੋੜੇ ਦੇ ਵਿਚਕਾਰ ਖੁਲ੍ਹਦੇ ਹਨ। ਆਪਣੇ ਇਸ ਲੱਛਣ ਕਰਕੇ ਸਿੰਫਾਈਲਾ ਨੂੰ ਮਿਲੀਪੀਡ ਅਤੇ ਪੌਰੋਪੋਡਜ਼ ਨਾਲ ਇਕ ਵਡੇ ਗਰੁੱਪ ਪ੍ਰੋਜੈਨੋਟਾ ਵਿਚ ਰਖਿਆ ਜਾਂਦਾ ਹੈ। ਮਦੀਨ ਸਿੰਫ਼ਾਇਲਾ ਅੰਡੇ ਜ਼ਮੀਨ ਵਿਚ ਅਤੇ ਸਮੂਹਾਂ ਵਿਚ ਦਿੰਦੀ ਹੈ। ਅੰਡੇ ਵਿਚੋਂ ਨਿਕਲਦੇ ਸਮੇਂ ਬੱਚੇ ਦੇ ਸਿਰਫ ਲੱਤਾਂ ਦੇ ਤਿੰਨ ਜੋੜੇ ਹੁੰਦੇ ਹਨ। ਬਾਕੀ ਲੱਤਾਂ ਬਾਅਦ ਵਿਚ ਬਣਦੀਆਂ ਹਨ।

ਸਿੰਫ਼ੋਲਿਡ ਪ੍ਰਾਣੀ ਸਾਰੇ ਸੰਸਾਰ ਵਿਚ ਮਿਲਦੇ ਹਨ। ਕਿਉਂਕਿ ਇਨ੍ਹਾਂ ਨੂੰ ਇਕੱਠਾ ਕਰਨ ਵਲ ਬਹੁਤ ਧਿਆਨ ਨਹੀਂ ਦਿੱਤਾ ਜਾਂਦਾ ਰਿਹਾ ਇਸ ਲਈ ਹੁਣ ਤੱਕ ਸਿੰਫਾਈਲਾ ਦੀਆਂ ਤਕਰੀਬਨ 100 ਜਾਤੀਆਂ ਦਾ ਹੀ ਪਤਾ ਲਗਿਆ ਹੈ। ਪਹਿਲਾਂ ਇਨ੍ਹਾਂ ਜਾਤੀਆਂ ਨੂੰ ਤਿੰਨ ਕੁਲਾਂ ਵਿਚ ਰਖਿਆ ਗਿਆ ਸੀ ਪਰ ਹੁਣ ਇਨ੍ਹਾਂ ਵਿਚੋਂ ਦੋ ਨੂੰ ਸੈਂਟੀਪੀਡਾਂ ਵਿਚ ਸ਼ਾਮਲ ਕਰ ਲਿਆ ਗਿਆ ਹੈ ਅਤੇ ਬਾਕੀ ਇਕੋ ਕੁਲ ਸਕੁਟੀਜੈਰੇਲਿਡੀ (Scutigerelidae) ਹੀ ਰਹਿ ਗਈ ਹੈ।

'ਸਿੰਫਾਈਲਾ' ਦੇ ਨਾਂ ਇਨ੍ਹਾਂ ਪ੍ਰਾਣੀਆਂ ਦੀ ਵਿਚ-ਵਿਚਾਲੀ ਸਥਿਤੀ ਨੂੰ ਦਰਸਾਉਂਦਾ ਹੈ। ਇਨ੍ਹਾਂ ਦੇ ਕਈ ਲੱਛਣ ਟੂੰਕੀਆਂ ਵਾਲੇ ਆਰਥ੍ਰੋਪੋਡਾ ਦੇ ਹੋਰ ਗਰੁੱਪਾਂ ਤੇ ਖ਼ਾਸ ਕਰਕੇ ਕੀੜਿਆਂ ਨਾਲ ਮਿਲਦੇ ਜੁਲਦੇ ਹਨ।

ਹ. ਪੁ.—ਐਨ. ਬ੍ਰਿ. 21:704.

**ਸਿਬ ਸਾਗਰ** : ਜ਼ਿਲ੍ਹਾ—ਆਸਾਮ ਰਾਜ ਦਾ ਜ਼ਿਲ੍ਹਾ ਹੈ ਜੋ ਪੂਰਬ ਵਲੋਂ ਲਖੀਮਪੁਰ, ਦੱਖਣ ਵਲੋਂ ਬ੍ਰਹਮਪੁੱਤਰ ਅਤੇ ਸੁਬਾਂਸਿਰੀ (Subansiri), ਪੱਛਮ ਵਲੋਂ ਨੌਗਾਂਗ ((Nowgong) ਅਤੇ ਦੱਖਣ ਵਲੋਂ ਨਾਗਾ ਕਬੀਲਿਆਂ ਦੀਆਂ ਪਹਾੜੀਆਂ ਨਾਲ ਘਿਰਿਆ ਹੋਇਆ ਹੈ। ਇਸ ਜ਼ਿਲ੍ਹੇ ਦਾ ਖੇਤਰਫਲ 8,889 ਵਰਗ ਕਿ. ਮੀ. ਅਤੇ ਆਬਾਦੀ 18,37,389 (1971) ਹੈ।

ਇਸ ਜ਼ਿਲੇ ਦਾ ਪੂਰਬੀ ਅੱਧਾ ਭਾਗ ਜੋ, ਨਾਗਾ ਪਹਾੜੀਆਂ ਤੋਂ ਲੈ ਕੇ ਦਰਿਆ ਬ੍ਰਹਮਪੁੱਤਰ ਤੱਕ ਹੈ, ਖੁਲ੍ਹਾ ਅਤੇ ਪੱਧਰਾ ਖੇਤੀ ਯੋਗ ਮੈਦਾਨ ਹੈ ਪਰੰਤੂ ਪੱਛਮ ਵਿਚ ਮੀਕੀਰ (Mikir) ਪਹਾੜੀਆਂ ਦੀਆਂ ਸ਼ਾਖ਼ਾਵਾਂ ਕਈ ਜਗ੍ਹਾ 1,373 ਮੀਟਰ ਤੋਂ ਵੀ ਉੱਚੀਆਂ ਹਨ। ਇਹ ਇਲਾਕਾ ਘਣੇ ਜੰਗਲਾਂ ਨਾਲ ਢਕਿਆ ਹੋਇਆ ਹੈ। ਦਰਿਆ ਬ੍ਰਹਮਪੁਤਰ ਇਸ ਦੇ ਉੱਤਰ ਵਿਚ ਵਗਦਾ ਹੋਇਆ ਇਸ ਨੂੰ ਦਾਰੰਗ (Darrang) ਤੋਂ ਵੱਖਰਾ ਕਰਦਾ ਹੈ।

ਇਥੋਂ ਦਾ ਜਲਵਾਯੂ ਸਿੱਲ੍ਹਾ ਅਤੇ ਕੁਝ ਠੰਢਾ ਹੈ ਜੋ ਸਿਹਤ ਲਈ ਬਹੁਤ ਲਾਭਦਾਇਕ ਹੈ। ਜਨਵਰੀ ਦਾ ਔਸਤ ਤਾਪਮਾਨ 15.5° ਸੈਂ. ਅਤੇ ਜੁਲਾਈ ਦਾ 28.8° ਸੈਂ. ਹੈ। ਮੈਦਾਨਾਂ ਵਿਚ ਸਾਲਾਨਾ ਵਰਖਾ 203. ਸੈਂ. ਮੀ. ਹੈ ਪਰ ਲਖੀਮਪੁਰ ਦੀ ਹੱਦ ਦੇ ਨੇੜੇ 241 ਸੈਂ. ਮੀ. ਹੁੰਦੀ ਹੈ।

ਇਸ ਜ਼ਿਲ੍ਹੇ ਵਿਚ ਬਹੁਤ ਸਾਰੇ ਵੱਡੇ ਵੱਡੇ ਤਲਾ ਹਨ ਜੋ ਅਠ੍ਹਾਰਵੀਂ ਸਦੀ ਵਿਚ ਅਹੋਮ ਰਾਜਿਆਂ ਨੇ ਬਣਵਾਏ ਸਨ। ਇਹ ਸਾਰਾ ਭਾਗ ਨਰਮ ਅਤੇ ਚੀਕਣੀ ਮਿੱਟੀ ਵਾਲਾ ਹੈ। ਇਥੇ ਚਾਵਲ ਦੀ ਉਪਜ ਵਧੇਰੇ ਹੁੰਦੀ ਹੈ। ਇਸ ਤੋਂ ਇਲਾਵਾ ਉੱਚੇ ਭਾਗਾਂ ਵਿਚ ਚਾਹ ਦੀ ਖੇਤੀ ਹੁੰਦੀ ਹੈ।

ਸ਼ਹਿਰ—ਇਹ ਸ਼ਹਿਰ ਸਿਬ ਸਾਗਰ ਜ਼ਿਲ੍ਹੇ ਦਾ ਸਦਰ-ਮੁਕਾਮ ਹੈ ਜੋ ਦੀਖੋ (Dikho) ਦਰਿਆ ਦੇ ਸਜੇ ਕੰਢੇ ਤੇ ਸਥਿਤ ਹੈ। ਇਥੇ ਇਕ ਤਲਾ (ਸਾਗਰ) ਹੈ ਜਿਸ ਦਾ ਘੇਰਾ ਪੌਣੇ ਦੋ ਮੀਲ ਹੈ ਅਤੇ ਜਿਸਨੂੰ ਸੰਨ 1722 ਵਿਚ ਅਹੋਮ (Ahom) ਕਬੀਲੇ ਦੇ ਰਾਜਾ ਸਿਬ ਸਿੰਘ ਨੇ ਬਣਵਾਇਆ ਸੀ। ਇਸੇ ਕਾਰਨ ਇਸ ਦਾ ਨਾਂ ਸਿਬ ਸਾਗਰ ਪੈ ਗਿਆ। ਸੰਨ 1698 ਤੋਂ 1786 ਤਕ ਸਿਬ ਸਾਗਰ ਦੇ ਨੇੜੇ ਹੀ ਰੰਗਪੁਰ ਨਾਂ ਦਾ ਸ਼ਹਿਰ ਅਹੋਮਾਂ ਦੀ ਰਾਜਧਾਨੀ ਰਿਹਾ।

ਆਬਾਦੀ—27,393 (1971)

26°59' ਉ. ਵਿਥ.; 94°38' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 22:354.

**ਸਿਬਰ, ਕੋਲੀ** (Cibber, Colley-1671-1757 ਈ.) : ਇਹ ਇਕ ਪ੍ਰਸਿੱਧ ਅੰਗਰੇਜ਼ ਐਕਟਰ, ਨਾਟਕਕਾਰ ਅਤੇ ਕਵੀ ਸੀ। ਇਸ ਦਾ ਜਨਮ 6 ਨਵੰਬਰ 1671 ਨੂੰ ਲੰਡਨ ਵਿਚ ਹੋਇਆ। ਇਹ ਗ੍ਰੈਨਟੈਮ (Grantham) ਸਕੂਲ ਵਿਚ ਪੜ੍ਹਦਾ ਰਿਹਾ ਅਤੇ ਇਥੇ ਇਕ ਨੁਕਤੇ ਲੇਖਕ ਵਜੋਂ ਛੇਤੀ ਹੀ ਪ੍ਰਸਿੱਧ ਹੋ ਗਿਆ। ਸੰਨ 1690 ਵਿਚ ਇਹ ਟਾਮਸ ਬੇਟਰਟਨ ਦੀ ਨਾਟਕ ਕੰਪਨੀ ਵਿਚ ਐਕਟਰ ਭਰਤੀ ਹੋ ਗਿਆ। ਸੰਨ 1696 ਵਿਚ ਇਸ ਨੇ ਆਪਣਾ ਪਹਿਲਾ ਸੁਖਾਂਤ ਨਾਟਕ 'Love's Last Shift' ਡਰੂਰੀ ਲੇਨ ਥੀਏਟਰ ਵਿਚ ਖੇਡਿਆ ਜਿਸ ਤੋਂ ਇਸ ਨੂੰ ਬਹੁਤ ਪ੍ਰਸਿੱਧੀ ਪ੍ਰਾਪਤ ਹੋਈ। ਸੰਨ 1730 ਵਿਚ ਇਸ ਨੂੰ ਇੰਗਲੈਂਡ ਦਾ ਰਾਜ ਕਵੀ ਨਿਯਤ ਕੀਤਾ ਗਿਆ। ਇਸ ਨੇ ਲਗਭਗ 30 ਨਾਟਕ ਲਿਖੇ ਅਤੇ ਖੇਡੇ। ਇਸ ਦੀ ਸਭ ਤੋਂ ਮਹੱਤਵ-ਪੂਰਣ ਰਚਨਾ 'The Apology for the Life of Colley Cibber, Commedian' ਹੈ।

ਇਸ ਦੀ ਮੌਤ 11 ਦਸੰਬਰ 1757 ਨੂੰ ਉੱਤਰੀ ਲੰਡਨ ਵਿਚ ਹੋਈ।

ਹ. ਪੁ.—ਐਨ. ਬ੍ਰਿ. 20:758

**ਸਿੰਬਲ** (ਰੁੱਖ) : ਇਸ ਦਾ ਬਨਸਪਤੀ-ਵਿਗਿਆਨਕ ਨਾਂ ਬੌਂਬੈਕਸ ਸੀਬਾ (*Bombax ceiba*) ਹੈ। ਇਹ ਬੌਂਬੈਕੇਸੀ (Bombacaceae) ਕੁਲ ਦਾ ਇਕ ਉੱਚਾ ਸਿੱਧਾ ਰੁੱਖ ਹੈ। ਭਾਰਤ ਦੇ ਕਈ ਹਿੱਸਿਆਂ ਵਿਚ ਉਗਾਏ ਜਾਂਦੇ ਇਸ ਰੁੱਖ ਨੂੰ ਆਮ ਤੌਰ ਤੇ ਸਿੰਬਲ ਵੀ ਕਿਹਾ ਜਾਂਦਾ ਹੈ ਪਰ ਅੰਗਰੇਜ਼ੀ ਵਿਚ ਇਹ ਰੁੱਖ ਸਿਲਕ-ਕਾਟਨ ਟ੍ਰੀ ਕਹਾਉਂਦਾ ਹੈ। ਪ੍ਰਜਾਤੀ ਨਾਮ ਬੌਂਬੈਕਸ ਇਕ ਤਰ੍ਹਾਂ ਦੀ ਕਪਾਹ ਨੂੰ ਦਰਸਾਉਂਦਾ ਹੈ ਜੋ ਫਲਾਂ ਤੋਂ ਪ੍ਰਾਪਤ ਹੁੰਦੀ ਹੈ। ਇਸ ਦਾ ਕਈ ਵਾਰੀ ਦਰਸਾਇਆ ਜਾਂਦਾ ਨਾਂ ਸਾਲਮੇਲੀਆ ਇਕ ਤਰ੍ਹਾਂ ਦੀ ਰਵਾਇਤ ਅਤੇ ਕਾਵਿ-ਰਸ ਨੂੰ ਵੀ ਦਰਸਾਉਂਦਾ ਹੈ। ਇਹ ਸ਼ਬਦ ਸੰਸਕ੍ਰਿਤ ਦੇ ਸ਼ਬਦ ਸਾਲਮੱਲੀ ਜਾਂ ਸ਼ਾਲਮੱਲੀ ਤੋਂ ਲਿਆ ਗਿਆ ਹੈ ਜਿਸ ਨਾਂ ਨਾਲ ਇਹ ਰੁੱਖ ਪੁਰਾਤਨ ਸਮਿਆਂ ਵਿਚ ਜਾਣਿਆ ਜਾਂਦਾ ਸੀ, "ਸਾਲਮਲੀ ਕੇ ਬਿਰਛ ਧੁਰੌ ਇਕ" (ਗੁਪ੍ਰਸੂ)। ਇਹ ਵੀ ਕਿਹਾ ਜਾਂਦਾ ਹੈ ਕਿ ਪਿਤਾਮਾ ਨੇ ਦੁਨੀਆਂ ਦੀ ਰਚਨਾ ਕਰਨ ਤੋਂ ਬਾਅਦ ਸਿੰਬਲ ਬ੍ਰਿਛ ਹੇਠ ਆਰਾਮ ਕੀਤਾ ਸੀ।

ਸਿੰਬਲ ਦਾ ਰੁੱਖ ਇਕ ਲੰਬਾ ਰੁੱਖ ਹੈ ਜਿਸ ਦੀਆਂ ਦੂਰ ਦੂਰ ਤੱਕ ਖਿਲਰਨ ਵਾਲੀਆਂ ਸ਼ਾਖਾਵਾਂ ਹੁੰਦੀਆਂ ਹਨ ਅਤੇ ਇਸ ਰੁੱਖ ਦੇ ਪੱਤੇ ਮੌਸਮ ਅਨੁਸਾਰ ਝੜ ਜਾਂਦੇ ਹਨ। ਇਸ ਦੀ ਲਕੜੀ ਨਰਮ ਹੁੰਦੀ ਹੈ, ਛਿੱਲ ਦਾ ਰੰਗ ਥੋੜ੍ਹਾ ਹਲਕਾ ਅਤੇ ਛੋਟੀ ਉਮਰ ਦੇ ਰੁੱਖਾਂ ਵਿਚ ਇਸ ਉੱਪਰ ਤਿੱਖੇ ਤੇ ਤਿਕੋਨੇ ਕੰਡੇ ਹੁੰਦੇ ਹਨ। ਪੱਤਿਆਂ ਦਾ ਰੰਗ ਹਰਾ, ਆਕਾਰ ਚੌੜਾ ਅਤੇ ਛੋਹਣ ਵਿਚ ਸਖ਼ਤ ਲਗਦੇ ਹਨ। ਇਹ



ਸਿੰਬਲ ਰੁੱਖ ਦੇ ਫੁੱਲ ਅਤੇ ਪੱਤੇ

ਪੱਤੇ 5–7 ਛੋਟੀਆਂ ਪੱਤੀਆਂ ਵਿਚ ਵੰਡੇ ਹੁੰਦੇ ਹਨ। ਇਸ ਰੁੱਖ ਦੇ ਪੱਤੇ ਸਾਲ ਦਾ ਬਹੁਤਾ ਹਿੱਸਾ ਰੁੱਖ ਉੱਪਰ ਹੀ ਰਹਿੰਦੇ ਹਨ, ਇਸੇ ਕਰਕੇ ਇਹ ਸਾਰੇ ਦੇਸ਼ ਵਿਚ ਸਭ ਤੋਂ ਚੰਗਾ ਛਾਂਦਾਰ ਰੁੱਖ ਗਿਣਿਆ ਜਾਂਦਾ ਹੈ। ਫੁੱਲ ਆਉਣ ਤੋਂ ਪਹਿਲਾਂ ਸਾਰੇ ਹੀ ਪੱਤੇ ਡਿੱਗ ਜਾਂਦੇ ਹਨ ਅਤੇ ਫਿਰ ਰੁੱਖ ਇਕ ਵੱਡਾ ਢਾਂਚਾ ਜਿਹਾ ਹੀ ਰਹਿ ਜਾਂਦਾ ਹੈ। ਪੱਤੇ ਜਨਵਰੀ ਦੇ ਅੰਤ ਵਿਚ ਡਿੱਗਣੇ ਸ਼ੁਰੂ ਹੋ ਜਾਂਦੇ ਹਨ। ਫੁੱਲ ਫਰਵਰੀ ਤੋਂ ਲੱਗਣੇ ਸ਼ੁਰੂ ਹੁੰਦੇ ਹਨ। ਇਨ੍ਹਾਂ ਫੁੱਲਾਂ ਦਾ ਰੰਗ ਲਾਲ ਹੁੰਦਾ ਹੈ। ਕਦੀ ਕਦਾਈਂ ਇਹ ਪੀਲੇ ਜਾਂ ਚਿੱਟੇ ਵੀ ਹੋ ਸਕਦੇ ਹਨ। ਮਿਥਿਹਾਸ ਅਨੁਸਾਰ ਪੀਲੇ ਫੁੱਲ ਵਿਚ ਕਰਾਮਾਤ ਦੀ ਸ਼ਕਤੀ ਹੁੰਦੀ ਹੈ। ਇਸ ਲਈ ਕਈ ਲੋਕ ਇਸ ਦੇ ਫੁੱਲ ਜਾਂ ਛਿੱਲ ਨੂੰ ਆਪਣੇ ਵਿਚ ਇਹ ਸ਼ਕਤੀ ਪ੍ਰਾਪਤ ਕਰਨ ਲਈ ਹੀ ਸ਼ਰਾਬ ਵੀ ਕਰਦੇ ਹਨ। ਜਦ ਫੁੱਲ ਖਿੜਦੇ ਹਨ ਤਾਂ ਇਹ ਰੁੱਖ ਇਨ੍ਹਾਂ ਫੁੱਲਾਂ ਨਾਲ ਲੱਦੇ ਜਾਂਦੇ ਹਨ। ਦੁਨੀਆ ਵਿਚ ਇਸ ਰੁੱਖ ਦਾ ਮੁਕਾਬਲਾ ਬਹੁਤ ਘੱਟ ਰੁੱਖ ਕਰਦੇ ਹਨ। ਇਸ ਰੁੱਖ ਦੀ ਸੁੰਦਰਤਾ ਨੂੰ ਕਈ ਤਰ੍ਹਾਂ ਦੇ ਸੁੰਦਰ ਪੰਛੀ ਨੈਕਟਰ ਦੀ ਭਾਲ ਵਿਚ ਆ ਕੇ ਚਾਰ ਚੰਨ ਲਾਉਂਦੇ ਹਨ। ਆਮ ਤੌਰ ਤੇ ਮੈਨਾ ਜਾਂ ਰੋਜ਼ੀ ਪੈਸਟਰ ਪੰਛੀ ਹੀ ਆਉਂਦੇ ਹਨ।

ਸਿੰਬਲ ਦਾ ਰੁੱਖ ਬਹੁਤ ਕੀਮਤੀ ਹੈ। ਇਸ ਦਾ ਹਰ ਹਿੱਸਾ ਕਿਸੇ ਨਾ ਕਿਸੇ ਕੰਮ ਆਉਂਦਾ ਹੈ। ਇਸ ਦੀ ਲਕੜੀ ਨਰਮ ਹੁੰਦੀ ਹੈ ਅਤੇ ਇਹ ਦੀਆ-ਸਿਲਾਈ ਦੀਆਂ ਤੀਲੀਆਂ ਬਣਾਉਣ ਲਈ ਵਰਤੀ ਜਾਂਦੀ ਹੈ। ਇਕ ਸਾਲ ਵਿਚ ਹੀ ਬੰਬਈ ਵਿਚ ਇਸ ਰੁੱਖ ਦੀ 1,00,000 ਟਨ ਲਕੜੀ ਤੀਲੀਆਂ ਬਣਾਉਣ ਲਈ ਵਰਤੀ ਜਾਂਦੀ ਹੈ। ਦੇਸ਼ ਦੇ ਦੂਜੇ ਭਾਗਾਂ ਵਿਚ ਇਹ ਹਲਕੀ ਲਕੜੀ ਭਾਰੀ ਚੀਜ਼ਾਂ ਦੀ ਪੈਕਿੰਗ ਦੀਆਂ ਪੇਟੀਆਂ ਬਣਾਉਣ ਲਈ ਵਰਤੀ ਜਾਂਦੀ ਹੈ। ਦੂਸਰੇ ਪਾਸੇ ਇਸ ਦੀ ਲਕੜੀ ਨੂੰ ਸਿਉਂਕ ਬਹੁਤ ਜਲਦੀ ਲਗਦੀ ਹੈ। ਇਸ ਕਰਕੇ ਇਹ ਸਥਾਈ ਢਾਂਚਿਆਂ ਵਿਚ ਨਹੀਂ ਵਰਤੀ ਜਾਂਦੀ। ਇਸ ਦੇ ਫੁੱਲਾਂ ਵਿਚੋਂ ਕੱਢੀ ਗਈ ਕਪਾਹ ਕੱਤੀ ਨਹੀਂ ਜਾ ਸਕਦੀ ਕਿਉਂਕਿ ਇਹ ਬਹੁਤ ਛੋਟੀ ਹੁੰਦੀ ਹੈ। ਇਸ ਲਈ ਇਹ ਗਦੈਲੇ ਜਾਂ ਸਿਰਹਾਣਿਆਂ ਵਿਚ ਭਰਨ ਦੇ ਕੰਮ ਆਉਂਦੀ ਹੈ। ਸਿੰਬਲ ਦੇ ਰੁੱਖ ਉੱਪਰ ਕੱਟ ਦੇਣ ਨਾਲ ਜੋ ਗੂੰਦ ਉਪਜਦਾ ਹੈ ਉਹ ਆਯੁਰਵੈਦਿਕ ਵਿਚ ਦਵਾਈ ਦੇ ਤੌਰ ਤੇ ਵੀ ਵਰਤੀ ਜਾਂਦੀ ਹੈ। ਫੁੱਲਾਂ ਦੀਆਂ ਹਰੀਆਂ ਪੱਤੀਆਂ ਸਬਜ਼ੀ ਬਣਾ ਕੇ ਖਾਧੀਆਂ ਜਾਂਦੀਆਂ ਹਨ।

ਇਹ ਰੁੱਖ ਸੰਘਣੀ ਛਾਂ ਅਤੇ ਸ਼ਾਨਦਾਰ ਫੁੱਲਾਂ ਕਰਕੇ ਬਗ਼ੀਚਿਆਂ, ਸੜਕਾਂ ਦੇ ਕਿਨਾਰਿਆਂ ਜਾਂ ਜੰਗਲਾਂ ਵਿਚ ਬਹੁਤ ਸੁੰਦਰ ਲਗਦਾ ਹੈ। ਇਸ ਦੀ ਕਾਸ਼ਤ ਜ਼ਿਆਦਾਤਰ ਬੀਜਾਂ ਰਾਹੀਂ ਜਾਂ ਕਲਮਾਂ ਰਾਹੀਂ ਹੁੰਦੀ ਹੈ। ਛੋਟੇ ਬੂਟਿਆਂ ਦੇ ਪੱਤੇ ਪਸ਼ੂ ਖਾ ਕੇ ਇਸ ਨੂੰ ਨੁਕਸਾਨ ਪਹੁੰਚਾਉਂਦੇ ਹਨ ਪਰ ਇਸ ਉੱਪਰ ਮੌਜੂਦ ਕੰਡੇ ਇਸ ਦੀ ਰਾਖੀ ਕਰਦੇ ਹਨ।

ਹ. ਪ.—ਬਾ. ਡ੍ਰੀ. 38 ਸ. ਕੇ.; 198

**ਸਿੰਬਲ (ਘਾਹ)** : ਇਸਨੂੰ ਸਿੰਬਲ ਉਲਤਰੀਫ਼, ਸਿੰਬਲ ਰੂਮੀ, ਸਿੰਬਲ ਹਿੰਦੀ ਜਾਂ ਬਾਲਛੜ ਵੀ ਕਹਿੰਦੇ ਹਨ। ਇਹ ਇਕ ਘਾਹ ਹੈ ਜਿਸਨੂੰ ਆਮ ਫੁੱਲ ਤੇ ਫਲ ਨਹੀਂ ਲਗਦੇ ਸਗੋਂ ਇਕ ਸਿੱਟਾ ਲਗਦਾ ਹੈ। ਇਹ ਸਮੂਰ ਦੀ ਸ਼ਕਲ ਨਾਲ ਮਿਲਦਾ ਜੁਲਦਾ ਹੈ।

ਇਸਦਾ ਰੰਗ ਪੀਲੀ ਭਾਹ ਮਾਰਦਾ ਕਾਲਾ ਜਿਹਾ ਹੁੰਦਾ ਹੈ। ਇਹ ਬਹੁਤ ਖ਼ੁਸ਼ਬੂਦਾਰ ਹੁੰਦਾ ਹੈ। ਇਹ ਦੂਜੇ ਦਰਜੇ ਵਿਚ ਗਰਮ ਅਤੇ ਖ਼ੁਸ਼ਕ ਹੈ। ਕਈ ਹਕੀਮ ਇਸਨੂੰ ਪਹਿਲੇ ਦਰਜੇ ਵਿਚ ਗਰਮ ਖ਼ੁਸ਼ਕ ਮੰਨਦੇ ਹਨ। ਇਸ ਦਾ ਸੋਧਕ ਕਤੀਰਾ ਹੈ।

ਇਹ ਮਿਹਦੇ, ਜਿਗਰ ਅਤੇ ਦਿਮਾਗ਼ ਨੂੰ ਤਾਕਤ ਦੇਂਦਾ ਹੈ। ਦਿਮਾਗ਼ੀ ਸੁੱਦੇ ਅਤੇ ਜਿਗਰ ਦੀ ਸਰਦੀ ਲਈ ਲਾਭਦਾਇਕ ਹੈ। ਇਹ ਖ਼ਫ਼ਕਾਨ, ਤਿਲੀ, ਪੇਟ ਅੰਦਰਲੇ ਵਰਮਾਂ, ਬਵਾਸੀਰ, ਜਲੰਧਰ (ਜੇ ਮਾਸ ਦਾ ਟੁਕੜਾ ਵੱਧਣ ਕਾਰਨ ਹੋਵੇ) ਨੂੰ ਬਹੁਤ ਲਾਭ ਪਹੁੰਚਾਂਦਾ ਹੈ। ਦਮੇ, ਖਾਂਸੀ, ਛਾਤੀ ਦੇ ਦਰਦ, ਅਤੇ ਦਿਲ ਦੀ ਧੜਕਣ ਵਿਚ ਫ਼ਾਇਦੇਮੰਦ ਹੈ। ਮਤਲੀ ਖ਼ਫ਼ਕਾਨ ਵਿਚ ਦਿਲ ਨੂੰ ਸ਼ਾਂਤ ਕਰਦਾ ਹੈ। ਇਸ ਅਤੇ ਧਨੀਏ ਦੇ ਪਾਣੀ ਨੂੰ ਮਿਲਾ ਕੇ ਅੱਖ ਵਿਚ ਪਾਉਣ ਨਾਲ ਅੱਖ ਦੀ ਸੁਰਖ਼ੀ ਦੂਰ ਅਤੇ ਨਜ਼ਰ ਠੀਕ ਹੋ ਜਾਂਦੀ ਹੈ। ਇਹ ਪਸੀਨੇ ਨੂੰ ਖ਼ਤਮ ਕਰਦਾ ਅਤੇ ਖ਼ੁਸ਼ਬੂ ਪੈਦਾ ਕਰਦਾ ਹੈ। ਜ਼ਖ਼ਮਾਂ ਉਪਰ ਲਾਉਣ ਨਾਲ ਜ਼ਖ਼ਮ ਠੀਕ ਹੋ ਜਾਂਦੇ ਹਨ।

ਹ. ਪੁ.—ਮੁਖ਼ਜ਼ਨੁਲ ਅਦਵੀਆ ਕਸਫ਼ੁਲ ਮੁਫ਼ਰਦਾਤ

—ਦਇਆ ਸਿੰਘ

**ਸ਼ਿਬਲੀ (ਸ਼ੈਖ਼)** : ਇਹ ਇਕ ਮਸ਼ਹੂਰ ਸੂਫ਼ੀ ਦਰਵੇਸ਼ ਸੀ। ਇਸ ਦਾ ਪੂਰਾ ਨਾਂ ਅਬੂ ਬਕਰ ਦੁਲਫ਼ ਸੀ। ਇਸ ਦਾ ਜਨਮ ਬਗ਼ਦਾਦ ਵਿਚ 861 ਈ. ਵਿਚ ਹੋਇਆ। ਇਹ ਪਹਿਲਾਂ ਨੌਕਰੀ ਕਰਦਾ ਰਿਹਾ ਪਰ 40 ਸਾਲ ਦੀ ਉਮਰ ਵਿਚ ਸ਼ੈਖ਼ ਜੁਨੈਦ ਦੇ ਇਕ ਮਿੱਤਰ ਖ਼ੈਰ ਨਸਾਜ ਦੇ ਪ੍ਰਭਾਵ ਅਧੀਨ ਇਸ ਦਾ ਧਿਆਨ ਜ਼ੁਹਦ ਵੱਲ ਹੋ ਗਿਆ। ਬਗ਼ਦਾਦ ਦੇ ਰਹੱਸਵਾਦੀ ਖੇਤਰ ਵਿਚ ਇਸ ਨੇ ਬਹੁਤ ਪ੍ਰਸਿੱਧਤਾ ਪ੍ਰਾਪਤ ਕੀਤੀ। ਪ੍ਰਸਿੱਧ ਸੂਫ਼ੀ ਮਨਸੂਰ ਅਲ-ਹਲਾਜ ਨਾਲ ਇਸਦੀ ਬਹੁਤ ਮਿੱਤਰਤਾ ਸੀ ਪਰ ਜਦੋਂ ਉਸ ਨੂੰ ਮੌਤ ਦੀ ਸਜ਼ਾ ਦਿੱਤੀ ਗਈ ਤਾਂ ਇਸ ਨੇ ਵੀ ਪੱਥਰ ਮਾਰਨ ਵਾਲੇ ਹੋਰਨਾਂ ਲੋਕਾਂ ਨਾਲ ਸ਼ਾਮਲ ਹੋ ਕੇ ਆਪਣੇ ਮਿੱਤਰ ਦਾ ਅਪਮਾਨ ਕੀਤਾ। ਕੁਝ ਚਿਰ ਬਾਅਦ ਇਹ ਪਾਗਲ ਹੋ ਗਿਆ ਅਤੇ ਇਸਨੂੰ ਬਗ਼ਦਾਦ ਦੇ ਪਾਗਲਖ਼ਾਨੇ ਵਿਚ ਭੇਜ ਦਿੱਤਾ ਗਿਆ। ਇਥੇ ਆਏ ਖ਼ਾਸ ਖ਼ਾਸ ਵਿਅਕਤੀਆਂ ਨੂੰ ਇਹ ਤਸੱਵਫ਼ ਦੀਆਂ ਬਰੀਕੀਆਂ ਦੱਸਿਆ ਕਰਦਾ ਸੀ।

ਸ਼ਿਬਲੀ ਨੇ ਕੋਈ ਰਚਨਾ ਨਹੀਂ ਕੀਤੀ, ਕੇਵਲ ਉਸਦੇ ਬਚਨ ਜਾਂ ਇਸ਼ਾਰਾਤ ਮਿਲਦੇ ਹਨ। ਧਾਰਮਕ ਪੱਖ ਤੋਂ ਇਸਦੇ ਵਿਚਾਰ ਸ਼ੈਖ਼

ਸੁਲੇਦ ਨਾਲ ਮਿਲਦੇ ਹਨ। ਸ਼ਰ੍ਹਾ ਦੇ ਪੱਖੋਂ ਉਹ ਮਲਕੀ ਸੰਪਰਦਾ ਦਾ ਹਮਾਇਤੀ ਸੀ।

ਇਸਦੀ ਮੌਤ 945 ਹੀ. ਵਿਚ ਹੋਈ। ਇਸ ਦਾ ਮਕਬਰਾ ਬਗ਼ਦਾਦ ਵਿਖੇ ਅਜ਼ਮੀਆ ਵਿਚ ਹੈ। ਲੋਕ ਹਾਲੀ ਵੀ ਮਕਬਰੇ ਨੂੰ ਪੂਜਦੇ ਹਨ।

ਹ. ਪੁ.—ਸ਼. ਐਨ. ਇਸ, ਪੰਨਾ 541-42

**ਸ਼ਿਬਲੀ ਨੁਅਮਾਨੀ, ਮੌਲਾਨਾ** : ਇਹ ਸੰਨ 1857 ਵਿਚ ਪਿੰਡ ਬੰਦੋਲ ਜ਼ਿਲਾ ਆਜ਼ਮਗੜ੍ਹ ਵਿਚ ਪੈਦਾ ਹੋਇਆ। ਇਸ ਦਾ ਪਿਤਾ ਸ਼ੇਖ ਹਬੀਬੁੱਲਾ ਸੀ। ਇਸ ਨੇ ਮੁਢਲੀ ਵਿੱਦਿਆ ਆਪਣੇ ਪਿੰਡ ਵਿਚ ਹੀ ਪ੍ਰਾਪਤ ਕੀਤੀ ਅਤੇ ਫਿਰ ਰਾਮਪੁਰ ਵਿਚ ਮੌਲਵੀ ਅਰਸ਼ਾਦ ਹੁਸੈਨ ਤੋਂ ਫ਼ਿਕਾ ਅਤੇ ਗਾਜ਼ੀਪੁਰ ਵਿਚ ਮੌਲਵੀ ਮਹੰਮਦ ਫ਼ਾਰੂਕ ਚਿੜੀਆ ਕੋਟੀ ਤੋਂ ਮਕੂਲਾਤਾਂ ਅਤੇ ਫ਼ਲਸਫ਼ੇ ਦੀ ਵਿੱਦਿਆ ਪ੍ਰਾਪਤ ਕੀਤੀ। ਸਹਾਰਨਪੁਰ ਵਿਚ ਕੁਝ ਸਮਾਂ ਰਹਿ ਕੇ ਇਸ ਨੇ ਮੌਲਵੀ ਅਹਿਮਦ ਅਲੀ ਤੋਂ ਹਦੀਸਾਂ ਪੜ੍ਹੀਆਂ। ਇਸ ਵੇਰਵੇ ਤੋਂ ਇਹ ਪਤਾ ਲੱਗਦਾ ਹੈ ਕਿ ਇਸ ਨੇ ਅਰਬੀ, ਫ਼ਾਰਸੀ ਅਤੇ ਹੋਰ ਓਰੀਐਂਟਲ ਇਲਮ ਤੇ ਸਾਹਿਤ ਆਪਣੇ ਜ਼ਮਾਨੇ ਦੇ ਮੰਨੇ ਪਰਮੰਨੇ ਵਿਦਵਾਨਾਂ ਤੋਂ ਪੜ੍ਹਿਆ। ਵਿੱਦਿਆ ਲੈਣ ਤੋਂ ਮਗਰੋਂ 19 ਸਾਲ ਦੀ ਉਮਰ ਵਿਚ ਇਹ ਹੱਜ ਕਰਨ ਲਈ ਚਲਾ ਗਿਆ। ਵਾਪਸ ਆਉਣ ਤੇ ਇਸ ਦੇ ਦਿਲ ਵਿਚ ਸ਼ਾਇਰੀ ਦਾ ਸ਼ੌਕ ਪੈਦਾ ਹੋ ਗਿਆ ਅਤੇ ਆਜ਼ਮਗੜ੍ਹ ਦੇ ਮੁਸ਼ਾਇਰਿਆਂ ਵਿਚ ਬੜੀ ਦਿਲਚਸਪੀ ਨਾਲ ਸ਼ਾਮਲ ਹੋਣ ਲੱਗਾ। ਇਸੇ ਸਮੇਂ ਵਿਚ ਹੀ ਇਸ ਨੇ ਵਕਾਲਤ ਪਾਸ ਕਰ ਲਈ। ਇਸ ਨੂੰ ਵਕਾਲਤ ਦਾ ਪੇਸ਼ਾ ਪਸੰਦ ਨਾ ਆਇਆ ਅਤੇ ਇਸ ਨੇ ਸਰਕਾਰੀ ਨੌਕਰੀ ਕਰ ਲਈ ਪਰ ਇਸ ਦਾ ਦਿਲ ਉੱਥੇ ਵੀ ਨਾ ਲੱਗਾ ਅਤੇ ਨੌਕਰੀ ਛੱਡ ਦਿੱਤੀ। ਸ਼ਿਬਲੀ ਨੇ ਸਾਹਿਤ ਦੇ ਖੇਤਰ ਵਿਚ ਉੱਚਾ ਸਥਾਨ ਲੈਣਾ ਸੀ ਤਾਂ ਇਸ ਦਾ ਦਿਲ ਵਕਾਲਤ ਤੇ ਨੌਕਰੀ ਵਿਚ ਕਿਵੇਂ ਲੱਗ ਸਕਦਾ ਸੀ ?

ਸੰਨ 1883 ਵਿਚ ਸ਼ਿਬਲੀ ਦਾ ਮਿਲਾਪ ਸਰ ਸੱਯਦ ਅਹਿਮਦ ਖ਼ਾਨ ਨਾਲ ਹੋਇਆ, ਜਿਸ ਨੇ ਇਸ ਦੀ ਸਾਹਿਤਕ ਰੁਚੀ ਤੇ ਯੋਗਤਾ ਤੋਂ ਪ੍ਰਭਾਵਿਤ ਹੋ ਕੇ ਇਸ ਨੂੰ ਅਲੀਗੜ੍ਹ ਕਾਲਜ ਵਿਚ ਅਰਬੀ ਫ਼ਾਰਸੀ ਦਾ ਪ੍ਰੋਫ਼ੈਸਰ ਨਿਯੁਕਤ ਕਰ ਦਿੱਤਾ। ਇਥੇ ਸ਼ਿਬਲੀ ਦੀ ਮੁਲਾਕਾਤ ਮਸ਼ਹੂਰ ਓਰੀਐਂਟਲਿਸਟ (Orientalist) ਪ੍ਰੋਫ਼ੈਸਰ ਆਰਨਲਡ ਨਾਲ ਹੋਈ। ਆਰਨਲਡ ਦੀ ਸੰਗਤ ਦਾ ਸ਼ਿਬਲੀ ਉੱਤੇ ਬੜਾ ਪ੍ਰਭਾਵ ਪਿਆ। ਸ਼ਿਬਲੀ ਨੇ ਆਰਨਲਡ ਦੀ ਸਹਾਇਤਾ ਨਾਲ ਅੰਗਰੇਜ਼ੀ ਸਾਹਿਤ ਤੇ ਆਲੋਚਨਾ ਦੇ ਗੁਣਾਂ ਦੀ ਵਾਕਫ਼ੀਅਤ ਹਾਸਲ ਕੀਤੀ। ਸੰਨ 1892 ਵਿਚ ਸ਼ਿਬਲੀ ਆਰਨਲਡ ਨਾਲ ਇਸਲਾਮੀ ਦੇਸ਼ਾਂ ਦੀ ਯਾਤਰਾ ਲਈ ਚਲਾ ਗਿਆ ਅਤੇ ਏਸ਼ੀਆਇ ਕੋਚਕ, ਸ਼ਾਮ, ਮਿਸਰ ਆਦਿ ਦੀ ਸੈਰ ਕੀਤੀ। ਸੰਨ 1898 ਵਿਚ ਸਰ ਸੱਯਦ ਦੀ ਮੌਤ ਹੋ ਗਈ। ਹੁਣ ਸ਼ਿਬਲੀ ਨੇ ਅਲੀਗੜ੍ਹ ਛੱਡ ਕੇ ਹੈਦਰਾਬਾਦ ਦਾ ਰੁਖ਼ ਕੀਤਾ। ਉੱਥੇ ਇਸਨੂੰ ਵਿੱਦਿਆ ਦੇ ਮਹਿਕਮੇ ਦਾ ਨਾਜ਼ਮ ਲਾਇਆ ਗਿਆ ਪਰ ਹੈਦਰਾਬਾਦ ਵਿਚ ਇਹ ਬਹੁਤ ਚਿਰ ਨਾ ਰਹਿ ਸਕਿਆ। ਸ਼ਿਬਲੀ ਨੂੰ ਲਖਨਊ ਦੇ ਨਦਵਾਤੁਲ-ਉਲਮਾ ਦੇ ਮਾਮਲਿਆਂ ਨਾਲ ਗਹਿਰੀ ਦਿਲਚਸਪੀ ਸੀ। ਇਹ ਵਿਦਿਆਲਾ ਮੁਸਲਮਾਨਾਂ ਦੀ ਵਿਦਿਅਕ ਅਤੇ ਧਾਰਮਿਕ ਉੱਨਤੀ ਲਈ ਸੰਨ 1894 ਵਿਚ ਕਾਇਮ ਕੀਤਾ ਗਿਆ ਸੀ। ਇਸ ਦੀ ਸਥਾਪਨਾ ਵਿਚ ਸ਼ਿਬਲੀ ਦਾ ਹੱਥ ਸੀ ਪਰ ਚਾਰ ਸਾਲ ਮਗਰੋਂ ਹੈਦਰਾਬਾਦ ਦੀ ਨੌਕਰੀ ਤੋਂ ਅਸਤੀਫ਼ਾ ਦੇ ਕੇ ਲਖਨਊ ਆ ਗਿਆ। ਇਥੇ ਇਹ ਨਦਵਾਤੁਲ-ਉਲਮਾ ਵਿਚ ਅਧਿਆਪਕ ਅਤੇ ਆਨਰੇਰੀ ਸਕੱਤਰ ਦੀ ਹੈਸੀਅਤ ਵਿਚ ਸੇਵਾ ਕਰਨ ਲੱਗਾ। ਕੁਝ ਲੋਕਾਂ ਦੇ ਮੰਦ ਭਰੇ ਵਰਤਾਰੇ ਤੋਂ ਨਾਰਾਜ਼ ਹੋ ਕੇ ਸੰਨ 1913 ਵਿਚ ਇਹ ਆਜ਼ਮਗੜ੍ਹ ਵਾਪਸ ਆ ਗਿਆ ਅਤੇ ਇਥੇ ਇਸ ਨੇ ਲੇਖਕਾਂ ਦੀ ਇਕ ਸਾਹਿਤ ਸਭਾ 'ਦਾਰੁਲਮੁਸੱਨਫ਼ੀਨ' ਦੇ ਨਾਲ ਸਥਾਪਤ ਕੀਤੀ। ਇਨ੍ਹਾਂ ਸਭਾਵਾਂ ਨੇ ਹੁਣ ਤੱਕ ਜਿਹੜੀ ਧਾਰਮਿਕ, ਵਿੱਦਿਅਕ ਅਤੇ ਸਾਹਿਤਕ ਸੇਵਾ ਕੀਤੀ ਉਹ ਬੜੀ ਸ਼ਲਾਘਾਯੋਗ ਹੈ। ਸੰਨ 1893 ਵਿਚ ਤੁਰਕੀ ਦੇ ਸੁਲਤਾਨ ਨੇ ਮੌਲਾਨਾ ਸ਼ਿਬਲੀ ਨੂੰ "ਤਮਗ਼ਾ-ਮਜੀਦੀ" ਨਾਲ ਨਿਵਾਜਿਆ। ਇਸ ਮਗਰੋਂ ਅੰਗਰੇਜ਼ੀ ਸਰਕਾਰ ਨੇ ਇਸਨੂੰ "ਸ਼ਮਸੁਲ ਉਲਮਾ" ਦਾ ਖ਼ਿਤਾਬ ਦਿੱਤਾ। ਇਸ ਨੂੰ ਬਹੁਤ ਸਾਰੀਆਂ ਕਮੇਟੀਆਂ ਦਾ ਮੈਂਬਰ ਬਣਾਇਆ ਗਿਆ। ਇਹ ਰਾਇਲ ਏਸ਼ੀਆਟਿਕ ਸੋਸਾਇਟੀ ਦਾ ਮੈਂਬਰ ਬਣਿਆ ਅਤੇ ਅਲਾਹਾਬਾਦ ਯੂਨੀਵਰਸਿਟੀ ਦਾ ਇਸ ਨੂੰ ਫ਼ੈਲੋ ਮੁਕੱਰਰ ਕੀਤਾ ਗਿਆ। ਇਹ ਸੰਨ 1914 ਵਿਚ ਅਲੀਗੜ੍ਹ ਵਿਚ ਮਰ ਗਿਆ।

ਸ਼ਿਬਲੀ ਦੀ ਯਾਦ-ਸ਼ਕਤੀ ਬੜੀ ਤੇਜ਼ ਅਤੇ ਦਿਮਾਗ਼ ਬੜਾ ਤੀਖਣ ਸੀ। ਇਸ ਦੀਆਂ ਰੁਚੀਆਂ ਬਹੁਪੱਖੀ ਸਨ। ਜੇ ਇਕ ਆਦਮੀ ਸ਼ਾਇਰ, ਫ਼ਿਲਾਸਫ਼ਰ, ਇਤਿਹਾਸਕਾਰ, ਸਮਾਚਾਰ ਦੇਣ ਵਾਲਾ, ਸੁਧਾਰਕ, ਅਖ਼ਬਾਰ-ਨਵੀਸ, ਫ਼ਿਕਾ ਤੇ ਹਦੀਸ ਦਾ ਆਲਮ ਹੋ ਸਕਦਾ ਹੈ ਤਾਂ ਉਹ ਮੌਲਾਨਾ ਸ਼ਿਬਲੀ ਹੀ ਹੈ। ਸ਼ਿਬਲੀ ਨੇ ਜੀਵਨੀ, ਇਤਿਹਾਸ, ਆਲੋਚਨਾ, ਆਰਜ਼ਨ ਨੁਮਾਈ ਅਤੇ ਸ਼ਿਅਰ-ਉ-ਸ਼ਾਇਰੀ, ਇਨ੍ਹਾਂ ਸਾਰੇ ਪੱਖਾਂ, ਤੇ ਕਲਮ ਅਜ਼ਮਾਈ ਹੈ। ਇਸਨੇ ਹਰ ਪੱਖ ਤੋਂ ਉੱਚ ਕੋਟੀ ਦਾ ਕਲਾਕਾਰ ਹੋਣ ਦਾ ਸਬੂਤ ਦਿੱਤਾ ਹੈ। ਮੌਲਾਨਾ ਦੀਆਂ ਸਾਹਿਤਕ ਅਤੇ ਆਲੋਚਨਾਤਮਕ ਪੁਸਤਕਾਂ ਉੱਚ ਪਾਏ ਦੀਆਂ ਹਨ। ਇਨ੍ਹਾਂ ਪੁਸਤਕਾਂ ਤੋਂ ਮੌਲਾਨਾ ਦੀ ਸਾਹਿਤਕ ਸੂਝ ਦਾ ਪਤਾ ਲਗਦਾ ਹੈ। ਭਾਵੇਂ "ਸ਼ਿਅਰੁਲਅਜਮ" ਅਤੇ "ਮਵਾਜ਼ਨਾਅਨੀਸ-ਓ-ਦਬੀਰ" ਸਬੰਧੀ ਲੋਕਾਂ ਦੀਆਂ ਰਾਵਾਂ ਭਿੰਨ ਭਿੰਨ ਹਨ ਪਰ ਇਨ੍ਹਾਂ ਵਿਰੋਧੀ ਰਾਵਾਂ ਕਾਰਨ ਇਨ੍ਹਾਂ ਰਚਨਾਵਾਂ ਦੀ ਕੀਮਤ ਅਤੇ ਮਹਾਨਤਾ ਵਿਚ ਕੋਈ ਫ਼ਰਕ ਨਹੀਂ ਪਿਆ। ਇਨ੍ਹਾਂ ਪੁਸਤਕਾਂ ਨੇ ਉਰਦੂ ਸਾਹਿਤ ਨੂੰ ਸਨਮਾਨ ਤੇ ਗੌਰਵ ਬਖ਼ਸ਼ਿਆ। ਮੌਲਾਨਾ ਦੀ ਸ਼ੈਲੀ ਸਾਫ਼, ਸਪਸ਼ਟ ਅਤੇ ਦਿਲਖਿਚਵੀਂ ਹੈ। ਇਸ ਦੀਆਂ ਰਚਨਾਵਾਂ ਵਿਚ ਵਿਦਵਾਨਾਂ ਵਾਲੀ ਗੰਭੀਰਤਾ ਅਤੇ ਫ਼ਿਲਾਸਫ਼ਰਾਂ ਵਾਲੀ ਦਲੀਲ ਹੈ। ਇਹ ਆਪਣੇ ਵਿਸ਼ੇ-ਵਸਤੂ ਨੂੰ ਬੜੀ ਕਮਾਲ, ਸਫ਼ਾਈ ਅਤੇ ਪੁਖ਼ਤਗੀ ਨਾਲ ਪੇਸ਼ ਕਰਦਾ ਸੀ। ਭਾਵੇਂ ਇਸ ਦਾ ਵਿਦਿਅਕ ਤਜਰਬਾ ਬੜਾ ਵਿਸ਼ਾਲ ਸੀ ਪਰ ਫਿਰ ਵੀ ਇਹ ਬਿਨਾਂ ਲੋੜ ਦੇ ਅਰਬੀ ਫ਼ਾਰਸੀ ਦੇ ਸ਼ਬਦ ਨਹੀਂ ਵਰਤਦਾ ਸੀ। ਸ਼ਿਬਲੀ ਨੇ ਉਰਦੂ ਸਾਹਿਤ ਦੀ ਬੜੀ ਮਹੱਤਵਪੂਰਨ ਸੇਵਾ ਕੀਤੀ। ਸਰ ਸੱਯਦ ਦੇ ਪੰਜਾਂ ਮਿੱਤਰਾਂ ਦੀ ਜੁੰਡੀ ਵਿਚ ਸ਼ਿਬਲੀ ਦਾ ਸਥਾਨ ਬਹੁਤ ਉੱਚਾ ਹੈ। ਇਸ ਦੇ ਸਾਹਿਤਕ ਸਥਾਨ ਅਤੇ ਵਿਦਵਤਾ ਦੇ ਸਾਰੇ ਕਾਇਲ ਸਨ। ਇਹ ਆਪਣੇ ਸਮੇਂ ਦਾ ਸਭ ਤੋਂ ਵੱਡਾ ਸਾਹਿਤਕਾਰ ਅਤੇ ਲਿਖਾਰੀ ਸੀ। ਇਸ ਦੀਆਂ ਰਚਨਾਵਾਂ ਦਾ ਵੇਰਵਾ ਇਸ ਤਰ੍ਹਾਂ ਹੈ :

(1) ਸੀਰਤੁਲ-ਨਬੀ (ਦੋ ਜਿਲਦਾਂ ਵਿਚ), (2) ਅਲਫ਼ਾਰੂਕ, (3) ਅਲਮਾਮੂੰ, (4) ਸੀਰਤੁਲ-ਨੁਅਮਾਨ, (5) ਇਲਮੁਲਕਲਾਮ, (6) ਅਲ-ਗ਼ਜ਼ਾਲੀ, (7) ਸੁਆਨਿਹ ਮੌਲਾਨਾ ਰੂਮ, (8) ਸ਼ਿਅਰੁਲਅਜਮ (9) ਮਵਾਜ਼ਨਾ ਅਨੀਸ-ਓ-ਦਬੀਰ, (10) ਸਫ਼ਰਨਾਮਾ ਰੋਮ, ਵਾ ਮਿਸਰ ਵਾ ਸ਼ਾਮ, (11) ਮਕਾਤੀਬ-ਸ਼ਿਬਲੀ, (3 ਹਿੱਸੇ), (12) ਮਕਾਲਾਤਿ-ਸ਼ਿਬਲੀ (8 ਹਿੱਸੇ) ਉਰਦੂ ਨਜ਼ਮ ਮੇਂ, (13) ਮਸਨਵੀ ਸੁਬਹਿ-ਉਮੀਦ, (14) ਕੌਮੀ ਮੁਸੱਦਸ, (15) ਮਜਮੂਆਇ-ਕਲਾਮ ਉਰਦੂ ਅਤੇ (16) ਫ਼ਾਰਸੀ ਵਿਚ 'ਦੀਵਾਨ ਸ਼ਿਬਲੀ' (ਜਿਸ ਵਿਚ ਦਸਤਾਇਗੁਲੇ, ਬੂਏ ਗੁਲ ਆਦਿ ਸੰਖੇਪ ਜਿਹੇ ਸੰਗ੍ਰਹਿ ਸ਼ਾਮਲ ਹਨ)।

—ਅਰ. ਡੀ. ਸ਼ਿਆ

**ਸਿਬਾਰਿਸ** (Sybaris) : ਇਹ ਯੂਨਾਨ ਦਾ ਪੁਰਾਣਾ ਸ਼ਹਿਰ ਅਤੇ ਇਟਲੀ ਦੀ ਨੌ-ਆਬਾਦੀ ਹੈ। ਇਹ ਟਾਰੇਂਟਮ (Tarentum) ਖਾੜੀ ਦੇ ਕੰਢੇ ਦੱਖਣੀ ਇਟਲੀ ਦੇ ਲੂਕੇਨੀਆ (Lucania) ਇਲਾਕੇ

ਵਿਚ ਸਥਿਤ ਸੀ । ਇਹ ਸ਼ਹਿਰ ਕ੍ਰਾਥਿਸ (Crathis) ਅਤੇ ਸਿਬਾਰਿਸ ਕੋਸਿਲਾ (Sybaris Coscila) ਦਰਿਆਵਾਂ ਦੇ ਵਿਚਕਾਰ ਥੁਰਲੀ (Thurli) ਸ਼ਹਿਰ ਦੇ ਨਜ਼ਦੀਕ ਵਸਿਆ ਸੀ । ਇਹ ਇਕ ਅਕਾਇਆ (Achaean) ਦਾ ਸ਼ਹਿਰ ਸੀ ਜਿਹੜਾ ਲਗਭਗ 720 ਈ. ਪੂ. ਵਿਚ ਹੈਲਿਸ (Helics) ਤੇ ਈਸਸ (Isus) ਦੁਆਰਾ ਵਸਾਇਆ ਗਿਆ । ਅਕਾਇਆ ਵਾਸੀਆਂ ਦੇ ਨਾਲ ਨਾਲ ਟ੍ਰੋਜ਼ੇਨ ਵਾਸੀ (Troezenian) ਵੀ ਆਬਾਦ ਸਨ ਜੋ ਬਾਅਦ ਵਿਚ ਕੱਢ ਦਿੱਤੇ ਗਏ । ਹੋਰ ਦੇਸ਼ ਦੇ ਨਾਗਰਿਕ ਲਈ ਖੁੱਲ੍ਹਾ ਹੋਣ ਕਰਕੇ, ਇਸ ਸ਼ਹਿਰ ਨੇ ਵਪਾਰ ਵਿਚ ਬਹੁਤ ਤਰੱਕੀ ਕੀਤੀ ਅਤੇ ਛੇਤੀ ਹੀ ਇਸ ਸ਼ਹਿਰ ਦੇ ਲੋਕ ਅਮੀਰ ਬਣ ਗਏ ਪਰ ਅਯਾਸ਼ੀ ਵਿਚ ਪੈਣ ਕਰਕੇ ਬਦਨਾਮ ਹੋ ਗਏ ਅਤੇ ਲੋਕਾਂ ਨੇ ਇਥੋਂ ਦੇ ਵਾਸੀਆਂ ਨੂੰ ਗੁਆਂਢੀ ਸਿਬਰਾਈਟ ਕਹਿਣਾ ਸ਼ੁਰੂ ਕਰ ਦਿੱਤਾ । ਸੰਨ 510 ਈ. ਪੂ. ਵਿਚ ਇਸ ਦੇ ਗੁਆਂਢੀ ਸ਼ਹਿਰ, ਕਰੋਟੋਨ (Croton) ਦੇ ਲੋਕਾਂ ਨੇ ਕਰਾਥਿਸ ਦਰਿਆ ਦੇ ਪਾਣੀ ਦਾ ਰੁਖ ਇਸ ਵੱਲ ਕਰ ਦਿੱਤਾ ਅਤੇ ਇਹ ਸ਼ਹਿਰ ਹੜ੍ਹ ਦੇ ਕਾਰਣ ਬਰਬਾਦ ਹੋ ਗਿਆ । ਇਥੋਂ ਦੇ ਬਹੁਤ ਸਾਰੇ ਲੋਕ ਮਾਰੇ ਗਏ, ਕੁਝ ਉਜੜ ਕੇ ਇਟਲੀ ਦੇ ਦੂਸਰੇ ਸ਼ਹਿਰਾਂ ਵਿਚ ਜਾ ਆਬਾਦ ਹੋਏ ।

ਹ. ਪੁ.—ਐਨ. ਅਮੈ. 26:155; ਐਨ. ਬ੍ਰਿ. 21:695

**ਸਿਬਲਾ (ਸਿਬਿਲਾ) :** ਇਹ ਯੂਨਾਨ ਅਤੇ ਏਸ਼ੀਆ ਕੋਚਕ ਦੇ ਪੈਗੰਬਰਾਂ ਵਿਚੋਂ ਇਕ ਸੀ । ਇਸ ਦਾ ਜਨਮ ਯੂਨਾਨ ਵਿਚ ਹੋਇਆ ਪਰ ਸਹੀ ਸਥਾਨ ਬਾਰੇ ਮਤ ਭੇਦ ਹਨ । ਇਸ ਨੂੰ ਆਕਾਸ਼ ਬਾਣੀ ਹੁੰਦੀ ਸੀ ।

ਇਹ ਪੁਰਾਤਨ ਸਮੇਂ ਵਿਚ ਈਸਾ ਤੋਂ ਲਗਭਗ ਚਾਰ ਸੌ ਸਾਲ ਪਹਿਲਾਂ ਬਹੁਤ ਪ੍ਰਸਿੱਧ ਸੀ । ਐਪਾਲੋ ਦੇਵਤਾ ਨੇ ਇਸ ਨੂੰ ਭਵਿੱਖ ਦੀ ਗੱਲ ਦੱਸਣ ਦਾ ਵਰਦਾਨ ਦਿੱਤਾ ਸੀ । ਨਾਲ ਹੀ ਉਸ ਨੇ ਇਸ ਨੂੰ ਇਹ ਵਰ ਵੀ ਦਿੱਤਾ ਸੀ ਕਿ ਇਸ ਦੇ ਹੱਥ ਵਿਚ ਜਿੰਨੇ ਮਿੱਟੀ ਦੇ ਕਣ ਸਨ, ਇਸ ਦੀ ਉਮਰ ਉਤਨੇ ਸਾਲ ਹੋਵੇਗੀ । ਇਸ ਦੀ ਬਹੁਤੀ ਆਯੂ ਬੁਢਾਪੇ ਦੀ ਸੀ ।

ਸਿਬਲਾ ਦੀ ਭਵਿੱਖ ਬਾਣੀ ਇਕ ਥਾਂ ਇਕੱਠੀ ਕਰਕੇ ਰੋਮ ਦੇ ਜੂਪੀਟਰ ਕੈਪੀਟੋਲੀਨਸ ਮੰਦਰ ਵਿਚ ਰੱਖੀ ਗਈ ਸੀ । ਪੁਰਾਤਨ ਰੋਮ ਵਿਚ ਸਰਕਾਰੀ ਮਾਮਲਿਆਂ ਦਾ ਨਿਪਟਾਰਾ ਕਰਨ ਦੇ ਮਾਮਲੇ ਵਿਚ ਸਿਬਲਾ ਦੀ ਭਵਿੱਖ ਬਾਣੀ ਤੋਂ ਅਗਵਾਈ ਪ੍ਰਾਪਤ ਕੀਤੀ ਜਾਂਦੀ ਸੀ ।

ਇਸ ਭਵਿੱਖ ਬਾਣੀ ਦੇ ਸਬੰਧ ਵਿਚ ਇਕ ਰੋਚਕ ਕਹਾਣੀ ਪ੍ਰਸਿੱਧ ਹੈ । ਕਹਿੰਦੇ ਹਨ ਕਿ ਸਿਬਲਾ ਰੋਮ ਦੇ ਅੰਤਿਮ ਸਮਰਾਟ ਟਾਰਕੁਇਨੀਅਸ ਸੁਪਰਬਸ (Tarquinius Superbus) ਕੋਲ ਗਈ ਅਤੇ ਆਪਣੀ ਭਵਿੱਖ ਬਾਣੀ ਲਈ ਬੜੀ ਭਾਰੀ ਕੀਮਤ ਮੰਗੀ । ਸਮਰਾਟ ਨੇ ਪੁਸਤਕਾਂ ਖਰੀਦਣ ਤੋਂ ਇਨਕਾਰ ਕਰ ਦਿੱਤਾ । ਸਿਬਲਾ ਨੇ ਤਿੰਨ ਪੁਸਤਕਾਂ ਉਥੇ ਹੀ ਸਾੜ ਦਿੱਤੀਆਂ ਅਤੇ ਬਾਕੀ ਦੀਆਂ ਛੇ ਪੁਸਤਕਾਂ ਦੀ ਉਹੀ ਕੀਮਤ ਮੰਗੀ । ਸਮਰਾਟ ਨੇ ਫਿਰ ਇਨਕਾਰ ਕਰ ਦਿੱਤਾ । ਉਸ ਨੇ ਫਿਰ ਤਿੰਨ ਪੁਸਤਕਾਂ ਸਾੜ ਦਿੱਤੀਆਂ । ਹੁਣ ਕੇਵਲ ਤਿੰਨ ਪੁਸਤਕਾਂ ਰਹਿ ਗਈਆਂ । ਇਨ੍ਹਾਂ ਤਿੰਨਾਂ ਦੀ ਸਿਬਲਾ ਨੇ ਸ਼ੁਰੂ ਵਾਲੀ ਹੀ ਕੀਮਤ ਮੰਗੀ । ਸਮਰਾਟ ਨੇ ਸ਼ਰਮਿੰਦਾ ਹੋ ਕੇ ਤਿੰਨ ਬਚੀਆਂ ਪੁਸਤਕਾਂ ਲਈ ਪਹਿਲੇ ਵਾਲੀ ਕੀਮਤ ਦੇ ਕੇ ਉਨ੍ਹਾਂ ਨੂੰ ਮੁੱਲ ਲੈ ਲਿਆ ।

ਹ. ਪੁ.—ਐਨ. ਬ੍ਰਿ. 20.; ਐਨ. ਆਫ਼ ਰਿਲੀਜਨ

**ਸਿਬੀ (Sibi) :** ਜ਼ਿਲ੍ਹਾ—ਇਹ ਪਾਕਿਸਤਾਨ ਦੇ ਬਲੋਚਿਸਤਾਨ ਸੂਬੇ ਦਾ ਇਕ ਜ਼ਿਲ੍ਹਾ ਹੈ ਜਿਸ ਦਾ ਕੁਲ ਖੇਤਰਫਲ 28,741 ਵ. ਕਿ. ਮੀ. ਅਤੇ ਆਬਾਦੀ 123,049 (1961) ਹੈ ।

ਬਲੋਚਿਸਤਾਨ ਦੇ ਕਿਸੇ ਵੀ ਹੋਰ ਭਾਗ ਵਿਚ ਪ੍ਰਾਕਿਰਤੀ ਅਤੇ ਜਲਵਾਯੂ ਦੇ ਪੱਖ ਤੋਂ ਇੰਨਾ ਅੰਤਰ ਨਹੀਂ ਹੋਣਾ ਜਿੰਨਾਂ ਕਿ ਸਿਬੀ ਜ਼ਿਲ੍ਹੇ ਵਿਚ ਹੈ । ਇਸ ਦੀਆਂ ਦੋ ਤਹਿਸੀਲਾਂ—ਸਿਬੀ ਅਤੇ ਨਸੀਰਾਬਾਦ, ਬਿਲਕੁਲ ਪੱਧਰੇ ਮੈਦਾਨ ਹਨ ਜਦ ਕਿ ਬਾਕੀ ਸਾਰਾ ਜ਼ਿਲ੍ਹਾ ਪਹਾੜੀ ਭਾਗ ਹੈ ਅਤੇ ਨੀਵੇਂ ਸੁਲੇਮਾਨ ਪਹਾੜਾਂ ਤੋਂ ਉੱਪਰ ਪੌੜੀਆਂ ਵਰਗੀ ਢਲਾਨ ਹੈ । ਇਸ ਭਾਗ ਦੀਆਂ ਸਭ ਤੋਂ ਉੱਚੀਆਂ ਚੋਟੀਆਂ ਜ਼ਰਘੂਨ (Zarghun) ਅਤੇ ਖਲੀਫ਼ਤ (Khalifat) ਹਨ ਜਿਨ੍ਹਾਂ ਦੀ ਉੱਚਾਈ ਲਗਭਗ 3,570 ਮੀ. ਹੈ । ਪੂਰਬੀ ਭਾਗ ਨੂੰ ਛੱਡ ਕੇ ਬਾਕੀ ਸਾਰੇ ਇਲਾਕੇ ਦਾ ਪਾਣੀ ਨਾਰੀ ਨਦੀ ਵਿਚ ਜਾ ਮਿਲਦਾ ਹੈ । ਇਨ੍ਹਾਂ ਸਾਰੀਆਂ ਨਦੀਆਂ ਵਿਚ ਜੁਲਾਈ ਅਤੇ ਅਗਸਤ ਦੇ ਮਹੀਨਿਆਂ ਵਿਚ ਬਹੁਤ ਹੜ੍ਹ ਆਉਂਦੇ ਹਨ ।

ਇਥੋਂ ਦੀ ਕੁਦਰਤੀ ਬਨਸਪਤੀ ਵੀ ਭਿੰਨ ਭਿੰਨ ਕਿਸਮਾਂ ਦੀ ਹੈ । ਦੱਖਣੀ ਖੁਸ਼ਕ ਭਾਗ ਵਿਚ ਕੰਡਿਆਲੀਆਂ ਝਾੜੀਆਂ, ਉੱਚੇ ਭਾਗਾਂ ਵਿਚ ਸਦਾ ਬਹਾਰ ਝਾੜੀਆਂ, ਪਿਸਤਾ ਅਤੇ ਜੰਗਲੀ ਬਦਾਮਾਂ ਦੇ ਦਰਖਤ ਹਨ । ਜ਼ਿਆਰਤ (Ziarat) ਦੀਆਂ ਪਹਾੜੀਆਂ ਤੇ ਜੋਹਾ ਅਤੇ ਹਰੀ ਕਈ ਕਿਸਮਾਂ ਦੀ ਘਾਹ ਉਗਦੀ ਹੈ ।

ਪਹਾੜੀ ਭਾਗਾਂ ਦਾ ਜਲਵਾਯੂ ਗਰਮੀਆਂ ਵਿਚ ਸੁਹਾਵਣਾ ਅਤੇ ਸਰਦੀਆਂ ਵਿਚ ਠੰਢਾ ਹੁੰਦਾ ਹੈ ਪਰੰਤੂ ਮੈਦਾਨ ਬਹੁਤ ਗਰਮ ਹਨ । ਨਸੀਰਾਬਾਦ ਵਿਚ ਜੁਲਾਈ ਦਾ ਔਸਤ ਤਾਪਮਾਨ 35° ਸੈਂ. ਹੈ ਪਰੰਤੂ ਇਥੇ ਗਰਮ ਲੂ ਬਹੁਤ ਚਲਦੀ ਹੈ ।

ਸਿਬੀ ਜ਼ਿਲ੍ਹੇ ਵਿਚ ਇਕ ਸ਼ਹਿਰ ਅਤੇ 304 ਪਿੰਡ ਸ਼ਾਮਲ ਹਨ । ਇਥੋਂ ਦੀ ਸਾਰੀ ਵਸੋਂ ਮੁਸਲਮਾਨਾਂ ਦੀ ਹੈ ਜੋ ਕਿ ਸੁੰਨੀ ਮੱਤ ਦੇ ਅਨੁਆਈ ਹਨ । ਇਹ ਲੋਕ ਬਲੋਚੀ, ਪਸ਼ਤੋ, ਜਟਕੀ ਅਤੇ ਸਿੰਧੀ ਬੋਲੀਆਂ ਬੋਲਦੇ ਹਨ ।

ਬਹੁਤੀ ਵਸੋਂ ਦਾ ਕਿੱਤਾ ਖੇਤੀ ਕਰਨਾ ਹੈ ਪਰ ਮਰੀ ਬੁਗਤੀ (Murri Bugti) ਲੋਕ ਭੇਡਾਂ ਅਤੇ ਬੱਕਰੀਆਂ ਪਾਲਦੇ ਹਨ । ਇਥੇ ਵਧੀਆਂ ਕਿਸਮ ਦੇ ਘੋੜੇ, ਖੱਚਰਾਂ ਅਤੇ ਟੱਟੂ ਮਿਲਦੇ ਹਨ ।

ਸ਼ਾਹਰਿਗ (Shahrig) ਤਹਿਸੀਲ ਵਿਚ ਕੋਲਾ ਅਤੇ ਖਤਨ ਵਿਖੇ ਪੈਟਰੋਲੀਅਮ ਕੱਢਿਆ ਜਾਂਦਾ ਹੈ । ਇਥੋਂ ਦੀ ਦਸਤਕਾਰੀ ਵਿਚ, ਘਟੀਆ ਕਿਸਮ ਦਾ ਗਰਮ ਕੱਪੜਾ, ਖੁਰਦਰੇ ਗਲੀਚੇ, ਤਾੜ ਦੇ ਬ੍ਰਿਛ ਦੇ ਪੱਤਿਆਂ ਤੋਂ ਬਣਾਈਆਂ ਚਟਾਈਆਂ, ਰੱਸੀਆਂ, ਟੋਕਰੀਆਂ ਅਤੇ ਉਨ੍ਹਾਂ ਦੇ ਗੱਦੇ ਆਦਿ ਸ਼ਾਮਲ ਹਨ ।

ਇਥੋਂ ਦੀਆਂ ਬਾਹਰ ਭੇਜੀਆਂ ਜਾਣ ਵਾਲੀਆਂ ਵਸਤਾਂ ਜਵਾਰ, ਕਣਕ, ਉੱਨ, ਤੇਲ ਦੇ ਬੀਜ ਅਤੇ ਜੀਰਾ ਹੈ ਅਤੇ ਬਾਹਰੋਂ ਛੋਲੇ, ਦਾਲਾਂ, ਚਾਵਲ ਅਤੇ ਸੁੱਕੇ ਫਲ ਆਦਿ ਆਉਂਦੇ ਹਨ । ਸਿਬੀ ਸ਼ਹਿਰ ਮੁਸ਼ਕਾਫ਼-ਬੋਲਾਨ (Mushkaf-Bolan) ਸ਼ਾਖ ਦਾ ਰੇਲਵੇ ਕੇਂਦਰ ਹੈ । ਹੋਰ ਭਾਗਾਂ ਵਿਚ ਆਵਾਜਾਈ ਲਈ ਪੱਕੀਆਂ ਸੜਕਾਂ ਹਨ ।

ਸ਼ਹਿਰ—ਇਹ ਇਸੇ ਨਾਂ ਦੇ ਜ਼ਿਲ੍ਹੇ ਤੇ ਤਹਿਸੀਲ ਦਾ ਸਦਰ ਮੁਕਾਮ ਹੈ ਜੋ ਕੋਇਟੇ (Quetta) ਤੋਂ 142 ਕਿ. ਮੀ. ਅਤੇ ਕਰਾਚੀ ਤੋਂ 725 ਕਿ. ਮੀ. ਦੀ ਵਿੱਥ ਤੇ ਵਾਕਿਆ ਹੈ । ਇਹ ਬਹੁਤ ਪੁਰਾਣਾ ਸ਼ਹਿਰ ਹੈ ਜਿਸ ਦਾ ਜ਼ਿਕਰ 13ਵੀਂ ਸਦੀ ਤੋਂ ਚਲਿਆ ਆ ਰਿਹਾ ਹੈ । ਹਰਨਾਈ (Harnai) ਤੇ ਬੋਲਾਨ (Bolan) ਦਰਿਆ ਦੇ ਮੂੰਹਾਂ ਵਿਚਕਾਰ ਹੋਣ ਕਾਰਨ ਇਸ ਨੂੰ ਲਗਾਤਾਰ ਹਮਲਾਵਰਾਂ ਦਾ ਸਾਮ੍ਹਣਾ ਕਰਨਾ ਪਿਆ । ਸੰਨ 1814 ਵਿਚ ਅੰਗਰੇਜ਼ਾਂ ਨੇ ਵੀ ਇਸ ਤੇ ਹਮਲਾ ਕੀਤਾ ਸੀ । ਮੌਜੂਦਾ ਸ਼ਹਿਰ ਦੀ ਬੁਨਿਆਦ 1878 ਈ. ਵਿਚ ਰੱਖੀ ਗਈ । ਇਹ ਵਪਾਰਕ ਕੇਂਦਰ ਹੈ । ਇਥੋਂ ਦਾ ਵਿਕਟੋਰੀਆ ਮੈਮੋਰੀ-

ਅਬ ਹਾਲ ਵੇਖਣ ਜੋਗ ਹੈ ।

29°33' ਉ. ਵਿਥ.; 67°53' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 22:344 .

**ਸਿਰੋ ਬੁੱਢੀ :** ਇਹ ਇਕ ਬੱਚਿਆਂ ਦੀ ਖੇਡ ਹੈ ਜਿਸ ਵਿਚ ਇਕ ਬੱਚਾ ਬੁੱਢੀ ਬਣਦਾ ਹੈ ਅਤੇ ਸੋਟੀ ਫੜ ਕੇ ਬੁੱਢਿਆਂ ਵੀ ਤਰ੍ਹਾਂ ਝੁਕ ਕੇ ਤੇ ਹਿੱਲ ਹਿੱਲ ਕੇ ਤੁਰਦਾ ਹੈ । ਬਾਕੀ ਦੇ ਸਾਰੇ ਬੱਚੇ ਉਸ ਨੂੰ 'ਸਿਰੋ ਬੁੱਢੀ' 'ਸਿਰੋ ਬੁੱਢੀ' ਕਹਿ ਕਹਿ ਕੇ ਚਿੜ੍ਹਾਉਂਦੇ ਹਨ ਅਤੇ ਮੌਕਾ ਪਾ ਕੇ ਉਸ ਨੂੰ ਹੱਥ ਵੀ ਲਗਾਂਦੇ ਹਨ । 'ਸਿਰੋ ਬੁੱਢੀ' ਮੌਕਾ ਪਾ ਕੇ ਚਾਲਾਕੀ ਨਾਲ ਕਿਸੇ ਬੱਚੇ ਨੂੰ ਫੜ ਲੈਂਦੀ ਹੈ । ਜਿਸ ਬੱਚੇ ਨੂੰ ਉਹ ਫੜਦੀ ਹੈ, ਉਹ ਬੱਚਾ ਬੁੱਢੀ ਬਣਦਾ ਹੈ ਅਤੇ ਪਹਿਲਾਂ ਬੁੱਢੀ ਬਣਿਆ ਬੱਚਾ ਦੂਸਰਿਆਂ ਵਿਚ ਰਲ ਜਾਂਦਾ ਹੈ । ਇਸੇ ਤਰ੍ਹਾਂ ਇਹ ਖੇਡ ਚਲਦੀ ਰਹਿੰਦੀ ਹੈ ।

**ਸਿਮਸਨ ਸਿੱਧਾਂਤ ਅਤੇ ਰੇਖਾ** ( Simson Theorem and Line) : ਗਲਾਸਗੋ ਯੂਨੀਵਰਸਿਟੀ ਵਿਚ ਸਿਮਸਨ ਨਾਂ ਦੇ ਇਕ ਗਣਿਤ ਦੇ ਪ੍ਰੋਫੈਸਰ ਨੇ ਇਕ ਪੀਡਲ ਰੇਖਾ (pedal line) ਲੱਭੀ ਜਿਸ ਨੂੰ 'ਸਿਮਸਨ ਰੇਖਾ' ਕਿਹਾ ਜਾਣ ਲਗ ਪਿਆ । ਇਸ ਰਾਹ ਨੇ ਗਣਿਤ ਵਿਗਿਆਨੀਆਂ ਦੀਆਂ ਕਈ ਉਲਝਣਾਂ ਹੱਲ ਕਰ ਦਿੱਤੀਆਂ ।

ਸਿਮਸਨ ਸਿੱਧਾਂਤ–ਜੇਕਰ ਇਕ ਤ੍ਰਿਕੋਣ ਦੇ ਸਿਰਿਆਂ ਵਿਚੋਂ ਗੁਜ਼ਰਨ ਵਾਲੇ ਚੱਕਰ ਤੇ ਕੋਈ ਬਿੰਦੂ ਲੈ ਕੇ ਤ੍ਰਿਕੋਣ ਦੀਆਂ ਭੁਜਾਵਾਂ ਉਤੇ ਲੰਬ ਖਿੱਚੇ ਜਾਣ ਤਾਂ ਉਨ੍ਹਾਂ ਦੇ ਪੈਰ ਇਕ ਸਿੱਧੀ ਰੇਖਾ ਵਿਚ ਹੋਣਗੇ । ਇਸ ਸਿੱਧੀ ਰੇਖਾ ਨੂੰ ਬਿੰਦੂ ਦੀ 'ਸਿਮਸਨ ਜਾਂ ਪੀਡਲ ਰੇਖਾ' ਕਹਿੰਦੇ ਹਨ ।

ਸਬੂਤ–ABC ਇਕ ਤ੍ਰਿਕੋਣ ਹੈ । A,B ਤੇ C ਵਿਚੋਂ ਗੁਜ਼ਰਨ ਵਾਲੇ ਚੱਕਰ ਤੇ P ਇਕ ਬਿੰਦੂ ਹੈ । PL, PM ਤੇ PN ਕ੍ਰਮਵਾਰ BC, AB ਤੇ ਵਧੀ ਹੋਈ CA ਉਪਰ ਲੰਬ ਹਨ । ਸਿੱਧ ਕਰਨਾ ਹੈ ਕਿ L,M ਤੇ N ਇਕ ਸਿੱਧੀ ਰੇਖਾ ਉਪਰ ਹਨ ।




$\because \angle PMA + \angle PNA = 2$ ਸਮਕੋਣ

$\therefore$ PMAN ਇਕ ਚੱਕਰੀ ਚਕੋਰ ਹੈ ।

$\therefore \angle 1 = \angle 2$ (ਇਕ ਸੈਗਮੈਂਟ ਵਿਚ ਕੋਣ)...(1)

ਹੁਣ ਕਿਉਂਕਿ PACB ਇਕ ਚੱਕਰੀ ਚਕੋਰ ਹੈ ।

$\therefore \angle 1 = \angle 3$ (ਚੱਕਰੀ ਚਕੋਰ ਦਾ ਬਾਹਰਲਾ ਕੋਣ ਸਾਹਮਣੇ ਦੇ ਅੰਦਰ ਵਾਲੇ ਕੋਣ ਦੇ ਬਰਾਬਰ ਹੁੰਦਾ ਹੈ । )...(2)

(1) ਅਤੇ (2) ਤੋਂ $\angle 2 = \angle 3$

ਹੁਣ $\because \angle PMB = \angle PLB =$ ਸਮਕੋਣ

$\therefore$ PMLB ਇਕ ਚੱਕਰੀ ਚਕੋਰ ਹੈ

$\therefore \angle 3 + \angle 4 = 2$ ਸਮਕੋਣ

$\therefore \angle 2 + \angle 4 = 2$ ਸਮਕੋਣ

$\therefore$ LMN ਇਕ ਸਿੱਧੀ ਰੇਖਾ ਹੈ ।

ਇਸ ਲਈ ਰੇਖਾ LMN ਬਿੰਦੂ P ਦੀ ਪੀਡਲ ਜਾਂ 'ਸਿਮਸਨ ਰੇਖਾ' ਹੈ ।

ਸਿਮਸਨ ਸਿੱਧਾਂਤ ਦਾ ਉਲਟ (Converse)–ਜੇਕਰ ਇਕ ਬਿੰਦੂ ਤੋਂ ਤ੍ਰਿਕੋਣ ਦੀਆਂ ਭੁਜਾਵਾਂ ਤੇ ਖਿੱਚੇ ਗਏ ਲੰਬ ਦੇ ਪੈਰ ਇਕ ਰੇਖਾ ਵਿਚ ਹੋਣ ਤਾਂ ਉਹ ਬਿੰਦੂ ਤ੍ਰਿਕੋਣ ਦੇ ਕੋਨਿਆਂ ਵਿਚੋਂ ਗੁਜ਼ਰਨ ਵਾਲੇ ਦਾਇਰੇ ਉਪਰ ਹੋਵੇਗਾ ।

**ਸਿਮਜ਼, ਵਿਲੀਅਮ ਗਿਲਮੋਰ** (Simms, William Gilmore) : ਅਮਰੀਕਾ ਦੇ ਇਸ ਪ੍ਰਸਿੱਧ ਨਾਵਲਕਾਰ ਦਾ ਜਨਮ 17 ਅਪ੍ਰੈਲ, 1806 ਨੂੰ ਚਾਰਲੈਸਟਨ (Charleston) ਵਿਚ ਹੋਇਆ । ਇਹ ਮਸਾਂ ਦੋ ਸਾਲਾਂ ਦਾ ਹੀ ਸੀ ਕਿ ਇਸਦੀ ਮਾਂ ਦੀ ਮੌਤ ਹੋ ਗਈ । ਇਸ ਦਾ ਪਾਲਣ ਪੋਸ਼ਣ ਇਸ ਦੀ ਦਾਦੀ ਨੇ ਕੀਤਾ । ਇਹ ਦਸ ਸਾਲ ਦੀ ਉਮਰ ਵਿਚ ਚਾਰਲੈਸਟਨ ਦੇ ਕਾਲਜ ਵਿਚ ਦਾਖ਼ਲ ਹੋਇਆ ਅਤੇ ਫਰਾਂਸੀਸੀ, ਲਾਤੀਨੀ, ਜਰਮਨ ਅਤੇ ਸਪੇਨੀ ਭਾਸ਼ਾਵਾਂ ਨੂੰ ਚੰਗੀ ਤਰ੍ਹਾਂ ਜਾਣਨ ਲਗ ਪਿਆ । ਕਾਲਜ ਛੱਡਣ ਉਪਰੰਤ ਇਸ ਨੇ ਦਵਾਈ ਸਾਜ਼ ਦੇ ਤੌਰ ਤੇ ਕੰਮ ਕੀਤਾ । ਇਸ ਤੋਂ ਬਾਅਦ ਇਹ 'The Charleston City Gazette' ਨਾਮੀ ਰਸਾਲੇ ਦਾ ਸੰਪਾਦਕ ਰਿਹਾ ਅਤੇ 21 ਸਾਲ ਦੀ ਉਮਰ ਵਿਚ ਵਕਾਲਤ ਕਰਨ ਲੱਗ ਪਿਆ । ਇਸ ਨੇ 82 ਨਾਵਲ ਲਖੇ ਜਿਨ੍ਹਾਂ ਵਿਚੋਂ ਵਧੇਰੇ ਇਤਿਹਾਸਕ ਹਨ । ਇਸ ਦੀਆਂ ਪ੍ਰਸਿੱਧ ਪੁਸਤਕਾਂ 'The Yemasse' (1835), 'The Partisan' (1835), 'Mellichampe' (1836), 'Kinsmen' (1841), 'Katherine Wallton' (1851), 'Woodcraft' (1854), 'The Life of Francis Marion' (1844), 'The Life of Chevalier Banyad' (1847) ਹਨ ।

ਇਸ ਦੀ ਮੌਤ 11 ਜੂਨ, 1870 ਨੂੰ ਹੋਈ ।

ਹ. ਪੁ.—ਐਨ. ਬ੍ਰਿ. 20:694

**ਸਿਮਨਜ਼, ਜਾਨ ਐਡਿੰਗਟਨ** (Symonds, John Addington–1840-1893) : ਇਸ ਅੰਗਰੇਜ਼ ਨਿਬੰਧਕਾਰ, ਇਤਿਹਾਸਕਾਰ ਤੇ ਕਵੀ ਦਾ ਜਨਮ 5 ਅਕਤੂਬਰ, 1840 ਨੂੰ ਬ੍ਰਿਸਟਲ ਵਿਖੇ ਹੋਇਆ । ਆਕਸਫ਼ੋਰਡ ਯੂਨੀਵਰਸਿਟੀ ਵਿਖੇ ਪੜ੍ਹਾਈ ਦੌਰਾਨ ਇਸ ਨੂੰ ਫ਼ੀ. ਬੀ. ਹੋ ਗਈ ਤੇ ਆਪਣੀ ਸਿਹਤਯਾਬੀ ਲਈ ਇਹ ਸਵਿਟਜ਼ਰਲੈਂਡ ਜਾ ਵੱਸਿਆ । ਇਸਨੇ ਆਪਣੀਆਂ ਬਹੁਤੀਆਂ ਰਚਨਾਵਾਂ ਉਥੇ ਹੀ ਰਚੀਆਂ । ਮੁੱਖ ਤੌਰ ਤੇ ਇਸਦੀ ਪ੍ਰਸਿੱਧੀ ਸੱਤ ਜਿਲਦਾਂ ਵਿਚ ਲਿਖੀ ਪੁਸਤਕ 'The Renaissance in Italy' (1875-86) ਕਰਕੇ ਹੈ । ਇਸ ਪੁਸਤਕ ਵਿਚ ਇਤਿਹਾਸਕ ਸਮਗਰੀ ਨੂੰ ਅਨੋਖੇ ਤੇ ਕਲਮਈ ਢੰਗ ਨਾਲ ਪੇਸ਼ ਕੀਤਾ ਗਿਆ ਹੈ । ਇਸ ਨੇ ਅੰਗਰੇਜ਼ੀ ਸਾਹਿਤ, ਯੂਨਾਨੀ ਕਵਿਤਾ, ਸਾਹਿਤਕਾਰਾਂ ਤੇ ਕਲਾਕਾਰਾਂ ਦੀਆਂ ਜੀਵਨੀਆਂ ਤੇ ਵੀ ਕਲਮ ਅਜ਼ਮਾਈ । ਸ਼ੈਲੀ, ਬੈੱਨ ਜਾਨਸਨ, ਸਰ ਫ਼ਿਲਿਪ ਸਿਡਨੀ, ਮਾਈਕਲ ਐਂਜਲੋ ਤੇ ਵਾਲਟ ਵਿਟਮੈਨ ਆਦਿ ਬਾਰੇ ਲਿਖਣ ਤੋਂ ਇਲਾਵਾ ਇਸਨੇ ਅਨੁਵਾਦ ਦਾ ਕੰਮ ਵੀ ਕੀਤਾ । ਸਮਲਿੰਗੀ ਕਾਮੁਕਤਾ ਸਬੰਧੀ ਲਿਖੀਆਂ ਇਸ ਦੀਆਂ ਦੋ ਪੁਸਤਕਾਂ 'ਏ ਪਰਾਬਲਮ ਇਨ ਗ੍ਰੀਕ ਐਥਿਕਸ' (1883) ਅਤੇ 'ਏ ਪਰਾਬਲਮ ਇਨ ਮਾਡਰਨ ਐਥਿਕਸ' (1891) ਇਸ ਵਿਸ਼ੇ ਤੇ ਪਹਿਲੀਆਂ ਗੰਭੀਰ ਰਚਨਾਵਾਂ ਮੰਨੀਆਂ ਜਾਂਦੀਆਂ ਹਨ ।

ਇਸ ਦੀ ਮੌਤ 19 ਅਪ੍ਰੈਲ, 1893 ਨੂੰ ਰੋਮ ਵਿਖੇ ਹੋਈ ।

ਹ. ਪੁ.—ਐਨ. ਬ੍ਰਿ. 21; ਐਨ. ਬ੍ਰਿ. ਮਾ. 9

**ਸਿਮਰਤੀ :** ਸਿਮਰਤੀ ਤੋਂ ਭਾਵ ਹੈ ਉਹ ਦੈਵੀ ਗਿਆਨ ਜੋ ਸ਼ਰੁਤੀ ਜਾਂ ਸਾਖਿਆਤ ਦੈਵੀ ਸੰਦੇਸ਼ ਰਾਹੀਂ ਪ੍ਰਾਪਤ ਕਰਕੇ ਪੀੜ੍ਹੀ-ਦਰ-ਪੀੜ੍ਹੀ ਯਾਦ ਰਖਿਆ ਗਿਆ ਹੈ । ਇਹ ਸ਼ਬਦ ਆਪਣੇ ਵਿਆਪਕ ਰੂਪ ਵਿਚ ਵੇਦਾਂਗਾਂ, ਸੂਤ੍ਰਾਂ, ਪੁਰਾਣਾਂ, ਧਰਮ-ਸ਼ਾਸਤਰਾਂ, ਰਾਮਾਇਣ ਤੇ ਮਹਾਂਭਾਰਤ ਆਦਿ ਗ੍ਰੰਥਾਂ ਦਾ ਬੋਧ ਕਰਾਉਂਦਾ ਹੈ ਪਰ ਸਾਧਾਰਣ ਵਰਤੋਂ ਵਿਚ ਇਸ ਦੀ ਵਰਤੋਂ ਧਰਮ ਸ਼ਾਸਤਰਾਂ ਲਈ ਹੀ ਹੁੰਦੀ ਹੈ । 'ਧਰਮਸ਼ਾਸਤ੍ਰ ਤੁ

ਵੰ ਸਮ੍ਰਿਤਿ:' ਅਰਥਾਤ ਸਿਮਰਤੀ ਧਰਮ ਸ਼ਾਸਤਰ ਹੀ ਹੈ। ਮਨੂ ਵੀ ਕਹਿੰਦਾ ਹੈ ਸ਼ਰੁਤੀ ਦੁਆਰਾ ਵੇਦ ਦਾ, ਸਿਮਰਤੀ ਦੁਆਰਾ ਧਰਮ ਦੇ ਵਿਧਾਨ ਦਾ ਗਿਆਨ ਹੁੰਦਾ ਹੈ। ਧਰਮ ਸ਼ਾਸਤਰ ਤਾਂ ਅਨੇਕ ਹਨ ਪਰ ਵਧੇਰੇ ਕਰਕੇ ਮਨੂ, ਯਾਗਿਅਵਲਕ, ਨਾਰਦ, ਬ੍ਰਿਹਸਪਤੀ, ਪਰਾਸ਼ਰ ਆਦਿ ਦੇ ਹੀ ਪ੍ਰਸਿੱਧ ਹਨ।

ਇਨ੍ਹਾਂ ਧਰਮ ਸ਼ਾਸਤਰਾਂ ਤੋਂ ਪਹਿਲਾਂ ਅਤੇ ਵੇਦ ਦੇ ਸਮੇਂ ਤੋਂ ਪਿੱਛੋਂ ਧਰਮ-ਸੂਤ੍ਰ ਰਚੇ ਗਏ ਸਨ। ਧਰਮ ਸੂਤ੍ਰ ਈ. ਪੂ. ਅੱਠਵੀਂ ਅਤੇ ਈ. ਪੂ. ਤੀਜੀ ਸਦੀ ਦੇ ਵਿਚਕਾਰ ਰਚੇ ਗਏ ਜਾਪਦੇ ਹਨ। ਇਨ੍ਹਾਂ ਧਰਮ-ਸੂਤ੍ਰਾਂ ਨਾਲੋਂ ਵੱਡੀ ਕਿਰਤ ਵੈਸ਼ਣਵ ਧਰਮ ਸ਼ਾਸਤਰ ਜਾਂ ਵਿਸ਼ਣੂ ਸਿਮਰਤੀ ਹੈ ਜੋ ਤੀਜੀ ਸਦੀ ਈ. ਦੀ ਰਚਨਾ ਹੋਵੇਗੀ।

ਧਰਮਸੂਤ੍ਰਾਂ ਤੋਂ ਬਾਅਦ ਧਰਮ ਸ਼ਾਸਤਰ ਰਚੇ ਗਏ ਜੋ ਸ਼ਲੋਕਾਂ ਵਿਚ ਅਤੇ ਆਮ ਕਰਕੇ ਅਨੁਸ਼ਟਪ ਛੰਦ ਵਿਚ ਹਨ। ਇਨ੍ਹਾਂ ਵਿਚ ਧਰਮਸੂਤ੍ਰਾਂ ਨਾਲੋਂ ਵਧੇਰੇ ਵਿਸ਼ੇ ਦਿੱਤੇ ਗਏ ਹਨ।

ਸ਼ਲੋਕਾਂ ਵਿਚ ਰਚੀਆਂ ਸਿਮਰਤੀਆਂ ਵਿਚੋਂ ਮਨੂ-ਸਿਮਰਤੀ ਸਭ ਤੋਂ ਪੁਰਾਣੀ ਅਤੇ ਪ੍ਰਸਿੱਧ ਹੈ। ਇਸ ਸਿਮਰਤੀ ਦਾ ਸੋਮਾ 'ਮਾਨਵ ਧਰਮਸੂਤ੍ਰ' ਜਾਪਦਾ ਹੈ। ਇਸ ਦਾ ਵਰਤਮਾਨ ਰੂਪ 200 ਈ. ਤੋਂ ਪਹਿਲਾਂ ਦਾ ਨਹੀਂ ਪ੍ਰਤੀਤ ਹੁੰਦਾ। ਭਾਵੇਂ ਇਸ ਦਾ ਕਰਤਾ ਮਨੂ ਹੀ ਕਿਹਾ ਜਾਂਦਾ ਹੈ ਪਰ ਵਰਤਮਾਨ ਪੁਸਤਕ ਭ੍ਰਿਗੂ ਦੀ ਕਿਰਤ ਦੱਸੀ ਜਾਂਦੀ ਹੈ। ਇਹ ਵੀ ਕਿਹਾ ਗਿਆ ਹੈ ਕਿ ਭ੍ਰਿਗੂ ਨੇ ਆਪ ਇਹ ਸਿਮਰਤੀ ਨਹੀਂ ਸੁਣਾਈ ਸਗੋਂ ਉਸ ਦੇ ਕਿਸੇ ਸਿਸ ਨੇ ਸੁਣਾਈ ਹੈ। ਇਹ ਸਿਮਰਤੀ ਧਰਮ, ਅਰਥ, ਕਾਮ ਅਤੇ ਮੋਕਸ਼-ਚੌਹਾਂ ਪੁਰਸ਼ਾਰਥਾਂ ਦਾ ਵਰਣਨ ਕਰਦੀ ਹੈ। ਹੋਰ ਇਸ ਵਿਚ ਵਰਣ ਧਰਮ, ਆਸ਼ਰਮ ਧਰਮ, ਗੁਣ ਧਰਮ, ਨਿਮਿੱਤ ਧਰਮ ਅਤੇ ਸਾਧਾਰਣ ਧਰਮ ਅਰਥਾਤ ਸਭ ਰੁੱਤਾਂ ਦੇ ਧਰਮ ਦੱਸੇ ਗਏ ਹਨ। ਇਸ ਵਿਚ ਕਾਰ ਵਿਹਾਰ, ਮੁਕੱਦਮਿਆਂ, ਗਵਾਹਾਂ ਅਤੇ ਰਾਜ ਧਰਮ ਬਾਰੇ ਵੀ ਦੱਸਿਆ ਹੈ।

ਇਸ ਸਿਮਰਤੀ ਦੀਆਂ ਇਹ ਵਿਆਖਿਆਵਾਂ ਪ੍ਰਸਿੱਧ ਹਨ- 1. ਮੇਧਾਤਿਥੀ ਦੀ (ਨੌਵੀਂ ਸਦੀ ਈ.); 2. ਗੋਵਿੰਦਰਾਜ ਦੀ (ਬਾਰ੍ਹਵੀਂ ਸਦੀ ਈ.) ਅਤੇ 3. ਕੁੱਲੂਕ ਦੀ (ਪੰਦਰ੍ਹਵੀਂ ਸਦੀ ਈ.)। ਜਾਵਾ ਅਤੇ ਬਾਲੀ ਵਿਚ ਵੀ ਇਸ ਤੋਂ ਲਾਭ ਉਠਾਇਆ ਜਾਂਦਾ ਰਿਹਾ ਹੈ। ਮਨੂ ਸਿਮਰਤੀ ਤੋਂ ਦੂਜੇ ਦਰਜੇ ਤੇ ਯਾਗਿਆਵਲਕ ਸਿਮਰਤੀ ਆਉਂਦੀ ਹੈ। ਇਹ ਤੀਜੀ ਜਾਂ ਚੌਥੀ ਸਦੀ ਈ. ਤੋਂ ਪਹਿਲਾਂ ਦੀ ਕਿਰਤ ਨਹੀਂ ਹੈ। ਇਸ ਵਿਚ ਕੁਲ 1009 ਸ਼ਲੋਕ ਹਨ, ਜਿਨ੍ਹਾਂ ਵਿਚ ਵਿਆਹ, ਯੱਗ, ਸਰਾਧ, ਰਾਜਧਰਮ, ਵਿਹਾਰ ਦੇ ਕਾਨੂੰਨ, ਦਾਯ-ਭਾਗ, ਆਪਦ-ਧਰਮ ਆਦਿ ਦਾ ਵਰਣਨ ਹੈ। ਇਸ ਦੀ ਬਹੁਤ ਪ੍ਰਸਿੱਧ ਵਿਆਖਿਆ 'ਮਿਤਾਕਸ਼ਰਾ' ਹੈ, ਜੋ ਵਿਗਿਆਨੇਸ਼ਵਰ ਨੇ ਗਿਆਰ੍ਹਵੀਂ ਸਦੀ ਈ. ਦੇ ਦੂਜੇ ਅੱਧ ਵਿਚ ਲਿਖੀ।

ਨਾਰਦ-ਸਿਮਰਤੀ ਦੇ 12000 ਤੋਂ ਵਧ ਸ਼ਲੋਕ ਹਨ। ਇਹ ਮਨੂ ਸਿਮਰਤੀ ਦੇ ਆਧਾਰ ਤੇ ਬਣਾਈ ਗਈ ਹੈ। ਇਹ 500 ਈ. ਦੇ ਲਾਗੇ ਰਚੀ ਗਈ ਜਾਪਦੀ ਹੈ।

ਬ੍ਰਿਹਸਪਤੀ-ਸਿਮਰਤੀ ਦਾ ਮਨੂ-ਸਿਮਰਤੀ ਨਾਲ ਬਹੁਤ ਨੇੜੇ ਦਾ ਸਬੰਧ ਹੈ। ਇਸ ਨੂੰ ਉਸਦੀ ਵਾਰਤਿਕ ਕਹਿਣਾ ਅਨੁਚਿਤ ਨਹੀਂ ਜਾਪਦਾ। ਇਹ ਨਾਰਦ-ਸਿਮਰਤੀ ਤੋਂ ਇਕ-ਦੋ ਸਦੀਆਂ ਬਾਅਦ, ਛੇਵੀਂ ਜਾਂ ਸੱਤਵੀਂ ਸਦੀ ਈ. ਦੀ ਕਿਰਤ ਜਾਪਦੀ ਹੈ।

ਪਰਾਸ਼ਰ ਸਿਮਰਤੀ ਜਿਸ ਦੀ ਵਿਆਖਿਆ ਮਾਧਵ ਨੇ ਚੌਦ੍ਹਵੀਂ ਸਦੀ ਈ. ਵਿਚ ਕੀਤੀ, ਇਨ੍ਹਾਂ ਤੋਂ ਪਿੱਛੋਂ ਦੀ ਰਚਨਾ ਹੈ। ਇਸ ਸਿਮਰਤੀ ਦਾ ਕਰਤਾ ਉਸ ਪਰਾਸ਼ਰ ਤੋਂ ਭਿੰਨ ਹੈ ਜਿਸ ਨੂੰ ਯਾਗਿਆਵਲਕ ਪ੍ਰਮਾਣੀਕ ਸਮਝਦਾ ਹੈ।

1001 ਈ. ਤੋਂ ਪਿੱਛੋਂ ਧਰਮ-ਨਿਬੰਧ ਲਿਖੇ ਗਏ, ਜਿਨ੍ਹਾਂ ਵਿਚ ਵਧੇਰੇ ਪ੍ਰਸਿੱਧ ਇਹ ਹਨ:

1. ਹਲਾਯੁਧ ਦਾ 'ਬ੍ਰਾਹਮਣ-ਸਰਵਸਵ' (ਬਾਰ੍ਹਵੀਂ ਸਦੀ ਈ.), 2. ਲਕਸ਼ਮੀਧਰ ਦਾ 'ਸਿਮਰਤੀ-ਕਲਪਤਰੂ' (ਬਾਰ੍ਹਵੀਂ ਸਦੀ ਈ.); 3. ਹੇਮਾਦ੍ਰੀ ਦੀ ਕਿਰਤ, 'ਚਤੁਰਵਰਗ ਚਿੰਤਾਮਣੀ' (1300 ਈ. ਦੇ ਲਾਗੇ); 4. ਚੰਡੇਸ਼ਵਰ ਦਾ 'ਸਿਮਰਤੀ-ਰਤਨਾਕਰ' (ਚੌਦ੍ਹਵੀਂ ਸਦੀ ਈ.); 5. ਜੀਮੂਤਵਾਹਨ ਦਾ ਧਰਮ-ਰਤਨ (ਪੰਦਰ੍ਹਵੀਂ ਸਦੀ ਈ.); 6. ਰਘੁ-ਨੰਦਨ ਦੀਆਂ ਸਿਮਰਤੀਆਂ (ਸੋਲ੍ਹਵੀਂ ਸਦੀ ਈ.)।

ਹ. ਪੁ.—ਸੰਸਕ੍ਰਿਤ ਸਾਹਿਤ ਨੋ ਇਤਿਹਾਸ (ਗੁਜਰਾਤੀ ਉਲਥਾ) ਮੈਕਡਾਨਲ; ਹਿਸਟਰੀ ਆਫ਼ ਧਰਮ ਸ਼ਾਸਤਰ—ਪੀ. ਵੀ. ਕਾਣੇ; Geschichte der indischen Literature—Dr. M. Winternitz.; ਹਿੰ. ਵਿ. ਕੋ.

**ਸ਼ਿਮਰਬਿਨ ਜ਼ਿਲ ਜੋਸ਼ਨ** : ਇਹ ਉਬੈਦੁੱਲਾ-ਇਬਨ ਜ਼ਿਆਦ, ਜੋ ਬਨੀ ਉੱਮਈਆ ਵੱਲੋਂ 55 ਹਿਜਰੀ (676 ਈ.) ਵਿਚ ਇਰਾਕ ਦਾ ਗਵਰਨਰ ਬਣਿਆ, ਦਾ ਇਕ ਦਰਬਾਰੀ ਸੀ। ਇਮਾਮ ਹੁਸੈਨ ਜਦੋਂ ਕਰਬਲਾ ਪੁੱਜੇ ਤਾਂ ਇਬਨ ਜ਼ਿਆਦ ਵੱਲੋਂ ਉਮਰ ਬਿਨ ਸਅਦ ਬਿਨ ਵੱਕਾਸ ਲਸ਼ਕਰ ਲੈ ਕੇ ਉਨ੍ਹਾਂ ਨੂੰ ਰੋਕਣ ਲਈ ਪੁੱਜ ਚੁੱਕਾ ਸੀ। ਹਜ਼ਰਤ ਹੁਸੈਨ ਦੀ ਜ਼ਿਆਦ ਨਾਲ, ਉਮਰ ਬਿਨ ਸਅਦ ਰਾਹੀਂ, ਸੁਲ੍ਹਾ ਦੀ ਗੱਲ ਬਾਤ ਚਲ ਰਹੀ ਸੀ ਪਰ ਸ਼ਿਮਰ ਨੇ ਭਾਨੀ ਮਾਰੀ ਅਤੇ ਗੱਲ ਬਾਤ ਸਿਰੇ ਨਾ ਚੜ੍ਹ ਸਕੀ।

ਜੰਗ ਸ਼ੁਰੂ ਹੋ ਗਈ। ਸ਼ਿਮਰ ਵੀ ਇਸ ਜੰਗ ਵਿਚ ਲੜ ਰਿਹਾ ਸੀ। ਉਹ ਫ਼ੌਜ ਦੀ ਖੱਬੀ ਬਾਹੀ ਦਾ ਇਨਚਾਰਜ ਸੀ। ਜੰਗ ਦੌਰਾਨ ਇਮਾਮ ਹੁਸੈਨ ਦੀ ਫ਼ੌਜ ਦੇ ਸਾਰੇ ਘੋੜੇ ਬੇਕਾਰ ਹੋ ਗਏ। ਉਹ ਆਪਣੇ ਤੰਬੂ ਵੱਲ ਵੱਧਣ ਲੱਗੇ ਤਾਂ ਸ਼ਿਮਰ ਅਤੇ ਉਸ ਦੇ ਸਾਥੀਆਂ ਨੇ ਉਨ੍ਹਾਂ ਨੂੰ ਰੋਕਿਆ। ਸ਼ਿਮਰ ਦੇ ਹੀ ਇਕ ਸਾਥੀ ਸਨਾਨ ਬਿਨ ਅਨਿਸ ਦੇ ਹੱਥੋਂ ਇਮਾਮ ਹੁਸੈਨ ਮਾਰਿਆ ਗਿਆ। ਕਿਹਾ ਜਾਂਦਾ ਹੈ ਕਿ ਇਮਾਮ ਹੁਸੈਨ ਦੇ ਸਰੀਰ ਉੱਤੇ ਨੇਜ਼ੇ ਦੇ 33 ਅਤੇ ਤਲਵਾਰ ਦੇ 34 ਜ਼ਖਮ ਸਨ।

ਇਸ ਜੰਗ ਵਿਚ ਇਮਾਮ ਹੁਸੈਨ ਵਾਲੇ ਪਾਸਿਉਂ 72 ਵਿਅਕਤੀ ਅਤੇ ਦੂਜੇ ਪਾਸੇ ਦੇ 88 ਵਿਅਕਤੀ ਮਾਰੇ ਗਏ। ਸਾਰਿਆਂ ਦੇ ਸਿਰ ਕੱਟ ਕੇ ਸ਼ਿਮਰ, ਉਬੈਦੁੱਲਾ-ਬਿਨ-ਜ਼ਿਆਦ ਪਾਸ ਲੈ ਗਿਆ।

—ਐਮ. ਐਚ. ਮਕਬੂਲ ਹੁਸੈਨ

**ਜ਼ਿਮਲ, ਜਾਰਜ** (Simmel, Georg—1858-1918) : ਇਸ ਪ੍ਰਸਿੱਧ ਜਰਮਨ ਸਮਾਜ ਵਿਗਿਆਨੀ ਅਤੇ ਫ਼ਿਲਾਸਫ਼ਰ ਦਾ ਜਨਮ ਪਹਿਲੀ ਮਾਰਚ, 1858 ਈ. ਨੂੰ ਬਰਲਿਨ ਵਿਖੇ ਹੋਇਆ। ਵਿਦਿਆ ਪ੍ਰਾਪਤੀ ਉਪਰੰਤ ਇਹ ਬਰਲਿਨ ਯੂਨੀਵਰਸਿਟੀ (1885 ਤੋਂ 1914 ਈ.) ਅਤੇ ਸਟਰਾਸਬਰਗ ਯੂਨੀਵਰਸਿਟੀ (1914 ਤੋਂ 1918 ਈ.) ਵਿਚ ਫ਼ਿਲਾਸਫ਼ੀ ਪੜ੍ਹਾਉਂਦਾ ਰਿਹਾ।

ਫ਼ਿਲਾਸਫ਼ੀ ਦੇ ਖੇਤਰ ਵਿਚ ਇਸ ਦੀ ਪੁਸਤਕ 'The Philosophy of Money'—(1900 ਈ.) ਕਾਫ਼ੀ ਪ੍ਰਸਿੱਧ ਹੈ। ਇਸ ਪੁਸਤਕ ਵਿਚ ਇਸ ਨੇ ਇਹ ਦੱਸਿਆ ਹੈ ਕਿ ਸਮਾਜਕ ਸਰਗਰਮੀਆਂ ਵਿਚ ਵਿਸ਼ਿਸ਼ਟਤਾ ਲਿਆਉਣ ਵਿਚ ਪੈਸੇ ਦਾ ਕੀ ਰੋਲ ਹੈ ਅਤੇ ਇਹ ਕਿਸ ਪ੍ਰਕਾਰ ਵਿਅਕਤੀ ਦੇ ਵਿਅਕਤਿਤਵ ਅਤੇ ਸਮਾਜਕ ਸਬੰਧਾਂ ਉੱਪਰ ਅਸਰ-ਅੰਦਾਜ਼ ਹੁੰਦਾ ਹੈ।

ਇਸ ਦੀ ਵਧੇਰੇ ਪ੍ਰਸਿੱਧੀ ਇਕ ਸਮਾਜ ਵਿਗਿਆਨੀ ਦੇ ਤੌਰ ਤੇ ਹੈ। ਸੰਯੁਕਤ ਰਾਜ ਅਮਰੀਕਾ ਵਿਚ ਇਸ ਦੀ ਪ੍ਰਸਿੱਧੀ ਉਥੋਂ ਦੇ ਸਮਾਜ ਵਿਗਿਆਨੀ ਐਲਬੀਅਨ (ਵੁੱਡਬਰੀ) ਸਮਾਲ (1854-1926) ਦੀਆਂ ਟਿੱਪਣੀਆਂ ਰਾਹੀਂ ਫੈਲੀ। ਇਸ ਦੇ ਸਮਾਜ ਵਿਗਿਆਨ ਸਬੰਧੀ ਸਿਧਾਂਤਾਂ ਉੱਪਰ ਪੁਸਤਕਾਂ ਵੀ ਲਿਖੀਆਂ ਗਈਆਂ। ਇਸ ਸਬੰਧ ਵਿਚ 'The Social Theory of Georg Simmel' (1925 ਈ.),

ਕ੍ਰਿਤ ਨਿਕਲਸ ਜੇ. ਸਪਾਈਕਮੈਨ, 'The Sociology of Georg Simmel' (1950 ਈ.) ਕ੍ਰਿਤ ਕਰਟ ਐਚ ਵੁਲਫ ਅਤੇ 'Experience and Culture: The Philosophy of Georg Simmel'–(1962 ਈ.) ਕ੍ਰਿਤ ਰੂਡਲਫ ਐਚ. ਵੀਨ ਗਾਟਣਰ ਦੇ ਨਾਂ ਲਏ ਜਾ ਸਕਦੇ ਹਨ।

ਜਾਰਜ ਸਿਮਲ ਨੇ ਸਮਾਜ ਵਿਗਿਆਨ ਨਾਲ ਸਬੰਧਤ ਵਿਧੀਆਂ ਦੇ ਖੇਤਰ ਵਿਚ ਭਾਰੀ ਕੰਮ ਕੀਤਾ। ਇਸ ਨੇ ਮਨੁੱਖ ਦੀਆਂ ਸਾਧਾਰਣ ਪ੍ਰਤਿਕ੍ਰਿਆਵਾਂ ਅਤੇ ਸ਼ਕਤੀ ਤੇ ਆਗਿਆ-ਪਾਲਣ ਦਾ ਵਿਸ਼ੇਸ਼ ਅਧਿਐਨ ਕੀਤਾ। ਇਸ ਨੇ ਸਮਾਜ ਵਿਗਿਆਨ ਨੂੰ ਜਰਮਨੀ ਵਿਚ ਇਕ ਮੁੱਢਲੇ ਸਮਾਜ ਵਿਗਿਆਨ ਦੇ ਰੂਪ ਵਿਚ ਸਥਾਪਤ ਕਰਨ ਵਿਚ ਭਾਰੀ ਹਿੱਸਾ ਪਾਇਆ।

ਇਸ ਦੀ ਮੌਤ 26 ਸਤੰਬਰ, 1918 ਈ. ਨੂੰ ਸਟਰਾਸਬਰਗ (ਫਰਾਂਸ) ਵਿਖੇ ਹੋਈ।

ਹੋ. ਪੂ.—ਐਨ. ਬ੍ਰਿ. ਮਾ. ੯

**ਸ਼ਿਮਲਾ :** ਜ਼ਿਲ੍ਹਾ–ਪਹਿਲਾਂ ਇਹ ਪੰਜਾਬ ਰਾਜ ਦੇ ਦਿੱਲੀ ਮੰਡਲ ਦਾ ਇਕ ਜ਼ਿਲ੍ਹਾ ਸੀ। ਹੁਣ ਇਹ ਹਿਮਾਚਲ ਪ੍ਰਦੇਸ਼ ਦਾ ਇਕ ਜ਼ਿਲ੍ਹਾ ਹੈ ਜੋ ਹਰਿਆਣਾ ਰਾਜ ਦੇ ਅੰਬਾਲਾ ਮੰਡਲ ਦੇ ਉੱਤਰ-ਪੂਰਬ ਵੱਲ ਸਥਿਤ ਹੈ। ਇਸ ਦੇ ਦੱਖਣ-ਪੂਰਬ ਵੱਲ ਹਿਮਾਚਲ ਪ੍ਰਦੇਸ਼ ਦੇ ਜ਼ਿਲ੍ਹੇ ਸਿਰਮੌਰ ਅਤੇ ਦਰਿਆ ਗਿਰੀ ਹਨ। ਉੱਤਰ-ਪੂਰਬ ਵਿਚ ਸ਼ਿਮਲੇ ਤੋਂ ਲੈ ਕੇ ਦੱਖਣ-ਪੱਛਮ ਵਿਚ ਕਾਲਕਾ ਤੀਕ ਫੈਲਿਆ ਹੋਇਆ ਹੈ। ਇਸ ਦਾ ਖੇਤਰਫਲ 5,000 ਵ. ਕਿ. ਮੀ. ਹੈ। ਹਿਮਾਲਾ ਦਾ ਬਾਹਰੀ ਅਤੇ ਨੀਵਾਂ ਹਿੱਸਾ ਇਸ ਵਿਚ ਸ਼ਾਮਲ ਹੈ। ਇਸ ਦੇ ਪੂਰਬ ਅਤੇ ਪੱਛਮ ਵੱਲ ਪਰਬਤ ਲੜੀਆਂ ਹਨ। ਮੈਦਾਨੀ ਇਲਾਕੇ ਤੋਂ ਲੈ ਕੇ ਪਹਾੜੀਆਂ ਇਕ ਦਮ ਉੱਚੀਆਂ ਉਠਦੀਆਂ ਹਨ। ਜ਼ਿਲ੍ਹੇ ਦੀਆਂ ਸਭ ਤੋਂ ਉੱਚੀਆਂ ਚੋਟੀਆਂ ਸ਼ਿਮਲੇ ਦੇ ਨੇੜੇ ਜਾਖੂ 2,454 ਮੀ.), ਛੈਲ ਦੇ ਨੇੜੇ ਸਿਊਹ (2,253 ਮੀ.), ਮਾਸ਼ੋਬਰਾ ਪ੍ਰਾਸਪੈਕਟ (2,230 ਮੀ.) ਕਸੌਲੀ ਅਤੇ ਡਗਸ਼ਈ (1,855 ਮੀ.) ਹਨ।

ਜ਼ਿਲ੍ਹੇ ਦੀ ਧਰਾਤਲ ਜ਼ਿਆਦਾ ਕਰਕੇ ਖੁਰਦਰੀ ਹੈ ਅਤੇ ਇਥੇ ਪਰਬਤੀ ਢਲਾਉ, ਤੰਗ ਅਤੇ ਤਿੱਖੀ ਢਾਲ ਵਾਲੀਆਂ ਵਾਦੀਆਂ ਅਤੇ ਛੋਟੀਆਂ ਛਾਲਾਂ ਇਕ ਦੂਜੇ ਵਿਚ ਵਸੀਆਂ ਹੋਈਆਂ ਹਨ।

ਜ਼ਿਲ੍ਹੇ ਦਾ ਸਾਰਾ ਪਾਣੀ ਸਤਲੁਜ, ਜਮਨਾ ਅਤੇ ਘੱਗਰ ਦਰਿਆਵਾਂ ਵਿਚ ਜਾ ਪੈਂਦਾ ਹੈ। ਗਿਰੀ ਜਾਂ ਗਿਰੀ ਗੰਗਾ ਖੱਡ ਜਿਸ ਨੂੰ ਕੂਪਾਰ ਕਿਹਾ ਜਾਂਦਾ ਹੈ, ਜ਼ਿਲ੍ਹੇ ਦੇ ਉੱਤਰ ਵਿਚੋਂ ਨਿਕਲਦੀ ਹੈ। ਸ਼ਿਮਲੇ ਜ਼ਿਲ੍ਹੇ ਦਾ ਵਧੇਰੇ ਪਾਣੀ ਸਤਲੁਜ ਵਿਚ ਹੀ ਜਾਂਦਾ ਹੈ। ਕੌਸ਼ੱਲਿਆ ਨਦੀ ਜ਼ਿਲ੍ਹੇ ਦੇ ਦੱਖਣ ਵੱਲ ਵਗਦੀ ਹੈ ਅਤੇ ਘੱਗਰ ਦਰਿਆ ਵਿਚ ਸ਼ਾਮਲ ਹੋ ਜਾਂਦੀ ਹੈ। ਸਰਦੀਆਂ ਵਿਚ ਇਥੇ ਬਰਫ਼ ਪੈਂਦੀ ਹੈ ਅਤੇ ਜਨਵਰੀ ਅਤੇ ਫਰਵਰੀ ਵਿਚ ਸਰਦੀ ਸਿਖਰ ਤੇ ਪਹੁੰਚ ਜਾਂਦੀ ਹੈ ਅਤੇ ਕਈ ਵਾਰ ਮਾਰਚ ਮਹੀਨੇ ਤੀਕ ਅਜਿਹਾ ਮੌਸਮ ਰਹਿੰਦਾ ਹੈ। ਮਾਰਚ ਅਤੇ ਅਪ੍ਰੈਲ ਵਿਚ ਇਥੇ ਬਹੁਤ ਵਧੀਆ ਮੌਸਮ ਹੁੰਦਾ ਹੈ। ਜੁਲਾਈ ਵਿਚ ਇਥੇ ਬਹੁਤ ਗਰਮੀ ਪੈਂਦੀ ਹੈ। ਜੁਲਾਈ, ਅਗਸਤ ਅਤੇ ਸਤੰਬਰ ਦੇ ਮਹੀਨਿਆਂ ਵਿਚ ਇਥੇ ਭਾਰੀ ਵਰਖਾ ਹੁੰਦੀ ਹੈ। ਇਥੋਂ ਦੀ ਔਸਤ ਸਾਲਾਨਾ ਵਰਖਾ 149 ਸੈਂ. ਮੀ. ਹੈ।

ਇਥੇ ਸੂਰ, ਹਿਰਨ, ਖ਼ਰਗੋਸ਼, ਬਾਘ, ਰਿੱਛ, ਤੇਂਦੂਆ ਆਦਿ ਜਾਨਵਰ ਮਿਲਦੇ ਹਨ। ਦਿਉਦਾਰ, ਸਾਲ, ਸਰੂ, ਸਫੈਦਾ, ਪਿੱਪਲ ਆਦਿ ਦਰਖ਼ਤ ਪਾਏ ਜਾਂਦੇ ਹਨ।

ਨੀਵੀਆਂ ਵਾਦੀਆਂ ਦੀਆਂ ਢਲਾਣਾਂ ਤੇ ਪੌੜੀਆਂ ਦੀ ਸ਼ਕਲ ਵਿਚ ਖੇਤੀਬਾੜੀ ਕੀਤੀ ਜਾਂਦੀ ਹੈ।

ਮਕੱਈ, ਚਾਵਲ ਅਤੇ ਬਾਜਰਾ ਇਥੋਂ ਦੀਆਂ ਮੁਖ ਫ਼ਸਲਾਂ ਹਨ। ਇਸ ਤੋਂ ਇਲਾਵਾ ਕਣਕ, ਛੋਲਾ, ਸਣ, ਹਲਦੀ ਅਤੇ ਅਦਰਕ ਆਦਿ ਵੀ ਪੈਦਾ ਕੀਤੇ ਜਾਂਦੇ ਹਨ। ਕੋਟਗੜ੍ਹ ਦੇ ਸਥਾਨ ਤੇ ਚਾਹ ਦੀ ਖੇਤੀ ਵੀ ਹੁੰਦੀ ਹੈ।

ਇਥੋਂ ਦੇ ਲੋਕਾਂ ਦੀ ਬੋਲੀ ਪੰਜਾਬੀ ਉਰਦੂ ਅਤੇ ਹਿੰਦੀ ਹੈ ਅਤੇ ਲਗਭਗ ਸਾਰੇ ਧਰਮਾਂ ਦੇ ਲੋਕ ਵੱਸਦੇ ਹਨ।

ਇਹ ਜ਼ਿਲ੍ਹਾ ਅੰਗਰੇਜ਼ੀ ਕਾਲ ਵਿਚ, ਗੋਰਖਾ ਯੁੱਧ (1819) ਸਮੇਂ ਹੋਂਦ ਵਿਚ ਆਇਆ। ਜ਼ਿਲ੍ਹਾ ਬਣਨ ਤੋਂ ਪਹਿਲਾਂ ਇਸ ਜ਼ਿਲ੍ਹੇ ਵਿਚ ਸ਼ਾਮਲ ਹੋਣ ਵਾਲੇ ਸਾਰੇ ਇਲਾਕੇ—ਬਿਲਾਸਪੁਰ, ਨਾਲਾਗੜ੍ਹ, ਬੁਸ਼ੈਹਰ, ਕੁੱਲੂ, ਸਿਰਮੌਰ, ਗੜ੍ਹਵਾਲ ਆਦਿ ਰਿਆਸਤਾਂ ਸਨ। ਆਪਸੀ ਲੜਾਈ ਕਾਰਨ ਇਹ ਰਿਆਸਤਾਂ ਕਮਜ਼ੋਰ ਹੋ ਗਈਆਂ। ਉੱਨ੍ਹੀਵੀਂ ਸਦੀ ਦੇ ਆਰੰਭ ਵਿਚ ਗੋਰਖਿਆਂ ਨੂੰ ਕਾਂਗੜਾ ਦੀ ਲੜਾਈ ਵਿਚ ਸਿੱਖਾਂ ਤੋਂ ਭਾਰੀ ਹਾਰ ਹੋਈ। ਹੁਣ ਗੋਰਖਿਆਂ ਨੇ ਆਪਣਾ ਮੂੰਹ ਇਨ੍ਹਾਂ ਰਿਆਸਤਾਂ ਵੱਲ ਮੋੜਿਆ।

ਸੰਨ 1808 ਵਿਚ ਗੋਰਖਿਆਂ ਨੇ ਜਮਨਾ ਅਤੇ ਸਤਲੁਜ ਦਰਿਆ ਵਿਚਕਾਰਲੇ ਬਹੁਤ ਸਾਰੇ ਛੋਟੇ ਛੋਟੇ ਕਿਲ੍ਹੇ ਫ਼ਤਹਿ ਕਰ ਲਏ ਅਤੇ ਸ਼ਿਮਲੇ ਤੋਂ 32 ਕਿ. ਮੀ. ਦੀ ਦੂਰੀ ਤੇ ਅਰਕੀ ਵਿਖੇ ਆਪਣੀ ਰਾਜਧਾਨੀ ਸਥਾਪਤ ਕਰ ਲਈ। ਸੰਨ 1814 ਵਿਚ ਅੰਗਰੇਜ਼ਾਂ ਅਤੇ ਨੇਪਾਲੀਆਂ ਵਿਚਕਾਰ ਯੁੱਧ ਛਿੜ ਪਿਆ। ਅੰਗਰੇਜ਼ਾਂ ਨੇ ਗੋਰਖਿਆਂ ਨੂੰ ਜਮਨਾ ਅਤੇ ਸਤਲੁਜ ਦਰਿਆਵਾਂ ਵਿਚਕਾਰ ਦੇ ਇਲਾਕਿਆਂ ਵਿਚੋਂ ਕੱਢਣ ਦਾ ਫ਼ੈਸਲਾ ਕਰ ਲਿਆ। ਉਨ੍ਹਾਂ ਨੇ ਸਥਾਨਕ ਸਰਦਾਰਾਂ ਨਾਲ ਮਿਲਵਰਤਨ ਬਾਰੇ ਗੱਲਬਾਤ ਕੀਤੀ ਅਤੇ ਉਨ੍ਹਾਂ ਵਿਚੋਂ ਵਧੇਰੇ ਉਨ੍ਹਾਂ ਨਾਲ ਸ਼ਾਮਲ ਹੋ ਗਏ। ਯੁੱਧ ਵਿਚ ਗੋਰਖਿਆਂ ਨੂੰ ਹਾਰ ਹੋਈ ਅਤੇ ਉਹ ਅੰਗਰੇਜ਼ਾਂ ਅੱਗੇ ਹਥਿਆਰ ਸੁੱਟ ਕੇ ਇਸ ਇਲਾਕੇ ਵਿਚੋਂ ਨਿਕਲ ਗਏ।

ਗੋਰਖਾ-ਯੁੱਧ ਦੀ ਸਮਾਪਤੀ ਅਤੇ ਗੋਰਖਿਆਂ ਦੇ ਇਸ ਇਲਾਕੇ ਵਿਚੋਂ ਨਿਕਲ ਜਾਣ ਉਪਰੰਤ, ਅੰਗਰੇਜ਼ਾਂ ਨੇ ਆਪਣੀ ਸੁਰੱਖਿਆ ਅਤੇ ਫ਼ੌਜੀ ਪੱਖ ਨੂੰ ਮੁੱਖ ਰੱਖਦਿਆਂ ਚੰਗੀਆਂ ਥਾਵਾਂ ਮੱਲ ਲਈਆਂ। ਇਨ੍ਹਾਂ ਥਾਵਾਂ ਵਿਚ ਸ਼ਿਮਲਾ ਕਸਬੇ ਦੀ ਪਹਾੜੀ ਦਾ ਕੁਝ ਭਾਗ ਵੀ ਸ਼ਾਮਲ ਸੀ। ਇਨ੍ਹਾਂ ਸਥਾਨਾਂ ਉੱਤੇ ਕਬਜ਼ਾ ਕਰਨ ਦੀ ਬਜਾਏ, ਅੰਗਰੇਜ਼ਾਂ ਨੇ ਇਹ ਸਭ ਨੂੰ ਵੱਖ ਵੱਖ ਸਰਦਾਰਾਂ ਦੇ ਹਵਾਲੇ ਕਰ ਦਿੱਤੇ।

ਗੋਰਖਾ-ਯੁੱਧ ਮੁੱਕਣ ਮਗਰੋਂ ਸ਼ਿਮਲਾ ਪਹਾੜੀਆਂ ਅੰਗਰੇਜ਼ਾਂ ਦੀਆਂ ਸਰਗਰਮੀਆਂ ਦਾ ਕੇਂਦਰ ਬਣ ਗਈਆਂ।

ਸ਼ਹਿਰ–ਇਹ ਹਿਮਾਚਲ ਪ੍ਰਦੇਸ਼ ਦੀ ਰਾਜਧਾਨੀ ਅਤੇ ਇਸੇ ਹੀ ਨਾਂ ਦੇ ਜ਼ਿਲ੍ਹੇ ਦਾ ਸਦਰ ਮੁਕਾਮ ਹੈ ਜੋ ਦਿੱਲੀ ਤੋਂ 280 ਕਿ. ਮੀ. ਉੱਤਰ ਵੱਲ, ਸਮੁੰਦਰੀ ਤਲ ਤੋਂ 2,000 ਮੀ. ਤੋਂ 2,400 ਮੀ. ਦੀ ਉੱਚਾਈ ਤੇ ਸਥਿਤ ਹੈ। ਸ਼ਹਿਰ ਦੇ ਦੱਖਣ ਵੱਲ ਕਸੌਲੀ, ਸਬਾਥੂ, ਡਗਸ਼ਈ ਅਤੇ ਸੋਲਨ ਸਿਹਤ-ਵਰਧਕ ਸਥਾਨ ਹਨ। ਸੈਰਗਾਹ ਦੇ ਪੱਖੋਂ ਸ਼ਿਮਲਾ ਦੁਨੀਆਂ ਵਿਚ ਮਸ਼ਹੂਰ ਹੈ। ਗਰਮੀਆਂ ਦਾ ਪੌਣ-ਪਾਣੀ ਸਿਹਤ ਲਈ ਇੰਨਾ ਚੰਗਾ ਰਹਿੰਦਾ ਹੈ ਕਿ ਸਾਰੇ ਹਿੰਦੁਸਤਾਨ ਭਰ ਦੇ ਅਮੀਰ ਲੋਕ ਸ਼ਿਮਲੇ ਆ ਪਹੁੰਚਦੇ ਹਨ। ਕੁਦਰਤੀ ਨਜ਼ਾਰਿਆਂ ਦਾ ਦ੍ਰਿਸ਼ ਪੇਸ਼ ਕਰਨ ਲਈ ਫ਼ਿਲਮਾਂ ਦੀ ਸ਼ੂਟਿੰਗ ਲਈ ਇਹ ਜਗ੍ਹਾ ਪ੍ਰਸਿੱਧ ਬਣ ਚੁੱਕਿਆ ਹੈ। ਚੰਡੀਗੜ੍ਹ ਨੇੜਿਉਂ ਕਾਲਕਾ ਤੋਂ ਸ਼ਿਮਲਾ ਨੂੰ ਰੇਲ ਜਾਂਦੀ ਹੈ। ਹੁਣ ਚੰਡੀਗੜ੍ਹ ਤੋਂ ਸ਼ਿਮਲੇ ਤੀਕ ਦੂਹਰੀ ਸੜਕ ਵੀ ਬਣ ਚੁੱਕੀ ਹੈ। ਸੰਨ 1970 ਵਿਚ ਇਥੇ ਹਿਮਾਚਲ ਯੂਨੀਵਰਸਿਟੀ ਸਥਾਪਤ ਕੀਤੀ ਗਈ। ਸ਼ਿਮਲੇ ਵਿਚ ਡਿਗਰੀ ਕਾਲਜ ਅਤੇ ਬਹੁਤ ਸਾਰੇ ਅੰਗਰੇਜ਼ੀ ਢੰਗ ਦੇ ਸਕੂਲ ਵੀ ਹਨ। ਇਨ੍ਹਾਂ ਤੋਂ ਇਲਾਵਾ

ਲਾਜਪਤ ਰਾਏ ਚੌਕ (ਸਕੈਂਡਲ ਪੁਆਇੰਟ), ਰਿੱਜ, ਜਾਖੂ ਮੰਦਿਰ, ਕਾਲੀ ਬਾੜੀ, ਪ੍ਰੈਜ਼ੀਡੈਂਟ ਲਾਜ, ਪ੍ਰਾਸਪੈਕਟ ਹਿੱਲ, ਅਨਾਡੇਲ,



ਕ੍ਰਾਈਸਟ ਚਰਚ

ਗਲੈੱਨ, ਸੱਮਰਹਿਲ ਅਤੇ ਚੈਡਵਿਕ ਝਰਨੇ ਤੇ ਕਈ ਗਿਰਜਾ-ਘਰ ਇਥੋਂ ਦੇ ਹੋਰ ਵੇਖਣ ਯੋਗ ਸਥਾਨ ਹਨ।

ਲੋਗ ਅਨੁਸਾਰ ਸ਼ਿਮਲੇ ਦਾ ਨਾਂ 'ਸ਼ਾਈਆਮਾਲੇ' (Shyeamalay) ਤੋਂ ਪਿਆ ਹੈ ਜਿਸ ਤੋਂ ਭਾਵ ਹੈ ਨੀਲੇ ਪੱਥਰ ਦਾ ਬਣਿਆ ਹੋਇਆ ਮਕਾਨ। ਇਸ ਨੂੰ ਜਾਖੂ ਦੇ ਸਥਾਨ ਤੇ ਇਕ ਫਕੀਰ ਨੇ ਬਣਾਇਆ ਸੀ ਅਤੇ ਸ਼ਿਮਲੇ ਦੀ ਆਬਾਦੀ ਦਾ ਆਰੰਭ ਇਥੋਂ ਹੀ ਹੋਇਆ। ਇਕ ਹੋਰ ਵਿਚਾਰ ਅਨੁਸਾਰ 'ਸ਼ਿਮਲਾ' ਸ਼ਮਲਾ (Shamla) ਸ਼ਬਦ ਤੋਂ ਬਣਿਆ ਹੈ ਜਿਸ ਦਾ ਭਾਵ ਇਕ 'ਨੀਲੀ ਇਸਤ੍ਰੀ' (Blue Female) ਹੈ ਅਤੇ ਇਹ ਕਾਲੀ ਦੇਵੀ ਦਾ ਹੀ ਦੂਜਾ ਨਾਂ ਹੋ ਸਕਦਾ ਹੈ। ਕਿਹਾ ਜਾਂਦਾ ਹੈ ਕਿ ਜਾਖੂ ਪਹਾੜੀ ਉੱਤੇ ਰਾਥਨੀ ਕਿਲ੍ਹੇ (Rothney Castle) ਦੇ ਨੇੜੇ, ਕਾਲੀ ਦੇਵੀ ਦਾ ਇਕ ਛੋਟਾ ਜਿਹਾ ਮੰਦਰ ਹੁੰਦਾ ਸੀ। ਇਸ ਸਥਾਨ ਨੂੰ ਅੰਗਰੇਜ਼ਾਂ ਤੋਂ ਬਾਅਦ ਹੁਣ ਤੀਕ ਕਾਲੀ ਬਾੜੀ ਦੇ ਨਾਂ ਨਾਲ ਜਾਣਿਆ ਜਾਂਦਾ ਹੈ।

ਗੋਰਖਾ-ਯੁੱਧ ਖ਼ਤਮ ਹੋਣ ਉਪਰੰਤ ਸ਼ਿਮਲਾ ਅੰਗਰੇਜ਼ਾਂ ਦਾ ਕੇਂਦਰ ਬਣ ਗਿਆ। ਸੰਨ 1819 ਵਿਚ ਲੈਫਟੀਨੈਂਟ ਰਾਸ (Lt. Rass) ਨੇ ਇਸ ਇਲਾਕੇ ਵਿਚ ਇਕ ਝੌਂਪੜੀ ਬਣਾਈ। ਕੁਝ ਸਮਾਂ ਇਹ ਸਥਾਨ 'ਤੰਬੂਆਂ ਦਾ ਪਿੰਡ' ਹੀ ਬਣਿਆ ਰਿਹਾ। ਸਿਵਲ ਅਤੇ ਫ਼ੌਜੀ ਅੰਗਰੇਜ਼ ਅਫ਼ਸਰ ਇਥੇ ਆਪ ਆਉਣ ਲੱਗ ਪਏ। ਸੰਨ 1823 ਵਿਚ ਲੈਫਟੀਨੈਂਟ ਕੈਨੇਡੀ ਨੇ ਇਥੇ 'ਕੈਨੇਡੀ ਹਾਊਸ' ਬਣਾਇਆ। ਇਸ ਤੋਂ ਮਗਰੋਂ ਮੈਦਾਨੀ ਇਲਾਕਿਆਂ ਵਿਚੋਂ ਹੋਰ ਅਫ਼ਸਰ, ਪਟਿਆਲੇ ਦੇ ਮਹਾਰਾਜੇ ਅਤੇ ਕਿਉਂਥਲ ਦੇ ਰਾਜੇ ਤੋਂ ਮੁਫ਼ਤ ਥਾਵਾਂ ਲੈ ਕੇ, ਇਥੇ ਪੱਕੇ ਤੌਰ ਤੇ ਰਹਿਣ ਲੱਗ ਪਏ। ਹੌਲੀ ਹੌਲੀ ਇਹ ਸਥਾਨ ਸੈਨੇਟੋਰੀਅਮ ਬਣ ਗਿਆ। ਸੰਨ 1827 ਵਿਚ ਲਾਰਡ ਐਮਰਸਟ (ਗਵਰਨਰ ਜਨਰਲ) ਗਰਮੀਆਂ ਵਿਚ ਇਥੇ ਆ ਗਿਆ। ਇਸ ਤੋਂ ਅਗਲੇ ਸਾਲ ਕਮਾਂਡਰ-ਇਨ-ਚੀਫ਼ ਇਥੇ ਪਹੁੰਚ ਗਿਆ। ਸੰਨ 1840 ਤੋਂ 1939 ਤਕ ਇਹ ਭਾਰਤ ਅਤੇ ਪੰਜਾਬ ਸਰਕਾਰ ਦੀ ਗਰਮੀਆਂ ਦੀ ਰਾਜਧਾਨੀ ਰਿਹਾ। ਸੰਨ 1850 ਵਿਚ ਹਿੰਦੁਸਤਾਨ-ਤਿੱਬਤ ਰੋਡ ਦੀ ਉਸਾਰੀ ਸ਼ੁਰੂ ਹੋਣ ਕਾਰਨ ਇਸ ਸ਼ਹਿਰ ਵਿਚ ਪਹੁੰਚਣਾ ਆਸਾਨ ਹੋ ਗਿਆ। ਸੰਨ 1850 ਵਿਚ ਇਥੇ ਮਿਊਂਸਪਲ ਕਮੇਟੀ ਬਣਾਈ ਗਈ। ਸੰਨ 1871 ਤੋਂ 1947 ਤਕ ਇਹ ਨਿਰੰਤਰ ਤੌਰ ਤੇ ਗਰਮੀਆਂ ਦਾ ਸਦਰ ਮੁਕਾਮ ਰਿਹਾ। ਸੰਨ 1947 ਵਿਚ ਭਾਰਤ ਦੀ ਵੰਡ ਹੋ ਗਈ ਅਤੇ ਇਹ ਪੂਰਬੀ ਪੰਜਾਬ ਸਰਕਾਰ ਦਾ ਸਦਰ ਮੁਕਾਮ ਬਣ ਗਿਆ।

ਸੰਨ 1966 ਵਿਚ ਪੰਜਾਬ ਰਾਜ ਦੇ ਪੁਨਰ-ਸੰਗਠਨ ਕਾਰਨ ਸ਼ਿਮਲਾ ਹਿਮਾਚਲ ਪ੍ਰਦੇਸ਼ ਰਾਜ ਵਿਚ ਚਲਾ ਗਿਆ। ਹਿੰਦ-ਪਾਕ ਝਗੜਿਆਂ ਨੂੰ ਸ਼ਾਂਤੀ ਨਾਲ ਸੁਲਝਾਉਣ ਸਬੰਧੀ ਸਿਖਰ ਸੰਮੇਲਨ ਇਥੇ ਕੀਤਾ ਗਿਆ ਅਤੇ 2 ਜੁਲਾਈ 1972 ਨੂੰ ਸਮਝੌਤੇ ਤੇ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਅਤੇ ਪ੍ਰੈਜ਼ੀਡੈਂਟ ਜ਼ੈਡ. ਏ. ਭੁਟੋ ਨੇ ਹਸਤਾਖਰ ਕੀਤੇ।

ਸੰਨ 1973 ਵਿਚ ਕੇਂਦਰੀ ਸਰਕਾਰ ਦੀ ਟਾਊਨ ਐਂਡ ਕੰਟਰੀ ਪਲੈਨਿੰਗ-ਆਰਗੇਨਾਈਜ਼ੇਸ਼ਨ ਵਲੋਂ ਸ਼ਿਮਲੇ ਦੀ ਉੱਨਤੀ ਲਈ ਇਕ ਮਾਸਟਰ ਪਲਾਨ ਦਾ ਖਰੜਾ ਤਿਆਰ ਕੀਤਾ ਗਿਆ। ਇਸ ਪਲਾਨ ਵਿਚ ਇਥੇ 3,00,000 ਲੋਕਾਂ ਨੂੰ ਆਬਾਦ ਕਰਨ ਦਾ ਪ੍ਰਬੰਧ ਹੈ। ਇਹ ਫ਼ੌਜ ਦੀ ਪੱਛਮੀ ਕਮਾਂਡ ਦਾ ਸਦਰ ਮੁਕਾਮ ਵੀ ਹੈ।

ਆਬਾਦੀ– 55,368 (1971)

31°05′ ਉ. ਵਿਥ.; 77°10′ ਪੂ. ਲੰਬ.

ਹ. ਪੁ.—ਡਿਸਟ੍ਰਿਕਟ ਸੈਂਸਸ ਹੈਂਡ ਬੁਕ ਨੰ. 6–ਸ਼ਿਮਲਾ ਡਿਸਟ੍ਰਿਕਟ; ਦੀ ਟ੍ਰਿਬਿਊਨ, 22 ਅਗਸਤ, 1977.

**ਸਿਮੀਅਨ ਕਬੀਲਾ** (Simeon Tribe) : ਇਹ ਬਾਈਬਲੀ ਜ਼ਮਾਨੇ ਦੇ ਯਹੂਦੀਆਂ ਦੇ 12 ਕਬੀਲਿਆਂ ਵਿਚੋਂ ਇਕ ਕਬੀਲਾ ਸੀ। ਇਸ ਦਾ ਨਾਂ ਇਸ ਦੇ ਬਾਨੀ ਸਿਮੀਅਨ ਦੇ ਨਾਂ ਤੇ ਪਿਆ ਜੋ ਜੈਕਬ (Jacob) ਅਤੇ ਲੀਹ (Leah) ਦਾ ਦੂਜਾ ਪੁੱਤਰ ਸੀ। ਇਸ ਦਾ ਜਨਮ ਮੈਸੋਪੋਟੇਮੀਆ ਵਿਚ ਹਾਰਾਂ (Haran) ਵਿਖੇ ਹੋਇਆ। ਇਹ ਲੋਕ ਵਧੇਰੇ ਕਰਕੇ ਚਰਵਾਹੇ ਸਨ ਤੇ ਸ਼ਾਇਦ ਦੱਖਣ ਵਿਚ ਜੂਡਾ (Judah) ਨਾਂ ਦੇ ਸ਼ਕਤੀਸ਼ਾਲੀ ਕਬੀਲੇ ਤੋਂ ਪਰ੍ਹਾਂ ਆਬਾਦ ਸਨ। ਸਮੇਂ ਦੇ ਗੁਜ਼ਰਨ ਨਾਲ ਇਸਦਾ ਵੱਡਾ ਹਿੱਸਾ ਜੂਡਾ ਕਬੀਲੇ ਵਿਚ ਮਿਲ ਗਿਆ ਤੇ ਬਾਕੀ ਲੋਕ ਉੱਤਰ ਵਿਚ ਜਾ ਵਸੇ। ਇਹ ਕਬੀਲਾ ਹੌਲੀ ਹੌਲੀ ਖ਼ਤਮ ਹੋ ਗਿਆ। ਇਸ ਦੀ ਗਿਣਤੀ ਇਜ਼ਰਾਈਲ ਦੇ ਦੱਸ ਗੁਆਚੇ ਕਬੀਲਿਆਂ ਵਿਚ ਕੀਤੀ ਜਾਂਦੀ ਹੈ।

ਹ. ਪੁ.—ਐਨ. ਬ੍ਰਿ. 20; ਐਨ. ਬ੍ਰਿ. ਮਾ. 9; ਕੋਲ. ਐਨ. 17

**ਸਿਮੂਮ** : ਵੇਖ ਹਵਾ

**ਸਿਮੋਗਾ** : ਜ਼ਿਲ੍ਹਾ—ਇਹ ਕਰਨਾਟਕ ਰਾਜ ਦਾ ਇਕ ਜ਼ਿਲ੍ਹਾ ਹੈ ਜਿਸ ਦਾ ਖੇਤਰਫਲ 10,548 ਵ. ਕਿ. ਮੀ. ਹੈ। ਇਹ ਜ਼ਿਲ੍ਹਾ ਉੱਤਰ ਵੱਲੋਂ ਮਹਾਰਾਸ਼ਟਰ ਦੇ ਨਾਰਵਾੜ ਜ਼ਿਲੇ, ਪੂਰਬ ਵੱਲੋਂ ਚਿੱਤ੍ਰਾਲ-ਡਰੂਗ ਦੱਖਣ ਵੱਲੋਂ ਕਦੂਰ ਅਤੇ ਪੱਛਮ ਵੱਲੋਂ ਦੱਖਣੀ ਅਤੇ ਉੱਤਰੀ ਕਿਨਾਰਾ ਜ਼ਿਲ੍ਹਿਆਂ ਨਾਲ ਘਿਰਿਆ ਹੋਇਆ ਹੈ। ਇਸ ਜ਼ਿਲ੍ਹੇ ਦੀ ਸਤ੍ਹਾ ਦੀ ਔਸਤ ਉਚਾਈ ਸਮੁੰਦਰੀ ਤਲ ਤੋਂ 610 ਮੀ. ਹੈ। ਇਨ੍ਹਾਂ ਦਾ ਪੱਛਮੀ ਅੱਧਾ ਹਿੱਸਾ ਪਹਾੜੀ ਹੈ ਜਿਸ ਨੂੰ ਮਲਨਾਦ (Malnad) ਕਿਹਾ ਜਾਂਦਾ ਹੈ। ਪੂਰਬੀ ਹਿੱਸਾ ਨੀਵਾਂ ਹੈ ਜਿਸ ਨੂੰ ਮੈਦਾਨ ਕਿਹਾ ਜਾਂਦਾ ਹੈ। ਪਹਾੜੀ ਹਿੱਸੇ ਵਿਚ ਪੱਛਮੀ ਘਾਟ

ਦੇ ਪਹਾੜ ਹਨ ਜਿਨ੍ਹਾਂ ਦੀ ਔਸਤ ਉਚਾਈ 915 ਮੀ. ਹੈ ਪਰ ਕਈ ਚੋਟੀਆਂ 1,220 ਮੀ. ਤਕ ਉੱਚੀਆਂ ਵੀ ਹਨ। ਇਨ੍ਹਾਂ ਪਹਾੜੀਆਂ ਉੱਤੇ ਦਿਆਰ, ਸਾਗਵਾਨ, ਤਾੜ, ਸੰਦਲ, ਸਾਲ, ਬਾਂਸ ਆਦਿ ਦੇ ਜੰਗਲ ਹਨ ਜੋ ਕਈ ਥਾਂ 24 ਤੋਂ 30 ਮੀ. ਉੱਚੇ ਹਨ। ਮੈਦਾਨੀ ਪੂਰਬੀ ਹਿੱਸਾ ਕਰਨਾਟਕ ਦੀ ਪਠਾਰ ਦਾ ਇਕ ਹਿੱਸਾ ਹੈ। ਇਸ ਦੀ ਔਸਤ ਉਚਾਈ ਸਮੁੰਦਰੀ ਸਤ੍ਹਾ ਤੋਂ 300 ਤੋਂ 460 ਮੀ. ਹੈ। ਇਸ ਵਿਚ ਵਗਣ ਵਾਲੇ ਦਰਿਆ ਤੁੰਗਭਦਰਾਂ ਅਤੇ ਵਾਰਧਾ ਹਨ ਜਿਹੜੇ ਕਿ ਦਰਿਆ ਕ੍ਰਿਸ਼ਨਾ ਦੇ ਸਹਾਇਕ ਹਨ ਅਤੇ ਮੁਖ ਤੌਰ ਤੇ ਪੂਰਬ ਨੂੰ ਵਗਦੇ ਹਨ। ਪੱਛਮੀ ਹਿੱਸੇ ਵਿਚ ਕਈ ਛੋਟੀਆਂ ਛੋਟੀਆਂ ਨਦੀਆਂ ਹਨ ਜੋ ਸਰਾਵਤੀ (Sharavati) ਨਦੀ ਵਿਚ ਰਲ ਜਾਂਦੀਆਂ ਹਨ। ਸਰਾਵਤੀ ਨਦੀ ਜਦੋਂ ਪੱਛਮੀ ਘਾਟ ਚੋਂ ਨਿਕਲਦੀ ਹੈ ਤਾਂ 'ਜੋਗ' ਜਾਂ 'ਗਰਸੱਪਾ' ਨਾਮੀ ਆਬਸ਼ਾਰ ਬਣਾਉਂਦੀ ਹੈ ਜਿਸ ਉੱਤੇ ਬਿਜਲੀ-ਘਰ ਤਿਆਰ ਹੋ ਚੁਕਾ ਹੈ। ਇਥੇ ਵਰਖਾ ਗਰਮੀਆਂ ਵਿਚ ਮਾਨਸੂਨ ਹਵਾਵਾਂ ਨਾਲ ਹੁੰਦੀ ਹੈ। ਪੂਰਬੀ ਹਿੱਸੇ ਵਿਚ ਵਰਖਾ ਘੱਟ (63.5 ਸੈਂ. ਮੀ.) ਹੁੰਦੀ ਹੈ ਅਤੇ ਪੱਛਮੀ ਵਿਚ ਜ਼ਿਆਦਾ (254 ਸੈਂ. ਮੀ.) ਹੁੰਦੀ ਹੈ। ਸ਼ਿਮੋਗਾ ਜ਼ਿਲ੍ਹੇ ਦੇ ਪੂਰਬੀ ਹਿੱਸੇ ਵਿਚ ਉਪਜਾਊ ਕਾਲੀ ਮਿੱਟੀ ਮਿਲਦੀ ਹੈ। ਪਹਾੜੀ ਇਲਾਕੇ ਮਲਨਾਡ ਦੀਆਂ ਦਰਿਆਈ ਘਾਟੀਆਂ ਵਿਚ ਮਿੱਟੀ ਰੇਤਲੀ ਹੈ। ਇਥੋਂ ਦੀਆਂ ਮੁਖ ਫ਼ਸਲਾਂ ਝੋਨਾ, ਗੰਨਾ, ਕਪਾਹ, ਕਾਲੀ ਮਿਰਚ, ਫਲ ਅਤੇ ਸਬਜ਼ੀਆਂ ਹਨ। ਖ਼ੁਸ਼ਕ ਮੌਸਮ ਵਿਚ ਫ਼ਸਲਾਂ ਦੀ ਸਿੰਜਾਈ ਹੁੰਦੀ ਹੈ। 'ਤੁੰਗ ਐਨੀਕਟ ਪ੍ਰਾਜੈਕਟ' ਅਤੇ 'ਅੰਬਲੀਗੋਲਾ ਰਿਜ਼ਰਵਾਇਰ ਪ੍ਰਾਜੈਕਟ' ਦੋ ਸਿੰਚਾਈ ਯੋਜਨਾਵਾਂ ਮੁਕੰਮਲ ਹੋ ਚੁਕੀਆਂ ਹਨ। 'ਤੁੰਗ ਐਨੀਕਟ ਪ੍ਰਾਜੈਕਟ' ਸੰਨ 1961 ਵਿਚ ਸਿਰੇ ਚੜ੍ਹਿਆ ਜੋ ਇਸ ਦੁਆਰਾ 2700 ਏਕੜ ਭੋਂ ਸਿੰਜੀ ਜਾਂਦੀ ਹੈ। 'ਅੰਬਲੀਗੋਲਾ ਰਿਜ਼ਰਵਾਇਰ ਪ੍ਰਾਜੈਕਟ' ਸੰਨ 1962 ਵਿਚ ਮੁਕੰਮਲ ਹੋਇਆ ਜਿਸ ਨਾਲ 7,300 ਏਕੜ ਭੋਂ ਦੀ ਸਿੰਜਾਈ ਕੀਤੀ ਜਾਂਦੀ ਹੈ। ਇਨ੍ਹਾਂ ਦੋਹਾਂ ਸਕੀਮਾਂ ਤੇ 390,000 ਰੁਪਏ ਖ਼ਰਚ ਹੋਏ। ਜ਼ਿਲ੍ਹੇ ਵਿਚ ਮਿਲਣ ਵਾਲੇ ਖਣਿਜ ਚੀਨੀ ਮਿੱਟੀ (China clay), ਲੋਹਾ, ਮੈਂਗਨੀਜ਼ ਅਤੇ ਚੂਨੇ ਦਾ ਪੱਥਰ ਹਨ। ਇਸ ਜ਼ਿਲ੍ਹੇ ਵਿਚ ਭਦਰਾਵਤੀ ਦੇ ਸਥਾਨ ਤੇ 'ਮੈਸੂਰ ਆਇਰਨ ਐਂਡ ਸਟੀਲ ਵਰਕਸ' ਹੈ ਜਿਥੇ ਲੋਹੇ ਅਤੇ ਫ਼ੌਲਾਦ ਦੇ ਸਲੀਪਰ, ਸਰੀਆ, ਪੱਤੀ ਅਤੇ ਫ਼ੌਲਾਦੀ ਪੱਤੀਆਂ ਬਣਾਈਆਂ ਜਾਂਦੀਆਂ ਹਨ। ਇਥੇ ਐਸਟਿਕ ਤੇਜ਼ਾਬ ਅਤੇ ਸੀਮਿੰਟ ਵੀ ਬਣਦਾ ਹੈ। ਇਸ ਤੋਂ ਇਲਾਵਾ ਕਾਗਜ਼ ਬਣਾਉਣ ਅਤੇ ਦੀਆ-ਸਲਾਈ ਦੇ ਕਾਰਖ਼ਾਨੇ ਸ਼ਿਮੋਗਾ ਵਿਚ ਹਨ। ਇਥੇ ਚਮੜੇ ਦਾ ਕੰਮ ਵੀ ਹੁੰਦਾ ਹੈ। ਕਈ ਥਾਵਾਂ ਤੇ ਵਾਰਨਿਸ਼ ਬਣਾਇਆ ਜਾਂਦਾ ਹੈ। ਇਥੇ ਲਕੜੀ ਦੀ ਖੁਦਾਈ ਦਾ ਵੀ ਕੰਮ ਹੁੰਦਾ ਹੈ।

ਆਬਾਦੀ—1,300, 378 (1971)

ਸ਼ਹਿਰ–ਇਹ ਕਰਨਾਟਕ ਰਾਜ ਦੇ ਇਸੇ ਨਾਂ ਦੇ ਜ਼ਿਲ੍ਹੇ ਅਤੇ ਤਅੱਲੁਕੇ ਦਾ ਸਦਰ ਮੁਕਾਮ ਹੈ ਜੋ ਤੁੰਗ ਨਦੀ ਦੇ ਕੰਢੇ ਬੰਗਲੌਰ–ਤਲਗੁੱਪਾ ਰੇਲਵੇ ਲਾਈਨ ਉੱਤੇ ਇਕ ਰੇਲਵੇ ਸਟੇਸ਼ਨ ਹੈ। ਬੰਗਲੌਰ ਤੋਂ ਸ਼ਿਮੋਗਾ 240 ਕਿ. ਮੀ. ਦੱਖਣ-ਪੂਰਬ ਵੱਲ ਹੈ।

ਪੁਰਾਣੇ ਸਮਿਆਂ ਵਿਚ ਸ਼ਿਮੋਗਾ ਦੇ ਲਾਗੇ ਹੀ ਮੰਡਾਲੀ ਨਾਂ ਦੀ ਇਕ ਉੱਘੀ ਬਸਤੀ ਸੀ ਜਿਸ ਉੱਤੇ ਗੰਗਾ ਖ਼ਾਨਦਾਨ ਰਾਜ ਕਰਦਾ ਸੀ। ਮਗਰੋਂ ਚਾਲੂਕੀਆਂ ਅਤੇ ਹੋਇਸਾਲਾ ਖ਼ਾਨਦਾਨ ਸ਼ਿਮੋਗਾ ਉੱਤੇ ਰਾਜ ਕਰਦੇ ਰਹੇ। ਸੋਲ੍ਹਵੀਂ ਸਦੀ ਤੋਂ ਪਿਛੋਂ ਇਸ ਉੱਤੇ ਬੇਦਨੂਰ (Bednur) ਦੇ ਬਾਦਸ਼ਾਹਾਂ ਨੇ ਕਬਜ਼ਾ ਕਰ ਲਿਆ। ਹੈਦਰ ਅਲੀ ਨੇ ਸੰਨ 1763 ਵਿਚ ਇਸ ਨੂੰ ਜਿੱਤ ਲਿਆ। ਸੰਨ 1798 ਵਿਚ ਪਰਸਰਾਮ ਭਾਉ (Parasuram Bhao) ਦੀ ਕਮਾਨ ਹੇਠ ਮਰਹੱਟਿਆਂ ਨੇ ਸ਼ਿਮੋਗਾ ਉੱਤੇ ਹਮਲਾ ਕੀਤਾ। ਟੀਪੂ ਸੁਲਤਾਨ ਦੀਆਂ ਫ਼ੌਜਾਂ ਨਾਲ ਇਸੇ ਸ਼ਹਿਰ ਦੇ ਲਾਗੇ ਇਨ੍ਹਾਂ ਦੀ ਟੱਕਰ ਹੋਈ ਜਿਸ ਵਿਚ ਸੁਲਤਾਨ ਦੀਆਂ ਫ਼ੌਜਾਂ ਨੂੰ ਪਿੱਛੇ ਹਟਣਾ ਪਿਆ। ਮਰਹੱਟਿਆਂ ਨੇ ਸ਼ਿਮੋਗਾ ਉੱਤੇ ਕਬਜ਼ਾ ਕਰਕੇ ਇਸ ਨੂੰ ਖ਼ੂਬ ਲੁਟਿਆ ਅਤੇ ਪਿੱਛੋਂ ਅੱਗ ਲਾ ਦਿੱਤੀ। ਸੰਨ 1799 ਵਿਚ ਟੀਪੂ ਦੀ ਹਾਰ ਪਿੱਛੋਂ ਢੂੰਡੀਆ ਵਾਘ (Dhundia Wagh) ਨਾਮੀ ਇਕ ਮਰਹੱਟੇ ਸਰਦਾਰ ਨੇ ਸ਼ਿਮੋਗਾ ਨੂੰ ਦੂਜੀ ਵਾਰੀ ਲੁੱਟਿਆ ਤੇ ਢਾਹ ਕੇ ਖੰਡਰ ਬਣਾ ਦਿੱਤਾ। ਅਜੋਕਾ ਸ਼ਹਿਰ ਉਨ੍ਹੀਵੀਂ ਸਦੀ ਦੇ ਪਿੱਛਲੇ ਅੱਧ ਵਿਚ ਫੈਲਿਆ। ਸ਼ਹਿਰ ਦਾ ਪ੍ਰਬੰਧ ਮਿਉਂਸਪਲ ਕਮੇਟੀ ਕਰਦੀ ਹੈ ਜਿਸ ਦੀ ਸਥਾਪਨਾ 1870 ਈ. ਵਿਚ ਹੋਈ। ਇਥੇ ਕਪਾਹ ਅਤੇ ਅਨਾਜ ਦੀ ਮੰਡੀ ਹੈ। ਸ਼ਿਮੋਗਾ ਵਿਚ ਕਪਾਹ ਵੇਲਣ, ਤੇਲ ਕਢਣ ਅਤੇ ਲੋਹੇ ਦਾ ਸਾਮਾਨ ਬਣਾਉਣ ਦੇ ਕਾਰਖ਼ਾਨੇ ਹਨ।

ਆਬਾਦੀ—102,703 (1971)

25°34′ ਉ. ਵਿਥ.; 91°53′ ਪੂ. ਲੰਬ.

**ਸ਼ਿਮੋਨੋਸੇਕੀ** (Shimonoseki) : ਇਹ ਜਾਪਾਨ ਦੇ ਯਾਮਾਗੁਚੀ ਪ੍ਰੀਫੈਕਚਰ ਦਾ ਇਕ ਵੱਡਾ ਸ਼ਹਿਰ ਹੈ ਜੋ ਹਾਂਸ਼ੂ (Honshu) ਟਾਪੂ ਦੇ ਦੱਖਣ-ਪੱਛਮੀ ਸਿਰੇ ਤੇ ਸਥਿਤ ਹੈ। ਖਾੜੀ ਸ਼ਿਮੋਨੋਸੇਕੀ ਉੱਤੇ ਇਹ ਹਾਂਸ਼ੂ ਅਤੇ ਕਿਊਸ਼ੂ (Kyushu) ਵਿਚਕਾਰ ਫ਼ੌਜੀ ਮਹੱਤਤਾ ਵਾਲਾ ਸ਼ਹਿਰ ਹੈ। ਪਹਿਲਾਂ ਇਸ ਸ਼ਹਿਰ ਦਾ ਨਾਂ ਆਕਾਮਾਗਾਸੇਕੀ (Akamagaseki) ਅਤੇ ਬਾਕਾਨ (Bakan) ਸੀ। ਸੰਨ 1864 ਵਿਚ ਅਮਰੀਕਾ, ਬਰਤਾਨੀਆ, ਫ਼ਰਾਂਸ ਅਤੇ ਹਾਲੈਂਡ ਦੇ ਹਵਾਈ ਜਹਾਜ਼ਾਂ ਨੇ ਇਸ ਸ਼ਹਿਰ ਤੇ ਬੰਬਾਰੀ ਕੀਤੀ। ਸ਼ਹਿਰ ਦਾ ਆਧੁਨਿਕ ਵਿਕਾਸ ਸੰਨ 1906 ਵਿਚ ਹੋਣਾ ਸ਼ੁਰੂ ਹੋਇਆ। ਸੰਨ 1940 ਵਿਚ ਇਸ ਦੀ ਆਪਣੀ ਬੰਦਰਗਾਹ ਨੂੰ ਮੋਜੀ (Moji) ਅਤੇ ਕੋਕੂਰਾ (Kokura) ਦੀਆਂ ਬੰਦਰਗਾਹਾਂ ਵਿਚ ਸ਼ਾਮਲ ਕਰਕੇ ਕਾਮੋਨ (Kanmon) ਦੀ ਇਕ ਸਾਂਝੀ ਬੰਦਰਗਾਹ ਬਣਾ ਦਿੱਤੀ ਗਈ। ਸੰਨ 1942 ਤੋਂ ਬਾਅਦ ਇਹ ਭਾਰੀ ਉਦਯੋਗਿਕ ਕੇਂਦਰ ਬਣ ਗਿਆ। ਸ਼ਿਮੋਨੋਸੇਕੀ ਵਿਚ ਜਾਪਾਨ ਦਾ ਸਭ ਤੋਂ ਵੱਡਾ ਜਲ-ਜੀਵਸ਼ਾਲਾ ਹੈ।

ਆਬਾਦੀ—258, 425 (1970)

33°57′ ਉ. ਵਿਥ.; 130°57′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9:145

**ਸ਼ਿਯਾਲੀ** Shiyali) : ਇਹ ਤਾਮਿਲਨਾਡੂ ਰਾਜ ਵਿਚ ਇਸੇ ਨਾਂ ਦੇ ਤਅੱਲੁਕੇ ਦਾ ਸਦਰ ਮੁਕਾਮ ਹੈ। ਇਸ ਸ਼ਹਿਰ ਨੂੰ ਸਿਰਕਾਲੀ ਵੀ ਕਿਹਾ ਜਾਂਦਾ ਹੈ। ਇਥੇ ਇਕ ਸ਼ਿਵਾਂ ਦਾ ਮੰਦਰ ਬਣਿਆ ਹੋਇਆ ਹੈ ਜਿਸ ਵਿਚ ਤਿਰੁਗਨਾਨਾ ਸੰਬੰਦਾ (Tirgunana Sambandha) ਨਾਮੀ ਸੰਤ ਕਵੀ ਦੀ ਯਾਦਗਾਰ ਬਣੀ ਹੋਈ ਹੈ। ਇਸ ਤੋਂ ਇਲਾਵਾ ਇਸ ਮੰਦਰ ਵਿਚ ਚੋਲ ਖ਼ਾਨਦਾਨ ਦਾ ਇਕ ਸਿਲਾ-ਲੇਖ ਵੀ ਹੈ। ਇਥੇ ਸਾਈਪ੍ਰਸ ਕਿਸਮ ਦੀਆਂ ਚਟਾਈਆਂ ਬਣਾਈਆਂ ਜਾਂਦੀਆਂ ਹਨ।

ਆਬਾਦੀ—23,745 (1971)

11°14′ ਉ. ਵਿਥ.; 79°44′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 22; ਸੈਂਸਸ ਰਿਪੋਰਟ-1971

**ਸਿਰ** : ਮਨੁੱਖ ਦੇ ਸਰੀਰ ਦਾ ਉਪਰਲਾ ਭਾਗ ਜਿਸ ਵਿਚ ਖੋਪਰੀ ਤੇ ਇਸ ਦਾ ਖ਼ੋਲ ਅਤੇ ਹੋਰ ਹਿੱਸੇ ਜਿਨ੍ਹਾਂ ਵਿਚ ਹੇਠਲਾ ਜਬਾੜ੍ਹਾ ਸ਼ਾਮਲ ਹੈ, ਸਿਰ ਅਖਵਾਉਂਦਾ ਹੈ। ਇਹ ਰੀੜ੍ਹ ਦੀ ਹੱਡੀ ਨਾਲ ਪਹਿਲੇ ਗਰਦਨ-ਮੁਹਰੇ (ਐਟਲਸ) ਰਾਹੀਂ ਜੁੜਿਆ ਹੁੰਦਾ ਹੈ।

ਇਸ ਤੋਂ ਛੁੱਟ ਇਹ ਪੇਸ਼ੀਆਂ, ਨਾੜੀਆਂ ਅਤੇ ਖ਼ੂਨ ਵਹਿਣੀਆਂ ਦੀ ਬਣੀ ਗਰਦਨ ਰਾਹੀਂ ਧੜ ਨਾਲ ਵੀ ਜੁੜਿਆ ਹੁੰਦਾ ਹੈ। ਸਿਰ ਸ਼ਬਦ ਦੀ ਵਰਤੋਂ ਮਨੁੱਖ ਤੋਂ ਬਿਨਾ ਹੋਰ ਪ੍ਰਾਣੀਆਂ ਦੇ ਅਗਲੇ ਹਿੱਸੇ ਦੀ ਵਿਆਖਿਆ ਕਰਨ ਲਈ ਵੀ ਕੀਤੀ ਜਾਂਦੀ ਹੈ।

ਸਿਰ ਦੇ ਦੋ ਮੁਖ ਭਾਗ ਹਨ : ਕਪਾਲ (cranium) ਜਾਂ ਬ੍ਰੇਨਕੇਸ ਅਤੇ ਚਿਹਰਾ। ਖੋਪਰੀ ਉਪਰ ਚਮੜੀ, ਵਾਲ ਅਤੇ ਚਮੜੀ ਥਲਵੇਂ ਤੰਤੂਆਂ ਨੂੰ ਸਮੂਹਕ ਤੌਰ ਤੇ ਸਕੈਲਪ ਕਿਹਾ ਜਾਂਦਾ ਹੈ। ਖੋਪਰੀ ਦੇ ਵੱਖ ਵੱਖ ਹਿੱਸੇ ਉਨ੍ਹਾਂ ਥਲੇ ਮੌਜੂਦ ਹੱਡੀਆਂ ਦੇ ਨਾਵਾਂ ਦੁਆਰਾ ਜਾਣੇ ਜਾਂਦੇ ਹਨ ਜਿਵੇਂ ਪੁੜਪੁੜੀ, ਪੈਰਾਇਟਲ, ਮੱਥਾ ਅਤੇ ਪਿਛਲਾ ਕਪਾਲ।

ਕਪਾਲ ਦੇ ਅੰਦਰਲੇ ਹਿੱਸੇ ਵਿਚ ਦਿਮਾਗ਼, ਰੀੜ੍ਹ ਦੀ ਹੱਡੀ ਦਾ ਸਭ ਤੋਂ ਉਪਰਲਾ ਹਿੱਸਾ, ਲਹੂ-ਵਹਿਣੀਆਂ, ਕਪਾਲ-ਨਾੜੀਆਂ ਅਤੇ ਸੈਰੀਬ੍ਰੋਸਪਾਇਨਲ ਦ੍ਰਵ ਸਿਸਟਮ ਹੁੰਦਾ ਹੈ। ਇਥੇ ਹੀ ਨਾੜੀਆਂ ਅਤੇ ਲਹੂ-ਵਹਿਣੀਆਂ ਦੇ ਖੋਪਰੀ ਵਿਚੋਂ ਲੰਘਣ ਲਈ ਖੁਲ੍ਹੀਆਂ ਮੋਰੀਆਂ ਜਾਂ ਫੋਰੇਮਿਨਾ ਹੁੰਦੇ ਹਨ।

ਵਿਸਥਾਰ ਲਈ ਵੇਖੋ ਦਿਮਾਗ਼, ਖੋਪਰੀ।

ਹ. ਪੁ.—ਐਨ. ਬ੍ਰਿ. 11:2023 ਮੈਕ. ਐਨ. ਸ. ਟ. 6:345

**ਸਿਰਸੀ** : ਤਹਿਸੀਲ–ਇਹ ਕਰਨਾਟਕ ਰਾਜ (ਭਾਰਤ) ਦੇ ਉੱਤਰੀ ਕਨਾਰਾ (Kannara) ਜ਼ਿਲ੍ਹੇ ਦੀ ਇਕ ਤਹਿਸੀਲ ਹੈ ਜਿਸ ਦਾ ਖੇਤਰ-ਫਲ 1423 ਵ. ਕਿ. ਮੀ. ਹੈ। ਇਸ ਤਹਿਸੀਲ ਦੀ ਪੱਛਮੀ ਸੀਮਾ ਤੋਂ ਪੱਛਮੀ ਘਾਟ ਆਰੰਭ ਹੁੰਦਾ ਹੈ। ਇਸ ਦੇ ਨਜ਼ਦੀਕ ਦੇ ਇਲਾਕੇ ਵਿਚ ਬਾਗ਼ ਹਨ ਅਤੇ ਪਹਾੜੀਆਂ ਉੱਤੇ ਸਦਾ ਹਰਿਆਲੀ ਰਹਿੰਦੀ ਹੈ। ਪੂਰਬ ਵੱਲ ਇਸ ਵਿਚ ਚਾਵਲ, ਗੰਨਾ, ਛੋਲੇ, ਕੁਲਥ ਅਤੇ ਜ਼ੈਤੂਨ ਪੈਦਾ ਹੁੰਦੇ ਹਨ। ਇਸ ਤੋਂ ਇਲਾਵਾ ਬਾਗ਼ਾਂ ਵਿਚ ਸੁਪਾਰੀ, ਇਲਾਇਚੀ, ਨਾਰੀਅਲ ਅਤੇ ਕਾਲੀ ਮਿਰਚ ਹੁੰਦੀ ਹੈ। ਇਥੋਂ ਦੇ ਜੰਗਲਾਂ ਵਿਚ ਬਾਂਸ, ਟੀਕ, ਸਾਗੂ, ਖਜੂਰ ਦੇ ਦਰਖ਼ਤ ਬਹੁਤ ਹੁੰਦੇ ਹਨ। ਇਸ ਇਲਾਕੇ ਵਿਚ ਔਸਤ ਸਾਲਾਨਾ ਵਰਖਾ 254 ਸੈਂ. ਮੀ. ਹੁੰਦੀ ਹੈ।

ਸ਼ਹਿਰ–ਇਹ ਸ਼ਹਿਰ ਇਸੇ ਨਾਂ ਦੀ ਤਹਿਸੀਲ ਦਾ ਸਦਰ ਮੁਕਾਮ ਹੈ। ਇਹ ਸ਼ਹਿਰ ਬੰਬਈ ਤੋਂ 615 ਕਿ. ਮੀ., ਕਨਾਰ ਤੋਂ 96 ਕਿ. ਮੀ. ਦੱਖਣ-ਪੱਛਮ ਵੱਲ 762 ਮੀ. ਦੀ ਉਚਾਈ ਤੇ ਸਥਿਤ ਹੈ।

ਸੰਨ 1866 ਵਿਚ ਇਥੇ ਮਿਉਂਸਪਲ ਕਮੇਟੀ ਸਥਾਪਤ ਕੀਤੀ ਗਈ। ਇੱਥੇ ਹਰ ਦੂਜੇ ਸਾਲ ਇਕ ਹਫ਼ਤੇ ਲਈ ਮਾਰੀ ਦੇਵੀ ਦਾ ਮੇਲਾ ਲਗਦਾ ਹੈ ਜਿਥੇ ਹਜ਼ਾਰਾਂ ਦੀ ਗਿਣਤੀ ਵਿਚ ਲੋਕ ਇੱਕਠੇ ਹੁੰਦੇ ਹਨ।

ਇਥੋਂ ਦੀ ਧਰਤੀ ਵਿਚ ਖਿਲਰੀ ਪੱਥਰ-ਕੰਕਰੀ ਅਤੇ ਲੇਟੇਰਾਈਟ ਪੱਥਰ ਦੀਆਂ ਤਹਿਆਂ ਮਿਲਦੀਆਂ ਹਨ। ਪੱਛਮੀ ਤੇ ਉੱਤਰੀ ਹਿੱਸੇ ਦੀਆਂ ਤੰਗ ਘਾਟੀਆਂ ਵਿਚ ਮਾਈਕੇਸ਼ੀਅਸ ਸ਼ਿਸਟ ਅਤੇ ਫ਼ਾਇਓਰਾਈਟ ਪੱਥਰ ਦੀਆਂ ਤਹਿਆਂ ਵੀ ਮਿਲਦੀਆਂ ਹਨ।

$14^\circ 35'$ ਉ. ਵਿਥ.; $74^\circ 50'$ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23:46

**ਸ਼ਿਰਹੱਟੀ** (Shirhatti) : ਇਹ ਭਾਰਤ ਦੇ ਮਹਾਂਰਾਸ਼ਟਰ ਰਾਜ ਦਾ ਇਕ ਸ਼ਹਿਰ ਹੈ ਜੋ ਗੋਡਗ (Gadag) ਤੋਂ 30 ਕਿ. ਮੀ. ਦੱਖਣ-ਪੂਰਬ ਵੱਲ ਦੱਖਣੀ ਰੇਲਵੇ ਲਾਈਨ ਤੇ ਸਥਿਤ ਹੈ। ਇਥੇ ਇਕ ਕਿਲ੍ਹਾ ਹੈ ਜਿਸ ਬਾਰੇ ਕਈਆਂ ਦਾ ਵਿਚਾਰ ਹੈ ਕਿ ਇਹ ਖਾਨ-ਗਵੰਦਾ ਭੋਸਾਈ ਨੇ ਬਣਵਾਇਆ ਅਤੇ ਕਈ ਦਸਦੇ ਹਨ ਕਿ ਇਹ ਲਕਸ਼ਮੇਸ਼ਵਰ ਦੇ ਅੰਕੁਸ਼ਖਾਨ ਨੇ ਬਣਵਾਇਆ। ਇਸ ਤੋਂ ਇਲਾਵਾ ਇਥੇ ਅਵਲਿੰਗ (Avlinga) ਅਤੇ ਫ਼ਕੀਰ ਸਵਾਮੀ ਦੇ ਦੋ ਮੱਠ ਹਨ। ਫ਼ਕੀਰ ਸਵਾਮੀ ਦੀ ਯਾਦ ਵਿਚ ਇਥੇ ਹਰ ਸਾਲ ਅਪ੍ਰੈਲ ਮਹੀਨੇ ਵਿਚ ਮੇਲਾ ਲਗਦਾ ਹੈ।

$15^\circ 14'$ ਉ. ਵਿਥ.; $75^\circ 39'$ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 22:292

**ਸਿਰਕਾ** : ਸਿਰਕਾ ਸ਼ਾਇਦ ਪੁਰਾਤਨ ਸਮੇਂ ਦੀ ਸਭ ਤੋਂ ਪੁਰਾਣੀ ਖ਼ਮੀਰ ਉਪਜ ਹੈ। ਇਸ ਵਿਚ ਐਸੀਟਿਕ ਐਸਿਡ, ਵਿਕਸਤ ਫਰੂਟ ਐਸਿਡ, ਰੰਗ, ਲੂਣ ਅਤੇ ਕਈ ਹੋਰ ਖ਼ਮੀਰਨ ਉਪਜਾਂ ਹੁੰਦੀਆਂ ਹਨ। ਇਹ ਸਿਰਕੇ ਨੂੰ ਸੁਗੰਧਿਤ ਅਤੇ ਖ਼ੁਸ਼ਬੂਦਾਰ ਬਣਾਉਂਦੀਆਂ ਹਨ। ਵਪਾਰਕ ਤੌਰ ਤੇ ਸਿਰਕੇ ਦਾ ਨਾਂ ਇਸ ਨੂੰ ਬਣਾਉਣ ਵਾਲੇ ਪਦਾਰਥਾਂ ਅਨੁਸਾਰ ਲਿਖਿਆ ਜਾਂਦਾ ਹੈ।

ਹੇਠ ਲਿਖੀਆਂ ਰਸਾਇਣਿਕ ਕਿਰਿਆਵਾਂ ਰਾਹੀਂ ਸਿਰਕਾ ਮੁਢਲੇ ਪਦਾਰਥਾਂ ਤੋਂ ਤਿਆਰ ਹੁੰਦਾ ਹੈ :



$$C_6H_{12}O_6 \xrightarrow{\text{ਖ਼ਮੀਰ}} 2CH_3CH_2OH + 2\,CO_2$$

(ਖੰਡ) (ਈਥਾਈਲ ਅਲਕੋਹਲ)

ਅਤੇ



$$2CH_3CH_2OH + 2O_2 \xrightarrow[\text{ਬੈਕਟੀਰੀਆ}]{\text{ਸਿਰਕਾ}} 2CH_3COOH + 2H_2O$$

(ਐਸੀਟਿਕ ਐਸਿਡ)

ਸਿਰਕਾ ਇਕ ਤਰਲ ਪਦਾਰਥ ਹੈ ਜੋ ਖੰਡ ਅਤੇ ਨਸ਼ਾਸਤੇ ਵਾਲੀਆਂ ਚੀਜ਼ਾਂ ਤੋਂ ਅਲਕੋਹਲੀ ਅਤੇ ਐਸੀਟਿਕ ਖ਼ਮੀਰਨ ਕਿਰਿਆਵਾਂ ਦੁਆਰਾ ਬਣਦਾ ਹੈ। 100 ਮਿ. ਲਿ. ਸਿਰਕੇ ਵਿਚ ਘੱਟ ਤੋਂ ਘੱਟ 4 ਗ੍ਰਾ. ਐਸੀਟਿਕ ਐਸਿਡ ਹੋਣਾ ਚਾਹੀਦਾ ਹੈ ਅਤੇ ਇਸ ਵਿਚ ਉਨ੍ਹਾਂ ਪਦਾਰਥਾਂ ਦੇ ਲੂਣ ਵੀ ਕੁਝ ਮਾਤਰਾ ਵਿਚ ਹੋਣੇ ਚਾਹੀਦੇ ਹਨ ਜਿਨ੍ਹਾਂ ਤੋਂ ਇਹ ਸਿਰਕਾ ਬਣਾਇਆ ਜਾਂਦਾ ਹੈ। ਇਸ ਵਿਚ ਆਰਸੈਨਿਕ ਦੀ ਮਾਤਰਾ 0.0143 ਮਿ. ਗ੍ਰਾ. ਤੋਂ ਵਧ ਨਹੀਂ ਹੋਣੀ ਚਾਹੀਦੀ ਨਾ ਹੀ ਇਸ ਵਿਚ ਕੋਈ ਖਣਿਜੀ ਐਸਿਡ, ਸਿੱਕਾ, ਤਾਂਬਾ ਜਾਂ ਕੋਈ ਹੋਰ ਰੰਗ ਦੇਣ ਵਾਲਾ ਪਦਾਰਥ (ਕੈਰਾਮਲ ਤੋਂ ਬਿਨਾ) ਹੋਣਾ ਚਾਹੀਦਾ ਹੈ।

ਸਿਰਕਾ ਬਣਾਉਣ ਵਾਲੇ ਸਿਰਕੇ ਵਿਚ ਮੌਜੂਦ ਐਸੀਟਿਕ ਐਸਿਡ ਦੀ ਪ੍ਰਤਿਸ਼ਤਤਾ ਨੂੰ ਗ੍ਰੇਨ ਸਮਰੱਥਾ (grain strength) ਦੁਆਰਾ ਦਰਸਾਉਂਦੇ ਹਨ। ਸਿਰਕੇ ਦੀ ਗ੍ਰੇਨ ਸਮਰੱਥਾ ਉਸ ਵਿਚ ਮੌਜੂਦ ਐਸਿਡ ਪ੍ਰਤਿਸ਼ਤਤਾ ਦਾ ਦਸ ਗੁਣਾ ਹੁੰਦੀ ਹੈ। ਉਦਾਹਰਨ ਦੇ ਤੌਰ ਤੇ ਇਕ ਸਿਰਕੇ ਵਿਚ ਜੇ 5 ਪ੍ਰਤਿਸ਼ਤ ਐਸਿਡ ਹੋਵੇ ਤਾਂ ਇਸਦੀ ਗ੍ਰੇਨ ਸਮਰਥਾ 50 ਹੋਵੇਗੀ।

**ਸਿਰਕੇ ਦੀਆਂ ਕਿਸਮਾਂ**—ਸਿਰਕਾ ਬਹੁਤ ਸਾਰੇ ਫਲਾਂ ਅਤੇ ਖੰਡਾਂ ਤੋਂ ਤਿਆਰ ਕੀਤਾ ਜਾਂਦਾ ਹੈ। ਕੁਝ ਮਸ਼ਹੂਰ ਕਿਸਮਾਂ ਹੇਠ ਲਿਖੇ ਅਨੁਸਾਰ ਹਨ :

**ਸਾਈਡਰ ਸਿਰਕਾ** (cider vinegar)–ਜੋ ਸਿਰਕਾ ਸੇਬਾਂ ਤੋਂ ਤਿਆਰ ਕੀਤਾ ਜਾਂਦਾ ਹੈ ਉਸ ਨੂੰ ਸਾਈਡਰ ਸਿਰਕਾ ਕਿਹਾ ਜਾਂਦਾ ਹੈ। ਇਸ ਵਿਚ (1) 1.6 ਗ੍ਰਾ. ਸੇਬ ਸਾਲਿਡ ਪ੍ਰਤਿ 100 ਮਿ. ਲਿ., ਜਿਨ੍ਹਾਂ ਵਿਚੋਂ 50 ਪ੍ਰਤਿਸ਼ਤ ਲਘੂਕਾਰਕ ਖੰਡਾਂ (reducing sugars) ਹੋਣੀਆਂ ਚਾਹੀਦੀਆਂ ਹਨ ਅਤੇ (2) ਘੱਟ ਤੋਂ ਘੱਟ 4 ਗ੍ਰਾ. ਐਸੀਟਿਕ ਐਸਿਡ ਪ੍ਰਤਿ 100 ਮਿ. ਲਿ. ($20^\circ$ ਸੈਂਟੀਗ੍ਰੇਡ ਤੇ) ਪਾਈ ਜਾਂਦੀ ਹੈ।

**ਵਾਈਨ ਜਾਂ ਅੰਗੂਰ ਦਾ ਸਿਰਕਾ** (wine or grape Vinegar)–ਅੰਗੂਰਾਂ ਦੇ ਐਸੀਟਿਕ ਖ਼ਮੀਰਨ ਕਿਰਿਆ ਤੋਂ ਬਣਿਆ ਸਿਰਕਾ ਵਾਈਨ ਜਾਂ ਅੰਗੂਰ ਦਾ ਸਿਰਕਾ ਕਹਾਉਂਦਾ ਹੈ। $20^\circ$ ਸੈਂਟੀਗ੍ਰੇਡ ਤੇ 100 ਘਣ ਸੈਂ. ਮੀ. ਅੰਗੂਰਾਂ ਦੇ ਸਿਰਕੇ ਵਿਚ 1 ਗ੍ਰਾ. ਪ੍ਰਤਿ ਗ੍ਰੇਪ-ਸਾਲਿਡ, 0.13 ਗ੍ਰਾ. ਗ੍ਰੇਪ ਐਸ਼ (grape ash) ਅਤੇ

4 ਗ੍ਰਾ. ਐਸੀਟਿਕ ਐਸਿਡ ਹੋਣਾ ਚਾਹੀਦਾ ਹੈ।

**ਸਪਿਰਿਟ ਸਿਰਕਾ** (spirit vinegar)–ਇਹ ਹਲਕੀ ਈਥਾਈਲ ਅਲਕੋਹਲ ਦੀ ਐਸੀਟਿਕ ਖਮੀਰਨ ਕਿਰਿਆ ਦੁਆਰਾ ਬਣਦਾ ਹੈ। ਇਸ ਦੇ ਪ੍ਰਤਿ 100 ਮਿ. ਲਿ. ਵਿਚ 4 ਗ੍ਰਾ. ਐਸੀਟਿਕ ਐਸਿਡ ਹੋਣਾ ਚਾਹੀਦਾ ਹੈ।

**ਮਾਲਟ ਸਿਰਕਾ** (malt vinegar)–ਇਹ ਮਾਲਟਡ ਜੌਆਂ ਤੋਂ ਜਾਂ ਹੋਰ ਅਨਾਜਾਂ ਤੋਂ ਬਣਦਾ ਹੈ ਜਿਨ੍ਹਾਂ ਦਾ ਨਸ਼ਾਸਤਾ ਮਾਲਟ ਦੇ ਡਾਇਸਟੇਜ਼ ਰਾਹੀਂ ਸੈਕੈਰੀਫਾਈਡ ਕੀਤਾ ਹੋਵੇ, ਇਸ ਤੋਂ ਬਾਅਦ ਇਸ ਦੀ ਅਲਕੋਹਲੀ ਅਤੇ ਐਸੀਟਿਕ ਖਮੀਰਨ ਕਿਰਿਆ ਕਸੀਦਣ ਤੋਂ ਬਗੈਰ ਕੀਤੀ ਜਾਂਦੀ ਹੈ। ਇਸ ਵਿਚ 4 ਗ੍ਰਾ. ਐਸੀਟਿਕ ਐਸਿਡ ਪ੍ਰਤਿ 100 ਮਿ. ਲਿ. ਹੁੰਦਾ ਹੈ।

**ਸਿਰਕੇ ਦੀਆਂ ਹੋਰ ਕਿਸਮਾਂ**–ਸਿਰਕਾ ਸੰਗਤਰਾ, ਅਨਾਨਾਸ, ਕੇਲੇ, ਲਾਖ, ਆੜੂ ਅਤੇ ਖੁਰਮਾਨੀ ਤੋਂ ਵੀ ਬਣਾਇਆ ਜਾਂਦਾ ਹੈ ਜਾਂ ਕਿਸੇ ਵੀ ਅਜਿਹੀ ਵਸਤੂ ਤੋਂ ਜਿਸ ਵਿਚ 10 ਪ੍ਰਤਿਸ਼ਤ ਖਮੀਰਿਤ ਖੰਡ ਹੋਵੇ, ਉਸ ਤੋਂ ਵੀ ਬਣ ਸਕਦਾ ਹੈ।

**ਸਿਰਕਾ ਬਣਾਉਣ ਦਾ ਤਰੀਕਾ**–ਸਿਰਕਾ ਬਣਾਉਣ ਦੇ ਕਈ ਢੰਗ ਹੁੰਦੇ ਹਨ ਜਿਵੇਂ :

(1) ਮੱਧਮ ਜਾਂ ਦੇਸੀ ਵਿਧੀ,

(2) ਓਰਲੀਅਨਜ਼ ਵਿਧੀ ਅਤੇ

(3) ਤੇਜ਼ ਵਿਧੀ ਆਦਿ।

**ਮੱਧਮ ਜਾਂ ਦੇਸੀ ਵਿਧੀ**–ਇਹ ਤਰੀਕਾ ਆਮ ਤੌਰ ਤੇ ਭਾਰਤ ਵਿਚ ਅਪਣਾਇਆ ਜਾਂਦਾ ਹੈ। ਗੰਨੇ ਦੇ ਰਸ ਜਾਂ ਫਲਾਂ ਦੇ ਰਸ ਨੂੰ ਬੈਰਲਾਂ ਵਿਚ ਪਾ ਲਿਆ ਜਾਂਦਾ ਹੈ ਅਤੇ ਇਸ ਦੀ ਹੌਲੀ ਹੌਲੀ ਅਲਕੋਹਲੀ ਅਤੇ ਐਸੀਟਿਕ ਖਮੀਰਨ ਕਿਰਿਆ ਹੋਣ ਦਿੱਤੀ ਜਾਂਦੀ ਹੈ। ਮੱਖੀਆਂ ਅਤੇ ਮਿੱਟੀ ਤੋਂ ਬਚਾਉਣ ਲਈ ਬੈਰਲਾਂ ਦੇ ਉਪਰਲੇ ਸੁਰਾਖ਼ ਬੰਦ ਕਰ ਦਿੱਤੇ ਜਾਂਦੇ ਹਨ ਅਤੇ ਇਹ ਬੈਰਲਾਂ ਤਰ ਅਤੇ ਗਰਮ ਜਗ੍ਹਾ ਵਿਚ ਰੱਖ ਦਿੱਤੀਆਂ ਜਾਂਦੀਆਂ ਹਨ। ਪੰਜ-ਛੇ ਮਹੀਨਿਆਂ ਬਾਅਦ ਸਿਰਕਾ ਤਿਆਰ ਹੋ ਜਾਂਦਾ ਹੈ। ਜਦ ਸਾਰੀ ਤਲਛੱਟ ਹੇਠਾਂ ਬੈਠ ਜਾਂਦੀ ਹੈ ਤਾਂ ਉਪਰਲਾ ਸਾਫ਼ ਸਿਰਕਾ ਬੋਤਲਾਂ ਵਿਚ ਭਰ ਲਿਆ ਜਾਂਦਾ ਹੈ।

**ਓਰਲੀਅਨਜ਼ ਵਿਧੀ** (Orleans process)–ਇਸ ਵਿਧੀ ਰਾਹੀਂ ਰਸ ਜਾਂ ਵਾਈਨ ਬੈਰਲਾਂ ਵਿਚ 3/4 ਹਿੱਸੇ ਤਕ ਭਰ ਲਿਆ ਜਾਂਦਾ ਹੈ। ਬੈਰਲਾਂ ਉੱਪਰ ਹਵਾ ਵਾਸਤੇ ਸੁਰਾਖ਼ ਰੱਖੇ ਹੁੰਦੇ ਹਨ। ਇਸ ਰਸ ਵਿਚ ਸਿਰਕੇ ਦਾ ਮੂਲ ਕਲਚਰ ਅਤੇ ਤਾਜ਼ੀ ਵਾਈਨ ਇਕੋ ਜਿੰਨੀ ਮਾਤਰਾ ਵਿਚ ਪਾਏ ਜਾਂਦੇ ਹਨ। ਖਮੀਰਨ ਕਿਰਿਆ ਜਾਰੀ ਰੱਖੀ ਜਾਂਦੀ ਹੈ ਜਦ ਤਕ ਐਸੀਟੀਫੀਕੇਸ਼ਨ ਪੂਰੀ ਨਹੀਂ ਹੋ ਜਾਂਦੀ। ਸਿਰਕੇ ਦਾ 3/4 ਹਿੱਸਾ ਕੱਢ ਲਿਆ ਜਾਂਦਾ ਹੈ ਅਤੇ ਤਾਜ਼ਾ ਰਸ ਪਾ ਦਿੱਤਾ ਜਾਂਦਾ ਹੈ। ਇਹ ਤਰੀਕਾ ਬਾਰ ਬਾਰ ਦੁਹਰਾਇਆ ਜਾਂਦਾ ਹੈ, ਜਦੋਂ ਤਕ ਕਿ ਚੰਗੀ ਕਿਸਮ ਦਾ ਸਿਰਕਾ ਪ੍ਰਾਪਤ ਨਹੀਂ ਹੋ ਜਾਂਦਾ। ਕਈ ਵਾਰ ਸਿਰਕਾ ਪੈਦਾ ਕਰਨ ਵਾਲੇ ਬੈਕਟੀਰੀਆ ਐਸੀਟਿਕ ਐਸਿਡ ਦੀ ਥਾਂ ਕਾਰਬਨ-ਡਾਈਆਕਸਾਈਡ ਅਤੇ ਪਾਣੀ ਜ਼ਿਆਦਾ ਬਣਾਉਂਦੇ ਹਨ, ਜਿਸ ਨਾਲ ਸਿਰਕੇ ਦੀ ਕਿਸਮ ਚੰਗੀ ਨਹੀਂ ਬਣਦੀ। ਇਹ ਬੜਾ ਮੱਧਮ ਤਰੀਕਾ ਹੈ ਅਤੇ ਕੇਵਲ ਛੋਟੀਆਂ ਥੋੜਲਾਂ ਤਕ ਹੀ ਅਪਣਾਇਆ ਜਾ ਸਕਦਾ ਹੈ। ਇਸ ਤਰੀਕੇ ਰਾਹੀਂ ਤਿਆਰ ਕੀਤਾ ਸਿਰਕਾ ਬਹੁਤ ਚੰਗੀ ਸੁਗੰਧ ਵਾਲਾ ਹੁੰਦਾ ਹੈ ਕਿਉਂਕਿ ਇਹ ਉਨ੍ਹਾਂ ਹਾਲਤਾਂ ਵਿਚ ਤਿਆਰ ਕੀਤਾ ਜਾਂਦਾ ਹੈ ਜਿੱਥੇ ਅਲਕੋਹਲ ਤੋਂ ਐਸੀਟਿਕ ਐਸਿਡ ਦੀ ਉਪਜ ਵਿਚ ਈਥਾਈਲ ਐਸੀਟੇਟ ਅਤੇ ਐਸੀਟਾਲਡੀਹਾਈਡ ਬਹੁਤ ਵੱਡੀ ਮਾਤਰਾ ਵਿਚ ਪੈਦਾ ਹੋ ਜਾਂਦੇ ਹਨ। ਇਹ ਸਿਰਕਾ ਆਮ ਤੌਰ ਤੇ ਭੋਜਨ ਵੇਲੇ ਵਰਤਿਆ ਜਾਂਦਾ ਹੈ।

**ਤੇਜ਼ ਵਿਧੀ** (quick process)–ਤਕਰੀਬਨ ਵਪਾਰਕ ਤੌਰ ਤੇ ਸਾਰਾ ਸਿਰਕਾ ਇਸ ਵਿਧੀ ਰਾਹੀਂ ਹੀ ਬਣਾਇਆ ਜਾਂਦਾ ਹੈ। ਇਸ ਵਿਧੀ ਅਨੁਸਾਰ ਖਮੀਰਨ ਕਿਰਿਆ ਇਕ ਵਿਨੇਗਰ ਜੈੱਨਰੇਟਰ (vinegar generator) ਵਿਚ ਕੀਤੀ ਜਾਂਦੀ ਹੈ। ਇਸ ਵੈਸਲ ਦੇ ਦੋ ਚੈਂਬਰ ਹੁੰਦੇ ਹਨ। ਉਪਰਲੇ ਵੱਡੇ ਚੈਂਬਰ ਨੂੰ ਲਗਭਗ 20 ਸੈਂ. ਮੀ. ਤਕ ਖਮੀਰ ਪਦਾਰਥਾਂ ਨਾਲ ਭਰ ਦਿੱਤਾ ਜਾਂਦਾ ਹੈ। ਬੀਚ ਵੁੱਡ ਦੀਆਂ ਛਿੱਲੜਾਂ ਸਿਰਕਾ ਕਸੀਦ ਕਿਰਿਆ ਲਈ ਚੰਗੀਆਂ ਸਮਝੀਆਂ ਜਾਂਦੀਆਂ ਹਨ। ਉਪਰਲਾ ਭਰਿਆ ਹੋਇਆ ਚੈਂਬਰ ਥੱਲੇ ਦੇ ਚੈਂਬਰ ਤੋਂ ਇਕ ਸਕਰੀਨ ਰਾਹੀਂ ਵੱਖ ਕੀਤਾ ਹੁੰਦਾ ਹੈ। ਹਵਾ ਉਪਰਲੇ ਚੈਂਬਰ ਅਤੇ ਚੈਂਬਰ ਵਿਚਲੇ ਮਾਦੇ ਵਿਚ ਭੇਜੀ ਜਾਂਦੀ ਹੈ ਅਤੇ ਇਹ ਹਵਾ ਜੈੱਨਰੇਟਰ ਦੇ ਉਪਰੋਂ ਬਾਹਰ ਨਿਕਲ ਜਾਂਦੀ ਹੈ। ਖਮੀਰਨ ਯੋਗ ਤਰਲ ਜੋ ਉਪਰਲੇ ਹਿੱਸੇ ਵਿਚ ਪਏ ਹੁੰਦੇ ਹਨ, ਚੈਂਬਰ ਦੇ ਵਿਚਕਾਰਲੇ ਸਮੂਹ ਵਿਚੋਂ ਕਿਰ ਕੇ ਹੇਠਲੇ ਚੈਂਬਰ ਵਿਚ ਭੇਜੇ ਜਾਂਦੇ ਹਨ ਜਦ ਤਕ ਕਿ ਅਲਕੋਹਲ ਦੀ ਮਾਤਰਾ 0.6 ਪ੍ਰਤਿਸ਼ਤ ਨਾ ਰਹਿ ਜਾਵੇ। ਸਿਰਕਾ ਕੱਢ ਲਿਆ ਜਾਂਦਾ ਹੈ ਅਤੇ ਹੋਰ ਅਲਕੋਹਲੀ ਘੋਲ ਪਾ ਦਿੱਤੇ ਜਾਂਦੇ ਹਨ। ਇਹ ਵਿਧੀ ਕਈ ਵਾਰੀ ਦੁਹਰਾਈ ਜਾਂਦੀ ਹੈ ਜਦੋਂ ਤਕ ਕਿ ਬੈਕਟੀਰੀਅਲ ਸਲਾਈਮਜ਼ (bacterial slimes) ਦੁਆਰਾ ਐਸੀਟਿਕ ਐਸਿਡ ਦੀ ਮਾਤਰਾ ਘਟ ਨਾ ਜਾਵੇ। ਜੇਕਰ ਸਾਈਡਰ, ਖੰਡ ਜਾਂ ਵਾਈਨ ਸਿਰਕਾ ਬਣਾਇਆ ਜਾ ਰਿਹਾ ਹੋਵੇ ਤਾਂ ਵਿਨੇਗਰ ਜੈੱਨਰੇਟਰ ਨੂੰ ਸਾਲ ਵਿਚ ਦੋ ਵਾਰੀ ਸਾਫ਼ ਕਰਕੇ ਚਾਲੂ ਕੀਤਾ ਜਾਂਦਾ ਹੈ।

ਖਮੀਰਨ-ਕਿਰਿਆ ਦੇ ਖ਼ਤਮ ਹੋਣ ਤੋਂ ਬਾਅਦ ਸਿਰਕੇ ਨੂੰ ਲੱਕੜ ਦੀਆਂ ਬੈਰਲਾਂ ਵਿਚ ਭਰ ਲਿਆ ਜਾਂਦਾ ਹੈ ਅਤੇ ਕਈ ਹਫ਼ਤਿਆਂ ਤਕ ਇਨ੍ਹਾਂ ਵਿਚ ਹੀ ਰੱਖਿਆ ਜਾਂਦਾ ਹੈ। ਇਸ ਨੂੰ ਫਿਰ ਪੁਣ ਕੇ ਬੋਤਲਾਂ ਵਿਚ ਪਾ ਕੇ ਇਸ ਦਾ ਪਾਸਚੂਰੀਕਰਨ ਕੀਤਾ ਜਾਂਦਾ ਹੈ। ਅਚਾਰਾਂ ਅਤੇ ਬਹੁਤ ਵੱਡੀ ਮਾਤਰਾ ਵਿਚ ਤਿਆਰ ਕਰਨ ਲਈ ਸਿਰਕਾ ਜਦ ਖਮੀਰਨ ਕਿਰਿਆ ਤੋਂ ਬਾਅਦ ਤਿਆਰ ਹੋ ਜਾਂਦਾ ਹੈ ਤਾਂ ਪੁਣ ਕੇ ਪਾਸਚੂਰੀਕਰਨ ਕਰਕੇ ਸਿੱਧਾ ਹੀ ਬਰਤਨਾਂ ਵਿਚ ਪਾ ਦਿੱਤਾ ਜਾਂਦਾ ਹੈ।

**ਸਿਰਕੇ ਦਾ ਖ਼ਰਾਬ ਹੋਣ ਤੋਂ ਬਚਾਅ**–ਸਿਰਕਾ ਆਮ ਤੌਰ ਤੇ ਹੇਠ ਲਿਖੇ ਕਾਰਨਾਂ ਕਰਕੇ ਖ਼ਰਾਬ ਹੋ ਸਕਦਾ ਹੈ :

**ਲੈਕਟਿਕ ਐਸਿਡ ਬੈਕਟੀਰੀਆ** (Lactic acid bacteria)–ਲੈਕਟਿਕ ਐਸਿਡ ਬੈਕਟੀਰੀਆ ਆਮ ਤੌਰ ਤੇ ਖਮੀਰੇ ਹੋਏ ਰਸਾਂ ਵਿਚ ਪਾਏ ਜਾਂਦੇ ਹਨ। ਇਹ ਇਨ੍ਹਾਂ ਰਸਾਂ ਵਿਚ ਧੁੰਧਲਾਪਨ (cloudiness) ਅਤੇ ਬਹੁਤ ਭੈੜੀ ਬਦਬੂ ਪੈਦਾ ਕਰਦੇ ਹਨ। ਇਹ ਬੈਕਟੀਰੀਆ ਐਸੀਟਿਕ ਐਸਿਡ ਖਮੀਰਨ ਕਿਰਿਆ ਵਿਚ ਰੋਕ ਪਾਉਂਦੇ ਹਨ ਅਤੇ ਸਿਰਕੇ ਦੇ ਗੁਣਾਂ ਤੇ ਵੀ ਅਸਰ ਪਾਉਂਦੇ ਹਨ। ਅਲਕੋਹਲੀ ਖਮੀਰਨ ਵਿਚ ਇਹ ਸ਼ੁੱਧ ਖਮੀਰ ਦਾ ਸਟਾਰਟਰ (starter) ਪਾਉਣ ਨਾਲ ਰੁਕ ਸਕਦੇ ਹਨ।

**ਵਾਈਨ ਫਲਾਵਰਜ਼** (wine flowers)–ਜੇਕਰ ਖਮੀਰਨ ਯੋਗ ਰਸ ਨੂੰ ਹਵਾ ਵਿਚ ਜ਼ਿਆਦਾ ਦੇਰ ਰੱਖਿਆ ਜਾਵੇ ਤਾਂ ਇਹ ਤਰਲ ਦੀ ਸਤ੍ਹਾ ਤੇ ਪੈਦਾ ਹੋ ਜਾਂਦੇ ਹਨ। ਇਹ ਅਲਕੋਹਲ ਨੂੰ ਖ਼ਰਾਬ ਕਰਦੇ ਅਤੇ ਬਦਬੂ ਪੈਦਾ ਕਰਦੇ ਹਨ। ਇਹ (i) ਤਰਲ ਪੈਰਾਫ਼ਿਨ ਪਾਉਣ ਨਾਲ, (ii) 20-25 ਪ੍ਰਤਿਸ਼ਤ ਅਣ-ਪਾਸਚੂਰੀਕਰਿਤ ਸਿਰਕਾ ਪਾਉਣ ਨਾਲ ਅਤੇ (iii) ਬੈਰਲਾਂ ਨੂੰ ਸਿਰੇ ਤਕ ਭਰਨ ਨਾਲ ਖ਼ਤਮ ਹੋ ਸਕਦੇ ਹਨ।

**ਵਿਨੇਗਰ ਫਲਾਈਜ਼** (vinegar flies)–ਇਹ ਮੱਖੀਆਂ ਜਿਨ੍ਹਾਂ ਦਾ ਨਾਂ ਡਰੋਸੋਫਿਲਾ ਸੇਲੇਰਸ (Drosophila cellars) ਹੈ ਖਮੀਰਨ ਹੋ ਰਹੇ ਫਲਾਂ ਵਿਚ ਬਹੁਤ ਜ਼ਿਆਦਾ ਗਿਣਤੀ ਵਿਚ ਵਧ ਜਾਂਦੀਆਂ ਹਨ। ਭਾਵੇਂ ਇਹ ਸਿਰਕੇ ਦੇ ਗੁਣਾਂ ਨੂੰ ਕਿਸੇ ਵੀ ਤਰ੍ਹਾਂ ਅਸਰ ਨਹੀਂ ਕਰਦੀਆਂ ਪਰ ਫਿਰ ਵੀ ਇਹ ਕਿਰਿਆ ਵਿਚ ਰੋਕ

ਪਾਉਂਦੀਆਂ ਹਨ । ਸਫਾਈ ਰੱਖਣ ਨਾਲ ਇਹ ਕਿਸੇ ਹੱਦ ਤਕ ਕਾਬੂ ਵਿਚ ਰੱਖੀਆਂ ਜਾ ਸਕਦੀਆਂ ਹਨ ।

**ਵਿਨੇਗਰ ਈਲਜ਼** (vinegar eels)–ਇਹ ਧਾਗਿਆਂ ਵਰਗੇ ਕਿਰਮ ਹਨ ਜਿਨ੍ਹਾਂ ਦੀ ਸ਼ਕਲ ਅੰਗਰੇਜ਼ੀ ਦੇ ਸ਼ਬਦ 'S' ਵਰਗੀ ਹੁੰਦੀ ਹੈ । ਇਨ੍ਹਾਂ ਦਾ ਨਾਂ (*Anguillula*) ਹੈ । ਇਹ ਸਿਰਕੇ ਨੂੰ 60° ਸੈ. ਤੇ ਗਰਮ ਕਰਨ ਨਾਲ ਖ਼ਤਮ ਹੋ ਜਾਂਦੇ ਹਨ ਜਾਂ ਸਿਰਕੇ ਨੂੰ ਬੋਤਲਾਂ ਵਿਚ ਸਿਰੇ ਤਕ ਭਰ ਦਿੱਤਾ ਜਾਵੇ ਤਾਂ ਵੀ ਇਹ ਪੈਦਾ ਨਹੀਂ ਹੁੰਦੇ ।

**ਵਿਨੇਗਰ ਲਾਊਜ਼** (vinegar louse)–ਇਹ ਕਦੀ ਵੀ ਜ਼ਿਆਦਾ ਨੁਕਸਾਨ ਨਹੀਂ ਪਹੁੰਚਾਉਂਦੇ ।

**ਵਿਨੇਗਰ ਮਾਈਟਸ** (vinegar mites)–ਇਹ ਐਸੀਟਿਕ ਐਸਿਡ ਬੈਕਟੀਰੀਆ ਦੇ ਦੁਸ਼ਮਣ ਹਨ ਅਤੇ ਬਹੁਤ ਜਲਦੀ ਵਧਣ ਕਰਕੇ ਅਲਕੋਹਲੀ ਆਕਸੀਕਰਨ ਵਿਚ ਰੋਕ ਪਾਉਂਦੇ ਹਨ । ਜੇਕਰ ਮਰੇ ਹੋਣ ਤਾਂ ਇਹ ਬੈਰਲਾਂ ਦੇ ਥੱਲੜੇ ਹਿੱਸੇ ਵਿਚ ਬੈਠ ਜਾਂਦੇ ਹਨ ਅਤੇ ਗਲਣ-ਸੜਣ ਤੋਂ ਬਾਅਦ ਐਸੀਟਿਕ ਬੈਕਟੀਰੀਆ ਤੇ ਪੂਰੀ ਤਰ੍ਹਾਂ ਕਾਬੂ ਪਾ ਲੈਂਦੇ ਹਨ ।

ਹ. ਪੁ.—ਐਵ. ਐਨ. ਸ. ਟ. 14:324; ਪ੍ਰੀਜ਼ਰਵੇਸ਼ਨ ਆਫ਼ ਫਰੂਟਸ ਐਂਡ ਵੈਜੀਟੇਬਲਜ਼-ਆਈ. ਸੀ. ਏ. ਆਰ.

**ਸਿਰਖੰਡੀ ਛੰਦ** : ਇਹ ਪੰਜਾਬੀ ਦਾ ਚੌਤੁਕੀਆ ਛੰਦ ਹੈ ਜਿਸ ਦਾ ਤੁਕਾਂਤ ਨਹੀਂ ਮਿਲਦਾ । ਇਸ ਦਾ ਨਾਂ 'ਸ੍ਰੀਖੰਡ' ਵੀ ਹੈ । ਇਹ 'ਪਲਵੰਗਮ' ਛੰਦ ਦਾ ਬਦਲਿਆ ਹੋਇਆ ਰੂਪ ਹੈ । ਇਸ ਛੰਦ ਦਾ ਤੁਕ ਦੇ ਮੱਧ ਵਿਚ ਅਨੁਪ੍ਰਾਸ ਜਾਂ ਕਾਫੀਆ ਮਿਲਾਇਆ ਜਾਂਦਾ ਹੈ । ਇਸ ਛੰਦ ਦੀਆਂ ਚਾਰ ਤੁਕਾਂ ਹੁੰਦੀਆਂ ਹਨ । ਹਰ ਤੁਕ ਵਿਚ 21 ਮਾਤਰਾਂ ਹੁੰਦੀਆਂ ਹਨ । ਪਹਿਲਾ ਵਿਸ਼ਰਾਮ 12 ਅਤੇ ਦੂਜਾ 9 ਤੇ ਹੁੰਦਾ ਹੈ ਅਤੇ ਦੋਹਾਂ ਵਿਸ਼ਰਾਮਾਂ ਦੇ ਅੰਤ ਵਿਚ ਗੁਰੂ ਹੁੰਦਾ ਹੈ । ਜਿਵੇਂ :—

ਜੁੱਟੇ ਵੀਰ ਜੁਝਾਰੇ, ਧਗਾਂ ਵੱਜੀਆਂ,
ਬੱਜ ਨਾਦ ਕਰਾਰੇ, ਦਲਾਂ ਮੁਸਾਹਦਾ,
ਲੁੱਝੇ ਕਾਰਣਿਆਰੇ, ਸੰਘਰ ਸੂਰਮੇ,
ਵੁੱਠੇ ਜਾਣ ਡਰਾਰੇ, ਘਣਿਅਰ ਕੈਬਰੀਂ (ਤਾਮਾਵ)

ਇਸ ਦਾ 22 ਮਾਤਰਾਂ (12 ਤੇ ਪਹਿਲਾ ਵਿਸ਼ਰਾਮ, ਅੰਤ ਲਘੂ, ਦੂਜਾ ਵਿਸ਼ਰਾਮ 10 ਤੇ ਅੰਤ ਗੁਰੂ) ਅਤੇ 23 ਮਾਤਰਾਂ (ਪਹਿਲਾ ਵਿਸ਼ਰਾਮ 14 ਤੇ ਦੂਜਾ 9 ਤੇ ਦੋਹਾਂ ਦੇ ਅੰਤ ਵਿਚ ਗੁਰੂ ਅਤੇ ਅਨੁਪ੍ਰਾਸ ਦਾ ਮੇਲ) ਵਾਲਾ ਰੂਪ ਵੀ ਮਿਲਦਾ ਹੈ । ਇਹ ਛੰਦ ਬੀਰ ਰਸ ਲਈ ਵਧੇਰੇ ਢੁਕਵਾਂ ਹੈ । ਪਹਿਲੇ ਪਹਿਲ ਇਸ ਛੰਦ ਦੀ ਵਰਤੋਂ ਵਾਰਾਂ ਵਿਚ ਹੋਈ ਮਿਲਦੀ ਹੈ । ਸ੍ਰੀ ਗੁਰੂ ਗੋਬਿੰਦ ਸਿੰਘ ਰਚਿਤ 'ਚੰਡੀ ਦੀ ਵਾਰ' ਵਿਚ ਇਸ ਦੇ ਕਈ ਨਮੂਨੇ ਮਿਲਦੇ ਹਨ । ਆਧੁਨਿਕ ਯੁੱਗ ਦੇ ਮੋਢੀ ਕਵੀ ਭਾਈ ਵੀਰ ਸਿੰਘ ਜੀ ਨੇ ਆਪਣੇ ਮਹਾਂਕਾਵਿ 'ਰਾਣਾ ਸੂਰਤ ਸਿੰਘ' ਨੂੰ ਵਧੇਰੇ ਕਰਕੇ ਇਸੇ ਛੰਦ ਵਿਚ ਨਿਭਾਇਆ ਹੈ ਅਤੇ ਇਸ ਛੰਦ ਨੂੰ ਨਵੇਂ ਸਾਹਿਤ ਵਿਚ ਸੁਰਜੀਤ ਰੱਖਣ ਦਾ ਰਾਹ ਖੋਲ੍ਹਿਆ ਹੈ ।

ਹ. ਪੁ.—ਮ. ਕੋ. 198; ਸਾਹਿਤ ਦੇ ਰੂਪ-ਗਿਆਨ ਸਿੰਘ ਬਜ਼ੋਲ

**ਸਿਰ ਦਰਿਆ** (Syr Darya) : ਇਹ ਉਜ਼ਬੇਕ (Uzbek), ਤਾਜ਼ਿਕ (Tadzhik) ਅਤੇ ਕਾਜ਼ਾਖ (Kazakh) ਸੋਵੀਅਤ ਸਮਾਜ-ਵਾਦੀ ਗਣਰਾਜਾਂ ਵਿਚਲਾ ਦਰਿਆ ਹੈ । ਇਸ ਦਰਿਆ ਦਾ ਪੁਰਾਤਨ ਯੂਨਾਨੀ ਨਾਂ ਜੈਕਸਾਰਟਸ (Jaxartes) ਹੈ । ਸਿਰਦਰਿਆ ਜਾਂ ਸਾਹੀਹੂੰ (Saihoon) ਇਸ ਦਾ ਤੁਰਕੀ ਨਾਂ ਹੈ । ਇਹ ਪੂਰਬੀ ਫੈਰਗਾਨ ਵਾਦੀ (Fergana Valley) ਵਿਚ ਨਰਿਨ (Naryn) ਅਤੇ ਕਾਰਾ ਦਰਿਆਵਾਂ ਦੇ ਸੰਗਮ ਨਾਲ ਹੋਂਦ ਵਿਚ ਆਉਂਦਾ ਹੈ ਅਤੇ ਅਰਾਲ ਸਾਗਰ (Aral Sea) ਵਿਚ ਜਾ ਡਿਗਦਾ ਹੈ । ਨਰਿਨ ਦਰਿਆ ਸਮੇਤ ਇਹ ਦਰਿਆ 5,225 ਕਿ. ਮੀ. ਲੰਬਾ ਹੈ । ਇਹ ਸੋਵੀਅਤ ਕੇਂਦਰੀ ਏਸ਼ੀਆ ਦਾ ਸਭ ਤੋਂ ਲੰਬਾ ਦਰਿਆ ਹੈ ਪਰ ਆਮੂ ਦਰਿਆ (Amu River) ਨਾਲੋਂ ਇਸ ਵਿਚ ਪਾਣੀ ਘੱਟ ਹੁੰਦਾ ਹੈ ।

ਫੈਰਗਾਨ ਵਾਦੀ ਨੂੰ ਛੱਡਣ ਉਪਰੰਤ ਇਹ ਦਰਿਆ ਉੱਤਰ-ਪੱਛਮ ਨੂੰ ਵਗਦਾ ਹੈ ਅਤੇ ਸਜੇ ਪਾਸਿਉਂ ਇਸ ਦੀਆਂ ਸਹਾਇਕ ਨਦੀਆਂ ਆ ਕੇ ਇਸ ਵਿਚ ਮਿਲਦੀਆਂ ਹਨ । ਮੱਧ ਅਤੇ ਹੇਠਲੇ ਮਾਰਗ ਵਿਚ ਇਹ ਵਿੰਗ-ਵਲਾਵੇਂ ਖਾਂਦਾ ਹੋਇਆ ਵਗਦਾ ਹੈ । ਮੁਖ ਤੌਰ ਤੇ ਇਸ ਦਰਿਆ ਵਿਚ ਬਰਫ਼ ਪਿਘਲਣ ਨਾਲ ਹੀ ਪਾਣੀ ਆਉਂਦਾ ਹੈ । ਇਹ ਦਰਿਆ ਆਪਣੇ ਨਾਲ ਬਹੁਤ ਸਾਰੀ ਗਾਦ ਲਿਆਉਂਦਾ ਹੈ ਜਿਸ ਦੀ ਵੱਡੀ ਮਾਤਰਾ ਕਾਜ਼ਾਲਿਸੰਕ ਦੇ ਸਥਾਨ ਤੋਂ ਹੇਠਾਂ ਜਮ੍ਹਾ ਕਰ ਦਿੰਦਾ ਹੈ । ਇਸ ਦੇ ਹੇਠਲੇ ਮਾਰਗਾਂ ਵਿਚ ਦਸੰਬਰ ਤੋਂ ਮਾਰਚ ਤੀਕ ਇਸ ਦਰਿਆ ਦਾ ਪਾਣੀ ਜੰਮ ਜਾਂਦਾ ਹੈ । ਕਾਜ਼ਾਲਿਸੰਕ ਤੋਂ ਇਹ ਦਰਿਆ ਜਹਾਜ਼ਰਾਨੀ ਦੇ ਯੋਗ ਹੈ ।

ਇਸ ਦਰਿਆ ਅਤੇ ਇਸ ਦੀਆਂ ਸਹਾਇਕ ਨਦੀਆਂ ਉੱਤੇ ਕਈ ਪਣ-ਬਿਜਲੀ ਘਰ ਬਣੇ ਹੋਏ ਹਨ ।

ਹ. ਪੁ.—ਐਨ. ਬ੍ਰਿ. ਮਾ. 9:744

**ਸਿਰਪੀੜ** : ਸਿਰਪੀੜ ਆਪਣੇ ਆਪ ਵਿਚ ਕੋਈ ਬਿਮਾਰੀ ਨਹੀਂ ਹੈ ਸਗੋਂ ਕਈ ਬਿਮਾਰੀਆਂ ਲਈ ਇਹ ਇਕ ਸੰਕੇਤ ਹੈ । ਇਸ ਲਈ ਸਿਰਪੀੜ ਦਾ ਇਲਾਜ ਕਰਨ ਤੋਂ ਪਹਿਲਾਂ ਇਸ ਦੇ ਕਾਰਨ ਦਾ ਪਤਾ ਲਗਾਉਣਾ ਜ਼ਰੂਰੀ ਹੈ । ਸਿਰਪੀੜ ਦੇ ਮਕੈਨਿਜ਼ਮ ਦੀ ਵਿਆਖਿਆ ਕਰਨੀ ਮੁਸ਼ਕਿਲ ਹੈ । ਇਹ ਸਿਰ ਦੀ ਡੂੰਘਾਈ ਤੋਂ ਪੈਦਾ ਹੋਣ ਵਾਲੀ ਇਕ ਪੀੜ ਹੈ ।

ਪੀੜ ਦੀ ਸਥਿਤੀ, ਕਿਸਮ, ਦਰਦ ਦੀ ਤੀਖਣਤਾ ਅਤੇ ਪੈਦਾ ਹੋਣ ਦੇ ਸਮੇਂ ਦੇ ਲਿਹਾਜ਼ ਨਾਲ ਸਿਰਪੀੜ ਵੱਖੋ ਵੱਖ ਕਿਸਮ ਦੀ ਹੁੰਦੀ ਹੈ । ਆਮ ਤੌਰ ਤੇ ਚਿਹਰੇ ਅਤੇ ਖੋਪਰੀ ਤੋਂ ਬਾਹਰ ਦੀ ਪੀੜ ਨੂੰ ਸਿਰਪੀੜ ਤੋਂ ਵੱਖਰਾ ਕਰਨਾ ਮੁਸ਼ਕਿਲ ਹੈ । ਇਹ ਪੀੜ ਦੰਦਾਂ ਵਿਚ ਦਰਦ, ਅੱਖਾਂ ਤੇ ਭਾਰ, ਸਾਈਨਸਿਟੀਜ਼ (ਸਾਈਨਸ ਦੀ ਸੋਜ), ਚਿਹਰੇ ਦੀਆਂ ਨਾੜੀਆਂ ਵਿਚ ਪੀੜ (neuralgia) ਆਦਿ ਕਰਕੇ ਹੋ ਸਕਦੀ ਹੈ ।

ਸਿਰਪੀੜ ਦੇ ਕਾਰਨਾਂ ਦਾ ਪਤਾ ਲਗਾਉਣ ਲਗਿਆਂ ਕੁਝ-ਕੁ ਸੰਭਾਵਨਾਵਾਂ ਨੂੰ ਤਾਂ ਸਹਿਜੇ ਹੀ ਅੱਖੋਂ ਓਹਲੇ ਕੀਤਾ ਜਾ ਸਕਦਾ ਹੈ ਜਿਵੇਂ ਕਿ ਦਿਮਾਗ਼ ਦੇ ਪੈਰੇਂਨਕਾਈਮੇਟਸ (parenchymatous) ਟਿਸ਼ੂ ਨੂੰ ਕੱਟਣ, ਕੁਝ ਚੁਭਣ ਜਾਂ ਬਿਜਲੀ ਦਾ ਝਟਕਾ ਦੇਣ ਨਾਲ ਕੋਈ ਦਰਦ ਨਹੀਂ ਹੁੰਦੀ । ਇਸੇ ਤਰ੍ਹਾਂ ਦਿਮਾਗ਼ ਦੀ ਬਹੁਤੀ ਪਰਤ (covering) ਵੀ ਸੰਵੇਦਨਹੀਣ ਹੁੰਦੀ ਹੈ ।

ਸਿਰਪੀੜ ਕਪਾਲੀ ਧਮਣੀਆਂ (cranial arteries) ਵਿਚ ਜਾਂ ਸਕੈਲਪ ਅਤੇ ਗਰਦਨ ਦੀਆਂ ਪਿੰਜਰ-ਪੇਸ਼ੀਆਂ ਵਿਚ ਤੁਰੰਤ ਪਰਤਵੇਂ ਪ੍ਰੀਵਰਤਨਾਂ (reversible changes) ਰਾਹੀਂ ਹੁੰਦੀ ਹੈ । ਇਹ ਪ੍ਰੀਵਰਤਨ ਆਮ ਤੌਰ ਤੇ ਕਿਸੇ ਘੁਟਨ ਵਾਲੇ ਵਾਤਾਵਰਨ ਵਿਚ ਰਹਿਣ ਕਰਕੇ ਜਾਂ ਕਿਸੇ ਇਸੇ ਤਰ੍ਹਾਂ ਦੇ ਹੋਰ ਕਾਰਨ ਕਰਕੇ ਸਰੀਰਕ ਅਨੁਭਵ ਰਾਹੀਂ ਹੁੰਦੇ ਹਨ ।

ਆਰਟੀਰੀਅਲ (ਧਮਣੀ) ਸਿਰਪੀੜ ਅੰਤਰਾ-ਕਪਾਲੀ ਜਾਂ ਦਿਮਾਗ਼ ਦੀ ਸਤ੍ਹਾ ਵਾਲੀਆਂ ਲਹੂ-ਵਹਿਣੀਆਂ ਦੇ ਫੈਲਣ ਕਰਕੇ ਹੁੰਦੀ ਹੈ । ਅੱਧ-ਸਿਰਪੀੜ (migraine) ਇਸੇ ਮਕੈਨਿਜ਼ਮ ਦੀ ਮੁੱਖ ਉਦਾਹਰਨ ਹੈ । ਇਸ ਦੇ ਦੌਰੇ ਸਾਰੀ ਉਮਰ ਵੱਖ ਵੱਖ ਵਕਫ਼ਿਆਂ ਤੇ ਕਦੇ ਵੀ ਹੁੰਦੇ ਰਹਿੰਦੇ ਹਨ । ਇਸ ਵਿਚ ਜਾਂ ਤਾਂ ਸਿਰਫ਼ ਸਿਰਪੀੜ ਹੀ ਹੁੰਦੀ ਹੈ ਜਾਂ ਕਈ ਵਾਰ ਜੀਅ ਕੱਚਾ (nausea) ਵੀ ਹੁੰਦਾ ਹੈ । ਕਈ ਵਾਰ ਇਸ ਤੋਂ ਪਹਿਲਾਂ ਵਿਅਕਤੀ ਦੀ ਨਜ਼ਰ ਤੇ ਅਸਰ ਮਹਿਸੂ

ਹੁੰਦਾ ਹੈ ਜਾਂ ਕੁਝ ਹੋਰ ਇਲਾਮਤਾਂ ਤੋਂ ਵੀ ਅਨੁਮਾਨ ਲਾਇਆ ਜਾ ਸਕਦਾ ਹੈ। ਇਕ ਹੋਰ ਕਿਸਮ ਦੀ ਸਿਰਪੀੜ ਸਕੈਲਪ ਅਤੇ ਗਰਦਨ ਦੀਆਂ ਪਿੰਜਰ-ਪੇਸ਼ੀਆਂ ਦੇ ਲਗਾਤਾਰ ਸੁੰਗੜਾਉ ਵਿਚ ਰਹਿਣ ਕਰ ਕੇ ਹੁੰਦੀ ਹੈ।

ਬਹੁਤ ਮਹੱਤਤਾ ਵਾਲੀ (ਪਰ ਆਮ ਤੌਰ ਤੇ ਘਟ ਹੋਣ ਵਾਲੀ) ਸਿਰਪੀੜ ਅੰਤਰ-ਕਪਾਲੀ ਸਿਰਪੀੜ ਹੈ ਜਿਹੜੀ ਕਿ ਕਿਸੇ ਲਾਗ ਜਿਵੇਂ ਕਿ ਗਰਦਨ-ਤੋੜ ਬੁਖ਼ਾਰ (meningitis), ਲਹੂ ਵੱਗਣ (hemorrhage) ਜਾਂ ਲਹੂ ਜੰਮਣ, ਰਸੌਲੀ (masses) ਜਾਂ ਨੱਕ ਅਤੇ ਸਾਈਨਸ ਦੀ ਕਿਸੇ ਤੇਜ਼ ਲਾਗ ਕਰਕੇ ਹੁੰਦੀ ਹੈ।

ਅੱਖਾਂ ਤੇ ਭਾਰ ਪੈਣ ਵਿਚ ਹੋਣ ਵਾਲੀ ਸਿਰਪੀੜ ਦਾ ਇਕ ਆਮ ਕਾਰਨ ਹੈ। ਇਹ ਸਿਰਪੀੜ ਆਰਾਮ ਕਰਨ ਅਤੇ ਸੌਣ ਨਾਲ ਹਟ ਜਾਂਦੀ ਹੈ। ਇਸ ਤੋਂ ਇਲਾਵਾ ਉੱਚਿਤ ਲੈੱਨਜ਼ ਵਰਤਣ ਨਾਲ ਇਸ ਨੂੰ ਸਥਾਈ ਤੌਰ ਤੇ ਹਟਾਇਆ ਜਾ ਸਕਦਾ ਹੈ। ਪਰ ਉਪਰਲੇ ਜਬਾੜ੍ਹੇ ਦੇ ਸਾਈਨਸ ਅਤੇ ਮੱਥੇ ਦੀ ਹੱਡੀ ਵਿਚ ਕਿਸੇ ਲਾਗ ਕਾਰਨ ਮੱਥੇ ਵਿਚ ਸਥਾਈ ਸਿਰਪੀੜ ਹੁੰਦੀ ਹੈ, ਜਿਹੜੀ ਕਿ ਸੌਣ ਨਾਲ ਠੀਕ ਨਹੀਂ ਹੁੰਦੀ।

ਕਈ ਵਾਰ ਜ਼ਿਆਦਾ ਖਾਣ ਨਾਲ ਵੀ ਸਿਰਪੀੜ ਹੋ ਜਾਂਦੀ ਹੈ। ਜੇਕਰ ਖਾਧਾ ਜ਼ਿਆਦਾ ਜਾਏ ਪਰ ਕਸਰਤ ਘਟ ਕੀਤੀ ਜਾਵੇ ਤਾਂ ਅਜਿਹੀ ਹਾਲਤ ਵਿਚ ਜੀਭ ਗੰਦੀ ਰਹਿੰਦੀ ਹੈ, ਸਾਹ ਵਿਚੋਂ ਬਦਬੂ ਆਉਂਦੀ ਹੈ, ਚੱਕਰ ਆਉਂਦੇ ਹਨ, ਸੁਸਤੀ ਛਾਈ ਰਹਿੰਦੀ ਹੈ ਤੇ ਰੰਗ ਪੀਲਾ ਹੋ ਜਾਂਦਾ ਹੈ, ਅੰਦਰ ਗੈਸ ਬਣਦੀ ਹੈ ਤੇ ਅਫਾਰਾ ਹੋ ਜਾਂਦਾ ਹੈ। ਇਸ ਤੋਂ ਇਲਾਵਾ ਕੈਫੀਨ ਵੀ ਸਿਰਪੀੜ ਦਾ ਇਕ ਆਮ ਕਾਰਨ ਹੈ ਜਿਹੜੀ ਕਿ ਚਾਹ, ਕਾਫ਼ੀ, ਸੁਕੈਸ਼ ਆਦਿ ਵਿਚ ਕਾਫ਼ੀ ਮਾਤਰਾ ਵਿਚ ਮਿਲਦੀ ਹੈ।

ਪੈਰਾਂ ਨੂੰ ਗਰਮ ਪਾਣੀ ਵਿਚ ਰੱਖ ਕੇ ਅਤੇ ਸਿਰ ਤੇ ਠੰਡੀ ਪੱਟੀ ਰੱਖਣ ਨਾਲ ਸਿਰਪੀੜ ਤੋਂ ਕੁਝ ਆਰਾਮ ਮਿਲਦਾ ਹੈ। ਕਈ ਵਾਰ ਪੈਰਾਂ ਨੂੰ ਵਾਰੀ ਵਾਰੀ ਠੰਡੇ ਅਤੇ ਗਰਮ ਪਾਣੀ ਵਿਚ ਰੱਖਣਾ ਵੀ ਲਾਭਦਾਇਕ ਸਿੱਧ ਹੁੰਦਾ ਹੈ।

ਸਿਰਪੀੜ ਲਈ ਕੋਈ ਵੀ ਅਜਿਹੀ ਦਵਾਈ ਡਾਕਟਰੀ ਸਲਾਹ ਤੋਂ ਬਿਨਾਂ ਨਹੀਂ ਲੈਣੀ ਚਾਹੀਦੀ ਜਿਸ ਨਾਲ ਕਿ ਸਿਰਪੀੜ ਤਾਂ ਆਰਜ਼ੀ ਤੌਰ ਤੇ ਹਟ ਜਾਵੇ ਪਰ ਅਸਲ ਹਾਲਤ ਨੂੰ ਪਹਿਲਾਂ ਤੋਂ ਵੀ ਮੰਦਾ ਕਰ ਦੇਵੇ।

ਹ. ਪੁ.—ਐਨ. ਬ੍ਰਿ. 11:202; ਮੈਕ. ਐਨ. ਸ. ਟ. 6:345; ਵਾ. ਡਾ. ਸ. ਐਨ. 818; ਮਾ. ਮੈ. 2:536

**ਸ਼ਿਰਪੁਰ** : ਤਅੱਲੁਕਾ–ਇਹ ਮਹਾਰਾਸ਼ਟਰ ਰਾਜ (ਭਾਰਤ) ਦੇ ਧੂਲੀਆ ਜ਼ਿਲ੍ਹੇ ਦਾ ਇਕ ਤਅੱਲੁਕਾ ਹੈ। ਸਤਪੁੜਾ ਪਹਾੜ ਦੀ ਇਕ ਉੱਚੀ ਨੀਵੀਂ ਪਰਬਤ ਲੜੀ, ਪੂਰਬ ਤੋਂ ਪੱਛਮ ਵੱਲ ਲੰਘਦਿਆਂ, ਸ਼ਿਰਪੁਰ ਨੂੰ ਦੋ ਹਿੱਸਿਆਂ ਵਿਚ ਵੰਡਦੀ ਹੈ। ਉੱਤਰੀ ਹਿੱਸਾ ਜੰਗਲੀ ਅਤੇ ਪਹਾੜੀ ਹੈ। ਇਥੇ ਭੀਲ ਨਸਲ ਦੇ ਟਾਂਵੇਂ ਟਾਂਵੇਂ ਲੋਕ ਰਹਿੰਦੇ ਹਨ। ਦੱਖਣੀ ਹਿੱਸਾ ਮੈਦਾਨੀ ਹੈ ਅਤੇ ਇਥੇ ਦਰਖ਼ਤ ਬਿਲਕੁਲ ਨਹੀਂ ਹਨ। ਤਾਪਤੀ ਨਦੀ ਇਸ ਵਿਚੋਂ ਦੀ ਵਗਦੀ ਹੈ ਅਤੇ ਇਸ ਦੇ ਕੰਢਿਆਂ ਤੇ ਆਬਾਦੀ ਕਾਫ਼ੀ ਸੰਘਣੀ ਹੈ। ਤਾਪਤੀ ਅਤੇ ਇਸ ਦੀਆਂ ਸਹਾਇਕ ਨਦੀਆਂ, ਅਨੇਰ ਅਤੇ ਅਰੁਨਾਵਤੀ ਤਅੱਲੁਕੇ ਦੇ ਤਿੰਨ ਵੱਡੇ ਦਰਿਆ ਹਨ ਜੋ ਸਾਰਾ ਸਾਲ ਵਗਦੇ ਰਹਿੰਦੇ ਹਨ। ਇਸ ਤੋਂ ਇਲਾਵਾ ਸਤਪੁੜਾ ਪਹਾੜ ਦੇ ਦੋ ਹੋਰ ਨਾਲੇ ਵੀ ਇਥੋਂ ਦੀ ਵਗਦੇ ਹਨ।

ਸ਼ਹਿਰ–ਇਹ ਮਹਾਰਾਸ਼ਟਰ ਰਾਜ (ਭਾਰਤ) ਦੇ ਧੂਲੀਆ ਜ਼ਿਲ੍ਹੇ ਵਿਚ ਸ਼ਿਰਪੁਰ ਨਾਂ ਦੇ ਤਅੱਲੁਕੇ ਦਾ ਹੀ ਸਦਰ ਮੁਕਾਮ ਹੈ ਜੋ ਧੂਲੀਆ ਸ਼ਹਿਰ ਤੋਂ 53 ਕਿ. ਮੀ. ਦੀ ਦੂਰੀ ਤੇ ਸਥਿਤ ਹੈ। ਸੰਨ 1870 ਵਿਚ ਇਥੇ ਮਿਊਂਸਪਲ ਕਮੇਟੀ ਸਥਾਪਤ ਹੋਈ। ਸੰਨ 1875 ਵਿਚ ਹੜ੍ਹਾਂ ਕਾਰਨ ਇਸ ਸ਼ਹਿਰ ਦੀ ਬਹੁਤ ਤਬਾਹੀ ਹੋਈ। ਇਥੇ ਰੂੰ ਪਿੰਜਣ ਅਤੇ ਗੱਠਾਂ ਬੰਨ੍ਹਣ ਦੇ ਕਾਰਖ਼ਾਨੇ ਹਨ।

ਆਬਾਦੀ—26,740 (1971)

21°21' ਉ. ਵਿਥ.; 74°53' ਪੂ. ਲੰਬ.

ਪਿੰਡ–ਇਹ ਮਹਾਰਾਸ਼ਟਰ ਰਾਜ ਦੇ ਅਕੋਲਾ ਜ਼ਿਲ੍ਹੇ ਦਾ ਇਕ ਪਿੰਡ ਹੈ। ਇਥੇ ਦਿਗੰਬਰ ਜੈਨੀਆਂ ਦਾ ਅੰਤਰਿਕਸ਼ ਪਾਰਸਵੰਥ ਨਾਂ ਦਾ ਇਕ ਪੁਰਾਣਾ ਮੰਦਰ ਹੈ ਜਿਸ ਵਿਚ ਸੰਨ 1406 ਦਾ ਇਕ ਸ਼ਿਲਾ-ਲੇਖ ਹੈ। ਇਹ ਮੰਦਰ ਇਸ ਸ਼ਿਲਾ-ਲੇਖ ਤੋਂ ਵੀ ਲਗਭਗ 100 ਸਾਲ ਪਹਿਲਾਂ ਦਾ ਬਣਿਆ ਹੋਇਆ ਪ੍ਰਤੀਤ ਹੁੰਦਾ ਹੈ।

ਹ. ਪੁ.—ਇੰਪ. ਗ. ਇੰਡ. 22:293

**ਸਿਰਮੌਰ** (Sirmur) : ਇਹ ਹਿਮਾਚਲ ਪ੍ਰਦੇਸ਼ ਰਾਜ (ਭਾਰਤ) ਦਾ ਇਕ ਦੱਖਣੀ ਜ਼ਿਲ੍ਹਾ ਹੈ ਜੋ ਸ਼ਿਮਲਾ ਅਤੇ ਮਸੂਰੀ ਵਿਚਕਾਰ ਹਿਮਾਲਾ ਦੀਆਂ ਹੇਠਲੀਆਂ ਪਰਬਤ ਸ਼੍ਰੇਣੀਆਂ ਵਿਚ ਸਥਿਤ ਹੈ। ਇਸ ਜ਼ਿਲ੍ਹੇ ਦਾ ਖੇਤਰਫਲ 2,840 ਵ. ਕਿ. ਮੀ. ਹੈ ਅਤੇ ਆਬਾਦੀ 244,277 (1971) ਹੈ।

ਕਿਆਰਦਾ-ਦੂਨ (Kiarda Dun) ਇਸ ਦਾ ਦੱਖਣ-ਪੂਰਬੀ ਹਿੱਸਾ ਹੈ ਅਤੇ ਇਸ ਭਾਗ ਨੂੰ ਛੱਡ ਕੇ ਜ਼ਿਲ੍ਹੇ ਦਾ ਬਾਕੀ ਸਾਰਾ ਹਿੱਸਾ ਪਹਾੜੀ ਹੈ। ਇਸ ਦੀ ਦੱਖਣੀ ਹੱਦ ਸ਼ਿਵਾਲਿਕ ਦੀਆਂ ਉਪਰਲੀਆਂ ਚੋਟੀਆਂ ਦੇ ਨਾਲ ਨਾਲ ਜਾਂਦੀ ਹੈ। ਇਸ ਦੇ ਸਮਾਨਅੰਤਰ ਧਾਰਥੀ ਪਰਬਤ ਲੜੀ ਹੈ। ਧਾਰਥੀ ਪਰਬਤ ਲੜੀ ਦੇ ਉੱਤਰ-ਪੂਰਬ ਵੱਲ ਜਲਾਲ (Jalal) ਦੀ ਵਾਦੀ ਹੈ ਅਤੇ ਗਿਰੀ ਦਰਿਆ ਦੀ ਸਹਾਇਕ ਨਦੀ ਵਗਦੀ ਹੈ। ਉੱਤਰੀ ਸਰਹੱਦ ਦੇ ਵਿਚਾਲੇ ਚੌਰ ਚੋਟੀ ਹੈ ਜਿਸ ਦੀ ਉਚਾਈ 3,655 ਮੀ. ਹੈ। ਉੱਤਰ-ਪੂਰਬ ਵੱਲ ਜਮਨਾ ਦਰਿਆ ਦੀ ਸਹਾਇਕ ਨਦੀ ਟੋਨਜ਼ (Tons), ਸਿਰਮੌਰ ਨੂੰ ਦੇਹਰਾਦੂਨ ਤੋਂ ਵੱਖ ਕਰ ਕੇ ਹੱਦ ਬਣਾਉਂਦੀ ਹੈ।

ਭੂ-ਵਿਗਿਆਨ ਪੱਖੋਂ ਜ਼ਿਲ੍ਹੇ ਦਾ ਵਧੇਰੇ ਭਾਗ ਟਰਸ਼ਰੀ ਯੁੱਗ ਦੀਆਂ ਪਹਾੜੀਆਂ ਨਾਲ ਸਬੰਧਤ ਹੈ।

ਜਮਨਾ, ਟੋਨਜ਼ ਅਤੇ ਗਿਰੀ ਦੀਆਂ ਹੇਠਲੀਆਂ ਵਾਦੀਆਂ ਵਿਚ ਸ਼ਿਵਾਲਿਕ ਵਰਗੀ ਅਤੇ ਚੌਰ ਪਹਾੜੀ ਉੱਤੇ ਐਲਪਾਈ ਬਨਸਪਤੀ ਮਿਲਦੀ ਹੈ। ਚੌਰ ਪਰਬਤੀ ਲੜੀ ਦੇ ਪੱਛਮੀ ਸਿਰੇ ਤੇ 32 ਕਿ. ਮੀ. ਲੰਬੀ ਅਤੇ ਚੌੜੀ 8 ਕਿ. ਮੀ. ਚੌੜੀ ਸੰਘਣੇ ਜੰਗਲਾਂ ਦੀ ਪੱਟੀ ਹੈ ਜਿਸ ਵਿਚ ਵਧੇਰੇ ਕਰਕੇ ਓਕ, ਦਿਉਦਾਰ ਅਤੇ ਚੀਲ ਦੇ ਦਰਖ਼ਤ ਮਿਲਦੇ ਹਨ। ਵਰਖਾ ਅਤੇ ਪਤਝੜ ਰੁੱਤ ਵਿਚ ਇਥੋਂ ਦਾ ਜਲਵਾਯੂ ਮਲੇਰੀਆ ਫੈਲਾਉਂਦੀ ਹੈ। ਪਹਾੜੀਆਂ ਦਾ ਜਲਵਾਯੂ ਮੁਅਤਦਿਲ ਹੈ। ਗਿਰੀ ਦੇ ਪਾਰਲੇ (Trans-Giri) ਖੇਤਰ ਵਿਚ ਸਰਦੀ ਦੇ ਮੌਸਮ ਵਿਚ ਬਰਫ਼ ਵੀ ਪੈਂਦੀ ਹੈ। ਇਥੇ ਵਰਖਾ ਥਾਂ ਥਾਂ ਬਦਲਦੀ ਰਹਿੰਦੀ ਹੈ। ਪੌਂਟਾ ਦੇ ਸਥਾਨ ਤੇ 150 ਸੈਂ. ਮੀ. ਅਤੇ ਪਛਾਡ ਦੇ ਸਥਾਨ ਤੇ 165 ਸੈਂ. ਮੀ. ਵਰਖਾ ਦੀ ਸਾਲਾਨਾ ਮਾਤਰਾ ਹੈ। ਕਿਆਰਦਾ-ਦੂਨ ਵਿਚ ਜਲੋਢ ਮੈਦਾਨ ਖੇਤੀ-ਬਾੜੀ ਲਈ ਬੜਾ ਉਪਜਾਊ ਹੈ ਅਤੇ ਇਸ ਨੂੰ ਕਈ ਕੁਦਰਤੀ ਨਦੀ-ਨਾਲੇ ਸਿੰਜਦੇ ਹਨ। ਇਸ ਤੋਂ ਇਲਾਵਾ ਇਥੇ ਵਰਖਾ ਵੀ ਕਾਫ਼ੀ ਹੁੰਦੀ ਰਹਿੰਦੀ ਹੈ। ਕਣਕ, ਛੋਲੇ, ਚਾਵਲ, ਮੱਕੀ, ਗੰਨਾ, ਅਦਰਕ ਅਤੇ ਹਲਦੀ ਇਥੋਂ ਦੀਆਂ ਮੁੱਖ ਫ਼ਸਲਾਂ ਹਨ। ਜ਼ਿਲ੍ਹੇ ਵਿਚ ਸਿੰਜਾਈ ਦਾ ਕੰਮ ਵਰਖਾ ਤੋਂ ਇਲਾਵਾ ਚਸ਼ਮਿਆਂ ਅਤੇ ਕੂਲ੍ਹਾਂ ਦੁਆਰਾ ਹੁੰਦਾ ਹੈ।

ਇਥੋਂ ਦੇ ਪਸ਼ੂ ਕੱਦ ਦੇ ਛੋਟੇ ਪਰ ਤਾਕਤਵਰ ਹਨ। ਗਿਰੀ

ਦੇ ਪਾਰਲੇ ਖੇਤਰ ਦੀਆਂ ਗਊਆਂ ਸਭ ਤੋਂ ਵਧੀਆ ਹਨ। ਇਥੇ ਭੇਡਾਂ ਤੇ ਬੱਕਰੀਆਂ ਕਾਫ਼ੀ ਮਾਤਰਾ ਵਿਚ ਪਾਲੀਆਂ ਜਾਂਦੀਆਂ ਹਨ। ਦੂਨ ਵਿਚ ਖੱਚਰਾਂ ਵੀ ਪਾਲੀਆਂ ਜਾਂਦੀਆਂ ਹਨ। ਸਿਰਮੌਰ ਜ਼ਿਲਾ ਪਹਿਲਾਂ ਪੰਜਾਬ ਦੀ ਸਿਰਮੌਰ ਰਿਆਸਤ ਵਿਚ ਸੀ ਪਰ ਸਿਰਮੌਰ ਰਿਆਸਤ ਦੇ ਆਰੰਭਕ ਇਤਿਹਾਸ ਬਾਰੇ ਕੋਈ ਪਤਾ ਨਹੀਂ ਲਗਦਾ। ਰਵਾਇਤ ਅਨੁਸਾਰ ਇਸ ਪਹਾੜੀ ਰਿਆਸਤ ਦੀ ਰਾਜਧਾਨੀ ਦਾ ਨਾਂ ਸਿਰਮੌਰ ਸੀ ਅਤੇ ਇਥੇ ਸੂਰਜ-ਵੰਸ਼ੀ ਕੁਲ ਦਾ ਬਾਦਸ਼ਾਹ ਰਾਜ ਕਰਦਾ ਸੀ।

**ਸਿਰਾਕਿਊਸ** (Syracuse) : ਇਹ ਸਿਸਲੀ ਦੇ ਇਸੇ ਹੀ ਨਾਂ ਦੇ ਪ੍ਰਾਂਤ ਦੀ ਰਾਜਧਾਨੀ ਹੈ ਜੋ ਸਿਸਲੀ ਦੇ ਪੂਰਬੀ ਤੱਟ ਉੱਤੇ ਸਥਿਤ ਹੈ। ਪ੍ਰਾਚੀਨ ਸਮੇਂ ਵਿਚ ਇਹ ਯੂਨਾਨ ਦਾ ਬਹੁਤ ਪ੍ਰਸਿੱਧ ਸ਼ਹਿਰ ਸੀ। ਇਸ ਸ਼ਹਿਰ ਨੂੰ ਕੋਰਿੰਥ (Korinth) ਤੋਂ ਆਏ ਅਮੀਰ ਆਰਕਿਆਸ (Archias) ਨੇ ਲਗਭਗ 734 ਈ. ਪੂ. ਵਿਚ ਆਬਾਦ ਕੀਤਾ। ਹੌਲੀ ਹੌਲੀ ਸਿਰਾਕਿਊਸ ਤੱਟੀ ਮੈਦਾਨ ਅਤੇ ਪਹਾੜੀ ਇਲਾਕਿਆਂ ਤੋਂ ਅੱਗੇ ਵੱਧ ਗਿਆ। ਇਸ ਸਮੇਂ ਇਸ ਵਿਚ ਐਕਰੀ (Acrae), ਕਸਮੀਨੀ (Casmenae) ਅਤੇ ਕਾਮਾਰੀਨਾ (Camarina) ਦੀਆਂ ਬਸਤੀਆਂ ਸ਼ਾਮਲ ਸਨ।

ਪੰਜਵੀਂ ਈ. ਪੂ. ਦੇ ਆਰੰਭ ਵਿਚ ਜੀਲਾ (Gela) ਸ਼ਹਿਰ ਦੇ ਹਿਪੋਕਰਾਟੀਜ਼ (Hippocrates) ਨੇ ਸਿਰਾਕਿਊਸ ਦੇ ਵਾਸੀਆਂ ਨੂੰ ਹਰਾਇਆ। ਲੋਕ-ਰਾਜੀ ਇਨਕਲਾਬ ਨੇ ਯੂਨਾਨੀ ਸ੍ਰੇਸ਼ਟ ਵਰਗ ਦੀ ਤਾਕਤ ਨੂੰ ਖ਼ਤਮ ਕਰ ਦਿੱਤਾ। ਹੁਣ ਸਿਰਾਕਿਊਸ ਦੇ ਲੋਕਾਂ ਨੇ ਹਿਪੋਕਰਾਟੀਜ਼ ਦੇ ਉੱਤਰਾਧਿਕਾਰੀ ਜੀਲਾਨ (Gelon) ਦਾ ਸਾਥ ਦਿੱਤਾ ਜਿਸ ਨੇ ਇਸ ਸ਼ਹਿਰ ਉੱਤੇ ਕਬਜ਼ਾ ਕਰ ਲਿਆ ਅਤੇ ਇਸ ਨੂੰ ਆਪਣੀ ਰਾਜਧਾਨੀ ਬਣਾ ਲਿਆ। 480 ਈ. ਪੂ. ਵਿਚ ਇਸ ਨੇ ਕਾਰਥੇਜੀਆਨਾਂ ਦੇ ਵੱਡੇ ਹਮਲੇ ਨੂੰ ਹਿਮਰਾ (Himera) ਦੇ ਸਥਾਨ ਤੇ ਕਰਾਰੀ ਹਾਰ ਦਿੱਤੀ। ਇਸ ਅਤੇ ਇਸ ਦੇ ਭਰਾ ਹਾਈਰੋਂ (Hieron) ਦੇ ਰਾਜ ਕਾਲ ਦੌਰਾਨ ਇਸ ਸ਼ਹਿਰ ਦੀ ਤਾਕਤ ਅਤੇ ਸਭਿਆਚਾਰ ਵਿਚ ਬਹੁਤ ਵਾਧਾ ਹੋਇਆ।

415-413 ਈ. ਪੂ. ਦੌਰਾਨ ਇਸ ਸ਼ਹਿਰ ਨੂੰ ਐਥਨਜ਼ ਵਾਸੀਆਂ ਨੇ ਸਮੁੰਦਰੀ ਬੇੜੇ ਨਾਲ ਆਣ ਘੇਰਿਆ ਪਰ ਇਸ ਘੇਰੇ ਵਿਚ ਐਥਨਜ਼ ਦੀਆਂ ਫ਼ੌਜਾਂ ਦਾ ਭਾਰੀ ਨੁਕਸਾਨ ਹੋਇਆ। ਨਤੀਜੇ ਵਜੋਂ ਐਥਨਜ਼ ਵਾਸੀਆਂ ਦੀ ਯੂਨਾਨ ਵਿਚ ਤਾਕਤ ਖ਼ਤਮ ਹੋ ਗਈ। 405 ਈ. ਪੂ. ਵਿਚ ਡਾਇਓਨਿਸੀਅਸ (Dionysius) ਇਥੋਂ ਦਾ ਹਾਕਮ ਬਣਿਆ ਅਤੇ ਉਸ ਨੇ 367 ਈ. ਪੂ. ਤੀਕ ਰਾਜ ਕੀਤਾ। ਇਸ ਨੇ ਕਾਰਥੇ-ਜੀਆਨਾਂ ਵਿਰੁੱਧ ਤਿੰਨ ਯੁੱਧ ਕੀਤੇ। ਉਨ੍ਹਾਂ ਨੂੰ ਸਿਸਲੀ ਦੇ ਪੱਛਮੀ ਸਿਰੇ ਵੱਲ ਹੀ ਕਾਬਜ਼ ਰਹਿਣ ਦਿੱਤਾ। ਇਸ ਨੇ ਇਟਲੀ ਦੇ ਦੋਹਲੇ ਪਾਸੇ ਵੱਲ ਹੀ ਸਿਰਾਕਿਊਸ ਦੀ ਤਾਕਤ ਨੂੰ ਵਧਾਇਆ।

ਡਾਇਓਨਿਸੀਅਸ ਪਿੱਛੋਂ ਇਸ ਦਾ ਲੜਕਾ ਡਾਇਓਨਿਸੀਅਸ ਦੂਜਾ ਖ਼ੁਦਮੁਖ਼ਤਾਰ ਹਾਕਮ ਬਣਿਆ ਅਤੇ ਇਸ ਦੇ ਰਾਜ-ਕਾਲ ਦੌਰਾਨ ਇਕ ਦਹਾਕੇ ਤਕ ਅਮਨ ਸਥਾਪਤ ਰਿਹਾ। ਇਸ ਤੋਂ ਮਗਰੋਂ ਇਥੇ ਗੜਬੜ ਹੋ ਗਈ। ਤਿੰਨ ਸਾਲ ਲਈ ਡਾਈਆਨ ਨੇ ਵੀ (357–354 ਈ. ਪੂ.) ਇਥੇ ਰਾਜ ਕੀਤਾ। ਪਰ ਉਸ ਨੂੰ ਕਤਲ ਕਰ ਦਿੱਤਾ ਗਿਆ। ਇਸ ਤੋਂ ਮਗਰੋਂ ਟਿਮੋਲੀਅਨ ਨੇ ਕਾਰਥਿਜ (Carthage) ਨੂੰ ਹਰਾ ਕੇ ਸਿਸਲੀ ਦੇ ਪ੍ਰਬੰਧ (345 ਤੋਂ 336 ਈ. ਪੂ.) ਵਿਚ ਮੁੜ ਸੁਧਾਰ ਲਿਆ ਕੇ ਸਿਰਾਕਿਊਸ ਵਿਚ ਨਰਮ ਅਲਪ-ਤੰਤਰ ਰਾਜ ਸਥਾਪਤ ਕੀਤਾ। 317 ਈ. ਪੂ. ਵਿਚ ਆਗੈਥੋਕਲੀਜ਼ (Agathocles) ਨੇ ਹਕੂਮਤ ਦਾ ਤਖ਼ਤਾ ਉਲਟਾ ਦਿੱਤਾ ਅਤੇ ਮਗਰੋਂ ਇਥੋਂ ਦਾ ਬਾਦਸ਼ਾਹ ਬਣ ਗਿਆ। ਇਸ ਨੇ ਫਿਰ ਸਿਰਾਕਿਊਸ ਸਾਮਰਾਜ ਸਥਾਪਤ ਕੀਤਾ, ਪਰ 289 ਈ. ਪੂ. ਵਿਚ ਇਸ ਦੀ ਮੌਤ ਦੇ ਨਾਲ ਹੀ ਇਹ ਖੇਰੂੰ ਖੇਰੂੰ ਹੋ ਗਿਆ।

ਹਾਈਰੋਂ ਦੂਜਾ (Hieron II) ਲਗਭਗ 270 ਈ. ਪੂ. ਵਿਚ ਇਥੋਂ ਦਾ ਬਾਦਸ਼ਾਹ ਬਣਿਆ। ਇਸ ਨੇ 50 ਸਾਲ ਤੀਕ ਰਾਜ ਕੀਤਾ। ਇਸ ਦੇ ਰਾਜ ਕਾਲ ਦੌਰਾਨ ਸਿਰਾਕਿਊਸ ਦੀ ਦੌਲਤ ਅਤੇ ਆਬਾਦੀ ਵਿਚ ਬਹੁਤ ਵਾਧਾ ਹੋਇਆ। ਹਾਈਰੋਂ ਦੀ ਮੌਤ (215 ਈ. ਪੂ.) ਉਪਰੰਤ ਸਿਰਾਕਿਊਸ ਦੇ ਵਾਸੀ ਕਾਰਥਿਜ ਦੇ ਸਾਥੀ ਬਣ ਗਏ ਪਰ 213 ਈ. ਪੂ. ਵਿਚ ਰੂਮਨਾਂ ਨੇ ਇਨ੍ਹਾਂ ਨੂੰ ਘੇਰ ਲਿਆ। 211 ਈ. ਪੂ. ਵਿਚ ਇਸ ਦੇ ਪਤਨ ਤੋਂ ਬਾਅਦ, ਸਿਰਾਕਿਊਸ ਰੋਮਨ ਦੇ ਗਵਰਨਰ ਦਾ ਸਦਰ ਮੁਕਾਮ ਬਣ ਗਿਆ।

280 ਈ. ਵਿਚ ਫਰੈਂਕ ਹਮਲਾਵਰਾਂ ਨੇ ਇਸ ਸ਼ਹਿਰ ਦੀ ਬਹੁਤ ਤਬਾਹੀ ਕੀਤੀ ਪਰ ਇਹ ਸ਼ਹਿਰ ਛੇਤੀ ਹੀ ਫਿਰ ਖ਼ੁਸ਼ਹਾਲ ਹੋ ਗਿਆ। ਸੰਨ 878 ਵਿਚ ਅਰਬਾਂ ਨੇ ਇਸ ਸ਼ਹਿਰ ਤੇ ਕਬਜ਼ਾ ਕਰ ਲਿਆ। ਅਰੈਗਨੀਜ਼ ਕਾਲ (Aragonese period) (14ਵੀਂ-16ਵੀਂ ਸਦੀ) ਦੌਰਾਨ ਇਹ ਸ਼ਹਿਰ ਬਹੁਤ ਮਹੱਤਵਪੂਰਨ ਰਿਹਾ। ਸੰਨ 1693 ਵਿਚ ਭੁਚਾਲ ਕਾਰਨ ਇਸ ਸ਼ਹਿਰ ਦਾ ਭਾਰੀ ਨੁਕਸਾਨ ਹੋਇਆ। ਸੰਨ 1943 ਵਿਚ ਇਤਹਾਦੀ ਤਾਕਤਾਂ ਨੇ ਹਮਲਾ ਕਰ ਕੇ ਇਸ ਸ਼ਹਿਰ ਨੂੰ ਬੜਾ ਜਿਹਾ ਨੁਕਸਾਨ ਪਹੁੰਚਾਇਆ। ਦੂਜੇ ਵਿਸ਼ਵ-ਯੁੱਧ ਤੋਂ ਬਾਅਦ ਇਹ ਸ਼ਹਿਰ ਫਿਰ ਉੱਨਤ ਹੋਣ ਲੱਗ ਪਿਆ।

ਅਜੋਕਾ ਸ਼ਹਿਰ ਜ਼ਰਾਇਤੀ ਉਪਜ ਦੀ ਪ੍ਰਾਸੈਸਿੰਗ ਦਾ ਅਤੇ ਛੋਟੇ ਉਦਯੋਗਾਂ ਦਾ ਕੇਂਦਰ ਹੈ। ਇਥੋਂ ਦੀ ਬੰਦਰਗਾਹ ਵਪਾਰ ਅਤੇ ਮੱਛੀ ਫੜਨ ਲਈ ਪ੍ਰਸਿੱਧ ਹੈ। ਇਸ ਸ਼ਹਿਰ ਵਿਚ ਹੁਣ ਵੀ ਦੋ ਡੋਰਿਕ (Doric) ਮੰਦਰ ਹਨ।

ਆਬਾਦੀ 108,853 (1971)

37°04′ ਉ. ਵਿਥ.; 15°17′ ਪੂ. ਲੰਬ.

ਹ. ਪੂ.—ਐਨ. ਬ੍ਰਿ. ਮਾ. 9:743; ਐਨ. ਬ੍ਰਿ. ਮੈ. 17:916

**ਸਿਰਾਜ ਗੰਜ** : ਇਹ ਸ਼ਹਿਰ ਬੰਗਲਾ ਦੇਸ਼ ਦੇ ਪਾਬਨਾ ਜ਼ਿਲ੍ਹੇ ਵਿਚ ਇਸੇ ਹੀ ਨਾਂ ਦੇ ਉਪ-ਮੰਡਲ ਦਾ ਸਦਰ ਮੁਕਾਮ ਹੈ। ਇਹ ਸ਼ਹਿਰ ਜਮਨਾ ਦਰਿਆ ਦੇ ਸੱਜੇ ਕੰਢੇ ਤੇ ਕਲਕੱਤੇ ਤੋਂ 250 ਕਿ. ਮੀ. ਉੱਤਰ ਪੂਰਬ ਵੱਲ ਸਥਿਤ ਹੈ। ਸੰਨ 1869 ਵਿਚ ਇਥੇ ਮਿਊਂਸਪਲ ਕਮੇਟੀ ਕਾਇਮ ਕੀਤੀ ਗਈ। ਇਹ ਪਟਸਨ ਦੇ ਵਪਾਰ ਦਾ ਇਕ ਮੁਖ ਕੇਂਦਰ ਹੈ ਅਤੇ ਅਨਾਜ ਦੀ ਇਕ ਵੱਡੀ ਮੰਡੀ ਹੈ। ਇਥੇ ਕਾਰਖ਼ਾਨਿਆਂ ਵਿਚ ਪਟਸਨ ਦੀਆਂ ਗੰਢਾਂ ਅਤੇ ਹੋਰ ਸਾਮਾਨ ਤਿਆਰ ਕੀਤਾ ਜਾਂਦਾ ਹੈ। ਸੰਨ 1897 ਵਿਚ ਇਥੇ ਭੁਚਾਲ ਆਉਣ ਅਤੇ ਬ੍ਰਹਮਪੁੱਤਰ ਦੇ ਵਹਿਣ ਵਿਚ ਤਬਦੀਲੀ ਹੋਣ ਕਾਰਨ ਸ਼ਹਿਰ ਨੂੰ ਕਾਫ਼ੀ ਧੱਕਾ ਲੱਗਾ।

24°25′ ਉ. ਵਿਥ.; 89°40′ ਪੂ. ਲੰਬ.

ਹ. ਪੂ.—ਇੰਪ. ਗ. ਇੰਡ. 23:16

**ਸਿਰਾਜੁਦੌਲਾ** (Siraj-ud-Daula) : ਇਹ ਬੰਗਾਲ (ਭਾਰਤ) ਦਾ ਨਵਾਬ ਸੀ। ਇਸ ਦਾ ਜਨਮ ਲਗਭਗ 1732 ਈ. ਵਿਚ ਹੋਇਆ। ਆਪਣੇ ਦਾਦਾ ਅਲੀਵਰਦੀ ਖਾਂ (Alivardi Khan) ਦੀ ਮੌਤ ਤੋਂ ਬਾਅਦ ਇਹ ਬੰਗਾਲ ਦਾ ਨਵਾਬ ਬਣਿਆ। ਉਸ ਸਮੇਂ ਇਸ ਦੀ ਉਮਰ ਮਸਾਂ 24 ਸਾਲ ਦੀ ਸੀ। ਸਿੰਘਾਸਣ ਤੇ ਬੈਠਣ ਤੋਂ ਥੋੜ੍ਹਾ ਚਿਰ ਮਗਰੋਂ ਇਸ ਦੀ ਬੰਗਾਲ ਵਿਚ ਅੰਗਰੇਜ਼ਾਂ ਨਾਲ ਟੱਕਰ ਹੋ ਗਈ। ਅੰਗਰੇਜ਼ਾਂ ਨੇ ਨਵਾਬ ਦੀ ਪਰਵਾਨਗੀ ਤੋਂ ਬਿਨਾਂ ਹੀ ਆਪ-ਣੀਆਂ ਬਸਤੀਆਂ ਦੀ ਕਿਲਾਬੰਦੀ ਕਰਨੀ ਸ਼ੁਰੂ ਕਰ ਦਿੱਤੀ। ਮਗਰੋਂ ਨਵਾਬ ਨੇ ਇਨ੍ਹਾਂ ਸਾਰੀਆਂ ਬਸਤੀਆਂ ਨੂੰ ਖ਼ਤਮ ਕਰਨ ਦਾ ਹੁਕਮ ਦਿੱਤਾ ਪਰ ਅੰਗਰੇਜ਼ਾਂ ਨੇ ਨਵਾਬ ਦੀ ਕੋਈ ਪਰਵਾਹ ਨਾ ਕੀਤੀ

ਅਤੇ ਨਵਾਬ ਦੇ ਨਜ਼ਦੀਕੀ ਵਿਰੋਧੀ ਸ਼ੌਕਤ ਜੰਗ ਦੀ ਮੱਦਦ ਕੀਤੀ। ਅੰਗਰੇਜ਼ਾਂ ਨੇ ਬੰਗਾਲ ਦੇ ਇਕ ਅਮੀਰ ਵਪਾਰੀ ਨੂੰ ਵੀ ਪਨਾਹ ਦਿੱਤੀ ਅਤੇ ਉਸ ਨੂੰ ਨਵਾਬ ਦੇ ਹਵਾਲੇ ਕਰਨ ਤੋਂ ਨਾਂਹ ਕਰ ਦਿੱਤੀ। ਇਸ ਤੋਂ ਇਲਾਵਾ ਉਨ੍ਹਾਂ ਨੇ ਵਪਾਰਕ ਵਿਸ਼ੇਸ਼-ਅਧਿਕਾਰਾਂ ਦੀ ਕੁਵਰਤੋਂ ਕਰਨੀ ਸ਼ੁਰੂ ਕਰ ਦਿੱਤੀ।

ਨਤੀਜੇ ਵਜੋਂ ਨਵਾਬ ਨੇ ਅੰਗਰੇਜ਼ਾਂ ਦੀ ਕਾਸਿਮ ਬਾਜ਼ਾਰ ਵਿਚੋਂ ਫ਼ੈਕਟਰੀ ਖੋਹ ਲਈ ਅਤੇ ਕਲਕੱਤਾ ਸ਼ਹਿਰ ਤੇ ਕਬਜ਼ਾ ਕਰ ਲਿਆ। ਨਵਾਬ ਨੇ 146 ਵਿਅਕਤੀਆਂ ਨੂੰ ਫੜ ਲਿਆ ਅਤੇ ਇਨ੍ਹਾਂ ਵਿਚ ਇਕ ਇਸਤਰੀ ਵੀ ਸ਼ਾਮਲ ਸੀ। ਇਨ੍ਹਾਂ ਸਾਰਿਆਂ ਨੂੰ ਰਾਤ ਵੇਲੇ ਇਕ ਛੋਟੇ ਜਿਹੇ ਕਮਰੇ ਵਿਚ ਬੰਦ ਕਰ ਦਿੱਤਾ ਗਿਆ। ਅਤਿ ਦੀ ਗਰਮੀ ਕਾਰਨ ਇਨ੍ਹਾਂ ਵਿਚੋਂ 123 ਵਿਅਕਤੀ ਰਾਤ ਨੂੰ ਸਾਹ ਘੁੱਟ ਕੇ ਮਰ ਗਏ। ਇਸ ਘਟਨਾ ਨੂੰ ਭਾਰਤ ਦੇ ਇਤਿਹਾਸ ਵਿਚ 'ਬਲੈਕ ਹੋਲ ਟਰੈਜਡੀ' (Black Hole Tragedy) ਦੇ ਨਾਂ ਨਾਲ ਜਾਣਿਆ ਜਾਂਦਾ ਹੈ।

'ਬਲੈਕ ਹੋਲ ਟਰੈਜਡੀ' ਦੀ ਖ਼ਬਰ ਜਦੋਂ ਮਦਰਾਸ ਪਹੁੰਚੀ ਤਾਂ ਅੰਗਰੇਜ਼ਾਂ ਨੂੰ ਬਹੁਤ ਰੋਹ ਆਇਆ। ਐਡਮਿਰਲ ਵਾਟਸਨ (Admiral Watson) ਅਤੇ ਕਲਾਈਵ ਨੂੰ ਇਸ ਘਟਨਾ ਦਾ ਬਦਲਾ ਲੈਣ ਲਈ ਤੁਰੰਤ ਬੰਗਾਲ ਭੇਜਿਆ ਗਿਆ। ਇਨ੍ਹਾਂ ਕਲਕੱਤੇ ਨੂੰ ਬੜੀ ਆਸਾਨੀ ਨਾਲ ਆਪਣੇ ਕਬਜ਼ੇ ਵਿਚ ਲੈ ਲਿਆ। ਅਮਨ ਸਥਾਪਤ ਹੋ ਗਿਆ ਅਤੇ ਨਵਾਬ ਨੇ ਕੰਪਨੀ ਦੇ ਸਾਰੇ ਵਿਸ਼ੇਸ਼ ਅਧਿਕਾਰ ਬਹਾਲ ਕਰ ਦਿੱਤੇ ਅਤੇ ਨਾਲ ਹੀ ਅੰਗਰੇਜ਼ਾਂ ਨੂੰ ਕਲਕੱਤੇ ਦੀ ਕਿਲ੍ਹੇਬੰਦੀ ਦੀ ਆਗਿਆ ਵੀ ਦੇ ਦਿੱਤੀ। ਸੱਤ-ਸਾਲਾ ਜੰਗ ਛਿੜ ਚੁੱਕੀ ਸੀ ਅਤੇ ਅੰਗਰੇਜ਼ਾਂ ਨੇ ਫ਼ਰਾਂਸੀਸੀਆਂ ਤੋਂ ਚੰਦਰਨਗਰ ਆਪਣੇ ਕਬਜ਼ੇ ਵਿਚ ਲੈ ਲਿਆ।

ਕਲਾਈਵ ਨੇ ਨਵਾਬ ਦਾ ਤਖ਼ਤ ਉਲਟਾਉਣ ਲਈ ਮੀਰ ਜਾਫ਼ਰ (ਨਵਾਬ ਦੀਆਂ ਫ਼ੌਜਾਂ ਦਾ ਕਮਾਂਡਰ-ਇਨ-ਚੀਫ਼) ਅਤੇ ਬੰਗਾਲ ਦੇ ਜਗਤ ਨਾਥ ਨਾਮੀ ਅਮੀਰ ਸ਼ਾਹੂਕਾਰ ਨਾਲ ਰਲ ਕੇ ਸਾਜ਼ਸ਼ ਤਿਆਰ ਕੀਤੀ। ਸਾਜ਼ਸ਼ ਦੀ ਸਾਰੀ ਵਿਉਂਤ ਅਮੀ ਚੰਦ ਦੁਆਰਾ ਨੇਪਰੇ ਚਾੜ੍ਹੀ ਗਈ। ਅਮੀਚੰਦ ਨੇ ਅੰਗਰੇਜ਼ਾਂ ਨੂੰ ਧਮਕੀ ਦਿੱਤੀ ਕਿ ਜੇ ਉਸ ਨੂੰ 30 ਲੱਖ ਰੁਪਏ ਅਦਾ ਨਾ ਕੀਤੇ ਗਏ ਤਾਂ ਉਹ ਸਾਰਾ ਭੇਦ ਖੋਲ੍ਹ ਦੇਵੇਗਾ। ਇਸ ਦੇ ਨਾਲ ਹੀ ਉਸ ਨੇ ਇਹ ਵੀ ਕਿਹਾ ਕਿ ਇਸ ਸਾਰੀ ਰਕਮ ਦੀ ਅਦਾਇਗੀ ਸੰਧੀ ਵਿਚ ਲਿਆਂਦੀ ਜਾਵੇ। ਕਲਾਈਵ ਨੇ ਹੁਸ਼ਿਆਰੀ ਤੋਂ ਕੰਮ ਲੈਣਾ ਸੋਚਿਆ। ਸੰਧੀ ਦੀਆਂ ਦੋ ਨਕਲਾਂ ਤਿਆਰ ਕੀਤੀਆਂ ਗਈਆਂ। ਸਫ਼ੇਦ ਕਾਗਜ਼ ਵਾਲੀ ਨਕਲ ਤੇ 30 ਲੱਖ ਰੁਪਏ ਦੀ ਅਦਾਇਗੀ ਦੀ ਸ਼ਰਤ ਲਿਖ ਦਿੱਤੀ ਗਈ ਜਦੋਂ ਕਿ ਲਾਲ ਕਾਗਜ਼ ਵਾਲੀ ਨਕਲ ਤੇ ਇਹ ਰਕਮ ਨਾ ਲਿਖੀ ਗਈ। ਕਲਾਈਵ ਨੇ ਵਾਟਸਨ ਨੂੰ ਇਸ ਝੂਠੀ ਸੰਧੀ ਤੇ ਦਸਖ਼ਤ ਕਰਨ ਲਈ ਕਿਹਾ ਪਰ ਉਸ ਨੇ ਦਸਖ਼ਤ ਕਰਨ ਤੋਂ ਇਨਕਾਰ ਕਰ ਦਿੱਤਾ। ਕਲਾਈਵ ਨੇ ਵਾਟਸਨ ਦੀ ਸੰਧੀ ਤੇ ਆਪਣੇ ਜਾਅਲੀ ਦਸਖ਼ਤ ਕਰ ਦਿੱਤੇ।

ਸਾਜ਼ਸ਼ ਪੂਰੀ ਕਰਨ ਉਪਰੰਤ ਕਲਾਈਵ ਨੇ ਨਵਾਬ ਸਿਰਾਜ-ਉਦ-ਦੌਲਾ ਨੂੰ ਚਿੱਠੀ ਲਿਖੀ ਜਿਸ ਵਿਚ ਬੰਗਾਲ ਵਿਚ ਰਹਿੰਦੇ ਅੰਗਰੇਜ਼ਾਂ ਦੀਆਂ ਤਕਲੀਫ਼ਾਂ ਬਾਰੇ ਗਿਲਾ ਕੀਤਾ ਗਿਆ। ਕਲਾਈਵ ਨੇ ਆਪਣੀ ਫ਼ੌਜ ਦੀ ਆਪ ਅਗਵਾਈ ਕੀਤੀ ਅਤੇ ਪਲਾਸੀ ਦੇ ਮੈਦਾਨ ਵੱਲ ਕੂਚ ਕੀਤਾ। ਕਲਾਈਵ ਨੂੰ ਇਹ ਲੜਾਈ ਲੜਨ ਦੀ ਸਲਾਹ ਦਿੱਤੀ ਗਈ ਪਰ ਠੀਕ ਇਸ ਸਮੇਂ ਮੀਰ ਜਾਫ਼ਰ ਅੰਗਰੇਜ਼ਾਂ ਨਾਲ ਰਲ ਗਿਆ। ਕਲਾਈਵ ਨੇ ਫ਼ੈਸਲਾਕੁੰਨ ਲੜਾਈ ਜਿੱਤ ਲਈ। ਨਵਾਬ ਮੁਰਸ਼ਿਦਾਬਾਦ ਵੱਲ ਦੌੜ ਗਿਆ ਅਤੇ ਉਥੋਂ ਪਟਨੇ ਚਲਾ ਗਿਆ। ਦੌੜਨ ਉਪਰੰਤ ਨਵਾਬ ਨੂੰ ਮੀਰ ਜਾਫ਼ਰ ਦੇ ਪੁੱਤਰ, ਮੀਰਾਂ (Miran), ਰਾਹੀਂ ਮਰਵਾ ਦਿੱਤਾ ਗਿਆ।

ਹ. ਪੁ.—ਬ੍ਰਿ. ਇ. ਇ. ਐ. ਆਫਟਰ

—ਵੀ. ਡੀ. ਮਹਾਜਨ

**ਸਿੱਰੀਪੀਡੀਆ** (Cirripedia) : ਸਿੱਰੀਪੀਡੀਆ ਰੀੜ੍ਹ-ਰਹਿਤ ਪ੍ਰਾਣੀਆਂ ਦੀ ਇਕ ਸ਼੍ਰੇਣੀ ਹੈ। ਇਸ ਨੂੰ ਕਈ ਵਿਗਿਆਨੀ ਕ੍ਰਸਟੇਸ਼ੀਆ (Crustacea) ਦੀ ਉਪ-ਸ਼੍ਰੇਣੀ ਵੀ ਮੰਨਦੇ ਹਨ, ਜਿਸ ਵਿਚ ਕਵਚ ਤੇ ਕਵਚ-ਰਹਿਤ ਬਾਰਨੱਕਲ ਤੇ ਇਸ ਵਰਗੇ ਹੋਰ ਪ੍ਰਾਣੀ ਪਾਏ ਜਾਂਦੇ ਹਨ।

ਬਾਰਨੱਕਲ ਊਸ਼ਣ-ਖੰਡ ਅਤੇ ਧਰੁਵ-ਖੰਡਾਂ ਦੇ ਹਰ ਤਰ੍ਹਾਂ ਦੇ ਸਮੁੰਦਰੀ ਵਾਤਾਵਰਨ ਵਿਚ ਮਿਲਦੇ ਹਨ, ਕਈ ਸਮੁੰਦਰ ਦੇ ਡੂੰਘੇ ਤੋਂ ਡੂੰਘੇ ਪਾਣੀ ਵਿਚ ਅਤੇ ਕਈ ਪਾਣੀ ਦੀ ਸਤ੍ਹਾ ਉਪਰ ਤਰਦੇ ਹਨ ਪਰ ਇਨ੍ਹਾਂ ਵਿਚੋਂ ਕੋਈ ਵੀ ਆਪਣਾ ਪੂਰਾ ਜੀਵਨ ਅਲੂਣੇ-ਪਾਣੀ ਵਿਚ ਨਹੀਂ ਗੁਜ਼ਾਰ ਸਕਦਾ। ਸਿੱਰੀਪੀਡੀਆ ਵਿਚ ਆਵਾਸ-ਵਿਭਿੰਨਤਾ, ਆਕਾਰ-ਵਿਭਿੰਨਤਾ ਦੀ ਸਹਿਗਾਮੀ ਮੰਨੀ ਗਈ ਹੈ।

ਬਾਰਨੱਕਲਾਂ ਦਾ ਆਕਾਰ ਇਕ ਮਿ. ਮੀ. ਤੋਂ ਲੈ ਕੇ 10 ਸੈਂ. ਮੀ. ਤਕ ਅਤੇ ਭਾਰ ਇਕ ਗ੍ਰਾਮ ਨਾਲੋਂ ਵੀ ਘੱਟ ਤੋਂ ਲੈ ਕੇ 500 ਗ੍ਰਾਮ ਤਕ ਹੁੰਦਾ ਹੈ। ਬਾਲਗ਼ ਜ਼ਿਆਦਾ ਸਮੇਂ ਲਈ ਤਲ ਨਾਲ ਜੁੜੇ ਰਹਿੰਦੇ ਹਨ ਤੇ ਲੱਤਾਂ ਪਾਣੀ ਵਿਚ ਫਸਾ ਕੇ ਪਲੈਂਕਟਨ ਪਕੜਦੇ ਹਨ। ਪਰ ਕਈ ਜਾਤੀਆਂ ਵਿਚ ਸਹਿ-ਜੀਵਨ ਵੀ ਵੇਖਣ ਵਿਚ ਆਇਆ ਹੈ। ਪ੍ਰਾਣੀ ਕਵਚ ਵਿਚ ਬੰਦ ਰਹਿੰਦਾ ਹੈ ਅਤੇ ਇਸ ਵਿਚ ਹੀ ਖਾਂਦਾ-ਪੀਂਦਾ ਤੇ ਸਾਹ ਲੈਂਦਾ ਹੈ। ਡੰਡੀ-ਰਹਿਤ ਸਿੱਰੀਪੀਡੀਆ ਦਾ ਕਵਚ ਛੇ ਪੜੇ-ਦਾਰ ਪਲੇਟਾਂ ਜੁੜ ਕੇ ਬਣਦਾ ਹੈ ਜਿਸ ਦੇ ਹੇਠਾਂ ਇਕ ਝਿੱਲੀਦਾਰ ਜਾਂ ਕੈਲਸੀਅਮੀ ਆਧਾਰ ਹੁੰਦਾ ਹੈ। ਕਵਚ ਦੇ ਮੁਕਤ ਸਿਰੇ ਉਤੇ, ਆਧਾਰ ਦੇ ਉਲਟ ਪਾਸੇ ਦੋ ਜੋੜੇ ਚਲ-ਵਾਲਵਾਂ ਦੇ ਹੁੰਦੇ ਹਨ ਜਿਹੜੇ ਮਿਲ ਕੇ ਓਪਰਕੁਲਮ ਬਣਾਉਂਦੇ ਹਨ। ਕਈ ਡੰਡੀ ਵਾਲੇ ਸਿੱਰੀਪੀਡੀਆ ਉਪਰ ਕੈਲਸੀਅਮ ਦਾ ਸ਼ੈੱਲ ਹੁੰਦਾ ਹੈ। ਸਿੱਰੀਪੀਡੀਆ ਦੀ ਸ਼ਕਲ ਕ੍ਰਸਟੇਸੀਅਨਾਂ ਨਾਲ ਮਿਲਦੀ ਜੁਲਦੀ ਹੈ। ਉਨ੍ਹਾਂ ਵਾਂਗ ਹੀ ਇਨ੍ਹਾਂ ਦੇ ਜੁੜੇ ਉਪ-ਅੰਗ ਹੁੰਦੇ


ਚਿਤਰ 1 (ੳ) : ਬੈਲਾਨਸ


ਚਿਤਰ 1 (ਅ) : ਪੌਲੀਸੈਪਸ



ਚਿਤਰ 2 : (ਖੱਬਾ) ਲੀਪਸ ਫੈਸੀਕੁਲੇਰਸ, (ਵਿਚਕਾਰਲਾ ਅਤੇ ਸੱਜਾ) ਲੀਪਸ ਐਨਾਟੀਫਰਾ

1. ਟਰਗਮ 2. ਛਾਤੀ-ਅੰਗ 3. ਸ਼ਿਸ਼ਨ 4. ਪਝਾਲ਼ੂ 5. ਜੂਹਾ 6. ਕੈਰਾਈਨਾ 7. ਵੀਰਜ ਥੈਲੀ 8. ਮਿਹਦਾ 9. ਮੈਂਟਲ ਕੋਰ ਦੀ 10. ਅੰਡਕੋਸ਼ 11. ਸੀਮੈਂਟ ਗਲੈਂਡ 12. ਡੰਡੀ 13. ਅੰਡ-ਨਿਕਾਸ ਵਾਹਿਣੀ 14. ਪਾਚਕ ਗ੍ਰੰਥੀ 15. ਅਭਿਵਰਤਕ ਪੇਸ਼ੀ 16. ਸਕੂਟਮ।

ਹਨ ਅਤੇ ਇਕ ਮੁਲਾਇਮ ਕਾਇਟਿਨੀ ਕੱਜਣ ਹੁੰਦੀ ਹੈ ਜਿਹੜੀ ਅਗਲੀ ਅਤੇ ਪਿਛਲੀ ਆਹਾਰ-ਨਲੀ ਨੂੰ ਵੀ ਕੱਜੀ ਰੱਖਦੀ ਹੈ। (ਬਾਹਰੀ ਗੁਣ ਚਿਤਰ 1 ਤੋਂ ਅਤੇ ਸਰੀਰ-ਰਚਨਾ-ਲੱਛਣ ਚਿਤਰ 2 ਤੋਂ ਸਪਸ਼ਟ ਵੇਖੇ ਜਾ ਸਕਦੇ ਹਨ।)

ਭਾਵੇਂ ਕਈਆਂ ਵਿਚ ਲਿੰਗ ਅਲੱਗ ਹੁੰਦੇ ਹਨ ਪਰ ਆਮ ਜਾਤੀਆਂ ਦੋ-ਲਿੰਗੀ ਪ੍ਰਾਣੀ ਹਨ। ਅੰਡੇ ਵਿਚ ਭਰੂਣ ਬਣਦਾ ਹੈ ਅਤੇ ਇਸ ਤੋਂ ਫਿਰ ਪਲੈਂਕਟੋਨੀ ਲਾਰਵਾ ਬਣਦਾ ਹੈ। ਮਾਦਾ ਦੇ ਬਾਲਗ ਅਵਸਥਾ ਵਿਚ ਆਉਣ ਪਿੱਛੋਂ ਜਲਦੀ ਹੀ ਨਰ ਨਾਲ ਮਿਲਨ-ਸੰਜੋਗ ਹੁੰਦਾ ਹੈ। ਹਜ਼ਾਰਾਂ ਦੀ ਗਿਣਤੀ ਵਿਚ ਅੰਡਿਆਂ ਦਾ ਫਲਨ ਹੁੰਦਾ ਹੈ। ਫਲਨ ਦੇ ਮਗਰੋਂ ਅੰਡੇ ਦੀ ਕੁੰਡਲਨੀ ਵੰਡ (spiral cleavage) ਹੁੰਦੀ ਹੈ। ਵਿਕਾਸ ਬੜੀ ਤੇਜ਼ੀ ਨਾਲ ਹੁੰਦਾ ਹੈ ਅਤੇ ਨੌਪਲੀਅਸ ਲਾਰਵਾ ਅੰਡੇ ਦੀ ਝਿੱਲੀ ਵਿਚ ਨਜ਼ਰ ਆਉਣ ਲੱਗਦਾ ਹੈ। ਜਦੋਂ ਮੈਂਟਲ-ਖੋੜ ਵਿਚੋਂ ਨੌਪਲੀਅਸ ਲਾਰਵੇ ਬਾਹਰ ਆ ਜਾਂਦੇ ਹਨ ਤਾਂ ਉਹ ਦੂਜੀ ਹਾਲਤ ਵਿਚੋਂ ਗੁਜ਼ਰਦੇ ਹਨ। ਇਸ ਸਮੇਂ ਉਹ ਖ਼ਾਸ ਕਿਸਮ ਦੇ ਫਾਈਟੋਪਲੈਂਕਟਨ ਖਾਂਦੇ ਹਨ। ਅਗਲੀ ਹਾਲਤ ਰੂਪਾਂਤਰਨ ਵਾਲੀ ਹੈ, ਜਿਸ ਦੇ ਉਪਰੰਤ ਲਾਰਵਾ ਸਾਈਪਰਿਡ ਹਾਲਤ ਵਿਚ ਆਉਂਦਾ ਹੈ। ਇਸ ਹਾਲਤ ਵਿਚ ਲਾਰਵਾ ਕੁਝ ਖਾਂਦਾ ਨਹੀਂ ਅਤੇ ਇਸ ਦੌਰਾਨ ਸਥਾਨ ਦੀ ਛਾਂਟ ਵੀ ਹੁੰਦੀ ਹੈ। ਸਾਈਪਰਿਡ ਆਪਣੀਆਂ ਛੇ-ਜੋੜੇ ਲੱਤਾਂ ਦੀ ਸਹਾਇਤਾ ਨਾਲ ਕੁਝ ਚਿਰ ਪਿੱਛੋਂ ਤੁਰ ਕੇ ਇਕ ਜਗ੍ਹਾ ਤੇ ਚੰਬੜ ਜਾਂਦਾ ਹੈ, ਚਾਹੇ ਉਹ ਕੋਈ ਪਦਾਰਥ ਹੋਵੇ ਜਾਂ ਕੋਈ ਪ੍ਰਾਣੀ। ਪਤਾ ਲੱਗਾ ਹੈ ਕਿ ਸਹਿ-ਆਹਾਰੀ (commensal) ਅਤੇ ਪਰਜੀਵੀ (parasitic) ਜਾਤੀਆਂ ਰਸਾਇਣਿਕ ਤਰੀਕੇ ਨਾਲ ਆਪਣੀ ਜਗ੍ਹਾ ਦੀ ਖੋਜ ਕਰਦੀਆਂ ਹਨ।

ਸਾਈਪਰਿਡ ਦਾ ਇਕ ਛੋਟੇ ਬਾਰਨਾਕਲ ਵਿਚ ਰੂਪਾਂਤਰਨ ਬਹੁਤ ਗੁੰਝਲਦਾਰ ਹੈ। ਰ੍ਹਾਈਜ਼ੋਸੈਫਲਾ ਵਰਗ ਦੇ ਪ੍ਰਾਣੀ ਕੁਝ ਖ਼ਾਸ ਤਰਤੀਬ-ਬੱਧ ਹਾਲਤਾਂ ਵਿਚੋਂ ਗੁਜ਼ਰਦੇ ਹਨ। ਸਾਈਪਰਿਡ ਪਰਪੋਸ਼ੀ ਦੀ ਭਾਲ ਕਰਦਾ ਹੈ (ਜਿਵੇਂ ਕਿ ਕੇਕੜਾ) ਅਤੇ ਉਸ ਦੇ ਨਾਲ ਜੁੜ ਜਾਂਦਾ ਹੈ। ਅਗਲੇ ਪਾਸੇ ਵੱਲ ਅਖੰਡਿਤ ਟਿਸ਼ੂ ਬਾਹਰ ਵੱਲ ਨੂੰ ਵੱਧਦਾ ਹੋਇਆ ਪਰਪੋਸ਼ੀ ਦੇ ਸਰੀਰ ਵਿਚ ਫੈਲ ਜਾਂਦਾ ਹੈ। ਇਹ ਟਿਸ਼ੂ ਪ੍ਰਫੁਲਤ ਹੋ ਕੇ ਖੁੰਭਾਂ ਵਰਗੀ ਪੁਨਰ-ਉਤਪਾਦਕ ਬਾਡੀ (reproductive body) ਬਣਾਉਂਦਾ ਹੈ। ਇਸ ਨੂੰ ਐਕਸਟਰਨਾ ਕਹਿੰਦੇ ਹਨ। ਐਕਸਟਰਨਾ ਮਾਦਾ ਹੁੰਦੀ ਹੈ ਅਤੇ ਇਸ ਦੇ ਨਾਲ ਇਕ ਜਾਂ ਇਕ ਤੋਂ ਵੱਧ ਨਰ ਸਾਈਪਰਿਡ ਲਾਰਵੇ ਜੁੜ ਜਾਂਦੇ ਹਨ ਤੇ ਕਾਇਆ ਬਦਲੀ ਹੁੰਦੀ ਹੈ। ਨਰ ਵਿਚੋਂ ਅਣ-ਵੰਡੇ ਨਰ-ਸੈੱਲ ਨਿਕਲਦੇ ਹਨ ਜਿਹੜੇ ਮਾਦਾ ਦੀ ਖੋੜ ਵਿਚ ਵੜ ਜਾਂਦੇ ਹਨ। ਇਹ ਸੈੱਲ ਨਰ ਰਿਸੈਪਟੇਕਲ ਉੱਪਰ ਬਹਿ ਜਾਂਦੇ ਹਨ ਅਤੇ ਇਥੇ ਇਨ੍ਹਾਂ ਦੀ ਫਿਰ ਵੰਡ ਹੁੰਦੀ ਹੈ। ਅਖ਼ੀਰ ਵਿਚ ਇਹ ਕ੍ਰਿਆਸ਼ੀਲ ਸ਼ੁਕ੍ਰਾਣੂ ਬਣ ਜਾਂਦੇ ਹਨ ਜਿਹੜੇ ਅੰਡਿਆਂ ਦਾ ਫਲਨ ਕਰਨ ਦੇ ਸਮਰੱਥ ਹੁੰਦੇ ਹਨ।

ਲਾਰਵਿਆਂ ਦਾ ਖਿੰਡਾਉ ਕਈ ਗੱਲਾਂ ਤੇ ਨਿਰਭਰ ਕਰਦਾ ਹੈ, ਜਿਵੇਂ ਕਿ ਲਾਰਵੇ ਦੀ ਕਿਸਮ, ਉਸ ਦਾ ਵਰਤਾਉ, ਉਹ ਕਿੰਨੇ ਸਮੇਂ ਲਈ ਪਲੈਂਕਟਨ ਨਾਲ ਘੁੰਮਦਾ ਫਿਰਦਾ ਰਹਿੰਦਾ ਹੈ, ਉਹ ਜਾਨਦਾਰ ਜਾਂ ਜਾਨ-ਰਹਿਤ, ਭਾਰੀਆਂ ਜਾਂ ਹੌਲੀਆਂ ਚੀਜ਼ਾਂ ਨਾਲ ਲੱਗਿਆ ਹੁੰਦਾ ਹੈ ਆਦਿ। ਪਰ ਸਹਿ-ਆਹਾਰੀਆਂ ਦਾ ਖਿੰਡਾਉ ਪਰਪੋਸ਼ੀ ਦੇ ਖਿੰਡਾਉ ਤੇ ਨਿਰਭਰ ਕਰਦਾ ਹੈ।

**ਸ਼੍ਰੇਣੀ-ਵੰਡ ਅਤੇ ਵਿਕਾਸ**–ਬਾਰਨਾਕਲ ਅਤੇ ਇਨ੍ਹਾਂ ਦੇ ਸੰਬੰਧੀ ਜਿਨ੍ਹਾਂ ਨੂੰ ਸਮੁੰਦਰੀ ਸਥਾਨਬੱਧ ਕ੍ਰਾਸਟੇਸ਼ੀਅਨ ਕਿਹਾ ਜਾਂਦਾ ਹੈ, ਸਿੱਰੀਪੀਡੀਆ ਸ਼੍ਰੇਣੀ ਬਣਾਉਂਦੇ ਹਨ। ਸਿੱਰੀਪੀਡੀਆ ਨੂੰ ਚਾਰ ਪ੍ਰਮੁੱਖ ਵਰਗਾਂ ਵਿਚ ਵੰਡਿਆ ਗਿਆ ਹੈ, ਜਿਨ੍ਹਾਂ ਵਿਚੋਂ ਕਵਚ ਵਾਲੇ ਥੋਰੇਸਿਕਾ (Thoracica) ਪ੍ਰਮੁੱਖ ਹਨ। ਬਾਕੀ ਤਿੰਨ ਵਰਗ ਇਹ ਹਨ: ਐਕਰੋਥੋਰੇਸਿਕਾ (Acrothoracica), ਰ੍ਹਾਈਜ਼ੋਸੈਫਲਾ (Rhizocephala) ਅਤੇ ਐਸਕੋਥੋਰੇਸਿਕਾ (Ascothoracica)। ਇਸ ਸ਼੍ਰੇਣੀ ਦੀਆਂ ਲਗਭਗ 1000 ਜਾਤੀਆਂ ਗਿਆਤ ਹਨ।

ਆਕਾਰ ਰਚਨਾ ਦੇ ਅਧਿਐਨ ਤੋਂ ਪਤਾ ਲੱਗਦਾ ਹੈ ਕਿ ਸਿੱਰੀਪੀਡੀਆ ਕੋਪੇਪੋਡਾ (Copepoda) ਅਤੇ ਇਨ੍ਹਾਂ ਦੇ ਸੰਬੰਧੀਆਂ ਦੇ ਨਜ਼ਦੀਕੀ ਹਨ।

ਪਲੈਂਕਟ੍ਰਾਫਿਕ ਥੋਰੇਸਿਕਾ (Planktrophic Thoracica) ਦਾ ਪਥਰਾਟ ਇਤਿਹਾਸ ਸਿਲੂਰੀਅਨ ਪੀਰੀਅਡ (400 ਮਿਲੀਅਨ ਸਾਲ ਤੋਂ ਵੀ ਪਹਿਲਾਂ) ਤੋਂ ਸ਼ੁਰੂ ਹੁੰਦਾ ਹੈ ਪਰ ਮੀਸੋਜ਼ੋਇਕ ਜੀਰਾ ਤਕ ਇਹ ਖ਼ਾਸ ਪ੍ਰਫੁਲਤ ਨਾ ਹੋ ਸਕੇ। ਕ੍ਰੀਟੇਸ਼ਸ ਪੀਰੀਅਡ ਵਿਚ ਇਨ੍ਹਾਂ ਡੰਡੀ ਵਾਲੇ ਗਰੁੱਪਾਂ ਵਿਚੋਂ ਡੰਡੀ-ਰਹਿਤ ਕਿਸਮਾਂ ਬਣਨ ਲਗ ਪਈਆਂ ਜਿਹੜੀਆਂ ਸੀਨੋਜ਼ੋਇਕ ਵਿਚ ਹੋਰ ਵੀ ਵਿਕਸਿਤ ਹੋਈਆਂ।

**ਮਹੱਤਤਾ**–ਡੰਡੀ ਵਾਲੇ ਬਾਰਨਾਕਲਾਂ ਦੀਆਂ ਲਗਭਗ 12 ਪ੍ਰਜਾਤੀਆਂ ਸਮੁੰਦਰੀ ਵਾਤਾਵਰਨ ਨੂੰ ਗੰਦਾ ਕਰ ਦਿੰਦੀਆਂ ਹਨ। ਇਹ ਪ੍ਰਾਣੀ ਹੋਰ ਜਾਨਵਰਾਂ ਨਾਲ ਰਲ ਕੇ ਸਮੁੰਦਰੀ ਜਹਾਜ਼ਾਂ ਦੀ ਚਾਲ ਵਿਚ ਰੁਕਾਵਟ ਪਾਉਂਦੇ ਹਨ ਅਤੇ ਉਨ੍ਹਾਂ ਨੂੰ ਖ਼ਰਾਬ ਵੀ ਕਰਦੇ ਰਹਿੰਦੇ ਹਨ। ਇਹ ਹਾਰਾਂ ਦੀ ਥੋੜ ਤੇਜ ਕਰ ਦਿੰਦੇ ਹਨ।

ਸਪੇਨ ਵਿਚ ਡੰਡੀ ਵਾਲੇ ਬਾਰਨਾਕਲਾਂ ਵਿਚੋਂ ਪੋਲੀਸਿਪਸ ਨੂੰ ਅਤੇ ਚੀਲ ਵਿਚ ਬੈਲਾਨਸ ਨੂੰ ਭੋਜਨ ਅੰਸ਼ ਮੰਨਿਆ ਜਾਂਦਾ ਹੈ।

ਪਿਛਲੇ ਕੁਝ ਸਾਲਾਂ ਵਿਚ ਥੈਲਾਸਸ ਪ੍ਰਜਾਤੀ ਦੀ ਪ੍ਰਯੋਗਸ਼ਾਲਾਵਾਂ ਵਿਚ ਅਧਿਐਨ ਲਈ ਲੋੜ ਵਧ ਗਈ ਹੈ। ਸਿੱਤੀਪੀਡੀਆ ਸ਼ੀਤ-ਊਸ਼ਣੀ ਸਮੁੰਦਰੀ ਕਿਨਾਰਿਆਂ ਤੇ ਕਾਫ਼ੀ ਮਾਤਰਾ ਵਿਚ ਮਿਲਦੇ ਹਨ, ਇਸ ਲਈ ਸ਼ਾਂਤ-ਖੰਡਾਂ ਵਿਚ ਪਰਿਸਥਿਤਿਕ ਅਧਿਐਨ ਵਾਸਤੇ ਇਨ੍ਹਾਂ ਨੂੰ ਪਹਿਲ ਦਿੱਤੀ ਜਾਂਦੀ ਰਹੀ ਹੈ। ਚਾਰਲਸ ਡਾਰਵਿਨ ਨੇ ਵੀ ਜੀਉਂਦੇ ਅਤੇ ਫ਼ਾਸਿਲ ਸਿੱਰੀਪੀਡੀਆ ਬਾਰੇ ਚਾਰ ਪੁਸਤਕਾਂ ਲਿਖੀਆਂ (1851-54) ਜਿਹੜੀਆਂ ਸਿੱਰੀਪੀਡੀਆ ਦੇ ਵਿਧੀਬੱਧ ਅਧਿਐਨ ਅਤੇ ਵਿਕਾਸ ਨਾਲ ਸੰਬੰਧਤ ਹਨ।

ਹ. ਪੁ.– ਐਨ. ਬ੍ਰਿ. 15:884; ਐਵ. ਬ੍ਰਿ. ਮੈ. 4:641

**ਸਿਰੇਨੇਇਕਾ** (Cyrenaica) : ਉੱਤਰੀ ਅਫ਼ਰੀਕਾ ਦੇ ਲਿਬੀਆ ਰਾਜ ਦਾ ਇਕ ਪੂਰਬੀ ਪ੍ਰਾਂਤ ਹੈ ਜਿਸ ਦਾ ਖੇਤਰਫਲ ਲਗਭਗ 845,460 ਵ. ਕਿ. ਮੀ. ਅਤੇ ਆਬਾਦੀ 350,024 (1961) ਹੈ। ਇਸ ਪ੍ਰਾਂਤ ਦਾ ਉੱਤਰੀ ਹਿੱਸਾ, ਜਿਹੜਾ ਕਿ ਸਿਦਰਾ (Sidra) ਅਤੇ ਬੰਬੇ (Bombe) ਖਾੜੀਆਂ ਦੇ ਦਰਮਿਆਨ ਇਕ ਪ੍ਰਾਇਦੀਪ ਹੈ, ਲਗਭਗ 915 ਮੀ. ਉੱਚੀ ਪਠਾਰ ਹੈ। ਇਸ ਹਿੱਸੇ ਨੂੰ ਜੈਬੈੱਲ ਐਖਦਾਰ (Jebel Akhdar) ਕਿਹਾ ਜਾਂਦਾ ਹੈ। ਸਿਦਰਾ ਦੀ ਖਾੜੀ ਵੱਲ ਇਕ ਸਾਹਿਲੀ ਮੈਦਾਨ ਹੈ। ਉੱਤਰੀ ਪਠਾਰੀ ਭਾਗ ਦੇ ਦੱਖਣ ਵਿਚ ਇਕ ਨੀਵਾਂ ਮੈਦਾਨ ਹੈ ਜਿਸ ਵਿਚ ਬਹੁਤ ਸਾਰੇ ਨਖ਼ਲਿਸਤਾਨ ਹਨ। ਜੈਬੈੱਲ ਐਖਦਾਰ ਅਤੇ ਸਾਹਲੀ ਖੇਤਰ ਨੂੰ ਛੱਡ ਕੇ ਬਾਕੀ ਸਾਰਾ ਪ੍ਰਾਂਤ ਖੁਸ਼ਕ ਅਤੇ ਰੇਤਲਾ ਹੈ ਜਿਸ ਨੂੰ ਲਿਬੀਅਨ ਸਹਿਰਾ ਵੀ ਕਿਹਾ ਜਾਂਦਾ ਹੈ। ਜਲਵਾਯੂ ਗਰਮੀਆਂ ਵਿਚ ਅਤਿ ਗਰਮ ਅਤੇ ਸਰਦੀਆਂ ਵਿਚ ਸਰਦ ਹੁੰਦਾ ਹੈ। ਵਰਖਾ ਕੇਵਲ ਉੱਤਰੀ ਹਿੱਸੇ ਵਿਚ ਸਰਦੀਆਂ ਵਿਚ ਹੁੰਦੀ ਹੈ ਜਿਸ ਕਰਕੇ ਉੱਤਰ ਵਿਚ ਸਰਦੀਆਂ ਕੁਝ ਘੱਟ ਠੰਢੀਆਂ ਹੁੰਦੀਆਂ ਹਨ। ਖੇਤੀਬਾੜੀ ਕੇਵਲ ਉੱਤਰੀ ਪਠਾਰੀ ਭਾਗ ਅਤੇ ਨਖ਼ਲਿਸਤਾਨਾਂ ਵਿਚ ਹੁੰਦੀ ਹੈ। ਮੁਖ ਫ਼ਸਲਾਂ ਜੌਂ, ਕਣਕ ਅਤੇ ਤਮਾਕੂ ਹਨ। ਖਜੂਰ ਵੀ ਉਗਾਈ ਜਾਂਦੀ ਹੈ। ਉੱਤਰ ਵਿਚ ਅੰਗੂਰ, ਜ਼ੈਤੂਨ, ਸੰਗਤਰਾ ਆਦਿ ਫਲਾਂ ਦੇ ਬਾਗ਼ ਹਨ। ਭੇਡਾਂ ਤੇ ਬੱਕਰੀਆਂ ਵੀ ਪਾਲੀਆਂ ਜਾਂਦੀਆਂ ਹਨ। ਇਸ ਪ੍ਰਾਂਤ ਵਿਚ ਰੇਲ ਮਾਰਗ ਕੇਵਲ 160 ਕਿ. ਮੀ. ਹੈ। ਆਵਾਜਾਈ ਦਾ ਮੁਖ ਸਾਧਨ ਊਠ ਹੈ। ਪ੍ਰਾਂਤਕ ਰਾਜਧਾਨੀ ਬੇਨਗਾਜ਼ੀ (Benghazi) ਹੈ। ਹੋਰ ਸ਼ਹਿਰ ਬਾਰਸੇ (Barce) ਅਤੇ ਤਬਰੂਕ ਹਨ।

ਹ. ਪੁ.—ਐਨ. ਬ੍ਰਿ.; ਰੇਲ. ਐਨ.

**ਸਿਰੇਮੇਤੀਏਵੋ ਹਵਾਈ ਅੱਡਾ** : ਇਹ ਮਾਸਕੋ ਦੇ ਨੇੜੇ ਇਕ ਅੰਤਰ-ਰਾਸ਼ਟਰੀ ਹਵਾਈ ਅੱਡਾ ਹੈ ਜੋ ਸੰਨ 1961 ਵਿਚ ਬਣਾਇਆ ਗਿਆ ਸੀ। ਇਹ ਮਾਸਕੋ ਨਾਲ ਇਕ ਸ਼ਾਨਦਾਰ ਸੜਕ ਰਾਹੀਂ ਜੁੜਿਆ ਹੋਇਆ ਹੈ। ਇਹ ਹਵਾਈ ਅੱਡਾ ਐਲੂਮਿਨੀਅਮ, ਸ਼ੀਸ਼ੇ ਅਤੇ ਕੰਕਰੀਟ ਦਾ ਬਣਿਆ ਹੋਇਆ ਹੈ ਅਤੇ ਇਸ ਦੇ ਅੰਦਰ ਆਧੁਨਿਕ ਕਿਸਮ ਦੇ ਹਾਲ ਬਣਾਏ ਹੋਏ ਹਨ। ਇਹ ਸੋਵੀਅਤ ਧਰੁੱਵੀ ਹਵਾ-ਬਾਜ਼ੀ ਦਾ ਵੀ ਅੱਡਾ ਹੈ। ਇਥੋਂ ਹਵਾਈ ਜਹਾਜ਼ ਬਹੁਤ ਦੂਰ ਦੂਰ ਜਾਂਦੇ ਹਨ। ਰਾਜਧਾਨੀ ਦੇ ਸਾਰੇ ਰੋਜ਼ਾਨਾ ਅਖ਼ਬਾਰਾਂ ਦੇ ਸੈੱਟ ਸਾਰੇ ਦੇਸ਼ ਦੇ ਭਾਗਾਂ ਵਿਚ ਇਥੋਂ ਹੀ ਭੇਜੇ ਜਾਂਦੇ ਹਨ। ਸੋਵੀਅਤ ਯੂਨੀਅਨ ਨੂੰ ਬਦੇਸ਼ਾਂ ਨਾਲ ਜੋੜਨ ਵਾਲੇ ਹਵਾਈ ਰਸਤਿਆਂ ਦੀ ਆਵਾਜਾਈ ਅਤੇ ਸੰਗਠਨ ਨਾਲ ਸਬੰਧਤ ਮੁਖ-ਦਫ਼ਤਰ ਵੀ ਇਥੇ ਹੀ ਹੈ।

ਹਵਾਈ ਅੱਡੇ ਦੀ ਮੁਖ ਇਮਾਰਤ ਦੇ ਨਾਲ ਹੀ ਇਕ ਹੋਰ ਇਮਾਰਤ 90 ਮੀ. ਵਿਆਸ ਦੀ ਹੈ। ਇਸ ਦੀ ਛੱਤ ਹੇਠ ਪੰਜ ਵੱਡੇ ਜਹਾਜ਼ ਇਕੋ ਸਮੇਂ ਠਹਿਰ ਸਕਦੇ ਹਨ। ਦੋਵੇਂ ਇਮਾਰਤਾਂ ਇਕ ਛੱਤੀ ਹੋਈ ਗਲੀ ਰਾਹੀਂ ਆਪਸ ਵਿਚ ਜੁੜੀਆਂ ਹੋਈਆਂ ਹਨ। ਇਸ ਅੱਡੇ ਤੋਂ ਇਕ ਘੰਟੇ ਵਿਚ 1,500 ਮੁਸਾਫ਼ਰ ਆਸਾਨੀ ਨਾਲ ਆ ਜਾ ਸਕਦੇ ਹਨ। ਕੰਕਰੀਟ ਦੀ ਤਹਿ ਵਾਲੇ ਮੈਦਾਨ ਵਿਚ ਮੁਸਾਫ਼ਰਾਂ ਦੀਆਂ ਗੱਡੀਆਂ ਅਤੇ ਪੈਟਰੋਲ ਭਰਨ ਵਾਲੀਆਂ ਲਾਰੀਆਂ ਇਧਰ ਉਧਰ ਘੁੰਮਦੀਆਂ ਰਹਿੰਦੀਆਂ ਹਨ।

ਹ. ਪੁ.—ਸੋਵੀਅਤ ਦੇਸ਼—16 ਅਗਸਤ, 1965

—ਵੀਰ ਸਿੰਘ ਨਾਗ

**ਸਿਰੋਂ** (Siron) : ਸਿਰੋਂ ਪਿੰਡ ਉੱਤਰ ਪ੍ਰਦੇਸ਼ ਰਾਜ (ਭਾਰਤ) ਦੇ ਜ਼ਿਲ੍ਹਾ ਝਾਂਸੀ ਦੀ ਤਹਿਸੀਲ ਲਲਤਪੁਰ ਵਿਚ ਉੱਤਰ ਵੱਲ ਵਾਕਿਆ ਹੈ। ਇਸ ਪਿੰਡ ਦੇ ਆਲੇ ਦੁਆਲੇ ਬਹੁਤ ਸਾਰੇ ਇਤਿਹਾਸਕ ਥੇਹ ਹਨ ਜਿਨ੍ਹਾਂ ਕਰਕੇ ਇਹ ਪਿੰਡ ਮਸ਼ਹੂਰ ਹੋ ਗਿਆ ਹੈ। ਪੁਰਾਣੇ ਜ਼ਮਾਨੇ ਵਿਚ ਇਥੇ ਜੈਨੀਆਂ ਦੀਆਂ ਬਹੁਤ ਸਾਰੀਆਂ ਇਮਾਰਤਾਂ ਸਨ ਜਿਹੜੀਆਂ ਹੁਣ ਗੈਰ-ਆਬਾਦ ਤੇ ਟੁੱਟੀਆਂ-ਫੁੱਟੀਆਂ ਪਈਆਂ ਹਨ। ਇਨ੍ਹਾਂ ਦੇ ਮਲਬੇ ਨਾਲ ਮੌਜੂਦਾ ਮੰਦਰ ਬਣਾਏ ਗਏ ਹਨ।

ਇਥੋਂ ਇਕ ਵੱਡੀ ਸਿਲ ਮਿਲੀ ਹੈ ਜਿਸ ਉੱਤੇ 907 ਈ. ਦਾ ਸ਼ਿਲਾ-ਲੇਖ ਹੈ। ਇਸ ਤੋਂ ਪਤਾ ਲਗਦਾ ਹੈ ਕਿ ਉਸ ਵੇਲੇ ਇਹ ਇਲਾਕਾ ਕਨੌਜ ਰਾਜ ਦੇ ਅਧੀਨ ਸੀ।

20°45′ ਉ. ਵਿਥ.; 78°15′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23:37

—ਊਧਮ ਸਿੰਘ ਸ਼ਾਹ

**ਸਿਰੋਹੀ** (Sirohi) : ਜ਼ਿਲ੍ਹਾ–ਇਹ ਰਾਜਸਥਾਨ ਰਾਜ (ਭਾਰਤ) ਦਾ ਇਕ ਜ਼ਿਲ੍ਹਾ ਹੈ। ਆਜ਼ਾਦੀ ਤੋਂ ਪਹਿਲਾਂ ਇਹ ਇਲਾਕਾ ਅੰਗਰੇਜ਼ੀ ਰਾਜ ਅਧੀਨ ਇਕ ਰਿਆਸਤ ਸੀ। ਇਸ ਦਾ ਖੇਤਰਫਲ 5135 ਵ. ਕਿ. ਮੀ. ਹੈ ਅਤੇ ਆਬਾਦੀ 423,815 (1971) ਹੈ ਇਸ ਇਲਾਕੇ ਵਿਚ ਬਹੁਤ ਸਾਰੀਆਂ ਪਹਾੜੀਆਂ ਅਤੇ ਰੇਤਲੇ ਟਿੱਲੇ ਹਨ। ਅਰਾਵਲੀ ਪਰਬਤ ਦੀਆਂ ਸ਼ਾਖ਼ਾਂ ਇਸ ਜ਼ਿਲ੍ਹੇ ਦੇ ਉੱਤਰ-ਪੂਰਬ ਵੱਲੋਂ ਦੱਖਣ-ਪੱਛਮ ਵੱਲ ਫੈਲੀਆਂ ਹੋਈਆਂ ਹਨ। ਇਥੋਂ ਦਾ ਮਹੱਤਵਪੂਰਨ ਸਥਾਨ ਮਾਊਂਟ ਆਬੂ ਹੈ ਜਿਸ ਦੀ ਸਭ ਤੋਂ ਉੱਚੀ ਚੋਟੀ 'ਗੁਰੂ ਸ਼ਿਖਰ' 1,722 ਮੀ. ਉੱਚੀ ਹੈ। ਇਥੋਂ ਦਾ ਮੁਖ ਦਰਿਆ ਪੱਛਮੀ ਬਨਾਸ ਹੈ। ਇਹ ਦਰਿਆ ਸਰਦੀਆਂ ਵਿਚ ਸੁਕ ਜਾਂਦਾ ਹੈ। ਜਵਾਈ ਤੇ ਸੁਕੜੀ ਲੂਨੀ ਵਿਚ ਅਤੇ ਸੁਕਲੀ ਪੱਛਮੀ ਬਨਾਸ ਵਿਚ ਆ ਡਿਗਦੀਆਂ ਹਨ। ਇਸ ਇਲਾਕੇ ਦੇ ਕਾਫ਼ੀ ਹਿੱਸੇ ਵਿਚ ਘਣੇ ਜੰਗਲ ਹਨ ਜਿਥੇ ਸ਼ੇਰ, ਚੀਤੇ ਆਦਿ ਵੀ ਮਿਲਦੇ ਹਨ। ਇਲਾਕੇ ਦਾ ਜਲਵਾਯੂ ਭਾਵੇਂ ਖੁਸ਼ਕ ਹੈ ਪਰ ਆਬੂ ਦਾ ਜਲਵਾਯੂ ਸੁਹਾਵਣਾ ਅਤੇ ਸਿਹਤਵਰਧਕ ਹੈ। ਆਬੂ ਵਿਖੇ ਲਗਭਗ 165 ਸੈਂ. ਮੀ. ਵਰਖਾ ਹੁੰਦੀ ਹੈ।

ਸ਼ਹਿਰ–ਇਹ ਰਾਜਸਥਾਨ (ਭਾਰਤ) ਵਿਚ ਇਸੇ ਹੀ ਨਾਂ ਦੇ ਜ਼ਿਲ੍ਹੇ ਦਾ ਸਦਰ ਮੁਕਾਮ ਹੈ। ਇਸ ਦਾ ਨਾਂ ਸਰਨਵਾ ਪਹਾੜੀ ਦੇ ਨਾਂ ਤੋਂ ਪਿਆ। ਸੰਨ 1425 ਵਿਚ ਰਾਓ ਸਹਿੰਸ ਮਲ ਨੇ ਇਸ ਨੂੰ ਵਸਾਇਆ ਸੀ। ਇਥੇ ਸਰਨੇਸ਼ਵਰ ਦਾ ਇਕ ਮੰਦਰ ਹੈ। ਇਸ ਮੰਦਰ ਦੇ ਸਰੋਵਰ ਵਿਚ ਨਹਾਉਣ ਨਾਲ ਕੋੜ੍ਹ ਠੀਕ ਹੋ ਜਾਂਦਾ ਹੈ ਤੇ ਮਾਂਡਵੇ ਦੇ ਇਕ ਮੁਸਲਮਾਨ ਬਾਦਸ਼ਾਹ ਨੇ ਚਾਰ-ਦੀਵਾਰੀ ਬਣਵਾਈ। ਇਥੇ ਤਲਵਾਰ, ਖੰਜਰ ਅਤੇ ਚਾਕੂ ਬਹੁਤ ਚੰਗੇ ਬਣਾਏ ਜਾਂਦੇ ਹਨ। ਇਥੋਂ ਦੀਆਂ ਤਲਵਾਰਾਂ ਇੰਨੀਆਂ ਪ੍ਰਸਿੱਧ ਹਨ ਕਿ ਤਲਵਾਰ ਨੂੰ ਵੀ ਸਿਰੋਹੀ ਕਿਹਾ ਜਾਂਦਾ ਹੈ।

ਆਬਾਦੀ—18,775 (1971)

24°50′ ਉ. ਵਿਥ.; 72°50′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23:28; ਐਨ. ਬ੍ਰਿ. 20:720; ਇੰਡੀਆ-1976

**ਸਿਰੋਂਚਾ** (Sironcha) : ਇਹ ਮਹਾਰਾਸ਼ਟਰ ਰਾਜ (ਭਾਰਤ) ਦੇ ਚੰਦਾ ਜ਼ਿਲ੍ਹੇ ਦੀ ਦੱਖਣੀ ਤਹਿਸੀਲ ਹੈ। ਤਹਿਸੀਲ ਦਾ ਸਦਰ ਮੁਕਾਮ ਸਿਰੋਂਚਾ ਸ਼ਹਿਰ ਵਿਖੇ ਹੈ ਜੋ ਚੰਦਾ ਤੋਂ 208 ਕਿ. ਮੀ. ਦੀ ਵਿੱਥ ਤੇ ਹੈ।

ਇਸ ਤਹਿਸੀਲ ਦਾ ਖੇਤਰਫਲ 242 ਵ. ਕਿ. ਮੀ. ਹੈ । ਇਸ ਦੇ ਬਹੁਤੇ ਇਲਾਕੇ ਵਿਚ ਜੰਗਲ ਹਨ ਪਰੰਤੂ ਸਿਰੋਂਚਾ ਦੇ ਦੱਖਣ ਵਿਚ ਗੋਦਾਵਰੀ ਦਰਿਆ ਦੇ ਪੂਰਬ ਵੱਲ ਦੀ ਧਰਤੀ ਉਪਜਾਊ ਹੈ । ਇਥੇ ਤੈਲਗੂ ਲੋਕਾਂ ਦੀ ਆਬਾਦੀ ਜ਼ਿਆਦਾ ਹੈ ।

ਹ. ਪੁ.—ਇੰਪ. ਗ. ਇੰਡ. 23:37

**ਸਿਰੋਂਜ ਟਾਊਨ** (Sironj Town) : ਇਹ ਸ਼ਹਿਰ ਰਾਜਸਥਾਨ (ਭਾਰਤ) ਦੇ ਟਾਂਕ ਜ਼ਿਲ੍ਹੇ ਵਿਚ ਇਸੇ ਹੀ ਨਾਂ ਦੀ ਰਿਆਸਤ ਦਾ ਸਦਰ ਮੁਕਾਮ ਸੀ । ਇਹ ਦੱਖਣ ਤੋਂ ਆਗਰਾ ਜਾਣ ਵਾਲੀ ਸੜਕ ਤੇ ਸੀ । ਇਸ ਦੇ ਬਾਜ਼ਾਰ ਤੇ ਇਮਾਰਤਾਂ ਇਸ ਦੀ ਪੁਰਾਣੀ ਰੌਣਕ ਦੀ ਮੂੰਹ ਬੋਲਦੀ ਤਸਵੀਰ ਹਨ । ਬਾਅਦ ਵਿਚ ਹੌਲੀ ਹੌਲੀ ਇਹ ਸ਼ਹਿਰ ਤਬਾਹ ਹੁੰਦਾ ਗਿਆ ।

ਟੈਵਰਨੀਅਰ (Tavernier), ਜਿਹੜਾ ਕਿ 17ਵੀਂ ਸਦੀ ਵਿਚ ਇਥੇ ਆਇਆ, ਦੱਸਦਾ ਹੈ ਕਿ ਇਹ ਸੰਘਣੀ ਵਸੋਂ ਵਾਲਾ ਸ਼ਹਿਰ ਸੀ । ਇਥੇ ਕਾਰੀਗਰਾਂ ਤੇ ਵਪਾਰੀਆਂ ਦੀ ਬਹੁਤ ਭੀੜ ਸੀ । ਇਹ ਸ਼ਹਿਰ ਮਲਮਲ ਅਤੇ ਛੀਂਟ ਲਈ ਮਸ਼ਹੂਰ ਸੀ ।

ਸ਼ੇਰ ਸ਼ਾਹ ਸੂਰੀ ਇਸ ਇਲਾਕੇ ਨੂੰ ਫ਼ਤਹਿ ਕਰ ਕੇ ਇਥੇ ਠਹਿਰਿਆ ਸੀ ਜਿਸ ਕਾਰਨ ਇਸ ਦਾ ਨਾਂ ਸ਼ੇਰ ਗੰਜ ਪਿਆ । ਮਗਰੋਂ ਵਿਗੜ ਕੇ ਇਹ ਸਿਰੋਂਜ ਹੋ ਗਿਆ ।

24°6′ ਉ. ਵਿਥ., 77°43′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23:30

**ਸ਼ਿਰੋਲ** (Shirol) : ਇਹ ਸ਼ਹਿਰ ਮਹਾਂਰਾਸ਼ਟਰ ਰਾਜ (ਭਾਰਤ) ਦੇ ਕੋਲ੍ਹਾਪੁਰ ਜ਼ਿਲ੍ਹੇ ਵਿਚ ਇਸੇ ਹੀ ਨਾਂ ਦੇ ਉਪ-ਮੰਡਲ ਦਾ ਸਦਰ ਮੁਕਾਮ ਹੈ । ਇਹ ਸ਼ਹਿਰ ਪੰਚ-ਗੰਗਾ ਅਤੇ ਕ੍ਰਿਸ਼ਨਾ ਦਰਿਆਵਾਂ ਦੇ ਸੰਗਮ ਤੋਂ 6 ਕਿ. ਮੀ. ਉੱਤਰ ਵੱਲ ਸਥਿਤ ਹੈ । ਇਥੋਂ ਦੇ ਦੋ ਵੱਡੇ ਮੰਦਰ, ਦੋ ਮਸਜਿਦਾਂ ਅਤੇ ਇਕ ਬੁਰਜ ਵੇਖਣ-ਯੋਗ ਹਨ । ਕਈ ਲੋਕ ਇਸ ਨੂੰ ਘੁਮਟ ਸ਼ਿਰੋਲ ਵੀ ਕਹਿੰਦੇ ਹਨ ਕਿਉਂਕਿ ਇਥੇ ਬੀਜਾਪੁਰ ਦੇ ਇਕ ਅਫ਼ਸਰ ਨੂਰ ਖ਼ਾਂ ਦਾ ਗੁੰਬਦ ਨੁਮਾ ਇਕ ਮਕਬਰਾ ਸੀ ਜਿਹੜਾ ਸੰਨ 1779 ਵਿਚ ਪਰਸੂ ਰਾਮ ਭਾਊ ਪਟਵਰਧਨ ਨੇ ਢਾਹ ਦਿੱਤਾ । ਸ਼ਹਿਰ ਦੇ ਗਿਰਦ ਇਕ ਚਾਰ-ਦੀਵਾਰੀ ਅਤੇ ਇਕ ਖਾਈ ਹੈ । ਇਥੋਂ ਦੀ ਨਰਸੋਬਾ ਵਾੜੀ ਨਾਮੀ ਬਸਤੀ ਵਿਚ ਹਰ ਛਿਮਾਹੀ ਦਤਾਤਰੇਆ (Dattatray) ਦਾ ਮੇਲਾ ਲੱਗਦਾ ਹੈ ।

ਆਬਾਦੀ—121,192 (1960)

16°44′ ਉ. ਵਿਥ.; 74°38′ ਪੂ. ਲੰਬ

ਹ. ਪੁ.—ਇੰਪ. ਗ. ਇੰਡ. 22:292

**ਸਿਲ ਜਾਂ ਸਿਲਿਕੋਸਿਸ** (Silicosis) : ਸਿਲ ਫੇਫੜਿਆਂ ਦੀ ਬਿਮਾਰੀ ਹੈ । ਜਦੋਂ ਕੋਈ ਮਨੁੱਖ ਸਿਲਿਕਾ ਕਣ ਦੀ ਧੂੜ ਵਿਚ ਲਗਾਤਾਰ ਕਈ ਵਰ੍ਹੇ ਕੰਮ ਕਰਦਾ ਰਹੇ ਤਾਂ ਸਿਲਿਕਾ ਦੇ ਬਹੁਤ ਛੋਟੇ ਛੋਟੇ ਕਣ ਉਸ ਦੇ ਫੇਫੜਿਆਂ ਵਿਚ ਜਮ੍ਹਾਂ ਹੁੰਦੇ ਰਹਿੰਦੇ ਹਨ ਤੇ ਇਨ੍ਹਾਂ ਕਣਾਂ ਦੁਆਲੇ ਫ਼ਾਈਬਰਸ ਤੰਦੜੀ (fibrosis) ਦੀਆਂ ਨਿੱਕੀਆਂ ਨਿੱਕੀਆਂ ਗਟੋਲੀਆਂ (nodules) ਬਣ ਜਾਂਦੀਆਂ ਹਨ । ਇਹ ਗਟੋਲੀਆਂ ਦੋਹਾਂ ਫੇਫੜਿਆਂ ਦੇ ਦਰਮਿਆਨ ਵਿਚ ਪਈਆਂ ਲਿੰਫ ਗਿਲਟੀਆਂ ਅੰਦਰ ਵੀ ਬਣਦੀਆਂ ਹਨ ।

ਐਸਬੈਸਟਾਸ ਤੋਂ ਛੁੱਟ ਸਿਲਿਕੇਟ ਅਤੇ ਕਣ ਰਹਿਤ ਸਿਲਿਕਾ ਦੀ ਧੂੜ ਤੋਂ ਸਿਲ ਦੀ ਬਿਮਾਰੀ ਨਹੀਂ ਹੁੰਦੀ । ਦੱਸ ਮਾਈਕ੍ਰੋਨ ਜਾਂ ਇਸ ਤੋਂ ਵੱਡੇ ਆਕਾਰ ਦੇ ਸਿਲਿਕਾ ਦੇ ਕਣਾਂ ਨਾਲ ਵੀ ਫੇਫੜਿਆਂ ਦਾ ਕੁਝ ਨਹੀਂ ਵਿਗੜਦਾ । ਵੱਡੇ ਕਣ ਸਾਹ ਨਾਲੀਆਂ ਉਤਲੀ ਛੋਟੀ ਛੋਟੀ ਲੂਈਂ ਵਿਚ ਹੀ ਅੜ ਜਾਂਦੇ ਹਨ ਅਤੇ ਫੇਫੜਿਆਂ ਤਕ ਨਹੀਂ ਪੁੱਜਦੇ ਪਰ ਸਿਲਿਕਾ ਦੇ 5 ਮਾਈਕ੍ਰੋਨ ਜਾਂ ਇਸ ਤੋਂ ਵੀ ਛੋਟੇ ਕਣ ਫੇਫੜਿਆਂ ਦੇ ਹਵਾ ਖ਼ੋਲਾਂ ਵਿਚ ਜਾ ਅੜਦੇ ਹਨ ਤੇ ਇਥੋਂ ਇਹ ਨਹੀਂ ਨਿਕਲਦੇ । ਇਨ੍ਹਾਂ ਦੁਆਲੇ ਫ਼ਾਈਬਰਸ ਤੰਦੜੀ ਦੀ ਗਟੋਲੀ ਬਣ ਜਾਂਦੀ ਹੈ । ਇਕ ਤੋਂ ਤਿੰਨ ਮਾਈਕ੍ਰੋਨ ਆਕਾਰ ਵਾਲੇ ਕਣ ਸਭ ਤੋਂ ਖ਼ਤਰਨਾਕ ਹੁੰਦੇ ਹਨ । ਹਵਾ ਵਿਚ ਜਦੋਂ ਸਿਲਿਕਾ ਦੇ ਕਣਾਂ ਦੀ ਘਣਤਾ $12 \times 10^{9}$ ਕਣ/ਘਣ ਮੀ. ਤੋਂ ਵਧੇਰੇ ਹੋਵੇ ਤੇ ਇਸ ਗ਼ੁਬਾਰ ਵਿਚ 20-30 ਵਰ੍ਹੇ ਲਗਾਤਾਰ ਕੰਮ ਕਰਨਾ ਪਵੇ ਤਾਂ ਕਿਤੇ ਇਹ ਬਿਮਾਰੀ ਲੱਗਣ ਦਾ ਖ਼ਤਰਾ ਹੁੰਦਾ ਹੈ ।

ਖਾਣਾਂ ਵਿਚ ਕੰਮ ਕਰਨ ਵਾਲੇ, ਸੁਰੰਗਾਂ ਪੁੱਟਣ ਵਾਲੇ, ਪਹਾੜ ਤੋੜਨ ਵਾਲੇ, ਸ਼ੀਸ਼ਾ ਬਣਾਉਣ ਵਾਲੇ ਅਤੇ ਧਾਤਾਂ ਨੂੰ ਪਾਲਿਸ਼ ਕਰਨ ਵਾਲੇ ਲੋਕਾਂ ਨੂੰ ਇਹ ਬਿਮਾਰੀ ਲੱਗਣ ਦੀ ਸੰਭਾਵਨਾ ਵਧੇਰੇ ਹੈ । ਨਰੋਏ ਫੇਫੜੇ ਇਸ ਬਿਮਾਰੀ ਤੋਂ ਬਚੇ ਰਹਿੰਦੇ ਹਨ । ਕਮਜ਼ੋਰ ਜਾਂ ਕਿਸੇ ਹੋਰ ਬਿਮਾਰੀ ਨਾਲ ਨਿਢਾਲ ਫੇਫੜੇ ਵਿਚ ਇਹ ਰੋਗ ਛੇਤੀ ਘਰ ਕਰਦਾ ਹੈ ।

ਫੇਫੜਿਆਂ ਵਿਚ ਸਿਲ ਤੋਂ ਬਣੀਆਂ ਨਿੱਕੀਆਂ ਨਿੱਕੀਆਂ ਗਟੋਲੀਆਂ ਵੀ ਅਕਸਰ ਮਨੁੱਖ ਦਾ ਕੁਝ ਨਹੀਂ ਵਿਗਾੜਦੀਆਂ ਪਰ ਜਦੋਂ ਇਹ ਗਟੋਲੀਆਂ ਵੱਡੀਆਂ ਹੋ ਕੇ, ਇਕ ਦੂਜੇ ਨਾਲ ਮਿਲਕੇ ਵੱਡੀਆਂ ਗੱਠਾਂ ਬਣਾਉਂਦੀਆਂ ਹਨ, ਤਾਂ ਫਿਰ ਫੇਫੜਿਆਂ ਦੀ ਤੰਦੜੀ ਨਸ਼ਟ ਹੋ ਜਾਂਦੀ ਹੈ ਤੇ ਸਿਲ ਦੇ ਲੱਛਣ ਜਾਗਦੇ ਹਨ । ਇਸ ਨਾਲ ਬਿਮਾਰ ਨੂੰ ਸਾਹ ਛੇਤੀ ਚੜ੍ਹਦਾ ਹੈ, ਖੰਘ ਆਉਂਦੀ ਹੈ ਅਤੇ ਉਸ ਦੀ ਕੰਮ ਕਰਨ ਦੀ ਸਮਰੱਥਾ ਘੱਟਦੀ ਹੈ । ਇਸ ਰੋਗ ਦੀ ਪਛਾਣ ਛਾਤੀ ਦਾ ਐਕਸ-ਰੇ ਲੈਣ ਤੋਂ ਹੁੰਦੀ ਹੈ । ਸਿਲ ਵਾਲੇ ਫੇਫੜੇ ਨੂੰ ਟੀ. ਬੀ. ਦਾ ਰੋਗ ਵੀ ਛੇਤੀ ਲਗਦਾ ਹੈ ।

ਹ. ਪੁ.—ਐਨ. ਬ੍ਰਿ. 20:660

**ਸਿੱਲ੍ਹ** : ਵਾਯੂ ਵਿਚ ਵਾਸ਼ਪ ਕਣਾਂ ਦੀ ਮਾਤਰਾ ਨੂੰ ਸਿੱਲ੍ਹ ਜਾਂ ਨਮੀ ਕਹਿੰਦੇ ਹਨ । ਧਰਤੀ ਦੁਆਲੇ ਵਾਯੂਮੰਡਲ ਵਿਚ ਪਾਣੀ ਥੋੜ੍ਹੀ ਜਾਂ ਬਹੁਤੀ ਮਾਤਰਾ ਵਿਚ ਹਰ ਵੇਲੇ ਵਰਖਾ, ਬੱਦਲ, ਤ੍ਰੇਲ, ਗੜੇ, ਧੁੰਦ ਆਦਿ ਦੀ ਸ਼ਕਲ ਵਿਚ ਮੌਜੂਦ ਰਹਿੰਦਾ ਹੈ । ਇਕ ਘਣ ਸੈਂ. ਮੀ. ਵਿਚ ਕਿੰਨੇ ਮਿ. ਗ੍ਰਾ. ਸਿੱਲ੍ਹ ਹੈ, ਦਾ ਅੰਦਾਜ਼ਾ ਨਮੀ-ਮਾਪਕ ਜਾਂ ਹਾਈਗ੍ਰੋਮੀਟਰ (Hygrometer) ਦੁਆਰਾ ਲਾਇਆ ਜਾਂਦਾ ਹੈ ਪਰੰਤੂ ਵਧੇਰੇ ਕਰਕੇ ਵਾਸ਼ਪਾਂ ਦੀ ਮਾਤਰਾ ਵਾਸ਼ਪ-ਦਬਾਉ ਦੁਆਰਾ ਹੀ ਪ੍ਰਗਟ ਕੀਤੀ ਜਾਂਦੀ ਹੈ । ਬੈਰੋਮੀਟਰ ਨਾਲ ਮਿਣੇ ਦਬਾਉ ਵਿਚ ਜਲ ਵਾਸ਼ਪਾਂ ਦਾ ਦਬਾਉ ਵੀ ਸ਼ਾਮਲ ਹੁੰਦਾ ਹੈ ।

ਵਿਗਿਆਨਕ ਪੱਖ ਤੋਂ ਨਮੀ ਜਾਂ ਸਿੱਲ੍ਹ ਦੀ ਪਰਿਭਾਸ਼ਾ ਇਸ ਤਰ੍ਹਾਂ ਦਿੱਤੀ ਜਾਂਦੀ ਹੈ :

ਨਿਰਪੇਖ ਸਿੱਲ੍ਹ ( absolute humidity )—ਨਿਰਪੇਖ ਸਿੱਲ੍ਹ ਹਵਾ ਵਿਚ ਵਾਸ਼ਪ-ਘਣਤਾ ਜਾਂ ਸੰਘਣਤਾ ਤੋਂ ਮਿਣੀ ਜਾਂਦੀ ਹੈ ਅਰਥਾਤ ਨਿਰਪੇਖ ਸਿੱਲ੍ਹ $d_v = \frac{m_v}{V}$ ਜਿਥੇ ਇਕ ਗਿਆਤ ਆਇਤਨ V ਵਿਚ ਵਾਸ਼ਪਾਂ ਦਾ ਪੁੰਜ $m_v$ ਹੈ । ਇਸਦੀ ਕੀਮਤ 0 ਤੋਂ 30 ਗ੍ਰਾਮ/ਮੀਟਰ$^3$ ਤਕ ਹੋ ਸਕਦੀ ਹੈ ।

ਸਾਪੇਖੀ ਸਿੱਲ੍ਹ ( relative humidity )—ਹਵਾ ਦੀ ਸਾਪੇਖੀ ਨਮੀ ਨੂੰ ਆਮ ਤੌਰ ਤੇ ਨਮੀ ਤੋਂ ਜਾਣਿਆ ਜਾਂਦਾ ਹੈ । ਕਿਸੇ ਵਾਯੂਮੰਡਲ ਵਿਚ ਮੌਜੂਦ ਜਲ ਵਾਸ਼ਪਾਂ ਦੀ ਮਾਤਰਾ ਅਤੇ ਉਸੇ ਤਾਪਮਾਨ ਤੇ ਵਾਯੂਮੰਡਲ ਨੂੰ ਸੰਤ੍ਰਿਪਤ ਕਰਨ ਲਈ ਲੋੜੀਂਦੀ ਵਾਸ਼ਪਾਂ ਦੀ ਮਾਤਰਾ ਦੇ ਅਨੁਪਾਤ ਨੂੰ ਸਾਪੇਖੀ ਸਿੱਲ੍ਹ ਕਹਿੰਦੇ ਹਨ । ਅਰਥਾਤ ਸਾਪੇਖੀ ਨਮੀ

$$= \frac{t^\circ \text{ ਸੈਂ. ਤੇ ਜਲ ਵਾਸ਼ਪਾਂ ਦਾ ਦਬਾਉ}}{t^\circ \text{ ਸੈਂ. ਤੇ ਸੰਤ੍ਰਿਪਤ ਮੰਡਲ 'ਚ ਜਲਵਾਸ਼ਪਾਂ ਦਾ ਦਬਾਉ}} \times 100$$

ਜਾਂ

$$\frac{1^\circ \text{ ਸੈਂ. ਤੇ ਜਲਵਾਸ਼ਪਾਂ ਦੀ ਮਾਤਰਾ}}{1^\circ \text{ ਸੈਂ. ਤੇ ਸੰਤ੍ਰਿਪਤ ਮੰਡਲ 'ਚ ਜਲਵਾਸ਼ਪਾਂ ਦੀ ਮਾਤਰਾ}} \times 100$$

ਸਪਸ਼ਟ ਹੈ ਕਿ ਸਾਪੇਖੀ ਨਮੀ ਦੀ ਗਣਨਾ ਲਈ ਸੰਤ੍ਰਿਪਤ ਵਾਸ਼ਪਾਂ ਦਾ ਗਿਆਨ ਹੋਣਾ ਜ਼ਰੂਰੀ ਹੈ। ਜਦੋਂ ਸਾਪੇਖੀ ਨਮੀ 100% ਹੋਵੇਗੀ, ਵਾਸ਼ਪ ਕਣ ਸੰਤ੍ਰਿਪਤ ਹੋਣਗੇ। ਕਈ ਵਾਰ ਸਾਪੇਖੀ ਨਮੀ 100% ਨਾਲੋਂ ਜ਼ਿਆਦਾ ਹੁੰਦੀ ਹੈ, ਇਸ ਵੇਲੇ ਵਾਸ਼ਪ ਪਰਮ-ਸੰਤ੍ਰਿਪਤ (supersaturated) ਹੁੰਦੇ ਹਨ ਤੇ ਦ੍ਰਵਣ ਦੀ ਸੰਭਾਵਨਾ ਹੁੰਦੀ ਹੈ।

ਨਮੀ-ਮਾਪਕ–ਵਾਯੂਮੰਡਲ ਦੀ ਸਿੱਲ੍ਹ ਮਾਪਣ ਦੇ ਯੰਤਰਾਂ ਨੂੰ ਨਮੀ-ਮਾਪਕ (ਹਾਈਗ੍ਰੋਮੀਟਰ) ਕਹਿੰਦੇ ਹਨ। ਬਹੁਤ ਸਾਰੇ ਇਹੋ ਜਿਹੇ ਪਦਾਰਥ ਹਨ ਜਿਵੇਂ ਸਲਫ਼ਿਊਰਿਕ ਐਸਿਡ, ਕੈਲਸੀਅਮ ਕਲੋਰਾਈਡ, ਫ਼ਾਸਫ਼ੋਰਸ ਪੈਂਟਾ-ਆਕਸਾਈਡ ਅਤੇ ਸਾਧਾਰਨ ਨਮਕ ਜੋ ਵਾਸ਼ਪ-ਸੋਖਕ ਹੁੰਦੇ ਹਨ। ਇਨ੍ਹਾਂ ਦਾ ਉਪਯੋਗ ਕਰਕੇ ਰਸਾਇਣਿਕ ਨਮੀ-ਮਾਪਕ ਬਣਾਏ ਜਾਂਦੇ ਹਨ, ਜਿਨ੍ਹਾਂ ਦੁਆਰਾ ਹਵਾ ਦੇ ਇਕ ਨਿਸ਼ਚਿਤ ਮੰਡਲ ਵਿਚ ਮੌਜੂਦ ਜਲ ਵਾਸ਼ਪਾਂ ਦੀ ਮਾਤਰਾ ਗ੍ਰਾਮਾਂ ਵਿਚ ਲੱਭੀ ਜਾਂਦੀ ਹੈ। ਇਕ ਬੋਤਲ ਵਿਚ ਫ਼ਾਸਫ਼ੋਰਸ ਪੈਂਟਾ-ਆਕਸਾਈਡ ਅਤੇ ਦੋ, ਤਿੰਨ ਨਾਲੀਆਂ ਵਿਚ ਕੈਲਸੀਅਮ ਕਲੋਰਾਈਡ ਭਰ ਕੇ ਤੋਲ ਲੈਂਦੇ ਹਨ। ਫਿਰ ਇਸ ਬੋਤਲ ਨੂੰ ਇਕ ਵਾਯੂ-ਚੂਸਕ (ਐਸਪੀਰੇਟਰ) ਦੀ ਨਲੀ ਵਿਚ ਜੋੜ ਦਿੰਦੇ ਹਨ। ਚੂਸਕ ਚਾਲੂ ਕਰ ਦੇਣ ਤੇ ਪਾਣੀ ਡਿਗਦਾ ਹੈ ਅਤੇ ਖ਼ਾਲੀ ਥਾਂ ਵਿਚ ਹਵਾ, ਬੋਤਲ ਤੇ ਨਾਲੀਆਂ ਦੇ ਅੰਦਰੋਂ ਹੋ ਕੇ ਆਉਂਦੀ ਹੈ। ਉੱਪਰ ਦਿੱਤੇ ਰਸਾਇਣਿਕ ਪਦਾਰਥ ਵਾਯੂ ਦੇ ਜਲ ਵਾਸ਼ਪਾਂ ਨੂੰ ਸੋਖ ਲੈਂਦੇ ਹਨ ਅਤੇ ਖ਼ੁਸ਼ਕ ਹਵਾ, ਚੂਸਕ ਵਿਚ ਇਕੱਠੀ ਹੋ ਜਾਂਦੀ ਹੈ। ਬੋਤਲ ਤੇ ਨਾਲੀਆਂ ਰਸਾਇਣਿਕ ਪਦਾਰਥਾਂ ਸਮੇਤ ਫਿਰ ਤੋਲੀਆਂ ਜਾਂਦੀਆਂ ਹਨ। ਪਹਿਲੇ ਤੋਲ ਨੂੰ ਇਸ ਵਿਚੋਂ ਘਟਾ ਕੇ ਵਾਯੂਮੰਡਲ ਵਿਚ ਮੌਜੂਦ ਜਲ ਵਾਸ਼ਪਾਂ ਦੀ ਮਾਤਰਾ ਪਤਾ ਕੀਤੀ ਜਾਂਦੀ ਹੈ।

ਹੋਰ ਸਿੱਲ੍ਹ-ਮਾਪਕ ਡਾਈਨ, ਡੈਨੀਅਲ ਜਾਂ ਰੈਨਯੋ ਦੇ ਨਾਂ ਨਾਲ ਪ੍ਰਸਿੱਧ ਹਨ। ਇਨ੍ਹਾਂ ਦੁਆਰਾ ਤ੍ਰੇਲ-ਦਰਜਾ (Dew-point) ਗਿਆਤ ਕਰਦੇ ਹਾਂ। ਫਿਰ ਇਸ ਤ੍ਰੇਲ-ਦਰਜੇ ਅਤੇ ਵਾਯੂ ਦੇ ਤਾਪ ਤੇ ਵਾਸ਼ਪ-ਦਬਾਉ ਦੀ ਕੀਮਤ ਰੈਨਯੋ ਦੀ ਸਾਰਣੀ ਵੇਖ ਕੇ ਸਾਪੇਖੀ ਸਿੱਲ੍ਹ ਗਿਆਤ ਕਰ ਸਕਦੇ ਹਾਂ। ਇਸ ਤੋਂ ਛੁੱਟ ਵਾਯੂ ਵਿਚ ਕਿਸੇ ਸਮੇਂ ਨਮੀ ਦੀ ਜਾਣਕਾਰੀ ਲਈ ਤਰ ਅਤੇ ਖ਼ੁਸ਼ਕ ਬਲਬ ਵਾਲੇ ਨਮੀ-ਮਾਪਕ ਦਾ ਨਿਰਮਾਣ ਕੀਤਾ ਗਿਆ ਹੈ। ਇਸ ਨੂੰ ਸਾਈਕਰੋਮੀਟਰ (psychrometer) ਵੀ ਕਹਿੰਦੇ ਹਨ। ਇਸ ਯੰਤਰ ਵਿਚ ਦੋ ਇਕੋ ਜਿਹੇ ਥਰਮਾਮੀਟਰ ਇਕ ਹੀ ਤਖ਼ਤੇ ਤੇ ਜੜੇ ਹੁੰਦੇ ਹਨ। ਇਕ ਥਰਮਾਮੀਟਰ ਦੇ ਬਲਬ ਤੇ ਕੱਪੜਾ ਲਪੇਟਿਆ ਹੁੰਦਾ ਹੈ, ਜਿਸਦਾ ਇਕ ਸਿਰਾ ਹੇਠਾਂ ਰੱਖੇ ਹੋਏ ਬਰਤਨ ਦੇ ਪਾਣੀ ਵਿਚ ਡੁਬਿਆ ਰਹਿੰਦਾ ਹੈ। ਕਪੜੇ ਦੇ ਪਾਣੀ ਦਾ ਵਾਸ਼ਪੀਕਰਨ ਹੁੰਦਾ ਰਹਿੰਦਾ ਹੈ, ਜੋ ਵਾਯੂ ਦੀ ਸਿੱਲ੍ਹ ਤੇ ਨਿਰਭਰ ਕਰਦਾ ਹੈ। ਜਦ ਵਾਯੂ ਵਿਚ ਨਮੀ ਦੀ ਕਮੀ ਹੋ ਜਾਂਦੀ ਹੈ ਤਾਂ ਵਾਸ਼ਪੀਕਰਨ ਵਧੇਰੇ ਹੁੰਦਾ ਹੈ ਅਤੇ ਜਦ ਵਾਯੂ ਵਿਚ ਨਮੀ ਦਾ ਵਾਧਾ ਹੋ ਜਾਂਦਾ ਹੈ ਤਾਂ ਵਾਸ਼ਪੀਕਰਨ ਘਟ ਜਾਂਦਾ ਹੈ। ਵਾਸ਼ਪੀਕਰਨ ਦੇ ਅਨੁਸਾਰ ਤਰ ਬਲਬ ਵਾਲੇ ਥਰਮਾਮੀਟਰ ਦਾ ਪਾਰਾ ਥੱਲੇ ਉੱਤਰ ਆਉਂਦਾ ਹੈ ਅਤੇ ਦੋਹਾਂ ਥਰਮਾਮੀਟਰਾਂ ਦੀਆਂ ਪੜ੍ਹਤਾਂ ਵਿਚ ਅੰਤਰ ਹੋ ਜਾਂਦਾ ਹੈ। ਉਨ੍ਹਾਂ ਦੀਆਂ ਪੜ੍ਹਤਾਂ ਵਿਚ ਇਹ ਅੰਤਰ ਵਾਯੂ ਦੀ ਨਮੀ ਦੀ ਮਾਤਰਾ ਤੇ ਨਿਰਭਰ ਹੁੰਦਾ ਹੈ। ਜੇ ਵਾਯੂ ਜਲ ਵਾਸ਼ਪਾਂ ਨਾਲ ਸੰਤ੍ਰਿਪਤ ਹੋਵੇ ਤਾਂ ਦੋਹਾਂ ਥਰਮਾਮੀਟਰਾਂ ਦੀਆਂ ਪੜ੍ਹਤਾਂ ਸਮਾਨ ਰਹਿੰਦੀਆਂ ਹਨ। ਇਸ ਲਈ ਦੋਹਾਂ ਥਰਮਾਮੀਟਰਾਂ ਦੀਆਂ ਪੜ੍ਹਤਾਂ ਲੈ ਕੇ ਸਾਪੇਖੀ ਸਿੱਲ੍ਹ ਅਤੇ ਤ੍ਰੇਲ ਦਰਜੇ ਦਾ ਮਾਨ ਰੈਨਯੋ ਦੀ ਸਾਰਣੀ ਨਾਲ ਗਿਆਤ ਕੀਤਾ ਜਾਂਦਾ ਹੈ, ਪ੍ਰੰਤੂ ਇਨ੍ਹਾਂ ਨਮੀ-ਮਾਪਕਾਂ ਤੋਂ ਨਮੀ ਦਾ ਮਾਨ ਛੇਤੀ ਪਤਾ ਨਹੀਂ ਕੀਤਾ ਜਾ ਸਕਦਾ। ਇਸ ਤੋਂ ਛੁੱਟ ਵਾਯੂ ਵਿਚ ਨਮੀ ਦੀ ਮਾਤਰਾ ਪਲ ਪਲ ਬਦਲਦੀ ਰਹਿੰਦੀ ਹੈ, ਇਸ ਲਈ ਪਲ ਪ੍ਰਤਿ ਪਲ ਨਮੀ ਦੀ ਮਾਤਰਾ ਦਾ ਪਤਾ ਪੂਰੇ ਦਿਨ ਭਰ ਲਈ ਜਾਣਨਾ ਜ਼ਰੂਰੀ ਹੋ ਜਾਂਦਾ ਹੈ। ਉਪਰੋਕਤ ਯੰਤਰਾਂ ਦੁਆਰਾ ਅਸੀਂ ਵਾਯੂ-ਮੰਡਲ ਦੇ ਉਪਰਲੇ ਭਾਗ ਦੀ ਨਮੀ ਦਾ ਅਧਿਐਨ ਵੀ ਨਹੀਂ ਕਰ ਸਕਦੇ। ਇਨ੍ਹਾਂ ਉਦੇਸ਼ਾਂ ਦੀ ਪੂਰਤੀ ਲਈ ਵਾਲ ਦੀ ਲੰਬਾਈ ਉੱਤੇ ਨਮੀ ਦੇ ਪ੍ਰਭਾਵ ਨੂੰ ਵੇਖ ਕੇ ਸਭ ਤੋਂ ਪਹਿਲਾਂ ਡੇ ਸੱਸਿਊਰ (De Saussure) ਨੇ ਵਾਲ ਨਮੀ-ਮਾਪਕ ਦਾ ਨਿਰਮਾਣ ਕੀਤਾ। ਇਸ ਵਿਚ ਵਾਲ ਇਕ ਸਪਰਿੰਗ ਦੁਆਰਾ ਥੋੜ੍ਹੇ ਜਿਹੇ ਤਣਾਉ ਹੇਠ ਲੱਗਿਆ ਰਹਿੰਦਾ ਹੈ ਜਿਹੜਾ ਇਕ ਸੰਕੇਤਕ ਨੂੰ ਇਕ ਸਕੇਲ ਤੇ ਚਲਾਉਂਦਾ ਹੈ (ਚਿੱਤਰ 1) ਇਹ ਯੰਤਰ ਤਾਪਮਾਨ



ਚਿੱਤਰ 1 : ਵਾਲ ਨਮੀ-ਮਾਪਕ

ਅਤੇ ਸਿੱਲ੍ਹ ਦੀਆਂ ਐਕਸਟ੍ਰੀਮ ਕੀਮਤਾਂ ਲਈ ਠੀਕ ਕੰਮ ਨਹੀਂ ਕਰ ਸਕਦਾ। ਇਸ ਸ਼੍ਰੇਣੀ ਦੇ ਬਹੁਤੇ ਯੰਤਰ $21^\circ \pm 10^\circ$ ਸੈਂ. ਤਾਪਮਾਨ ਉਪਰ 15 ਤੋਂ 90% ਦੇ ਵਿਚਕਾਰ ਸਾਪੇਖੀ ਨਮੀ ਮਾਪਣ ਲਈ ਵਰਤੇ ਜਾਂਦੇ ਹਨ। ਜਦੋਂ ਇਨ੍ਹਾਂ ਯੰਤਰਾਂ ਦੇ ਅੰਗਾਂ ਨੂੰ ਬਹੁਤੇ ਸਮੇਂ ਲਈ ਤਾਪਮਾਨ ਤੇ ਨਮੀ ਦੀਆਂ ਐਕਸਟ੍ਰੀਮ ਕੀਮਤਾਂ ਤੇ ਖੁੱਲ੍ਹਾ ਰੱਖਿਆ ਜਾਂਦਾ ਹੈ (ਉਪਰੋਕਤ ਕੀਮਤਾਂ ਤੋਂ ਉਪਰ) ਤਾਂ ਇਹ ਸਥਾਈ ਤੌਰ ਤੇ ਸੈੱਟ ਜਾਂ ਸਦਾ ਲਈ ਵਿਅਰਥ ਹੋ ਜਾਂਦੇ ਹਨ। ਨਮੀ-ਮਾਪਕਾਂ ਦੇ ਸਕ੍ਰਿਆਤਮਕ ਲੱਛਣ ਬਹੁਤ ਭਿੰਨ ਹੁੰਦੇ ਹਨ ਪਰ ਪਤਲੀ ਝਿੱਲੀ, ਲੱਕੜੀ ਅਤੇ ਕਾਗਜ਼ ਤਕਰੀਬਨ ਨੇੜੇ ਹੀ ਕਾਲ ਸਥਿਰ-ਅੰਕ (time constant) ਦੱਸਦੇ ਹਨ।

ਹੁਣ ਕੁਝ ਇਹੋ ਜਿਹੇ ਬਿਜਲੀ ਚਾਲਕ ਪਦਾਰਥਾਂ ਦਾ ਪਤਾ ਲੱਗਾ ਹੈ, ਜਿਨ੍ਹਾਂ ਦੇ ਬਿਜਲੀ ਪ੍ਰਤਿਰੋਧ ਵਿਚ ਜਲ ਵਾਸ਼ਪਾਂ ਦੇ ਕਾਰਨ ਪਰਿਵਰਤਨ ਹੁੰਦਾ ਹੈ। ਡਨਮੋਰ ਨੇ ਅਜਿਹੇ ਸਿੱਲ੍ਹ-ਮਾਪਕ ਦਾ ਨਿਰਮਾਣ ਉੱਪਰਲੇ ਵਾਯੂ ਮੰਡਲ ਦੇ ਅਧਿਐਨ ਲਈ ਕੀਤਾ ਹੈ (ਚਿੱਤਰ 2)।



ਚਿੱਤਰ 2 : ਬਿਜਲਈ ਸਿੱਲ੍ਹ-ਮਾਪਕ

ਇਸ ਵਿਚ ਲਿਥੀਅਮ ਕਲੋਰਾਈਡ ਦੀ ਪਤਲੀ ਪਰਤ ਹੁੰਦੀ ਹੈ ਜਿਸ ਦਾ ਬਿਜਲੀ ਪ੍ਰਤਿਰੋਧ ਜਲ ਵਾਸ਼ਪਾਂ ਦੇ ਕਾਰਨ ਬਦਲਦਾ ਹੈ। ਇਹ ਪਰਤ ਇਲੈੱਕਟ੍ਰਿਕ ਸਰਕਟ ਵਿਚ ਲੱਗੀ ਹੁੰਦੀ ਹੈ। ਪ੍ਰਤਿਰੋਧ ਦੀ ਤਬਦੀਲੀ ਦੁਆਰਾ ਕਰੰਟ ਘਟਦੀ ਵਧਦੀ ਰਹਿੰਦੀ ਹੈ। ਇਸ ਲਈ ਕਰੰਟ-ਮਾਪਕ

ਦੀ ਮਾਪਣੀ ਉੱਪਰ ਸਿੱਲ੍ਹ ਦਾ ਮਾਨ ਪੜ੍ਹਿਆ ਜਾ ਸਕਦਾ ਹੈ। ਕਰੰਟ ਮਾਪਕ ਨੂੰ ਸਵੈ-ਲੇਖੀ ਬਣਾ ਕੇ ਸਿੱਲ੍ਹ ਦਾ ਮਾਨ ਗ੍ਰਾਫ ਉੱਤੇ ਵੀ ਅੰਕਿਤ ਕੀਤਾ ਜਾ ਸਕਦਾ ਹੈ। ਗੁਬਾਰੇ ਅਤੇ ਹਵਾਈ ਜਹਾਜ਼ਾਂ ਵਿਚ ਅਕਸਰ ਇਹੋ ਜਿਹੇ ਸਿੱਲ੍ਹ-ਮਾਪਕ ਲੱਗੇ ਹੁੰਦੇ ਹਨ।

**ਨਮੀ ਤੇ ਮੌਸਮ**–ਵਾਯੂਮੰਡਲ ਵਿਚ ਜਲ ਵਾਸ਼ਪਾਂ ਦੇ ਰੂਪ ਵਿਚ ਪਾਣੀ ਧਰਤੀ ਨਾਲੋਂ ਕਿਤੇ ਘੱਟ ਹੋਣਾ ਹੀ ਇਸ ਦੀ ਮਹੱਤਤਾ ਦਰਸਾਉਂਦਾ ਹੈ। ਜੇ ਵਾਯੂ ਵਿਚ ਕੁੱਲ ਪਾਣੀ ਨੂੰ ਇਕ ਇਕਾਈ ਮੰਨਿਆ ਜਾਵੇ ਤਾਂ ਸਮੁੰਦਰ ਵਿਚ ਘੱਟੋ ਘੱਟ ਪਾਣੀ 100,000 ਇਕਾਈਆਂ, ਵੱਡੇ ਗਲੇਸ਼ੀਅਰਾਂ ਵਿਚ 1,500 ਇਕਾਈਆਂ, ਮੁਸਾਮਦਾਰ ਮਿੱਟੀ ਵਿਚ ਲਗਭਗ 200 ਇਕਾਈਆਂ ਅਤੇ ਨਦੀਆਂ ਤੇ ਝੀਲਾਂ ਵਿਚ ਇਹ 4 ਜਾਂ 5 ਇਕਾਈਆਂ ਹੋਵੇਗਾ।

ਵਾਯੂ ਦੇ ਜਲ-ਵਾਸ਼ਪ ਅਦਿੱਖ ਚਾਲਕ ਹਨ, ਜੋ ਸਮੁੰਦਰੀ ਪਾਣੀ ਨੂੰ ਕਸ਼ੀਦ ਕਰਕੇ ਧਰਤੀ ਉੱਪਰ ਹਵਾ ਰਾਹੀਂ ਵਰਖਾ ਦੇ ਰੂਪ ਵਿਚ ਵਰਸਾਉਂਦੇ ਹਨ। ਅਦਿੱਖ ਵਾਸ਼ਪ ਜਦੋਂ ਤ੍ਰੇਲ-ਦਰਜੇ ਤੇ ਹੁੰਦੇ ਹਨ ਤਾਂ ਉਹ ਧਰਤੀ ਉੱਪਰ ਧੁੰਦ ਦੇ ਰੂਪ ਵਿਚ ਦਿਖਾਈ ਦੇਣ ਲਗਦੇ ਹਨ। ਸੀਤਲ ਘਾਟੀਆਂ ਵਿਚ ਰਾਤ ਦੀ ਠੰਢ ਧੁੰਦ ਦੇ ਪੰਜ ਬਣਾ ਦਿੰਦੀ ਹੈ ਜਿਵੇਂ ਕਿ [illegible] ਵਿਚ ਕਾਫ਼ੀ ਜਗ੍ਹਾ ਉੱਪਰ ਪੱਕੇ ਤੌਰ ਤੇ ਧੁੰਦ ਦੇ ਬੱਦਲ ਛਾਏ ਰਹਿੰਦੇ ਹਨ।

**ਸੰਸਾਰ ਵਿਚ ਸਿੱਲ੍ਹ ਵੰਡ**–ਸੰਸਾਰ ਵਿਚ ਸਿੱਲ੍ਹ ਵਿਸਤਾਰ ਨੂੰ ਭਿੰਨ ਭਿੰਨ ਕ੍ਰਮ ਸੂਚੀਆਂ ਰਾਹੀਂ ਵੱਖ ਵੱਖ ਉਪਯੋਗਾਂ ਲਈ ਉਲੀਕਿਆ ਜਾ ਸਕਦਾ ਹੈ। ਸਾਰੇ ਵਾਯੂਮੰਡਲ ਵਿਚ ਪਾਣੀ ਦਾ ਅਨੁਮਾਨ ਲਗਾਉਣ ਲਈ ਧਰਤੀ ਉੱਪਰ ਵਾਯੂ ਵਿਚ ਇਕ ਖ਼ਾਸ ਜਗ੍ਹਾ ਤੇ ਤਰਲ ਪਾਣੀ ਦੀ ਡੂੰਘਾਈ ਮਿਣੀ ਜਾਂਦੀ ਹੈ। ਇਸਦੀ ਕੀਮਤ ਸਰਦੀਆਂ ਵਿਚ ਹਿਮਾਲੀਆ ਉੱਪਰ 0.5 ਮਿ. ਮੀ. ਤੇ ਧਰੁਵਾਂ ਉੱਪਰ 2 ਮਿ. ਮੀ. ਤੋਂ ਲੈਕੇ ਸਿੱਲ੍ਹੇ ਮੌਸਮ ਵਿਚ ਸਹਾਰਾ ਮਾਰੂਥਲ ਉੱਪਰ 8 ਮਿ. ਮੀ. ਤੋਂ ਲੈ ਕੇ ਐਮਾਜ਼ੋਨ ਖੰਡ ਵਿਚ 54 ਮਿ. ਮੀ. ਅਤੇ ਭਾਰਤ ਵਿਚ 64 ਮਿ. ਮੀ. ਤਕ ਹੋ ਸਕਦੀ ਹੈ। ਗਰਮੀਆਂ ਦੌਰਾਨ ਸੰਯੁਕਤ ਰਾਸ਼ਟਰਾਂ ਦੇ ਉਪਰਲੀ ਹਵਾ ਗਰੇਟ ਬੇਸਿਨ ਉੱਪਰ 16 ਮਿ. ਮੀ. ਅਤੇ ਫਲੋਰਿਡਾ ਉੱਪਰ 45 ਮਿ. ਮੀ. ਜਲ-ਵਾਸ਼ਪਾਂ ਦਾ ਪਰਿਵਹਿਨ ਕਰਦੀ ਹੈ।

ਸਿੱਲ੍ਹ ਉੱਚਾਈ ਦੇ ਨਾਲ ਵੀ ਬਦਲਦੀ ਹੈ। ਔਸਤ ਵਜੋਂ ਵਾਯੂਮੰਡਲ ਵਿਚ ਅੱਧਾ ਪਾਣੀ 25 ਕਿ. ਮੀ. ਤੋਂ ਹੇਠਾਂ ਹੀ ਹੁੰਦਾ ਹੈ। ਅਪ੍ਰੈਲ ਦੇ ਮਹੀਨੇ ਵਿਚ ਸੰਯੁਕਤ ਰਾਸ਼ਟਰ ਉੱਪਰ ਉਪਗ੍ਰਹਿ ਨਿਰੀਖਣ ਤੋਂ ਪਤਾ ਲਗਾ ਹੈ ਕਿ 6 ਕਿ. ਮੀ. ਉੱਪਰ ਦੀ ਹਵਾ ਵਿਚ ਪਾਣੀ ਸਿਰਫ਼ ਇਕ ਮਿ. ਮੀ. ਜਾਂ ਇਸ ਤੋਂ ਵੀ ਘੱਟ ਹੁੰਦਾ ਹੈ। ਭੂ-ਮੱਧ ਰੇਖਾ ਦੇ ਉੱਤਰ ਵੱਲ ਮਿਸ਼ਰਨ ਅਨੁਪਾਤ 16 ਗ੍ਰਾਮ/ਕਿ. ਗ੍ਰਾਮ ਹੈ ਪਰ ਇਹ 50° ਉੱਤਰ ਜਾਂ ਭੂ-ਮੱਧ ਰੇਖਾ ਦੇ 8 ਕਿ. ਮੀ. ਉੱਪਰ ਵੱਲ ਘਟ ਕੇ 1 ਗ੍ਰਾ./ਕਿ. ਗ੍ਰਾ. ਤਕ ਰਹਿ ਜਾਂਦਾ ਹੈ। ਅਸਲ ਵਿਚ ਪਹਾੜਾਂ ਦੁਆਲੇ ਸਾਫ਼ ਮੌਸਮ ਵਿਚ ਹਵਾ ਬਹੁਤ ਖ਼ੁਸ਼ਕ ਹੁੰਦੀ ਹੈ।

ਸਮੁੰਦਰ ਅਤੇ ਬਨਸਪਤੀ ਦੇ ਵਾਸ਼ਪੀਕਰਨ ਤੋਂ ਵਾਯੂ ਸਿੱਲ੍ਹ ਨਾਲ ਭਰਪੂਰ ਹੋ ਜਾਂਦੀ ਹੈ। ਪਸਰਨ ਕਿਰਿਆ ਵਾਂਗ ਇਸ ਦੀ ਕੀਮਤ ਖੁੱਲ੍ਹੀ ਹਵਾ ਵਿਚ ਵਾਸ਼ਪ-ਕਣਾਂ ਦੇ ਦਬਾਉ ਅਤੇ ਸੰਤ੍ਰਿਪਤ ਵਾਸ਼ਪ ਦਬਾਉ ਦੇ ਅੰਤਰ ਦੇ ਅਨੁਰੂਪ ਹੁੰਦਾ ਹੈ। ਜੇ ਤਰਲ ਤੇ ਵਾਯੂ ਦਾ ਤਾਪਮਾਨ ਇਕੋ ਜਿਹਾ ਹੋਵੇ ਤਾਂ ਖੁੱਲ੍ਹੀ ਹਵਾ ਤੇ ਵਾਸ਼ਪਨ-ਯੰਤਰ (evaporator) ਦੇ ਵਿਚਕਾਰ ਮਾਧਿਅਮ ਦੀ ਚਾਲਕਤਾ ਤੇ ਵੀ ਪ੍ਰਤਿਬੰਧ ਹੁੰਦਾ ਹੈ। ਵਾਸ਼ਪਨ-ਯੰਤਰ ਦਾ ਤਾਪਮਾਨ ਹਵਾ ਤਾਪਮਾਨ ਦੇ ਬਰਾਬਰ ਘੱਟ ਹੀ ਹੁੰਦਾ ਹੈ ਕਿਉਂਕਿ ਇਕ ਗ੍ਰਾ. ਵਾਸ਼ਪੀਕਰਨ ਲਈ 590 ਕਲੋਰੀਆਂ ਖ਼ਰਚ ਹੁੰਦੀਆਂ ਹਨ ਜੋ ਵਾਸ਼ਪਨ-ਯੰਤਰ ਨੂੰ ਠੰਢਾ ਕਰ ਦਿੰਦੀਆਂ ਹਨ। ਵਾਸ਼ਪਨ-ਯੰਤਰ ਨੂੰ ਗਰਮ ਰਹਿਣ ਲਈ ਇਹ ਊਰਜਾ ਜਾਂ ਤਾਂ ਆਲੇ ਦੁਆਲੇ ਦੀ ਹਵਾ ਤੋਂ ਸੰਵਹਿਣ ਦੁਆਰਾ ਜਾਂ ਵਿਕੀਰਨ ਦੁਆਰਾ ਮਿਲਦੀ ਹੈ। ਬੱਦਲਾਂ ਨਾਲ ਢੱਕੇ ਦਿਨ ਦੀ ਬਜਾਏ ਧੁੱਪ ਵਿਚ ਜ਼ਿਆਦਾ ਵਾਸ਼ਪੀਕਰਨ ਇਸ ਕਰਕੇ ਹੀ ਨਹੀਂ ਹੁੰਦਾ ਕਿ ਧੁੱਪ ਵਿਚ ਹਵਾ ਖ਼ੁਸ਼ਕ ਹੁੰਦੀ ਹੈ ਪਰ ਇਸ ਲਈ ਵੀ ਕਿ ਧੁੱਪ ਵਾਸ਼ਪਨ-ਯੰਤਰ ਨੂੰ ਗਰਮ ਰੱਖਦੀ ਹੈ ਜਿਸ ਨਾਲ ਵਾਸ਼ਪਨ-ਯੰਤਰ ਦਾ ਵਾਸ਼ਪ ਦਬਾਉ ਵੀ ਵੱਧ ਜਾਂਦਾ ਹੈ।

**ਸਿੱਲ੍ਹ ਤੇ ਮਨੁੱਖੀ ਮਾਮਲੇ**–ਹਵਾ ਵਿਚਲੇ ਅਦਿੱਖ ਜਲ ਵਾਸ਼ਪ ਤਾਪ ਅਤੇ ਪਾਣੀ ਦੇ ਭੰਡਾਰਾਂ ਨੂੰ ਵਿਗਾੜ ਕੇ ਮਨੁੱਖ ਜਾਂ ਪਸ਼ੂਆਂ ਤੇ ਪੌਦਿਆਂ ਲਈ ਹਾਨੀਕਾਰਕ ਸਿੱਧ ਹੋ ਸਕਦੇ ਹਨ।

ਨਮੀ ਅਤੇ ਕਈ ਮਨੁੱਖੀ ਬਿਮਾਰੀਆਂ ਦਾ ਸਬੰਧ ਬਹੁਤ ਸਿਧਾ ਹੈ। ਮਲੇਰੀਆ ਫੈਲਾਉਣ ਵਾਲੇ ਮੱਛਰ ਆਮ ਕਰਕੇ ਸਿੱਲ੍ਹੀਆਂ ਥਾਵਾਂ ਤੇ ਉਪਜਦੇ ਹਨ। ਪ੍ਰਾਣੀਆਂ ਨੂੰ ਸਵਸਥ ਰਹਿਣ ਲਈ ਅੰਦਰਲਾ ਤਾਪਮਾਨ ਸਥਿਰ ਰੱਖਣਾ ਪੈਂਦਾ ਹੈ। ਇਹ ਸਥਿਰਤਾ ਵਿਕੀਰਨ, ਵਾਸ਼ਪੀਕਰਨ ਅਤੇ ਸੰਵਹਿਣ ਦੀਆਂ ਕਿਰਿਆਵਾਂ ਤਾਪ ਦੀ ਪ੍ਰਾਪਤੀ ਤੇ ਘਾਟੇ ਦੇ ਸੰਤੁਲਨ ਦੁਆਰਾ ਪ੍ਰਾਪਤ ਕੀਤੀ ਜਾਂਦੀ ਹੈ। ਨਮੀ ਸਰੀਰ ਉੱਪਰ ਪਸੀਨੇ ਦਾ ਵਾਸ਼ਪੀਕਰਨ ਕਰਕੇ ਤਾਪਮਾਨ ਤੇ ਕਾਬੂ ਰੱਖਦੀ ਹੈ। ਹਵਾ ਵਿਚ ਨਮੀ ਰਹਿਣ ਕਰ ਕੇ ਪਿਆਸ ਘਟ ਲਗਦੀ ਹੈ ਕਿਉਂਕਿ ਸਾਹ ਲੈਂਦੇ ਸਮੇਂ ਜਿਹੜੇ ਜਲ ਵਾਸ਼ਪ ਸਾਡੇ ਅੰਦਰ ਜਾਂਦੇ ਹਨ ਉਹ ਪਾਣੀ ਦੀ ਲੋੜ ਨੂੰ ਕਾਫ਼ੀ ਹੱਦ ਤਕ ਪੂਰਾ ਕਰ ਦਿੰਦੇ ਹਨ। ਵਾਯੂ ਅਨੁਕੂਲਨ ਇੰਜਨੀਅਰਾਂ ਦੁਆਰਾ ਵਰਤਿਆ ਜਾਣ ਵਾਲਾ 'ਪ੍ਰਭਾਵਸ਼ਾਲੀ ਤਾਪਮਾਨ' ਨਮੀ, ਤਾਪਮਾਨ ਅਤੇ ਹਵਾਦਾਰੀ ਤੇ ਨਿਰਭਰ ਹੁੰਦਾ ਹੈ ਅਤੇ ਇਹ ਕੰਮ ਕਰ ਰਹੇ ਮਨੁੱਖ ਦੇ ਦਿਲ ਦੀ ਧੜਕਣ ਦੀ ਦਰ ਨਾਲ ਸਿੱਧਾ ਸਬੰਧ ਰੱਖਦਾ ਹੈ। ਇਸੇ ਆਧਾਰ ਤੇ ਐਚ. ਈ. ਲੈਂਡਸਬਰਗ (H. E. Landsberg) ਨੇ ਆਰਾਮ ਕਰ ਰਹੇ ਇਕ ਵਿਅਕਤੀ ਲਈ ਹੁੰਮਸ ਦੀ ਇਕ ਸਾਰਨੀ ਬਣਾਈ ਹੈ :

| | | | | | |
|---|---|---|---|---|---|
| ਤਾਪਮਾਨ (ਡਿਗਰੀ ਸੈਂਟੀਗਰੇਡ) | 40 | 35 | 30 | 25 | 20 |
| ਸਾਪੇਖੀ ਨਮੀ (%) | 20 | 33 | 44 | 60 | 85 |

ਇਕ ਜੰਗਲ ਜਾਂ ਗੁੱਛੇਦਾਰ ਪੌਦਿਆਂ ਦੇ ਖੇਤ ਵਿਚੋਂ ਉਨੇ ਹੀ ਪਾਣੀ ਦਾ ਵਾਸ਼ਪੀਕਰਨ ਹੁੰਦਾ ਹੈ ਜਿੰਨਾ ਇਕ ਝੀਲ ਵਿਚੋਂ। ਨਮੀ ਕਾਰਨ ਵਾਸ਼ਪੀਕਰਨ ਦੀ ਕਿਰਿਆ ਰਾਹੀਂ ਜ਼ਮੀਨ ਵਿਚ ਪਾਣੀ ਦੀ ਮਾਤਰਾ ਦੇਰ ਤਕ ਬਣੀ ਰਹਿੰਦੀ ਹੈ। ਇਸੇ ਤਰ੍ਹਾਂ ਪੌਦੇ ਆਪਣੇ ਪੱਤਿਆਂ ਦੇ ਮੰਡਪ ਵਿਚ ਇਕ ਸੂਖਮ ਜਲਵਾਯੂ ਦੀ ਸਿੱਲ੍ਹ ਬਦਲ ਕੇ ਅਸਰ ਕਰਦੇ ਹਨ। ਉਦਾਹਰਨ ਵਜੋਂ ਦੁਪਹਿਰ ਵੇਲੇ ਬੇਗਾਨੀ ਖੇਤ ਉੱਪਰ ਸਾਪੇਖੀ ਨਮੀ 20% ਤੇ ਗੰਨੇ ਦੇ ਗਿੱਲੇ ਖੇਤ ਉੱਪਰ 40% ਘੱਟ ਗਈ।

ਨਮੀ ਪੌਦਿਆਂ ਦੀਆਂ ਬਿਮਾਰੀਆਂ ਉਪਰ ਇਕ ਗੂੜ੍ਹਾ ਪ੍ਰਭਾਵ ਪਾਉਂਦੀ ਹੈ। ਉੱਲੀ ਦੀਆਂ ਬਹੁਤ ਸਾਰੀਆਂ ਜਾਤੀਆਂ ਦੇ ਬੀਜਾਣੂਆਂ ਦੀ ਉਨਾਂ ਚਿਰ ਲਾਗ ਨਹੀਂ ਲਗਦੀ ਜਿੰਨਾ ਚਿਰ ਵਾਯੂਮੰਡਲ ਵਿਚ ਲੋੜੀਂਦੀ ਨਮੀ ਨਾ ਹੋਵੇ। ਇਹ ਕਹਿਣਾ ਉਚਿਤ ਰਹੇਗਾ ਕਿ ਉਨ੍ਹੀਵੀਂ ਸਦੀ ਦੇ ਮੱਧ ਵਿਚ ਆਇਰਿਸ਼ ਵਿਚ ਕਾਲ ਸਿੱਲ੍ਹ ਰਾਹੀਂ ਆਲੂਆਂ ਨੂੰ ਲਗੀ ਉੱਲੀ ਕਾਰਨ ਹੀ ਆਇਆ ਸੀ।

ਧਾਤਾਂ ਦਾ ਖੁਰਨਾ ਜ਼ਿਆਦਾਤਰ ਸਾਪੇਖੀ ਨਮੀ ਨਾਲ ਸਬੰਧ ਰੱਖਦਾ ਹੈ। ਮੁਸਾਮਦਾਰ ਪਦਾਰਥਾਂ ਨਾਲ ਬਣੀਆਂ ਵਸਤੂਆਂ ਤੇ ਨਮੀ ਦਾ ਹੋਰ ਵੀ ਜ਼ਿਆਦਾ ਅਸਰ ਹੁੰਦਾ ਹੈ। ਇਸ ਦਾ ਅਨੁਭਵ ਸਾਨੂੰ ਲੱਕੜੀ ਤੋਂ ਮਿਲਦਾ ਹੈ। ਸੰਤ੍ਰਿਪਤ ਵਾਯੂਮੰਡਲ ਵਿਚ ਲੱਕੜੀ ਦਾ ਤੱਤ 30% ਹੁੰਦਾ ਹੈ। ਸਿੱਲ੍ਹ ਵੱਧਣ ਨਾਲ ਲੱਕੜੀ ਦਾ ਤੱਤ

ਘੱਟ ਜਾਂਦਾ ਹੈ ਤੇ ਇਹ 75% ਸਾਪੇਖੀ ਨਮੀ ਤੇ ਕੇਵਲ 15% ਰਹਿ ਜਾਂਦਾ ਹੈ ਜਦੋਂ ਕਿ ਲੱਕੜੀ ਦਾ 5% ਹੁੰਦਾ ਹੈ ਤੇ 20% ਸਾਪੇਖੀ ਨਮੀ। ਜੇਕਰ ਲੱਕੜੀ ਵਿਚ ਪਾਣੀ ਦੀ ਮਾਤਰਾ 30% ਹੋਵੇ ਤਾਂ ਇਸ ਨੂੰ ਅੱਗ ਲੱਗਣ ਦੀ ਸੰਭਾਵਨਾ ਬਿਲਕੁਲ ਹੀ ਘਟ ਜਾਂਦੀ ਹੈ। ਇਸ ਕਰ ਕੇ ਵਣਾਂ ਨੂੰ ਅੱਗ ਤੋਂ ਸੁਰੱਖਿਅਤ ਰਖਣ ਵਾਸਤੇ ਸਾਪੇਖੀ ਨਮੀ ਦਾ ਅਧਿਐਨ ਜ਼ਰੂਰੀ ਹੈ। ਕਪਾਹ ਦੇ ਉਦਯੋਗ ਲਈ ਵਾਯੂ ਵਿਚ ਨਮੀ ਦਾ ਹੋਣਾ ਬਹੁਤ ਲਾਭਦਾਇਕ ਹੈ। ਖ਼ੁਸ਼ਕ ਹਵਾ ਵਿਚ ਧਾਗੇ ਟੁੱਟ ਜਾਂਦੇ ਹਨ। ਛਿੱਲੇਦਾਰ ਪਦਾਰਥ ਨਮੀ ਪਾ ਕੇ ਫ਼ੈਲ ਜਾਂਦੇ ਹਨ ਅਤੇ ਖ਼ੁਸ਼ਕ ਹੋਣ ਤੇ ਸੁਕੜ ਜਾਂਦੇ ਹਨ। ਰੇਸ਼ੇਦਾਰ ਪਦਾਰਥ ਨਮੀ ਕਾਰਨ ਮੋਟਾਈ ਵਿਚ ਵਧ ਜਾਂਦੇ ਹਨ। ਇਹੀ ਕਾਰਨ ਹੈ ਕਿ ਚਰਖੇ ਦੀ ਮਾਲ੍ਹ ਢਿੱਲੀ ਹੋ ਜਾਣ ਤੇ ਗਿੱਲੀ ਕਰ ਕੇ ਕੱਸੀ ਜਾਂਦੀ ਹੈ। ਨਵਾਂ ਕਪੜਾ ਪਾਣੀ ਵਿਚ ਭਿਉਂ ਕੇ ਸੁਕਾਉਣ ਪਿੱਛੋਂ ਸੁੰਗੜ ਜਾਂਦਾ ਹੈ।

ਹ. ਪੁ.—ਮੈਕ. ਐਨ. ਸ. ਟ. 6:573; ਐਨ. ਬ੍ਰਿ. ਮਾ. 9:1,

**ਸਿਲਹਟ** (Sylhet) : ਜ਼ਿਲ੍ਹਾ—ਬੰਗਲਾ ਦੇਸ਼ ਦੇ ਚਿਟਾਗਾਂਗ ਮੰਡਲ ਦਾ ਇਕ ਜ਼ਿਲ੍ਹਾ ਹੈ। ਇਸ ਦਾ ਖੇਤਰਫਲ 12,393 ਵ. ਕਿ. ਮੀ. ਅਤੇ ਆਬਾਦੀ 3,729,881 (1971) ਹੈ। ਇਸ ਵਿਚ ਜ਼ਿਆਦਾ ਕਰਕੇ 1947 ਤੋਂ ਪਹਿਲਾਂ ਦੇ ਭਾਰਤ ਦੇ ਆਸਾਮ ਜ਼ਿਲ੍ਹੇ ਦਾ ਇਲਾਕਾ ਹੈ। ਆਸਾਮ ਦੀਆਂ ਪਹਾੜੀਆਂ ਤੋਂ ਆਏ ਬਰਸਾਤੀ ਪਾਣੀ ਕਰਕੇ ਸਿਲਹਟ ਜ਼ਿਲ੍ਹੇ ਵਿਚ ਅਕਸਰ ਹੜ੍ਹ ਆਉਂਦੇ ਰਹਿੰਦੇ ਹਨ। ਚਾਵਲ, ਪਟਸਨ, ਤੇਲਾਂ ਦੇ ਬੀਜ ਅਤੇ ਗੰਨਾ ਇਥੋਂ ਦੀਆਂ ਮੁਖ ਫ਼ਸਲਾਂ ਹਨ। ਬੰਗਲਾ ਦੇਸ਼ ਦੀ 90% ਚਾਹ ਦੀ ਪੈਦਾਵਾਰ ਵੀ ਇਥੇ ਹੀ ਹੁੰਦੀ ਹੈ। ਕੋਲਾ, ਚੂਨੇ ਦਾ ਪੱਥਰ ਅਤੇ ਕੁਦਰਤੀ ਗੈਸ ਇਥੋਂ ਦੇ ਕੁਦਰਤੀ ਸਾਧਨ ਹਨ। ਕਿਸ਼ਤੀਆਂ, ਸਰਕੜੇ ਦੀਆਂ ਚਟਾਈਆਂ ਜਾਂ ਟਾਟ, ਸਿੱਪੀਆਂ ਦੇ ਬਟਨ ਤੇ ਪਿੱਤਲ ਅਤੇ ਲੋਹੇ ਦਾ ਸਾਮਾਨ ਬਣਾਉਣਾ ਅਤੇ ਸੀਮੈਂਟ ਤਿਆਰ ਕਰਨਾ ਇਥੋਂ ਦੇ ਮੁਖ ਉਦਯੋਗ ਹਨ।

ਸ਼ਹਿਰ—ਸਿਲਹਟ ਜ਼ਿਲ੍ਹੇ ਦਾ ਹੀ ਸਦਰ ਮੁਕਾਮ ਹੈ ਜੋ ਸੁਰਮਾ ਨਦੀ ਦੇ ਸੱਜੇ ਕੰਢੇ ਤੇ ਸਥਿਤ ਹੈ। ਇਸ ਦਾ ਪਹਿਲਾ ਨਾਂ ਸਿਰੀਹਾਟ (Srihatta) ਸੀ। ਇਹ ਸੁਰਮਾ ਘਾਟੀ ਦਾ ਮੁਖ ਸ਼ਹਿਰ ਹੈ ਜੋ ਸੜਕ ਰਾਹੀਂ ਆਸਾਮ ਅਤੇ ਮੇਘਾਲਿਆ (ਭਾਰਤ) ਅਤੇ ਕੋਮੀਲਾ ਨਾਲ ਅਤੇ ਰੇਲ ਰਾਹੀਂ ਫੈਂਚੂਗੰਜ (Fenchuganj) ਅਤੇ ਛਟਕ (Chhatak) ਨਾਲ ਜੁੜਿਆ ਹੋਇਆ ਹੈ।

ਸਿਲਹਟ ਆਪਣੀਆਂ ਬੈਂਤ ਦੀਆਂ ਚੀਜ਼ਾਂ ਕਰ ਕੇ ਮਸ਼ਹੂਰ ਹੈ। ਇਥੇ ਚਾਹ, ਦੀਆ-ਸਲਾਈ ਅਤੇ ਬਨਸਪਤੀ ਤੇਲ ਵੀ ਤਿਆਰ ਕੀਤਾ ਜਾਂਦਾ ਹੈ। ਇਥੇ ਕਈ ਛੋਟੀਆਂ ਘਰੇਲੂ ਦਸਤਕਾਰੀਆਂ ਵੀ ਹਨ।

ਸੰਨ 1878 ਤੋਂ ਇਥੇ ਮਿਉਂਸਪਲ ਕਮੇਟੀ ਹੈ। ਸ਼ਹਿਰ ਵਿਚ ਇਕ ਮੈਡੀਕਲ ਕਾਲਜ ਅਤੇ ਅੱਠ ਸਰਕਾਰੀ ਕਾਲਜ ਹਨ ਜੋ ਚਿਟਾਗਾਂਗ ਯੂਨੀਵਰਸਿਟੀ ਨਾਲ ਸੰਬੰਧਿਤ ਹਨ। ਸ਼ਾਹ ਜਲਾਲ ਦੀ ਮਸੀਤ ਅਤੇ ਕਈ ਹੋਰ ਮੁਸਲਮਾਨ ਫ਼ਕੀਰਾਂ ਦੇ ਮਕਬਰੇ ਹਨ।

ਆਬਾਦੀ—37,740 (1971)

24°32′ ਉ. ਵਿਥ.; 91°33′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9:732

**ਸਿਲਖੜੀ** (Talc) : ਸਿਲਖੜੀ ਨੂੰ ਇਸ ਦੀ ਬਹੁਤ ਜ਼ਿਆਦਾ ਨਰਮੀ ਕਾਰਨ ਬਾਕੀ ਸਾਰੇ ਖਣਿਜਾਂ ਨਾਲੋਂ ਵੱਖਰਾ ਸਮਝਿਆ ਜਾਂਦਾ ਹੈ। ਇਸ ਦੀ ਕਠੋਰਤਾ 1 ਹੋਣ ਕਰ ਕੇ ਇਹ ਸਾਬਣ ਅਤੇ ਚਰਬੀ ਵਾਂਗੀ ਚਿਕਣੀ ਲਗਦੀ ਹੈ। ਇਸੇ ਕਰਕੇ ਇਸ ਨੂੰ ਸੋਪ-ਸਟੋਨ ਵੀ ਕਿਹਾ ਜਾਂਦਾ ਹੈ। ਸੋਪ-ਸਟੋਨ ਨੂੰ ਪੁਰਾਣੇ ਸਮੇਂ ਤੋਂ ਗਹਿਣਿਆਂ, ਬਰਤਨਾਂ ਅਤੇ ਮੀਨਾਕਾਰੀ ਲਈ ਵਰਤਿਆ ਜਾਂਦਾ ਰਿਹਾ ਹੈ। ਬਹੁਤ ਸਾਰੇ ਰਸਾਇਣਾਂ ਅਤੇ ਸਾਧਾਰਨ ਤਾਪ ਦਾ ਅਸਰ ਨਾ ਹੋਣ ਕਰ ਕੇ ਸੋਪ-ਸਟੋਨ ਨੂੰ ਗੰਦੇ ਪਾਣੀ ਦੇ ਕੂੰਡ ਵਗੈਰਾ ਬਣਾਉਣ ਲਈ ਵਰਤਿਆ ਜਾਂਦਾ ਹੈ। ਸਿਲਖੜੀ ਨੂੰ ਚਿਕਨਾਈ ਲਈ, ਚਮੜਾ ਠੀਕ ਕਰਨ ਲਈ, ਸ਼ਿੰਗਾਰ ਲਈ ਅਤੇ ਸਫ਼ਾਈ ਵਾਲੇ ਪਾਊਡਰਾਂ ਲਈ ਵੀ ਵਰਤਿਆ ਜਾਂਦਾ ਹੈ। ਕਈ ਨਿਸ਼ਾਨ ਲਗਾਉਣ ਵਾਲੀਆਂ ਪੈਨਸਿਲਾਂ ਵਿਚ ਵੀ ਇਸ ਦੀ ਵਰਤੋਂ ਹੁੰਦੀ ਹੈ। ਉਦਯੋਗਿਕ ਤੌਰ ਤੇ ਸਿਲਖੜੀ ਅਤੇ ਸੋਪ-ਸਟੋਨ ਦੀ ਵਰਤੋਂ ਮਿੱਟੀ ਦੇ ਭਾਂਡੇ, ਰੰਗਨ, ਰਬੜ, ਕਾਗਜ਼, ਛੱਤਾਂ ਅਤੇ ਕੀੜੇ-ਮਾਰ ਦਵਾਈਆਂ ਬਣਾਉਣ ਵਿਚ ਕੀਤੀ ਜਾਂਦੀ ਹੈ। ਇਸ ਦਾ ਰੰਗ ਚਿੱਟਾ, ਪੀਲਾ ਜਾਂ ਚਾਂਦੀ ਵਾਂਗ ਚਮਕਦਾ ਹਰੀ ਭਾ ਮਾਰਦਾ ਹੈ। ਸਿਲਖੜੀ ਆਮ ਤੌਰ ਤੇ ਪਤਲੇ ਪਤਲੇ, ਛੋਟੇ ਅਤੇ ਕਈ ਵਾਰੀ ਛੋ-ਭੂਜੇ ਪੱਤਿਆਂ ਵਰਗੇ ਪਦਾਰਥਾਂ ਵਿਚੋਂ ਪ੍ਰਾਪਤ ਹੁੰਦੀ ਹੈ। ਇਹ ਪਰਿਵਰਤਨ-ਸ਼ੀਲ ਖਣਿਜ ਦੇ ਤੌਰ ਤੇ ਕਾਇਆਕਲਪ ਦੇ ਹੇਠਲੇ ਜਾਤੀ ਗਰੁੱਪਾਂ ਵਿਚੋਂ ਮਿਲਦੀ ਹੈ ਅਤੇ ਅਕਸਰ ਦੂਸਰੇ ਖਣਿਜਾਂ ਜਿਵੇਂ ਸਰਪੈਂਟਾਈਨ, ਟਰੈਮੋਲਾਈਟ ਤੇ ਫਾਰਸਟੈਰਾਈਟ ਅਤੇ ਹਮੇਸ਼ਾ ਕਾਰਬੋਨੇਟ, ਕੈਲਸਾਈਟ, ਡੋਲਮਾਈਟ ਜਾਂ ਮੈਗਨੇਸਾਈਟ ਨਾਲ ਮਿਲੀ ਹੋਈ ਪ੍ਰਾਪਤ ਹੁੰਦੀ ਹੈ। ਇਸ ਦਾ ਫ਼ਾਰਮੂਲਾ $Mg_3Si_4O_{10}(OH)_2$ ਹੁੰਦਾ ਹੈ।

ਸੋਪ-ਸਟੋਨ ਸਾਨੂੰ ਦੋ ਕਿਸਮਾਂ ਵਿਚ ਪ੍ਰਾਪਤ ਹੁੰਦਾ ਹੈ : (1) ਸੋਪ-ਸਟੋਨਾਂ ਦਾ ਵੱਡਾ ਗਰੁੱਪ ਕਾਰਬੋਨੇਟ ਦੀਆਂ ਪਰਿਵਰਤਤ ਹੋਈਆਂ ਚਟਾਨਾਂ ਜਿਨ੍ਹਾਂ ਵਿਚ ਸ਼ੁਰੂ ਵਿਚ ਮੈਗਨੀਸ਼ੀਅਮ ਕਾਫ਼ੀ ਮਾਤਰਾ ਵਿਚ ਹੋਵੇ, ਤੋਂ ਮਿਲਦਾ ਹੈ। ਪਾਣੀ ਅਤੇ ਸਿਲਿਕਾ ਦੇ ਮੇਲ ਤੋਂ ਅਤੇ ਕਾਰਬਨਡਾਈਆਕਸਾਈਡ ਕੱਢਣ ਉਪਰੰਤ ਸਿਲਖੜੀ ਤਿਆਰ ਹੋ ਜਾਂਦੀ ਹੈ :



$$3MgCa(CO_3)_2 + H_2O + 4SiO_2 \rightarrow Mg_3Si_4O_{10}(OH)_2 + 3CaCO_3 + 3CO_2$$

(2) ਦੂਸਰੇ ਸੋਪ-ਸਟੋਨਾਂ ਦੇ ਵੱਡੇ ਗਰੁੱਪ ਔਲਿਵੀਨ ਜਾਂ ਪਾਇਰਾਕਸੀਨ ਭਰਪੂਰ ਅਗਨੀ ਚਟਾਨਾਂ ਤੇ ਪਾਣੀ ਅਤੇ ਕਾਰਬਨਡਾਈ-ਆੱਕਸਾਈਡ ਜਾਂ ਪਾਣੀ ਅਤੇ ਸਿਲਿਕਾ ਪਾਉਣ ਨਾਲ ਸਿਲਖੜੀ ਵਿਚ ਬਦਲ ਜਾਂਦੇ ਹਨ :



$$3Mg_2SiO_4 + 2H_2O + 5SiO_2 \rightarrow 2Mg_3Si_4O_{10}(OH)_2$$

(ਫਾਰਸਟੈਰਾਈਟ) (ਸਿਲਖੜੀ)

ਜਾਂ

$$4Mg_2SiO_4 + H_2O + 5CO_2 \rightarrow Mg_3Si_4O_{10}(OH)_2 + 5MgCO_3$$

(ਸਿਲਖੜੀ) (ਮੈਗਨੇਸਾਈਟ)

ਸਿਲਖੜੀ ਸਬੰਧੀ ਖ਼ਾਸ ਗੱਲ ਇਹ ਹੈ ਕਿ ਇਸ ਦੀ ਰਚਨਾ ਸਾਧਾਰਨ ਅਤੇ ਸਥਿਰ ਹੁੰਦੀ ਹੈ। ਇਹ ਦੂਸਰੇ ਸਿਲਿਕੇਟਾਂ ਵਾਂਗ ਲੋਹੇ ਅਤੇ ਐਲੂਮਿਨੀਅਮ ਨੂੰ ਆਪਣੀ ਬਣਤਰ ਵਿਚ ਨਹੀਂ ਮਿਲਾਉਂਦੀ ਅਤੇ ਇਸੇ ਲਈ ਠੋਸ ਘੋਲ ਲੜੀ ਨਹੀਂ ਬਣਾਉਂਦੀ।

**ਸਿਲਚਰ** : ਇਹ ਭਾਰਤ ਦੇ ਆਸਾਮ ਰਾਜ ਦਾ ਇਕ ਸ਼ਹਿਰ ਹੈ ਜੋ ਬਾਰਕ ਦਰਿਆ ਦੇ ਖੱਬੇ ਕੰਢੇ ਤੇ ਬਹੁਤ ਸੁੰਦਰ ਵਾਦੀ ਵਿਚ ਸਥਿਤ ਹੈ।

ਸ਼ੁਰੂ ਵਿਚ ਸਿਲਚਰ ਤੱਕ ਪਹੁੰਚਣਾ ਬਹੁਤ ਕਠਿਨ ਸੀ ਕਿਉਂਕਿ ਬਾਰਕ ਦਰਿਆ ਰਾਹੀਂ ਹੀ ਜਾਣਾ ਪੈਂਦਾ ਸੀ ਤੇ ਇਸ ਤਰ੍ਹਾਂ ਘੱਟੋ ਘੱਟ 4-5 ਦਿਨ ਲੱਗ ਜਾਂਦੇ ਸਨ ਪਰ ਹੁਣ ਆਸਾਮ-ਬੰਗਾਲ ਰੇਲ-ਰਾਹ ਬਣ ਜਾਣ ਨਾਲ ਇਥੇ ਪਹੁੰਚਣ ਵਿਚ ਬੜੀ ਸਹੂਲਤ ਪੈਦਾ ਹੋ ਗਈ ਹੈ। ਸ਼ਹਿਰ ਭਾਰੀ ਵਰਖਾ ਦੇ ਇਲਾਕੇ ਵਿਚ ਹੈ। ਕਈ ਵੇਰ ਇਥੇ ਤਿੰਨ ਮੀਟਰ ਤੱਕ ਵਰਖਾ ਹੁੰਦਾ ਹੈ। ਕਈ ਵੇਰ ਤੂਫ਼ਾਨ ਵੀ ਆਉਂਦੇ ਹਨ। ਇਥੇ ਚਾਵਲ, ਪੂਰਬੀ ਚੀਜ਼ਾਂ, ਲੱਕੜ ਅਤੇ ਹੋਰ ਕਈ

ਕੁਦਰਤੀ ਉਪਜਾਂ ਦਾ ਵਪਾਰ ਹੁੰਦਾ ਹੈ । ਇਥੇ ਚਾਹ ਦੀਆਂ ਪੇਟੀਆਂ ਬਣਾਉਣ ਦੇ ਕਾਰਖ਼ਾਨੇ ਵੀ ਹਨ ।

ਆਬਾਦੀ—343,125 (1971)

24°41′ ਉ. ਵਿਥ.; 92°48′ ਪੂ. ਲੰਬ.

ਹ. ਪ.—ਇੰਪ. ਗ. ਇੰਡ. 22:374

**ਸਿਲਮਾ ਸਿਤਾਰਾ** : ਵੇਖੋ, ਸਲਮਾ ਸਿਤਾਰਾ

**ਸ਼ਿਲਰ, ਜਾਨ ਕ੍ਰਿਸਤੋਫ਼ ਫ਼੍ਰੀਡਰਿਕ** (Schiller, Johann Christoph Friedrich-1759-1805) : ਜਰਮਨ ਦੇ ਇਸ ਮਹਾਨ ਨਾਟਕਕਾਰ, ਕਵੀ ਤੇ ਸਾਹਿਤਕ-ਸਿਧਾਂਤਕਾਰ ਦਾ ਜਨਮ 10 ਨਵੰਬਰ 1759 ਨੂੰ ਮਾਰਬਾਕ ਵਿਖੇ ਇਕ ਫ਼ੌਜੀ ਅਫ਼ਸਰ ਦੇ ਘਰ ਹੋਇਆ । 'ਮਿਲਟਰੀ ਅਕਾਦਮੀ' ਤੋਂ ਆਪਣੀ ਪੜ੍ਹਾਈ ਪੂਰੀ ਕਰਨ ਉਪਰੰਤ ਇਹ ਇਕ ਸਟਟਗਾਰਟ (Stuttgart) ਰੈਜਮੈਂਟ ਵਿਚ ਸਹਾਇਕ ਡਾਕਟਰ ਦੀ ਆਸਾਮੀ ਤੇ ਨਿਯੁਕਤ ਹੋਇਆ ।

ਬਚਪਨ ਵਿਚ ਹਕੂਮਤ ਦੇ ਜ਼ਾਲਮਾਨਾ ਤਰੀਕੇ ਨੂੰ ਵੇਖਦੇ ਹੋਏ ਸ਼ਿਲਰ ਨੇ 'ਤਾਕਤ ਦੀ ਵਰਤੋਂ ਅਤੇ ਕੁਦਰਤ' ਦੀ ਸਮੱਸਿਆ ਤੇ ਡੂੰਘਾ ਵਿਚਾਰ ਕੀਤਾ ਜੋ ਕਿ ਬਾਅਦ ਵਿਚ ਇਸ ਦੇ ਨਾਟਕਾਂ ਦਾ ਕੇਂਦਰੀ-ਵਿਸ਼ਾ ਬਣੀ । ਸ਼ਿਲਰ ਦੇ ਪਹਿਲੇ ਨਾਟਕ 'Die Rauber' (The Robber) ਨਾਲ ਜਰਮਨ ਨਾਟ ਸਾਹਿਤ ਦੇ ਇਤਿਹਾਸ ਵਿਚ ਇਕ ਨਵਾਂ ਯੁੱਗ ਆਰੰਭ ਹੁੰਦਾ ਹੈ । ਇਸ ਨਾਟਕ ਵਿਚ ਜ਼ਾਲਮ ਤੇ ਨੀਚ ਹਕੂਮਤ ਦੇ ਖ਼ਿਲਾਫ਼ ਜ਼ਬਰਦਸਤ ਰੋਸ ਪ੍ਰਗਟਾਇਆ ਗਿਆ ਹੈ ।

ਜਲਦੀ ਹੀ ਸ਼ਿਲਰ 'ਮਾਨਹੇਮ ਨੈਸ਼ਨਲ ਥੀਏਟਰ' ਲਈ ਨਾਟਕ ਲਿਖਣ ਲੱਗਾ । ਇਸ ਦੌਰ ਵਿਚ 'Kabale und Liebe' (1784) ਦੀ ਰਚਨਾ ਕੀਤੀ ਅਤੇ ਨਾਟਕ 'Don Calos' (1787) ਲਿਖਣਾ ਅਰੰਭਿਆ, ਜਿਸ ਵਿਚ ਇਸ ਨੇ ਪਹਿਲੀ ਵਾਰੀ ਖੁੱਲ੍ਹੀ ਕਵਿਤਾ ਦੀ ਵਰਤੋਂ ਕੀਤੀ । ਭਾਵੇਂ ਇਸ ਤੋਂ ਪਹਿਲਾਂ ਵੀ ਖੁੱਲ੍ਹੀ ਕਵਿਤਾ ਵਿਚ ਨਾਟ-ਰਚਨਾ ਕੀਤੀ ਗਈ ਸੀ ਪਰ ਸ਼ਿਲਰ ਦੇ 'Don Calos' ਤੇ ਗੇਟੇ ਦੇ 'Iphigenie auf Tauris' (1787) ਦੇ ਨਾਲ ਹੀ ਖੁੱਲ੍ਹੀ ਕਵਿਤਾ ਜਰਮਨ ਕਾਵਿ-ਨਾਟਕਾਂ ਦੇ ਇਕ ਮਾਨਤਾ-ਪ੍ਰਾਪਤ ਮਾਧਿਅਮ ਦੇ ਰੂਪ ਵਿਚ ਸਪਸ਼ਟ ਤੌਰ ਤੇ ਸਥਾਪਤ ਹੁੰਦੀ ਹੈ ।

1794 ਵਿਚ ਸ਼ਿਲਰ ਮਹਾਨ ਸਾਹਿਤਕਾਰ ਗੇਟੇ ਨੂੰ ਮਿਲਿਆ । ਇਨ੍ਹਾਂ ਦੀ ਦੋਸਤੀ ਜਰਮਨ ਸਾਹਿਤ ਦੇ ਇਤਿਹਾਸ ਵਿਚ ਸਭ ਤੋਂ ਪ੍ਰਸਿੱਧ ਦੋਸਤੀ ਵਜੋਂ ਸਤਿਕਾਰੀ ਜਾਂਦੀ ਹੈ । ਇਸ ਨਾਲ ਸ਼ਿਲਰ ਦੇ ਜੀਵਨ ਅਤੇ ਰਚਨਾਵਾਂ ਵਿਚ ਨਵਾਂ ਮੋੜ ਆਇਆ । ਗੇਟੇ ਦੀ ਸਿਫ਼ਾਰਿਸ਼ ਤੇ ਇਸ ਨੂੰ ਯੇਨਾ (Jena) ਯੂਨੀਵਰਸਿਟੀ ਵਿਖੇ ਇਤਿਹਾਸ ਦੇ ਪ੍ਰੋਫ਼ੈਸਰ ਦੀ ਆਸਾਮੀ ਤੇ ਨਿਯੁਕਤ ਕਰ ਦਿੱਤਾ ਗਿਆ । ਸ਼ਿਲਰ ਨੇ ਇਤਿਹਾਸ ਉੱਤੇ ਕੰਮ ਕਰਨਾ ਸ਼ੁਰੂ ਕਰ ਦਿੱਤਾ । ਇਸ ਦੀ 'ਤੀਹ ਸਾਲਾ ਜੰਗ ਦੀ ਤਾਰੀਖ਼' ਨੇ ਨਾ ਕੇਵਲ ਇਤਿਹਾਸਕਾਰ ਵਜੋਂ ਹੀ ਇਸ ਦੀ ਸਥਾਪਨਾ ਕੀਤੀ ਬਲਕਿ ਮਹਾਨ ਇਤਿਹਾਸਕ ਨਾਟਕ 'Wallenstein' (1800) ਲਈ ਪ੍ਰੇਰਨਾ ਤੇ ਪਿੱਠ-ਭੂਮੀ ਦਾ ਕੰਮ ਕੀਤਾ । ਇਹ ਨਾਟਕ ਆਪਣੇ ਆਕਾਰ ਤੇ ਸ਼ੈਲੀ ਦੇ ਪੱਖੋਂ ਇਕ ਸ਼ਾਹਕਾਰ ਹੈ । 'Maria Stuart' (1801), 'Die Jungfrau von Orleans' (1801) (ਜੋਨ ਆਫ਼ ਆਰਕ ਦੀ ਕਹਾਣੀ ਤੇ ਅਧਾਰਤ ਇਕ ਰੁਮਾਂਟਿਕ ਦੁਖਾਂਤ) ਅਤੇ 'Die Braut von Messina' (1803) (ਇਕ ਪੂਰਨ ਕਲਾਸਕੀ ਢੰਗ ਦਾ ਨਾਟਕ) ਅਤੇ ਅਤਿ ਪ੍ਰਸਿੱਧ ਨਾਟਕ 'Wilhelm Tell' (1804) ਇਸ ਦੇ ਇਤਿਹਾਸਕ ਨਾਟਕਾਂ ਦੇ ਅੰਤਿਮ ਦੌਰ ਦੀਆਂ ਰਚਨਾਵਾਂ ਹਨ ।

ਸ਼ਿਲਰ ਨੇ ਕਈ ਸ਼ਾਨਦਾਰ ਕਥਾ-ਕਾਵਿ, ਭਜਨ ਅਤੇ ਕਵਿਤਾਵਾਂ ਦੀ ਵੀ ਸਿਰਜਨਾ ਕੀਤੀ । ਸੁਹਜਵਾਦ ਉੱਤੇ ਲਿਖੇ ਇਸ ਦੇ ਨਿਬੰਧ ਕਾਫ਼ੀ ਪ੍ਰਭਾਵਸ਼ਾਲੀ ਹਨ । ਸ਼ਿਲਰ ਦੇ ਜੀਵਨ ਅਤੇ ਰਚਨਾ ਦੇ ਅਧਿਐਨ ਵਿਚ ਇਸ ਦੇ ਪੱਤਰ ਵੀ ਕਾਫ਼ੀ ਮਹੱਤਵਪੂਰਨ ਹਨ । ਭਾਵੇਂ ਆਪਣੀ 'ਆਧੁਨਿਕਤਾ' ਕਾਰਨ ਇਹ ਕੁਝ ਸਮੇਂ ਲਈ ਜਰਮਨ ਬੁੱਧੀਜੀਵੀਆਂ ਦੀ ਹਿਮਾਇਤ ਨਾ ਹਾਸਲ ਕਰ ਸਕਿਆ ਐਪਰ ਇਸ ਦੇ ਯੁੱਗਬੋਧ ਦੀ 20ਵੀਂ ਸਦੀ ਨਾਲ ਹੈਰਾਨ ਕਰਨ ਵਾਲੀ ਹੱਦ ਤੱਕ ਸਾਂਝ ਅਤੇ ਇਸ ਦੇ ਸਾਹਿਤ ਵਿਚਲੀਆਂ ਸਦੀਵੀ ਕੀਮਤਾਂ ਸ਼ਿਲਰ ਦੀ ਮਹਾਨਤਾ ਦੀ ਹਾਮੀ ਭਰਦੀਆਂ ਹਨ ।

ਹ. ਪੁ.—ਐਨ. ਬ੍ਰਿ. 20 ।

**ਸਿਲਵਰ ਸਿਟੀ** : ਸਿਲਵਰ ਸਿਟੀ (ਸੰਯੁਕਤ ਰਾਜ ਅਮਰੀਕਾ)– ਇਹ ਸੰਯੁਕਤ ਰਾਜ ਅਮਰੀਕਾ ਵਿਚ ਇਡਾਹੋ ਰਾਜ ਦੀ ਓਵੀਹੀ (Owyhee) ਕਾਉਂਟੀ ਦਾ ਇਕ ਗ਼ੈਰ-ਆਬਾਦ ਸ਼ਹਿਰ ਹੈ । ਇਸ ਸ਼ਹਿਰ ਦੀ 10 ਮਾਰਚ, 1863 ਨੂੰ ਸਥਾਪਨਾ ਹੋਈ ਅਤੇ ਸੰਨ 1935 ਤੱਕ ਇਹ ਕਾਉਂਟੀ ਦਾ ਸਦਰ ਮੁਕਾਮ ਰਿਹਾ । ਵਾਰ ਈਗਲ (War Eagle) ਅਤੇ ਫ਼ਲੋਰਿਡਾ (Florida) ਦੀਆਂ ਪਹਾੜੀਆਂ ਵਿਚੋਂ ਚਾਂਦੀ ਦੇ ਕਈ ਭੰਡਾਰ ਮਿਲੇ ਹਨ । ਬੈਂਕ ਆਫ਼ ਕੈਲਿਫ਼ੋਰਨੀਆ ਫ਼ੇਲ੍ਹ ਹੋਣ ਕਾਰਨ ਚਾਂਦੀ ਦੀ ਮੰਡੀ ਬੰਦ ਹੋ ਗਈ ਅਤੇ ਇਸ ਸ਼ਹਿਰ ਦੀ ਮਹੱਤਤਾ ਵੀ ਘੱਟ ਗਈ ।

43°02′ ਉ. ਵਿਥ.; 116°44′ ਪੂ. ਲੰਬ.

ਸਿਲਵਰ ਸਿਟੀ (ਨਿਊ ਮੈਕਸੀਕੋ)–ਇਹ ਨਿਊ ਮੈਕਸੀਕੋ ਦੀ ਗਰਾਂਟ ਕਾਉਂਟੀ ਦਾ ਸਦਰ ਮੁਕਾਮ ਹੈ । ਸੰਨ 1870 ਵਿਚ ਇਕ ਸਪੇਨੀ ਬਸਤੀ ਦੇ ਥਾਂ ਤੇ ਇਸ ਦੀ ਬੁਨਿਆਦ ਰੱਖੀ ਗਈ । ਸੰਨ 1880 ਦੇ ਦੌਰਾਨ ਇਹ ਸ਼ਹਿਰ ਉੱਨਤੀ ਦੇ ਸਿਖਰ ਤੇ ਸੀ । ਇਸ ਦੇ ਆਲੇ-ਦੁਆਲੇ ਚਾਂਦੀ, ਸੋਨੇ, ਤਾਂਬੇ, ਸਿੱਕੇ ਅਤੇ ਜਿਸਤ ਦੇ ਬਹੁਤ ਭੰਡਾਰ ਹਨ । ਇਥੇ ਵੈਸਟਰਨ ਨਿਊ ਮੈਕਸੀਕੋ ਯੂਨੀਵਰਸਿਟੀ ਹੈ । ਇਸ ਦੇ ਨੇੜੇ ਬਹੁਤ ਸਾਰੀਆਂ ਪਹਾੜੀਆਂ, ਗੀਲਾ ਨੈਸ਼ਨਲ ਫ਼ਾਰੈਸਟ ਅਤੇ ਗਰਮ ਪਾਣੀ ਦੇ ਚਸ਼ਮੇ ਹਨ ।

ਆਬਾਦੀ—7,751 (1970) ।

32°46′ ਉ. ਵਿਥ.; 108°17′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9:213

**ਸਿਲਵਾਈਟ** (Sylvite) : ਇਹ ਪੋਟਾਸ਼ੀਅਮ ਕਲੋਰਾਈਡ ਦਾ ਇਕ ਖਣਿਜ ਹੈ ਜੋ ਪਹਿਲਾਂ ਪਹਿਲ 1823 ਵਿਚ ਵੈਸੂਵੀਅਸ (Vesuvius) ਪਹਾੜ 'ਚੋਂ ਨਿਕਲੇ ਲਾਵੇ ਉੱਤੇ ਜੰਮਿਆ ਹੋਇਆ ਮਿਲਿਆ ਸੀ । ਇਸ ਦੇ ਮਗਰੋਂ ਇਸ ਦੀ ਰਵੇਦਾਰ ਸ਼ਕਲ ਜਰਮਨੀ ਵਿਚ ਸਟਾਸਫ਼ਰਟ (Stassfurt) ਦੇ ਲੂਣ ਵਿਚ ਪਾਈ ਗਈ ਜਿਥੇ ਮੈਗਨੀਸ਼ੀਅਮ ਅਤੇ ਪੋਟਾਸ਼ੀਅਮ ਦੇ ਲੂਣਾਂ ਦਾ ਬਹੁਤ ਭਾਰੀ ਜ਼ਖੀਰਾ ਮਿਲਿਆ ਸੀ । ਇਸ ਦੇ ਰਵੇ ਆਇਤਾਕਾਰ ਸ਼ਕਲ ਦੇ ਹੁੰਦੇ ਹਨ ਜੋ ਸਾਧਾਰਨ ਲੂਣ ਦੇ ਰਵਿਆਂ ਨਾਲ ਮਿਲਦੇ ਜੁਲਦੇ ਹਨ । ਇਹ ਰਵੇ ਸਾਫ਼ ਹੁੰਦੇ ਹਨ ਜਿਨ੍ਹਾਂ ਵਿਚੋਂ ਦੀ ਤਾਪ-ਲਹਿਰਾਂ ਸੌਖਿਆਂ ਲੰਘ ਜਾਂਦੀਆਂ ਹਨ । ਇਨ੍ਹਾਂ ਦੀ ਵਿਸ਼ਿਸ਼ਟ ਗੁਰੂਤਾ 1.99 ਅਤੇ ਕਠੋਰਤਾ 2 ਹੁੰਦੀ ਹੈ । ਇਹ ਰਵੇ ਪਾਣੀ ਵਿਚ ਆਸਾਨੀ ਨਾਲ ਘੁਲ ਜਾਂਦੇ ਹਨ ।

**ਸਿਲਵਿਅਸ ਫ੍ਰਾਂਸਿਸਕਸ** (Sylvius Franciscus 1614-1672) : ਇਹ ਇਕ ਜਰਮਨ ਡਾਕਟਰ ਸੀ । ਇਸ ਦਾ ਜਨਮ ਹਾਨਾਓ (Hanau) ਵਿਖੇ 15 ਮਾਰਚ 1614 ਨੂੰ ਹੋਇਆ । ਇਸ ਨੇ ਆਈਆਟਰੋ ਕੈਮੀਕਲ ਸਕੂਲ ਦੀ ਨੀਂਹ ਰੱਖੀ । ਇਸ ਨੇ ਕਈ ਯੂਨੀਵਰਸਿਟੀਆਂ ਵਿਚ ਵਿੱਦਿਆ ਪ੍ਰਾਪਤ ਕੀਤੀ । ਬਾਜ਼ੇਲ (Basel) ਯੂਨੀਵਰਸਿਟੀ ਤੋਂ ਇਸ ਨੇ ਡਾਕਟਰੀ ਪਾਸ ਕੀਤੀ ਅਤੇ 1658 ਵਿਚ ਲਾਈਡਨ (Leiden) ਯੂਨੀਵਰਸਿਟੀ ਵਿਚ ਪ੍ਰੋਫ਼ੈਸਰ ਨਿਯੁਕਤ

ਹੋਇਆ। ਇਥੇ ਇਸ ਦੇ ਉਤਸ਼ਾਹ ਅਤੇ ਮੌਲਿਕ ਵਿਚਾਰਾਂ ਕਾਰਨ ਬਹੁਤ ਸਾਰੇ ਵਿਦਿਆਰਥੀ ਇਸ ਵੱਲ ਖਿੱਚੇ ਗਏ ਅਤੇ ਇਸ ਨੇ ਡਾਕਟਰੀ ਵਿੱਦਿਆ ਵਿਚ ਵਾਰਡ-ਸਿੱਖਿਆ (ward instruction) ਦਾ ਸਿਸਟਮ ਚਾਲੂ ਕੀਤਾ। ਲੂਈਸ ਬਾਏ ਅਧਿਐਨ ਨੇ ਇਸ ਨੂੰ ਯਕੀਨ ਦਵਾ ਦਿੱਤਾ ਕਿ ਇਹ ਐਸਿਡ ਅਤੇ ਬੇਸ (ਖਾਰ) ਦੀ ਕਿਰਿਆ ਦਾ ਸਿੱਟਾ ਹਨ ਅਤੇ ਇਹ ਜਾਨਦਾਰ ਪਦਾਰਥਾਂ ਵਿਚ ਵੀ ਮਿਲਦੇ ਹਨ। ਇਸ ਨੇ 1660 ਵਿਚ 'ਡੇ ਸਪਿਰਿਟਮ ਐਨੀਮਲੀਅਮ ਇਨ ਸੀਰੀਬਰੋ ਸੇਅਰਬੈਲਕਿਊ ਕਨਫੈਕਸ਼ਨ' (De spirituum animalium in cerebro cerebelloque confectione) ਪ੍ਰਕਾਸ਼ਤ ਕੀਤੀ।

ਇਸ ਦੀ ਪੁਸਤਕ, 'ਡੇ ਮੋਰਬਿਸ ਇਨਫੈਨਟੀਅਮ (De morbis infantium) ਇਸ ਦੀ ਮ੍ਰਿਤੂ ਮਗਰੋਂ 1674 ਵਿਚ ਪ੍ਰਕਾਸ਼ਤ ਹੋਈ ਅਤੇ 1682 ਵਿਚ ਇਸ ਦਾ ਅੰਗਰੇਜ਼ੀ ਵਿਚ ਅਨੁਵਾਦ ਕੀਤਾ ਗਿਆ।

ਇਸ ਦੀ ਮ੍ਰਿਤੂ ਹਾਲੈਂਡ ਵਿਚ ਲਾਈਡਨ (Leiden) ਵਿਖੇ 15 ਨਵੰਬਰ 1672 ਨੂੰ ਹੋਈ।

ਹ. ਪ੍ਰ.—ਐਨ. ਬ੍ਰਿ. 21:700

**ਸਿਲਵੈੱਸਟਰ ਜੇਮਜ਼, ਜੋਜ਼ਫ** (Sylvester, James Joseph; 1814-1897) : ਆਰਥਰ ਕੈਲੇ (Arthur Cayley) ਦੇ ਸਮਕਾਲੀ ਇਸ ਅੰਗਰੇਜ਼ ਗਣਿਤਵੇਤਾ ਦਾ ਜਨਮ 3 ਸਤੰਬਰ 1814 ਨੂੰ ਲੰਡਨ ਵਿਖੇ ਹੋਇਆ। ਸੰਨ 1831 ਵਿਚ ਇਹ ਸੇਂਟ ਜੌਹਨਜ਼ ਕਾਲਜ, ਕੈਂਬਰਿਜ ਵਿਚ ਦਾਖ਼ਲ ਹੋ ਗਿਆ ਅਤੇ 1838 ਵਿਚ ਇਸ ਨੂੰ ਯੂਨੀਵਰਸਿਟੀ ਕਾਲਜ ਲੰਡਨ ਵਿਖੇ 'ਨੈਚਰਲ ਫਿਲਾਸਫੀ' ਦਾ ਪ੍ਰੋਫ਼ੈਸਰ ਨਿਯੁਕਤ ਕੀਤਾ ਗਿਆ। ਸੰਨ 1855 ਤੋਂ 1870 ਤਕ ਇਹ ਰਾਇਲ ਮਿਲਟਰੀ ਅਕੈਡਮੀ, ਵੂਲਵਿਚ (Woolwich) ਵਿਖੇ ਗਣਿਤ ਦਾ ਪ੍ਰੋਫ਼ੈਸਰ ਲੱਗਾ ਰਿਹਾ। ਸੰਨ 1876 ਵਿਚ ਇਸ ਨੂੰ ਜਾਹਨ ਹਾਪਕਿਨ ਯੂਨੀਵਰਸਿਟੀ ਵਿਖੇ ਗਣਿਤ ਦਾ ਪ੍ਰੋਫ਼ੈਸਰ ਨਿਯੁਕਤ ਕੀਤਾ ਗਿਆ। ਸੰਨ 1883 ਵਿਚ ਇਹ ਆਕਸਫੋਰਡ ਯੂਨੀਵਰਸਿਟੀ ਵਿਚ ਆ ਗਿਆ। 15 ਮਾਰਚ 1897 ਨੂੰ ਇਸ ਦੀ ਮੌਤ ਹੋ ਗਈ।

ਇਸ ਨੇ ਅਲਜਬਰੇ ਦੇ ਵਿਸ਼ ਸਬੰਧੀ ਕਾਫ਼ੀ ਖੋਜ ਕੀਤੀ। ਕੈਲੇ ਦੇ ਨਾਲ ਮਿਲ ਕੇ ਇਸ ਨੇ ਅਲਜਬਰਈ ਨਿਹਚਲਾਂ (invariants) ਦਾ ਸਿੱਧਾਂਤ ਲੱਭਿਆ। ਸੰਖਿਆ ਸਿੱਧਾਂਤ ਵਿਚ ਵੀ ਇਸ ਨੇ ਕਾਫ਼ੀ ਯੋਗਦਾਨ ਪਾਇਆ, ਖ਼ਾਸ ਕਰ ਕੇ ਵੰਡ (partitions) ਅਤੇ ਡਾਇਫੈਂਨਟਾਈਨ ਵਿਸ਼ਲੇਸ਼ਣ (Diophantine analysis) ਵਿਚ। ਸੰਨ 1878 ਵਿਚ ਇਸ ਨੇ 'ਅਮੈਰੀਕਨ ਜਰਨਲ ਆਫ਼ ਮੈਥੇਮੈਟਿਕਸ' ਸ਼ੁਰੂ ਕੀਤਾ, ਜਿਸ ਨੇ ਗਣਿਤ ਦੀ ਖੋਜ ਵਿਚ ਕਾਫ਼ੀ ਹਿੱਸਾ ਪਾਇਆ।

ਹ. ਪ੍ਰ.—ਐਨ. ਬ੍ਰਿ. 21:699

**ਸਿਲਾਈ ਮਸ਼ੀਨ** (Sewing machine) : ਚਾਰਲਜ਼ ਐਫ਼. ਵਾਇਸਨਥਾਲ (Charles F. Weisenthal) ਨੇ 1755 ਈ. ਵਿਚ ਦੋ ਸਿਰਿਆਂ ਵਾਲੀ ਸੂਈ, ਜਿਸ ਦੇ ਕੇਂਦਰ ਵਿਚ ਅੱਖ-ਨੁਮਾ ਸੁਰਾਖ਼ ਸੀ, ਦੀ ਵਰਤੋਂ ਸਿਲਾਈ ਅਤੇ ਕਢਾਈ ਲਈ ਕੀਤੀ ਅਤੇ 1790 ਵਿਚ ਟਾਮਸ ਸੇਂਟ (Thomas Saint) ਨੇ ਇਸ ਸੂਈ ਦੀ ਵਰਤੋਂ ਸਿਊਣ, ਟਾਂਕੇ ਆਦਿ ਲਗਾਉਣ ਵਾਲੀ ਮਸ਼ੀਨ ਵਿਚ ਕੀਤੀ। ਬਾਰਥੇਲਮੀ ਥਿਮੋਨੀਏ (Barthelemy Thimmonier) ਨੇ 1830 ਵਿਚ ਸਭ ਤੋਂ ਪਹਿਲੀ ਲੱਕੜੀ ਦੀ ਮਸ਼ੀਨ ਤਿਆਰ ਕੀਤੀ (ਚਿੱਤਰ 1)। ਭਾਵੇਂ ਇਹ ਮਸ਼ੀਨ ਬੜੀ ਬੇਢੱਬੀ ਸੀ ਫਿਰ ਵੀ 1841 ਵਿਚ ਪੈਰਿਸ ਵਿਚ ਫ਼ੌਜੀਆਂ ਦੇ ਕਪੜੇ ਸਿਊਣ ਲਈ ਅਜਿਹੀਆਂ 80 ਮਸ਼ੀਨਾਂ ਦਾ ਪ੍ਰਯੋਗ ਕੀਤਾ ਗਿਆ। ਸੰਨ 1832 ਦੇ ਲਗਭਗ ਨਿਊਯਾਰਕ ਦੇ ਵਾਲਟਰ ਹੰਟ (Walter Hunt) ਨੇ ਕੰਪਨ ਬਾਜ਼ੂ (vibrating arm)



ਚਿੱਤਰ 1 : ਲੱਕੜੀ ਦੀ ਸਿਲਾਈ ਮਸ਼ੀਨ

ਵਾਲੀ ਇਕ ਮਸ਼ੀਨ ਬਣਾਈ। ਇਸ ਬਾਜ਼ੂ ਦੇ ਇਕ ਸਿਰੇ ਤੇ ਅੱਖ-ਨੁਮਾ ਛੇਕ ਵਾਲੀ ਮੁੜੀ ਹੋਈ ਸੂਈ ਲੱਗੀ ਹੋਈ ਸੀ। ਇਸ ਸੂਈ ਦੇ ਨਾਲ ਸਿਊਣ ਵਾਲੇ ਕੱਪੜੇ ਦੇ ਥੱਲੇ ਧਾਗੇ ਦੀ ਗੋਲਾਈ ਬਣ ਜਾਂਦੀ ਸੀ ਅਤੇ ਇਸ ਵਿਚੋਂ ਇਕ ਧਾਗਾ ਲੰਘਦਾ ਸੀ ਜਿਹੜਾ ਕਿ ਅੱਗੇ ਪਿੱਛੇ ਹੋਣ ਵਾਲੀ ਸ਼ਟਲ ਤੋਂ ਆਉਂਦਾ ਸੀ। ਇਸ ਤਰ੍ਹਾਂ ਲਾੱਕ ਸਟਿਚਿੰਗ (lock stitching) ਹੋ ਜਾਂਦੀ ਸੀ। ਸੰਨ 1844 ਵਿਚ ਈਲਾਈਅਸ ਹਾਊ (Elias Howe) ਨੇ ਸਿਊਣ ਵਾਲੀ ਮਸ਼ੀਨ ਦਾ ਮਾਡਲ ਤਿਆਰ ਕਰਕੇ 1846 ਵਿਚ ਸਭ ਤੋਂ ਪਹਿਲਾਂ ਰਜਿਸਟਰ ਕਰਵਾਇਆ। ਐਲੈੱਨ ਬੀ ਵਿਲਸਨ (Elen B. Wilson) ਨੇ 1849 ਵਿਚ ਉਦੋਂ ਤਕ ਹੋਈਆਂ ਕਾਢਾਂ ਨੂੰ ਬਿਨਾ ਜਾਣੇ ਹੀ ਘੁੰਮਣ ਵਾਲਾ ਹੁੱਕ ਅਤੇ ਬਾਬਿਨ (bobbin) ਬਣਾਇਆ, ਜਿਹੜਾ ਕਿ ਵ੍ਹੀਲਰ ਐਂਡ ਵਿਲਸਨ ਮਸ਼ੀਨ ਦਾ ਇਕ ਵਿਸ਼ੇਸ਼ ਲੱਛਣ ਸੀ। ਸੰਨ 1950 ਵਿਚ ਰਜਿਸਟਰ ਕਰਵਾਈ ਮਸ਼ੀਨ ਵਿਚ ਵਿਲਸਨ ਨੇ ਟਾਂਕੇ ਤੋਂ ਬਾਅਦ ਅੱਗੇ ਸਰਕਾਉਣ ਦਾ ਫ਼ੀਚਰ ਵੀ ਲਗਾਇਆ। ਸੰਨ 1851 ਵਿਚ ਬੋਸਟਨ ਦੇ ਦਰਜ਼ੀ ਵਿਲੀਅਮ-ਓ-ਗਰੋਵਰ ਨੇ ਡਬਲ ਚੇਨ ਸਟਿਚ ਕਿਰਿਆ ਵਾਲੀ ਮਸ਼ੀਨ ਤਿਆਰ ਕੀਤੀ। ਸੰਨ 1856 ਵਿਚ ਵਰਜੀਨੀਆਂ ਦੇ ਜੇਮਜ਼ ਈ. ਏ. ਗਿਬਜ਼ (1829-1902) ਨੇ ਚੇਨ ਸਟਿਚ ਮਸ਼ੀਨ ਬਣਾਈ ਜਿਸ ਨੂੰ ਜੇ. ਵਿਲਕਾਕਸ ਨੇ ਚੰਗੇਰਾ ਬਣਾਇਆ ਅਤੇ ਅੱਜ ਕੱਲ੍ਹ ਉਸ ਨੂੰ ਵਿਲਕਾਕਸ ਅਤੇ ਗਿਬਜ਼ ਮਸ਼ੀਨ ਕਿਹਾ ਜਾਂਦਾ ਹੈ। ਇਸ ਮਸ਼ੀਨ ਨਾਲ ਤਿੰਨ ਤਰ੍ਹਾਂ ਦੇ ਟਾਂਕੇ ਲਗਾਏ ਜਾਂਦੇ ਹਨ : 1. ਸਾਦੀ ਚੇਨ ਜਿਹੜੀ ਕਿ ਇਕੋ ਧਾਗੇ ਨਾਲ ਕੰਮ ਕਰਦੀ ਹੈ, 2. ਦੂਹਰੀ ਚੇਨ ਸਟਿਚ ਅਤੇ 3. ਲਾੱਕ ਸਟਿਚ। ਪਿਛਲੀਆਂ ਦੋਵੇਂ ਹਾਲਤਾਂ ਵਿਚ ਦੋ ਧਾਗੇ ਵਰਤੇ ਜਾਂਦੇ ਹਨ, ਇਕ ਅੰਦਰ ਵੱਲ ਅਤੇ ਇਕ ਬਾਹਰ ਵੱਲ (ਚਿੱਤਰ 2)।



ਕਾਲਾ—ਉਪਰਲਾ ਜਾਂ ਸੂਈ ਵਾਲਾ ਧਾਗਾ ;
ਚਿੱਟਾ—ਹੇਠਲਾ ਜਾਂ ਬਾਬਿਨ ਵਾਲਾ ਧਾਗਾ
ਚਿੱਤਰ 2 : ਲਾਕ ਸਟਿਚ

ਅੱਜ ਕਲ੍ਹ, ਤਕਰੀਬਨ 2,000 ਵੱਖ ਵੱਖ ਤਰ੍ਹਾਂ ਦੀਆਂ ਸਿਲਾਈ ਮਸ਼ੀਨਾਂ ਕੱਪੜੇ ਅਤੇ ਬੂਟ ਸਿਊਣ, ਜੁਰਾਬਾਂ, ਬਨੈਣਾਂ ਆਦਿ

ਬੁਣਨ ਲਈ ਵਰਤੀਆਂ ਜਾਂਦੀਆਂ ਹਨ। ਕਈ ਮਸ਼ੀਨਾਂ, ਖ਼ਾਸ ਤੌਰ ਤੇ ਬੂਟਾਂ ਉੱਤੇ ਕੱਢੀਆਂ ਦੇ ਬਣੇ ਫੈਂਸੀ ਬਟਨ ਲਗਾਉਣ ਲਈ, ਪਰਦਿਆਂ ਦੇ ਕਿਨਾਰੇ ਮੋੜ ਕੇ ਸਿਉਣ ਲਈ, ਰੇਸ਼ਮੀ ਫੁੱਲਾਂ ਅਤੇ ਅੱਖਰਾਂ ਦੀ ਕਢਾਈ ਲਈ ਅਤੇ ਕਾਰਾਂ ਤੇ ਸਕੂਟਰਾਂ ਦੀਆਂ ਸੀਟਾਂ ਬਣਾਉਣ ਦੇ ਮੰਤਵ ਲਈ ਬਣਾਈਆਂ ਜਾਂਦੀਆਂ ਹਨ। ਇਕ ਅਜਿਹੀ ਮਸ਼ੀਨ ਵੀ ਬਣ ਚੁਕੀ ਹੈ ਜਿਸ ਵਿਚ ਕਈ ਸੂਈਆਂ ਇਕੋ ਸਮੇਂ ਵਿਚ ਕੰਮ ਕਰਦੀਆਂ ਹਨ ਅਤੇ ਸੱਠ ਬਰਾਬਰ ਸਿਉਣਾਂ ਪਾਉਂਦੀਆਂ ਹਨ। ਇਸ ਤਰ੍ਹਾਂ ਦੀਆਂ ਮਸ਼ੀਨਾਂ ਇਕ ਮਿੰਟ ਵਿਚ 20,000 ਤੋਂ ਵੱਧ ਟਾਂਕੇ ਲਗਾ ਸਕਦੀਆਂ ਹਨ। ਇਹ ਆਮ ਕਰਕੇ ਹੱਥਾਂ ਜਾਂ ਪੈਰਾਂ ਨਾਲ ਘੁਮਾਈਆਂ ਜਾਂਦੀਆਂ ਹਨ। ਮਸ਼ੀਨ ਭਾਵੇਂ ਕਿਸੇ ਕਿਸਮ ਦੀ ਵੀ ਹੋਵੇ ਉਹ ਨਿਮਨਲਿਖਤ ਸਿੱਧਾਂਤ ਤੇ ਨਿਰਭਰ ਹੁੰਦੀ ਹੈ :

ਇਕ ਘੁੰਮ ਰਹੀ ਹੁੱਕ ਉੱਪਰ ਵਾਲੇ (ਸੂਈ ਵਾਲੇ) ਧਾਗੇ ਨਾਲ ਹੇਠਲੇ (ਡੱਬੀ ਵਾਲੇ) ਧਾਗੇ ਵਾਲੀ ਬਾਬਿਨ ਦੇ ਦੁਆਲੇ ਲੂਪ (loop) ਬਣਾਉਂਦੀ ਹੈ ਅਤੇ ਫਿਰ ਜਿਉਂ ਹੀ ਸੂਈ ਲੀਵਰ ਦੀ ਸਹਾਇਤਾ ਨਾਲ ਉਪਰ ਵੱਲ ਜਾਂਦੀ ਹੈ ਤਾਂ ਧਾਗਾ ਕਸਿਆ ਜਾਂਦਾ ਹੈ। ਇਸ ਤਰ੍ਹਾਂ ਟਾਂਕਾ ਲਗ ਜਾਂਦਾ ਹੈ। ਮਸ਼ੀਨ ਇਹ ਸਾਰੀਆਂ ਕਿਰਿਆਵਾਂ ਕਰਦੀ ਹੋਈ ਹਰ ਇਕ ਛੇਕ ਵਿਚੋਂ ਦੀ ਧਾਗਾ ਲੰਘਾਉਂਦੀ ਹੋਈ ਕੱਪੜਾ ਆਦਿ ਸਿਉਂਦੀ ਜਾਂਦੀ ਹੈ।



ਚਿਤਰ 3 : ਆਧੁਨਿਕ ਸਿਲਾਈ ਮਸ਼ੀਨ

ਇਕ ਪੈਰ-ਸੂਈ ਲੀਵਰ ਦੀ ਸਹਾਇਤਾ ਨਾਲ ਕਪੜੇ ਦਾ ਸਮੇਤ



ਚਿਤਰ 4 : ਕੈਮ ਕੰਟਰੋਲ ਅਤੇ ਉਨ੍ਹਾਂ ਦੁਆਰਾ ਬਣਦੇ ਪੈਟਰਨ

ਆਦਿ ਨੂੰ ਸੂਈ ਦੀ ਗਤੀ ਦੇ ਲਿਹਾਜ਼ ਨਾਲ ਜਕੜਿਆ ਜਾਂ ਪਿੱਛੇ ਜਾਂ ਅੱਗੇ ਵੱਲ ਸਰਕਾਇਆ ਜਾਂਦਾ ਹੈ। ਇਸ ਤਰ੍ਹਾਂ ਕਪੜਾ ਆਦਿ ਆਪਣੇ ਆਪ ਲੋੜ ਅਨੁਸਾਰ ਮਸ਼ੀਨ ਵੱਲ ਸਰਕਦਾ ਰਹਿੰਦਾ ਹੈ।

ਸੂਈ ਨਾਲ ਲੋੜ ਅਨੁਸਾਰ ਵੱਖ ਵੱਖਰੇ ਟਾਂਕੇ ਲਗਾਉਣ ਲਈ, ਇਸ ਨੂੰ ਵੱਖ ਵੱਖਰੇ ਕੈਮਾਂ (cams) ਨਾਲ ਗਤੀ ਦਿੱਤੀ ਜਾਂਦੀ ਹੈ। ਸੂਈ ਦੀ ਚਾਲ ਨੂੰ ਗਤੀ ਦੇਣ ਵਾਲੇ ਕੈਮ ਅਤੇ ਉਨ੍ਹਾਂ ਨਾਲ ਬਣਦੇ ਵੱਖ ਵੱਖ ਟਾਂਕਿਆਂ ਦੇ ਪੈਟਰਨ (pattern) ਚਿਤਰ 4 ਵਿਚ ਦਰਸਾਏ ਗਏ ਹਨ।

ਹੁਣ ਤਾਂ ਮਸ਼ੀਨ ਨੂੰ ਚਲਾਉਣ ਲਈ ਬਿਜਲੀ ਦੀ ਵੀ ਵਰਤੋਂ ਕੀਤੀ ਜਾਂਦੀ ਹੈ। ਸਿਲਾਈ ਮਸ਼ੀਨਾਂ ਨਾਲ ਬਿਜਲੀ ਦੀਆਂ ਮੋਟਰਾਂ ਲਗਾਈਆਂ ਜਾਂਦੀਆਂ ਹਨ, ਜਿਨ੍ਹਾਂ ਨੂੰ ਪੈਰ ਜਾਂ ਗੋਡੇ ਨਾਲ ਕੰਟਰੋਲ ਕੀਤਾ ਜਾਂਦਾ ਹੈ।

ਭਾਰਤ ਵਿਚ ਲਗਭਗ ਹਰ ਘਰ ਵਿਚ ਸਿਲਾਈ ਮਸ਼ੀਨ ਵੇਖੀ ਜਾ ਸਕਦੀ ਹੈ। ਪੰਜਾਬ ਵਿਚ ਬਸੀ ਪਠਾਣਾਂ, ਲੁਧਿਆਣਾ ਅਤੇ ਮਲੇਰਕੋਟਲਾ ਸ਼ਹਿਰਾਂ ਵਿਚ ਮਸ਼ੀਨਾਂ ਅਤੇ ਉਨ੍ਹਾਂ ਦੇ ਪੁਰਜ਼ੇ ਬਣਾਉਣ ਦੇ ਉੱਘੇ ਕਾਰਖ਼ਾਨੇ ਹਨ। ਉੱਤਰ ਪ੍ਰਦੇਸ਼ ਦੀ ਬਣੀ ਸਿੰਗਰ ਸਿਲਾਈ ਮਸ਼ੀਨ ਬਹੁਤ ਪਸੰਦ ਕੀਤੀ ਜਾਂਦੀ ਹੈ। ਇਨ੍ਹਾਂ ਮਸ਼ੀਨਾਂ ਦਾ ਨਿਰਯਾਤ ਵੀ ਕੀਤਾ ਜਾਂਦਾ ਹੈ।

ਹ. ਪੁ.—ਐਨ. ਬ੍ਰਿ. 20:413 ; ਮੈਕ. ਐਨ. ਸ. ਟ. 12:226.

**ਸ਼ਿਲਾਂਗ** : ਇਹ ਭਾਰਤ ਦੇ ਮੇਘਾਲਿਆ ਰਾਜ ਦੇ ਸ਼ਿਲਾਂਗ ਜ਼ਿਲ੍ਹੇ ਦਾ ਇਕ ਉਪ-ਭਾਗ ਹੈ ਜਿਸ ਦਾ ਖੇਤਰਫਲ 10,989 ਵ. ਕਿ. ਮੀ. ਹੈ।

ਇਸ ਉਪ-ਭਾਗ ਦਾ ਇਲਾਕਾ ਮੇਘਾਲਿਆ ਰਾਜ ਦਾ ਪਹਾੜੀ ਹਿੱਸਾ ਹੈ। ਇਹ ਸੁਰਮਾ ਘਾਟੀ ਤੋਂ ਤਿੱਖੀ ਢਲਵਾਣ ਦੇ ਉਪਰ 1,219 ਮੀ. ਦੀ ਉਚਾਈ ਤੇ ਹੈ। ਸ਼ਿਲਾਂਗ ਦੀ ਚੋਟੀ 1,829 ਮੀ. ਉੱਚੀ ਹੈ। ਇਸਦੇ ਉੱਤਰ ਵੱਲ ਛੋਟੀਆਂ ਛੋਟੀਆਂ ਪਹਾੜੀਆਂ ਦੀ ਲੜੀ ਸ਼ੁਰੂ ਹੋ ਜਾਂਦੀ ਹੈ ਜੋ ਦਰਿਆ ਬ੍ਰਹਮਪੁੱਤਰ ਤਕ ਜਾਂਦੀ ਹੈ।

ਇਸ ਉਪ-ਭਾਗ ਵਿਚ ਤਿੱਬਤ-ਬਰ੍ਹਮਾ ਦੇ ਕਬੀਲਿਆਂ ਵਿਚੋਂ ਲੋਕ ਆ ਕੇ ਵੱਸੇ ਹਨ ਅਤੇ ਇਹ ਖ਼ਾਸੀ ਜਾਤੀ ਨਾਲ ਸਬੰਧ ਰੱਖਦੇ ਹਨ। ਇਥੇ ਕੋਲਾ ਅਤੇ ਚੂਨੇ ਦਾ ਪੱਥਰ ਕਾਫ਼ੀ ਮਾਤਰਾ ਵਿਚ ਮਿਲਦਾ ਹੈ।

ਇਥੇ ਵਰਖਾ ਬਹੁਤ ਜ਼ਿਆਦਾ ਹੁੰਦੀ ਹੈ। ਚਿਰਾਪੂੰਜੀ ਦੇ ਸਥਾਨ ਤੇ ਔਸਤ ਸਾਲਾਨਾ ਵਰਖਾ 1,163 ਸੈਂ. ਮੀ. ਹੁੰਦੀ ਹੈ। ਸ਼ਿਲਾਂਗ ਸ਼ਹਿਰ ਉਪ-ਭਾਗ ਦਾ ਸਦਰ ਮੁਕਾਮ ਹੈ ਜਿਸਦੀ ਆਬਾਦੀ 14,989 (1971) ਹੈ।

—ਪ੍ਰੋ. ਭੁਪਿੰਦਰ ਕੌਰ

**ਸਿਲਾਜੀਤ** : ਇਸ ਨੂੰ ਸੰਸਕ੍ਰਿਤ ਵਿਚ 'ਸ਼ਿਲਾਰਸ', ਬੰਗਾਲੀ ਵਿਚ 'ਸ਼ਿਲਾਜਾਤੀ' ਅਤੇ ਅਰਬੀ ਵਿਚ 'ਹਿਜਰੁਲ ਮੂਸ' ਕਿਹਾ ਜਾਂਦਾ ਹੈ ਪਰ ਭਾਰਤ ਵਿਚ ਵਧੇਰੇ ਕਰਕੇ ਇਹ ਉਪਰੋਕਤ ਨਾਂ ਨਾਲ ਹੀ ਮਸ਼ਹੂਰ ਹੈ। ਇਸ ਬਾਰੇ ਕਿਹਾ ਜਾਂਦਾ ਹੈ ਕਿ ਇਹ ਜੇਠ ਹਾੜ ਦੇ ਮਹੀਨਿਆਂ ਵਿਚ ਜਦੋਂ ਪਹਾੜ ਹੱਦ ਤੋਂ ਵੱਧ ਤੱਪ ਜਾਂਦੇ ਹਨ ਤਾਂ ਉਨ੍ਹਾਂ ਵਿਚੋਂ ਇਕ ਕਿਸਮ ਦਾ ਰਸ ਜਿਸ ਤੇ ਬਾਹਰ ਨਿਕਲਦਾ ਹੈ ਅਤੇ ਲਗਾਤਾਰ ਜੰਮਦਾ ਰਹਿੰਦਾ ਹੈ। ਇਸ ਜੰਮੇ ਹੋਏ ਰਸ ਨੂੰ ਹੀ ਸਿਲਾਜੀਤ ਕਿਹਾ ਜਾਂਦਾ ਹੈ। ਭਾਰਤ ਵਿਚ ਵਧੇਰੇ ਕਰਕੇ ਇਹ ਹਰਦਵਾਰ ਤੇ ਸ਼ਿਮਲੇ ਵਿਚ ਅਤੇ ਨੇਪਾਲ ਵਿਚ ਕਠਮੰਡੂ ਦੇ ਸਥਾਨ ਤੇ ਮਿਲਦੀ ਹੈ।

ਇਸ ਦੀਆਂ ਚਾਰ ਕਿਸਮਾਂ ਹੁੰਦੀਆਂ ਹਨ। ਪਹਿਲੀ ਕਿਸਮ ਸਵਰਨ ਸਿਲਾਜੀਤ ਹੁੰਦੀ ਹੈ ਅਤੇ ਇਸ ਦਾ ਰੰਗ ਸੁਰਖ਼ ਹੁੰਦਾ ਹੈ। ਦੂਜੀ ਕਿਸਮ ਚਾਂਦੀ ਰੰਗੀ ਹੁੰਦੀ ਹੈ ਜਿਸ ਨੂੰ ਚੰਦਰ ਸਿਲਾਜੀਤ ਕਿਹਾ ਜਾਂਦਾ ਹੈ। ਇਹ ਕਿਸਮ ਕੇਵਲ ਕੋਹ ਆਬੂ (ਆਬੂ ਪਹਾੜ) ਤੋਂ ਹੀ

ਮਿਲਦੀ ਹੈ। ਤੀਜੀ ਤਾਂਬੇ ਰੰਗੀ ਜਿਹੀ ਹੁੰਦੀ ਹੈ । ਚੌਥੀ ਕਿਸਮ ਲੋਹ-ਸਿਲਾਜੀਤ ਹੈ ਜਿਸ ਦਾ ਰੰਗ ਸਿਆਹੀ ਮਾਇਲ ਹੁੰਦਾ ਹੈ । ਇਹ ਕਿਸਮ ਸਭ ਤੋਂ ਵਧੇਰੇ ਮਿਲਦੀ ਹੈ। ਸਿਲਾਜੀਤ ਹੱਦ ਤੋਂ ਵੱਧ ਉੱਚੇ ਪਹਾੜਾਂ ਉੱਤੇ ਮਿਲਦੀ ਹੈ। ਇਸ ਨੂੰ ਪ੍ਰਾਪਤ ਕਰਨ ਲਈ ਲੋਕ ਪਹਾੜਾਂ ਦੀਆਂ ਚੋਟੀਆਂ ਤੇ ਲੋਹੇ ਦੇ ਡੂੰਘੇ ਕਿੱਲੇ ਗੱਡ ਕੇ ਅਤੇ ਉਸ ਨਾਲ ਰੱਸੇ ਬੰਨ੍ਹ ਕੇ ਇਨ੍ਹਾਂ ਰਾਹੀਂ ਪਹਾੜਾਂ ਦੀਆਂ ਗਾਰਾਂ ਵਿਚ ਉੱਤਰ ਜਾਂਦੇ ਹਨ ਤੇ ਫੇਰ ਤਿੱਖੇ ਸੰਦਾਂ ਨਾਲ ਖੁਰਚ ਕੇ ਇਸ ਨੂੰ ਇਕੱਠੀ ਕਰ ਲੈਂਦੇ ਹਨ । ਕਿਹਾ ਜਾਂਦਾ ਹੈ ਕਿ ਸਿਲਾਜੀਤ ਲੰਗੂਰਾਂ ਦੀ ਮਨਭਾਉਂਦੀ ਸ਼ੈ ਹੈ।

ਸ਼ੁੱਧ ਸਿਲਾਜੀਤ ਬੜੀ ਮੁਸ਼ਕਲ ਨਾਲ ਪ੍ਰਾਪਤ ਹੁੰਦੀ ਹੈ । ਕਈ ਲੋਕ ਲੰਗੂਰਾਂ ਦਾ ਪਾਖਾਨਾ ਹੀ ਸਿਲਾਜੀਤ ਕਹਿ ਕੇ ਵੇਚ ਦਿੰਦੇ ਹਨ ਅਤੇ ਬਹੁਤ ਵਪਾਰੀ ਗੁੜ ਨੂੰ ਕਾੜ੍ਹ ਕੇ ਤੇ ਸਿਲਾਜੀਤ ਵਿਚ ਮਿਲਾ ਕੇ ਵੇਚ ਦਿੰਦੇ ਹਨ।

ਇਸ ਦੀ ਤਾਸੀਰ ਦੂਜੇ ਦਰਜੇ ਵਿਚ ਗਰਮ ਅਤੇ ਖ਼ੁਸ਼ਕ ਹੈ, ਅਸਲੀ ਸਿਲਾਜੀਤ ਦੀ ਪਛਾਣ ਇਹ ਹੈ ਕਿ ਇਹ ਅੱਗ ਉੱਤੇ ਰੱਖਣ ਤੇ ਉੱਪਰ ਨੂੰ ਉਂਗਲੀ ਨਾਲ ਉੱਠ ਆਉਂਦੀ ਹੈ ਅਤੇ ਇਹ ਧੂੰਆਂ ਬਿਲਕੁਲ ਨਹੀਂ ਦਿੰਦੀ। ਦੂਜੇ ਅਸਲੀ ਸਿਲਾਜੀਤ ਨੂੰ ਜੇ ਪਾਣੀ ਵਿਚ ਪਾਇਆ ਜਾਵੇ ਤਾਂ ਇਹ ਪਾਣੀ ਵਿਚ ਨਹੀਂ ਡੁਬਦੀ ਅਤੇ ਪਾਣੀ ਵਿਚ ਹੇਠ ਨੂੰ ਇਸ ਦੀ ਤਾਰ ਜੇਹੀ ਦਿਖਾਈ ਦੇਣ ਲਗ ਪੈਂਦੀ ਹੈ। ਤੀਜੇ ਇਸ ਦੀ ਬੂ ਗਾਂ ਦੇ ਪਿਸ਼ਾਬ ਜਿਹੀ ਹੁੰਦੀ ਹੈ।

ਇਸ ਨੂੰ ਸਾਫ਼ ਕਰਨ ਦਾ ਸਭ ਤੋਂ ਸੁਖਾਲਾ ਅਤੇ ਵਧੀਆ ਤਰੀਕਾ ਇਹ ਹੈ ਕਿ ਇਸ ਨੂੰ ਪਾਣੀ ਵਿਚ ਘੋਲ ਕੇ ਤੇ ਕੱਪੜੇ ਨਾਲ ਛਾਣ ਕੇ ਪਕਾ ਲੈਣਾ ਚਾਹੀਦਾ ਹੈ।

ਇਹ ਇਕ ਪ੍ਰਸਿੱਧ ਅਤੇ ਗੁਣਕਾਰੀ ਚੀਜ਼ ਹੈ। ਹਕੀਮ ਅਤੇ ਵੈਦ ਇਸ ਨੂੰ ਪੁਰਾਣੀ ਸਿੱਲ, ਨਜ਼ਲੇ, ਦਮੇ, ਮੇਹਦੇ ਅਤੇ ਮਸਾਨੇ ਦੀਆਂ ਬੀਮਾਰੀਆਂ ਦੇ ਇਲਾਜ ਲਈ ਵਰਤਦੇ ਹਨ। ਇਸ ਤੋਂ ਇਲਾਵਾ ਇਸ ਨੂੰ ਪੱਠਿਆਂ ਤੇ ਜੋੜਾਂ ਦੀਆਂ ਬੀਮਾਰੀਆਂ, ਜ਼ਿਆਬਤੀਸ (diabetes), ਟੁੱਟੀਆਂ ਹੋਈਆਂ ਹੱਡੀਆਂ ਨੂੰ ਜੋੜਨ ਲਈ, ਜਿਲਦ ਦੀਆਂ ਬੀਮਾਰੀਆਂ ਦੇ ਇਲਾਜ ਅਤੇ ਜਰਾਸੀਮਾਂ ਨੂੰ ਖ਼ਤਮ ਕਰਨ ਲਈ ਵਰਤਿਆ ਜਾਂਦਾ ਹੈ।

ਵਿਗਿਆਨੀਆਂ ਦੀ ਖੋਜ ਅਨੁਸਾਰ ਇਸ ਵਿਚ ਦੋ ਕਿਸਮ ਦੇ ਤੇਜ਼ਾਬੀ ਮਾਦੇ ਪਾਏ ਜਾਂਦੇ ਹਨ। ਪਹਿਲੇ ਤੇਜ਼ਾਬੀ ਮਾਦੇ ਨੂੰ ਅੰਗ੍ਰੇਜ਼ੀ ਵਿਚ ਬੈਂਜ਼ੋਇਕ ਐਸਿਡ ਅਤੇ ਦੂਜੇ ਨੂੰ ਬੇਂਜ਼ੋਏਟ ਐਸਿਡ ਕਿਹਾ ਜਾਂਦਾ ਹੈ। ਇਨ੍ਹਾਂ ਤੇਜ਼ਾਬੀ ਮਾਦਿਆਂ ਦੇ ਕਾਰਨ ਹੀ ਸਿਲਾਜੀਤ ਵਿਚ ਪਿਸ਼ਾਬ ਦੀਆਂ ਬੀਮਾਰੀਆਂ ਅਤੇ ਸੋਜਸ਼ ਨੂੰ ਦੂਰ ਕਰਨ ਦੇ ਗੁਣ ਮੌਜੂਦ ਹਨ। ਇਨ੍ਹਾਂ ਤੇਜ਼ਾਬੀ ਮਾਦਿਆਂ ਦੇ ਕਾਰਨ ਹੀ ਇਸ ਵਿਚ ਮੇਹਦੇ ਨੂੰ ਤਾਕਤਵਰ ਬਣਾਉਣ, ਬਲਗਮ ਨੂੰ ਖਾਰਜ ਕਰਨ ਅਤੇ ਖੰਘ ਨੂੰ ਹਟਾਉਣ ਦੇ ਗੁਣ ਮੌਜੂਦ ਹਨ।

ਇਸ ਤੋਂ ਉਪਰੰਤ ਸਿਲਾਜੀਤ ਖ਼ੂਨ ਅਤੇ ਬਲਗਮ ਨੂੰ ਵੀ ਸਾਫ਼ ਕਰਦੀ ਹੈ। ਦਮਾ, ਤਪਦਿਕ, ਖ਼ੂਨੀ ਅਤੇ ਬਾਦੀ ਬਵਾਸੀਰ, ਜਰਿਆਨ, ਸਿਲਾਨ ਉਲ ਰਹਿਮ, ਕਮਜ਼ੋਰੀ ਅਤੇ ਬਦਨ ਦੀ ਜ਼ਰਦੀ ਨੂੰ ਦੂਰ ਕਰਨ ਲਈ ਹੱਦ ਤੋਂ ਵੱਧ ਲਾਭਦਾਇਕ ਹੈ। ਇਹ ਮਸਾਨੇ ਦੀ ਪਥਰੀ ਨੂੰ ਖੋਰ ਕੇ ਬਾਹਰ ਕੱਢ ਦਿੰਦੀ ਹੈ ਅਤੇ ਸਰੀਰ ਦੇ ਸਾਰੇ ਹਿੱਸਿਆਂ ਨੂੰ ਤਾਕਤ ਬਖ਼ਸ਼ਦੀ ਹੈ।

ਹ. ਪੁ.—ਖ਼ੁਲਾਸਤੁਲ ਮੁਫ਼ਰਦਾਤ; ਹਿੰਦੁਸਤਾਨ ਦੀ ਜੜੀ ਬੂਟੀ।

—ਦਿਆ ਸਿੰਘ ਹਕੀਮ ਹਾਜ਼ਕ

**ਸਿਲਿਸਟਰਾ (Silistra)** : ਇਹ ਸ਼ਹਿਰ ਬਲਗਾਰੀਆ ਦੇ ਡੋਬ-ਰੂਜਾ (Dobruja) ਪ੍ਰਦੇਸ਼ ਵਿਚ ਡੈਨਯੂਬ (Danube) ਦਰਿਆ ਦੇ ਦੱਖਣੀ ਕੰਢੇ ਬੁਖ਼ਾਰੈਸਟ (Bukarest) ਤੋਂ 120 ਕਿ. ਮੀ. ਦੱਖਣ-ਪੂਰਬ ਵੱਲ ਅਤੇ ਵਰਨਾ (Verna) ਤੋਂ 113 ਕਿ. ਮੀ. ਉੱਤਰ-ਪੱਛਮ ਵੱਲ ਸਥਿਤ ਹੈ। ਰੋਮਨਾਂ ਦਾ ਡੂਰੋਸਟੋਰਮ (Durostorum) ਸਿਲਿਸਟਰਾ, ਲੋਅਰ ਮੀਸੀਆ (Moesia Inferior) ਦਾ ਇਕ ਪ੍ਰਸਿੱਧ ਸ਼ਹਿਰ ਸੀ ਅਤੇ ਵਾਰੋ ਵਾਰੀ ਇਹ ਰੋਮਨ ਫ਼ੌਜ ਦੇ ਪਹਿਲੇ ਅਤੇ ਗਿਆਰ੍ਹਵੇਂ ਮੁੱਖ ਯੂਨਿਟਾਂ ਦਾ ਸਦਰ ਮੁਕਾਮ ਰਿਹਾ। ਰੋਮਨਾਂ ਸਮੇਂ ਇਥੇ ਇਕ ਭਾਰੀ ਕਿਲ੍ਹਾ ਸੀ ਜਿਹੜਾ ਸੰਨ 1878 ਦੀ ਵਿਚ ਬਰਲਿਨ ਦੀ ਸੰਧੀ ਅਨੁਸਾਰ ਢਾਹ ਦਿੱਤਾ ਗਿਆ। ਇਹ ਕਈ ਵਾਰ ਰੂਸ, ਤੁਰਕੀ ਅਤੇ ਰੁਮਾਨੀਆ ਦੇ ਕਬਜ਼ੇ ਅਧੀਨ ਰਿਹਾ। ਸੰਨ 1947 ਦੀ ਸੰਧੀ ਅਧੀਨ ਇਹ ਬਲਗਾਰੀਆ ਨੂੰ ਦੇ ਦਿੱਤਾ ਗਿਆ। ਇਥੇ ਮੁੱਖ ਤੌਰ ਤੇ ਦਾਲਾਂ ਦਾ ਵਪਾਰ ਹੁੰਦਾ ਹੈ। ਕਈ ਲੱਕੜੀ ਦੇ ਕਾਰ-ਖ਼ਾਨੇ ਹਨ। ਇਸ ਦੇ ਗਿਰਦ ਅੰਗੂਰਾਂ ਦੇ ਬਾਗ਼ ਹਨ ਜਿਨ੍ਹਾਂ ਵਿਚ ਲਗ-ਭਗ 30 ਕਿਸਮਾਂ ਦੇ ਅੰਗੂਰ ਉਗਾਏ ਜਾਂਦੇ ਹਨ ਅਤੇ ਤਮਾਕੂ ਦੀ ਪੈਦਾਵਾਰ ਵੀ ਹੁੰਦੀ ਹੈ।

ਹ. ਪੁ.—ਐਨ. ਬ੍ਰਿ. 20:661

**ਸਿਲਿਕਾ (Silica) ਜਾਂ ਸਿਲਿਕਾਨ ਡਾਈਆਕਸਾਈਡ** : ਸਿਲਿਕਾਨ ਡਾਈਆਕਸਾਈਡ (silicon dioxide) ਜਾਂ ਸਿਲਿਕਾ ਕੁਦਰਤੀ ਤੌਰ ਤੇ ਕਈ ਰੂਪਾਂ ਵਿਚ ਮਿਲਦਾ ਹੈ। ਇਨ੍ਹਾਂ ਵਿਚੋਂ ਐੱਲਫ਼ਾ ਕੁਆਰਟਜ਼ ਸਾਧਾਰਨ ਰੂਪ ਹੈ ਜੋ 6 ਬਾਹੀਆਂ ਵਾਲੇ ਰਵੇ ਬਣਾਉਂਦਾ ਹੈ। ਕੁਆਰਟਜ਼ ਕਈ ਕਿਸਮਾਂ ਦਾ ਹੁੰਦਾ ਹੈ। ਜਦੋਂ ਸਾਧਾਰਨ ਕੁਆਰਟਜ਼ ਨੂੰ 530° ਸੈਂ. ਤਾਈਂ ਗਰਮ ਕੀਤਾ ਜਾਂਦਾ ਹੈ ਤਾਂ ਉਹ ਬੀਟਾ ਰੂਪ ਧਾਰ ਲੈਂਦਾ ਹੈ, ਜਿਸ ਦੀ ਘਣਤਾ ਘੱਟ ਹੁੰਦੀ ਹੈ।

ਬੀਟਾ ਕੁਆਰਟਜ਼ ਹੋਰ ਉੱਚੇ ਤਾਪਮਾਨ ਤੇ ਗਰਮ ਕਰਨ ਨਾਲ ਹੋਰਨਾਂ ਕਿਸਮਾਂ ਵਿਚ ਤਬਦੀਲ ਹੋ ਜਾਂਦਾ ਹੈ। ਐੱਲਫ਼ਾ ਕੁਆਰਟਜ਼ 530° ਸੈਂ., → ਬੀਟਾ ਕੁਆਰਟਜ਼ 870° ਸੈਂ., → ਬੀਟਾ ਟਰਾਈਡਾਈਮਾਈਟ 1470° ਸੈਂ., → ਬੀਟਾ ਕਰਿਸਟੋਬੇਲਾਈਟ ਅਤੇ ਅਖ਼ੀਰ ਤੇ 1710° ਸੈਂ. → ਤੇ ਇਹ ਪਿਘਲਣਾ ਸ਼ੁਰੂ ਕਰ ਦਿੰਦਾ ਹੈ। ਰੰਗਹੀਨ ਅਤੇ ਸਾਫ਼ ਕੁਆਰਟਜ਼ ਨੂੰ ਰੌਸ਼ਨੀ ਦੇ ਯੰਤਰ ਅਤੇ ਸ਼ੀਸ਼ੇ ਆਦਿ ਬਣਾਉਣ ਲਈ ਵਰਤਿਆ ਜਾਂਦਾ ਹੈ। ਕੁਆਰਟਜ਼ ਦੀਆਂ ਕਈ ਕਿਸਮਾਂ ਰੰਗਦਾਰ ਹੁੰਦੀਆਂ ਹਨ। ਪੁਖਰਾਜ (amethyst) ਬਨਫ਼ਸ਼ੀ ਰੰਗ ਦਾ ਤੇ ਲਾਲ (jasper) ਲਾਲ ਰੰਗ ਦਾ ਹੁੰਦਾ ਹੈ। ਇਹ ਦੋਵੇਂ ਪੱਥਰ ਜਵਾਹਰ ਅਖਵਾਉਂਦੇ ਹਨ ਅਤੇ ਕੀਮਤੀ ਹੁੰਦੇ ਹਨ। ਇਨ੍ਹਾਂ ਤੋਂ ਬਿਨਾਂ ਸਿਲਿਕਾ ਫ਼ਲਿੰਟ (flint) ਪੱਥਰ ਦੀ ਸ਼ਕਲ ਵਿਚ ਵੀ ਮਿਲਦਾ ਹੈ ਇਹ ਸਿਲਿਕਾਨ ਡਾਈਆਕਸਾਈਡ ਦੀ ਉਹ ਕਿਸਮ ਹੈ ਜੋ ਰਵੇ ਨਹੀਂ ਬਣਾਉਂਦੀ।

ਰੇਤ ਅਤੇ ਹੋਰ ਤਲੀਆਂ ਚਟਾਨਾਂ ਦਾ ਵੱਡਾ ਹਿੱਸਾ ਸਿਲਿਕਾ ਦਾ ਬਣਿਆ ਹੁੰਦਾ ਹੈ। ਸਿਲਿਕਾ ਉੱਤੇ ਸਿਵਾਏ ਹਾਈਡ੍ਰੋਫ਼ਲੋਰਿਕ ਐਸਿਡ ਦੇ ਹੋਰ ਕਿਸੇ ਤੇਜ਼ਾਬ ਦਾ ਅਸਰ ਨਹੀਂ ਹੁੰਦਾ। ਜਦੋਂ ਸਿਲਿਕਾ ਨੂੰ ਸੋਡੀਅਮ ਕਾਰਬੋਨੇਟ ਜਾਂ ਸੋਡੀਅਮ ਹਾਈਡ੍ਰਾਕਸਾਈਡ ਨਾਲ ਗਰਮ ਕੀਤਾ ਜਾਂਦਾ ਹੈ ਤਾਂ ਪਿਘਲ ਕੇ ਇਹ ਸੋਡੀਅਮ ਸਿਲਿਕੇਟ ਬਣਾਉਂਦਾ ਹੈ। ਸਿਲਿਕਾ ਨੂੰ ਬਿਜਲੀ ਦੀ ਭੱਠੀ ਵਿਚ ਉੱਚੇ ਤਾਪਮਾਨ ਤੇ ਪਿਘਲਾ ਕੇ ਕੁਆਰਟਜ਼ ਸ਼ੀਸ਼ਾ ਤਿਆਰ ਕੀਤਾ ਜਾਂਦਾ ਹੈ ਜੋ ਠੰਢਾ ਤੱਤਾ ਹੋਣ ਤੇ ਨਹੀਂ ਟੁੱਟਦਾ। ਇਸ ਲਈ ਇਸ ਦਾ ਸਾਇੰਸ ਦਾ ਸਾਮਾਨ ਬਣਾਇਆ ਜਾਂਦਾ ਹੈ। ਪਿਘਲੇ ਹੋਏ ਸਿਲਿਕਾ ਦੀਆਂ ਬਹੁਤ ਬਾਰੀਕ ਤਾਰਾਂ ਖਿੱਚੀਆਂ ਜਾਂਦੀਆਂ ਹਨ ਜੋ ਬਹੁਤ ਲਚਕਦਾਰ ਹੁੰਦੀਆਂ ਹਨ। ਇਨ੍ਹਾਂ ਨੂੰ ਸਾਇੰਸ ਦੇ ਯੰਤਰਾਂ ਵਿਚ ਬਹੁਤ ਨਾਜ਼ਕ ਹਿੱਸਿਆਂ ਦੇ ਲਟਕਾਉਣ ਲਈ ਕੰਮ ਵਿਚ ਲਿਆਂਦਾ ਜਾਂਦਾ ਹੈ।

ਹ. ਪੁ.—ਮੈਕ. ਐਨ ਸ.ਟ. 12:321; ਐਨ. ਬ੍ਰਿ. 20:654; ਐਨ. ਅਮ. 24:824; ਐਵ. ਐਨ. 11:339; ਕੋਲ. ਐਨ. 17:307.

**ਸਿਲਿਕਾਨ (Silicon) :** ਆਕਸੀਜਨ ਤੋਂ ਦੂਜੇ ਦਰਜੇ ਤੇ ਸਾਰਿਆਂ ਤੱਤਾਂ ਨਾਲੋਂ ਵਧੀਕ ਮਾਤਰਾ ਵਿਚ ਮਿਲਣ ਵਾਲਾ ਇਹ ਤੱਤ ਧਰਤੀ ਦੀ ਬਾਹਰਲੀ ਤਹਿ ਦਾ 27.72% ਬਣਾਉਂਦਾ ਹੈ ਪ੍ਰੰਤੂ ਇਹ ਆਪਣੇ ਡਾਈਆਕਸਾਈਡ, ਸਿਲਿਕਾ ਜਾਂ ਸਿਲਿਕੇਟਾਂ ਦੇ ਰੂਪ ਵਿਚ ਹੀ ਮਿਲਦਾ ਹੈ। ਇਨ੍ਹਾਂ ਵਿਚੋਂ ਮੈਗਨੀਸ਼ੀਅਮ, ਲੋਹੇ ਤੇ ਐਲੂਮਿਨੀਅਮ ਦੇ ਸਿਲਿਕੇਟਾਂ ਦੀ ਖ਼ਾਸ ਮਹਾਨਤਾ ਹੈ ਕਿਉਂਕਿ ਚਟਾਨਾਂ ਅਤੇ ਮਿੱਟੀ ਦਾ ਵੱਡਾ ਹਿੱਸਾ ਇਨ੍ਹਾਂ ਦਾ ਬਣਿਆ ਹੁੰਦਾ ਹੈ।

ਰੇਤ ਅਤੇ ਮੈਗਨੀਸ਼ੀਅਮ ਦੇ ਮਿਸ਼ਰਨ ਨੂੰ ਗਰਮ ਕਰਨ ਤੋਂ ਸਿਲਿਕਾਨ ਪ੍ਰਾਪਤ ਹੁੰਦਾ ਹੈ :



$$SiO_2+2Mg \rightarrow 2MgO+Si$$

ਮੈਗਨੀਸ਼ੀਅਮ ਆਕਸਾਈਡ ਅਤੇ ਸਿਲਿਕਾਨ ਦੇ ਬਣੇ ਮਿਸ਼ਰਨ ਨੂੰ ਪਹਿਲਾਂ ਹਾਈਡ੍ਰੋਕਲੋਰਿਕ ਐਸਿਡ ਨਾਲ ਗਰਮ ਕੀਤਾ ਜਾਂਦਾ ਹੈ ਜੋ ਮੈਗਨੀਸ਼ੀਅਮ ਆਕਸਾਈਡ ਨੂੰ ਹੱਲ ਕਰ ਲੈਂਦਾ ਹੈ :



$$MgO+2HCl \rightarrow MgCl_2+H_2O$$

ਫਿਰ ਸਿਲਿਕਾਨ ਨੂੰ ਹਾਈਡਰੋਫ਼ਲੋਰਿਕ ਐਸਿਡ ਨਾਲ ਗਰਮ ਕੀਤਾ ਜਾਂਦਾ ਹੈ ਜੋ ਬਚੇ-ਖੁਚੇ ਸਿਲਿਕਾ ($SiO_2$) ਨੂੰ ਸਿਲਿਕਾਨ ਟੈੱਟ੍ਰਾਫਲੋ-ਰਾਈਡ ਗੈਸ ਵਿਚ ਤਬਦੀਲ ਕਰ ਦਿੰਦਾ ਹੈ :



$$SiO_2+4HF \rightarrow SiF_4+2H_2O$$

ਇਸ ਤਰ੍ਹਾਂ ਜੋ ਸਿਲਿਕਾਨ ਬਣਦਾ ਹੈ ਉਹ ਹਲਕੇ ਕਾਲੇ ਰੰਗ ਦਾ ਪਾਊਡਰ ਹੁੰਦਾ ਹੈ।

ਅੱਜ ਕਲ੍ਹ ਰੇਤ ਅਤੇ ਪੱਥਰ ਦੇ ਕੋਲੇ ਨੂੰ ਬਿਜਲੀ ਦੀ ਭੱਠੀ ਵਿਚ ਗਰਮ ਕਰਕੇ ਵੀ ਸਿਲਿਕਾਨ ਬਣਾਇਆ ਜਾਂਦਾ ਹੈ :

$$SiO_2+2C \rightarrow Si+2CO$$

ਸਿਲਿਕਾਨ ਦੋ ਸ਼ਕਲਾਂ ਵਿਚ ਮਿਲਦਾ ਹੈ, ਪਾਊਡਰ ਅਤੇ ਰਵੇਦਾਰ। ਪਾਊਡਰ ਦਾ ਰੰਗ ਨਸਵਾਰੀ ਅਤੇ ਰਵੇ ਦਾ ਰੰਗ ਹਲਕਾ ਸਲੇਟੀ ਹੁੰਦਾ ਹੈ। ਪਾਊਡਰ ਦੀ ਸਾਪੇਖੀ ਘਣਤਾ 2.35 ਅਤੇ ਰਵੇਦਾਰ ਦੀ ਸਾਪੇਖੀ ਘਣਤਾ 2.4 ਹੁੰਦੀ ਹੈ। ਸਿਲਿਕਾਨ ਦੇ ਰਵੇ ਸ਼ੀਸ਼ੇ ਨੂੰ ਕੱਟ ਸਕਦੇ ਹਨ।

ਜਦ ਸਿਲਿਕਾਨ ਨੂੰ ਹਵਾ ਵਿਚ ਗਰਮ ਕੀਤਾ ਜਾਂਦਾ ਹੈ ਤਾਂ ਇਸ ਨੂੰ ਅੱਗ ਲੱਗ ਜਾਂਦੀ ਹੈ ਅਤੇ ਇਸ ਦਾ ਆਕਸਾਈਡ ਬਣ ਜਾਂਦਾ ਹੈ :



$$Si+O_2 \rightarrow SiO_2$$

ਇਹ ਫਲੋਰੀਨ ਨਾਲ ਸਾਧਾਰਨ ਤਾਪਮਾਨ ਤੇ ਹੀ ਯੋਗਿਕ ਬਣਾ ਦਿੰਦਾ ਹੈ ਪ੍ਰੰਤੂ ਕਲੋਰੀਨ ਨਾਲ ਵਧੇਰੇ ਤਾਪਮਾਨ ਦੀ ਲੋੜ ਹੈ।



$$Si+2F_2 \rightarrow SiF_4$$

$$Si+2Cl_2 \rightarrow SiCl_4$$

ਸਿਲਿਕਾਨ ਕੌਸਟਿਕ ਪੋਟਾਸ਼ ਦੇ ਘੋਲ ਵਿਚ ਹੱਲ ਹੋ ਜਾਂਦਾ ਹੈ ਅਤੇ ਹਾਈਡ੍ਰੋਜਨ ਬਣਾਉਂਦਾ ਹੈ :







$$Si+2KOH+H_2O \rightarrow K_2SiO_3+2H_2$$

ਸਿਲਿਕਾਨ ਨੂੰ ਸਟੀਲ ਬਣਾਉਂਦੇ ਸਮੇਂ ਉਸ ਵਿਚਲੀ ਘੁਲੀ ਹੋਈ ਆਕਸੀਜਨ ਕੱਢਣ ਲਈ ਪਾਇਆ ਜਾਂਦਾ ਹੈ। ਸਿਲਿਕਾਨ ਕਈ ਇਕ ਮਿਸ਼ਰਿਤ ਧਾਤਾਂ ਬਣਾਉਣ ਵਿਚ ਵਰਤਿਆ ਜਾਂਦਾ ਹੈ, ਜਿਵੇਂ ਕਾਂਸੀ ਆਦਿ।

ਹ. ਪੁ.—ਐਨ. ਬ੍ਰਿ. 20:635 ; ਐਵ. ਐਨ. 2:339; ਮੈਕ. ਐਨ. ਸ. ਟ. 12:318.

**ਸਿਲਿਕਾਨ ਕਾਰਬਾਈਡ (Silicon Carbide) :** ਇਸ ਦਾ ਦੂਜਾ ਨਾਂ ਕਾਰਬੋਰੰਡਮ ਹੈ ਜੋ ਲੋਹੇ ਆਦਿ ਦੇ ਰੇਗਮਾਰ ਬਣਾਉਣ ਦੇ ਕੰਮ ਆਉਂਦਾ ਹੈ। ਇਸ ਨੂੰ ਐਚੇਸਨ ਵਿਧੀ (Acheson process) ਦੁਆਰਾ ਬਣਾਇਆ ਜਾਂਦਾ ਹੈ।

ਇਸ ਵਿਧੀ ਅਨੁਸਾਰ ਕੋਕ, ਰੇਤ, ਲੱਕੜੀ ਦਾ ਬੁਰਾਦਾ ਅਤੇ ਲੂਣ ਦਾ ਮਿਸ਼ਰਨ, ਜਿਸ ਵਿਚ ਇਹ ਚੀਜ਼ਾਂ ਕ੍ਰਮਵਾਰ 35%, 53%, 10% ਅਤੇ 2% ਹੁੰਦੀਆਂ ਹਨ, ਲੈ ਕੇ ਇਕ ਬਿਜਲੀ ਦੀ ਭੱਠੀ ਵਿਚ ਗਰਮ ਕੀਤਾ ਜਾਂਦਾ ਹੈ।

ਇਹ ਭੱਠੀ 5 ਮੀ. ਲੰਬੀ ਅਤੇ 1.5 ਮੀ. ਚੌੜੀ ਹੁੰਦੀ ਹੈ ਜਿਸ ਦੇ ਸਿਰਿਆਂ ਤੇ ਦੋ ਇਲੈੱਕਟ੍ਰੋਡ ਹੁੰਦੇ ਹਨ ਜੋ ਭੱਠੀ ਦੇ ਸਿਰਿਆਂ ਤੇ ਮੋਟੀਆਂ ਕੰਧਾਂ ਵਿਚੋਂ ਦੀ ਲੰਘਦੇ ਹਨ। ਇਸ ਤਰ੍ਹਾਂ ਬਣਿਆ ਹੋਇਆ ਕਾਰਬੋਰੰਡਮ ਸੁਖਾਲੇ ਢੰਗ ਨਾਲ ਤੋੜ ਕੇ ਕੱਢਿਆ ਜਾ ਸਕਦਾ ਹੈ।

ਇਸ ਭੱਠੀ ਵਿਚ ਕੋਲੇ ਦੀਆਂ ਸਲਾਖਾਂ, ਉਪਰਲੇ ਮਿਸ਼ਰਨ ਦੇ ਮੱਧ ਵਿਚੋਂ ਦੀ ਲੰਘਦੀਆਂ ਹਨ ਜੋ ਪਾਸੇ ਦੀਆਂ ਕੰਧਾਂ ਵਿਚ ਲੱਗੇ ਹੋਏ ਇਲੈੱਕਟ੍ਰੋਡਾਂ ਨਾਲ ਜੁੜੀਆਂ ਹੁੰਦੀਆਂ ਹਨ ਜਿਨ੍ਹਾਂ ਦੁਆਰਾ ਇਸ ਸਾਰੇ ਮਿਸ਼ਰਨ ਵਿਚ ਦੀ 36 ਘੰਟੇ ਤਾਈਂ ਕੋਈ 6,000 ਐਂਪੀਅਰ ਦੀ ਬਿਜਲੀ ਧਾਰਾ ਭੇਜੀ ਜਾਂਦੀ ਹੈ। ਇਸ ਨਾਲ ਕੋਲੇ ਦੀਆਂ ਸਲਾਖਾਂ ਅਤੇ ਰੇਤ ਵਿਚਕਾਰ ਬਿਜਲੀ ਦੇ ਚੰਗਿਆੜੇ ਪੈਦਾ ਹੁੰਦੇ ਹਨ।

ਇਸ ਤਾਪਮਾਨ ਤੇ ਪਹਿਲਾਂ ਰੇਤ ਅਤੇ ਕੋਕ ਤੋਂ ਸਿਲਿਕਾਨ ਬਣਦਾ ਹੈ ਜੋ ਫਿਰ ਕਾਰਬਨ ਨਾਲ ਮਿਲਕੇ ਸਿਲਿਕਾਨ ਕਾਰਬਾਈਡ ਬਣਾਉਂਦਾ ਹੈ। ਭੱਠੀ ਨੂੰ ਠੰਢਾ ਕਰਨ ਤੇ ਕਾਲੇ ਰੰਗ ਦੇ ਰਵਿਆਂ ਦੀ ਇਕ ਸਿਲ ਬਣ ਜਾਂਦੀ ਹੈ। ਇਸ ਸਿਲ ਨੂੰ ਤੋੜ ਕੇ ਕੁੱਟਿਆ ਜਾਂਦਾ ਹੈ ਅਤੇ ਫਿਰ ਗੰਧਕ ਦੇ ਤੇਜ਼ਾਬ ਨਾਲ ਉਬਾਲਿਆ ਜਾਂਦਾ ਹੈ। ਅਖ਼ੀਰ ਵਿਚ ਇਸ ਨੂੰ ਇਕ ਭੱਠੀ ਵਿਚ ਗਰਮ ਕੀਤਾ ਜਾਂਦਾ ਹੈ ਅਤੇ ਛਾਣਨੀਆਂ ਵਿਚੋਂ ਦੀ ਲੰਘਾ ਕੇ ਬਾਰੀਕ ਅਤੇ ਮੋਟੇ ਸਾਈਜ਼ ਦੇ ਰਵੇ ਵੱਖ ਵੱਖ ਕੀਤੇ ਜਾਂਦੇ ਹਨ। ਇਸ ਤਰ੍ਹਾਂ ਬਣਿਆ ਹੋਇਆ ਕਾਰਬੋਰੰਡਮ ਕਾਗਜ਼, ਐਮਰੀ ਕਾਗਜ਼ ਤੋਂ ਬਹੁਤ ਵਧੀਆ ਹੁੰਦਾ ਹੈ। ਇਹ ਕੱਟਣ ਅਤੇ ਰਗੜਨ ਦੇ ਕੰਮ ਆਉਂਦਾ ਹੈ।

ਹ. ਪੁ.—ਐਨ. ਬ੍ਰਿ. 20:636; ਐਨ. ਅਮ. 5:595; ਮੈਕ. ਐਨ. ਸ. ਟ. 12:320

**ਸਿਲਿਕੋਨ (Silicone) :**—ਸਿਲਿਕਾਨ, ਕਾਰਬਨ, ਹਾਈਡ੍ਰੋਜਨ ਅਤੇ ਆਕਸੀਜਨ ਤੱਤਾਂ ਤੋਂ ਬਣੇ ਸੰਸ਼ਲਿਸ਼ਟ ਬਹੁਲਕਾਂ (polymers) ਦੇ ਗਰੁੱਪ ਵਿਚੋਂ ਕਿਸੇ ਇਕ ਨੂੰ ਸਿਲਿਕੋਨ ਕਿਹਾ ਜਾਂਦਾ ਹੈ। ਇਨ੍ਹਾਂ ਵਿਚ ਬਹੁਤ ਉੱਚੇ ਤਾਪਮਾਨ ਤੇ ਵੀ ਨਾ ਅਪਘਟਿਤ ਹੋਣ ਦੀ ਯੋਗਤਾ ਹੁੰਦੀ ਹੈ। ਸਿਲਿਕਨ ਬਹੁਲਕ ਤੇਲ ਵਾਲੇ ਤਰਲਾਂ, ਬਰੋਜ਼ਾ ਜਾਂ ਰਬੜ ਵਰਗੇ ਠੋਸਾਂ ਦੀ ਸ਼ਕਲ ਧਾਰ ਲੈਂਦੇ ਹਨ, ਪ੍ਰੰਤੂ ਇਹ ਉਨ੍ਹਾਂ ਦੀ ਰਸਾਇਣਿਕ ਰਚਨਾ ਅਤੇ ਅਣੂ ਦੇ ਔਸਤਨ ਸਾਈਜ਼ ਤੇ ਨਿਰਭਰ ਹੁੰਦਾ ਹੈ। ਸਿਲਿਕੋਨ ਦੀਆਂ ਸਭ ਕਿਸਮਾਂ ਅਕਿਰਿਆਸ਼ੀਲ ਹੁੰਦੀਆਂ ਹਨ। ਇਨ੍ਹਾਂ ਉੱਤੇ ਹਲਕੇ ਤੇਜ਼ਾਬਾਂ ਅਤੇ ਜ਼ਿਆਦਾਤਰ ਰਸਾਇਣਾਂ ਦਾ ਕੋਈ ਅਸਰ ਨਹੀਂ, ਪ੍ਰੰਤੂ ਸੰਘਣੀਆਂ ਖਾਰਾਂ ਅਤੇ ਹਾਈਡ੍ਰੋਫ਼ਲੋਰਿਕ ਤੇਜ਼ਾਬ ਬਹੁਲਕ ਦੀ ਭੌਤਿਕ ਬਣਤਰ ਦਾ ਨਾਸ਼ ਕਰ ਦਿੰਦੇ ਹਨ। ਇਹ 'ਸਿਲਿਕੋਨ' ਨਾਮ ਯੂਨੀਵਰਸਿਟੀ ਕਾਲਜ, ਨੌਟਿੰਗਮ (ਇੰਗਲੈਂਡ) ਦੇ ਐੱਫ਼. ਐੱਸ. ਕਿਪਿੰਗ ਨੇ ਸਿਲੀਕਾਨ ਦੇ ਉਨ੍ਹਾਂ ਯੋਗਿਕਾਂ ਦਾ ਵਰਣਨ ਕਰਨ ਲਈ ਵਰਤਿਆ ਜੋ ਕਾਰਬਨੀ ਕੀਟੋਨਾਂ ਨਾਲ ਮਿਲਦੇ ਜੁਲਦੇ ਸਨ। ਇਸ ਲਈ ਉਸ ਪਦਾਰਥ ਨੂੰ 'ਸਿਲਿਕੋਨ' ਦਾ ਨਾਮ ਦਿੱਤਾ ਜਾਂਦਾ ਹੈ ਜਿਸ ਦੀ ਰਚਨਾ ਦੋ ਕਾਰਬਨੀ ਗਰੁੱਪਾਂ ਜਾਂ ਰੈਡੀਕਲਾਂ, ਜਿਨ੍ਹਾਂ ਦਾ ਬੰਧਨ ਇਕ ਸਿਲਿਕਾਨ ਪ੍ਰਮਾਣੂ ਨਾਲ ਹੋਵੇ ਅਤੇ ਫਿਰ ਆਕਸੀਜਨ ਨਾਲ ਸੰਯੋਗ ਹੋਵੇ, ਤੋਂ ਹੋਈ ਹੋਵੇ। ਇਸ ਦਾ ਵਰਣਨ ਆਰਗੈਨੋਸਿਲਿਕਾਨ ਆਕਸਾਈਡ ਦੇ ਤੌਰ ਤੇ ਵੀ ਕੀਤਾ ਜਾ ਸਕਦਾ ਹੈ। ਸਿਲਿਕੋਨਾਂ ਤੇ ਕੀਟੋਨਾਂ ਵਿਚਕਾਰ ਸਮਾਨਤਾ ਮੂਲ-ਅਨੁਪਾਤੀ ਰਚਨਾ ਤੋਂ ਹੀ ਸ਼ੁਰੂ ਅਤੇ ਖ਼ਤਮ ਹੁੰਦੀ ਹੈ। ਭਾਵੇਂ ਦੋਹਾਂ ਯੋਗਿਕਾਂ ਦੇ ਗਰੁੱਪਾਂ ਦੀ ਰਚਨਾ ਬਿਲਕੁਲ ਵੱਖਰੀ ਹੁੰਦੀ ਹੈ ਇਕ ਸਿਲਿਕੋਨ ਬਹੁਲਕ ਨੂੰ ਹੇਠ ਲਿਖੀ ਲੜੀ ਅਨੁਸਾਰ, ਜਿਸ ਵਿਚ ਵਾਰੋ ਵਾਰੀ ਸਿਲਿਕਾਨ ਤੇ ਆਕਸੀਜਨ

ਦੇ ਪ੍ਰਮਾਣੂ ਹੁੰਦੇ ਹਨ ਅਤੇ ਸਿਲਿਕਾੱਨ ਪ੍ਰਮਾਣੂਆਂ ਨਾਲ ਉਚਿਤ ਕਾਰਬਨੀ ਗਰੁੱਪ ਜੁੜੇ ਹੁੰਦੇ ਹਨ, ਚਿਤ੍ਰਾਂਕਣ ਕਰ ਸਕਦੇ ਹਾਂ :



ਆਮ ਕਰਕੇ 'R' ਮੀਥਾਈਲ ਗਰੁੱਪ ਹੁੰਦਾ ਹੈ ਪ੍ਰੰਤੂ ਕਈ ਵਾਰੀ ਫੀਨਾਈਲ ਅਤੇ ਈਥਾਈਲ ਗਰੁੱਪ ਵੀ ਹੁੰਦੇ ਹਨ। ਕਾਰਬਨੀ ਗਰੁੱਪ 'R' ਤੋਂ ਬਿਨਾਂ ਤਾਂ ਇਹ ਅਕਾਰਬਨੀ ਸਿਲਿਕਾੱਨ ਆਕਸਾਈਡ ਜਾਂ ਸਿਲਿਕਾ ਗਲਾਸ ਹੀ ਬਣ ਜਾਂਦਾ ਹੈ।

ਸਿਲਿਕੋਨ, ਆਮ ਕਰਕੇ ਸਾਧਾਰਨ ਆਰਗੈਨੋਸਿਲਿਕਾੱਨ ਕਲੋਰਾਈਡਾਂ ਜਾਂ ਈਥਰਾਂ ਦਾ ਜਲ-ਅਪਘਟਨ ਅਤੇ ਫਿਰ ਉਪਜ ਨੂੰ ਬਹੁਲਕ ਦਸ਼ਾ ਵਿਚ ਸੰਘਣਿਤ (condense) ਕਰਨ ਨਾਲ ਬਣਾਏ ਜਾਂਦੇ ਹਨ। ਸ਼ੁਰੂ ਦਾ ਪਦਾਰਥ ਸਿਲਿਕਾ ਹੈ ਜੋ ਰੇਤ ਜਾਂ ਕੁਆਰਟਜ਼ਾਈਟ ਦੀ ਹਾਲਤ ਵਿਚ ਮਿਲਦਾ ਹੈ ਅਤੇ ਕਈ ਤਰੀਕਿਆਂ ਵਿਚੋਂ ਕਿਸੇ ਇਕ ਤਰੀਕੇ ਨਾਲ ਰਸਾਇਣਿਕ ਤੌਰ ਤੇ ਕਾਰਬਨੀ ਗਰੁੱਪਾਂ ਨਾਲ ਮਿਲਾਇਆ ਜਾਂਦਾ ਹੈ। ਗਰੀਨਯਾਰਡ ਢੰਗ ਵਿਚ ਸਿਲਿਕਾ ਤੋਂ ਸਿਲਿਕਾੱਨ ਟੈਟ੍ਰਾਕਲੋਰਾਈਡ ਬਣਾਇਆ ਜਾਂਦਾ ਹੈ ਅਤੇ ਈਥਰ ਘੋਲਕ ਵਿਚ ਆਰਗੈਨੋਮੈਗਨੀਸ਼ੀਅਮ ਕਲੋਰਾਈਡ ਦੇ ਤਰਕੀਬਨ ਦੇ ਤੁਲ-ਅੰਕਾਂ (equivalents) ਨਾਲ ਕਿਰਿਆ ਕਰਵਾਈ ਜਾਂਦੀ ਹੈ ਜਿਸ ਨਾਲ ਆਰਗੈਨੋਸਿਲਿਕਾੱਨ ਕਲੋਰਾਈਡ ਬਣਦੇ ਹਨ ਅਤੇ ਫਿਰ ਇਨ੍ਹਾਂ ਤੋਂ ਕਸ਼ੀਦਣ ਰਾਹੀਂ ਸ਼ੁੱਧ ਯੋਗਿਕ ਪ੍ਰਾਪਤ ਕੀਤੇ ਜਾਂਦੇ ਹਨ



$RMgCl + SiCl_4 = RSiCl_3 + MgCl_2$



$2RMgCl + SiCl_4 = R_2SiCl_2 + 2MgCl_2$



$3RMgCl + SiCl_4 = R_3SiCl + 3MgCl_2$

ਸਿੱਧੇ ਤਰੀਕੇ ਰਾਹੀਂ ਆਰੰਭਿਕ ਸਿਲਿਕਾੱਨ, ਸਿਲਿਕਾ ਦਾ ਲਘੂਕਰਨ ਕਰਕੇ ਸਿੱਧੀ ਹੀ ਕਾਰਬਨੀ ਕਲੋਰਾਈਡ ਨਾਲ ਵਾਸ਼ਪ ਫੇਜ਼ ਅਤੇ ਉਤਪ੍ਰੇਰਕ ਦੀ ਹੋਂਦ ਵਿਚ ਕਿਰਿਆ ਕਰਵਾਈ ਜਾਂਦੀ ਹੈ ਜਿਸ ਨਾਲ ਆਰਗੈਨੋਸਿਲਿਕਾੱਨ ਕਲੋਰਾਈਡ ਪ੍ਰਾਪਤ ਹੁੰਦੇ ਹਨ ਅਤੇ ਫਿਰ ਕਸ਼ੀਦਣ ਰਾਹੀਂ ਸ਼ੁੱਧ ਸੰਘਟਕ (constituents) ਪ੍ਰਾਪਤ ਕੀਤੇ ਜਾਂਦੇ ਹਨ :



$2RCl + Si = R_2SiCl_2$ ਆਦਿ।

ਤੀਸਰੇ ਢੰਗ ਵਿਚ ਡਾਈਕਲੋਰੋਸਾਈਲੇਨ, ਜੋ ਸਿਲਿਕਾੱਨ ਤੋਂ ਬਣਾਈ ਜਾਂਦੀ ਹੈ ਦੁਆਰਾ ਐਥੀਲੀਨ ਨੂੰ ਸੰਖਿਤ ਕੀਤਾ ਜਾਂਦਾ ਹੈ :



$2HCl + Si = H_2SiCl_2$



$H_2SiCl_2 + 2C_2H_4 = (C_2H_5)_2SiCl_2$

ਇਨ੍ਹਾਂ ਤਿੰਨਾਂ ਢੰਗਾਂ ਵਿਚੋਂ ਕਿਸੇ ਇਕ ਢੰਗ ਨਾਲ ਪ੍ਰਾਪਤ ਹੋਏ ਸ਼ੁੱਧ ਆਰਗੈਨੋਸਿਲਿਕਾੱਨ ਕਲੋਰਾਈਡ ਮੱਧਵਰਤੀ ਬਣ ਜਾਂਦੇ ਹਨ, ਜਿਨ੍ਹਾਂ ਤੋਂ ਸਿਲਿਕਾੱਨ ਬਹੁਲਕ ਬਣਾਏ ਜਾਂਦੇ ਹਨ।

ਸਿਲਿਕੋਨ ਬਰੋਜ਼ੇ ਇਕ-ਪ੍ਰਤਿਸਥਾਪਕ (monosubstituted) ਅਤੇ ਦੋ-ਪ੍ਰਤਿਸਥਾਪਕ (disubstituted) ਸਿਲਿਕਾੱਨ ਕਲੋਰਾਈਡਾਂ ਦੇ ਮਿਸ਼ਰਣ ਦਾ ਜਲ-ਅਪਘਟਨ ਕਰਨ ਨਾਲ ਜੋ ਕਈ ਵਾਰੀ ਕਿਸੇ ਘੋਲ ਵਿਚ ਬਣਾਏ ਜਾਂਦੇ ਹਨ। ਪਾਣੀ ਦੀ ਕਿਰਿਆ ਨਾਲ ਕਲੋਰੀਨ ਦੀ ਥਾਂ ਹਾਈਡ੍ਰਾੱਕਸਿਲ ਗਰੁੱਪ ਲੈ ਲੈਂਦੇ ਹਨ ਅਤੇ ਹਾਈਡ੍ਰਾੱਕਸਾਈਡ ਅੰਤਰੀਵ-ਸੰਘਣਿਤ ਕਰਕੇ ਬਹੁਲਕ ਬਣਾ ਦਿੰਦੇ ਹਨ :



$R_2SiCl_2 + 2H_2O = R_2Si(OH)_2 + 2HCl$



$$xR_2Si(OH)_2 = \left( -\underset{R}{\overset{R}{Si}}-O- \right)_x + xH_2O$$

ਇਸ ਤਰ੍ਹਾਂ ਤਿਆਰ ਕੀਤੇ ਸਿਲਿਕੋਨ ਬਰੋਜ਼ੇ ਘੋਲ ਜਾਂ ਵਾਰਨਿਸ਼ ਦੇ ਤੌਰ ਤੇ ਵਰਤੇ ਜਾਂਦੇ ਹਨ। ਤੇਲ ਅਤੇ ਸਿਲਿਕੋਨ ਇਲੈਸਟੋਮਰ ਵੀ ਬਣਾਏ ਜਾਂਦੇ ਹਨ। ਸਿਲਿਕੋਨ ਗਰਮੀ ਤੇ ਆਕਸੀਕਰਨ ਲਈ ਸਥਿਰਤਾ ਕਾਰਨ ਬਿਜਲੀ ਰੋਧੀ ਵਸਤਾਂ ਦੇ ਤੌਰ ਤੇ ਵਰਤੇ ਜਾਂਦੇ ਹਨ।

**ਸਿਲਿੰਡਰ (Cylinder)** : ਇਕ ਆਇਤਾਕਾਰ ਨੂੰ ਉਸਦੀ ਇਕ ਭੁਜਾ ਦੁਆਲੇ ਘੁਮਾਉਣ ਨਾਲ ਜੋ ਪਰਿਕ੍ਰਮਣ-ਠੋਸ (solid of revolution) ਬਣਦਾ ਹੈ, ਉਸਨੂੰ ਸਿਲਿੰਡਰ ਜਾਂ ਵਧੇਰੇ ਸ਼ੁੱਧਤਾ ਨਾਲ ਲੰਬ ਚੱਕਰੀ ਸਿਲਿੰਡਰ ਆਖਿਆ ਜਾਂਦਾ ਹੈ। ਠੋਸ ਜੁਮੈਟਰੀ ਵਿਚ ਇਹ ਸ਼ਬਦ ਆਮ ਕਰਕੇ ਉਸ ਪਿੰਡ ਲਈ ਵਰਤਿਆ ਜਾਂਦਾ ਹੈ ਜੋ ਦੋ ਸਮਾਂਤਰ ਸਮਤਲਾਂ ਅਤੇ ਬੰਦ ਸਿਲਿੰਡਰਾਕਾਰ ਸਤ੍ਹਾ ਵਿਚਕਾਰ ਘਿਰਿਆ ਹੁੰਦਾ ਹੈ। ਵਿਸ਼ਲੇਸ਼ਣੀ ਜੁਮੈਟਰੀ ਵਿਚ ਇਹ ਸ਼ਬਦ ਇਕ ਠੋਸ ਲਈ ਨਹੀਂ ਸਗੋਂ ਸਿਲਿੰਡਰੀ ਸਤ੍ਹਾ ਲਈ ਵਰਤਿਆ ਜਾਂਦਾ ਹੈ। ਅਜਿਹੀ ਸਤ੍ਹਾ ਦਾ ਜਨਕ ਇਕ ਸਿੱਧੀ ਰੇਖਾ ਹੁੰਦੀ ਹੈ, ਜਿਹੜੀ ਹਮੇਸ਼ਾ ਇਕ ਨਿਯਤ ਸਮਤਲ ਵਕਰ (ਡਾਇਰੈਕਟ੍ਰਿਕਸ) ਨੂੰ ਕੱਟਦੀ ਹੈ ਅਤੇ ਇਕ ਅਜਿਹੀ ਨਿਸ਼ਚਿਤ ਰੇਖਾ ਦੇ ਸਮਾਂਤਰ ਰਹਿੰਦੀ ਹੈ ਜੋ ਵਕਰ ਦੇ ਸਮਤਲ ਨੂੰ ਕੱਟੇ। ਹਰ ਸਥਿਤੀ ਵਿਚ ਜਨਕ ਰੇਖਾ ਨੂੰ ਸਿਲਿੰਡਰ ਦਾ ਅੰਸ਼ (element) ਕਿਹਾ ਜਾਂਦਾ ਹੈ ਅਤੇ ਇਨ੍ਹਾਂ ਅੰਸ਼ਾਂ ਦੇ ਲੰਬ ਸਮਤਲ



ਸਿਲਿੰਡਰ

ਦੁਆਰਾ ਕਟੀ ਗਈ ਸਿਲਿੰਡਰ ਦੀ ਕਾਟ ਨੂੰ ਲੰਬ-ਕਾਟ ਕਹਿੰਦੇ ਹਨ। ਸਿਲਿੰਡਰ ਦੀਆਂ ਸਾਰੀਆਂ ਲੰਬ-ਕਾਟਾਂ ਸਰਬੰਗਸਮ ਹੁੰਦੀਆਂ ਹਨ। ਚੱਕਰੀ ਸਿਲਿੰਡਰ ਉਹ ਹੁੰਦਾ ਹੈ ਜਿਸ ਦੀਆਂ ਲੰਬ ਕਾਟਾਂ ਚੱਕਰ ਹੋਣ ਜਦੋਂ ਕਿ ਦੂਜੀਆਂ ਕਾਟਾਂ ਇਲਿਪਸ, ਪੈਰਾਬੋਲਾ ਜਾਂ ਹਾਈਪਰਬੋਲਾ ਹੋਣ ਕ੍ਰਮਵਾਰ ਇਲਿਪਟਿਕ, ਪੈਰਾਬੋਲਿਕ ਜਾਂ ਹਾਈਪਰਬੋਲਿਕ ਸਿਲਿੰਡਰ ਅਖਵਾਉਂਦੇ ਹਨ। ਇਹ ਸਾਰੇ ਦੋ-ਘਾਤੀ ਸਿਲਿੰਡਰ ਹਨ। ਪ੍ਰਿਜ਼ਮ ਦੀ ਆਡੀ ਸਤ੍ਹਾ ਵੀ ਇਕ ਖ਼ਾਸ ਕਿਸਮ ਦੀ ਸਿਲਿੰਡਰੀ ਸਤ੍ਹਾ ਹੈ, ਜਿਸਦੀ ਡਾਇਰੈਕਟ੍ਰਿਕਸ ਅਤੇ ਲੰਬ-ਕਾਟਾਂ ਬਹੁਭੁਜਾ ਹੁੰਦੀਆਂ ਹਨ।

ਠੋਸ ਸਿਲਿੰਡਰ ਦਾ ਆਇਤਨ $V = Bh$ ਹੁੰਦਾ ਹੈ, ਜਿਥੇ $B$ ਆਧਾਰ ਦੇ ਖੇਤਰਫਲ ਅਤੇ $h$ ਸਿਲਿੰਡਰ ਦੀ ਉਚਾਈ ਨੂੰ ਦਰਸਾਉਂਦੇ ਹਨ। ਲੰਬ ਚੱਕਰੀ ਸਿਲਿੰਡਰ, ਜਿਸ ਦਾ ਆਧਾਰ $r$ ਅਰਧ-ਵਿਆਸ ਦਾ ਚੱਕਰ ਹੁੰਦਾ ਹੈ, ਦਾ ਆਇਤਨ $V = \pi r^2 h$ ਅਤੇ ਕੁਲ ਸਤ੍ਹੀ ਖੇਤਰਫਲ $S = 2\pi r^2 + 2\pi rh$ ਹੁੰਦਾ ਹੈ।

ਹ. ਪੁ.—ਐਵ. ਐਨ. ਸ. ਰ. 3 :686.

**ਸਿਲੀਅਸ ਆਈਟੈਲੀਕਸ** (Silius Italicus–ਲਗਭਗ 25/26-101) : ਇਹ ਇਕ ਲਾਤੀਨੀ ਕਵੀ ਸੀ ਜੋ ਆਪਣੇ ਮਹਾਂਕਾਵਿ 'ਪੂਨੀਕਾ' (Punica) ਕਾਰਨ ਪ੍ਰਸਿੱਧ ਹੈ। ਇਹ ਸ਼ਾਨਦਾਰ ਵਕਤਾ ਆਪਣੀ ਬਾਅਦ ਦੀ ਜ਼ਿੰਦਗੀ ਵਿਚ ਇਕ ਧੀਰਜਵਾਨ ਸਿਆਸਤਦਾਨ ਵਜੋਂ ਪ੍ਰਸਿੱਧ ਹੋਇਆ। ਇਸ ਨੇ ਆਪਣੀ ਭਾਸ਼ਨ-ਕਲਾ ਨੂੰ ਬਾਦਸ਼ਾਹ ਨੀਰੋ (Nero) ਦੇ ਜ਼ੁਲਮਾਂ ਦੀ ਪੁਸ਼ਟਤਾ ਕਰਨ ਦੇ ਭੈੜੇ ਕੰਮ ਲਈ ਵਰਤਿਆ ਪਰ ਬਾਅਦ ਵਿਚ ਏਸ਼ੀਆ ਦੇ ਗਵਰਨਰ ਦੀ ਹੈਸੀਅਤ ਵਿਚ ਕੀਤੇ ਸ਼ਾਨਦਾਰ ਕੰਮ ਨਾਲ ਇਸ ਨੇ ਇਹ ਦਾਗ਼ ਧੋ ਦਿੱਤਾ। ਇਕ ਧਨਾਢ ਵਿਅਕਤੀ ਵਜੋਂ ਇਸ ਨੇ ਕਲਾ ਤੇ ਸਾਹਿਤ ਦੀ ਸਰਪ੍ਰਸਤੀ ਕੀਤੀ। ਦੂਜੀ ਪੂਨੀਕ ਲੜਾਈ (218-201 ਈ. ਪੂ.) ਬਾਰੇ 12000 ਸਤਰਾਂ ਵਿਚ ਲਿਖਿਆ ਇਸ ਦਾ ਮਹਾਂਕਾਵਿ 'ਪੂਨੀਕਾ' ਲਾਤੀਨੀ ਸਾਹਿਤ ਦਾ ਸਭ ਤੋਂ ਲੰਮਾ ਮਹਾਂਕਾਵਿ ਮੰਨਿਆ ਜਾਂਦਾ ਹੈ। ਇਸ ਦੇ ਰੂਪਕ ਪੱਖ ਤੇ ਵਰਜਿਲ ਦਾ ਡੂੰਘਾ ਪ੍ਰਭਾਵ ਮਿਲਦਾ ਹੈ।

ਹ. ਪੁ.—ਐਨ. ਬ੍ਰਿ. 20; ਐਨ. ਬ੍ਰਿ. ਮਾ. 9

**ਸਿਲੀਆ** (Cilia) : ਸਿਲੀਆ, ਜੀਵ ਸੈੱਲਾਂ ਵਿਚ ਜੀਵ ਪਦਾਰਥ (protoplasm) ਦੇ ਖ਼ੁਰਦਬੀਨੀ ਰੋਸ਼ਿਆਂ ਵਰਗੇ ਵਧਾ ਹੁੰਦੇ ਹਨ। ਇਹ ਸੈੱਲ ਨੂੰ ਪਾਣੀ ਵਾਲੇ ਮਾਧਿਅਮ ਵਿਚ ਤੁਰਨ ਲਈ ਮਦਦ ਦਿੰਦੇ ਹਨ। ਇਹ ਆਮ ਤੌਰ ਤੇ ਫਲੈਜੈਲਾ (flagella) ਨਾਲੋਂ ਛੋਟੇ, ਪਤਲੇ ਅਤੇ ਗਿਣਤੀ ਵਿਚ ਜ਼ਿਆਦਾ ਹੁੰਦੇ ਹਨ। ਸਿਲੀਆ ਅਤੇ ਫਲੈਜੈਲਾ ਦੀ ਮੁੱਢਲੀ ਬਣਤਰ ਇਕ ਹੀ ਹੁੰਦੀ ਹੈ। ਇਹ ਬਹੁਤ ਸਾਰੇ ਪ੍ਰੋਟੋਜ਼ੋਆ ਪ੍ਰਾਣੀਆਂ ਦੇ ਸਰੀਰ ਦੀ ਬਾਹਰਲੀ ਸਤ੍ਹਾ ਉੱਤੇ, ਕਈ ਪੌਦਿਆਂ ਦੇ ਸ਼ੁਕ੍ਰਾਣੂਆਂ (ਸਪਰਮਜ਼) ਉੱਤੇ ਅਤੇ ਬਹੁ-ਸੈੱਲੇ (multicellular) ਪ੍ਰਾਣੀਆਂ ਦੇ ਸੈੱਲਾਂ ਦੀ ਸਤ੍ਹਾ ਉੱਤੇ ਕਈ ਥਾਈਂ ਹੁੰਦੇ ਹਨ।

ਰੀੜ੍ਹ-ਰਹਿਤ ਪ੍ਰਾਣੀਆਂ ਦੇ ਦੋ ਵੱਡੇ ਸਮੂਹ, ਗੋਲ ਕਿਰਮ (ਨੇਮਾਟੋਡ) ਅਤੇ ਕ੍ਰਸਟੇਸ਼ੀਅਨ ਆਰਥ੍ਰੋਪੋਡ ਤੋਂ ਛੁੱਟ ਹੋਰ ਸਾਰੇ ਪ੍ਰਾਣੀ ਕਈ ਤਰ੍ਹਾਂ ਦੇ ਸਰੀਰਕ ਕੰਮਾਂ ਲਈ ਸਿਲੀਆ ਜਾਂ ਫਲੈਜੈਲਾ ਦੀ ਹਰਕਤ ਤੇ ਨਿਰਭਰ ਕਰਦੇ ਹਨ। ਇਕ ਸੈੱਲੀ (unicellular) ਸਾਵਲ (algae), ਪ੍ਰੋਟੋਜ਼ੋਆ, ਕਈ ਬਹੁ-ਸੈੱਲੇ ਪ੍ਰਾਣੀ ਜਿਵੇਂ ਕਿ ਰੋਟੀਫਰਜ਼, ਸੀਲੈਂਟਰੇਟਸ ਅਤੇ ਬਹੁਤ ਸਾਰੇ ਜਲੀ-ਲਾਰਵੇ ਸਿਲੀਆ ਦੀ ਹਿਲਜੁਲ ਨਾਲ ਹੀ ਇਕ ਥਾਂ ਤੋਂ ਦੂਜੀ ਥਾਂ ਜਾਂਦੇ ਹਨ। ਕਈ ਪ੍ਰਾਣੀਆਂ ਦੇ ਸ਼ੁਕ੍ਰਾਣੂ (spermatozoa) ਵੀ ਫਲੈਜੈਲਾ ਦੀ ਗਤੀ ਦੁਆਰਾ ਹੀ ਅੰਡੇ ਤਕ ਪਹੁੰਚ ਕੇ ਇਸ ਦਾ ਨਿਸ਼ੇਚਨ ਕਰਦੇ ਹਨ। ਸਥਾਨ-ਬੱਧ ਪ੍ਰਾਣੀਆਂ (sedentary animals) ਵਿਚ ਵੀ ਸਿਲੀਆਂ ਦੀ ਲਗਾਤਾਰ ਗਤੀ ਰਾਹੀਂ ਹੀ ਪਾਣੀ ਦਾ ਚੱਕਰ ਚਲਦਾ ਹੈ। ਇਸੇ ਦੁਆਰਾ ਹੀ ਭੋਜਨ ਪ੍ਰਾਣੀ ਤਕ ਪਹੁੰਚਦਾ ਹੈ ਅਤੇ ਸੁਆਸ-ਕ੍ਰਿਆ ਚਲਦੀ ਹੈ।

ਕਈ ਪ੍ਰਾਣੀਆਂ ਵਿਚ ਸਰੀਰ ਅੰਦਰਲੇ ਤਰਲਾਂ ਅਤੇ ਛੋਟੇ ਛੋਟੇ ਕਣਾਂ ਦੀ ਹਿਲਜੁਲ ਲਈ ਸਿਲੀਆਮਈ ਸਤ੍ਹਾ ਦਾ ਹੋਣਾ ਬਹੁਤ ਜ਼ਰੂਰੀ ਹੈ। ਮਿਸਾਲ ਵਜੋਂ ਸੁਖਮਨਾ ਨਾੜੀ (spinal cord) ਅਤੇ ਦਿਮਾਗ਼ ਦੇ ਵੈਂਟਰੀਕਲਾਂ ਵਿਚ ਸੇਰੀਬਰੋ-ਸਪਾਈਨਲ ਤਰਲ ਵੀ ਸਿਲੀਆ ਦੀ ਹਿਲਜੁਲ ਨਾਲ ਹੀ ਚੱਕਰ ਕੱਟਦਾ ਹੈ। ਫੇਫੜੇ, ਹਵਾ ਨਾਲੀ ਅਤੇ ਨਾਸ-ਖੋੜਾਂ (nasal cavities) ਵਿਚ ਵੀ ਸਿਲੀਆ ਹੁੰਦੇ ਹਨ। ਇਥੇ ਇਹ ਧੂੜ ਦੇ ਛੋਟੇ ਛੋਟੇ ਕਣ ਅਤੇ ਬੈਕਟੀਰੀਆ ਆਦਿ ਨੂੰ ਬਾਹਰ ਕੱਢ ਕੇ ਇਨ੍ਹਾਂ ਅੰਗਾਂ ਦੀ ਸਫ਼ਾਈ ਕਰਦੇ ਹਨ।

ਘੋਂਗਿਆਂ ਅਤੇ ਕਲੈਮਜ਼ ਵਿਚ ਵੀ ਸਿਲੀਆ ਦੀ ਕ੍ਰਿਆ ਨਾਲ ਹੀ ਭੋਜਨ ਨਾਲੀ ਵਿਚ ਭੋਜਨ ਤੁਰਦਾ ਹੈ। ਥਣਧਾਰੀ ਪ੍ਰਾਣੀਆਂ ਵਿਚ ਅੰਡੇ ਅੰਡਕੋਸ਼ ਤੋਂ ਅੰਡ-ਵਾਹਿਣੀਆਂ ਰਾਹੀਂ ਸਿਲੀਆ ਦੀ ਗਤੀ ਕਰਕੇ ਹੀ ਹੇਠਾਂ ਚਲਦੇ ਹਨ।

ਵੱਖ ਵੱਖ ਤਰ੍ਹਾਂ ਦੀਆਂ ਗਤੀਆਂ ਤੋਂ ਛੁੱਟ ਸਿਲੀਆ ਸੰਵੇਦੀ ਕੰਮ ਵੀ ਕਰਦੇ ਹਨ। ਥਣਧਾਰੀ ਪ੍ਰਾਣੀਆਂ ਦੀਆਂ ਅੱਖਾਂ ਵਿਚ, ਰੈਟੀਨਾ (retina) ਦੀਆਂ ਰਾੱਡਾਂ ਵੀ ਸਿਲੀਆ ਦੀਆਂ ਹੀ ਬਣੀਆਂ ਹੁੰਦੀਆਂ ਹਨ। ਕਈ ਵਾਰ ਸਿਲੀਆ ਹੱਥ ਲਗਦਿਆਂ ਹੀ ਛੋਹ ਮਹਿਸੂਸ ਕਰਦੇ ਹਨ ਅਤੇ ਉਸੇ ਵੇਲੇ ਹਿਲਜੁਲ ਬੰਦ ਕਰ ਦਿੰਦੇ ਹਨ।

ਸਿਲੀਆ ਅਤੇ ਫਲੈਜੈਲਾ ਨੂੰ ਇਲੈੱਕਟ੍ਰਾਨਿਕ ਖ਼ੁਰਦਬੀਨ ਰਾਹੀਂ ਵੇਖਣ ਨਾਲ ਇਸ ਦੀ ਮੁੱਢਲੀ ਬਣਤਰ ਬਾਰੇ ਪਤਾ ਲਗਦਾ ਹੈ। ਇਨ੍ਹਾਂ ਦੋਵਾਂ ਵਿਚ ਹੀ ਦਰਮਿਆਨ ਵਿਚ ਦੋ ਲੰਬਕਾਰੀ ਰੇਸ਼ੇ ਹੁੰਦੇ ਹਨ, ਜਿਹੜੇ ਕਿ ਨੌਂ ਲੰਬਕਾਰੀ ਰੇਸ਼ਿਆਂ ਦੇ ਇਕ ਸਮੂਹ ਨਾਲ ਘਿਰੇ ਹੁੰਦੇ ਹਨ। ਇਨ੍ਹਾਂ ਸਾਰੇ ਰੇਸ਼ਿਆਂ ਦੇ ਦੁਆਲੇ ਇਕ ਪਤਲੀ ਝਿੱਲੀ ਹੁੰਦੀ ਹੈ, ਜਿਹੜੀ ਸਿਲੀਆ ਦੇ ਆਧਾਰ ਤੋਂ ਸੈੱਲ ਦੀ ਬਾਹਰਲੀ ਝਿੱਲੀ ਤਕ ਜਾਂਦੀ ਹੈ। ਵਿਚਕਾਰਲੇ ਰੇਸ਼ੇ ਸੈੱਲ ਦੀ ਸਤ੍ਹਾ ਤਕ ਹੀ ਜਾਂਦੇ ਹਨ ਪਰ ਘੇਰੇ ਵਾਲੇ ਨੌਂ ਰੇਸ਼ੇ ਸੈੱਲ ਵਿਚ ਪਹੁੰਚ ਕੇ ਇਕ ਆਧਾਰ-ਕਿਣਕਾ ਬਣਾਉਂਦੇ ਹਨ। ਇਸ ਨੂੰ ਕਾਈਨੇਟੋਸੋਮ ਜਾਂ ਬਲੈਫੇਰੋਪਲਾਸਟ ਵੀ ਆਖਦੇ ਹਨ। ਕਈ ਵਾਰ ਆਧਾਰ-ਕਿਣਕੇ ਤੋਂ ਕੁਝ ਹੋਰ ਰੇਸ਼ੇ ਨਿਕਲ ਕੇ ਸੈੱਲ ਦੇ ਅੰਦਰ ਚਲੇ ਜਾਂਦੇ ਹਨ ਜਿਨ੍ਹਾਂ ਨੂੰ ਸਿਲੀਆਮਈ ਜੜ੍ਹਾਂ ਆਖਦੇ ਹਨ।



ਸਿਲੀਆ ਅਤੇ ਉਪ ਸਹਿਯੋਗੀ ਰੇਸ਼ੇ ਆਪਣੇ ਆਧਾਰਾਂ ਨੂੰ ਜੋੜਦੇ ਹੋਏ

ਸਿਲੀਆ ਸਿਰਫ਼ ਉਦੋਂ ਹੀ ਹਿਲਦੇ ਹਨ ਜਦੋਂ ਇਹ ਆਪੋ ਆਪਣੇ ਆਧਾਰ-ਕਿਣਕਿਆਂ (basal granules) ਨਾਲ ਜੁੜੇ ਹੋਣ। ਸੈੱਲ ਦਾ ਹੋਰ ਕੋਈ ਵੀ ਭਾਗ ਸਿਲੀਆ ਦੀ ਹਿਲਜੁਲ ਲਈ ਜ਼ਰੂਰੀ ਨਹੀਂ। ਇਕ ਖ਼ਾਸ ਸਿਲੀਆ ਦੀ ਗਤੀ ਚਾਰ ਤਰ੍ਹਾਂ ਦੀ ਹੋ ਸਕਦੀ ਹੈ :

1. ਪੈਂਡੂਲਰ ਗਤੀ (Pendular movement)–ਇਸ ਵਿਚ ਪ੍ਰਭਾਵਸ਼ਾਲੀ ਵਾਰ (effective stroke) ਵੇਲੇ ਸਿਲੀਆ ਕੇਵਲ ਆਧਾਰ ਤੋਂ ਹੀ ਝੁਕਦਾ ਹੈ ਅਤੇ ਮੁੜਵੇਂ ਵਾਰ (recovery stroke) ਵੇਲੇ ਆਧਾਰ ਤੋਂ ਲੈ ਕੇ ਸਿਖਰ ਤਕ ਝੁਕ ਜਾਂਦਾ ਹੈ।

2. ਚੱਕਰਦਾਰ ਜਾਂ ਸਰਕੂਲਰ ਗਤੀ (Circular movement)–ਇਸ ਪ੍ਰਕਾਰ ਦੀ ਗਤੀ ਵਿਚ ਸਿਲੀਆ ਦਾ ਸਾਰਾ ਹਿੱਸਾ ਸਿੱਧਾ ਰਹਿੰਦਾ ਹੈ ਸਿਰਫ਼ ਸਿਖਰ ਹੀ ਗੋਲ ਚੱਕਰ ਵਿਚ ਘੁੰਮਦਾ ਹੈ।

3. ਤਰੰਗੀ ਜਾਂ ਅਨਡਿਊਲੇਟਰੀ ਗਤੀ (Undulatory movement)–ਇਸ ਵਿਚ ਝੁਕਣ ਦੀਆਂ ਲਹਿਰਾਂ ਆਧਾਰ ਤੋਂ ਬਾਹਰ ਵੱਲ ਨੂੰ ਚਲਦੀਆਂ ਹਨ।

4. ਗਾਇਰੇਟਰੀ ਗਤੀ (Gyratory movement)–ਇਸ

ਵਿਚ ਸਾਰੇ ਦਾ ਸਾਰਾ ਸਿਲੀਆ ਚੱਕਰ ਲਾਉਂਦਾ ਹੈ ।

ਆਮ ਤੌਰ ਤੇ ਸਿਲੀਆ ਵਿਚ ਪਹਿਲੀਆਂ ਦੋ ਤਰ੍ਹਾਂ ਦੀਆਂ ਗਤੀਆਂ ਹੁੰਦੀਆਂ ਹਨ ਅਤੇ ਫ਼ਲੈਜੈਲਾ ਵਿਚ ਅੰਤਲੀਆਂ ਦੋ ।

ਹੁਣ ਤਕ ਇਹ ਪੂਰੀ ਤਰ੍ਹਾਂ ਪਤਾ ਨਹੀਂ ਲੱਗ ਸਕਿਆ ਕਿ ਸਿਲੀਆ ਕਿਸ ਵਿਧੀ ਦੁਆਰਾ ਹਿਲਦੇ ਹਨ । ਪਰ ਦੋ ਗੱਲਾਂ ਚੰਗੀ ਤਰ੍ਹਾਂ ਸਪੱਸ਼ਟ ਹਨ । ਇਕ ਤਾਂ ਇਹ ਕਿ ਸਿਲੀਆ ਜਾਂ ਫ਼ਲੈਜੈਲਾ ਵਿਚ ਹਿਲਜੁਲ ਲਈ ਸ਼ਕਤੀ ਸਾਰੇ ਦੇ ਸਾਰੇ ਰੇਸ਼ੇ ਵਿਚ ਪੈਦਾ ਹੁੰਦੀ ਹੈ । ਸੈੱਲ ਵਿਚੋਂ ਕੱਢੀ ਸ਼ਕਤੀ ਇਸ ਨੂੰ ਹਿਲਣ ਵਿਚ ਮਦਦ ਨਹੀਂ ਕਰਦੀ । ਦੂਜੀ ਗੱਲ ਇਹ ਕਿ ਰੇਸ਼ੇ ਦੇ ਇਕ ਪਾਸੇ ਕਿਸੇ ਚੀਜ਼ ਦੇ ਇਕਦਮ ਸੁੰਗੜਨ ਨਾਲ ਹਿਲਜੁਲ ਪੈਦਾ ਹੁੰਦੀ ਹੈ । ਸਿਲੀਆ ਦੇ ਇਸ ਤਰ੍ਹਾਂ ਸੁੰਗੜਨ ਦੀ ਤੁਲਨਾ ਇਕ ਪੇਸ਼ੀ (muscle) ਦੇ ਸੁੰਗੜਨ ਨਾਲ ਕੀਤੀ ਜਾ ਸਕਦੀ ਹੈ । ਇਨ੍ਹਾਂ ਦੋਹਾਂ ਕ੍ਰਿਆਵਾਂ ਵਿਚ ਕੁਝ ਸਰੀਰ-ਕ੍ਰਿਆ ਵਿਗਿਆਨਿਕ (physiological) ਅਤੇ ਜੀਵ-ਰਸਾਇਣ ਵਿਗਿਆਨਿਕ (biochemical) ਸਮਾਨਤਾਵਾਂ ਜ਼ਰੂਰ ਹਨ ।

ਹ. ਪੁ.—ਐਨ. ਬ੍ਰਿ. 5:770 ; ਐਨ. ਬ੍ਰਿ. ਮਾ. 2:937.

**ਸਿਲੀਏਟਾ** ( Ciliata ) : ਸਿਲੀਏਟਾ ਪ੍ਰੋਟੋਜ਼ੋਆ ਦੀ ਉਪ-ਫ਼ਾਈਲਮ ਸਿਲੀਓਫ਼ੋਰਾ ਦੀ ਇਕ ਸ਼੍ਰੇਣੀ ਹੈ । ਇਹ ਇਕ-ਸੈੱਲਾ ਪ੍ਰਾਣੀਆਂ ਦਾ ਇਕ ਸਜਾਤੀ (homogeneous) ਗਰੁੱਪ ਹੈ । ਇਸ ਦੀਆਂ ਲੱਗਭੱਗ 6000 ਜਾਤੀਆਂ ਤੋਂ ਅਸੀਂ ਜਾਣੂ ਹੋ ਚੁੱਕੇ ਹਾਂ । ਵਿਸ਼ੇਸ਼ ਤੌਰ ਤੇ ਸਿਲੀਏਟ ਹੋਰ ਕਈ ਪ੍ਰੋਟੋਜ਼ੋਆਂ ਨਾਲੋਂ ਵੱਡੇ ਹੁੰਦੇ ਹਨ । ਇਨ੍ਹਾਂ ਦਾ ਆਕਾਰ 10 ਤੋਂ 3000μ ਤਕ ਹੋ ਸਕਦਾ ਹੈ । ਇਨ੍ਹਾਂ ਵਿਚੋਂ ਬਹੁਤੇ ਮੁਕਤ-ਜੀਵੀ ਹੁੰਦੇ ਹਨ, ਜੋ ਲੂਣੇ ਜਾਂ ਅਲੂਣੇ ਪਾਣੀ ਵਿਚ ਮਿਲਦੇ ਹਨ, ਅਤੇ ਕੁਝ-ਕੁ ਹੋਰ ਪ੍ਰਾਣੀਆਂ ਨਾਲ ਐਕਟੋ ਜਾਂ ਐਂਡੋ-ਸਹਿ-ਆਹਾਰੀ ਸੰਬੰਧ ਰੱਖਦੇ ਹਨ ।

ਇਨ੍ਹਾਂ ਦਾ ਆਮ ਜੀਵਨ-ਚੱਕਰ ਬੜਾ ਸਿੱਧਾ ਹੈ । ਇਕ ਜਣਾ ਖਾ ਪੀ ਕੇ ਦੋ-ਖੰਡਨ (binary fission) ਵਿਚੋਂ ਗੁਜ਼ਰਦਾ ਹੈ ਅਤੇ ਇਹੋ ਵਿਧੀ ਇਨ੍ਹਾਂ ਦੀ ਸੰਤਾਨ ਦੁਆਰਾ ਦੁਹਰਾਈ ਜਾਂਦੀ ਹੈ । ਪਰਜੀਵੀ ਜਾਂ ਸਹਿ-ਆਹਾਰੀ ਜੀਵਾਂ ਦਾ ਜੀਵਨ-ਚੱਕਰ ਕਾਫ਼ੀ ਗੁੰਝਲਦਾਰ ਹੈ ਪਰ ਫਿਰ ਵੀ ਇਹ ਸਪੋਰੋਜ਼ੋਆ ਦੇ ਮਲੇਰੀਆ ਪਰਜੀਵੀ ਪ੍ਰਾਣੀਆਂ ਵਾਂਗ ਨਹੀਂ ਹੁੰਦਾ । ਕਈ ਸਿਲੀਏਟ ਸਿਸਟ ਹਾਲਤ ਵਿਚੋਂ ਵੀ ਗੁਜ਼ਰਦੇ ਹਨ, ਜਿਹੜੀ ਇਨ੍ਹਾਂ ਨੂੰ ਖ਼ਰਾਬ ਵਾਤਾਵਰਨ ਵਿਚ ਸੁਰੱਖਿਅਤ ਰੱਖਦੀ ਹੈ । ਇਹ ਹਾਲਤ ਜਾਤੀਆਂ ਦੇ ਖਿੰਡਾਰ ਅਤੇ ਸੰਭਾਲ ਕਰਨ ਵਿਚ ਮਦਦ ਕਰਦੀ ਹੈ ।

ਹਰੇਕ ਸਿਲੀਏਟ ਵਿਚ ਇਕ ਮੂੰਹ ਜਾਂ ਸਾਈਟੋਸਟੋਮ ਹੁੰਦਾ ਹੈ ਜੋ ਅਕਸਰ ਸਿਲੀਅਰ ਔਰਗੈਨੇਲੇ ਨਾਲ ਭਰਿਆ ਅਤੇ ਮੂੰਹ-ਖੋੜ ਨਾਲ ਮਿਲਿਆ ਹੁੰਦਾ ਹੈ । ਕਈ ਸਿਲੀਏਟਾਂ ਦਾ ਮੂੰਹ ਨਹੀਂ ਵੀ ਹੁੰਦਾ । ਪੋਸ਼ਣ ਬਹੁਤੇਰੇ ਕਰਕੇ ਪਰ-ਆਹਾਰੀ (heterophic) ਹੁੰਦਾ ਹੈ । ਕਈ ਜਾਤੀਆਂ ਬਿਲਕੁਲ ਜਾਂ ਮੁੱਖ ਤੌਰ ਤੇ ਬਨਸਪਤ-ਆਹਾਰੀ ਹੁੰਦੀਆਂ ਹਨ, ਕਿਉਂਕਿ ਇਹ ਬੈਕਟੀਰੀਆ ਜਾਂ ਚਾਵਲ ਖਾਂਦੇ ਹਨ, ਕਈ ਮਾਸਾਹਾਰੀ ਜਾਂ ਹੋਰ ਪ੍ਰੋਟੋਜ਼ੋਨ ਪ੍ਰਾਣੀਆਂ ਨੂੰ ਵੀ ਖਾ ਜਾਂਦੇ ਹਨ, ਕੁਝ-ਕੁ ਸਰਬ-ਆਹਾਰੀ (omnivorous), ਬਾਕੀ ਦੇ ਸੈਪਰੋਜ਼ੋਇਕ (saprozoic) ਜਾਂ ਸੈਪਰੋਬ (saprobe) ਹੁੰਦੇ ਹਨ ਜੋ ਆਪਣੀ ਸਾਰੀ ਦੀ ਸਾਰੀ ਖ਼ੁਰਾਕ ਮਾਧਿਅਮ ਵਿਚ ਘੁਲੇ ਹੋਏ ਪਦਾਰਥਾਂ ਤੋਂ ਪ੍ਰਾਪਤ ਕਰਦੇ ਹਨ । ਨਵਾਂ ਮੂੰਹ ਬਣਾਉਣ ਦੀ ਵਿਧੀ ਜਾਂ ਸਟੋਮੈਟੋਜੈਨੇਸਿਸ (stomatogenesis) ਜੋ ਦੋ-ਖੰਡਨ ਤੋਂ ਪਹਿਲਾਂ ਹੁੰਦੀ ਹੈ, ਪ੍ਰੋਟੋਜ਼ੋਨ ਵਿਦਿਆਰਥੀਆਂ ਵਿਚ ਬੜੀ ਦਿਲਚਸਪੀ ਪੈਦਾ ਕਰਦੀ ਹੈ, ਤੇ ਇਸਦੇ ਨਾਲ ਨਾਲ ਇਹ ਫ਼ਾਈਲਮ ਦੇ ਜਾਤੀ-ਵਿਰਤਾਂਤ ਅੰਦਰ ਸੰਬੰਧ ਨੂੰ ਸਪੱਸ਼ਟ ਕਰਦੀ ਹੈ ।



ਸਿਲੀਏਟਾ

ਸਿਲੀਏਟਾਂ ਦੇ ਸਰੀਰ ਉਪਰ ਕਾਫ਼ੀ ਗਿਣਤੀ ਤੇ ਸਥਾਈ ਰੂਪ ਵਿਚ ਜੀਵਨ-ਚੱਕਰ ਦੀ ਘੱਟੋ ਘੱਟ ਇਕ ਹਾਲਤ ਵਿਚ ਸਾਧਾਰਨ ਸਿਲੀਆ ਜਾਂ ਕੰਪਾਊਂਡ ਸਿਲੀਆਮਈ ਔਰਗੈਨੇਲੇ (Compound ciliary organelles) ਹੁੰਦੇ ਹਨ ਜੋ ਚਲਣ ਅਤੇ ਆਹਾਰ ਫੜਨ ਲਈ ਸਹਾਇਕ ਹੁੰਦੇ ਹਨ (ਵੇਖੋ ਸਿਲੀਆ) ।

ਕੰਪਾਊਂਡ ਸਿਲੀਆਮਈ ਔਰਗੈਨੇਲੇ ਵਿਚ ਤਰੰਗਿਤ ਝਿੱਲੀ (the UM) ਜੋ ਸੰਯੋਜਤ ਸਿਲੀਆ ਦੀ ਇਕੱਲੀ ਕਤਾਰ ਹੁੰਦੀ ਹੈ, ਮੈਂਬ੍ਰੇਨੈੱਲੇ (membranelle), ਜੋ ਲਗਭਗ ਸੰਯੋਜਤ ਸਿਲੀਆ ਦਾ ਬਲਾਕ ਹੁੰਦਾ ਹੈ ਅਤੇ ਸਿਰੱਸ ਜੋ ਇਕੱਠੇ ਹੋਏ ਸਿਲੀਆ ਦਾ ਤੰਗ ਗੁੱਛਾ (tuft) ਹੁੰਦਾ ਹੈ ਤੇ ਜਿਸਦੇ ਆਧਾਰ ਦੇ ਅੱਡੋ ਵਾਂਗ ਸੈਕਸ਼ਨ ਗੋਲ ਅਤੇ ਸਿਰੇ ਤੋਂ ਨੋਕੀਲੇ ਜਾਂ ਝਾਲਰਦਾਰ (fimbricate) ਵੀ ਹੋ ਸਕਦੇ ਹਨ, ਸ਼ਾਮਲ ਹਨ । ਇਨਫ਼੍ਰਾ ਸਿਲੀਏਚਰ (infra ciliature) ਆਧਾਰ-ਕਿਣਕੇ ਜਾਂ ਕਾਈਨੈਟੋਸੋਮਜ਼ ਦਾ ਹੁੰਦਾ ਹੈ ਜਿਨ੍ਹਾਂ ਦੇ ਆਧਾਰਾਂ ਤੇ ਸਿਲੀਆ ਅਤੇ ਸਿਲੀਆਮਈ ਔਰਗੈਨੇਲੇ ਤੇ ਕੁਝ-ਕੁ ਅੰਤਰ-ਜੋੜ-ਰੇਸ਼ੇ ਸੂਖ਼ਮਨਲੀਆਂ ਵੈਕਿਓਲ, ਸੁਰਾਖ਼ ਅਤੇ ਸੈੱਲ ਗੁਦਾ ਆਦਿ ਆਉਂਦੇ ਹਨ । ਸਿਲੀਏਟਾਂ ਦੇ ਨਿਊਰੋਮੋਟਰ ਅਪਰੇਟਸ ਦੀ ਹਾਲੀ ਵਿਗਿਆਨੀਆਂ ਨੂੰ ਸਮਝ ਨਹੀਂ ਆਈ ।

**ਨਿਊਕਲੀ ਅਪਰੇਟਸ**—ਸਿਲੀਏਟਾ ਵਿਚ ਦੋ ਤਰ੍ਹਾਂ ਦੇ ਨਿਊਕਲੀਅਸ ਹੁੰਦੇ ਹਨ, ਛੋਟੇ ਨੂੰ ਮਾਈਕ੍ਰੋਨਿਊਕਲੀਅਸ ਅਤੇ ਵੱਡੇ ਨੂੰ ਮੈਕ੍ਰੋਨਿਊਕਲੀਅਸ ਆਖਦੇ ਹਨ । ਮਾਈਕ੍ਰੋਨਿਊਕਲੀਅਸ ਵਿਚ ਏਨੈਸਟ੍ਰੇਲ ਮਾਈਟਾੱਟਿਕ ਵਿਭਾਜਨ ਹੁੰਦਾ ਹੈ ਪਰ ਮੈਕ੍ਰੋਨਿਊਕਲੀਅਸ ਵਿਚ ਨਹੀਂ । ਅਨੁਮਾਨ ਹੈ ਕਿ ਮੈਕ੍ਰੋਨਿਊਕਲੀਅਸ ਜੀਨ ਅਤੇ ਢਾਹ-ਉਸਾਰੂ ਕ੍ਰਿਆਵਾਂ ਤੇ ਕੰਟ੍ਰੋਲ ਰੱਖਦਾ ਹੈ । ਪਰੰਤੂ ਮੈਕ੍ਰੋਨਿਊਕਲੀਅਸ ਦਾ ਆਕਾਰ ਵੱਖ ਵੱਖ ਸਿਲੀਏਟਾਂ ਵਿਚ ਬਦਲਦਾ ਰਹਿੰਦਾ ਹੈ ਤੇ ਇਹ C ਜਾਂ E ਸ਼ਬਦ ਵਰਗਾ ਹੋ ਸਕਦਾ ਹੈ । ਦੋ-ਖੰਡੀ ਵਿਭਾਜਨ ਵਿਚ ਦੋਹਾਂ ਤਰ੍ਹਾਂ ਦੇ ਨਿਊਕਲੀਅਸ ਵੰਡੇ ਜਾਂਦੇ ਹਨ ਪਰ ਲਿੰਗੀ ਕ੍ਰਿਆ ਦੌਰਾਨ ਨਵੇਂ ਮੈਕ੍ਰੋਨਿਊਕਲੀਅਸ ਸਿਰਫ਼ ਮਾਈਕ੍ਰੋਨਿਊਕਲੀਅਸ ਉਤਪਤੀ ਰਾਹੀਂ ਹੀ ਬਣਦੇ ਹਨ ।

ਸਿਲੀਏਟਾ ਵਿਚ ਦੋ-ਖੰਡੀ ਵਿਭਾਜਨ ਨੂੰ ਆੜੀ-ਵੰਡ ਵੀ ਕਿਹਾ ਜਾਂਦਾ ਹੈ । ਇਸ ਵੰਡ ਨਾਲ ਦੋ ਸੰਤਾਨ ਪ੍ਰਾਣੀਆਂ ਦੀ ਉਤਪਤੀ ਹੁੰਦੀ ਹੈ । ਇਹ ਪ੍ਰਾਣੀ ਪਿਤਰੀ-ਪੀੜ੍ਹੀ ਨਾਲ ਬਿਲਕੁਲ ਰਲਦੇ ਮਿਲਦੇ ਹੁੰਦੇ ਹਨ । ਕਈ ਸਿਲੀਏਟਾਂ ਵਿਚ ਬੱਡਿੰਗ ਅਲਿੰਗੀ ਜਣਨ ਅਤੇ ਕਈਆਂ ਵਿਚ ਸਿਸਟਿਕ ਝਿੱਲੀ ਅੰਦਰ ਨਿਯਮਬੱਧ ਜਣਨ ਹੁੰਦਾ ਹੈ ।

ਸਿਲੀਏਟਾ ਵਿਚ ਅਸਲੀ ਲਿੰਗੀ-ਜਣਨ ਨਹੀਂ ਹੁੰਦਾ । ਸਿਲੀਏਟਾਂ ਵਿਚ ਮੁਕਤ ਯੁਗਮਕਾਂ ( gametes ) ਦੇ ਮੇਲ ਨਾਲ ਸਿਨਗੈਮੀ (syngamy) ਨਹੀਂ ਹੁੰਦੀ । ਇਸ ਵਿਚ ਸੰਯੁਗਮਨ (conjugation) ਨੂੰ ਹੀ ਲਿੰਗੀ ਜਣਨ ਸਮਝਿਆ ਜਾਂਦਾ ਹੈ ਕਿਉਂਕਿ ਇਸ ਦੌਰਾਨ ਗੁਣ-ਸੂਤਰ ਮੁੜ-ਮਿਲਾਪ ( chromosomal recombination) ਅਤੇ ਆਈਓਮਿਸਿਸ ਹੁੰਦਾ ਹੈ ਸੰਯੁਗਮਨ ਦੇ ਬਾਵਜੂਦ

ਸਿਲੀਏਟਾ ਵਿਚ ਆਟੋਗੈਮੀ ਅਤੇ ਸਾਈਟੋਗੈਮੀ ਵਰਗਾ ਲਿੰਗੀ-ਜਣਨ ਵੀ ਹੁੰਦਾ ਹੈ।

ਸਿਲੀਏਟਾ ਵਿਚ ਵਿਆਪਕ ਰੂਪ ਵਿਚ ਇਨਫ੍ਰਾਸਿਲੀਏਚਰ ਅਤੇ ਵਾਇਆ ਤੇ ਬੱਕਲ ਸਿਲੀਏਚਰ ਹੋਣ ਕਰਕੇ ਇਹ ਪ੍ਰੋਟੋਜ਼ੋਆ ਫਾਈਲਮ ਦਾ ਸਭ ਤੋਂ ਜ਼ਿਆਦਾ ਵਿਕਸਿਤ ਹੋਇਆ ਗਰੁੱਪ ਮੰਨਿਆ ਜਾਂਦਾ ਹੈ। ਫ਼ੌਸਿਲ ਰਿਕਾਰਡ ਨਾ ਮਿਲਣ ਕਰਕੇ ਅਤੇ ਇਕ-ਸੈੱਲਾ ਰਚਨਾ ਹੋਣ ਕਰਕੇ ਇਨ੍ਹਾਂ ਦੇ ਜਾਤੀ ਵਿਕਾਸ-ਵਿਰਤਾਂਤ ਬਾਰੇ ਜਾਣਨਾ ਮੁਸ਼ਕਲ ਹੋ ਜਾਂਦਾ ਹੈ। ਫਿਰ ਵੀ ਤੁਲਨਾਤਮਕ ਜੀਵਨ-ਚੱਕਰਾਂ, ਇਨਫ੍ਰਾਸਿਲੀਏਚਰ ਅਤੇ ਮੂੰਹ ਦੇ ਭਾਗਾਂ ਦੇ ਅਧਿਐਨ ਤੋਂ ਕਾਫ਼ੀ ਕੁਝ ਸਪੱਸ਼ਟ ਹੁੰਦਾ ਹੈ।

ਹ. ਪੁ.—ਮੈਕ. ਐਨ. ਸ. ਟ. 3:121; ਐਨ. ਬ੍ਰਿ. ਮਾ. 2:937.

**ਸਿਲੀਸ਼ੀਆ** (Cilicia) : ਇਹ ਦੱਖਣੀ ਅਨਾਤੋਲੀਆ ਦਾ ਇਕ ਪੁਰਾਣਾ ਡਿਸਟ੍ਰਿਕਟ ਹੈ। ਇਸ ਦੇ ਉੱਤਰ-ਪੱਛਮ ਵੱਲ ਟਾਰਸ ਪਰਬਤ ਲੜੀਆਂ (Taurus Mountain Ranges), ਪੂਰਬ ਵੱਲ ਐਂਟੀਟਾਰਸ (Antitaurus) ਅਤੇ ਦੱਖਣ ਵੱਲ ਰੂਮ ਸਾਗਰ ਹੈ। ਭੂਗੋਲਕ ਪੱਖ ਤੋਂ ਸਿਲੀਸ਼ੀਆ ਦੋ ਖੇਤਰਾਂ ਵਿਚ ਵੰਡਿਆ ਹੋਇਆ ਹੈ। ਪੱਛਮੀ ਹਿੱਸਾ ਪਹਾੜੀ ਤੇ ਜੰਗਲੀ ਹੈ ਜਦੋਂ ਕਿ ਪੂਰਬੀ ਖੇਤਰ ਪੱਧਰੀ ਤੇ ਉਪਜਾਊ ਜ਼ਮੀਨ ਵਾਲਾ ਹੈ। ਪੁਰਾਣੇ ਸਮਿਆਂ ਵਿਚ ਅਨਾਤੋਲੀਆ ਤੋਂ ਸੀਰੀਆ ਜਾਣ ਲਈ ਇਕੋ ਇਕ ਰਸਤਾ ਸਿਲੀਸ਼ੀਆ ਵਿਚੋਂ ਹੀ ਸੀ।

ਚੌਧਵੀਂ ਤੇ ਤੇਰ੍ਹਵੀਂ ਪੂ. ਈ. ਦੇ ਸ਼ੁਰੂ ਵਿਚ ਸਿਲੀਸ਼ੀਆ ਆਜ਼ਾਦ ਸੀ ਪਰ ਬਾਅਦ ਵਿਚ ਇਹ ਹਿੱਤੀਆਂ (Hittites) ਅਧੀਨ ਹੋ ਗਿਆ। 1000 ਪੂ. ਈ. ਦੇ ਲਗਭਗ ਮਾਈਸੀਨੀ ਲੋਕ (Mycenaean) ਇਥੇ ਆ ਕੇ ਵਸੇ। ਅੱਠਵੀਂ ਸਦੀ ਪੂਰਬ ਵਿਚ ਸਿਲੀਸ਼ੀਆ ਉੱਤੇ ਅਸੀਰੀ ਲੋਕਾਂ (Assyrians) ਦਾ ਅਧਿਕਾਰ ਹੋ ਗਿਆ। ਛੇਵੀਂ ਅਤੇ ਚੌਥੀ ਸਦੀ ਪੂਰਵ ਵਿਚ ਇਹ ਡਿਸਟ੍ਰਿਕਟ ਅਰਧ-ਸਵਾਧੀਨਤਾ ਦੀ ਹਾਲਤ ਵਿਚ ਸੀ। ਚੌਥੀ ਸਦੀ ਪੂਰਵ ਵਿਚ ਇਹ ਮਕਦੂਨੀਆਂ ਅਤੇ ਸੈਲਿਊਸਿਡ(Seleucid) ਅਧਿਕਾਰਾਂ ਹੇਠ ਰਿਹਾ। ਪਹਿਲੀ ਸਦੀ ਪੂਰਵ ਵਿਚ ਸਿਲੀਸ਼ੀਆ ਰੋਮ ਦਾ ਇਕ ਰਾਜ ਬਣ ਗਿਆ।

ਜ਼ਿਲ੍ਹੇ ਵਿਚ ਈਸਾਈਆਂ ਦੇ ਕਈ ਪੁਰਾਣੇ ਚਿੰਨ੍ਹ ਮਿਲਦੇ ਹਨ। ਪਹਿਲੇ ਸੰਸਾਰ ਯੁੱਧ ਤੋਂ ਬਾਅਦ ਇਕ ਸੰਧੀ ਅਨੁਸਾਰ ਸਿਲੀਸ਼ੀਆ ਦਾ ਕੁਝ ਹਿੱਸਾ ਫ਼ਰਾਂਸ ਨੂੰ ਦੇ ਦਿੱਤਾ ਗਿਆ ਪਰ ਬਾਅਦ ਵਿਚ ਤੁਰਕੀ ਦੀ ਵਿਰੋਧਤਾ ਕਾਰਨ ਫ਼ਰਾਂਸ ਨੇ (ਸੰਨ 1921 ਵਿਚ) ਛੇਤੀ ਹੀ ਆਪਣਾ ਅਧਿਕਾਰ ਛੱਡ ਦਿੱਤਾ।

ਹ. ਪੁ.—ਐਨ. ਬ੍ਰਿ. ਮਾ. 11:937

**ਸਿਲੀਗੁੜੀ** (Siliguri) : ਇਹ ਭਾਰਤ ਦੇ ਪੱਛਮੀ ਬੰਗਾਲ ਰਾਜ ਦੇ ਦਾਰਜੀਲਿੰਗ ਜ਼ਿਲ੍ਹੇ ਵਿਚ ਜਲਪਾਈਗੁੜੀ ਮੰਡਲ ਦਾ ਮੁਖ ਵਪਾਰਕ ਸ਼ਹਿਰ ਹੈ ਜੋ ਮਹਾਨੰਦਾ ਨਦੀ ਦੇ ਪੱਛਮੀ ਕੰਢੇ ਤੇ ਸਥਿਤ ਹੈ। ਸਿਲੀਗੁੜੀ ਦਾਰਜਲਿੰਗ, ਸਿੱਕਮ ਅਤੇ ਤਿੱਬਤ ਵਿਚਕਾਰ ਵਪਾਰ ਦਾ ਮੁਖ ਕੇਂਦਰ ਹੈ। ਲਕੜੀ ਚੀਰਨ ਵਾਲੇ ਆਰੇ ਅਤੇ ਪਟਸਨ ਦੀਆਂ ਮਿੱਲਾਂ ਇਥੋਂ ਦੇ ਮੁਖ ਉਦਯੋਗ ਹਨ। ਸੰਨ 1931 ਵਿਚ ਇਥੇ ਮਿਊਂਸਪਲ ਕਮੇਟੀ ਬਣੀ।

ਇਥੇ ਇਕ ਕਾਲਜ ਹੈ। ਸੰਨ 1947 ਵਿਚ ਭਾਰਤ ਤੇ ਪਾਕਿਸਤਾਨ ਦੀ ਵੰਡ ਅਤੇ 1971 ਵਿਚ ਬੰਗਲਾ ਦੇਸ਼ ਦੇ ਬਣਨ ਨਾਲ ਇਸ ਸ਼ਹਿਰ ਵਿਚ ਸ਼ਰਨਾਰਥੀਆਂ ਕਾਰਨ ਵਸੋਂ ਬਹੁਤ ਵੱਧ ਗਈ ਸੀ। ਅੰਤਰ-ਰਾਸ਼ਟਰੀ ਸਰਹੱਦੀ ਮੁਸ਼ਕਲਾਂ ਕਰਕੇ ਇਥੇ ਫ਼ੌਜੀ ਤਾਕਤ ਦਾ ਵੀ ਕਾਫ਼ੀ ਵਾਧਾ ਹੋਇਆ ਹੈ।

ਆਬਾਦੀ—97,462 (1971)

26°43' ਉ. ਵਿਥ.; 88°27' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9:207

**ਸਿੱਲੀ, ਟਾਪੂ** (Scilly, Isles) : ਇਹ ਇੰਗਲੈਂਡ ਦੀ ਕਾਰਨਵਾਲ ਕਾਊਂਟੀ ਵਿਚ ਲੈਂਡਜ਼ਐਂਡ ਤੋਂ 41 ਕਿ. ਮੀ. ਦੀ ਦੂਰੀ ਤੇ ਲਗਭਗ 50 ਵੱਡੇ ਅਤੇ ਕਈ ਛੋਟੇ ਟਾਪੂਆਂ ਦਾ ਇਕ ਸਮੂਹ ਹੈ। ਇਨ੍ਹਾਂ ਦਾ ਖੇਤਰਫਲ ਲਗਭਗ 16 ਵ. ਕਿ. ਮੀ. ਹੈ। ਇਨ੍ਹਾਂ ਵਿਚ ਕਿਸੇ ਵੀ ਟਾਪੂ ਦੀ ਉਚਾਈ ਸਮੁੰਦਰੀ ਤਲ ਤੋਂ 50 ਮੀਟਰ ਤੋਂ ਵੱਧ ਨਹੀਂ। ਇਥੋਂ ਦਾ ਜਲਵਾਯੂ ਬਰਤਾਨੀਆ ਦੇ ਬਾਕੀ ਟਾਪੂਆਂ ਨਾਲ ਮਿਲਦਾ ਜੁਲਦਾ ਦਰਮਿਆਨੀ ਕਿਸਮ ਦਾ ਹੀ ਹੈ। ਇਸ ਦਾ ਔਸਤ ਤਾਪਮਾਨ 7° ਤੋਂ 16° ਸੈ. ਅਤੇ 45° ਤੋਂ 62° ਸੈਂ. ਹੈ। ਇਥੇ ਕਈ ਉਪ-ਊਸ਼ਣਖੰਡੀ ਪੌਦੇ ਹੁੰਦੇ ਹਨ। ਸੰਨ 1881 ਤੋਂ ਇੰਗਲੈਂਡ ਦੀਆਂ ਮੰਡੀਆਂ ਵਿਚ ਭੇਜਣ ਲਈ ਫੁੱਲ ਉਗਾਉਣਾ, ਇਥੋਂ ਦਾ ਮੁਖ ਕਿੱਤਾ ਬਣ ਗਿਆ ਹੈ।

ਇਨ੍ਹਾਂ ਟਾਪੂਆਂ ਵਿਚੋਂ ਕੇਵਲ ਛੇ ਟਾਪੂਆਂ—ਸੇਂਟ ਮੇਰੀ (St. Mary), ਟਰੇਸਕੋ (Tresco), ਸੇਂਟ ਮਾਰਟਿਨਜ਼ (St. Martins), ਸੇਂਟ ਐਗਨਸ (St Agnes), ਬਰਾਈਹਰ (Bryher) ਅਤੇ ਗਿਊ(Gugh) ਉਤੇ ਵਸੋਂ ਹੈ। ਇਨ੍ਹਾਂ ਵਿਚੋਂ ਬਹੁਤੀ ਵਸੋਂ ਸੇਂਟ ਮੇਰੀ ਦੇ ਟਾਪੂ ਤੇ ਹੈ ਅਤੇ ਇਥੇ ਹੀ ਇਨ੍ਹਾਂ ਟਾਪੂਆਂ ਦੀ ਰਾਜਧਾਨੀ ਹਿਊ ਟਾਊਨ (Hugh Town) ਸਥਿਤ ਹੈ। ਹਿਊ ਟਾਊਨ ਤੋਂ ਲੈਂਡਜ਼ ਐਂਡ ਤੀਕ ਕਿਸ਼ਤੀ ਤੇ ਹਵਾਈ ਜਹਾਜ਼ਾਂ ਰਾਹੀਂ ਆਵਾਜਾਈ ਹੁੰਦੀ ਹੈ। ਲੋਕਾਂ ਦਾ ਪੇਸ਼ਾ ਸਬਜ਼ੀਆਂ ਤੇ ਫੁੱਲ ਉਗਾਉਣਾ ਹੈ। ਇਸ ਤੋਂ ਛੁੱਟ ਇਥੋਂ ਦੇ ਲੋਕ ਮਾਹੀਗੀਰੀ ਵੀ ਕਰਦੇ ਹਨ। ਪੂਰਵ-ਇਤਿਹਾਸਕ ਕਾਲ ਦੇ ਕਈ ਚਿੰਨ੍ਹ ਬਹੁਤ ਸਾਰੇ ਟਾਪੂਆਂ ਤੇ ਮਿਲਦੇ ਹਨ। ਟਰੇਸਕੋ ਟਾਪੂ ਤੇ ਦਸਵੀਂ ਸਦੀ ਦੇ ਇਕ ਗਿਰਜਾਘਰ ਦੇ ਅਤੇ ਦੋ ਕਿਲ੍ਹਿਆਂ-ਆਲੀਵਰ ਕਰਾਮ ਵੈਲ ਟਾਵਰ (Oliver Cromwell's Tower) ਅਤੇ ਕਿੰਗ ਚਾਰਲਸ ਟਾਵਰ (King Charles Tower) ਦੇ ਖੰਡਰ ਹਨ।

ਹ. ਪੁ.—ਐਨ. ਬ੍ਰਿ. ਮਾ. 8:985

**ਸਿਲੀਨੀਅਮ** (Selenium) : ਇਹ ਇਕ ਅਜਿਹਾ ਤੱਤ ਹੈ ਜੋ ਗੰਧਕ ਨਾਲ ਭੌਤਿਕ ਤੇ ਰਸਾਇਣਿਕ ਗੁਣਾਂ ਕਰਕੇ ਮਿਲਦਾ ਹੈ ਅਤੇ ਇਹ ਇਕ ਅਧਾਤ ਹੈ। ਇਹ ਤਿੰਨ ਰੂਪਾਂ ਵਿਚ ਮਿਲਦਾ ਹੈ :

1. ਪਾਊਡਰ ਦੀ ਸ਼ਕਲ ਵਿਚ ਜੋ ਕਾਰਬਨ ਡਾਈਸਲਫ਼ਾਈਡ ਵਿਚ ਘੁਲ ਸਕਦੀ ਹੈ, 2. ਸੂਈਆਂ ਵਰਗੇ ਲੰਬੇ ਲੰਬੇ ਰਵਿਆਂ ਦੀ ਸ਼ਕਲ ਵਿਚ, ਜੋ ਪਿਘਲੇ ਹੋਏ ਸਿਲੀਨੀਅਮ ਨੂੰ ਠੰਢਾ ਕਰਨ ਤੇ ਬਣਦੇ ਹਨ। ਇਹ ਰੂਪ ਵੀ ਕਾਰਬਨ ਡਾਈਸਲਫ਼ਾਈਡ ਵਿਚ ਘੁੱਲ ਹੋ ਜਾਂਦਾ ਹੈ ਅਤੇ 3. ਧਾਤੂ ਸਿਲੀਨੀਅਮ, ਜੋ ਸਾਰਿਆਂ ਰੂਪਾਂ ਵਿਚੋਂ ਸਥਿਰ ਰੂਪ ਹੁੰਦਾ ਹੈ ਅਤੇ ਕਾਰਬਨ ਡਾਈਸਲਫ਼ਾਈਡ ਵਿਚ ਹੱਲ ਨਹੀਂ ਹੁੰਦਾ।

ਸਿਲੀਨੀਅਮ ਕਦੇ ਕਦੇ ਗੰਧਕ ਵਿਚ ਤੱਤ ਰੂਪ ਵਿਚ ਮਿਲਿਆ ਹੋਇਆ ਪਾਇਆ ਜਾਂਦਾ ਹੈ ਅਤੇ ਤਾਂਬੇ, ਚਾਂਦੀ ਅਤੇ ਸਿੱਕੇ ਦੇ ਸਿਲੀਨਾਈਡ ਇਸ ਦੇ ਮੁੱਖ ਖਣਿਜ ਹਨ।

ਜਦੋਂ ਸਲਫ਼ਾਈਡ ਨੂੰ ਗੰਧਕ ਦਾ ਤੇਜ਼ਾਬ ਬਣਾਉਣ ਸਮੇਂ ਹਵਾ ਵਿਚ ਭੁੰਨਿਆਂ ਜਾਂਦਾ ਹੈ ਤਾਂ ਸਲਫ਼ਰ ਡਾਈਆਕਸਾਈਡ ਦੇ ਨਾਲ ਹੀ ਸਿਲੀਨੀਅਮ ਡਾਈਆਕਸਾਈਡ ਵੀ ਬਣ ਜਾਂਦਾ ਹੈ ਜਿਸ ਤੋਂ ਸਿਲੀਨਸ ਤੇਜ਼ਾਬ ਬਣਦਾ ਹੈ। ਇਸ ਘੋਲ ਵਿਚੋਂ ਦੀ ਸਲਫ਼ਰ ਡਾਈਆਕਸਾਈਡ ਲੰਘਾਈ ਜਾਂਦੀ ਹੈ ਤੇ ਸਿਲੀਨੀਅਮ ਤੱਤ ਰੂਪ ਵਿਚ ਬਾਹਰ ਨਿਕਲ ਆਉਂਦਾ ਹੈ।

ਸਿਲੀਨੀਅਮ ਦਾ ਖ਼ਾਸ ਗੁਣ ਇਹ ਹੈ ਕਿ ਜਦ ਇਸ ਉੱਤੇ ਰੌਸ਼ਨੀ ਪਾਈ ਜਾਂਦੀ ਹੈ ਤਾਂ ਇਹ ਬਿਜਲੀ ਦਾ ਵਧੇਰੇ ਸੁਚਾਲਕ ਹੋ ਜਾਂਦਾ ਹੈ। ਇਸ ਗੁਣ ਕਰਕੇ ਹੀ ਟਾਕੀ ਅਤੇ ਟੈਲੀਵੀਜ਼ਨ ਆਦਿ ਹੋਂਦ ਵਿਚ ਆਏ ਹਨ।

ਸਿਲੀਨੀਅਮ ਨੂੰ ਸੂਹੇ ਰੰਗ ਦਾ ਸ਼ੀਸ਼ਾ ਬਣਾਉਣ ਲਈ ਵੀ ਵਰਤਿਆ ਜਾਂਦਾ ਹੈ। ਸਿਲੀਨੀਅਮ ਦੇ ਯੋਗਿਕ ਬੜੇ ਜ਼ਹਿਰੀਲੇ ਹੁੰਦੇ ਹਨ। ਸਿਲੀਨੀਅਮ ਕੁਝ ਖ਼ਾਸ ਪ੍ਰਕਾਰ ਦੀਆਂ ਰਬੜ ਦੀਆਂ ਵਸਤੂਆਂ ਦੀ ਖਿੱਚ ਤੇ ਤਾਕਤ ਵਧਾਉਣ ਦੇ ਕੰਮ ਵੀ ਆਉਂਦਾ ਹੈ।

ਹ. ਪੁ.—ਐਨ. ਬ੍ਰਿ. 20:299; ਐਨ. ਅਮੇ. 24:539; ਐਵ. ਐਨ. 11:112; ਮੈਕ. ਐਨ. ਸ. ਟ. 12:163.

**ਸਿਲੀਨੀਅਮ ਸੈੱਲ** (Selenium Cell) : ਇਹ ਇਕ ਬਿਜਲੀ ਅਤੇ ਰੌਸ਼ਨੀ ਦਾ ਸਾਂਝਾ ਯੰਤਰ ਹੈ, ਜਿਸ ਵਿਚੋਂ ਨਿਕਲਦੀ ਬਿਜਲੀ ਦੀ ਰੌ ਉਸ ਰੌਸ਼ਨੀ ਨਾਲ ਸੰਬੰਧਤ ਹੈ ਜੋ ਉਸ ਯੰਤਰ ਦੇ ਉੱਤੇ ਪੈਂਦੀ ਹੈ। ਸਿਲੀਨੀਅਮ ਇਕ ਅਧਾਤ ਹੈ ਜੋ ਤਿੰਨ ਰੂਪਾਂ ਵਿਚ ਮਿਲਦੀ ਹੈ। ਜਦ ਪਿਘਲਿਆ ਹੋਇਆ ਸਿਲੀਨੀਅਮ ਠੰਢਾ ਕੀਤਾ ਜਾਂਦਾ ਹੈ ਤਾਂ ਇਹ ਠੋਸ ਬਣਦਾ ਹੈ ਉਹ ਬਿਜਲੀ ਕੁਚਾਲਕ ਹੁੰਦਾ ਹੈ। ਇਸ ਉੱਤੇ ਰੌਸ਼ਨੀ ਦੇ ਅਸਰ ਹੋਣ ਬਾਰੇ ਪੱਕੀ ਤਰ੍ਹਾਂ ਨਹੀਂ ਕਿਹਾ ਜਾ ਸਕਦਾ ਪ੍ਰੰਤੂ ਸਲੇਟੀ ਰੰਗ ਦੇ ਰਵੇਦਾਰ ਸਿਲੀਨੀਅਮ ਦੀ ਸੰਚਾਲਕਤਾ ਰੌਸ਼ਨੀ ਤੇ ਨਿਰਭਰ ਹੁੰਦੀ ਹੈ। ਇਸ ਨੂੰ ਹੀ ਸਿਲੀਨੀਅਮ ਸੈੱਲ ਬਣਾਉਣ ਵਿਚ ਵਰਤਿਆ ਜਾਂਦਾ ਹੈ।

ਇਹ ਸੈੱਲ ਦੋ ਕਿਸਮ ਦੇ ਹੁੰਦੇ ਹਨ :

1. ਜਦੋਂ ਰਵੇਦਾਰ ਸਿਲੀਨੀਅਮ ਉੱਤੇ ਰੌਸ਼ਨੀ ਪੈਂਦੀ ਹੈ ਤਾਂ ਉਸ ਦੀ ਸੰਚਾਲਕਤਾ ਵੱਧ ਜਾਂਦੀ ਹੈ ਅਤੇ ਉਸ ਵਿਚੋਂ ਵੀ ਵਧੇਰੇ ਬਿਜਲੀ ਲੰਘਣੀ ਸ਼ੁਰੂ ਹੋ ਜਾਂਦੀ ਹੈ। ਜੋ ਯੰਤਰ ਇਸ ਗੁਣ ਤੇ ਨਿਰਭਰ ਹੁੰਦੇ ਹਨ ਉਨ੍ਹਾਂ ਨੂੰ ਫ਼ੋਟੋ ਕੰਡਕਟਿਵ ਸੈੱਲ ਆਖਦੇ ਹਨ।

2. ਜਦੋਂ ਸਿਲੀਨੀਅਮ ਅਤੇ ਕਿਸੇ ਹੋਰ ਯੋਗ ਧਾਤ ਨੂੰ ਇਕ ਥਾਂ ਤੇ ਜੋੜਿਆ ਜਾਂਦਾ ਹੈ ਅਤੇ ਉਸ ਜੋੜ ਤੇ ਰੌਸ਼ਨੀ ਪਾਈ ਜਾਂਦੀ ਹੈ ਤਾਂ ਉਸ ਵਿਚ ਆਪਣੇ ਆਪ ਬਿਜਲੀ ਦੀ ਹਲਕੀ ਧਾਰਾ ਵਹਿ ਨਿਕਲਦੀ ਹੈ ਅਤੇ ਜੋ ਯੰਤਰ ਇਸ ਗੁਣ ਤੇ ਨਿਰਭਰ ਹੁੰਦੇ ਹਨ ਉਨ੍ਹਾਂ ਨੂੰ ਸਿਲੀਨੀਅਮ ਫ਼ੋਟੋ ਵੋਲਟਿਕ ਸੈੱਲ ਕਹਿੰਦੇ ਹਨ।

ਸਾਧਾਰਨ ਫ਼ੋਟੋ ਕੰਡਕਟਿਵ ਸੈੱਲ ਵਿਚ ਦੋ ਚਾਲਕਾਂ ਦੇ ਗਿੜ ਵਿਚਕਾਰ ਸਿਲੀਨੀਅਮ ਦੀ ਇਕ ਤਹਿ ਹੁੰਦੀ ਹੈ। ਜਦੋਂ ਉਨ੍ਹਾਂ ਦੇ ਸਿਰੇ ਕਿਸੇ ਬੈਟਰੀ ਨਾਲ ਜੋੜ ਦਿੱਤੇ ਜਾਣ ਤਾਂ ਹਨੇਰੇ ਵਿਚ ਇਸ ਯੰਤਰ ਵਿਚੋਂ ਥੋੜੀ ਜਿਹੀ ਬਿਜਲੀ ਨਹੀਂ ਲੰਘੇਗੀ, ਪ੍ਰੰਤੂ ਜਦ ਉਸ ਉੱਤੇ ਰੌਸ਼ਨੀ ਪਾਈ ਜਾਵੇਗੀ ਤਾਂ ਰੌਸ਼ਨੀ ਅਨੁਸਾਰ ਘੱਟ ਜਾਂ ਵੱਧ ਬਿਜਲੀ ਲੰਘਣੀ ਸ਼ੁਰੂ ਹੋ ਜਾਵੇਗੀ।

ਇਕ ਸਾਧਾਰਨ ਫ਼ੋਟੋ ਵੋਲਟੀ ਸੈੱਲ ਬਣਾਉਣ ਲਈ ਇਕ ਤਾਂਬੇ ਜਾਂ ਐਲੂਮਿਨੀਅਮ ਦੀ ਪਲੇਟ ਲੈ ਕੇ ਉਸ ਦੇ ਇਕ ਪਾਸੇ ਸਿਲੀਨੀਅਮ ਦੀ ਤਹਿ ਚੜ੍ਹਾਈ ਜਾਂਦੀ ਹੈ। ਫਿਰ ਉਸ ਦੇ ਉੱਤੇ ਇਕ ਬਹੁਤ ਬਾਰੀਕ ਤਹਿ ਸੋਨੇ ਦੀ ਚੜ੍ਹਾਈ ਜਾਂਦੀ ਹੈ। ਇਹ ਤਹਿ ਇੰਨੀ ਪਤਲੀ ਹੁੰਦੀ ਹੈ ਕਿ ਉਸ ਵਿਚੋਂ ਦੀ ਰੌਸ਼ਨੀ ਦਾ ਕਾਫ਼ੀ ਹਿੱਸਾ ਪਾਰ ਹੋ ਜਾਂਦਾ ਹੈ, ਫਿਰ ਇਸ ਸੋਨੇ ਦੀ ਤਹਿ ਅਤੇ ਐਲੂਮਿਨੀਅਮ ਦੇ ਪਤਰੇ ਨੂੰ ਤਾਰਾਂ ਨਾਲ ਜੋੜ ਦਿੱਤਾ ਜਾਂਦਾ ਹੈ। ਬਸ ਇਹ ਸੈੱਲ ਤਿਆਰ ਹੈ। ਜਦ ਇਸ ਉੱਤੇ ਰੌਸ਼ਨੀ ਪਵੇਗੀ ਤਾਂ ਦੋਹਾਂ ਤਾਰਾਂ ਵਿਚੋਂ ਬਿਜਲੀ ਚਲਣੀ ਸ਼ੁਰੂ ਹੋ ਜਾਵੇਗੀ।

ਇਨ੍ਹਾਂ ਸੈੱਲਾਂ ਨੂੰ ਕੈਮਰਿਆਂ ਦੇ ਪ੍ਰਕਾਸ਼-ਪ੍ਰਭਾਵਨ ਮਾਪਕ (ਐਕਸਪੋਜ਼ਰ ਮੀਟਰ) ਤੇ ਪ੍ਰਕਾਸ਼ ਬਿਜਲੱਈ ਕੈਲੋਰੀਮੀਟਰਾਂ ਵਿਚ ਵਰਤਿਆ ਜਾਂਦਾ ਹੈ।

ਹ. ਪੁ.—ਐਨ. ਬ੍ਰਿ. 20:299; ਐਵ. ਐਨ. 11:112.

**ਸਿਲੀਮੈਨਾਈਟ** (Sillimanite) : ਇਹ ਐਲੂਮਿਨੀਅਮ ਸਿਲੀਕੇਟ ($Al_2O_3.SiO_2$) ਦੀ ਇਕ ਖਣਿਜੀ ਵਸਤੂ ਹੈ ਜੋ ਆਮ ਤੌਰ ਤੇ ਕੋਰੰਡਮ (corundum), ਸਪਿਨਲ (spinel) ਅਤੇ ਪੋਟਾਸ਼ ਫ਼ੈੱਲਸਪਾਰ (potash felspar) ਦੇ ਨਾਲ ਮਿਲੀ ਹੋਈ ਪਾਈ ਜਾਂਦੀ ਹੈ। ਇਹ ਚੌਰਸ ਰਵਿਆਂ ਦੇ ਰੂਪ ਵਿਚ ਜਾਂ ਸੂਈਆਂ ਜੋ ਇਕ ਦੂਜੇ ਨਾਲ ਜੁੜੀਆਂ ਹੁੰਦੀਆਂ ਹਨ, ਦੇ ਰੂਪ ਵਿਚ ਮਿਲਦੀ ਹੈ। ਇਸ ਦਾ ਫ਼ਾਰਮੂਲਾ ($Al_2SiO_5$) ਉਹ ਹੀ ਹੈ ਜੋ ਐਨਡਾਲੂਸਾਈਟ (andalusite) ਅਤੇ ਕਾਇਨਾਈਟ (kyanite) ਦਾ ਹੈ ਪ੍ਰੰਤੂ ਇਸ ਦੇ ਰਵੇ ਉਨ੍ਹਾਂ ਨਾਲੋਂ ਵੱਖਰੀ ਸ਼ਕਲ ਦੇ ਹੁੰਦੇ ਹਨ।

ਇਸ ਦੇ ਰਵੇ ਚਿੱਟੇ ਰੰਗ ਦੇ ਹੁੰਦੇ ਹਨ ਪਰ ਜਦੋਂ ਇਸ ਵਿਚ ਲੋਹੇ ਅਤੇ ਟਾਇਟੇਨੀਅਮ ਆਕਸਾਈਡ ਦੀ ਲਾਗ ਲੱਗੀ ਹੁੰਦੀ ਹੈ ਤਾਂ ਇਸ ਦੇ ਰਵੇ ਰੰਗਦਾਰ ਹੁੰਦੇ ਹਨ। ਬਰਮਾ ਵਿਚ ਨੀਲੇ ਰੰਗ ਦਾ ਸਿਲੀਮੈਨਾਈਟ ਵੀ ਮਿਲਦਾ ਹੈ ਜਿਸ ਨੂੰ ਜਵਾਹਰ ਮੰਨਿਆ ਜਾਂਦਾ ਹੈ ਅਤੇ ਗਰਮੀ ਦਾ ਇਸ ਉੱਤੇ ਕੋਈ ਅਸਰ ਨਹੀਂ ਹੁੰਦਾ। ਪਰ ਜੇਕਰ ਇਸ ਨੂੰ 1545° ਸੈਂ. ਤੇ ਉਤਾਹ ਗਰਮ ਕੀਤਾ ਜਾਵੇ, ਤਾਂ ਨਿਖੜ ਕੇ ਦੋ ਹਿੱਸਿਆਂ ਵਿਚ ਤਬਦੀਲ ਹੋ ਜਾਂਦਾ ਹੈ ਜਿਨ੍ਹਾਂ ਵਿਚੋਂ ਇਕ ਮੁੱਲਾਈਟ (mullite, $3Al_2O_3.2SiO_2$) ਹੁੰਦਾ ਹੈ ਅਤੇ ਦੂਜਾ ਇਕ ਦ੍ਰਵ ਹੁੰਦਾ ਹੈ ਜਿਸ ਵਿਚ ਸਿਲਿਕਾ ($SiO_2$) ਵਧੇਰੇ ਮਾਤਰਾ ਵਿਚ ਹੁੰਦਾ ਹੈ। ਇਹ ਆਤਸ਼ੀ ਚਟਾਨਾਂ ਦੇ ਵਲੇਵਿਆਂ ਵਿਚ ਵੀ ਮਿਲਦਾ ਹੈ।

ਹ. ਪੁ.—ਮੈਕ. ਐਨ. ਸ. ਟ. 12:326; ਐਨ. ਬ੍ਰਿ. 20:671.

**ਸਿਲੋਨੀ, ਇਗਨੇਜ਼ੀਓ** (Silone, Ignazio—ਜ. 1900) : ਇਟਲੀ ਦੇ ਇਸ ਪ੍ਰਸਿੱਧ ਨਾਵਲਕਾਰ, ਕਹਾਣੀਕਾਰ ਅਤੇ ਰਾਜਸੀ ਨੇਤਾ ਦਾ ਜਨਮ 1 ਮਈ, 1900 ਨੂੰ ਪੇਸ਼ੀਨਾ ਡੀ ਮਾਰਸੀ (Pescina dei Marci) ਵਿਖੇ ਇਕ ਪੇਂਡੂ ਪਰਿਵਾਰ ਵਿਚ ਹੋਇਆ। ਪੰਦਰਾਂ ਸਾਲ ਦੀ ਉਮਰ ਤੱਕ ਇਸ ਨੇ ਆਪਣੇ ਪੈਦਾਇਸ਼ੀ ਸ਼ਹਿਰ ਵਿਚ ਹੀ ਸਿੱਖਿਆ ਪ੍ਰਾਪਤ ਕੀਤੀ। ਸੰਨ 1917 ਵਿਚ ਇਸ ਨੇ ਸੋਸ਼ਲਿਸਟ ਗਰੁੱਪਾਂ ਨਾਲ ਕੰਮ ਕਰਨਾ ਸ਼ੁਰੂ ਕੀਤਾ ਤੇ ਯੁੱਧ-ਵਿਰੁੱਧ ਲਹਿਰ ਦਾ ਨੇਤਾ ਬਣ ਗਿਆ। ਸੰਨ 1921 ਵਿਚ ਇਸ ਨੇ ਇਟਲੀ ਦੀ ਕਮਿਊਨਿਸਟ-ਪਾਰਟੀ ਦੀ ਸਥਾਪਨਾ ਵਿਚ ਮਹਾਨ ਯੋਗਦਾਨ ਪਾਇਆ। ਸੰਨ 1922 ਵਿਚ ਇਹ ਪਾਰਟੀ ਦੇ 'The Worker' ਨਾਮੀ ਅਖ਼ਬਾਰ ਦਾ ਸੰਪਾਦਕ ਬਣਿਆ। ਇਹ ਆਪਣਾ ਸਾਰਾ ਸਮਾਂ ਪਾਰਟੀ ਦੇ ਬਦੇਸ਼ੀ ਨਿਸ਼ਾਨਿਆਂ ਅਤੇ ਗੁਪਤ ਜੱਥੇਬੰਦੀ ਵਿਚ ਹੀ ਗੁਜ਼ਾਰਦਾ। ਸੰਨ 1930 ਵਿਚ ਜਦੋਂ ਇਹ ਸਵਿਟਜ਼ਰਲੈਂਡ ਵਿਚ ਜਲਾਵਤਨ ਸੀ ਤਾਂ ਇਸ ਨੇ ਇਹ ਪਾਰਟੀ ਛੱਡ ਦਿੱਤੀ ਅਤੇ ਲਿਖਣ ਵਿਚ ਰੁੱਝ ਗਿਆ। ਸੰਨ 1944 ਵਿਚ ਇਹ ਇਟਲੀ ਵਾਪਸ ਆਇਆ ਅਤੇ ਇਤਾਲਵੀ ਸਮਾਜਵਾਦ ਤੇ ਪ੍ਰਭਾਵ ਪਾਉਂਦਾ ਰਿਹਾ।

ਸੰਨ 1950 ਵਿਚ ਇਹ ਲਿਖਣ ਵਿਚ ਲੀਨ ਹੋ ਗਿਆ। ਇਸ ਦੀਆਂ ਪ੍ਰਸਿੱਧ ਰਚਨਾਵਾਂ 'Una manciata di more' (1952; ਅੰਗ. ਅਨੁ. 'A Handful of Blackberries', 1954), 'Il segreto di Luca', 1956; ਅੰਗ. ਅਨੁ. 'The Secret of Luca', 1958) ਅਤੇ 'Uscita di sicurezza' (1965; ਅੰਗ. ਅਨੁ. 'Emergency Exit', 1968) ਹਨ।

ਹ. ਪੁ.—ਐਨ. ਬ੍ਰਿ. 20:671; ਐਨ. ਬ੍ਰਿ. ਮਾ. 9:211

**ਸ਼ਿਵ** : ਸ਼ਿਵ ਹਿੰਦੂ ਦੇਵ-ਮਾਲਾ (ਤ੍ਰਿਮੂਰਤੀ) ਦਾ ਤੀਜਾ ਦੇਵਤਾ ਹੈ। 'ਸ਼ੀ' =ਸੀ=ਜਿਸ ਵਿਚ ਸਭ ਲੀਨ ਹੋ ਜਾਣ। ਸ਼ਿਵ (ਸ਼ੁ) ਸ਼ੁਭ, ਸ਼ਿਵ ਨਾਲ ਵੀ ਇਸ ਦਾ ਸਬੰਧ ਜੁੜਦਾ ਹੈ। ਸ਼ਿਵਮ=ਕਲਿਆਣ, ਪ੍ਰਸੰਨਤਾ, ਵੱਡੇ ਭਾਗ। ਇਸ ਲਈ ਸ਼ਿਵ ਦੇ ਪ੍ਰਮੁੱਖ ਅਰਥ ਹਨ : 'ਬਰਕਤਾਂ ਵਾਲਾ ਕਲਿਆਣਕਾਰੀ ਦੇਵਤਾ' ਜੋ ਮਿਹਰ-

ਥਾਨ ਤੇ ਭੋਲੇ ਭਾਊ ਵਰਦਾਨ ਦੇਣ ਵਾਲਾ ਹੈ।

ਪੁਰਾਤਨ ਸੰਸਕ੍ਰਿਤ ਕਾਵਿ ਵਿਚ 'ਸ਼ਿਵ' ਸੁੱਖ, ਮੁਕਤੀ, ਆਤਮ-ਗਿਆਨ, ਜਲ ਆਦਿ ਅਨੇਕ ਅਰਥਾਂ ਵਿਚ ਵਰਤਿਆ ਗਿਆ ਹੈ। ਗੁਰਬਾਣੀ ਵਿਚ ਮਹਾਦੇਵ ਪਾਰਬਤੀ-ਪਤੀ (ਸਿਵ ਸਿਵ ਕਰਤੇ ਜੋ ਨਰੁ ਧਿਆਵੈ-ਗੋਂਡ ਨਾਮਦੇਵ), ਪਾਰਬ੍ਰਹਮ ਕਰਤਾਰ (ਜਹ ਦੇਖਾ ਤਹ ਰਵਿ ਰਹੇ ਸਿਵ ਸਕਤੀ ਕਾ ਮੇਲੁ-ਸਿਰੀ ਰਾਗ ਮਹਲਾ ੧) ਅਤੇ ਸ਼ਾਂਤੀ (ਆਪੇ ਸਿਵ ਵਰਤਾਈਅਨੁ ਅੰਤਰਿ-ਮਾਰੂ ਸੋਲਹੇ ਮਹਲਾ ੫) ਆਦਿ ਦੇ ਅਰਥਾਂ ਵਿਚ ਵਰਤਿਆ ਗਿਆ ਹੈ।

ਜੇ ਇਸ ਦੇ ਸਰੂਪ ਦਾ ਥੋੜੇ ਸ਼ਬਦਾਂ ਵਿਚ ਵਰਣਨ ਕੀਤਾ ਜਾਵੇ ਤਾਂ ਇਹ ਪ੍ਰਧਾਨ ਸੰਘਾਰਕ ਹੈ ਪਰ ਇਸ ਦੀਆਂ ਸ਼ਕਤੀਆਂ ਤੇ ਗੁਣ ਅਣਗਿਣਤ ਤੇ ਵਧੇਰੇ ਮਿਸ਼ਰਿਤ ਹਨ।

ਵੇਦਾਂ ਵਿਚ ਇਸ ਦੇਵਤਾ ਦੀ ਰੁਦ੍ਰ ਦੇ ਨਾਂ ਨਾਲ ਪੂਜਾ ਹੁੰਦੀ ਸੀ ਪਰ ਅੱਗੇ ਜਾ ਕੇ ਪੁਰਾਣ ਕਾਲ ਵਿਚ ਇਹ ਰੁਦ੍ਰ, ਸ਼ੰਕਰ, ਮਹਾਦੇਵ ਅਤੇ ਸ਼ਿਵ ਆਦਿ ਨਾਵਾਂ ਨਾਲ ਪ੍ਰਸਿਧ ਹੋਇਆ। 'ਸ਼ਿਵ' ਨਾਂ ਸ਼ਿਸ਼ਟਾਚਾਰ ਵਜੋਂ ਦਿੱਤਾ ਗਿਆ ਜਾਪਦਾ ਹੈ।

ਭਾਵੇਂ ਸ਼ਿਵ ਦਾ ਪ੍ਰਮੁੱਖ ਕਾਰਜ ਸ੍ਰਿਸ਼ਟੀ ਦਾ ਵਿਨਾਸ਼ ਕਰਨਾ ਹੈ ਪਰ ਸ਼ੈਵਮਤ ਦੇ ਪੁਰਾਣ-ਲੇਖਕਾਂ ਨੇ ਨਵ-ਨਿਰਮਾਣ ਦਾ ਕੰਮ ਵੀ ਸ਼ਿਵ ਨਾਲ ਜੋੜ ਦਿੱਤਾ ਹੈ। ਉਨ੍ਹਾਂ ਅਨੁਸਾਰ ਸ਼ਿਵ ਭਾਰਤ ਦਾ ਸਭ ਤੋਂ ਪੁਰਾਣਾ ਦੇਵਤਾ ਹੈ।

ਤ੍ਰਿਮੂਰਤੀ (ਬ੍ਰਹਮਾ, ਵਿਸ਼ਣੂ, ਸ਼ਿਵ) ਅਸਲ ਵਿਚ ਇਕੋ ਤੱਤ ਦੇ ਬਾਹਰਲੇ ਰੂਪ ਦੱਸਦੀ ਹੈ। ਭਵ (ਉਤਪਤੀ), ਵੈਭਵ (ਖ਼ੁਸ਼ਹਾਲੀ) ਅਤੇ ਵਿਭਵ (ਪਰਲੋ)। ਇਹ ਤਿੰਨੇ ਕਾਰਜ ਅਨੰਤ ਸਮੇਂ ਤੋਂ ਚਲਦੇ ਆ ਰਹੇ ਹਨ ਅਤੇ ਇਕ ਦੂਜੇ ਉੱਤੇ ਨਿਰਭਰ ਹਨ। ਇਸ ਲਈ ਕਦੇ ਸ਼ਿਵ ਨੂੰ ਪ੍ਰਮੁੱਖ ਮੰਨਿਆ ਜਾਂਦਾ ਹੈ, ਕਦੇ ਬ੍ਰਹਮਾ ਨੂੰ ਅਤੇ ਕਦੇ ਵਿਸ਼ਣੂ ਨੂੰ। ਪੁਰਾਣਾਂ ਵਿਚ ਵੀ ਆਪਣੇ ਆਪਣੇ ਮਨ ਭਾਉਂਦੇ ਦੇਵਤਾ (ਭਾਵੇਂ ਉਹ ਸ਼ਿਵ ਹੈ ਜਾਂ ਵਿਸ਼ਣੂ) ਦੀ ਸਰਵਉੱਚਤਾ ਸਿੱਧ ਕਰਨ ਲਈ ਅਨੇਕ ਮਿਥਿਹਾਸਕ ਕਹਾਣੀਆਂ ਤੇ ਸੰਕੇਤਾਂ ਦਾ ਵਿਕਾਸ ਤੇ ਵਿਸਤਾਰ ਕਰ ਲਿਆ ਗਿਆ ਹੈ। ਉਪਨਿਸ਼ਦਾਂ ਵਿਚ ਸ਼ਿਵ ਦਾ ਹੋਰ ਵਿਕਸਿਤ ਰੂਪ ਮਿਲਦਾ ਹੈ। ਜਦੋਂ ਦੇਵਤਿਆਂ ਨੇ ਸ਼ਿਵ ਨੂੰ ਉਸ ਦੇ ਸਰੂਪ ਬਾਰੇ ਪੁੱਛਿਆ ਤਾਂ ਸ਼ਿਵ ਨੇ ਕਿਹਾ, "ਇਸ ਸੰਸਾਰ ਦੀ ਉਤਪਤੀ ਤੋਂ ਪਹਿਲਾਂ ਮੈਂ ਹੀ ਇਸ ਸੰਸਾਰ ਵਿਚ ਸਾਂ, ਮੈਂ ਹੀ ਹਮੇਸ਼ਾ ਮੌਜੂਦ ਰਹਿੰਦਾ ਹਾਂ ਅਤੇ ਰਹਾਂਗਾ।" ਇਕ ਥਾਂ ਤੇ ਲਿਖਿਆ ਹੈ—"ਇਹ ਹੀ ਬ੍ਰਹਮਾ ਹੈ, ਸ਼ਿਵ ਹੈ, ਇੰਦ੍ਰ ਹੈ। ਇਹ ਕਦੀ ਨਸ਼ਟ ਨਹੀਂ ਹੁੰਦਾ, ਇਹ ਸਭ ਤੋਂ ਉੱਚ ਤੇ ਸਵੈ-ਪ੍ਰਕਾਸ਼ਮਾਨ ਹੈ। ਇਹ ਹੀ ਵਿਸ਼ਣੂ ਹੈ, ਇਹ ਹੀ ਸਭ ਦਾ ਜੀਵਨ ਹੈ, ਇਹ ਸਭ ਦੀ ਆਤਮਾ ਹੈ ਅਤੇ ਸਰਵ ਸ਼ਕਤੀਮਾਨ ਪਰਮਾਤਮਾ ਹੈ।" ਪੁਰਾਣਾਂ ਅਨੁਸਾਰ ਇਸਦਾ ਰੂਪ ਇਸ ਤਰ੍ਹਾਂ ਹੈ—ਸਿਰ ਉੱਤੇ ਗੰਗਾ, ਮੱਥੇ ਤੇ ਚੰਦਰਮਾ ਅਤੇ ਤੀਜਾ ਨੇਤਰ, ਗਲੇ ਵਿਚ ਸੱਪ ਅਤੇ ਨਰਮੁੰਡਾਂ ਦੀ ਮਾਲਾ, ਸਰੀਰ ਉੱਤੇ ਭਸਮ ਤੇ ਬਾਘ ਦੀ ਖੱਲ ਅਤੇ ਖੱਬੇ ਪਾਸੇ ਪਾਰਬਤੀ।

ਇਸਦੇ ਪੁੱਤਰਾਂ ਦਾ ਨਾਂ ਗਣੇਸ਼ ਅਤੇ ਕਾਰਤੀਕੇਯ, ਇਸਦੇ ਸੇਵਕ ਭੂਤ ਪਰੇਤ, ਮੁੱਖ ਹਥਿਆਰ ਤ੍ਰਿਸੂਲ ਅਤੇ ਸਵਾਰੀ ਬਲਦ ਹੈ, ਜਿਸ ਦਾ ਨਾਂ 'ਨੰਦੀ' ਹੈ। ਇਸਦੇ ਧਨੁਖ ਦਾ ਨਾਂ ਪਿਨਾਕ ਹੈ ਜਿਸ ਨੂੰ ਧਾਰਨ ਕਰਨ ਕਾਰਨ ਸ਼ਿਵ 'ਪਿਨਾਕੀ' ਵੀ ਕਹਾਉਂਦਾ ਹੈ।

ਸ਼ਿਵ ਦਾ ਨਾਚ ਕਰਦੇ ਹੋਏ 'ਨਟਰਾਜ' ਵਾਲਾ ਰੂਪ ਵੀ ਪ੍ਰਸਿੱਧ ਹੈ। ਇਸ ਵਿਚ ਇਸ ਦੀਆਂ ਚਾਰ ਬਾਹਾਂ ਹਨ-ਇਕ ਹੱਥ ਵਿਚ ਡਮਰੂ, ਦੂਜੇ ਵਿਚ ਪ੍ਰਚੰਡ ਅਗਨੀ, ਤੀਜਾ ਹੱਥ ਨਿਰਭੈ ਭਾਵ ਦੀ ਮੁਦ੍ਰਾ ਵਿਚ ਹੈ ਅਤੇ ਚੌਥਾ ਇਕ ਮਨੁੱਖੀ ਸਰੀਰ ਵੱਲ ਸੰਕੇਤ ਕਰਦਾ ਹੈ ਜਿਸ ਉੱਤੇ ਇਹ ਪੈਰ ਰਖਕੇ ਖਲੋਤਾ ਹੈ, ਜਿਸ ਤੋਂ ਭਾਵ ਇੰਦ੍ਰੀਆਂ ਨੂੰ ਜਿੱਤਣ ਵਾਲਾ ਮਹਾਂਦੇਵ ਤੇ ਮਹਾਂਯੋਗੀ। ਇਸਦੇ ਗਲੇ ਵਿਚ ਲਹਿਰਾਉਂਦਾ ਨਾਗ ਕਾਲ ਤੇ ਗਿਆਨ ਦਾ, ਛੋਟੇ ਸੱਪ ਮਨੁੱਖੀ ਵਲਵਲਿਆਂ ਦੇ; ਜਟਾ ਜੂਟ ਸ਼ਕਤੀ ਦਾ ਅਤੇ ਮੁੰਡਮਾਲਾ ਮੌਤ ਦੀ ਪ੍ਰਤੀਕ ਹੈ। ਬਾਘ ਦੀ ਖੱਲ ਸ਼ਿਵ-ਸ਼ਕਤੀ ਦਾ ਚਿੰਨ੍ਹ ਹੈ। ਇਸ ਦਾ ਦਿਗੰਬਰ-ਨਗਨਰੂਪ ਅਕਾਸ਼ ਵਿਚ ਵਿਚਰਨ ਦਾ ਅਰਥ ਰੱਖਦਾ ਹੈ। ਪਿੰਡੇ ਤੇ ਮਲੀ ਭਬੂਤ ਵਿਨਾਸ਼ਕਾਰੀ ਪੱਖ ਵੱਲ ਸੰਕੇਤ ਕਰਦੀ ਹੈ। ਇਸ ਦਾ ਨੀਲੇ ਰੰਗ ਦਾ ਕੰਠ (ਜਿਸ ਕਰਕੇ ਇਸ ਨੂੰ 'ਨੀਲ ਕੰਠ' ਵੀ ਕਿਹਾ ਜਾਂਦਾ ਹੈ) ਸਾਗਰ-ਮੰਥਨ ਵੇਲੇ ਵਿਖ (ਕਾਲਕੂਟ) ਪੀ ਕੇ ਸਭ ਸੁਰ-ਨਰ ਨੂੰ ਬਚਾਉਣ ਦਾ ਪ੍ਰਤੀਕ ਹੈ। 'ਤ੍ਰਿਲੋਚਨ' ਦਾ ਭਾਵ ਤ੍ਰੈਕਾਲ-ਦਰਸ਼ੀ ਹੋਣਾ ਹੈ। ਚੰਨ, ਮਹੀਨੇ ਦੇ ਸੁਦੀ ਵਦੀ ਪੱਖ ਦਾ ਪ੍ਰਤੀਕ ਹੈ ਤੇ ਤ੍ਰਿਸੂਲ-ਤ੍ਰਿਗੁਣ ਇਸਦੇ ਸ਼ਕਤੀ-ਧਾਰੀ ਹੋਣ ਦਾ ਚਿੰਨ੍ਹ ਹੈ। ਪੁਰਾਣਾਂ ਵਿਚ ਸ਼ਿਵ ਦੇ ਸਬੰਧ ਵਿਚ ਬਹੁਤ ਸਾਰੀਆਂ ਕਥਾਵਾਂ ਮਿਲਦੀਆਂ ਹਨ। ਇਸ ਦਾ ਕਰੋਧ ਪ੍ਰਸਿੱਧ ਹੈ ਤੇ ਤੀਜਾ ਨੇਤਰ ਪਰਲੋਕਾਰੀ ਹੈ। ਇਸਨੇ ਕਾਮਦੇਵ ਨੂੰ ਭਸਮ ਕਰ ਦਿੱਤਾ ਸੀ। ਸਾਗਰ-ਮੰਥਨ ਸਮੇਂ ਜੋ ਜ਼ਹਿਰ ਨਿਕਲਿਆ ਸੀ ਉਸਦਾ ਪਾਨ ਸ਼ਿਵ ਨੇ ਹੀ ਕੀਤਾ ਪਰ ਇਹ ਜ਼ਹਿਰ ਪੇਟ ਵਿਚ ਨਹੀਂ ਉਤਰਿਆ, ਕੰਠ ਵਿਚ ਹੀ ਰੱਖੀ ਰੱਖਿਆ, ਇਸੇ ਕਾਰਨ ਇਸ ਦਾ ਗਲਾ ਜ਼ਹਿਰ ਨਾਲ ਨੀਲਾ ਹੋ ਗਿਆ। ਇਸ ਲਈ ਇਹ 'ਨੀਲ ਕੰਠ' ਕਹਾਉਣ ਲੱਗਾ। ਪਰਸ਼ੂ ਰਾਮ ਨੇ ਇਸ ਤੋਂ ਹੀ ਅਸਤਰ ਵਿਦਿਆ ਸਿੱਖੀ ਸੀ। ਇਹ ਸੰਗੀਤ, ਨਾਚ ਅਤੇ ਅਭਿਨੈ ਦਾ ਪ੍ਰਧਾਨ ਆਚਾਰੀਆ ਅਤੇ ਪਰਮ-ਤਪੱਸਵੀ ਤੇ ਯੋਗੀ ਮੰਨਿਆ ਜਾਂਦਾ ਹੈ। ਸ਼ਿਵ ਸਬੰਧੀ ਪੁਰਾਣ 'ਸ਼ਿਵ ਪੁਰਾਣ' ਕਹਾਉਂਦਾ ਹੈ। ਇਸ ਦੇ ਉਪਾਸ਼ਕ 'ਸ਼ੈਵ' ਕਹਾਉਂਦੇ ਹਨ ਤੇ ਇਸ ਦਾ ਨਿਵਾਸ ਸਥਾਨ ਕੈਲਾਸ਼ ਪਰਬਤ ਮੰਨਿਆ ਜਾਂਦਾ ਹੈ।

ਸ਼ਿਵ ਦਾ ਤਾਂਡਵ ਨਾਚ ਤੇ 'ਮਸਤੀ' ਬਹੁਤ ਪ੍ਰਸਿੱਧ ਹੈ। ਸ਼ਾਇਦ ਇਸੇ ਹੀ ਕਾਰਨ ਯੋਗ-ਮਤ ਵਿਚ ਨਸ਼ੀਲੀਆਂ ਵਸਤੂਆਂ ਦਾ ਵਧੇਰੇ ਪ੍ਰਚਾਰ ਹੋ ਗਿਆ। ਕਾਮ-ਦੇਵਤਾ ਨੂੰ ਅਸਰੀਰੀ ਕਰ ਦੇਣ ਕਰਕੇ ਸ਼ਿਵ ਸੰਨਿਆਸ ਧਰਮ, ਹਠ-ਯੋਗ ਤੇ ਸਿੱਧ ਵਿਚਾਰਧਾਰਾ ਵਿਚ ਆਦਰਸ਼ ਮੰਨਿਆ ਗਿਆ ਹੈ। ਸ਼ਿਵ ਨੂੰ ਕਾਲ (ਅੰਤਕ) ਵੀ ਕਿਹਾ ਜਾਂਦਾ ਹੈ। ਇਸ ਦੀ ਪਤਨੀ ਪਾਰਬਤੀ ਦਾ ਕਾਲੀ ਰੂਪ ਵੀ ਨਵ-ਨਿਰਮਾਣ ਲਈ ਜ਼ਰੂਰੀ ਹੈ। ਸ਼ਕਤੀ ਤੋਂ ਬਿਨਾਂ ਸ਼ਿਵ (ਕਲਿਆਣ) ਅਪੂਰਣ ਹੈ। ਇਸੇ ਲਈ ਸ਼ਿਵ ਨੂੰ ਅਰਧਨਾਰੀਸ਼ਵਰ ਵੀ ਆਖਦੇ ਹਨ।

ਸ਼ਿਵ ਭਾਰਤ ਦਾ ਬਹੁਰੰਗੀ ਦੇਵਤਾ ਹੈ। ਭਾਵੇਂ ਸ਼ਿਵ ਦਾ ਗੋਰਾ ਰੰਗ ਪ੍ਰਸਿੱਧ ਹੈ ਪਰ ਅਸਲ ਵਿਚ ਇਸਦੇ ਤ੍ਰਿਸੂਲ ਦੇ ਤਿੰਨ ਗੁਣਾਂ (ਸਤੋ, ਰਜੋ ਤੇ ਤਮੋ) ਵਾਂਗ ਇਸ ਦੇ ਸੁਫ਼ੈਦ (ਚੰਦਰਮਾ ਰੂਪ), ਲਹਿਤ (ਰੌਦ੍ਰ) ਅਤੇ ਨੀਲਾ (ਜ਼ਹਿਰ ਦੇ ਕਾਰਣ) ਤਿੰਨ ਰੰਗ ਹਨ।

ਸ਼ਿਵਪੁਰਾਣ ਵਿਚ 'ਸ਼ਿਵ' ਦੇ 1008 ਨਾਂ ਦਿੱਤੇ ਗਏ ਹਨ, ਸ਼ੰਭ, ਹਰ, ਈਸ਼ਵਰ, ਭੈਰਵ, ਭੀਮ ਆਦਿ। ਇਸਨੂੰ ਅਨੇਕ ਉਪਾਧੀਆਂ ਨਾਲ ਵੀ ਸਨਮਾਨਿਆ ਗਿਆ ਹੈ, ਜਿਵੇਂ ਅਘੋਰ (ਭਿਆਨਕ), ਚੰਦ੍ਰਸ਼ੇਖਰ (ਚੰਨ ਦੇ ਤਾਜ ਵਾਲਾ), ਗੰਗਾਧਰ (ਗੰਗਾ ਨੂੰ ਸਿਰ ਤੇ ਧਾਰਨ ਕਰਨ ਵਾਲਾ), ਪਸ਼ੂਪਤੀ (ਪਸ਼ੂਆਂ ਦਾ ਮਾਲਕ), ਸ਼ੰਕਰ ਜਾਂ ਸਦਾਸ਼ਿਵ ਜਾਂ ਸ਼ੰਭੂ (ਕਲਿਆਣਕਾਰੀ), ਤ੍ਰਯੰਬਕ (ਤਿੰਨ ਅੱਖਾਂ ਵਾਲਾ), ਵਿਸ਼ਵਨਾਥ (ਸਾਰਿਆਂ ਦਾ ਮਾਲਕ) ਆਦਿ।

ਸ਼ਿਵ ਦੀ ਪੂਜਾ 'ਸ਼ਿਵਲਿੰਗ' ਦੇ ਰੂਪ ਵਿਚ ਕੀਤੀ ਜਾਂਦੀ ਹੈ ਜੋ ਕਿ ਮਿੱਟੀ ਜਾਂ ਪੱਥਰ ਦਾ ਬਣਿਆ ਹੁੰਦਾ ਹੈ ਅਤੇ ਆਕਾਰ ਵਿਚ ਆਦਮੀ ਦੇ ਗੁਪਤ ਅੰਗ ਵਰਗਾ ਹੁੰਦਾ ਹੈ। ਭਾਰਤ ਵਿਚ ਬਾਰਾਂ ਸ਼ਿਵਲਿੰਗ ਪ੍ਰਸਿੱਧ ਹਨ। (ਵੇਖੋ ਸ਼ਿਵਲਿੰਗ)

ਸ਼ਿਵ ਦੇ ਸੇਵਕ 'ਸ਼ਿਵਗਣ' ਅਖਵਾਉਂਦੇ ਹਨ। ਸ਼ਾਕਤ ਤੇ ਤਾਂਤ੍ਰਿਕ ਸ਼ਿਵ-ਪਤਨੀ (ਦੁਰਗਾ, ਭਵਾਨੀ, ਕਾਲੀਮਾਤਾ, ਸ਼ਕਤੀ, ਉਮਾ,

ਪਾਰਬਤੀ, ਗੌਰੀ) ਦੀ ਪੂਜਾ ਕਰਦੇ ਹਨ । ਪੰਜਾਬ ਦੇ ਉੱਤਰ ਵਿਚ ਕੋਈ ਦੋ ਹਜ਼ਾਰ ਵਰ੍ਹੇ ਪਹਿਲਾਂ ਬੜੇ ਉੱਘੇ ਸ਼ਕਤੀ-ਕੇਂਦਰ (ਸ਼ਿਵ-ਮੰਦਰ) ਸਨ ਜੋ ਅੱਜ ਕਲ ਤਾਰਾ ਦੇਵੀ, ਮਨਸਾ ਦੇਵੀ, ਚਿੰਤਪੁਰਨੀ, ਵੈਸ਼ਨੋ ਦੇਵੀ, ਚੰਡੀ ਮੰਦਰ, ਕਾਲਕਾ ਜੀ, ਜੁਆਲਾ ਜੀ ਆਦਿ ਦੇ ਨਾਵਾਂ ਨਾਲ ਪ੍ਰਸਿੱਧ ਹਨ ।

ਹ. ਪੁ.—ਹਿੰ. ਮਿ. ਕੋ.; ਹਿੰ. ਵਿ. ਕੋ. 12; ਸ਼ਿਵ ਪੁਰਾਣ; ਸਕੰਦ ਪੁਰਾਣ; ਮ. ਕੋ.; ਟੇਲਜ਼ ਆਫ਼ ਹਿੰਦੂ ਗਾਡਜ਼ ਐਂਡ ਹੀਰੋਜ਼—ਈਸ਼ਵਰ ਬਿਸਵਿਕ; ਸੰਸਕ੍ਰਿਤ ਇੰਗਲਿਸ਼ ਡਿਕਸ਼ਨਰੀ ।

**ਸ਼ਿਵ ਸਮੁਦਰਮ** (*Siva Samudram—Sea of Siva*) : ਇਹ ਤਾਮਿਲਨਾਡੂ ਰਾਜ ਦੇ ਕੋਇੰਬਟੋਰ ਜ਼ਿਲ੍ਹੇ ਵਿਚ ਕਾਵੇਰੀ ਦਰਿਆ ਵਿਚ ਸਥਿਤ ਇਕ ਟਾਪੂ ਹੈ । ਕਾਵੇਰੀ ਦਰਿਆ ਇਸ ਦੇ ਦੋਵੇਂ ਪਾਸੇ ਬਹੁਤ ਤੇਜ਼ ਚਾਲ ਨਾਲ ਵਗਦਾ ਹੈ। ਦੱਸਿਆ ਜਾਂਦਾ ਹੈ ਕਿ 16ਵੀਂ ਸਦੀ ਵਿਚ ਮਾਲਾਬਾਰ ਦੇ ਕਿਸੇ ਰਾਜੇ ਨੇ ਇਸ ਨੂੰ ਵਸਾਇਆ ਸੀ। ਦੋ ਪੁਸ਼ਤਾਂ ਤੱਕ ਇਨ੍ਹਾਂ ਦਾ ਇਥੇ ਰਾਜ ਰਿਹਾ। ਮਗਰੋਂ ਇਹ ਕਈ ਸਾਲ ਖ਼ਾਲੀ ਪਿਆ ਰਿਹਾ। ਇਸ ਉਪਰੰਤ ਮੈਸੂਰ (ਕਰਨਾਟਕ) ਦੇ ਰਾਜੇ ਗੰਗਾ ਰਾਏ ਨੇ ਇਸ ਤੇ ਕਬਜ਼ਾ ਕਰ ਲਿਆ। ਇਸਨੇ ਦਰਿਆ ਦੇ ਦੋਹਾਂ ਪਾਸਿਆਂ ਤੇ ਪੁਲ, ਮੰਦਰ ਤੇ ਮਹੱਲ ਬਣਵਾਏ ਅਤੇ ਕਿਲ੍ਹਾ-ਬੰਦੀ ਨੂੰ ਮਜ਼ਬੂਤ ਕੀਤਾ। ਇਨ੍ਹਾਂ ਦੇ ਖੰਡਰ ਅੱਜ ਵੀ ਉੱਥੇ ਮੌਜੂਦ ਹਨ। ਮਗਰੋਂ ਕਿਸੇ ਸਥਾਨਕ ਸਰਦਾਰ ਨੇ ਇਨ੍ਹਾਂ ਤੋਂ ਖੋਹ ਲਿਆ। ਸੰਨ 1800 ਵਿਚ ਇਥੇ ਕੇਵਲ ਦੋ ਮੁਸਲਮਾਨ ਫ਼ਕੀਰ ਰਹਿੰਦੇ ਸਨ। ਹੋਰ ਲੋਕ ਦੈਂਤਾਂ ਅਤੇ ਸ਼ੇਰਾਂ ਆਦਿ ਦੇ ਡਰ ਕਾਰਨ ਇਥੇ ਨਹੀਂ ਵੱਸਦੇ ਸਨ। ਸੰਨ 1818 ਵਿਚ ਇਹ ਇਲਾਕਾ ਇਥੋਂ ਦੇ ਇਕ ਸਥਾਨਕ ਵਿਅਕਤੀ ਰਾਮ ਸੁਆਮੀ ਮੁਦਾਲਿਅਰ ਨੂੰ ਦੇ ਦਿੱਤਾ ਗਿਆ। ਇਸ ਨੇ ਇਥੋਂ ਜੰਗਲ ਸਾਫ਼ ਕਰਵਾਏ ਅਤੇ ਦੋਵੇਂ ਪੁਰਾਣੇ ਪੁਲ ਮੁੜ ਬਣਵਾਏ। ਦੋ ਪੁਰਾਣੇ ਮੰਦਰ ਹਾਲੀ ਵੀ ਟਾਪੂ ਵਿਚ ਮੌਜੂਦ ਹਨ। ਇਥੇ ਇਕ ਮੁਸਲਮਾਨ ਫ਼ਕੀਰ, ਪੀਰ ਵਲੀ ਦਾ, ਮਕਬਰਾ ਹੈ ਜਿਥੇ ਹਰ ਸਾਲ ਮੇਲਾ ਲੱਗਦਾ ਹੈ।

12°16′ ਉ. ਵਿਥ.; 33°13′ ਪੂ. ਲੰਬ.

ਹ. ਪੁ.—ਇੰਪ. ਗ. ਇੰਡ 23:65

**ਸ਼ਿਵ ਕਾਸ਼ੀ** : ਇਹ ਸ਼ਹਿਰ ਤਾਮਿਲਨਾਡੂ ਰਾਜ ਦੇ ਰਾਮਨਾਥ-ਪੁਰਮ ਜ਼ਿਲ੍ਹੇ ਵਿਚ, ਸਟੂਰ ਤੋਂ 18 ਕਿ. ਮੀ. ਦੀ ਵਿਥ ਤੇ ਹੈ। ਇਥੇ ਸ਼ਾਨਾਨ ਜਾਤੀ ਦੇ ਬਹੁਤ ਲੋਕ ਰਹਿੰਦੇ ਹਨ ਜਿਨ੍ਹਾਂ ਦਾ ਮੁਖ ਕਿੱਤਾ ਤਮਾਕੂ, ਕਪਾਹ ਤੇ ਖੰਡਸਾਰੀ ਦਾ ਵਪਾਰ ਹੈ। ਇਨ੍ਹਾਂ ਲੋਕਾਂ ਨੂੰ ਸਥਾਨਕ ਮੰਦਰਾਂ ਵਿਚ ਜਾਣ ਦੀ ਆਗਿਆ ਨਾ ਹੋਣ ਕਾਰਨ ਸੰਨ 1899 ਵਿਚ ਫ਼ਸਾਦ ਵੀ ਹੋਇਆ।

ਆਬਾਦੀ—44,868 (1971)

9°27′ ਉ. ਵਿਥ.; 17°48′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23:55

**ਸ਼ਿਵ ਗੰਗਾ** (Siva Ganga) : ਕਸਬਾ—ਇਹ ਤਾਮਿਲਨਾਡੂ ਰਾਜ ਦੇ ਮਦੁਰਾ ਜ਼ਿਲ੍ਹੇ ਦੀ ਸ਼ਿਵ ਗੰਗਾ ਨਾਂ ਦੀ ਤਹਿਸੀਲ ਦਾ ਸਦਰ ਮੁਕਾਮ ਹੈ ਜੋ ਦੱਖਣੀ ਭਾਰਤੀ ਰੇਲਵੇ ਉੱਤੇ ਮਾਨਾਮਦੁਰਾਈ (Mana-madurai) ਨਾਂ ਦੇ ਸਟੇਸ਼ਨ ਤੋਂ 16 ਕਿ. ਮੀ. ਦੀ ਦੂਰੀ ਤੇ ਸਥਿਤ ਹੈ। ਇਥੇ ਪਿੱਤਲ ਦੀਆਂ ਕਲਾਮਈ ਅਤੇ ਸੁੰਦਰ ਚੀਜ਼ਾਂ ਤਿਆਰ ਕੀਤੀਆਂ ਜਾਂਦੀਆਂ ਹਨ। ਇਥੇ ਸ਼ਿਵ ਗੰਗਾ ਦੇ ਜ਼ਿਮੀਂਦਾਰਾਂ ਦਾ ਇਕ ਸੁੰਦਰ ਮਹੱਲ ਬਣਿਆ ਹੋਇਆ ਹੈ। ਪਹਿਲਾਂ ਇਥੇ ਜ਼ਮੀਨੀ ਪਟੇਦਾਰਾਂ ਦਾ ਸਦਰ ਮੁਕਾਮ ਹੁੰਦਾ ਸੀ।

ਆਬਾਦੀ—20,809 (1971)

9°51′ ਉ. ਵਿਥ.; 78°30′ ਪੂ. ਲੰਬ.

ਪਹਾੜੀ—ਇਹ ਕਰਨਾਟਕ ਰਾਜ ਵਿਚ ਬੰਗਲੌਰ ਜ਼ਿਲ੍ਹੇ ਦੇ ਉੱਤਰ-ਪੱਛਮ ਵਿਚ ਇਕ ਪਵਿੱਤਰ ਨੋਕਦਾਰ ਪਹਾੜੀ ਹੈ। ਇਹ 1,390 ਮੀ. ਉੱਚੀ ਹੈ। ਪਹਾੜੀ ਦਾ ਪੌਰਾਣਿਕ ਨਾਂ ਕਾਕੁਦਗਿਰੀ ਹੈ। ਪਹਿਲਾਂ ਬਾਰ੍ਹਵੀਂ ਸਦੀ ਵਿਚ ਨਵੇਂ ਲਿੰਗਾਯਤ ਧਰਮ ਨੇ ਇਸ ਪਹਾੜੀ ਦਾ ਬਹੁਤ ਪ੍ਰਚਾਰ ਕੀਤਾ। ਪਹਾੜੀ ਦਾ ਉੱਤਰੀ ਮੱਥਾ ਧਾਰਮਕ ਇਮਾਰਤਾਂ ਨਾਲ ਢੱਕਿਆ ਹੋਇਆ ਹੈ। ਗੰਗਾ-ਧਰੇਸਵਰ (Ganga-Dharesvara) ਅਤੇ ਹੋਨਾ-ਦੇਵਾਮ (Honna-Devamma) ਦੇ ਸੁੰਦਰ ਮੰਦਰ, ਵੱਡੀਆਂ ਕੁਦਰਤੀ ਖੁੰਦਰਾਂ ਵਿਚੋਂ ਬਣਵਾਏ ਗਏ ਹਨ। ਪਹਾੜੀ ਉੱਤੇ 8 ਧਾਰਮਕ ਤਲਾਬ ਹਨ। ਸਿਖਰ ਉੱਤੇ ਦੋ ਵੱਡੇ ਥੰਮ੍ਹ ਹਨ ਅਤੇ ਇਨ੍ਹਾਂ ਵਿਚੋਂ ਇਕ ਦੇ ਥੱਲਿਉਂ ਸਰਦੀ ਦੇ ਸੰਕ੍ਰਾਂਤੀ (Winter-Solstice) ਵਾਲੇ ਦਿਨ ਥੋੜ੍ਹਾ ਜਿਹਾ ਪਾਣੀ ਸਿੰਮਦਾ ਹੈ ਜਿਸ ਦਾ ਅੱਧਾ ਹਿੱਸਾ ਦੇਵਤਾ ਨੂੰ ਭੇਟ ਕੀਤਾ ਜਾਂਦਾ ਹੈ ਅਤੇ ਅੱਧਾ ਹਿੱਸਾ ਮੈਸੂਰ ਦੇ ਮਹੱਲ ਵਿਚ ਭੇਜ ਦਿੱਤਾ ਜਾਂਦਾ ਹੈ। ਪਿੰਡ ਸ਼ਿਵ ਗੰਗਾ, ਜਿਥੇ ਗੁਰੂ ਰਹਿੰਦਾ ਹੈ, ਇਸ ਪਹਾੜੀ ਦੇ ਉੱਤਰੀ ਮੁਢ ਵਿਚ ਹੈ।

ਵਾਦੀ—ਇਹ ਪੱਛਮੀ ਪੰਜਾਬ ਦੇ ਜ਼ਿਲ੍ਹਾ ਜਿਹਲਮ ਦੇ ਸਾਲਟ-ਰੇਂਜ (Salt-Range) ਦੀ ਇਕ ਵਾਦੀ ਹੈ ਜੋ ਮਲੋਟ (Malot) ਦੇ ਉੱਤਰ-ਪੂਰਬ ਵੱਲ 5 ਕਿ. ਮੀ. ਦੀ ਦੂਰੀ ਤੇ ਸਥਿਤ ਹੈ। ਇਸ ਵਿਚ ਪੁਰਾਣੇ ਕਸ਼ਮੀਰੀ ਢੰਗ ਦਾ ਮੰਦਰ ਹੈ। ਵਰਾਲਾ (Warala) ਦੇ ਨਾਲ ਲੱਗਦੀ ਪਹਾੜੀ ਉੱਤੇ ਇਕ ਛੋਟੀ ਜਿਹੀ ਬਸਤੀ ਹੈ। ਕੁਝ ਚਿਰ ਪਹਿਲਾਂ ਇਥੋਂ ਦੇ ਵਾਸੀਆਂ ਨੂੰ ਇਕ ਬੋਧੀ ਮੂਰਤੀ ਮਿਲੀ ਸੀ ਅਤੇ ਹਿੰਦੂਆਂ ਨੇ ਇਸ ਮੂਰਤੀ ਨੂੰ ਸ਼ਿਵ ਗੰਗਾ ਦੇ ਸਥਾਨ ਤੇ ਇਕ ਛੋਟੇ ਜਿਹੇ ਮੰਦਰ ਵਿਚ ਰੱਖ ਦਿੱਤਾ। ਥੋੜ੍ਹੇ ਚਿਰ ਮਗਰੋਂ ਇਹ ਮੂਰਤੀ ਟੁੱਟ ਗਈ ਅਤੇ ਇਸ ਦੇ ਟੁਕੜੇ ਲਾਹੌਰ ਅਜਾਇਬ-ਘਰ ਵਿਚ ਰੱਖ ਦਿੱਤੇ ਗਏ। ਪਹਿਲਾਂ ਮੰਦਰ ਵਿਚ 18 ਜਾਂ 19 ਚਿਤਰ ਸਨ ਜਿਨ੍ਹਾਂ ਵਿਚੋਂ ਕੇਂਦਰੀ ਗੰਧਾਰਾ ਕਲਾ ਦੇ ਅਖ਼ੀਰਲੇ ਸਮੇਂ ਦਾ ਉਕਰਿਆ ਬੋਧੀਸਤਵ (Bodhisattva) ਦਾ ਚਿਤਰ ਸੀ।

ਹ. ਪੁ.—ਇੰਪ. ਗ. ਇੰਡ. 23:64, 22:294

**ਸ਼ਿਵ ਦਿਆਲ ਸਿੰਘ ਸਾਹਿਬ** (1818-1878) : ਇਹ ਰਾਧਾ ਸੁਆਮੀ ਮਤ ਦੇ ਬਾਨੀ ਸੰਤ ਅਤੇ ਸੁਆਮੀ ਜੀ ਮਹਾਰਾਜ ਜੀ ਦੇ ਨਾਂ ਨਾਲ ਪ੍ਰਸਿੱਧ ਸਨ। ਇਨ੍ਹਾਂ ਦਾ ਜਨਮ ਆਗਰੇ ਵਿਚ 24 ਅਗਸਤ, 1818 ਨੂੰ ਇਕ ਖੱਤਰੀ ਵੈਸ਼ਨੂੰ ਪਰਿਵਾਰ ਵਿਚ ਹੋਇਆ। ਇਨ੍ਹਾਂ ਨੇ ਗੁਰਦੁਆਰਾ ਮਾਈਥਾਨ ਦੇ ਮਹੰਤ ਦਯਾ ਸਿੰਘ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਬੜੇ ਪ੍ਰੇਮਭਾਵ ਨਾਲ ਪੜ੍ਹਿਆ ਅਤੇ ਗੁਰਬਾਣੀ ਤੋਂ ਸਹਿਜਯੋਗ ਦੀ ਸਿੱਖਿਆ ਪ੍ਰਾਪਤ ਕੀਤੀ। ਫੇਰ 15 ਸਾਲ ਇਕਾਂਤਵਾਸ ਕਰ ਕੇ ਆਪਣੇ ਵਿਚਾਰ ਅਨੁਸਾਰ ਸੁਰਤਿ-ਸ਼ਬਦ ਦੇ ਅਰਥ ਕਲਪ ਕੇ ਪ੍ਰਚਾਰ ਅਰੰਭਿਆ ਅਤੇ 1861 ਵਿਚ ਰਾਧਾ ਸੁਆਮੀ ਨਾਂ ਦੇ ਧਾਰਮਕ ਮਤ ਦੀ ਸਥਾਪਨਾ ਕੀਤੀ ਜਿਸ ਨੂੰ ਸੰਤ ਮਤ ਵੀ ਆਖਦੇ ਹਨ। ਇਨ੍ਹਾਂ ਅਨੁਸਾਰ ਸੁਰਤਿ-ਸ਼ਬਦ-ਯੋਗ ਨਾਲ ਪਰਮਾਤਮਾ ਦੀ ਪ੍ਰਾਪਤੀ ਹੋ ਸਕਦੀ ਹੈ। ਇਹ ਮਾਸ-ਸ਼ਰਾਬ ਆਦਿ ਛੱਡਣ ਤੇ ਅਧਿਆਤਮਕ ਅਭਿਆਸ ਉੱਤੇ ਜ਼ੋਰ ਦਿੰਦੇ ਸਨ। ਇਨ੍ਹਾਂ ਨੇ ਆਪਣਾ ਉਪਦੇਸ਼ ਆਪਣੀਆਂ ਦੋ ਪੁਸਤਕਾਂ 'ਸਾਰਬਚਨ' (ਕਾਵਿ) ਅਤੇ 'ਸਾਰਬਚਨ' (ਵਾਰਤਕ) ਵਿਚ ਬੜੇ ਸਪਸ਼ਟ ਤਰੀਕੇ ਨਾਲ ਬੜੇ ਵਿਸਥਾਰ ਸਹਿਤ ਬਿਆਨਿਆ ਹੈ। ਇਹ 1878 ਵਿਚ ਆਗਰਾ ਵਿਖੇ ਸੁਰਗਵਾਸ ਹੋਏ। ਇਨ੍ਹਾਂ ਦੀ ਸਮਾਧੀ ਇਸ ਸੰਪ੍ਰਦਾਇ ਦੇ ਸਦਰ-ਮੁਕਾਮ ਦਿਆਲ ਬਾਗ, ਆਗਰਾ ਵਿਖੇ ਬਣੀ ਹੋਈ ਹੈ।

ਹ. ਪੁ.—ਐਨ. ਬ੍ਰਿ. ਮਾ. 9; ਮ. ਕੋ.; ਹਿੰ. ਵਿ. ਕੋ. 10

**ਸ਼ਿਵਨੇਰ (Shivner)** : ਇਹ ਮਹਾਰਾਸ਼ਟਰ ਰਾਜ ਵਿਚ ਜੁਨਾਰ (Junnar) ਨਾਂ ਦੇ ਸ਼ਹਿਰ ਦਾ ਇਕ ਪਹਾੜੀ ਕਿਲ੍ਹਾ ਹੈ ਜੋ ਪੂਨਾ ਸ਼ਹਿਰ ਤੋਂ 90 ਕਿ. ਮੀ. ਦੀ ਦੂਰੀ ਤੇ ਸਥਿਤ ਹੈ। ਸ਼ਿਵਨੇਰ ਦੀ ਪਹਾੜੀ 305 ਮੀ. ਤੋਂ ਵੀ ਉੱਚੀ ਹੈ ਅਤੇ ਮੈਦਾਨ ਵਿਚ ਲਗਭਗ 2 ਕਿ. ਮੀ. ਵਿਚ ਫੈਲੀ ਹੋਈ ਹੈ। ਪਹਾੜੀ ਅਤੇ ਕਿਲ੍ਹੇ ਨੂੰ ਦੇਖਣ ਤੋਂ ਪ੍ਰਤੀਤ ਹੁੰਦਾ ਹੈ ਕਿ ਪਹਿਲੀ, ਦੂਜੀ ਅਤੇ ਤੀਜੀ ਸਦੀ ਦੌਰਾਨ ਇਹ ਥਾਂ ਪਹਾੜੀ ਬੋਧੀਆਂ ਦਾ ਵੱਡਾ ਕੇਂਦਰ ਰਹੀ ਹੋਵੇਗੀ। ਇਥੇ ਲਗਭਗ 50 ਕੋਠੜੀਆਂ ਅਤੇ ਗਿਰਜਾਘਰ ਮੌਜੂਦ ਹਨ। ਸੰਨ 1599 ਵਿਚ ਸ਼ਿਵਨੇਰ, ਸ਼ਿਵਾ ਜੀ ਦੇ ਦਾਦੇ ਮਾਲੋ ਜੀ ਭੌਂਸਲਾ (Maloji Bhonsla) ਨੂੰ ਗ੍ਰਾਂਟ ਵਜੋਂ ਦੇ ਦਿੱਤੀ ਅਤੇ ਇਥੇ ਹੀ ਸੰਨ 1627 ਵਿਚ ਸ਼ਿਵਾ ਜੀ ਦਾ ਜਨਮ ਹੋਇਆ। ਇਸ ਉੱਤੇ ਕਈ ਵਾਰ ਹਮਲੇ ਹੋਏ। ਸੰਨ 1670 ਵਿਚ ਮੁਗ਼ਲ ਫ਼ੌਜਾਂ ਨੇ ਸ਼ਿਵਾ ਜੀ ਦੀਆਂ ਫ਼ੌਜਾਂ ਨੂੰ ਇਥੇ ਹੀ ਭਾਂਜ ਦਿੱਤੀ। ਪੰਜ ਦਰਵਾਜ਼ਿਆਂ ਅਤੇ ਮਜ਼ਬੂਤ ਕਿਲ੍ਹੇ-ਬੰਦੀ ਤੋਂ ਇਲਾਵਾ, ਇਹ ਡੂੰਘੇ ਚਸ਼ਮਿਆਂ ਕਾਰਨ ਵੀ ਪ੍ਰਸਿੱਧ ਹੈ। ਚਸ਼ਮਿਆਂ ਨੂੰ ਬਹੁਤ ਡੂੰਘੇ ਤਲਾਬਾਂ ਦੀ ਸ਼ਕਲ ਦਿੱਤੀ ਗਈ ਹੈ ਜਿਨ੍ਹਾਂ ਵਿਚ ਕਈ ਥੰਮ ਹਨ। ਤਲਾਬਾਂ ਦੀ ਢਲਾਣ ਦੇ ਨਾਲ ਨਾਲ ਬੋਧੀ ਗੁਫਾਵਾਂ ਹਨ। ਕਿਲ੍ਹੇ ਤੋਂ ਨਾਨਾਘਾਟ ਅਤੇ ਮਾਲਸੇਜਘਾਟ (Malsejghat) ਵੱਲ ਸੜਕ ਜਾਂਦੀ ਹੈ।

ਹ. ਪੁ.—ਇੰਪ. ਗ. ਇੰਡ. 22:294

**ਸ਼ਿਵਪੁਰਾਣ** : ਭਾਰਤ ਦੇ ਪ੍ਰਸਿੱਧ 18 ਪੁਰਾਣਾਂ ਵਿਚੋਂ ਸ਼ਿਵ-ਪੁਰਾਣ ਚੌਥਾ ਪੁਰਾਣ ਹੈ। ਜੀਵਨ ਦੀਆਂ ਨੈਤਿਕ ਕੀਮਤਾਂ ਦੀ ਸਥਾਪਨਾ ਕਰਨ ਕਾਰਨ ਇਸ ਪੁਰਾਣ ਤੋਂ ਰਾਜਨੀਤੀ, ਅਰਥਨੀਤੀ, ਧਰਮ-ਨੀਤੀ, ਦਰਸ਼ਨ, ਕਲਾ, ਖਗੋਲ, ਭੂਗੋਲ, ਸ੍ਰਿਸ਼ਟੀ, ਪਰਲੋ, ਮੰਤਰ, ਆਯੁਰਵੇਦ ਆਦਿ ਦੇ ਇਲਾਵਾ ਨਿਰੁਕਤ-ਸ਼ਾਸਤਰ ਦੀ ਦ੍ਰਿਸ਼ਟੀ ਤੋਂ ਵੀ ਚੋਖਾ ਗਿਆਨ ਪ੍ਰਾਪਤ ਹੁੰਦਾ ਹੈ। ਇਸ ਅਨੁਸਾਰ 'ਸ਼ਿਵ' ਸ਼ਬਦ ਦਾ ਅਰਥ ਇਉਂ ਹੈ : 'ਸ਼'=ਸੁਖ ਅਤੇ-ਅਖੰਡ ਅਨੰਦ; 'ੲ'=ਪਰਮਾਤਮਾ; 'ਵ'=ਅੰਮ੍ਰਿਤ-ਸ਼ਕਤੀ। ਜਿਸ ਵਿਚ ਇਹ ਤਿੰਨੇ ਮਿਲਦੇ ਹਨ ਉਹ 'ਸ਼ਿਵ' ਹੈ ਅਤੇ 'ਸ਼ਿਵ' ਦਾ ਬੋਧਕ ਚਿੰਨ੍ਹ ਸ਼ਿਵਲਿੰਗ ਹੈ। 'ਬ੍ਰਹਮਾ' ਤੇ 'ਵਿਸ਼ਨੂੰ' ਆਦਿ ਦੇਵਤੇ ਉਪਾਂਗ ਜਾਂ ਉਪਾਸ਼ਕ ਦੱਸੇ ਗਏ ਹਨ। ਸ਼ਿਵਪੁਰਾਣ ਦੀ ਵਾਯਵੀਯ ਸੰਹਿਤਾ ਦੇ ਪੂਰਵਖੰਡ ਵਿਚ ਵਾਯੂ-ਦੇਵ ਰਾਹੀਂ ਸ਼ਿਵ ਦਾ ਸਰੂਪ ਵੇਦਾਂ ਅਤੇ ਉਪਨਿਸ਼ਦਾਂ ਵਿਚ ਦੱਸੇ ਬ੍ਰਹਮਾ ਦੇ ਸਰੂਪ ਵਰਗਾ ਹੈ। ਉਹ ਪ੍ਰਕ੍ਰਿਤੀ ਤੇ ਪੁਰਸ਼ ਦੋਹਾਂ ਤੋਂ ਪਰੇ ਹੈ। ਸ਼ਿਵ ਤਿੰਨ ਗੁਣਾਂ ਤੋਂ ਪਰੇ ਹੈ। ਇਸ ਨੂੰ ਚਾਰ ਹਿੱਸਿਆਂ ਵਿਚ ਵੰਡਿਆ ਹੋਇਆ ਹੈ : ਬ੍ਰਹਮਾ, ਕਾਲ, ਰੁਦ੍ਰ ਅਤੇ ਵਿਸ਼ਨੂੰ।

**ਵਿਰਾਟ ਰੂਪ** : ਸ਼ਿਵ ਦੇ ਅੱਠ ਰੂਪ ਹਨ :—1. ਸ਼ਰਵ (ਮਿੱਟੀ), 2. ਭਵ (ਜਲ), 3. ਰੁਦ੍ਰ (ਅਗਨੀ), 4. ਉਗ੍ਰ (ਵਾਯੂ), 5. ਭੀਮ (ਆਕਾਸ਼), 6. ਪਸ਼ੂਪਤੀ (ਜੀਵ), 7. ਮਹਾਦੇਵ (ਸੂਰਜ) ਅਤੇ 8. ਈਸ਼ਾਨ (ਚੰਦ੍ਰਮਾ)।

ਇਨ੍ਹਾਂ ਰੂਪਾਂ ਰਾਹੀਂ ਹੀ ਸ਼ਿਵ ਸਾਰੇ ਸੰਸਾਰ ਵਿਚ ਵਿਆਪਕ ਹੈ। ਕਿਸੇ ਨੂੰ ਦੁੱਖ ਨਾ ਦੇਣਾ, ਸਭ ਦਾ ਭਲਾ ਕਰਨਾ ਤੇ ਹਰ ਇਕ ਨਾਲ ਸਹਿਜ ਵਿਹਾਰ ਹੀ ਸ਼ਿਵ ਦੀ ਅਸਲੀ ਪੂਜਾ ਹੈ। ਸ਼ਿਵਪੁਰਾਣ ਅਨੁ-ਸਾਰ ਸ਼ਿਵਲਿੰਗ ਦੀ ਪੂਜਾ ਦਾ ਅਧਿਕਾਰ ਬਿਨਾਂ ਕਿਸੇ ਜ਼ਾਤ ਆਦਿ ਦੇ ਭੇਦ-ਭਾਵ ਤੋਂ ਸਾਰੇ ਲੋਕਾਂ ਨੂੰ ਹੈ। ਇਸ ਅਨੁਸਾਰ ਲਿੰਗ ਪੂਜਾ ਤੋਂ ਮੁਕਤੀ ਪ੍ਰਾਪਤ ਹੁੰਦੀ ਹੈ। ਸ਼ਿਵ ਪੂਜਾ ਵਿਚ ਹੀ ਸਭ ਦੀ ਪੂਜਾ ਆ ਜਾਂਦੀ ਹੈ।

ਚਰਿਤ੍ਰ ਦੀ ਮਹਾਨਤਾ ਪੱਖੋਂ ਸ਼ਿਵ ਕਈ ਤਰ੍ਹਾਂ ਦੀ ਵਿਦਿਆ ਯੋਗ, ਗਿਆਨ ਭਗਤੀ ਆਦਿ ਦੇ ਪ੍ਰਚਾਰਕ ਜਗਤਗੁਰੂ ਅਤੇ ਆਪਣੇ ਆਚਾਰ-ਵਿਹਾਰ, ਸੰਜਮ ਤੇ ਨਿਯਮਾਂ ਕਰਕੇ ਆਦਰਸ਼ਕ ਹਨ। ਸ਼ਿਵ ਦੇ ਨਿਰਗੁਣ ਰੂਪ ਨੂੰ ਮਹੇਸ਼ਵਰ, ਸੰਸਾਰ ਦੀ ਸਿਰਜਨਾ ਕਰਨ ਵਾਲੇ ਰੂਪ ਨੂੰ ਬ੍ਰਹਮਾ, ਪਾਲਣਾ ਕਰਨ ਵਾਲੇ ਰੂਪ ਨੂੰ ਵਿਸ਼ਨੂੰ ਅਤੇ ਨਾਸ਼ ਕਰਨ ਵਾਲੇ ਰੂਪ ਨੂੰ ਰੁਦ੍ਰ ਆਖਿਆ ਗਿਆ ਹੈ। ਸ਼ਿਵਪੁਰਾਣ ਸਨਤ-ਕੁਮਾਰ ਸੰਹਿਤਾ ਦੇ 56 ਤੋਂ 58 ਅਧਿਆਇ ਤੱਕ ਪਸ਼ੂਪਤ ਯੋਗ ਦਾ ਵਰਣਨ ਹੈ। ਸ਼ਿਵਪੁਰਾਣ ਦੇ ਸਬੰਧ ਵਿਚ ਵਿਦਵਾਨਾਂ ਦੇ ਦੋ ਮਤ ਹਨ। ਇਕ ਅਨੁਸਾਰ ਸ਼ਿਵਪੁਰਾਣ ਅਤੇ ਵਾਯੂਪੁਰਾਣ ਇਕ ਹੀ ਹਨ ਤੇ ਦੂਜੇ ਅਨੁਸਾਰ ਵੱਖ ਵੱਖ। ਕਈ ਲੋਕ ਵਾਯੂਪੁਰਾਣ ਤੇ ਸ਼ਿਵਪੁਰਾਣ ਦੋਹਾਂ ਨੂੰ ਮਹਾਪੁਰਾਣ ਮੰਨਦੇ ਹਨ। ਕਹਿੰਦੇ ਹਨ ਕਿ ਇਹ ਪੁਰਾਣ ਇਕ ਲੱਖ ਸ਼ਲੋਕਾਂ ਦਾ ਸੀ ਤੇ ਇਸ ਦੀਆਂ 12 ਸੰਹਿਤਾਵਾਂ ਸਨ। ਇਹ ਇਕ ਲੱਖ ਸ਼ਲੋਕ ਭਗਵਾਨ ਸ਼ੰਕਰ ਦੇ ਰਚੇ ਮੰਨੇ ਜਾਂਦੇ ਹਨ। ਰਿਸ਼ੀ ਵਿਆਸ ਨੇ ਇਸੇ ਮਹਾਂਪੁਰਾਣ ਨੂੰ ਸੰਖੇਪ ਕਰ ਕੇ ਸੱਤ ਸੰਹਿਤਾਵਾਂ ਅਤੇ 24000 ਸ਼ਲੋਕਾਂ ਵਾਲਾ ਸ਼ਿਵਪੁਰਾਣ ਰਚਿਆ। ਸ਼ਿਵਪੁਰਾਣ ਦੀ ਸੰਸਕ੍ਰਿਤ ਕਾਫ਼ੀ ਸਰਲ ਹੈ।

ਸ਼ਿਵਪੁਰਾਣ ਵਿਚ ਗਯਾ ਦਾ ਵਰਣਨ ਵੀ ਮਿਲਦਾ ਹੈ। ਕੁਝ ਵਿਦਵਾਨ ਇਸ ਨੂੰ ਬੋਧ ਧਰਮ ਦਾ ਪ੍ਰਭਾਵ ਮੰਨਦੇ ਹਨ। ਪਰ ਬਾਲ-ਮੀਕੀ ਰਾਮਾਇਣ ਵਿਚ ਗਯਾ ਦਾ ਸਪਸ਼ਟ ਵਰਣਨ ਮਿਲਦਾ ਹੈ।

ਭਗਵਾਨ ਸ਼ੰਕਰ ਦੇ ਚਰਿਤ੍ਰ, ਇਤਿਹਾਸ ਅਤੇ ਉਨ੍ਹਾਂ ਸਬੰਧੀ ਕਥਾਵਾਂ ਦਾ ਵਰਣਨ ਸ਼ਿਵਪੁਰਾਣ ਦੀਆਂ ਮੁੱਖ ਵਿਸ਼ੇਸ਼ਤਾਵਾਂ ਹਨ।

ਹ. ਪੁ.—ਹਿੰ. ਵਿ. ਕੋ. 7; ਹਿੰ. ਸਿ. ਕੋ.

**ਸ਼ਿਵਪੁਰੀ** : ਵੇਖੋ, ਸਿਪਰੀ

**ਸ਼ਿਵਰਾਜਪੁਰ (Shivarajpur)** : ਇਹ ਉੱਤਰ ਪ੍ਰਦੇਸ਼ ਰਾਜ ਦੇ ਜ਼ਿਲ੍ਹੇ ਕਾਨ੍ਹਪੁਰ ਦੀ ਇਕ ਤਹਿਸੀਲ ਹੈ। ਇਸ ਤਹਿਸੀਲ ਵਿਚ 311 ਪਿੰਡ ਹਨ ਪਰ ਕੋਈ ਖ਼ਾਸ ਸ਼ਹਿਰ ਨਹੀਂ ਹੈ। ਇਹ ਗੰਗਾ ਕੰਢੇ ਸਥਿਤ ਹੈ ਅਤੇ ਇਸ ਦੀ ਚੀਕਨੀ ਦਰਿਆਈ ਮਿੱਟੀ ਬੜੀ ਜ਼ਰਖ਼ੇਜ਼ ਹੈ। ਪਾਂਡੂ ਦਰਿਆ ਇਸ ਵਿਚੋਂ ਦੀ ਲੰਘਦਾ ਹੈ। ਚਾਵਲ ਇਸ ਦੀ ਮੁਖ ਉਪਜ ਹੈ।

ਹ. ਪੁ.—ਇੰਪ. ਗ. ਇੰਡ. 22:293

**ਸ਼ਿਵ ਰਾਤਰੀ** : ਸ਼ਿਵਰਾਤਰੀ ਦਾ ਉਤਸਵ ਮਾਘ ਵਦੀ ਚੌਦ੍ਹਵੀਂ ਨੂੰ ਮਨਾਇਆ ਜਾਂਦਾ ਹੈ। ਇਸ ਦਿਨ ਸ਼ਿਵ ਭਗਤ ਵਰਤ ਰੱਖਦੇ ਹਨ। ਇਹ ਵਰਤ ਰਾਤਰੀ-ਪ੍ਰਧਾਨ ਹੈ। ਸ਼ਿਵ ਭਗਤ ਰਾਤ ਦੇ ਚਾਰੇ ਪਹਿਰ ਸ਼ਿਵ ਜੀ ਦੇ ਮੰਦਰ ਵਿਚ ਸ਼ਿਵਲਿੰਗ ਦੀ ਪੂਜਾ ਕਰਦੇ ਹਨ ਅਤੇ ਸ਼ਿਵ ਜੀ ਦੀ ਆਰਤੀ ਉਤਾਰਦੇ ਹਨ।

ਹਿੰਦੂ ਮਿਥਿਹਾਸ ਅਨੁਸਾਰ ਦੇਵਤਿਆਂ ਤੇ ਰਾਖਸ਼ਾਂ ਨੇ ਸਮੁੰਦਰ ਨੂੰ ਰਿੜਕ ਕੇ ਚੌਦਾਂ ਰਤਨ ਪ੍ਰਾਪਤ ਕੀਤੇ। ਸਭ ਚੰਗੀਆਂ ਚੀਜ਼ਾਂ ਤਾਂ ਉਨ੍ਹਾਂ ਆਪਸ ਵਿਚ ਵੰਡ ਲਈਆਂ ਪਰ ਇਕ ਜ਼ਹਿਰ ਦਾ ਘੜਾ ਵੀ ਨਿਕਲਿਆ ਸੀ। ਉਸਨੂੰ ਲੈਣ ਵਾਸਤੇ ਕੋਈ ਵੀ ਤਿਆਰ ਨਾ ਹੋਇਆ। ਜੇ ਇਹ ਜ਼ਹਿਰ ਹਵਾ ਵਿਚ ਮਿਲ ਜਾਂਦਾ ਤਾਂ ਇਹ ਇਤਨਾ ਤੇਜ਼ ਸੀ ਕਿ ਸਾਰੇ ਸੰਸਾਰ ਨੂੰ ਭਸਮ ਕਰ ਦਿੰਦਾ। ਇਸ ਲਈ ਸਭ ਨੇ ਸ਼ਿਵ ਜੀ ਦੇ ਅੱਗੇ ਪ੍ਰਾਰਥਨਾ ਕੀਤੀ ਕਿ ਤੁਸੀਂ ਹੀ ਇਸ ਜ਼ਹਿਰ ਨੂੰ ਸੰਭਾਲਣ ਦੇ ਸਮਰੱਥ ਹੋ। ਸ਼ਿਵ ਜੀ ਨੇ ਇਸ ਜ਼ਹਿਰ ਨੂੰ ਪੀ ਲਿਆ ਪਰ ਇਹ ਜ਼ਹਿਰ ਉਨ੍ਹਾਂ ਦੇ ਗਲੇ ਤੋਂ ਥੱਲੇ ਨਾ ਜਾ ਸਕਿਆ ਤੇ ਉਨ੍ਹਾਂ ਦਾ ਕੰਠ ਨੀਲਾ ਹੋ ਗਿਆ। ਉਦੋਂ ਤੋਂ ਸ਼ਿਵ ਜੀ ਨੂੰ 'ਨੀਲ ਕੰਠ' ਦੇ ਨਾਂ ਨਾਲ ਵੀ ਸੰਬੋਧਨ ਕੀਤਾ ਜਾਂਦਾ ਹੈ। ਇਸੇ ਘਟਨਾ ਦੀ ਯਾਦ ਵਿਚ ਤਿਓਹਾਰ ਮਨਾਇਆ ਜਾਂਦਾ ਹੈ। ਸ਼ਿਵ ਭਗਤ ਸ਼ਿਵ ਜੀ ਅੱਗੇ ਪ੍ਰਾਰਥਨਾ ਕਰਦੇ ਹਨ ਕਿ ਸਾਡੇ ਅੰਦਰ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਜ਼ਹਿਰ ਭਰੇ ਹੋਏ ਹਨ, ਸਾਨੂੰ ਵੀ ਅਜਿਹੀ ਸਮਰੱਥਾ ਦੇਵੋ ਕਿ ਅਸੀਂ ਵੀ ਉਨ੍ਹਾਂ ਉੱਤੇ ਕਾਬੂ ਪਾ ਸਕੀਏ। ਇਹ ਉਤਸਵ ਸਾਰੇ ਭਾਰਤ ਵਿਚ ਮਨਾਇਆ

ਜਾਂਦਾ ਹੈ ।

ਹ. ਪੁ.—ਪੰ. ਮਿ. ਕੋ. ; ਪੰ. ਵਿ. ਕੋ. 12 ; ਸਸੰਕ੍ਰਿਤ ਇੰਗਲਿਸ਼ ਡਿਕਸ਼ਨਰੀ• ਮਨੀਅਰ ਮ. ਕੋ.

**ਸ਼ਿਵ ਰਾਮ ਰਾਜਗੁਰੂ :** ਭਾਰਤ ਦੇ ਇਸ ਸੁਤੰਤਰਤਾ ਸੰਗ੍ਰਾਮੀ ਦਾ ਜਨਮ 1908 ਵਿਚ ਪੂਨਾ ਜ਼ਿਲ੍ਹੇ ਦੇ ਪਿੰਡ ਖੇੜ ਵਿਖੇ ਹੋਇਆ । ਇਸਦੇ ਪਿਤਾ ਮੱਧ-ਵਰਗੀ ਹਿੰਦੂ ਬ੍ਰਾਹਮਣ ਸਨ। ਇਸਨੇ ਛੋਟੀ ਉਮਰ ਵਿਚ ਬਨਾਰਸ ਵਿਖੇ ਸੰਸਕ੍ਰਿਤ ਅਤੇ ਹਿੰਦੂ ਧਾਰਮਕ ਗ੍ਰੰਥਾਂ ਦਾ ਅਧਿਐਨ ਕੀਤਾ । ਇਸ ਦੀ ਯਾਦ ਸ਼ਕਤੀ ਇਤਨੀ ਤੇਜ਼ ਸੀ ਕਿ ਇਸ ਨੂੰ 'ਲਘੂ ਸਿਧਾਂਤ ਕੌਮੁਦੀ' ਜ਼ਬਾਨੀ ਯਾਦ ਸੀ ।

ਬਨਾਰਸ ਵਿਖੇ ਹੀ ਇਸਦਾ ਮਿਲਾਪ ਇਨਕਲਾਬੀਆਂ ਨਾਲ ਹੋਇਆ । ਉਸ ਦਿਨ ਤੋਂ ਹੀ ਇਹ 'ਹਿੰਦੁਸਤਾਨ ਸੋਸ਼ਲਿਸਟ ਰੀਪ-ਬਲੀਕਨ ਆਰਮੀ' ਵਿਚ ਭਰਤੀ ਹੋ ਗਿਆ । ਪਾਰਟੀ ਨੇ ਇਸਦਾ ਫਰਜ਼ੀ ਨਾਂ ਰਘੂਨਾਥ ਰੱਖਿਆ । ਇਹ ਚੰਦਰ ਸ਼ੇਖਰ ਅਤੇ ਭਗਤ ਸਿੰਘ ਦਾ ਨੇੜੇ ਦਾ ਸਾਥੀ ਸੀ । ਰਾਜਗੁਰੂ ਬਹੁਤ ਪੱਕਾ ਨਿਸ਼ਾਨਚੀ ਸੀ । ਇਸੇ ਕਰਕੇ ਹੀ ਇਸਨੂੰ ਪਾਰਟੀ ਦਾ 'ਬੰਦੂਕਚੀ' ਵੀ ਕਿਹਾ ਜਾਂਦਾ ਸੀ । ਇਸਨੇ ਇਨਕਲਾਬੀਆਂ ਦੀਆਂ ਬਹੁਤ ਸਾਰੀਆਂ ਮੁਹਿੰਮਾਂ ਵਿਚ ਭਾਗ ਲਿਆ ।

20 ਅਕਤੂਬਰ, 1928 ਨੂੰ ਸਾਈਮਨ ਕਮਿਸ਼ਨ ਵਿਰੁੱਧ ਮੁਜ਼ਾਹਰਾ ਕਰਦੇ ਹੋਏ ਲਾਲਾ ਲਾਜਪਤ ਰਾਏ ਜ਼ਖ਼ਮੀ ਹੋ ਗਿਆ ਅਤੇ 17 ਨਵੰਬਰ, 1928 ਨੂੰ ਉਸਦੀ ਮੌਤ ਹੋ ਗਈ । ਇਨਕਲਾਬੀਆਂ ਨੇ ਲਾਲਾ ਜੀ ਦੀ ਮੌਤ ਦਾ ਬਦਲਾ ਲੈਣ ਦਾ ਪ੍ਰਣ ਕੀਤਾ । ਪੁਲਿਸ ਸੁਪਰਡੰਟ ਸਕਾਟ ਅਤੇ ਡਿਪਟੀ ਸੁਪਰਡੰਟ ਸਾਂਡਰਸ ਨੂੰ ਕਤਲ ਕਰਨ ਲਈ ਚੰਦਰ ਸ਼ੇਖਰ ਅਜ਼ਾਦ, ਸ਼ਿਵ ਰਾਮ ਰਾਜਗੁਰੂ, ਭਗਤ ਸਿੰਘ ਅਤੇ ਜੈ ਗੋਪਾਲ ਨੂੰ ਭੇਜਿਆ ਗਿਆ । 17 ਦਸੰਬਰ, 1928 ਨੂੰ, ਜਦੋਂ ਸਾਂਡਰਸ ਆਪਣੇ ਦਫ਼ਤਰੋਂ ਬਾਹਰ ਆ ਕੇ ਮੋਟਰ ਸਾਈਕਲ ਸਟਾਰਟ ਕਰ ਰਿਹਾ ਸੀ, ਰਾਜਗੁਰੂ ਨੇ ਉਸਨੂੰ ਗੋਲੀ ਦਾ ਨਿਸ਼ਾਨਾ ਬਣਾ ਦਿੱਤਾ । ਇਹ ਚਾਰੇ ਇਨਕਲਾਬੀ ਡੀ. ਏ. ਵੀ. ਕਾਲਜ ਵਿਚੋਂ ਹੋਕੇ ਬਚ ਨਿਕਲੇ ਅਤੇ ਪੂਨੇ ਜਾਕੇ ਰਾਜਗੁਰੂ ਰੂਪੋਸ਼ ਹੋ ਗਿਆ । ਅਸੈਂਬਲੀ ਬੰਬ ਕੇਸ ਲਾਹੌਰ ਅਧੀਨ ਭਗਤ ਸਿੰਘ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ । ਇਨ੍ਹਾਂ ਦੇ ਸਾਥੀ, ਜੈ ਗੋਪਾਲ, ਦੇ ਸਰਕਾਰੀ ਗਵਾਹ ਬਣ ਜਾਣ ਉੱਤੇ ਰਾਜਗੁਰੂ ਨੂੰ 30 ਸਤੰਬਰ, 1929 ਨੂੰ ਪੂਨਾ ਵਿਖੇ ਗ੍ਰਿਫ਼ਤਾਰ ਕਰ ਲਿਆ ਗਿਆ । ਲਾਹੌਰ ਸਾਜ਼ਸ਼ ਕੇਸ ਵਿਚ 7 ਅਕਤੂਬਰ, 1930 ਨੂੰ ਭਗਤ ਸਿੰਘ, ਸੁਖਦੇਵ ਅਤੇ ਰਾਜਗੁਰੂ ਨੂੰ ਫਾਂਸੀ ਦੀ ਸਜ਼ਾ ਦਿੱਤੀ ਗਈ ਅਤੇ 23 ਮਾਰਚ, 1931 ਨੂੰ ਰਾਤ ਨੂੰ ਲਾਹੌਰ ਜੇਲ੍ਹ ਵਿਚ ਇਨ੍ਹਾਂ ਤਿੰਨਾਂ ਇਨਕ-ਲਾਬੀਆਂ ਨੂੰ ਫ਼ਾਂਸੀ ਦੇ ਤਖ਼ਤੇ ਤੇ ਲਟਕਾ ਦਿੱਤਾ ਗਿਆ ।

ਹ. ਪੁ.—ਡਿ. ਨੈ. ਬਾ. 3

**ਸਿਵਲ ਇੰਜਨੀਅਰ :** ਦੇਖੋ ਇੰਜਨੀਅਰ

**ਸਿਵਲ ਸੇਵਾ :** ਸਿਵਲ ਸੇਵਾ ਤੋਂ ਭਾਵ ਅਜਿਹੇ ਪੇਸ਼ਾਵਰਾਨਾ ਤੇ ਪੂਰੇ ਸਮੇਂ ਲਈ ਨਿਯੁਕਤ ਕੀਤੇ ਕਰਮਚਾਰੀਆਂ ਤੋਂ ਹੈ ਜੋ ਗੈਰ-ਰਾਜਨੀਤਕ ਹੈਸੀਅਤ ਵਿਚ ਰਾਜ ਦੇ ਸਿਵਲ ਮਹਿਕਮਿਆਂ ਦੇ ਕੰਮ ਸਿਰੇ ਚੜ੍ਹਾਉਂਦੇ ਹਨ । ਇਹ ਫ਼ੌਜੀ, ਅਦਾਲਤੀ ਜਾਂ ਪੁਲਿਸ ਸੇਵਾ ਤੋਂ ਭਿੰਨ ਹੁੰਦੀ ਹੈ । ਅੱਜ ਕੱਲ ਪ੍ਰਸ਼ਾਸਨੀ ਸੇਵਾਵਾਂ ਤੋਂ ਇਲਾਵਾ ਹੋਰ ਵੀ ਕਈ ਤਕਨੀਕੀ, ਵਿਗਿਆਨਕ ਜਾਂ ਪੇਸ਼ਾਵਰਾਨਾ ਸੇਵਾਵਾਂ ਅਤੇ ਬਾਦ-ਸ਼ਾਹੀ ਵਾਲੇ ਦੇਸ਼ਾਂ ਵਿਚ ਸ਼ਾਹੀ ਪਰਿਵਾਰ-ਘਰਾਣਿਆਂ ਵਿਚ ਲੱਗੇ ਕਰਮਚਾਰੀ ਹਨ ਜੋ ਸਿਵਲ ਸੇਵਾ ਅਧੀਨ ਨਹੀਂ ਆਉਂਦੇ । ਜੋ ਕਿ ਰਾਜ ਦੇ ਅੰਦਰੂਨੀ ਮਾਮਲਿਆਂ ਅਤੇ ਪ੍ਰਸ਼ਾਸਨ ਵਿਚ ਸਿੱਧੇ ਤੌਰ ਤੇ ਲੱਗੇ ਉਹ ਕਰਮਚਾਰੀ ਸਿਵਲ ਕਰਮਚਾਰੀ ਹਨ ਜਿਨ੍ਹਾਂ ਦਾ ਕੰਮ ਅਤੇ ਅਹੁਦਾ ਰਾਜਨੀਤਕ, ਵਜ਼ਾਰਤੀ, ਫ਼ੌਜੀ ਜਾਂ ਸਿਪਾਹੀਆਂ ਵਾਲਾ ਨਾ ਹੋਵੇ ।

ਵਧੇਰੇ ਮੁਲਕਾਂ ਵਿਚ ਸਥਾਨਕ ਸਰਕਾਰ ਅਤੇ ਸਰਕਾਰੀ ਕਾਰਪੋ-ਰੇਸ਼ਨਾਂ ਇਨ੍ਹਾਂ ਅਧੀਨ ਨਹੀਂ ਆਉਂਦੀਆਂ ਪਰ ਕਈ ਸੰਘਾਤਮਕ ਸਰਕਾਰ ਵਾਲੇ ਦੇਸ਼ਾਂ ਵਿਚ ਪ੍ਰਾਂਤਕ ਸਰਕਾਰਾਂ ਦੇ ਕਰਮਚਾਰੀਆਂ ਨੂੰ ਸਿਵਲ ਸੇਵਾਵਾਂ ਅਧੀਨ ਹੀ ਗਿਣਿਆ ਜਾਂਦਾ ਹੈ ।

ਸਿਵਲ ਸੇਵਾ ਦੇ ਕਰਮਚਾਰੀਆਂ ਵਿਚੋਂ ਕਈਆਂ ਨੇ ਆਮ ਪ੍ਰਸ਼ਾਸਨ ਦੇ ਕਿਸੇ ਵਿਸ਼ੇਸ਼ ਖੇਤਰ ਵਿਚ ਅਤੇ ਕਈਆਂ ਨੇ ਤਕਨੀਕੀ ਖੇਤਰ (ਮੈਡੀਕਲ, ਇੰਜਨੀਅਰਿੰਗ ਆਦਿ) ਵਿਚ ਵਿਸ਼ੇਸ਼ ਮੁਹਾਰਤ ਪ੍ਰਾਪਤ ਕੀਤੀ ਹੁੰਦੀ ਹੈ ਜੋ ਸਥਾਪਤ ਕਾਰਜਕਾਰੀ ਦੀ ਨੀਤੀ ਘੜਨ ਦੇ ਮਾਮਲੇ ਵਿਚ ਸਹਾਇਕ ਹੁੰਦੇ ਹਨ । ਇਹ ਸਾਰੇ ਕਰਮਚਾਰੀ ਇਕ ਪਿਰਾਮਿਡ ਦੀ ਸ਼ਕਲ ਵਿਚ ਉੱਚੇ ਨੀਵੇਂ ਦੀ ਲੜੀ ਵਿਚ ਮਿਆਰੀ ਅਫ਼ਸਰ-ਸ਼ਾਹੀ ਲੀਹਾਂ ਤੇ ਸੰਗਠਿਤ ਹੁੰਦੇ ਹਨ । ਹਰ ਕੋਈ ਆਪਣੇ ਤੋਂ ਉੱਚੇ ਦਾ ਹੁਕਮ ਮੰਨਦਾ, ਵਿਸ਼ੇਸ਼ ਅਧਿਕਾਰਾਂ ਤੇ ਅਖ਼ਤਿਆਰਾਂ ਦੀ ਵਰਤੋਂ ਕਰਦਾ ਤੇ ਕਰਤਵਾਂ ਦੀ ਪਾਲਣਾ ਕਰਦਾ ਹੋਇਆ ਨਿਸ਼ਚਿਤ ਘੇਰੇ ਵਿਚ ਕੰਮ ਕਰਦਾ ਹੈ । ਕਈ ਦੇਸ਼ਾਂ ਵਿਚ ਉਚੇਰੇ ਅਹੁਦਿਆਂ ਤੇ ਨਿਯੁਕਤੀ ਸਿੱਧੇ ਤੌਰ ਤੇ ਹੀ ਕੀਤੀ ਜਾਂਦੀ ਹੈ ਅਤੇ ਕਈ ਦੇਸ਼ਾਂ ਵਿਚੋਂ ਹੇਠੋਂ ਤਰੱਕੀ ਕਰਕੇ ਕੀਤੀ ਜਾਂਦੀ ਹੈ ।

ਇਤਿਹਾਸ—ਪ੍ਰਾਚੀਨ ਯੂਨਾਨੀ ਅਤੇ ਮਿਸਰੀ ਸਭਿਆਤਾਵਾਂ ਵਿਚ ਸਿਵਲ ਸੇਵਾ ਮੌਜੂਦ ਸੀ । ਰੋਮਨ ਪ੍ਰਸ਼ਾਸਨ ਦੀ ਵੰਡ—ਨਿਆਂ ਸੇਵਾ, ਫ਼ੌਜੀ ਸੇਵਾ, ਵਿੱਤ ਸੇਵਾ, ਕਰ ਸੇਵਾ, ਬਦੇਸ਼ੀ-ਕਾਰਜ-ਸੇਵਾ ਤੇ ਘਰੇਲੂ ਮਾਮਲਿਆਂ ਸਬੰਧੀ ਸੇਵਾ ਵਿਚ ਹੋ ਚੁੱਕੀ ਸੀ । ਰੋਮਨ ਸਾਮਰਾਜ ਦੇ ਪਤਨ ਤੋਂ ਬਾਅਦ ਪੱਛਮੀ ਯੂਰਪ ਵਿਚ ਤਾਂ ਨਹੀਂ ਪਰ ਪੂਰਬੀ ਸਾਮਰਾਜ ਵਿਚ ਕੁਸਤੁਨਤੁਨੀਆ ਵਿਖੇ ਇਨ੍ਹਾਂ ਲੀਹਾਂ ਨੂੰ ਅਪਣਾਇਆ ਜਾਂਦਾ ਰਿਹਾ ।

ਚੀਨ ਵਿਚ ਸਿਵਲ ਸੇਵਾ ਸਭ ਤੋਂ ਜ਼ਿਆਦਾ ਸਮੇਂ ਚਲਦੀ ਰਹੀ । ਤਾਂਗ ਵੰਸ਼ (618-907) ਤੋਂ ਆਰੰਭ ਹੋ ਕੇ ਇਹ ਸੁੰਗ ਵੰਸ਼ (960-1279) ਤਕ ਕਾਫ਼ੀ ਸੰਪੂਰਨਤਾ ਹਾਸਲ ਕਰ ਗਈ ਸੀ । ਇਥੋਂ ਤਕ ਕਿ ਕਰਮਚਾਰੀਆਂ ਦੀ ਭਰਤੀ ਲਈ ਪ੍ਰੀਖਿਆਵਾਂ ਵੀ ਹੁੰਦੀਆਂ ਸਨ । ਸਿਵਲ ਸੇਵਾ ਦਾ ਇਹ ਸੰਗਠਨ ਉੱਥੇ 1912 ਈ. ਤਕ ਚਲਦਾ ਰਿਹਾ ਪਰ ਆਧੁਨਿਕ ਕਿਸਮ ਦੀ ਸਿਵਲ ਸੇਵਾ ਦਾ ਆਰੰਭ ਸਤਾਰ੍ਹਵੀਂ-ਅਠਾਰ੍ਹਵੀਂ ਸਦੀ ਈਸਵੀ ਵਿਚ ਹੋਇਆ । ਬ੍ਰੈਂਡਨਬਰਗ ਦੇ ਅਲੈਕਟਰਾਂ ਨੇ, ਜਿਹੜੇ ਕਿ ਬਾਅਦ ਵਿਚ ਪ੍ਰਸ਼ੀਆ ਦੇ ਬਾਦਸ਼ਾਹ ਬਣੇ, ਹਕੂਮਤ ਦੀ ਸਥਿਰਤਾ ਹਿਤ ਸਿਵਲ ਸੇਵਾ ਤੇ ਜ਼ੋਰ ਦਿੱਤਾ । ਪ੍ਰਾਂਤਾਂ ਵਿਚ ਵੱਡੇ ਅਫ਼ਸਰਾਂ ਦੀ ਨਿਯੁਕਤੀ ਕੇਂਦਰ ਕਰਦਾ ਸੀ ਤੇ ਉਹ ਉਸ ਪ੍ਰਤੀ ਹੀ ਜਵਾਬ-ਦੇਹ ਸਨ । ਸੰਨ 1722 ਤੇ 1748 ਵਿਚ ਸਿਵਲ-ਸੇਵਾਵਾਂ ਵਿਚ ਭਰਤੀ ਦੇ ਆਰਡੀਨੈਂਸ ਪਹਿਲੀ ਵਾਰ ਜਾਰੀ ਕੀਤੇ ਗਏ । ਕਮਿਸ਼ਨਡ ਅਫ਼ਸਰਾਂ ਦੀ ਨਿਯੁਕਤੀ ਦੀ ਸਿਫ਼ਾਰਸ਼ ਐਡਜੂਟੈਂਟ ਜਨਰਲ ਤੇ ਬਾਦਸ਼ਾਹ ਪਾਸ ਵੱਡੇ ਅਫ਼ਸਰਾਂ ਦੇ ਨਾਂਵਾਂ ਦੀ ਸਿਫ਼ਾਰਸ਼ ਸੀਨੀਅਰ ਅਫ਼ਸਰ ਕਰਦੇ ਸਨ । 18 ਵੀਂ ਸਦੀ ਵਿਚ ਉੱਚੇ ਅਹੁਦਿਆਂ ਲਈ ਚੋਣ, ਜ਼ਬਾਨੀ ਤੇ ਲਿਖਤੀ ਪ੍ਰੀਖਿਆ ਤੇ ਸਿਖਲਾਈ ਦੀ ਲੋੜ ਪੈ ਚੁੱਕੀ ਸੀ ।

ਫ਼ਰਾਂਸ ਦੇ ਇਨਕਲਾਬ ਉਪਰੰਤ ਸਿਵਲ ਕਰਮਚਾਰੀ ਬਾਦਸ਼ਾਹ ਦਾ ਨਹੀਂ ਬਲਕਿ ਰਾਜ ਦਾ ਨੌਕਰ ਸਮਝਿਆ ਜਾਣ ਲੱਗ ਪਿਆ । ਨੈਪੋਲੀਅਨ ਪਹਿਲੇ ਨੇ ਪਦਵੀ ਤਰਤੀਬ ਨੂੰ ਆਧਾਰ ਬਣਾਇਆ । ਸ਼ਕਤੀਆਂ ਵਿਅਕਤੀ ਪਾਸ ਨਹੀਂ ਸਗੋਂ ਅਹੁਦੇ ਨਾਲ ਸਬੰਧਤ ਹੋ ਗਈਆਂ । ਫ਼ਰਾਂਸ ਨੂੰ ਡੀਪਾਰਟਮੈਂਟ ਅਤੇ ਕਮਿਊਨਾਂ ਆਦਿ ਵਿਚ ਵੰਡ ਦਿੱਤਾ ਗਿਆ ਜਿਨ੍ਹਾਂ ਵਿਚ ਸਾਰੇ ਸਿਵਲ ਕਰਮਚਾਰੀ ਕੇਂਦਰੀ ਸਰਕਾਰ ਦੇ ਗ੍ਰਹਿ ਮੰਤਰਾਲੇ ਅਧੀਨ ਸਨ । ਫ਼ਰਾਂਸ ਵਿਚ ਤੀਜੇ ਗਣ-ਤੰਤਰ (1870-1940) ਸਮੇਂ ਆਈਆਂ ਬੁਰਾਈਆਂ ਜਿਵੇਂ ਕਿ ਸਿਵਲ ਕਰਮ-

ਚਾਰੀਆਂ ਵਿਚ ਸੁਸਤੀ ਤੇ ਰਾਜਨੀਤਕ ਦਖ਼ਲ-ਅੰਦਾਜ਼ੀ ਆਦਿ ਨੂੰ ਦੂਰ ਕਰਨ ਲਈ ਸਿਵਲ ਸੇਵਾਵਾਂ ਦਾ ਇਕ ਵੱਖਰਾ ਮੰਤਰਾਲਾ ਸਥਾਪਤ ਕੀਤਾ ਗਿਆ ਤੇ ਕਰਮਚਾਰੀਆਂ ਦੀ ਸਿਖਲਾਈ ਲਈ ਇਕ ਪ੍ਰਸ਼ਾਸਕੀ ਸਕੂਲ ਦੀ ਸਥਾਪਨਾ ਕੀਤੀ ਗਈ।

ਬਰਤਾਨਵੀ ਸਾਮਰਾਜ ਵਿਚ ਸਿਵਲ ਸੇਵਾਵਾਂ ਵਿਚ ਕਾਫ਼ੀ ਸੁਧਾਰ ਕੀਤੇ ਗਏ। ਸੰਨ 1765 ਵਿਚ ਲਾਰਡ ਕਲਾਈਵ ਨੇ ਈਸਟ ਇੰਡੀਆ ਕੰਪਨੀ ਦੇ ਬਦਨਾਮ ਕਰਮਚਾਰੀਆਂ ਨੂੰ ਸੁਧਾਰਨ ਲਈ ਕਈ ਰੋਕਾਂ, ਤਨਖ਼ਾਹਾਂ ਵਿਚ ਵਾਧਾ, ਸੀਨੀਅਰਤਾ ਰਾਹੀਂ ਤਰੱਕੀ ਦੇਣ ਆਦਿ ਵਰਗੇ ਕਈ ਸੁਧਾਰ ਕੀਤੇ। ਸਿਵਲ ਕਰਮਚਾਰੀ ਲਗਾਤਾਰ ਇੰਗਲੈਂਡ ਤੋਂ ਭਰਤੀ ਕਰਕੇ ਲਿਆਏ ਜਾਂਦੇ ਸਨ। ਸੋ ਲਾਰਡ ਮੈਕਾਲੇ ਦੀ ਪ੍ਰਧਾਨਗੀ ਹੇਠ 1835 ਵਿਚ ਇਕ ਸੰਸਦੀ ਕਮੇਟੀ ਸਥਾਪਤ ਕੀਤੀ ਗਈ ਜਿਸ ਦੀ ਸਿਫ਼ਾਰਸ਼ ਤੇ ਬਰਤਾਨੀਆਂ ਵਿਚ ਆਧੁਨਿਕ ਸਿਵਲ ਸੇਵਾ ਦੀ ਨੀਂਹ ਰੱਖੀ ਗਈ ਤੇ 1855 ਵਿਚ ਭਰਤੀ ਲਈ ਸਿਵਲ ਸੇਵਾ ਕਮਿਸ਼ਨ ਦੀ ਸਥਾਪਨਾ ਕੀਤੀ ਗਈ।

ਅਮਰੀਕਾ ਵਿਚ ਬਹੁਤ ਚਿਰ ਸਰਪ੍ਰਸਤੀ-ਪ੍ਰਣਾਲੀ ਲਾਗੂ ਰਹੀ। ਫਿਰ ਸੰਨ 1865 ਤੋਂ ਬਾਅਦ ਇਮਤਿਹਾਨਾਂ ਰਾਹੀਂ ਭਰਤੀ ਹੋਣ ਲੱਗੀ। ਸੰਨ 1883 ਵਿਚ ਸਿਵਲ ਸੇਵਾ ਕਮਿਸ਼ਨ ਦੀ ਸਥਾਪਨਾ ਹੋਈ ਤੇ 20ਵੀਂ ਸਦੀ ਦੇ ਮੁੱਢ ਵਿਚ ਗੁਣ-ਪ੍ਰਣਾਲੀ ਲਾਗੂ ਹੋਈ। ਇਸ ਨਾਲ ਲੱਗਭਗ ਅੱਧੀਆਂ ਆਸਾਮੀਆਂ ਭਰੀਆਂ ਜਾਣ ਲਗੀਆਂ। ਕੁੱਟ ਨੀਤੀ ਨਿਰਮਾਣ ਨਾਲ ਸਬੰਧਤ 2000 ਆਸਾਮੀਆਂ ਦੇ, ਜੋ ਰਾਸ਼ਟਰਪਤੀ ਨਾਮਜ਼ਦ ਕਰਦਾ ਹੈ, ਅੱਜਕਲ੍ਹ ਸਾਰੀਆਂ ਆਸਾਮੀਆਂ ਕਮਿਸ਼ਨ ਭਰਦਾ ਹੈ।

1917 ਈ. ਦੇ ਇਨਕਲਾਬ ਤੋਂ ਬਾਅਦ ਰੂਸ ਵਿਚ ਅਫ਼ਸਰ-ਸ਼ਾਹੀ ਦੀ ਮੁਖ਼ਾਲਿਫ਼ ਕਮਿਊਨਿਸਟ ਪਾਰਟੀ ਨੇ ਹੌਲੀ ਹੌਲੀ ਸਿਵਲ ਸੇਵਾਵਾਂ ਦੀ ਸਥਾਪਨਾ ਕੀਤੀ। ਪਾਰਟੀ ਦੇ ਮੈਂਬਰਾਂ ਨੂੰ ਪ੍ਰਸ਼ਾਸਨ ਸਬੰਧੀ ਸਿਖਲਾਈ ਦੇਣ ਉਪਰ ਜ਼ੋਰ ਦਿੱਤਾ ਗਿਆ। ਸੰਨ 1935 ਵਿਚ ਸਿਵਲ ਸੇਵਾ ਦੇ ਰਾਜਸੀ ਕਮਿਸ਼ਨ ਦੀ ਸਥਾਪਨਾ ਕੀਤੀ ਗਈ। ਇਸ ਦਾ ਕੰਮ ਭਰਤੀ ਨਹੀਂ ਬਲਕਿ ਪ੍ਰਸ਼ਾਸਕੀ ਢਾਂਚੇ ਦਾ ਨਿਰਧਾਰਨ, ਕੰਮਾਂ ਦੀ ਸ਼੍ਰੇਣੀ-ਵੰਡ ਤੇ ਅਫ਼ਸਰ-ਸ਼ਾਹੀ ਵਿਚ ਸੁਧਾਰ ਕਰਨਾ ਸੀ।

ਕਮਿਊਨਿਸਟ ਚੀਨ ਦੀ ਪ੍ਰਸ਼ਾਸਕੀ ਪ੍ਰਣਾਲੀ, ਸੰਸਾਰ ਦੀ ਇਕ ਪ੍ਰਾਚੀਨ ਪ੍ਰਣਾਲੀ ਹੈ। ਕਮਿਊਨਿਸਟ ਪਾਰਟੀ ਨੇ ਤਾਕਤ ਵਿਚ ਆਉਣ ਤੇ ਸਿਵਲ ਸੇਵਾ ਵਿਚ ਕਾਫ਼ੀ ਤਬਦੀਲੀਆਂ ਕੀਤੀਆਂ। ਹੁਣ ਸਿਵਲ ਸੇਵਾ ਅਧੀਨ 24 ਗਰੇਡ ਅਰਥਾਤ ਸ਼੍ਰੇਣੀਆਂ ਹਨ ਤੇ ਉੱਚ ਨੀਵੇਂ ਦਰਜੇ ਵਿਚਕਾਰਲਾ ਅੰਤਰ ਅਜੇ ਵੀ ਬਣਿਆ ਹੋਇਆ ਹੈ।

ਜਾਪਾਨੀ ਸੰਸਦ ਨੇ ਦੂਜੇ ਸੰਸਾਰ ਯੁੱਧ ਵਿਚ ਹਾਰਨ ਤੋਂ ਬਾਅਦ ਇਹ ਕਾਨੂੰਨ ਪਾਸ ਕੀਤਾ ਕਿ ਸਮੂਹ ਸਰਕਾਰੀ ਕਰਮਚਾਰੀ ਸ਼ਹਿਨਸ਼ਾਹ ਦੇ ਨਹੀਂ ਬਲਕਿ ਆਮ ਲੋਕਾਂ ਦੇ ਨੌਕਰ ਹੋਣਗੇ। ਸੰਨ 1947 ਦੇ ਰਾਸ਼ਟਰੀ ਸਰਕਾਰੀ ਸੇਵਾ ਕਾਨੂੰਨ ਦੁਆਰਾ ਭਰਤੀ, ਤਰੱਕੀ ਤੇ ਰੋਜ਼ਗਾਰ ਦੀਆਂ ਸੇਵਾਵਾਂ ਲਈ ਰਾਸ਼ਟਰੀ ਕਰਮਚਾਰੀ ਵਰਗ ਅਥਾਰਟੀ ਨਿਯੁਕਤ ਕੀਤੀ ਗਈ। ਸ਼ਹਿਨਸ਼ਾਹ ਵੀ ਕਾਨੂੰਨੀ ਤੌਰ ਤੇ ਸਰਕਾਰੀ ਕਰਮਚਾਰੀ ਬਣ ਗਿਆ।

ਦੂਜੇ ਸੰਸਾਰ ਯੁੱਧ ਤੋਂ ਬਾਅਦ ਕਈ ਘੱਟ ਵਿਕਸਿਤ ਦੇਸ਼ ਰਾਜਨੀਤਕ ਤੌਰ ਤੇ ਤਾਂ ਸੁਤੰਤਰ ਹੋ ਗਏ ਪਰ ਉਨ੍ਹਾਂ ਦਾ ਪ੍ਰਸ਼ਾਸਕੀ ਢਾਂਚਾ ਉਚ-ਪੱਧਰ ਦਾ ਨਹੀਂ ਸੀ। ਮਿਸਾਲ ਵਜੋਂ ਵੰਡ ਪਿੱਛੋਂ ਚੰਗੇ ਪ੍ਰਸ਼ਾਸਕ ਤਾਂ ਭਾਰਤ ਵਿਚ ਹੀ ਰਹਿ ਗਏ ਤੇ ਪਾਕਿਸਤਾਨ ਵਿਚ ਇਹ ਪੱਧਰ ਸਥਿਤੀ ਬਹੁਤ ਖ਼ਰਾਬ ਹੋ ਗਈ। ਇਸ ਤਰ੍ਹਾਂ ਬੈਲਜੀਅਮ ਤੋਂ ਸੁਤੰਤਰ ਹੋਏ ਕਾਂਗੋ ਵਿਚ ਕਈ ਸਾਲ ਪ੍ਰਸ਼ਾਸਨ ਸਬੰਧੀ ਗੜ-ਬੜ ਰਹੀ। ਅਜਿਹੇ ਦੇਸ਼ਾਂ ਵਿਚ ਭ੍ਰਿਸ਼ਟਾਚਾਰ ਤੇ ਭਾਈ-ਭਤੀਜਾਵਾਦ ਦਾ ਜ਼ੋਰ ਰਿਹਾ। ਕਈ ਦੇਸ਼ਾਂ ਵਿਚ ਫ਼ੌਜੀ ਜੁੰਡਲੀ ਲੋਕ-ਤੰਤਰ ਸਮਾਪਤ ਕਰਕੇ ਤਾਕਤ ਪਕੜ ਗਈ। ਸੰਯੁਕਤ ਰਾਸ਼ਟਰ ਸੰਘ ਦੀ ਸਰਪ੍ਰਸਤੀ ਹੇਠ ਉੱਨਤ ਦੇਸ਼ਾਂ ਦੇ ਸਹਿਯੋਗ ਨਾਲ ਸਿਵਲ ਕਰਮਚਾਰੀਆਂ ਦੀ ਸਿਖਲਾਈ ਨੇ ਘੱਟ ਵਿਕਸਿਤ ਦੇਸ਼ਾਂ ਨੂੰ ਕਾਫ਼ੀ ਲਾਭ ਪਹੁੰਚਾਇਆ।

## ਸਿਵਲ ਸੇਵਾ ਦਾ ਸੰਗਠਨ

**ਨਿਯੁਕਤੀ**—ਰਾਜਤੰਤਰ ਸਮਾਪਤ ਹੋ ਜਾਣ ਨਾਲ ਸਿਵਲ ਕਰਮਚਾਰੀਆਂ ਦੀ ਨਿਯੁਕਤੀ ਦਾ ਅਧਿਕਾਰ ਮੰਤਰੀਆਂ ਅਤੇ ਵਿਭਾਗਾਂ ਦੇ ਮੁਖੀਆਂ ਪਾਸ ਆ ਗਿਆ। ਅਮਰੀਕਾ ਵਿਚ ਕਈ ਉੱਚ-ਪੱਧਰ ਦੇ ਅਧਿਕਾਰੀ ਸਰਕਾਰ ਦੇ ਬਦਲਣ ਨਾਲ ਬਦਲ ਦਿੱਤੇ ਜਾਂਦੇ ਹਨ। ਯੂਰਪ ਵਿਚ ਵੀ ਕਾਫ਼ੀ ਦੇਰ ਰਾਜਨੀਤਕ ਸਿਫ਼ਾਰਸ਼ ਨਿਯੁਕਤੀ ਦਾ ਆਧਾਰ ਰਿਹਾ ਹੈ ਪਰ ਛੋਟੇ ਤੇ ਮੱਧ-ਪੱਧਰ ਦੇ ਕਰਮਚਾਰੀਆਂ ਦਾ ਕਾਰਜਕਾਲ ਲੱਗ-ਭਗ ਸੁਰੱਖਿਅਤ ਹੀ ਸੀ।

ਲੋਕ ਜਾਗ੍ਰਿਤੀ ਤੇ ਲੋਕ ਰਾਜ ਦੇ ਇਸ ਯੁੱਗ ਵਿਚ ਹੌਲੀ ਹੌਲੀ ਭਰਤੀ, ਤਰੱਕੀ, ਅਤੇ ਤਨਖ਼ਾਹ-ਸਕੇਲਾਂ ਦੇ ਮਾਮਲਿਆਂ ਵਿਚ ਕਾਫ਼ੀ ਸੁਧਾਰ ਕੀਤੇ ਗਏ। ਸਿਵਲ ਸੇਵਾ ਕਮਿਸ਼ਨਾਂ ਦੀ ਸਥਾਪਨਾ ਹੋਈ। ਲੋਕ-ਪ੍ਰਸ਼ਾਸਨ ਕਾਫ਼ੀ ਗੁੰਝਲਦਾਰ ਹੋ ਜਾਣ ਕਾਰਨ ਡਾਕਟਰਾਂ, ਵਿਗਿਆਨੀਆਂ ਆਦਿ ਦੀਆਂ ਵਿਸ਼ੇਸ਼ ਸ਼੍ਰੇਣੀਆਂ ਹੋਂਦ ਵਿਚ ਆਉਣ ਲਗ ਪਈਆਂ।

ਅੱਜ ਕਲ ਵਧੇਰੇ ਦੇਸ਼ਾਂ ਵਿਚ ਸਿਵਲ ਸੇਵਾਵਾਂ ਵਿਚ ਨਿਯੁਕਤੀ ਹਿਤ ਪਹਿਲਾਂ ਲਿਖਤੀ ਪ੍ਰੀਖਿਆ ਤੇ ਫਿਰ ਇੰਟਰਵਿਊ ਲੈਂਦੇ ਹਨ। ਸਵੀਡਨ, ਫਿਨਲੈਂਡ, ਸਵਿਟਜ਼ਰਲੈਂਡ ਆਦਿ ਕਈ ਮੁਲਕਾਂ ਵਿਚ ਕੇਵਲ ਇੰਟਰਵਿਊ ਹੀ ਲਿਆ ਜਾਂਦਾ ਹੈ।

**ਸੇਵਾ ਦੀਆਂ ਸ਼ਰਤਾਂ**—ਰਾਜਿਆਂ-ਮਹਾਰਾਜਿਆਂ ਦੇ ਜ਼ਮਾਨੇ ਵਿਚ ਸਿਵਲ ਕਰਮਚਾਰੀਆਂ ਦੇ ਕੇਵਲ ਕਰਤੱਵ ਹੀ ਕਰਤੱਵ ਹੁੰਦੇ ਸਨ, ਅਧਿਕਾਰ ਨਹੀਂ। ਨਿਯੁਕਤੀ ਅਤੇ ਸੇਵਾ ਦੀਆਂ ਸ਼ਰਤਾਂ ਨੂੰ ਰਸਮੀ ਰੂਪ ਦੇਣ ਦਾ ਪਹਿਲਾ ਉਪਰਾਲਾ 18ਵੀਂ ਸਦੀ ਵਿਚ ਪ੍ਰਸ਼ੀਆ ਵਿਚ ਕੀਤਾ ਗਿਆ। ਜਿਨ੍ਹਾਂ ਦੇਸ਼ਾਂ ਵਿਚ ਸਿਵਲ ਕਰਮਚਾਰੀ ਪੇਸ਼ਾਵਰਾਨਾ ਸਮੂਹਾਂ ਵਿਚ ਸੰਗਠਿਤ ਹੋ ਗਏ ਸਨ, ਉਨ੍ਹਾਂ ਵਿਚ ਸੇਵਾ ਦੀਆਂ ਸ਼ਰਤਾਂ ਨਿਰਧਾਰਤ ਕਰਨ ਵੱਲ ਵਧੇਰੇ ਧਿਆਨ ਦਿੱਤਾ ਜਾਣ ਲੱਗ ਪਿਆ।

**ਆਚਰਣ ਨਿਯਮਾਵਲੀ**—ਸਿਵਲ ਸੇਵਾਵਾਂ ਦੇ ਸਬੰਧ ਵਿਚ ਆਚਰਣ ਨਿਯਮਾਵਲੀ ਵੀ ਤਿਆਰ ਕੀਤੀ ਜਾਂਦੀ ਹੈ। ਬਰਤਾਨੀਆਂ ਵਿਚ ਇਸ ਦਾ ਆਧਾਰ ਸਮੇਂ-ਸਮੇਂ ਨਿਯਤ ਕੀਤੇ ਕਮਿਸ਼ਨਾਂ ਦੀਆਂ ਸਿਫ਼ਾਰਸ਼ਾਂ ਉੱਤੇ ਹੈ। ਫ਼ਰਾਂਸ ਅਤੇ ਜਰਮਨੀ ਵਿਚ ਪ੍ਰਸ਼ਾਸਕੀ ਕਾਨੂੰਨ ਅਤੇ ਪ੍ਰਸ਼ਾਸਕੀ ਅਦਾਲਤਾਂ ਦਾ ਕਾਨੂੰਨ ਹੁੰਦਾ ਹੈ ਜਦ ਕਿ ਭਾਰਤ ਅਤੇ ਅਮਰੀਕਾ ਵਿਚ ਇਹ ਨਿਯਮਾਵਲੀ ਪ੍ਰਸ਼ਾਸਕੀ ਨਿਯਮ ਅਤੇ ਕਾਰਜਕਾਰੀ ਹੁਕਮ ਹੁੰਦੇ ਹਨ। ਇਨ੍ਹਾਂ ਅਨੁਸਾਰ ਆਮ ਤੌਰ ਤੇ ਕਰਮਚਾਰੀ ਲਈ ਪੱਖਪਾਤ, ਵੱਢੀ-ਖੋਰੀ ਅਤੇ ਨਿੱਜੀ ਵਪਾਰ ਆਦਿ ਦੀ ਮਨਾਹੀ ਹੈ। ਰਾਜਨੀਤੀ ਵਿਚ ਭਾਗ ਲੈਣ ਦੇ ਪੱਖੋਂ ਵੱਖ-ਵੱਖ ਦੇਸ਼ਾਂ ਵਿਚ ਵੱਖ-ਵੱਖ ਨਿਯਮ ਹਨ, ਜਿਵੇਂ ਫ਼ਰਾਂਸ ਤੇ ਜਰਮਨੀ ਵਿਚ ਉਹ ਰਾਜਨੀਤੀ ਵਿਚ ਭਾਗ ਲੈ ਸਕਦੇ ਹਨ ਤੇ ਭਾਰਤ ਵਿਚ ਨਹੀਂ।

**ਯੂਨੀਅਨ ਬਣਾਉਣ ਦਾ ਅਧਿਕਾਰ**—ਆਰੰਭ ਵਿਚ ਸਿਵਲ ਕਰਮਚਾਰੀਆਂ ਦਾ ਯੂਨੀਅਨ ਬਣਾਉਣਾ ਤੇ ਹੜਤਾਲ ਕਰਨਾ ਗ਼ੈਰ-ਕਾਨੂੰਨੀ ਸੀ। ਹੌਲੀ ਹੌਲੀ ਇਨ੍ਹਾਂ ਨੂੰ ਮਾਨਤਾ ਮਿਲੀ। ਕਰਮਚਾਰੀਆਂ ਦੇ ਪ੍ਰਤਿਨਿਧਾਂ ਨਾਲ ਗੱਲਬਾਤ ਕਰ ਕੇ ਉਨ੍ਹਾਂ ਦੀਆਂ ਮੁਸ਼ਕਲਾਂ ਦੂਰ ਕਰਨ ਦੀ ਲੋੜ ਮਹਿਸੂਸ ਕੀਤੀ ਗਈ। ਸੰਨ 1917 ਵਿਚ ਇੰਗਲੈਂਡ ਵਿਚ ਮੰਤਰਾਲਾ-ਪੱਧਰ ਤੇ ਵਿਟਲੇ ਕੌਂਸਲਾਂ ਦੀ ਸਥਾਪਨਾ ਕੀਤੀ ਗਈ ਜੋ ਕੇਂਦਰੀ ਸਰਕਾਰ ਨੂੰ ਕਰਮਚਾਰੀਆਂ ਦੀਆਂ ਸਮੱਸਿਆਵਾਂ ਤੇ ਸਲਾਹ ਮਸ਼ਵਰਾ ਦਿੰਦੀਆਂ ਹਨ। ਭਾਰਤ ਵਿਚ ਵੀ, ਸੰਨ 1954 ਵਿਚ, ਅਜਿਹੀਆਂ ਹੀ ਸੀਨੀਅਰ ਤੇ ਜੂਨੀਅਰ ਸਟਾਫ਼ ਕੌਂਸਲਾਂ ਦੀ ਸਥਾਪਨਾ ਕੀਤੀ ਗਈ।

ਭਾਰਤੀ ਸਿਵਲ ਸੇਵਾ–ਭਾਰਤੀ ਸਿਵਲ ਸੇਵਾ ਵਿਚ ਇਸ ਸਮੇਂ ਤਿੰਨ ਪ੍ਰਕਾਰ ਦੀਆਂ ਸੇਵਾਵਾਂ ਸ਼ਾਮਲ ਹਨ :—

1. ਸਰਵ ਭਾਰਤੀ ਸੇਵਾਵਾਂ
2. ਕੇਂਦਰੀ ਸੇਵਾਵਾਂ
3. ਰਾਜ ਸੇਵਾਵਾਂ

ਪਹਿਲੀ ਕਿਸਮ ਦੀਆਂ ਸੇਵਾਵਾਂ ਵਿਚ ਮੁਕਾਬਲੇ ਦੀਆਂ ਸਾਰੀਆਂ ਪ੍ਰੀਖਿਆਵਾਂ ਦੇ ਆਧਾਰ ਤੇ ਸਥਾਪਤ ਕੀਤੀਆਂ ਸੇਵਾਵਾਂ, ਜਿਵੇਂ ਕਿ ਭਾਰਤੀ ਪ੍ਰਸ਼ਾਸ਼ਨੀ ਸੇਵਾ, ਭਾਰਤੀ ਪੁਲਿਸ ਸੇਵਾ ਆਦਿ ਸ਼ਾਮਲ ਹਨ। ਇਹ ਪ੍ਰੀਖਿਆਵਾਂ ਸੰਘੀ ਲੋਕ ਸੇਵਾ ਕਮਿਸ਼ਨ ਦੁਆਰਾ ਲਈਆਂ ਜਾਂਦੀਆਂ ਹਨ। ਪ੍ਰੀਖਿਆ ਉਪਰੰਤ ਇੰਟਰਵਿਊ ਲਿਆ ਜਾਂਦਾ ਹੈ। ਇਸ ਪਿੱਛੋਂ ਕਮਿਸ਼ਨ ਨਿਯੁਕਤੀ ਦੀ ਸਿਫਾਰਸ਼ ਕਰਦਾ ਹੈ। ਇਨ੍ਹਾਂ ਪ੍ਰੀਖਿਆਵਾਂ ਵਿਚ ਬੈਠਣ ਵਾਲੇ ਉਮੀਦਵਾਰਾਂ ਦੀ ਉਮਰ-ਸੀਮਾ ਕੇਂਦਰੀ ਸਰਕਾਰ ਨਿਯਤ ਕਰਦੀ ਹੈ ਪਰ ਗਰੈਜੂਏਟ ਹੋਣਾ ਜ਼ਰੂਰੀ ਹੈ। ਹੁਣ ਨਵੇਂ ਫੈਸਲੇ ਅਨੁਸਾਰ ਇਹ ਪ੍ਰੀਖਿਆ ਅੰਗਰੇਜ਼ੀ ਦੇ ਨਾਲ-ਨਾਲ ਪ੍ਰਾਦੇਸ਼ਿਕ ਭਾਸ਼ਾਵਾਂ ਵਿਚ ਵੀ ਦਿੱਤੀ ਜਾ ਸਕਦੀ ਹੈ। ਦੂਜੀ ਕਿਸਮ ਦੀਆਂ ਸੇਵਾਵਾਂ ਵਿਚ ਉਮੀਦਵਾਰ ਮੁਕਾਬਲੇ ਦੀਆਂ ਉਪਰੋਕਤ ਪ੍ਰੀਖਿਆਵਾਂ ਦੇ ਆਧਾਰ ਤੇ ਹੀ ਲਏ ਜਾਂਦੇ ਹਨ। ਇਨ੍ਹਾਂ ਸੇਵਾਵਾਂ ਨਾਲ ਸਬੰਧਤ ਅਫ਼ਸਰ ਕੇਂਦਰੀ ਪੱਧਰ ਤੇ ਕੰਮ ਕਰਦੇ ਹਨ।

ਰਾਜ ਸੇਵਾਵਾਂ ਨਾਲ ਸਬੰਧਤ ਅਫ਼ਸਰ ਰਾਜ-ਪੱਧਰ ਤੇ ਹੋਣ ਵਾਲੀਆਂ ਮੁਕਾਬਲੇ ਦੀਆਂ ਪ੍ਰੀਖਿਆਵਾਂ ਦੇ ਆਧਾਰ ਤੇ ਲਏ ਜਾਂਦੇ ਹਨ। ਇਸ ਪ੍ਰੀਖਿਆ ਵਿਚ ਬੈਠਣ ਵਾਲੇ ਉਮੀਦਵਾਰਾਂ ਦੀ ਉਮਰ-ਸੀਮਾ ਸਬੰਧਤ ਰਾਜ ਸਰਕਾਰ ਨਿਯਤ ਕਰਦੀ ਹੈ ਪਰ ਉਹ ਘੱਟ ਤੋਂ ਘੱਟ ਗਰੈਜੂਏਟ ਜ਼ਰੂਰ ਹੋਣੇ ਚਾਹੀਦੇ ਹਨ। ਕੇਵਲ ਪ੍ਰੀਖਿਆ ਹੀ ਕਾਫ਼ੀ ਨਹੀਂ ਪਰੰਤੂ ਪ੍ਰੀਖਿਆ ਉਪਰੰਤ ਇੰਟਰਵਿਊ ਵੀ ਲਿਆ ਜਾਂਦਾ ਹੈ। ਸਫਲ ਉਮੀਦਵਾਰਾਂ ਦੇ ਨਾਵਾਂ ਦੀ ਨਿਯੁਕਤੀ ਲਈ ਸਿਫਾਰਸ਼ ਰਾਜ ਲੋਕ ਸੇਵਾ ਕਮਿਸ਼ਨ ਸਰਕਾਰ ਕੋਲ ਕਰਦਾ ਹੈ।

ਰਾਜ ਸੇਵਾ ਵਿਚ ਕੰਮ ਕਰਨ ਵਾਲੇ ਹੇਠਲੇ ਪੱਧਰ ਦੇ ਕੁਝ ਕਰਮਚਾਰੀਆਂ ਦੀ ਚੋਣ ਰਾਜ ਲੋਕ ਸੇਵਾ ਕਮਿਸ਼ਨ ਦੁਆਰਾ ਅਤੇ ਕੁਝ ਦੀ ਬਹੁਤ ਸਾਰੇ ਰਾਜਾਂ ਵਿਚ, ਅਧੀਨ ਸੇਵਾਵਾਂ ਚੋਣ ਬੋਰਡ ਦੁਆਰਾ ਕੀਤੀ ਜਾਂਦੀ ਹੈ। ਇਹ ਉਮੀਦਵਾਰਾਂ ਦੇ ਨਾਵਾਂ ਦੀ ਸਿਫਾਰਸ਼ ਸਰਕਾਰ ਦੇ ਵੱਖ-ਵੱਖ ਵਿਭਾਗਾਂ ਕੋਲ ਕਰਦੇ ਹਨ। ਨਿਯੁਕਤੀ ਆਮ ਤੌਰ ਤੇ ਸਿਫਾਰਸ਼ ਅਨੁਸਾਰ ਹੀ ਕੀਤੀ ਜਾਂਦੀ ਹੈ।

ਪੰਜਾਬ ਸਰਕਾਰ ਨੇ ਪੀ. ਸੀ. ਐਸ. ਅਫ਼ਸਰਾਂ ਵਿਚ ਅਸੰਤੁਸ਼ਟਤਾ ਨੂੰ ਵੇਖਦਿਆਂ ਉਨ੍ਹਾਂ ਦੀ ਦਰਜਾਬੰਦੀ ਕਰ ਦਿੱਤੀ ਹੈ। ਹੁਣ ਅੱਗੇ ਤੋਂ ਜੂਨੀਅਰ ਪੀ. ਸੀ. ਐਸ. ਅਫ਼ਸਰਾਂ ਨੂੰ ਛੋਟੀਆਂ ਆਸਾਮੀਆਂ ਉੱਪਰ ਅਤੇ ਸੀਨੀਅਰ ਪੀ. ਸੀ. ਐਸ. ਅਫ਼ਸਰਾਂ ਨੂੰ ਉੱਚ ਅਤੇ ਮਹੱਤਵਪੂਰਨ ਆਸਾਮੀਆਂ ਉੱਪਰ ਲਗਾਇਆ ਜਾਵੇਗਾ। ਹੁਣ ਉਨ੍ਹਾਂ ਨੂੰ ਬਹੁਤ ਸਾਰੀਆਂ ਅਜਿਹੀਆਂ ਆਸਾਮੀਆਂ ਦੇ ਦਿੱਤੀਆਂ ਗਈਆਂ ਹਨ ਜਿਨ੍ਹਾਂ ਉੱਪਰ ਪਹਿਲਾਂ ਆਈ. ਏ. ਐਸ. ਅਫ਼ਸਰ ਕੰਮ ਕਰਦੇ ਸਨ।

ਹ. ਪੁ.—ਐਨ. ਬ੍ਰਿ. 5; ਪਬਲਿਕ ਐਡਮਨਿਸਟਰੇਸ਼ਨ—ਡਾ. ਅਵਸਥੀ ਤੇ ਡਾ. ਮਹੇਸ਼ਵਰੀ।

**ਸ਼ਿਵਲਿੰਗ** : ਭਗਵਾਨ 'ਸ਼ਿਵ' ਦੀ ਪੂਜਾ 'ਸ਼ਿਵਲਿੰਗ' ਦੀ ਪੂਜਾ ਦੇ ਰੂਪ ਵਿਚ ਕੀਤੀ ਜਾਂਦੀ ਹੈ। ਵੇਦਾਂ ਵਿਚ ਸ਼ਿਵਲਿੰਗ ਦੀ ਪੂਜਾ ਦਾ ਜ਼ਿਕਰ ਨਹੀਂ ਮਿਲਦਾ, ਹਾਂ ਮਹਾਭਾਰਤ ਵਿਚ ਇਹ ਜ਼ਰੂਰ ਆਉਂਦਾ ਹੈ। ਇਸ ਦੀ ਉਤਪਤੀ ਦੀ ਕਥਾ ਸ਼ਿਵਪੁਰਾਣ ਵਿਚ ਆਉਂਦੀ ਹੈ। ਸ਼ਿਵਲਿੰਗ ਪੱਥਰ ਜਾਂ ਮਿੱਟੀ ਦਾ ਬਣਿਆ ਹੁੰਦਾ ਹੈ। ਇਸ ਦਾ ਆਕਾਰ ਆਦਮੀ ਦੇ ਗੁਪਤ ਅੰਗ ਵਰਗਾ ਹੁੰਦਾ ਹੈ। ਲੋਕ ਇਸ ਨੂੰ ਮਹਾਂਦੇਵ ਵੀ ਕਹਿ ਦਿੰਦੇ ਹਨ। ਸ਼ਿਵਪੁਰਾਣ ਅਤੇ ਨੰਦੀ-ਉਪ-ਪੁਰਾਣ ਵਿਚ ਸ਼ਿਵ ਜੀ ਕਹਿੰਦੇ ਹਨ, 'ਮੈਂ ਸਰਬ-ਵਿਆਪਕ ਹਾਂ ਪਰ ਵਿਸ਼ੇਸ਼ ਤੌਰ ਤੇ ਬਾਰਾਂ ਰੂਪਾਂ ਅਤੇ ਬਾਰਾਂ ਸਥਾਨਾਂ ਉੱਤੇ ਹੀ ਉਪਸਥਿਤ ਰਹਿੰਦਾ ਹਾਂ'। ਸ਼ਿਵ ਦੇ ਇਨ੍ਹਾਂ ਪ੍ਰਸਿੱਧ ਬਾਰਾਂ ਲਿੰਗਾਂ ਨੂੰ ਜੋਤਿਰਲਿੰਗ ਵੀ ਕਹਿ ਦਿੰਦੇ ਹਨ। ਇਹ ਇਸ ਤਰ੍ਹਾਂ ਹਨ :—

1. ਸੋਮਨਾਥ–ਇਹ ਗੁਜਰਾਤ ਵਿਚ ਦੁਆਰਕਾ ਤੋਂ ਲਗਭਗ 600 ਕੋਹ ਦੀ ਦੂਰੀ ਤੇ ਸਥਿਤ ਹੈ। ਇਸ ਨੂੰ ਮਹਿਮੂਦ ਗਜ਼ਨਵੀ ਨੇ ਤੋੜਿਆ ਸੀ।
2. ਮੱਲਿਕਾਰਜੁਨ–ਇਹ ਕ੍ਰਿਸ਼ਨਾ ਨਦੀ ਦੇ ਨੇੜੇ ਸ੍ਰੀ ਸੈਲ ਨਾਂ ਦੇ ਪਹਾੜ ਤੇ ਸਥਿਤ ਹੈ।
3. ਮਹਾਕਾਲ–ਇਹ ਉਜੈਨ ਵਿਚ ਸਥਿਤ ਹੈ। ਸੰਨ 1231 ਵਿਚ ਅਲਤਮਸ਼ ਇਸ ਲਿੰਗ ਨੂੰ ਪੁੱਟ ਕੇ ਦਿੱਲੀ ਲੈ ਗਿਆ ਤੇ ਉੱਥੇ ਜਾ ਕੇ ਤੋੜ ਦਿੱਤਾ।
4. ਓਅੰਕਾਰ–ਇਹ ਨਰਬਦਾ ਦੇ ਕਿਨਾਰੇ ਅਮਰੇਸ਼ਵਰ ਵਿਚ ਸਥਿਤ ਹੈ।
5. ਵੈਦਯਨਾਥ–ਇਹ ਗਯਾ ਦੇ ਪਾਸ ਦੇਵਗੜ੍ਹ ਵਿਚ ਹੈ।
6. ਭੀਮਸ਼ੰਕਰ–ਇਹ ਪੂਨੇ ਕੋਲ ਸਾਵਿਤ੍ਰੀ ਨਦੀ ਦੇ ਕਿਨਾਰੇ ਉੱਤੇ ਹੈ।
7. ਰਾਮੇਸ਼ਵਰ–ਇਹ ਲੰਕਾ ਦੇ ਪੁਲ (ਸੇਤੂਬੰਧ) ਪਾਸ 'ਰਾਮੇਸ਼ਵਰਮ' ਤੇ ਸਥਿਤ ਹੈ। ਇਸ ਬਾਰੇ ਪ੍ਰਸਿੱਧ ਹੈ ਕਿ ਇਸ ਨੂੰ ਭਗਵਾਨ ਰਾਮ ਨੇ ਸਥਾਪਿਤ ਕੀਤਾ ਸੀ।
8. ਨਾਗੇਸ਼ਵਰ–ਇਹ ਦੁਆਰਕਾ ਤੋਂ ਤਿੰਨ ਕੋਹਾਂ ਦੀ ਦੂਰੀ ਤੇ ਹੈ।
9. ਵਿਸ਼ਵੇਸ਼ਵਰ–ਇਹ ਬਨਾਰਸ ਵਿਖੇ ਹੈ।
10. ਤ੍ਰਯੰਬਕ–ਇਹ ਗੋਦਾਵਰੀ ਦੇ ਕਿਨਾਰੇ ਪੰਚਵਟੀ ਪਾਸ ਸਥਿਤ ਹੈ।
11. ਕੇਦਾਰਨਾਥ–ਇਹ ਹਿਮਾਲਾ ਵਿਚ ਬਦਰੀਨਾਰਾਇਣ ਪਾਸ ਹੈ।
12. ਘ੍ਰਿਸ਼ਣੇਸ਼ਵਰ–ਇਹ ਦੱਖਣ ਵਿਚ ਔਰੰਗਾਬਾਦ ਦੇ ਕੋਲ ਹੈ।

ਹ. ਪੁ.—ਗਿ. ਮਿ. ਨੇ. ਮ. ਕੋ.

**ਸਿਵਾ** (Siwah) : ਮਿਸਰ ਦੇ ਉੱਤਰ-ਪੱਛਮ ਵਿਚ ਲਿਬੀਆ ਦੀ ਸਰਹੱਦ ਉੱਤੇ ਇਕ ਨਖ਼ਲਿਸਤਾਨ ਹੈ ਜਿਸ ਨੂੰ ਅਮੋਨ (Amon) ਦਾ ਨਖ਼ਲਿਸਤਾਨ ਵੀ ਕਹਿੰਦੇ ਹਨ। ਇਸ ਦੇ ਮੁਖ ਸ਼ਹਿਰ ਦਾ ਨਾਂ ਵੀ ਸਿਵਾ ਹੀ ਹੈ। ਇਸ ਨਖ਼ਲਿਸਤਾਨ ਵਿਚ ਅਮੋਨ ਦੇਵਤੇ ਦਾ ਇਕ ਮੰਦਰ ਵੀ ਬਣਿਆ ਹੋਇਆ ਸੀ ਜਿਸ ਬਾਰੇ ਕਿਹਾ ਜਾਂਦਾ ਹੈ ਕਿ ਮਹਾਨ ਸਿਕੰਦਰ ਤੋਂ ਇਲਾਵਾ ਕਈ ਹੋਰ ਬਾਦਸ਼ਾਹ ਵੀ ਇਥੇ ਜਾਂਦੇ ਹੁੰਦੇ ਸਨ। ਅੱਜਕਲ ਇਸ ਮੰਦਰ ਦੇ ਖੰਡਰ ਹੀ ਮਿਲਦੇ ਹਨ। ਇਹ ਨਖ਼ਲਿਸਤਾਨ ਕੋਈ ਅੱਠ ਕੁ ਕਿ. ਮੀ. ਚੌੜਾ ਅਤੇ ਦੱਸ ਕੁ ਕਿ. ਮੀ. ਲੰਬਾ ਹੈ ਜਿਸ ਵਿਚ ਲੋਕ ਇੱਟਾਂ ਦੇ ਕੱਚੇ ਘਰ ਬਣਾ ਕੇ ਰਹਿੰਦੇ ਹਨ। ਇਸ ਦੀ ਆਬਾਦੀ 1958 ਵਿਚ 5000 ਸੀ।

ਹ. ਪੁ.—ਐਨ. ਬ੍ਰਿ. 20:728

**ਸਿਵਾਸ** (Sivas) **ਰਾਜ** : ਇਹ ਤੁਰਕੀ ਦਾ ਇਕ ਰਾਜ ਹੈ। ਇਸ ਦਾ ਖੇਤਰਫਲ 28,488 ਵ. ਕਿ. ਮੀ. ਤੇ ਆਬਾਦੀ 729,233 (1970) ਹੈ। ਇਸ ਇਲਾਕੇ ਵਿਚ ਚਾਂਦੀ, ਸਿੱਕਾ, ਤਾਂਬਾ, ਲੋਹਾ ਅਤੇ ਕੋਲੇ ਦੀਆਂ ਖਾਣਾਂ ਹਨ। ਦਰਿਆ ਕਿਜ਼ਿਲ ਇਰਮਾਕ (Kizil Irmak) ਤੇ ਇਸ ਦੀ ਸਹਾਇਕ ਨਦੀ ਮੁਰਾਦ-ਸੂ (Murad-Su) ਇਸ ਪ੍ਰਦੇਸ਼ ਵਿਚੋਂ ਦੀ ਲੰਘਦੀਆਂ ਹਨ। ਇਥੋਂ ਦੀ ਧਰਤੀ ਉਪਜਾਊ ਹੈ। ਅਨਾਜ ਇਥੇ ਕਾਫ਼ੀ ਜ਼ਿਆਦਾ ਹੁੰਦਾ ਹੈ। ਸ਼ਰਾਬ ਵੀ ਤਿਆਰ ਕੀਤੀ ਜਾਂਦੀ ਹੈ। ਭੇਡਾਂ ਤੇ ਬਕਰੀਆਂ ਪਾਲੀਆਂ ਜਾਂਦੀਆਂ ਹਨ ਅਤੇ ਉੱਨ ਬਾਹਰ ਭੇਜੀ ਜਾਂਦੀ ਹੈ।

ਸ਼ਹਿਰ—ਇਹ ਸ਼ਹਿਰ ਤੁਰਕੀ ਦੇ ਇਸੇ ਹੀ ਨਾਂ ਦੇ ਰਾਜ ਦਾ ਸਦਰ-ਮੁਕਾਮ ਹੈ । ਇਹ ਅਨਾਤੋਲੀਅਨ ਪਠਾਰ ਉੱਤੇ ਸਮੁੰਦਰੀ ਤਲ ਤੋਂ 1275 ਕਿ. ਮੀ. ਦੀ ਉਚਾਈ ਤੇ ਕਿਜ਼ਿਲ ਇਰਮਾਕ ਦੀ ਵਾਦੀ ਵਿਚ ਮੁਰਾਦ-ਸੁ ਨਦੀ ਦੇ ਕੰਢੇ ਤੇ ਸਥਿਤ ਹੈ । ਇਹ ਸ਼ਹਿਰ ਇਕ ਵਪਾਰਕ ਮੰਡੀ ਹੈ । ਇਥੋਂ ਅਨਾਜ ਤੇ ਸ਼ਰਾਬ ਸਾਮਸੂਨ (Samsun) ਬੰਦਰਗਾਹ ਰਾਹੀਂ ਬਾਹਰ ਭੇਜੇ ਜਾਂਦੇ ਹਨ । ਇਥੇ ਸੂਤੀ ਕਪੜਾ, ਉਨੀ ਜੁਰਾਬਾਂ ਤਿਆਰ ਕਰਨ ਅਤੇ ਖੁਰਾਕ ਡੱਬਿਆਂ ਵਿਚ ਬੰਦ ਕਰਨ ਅਤੇ ਸੀਮਿੰਟ ਦੇ ਕਾਰਖ਼ਾਨੇ ਹਨ ।

ਪੁਰਾਣੇ ਸਮਿਆਂ ਵਿਚ ਇਸ ਸ਼ਹਿਰ ਦਾ ਨਾਂ ਸੇਬੇਸਟੀਆ (Sebasteia) ਸੀ ਅਤੇ ਡਾਇਓਕਲੀਸ਼ਨ (Diocletion) ਦੇ ਸਮੇਂ ਇਸ ਸ਼ਹਿਰ ਨੇ ਤਰੱਕੀ ਕੀਤੀ ਪਰ 1400 ਈ. ਵਿਚ ਤੈਮੂਰ ਨੇ ਇਸ ਨੂੰ ਜਿੱਤ ਲਿਆ ਅਤੇ ਬਹੁਤ ਸਾਰੇ ਆਰਮੀਨੀਆਂ ਨੂੰ ਮਰਵਾ ਦਿੱਤਾ ਜਾਂ ਜ਼ਿੰਦਾ ਦਫ਼ਨਾ ਦਿੱਤਾ । ਤੁਰਕੀ ਦੇ ਸੁਲਤਾਨ ਮੁਹੰਮਦ (1457-81) ਨੇ ਇਥੇ ਮੁੜ ਕਿਲ੍ਹਾ ਬਣਵਾਇਆ ਜਿਸ ਤੇ ਮੁੜ ਕੁਝ ਆਬਾਦੀ ਹੋ ਗਈ ।

ਸਲਜੂਕ ਬਾਦਸ਼ਾਹਾਂ ਦੇ ਸਮੇਂ ਦੇ ਮਦਰਸਿਆਂ ਤੇ ਕਾਲਜਾਂ ਆਦਿ ਦੀਆਂ ਇਮਾਰਤਾਂ ਦੇ ਥੇਹ ਵੇਖਣ ਯੋਗ ਹਨ ।

ਆਬਾਦੀ—208,757 (1970)

ਹ. ਪੁ.—ਐਨ. ਬ੍ਰਿ. 20:728; ਐਨ. ਬ੍ਰਿ. ਮਾ. 9:245; ਸਟੇਟਸਮੈਨਜ਼ਈਅਰ ਬੁੱਕ 1973-74.

**ਸ਼ਿਵਾ ਜੀ ਗਣੇਸ਼ਨ :** ਦੱਖਣੀ ਭਾਰਤ ਦੇ ਇਸ ਪ੍ਰਸਿੱਧ ਸਿਨੇਮਾ ਕਲਾਕਾਰ ਦਾ ਜਨਮ 1 ਅਕਤੂਬਰ, 1928 ਨੂੰ ਹੋਇਆ । ਬਚਪਨ ਤੋਂ ਹੀ ਇਹ ਸਟੇਜ ਵੱਲ ਖਿੱਚਿਆ ਗਿਆ । ਨਾਟਕਾਂ ਵਿਚ ਵੱਖ-ਵੱਖ ਚਰਿੱਤਰ ਪੇਸ਼ ਕਰਦਿਆਂ ਇਸ ਦੇ ਦਿਲ ਵਿਚ ਸਿਨੇਮਾ ਕਲਾਕਾਰ ਬਣਨ ਦੀ ਤਾਂਘ ਜਾਗੀ । ਸੰਨ 1952 ਵਿਚ ਇਹ ਪਹਿਲੀ ਵੇਰ 'ਪਾਰਾਸਕਤੀ' (ਤਾਮਿਲ) ਰਾਹੀਂ ਪਰਦੇ ਤੇ ਆਇਆ । ਅੱਜ ਤੀਕ ਇਸ ਨੇ ਲਗਭਗ 100 ਫ਼ਿਲਮਾਂ ਵਿਚ ਕੰਮ ਕੀਤਾ ਹੈ ਅਤੇ ਕਈ ਫ਼ਿਲਮਾਂ ਦਾ ਨਿਰਮਾਣ ਵੀ ਕੀਤਾ ਹੈ । ਇਸ ਦੀ 'ਸ਼ਿਵਾ ਜੀ ਨਾਟਕ ਮਾਨਰਮ' ਨਾਮੀ ਇਕ ਆਪਣੀ ਨਾਟ-ਮੰਡਲੀ ਹੈ ਜੋ ਬਾਹਰਲੇ ਦੇਸ਼ਾਂ ਵਿਚ ਵੀ ਆਪਣੀ ਨਾਟਕ-ਕਲਾ ਦੇ ਜੌਹਰ ਵਿਖਾ ਆਈ ਹੈ । ਇਸ ਨੇ ਵਧੇਰੇ ਰੋਲ ਤਾਮਿਲ ਫ਼ਿਲਮਾਂ ਵਿਚ ਕੀਤਾ ਹੈ । ਇਸ ਦੀਆਂ ਪ੍ਰਸਿੱਧ ਤਾਮਿਲ ਫ਼ਿਲਮਾਂ 'ਪਾਸਮਾਲਾਰ,' 'ਪਾਵਾਮਾਨੀਪੂ,' 'ਵੀਰ ਪਾਂਡਿਆ ਕਾਟਾਬੋਮਾਨ', 'ਉਥਾਮਾ ਪੁਥੀਰਨ', 'ਅਲਾਯਾਮਨੀ', 'ਮਾਨੋਹਰਾ', 'ਨਵਰਾਤਰੀ' ਆਦਿ ਹਨ । 'ਨਵਰਾਤਰੀ' ਨਾਮੀ ਫ਼ਿਲਮ ਵਿਚ, ਇਸ ਨੇ 9 ਭੂਮਿਕਾਵਾਂ ਨਿਭਾਈਆਂ ਹਨ ਅਤੇ ਇਕੋ ਸਮੇਂ ਇਕੋ ਫ਼ਿਲਮ ਵਿਚ ਨੌ ਚਰਿੱਤਰ ਪੇਸ਼ ਕਰਕੇ ਮਿਸਾਲ ਕਾਇਮ ਕੀਤੀ । ਹਿੰਦੀ ਭਾਸ਼ਾ ਵਿਚ ਇਸ ਨੇ 'ਸਪੂਰਨ ਰਾਮਾਇਣ' ਫ਼ਿਲਮ ਦਾ ਨਿਰਮਾਣ ਕੀਤਾ ਹੈ ।

ਭਾਰਤ ਸਰਕਾਰ ਵੱਲੋਂ ਇਸ ਨੂੰ 'ਪਦਮ ਸ਼੍ਰੀ' ਦੀ ਉਪਾਧੀ ਨਾਲ ਸਨਮਾਨਿਆ ਜਾ ਚੁੱਕਾ ਹੈ । ਤਾਮਿਲ ਬੋਲੀ ਵਿਚ ਇਸ ਨੂੰ 'ਨਾਡੀਗਰ ਥਿਲਾਗਾਮ' (ਕਲਾਕਾਰਾਂ ਵਿਚਾਲੇ ਹੀਰਾ) ਕਹਿ ਕੇ ਪੁਕਾਰਿਆ ਜਾਂਦਾ ਹੈ ।

**ਸ਼ਿਵਾ ਜੀ ਮਰਹੱਟਾ :** ਇਹ ਮਰਹੱਟਾ ਵੰਸ਼ ਦਾ ਭੂਸ਼ਣ, ਜੀਜਾਬਾਈ ਦੇ ਉਦਰ ਤੋਂ ਸ਼ਾਹ ਜੀ ਭੋਂਸਲਾ ਦੇ ਘਰ ਅਪ੍ਰੈਲ, 1627 ਈ. ਵਿਚ ਸ਼ਿਵਨੇਰ ਦੇ ਕਿਲ੍ਹੇ ਵਿਚ ਪੈਦਾ ਹੋਇਆ । ਇਸ ਦਾ ਪਿਤਾ ਸ਼ਿਵਾ (ਦੁਰਗਾ) ਦਾ ਪਰਮ ਭਗਤ ਸੀ ਜਿਸ ਲਈ ਉਸਨੇ ਪੁੱਤਰ ਦਾ ਨਾਉਂ ਸ਼ਿਵਾ ਜੀ ਰੱਖਿਆ । ਇਸ ਦਾ ਗੁਰੂ ਮਹਾਤਮਾ ਰਾਮਦਾਸ ਸੀ ਜਿਸ ਨੇ ਇਸ ਨੂੰ ਮਰਹੱਟਾ ਕੌਮ ਨੂੰ ਸੰਗਠਤ ਕਰਨ ਅਤੇ ਧਰਮ ਦੀ ਰੱਖਿਆ ਕਰਨ ਦਾ ਉਪਦੇਸ਼ ਦਿੱਤਾ ।

ਸ਼ਿਵਾ ਜੀ ਨੇ 1645 ਈ. ਵਿਚ ਹਿੰਦੂ ਸਵਰਾਜ ਦੀ ਸਥਾਪਨਾ ਦਾ ਪ੍ਰਣ ਲਿਆ । ਅੱਗਲੇ ਸਾਲ ਇਸਨੇ ਤੋਰਨਾ ਕਿਲ੍ਹੇ ਉੱਪਰ ਆਪਣਾ ਅਧਿਕਾਰ ਜਮਾ ਲਿਆ । ਸੰਨ 1647 ਵਿਚ ਦਾਦਾ ਜੀ ਕੋਂਡ ਦੇਵ ਪਰਲੋਕ ਸਿਧਾਰ ਗਏ । ਸੰਨ 1648 ਵਿਚ ਸ਼ਾਹ ਜੀ ਨੂੰ ਜਿੰਜੀ ਦੇ ਕਿਲ੍ਹੇ ਵਿਚ ਕੈਦ ਕਰ ਦਿੱਤਾ ਗਿਆ ਪਰੰਤੂ ਮੁਗ਼ਲ ਸਮਰਾਟ ਸ਼ਾਹ ਜਹਾਨ ਦਾ ਪੰਜ-ਹਜ਼ਾਰੀ ਮਨਸਬਦਾਰ ਬਣਨਾ ਸਵੀਕਾਰ ਕਰਕੇ ਸ਼ਿਵਾ ਜੀ ਨੇ ਆਪਣੇ ਪਿਤਾ ਨੂੰ ਰਿਹਾ ਕਰਵਾ ਲਿਆ ।

ਸ਼ਿਵਾ ਜੀ ਨੇ 1656 ਈ. ਵਿਚ ਜਾਵਲੀ ਅਤੇ ਹੋਰ ਕਿਲ੍ਹੇ ਜਿੱਤ ਕੇ ਆਪਣੇ ਅਧੀਨ ਕਰ ਲਿਆ । ਕਿਉਂਕਿ ਸ਼ਿਵਾ ਜੀ ਨੇ ਬੀਜਾਪੁਰ ਰਾਜ ਦੇ ਇਲਾਕੇ ਆਪਣੇ ਕਬਜ਼ੇ ਵਿਚ ਲੈ ਲਏ ਸਨ, ਇਸ ਲਈ ਬੀਜਾਪੁਰ ਰਿਆਸਤ ਨੇ ਅਫ਼ਜ਼ਲ ਖਾਂ ਨੂੰ ਉਸ ਵਿਰੁੱਧ ਭੇਜਿਆ, ਜੋ ਮਾਰਿਆ ਗਿਆ । ਹੌਲੀ ਹੌਲੀ ਸ਼ਿਵਾ ਜੀ ਨੇ ਆਪਣੀ ਤਾਕਤ ਇੰਨੀ ਵੱਧਾ ਲਈ ਕਿ ਇਹ ਮਰਹੱਟਿਆਂ ਦਾ ਸਰਦਾਰ ਮੰਨਿਆ ਜਾਣ ਲੱਗ ਪਿਆ । ਹੁਣ ਇਸ ਨੇ ਬੀਜਾਪੁਰ ਅਤੇ ਗੋਲਕੰਡਾ ਤੋਂ ਚੌਥ ਵਸੂਲ ਕਰਨਾ ਆਰੰਭ ਕਰ ਦਿੱਤਾ ।

ਮੁਗ਼ਲ ਸਮਰਾਟ ਔਰੰਗਜ਼ੇਬ ਨੇ ਸ਼ਿਵਾ ਜੀ ਦੀ ਦੱਖਣ ਵਿਚ ਵਧਦੀ ਤਾਕਤ ਨੂੰ ਵੇਖ ਕੇ ਮੁਗ਼ਲ ਜਰਨੈਲ ਸ਼ਾਇਸਤਾ ਖਾਂ ਨੂੰ ਉਸ ਵਿਰੁੱਧ ਭੇਜਿਆ ਪਰ 1663 ਈ. ਵਿਚ ਸ਼ਿਵਾ ਜੀ ਨੇ ਅਚਾਨਕ ਹਮਲਾ ਕਰਕੇ ਸ਼ਾਇਸਤਾ ਖ਼ਾਂ ਨੂੰ ਹਾਰ ਦਿੱਤੀ ਤੇ ਉਹ ਆਪਣੀ ਜਾਨ ਬਚਾ ਕੇ ਨਸ ਗਿਆ । ਇਸ ਪਿੱਛੋਂ ਔਰੰਗਜ਼ੇਬ ਨੇ 1665 ਈ. ਵਿਚ ਰਾਜਾ ਜੈ ਸਿੰਘ ਨੂੰ ਸ਼ਿਵਾ ਜੀ ਨਾਲ ਨਿਪਟਣ ਲਈ ਦੱਖਣ ਵਿਚ ਭੇਜਿਆ । ਜਦੋਂ ਸ਼ਿਵਾ ਜੀ ਨੇ ਵੇਖਿਆ ਕਿ ਦੁਸ਼ਮਣ ਦੀ ਫ਼ੌਜ ਨਾਲ ਮੁਕਾਬਲਾ ਕਰਨਾ ਮੁਸ਼ਕਲ ਹੈ ਤਾਂ ਇਸ ਨੇ ਪੁਰੰਧਰ ਦੇ ਸਥਾਨ ਤੇ ਸੰਧੀ ਕਰ ਲਈ । ਰਾਜਾ ਜੈ ਸਿੰਘ ਦੀ ਪ੍ਰੇਰਨਾ ਨਾਲ ਸ਼ਿਵਾ ਜੀ ਨੇ ਔਰੰਗਜ਼ੇਬ ਦੀ ਤਾਬੇਦਾਰੀ ਵੀ ਮੰਨ ਲਈ ਸੀ ਪਰ ਜਦੋਂ ਇਹ ਔਰੰਗਜ਼ੇਬ ਦੇ ਦਰਬਾਰ ਵਿਚ ਹਾਜ਼ਰ ਹੋਇਆ ਤਾਂ ਸਲੂਕ ਚੰਗਾ ਨਾ ਵੇਖਕੇ ਮਨ ਫੇਰ ਲਿਆ । ਬਾਦਸ਼ਾਹ ਨੇ ਇਸ ਨੂੰ ਕੈਦ ਕਰ ਲਿਆ ਪਰ ਮੱਥਰਾ ਦੇ ਬ੍ਰਾਹਮਣਾਂ ਨੂੰ ਭੋਜਨ ਭੇਜਣ ਦੇ ਬਹਾਨੇ ਇਕ ਮਿਠਾਈ ਦੀ ਵੱਡੀ ਚੰਗੇਰ ਵਿਚ ਬੈਠ ਕੇ ਨਿਕਲ ਗਿਆ ਅਤੇ ਮੁਗ਼ਲਰਾਜ ਦਾ ਵੈਰੀ ਬਣ ਗਿਆ ।

ਔਧਰ ਸ਼ਿਵਾ ਜੀ ਨੇ ਅਗਲੇ ਤਿੰਨ ਵਰ੍ਹੇ ਸ਼ਾਸਨ ਨੂੰ ਉਚਿਤ ਰੂਪ ਵਿਚ ਸੰਗਠਿਤ ਕਰਨ ਵਿਚ ਬਿਤਾਏ । ਇਸ ਦੌਰਾਨ ਇਸ ਨੇ ਮੁਗ਼ਲਾਂ ਨਾਲ ਚੰਗੇ ਸਬੰਧ ਬਣਾਈ ਰੱਖੇ । ਇਸ ਤੋਂ ਬਾਅਦ ਇਸ ਨੇ ਇਕ ਇਕ ਕਰਕੇ ਉਹ ਕਿਲ੍ਹੇ ਮੁਗ਼ਲਾਂ ਤੋਂ ਵਾਪਸ ਲੈ ਲਏ ਜਿਹੜੇ ਕਿ ਇਸ ਨੇ ਪੁਰੰਧਰ ਸੰਧੀ ਦੀ ਰਾਹੀਂ ਮੁਗ਼ਲਾਂ ਦੇ ਹਵਾਲੇ ਕਰ ਦਿੱਤੇ ਸਨ । 1670 ਈ. ਵਿਚ ਇਸਨੇ ਸੂਰਤ ਨੂੰ ਲੁਟਿਆ । ਸੰਨ 1674 ਵਿਚ ਸ਼ਿਵਾ ਜੀ ਨੇ ਰਾਜਗੜ੍ਹ ਵਿਚ ਛੱਤਰਪਤੀ ਦੀ ਉਪਾਧੀ ਧਾਰਨ ਕੀਤੀ । ਰਾਜ ਦੇ ਵਿਸਥਾਰ ਦੇ ਨਾਲ ਸ਼ਿਵਾ ਜੀ ਰਾਜ ਪ੍ਰਬੰਧ ਵੱਲ ਵੀ ਉਚਿਤ ਧਿਆਨ ਦਿੰਦਾ ਰਿਹਾ । ਜਦੋਂ ਦੱਖਣ ਤੋਂ ਮੁਗ਼ਲ ਫ਼ੌਜਾਂ ਉੱਤਰ-ਪੱਛਮੀ ਸੀਮਾਂਤ ਪ੍ਰਦੇਸ਼ ਵੱਲ ਭੇਜ ਦਿੱਤੇ ਗਏ ਤਾਂ ਸ਼ਿਵਾ ਜੀ ਨੇ ਮੈਸੂਰ ਅਤੇ ਕਰਨਾਟਕ ਦੀਆਂ ਮੁਹਿੰਮਾਂ ਵਿਚ ਬਹੁਤ ਸਾਰੇ ਕਿਲ੍ਹੇ ਆਪਣੇ ਕਬਜ਼ੇ ਵਿਚ ਲੈ ਲਏ । ਹੁਣ ਸ਼ਿਵਾ ਜੀ ਨੇ ਰਾਜ ਪ੍ਰਬੰਧ ਵੱਲ ਹੋਰ ਵੀ ਜ਼ਿਆਦਾ ਧਿਆਨ ਦੇਣਾ ਸ਼ੁਰੂ ਕਰ ਦਿੱਤਾ । ਅਸੈਨਿਕ ਝਗੜਿਆਂ ਦਾ ਨਿਪਟਾਰਾ ਪੰਚਾਇਤਾਂ ਦੁਆਰਾ ਕੀਤਾ ਜਾਂਦਾ ਸੀ । ਰਾਜ ਦੇ ਧਾਰਮਿਕ ਮਾਮਲੇ ਪੰਡਿਤ ਰਾਵ ਦੇ ਅਧੀਨ ਸਨ । ਨਿਆਂ ਦਾ ਕੰਮ ਨਿਆਂਇਧੀਸ਼ (ਚੀਫ਼ ਜਸਟਿਸ) ਕਰਦਾ ਸੀ । ਸੈਨਿਕ ਸੰਗਠਨ ਅਨੁਸ਼ਾਸਨ ਵਾਲਾ ਸੀ । ਸਮੁੱਚੇ ਤੌਰ ਤੇ ਰਾਜ ਪ੍ਰਬੰਧ ਬਹੁਤ ਵਧੀਆ ਸੀ । ਇਸ ਦੇ ਮੰਤਰੀ ਇਸ ਦੇ ਸਕੱਤਰਾਂ ਵਜੋਂ ਕੰਮ ਕਰਦੇ ਸਨ ਅਤੇ ਇਸੇ ਨੂੰ ਜੁਆਬ-ਦੇਹ ਸਨ ।

ਸ਼ਿਵਾ ਜੀ ਦੇ ਵਿਰੋਧੀਆਂ ਨੇ ਵੀ ਇਸ ਦੀ ਪ੍ਰਸ਼ੰਸਾ ਕੀਤੀ ਹੈ । ਇਹ ਹਿੰਦੂ ਧਰਮ ਅਤੇ ਸੰਸਕ੍ਰਿਤੀ ਦਾ ਰੱਖਿਅਕ, ਦੇਸ਼ ਭਗਤ ਅਤੇ

ਧਰਮ ਦਾ ਪ੍ਰੇਮੀ ਸੀ। ਇਹ ਰਾਜ ਦੇ ਖ਼ਜ਼ਾਨੇ ਵਿਚ ਨਾ ਕੇਵਲ ਮੰਦਰਾਂ ਨੂੰ ਹੀ ਸਗੋਂ ਮਸਜਿਦਾਂ ਨੂੰ ਵੀ ਦਾਨ ਵਜੋਂ ਰਕਮ ਦਿੰਦਾ ਸੀ। ਇਸ ਨੇ ਜੰਗ ਵਿਚ ਵੀ ਹੁਕਮ ਦੇ ਰੱਖਿਆ ਸੀ ਕਿ ਵੈਰੀ ਦੇ ਧਰਮ ਅਸਥਾਨਾਂ, ਧਾਰਮਕ ਪੁਸਤਕਾਂ, ਇਸਤਰੀਆਂ ਅਤੇ ਬੱਚਿਆਂ ਨੂੰ ਕੋਈ ਨਾ ਛੇੜੇ। ਸ਼ਿਵਾ ਜੀ ਬਹੁਤ ਸੂਝ ਬੂਝ ਵਾਲਾ, ਪਰਜਾ-ਹਿਤੈਸ਼ੀ, ਚਤੁਰ, ਸੁਹਿਰਦ ਅਤੇ ਇਕ ਬਹਾਦਰ ਸੈਨਾਪਤੀ ਸੀ।

ਇਹ ਬਹਾਦਰ 53 ਵਰ੍ਹੇ ਦੀ ਉਮਰ ਵਿਚ ਕੁਝ ਸਮਾਂ ਬੀਮਾਰ ਰਹਿ ਕੇ 5 ਅਪ੍ਰੈਲ, 1680 ਈ. ਨੂੰ ਸੁਰਗਵਾਸ ਹੋਇਆ।

ਹ. ਪੁ.—ਇ. ਇ. ਡ.; ਮ. ਕ.

**ਸਿਵਾਨ** : ਬਿਹਾਰ ਦੇ ਸਿਵਾਨ ਜ਼ਿਲ੍ਹੇ ਦਾ ਹੀ ਸਦਰਮੁਕਾਮ ਹੈ। ਇਸ ਨੂੰ ਅਲੀਗੰਜ ਸਿਵਾਨ ਵੀ ਕਹਿੰਦੇ ਹਨ। ਪੁਰਾਣੇ ਸਮੇਂ ਤੋਂ ਇਹ ਚੀਨੀ ਅਤੇ ਪਿੱਤਲ ਦੇ ਬਰਤਨਾਂ ਲਈ ਬੜਾ ਮਸ਼ਹੂਰ ਹੈ। ਪਹਿਲਾਂ ਸਿਵਾਨ ਸਾਰਨ ਜ਼ਿਲ੍ਹੇ ਵਿਚ ਹੁੰਦਾ ਸੀ ਪਰ 1 ਜੁਲਾਈ, 1971 ਨੂੰ ਸਿਵਾਨ ਦਾ ਜ਼ਿਲ੍ਹਾ ਬਣਨ ਉਪਰੰਤ ਇਸ ਵਿਚ ਸ਼ਾਮਲ ਹੋ ਗਿਆ।

ਆਬਾਦੀ—33,236 (1971)

26°13' ਉ. ਵਿਥ.; 84°21' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23:67; ਇੰਡੀਆ-1975

**ਸ਼ਿਵਾਲਿਕ ਪਹਾੜੀਆਂ** (Siwalik Hills) : ਇਹ ਹਿਮਾਲਾ ਪਰਬਤ (ਭਾਰਤ) ਦੀਆਂ ਜੜ੍ਹਾਂ ਵਿਚ ਉਸਦੇ ਨਾਲ ਨਾਲ 16 ਤੋਂ 48 ਕਿ. ਮੀ. ਚੌੜੀ ਅਤੇ 915 ਮੀ. (3000 ਫੁੱਟ) ਉੱਚੀ ਸਿਰਮ ਤੋਂ ਸਿੰਧ ਤੀਕ ਫੈਲੀ ਹੋਈ ਇਕ ਪਰਬਤ ਲੜੀ ਹੈ ਪਰ ਇਸਦੇ ਦੋਹਾਂ ਸਿਰਿਆਂ ਉੱਤੇ ਇਸਦੀਆਂ ਸ਼ਾਖਾਵਾਂ ਸਿੰਧ-ਬਲੋਚਿਸਤਾਨ ਅਤੇ ਆਸਾਮ ਤੇ ਬਰ੍ਹਮਾ ਵਿਚ ਵੀ ਵੱਧ ਜਾਂਦੀਆਂ ਹਨ। ਇਸ ਦੀਆਂ ਉੱਤਰੀ ਢਲਾਣਾਂ, ਜੋ ਜੰਗਲਾਂ ਨਾਲ ਭਰੀਆਂ ਹੋਈਆਂ ਹਨ, ਸਹਿਜੇ ਸਹਿਜੇ ਨੀਵੀਆਂ ਵਾਦੀਆਂ ਵਿਚ, ਜਿਨ੍ਹਾਂ ਨੂੰ 'ਦੂਨ' ਆਖਦੇ ਹਨ, ਉਤਰ ਜਾਂਦੀਆਂ ਹਨ ਜਦੋਂ ਕਿ ਦੱਖਣੀ ਢਲਾਣਾਂ ਬਹੁਤ ਤਿੱਖੀਆਂ ਹਨ।

ਗੰਗਾ ਅਤੇ ਜਮਨਾ ਵਿਚਕਾਰ ਇਹ ਪਹਾੜੀਆਂ ਸਹਾਰਨਪੁਰ ਜ਼ਿਲ੍ਹੇ ਨੂੰ ਡੇਹਰਾਦੂਨ ਤੋਂ ਵੱਖ ਕਰਦੀਆਂ ਹਨ। ਨਾਹਨ (ਹਿ. ਪ੍ਰ.) ਨੂੰ ਟੱਪ ਕੇ ਇਹ ਪੰਜਾਬ ਦੇ ਰੋਪੜ ਅਤੇ ਹੁਸ਼ਿਆਰਪੁਰ ਦੇ ਜ਼ਿਲ੍ਹਿਆਂ ਵਿਚ ਆ ਵੜਦੀਆਂ ਹਨ। ਇਨ੍ਹਾਂ ਦੇ ਇਸ ਮਾਰਗ ਵਿਚ ਕਈ ਦਰਿਆਵਾਂ ਅਤੇ ਚੋਆਂ ਨੇ, ਮੁਖ ਤੌਰ ਤੇ ਘੱਗਰ ਨੇ, ਕੱਟਿਆ ਹੋਇਆ ਹੈ। ਘੱਗਰ ਦੇ ਪੱਛਮ ਵਿਚ ਇਹ ਅੰਬਾਲਾ ਜ਼ਿਲ੍ਹਾ ਅਤੇ ਸਿਰਸਾ ਘਾਟੀ ਨੂੰ ਇਕ ਦੀਵਾਰ ਦੀ ਤਰ੍ਹਾਂ ਵੱਖ ਕਰ ਦਿੰਦੀਆਂ ਹਨ ਪਰ ਰੋਪੜ ਦੇ ਨੇੜੇ ਦਰਿਆ ਸਤਲੁਜ ਇਨ੍ਹਾਂ ਨੂੰ ਇਕ ਥੋੜ ਵਿਚ ਨਿਖੇੜ ਦਿੰਦਾ ਹੈ। ਹੁਸ਼ਿਆਰਪੁਰ ਤੋਂ ਅੱਗੇ ਇਹ ਲੜੀ ਹੋਰ ਉੱਤਰ ਵੱਲ ਮੁੜ ਜਾਂਦੀ ਹੈ ਪਰ ਬਿਆਸ ਵਾਦੀ ਵਿਚ ਇਹ ਇਕ ਵਾਰ ਫਿਰ ਅਲੋਪ ਹੋ ਜਾਂਦੀ ਹੈ।

ਭੂ-ਵਿਗਿਆਨ ਦੇ ਪੱਖ ਤੋਂ ਸਿਵਾਲਿਕ ਪਰਬਤ ਲੜੀ ਨੂੰ ਬਾਹਰਲੇ ਹਿਮਾਲਾ ਤੋਂ ਭੰਜਣਾਂ (faults) ਦੀ ਇਕ ਲਗਾਤਾਰ ਲੜੀ ਰਾਹੀਂ ਵੱਖ ਕੀਤਾ ਜਾਂਦਾ ਹੈ। ਸ਼ਿਵਾਲਿਕ ਪਹਾੜੀਆਂ ਦੀ ਬਣਤਰ ਟਰਸ਼ਰੀ ਸਮੇਂ ਦੀ ਦੱਸੀ ਜਾਂਦੀ ਹੈ। ਇਹ ਜਲੌਢ ਪਦਾਰਥ ਤੋਂ ਬਣੀਆਂ ਹੋਈਆਂ ਹਨ ਜੋ ਬਹੁਤ ਸਾਰੇ ਦਰਿਆਵਾਂ ਨੇ ਲਿਆਕੇ ਇਸ ਦੇ ਪੈਰਾਂ ਤੇ ਜਮ੍ਹਾਂ ਕੀਤਾ ਸੀ। ਇਨ੍ਹਾਂ ਵਿਚ ਤਾਜ਼ੇ ਪਾਣੀ ਦੇ ਨਿਖੇਪ, ਦੱਬੇ ਹੋਏ ਜੀਵ ਜੰਤੂਆਂ ਦੇ ਪਿੰਜਰ, ਬਨਸਪਤੀ ਅਤੇ ਪਥਰਾਟ ਵੱਡੀ ਮਾਤਰਾ ਵਿਚ ਮਿਲਦੇ ਹਨ। ਫ਼ਾਸਿਲ-ਵਿਗਿਆਨ (palaeontological) ਦੇ ਪੱਖ ਤੋਂ ਇਨ੍ਹਾਂ ਪਹਾੜੀਆਂ ਦੀ ਦੁਨੀਆਂ ਭਰ ਵਿਚ ਬਹੁਤ ਮਹੱਤਤਾ ਹੈ। ਇਨ੍ਹਾਂ ਵਿਚੋਂ ਬਹੁਤ ਸਾਰੇ ਵੱਡਿਆਂ ਜਾਨਵਰਾਂ ਜਿਵੇਂ ਕਿ ਹਾਥੀ, ਘੋੜੇ, ਜਿਰਾਫ਼, ਸੂਰ, ਬਾਰਾਂ ਸਿੰਗਾ, ਲੰਗੂਰ ਆਦਿ ਦੇ ਦੱਬੇ ਹੋਏ ਪਿੰਜਰ ਮਿਲਦੇ ਹਨ।

ਇਨ੍ਹਾਂ ਪਥਰਾਟਾਂ (fossil) ਦੇ ਆਧਾਰ ਤੇ ਸ਼ਿਵਾਲਿਕ ਪਹਾੜੀਆਂ ਨੂੰ ਤਿੰਨ ਭਾਗਾਂ ਵਿਚ ਵੰਡਿਆ ਜਾਂਦਾ ਹੈ—ਹੇਠਲਾ, ਵਿਚਕਾਰਲਾ ਤੇ ਉਪਰਲਾ ਭਾਗ ਅਤੇ ਇਨ੍ਹਾਂ ਤਿੰਨਾਂ ਵਿਚ ਇਕ ਤਰਤੀਬ ਵਿਚ ਹੀ ਖੁਰਦਰਾ ਰੇਤ-ਪੱਥਰ, ਗੂੜ੍ਹੇ ਲਾਲ ਰੰਗ ਦੀ ਮਿੱਟੀ, ਭੂਰੇ ਸ਼ੇਲ ਅਤੇ ਕੰਕਰ-ਵੱਟਾਂ ਮਿਲਦੇ ਹਨ।

ਭੂਗੋਲ ਵਿਗਿਆਨੀਆਂ ਅਨੁਸਾਰ ਸ਼ਿਵਾਲਿਕ ਪਰਬਤ ਲੜੀ ਦੀ ਥਾਂ ਪੁਰਾਤਨ ਸਮੇਂ ਵਿਚ ਇਕ ਦਰਿਆ ਚਲਦਾ ਸੀ ਜਿਸਦਾ ਨਾਂ ਉਨ੍ਹਾਂ ਇੰਡੋ-ਬ੍ਰਹਮ ਦੱਸਿਆ ਹੈ। ਇਸਦੀ ਘਾਟੀ ਵਿਚ ਹਿਮਾਲਾ ਤੋਂ ਆਉਣ ਵਾਲੇ ਦਰਿਆਵਾਂ ਨੇ ਵੱਡੀ ਮਾਤਰਾ ਵਿਚ ਗਾਰ ਜਮ੍ਹਾਂ ਕਰ ਦਿੱਤਾ ਅਤੇ ਹਿਮਾਲਾ ਦੀ ਆਖ਼ਰੀ ਹਲਚਲ ਸਮੇਂ ਇਸ ਘਾਟੀ ਦੇ ਸਥਾਨ ਤੇ ਦੱਖਣ ਵੱਲੋਂ ਅਧਿਕ ਦਬਾਅ ਪੈਣ ਨਾਲ ਸ਼ਿਵਾਲਿਕ ਪਹਾੜੀਆਂ ਦੀ ਲੜੀ ਹੋਂਦ ਵਿਚ ਆਈ।

ਇਨ੍ਹਾਂ ਪਹਾੜੀਆਂ ਦਾ ਬਹੁਤ ਹਿੱਸਾ ਸਾਲ ਦੇ ਵਣਾਂ ਨੇ ਰੋਕਿਆ ਹੋਇਆ ਹੈ ਪਰ ਕਿਤੇ ਕਿਤੇ, ਜਿਥੇਂ ਵਣ ਸਾਫ਼ ਕਰ ਦਿੱਤੇ ਗਏ ਹਨ, ਛੋਟਿਆਂ ਛੋਟਿਆਂ ਖੇਤਾਂ ਵਿਚ ਫ਼ਸਲ ਵੀ ਉਗਾਈ ਜਾਂਦੀ ਹੈ।

ਹ. ਪੁ.—ਇੰਡੀਆ ਏ ਰੀਜਨਲ ਜਾਗਰਫ਼ੀ, ਪੰਨਾ 477; ਇੰਪ. ਗ. ਇੰਡ. 23:66

**ਸ਼ਿਵੀ** : ਰਾਜਾ ਸ਼ਿਵੀ ਮਹਾਰਾਜਾ ਯਯਾਤੀ ਦਾ ਪੋਤਰਾ ਅਤੇ ਰਾਜਾ ਉਸ਼ੀਨਰ ਦਾ ਪੁੱਤਰ ਸੀ। ਮਹਾਭਾਰਤ ਵਿਚ ਇਸਦੀ ਕਥਾ ਆਉਂਦੀ ਹੈ। ਇਹ ਰਾਜਾ ਆਪਣੀ ਉਦਾਰਤਾ ਅਤੇ ਦਿਆਲੂ ਸੁਭਾ ਕਾਰਨ ਬਹੁਤ ਹੀ ਪ੍ਰਸਿਧ ਸੀ। ਇਸ ਦੇ ਗੁਣਾਂ ਦੀ ਪਰੀਖਿਆ ਲੈਣ ਲਈ ਇੰਦਰ ਅਤੇ ਅਗਨੀ ਦੇਵਤਾ ਕ੍ਰਮਵਾਰ ਬਾਜ਼ ਅਤੇ ਕਬੂਤਰ ਦਾ ਰੂਪ ਧਾਰ ਕੇ ਇਸ ਕੋਲ ਪੁੱਜੇ। ਬਾਜ਼ ਕਬੂਤਰ ਨੂੰ ਖਾ ਜਾਣਾ ਚਾਹੁੰਦਾ ਸੀ। ਕਬੂਤਰ ਸ਼ਿਵੀ ਦੀ ਸ਼ਰਣ ਵਿਚ ਆ ਗਿਆ। ਸ਼ਿਵੀ ਨੇ ਉਸ ਨੂੰ ਆਪਣੀ ਗੋਦ ਵਿਚ ਛੁਪਾ ਲਿਆ। ਬਾਜ਼ ਨੇ ਆਪਣੀ ਭੁੱਖ ਮਿਟਾਉਣ ਖ਼ਾਤਰ ਕਬੂਤਰ ਦੇ ਬਰਾਬਰ ਰਾਜੇ ਦਾ ਆਪਣਾ ਮਾਸ ਮੰਗਿਆ। ਕਬੂਤਰ ਨੂੰ ਤੱਕੜੀ ਦੇ ਇਕ ਪਲੜੇ ਵਿਚ ਰੱਖ ਕੇ ਰਾਜਾ ਸ਼ਿਵੀ ਦੂਜੇ ਪਲੜੇ ਵਿਚ ਆਪਣਾ ਮਾਸ ਕੱਟ ਕੱਟ ਕੇ ਰੱਖਣ ਲੱਗਾ ਪਰ ਕਬੂਤਰ ਇੰਨਾ ਭਾਰਾ ਹੋ ਗਿਆ ਕਿ ਅੰਤ ਸ਼ਿਵੀ ਨੂੰ ਆਪ ਹੀ ਪਲੜੇ ਤੇ ਚੜ੍ਹਨਾ ਪਿਆ। ਇਸ ਤੇ ਪ੍ਰਸੰਨ ਹੋ ਕੇ ਦੋਵੇਂ ਦੇਵਤੇ ਆਪਣੇ ਅਸਲੀ ਰੂਪ ਵਿਚ ਪ੍ਰਗਟ ਹੋ ਗਏ ਤੇ ਸ਼ਿਵੀ ਨੂੰ ਵਰਦਾਨ ਦਿੱਤਾ। ਇਸਦੇ ਪੁੰਨ ਅਤੇ ਉਦਾਰਤਾ ਦੀਆਂ ਕਥਾਵਾਂ ਪਦਮਪੁਰਾਣ ਅਤੇ ਮਹਾਭਾਰਤ ਵਿਚ ਹੋਰਨਾਂ ਥਾਵਾਂ ਤੇ ਵੀ ਮਿਲਦੀਆਂ ਹਨ।

ਹ. ਪੁ.—ਹਿੰ. ਵਿ. ਕੋ. 12; ਮ. ਕੋ.

**ਸ਼ੋਇਕ** (Shyok) : ਇਹ ਕਸ਼ਮੀਰ ਵਿਚ ਸਿੰਧ ਦਰਿਆ ਦੇ ਉਪਰਲੇ ਹਿੱਸੇ ਦੀ ਇਕ ਸਹਾਇਕ ਨਦੀ ਹੈ। ਇਹ ਨਦੀ ਲੇਹ ਤੋਂ ਯਾਰਕੰਦ (Yarkand) ਦੇ ਰਸਤੇ ਤੇ ਕਰਾਕੁਰਮ (Karakorm) ਪਰਬਤ ਲੜੀ ਦੇ ਇਕ ਵੱਡੇ ਦੱਰੇ ਦੇ ਦੱਖਣ ਵਲੋਂ ਨਿਕਲਦੀ ਹੈ। ਯਾਪਚਨ (Yopchan) ਦੇ ਹੇਠਾਂ ਕਰਾਕੁਰਮ ਦੱਰੇ ਤੋਂ 66 ਕਿ. ਮੀ. ਦੱਖਣ ਵੱਲ ਇਹ ਨਦੀ ਡੂੰਘੀ ਖੱਡ ਦੀ ਸ਼ਕਲ ਧਾਰਨ ਕਰ ਲੈਂਦੀ ਹੈ ਅਤੇ ਲਿਟਲ ਖਮਦਾਨ (Little Khamdan) ਗਲੇਸ਼ੀਅਰ ਦਾ ਪਾਣੀ ਇਸ ਵਿਚ ਪੈਂਦਾ ਹੈ। ਸੰਨ 1926 ਵਿਚ ਇਕ ਗਲੇਸ਼ੀਅਰ ਇਸ ਨਦੀ ਵਿਚ ਆ ਡਿੱਗਾ ਜਿਸ ਨਾਲ ਇਸ ਨਦੀ ਵਿਚ 146 ਮੀ. ਉੱਚਾ ਬਰਫ਼ ਦਾ ਬੰਨ੍ਹ ਲੱਗ ਗਿਆ। ਬਰਫ਼ ਦੇ ਇਸ ਬੰਨ੍ਹ ਨਾਲ 14 ਕਿ. ਮੀ. ਲੰਬੀ 915 ਮੀ. ਚੌੜੀ ਅਤੇ 7.5 ਮੀ. ਡੂੰਘੀ ਇਕ ਝੀਲ ਬਣ ਗਈ। ਹੌਲੀ ਹੌਲੀ ਇਸ ਝੀਲ ਦੇ ਪਾਣੀ ਦੀ ਸਤ੍ਹਾ ਚੜ੍ਹਦੀ ਗਈ

ਅਤੇ 1928 ਈ. ਵਿਚ ਇਸ ਬੰਨ੍ਹ ਵਿਚ ਤ੍ਰੇੜ ਆ ਗਈ ਜਿਸ ਕਾਰਨ ਲੋਕਾਂ ਨੂੰ ਹੜ੍ਹ ਦਾ ਖ਼ਤਰਾ ਪੈਦਾ ਹੋ ਗਿਆ ਪਰ ਹੌਲੀ ਹੌਲੀ ਇਸ ਝੀਲ ਦਾ ਪਾਣੀ ਇਸ ਤ੍ਰੇੜ ਰਾਹੀਂ ਥੋੜ੍ਹਾ ਥੋੜ੍ਹਾ ਕਰ ਕੇ ਨਿਕਲਣ ਨਾਲ ਖ਼ਤਰਾ ਟਲ ਗਿਆ ।

ਹ. ਪੁ.—ਐਨ. ਬ੍ਰਿ. 20:588

**ਸ਼ੀਆ :** ਇਹ ਇਕ ਪ੍ਰਮੁੱਖ ਇਸਲਾਮੀ ਫ਼ਿਰਕਾ ਹੈ । ਇਸ ਦੇ ਪੈਰੋਕਾਰਾਂ ਦਾ ਇਹ ਵਿਸ਼ਵਾਸ ਹੈ ਕਿ ਹਜ਼ਰਤ ਮੁਹੰਮਦ ਸਾਹਿਬ ਨੇ ਆਪਣੇ ਚਚੇਰੇ ਭਰਾ ਅਤੇ ਸਪੁੱਤਰੀ ਫ਼ਾਤਮਾ ਦੇ ਪਤੀ ਹਜ਼ਰਤ ਅਲੀ ਨੂੰ ਆਪਣਾ ਨਿਕਟਵਰਤੀ ਹੋਣ ਦੇ ਨਾਤੇ ਉੱਤਰਾਧਿਕਾਰੀ ਨਿਯੁਕਤ ਕੀਤਾ । ਇਸ ਕਾਰਨ ਸ਼ੀਆ ਅਲੀ ਨੂੰ ਆਪਣਾ ਪਹਿਲਾ ਇਮਾਮ ਮੰਨਦੇ ਹਨ ।

'ਸ਼ੀਆ' ਸ਼ਬਦ ਦੇ ਅਰਥ 'ਪੈਰੋਕਾਰ' ਹਨ । ਅਲੀ ਦੇ ਪੈਰੋਕਾਰ ਹੋਣ ਕਾਰਨ ਹੀ ਇਨ੍ਹਾਂ ਨੂੰ ਸ਼ੀਆ ਕਿਹਾ ਜਾਂਦਾ ਹੈ ।

ਇਮਾਮ ਦੇ ਉੱਤਰਾਧਿਕਾਰ ਦੇ ਸਬੰਧ ਵਿਚ ਦੋ ਵਾਰ ਕਾਫ਼ੀ ਵੱਡੇ ਪੈਮਾਨੇ ਤੇ ਝਗੜੇ ਹੋਏ । ਪਹਿਲੀ ਵਾਰ ਇਹ ਝਗੜਾ ਅਲੀ ਜ਼ੈਨੁਲ-ਆਬਦੀਨ ਦੀ ਮੌਤ ਤੇ ਹੋਇਆ, ਜਦੋਂ ਸ਼ੀਆ ਫ਼ਿਰਕੇ ਦੇ ਕੁਝ ਵਿਅਕਤੀ ਉਸ ਦੇ ਲੜਕੇ ਜ਼ੈਦ ਦੇ ਪੈਰੋਕਾਰ ਬਣ ਗਏ । ਇਸ ਪ੍ਰਕਾਰ ਜ਼ੈਦੀਆ ਫ਼ਿਰਕੇ ਦਾ ਜਨਮ ਹੋਇਆ । ਦੂਜੀ ਵਾਰ ਝਗੜਾ ਅਲ ਸਾਦਿਕ ਦੀ ਮੌਤ ਤੇ ਹੋਇਆ, ਜਦੋਂ ਉਸ ਦੇ ਪਿਤਾ ਨੇ ਆਪਣੇ ਉਸ ਤੋਂ ਛੋਟੇ ਲੜਕੇ ਮੂਸਾ-ਅਲ-ਕਾਜ਼ਿਮ ਨੂੰ ਉਸ ਦਾ ਉੱਤਰਾਧਿਕਾਰੀ ਨਿਯੁਕਤ ਕਰ ਦਿੱਤਾ ।

ਸ਼ੀਆ ਲੋਕ ਇਮਾਮ ਦੀ ਰੂਹਾਨੀ ਅਗਵਾਈ ਵਿਚ ਵਿਸ਼ਵਾਸ ਰੱਖਦੇ ਹਨ । ਉਹ ਇਸ ਗੱਲ ਦੇ ਹਾਮੀ ਹਨ ਕਿ ਬਾਰ੍ਹਵਾਂ ਇਮਾਮ ਮਰਿਆ ਨਹੀਂ ਹੈ, ਸਗੋਂ ਸੰਨ 873 (260 ਹਿਜਰੀ) ਵਿਚ ਜਬੁਲਕਾ (Jabulka) ਸ਼ਹਿਰ ਵਿਚੋਂ ਲੋਪ ਹੋ ਗਿਆ ਸੀ ਅਤੇ ਕਿਆਮਤ ਦੇ ਦਿਨ ਫਿਰ ਪ੍ਰਗਟ ਹੋਵੇਗਾ ਅਤੇ ਉਸ ਦਾ ਉਪ-ਨਾਂ 'ਮਹਿਦੀ' ਹੋਵੇਗਾ ।

ਸ਼ੀਆ ਵਿਚਾਰਧਾਰਾ ਦਾ ਸੁੰਨੀ ਵਿਚਾਰਧਾਰਾ ਨਾਲੋਂ ਵੱਡਾ ਅੰਤਰ ਇਹ ਹੈ ਕਿ ਸ਼ੀਆ ਲੋਕ ਹਜ਼ਰਤ ਮੁਹੰਮਦ ਸਾਹਿਬ ਦੀ ਗੱਦੀ ਅਲੀ ਦੇ ਪਰਿਵਾਰ ਨੂੰ ਵਿਰਾਸਤ ਵਿਚ ਮਿਲੀ ਮੰਨਦੇ ਹਨ ਅਤੇ ਸੁੰਨੀ ਲੋਕ ਖ਼ਲੀਫ਼ੇ ਦੀ ਸੰਸਥਾ ਦੇ ਹਾਮੀ ਹਨ, ਜਿਨ੍ਹਾਂ ਨੂੰ ਇਸਲਾਮ ਦੇ ਹਾਮੀ ਚੁਣਦੇ ਹਨ । ਸ਼ੀਆ ਹਜ਼ਰਤ ਅਲ-ਹਸਨ ਅਤੇ ਅਲ-ਹੁਸੈਨ ਦੀ ਯਾਦ ਵਿਚ ਮੁਹੱਰਮ ਮਨਾਉਂਦੇ ਹਨ, ਜਦੋਂ ਕਿ ਸੁੰਨੀ ਮੁਹੱਰਮ ਦਾ ਕੇਵਲ ਦਸਵਾਂ ਦਿਨ ਮਨਾਉਂਦੇ ਹਨ ।

ਸ਼ੀਆ ਈਰਾਨ ਦਾ ਰਾਜੀ ਧਰਮ ਹੈ ਅਤੇ ਉਹ ਕਿਸੇ ਨੂੰ ਖ਼ਲੀਫ਼ਾ ਨਹੀਂ ਮੰਨਦੇ ਜਦੋਂ ਕਿ ਸੁੰਨੀ ਲੋਕ ਤੁਰਕੀ ਦੇ ਬਾਦਸ਼ਾਹ ਨੂੰ ਖ਼ਲੀਫ਼ਾ ਆਖਦੇ ਹਨ । ਨਾਦਿਰ ਸ਼ਾਹ ਨੇ ਈਰਾਨੀਆਂ ਨੂੰ ਸੁੰਨੀ ਬਣਾਉਣਾ ਚਾਹਿਆ ਪਰ ਉਹ ਸਫਲ ਨਾ ਹੋ ਸਕਿਆ । ਸ਼ੀਆ ਲੋਕ ਕਰਬਲਾ ਦੀ ਤੀਰਥ ਯਾਤਰਾ ਨੂੰ ਪਵਿੱਤਰ ਸਮਝਦੇ ਹਨ ਅਤੇ ਕਰਬਲਾਈ ਦੀ ਉਪਾਧੀ ਹਾਜੀ ਦੇ ਬਰਾਬਰ ਸਮਝੀ ਜਾਂਦੀ ਹੈ । ਮੁਸ਼ਹਿਦ ਈਰਾਨ ਵਿਚ ਸਭ ਤੋਂ ਪਵਿੱਤਰ ਸਥਾਨ ਮੰਨਿਆ ਜਾਂਦਾ ਹੈ ਅਤੇ ਇਸ ਦੀ ਯਾਤਰਾ ਕਰਨ ਵਾਲੇ ਨੂੰ ਮਸ਼ਹਿਦੀ ਕਹਿ ਕੇ ਸਤਿਕਾਰਿਆ ਜਾਂਦਾ ਹੈ ।

ਹ. ਪੁ.—ਫ਼ਿ. ਇਨ.

**ਸ਼ੀਆਨ (Sian) :** ਇਹ ਸ਼ਹਿਰ ਮੱਧ ਚੀਨ ਵਿਚ ਸ਼ੈਨਸੀ (Shensi) ਪ੍ਰਦੇਸ਼ ਦੀ ਰਾਜਧਾਨੀ ਹੈ । ਇਹ ਸ਼ਹਿਰ ਵੇ (Wei) ਦਰਿਆ ਦੇ ਦੱਖਣੀ ਕੰਢੇ, ਚਿੰਗ ਲਿੰਗ (Tsin-Ling) ਪਹਾੜ ਦੀ ਸ਼ਾਖਾ ਤ੍ਸੁੰਗ ਨਾਨ ਸ਼ਾਨ (Tsung Nan Shan) ਦੇ ਉੱਤਰ ਵੱਲ ਸਥਿਤ ਹੈ । ਇਹ ਚੀਨ ਦੇ ਇਤਿਹਾਸਕ ਸ਼ਹਿਰਾਂ ਵਿਚੋਂ ਮਹੱਤਤਾ ਵਾਲਾ ਹੈ । ਪੁਰਾਣੇ ਸਮੇਂ ਵਿਚ ਇਸ ਦਾ ਨਾਂ ਚੰਗਨ (Changan) ਅਤੇ ਸੀਕਿੰਗ (Siking) ਸੀ । ਚਾਉ (Chou) ਖ਼ਾਨਦਾਨ ਪਿੱਛੋਂ ਸ਼ੀਆਨ ਰਾਜਨੀਤਕ ਕੇਂਦਰ ਰਿਹਾ । ਚਿਨ ਕਬੀਲੇ (Shian Dynasty) ਦੇ ਸੰਚਾਲਕ ਸ਼ੀਹ ਹਿਊਂਗ ਟੀ. (Shih Huang te.) ਨੇ ਆਪਣੀ ਰਾਜਧਾਨੀ ਸ਼ੀਆਨ ਦੇ ਉੱਤਰ ਵਿਚ ਬਣਾਈ । ਸ਼ੀਆਨ ਲਗਭਗ 9 ਸਦੀਆਂ ਤੱਕ ਚੀਨ ਦੀ ਰਾਜਧਾਨੀ ਰਿਹਾ । ਬੋਧੀ, ਯਹੂਦੀ, ਮੁਸਲਮਾਨ ਅਤੇ ਈਸਾਈ ਧਰਮ ਦੇ ਲੋਕ ਪਹਿਲਾਂ ਇਥੇ ਹੀ ਆ ਕੇ ਰਹੇ । ਸੰਨ 1868-70 ਵਿਚ ਤਾਈ ਪਿੰਗ (Tai Ping) ਵਿਦਰੋਹ ਸਮੇਂ ਇਹ ਸ਼ਹਿਰ ਬਹੁਤ ਬਰਬਾਦ ਹੋਇਆ । 21 ਦਸੰਬਰ, 1936 ਨੂੰ ਚਿਆਂਗ ਕਾਈਸ਼ੇਕ (Chiang Kaishek) ਨੂੰ ਮਨਚੂਰੀਆ ਦੇ ਲੋਕ ਇਥੇ ਚੁੱਕ ਕੇ ਲੈ ਗਏ ਸਨ । ਦੂਜੀ ਵੱਡੀ ਲੜਾਈ ਵਿਚ ਚੀਨੀਆਂ ਦਾ ਸਪਲਾਈ ਅਤੇ ਸੰਚਾਰ ਕੇਂਦਰ ਇਹੀ ਸੀ । 21 ਮਈ, 1949 ਨੂੰ ਇਹ ਕਮਿਊਨਿਸਟਾਂ ਦੇ ਹੱਥਾਂ ਵਿਚ ਚਲਾ ਗਿਆ ।

ਸ਼ੀਆਨ, ਮਿੰਗ ਕਬੀਲੇ (Ming Dynasty) ਦੇ ਰਾਜ ਸਮੇਂ (1368-1644) ਇਕ ਸਾਫ ਮੈਦਾਨ ਤੇ ਬਣਾਇਆ ਗਿਆ ਸੀ ਜਿਸ ਦੇ ਗਿਰਦ 16 ਕਿ. ਮੀ. ਲੰਬੀ ਚਾਰ ਦੀਵਾਰੀ ਸੀ । ਇਥੇ ਅੱਜ ਕਲ ਵੀ ਕਈ ਇਤਿਹਾਸਕ ਯਾਦਗਾਰਾਂ ਮੌਜੂਦ ਹਨ, ਜਿਵੇਂ ਕਈ ਮਸਜਿਦਾਂ, ਦੋ ਯੈਨਤਾ (Yenta) ਪੈਗੋਡੇ ਅਤੇ ਪੁਰਾਣੀਆਂ ਕਿਲ੍ਹੇ ਬੰਦੀਆਂ । ਪੀਲਿਨ (Peilin) ਵਿਖੇ 1000 ਤੋਂ ਵੱਧ ਇਤਿਹਾਸਕ ਪੱਥਰ ਹਨ ।

ਇਥੇ ਸ਼ੀਆਨ ਵਿਦਿਅਕ ਕੇਂਦਰ ਹੈ । ਇਥੇ ਨੈਸ਼ਨਲ ਨਾਰਥ-ਵੈਸਟਰਨ ਯੂਨੀਵਰਸਿਟੀ ਅਤੇ ਇਕ ਨੈਸ਼ਨਲ ਨਾਰਥਵੈਸਟਰਨ ਇੰਜਨੀਅਰਿੰਗ ਕਾਲਜ ਹੈ । ਇਹ ਫਲ, ਜੜੀ ਬੂਟੀਆਂ, ਤਮਾਕੂ, ਸਿਲਕ, ਚਾਹ, ਚੀਨੀ, ਕਪਾਹ, ਕਣਕ, ਮੂੰਗਫਲੀ ਅਤੇ ਆਲੂਆਂ ਦਾ ਕੇਂਦਰ ਹੈ ।

ਆਬਾਦੀ—2,100,000 (1970)

34°15′ ਉ. ਵਿਥ.; 108°52′ ਪੂ. ਲੰਬ.

ਹ. ਪੁ.—ਕੋਲ. ਐਨ. 17:281; ਐਨ. ਬ੍ਰਿ. ਮਾ. 19:177

**ਸੇਬੈਸਤੇਦ, ਹੈਨੀਬਾਲ** (Sebested, Hannibal—1609-1666) : ਡੈਨਮਾਰਕ ਦੇ ਇਸ ਪ੍ਰਸਿੱਧ ਰਾਜਨੀਤੀਵਾਨ ਦਾ ਜਨਮ ਸੰਨ 1609 ਵਿਚ ਅਰੈਨਸਬੋਰਗ ਕਾਸਲ ਵਿਖੇ ਹੋਇਆ । ਬਦੇਸ਼ਾਂ ਵਿਚ ਵਿੱਦਿਆ ਪ੍ਰਾਪਤ ਕਰਨ ਉਪਰੰਤ ਇਹ 1632 ਵਿਚ ਡੈਨਮਾਰਕ ਵਾਪਸ ਆ ਗਿਆ । ਮਈ, 1640 ਵਿਚ ਇਹ ਸੰਸਦ ਦਾ ਮੈਂਬਰ ਅਤੇ ਅਪ੍ਰੈਲ, 1642 ਵਿਚ ਇਹ ਨਾਰਵੇ ਦਾ ਗਵਰਨਰ ਬਣਿਆ । ਇਸ ਨੇ ਨਾਰਵੇ ਦੇ ਮਾਲੀ ਵਿਕਾਸ, ਸੁਰੱਖਿਆ ਅਤੇ ਇਸ ਨੂੰ ਸੁਤੰਤਰਤਾ ਵਾਲਾ ਦਰਜਾ ਦਿਵਾਉਣ ਲਈ ਸ਼ਲਾਘਾਯੋਗ ਜਤਨ ਕੀਤੇ । ਸਵੀਡਨ ਨਾਲ ਕ੍ਰਿਸਚਨ ਚੌਥੇ (Christian IV) ਦੀ ਦੂਜੀ ਲੜਾਈ (1643-1645) ਸਮੇਂ ਇਸ ਨੇ ਆਪਣੇ ਸਹੁਰੇ ਦੀ ਪਦਾਰਥਕ ਤੌਰ ਤੇ ਬਹੁਤ ਸਹਾਇਤਾ ਕੀਤੀ । ਸੰਨ 1648 ਵਿਚ ਰਾਜੇ ਦੀ ਮੌਤ ਤੋਂ ਬਾਅਦ ਇਸ ਉੱਤੇ ਗਬਨ ਦੇ ਦੋਸ਼ ਲਾਏ ਗਏ ਅਤੇ ਇਸ ਨੂੰ ਆਪਣਾ ਸਾਰਾ ਧੰਨ ਅਤੇ ਸਾਰੀ ਸੰਪਤੀ ਬਾਦਸ਼ਾਹ ਦੇ ਹਵਾਲੇ ਕਰਨ ਤੇ ਮਜਬੂਰ ਕੀਤਾ ਗਿਆ । ਸੰਨ 1651 ਤੋਂ 1658 ਤੱਕ ਇਹ ਬਦੇਸ਼ਾਂ ਵਿਚ ਰਿਹਾ । ਸੰਨ 1660 ਵਿਚ ਇਹ ਕੋਪਨਹੇਗਨ ਪਰਤਿਆ ਅਤੇ ਸਵੀਡਨ ਨਾਲ ਕੋਪਨਹੇਗਨ ਸੰਧੀ ਕਰਕੇ ਡੈਨਮਾਰਕ ਦੀ ਇੱਜ਼ਤ ਨੂੰ ਬਚਾਇਆ । ਸਿੱਟੇ ਵਜੋਂ ਇਸ ਨੂੰ ਡੈਨਮਾਰਕ ਲਾਰਡ ਟਰੇਜ਼ਰਰ ਅਤੇ ਕੌਂਸਲਰ ਆਫ਼ ਸਟੇਟ ਨਿਯੁਕਤ ਕੀਤਾ ਗਿਆ ।

ਇਸ ਦੀ ਮੌਤ 23 ਸਤੰਬਰ, 1666 ਨੂੰ ਹੋਈ ।

ਹ. ਪੁ.—ਐਨ. ਬ੍ਰਿ. 20:285

**ਸੀਐਟਲ** (Seattle) : ਇਹ ਸਯੁੰਕਤ ਰਾਜ ਅਮਰੀਕਾ ਦੇ ਵਾਸ਼ਿੰਗਟਨ ਰਾਜ ਦਾ ਮੁਖ ਸ਼ਹਿਰ, ਕਿੰਗ ਕਾਊਂਟੀ ਦਾ ਸਦਰ ਮੁਕਾਮ ਅਤੇ ਬੰਦਰਗਾਹ ਹੈ ਜੋ ਐਲੀਅੱਟ ਖਾੜੀ (Elliott bay) ਅਤੇ ਵਾਸ਼ਿੰਗਟਨ ਝੀਲ (Lake Washington) ਵਿਚਕਾਰ ਸਥਿਤ ਹੈ। ਇਹ ਉੱਤਰੀ ਪੱਛਮੀ ਸ਼ਾਂਤ ਮਹਾਂਸਾਗਰ ਦਾ ਸਭ ਤੋਂ ਵੱਡਾ ਸ਼ਹਿਰ ਹੈ। ਓਰੀਐਂਟ (Orient) ਅਤੇ ਅਲਾਸਕਾ ਵਿਚ ਪ੍ਰਵੇਸ਼ ਕਰਨ ਲਈ ਇਸੇ ਬੰਦਰਗਾਹ ਵਿਚੋਂ ਦੀ ਲੰਘਣਾ ਪੈਂਦਾ ਹੈ। ਇਹ ਸ਼ਹਿਰ ਚਾਰੇ ਪਾਸਿਉਂ ਕੁਦਰਤੀ ਨਜ਼ਾਰਿਆਂ ਨਾਲ ਘਿਰਿਆ ਹੋਇਆ ਹੈ। ਪੱਛਮ ਵਲ ਓਲਿੰਪਿਕ ਪਹਾੜੀਆਂ ਇਸਨੂੰ ਸਰਦੀਆਂ ਦੀ ਭਾਰੀ ਵਰਖਾ ਤੋਂ ਬਚਾਉਂਦੀਆਂ ਹਨ। ਪੂਰਬ ਵਲ ਕੈਸਕੇਡ (Cascade) ਪਹਾੜ ਇਸ ਸ਼ਹਿਰ ਨੂੰ ਮਹਾਂਦੀਪੀ ਠੰਡ ਅਤੇ ਗਰਮੀ ਤੋਂ ਸੁਰੱਖਿਅਤ ਰੱਖਦੇ ਹਨ।

ਸਭ ਤੋਂ ਪਹਿਲਾਂ ਸੰਨ 1851 ਵਿਚ, ਆਲਕੀ ਪੁਆਇੰਟ (Alki Point) ਵਿਖੇ, ਗੋਰਿਆਂ ਨੇ ਆਬਾਦ ਹੋਣਾ ਸ਼ੁਰੂ ਕੀਤਾ। ਸੰਨ 1853 ਵਿਚ ਇਸ ਸ਼ਹਿਰ ਦੀ ਨੀਂਹ ਰੱਖੀ ਗਈ ਅਤੇ ਇਕ ਇੰਡੀਅਨ ਸਰਦਾਰ ਸੀਟਲਹ (Seatlh) ਦੇ ਨਾਂ ਪਿਛੇ ਇਸੇ ਸ਼ਹਿਰ ਦਾ ਨਾਂ ਰੱਖ ਦਿੱਤਾ ਗਿਆ।

ਇਥੇ ਬੋਇੰਗ ਹਵਾਈ ਜਹਾਜ਼ ਬਣਾਉਣ ਦਾ ਵੱਡਾ ਕਾਰਖ਼ਾਨਾ ਹੈ। ਇਥੇ ਸਮੁੰਦਰੀ ਜਹਾਜ਼ ਵੀ ਬਣਾਏ ਜਾਂਦੇ ਹਨ। ਇਸ ਤੋਂ ਇਲਾਵਾ ਇਥੇ ਇਲੈੱਕਟ੍ਰਾਨ, ਦਵਾਈਆਂ, ਦੰਦਾਂ ਸਬੰਧੀ ਸਾਮਾਨ, ਪਲਾਸਟਿਕ ਦਾ ਸ਼ਿੰਗਾਰ ਅਤੇ ਰਬੜ ਦਾ ਸਾਮਾਨ ਤਿਆਰ ਕੀਤਾ ਜਾਂਦਾ ਹੈ।

ਵਾਸ਼ਿੰਗਟਨ ਯੂਨੀਵਰਸਿਟੀ ਅਤੇ ਸੀਐਟਲ ਯੂਨੀਵਰਸਿਟੀ ਇਥੇ ਹੀ ਵਾਕਿਆ ਹਨ।

ਆਬਾਦੀ—1,238,107 (1970)

47°56′ ਉ. ਵਿਥ.; 122°20′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 2:11

**ਸੀਏਯਸ, ਅਮੈਨੂਅਲ ਜੋਜ਼ਫ** (Sieyes, Emmanuel Joseph–1748-1836) : ਇਸ ਦਾ ਜਨਮ 3 ਮਈ, 1748 ਨੂੰ ਫਰੇਜੁਸ (Frejus) ਵਿਖੇ ਹੋਇਆ। ਇਸ ਨੂੰ ਐਬੇ ਸੀਏਯਸ (Abbe Sieyes) ਵੀ ਕਿਹਾ ਜਾਂਦਾ ਹੈ। ਇਸ ਨੇ ਪੈਰਿਸ ਯੂਨੀਵਰਸਿਟੀ ਤੋਂ ਧਾਰਮਕ ਵਿਦਿਆ ਪ੍ਰਾਪਤ ਕੀਤੀ। ਭਾਵੇਂ ਇਸ ਦਾ ਕੰਮ ਬਹੁਤ ਕਰਕੇ ਧਾਰਮਕ ਹੀ ਸੀ ਪਰੰਤੂ ਇਹ ਰਾਜਨੀਤੀ ਅਤੇ ਸਮਾਜਕ ਕੰਮਾਂ ਵਿਚ ਵੀ ਹਿੱਸਾ ਲੈਂਦਾ ਸੀ। ਫ਼ਰਾਂਸੀਸੀ ਇਨਕਲਾਬ ਤੋਂ ਪਹਿਲਾਂ ਇਸਨੇ ਕਈ ਪੈਂਫਲਿਟ ਲਿਖੇ ਜਿਨ੍ਹਾਂ ਵਿਚੋਂ 'ਵਟ ਇਜ਼ ਦੀ ਥਰਡ ਐਸਟੇਟ' (1789) ਨਾਲ ਇਸ ਦੀ ਪ੍ਰਸਿੱਧੀ ਬਹੁਤ ਵਧੀ ਅਤੇ ਇਹ ਸਟੇਟਸ ਜਨਰਲ ਦੀ ਥਰਡ ਐਸਟੇਟ ਦਾ ਮੈਂਬਰ ਚੁਣਿਆ ਗਿਆ ਜਿਸ ਨੇ ਆਪਣੇ ਆਪ ਨੂੰ 5 ਮਈ, 1789 ਨੂੰ ਨੈਸ਼ਨਲ ਅਸੈਂਬਲੀ ਘੋਸ਼ਿਤ ਕਰ ਦਿੱਤਾ। ਫ਼ਰਾਂਸ ਲਈ ਵਿਧਾਨ ਤਿਆਰ ਕਰਨ ਵਿਚ ਇਸ ਦਾ ਕਾਫ਼ੀ ਹੱਥ ਸੀ। ਨੈਪੋਲੀਅਨ ਬੋਨਾਪਾਰਟ ਦੁਆਰਾ ਰਾਜ ਪਲਟੇ ਦੀ ਵਿਉਂਤ ਇਸ ਨੇ ਤਿਆਰ ਕੀਤੀ। ਭਾਵੇਂ ਨੈਪੋਲੀਅਨ ਨੇ ਇਸ ਵਲੋਂ ਤਿਆਰ ਕੀਤਾ ਵਿਧਾਨ ਲਾਗੂ ਨਾ ਕੀਤਾ ਪਰ ਇਸ ਨੂੰ ਕਾਉਂਟ ਅਤੇ ਸੈਨੇਟ ਦਾ ਮੈਂਬਰ ਬਣਾ ਦਿੱਤਾ। ਲੂਈ (Louis) 16ਵੇਂ ਦੀ ਮੌਤ ਦੇ ਹੱਕ ਵਿਚ ਵੋਟ ਦੇਣ ਕਰਕੇ ਇਸ ਨੂੰ ਸੰਨ 1815 ਵਿਚ ਦੇਸ਼-ਨਿਕਾਲਾ ਦੇ ਦਿੱਤਾ ਗਿਆ। ਇਹ ਬਰੱਸਲਜ਼ ਚਲਾ ਗਿਆ ਤੇ 1830 ਵਿਚ ਇਨਕਲਾਬ ਮਗਰੋਂ ਹੀ ਵਾਪਸ ਆਇਆ।

ਇਸ ਦੀ ਮੌਤ 20 ਜੂਨ, 1836 ਨੂੰ ਪੈਰਿਸ ਵਿਖੇ ਹੋਈ।

ਹ. ਪੁ. ਕੋਲੀ. ਐਨ. 17; ਐਨ. ਅਮੈ.24

**ਸੀਸ ਗੰਜ** : ਸੀਸ ਗੰਜ ਦਾ ਇਤਿਹਾਸਕ ਗੁਰਦੁਆਰਾ ਦਿੱਲੀ ਚਾਂਦਨੀ ਚੌਕ ਵਿਚ ਸੁਨਹਿਰੀ ਮਸਜਿਦ ਕੋਲ ਹੈ। ਮਸਜਿਦ ਅਤੇ ਗੁਰਦੁਆਰੇ ਵਿਚਕਾਰ ਕੋਤਵਾਲੀ ਹੈ। ਇਥੇ 12 ਮੱਘਰ ਸੰਮਤ 1732 ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਦੇਸ਼ ਤੇ ਧਰਮ ਦੀ ਖ਼ਾਤਰ ਅਤੇ



ਗੁਰਦੁਆਰਾ ਸੀਸ ਗੰਜ ਦਿੱਲੀ

ਜ਼ੁਲਮ ਦਾ ਨਾਸ਼ ਕਰਨ ਲਈ ਆਪਣਾ ਸੀਸ ਕੁਰਬਾਨ ਕੀਤਾ। ਇਸ ਕਰਕੇ ਹੀ ਇਸ ਗੁਰਦੁਆਰੇ ਦਾ ਨਾਂ ਸੀਸ ਗੰਜ ਪ੍ਰਸਿੱਧ ਹੋਇਆ। ਔਰੰਗਜ਼ੇਬ ਦੇ ਸਮੇਂ ਇਥੇ ਜੇਲ੍ਹ ਸੀ। ਇਹ ਗੁਰਦੁਆਰਾ ਪਹਿਲਾਂ ਸੰਮਤ 1847 ਵਿਚ ਸਰਦਾਰ ਬਘੇਲ ਸਿੰਘ ਨੇ ਬਣਵਾਇਆ ਸੀ। ਬਾਅਦ ਵਿਚ ਮੁਸਲਮਾਨਾਂ ਨੇ ਗੁਰਦੁਆਰਾ ਢਾਹ ਕੇ ਇਸ ਦੇ ਕੋਲ ਮਸੀਤ ਬਣਾ ਦਿੱਤੀ। ਸੰਨ 1857 ਈ. ਦੇ ਗਦਰ ਦਾ ਅੰਤ ਹੋਣ ਤੇ ਜੀਂਦ ਦੇ ਰਾਜਾ ਸਰੂਪ ਸਿੰਘ ਨੇ ਸੀਸ ਗੰਜ ਗੁਰਦੁਆਰੇ ਦੀ ਇਮਾਰਤ ਦੁਬਾਰਾ ਬਣਵਾਈ।

ਹੁਣ ਇਹ ਗੁਰਦੁਆਰਾ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਅਧੀਨ ਹੈ ਅਤੇ ਸਿੱਖ ਸੰਗਤਾਂ ਨੇ ਆਪਣੇ ਉੱਦਮ ਨਾਲ ਇਸ ਗੁਰਦੁਆਰੇ ਦੀ ਆਲੀਸ਼ਾਨ ਇਮਾਰਤ ਬਣਾ ਦਿੱਤੀ ਹੈ। ਇਹ ਗੁਰ-ਦੁਆਰਾ ਮਹਾਨ ਸ਼ਹੀਦ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਦਾ ਪ੍ਰਤੀਕ ਹੈ।

ਪਾਕਿਸਤਾਨ ਬਣਨ ਤੋਂ ਪਹਿਲਾ ਇਸ ਗੁਰਦੁਆਰੇ ਦੀ ਆਮਦਨ ਨਿਤ ਦੀ ਚੜ੍ਹਤ (ਭੇਟਾ ਪੂਜਾ) ਤੋਂ ਛੁੱਟ ਤਿੰਨ ਜਾਂ ਚਾਰ ਹਜ਼ਾਰ ਰੁਪਏ ਸਾਲਾਨਾ ਸੀ। ਮਹਾਰਾਜਾ ਰਣਜੀਤ ਸਿੰਘ ਜੀ ਵਲੋਂ ਦਿੱਲੀ ਦੇ ਗੁਰ-ਦੁਆਰਿਆਂ ਨੂੰ ਦਿੱਤੇ ਪਿੰਡ ਦੋਸਾਂਝ (ਤਹਿਸੀਲ ਨਵਾਂ ਸ਼ਹਿਰ, ਜ਼ਿਲ੍ਹਾ ਜਲੰਧਰ) ਦੀ ਆਮਦਨ ਦਾ ਹਿੱਸਾ ਵੀ ਮਿਲਦਾ ਸੀ। ਅੱਜ-ਕੱਲ ਇਸ ਗੁਰਦੁਆਰੇ ਦੀ ਨਿਤ ਦੀ ਚੜ੍ਹਤ ਵਿਚ ਵੀ ਬਹੁਤ ਵਾਧਾ ਹੋਇਆ ਹੈ। ਰਹਿਸੀਨਾ ਪਿੰਡ ਜੋ ਕਿ ਗੁਰਦੁਆਰਾ ਸੀਸ ਗੰਜ ਅਤੇ ਰਕਾਬ ਗੰਜ ਦੇ ਭੇਟਾ ਕੀਤਾ ਹੋਇਆ ਸੀ ਉਹ ਦਿੱਲੀ ਵਿਚ ਆ ਜਾਣ ਕਰਕੇ

ਅੰਗ੍ਰੇਜ਼ ਹਕੂਮਤ ਨੇ ਉਸ ਦੀ ਜੋ ਕੀਮਤ ਦਿੱਤੀ, ਉਸ ਦੇ ਪ੍ਰਾਮਿਸਰੀ ਨੋਟ ਖਰੀਦੇ ਗਏ। ਗੁਰਦੁਆਰਾ ਸੀਸ ਗੰਜ ਦੀ ਰਕਮ ਬੱਤੀ ਹਜ਼ਾਰ ਦਾ ਸੂਦ 1152 ਰੁਪਏ ਸਾਲਾਨਾ ਸੀ। ਇਸ ਤੋਂ ਛੁੱਟ 15 ਮੁਰੱਬੇ ਜ਼ਮੀਨ ਹਕੂਮਤ ਨੇ ਦਿੱਤੀ, ਜਿਸ ਦੇ ਠੇਕੇ ਦੀ ਮਾਕੂਲ ਆਮਦਨ ਸੀ।

ਇਹ ਦੇ ਦਿੱਲੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਅਧੀਨ ਆਉਣ ਤੋਂ ਪਹਿਲਾਂ ਇਸ ਦੇ ਸੇਵਾਦਾਰ ਮਹੰਤ ਭਾਈ ਹਰੀ ਸਿੰਘ ਜੀ ਅਤੇ ਭਾਈ ਰਣਜੋਧ ਸਿੰਘ ਜੀ ਸਨ ਅਤੇ ਬਾਅਦ ਵਿਚ ਇਨ੍ਹਾਂ ਨੂੰ ਤਨਖ਼ਾਹ ਦੇ ਕੇ ਗ੍ਰੰਥੀ ਨਿਯੁਕਤ ਕੀਤਾ ਗਿਆ।

ਸਿੱਖ ਲੀਡਰਾਂ ਦੇ ਜਤਨਾਂ ਨਾਲ ਇਸ ਗੁਰਦੁਆਰੇ ਦੇ ਨਾਲ ਲਗਦਾ ਅੱਜ-ਕੱਲ ਕੋਤਵਾਲੀ ਦਾ ਉਹ ਰਕਬਾ, ਜਿਸ ਬਾਰੇ ਇਹ ਦੱਸਿਆ ਜਾਂਦਾ ਹੈ ਕਿ ਇਸ ਥਾਂ ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਸੀਸ ਕੁਰਬਾਨ ਕੀਤਾ ਸੀ, ਵੀ ਇਸ ਗੁਰਦੁਆਰੇ ਨਾਲ ਲਾ ਦਿੱਤਾ ਗਿਆ ਹੈ। ਕੋਤਵਾਲੀ ਦਾ ਰਹਿੰਦਾ ਹਿੱਸਾ ਵੀ ਸਰਕਾਰ ਨੇ ਦਿੱਲੀ ਗੁਰਦੁਆਰਾ ਪ੍ਰਬੰਧਕ ਦੇ ਹਵਾਲੇ ਕਰ ਦਿੱਤਾ ਹੈ।

ਹ. ਪੁ.—ਮ. ਕੋ.

**ਸੀਸਤਾਨ** (Seistan) : ਇਹ ਉੱਤਰੀ ਈਰਾਨ ਅਤੇ ਦੱਖਣ-ਪੱਛਮੀ ਅਫ਼ਗਾਨਿਸਤਾਨ ਵਿਚ, ਵਿਸ਼ਾਲ ਸਰਹੱਦੀ ਇਲਾਕਾ ਹੈ ਜੋ ਕਿਸੇ ਵਕਤ ਜਗਤ ਪ੍ਰਸਿੱਧ ਪਹਿਲਵਾਨ ਰੁਸਤਮ ਦਾ ਦੇਸ਼ ਹੁੰਦਾ ਸੀ। ਇਸ ਇਲਾਕੇ ਦਾ ਲਗਭਗ 40% (ਲੱਗਭਗ 18,000 ਵ.ਕਿ.ਮੀ.) ਹਿੱਸਾ ਈਰਾਨ ਵਿਚ ਹੈ ਅਤੇ ਇਥੋਂ ਦੀ ਅਧੀ ਵਸੋਂ ਈਰਾਨ ਦੇ ਜ਼ਾਬੋਲ (Zabol) ਜ਼ਿਲ੍ਹੇ ਵਿਚ ਰਹਿੰਦੀ ਹੈ। ਇਹ ਨਿਵਾਣਾਂ ਵਾਲਾ ਇਲਾਕਾ ਹੈ ਜਿਸ ਦੀ ਉੱਚਾਈ 450-520 ਮੀ. ਤੀਕ ਹੈ। ਇਸ ਇਲਾਕੇ ਵਿਚੋਂ ਦੀ ਕਈ ਦਰਿਆ ਵਗਦੇ ਹਨ ਜੋ ਕਈ ਝੀਲਾਂ ਨੂੰ ਭਰਦੇ ਹਨ ਪਰ ਕੋਈ ਦਰਿਆ ਸਮੁੰਦਰ ਤੱਕ ਨਹੀਂ ਪਹੁੰਚਦਾ। ਇਹ ਇਲਾਕਾ ਤਿੰਨ ਦਰਿਆਵਾਂ-ਫ਼ਰਾਹ ਰੂਦ (Farah Rud), ਖ਼ਸ਼ ਰੂਦ (Khash Rud) ਅਤੇ ਹਲਮੰਦ (Helmund) ਦੇ ਡੈਲਟਿਆਂ ਦੁਆਰਾ ਬਣਿਆ ਹੋਇਆ ਹੈ। ਇਥੋਂ ਦਾ ਜਲਵਾਯੂ ਰੇਗਿਸਤਾਨੀ ਹੈ। ਵਰਖਾ ਕਦੇ ਕਦਾਈਂ ਹੁੰਦੀ ਹੈ। ਸਾਲਾਨਾ ਔਸਤ ਵਰਖਾ 100 ਮਿ. ਮੀ. ਤੋਂ ਵੀ ਘੱਟ ਹੈ। ਇਥੇ ਗਰਮੀਆਂ ਵਿਚ ਸਖ਼ਤ ਗਰਮੀ ਅਤੇ ਸਰਦੀਆਂ ਵਿਚ ਸਖ਼ਤ ਸਰਦੀ ਪੈਂਦੀ ਹੈ।

ਇਥੋਂ ਦੀ ਆਬਾਦੀ ਮੁਖ ਤੌਰ ਤੇ ਤਾਜੀਕ (Tajiks) ਲੋਕਾਂ ਦੀ ਹੈ। ਜਾਟ (Jat), ਗੁੱਜਰ ਅਤੇ ਗਵਦਾਰਾਂ (Gavdars) ਤੋਂ ਇਲਾਵਾ ਇਥੇ ਬਲੋਚੀ ਅਤੇ ਬਰੂਹੀ (Brahui) ਕਬੀਲਿਆਂ ਦੇ ਟੱਪਰੀਵਾਸ ਲੋਕ ਰਹਿੰਦੇ ਹਨ। ਸੰਨ 1971 ਵਿਚ ਬਲੋਚਿਸਤਾਨ ਵਾ ਸੀਸਤਾਨ ਆਸਤਾਨ (Baluchestan va Sistan Ostan) ਦੀ ਵਸੋਂ ਲੱਗਭਗ 5,412 000 ਸੀ।

ਸੰਨ 1959 ਤੋਂ ਈਰਾਨ ਸੀਸਤਾਨ ਨੇ ਬਲੋਚਿਸਤਾਨ ਦੇ ਨਾਲ ਆਸਤਾਨ (Ostan) ਸੂਬਾ ਬਣਾ ਦਿੱਤਾ ਹੈ। ਜ਼ਾਬਾਨ ਸ਼ਹਿਰ, ਅਫ਼ਗਾਨੀ ਸੀਸਤਾਨ ਦਾ ਮੁਖ ਸ਼ਹਿਰ ਹੈ।

ਝਗੜਿਆਂ, ਭ੍ਰਿਸ਼ਟਾਚਾਰ ਅਤੇ ਇੰਤਜ਼ਾਮ ਕਾਰਨ ਇਥੋਂ ਦੀ ਅਰਥ ਵਿਵਸਥਾ ਉੱਨਤੀ ਨਹੀਂ ਕਰ ਸਕੀ। ਹੁਣ ਦੇ ਡੈਮ ਇਥੋਂ ਦੇ ਲਗਭਗ 130,000 ਹੈਕਟੇਅਰ ਰਕਬੇ ਨੂੰ ਸਿੰਜਦੇ ਹਨ। ਕਣਕ ਅਤੇ ਜੌਂ ਇਥੋਂ ਦੀਆਂ ਮੁਖ ਫ਼ਸਲਾਂ ਹਨ।

ਇਹ ਈਰਾਨ (Persia) ਦੇ ਕਯਾਨੀ (Kayanian) ਨਾਂ ਦੇ ਮਿਥਿਹਾਸਕ ਵੰਸ਼ ਦੀ ਜਨਮ-ਭੂਮੀ ਸੀ। ਸੰਨ 226 ਈ. ਤੋਂ ਲੈ ਕੇ ਸੀਸਤਾਨ ਬਾਦਸ਼ਾਹਾਂ ਨੇ ਇਥੇ ਰਾਜ ਕੀਤਾ ਅਤੇ ਕਈ ਬੰਨ੍ਹ ਮਾਰ ਕੇ ਸਿੰਜਾਈ ਲਈ ਨਹਿਰਾਂ ਬਣਾਈਆਂ। ਸੱਤਵੀਂ ਸਦੀ ਦੇ ਮੱਧ ਵਿਚ ਅਰਬ ਦੇ ਮੁਸਲਮਾਨਾਂ ਨੇ ਇਸ ਉੱਤੇ ਹਮਲਾ ਕੀਤਾ ਅਤੇ ਇਸਲਾਮ ਧਰਮ ਚਲਾਇਆ। ਇਸ ਤੋਂ ਪਿਛੋਂ ਇਥੇ ਸਥਾਨਕ ਤੇ ਬਾਹਰਲੇ (ਜਿਵੇਂ ਚੌਧਵੀਂ ਸਦੀ ਵਿਚ ਤੈਮੂਰ ਨੇ) ਵੰਸ਼ਾਂ ਨੇ ਇਸ ਉੱਤੇ ਰਾਜ ਕੀਤਾ। ਇਸ ਮਗਰੋਂ ਇਹ ਆਪਣੇ ਮਲਿਕਾਂ (Maliks) ਅਧੀਨ ਸੁਤੰਤਰ ਇਲਾਕਾ ਬਣ ਗਿਆ। ਭਾਵੇਂ ਪਰਸ਼ੀਆ ਦੇ ਬਾਦਸ਼ਾਹ ਸ਼ਾਹ ਇਸਮਾਈਲ ਪਹਿਲੇ (Shah Esmail I) ਨੇ ਇਸ ਨੂੰ ਫ਼ਤਹਿ ਕਰ ਲਿਆ ਪਰ ਉਸ ਨੇ ਅਤੇ ਉਸ ਦੇ ਉੱਤਰਾਧਿਕਾਰੀਆਂ ਨੇ ਵੀ ਇਸ ਇਲਾਕੇ ਦਾ ਵਧੇਰੇ ਪ੍ਰਬੰਧ ਇਥੋਂ ਦੇ ਮਲਿਕਾਂ ਨੂੰ ਹੀ ਦਿੱਤਾ। ਸੰਨ 1747 ਵਿਚ ਇਹ ਇਲਾਕਾ ਇਕ ਅਫ਼ਗਾਨਾਂ ਦੇ ਅਧੀਨ ਆ ਗਿਆ ਪਰ ਇਸ ਦੀ ਮੌਤ ਮਗਰੋਂ ਇਹ ਇਲਾਕਾ ਈਰਾਨ ਅਤੇ ਅਫ਼ਗਾਨਿਸਤਾਨ ਵਿਚਕਾਰ ਲਗਾਤਾਰ ਕਈ ਸਾਲ ਝਗੜੇ ਦੀ ਜੜ੍ਹ ਬਣਿਆ ਰਿਹਾ। ਬਰਤਾਨੀਆਂ ਦੀ ਸਾਲਸੀ ਨਾਲ ਇਹ ਝਗੜਾ ਖ਼ਤਮ ਹੋਇਆ ਅਤੇ ਸੰਨ 1872 ਵਿਚ ਈਰਾਨ ਅਤੇ ਅਫ਼ਗਾਨਿਸਤਾਨ ਦੀਆਂ ਸਰਹੱਦਾਂ ਦੀ ਹੱਦ-ਬੰਦੀ ਦਾ ਕੰਮ ਸ਼ੁਰੂ ਹੋਇਆ ਜੋ ਸੰਨ 1903-05 ਵਿਚ ਮੁਕੰਮਲ ਹੋਇਆ। ਇਸ ਅਨੁਸਾਰ ਸੀਸਤਾਨ ਈਰਾਨ ਅਤੇ ਅਫ਼ਗਾਨਿਸਤਾਨ ਵਿਚਕਾਰ ਇਕ ਕਲਪਿਤ ਸਰਹੱਦ ਰਾਹੀਂ 2:5 ਦੀ ਅਨੁਪਾਤ ਵਿਚ ਵੰਡ ਦਿੱਤਾ ਗਿਆ। ਇਹ ਸਰਹੱਦ ਕੋਹ ਮਲਿਕ ਸਿਆਹ ਤੋਂ ਸ਼ੁਰੂ ਹੋ ਕੇ ਕੋਹ ਗਲਮੱਚ ਤੇ ਵਾਕਿਆ ਸੀਸਤਾਨ ਤੀਕ ਜਾਂਦੀ ਹੈ। ਇਸ ਦਾ ਪੱਛਮੀ ਭਾਗ, ਜੋ ਈਰਾਨ ਅਧੀਨ ਹੈ, 'ਸੀਸਤਾਨ ਖ਼ਾਸ' ਅਖਵਾਉਂਦਾ ਹੈ ਅਤੇ ਪੂਰਬੀ ਭਾਗ ਨੂੰ, ਜੋ ਅਫ਼ਗਾਨਿਸਤਾਨ ਵਿਚ ਹੈ 'ਬਾਹਰਲਾ ਸੀਸਤਾਨ' ਆਖਦੇ ਹਨ।

ਹ. ਪੁ.—ਐਨ. ਬ੍ਰਿ. 20:291

**ਸ਼ੀਸ਼ਾ** (Glass) : ਇਹ ਇਕ ਪਾਰਦਰਸ਼ੀ ਜਾਂ ਅਲਪ-ਪਾਰਦਰਸ਼ੀ ਰਵੇ-ਰਹਿਤ ਅਕਾਰਬਨੀ ਪਦਾਰਥ ਹੈ, ਜਿਹੜਾ ਆਮ ਤੌਰ ਤੇ ਸਿਲੀਕੇਟ ਜਾਂ ਬੋਰੇਟ ਜਾਂ ਕਈ ਵਾਰੀ ਫ਼ਾਸਫ਼ੇਟਾਂ ਦੇ ਮਿਸ਼ਰਨ ਤੋਂ ਬਣਿਆ ਹੁੰਦਾ ਹੈ। ਇਹ ਮਿਸ਼ਰਨ ਰੇਤ ਜਾਂ ਸਿਲੀਕਾ ਦੇ ਗਲਣ ਨਾਲ ਬਣਦਾ ਹੈ ਜਾਂ ਬੋਰਾਨ ਜਾਂ ਫ਼ਾਸਫ਼ੋਰਸ ਦੇ ਆਕਸਾਈਡਾਂ ਦੇ ਫ਼ਲਕਸ (ਸੋਡਾ ਪੋਟਾਸ਼) ਨਾਲ ਅਤੇ ਇਕ ਸਥਾਈਕਾਰਕ (ਚੂਨਾ ਜਾਂ ਫਟਕੜੀ) ਨਾਲ ਗਲਣ ਤੋਂ ਬਣਦਾ ਹੈ। ਇਕ ਹੋਰ ਕਿਸਮ ਦਾ ਸ਼ੀਸ਼ਾ, ਜਿਸ ਨੂੰ ਢਾਲਿਆ, ਦਬਾਇਆ, ਫੈਲਾਇਆ ਜਾਂ ਕੱਟਿਆ ਜਾ ਸਕਦਾ ਹੈ, ਨੂੰ ਤਿਆਰ ਕਰਨ ਲਈ ਧਾਤਾਂ ਦੇ ਆਕਸਾਈਡ ਜਾਂ ਕੁਝ ਹੋਰ ਰੰਗਦਾਰ ਪਦਾਰਥਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ। ਇਹ ਪਦਾਰਥ ਇਕ ਸਖ਼ਤ ਰਵੇਹੀਨ ਮਿਸ਼ਰਨ ਦੇ ਰੂਪ ਵਿਚ ਠੰਢਾ ਹੋ ਜਾਂਦਾ ਹੈ।

ਸ਼ੀਸ਼ਾ ਸਾਡੇ ਜੀਵਨ ਦਾ ਇਕ ਅਜਿਹਾ ਅੰਗ ਬਣ ਗਿਆ ਹੈ ਕਿ ਇਸ ਦੀ ਮਹਾਨਤਾ ਦਾ ਸਹੀ ਅੰਦਾਜ਼ਾ ਲਾਉਣਾ ਅਸੰਭਵ ਜਾਪਦਾ ਹੈ। ਜੇ ਸ਼ੀਸ਼ਾ ਸਾਡੇ ਜੀਵਨ ਵਿਚੋਂ ਅਲੋਪ ਹੋ ਜਾਵੇ ਤਾਂ ਅਸੀਂ ਵੀਹਵੀਂ ਸਦੀ ਤੋਂ ਇਕ ਦਮ ਪੰਦ੍ਰਵੀਂ ਸਦੀ ਵਿਚ ਪਹੁੰਚ ਜਾਵਾਂਗੇ ਕਿਉਂਕਿ ਨਾ ਨਜ਼ਰ ਨੂੰ ਸਵੱਛ ਰੱਖਣ ਵਾਲੀਆਂ ਐਨਕਾਂ ਹੋਣਗੀਆਂ, ਨਾ ਰੋਗਾਂ ਦੀ ਖੋਜ ਲਈ ਖ਼ੁਰਦਬੀਨਾਂ, ਨਾ ਸਿਤਾਰਿਆਂ ਨੂੰ ਵੇਖਣ ਵਾਲੀਆਂ ਦੂਰਬੀਨਾਂ ਅਤੇ ਨਾ ਹੀ ਸ਼ੀਸ਼-ਮਹਿਲ ਅਤੇ ਪ੍ਰਯੋਗਸ਼ਾਲਾਵਾਂ ਹੋਣਗੀਆਂ।

ਸ਼ੀਸ਼ੇ ਵਿਚ ਕਈ ਵਿਸ਼ੇਸ਼ ਗੁਣ ਹੁੰਦੇ ਹਨ ਜਿਵੇਂ ਕਿ ਇਸ ਨੂੰ ਜੰਗ ਅਤੇ ਸੇਉਂਕ ਆਦਿ ਨਹੀਂ ਲਗਦੇ, ਇਸ ਤੇ ਪਾਣੀ, ਹਵਾ ਦਾ ਕੋਈ ਅਸਰ ਨਹੀਂ ਹੁੰਦਾ, ਇਸ ਨੂੰ ਤੇਜ਼ਾਬ ਅਤੇ ਖਾਰ ਹੱਲ ਨਹੀਂ ਕਰ ਸਕਦੇ, ਇਸ ਨਾਲ ਬਣੇ ਬਰਤਨਾਂ ਵਿਚ ਚੀਜ਼ਾਂ ਉਬਾਲ ਸਕਦੇ ਹਾਂ।

ਰੋਮਨ ਇਤਿਹਾਸਕਾਰ ਪਲਿਨੀ (Pliny) ਨੇ 77 ਈ. ਵਿਚ ਆਪਣੀ ਪੁਸਤਕ 'ਨੇਚਰਲਿਸ ਹਿਸਟੋਰੀਆ' (Naturalis Historia) ਵਿਚ ਸ਼ੀਸ਼ੇ ਦਾ ਜ਼ਿਕਰ ਕਰਦਿਆਂ ਲਿਖਿਆ ਹੈ ਕਿ ਇਸ ਦੀ ਹੋਂਦ ਦਾ ਕਾਰਨ ਫਨੀਸ਼ੀ (Phoenician) ਮਲਾਹਾਂ ਦਾ ਇਕ ਗਰੁੱਪ ਸੀ ਜੋ ਲਗ ਭਗ 5000 ਈ. ਪੂ. ਵਿਚ ਦਰਿਆ ਬਲੂਸ ਦੇ ਰੇਤਲੇ ਕੰਢੇ ਤੇ ਖਾਣਾ ਤਿਆਰ ਕਰਨ ਲਈ ਉਤਰਿਆ ਸੀ। ਉਨ੍ਹਾਂ ਨੇ ਚੁਲ੍ਹਾ ਬਣਾਉਣ ਲਈ ਜਹਾਜ਼ ਵਿਚੋਂ ਸੋਡੇ ਦੇ ਡਲੇ ਲੈ ਆਂਦੇ, ਕਿਉਂਕਿ ਇਸ ਮੰਤਵ

ਲਈ ਉਨ੍ਹਾਂ ਕੋਲ ਹੋਰ ਕੁਝ ਨਹੀਂ ਸੀ। ਚੁਲ੍ਹੇ ਵਿਚ ਲਗਾਤਾਰ ਅੱਗ ਬਲਣ ਨਾਲ ਰੇਤ ਅਤੇ ਸੋਡਾ ਪੰਘਰ ਕੇ ਵਗ ਤੁਰੇ। ਇਹ ਪਿਘਲਿਆ ਹੋਇਆ ਮਾਦਾ ਸ਼ੀਸ਼ਾ ਸੀ। ਪਰ ਆਧੁਨਿਕ ਵਿਗਿਆਨੀ ਇਸ ਕਥਾ ਨੂੰ ਪਰਵਾਨ ਨਹੀਂ ਕਰਦੇ। ਕੁਝ ਖੋਜਾਂ ਦੇ ਆਧਾਰ ਤੇ ਉਨ੍ਹਾਂ ਦਾ ਕਹਿਣਾ ਹੈ ਕਿ ਸ਼ੀਸ਼ਾ ਬਣਾਉਣ ਦਾ ਕੰਮ ਮੈਸੋਪੋਟੇਮੀਆ ਵਿਚ ਸ਼ੁਰੂ ਹੋਇਆ ਜਦ ਕਿ ਕੁਝ ਵਿਗਿਆਨੀ ਇਸ ਦਾ ਮੁੱਢ ਮਿਸਰ ਵਿਚ ਬੱਝਾ ਦਸਦੇ ਹਨ। ਪਰੰਤੂ ਫਿਰ ਵੀ ਸਪਸ਼ਟ ਤੌਰ ਤੇ ਨਹੀਂ ਕਿਹਾ ਜਾ ਸਕਦਾ ਕਿ ਕਿਹੜੀ ਪ੍ਰਾਚੀਨ ਸਭਿਅਤਾ ਨੇ ਸਭ ਤੋਂ ਪਹਿਲਾਂ ਸ਼ੀਸ਼ੇ ਦਾ ਪ੍ਰਯੋਗ ਕੀਤਾ ਸੀ। ਮਿਸਰ ਦੀ ਸਭਿਅਤਾ ਦੀਆਂ ਪ੍ਰਾਪਤ ਚੀਜ਼ਾਂ ਤੋਂ ਪਤਾ ਲਗਦਾ ਹੈ ਕਿ ਸ਼ੀਸ਼ੇ ਦਾ ਪ੍ਰਯੋਗ 2500 ਈ. ਪੂ. ਦੇ ਲਗਭਗ ਕੀਤਾ ਜਾਂਦਾ ਸੀ। ਹਰੇ ਰੰਗ ਦੀ ਸ਼ੀਸ਼ੇ ਦੀ ਛੜ ਜਿਹੜੀ ਕਿ ਅਸ਼ਨੂਨਾ (Eshnonna) ਵਿਖੇ ਬਾਬਲ ਵਿਚ ਲੱਭੀ ਹੈ, ਤੋਂ ਪਤਾ ਲਗਦਾ ਹੈ ਕਿ ਇਹ 2600 ਈ. ਪੂ. ਦੇ ਲਗਭਗ ਪੁਰਾਣੀ ਹੈ। ਏਰੀਦੂ (Eridu) ਤੋਂ ਲੱਭਿਆ ਨੀਲੇ ਰੰਗ ਦਾ ਸ਼ੀਸ਼ੇ ਦਾ ਇਕ ਛੋਟਾ ਜਿਹਾ ਟੁਕੜਾ 2200 ਈ.ਪੂ. ਪੁਰਾਣਾ ਹੈ। ਕੋਰ ਨੁਮਾ ਸ਼ੀਸ਼ੇ ਦੀ ਬਣੀ ਹੋਈ ਅਤੇ ਕੰਘੀ ਵਾਂਗ, ਸਜਾਵਟ ਵਾਲੀ ਇਕ ਮੱਛੀ (0.141 ਮੀ. × 0.069 ਮੀ.) ਮਿਸਰ ਦੇ 18ਵੇਂ ਵੰਸ਼ ਨਾਲ ਸਬੰਧਤ, ਬ੍ਰਿਟਿਸ਼ ਮਿਊਜ਼ੀਅਮ ਵਿਚ ਪਈ ਹੈ।



ਚਿਤਰ 1 : ਕੋਰ ਗਲਾਸ ਦੀ ਬਣੀ ਹੋਈ ਕੰਘੀ ਨੁਮਾ ਸਜਾਵਟ ਵਾਲੀ ਮੱਛੀ (18ਵੇਂ ਰਾਜਵੰਸ਼; 1363-46 ਈ. ਪੂ., ਲਗਭਗ)

6ਵੀਂ ਸਦੀ ਪੂ. ਈ. ਦੇ ਲਗਭਗ ਸ਼ੀਸ਼ਾ ਆਮ ਅਤੇ ਵਧੇਰੇ ਮਾਤਰਾ ਵਿਚ ਮੁੜ ਹੋਂਦ ਵਿਚ ਆ ਗਿਆ ਅਤੇ ਦੂਰ ਪੱਛਮ ਦੇ ਦੇਸ਼ਾਂ ਦੇ ਨਾਲ ਨਾਲ ਯੂਨਾਨੀ, ਇਟਲੀ, ਸਿਸਲੀ ਅਤੇ ਏਜੀਅਨ ਵਰਗੇ ਯੂਨਾਨੀ ਜਖੀਰਿਆਂ ਵਿਚ ਇਸ ਦੇ ਆਮ ਵਰਤੇ ਜਾਣ ਦੇ ਸੰਕੇਤ ਮਿਲੇ ਹਨ। ਹੇਲੇਨੀਸਟਿਕ ਕਾਲ (ਲਗਭਗ ਚੌਥੀ ਸਦੀ ਪੂ. ਈ.) ਵਿਚ ਸ਼ੀਸ਼ੇ ਦੇ ਆਕਾਰਾਂ ਵਿਚ ਕਾਫ਼ੀ ਗਿਰਾਵਟ ਹੋਈ ਪਰ ਰੰਗਣ ਅਤੇ ਸਜਾਵਟ ਦੇ ਢੰਗ ਇਹੋ ਹੀ ਰਹੇ। ਨਵੇਂ ਨਵੇਂ ਰੰਗਾਂ ਦੇ ਸੋਤ ਵਰਤੇ ਜਾਣ ਲੱਗੇ ਅਤੇ ਥਲ-ਗਲਾਸ ਦੇ ਯੁੱਗ ਤਕ ਲਗਾਤਾਰ ਵਰਤੇ ਗਏ।

**ਰੋਮਨ ਸਾਮਰਾਜ**–ਟਾਲਮਿਕ (Ptolemaic) ਕਾਲ (330-305 ਪੂ. ਈ.) ਦੇ ਸਮੇਂ ਮਿਸਰ ਵਿਚ ਐਲੈਗਜ਼ੈਂਡਰਿਆ (Alexandria) ਵਿਖੇ ਸ਼ੀਸ਼ਾ ਬਣਾਉਣ ਦਾ ਕੰਮ ਹੁੰਦਾ ਸੀ। ਪਹਿਲੀ ਪੂ. ਈ. ਸਦੀ ਵਿਚ ਇਹ ਖ਼ਾਸ ਕਿਸਮ ਦਾ ਸ਼ੀਸ਼ਾ ਬਣਾਉਣ ਦੇ ਢੰਗ ਲਈ ਪ੍ਰਸਿੱਧ ਸਨ। ਰੰਗਦਾਰ ਸ਼ੀਸ਼ੇ ਦੀਆਂ ਸਜਾਵਟੀ ਛੜੀਆਂ (Composite Canes) ਬਣਾਈਆਂ ਜਾਂਦੀਆਂ ਸਨ ਜਿਹੜੀਆਂ ਕਿ ਕੱਟ ਕੇ ਚਿਤਰਕਾਰੀ (Mosaic glass) ਲਈ ਵਰਤੀਆਂ ਜਾਂਦੀਆਂ ਸਨ। ਇਨ੍ਹਾਂ ਛੜਾਂ ਦੇ ਟੁਕੜਿਆਂ ਨੂੰ ਇਕ ਦੂਜੇ ਨਾਲ, ਅਨੇਕਾਂ ਢੰਗਾਂ ਨਾਲ ਜੋੜ ਕੇ ਬਹੁਤ ਖ਼ੂਬਸੂਰਤ ਨਮੂਨੇ ਬਣਾਏ ਜਾਂਦੇ ਸਨ। ਐਲੈਗਜ਼ੈਂਡਰਿਆ ਦੇ ਸ਼ੀਸ਼ੇ ਦੀ ਮਹੱਤਵਪੂਰਨ ਦੇਣ ਮੋਲਡਿੰਗ ਸ਼ੀਸ਼ਾ ਜਾਂ ਪਾਊਡਰ ਸ਼ੀਸ਼ਾ ਹੈ ਜਿਸਦੇ ਮੋਲਡ ਬਣਾਏ ਜਾਂਦੇ ਹਨ। ਇਸ ਸਮੇਂ ਦੀ ਚਿਤਰਕਾਰੀ ਦਾ ਨਮੂਨਾ ਸ਼ੀਸ਼ੇ ਦਾ ਇਕ ਪਿਆਲਾ ਹੈ ਜਿਹੜਾ ਕਿ ਪਹਿਲੀ ਸਦੀ ਈ. ਪੂ. ਦੇ ਲਗਭਗ ਬਣਿਆ ਦੱਸਿਆ ਜਾਂਦਾ ਹੈ। ਇਸ ਦੇ ਮੂੰਹ ਦਾ ਵਿਆਸ 15.5 ਸੈਂ. ਮੀ. ਹੈ ਅਤੇ ਹੁਣ ਵਿਕਟੋਰੀਆ ਐਂਡ ਅਲਬਰਟ ਮਿਊਜ਼ੀਅਮ, ਲੰਡਨ ਵਿਖੇ ਪਿਆ ਹੈ। ਐਲੈਗਜ਼ੈਂਡਰਿਆ ਵਿਖੇ ਬਣਨ ਵਾਲੇ ਸ਼ੀਸ਼ੇ ਦਾ ਮਹੱਤਵਪੂਰਨ ਅਤੇ ਅਸਾਧਾਰਨ ਕੰਮਾਂ ਵਿਚ ਅਨੇਮਲ ਪੇਂਟਿੰਗ ਅਤੇ ਸ਼ੀਸ਼ੇ ਦੀਆਂ ਦੋ ਸਤ੍ਹਾਵਾਂ ਵਿਚਕਾਰ ਸੋਨੇ ਦੀਆਂ ਪੱਤਰੀਆਂ ਨੂੰ ਜੜਨਾ ਆਦਿ ਸ਼ਾਮਲ ਹਨ।

ਸ਼ੀਸ਼ੇ ਨੂੰ ਹਵਾ ਦੇ ਦਬਾਉ ਨਾਲ ਫੁੱਲਾ ਕੇ ਸੁਰਾਹੀਆਂ ਆਦਿ ਦੇ ਆਕਾਰ ਵਿਚ ਢਾਲੇ ਕਰਨ ਦੇ ਢੰਗ ਦੀ ਕਾਢ ਨੇ ਸ਼ੀਸ਼ੇ ਦੇ ਇਤਿਹਾਸ ਵਿਚ ਇਕ ਨਵਾਂ ਮੋੜ ਲਿਆਂਦਾ। ਅਜਿਹਾ ਕਰਨ ਲਈ ਸਾਂਚੇ ਤਿਆਰ ਕਰ ਕੇ ਉਨ੍ਹਾਂ ਵਿਚ ਪਿਘਲੇ ਹੋਏ ਸ਼ੀਸ਼ੇ ਨੂੰ ਹਵਾ ਨਾਲ ਫੁਲਾ ਕੇ ਸੁਰਾਹੀ ਨੁਮਾ ਬਰਤਨਾਂ ਵਿਚ ਬਦਲਿਆ ਜਾਂਦਾ ਹੈ। ਜਿਵੇਂ ਤਕ ਕਿ ਫਲੋਪਾਈਪ ਦੇ ਸਿਰ ਉੱਤੇ ਆਸਾਨੀ ਨਾਲ ਕੋਈ ਵੀ ਬਲਬ ਵਰਗੀ ਚੀਜ਼ ਬਣਾਉਣ ਦੇ ਨਾਲ ਨਾਲ ਮੂੰਹ, ਥੱਲੇ ਅਤੇ ਸਜਾਵਟ ਦੇ ਨਮੂਨੇ ਬਣਾਏ ਜਾ ਸਕਦੇ ਹਨ। ਇਸ ਅਨੋਖੀ ਕਾਢ ਨੇ ਰੋਮਨ ਸਾਮਰਾਜ ਸਮੇਂ ਸ਼ੀਸ਼ੇ ਦੇ ਉਦਯੋਗ ਨੂੰ ਬਹੁਤ ਵੱਡਾ ਹੁਲਾਰਾ ਦਿੱਤਾ। ਇਸ ਸਮੇਂ ਦੌਰਾਨ ਬਣੀਆਂ ਸ਼ੀਸ਼ੇ ਦੀਆਂ ਚੀਜ਼ਾਂ ਵਰਗੀਆਂ, 19ਵੀਂ ਸਦੀ ਤਕ ਕੋਈ ਨਹੀਂ ਬਣਾ ਸਕਿਆ। ਸ਼ੀਸ਼ੇ ਉੱਤੇ ਉਕਰਾਈ ਦਾ ਕੰਮ ਇਟਲੀ ਵਿਚ ਵਿਕਸਿਤ ਹੋਇਆ, ਖ਼ਾਸ ਕਰਕੇ ਚਿੱਟੀ ਪਾਰਦਰਸ਼ੀ ਸਤ੍ਹਾ ਨੂੰ ਤਰਾਸ਼ ਕੇ ਸੰਘਣੇ ਥੱਲੇ (ਕੈਮਿਓ ਗਲਾਸ–Cameo glass) ਵਿਚ ਬਦਲਣ ਦਾ ਕੰਮ ਵੀ ਇਥੋਂ ਦੀ ਕਾਢ ਹੈ। ਅਜਿਹੀ ਕਿਰਤ ਦੀ ਉੱਤਮ ਮਿਸਾਲ ਪੋਰਟਲੈਂਡ ਵੇਸ (Portland Vase) ਬ੍ਰਿਟਿਸ਼ ਮਿਊਜ਼ੀਅਮ, ਲੰਡਨ ਵਿਖੇ ਪਈ ਹੈ।

ਮਿਸਰ ਵਿਚ ਰੋਮਨ ਸਾਮਰਾਜ ਦੇ ਅੰਤਿਮ ਸਮੇਂ ਵਿਚ ਮੇਜ਼ਪੋਸ਼ (Table Ware) ਲਈ ਸ਼ੀਸ਼ੇ ਦੀ ਵਰਤੋਂ ਆਮ ਕੀਤੀ ਜਾਂਦੀ ਸੀ ਪਰ ਕਲਾ ਪੱਖੋਂ ਇਹ ਇੰਨੇ ਵਧੀਆ ਨਹੀਂ ਸਨ। ਸੀਰੀਆ ਵਿਚ ਇਸੇ ਸਮੇਂ ਸ਼ੀਸ਼ੇ ਦੀ ਕਾਰੀਗਰੀ ਕਮਾਲ ਦੀ ਅਤੇ ਚੋਟੀ ਤੇ ਸੀ।

**ਇਸਲਾਮ**–ਸਤਵੀਂ ਸਦੀ ਵਿਚ ਸਾਰੇ ਪੂਰਬੀ ਦੇਸ਼ਾਂ ਉੱਤੇ ਅਰਬਾਂ ਦਾ ਕਬਜ਼ਾ ਹੋ ਗਿਆ ਅਤੇ ਵੱਖ ਵੱਖ ਹਿੱਸਿਆਂ ਵਿਚ ਵੱਖ ਵੱਖ ਬਾਦਸ਼ਾਹੀਆਂ ਸਥਾਪਤ ਹੋ ਗਈਆਂ। ਯੂਨਾਨੀ-ਰੋਮਨ ਸਭਿਅਤਾ ਦੇ ਸਮੇਂ ਦੇ ਸ਼ੀਸ਼ੇ ਦੇ ਕੰਮ ਦੇ ਕੁਝ ਨਮੂਨੇ ਇਸਲਾਮ ਰਾਜ ਵੇਲੇ ਦੇ ਸ਼ੀਸ਼ੇ ਦੇ ਕੰਮ ਨਾਲ ਰਲਦੇ ਹਨ। ਬੇਸ਼ਕ ਇਹ ਕਹਿਣਾ ਮੁਸ਼ਕਲ ਹੈ ਕਿ ਕਿਸ ਥਾਂ ਉੱਤੇ ਕਿਸ ਤਰ੍ਹਾਂ ਦੇ ਸ਼ੀਸ਼ੇ ਦਾ ਕੰਮ ਹੁੰਦਾ ਸੀ ਪਰ ਸਮੁੱਚੇ ਤੌਰ ਤੇ ਉਸ ਸਮੇਂ ਹਰ ਤਰ੍ਹਾਂ ਦਾ ਕੰਮ ਹੁੰਦਾ ਸੀ। ਸੀਰੀਆ ਵਿਚ ਇਸ ਸਮੇਂ ਵੀ ਸਜਾਵਟ ਵਾਲੀਆਂ ਵੱਖ ਵੱਖ ਕਿਸਮ ਦੀਆਂ ਚੀਜ਼ਾਂ ਤਿਆਰ ਕੀਤੀਆਂ ਜਾਂਦੀਆਂ ਸਨ। ਸਭ ਤੋਂ ਮਹੱਤਵਪੂਰਨ ਖੋਜ ਮਿਸਰ ਦੀ ਕਾਢ, ਸ਼ੀਸ਼ੇ ਉੱਤੇ ਚਮਕੀਲੇ ਤੇ ਭੜਕੀਲੇ ਚਿਤਰ ਬਣਾਉਣਾ ਸੀ। ਤਕਨੀਕੀ ਵਿਧੀਆਂ ਜਿਨ੍ਹਾਂ ਨਾਲ ਅਜਿਹਾ ਕੀਤਾ ਜਾਂਦਾ ਸੀ ਅੱਜ ਤਕ ਵੀ ਸਮਝੀਆਂ ਨਹੀਂ ਜਾ ਸਕੀਆਂ।

ਮਿਸਰੀ ਇਸਲਾਮਿਕ ਸ਼ੀਸ਼ੇ ਦਾ ਕੰਮ ਵੀ ਮਿਲੇਫਿਓਰੀ (Millefiori) ਵਰਗਾ ਹੀ ਸੀ ਜਿਸ ਵਿਚ ਦੀਵਾਰਾਂ ਦੀ ਸਜਾਵਟ, ਚਿੱਟੇ ਫਰਨ (White fern) ਅਤੇ ਪਰ੍ਹਾਂ ਵਰਗੇ ਨਮੂਨਿਆਂ ਨਾਲ ਗੂੜ੍ਹੇ ਰੰਗ ਦੇ ਸ਼ੀਸ਼ੇ ਦੇ ਭਾਂਡਿਆਂ ਨੂੰ ਸਜਾਉਣ ਦਾ ਕੰਮ ਸ਼ਾਮਲ ਸੀ। ਮਿਸਰ ਵਿਚ ਸ਼ੀਸ਼ੇ ਨੂੰ ਕੱਟਣ ਦਾ ਕੰਮ ਵੀ ਕੀਤਾ ਜਾਂਦਾ ਸੀ ਜਿਸ ਨਾਲ ਅਤਰ ਆਦਿ ਪਾਉਣ ਲਈ ਚਾਰ ਪੈਰਾਂ ਵਾਲੀਆਂ ਰੰਗਦਾਰ ਸ਼ੀਸ਼ੀਆਂ, ਜਿਨ੍ਹਾਂ ਨੂੰ ਮੋਲਰ ਟੂਥ ਬੋਤਲਾਂ ਕਿਹਾ ਜਾਂਦਾ ਸੀ, ਸ਼ੀਸ਼ਾ ਕੱਟ ਕੇ ਬਣਾਈਆਂ ਜਾਂਦੀਆਂ ਸਨ। ਅਜਿਹਾ ਪ੍ਰਤੀਤ ਹੁੰਦਾ ਹੈ ਕਿ ਮਿਸਰ ਦੇ ਲੋਕ ਸੋਨੇ ਦਾ ਪਾਣੀ ਚੜ੍ਹਾਉਣ ਦੇ ਕੰਮ ਵਿਚ ਮਾਹਿਰ ਸਨ ਜਿਹੜਾ ਕਿ ਇਸਲਾਮਿਕ ਸ਼ੀਸ਼ੇ ਦੇ ਕੰਮ ਦਾ ਇਕ ਪ੍ਰਮੁੱਖ ਅੰਗ ਸੀ।

ਸੰਨ 1171 ਵਿਚ ਈਜਿਪਟੀਅਨ ਫਾਤੀਮਿਡ (Egyptian Fatimid) ਬਾਦਸ਼ਾਹੀ ਦੇ ਪਤਨ ਵੇਲੇ ਯੂਨਾਨੀ, ਸ਼ੀਸ਼ੇ ਦਾ ਕੰਮ ਕਰਨ ਵਾਲੇ ਮਿਸਤਰੀ ਚਲੇ ਗਏ ਜਿਨ੍ਹਾਂ ਨੇ ਮਿਸਰ ਵਿਚ ਅਨੇਮਲਡ ਅਤੇ

ਗਿਲਟ ਸ਼ੀਸ਼ੇ ਦੇ ਕੰਮ ਦੀ ਆਧਾਰ ਸ਼ਿਲਾ ਰੱਖੀ । ਇਸ ਕੰਮ ਦੇ ਅਗਾਸ ਦਾ ਸਬੰਧ ਸੀਰੀਆ ਦੇ ਰੇਕਾਹ (Raqqah) ਸ਼ਹਿਰ ਨਾਲ ਦੱਸਿਆ ਜਾਂਦਾ ਹੈ । ਇਹ ਵੀ ਕਿਹਾ ਜਾਂਦਾ ਹੈ ਕਿ ਤੇਰ੍ਹਵੀਂ ਸਦੀ ਵਿਚ ਸੀਰੀਅਨ ਸ਼ੀਸ਼ਿਆਂ ਦਾ ਕੰਮ ਦੋ ਪਰਿਵਾਰਾਂ ਵਿਚ ਵੰਡਿਆ ਗਿਆ ਸੀ । ਇਕ ਨੂੰ ਮੋਟੇ, ਅਨੈਮਲਡ ਗਹਿਣਿਆਂ ਵਰਗੇ ਕੰਮ ਸੌਂਪੇ ਗਏ ਜਿਹੜਾ ਕਿ ਅਲੈਪੋ (Aleppo) ਸ਼ਹਿਰ ਵਿਚ ਰਹਿੰਦਾ ਸੀ ਅਤੇ ਦੂਜੀ ਕਿਸਮ ਦਾ ਕੰਮ ਡਾਮੈੱਸਕਸ (Damascus) ਵਿਖੇ ਵਸਦੇ ਪਰਿਵਾਰ ਨੂੰ ਸੌਂਪਿਆ ਗਿਆ ਜਿਹੜਾ ਛੋਟੇ ਛੋਟੇ ਚਿਤਰਾਂ ਨਾਲ ਸਜਾਵਟ ਕਰਨ ਦਾ ਕੰਮ ਕਰਦਾ ਸੀ ।

## 15ਵੀਂ ਤੋਂ 19ਵੀਂ ਸਦੀ ਦਾ ਮੱਧ

**ਵੈਨਿਸ (ਇਟਲੀ)**–ਸਤਵੀਂ ਸਦੀ ਵਿਚ ਹੀ ਵੈਨਿਸ ਦੇ ਨੇੜੇ ਸ਼ੀਸ਼ਾ ਉਦਯੋਗ ਸਥਾਪਤ ਹੋ ਗਿਆ ਸੀ ਅਤੇ ਦਸਵੀਂ ਸਦੀ ਦੇ ਅੰਤ ਤਕ ਇਥੇ ਸ਼ੀਸ਼ੇ ਦੇ ਬਰਤਨ ਬਣਦੇ ਰਹੇ । ਵੈਨਿਸ ਦੇ ਹੀ ਬਾਰੋਵੀਅਰ (Barovier) ਨਾਮੀ ਵਿਅਕਤੀ ਨੇ ਅਨੈਮਲਡ ਸ਼ੀਸ਼ੇ ਦੀ ਖੋਜ ਕੀਤੀ ਸੀ । ਬ੍ਰਿਟਿਸ਼ ਮਿਊਜ਼ੀਅਮ ਵਿਚ ਰੱਖੇ ਗਬਲਟ (Goblet) ਨਾਮੀ ਬਰਤਨ ਜਿਹੜਾ ਕਿ 1465 ਈ. ਦੇ ਲਗਭਗ ਬਣਿਆ ਦੱਸਿਆ ਜਾਂਦਾ ਹੈ ਤੋਂ ਪਤਾ ਲਗਦਾ ਹੈ ਕਿ ਇਥੋਂ ਦੇ ਕੰਮ ਉੱਤੇ ਕੋਈ ਬਾਹਰੀ ਪ੍ਰਭਾਵ



ਚਿਤਰ 1. ਗੋਬਲਟ

ਨਹੀਂ ਪਿਆ (ਵੇਖੋ ਚਿਤਰ 2) । ਅਜਿਹੇ ਅਨੇਕਾਂ ਨਮੂਨੇ ਗੂੜ੍ਹੇ ਨੀਲੇ, ਹਰੇ ਜਾਂ ਜਾਮਣੀ ਰੰਗਾਂ ਵਿਚ ਮਿਲਦੇ ਸਨ ।

ਵੈਨਿੱਸ ਦੀ ਸਭ ਤੋਂ ਮਹੱਤਵਪੂਰਨ ਲਾਭ ਸਾਫ਼ ਅਤੇ ਰੰਗਹੀਨ ਸ਼ੀਸ਼ੇ ਬਣਾਉਣ ਦੀ ਸੀ । ਰਵੇਦਾਰ ਬਣਤਰ ਵਿਚ ਇਸ ਦਾ ਕੁਦਰਤੀ ਸ਼ੀਸ਼ੇ ਨਾਲ ਮਿਲਦਾ ਜੁਲਦਾ ਹੋਣ ਕਾਰਨ ਇਸਨੂੰ ਕਰਿਸਟਲੋ (Cristallo) ਕਿਹਾ ਜਾਂਦਾ ਹੈ । ਸੋਡੇ ਨਾਲ ਬਣਾਇਆ ਹੋਇਆ ਇਹ ਕਰਿਸਟਲੋ ਬਹੁਤ ਜ਼ਿਆਦਾ ਨਰਮ ਅਤੇ ਛੇਤੀ ਨਾਲ ਠੰਢਾ ਹੋ ਜਾਂਦਾ ਸੀ, ਇਸ ਲਈ ਇਸ ਦਾ ਕੰਮ ਕਰਨ ਵਾਲਾ ਵਿਅਕਤੀ ਬਹੁਤ ਫੁਰਤੀਲਾ ਅਤੇ ਚੁਸਤ ਹੋਣਾ ਜ਼ਰੂਰੀ ਸੀ ।

ਜੈੱਨੋਆ (Genoa) ਦੇ ਨੇੜੇ ਐਲਟਾਰੇ (Altare) ਵਿਖੇ ਸ਼ੀਸ਼ੇ ਦੇ ਕੰਮ ਦਾ ਦੂਜਾ ਵੱਡਾ ਕੇਂਦਰ ਸਥਾਪਿਤ ਹੋ ਗਿਆ । ਇਥੋਂ ਦਾ ਬਣਿਆ ਹੋਇਆ ਸ਼ੀਸ਼ੇ ਦਾ ਸਾਮਾਨ ਵੈਨਿਟੀਅਨ ਸ਼ੀਸ਼ੇ ਦੇ ਸਾਮਾਨ ਨਾਲ ਇਤਨਾ ਰਲਦਾ ਹੈ ਕਿ ਦੋਨਾਂ ਵਿਚ ਕੋਈ ਅੰਤਰ ਨਹੀਂ ਲਗਦਾ । ਇਸ ਤੋਂ ਬਾਅਦ ਫ਼ਰਾਂਸ, ਸਪੇਨ, ਪੁਰਤਗਾਲ, ਆਸਟਰੀਆ ਅਤੇ ਜਰਮਨੀ ਆਦਿ ਵਿਚ ਸ਼ੀਸ਼ੇ ਦੇ ਕੰਮ ਦੇ ਕਾਰਖ਼ਾਨੇ ਸਥਾਪਿਤ ਹੋ ਗਏ । ਸੰਨ 1577 ਤੋਂ 1590 ਵਿਚਕਾਰ ਸ਼ੀਸ਼ੇ ਦੇ ਬਰਤਨਾਂ ਵਿਚ ਹੀਰੇ ਜੜੇ ਜਾਣ ਲੱਗੇ ਜਾਂ ਹੀਰੇ ਦੇ ਕਿਨਾਰੇ ਵਾਲੀਆਂ ਚੀਜ਼ਾਂ ਵੀ ਬਣਾਈਆਂ ਜਾਣ ਲਗੀਆਂ । ਹੀਰੇ ਦੀ ਨੋਕ ਨਾਲ ਉਕਰਾਈ ਦਾ ਸਭ ਤੋਂ ਉੱਤਮ ਕੰਮ ਨੀਦਰਲੈਂਡਜ਼ ਵਿਖੇ ਹੁੰਦਾ ਸੀ ਜਿਹੜਾ ਕਿ 17ਵੀਂ ਸਦੀ ਦੇ ਅਖ਼ੀਰ ਤਕ ਬਹੁਤ ਹੀ ਲੋਕ ਪ੍ਰਿਯ ਹੋ ਚੁਕਾ ਸੀ । 17ਵੀਂ ਸਦੀ ਵਿਚ ਉਕਰਾਈ ਦਾ ਇਹ ਕੰਮ ਕਰਨ ਵਾਲਿਆਂ ਵਿਚ ਮੇਰੀਆ ਟੇਸਲਸ਼ਾਡੇ ਰੋਮਰਜ਼ ਵੀਸ਼ਰ (Maria Tesselschade Roemers Vischer) ਅਤੇ ਇਸ ਦੀਆਂ ਦੋ ਭੈਣਾਂ ਐਨਾ ਰੋਮਰ ਵੀਸ਼ਰ (Anna Roemers Vischer) ਅਤੇ ਐਨਾ ਮੇਰੀਆ ਵਾਨ ਸ਼ੁਰਮੈਨ (Anna Maria Van Schurman) ਨੂੰ ਪ੍ਰਸਿੱਧੀ ਹਾਸਲ ਸੀ । ਸਦੀ ਦੇ ਅੰਤ ਤਕ ਉਕਰਾਈ ਦੇ ਇਸ ਢੰਗ ਦੀ ਥਾਂ ਪਹੀਏ ਉਕਰਾਈ (Wheel engraving) ਨੇ ਲੈ ਲਈ ਸੀ ।

**ਜਰਮਨੀ**–ਸਤਾਰ੍ਹਵੀਂ ਸਦੀ ਦੇ ਅਖ਼ੀਰ ਦੇ ਲਗਭਗ ਵੈਨਿਟੀਅਨ ਸ਼ੀਸ਼ੇ ਦੇ ਕੰਮ ਦੇ ਢੰਗ ਜਰਮਨੀ ਵਿਚ ਪ੍ਰਚਲਿਤ ਹੋ ਗਏ ਸਨ । ਰੋਮਨ ਕਾਲ ਤੋਂ ਹੀ ਇਥੇ ਬਨਸਪਤੀ ਪੋਟਾਸ਼ ਤੋਂ ਫਾਰੈਸਟ ਗਲਾਸ (Forest glass) ਤਿਆਰ ਕਰਨ ਦੇ ਕਈ ਸਥਾਨਕ ਕੇਂਦਰ ਸਥਾਪਿਤ ਹੋ ਚੁਕੇ ਸਨ । ਇਸ ਸ਼ੀਸ਼ੇ ਤੋਂ ਗੋਲ ਬੀਅਰ ਗਲਾਸ ਜਾਂ ਵਧੇ ਹੋਏ ਬਾਹਰ ਵਾਲੇ ਚੌੜੇ ਬਰਤਨ ਬਣਾਏ ਜਾਂਦੇ ਸਨ ਜਿਵੇਂ ਪਰੂੰਟਸ (Prunts, Krautstruck) ਜਾਂ ਕੈਬੇਜ ਸਟਾਕ (Cabage stak) ਵਾਈਨ ਗਲਾਸ (Wine glass) ਆਦਿ ।

ਨੂਰੰਬਰੈੱਗ ਵਿਚ ਉਕਰਾਈ ਦਾ ਕੰਮ ਵਧੇਰੇ ਵਿਕਸਿਤ ਹੋਇਆ । ਕਾਸਪਰ ਲੇਮਾਨ (Casper Lehmann) ਦੇ ਸ਼ਾਗਿਰਦ ਜਾਰਜ ਸਵਾਨਹਰਟ (Georg Schwanherdt) ਨੇ ਨੂਰੰਬਰੈੱਗ ਵਿਖੇ ਉਕਰਾਈ ਦਾ ਕੰਮ ਸਿਖਾਉਣ ਲਈ ਅਗਵਾਈ ਕੀਤੀ ਅਤੇ ਸਕੂਲ ਸਥਾਪਤ ਕੀਤਾ । ਸੰਨ 1622 ਵਿਚ ਲੇਮਾਨ ਦੀ ਮੌਤ ਤੋਂ ਬਾਅਦ ਸਵਾਨਹਰਟ ਨੇ ਆਪਣੇ ਸ਼ਹਿਰ ਨੂਰੰਬਰੈੱਗ ਵਿਚ ਸ਼ੀਸ਼ਾ ਉਕਰਾਈ ਦਾ ਕੰਮ ਆਰੰਭਿਆ । ਸਤਾਰ੍ਹਵੀਂ ਸਦੀ ਦੇ ਨੂਰੰਬਰੈੱਗ ਦੇ ਹੋਰ ਕਈ, ਪਾਲਸ ਐਡੱਰ (Paulus Eder), ਹਰਮਨ ਸਵਿੰਗਰ (Hermann Schwinger), ਇਕ ਪ੍ਰਸਿੱਧ ਕਾਲੀਗਰਾਫ਼ਰ ਐਚ. ਡਬਲਯੂ. ਸ਼ਮਿਟ (H. W. Schmidt) ਅਤੇ ਜੀ. ਐਫ਼. ਕਿਲਿੰਗਰ (G. F. Killinger) ਵਰਗੇ ਪ੍ਰਸਿੱਧ ਉਕਰੱਈਏ ਹੋਏ ਹਨ । ਇਸ ਤੋਂ ਇਲਾਵਾ ਅਜਿਹਾ ਕੰਮ ਫਰਾਂਕਫ਼ੁਰਟ ਆਮ ਮਾਈਨ (Frankfurt am Main) ਵਿਖੇ ਵੀ. ਹੈੱਸ (Hess) ਪਰਿਵਾਰ ਨੇ ਕੀਤਾ ਹੈ । ਸੰਨ 1687 ਵਿਚ ਬਰਲਿਨ ਵਿਖੇ ਪਾਣੀ ਨਾਲ ਚੱਲਣ ਵਾਲੀਆਂ ਉਕਰਾਈ ਮਸ਼ੀਨਾਂ ਵਾਲੀ ਇਕ ਵਰਕਸ਼ਾਪ ਸਥਾਪਤ ਹੋਈ ਜਿਸ ਵਿਚ ਉਕਰਣ ਅਤੇ ਉਭਰਾਈ ਦੋਵੇਂ ਤਰ੍ਹਾਂ ਦੇ ਕੰਮ ਕੀਤੇ ਜਾਂਦੇ ਸਨ । ਜਰਮਨ ਦਾ ਪ੍ਰਸਿੱਧ ਉਕਰੱਈਆ ਗੌਟਫ਼ਰਿਟ ਸਪਿਲਰ (Gottfried Spiller) ਵੀ ਇਸੇ ਵਰਕਸ਼ਾਪ ਵਿਚ ਕੰਮ ਕਰਦਾ ਸੀ । ਇਸੇ ਵਰਕਸ਼ਾਪ ਵਿਚ ਕੰਮ ਕਰਨ ਵਾਲੇ ਹੋਰ ਉੱਘੇ ਉਕਰੱਈਏ ਹਾਈਨਰਿਕ ਜਾਗਰ (Heinrik Jager) ਅਤੇ ਏਲੀਅਸ ਰਸਬੈਕ (Elias Rosback) ਹੋਏ ਹਨ । ਇਥੇ ਫਰਾਂਟਸ

ਗੌਡੇਲੈਸ਼ (Franz Goudelach) ਵਰਗੇ ਉੱਘੇ ਉਕਰੱਈਆਂ ਨੇ ਸ਼ੀਸ਼ੇ ਦਾ ਕੰਮ ਵਧੇਰੇ ਸੂਖਮਤਾ ਅਤੇ ਨਿਪੁੰਨਤਾ ਨਾਲ ਕੀਤਾ।

ਜਰਮਨੀ ਵਿਚ ਸ਼ੀਸ਼ੇ ਉੱਤੇ ਸਜਾਵਟ ਕਰਨ ਦਾ ਦੂਜਾ ਢੰਗ ਅਨੈਮਲਿੰਗ ਕਰਨਾ ਸੀ। ਸ਼ੀਸ਼ੇ ਉੱਤੇ ਅਨੈਮਲ ਕਰਨ ਦਾ ਸਭ ਤੋਂ ਵੱਧ ਕੰਮ ਬੋਹੀਮਿਆ ਵਿਖੇ ਹੁੰਦਾ ਸੀ। ਸ਼ੀਸ਼ਾ ਅਰੂਪ ਅਤੇ ਹਰੇ ਜਾਂ ਪੀਲੇ ਰੰਗ ਵਿਚ ਢਾਲਿਆ ਜਾਂਦਾ ਸੀ ਜਿਸ ਉੱਤੇ ਫਿਰ ਅਨੈਮਲਿੰਗ ਨਾਲ ਸਜਾਵਟ ਕੀਤੀ ਜਾਂਦੀ ਸੀ। ਇਨ੍ਹਾਂ ਉੱਤੇ ਰੰਗਬਰੰਗੇ ਜਾਂ ਚਿੱਟੇ ਦਾਣਿਆਂ ਵਾਲੇ ਕਿਨਾਰਿਆਂ ਨਾਲ ਸਜਾਵਟ ਕੀਤੀ ਜਾਂਦੀ ਸੀ। ਇਸ ਤਰ੍ਹਾਂ 18ਵੀਂ ਸਦੀ ਤਕ ਇਹ ਕੰਮ ਹੁੰਦਾ ਰਿਹਾ ਪਰ ਫਿਰ ਵੀ ਇਸ ਸਮੇਂ ਦੇ ਤਿਆਰ ਕੀਤੇ ਹੋਏ ਮੱਘ, ਸਪਿਰਿਟ ਦੀਆਂ ਬੋਤਲਾਂ, ਸ਼ੈਂਕ ਆਦਿ ਕੇਵਲ ਪੇਂਡੂ ਕਲਾ ਦੇ ਤੌਰ ਹੀ ਸਵਿਕਾਰੇ ਜਾਂਦੇ ਰਹੇ ਹਨ।

ਨੂਰੰਬਰੈੱਗ ਵਿਖੇ 17ਵੀਂ ਸਦੀ ਦੇ ਅੰਤ ਵਿਚ ਬਹੁਤ ਗੁੰਝਲਦਾਰ ਅਨੈਮਲ ਪੇਂਟਿੰਗ ਕੀਤੀ ਜਾਂਦੀ ਸੀ। ਸਟੇਨੱਡ ਗਲਾਸ ਦੀ ਤਰ੍ਹਾਂ ਕਾਲੀ ਜਾਂ ਸੀਪੀਆ ਪੇਂਟਿੰਗ ਦਾ ਢੰਗ ਬੀਕਰ ਆਦਿ ਨੂੰ ਸਜਾਉਣ ਲਈ ਕੀਤਾ ਜਾਂਦਾ ਸੀ। ਕਈ ਵਾਰੀ ਲਾਲ ਰੰਗ ਕਾਲੇ ਧੱਬਿਆਂ ਨਾਲ ਵੀ ਵਰਤਿਆ ਜਾਂਦਾ ਸੀ। ਸਭ ਤੋਂ ਪਹਿਲਾ ਅਤੇ ਪ੍ਰਮੁੱਖ ਅਜਿਹਾ ਕਾਰੀਗਰ ਜੋਹਾਨ ਸ਼ੇਪਰ (Johann Schaper) ਸੀ ਜਿਸ ਨੇ ਅਤਿ ਸੂਖਮ ਚਿਤਰ ਸ਼ੀਸ਼ੇ ਉੱਤੇ ਉਕਰੇ। ਇਸ ਦੇ ਪ੍ਰਮੁੱਖ ਸ਼ਗਿਰਦ ਜੇ. ਐਲ. ਫਾਬਰ (J. L. Faber), ਹੈਰਮਾਨ ਬੈਨਚਰਲਟ (Hermann Bencherlt) ਅਤੇ ਯੋਹਾਨ ਕੈਯਲ (Johann Keyll) ਆਦਿ ਸਨ। ਕਾਲੇ ਅਤੇ ਸੀਪੀਆ ਅਨੈਮਲ ਨਾਲ 8.9 ਸੈਂ. ਮੀ. ਲੰਬਾ ਬੀਕਰ ਜਿਹੜਾ ਕਿ ਯੋਹਾਨ ਸ਼ੇਪਰ ਨੇ ਨੂਰੰਬਰੈੱਗ ਵਿਖੇ 1664 ਵਿਚ ਬਣਾਇਆ ਸੀ, ਹਮਬਰਗ (Humberg) ਵਿਖੇ ਮਿਊਜ਼ੀਅਮ ਵਿਚ ਪਿਆ ਹੈ (ਚਿਤਰ 3)।



ਚਿਤਰ 3 : ਕਾਲੇ ਅਤੇ ਸੀਪੀਆ ਅਨੈਮਲ ਪੇਂਟਿੰਗ ਵਾਲਾ ਬੀਕਰ

18ਵੀਂ ਸਦੀ ਦੇ ਪਹਿਲੇ ਅੱਧ ਵਿਚ ਸ਼ੀਸ਼ੇ ਉੱਤੇ ਸਜਾਵਟ ਕਰਨ ਲਈ ਸਟੇਨੱਡ ਗਲਾਸ ਵਾਲਾ ਢੰਗ ਆਮ ਵਰਤਿਆ ਜਾਣ ਲੱਗ ਪਿਆ ਸੀ। ਬੋਹੀਮਿਆ ਦਾ ਸੱਧੀ ਢੰਗ ਜਿਹੜਾ ਕਿ 18ਵੀਂ ਸਦੀ ਵਿਚ ਪ੍ਰਚਲਤ ਸੀ, ਨੂੰ ਗੋਲਡ ਸੈਂਡਵਿਚ ਗਲਾਸਿਜ਼ (gold Sandwich glasses) ਕਿਹਾ ਜਾਂਦਾ ਸੀ। ਸ਼ੀਸ਼ੇ ਦੀਆਂ ਦੋ ਤਹਿਆਂ ਵਿਚਕਾਰ ਸੋਨੇ ਦਾ ਪੱਤਰਾ ਫਿਟ ਕੀਤਾ ਜਾਂਦਾ ਸੀ। ਜੇ.ਜੇ. ਮਿਲਡਨਰ (J J. Mildner) ਇਸ ਸਦੀ ਦਾ ਇਸ ਕੰਮ ਵਿਚ ਪ੍ਰਸਿੱਧ ਕਾਰੀਗਰ ਹੋਇਆ ਹੈ।

**ਇੰਗਲੈਂਡ**–ਮੱਧ ਕਾਲ ਦੇ ਅੰਤਿਮ ਸਮੇਂ ਵਿਚ ਇੰਗਲੈਂਡ ਵਿਚ ਸ਼ੀਸ਼ਾ ਬਣਾਇਆ ਜਾਂਦਾ ਸੀ ਪਰ ਇਹ ਕੇਵਲ ਗਿਰਜਾ ਘਰਾਂ ਦੀਆਂ ਖਿੜਕੀਆਂ ਆਦਿ ਲਈ ਹੀ ਵਰਤਿਆ ਜਾਂਦਾ ਸੀ। ਜਰਮਨ ਵਾਲਡ ਗਲਾਸ ਦੀ ਕਿਸਮ ਦਾ ਸ਼ੀਸ਼ਾ 16ਵੀਂ ਸਦੀ ਦੇ ਦੂਜੇ ਅੱਧ ਵਿਚ ਜੰਗਲਾਂ ਵਿਚ ਜਿੱਥੇ ਬਾਲਣ ਅਤੇ ਪੋਟਾਸ਼ ਮਿਲਦੀ ਸੀ, ਬਣਾਇਆ ਜਾਂਦਾ ਸੀ। ਕਿਹਾ ਜਾਂਦਾ ਹੈ ਕਿ ਇਟਲੀ ਤੋਂ ਆਏ ਕਾਰੀਗਰਾਂ ਦੁਆਰਾ ਵੈਨਿਟੀਅਨ ਢੰਗ ਨਾਲ ਸ਼ੀਸ਼ਾ ਬਣਾਉਣਾ ਸ਼ੁਰੂ ਹੋਇਆ। ਜ਼ਿਆਦਾ-ਤਰ ਇਹ ਕੰਮ ਲੰਡਨ ਵਿਚ ਕੀਤਾ ਜਾਂਦਾ ਸੀ।

17ਵੀਂ ਸਦੀ ਦੇ ਸ਼ੁਰੂ ਵਿਚ ਲੱਕੜ ਦੀ ਥਾਂ ਕੋਲੇ ਦਾ ਪ੍ਰਯੋਗ ਕੀਤਾ ਜਾਣ ਲੱਗਾ ਜਿਸ ਕਰਕੇ ਵਾਲਡ ਗਲਾਸ ਦੀ ਥਾਂ ਵੈਨਿਟੀਅਨ ਪ੍ਰਭਾਵ ਨੇ ਲੈ ਲਈ ਅਤੇ ਇਸ ਉਦਯੋਗ ਨੇ ਇਤਨੀ ਉੱਨਤੀ ਕੀਤੀ ਕਿ ਯੂਰਪ ਤੋਂ ਆਯਾਤ ਕੀਤੇ ਅਤੇ ਇੰਗਲਿਸ਼ ਸ਼ੀਸ਼ੇ ਵਿਚ ਕੋਈ ਅੰਤਰ ਮਹਿਸੂਸ ਨਹੀਂ ਹੁੰਦਾ ਸੀ। ਸਤਾਰ੍ਹਵੀਂ ਸਦੀ ਦੇ ਪਹਿਲੇ ਅੱਧ ਵਿਚ ਸ਼ੀਸ਼ੇ ਦੇ ਕੰਮ ਨੂੰ ਕਰਾਊਨ (crown) ਨੇ ਖ਼ੁਦਮੁਖ਼ਤਿਆਰੀ ਦੇ ਅਧਿਕਾਰ ਦੇ ਦਿੱਤੇ ਅਤੇ ਸਰ ਰਾਬਰਟ ਮੈਂਸਲ (Sir Robert Mansll) ਪਹਿਲਾ ਉਦਯੋਗਪਤੀ ਸੀ ਜਿਹੜਾ ਸੰਨ 1623 ਤੋਂ ਆਪਣੀ ਮੌਤ 1656 ਤੱਕ ਖ਼ੁਦਮੁਖ਼ਤਿਆਰ ਰਿਹਾ ਸੀ। ਵੈਨਿਟੀਅਨ ਸ਼ੀਸ਼ੇ ਵਰਗਾ ਸ਼ੀਸ਼ਾ ਬਣਾਉਣ ਲਈ ਅਨੇਕਾਂ ਉਪਰਾਲੇ ਕੀਤੇ ਗਏ ਅਤੇ ਜਾਰਜ ਰਾਵੈਨਸਕਰਾਫਟ (George Ravenscroft) ਨੂੰ ਇਸ ਸਬੰਧੀ ਤਜਰਬੇ ਕਰਕੇ ਨਵੀਆਂ ਖੋਜਾਂ ਕਰਨ ਲਈ ਲਗਾਇਆ ਗਿਆ। ਰਾਵੈਨਸਕਰਾਫਟ ਨੇ ਇਸ ਕੰਮ ਵਿਚ ਪੂਰਨ ਸਫਲਤਾ ਪ੍ਰਾਪਤ ਕੀਤੀ ਅਤੇ ਸਭ ਤੋਂ ਮਹੱਤਵਪੂਰਨ ਖੋਜ ਕੀਤੀ ਕਿ ਸ਼ੀਸ਼ੇ ਵਿਚ ਲੈੱਡ ਆਕਸਾਈਡ ਰਲਾਉਣਾ ਕਾਫ਼ੀ ਲਾਭਦਾਇਕ ਹੁੰਦਾ ਹੈ। ਸੰਨ 1675 ਦੇ ਲੱਗਭਗ ਇਸ ਦੇ ਗਲਾਸ ਆਫ਼ ਲੈੱਡ (Glass of Lead) ਨਾਮੀ ਸ਼ੀਸ਼ੇ ਨੇ ਸਾਰੇ ਯੂਰਪ ਲਈ ਇਕ ਉਦਾਹਰਨ ਪੇਸ਼ ਕਰ ਦਿੱਤੀ। ਇਹ ਸ਼ੀਸ਼ਾ ਵੈਨਿਟੀਅਨ ਸ਼ੀਸ਼ੇ ਨਾਲੋਂ ਵਧੇਰੇ ਸਖ਼ਤ, ਭਾਰਾ ਅਤੇ ਟਿਕਾਊ ਹੋਣ ਕਰਕੇ ਆਮ ਵਰਤਿਆ ਜਾਣ ਲਗ ਪਿਆ। ਸਤਾਰ੍ਹਵੀਂ ਅਤੇ ਅਠਾਰ੍ਹਵੀਂ ਸਦੀ ਇੰਗਲਿਸ਼ ਸ਼ੀਸ਼ੇ ਦੇ ਉਦਯੋਗ ਦਾ ਸੁਨਹਿਰੀ ਯੁੱਗ ਸੀ। ਲਗਭਗ ਹਰ ਇਕ ਆਕਾਰ ਅਤੇ ਰੂਪ ਵਿਚ ਸ਼ੀਸ਼ੇ ਦੀਆਂ ਚੀਜ਼ਾਂ ਬਣਾਈਆਂ ਜਾਂਦੀਆਂ ਸਨ। ਇਸ ਤੋਂ ਇਲਾਵਾ ਸਜਾਵਟ ਦੇ ਸਾਮਾਨ ਵਿਚ ਵੀ ਇੰਗਲਿਸ਼ ਸ਼ੀਸ਼ੇ ਨੇ ਖ਼ਾਸ ਸਥਾਨ ਲੈ ਲਿਆ ਸੀ। ਇਸੇ ਕਰਕੇ ਇਸ ਨੂੰ 'ਕੁਈਨ ਐਨੀ ਸਟਾਈਲ' (Queen Anne style) ਵੀ ਕਿਹਾ ਜਾਂਦਾ ਸੀ।

18ਵੀਂ ਸਦੀ ਦੇ ਮੱਧ ਦੇ ਲਗਭਗ ਹਲਕੀਆਂ ਚੀਜ਼ਾਂ ਬਣਾਉਣ ਵਲ ਝੁਕਾਉ ਹੋ ਗਿਆ ਸੀ। ਇਸ ਤਰ੍ਹਾਂ ਨਵੀਂ ਕਿਸਮ ਦੇ ਡਿਜ਼ਾਈਨਾਂ ਅਤੇ ਆਕਾਰਾਂ ਨੇ ਜਨਮ ਲਿਆ ਕਿਉਂਕਿ ਕਰ ਵਿਭਾਗ ਨੇ ਵੀ 1746-46 ਵਿਚ ਟੈਕਸ ਭਾਰ ਦੇ ਅਨੁਸਾਰ ਕਰ ਦਿੱਤਾ।

17ਵੀਂ ਸਦੀ ਦੇ ਅੰਤ ਵਿਚ ਸ਼ੀਸ਼ੇ ਉੱਤੇ ਉਕਰਾਈ ਦਾ ਕੰਮ ਹੋਣ ਲਗਾ। ਇਸ ਨੂੰ ਜਰਮਨੀ ਤੋਂ ਆਏ ਕਾਰੀਗਰਾਂ ਨੇ ਸ਼ੁਰੂ ਕੀਤਾ ਸੀ। ਸੰਨ 1735 ਵਿਚ ਪਹਿਲੀ ਵਾਰੀ ਇਕ ਅੰਗਰੇਜ਼ ਸ਼ੀਸ਼ਾ ਉਕਰਈਆ ਹੋਇਆ ਜਿਸ ਨੇ ਸ਼ੀਸ਼ੇ ਦੀ ਉਕਰਾਈ ਦਾ ਕੰਮ ਸ਼ੁਰੂ ਕੀਤਾ। ਚੀਨੀ ਚਿਤਰ (Chinese themes), ਦਿਹਾਤ ਦੇ ਦ੍ਰਿਸ਼ (Country life), ਨੌਜਵਾਨ ਅਤੇ ਬਿਰਧ ਅਵਸਥਾ ਵਿਚ ਜੇਮਜ਼ III ਅਤੇ ਚਾਰਲਸ ਐਡਵਰਡ ਦੇ ਚਿਤਰ, ਗੁਲਾਬ ਦੇ ਫੁੱਲ ਤੇ ਤਣੇ ਅਤੇ ਮੱਖਿਆਲ ਆਦਿ ਦੇ ਚਿਤਰ ਉਕਰੇ ਜਾਂਦੇ ਸਨ ਅਤੇ ਕਈ ਵਾਰੀ ਇਨ੍ਹਾਂ ਦੇ ਨਾਲ ਹੀ ਲਾਇਲ (Loyal) ਆਦਿ ਵਰਗੇ ਮਾਟੋ ਵੀ ਲਿਖੇ ਜਾਂਦੇ ਸਨ।

ਬੇਸ਼ਕ ਇੰਗਲੈਂਡ ਵਿਚ ਉਕਰਾਈ ਦਾ ਕੰਮ ਇਤਨਾ ਚੰਗਾ ਨਹੀਂ

ਹੁੰਦਾ ਸੀ ਪਰ ਇਥੋਂ ਦੇ ਬਣੇ ਸ਼ੀਸ਼ੇ ਦੀ ਯੂਰਪ ਦੇ ਉਕਰਦੀਆਂ ਵਲੋਂ ਬਹੁਤ ਮੰਗ ਕੀਤੀ ਜਾਂਦੀ ਸੀ, ਖ਼ਾਸ ਕਰਕੇ ਨੀਦਰਲੈਂਡਜ਼ ਵਿਚ । ਇੰਗਲਿਸ਼ ਲੈੱਡ ਗਲਾਸ ਦੀ ਵਧੇਰੇ ਵਰਤੋਂ ਡੱਚ ਦੇ ਹੀਰੇ ਦੀ ਨੋਕ ਨਾਲ ਉਕਰਾਈ ਕਰਨ ਵਾਲਿਆਂ ਨੇ ਕੀਤੀ ਹੈ । ਅਠਾਰ੍ਹਵੀਂ ਸਦੀ ਦੇ ਮੱਧ ਦੇ ਲਗਭਗ ਇੰਗਲਿਸ਼ ਗਲਾਸ ਨੂੰ ਅਨੋਮਲ ਕਰਨ ਲਈ ਵਰਤਿਆ ਜਾਣ ਲਗ ਪਿਆ । ਇਹ ਢੰਗ ਮਾਈਕਲ ਐਡਕਿਨ (Michael Edkins) ਦੇ ਨਾਂ ਨਾਲ ਵਧੇਰੇ ਪ੍ਰਸਿੱਧ ਹੋਇਆ । ਫਿਰ ਸੰਨ 1760-1770 ਤਕ ਨਿਊਕਾਸਲ (New Castle) ਵਿਖੇ ਬੀਲਬਾਈ (Beilby) ਪਰਿਵਾਰ ਨੇ ਇਸ ਲਈ ਬਹੁਤ ਨਾਮਣਾ ਖੱਟਿਆ ।

ਸੰਨ 1745 ਤੋਂ 1770 ਤਕ ਸ਼ੀਸ਼ਾ ਕੱਟਣ ਦਾ ਕੰਮ ਆਮ ਸਾਧਾਰਨ ਰੂਪ ਨਾਲ ਹੀ ਚਲਦਾ ਰਿਹਾ । ਹੀਰੇ, ਛੇ ਕੂਨੇ, ਚੁਤਾਖ਼ ਅਤੇ ਧਾਰੀਦਾਰ ਨਮੂਨੇ ਆਮ ਕਟੇ ਜਾਂਦੇ ਸਨ ਪਹਿਲੀ ਵਾਰੀ ਇਹ ਸਾਰਾ ਕੁਝ ਇਕੋ ਚੀਜ਼ ਉੱਤੇ ਕੀਤਾ ਜਾਂਦਾ ਸੀ ਇਸੇ ਕਰਕੇ ਇਸ ਸਮੇਂ ਨੂੰ ਇੰਗਲੈਂਡ ਦਾ ਸ਼ੀਸ਼ਾ ਕੱਟਣ ਦਾ ਸੁਨਿਹਰੀ ਯੁੱਗ ਕਿਹਾ ਜਾਂਦਾ ਹੈ ।

19ਵੀਂ ਸਦੀ ਵਿਚ ਪ੍ਰਿਜ਼ਮ ਆਦਿ ਬਣਾਉਣ ਦਾ ਕੰਮ ਵੀ ਹੋਣ ਲਗ ਪਿਆ ਤੇ ਪੂਰਨ ਮੁਹਾਰਤ ਹਾਸਲ ਕਰ ਲਈ ਗਈ ਜਿਸ ਦੇ ਸਿੱਟੇ ਵਜੋਂ ਸ਼ੀਸ਼ਾ ਬਣਾਉਣ ਵਾਲਿਆਂ ਨੇ 1851 ਈ. ਵਿਚ ਹੋਈ ਬਹੁਤ ਵੱਡੀ ਨੁਮਾਇਸ਼ ਲਈ 'ਪਰਿਕਲੀ ਮੋਨਸਟਰੋਸਾਈਟਸ' (Prickly monstrosites) ਨਾਮੀ ਨਮੂਨੇ ਦੀ ਚੀਜ਼ ਬਣਾਈ ਸੀ । ਲਗਭਗ ਸਾਰੀ ਦੀ ਸਾਰੀ ਅਠਾਰ੍ਹਵੀਂ ਸਦੀ ਵਿਚ ਯੂਰਪ ਵਿਚ 'ਇੰਗਲਿਸ਼ ਲੈੱਡ ਕ੍ਰਿਸਟਲ' (English Lead crystle) ਦੀ ਬਹੁਤ ਮੰਗ ਰਹੀ ਪਰ ਸਦੀ ਦੇ ਅਖ਼ੀਰ ਵਿਚ ਯੂਰਪ ਦੇ ਕਈ ਕਾਰਖ਼ਾਨਿਆਂ ਵਿਚ ਇਸ ਨਾਲ ਮਿਲਦਾ ਜੁਲਦਾ ਸ਼ੀਸ਼ਾ ਬਣਾਇਆ ਜਾਣ ਲੱਗ ਪਿਆ ਸੀ । ਇੰਗਲਿਸ਼ ਕਟ ਗਲਾਸ ਦੀ ਬਹੁਤ ਸ਼ਲਾਘਾ ਕੀਤੀ ਜਾਂਦੀ ਸੀ ਅਤੇ ਵਧੇਰੇ ਨਿਰਯਾਤ ਕੀਤਾ ਜਾਂਦਾ ਸੀ ।

**ਸੰਯੁਕਤ ਰਾਜ**–ਸਪੇਨ ਦੀ ਜਿੱਤ ਪਿੱਛੋਂ ਸੰਯੁਕਤ ਰਾਜ ਯੂਰਪ ਤੋਂ ਆ ਕੇ ਸਥਾਪਤ ਹੋਣ ਵਾਲਾ ਸ਼ੀਸ਼ੇ ਦਾ ਉਦਯੋਗ ਪਹਿਲਾ ਉਦਯੋਗ ਸੀ । ਸੰਨ 1515 ਵਿਚ ਜਾਂ ਇਸ ਤੋਂ ਪਹਿਲਾਂ ਮੈਕਸੀਕੋ ਵਿਚ ਪਵੇਬਲਾ (Puebla) ਵਿਖੇ ਸ਼ੀਸ਼ਾ ਬਣਾਇਆ ਜਾਂਦਾ ਸੀ ਤੇ 1592 ਈ. ਵਿਚ ਅਰਜਨਟਾਈਨਾ ਦੇ ਕੋਰਡੋਵਾ ਡੇਲ ਤੁਕਮਾ (Cordoba del Tucuman) ਨਾਮੀ ਸ਼ਹਿਰ ਵਿਚ ਰਿਓ ਡਾ ਲਾ ਪਲੇਟਾ (Rio de la Plata) ਦੇ ਸਥਾਨ ਉੱਤੇ ਇਕ ਸ਼ੀਸ਼ਾ ਉਦਯੋਗ ਸਥਾਪਤ ਸੀ । ਯੂਰਪ ਦੇ ਟੁੱਟੇ ਹੋਏ ਸ਼ੀਸ਼ੇ ਨੂੰ ਦੁਬਾਰਾ ਕੋਰਡੋਵਾ ਵਿਖੇ ਪਿਘਲਾਇਆ ਜਾਂਦਾ ਸੀ ਅਤੇ ਫਿਰ ਅਨੇਕਾਂ ਨਵੀਆਂ ਚੀਜ਼ਾਂ ਬਣਾਈਆਂ ਜਾਂਦੀਆਂ ਸਨ ।

ਲੰਡਨ ਕੰਪਨੀ ਆਫ਼ ਵਰਜੀਨੀਆ ਨੇ ਜੇਮਜ਼ਟਾਊਨ ਵਿਖੇ 1608 ਵਿਚ ਸ਼ੀਸ਼ਾ ਅਤੇ ਮੋਤੀ ਬਣਾਉਣ ਦਾ ਕਾਰਖ਼ਾਨਾ ਲਗਾਇਆ । ਸੰਨ 1609 ਦੀਆਂ ਸਰਦੀਆਂ ਤੋਂ ਪਹਿਲਾਂ ਨਮੂਨੇ ਦੇ ਤੌਰ ਤੇ ਇੰਗਲੈਂਡ ਨੂੰ ਸ਼ੀਸ਼ਾ ਭੇਜਿਆ ਗਿਆ ਜਦੋਂ ਕਿ ਭੁੱਖੇ ਕਾਲ ਪੈ ਜਾਣ ਨਾਲ 500 ਦੀ ਆਬਾਦੀ ਵਿਚੋਂ 400 ਆਦਮੀਆਂ ਦੀ ਮੌਤ ਹੋ ਗਈ ਸੀ । ਸੰਨ 1621 ਵਿਚ ਕੰਪਨੀ ਨੇ ਦੁਬਾਰਾ ਕਾਫ਼ੀ ਧਿਆਨ ਅਤੇ ਦੂਜੀ ਸਕੀਮ ਨਾਲ ਕੰਮ ਸ਼ੁਰੂ ਕੀਤਾ ਪਰ ਸਫਲਤਾ ਨਾ ਮਿਲ ਸਕੀ । ਪੁਰਾਣੀ ਕਲਮ ਤੋਂ ਪਤਾ ਲਗਾ ਹੈ ਕਿ ਸ਼ੀਸ਼ਾ ਪਿਘਲਾਉਣ ਦਾ ਕੰਮ ਵਧੇਰੇ ਕੀਤਾ ਗਿਆ ਸੀ ਪਰ ਮੋਤੀ ਆਦਿ ਬਣਾਉਣ ਬਾਰੇ ਕੋਈ ਸਬੂਤ ਨਹੀਂ ਮਿਲਦੇ ।

ਅਮਰੀਕਨ ਸ਼ੀਸ਼ੇ ਦੇ ਇਤਿਹਾਸ ਵਿਚ ਦੂਜਾ ਵੱਡਾ ਮਹੱਤਵਪੂਰਨ ਨਾਂ ਹੈਨਰੀ ਵਿਲਿਅਮ ਸਟੀਗਲ (Henry William Stiegel) ਦਾ ਹੈ । ਸੰਨ 1763 ਵਿਚ ਇਸ ਨੇ 13 ਸਾਲ ਅਮਰੀਕਾ ਵਿਚ ਰਹਿਣ ਉਪਰੰਤ ਅਤੇ ਕਈ ਸਾਲ ਲਗਾਤਾਰ ਲੋਹੇ ਦਾ ਵਪਾਰ ਕਰਨ ਤੋਂ ਪਿਛੋਂ ਲੈਨ ਕੈਸਟਰ ਕਾਊਂਟੀ (Lan Caster County) ਵਿਖੇ ਪੈੱਨਸਿਲਵੇਨਿਆ (Pennsylvania) ਵਿਚ ਪਹਿਲਾ ਸ਼ੀਸ਼ਾ ਉਦਯੋਗ ਸਥਾਪਤ ਕੀਤਾ । ਮੈਨਹੀਮ (Manheim) ਵਿਖੇ ਪੈੱਨਸਿਲਵੇਨਿਆ ਵਿਚ ਹੀ ਦੂਜਾ ਸ਼ੀਸ਼ਾ ਉਦਯੋਗ ਸਥਾਪਤ ਕਰਕੇ ਸੰਨ 1765 ਵਿਚ ਇਸ ਨੇ ਟੇਬਲ-ਗਲਾਸ ਦਾ ਧੰਦਾ ਸ਼ੁਰੂ ਕੀਤਾ । ਸੰਨ 1769 ਵਿਚ ਮੈਨਹੀਮ ਵਿਖੇ ਹੀ ਸਟੀਗਲ ਨੇ ਤੀਜਾ ਸ਼ੀਸ਼ੇ ਦਾ ਉਦਯੋਗ 'ਦੀ ਅਮਰੀਕਨ ਫਲਿੰਟ ਗਲਾਸ ਵਰਕਸ' ਸਥਾਪਤ ਕੀਤਾ ।

ਸੰਨ 1812 ਦੀ ਲੜਾਈ ਤੋਂ ਬਾਅਦ ਕੁਝ ਹੀ ਉਦਯੋਗ ਬਾਕੀ ਰਹਿ ਗਏ ਸਨ ਅਤੇ ਫਿਰ 1830 ਈ. ਤਕ ਇਨ੍ਹਾਂ ਦੀ ਗਿਣਤੀ 90 ਦੇ ਲਗਭਗ ਹੋ ਗਈ ਸੀ । ਸੰਨ 1830 ਤੋਂ 1840 ਦੇ ਵਿਚਕਾਰ ਫਾਈਨ ਲੈੱਡ ਗਲਾਸ (Fine lead Glass) ਦੀ ਬਾਢ ਨਾਲ ਇਕ ਮਹੱਤਵਪੂਰਨ ਤਬਦੀਲੀ ਆ ਗਈ ।

ਇੰਗਲੈਂਡ ਦੀ ਬੋਸਟਨ ਕਰਾਊਨ ਗਲਾਸ ਕੰਪਨੀ ਨੇ ਦੱਖਣੀ ਬੋਸਟਨ ਵਿਖੇ ਪਹਿਲੀ ਵਾਰੀ ਸਫਲਤਾ ਪੂਰਵਕ ਫਾਈਨ ਲੈੱਡ ਗਲਾਸ ਤਿਆਰ ਕੀਤਾ । ਇਥੇ ਹੀ ਟਾਮਸ ਕੇਨਜ਼ (Thomas Canes) 1813 ਈ. ਵਿਚ ਫਲਿੰਟ ਗਲਾਸ ਬਣਾਉਂਦਾ ਹੁੰਦਾ ਸੀ ।

ਦੀ ਨਿਊ ਇੰਗਲੈਂਡ ਗਲਾਸ ਕੰਪਨੀ ਜਿਹੜੀ ਕਿ 1818 ਈ. ਵਿਚ ਸਥਾਪਿਤ ਹੋਈ, ਬੇਕਮਵੈਲਜ਼ ਜਿੰਨੀ ਪ੍ਰਸਿੱਧ ਸੀ । ਫਾਈਨ ਲੈੱਡ ਗਲਾਸ ਬਣਾਉਣ ਲਈ ਇਨ੍ਹਾਂ ਵਿਅਕਤੀਆਂ ਨੇ ਪ੍ਰਸਿੱਧੀ ਪ੍ਰਾਪਤ ਕੀਤੀ ਹੈ :



ਚਿਤਰ 4 : ਫਾਲਕਿੰਗ ਫਲਾਸਕ

ਜੌਨ ਐੱਲ. ਗਿਲੀਲੈਂਡ ਐਂਡ ਕੰਪਨੀ (John L. Gilliland and Company) ਦਾ ਬਰੂਕਲਿਨ ਫਲਿੰਟ ਗਲਾਸ ਵਰਕਸ ਨਾਮੀ ਕਾਰਖ਼ਾਨਾ, ਡੋਰਵਲਿਜ਼ਰ ਗਲਾਸ ਵਰਕਸ ਅਤੇ ਡਾਰਲਿੰਗ

ਗਲਾਸ ਵਰਕਸ ਨਿਊਯਾਰਕ ਆਦਿ (ਚਿਤਰ 4)।

ਆਰੰਭਿਕ ਸ਼ੀਸ਼ੇ ਦੀਆਂ ਬਣੀਆਂ ਹੋਈਆਂ ਚੀਜ਼ਾਂ ਵਿਚੋਂ ਮਹੱਤਵਪੂਰਨ ਪਿਕਟੋਰੀਅਲ ਬੋਤਲਾਂ ਹਨ ਜਿਹੜੀਆਂ ਕਿ ਹਿਸਟਾਰੀਕਲ ਫਲਾਸਕਾਂ ਦੇ ਨਾਂ ਨਾਲ ਪ੍ਰਸਿੱਧ ਹਨ, ਸੰਨ 1815 ਤੋਂ 1870 ਦੇ ਵਿਚਕਾਰ ਬਣਾਈਆਂ ਜਾਂਦੀਆਂ ਸਨ। ਅਜਿਹੀਆਂ 398 ਕਿਸਮਾਂ ਹਨ ਜਿਨ੍ਹਾਂ ਨੂੰ ਚਾਰ ਮੁਖ ਭਾਗਾਂ ਵਿਚ ਵੰਡਿਆ ਗਿਆ ਹੈ।

ਪ੍ਰੈਸਡ ਗਲਾਸ ਦੇ ਪਹਿਲੇ 25 ਸਾਲਾਂ ਦੇ ਸਮੇਂ (1825 ਤੋਂ 1850) ਨੂੰ ਲੇਸੀ ਪੀਰੀਅਡ (Lacy Period) ਕਿਹਾ ਜਾਂਦਾ ਹੈ। ਸੰਨ 1830 ਤੋਂ 1840 ਤਕ ਬਾਰੀਕ ਅਤੇ ਜ਼ਿਆਦਾ ਸਜਾਵਟੀ ਚੀਜ਼ਾਂ ਬਣਾਈਆਂ ਜਾਂਦੀਆਂ ਸਨ। ਇਸ ਕਾਲ ਵਿਚ ਮਕੈਨੀਕਲ ਪ੍ਰੈਸ ਪੂਰੀ ਤਰ੍ਹਾਂ ਵਿਕਸਿਤ ਹੋ ਚੁਕੀ ਸੀ ਅਤੇ ਸਦੀ ਦੇ ਮੱਧ ਵਿਚ ਸੰਯੁਕਤ ਰਾਜ ਵਿਚ ਅਨੇਕਾਂ ਨਵੇਂ ਉਦਯੋਗ ਲਗ ਗਏ।

19ਵੀਂ ਸਦੀ ਦੇ ਪਹਿਲੇ ਅੱਧ ਵਿਚ ਪ੍ਰੈਸਡ ਗਲਾਸਵੇਅਰ ਦੀ ਬਹੁਤ ਜ਼ਿਆਦਾ ਵਰਤੋਂ ਕੀਤੀ ਜਾਂਦੀ ਸੀ ਜਿਸ ਕਰਕੇ ਇਸ ਦਾ ਉਤਪਾਦਨ ਵੀ ਵਧੇਰੇ ਹੁੰਦਾ ਸੀ। ਵੀਹਵੀਂ ਸਦੀ ਵਿਚ ਅਨੇਕਾਂ ਨਵੀਆਂ ਪ੍ਰੈਸਡ ਗਲਾਸਵੇਅਰ ਦੀਆਂ ਕਿਸਮਾਂ ਹੋਂਦ ਵਿਚ ਆਈਆਂ ਜਿਹੜੀਆਂ ਕਿ ਇਸ ਦੇ ਉਤਪਾਦਨ ਦੇ ਢੰਗਾਂ ਨਾਲ ਸਿੱਧੀਆਂ ਹੀ ਸਬੰਧਤ ਹਨ।

**ਚੈਕੋਸਲੋਵਾਕੀਆ, ਆਸਟਰੀਆ ਅਤੇ ਜਰਮਨੀ**–19ਵੀਂ ਸਦੀ ਦੇ ਮੱਧ ਵਿਚ ਕੇਂਦਰੀ ਯੂਰਪ ਦੇ ਸ਼ੀਸ਼ਾ ਉਦਯੋਗ ਵਿਚ ਅਨੇਕਾਂ ਕਿਸਮਾਂ ਦੇ ਸ਼ੀਸ਼ੇ ਦੇ ਰੰਗਦਾਰ ਬਰਤਨ ਬਣਾਏ ਜਾਂਦੇ ਸਨ। ਇਥੇ ਇੰਗਲਿਸ਼ ਕੱਟ ਕ੍ਰਿਸਟਲ ਗਲਾਸ ਵਰਗਾ ਵੀ ਕੰਮ ਹੁੰਦਾ ਸੀ, ਜਿਹੜਾ ਅੱਜਕਲ੍ਹ ਵੀ ਪ੍ਰਚਲਤ ਹੈ, ਕੇਵਲ ਕੁਝ ਤਬਦੀਲੀਆਂ ਹੀ ਆਈਆਂ ਹਨ।

1900 ਈ. ਤੋਂ ਬਾਅਦ ਆਧੁਨਿਕ ਸ਼ੀਸ਼ਾ ਜ਼ਿਆਦਾਤਰ ਵੀਐਨਾ ਕੁਨਸਟਗਵਰਬਸ਼ਲ ਸਕੂਲ ਆਫ਼ ਇੰਟਰਨੈਸ਼ਨਲ ਆਰਟ (Vienna Kunstgewerbeschuli School of International Art) ਦੀ ਦੇਣ ਹੈ। ਕੋਲੋ ਮੋਜ਼ਰ (Kolo Moser) ਅਤੇ ਜੋਜ਼ਫ ਹਾਫ਼ਮੈਨ (Josef Hoffman) ਵਰਗੇ ਉੱਘੇ ਵਿਅਕਤੀ ਵੀਐਨਾ ਵਿਖੇ ਸੁਧਰੇ ਹੋਏ ਡਿਜ਼ਾਈਨ ਤਿਆਰ ਕਰਨ ਦਾ ਕੰਮ ਕਰਦੇ ਸਨ।

ਪਹਿਲੇ ਸੰਸਾਰ ਯੁੱਧ ਤੋਂ ਬਾਅਦ ਪਰਾਗ ਸਕੂਲ ਆਫ਼ ਇੰਡਸਟਰੀਅਲ ਆਰਟ (Praque School of Industrial Art) ਦੇ ਇਕ ਪ੍ਰੋਫ਼ੈਸਰ ਦਾ ਕੰਮ ਅਤਿ ਸ਼ਲਾਘਾਯੋਗ ਹੈ। ਮੂਲ ਰੂਪ ਵਿਚ ਉਹ ਇਕ ਚਿਤ੍ਰਕਾਰ ਸੀ ਪਰ ਇਸ ਦੁਆਰਾ ਤਿਆਰ ਕੀਤੇ ਅਨੇਕਾਂ ਡਿਜ਼ਾਈਨ ਉਕਰੇ ਹੋਏ ਸ਼ੀਸ਼ੇ ਦੇ ਨਮੂਨੇ ਹਨ। ਸੰਨ 1960 ਦੇ ਲਗਭਗ ਦੇ ਉੱਘੇ ਕਲਾਕਾਰ ਸਟੈਨਸਲੋਵ ਲਿਬਨਸਕੀ (Stanislaw Libensky), ਰੇਨ ਰਾਊਬਿਕ (Rene Roubick), ਪਾਵਲ ਹਲਵਾ (Pawel Hlaw) ਅਤੇ ਵੈਕਲੋਵ ਸਿਗਲਰ (Vaclaw Cigler) ਆਦਿ ਹੋਏ ਹਨ।

ਆਸਟਰੀਆ ਵਿਚ ਪਹਿਲੇ ਸੰਸਾਰ ਯੁੱਧ ਤੋਂ ਬਾਅਦ ਲੋਬਮੇਅਰ ਨਾਮੀ ਉਦਯੋਗ ਨੇ ਸਟੀਫ਼ਨ ਰੈੱਥ (Stefan Rath) ਦੀ ਅਗਵਾਈ ਹੇਠ ਐਨਾ ਰੋਟਨਬਰਗ (Ena Rottenbarg), ਲੋਟੇ ਫਿੰਕ (Lotte Fink) ਅਤੇ ਵੈੱਲੇ ਵਿਜ਼ਲਥੀਅਰ (Vally Wieselthier) ਨਾਮੀ ਕਾਰੀਗਰਾਂ ਤੋਂ ਅਨੇਕਾਂ ਡਿਜ਼ਾਈਨ ਉਕਰੇ ਅਤੇ ਕਈ ਤਰ੍ਹਾਂ ਦੀਆਂ ਚੀਜ਼ਾਂ ਤਿਆਰ ਕੀਤੀਆਂ।

ਜਰਮਨੀ ਵਿਚ ਪਹਿਲੇ ਸੰਸਾਰ ਯੁੱਧ ਤੋਂ ਬਾਅਦ ਆਪਣੇ ਸਮੇਂ ਦਾ ਵਿਲਹੈਲਮ ਵਾਨ ਇਫ਼ (Wilhelm Von Eiff) ਸਭ ਤੋਂ ਪ੍ਰਸਿੱਧ ਉਤਕ੍ਰਿਟੀਆ ਹੋਇਆ ਹੈ ਜਿਹੜਾ ਕਿ ਸਟਟਗਾਰਟ ਵਿਖੇ ਪ੍ਰੋਫ਼ੈਸਰ ਸੀ। ਇਸ ਨੇ ਗਲਾਸਵੇਅਰਜ਼ ਦੇ ਕਈ ਮਹੱਤਵਪੂਰਨ ਡਿਜ਼ਾਈਨ ਤਿਆਰ ਕੀਤੇ। ਸ਼ੀਸ਼ਾ ਉਦਯੋਗ ਦੇ ਵਿਕਾਸ ਵਿਚ ਸਭ ਤੋਂ ਮਹੱਤਵਪੂਰਨ ਦੇਣ



ਚਿਤਰ 5 : ਹੱਥ ਨਾਲ ਅਨੇਮਲਡ ਸ਼ੀਸ਼ੇ ਦਾ ਜੱਗ—ਜਰਮਨੀ

ਰੋਸਨਥਲ (Rosenthal) ਉਦਯੋਗ ਦੀ ਹੈ।

**ਫ਼ਰਾਂਸ**–ਫ਼ਰਾਂਸ ਵਿਚ ਵੀ ਕੇਂਦਰੀ ਯੂਰਪ ਅਤੇ ਇੰਗਲੈਂਡ ਦੀ ਤਰ੍ਹਾਂ 19ਵੀਂ ਸਦੀ ਦੇ ਮੱਧ ਵਿਚ ਕੱਟ ਕ੍ਰਿਸਟਲ ਅਤੇ ਰੰਗਦਾਰ ਬਰਤਨਾਂ ਦਾ ਕੰਮ ਹੋਇਆ। ਅਰਧ-ਪਾਰਦਰਸ਼ੀ ਸ਼ੀਸ਼ਾ ਜਿਸ ਨੂੰ ਅਪਾਲਿਨ (Opalines) ਕਿਹਾ ਜਾਂਦਾ ਹੈ, ਬਹੁਤ ਹਰਮਨ ਪਿਆਰਾ ਹੋ ਗਿਆ ਸੀ। ਫ਼ਰਾਂਸ ਦੇ ਬਣੇ ਰੰਗਦਾਰ ਪੇਪਰਵੇਟਾਂ ਨੇ ਅੰਤਰਰਾਸ਼ਟਰੀ ਪ੍ਰਸਿੱਧਤਾ ਹਾਸਲ ਕਰ ਲਈ ਸੀ। ਫ਼ਰਾਂਸ ਦੀ ਸਭ ਤੋਂ ਵੱਡੀ ਗੱਲ ਇਹ ਹੈ ਕਿ ਇਥੋਂ ਦੇ ਹਰ ਇਕ ਕਲਾਕਾਰ ਦੀ ਨਿੱਜੀ ਪ੍ਰਾਪਤੀ ਨੇ ਆਧੁਨਿਕ ਸ਼ੀਸ਼ੇ ਲਈ ਯੋਗਦਾਨ ਪਾਇਆ।

ਫ਼ਰਾਂਸ ਦੇ ਕਈ ਕਲਾਕਾਰਾਂ ਨੇ ਪਾਊਡਰ ਰੂਪੀ ਸ਼ੀਸ਼ੇ ਦੀ ਸਫਲਤਾ ਪੂਰਵਕ ਵਰਤੋਂ ਕੀਤੀ ਹੈ। ਹੈਨਰੀ ਕਰਾਸ (Henri Cros) ਜਿਸ ਨੇ 19ਵੀਂ ਸਦੀ ਦੇ ਅੰਤ ਤਕ ਕੰਮ ਕੀਤਾ, ਨੂੰ ਇਸ ਕੰਮ ਦਾ ਬਾਨੀ ਕਿਹਾ ਜਾਂਦਾ ਹੈ। ਇਸ ਤੋਂ ਬਾਅਦ 1920 ਦੇ ਲਗਭਗ ਰੇਨ ਰਲਿਕ (Rene Ralique) ਇਕ ਪ੍ਰਸਿੱਧ ਨਿਰਮਾਤਾ ਹੋਇਆ ਹੈ ਜਿਸ ਨੇ ਪ੍ਰੈਸਡ ਅਤੇ ਬਲੋਇੰਗ ਗਲਾਸ ਦਾ ਕੰਮ ਕੀਤਾ। ਇਸ ਨੇ ਜ਼ਿਆਦਾਤਰ ਰੌਸ਼ਨੀ ਅਤੇ ਅੰਦਰੂਨੀ ਸਜਾਵਟ ਵਾਲਾ ਸਾਮਾਨ ਤਿਆਰ ਕੀਤਾ। ਇਸ ਦੇ ਨਾਲ ਰਲਦੀ ਮਿਲਦੀ ਕਿਸਮ ਦਾ ਸਾਮਾਨ 1930 ਈ. ਦੇ ਲਗਭਗ ਹੈਨਰੀ ਨਵੇਰੇ (Henri Navarre) ਨੇ ਤਿਆਰ ਕੀਤਾ ਹੈ।

ਸਭ ਤੋਂ ਮਹੱਤਵਪੂਰਨ ਕੰਮ ਜੀਨ ਲੂਸ (Jean Luce) ਅਤੇ ਮਾਰਸਲ ਗੋਪੀ (Marcel Goupy) ਨੇ ਕੀਤਾ ਜਿਸ ਨੇ ਸ਼ੀਸ਼ੇ ਅਤੇ ਚੀਨੀ ਮਿੱਟੀ (Ceramics) ਦੇ ਵੱਡੇ ਵੱਡੇ ਬਰਤਨਾਂ ਦੇ ਡਿਜ਼ਾਈਨ ਤਿਆਰ ਕੀਤੇ। ਐਂਡਰੇ ਥੂਰੇਟ (Andre Thuret) ਨੇ ਪਲਾਸਟਿਕ ਕਿਸਮ ਦਾ ਸ਼ੀਸ਼ਾ ਤਿਆਰ ਕੀਤਾ ਅਤੇ ਜੀਨ ਸਾਲਾ ਨੇ ਬਬਲਡ ਗਲਾਸ ਸਬੰਧੀ ਕੰਮ ਕੀਤਾ।

**ਬੈਲਜੀਅਮ ਅਤੇ ਨੀਦਰਲੈਂਡਜ਼**–ਬੈਲਜੀਅਮ ਵਿਚ ਵਾਲ ਸੇਂਟ-ਲੈਂਬਰਟ ਫੈਕਟਰੀ (Val Saint-Lambert) ਕੱਟ ਕ੍ਰਿਸਟਲ ਸ਼ੀਸ਼ੇ ਦੇ ਕੰਮ ਦਾ ਸਭ ਤੋਂ ਵੱਡਾ ਉਤਪਾਦਨ ਕੇਂਦਰ ਹੈ। ਡੱਚ ਗਲਾਸ ਵਰਕਸ ਲੀਰਡੱਮ (Leerdam) ਵਿਖੇ ਸਕੈਂਡੇਨੇਵੀਅਮ ਸ਼ੀਸ਼ੇ ਵਰਗਾ ਸ਼ੀਸ਼ਾ

ਤਿਆਰ ਕਰਨ ਦੇ ਆਧੁਨਿਕ ਢੰਗ ਵਰਤੇ ਜਾਂਦੇ ਹਨ। ਸੰਨ 1920 ਤੋਂ ਲੈ ਕੇ ਹੁਣ ਤਕ ਯੂਨਿਕਾ (Unica) ਨਾਮੀ ਕਿਸਮ ਦੀਆਂ ਸ਼ੀਸ਼ੇ ਦੀਆਂ ਚੀਜ਼ਾਂ ਤਿਆਰ ਕੀਤੀਆਂ ਜਾਂਦੀਆਂ ਹਨ ਅਤੇ ਬਾਅਦ ਵਿਚ ਸਜਾਵਟ ਦਾ ਕੰਮ ਵੀ ਇਸ ਦੇ ਨਾਲ ਨਾਲ ਹੀ ਹੋਣ ਲੱਗ ਪਿਆ।

**ਇਟਲੀ**–19ਵੀਂ ਸਦੀ ਦੇ ਅੱਧ ਦੇ ਲਗਭਗ ਇਟਲੀ ਵਿਚ ਸ਼ੀਸ਼ਾ ਉਦਯੋਗ ਮੁੜ ਪ੍ਰਗਤੀ ਦੇ ਰਾਹ ਤੇ ਪੈ ਗਿਆ। ਸੰਨ 1867 ਵਿਚ ਪੈਰਿਸ ਵਿਖੇ ਹੋਈ ਪ੍ਰਦਰਸ਼ਨੀ ਵਿਚ ਅਨੇਕਾਂ ਸ਼ੀਸ਼ੇ ਦੀਆਂ ਬਣੀਆਂ ਚੀਜ਼ਾਂ ਇਟਲੀ ਦੁਆਰਾ ਪ੍ਰਦਰਸ਼ਿਤ ਕੀਤੀਆਂ ਗਈਆਂ। ਜਿਨ੍ਹਾਂ ਉੱਤੇ ਵੇਨਿਸ਼ੀਅਨ ਢੰਗ ਅਤੇ ਫਲੋਰੈਂਸ ਡੈਕੋਰੇਸ਼ਨ ਢੰਗਾਂ ਦਾ ਪ੍ਰਭਾਵ ਸਾਫ਼ ਦਿਖਾਈ ਦਿੰਦਾ ਸੀ। ਸੰਨ 1920 ਦੇ ਲਗਭਗ ਇਤਾਲਵੀ ਸ਼ੀਸ਼ੇ ਦੇ ਕੰਮ ਨੇ ਵਧੇਰੇ ਪ੍ਰਗਤੀ ਕੀਤੀ।



ਚਿੱਤਰ 6 : ਵੇਨਿਸ਼ੀਅਨ ਸ਼ੀਸ਼ੇ ਦਾ ਇਕ ਨਮੂਨਾ

ਦੂਜੇ ਸੰਸਾਰ ਯੁੱਧ ਤੋਂ ਬਾਅਦ ਰੰਗਣ ਅਤੇ ਚਿਤਰਨ ਢੰਗਾਂ ਸਬੰਧੀ ਕਈ ਨਵੀਆਂ ਖੋਜਾਂ ਹੋਈਆਂ। ਇਤਾਲਵੀ ਸ਼ੀਸ਼ੇ ਨੇ ਆਮ ਕਰ ਕੇ ਵੇਨਿਸ਼ੀਅਨ ਕਿਸਮ ਨੂੰ ਹੀ ਅਪਣਾਇਆ ਹੈ। ਇਟਲੀ ਦੇ ਕਈ ਉੱਘੇ ਅੰਤਰਰਾਸ਼ਟਰੀ ਪ੍ਰਸਿੱਧੀ ਦੇ ਮਾਲਕ ਪੇਂਟਰ ਅਤੇ ਕਾਰੀਗਰ ਹੋਏ ਹਨ, ਜਿਨ੍ਹਾਂ ਨੇ ਸ਼ੀਸ਼ੇ ਦੇ ਬੁਤਾਂ ਦੀਆਂ ਅਨੇਕਾਂ ਲੜੀਆਂ ਅਤੇ ਉਨ੍ਹਾਂ ਉੱਤੇ ਚਿਤਰ ਉਕਰੇ ਹਨ।

**ਚੀਨੀ ਸ਼ੀਸ਼ਾ**–ਸ਼ੀਸ਼ੇ ਦਾ ਉਤਪਾਦਨ ਚੀਨ ਵਿਚ ਕਦੇ ਵੀ ਨਹੀਂ ਹੋਇਆ। ਪੁਰਾਤਨ ਰਿਕਾਰਡਾਂ ਤੋਂ ਪਤਾ ਲੱਗਦਾ ਹੈ ਕਿ 206 ਈ. ਪੂ. ਤੋਂ 220 ਈ. ਤਕ ਹੇਨ ਸਲਤਨਤ ਦੇ ਸਮੇਂ ਪੱਛਮ ਤੋਂ ਸ਼ੀਸ਼ਾ ਮੰਗਵਾ ਕੇ ਅਨੇਕਾਂ ਚੀਜ਼ਾਂ ਇਥੇ ਤਿਆਰ ਕੀਤੀਆਂ ਜਾਂਦੀਆਂ ਸਨ। ਚੀਨੀ ਆਪ ਵੀ ਇਸ ਗੱਲ ਨੂੰ ਮੰਨਦੇ ਹਨ ਕਿ 5ਵੀਂ ਸਦੀ ਤੋਂ ਪਹਿਲਾਂ ਉਥੇ ਸ਼ੀਸ਼ੇ ਦਾ ਕੋਈ ਕੰਮ ਨਹੀਂ ਹੁੰਦਾ ਸੀ। ਸੰਨ 1722 ਤਕ ਚੀਨ ਵਿਚ ਸਿਰਫ ਸ਼ੀਸ਼ੇ ਦੇ ਪਿਆਲੇ ਆਦਿ ਹੀ ਬਲੋਨ-ਗਲਾਸ ਤੋਂ ਬਣਾਏ ਜਾਂਦੇ ਸਨ। ਬਾਅਦ ਵਿਚ ਬਲੋਨ ਗਲਾਸ ਦੀ ਥਾਂ ਕੁਦਰਤੀ ਸ਼ੀਸ਼ੇ ਨੇ ਲੈ ਲਈ। ਸ਼ੀਸ਼ੇ ਦੇ ਰੰਗ ਵੀ ਅਸਾਧਾਰਨ ਹੀ ਹੁੰਦੇ ਸਨ, ਫਿਰ ਕੱਟ ਗਲਾਸ ਤੋਂ ਬੋਤਲਾਂ ਆਦਿ ਬਣਾਉਣ ਦਾ ਕੰਮ ਹੋਣ ਲੱਗ ਪਿਆ ਅਤੇ ਅਨੇਕਾਂ ਰੰਗ ਇਕ ਦੂਜੇ ਨਾਲ ਮਿਲਾ ਕੇ ਸਮੁੱਚਾ ਪ੍ਰਭਾਵ ਪਾਉਣ ਲਈ ਵਰਤੇ ਜਾਣ ਲੱਗ ਪਏ।

**ਸ਼ੀਸ਼ੇ ਦਾ ਉਤਪਾਦਨ**–ਅੱਜਕਲ੍ਹ ਰੇਤ ( Silica ), ਚੂਨਾ ਅਤੇ ਸੋਡਾ ਐਸ਼ ( Soda Ash ) ਤੋਂ ਇਲਾਵਾ ਲਗਭਗ ਸਾਰੇ ਹੀ ਅਕਾਰਬਨਿਕ ( inorganic ) ਰਸਾਇਣ ਅਤੇ ਤੱਤ (elements) ਥੋੜ੍ਹੀ ਜਿੰਨੀ ਮਾਤਰਾ ਵਿਚ ਰਲਾ ਕੇ ਵੱਖ ਵੱਖ ਕੰਮਾਂ ਲਈ ਵਰਤਿਆ ਜਾਣ ਵਾਲਾ ਸ਼ੀਸ਼ਾ ਤਿਆਰ ਕੀਤਾ ਜਾਣ ਲੱਗ ਪਿਆ ਹੈ। ਸੰਨ 1900 ਤਕ ਸਿਰਫ ਕੁਝ ਕੁ ਸੈਂਕੜੇ ਫਾਰਮੂਲਿਆਂ ਰਾਹੀਂ ਸ਼ੀਸ਼ਾ ਤਿਆਰ ਕੀਤਾ ਜਾਂਦਾ ਸੀ ਜਦ ਕਿ ਅੱਜ ਕਲ੍ਹ 100,000 ਤੋਂ ਵੀ ਵੱਧ ਫਾਰਮੂਲੇ ਪ੍ਰਚਲਤ ਹਨ। ਤਰਲ ਸ਼ੀਸ਼ੇ ਅਤੇ ਠੋਸ ਸ਼ੀਸ਼ੇ ਦੋਵਾਂ ਦੀ ਅੰਦਰੂਨੀ ਬਣਤਰ ਇਕੋ ਹੀ ਹੁੰਦੀ ਹੈ। ਇਹ ਦੂਜੇ ਤਰਲ ਪਦਾਰਥਾਂ ਦੀ ਤਰ੍ਹਾਂ ਠੰਢਾ ਹੋਣ ਤੇ ਜੰਮ ਜਾਣ ਬਾਅਦ ਰਵੇਦਾਰ ਬਣਤਰ ਵਾਲਾ ਨਹੀਂ ਕਿਹਾ ਜਾ ਸਕਦਾ। ਜਿਉਂ ਹੀ ਇਸ ਨੂੰ ਭੱਠੀ ਤੋਂ ਹਟਾ ਕੇ ਪਧਰਾ ਕੀਤਾ ਜਾਂਦਾ ਹੈ, ਇਹ ਸਖ਼ਤ ਪਦਾਰਥ ਵਿਚ ਬਦਲ ਜਾਂਦਾ ਹੈ।

**ਉਤਪਾਦਨ ਦੇ ਮੂਲ ਢੰਗ**–ਸ਼ੀਸ਼ਾ ਤਿਆਰ ਕਰਨ ਦਾ ਢੰਗ ਬਹੁਤ ਹੀ ਸੌਖਾ ਹੈ। ਸ਼ੀਸ਼ੇ ਦੇ ਮੂਲ ਤੱਤ ਸਾਰੇ ਹੀ ਠੋਸ ਹਨ, ਜਿਹੜੇ ਕਿ ਵੱਖ ਵੱਖ ਭਾਂਡਿਆਂ ਵਿਚ ਸਟੋਰ ਕੀਤੇ ਹੁੰਦੇ ਹਨ ਅਤੇ ਲੋੜੀਂਦੀ ਮਾਤਰਾ ਵਿਚ ਨਾਪ ਤੋਲ ਕੇ ਰਲਾਏ ਜਾਂਦੇ ਹਨ। ਇਸ ਮਿਸ਼ਰਨ ਨੂੰ ਚੰਗੀ ਤਰ੍ਹਾਂ ਰਲਾ ਕੇ ਪਿਘਲਾਇਆ ਜਾਂਦਾ ਹੈ ਅਤੇ ਫਿਰ ਗਾਲ ਕੇ ਉਸ ਨੂੰ ਲੋੜੀਂਦੇ ਆਕਾਰ ਵਿਚ ਢਾਲ ਲਿਆ ਜਾਂਦਾ ਹੈ। ਸਟੈਂਡਰਡ ਸ਼ੀਸ਼ੇ ਵਿਚ ਰੇਤ, ਚੂਨਾ, ਸੋਡਾ ਐਸ਼ ਅਤੇ ਸ਼ੀਸ਼ੇ ਦੇ ਟੁਕੜੇ ਜਾਂ ਪੀਸਿਆ ਹੋਇਆ ਸ਼ੀਸ਼ਾ ਰਲਾਏ ਹੁੰਦੇ ਹਨ। ਕਰਾਕਰੀ ਦੀ ਤਰ੍ਹਾਂ ਸ਼ੀਸ਼ੇ ਨੂੰ ਦੁਬਾਰਾ ਪਿਘਲਾਇਆ ਜਾ ਸਕਦਾ ਹੈ ਜਿਹੜਾ ਕਿ ਨਵੇਂ ਰਲੇ ਪਦਾਰਥ ਨੂੰ ਪਿਘਲਾਉਣ ਵਿਚ ਸਹਾਇਤਾ ਕਰਦਾ ਹੈ। ਨਿਮਨਲਿਖਤਾਂ ਵਿਚੋਂ ਕੋਈ ਵੀ ਰਲਾਇਆ ਜਾ ਸਕਦਾ ਹੈ ਜਿਵੇਂ ਪੋਟਾਸ਼, ਲੈੱਡ ਆਕਸਾਈਡ, ਬੋਰਿਕ ਆਕਸਾਈਡ ਜਾਂ ਕੋਈ ਆਕਸੀਕਾਰਕ, ਰੰਗ ਅਤੇ ਸਜਾਵਟ ਲਈ ਕੋਈ ਪਦਾਰਥ ਜਾਂ ਅਪਾਰਦਰਸ਼ਕ ਪਦਾਰਥ ਆਦਿ। ਕਿਉਂਕਿ ਰੇਤ ਵਿਚ ਕਈ ਤਰ੍ਹਾਂ ਦੀਆਂ ਅਸ਼ੁੱਧੀਆਂ ਹੁੰਦੀਆਂ ਹਨ ਜਿਸ ਕਰਕੇ ਸ਼ੀਸ਼ਾ ਸਾਫ਼ ਨਹੀਂ ਬਣਦਾ ਪਰ ਰੰਗ-ਰਹਿਤ ਸਾਫ਼ ਸ਼ੀਸ਼ਾ ਤਿਆਰ ਕਰਨ ਲਈ ਇਸ ਵਿਚ ਕੋਬਾਲਟ ਮਿਲਾਇਆ ਜਾਂਦਾ ਹੈ। ਇਸ ਸਾਰੇ ਮਿਸ਼ਰਨ ਨੂੰ ਚੰਗੀ ਤਰ੍ਹਾਂ ਰਲਾ ਕੇ ਟੈਂਕ ਜਾਂ ਭਾਂਡੇ ਵਿਚ ਪਾ ਕੇ 1537.7° ਸੈਂ. ( 2800° ਫ਼ਾ.) ਜਾਂ ਇਸ ਤੋਂ ਵੀ ਉੱਚੇ ਤਾਪਮਾਨ ਤਕ ਗਰਮ ਕੀਤਾ ਜਾਂਦਾ ਹੈ ਜਿਥੇ ਇਹ ਪਿਘਲਣ ਤੋਂ ਬਾਅਦ ਗਲ ( Fuse ) ਜਾਂਦਾ ਹੈ ਅਤੇ ਲੋੜ ਅਨੁਸਾਰ ਸਾਂਚੇ ਵਿਚ ਪਾ ਕੇ ਸ਼ੀਸ਼ਾ ਤਿਆਰ ਕੀਤਾ ਜਾ ਸਕਦਾ ਹੈ। ਫਿਰ ਬਾਅਦ ਵਿਚ ਕ੍ਰਮਵਾਰ ਤੇਲ, ਕੁਦਰਤੀ ਗੈਸ ਜਾਂ ਪ੍ਰੋਡਿਊਸਰ ਗੈਸ ਨੇ ਇਸ ਦੀ ਥਾਂ ਲੈ ਲਈ। ਵੀਹਵੀਂ ਸਦੀ ਦੇ ਮੱਧ ਤੋਂ ਬਿਜਲੀ ਦੀ ਵਰਤੋਂ ਬਾਲਣ ਦੇ ਤੌਰ ਤੇ ਵਧੇਰੇ ਕੀਤੀ ਜਾਣ ਲੱਗ ਪਈ ਹੈ।

**ਸ਼ੀਸ਼ੇ ਦੇ ਗੁਣ (Properties of glass)**–ਸ਼ੀਸ਼ੇ ਦੇ ਪ੍ਰਮੁੱਖ ਗੁਣ ਲੇਸਲਾਪਨ ( viscosity ), ਸਖ਼ਤ ਹੋਣਾ, ਅਪਵਰਤਨ-ਅੰਕ, ਪ੍ਰਕਾਸ਼ ਵਿਖੇਪਣ, ਪ੍ਰਕਾਸ਼-ਸੰਚਾਰੀ (light transmission), ਤਰੰਗ-ਲੰਬਾਈ, ਅਖੋਰ ( corrosion resistance ), ਬਿਜਲੀ ਪ੍ਰਤਿਰੋਧਕਤਾ (electrical resistivity), ਡਾਈਇਲੈੱਕਟ੍ਰਿਕ-ਸਥਿਰ-ਅੰਕ(dielectric constant) ਆਦਿ ਹਨ।

ਸ਼ੀਸ਼ੇ ਦਾ ਲੇਸਲਾਪਨ ਇਸ ਦੀ ਉਤਪਾਦਨ ਵਿਧੀ ਲਈ ਬਹੁਤ ਮਹੱਤਵਪੂਰਨ ਹੈ, ਜਿਉਂ ਜਿਉਂ ਤਾਪਮਾਨ ਘਟਦਾ ਹੈ ਲੇਸਲਾਪਨ ਵਧਦਾ

ਜਾਂਦਾ ਹੈ। ਇਸ ਦੇ ਪਿਘਲਣ ਵੇਲੇ 100 ਪੌਇਜ਼ (Poise), ਕੰਮ ਕਰਦੇ ਸਮੇਂ $10^3$ ਤੋਂ $10^6$ ਪੌਇਜ਼, ਨਰਮ ਅੰਕ (softening point) ਉੱਤੇ $10^{7.6}$ ਪੌਇਜ਼, ਅਨੀਲਿੰਗ ਅੰਕ (annealing point) ਉੱਤੇ $10^{14.5}$ ਪੌਇਜ਼ ਲੇਸਲਾਪਨ ਹੁੰਦਾ ਹੈ। ਸ਼ੀਸ਼ੇ ਦੀ ਸਮਰੱਥਾ ਦੀ ਤਕਨੀਕੀ ਤੌਰ ਤੇ ਬਹੁਤ ਮਹੱਤਤਾ ਹੈ। ਜਿਤਨੀਆਂ ਸ਼ੀਸ਼ੇ ਵਿਚ ਮੈਲਾਂ ਆਦਿ ਘੱਟ ਹੋਣਗੀਆਂ ਉਤਨੀ ਹੀ ਸ਼ੀਸ਼ੇ ਦੀ ਸਮਰੱਥਾ ਵੱਧ ਹੁੰਦੀ ਹੈ। ਸ਼ੀਸ਼ੇ ਦੀ ਬਣਤਰ ਉੱਤੇ ਇਸ ਦੇ ਅਪਵਰਤਨ ਅੰਕ ਦਾ ਤਰੰਗ-ਲੰਬਾਈ ਦੇ ਨਾਲ ਨਾਲ ਬਦਲਣਾ ਨਿਰਭਰ ਕਰਦਾ ਹੈ। ਸਾਧਾਰਨ ਸ਼ੀਸ਼ੇ ਦਾ ਅਪਵਰਤਨ ਅੰਕ ਅਤੇ ਵਰਨ-ਵਿਖੇਪਣ ਨਾਲ ਨਾਲ ਇਕੋ ਜਿੰਨੇ ਘਟਦੇ ਵਧਦੇ ਹਨ। ਪ੍ਰਕਾਸ਼ੀ ਸੰਚਾਰ ਦੀ ਰੰਗਦਾਰ ਸ਼ੀਸ਼ੇ ਅਤੇ ਫਿਲਟਰਾਂ ਲਈ ਬਹੁਤ ਮਹੱਤਤਾ ਹੈ। ਇਸੇ ਆਧਾਰ ਤੇ ਸਾਧਾਰਨ ਸ਼ੀਸ਼ੇ ਦੀ ਰੰਗਤ ਦਾ ਅਨੁਮਾਨ ਲਗਾਇਆ ਜਾਂਦਾ ਹੈ। ਪ੍ਰਕਾਸ਼ੀ ਮਹੱਤਤਾ ਵਾਲੇ ਸ਼ੀਸ਼ੇ ਵਿਚੋਂ ਲੋਹੇ ਦਾ ਅੰਸ਼ ਬਿਲਕੁਲ ਖ਼ਤਮ ਕਰ ਦੇਣਾ ਚਾਹੀਦਾ ਹੈ ਕਿਉਂਕਿ ਇਹ ਤਾਪਮਾਨ ਦੇ ਸਿੱਧਾ ਅਨੁਪਾਤੀ ਹੁੰਦਾ ਹੈ ਜਿਵੇਂ ਕਿ ਦੂਜੇ ਕਿਸੇ ਵੀ ਪ੍ਰਤਿਰੋਧਕਾਂ ਵਿਚ ਹੁੰਦਾ ਹੈ। ਪਾਰਦਰਸ਼ੀ ਟਿਨ-ਆਕਸਾਈਡ ਦੀ ਤਹਿ ਚੜ੍ਹਾ ਕੇ ਇਸ ਦੀ ਉਪਰਲੀ ਸਤ੍ਹਾ ਨੂੰ ਬਿਜਲੋਈ ਚਾਲਕ ਬਣਾਇਆ ਜਾ ਸਕਦਾ ਹੈ। ਆਕਾਰ ਵਾਲੇ ਸੂਖਮ ਯੰਤਰ ਤਿਆਰ ਕਰਨ ਵਿਚ ਸ਼ੀਸ਼ੇ ਦੀ ਬਹੁਤ ਮਹੱਤਤਾ ਹੈ ਜਿਵੇਂ ਕਿ ਡਾਕਟਰੀ ਥਰਮਾਮੀਟਰ ਦਾ ਤਾਪਮਾਨ ਵਧਣ ਨਾਲ ਸ਼ੀਸ਼ੇ ਦੇ ਆਕਾਰ ਵਿਚ ਆਈ ਤਬਦੀਲੀ ਉਸ ਉੱਤੇ ਅੰਕਿਤ ਕੀਤੇ ਹੋਏ ਤਾਪਮਾਨ ਵਿਚ ਤਬਦੀਲੀ ਲਿਆ ਸਕਦੀ ਹੈ। ਜੇਕਰ ਸ਼ੀਸ਼ੇ ਨੂੰ ਪੂਰੀ ਤਰ੍ਹਾਂ ਅਨੀਲ ਨਾ ਕੀਤਾ ਗਿਆ ਹੋਵੇ ਜਾਂ ਕਮਾਇਆ (aging) ਨਾ ਗਿਆ ਹੋਵੇ ਤਾਂ ਇਸ ਦੇ ਐਟਮ ਹੌਲੀ ਹੌਲੀ ਇਕ ਦੂਜੇ ਦੇ ਨੇੜੇ ਆ ਜਾਂਦੇ ਹਨ, ਜਿਸ ਨਾਲ ਇਸ ਦੀ ਘਣਤਾ, ਅਪਵਰਤਨ ਅੰਕ ਅਤੇ ਸਮਰੱਥਾ ਬਦਲ ਜਾਂਦੀ ਹੈ।

**ਵਿਸ਼ੇਸ਼ ਪ੍ਰਕਾਰ ਦੇ ਸ਼ੀਸ਼ਿਆਂ ਦਾ ਉਤਪਾਦਨ**–20ਵੀਂ ਸਦੀ ਵਿਚ ਸ਼ੀਸ਼ੇ ਦੇ ਉਤਪਾਦਨ ਵਿਚ ਬਹੁਤ ਪ੍ਰਗਤੀ ਹੋਈ ਹੈ, ਜਿਸ ਦੇ ਫਲ ਸਰੂਪ ਅਨੇਕਾਂ ਨਵੀਆਂ ਕਿਸਮਾਂ ਦਾ ਸ਼ੀਸ਼ਾ ਹੋਂਦ ਵਿਚ ਆਇਆ ਹੈ, ਜਿਨ੍ਹਾਂ ਵਿਚੋਂ ਕੁਝ-ਕੁ ਨਿਮਨਲਿਖਤ ਹਨ :

1. ਸ਼ੀਸ਼ੇ ਦੀਆਂ ਇੱਟਾਂ (Glass bricks),
2. ਸਲਫੇਟਿਡ ਸ਼ੀਸ਼ਾ (Sulfatid glass),
3. ਪ੍ਰਕਾਸ਼-ਸੁਗ੍ਰਾਹੀ ਸ਼ੀਸ਼ਾ (Photosensitive glass),
4. ਇਕ-ਵਰਨੀ ਪ੍ਰਕਾਸ਼ੀ ਸ਼ੀਸ਼ਾ (Photochromic glass),
5. ਦੁਧੀਆ ਧੁੰਦਲਾ ਸ਼ੀਸ਼ਾ (Opal glass),
6. ਰਸਾਇਣਿਕ ਤੌਰ ਤੇ ਪਕਾਇਆ ਸ਼ੀਸ਼ਾ (Chemically toughened glass),
7. ਪ੍ਰਕਾਸ਼ੀ-ਰੇਸ਼ਿਆਂ ਵਾਲਾ ਸ਼ੀਸ਼ਾ (Optical Fibered glass),
8. ਬਿਜਲੀ ਚਾਲਕ ਸ਼ੀਸ਼ਾ (Electrically Conducting glass)।

ਕੁਝ ਵਿਸ਼ੇਸ਼ ਕਿਸਮ ਦੇ ਰੰਗਦਾਰ ਸ਼ੀਸ਼ਿਆਂ ਦੀ ਬਣਤਰ ਨਿਮਨ ਅਨੁਸਾਰ ਹੁੰਦੀ ਹੈ :

| ਲੜੀ ਨੰ. | ਸ਼ੀਸ਼ੇ ਦਾ ਰੰਗ | ਰੰਗਕ ਪਦਾਰਥ | ਰੰਗਕ ਪਦਾਰਥ ਦੀ ਮਾਤਰਾ |
|---|---|---|---|
| 1. | ਪੀਲਾ | (ੳ) ਕੈਡਮੀਅਮ ਸਲਫਾਈਡ | 20 ਤੋਂ 30 ਹਿੱਸੇ |
| | | (ਅ) ਗੰਧਕ | 5 ਤੋਂ 10 ਹਿੱਸੇ |
| 2. | ਭੂਰਾ | (ੳ) ਕਾਰਬਨ | 5 ਤੋਂ 10 ਹਿੱਸੇ |
| | | (ਅ) ਗੰਧਕ | 2 ਤੋਂ 4 ਹਿੱਸੇ |
| 3. | ਹਰਾ | ਕਰੋਮੀਅਮ ਆਕਸਾਈਡ | 1 ਤੋਂ 2 ਹਿੱਸੇ |
| 4. | ਨੀਲਾ | ਕੋਬਾਲਟ ਆਕਸਾਈਡ | 1 ਤੋਂ 3 ਹਿੱਸੇ |
| 5. | ਦੁਧੀਆ ਜਾਂ ਧੁੰਦਲਾ | ਕਰਾਇਓਲਾਈਟ | 100 ਤੋਂ 120 ਹਿੱਸੇ |
| 6. | ਅਸਮਾਨੀ | ਕਿਊਪਰਿਕ ਆਕਸਾਈਡ | 10 ਤੋਂ 20 ਹਿੱਸੇ |
| 7. | ਲਾਲ | (ੳ) ਸਿਲੀਨਿਅਮ | 8 ਤੋਂ 15 ਹਿੱਸੇ |
| | | (ਅ) ਕੈਡਮੀਅਮ ਸਲਫਾਈਡ | 10 ਤੋਂ 15 ਹਿੱਸੇ |

| ਬਣਤਰ | | ਮਿਸ਼ਰਨ | |
|---|---|---|---|
| **(ੳ) ਵਿਸ਼ੇਸ਼ ਪ੍ਰਕਾਰ ਦਾ ਬਾਰੀ ਸ਼ੀਸ਼ਾ :** | | | |
| ਸਿਲਿਕਾ ($SiO_2$) | 74% | ਰੇਤ | 1000 ਹਿੱਸੇ |
| ਕੈਲਸੀਅਮ ਆਕਸਾਈਡ ($CaO$) | 7% | ਚੂਨਾ ਪੱਥਰ | 169 ਹਿੱਸੇ |
| ਸੋਡੀਅਮ ਆਕਸਾਈਡ ($Na_2O$) | 19% | ਸੋਡਾ ਐਸ਼ | 439 ਹਿੱਸੇ |
| **(ਅ) ਸ਼ੀਸ਼ੇ ਦੀ ਚਾਦਰ :** | | | |
| ਸਿਲਿਕਾ | 72% | ਰੇਤ | 1000 ਹਿੱਸੇ |
| ਐਲੂਮਿਨਾ ($Al_2O_3$) | 1.6% | ਐਲੂਮਿਨਾ | 22 ਹਿੱਸੇ |
| ਕੈਲਸੀਅਮ ਆਕਸਾਈਡ | 10.4% | ਚੂਨਾ ਪੱਥਰ | 257 ਹਿੱਸੇ |
| ਸੋਡੀਅਮ ਆਕਸਾਈਡ | 16% | ਸੋਡਾ ਐਸ਼ | 380 ਹਿੱਸੇ |
| **(ੲ) ਕ੍ਰਿਸਟਲ ਸ਼ੀਸ਼ਾ** | | | |
| ਸਿਲਿਕਾ | 52.5% | ਰੇਤ | 1000 ਹਿੱਸੇ |
| ਲੈੱਡ ਆਕਸਾਈਡ ($PbO$) | 33.8% | ਸੰਧੂਰ | 660 ਹਿੱਸੇ |
| ਪੋਟਾਸ਼ੀਅਮ ਆਕਸਾਈਡ ($K_2O$) | 13.3% | ਪੋਟਾਸ਼ | 330 ਹਿੱਸੇ |
| **(ਸ) ਬਿਜਲੀ ਦੇ ਬਲਬਾਂ ਵਿਚ ਵਰਤਿਆ ਜਾਣ ਵਾਲਾ ਸ਼ੀਸ਼ਾ :** | | | |
| ਸਿਲਿਕਾ | 72.5% | ਰੇਤ | 1000 ਹਿੱਸੇ |
| ਐਲੂਮਿਨਾ | 1.6% | ਐਲੂਮਿਨਾ | 22 ਹਿੱਸੇ |
| ਕੈਲਸੀਅਮ ਆਕਸਾਈਡ | 4.9% | ਚੂਨਾ ਪੱਥਰ | 121 ਹਿੱਸੇ |
| ਮੈਗਨੀਸ਼ੀਅਮ ਆਕਸਾਈਡ ($MgO$) | 3.6% | ਮੈਗਨੇਸਾਈਟ | 101 ਹਿੱਸੇ |
| ਸੋਡੀਅਮ ਆਕਸਾਈਡ | 17.5% | ਸੋਡਾ ਐਸ਼ | 413 ਹਿੱਸੇ |
| **(ਹ) ਤਾਪ ਪ੍ਰਤਿਰੋਧੀ ਸ਼ੀਸ਼ਾ :** | | | |
| ਸਿਲਿਕਾ | 73.9% | ਰੇਤ | 1000 ਹਿੱਸੇ |
| ਐਲੂਮਿਨਾ | 2.2% | ਐਲੂਮਿਨਾ | 30 ਹਿੱਸੇ |
| ਸੋਡੀਅਮ | 6.7% | ਸੋਡਾ ਐਸ਼ | 155 ਹਿੱਸੇ |
| ਬੋਰਿਕ ਆਕਸਾਈਡ ($B_2O_3$) | 16.5% | ਬੋਰਿਕ ਅਮਲ | 395 ਹਿੱਸੇ |
| **(ਕ) ਰਸਾਇਣਿਕ ਸ਼ੀਸ਼ਾ (ਪਾਇਰੋਕਸ) :** | | | |
| ਸਿਲਿਕਾ | 80.6% | ਰੇਤ | 1000 ਹਿੱਸੇ |
| ਐਲੂਮਿਨਾ | 2.2% | ਐਲੂਮਿਨਾ | 25 ਹਿੱਸੇ |
| ਮੈਗਨੀਸ਼ੀਆ ਆਕਸਾਈਡ | 0.3% | ਮੈਗਨੇਸਾਈਟ | 8 ਹਿੱਸੇ |
| ਬੋਰਿਕ ਆਕਸਾਈਡ | 11.9% | ਬੋਰਿਕ ਅਮਲ | 262 ਹਿੱਸੇ |
| ਸੋਡੀਅਮ ਆਕਸਾਈਡ | 3.9% | ਸੋਡਾ ਐਸ਼ | 83 ਹਿੱਸੇ |
| ਪੋਟਾਸ਼ੀਅਮ ਆਕਸਾਈਡ | 0.7% | ਪੋਟਾਸ਼ | 13 ਹਿੱਸੇ |

ਹ. ਪੁ.—ਐਨ. ਬ੍ਰਿ. ਮੈ. 8:196; ਐਨ. ਬ੍ਰਿ. ਮੈ. 12:697; ਮੈਕ. ਐਨ. ਸ. ਟ. 6 209; ਹਿ. ਵਿ. 3:433.

**ਸੀਸਾਟਰਿਸ** (Sesotris) : ਇਹ ਮਿਸਰ ਦਾ ਇਕ ਮਿਥਿਹਾਸਕ ਬਾਦਸ਼ਾਹ ਸੀ। ਹੈਰੋਡੋਟਸ, ਡਾਇਓਡੋਰਸ ਅਤੇ ਸਟਰੈਬੋ ਅਨੁਸਾਰ ਇਸ ਨੇ ਸਿਥੀਆ ਤੇ ਇਥੋਪੀਆ ਸਹਿਤ ਸਾਰੀ ਦੁਨੀਆ ਜਿੱਤੀ ਸੀ। ਇਹ ਇਕ ਚੰਗਾ ਕਾਨੂੰਨਦਾਨ ਸੀ। ਇਸ ਨੇ ਮਿਸਰ ਨੂੰ ਚੰਗੇ ਰਾਜ-ਪ੍ਰਬੰਧ ਵਾਸਤੇ ਕਈ ਜ਼ਿਲ੍ਹਿਆਂ ਵਿਚ ਵੰਡਿਆ ਸੀ ਜਿਨ੍ਹਾਂ ਨੂੰ ਨੋਮ (Nome) ਕਿਹਾ ਜਾਂਦਾ ਸੀ। ਇਸ ਨੇ ਜਾਤ-ਪਾਤ ਦੀ ਵੰਡ ਅਤੇ ਪੂਜਾ-ਪਾਠ ਦੇ ਨਵੇਂ ਢੰਗ ਚਲਾਏ। ਮਿਸਰ ਦੇ ਇਤਿਹਾਸ ਵਿਚ ਇਹ ਆਪਣੀਆਂ ਪ੍ਰਾਪਤੀਆਂ ਕਾਰਨ ਅਹਿਮ

ਥਾਂ ਰਖਦਾ ਹੈ। ਇਹ ਮਿਸਰ ਦੇ ਹੋਰ ਬਾਦਸ਼ਾਹਾਂ ਵਾਂਗ ਬਹੁਤ ਜ਼ਬਰਦਸਤ ਬਾਦਸ਼ਾਹ ਸੀ।

ਹ. ਪੁ.—ਐਨ. ਬ੍ਰਿ. 20

**ਸੀਸਾਕ** (Sisak) : ਯੂਗੋਸਲਾਵੀਆ ਦੇ ਕ੍ਰੋਏਸ਼ੀਆ (Croatia) ਪ੍ਰਾਂਤ ਦਾ ਇਕ ਉਦਯੋਗਿਕ ਸ਼ਹਿਰ ਅਤੇ ਦਰਿਆਈ ਬੰਦਰਗਾਹ ਹੈ ਜੋ ਕੂਪਾ (Kupa) ਅਤੇ ਸਾਵਾ (Sawa) ਦਰਿਆਵਾਂ ਦੇ ਸੰਗਮ ਉੱਤੇ ਸਥਿਤ ਹੈ। ਰੋਮਨ ਰਾਜ ਅਧੀਨ ਇਸ ਸ਼ਹਿਰ ਨੇ ਬਹੁਤ ਉੱਨਤੀ ਕੀਤੀ। ਅਗਸਟਸ (Augustus) ਨੇ ਇਥੇ ਫ਼ੌਜੀ ਅੱਡਾ ਕਾਇਮ ਕੀਤਾ। ਸੱਤਵੀਂ ਅਠਵੀਂ ਸਦੀ ਵਿਚ ਇਹ ਸ਼ਹਿਰ ਥੋੜੇ ਚਿਰ ਲਈ ਸਲਾਵੀਆ ਦੇ ਬਾਦਸ਼ਾਹਾਂ ਅਧੀਨ ਰਿਹਾ। ਸੰਨ 1593 ਵਿਚ ਤੁਰਕੀ ਨੇ ਇਸ ਸ਼ਹਿਰ ਤੇ ਤਿੰਨ ਅਸਫਲ ਹੱਲੇ ਕੀਤੇ ਪਰ ਚੌਥੇ ਹੱਲੇ ਵਿਚ ਇਸ ਉੱਤੇ ਕਬਜ਼ਾ ਕਰ ਹੀ ਲਿਆ। ਇਸ ਤੋਂ ਅਗਲੇ ਸਾਲ ਹੀ ਇਹ ਮੁੜ ਆਜ਼ਾਦ ਹੋ ਗਿਆ। ਸੰਨ 1641 ਵਿਚ ਤੁਰਕੀ ਨੇ ਫਿਰ ਅਸਫਲ ਹੱਲਾ ਕੀਤਾ। ਇਸ ਸਮੇਂ ਤੋਂ ਸੰਨ 1918 ਤਕ ਇਹ ਸ਼ਹਿਰ ਆਸਟਰੋ-ਹੰਗਰੀਅਨ (Austro Hungarian) ਰਾਜ ਵਿਚ ਸ਼ਾਮਲ ਰਿਹਾ। ਇਥੇ ਛੋਟੇ ਛੋਟੇ ਫ਼ੌਲਾਦ ਦੇ ਕਾਰਖ਼ਾਨੇ ਹਨ ਅਤੇ ਇਸ ਤੋਂ ਇਲਾਵਾ ਇਕ ਤੇਲ ਸਾਫ਼ ਕਰਨ ਦਾ ਕਾਰਖ਼ਾਨਾ ਵੀ ਹੈ।

ਆਬਾਦੀ—38,400 (1971)

45°29′ ਉ. ਵਿਥ., 16°23′ ਪੂ. ਲੰਬ.

ਹ. ਪੁ.—ਐਨ. ਬ੍ਰਿ. 20; ਐਨ ਬ੍ਰਿ. ਮਾ. 9:338

**ਸ਼ੀਂਹ ਬੱਕਰੀ** : ਇਹ ਇਕ ਬੜੀ ਦਿਲਚਸਪ ਖੇਡ ਹੈ। ਇਸ ਵਿਚ ਜਿੰਨੇ ਵੀ ਬੱਚੇ ਹੋਣ, ਉਨ੍ਹਾਂ ਵਿਚੋਂ ਇਕ ਨੂੰ ਸ਼ੀਂਹ ਜਾਂ ਸ਼ੇਰ ਬਣਾ ਦਿੱਤਾ ਜਾਂਦਾ ਹੈ ਅਤੇ ਇਕ ਨੂੰ ਸਰਦਾਰ ਬਣਾ ਦਿੱਤਾ ਜਾਂਦਾ ਹੈ। ਫ਼ਰਜ਼ ਕਰੋ ਕਿ ਕੁਲ 20 ਬੱਚੇ ਹਨ, ਉਨ੍ਹਾਂ ਵਿਚੋਂ ਇਕ ਤਕੜਾ ਤੇ ਦੂਸਰਾ ਬੱਚਾ ਸ਼ੀਂਹ ਅਤੇ ਇਕ ਸਰਦਾਰ ਬਣ ਜਾਵੇਗਾ ਅਤੇ ਬਾਕੀ 18 ਬੱਚੇ ਆਪਣੇ ਸਰਦਾਰ ਦੇ ਪਿੱਛੇ ਕਤਾਰ ਵਿਚ ਖੜੇ ਹੋ ਜਾਣਗੇ। ਉਹ ਸਾਰੇ ਇਕ ਦੂਜੇ ਨੂੰ ਕਮਰ ਤੋਂ ਘੁੱਟ ਕੇ ਫੜ ਲੈਂਦੇ ਹਨ ਤਾਂ ਕਿ ਜਲਦੀ ਜਲਦੀ ਕਤਾਰ ਨਾ ਟੁੱਟ ਸਕੇ। ਸਰਦਾਰ ਦੇ ਅੱਗੇ ਇਕ ਲਕੀਰ ਲਗਾ ਦਿੱਤੀ ਜਾਂਦੀ ਹੈ। ਸ਼ੀਂਹ ਉਸ ਲਕੀਰ ਤੋਂ ਬਾਹਰਲੇ ਪਾਸੇ ਸਰਦਾਰ ਦੇ ਅੱਗੇ ਵੱਲ ਖੜਾ ਹੁੰਦਾ ਹੈ। ਫਿਰ ਖੇਡ ਆਰੰਭ ਹੁੰਦੀ ਹੈ। ਸ਼ੀਂਹ ਸਰਦਾਰ ਨੂੰ ਕਹਿੰਦਾ ਹੈ ਕਿ ਬਾਦਸ਼ਾਹ ਦੀ ਲੜਕੀ ਦੀ ਸ਼ਾਦੀ ਹੈ ਅਤੇ ਉਸ ਨੂੰ ਇਕ ਬਕਰੀ ਦੀ ਜ਼ਰੂਰਤ ਹੈ। ਇਸ ਲਈ ਸਰਦਾਰ ਉਸ ਨੂੰ ਇਕ ਬੱਕਰੀ ਦੇ ਦੇਵੇ। ਇਸ ਤਰ੍ਹਾਂ ਸ਼ੀਂਹ ਕਈ ਕਿਸਮ ਦੇ ਸੁਆਲ ਕਰਦਾ ਹੈ ਅਤੇ ਸਰਦਾਰ ਉਸ ਦੇ ਜਵਾਬ ਦਿੰਦਾ ਹੈ।

ਅਖ਼ੀਰ ਵਿਚ ਸਰਦਾਰ ਬੱਕਰੀ ਦੇਣ ਤੋਂ ਨਾਂਹ ਕਰ ਦਿੰਦਾ ਹੈ ਅਤੇ ਆਖਦਾ ਹੈ ਕਿ ਮੈਂ ਬੱਕਰੀ ਦੀ ਥਾਂ ਤੇ ਕਾਲੀ ਭੇਡ ਦੇ ਸਕਦਾ ਹਾਂ। ਸ਼ੀਂਹ ਇਹ ਗੱਲ ਨਹੀਂ ਮੰਨਦਾ ਅਤੇ ਬੱਕਰੀ ਲੈਣ ਲਈ ਹੀ ਜ਼ਿੱਦ ਕਰਦਾ ਹੈ। 'ਰਾਜੇ ਮੰਗੀ ਬੱਕਰੀ ਮੈਂ ਬੱਕਰੀ ਲੈ ਜਾਣੀ ਏ' ਕਹਿ ਕੇ ਜ਼ੋਰ ਜ਼ਬਰਨ ਬੱਕਰੀ ਖਿੱਚਣ ਦੀ ਕੋਸ਼ਿਸ਼ ਕਰਦਾ ਹੈ। ਸਰਦਾਰ ਸ਼ੀਂਹ ਦੇ ਵਾਰ ਤੋਂ ਆਪਣੀਆਂ ਬੱਕਰੀਆਂ ਨੂੰ ਬਚਾਉਣ ਦੀ ਕੋਸ਼ਿਸ਼ ਕਰਦਾ ਹੈ ਅਤੇ ਆਖਦਾ ਹੈ, 'ਕਾਲੀ ਭੇਡ ਦੇਣੀ ਏ।' ਜੋ ਬੱਚੇ ਸਰਦਾਰ ਦੇ ਪਿੱਛੇ ਖੜੇ ਹੁੰਦੇ ਹਨ, ਉਨ੍ਹਾਂ ਨੂੰ ਬਕਰੀਆਂ ਮੰਨ ਲਿਆ ਜਾਂਦਾ ਹੈ। ਸ਼ੀਂਹ ਸਰਦਾਰ ਨੂੰ ਮਾਰ ਨਹੀਂ ਸਕਦਾ ਅਤੇ ਨਾ ਹੀ ਕਤਾਰ ਵਿਚੋਂ ਕਿਸੇ ਬੱਚੇ ਨੂੰ ਖਿੱਚ ਸਕਦਾ ਹੈ। ਸਗੋਂ ਸ਼ੀਂਹ ਨੇ ਕਤਾਰ ਦੇ ਆਖ਼ਰੀ ਬੱਚੇ ਨੂੰ ਹੀ ਖਿੱਚਣਾ ਹੁੰਦਾ ਹੈ। ਬੱਚਿਆਂ ਨੇ ਇਕ ਦੂਜੇ ਨੂੰ ਛੱਡਣਾ ਨਹੀਂ ਹੁੰਦਾ ਸਗੋਂ ਇਕ ਸੰਗਲ ਦੀ ਤਰ੍ਹਾਂ ਇਕ ਦੂਜੇ ਨੂੰ ਫੜੀ ਰੱਖਣਾ ਹੁੰਦਾ ਹੈ। ਜੇ ਉਹ ਕਤਾਰ ਨੂੰ ਵਿਚੋਂ ਤੋੜ ਦਿੰਦੇ ਹਨ, ਭਾਵ ਕਿ ਕੋਈ ਬੱਚਾ ਹੱਥ ਛੱਡ ਦਿੰਦਾ ਹੈ ਤਾਂ ਉਹ ਗ਼ਲਤੀ ਮੰਨੀ ਜਾਂਦੀ ਹੈ। ਜਿੰਨੀ ਦੇਰ ਤਕ ਸ਼ੀਂਹ ਬੱਕਰੀ ਨੂੰ ਨਹੀਂ ਫੜ ਲੈਂਦਾ, ਉਹ ਆਖੀ ਜਾਂਦਾ ਹੈ 'ਰਾਜੇ ਮੰਗੀ ਬੱਕਰੀ ਮੈਂ ਬੱਕਰੀ ਲੈ ਜਾਣੀ ਏ' ਅਤੇ ਸਰਦਾਰ ਜਵਾਬ ਦਿੰਦਾ ਹੈ 'ਕਾਲੀ ਭੇਡ ਦੇਣੀ ਏ'। ਇਸ ਤਰ੍ਹਾਂ ਦੋਵੇਂ ਆਪਣੀ ਚੁਸਤੀ ਅਤੇ ਚਲਾਕੀ ਨਾਲ ਦਾਅ-ਪੇਚ ਲਗਾਉਂਦੇ ਹਨ। ਜਦੋਂ ਸ਼ੀਂਹ ਆਖ਼ਰੀ ਬੱਚੇ ਨੂੰ ਖਿੱਚ ਕੇ ਲੈ ਜਾਂਦਾ ਹੈ ਤਾਂ ਫੇਰ ਪਹਿਲੇ ਦੀ ਤਰ੍ਹਾਂ ਖੇਡ ਦੁਬਾਰਾ ਆਰੰਭ ਹੁੰਦੀ ਹੈ। ਜਿਹੜਾ ਬੱਚਾ ਸ਼ੀਂਹ ਨੇ ਖਿੱਚਿਆ ਹੁੰਦਾ ਹੈ, ਉਹ ਉਸ ਦਾ ਸਾਥੀ ਬਣ ਜਾਂਦਾ ਹੈ। ਫਿਰ ਪਹਿਲੇ ਦੀ ਤਰ੍ਹਾਂ ਸੁਆਲ-ਜੁਆਬ ਹੁੰਦੇ ਹਨ ਤੇ ਇਸੇ ਤਰ੍ਹਾਂ ਖੇਡ ਚਲਦੀ ਰਹਿੰਦੀ ਹੈ।

**ਸੀ-ਹਰਫ਼ੀ** : ਸੀਹਰਫ਼ੀ ਫ਼ਾਰਸੀ ਦੀ ਸ਼ਬਦ ਬਣਤਰ ਹੈ, ਜਿਸ ਦਾ ਭਾਵ ਤੀਹ ਹਰਫ਼ਾਂ ਜਾਂ ਅੱਖਰਾਂ ਵਾਲੀ ਹੈ। ਫ਼ਾਰਸੀ ਦੀ 'ਅਬਜਦ' ਤੇ ਹਰਫ਼ਵਾਰ ਬੈਂਤ ਲਿਖਣ ਨੂੰ ਸੀਹਰਫ਼ੀ ਆਖਦੇ ਹਨ। ਦੂਜੇ ਸ਼ਬਦਾਂ ਵਿਚ ਇਹ ਉਹ ਕਾਵਿ-ਰੂਪ ਹੈ, ਜਿਸ ਵਿਚ 'ਅਲਫ਼' ਤੋਂ ਲੈ ਕੇ 'ਯੇ' ਤਕ ਇਕ ਇਕ ਹਰਫ਼ ਨਾਲ ਸ਼ੁਰੂ ਕਰਕੇ ਮਿਸਰਾ-ਬੰਦ ਲਿਖਿਆ ਜਾਂਦਾ ਹੈ। ਪੰਜਾਬੀ ਵਿਚ ਸੀ ਹਰਫ਼ੀਆਂ ਲਿਖਣ ਦੀ ਪਿਰਤ ਉਸ ਸਮੇਂ ਪਈ ਜਦੋਂ ਮੁਸਲਮਾਨ ਕਵੀਆਂ ਨੇ ਪੰਜਾਬੀ ਵਿਚ ਕਵਿਤਾ ਲਿਖਣੀ ਆਰੰਭ ਕੀਤੀ। ਉਂਜ ਵਰਣਮਾਲਾ ਦੇ ਅੱਖਰਾਂ ਦੀ ਟੇਕ ਲੈ ਕੇ ਕਵਿਤਾ ਲਿਖਣ ਦਾ ਰਿਵਾਜ ਬਹੁਤ ਪੁਰਾਣਾ ਹੈ। ਇਬਰਾਨੀ ਭਾਸ਼ਾ ਵਿਚ 'ਐਲਫ਼ਾਬੈਟ ਪੋਇਮਜ਼', ਹਿੰਦੀ ਵਿਚ 'ਬਾਵਨ-ਅੱਖਰੀ' ਅਤੇ ਪੰਜਾਬੀ ਵਿਚ 'ਪੱਟੀ' ਜਾਂ 'ਪੈਂਤੀਸ ਅੱਖਰੀ' ਆਦਿ ਇਸ ਕਿਸਮ ਦੀਆਂ ਹੀ ਰਚਨਾਵਾਂ ਹਨ।

'ਵਾਰ' ਤੇ 'ਬਾਰਾਂ ਮਾਹ' ਵਾਂਗ ਸੀਹਰਫ਼ੀ ਨਿਰੋਲ ਇਕ ਕਾਵਿ-ਰੂਪ ਹੈ। ਇਸ ਵਿਚ ਵਿਸ਼ੇ ਦੀ ਕੋਈ ਬੰਦਸ਼ ਨਹੀਂ। ਇਨ੍ਹਾਂ ਵਿਚ ਅਧਿਆਤਮਕ, ਧਾਰਮਕ ਤੇ ਰੋਮਾਂਚਕ ਹਰ ਤਰ੍ਹਾਂ ਦੇ ਵਿਸ਼ਿਆਂ ਦਾ ਬਿਆਨ ਹੈ। ਕਿੱਸਾਕਾਰਾਂ ਤੇ ਸੂਫ਼ੀ ਕਵੀਆਂ ਨੇ ਇਸ ਕਾਵਿ-ਰੂਪ ਦੀ ਖੁਲ੍ਹਦਿਲੀ ਨਾਲ ਵਰਤੋਂ ਕੀਤੀ ਹੈ। ਸੀਹਰਫ਼ੀ ਦੇ ਸਬੰਧ ਵਿਚ ਛੰਦ ਦੀ ਕੋਈ ਬੰਦਸ਼ ਨਹੀਂ। ਪੰਜਾਬੀ ਵਿਚ ਸੀਹਰਫ਼ੀਆਂ ਦੋਹਰੇ, ਡਿਉਢ, ਸਲੋਕ ਤੇ ਬੈਂਤਾਂ ਵਿਚ ਲਿਖੀਆਂ ਮਿਲਦੀਆਂ ਹਨ। ਬੋਲੀ ਠੇਠ ਤੇ ਸਰਲ ਵਰਤੀ ਜਾਂਦੀ ਹੈ।

ਪੰਜਾਬੀ ਸਾਹਿਤ ਦੇ ਇਤਿਹਾਸ ਨੂੰ ਘੋਖਣ ਤੋਂ ਪਤਾ ਲਗਦਾ ਹੈ ਕਿ ਸਭ ਤੋਂ ਪਹਿਲਾਂ ਸੀਹਰਫ਼ੀ ਦਾ ਪ੍ਰਯੋਗ ਸੁਲਤਾਨ ਬਾਹੂ ਨੇ ਕੀਤਾ ਸੀ ਅਤੇ ਲਗਭਗ 94 ਕਵੀਆਂ ਨੇ ਇਸ ਕਾਵਿ-ਰੂਪ ਤੇ ਆਪਣੇ ਭਾਵ ਪ੍ਰਗਟਾਉਣ ਲਈ ਕਲਮ ਅਜ਼ਮਾਈ ਹੈ।

ਸੀਹਰਫ਼ੀ ਦੇ ਨਮੂਨੇ ਇਸ ਪ੍ਰਕਾਰ ਹਨ :

1. 'ਅਲਫ਼ ਅੱਲਾ ਨੂੰ ਯਾਦ ਕਰ ਗ਼ਫ਼ਲਤ ਮਨੋ ਵਿਸਾਰ'
2. 'ਅਲਫ਼ ਆਫ਼ਰੀਂ ਜੰਮਣਾ ਕਹਿਣ ਸਾਰੇ ਹਰੀ ਸਿੰਘ ਦੂਲੇ ਸਰਦਾਰ ਤਾਈਂ' ਆਦਿ

ਹ. ਪੁ.—ਪੰ. ਸੀਹਰਫ਼ੀਆਂ, ਪੰਨਾ- xi ਤੋਂ xxvii

**ਸੀਕਰ** (Sikar) : ਇਹ ਰਾਜਸਥਾਨ (ਭਾਰਤ) ਦਾ ਇਕ ਜ਼ਿਲ੍ਹਾ ਹੈ। ਇਸ ਦਾ ਪੁਰਾਣਾ ਨਾਂ ਸ਼ੇਖਾਵਤੀ ਹੈ। ਸ਼ੇਖਾਵਤੀ ਉਦੈਕਰਨ ਦੇ ਪੋਤੇ ਸ਼ੇਖ ਜੀ ਜਿਹੜਾ ਕਿ 14ਵੀਂ ਸਦੀ ਦੇ ਅੰਤ ਤੇ ਇਥੋਂ ਦਾ ਰਾਜਾ ਸੀ, ਦੇ ਨਾਂ ਤੇ ਪਿਆ। ਇਹ ਇਲਾਕਾ ਕੀਮਖਾਨੀ ਮੁਸਲਮਾਨਾਂ ਤੋਂ, ਜਿਹੜੇ ਚੌਹਾਨ ਰਾਜਪੂਤਾਂ ਦੀ ਕੁਲ ਵਿਚੋਂ ਸਨ, ਉਦੈਕਰਨ ਜਾਂ ਉਸ ਦੇ ਪੁੱਤਰ ਬਾਲਾ ਜੀ ਨੇ ਖੋਹਿਆ ਸੀ।

ਇਸ ਜ਼ਿਲ੍ਹੇ ਦਾ ਖੇਤਰਫਲ 7,732 ਵਰਗ ਕਿ. ਮੀ. ਅਤੇ ਆਬਾਦੀ 10,42,648 (1971) ਹੈ। ਇਥੇ ਬਾਜਰਾ, ਮੂੰਗ ਅਤੇ ਮੋਠ ਪੈਦਾ ਹੁੰਦੇ ਹਨ। ਇਥੇ ਖੇਤੜੀ ਅਤੇ ਸਿੰਘਾਨਾਂ ਦੀਆਂ ਖਾਣਾਂ ਵਿਚੋਂ ਤਾਂਬਾ ਅਤੇ ਕਾਚਰ ਰੀਵਾਸਾ (Kachor Rewassa) ਝੀਲ ਤੋਂ ਲੂਣ ਪ੍ਰਾਪਤ

ਹੁੰਦਾ ਹੈ। ਪਰੰਤੂ ਹਾਲੀ ਵਪਾਰਕ ਮੰਤਵਾਂ ਲਈ ਇਸ ਦਾ ਨਿਕਾਸ ਨਹੀਂ ਹੁੰਦਾ । ਇਸ ਤੋਂ ਇਲਾਵਾ ਇਸ ਖੇਤਰ ਦੇ ਪੂਰਬ ਵੱਲ ਬਾਬਈ (Baboi) ਵਿਖੇ ਨਿਕਲ ਅਤੇ ਕੋਬਾਲਟ ਵੀ ਮਿਲਦਾ ਹੈ। ਜ਼ਿਲ੍ਹੇ ਦਾ ਸਦਰ ਮੁਕਾਮ ਸੀਕਾਰ ਸ਼ਹਿਰ ਵਿਖੇ ਹੈ। ਸੰਨ 1648 ਤੋਂ ਪਹਿਲਾਂ ਇਹ ਇਲਾਕਾ ਜੈਪੁਰ ਰਿਆਸਤ ਦਾ ਭਾਗ ਸੀ।

ਹ.ਪੁ.— ਇੰਪ. ਗ. ਇੰਡ. 22:268

**ਸੀਕਰੀ** : ਵੇਖੋ, ਫ਼ਤਿਹ ਪੁਰ ਸੀਕਰੀ

**ਸੀਕੇਈਰੋਸ, ਡੇਵਿਡ ਅਲਫ਼ਰੋ** (Siqueiros, David Alfaro) : ਲਾਤੀਨੀ ਅਮਰੀਕਾ ਦੇ ਇਸ ਪ੍ਰਸਿੱਧ ਚਿਤ੍ਰਕਾਰ ਦਾ ਜਨਮ 29 ਦਸੰਬਰ, 1896 ਨੂੰ ਚੀਵਾਵਾ (Chihuahua) ਵਿਖੇ ਹੋਇਆ। ਇਸ ਨੇ ਰਾਜਸੀ ਵਿਚਾਰਧਾਰਾ ਨੂੰ ਚਿੱਤ੍ਰਾਂ ਦੇ ਮਾਧਿਅਮ ਰਾਹੀਂ ਪੇਸ਼ ਕੀਤਾ। ਕੋਮਲ ਕਲਾਵਾਂ ਸਿਖਣ ਲਈ ਇਹ ਨੈਸ਼ਨਲ ਸਕੂਲ ਆਫ਼ ਫ਼ਾਈਨ ਆਰਟਸ, ਮੈਕਸੀਕੋ ਸਿਟੀ ਵਿਚ ਦਾਖ਼ਲ ਹੋਇਆ। ਸੰਨ 1913 ਵਿਚ ਇਸ ਨੇ ਪੜ੍ਹਾਈ ਛੱਡ ਦਿਤੀ ਅਤੇ ਇਨਕਲਾਬੀ ਸੈਨਾ ਵਿਚ ਸ਼ਾਮਲ ਹੋ ਗਿਆ। ਸੰਨ 1922 ਵਿਚ ਮੈਕਸੀਕੋ ਵਾਪਸ ਆਉਣ ਤੇ ਇਸ ਨੇ ਚਿਤ੍ਰਕਾਰਾਂ ਅਤੇ ਮਜ਼ਦੂਰਾਂ ਦੀਆਂ ਯੂਨੀਅਨਾਂ ਨੂੰ ਜਥੇਬੰਦ ਕੀਤਾ। ਸੰਨ 1928 ਵਿਚ ਇਸ ਨੂੰ ਸੋਵੀਅਤ ਯੂਨੀਅਨ ਲਈ ਸਫ਼ੀਰ ਨਿਯੁਕਤ ਕੀਤਾ ਗਿਆ। ਸੰਨ 1944 ਵਿਚ ਇਸ ਨੇ ਸੈਂਟਰ ਆਫ਼ ਰੀਅਲਿਜ਼ਮ, ਮੈਕਸੀਕੋ ਸਿਟੀ ਦੀ ਸਥਾਪਨਾ ਕੀਤੀ। ਇਸ ਦੇ ਦੀਵਾਰਾਂ ਦੇ ਚਿਤ੍ਰ ਤਿੱਖੇ ਚਿਤਰਣ, ਦਿਲ-ਖਿਚਵੇਂ ਰੰਗਾਂ, ਵਿਅਕਤੀਆਂ ਅਤੇ ਵਸਤਾਂ ਦੀ ਭਰਮਾਰ, ਬਹੁ-ਪੱਖੀ ਦਿਲਚਸਪੀ ਦੇ ਸੰਕੇਤ, ਅਤੇ ਜੋਸ਼ ਜਾਂ ਸੋਗ ਦੇ ਵਿਸਤ੍ਰਿਤ ਭਾਵਾਂ ਲਈ ਪ੍ਰਸਿੱਧ ਹਨ। ਇਸ ਦੇ ਚਿੱਤ੍ਰਾਂ ਵਿਚ ਯਥਾਰਥਵਾਦ ਅਤੇ ਕਲਪਨਾ ਦਾ ਸੁਮੇਲ ਹੈ। ਸੰਨ 1966 ਵਿਚ ਇਸ ਨੂੰ ਆਪਣੀ ਸਰਕਾਰ ਵੱਲੋਂ ਨੈਸ਼ਨਲ ਆਰਟ ਅਵਾਰਡ ਪ੍ਰਾਪਤ ਹੋਇਆ। ਇਸ ਦੀ ਮੌਤ 6 ਜਨਵਰੀ, 1974 ਨੂੰ ਕਵੇਰਨਾਵਾਕਾ (Cuernavaca) ਵਿਖੇ ਹੋਈ।

ਹ. ਪੁ.—ਐਨ. ਬ੍ਰਿ. ਮਾ. 9:236

**ਸ਼ੀਕੈਮ** (Shechem) : ਇਹ ਪੁਰਾਤਨ ਫ਼ਲਸਤੀਨ ਦਾ ਇਕ ਸ਼ਹਿਰ ਸੀ ਜੋ ਸਮਾਰੀਆ ਤੋਂ 13 ਕਿ. ਮੀ. ਦੱਖਣ-ਪੱਛਮ ਵੱਲ (ਮੌਜੂਦਾ ਨੈਬਲਸ ਤੋਂ 2.5 ਕਿ. ਮੀ. ਪੱਛਮ ਵੱਲ) ਅਤੇ ਯੇਰੂਸ਼ਲਮ ਤੋਂ 50 ਕਿ. ਮੀ. ਉੱਤਰ ਵੱਲ ਵਾਕਿਆ ਸੀ। ਹੁਣ ਇਹ ਸ਼ਹਿਰ ਇਕ ਮਿੱਟੀ ਦਾ ਟਿੱਲਾ ਹੀ ਰਹਿ ਗਿਆ ਹੈ ਜਿਸ ਨੂੰ ਬਾਲਾਤਾ (Balatah) ਆਖਦੇ ਹਨ। ਬਾਲਾਤਾ ਤੋਂ ਕੁਝ ਮੀਟਰ ਤੇ ਜੈਕਬ ਦਾ ਖੂਹ ਅਤੇ ਜੋਜ਼ਫ਼ ਦਾ ਮਕਬਰਾ ਹੈ। ਪਹਿਲੇ ਵਿਸ਼ਵ ਜੰਗ ਤੋਂ ਪਹਿਲਾਂ ਤਾਂ ਇਹ ਖੰਡਰਾਤ ਪਹਾੜਾਂ ਤੋਂ ਢਲਕੀ ਆਈ ਮਿੱਟੀ ਅਤੇ ਪੱਥਰਾਂ ਨਾਲ ਢਕੇ ਹੋਏ ਸਨ। ਸੰਨ 1913 ਤੋਂ ਬਾਅਦ ਕਈ ਖੋਜੀਆਂ ਨੇ ਇਨ੍ਹਾਂ ਖੰਡਰਾਂ ਨੂੰ ਖੋਦਣਾ ਸ਼ੁਰੂ ਕੀਤਾ। ਇਨ੍ਹਾਂ ਖੋਜਾਂ ਦੇ ਫਲ ਸਰੂਪ ਇਸ ਪੁਰਾਤਨ ਸ਼ਹਿਰ ਦੇ ਕਈ ਦਰਵਾਜ਼ੇ, ਮੰਦਰ, ਪੁਰਾਣੀਆਂ ਕੰਧਾਂ, ਚੀਨੀ ਦੇ ਬਰਤਨ ਆਦਿ ਅਤੇ ਕਈ ਲਿਖਤਾਂ ਮਿਲੀਆਂ ਹਨ ਜਿਨ੍ਹਾਂ ਤੋਂ 2000 ਈ. ਪੂ. ਦੇ ਇਤਿਹਾਸ ਦਾ ਪੂਰਨ ਤੌਰ ਤੇ ਪਤਾ ਚਲਦਾ ਹੈ।

ਮਿਸਰ ਰਾਜ ਦੇ ਮੱਧ ਕਾਲ (2000-1800 ਈ. ਪੂ.) ਸਮੇਂ ਇਹ ਫ਼ਲਸਤੀਨੀ ਪਹਾੜੀ ਦੇਸ਼ ਦਾ ਇਕ ਬਹੁਤ ਮਸ਼ਹੂਰ ਸ਼ਹਿਰ ਸੀ। ਨੈਬਲਸ ਦੱਰੇ ਦੇ ਦੱਖਣੀ-ਪੂਰਬੀ ਕਿਨਾਰੇ ਤੇ ਆਵਾਜਾਈ ਦਾ ਬੜਾ ਚੰਗਾ ਸਾਧਨ ਹੋਣ ਕਰਕੇ ਇਹ ਪ੍ਰਸਿੱਧ ਵਪਾਰਕ ਕੇਂਦਰ ਸੀ। ਸਭ ਤੋਂ ਪਹਿਲਾਂ ਇਥੇ ਹੀਵਾਈਟ (Hivite) ਇੰਡੋਆਰੀਅਨ, ਹੀਬ੍ਰਿਊ (Hebrews) ਅਤੇ ਸਾਮੀ ਵੰਸ਼ (Simites) ਦੇ ਲੋਕ ਆਬਾਦ ਸਨ। 14 ਵੀਂ ਸਦੀ ਵਿਚ ਇਥੇ ਇਕ ਲੈਬ'ਏ (Lab'ay) ਨਾਂ ਦਾ ਸ਼ੇਰ ਵਿਅਕਤੀ ਰਾਜ ਕਰਦਾ ਸੀ। ਫ਼ਲਸਤੀਨ ਦੇ ਇਸ ਇਲਾਕੇ ਉੱਤੇ ਕਬਜ਼ਾ ਕਰਨ ਸਮੇਂ ਤਕ ਇਹ ਸ਼ਹਿਰ ਆਬਾਦ ਸੀ ਅਤੇ ਜੋਸ਼ੂਆ (Joshua) ਦੇ ਨਾਮੋਂ ਇਲਾਕੇ ਦੇ ਪ੍ਰਤਿਨਿਧਾਂ ਦਾ ਮੇਲ ਅਸਥਾਨ ਸੀ। ਜੈਰੋਬੋਮ (Jeroboam) ਨੇ 922 ਪੂ. ਈ. ਵਿਚ ਇਸ ਨੂੰ ਉੱਤਰੀ ਇਲਾਕੇ ਦੀ ਰਾਜਧਾਨੀ ਬਣਾਇਆ। ਬਾਅਦ ਵਿਚ ਇਹ ਸਮਾਰੀਆ ਦੇ ਲੋਕਾਂ ਦਾ ਪਵਿੱਤਰ ਅਸਥਾਨ ਬਣ ਗਿਆ ਅਤੇ ਇਨ੍ਹਾਂ ਲੋਕਾਂ ਨੇ ਯੇਰੂਸ਼ਲਮ ਦੀ ਥਾਂ ਗੇਰੀਜ਼ਿਮ ਦੀ ਪਹਾੜੀ ਨੂੰ ਪਵਿੱਤਰ ਮੰਨ ਲਿਆ। 130 ਈ. ਪੂ. ਵਿਚ ਇਥੇ ਹੈਸਮਾਨੀਅਨ (Hasmonaeon) ਬਾਦਸ਼ਾਹ ਜਾਨ ਹਾਈਰਕੇਨਸ ਪਹਿਲੇ (John Hyrcanus I) ਨੇ ਕਬਜ਼ਾ ਕਰ ਲਿਆ ਅਤੇ ਇਸ ਸ਼ਹਿਰ ਦੀ ਮਹੱਤਤਾ ਬਿਲਕੁਲ ਖ਼ਤਮ ਹੋ ਗਈ। ਸ਼ਹਿਨਸ਼ਾਹ ਵੈਸਪਾਸ਼ੀਅਨ ਨੇ ਨੀਐ-ਪਾਲਿਸ ਨਾਂ ਹੇਠਾਂ ਇਸ ਨੂੰ ਮੁੜ ਵਸਾ ਦਿੱਤਾ। ਧਰਮ ਯੁੱਧਾਂ ਦਾ ਇਹ ਸਦਾ ਸ਼ਿਕਾਰ ਬਣਿਆ ਰਿਹਾ। ਸੰਨ 1834 ਵਿਚ ਇਬਰਾਹੀਮ ਪਾਸ਼ਾ ਨੇ ਇਸ ਨੂੰ ਬਰਬਾਦ ਕਰ ਦਿੱਤਾ। ਸੰਨ 1944 ਵਿਚ ਇਸ ਦੀ ਆਬਾਦੀ 23,250 ਸੀ।

ਹ. ਪੁ.—ਐਨ. ਬ੍ਰਿ. 20:452

**ਸੀਕੋਈਆ** : ਸੀਕੋਈਆ ਕੋਨੀਫ਼ਰੇਲੀਜ਼ (Coniferales) ਵਰਗ ਦੇ ਟੈਕਸੋਡੀਏਸੀ (Taxodiaceae) ਕੁਲ ਦਾ ਸਭ ਤੋਂ ਸ਼ਾਨਦਾਰ ਰੁੱਖ ਹੈ ਜਿਸ ਦਾ ਨਾਂ ਇਕ ਇੰਡੀਅਨ ਚੀਫ਼ ਦੇ ਨਾਂ ਤੇ ਪਿਆ। ਸੀਕੋਈਆ ਸੈਂਪਰਵਾਈਰੈਂਜ਼ (*Sequoia sempervirens*) ਜਾਂ ਰੈੱਡ ਵੁੱਡ (Red Wood) ਦੀ ਉਚਾਈ 120 ਮੀ. ਤੇ ਉਮਰ 1300 ਸਾਲ ਹੁੰਦੀ ਹੈ ਜਦ ਕਿ ਸੀਕੋਈਆ ਗਾਈਗੈਂਟੀਆ (*S. gigantea*), ਕੈਲਿਫ਼ੋਰਨੀਆ ਦਾ 'ਵੱਡਾ ਰੁੱਖ' (Big Tree) ਭਾਵੇਂ ਇੰਨਾ ਲੰਮਾ (100 ਮੀ.) ਨਹੀਂ ਹੁੰਦਾ ਪਰ ਮੋਟਾਈ (16 ਮੀ. ਮੁੱਢ ਨੇੜਿਉਂ) ਤੇ ਇੰਨੀ ਲੰਮੀ ਉਮਰ (4,000 ਸਾਲ) ਵਾਲਾ ਰੁੱਖ ਘੱਟ ਹੀ ਮਿਲਦਾ ਹੈ।

ਸੀਕੋਈਆ ਦੀ ਉਪਜ ਕੈਲਿਫ਼ੋਰਨੀਆ ਦੀਆਂ ਸਮੁੰਦਰੀ ਤੱਟ ਦੀਆਂ ਕਤਾਰਾਂ ਅਤੇ ਇਸ ਦੇ ਲਾਗਲੇ ਓਰੇਗਨ ਦੇ ਇਲਾਕੇ ਤਕ ਹੀ ਸੀਮਿਤ ਹੈ। ਇਹ ਯੂਰਪ ਦੇ ਕਈ ਜੰਗਲਾਂ ਵਿਚ ਵੀ ਉਗਾਏ ਜਾਂਦੇ ਹਨ। ਰੁੱਖ ਬੜੇ ਮਨਮੋਹਕ ਤੇ ਸੁੰਦਰ ਹੁੰਦੇ ਹਨ। ਸੂਈਆਂ ਵਰਗੇ ਪੱਤੇ ਉਪਰੋਂ ਗੂੜ੍ਹੇ ਹਰੇ ਤੇ ਹੇਠੋਂ ਸਫ਼ੈਦ, 2.5 ਸੈਂ. ਮੀ. ਤੱਕ ਲੰਮੇ ਹੁੰਦੇ ਹਨ ਜੋ ਤਿੰਨ ਤੋਂ ਸੱਤ ਸਾਲਾਂ ਤਕ ਲੱਗੇ ਰਹਿੰਦੇ ਹਨ। ਫੁੱਲ ਜੋ ਇਕਲਿੰਗੀ ਹੁੰਦੇ ਹਨ। ਕੋਨ 5 ਸੈਂ. ਮੀ. ਤਕ ਲੰਮੀਆਂ ਅਤੇ ਭੂਰੇ ਬੀਜਾਂ ਨਾਲ ਭਰੀਆਂ ਹੁੰਦੀਆਂ ਹਨ। ਬੀਜ ਬਹੁਤ ਗਿਣਤੀ ਵਿਚ ਬਣਦੇ ਹਨ ਪਰ ਇਨ੍ਹਾਂ ਵਿਚੋਂ ਕੇਵਲ 25% ਹੀ ਪੁੰਗਰਦੇ ਹਨ। ਇਸ ਰੁੱਖ ਦੀ ਪੁੰਗਰਣ ਸ਼ਕਤੀ ਬਹੁਤ ਜ਼ਿਆਦਾ ਹੈ। ਕੋਈ ਹੀ ਕੋਨੀਫ਼ਰ ਇਸ ਦੇ ਮੁੱਢੀਆਂ ਤੋਂ ਫੁੱਟਣ ਵਿਚ ਬਰਾਬਰੀ ਨਹੀਂ ਕਰ ਸਕਦਾ। ਸੀਕੋਈਆ ਸੈਂਪਰਵਾਈ-ਰੈਨਜ਼ ਦੀ ਲੱਕੜੀ ਵਪਾਰਕ ਦ੍ਰਿਸ਼ਟੀਕੋਣ ਤੋਂ ਬਹੁਤ ਮਹੱਤਵਪੂਰਨ ਹੈ। ਲਾਲ ਭੂਰੇ ਰੰਗ ਦੀ ਇਹ ਲੱਕੜੀ ਉੱਪਰ ਕੀੜੇ, ਉੱਲੀ ਤੇ ਅੱਗ ਦਾ ਬਹੁਤ ਘੱਟ ਅਸਰ ਹੁੰਦਾ ਹੈ। ਇਸ ਦੀ ਵਰਤੋਂ ਫ਼ਰਨੀਚਰ, ਇਮਾਰਤਾਂ ਵਿਚ ਅੰਦਰਲੀ ਸਜਾਵਟ, ਖਪਰੈਲ, ਖੰਭਿਆਂ ਆਦਿ ਲਈ ਕੀਤੀ ਜਾਂਦੀ ਹੈ। ਰੇਸ਼ੇਦਾਰ ਛਿੱਲੜ ਚੀਜ਼ਾਂ ਨੂੰ ਭਰਨ ਲਈ ਜਾਂ ਰੋਧਕ ਪਦਾਰਥ ਦੇ ਤੌਰ ਤੇ ਵਰਤਿਆ ਜਾਂਦਾ ਹੈ। ਰੇਸ਼ੇ ਨੂੰ ਉੱਨ ਨਾਲ ਮਿਲਾ ਕੇ ਵਰਤੋਂ ਵਿਚ ਲਿਆਂਦਾ ਜਾ ਸਕਦਾ ਹੈ। ਅਨੁਮਾਨ ਹੈ ਕਿ ਸੀਕੋਈਆ ਦਾ ਇਕ ਰੁੱਖ ਪੰਜ-ਪੰਜ ਕਮਰਿਆਂ ਵਾਲੇ 36 ਮਕਾਨਾਂ ਦੇ ਚੌਖਟੇ ਤਿਆਰ ਕਰਨ ਲਈ ਕਾਫ਼ੀ ਹੁੰਦਾ ਹੈ।

ਹ. ਪੁ.—ਐਨ. ਬ੍ਰਿ. 20:339

**ਸੀਖੋਟੇ ਆਲੀਨ** (Sikhote Alin) : ਸੀਖੋਟੇ ਆਲੀਨ, ਸੋਵੀਅਤ ਰੂਸ ਦੇ ਸ਼ਾਂਤ ਮਹਾਂ ਸਾਗਰ ਦੇ ਕੰਢੇ ਪਹਾੜਾਂ ਦੀ ਇਕ 1,040 ਕਿ. ਮੀ. ਲੰਬੀ ਲੜੀ ਹੈ। ਇਸ ਪਰਬਤ ਲੜੀ ਦੇ ਪੂਰਬ ਵਿਚ ਜਾਪਾਨ ਸਾਗਰ ਤੇ ਤਾਤਾਰ ਸਟਰੇਟ ਅਤੇ ਪੱਛਮ ਵਿਚ ਊਸੂਰੀ ਤੇ ਲੋਅਰ ਆਮੂਰ ਦਰਿਆ ਹਨ।

ਇਸ ਦੀ ਔਸਤ ਉਚਾਈ 1,325 ਮੀ. ਤੋਂ 1,525 ਮੀ. ਦੇ ਵਿਚਕਾਰ ਹੈ। ਇਸ ਦੀ ਸਭ ਤੋਂ ਉੱਚੀ ਚੋਟੀ ਤਾਰਦੋਕੀਯਾਨੀ (Tardokiyani) 2,078 ਮੀ. ਉੱਚੀ ਹੈ ਜੋ ਇਸ ਲੜੀ ਦੇ ਦੱਖਣ ਵਿਚ ਹੈ।

ਇਹ ਪਹਾੜ ਖਣਿਜ ਪਦਾਰਥਾਂ ਨਾਲ ਭਰਪੂਰ ਹਨ। ਜਿਨ੍ਹਾਂ ਵਿਚੋਂ ਮੁਖ ਕੋਲਾ, ਲੋਹਾ, ਗ੍ਰੇਨਾਈਟ, ਮੈਂਗਨੀਜ਼, ਸੋਨਾ, ਟੀਨ, ਸਿੱਕਾ, ਜਿਸਤ ਅਤੇ ਚਾਂਦੀ ਹਨ।

46°00′ ਉ. ਵਿਥ.; 138°00′ ਪੂ. ਲੰਬ.

**ਸੀਗਫ਼੍ਰੀਡ** (Siegfried) : ਇਹ ਪ੍ਰਾਚੀਨ ਟਿਊਟਾਨ ਦੇ ਬੀਰ ਸਾਹਿਤ ਦਾ ਉੱਘਾ ਪਾਤਰ ਹੈ। ਇਹ ਪਾਤਰ ਬਰੂਨਹੀਲਡ (Brunhild) ਦੀ ਕਹਾਣੀ ਵਿਚ ਮਹੱਤਵਪੂਰਨ ਰੋਲ ਅਦਾ ਕਰਦਾ ਹੈ। ਇਹ ਜਰਮਨ ਅਤੇ ਪ੍ਰਾਚੀਨ ਨੋਰਸ (Old Norse) ਸਾਹਿਤ ਵਿਚ ਭਿੰਨ-ਭਿੰਨ ਰੂਪਾਂ ਵਿਚ ਮਿਲਦਾ ਹੈ, ਪਰ ਸਾਰੀਆਂ ਕਹਾਣੀਆਂ ਵਿਚ ਇਸ ਦੇ ਕਿਰਦਾਰ ਦਾ ਮੁੱਖ ਲੱਛਣ ਬਹਾਦਰੀ ਅਤੇ ਦਲੇਰੀ ਹੈ। ਅਜੇ ਤੱਕ ਇਹ ਸਪਸ਼ਟ ਨਹੀਂ ਹੋਇਆ ਕਿ ਇਹ ਪਾਤਰ ਇਤਿਹਾਸਕ ਹੈ ਜਾਂ ਮਿਥਿਹਾਸਕ।

ਹ. ਪੁ.—ਐਨ. ਬ੍ਰਿ. 20

**ਸੀਗਬਾਨ, ਕਾਰਲ ਮਾਨੇ ਜਾਰਜ** (Siegbahn, Karl Manne Georg; 1886–) : ਸਵੀਡਨ ਦੇ ਇਸ ਭੌਤਿਕ-ਵਿਗਿਆਨੀ ਦਾ ਜਨਮ 3 ਦਸੰਬਰ 1886 ਨੂੰ ਓਰੇਬਰੂ (Orebro) ਵਿਖੇ ਹੋਇਆ। ਐੱਕਸ-ਕਿਰਨ ਸਪੈੱਕਟ੍ਰੋਗ੍ਰਾਫ਼ੀ ਉੱਤੇ ਖੋਜ ਕਾਰਨ ਇਸ ਨੇ ਭੌਤਿਕ-ਵਿਗਿਆਨ (1924) ਦਾ ਨੋਬਲ ਪੁਰਸਕਾਰ ਪ੍ਰਾਪਤ ਕੀਤਾ। ਜਦੋਂ ਕ੍ਰਿਸਟਲ ਵਿਚੋਂ ਐੱਕਸ-ਕਿਰਨਾਂ ਵਿਵਰਤਿਤ ਹੁੰਦੀਆਂ ਹਨ ਤਾਂ ਕੁਝ ਵਿਸ਼ੇਸ਼ ਰੇਖਾਵਾਂ ਜਾਂ ਰੇਖਾ ਸਮੂਹ ਦੀਆਂ ਲੜੀਆਂ ਪ੍ਰਾਪਤ ਹੁੰਦੀਆਂ ਹਨ, ਜਿਹੜੀਆਂ ਤੱਤਾਂ ਦੀਆਂ ਲੱਛਣਿਕ ਮੰਨੀਆਂ ਜਾਂਦੀਆਂ ਹਨ। ਸੰਨ 1916 ਵਿਚ ਸੀਗਬਾਨ ਨੇ ਅਜਿਹੀ M-ਲੜੀ (M-series) ਦੀ ਖੋਜ ਕੀਤੀ। ਇਸ ਨੇ ਇਕ ਅਜਿਹੇ ਉਪਕਰਨ ਅਤੇ ਵਿਧੀ ਨੂੰ ਵਿਕਸਿਤ ਕੀਤਾ, ਜਿਸ ਨਾਲ ਐੱਕਸ-ਕਿਰਨਾਂ ਦੀ ਤਰੰਗ-ਲੰਬਾਈ ਕਾਫ਼ੀ ਸ਼ੁਧਤਾ ਨਾਲ ਮਿਣੀ ਜਾ ਸਕਦੀ ਹੈ।

ਅਪਸਾਲਾ ਯੂਨੀਵਰਸਿਟੀ ਵਿਖੇ ਪ੍ਰੋਫ਼ੈਸਰ ਬਣਨ ਤੋਂ ਇਕ ਸਾਲ ਮਗਰੋਂ (1924) ਇਸ ਨੇ ਆਪਣੇ ਸਾਥੀਆਂ ਸਮੇਤ ਇਹ ਸਿੱਧ ਕੀਤਾ ਕਿ ਐੱਕਸ-ਕਿਰਨਾਂ ਵੀ ਪ੍ਰਕਾਸ਼-ਕਿਰਨਾਂ ਵਾਂਗ ਪ੍ਰਿਜ਼ਮਾਂ ਵਿਚੋਂ ਗੁਜ਼ਰਨ ਉਪਰੰਤ ਅਪਵਰਤਿਤ ਹੋ ਜਾਂਦੀਆਂ ਹਨ। ਬਾਅਦ ਵਿਚ ਇਸ ਨੇ ਦੁਰਬਲ ਐੱਕਸ-ਕਿਰਨਾਂ ਦੀ ਖੋਜ ਕੀਤੀ, ਜਿਹੜੀਆਂ ਸਪੈੱਕਟ੍ਰਮ ਦੇ ਅਲਟ੍ਰਾ-ਵਾਇਲਿਟ ਖੇਤਰ ਦੇ ਲਾਗੇ ਹੁੰਦੀਆਂ ਹਨ।

ਸੰਨ 1937 ਵਿਚ 'ਸਵੀਡਿਸ਼ ਰਾਇਲ ਅਕੈਡਮੀ ਆਫ਼ ਸਾਇੰਸਜ਼' ਨੇ ਸਟਾਕਹੋਮ ਵਿਖੇ 'ਨੋਬਲ ਇੰਸਟੀਚਿਊਟ ਆਫ਼ ਫ਼ਿਜ਼ਿਕਸ' ਸਥਾਪਿਤ ਕਰਕੇ ਸੀਗਬਾਨ ਨੂੰ ਇਸ ਦਾ ਡਾਇਰੈਕਟਰ ਨਿਯੁਕਤ ਕੀਤਾ। ਉਸੇ ਸਾਲ ਇਹ ਯੂਨੀਵਰਸਿਟੀ ਆਫ਼ ਸਟਾਕਹੋਮ ਵਿਖੇ ਭੌਤਿਕ-ਵਿਗਿਆਨ ਦਾ ਪ੍ਰੋਫ਼ੈਸਰ ਬਣ ਗਿਆ।

ਹ. ਪੁ.—ਐਨ. ਬ੍ਰਿ. ਮਾ. 9:187.

**ਸੀਜ਼ਰ, ਗੇਈਅੱਸ ਜੂਲੀਅੱਸ** (Caesar, Gaius Julius-100—44 ਈ.ਪੂ.) : ਰੋਮ ਦੇ ਇਸ ਸੰਸਾਰ-ਪ੍ਰਸਿੱਧ ਜਰਨੈਲ, ਤਾਨਾਸ਼ਾਹ ਅਤੇ ਨੀਤੀਵਾਨ ਦਾ ਜਨਮ 12 ਜਾਂ 13 ਜੁਲਾਈ, 100 ਈ. ਪੂ. (ਜਿਸ ਬਾਰੇ ਮਤਭੇਦ ਹੈ) ਨੂੰ ਪ੍ਰਾਚੀਨ ਰੋਮ ਦੇ ਇਕ ਪ੍ਰਸਿੱਧ ਖ਼ਾਨਦਾਨ ਜੂਲੱਸ (Julus) ਜਾਂ ਜੂਲੀ (Julii) ਵਿਚ ਗੇਈਅੱਸ ਸੀਜ਼ਰ ਦੇ ਘਰ ਹੋਇਆ। ਇਸ ਦੀ ਮਾਂ ਔਰਲੀਆ (Aurlia) ਵੀ ਇਕ ਉੱਚੇ ਘਰਾਣੇ ਵਿਚੋਂ ਸੀ। ਸੰਨ 85 ਈ ਪੂ. ਵਿਚ ਇਸ ਦੇ ਪਿਤਾ ਦੀ ਮੌਤ ਹੋ ਗਈ। ਸੰਨ 84 ਈ. ਪੂ. ਵਿਚ ਇਸ ਨੇ ਕਾਰਨੇਲੀਅਸ ਸਿੰਨਾ (Cornelius ginna) ਦੀ ਧੀ ਕਾਰਨੇਲੀਆ (Cornelia) ਨਾਲ ਵਿਆਹ ਕਰਵਾ ਲਿਆ ਜਿਸ ਨਾਲ ਇਹ ਸ਼ਾਹੀ ਖ਼ਾਨਦਾਨ ਦੇ ਵਧੇਰੇ ਨੇੜੇ ਹੋ ਗਿਆ। ਰੋਮ ਦੇ ਡਿਕਟੇਟਰ ਸੁੱਲਾ (Sulla) ਨੇ ਇਸ ਨੂੰ ਆਪਣੀ ਪਤਨੀ ਛੱਡ ਦੇਣ ਦਾ ਹੁਕਮ ਦਿੱਤਾ। ਸੀਜ਼ਰ ਨੇ ਇਨਕਾਰ ਕਰ ਦਿੱਤਾ ਜਿਸ ਨਾਲ ਇਸ ਦੀ ਜ਼ਿੰਦਗੀ ਤਕ ਖ਼ਤਰੇ ਵਿਚ ਪੈ ਗਈ। ਸੰਨ 81-80 ਈ. ਪੂ. ਵਿਚ ਸੀਜ਼ਰ ਰੋਮ ਛੱਡ ਕੇ ਪੂਰਬ ਵੱਲ ਚਲਾ ਗਿਆ। ਇਸ ਨੇ ਪਹਿਲਾਂ ਪਹਿਲ ਮਿਨੂਸੀਅਸ ਥਰਮਸ (Minucius Thermus) ਦੀ ਅਗਵਾਈ ਹੇਠ ਕਿਸੇ ਮੁਹਿੰਮ ਵਿਚ ਹਿੱਸਾ ਲਿਆ ਤੇ ਇਕ ਸਿਪਾਹੀ ਦੀ ਜਾਨ ਬਚਾਉਣ ਬਦਲੇ ਇਸ ਨੂੰ 'ਸਿਵਕ ਕਰਾਊਨ' (Civic Crown) ਮਿਲਿਆ।


ਸੀਜ਼ਰ, ਗੇਈਅਸ ਜੂਲੀਅਸ

78 ਈ. ਪੂ. ਵਿਚ ਸੁੱਲਾ (Sulla) ਦੀ ਮੌਤ ਹੋ ਜਾਣ ਤੇ ਸੀਜ਼ਰ ਵਾਪਸ ਰੋਮ ਆ ਗਿਆ। ਰਾਜਧਾਨੀ ਵਿਚ ਅਦਾਲਤਾਂ ਵਿਚ ਕੁਝ ਕਾਨੂੰਨੀ ਤਜਰਬਾ ਹਾਸਲ ਕਰਨ ਉਪਰੰਤ ਭਾਸ਼ਣ ਕਲਾ ਵਿਚ ਨਿਪੁੰਨ ਹੋਣ ਖ਼ਾਤਰ ਸਿੱਖਿਆ ਪ੍ਰਾਪਤ ਕਰਨ ਲਈ ਜੂਲੀਅੱਸ ਰੋਡੇਜ਼ (Rhodes) ਵਿਖੇ ਉਸ ਵੇਲੇ ਦੇ ਪ੍ਰਸਿੱਧ ਪ੍ਰੋਫ਼ੈਸਰ ਮੋਲੋਨ (Molon) ਕੋਲ ਚਲਾ ਗਿਆ। ਸੰਨ 74 ਈ. ਪੂ. ਵਿਚ ਇਸ ਨੇ ਰਾਜਾ ਮਿਥਰੇਡੇਟਸ (Mithradates) ਵਿਰੁੱਧ ਆਪਣੀ ਨਿੱਜੀ ਫ਼ੌਜ ਤਿਆਰ ਕੀਤੀ। ਇਹ 69 ਜਾਂ 68 ਈ. ਪੂ. ਵਿਚ ਇਹ ਕੁਏਸਟਰ (Quaestor–ਭਾਵ ਖ਼ਜ਼ਾਨਾ ਅਧਿਕਾਰੀ) ਤੇ 65 ਈ. ਪੂ. ਵਿਚ ਕਰੂਲ ਏਡੀਲ (Curule Aedile–ਭਾਵ ਮੈਜਿਸਟਰੇਟ) ਚੁਣਿਆ ਗਿਆ। ਇਸ ਨੇ ਲੋਕ-ਕਾਰਜਾਂ ਤੇ ਆਪਣਾ ਨਿੱਜੀ ਧਨ ਖ਼ਰਚ ਕੀਤਾ ਤੇ ਲੋਕਾਂ ਵਿਚ ਹਰਮਨ ਪਿਆਰਾ ਹੋ ਗਿਆ। ਸੰਨ 63 ਈ. ਪੂ. ਵਿਚ ਇਹ ਪਾਂਟੀਫ਼ੇਕਸ ਮੈਕਸੀਮਸ (Pontifex Maximus) ਚੁਣ ਲਿਆ ਗਿਆ। ਇਸ ਤੇ ਬਗ਼ਾਵਤ ਦਾ ਦੋਸ਼ ਲੱਗਾ ਪਰ ਸਿੱਧ ਨਾ ਹੋ ਸਕਿਆ। 62 ਈ. ਪੂ. ਵਿਚ ਇਹ ਪਰੇਟਰ (Praetor) ਚੁਣਿਆ ਗਿਆ। ਸੰਨ 61–60 ਈ. ਪੂ ਵਿਚ ਇਸ ਨੂੰ ਫ਼ਾਰਦਰ ਸਪੇਨ (Farther Spain) ਦਾ ਗਵਰਨਰ ਨਿਯੁਕਤ ਕਰ ਦਿੱਤਾ ਗਿਆ।

ਸੀਜ਼ਰ ਨੇ ਪਾਂਪੇ (Pompey) ਅਤੇ ਕਰੈਸਸ (Crassus) ਵਿਚਕਾਰ ਰਾਜਨੀਤਕ ਸਮਝੌਤਾ ਕਰਵਾਇਆ ਤੇ ਇੰਜ ਇਨ੍ਹਾਂ ਰੋਮ ਦੀ ਪਹਿਲੀ ਤਿੰਨ ਮੈਂਬਰੀ ਪ੍ਰਬੰਧਕੀ ਕਮੇਟੀ (First Triumvirate) ਕਾਇਮ ਕੀਤੀ।

59 ਈ. ਪੂ. ਵਿਚ ਸੀਜ਼ਰ ਕੌਂਸਲ (Consul) ਚੁਣਿਆ

ਗਿਆ । ਇਸ ਅਹੁਦੇ ਤੇ ਪੁਜਦਿਆਂ ਹੀ ਇਸਨੇ ਆਪਣੀਆਂ ਯੋਜਨਾਵਾਂ ਨੂੰ ਅਮਲੀ ਰੂਪ ਦੇਣਾ ਸ਼ੁਰੂ ਕਰ ਦਿੱਤਾ । ਫ਼ੌਜ ਦੀ ਕਮਾਨ ਸੀਜ਼ਰ ਨੇ ਖ਼ੁਦ ਸੰਭਾਲ ਲਈ । ਜਲਦੀ ਹੀ ਇਸ ਨੂੰ ਸਿਸਐਲਪਾਈਨ ਗਾੱਲ (Cisalpine Gaul) ਅਤੇ ਟ੍ਰਾਂਸਐਲਪਾਈਨ ਗਾੱਲ (Transalpine Gaul) ਦਾ ਗਵਰਨਰ ਨਿਯੁਕਤ ਕਰ ਦਿੱਤਾ ਗਿਆ । ਇਸ ਸਮੇਂ ਗਾੱਲ ਵਿਚ ਕਾਫ਼ੀ ਗੜਬੜ ਤੇ ਬਗ਼ਾਵਤ ਫੈਲੀ ਹੋਈ ਸੀ । ਸੀਜ਼ਰ ਦੀਆਂ ਲੜਾਈਆਂ (58 ਤੋਂ 50 ਈ. ਪੂ. ਤਕ) ਦੇ ਨਤੀਜੇ ਵਜੋਂ ਸਮੁੱਚਾ ਫ਼ਰਾਂਸ ਅਤੇ ਰਾਈਨ ਨਦੀ ਤਕ ਦਾ ਹੇਠਲਾ ਇਲਾਕਾ, ਜੋ ਕਿ ਸ਼ਕਤੀ ਅਤੇ ਸਭਿਆਚਾਰ ਦੇ ਪੱਖੋਂ ਕਾਫ਼ੀ ਮਹੱਤਵਪੂਰਨ ਸੀ, ਰੋਮ ਦੇ ਅਧਿਕਾਰ ਅਧੀਨ ਆ ਗਿਆ । ਇਸ ਨੇ ਜਰਮਨੀ ਅਤੇ ਬੈਲਜੀਅਮ ਦੇ ਬਹੁਤ ਸਾਰੇ ਕਬੀਲਿਆਂ ਉੱਤੇ ਜਿੱਤ ਪ੍ਰਾਪਤ ਕੀਤੀ ਤੇ 'ਗਾੱਲ ਦਾ ਰਖਿਅਕ' ਅਖਵਾਇਆ । ਇਸ ਨੇ ਆਪਣੇ ਪ੍ਰਾਂਤ ਦੀ ਸਰਹੱਦ ਤੋਂ ਪਾਰ ਦੇ ਕਈ ਇਲਾਕਿਆਂ ਤੇ ਵੀ ਕਬਜ਼ਾ ਕੀਤਾ ।

ਸੀਜ਼ਰ ਨੇ ਬਰਤਾਨੀਆ ਉੱਤੇ 54 ਈ. ਪੂ. ਵਿਚ ਇਕ ਜ਼ਬਰਦਸਤ ਹਮਲਾ ਕੀਤਾ ਪਰ ਇਹ ਆਪਣੇ ਉਦੇਸ਼ ਵਿਚ ਬਹੁਤੇ ਸਫਲ ਨਾ ਹੋ ਸਕਿਆ ਭਾਵੇਂ ਇਹ ਚੰਗੀ ਤਰ੍ਹਾਂ ਸਮਝਦਾ ਸੀ ਕਿ ਰੋਮਨ ਗਾੱਲ ਦੀ ਰਖਿਆ ਲਈ ਬਰਤਾਨੀਆ ਉੱਤੇ ਸਥਾਈ ਅਧਿਕਾਰ ਕਾਇਮ ਕਰਨਾ ਬਹੁਤ ਜ਼ਰੂਰੀ ਹੈ ਪਰ ਇਹ ਅਜਿਹਾ ਨਾ ਕਰ ਸਕਿਆ । ਗਾੱਲ ਦੇ ਲੋਕਾਂ ਨੇ ਆਪਣੇ ਜੇਤੂ ਵਿਰੁੱਧ ਬਗ਼ਾਵਤ ਕੀਤੀ ਪਰ 50 ਈ. ਪੂ. ਵਿਚ ਸੀਜ਼ਰ ਨੇ ਇਥੇ ਪੂਰੀ ਤਰ੍ਹਾਂ ਸ਼ਾਂਤੀ ਸਥਾਪਤ ਕਰਕੇ ਇਸ ਨੂੰ ਇਕ ਸੂਬੇ ਦੀ ਸ਼ਕਲ ਦੇ ਦਿੱਤੀ ਤੇ ਖ਼ਰਾਜ ਵਸੂਲ ਕਰਨਾ ਸ਼ੁਰੂ ਕਰ ਦਿੱਤਾ । ਇਸ ਦੌਰਾਨ ਰੋਮ ਵਿਚ ਰਾਜਨੀਤਕ ਹਾਲਾਤ ਵਿਗੜ ਗਏ । ਰੋਮ ਅਧੀਨ ਸਮੁੱਚੇ ਇਲਾਕੇ ਦੇ ਤਿੰਨ ਹਿੱਸੇ ਕੀਤੇ ਗਏ । ਪਾਂਪੇ ਨੂੰ ਸਪੇਨ ਦੇ ਦੋ ਪ੍ਰਾਂਤਾਂ ਦਾ ਗਵਰਨਰ ਬਣਾ ਦਿੱਤਾ ਗਿਆ । ਗਾੱਲ, ਸੀਜ਼ਰ ਦੀ ਕਮਾਨ ਹੇਠ ਰਖਿਆ ਗਿਆ । ਕਰੈਸਸ 53 ਈ. ਪੂ. ਵਿਚ ਪਾਰਥੀਆ (Parthia) ਦੀ ਲੜਾਈ ਵਿਚ ਮਾਰਿਆ ਗਿਆ । ਪਾਂਪੇ ਅਤੇ ਸੀਜ਼ਰ ਵਿਚ ਸਮੁੱਚੀ ਤਾਕਤ ਹਥਿਆਉਣ ਲਈ ਆਪਸੀ ਵਿਰੋਧਤਾ ਵਧਣ ਲੱਗੀ । ਦੋਵੇਂ ਧੜੇ ਬਣ ਗਏ । ਪਾਂਪੇ ਸੀਜ਼ਰ ਦੇ ਦੁਸ਼ਮਣਾਂ ਨਾਲ ਮਿਲ ਕੇ 52 ਈ. ਪੂ. ਵਿਚ ਸੈਨੇਟ ਦਾ ਮਾਲਕ ਬਣ ਬੈਠਾ । ਸੀਜ਼ਰ ਨੇ ਇਹ ਦਾਅਵਾ ਕਰਦੇ ਹੋਏ, ਕਿ ਉਸ ਨੇ ਆਪਣੇ ਅਧਿਕਾਰਾਂ ਅਤੇ ਰੋਮਨ ਲੋਕਾਂ ਦੀ ਸੁਤੰਤਰਤਾ ਦੀ ਰਖਿਆ ਕਰਨੀ ਹੈ, ਆਪਣੇ ਵਿਰੋਧੀਆਂ ਵਿਰੁੱਧ ਜੰਗ ਛੇੜ ਦਿੱਤੀ । ਇੰਜ ਰੋਮ ਦੀ ਖ਼ਾਨਾ ਜੰਗੀ (49-45 ਈ. ਪੂ.) ਸ਼ੁਰੂ ਹੋਈ । ਪਾਂਪੇ ਅਤੇ ਰੋਮਨ ਸਰਕਾਰ ਪਾਸ ਇਟਲੀ ਵਿਚ ਹੀ ਕੁਝ ਫ਼ੌਜ ਸੀ । ਸੀਜ਼ਰ ਨੇ ਬਿਨਾਂ ਕਿਸੇ ਮੁਕਾਬਲੇ ਦੇ ਰਾਜਧਾਨੀ ਉੱਤੇ ਅਧਿਕਾਰ ਕਰ ਲਿਆ ਤੇ ਅੰਤ 9 ਅਗਸਤ, 48 ਈ. ਪੂ. ਨੂੰ ਫ਼ਾਰਸੇਲਸ (Pharsalus) ਦੇ ਸਥਾਨ ਤੇ ਪਾਂਪੇ ਨੂੰ ਬੁਰੀ ਤਰ੍ਹਾਂ ਹਰਾਇਆ । ਪਾਂਪੇ ਮਿਸਰ ਵੱਲ ਨੱਸ ਗਿਆ । ਸੀਜ਼ਰ ਨੇ ਉਸਦਾ ਪਿੱਛਾ ਕੀਤਾ ਤੇ ਸਿਕੰਦਰੀਆ ਵਿਚ ਉਸ ਨੂੰ ਪਾਂਪੇ ਦੇ ਕਤਲ ਹੋ ਜਾਣ ਦੀ ਖ਼ਬਰ ਮਿਲੀ । ਇਸ ਨੇ ਮਿਸਰ ਦੇ ਰਾਜਾ ਟਾਲਮੀ ਦਸਵੇਂ (Ptolemy X) ਦੀ ਮੌਤ ਤੋਂ ਬਾਅਦ ਉਸ ਦੀ ਧੀ ਕਲੀਓਪੈਟਰਾ ਨੂੰ ਗੱਦੀ ਤੇ ਬਿਠਾਇਆ ਤੇ ਇਕ ਰਵਾਇਤ ਅਨੁਸਾਰ ਕੁਝ ਸਮੇਂ ਲਈ ਉਸ ਦੇ ਇਸ਼ਕ ਵਿਚ ਵੀ ਫਸਿਆ ਰਿਹਾ ।

ਜੂਨ, 47 ਈ. ਪੂ. ਵਿਚ ਇਸ ਨੇ ਏਸ਼ੀਆ ਕੋਚਕ ਵਲ ਰੁਖ ਕੀਤਾ ਤੇ ਹਰ ਥਾਂ ਜਿੱਤ ਪ੍ਰਾਪਤ ਕੀਤੀ । ਸੰਨ 45 ਈ. ਪੂ. ਵਿਚ ਇਸ ਨੇ ਰੋਮ ਵਾਪਸ ਆਕੇ ਆਪਣੀ ਫ਼ਤਹਿ ਦਾ ਜਸ਼ਨ ਮਨਾਇਆ ਤੇ ਦਸ ਸਾਲ ਲਈ ਡਿਕਟੇਟਰ ਬਣ ਗਿਆ । ਹੁਣ ਇਹ ਸਪੇਨ ਵੱਲ ਵਧਿਆ ਕਿਉਂ ਕਿ ਪਾਂਪੇ ਦੇ ਲੜਕੇ ਬਗ਼ਾਵਤ ਦੀ ਤਿਆਰੀ ਕਰ ਰਹੇ ਸਨ । ਸੀਜ਼ਰ ਨੇ 17 ਮਾਰਚ, 45 ਈ. ਪੂ. ਨੂੰ ਮੁੰਡਾ (Munda) ਦੇ ਸਥਾਨ ਤੇ ਉਨ੍ਹਾਂ ਨੂੰ ਕੁਚਲ ਦਿੱਤਾ । ਹੁਣ ਸੀਜ਼ਰ ਨੂੰ ਜ਼ਿੰਦਗੀ ਭਰ ਲਈ ਤਾਨਾਸ਼ਾਹ ਬਣਾ ਦਿੱਤਾ ਗਿਆ । ਇਸ ਦੇ ਦਰਬਾਰ ਵਿਚ ਹੀ ਮਾਰਕਸ ਬਰੂਟਸ (Marcus Brutus) ਦੀ ਅਗਵਾਈ ਹੇਠ ਇਸ ਦੇ ਵਿਰੁੱਧ ਇਕ ਤਕੜੀ ਸਾਜ਼ਸ਼ ਕੀਤੀ ਗਈ ਤੇ 15 ਮਾਰਚ, 44 ਈ. ਪੂ. ਨੂੰ ਸੈਨੇਟ ਵਿਚ ਪਾਂਪੇ ਦੇ ਬੁੱਤ ਕੋਲ ਇਸ ਨੂੰ ਕਤਲ ਕਰ ਦਿੱਤਾ ਗਿਆ । ਇਸ ਦੇ ਕਤਲ ਵਿਚ ਇਸ ਦੇ ਦੁਸ਼ਮਣਾਂ ਨਾਲ ਦੋਸਤਾਂ ਦਾ ਵਧੇਰੇ ਹੱਥ ਸੀ ਜਿਹੜੇ ਕਿ ਸੀਜ਼ਰ ਦੀ ਤਾਕਤ ਵਧਣ ਨਾਲ ਈਰਖਾ ਕਾਰਨ ਉਸ ਦੇ ਦੁਸ਼ਮਣ ਬਣ ਗਏ ਸਨ । ਕਹਿੰਦੇ ਹਨ ਕਿ ਸੀਜ਼ਰ ਨੂੰ ਇਸ ਦਿਨ ਦੇ ਅਸ਼ੁਭ ਹੋਣ ਬਾਰੇ ਚਿਤਾਵਨੀ ਪਹਿਲਾਂ ਹੀ ਮਿਲ ਗਈ ਸੀ ।

ਤਾਨਾਸ਼ਾਹ ਬਣਨ ਤੋਂ ਬਾਅਦ ਸੀਜ਼ਰ ਨੇ ਆਪਣਾ ਬੁੱਤ ਰੋਮ ਦੇ ਸੱਤ ਬਾਦਸ਼ਾਹਾਂ ਨਾਲ ਰਖਵਾਇਆ ਅਤੇ ਬਾਦਸ਼ਾਹਾਂ ਵਰਗਾ ਲਿਬਾਸ ਪਹਿਨਣ ਲੱਗ ਪਿਆ । ਇਸ ਨੇ ਆਪਣੇ ਦੇਵਤਾ ਹੋਣ ਤਕ ਦਾ ਦਾਅਵਾ ਵੀ ਕੀਤਾ ਜੋ ਲੋਕ ਬਰਦਾਸ਼ਤ ਨਾ ਕਰ ਸਕੇ । ਇਹੋ ਇਸ ਦੇ ਕਤਲ ਦਾ ਵੱਡਾ ਕਾਰਨ ਸੀ ।

ਸੀਜ਼ਰ ਨੂੰ ਸੰਸਾਰ ਦੇ ਸਰਵੋਤਮ ਸੈਨਾਪਤੀਆਂ ਵਿਚੋਂ ਇਕ ਮੰਨਿਆ ਜਾਂਦਾ ਹੈ । ਇਸ ਪੱਖ ਵਿਚ ਇਹ ਸਿਕੰਦਰ ਜਾਂ ਨੈਪੋਲੀਅਨ ਤੋਂ ਘੱਟ ਮਹਾਨ ਨਹੀਂ । ਇਹ ਇਕ ਯੋਗ ਪ੍ਰਬੰਧਕ ਵੀ ਸੀ । ਇਸ ਨੇ ਬਹੁਤ ਸਾਰੇ ਕਾਨੂੰਨ ਬਣਾਏ । ਜ਼ਰਾਇਤੀ ਪਾਲਸੀ ਵੀ ਬਦਲੀ । ਮਿਊਂਸਪਲ ਮੈਜਿਸਟ੍ਰੇਟਾਂ ਨੂੰ ਨਿਆਂ ਸਬੰਧੀ ਅਧਿਕਾਰ ਦਿੱਤੇ । ਇਸ ਨੇ ਇਟਲੀ ਵਿਚ ਸਥਾਨਕ ਸਵੈ-ਸ਼ਾਸਨ ਸਥਾਪਤ ਕਰਨ ਦੇ ਯਤਨ ਵੀ ਕੀਤੇ । 'ਡੀ ਬੈਲੋ ਗੈਲਿਕ' (De bello Gallic) ਸਤ ਜਿਲਦਾਂ ਵਿਚ ਅਤੇ 'ਡੀ ਬੈਲੋ ਸਿਵਿਲ' (De bello Civil) ਤਿੰਨ ਜਿਲਦਾਂ ਵਿਚ, ਇਸ ਦੀਆਂ ਪ੍ਰਸਿੱਧ ਰਚਨਾਵਾਂ ਹਨ । ਇਨ੍ਹਾਂ ਤੋਂ ਇਲਾਵਾ ਇਸ ਦੀਆਂ ਕਈ ਹੋਰ ਵੀ ਰਚਨਾਵਾਂ ਮੰਨੀਆਂ ਜਾਂਦੀਆਂ ਹਨ । ਸੀਜ਼ਰ ਦੇ ਨਾਂ ਨਾਲ ਅਨੇਕ ਅਲੌਕਿਕ ਕਾਰਨਾਮੇ ਅਤੇ ਕਈ ਕਿੱਸੇ ਜੋੜੇ ਜਾਂਦੇ ਹਨ । ਉਨ੍ਹਾਂ ਵਿਚ ਭਾਵੇਂ ਕੋਈ ਸਚਾਈ ਹੋਵੇ ਜਾਂ ਨਾ ਪਰ ਸੀਜ਼ਰ ਵਰਗੀ ਸਰਬਪੱਖੀ ਅਦੁੱਤੀ ਪ੍ਰਤਿਭਾ ਵਾਲੇ ਵਿਅਕਤੀ ਇਤਿਹਾਸ ਵਿਚ ਘੱਟ ਹੀ ਮਿਲਦੇ ਹਨ ।

ਹ. ਪੁ.— ਐਨ. ਬ੍ਰਿ. 20

**ਸੀਜ਼ਲਪਿਨਾੱਇਡੀ** (Caesalpinioidae) : ਇਹ ਫਲੀਦਾਰ ਪੌਦਿਆਂ ਦੀ ਕੁਲ ਲੈਗਿਊਮਿਨੋਸੀ (Leguminosae) ਦੀਆਂ ਤਿੰਨ ਉਪ-ਕੁਲਾਂ ਵਿਚੋਂ ਇਕ ਹੈ । ਇਸ ਕੁਲ ਵਿਚ 135 ਪ੍ਰਜਾਤੀਆਂ ਹਨ ਜੋ ਅੱਗੋਂ 9 ਕਬੀਲਿਆਂ ਵਿਚ ਵੰਡੀਆਂ ਹੋਈਆਂ ਹਨ ਜਿਵੇਂ ਮਿਮੋਸਾਇਡੀ । ਇਨ੍ਹਾਂ ਵਿਚੋਂ ਜ਼ਿਆਦਾਤਰ ਪ੍ਰਜਾਤੀਆਂ ਪੈਨਟ੍ਰੋਪੀਕਲ ਵਿਚ ਵੰਡੀਆਂ ਹੋਈਆਂ ਹਨ । ਜ਼ਿਆਦਾ ਮਸ਼ਹੂਰ ਪ੍ਰਜਾਤੀਆਂ ਵਿਚ ਕੈਸੀਆ, ਸਰਕਿਸ, ਗਲੀਡਿਟਸੀਆ, ਜਿਮਨੋਕਲੈਡਸ, ਸਰਾਸੋਟੀਅਮ, ਹਾਫਮੈਨਸੈਗਿਆ ਅਤੇ ਸੀਜ਼ਲਪਿਨੀਆ ਸ਼ਾਮਲ ਹਨ ।

ਇਹ ਫ਼ੈਮਿਲੀ ਹੇਠ ਲਿਖੇ ਲੱਛਣਾਂ ਕਾਰਨ ਭਿੰਨ ਹੈ ।

ਫੁੱਲ—ਇਕ-ਵਿਆਸ ਸਮਮਿਤ, ਪੈਰੀਐਂਥ ਇਮਬਰੀਕੇਟ, ਪੈਟਲ ਪੰਜ ਸੀਜ਼ਲਪਿਨੇਸ਼ੀਅਸ, ਫੁੱਲ-ਪੰਖੜੀ ਤਰਤੀਬ ਉੱਪਰ ਵੱਲ ਖਪਰੈਲੀ, ਪਹਿਲਾ ਪੈਟਲ ਅੰਦਰਵਾਰ, ਕੁੱਲ ਪੈਟਲ 5 ਅਤੇ ਉਹ ਵੀ ਵੱਖਰੇ ਵੱਖਰੇ ।

**ਆਰਥਕ ਮਹੱਤਤਾ**—ਇਹ ਲੈਗਿਊਮਿਨੋਸੀ ਜਿਹੀ ਬਹੁਤ ਆਰਥਿਕ ਮਹੱਤਤਾ ਵਾਲੀ ਇਕ ਉਪ-ਕੁਲ ਹੈ । ਇਸ ਦੇ ਫਲੀਦਾਰ ਪੌਦੇ, ਭੋਜਨ, ਦਵਾਈਆਂ, ਰਸਾਇਣਿਕ ਪਦਾਰਥ, ਪਸ਼ੂਆਂ ਦਾ ਚਾਰਾ ਅਤੇ ਲੱਕੜ ਲਈ

ਬਹੁਤ ਲਾਭਦਾਇਕ ਹਨ । ਭਾਰਤੀ ਸੈਨਾ (Indian Senna) ਕੈਸ਼ੀਆ ਜਾਤੀ ਦੀ ਇਕ ਕਿਸਮ ਹੈ ਜੋ ਭਾਰਤ ਵਿਚ ਆਮ ਉਗਾਈ ਜਾਂਦੀ ਹੈ ਅਤੇ ਜੁਲਾਬ ਵਜੋਂ ਦਿੱਤੀ ਜਾਂਦੀ ਹੈ । ਅਫ਼ਰੀਕਾ ਵਿਚ ਇਸ ਉਪ-ਕੁਲ ਦੇ ਪੌਦਿਆਂ ਤੋਂ ਇਕ ਗੂੰਦ ਵਰਗਾ ਪਦਾਰਥ ਪੈਦਾ ਹੁੰਦਾ ਹੈ ਜਿਸ ਦੀ ਕਾਫ਼ੀ ਆਰਥਿਕ ਮਹੱਤਤਾ ਹੈ ਅਤੇ ਜੋ ਲੈਕਰਜ਼ ਅਤੇ ਵਾਰਨਿਸ਼ ਵਿਚ ਕਾਫ਼ੀ ਕੰਮ ਆਉਂਦਾ ਹੈ ।

ਹ. ਪੁ.—ਐਨ. ਬ੍ਰਿ. 13:910; ਟੈਕਸਾਨੋਮੀ ਆਫ਼ ਵਾਸਕੂਲਰ ਪਲਾਂਟਸ-ਲਾਰੈਂਸ 545.

**ਸੀਜ਼ੀਅਮ** (Caesium or Cesium) : ਇਹ Ia ਗਰੁੱਪ ਦਾ ਐਲਕਲਾਈਨ ਤੱਤ ਹੈ । ਇਸ ਦਾ ਰਸਾਇਣਿਕ ਚਿੰਨ੍ਹ Cs, ਪ੍ਰਮਾਣੂ-ਕ੍ਰਮ-ਅੰਕ 55 ਅਤੇ ਪ੍ਰਮਾਣੂ-ਭਾਰ 132.91 ਹੈ । ਇਸ ਦੀ ਇਲੈੱਕਟ੍ਰਾਨੀ ਤਰਤੀਬ 2-8-18-18-8-1 ਜਾਂ ( Xe ) $6s^1$ ਹੈ । ਇਹ ਸਭ ਤੋਂ ਪਹਿਲਾ ਤੱਤ ਸੀ ਜਿਸ ਨੂੰ ਸਪੈੱਕਟ੍ਰਾਸਕੋਪੀ ਵਿਧੀ ਨਾਲ ਲੱਭਿਆ ਗਿਆ ਸੀ । ਇਸ ਦੀ ਖੋਜ ਬੂਨਸੈਨ ਅਤੇ ਕਿਰਕਾੱਫ਼ (Kirchoff) ਨੇ 1860 ਵਿਚ ਕੀਤੀ । ਉਨ੍ਹਾਂ ਨੇ ਇਸ ਦੇ ਸਪੈੱਕਟ੍ਰਮ ਵਿਚ ਨੀਲੇ ਰੰਗ ਦੀਆਂ ਦੋ ਚਮਕਦਾਰ ਰੇਖਾਵਾਂ ਵੇਖੀਆਂ ਸਨ, ਇਸੇ ਕਰਕੇ ਇਸ ਦਾ ਨਾਂ ਸੀਜ਼ੀਅਮ ਰੱਖਿਆ ਗਿਆ, ਜਿਸ ਦਾ ਅਰਥ ਹੈ 'ਅਸਮਾਨੀ ਨੀਲਾ' । ਇਸ ਦਾ ਪ੍ਰਮੁੱਖ ਖਣਿਜ ਪਾੱਲੂਸਾਈਟ(pollucite) ਹੈ, ਜੋ ਕਿ ਐਲੂਮਿਨੀਅਮ ਅਤੇ ਸੀਜ਼ੀਅਮ ਦਾ ਸਿਲੀਕੇਟ ( $2Cs_2O$, $2Al_2O_3$, $9SiO_2$, $H_2O$ ) ਹੈ । ਇਹ ਕਈ ਹੋਰ ਖਣਿਜਾਂ ਜਿਵੇਂ ਲੈਪੀਡੋਲਾਈਟ ਤੇ ਕਾਰਨੇਲਾਈਟ ਵਿਚੋਂ ਵੀ ਪ੍ਰਾਪਤ ਹੁੰਦਾ ਹੈ । ਸੰਨ 1960 ਦੇ ਸ਼ੁਰੂ ਵਿਚ ਦੱਖਣੀ ਅਫ਼ਰੀਕਾ ਵਿਚ ਸਭ ਤੋਂ ਵੱਧ ਸੀਜ਼ੀਅਮ ਦੀ ਕੱਚੀ-ਧਾਤ ਪ੍ਰਾਪਤ ਹੁੰਦੀ ਸੀ ।

ਸੀਜ਼ੀਅਮ ਦੇ 20 ਸਮਸਥਾਨਕ ਪਛਾਣੇ ਜਾ ਚੁੱਕੇ ਹਨ, ਜਿਨ੍ਹਾਂ ਦਾ ਪੁੰਜ-ਅੰਕ (mass-number) 123 ਤੋਂ 144 ਤਕ ਹੁੰਦਾ ਹੈ । ਇਸ ਦਾ ਗ੍ਰਾਮ ਪ੍ਰਮਾਣੂ-ਆਇਤਨ(69.95 ਸੀ ਸੀ.) ਸਭ ਤੱਤਾਂ ਨਾਲੋਂ ਵੱਧ ਹੈ । ਇਸ ਦੀ ਘਣਤਾ 20° ਸੈਂ. ਤੇ 1.90 ਗ੍ਰਾਮ ਪ੍ਰਤਿ ਘਣ ਸੈਂ. ਮੀ., ਸੰਯੋਜਕਤਾ 1, ਪਿਘਲਾਉ-ਦਰਜਾ 28.5° ਸੈਂ., ਉਬਾਲ-ਦਰਜਾ 671° ਸੈਂ., ਰੇਖੀ ਤਾਪ-ਪਸਾਰ ਗੁਣਾਂਕ $97 \times 10^{-6}$, ਪ੍ਰਮਾਣੂ-ਅਰਧ-ਵਿਆਸ 2.35A°, ਆਇਨੀ-ਅਰਧ-ਵਿਆਸ 1.69A°, ਹਲਣ-ਤਾਪ (heat of fusion) 3.76 ਕੈਲੋਰੀ ਪ੍ਰਤਿ ਗ੍ਰਾਮ, ਵਾਸ਼ਪੀਕਰਨ-ਤਾਪ 120 ਕੈਲਰੀ ਪ੍ਰਤਿ ਗ੍ਰਾਮ, ਆਇਨਨ ਪੁਟੈਂਸ਼ਲ 3.89 ਅਤੇ ਸਟੈਂਡਰਡ ਇਲੈੱਕਟ੍ਰੋਡ ਪੁਟੈਂਸ਼ਲ 3.02 ਹੈ । ਇਸ ਦਾ ਰੰਗ ਚਾਂਦੀ ਵਰਗਾ ਚਿੱਟਾ ਹੁੰਦਾ ਹੈ ਅਤੇ ਇਹ ਸਭ ਧਾਤਾਂ ਤੋਂ ਨਰਮ ਅਤੇ ਬਹੁਤ ਜ਼ਿਆਦਾ ਕਿਰਿਆਸ਼ੀਲ ਧਾਤ ਹੈ । ਇਸ ਧਾਤ ਦੀ ਪ੍ਰਾਕਿਰਤਕ ਹੋਂਦ ਸਿੱਕੇ ਨਾਲੋਂ ਅੱਧੀ ਅਤੇ ਚਾਂਦੀ ਨਾਲੋਂ 70 ਗੁਣਾ ਹੈ ।

ਇਸ ਨੂੰ ਪ੍ਰਕਾਸ਼-ਬਿਜਲੱਈ-ਸੈੱਲ (photoelectric cell) ਅਤੇ ਟੈਲੀਵੀਜ਼ਨ ਕੈਮਰਿਆਂ ਦੀਆਂ ਪਿਕਅਪ ਟਿਊਬਾਂ ਵਿਚ ਵਰਤਿਆ ਜਾਂਦਾ ਹੈ । ਲੰਬੀ ਅਰਧ-ਆਯੂ ਹੋਣ ਕਾਰਨ ਸੰਨ 1960 ਦੇ ਸ਼ੁਰੂ ਵਿਚ ਸੀਜ਼ੀਅਮ-137 ਨੂੰ ਡਾਕਟਰੀ ਅਤੇ ਰੇਡੀਓਲੋਜੀ ਲਈ ਗੈਮਾ ਕਿਰਨਾਂ ਦਾ ਸੋਮਾ ਮੰਨਿਆ ਜਾਂਦਾ ਸੀ । ਸੀਜ਼ੀਅਮ ਹਾਈਡ੍ਰਾੱਕਸਾਈਡ (CsOH) ਸਭ ਤੋਂ ਤੇਜ਼ ਖਾਰ ਹੈ ਜੋ ਕਿ ਸ਼ੀਸ਼ੇ ਉੱਤੇ ਵੀ ਅਸਰ ਕਰਦੀ ਹੈ ।

ਹ. ਪੁ.—ਐਨ. ਬ੍ਰਿ. ਮਾ. 2:698; ਐਨ. ਅਮੇ. 6:231.

**ਸ਼ੀਜ਼ੂਓਕਾ** (Shizuoka) : ਪ੍ਰੀਫ਼ੈਕਚਰ–ਇਹ ਜਪਾਨ ਦੇ ਹਾਂਸ਼ੂ (Honshu) ਟਾਪੂ ਦਾ ਇਕ ਪ੍ਰੀਫ਼ੈਕਚਰ (ਡਿਸਟ੍ਰਿਕਟ) ਹੈ । ਇਸ ਦਾ ਖੇਤਰਫਲ ਲਗਭਗ 7,680 ਵ. ਕਿ. ਮੀ. ਅਤੇ ਆਬਾਦੀ 3,089,895 (1970) ਹੈ । ਸੰਗਤਰਾ ਅਤੇ ਚਾਹ ਇਸ ਇਲਾਕੇ ਦੀ ਮੁਖ ਪੈਦਾਵਾਰ ਹੈ । ਇਸ ਤੋਂ ਛੁੱਟ ਮੱਛੀ ਫੜਨ ਦਾ ਕੰਮ ਵੀ ਕਾਫ਼ੀ ਹੁੰਦਾ ਹੈ । ਇਥੋਂ ਦੀ ਮੁਖ ਸਨੱਅਤ ਖ਼ੁਰਾਕ ਨੂੰ ਡੱਬਿਆਂ ਵਿਚ ਬੰਦ ਕਰਨਾ ਹੈ । ਸ਼ਿਮੀਜ਼ੂ ( Shimizu ) ਇਥੋਂ ਦੀ ਬੰਦਰਗਾਹ ਹੈ । ਹਾਮਾਮਤਸੂ (Hamamatsu) ਵਿਖੇ ਸੰਗੀਤ ਦੇ ਸਾਜ਼ ਤਿਆਰ ਕੀਤੇ ਜਾਂਦੇ ਹਨ । ਇਸ ਦੇ ਪੂਰਬੀ ਹਿੱਸੇ ਵਿਚ ਜਵਾਲਾਮੁਖੀ ਪਹਾੜ ਅਤੇ ਗਰਮ ਪਾਣੀ ਦੇ ਚਸ਼ਮੇ ਹਨ ਅਤੇ ਪੱਛਮੀ ਪਾਸੇ ਵੱਲ ਦਰਿਆਵਾਂ ਦੀਆਂ ਵਾਦੀਆਂ ਹਨ । ਐਬੇਗਾਵਾ (Abegawa) ਦਰਿਆ ਇਸ ਇਲਾਕੇ ਵਿਚੋਂ ਲੰਘਦਾ ਹੈ ।

ਸ਼ਹਿਰ–ਇਹ ਸ਼ਹਿਰ ਇਸੇ ਹੀ ਨਾਂ ਦੀ ਪ੍ਰੀਫ਼ੈਕਚਰ ਦੀ ਰਾਜਧਾਨੀ ਹੈ । ਇਹ ਸੁਰੂਗਾ (Suruga) ਖਾੜੀ ਦੇ ਪੱਛਮੀ ਕੰਢੇ, ਐਬੇਗਾਵਾ ਦਰਿਆ ਦੇ ਮੁਹਾਣੇ ਤੇ, ਟੋਕੀਓ ਤੋਂ 153 ਕਿ. ਮੀ. ਦੱਖਣ-ਪੱਛਮ ਵੱਲ ਸਥਿਤ ਹੈ । ਸੰਨ 1869 ਤੋਂ ਪਹਿਲਾਂ ਇਸ ਸ਼ਹਿਰ ਦਾ ਨਾਂ ਸ਼ੁਨਪੁੱ (Shunpu) ਸੀ ਅਤੇ ਟੋਕੂਗਾਵਾ ਸ਼ੋਗਨਜ਼ (Tokugawa Shoguns) ਦੇ ਅੰਤਿਮ ਸ਼ਹਿਜ਼ਾਦੇ ਯੋਸ਼ੀਨੋਬ (Yoshinob) ਦਾ ਨਿਵਾਸ ਅਸਥਾਨ ਸੀ ਅਤੇ ਇਸ ਦਾ ਬਣਵਾਇਆ ਇਕ ਕਿਲ੍ਹਾ ਹਾਲੀ ਵੀ ਮੌਜੂਦ ਹੈ । ਇਥੇ ਚਾਹ ਦੀ ਡੱਬਾ-ਬੰਦੀ ਕੀਤੀ ਜਾਂਦੀ ਹੈ । ਇਸ ਤੋਂ ਛੁੱਟ ਵਾਰਨਿਸ਼ ਅਤੇ ਬਾਂਸ ਦੀਆਂ ਵਸਤਾਂ ਵੀ ਤਿਆਰ ਕੀਤੀਆਂ ਜਾਂਦੀਆਂ ਹਨ ।

ਇਥੇ ਇਕ ਯੂਨੀਵਰਸਿਟੀ ਅਤੇ ਇਕ ਇਸਤਰੀਆਂ ਦਾ ਦਵਾ ਸਾਜ਼ੀ ਫ਼ਾਰਮੇਸੂਟੀਕਲ (Pharmaceutical) ਕਾਲਜ ਹੈ । ਪੁਰਾਣੇ ਕਿਲ੍ਹੇ ਵਿਚ ਅੱਜਕਲ ਇਕ ਫ਼ੌਜੀ ਕੇਂਦਰ ਹੈ । ਸੰਨ 1945 ਵਿਚ ਅਮਰੀਕੀਆਂ ਨੇ ਇਸ ਸ਼ਹਿਰ ਉੱਤੇ ਭਾਰੀ ਬੰਬਾਰੀ ਕੀਤੀ ਸੀ ।

ਆਬਾਦੀ—416,378 (1970)

34°58′ ਉ. ਵਿਥ.; 138°24′ ਪੂ. ਲੰਬ.

ਹ. ਪੁ.—ਫ਼ੰਕ. ਐਨ. 13:7527; ਕੋਲ. ਐਨ. 17:266; ਐਨ. ਬ੍ਰਿ. 20:562

**ਸੀਗ਼ੇ ਦੀ ਬਰਾਬਾਨ** (Siger of Brabant) : ਦਰਸ਼ਨ ਸ਼ਾਸਤਰ ਦੇ ਇਸ ਪ੍ਰਸਿੱਧ ਪ੍ਰੋਫ਼ੈਸਰ ਅਤੇ ਅਰਸਤੂ ਦੀ ਪਰਿਵਰਤਨਸ਼ੀਲ ਵਿਚਾਰਧਾਰਾ ਦੇ ਇਸ ਵੱਡੇ ਸਮਰਥਕ ਦਾ ਜਨਮ ਬਰਾਬਾਨ ਦੇ ਡਿਊਕ ਦੇ ਇਲਾਕੇ ( ਆਧੁਨਿਕ ਬੈਲਜੀਅਮ ) ਵਿਚ ਲਗਭਗ 1240 ਈ. ਵਿਚ ਹੋਇਆ । 1260 ਈ. ਦੇ ਲਗਭਗ ਸਰਚ ਦੀਆਂ ਸਿੱਖਿਆਵਾਂ ਤ੍ਰਿਸਕਾਰਦਿਆਂ ਇਸ ਨੇ ਆਪਣੇ ਹੋਰ ਸਾਥੀਆਂ ਨਾਲ ਮਿਲ ਕੇ ਅਰਸਤੂ ਦੀਆਂ ਰਚਨਾਵਾਂ ਦੀ ਪੁਨਰ-ਵਿਆਖਿਆ ਕੀਤੀ । ਇਸ ਤੋਂ ਇਲਾਵਾ ਇਹ ਯੂਨਾਨੀ, ਸਪੇਨੀ, ਈਰਾਨੀ ਅਤੇ ਇਟਾਲਵੀ ਦਾਰਸ਼ਨਿਕਾਂ ਤੋਂ ਪ੍ਰਭਾਵਤ ਹੋਇਆ ਸੀ । 1266 ਤੋਂ 1276 ਈ. ਤੱਕ ਇਸ ਨੇ ਅਰਸਤੂਵਾਦ ਸਬੰਧੀ ਉਤਪੰਨ ਹੋਏ ਵਾਦ-ਵਿਵਾਦ ਵਿਚ ਵੱਧ ਚੜ੍ਹ ਕੇ ਭਾਗ ਲਿਆ । ਵੀਹਵੀਂ ਸਦੀ ਦੇ ਅੱਧ ਤੱਕ ਇਸ ਦੀਆਂ 14 ਪ੍ਰਮਾਣੀਕ ਰਚਨਾਵਾਂ ਅਤੇ 6 ਦੇ ਲਗਭਗ ਅਰਸਤੂ ਉੱਪਰ ਕੀਤੀ ਟਿੱਪਣੀ ਦੀਆਂ ਪੁਸਤਕਾਂ ਪ੍ਰਕਾਸ਼ਤ ਹੋ ਚੁੱਕੀਆਂ ਸਨ । ਇਸ ਦੀ ਮੌਤ 1281 ਤੋਂ 1284 ਈ. ਵਿਚਕਾਰ ਔਰਵਿਆਟੋ ( Orvieto), ਇਟਲੀ ਵਿਖੇ ਹੋਈ ।

ਹ. ਪੁ.—ਐਨ. ਅਮੇ. 24:901; ਐਨ. ਬ੍ਰਿ. ਮਾ. 9:192.

**ਸੀਜੈਸਟਾ** (Segesta) : ਇਹ ਯੂਨਾਨ ਦਾ ਇਕ ਪੁਰਾਤਨ ਸ਼ਹਿਰ ਸੀ ਜਿਹੜਾ ਸਿਸਲੀ (Sicily) ਦੇ ਉੱਤਰ-ਪੱਛਮ ਵਿਚ ਆਬਾਦ ਸੀ । ਇਹ ਕਰੀਮੀਸੱਸ (Crimisus) ਦਰਿਆ ਦੀ ਵਾਦੀ ਦੇ ਸਾਹਮਣੇ ਵਾਰਵਾਰੋ (Varvaro) ਪਹਾੜੀ ਤੇ ਮੌਜੂਦਾ ਕਾਲਾਟਾਫ਼ੀਮੀ (Calatafimi) ਤੋਂ 3 ਕਿ. ਮੀ. ਉੱਤਰ ਵੱਲ ਸਥਿਤ ਸੀ । 'ਪੰਜਵੀਂ ਸਦੀ ਦੇ ਸਿੱਕਿਆਂ ਆਦਿ ਤੋਂ ਪਤਾ ਚਲਦਾ ਹੈ ਕਿ ਇਥੇ ਇਕ ਜਾਂਗਲੀ

ਇਲਾਇਮੀ (Elymi) ਕਬੀਲੇ ਦੇ ਲੋਕ ਆਬਾਦ ਸਨ । ਸੰਨ 415 ਈ. ਪੂ. ਵਿਚ ਇਨ੍ਹਾਂ ਦੀ ਬੇਨਤੀ ਤੇ ਐਥਨਜ਼ ਨੇ ਸਿਸਲੀ ਤੇ ਹਮਲਾ ਕਰਕੇ ਇਸ ਉੱਤੇ ਕਬਜ਼ਾ ਕਰ ਲਿਆ । ਸੰਨ 307 ਈ. ਪੂ. ਵਿਚ ਇਹ ਸ਼ਹਿਰ ਸਿਰਾਕਿਊਸ (Syracuse) ਦੇ ਅਧੀਨ ਚਲਾ ਗਿਆ ਅਤੇ ਪਹਿਲੀ ਪਿਊਨਿਕ (Punic) ਲੜਾਈ ਮਗਰੋਂ ਇਹ ਸ਼ਹਿਰ ਰੋਮ ਦੇ ਅਧੀਨ ਹੋ ਗਿਆ । ਇਸ ਪਿੱਛੋਂ ਇਹ ਸ਼ਹਿਰ ਉਜੜ ਗਿਆ ਸੀ । ਅੱਜਕਲ ਇਸ ਸ਼ਹਿਰ ਦੇ ਥੇਹ ਤੇ ਇਕ ਦੀਵਾਰ, ਇਕ ਡੋਰਿਕ (Doric) ਮੰਦਰ ਅਤੇ ਪੱਥਰ ਨੂੰ ਕੱਟ ਕੇ ਬਣਾਏ ਇਕ ਥੀਏਟਰ ਦੇ ਖੰਡਰ ਮੌਜੂਦ ਹਨ ।

ਹ. ਪੁ.—ਕੁਲੀ. ਐਨ. 13:7429; ਕੋਲ. ਐਨ. 17:154

**ਸੀਟੋ** : ਇਸ ਦਾ ਪੂਰਾ ਨਾਂ ਦੱਖਣੀ-ਪੂਰਬੀ ਏਸ਼ੀਆ ਸੰਧੀ ਸੰਗਠਨ ਹੈ ਜਿਸਦੀ ਸਥਾਪਨਾ ਦੱਖਣੀ-ਪੂਰਬੀ ਏਸ਼ੀਆ ਸਮੂਹਕ ਸੁਰੱਖਿਆ ਸੰਧੀ ਅਧੀਨ ਹੋਈ ਸੀ । ਇਸ ਸੰਧੀ ਉੱਪਰ ਮਨੀਲਾ (ਫਿਲਪਾਈਨ) ਵਿਖੇ ਆਸਟ੍ਰੇਲੀਆ, ਫਰਾਂਸ, ਨਿਊਜ਼ੀਲੈਂਡ, ਪਾਕਿਸਤਾਨ, ਫਿਲਪਾਈਨ, ਥਾਈਲੈਂਡ, ਬਰਤਾਨੀਆ ਅਤੇ ਸੰਯੁਕਤ ਰਾਜ ਅਮਰੀਕਾ ਦੇ ਪ੍ਰਤੀਨਿਧਾਂ ਨੇ 8 ਸਤੰਬਰ, 1954 ਈ. ਨੂੰ ਹਸਤਾਖ਼ਰ ਕੀਤੇ । ਇਹ ਸੰਧੀ 19 ਫਰਵਰੀ, 1955 ਨੂੰ ਲਾਗੂ ਹੋਈ ।

ਇਸ ਸੰਧੀ ਦੁਆਰਾ ਸਥਾਪਤ ਸੰਗਠਨ ਦਾ ਉਦੇਸ਼ ਸਾਮਵਾਦੀਆਂ ਦੇ ਹਮਲਿਆਂ ਨੂੰ ਇਕ-ਮੁੱਠ ਹੋ ਕੇ ਰੋਕਣਾ ਹੈ । ਮਨੀਲਾ ਮੁਆਹਿਦੇ ਦੇ ਅਨੁਛੇਦ 4 ਅਨੁਸਾਰ ਜੇ ਕਿਸੇ ਮੈਂਬਰ ਦੇਸ਼ ਉੱਤੇ ਹਮਲਾ ਹੁੰਦਾ ਹੈ ਤਾਂ ਸਾਰੇ ਮੈਂਬਰ ਦੇਸ਼ਾਂ ਦਾ ਇਹ ਫ਼ਰਜ਼ ਬਣ ਜਾਂਦਾ ਹੈ ਕਿ ਉਹ ਉਸ ਹਮਲੇ ਦਾ ਮਿਲ ਕੇ ਮੁਕਾਬਲਾ ਕਰਨ । ਜੇ ਕਿਸੇ ਮੈਂਬਰ ਦੇਸ਼ ਨੂੰ ਕਿਸੇ ਪਾਸੇ ਹਥਿਆਰ-ਬੰਦ ਹਮਲੇ ਤੋਂ ਇਲਾਵਾ ਕਿਸੇ ਹੋਰ ਪ੍ਰਕਾਰ ਦਾ ਖ਼ਤਰਾ ਹੋਵੇ ਤਾਂ ਸੰਗਠਨ ਦੇ ਸਾਰੇ ਮੈਂਬਰ ਸਲਾਹ ਮਸ਼ਵਰੇ ਲਈ ਇਕੱਠੇ ਹੋ ਸਕਦੇ ਹਨ । ਇਸ ਸੰਧੀ ਅਧੀਨ ਜੇਕਰ ਕਿਸੇ ਮੈਂਬਰ-ਦੇਸ਼ ਦੇ ਅੰਦਰੂਨੀ ਭਾਗ ਵਿਚ ਤੋੜ-ਫੋੜ ਦੀ ਕਾਰਵਾਈ ਹੋ ਰਹੀ ਹੋਵੇ ਤਾਂ ਵੀ ਸਾਰੇ ਮੈਂਬਰ-ਦੇਸ਼ ਉਸ ਤੋੜ-ਫੋੜ ਨੂੰ ਰੋਕਣ ਲਈ ਮਿਲਵੇਂ ਰੂਪ ਵਿਚ ਕੋਈ ਕਾਰਵਾਈ ਕਰ ਸਕਦੇ ਹਨ ।

ਇਸ ਸੰਧੀ ਨਾਲ ਸਬੰਧਤ ਖੇਤਰ ਵਿਚ ਉਹ ਸਾਰਾ ਇਲਾਕਾ ਸ਼ਾਮਲ ਹੈ ਜਿਹੜਾ ਪਾਕਿਸਤਾਨ ਦੀਆਂ ਪੱਛਮੀ ਹੱਦਾਂ ਤੋਂ ਲੈ ਕੇ ਦੱਖਣ-ਪੱਛਮੀ ਸ਼ਾਂਤ ਮਹਾਂਸਾਗਰ ਦੇ ਸਾਧਾਰਨ ਖੇਤਰ ਤੱਕ ਫੈਲਿਆ ਹੋਇਆ ਹੈ । ਇਸ ਖੇਤਰ ਵਿਚ ਚੀਨ ਵੀ ਆਉਂਦਾ ਹੈ ਪਰ ਉਸ ਨੂੰ ਸਾਮਵਾਦੀ ਦੇਸ਼ ਹੋਣ ਕਾਰਨ ਜਾਣ ਬੁਝ ਕੇ ਛੱਡ ਦਿੱਤਾ ਗਿਆ ਸੀ । ਭਾਰਤ, ਬਰਮਾ, ਇੰਡੋਨੇਸ਼ੀਆ ਅਤੇ ਸ੍ਰੀ ਲੰਕਾ ਵੀ ਇਸ ਖੇਤਰ ਅਧੀਨ ਆਉਂਦੇ ਹਨ ਪਰ ਉਨ੍ਹਾਂ ਨੇ ਇਸ ਸੰਗਠਨ ਦੇ ਮੈਂਬਰ ਬਣਨ ਤੋਂ ਸਾਫ਼ ਇਨਕਾਰ ਕਰ ਦਿੱਤਾ ਸੀ ।

ਸੰਧੀ ਦੇ ਅਨੁਛੇਦ 5 ਰਾਹੀਂ ਸੰਗਠਨ ਦਾ ਪ੍ਰਬੰਧ ਚਲਾਉਣ ਲਈ ਇਕ ਕੌਂਸਲ ਦੀ ਸਥਾਪਨਾ ਕੀਤੀ ਗਈ ਹੈ ਜਿਸ ਵਿਚ ਮੈਂਬਰ ਦੇਸ਼ਾਂ ਦੇ ਵਿਦੇਸ਼ ਮੰਤਰੀ ਜਾਂ ਪ੍ਰਤੀਨਿਧ ਸ਼ਾਮਲ ਹਨ । ਇਸ ਦੀ ਇਕੱਤਰਤਾ ਹਰ ਸਾਲ ਕਿਸੇ ਵੀ ਮੈਂਬਰ-ਰਾਜ ਦੀ ਰਾਜਧਾਨੀ ਵਿਖੇ ਕੀਤੀ ਜਾ ਸਕਦੀ ਹੈ । ਇਹ ਕੌਂਸਲ ਸੰਗਠਨ ਦੇ ਸਾਲ ਭਰ ਵਿਚ ਕੀਤੇ ਕੰਮ-ਕਾਰ ਉੱਪਰ ਨਜ਼ਰਸਾਨੀ ਕਰਦੀ ਹੈ, ਆਪਣੇ ਦੁਆਰਾ ਸਥਾਪਤ ਸਹਾਇਕ ਅੰਗਾਂ ਦੀਆਂ ਰਪੋਟਾਂ ਅਤੇ ਸੰਗਠਨ ਬਜਟ ਉੱਪਰ ਵਿਚਾਰ ਕਰਦੀ ਹੈ । ਫੈਸਲੇ ਸਰਬ-ਸੰਮਤੀ ਨਾਲ ਕੀਤੇ ਜਾਂਦੇ ਹਨ ।

ਫ਼ੌਜੀ ਮਾਮਲਿਆਂ ਉੱਪਰ ਵਿਚਾਰ ਕਰਨ ਲਈ ਫ਼ੌਜੀ ਸਲਾਹਕਾਰਾਂ ਦੀ ਸਥਾਪਨਾ ਕੀਤੀ ਗਈ । ਕਮੇਟੀ ਦੀ ਇਕੱਤਰਤਾ ਸਾਲ ਵਿਚ ਸਾਧਾਰਨ ਤੌਰ ਤੇ ਦੋ ਵਾਰ ਹੁੰਦੀ ਹੈ । ਇਸ ਦੇ ਨਿਰਦੇਸ਼ਨ ਅਧੀਨ ਹੀ ਫ਼ੌਜੀ-ਯੋਜਨਾ ਦਫ਼ਤਰ ਬੈਂਕਾਕ ਵਿਖੇ ਸਥਾਪਤ ਕੀਤਾ ਗਿਆ ਹੈ ਜਿਸ ਦਾ ਕੰਮ ਮੈਂਬਰ-ਦੇਸ਼ਾਂ ਦੀ ਰੱਖਿਆ ਲਈ ਯੋਜਨਾਵਾਂ ਤਿਆਰ ਕਰਨਾ ਹੈ ।

ਸੰਗਠਨ ਅਧੀਨ ਆਉਂਦੇ ਮੈਂਬਰ ਸਮਾਜਕ, ਆਰਥਕ, ਸਭਿਆਚਾਰਕ, ਤਕਨੀਕੀ, ਵਿਗਿਆਨਕ ਅਤੇ ਪ੍ਰਸ਼ਾਸਕੀ ਖੇਤਰ ਵਿਚ ਇਕ ਦੂਜੇ ਨੂੰ ਸਹਿਯੋਗ ਦਿੰਦੇ ਰਹਿੰਦੇ ਹਨ ।

ਹ. ਪੁ.—ਐਨ. ਬ੍ਰਿ. 21; ਕੋਲ. ਐਨ. 17

**ਸੀਤਣ** (Refrigeration) : ਫ਼ਾਰਨਹਾਈਟ ਤੋਂ ਪਹਿਲਾਂ ਇਹ ਅਨੁਭਵ ਕੀਤਾ ਜਾਂਦਾ ਰਿਹਾ ਕਿ ਬਰਫ਼ ਨਾਲੋਂ ਕੋਈ ਵੀ ਵਸਤੂ ਠੰਢੀ ਨਹੀਂ ਹੋ ਸਕਦੀ ਅਰਥਾਤ ਬਰਫ਼ ਦਾ ਤਾਪਮਾਨ ਹੀ ਨਿਊਨਤਮ ਤਾਪਮਾਨ ਹੁੰਦਾ ਹੈ । ਇਸੇ ਕਾਰਨ ਹੀ ਸੈਂਟੀਗਰੇਡ ਸਿਸਟਮ ਵਿਚ ਬਰਫ਼ ਦੇ ਪਿਘਲਣ-ਅੰਕ $0^{\circ}C$ ਨੂੰ ਹੀ ਥਰਮਾਮੀਟਰ ਦਾ ਹੇਠਲਾ ਸਥਿਰ ਬਿੰਦੂ (lower fixed point) ਮੰਨਿਆ ਜਾਂਦਾ ਰਿਹਾ । ਰਿਊਮਰ ਨੇ ਵੀ ਆਪਣੇ ਥਰਮਾਮੀਟਰ ਵਿਚ ਬਰਫ਼ ਦੇ ਪਿਘਲਣ-ਅੰਕ ($0^{\circ}R$) ਨੂੰ ਹੀ ਮੂਲ ਮੰਨਿਆ ।

ਫ਼ਾਰਨਹਾਈਟ ਨੇ ਜਦੋਂ ਪਾਰਾ-ਥਰਮਾਮੀਟਰ ਨੂੰ ਬਰਫ਼ ਅਤੇ ਲੂਣ ਦੇ ਮਿਸ਼ਰਨ ਵਿਚ ਰੱਖਿਆ ਤਾਂ ਥਰਮਾਮੀਟਰ ਦਾ ਪਾਰਾ $0^{\circ}C$ ਤੋਂ ਕਾਫ਼ੀ ਥੱਲੇ ਚਲਿਆ ਗਿਆ । ਇਹ ਨਿਊਨਤਮ ਤਾਪਮਾਨ ਤਕਰੀਬਨ $-17.8^{\circ}C$, ਸੀ । ਫ਼ਾਰਨਹਾਈਟ ਨੇ ਆਪਣੇ ਥਰਮਾਮੀਟਰ (ਫ਼ਾਰਨਹਾਈਟ-ਥਰਮਾਮੀਟਰ) ਵਿਚ ਇਸ ਤਾਪਮਾਨ ($-17.8^{\circ}C$) ਨੂੰ $0^{\circ}F$ ਮੰਨਿਆ ਅਤੇ ਬਰਫ਼ ਦੇ ਪਿਘਲਣ-ਅੰਕ $0^{\circ}C$ ਨੂੰ $32^{\circ}F$ ਲਿਆ । ਇਥੇ ਹੀ ਬੱਸ ਨਹੀਂ, $0^{\circ}F$ ਤੋਂ ਘੱਟ ਤਾਪਮਾਨ ਵੀ ਪ੍ਰਾਪਤ ਕੀਤਾ ਜਾ ਸਕਦਾ ਹੈ । ਗੈਸ ਨਿਯਮਾਂ ਦੇ ਅਧਿਐਨ ਤੋਂ ਪਰਮ-ਸਿਫ਼ਰ ਦੀ ਧਾਰਨਾ ਇਸ ਤੱਥ ਦਾ ਸਿਧਾਂਤਕ ਸਬੂਤ ਹੈ ਕਿ ਗੈਸਾਂ ਜਾਂ ਤਰਲਾਂ ਦਾ ਤਾਪਮਾਨ $0^{\circ}K$ (ਪਰਮ-ਸਿਫ਼ਰ) ਅਰਥਾਤ ($-273^{\circ}C$) ਤਕ ਪੁੱਜ ਸਕਦਾ ਹੈ । ਇਹ ਤਾਪਮਾਨ ਅਜੇ ਤਕ ਕਿਸੇ ਵੀ ਯੰਤਰ ਦੁਆਰਾ ਪ੍ਰਾਪਤ ਨਹੀਂ ਕੀਤਾ ਜਾ ਸਕਿਆ ਕਿਉਂਕਿ ਇਸ ਤਾਪਮਾਨ ਤਕ ਕੋਈ ਵੀ ਗੈਸ ਆਪਣੀ ਗੈਸੀ ਅਵਸਥਾ ਵਿਚ ਨਹੀਂ ਰਹਿੰਦੀ ।

ਇਨ੍ਹਾਂ ਸਾਰੀਆਂ ਗੱਲਾਂ ਤੋਂ ਸਪਸ਼ਟ ਹੈ ਕਿ ਕਿਸੇ ਪਦਾਰਥ ਨੂੰ ਬਰਫ਼ ਤੋਂ ਜ਼ਿਆਦਾ ਠੰਢਾ ਵੀ ਕੀਤਾ ਜਾ ਸਕਦਾ ਹੈ । ਉਸ ਵਿਧੀ ਨੂੰ ਜਿਸ ਨਾਲ ਵਸਤੂ ਬਹੁਤ ਹੀ ਠੰਢੀ ਕੀਤੀ ਜਾਂਦੀ ਹੈ, ਸੀਤਣ ਕਹਿੰਦੇ ਹਨ । ਗਰਮੀਆਂ ਵਿਚ ਜੇ ਸਬਜ਼ੀਆਂ ਜਾਂ ਹੋਰ ਕੋਈ ਖਾਣਾ ਠੰਢੇ ਵਾਤਾਵਰਨ ਵਿਚ ਰੱਖਿਆ ਜਾਵੇ ਤਾਂ ਉਹ ਖ਼ਰਾਬ ਨਹੀਂ ਹੁੰਦਾ ।

**ਠੰਢਕ ਪੈਦਾ ਕਰਨ ਦੀਆਂ ਵਿਧੀਆਂ**—ਕਿਸੇ ਵਸਤੂ ਨੂੰ ਠੰਢਾ ਕਰਨ ਦਾ ਅਰਥ ਹੈ ਕਿ ਉਸ ਵਿਚੋਂ ਤਾਪ ਊਰਜਾ ਬਾਹਰ ਕੱਢੀ ਜਾਵੇ । ਇਸ ਕਿਰਿਆ ਲਈ ਹੇਠ ਲਿਖੀਆਂ ਵਿਧੀਆਂ ਵਰਤੋਂ ਵਿਚ ਲਿਆਂਦੀਆਂ ਜਾਂਦੀਆਂ ਹਨ :

1. ਜਮਾਵਕ-ਮਿਸ਼ਰਨ (Freezing mixture)—ਬਰਫ਼ ਅਤੇ ਸਾਧਾਰਨ ਨਮਕ ਦੇ ਮਿਸ਼ਰਨ ਨਾਲ $-17.8^{\circ}C$ ਤਕ ਤਾਪਮਾਨ ਪ੍ਰਾਪਤ ਕੀਤਾ ਜਾ ਸਕਦਾ ਹੈ । ਜਿਵੇਂ ਅਸੀਂ ਆਪਣੇ ਘਰਾਂ ਵਿਚ ਵੇਖਦੇ ਹਾਂ ਕਿ ਜਦੋਂ ਆਈਸ ਕਰੀਮ ਜਮਾਉਣੀ ਹੋਵੇ ਤਾਂ 100 ਗ੍ਰਾਮ ਬਰਫ਼ ਨਮਕ ਮਿਸ਼ਰਨ ਵਿਚ ਲਗਭਗ 25 ਗ੍ਰਾਮ ਸਾਧਾਰਨ ਨਮਕ ਪਾਇਆ ਜਾਂਦਾ ਹੈ ਅਤੇ ਇਸ ਮਿਸ਼ਰਨ ਵਿਚਕਾਰ ਮਿੱਠੇ ਦੁੱਧ ਦਾ ਬਰਤਨ ਢੱਕ ਕੇ ਰੱਖ ਦਿੱਤਾ ਜਾਂਦਾ ਹੈ । ਕੁਝ ਚਿਰ ਪਿਛੋਂ ਹੀ ਆਈਸ ਕਰੀਮ ਤਿਆਰ ਹੋ ਜਾਂਦੀ ਹੈ ।

ਸਾਧਾਰਨ ਨਮਕ ਦੀ ਥਾਂ ਤੇ ਕਿਸੇ ਹੋਰ ਨਮੀਸੋਖਕ (hygroscopic) ਪਦਾਰਥ ਦੀ ਵਰਤੋਂ ਵੀ ਕੀਤੀ ਜਾ ਸਕਦੀ ਹੈ ਜਿਵੇਂ

ਕੈਲਸੀਅਮ ਕਲੋਰਾਈਡ, ਗੰਧਕ ਦਾ ਗਾੜ੍ਹਾ ਤੇਜ਼ਾਬ ਆਦਿ । ਇਸ ਸਮਾਵਕ-ਮਿਸ਼ਰਨ ਕਾਰਨ ਪੈਦਾ ਹੋਈ ਠੰਢਕ ਦਾ ਕਾਰਨ ਕੇਵਲ ਇੰਨਾ ਹੀ ਹੈ ਕਿ ਠਮੀਸ਼ਿਖਕ ਪਦਾਰਥ ਬਰਫ਼ ਨੂੰ ਆਪਣਾ ਕੁਝ ਤਾਪ ਦੇ ਕੇ ਪਿਘਲਾ ਦਿੰਦਾ ਹੈ ਅਤੇ ਉਸ ਦਾ ਆਪਣਾ ਤਾਪਮਾਨ 0°C ਹੋ ਜਾਂਦਾ ਹੈ । ਇਸ ਤਰ੍ਹਾਂ ਇਸ ਪਦਾਰਥ ਦਾ ਸੰਤ੍ਰਿਪਤ ਘੋਲ ਬਣ ਜਾਂਦਾ ਹੈ ਪਰੰਤੂ ਬਰਫ਼ ਇਸ ਸੰਤ੍ਰਿਪਤ ਘੋਲ ਨਾਲ ਸੰਤੁਲਿਤ ਨਹੀਂ ਰਹਿ ਸਕਦੀ ਅਤੇ ਘੋਲ ਤੋਂ ਗੁਪਤ-ਤਾਪ ਲੈ ਕੇ ਪਿਘਲ ਜਾਂਦੀ ਹੈ । ਇਸ ਨਾਲ ਘੋਲ ਦਾ ਤਾਪਮਾਨ ਇੰਨਾ ਘੱਟ ਜਾਂਦਾ ਹੈ ਕਿ ਇਸ ਨਿਊਨਤਮ ਤਾਪਮਾਨ ਉੱਤੇ ਬਰਫ਼ ਅਤੇ ਸੰਤ੍ਰਿਪਤ ਘੋਲ ਇਕ ਦੂਜੇ ਨਾਲ ਸੰਤੁਲਨ ਅਵਸਥਾ ਵਿਚ ਹੁੰਦੇ ਹਨ ।

ਬਰਫ਼ ਅਤੇ ਕੈਲਸ਼ੀਅਮ ਕਲੋਰਾਈਡ ਦੇ ਮਿਸ਼ਰਨ (100 ਗ੍ਰਾਮ ਮਿਸ਼ਰਨ ਵਿਚ 30 ਗ੍ਰਾਮ ਕੈਲਸੀਅਮ ਕਲੋਰਾਈਡ) ਨਾਲ ਤਾਪਮਾਨ −55°C ਤਕ ਪੁਜ ਸਕਦਾ ਹੈ ।

**2. ਘੱਟ ਦਬਾਉ ਉੱਤੇ ਵਾਸ਼ਪੀਕਰਨ**–ਜਦੋਂ ਉੱਡਣਸ਼ੀਲ ਤਰਲਾਂ (ਈਥਰ, ਸਪਿਰਿਟ ਆਦਿ) ਦਾ ਘੱਟ ਦਬਾਉ ਉੱਤੇ ਵਾਸ਼ਪੀਕਰਨ ਹੁੰਦਾ ਹੈ ਤਾਂ ਠੰਢਕ ਪੈਦਾ ਹੁੰਦੀ ਹੈ ਕਿਉਂਕਿ ਵਾਸ਼ਪੀਕਰਨ ਲਈ (ਤਰਲ ਤੋਂ ਗੈਸ ਅਵਸਥਾ ਵਿਚ ਪਰਿਵਰਤਨ) ਤਾਪ ਦੀ ਲੋੜ ਹੁੰਦੀ ਹੈ । ਇਕ ਗ੍ਰਾਮ ਈਥਰ ਨੂੰ ਵਾਸ਼ਪਾਂ ਵਿਚ ਬਦਲਨ ਲਈ 83 ਕੈਲੋਰੀ ਤਾਪ ਖ਼ਪਤ ਹੁੰਦਾ ਹੈ । ਇਹ ਤਾਪ ਆਲੇ-ਦੁਆਲੇ ਦੇ ਵਾਯੂਮੰਡਲ ਤੋਂ ਆਉਂਦਾ ਹੈ, ਜਿਸ ਕਾਰਨ ਤਾਪਮਾਨ ਕਾਫ਼ੀ ਘਟ ਜਾਂਦਾ ਹੈ । ਚਿਤਰ 1 ਵਿਚ ਜਦੋਂ ਈਥਰ ਦਾ ਵਾਸ਼ਪੀਕਰਨ ਹੁੰਦਾ ਹੈ, ਫਲਾਸਕ ਵਿਚਲੀ ਹਵਾ ਦਾ ਤਾਪਮਾਨ ਘੱਟ ਜਾਂਦਾ ਹੈ ਅਤੇ ਹਵਾ ਸੁੰਗੜ ਜਾਂਦੀ ਹੈ, ਪਾਣੀ ਨਲੀ ਰਾਹੀਂ ਉੱਪਰ ਚੜ੍ਹ ਜਾਂਦਾ ਹੈ ।



ਚਿਤਰ 1 : ਘੱਟ ਦਬਾਉ ਉੱਤੇ ਵਾਸ਼ਪੀਕਰਨ

ਗਰਮ ਹਵਾ ਜਦੋਂ ਹਿਮ-ਬੱਕਸੇ ਵਿਚਲੀ ਬਰਫ਼ ਨਾਲ ਟਕਰਾਉਂਦੀ ਹੈ ਤਾਂ ਉਹ ਆਪਣਾ ਤਾਪ ਬਰਫ਼ ਨੂੰ ਦੇ ਕੇ ਆਪ ਠੰਢੀ ਹੋ ਜਾਂਦੀ ਹੈ ਕਿਉਂਕਿ ਠੰਢੀ ਹਵਾ ਕੁਝ ਭਾਰੀ ਹੋਣ ਕਾਰਨ ਹਿਮ-ਬੱਕਸੇ ਦੇ ਥੱਲੇ ਵੱਲ ਵਗ ਤੁਰਦੀ ਹੈ ਜਿਥੋਂ ਇਕ ਹੋਰ ਪਾਈਪ ਰਾਹੀਂ ਰੈਫਰੀਜਰੇਟਰ ਦੇ ਆਧਾਰ ਤਕ ਪੁਜ ਜਾਂਦੀ ਹੈ । ਰੈਫਰੀਜਰੇਟਰ ਦੇ ਆਧਾਰ ਤੇ ਪੁੱਜੀ ਇਹ ਠੰਢੀ ਹਵਾ ਹਲਕੀ ਹੋਣ ਕਾਰਨ ਫਿਰ ਕੈਬੀਨਿਟ ਵਿਚ ਸ਼ੈਲਫ਼ਾਂ ਵਿਚੋਂ ਦੀ ਲੰਘਦੀ ਹੈ । ਇਸ ਤਰ੍ਹਾਂ ਰੈਫ਼ਰੀ-ਜਰੇਟਰ ਵਿਚਲੀਆਂ ਵਸਤੂਆਂ ਵਲੋਂ ਗਰਮ ਹਵਾ ਸਦਾ ਹਿਮ-ਬੱਕਸੇ ਵੱਲ ਚਲਦੀ ਰਹਿੰਦੀ ਹੈ ਅਤੇ ਵਸਤੂਆਂ ਦਾ ਆਪਣਾ ਤਾਪਮਾਨ ਘਟਦਾ ਰਹਿੰਦਾ ਹੈ । ਕਿਉਂਕਿ ਇਨ੍ਹਾਂ ਵਸਤੂਆਂ ਦਾ ਤਾਪਮਾਨ ਬਰਫ਼ ਦੇ ਤਾਪਮਾਨ ਤਕ ਨਹੀਂ ਪੁੱਜ ਸਕਦਾ, ਇਸ ਲਈ ਇਹ ਤਾਪ ਸੰਚਾਰ ਚਾਲੂ ਰਹਿੰਦਾ ਹੈ ਅਤੇ ਵਸਤੂਆਂ ਠੰਢੀਆਂ ਹੁੰਦੀਆਂ ਰਹਿੰਦੀਆਂ ਹਨ । ਹਿਮ-ਬੱਕਸੇ ਵਿਚ ਪਿਘਲਿਆ ਪਾਣੀ ਪਾਈਪ ਰਾਹੀਂ ਫੰਦਕ ਵਿਚ ਇੱਕਠਾ ਹੁੰਦਾ ਰਹਿੰਦਾ ਹੈ । ਇਸ ਤਰ੍ਹਾਂ ਹਿਮ ਰੈਫ਼ਰੀ-ਜਰੇਟਰ ਦੀ ਸਹਾਇਤਾ ਨਾਲ ਅਸੀਂ ਭੋਜਨ ਨੂੰ ਉਸ ਦੇ ਅਸਲੀ ਸੁਆਦ ਵਿਚ ਆਏ ਕਿਸੇ ਪਰਿਵਰਤਨ ਤੋਂ ਬਿਨਾਂ ਚੰਗੀ ਤਰ੍ਹਾਂ ਸਾਂਭ ਸਕਦੇ ਹਾਂ । ਆਮ ਪ੍ਰਚਲਤ ਰੈਫਰੀਜਰੇਟਰ ਨਿਮਨ ਲਿਖਤ ਸੀਤਨ-ਚੱਕਰਾਂ ਦੇ ਆਧਾਰ ਉੱਤੇ ਕੰਮ ਕਰਦੇ ਹਨ ।



ਚਿਤਰ 2 : ਵਾਸ਼ਪ ਨਪੀੜਨ-ਚੱਕਰ

**3. ਹੋਰ ਵਿਧੀਆਂ**–ਹੋਰ ਕਈ ਵਿਧੀਆਂ ਹਨ, ਜਿਨ੍ਹਾਂ ਕਾਰਨ ਠੰਢਕ ਪੈਦਾ ਕੀਤੀ ਜਾ ਸਕਦੀ ਹੈ ਜਿਵੇਂ ਪੈਲਟੀਅਰ-ਪ੍ਰਭਾਵ ਵਿਧੀ (Peltier effect method), ਗਰਮੀ ਰੋਕ ਵਿਚੁੰਬਕੀਕਰਨ ਵਿਧੀ (adiabatic demagnetisation method) ਆਦਿ ।

ਪਹਿਲੀਆਂ ਦੋਵੇਂ ਵਿਧੀਆਂ ਹੀ ਆਮ ਕਰਕੇ ਰੈਫ਼ਰੀਜਰੇਟਰਾਂ ਵਿਚ ਠੰਢਕ ਪੈਦਾ ਕਰਨ ਲਈ ਵਰਤੀਆਂ ਜਾਂਦੀਆਂ ਹਨ ।

**ਸੀਤਨ-ਚੱਕਰ** (Refrigeration cycle)–ਰੈਫ਼ਰੀਜਰੇਟਰ ਵਿਚ ਰਖੀਆਂ ਵਸਤੂਆਂ ਅਤੇ ਇਸ ਦੀਆਂ ਕੰਧਾਂ ਆਦਿ ਤੋਂ ਉਤਸਰਜਿਤ

(ੳ) **ਵਾਸ਼ਪ ਨਪੀੜਨ-ਚੱਕਰ** (Vapour Compression

Cycle )–ਵਾਸ਼ਪ ਨਪੀੜਨ ਚੱਕਰ ਵਿਚ ਇਕ ਵਾਸ਼ਪਨ-ਯੰਤਰ ਹੁੰਦਾ ਹੈ ਜਿਸ ਵਿਚ ਸੀਤਕ ਘੱਟ ਤਾਪਮਾਨ ਉੱਤੇ ਹੀ ਉਬਲਕੇ ਠੰਢ ਪੈਦਾ ਕਰਦਾ ਹੈ (ਚਿਤਰ 2) । ਨਪੀੜਕ (compressor) ਦਾ ਕੰਮ ਦਬਾਉ ਵਧਾਕੇ ਸੀਤਕ ਨੂੰ ਗੈਸ ਵਿਚ ਬਦਲਨਾ ਹੈ ਜਦੋਂ ਕਿ ਕੰਡੈਂਸਰ (condenser) ਦਾ ਕੰਮ ਸੀਤਕ ਤੋਂ ਤਾਪ ਲੈਕੇ ਆਲੇ ਦੁਆਲੇ ਨੂੰ ਦੇਣਾ ਹੈ । ਦ੍ਰਵਿਤ ਸੀਤਣ ਨੂੰ ਇਕੱਠਾ ਕਰਨ ਲਈ ਇਕ ਰਸੀਵਰ ਲੱਗਾ ਹੁੰਦਾ ਹੈ । ਪਸਾਰ-ਵਾਲਵ (Expansion valve) ਵੱਧ ਦਬਾਉ ਵਾਲੇ ਸੀਤਕ ਨੂੰ ਘੱਟ ਦਬਾਉ ਵਾਲੇ ਸੀਤਕ ਵਿਚ ਬਦਲ ਦਿੰਦਾ ਹੈ ।

ਵਾਸ਼ਪ ਨਪੀੜਨ ਚੱਕਰ ਦੇ ਆਧਾਰ ਉੱਤੇ ਕੰਮ ਕਰਨ ਵਾਲੇ ਰੈਫਰੀਜਰੇਟਰ ਨੂੰ ਨਪੀੜਨ ਯੰਤਰਿਕ ਰੈਫਰੀਜਰੇਟਰ ਕਿਹਾ ਜਾਂਦਾ ਹੈ । ਇਸ ਵਿਚ ਵਾਸ਼ਪਨ-ਯੰਤਰ E, ਜਿਸ ਵਿਚ ਸਲਫਰ ਡਾਈਆਕਸਾਈਡ ਜਾਂ ਅਮੋਨੀਆ (ਸੀਤਕ) ਭਰੀ ਹੁੰਦੀ ਹੈ, ਨੂੰ ਕੇਸ਼ਿਕਾ ਪਾਈਪ r ਰਾਹੀਂ ਘੁੰਮਣਸ਼ੀਲ ਨਪੀੜਕ R ਨਾਲ ਜੋੜਿਆ ਜਾਂਦਾ ਹੈ । ਵਾਸ਼ਪਨ-ਯੰਤਰ ਤੋਂ ਘੱਟ ਦਬਾਉ ਵਾਲੇ ਵਾਸ਼ਪ, ਨਪੀੜਕ R ਵਿਚ ਆਉਂਦੇ ਹਨ ਅਤੇ ਜ਼ਿਆਦਾ ਦਬਾਉ ਵਾਲੇ ਵਾਸ਼ਪਾਂ ਵਿਚ ਬਦਲ ਜਾਂਦੇ ਹਨ । ਦਬਾਏ ਹੋਏ ਇਹ ਵਾਸ਼ਪ S ਰਾਹੀਂ ਇਕ ਮੋਟਰ ਪੰਪ ਦੀ ਸਹਾਇਤਾ ਨਾਲ ਕੰਡੈਂਸਰ C ਵਿਚ ਭੇਜੇ ਜਾਂਦੇ ਹਨ । ਦਬਾਉਣ ਨਾਲ ਵਾਸ਼ਪ ਗਰਮ ਹੋ ਜਾਂਦੇ ਹਨ ਅਤੇ ਇਹ ਗਰਮ ਵਾਸ਼ਪ ਕੰਡੈਂਸਰ ਵਿਚ ਜਾਕੇ ਠੰਢੇ ਹੋ ਜਾਂਦੇ ਹਨ । ਇਨ੍ਹਾਂ ਵਿਚੋਂ ਕੁਝ ਵਾਸ਼ਪ ਤਰਲ ਅਵਸਥਾ ਧਾਰਨ ਕਰ ਲੈਂਦੇ ਹਨ । ਇਹ ਤਰਲ ਸੀਤਕ ਠੰਢਕ-ਯੰਤਰ ਵਿਚ ਭੇਜੇ ਜਾਂਦੇ ਹਨ । ਇਹ ਠੰਢਕ-ਯੰਤਰ E ਨਾਲ ਜੁੜਿਆ ਹੁੰਦਾ ਹੈ । ਇਥੇ ਰੈਫਰੀਜਰੇਟਰ ਵਿਚ ਰੱਖੀਆਂ ਚੀਜ਼ਾਂ ਤੋਂ ਤਾਪ ਲੈ ਕੇ ਤਰਲ ਸੀਤਕ ਫਿਰ ਗੈਸ ਅਵਸਥਾ ਧਾਰਨ ਕਰ ਲੈਂਦਾ ਹੈ ਅਤੇ ਫਿਰ ਕੇਸ਼ਿਕਾ ਪਾਈਪ r ਰਾਹੀਂ ਘੁੰਮਣਸ਼ੀਲ ਨਪੀੜਕ R ਵਿਚ ਪੁਜ ਜਾਂਦਾ ਹੈ । ਇਸ ਤਰ੍ਹਾਂ ਸੀਤਨ-ਚੱਕਰ ਚਲਦਾ ਰਹਿੰਦਾ ਹੈ ।

(ਅ) **ਸੋਖਣ ਸੀਤਨ-ਚੱਕਰ** ( Absorption Refrigeration Cycle )–ਇਸ ਸੀਤਨ ਚੱਕਰ ਵਿਚ ਘੱਟ ਦਬਾਉ ਵਾਲੇ ਵਾਸ਼ਪਾਂ ਨੂੰ ਇਕ ਸੋਖਕ (absorber) ਵਿਚ ਮਿਲਾਇਆ ਜਾਂਦਾ ਹੈ ਅਤੇ ਉਨ੍ਹਾਂ ਦੇ ਘੋਲ ਨੂੰ ਫਿਰ ਗਰਮ ਕਰਕੇ ਜ਼ਿਆਦਾ ਦਬਾਉ ਵਾਲੇ ਵਾਸ਼ਪ ਪ੍ਰਾਪਤ ਕੀਤੇ ਜਾਂਦੇ ਹਨ । ਇਸ ਕਾਰਜ ਲਈ ਅਮੋਨੀਆ ਨੂੰ ਹੀ ਯੋਗ ਸੀਤਕ ਅਤੇ ਪਾਣੀ ਨੂੰ ਸੋਖਕ ਸਮਝਿਆ ਗਿਆ ਹੈ । ਇਸ ਸੀਤਨ-ਚੱਕਰ ਦੇ ਆਧਾਰ ਉੱਤੇ ਕੰਮ ਕਰਨ ਵਾਲੇ ਰੈਫਰੀਜਰੇਟਰ ਨੂੰ ਸੋਖਣ ਯੰਤਰਿਕ ਰੈਫਰੀਜਰੇਟਰ ਕਿਹਾ ਜਾਂਦਾ ਹੈ (ਚਿਤਰ 3) ।




ਚਿਤਰ 3 : ਸੋਖਣ ਯੰਤਰਿਕ ਰੈਫਰੀਜਰੇਟਰ

ਸੋਖਣ ਮਸ਼ੀਨ ਵਿਚ ਇਕ ਬਲਬ B ਵਿਚ ਅਮੋਨੀਆ ਦੇ ਘੋਲ ਨੂੰ ਗਰਮ ਕੀਤਾ ਜਾਂਦਾ ਹੈ ਅਤੇ ਇਸ ਤਰ੍ਹਾਂ ਅਮੋਨੀਆ ਦੇ ਵਾਸ਼ਪ ਬਣ ਜਾਂਦੇ ਹਨ । ਇਨ੍ਹਾਂ ਵਾਸ਼ਪਾਂ ਨੂੰ ਇਕ ਪਾਈਪ ਰਾਹੀਂ ਪਾਣੀ ਨਾਲ ਠੰਢੇ ਕੀਤੇ ਕੰਡੈਂਸਰ C ਵਿਚ ਭੇਜਿਆ ਜਾਂਦਾ ਹੈ । ਇਥੇ ਵਾਸ਼ਪ ਤਰਲ ਅਮੋਨੀਆ ਵਿਚ ਬਦਲ ਜਾਂਦੇ ਹਨ । ਕੰਡੈਂਸਰ ਤੋਂ ਪ੍ਰਾਪਤ ਤਰਲ ਸੀਤਨ ਰੈਫਰੀਜਰੇਟਰ ਕੈਬੀਨਿਟ ਵਿਚ ਇਕ ਵਾਸ਼ਪਨ-ਯੰਤਰ ਵਿਚ ਪ੍ਰਵੇਸ਼ ਕਰਦੀ ਹੈ ਜਿਥੇ ਦਬਾਉ ਬਹੁਤ ਘੱਟ ਹੋਣ ਕਾਰਨ ਇਸ ਦਾ ਵਾਸ਼ਪੀਕਰਨ ਹੋ ਜਾਂਦਾ ਹੈ ਕਿਉਂਕਿ ਵਾਸ਼ਪੀਕਰਨ ਕਾਰਨ ਠੰਢਕ ਪੈਦਾ ਹੁੰਦੀ ਹੈ ਇਸ ਲਈ ਵਾਸ਼ਪਣ ਯੰਤਰ ਦੇ ਦੁਆਲੇ ਤਾਪਮਾਨ ਘੱਟ ਜਾਂਦਾ ਹੈ । ਇਸ ਦੁਆਲੇ ਰੱਖੀਆਂ ਚੀਜ਼ਾਂ ਠੰਢੀਆਂ ਰਹਿੰਦੀਆਂ ਹਨ ਅਤੇ ਸੀਤਨ-ਚੱਕਰ ਦੇ ਹਰ ਚੱਕਰ ਵਿਚ ਇਹ ਹੋਰ ਠੰਢੀਆਂ ਹੁੰਦੀਆਂ ਰਹਿੰਦੀਆਂ ਹਨ ।

ਵਾਸ਼ਪਣ ਯੰਤਰ ਤੋਂ ਅਮੋਨੀਆ-ਵਾਸ਼ਪ ਪਾਣੀ ਦੇ ਸੋਖਕ W ਵਿਚ ਪੁਜ ਜਾਂਦੇ ਹਨ । ਸੋਖਕ W ਵਿਚ ਅਮੋਨੀਆ ਵਾਸ਼ਪ ਘੁਲ ਜਾਂਦੇ ਹਨ ਅਤੇ ਇਸ ਤਰ੍ਹਾਂ ਅਮੋਨੀਆ ਦੇ ਘੋਲ ਦਾ ਗਾੜ੍ਹਾਪਣ (concentration) ਵੱਧਦਾ ਰਹਿੰਦਾ ਹੈ । ਇਸ ਗਾੜ੍ਹੇ ਘੋਲ ਨੂੰ ਇਕ ਪੰਪ P ਦੀ ਸਹਾਇਤਾ ਨਾਲ ਬਲਬ B ਵਿਚ ਪਾਇਆ ਜਾਂਦਾ ਹੈ । ਇਸ ਵਿਚੋਂ ਫਿਰ ਗਰਮ ਕਰਕੇ ਅਮੋਨੀਆ ਵਾਸ਼ਪ ਪ੍ਰਾਪਤ ਕੀਤੇ ਜਾਂਦੇ ਹਨ ਜਿਹੜੇ ਕਿ ਨਵੇਂ ਸੀਤਨ-ਚੱਕਰ ਲਈ ਫਿਰ ਤਿਆਰ ਰਹਿੰਦੇ ਹਨ । ਇਹ ਸੀਤਨ-ਚੱਕਰ ਉਦੋਂ ਤਕ ਚਲਦਾ ਰਹਿੰਦਾ ਹੈ ਜਦੋਂ ਤਕ ਕਿ ਬਲਬ B ਨੂੰ ਤਾਪ ਮਿਲਦਾ ਰਹਿੰਦਾ ਹੈ ਅਤੇ ਕੰਡੈਂਸਰ ਦੁਆਲੇ ਪਾਣੀ ਚਲਦਾ ਰਹਿੰਦਾ ਹੈ ।

(ੲ) **ਹਵਾ ਸੀਤਨ-ਚੱਕਰ** (Air Refrigeration Cycle)–ਹਵਾਈ ਜਹਾਜ਼ਾਂ ਵਿਚ ਹਵਾ-ਅਨੁਕੂਲਣ (air conditioning) ਲਈ ਵਰਤਿਆ ਜਾਣ ਵਾਲਾ ਹਵਾ ਸੀਤਨ-ਚੱਕਰ ਦੂਜੇ ਕਿਸੇ ਵੀ ਸੀਤਨ-ਚੱਕਰ ਨਾਲੋਂ ਭਿੰਨ ਹੈ ਕਿਉਂਕਿ ਇਸ ਵਿਚ ਸੀਤਕ (ਹਵਾ) ਹਮੇਸ਼ਾ ਗੈਸ ਹਾਲਤ ਵਿਚ ਹੀ ਰਹਿੰਦਾ ਹੈ । ਇਸ ਵਿਚ ਕੰਡੈਂਸਰ ਦੀ ਥਾਂ ਤੇ ਹਵਾ ਠੰਢਕ ਯੰਤਰ (air cooler) ਵਰਤਿਆ ਜਾਂਦਾ ਹੈ ਅਤੇ ਨਿਰੋਲ ਸੀਤਨ ਪ੍ਰਭਾਵ (cooling effect) ਵਾਸ਼ਪਣ ਯੰਤਰ ਦੀ ਥਾਂ ਸੀਤਣ ਯੰਤਰ ਦੁਆਰਾ ਪ੍ਰਾਪਤ ਕੀਤਾ ਜਾਂਦਾ ਹੈ । ਇਕ ਨਪੀੜਕ ਵੀ ਵਰਤਿਆ ਜਾਂਦਾ ਹੈ ਪਰੰਤੂ ਪਸਾਰ-ਵਾਲਵ ਦੀ ਥਾਂ ਉੱਤੇ ਪਸਾਰ ਇੰਜਣ ਜਾਂ ਟਰਬਾਈਨ ਵਰਤ ਕੇ ਪਸਾਰ ਦਾ ਕੰਮ ਕੀਤਾ ਜਾਂਦਾ ਹੈ । ਸਿਸਟਮ ਚੱਕਰੀ ਜਾਂ ਅਚੱਕਰੀ (open or closed) ਦੋਵਾਂ ਵਿਚੋਂ ਕੋਈ ਵੀ ਹੋ ਸਕਦਾ ਹੈ । ਚੱਕਰੀ ਸਿਸਟਮ ਵਿਚ ਸੀਤਕ (ਹਵਾ) ਨੂੰ ਪੂਰਨ ਰੂਪ ਵਿਚ ਪਾਇਪਾਂ ਅਤੇ ਯੰਤਰਾਂ ਵਿਚ ਬੰਦ ਰੱਖਿਆ ਜਾਂਦਾ ਹੈ ਜਿਹੜੀ ਕਿ ਬਾਰ ਬਾਰ ਚੱਕਰ ਕੱਟਦੀ ਰਹਿੰਦੀ ਹੈ । ਅਚੱਕਰੀ ਸਿਸਟਮ ਵਿਚ ਸੀਤਣ ਯੰਤਰ ਠੰਢੀ ਕੀਤੀ ਜਾਣ ਵਾਲੀ ਥਾਂ ਨਾਲ ਬਦਲ ਦਿੱਤਾ ਜਾਂਦਾ ਹੈ, ਜਿਥੇ ਕਿ ਸੀਤਕ (ਹਵਾ) ਨੂੰ ਠੰਢਕ ਕਾਇਲ ਦੀ ਥਾਂ ਤੇ ਸਿਧੇ ਤੌਰ ਉੱਤੇ ਪਸਾਰ ਕੀਤਾ ਜਾਂਦਾ ਹੈ । ਮਹੱਤਵਪੂਰਨ ਅਚੱਕਰੀ ਹਵਾ ਸੀਤਨ-ਚੱਕਰਾਂ ਵਿਚੋਂ ਇਕ ਹਵਾ ਸੀਤਨ-ਚੱਕਰ ਜਿਸ ਦੀ ਵਰਤੋਂ ਹਵਾਈ ਜਹਾਜ਼ ਵਿਚ ਵਧੇਰੇ ਕੀਤੀ ਜਾਂਦੀ ਹੈ ਨੂੰ 'ਬੂਸਟ੍ਰੈਪ' ਕਿਹਾ ਜਾਂਦਾ ਹੈ ।

**ਸੀਤਕ** ( Refrigerant )–ਉਸ ਤਰਲ ਨੂੰ ਜਿਸਦਾ ਕਿ ਵਾਸ਼ਪੀਕਰਨ ਹੁੰਦਾ ਹੈ ਸੀਤਕ ਪਦਾਰਥ ਜਾਂ ਕੇਵਲ ਸੀਤਕ ਕਿਹਾ ਜਾਂਦਾ ਹੈ, । ਆਮ ਵਰਤੋਂ ਵਿਚ ਆਉਣ ਵਾਲੇ ਸੀਤਕ ਅਮੋਨੀਆ ($NH_3$), ਮੀਥਾਈਲ ਕਲੋਰਾਈਡ ($CH_3Cl$), ਈਥਾਈਲ ਕਲੋਰਾਈਡ ($C_2H_5Cl$), ਸਲਫਰ ਡਾਈਆਕਸਾਈਡ ($SO_2$), ਬਿਊਟੇਨ (Butane), ਫਰੀਓਨ ($CCl_2F_2$) ਆਦਿ ਹਨ ।

ਫਰੀਓਨ ਜਾਂ ਡਾਇਆ-ਕਲੋਰੋ-ਡਾਇਆ-ਫਲੋਰੋ ਮੀਥੇਨ ਨੂੰ ਜ਼ਿਆਦਾ ਲਾਭਦਾਇਕ ਅਤੇ ਸੁਰਖਿਅਤ ਸਮਝਿਆ ਜਾਂਦਾ ਹੈ, ਕਿਉਂਕਿ ਫਰੀਓਨ ਜ਼ਹਿਰੀਲੀ ਨਹੀਂ ਅਰਥਾਤ ਜੇਕਰ ਇਹ ਰੈਫਰੀਜਰੇਟਰ ਮਸ਼ੀਨ ਵਿਚੋਂ ਲੀਕ ਵੀ ਕਰ ਜਾਵੇ ਜਾਂ ਕਿਸੇ ਹੋਰ ਤਰ੍ਹਾਂ ਲੰਘ ਜਾਵੇ ਤਾਂ ਇਸ ਦਾ ਸਾਡੀ ਸਿਹਤ ਤੇ ਕੋਈ ਬੁਰਾ ਪ੍ਰਭਾਵ ਨਹੀਂ ਪੈਂਦਾ । ਇਸ ਦਾ ਸਭ ਤੋਂ ਵੱਡਾ ਲਾਭ ਇਹ ਹੈ ਕਿ ਇਸ ਦਾ ਉਬਾਲ ਅੰਕ (29.8° ਸੈਂ.) ਘੱਟ ਹੈ। ਇਸ ਲਈ ਹੀ ਘਰੇਲੂ ਰੈਫਰੀਜਰੇਟਰਾਂ ਵਿਚ ਇਸ ਦੀ ਵਰਤੋਂ ਕਾਫ਼ੀ ਪ੍ਰਚਲਤ ਹੋ ਗਈ ਹੈ।

ਫੈਕਟਰੀਆਂ ਵਿਚ ਵਰਤੀਆਂ ਜਾਣ ਵਾਲੀਆਂ ਸੀਤਣ-ਮਸ਼ੀਨਾਂ ਵਿਚ ਅਮੋਨੀਆ ਸੀਤਕ ਵਜੋਂ ਵਰਤੀ ਜਾਂਦੀ ਹੈ ਜਿਵੇਂ ਅਮੋਨੀਆ-ਆਈਸ ਪਲਾਂਟ ਅਤੇ ਘਰੇਲੂ ਵਰਤੋਂ ਵਿਚ ਆਉਣ ਵਾਲੀਆਂ ਸੀਤਣ-ਮਸ਼ੀਨਾਂ ਵਿਚ ਸੀਤਕ ਮੀਥਾਈਲ ਕਲੋਰਾਈਡ, ਫਰੀਓਨ ਆਦਿ ਹਨ।

**ਸੀਤਕ ਦੇ ਗੁਣ (Properties of Refrigerant)**–ਸੀਤਣ-ਮਸ਼ੀਨਾਂ ਵਿਚ ਵਰਤੇ ਜਾਣ ਵਾਲੇ ਸੀਤਕ ਦੇ ਹੇਠ ਲਿਖੇ ਗੁਣ ਹੋਣੇ ਜ਼ਰੂਰੀ ਹਨ :

(1) ਸੀਤਕ ਸਾਧਾਰਨ ਦਬਾਉ ਅਤੇ ਤਾਪਮਾਨ (N.T.P.) ਉੱਤੇ ਵਾਸ਼ਪ-ਅਵਸਥਾ ਵਿਚ ਹੋਣਾ ਚਾਹੀਦਾ ਹੈ।

(2) ਸੀਤਕ ਨੂੰ ਨਪੀੜਕ ਵਿਚ ਸਾਧਾਰਨ ਤਾਪਮਾਨ ਉੱਤੇ ਆਸਾਨੀ ਨਾਲ ਤਰਲ ਬਣਾਇਆ ਜਾ ਸਕਦਾ ਹੋਵੇ।

(3) ਸੀਤਕ ਦਾ ਗੁਪਤ-ਤਾਪ (latent heat) ਬਹੁਤ ਜ਼ਿਆਦਾ ਹੋਵੇ ਤਾਂ ਜੋ ਇਸ ਦੀ ਬਹੁਤ ਘੱਟ ਮਾਤਰਾ ਯੰਤਰ ਵਿਚ ਵਰਤੀ ਜਾ ਸਕੇ।

(4) ਸੀਤਕ ਦੇ ਵਾਸ਼ਪਾਂ ਦੀ ਸਾਪੇਖੀ ਘਣਤਾ ਬਹੁਤ ਘੱਟ ਹੋਣੀ ਚਾਹੀਦੀ ਹੈ ਤਾਂ ਜੋ ਨਪੀੜਕ ਦਾ ਆਕਾਰ ਛੋਟਾ ਬਣਾਇਆ ਜਾ ਸਕੇ।

**ਰੈਫਰੀਜਰੇਟਰ ਕੁਸ਼ਲਤਾ ਜਾਂ ਸੁਯੋਗਤਾ (Efficiency of Refrigerator)**–ਭਾਵੇਂ ਰੈਫਰੀਜਰੇਟਰ ਕੈਬੀਨਿਟ ਨੂੰ ਤਾਪ ਰੋਧਕ ਬਣਾਉਣ ਲਈ ਹਰ ਸੰਭਵ ਕੋਸ਼ਿਸ਼ ਕੀਤੀ ਜਾਂਦੀ ਹੈ ਪਰੰਤੂ ਫਿਰ ਵੀ ਥੋੜ੍ਹੀ ਜਿਹੀ ਤਾਪ ਦੀ ਮਾਤਰਾ ਦਰਵਾਜ਼ਾ ਖੁੱਲ੍ਹਣ ਸਮੇਂ ਅਤੇ ਦਰਵਾਜ਼ੇ ਦੇ ਜੋੜਾਂ ਵਿਚੋਂ ਲੀਕ ਕਰਕੇ ਇਸ ਵਿਚ ਪ੍ਰਵੇਸ਼ ਕਰ ਜਾਂਦੀ ਹੈ।

ਰੈਫਰੀਜਰੇਟਰ ਦੀ ਕੁਸ਼ਲਤਾ ਭੋਜਨ ਤੋਂ ਸੋਖਿਤ ਤਾਪ (ਮਸ਼ੀਨ ਦੁਆਰਾ ਕੀਤਾ ਕਾਰਜ) ਅਤੇ ਉਸ ਦੁਆਰਾ ਸੋਖਿਤ ਕੁਲ ਤਾਪ (ਭੋਜਨ ਆਦਿ ਤੋਂ) ਵਿਚਕਾਰ ਅਨੁਪਾਤ ਹੁੰਦੀ ਹੈ।

ਗਣਿਤਕ ਰੂਪ ਵਿਚ

$$\text{ਕੁਸ਼ਲਤਾ } \eta = \frac{Q_1}{Q_2}$$

ਜਿਥੇ $Q_1$ = ਰੈਫਰੀਜਰੇਟਰ ਵਿਚ ਰਖੇ ਭੋਜਨ ਤੋਂ ਸੋਖਿਤ ਤਾਪ।

$Q_2$ = ਰੈਫਰੀਜਰੇਟਰ ਦੁਆਰਾ ਸੋਖਿਤ ਤਾਪ।

ਰੈਫਰੀਜਰੇਟਰ ਦੀ ਕੁਸ਼ਲਤਾ ਹੇਠ ਲਿਖੀਆਂ ਕੁਝ ਗੱਲਾਂ ਉੱਤੇ ਨਿਰਭਰ ਕਰਦੀ ਹੈ :

(1) ਦਰਵਾਜ਼ੇ ਨੂੰ ਕਿੰਨੇ ਵਾਰ ਖੋਲ੍ਹਿਆ ਜਾਂਦਾ ਹੈ ?

(2) ਇਸ ਵਿਚ ਬਰਫ ਦੀ ਕਿੰਨੀ ਮਾਤਰਾ ਹੈ ?

(3) ਇਸ ਵਿਚ ਕਿੰਨਾ ਅਤੇ ਕਿਸ ਤਰ੍ਹਾਂ ਦਾ ਭੋਜਨ ਆਦਿ ਸੰਭਾਲਣਾ ਹੈ ?

(4) ਬਾਹਰੀ ਵਾਯੂਮੰਡਲ ਵਿਚ ਨਲੀ ਦਾ ਤਾਪਮਾਨ ਕਿੰਨਾ ਹੈ ?

(5) ਰੈਫਰੀਜਰੇਟਰ ਦੀ ਮਕੈਨਿਕੀ ਬਣਤਰ ਕਿਸ ਤਰ੍ਹਾਂ ਦੀ ਹੈ ?

**ਰੈਫਰੀਜਰੇਟਰ-ਕੈਬੀਨਿਟ ਦੀਆਂ ਸ਼ੈਲਫ਼ਾਂ ਦੀ ਵਰਤੋਂ**–ਰੈਫਰੀਜਰੇਟਰ-ਕੈਬੀਨਿਟ ਵਿਚ ਹਿਮ-ਬੱਕਸੇ ਤੋਂ ਬਿਨਾਂ ਹੋਰ ਕਈ ਸ਼ੈਲਫਾਂ ਹੁੰਦੀਆਂ ਹਨ। ਹਰ ਸ਼ੈਲਫ ਵੱਖੋ ਵੱਖ ਕਿਸਮ ਦੀਆਂ ਚੀਜ਼ਾਂ ਰੱਖਣ ਲਈ ਹੁੰਦੀ ਹੈ। ਸੁਪਸ਼ਟ ਹੈ ਕਿ ਸਭ ਤੋਂ ਜ਼ਿਆਦਾ ਠੰਡੀ ਹਵਾ ਹਿਮ-ਬੱਕਸੇ ਦੇ ਆਧਾਰ ਉੱਤੇ ਹੁੰਦੀ ਹੈ ਅਤੇ ਸਭ ਤੋਂ ਜ਼ਿਆਦਾ ਸ਼ੁੱਧ ਹਵਾ, ਉਹ ਹਵਾ ਹੈ, ਜਿਹੜੀ ਹਿਮ-ਬਕਸੇ ਵਿਚੋਂ ਨਿਕਲਦੀ ਹੈ। ਇਸ ਹਵਾ ਵਿਚ ਕਿਸੇ ਕਿਸਮ ਦੀ ਕੋਈ ਗੰਧ ਨਹੀਂ ਹੁੰਦੀ। ਫਲ ਅਤੇ ਕੱਚੀਆਂ ਸਬਜ਼ੀਆਂ ਆਦਿ ਨੂੰ ਹਿਮ-ਬੱਕਸੇ ਵਿਚ ਹੀ ਰੱਖਿਆ ਜਾਂਦਾ ਹੈ, ਕਿਉਂਕਿ ਉਹ ਹਿਮ-ਬੱਕਸੇ ਵਿਚੋਂ ਨਿਕਲ ਰਹੀ ਹਵਾ ਵਿਚ ਕੋਈ ਗੰਧ ਪੈਦਾ ਨਹੀਂ ਕਰਦੇ, ਜੇਕਰ ਮੱਖਣ, ਦੁੱਧ ਆਦਿ ਨੂੰ ਢੱਕ ਕੇ ਨਾ ਰੱਖਣਾ ਹੋਵੇ ਤਾਂ ਉਨ੍ਹਾਂ ਨੂੰ ਉਸ ਸ਼ੈਲਫ਼ ਉੱਤੇ ਰੱਖਿਆ ਜਾਂਦਾ ਹੈ, ਜਿਥੇ ਹਵਾ ਹਿਮ-ਬੱਕਸੇ ਤੋਂ ਸਿੱਧੀ ਪੁਜਦੀ ਹੋਵੇ। ਚਮੜੀ ਸਮੇਤ ਮੱਛੀ ਨੂੰ ਹਿਮ-ਬੱਕਸੇ ਵਿਚ ਬਰਫ ਦੇ ਟੁਕੜਿਆਂ ਵਿਚਕਾਰ ਰੱਖਿਆ ਜਾ ਸਕਦਾ ਹੈ ਪਰੰਤੂ ਛਿੱਲੀ ਹੋਈ ਮੱਛੀ ਨੂੰ ਕਿਸੇ ਕਪੜੇ ਵਿਚ ਲਪੇਟ ਕੇ ਕਿਸੇ ਵੀ ਸ਼ੈਲਫ ਵਿਚ ਰੱਖਿਆ ਜਾ ਸਕਦਾ ਹੈ। ਤਾਜ਼ੇ ਮੀਟ ਨੂੰ ਰੈਫਰੀਜਰੇਟਰ ਵਿਚ ਸਭ ਤੋਂ ਥੱਲੇ ਵਾਲੇ ਕੰਪਾਰਟਮੈਂਟ ਵਿਚ ਰੱਖਿਆ ਜਾਂਦਾ ਹੈ ਕਿਉਂਕਿ ਇਸ ਕੰਪਾਰਟਮੈਂਟ ਵਿਚ ਹਵਾ ਕਾਫ਼ੀ ਠੰਢੀ ਹੁੰਦੀ ਹੈ।

**ਤੁਸ਼ਾਰ ਬਣਨਾ ਅਤੇ ਇਸ ਨੂੰ ਦੂਰ ਕਰਨਾ (Froasting and its removal)**–ਯੰਤਰਿਕ ਰੈਫਰੀਜਰੇਟਰ ਦੇ ਹਰ ਸੀਤਣ-ਚੱਕਰ ਵਿਚ ਕਾਫ਼ੀ ਠੰਡ ਪੈਦਾ ਕੀਤੀ ਜਾ ਸਕਦੀ ਹੈ ਅਤੇ ਅਜਿਹੇ ਰੈਫਰੀਜਰੇਟਰ ਦੇ ਜ਼ਿਆਦਾ ਦੇਰ ਚਲਦੇ ਰਹਿਣ ਨਾਲ ਬਹੁਤ ਜ਼ਿਆਦਾ ਠੰਢ ਪੈਦਾ ਹੋ ਜਾਂਦੀ ਹੈ। ਭੋਜਨ ਜਾਂ ਇਸ ਵਿਚ ਰੱਖੀਆਂ ਹੋਰ ਚੀਜ਼ਾਂ ਤੋਂ ਆ ਰਹੀ ਤਰ ਹਵਾ ਬਾਹਰਲੀ ਵਾਯੂਮੰਡਲੀ ਹਵਾ (ਜਦੋਂ ਇਸ ਦਾ ਦਰਵਾਜ਼ਾ ਖੋਲ੍ਹਿਆ ਜਾਂਦਾ ਹੈ) ਠੰਢਕ-ਯੰਤਰ ਦੁਆਲੇ ਜੰਮ ਜਾਂਦੀ ਹੈ। ਹਰ ਚੱਕਰ ਵਿਚ ਜੰਮੇ ਹੋਏ ਵਾਸ਼ਪਾਂ ਦੀ ਤਹਿ ਮੋਟੀ ਹੁੰਦੀ ਜਾਂਦੀ ਹੈ ਅਤੇ ਕੁਝ ਸਮੇਂ ਬਾਅਦ ਠੰਢਕ-ਯੰਤਰ ਦੁਆਲੇ ਬਰਫ ਦੀ ਇਕ ਬਹੁਤ ਮੋਟੀ ਤਹਿ ਬਣ ਜਾਂਦੀ ਹੈ ਜਿਸ ਨੂੰ ਤੁਸ਼ਾਰ ਕਹਿੰਦੇ ਹਨ।

ਇਹ ਤੁਸ਼ਾਰ ਅਰਧ-ਚਾਲਕ ਹੈ, ਇਸ ਲਈ ਠੰਢਕ-ਯੰਤਰ ਦੀ ਕਾਰਜ ਕੁਸ਼ਲਤਾ ਕਾਫ਼ੀ ਘੱਟ ਜਾਂਦੀ ਹੈ ਅਤੇ ਇਸ ਦੁਆਲੇ ਲੰਘ ਰਹੀ ਹਵਾ ਪੂਰੀ ਤਰ੍ਹਾਂ ਠੰਢੀ ਨਹੀਂ ਹੋ ਸਕਦੀ। ਤੁਸ਼ਾਰ ਦਾ ਇਕ ਹੋਰ ਔਗੁਣ ਇਹ ਹੈ ਕਿ ਇਸ ਵਿਚ ਤੇਲ, ਗਰੀਸ ਆਦਿ ਦੇ ਕੁਝ ਥੋੜ੍ਹੇ ਵਾਸ਼ਪ ਹੁੰਦੇ ਹਨ ਅਤੇ ਤੁਸ਼ਾਰ ਉੱਤੋਂ ਦੀ ਲੰਘਦੀ ਹੋਈ ਹਵਾ ਆਪਣੇ ਨਾਲ ਇਹ ਤੇਲ ਆਦਿ ਦੇ ਵਾਸ਼ਪ ਵੀ ਲੈ ਜਾਂਦੀ ਹੈ। ਇਸ ਤਰ੍ਹਾਂ ਭੋਜਨ ਆਦਿ ਦਾ ਸੁਆਦ ਬਦਲ ਜਾਂਦਾ ਹੈ, ਕਿਉਂਕਿ ਇਨ੍ਹਾਂ ਵਿਚ ਤੇਲ ਅਤੇ ਗਰੀਸ ਆਦਿ ਮਿਲ ਜਾਂਦੇ ਹਨ। ਇਸ ਵਿਚ ਰੱਖਿਆ ਪੀਣ ਵਾਲਾ ਪਾਣੀ ਵੀ ਪੀਣ ਯੋਗ ਨਹੀਂ ਰਹਿੰਦਾ।

**ਤੁਸ਼ਾਰ ਦੂਰ ਕਰਨ ਦੀਆਂ ਵਿਧੀਆਂ (Methods of defroasting)**–ਨਿਮਨਲਿਖਤ ਵਿਧੀਆਂ ਨਾਲ ਤੁਸ਼ਾਰ ਦੂਰ ਕੀਤਾ ਜਾ ਸਕਦਾ ਹੈ :

1. ਜੇਕਰ ਠੰਢਕ-ਯੰਤਰ ਦੇ ਆਲੇ-ਦੁਆਲੇ ਦਾ ਤਾਪਮਾਨ 0° ਸੈਂ. ਤੋਂ ਕੁਝ ਜ਼ਿਆਦਾ ਹੋਵੇ ਤਾਂ ਰੈਫਰੀਜਰੇਟਰ ਦੀ ਮੋਟਰ ਨੂੰ ਕੁਝ ਚਿਰ ਲਈ ਬੰਦ ਕਰ ਦਿੱਤਾ ਜਾਣਾ ਚਾਹੀਦਾ ਹੈ। ਬਾਹਰਲੀ ਗਰਮ ਹਵਾ ਖ਼ੁਦ ਤੁਸ਼ਾਰ ਨੂੰ ਪਿਘਲਾ ਦਿੰਦੀ ਹੈ। ਇਹ ਵਿਧੀ ਬਹੁਤ ਸੁਸਤ ਵਿਧੀ ਹੈ।

2. ਜੇਕਰ ਠੰਢਕ-ਯੰਤਰ ਦੇ ਆਲੇ-ਦੁਆਲੇ ਦਾ ਤਾਪਮਾਨ 0° ਸੈਂ. ਤੋਂ ਘੱਟ ਹੋਵੇ ਤਾਂ ਤੁਸ਼ਾਰ ਨੂੰ ਕਈ ਦਿਨਾਂ ਲਈ ਜਾਂ ਕਈ ਹਫ਼ਤਿਆਂ ਲਈ ਬਣਨ ਦਿੱਤਾ ਜਾਂਦਾ ਹੈ ਫਿਰ ਤੁਸ਼ਾਰ ਦੀ ਇਸ ਮੋਟੀ ਤਹਿ ਨੂੰ ਉਤਾਰ ਦਿੱਤਾ ਜਾਂਦਾ ਹੈ। ਇਹ ਵਿਧੀ ਬਹੁਤ ਪੁਰਾਣੀ ਹੈ ਅਤੇ ਇਹ ਬਿਲਕੁਲ ਪ੍ਰਚਲਤ ਨਹੀਂ ਹੈ।

3. ਤੁਸ਼ਾਰ ਨੂੰ ਦੂਰ ਕਰਨ ਲਈ ਨਪੀੜਕ ਤੋਂ ਗਰਮ ਹਵਾ ਦੀ ਧਾਰਾ ਠੰਢਕ-ਯੰਤਰ ਦੁਆਲੇ ਭੇਜੀ ਜਾਂਦੀ ਹੈ।

4. ਥੋੜ੍ਹੇ ਥੋੜ੍ਹੇ ਚਿਰ ਬਾਅਦ ਪਾਣੀ ਦੀ ਫੁਹਾਰ ਵਾਸ਼ਪਨ-ਯੰਤਰ ਉੱਤੇ ਛਿੜਕਨ ਨਾਲ ਵੀ ਤੁਸ਼ਾਰ ਜੰਮਣ ਨਹੀਂ ਦਿੱਤੀ ਜਾਂਦੀ ਜਾਂ ਜੰਮੀ ਹੋਈ ਤੁਸ਼ਾਰ ਦੂਰ ਕੀਤੀ ਜਾਂਦੀ ਹੈ।

5. ਇਨ੍ਹਾਂ ਤੋਂ ਬਿਨਾਂ ਬਿਜਲਈ-ਹੀਟਰ, ਤਾਪ-ਵਟਾਂਦਰਾ ਯੰਤਰ (Heat-exchanger) ਆਦਿ ਦੀ ਵਰਤੋਂ ਨਾਲ ਵੀ ਤੁਸ਼ਾਰ ਦੂਰ ਕੀਤੀ ਜਾ ਸਕਦੀ ਹੈ।

ਹ. ਪੁ.—ਮੈਕ. ਐਨ. ਸ. ਟ. 11.411; ਪ੍ਰਰੈਕਟਿਕਲ ਇੰਜਨ ਵਿਗਿਆਨ—ਮਦਨ ਲਾਲ ਹਜੀਜ਼।

**ਸੀਤਲ ਚੀਨੀ :** ਇਸ ਨੂੰ ਹਿੰਦੀ ਵਿਚ ਕਬਾਬ ਚੀਨੀ ਅਤੇ ਅਰਬੀ ਵਿਚ ਕਬਾਬਾ (Kababeh) ਜਾਂ ਹੱਬਉਲਅਰੂਸ ਵੀ ਕਿਹਾ ਜਾਂਦਾ ਹੈ। ਇਹ ਕਾਲੀ ਮਿਰਚ ਦੀ ਕੁਲ ਪਾਈਪਰੇਸੀ (Piperaceae) ਦੇ ਇਕ ਪੌਦੇ ਤੋਂ ਲਈ ਜਾਂਦੀ ਹੈ, ਜਿਸ ਦਾ ਬਨਸਪਤੀ ਵਿਗਿਆਨਕ ਨਾਂ ਪਾਈਪਰ ਕਿਊਬੇਬਾ *(Piper Cubeba)* ਹੈ। ਇਹ ਪੌਦਾ ਆਮ ਤੌਰ ਤੇ ਜਾਵਾ, ਸੁਮਾਟਰਾ ਅਤੇ ਮਲਾਇਆ ਦੀਪ-ਸਮੂਹ ਵਿਚ ਮਿਲਦਾ ਹੈ। ਭਾਰਤ ਵਿਚ ਇਸ ਦੀ ਕਾਸ਼ਤ ਬਹੁਤ ਹੀ ਘੱਟ ਹੁੰਦੀ ਹੈ।

ਇਸ ਕਿਊਬੇਬ ਫਲ ਦੀ ਐਕਟਿਵਤਾ ਇਸ ਵਿਚ 10-15 ਪ੍ਰਤਿਸ਼ਤ ਮੌਜੂਦ ਤੇਲ ਕਾਰਨ ਹੁੰਦੀ ਹੈ। ਇਸ ਤੇਲ ਦੀ ਆਪਣੀ ਇਕ ਖ਼ਾਸ ਖ਼ੁਸ਼ਬੂ ਹੁੰਦੀ ਹੈ ਅਤੇ ਇਹ ਹਰੇ ਰੰਗ ਤੋਂ ਹਰੇ-ਨੀਲੇ ਰੰਗ ਦੀ ਭਾਹ ਮਾਰਦਾ ਹੈ। ਇਹ ਤੇਲ ਮਸਾਨੇ ਦੀ ਸੋਜਸ਼, ਸੁਜ਼ਾਕ ਅਤੇ ਗਲੀਟ ਵਰਗੀਆਂ ਬੀਮਾਰੀਆਂ ਵਿਚ ਵਰਤਿਆ ਜਾਂਦਾ ਹੈ।

ਪੱਛਮੀ ਚਿਕਿਤਸਾ ਵਿਚ ਸੀਤਲ ਚੀਨੀ ਸੁਜ਼ਾਕ ਅਤੇ ਖੰਘ ਆਦਿ ਬੀਮਾਰੀਆਂ ਵਿਚ ਵਰਤੀ ਜਾਂਦੀ ਹੈ। ਕਿਊਬੇਬ ਬਲਗਮ-ਢਿੱਲੀ ਲਈ ਔਸ਼ਧੀ ਦਾ ਕੰਮ ਕਰਦੀ ਹੈ। ਇਹ ਜੈਨੀਟੋ-ਯੂਰੀਨਰੀ (genito-urinary) ਟਰੈਕਟ ਤੇ ਵੀ ਕਾਫ਼ੀ ਚੰਗਾ ਅਸਰ ਪਾਉਂਦੀ ਹੈ।

ਹਿਕਮਤ ਅਨੁਸਾਰ ਇਸ ਦੀ ਤਾਸੀਰ ਗਰਮ ਅਤੇ ਖ਼ੁਸ਼ਕ ਹੈ। ਮਸਤਗੀ, ਸੰਦਲ ਅਤੇ ਗੁਲਾਬ ਇਸ ਦੇ ਸੋਧਕ ਹਨ। ਇਹ ਮਿਹਦੇ ਨੂੰ ਤਾਕਤ ਦਿੰਦੀ ਹੈ। ਪਿਸ਼ਾਬ ਅਤੇ ਗੁਰਦੇ ਦੀਆਂ ਬੀਮਾਰੀਆਂ ਲਈ ਲਾਭਦਾਇਕ ਹੈ। ਇਹ ਦੋਵਾਂ ਦੀਆਂ ਬੀਮਾਰੀਆਂ ਨੂੰ ਠੀਕ ਕਰਦੀ ਹੈ ਅਤੇ ਮਸੂੜਿਆਂ ਨੂੰ ਤਾਕਤ ਦਿੰਦੀ ਹੈ। ਇਸ ਦੀ ਖ਼ੁਰਾਕ ਦੀ ਮਿਕਦਾਰ ਆਮ ਤੌਰ ਤੇ 4 ਗ੍ਰਾ. ਤਕ ਹੁੰਦੀ ਹੈ।

ਹ. ਪੁ.—ਚੇ. ਇ. ਡ. ਇ. : 224.

—ਹਕੀਮ ਦਿਆ ਸਿੰਘ

**ਸੀਤਲਾ ਦੇਵੀ :** ਹਿੰਦੂ ਮੱਤ ਅਨੁਸਾਰ ਇਹ ਚੇਚਕ ਦੀ ਦੇਵੀ ਮੰਨੀ ਜਾਂਦੀ ਹੈ। ਇਸ ਦਾ ਰੂਪ ਇਉਂ ਹੈ—ਸੁਨਹਿਰੀ ਰੰਗ, ਖੋਤੇ ਤੇ ਸਵਾਰ, ਹੱਥ ਵਿਚ ਝਾੜੂ, ਮੱਥੇ ਉੱਪਰ ਛੱਜ ਅਤੇ ਲਾਲ ਰੰਗ ਦੇ ਕੱਪੜੇ। ਇਸ ਨੂੰ ਆਮ ਲੋਕੀਂ ਮਾਤਾ ਰਾਣੀ ਵੀ ਆਖਦੇ ਹਨ। ਬੱਚਿਆਂ ਨੂੰ ਜਦ ਚੇਚਕ ਨਿਕਲਦੀ ਹੈ ਤਾਂ ਉਸਦੇ ਬੁਰੇ ਅਸਰ ਤੋਂ ਬਚਣ ਲਈ ਸੀਤਲਾ ਦੇਵੀ ਦੀ ਪੂਜਾ ਕੀਤੀ ਜਾਂਦੀ ਹੈ। ਖੋਤੇ ਨੂੰ ਇਸ ਦੀ ਸਵਾਰੀ ਮੰਨਦੇ ਹੋਏ ਦਾਣਾ ਚਾਰਿਆ ਜਾਂਦਾ ਹੈ। ਇਸ ਦੀ ਪੂਜਾ ਦਾ ਖ਼ਾਸ ਦਿਨ ਚੇਤ ਵਦੀ ਅੱਠ ਹੈ। ਸੀਤਲਾ ਨੂੰ ਵੱਡੀ ਮਾਤਾ ਅਤੇ ਚੇਚਕ ਵੀ ਕਹਿੰਦੇ ਹਨ।

**ਸੀਤਾ :** ਸੀਤਾ ਪ੍ਰਾਚੀਨ ਮਿਥਿਲਾ ਦੇ ਰਾਜਾ ਜਨਕ ਦੀ ਪੁੱਤਰੀ ਅਤੇ ਅਜੁੱਧਿਆ ਦੇ ਰਾਜਾ ਦਸ਼ਰਥ ਦੇ ਸਪੁੱਤਰ ਸ੍ਰੀ ਰਾਮ ਚੰਦਰ ਜੀ ਦੀ ਧਰਮ ਪਤਨੀ ਸੀ। ਕਹਿੰਦੇ ਹਨ ਕਿ ਸੀਤਾ ਦਾ ਜਨਮ ਰਾਜਾ ਜਨਕ ਦੇ ਘਰ ਨਹੀਂ ਹੋਇਆ ਬਲਕਿ ਜਦੋਂ ਇਕ ਵਾਰ ਰਾਜਾ ਜਨਕ ਖੇਤ ਵਿਚ ਹਲ ਚਲਾ ਰਿਹਾ ਸੀ ਤਾਂ ਉਸਨੂੰ ਖੇਤ ਵਿਚੋਂ ਇਕ ਘੜਾ ਮਿਲਿਆ ਜਿਸ ਵਿਚ ਇਕ ਕੰਨਿਆ ਸੀ। ਰਾਜਾ ਜਨਕ ਇਸ ਨੂੰ ਆਪਣੇ ਘਰ ਲੈ ਗਿਆ ਤੇ ਆਪਣੀ ਧੀ ਬਣਾ ਲਿਆ। ਇੰਜ ਹਲ ਨਾਲ ਵਾਹੀ ਲੀਕ (ਜਿਸ ਨੂੰ 'ਸੀਤਾ' ਵੀ ਕਹਿੰਦੇ ਹਨ) ਵਿਚੋਂ ਮਿਲਣ ਕਰਕੇ ਇਸ ਕੰਨਿਆ ਦਾ ਨਾਂ ਸੀਤਾ ਰੱਖਿਆ ਗਿਆ।

ਰਾਜਾ ਜਨਕ ਕੋਲ ਭਗਵਾਨ ਸ਼ਿਵ ਦਾ ਇਕ ਭਾਰੀ ਧਨੁਸ਼ ਸੀ। ਇਕ ਦਿਨ ਸੀਤਾ ਨੇ ਉਸ ਨੂੰ ਚੁੱਕ ਕੇ ਇਕ ਪਾਸੇ ਕਰ ਦਿੱਤਾ। ਇਸ ਤੇ ਰਾਜਾ ਜਨਕ ਨੇ ਐਲਾਨ ਕੀਤਾ ਕਿ ਜਿਹੜਾ ਸ਼ਿਵ ਦਾ ਧਨੁਸ਼ ਤੋੜੇਗਾ ਉਸ ਨਾਲ ਹੀ ਉਹ ਸੀਤਾ ਦਾ ਵਿਆਹ ਕਰ ਦੇਵੇਗਾ। ਸਵੰਬਰ ਰਚਿਆ ਗਿਆ। ਇਸ ਸਵੰਬਰ ਵਿਚ ਅਨੇਕ ਰਾਜਿਆਂ-ਰਾਜਕੁਮਾਰਾਂ ਤੋਂ ਇਲਾਵਾ ਲੰਕਾ ਦਾ ਰਾਜਾ ਰਾਵਣ ਅਤੇ ਰਾਜਾ ਦਸ਼ਰਥ ਦੇ ਪੁੱਤਰ ਰਾਮ-ਲਛਮਣ ਵੀ ਮੌਜੂਦ ਸਨ ਅਤੇ ਸ੍ਰੀ ਰਾਮ ਚੰਦਰ ਨੇ ਧਨੁਸ਼ ਤੋੜ ਕੇ ਸੀਤਾ ਨੂੰ ਵਰ ਲਿਆ।

ਜਦੋਂ ਸ੍ਰੀ ਰਾਮ ਚੰਦਰ ਜੀ ਨੂੰ ਚੌਦ੍ਹਾਂ ਵਰ੍ਹਿਆਂ ਦਾ ਬਨਵਾਸ ਦਿੱਤਾ ਗਿਆ, ਉਸ ਵੇਲੇ ਸੀਤਾ ਨੇ ਆਪਣੇ ਪਤੀ ਨਾਲ ਜਾਣਾ ਹੀ ਆਪਣਾ ਧਰਮ ਸਮਝਿਆ। ਬਨਵਾਸ ਦੇ ਤੇਰ੍ਹਵੇਂ ਵਰ੍ਹੇ ਦੌਰਾਨ ਰਾਵਣ ਸੀਤਾ ਨੂੰ ਛਲ ਨਾਲ ਹਰ ਕੇ ਲੰਕਾ ਲੈ ਗਿਆ। ਉਸਨੇ ਸੀਤਾ ਨਾਲ ਵਿਆਹ ਕਰਨ ਦਾ ਬਥੇਰਾ ਜਤਨ ਕੀਤਾ ਪਰ ਉਸ ਦੀਆਂ ਧਮਕੀਆਂ ਅਤੇ ਛਲ ਕਪਟ ਸੀਤਾ ਨੂੰ ਜ਼ਰਾ ਵੀ ਭਰਮਾ ਨਾ ਸਕੇ। ਸ੍ਰੀ ਰਾਮ ਚੰਦਰ ਨੇ ਲੰਕਾ ਉੱਪਰ ਚੜ੍ਹਾਈ ਕੀਤੀ। ਰਾਵਣ ਨੂੰ ਮਾਰ ਕੇ ਸੀਤਾ ਨੂੰ ਉਸਦੀ ਕੈਦ ਵਿਚੋਂ ਛੁੜਾ ਲਿਆ। ਅਗਨੀ ਪਰੀਖਿਆ ਵਿਚ ਸੀਤਾ ਨੇ ਆਪਣੀ ਪਵਿੱਤਰਤਾ ਸਿੱਧ ਕੀਤੀ। ਰਾਮ, ਲਛਮਣ ਤੇ ਸੀਤਾ ਅਯੁੱਧਿਆ ਵਾਪਸ ਆ ਗਏ।

ਸ੍ਰੀ ਰਾਮ ਚੰਦਰ ਭਾਵੇਂ ਸੀਤਾ ਨੂੰ ਪਵਿੱਤਰ ਮੰਨਦੇ ਸਨ ਐਪਰ ਪਰਜਾ ਵਿਚੋਂ ਕੁਝ ਲੋਕਾਂ ਦੇ ਇਤਰਾਜ਼ ਕਰਨ ਤੇ ਉਨ੍ਹਾਂ ਨੇ ਸੀਤਾ ਨੂੰ ਤਿਆਗ ਦਿੱਤਾ। ਉਸ ਵੇਲੇ ਸੀਤਾ ਗਰਭਵਤੀ ਸੀ। ਇਹ ਰਿਸ਼ੀ ਬਾਲਮੀਕ ਪਾਸ ਉਸ ਦੇ ਆਸ਼ਰਮ ਵਿਚ ਰਹਿਣ ਲੱਗੀ। ਇਥੇ ਹੀ ਸੀਤਾ ਨੇ ਦੋ ਜੁੜਵੇਂ ਪੁੱਤਰਾਂ 'ਲਵ' ਅਤੇ 'ਕੁਸ਼' ਨੂੰ ਜਨਮ ਦਿੱਤਾ। ਰਾਮ ਚੰਦਰ ਜੀ ਨੇ ਅਸ਼ਵਮੇਧ ਯੱਗ ਕੀਤਾ। 'ਲਵ' ਅਤੇ 'ਕੁਸ਼' ਨੇ ਰਿਸ਼ੀ ਬਾਲਮੀਕ ਦੇ ਨਾਲ ਜਾ ਕੇ ਰਾਮਾਇਣ ਗਾ ਕੇ ਸੁਣਾਈ। ਬਾਲਮੀਕ ਤੋਂ ਪੁੱਛਣ ਤੇ ਉਨ੍ਹਾਂ ਨੂੰ ਪਤਾ ਲੱਗਿਆ ਕਿ 'ਕੁਸ਼' ਅਤੇ 'ਲਵ' ਸ੍ਰੀ ਰਾਮ ਚੰਦਰ ਜੀ ਦੇ ਹੀ ਜੁੜਵੇਂ ਪੁੱਤਰ ਹਨ ਅਤੇ ਸੀਤਾ ਬਿਲਕੁਲ ਪਵਿੱਤਰ ਹੈ। ਰਾਮਚੰਦਰ ਜੀ ਨੇ ਸੀਤਾ ਨੂੰ ਮੁੜ ਅਪਣਾਉਣਾ ਚਾਹਿਆ, ਐਪਰ ਅਪਮਾਨ ਅਤੇ ਖੇਦੇਸੇ ਹੀ ਠੁਕਰਾਏ ਜਾਣ ਕਾਰਨ ਇਹ ਇਤਨੀ ਦੁਖੀ ਹੋ ਚੁਕੀ ਸੀ ਕਿ ਇਸਨੇ ਧਰਤੀ ਮਾਤਾ ਅੱਗੇ ਅਰਜ਼ੋਈ ਕੀਤੀ, "ਜੇਕਰ ਮਨ ਤੋਂ, ਕਰਮ ਤੋਂ, ਵਚਨ ਤੋਂ ਮੈਂ ਸ੍ਰੀ ਰਾਮ ਤੋਂ ਬਿਨਾਂ ਕਿਸੇ ਹੋਰ ਪੁਰਖ ਦਾ ਧਿਆਨ ਨਹੀਂ ਕੀਤਾ ਤਾਂ ਹੇ ਧਰਤੀ ਮਾਂ! ਤੂੰ ਫਟ ਕੇ ਮੈਨੂੰ ਆਪਣੀ ਗੋਦ ਵਿਚ ਥਾਂ ਦੇ।" ਕਹਿੰਦੇ ਹਨ ਕਿ ਧਰਤੀ ਫੱਟ ਗਈ ਤੇ ਸੀਤਾ ਉਸ ਵਿਚ ਸਮਾ ਗਈ।

ਇਸ ਮਹਾਨ ਨਾਰੀ ਨੂੰ ਭਾਰਤ ਦੀਆਂ ਪਤੀਬਰਤਾ ਇਸਤਰੀਆਂ ਵਿਚ ਸ਼ੋਮਣੀ ਸਥਾਨ ਪ੍ਰਾਪਤ ਹੈ।

ਹ. ਪੁ.—ਵਾਲਮੀਕੀ ਰਾਮਾਇਣ; ਮਹਾਰਾਸ਼ਟਰੀ ਗਿਆਨ-ਕੋਸ਼, ਹਿੰਦੂ ਸੰਸਕ੍ਰਿਤੀ ਪ੍ਰਦੀਪ ਮਹਾਦੇਵਸ਼ਾਸਤਰੀ; ਪ੍ਰਾਚੀਨ ਚਰਿਤਰਕੋਸ਼-ਸਿੱਧੇਸ਼ਵਰ ਸ਼ਾਸਤਰੀ ਚਿਤਰਾਵ।

**ਸੀਤਾਪੁਰ :** ਜ਼ਿਲ੍ਹਾ—ਭਾਰਤ ਦੇ ਉੱਤਰ ਪ੍ਰਦੇਸ਼ ਰਾਜ ਦੇ ਲਖਨਊ ਮੰਡਲ ਦਾ ਇਕ ਜ਼ਿਲ੍ਹਾ ਹੈ। ਇਸ ਦੇ ਉੱਤਰ ਵਿਚ ਖੇੜੀ, ਪੂਰਬ ਵਿਚ ਗਾਗਰਾ ਦਰਿਆ, ਦੱਖਣ ਵਿਚ ਬਾਰਾ ਬਾਂਕੀ ਅਤੇ ਲਖਨਊ ਅਤੇ ਪੱਛਮ ਅਤੇ ਦੱਖਣ-ਪੱਛਮ ਵਿਚ ਗੋਮਤੀ ਦਰਿਆ ਹੈ। ਇਸ ਦੇ

ਪੂਰਬੀ ਹਿੱਸੇ ਵਿਚ ਵਧੇਰੇ ਬਾਰਸ਼ਾਂ ਹੁੰਦੀਆਂ ਹਨ। ਉੱਤਰ ਤੋਂ ਦੱਖਣ ਵੱਲ ਵਹਿਣ ਵਾਲੇ ਬਹੁਤ ਸਾਰੇ ਨਦੀਆਂ ਨਾਲੇ ਇਸ ਜ਼ਿਲ੍ਹੇ ਵਿਚ ਦੀ ਲੰਘਦੇ ਹਨ। ਇਸ ਦੇ ਪ੍ਰਸਿੱਧ ਦਰਿਆਵਾਂ ਗੋਮਤੀ ਅਤੇ ਗਾਗਰਾ ਵਿਚ ਜਹਾਜ਼ਰਾਨੀ ਹੋ ਸਕਦੀ ਹੈ। ਇਸ ਜ਼ਿਲ੍ਹੇ ਵਿਚ ਜੰਗਲਾਤ ਵਧੇਰੇ ਹੋਣ ਕਰਕੇ ਲੱਕੜੀ ਦੀ ਤਿਜਾਰਤ ਕਾਫ਼ੀ ਹੁੰਦੀ ਹੈ। ਅੰਬਾਂ ਦੇ ਬਾਗ਼ ਵੀ ਬਹੁਤ ਪਾਏ ਜਾਂਦੇ ਹਨ। ਹੁਣ ਜੰਗਲਾਤ ਨੂੰ ਸਾਫ਼ ਕਰਕੇ ਧਰਤੀ ਦਾ ਬਹੁਤ ਸਾਰਾ ਭਾਗ ਖੇਤੀਬਾੜੀ ਹੇਠ ਲਿਆਂਦਾ ਜਾ ਰਿਹਾ ਹੈ। ਇਸ ਜ਼ਿਲ੍ਹੇ ਦਾ ਜਲਵਾਯੂ ਠੰਢਾ ਅਤੇ ਸਿਹਤਮੰਦ ਹੈ। ਸਰਦੀਆਂ ਵਿਚ ਔਸਤ ਤਾਪਮਾਨ 7.2° ਸੈਂ. ਅਤੇ ਗਰਮੀਆਂ ਵਿਚ 35° ਸੈਂ. ਹੁੰਦਾ ਹੈ। ਔਸਤਨ ਸਾਲਾਨਾ ਵਰਖਾ 95 ਸੈਂ. ਮੀ. ਹੁੰਦੀ ਹੈ।

ਇਸ ਜ਼ਿਲ੍ਹੇ ਦੇ ਪੁਰਾਤਨ ਇਤਿਹਾਸ ਬਾਰੇ ਕੋਈ ਖ਼ਾਸ ਪਤਾ ਤਾਂ ਨਹੀਂ ਚਲਦਾ ਫੇਰ ਵੀ ਮਹਾਂਭਾਰਤ ਅਤੇ ਰਾਮਾਇਣ ਦੀਆਂ ਕਥਾ-ਕਹਾਣੀਆਂ ਵਿਚ ਇਸ ਜ਼ਿਲ੍ਹੇ ਦਾ ਬਹੁਤ ਵੇਰਾਂ ਵਰਣਨ ਆਉਂਦਾ ਹੈ। ਕਿਹਾ ਜਾਂਦਾ ਹੈ ਸ਼ਹੀਦ ਸੱਯਦ ਸਲਾਰ ਦੇ ਜਰਨੈਲ ਨੇ ਇਸ ਜ਼ਿਲ੍ਹੇ ਉੱਤੇ ਕਈ ਹਮਲੇ ਕੀਤੇ ਸਨ। ਬਹੁਤ ਚਿਰ ਤਕ ਇਹ ਜ਼ਿਲ੍ਹਾ ਰਾਜਪੂਤਾਂ ਦੇ ਕਬਜ਼ੇ ਵਿਚ ਰਿਹਾ। ਰਾਜਪੂਤਾਂ ਪਿੱਛੋਂ ਕੁਝ ਸਮੇਂ ਲਈ ਇਸ ਜ਼ਿਲ੍ਹੇ ਉੱਤੇ ਅਫ਼ਗਾਨਾਂ ਦਾ ਅਧਿਕਾਰ ਵੀ ਰਿਹਾ, ਜਿਨ੍ਹਾਂ ਨੂੰ ਅਕਬਰ ਦੇ ਸਮੇਂ ਵਿਚ ਇਥੋਂ ਮਾਰ ਭਜਾ ਦਿੱਤਾ ਗਿਆ ਸੀ। ਉਨ੍ਹੀਵੀਂ ਸਦੀ ਦੇ ਆਰੰਭ ਵਿਚ ਇਸ ਜ਼ਿਲ੍ਹੇ ਦੇ ਰਾਜ-ਪ੍ਰਬੰਧ ਦਾ ਕੰਮ ਨਸੀਰੁੱਦੀਨ ਹੈਦਰ ਦੇ ਲਾਇਕ ਵਜ਼ੀਰ ਹਕੀਮ ਮਹਿੰਦੀ ਅਲੀ ਖ਼ਾਂ ਦੇ ਹੱਥਾਂ ਵਿਚ ਰਿਹਾ।

ਇਸ ਜ਼ਿਲ੍ਹੇ ਵਿਚ ਹਾਲੀ ਵੀ ਬਹੁਤ ਸਾਰੇ ਪੁਰਾਤਨ ਸਮੇਂ ਦੇ ਵੇਖਣਯੋਗ ਮੱਠ ਹਨ। ਇਸ ਜ਼ਿਲ੍ਹੇ ਦੇ ਬੀਸਵਾਲ ਅਤੇ ਖ਼ੈਰਾਬਾਦ ਦੇ ਅਸਥਾਨਾਂ ਤੇ ਮੁਸਲਮਾਨਾਂ ਦੀਆਂ ਸੁੰਦਰ ਇਮਾਰਤਾਂ ਹਨ ਅਤੇ ਨਿਮਖਾਰ ਇਕ ਉੱਘਾ ਤੀਰਥ ਸਥਾਨ ਹੈ।

ਇਹ ਖੇਤੀਬਾੜੀ ਪ੍ਰਧਾਨ ਜ਼ਿਲ੍ਹਾ ਹੈ। ਕਣਕ, ਦਾਲਾਂ, ਮੱਕੀ ਅਤੇ ਚਾਉਲ ਦੀ ਵਧੇਰੇ ਕਾਸ਼ਤ ਕੀਤੀ ਜਾਂਦੀ ਹੈ। ਕੰਕਰ ਅਤੇ ਚੂਨੇ ਦਾ ਪੱਥਰ ਵੀ ਇਸ ਜ਼ਿਲ੍ਹੇ ਵਿਚ ਬਹੁਤ ਮਿਲਦਾ ਹੈ। ਇਸ ਦਾ ਸਦਰ ਮੁਕਾਮ ਇਸ ਦੀ ਅਨਾਜ ਦੀ ਉੱਘੀ ਮੰਡੀ ਹੈ।

ਇਸ ਦੀ ਆਬਾਦੀ ਵਿਚੋਂ ਲਗਭਗ 85% ਹਿੰਦੂ ਅਤੇ ਮੁਸਲਮਾਨਾਂ ਦੀ ਵਸੋਂ ਹੈ। ਬੋਲੀ ਪੂਰਬੀ ਹਿੰਦੀ ਅਤੇ ਉਪ-ਭਾਸ਼ਾ ਅੱਵਧੀ ਹੈ।

ਜ਼ਿਲ੍ਹੇ ਦਾ ਖੇਤਰਫਲ 5,793 ਵ. ਕਿ. ਮੀ. ਅਤੇ ਆਬਾਦੀ 1,865,752 (1971) ਹੈ।

ਸ਼ਹਿਰ- ਇਹ ਉੱਤਰ ਪ੍ਰਦੇਸ਼ ਰਾਜ ਦਾ ਇਕ ਉੱਘਾ ਸ਼ਹਿਰ ਅਤੇ ਸੀਤਾਪੁਰ ਜ਼ਿਲ੍ਹੇ ਦਾ ਸਦਰ ਮੁਕਾਮ ਹੈ। ਇਹ ਸ਼ਹਿਰ ਗੋਮਤੀ ਦਰਿਆ ਦੀ ਸਹਾਇਕ ਨਦੀ ਉੱਤੇ ਲਖਨਊ ਦੇ ਪੱਛਮ ਵਿਚ 80 ਕਿ. ਮੀ. ਦੀ ਦੂਰੀ ਤੇ ਸਥਿਤ ਹੈ। ਇਹ ਸ਼ਹਿਰ ਉੱਤਰੀ ਅਤੇ ਉੱਤਰ-ਪੂਰਬੀ ਰੇਲਵੇ ਦਾ ਮਹੱਤਵਪੂਰਨ ਜੰਕਸ਼ਨ ਹੈ। ਲਖਨਊ-ਬਰੇਲੀ ਰੇਲਵੇ ਲਾਈਨ ਅਤੇ ਲਖਨਊ- ਸ਼ਾਹਜਹਾਨਪੁਰ ਸੜਕ ਇਸਦੇ ਵਿਚੋਂ ਲੰਘਦੀਆਂ ਹਨ।

ਸੰਨ 1856 ਵਿਚ ਇਹ ਇਕ ਛੋਟਾ ਜਿਹਾ ਪਿੰਡ ਹੀ ਸੀ ਪਰ ਇਸ ਪਿੱਛੋਂ ਇਸ ਦਾ ਵਿਕਾਸ ਬੜੀ ਤੇਜ਼ੀ ਨਾਲ ਹੋਣਾ ਸ਼ੁਰੂ ਹੋ ਗਿਆ। ਜ਼ਨਾਨਾ ਅਤੇ ਮਰਦਾਨਾ ਹਸਪਤਾਲਾਂ ਤੋਂ ਇਲਾਵਾ ਇਥੇ ਅੱਖਾਂ ਦਾ ਵੀ ਬਹੁਤ ਵੱਡਾ ਹਸਪਤਾਲ ਹੈ। ਸੰਨ 1868 ਵਿਚ ਇਸ ਸ਼ਹਿਰ ਵਿਚ ਨਗਰਪਾਲਿਕਾ ਸਥਾਪਤ ਕੀਤੀ ਗਈ। ਇਹ ਸ਼ਹਿਰ ਜ਼ਿਲ੍ਹੇ ਦਾ ਵੱਡਾ ਵਪਾਰਕ ਕੇਂਦਰ ਹੈ। ਇਹ ਅਨਾਜ ਦੀ ਇਕ ਵੱਡੀ ਭਾਰੀ ਮੰਡੀ ਹੈ ਜਿਸ ਦਾ ਨਾਂ ਇਥੇ ਦੇ ਇਕ ਡਿਪਟੀ ਕਮਿਸ਼ਨਰ ਦੇ ਨਾਂ ਤੇ ਥਾਮਸਨ ਗੰਜ ਹੈ। ਇਥੇ ਖੰਡ ਦੇ ਤਿੰਨ ਵੱਡੇ ਕਾਰਖ਼ਾਨੇ ਹਨ।

ਆਬਾਦੀ—66,663 (1971)

27°30' ਉ. ਵਿਥ. : 80°40' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23:54.

**ਸੀਤਾ ਫਲ :** ਇਸ ਫਲਦਾਰ ਰੁੱਖ ਦਾ ਬਨਸਪਤੀ-ਵਿਗਿਆਨਕ ਨਾਂ ਐਨੋਨਾ ਸਕਵੈਮੋਸਾ (*Annona squamosa*) ਹੈ। ਇਸ ਫਲ ਦੀ ਕਾਸ਼ਤ ਹੁਣ ਲਗਭਗ ਸਾਰੇ ਭੂ-ਮੱਧ ਰੇਖਾ ਵਾਲੇ ਦੇਸ਼ਾਂ ਵਿਚ ਕੀਤੀ ਜਾਂਦੀ ਹੈ। ਅਸਲ ਵਿਚ ਇਸ ਦਾ ਜਮਾਂਦਰੂ ਘਰ ਅਮਰੀਕਾ ਹੈ। ਇਹ ਰੁੱਖ ਛੋਟੇ ਕਦ ਵਾਲਾ 6 ਤੋਂ 7 ਮੀਟਰ ਤਕ ਉੱਚਾ ਹੁੰਦਾ ਹੈ। ਪਤਝੜ ਵਿਚ ਆਮ ਤੌਰ ਤੇ ਇਸ ਦੇ ਸਾਰੇ ਪੱਤੇ ਝੜ ਜਾਂਦੇ ਹਨ।

ਇਸ ਜਾਤੀ ਦੇ ਕਈ ਹੋਰ ਵੀ ਪੌਦੇ ਹਨ ਜਿਵੇਂ ਐਨੋਨਾ ਮੂਰੀਕਾਟਾ (*A. muricata*), ਐਨੋਨਾ ਰੇਟੀਕਿਊਲੇਟਾ (*A. reticulata*) ਆਦਿ।

ਇਸ ਜਾਤੀ ਦੇ ਰੁੱਖ ਨੂੰ ਸਾਲ ਵਿਚ ਕਈ ਵਾਰ ਫਲ ਲਗਦੇ ਹਨ। ਇਸ ਫਲ ਦਾ ਆਕਾਰ ਸੰਗਤਰੇ ਜਿੰਨਾ ਹੁੰਦਾ ਹੈ। ਇਹ ਗੋਲ ਜਾਂ ਦਿਲ ਦੀ ਸ਼ਕਲ ਵਰਗਾ ਹੁੰਦਾ ਹੈ। ਇਸ ਵਿਚੋਂ ਕਰੀਮ ਰੰਗ ਦਾ ਮਿੱਠਾ ਅਤੇ ਰੋਚਕ ਰਸ ਵਾਲਾ ਗੁੱਦਾ ਨਿਕਲਦਾ ਹੈ। ਇਸ ਦੇ ਬੀਜ ਗੂੜ੍ਹੇ ਭੂਰੇ ਰੰਗ ਦੇ ਅਤੇ ਪੱਧਰੇ ਹੁੰਦੇ ਹਨ।

ਇਸ ਰੁੱਖ ਤੋਂ ਕਈ ਤਰ੍ਹਾਂ ਦੀਆਂ ਦਵਾਈਆਂ ਵੀ ਬਣਾਈਆਂ ਜਾਂਦੀਆਂ ਹਨ। ਪੱਤਿਆਂ ਤੋਂ ਬਣੀ ਦਵਾਈ ਲੂਤਾਂ, ਫਿਮਣੀਆਂ, ਛਾਲਿਆਂ ਅਤੇ ਖੋਰੀ ਤੇ ਰਸੌਲੀ ਨੂੰ ਹਟਾਉਂਦੀ ਹੈ। ਹਿਸਟੀਰੀਆ ਜਾਂ ਬੇਹੋਸ਼ੀ ਵਾਲੀਆਂ ਗਸ਼ੀਆਂ ਦੂਰ ਕਰਨ ਲਈ ਪੀਠੇ ਹੋਏ ਪੱਤਿਆਂ ਨੂੰ ਅਤੇ ਉਨ੍ਹਾਂ ਤੋਂ ਕੱਢਿਆ ਰਸ ਨਾਸਾਂ ਵਿਚ ਪਾਇਆ ਜਾਂਦਾ ਹੈ। ਇਸ ਦੇ ਪੱਤੇ ਕੀਟ ਨਾਸ਼ਕ ਵੀ ਹਨ ਜਿਨ੍ਹਾਂ ਨੂੰ ਪੀਹ ਕੇ ਗੰਦੇ ਅਤੇ ਕੀੜਿਆਂ ਵਾਲੇ ਜ਼ਖ਼ਮਾਂ ਉੱਤੇ ਬੰਨ੍ਹਦੇ ਹਨ। ਇਹ ਵਾਲਾਂ ਵਿਚੋਂ ਜੂਆਂ ਅਤੇ ਮੰਜਿਆਂ ਵਿਚੋਂ ਖਟਮਲ ਆਦਿ ਖ਼ਤਮ ਕਰਨ ਲਈ ਵੀ ਵਰਤੇ ਜਾਂਦੇ ਹਨ।

ਇਸ ਰੁੱਖ ਦੇ ਛਿਲੜਾਂ, ਪੱਤਿਆਂ, ਕੱਚੇ ਫਲਾਂ ਅਤੇ ਬੀਜਾਂ ਵਿਚ ਇਕ ਐਲਕੇਲਾਇਡ ਐਨੋਨੇਨ ਹੁੰਦਾ ਹੈ। ਛਿਲੜਾਂ ਦੀ ਵਰਤੋਂ ਸੰਗ੍ਰਹਿਣੀ ਅਤੇ ਟਾਨਕ ਵਜੋਂ ਕੀਤੀ ਜਾਂਦੀ ਹੈ। ਇਸ ਦੀਆਂ ਜੜ੍ਹਾਂ ਪੇਚਸ਼, ਮਾਲੀਖੌਲੀਆ (ਸੁਦਾ) ਅਤੇ ਕੰਗਰੋੜ ਦੀ ਰੋਗ ਨੂੰ ਦੂਰ ਕਰਨ ਲਈ ਵਰਤੀਆਂ ਜਾਂਦੀਆਂ ਹਨ।

ਇਸ ਦਾ ਫਲ ਲੰਮੀ ਬਿਮਾਰੀ ਮਗਰੋਂ ਬੜੀ ਕੀਮਤੀ ਖ਼ੁਰਾਕ ਮੰਨਿਆ ਗਿਆ ਹੈ। ਇਸ ਦੇ ਬੀਜ ਵੀ ਕੀਟ ਨਾਸ਼ਕ ਅਤੇ ਗਿਰਮ-ਨਾਸ਼ਕਾਂ ਦੇ ਤੌਰ ਤੇ ਵਰਤੇ ਜਾਂਦੇ ਹਨ।

ਭਾਰਤ ਵਿਚ ਇਸ ਦੀ ਕਾਸ਼ਤ ਊਸ਼ਨ-ਖੰਡੀ ਇਲਾਕਿਆਂ ਵਿਚ ਕੀਤੀ ਜਾਂਦੀ ਹੈ। ਇਹ ਫਲ ਜਲਦੀ ਹੀ ਖ਼ਰਾਬ ਹੋ ਜਾਂਦੇ ਹਨ ਅਤੇ ਇਸ ਕਰਕੇ ਇਨ੍ਹਾਂ ਨੂੰ ਬਹੁਤ ਜਲਦੀ ਮੰਡੀ ਵਿਚ ਵੇਚਣਾ ਪੈਂਦਾ ਹੈ।

ਹ. ਪੁ.—ਫਰੂਟਸ—ਐਨ. ਬੀ. ਟੀ. ਗ. ਇੰ. ਮੈ. ਪ. : 20; ਕੰ. ਇ. ਡ. ਵੇ : 567.

**ਸੀਤਾ ਮੜ੍ਹੀ :** ਬਿਹਾਰ ਰਾਜ (ਭਾਰਤ) ਦੇ ਮੁਜ਼ੱਫ਼ਰਪੁਰ ਜ਼ਿਲ੍ਹੇ ਵਿਚ ਇਸੇ ਨਾਂ ਦੇ ਉਪ-ਮੰਡਲ ਦਾ ਸਦਰ ਮੁਕਾਮ ਹੈ। ਦਰਿਆ ਲਖਨ ਦਈ ਇਸ ਸ਼ਹਿਰ ਦੇ ਪੂਰਬ ਵੱਲ ਵਹਿੰਦਾ ਹੈ।

ਇਹ ਬੰਗਾਲ ਦੀ ਉੱਤਰ-ਪੱਛਮੀ ਰੇਲਵੇ ਲਾਈਨ ਦੀ ਇਕ ਬਰਾਂਚ ਉੱਤੇ ਸਥਿਤ ਹੈ ਅਤੇ ਸੜਕ ਰਾਹੀਂ ਨੇਪਾਲ ਦੀ ਸੀਮ ਮੁਜ਼ੱਫ਼ਰਪੁਰ ਅਤੇ ਦਰਭੰਗਾ ਨਾਲ ਜੁੜਿਆ ਹੋਇਆ ਹੈ।

ਇਸ ਦਾ ਪੁਰਾਣਾ ਇਤਿਹਾਸ, ਰਾਮਾਇਣ ਦੀ ਇਕ ਪਾਤਰ ਸੀਤਾ ਦੇ ਜਨਮ ਨਾਲ ਜੋੜਿਆ ਜਾਂਦਾ ਹੈ। ਇਹ ਕਿਹਾ ਜਾਂਦਾ ਹੈ ਕਿ ਇਸ ਸਥਾਨ ਤੇ ਰਾਜੇ ਜਨਕ ਨੇ ਹੱਲ ਚਲਾਇਆ ਅਤੇ ਭੂਮੀ ਵਿਚੋਂ ਇਕ ਮਿੱਟੀ ਦਾ ਭਾਂਡਾ ਨਿਕਲਿਆ, ਜਿਸ ਵਿਚੋਂ ਸੀਤਾ ਨਿਕਲੀ।

ਮਾਰਚ ਮਹੀਨੇ ਦੇ ਅੰਤ ਵਿਚ ਇਥੇ ਇਕ ਵੱਡਾ ਮੇਲਾ ਲੱਗਦਾ ਹੈ ਜੋ 15 ਦਿਨ ਰਹਿੰਦਾ ਹੈ। ਇਸ ਮੇਲੇ ਵਿਚ ਪਸ਼ੂਆਂ ਦੀ ਇਕ ਮੰਡੀ ਲਗਦੀ ਹੈ ਜਿਸ ਵਿਚ ਸੀਤਾ ਮੜ੍ਹੀ ਨਸਲ ਦੇ ਬੈਲ ਵੱਡੀ ਗਿਣਤੀ ਵਿਚ ਮਿਲਦੇ ਹਨ। ਇਥੇ ਗਰਮ ਮਸਾਲੇ, ਤਾਂਬੇ ਦੇ ਬਰਤਨਾਂ, ਸੂਤੀ ਕੱਪੜੇ, ਚਾਉਲਾਂ, ਲੱਕੜਾਂ, ਤੇਲਾਂ ਅਤੇ ਚਮੜੇ ਦੀਆਂ ਖੱਲਾਂ ਦਾ ਵਪਾਰ ਵੀ ਹੁੰਦਾ ਹੈ। ਸੰਨ 1882 ਵਿਚ ਇਥੇ ਨਗਰਪਾਲਿਕਾ ਬਣਾਈ ਗਈ।

ਆਬਾਦੀ—22,174 (1971)

26°35′ ਉ. ਵਿਥ.; 85°30′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23:51.

**ਸੀਤਾਮਾਊ** : ਤਹਿਸੀਲ–ਇਹ ਮੱਧ ਪ੍ਰਦੇਸ਼ ਰਾਜ, ਭਾਰਤ ਦੇ ਮੰਦਸੌਰ ਜ਼ਿਲ੍ਹੇ ਦੀ ਇਕ ਤਹਿਸੀਲ ਹੈ। ਇਸ ਦਾ ਖੇਤਰਫਲ ਲਗਭਗ 900 ਵ. ਕਿ. ਮੀ. ਹੈ। ਆਜ਼ਾਦੀ ਤੋਂ ਪਹਿਲਾਂ ਇਹ ਮੱਧ ਭਾਰਤ ਦੀ ਇਕ ਰਿਆਸਤ ਸੀ।

ਇਹ ਇਲਾਕਾ ਸੱਤਾਜੀ ਨਾਂ ਦੇ ਇਕ ਜ਼ਿਮੀਂਦਾਰ ਨੇ ਵਸਾਇਆ ਸੀ ਜਿਸ ਕਰਕੇ ਇਸ ਦਾ ਨਾਂ ਵੀ 'ਸੱਤਾਂ ਦਾ ਪਿੰਡ' ਹੀ ਪੈ ਗਿਆ ਜੋ ਬਾਅਦ ਵਿਚ ਧਾਰਮਕ ਰੰਗਤ ਅਧੀਨ ਸੀਤਾਮਾਊ ਦੇ ਨਾਂ ਨਾਲ ਪ੍ਰਸਿੱਧ ਹੋ ਗਿਆ।

ਪਹਿਲਾਂ ਪਹਿਲ ਇਹ ਰਿਆਸਤ ਜੋਧਪੁਰ ਦੇ ਰਾਜਪੂਤ ਰਾਜਿਆਂ ਅਧੀਨ ਸੀ। ਫਿਰ ਇਹ ਮਰਹੱਟਾ ਖ਼ਾਨਦਾਨ ਦੇ ਕਬਜ਼ੇ ਵਿਚ ਚਲੀ ਗਈ ਜਿਹੜੇ ਬਰਤਾਨਵੀ ਸਮਰਾਜ ਨੂੰ ਕਰ ਅਤੇ ਨਜ਼ਰਾਨਾ ਦਿਆ ਕਰਦੇ ਸਨ।

ਇਥੋਂ ਦੀ ਕਾਲੀ ਮਿੱਟੀ ਬਹੁਤ ਉਪਜਾਊ ਹੈ। ਵਪਾਰ ਵਿਚ ਬਹੁਤ ਉੱਨਤੀ ਹੋਈ ਹੈ। ਸੀਤਾਮਾਊ ਸ਼ਹਿਰ ਰਿਆਸਤ ਦੀ ਰਾਜਧਾਨੀ ਸੀ।

ਸ਼ਹਿਰ–ਸੀਤਾਮਾਊ ਤਹਿਸੀਲ ਦਾ ਹੀ ਸਦਰ ਮੁਕਾਮ ਹੈ ਅਤੇ ਮੰਦਸੌਰ ਤੋਂ 30 ਕਿ. ਮੀ. ਅਤੇ ਇੰਦੌਰ ਤੋਂ 210 ਕਿ. ਮੀ. ਦੂਰ ਸਮੁੰਦਰੀ ਤਲ ਤੋਂ 520 ਮੀ. ਦੀ ਉਚਾਈ ਤੇ ਸਥਿਤ ਹੈ। ਇਸ ਸ਼ਹਿਰ ਦੇ ਆਲੇ ਦੁਆਲੇ ਇਕ ਮਜ਼ਬੂਤ ਦੀਵਾਰ ਹੈ, ਜਿਸ ਦੇ ਸੱਤ ਦਰਵਾਜ਼ੇ ਹਨ। ਇਸ ਦੀ ਨੀਂਹ 1465 ਈ. ਵਿਚ ਮੀਨਾ ਚੀਫ਼ ਸੱਤਾਜੀ ਨੇ ਰੱਖੀ ਸੀ।

ਇਸ ਸ਼ਹਿਰ ਵਿਚ ਇਕ ਸਕੂਲ, ਛੋਟਾ ਹਸਪਤਾਲ, ਡਾਕ ਤੇ ਤਾਰ ਘਰ ਅਤੇ ਇਕ ਗੈਸਟ ਹਾਊਸ ਹੈ।

ਆਬਾਦੀ—8,460 (1971)

23°55′ ਉ. ਵਿਥ. ; 75°20′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23:51.

**ਸ਼ੀਥਬਿਲ** : ਇਹ ਦੱਖਣੀ ਅਮਰੀਕਾ ਦਾ ਇਕ ਪੰਛੀ ਹੈ। ਇਸ ਦੀ ਲੰਬਾਈ 38-42 ਸੈਂ. ਮੀ. ਹੁੰਦੀ ਹੈ ਅਤੇ ਇਸ ਦਾ ਭਾਰ ਤਕਰੀਬਨ 600 ਗ੍ਰਾ. ਦੇ ਲਗਭਗ ਹੁੰਦਾ ਹੈ। ਸ਼ੀਥਬਿਲ ਦੀਆਂ ਦੋ ਕਿਸਮਾਂ ਸਨੋਈ ਸ਼ੀਥਬਿਲ (*Chionis alba*) ਅਤੇ ਬਲੈਕ-ਫੇਸਡ ਸ਼ੀਥਬਿਲ (*Chionis minor*) ਹਨ। ਇਹ ਪੰਛੀ ਕਾਇਓਨੀਡਿਡੀ (Chionididae) ਕੁਲ ਵਿਚ ਆਉਂਦੇ ਹਨ। ਇਸ ਦੀ ਚੁੰਝ ਛੋਟੀ ਅਤੇ ਉੱਚੀ ਹੁੰਦੀ ਹੈ ਅਤੇ ਉਪਰਲੇ ਜਬਾੜ੍ਹੇ ਦੇ ਇਕ ਤਿਹਾਈ ਨਿਕਟਵਰਤੀ ਜਗ੍ਹਾ ਤੇ ਇਕ ਸ਼ੀਥ ਵਾਧੂ ਚੜ੍ਹੀ ਹੁੰਦੀ ਹੈ। ਇਸ ਦੀਆਂ ਲੱਤਾਂ ਛੋਟੀਆਂ ਹੁੰਦੀਆਂ ਹਨ, ਖੰਭ ਚਿੱਟੇ ਹੁੰਦੇ ਹਨ ਜੋ ਥੱਲੇ ਤੋਂ ਸਲੇਟੀ ਜਿਹੀ ਭਾਹ ਮਾਰਦੇ ਹਨ ਅਤੇ ਮੂੰਹ ਤਕਰੀਬਨ ਅੱਧਾ ਨੰਗਾ ਹੁੰਦਾ ਹੈ, ਜਿਸ ਉਪਰ ਮੋਹਕੇ ਹੁੰਦੇ ਹਨ। ਬੱਚੇ ਪੰਛੀਆਂ ਅਤੇ ਨਰ ਪੰਛੀਆਂ ਦਾ ਖੰਭ-ਸਮੂਹ ਮਾਦਾ ਪੰਛੀਆਂ ਨਾਲ ਮਿਲਦਾ ਜੁਲਦਾ ਹੁੰਦਾ ਹੈ। ਇਸ ਦੇ ਅੰਡੇ ਮਿੱਟੀ ਰੰਗੇ ਹੁੰਦੇ ਹਨ ਜਿਨ੍ਹਾਂ ਉਪਰ ਭੂਰੇ ਰੰਗ ਦੀਆਂ ਧਾਰੀਆਂ ਹੁੰਦੀਆਂ ਹਨ।

ਸ਼ੀਥਬਿਲ ਸਰਦੀਆਂ ਐਂਨਟਾਰਕਟਿਕ ਵਿਚ ਬਿਤਾਉਂਦੇ ਹਨ। ਇਨ੍ਹਾਂ ਦੀ ਚਮੜੀ ਥੱਲੇ ਇਕ ਸੈਂ. ਮੀ. ਚਰਬੀ ਦੀ ਪਰਤ ਹੁੰਦੀ ਹੈ ਜਿਸ ਕਰਕੇ ਇਹ ਜ਼ਿਆਦਾ ਮੋਟੇ ਦਿਸਦੇ ਹਨ। ਇਨ੍ਹਾਂ ਦੀਆਂ ਕਈ ਤਰ੍ਹਾਂ ਦੀਆਂ ਵਿਸ਼ੇਸ਼ਤਾਈਆਂ ਜਿਵੇਂ ਖੰਭ ਨੂੰ ਛਾਂਟਣਾ, ਇਕ ਲੱਤ ਉਪਰ ਖੜੇ ਹੋ ਸਕਣਾ, ਛਾਲਾਂ ਮਾਰਨਾ ਅਤੇ ਚਟਾਨਾਂ ਦੀਆਂ ਦਰਾੜਾਂ ਵਿਚ ਲੁਕ ਜਾਣਾ, ਇਨ੍ਹਾਂ ਨੂੰ ਐਂਨਟਾਰਕਟਿਕ ਦੇ ਤੇਜ਼ ਵਾਤਾਵਰਨ ਨੂੰ ਸਹਾਰਨ ਵਿਚ ਮਦਦ ਦੇਂਦੀਆਂ ਹਨ। ਸਮੁੰਦਰ ਦੇ ਉਤਾਰ ਚੜ੍ਹਾ ਵੇਲੇ ਪਾਣੀ ਦੀਆਂ ਛੱਲਾਂ ਇਨ੍ਹਾਂ ਪੰਛੀਆਂ ਨੂੰ ਸਨੇਲ ਅਤੇ ਹੋਰ ਸਮੁੰਦਰੀ ਜੀਵ ਦੇ ਜਾਂਦੀਆਂ ਹਨ। ਜ਼ਮੀਨ ਉਪਰ ਇਹ ਪੌਦਿਆਂ ਤੋਂ ਲੈ ਕੇ ਜਾਨਵਰਾਂ ਦੇ ਮਲ ਤਕ ਸਭ ਕੁਝ ਖਾ ਜਾਂਦੇ ਹਨ। ਇਹ ਸਮੁੰਦਰ ਵਿਚ ਤਰਦੀ ਹੋਈ ਬਰਫ਼ ਦੀਆਂ ਢਿਗਾਂ ਉਪਰ ਵੀ ਬੈਠ ਜਾਂਦੇ ਹਨ ਪਰ ਆਮ ਸਮੁੰਦਰ ਉਪਰ ਜ਼ਿਆਦਾ ਨਹੀਂ ਉਡਦੇ।

ਭੋਜਨ ਲਈ ਇਹ ਆਪਸ ਵਿਚ ਵੀ ਲੜ ਪੈਂਦੇ ਹਨ ਪਰ ਆਦਮੀਆਂ ਵੱਲ ਇਨ੍ਹਾਂ ਦਾ ਬੜਾ ਹਠੀ ਵਤੀਰਾ ਹੁੰਦਾ ਹੈ। ਇਨ੍ਹਾਂ ਦੀ ਆਵਾਜ਼ ਕਾਂ ਵਰਗੀ ਹੁੰਦੀ ਹੈ ਪਰ ਇਹ ਕਬੂਤਰਾਂ ਵਾਂਗ ਗੁਟਕਦੇ ਅਤੇ ਉਡਦੇ ਹਨ। ਇਹ ਆਪਣੇ ਆਲ੍ਹਣੇ ਚਟਾਨਾਂ ਵਿਚ ਘਾਹ, ਖੰਭਾਂ ਜਾਂ ਸਨੈਲ ਦੇ ਸ਼ੈੱਲਾਂ ਤੋਂ ਬਣਾਉਂਦੇ ਹਨ। ਕਈ ਵਾਰ ਇਹ ਗਰਮੀਆਂ ਵਿਚ ਫਾਕਲੈਂਡ ਟਾਪੂਆਂ ਵਿਚ ਵੀ ਵੇਖੇ ਗਏ ਹਨ।

ਹ. ਪੁ.—ਜੀ. ਐ. ਲਾ. ਐਨ. 8:197; ਐਨ. ਬ੍ਰਿ. 20:481.

**ਸ਼ੀਨਾ (ਭਾਸ਼ਾ)** : ਇਹ ਭਾਰਤ-ਈਰਾਨੀ ਭਾਸ਼ਾ ਸਮੂਹ ਦੇ 'ਦਰਦ' ਪਰਿਵਾਰ ਦੀ ਇਕ ਭਾਸ਼ਾ ਦਾ ਨਾਂ ਹੈ ਜੋ ਕਸ਼ਮੀਰ ਦੇ ਉੱਤਰ-ਪੱਛਮ ਵੱਲ ਗਿਲਗਿਤ ਵਿਚ ਬਾਲਤਿਸਤਾਨ ਤੋਂ ਤੰਗੀਰ ਨਦੀ ਤੱਕ, ਦਰਿਆ ਸਿੰਧ ਦੀ ਧੁਰ-ਉੱਤਰ ਦੀ ਘਾਟੀ ਵਿਚ ਅਤੇ ਬਾਲਤਿਸਤਾਨ ਤੇ ਕਸ਼ਮੀਰ ਘਾਟੀ ਦੇ ਵਿਚਕਾਰਲੇ ਪਹਾੜੀ ਖੇਤਰ ਵਿਚ ਬੋਲੀ ਜਾਂਦੀ ਹੈ। ਕਿਸੇ ਸਮੇਂ ਇਹ ਭਾਸ਼ਾ ਪੱਛਮੀ ਤਿੱਬਤ ਦੇ ਕਾਫ਼ੀ ਸਾਰੇ ਹਿੱਸੇ ਵਿਚ ਵੀ ਬੋਲੀ ਜਾਂਦੀ ਸੀ ਪਰ ਹੁਣ ਇਹ ਤਿੱਬਤ ਵਿਚੋਂ ਬਿਲਕੁਲ ਖ਼ਤਮ ਹੋ ਚੁੱਕੀ ਹੈ। ਇਸ ਦੀਆਂ ਕਈ ਉਪ-ਭਾਸ਼ਾਵਾਂ ਹਨ ਜਿਨ੍ਹਾਂ ਵਿਚੋਂ ਗਿਲਗਿਤੀ ਸਭ ਤੋਂ ਵਧੇਰੇ ਮਹੱਤਵਪੂਰਨ ਹੈ। ਇਸ ਤੋਂ ਇਲਾਵਾ ਦਰਾਸ, ਸਨਰਦੂ, ਗੁਰੇਜ਼, ਦਾਹ ਦੇ ਖੇਤਰਾਂ ਵਿਚ ਵੱਖ ਵੱਖ ਉਪ-ਭਾਸ਼ਾਵਾਂ ਬੋਲੀਆਂ ਜਾਂਦੀਆਂ ਹਨ, ਜਿਨ੍ਹਾਂ ਦਾ ਆਪਸ ਵਿਚ ਥੋੜ੍ਹਾ-ਥੋੜ੍ਹਾ ਫ਼ਰਕ ਹੈ। ਸ਼ੀਨਾ ਵਿਚ ਦਰਦ ਭਾਸ਼ਾ ਦਾ ਸਭ ਤੋਂ ਵੱਧ ਨਿਰੋਲ ਰੂਪ ਮਿਲਦਾ ਹੈ।

ਸ਼ੀਨਾ ਦੀਆਂ ਕਈ ਵਿਸ਼ੇਸ਼ਤਾਵਾਂ ਫ਼ਾਰਸੀ ਨਾਲ, ਕੁਝ ਭਾਰਤੀ-ਆਰੀਆ ਭਾਸ਼ਾਵਾਂ ਨਾਲ ਮਿਲਦੀਆਂ ਹਨ ਅਤੇ ਕੁਝ ਬਿਲਕੁਲ ਵੱਖਰੀਆਂ ਹਨ। ਇਸ ਵਿਚ ਪੜਨਾਵੀਂ-ਪਿਛੇਤਰਾਂ ਦੀ ਵਰਤੋਂ ਹੁੰਦੀ ਹੈ ਜੋ ਦਰਦ ਭਾਸ਼ਾਵਾਂ ਦਾ ਫ਼ਾਰਸੀ ਨਾਲ ਸਾਂਝਾ ਲੱਛਣ ਹੈ। ਸ਼ਬਦਾਵਲੀ ਵਿਚ ਭਾਰਤੀ-ਆਰੀਆ ਭਾਸ਼ਾਵਾਂ ਦਾ ਰਲਾ ਸਭ ਤੋਂ ਵੱਧ ਹੈ। ਸ਼ੀਨਾ ਵਿਚ ਭਾਰਤੀ ਭਾਸ਼ਾਵਾਂ ਦੀਆਂ ਮਹਾਪ੍ਰਾਣ ਧੁਨੀਆਂ ਨਹੀਂ ਮਿਲਦੀਆਂ, ਇਸ ਲਈ ਇਸ ਵਿਚ 'ਮੁਖ' ਦਾ ਉਚਾਰਨ 'ਮੁਕ' ਅਤੇ 'ਕਾਗ' ਦਾ 'ਕਾਗੋਂ' (=ਹਿੱਸਾ) ਹੈ। ਇਸ ਭਾਸ਼ਾ ਵਿਚ ਮੂਰਧਨੀ ਧੁਨੀਆਂ ਦੀ ਭਰਮਾਰ ਹੈ ਅਤੇ ਦਬਾ (Stress) ਦਾ ਵਿਸ਼ੇਸ਼ ਸਥਾਨ ਹੈ। ਨਾਂਵ ਅਤੇ ਵਿਸ਼ੇਸ਼ਣ ਵਧੇਰੇ ਕਰਕੇ ਓ-ਅੰਤਿਕ ਹਨ, ਜਿਵੇਂ 'ਦਾਦੋ' (=ਦਾਦਾ), 'ਮਾਲੋ' (=ਪਿਓ), 'ਬੁਟੋ' (=ਸਾਰਾ)। ਸ਼ੀਨਾ ਦੇ ਪੜਨਾਂਵ 'ਅਸੁ' (=ਅਸੀਂ) ਤੇ ਤਸੁ (=ਤੁਸੀਂ) ਪੰਜਾਬੀ ਨਾਲ ਮਿਲਦੇ ਹਨ। ਯਾਦ ਰਹੇ ਪੰਜਾਬੀ ਦੇ ਇਹ ਪੜਨਾਂਵ ਹੋਰਨਾਂ ਭਾਰਤੀ-ਆਰੀਆ

ਭਾਸ਼ਾਵਾਂ ਨਾਲੋਂ ਵੱਖਰੇ ਹਨ ਪਰ ਦਰਦ ਭਾਸ਼ਾਵਾਂ ਨਾਲ ਮਿਲਦੇ ਹਨ ।

ਹ. ਪੁ.—ਲਿੰ. ਸ. ਅ. ਇ., ਜਿਲਦ I ਭਾਗ I—ਡਾ. ਗ੍ਰੀਅਰਸਨ; ਹਿੰਦੀ ਉਦਭਵ, ਵਿਕਾਸ ਔਰ ਰੂਪ—ਡਾ. ਹਰਦੇਵ ਬਾਹਰੀ ।

**ਸੀਨਾ** : ਵੇਖੋ, ਸਿਨਾਈ

**ਸੀਨਾਪ** : (Sinop) ਇਹ ਉੱਤਰੀ ਤੁਰਕੀ ਦੇ ਇਸੇ ਹੀ ਨਾਂ ਦੇ ਪ੍ਰਾਂਤ ਦੀ ਰਾਜਧਾਨੀ ਅਤੇ ਬੰਦਰਗਾਹ ਹੈ ਜੋ ਕਾਲੇ ਸਾਗਰ ਦੇ ਦੱਖਣੀ ਤੱਟ ਉੱਤੇ, ਇਸਤੰਬੋਲ ਤੋਂ 560 ਕਿਲੋਮੀਟਰ ਉੱਤਰ-ਪੂਰਬ ਵੱਲ ਇਕ ਥੱਲ-ਜੋੜ (Isthmus) ਉੱਤੇ ਸਥਿਤ ਹੈ ।

ਮਿਥਿਹਾਸ ਅਨੁਸਾਰ ਇਸ ਸ਼ਹਿਰ ਦੀ ਨੀਂਹ ਐਮੇਜ਼ਨ ਲੋਕਾਂ (Amazons) ਨੇ ਰੱਖੀ ਅਤੇ ਇਨ੍ਹਾਂ ਲੋਕਾਂ ਨੇ ਸ਼ਹਿਰ ਦਾ ਨਾਂ ਆਪਣੀ ਮਹਾਰਾਣੀ ਸੀਨੋਵਾ (Sinova) ਦੇ ਨਾਂ ਤੇ ਰੱਖ ਦਿੱਤਾ । ਸ਼ਹਿਰ ਦੇ ਪੁਰਾਣੇ ਵਸਨੀਕਾਂ ਅਨੁਸਾਰ, ਇਸ ਸ਼ਹਿਰ ਦਾ ਮੁੱਢ ਹਰਕੂਲੀਜ਼ (Hercules) ਦੇ ਸਾਥੀ ਆਟੋਲੀਕਸ ਨੇ ਬੰਨ੍ਹਿਆ ਸੀ । ਸਮੇਰੀਅਨਾਂ ਨੇ ਇਸ ਸ਼ਹਿਰ ਨੂੰ ਤਬਾਹ ਕਰ ਦਿੱਤਾ ਅਤੇ ਸੱਤਵੀਂ ਸਦੀ ਈ. ਪੂ. ਦੇ ਅੰਤ ਵਿਚ ਮਲੀਸ਼ਨ ਲੋਕਾਂ (Milesians) ਦੀ ਇਕ ਨਵ-ਆਬਾਦੀ ਨੇ ਇਸ ਸ਼ਹਿਰ ਦੀ ਮੁੜ ਬੁਨਿਆਦ ਰੱਖੀ । ਅਖ਼ੀਰ ਨੂੰ ਇਹ ਕਾਲੇ ਸਾਗਰ ਉੱਤੇ ਯੂਨਾਨੀਆਂ ਦੀ ਪ੍ਰਫੁਲਿਤ ਬਸਤੀ ਬਣ ਗਈ । 183 ਈ. ਪੂ. ਵਿਚ ਇਥੇ ਫ਼ਾਰਨਸਿਜ਼ ਪਹਿਲੇ (Pharnces I) ਨੇ ਕਬਜ਼ਾ ਕਰ ਲਿਆ ਅਤੇ ਇਹ ਪਾਂਟਿਕ (Pontic) ਬਾਦਸ਼ਾਹਾਂ ਦੀ ਰਾਜਧਾਨੀ ਬਣ ਗਿਆ । ਸੰਨ 1470 ਵਿਚ ਇਹ ਤੁਰਕਾਂ ਅਧੀਨ ਆ ਗਿਆ। ਸੰਨ 1853 ਵਿਚ ਰੂਸ ਦੀ ਜਲ ਸੈਨਾ ਨੇ ਇਸ ਉੱਤੇ ਹਮਲਾ ਕਰਕੇ ਆਟੋਮਾਨ ਫਲੀਟ ਨੂੰ ਤਬਾਹ ਕਰ ਦਿੱਤਾ ਅਤੇ ਸ਼ਹਿਰ ਦੇ ਬਹੁਤ ਸਾਰੇ ਹਿੱਸਿਆਂ ਨੂੰ ਮਿੱਟੀ ਵਿਚ ਮਿਲਾ ਦਿੱਤਾ ।

ਇਥੇ ਪੁਰਾਤਨ ਸਮੇਂ ਦਾ ਇਕ ਕਿਲ੍ਹਾ ਅਜੇ ਵੀ ਮੌਜੂਦ ਹੈ ।

ਆਬਾਦੀ—45,819 (1970)

40°01′ ਉ. ਵਿਥ.; 35°09′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 23:232

**ਸੀਨਾਲੋਆ** (Sinaloa) : ਇਹ ਉੱਤਰੀ-ਪੱਛਮੀ ਮੈਕਸੀਕੋ ਦਾ ਇਕ ਰਾਜ ਹੈ ਜੋ ਸ਼ਾਂਤ ਮਹਾਸਾਗਰ ਦੇ ਤੱਟ ਉੱਤੇ ਸਥਿਤ ਹੈ । ਇਹ ਉੱਤਰ ਵੱਲੋਂ ਸੋਨੋਰਾ (Sonora), ਪੂਰਬ ਵਲੋਂ ਚੀਵਾਵਾ (Chihuahua) ਅਤੇ ਡੁਰਾਂਗੋ (Durango), ਦੱਖਣ ਵਲੋਂ ਨਾਆਰੀਤ (Nayarit) ਅਤੇ ਪੱਛਮ ਵੱਲੋਂ ਖਾੜੀ ਕੈਲਿਫੋਰਨੀਆ ਦੁਆਰਾ ਘਿਰਿਆ ਹੋਇਆ ਹੈ । ਸੰਨ 1830 ਵਿਚ 58,092 ਵਰਗ ਕਿ. ਮੀ. ਖੇਤਰ ਨੂੰ ਇਸ ਰਾਜ ਦਾ ਰੂਪ ਦਿੱਤਾ ਗਿਆ । ਸਮੁੰਦਰੀ ਕੰਢੇ ਦਾ ਇਲਾਕਾ ਖੁਸ਼ਕ ਤੇ ਉਸ਼ਣ-ਖੰਡੀ ਹੈ ਅਤੇ ਇਸ ਦੀ ਪੂਰਬੀ ਹੱਦ ਵਾਲੇ ਪਾਸੇ ਪਹਾੜ ਹਨ । ਲੋਕਾਂ ਦਾ ਮੁਖ ਕਿੱਤਾ ਖੇਤੀਬਾੜੀ ਹੈ ਅਤੇ ਦਰਿਆਈ ਵਾਦੀਆਂ ਵਿਚ ਕਣਕ, ਕਪਾਹ, ਤੰਬਾਕੂ, ਗੰਨਾ ਅਤੇ ਹੋਰ ਕਈ ਫ਼ਸਲਾਂ ਬੀਜੀਆਂ ਜਾਂਦੀਆਂ ਹਨ । ਸੋਨਾ, ਚਾਂਦੀ, ਤਾਂਬਾ, ਲੋਹਾ, ਸਿੱਕਾ ਅਤੇ ਲੂਣ ਇਥੋਂ ਦੇ ਪ੍ਰਸਿੱਧ ਖਣਿਜ ਪਦਾਰਥ ਹਨ । ਇਥੇ ਬੀਅਰ, ਸਿਗਰਟਾਂ ਅਤੇ ਸੂਤੀ ਕੱਪੜੇ ਤਿਆਰ ਕੀਤੇ ਜਾਂਦੇ ਹਨ । ਇਥੋਂ ਦੀ ਰਾਜਧਾਨੀ ਕੂਲੀਆਕਾਨ ( Culiacan ) ਅਤੇ ਵੱਡੀ ਬੰਦਰਗਾਹ ਮਾਸਾਤਲਾਨ (Mazatlan) ਹੈ ।

ਆਬਾਦੀ—1,266,528 (1970)

ਹ. ਪੁ.—ਐਨ. ਬ੍ਰਿ. ਮਾ. 9:223.

**ਸੀਨੀਅਰ, ਨਾਸਾਓ ਵਿਲੀਅਮ** (Senior, Nassau William) : ਸਨਾਤਨੀ ਕਾਲ ਦੇ ਇਸ ਪ੍ਰਸਿੱਧ ਅੰਗਰੇਜ਼ ਅਰਥ ਵਿਗਿਆਨੀ ਦਾ ਜਨਮ 26 ਸਤੰਬਰ, 1790 ਨੂੰ ਬਰਕਸ਼ਿਰ (Berkshire) ਕਾਊਂਟੀ ਵਿਚ, ਓਫ਼ਿੰਗਟਨ (Uffington) ਵਿਖੇ ਹੋਇਆ । ਇਸ ਨੇ ਈਟਨ ਅਤੇ ਮੈਗਡੈਲਨ ਕਾਲਜ, ਆਕਸਫੋਰਡ ਤੋਂ ਸਿੱਖਿਆ ਪ੍ਰਾਪਤ ਕੀਤੀ । ਸੰਨ 1825-1830 ਤਕ ਅਤੇ ਮੁੜ 1847-1852 ਵਿਚਕਾਰ ਇਹ ਆਕਸਫੋਰਡ ਵਿਖੇ, ਰਾਜਸੀ ਆਰਥਿਕਤਾ (Political Economy) ਦੇ ਪਹਿਲੇ ਪ੍ਰੋਫ਼ੈਸਰ ਵਜੋਂ ਸੇਵਾ ਕਰਦਾ ਰਿਹਾ । ਸੰਨ 1832-1834 ਅਤੇ 1837-1841 ਵਿਚ ਇਸ ਨੇ ਕਈ ਸ਼ਾਹੀ ਕਮਿਸ਼ਨਾਂ ਵਿਚ ਮਹੱਤਵਪੂਰਨ ਯੋਗਦਾਨ ਪਾਇਆ ।

ਇਸ ਦਾ ਸਭ ਤੋਂ ਪ੍ਰਸਿੱਧ ਸਿਧਾਂਤ 'Abstinence Theory of Capital' ਹੈ ਅਤੇ ਉਸ ਨੇ ਇਸ ਸਾਰੇ ਸਿਧਾਂਤ ਦੀ ਵਿਆਖਿਆ 'An Outline of the Science of Political Economy'—1836 ਪੁਸਤਕ ਵਿਚ ਕੀਤੀ ਹੈ । ਇਹ ਸਿਧਾਂਤ ਅੰਗਰੇਜ਼ੀ ਪੂੰਜੀ ਸਿਧਾਂਤ ਦਾ ਅਨਿਖੜਵਾਂ ਅੰਗ ਬਣ ਗਿਆ ਹੈ । ਮੁਦਰਾ ਅਤੇ ਅੰਤਰ-ਰਾਸ਼ਟਰੀ ਵਪਾਰ ਦੇ ਸਿਧਾਂਤ ਵਿਚ ਵੀ ਇਸ ਦਾ ਵਿਸ਼ੇਸ਼ ਥਾਂ ਹੈ । ਉੱਨ੍ਹੀਵੀਂ ਸਦੀ ਵਿਚ ਰਾਜਸੀ ਆਰਥਿਕਤਾ ਦੇ ਵਿਸ਼ੇ ਉੱਤੇ ਇਸ ਦੀ ਸਭ ਤੋਂ ਵੱਡੀ ਪੁਸਤਕ 'Four Introductory Lectures on Political Economy'—1852 ਹੈ । ਨੀਤੀ ਦੇ ਖੇਤਰ ਵਿਚ ਇਹ 'ਪੂਅਰ ਲਾਅ ਅਮੈਂਡਮੈਂਟ ਐਕਟ—1834' (Poor Law Amendment Act—1834) ਦਾ ਬਾਨੀ ਸੀ ।

ਇਸ ਦੀ ਮੌਤ 4 ਜੂਨ, 1864 ਨੂੰ ਲੰਡਨ ਵਿਚ ਕੈਨਸਿੰਗਟਨ ਵਿਖੇ ਹੋਈ ।

ਹ. ਪੁ.—ਐਨ. ਬ੍ਰਿ. 20:326 ; ਇ. ਐਨ. ਸੋ. ਸ. 14:169.

**ਸੀਨੀਸ਼ਿਓ** (Senecio) : ਸੀਨੀਸ਼ਿਓ ਕੰਪਾਜ਼ਿਟੀ ਕੁਲ ਦੀ ਵਾਰਸ਼ਿਕ ਤੇ ਚਿਰਜੀਵੀ ਬੂਟੀਆਂ ਸ਼ੀਨੀਸ਼ਿਓ ਵੁਲਗੇਰਿਸ (*S. vulgaris*), ਝਾੜੀਆਂ ਸ਼ੀਨੀਸ਼ਿਓ, ਗਰੈਂਡੀਫੋਲੀਅਸ (*S. grandifolius*) ਤੇ ਗੁੱਦੇਦਾਰਾਂ ( succulents ) ਵਾਲੀ ਪ੍ਰਜਾਤੀ ਹੈ । ਸ਼ੀਨੀਸ਼ਿਓ ਸਿਲਵੈਟੀਕਸ ਅਤੇ ਸ਼ੀਨੀਸ਼ਿਓ ਡੈਨਸੀਫਲੋਰਸ (S. densiflorus) ਆਦਿ ਨੂੰ ਬਗੀਚਿਆਂ ਵਿਚ ਸਜਾਵਟ ਲਈ ਉਗਾਇਆ ਜਾਂਦਾ ਹੈ । ਸੰਸਾਰ ਵਿਚ ਇਸ ਦੀਆਂ 1500 ਤੇ ਭਾਰਤ ਵਿਚ 11 ਜਾਤੀਆਂ ਮਿਲਦੀਆਂ ਹਨ ।

ਪੱਤੇ ਕੁੰਡਲਦਾਰ, ਵਿਉਂਤ-ਬੰਧ ਹੁੰਦੇ ਹਨ । ਪਰ ਸ਼ੀਨੀਸ਼ਿਓ ਵੁਲਗੇਰਿਸ ਵਿਚ ਦੰਦੇਦਾਰ, ਖਰਵੇ ਤੇ ਬੇਹਿਸਾਬੇ ਹੁੰਦੇ ਹਨ । ਫੁੱਲ ਇਕੱਲੇ ਜਾਂ ਕੋਰਿੰਬ ਕਿਸਮ ਦੇ ਗੁੱਛਿਆਂ ਦੇ ਰੂਪ ਵਿਚ ਮਿਲਦੇ ਹਨ । ਫੁੱਲ ਦੋ ਪ੍ਰਕਾਰ ਦੇ ਹੁੰਦੇ ਹਨ । ਰੇਫਲੋਰੈਂਟ ਮਾਦਾ ਜਾਂ ਲਿੰਗ-ਹੀਨ ਅਤੇ ਡਿਸਕ ਫਲੋਰੈਂਟ ਦੋ ਲਿੰਗੀ ਤੇ ਨਲੀਆਕਾਰ ਹੁੰਦੇ ਹਨ । ਇਕੀਨ ਕਿਸਮ ਦੇ ਫਲਾਂ ਉਪਰ ਮਹੀਣ ਵਾਲਾਂ ਦਾ ਲੂੰ-ਗੁੱਛਾ ਲੱਗਾ ਰਹਿੰਦਾ ਹੈ, ਜੋ ਖਿੰਡਾਉਣ ਵਿਚ ਇਨ੍ਹਾਂ ਦੀ ਮਦਦ ਕਰਦਾ ਹੈ । ਭਾਵੇਂ ਇਸ ਪੌਦੇ ਦਾ ਜਮਾਂਦਰੂ ਘਰ ਯੂਰਪ ਹੈ ਪਰ ਸਮ-ਤਾਪ ਜਲਵਾਯੂ ਵਾਲੇ ਇਲਾਕਿਆਂ ਵਿਚ ਇਹ ਬੜੀ ਛੇਤੀ ਫੈਲਦਾ ਹੈ । ਨਦੀਨ ਵਾਂਗ ਸਦਾ ਬਹਾਰ ਤੇ ਹਵਾ ਰਾਹੀਂ ਖਿੰਡ ਜਾਣ ਕਰਕੇ ਕਈ ਵਾਰ ਮਾਲੀਆਂ ਤੇ ਕਿਸਾਨਾਂ ਲਈ ਮੁਸੀਬਤ ਬਣ ਜਾਂਦਾ ਹੈ । ਕਸ਼ਮੀਰ ਵਿਚ 1800-4000 ਮੀ. ਦੀ ਉਚਾਈ ਤਕ ਉਗਣ ਵਾਲੀ ਕਿਸਮ ਸ਼ੀਨੀਸ਼ਿਓ ਜੈਕੂਮੋਂਟੀਐਨਸ (*S. jacquemontianus*), ਦੀਆਂ ਜੜ੍ਹਾਂ ਨਾੜੀ-ਵੇਰਨ ( nervine-tonic ) ਲਈ ਵਰਤੀਆਂ ਜਾਂਦੀਆਂ ਹਨ । ਸ਼ੀਨੀਸ਼ਿਓ ਕਿਊਨਕਿਊਲੋਬਸ (*S. quinquelobus*) ਦੇ ਬੀਜ ਪੇਟ ਦਰਦ ਲਈ ਲਾਭਦਾਇਕ ਸਿੱਧ ਹੋਏ ਹਨ ।

ਹ. ਪੁ.—ਐਨ. ਬ੍ਰਿ. 20:322 ; ਐਨ. ਅਮੈ. 24:560

**ਸੀਨੀਡੈਸਮਸ** (Scenedesmus) : ਇਹ ਹਰੇ ਰੰਗ ਦੇ ਸਾਵਲ ਦੀ ਪ੍ਰਜਾਤੀ ਹੈ ਜੋ ਝੁੰਡਾਂ ਵਿਚ 4,8 ਜਾਂ 16 ਸੈੱਲਾਂ ਦੀਆਂ ਕਤਾਰਾਂ ਬਣਾਕੇ ਰਹਿੰਦੇ ਹਨ । ਤਾਜ਼ੇ ਪਾਣੀ ਵਿਚ ਮਿਲਣ ਵਾਲੇ ਸੀਨੀਡੈਸਮਸ

ਪ੍ਰਵਾਹ ਵਿਸ਼ਲੇਸ਼ਣ ਸੰਬੰਧੀ ਕੰਮ ਵਿਚ ਵਰਤੇ ਜਾਂਦੇ ਹਨ। ਗੰਦੇ ਨਾਲਿਆਂ ਦੇ ਪਾਣੀ ਨੂੰ ਸ਼ੁੱਧ ਕਰਨ ਵੇਲੇ ਵੀ ਇਹ ਕਾਰਬਨੀ ਮਾਦੇ ਨੂੰ ਤੋੜਨ ਲਈ ਆਕਸੀਜਨ ਪ੍ਰਦਾਨ ਕਰਦੇ ਹਨ ਅਤੇ ਨੁਕਸਾਨਦਾਇਕ ਪਦਾਰਥਾਂ ਨੂੰ ਖ਼ਤਮ ਕਰਦੇ ਹਨ। ਇਨ੍ਹਾਂ ਦਾ ਪ੍ਰਜਨਣ (ਵਾਧਾ) ਨਾਨ-ਮੈਟਾਬੋਲਿਕ ਸਪੋਰਜ਼ ਰਾਹੀਂ ਹੁੰਦਾ ਹੈ ਜਿਨ੍ਹਾਂ ਨੂੰ ਆਟੋ-ਸਪੋਰਜ਼ ਕਿਹਾ ਜਾਂਦਾ ਹੈ।

ਹ. ਪੁ.—ਐਨ. ਬ੍ਰਿ. ਮਾ. 8:950.

**ਸੀਨੋਜ਼ੋਇਕ** (Cenozoic) : ਇਹ ਭੂ-ਵਿਗਿਆਨਕ ਸਮੇਂ ਦਾ ਆਧੁਨਿਕ ਮੁੱਖ ਤੇ ਐਰਾ (ਮਹਾਕਲਪ) ਹੈ, ਜਿਹੜਾ ਕਿ ਟਰਸ਼ਰੀ ਪੀਰੀਅਡ (ਮੀਸੋਜ਼ੋਇਕ ਐਰਾ ਦੇ ਅੰਤ) ਤੋਂ ਹੁਣ ਤਕ ਚਲਦਾ ਹੈ। ਇਸ ਐਰਾ ਨੂੰ 'ਥਣਧਾਰੀਆਂ ਦਾ ਨਵਾਂ ਯੁਗ' (New age of Mammals) ਜਾਂ ਨਵਜੀਵ ਮਹਾਕਲਪ ਵੀ ਕਹਿੰਦੇ ਹਨ। ਇਸ ਐਰਾ ਦੀਆਂ ਮੁੱਖ ਵਿਸ਼ੇਸ਼ਤਾਵਾਂ ਇਹ ਹਨ : (1) ਥਣਧਾਰੀ ਪ੍ਰਾਣੀਆਂ, ਪੰਛੀਆਂ, ਘਾਹਾਂ, ਫੁੱਲਦਾਰ ਬੂਟਿਆਂ ਦੀਆਂ ਵੱਖੀਆਂ ਕਿਸਮਾਂ ਅਤੇ ਰੀੜ੍ਹਰਹਿਤ ਪ੍ਰਾਣੀਆਂ ਦੇ ਕਈ ਗਰੁੱਪਾਂ ਦਾ ਤੇਜ਼ੀ ਨਾਲ ਵਿਕਾਸ, (2) ਮਹਾਂਦੀਪੀ ਥਲ-ਮੰਡਲ ਦੀ ਆਧੁਨਿਕ ਤਰਤੀਬ ਦਾ ਵਿਕਾਸ, (3) ਤੀਬਰ ਜਵਾਲਾਮੁਖੀ-ਕਿਰਿਆਸ਼ੀਲਤਾ ਅਤੇ (4) ਵਿਸਤ੍ਰਿਤ ਮਹਾਂਦੀਪੀ ਗਲੇਸ਼ੀਕਰਨ।

ਇਸ ਸਮੇਂ ਦੇ ਦੌਰਾਨ ਬਣੀਆਂ ਸਾਰੀਆਂ ਚਟਾਨਾਂ ਲਈ ਵੀ 'ਸੀਨੋਜ਼ੋਇਕ' ਸ਼ਬਦ ਦੀ ਵਰਤੋਂ ਕੀਤੀ ਜਾਂਦੀ ਹੈ, ਪਰ ਉਦੋਂ ਇਸ ਨਾਲ 'ਐਰਾ' ਸ਼ਬਦ ਨਹੀਂ ਲਗਾਇਆ ਜਾਂਦਾ। ਨਰਮ ਤਲਛੱਟੀ ਚਟਾਨਾਂ ਵਿਚੋਂ ਪੌਦਿਆਂ ਅਤੇ ਜਾਨਵਰਾਂ ਦੇ ਅਵਸ਼ੇਸ਼ ਮਿਲਦੇ ਹਨ ਜਿਨ੍ਹਾਂ ਤੋਂ ਸੀਨੋਜ਼ੋਇਕ ਸਮੇਂ ਦੀ ਪਛਾਣ ਕੀਤੀ ਜਾਂਦੀ ਹੈ। ਸਾਧਾਰਨ ਹਾਲਤਾਂ ਵਿਚ ਸੀਨੋਜ਼ੋਇਕ ਤਲਛੱਟੀ ਮਾਦਾ ਪੁਰਾਣੀਆਂ ਚਟਾਨਾਂ ਉੱਤੇ ਜਮ੍ਹਾਂ ਹੁੰਦਾ ਰਿਹਾ ਅਤੇ ਹੁਣ ਵੀ ਇਸ ਹਾਲਤ ਵਿਚ ਮਿਲਦਾ ਹੈ। ਸੀਨੋਜ਼ੋਇਕ ਦੀਆਂ ਕੁਝ ਅਗਨੀ ਚਟਾਨਾਂ ਪੁਰਾਣੀਆਂ ਚਟਾਨਾਂ ਦੇ ਉੱਤੇ ਪਰਤ ਦੇ ਰੂਪ ਵਿਚ (ਬਾਹਰਵੇਧੀ ਚਟਾਨ) ਅਤੇ ਕੁਝ ਇਨ੍ਹਾਂ ਦੇ ਅੰਦਰ ਜਾਂ ਪੁਰਾਣੀਆਂ ਚਟਾਨਾਂ ਦੇ ਹੇਠਾਂ (ਅੰਤਰਵੇਧੀ ਚਟਾਨ) ਮਿਲਦੀਆਂ ਹਨ।

'ਸੀਨੋਜ਼ੋਇਕ' (Cenozoic or Caenozoic) ਜਾਂ ਕੇਨੋਜ਼ੋਇਕ (Kainozoic) ਸ਼ਬਦ ਦੀ ਵਰਤੋਂ ਸਭ ਤੋਂ ਪਹਿਲਾਂ ਜੇ. ਫਿਲਿਪਸ ਨੇ 1841 ਵਿਚ ਟਰਸ਼ਰੀ ਸ਼ਬਦ ਦੀ ਥਾਂ ਕੀਤੀ ਸੀ। ਪਰ ਹੁਣ ਸੀਨੋਜ਼ੋਇਕ ਵਿਚ ਕੁਆਟਰਨਰੀ ਪੀਰੀਅਡ ਵੀ ਸ਼ਾਮਲ ਕੀਤਾ ਗਿਆ ਹੈ। ਸੋ ਹੁਣ ਇਸ ਐਰਾ ਨੂੰ ਦੋ ਅਸਮਾਨ ਕਾਲ ਵਾਲੇ ਹਿੱਸਿਆਂ ਵਿਚ ਵੰਡਿਆ ਗਿਆ ਹੈ, ਪੁਰਾਣੇ ਟਰਸ਼ਰੀ ਪੀਰੀਅਡ ਦਾ ਆਯੂ ਕਾਲ ਨਵੇਂ ਕੁਆਟਰਨਰੀ ਪੀਰੀਅਡ ਨਾਲੋਂ ਜ਼ਿਆਦਾ ਹੈ।

ਟਰਸ਼ਰੀ ਪੀਰੀਅਡ ਅਗੋਂ ਪੇਲੀਓਸੀਨ (Paleocene), ਈਓਸੀਨ (Eocene), ਆਲਿਗੋਸੀਨ (Oligocene), ਮਾਇਓਸੀਨ (Miocene) ਅਤੇ ਪਲਾਇਓਸੀਨ (Pliocene) ਮਹਾਯੁਗਾਂ ਵਿਚ ਵੰਡਿਆ ਹੋਇਆ ਹੈ। ਇਸੇ ਤਰ੍ਹਾਂ ਕੁਆਟਰਨਰੀ ਪੀਰੀਅਡ ਅਗੋਂ ਪਲਾਈਸਟੋਸੀਨ (Pleistocene) ਅਤੇ ਅਜੋਕੇ (Recent) ਮਹਾ-ਯੁਗਾਂ ਵਿਚ ਵੰਡਿਆ ਹੋਇਆ ਹੈ।

ਟਰਸ਼ਰੀ ਪੀਰੀਅਡ ਵਿਚ ਬਣੀਆਂ ਚਟਾਨਾਂ ਨੂੰ 'ਟਰਸ਼ਰੀ ਸਿਸਟਮ' ਅਤੇ ਕੁਆਟਰਨਰੀ ਪੀਰੀਅਡ ਵਾਲੀਆਂ ਨੂੰ 'ਕੁਆਟਰਨਰੀ ਸਿਸਟਮ' ਕਹਿੰਦੇ ਹਨ। ਕੁਆਟਰਨਰੀ ਪੀਰੀਅਡ ਮਨੁੱਖ ਦੇ ਵਾਸਤਵਿਕ ਵਿਕਾਸ ਤੇ ਉਸ ਦੀ ਹੋਂਦ ਦੇ ਅਵਸ਼ੇਸ਼ਾਂ ਅਤੇ ਧਰੁਵੀ ਵਿਸਥਾਰ ਵਿਚ ਗਲੇਸ਼ੀਅਰਾਂ ਦੇ ਵਿਸਤ੍ਰਿਤ ਵਿਕਾਸ ਕਾਰਨ ਟਰਸ਼ਰੀ ਨਾਲੋਂ ਅੱਡ ਕੀਤਾ ਜਾਂਦਾ ਹੈ।

ਸੀਨੋਜ਼ੋਇਕ, ਧਰਤੀ ਉੱਤੇ ਥਣਧਾਰੀ ਪ੍ਰਾਣੀਆਂ, ਪੰਛੀਆਂ ਅਤੇ

## ਭੂ-ਵਿਗਿਆਨਕ ਸਮਾਂ-ਸਾਰਨੀ

| ਕਾਲ ਵੰਡ | | | ਸਾਲ ਪਹਿਲਾਂ |
|---|---|---|---|
| ਸੀਨੋਜ਼ੋਇਕ ਐਰਾ | ਕੁਆਟਰਨਰੀ ਪੀਰੀਅਡ | ਅਜੋਕਾ | 10,000 |
| | | ਪਲਾਈਸਟੋਸੀਨ | 1·2 ਮਿਲੀਅਨ |
| | ਟਰਸ਼ਰੀ ਪੀਰੀਅਡ | ਪਲਾਇਓਸੀਨ | 11 ਮਿਲੀਅਨ |
| | | ਮਾਇਓਸੀਨ | 25 ਮਿਲੀਅਨ |
| | | ਆਲਿਗੋਸੀਨ | 40 ਮਿਲੀਅਨ |
| | | ਈਓਸੀਨ | 60 ਮਿਲੀਅਨ |
| | | ਪੇਲੀਓਸੀਨ | 70 ਮਿਲੀਅਨ |
| ਮੀਸੋਜ਼ੋਇਕ ਐਰਾ | ਕ੍ਰੀਟੇਸ਼ਸ ਪੀਰੀਅਡ | | 135 ਮਿਲੀਅਨ |
| | ਜੂਰੈਸਿਕ ਪੀਰੀਅਡ | | 180 ਮਿਲੀਅਨ |
| | ਟ੍ਰਾਈਐਸਿਕ ਪੀਰੀਅਡ | | 225 ਮਿਲੀਅਨ |
| ਪੈਲੀਓਜ਼ੋਇਕ ਐਰਾ | ਪਰਮੀਅਨ ਪੀਰੀਅਡ | | 270 ਮਿਲੀਅਨ |
| | ਪੈਨਸਿਲਵਾਨੀਅਨ ਪੀਰੀਅਡ | | 300 ਮਿਲੀਅਨ |
| | ਮਿਸੀਸਿਪੀਅਨ ਪੀਰੀਅਡ | | 350 ਮਿਲੀਅਨ |
| | ਡੀਵੋਨੀਅਨ ਪੀਰੀਅਡ | | 400 ਮਿਲੀਅਨ |
| | ਸਿਲੂਰੀਅਨ ਪੀਰੀਅਡ | | 440 ਮਿਲੀਅਨ |
| | ਆਰਡੋਵੀਸ਼ੀਅਨ ਪੀਰੀਅਡ | | 500 ਮਿਲੀਅਨ |
| | ਕੈਂਬ੍ਰੀਅਨ ਪੀਰੀਅਡ | | 600 ਮਿਲੀਅਨ |
| ਪ੍ਰੀ-ਕੈਂਬ੍ਰੀਅਨ | | | |

ਫੁੱਲਦਾਰ ਪੌਦਿਆਂ ਅਤੇ ਸਮੁੰਦਰ ਵਿਚ ਪੈਲੇਸੀਪੌਡਾਂ ਅਤੇ ਗੈਸਟ੍ਰੋਪੌਡਾ ਦਾ ਭੰਡਾਰ ਹੈ। ਇਨ੍ਹਾਂ ਗਰੁੱਪਾਂ ਵਿਚ ਪੁਰਾਤਨ ਕਿਸਮਾਂ ਹੌਲੀ ਹੌਲੀ ਵਿਕਸਤ ਕਿਸਮਾਂ ਵਿਚ ਬਦਲ ਗਈਆਂ। ਸਾਰੇ ਸੇਨੋਜ਼ੋਇਕ ਐਰਾ ਵਿਚ ਇਨ੍ਹਾਂ ਗਰੁੱਪਾਂ ਨੇ ਆਪਣੇ ਆਪ ਵਿਚ ਆਪਣੀ ਪੂਰਵਜਤਾ ਕਾਇਮ ਰੱਖੀ ਹੈ।

ਹ. ਪੁ.—ਮੈਕ. ਐਨ. ਸ. ਟੈ. 2:627; ਐਨ. ਬ੍ਰਿ. ਮਾ. 2:678; ਵਰਲਡ ਐਟਲਸ : E-16.

**ਸੇਨੋਨ** (Senones) : ਇਹ ਬਹਾਦਰ ਲੋਕ ਗੈਲੀਆ ਸੈਲਟਿਕਾ (Gallia Celtica) ਦੇ ਵਾਸੀ ਸਨ। ਇਹ ਲੋਕ ਸੀਜ਼ਰ ਦੇ ਸਮੇਂ ਉਸ ਜ਼ਿਲ੍ਹੇ ਵਿਚ ਆਬਾਦ ਹੋ ਗਏ ਜਿਸ ਵਿਚ ਅਜਕਲ੍ਹ ਮਾਰਨ (Marne), ਲੋਰੇਟ (Loiret) ਅਤੇ ਯਾਨ (Yonne) ਦਾ ਇਲਾਕਾ ਸ਼ਾਮਲ ਹੈ। 53 ਈ. ਪੂ. ਤੋਂ 51 ਈ. ਪੂ. ਤਕ ਇਹ ਲੋਕ ਸੀਜ਼ਰ ਨਾਲ ਲੜਦੇ ਰਹੇ। ਇਨ੍ਹਾਂ ਦਾ ਸਭ ਤੋਂ ਵੱਡਾ ਸ਼ਹਿਰ ਐਜਡਿਨਕਮ (Agedincum) ਸੀ।

ਪਾਲੀਬੀਅਸ ਅਨੁਸਾਰ 400 ਈ. ਪੂ. ਵਿਚ ਇਨ੍ਹਾਂ ਦੀ ਇਕ ਸ਼ਾਖ ਐਲਪਸ ਨੂੰ ਪਾਰ ਕਰਕੇ ਇਟਲੀ ਦੇ ਪੂਰਬੀ ਸਾਹਿਲ ਤੇ ਅਰੀਮੀਨਮ ਤੋਂ ਅਨਕੋਨਾ ਤਕ ਆਬਾਦ ਹੋ ਗਈ। ਇਨ੍ਹਾਂ ਨੇ ਹੀ ਸੇਨਾ (Sena) ਨਾਂ ਦੇ ਸ਼ਹਿਰ ਦੀ ਨੀਂਹ ਰੱਖੀ। 391 ਈ. ਪੂ. ਵਿਚ ਇਨ੍ਹਾਂ ਨੇ ਐਟਰੂਰੀਆ ਉੱਤੇ ਹਮਲਾ ਕਰਕੇ ਕਲੂਸੀਅਮ ਨੂੰ ਘੇਰਾ ਪਾ ਲਿਆ। ਕਲੂਸੀਅਮ ਵਾਸੀਆਂ ਨੇ ਰੋਮ ਤੋਂ ਸਹਾਇਤਾ ਮੰਗੀ। ਲਗਭਗ 100 ਸਾਲ ਤਕ ਇਹ ਲੋਕ ਰੋਮਨਾਂ ਨਾਲ ਲੜਦੇ ਰਹੇ ਤੇ ਅੰਤ ਹਾਰ ਗਏ। 283 ਈ. ਪੂ. ਵਿਚ ਕਾਰਨੇਲੀਅਸ ਨੇ ਇਨ੍ਹਾਂ ਨੂੰ ਇਥੋਂ ਕੱਢ ਦਿੱਤਾ। 51 ਈ. ਪੂ. ਤੋਂ ਬਾਅਦ ਇਨ੍ਹਾਂ ਸਬੰਧੀ ਹੋਰ ਇਤਿਹਾਸਕ ਹਵਾਲੇ ਨਹੀਂ ਮਿਲਦੇ।

ਹ. ਪੁ.— ਐਨ. ਬ੍ਰਿ. 20.

**ਸੀਪੀਆ** : ਸੇਫੈਲੋਪੋਡਾ (Cephalopoda) ਸ਼੍ਰੇਣੀ ਦੇ ਮੋਲਸਕਾਂ ਨੂੰ ਆਮ ਤੌਰ ਤੇ ਸੀਪੀਆ ਕਿਹਾ ਜਾਂਦਾ ਹੈ। ਸੀਪੀਆ ਜਾਂ ਕਟਲ ਫ਼ਿਸ਼ ਆਮ ਤੌਰ ਤੇ ਸੀਪੀਇਡੀ (Sepiidae) ਕੁਲ ਦੇ ਕਿਸੇ ਵੀ ਜੀਵ, ਖ਼ਾਸ ਕਰਕੇ ਸੀਪੀਆ ਆਫ਼ੀਸੀਨੇਲਿਸ (*Sepia officinalis*) ਨੂੰ ਦਰਸਾਉਂਦਾ ਹੈ। ਇਸ ਕੁਲ ਦੇ ਪ੍ਰਾਣੀਆਂ ਦਾ ਪ੍ਰਮੁੱਖ ਲੱਛਣ ਉਨ੍ਹਾਂ ਦੇ ਅੰਦਰ ਇਕ ਮੋਟੇ, ਕੈਲਸੀਅਮੀ ਖੋਲ ਦਾ ਹੋਣਾ ਹੈ, ਜਿਸ ਨੂੰ ਕਟਲ ਅਸਥੀ (cuttle bone) ਕਹਿੰਦੇ ਹਨ। ਇਸ ਕੁਲ ਵਿਚ ਸੀਪੀਆ, ਸੀਪਾਈਐਲਾ, ਹੈਮੀਸੀਪੀਆ ਅਤੇ ਕਈ ਹੋਰ ਪ੍ਰਜਾਤੀਆਂ ਦੇ ਪ੍ਰਾਣੀ ਆਉਂਦੇ ਹਨ।

ਇਸ ਕੁਲ ਦੀਆਂ ਲਗਭਗ 100 ਜਾਤੀਆਂ ਦਾ ਪਤਾ ਲਗ ਸਕਿਆ ਹੈ। ਇਹ ਜ਼ਿਆਦਾਤਰ ਊਸ਼ਣ-ਖੰਡੀ ਅਤੇ ਸ਼ੀਤੋਸ਼ਣ ਸਮੁੰਦਰਾਂ ਵਿਚ ਪਾਈਆਂ ਜਾਂਦੀਆਂ ਹਨ। ਏਸ਼ੀਆ ਵਿਚ, ਖ਼ਾਸ ਕਰਕੇ ਭਾਰਤੀ, ਮਲਾਇਅਨ ਅਤੇ ਜਾਪਾਨੀ ਟਾਪੂਆਂ ਵਿਚ ਇਹ ਬਹੁਤ ਹੁੰਦੀਆਂ ਹਨ।

ਕਟਲ ਫ਼ਿਸ਼ 15-25 ਸੈਂ. ਮੀ. ਤਕ ਲੰਮੀ ਹੁੰਦੀ ਹੈ। ਇਸ ਦੀ ਸ਼ਕਲ ਅੰਡਾਕਾਰ ਹੁੰਦੀ ਹੈ ਅਤੇ ਇਸ ਦੀ ਸਤ੍ਹਾ ਚੌੜੀ ਹੁੰਦੀ ਹੈ। ਇਸ ਦੇ ਦੋਵਾਂ ਸਿਰਿਆਂ ਤੇ ਇਕ ਪਤਲਾ ਖੰਭੜਾ ਹੁੰਦਾ ਹੈ। ਇਹ ਖੰਭੜਾ ਸਿਰ ਤੋਂ ਲੈ ਕੇ ਪੂਛ ਦੇ ਸਿਰੇ ਤਕ ਪਹੁੰਚਦਾ ਹੈ। ਕਟਲ ਫ਼ਿਸ਼ ਦਾ ਸਰੀਰ ਦੋ ਹਿੱਸਿਆਂ, ਸਿਰ ਅਤੇ ਧੜ, ਵਿਚ ਵੰਡਿਆ ਹੁੰਦਾ ਹੈ। ਦੋਵੇਂ ਹਿੱਸੇ ਇਕ ਛੋਟੀ ਜਿਹੀ ਗਰਦਨ ਰਾਹੀਂ ਜੁੜੇ ਹੁੰਦੇ ਹਨ। ਸਿਰ ਦੇ ਹੇਠਾਂ ਇਕ ਵੱਡੀ ਸਾਰੀ ਪੇਸ਼ੀਦਾਰ ਟਿਊਬ ਹੁੰਦੀ ਹੈ ਜਿਹੜੀ ਅੰਦਰਵਾਰ ਮੈਂਟਲ ਕੈਵਿਟੀ ਵਿਚ ਇਕ ਵੱਡੇ ਸਾਰੇ ਛੇਕ ਰਾਹੀਂ ਅਤੇ ਬਾਹਰਵਾਰ ਗਰਦਨ ਦੇ ਪਿਛੇ ਇਕ ਛੋਟੇ ਜਿਹੇ ਛੇਕ ਰਾਹੀਂ ਖੁਲ੍ਹਦੀ ਹੈ। ਇਸ ਨੂੰ ਸਾਈਫ਼ਨ ਜਾਂ ਫ਼ਨਲ ਕਿਹਾ ਜਾਂਦਾ ਹੈ। ਸਿਰ ਉੱਤੇ ਦੋ ਵਿਕਸਿਤ ਅੱਖਾਂ ਹੁੰਦੀਆਂ ਹਨ। ਇਸ ਦੀ ਇਕ ਹੋਰ ਜਾਤੀ ਸੀਪਾਈਐਲਾ ਔਰਨੇਟਾ (*Sepiella ornata*) ਵਿਚ ਸਰੀਰ ਦੇ ਦੋਵੇਂ ਪਾਸੀਂ ਕਈ ਕਤਾਰਾਂ ਲੰਮੇ ਲੰਮੇ ਚਟਾਖਾਂ ਦੀਆਂ ਹੁੰਦੀਆਂ ਹਨ ਜਿਨ੍ਹਾਂ ਨੂੰ ਆਸੈਲਾਈ (ocelli) ਕਹਿੰਦੇ ਹਨ। ਮੂੰਹ ਦੁਆਲੇ 10 ਅਨੁਬੰਧ ਹੁੰਦੇ ਹਨ ਜਿਨ੍ਹਾਂ ਵਿਚੋਂ 8 ਨੂੰ ਬਾਹਾਂ ਅਤੇ ਦੋ ਨੂੰ ਟੈਂਟੇਕਲ ਕਹਿੰਦੇ ਹਨ। ਸ਼ਿਕਾਰ ਨੂੰ ਫੜਨ ਲਈ ਟੈਂਟੇਕਲ ਵਿਸ਼ੇਸ਼ ਤਰ੍ਹਾਂ ਦੇ ਬਣੇ ਹੁੰਦੇ ਹਨ। ਇਹ ਬਾਹਾਂ ਨਾਲੋਂ ਲੰਮੇ ਹੁੰਦੇ ਹਨ ਅਤੇ ਪਾਊਚਾਂ ਵਿਚ ਵਾਪਸ ਆ ਸਕਦੇ ਹਨ। ਹਰ ਬਾਂਹ ਉੱਤੇ ਚੂਸਣੀਆਂ ਲਗੀਆਂ ਹਨ। ਨਰ ਕਟਲ ਫ਼ਿਸ਼ ਵਿਚ ਇਕ ਬਾਂਹ ਦੇ ਆਧਾਰ ਵਾਲੇ ਹਿੱਸੇ ਤੇ ਚੂਸਣੀਆਂ ਨਹੀਂ ਹੁੰਦੀਆਂ। ਇਸ ਨੂੰ ਹੈਕਟੋਕਾਟੀਲਾਈਜ਼ਡ ਬਾਂਹ ਕਹਿੰਦੇ ਹਨ। ਟੈਂਟੇਕਲਾਂ ਵਿਚ ਇਹ ਚੂਸਣੀਆਂ ਉਨ੍ਹਾਂ ਦੇ ਕੜਛਨੁਮਾ ਸਿਰਿਆਂ ਤਕ ਹੀ ਸੀਮਤ ਹੁੰਦੀਆਂ ਹਨ। ਟਰੰਕ ਦੇ ਦੁਆਲੇ ਇਕ ਸਖ਼ਤ ਪੇਸ਼ੀਦਾਰ ਸੈਕ ਹੁੰਦਾ ਹੈ ਜਿਸ ਨੂੰ ਮੈਂਟਲ ਕਹਿੰਦੇ ਹਨ। ਮੈਂਟਲ ਦੇ ਅੰਦਰ ਮੈਂਟਲ ਕੈਵਿਟੀ ਹੁੰਦੀ ਹੈ ਜਿਸ ਵਿਚ ਸਾਹ-ਕਿਰਿਆ, ਪਾਚਨ ਪ੍ਰਣਾਲੀ, ਜਣਨ ਸਿਸਟਮ ਆਦਿ ਦੇ ਅੰਗ ਹੁੰਦੇ ਹਨ। ਆਂਦਰ ਦੇ ਉਪਰਲੇ ਹਿੱਸੇ ਦੇ ਸਮਾਂਤਰ ਇਕ ਗਲੈਂਡ ਹੁੰਦੀ ਹੈ, ਜਿਸ ਨੂੰ 'ਇੰਕ ਗਲੈਂਡ' ਕਹਿੰਦੇ ਹਨ। ਇਸ ਵਿਚੋਂ ਇਕ ਗੂੜ੍ਹੇ ਭੂਰੇ ਰੰਗ ਦਾ ਤਰਲ ਨਿਕਲਦਾ ਹੈ। ਪ੍ਰਾਣੀ ਆਪਣੀ ਮਰਜ਼ੀ ਨਾਲ ਇਹ ਤਰਲ ਫ਼ਨਲ ਰਾਹੀਂ ਬਾਹਰ ਸੁੱਟ ਸਕਦਾ ਹੈ। ਇੰਟੈਗੂਮੈਂਟ ਵਿਚ ਸੈੱਲਾਂ ਦੀ ਇਕਹਿਰੀ ਤਹਿ ਹੁੰਦੀ ਹੈ। ਇਸ ਦੇ ਹੇਠਾਂ ਜੋੜਕ ਟਿਸ਼ੂ ਵਿਚ ਰੰਗਦਾਰ ਸੈੱਲ (chromatophores) ਹੁੰਦੇ ਹਨ।



ਸੀਪੀਆ

ਕਟਲ ਫ਼ਿਸ਼ ਬੜਾ ਫੁਰਤੀਲਾ ਪ੍ਰਾਣੀ ਹੈ। ਇਹ ਅੱਗੇ ਅਤੇ ਪਿਛੇ ਦੋਵੇਂ ਪਾਸੇ ਤੈਰ ਸਕਦੀ ਹੈ। ਅਗਲੇ ਪਾਸੇ ਇਹ ਖੰਭੜਿਆਂ ਰਾਹੀਂ ਤੈਰਦੀ ਹੈ ਅਤੇ ਪਿਛਲੇ ਪਾਸੇ ਫ਼ਨਲ ਵਿਚੋਂ ਪਾਣੀ ਦਾ ਫ਼ੁਹਾਰਾ ਸੁੱਟਕੇ। ਮੈਂਟਲ ਕੈਵਿਟੀ ਵਿਚੋਂ ਪਾਣੀ ਦੀ ਤੇਜ਼ ਧਾਰ ਫ਼ਨਲ ਰਾਹੀਂ ਨਿਕਲਦੀ ਹੈ ਅਤੇ ਉਸ ਦੀ ਪ੍ਰਤਿਕਿਰਿਆ ਨਾਲ ਕਟਲ ਫ਼ਿਸ਼ ਪਿਛੇ ਵੱਲ ਤੈਰਦੀ ਅਤੇ ਇਸੇ ਕਿਰਿਆ ਰਾਹੀਂ ਆਪਣੇ ਆਪ ਨੂੰ ਦੁਸ਼ਮਣਾਂ ਤੋਂ ਬਚਾਉਂਦੀ ਹੈ। ਜ਼ਰਾ ਜਿੰਨਾ ਵੀ ਖ਼ਤਰਾ ਦਿਸਣ ਤੇ ਪਾਣੀ ਦੀ ਧਾਰ ਅੱਗੇ ਸੁੱਟ ਕੇ ਆਪ ਪਿਛੇ ਵੱਲ ਭਜ ਜਾਂਦੀ ਹੈ।

ਕਟਲ ਫ਼ਿਸ਼ ਆਮ ਤੌਰ ਤੇ ਘੱਟ ਡੂੰਘੇ ਅਤੇ ਤਟਵਰਤੀ ਪਾਣੀਆਂ ਵਿਚ ਹੁੰਦੀਆਂ ਹਨ ਪਰ ਸਰਦੀਆਂ ਵਿਚ ਇਹ ਡੂੰਘੇ ਪਾਣੀਆਂ ਵਿਚ

ਚਲੀਆਂ ਜਾਂਦੀਆਂ ਹਨ । ਇਹ ਬਸੰਤ ਰੁੱਤ ਅਤੇ ਗਰਮੀ ਦੇ ਮੌਸਮ ਵਿਚ ਅੰਡੇ ਦੇਂਦੀਆਂ ਹਨ । ਅੰਡੇ ਦਾ ਸਾਈਜ਼ ਤਕਰੀਬਨ 1.2 ਮਿ. ਮੀ. ਤੋਂ 1.5 ਮਿ. ਮੀ. ਤਕ ਹੁੰਦਾ ਹੈ । ਇਹ ਅੰਡਾ ਇਕ ਸਖ਼ਤ ਤੇ ਗੂੜ੍ਹੇ ਰੰਗ ਦੇ ਕੈਪਸਿਊਲ ਵਿਚ ਢਕਿਆ ਹੁੰਦਾ ਹੈ । ਇਕ ਰੁੱਤ ਵਿਚ ਕਟਲ ਫ਼ਿਸ਼ ਤਕਰੀਬਨ 100-300 ਅੰਡੇ ਦਿੰਦੀ ਹੈ । ਇਨ੍ਹਾਂ ਅੰਡਿਆਂ ਦੇ ਸਮੂਹ ਪਾਣੀ ਵਿਚਲੀ ਬਨਸਪਤੀ, ਸਮੁੰਦਰੀ ਕਿਰਮਾਂ ਦੀਆਂ ਟਿਊਬਾਂ ਆਦਿ ਨਾਲ ਅਟਕੇ ਰਹਿੰਦੇ ਹਨ । ਅੰਡੇ ਵਿਚੋਂ ਨਿਕਲਦੇ ਹੀ ਕਟਲ ਫ਼ਿਸ਼ ਤੈਰ ਅਤੇ ਖਾ ਸਕਦੀ ਹੈ । ਇਨ੍ਹਾਂ ਦੀ ਮੁੱਖ ਖ਼ੁਰਾਕ ਕ੍ਰਸਟੇਸ਼ੀਅਨ, ਛੋਟੀਆਂ ਛੋਟੀਆਂ ਮੱਛੀਆਂ ਆਦਿ ਹਨ । ਇਹ ਜੀਵ ਆਪਣੇ ਆਪ ਵੀ ਇਕ ਦੂਜੇ ਨੂੰ ਖਾ ਜਾਂਦੇ ਹਨ ।

ਆਰਥਕ ਮਹੱਤਤਾ–ਕਟਲ ਫ਼ਿਸ਼ ਦੁਨੀਆ ਦੇ ਬਹੁਤ ਸਾਰੇ ਹਿੱਸਿਆਂ ਵਿਚ ਖ਼ੁਰਾਕ ਦੇ ਤੌਰ ਤੇ ਖਾਧੀ ਜਾਂਦੀ ਹੈ । ਚੀਨ ਵਿਚ ਇਹ ਮੱਛੀ ਉਦਯੋਗ ਦਾ ਇਕ ਵੱਡਾ ਹਿੱਸਾ ਹੈ । ਇਟਲੀ, ਗਰੀਸ, ਸਪੇਨ, ਪੁਰਤਗਾਲ ਆਦਿ ਦੇਸ਼ਾਂ ਵਿਚ ਬਹੁਤ ਜ਼ਿਆਦਾ ਖਾਧੀ ਜਾਂਦੀ ਹੈ ।

ਇਨ੍ਹਾਂ ਜੀਵਾਂ ਰਾਹੀਂ ਪੈਦਾ ਕੀਤਾ ਰਸ 'ਸੀਪੀਆ' ਇਕ ਗਾੜ੍ਹਾ ਭੂਰਾ ਰੰਗ ਛਾਡਣ ਵਾਲਾ ਪਦਾਰਥ ਹੈ । ਇਸ ਦੀ ਵਰਤੋਂ ਰੰਗ ਕਰਨ ਵਿਚ ਕੀਤੀ ਜਾਂਦੀ ਹੈ ।

ਇਸ ਦੇ ਸ਼ੈੱਲ ਨੂੰ ਵੀ ਕਈ ਤਰ੍ਹਾਂ ਨਾਲ ਵਰਤਿਆ ਜਾਂਦਾ ਹੈ । ਇਸ ਦੀ ਵਰਤੋਂ ਦੰਦਾਂ ਦੇ ਮੰਜਨ, ਸੋਨੇ ਦੇ ਗਹਿਣੇ ਬਣਾਉਣ ਲਈ ਸਾਂਚੇ ਦੇ ਤੌਰ ਤੇ ਜਾਂ ਧਾਤਾਂ ਦੇ ਕਈ ਪ੍ਰਕਾਰ ਦੇ ਕੰਮਾਂ ਵਿਚ ਕੀਤੀ ਜਾਂਦੀ ਹੈ । ਇਸ ਦੀ ਖਾਦ ਦੇ ਤੌਰ ਤੇ ਵੀ ਵਰਤੋਂ ਕੀਤੀ ਜਾਂਦੀ ਹੈ । ਅੱਜ ਕਲ ਇਸ ਦੀ ਮੁੱਖ ਵਰਤੋਂ ਪਾਲਤੂ ਪੰਛੀਆਂ ਦੇ ਖ਼ੁਰਾਕੀ ਤੱਤਾਂ ਵਿਚ ਕੈਲਸ਼ੀਅਮ ਦੀ ਘਾਟ ਨੂੰ ਪੂਰਿਆਂ ਕਰਨ ਲਈ ਕੀਤੀ ਜਾਂਦੀ ਹੈ ।

ਹ. ਪੁ.—ਐਨ. ਬ੍ਰਿ. 6:929 ; ਐਨ. ਅਮੈ. 8:344.

**ਸੀਪੈਲ, ਇਗਨਾਜ਼** ( Seipel, Ignaz 1876-1932 ) : ਆਸਟਰੀਆ ਦੇ ਇਸ ਨੀਤੀਵਾਨ ਅਤੇ ਰੋਮਨ ਕੈਥੋਲਿਕ ਪਾਦਰੀ ਦਾ ਜਨਮ 19 ਜੁਲਾਈ, 1876 ਨੂੰ ਵੀਆਨਾ ਵਿਖੇ ਹੋਇਆ । ਵੀਆਨਾ ਯੂਨੀਵਰਸਿਟੀ ਤੋਂ ਸਿੱਖਿਆ ਪ੍ਰਾਪਤ ਕਰਨ ਉਪਰੰਤ ਇਹ 1909 ਤੋਂ 1912 ਤੱਕ ਸਾਲਜ਼ਬਰਗ (Salzburg) ਵਿਖੇ ਪ੍ਰੋਫ਼ੈਸਰ ਰਿਹਾ । 1917 ਤੱਕ ਇਸ ਨੇ ਹਾਈਨਰਿਕ ਲਾਮਾਸ਼ (Heinrich Lammasch) ਦੇ ਨਾਲ ਅੰਤਰ-ਰਾਸ਼ਟਰੀ ਕਾਨੂੰਨ ਸਬੰਧੀ ਕੰਮ ਕੀਤਾ । ਬਾਦਸ਼ਾਹ ਚਾਰਲਸ ਨੇ ਇਸਦੀ ਰਚਨਾ 'ਨੇਸ਼ਨ ਐਂਡ ਸਟੇਟ' ਤੋਂ ਪ੍ਰਭਾਵਤ ਹੋ ਕੇ ਇਸਨੂੰ ਆਪਣੇ ਸ਼ਾਂਤੀਸਥਾਪਕਾਂ ਵਿਚ ਸ਼ਾਮਲ ਕਰ ਲਿਆ । ਆਸਟਰੀਅਨ ਸੰਸਦ ਵਿਚ ਇਸ ਨੇ ਨਰਮ ਖ਼ਿਆਲਾਂ ਦੀ ਸੰਘਵਾਦੀ ਸਰਕਾਰ ਬਣਾਉਣ ਦੀ ਪ੍ਰੋੜ੍ਹਤਾ ਕੀਤੀ ਪਰ ਇਹ ਸੰਵਿਧਾਨਕ ਸੁਧਾਰ ਅਤੇ ਸ਼ਾਂਤੀ ਦੀ ਨੀਤੀ ਆਸਟਰੋ-ਹੰਗੇਰੀਅਨ ਰਾਜਤੰਤਰ ਨੂੰ ਬਚਾਉਣ ਵਿਚ ਸਹਾਈ ਨਾ ਹੋ ਸਕੇ । ਸੰਨ 1919 ਵਿਚ ਇਹ ਰਾਸ਼ਟਰੀ ਸੰਵਿਧਾਨਕ ਸਭਾ ਦਾ ਮੈਂਬਰ ਚੁਣਿਆ ਗਿਆ । 1922 ਵਿਚ ਇਹ ਚਾਂਸਲਰ ਦੀ ਪਦਵੀ ਤੇ ਨਿਯੁਕਤ ਹੋਇਆ ਤੇ ਵਿੱਤੀ-ਸੰਤੁਲਨ ਲਿਆਉਣ ਵਿਚ ਸਫ਼ਲਤਾ ਪ੍ਰਾਪਤ ਕੀਤੀ ।

1924 ਵਿਚ ਇਸ ਉੱਤੇ ਕਾਤਲਾਨਾ ਹਮਲਾ ਕਰਕੇ ਬੁਰੀ ਤਰ੍ਹਾਂ ਜ਼ਖ਼ਮੀ ਕਰ ਦਿੱਤਾ ਗਿਆ । ਰਾਜ਼ੀ ਹੋਣ ਤੋਂ ਪਹਿਲਾਂ ਹੀ ਇਸ ਨੇ ਆਪਣੀ ਪਾਰਟੀ ਵਿਚੋਂ ਹੀ ਵਿਰੋਧਤਾ ਪੈਦਾ ਹੋ ਜਾਣ ਕਾਰਨ ਤਿਆਗ ਪੱਤਰ ਦੇ ਦਿੱਤਾ । ਸੀਪੈਲ ਮੁੜ ਕ੍ਰਿਸਚੀਅਨ-ਸੋਸ਼ਲਿਸਟ ਪਾਨ-ਜਰਮਨ ਦੀ ਸਾਂਝੀ ਸਰਕਾਰ ਦਾ ਪ੍ਰਧਾਨ ਬਣਿਆ । ਸੰਨ 1927 ਵਿਚ ਨਵੀਆਂ ਚੋਣਾਂ ਵਿਚ ਇਸ ਦੀ ਨੀਤੀ ਨੂੰ ਭਾਵੇਂ ਲੋਕ-ਪ੍ਰੋੜ੍ਹਤਾ ਪ੍ਰਾਪਤ ਹੋਈ ਅੰਪਰ ਇਸ ਦੌਰਾਨ ਸਾਮਰਾਜਵਾਦੀ ਤੇ ਸਮਾਜਵਾਦ-ਵਿਰੋਧੀ ਧੜਿਆਂ ਵਿਚ ਬਹੁਤ ਮਤ-ਭੇਦ ਪੈਦਾ ਹੋ ਗਿਆ । ਆਖ਼ਰਕਾਰ ਸੀਪੈਲ ਨੇ 1930 ਵਿਚ ਰਾਜਨੀਤੀ ਤੋਂ ਸੰਨਿਆਸ ਲੈ ਲਿਆ । 2 ਅਗਸਤ, 1932 ਨੂੰ ਇਸ ਦੀ ਮੌਤ ਹੋ ਗਈ ।

ਹ. ਪੁ.—ਐਨ. ਬ੍ਰਿ. 20 ; ਐਨ. ਬ੍ਰਿ. ਮਾ. 9

**ਸੀਬਾਸਤੀਆਨੀ, ਹੋਰੇਸ ਫ਼ਰਾਂਸਵਾ ਬਾਈਅੰਨ** (Sebastiani, Horace Francois Bastien—1722-1851) : ਇਹ ਫ਼ਰਾਂਸ ਦਾ ਇਕ ਪ੍ਰਸਿੱਧ ਮਾਰਸ਼ਲ ਅਤੇ ਨੀਤੀਵਾਨ ਸੀ । ਖ਼ਾਨਾ-ਜੰਗੀ ਦੌਰਾਨ ਇਸ ਨੂੰ ਜੀਵਨ ਦੇ ਆਰੰਭਕ ਸਾਲਾਂ ਵਿਚ ਆਪਣੇ ਪੈਦਾ-ਇਸ਼ੀ ਟਾਪੂ ਵਿਚੋਂ ਜਲਾਵਤਨ ਕਰ ਦਿੱਤਾ ਗਿਆ । ਸੰਨ 1789 ਵਿਚ ਇਹ ਫ਼ਰਾਂਸ ਦੀ ਫ਼ੌਜ ਵਿਚ ਭਰਤੀ ਹੋ ਗਿਆ । ਸੰਨ 1799 ਵਿਚ ਇਹ ਬ੍ਰਿਗੇਡੀਅਰ ਬਣਿਆ ਅਤੇ ਇਸ ਨੇ ਜਨਰਲ ਨੈਪੋਲੀਅਨ ਨਾਲ 1799 ਦੇ ਰਾਜ ਪਲਟੇ ਵਿਚ ਹਿੱਸਾ ਲਿਆ । ਸੰਨ 1802 ਵਿਚ ਇਸਨੂੰ ਤੁਰਕੀ ਅਤੇ ਮਿਸਰ ਵਿਚ ਰਾਜਦੂਤ ਅਤੇ ਸੰਨ 1803 ਵਿਚ ਬ੍ਰਿਗੇਡ ਦਾ ਜਨਰਲ ਅਤੇ 2 ਦਸੰਬਰ, 1805 ਨੂੰ ਇਹ ਡਵੀਜ਼ਨ ਦਾ ਜਨਰਲ ਬਣਿਆ । ਫ਼ਰਾਂਸੀਸੀ ਰਾਜਦੂਤ ਵਜੋਂ ਇਸ ਨੇ ਰੂਸ ਨਾਲ ਜੰਗ ਛੇੜਨ ਲਈ ਪੋਰਟੇ (Prote) ਨੂੰ ਉਕਸਾਇਆ । ਅਪ੍ਰੈਲ, 1807 ਵਿਚ ਇਸ ਨੂੰ ਵਾਪਸ ਬੁਲਾਕੇ ਫ਼ਰਾਂਸੀਸੀ ਸਾਮਰਾਜ ਦਾ ਕਾਊਂਟ (Count) ਬਣਾ ਦਿੱਤਾ ਗਿਆ । ਸੰਨ 1814 ਵਿਚ ਇਸ ਨੇ ਰੈਸਟੋਰੇਸ਼ਨ ਸਰਕਾਰ ਨੂੰ ਪਰਵਾਨ ਕੀਤਾ । ਇਹ 1832 ਵਿਚ ਰਾਜ ਮੰਤਰੀ, 1833 ਵਿਚ ਨੇਪਲਜ਼ ਅਤੇ 1835 ਤੋਂ 1840 ਤਕ ਬਰਤਾਨੀਆ ਦਾ ਰਾਜਦੂਤ ਰਿਹਾ । ਰਿਟਾਇਰ ਹੋਣ ਉਪਰੰਤ ਇਹ ਫ਼ਰਾਂਸ ਦਾ ਮਾਰਸ਼ਲ ਬਣਿਆ ।

ਇਸਦੀ ਮੌਤ 21 ਜੂਨ, 1851 ਨੂੰ ਪੈਰਿਸ ਵਿਖੇ ਹੋਈ ।

ਹ. ਪੁ.—ਐਨ. ਬ੍ਰਿ. 20:253.

**ਸੀਬਾਗ, ਗਲੈਨ ਥੀਓਡੋਰ** (Seaborge, Glenn Theodore; 1912— ) : ਇਸ ਅਮਰੀਕਨ ਭੌਤਿਕ-ਰਸਾਇਣ ਵਿਗਿਆਨੀ ਦਾ ਜਨਮ 19 ਅਪਰੈਲ 1912 ਨੂੰ ਇਸਪੇਮਿੰਗ ਵਿਖੇ ਹੋਇਆ । ਇਸ ਨੇ 1951 ਵਿਚ ਐਡਵਿਨ ਐਮ. ਮੈਕਮਿਲਨ ਨਾਲ ਰਸਾਇਣ-ਵਿਗਿਆਨ ਦਾ ਨੋਬਲ ਪੁਰਸਕਾਰ ਜਿੱਤਿਆ । ਇਹ ਯੂਰੇਨੀਅਮ ਤੋਂ ਭਾਰੇ ਤੱਤਾਂ ਨੂੰ ਵੱਖਰਾ ਕਰਨ ਅਤੇ ਪਛਾਣਨ ਦੇ ਕੰਮ ਲਈ ਬਹੁਤ ਚੰਗੀ ਤਰ੍ਹਾਂ ਜਾਣਿਆ ਜਾਂਦਾ ਹੈ । ਸੰਨ 1945 ਵਿਚ ਬਰਕਲੇ ਯੂਨੀਵਰਸਿਟੀ ਵਿਖੇ ਇਹ ਰਸਾਇਣ-ਵਿਗਿਆਨ ਦਾ ਪ੍ਰੋਫ਼ੈਸਰ ਅਤੇ ਵਿਕੀਰਨ ਖੋਜਸ਼ਾਲਾ ਦਾ ਡਾਇਰੈਕਟਰ ਨਿਯੁਕਤ ਹੋਇਆ । ਇਸ ਨੇ ਕੈਲੀਫ਼ੋਰਨੀਆ ਯੂਨੀਵਰਸਿਟੀ ਵਿਚ ਦੂਸਰੇ ਸੰਸਾਰ ਯੁੱਧ ਤੋਂ ਪਹਿਲਾਂ ਅਤੇ ਬਾਅਦ ਵਿਚ ਰੇਡੀਓ-ਐਕਟਿਵ ਸਮਸਥਾਨਕਾਂ ਤੇ ਕੰਮ ਕੀਤਾ ਅਤੇ ਆਪਣੇ ਖੋਜ ਸਾਥੀਆਂ ਨਾਲ ਮਿਲਕੇ ਅੱਠ ਨਵੇਂ ਤੱਤਾਂ (Z = 94-101) ਦੀ ਖੋਜ ਕੀਤੀ, ਜਿਨ੍ਹਾਂ ਵਿਚ ਨਿਊਕਲੀ ਵਿਸਫੋਟਾਂ ਵਿਚ ਵਰਤਿਆ ਜਾਣ ਵਾਲਾ ਤੱਤ ਪਲੂਟੋਨੀਅਮ (94) ਵੀ ਸ਼ਾਮਲ ਸੀ । ਦੂਸਰੇ ਤੱਤ ਇਹ ਸਨ : ਐਮਰਿਸ਼ੀਅਮ (95), ਕਿਊਰੀਅਮ (96), ਬਰਕੀਲੀਅਮ (97), ਕੈਲੀਫ਼ੋਰਨੀਅਮ (98), ਆਈਨਸਟੀਨੀਅਮ (99), ਫ਼ਰਮੀਅਮ (100) ਅਤੇ ਮੈਂਡਲੀਵੀਅਮ (101) ।

ਇਹ ਸੰਨ 1958 ਤੋਂ 1961 ਤਕ ਬਰਕਲੇ ਯੂਨੀਵਰਸਿਟੀ ਦਾ ਚਾਂਸਲਰ ਵੀ ਰਿਹਾ । ਸੰਨ 1961 ਵਿਚ ਇਸ ਨੂੰ ਯੂ. ਐਸ. ਐਟਾਮਿਕ ਐਨਰਜੀ ਕਮਿਸ਼ਨ ਦਾ ਚੇਅਰਮੈਨ ਨਿਯੁਕਤ ਕੀਤਾ ਗਿਆ । ਕਮਿਸ਼ਨ ਦੀ ਪਦਵੀ ਛੱਡਣ ਮਗਰੋਂ ਸੰਨ 1971 ਵਿਚ ਇਹ ਬਰਕਲੇ ਯੂਨੀਵਰਸਿਟੀ ਵਿਚ ਪ੍ਰੋਫ਼ੈਸਰ ਅਤੇ ਲਾਰੈਂਸ ਰੇਡੀਏਸ਼ਨ ਲੈਬਾਰਟਰੀ ਵਿਚ ਐਸੋਸੀਏਟ ਡਾਇਰੈਕਟਰ ਦੇ ਤੌਰ ਤੇ ਫਿਰ ਵਾਪਸ ਆ ਗਿਆ ।

ਹ. ਪੁ.—ਐਨ. ਬ੍ਰਿ. 20:231; ਕਿ. ਯੂ. ਐਨ. 13:740; ਐਨ. ਬ੍ਰਿ. ਮਾ. 9:3.

**ਸੀਬੀਊ** (Sibiu) : ਇਹ ਕੇਂਦਰੀ ਰੁਮਾਨੀਆ ਦੇ ਇਸੇ ਹੀ ਨਾਂ

ਦੇ ਡਿਸਟ੍ਰਿਕਟ ਦਾ ਸਦਰ ਮੁਕਾਮ ਹੈ ਜੋ ਸਿਬੀਨ (Cibin) ਦਰਿਆ ਦੇ ਕੰਢੇ ਸਮੁੰਦਰੀ ਸਤ੍ਹਾ ਤੋਂ 410 ਤੋਂ 425 ਮੀ. ਦੀ ਉੱਚਾਈ ਦੇ ਤੁਰਨੂ ਰੋਸੂ (Turnu Rosu) ਦੱਰੇ ਦੇ ਉੱਤਰ ਵੱਲ ਵਾਕਿਆ ਹੈ।

ਮੁੱਢ ਵਿਚ ਇਹ ਰੋਮ ਦਾ ਇਕ ਸ਼ਹਿਰ ਸਿਬੀਨੀਅਮ ਸੀ ਜੋ 12ਵੀਂ ਸਦੀ ਵਿਚ ਸੈਕਸਨ (ਜਰਮਨ) ਆਬਾਦਕਾਰਾਂ ਨੇ ਮੁੜ ਵਸਾਇਆ। ਪੁਰਾਣਾ ਸ਼ਹਿਰ ਦੋ ਹਿੱਸਿਆ ਵਿਚ ਵਸਿਆ ਹੋਇਆ ਹੈ, ਉਪਰਲਾ ਸ਼ਹਿਰ ਇਕ ਪੌੜੀ (Terrace) ਤੇ ਅਤੇ ਹੇਠਲਾ ਹਿੱਸਾ ਸਿਬੀਨ ਦਰਿਆ ਦੇ ਕੰਢਿਆਂ ਤੇ ਵਸਿਆ ਹੋਇਆ ਹੈ।

ਉਪਰਲੇ ਸ਼ਹਿਰ ਦੁਆਲੇ ਬਣਾਈ ਹੋਈ ਇੱਟਾਂ ਦੀ ਦੀਵਾਰ ਕਾਰਨ ਇਸ ਨੂੰ ਲਾਲ ਸ਼ਹਿਰ (Red Town) ਵੀ ਕਹਿੰਦੇ ਹਨ। ਦੀਵਾਰ ਸਦਕਾ ਹੀ ਇਹ ਪੰਦਰ੍ਹਵੀਂ ਸਦੀ ਵਿਚ ਤੁਰਕੀ ਹਮਲਿਆਂ ਤੋਂ ਬਚਦਾ ਰਿਹਾ।

ਪੁਰਾਣ ਕਿਲ੍ਹੇ ਅਤੇ ਕੁਝ ਘਰਾਂ ਦੇ ਖੰਡਰਾਤ ਹਾਲੇ ਵੀ ਸ਼ਹਿਰ ਵਿਚ ਇਤਿਹਾਸਕ ਚਿੰਨ੍ਹ ਦੇ ਤੌਰ ਤੇ ਮੌਜੂਦ ਹਨ। ਸੀਬੀਊ ਅੱਜ ਇਕ ਚੰਗਾ ਉਦਯੋਗਿਕ ਸ਼ਹਿਰ ਹੈ ਜਿਸ ਵਿਚ ਮਸ਼ੀਨੀ ਸੰਦ, ਕੱਪੜੇ ਦੇ ਕਾਰਖ਼ਾਨੇ ਦੀ ਮਸ਼ੀਨਰੀ ਆਦਿ ਤਿਆਰ ਕਰਨ ਤੋਂ ਇਲਾਵਾ ਚਮੜਾ, ਕੱਪੜਾ, ਸਟੇਸ਼ਨਰੀ ਅਤੇ ਖਾਣ ਦਾ ਸਾਮਾਨ ਤਿਆਰ ਕਰਨ ਦੇ ਵੀ ਕਾਰਖ਼ਾਨੇ ਹਨ।

ਆਬਾਦੀ—120,118 (1970)।

45°48′ ਉ. ਵਿਥ.; 24°09′ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9:79.

**ਸੀਮਿੰਟ** : ਸੀਮਿੰਟ ਸ਼ਬਦ ਦੀ ਵਰਤੋਂ ਪਹਿਲਾਂ ਪਹਿਲ ਟੁੱਟੀਆਂ ਇੱਟਾਂ, ਪੱਥਰਾਂ ਅਤੇ ਕਿਸੇ ਬੰਧਕ ਪਦਾਰਥ ਦੇ ਮਿਸ਼ਰਨ ਲਈ ਹੋਈ ਪਰ ਬਾਅਦ ਵਿਚ ਇਸ ਦਾ ਇਸਤੇਮਾਲ ਅਜਿਹੇ ਪਦਾਰਥਾਂ ਲਈ ਹੋਣ ਲਗਾ ਜੋ ਆਪਸ ਵਿਚ ਨਾ ਜੁੜ ਸਕਣ ਵਾਲੇ ਪਦਾਰਥਾਂ ਨੂੰ ਇਕ ਜੁੜਨ-ਸ਼ੀਲ ਮਿਸ਼ਰਨ ਵਿਚ ਬਦਲ ਦਿੰਦੇ ਸਨ ਜੋੜਨ ਵਾਲੇ ਮਸਾਲਿਆਂ ਦਾ ਇਸਤੇਮਾਲ ਸਭਿਅਤਾ ਦੇ ਸ਼ੁਰੂ ਵਿਚ ਹੀ ਹੋਣ ਲਗ ਪਿਆ ਸੀ ਤੇ ਪੱਥਰਾਂ ਨੂੰ ਜੋੜਨ ਲਈ ਚੀਕਣੀ ਮਿੱਟੀ ਇਸ ਕਿਸਮ ਦਾ ਪਹਿਲਾ ਪਦਾਰਥ ਸੀ। ਜਲੇ ਹੋਏ ਜਿਪਸਮ ਅਤੇ ਚੂਨੇ ਦੀ ਵਰਤੋਂ ਮਿਸਰੀ ਸਭਿਅਤਾ ਤੋਂ ਹੁੰਦੀ ਦਸੀ ਜਾਂਦੀ ਹੈ।

ਸੀਮਿੰਟ ਦਾ ਘੇਰਾ ਬਹੁਤ ਵਿਸ਼ਾਲ ਹੈ। ਇਸ ਵਿਚ ਊਸ਼ਣ ਖੰਡੀ ਮੁਲਕਾਂ ਦੇ ਆਦਿ ਵਾਸੀਆਂ ਦੀਆਂ ਝੌਂਪੜੀਆਂ ਵਿਚ ਲੱਗਣ ਵਾਲੀ ਮਿੱਟੀ ਤੋਂ ਲੈ ਕੇ ਅੱਜ ਕਲ੍ਹ ਦੇ ਤੇਜ਼ੀ ਨਾਲ ਸੈੱਟ ਹੋਣ ਵਾਲੇ ਸੀਮਿੰਟ ਸ਼ਾਮਲ ਹਨ ਜੋ ਕਿ ਆਪਣੇ ਤੋਂ ਤਿੰਨ ਗੁਣਾਂ ਰੇਤ ਵਾਲੇ ਮਸਾਲੇ ਨੂੰ 24 ਘੰਟੇ ਵਿਚ ਇਤਨਾ ਮਜ਼ਬੂਤ ਕਰ ਦਿੰਦੇ ਹਨ ਕਿ ਪ੍ਰਤਿ ਵ. ਸੈਂ. ਮੀ. ਉਪਰ ਕਈ ਹਜ਼ਾਰ ਕਿ. ਗ੍ਰਾ. ਵਜ਼ਨ ਪਾਇਆ ਜਾ ਸਕਦਾ ਹੈ। ਇਸ ਦੇ ਘੇਰੇ ਵਿਚ ਵੱਖ ਵੱਖ ਰਵਿਆਂ ਨੂੰ ਚਟਾਨ ਰੂਪ ਵਿਚ ਜੋੜਨ ਵਾਲੇ ਪਦਾਰਥ ਵੀ ਆ ਸਕਦੇ ਹਨ। ਕਈ ਵਾਰ ਗੂੰਦ ਤੇ ਹੋਰ ਚਿਪਕਾਊ ਪਦਾਰਥ ਵੀ ਇਸੇ ਸ਼੍ਰੇਣੀ ਵਿਚ ਸ਼ਾਮਲ ਕੀਤੇ ਜਾਂਦੇ ਹਨ।

ਆਮ ਇਮਾਰਤੀ ਇੰਜਨੀਅਰਿੰਗ ਨਿਰਮਾਣ ਦੇ ਸਬੰਧ ਵਿਚ ਵਰਤਿਆਂ ਇਸ ਦਾ ਅਰਥ ਪੋਰਟਲੈਂਡ ਸੀਮਿੰਟ ਹੁੰਦਾ ਹੈ ਕਿਉਂਕਿ ਇਹ ਅੱਜ ਕਲ੍ਹ ਸਭ ਤੋਂ ਮਹੱਤਵਪੂਰਨ ਸੀਮਿੰਟ ਹੈ ਤੇ ਦੁਨੀਆ ਵਿਚ ਇਸ ਦਾ ਸਾਲਾਨਾ ਉਤਪਾਦਨ ਲੱਖਾਂ ਟਨ ਹੁੰਦਾ ਹੈ।

ਪੋਰਟਲੈਂਡ ਸੀਮਿੰਟ—ਪੋਰਟਲੈਂਡ ਸੀਮਿੰਟ, ਚੂਨੇਦਾਰ ਅਤੇ ਮਿੱਟੀਮਈ ਪਦਾਰਥਾਂ ਦੇ ਮਿਸ਼ਰਨ ਨੂੰ ਕਲਿੰਕਰਿੰਗ ਤਾਪਮਾਨ ਤਕ ਜਲਾ ਕੇ ਤਿਆਰ ਕੀਤੇ ਕਲਿੰਕਰਾਂ ਨੂੰ ਪੀਸ ਕੇ ਬਣਾਇਆ ਜਾਂਦਾ ਹੈ। ਮਿਸ਼ਰਨ ਦੇ ਚੂਨੇਦਾਰ ਪਦਾਰਥ ਕੁਦਰਤੀ ਵੀ ਹੋ ਸਕਦੇ ਹਨ (ਜਿਵੇਂ ਮਾਰਲ) ਤੇ ਬਣਾਵਟੀ ਵੀ (ਜਿਵੇਂ ਚੂਨੇ ਦਾ ਪੱਥਰ, ਚਾਕ ਆਦਿ)। ਮਿੱਟੀਮਈ ਪਦਾਰਥਾਂ ਵਾਸਤੇ ਚੀਕਣੀ ਮਿੱਟੀ ਤੇ ਸ਼ੇਲ ਦੀ ਵਰਤੋਂ ਹੁੰਦੀ ਹੈ। ਆਧੁਨਿਕ ਸੀਮਿੰਟ ਵਿਚ ਬੰਧਕ ਗੁਣ ਬਹੁਤ ਜ਼ਿਆਦਾ ਹੁੰਦਾ ਹੈ ਅਤੇ ਸੀਮਿੰਟ ਦੇ ਇਕ ਭਾਗ ਨੂੰ ਸਹੀ ਮਾਤਰਾ ਵਿਚ ਮਿਲੇ ਰੇਤ ਤੇ ਬਜਰੀ ਦੇ ਚਾਰ ਭਾਗਾਂ ਨਾਲ ਮਿਲਾ ਕੇ ਵਧੀਆ ਕੰਕਰੀਟ ਬਣਾਈ ਜਾ ਸਕਦੀ ਹੈ। ਆਮ ਤੌਰ ਤੇ ਕੰਕਰੀਟ ਵਿਚ ਸੀਮਿੰਟ ਨੂੰ ਚੰਗੀ ਤਰ੍ਹਾਂ ਨਹੀਂ ਮਿਲਾਇਆ ਜਾ ਸਕਦਾ। ਇਸ ਲਈ ਸਹੀ ਤਾਕਤ ਵਾਸਤੇ ਸੀਮਿੰਟ ਜ਼ਿਆਦਾ ਵਰਤਿਆ ਜਾਂਦਾ ਹੈ। ਸੀਮਿੰਟ, ਰੇਤ ਅਤੇ ਬਜਰੀ ਦੇ ਆਮ ਵਰਤੇ ਜਾਂਦੇ ਅਨੁਪਾਤ 1: 3: 6 ਅਤੇ 1: 2: 4 ਹਨ। ਵਧੇਰੇ ਤਾਕਤ ਲਈ 1: 1½: 3 ਦਾ ਕੰਕਰੀਟ ਵਰਤਿਆ ਜਾਂਦਾ ਹੈ। ਜੇ ਮਸਾਲੇ (mortar) ਵਿਚ ਰੇਤ ਤੇ ਸੀਮਿੰਟ ਬਰਾਬਰ ਹੋਣ ਤਾਂ ਤਿੜ ਜਾਣ ਦਾ ਡਰ ਹੁੰਦਾ ਹੈ। ਇਸ ਲਈ ਇਕ ਹਿੱਸਾ ਸੀਮਿੰਟ ਤਿੰਨ ਤੋਂ ਛੇ ਹਿੱਸੇ ਰੇਤ ਵਿਚ ਮਿਲਾ ਕੇ ਵਰਤਿਆ ਜਾਂਦਾ ਹੈ।

**ਇਤਿਹਾਸ**—18ਵੀਂ ਸਦੀ ਤੋਂ ਪਹਿਲਾਂ ਸੀਮਿੰਟ ਦੀ ਤਿਆਰੀ ਤੇ ਵਰਤੋਂ ਬਾਰੇ ਬਹੁਤ ਘੱਟ ਜਾਣਕਾਰੀ ਮਿਲੀ ਹੈ। ਕਈ ਇਲਾਕਿਆਂ ਦੇ ਚੂਨੇ ਵਿਸ਼ੇਸ਼ ਗੁਣਾਂ ਕਰਕੇ ਮਸ਼ਹੂਰ ਹੋ ਗਏ ਸਨ ਪਰ ਇਨ੍ਹਾਂ ਗੁਣਾਂ ਦੇ ਕਾਰਨ ਦਾ ਪਤਾ ਨਹੀਂ ਸੀ। ਜਾਨ ਸਮੀਟਨ (John Smeaton) ਇਸ ਪਾਸੇ ਧਿਆਨ ਦੇਣ ਵਾਲੇ ਪਹਿਲੇ ਵਿਅਕਤੀਆਂ ਵਿਚੋਂ ਸੀ। ਐੱਡਿਸਟੋਨ (Eddystone) ਚਾਨਣ ਮੁਨਾਰੇ ਤੇ ਕੰਮ ਕਰਦਿਆਂ ਉਸ ਨੇ ਕਈ ਤਜਰਬੇ ਕੀਤੇ। ਨਤੀਜਿਆਂ ਤੋਂ ਪਤਾ ਲਗਾ ਕਿ ਜਿਸ ਚੂਨੇ ਵਿਚ ਮਿੱਟੀ ਮਿਲੀ ਹੋਈ ਸੀ ਉਹ ਸਭ ਤੋਂ ਚੰਗਾ ਸੀ। ਇਸ ਆਧਾਰ ਤੇ 1796 ਈ. ਵਿਚ ਪਾਰਕਰ ਨੇ ਰੋਮਨ ਸੀਮਿੰਟ ਬਣਾਇਆ ਜੋ ਕਿ ਕੁਝ ਮਿੱਟੀਮਈ ਪਦਾਰਥਾਂ ਨੂੰ ਜਲਾ ਕੇ ਬਣੇ ਪੱਥਰਾਂ ਨੂੰ ਰਗੜ ਕੇ ਬਣਿਆ ਸੀ ਤੇ 10 ਤੋਂ 20 ਮਿੰਟ ਵਿਚ ਸੈੱਟ ਹੋ ਜਾਂਦਾ ਸੀ। ਇਸ ਕੰਮ ਲਈ ਪਦਾਰਥਾਂ ਨੂੰ ਕੱਚਕਰਨ ਤਕ ਗਰਮ ਕਰਨਾ ਪੈਂਦਾ ਸੀ ਜਦ ਕਿ ਚੂਨਾ ਬਣਾਉਣ ਲਈ ਲੋੜੀਂਦਾ ਤਾਪਮਾਨ ਬਹੁਤ ਘੱਟ ਸੀ।

1813 ਈ. ਵਿਚ ਵਿਕਾਟ (Vicat) ਨੇ ਵੱਖ ਵੱਖ ਮਿੱਟੀਆਂ ਤੇ ਬੁਝੇ ਚੂਨੇ (slaked lime) ਦੇ ਵੱਖ ਵੱਖ ਅਨੁਪਾਤਾਂ ਦੇ ਮਿਸ਼ਰਨ ਜਲਾ ਕੇ ਕਈ ਤਜਰਬੇ ਕੀਤੇ। ਇਨ੍ਹਾਂ ਦੀ ਸਫਲਤਾ ਤੋਂ ਪ੍ਰੇਰਿਤ ਹੋ ਕੇ 1822 ਈ. ਵਿਚ ਫਰੌਸਟ (Frost) ਨੇ ਬ੍ਰਿਟਿਸ਼ ਸੀਮਿੰਟ ਬਣਾ-ਇਆ ਅਤੇ 1824 ਈ. ਵਿਚ ਜੋਜ਼ੈਫ ਐਸਪਡਿਨ (Joseph Aspdin) ਨੇ ਪੋਰਟਲੈਂਡ ਸੀਮਿੰਟ ਤਿਆਰ ਕੀਤਾ। 'ਪੋਰਟਲੈਂਡ' ਸ਼ਬਦ ਦਾ ਇਸਤੇਮਾਲ ਕਰਨ ਵਾਲਾ ਉਹ ਪਹਿਲਾ ਵਿਅਕਤੀ ਸੀ। ਇਹ ਸੀਮਿੰਟ ਅਜ ਦੇ ਪੋਰਟਲੈਂਡ ਸੀਮਿੰਟ ਤੋਂ ਵੱਖਰਾ ਸੀ ਕਿਉਂਕਿ ਇਸ ਵਿਚ ਕਲਿੰਕਰਿੰਗ ਨਹੀਂ ਸੀ ਕੀਤੀ ਜਾਂਦੀ ਸਗੋਂ ਕੈਲਸੀਨੇਸ਼ਨ ਹੁੰਦੀ ਸੀ। 1845 ਈ. ਵਿਚ ਆਈ. ਸੀ. ਜੌਨਸਨ (I. C. Jonhson), ਜੋ ਕਿ ਮੈਸਰਜ਼ ਵ੍ਹਾਈਟ ਐਂਡ ਸੰਨਜ਼ ਦੇ ਸਵੈਨਜ਼ਕਮ (Swanscombe) ਵਿਚ ਲਗੇ ਸੀਮਿੰਟ ਦੇ ਕਾਰਖ਼ਾਨੇ ਦਾ ਮੈਨੇਜਰ ਸੀ, ਨੇ ਮਿਸ਼ਰਨ ਨੂੰ ਕੱਚਕਰਨ ਤਾਪਮਾਨ ਤਕ ਗਰਮ ਕਰਕੇ ਉਸ ਸਮੇਂ ਪ੍ਰਚਲਤ ਸੀਮਿੰਟ ਤੋਂ ਬਹੁਤ ਵਧੀਆ ਸੀਮਿੰਟ ਬਣਾਇਆ। ਨਵੇਂ ਨਵੇਂ ਤਜਰਬਿਆਂ ਨਾਲ ਸੀਮਿੰਟ ਦੇ ਗੁਣਾਂ ਵਿਚ ਸੁਧਾਰ ਹੋਇਆ। ਅੱਜ ਕਲ੍ਹ ਇਕ ਭਾਗ ਸੀਮਿੰਟ ਅਤੇ 3 ਭਾਗ ਰੇਤ ਲਈ 24 ਘੰਟੇ ਮਗਰੋਂ 100 ਕਿ. ਗ੍ਰਾ./ਵ. ਸੈਂ. ਮੀ. ਤਿੰਨ ਦਿਨਾਂ ਮਗਰੋਂ 160 ਕਿ. ਗ੍ਰਾ./ਵ. ਸੈਂ. ਮੀ. ਸੱਤ ਦਿਨਾਂ ਮਗਰੋਂ 220 ਕਿ. ਗ੍ਰਾ./ਵ. ਸੈਂ. ਮੀ. ਅਤੇ 28 ਦਿਨਾਂ ਮਗਰੋਂ 350 ਕਿ. ਗ੍ਰਾ./ਵ. ਸੈਂ. ਮੀ. ਸਮਰੱਥਾ ਪ੍ਰਾਪਤ ਹੁੰਦੀ ਹੈ।

**ਉਤਪਾਦਨ**—ਜਦੋਂ ਪਹਿਲਾਂ ਪਹਿਲ ਪਾਰਕਰ ਦੇ ਢੰਗ ਨਾਲ ਸੀਮਿੰਟ ਬਣਾਇਆ ਗਿਆ ਉਦੋਂ ਪੱਥਰਾਂ ਦਾ ਚੂਨਾ ਜਲਾਉਣ ਲਈ ਵਰਤੇ ਜਾਂਦੇ ਬੋਤਲ-ਭੱਠੇ ਜਾਂ ਗੁੰਬਦ-ਭੱਠੇ ਸਨ। ਮਗਰੋਂ ਜਦ ਚਾਕ

ਅਤੇ ਮਿੱਟੀਮਈ ਪਦਾਰਥ ਵਰਤੇ ਗਏ ਤਾਂ ਇਹ ਵੇਖਿਆ ਗਿਆ ਕਿ ਵਧੀਆ ਮਿਸ਼ਰਨ ਲਈ ਪਾਣੀ ਪਾ ਕੇ ਗਾਰਾ ਬਣਾਉਣਾ ਠੀਕ ਰਹਿੰਦਾ ਹੈ। ਇਸ ਗਾਰੇ ਨੂੰ ਵੱਡੇ ਵੱਡੇ ਟੈਂਕਾਂ ਵਿਚ ਨਿਤਾਰ ਲਿਆ ਜਾਂਦਾ ਸੀ। ਪਦਾਰਥਾਂ ਨੂੰ ਸੁਕਣ ਵਿਚ ਬਹੁਤ ਵਕਤ ਲੱਗਦਾ ਸੀ। ਇਸ ਲਈ ਭੱਠੇ ਵਿਚ ਸੁਧਾਰ ਕਰਕੇ ਬਾਹਰ ਨਿਕਲਦੀਆਂ ਗੈਸਾਂ ਨੂੰ ਗਾਰਾ ਸੁਕਾਉਣ ਲਈ ਵਰਤਿਆ ਜਾਣ ਲੱਗਾ। ਜੌਨਸਨ ਨੇ ਭੱਠੇ ਉੱਪਰ ਲੰਬਾ ਸਮਤਲ ਚੈਂਬਰ ਬਣਾਇਆ। ਨਿਕਲਦੀਆਂ ਗੈਸਾਂ ਚੈਂਬਰ ਵਿਚ ਪਏ ਗਾਰੇ ਨੂੰ ਸੁਕਾ ਜਾਂਦੀਆਂ ਸਨ। 1870 ਈ. ਵਿਚ ਗੋਰਹਮ (Goreham) ਨੇ ਗਾਰੇ ਨੂੰ ਪੀਸਣ ਦਾ ਢੰਗ ਲਭਿਆ ਜਿਸ ਨਾਲ ਗਾਰੇ ਵਿਚ ਪਾਣੀ ਦੀ ਮਾਤਰਾ ਘੱਟ ਕੇ 40% ਜਾਂ 42% ਰਹਿ ਗਈ।

ਚੈਂਬਰ ਵਾਲੇ ਭੱਠਿਆਂ ਵਿਚ ਕੰਮ ਰੁਕ ਕੇ ਹੁੰਦਾ ਸੀ ਕਿਉਂਕਿ ਹਰ ਵਾਰ ਸੁੱਕਾ ਗਾਰਾ ਭੱਠੇ ਵਿਚ ਹੱਥਾਂ ਨਾਲ ਲਗਾਉਣਾ ਪੈਂਦਾ ਸੀ। ਇਸ ਵਿਚ ਸੁਧਾਰ ਕਰਕੇ ਲਗਾਤਾਰ ਚਲਣ ਵਾਲਾ ਸ਼ਾਫਟ ਭੱਠਾ ਬਣਾਇਆ ਗਿਆ ਜਿਸ ਵਿਚ ਚਿਮਨੀ ਤਕ ਪਹੁੰਚਦੀ ਲੰਬਾਤਮਕ ਸ਼ਾਫਟ ਹੁੰਦੀ ਹੈ। ਕੋਕ ਤੇ ਸੁੱਕੇ ਗਾਰੇ ਦੀਆਂ ਤਹਿਆਂ ਵਾਰੋ ਵਾਰੀ ਲਗਾ ਕੇ ਭੱਠਾ ਭਰ ਦਿੱਤਾ ਜਾਂਦਾ ਹੈ, ਹੇਠੋਂ ਅੱਗ ਬਾਲੀ ਜਾਂਦੀ ਹੈ। ਸੀਮਿੰਟ ਦੇ ਕਲਿੰਕਰ ਹੇਠਾਂ ਡਿੱਗਦੇ ਰਹਿੰਦੇ ਹਨ। ਸਮੇਂ ਸਮੇਂ ਇਨ੍ਹਾਂ ਨੂੰ ਕੱਢਿਆ ਜਾਂਦਾ ਹੈ ਤੇ ਉੱਪਰੋਂ ਨਵੀਆਂ ਤਹਿਆਂ ਬਿਠਾਈਆਂ ਜਾਂਦੀਆਂ ਹਨ। ਇੰਜ ਕੰਮ ਚਲਦਾ ਰਹਿੰਦਾ ਹੈ। ਭੱਠੇ ਦੇ ਗਰਮ ਜਾਂ ਠੰਢੇ ਹੋਣ ਦਾ ਇੰਤਜ਼ਾਰ ਨਹੀਂ ਕਰਨਾ ਪੈਂਦਾ। ਨਾਲ ਹੀ ਇਉਂ ਹੋਣ ਵਾਲੇ ਤਾਪ-ਨੁਕਸਾਨ ਬਚ ਜਾਂਦੇ ਹਨ। ਇਕ ਹੋਰ ਸੁਧਾਰ ਸੁਭਾਵਕ ਵਾਯੂ ਝੋਂਕੇ (natural draught) ਦੀ ਥਾਂ ਬਲ-ਉਤਪਾਦਿਤ (forced) ਝੋਂਕੇ ਦੀ ਵਰਤੋਂ ਕਰਨਾ ਸੀ। ਤਜਰਬੇ ਵਜੋਂ ਇੰਜ ਕਰਨ ਨਾਲ ਉਤਪਾਦਨ 70 ਟਨ ਪ੍ਰਤਿ ਸਪਤਾਹ ਤੋਂ ਵੱਧ ਕੇ 150 ਟਨ ਪ੍ਰਤਿ ਸਪਤਾਹ ਹੋ ਗਿਆ। ਸ਼ਾਫਟ ਭੱਠੇ ਵਿਚ ਇਹ ਨੁਕਸ ਸੀ ਕਿ ਕਲਿੰਕਰ ਇਕੋ ਜਿਹੇ ਨਹੀਂ ਸਨ ਮਿਲਦੇ। ਕੁਝ ਭਾਗ ਅੱਧ ਜਲੇ ਰਹਿ ਜਾਂਦੇ ਸਨ ਜਦ ਕਿ ਕੁਝ ਜ਼ਿਆਦਾ ਜਲ ਜਾਂਦੇ ਸਨ। ਇਹ ਨੁਕਸ ਦੂਰ ਕਰਨ ਲਈ ਤਿਆਰ ਕਲਿੰਕਰ ਲਗਾਤਾਰ ਕੱਢ ਕੇ ਸਾਰੇ ਪਦਾਰਥ ਨੂੰ ਗਤੀਸ਼ੀਲ ਰੱਖਣ ਦੇ ਮਸ਼ੀਨੀ ਪ੍ਰਬੰਧ ਕੀਤੇ ਗਏ। ਇਸ ਦੇ ਸਿੱਟੇ ਵਜੋਂ ਬਾਲਣ ਦੀ ਖਪਤ ਤਿਆਰ ਮਾਲ ਦੇ 70–80% ਤੋਂ ਘੱਟ ਕੇ 20–30% ਰਹਿ ਗਈ। ਜਿਥੇ ਉਤਪਾਦਨ ਥੋੜ੍ਹਾ ਹੋਣ ਕਰਕੇ ਰੋਟਰੀ ਭੱਠਾ ਲਾਹੇਵੰਦ ਨਹੀਂ ਹੁੰਦਾ ਉਥੇ ਸ਼ਾਫਟ ਭੱਠਾ ਘੱਟ ਲਾਗਤ ਤੇ ਘੱਟ ਚਾਲੂ ਖਰਚ ਹੋਣ ਕਰਕੇ ਵਰਤਿਆ ਜਾਂਦਾ ਹੈ।

ਪੁਰਾਣੇ ਭੱਠਿਆਂ ਦੇ ਵਾਰ ਵਾਰ ਗਰਮ ਤੇ ਠੰਢੇ ਹੋਣ ਨਾਲ ਹੋਣ ਵਾਲੇ ਤਾਪ-ਨੁਕਸਾਨ ਰੋਕਣ ਲਈ ਕਈ ਢੰਗ ਪਰਖੇ ਗਏ। ਸਭ ਤੋਂ ਸਰਲ ਹੋਫਮੈਨ ਦਾ ਚੱਕਰਦਾਰ ਭੱਠਾ (Hoffman's ring kiln) ਹੈ ਜਿਸ ਵਿਚ ਚਿਮਨੀ ਦੁਆਲੇ ਬਹੁਤ ਸਾਰੇ ਭੱਠੇ ਜੁੜੇ ਹਨ। ਇਨ੍ਹਾਂ ਨੂੰ ਇੰਜ ਜੋੜਿਆ ਜਾਂਦਾ ਹੈ ਕਿ ਠੰਢੇ ਹੋ ਰਹੇ ਕਲਿੰਕਰ ਵਿਚੋਂ ਲੰਘਦੀ ਗਰਮ ਹਵਾ ਅਗਲੇ ਭੱਠੇ ਵਿਚ ਬਾਲਣ ਜਲਾਉਣ ਲਈ ਵਰਤੀ ਜਾਂਦੀ ਹੈ। ਗਰਮ ਗੈਸਾਂ ਹੋਰ ਭੱਠਿਆਂ ਵਿਚ ਪਏ ਪਦਾਰਥਾਂ ਨੂੰ ਗਰਮ ਕਰ ਜਾਂਦੀਆਂ ਹਨ। ਇਨ੍ਹਾਂ ਭੱਠਿਆਂ ਵਿਚ ਬਾਲਣ ਦੀ ਤਾਂ ਬਹੁਤ ਬੱਚਤ ਹੈ ਪਰ ਇਨ੍ਹਾਂ ਨੂੰ ਚਲਾਉਣ ਲਈ ਸਿਖਲਾਈ ਪ੍ਰਾਪਤ ਮਜ਼ਦੂਰ ਚਾਹੀਦੇ ਹਨ ਤੇ ਇੰਜ ਮਜ਼ਦੂਰੀ ਬਹੁਤ ਪੈ ਜਾਂਦੀ ਹੈ।

ਟਾਮਸ ਰਸੈੱਲ ਕਰਾਂਪਟਨ (Thomas Russel Crompton) ਨੇ 1877 ਵਿਚ ਇਕ ਨਵੇਂ ਢੰਗ ਦੀ ਖੋਜ ਕੀਤੀ ਜੋ ਆਧੁਨਿਕ ਢੰਗ ਦਾ ਆਧਾਰ ਹੈ। ਇਸ ਖੋਜ ਅਨੁਸਾਰ ਸੀਮਿੰਟ ਘੁੰਮਦੀ ਹੋਈ ਭੱਠੀ ਵਿਚ ਕੋਲਾ ਆਦਿ ਜਲਾ ਕੇ ਪੈਦਾ ਕੀਤੀਆਂ ਗੈਸਾਂ ਨਾਲ ਗਰਮ ਹੁੰਦਾ ਹੈ। 1885 ਈ. ਵਿਚ ਫ੍ਰੈਡਰਿਕ ਰੈਨਸਮ (Frederick Ransome) ਨੇ ਇਕ ਤਰੀਕਾ ਪੇਟੈਂਟ ਕਰਵਾਇਆ ਜਿਸ ਵਿਚ ਕਿ ਘੁੰਮਦੇ ਸਿਲਿੰਡਰ ਦੀ ਵਰਤੋਂ ਹੁੰਦੀ ਸੀ ਪਰ ਇਸ ਵਿਚ ਕਈ ਤਕਨੀਕੀ ਕਮੀਆਂ ਸਨ। ਸਟੋਕਸ (F.W.S. Stokes) ਨੇ 1888 ਈ. ਵਿਚ ਰੋਟਰੀ ਭੱਠੇ ਵਿਚੋਂ ਨਿਕਲਦੀਆਂ ਗੈਸਾਂ ਇਕ ਘੁੰਮਦੇ ਡਰੱਮ ਵਿਚੋਂ ਲੰਘਾ ਕੇ ਗਾਰੇ ਨੂੰ ਭੱਠੇ ਵਿਚ ਪਾਉਣ ਤੋਂ ਪਹਿਲਾਂ ਸੁਕਾਉਣ ਦਾ ਢੰਗ ਪੇਟੈਂਟ ਕਰਵਾਇਆ, ਕਲਿੰਕਰ ਨੂੰ ਇਕ ਹੋਰ ਘੁੰਮਦੇ ਡਰੱਮ ਵਿਚ ਠੰਢਾ ਕਰਕੇ ਨਿਕਲਣ ਵਾਲੀ ਗਰਮ ਹਵਾ ਬਾਲਣ ਨੂੰ ਗਰਮ ਕਰਨ ਲਈ ਵਰਤੀ ਗਈ। ਲਗਾਤਾਰ ਸੁਧਾਰ ਹੋਣ ਨਾਲ ਇਹ ਸਭ ਤੋਂ ਵਧ ਵਰਤਿਆ ਜਾਣ ਵਾਲਾ ਤਰੀਕਾ ਬਣ ਗਿਆ। 1887 ਈ. ਵਿਚ ਬਣਿਆ ਪਹਿਲਾ ਰੋਟਰੀ ਭੱਠਾ 1.524 ਮੀ. ਵਿਆਸ ਦਾ ਤੇ 7.925 ਮੀ. ਲੰਬਾ ਸੀ ਜਦੋਂ ਕਿ ਅੱਜ ਕਲ੍ਹ 60 ਤੋਂ 90 ਮੀ. ਲੰਬੇ 2 ਤੋਂ 5 ਮੀ. ਵਿਆਸ ਦੇ ਭੱਠੇ ਵਰਤੇ ਜਾਂਦੇ ਹਨ।

**ਆਧੁਨਿਕ ਢੰਗ**–ਆਧੁਨਿਕ ਢੰਗ ਵਿਚ ਯੋਗ ਚੂਨੇਦਾਰ ਤੇ ਮਿੱਟੀਮਈ ਪਦਾਰਥਾਂ ਨੂੰ ਉਸ ਅਨੁਪਾਤ ਵਿਚ ਰਲਾ ਕੇ ਸੁੱਕਾ ਜਾਂ ਪਾਣੀ ਵਿਚ ਮਿਲਾ ਕੇ ਪੀਸਿਆ ਜਾਂਦਾ ਹੈ ਜਿਸ ਤੋਂ ਸੀਮਿੰਟ ਦੀ ਸਹੀ ਰਚਨਾ ਪ੍ਰਾਪਤ ਕੀਤੀ ਜਾ ਸਕੇ। ਪੀਸੇ ਹੋਏ ਪਦਾਰਥ ਵਿਚ 40% ਪਾਣੀ ਪਾ ਕੇ ਇਸ ਨੂੰ ਗਾਰੇ ਦੀ ਸ਼ਕਲ ਵਿਚ ਮਿਸ਼ਰਨ-ਟੈਂਕਾਂ ਵਿਚ ਰੱਖਿਆ ਜਾਂਦਾ ਹੈ। ਇਨ੍ਹਾਂ ਟੈਂਕਾਂ ਦੀ ਸਮਰੱਥਾ 1000 ਤੋਂ 2000 ਟਨ ਗਾਰੇ ਦੀ ਹੁੰਦੀ ਹੈ। ਉਥੋਂ ਇਹ ਪੰਪਾਂ ਰਾਹੀਂ ਭੱਠੇ ਵਿਚ ਪਾਇਆ ਜਾਂਦਾ ਹੈ। ਸੁੱਕੇ ਪਦਾਰਥ ਨੂੰ ਥੋੜ੍ਹਾ ਜਿਹਾ ਗਿੱਲਾ ਕਰ ਲਿਆ ਜਾਂਦਾ ਹੈ ਤਾਂ ਜੋ ਭੱਠੇ ਵਿਚ ਸੁੱਟਣ ਵੇਲੇ ਬਹੁਤੀ ਧੂੜ ਨਾ ਉੱਡੇ। ਇਹ ਪਦਾਰਥ ਕਨਵੇਅਰ ਰਾਹੀਂ ਭੱਠੇ ਵਿਚ ਸੁੱਟਿਆ ਜਾਂਦਾ ਹੈ।

ਸੁੱਕਾ ਜਾਂ ਗਾਰੇ ਦੇ ਰੂਪ ਵਿਚ ਪਦਾਰਥਾਂ ਦਾ ਮਿਸ਼ਰਨ ਚਿਮਨੀ ਦੇ ਨੇੜਿਉਂ ਭੱਠੇ ਵਿਚ ਦਾਖ਼ਲ ਹੁੰਦਾ ਹੈ ਤੇ ਨਿਕਲ ਰਹੀਆਂ ਗੈਸਾਂ ਨਾਲ ਟਕਰਾਂਦਾ ਹੈ। ਭੱਠਾ ਘੁੰਮਦਾ ਰਹਿੰਦਾ ਹੈ ਤੇ ਮਿਸ਼ਰਨ ਹੇਠਾਂ ਆਉਂਦਾ ਰਹਿੰਦਾ ਹੈ। ਪਹਿਲਾਂ ਇਸ ਵਿਚੋਂ ਪਾਣੀ ਵਾਸ਼ਪ ਬਣ ਜਾਂਦਾ ਹੈ ਤੇ ਫਿਰ ਚੂਨੇਦਾਰ ਪਦਾਰਥਾਂ ਵਿਚੋਂ ਕਾਰਬਨ ਡਾਇਆਕਸਾਈਡ ਨਿਕਲ ਜਾਂਦੀ ਹੈ। ਕਲਿੰਕਰਿੰਗ ਖੇਤਰ ਵਿਚ ਤਾਪ ਕਾਇਮ ਰੱਖਣ ਲਈ ਹਵਾ ਦੇ ਝੋਂਕੇ ਨਾਲ ਰਲਿਆ ਪੀਸਿਆ ਕੋਲਾ ਜਲਾਇਆ ਜਾਂਦਾ ਹੈ। ਇਸ ਖੇਤਰ ਵਿਚ ਚੂਨੇਦਾਰ ਪਦਾਰਥਾਂ ਵਿਚਲਾ ਚੂਨਾ ਮਿੱਟੀਮਈ ਪਦਾਰਥਾਂ ਦੇ ਸਿਲਿਕਾ ਤੇ ਐਲੂਮਿਨਾ ਨਾਲ ਮਿਲ ਜਾਂਦਾ ਹੈ ਅਤੇ ਅੰਸ਼ਿਕ ਰੂਪ ਵਿਚ ਪੰਘਰ ਕੇ ਕਲਿੰਕਰ ਬਣ ਜਾਂਦਾ ਹੈ। ਇਸ ਕੰਮ ਵਿਚ ਆਇਰਨ ਆਕਸਾਈਡ ਤੇ ਹੋਰ ਖਾਰਾਂ ਮਦਦ ਕਰਦੀਆਂ ਹਨ। ਕਲਿੰਕਰ ਭੱਠੇ ਦੇ ਹੇਠਲੇ ਹਿੱਸੇ ਵਿਚ ਉੱਪਰ ਚੜ੍ਹਦੀ ਹਵਾ ਨੂੰ ਗਰਮ ਕਰਦਾ ਹੋਇਆ ਬਾਹਰ ਨਿਕਲ ਜਾਂਦਾ ਹੈ। ਇਸ ਵਿਚ ਥੋੜ੍ਹਾ ਜਿਹਾ ਜਿਪਸਮ ਰਲਾਇਆ ਜਾਂਦਾ ਹੈ ਤਾਂ ਜੋ ਇਸ ਦਾ ਸੈੱਟਿੰਗ ਟਾਈਮ ਠੀਕ ਕੀਤਾ ਜਾ ਸਕੇ। ਇਸ ਨੂੰ ਇਤਨਾ ਬਾਰੀਕ ਪੀਸਿਆ ਜਾਂਦਾ ਹੈ ਕਿ ਪ੍ਰਤਿ ਵ. ਸੈਂ. ਮੀ. 4900 ਮੋਰੀਆਂ ਵਾਲੀ ਜਾਲੀ ਵਿਚ ਕੇਵਲ 1 ਤੋਂ 3% ਛਾਣ ਨਿਕਲੇ।

ਕੱਚੇ ਪਦਾਰਥਾਂ ਵਿਚ ਮਿੱਟੀਮਈ ਪਦਾਰਥ, ਜਿਨ੍ਹਾਂ ਵਿਚ ਸਿਲਿਕਾ ਤੇ ਐਲੂਮਿਨਾ ਹੁੰਦੇ ਹਨ ਜਿਵੇਂ ਕਿ ਚੀਕਣੀ ਮਿੱਟੀ, ਸ਼ੇਲ, ਸਲੇਟ, ਸਲੈਗ ਆਦਿ ਅਤੇ ਚੂਨੇਦਾਰ ਪਦਾਰਥ ਜਿਵੇਂ ਕਿ ਚਾਕ, ਚੂਨੇ ਦਾ ਪੱਥਰ, ਸਮੁੰਦਰੀ ਸ਼ੈੱਲ ਆਦਿ ਸ਼ਾਮਲ ਹਨ। ਕੁਝ ਪਦਾਰਥਾਂ ਵਿਚ ਇਨ੍ਹਾਂ ਦੋਹਾਂ ਪਦਾਰਥਾਂ ਦਾ ਮਿਸ਼ਰਨ ਹੁੰਦਾ ਹੈ ਜਿਵੇਂ ਕਿ ਮਾਰਲ, ਸੀਮਿੰਟ ਚਟਾਨ, ਹੇਠਲੀਆਂ ਤਹਿਆਂ ਦੀ ਚੀਕਣੀ ਮਿੱਟੀ ਆਦਿ।

ਇਨ੍ਹਾਂ ਦੇ ਪ੍ਰਾਪਤ ਕਰਨ ਦੇ ਢੰਗ ਅੱਡ-ਅੱਡਰੇ ਹਨ। ਨਰਮ ਪਦਾਰਥਾਂ (ਮਿੱਟੀ, ਮਾਰਲ, ਚਾਕ) ਲਈ ਡਿੱਗਰ (digger) ਜਾਂ ਸਕਰੇਪਰ (scraper) ਵਰਤੋਂ ਵਿਚ ਆਉਂਦੇ ਹਨ। ਪਹਿਲਾਂ ਫਾਲਤੂ ਪਦਾਰਥ ਹਟਾ ਕੇ ਜਗ੍ਹਾ ਸਾਫ਼ ਕੀਤੀ ਜਾਂਦੀ ਹੈ। ਫਿਰ ਡਿੱਗਰ ਰਾਹੀਂ ਟੁਕੜਿਆਂ ਦੀਆਂ ਬਾਲਟੀਆਂ ਭਰ ਕੇ ਟਰੱਕ ਲੱਦ ਲਏ ਜਾਂਦੇ ਹਨ। ਚਿੱਕੜ, ਗਾਰਾ ਆਦਿ ਕੱਢਣ ਲਈ ਚੇਨ ਤੇ ਬਾਲਟੀਆਂ ਵਾਲੀ ਡਰੈੱਜਰ (dredger) ਵਰਤਦੇ ਹਨ। ਸਖ਼ਤ ਪਦਾਰਥਾਂ ਜਿਵੇਂ ਕਿ ਚੂਨੇ ਦਾ ਪੱਥਰ ਆਦਿ ਦੀ ਪ੍ਰਾਪਤੀ ਲਈ ਚਟਾਨ ਨੂੰ ਵਿਸਫੋਟਕ ਪਦਾਰਥਾਂ ਦੀ ਮਦਦ ਨਾਲ ਤੋੜਿਆ ਜਾਂਦਾ ਹੈ। ਵਿਸਫੋਟ ਕਰਨ ਵੇਲੇ ਬੋਰ ਦੀ ਸਥਿਤੀ ਤੇ ਡੂੰਘਾਈ ਅਤੇ ਮਸਾਲੇ ਦੀ ਮਾਤਰਾ ਨਿਸ਼ਚਿਤ ਕਰਕੇ ਸਹੀ ਆਕਾਰ ਦੇ ਟੁਕੜੇ ਪ੍ਰਾਪਤ ਕੀਤੇ ਜਾਂਦੇ ਹਨ ਤਾਂ ਜੋ ਮਸ਼ੀਨਾਂ ਵਿਚ ਭੇਜਣ, ਪੀਸਣ ਵੇਲੇ ਮੁਸ਼ਕਲ ਨਾ ਆਏ।

**ਕੱਚੇ ਪਦਾਰਥਾਂ ਨੂੰ ਪੀਸਣਾ**–ਪੀਸਣ ਦੇ ਢੰਗਾਂ ਦੀ ਨਿਰਭਰਤਾ ਕੱਚੇ ਮਾਲ ਦੇ ਸਖ਼ਤ ਜਾਂ ਨਰਮ ਹੋਣ ਤੇ ਹੈ। ਨਰਮ ਪਦਾਰਥਾਂ ਵਿਚ ਪਾਣੀ ਮਿਲਾਇਆ ਜਾਂਦਾ ਹੈ ਤਾਂ ਜੋ ਕਰੀਮ ਜਿੰਨਾ ਗਾੜ੍ਹਾ ਗਾਰਾ ਬਣ ਜਾਵੇ ਜਿਸ ਵਿਚ ਕਿ 40% ਤਕ ਪਾਣੀ ਹੋਵੇ। ਚਾਕ, ਮਾਰਲ, ਮਿੱਟੀ ਆਦਿ ਦੇ ਟਰੱਕ 4.2 ਮੀ. ਵਿਆਸ ਦੇ ਕੰਕਰੀਟ ਟੈਂਕਾਂ ਵਿਚ ਉਲਟ ਦਿੱਤੇ ਜਾਂਦੇ ਹਨ, ਪਾਣੀ ਪਾਇਆ ਜਾਂਦਾ ਹੈ ਤੇ ਰੇਡੀਅਲ ਭੁਜਾਵਾਂ ਤੇ ਲੱਗੀਆਂ ਹੋਂਦੇ ਵਾਲੀਆਂ ਚੇਨਾਂ ਨੂੰ ਤੇਜ਼ੀ ਨਾਲ ਘੁਮਾਇਆ ਜਾਂਦਾ ਹੈ। ਇਹ ਚੇਨਾਂ ਪਦਾਰਥਾਂ ਨੂੰ ਤੋੜ ਕੇ ਅਤੇ ਟੈਂਕਾਂ ਵਿਚ ਲੱਗੀਆਂ ਰੋਕਾਂ (baffles) ਤੇ ਜਾਲੀਆਂ ਨਾਲ ਰਗੜ ਕੇ ਇਤਨਾ ਬਾਰੀਕ ਕਰ ਦਿੰਦੀਆਂ ਹਨ ਕਿ ਪ੍ਰਤਿ ਸੈਂ. ਮੀ. 22 ਤਾਰਾਂ ਵਾਲੀ ਜਾਲੀ ਵਿਚੋਂ ਲੰਘ ਸਕੇ। ਅਮਰੀਕਾ ਵਿਚ 25 ਤਾਰਾਂ ਵਾਲੀ ਜਾਲੀ ਵਰਤਦੇ ਹਨ। ਸਖ਼ਤ ਪਦਾਰਥਾਂ ਨੂੰ ਪਹਿਲਾਂ ਕਰੱਸ਼ਰ ਵਿਚੋਂ ਲੰਘਾਉਂਦੇ ਹਨ। ਇਹ ਕਰੱਸ਼ਰ ਕਈ ਕਿਸਮ ਦੇ ਹੁੰਦੇ ਹਨ ਜਿਵੇਂ ਕਿ ਦੰਦਿਆਂ ਵਾਲੇ, ਰੋਲਰਾਂ ਵਾਲੇ ਆਦਿ। ਇਸ ਤੋਂ ਬਾਅਦ ਮਾਲ ਬਾਰੀਕ ਕਰੱਸ਼ਰ ਜਾਂ ਹੈਮਰ ਮਿੱਲ ਵਿਚ ਜਾਂਦਾ ਹੈ। ਹੈਮਰ ਮਿੱਲ ਵਿਚ ਕਬਜ਼ੇਦਾਰ ਹਥੌੜੀਆਂ ਪੱਥਰ ਦੇ ਟੁਕੜਿਆਂ ਨੂੰ ਸਥਿਰ ਭੰਡਿਆਂ ਨਾਲ ਰੋਕ ਕੇ ਤੋੜਦੀਆਂ ਹਨ। ਇਸ ਬਾਰੀਕ ਕੁਟਾਈ ਮਗਰੋਂ ਮਾਲ ਟਿਊਬ ਮਿੱਲ ਵਿਚੋਂ ਹੁੰਦਾ ਹੋਇਆ ਕਨਵੇਅਰ ਰਾਹੀਂ ਭੱਠੇ ਤਕ ਜਾ ਪੁੱਜਦਾ ਹੈ।

ਖੁਸ਼ਕ ਢੰਗ ਵਿਚ ਤੋਲਣ ਵਾਲੀ ਮਸ਼ੀਨ ਤੋਂ ਚੂਨੇ ਦਾ ਪੱਥਰ ਤੇ ਸ਼ੇਲ ਆਦਿ ਇਸ ਮਾਤਰਾ ਵਿਚ ਮਿੱਲ ਵਿਚ ਭੇਜੇ ਜਾਂਦੇ ਹਨ ਕਿ ਤਿਆਰ ਮਾਲ ਵਿਚ ਤੱਤਾਂ ਦਾ ਸਹੀ ਅਨੁਪਾਤ ਹੋਵੇ। ਮਿੱਲ ਕਈ ਤਰ੍ਹਾਂ ਦੇ ਹੁੰਦੇ ਹਨ। ਬਾਲ ਤੇ ਟਿਊਬ ਮਿੱਲ ਵਿਚ ਇਕ ਘੁੰਮਦੇ ਸਿਲਿੰਡਰ ਵਿਚ ਇਸਪਾਤ ਦੇ ਗੋਲੇ ਇਕ ਦੂਜੇ ਨਾਲ ਟਕਰਾਉਂਦੇ ਹਨ ਤੇ ਮਾਲ ਨੂੰ ਬਾਰੀਕ ਕਰਦੇ ਹਨ। ਅਪਕੇਂਦਰੀ ਮਿੱਲ ਵਿਚ ਇਸਪਾਤ ਦਾ ਭਾਰੀ ਰੋਲਰ ਤੇਜ਼ੀ ਨਾਲ ਘੁੰਮਦਾ ਹੋਇਆ ਮਾਲ ਨੂੰ ਸਥਿਰ ਸਿਲਿੰਡਰ ਦੀਆਂ ਦੀਵਾਰਾਂ ਨਾਲ ਰਗੜ ਕੇ ਬਾਰੀਕ ਕਰਦਾ ਹੈ। ਬਹੁਤ ਬਾਰੀਕ ਹੋਇਆ ਮਾਲ ਸਟੋਰੇਜ ਬਿਨ ਵਿਚ ਜਾਂਦਾ ਹੈ ਜਿਥੋਂ ਕਿ ਇਸ ਨੂੰ ਭਿਉਂ ਕੇ ਭੱਠੇ ਵਿਚ ਭੇਜਿਆ ਜਾਂਦਾ ਹੈ। ਇਸ ਢੰਗ ਦੇ ਲਾਭ ਬਾਲਣ ਦੀ ਬੱਚਤ ਅਤੇ ਪਾਣੀ ਦੀ ਘਾਟ ਵਾਲੀ ਥਾਂ ਪਾਣੀ ਦੀ ਬੱਚਤ ਹਨ। ਜਿਥੇ ਚਾਹਿਆ ਜਾਂਦੀ ਊਸ਼ਮਾ ਨਾਲ ਬਾਇਲਰ ਗਰਮ ਹੁੰਦੇ ਹਨ ਉੱਥੇ ਬਿਜਲੀ ਉਤਪਾਦਨ ਲਈ ਵਧੇਰੇ ਊਰਜਾ ਮਿਲਦੀ ਹੈ। ਪਹਿਲਾਂ ਇਹ ਮੰਨਿਆ ਜਾਂਦਾ ਸੀ ਕਿ ਸੁੱਕੇ ਪਦਾਰਥਾਂ ਦਾ ਮਿਸ਼ਰਣ ਇਕੋ ਜਿਹਾ ਨਹੀਂ ਬਣਦਾ ਪਰ ਹੁਣ ਸੰਪੀੜਿਤ ਹਵਾ ਨਾਲ ਇਹ ਨੁਕਸ ਦੂਰ ਹੋ ਗਿਆ ਹੈ।

ਗਿੱਲੇ ਢੰਗ ਵਿਚ ਤੋਲਣ ਵਾਲੀ ਮਸ਼ੀਨ ਤੋਂ ਚੂਨੇ ਦਾ ਪੱਥਰ ਤੇ ਸ਼ੇਲ ਆਦਿ ਮਿੱਲ ਵਿਚ ਭੇਜੇ ਜਾਂਦੇ ਹਨ ਤੇ ਨਾਲ ਹੀ ਪਾਣੀ ਰਲਾ ਦਿੱਤਾ ਜਾਂਦਾ ਹੈ। ਆਮ ਕਰਕੇ ਪਾਣੀ ਦੀ ਮਾਤਰਾ 40% ਹੁੰਦੀ ਹੈ ਤੇ ਪੀਸਣ ਮਗਰੋਂ ਮਾਲ ਪ੍ਰਤਿ ਸੈਂ. ਮੀ. 2% ਤਾਰਾਂ ਵਾਲੀ ਜਾਲੀ ਦੁਆਰਾ ਛਾਣਨ ਸਮੇਂ 2% ਤੋਂ ਘੱਟ ਛਾਣ ਬਚਾਉਂਦਾ ਹੈ। ਮਿੱਲ ਤੋਂ ਇਹ ਗਾਰਾ ਮਿਕਸਰਾਂ ਵਿਚ ਜਾਂਦਾ ਹੈ ਜਿਹੜੇ ਕਿ 1000 ਤੋਂ 2000 ਟਨ ਸਮਰੱਥਾ ਦੇ ਟੈਂਕ ਹੁੰਦੇ ਹਨ। ਇਹ ਤਿੰਨ ਕੰਮ ਕਰਦੇ ਹਨ :

(ੳ) ਗਾਰੇ ਵਿਚਲੇ ਤੱਤਾਂ ਦੇ ਅਨੁਪਾਤ ਵਿਚ ਸੁੱਧੀ ਕਰਨਾ,
(ਅ) ਜ਼ਿਆਦਾ ਮਾਤਰਾ ਵਿਚ ਗਾਰਾ ਰਲਾ ਕੇ ਅਨੁਪਾਤ ਵਿਚ ਆਈ ਆਰਜ਼ੀ ਤਬਦੀਲੀ ਨੂੰ ਠੀਕ ਕਰਨਾ ਅਤੇ
(ੲ) ਪੀਸਣ ਵਾਲੀਆਂ ਮਿੱਲਾਂ ਬੰਦ ਕਰ ਦੇਣ ਤੇ ਵੀ ਭੱਠਾ ਚਲਦਾ ਰੱਖਣ ਜੋਗਾ ਮਾਲ ਇਕੱਠਾ ਕਰ ਕੇ ਰੱਖਣਾ।

ਟੈਂਕਾਂ ਵਿਚ ਗਾਰੇ ਨੂੰ ਲਗਾਤਾਰ ਹਿਲਾਉਂਦੇ ਰਹਿੰਦੇ ਹਨ ਤਾਂ ਜੋ ਇਹ ਹੇਠ੍ਹਾਂ ਨਾ ਬੈਠ ਜਾਵੇ। ਇਸ ਕੰਮ ਲਈ ਜਾਂ ਤਾਂ ਪੈਡਲ ਲੱਗੀਆਂ ਬਾਹੀਆਂ ਨੂੰ ਮਸ਼ੀਨਾਂ ਨਾਲ ਘੁਮਾਇਆ ਜਾਂਦਾ ਹੈ ਤੇ ਜਾਂ ਸੰਪੀੜਿਤ ਹਵਾ ਹੇਠੋਂ ਛੱਡੀ ਜਾਂਦੀ ਹੈ।

ਵੀਹਵੀਂ ਸਦੀ ਦੇ ਸ਼ੁਰੂ ਤਕ ਸੀਮਿੰਟ ਬਣਾਉਣ ਲਈ ਕੁਦਰਤੀ ਤੌਰ ਤੇ ਪ੍ਰਾਪਤ ਕੱਚੇ ਮਾਲ ਦੀ ਵਰਤੋਂ ਹੁੰਦੀ ਰਹੀ ਹੈ। 1934 ਈ. ਵਿਚ ਕੱਚੀਆਂ ਧਾਤਾਂ ਨੂੰ ਸ਼ੁੱਧ ਕਰਨ ਲਈ ਵਰਤਿਆ ਜਾਂਦਾ ਫ਼ਰੌਥ ਤਾਰਨ ਢੰਗ (Froth floatation method) ਇਸ ਪਾਸੇ ਵੀ ਵਰਤੋਂ ਵਿਚ ਆਉਣ ਲੱਗਾ। ਪੀਸਣ ਵੇਲੇ ਚੱਟਾਨਾਂ ਦੇ ਵੱਖ ਵੱਖ ਭਾਗ ਅਲਹਿਦਾ ਹੋ ਜਾਂਦੇ ਹਨ ਜਿਵੇਂ ਕਿ ਕੈਲਸਾਈਟ, ਕੁਆਰਟਜ਼, ਅਬਰਕ ਆਦਿ। ਤਾਰਨ ਵਿਧੀ ਰਾਹੀਂ ਕੈਲਸਾਈਟ ਨਿਤਾਰ ਲਿਆ ਜਾਂਦਾ ਹੈ ਤੇ ਗਾਰੇ ਵਿਚ ਚੂਨੇ ਦੀ ਮਾਤਰਾ ਕੁਦਰਤੀ ਤੌਰ ਤੇ ਪ੍ਰਾਪਤ 40% ਤੋਂ ਵਧ ਕੇ 75% ਹੋ ਜਾਂਦੀ ਹੈ। ਇਸੇ ਤਰ੍ਹਾਂ ਵਾਧੂ ਸਿਲਿਕਾ, ਐਲੂਮਿਨਾ, ਅਬਰਕ, ਆਇਰਨ ਆਕਸਾਈਡ ਆਦਿ ਵੱਖ ਕੀਤੇ ਜਾਂਦੇ ਹਨ ਇਸ ਢੰਗ ਦੀ ਵਰਤੋਂ ਨਾਲ ਹੁਣ ਅਜਿਹੇ ਪਦਾਰਥ ਵਰਤੇ ਜਾਣ ਲਗ ਪਏ ਹਨ ਜਿਨ੍ਹਾਂ ਨੂੰ ਪਹਿਲਾਂ ਰੱਦ ਕਰ ਦਿੱਤਾ ਜਾਂਦਾ ਸੀ ਨਾਲ ਹੀ ਸੀਮਿੰਟ ਦੀ ਰਚਨਾ ਉੱਤੇ ਵਧੇਰੇ ਨਿਯੰਤਰਨ ਹੋ ਸਕਦਾ ਹੈ।

ਮਿਕਸਰਾਂ ਤੋਂ ਗਾਰਾ ਭੱਠੇ ਦੇ ਉਪਰਲੇ ਸਿਰੇ ਤੇ ਬਣੇ ਟੈਂਕ ਵਿਚ ਜਾਂਦਾ ਹੈ ਜਿਸ ਵਿਚ ਕਿ ਓਵਰ ਫਲੋ ਪਾਈਪ ਲਗਾ ਕੇ ਇਸ ਦੀ ਸਤ੍ਹਾ ਨੂੰ ਸਥਿਰ ਰੱਖਿਆ ਜਾਂਦਾ ਹੈ। ਇਸ ਨੂੰ ਜਾਂ ਤਾਂ ਘੁੰਮ ਰਹੇ ਕੜਛਿਆਂ ਰਾਹੀਂ ਭੱਠੇ ਵਿਚ ਪਾਇਆ ਜਾਂਦਾ ਹੈ ਜਾਂ ਨਿਕਾਸ ਪਾਈਪ ਵਿਚ ਬਦਲਵੇਂ ਦੁਆਰਕ (variale orifice) ਨਾਲ ਨਿਯੰਤਰਿਤ ਕੀਤਾ ਜਾਂਦਾ ਹੈ।

**ਜਲਾਉਣਾ**–ਸੀਮਿੰਟ ਨਿਰਮਾਣ ਦਾ ਸਭ ਤੋਂ ਮਹੱਤਵਪੂਰਨ ਅੰਗ ਵੱਖ ਵੱਖ ਭਾਗਾਂ ਦਾ ਪੂਰਨ ਰਸਾਇਣਕ ਸੰਯੋਗ ਹੈ। ਆਇਰਨ ਆਕਸਾਈਡ ਤੇ ਖਾਰਾਂ ਆਦਿ ਸਹਾਇਕ ਹੁੰਦੇ ਹਨ। ਉਚੇ ਤਾਪਮਾਨ ਤੇ ਇਨ੍ਹਾਂ ਦਾ ਸੰਯੋਗ ਆਸਾਨੀ ਨਾਲ ਹੋ ਜਾਂਦਾ ਹੈ ਪਰ ਇਤਨਾ ਉੱਚਾ ਤਾਪਮਾਨ ਭੱਠੇ ਦੀ ਉੱਚ ਤਾਪ-ਸਹਿ ਲਾਇਨਿੰਗ ਨੂੰ ਨੁਕਸਾਨ ਪਹੁੰਚਾਂਦਾ ਹੈ। ਇਸ ਲਈ ਸੰਯੋਗ ਨੂੰ ਘੱਟ ਤਾਪਮਾਨ ਉੱਤੇ ਪ੍ਰਾਪਤ ਕਰਨ ਲਈ ਯਤਨ ਹੁੰਦੇ ਹਨ। ਮਿਸ਼ਰਨ ਨੂੰ ਬਾਰੀਕ ਪੀਹਣਾ ਵਧੇਰੇ ਸਫ਼ਲ ਹੈ।

ਭੱਠਾ ਇਸਪਾਤ ਦਾ ਵੇਲਣਾਕਾਰ ਖੋਲ ਹੁੰਦਾ ਹੈ, ਜਿਸ ਦੇ ਅੰਦਰਲੇ ਪਾਸੇ ਉੱਚ ਤਾਪ-ਸਹਿ ਇੱਟਾਂ ਲਗੀਆਂ ਹੁੰਦੀਆਂ ਹਨ। ਭੱਠੇ ਦੀ ਲੰਬਾਈ 45 ਤੋਂ 150 ਮੀ. ਅਤੇ ਵਿਆਸ 2.5 ਤੋਂ 4 ਮੀ. ਹੁੰਦਾ ਹੈ, ਜਲਣ-ਖੇਤਰ ਵਿਚ ਵਿਆਸ ਵਧਾਇਆ ਹੁੰਦਾ ਹੈ। ਧੁਰੇ ਤੋਂ ਭੱਠੇ ਘੁੰਮਾਉਣ ਲਈ ਗੀਅਰ ਲੱਗੇ ਹੁੰਦੇ ਹਨ। ਲੰਬਾਈ ਅਨੁਸਾਰ ਭੱਠੇ ਨੂੰ ਤਿੰਨ ਤੋਂ ਛੇ ਟਾਇਰਾਂ ਤੇ ਟਿਕਾਇਆ ਹੁੰਦਾ ਹੈ। ਤਾਪ ਪਸਾਰ ਨੂੰ ਧਿਆਨ ਵਿਚ ਰੱਖਦਿਆਂ ਟਾਇਰ ਤੇ ਗੀਅਰ ਸਿੱਧੇ ਭੱਠੇ ਨਾਲ ਰਿਵਟ ਕਰਕੇ ਧਾਤ ਦੀ

ਪੱਟੀ ਨਾਲ ਜੋੜੇ ਹੁੰਦੇ ਹਨ। ਭੱਠਾ ਕਿਉਂਕਿ ਤਿਰਛਾ ਹੁੰਦਾ ਹੈ (ਇਸ ਦੀ ਢਲਾਨ 25 ਪਿਛੇ 1 ਹੁੰਦੀ ਹੈ) ਇਸ ਨੂੰ ਤਿਲ੍ਹਕਨ ਤੋਂ ਰੋਕਣ ਦੇ ਪ੍ਰਬੰਧ ਕੀਤੇ ਹੁੰਦੇ ਹਨ। ਇਸ ਦੇ ਉਪਰਲੇ ਸਿਰੇ ਵੱਲ, ਜਿੱਥੇ ਕਿ ਗਾਰਾ ਦਾਖ਼ਲ ਹੁੰਦਾ ਹੈ, ਇਕ ਧੂੜ ਕਮਰਾ ਹੁੰਦਾ ਹੈ। ਬਾਹਰ ਨਿਕਲਦੀਆਂ ਗਰਮ ਗੈਸਾਂ ਦੀ ਸਾਰੀ ਧੂੜ ਇਥੇ ਇਕੱਠੀ ਹੁੰਦੀ ਰਹਿੰਦੀ ਹੈ ਤੇ ਗੈਸਾਂ ਚਿਮਨੀ ਰਾਹੀਂ ਬਾਹਰ ਨਿਕਲ ਜਾਂਦੀਆਂ ਹਨ।

ਕਈ ਵਾਰ ਚਿਮਨੀ ਤੋਂ ਪਹਿਲਾਂ ਫਲੂ ਪਾਈਪ ਲਗਾ ਕੇ ਬਾਇਲਰਾਂ ਵਿਚ ਭਾਫ਼ ਪੈਦਾ ਕੀਤੀ ਜਾਂਦੀ ਹੈ ਜੋ ਟਰਬੋਜੈਨਰੇਟਰ ਚਲਾ ਕੇ ਕਾਰਖ਼ਾਨੇ ਨੂੰ ਚਲਾਉਣ ਲਈ ਬਿਜਲੀ ਪੈਦਾ ਕਰਦੀ ਹੈ। ਧੂੜ ਕਾਰਨ ਹੁੰਦੇ ਉਤਪਾਦਨ ਦੇ 5% ਨੁਕਸਾਨ ਨੂੰ ਰੋਕਣ ਲਈ ਬਿਜਲੱਈ ਜਾਂ ਮਸ਼ੀਨੀ ਯੰਤਰ ਧੂੜ ਇਕੱਠੀ ਕਰਦੇ ਹਨ। ਚਿੱਟਾ ਗਰਮ ਕਲਿੰਕਰ ਭੱਠੇ ਦੇ ਹੇਠਲੇ ਪਾਸੇ ਬਣੇ ਮੂੰਹ ਤੋਂ ਬਾਹਰ ਨਿਕਲ ਕੇ ਸੀਤਕ ਵਿਚ ਦਾਖ਼ਲ ਹੁੰਦਾ ਹੈ। ਆਧੁਨਿਕ ਸੀਤਕ ਵਿਚ ਕਲਿੰਕਰ ਜਾਲੀ ਦੇ ਉਪਰੋਂ ਲੰਘਦਾ ਹੈ ਜਿਸ ਵਿਚੋਂ ਠੰਢੀ ਹਵਾ ਲੰਘਾਈ ਜਾਂਦੀ ਹੈ। ਆਮ ਵਿਸ਼ਵਾਸ਼ ਹੈ ਕਿ ਕਲਿੰਕਰ ਜਿਤਨੀ ਤੇਜ਼ੀ ਨਾਲ ਠੰਢਾ ਹੋਵੇਗਾ, ਉਤਨਾ ਵਧੀਆ ਬਣੇਗਾ।

ਭੱਠੇ ਨੂੰ ਜਲਾਉਣ ਲਈ ਹੇਠਲੇ ਸਿਰੇ ਤੋਂ ਹਵਾ ਤੇ ਬਾਰੀਕ ਕੋਲੇ ਦੇ ਚੂਰੇ ਜਾਂ ਖਣਿਜੀ ਤੇਲ ਦਾ ਮਿਸ਼ਰਨ ਦਾਖ਼ਲ ਕੀਤਾ ਜਾਂਦਾ ਹੈ। ਦਾਖ਼ਲ ਹੋਣ ਤੋਂ ਪਹਿਲਾਂ ਹਵਾ ਠੰਢੇ ਹੋ ਰਹੇ ਕਲਿੰਕਰ ਤੋਂ ਲੰਘ ਕੇ ਗਰਮ ਹੋ ਜਾਂਦੀ ਹੈ। ਆਧੁਨਿਕ ਕਾਰਖ਼ਾਨੇ ਵਿਚ ਗਰਮ ਕੀਤੀ ਹਵਾ ਕੋਲੇ ਦੇ ਚੂਰੇ ਨੂੰ ਸੁਕਾਉਣ ਅਤੇ ਉਸ ਨੂੰ ਭੱਠੇ ਵਿਚ ਦਾਖ਼ਲ ਕਰਨ ਲਈ ਵਰਤੀ ਜਾਂਦੀ ਹੈ। ਸਾਰੇ ਕੰਮ ਦਾ ਨਿਯੰਤਰਨ ਯੰਤਰਾਂ ਦੀ ਮਦਦ ਨਾਲ ਹੁੰਦਾ ਹੈ ਅਤੇ ਮਨੁੱਖੀ ਦੇਖ ਭਾਲ ਦੀ ਲੋੜ ਨਹੀਂ ਰਹਿੰਦੀ।

**ਕਲਿੰਕਰ ਨੂੰ ਪੀਸਣਾ**–ਭੱਠੇ ਵਿਚੋਂ ਨਿਕਲਦਾ ਕਲਿੰਕਰ ਸਥਾਈ ਹੁੰਦਾ ਹੈ ਤੇ ਮਹੀਨਿਆਂ ਤਕ ਸਟੋਰ ਕੀਤੇ ਜਾਣ ਤੇ ਵੀ ਕੋਈ ਫ਼ਰਕ ਨਹੀਂ ਪੈਂਦਾ ਪਰ ਇਸ ਨਾਲ ਬਹੁਤ ਸਾਰਾ ਸਰਮਾਇਆ ਰੁਕ ਜਾਂਦਾ ਹੈ। ਕਲਿੰਕਰ ਨੂੰ ਜਲਦੀ ਹੀ ਪੀਸ ਲਿਆ ਜਾਂਦਾ ਹੈ। ਤਾਜ਼ੇ ਕਲਿੰਕਰ ਨਾਲੋਂ ਪਿਆ ਰੱਖਿਆ ਕਲਿੰਕਰ ਨਰਮ ਹੁੰਦਾ ਹੈ ਤੇ ਪੀਸਣ ਲਈ ਘੱਟ ਸ਼ਕਤੀ ਲੱਗਦੀ ਹੈ। ਕਲਿੰਕਰ ਦਾ ਆਕਾਰ ਇਤਨਾ ਹੁੰਦਾ ਹੈ ਕਿ ਸਿੱਧਿਆਂ ਹੀ ਬਾਲ ਮਿੱਲ ਵਿਚ ਪੈ ਸਕਦਾ ਹੈ। ਸੀਮਿੰਟ ਦਾ ਸੈਟਿੰਗ ਟਾਈਮ ਨਿਯੰਤਰਿਤ ਕਰਨ ਲਈ ਜਿਪਸਮ ਰਲਾਉਣਾ ਪੈਂਦਾ ਹੈ। ਦੋਹਾਂ ਦੀ ਮਾਤਰਾ ਨਿਸ਼ਚਿਤ ਕਰਨ ਲਈ ਉਨ੍ਹਾਂ ਨੂੰ ਫ਼ੀਡ ਟੇਬਲ ਤੋਂ ਲੰਘਾਇਆ ਜਾਂਦਾ ਹੈ। ਪੀਸਣ ਲਈ ਮਿੱਲਾਂ ਉਹੋ ਜਿਹੀਆਂ ਹੁੰਦੀਆਂ ਹਨ ਜਿਹੋ ਜਿਹੀਆਂ ਕੱਚੇ ਮਾਲ ਨੂੰ ਪੀਸਣ ਦੇ ਕੰਮ ਆਉਂਦੀਆਂ ਹਨ। ਸੀਮਿੰਟ ਦੀ ਬਾਰੀਕੀ ਦਾ ਵਰਣਨ ਕਰਨ ਲਈ ਜਾਲੀ ਦਾ ਨੰਬਰ ਤੇ ਛਾਣ ਦੀ ਪ੍ਰਤਿਸ਼ਤਤਾ ਦੱਸੇ ਜਾਂਦੇ ਹਨ। ਹੁਣ ਪ੍ਰਤਿ ਗ੍ਰਾਮ ਸੀਮਿੰਟ ਨਾਲ ਢੱਕਿਆ ਜਾਣ ਵਾਲਾ ਖੇਤਰਫਲ ਵ. ਸੈਂ. ਮੀ. ਵਿਚ ਕੱਢ ਕੇ ਵਿਸ਼ਿਸ਼ਟ ਖੇਤਰਫਲ ਦੇ ਰੂਪ ਵਿਚ ਦਰਸਾਇਆ ਜਾਂਦਾ ਹੈ।

**ਸਟੋਰ ਤੇ ਪੈਕ ਕਰਨਾ**–ਪੀਸਣ ਮਿੱਲ ਤੋਂ ਤਿਆਰ ਸੀਮਿੰਟ ਸਿਲੋ ਜਾਂ ਸਟੋਰੇਜ ਬਿਨ ਵਿਚ ਕਨਵੇਅਰ ਰਾਹੀਂ ਜਾਂਦਾ ਹੈ। ਇਹ ਕਨਵੇਅਰ ਬੈਲਟ, ਸਕਰਿਊ, ਬੱਕਟ ਆਦਿ ਹੁੰਦੇ ਹਨ। ਆਧੁਨਿਕ ਰੂਪ ਵਿਚ ਸਕਰਿਊ ਕਨਵੇਅਰ ਨਾਲ ਸੰਪੀੜਿਤ ਹਵਾ ਵਰਤਦੇ ਹਨ ਤੇ ਇਸ ਨੂੰ ਸੀਮਿੰਟ ਪੰਪ ਕਹਿੰਦੇ ਹਨ। ਸਿਲੋ ਕੰਕਰੀਟ ਦੇ ਬਣੇ ਹੁੰਦੇ ਹਨ ਤੇ ਇਨ੍ਹਾਂ ਦੀ ਸਮਰੱਥਾ 2,500 ਤੋਂ 3,000 ਟਨ ਤਕ ਹੁੰਦੀ ਹੈ। ਪਹਿਲਾਂ ਇਹ ਵਿਚਾਰ ਸੀ ਕਿ ਸਟੋਰ ਕਰਕੇ ਰੱਖਣ ਨਾਲ ਸੀਮਿੰਟ ਦੇ ਗੁਣਾਂ ਵਿਚ ਸੁਧਾਰ ਹੁੰਦਾ ਹੈ। ਪਰ ਹੁਣ ਇਹ ਜ਼ਰੂਰੀ ਨਹੀਂ। ਤਿਆਰ ਮਾਲ ਉੱਤੇ ਹੁੰਦੇ ਪ੍ਰੀਖਣ 30 ਦਿਨ ਲੈਂਦੇ ਹਨ ਤੇ ਘੱਟ ਘੱਟ ਇਤਨੇ ਦਿਨ ਮਾਲ ਜ਼ਰੂਰੀ ਰੱਖਣਾ ਪੈਂਦਾ ਹੈ। ਸਿਲੋ ਤੋਂ ਸੀਮਿੰਟ ਪੰਪਾਂ ਰਾਹੀਂ ਬੋਰੀਆਂ ਭਰਨ ਵਾਲੀ ਮਸ਼ੀਨ ਵਿਚ ਜਾਂਦਾ ਹੈ ਹਰ ਬੋਰੀ ਵਿਚ 50 ਕਿ. ਗ੍ਰਾ. ਸੀਮਿੰਟ ਭਰਿਆ ਜਾਂਦਾ ਹੈ।

**ਵਿਸ਼ਲੇਸ਼ਣ ਤੇ ਪ੍ਰੀਖਣ**–ਸੀਮਿੰਟ ਦੇ ਗੁਣਾਂ ਨੂੰ ਨਿਰਧਾਰਿਤ ਕਰਨ ਲਈ ਵਿਵਰਨ ਨਿਸ਼ਚਿਤ ਕਰਨਾ ਗੁੰਝਲਦਾਰ ਹੈ ਕਿਉਂਕਿ ਗੁਣ ਭੌਤਿਕ ਹੁੰਦੇ ਹਨ ਤੇ ਇਨ੍ਹਾਂ ਦਾ ਨਿਯੰਤਰਨ ਰਸਾਇਣਿਕ ਹੁੰਦਾ ਹੈ। ਵਰ੍ਹਿਆਂ ਦੀ ਖੋਜ ਮਗਰੋਂ ਪਦਾਰਥ ਪ੍ਰੀਖਣ ਸਬੰਧੀ ਅਮਰੀਕੀ ਸੰਸਥਾ ਦੇ ਮਾਹਰਾਂ ਨੇ ਵਿਵਰਨ ਲਈ ਕੇਵਲ ਹੇਠ ਲਿਖੇ ਤੱਤ ਨਿਸ਼ਚਿਤ ਕੀਤੇ ਹਨ :

ਰਸਾਇਣਿਕ ਸੀਮਾਵਾਂ, ਕਠੋਰਤਾ, ਸੈਟਿੰਗ ਦਾ ਸਮਾਂ, ਤਣਾਉ ਸਮਰੱਥਾ, ਪੈਕਿੰਗ ਤੇ ਨਿਸ਼ਾਨ ਦੇਹੀ, ਸਟੋਰ ਕਰਨਾ, ਨਿਰੀਖਣ, ਪ੍ਰੀਖਣ ਵਿਧੀਆਂ ਅਤੇ ਰੱਦ ਹੋਇਆ ਮਾਲ।

ਰਸਾਇਣਕ ਸੀਮਾਵਾਂ ਤੋਂ ਭਾਵ ਇਹ ਹੈ ਕਿ ਪ੍ਰੀਖਣ ਵੇਲੇ ਸੀਮਿੰਟ ਹੇਠ੍ਹਾਂ ਦਿੱਤੀਆਂ ਸੀਮਾਵਾਂ ਤੇ ਸਹਿਣਾਂ (tolerances) ਤੋਂ ਬਾਹਰ ਨਹੀਂ ਜਾਏਗਾ :

| | ਸੀਮਾ (1%) | ਸਹਿਣ (1%) |
|---|---|---|
| ਜਲਣ ਸਮੇਂ ਨੁਕਸਾਨ | 4.40 | 0.25 |
| ਨਾ ਘੁਲਣਸ਼ੀਲ ਪਦਾਰਥ | 0.85 | 0.15 |
| ਸਲਫ਼ਿਊਰਿਕ ਐਨਹਾਈਡ੍ਰਾਈਡ | 2.00 | 0.10 |
| ਮੈਗਨੀਸ਼ੀਆ | 5.00 | 0.40 |

ਮਾਹਰਾਂ ਵਲੋਂ ਕਠੋਰਤਾ ਪਰਖਣ ਲਈ ਦੱਸੇ ਗਏ ਪ੍ਰੀਖਣ ਵਿਚ ਖ਼ਾਲਸ ਸੀਮਿੰਟ ਦੇ ਇਕ ਟੁਕੜੇ ਨੂੰ ਪੰਜ ਘੰਟੇ ਭਾਫ਼ ਦਿੱਤੀ ਜਾਂਦੀ ਹੈ। ਟੁਕੜਾ ਟੁਟਣਾ ਜਾਂ ਭੁਰਨਾ ਨਹੀਂ ਚਾਹੀਦਾ। ਲ-ਸ਼ੈਟਲਏ (Le-chatelier) ਪ੍ਰੀਖਣ ਪ੍ਰਚਲਤ ਹੈ ਜਿਸ ਵਿਚ ਪਿੱਤਲ ਦੇ ਛੋਟੇ ਸਿਲਿੰਡਰ ਵਿਚ ਢਾਲਿਆ ਸੀਮਿੰਟ ਤਿੰਨ ਘੰਟੇ ਉਬਲਦੇ ਪਾਣੀ ਵਿਚ ਰੱਖਣ ਮਗਰੋਂ ਉਸ ਦਾ ਪਸਾਰ ਮਿਣਦੇ ਹਨ।

ਸੈਟਿੰਗ ਦਾ ਸਮਾਂ ਵਿਕਾਟ ਨੀਡਲ (Vicat needle) ਨਾਲ ਜਾਂਚਿਆਂ 45 ਮਿੰਟ ਤੋਂ ਵੱਧ ਅਤੇ ਗਿਲਮੋਰ ਨੀਡਲ (Gillmore needle) ਨਾਲ 60 ਮਿੰਟ ਤੋਂ ਵੱਧ ਨਹੀਂ ਹੋਣਾ ਚਾਹੀਦਾ। ਇਸ ਪ੍ਰੀਖਣ ਵਿਚ ਸੂਈ ਦਾ ਭਾਰ ਹੇਠ ਪ੍ਰਵੇਸ਼ (penetration) ਮਾਪਿਆ ਜਾਂਦਾ ਹੈ। ਪੂਰੀ ਸੈਟਿੰਗ ਦਸ ਘੰਟੇ ਦੇ ਵਿਚ ਹੋ ਜਾਣੀ ਚਾਹੀਦੀ ਹੈ।

ਇਕ ਭਾਗ ਸੀਮਿੰਟ ਵਿਚ ਤਿੰਨ ਭਾਗ ਰੇਤ ਮਿਲਾ ਕੇ ਤਿਆਰ ਮਸਾਲੇ ਦੀ ਤਣਾਉ ਸਮਰੱਥਾ ਅਮਰੀਕੀ ਸੰਸਥਾ ਨੇ ਨਿਸ਼ਚਿਤ ਕੀਤੀ ਹੈ। ਇਕ ਦਿਨ ਸਿਲ੍ਹੀ ਹਵਾ ਅਤੇ 6 ਦਿਨ ਪਾਣੀ ਵਿਚ ਰੱਖਣ ਮਗਰੋਂ ਇਹ ਸਮਰੱਥਾ 200 ਕਿ. ਗ੍ਰਾ./ਵ. ਸੈਂ. ਮੀ. ਅਤੇ 27 ਦਿਨ ਪਾਣੀ ਹੇਠ ਰੱਖਣ ਮਗਰੋਂ 350 ਕਿ. ਗ੍ਰਾ./ਵ. ਸੈਂ. ਮੀ. ਹੋਣੀ ਚਾਹੀਦੀ ਹੈ। ਜਲਦੀ ਸੈੱਟ ਹੋਣ ਵਾਲੇ ਸੀਮਿੰਟ ਲਈ ਇਹ ਸਮਰਥਾ ਇਕ ਦਿਨ ਮਗਰੋਂ 100 ਕਿ. ਗ੍ਰਾ./ਵ. ਸੈਂ. ਮੀ. ਅਤੇ ਤਿੰਨ ਦਿਨ ਮਗਰੋਂ 160 ਕਿ. ਗ੍ਰਾ./ਵ. ਸੈਂ. ਮੀ. ਹੋਣੀ ਚਾਹੀਦੀ ਹੈ।

ਬਾਰੀਕੀ ਲਈ 1600 ਤੋਂ 1800 ਵ. ਸੈਂ. ਮੀ. ਪ੍ਰਤਿ ਗ੍ਰਾ. ਤਕ ਪੰਜ ਸ਼੍ਰੇਣੀਆਂ ਬਣਾਈਆਂ ਗਈਆਂ ਹਨ। ਵਿਵਰਨ ਲਈ ਜਾਲੀ ਦੀ ਬਾਰੀਕੀ ਤੇ ਛਾਣ ਪ੍ਰਤੀਸ਼ਤਤਾ ਵੀ ਵਰਤੇ ਜਾਂਦੇ ਹਨ, ਆਮ ਪ੍ਰਚਲਤ ਪ੍ਰਤਿ ਸੈਂ. ਮੀ. 45 ਤਾਰਾਂ ਵਿਚੋਂ 93-98% ਛਾਣ ਵਾਲਾ ਸੀਮਿੰਟ ਹੈ। ਵਿਸ਼ਿਸ਼ਟ ਖੇਤਰਫਲ ਕਢਣ ਦੇ ਕਈ ਢੰਗ ਵਰਤੋਂ ਵਿਚ ਆਉਂਦੇ ਹਨ।

**ਰਚਨਾ**–ਪੋਰਟਲੈਂਡ ਸੀਮਿੰਟ ਦੇ ਜ਼ਰੂਰੀ ਭਾਗ ਲੋਹਾ, ਕੈਲਸੀਅਮ, ਐਲੂਮਿਨੀਅਮ ਤੇ ਸਿਲੀਕਾਨ ਦੇ ਆਕਸਾਈਡ–$Fe_2O_3$, CaO, $Al_2O_3$, $SiO_2$ ਹਨ। ਸੈਟਿੰਗ ਦੇ ਸਮੇਂ ਤੇ ਨਿਯੰਤਰਨ ਲਈ ਜਿਪਸਮ

ਧਾਊਣ ਨਾਲ ਸਲਫਿਊਰਿਕ ਐਨਹਾਈਡ੍ਰਾਈਡ–$SO_3$ ਵੀ ਆ ਜਾਂਦਾ ਹੈ। ਇਨ੍ਹਾਂ ਤੋਂ ਬਿਨ੍ਹਾਂ ਮੈਗਨੀਸ਼ੀਅਮ, ਸੋਡੀਅਮ ਤੇ ਪੋਟਾਸ਼ੀਅਮ ਦੇ ਯੌਗਿਕ ਵੀ ਥੋੜ੍ਹੀ ਮਾਤਰਾ ਵਿਚ ਹੁੰਦੇ ਹਨ। ਵਿਸ਼ਲੇਸ਼ਣ ਇਨ੍ਹਾਂ ਸਾਰੇ ਯੌਗਿਕਾਂ ਲਈ ਕੀਤਾ ਜਾਂਦਾ ਹੈ ਭਾਵੇਂ ਇਹ ਸਾਧਾਰਨ ਹਾਲਤ ਵਿਚ ਨਾ ਹੋ ਕੇ ਗੁੰਝਲਦਾਰ ਰੂਪ ਵਿਚ ਹੁੰਦੇ ਹਨ। ਦੂਜੇ ਸ਼ਬਦਾਂ ਵਿਚ ਆਕਸਾਈਡਾਂ ਦੇ ਅਨੁਪਾਤ ਇਕੋ ਜਿਹੇ ਹੋਣ ਤੇ ਵੀ ਸੀਮਿੰਟ ਦੇ ਭੌਤਿਕ ਗੁਣ ਵੱਖ ਵੱਖ ਹੋ ਸਕਦੇ ਹਨ। ਇਕ ਨਮੂਨੇ ਦੇ ਵਿਸ਼ਲੇਸ਼ਣ ਦਾ ਪ੍ਰਮਾਣ ਥੱਲੇ ਦਿੱਤਾ ਜਾਂਦਾ ਹੈ :

| | |
|---|---|
| ਚੂਨਾ (CaO) | 64.10% |
| ਸਿਲਿਕਾ ($SiO_2$) | 22.90% |
| ਐਲੂਮਿਨਾ ($Al_2O_3$) | 4.50% |
| ਲੋਹਾ ਆਕਸਾਈਡ ($Fe_2O_3$) | 3.11% |
| ਮੈਗਨੀਸ਼ੀਆ (MgO) | 0.79% |
| ਰੂਟਾਈਲ ($TiO_2$) | 0.24% |
| ਸੋਡੀਅਮ ਆਕਸਾਈਡ ($Na_2O$) | 0.54% |
| ਪੋਟਾਸ਼ੀਅਮ ਆਕਸਾਈਡ ($K_2O$) | 0.64% |
| ਸਿਲਫਿਊਰਿਕ ਐਨਹਾਈਡ੍ਰਾਈਡ ($SO_3$) | 2.37% |
| ਜਲਣ ਰਾਹੀਂ ਹਾਨੀ | 0.81% |

ਵਰਤੋਂ–ਸੰਰਚਨਾ ਦੇ ਕੰਮਾਂ ਲਈ ਸੀਮਿੰਟ ਦੀ ਮੰਗ ਲਗਾਤਾਰ ਵੱਧ ਰਹੀ ਹੈ। ਇਸ ਤੋਂ ਬਿਨਾਂ ਇਹ ਹੋਰ ਕਈ ਢੰਗਾਂ ਨਾਲ ਵਰਤੋਂ ਵਿਚ ਆ ਰਿਹਾ ਹੈ। ਕੰਕਰੀਟ ਨੂੰ ਇਸਪਾਤ ਨਾਲ ਪ੍ਰਬਲਿਤ ਕਰਕੇ ਵੱਡੀਆਂ ਇਮਾਰਤਾਂ, ਬੰਦਰਗਾਹਾਂ, ਪੱਤਣਾਂ, ਜਹਾਜ਼ਾਂ, ਪੁਲਾਂ, ਥੰਮਲਿਆਂ, ਸੜਕਾਂ, ਪਾਣੀ ਦੀਆਂ ਟੈਂਕੀਆਂ, ਝੀਲਾਂ, ਬੰਨ੍ਹ ਆਦਿ ਵੱਡੇ ਇੰਜਨੀਅਰੀ ਕੰਮਾਂ ਵਿਚ ਵਰਤਦੇ ਹਨ। ਛੋਟੇ ਕੰਮਾਂ ਜਿਹਾ ਕਿ ਤਾਰਾਂ ਦੇ ਖੰਭੇ, ਰੇਲਾਂ ਦੇ ਸਲੀਪਰ, ਵਾੜਾਂ ਦੇ ਥੰਮਲੇ, ਕਬਰਾਂ ਤੇ ਯਾਦਗਾਰਾਂ, ਟਾਇਲਾਂ, ਪਾਈਪਾਂ, ਫੁਟਪਾਥਾਂ ਦੇ ਬਲਾਕ, ਮੈਨਹੋਲਾਂ ਦੇ ਢੱਕਣ ਆਦਿ ਵਿਚ ਵੀ ਸੀਮਿੰਟ ਵਰਤਦੇ ਹਨ। ਸਜਾਵਟ ਦੇ ਕੰਮਾਂ ਵਿਚ ਸੀਮਿੰਟ ਦੀ ਵਰਤੋਂ ਦਾ ਵਿਕਾਸ ਹੋ ਰਿਹਾ ਹੈ।

**ਹੋਰ ਸੀਮਿੰਟ**–ਆਮ ਵਰਤੇ ਜਾਂਦੇ ਪੋਰਟਲੈਂਡ ਸੀਮਿੰਟ ਤੋਂ ਬਿਨਾਂ ਕੁਝ ਨਿਮਨਲਿਖਤ ਵਿਸ਼ੇਸ਼ ਸੀਮਿੰਟ ਵੱਖ ਵੱਖ ਕੰਮਾਂ ਲਈ ਵਰਤੋਂ ਵਿਚ ਆਉਂਦੇ ਹਨ :

1. **ਜਲਦੀ ਸੈੱਟ ਹੋਣ ਵਾਲਾ ਸੀਮਿੰਟ**–ਇਸ ਵਿਚ ਐਲੂਮਿਨਾ ਦੀ ਮਾਤਰਾ ( 36.5-44% ) ਜ਼ਿਆਦਾ ਹੁੰਦੀ ਹੈ ਅਤੇ ਚੂਨਾ ਘੱਟ ਹੁੰਦਾ ਹੈ। ਇਹ ਇਕ ਦਿਨ ਵਿਚ ਉਤਨੀ ਤਾਕਤ ਪਕੜ ਜਾਂਦਾ ਹੈ ਜਿਤਨੀ ਕਿ ਆਮ ਸੀਮਿੰਟ 28 ਦਿਨ ਵਿਚ ਪਕੜਦਾ ਹੈ। ਪਰ ਇਹ ਸੈੱਟ ਹੋਣ ਵੇਲੇ ਬਹੁਤ ਗਰਮੀ ਛੱਡਦਾ ਹੈ ਤੇ ਆਮ ਵਰਤੋਂ ਵਿਚ ਨਹੀਂ ਆ ਸਕਦਾ।

2. **ਘੱਟ ਊਸ਼ਮਕ ਸੀਮਿੰਟ**–ਸੈੱਟਿੰਗ ਵੇਲੇ ਨਿਕਲਦੀ ਗਰਮੀ ਨਾਲ ਕੰਕਰੀਟ ਦੇ ਭੁਰਨ ਜਾਂ ਤਿੜਨ ਨੂੰ ਰੋਕਣ ਲਈ ਇਸ ਸੀਮਿੰਟ ਦਾ ਆਵਿਸ਼ਕਾਰ ਹੋਇਆ। ਇਸ ਵਿਚ ਚੂਨੇ ਤੇ ਐਲੂਮਿਨਾ ਦੇ ਮੁਕਾਬਲੇ ਸਿਲਿਕਾ ਵਧ ਹੁੰਦਾ ਹੈ।

3 **ਸਲਫੇਟ ਰੋਧਕ ਸੀਮਿੰਟ**–ਖਾਰ ਵਾਲੀ ਜ਼ਮੀਨ ਤੇ ਬਣੀਆਂ ਸੰਰਚਨਾਵਾਂ ਵਿਚ ਆਮ ਸੀਮਿੰਟ ਠੀਕ ਨਹੀਂ ਰਹਿੰਦਾ। ਉਥੇ ਵਿਸ਼ੇਸ਼ ਸੀਮਿੰਟ ਵਰਤਦੇ ਹਨ। ਇਸ ਵਿਚ ਐਲੂਮਿਨਾ ਤੇ ਲੋਹਾ ਆਕਸਾਈਡ ਘੱਟ ਹੁੰਦੇ ਹਨ। ਇਸ ਲਈ ਇਸ ਦਾ ਉਤਪਾਦਨ ਔਖਾ ਹੈ।

4. **ਸਫੇਦ ਸੀਮਿੰਟ**–ਸਫੇਦ ਸੀਮਿੰਟ ਦੀ ਰਚਨਾ ਸਾਧਾਰਨ ਪੋਰਟਲੈਂਡ ਸੀਮਿੰਟ ਵਰਗੀ ਹੀ ਹੁੰਦੀ ਹੈ, ਸਿਰਫ਼ ਲੋਹਾ ਆਕਸਾਈਡ ਨਾ ਮਾਤਰ ਹੁੰਦਾ ਹੈ। ਹੋਰ ਅਸ਼ੁੱਧੀਆਂ ਜਿਨ੍ਹਾਂ ਨਾਲ ਰੰਗ ਖ਼ਰਾਬ ਹੁੰਦਾ ਹੋਵੇ, ਦੂਰ ਰੱਖੀਆਂ ਜਾਂਦੀਆਂ ਹਨ। ਇਹ ਕਾਫ਼ੀ ਮਹਿੰਗਾ ਹੁੰਦਾ ਹੈ ਕਿਉਂਕਿ ਜ਼ਰੂਰੀ ਕੱਚਾ ਮਾਲ ਘੱਟ ਮਿਲਦਾ ਹੈ।

5. **ਕੁਦਰਤੀ ਸੀਮਿੰਟ**–ਅਮਰੀਕਾ ਵਿਚ ਕੁਝ ਚਟਾਨਾਂ ਕੁਦਰਤੀ ਤੌਰ ਤੇ ਚੂਨੇ-ਦਾਰ ਮਿੱਟੀਮਈ ਪਦਾਰਥਾਂ ਦਾ ਮਿਸ਼ਰਨ ਹਨ। ਇਨ੍ਹਾਂ ਨੂੰ ਸ਼ੁੱਧ ਕਰ ਕੇ ਜਾਂ ਕਈ ਵਾਰ ਲੋੜ ਅਨੁਸਾਰ ਚੂਨਾ ਜਾਂ ਸਿਲਿਕਾ ਪਾ ਕੇ ਵਰਤਿਆ ਜਾਂਦਾ ਹੈ।

6. **ਚੂਨਾ**–ਚੂਨੇ ਨੂੰ ਵੀ ਬੰਧਕ ਪਦਾਰਥ ਵਜੋਂ ਵਰਤਿਆ ਜਾਂਦਾ ਹੈ। ਇਸ ਦੀ ਤਿਆਰੀ ਲਈ ਚਾਕ ਜਾਂ ਚੂਨੇ ਦੇ ਪੱਥਰ (ਕੈਲਸ਼ੀਅਮ ਕਾਰਬੋਨੇਟ) ਨੂੰ ਭੱਠੇ ਵਿਚ ਜਲਾਇਆ ਜਾਂਦਾ ਹੈ ਤਾਂ ਜੋ ਸਿਰਫ਼ ਕੈਲਸ਼ੀਅਮ ਆਕਸਾਈਡ ਰਹਿ ਜਾਵੇ। ਇਸ ਆਕਸਾਈਡ ਵਿਚ ਪਾਣੀ ਮਿਲਾ ਕੇ ਬੁਝਿਆ ਚੂਨਾ ਬਣਦਾ ਹੈ। ਸੈੱਟਿੰਗ ਵੇਲੇ ਇਹ ਹਵਾ ਵਿਚੋਂ ਕਾਰਬਨ ਡਾਈਆਕਸਾਈਡ ਲੈ ਕੇ ਕਾਰਬੋਨੇਟ ਬਣ ਜਾਂਦਾ ਹੈ। ਜਲਾਣ ਲਈ ਸਾਧਾਰਨ ਭੱਠੇ ਵਰਤੇ ਜਾਂਦੇ ਹਨ।

7 **ਕੈਲਸ਼ੀਅਮ ਸਲਫੇਟ ਸੀਮਿੰਟ**–ਇਸ ਕਿਸਮ ਵਿਚ ਉਹ ਸੀਮਿੰਟ ਆਉਂਦੇ ਹਨ ਜੋ ਜਿਪਸਮ ਨੂੰ ਜਲਾ ਕੇ ਬਣਾਏ ਜਾਂਦੇ ਹਨ ਤੇ ਕੈਲਸ਼ੀਅਮ ਸਲਫੇਟ ਦੀ ਹਾਈਡਰੇਸ਼ਨ ਨਾਲ ਸੈੱਟ ਹੁੰਦੇ ਹਨ। ਇਨ੍ਹਾਂ ਵਿਚ ਪਲਾਸਟਰ ਆਫ਼ ਪੈਰਿਸ, ਕੀਨ (keene) ਦਾ ਸੀਮਿੰਟ, ਪੇਰੀਅਨ (parian) ਸੀਮਿੰਟ ਪ੍ਰਮੁੱਖ ਹਨ। ਪਲਾਸਟਰ ਆਫ਼ ਪੈਰਿਸ ਬਹੁਤ ਛੇਤੀ ਸੈੱਟ ਹੁੰਦਾ ਹੈ। ਕੀਨ ਦਾ ਸੀਮਿੰਟ ਉਥੇ ਵਰਤਦੇ ਹਨ ਜਿਥੇ ਕਿ ਸਤ੍ਹਾ ਬਹੁਤ ਸਾਫ਼ ਤੇ ਚਮਕਦਾਰ ਚਾਹੀਦੀ ਹੋਵੇ।

ਇਸ ਤੋਂ ਬਿਨ੍ਹਾਂ ਆਕਸੀਕਲੋਰਾਈਡ ਸੀਮਿੰਟ, ਪੋਜ਼ੋਲੈਨਿਕ (Pozzolanic) ਸੀਮਿੰਟ, ਸੈਲੀਨਿਟਿਕ ( Selenitic) ਸੀਮਿੰਟ, ਬਲਾਸਟ ਭੱਠੀ (Blast furance) ਸੀਮਿੰਟ ਆਦਿ ਵੀ ਵਰਤੋਂ ਵਿਚ ਆਉਂਦੇ ਹਨ।

ਹ. ਪੁ.—ਐਨ. ਬ੍ਰਿ. 5-153; ਕੰਕਰੀਟ ਟੈਕਨਾਲੋਜੀ-ਬੀ. ਐਲ. ਗੁਪਤਾ ਅਤੇ ਐਲ. ਜੀ. ਪੁਰੀ 10

**ਸੀਮਿਰਾਮਿਸ** (Semiramis–ਲ. 800 ਈ. ਪੂ. ) : ਇਹ ਅਸੀਰੀਆ ਦੀ ਇਕ ਮਿਥਿਹਾਸਕ ਮਲਕਾ ਸੀ ਜਿਸ ਦੇ ਨਾਂ ਨਾਲ ਕਈ ਰਵਾਇਤਾਂ ਜੁੜੀਆਂ ਹੋਈਆਂ ਹਨ। ਕਿਹਾ ਜਾਂਦਾ ਹੈ ਕਿ ਇਹ ਸੀਰੀਆ ਵਿਚ ਐਸਕੇਲੋਨ (Ascalon) ਦੀ ਮੱਛੀ-ਦੇਵੀ ਅਟਾਰਗੇਟਿਸ (Fish Goddess Atargatis) ਦੀ ਧੀ ਸੀ ਜਿਸ ਦੀ ਪਾਲਣਾ ਘੁੱਗੀਆਂ ਨੇ ਕੀਤੀ। ਘੁੱਗੀਆਂ ਪਾਸੋਂ ਸ਼ਾਹੀ ਆਜੜੀ ਸਿਮਾਜ਼ ਇਸ ਨੂੰ ਆਪਣੇ ਘਰ ਲੈ ਗਿਆ। ਇਸ ਨੇ ਰਾਜਾ ਨਾਈਨਸ ਦੇ ਇਕ ਜਰਨੈਲ ਓਨੇਸ ਨਾਲ ਵਿਆਹ ਕਰ ਲਿਆ। ਓਨੇਸ ਪਾਸੋਂ ਨਾਈਨਸ ਦੁਆਰਾ ਇਸ ਦੀ ਮੰਗ ਕੀਤੇ ਜਾਣ ਤੇ ਓਨਸ ਨੇ ਆਤਮ-ਹੱਤਿਆ ਕਰ ਲਈ। ਮਗਰੋਂ ਸੀਮਿਰਾਮਿਸ ਨੇ ਨਾਈਨਸ ਨਾਲ ਵਿਆਹ ਕਰ ਲਿਆ। ਨਾਈਨਸ ਦੀ ਮੌਤ ਉਪਰੰਤ ਇਹ ਸੀਰੀਆ ਦੀ ਮਲਕਾ ਬਣ ਗਈ। ਇਸ ਨੇ ਕਈ ਮਹਾਨ ਸ਼ਹਿਰ (ਵਿਸ਼ੇਸ਼ ਕਰਕੇ ਬਾਬੁਲ) ਵਸਾਏ। ਕਾਫ਼ੀ ਜਿੱਤਾਂ ਪ੍ਰਾਪਤ ਕੀਤੀਆਂ ਪਰ ਅੰਤ ਭਾਰਤ ਉੱਤੇ ਹਮਲੇ ਵਿਚ ਇਹ ਨਾਕਾਮ ਰਹੀ। 42 ਸਾਲ ਰਾਜ ਕਰਨ ਮਗਰੋਂ ਇਹ ਆਪਣੇ ਪੁੱਤਰ ਨਿਨਯਾਸ ਨੂੰ ਰਾਜ ਦੇ ਕੇ ਗ਼ਾਇਬ ਹੋ ਗਈ। ਮੂਲ ਕਹਾਣੀ ਅਨੁਸਾਰ ਇਸ ਨੇ ਘੁੱਗੀ ਦਾ ਰੂਪ ਧਾਰਨ ਕਰ ਲਿਆ। ਇਸੇ ਕਰਕੇ ਸੀਰੀਆ ਦੇ ਲੋਕ ਘੁੱਗੀ ਨੂੰ ਪਵਿੱਤਰ ਮੰਨਦੇ ਹਨ। ਹਾਇਰਾਪੋਲਿਸ ਵਿਚ ਸੀਮਿਰਾਮਿਸ ਦੇ ਮੰਦਰ ਵਿਚ ਇਸ ਦੇ ਬੁੱਤ ਦੇ ਸਿਰ ਤੇ ਇਕ ਸੁਨਹਿਰੀ ਘੁੱਗੀ ਬਣੀ ਹੋਈ ਹੈ। ਪ੍ਰੋਫ਼ੈਸਰ ਲੇਮਾਨ ਹਊਪਟ ਅਨੁਸਾਰ ਸੀਮਿਰਾਮਿਸ ਸ਼ਾਮੁਰਾਮਤ ਦਾ ਯੂਨਾਨੀ ਰੂਪ ਹੈ। ਸ਼ਾਇਦ ਇਹ ਬਾਬੁਲ ਦੀ ਵਸਨੀਕ ਸੀ ਤੇ ਇਸ

ਨੇ ਅਸੀਰੀਅਨ ਧਰਮ ਵਿਚ ਨਾਬੂ ਨਾਂ ਦੀ ਇਕ ਸੰਪ੍ਰਦਾਇ ਚਲਾਈ। ਸੰਨ 1909 ਵਿਚ ਪ੍ਰਾਪਤ ਹੋਈ ਇਕ ਲਿਖਤ ਅਨੁਸਾਰ ਇਹ ਅਸੀਰੀਆ ਦੇ ਬਾਦਸ਼ਾਹ ਸ਼ਮਸੀ-ਅਦਾਦ ਦੀ ਮਲਕਾ ਸੀ।

ਹ. ਪੁ.— ਐਨ. ਬ੍ਰਿ. 20; ਜ਼ਿ. ਬ੍ਰ. ਐਨ. 13

**ਸੀਮੁਰਗ** : ਇਹ ਇਕ ਕਲਪਿਤ ਪੰਛੀ ਹੈ, ਜੋ ਸੀ (ਤੀਹ) ਮੁਰਗ (ਪੰਛੀਆਂ) ਦੇ ਪਰਾਂ ਦਾ ਰੰਗ ਆਪਣੇ ਪੰਖਾਂ ਉੱਪਰ ਰੱਖਦਾ ਹੈ। ਇਸ ਦਾ ਪਿਛਲਾ ਸਿਰਾ ਸ਼ੇਰ ਦਾ ਅਤੇ ਅਗਲਾ ਉਕਾਬ ਦਾ ਲਿਖਿਆ ਹੈ। ਕਈਆਂ ਨੇ ਅਨਕਾ ਦਾ ਹੀ ਦੂਜਾ ਨਾਂ ਸੀਮੁਰਗ ਦੱਸਿਆ ਹੈ। ਅਨਕਾ ਦਾ ਅਰਥ ਹੈ ਲੰਮੀ ਗਰਦਨ ਵਾਲਾ ਅਤੇ ਜਿਸ ਨੂੰ ਸਦਾ ਆਕਾਸ਼ ਵਿਚ ਰਹਿੰਦਾ ਮੰਨਿਆ ਗਿਆ ਹੈ। ਇਹ ਨਾ ਕਿਸੇ ਦੀ ਨਜ਼ਰ ਪੈਂਦਾ ਹੈ ਅਤੇ ਨਾ ਕਦੇ ਪ੍ਰਿਥਵੀ ਤੇ ਬੈਠਦਾ ਹੈ। ਕਈ ਦਗਰਾ ਨੂੰ ਹੀ ਸੀਮੁਰਗ ਮੰਨਦੇ ਹਨ। ਅਨਲ ਅਤੇ ਹੁਮਾ ਜਿਹੇ ਇਸ ਕਲਪਿਤ ਪੰਛੀ ਦੇ ਖੰਭਾਂ ਉਪਰ ਲੋਕਾਂ ਨੇ ਕੁਰਾਨ ਦੀਆਂ ਆਯਤਾਂ ਲਿਖੀਆਂ ਮੰਨੀਆਂ ਹਨ। 'ਦਗਰਾ ਪੰਛੀ ਪਰਨ ਪਰ ਲਿਖਾ ਕੁਰਾਨ ਮਤਾਂਤ' (ਗੁਵਿ 10)। ਇਸ ਪੰਛੀ ਦਾ ਜ਼ਿਕਰ ਕੁਰਾਨ ਅਤੇ ਹਦੀਸਾਂ ਵਿਚ ਨਹੀਂ ਮਿਲਦਾ, ਕੇਵਲ ਪਰੰਪਰਾ ਤੋਂ ਚਲੀ ਆਈ ਕਥਾ ਹੈ। ਕੁਝ ਕੁ ਦੇ ਖ਼ਿਆਲ ਅਨੁਸਾਰ ਇਸ ਦਾ ਕੱਦ 30 ਪੰਛੀਆਂ ਦੇ ਬਰਾਬਰ ਹੁੰਦਾ ਹੈ। ਕੁਝ ਆਖਦੇ ਹਨ ਕਿ ਹਰ ਇਕ ਰੰਗ ਜੋ ਹਰ ਇਕ ਪੰਛੀ ਦੇ ਪਰਾਂ ਵਿਚ ਹੁੰਦਾ ਹੈ ਇਸ ਦੇ ਪਰਾਂ ਵਿਚ ਮੌਜੂਦ ਹੁੰਦਾ ਹੈ। ਸ਼ਾਹਨਾਮਾ ਫ਼ਿਰਦੌਸੀ ਵਿਚ ਇਸ ਪੰਛੀ ਦਾ ਬਾਕਾਇਦਾ ਜ਼ਿਕਰ ਆਉਂਦਾ ਹੈ। ਜਦੋਂ ਈਰਾਨੀ ਪਹਿਲਵਾਨ ਸਾਮ ਦਾ ਪੁੱਤਰ ਜ਼ਾਲ ਪੈਦਾ ਹੋਇਆ ਤਾਂ ਇਸ ਦੇ ਸਰੀਰ ਦੇ ਸਾਰੇ ਵਾਲ ਸਫ਼ੈਦ ਸਨ। ਸਾਮ ਨੂੰ ਦੱਸਿਆ ਗਿਆ ਕਿ ਇਹ ਪੁੱਤਰ ਮਨਹੂਸ ਹੈ। ਸਾਮ ਨੇ ਉਸ ਨੂੰ ਪਹਾੜ ਉੱਤੇ ਲੈ ਜਾ ਕੇ ਸੁੱਟ ਦਿੱਤਾ। ਉਥੇ ਇਕ ਸੀਮੁਰਗ ਦਾ ਆਲ੍ਹਣਾ ਸੀ। ਸੀਮੁਰਗ ਨੂੰ ਗ਼ੈਬ ਤੋਂ ਆਵਾਜ਼ ਆਈ ਕਿ ਅਸੀਂ ਇਸ ਨੂੰ ਜੰਗਲ ਦੇ ਸਪੁਰਦ ਕਰ ਦਿੱਤਾ ਹੈ। ਸੀਮੁਰਗ ਨੇ ਉਸ ਬੱਚੇ ਨੂੰ ਚੁੱਕ ਲਿਆ ਤੇ ਆਪਣੇ ਆਲ੍ਹਣੇ ਵਿਚ ਲੈ ਆਂਦਾ। ਉਥੇ ਉਸ ਦਾ ਪਾਲਣ ਪੋਸ਼ਣ ਕੀਤਾ। ਵੱਡਾ ਹੋ ਕੇ ਜ਼ਾਲ ਬੜਾ ਬਹਾਦਰ ਨਿਕਲਿਆ। ਸਾਮ ਨੂੰ ਖ਼ਬਰ ਪੁੱਜੀ। ਮਹੱਬਤਿ-ਪਿਦਰੀ ਨੇ ਜੋਸ਼ ਮਾਰਿਆ। ਉਸ ਨੇ ਪਹਾੜ ਤੇ ਜਾ ਕੇ ਸੀਮੁਰਗ ਤੋਂ ਆਪਣਾ ਪੁੱਤਰ ਮੰਗਿਆ। ਸੀਮੁਰਗ ਨੇ ਵਾਪਸ ਕਰ ਦਿੱਤਾ। ਆਉਂਦੇ ਸਮੇਂ ਸੀਮੁਰਗ ਨੇ ਜ਼ਾਲ ਨੂੰ ਆਪਣਾ ਇਕ ਪਰ ਦਿੱਤਾ ਤੇ ਆਖਿਆ ਕਿ ਜਦੋਂ ਕੋਈ ਮੁਸੀਬਤ ਪਵੇ ਤਾਂ ਇਸ ਪਰ ਨੂੰ ਅੱਗ ਦੇ ਸਾਹਮਣੇ ਕਰ ਦੇਵੀਂ, ਮੈਂ ਤੇਰੀ ਸਹਾਇਤਾ ਨੂੰ ਪਹੁੰਚ ਜਾਵਾਂਗਾ।

ਫੇਰ ਇਸ ਸੀਮੁਰਗ ਨੇ ਜ਼ਾਲ ਦੇ ਪੁੱਤਰ ਰੁਸਤਮ ਦੀ ਸਹਾਇਤਾ ਕੀਤੀ। ਗੁਸ਼ਤਾਸਪ ਆਪਣੇ ਪੁੱਤਰ ਇਸਫ਼ੰਦਿਆਰ ਨੂੰ ਤਾਜ-ਤਖ਼ਤ ਦੇਣਾ ਨਹੀਂ ਚਾਹੁੰਦਾ ਸੀ। ਪਰੰਤੂ ਇਸਫ਼ੰਦਿਆਰ ਦਾ ਦਬਾਉ ਇਨਾ ਸੀ ਕਿ ਉਹ ਸਾਫ਼ ਇਨਕਾਰ ਭੀ ਨਹੀਂ ਸੀ ਕਰ ਸਕਦਾ। ਅਖ਼ੀਰ ਉਸ ਨੂੰ ਤਦਬੀਰ ਸੁੱਝੀ। ਉਸ ਨੇ ਇਸਫ਼ੰਦਿਆਰ ਨੂੰ ਆਖਿਆ ਕਿ ਮੈਂ ਤੈਨੂੰ ਤਾਜ ਤਖ਼ਤ ਇਸ ਸ਼ਰਤ ਤੇ ਦੇਵਾਂਗਾ, ਜੇ ਤੂੰ ਰੁਸਤਮ ਨੂੰ ਗ੍ਰਿਫ਼ਤਾਰ ਕਰਕੇ ਮੇਰੇ ਕੋਲ ਲੈ ਆਵੇਂ। ਇਸਫ਼ੰਦਿਆਰ ਤਿਆਰ ਹੋ ਗਿਆ। ਰੁਸਤਮ ਜ਼ਾਬੁਲ ਵਿਚ ਸੀ। ਇਸਫ਼ੰਦਿਆਰ ਉਥੇ ਪੁੱਜਾ ਅਤੇ ਆਪਣਾ ਮਕਸਦ ਉਸ ਨੂੰ ਦੱਸਿਆ। ਰੁਸਤਮ ਨੇ ਇਹ ਬੇਇਜ਼ਤੀ ਕਬੂਲ ਨਾ ਕੀਤੀ। ਅਖ਼ੀਰ ਲੜਾਈ ਹੋਈ। ਰੁਸਤਮ ਜ਼ਖ਼ਮੀ ਹੋ ਗਿਆ। ਉਸ ਨੇ ਸੀਮੁਰਗ ਤੋਂ ਸਹਾਇਤਾ ਮੰਗੀ। ਸੀਮੁਰਗ ਨੇ ਇਸ ਨੂੰ ਦੋ-ਸ਼ਾਖ਼ਾ ਤੀਰ ਦਿੱਤਾ ਅਤੇ ਆਖਿਆ ਕਿ ਇਹ ਖ਼ਤਾ ਨਾ ਕਰੇਗਾ। ਰੁਸਤਮ ਨੇ ਉਸ ਤੀਰ ਨਾਲ ਇਸਫ਼ੰਦਿਆਰ ਨੂੰ ਅੰਨ੍ਹਾ ਕਰਕੇ ਮਾਰ ਦਿੱਤਾ।

ਕੁਝ ਲੋਕਾਂ ਦਾ ਖ਼ਿਆਲ ਹੈ ਕਿ ਸੀਮੁਰਗ ਇਕ ਹਕੀਮ (ਵਿਦਵਾਨ) ਦਾ ਨਾਂ ਸੀ, ਜਿਸ ਦੀ ਸੇਵਾ ਵਿਚ ਰਹਿਕੇ ਜ਼ਾਲ ਨੇ ਸਭੇ ਵਿਦਿਆਵਾਂ ਸਿੱਖੀਆਂ।

ਹ. ਪੁ.—ਮ. ਕੋ.; ਸ਼ਾਹਨਾਮਾ—ਫ਼ਿਰਦੌਸੀ

—ਰੋਕ ਚੰਦ

**ਸੀਮੋਰ, ਹੋਰੇਸ਼** (Seymour, Horatio—1810-1886) : ਇਹ ਇਕ ਅਮਰੀਕਨ ਨੀਤੀਵਾਨ ਸੀ। ਇਸ ਦਾ ਜਨਮ 31 ਮਈ, 1810 ਨੂੰ ਪੌਂਪੇਹਿਲ, ਨਿਊ ਯਾਰਕ ਵਿਖੇ ਹੋਇਆ। ਇਸ ਨੇ ਜਨੇਵਾ ਅਕੈਡਮੀ ਅਤੇ ਮਿਡਲਟਾਊਨ (Middletown) ਦੇ ਇਕ ਫ਼ੌਜੀ ਸਕੂਲ ਵਿਚ ਵਿਦਿਆ ਪ੍ਰਾਪਤ ਕੀਤੀ। ਸੰਨ 1832 ਵਿਚ ਇਸ ਨੇ ਵਕਾਲਤ ਪਾਸ ਕੀਤੀ। ਸੰਨ 1833 ਤੋਂ 1839 ਤਕ ਇਹ ਗਵਰਨਰ ਵਿਲੀਅਮ ਐਲ. ਮਾਰਸੀ ਦਾ ਫ਼ੌਜੀ ਸਕੱਤਰ ਰਿਹਾ। ਸੰਨ 1842, 1844 ਅਤੇ 1845 ਵਿਚ ਨਿਊ ਯਾਰਕ ਅਸੈਂਬਲੀ ਦਾ ਮੈਂਬਰ ਅਤੇ ਸੰਨ 1845 ਵਿਚ ਇਸੇ ਅਸੈਂਬਲੀ ਦਾ ਸਪੀਕਰ ਬਣਿਆ। 1843 ਵਿਚ ਯੂਟੀਕਾ ਦਾ ਮੇਅਰ ਅਤੇ 1852 ਵਿਚ ਨਿਊ ਯਾਰਕ ਰਾਜ ਦਾ ਗਵਰਨਰ ਚੁਣਿਆ ਗਿਆ। ਸੰਨ 1854 ਵਿਚ ਇਸ ਨੇ ਸ਼ਰਾਬ ਵੇਚਣ ਸਬੰਧੀ ਰੋਕ ਦੇ ਬਿਲ ਉੱਤੇ ਵੀਟੋ ਦਾ ਇਸਤੇਮਾਲ ਕੀਤਾ ਜਿਸ ਦੇ ਨਤੀਜੇ ਵਜੋਂ ਇਹ 1854 ਵਿਚ ਗਵਰਨਰੀ ਦੀ ਚੋਣ ਹਾਰ ਗਿਆ। 1863 ਤੋਂ 1865 ਤਕ ਇਹ ਮੁੜ ਨਿਊ ਯਾਰਕ ਦਾ ਗਵਰਨਰ ਰਿਹਾ। ਸੰਨ 1868 ਵਿਚ ਅਮਰੀਕਾ ਦੇ ਪ੍ਰਧਾਨ ਲਈ ਚੋਣ ਲੜਿਆ ਪਰ ਹਾਰ ਗਿਆ।

ਇਸ ਦੀ ਮੌਤ 12 ਫਰਵਰੀ, 1886 ਨੂੰ ਯੂਟੀਕਾ ਵਿਖੇ ਹੋਈ।

ਹ. ਪੁ.—ਐਨ. ਬ੍ਰਿ. 20.

**ਸੀਰਖਿਸ਼ਤ** : ਇਹ ਕਸੇਰੂ ਦਰਖ਼ਤ ਦੀ ਓਸ ਹੁੰਦੀ ਹੈ। ਫ਼ਾਰਸੀ ਵਿਚ ਇਸ ਨੂੰ ਸ਼ੀਰ-ਖ਼ੁਸ਼ਕ ਵੀ ਕਹਿੰਦੇ ਹਨ। ਇਹ ਇਕ ਅਜਿਹੀ ਰਤੂਬਤ ਹੁੰਦੀ ਹੈ ਜਿਹੜੀ ਦਰਖ਼ਤ ਦੀਆਂ ਟਹਿਣੀਆਂ ਜਾਂ ਤਣਿਆਂ ਤੋਂ ਰਿਸ ਕੇ ਜੰਮ ਜਾਂਦੀ ਹੈ। ਇਹ ਖ਼ੁਰਾਸਾਨ ਵਿਚ ਵਧੇਰੇ ਪਾਈ ਜਾਂਦੀ ਹੈ।

ਇਸ ਦੀ ਤਾਸੀਰ ਪਹਿਲੇ ਦਰਜੇ ਦੇ ਅੰਤ ਵਿਚ ਗਰਮ ਤੇ ਰਤੂਬਤ ਵਿਚ ਨਾ ਗਰਮ ਨਾ ਖ਼ੁਸ਼ਕ ਹੈ।

ਬਦਾਮ ਰੋਗਨ, ਸੌਂਫ, ਗੁਲਾਬ ਅਤੇ ਇਸ ਦੇ ਵਜ਼ਨ ਜਿਨੀ ਹੀ ਅਸਲੀ ਤਰੰਜਬੀਨ ਖ਼ੁਰਾਸਾਨੀ ਇਸ ਦੇ ਸੋਧਕ ਹਨ।

ਖ਼ੁਰਾਕ ਦੀ ਮਿਕਦਾਰ 20 ਗ੍ਰਾ. ਤੋਂ 40 ਗ੍ਰਾ. ਤਕ ਹੈ। ਜੇ 4 ਗ੍ਰਾ. ਸ਼ੀਰਖਿਸ਼ਤ, 2 ਗ੍ਰਾ. ਤਬਾਸ਼ੀਰ ਤੇ 4 ਗ੍ਰਾ. ਆਨਾਰਦਾਨਾ, ਖੱਟੇ ਅਨਾਰ ਦੇ ਸ਼ਰਬਤ ਵਿਚ ਮਿਲਾ ਕੇ ਦਿੱਤਾ ਜਾਵੇ ਤਾਂ ਇਹ ਹਰੇਕ ਕਿਸਮ ਦੀ ਕੈ ਅਤੇ ਮਤਲੀ ਨੂੰ ਰੋਕਦਾ ਹੈ। ਵਧੀਆ ਕਿਸਮ ਦੀ ਸੀਰਖਿਸ਼ਤ ਮੂੰਹ ਵਿਚ ਰੱਖਦਿਆਂ ਹੀ ਘੁਲ ਜਾਂਦੀ ਹੈ ਅਤੇ ਇਸ ਨਾਲ ਜੀਭ ਮਿੱਠੀ ਤੇ ਠੰਢੀ ਹੋ ਜਾਂਦੀ ਹੈ।

ਇਹ ਮਲੀ ਪਤਲੀ ਅਤੇ ਰੀਹ ਪੈਦਾ ਕਰਦੀ ਹੈ। ਇਹ ਜਿਗਰ ਤੇ ਮਿਹਦੇ ਨੂੰ ਤਾਕਤ ਦਿੰਦੀ ਹੈ ਅਤੇ ਗਰਮੀ ਦੂਰ ਕਰਦੀ ਹੈ। ਤਾਪ, ਗਰਮ-ਖੰਘ ਅਤੇ ਵਰਮਾਂ ਤੋਂ ਫ਼ਾਇਦਾ ਪਹੁੰਚਾਉਂਦੀ ਹੈ। ਖਾਂਸੀ, ਛਾਤੀ ਅਤੇ ਹਲਕ ਦੀ ਜਲਣ ਲਈ ਵੀ ਲਾਭਵੰਦ ਹੈ। ਇਸ ਦਾ ਜੁਲਾਬ ਹਲਕਾ, ਵਧੀਆ ਅਤੇ ਬੱਚਿਆਂ ਤੇ ਕਮਜ਼ੋਰ ਵਿਅਕਤੀਆਂ ਲਈ ਵੀ ਮੁਆਫ਼ਕ ਹੈ।

—ਦਿਆ ਸਿੰਘ

**ਸੀਰਮ ਬਰੇਪੀ** : ਜਦ ਕਿਸੇ ਰੋਗੀ ਨੂੰ ਕਿਸੇ ਸਖ਼ਤ ਬੀਮਾਰੀ

ਤੋਂ ਬਚਾਉਣ ਲਈ ਕਿਸੇ ਜਾਨਵਰ ਦਾ ਅਜਿਹਾ ਸੀਰਮ ਦਿੱਤਾ ਜਾਵੇ, ਜਿਸ ਵਿਚ ਉਸ ਬੀਮਾਰੀ ਦੇ ਰੋਗਾਣੂ ਜਾਂ ਉਨ੍ਹਾਂ ਤੋਂ ਉਪਜੀ ਜ਼ਹਿਰ ਦੇ ਵਿਰੁੱਧ ਰੱਖਿਆ ਸਾਧਨ ਹੋਵੇ, ਤਾਂ ਉਸ ਨੂੰ ਸੀਰਮ ਥਰੈਪੀ ਆਖਦੇ ਹਨ। ਇਹ ਸੀਰਮ ਅਕਸਰ ਘੋੜੇ ਦੇ ਲਹੂ ਤੋਂ ਤਿਆਰ ਕੀਤਾ ਜਾਂਦਾ ਹੈ। ਉਸ ਨੂੰ ਉਸ ਖ਼ਾਸ ਬੀਮਾਰੀ ਦੇ ਰੋਗਾਣੂਆਂ ਤੋਂ ਉਪਜੀ ਜ਼ਹਿਰ ਦੇ ਟੀਕੇ, ਛੋਟੀ ਛੋਟੀ ਖ਼ੁਰਾਕ ਵਿਚ ਕਈ ਵਾਰ ਲਾਉਣੇ ਪੈਂਦੇ ਹਨ। ਇਸ ਨਾਲ ਘੋੜਾ ਬੀਮਾਰ ਨਹੀਂ ਹੁੰਦਾ; ਪਰ ਉਸ ਦੇ ਲਹੂ ਅੰਦਰ, ਉਸ ਰੋਗ ਦੇ ਪ੍ਰਤਿਕਾਰਕ ਪੈਦਾ ਹੋ ਜਾਂਦੇ ਹਨ। ਫਿਰ ਇਸ ਘੋੜੇ ਦਾ ਲਹੂ ਲੈ ਕੇ ਉਸ ਤੋਂ ਸੀਰਮ ਤਿਆਰ ਕੀਤਾ ਜਾਂਦਾ ਹੈ। ਘੋੜੇ ਦਾ ਸੀਰਮ ਮਨੁੱਖ ਅੰਦਰ ਪ੍ਰਤਿਜਨ ਦਾ ਕੰਮ ਕਰਦਾ ਹੈ। ਇਸ ਦੇ ਵਿਰੁੱਧ ਮਨੁੱਖ ਦੇ ਲਹੂ ਅੰਦਰ ਪ੍ਰਤਿ ਕਾਰਕ ਬਣਦੇ ਹਨ। ਜੇ ਕਿਤੇ ਕਿਸੇ ਇਕ ਰੋਗੀ ਨੂੰ ਹਫ਼ਤੇ ਦੇ ਮਗਰੋਂ ਕਦੇ ਵੀ ਸੀਰਮ ਥਰੈਪੀ ਦੂਜੀ ਵਾਰ ਦੇਣੀ ਪੈ ਜਾਏ ਤਾਂ ਉਸ ਦੇ ਅੰਦਰ ਇਸ ਦੇ ਵਿਰੁੱਧ ਨਰਮ ਜਾਂ ਖ਼ਤਰਨਾਕ ਤੇਜ਼ ਪ੍ਰਤਿਕਰਮ ਜਾਗਣ ਦੀ ਸੰਭਾਵਨਾ ਹੁੰਦੀ ਹੈ। ਇਸ ਪ੍ਰਤਿਕਰਮ ਦਾ ਨਾਂ ਸੀਰਮ ਬੀਮਾਰੀ ਹੈ। ਇਸ ਨਾਲ ਮਨੁੱਖ ਦੀ ਮੌਤ ਵੀ ਹੋ ਸਕਦੀ ਹੈ। ਇਸ ਲਈ ਸੀਰਮ ਥਰੈਪੀ ਰੋਗੀ ਨੂੰ ਪੂਰੀ ਸੋਚ ਵਿਚਾਰ ਮਗਰੋਂ ਦਿੱਤੀ ਜਾਂਦੀ ਹੈ।

ਸੀਰਮ ਬੀਮਾਰੀ ਦੀਆਂ ਦੋ ਕਿਸਮਾਂ ਹਨ–ਤਤਕਾਲ ਪ੍ਰਤਿਕਿਰਿਆ ਅਤੇ ਸੀਰਮ ਸਿਕਨੈੱਸ (Serum Sickness)

ਤਤਕਾਲ ਪ੍ਰਤਿਕਿਰਿਆ–ਇਹ ਪ੍ਰਤਿਕਿਰਿਆ ਜਿਸ ਨੂੰ ਐਨਾਫ਼ਾ-ਈਲੈਕਟਿਕ ਸ਼ਾਕ ਵੀ ਕਿਹਾ ਜਾਂਦਾ ਹੈ, ਟੀਕਾ ਲਗਾਉਣ ਦੇ ਅਧੇ ਘੰਟੇ ਵਿਚ ਹੀ ਪੈਦਾ ਹੁੰਦੀ ਹੈ। ਇਹ ਉਨ੍ਹਾਂ ਲੋਕਾਂ ਵਿਚ ਜ਼ਿਆਦਾ ਹੋ ਸਕਦਾ ਹੈ ਜੋ ਘੋੜੇ ਦੀ ਪ੍ਰੋਟੀਨ, ਦਮਾ, ਚਮੜੀ ਦੀਆਂ ਬੀਮਾਰੀਆਂ ਜਾਂ ਹੋਰ ਕਿਸੇ ਕਿਸਮ ਦੀ ਅਲਰਜੀ ਨੂੰ ਜ਼ਿਆਦਾ ਸੁਵੇਦਨ ਹੋਣ। ਇਸ ਪ੍ਰਤਿਕਿਰਿਆ ਦੀਆਂ ਨਿਸ਼ਾਨੀਆਂ ਵਿਚ ਉਲਟੀ ਆਉਣੀ, ਬੇਹੋਸ਼ ਹੋ ਜਾਣਾ ਜਾਂ ਜ਼ੋਰ ਦੀ ਖੰਘ ਆਉਣੀ ਸ਼ਾਮਲ ਹਨ। ਸੀਰਮ ਦੇਣ ਤੋਂ ਪਹਿਲਾਂ ਰੋਗੀ ਦੀ ਕੇਸ ਹਿਸਟਰੀ ਦਾ ਚੰਗੀ ਤਰ੍ਹਾਂ ਜਾਨਣਾ ਬਹੁਤ ਜ਼ਰੂਰੀ ਹੈ। ਜਦ ਇਹ ਹਿਸਟਰੀ ਮਿਲ ਜਾਵੇ ਤਾਂ ਧਿਆਨ ਪੂਰਵਕ ਸੀਰਮ ਦਿੱਤਾ ਜਾਂਦਾ ਹੈ। ਇਹ ਪ੍ਰਤਿਕਿਰਿਆ ਅਜੇਕੇ ਸੀਰਾ ਦੀ ਹੋਂਦ ਦੇ ਬਾਵਜੂਦ ਵੀ ਵਾਪਰ ਸਕਦੇ ਹਨ।

ਸੀਰਮ ਸਿਕਨੈੱਸ–ਇਹ ਉਹਨਾਂ ਰੋਗੀਆਂ ਵਿਚ ਹੁੰਦੀ ਹੈ ਜਿਨ੍ਹਾਂ ਨੂੰ ਪਹਿਲਾਂ ਸੀਰਮ ਦਿੱਤਾ ਗਿਆ ਹੋਵੇ। ਟੀਕਾ ਲਗਾਉਣ ਦੇ ਤਿੰਨ ਜਾਂ ਪੰਜ ਦਿਨਾਂ ਦੇ ਅੰਦਰ ਇਹ ਬਿਮਾਰੀ ਪੈਦਾ ਹੁੰਦੀ ਹੈ। ਇਸ ਨਾਲ ਅਚਾਨਕ ਬੁਖ਼ਾਰ ਹੋ ਜਾਂਦਾ ਹੈ, ਜੋੜਾਂ ਦੇ ਦਰਦ ਜਾਂ ਲਸੀਕਾ ਗਲੈਂਡ ਵਡੇ ਹੋ ਜਾਂਦੇ ਹਨ। ਸੀਰਮ ਸਿਕਨੈੱਸ ਅਜੇ ਵੀ ਚੰਗੇ ਸੀਰਮ ਦੇਣ ਦੇ ਬਾਵਜੂਦ 5 ਪ੍ਰਤਿਸ਼ਤ ਰੋਗੀਆਂ ਵਿਚ ਹੋ ਜਾਂਦੀ ਹੈ।

ਸੀਰਮ ਪ੍ਰਤਿਕਿਰਿਆ ਨੂੰ ਬਚਾਉਣ ਲਈ ਇਹ ਜ਼ਰੂਰੀ ਹੈ ਕਿ ਜਿਸ ਨੂੰ ਵੀ ਸੀਰਮ ਦਿੱਤਾ ਜਾਣਾ ਹੈ ਉਸਦੀ ਬਿਮਾਰੀ ਦਾ ਪਿਛੋਕੜ ਚੰਗੀ ਤਰ੍ਹਾਂ ਪਤਾ ਕਰ ਲਿਆ ਜਾਵੇ ਅਤੇ ਉਸ ਦੀ ਦਮੇ, ਅਲਰਜੀ ਆਦਿ ਬੀਮਾਰੀ ਦੀ ਸੁਚੇਤਨਾ ਵੀ ਜਾਣ ਲਈ ਜਾਵੇ। ਜੇਕਰ ਅਜਿਹਾ ਕੋਈ ਪਿਛੋਕੜ ਨਾ ਮਿਲ ਸਕੇ ਤਾਂ ਟੀਕਾ ਇੰਟਰਾਮਸਕੁਲਰ ਵਿਧੀ ਰਾਹੀਂ ਲਾਇਆ ਜਾਵੇ। ਜੇਕਰ ਸੀਰਮ ਪਹਿਲਾਂ ਦਿੱਤਾ ਗਿਆ ਹੋਵੇ ਤਾਂ ਦੁਬਾਰਾ ਸੀਰਮ ਦੇਣ ਤੋਂ ਪਹਿਲਾਂ ਇਕ ਪਰਖ ਖ਼ੁਰਾਕ 0.2 ਮਿ. ਲਿ. ਦਿੱਤੀ ਜਾਂਦੀ ਹੈ ਅਤੇ ਅਧੇ ਘੰਟੇ ਤਕ ਇਸ ਦਾ ਪ੍ਰਤਿਕਰਮ ਵੇਖਿਆ ਜਾਂਦਾ ਹੈ।

ਡਿਪਥੀਰੀਆ, ਟੈਟਨਸ ਅਤੇ ਗੈਂਗਰੀਨ ਬੀਮਾਰੀ ਵਿਚ ਸੀਰਮ ਥਰੈਪੀ ਦਿੱਤੀ ਜਾਂਦੀ ਹੈ। ਡਿਪਥੀਰੀਆ ਵਿਚ ਇਹ ਸੀਰਮ ਰੋਗਾਣੂਆਂ ਦੇ ਜ਼ਹਿਰ ਨੂੰ ਕਟਦੀ ਹੈ। ਜਿੰਨੀ ਤਿੱਖੀ ਤੇ ਲੰਮੀ ਡਿਪਥੀਰੀਆ ਦੀ ਬੀਮਾਰੀ ਹੋਵੇ, ਉਤਨੀ ਹੀ ਵੱਡੀ ਐਂਟੀਟਾਕਸਿਨ ਦੀ ਖ਼ੁਰਾਕ ਦੇਣੀ ਪੈਂਦੀ ਹੈ। ਸੱਪ ਦੇ ਕਟੇ ਹੋਏ ਰੋਗੀ ਨੂੰ ਐਂਟੀਵੈਨਮ ਸੀਰਮ ਦਿੱਤੀ ਜਾਂਦੀ ਹੈ।

ਹ. ਪੁ.—ਫ਼ਾਰਮੇਕਾਲੋਜੀ-ਥੀ. ਐਨ. ਘੋਸ਼; ਟੈਕਸਟ ਬੁਕ ਆਫ਼ ਮੈਡੀਸਨ-ਡਬਲਿਊ ਐਨ. ਮਾਨ.

**ਸੀਰਾ** (Sira) : ਤਅੱਲੁਕਾ–ਇਸ ਤਅੱਲੁਕੇ ਦਾ ਰਕਬਾ ਬਾਕੀ ਜ਼ਿਲ੍ਹੇ ਦੇ ਰਕਬੇ ਨਾਲੋਂ ਨੀਵਾਂ ਹੈ। ਇਹ ਕਰਨਾਟਕ ਰਾਜ ਦੇ ਟੁਮਕੁਰ ਜ਼ਿਲ੍ਹੇ ਦਾ ਉੱਤਰੀ ਤਅੱਲੁਕਾ ਹੈ। ਇਸੇ ਨਾਂ ਦਾ ਸ਼ਹਿਰ ਇਸ ਤਅੱਲੁਕੇ ਦਾ ਸਦਰ ਮੁਕਾਮ ਹੈ। ਇਸ ਤਅੱਲੁਕੇ ਵਿਚ 247 ਪਿੰਡ ਹਨ। ਇਸ ਇਲਾਕੇ ਵਿਚ ਪੂਰਬ ਤੋਂ ਪੱਛਮ ਵੱਲ ਇਕ ਨਦੀ ਵਗਦੀ ਹੈ ਜਿਹੜੀ ਵੇਦਾਵਤੀ ਵਿਚ ਮਿਲ ਜਾਂਦੀ ਹੈ। ਇਸ ਨਦੀ ਦੇ ਦੋਵੇਂ ਕਿਨਾਰਿਆਂ ਤੇ ਨਾਰੀਅਲ ਦੇ ਬਾਗ਼ ਹਨ। ਇਸ ਦਾ ਉੱਤਰ-ਪੂਰਬੀ ਭਾਗ ਬਹੁਤ ਉਪਜਾਊ ਹੈ। ਬਾਕੀ ਦਾ ਭਾਗ ਚਟਾਨਾਂ ਅਤੇ ਸਖ਼ਤ ਧਰਤੀ ਵਾਲਾ ਹੈ। ਪੱਛਮੀ ਭਾਗ ਵੱਲ ਜੰਗਲਾਂ ਦੀ ਬਹੁਤਾਤ ਹੈ।

ਆਬਾਦੀ – 1,53,983 (1961)

ਸ਼ਹਿਰ–ਇਹ ਸ਼ਹਿਰ ਕਰਨਾਟਕ ਰਾਜ ਦੇ ਟੁਮਕੁਰ ਜ਼ਿਲ੍ਹੇ ਵਿਚ ਇਸੇ ਹੀ ਨਾਂ ਦੇ ਤਅੱਲੁਕੇ ਦਾ ਸਦਰਮੁਕਾਮ ਹੈ ਅਤੇ ਟੁਮਕੁਰ ਸ਼ਹਿਰ ਤੋਂ 53 ਕਿ. ਮੀ. ਦੂਰ ਹੈ। ਇਸ ਸ਼ਹਿਰ ਦੀ ਨੀਂਹ ਰਤਨਾਗਿਰੀ ਦੇ ਸਰਦਾਰ ਨੇ ਰੱਖੀ ਸੀ ਪਰ ਮੁਕੰਮਲ ਹੋਣ ਤੋਂ ਪਹਿਲਾਂ ਹੀ 1638 ਵਿਚ ਇਸ ਸ਼ਹਿਰ ਉੱਤੇ ਬੀਜਾਪੁਰ ਦੇ ਸੁਲਤਾਨ ਨੇ ਕਬਜ਼ਾ ਕਰ ਲਿਆ। ਸੰਨ 1687 ਵਿਚ ਇਸ ਉੱਤੇ ਮੁਗ਼ਲਾਂ ਨੇ ਕਬਜ਼ਾ ਕਰ ਲਿਆ। ਇਸ ਤੋਂ ਬਅਦ ਕੋਈ ਸੌ ਸਾਲ ਇਹ ਸ਼ਹਿਰ ਕਦੇ ਮੁਗ਼ਲਾਂ ਅਤੇ ਕਦੇ ਮਰਹੱਟਿਆਂ ਦੇ ਕਬਜ਼ੇ ਵਿਚ ਰਿਹਾ। ਸੰਨ 1724 ਤੋਂ ਲੈ ਕੇ 1756 ਤਕ ਦੇ ਸਮੇਂ ਵਿਚਕਾਰ ਮੁਗ਼ਲ ਦਿਲਾਵਰ ਖ਼ਾਂ ਅਧੀਨ ਇਸ ਸ਼ਹਿਰ ਨੇ ਬਹੁਤ ਉੱਨਤੀ ਕੀਤੀ। ਕਿਹਾ ਜਾਂਦਾ ਹੈ ਕਿ ਉਸ ਸਮੇਂ ਇਸ ਸ਼ਹਿਰ ਵਿਚ 50,000 ਮਕਾਨ ਸਨ। ਸ਼ਹਿਰ ਵਿਚ ਸ਼ਾਹੀ ਮਹਿਲ, ਜਾਮਾ ਮਸਜਿਦ ਅਤੇ ਮਲਿਕ ਰਿਹਾਨ ਦਾ ਮਕਬਰਾ ਇਸ ਸ਼ਹਿਰ ਦੀ ਪਹਿਲੀ ਸੁੰਦਰਤਾ ਦੀ ਸਾਖੀ ਭਰਦੇ ਹਨ। ਸ਼ਹਿਰ ਦੇ ਉੱਤਰ ਵਿਚ ਇਕ ਵੱਡੀ ਝੀਲ ਵੀ ਬਣਾਈ ਗਈ ਸੀ।

ਇਥੋਂ ਦੀ ਵਸੋਂ ਵਧੇਰੇ ਕਰਕੇ ਕੁਰਬ ਲੋਕਾਂ ਦੀ ਹੈ ਜਿਹੜੇ ਦੇਵਗਿਰੀ ਅਤੇ ਹੋਰ ਥਾਂਵਾਂ ਤੋਂ ਉਨ ਲਿਆ ਕੇ ਕੰਬਲ ਤਿਆਰ ਕਰਦੇ ਅਤੇ ਬਾਹਰ ਭੇਜਦੇ ਹਨ। ਇਸ ਸ਼ਹਿਰ ਦੀ ਨਗਰਪਾਲਿਕਾ 1870 ਵਿਚ ਕਾਇਮ ਕੀਤੀ ਗਈ ਸੀ।

ਆਬਾਦੀ—18,301 (1971)

13°40′ ਉ. ਵਿਥ., 71°40′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23:15.

**ਸ਼ੀਰਾਜ਼** (Shiraz) : ਇਹ ਈਰਾਨ ਦੇ ਸੂਬਾ ਫ਼ਾਰਸ ਦੀ ਰਾਜਧਾਨੀ ਅਤੇ ਪ੍ਰਸਿੱਧ ਸ਼ਹਿਰ ਹੈ। ਕਹਿੰਦੇ ਹਨ ਕਿ ਉਮਰ ਲੈਮ ਨੇ ਇਸ ਨੂੰ ਵਸਾਇਆ ਸੀ। ਫ਼ਾਰਸ ਖਾੜੀ ਦੀ ਬੰਦਰਗਾਹ ਬੰਦਰ ਅਬਾਸ ਤੋਂ ਸਿੱਧੀ ਸੜਕ ਲਾਰਸਤਾਨ ਦੇ ਵਿਚੋਂ ਹੁੰਦੀ ਹੋਈ ਸ਼ੀਰਾਜ਼ ਜਾ ਪਹੁੰਚਦੀ ਹੈ। ਇਕ ਹੋਰ 290 ਕਿ. ਮੀ. (180 ਮੀਲ) ਲੰਬੀ ਸੜਕ ਬੁਸ਼ਹਿਰ ਤੋਂ ਸ਼ੁਰੂ ਹੋ ਕੇ ਕਾਜ਼ਰਾਨ ਹੁੰਦੀ ਹੋਈ ਸ਼ੀਰਾਜ਼ ਪਹੁੰਚ ਜਾਂਦੀ ਹੈ ਅਤੇ ਅਗੇ ਲੰਘਦੀ ਹੋਈ ਤਹਿਰਾਨ ਪਹੁੰਚ ਜਾਂਦੀ ਹੈ।

ਜਗਤ ਪ੍ਰਸਿੱਧ ਸ਼ਾਇਰ ਸ਼ੇਖ਼ ਸਾਅਦੀ ਅਤੇ ਹਾਫ਼ਿਜ਼ ਦਾ ਜਨਮ ਸ਼ਹਿਰ ਸ਼ੀਰਾਜ਼ ਵਿਖੇ ਹੋਇਆ। ਇਹ ਸ਼ਹਿਰ ਪਹਾੜਾਂ ਨਾਲ ਘਿਰੀ ਹੋਈ ਇਕ ਡੂੰਘੀ ਵਾਦੀ ਵਿਚ ਆਬਾਦ ਹੈ ਤੇ ਦੂਰੋਂ ਵਿਖਾਈ ਨਹੀਂ ਦੇਂਦਾ। ਇਸ ਦੇ ਆਲੇ-ਦੁਆਲੇ ਦੀ ਖੁਲ੍ਹੀ ਵਾਦੀ ਵਿਚ ਫਲਦਾਰ ਦਰੱਖ਼ਤਾਂ ਦੇ ਬੇਸ਼ੁਮਾਰ ਬਾਗ਼ ਹਨ ਅਤੇ ਇਥੇ ਖੇਤੀ ਬਾੜੀ ਵੀ ਹੁੰਦੀ ਹੈ। ਸ਼ਹਿਰ ਦੇ ਬਾਹਰ ਵਾਰ ਚਾਰੇ ਪਾਸੇ ਨਵੇਂ ਫ਼ੈਸ਼ਨ ਦੀਆਂ ਕੋਠੀਆਂ ਹਨ ਜਿਨ੍ਹਾਂ ਦੇ ਚਾਰੇ ਪਾਸੇ ਬਾਗ਼ ਹਨ। ਇਨ੍ਹਾਂ ਸਾਰੇ ਬਾਗ਼ਾਂ ਦੇ ਦੁਆਲੇ ਉੱਚੀ ਦੀਵਾਰ



ਹਾਫ਼ਿਜ਼ ਦਾ ਮਕਬਰਾ

ਹੈ ਜੋ ਰੱਖਿਆ ਅਤੇ ਪਰਦੇ ਦੋਹਾਂ ਦਾ ਕੰਮ ਦਿੰਦੀ ਹੈ।

ਸ਼ੀਰਾਜ਼ ਵਿਚ ਹੁਣ ਨਵੀਂ ਕਿਸਮ ਦੀਆਂ ਸੜਕਾਂ ਬਣ ਗਈਆਂ ਹਨ। ਇਨ੍ਹਾਂ ਨੂੰ ਖ਼ੀਆਬਾਨ ਆਖਦੇ ਹਨ। ਇਨ੍ਹਾਂ ਦੇ ਦੋਵੇਂ ਪਾਸੇ ਛਾਂ ਵਾਲੇ ਦਰੱਖ਼ਤ ਹਨ ਤੇ ਪੈਦਲ ਚਲਣ ਵਾਲਿਆਂ ਲਈ ਪਗਡੰਡੀਆਂ ਹਨ। ਇਨ੍ਹਾਂ ਖ਼ੀਆਬਾਨਾਂ ਵਿਚ ਖ਼ੀਆਬਾਨਿ ਕਰੀਮ ਖ਼ਾਂ ਜ਼ੰਦ, ਖ਼ੀਆ-ਬਾਨਿ ਸਾਅਦੀ, ਖ਼ੀਆਬਾਨਿ ਪਹਿਲਵੀ, ਖ਼ੀਆਬਾਨਿ ਹਾਫ਼ਿਜ਼ ਅਤੇ ਖ਼ੀਆਬਾਨਿ ਮਹਿਮੂਦ ਬਹੁਤ ਪ੍ਰਸਿੱਧ ਹਨ।

ਸ਼ੀਰਾਜ਼ ਕਿਸੇ ਸਮੇਂ ਵਿਦਿਆ ਤੇ ਕਲਾ ਦਾ ਕੇਂਦਰ ਸੀ। ਪੁਰਾਣੇ ਸਕੂਲਾਂ ਦੀਆਂ ਯਾਦਗਾਰਾਂ, ਟੁੱਟੀਆਂ ਦੀਵਾਰਾਂ ਤੇ ਢੱਠੇ ਹਨ। ਬੂਹੇ ਹਾਲਾਂ ਵੀ ਮੌਜੂਦ ਹਨ। ਮਸਜਿਦਾਂ ਵੀਰਾਨ ਪਈਆਂ ਹਨ।

ਸ਼ੀਰਾਜ਼ ਵਿਚ ਯਹੂਦੀ ਕਾਫ਼ੀ ਹਨ। ਯਹੂਦੀਆਂ ਤੋਂ ਇਲਾਵਾ ਆਰਮੀਨੀਆ ਤੋਂ ਆਏ ਆਰਮੀਨੀ ਵੀ ਹਨ ਜਿਹੜੇ ਈਰਾਨੀਆਂ ਤੋਂ ਕਾਫ਼ੀ ਜ਼ਿਆਦਾ ਸੁੰਦਰ ਅਤੇ ਸ਼ੌਕੀਨ ਹਨ। ਇਨ੍ਹਾਂ ਦੀਆਂ ਇਸਤਰੀਆਂ ਦਾ ਹੁਸਨ ਤਾਂ ਲਾਜਵਾਬ ਹੀ ਹੈ ਜਿਸ ਕਰਕੇ ਇਨ੍ਹਾਂ ਨੂੰ ਕੋਹਕਾਫ਼ ਦੀਆਂ ਪਰੀਆਂ ਵੀ ਆਖਿਆ ਜਾਂਦਾ ਹੈ।

ਸ਼ੀਰਾਜ਼ ਵਿਚ ਕਈ ਛਾਪੇਖ਼ਾਨੇ ਹਨ। ਇਥੇ ਮੁਹਰ ਸਾਜ਼ੀ ਪਿੱਤਲ ਅਤੇ ਪੱਥਰ ਉੱਤੇ ਨਾਂ ਉੱਕਰਨ ਦਾ ਕੰਮ ਬਹੁਤ ਵਧੀਆ ਹੁੰਦਾ ਹੈ। ਖ਼ਾਤਮ ਸਾਜ਼ੀ, ਸਿਗਰਟ ਦੇ ਪਾਊਡਰ ਦੀਆਂ ਡੱਬੀਆਂ ਤੇ ਲੱਕੜੀ ਉੱਤੇ ਪਿੱਤਲ ਤੇ ਹੱਡੀ ਦੀਆਂ ਜਿੰਦਸੀ ਸ਼ਕਲਾਂ ਬਰੀਕ ਤੇ ਸੁੰਦਰ ਬਣਾਈਆਂ ਜਾਂਦੀਆਂ ਹਨ।

ਸ਼ੀਰਾਜ਼ ਵਿਚ ਪਾਣੀ ਦੇ ਚਸ਼ਮੇ ਬਹੁਤ ਹਨ। ਇਨ੍ਹਾਂ ਵਿਚੋਂ ਰੁਕਨਾ ਆਬਾਦ ਅਤੇ ਮੀਰੀ ਬਹੁਤ ਪ੍ਰਸਿੱਧ ਹਨ। ਖੂਹਾਂ ਦਾ ਪਾਣੀ ਉੱਚਾ ਹੈ ਪ੍ਰੰਤੂ ਪੀਣ ਵਿਚ ਚੰਗਾ ਨਹੀਂ। ਚੰਮ ਦੇ ਚਰਸਾਂ ਨਾਲ ਘੋੜੇ ਜੋੜ ਕੇ ਪਾਣੀ ਕੱਢਿਆ ਜਾਂਦਾ ਹੈ।

ਸ਼ੀਰਾਜ਼ ਦਾ ਜਲਵਾਯੂ ਖੁਸ਼ਕ ਹੈ। ਨੌਂ ਮਹੀਨੇ ਮੌਸਮ ਚੰਗਾ ਰਹਿੰਦਾ ਹੈ ਤੇ ਤਿੰਨ ਮਹੀਨੇ ਚੰਗੀ ਗਰਮੀ ਪੈਂਦੀ ਹੈ। ਸਰਦੀਆਂ ਵਿਚ ਬਰਫ਼ ਵੀ ਪੈਂਦੀ ਹੈ।

ਸ਼ੀਰਾਜ਼ ਦਾ ਪ੍ਰਸਿੱਧ ਅੰਗੂਰ ਜਿਸ ਨੂੰ ਰੀਸ ਬਾਬਾ ਆਖਦੇ ਹਨ ਪੰਜ-ਪੰਜ ਸੈਂ. ਮੀ. ਲੰਬਾ ਹੁੰਦਾ ਹੈ ਤੇ ਬੇਹੱਦ ਲਜ਼ੀਜ਼ ਹੁੰਦਾ ਹੈ। ਬੜਾ ਦਾਣੇਦਾਰ ਅੰਗੂਰ ਜਿਸ ਨੂੰ ਹੁਸੈਨੀ ਆਖਦੇ ਹਨ ਬਹੁਤ ਹੁੰਦਾ ਹੈ। ਲੋਕ ਇਸ ਨੂੰ ਖਾਂਦੇ ਨਹੀਂ ਸਗੋਂ ਇਸ ਦੀ ਸ਼ਰਾਬ ਬਣਾਉਂਦੇ ਹਨ। ਚੈਰੀ, ਖਰਬੂਜ਼ਾ, ਅਖਰੋਟ, ਅੰਜੀਰ, ਖਜੂਰ, ਤਰਬੂਜ਼ ਅਤੇ ਨਾਸ਼ਪਾਤੀ ਵੀ ਇਸ ਵਾਦੀ ਵਿਚ ਕਾਫ਼ੀ ਹੁੰਦੇ ਹਨ। ਸ਼ੀਰਾਜ਼ ਦੀਆਂ ਕੁਝ ਚੀਜ਼ਾਂ ਵਰਣਨ ਯੋਗ ਹਨ। ਪਹਿਲੀ ਚੀਜ਼ ਨਾਨਿ ਸੰਗਕ ਹੈ ਜੋ ਪੱਥਰ ਗਰਮ ਕਰਕੇ ਦੋਹਾਂ ਪਾਸਿਆਂ ਤੋਂ ਫੁਲਾ ਫੁਲਾ ਕੇ ਪਕਾਈ ਜਾਂਦੀ ਹੈ। ਦੂਜੀਆਂ ਹਨ ਬੁਲਬੁਲਾਂ ਜੋ ਗਰਮੀ ਵਿਚ ਪਹਾੜ ਉੱਤੇ ਚਲੀਆਂ ਜਾਂਦੀਆਂ ਹਨ। ਤੀਜੀ ਚੀਜ਼ ਗਿਲਿ ਗੁਲ ਹੈ। ਇਹ ਸੁਗੰਧਤ ਮਿੱਟੀ ਹੈ ਜੋ ਮਲ ਕੇ ਨਹਾਉਣ ਨਾਲ ਮਨੁੱਖ ਦੇ ਸਰੀਰ ਨੂੰ ਮੁਅੱਤਰ ਕਰ ਦੇਂਦੀ ਹੈ। ਚੌਥੀ ਥ੍ਰੇ ਇਥੋਂ ਦਾ ਸਰੂ ਹੈ ਜੋ ਅੱਸੀ-ਅੱਸੀ ਫੁੱਟ ਕਲਮ ਵਾਂਗ ਸਿੱਧਾ ਵਧਦਾ ਚਲਿਆ ਜਾਂਦਾ ਹੈ। ਸ਼ੀਰਾਜ਼ ਦੇ ਬਾਗਿਇਰਮ ਵਿਚ ਇਕ ਸਰੂ ਹੈ ਜਿਸ ਨੂੰ ਸਰਵਿ ਨਾਜ਼ ਕਹਿੰਦੇ ਹਨ। ਇਹ ਸਰੂ ਇਕ ਅਦਭੁਤ ਵਸਤੂ ਦੇ ਤੌਰ ਤੇ ਵੇਖਣ ਯੋਗ ਹੈ।

ਸ਼ੀਰਾਜ਼ ਦੇ ਕੁਝ ਸਥਾਨ ਮਹੱਤਵਪੂਰਨ ਹਨ। ਇਨ੍ਹਾਂ ਵਿਚੋਂ ਹਾਫ਼ਿਜ਼ੀਆ (ਹਾਫ਼ਿਜ਼ ਸ਼ੀਰਾਜ਼ ਦਾ ਮਕਬਰਾ), ਸਾਅਦੀਆ ਅਰਥਾਤ ਸ਼ੇਖ਼ ਸਾਅਦੀ ਸ਼ੀਰਾਜ਼ੀ ਦਾ ਮਕਬਰਾ ਜਿਸ ਨੂੰ ਇਕ ਜਨੂਨੀ ਮੁਜਤਹਿਦ ਨੇ ਭੰਨ ਤੋੜ ਦਿੱਤਾ ਸੀ, ਹੁਣ ਨਵੇਂ ਢੰਗ ਨਾਲ ਅਦਭੁਤ ਵਸਤੂ ਬਣਾ-ਇਆ ਗਿਆ ਹੈ। ਬਾਬਾ ਕੂਹੀ ਦਾ ਮਜ਼ਾਰ, ਸ਼ਾਹ ਚਰਾਗ਼, ਸੱਯਦ ਅਮੀਰ, ਅਹਿਮਦ ਸ਼ਾਹ ਅਲੀ, ਅਲੀ ਹਮਜ਼ਾ ਅਤੇ ਸੱਯਦ ਅਲਾ-ਉੱਦੀਨ ਦੇ ਮਜ਼ਾਰ ਬਹੁਤ ਪ੍ਰਸਿੱਧ ਹਨ। ਅਖੀਰਲੇ ਚਾਰੇ ਮਹਾਂਪੁਰਖ ਜਨਾਬ ਇਮਾਮ ਰਜ਼ਾ ਦੇ ਭਰਾ ਸਨ। ਸ਼ੀਰਾਜ਼ ਦੇ ਹੋਰ ਵੇਖਣ ਯੋਗ ਸਥਾਨ ਹਨ ਮਸੀਹੁਲ ਮੁਲਕ ਦੀ ਮਸਜਿਦ, ਕਰੀਮ ਖ਼ਾਂ ਜ਼ੰਦ ਦੀ ਮਸ-ਜਿਦ, ਮਸਜਿਦਿ ਨੌ, ਕਬਰਸਤਾਨ-ਇ-ਦੁੱਸਲਾਮ, ਬਾਗ਼ਿ ਮੁਸੱਲਾ ਦੇ ਖੰਡਰ ਅਤੇ ਹਵਾਈ ਜਹਾਜ਼ਾਂ ਦਾ ਅੱਡਾ ਜੋ ਸ਼ਹਿਰ ਤੋਂ ਪੰਜ ਕਿ. ਮੀ. ਦੂਰ ਦੱਖਣ ਪੱਛਮੀ ਗੁੱਠ ਵਿਚ ਹੈ। ਅਰਗ਼ ਅਰਥਾਤ ਹਾਕਿਮ ਨਸ਼ੀਨ ਕਿਲ੍ਹਾ, ਵਹਿਸ਼ ਖ਼ਾਨਾ, ਚਸ਼ਮਾ ਰੁਕਨਾਬਾਦ, ਖ਼ਵਾਜੂ ਕਿਰਮਾਨੀ ਦਾ ਮਜ਼ਾਰ ਅਤੇ ਇਮਾਰਤ ਕੁਰਆਨ ਜਿਥੇ ਇਮਾਮ ਹਸਨ ਦੇ ਹੱਥ ਦਾ ਲਿਖਿਆ ਹੋਇਆ ਇਕ ਭਾਰੀ, ਅਦਭੁਤ ਤੇ ਅਦੁੱਤੀ ਖਰੜਾ ਪਿਆ ਹੈ ਜਿਸ ਦਾ ਵਜ਼ਨ 58 ਕਿ. ਗ੍ਰਾਮ ਦੇ ਨੇੜੇ ਹੈ।

ਸ਼ੀਰਾਜ਼ ਦੇ ਮੁਜ਼ਾਫ਼ਾਤ ਵਿਚ ਫ਼ੀਰੋਜ਼ਾਬਾਦ ਪੱਛਮ ਵੱਲ, ਫ਼ੂਸਾ ਦੱਖਣ ਵੱਲ ਤੇ ਬੇਜ਼ਾ ਉੱਤਰ ਵੱਲ ਪ੍ਰਸਿੱਧ ਹਨ। ਨਵੇਂ ਸ਼ਹਿਰ ਵਿਚ ਪਰਸ਼ੀਆ ਚਰਚ ਅਤੇ ਪਹਿਲਵੀ ਯੂਨੀਵਰਸਿਟੀ (1945) ਪ੍ਰਸਿੱਧ ਵੇਖਣ ਵਾਲੀਆਂ ਥਾਵਾਂ ਹਨ। ਇਥੇ ਸੀਮਿੰਟ, ਖੰਡ ਅਤੇ ਖਾਦ ਦੇ ਉਦਯੋਗ ਅਤੇ ਕੱਪੜੇ ਦੀਆਂ ਮਿੱਲਾਂ ਹਨ।

ਮੁਸਲਮਾਨੀ ਜਿੱਤਾਂ ਪਿੱਛੋਂ ਸੈਫ਼ਰੀਦੀ ਅਤੇ ਬੁਈਦੀ ਸ਼ਾਹੀ ਖ਼ਾਨ-ਦਾਨਾਂ ਨੇ ਇਸ ਸ਼ਹਿਰ ਨੂੰ ਆਪਣੀ ਰਾਜਧਾਨੀ ਬਣਾਇਆ। ਸਫ਼ਾਵੀ ਹੁਕਮਰਾਨਾਂ ਅਧੀਨ ਗਵਰਨਰ ਇਮਾਮ ਕੁਲੀ ਖ਼ਾਂ ਨੇ ਸ਼ੀਰਾਜ਼ ਦੀ ਉੱਨਤੀ ਲਈ ਨਵੀਆਂ ਇਮਾਰਤਾਂ ਬਣਾਉਣ ਦੇ ਬਹੁਤ ਸਾਰੇ ਪ੍ਰੋਗ-ਰਾਮ ਅਮਲ ਵਿਚ ਲਿਆਂਦੇ। ਸੰਨ 1668 ਵਿਚ ਇਸ ਸ਼ਹਿਰ ਨੂੰ ਹੜ੍ਹਾਂ ਨੇ ਬਰਬਾਦ ਕਰ ਦਿੱਤਾ ਸੀ। ਇਸ ਤੋਂ ਇਲਾਵਾ ਇਸ ਸ਼ਹਿਰ ਦੇ ਬਹੁਤ ਸਾਰੇ ਹਿੱਸਿਆਂ ਨੂੰ 1813 ਅਤੇ 1853 ਦੇ ਭੁਚਾਲਾਂ ਨੇ ਵੀ ਬਰਬਾਦ ਕੀਤਾ।

ਆਬਾਦੀ—325,000 (1972)

29°36′ ਉ. ਵਿਥ.; 52°32′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9:912

**ਸ਼ੀਰਾਨੀ** (Sherani) : ਇਹ ਇਕ ਪਠਾਣ ਕਬੀਲਾ ਹੈ ਜਿਹੜਾ ਪੱਛਮੀ ਪਾਕਿਸਤਾਨ ਦੇ ਜ਼ਿਲ੍ਹਾ ਡੇਰਾ ਇਸਮਾਈਲ ਖ਼ਾਂ ਦੀ ਸਰੱਹਦ ਦੇ ਨਾਲ ਲਗਦੇ ਖੇਤਰ ਅਤੇ ਤਖ਼ਤ-ਇ-ਸੁਲੇਮਾਨ ਵਿਖੇ ਆਬਾਦ ਹੈ। ਸ਼ੀਰਾਨੀ ਲੋਕ ਦਰਮਿਆਨੇ ਕੱਦ ਦੇ, ਪਤਲੇ ਪਰ ਸਰੀਰ ਦੇ ਸਖ਼ਤ ਅਤੇ ਚੁਸਤ ਹੁੰਦੇ ਹਨ। ਇਨ੍ਹਾਂ ਦੇ ਨੈਣ-ਨਕਸ਼ ਮੋਟੇ-ਮੋਟੇ ਅਤੇ ਗਲ੍ਹਾਂ ਦੀਆਂ ਹੱਡੀਆਂ ਉਭਰੀਆਂ ਹੋਈਆਂ ਹੁੰਦੀਆਂ ਹਨ। ਇਹ ਸੁਭਾ ਦੇ ਕੁਝ ਕੌੜੇ ਪਰ ਬਹਾਦਰ ਹਨ। ਭਾਵੇਂ ਡੇਰਾ ਇਸਮਾਈਲ ਖ਼ਾਂ ਜ਼ਿਲ੍ਹੇ ਵਿਚ ਕਾਫ਼ੀ ਸ਼ੀਰਾਨੀ ਵਪਾਰ ਵੀ ਕਰਦੇ ਹਨ ਪਰ ਇਨ੍ਹਾਂ ਦਾ ਮੁਖ ਕਿੱਤਾ ਖੇਤੀਬਾੜੀ ਹੀ ਹੈ। ਮੁਖ ਤੌਰ ਤੇ ਇਸ ਕਬੀਲੇ ਦੇ ਦੋ ਹਿੱਸੇ ਹਨ,

ਬਰੇਘਾ ਤੇ ਲਰਘਾ ਜਾਂ ਪਹਾੜੀ ਤੇ ਮੈਦਾਨੀ । ਇਨ੍ਹਾਂ ਵਿਚ ਕੇਵਲ ਬਾਲਗਾਂ ਦੀ ਹੀ ਸ਼ਾਦੀ ਹੋ ਸਕਦੀ ਹੈ । ਵਿਆਹ ਸਮੇਂ ਦਾਜ ਦਿੱਤਾ ਜਾਂਦਾ ਹੈ ਪਰ ਤਲਾਕ ਦੀ ਸੂਰਤ ਵਿਚ ਲੜਕੀ ਦੇ ਮਾਂ-ਬਾਪ ਵੱਲੋਂ ਲੜਕੀ ਵਿਆਹੁਣ ਸਮੇਂ ਪ੍ਰਾਪਤ ਕੀਤੀ ਰਕਮ ਦਾ ਅੱਧ (ਮਨਫ਼ੀ ਦਾਜ) ਵਾਪਸ ਕਰਨਾ ਹੁੰਦਾ ਹੈ ।

ਹ. ਪੁ.—ਐਨ. ਬ੍ਰਿ. 20

**ਸੀਰਾਮਪੁਰ** (Serampore) : ਉਪ-ਮੰਡਲ–ਇਹ ਭਾਰਤ ਦੇ ਪੱਛਮੀ ਬੰਗਾਲ ਰਾਜ ਦੇ ਹੁਗਲੀ ਜ਼ਿਲ੍ਹੇ ਦੀ ਇਕ ਉਪ-ਮੰਡਲ ਹੈ । ਇਸ ਦਾ ਖੇਤਰਫਲ 879 ਵ. ਕਿ. ਮੀ. ਹੈ । ਇਸ ਇਲਾਕੇ ਵਿਚ ਭੋਂ ਦੀ ਇਕ ਪੱਧਰੀ ਪੱਟੀ ਹੈ ਜੋ ਪੂਰਬ ਵੱਲੋਂ ਦਰਿਆ ਹੁਗਲੀ ਦੁਆਰਾ ਘਿਰੀ ਹੋਈ ਹੈ ਅਤੇ ਘੁੱਗ ਵਸਦੇ ਡੈਲਟਾ-ਖੇਤਰ ਦੀ ਝਲਕ ਪੇਸ਼ ਕਰਦੀ ਹੈ । ਇਸ ਖੇਤਰ ਵਿਚ ਪੰਜ ਕਸਬੇ–ਸੀਰਾਮਪੁਰ, ਉਤਰਪਾੜਾ, ਬੈਦਯਾ-ਬਾਟੀ, ਭਦਰੇਸ਼ਵਰ ਅਤੇ ਕੋਨਨਗਰ ਅਤੇ 783 ਪਿੰਡ ਸ਼ਾਮਲ ਹਨ । ਇਹ ਸਾਰੇ ਸ਼ਹਿਰ ਦਰਿਆ ਹੁਗਲੀ ਦੇ ਕੰਢੇ ਦੇ ਨਾਲ ਨਾਲ ਸਥਿਤ ਹਨ ਅਤੇ ਇਥੇ ਵਧੇਰੇ ਉਦਯੋਗਿਕ ਆਬਾਦੀ ਹੀ ਪਾਈ ਜਾਂਦੀ ਹੈ । ਜ਼ਿਲ੍ਹੇ ਦੇ ਬਾਕੀ ਹਿੱਸਿਆਂ ਨਾਲੋਂ ਇਸ ਉਪ-ਮੰਡਲ ਦੀ ਆਬਾਦੀ ਸੰਘਣੀ ਹੈ । ਤਾਰਕੇਸ਼ਵਰ ਦਾ ਧਾਰਮਕ ਅਸਥਾਨ ਵੇਖਣ ਲਈ ਬਹੁਤ ਯਾਤਰੀ ਇਥੇ ਆਉਂਦੇ ਹਨ ।

ਸ਼ਹਿਰ–ਇਹ ਪੱਛਮੀ ਬੰਗਾਲ ਰਾਜ ਦੇ ਹੁਗਲੀ ਨਾਂ ਦੇ ਜ਼ਿਲ੍ਹੇ ਦੇ ਇਸੇ ਹੀ ਨਾਂ ਦੇ ਉਪ-ਮੰਡਲ ਦਾ ਸਦਰ ਮੁਕਾਮ ਹੈ ਜੋ ਬੈਰਕਪੁਰ ਦੇ ਦੂਜੇ ਪਾਸੇ ਦਰਿਆ ਹੁਗਲੀ ਦੇ ਸੱਜੇ ਕੰਢੇ ਉੱਤੇ ਸਥਿਤ ਹੈ ।

ਆਰੰਭ ਵਿਚ ਸੀਰਾਮਪੁਰ ਡੈਨਮਾਰਕ ਦੇ ਲੋਕਾਂ ਦੀ ਇਕ ਬਸਤੀ ਸੀ ਜੋ 1845 ਤੀਕ ਇਥੇ ਰਹੇ ਸਨ । ਇਸ ਸਮੇਂ ਡੈਨਮਾਰਕ ਦੇ ਬਾਦਸ਼ਾਹ ਨਾਲ ਇਕ ਸੰਧੀ ਹੋਈ ਜਿਸ ਅਨੁਸਾਰ ਭਾਰਤ ਵਿਚ ਡੈਨਮਾਰਕ ਦੇ ਕਬਜ਼ੇ ਅਧੀਨ ਸਾਰੇ ਇਲਾਕੇ 12.5 ਲੱਖ ਰੁਪਏ ਵਿਚ ਈਸਟ ਇੰਡੀਆ ਕੰਪਨੀ ਨੂੰ ਵੇਚ ਦਿੱਤੇ ਗਏ ਸਨ । ਸੰਨ 1865 ਵਿਚ ਇਥੇ ਮਿਊਂਸਪਲ ਕਮੇਟੀ ਸਥਾਪਤ ਕੀਤੀ ਗਈ ।

ਇਥੇ ਰੇਸ਼ਮੀ ਤੇ ਸੂਤੀ ਕੱਪੜਾ ਹੱਥਾਂ ਨਾਲ ਬੁਣਿਆ ਜਾਂਦਾ ਹੈ । ਇਸ ਤੋਂ ਇਲਾਵਾ ਰੇਸ਼ਮ-ਰੰਗਣਾ, ਇੱਟਾਂ ਤਿਆਰ ਕਰਨਾ, ਮਿੱਟੀ ਦੇ ਭਾਂਡੇ ਬਣਾਉਣਾ ਅਤੇ ਚਟਾਈਆਂ ਤਿਆਰ ਕਰਨਾ, ਇਥੋਂ ਦੇ ਹੋਰ ਪ੍ਰਸਿੱਧ ਉਦਯੋਗ ਹਨ । ਸ਼ਹਿਰ ਦੇ ਮਾਹੇਸ਼ ਅਤੇ ਬਲਭਪੁਰ ਨਾਂ ਦੇ ਆਸ-ਪਾਸ ਦੇ ਖੇਤਰ ਵਿਚ, ਹਰ ਸਾਲ ਸਨਾਨਜਾਤਰਾ ਅਤੇ ਰੱਥਜਾਤਰਾ ਦੇ ਵੱਡੇ ਮੇਲੇ ਲਗਦੇ ਹਨ ।

ਆਬਾਦੀ—101,597 (1971)

22°45′ ਉ. ਵਿਥ.; 88°21′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 22; 177

**ਸੀਰੀਅਮ** (Cerium) : ਇਹ ਦੁਰਲੱਭ-ਮਿੱਟੀ ਰਸਾਇਣਿਕ ਤੱਤਾਂ ਵਿਚੋਂ ਪ੍ਰਮੁੱਖ ਹੈ । ਇਸ ਧਾਤ ਦਾ ਰੰਗ ਲੋਹੇ ਵਰਗਾ ਹੁੰਦਾ ਹੈ ਅਤੇ ਇਸ ਦਾ ਹਵਾ ਵਿਚ ਹੌਲੀ ਹੌਲੀ ਆਕਸੀਕਰਨ ਹੁੰਦਾ ਰਹਿੰਦਾ ਹੈ । ਉਬਲਦੇ ਪਾਣੀ ਨਾਲ ਇਸ ਦੀ ਕਿਰਿਆ ਬੜੀ ਤੇਜ਼ ਹੁੰਦੀ ਹੈ ਅਤੇ ਹਾਈਡ੍ਰੋਜਨ ਗੈਸ ਪ੍ਰਾਪਤ ਹੁੰਦੀ ਹੈ । ਇਹ ਤਾਰ ਦੀ ਸ਼ਕਲ ਵਿਚ ਗਰਮ ਕਰਨ ਤੇ ਬੜੀ ਚਮਕ ਨਾਲ ਬਲਦੀ ਹੈ । ਇਸ ਦਾ ਚਿੰਨ੍ਹ 'Ce' ਹੁੰਦਾ ਹੈ । ਇਸ ਦਾ ਪਰਮਾਣੂ-ਕ੍ਰਮ-ਅੰਕ 58 ਤੇ ਪਰਮਾਣੂ-ਭਾਰ 140.12 ਹੈ । ਇਸ ਦੇ ਚਾਰ ਸਥਿਰ ਸਮਸਥਾਨਕ (ਆਈਸੋਟੋਪ) $^{136}Ce$, $^{138}Ce$, $^{140}Ce$ ਅਤੇ $^{142}Ce$ ਹੁੰਦੇ ਹਨ । ਸੀਰੀਅਮ ਦੀ ਸੰਯੋਜਕਤਾ 3 ਤੇ 4 ਹੁੰਦੀ ਹੈ, ਇਸੇ ਲਈ ਇਹ ਦੋ ਆਕਸਾਈਡ ਬਣਾਉਂਦਾ ਹੈ । ਇਹ ਧਾਤ ਕਈ ਦੂਹਰੇ ਲੂਣ ਬਣਾਉਂਦੀ ਹੈ, ਜਿਵੇਂ $M(NO_3)_2 . Ce(NO_3)_4 . 8H_2O$ (ਜਿੱਥੇ M—Mg, Zn, Ni, Co ਜਾਂ Mn) ।

ਸੀਰੀਅਮ ਦਾ ਪਿਘਲਾਉ ਦਰਜਾ 804° ਸੈਂ. ਤੇ ਘਣਤਾ 6.768 ਗ੍ਰਾ. ਪ੍ਰਤਿ ਮਿ. ਲਿ. ਹੈ । ਦੂਸਰੀਆਂ ਦੁਰਲੱਭ-ਮਿੱਟੀ ਧਾਤਾਂ ਨਾਲ ਸੀਰੀਅਮ, ਕਈ ਫ਼ੈਰਸ ਤੇ ਨਾਨ-ਫ਼ੈਰਸ ਮਿਸ਼ਰਿਤ ਧਾਤਾਂ ਬਣਾਉਣ ਲਈ ਵਰਤਿਆ ਜਾਂਦਾ ਹੈ । ਜੈੱਟ ਇੰਜਨਾਂ ਦੇ ਬਣਾਉਣ ਲਈ ਵਧੀਆ ਤੇ ਜ਼ਿਆਦਾ ਤਾਪ ਸਹਿਣ ਵਾਲੀ ਮਿਸ਼ਰਿਤ ਧਾਤ ਵਿਚ ਇਹ ਮੈਗਨੀਸ਼ੀਅਮ ਨਾਲ 3% ਪੈਂਦਾ ਹੈ । ਇਹ ਕਾਫ਼ੀ ਜ਼ਿਆਦਾ ਨਰਮ ਤੇ ਬਹੁਤ ਸ਼ਕਤੀਸ਼ਾਲੀ ਲਘੂਕਾਰਕ ਹੈ । ਚੌਸੰਯੋਜਕ ਸੀਰੀਅਮ, ਜਿਸ ਵਿਚ ਕੋਈ '4f' ਇਲੈੱਕਟ੍ਰਾੱਨ ਨਹੀਂ ਹੁੰਦੇ, ਪ੍ਰਤਿਚੁੰਬਕੀ ਹੁੰਦੀ ਹੈ ਅਤੇ ਤ੍ਰੈਸੰਯੋਜਕ ਸੀਰੀਅਮ, ਵਿਚ ਇਕ ਅਜੁੱਟ ਇਲੈੱਕਟ੍ਰਾੱਨ ਹੋਵੇ, ਅਨੁਚੁੰਬਕੀ ਹੁੰਦਾ ਹੈ ।

ਗੈਸ ਮੈਂਟਲਾਂ ਵਿਚ ਥੋਰੀਅਮ ਨਾਲ ਇਸ ਦੀ ਥੋੜ੍ਹੀ ਜਿਹੀ ਮਾਤਰਾ ਵਰਤੀ ਜਾਂਦੀ ਹੈ । ਇਸ ਦੀਆਂ ਮਿਸ਼ਰਿਤ ਧਾਤਾਂ ਗੈਸ ਲਾਈਟਰਾਂ ਅਤੇ ਸਿਗਰੇਟ ਲਾਈਟਰਾਂ ਆਦਿ ਬਣਾਉਣ ਲਈ ਵੀ ਵਰਤੀਆਂ ਜਾਂਦੀਆਂ ਹਨ । ਇਹ ਕੱਪੜਾ ਰੰਗਣ, ਚਮੜਾ ਰੰਗਣ ਅਤੇ ਫ਼ੋਟੋਗ੍ਰਾਫ਼ੀ ਵਿਚ ਵੀ ਕੰਮ ਆਉਂਦਾ ਹੈ । ਸੀਰੀਅਮ ਦੇ ਚੌਸੰਯੋਜਕ ਨਮਕ ਜੋ ਕਿ ਸ਼ਕਤੀਸ਼ਾਲੀ ਪਰ ਸਥਿਰ ਆਕਸੀਕਾਰਕ ਹਨ, ਵਿਸ਼ਲੇਸ਼ੀ ਰਸਾਇਣ-ਵਿਗਿਆਨ ਵਿਚ ਆਕਸੀਕਰਨ ਯੋਗ ਪਦਾਰਥਾਂ, ਜਿਵੇਂ ਫ਼ੈਰਸ ਆਇਰਨ, ਦਾ ਪਤਾ ਲਗਾਉਣ ਲਈ ਵਰਤੇ ਜਾਂਦੇ ਹਨ ।

**ਸੀਰੀਆ** (Syria) : ਇਸ ਨੂੰ ਸ਼ਾਮ ਵੀ ਆਖਦੇ ਹਨ । ਇਹ ਪੱਛਮੀ ਏਸ਼ੀਆ ਵਿਚ ਸੰਯੁਕਤ ਅਰਬ ਗਣਰਾਜ ਦਾ ਇਕ ਦੇਸ਼ ਹੈ । ਇਸਦੇ ਪੱਛਮ ਵਿਚ ਰੂਮ ਸਾਗਰ ਤੇ ਲੇਬਨਾਨ (ਉਰਦਨ), ਉੱਤਰ ਵਿਚ ਤੁਰਕੀ, ਪੂਰਬ ਵਿਚ ਇਰਾਕ ਅਤੇ ਦੱਖਣ ਵਿਚ ਜਾਰਡਨ ਤੇ ਇਜ਼ਰਾਈਲ ਹਨ । ਇਸ ਦਾ ਖੇਤਰਫਲ 185,180 ਵ. ਕਿ. ਮੀ. ਹੈ । ਦਮਿਸ਼ਕ ਸੀਰੀਆ ਦੀ ਰਾਜਧਾਨੀ ਹੈ ।

ਅਰਬ ਦੇਸ਼ਾਂ ਅਤੇ ਇਜ਼ਰਾਈਲ ਵਿਚਕਾਰ ਮੌਜੂਦਾ ਝਗੜਿਆਂ ਕਾਰਨ ਸੀਰੀਆ ਰਾਜਨੀਤਕ ਤੌਰ ਤੇ ਅਸਥਿਰ ਹੈ । ਸੰਨ 1967 ਦੀ ਅਰਬ-ਇਜ਼ਰਾਈਲ ਜੰਗ ਸਮੇਂ ਸੀਰੀਆ ਦਾ 1,150 ਵ. ਕਿ. ਮੀ. ਰਕਬਾ ਇਜ਼ਰਾਈਲ ਦੇ ਕਬਜ਼ੇ ਵਿਚ ਆ ਗਿਆ ਹੈ ।

ਭੂ-ਆਕ੍ਰਿਤੀ ਵਿਗਿਆਨ

ਧਰਾਤਲ–ਸੀਰੀਆ ਦਾ ਸਾਹਿਲ ਰੂਮ ਸਾਗਰ ਦੇ ਨਾਲ ਨਾਲ ਤੁਰਕੀ ਤੋਂ ਲੇਬਨਾਨ ਤਕ 177 ਕਿ. ਮੀ. ਲੰਬਾ ਹੈ । ਇਸ ਦੀਆਂ ਰੇਤਲੀਆਂ ਖਾੜੀਆਂ, ਚਟਾਨੀ ਅੰਤਰੀਪਾਂ (headlands) ਤੇ ਨੀਵੀਆਂ ਢੱਕੀਆਂ (Cliffs) ਵਾਲੀਆਂ ਹਨ । ਤਾਰਤੂਸ ਦੇ ਉੱਤਰ ਵੱਲ ਸੌੜੇ ਤੱਟੀ ਮੈਦਾਨ ਹਨ ਅਤੇ ਦੱਖਣ ਵੱਲ ਲੇਬਨਾਨ ਦੀ ਸੀਮਾ ਤਕ ਅਕੇਰ (Akkar) ਦਾ ਮੈਦਾਨ ਹੈ ।

ਜਬਲ ਅਲਾਵਾਈਟ ਪਰਬਤ ਲੜੀ ਤੱਟੀ ਮੈਦਾਨ ਦੀ ਹੱਦਬੰਦੀ ਕਰਦੀ ਹੈ ਅਤੇ ਦੇਸ਼ ਵਿਚ ਉੱਤਰ ਤੋਂ ਦੱਖਣ ਨੂੰ ਫੈਲੀ ਹੋਈ ਹੈ । ਪਹਾੜਾਂ ਦੀ ਔਸਤ ਚੌੜਾਈ 30 ਕਿ. ਮੀ. ਅਤੇ ਉਚਾਈ ਉੱਤਰ ਵਿਚ 915 ਮੀ. ਤੇ ਦੱਖਣ ਵਿਚ 610 ਮੀ. ਹੈ । ਇਨ੍ਹਾਂ ਦੀ ਸਭ ਤੋਂ ਵੱਧ ਉਚਾਈ ਲਟਾਕੀਆ ਦੇ ਪੱਛਮ ਵਿਚ 1,562 ਮੀ. ਹੈ । ਸੀਰੀਆ ਤੇ ਲੇਬਨਾਨ ਦੀ ਹੱਦ ਤੇ ਐਂਟੀ-ਲੇਬਨਾਨ ਪਰਬਤ ਲੜੀ ਹੈ, ਜਿਸ ਦੀ ਔਸਤਨ ਉੱਚਾਈ 1830 ਤੋਂ 2130 ਮੀ. ਵਿਚਕਾਰ ਸੀਰੀਆ ਅਤੇ ਲੇਬਨਾਨ ਦੀ ਹੱਦ ਬਣਾਉਂਦੀ ਹੈ । ਸੀਰੀਆ ਦੀ ਸਭ ਤੋਂ ਉੱਚੀ-ਚੋਟੀ ਜ਼ਾਬਦੇਨੀ ਸੈਡਲ ਦੇ ਨਜ਼ਦੀਕ 2,814 ਮੀ. ਦੀ ਉਚਾਈ ਵਾਲੀ ਹੈ । ਲਗਭਗ ਸਾਰੇ ਦੇਸ਼ ਵਿਚ ਹੀ ਛੋਟੀਆਂ ਛੋਟੀਆਂ ਪਹਾੜੀਆਂ ਖਿੰਡੀਆਂ ਹੋਈਆਂ ਹਨ ।

ਇਨ੍ਹਾਂ ਪਹਾੜੀਆਂ ਤੋਂ ਪਰੇ ਤਰੰਗਮਈ ਮੈਦਾਨਾਂ ਨੂੰ ਸ਼ਾਮੀ ਮਾਰੂਥਲ ਆਖਦੇ ਹਨ। ਇਹ ਮੈਦਾਨ ਸਮੁੰਦਰੀ ਸਤ੍ਹਾ ਤੋਂ 250 ਮੀ. ਤੋਂ ਵੱਧ ਉੱਚੇ ਹਨ। ਇਹ ਮੈਦਾਨੀ ਇਲਾਕਾ ਕੇਵਲ ਮਾਰੂਥਲ ਵਾਲਾ ਨਹੀਂ ਸਗੋਂ ਚਟਾਨਾਂ ਤੇ ਕੰਕਰ-ਪੱਥਰਾਂ ਦੇ ਮਿਸ਼ਰਨ ਦਾ ਬਣਿਆ ਹੋਇਆ ਹੈ। ਇਸ ਖੇਤਰ ਦੇ ਦੱਖਣੀ ਮੱਧ ਹਿੱਸੇ ਵਿਚਲੇ ਪਹਾੜੀ ਪੰਜ ਨੂੰ ਅਲ-ਹਮਾਦ ਆਖਦੇ ਹਨ।

**ਜਲ-ਪ੍ਰਵਾਹ**–ਦੇਸ਼ ਦਾ ਪਾਣੀ ਜ਼ਿਆਦਾਤਰ ਧਰਤੀ ਹੇਠਾਂ ਹੀ ਵਗਦਾ ਹੈ। ਅੱਧ ਨਾਲੋਂ ਜ਼ਿਆਦਾ ਧਰਤੀ ਮੁਸਾਮਦਾਰ ਚਟਾਨਾਂ ਦੀ ਬਣੀ ਹੋਈ ਹੈ ਅਤੇ ਸਾਰਾ ਪਾਣੀ ਇਨ੍ਹਾਂ ਮੁਸਾਮਾਂ ਦੁਆਰਾ ਹੇਠਾਂ ਜਾ ਕੇ ਝਰਨਿਆਂ, ਦਰਿਆਵਾਂ ਆਦਿ ਦਾ ਰੂਪ ਧਾਰਨ ਕਰ ਲੈਂਦਾ ਹੈ। ਫ਼ਰਾਤ ਦਰਿਆ ਜ਼ਮੀਨ ਦੀ ਸਤ੍ਹਾ ਉਪਰ ਦੇਸ਼ ਦੇ ਉੱਤਰ-ਪੂਰਬੀ ਹਿੱਸੇ ਵਿਚੋਂ ਦੀ ਗੁਜ਼ਰਦਾ ਹੋਇਆ ਇਰਾਕ ਵਿਚ ਦਾਖ਼ਲ ਹੋ ਜਾਂਦਾ ਹੈ। ਇਹ ਦਰਿਆ ਸਿੰਜਾਈ ਅਤੇ ਜਹਾਜ਼ਰਾਨੀ ਦੇ ਕੰਮ ਆਉਂਦਾ ਹੈ। ਬਾਕੀ ਦਰਿਆ ਆਮ ਕਰਕੇ ਲੰਬਾਈ ਵਿਚ ਛੋਟੇ ਹਨ। ਪਹਾੜੀ ਇਲਾਕੇ ਦਾ ਮੁਖ ਦਰਿਆ ਓਰਾਂਟੀਜ਼ ਹੈ ਜੋ ਲੈਬਨਾਨ ਵਿਚੋਂ ਨਿਕਲ ਕੇ ਉੱਤਰ ਵੱਲ ਨੂੰ ਵਗਦਾ ਹੋਇਆ ਰੂਮ ਸਾਗਰ ਵਿਚ ਜਾ ਡਿਗਦਾ ਹੈ। ਇਥੇ ਸਭ ਤੋਂ ਵੱਡੀ ਝੀਲ ਮਮਲਾਹਤ ਅਲ-ਜੱਬੂਲ (Mamlahat al-Jabbul) ਹੈ ਜੋ ਅਲੈਪੋ ਦੇ ਦੱਖਣ ਪੂਰਬ ਵੱਲ ਵਾਕਿਆ ਹੈ। ਇਸ ਦਾ ਖੇਤਰਫਲ ਲਗਭਗ 154 ਵ. ਕਿ. ਮੀ. ਹੈ।

**ਜਲਵਾਯੂ**–ਤੱਟੀ ਅਤੇ ਪੱਛਮੀ ਪਰਬਤੀ ਖੇਤਰ ਦਾ ਜਲਵਾਯੂ ਰੂਮ-ਸਾਗਰੀ ਹੈ ਅਤੇ ਮਈ ਤੋਂ ਅਕਤੂਬਰ ਤਕ ਲੰਬੇ ਅਰਸੇ ਲਈ ਮੌਸਮ ਖ਼ੁਸ਼ਕ ਰਹਿੰਦਾ ਹੈ। ਉੱਤਰ-ਪੱਛਮੀ ਸਿਰੇ ਤੇ ਗਰਮੀਆਂ ਵਿਚ ਹਲਕੀ ਜਿਹੀ ਵਰਖਾ ਹੁੰਦੀ ਹੈ। ਗਰਮੀਆਂ ਵਿਚ ਤੱਟੀ ਇਲਾਕੇ ਦਾ ਰੋਜ਼ਾਨਾ ਔਸਤ ਤਾਪਮਾਨ 29° ਸੈਂ. ਅਤੇ ਸਰਦੀਆਂ ਵਿਚ 10° ਸੈਂ. ਰਹਿੰਦਾ ਹੈ। ਅੰਦਰਲਾ ਇਲਾਕਾ ਸਰਦੀਆਂ ਵਿਚ ਸਰਦ-ਖ਼ੁਸ਼ਕ ਅਤੇ ਗਰਮੀਆਂ ਵਿਚ ਗਰਮ-ਖ਼ੁਸ਼ਕ ਰਹਿੰਦਾ ਹੈ। ਮਾਰੂਥਲ ਦਾ ਤਾਪਮਾਨ 37° ਤੋਂ 40° ਸੈਂ. ਵਿਚਕਾਰ ਰਹਿੰਦਾ ਹੈ। ਤੱਟ ਤੋਂ ਦੂਰ ਵਾਲੇ ਇਲਾਕੇ ਵਿਚ ਸਰਦੀਆਂ ਵਿਚ ਬਰਫ਼ ਵੀ ਪੈਂਦੀ ਹੈ। ਸਾਲ ਵਿਚ ਇਕ ਦੋ ਵਾਰ ਅਨ੍ਹੇਰੀਆਂ ਝੱਖੜ ਵੀ ਝੁਲਦੇ ਹਨ।

**ਬਨਸਪਤੀ ਅਤੇ ਜੀਵ ਜੰਤੂ**–ਪਰਬਤਾਂ ਦੀਆਂ ਢਲਾਣਾਂ ਤੇ ਸਦਾ-ਬਹਾਰ ਨਿੰਬੂ ਅਤੇ ਚੀਲ ਦੇ ਦਰਖ਼ਤ ਮਿਲਦੇ ਹਨ। ਫ਼ਰਾਤ ਦੀ ਵਾਦੀ ਵਿਚ ਖਜੂਰ ਦੇ ਦਰਖ਼ਤ ਪਾਏ ਜਾਂਦੇ ਹਨ। ਤੱਟ ਦੇ ਨਾਲ ਨਾਲ ਨਿੰਬੂ ਤੇ ਸੰਗਤਰਿਆਂ ਦੇ ਬਾਗ਼ ਲਗਾਏ ਜਾਂਦੇ ਹਨ। ਅੰਤਰੀਪ ਇਲਾਕਿਆਂ ਵਿਚ ਖੁਰਮਾਨੀ, ਜ਼ੈਤੂਨ, ਅੰਗੂਰ ਅਤੇ ਚਿਨਾਰ ਆਦਿ ਦੀ ਕਾਸ਼ਤ ਹੁੰਦੀ ਹੈ। ਪਹਾੜਾਂ ਵਿਚ ਕਾਫ਼ੀ ਮਾਤਰਾ ਵਿਚ ਜੰਗਲ ਅਤੇ ਮੈਦਾਨਾਂ ਵਿਚ ਕੰਡਿਆਲੀਆਂ ਝਾੜੀਆਂ ਅਤੇ ਘਾਹ ਦੇ ਮੈਦਾਨ ਪਾਏ ਜਾਂਦੇ ਹਨ।

ਜੰਗਲੀ ਜੀਵ ਘੱਟ ਹੀ ਹਨ ਫਿਰ ਵੀ ਕਈ ਥਾਵਾਂ ਤੇ ਬਘਿਆੜ, ਚੀਤਾ, ਲੂੰਬੜ, ਰਿੱਛ, ਜੰਗਲੀ ਸੂਰ, ਗਿੱਦੜ ਅਜੇ ਵੀ ਪਾਏ ਜਾਂਦੇ ਹਨ। ਹਿਰਨ ਤੇ ਕਾਟੋਆਂ ਵਰਗੇ ਹੋਰ ਛੋਟੇ ਛੋਟੇ ਜਾਨਵਰ ਵੀ ਕਿਤੇ ਕਿਤੇ ਮਿਲਦੇ ਹਨ। ਮਾਰੂਥਲ ਦੇ ਮੁਖ ਜਾਨਵਰ ਗ਼ਜ਼ਾਲ (gazelle) ਅਤੇ ਜਰਬੋਆ (jerboa) ਹਨ। ਇਨ੍ਹਾਂ ਤੋਂ ਇਲਾਵਾ ਸੱਪਾਂ ਦੀਆਂ ਕਾਫ਼ੀ ਕਿਸਮਾਂ ਮਿਲਦੀਆਂ ਹਨ। ਪਹਾੜਾਂ ਵਿਚ ਇੱਲ ਤੇ ਬਾਜ਼ ਵਰਗੇ ਪੰਛੀ ਪਾਏ ਜਾਂਦੇ ਹਨ। ਪਾਲਤੂ ਜਾਨਵਰਾਂ ਵਿਚੋਂ ਪਰਬਤਾਂ ਵਿਚ ਖੱਚਰਾਂ ਅਤੇ ਮਾਰੂਥਲ ਵਿਚ ਊਠ ਰੱਖੇ ਜਾਂਦੇ ਹਨ। ਇਨ੍ਹਾਂ ਤੋਂ ਇਲਾਵਾ ਘੋੜੇ, ਭੇਡਾਂ, ਬੱਕਰੀਆਂ ਅਤੇ ਮੁਰਗੀਆਂ ਆਦਿ ਵੀ ਪਾਲੀਆਂ ਜਾਂਦੀਆਂ ਹਨ।

**ਇਤਿਹਾਸ**–ਪਹਿਲੇ ਵਿਸ਼ਵ ਯੁੱਧ ਤੋਂ ਪਹਿਲਾਂ ਫ਼ਲਸਤੀਨ ਤੇ ਲੈਬਨਾਨ ਵੀ ਸੀਰੀਆ ਵਿਚ ਹੀ ਸ਼ਾਮਲ ਸਨ। ਇਤਿਹਾਸ ਦੇ ਆਰੰਭ ਵਿਚ ਸੀਰੀਆ ਦੀ ਧਰਤੀ ਤੇ ਹੀ ਮੈਸੋਪੋਟਾਮੀਆ (Mesopotamia) ਤੇ ਨੀਲ (Nile) ਦੀਆਂ ਸਭਿਅਤਾਵਾਂ ਇਕ-ਮਿਕ ਹੋਈਆਂ ਹਨ। ਸੀਰੀਆ ਦੇ ਲੋਕ ਰੂਮ-ਸਾਗਰ ਤੇ ਐਲਪਾਈਨੀ ਲੋਕਾਂ ਦਾ ਮਿਸ਼ਰਨ ਹਨ ਅਤੇ ਇਨ੍ਹਾਂ ਦੀ ਭਾਸ਼ਾ ਸਾਮੀ (Semitic) ਹੈ। ਤਿੰਨ ਤੋਂ ਦੋ ਹਜ਼ਾਰ ਸਾਲ ਈ. ਪੂ. ਦੇ ਦੌਰਾਨ ਫ਼ੋਨੀਸ਼ੀ (Phoenicians), ਫ਼ਲਸਤੀਨੀ (Canaanites), ਅਰਾਮੀਨੀ (Aramaeans) ਤੇ ਇਬਰਾਨੀ (Hebrews) ਲੋਕ ਸੀਰੀਆ ਵਿਚ ਦਾਖ਼ਲ ਹੋਏ ਅਤੇ ਵੱਖ ਵੱਖ ਸਮਿਆਂ ਤੇ ਇਨ੍ਹਾਂ ਲੋਕਾਂ ਨੇ ਇਥੇ ਰਾਜ ਕੀਤਾ। ਚੌਥੀ ਸਦੀ ਈ. ਪੂ. ਵਿਚ ਸਿਕੰਦਰ ਮਹਾਨ ਨੇ ਇਸ ਨੂੰ ਫ਼ਤਹਿ ਕੀਤਾ ਅਤੇ ਸੀਰੀਆ ਯੂਨਾਨੀ ਰਾਜ ਦਾ ਇਕ ਹਿੱਸਾ ਬਣ ਗਿਆ। ਪਹਿਲੀ ਸਦੀ ਈ. ਪੂ. ਵਿਚ ਇਹ ਰੋਮ ਦੇ ਕਬਜ਼ੇ ਵਿਚ ਆ ਗਿਆ ਅਤੇ ਇਸਲਾਮ ਦੇ ਆਗਮਨ ਤਕ ਇਥੇ ਰੋਮ ਵਾਸੀਆਂ ਤੇ ਬਾਜ਼ਨਤੀਨੀ ਲੋਕਾਂ ਦਾ ਰਾਜ ਰਿਹਾ। 100 ਸਾਲ ਸੀਰੀਆ ਰੂਮ-ਸਾਗਰੀ ਦੁਨੀਆਂ ਦਾ ਇਕ ਅਨਿਖੜਵਾਂ ਤੇ ਖ਼ੁਸ਼ਹਾਲੀ ਹਿੱਸਾ ਰਿਹਾ ਅਤੇ ਸੀਰੀਆ ਦੇ ਲੋਕ ਰਾਜ ਦੇ ਹਰ ਖੇਤਰ ਵਿਚ ਅਗੇ ਪਾਏ ਜਾਂਦੇ ਹਨ।

**ਪਹਿਲਾ ਮੁਸਲਮਾਨ ਕਾਲ**–ਸੰਨ 640 ਈ. ਵਿਚ ਸੀਰੀਆ ਮੁਸਲਮ ਰਾਜ ਦਾ ਇਕ ਹਿੱਸਾ ਬਣ ਗਿਆ। ਇਸਲਾਮ ਧਰਮ ਹੌਲੀ ਹੌਲੀ ਫੈਲਾਇਆ ਗਿਆ ਤੇ ਲੋਕਾਂ ਤੇ ਠੋਸਿਆ ਨਹੀਂ ਗਿਆ। ਈਸਾਈ ਅਤੇ ਯਹੂਦੀ ਲੋਕ ਪੂਰਨ ਤੌਰ ਤੇ ਆਜ਼ਾਦ ਨਹੀਂ ਸਨ। ਉਨ੍ਹਾਂ ਨੂੰ ਆਪਣੀ ਜਾਇਦਾਦ ਰੱਖਣ ਅਤੇ ਆਪਣੇ ਧਰਮ ਦੇ ਅਸੂਲਾਂ ਅਨੁਸਾਰ ਆਪਣੀ ਕੌਮ ਦਾ ਪ੍ਰਬੰਧ ਕਰਨ ਦਾ ਹੱਕ ਹਾਸਲ ਸੀ। ਥੋੜ੍ਹੇ ਅਰਸੇ ਵਿਚ ਹੀ ਮੁਸਲਮ ਰਾਜ ਦਾ ਕੇਂਦਰ ਮੱਕੇ ਮਦੀਨੇ ਤੋਂ ਦਮਿਸ਼ਕ ਬਣ ਗਿਆ। ਸੰਨ 661 ਈ. ਵਿਚ ਸੀਰੀਆ ਦੇ ਗਵਰਨਰ ਮੁਆਵੀਆ ਨੇ ਖ਼ਲੀਫ਼ਾ ਹੋਣ ਦਾ ਐਲਾਨ ਕਰ ਦਿੱਤਾ। ਸੰਨ 750 ਈ. ਵਿਚ ਦਮਿਸ਼ਕ ਓਮੀਆਦ (Ommiad) ਖ਼ਾਨਦਾਨ ਦਾ ਕੇਂਦਰ ਰਿਹਾ ਤੇ ਉਦੋਂ ਸਰਕਾਰੀ ਭਾਸ਼ਾ ਵੀ ਅਰਬੀ ਬਣ ਗਈ।

8ਵੀਂ ਸਦੀ ਈ. ਵਿਚ ਧਰਮ ਤੇ ਖ਼ਾਨਦਾਨੀ ਵਿਰੋਧਿਆਂ ਕਾਰਨ ਦਮਿਸ਼ਕ ਤੇ ਸੀਰੀਆ ਦੀ ਸ਼ਾਨ ਨੂੰ ਧੱਕਾ ਲੱਗਾ ਅਤੇ ਅੱਬਾਸੀ ਖ਼ਾਨਦਾਨ (Abbassids) ਦੇ ਖ਼ਲੀਫ਼ਿਆਂ ਦੀ ਰਿਹਾਇਸ਼ ਬਗ਼ਦਾਦ ਵਿਚ ਬਦਲ ਗਈ। ਸੀਰੀਆ ਦੀ ਆਬਾਦੀ ਘੱਟ ਗਈ ਅਤੇ ਇਸ ਦਾ ਵਿਕਾਸ ਰੁਕ ਗਿਆ। ਪਤਨ ਦੀਆਂ ਲਗਾਤਾਰ ਤਿੰਨ ਸਦੀਆਂ ਦੇ ਦੌਰਾਨ ਸੀਰੀਆ ਦੇ ਸਭਿਆਚਾਰ ਵਿਚ ਕਾਫ਼ੀ ਤਬਦੀਲੀ ਆਈ।

ਮੁਸਲਮਾਨ ਕਾਲ ਕਵੀਆਂ, ਲਿਖਾਰੀਆਂ ਤੇ ਦਾਰਸ਼ਨਿਕਾਂ ਦਾ ਸੁਨਹਿਰੀ ਸਮਾਂ ਸੀ। ਅਲ-ਫ਼ਰਾਬੀ ਵਰਗੇ ਦਾਰਸ਼ਨਿਕ ਅਤੇ ਅਬੂਲ-ਅਲਾ-ਅਲ-ਮਾਰੀ ਤੇ ਅਲ-ਮੁਤਨੱਬੀ (al-Mutanabbi) ਵਰਗੇ ਕਵੀ ਇਸੇ ਕਾਲ ਦੀ ਦੇਣ ਹਨ।

ਤੁਰਕਾਂ ਦੀ ਜਿੱਤ–ਦਸਵੀਂ ਅਤੇ ਗਿਆਰ੍ਹਵੀਂ ਸਦੀ ਦੇ ਸ਼ੁਰੂ ਵਿਚ ਸਲਜੂਕ ਤੁਰਕਾਂ ਦੀ ਸੀਰੀਆ ਉੱਤੇ ਜਿੱਤ ਕਾਰਨ ਸੀਰੀਆ ਦੀ ਜਾਗਰਤੀ ਦਾ ਅੰਤ ਹੋ ਗਿਆ। ਇਹ ਹਮਲਾਵਰ ਪਹਿਲਾਂ ਹੀ ਪਰਸ਼ੀਆ ਵਿਚ ਮਹਾਨ ਸਲਜੂਕ ਸਟੇਟ ਦੀ ਇਕ ਛੋਟੀ ਜਿਹੀ ਸ਼ਾਖ ਸਨ। ਸੀਰੀਆਈ ਸਲਜੂਕ ਛੇਤੀ ਹੀ ਦੇਸ਼ ਭਗਤੀ ਤੋਂ ਪਰੇ ਹੋ ਗਏ ਅਤੇ ਦੋ ਰਾਜਾਂ ਦਮਿਸ਼ਕ ਤੇ ਅਲੈਪੋ ਵਿਚ ਨਿਖੜ ਗਏ। ਸਲਜੂਕ ਦੱਖਣੀ ਸੀਰੀਆ ਤਕ ਨਾ ਪਹੁੰਚ ਸਕੇ। ਦੱਖਣੀ ਸੀਰੀਆ ਵਿਚ ਉਥੋਂ ਦੇ ਕਈ ਸਥਾਨਕ ਘਰਾਣੇ ਰਾਜ ਕਰਦੇ ਰਹੇ। ਸਲਜੂਕਾਂ ਦੇ ਆਪਸੀ ਮਤਭੇਦ ਕਾਰਨ ਗਿਆਰ੍ਹਵੀਂ ਸਦੀ ਦੇ ਅੰਤ ਵਿਚ ਇਥੇ ਪੱਛਮੀ ਯੂਰਪ ਤੋਂ ਆਏ ਕਰੂਸੇਡਜ਼ ਲੋਕਾਂ ਦਾ ਕਬਜ਼ਾ ਹੋ ਗਿਆ।

**ਕਰੂਸੇਡਜ਼** (The Crusaders)–ਗਿਆਰ੍ਹਵੀਂ ਸਦੀ ਦੇ

ਆਖਰੀ ਸਾਲਾਂ ਵਿਚ ਫ਼ਰਾਂਸ ਦੇ ਮਸੀਹੀ ਜਹਾਦੀਆਂ ਨੇ ਸੀਰੀਆ ਤੇ ਹਮਲਾ ਕੀਤਾ ਅਤੇ ਜਾਗੀਰਦਾਰੀ ਰਾਜ ਕਾਇਮ ਕੀਤੇ। ਇਨ੍ਹਾਂ ਨਾਲ ਆਏ ਇਟਲੀ ਦੇ ਵਪਾਰੀਆਂ ਤੇ ਜਹਾਜ਼ਰਾਨਾਂ ਨੇ ਸਾਹਿਲੀ ਅਤੇ ਅੰਦਰੂਨੀ ਇਲਾਕਿਆਂ ਵਿਚ ਕਈ ਨਵੇਂ ਸ਼ਹਿਰ ਵਸਾਏ ਅਤੇ ਪੱਛਮ ਵਿਚ ਸੀਰੀਆ ਦਾ ਪ੍ਰਭਾਵ ਪਾਉਣ ਵਿਚ ਕਾਫ਼ੀ ਸਹਾਈ ਸਿੱਧ ਹੋਏ। ਮਸੀਹੀ ਜਹਾਦੀ ਇਥੇ ਪੰਜ ਜਾਂ ਛੇ ਸੌ ਸਾਲ ਰਹੇ ਅਤੇ ਇਸ ਅਰਸੇ ਦੌਰਾਨ ਇਹ ਸੀਰੀਆ ਦੇ ਲੋਕਾਂ ਨਾਲ ਘੁਲ ਮਿਲ ਗਏ ਅਤੇ ਇਨ੍ਹਾਂ ਨੇ ਇਥੋਂ ਦੀ ਸਥਾਨਕ ਸਭਿਅਤਾ ਗ੍ਰਹਿਣ ਕੀਤੀ। ਸੰਨ 1291 ਈ. ਤਕ ਇਨ੍ਹਾਂ ਹਮਲਾਵਰਾਂ ਅਤੇ ਸਥਾਨਕ ਵਾਸੀਆਂ ਵਿਚਕਾਰ ਲੜਾਈ ਝਗੜੇ ਜਾਰੀ ਰਹੇ। ਇਸ ਅਰਸੇ ਦੌਰਾਨ ਮੰਗੋਲ ਹਮਲਾਵਰ ਸੀਰੀਆ ਤੇ ਚੜ੍ਹ ਗਏ ਅਤੇ ਇਨ੍ਹਾਂ ਨੇ ਕਾਫ਼ੀ ਤਬਾਹੀ ਮਚਾਈ। ਦਮਿਸ਼ਕ ਵਿਚ ਸਾਰੇ ਗਿਰਜਾ ਘਰ ਤੇ ਮਸਜਿਦਾਂ ਤਬਾਹ ਕਰ ਦਿੱਤੀਆਂ। ਸੰਨ 1260 ਵਿਚ ਮਿਸਰ ਦੇ ਮੈਮਲੂਕ ਸੁਲਤਾਨ ਬੇਬਰਜ਼ ਪਹਿਲੇ ਨੇ ਇਨ੍ਹਾਂ ਹਮਲਾਵਰਾਂ ਦਾ ਮੂੰਹ ਮੋੜਿਆ ਅਤੇ ਸੀਰੀਆ ਤੇ ਕਬਜ਼ਾ ਕਰ ਲਿਆ।

**ਮੈਮਲੂਕ ਰਾਜ** (Mameluke Rule)–ਸੰਨ 1516 ਈ. ਤਕ ਮਿਸਰ ਦੇ ਮੈਮਲੂਕਾਂ ਨੇ ਸੀਰੀਆ ਤੇ ਰਾਜ ਕੀਤਾ। ਇਹ ਅਸ਼ਾਂਤੀ, ਗਰੀਬੀ, ਆਬਾਦੀ ਦੀ ਘਾਟ, ਰਾਜਨੀਤਕ ਤੇ ਸਮਾਜਕ ਬੁਰਾਈਆਂ ਦਾ ਸਮਾਂ ਸੀ।

**ਆਟੋਮਨ ਕਾਲ** (Ottoman Period)–ਮੈਮਲੂਕ ਰਾਜ ਸਮੇਂ ਦੇਸ਼ ਦੀ ਹਾਲਤ ਖਸਤਾ ਹੋ ਚੁੱਕੀ ਸੀ ਜਿਸ ਕਾਰਨ 1516-17 ਈ. ਵਿਚ ਇਹ ਦੇਸ਼ ਆਟੋਮਨਾਂ ਦੇ ਕਬਜ਼ੇ ਵਿਚ ਆ ਗਿਆ ਅਤੇ ਅਗਲੀਆਂ ਚਾਰ ਸਦੀਆਂ ਇਹ ਆਟੋਮਨ ਰਾਜ ਦਾ ਇਕ ਹਿੱਸਾ ਬਣ ਗਿਆ। ਪਹਿਲੀਆਂ ਤਿੰਨ ਸਦੀਆਂ ਵਿਚ ਤਾਂ ਦੇਸ਼ ਦੀ ਮਾਲੀ ਹਾਲਤ ਖਰਾਬ ਹੀ ਰਹੀ। ਪਰ 1833 ਤੋਂ 1840 ਈ. ਤਕ ਮੋਹਮਦ ਅਲੀ ਦੇ ਪੁੱਤਰ ਇਬਰਾਹੀਮ ਪਾਸ਼ਾ ਦੇ ਰਾਜ ਸਮੇਂ ਸੀਰੀਆ ਦੇ ਆਧੁਨਿਕ ਯੁੱਗ ਦਾ ਆਰੰਭ ਹੋਇਆ। ਪ੍ਰਬੰਧਕੀ ਢਾਂਚਾ ਬੜਾ ਚੰਗਾ ਹੋ ਗਿਆ, ਨਵੇਂ ਮਦਰਸਿਆਂ ਸਕੂਲਾਂ ਦੀ ਨੀਂਹ ਰੱਖੀ ਗਈ ਅਤੇ ਖੇਤੀਬਾੜੀ ਤੇ ਵਪਾਰ ਵਿਚ ਬੜੀ ਉੱਨਤੀ ਹੋਈ।

**ਆਧੁਨਿਕ ਇਤਿਹਾਸ**–ਸੰਨ 1914 ਵਿਚ ਜਦੋਂ ਪਹਿਲਾ ਵਿਸ਼ਵ ਯੁੱਧ ਸ਼ੁਰੂ ਹੋਇਆ ਤਾਂ ਅੰਗਰੇਜ਼ਾਂ ਅਤੇ ਮੱਕੇ ਦੇ ਗ੍ਰੈਂਡ ਸ਼ਰੀਫ਼, ਹੁਸੈਨ ਇਬਨ-ਅਲੀ ਵਿਚਕਾਰ ਇਹ ਸਮਝੌਤਾ ਹੋਇਆ ਕਿ ਜੇ ਲੜਾਈ ਵਿਚ ਅਰਬ ਉਨ੍ਹਾਂ ਦਾ ਸਾਥ ਦੇਵੇ ਤਾਂ ਲੜਾਈ ਪਿੱਛੋਂ ਸੀਰੀਆ ਨੂੰ, ਦਮਿਸ਼ਕ ਤੇ ਅਲੈਪੋ ਦੇ ਪੱਛਮੀ ਹਿੱਸਿਆਂ ਨੂੰ ਛੱਡ ਕੇ, ਆਜ਼ਾਦ ਕਰ ਦਿੱਤਾ ਜਾਵੇਗਾ। ਸੰਨ 1916 ਵਿਚ ਫ਼ਰਾਂਸ ਤੇ ਬਰਤਾਨੀਆ ਵਿਚਕਾਰ ਸਾਈਕਸ-ਪਿਕਟ (Sykes-Picot) ਸਮਝੌਤਾ ਹੋਇਆ ਜਿਸ ਦੇ ਫਲਸਰੂਪ ਅਕਰ (Acre) ਦੇ ਉੱਤਰ ਵਿਚ ਸੀਰੀਆ ਦਾ ਸਾਹਿਲੀ ਇਲਾਕਾ ਫ਼ਰਾਂਸ ਨੂੰ ਦੇ ਦਿੱਤਾ ਗਿਆ ਅਤੇ ਦੱਖਣ ਵੱਲ ਦਾ ਇਲਾਕਾ ਬਰਤਾਨੀਆ ਅਧੀਨ ਆ ਗਿਆ। ਸੀਰੀਆ ਦੇ ਉੱਤਰ ਦੇ ਕੇਵਲ ਮੱਧ ਦੇ ਇਲਾਕੇ ਨੂੰ ਆਜ਼ਾਦ ਕਰਾਰ ਦਿੱਤਾ ਗਿਆ ਪਰ 1918 ਤੋਂ ਬਾਅਦ ਸੀਰੀਆ ਫਿਰ ਬਰਤਾਨੀਆ ਤੇ ਫ਼ਰਾਂਸ ਅਧੀਨ ਆ ਗਿਆ। 11 ਮਾਰਚ, 1920 ਨੂੰ ਹੁਸੈਨ ਅਲੀ ਦੇ ਪੁੱਤਰ ਫ਼ੈਸਲ ਸ਼ਾਹ ਸੀਰੀਆ ਦੇ ਬਾਦਸ਼ਾਹ ਹੋਣ ਦਾ ਐਲਾਨ ਕੀਤਾ ਗਿਆ ਪਰ ਜੁਲਾਈ, 1920 ਵਿਚ ਹੀ ਫ਼ਰਾਂਸ ਦੇ ਹਾਈ ਕਮਿਸ਼ਨਰ ਦੇ ਫ਼ੈਸਲੇ ਨੂੰ ਫ਼ਰਾਂਸ ਦਾ ਅਧਿਕਾਰ ਮੰਨਣ ਲਈ ਅੰਤਮ ਚਿਤਾਵਨੀ ਦਿੱਤੀ ਅਤੇ ਦਮਿਸ਼ਕ ਤੇ ਕਬਜ਼ਾ ਕਰਨ ਲਈ ਫ਼ੌਜ ਭੇਜ ਦਿੱਤੀ। ਜਲਦੀ ਹੀ ਸੀਰੀਆ ਦੇ ਹਾਲਾਤ ਅਸ਼ਾਂਤ ਹੋ ਗਏ ਤੇ ਆਜ਼ਾਦੀ ਲਈ ਪੀਪਲਜ਼ ਪਾਰਟੀ ਕਾਇਮ ਹੋ ਗਈ। ਸੰਨ 1926 ਵਿਚ ਫ਼ਰਾਂਸੀਸੀਆਂ ਨੇ ਇਸ ਬਗ਼ਾਵਤ ਨੂੰ ਕੁਚਲ ਦਿੱਤਾ ਪਰ ਸੀਰੀਆ ਨੂੰ ਸਰਕਾਰ ਵਿਚ ਪ੍ਰਤਿਨਿਧ ਕੌਂਸਲ ਚੁਣਨ ਦੀ ਆਗਿਆ ਮਿਲ ਗਈ। ਅਹਿਮਦ ਨਾਮੀ ਪਹਿਲੀ ਵਜ਼ਾਰਤ ਦਾ ਮੁਖੀਆ ਬਣਿਆ।

ਸੰਨ 1928 ਵਿਚ ਸੰਵਿਧਾਨ ਬਣਾਉਣ ਲਈ ਅਸੈਂਬਲੀ ਚੁਣੀ ਗਈ ਜਿਨ੍ਹਾਂ ਦਾ ਬਣਾਇਆ ਸੰਵਿਧਾਨ ਫ਼ਰਾਂਸ ਨੇ ਮਨਜ਼ੂਰ ਨਾ ਕੀਤਾ ਜਿਸ ਕਾਰਨ 1930 ਵਿਚ ਇਹ ਅਸੈਂਬਲੀ ਭੰਗ ਕਰ ਦਿੱਤੀ ਗਈ। ਇਸ ਤੋਂ ਇਲਾਵਾ ਸੀਰੀਆ ਤੇ ਫ਼ਰਾਂਸ ਵਿਚਕਾਰ ਝਗੜੇ ਖ਼ਤਮ ਕਰਨ ਲਈ ਕਈ ਅਸਫਲ ਕੋਸ਼ਿਸ਼ਾਂ ਕੀਤੀਆਂ ਗਈਆਂ। 9 ਸਤੰਬਰ, 1936 ਨੂੰ ਪੈਰਿਸ ਵਿਚ ਫ਼ਰੈਂਕੋ-ਸੀਰੀਅਨ ਸੰਧੀ ਹੋਈ ਜਿਸ ਅਨੁਸਾਰ ਸੀਰੀਆ ਨੂੰ ਆਜ਼ਾਦ ਕਰਨ ਅਤੇ ਫ਼ਰਾਂਸ ਦਾ 25 ਸਾਲਾਂ ਵਾਸਤੇ ਖ਼ਾਸ ਅਧਿਕਾਰ ਰਹਿਣ ਦਾ ਫ਼ੈਸਲਾ ਹੋਇਆ ਪਰ ਇਹ ਤਜਰਬਾ ਵੀ ਜ਼ਿਆਦਾ ਦੇਰ ਚਲ ਨਾ ਸਕਿਆ ਅਤੇ ਸੰਨ 1939 ਵਿਚ ਗਣਰਾਜੀ ਸੰਵਿਧਾਨ ਭੰਗ ਕਰ ਦਿੱਤਾ ਗਿਆ। ਹਾਈ ਕਮਿਸ਼ਨਰ ਨੇ ਆਰਜ਼ੀ ਸਰਕਾਰ ਨਿਯੁਕਤ ਕਰ ਦਿੱਤੀ।

ਸੰਨ 1944 ਵਿਚ ਸੀਰੀਆ ਨੂੰ ਪੂਰਨ ਤੌਰ ਤੇ ਆਜ਼ਾਦੀ ਮਿਲ ਗਈ। ਸੰਨ 1945 ਤੋਂ ਬਾਅਦ ਸਰਕਾਰ ਡਾਵਾਂਡੋਲ ਸੀ। ਸੰਨ 1950 ਤੋਂ 1953 ਦੇ ਦੌਰਾਨ ਦੋ ਸੰਵਿਧਾਨ ਅਪਣਾਏ ਗਏ ਅਤੇ 1954 ਤੋਂ ਫਿਰ ਪਹਿਲਾਂ ਸੰਵਿਧਾਨ ਹੀ ਅਮਲ ਵਿਚ ਲਿਆਂਦਾ ਗਿਆ। ਲਗਾਤਾਰ ਫ਼ੌਜੀ ਪਲਟਿਆਂ ਨੇ ਇਥੋਂ ਦੀ ਰਾਜਨੀਤਿਕ ਤਾਕਤ ਨੂੰ ਕਮਜ਼ੋਰ ਕਰ ਦਿੱਤਾ। ਇਹੀ ਕਾਰਨ ਸੀ ਕਿ ਇਸ ਨੇ ਇਜ਼ਰਾਈਲੀ ਫ਼ੌਜਾਂ ਤੋਂ ਮਾਰ ਖਾਧੀ। ਹੁਣ ਵੀ ਸੀਰੀਆ ਤੇ ਇਜ਼ਰਾਈਲ ਵਿਚਕਾਰ ਅਕਸਰ ਝੜਪਾਂ ਹੁੰਦੀਆਂ ਰਹਿੰਦੀਆਂ ਹਨ।

ਆਰਥਿਕਤਾ

**ਕੁਦਰਤੀ ਸਾਧਨ**–ਪੈਟਰੋਲੀਅਮ ਸੀਰੀਆ ਦੀ ਆਮਦਨ ਦਾ ਬਹੁਤ ਵੱਡਾ ਸਾਧਨ ਹੈ। ਖ਼ਿਆਲ ਹੈ ਕਿ 1,200,000,000 ਮੀਟ੍ਰਿਕ ਟਨ ਦੇ ਲਗਭਗ ਪੈਟਰੋਲੀਅਮ ਦੇ ਭੰਡਾਰ ਇਥੇ ਮੌਜੂਦ ਹਨ। ਇਸ ਲਈ ਸਭ ਤੋਂ ਮਸ਼ਹੂਰ ਇਲਾਕਾ ਸੁਵਾਈਦੀਆਹ ਦਾ ਇਲਾਕਾ ਹੈ। ਕੁਦਰਤੀ ਗੈਸ ਸੰਨ 1940 ਵਿਚ ਇਥੇ ਪਾਈ ਗਈ ਅਤੇ ਇਸ ਦੇ ਭੰਡਾਰ ਲਗਭਗ 3,227,854,000 ਘਣ ਮੀ. ਹਨ।

ਫ਼ਾਸਫ਼ੇਟ, ਕਰੋਮ, ਮੈਂਗਨੀਜ਼, ਐਸਫਾਲਟ, ਕੱਚਾ ਲੋਹਾ, ਚਟਾਨੀ ਲੂਣ, ਚੂਨੇ ਦਾ ਪੱਥਰ, ਬਸਾਲਟ ਅਤੇ ਮਾਰਬਲ ਆਦਿ ਦੇ ਭੰਡਾਰ ਵੀ ਕਾਫ਼ੀ ਮਾਤਰਾ ਵਿਚ ਮਿਲਦੇ ਹਨ।

**ਜਲਸ਼ਕਤੀ**–ਫਰਾਤ ਦਰਿਆ ਤੋਂ ਕਾਫ਼ੀ ਮਾਤਰਾ ਵਿਚ ਪਣ-ਬਿਜਲੀ ਤਿਆਰ ਕੀਤੀ ਜਾਂਦੀ ਹੈ। ਇਸ ਤੋਂ ਇਲਾਵਾ ਹੋਰ ਦਰਿਆਵਾਂ ਤੋਂ ਬੜੀ ਬਹੁਤ ਬਿਜਲੀ ਤਿਆਰ ਕੀਤੀ ਜਾਂਦੀ ਹੈ।

**ਜੰਗਲ**–ਸੀਰੀਆ ਦੇ ਲਗਭਗ 5 ਪ੍ਰਤੀਸ਼ਤ ਰਕਬੇ ਵਿਚ ਹੀ ਜੰਗਲ ਹਨ ਪਰ ਆਰਥਿਕ ਪੱਖੋਂ ਬੜੇ ਲਾਹੇਵੰਦ ਹਨ। ਇਹ ਜੰਗਲ ਕੇਵਲ ਲੱਕੜੀ ਹੀ ਨਹੀਂ ਸਗੋਂ ਕਈ ਕਿਸਮ ਦੇ ਤੇਲ, ਫਲ, ਦਵਾਈ ਲਈ ਜੜ੍ਹੀਆਂ ਬੂਟੀਆਂ ਅਤੇ ਸਬਜ਼ੀਆਂ ਵੀ ਪ੍ਰਦਾਨ ਕਰਦੇ ਹਨ।

**ਖੇਤੀਬਾੜੀ**–ਖੇਤੀਬਾੜੀ ਆਮਦਨ ਦਾ ਮੁਖ ਸਾਧਨ ਹੈ। ਲਗਭਗ ਅੱਧੀ ਵਸੋਂ ਖੇਤੀਬਾੜੀ ਕਰਦੀ ਹੈ। ਕਣਕ ਇਥੋਂ ਦੀ ਮੁਖ ਫ਼ਸਲ ਹੈ। ਕਪਾਹ ਵੀ ਬਰਾਮਦ ਕੀਤੀ ਜਾਂਦੀ ਹੈ। ਇਨ੍ਹਾਂ ਤੋਂ ਸਿਵਾ ਜੌਂ, ਜਵਾਰ, ਬਾਜਰਾ, ਮੱਕੀ, ਮਸਰ ਤੇ ਤੰਬਾਕੂ ਇਥੋਂ ਦੀਆਂ ਹੋਰ ਫ਼ਸਲਾਂ ਹਨ। ਨਿੰਬੂ, ਸੰਤਰਾ, ਜ਼ੈਤੂਨ, ਅੰਗੂਰ ਤੇ ਸੇਬ ਇਥੋਂ ਦੇ ਮੁਖ ਫਲ ਹਨ। ਇਥੋਂ ਦੀਆਂ ਸਬਜ਼ੀਆਂ ਪਿਆਜ਼, ਆਲੂ ਤੇ ਚੁਕੰਦਰ ਹਨ।

ਮੱਛੀਆਂ ਫੜਨਾ ਤੇ ਪਸ਼ੂ ਤੇ ਮੁਰਗੀਆਂ ਪਾਲਣਾ ਵੀ ਇਥੋਂ ਦੇ ਮੁਖ ਕਿੱਤਿਆਂ ਵਿਚੋਂ ਹਨ।

**ਉਦਯੋਗ**–ਇਥੋਂ ਦੀਆਂ ਘਰੇਲੂ ਦਸਤਕਾਰੀਆਂ ਵਿਚ ਤਲਵਾਰ ਤੇ ਬਲੇਡ ਬਣਾਉਣ, ਪਿੱਤਲ ਤੇ ਤਾਂਬੇ ਦੇ ਬਰਤਨ ਬਣਾਉਣ, ਲੱਕੜ ਤੇ

ਮੀਨਾਕਾਰੀ ਕਰਨੀ, ਸੋਨੇ ਚਾਂਦੀ ਦੇ ਗਹਿਣੇ ਬਣਾਉਣਾ ਤੇ ਸਟੀਲ ਦੀਆਂ ਵਸਤਾਂ ਬਣਾਉਣਾ ਤੇ ਵੇਲ ਬੂਟੇ ਆਦਿ ਕਢਣਾ ਹਨ ਪਰ ਵੱਡੇ ਪੈਮਾਨੇ ਤੇ ਉਦਯੋਗ ਸ਼ੁਰੂ ਹੋਣ ਨਾਲ ਇਹ ਛੋਟੇ ਮੋਟੇ ਧੰਦੇ ਅਲੋਪ ਹੋ ਗਏ ।

ਇਥੋਂ ਦੇ ਮੁਖ ਉਦਯੋਗ ਊਨੀ, ਸੂਤੀ ਤੇ ਨਾਈਲਨ ਦਾ ਕੱਪੜਾ ਤਿਆਰ ਕਰਨ ਦੇ ਹਨ । ਇਸ ਤੋਂ ਛੁੱਟ ਸੀਮਿੰਟ, ਸ਼ੀਸ਼ਾ, ਬੋਤਲਾਂ, ਦਵਾਈਆਂ ਤੇ ਕਈ ਕਿਸਮ ਦੇ ਹੋਰ ਰਸਾਇਣਕ ਪਦਾਰਥ ਤਿਆਰ ਕਰਨ ਦੇ ਉਦਯੋਗ ਵੀ ਹਨ । ਹੋਮਜ਼ ਵਿਖੇ ਤੇਲ ਸਾਫ਼ ਕਰਨ ਦਾ ਕਾਰਖ਼ਾਨਾ ਹੈ ।

ਆਵਾਜਾਈ ਦੇ ਸਾਧਨ–ਰੇਲ–ਆਟੋਮਨ ਰਾਜ ਸਮੇਂ ਪਹਿਲੇ ਵਿਸ਼ਵ ਯੁੱਧ ਤੋਂ ਪਹਿਲਾਂ ਇਥੇ ਤਿੰਨ ਮੁਖ ਰੇਲਵੇ ਲਾਈਨਾਂ ਬਣੀਆਂ ਸਨ । ਹੁਣ ਇਨ੍ਹਾਂ ਤੋਂ ਇਲਾਵਾ ਛੋਟੀਆਂ ਛੋਟੀਆਂ ਕਈ ਹੋਰ ਰੇਲਵੇ ਲਾਈਨਾਂ ਵੀ ਹਨ ।

ਸੜਕਾਂ–ਪੱਕੀਆਂ ਸੜਕਾਂ ਪਹਿਲੇ ਵਿਸ਼ਵ ਯੁੱਧ ਤੋਂ ਪਹਿਲਾਂ ਪਹਿਲੀ ਵਾਰ ਮਿਲਟਰੀ ਦੀ ਵਰਤੋਂ ਲਈ ਬਣਾਈਆਂ ਗਈਆਂ ਸਨ । ਪੂਰਬ ਦੇ ਵੀਰਾਨ ਇਲਾਕੇ ਨੂੰ ਛੱਡ ਕੇ ਬਾਕੀ ਸਾਰੇ ਦੇਸ਼ ਵਿਚ ਸੜਕਾਂ ਦਾ ਜਾਲ ਵਿਛਿਆ ਹੋਇਆ ਹੈ । ਸੰਨ 1971 ਵਿਚ ਇਨ੍ਹਾਂ ਸੜਕਾਂ ਦੀ ਲੰਬਾਈ 11,400 ਕਿ. ਮੀ. ਸੀ ਜਿਨ੍ਹਾਂ ਵਿਚੋਂ 8,200 ਕਿ.ਮੀ. ਪੱਕੀਆਂ ਸਨ । ਸਭ ਤੋਂ ਵਧੀਆ ਸੜਕ ਦਮਿਸ਼ਕ ਤੋਂ ਅਲੈਪੋ ਤਕ ਹੈ ਜੋ 360 ਕਿ. ਮੀ. ਲੰਬੀ ਹੈ ।

ਬੰਦਰਗਾਹਾਂ–ਦੋ ਵੱਡੀਆਂ ਬੰਦਰਗਾਹਾਂ, ਲਟਾਕੀਆ ਤੇ ਤਾਰਤੂਸ ਹਨ ਜੋ ਆਜ਼ਾਦੀ ਤੋਂ ਬਾਅਦ ਬਣੀਆਂ ਸਨ ।

ਹਵਾਈ ਅੱਡੇ–ਸੀਰੀਆ ਵਿਚ ਦੋ ਅੰਤਰ-ਰਾਸ਼ਟਰੀ ਹਵਾਈ ਅੱਡੇ, ਦਮਿਸ਼ਕ ਤੇ ਅਲੈਪੋ ਵਿਖੇ ਹਨ ਅਤੇ ਦੇਸ਼ ਦੀ ਅੰਦਰੂਨੀ ਆਵਾਜਾਈ ਵਾਸਤੇ ਅਲ–ਕਾਮਸ਼ਲੀ, ਲਟਾਕੀਆ, ਦੇਅਰ ਅਜ਼-ਜ਼ਵਰ, ਅਤੇ ਪਲਮਾਇਰਾ ਵਿਖੇ ਹਵਾਈ ਅੱਡੇ ਹਨ ।

ਵਪਾਰ–ਸੀਰੀਆ ਬਾਹਰਲੇ ਮੁਲਕਾਂ ਤੋਂ ਉਦਯੋਗਿਕ ਤੇ ਖੇਤੀਬਾੜੀ ਦੀ ਮਸ਼ੀਨਰੀ, ਮੋਟਰ ਗੱਡੀਆਂ ਤੇ ਉਨ੍ਹਾਂ ਦੇ ਪੁਰਜ਼ੇ, ਦਵਾਈਆਂ, ਖਾਣ ਦੀਆਂ ਵਸਤਾਂ ਅਤੇ ਕੱਪੜਾ ਆਦਿ ਮੰਗਵਾਉਂਦਾ ਹੈ । ਬਾਹਰਲੇ ਮੁਲਕਾਂ ਨੂੰ ਭੇਜੀਆਂ ਜਾਣ ਵਾਲੀਆਂ ਵਸਤਾਂ ਵਿਚ ਰੂੰ ਕਪਾਹ, ਪੈਟਰੋਲੀਅਮ, ਤਮਾਕੂ, ਮੱਕੀ, ਮਸਰ, ਸੂਤੀ ਤੇ ਊਨੀ ਕਪੜਾ, ਸੁੱਕੇ ਫਲ, ਜ਼ੈਤੂਨ ਦਾ ਤੇਲ, ਸਬਜ਼ੀਆਂ, ਖੱਲਾਂ ਅਤੇ ਉੱਨ ਸ਼ਾਮਲ ਹਨ ।

ਲੋਕ

ਆਬਾਦੀ ਦੀ ਵੰਡ–ਸੰਨ 1971 ਦੇ ਅੰਕੜਿਆਂ ਅਨੁਸਾਰ ਸੀਰੀਆ ਦੀ ਆਬਾਦੀ ਲਗਭਗ 6,500,000 ਸੀ । ਔਸਤਨ ਪ੍ਰਤੀ ਵ. ਕਿ. ਮੀ. ਦੀ ਘਣਤਾ 35 ਵਿਅਕਤੀ ਹਨ । ਸਿਰਫ਼ ਅੱਧਾ ਦੇਸ਼ ਵਸਣ ਦੇ ਕਾਬਲ ਹੈ । ਦੇਸ਼ ਦਾ 44% ਹਿੱਸਾ ਸ਼ਹਿਰਾਂ ਵਿਚ ਵਸਦਾ ਹੈ । ਸ਼ਾਮੀ ਮਾਰੂਥਲ ਵਿਚ ਇਕ ਵ. ਕਿ. ਮੀ. ਵਿਚ ਸਿਰਫ਼ 2 ਵਿਅਕਤੀ ਹੀ ਆਬਾਦ ਹਨ । ਦਰਿਆਵਾਂ ਦੀਆਂ ਵਾਦੀਆਂ ਦੇ ਨਾਲ ਵਸੋਂ ਜ਼ਿਆਦਾ ਹੈ । ਆਰਥਕ ਦ੍ਰਿਸ਼ਟੀ ਨੂੰ ਮੁਖ ਰੱਖਦੇ ਹੋਏ ਪਰਿਵਾਰ ਨਿਯੋਜਨ ਚਾਲੂ ਕੀਤਾ ਗਿਆ ਹੈ ।

ਧਰਮ–ਸੀਰੀਆ ਵਿਚ ਇਸਲਾਮ ਧਰਮ ਦਾ ਬੋਲਬਾਲਾ ਹੈ । ਲਗਭਗ 88 ਪ੍ਰਤੀਸ਼ਤ ਲੋਕ ਇਸਲਾਮ ਨੂੰ ਮੰਨਣ ਵਾਲੇ ਹਨ । ਮੁਸਲਮਾਨ ਅੱਗੋਂ ਕਈ ਫ਼ਿਰਕਿਆਂ ਵਿਚ ਵੰਡੇ ਹੋਏ ਹਨ । ਸਭ ਤੋਂ ਵੱਧ ਗਿਣਤੀ ਵਾਲਾ ਫ਼ਿਰਕਾ ਸੁੰਨੀ ਹੈ ਜੋ ਕੁਲ ਮੁਸਲਮਾਨ ਆਬਾਦੀ ਦਾ 72 ਪ੍ਰਤੀਸ਼ਤ ਹੈ । ਇਸ ਤੋਂ ਇਲਾਵਾ ਅੱਲਾਵਾਈਟ, ਡਰੂਜ਼, ਇਸਮਾਈਲੀ, ਅਤੇ ਯਜ਼ੀਦੀ ( Yezidis ) ਫ਼ਿਰਕੇ ਹਨ । ਕੁਲ ਆਬਾਦੀ ਦਾ 12 ਪ੍ਰਤੀਸ਼ਤ ਹਿੱਸਾ ਈਸਾਈ ਲੋਕਾਂ ਦਾ ਹੈ ਜੋ ਅੱਗੋਂ ਗਿਆਰਾਂ ਵੱਖਰੇ ਵੱਖਰੇ ਮੱਤਾਂ ਵਿਚ ਵੰਡੇ ਹੋਏ ਹਨ । ਕੋਈ 20,000 ਦੇ ਕਰੀਬ ਯਹੂਦੀ ਵੀ ਵਸਦੇ ਹਨ ।

ਸਿੱਖਿਆ–60 ਪ੍ਰਤੀਸ਼ਤ ਲੋਕ ਪੜ੍ਹੇ ਲਿਖੇ ਹਨ । ਛੇ ਸਾਲ ਤੋਂ ਉੱਪਰ ਵਾਲੇ ਬੱਚਿਆਂ ਲਈ ਵਿਦਿਆ ਲਾਜ਼ਮੀ ਹੈ । ਸਕੂਲ ਦੀਆਂ ਸਾਰੀਆਂ ਕਿਤਾਬਾਂ ਮੁਫ਼ਤ ਦਿੱਤੀਆਂ ਜਾਂਦੀਆਂ ਹਨ । ਸੰਨ 1971 ਵਿਚ ਇਥੇ 5500 ਪ੍ਰਾਰੰਭਕ ਅਤੇ 839 ਸੈਕੰਡਰੀ ਸਕੂਲ ਸਨ । ਪ੍ਰਾਰੰਭਕ ਵਿਦਿਆ ਛੇ ਸਾਲ ਵਾਸਤੇ ਦਿੱਤੀ ਜਾਂਦੀ ਹੈ । ਪ੍ਰਾਰੰਭਕ ਵਿਦਿਆ ਤੋਂ ਬਾਅਦ ਪਰੈਪਰੇਟਰੀ ਵਿਦਿਆ ਹਾਸਲ ਕਰਨ ਉਪਰੰਤ 15 ਪ੍ਰਤੀਸ਼ਤ ਵਿਦਿਆਰਥੀਆਂ ਨੂੰ ਤਕਨੀਕੀ ਵਿਦਿਆ ਦਿੱਤੀ ਜਾਂਦੀ ਹੈ । ਦਮਿਸ਼ਕ ਤੇ ਅਲੈਪੋ ਯੂਨੀਵਰਸਿਟੀਆਂ ਵਿਚ ਲਗਭਗ 38,000 ਵਿਦਿਆਰਥੀ ਹਰ ਸਾਲ ਵਿਦਿਆ ਪ੍ਰਾਪਤ ਕਰਦੇ ਹਨ । ਸੰਨ 1971 ਵਿਚ ਲਟਾਕੀਆ ਯੂਨੀਵਰਸਿਟੀ ਦਾ ਨੀਂਹ-ਪੱਥਰ ਰੱਖਿਆ ਗਿਆ । 1000 ਵਿਦਿਆਰਥੀਆਂ ਦੇ ਲਗਭਗ ਬਦੇਸ਼ਾਂ ਵਿਚ ਵਿਦਿਆ ਹਾਸਲ ਕਰ ਰਹੇ ਹਨ । ਡਾਕਟਰੀ ਤੇ ਇੰਜਨੀਅਰਿੰਗ ਦਾ ਗਿਆਨ ਹਾਸਲ ਕਰਨ ਲਈ ਵਿਦਿਆਰਥੀਆਂ ਨੂੰ ਖ਼ਾਸ ਕਰਕੇ ਬਦੇਸ਼ੀ ਯੂਨੀਵਰਸਿਟੀਆਂ ਵਿਚ ਜਾਣਾ ਪੈਂਦਾ ਹੈ ।

ਰਾਜ ਪ੍ਰਬੰਧ–ਇਥੋਂ ਦੇ ਵਿਧਾਨ ਅਨੁਸਾਰ ਸੀਰੀਆ ਅਰਬ ਰਾਸ਼ਟਰ ਦਾ ਇਕ ਅਨਿੱਖੜਵਾਂ ਅੰਗ ਹੈ । ਸਾਰੀਆਂ ਵਿਧਾਨਕ ਸ਼ਕਤੀਆਂ ਲੋਕਾਂ ਕੋਲ ਹਨ ਅਤੇ ਹਰ ਵਿਅਕਤੀ ਨੂੰ ਖ਼ਿਆਲ ਪ੍ਰਗਟਾਉਣ ਅਤੇ ਆਜ਼ਾਦਿ ਬੋਲਚਾਲ ਦਾ ਹੱਕ ਹਾਸਲ ਹੈ । ਪਰ ਇਹ ਅਸੂਲ ਫ਼ੌਜੀ ਅਤੇ ਰਾਜਨੀਤਕ ਤਣਾਓ ਕਾਰਨ ਪੂਰਨ ਤੌਰ ਤੇ ਲਾਗੂ ਨਹੀਂ ।

ਬਾਥ ਅਰਬ ਸੋਸ਼ਲਿਸਟ ਪਾਰਟੀ ਦੀ ਰਿਜਨਲ ਲੀਡਰਸ਼ਿਪ ਰਾਜ ਦਾ ਮੁਖੀ ਚੁਣਦੀ ਹੈ ਅਤੇ ਮੰਤਰੀ-ਮੰਡਲ ਨਿਯੁਕਤ ਕਰਦੀ ਹੈ ਜੋ ਵਿਧਾਨਕ ਤੇ ਕਾਰਜਕਾਰੀ ਸ਼ਕਤੀਆਂ ਦੀ ਵਰਤੋਂ ਕਰਦਾ ਹੈ । ਵੋਟ ਪਾਉਣ ਦਾ ਹੱਕ ਸਭ ਨੂੰ ਨਹੀਂ । ਵੋਟਾਂ ਵੱਖ ਵੱਖ ਜੱਥੇਬੰਦੀਆਂ ਵਿਚਕਾਰ ਹੁੰਦੀਆਂ ਹਨ ।

ਸੀਰੀਆ 13 ਮੁਹਾਫ਼ਜ਼ਿਆਂ (Muhafazat or Governorates), ਇਕ ਪ੍ਰਾਂਤ ਪੱਧਰ ਦੇ ਸ਼ਹਿਰ, 47 ਮਨਤਕਾਂ (Manatiqs districts ) ਅਤੇ 120 ਉਪ-ਜ਼ਿਲ੍ਹਿਆਂ ਜਾਂ ਨਵਾਹੀਆਂ (Nawahi) ਵਿਚ ਵੰਡਿਆ ਹੋਇਆ ਹੈ । ਮੁਹਾਫ਼ਜ਼ (ਗਵਰਨਰ) ਆਪਣੇ ਪ੍ਰਬੰਧਕੀ ਮੰਡਲ ਵਿਚ ਕੁਝ ਸ਼ਕਤੀ ਵਰਤ ਸਕਦਾ ਹੈ ।

ਬਾਥ ਅਰਬ ਸੋਸ਼ਲਿਸਟ ਪਾਰਟੀ ਹੀ ਕੇਵਲ ਅਜਿਹੀ ਹੈ ਜਿਸ ਨੂੰ ਦੇਸ਼ ਵਿਚ ਮਾਨਤਾ ਹਾਸਲ ਹੈ । ਇਹ ਪਾਰਟੀ 1941 ਈ. ਵਿਚ ਸਥਾਪਤ ਹੋਈ ਸੀ । ਹੋਰ ਵੀ ਕਾਫ਼ੀ ਪਾਰਟੀਆਂ ਅਤੇ ਜੱਥੇਬੰਦੀਆਂ ਹਨ ਪਰ ਸਾਰੀਆਂ ਤੇ ਕਾਨੂੰਨੀ ਤੌਰ ਤੇ ਪਾਬੰਦੀ ਲੱਗੀ ਹੋਈ ਹੈ ।

18 ਸਾਲਾਂ ਤੋਂ ਉਪਰ ਵਾਲੇ ਹਰ ਬਾਲਗ਼ ਲਈ ਮਿਲਟਰੀ ਸਰਵਿਸ ਲਾਜ਼ਮੀ ਹੈ । ਮਿਲਟਰੀ ਸਰਵਿਸ 30 ਮਹੀਨੇ ਰਹਿੰਦੀ ਹੈ । ਇਸ ਅਰਸੇ ਦੌਰਾਨ ਹਰ ਤਰ੍ਹਾਂ ਦੀ ਫ਼ੌਜੀ ਸਿਖਲਾਈ ਦਿੱਤੀ ਜਾਂਦੀ ਹੈ ।

ਹ. ਪੂ.—ਐਨ. ਬ੍ਰਿ. ਮੈ. 17:919; ਕੋਲ. ਐਨ. 18:132

**ਸ਼ੀਰੀਂ ਫ਼ਰਹਾਦ** : ਫ਼ਾਰਸੀ ਸਾਹਿਤ ਦੀ ਪ੍ਰਸਿੱਧ ਪ੍ਰੇਮ ਗਾਥਾ, ਜਿਸ ਦਾ ਨਾਇਕ ਈਰਾਨ ਦੇ ਸਾਸਾਨੀ ਖ਼ਾਨਦਾਨ ਦਾ ਬਾਦਸ਼ਾਹ ਖ਼ੁਸਰੋ ਪਰਵੇਜ਼ (590-628 ਈ.) ਸੀ । ਇਸ ਦੀ ਪ੍ਰੇਮ ਕਹਾਣੀ ਦਾ ਜ਼ਿਕਰ ਫ਼ਿਰਦੌਸੀ ਦੇ ਸ਼ਾਹਨਾਮੇ (ਕ੍ਰਿਤ 1010 ਈ.) ਵਿਚ ਵੀ ਆਇਆ ਹੈ । ਸ਼ੀਰੀਂ ਅਤੇ ਖ਼ੁਸਰੋ ਬਾਰੇ ਫ਼ਿਰਦੌਸੀ ਦਾ ਦਿੱਤਾ ਆਪਣਾ ਵੇਰਵਾ ਸੰਖਿਪਤ ਜਿਹਾ ਹੈ । ਉਹ ਲਿਖਦਾ ਹੈ ਕਿ ਇਕ ਵਾਰ ਖ਼ੁਸਰੋ ਸ਼ਿਕਾਰ ਤੇ ਚੜ੍ਹਿਆ ਤੇ ਸ਼ੀਰੀਂ ਦੇ ਸ਼ਹਿਰ ਵੱਲ ਜਾ ਨਿਕਲਿਆ । ਸ਼ੀਰੀਂ ਨੇ ਆਪਣੇ ਮਹਿਲ ਦੀ ਛੱਤ ਤੋਂ ਉਸ ਨੂੰ ਵੇਖਿਆ ਤੇ ਖ਼ੁਸਰੋ ਦੀ ਨਜ਼ਰ ਵੀ ਉਸ ਉਤੇ ਪਈ । ਦੋਹਾਂ ਦੇ ਦਿਲਾਂ ਵਿਚ ਪਿਆਰ ਪੈਦਾ ਹੋ ਗਿਆ, ਜਿਸ ਦੇ ਫਲਸਰੂਪ ਖ਼ੁਸਰੋ ਨੇ ਉਸ ਨਾਲ ਵਿਆਹ ਕਰ ਲਿਆ ।

ਖ਼ੁਸਰੋ ਦੇ ਸਰਦਾਰਾਂ ਨੇ ਇਸ ਵਿਆਹ ਨੂੰ ਪਸੰਦ ਨਾ ਕੀਤਾ ਪਰ ਉਸ ਨੇ ਉਨ੍ਹਾਂ ਨੂੰ ਖ਼ੁਸ਼ ਕਰਕੇ ਮਨਾ ਲਿਆ। ਖ਼ੁਸਰੋ ਦੀਆਂ ਰਾਣੀਆਂ ਤਾਂ ਕਈ ਸਨ ਪਰ ਉਨ੍ਹਾਂ ਵਿਚੋਂ ਪ੍ਰਸਿੱਧ ਦੋ ਹੀ ਸਨ : ਰੂਮ ਦੇ ਕੈਸਰ ਦੀ ਧੀ ਮਰੀਅਮ ਤੇ ਦੂਸਰੀ ਸ਼ੀਰੀਂ। ਸ਼ੀਰੀਂ ਨੇ ਮਰੀਅਮ ਨੂੰ ਜ਼ਹਿਰ ਦੇ ਕੇ ਮਰਵਾ ਦਿੱਤਾ ਅਤੇ ਉਸ ਦੇ ਪੁੱਤਰ ਸ਼ੇਰੂਯਾ ਨੂੰ ਕੈਦ ਕਰਵਾ ਦਿੱਤਾ। ਪਿੱਛੋਂ ਸਰਦਾਰਾਂ ਦੀ ਮਦਦ ਨਾਲ ਸ਼ੇਰੂਯਾ ਕੈਦ ਤੋਂ ਨਿਕਲਿਆ। ਉਸ ਨੇ ਸਰਦਾਰਾਂ ਦੀ ਮੰਗ ਤੇ ਖ਼ੁਸਰੋ ਨੂੰ ਦੁਸ਼ਮਣ ਹੱਥੋਂ ਮਰਵਾ ਦਿੱਤਾ ਤੇ ਸ਼ੀਰੀਂ ਨੂੰ ਆਪਣੇ ਘਰ ਵਸਾਣਾ ਚਾਹਿਆ। ਸ਼ੀਰੀਂ ਨੇ ਉਸ ਦੀ ਖ਼ਾਹਿਸ਼ ਪੂਰੀ ਕਰਨ ਤੋਂ ਪਹਿਲਾਂ ਖ਼ੁਸਰੋ ਨੂੰ ਵੇਖਣਾ ਚਾਹਿਆ, ਜਿਸ ਨੂੰ ਮੋਇਆਂ 33 ਦਿਨ ਹੋ ਗਏ ਸਨ। ਖ਼ੁਸਰੋ ਦੀ ਲਾਸ਼ ਤੇ ਪਹੁੰਚ ਕੇ ਸ਼ੀਰੀਂ ਨੇ ਵੀ ਜ਼ਹਿਰ ਖਾ ਲਿਆ ਤੇ ਇੰਜ ਉਹ ਸਦਾ ਲਈ ਖ਼ੁਸਰੋ ਦੀ ਹੋ ਕੇ ਰਹਿ ਗਈ। ਫ਼ਿਰਦੌਸੀ ਨੇ ਫ਼ਰਹਾਦ ਦਾ ਜ਼ਿਕਰ ਨਹੀਂ ਕੀਤਾ, ਇਹ ਬਾਅਦ ਵਿਚ ਆਉਣ ਵਾਲਿਆਂ ਕਵੀਆਂ ਦੀ ਕਾਢ ਪ੍ਰਤੀਤ ਹੁੰਦੀ ਹੈ।

ਫ਼ਿਰਦੌਸੀ ਪਿੱਛੋਂ ਇਹ ਕਿੱਸਾ ਫ਼ਾਰਸੀ ਦੇ ਮਸ਼ਹੂਰ ਕਵੀ ਨਜ਼ਾਮੀ ਗੰਜਵੀ ਨੇ 1171 ਈ. ਵਿਚ ਲਿਖਿਆ। ਇਹ ਪਹਿਲਾ ਕਵੀ ਹੈ ਜਿਸ ਨਾਲ ਇਸ ਘਟਨਾ ਸ਼ੁੱਧ ਕਿੱਸੇ ਵਾਲਾ ਰੂਪ ਧਾਰਨ ਕਰਦੀ ਹੈ। ਇਸ ਵਿਚ ਹੀ ਪਹਿਲੀ ਵਾਰੀ ਫ਼ਰਹਾਦ ਦਾ ਜ਼ਿਕਰ ਆਇਆ ਹੈ, ਉਂਜ ਭਾਵੇਂ ਕਿੱਸੇ ਦਾ ਨਾਂ ਹਾਲੀ ਵੀ 'ਖ਼ੁਸਰੋ ਸ਼ੀਰੀਂ' ਹੈ। ਨਜ਼ਾਮੀ ਦੇ ਕਿੱਸੇ ਦਾ ਸੰਖੇਪ ਇਉਂ ਹੈ : ਇਕ ਵਾਰੀ ਜਦੋਂ ਖ਼ੁਸਰੋ ਸ਼ਿਕਾਰ ਤੇ ਚੜ੍ਹਿਆ ਤਾਂ ਉਸ ਨੇ ਆਪਣੇ ਇਕ ਖ਼ਾਸ ਸਾਥੀ ਸ਼ਾਪੂਰ ਪਾਸੋਂ ਪੁੱਛਿਆ ਕਿ ਇਨ੍ਹਾਂ ਪਹਾੜਾਂ ਦੇ ਪਿੱਛੇ ਕਿਸ ਦਾ ਦੇਸ਼ ਹੈ ? ਸ਼ਾਪੂਰ ਨੇ, ਜੋ ਸਾਰੇ ਦੇਸ਼ ਘੁੰਮ-ਘੁਮਾ ਚੁਕਾ ਸੀ, ਉੱਤਰ ਦਿੱਤਾ ਕਿ ਇਨ੍ਹਾਂ ਪਹਾੜਾਂ ਦੇ ਪਿੱਛੇ ਕੁਝ ਮੰਜ਼ਲਾਂ ਦੀ ਦੂਰੀ ਤੋਂ ਤੂਫ਼ਾਨ ਤੋਂ ਲੈ ਕੇ ਅਰਮਨ ਤੱਕ ਦੇ ਇਲਾਕੇ ਉੱਤੇ ਇਕ ਔਰਤ ਰਾਜ ਕਰਦੀ ਹੈ। ਕੁਝ ਦਿਨ ਪਿੱਛੋਂ ਖ਼ੁਸਰੋ ਨੇ ਇਕ ਸੁਪਨਾ ਵੇਖਿਆ, ਜਿਸ ਵਿਚ ਉਸ ਨੂੰ ਇਕ 'ਦਿਲ-ਆਰਾਮ' (ਮਹਿਬੂਬ) ਮਾਣ ਦੀ ਖ਼ੁਸ਼ਖ਼ਬਰੀ ਦਿੱਤੀ ਗਈ। ਬਾਦਸ਼ਾਹ ਸੁਪਨੇ ਵਿਚ ਆਉਣ ਵਾਲੇ 'ਦਿਲ-ਆਰਾਮ' ਭਾਵ 'ਸ਼ੀਰੀਂ' ਦੀ ਭਾਲ ਵਿਚ ਅਰਮਨ ਵੱਲ ਨਿਕਲ ਤੁਰਿਆ ਤੇ ਉਸ ਦੀ ਭਾਲ ਦਾ ਕੰਮ ਆਪਣੇ ਮਿੱਤਰ ਸ਼ਾਪੂਰ ਦੇ ਸਪੁਰਦ ਕੀਤਾ। ਸ਼ਾਪੂਰ ਸ਼ੀਰੀਂ ਕੋਲ ਪਹੁੰਚਿਆ ਤੇ ਉਸ ਨੂੰ ਖ਼ੁਸਰੋ ਦੀ ਤਸਵੀਰ ਵਿਖਾਈ। ਤਸਵੀਰ ਵੇਖ ਕੇ ਸ਼ੀਰੀਂ ਮੋਹਿਤ ਹੋ ਗਈ ਤੇ ਖ਼ੁਸਰੋ ਨੂੰ ਲੱਭਣ ਲਈ ਘੋੜੇ ਤੇ ਚੜ੍ਹ ਕੇ ਜੰਗਲ ਵੱਲ ਤੁਰ ਪਈ। ਰਸਤੇ ਵਿਚ ਸਾਥੀਆਂ ਨਾਲੋਂ ਵਿਛੜ ਕੇ ਉਹ ਇਕ ਚਸ਼ਮੇ ਤੇ ਪਹੁੰਚੀ। ਖ਼ੁਸਰੋ ਵੀ ਫਿਰਦਾ-ਫਿਰਦਾ ਉਸੇ ਚਸ਼ਮੇ ਤੇ ਅਪੜ ਗਿਆ ਪਰ ਦੋਵੇਂ ਇਕ ਦੂਜੇ ਨੂੰ ਪਛਾਣ ਨਾ ਸਕੇ। ਇੰਜ ਢੂੰਡਦੇ-ਢੂੰਡਦੇ ਸ਼ੀਰੀਂ ਖ਼ੁਸਰੋ ਦੀ ਰਾਜਧਾਨੀ ਮਦਾਇਨ ਵਿਚ ਪਹੁੰਚ ਗਈ ਤੇ ਖ਼ੁਸਰੋ ਸ਼ੀਰੀਂ ਦੇ ਦੇਸ਼ ਆਰਮੀਨੀਆ ਪਹੁੰਚ ਗਿਆ। ਇਥੇ ਸ਼ੀਰੀਂ ਦੀ ਮਾਂ ਮਹੀਂਬਾਨੋ ਨੇ ਉਸ ਦੀ ਖ਼ੂਬ ਆਉ-ਭਗਤ ਕੀਤੀ। ਇੰਨੇ ਚਿਰ ਨੂੰ ਉਸ ਨੂੰ ਸ਼ਾਪੂਰ ਨੇ ਆ ਕੇ ਇਹ ਖ਼ੁਸ਼ਖ਼ਬਰੀ ਦਿੱਤੀ ਕਿ ਸ਼ੀਰੀਂ ਉਸ ਦੀ ਤਲਾਸ਼ ਵਿਚ ਮਦਾਇਨ ਪਹੁੰਚ ਗਈ ਹੈ। ਕੁਝ ਚਿਰ ਪਿੱਛੋਂ ਖ਼ੁਸਰੋ ਨੂੰ ਆਪਣੇ ਪਿਤਾ ਦੇ ਅੰਨ੍ਹਾ ਕੀਤੇ ਜਾਣ ਬਾਰੇ ਖ਼ਬਰ ਮਿਲੀ। ਉਹ ਆਪਣੀ ਰਾਜਧਾਨੀ ਵਿਚ ਪਹੁੰਚਿਆ ਤੇ ਆ ਕੇ ਤਖ਼ਤ ਸੰਭਾਲਿਆ। ਸ਼ੀਰੀਂ ਮੁੜ ਸ਼ਾਪੂਰ ਦੀ ਹਿਫ਼ਾਜ਼ਤ ਵਿਚ ਆਪਣੀ ਮਾਂ ਕੋਲ ਪਹੁੰਚੀ, ਜਿਥੇ ਕੁਝ ਸਮਾਂ ਪਾ ਕੇ ਉਸ ਦੀ ਖ਼ੁਸਰੋ ਨਾਲ ਮੁਲਾਕਾਤ ਹੋਈ। ਖ਼ੁਸਰੋ ਨੇ ਸ਼ੀਰੀਂ ਅੱਗੇ ਵਸਾਲ ਲਈ ਬੇਨਤੀ ਕੀਤੀ ਪਰ ਉਸ ਨੇ ਉਸ ਨੂੰ ਕੁਝ ਚਿਰ ਹੋਰ ਸਬਰ ਕਰਨ ਲਈ ਕਿਹਾ। ਖ਼ੁਸਰੋ ਗੁੱਸੇ ਵਿਚ ਸ਼ੀਰੀਂ ਪਾਸੋਂ ਉਠ ਕੇ ਚਲਾ ਗਿਆ। ਇਸੇ ਦੌਰਾਨ ਖ਼ੁਸਰੋ ਦਾ ਤਖ਼ਤ ਬਹਿਰਾਮ ਚੌਬੀਨ ਨੇ ਸਾਂਭ ਲਿਆ ਜਿਸ ਨੂੰ ਹਰਾ ਕੇ ਖ਼ੁਸਰੋ ਦੁਬਾਰਾ ਤਖ਼ਤ ਤੇ ਬੈਠਾ।

ਹੁਣ ਸ਼ੀਰੀਂ ਵੀ ਉਸ ਦੀ ਜੁਦਾਈ ਵਿਚ ਤੜਫਣ ਲੱਗੀ। ਕੁਝ ਚਿਰ ਪਿੱਛੋਂ ਮਹੀਂਬਾਨੋ ਨੇ ਖ਼ੁਸਰੋ ਨੂੰ ਸੁਨੇਹਾ ਭੇਜਿਆ ਅਤੇ ਬੜੀ ਆਜਿਜ਼ੀ ਦਾ ਪ੍ਰਗਟਾਵਾ ਕੀਤਾ। ਦੋਵੇਂ ਆਸ਼ਕ ਤੇ ਮਾਸ਼ੂਕ ਖ਼ੁਸ਼ੀ-ਖ਼ੁਸ਼ੀ ਵਸਣ ਲੱਗੇ।

ਸ਼ੀਰੀਂ ਦੇ ਆਪਣੇ ਸ਼ਹਿਰ ਦੀ ਵਾਦੀ ਦੇ ਇਰਦ-ਗਿਰਦ 'ਖਰ-ਮਹੁਰਾ' ਆਦਿ ਜ਼ਹਿਰੀਲੀਆਂ ਬੂਟੀਆਂ ਦੇ ਜੰਗਲ ਸਨ, ਜਿਨ੍ਹਾਂ ਕਰਕੇ ਉਥੇ ਪਸ਼ੂ ਜੀਉਂਦੇ ਨਹੀਂ ਰਹਿ ਸਕਦੇ ਸਨ। ਉਨ੍ਹਾਂ ਦੀ ਚਰਾਗਾਹ ਬਹੁਤ ਦੂਰ ਸੀ ਤੇ ਇਸ ਕਾਰਨ ਉਸ ਦੀ ਪਰਜਾ ਨੂੰ ਦੁੱਧ ਪ੍ਰਾਪਤ ਕਰਨ ਵਿਚ ਬਹੁਤ ਕਠਨਾਈ ਸੀ। ਸ਼ੀਰੀਂ ਨੇ ਇਸ ਦਾ ਚਾਰਾ ਕਰਨ ਲਈ ਸ਼ਾਪੂਰ ਨਾਲ ਸਲਾਹ ਕੀਤੀ। ਉਸ ਕਿਹਾ ਕਿ 'ਫ਼ਰਹਾਦ' ਨਾਂ ਦਾ ਉਸ ਦਾ ਇਕ ਜਮਾਤੀ ਪਹਾੜ ਕੱਟ ਕੇ ਦੁੱਧ ਦੀ ਨਹਿਰ ਲਿਆ ਸਕਦਾ ਹੈ। ਸ਼ੀਰੀਂ ਨੇ ਉਸ ਨੂੰ ਬੁਲਾਇਆ। ਉਹ ਸ਼ੀਰੀਂ ਨੂੰ ਵੇਖ ਕੇ ਉਸ ਉਤੇ ਆਸ਼ਕ ਹੋ ਗਿਆ। ਸ਼ੀਰੀਂ ਦੇ ਕਹਿਣ ਤੇ ਉਸ ਨੇ ਦੁੱਧ ਦੀ ਨਹਿਰ ਲੈ ਆਂਦੀ ਪਰ ਹੁਣ ਉਹ ਸ਼ੀਰੀਂ ਦਾ ਦੀਵਾਨਾ ਹੋਇਆ ਜੰਗਲ ਵਿਚ ਘੁੰਮੀ ਜਾਂਦਾ ਸੀ। ਜਦੋਂ ਖ਼ੁਸਰੋ ਨੂੰ ਉਸ ਦੇ ਸ਼ੀਰੀਂ ਨਾਲ ਇਸ਼ਕ ਬਾਰੇ ਪਤਾ ਲੱਗਾ ਤਾਂ ਉਸ ਨੇ ਫ਼ਰਹਾਦ ਨੂੰ ਗਲੋਂ ਲਾਹੁਣ ਲਈ ਬੇਸਤੂਨ ਪਹਾੜ ਕੱਟ ਕੇ ਸੜਕ ਬਣਾਉਣ ਲਈ ਕਿਹਾ ਤੇ ਬਚਨ ਦਿੱਤਾ ਕਿ ਇਨਾਮ ਵਿਚ ਉਹ ਉਸ ਨੂੰ ਸ਼ੀਰੀਂ ਦੇ ਦੇਵੇਗਾ। ਇਸ਼ਕ ਦੀ ਧੁਨ ਵਿਚ ਫ਼ਰਹਾਦ ਨੇ ਇਹ ਕੰਮ ਕਰ ਵਿਖਾਇਆ। ਜਦੋਂ ਸ਼ੀਰੀਂ ਹੱਥੋਂ ਜਾਂਦੀ ਵੇਖੀ ਤਾਂ ਖ਼ੁਸਰੋ ਨੇ ਸ਼ੀਰੀਂ ਦੇ ਮਰਨ ਦੀ ਝੂਠੀ ਖ਼ਬਰ ਫ਼ਰਹਾਦ ਤੱਕ ਪਹੁੰਚਾਈ, ਜਿਸ ਨੂੰ ਸੁਣ ਕੇ ਫ਼ਰਹਾਦ ਸਿਰ ਵਿਚ ਤੇਸਾ ਮਾਰ ਕੇ ਜਾਂ ਪਹਾੜ ਤੋਂ ਡਿੱਗ ਕੇ ਮਰ ਗਿਆ।

ਇੰਜ ਪ੍ਰਤੀਤ ਹੁੰਦਾ ਹੈ ਕਿ ਅਰਬੀ-ਉਲ-ਨਸਲ ਲੈਲਾ ਦੇ ਆਸ਼ਕ ਕੈਸ, ਹਖ਼ਾਮਨਸ਼ੀ ਸਮੇਂ ਦੇ ਬੇਸਤੂਨ ਪਹਾੜ ਉੱਤੇ ਉਕਰੇ ਚਿਤਰਾਂ ਅਤੇ ਪ੍ਰੇਮ-ਗਾਥਾ ਵਿਚ 'ਰਕੀਬ' ਦੇ ਹੋਣ ਦੀ ਲੋੜ ਨੇ ਸਮਾਂ ਪਾ ਕੇ 'ਫ਼ਰਹਾਦ' ਦੇ ਚਰਿਤਰ ਨੂੰ ਜਨਮ ਦਿੱਤਾ ਅਤੇ ਹੌਲੀ ਹੌਲੀ ਉਸ ਦੀ ਨਾਕਾਮੀ ਨੇ ਲੇਖਕਾਂ ਦੇ ਮਨ ਨੂੰ ਇੰਨਾ ਪ੍ਰਭਾਵਿਤ ਕੀਤਾ ਕਿ ਉਨ੍ਹਾਂ ਦਾ ਕੇਂਦਰ-ਬਿੰਦੂ ਖ਼ੁਸਰੋ ਦੀ ਥਾਂ ਫ਼ਰਹਾਦ ਬਣ ਗਿਆ। ਅੱਜ ਸਾਰੇ ਹੀ ਕਿੱਸਾ ਲਿਖਣ ਵਾਲੇ ਖ਼ੁਸਰੋ ਦੀ ਥਾਂ ਫ਼ਰਹਾਦ ਦੇ ਚਰਿਤਰ ਉੱਤੇ ਜ਼ੋਰ ਦਿੰਦੇ ਹਨ। ਕਈ ਲੇਖਕ ਤਾਂ ਸ਼ੀਰੀਂ ਦਾ ਮਰਨਾ ਫ਼ਰਹਾਦ ਦੇ ਮਰਨ ਦੀ ਖ਼ਬਰ ਸੁਣ ਕੇ ਚਿੱਤਰਦੇ ਹਨ ਅਤੇ ਦੋਹਾਂ ਨੂੰ ਜੰਨਤ ਵਿਚ ਇਕੱਠਾ ਕਰਕੇ ਹੀ ਦਮ ਲੈਂਦੇ ਹਨ। ਪੰਜਾਬੀ ਕਿੱਸਾਕਾਰਾਂ ਵਿਚੋਂ ਇਮਾਮ ਬਖ਼ਸ਼ ਅਤੇ ਕਿਸ਼ਨ ਸਿੰਘ ਆਰਿਫ਼ ਫ਼ਾਰਸੀ ਕਿੱਸਿਆਂ ਦੀ ਪੈਰਵੀ ਕਰਨ ਵਾਲੇ ਹਨ; ਪਰ ਹਾਸ਼ਮ, ਮੀਆਂ ਮੁਹੰਮਦ, ਸੰਤ ਦਿੱਤਾ ਰਾਮ ਅਤੇ ਮੁਹੰਮਦ ਬੂਟਾ ਨੇ ਬਹੁਤ ਸਾਰਾ ਕਿੱਸਾ ਮਨੋਂ ਹੀ ਜੋੜ ਲਿਆ ਹੈ।

ਹ. ਪੁ.—ਸ਼ਾਹਨਾਮਾ—ਫ਼ਿਰਦੌਸੀ; ਖ਼ੁਸਰੋ ਵ ਸ਼ੀਰੀਂ—ਨਜ਼ਾਮੀ ਗੰਜਵੀ; ਸ਼ੀਰੀਂ ਫ਼ਰਹਾਦ—ਸੰਤ ਦਿੱਤਾ ਰਾਮ।

**ਸੀਲ** (Seal) : ਇਹ ਕਾਰਨੀਵੋਰਾ ਵਰਗ ਦੀ ਕੁਲ ਫੋਸਿਡੀ (Phocidae) ਦੇ ਮਾਸਾਹਾਰੀ, ਦੁੱਧ ਚੁੰਘਾਉਣ ਵਾਲੇ ਜੀਵ ਹਨ। ਸੀਲ ਦਾ ਸਰੀਰ ਲੰਬੂਤਰਾ ਜਿਹਾ ਹੁੰਦਾ ਹੈ। ਇਸ ਦੇ ਅੰਗ ਬਹੁਤ ਛੋਟੇ ਹੁੰਦੇ ਹਨ, ਲੱਤਾਂ ਦੀਆਂ ਉਂਗਲਾਂ ਜੁੜਕੇ ਫਲਿਪਰ ਬਣਾਉਂਦੀਆਂ ਹਨ। ਤੈਰਨ ਵੇਲੇ ਇਨ੍ਹਾਂ ਫਲਿਪਰਾਂ ਦੀ ਲਗਾਤਾਰ ਹਰਕਤ ਨਾਲ ਸਰੀਰ ਅਗੇ ਵਧਦਾ ਹੈ। ਜ਼ਮੀਨ ਉਪਰ ਇਨ੍ਹਾਂ ਦੀ ਹਰਕਤ ਬਹੁਤ ਹੌਲੀ ਹੁੰਦੀ ਹੈ।

ਸੀਲਾਂ 18 ਪ੍ਰਕਾਰ ਦੀਆਂ ਹਨ, ਇਨ੍ਹਾਂ ਵਿਚੋਂ ਸੀਤ ਊਸ਼ਣ ਖੰਡੀ ਸਮੁੰਦਰ ਵਾਲੀਆਂ ਸੀਲਾਂ ਦੀ ਗਿਣਤੀ ਊਸ਼ਣ ਖੰਡੀ ਸੀਲਾਂ ਨਾਲੋਂ ਬਹੁਤ ਜ਼ਿਆਦਾ ਹੈ। ਇਕ ਜਾਤੀ ਅਲੂਣੇ ਪਾਣੀ ਵਿਚ ਵੀ ਰਹਿੰਦੀ

ਹੈ। ਇਹ ਵੱਖ ਵੱਖ ਆਕਾਰਾਂ ਦੀਆਂ ਹੁੰਦੀਆਂ ਹਨ, ਜਿਵੇਂ ਦੱਖਣੀ ਸਾਇਬੇਰੀਆ ਦੀ ਬੈਕਾਲ ਝੀਲ ਵਿਚਲੀ ਸੀਲ ਇਕ ਮੀ. ਲੰਮੀ ਹੁੰਦੀ ਹੈ ਜਦੋਂ ਕਿ ਧੁਰ ਦੱਖਣੀ ਹਿਮ ਪ੍ਰਦੇਸ਼ ਖੰਡਾਂ ਵਿਚ ਹਾਥੀ ਜਿਹੀ ਸੀਲ ਵੀ ਮਿਲਦੀ ਹੈ ਜਿਸਦੇ ਨਰ 5 ਮੀ. ਤੋਂ 6 ਮੀ. ਤੱਕ ਲੰਮੇ ਹੁੰਦੇ ਹਨ।

ਇਹ ਜੀਵ ਚੂਪਾਟੀਆਂ, ਚਟਾਨਾਂ ਅਤੇ ਸਾਫ਼ ਥੀਆਂ ਤਹਿਆਂ ਤੇ ਜਾ ਕੇ ਧੁੱਪ ਸੇਕਣ ਦੇ ਬੜੇ ਚਾਹਵਾਨ ਹੁੰਦੇ ਹਨ। ਨਸਲ ਦੇ ਵਾਧੇ ਲਈ ਇਹ ਘੜੀ ਜ਼ਿੰਦਗੀ ਵਿਚ ਖ਼ੁਸ਼ਕੀ ਜਾਂ ਬਰਫ਼ ਦਾ ਆਸਰਾ ਲੈਂਦੇ ਹਨ।

ਬੱਚੇ ਦੇਣ ਦੇ ਮੌਸਮ ਤੋਂ ਪਹਿਲਾਂ ਮਈ ਦੇ ਮਹੀਨੇ ਵਿਚ ਨਰ ਸਮੁੰਦਰ ਵਿਚੋਂ ਨਿਕਲ ਕੇ ਸਮੁੰਦਰੀ ਕੰਢਿਆਂ ਤੇ ਵਾਰੋ-ਵਾਰੀ ਪਹੁੰਚ ਕੇ ਆਪੋ ਆਪਣੀਆਂ ਥਾਵਾਂ ਮਲ ਲੈਂਦੇ ਹਨ। ਨਰ ਜੀਵਾਂ ਤੋਂ ਪਿਛੋਂ ਮਦੀਨ ਜੀਵ ਜੂਨ ਦੇ ਪਹਿਲੇ ਹਫ਼ਤੇ ਆਉਣੇ ਸ਼ੁਰੂ ਹੋ ਜਾਂਦੇ ਹਨ। ਇਸ ਸਮੇਂ ਨਰ ਜੀਵਾਂ ਵਿਚ ਮਦੀਨ ਜੀਵਾਂ ਤੇ ਅਧਿਕਾਰ ਜਮਾਉਣ ਲਈ ਲੜਾਈਆਂ ਹੁੰਦੀਆਂ ਹਨ। ਹਰ ਨਰ ਆਪਣੇ ਹਰਮ ਲਈ ਵਧ ਤੋਂ ਵਧ ਮਦੀਨ ਕਾਬੂ ਕਰਨ ਦੀ ਕੋਸ਼ਿਸ਼ ਕਰਦਾ ਹੈ ਅਤੇ ਜਿਤਨੇ ਮਦੀਨ ਜੀਵ ਇਕੱਠੇ ਕਰ ਲੈਂਦਾ ਹੈ ਜਿਤਨੇ ਕਿ ਉਹ ਸਾਂਭ ਸਕਦਾ ਹੋਵੇ। ਇਕ ਇਕ ਹਰਮ ਦੇ ਜੀਆਂ ਦੀ ਗਿਣਤੀ ਕਈ ਵਾਰ ਸੌ ਸੌ ਤਕ ਵੀ ਪਹੁੰਚ ਜਾਂਦੀ ਹੈ।

ਆਮ ਤੌਰ ਤੇ ਬ੍ਰਰਦਾਰ ਮਦੀਨ ਸੀਲ ਕੰਢੇ ਤੇ ਆਉਣ ਤੋਂ 6 ਤੋਂ 48 ਘੰਟੇ ਦੇ ਅੰਦਰ ਅੰਦਰ ਇਕ ਕਾਲੇ ਸਿਆਹ ਰੰਗ ਦਾ



ਸੀਲ

ਬੱਚਾ ਦਿੰਦੀ ਹੈ ਜਿਸ ਦਾ ਵਜ਼ਨ ਲਗਭਗ 45 ਕਿ. ਗ੍ਰਾ. ਹੁੰਦਾ ਹੈ। ਹਫ਼ਤੇ ਦੇ ਅੰਦਰ ਅੰਦਰ ਮਦੀਨ ਦਾ ਨਰ ਨਾਲ ਸੰਜੋਗ ਹੋ ਜਾਂਦਾ ਹੈ। ਇਸ ਤੋਂ ਅਗਲੇ ਹਫ਼ਤੇ ਉਹ ਆਪਣੀ ਖ਼ੁਰਾਕ ਲਈ ਸਮੁੰਦਰ ਵਿਚ ਚਲੀ ਜਾਂਦੀ ਹੈ ਅਤੇ ਸਮੇਂ ਸਮੇਂ ਆ ਕੇ ਬੱਚੇ ਨੂੰ ਦੁੱਧ ਚੁੰਘਾ ਜਾਂਦੀ ਹੈ। ਹੌਲੀ ਹੌਲੀ ਉਸ ਦੀ ਬੱਚੇ ਤੋਂ ਗੈਰ ਹਾਜ਼ਰੀ ਦਾ ਵਕਫ਼ਾ ਵਧਦਾ ਜਾਂਦਾ ਹੈ।

ਅਗਸਤ ਦਾ ਮਹੀਨਾ ਆਉਣ ਤੇ ਨਰ ਸਮੁੰਦਰ ਵਲ ਮੁੜ ਜਾਂਦੇ ਹਨ, ਕਿਉਂਕਿ ਮਈ ਮਹੀਨੇ ਵਿਚ ਖ਼ੁਸ਼ਕੀ ਉੱਤੇ ਆਉਣ ਪਿਛੋਂ ਇਸ ਸਮੇਂ ਤਕ ਭੁੱਖੇ ਹੀ ਰਹਿੰਦੇ ਹਨ। ਇਸ ਲਈ ਜਦੋਂ ਨਰ ਖ਼ੁਸ਼ਕੀ ਤੇ ਆਉਂਦਾ ਹੈ ਤਾਂ ਚੰਗਾ ਮੋਟਾ ਤਾਜ਼ਾ ਹੁੰਦਾ ਹੈ ਪਰ ਵਾਪਸ ਜਾਣ ਸਮੇਂ ਤਕ ਉਹ ਕਾਫ਼ੀ ਦੁਬਲਾ ਪਤਲਾ ਤੇ ਭੁੱਖਾ ਹੁੰਦਾ ਹੈ। ਸਰਦੀ ਸ਼ੁਰੂ ਹੁੰਦਿਆਂ ਹੀ ਇਨ੍ਹਾਂ ਦੇ ਬੱਚੇ ਚਾਰ ਛੇ ਹਫ਼ਤੇ ਦੇ ਹੋ ਕੇ ਮਾਵਾਂ ਨਾਲ ਸਮੁੰਦਰ ਵਲ ਚਲੇ ਜਾਂਦੇ ਹਨ।

ਸੀਲ ਆਮ ਤੌਰ ਤੇ ਹਰ ਸਾਲ ਇਕ ਬੱਚਾ ਪੈਦਾ ਕਰਦੀ ਹੈ। ਬ੍ਰਰਦਾਰ ਮਦੀਨ ਸੀਲ ਤਿੰਨ ਸਾਲ ਦੀ ਉਮਰ ਵਿਚ ਪਹਿਲਾ ਬੱਚਾ ਦਿੰਦੀ ਹੈ। ਨਰ ਸਤਵੇਂ ਸਾਲ ਵਿਚ ਬਾਲਗ਼ ਹੁੰਦਾ ਹੈ। ਇਸ ਦਾ ਭਾਰ ਉਸ ਵੇਲੇ ਲਗਭਗ 180-200 ਕਿ. ਗ੍ਰਾ. ਹੁੰਦਾ ਹੈ। ਇਸ ਦੀ ਲੰਬਾਈ 2 ਮੀ. ਅਤੇ ਘੇਰਾ 1.2 ਮੀ. ਦੇ ਲਗਭਗ ਹੁੰਦਾ ਹੈ। ਮਾਦਾ ਇਸ ਨਾਲੋਂ ਬਹੁਤ ਛੋਟੀ ਅਤੇ ਹਲਕੀ ਹੁੰਦੀ ਹੈ।

ਇਨ੍ਹਾਂ ਜੀਵਾਂ ਦੀ ਚਮੜੀ ਦੇ ਹੇਠਾਂ ਬਲਬਰ ਦੀ ਇਕ ਮੋਟੀ ਤਹਿ ਹੁੰਦੀ ਹੈ ਅਤੇ ਸਮੂਹ ਵਿਚ ਰਹਿਣ ਵਾਲੀਆਂ ਸੀਲਾਂ ਤੇਲ ਕੱਢਣ ਲਈ ਮਾਰ ਦਿੱਤੀਆਂ ਜਾਂਦੀਆਂ ਹਨ। ਇਨ੍ਹਾਂ ਦੀਆਂ ਖੱਲਾਂ ਕਈ ਵਾਰ ਚਮੜੇ ਦੇ ਤੌਰ ਤੇ ਵੀ ਵਰਤੀਆਂ ਜਾਂਦੀਆਂ ਹਨ। ਨਵ-ਜੰਮੇ ਫ਼ੌਸਿਡ ਜੀਵਾਂ ਦੀ ਖਲੜੀ ਵਪਾਰ ਵਿਚ ਕਾਫ਼ੀ ਕੀਮਤ ਤੇ ਵਿਕਦੀ ਹੈ।

ਹ. ਪੁ.—ਐਨ. ਬ੍ਰਿ. 20; ਮੈਕ. ਐਨ. ਸ. ਟ. 12; ਵੈਬਸਟਰ ਡਿਕਸ਼ਨਰੀ.

**ਸ਼ੀਲਾਈਟ** (Scheelite) : ਇਹ ਟੰਗਸਟਨ ਦਾ ਵਿਸ਼ੇਸ਼ ਖਣਿਜ ਹੁੰਦਾ ਹੈ ਜੋ ਕੈਲਸੀਅਮ ਟੰਗਸਟੇਟ ($CaWO_4$) ਦਾ ਬਣਿਆ ਹੁੰਦਾ ਹੈ। ਇਸ ਵਿਚ ਕੈਲਸੀਅਮ ਆੱਕਸਾਈਡ (CaO) 19.4% ਅਤੇ ਟੰਗਸਟਿਕ ਆੱਕਸਾਈਡ ($WO_3$) 80.6% ਹੁੰਦਾ ਹੈ। ਇਸ ਦਾ ਰੰਗ ਚਿੱਟਾ, ਪੀਲਾ, ਭੂਰਾ ਜਾਂ ਹਰਾ ਹੋ ਸਕਦਾ ਹੈ ਅਤੇ ਇਹ ਲਿਸ਼ਕ ਮਾਰਦਾ ਹੈ। ਇਸ ਦੀ ਸਾਪੇਖ ਘਣਤਾ 5.9–6.1 ਅਤੇ ਕਠੋਰਤਾ 4.5—5 ਹੁੰਦੀ ਹੈ। ਇਹ ਅਲਟ੍ਰਾ ਵਾਇਲਿਟ ਰੌਸ਼ਨੀ ਵਿਚ ਹਲਕੇ ਨੀਲੇ ਜਾਂ ਪੀਲੇ ਰੰਗ ਦੀ ਭਾਹ ਮਾਰਦਾ ਹੈ।

ਇਸ ਦਾ ਨਾਂ ਸਵੀਡਨ ਦੇ ਰਸਾਇਣ-ਵਿਗਿਆਨੀ ਸੀ. ਡਬਲਯੂ. ਸ਼ੀਲੇ ਦੇ ਨਾਂ ਤੇ ਪਿਆ ਸੀ, ਜਿਸ ਨੇ ਇਸ ਖਣਿਜ ਪਦਾਰਥ ਵਿਚੋਂ ਟੰਗਸਟਿਕ ਐਸਿਡ ਬਣਾਇਆ ਸੀ।

ਇਹ ਖਣਿਜ ਆਮ ਤੌਰ ਤੇ ਗ੍ਰੇਨਾਈਟ ਪੈਗਮੇਟਾਈਟਾਂ ਵਿਚ ਮਿਲਦਾ ਹੈ। ਇਸ ਦੇ ਨਾਲ ਜੋ ਹੋਰ ਖਣਿਜ ਪਦਾਰਥ ਪਾਏ ਜਾਂਦੇ ਹਨ ਉਹ ਕੈਸਿਟੇਰਾਈਟ (cassiterite), ਫਲੋਰਾਈਟ (fluorite), ਟੋਪਜ਼ (topaz), ਐਪਾਟਾਈਟ (apatite), ਵੁਲਫ਼੍ਰੈਮਾਈਟ (wolframite) ਅਤੇ ਸਲਫ਼ਾਈਡ ਆਦਿ ਹੁੰਦੇ ਹਨ। ਸੰਨ 1900 ਤੋਂ ਪਹਿਲਾਂ ਇਸ ਖਣਿਜ ਦੀ ਕੋਈ ਖ਼ਾਸ ਵਪਾਰਕ ਮਹੱਤਤਾ ਨਹੀਂ ਸੀ, ਪਰੰਤੂ ਅਜ ਕੱਲ੍ਹ ਇਸ ਦੀ ਮਹਾਨਤਾ ਬਹੁਤ ਵਧ ਗਈ ਹੈ, ਕਿਉਂਕਿ ਇਸ ਤੋਂ ਫ਼ੌਲਾਦ ਬਣਦਾ ਹੈ।

ਇਸ ਵਿਚੋਂ ਕੱਢਿਆ ਹੋਇਆ ਟੰਗਸਟਨ ਬਿਜਲੀ ਦੇ ਬਲਬਾਂ ਦੀ ਰੌਸ਼ਨੀ ਦੇਣ ਵਾਲੀ ਤਾਰ ਬਣਾਉਣ ਦੇ ਵੀ ਕੰਮ ਆਉਂਦਾ ਹੈ।

ਇਹ ਖਣਿਜ ਅਮਰੀਕਾ ਵਿਚ ਉੱਤਰੀ ਕੈਰੋਲੀਨਾ, ਕੈਲਿਫੋਰਨੀਆ, ਨੇਵੇਦਾ ਥਾਵਾਂ ਤੇ ਅਤੇ ਕੁਝ ਹੋਰ ਦੇਸ਼ਾਂ ਜਿਵੇਂ ਨਿਊਜ਼ੀਲੈਂਡ, ਤਸਮਾਨੀਆ, ਇੰਗਲੈਂਡ ਅਤੇ ਜਰਮਨੀ ਵਿਚ ਵੀ ਮਿਲਦਾ ਹੈ।

ਹ. ਪੁ.—ਐਨ. ਬ੍ਰਿ. 20:59; ਐਨ. ਅਮੈ. 24:363; ਕਲ. ਐਨ. 17:68.

**ਸੀਲਾਈਨਸ** (Selinus) : ਇਹ ਸ਼ਹਿਰ ਪੁਰਾਣੇ ਸਮੇਂ ਵਿਚ ਸਿਸਲੀ ਦੇ ਦੱਖਣੀ ਕੰਢੇ ਤੇ ਮੌਜੂਦਾ ਕੈਸਲਵੇਟਰਾਨੋ ਦੇ ਨੇੜੇ ਆਬਾਦ ਸੀ। ਅਜ ਕਲ੍ਹ ਇਸ ਦੇ ਥੇਹ ਹੀ ਬਾਕੀ ਹਨ। ਇਹ ਸ਼ਹਿਰ 7ਵੀਂ ਸਦੀ ਈ. ਪੂ. ਵਿਚ ਵਸਾਇਆ ਗਿਆ। ਸੰਨ 409 ਈ. ਪੂ. ਵਿਚ ਇਥੇ ਕਾਰਥੇਜੀਆਂ (Carthaginians) ਨੇ ਕਬਜ਼ਾ ਕਰ ਲਿਆ ਪਰੰਤੂ ਬਾਅਦ ਵਿਚ ਇਹ ਆਜ਼ਾਦ ਹੋ ਗਿਆ। ਪਹਿਲੀ ਪਿਊਨਿਕ ਲੜਾਈ ਸਮੇਂ 250 ਈ. ਪੂ. ਵਿਚ ਕਾਰਥੇਜੀਆਂ ਨੇ ਇਸ ਤੇ ਕਬਜ਼ਾ ਕਰ ਲਿਆ ਅਤੇ ਰੋਮਨ-ਕਾਲ ਅਤੇ ਮੱਧ-ਕਾਲ ਵਿਚ ਇਥੇ ਕੇਵਲ ਇਕ ਛੋਟਾ ਜਿਹਾ ਪਿੰਡ ਹੀ ਸੀ ਜਿਥੇ ਕੁਝ ਮਾਹੀਗੀਰ ਰਹਿੰਦੇ ਸਨ।

ਸੰਨ 1873 ਦੀ ਖੁਦਾਈ ਨਾਲ ਸ਼ਹਿਰ ਦੇ ਕੁਝ ਹਿੱਸੇ, ਵੱਡੇ ਵੱਡੇ ਮੰਦਰ ਅਤੇ ਬੰਦਰਗਾਹ (ਜਿਹੜੀ ਕਿ ਅਜ ਕਲ੍ਹ ਮਿੱਟੀ ਨਾਲ ਭਰੀ ਹੋਈ ਹੈ) ਆਦਿ ਦਾ ਪਤਾ ਲਗਾ। ਇਹ ਮੰਦਰ ਅਸਲੀ ਡੌਰਿਕ ਢੰਗ ਦੇ ਵਧੀਆ ਨਮੂਨੇ ਹਨ। ਇਨ੍ਹਾਂ ਦੇ ਬਣਾਉਣ ਦਾ ਕੰਮ 6ਵੀਂ

ਈ. ਪੂ. ਸਦੀ ਦੇ ਮੁੱਢ ਵਿਚ ਸ਼ੁਰੂ ਹੋਇਆ। ਇਨ੍ਹਾਂ ਵਿਚੋਂ 'G' ਕਿਸਮ ਦਾ ਵੱਡਾ ਮੰਦਰ, ਜੋ ਅਪੋਲੋ ਦੇਵਤਾ ਨੂੰ ਸਮਰਪਿਤ ਹੈ, ਲਗਭਗ 100 ਸਾਲ ਤਕ ਬਣਦਾ ਰਿਹਾ। ਇਨ੍ਹਾਂ ਤੋਂ ਛੁੱਟ ਦੀਵਾਰ, ਦਰਵਾਜ਼ਿਆਂ ਅਤੇ ਸੀਲਾਖੀਨਸ ਦੀ ਚਾਰ ਦੀਵਾਰੀ ਤੋਂ ਵੀ ਇਸ ਦੀ ਪੁਰਾਣੀ ਸ਼ਾਨ ਅਤੇ ਸਭਿਅਤਾ ਦਾ ਪਤਾ ਲਗਦਾ ਹੈ। ਇਸ ਦੇ ਨਜ਼ਦੀਕ ਹੀ ਤਿੰਨ ਸ਼ਮਸ਼ਾਨ ਅਸਥਾਨ ਲਭੇ ਹਨ ਜਿਨ੍ਹਾਂ ਵਿਚੋਂ ਇਕ ਲਗਭਗ 6 ਵੀਂ ਸਦੀ ਦਾ ਹੈ।

ਹ. ਪੁ.—ਕੋਲੀ. ਐਨ. 17:163 ; ਐਨ. ਬ੍ਰਿ. 20

**ਸੀਲਾਕੈਂਥ** ( Coelacanth ) : ਇਹ ਕ੍ਰੋਸੋਪਟੇਰਿਜੀਆਈ (Crossopterygii) ਵਰਗ ਦੀ ਮੱਛੀ ਵਾਲੇ ਖੰਭੜਿਆਂ ਵਾਲੀ ਹੱਡਲ ਮੱਛੀ (bony fish) ਹੈ। ਇਸ ਦੇ ਨਾਲ ਰਲਦੇ ਮਿਲਦੇ ਲੁਪਤ ਵਰਗ ਰ੍ਹਿਪੀਡਿਸਟੀਆ (Rhipidistia) ਦੀਆਂ ਮੱਛੀਆਂ ਜ਼ਮੀਨ ਤੇ ਰਹਿਣ ਵਾਲੇ ਰੀੜ੍ਹਧਾਰੀਆਂ ਦੇ ਪੂਰਵਜ ਸਨ। ਸੀਲਾਕੈਂਥ ਤਕਰੀਬਨ 350,000,000 ਸਾਲ ਪਹਿਲਾਂ ਹੋਂਦ ਵਿਚ ਆਈਆਂ ਅਤੇ ਦੁਨੀਆ ਦੇ ਕਾਫ਼ੀ ਹਿੱਸੇ ਵਿਚ ਫੈਲੀਆਂ ਹੋਈਆਂ ਸਨ। ਰੈਬਡੋਡਰਮਾ (Rhabdoderma ) ਅਤੇ ਸੀਲਾਕੈਂਥਸ ( Coelacanthus ) ਇਨ੍ਹਾਂ ਦੀਆਂ ਦੋ ਪ੍ਰਜਾਤੀਆਂ ਸਨ। ਸੀਲਾਕੈਂਥਸ ਦੇ ਪਥਰਾਟ ਪਰਮੀਅਨ ਦੇ ਅਖ਼ੀਰ (225,000,000 ਸਾਲ ਪਹਿਲਾਂ) ਤੋਂ ਜੁਰੈਸਿਕ ਦੇ ਅਖ਼ੀਰ (136,000,000 ਸਾਲ ਪਹਿਲਾਂ) ਤਕ ਦੀਆਂ ਚਟਾਨਾਂ



ਸੀਲਾਕੈਂਥ

ਵਿਚੋਂ ਮਿਲੇ ਹਨ। ਸੀਲਾਕੈਂਥ ਮੱਛੀਆਂ ਦੇ ਗਰੁੱਪ ਦੀ ਮੁੱਖ ਵਿਕਾਸ-ਵੰਸ-ਬਿਰਛ (evolutionary tree) ਤੋਂ ਕਾਫ਼ੀ ਪਹਿਲਾਂ ਹੀ ਵੱਖ ਹੋ ਗਈ ਅਤੇ ਆਪਣੇ ਆਪ ਵਿਚ ਪ੍ਰਫੁਲਤ ਹੋਈ। ਸੀਲਾਕੈਂਥ ਪ੍ਰਜਾਤੀ ਦਾ ਵਿਕਾਸ ਅਲੂਣੇ ਪਾਣੀ ਤੋਂ ਸਮੁੰਦਰੀ ਜੀਵਨ ਵਲ ਹੋਇਆ ਹੈ।

ਪਹਿਲਾਂ ਪਹਿਲ ਤਾਂ ਇਹ ਸਮਝਿਆ ਜਾਂਦਾ ਸੀ ਕਿ ਸੀਲਾਕੈਂਥ ਮੱਛੀਆਂ 60,000,000 ਸਾਲ ਪਹਿਲਾਂ ਲੁਪਤ ਹੋ ਚੁੱਕੀਆਂ ਸਨ, ਪਰ ਸੰਨ 1938 ਵਿਚ ਇਸ ਦਾ ਇਕ ਜੀਉਂਦਾ ਨਮੂਨਾ ਲੈਟੀਮਰੀਆ ਸ਼ੈਲਮਨੀ ( *Latimeria chalumnae* ) ਅਫ਼ਰੀਕਾ ਦੇ ਦੱਖਣੀ ਤਟ ਦੇ ਨੇੜੇ ਮਿਲਿਆ ਹੈ। ਉਸ ਤੋਂ ਬਾਅਦ ਕਈ ਹੋਰ ਮੈਂਬਰ ਕੋਮੋਰੋ ਟਾਪੂਆਂ (Comoro Islands) ਤੋਂ ਮਿਲੇ ਹਨ। ਫਿਰ ਪਤਾ ਚਲਿਆ ਕਿ ਉਥੋਂ ਦੇ ਵਸਨੀਕ ਇਸ ਨੂੰ ਕਾਮਬੇਸਾ (Kombessa) ਨਾਂ ਨਾਲ ਜਾਣਦੇ ਸਨ ਅਤੇ ਇਨ੍ਹਾਂ ਨੂੰ ਸੁੱਕਾ ਕੇ ਅਤੇ ਲੂਣ ਲਗਾ ਕੇ ਖਾਂਦੇ ਸਨ। ਖੁਰਦਰੇ ਸਕੇਲਾਂ ਨੂੰ ਰਗੜਨ ਲਈ ਵਰਤਿਆ ਜਾਂਦਾ ਸੀ।

ਅੱਜ ਕੱਲ੍ਹ ਦੀਆਂ ਸੀਲਾਕੈਂਥ ਮੱਛੀਆਂ ਪਥਰਾਟਾਂ ਤੋਂ ਵੀ ਵੱਡੀਆਂ ਹਨ। ਇਹ ਡੂੰਘੇ ਸਮੁੰਦਰਾਂ ਦੀਆਂ ਲੈਟਿਮਰਾਇਡੀ (Latimeridae) ਕੁਲ ਦੀਆਂ ਮੱਛੀਆਂ ਹਨ। ਇਨ੍ਹਾਂ ਤਾਕਤਵਰ ਸ਼ਿਕਾਰਖ਼ੋਰ ਮੱਛੀਆਂ ਦਾ ਸਰੀਰ ਛਿਲਕਿਆਂ ਤੇ ਕਾਫ਼ੀ ਭਾਰੀ ਹੁੰਦਾ ਹੈ ਅਤੇ ਇਨ੍ਹਾਂ ਦੇ ਲੱਤਾਂ-ਬਾਹਾਂ ਵਰਗੇ ਖੰਭੜੇ ਹੁੰਦੇ ਹਨ, ਜਿਨ੍ਹਾਂ ਨੂੰ ਇਹ ਸ਼ਾਇਦ ਜੋੜਾਂ ਤਲ ਤੇ ਸ਼ਿਕਾਰ ਦੀ ਭਾਲ ਵਿਚ ਫਿਰਨ ਲਈ ਵਰਤਦੀਆਂ ਹਨ। ਮਲੇਨੀਆ (Malania) ਪ੍ਰਜਾਤੀ ਦੀ ਇਕ ਮੱਛੀ ਵਿਚ 6.8 ਕਿ. ਗ੍ਰਾ. ਭਾਰੇ ਡੇਲੇ (eye balls) ਮਿਲੇ ਹਨ।

ਹ. ਪੁ.—ਐਨ. ਬ੍ਰਿ. ਮਾ. 2:1033.

**ਸੀਲਿਊਸ਼ੀਆ** (Seleucia) : ਇਹ ਕਈ ਯੂਨਾਨੀ ਸ਼ਹਿਰਾਂ ਦਾ ਨਾਂ ਹੈ ਜਿਸ ਨੂੰ ਸੀਲਿਊਸਿਡ ਦੇ ਮੋਢੀ, ਸੀਲੀਊਕਸ ਪਹਿਲੇ ਨੀਕੇਟਰ (Seleucus-I Nicator) ਨੇ ਵਸਾਇਆ ਸੀ।

**ਸੀਲਿਊਸ਼ੀਆ ਟਾਈਗ੍ਰਿਸ** ( Seleucia Tigris )—ਇਹ ਦਜਲਾ ( Tigris ) ਦਰਿਆ ਉੱਤੇ ਸਥਿਤ ਹੈ ਅਤੇ ਇਨ੍ਹਾਂ ਵਿਚੋਂ ਸਭ ਤੋਂ ਪ੍ਰਸਿੱਧ ਸ਼ਹਿਰ ਹੈ। ਇਹ ਅਜੋਕੇ ਬਗ਼ਦਾਦ ਤੋਂ 30 ਕਿ. ਮੀ. ਦੱਖਣ-ਪੱਛਮ ਵੱਲ ਅਤੇ ਬਾਬਲ ਤੋਂ 50 ਕਿ. ਮੀ. ਦੂਰ, ਦਜਲਾ ਅਤੇ ਫ਼ਰਾਤ (Euphrates) ਦਰਿਆਵਾਂ ਦੇ ਸੰਗਮ ਦੇ ਨੇੜੇ ਸ਼ਾਹੀ ਨਹਿਰ ਦੇ ਮੁਹਾਣੇ ਤੇ ਸਥਿਤ ਹੈ। ਸੀਲੀਊਕਸ ਪਹਿਲੇ ਨੇ 312 ਈ. ਪੂ. ਵਿਚ ਇਸ ਸ਼ਹਿਰ ਦੀ ਨੀਂਹ ਰੱਖੀ ਅਤੇ ਇਸ ਨੂੰ ਆਪਣੀ ਪੂਰਬੀ ਰਾਜਧਾਨੀ ਬਣਾਇਆ। ਮੈਸੋਪੋਟਾਮੀਆ ਵਿਚ, ਯੂਨਾਨੀ ਸਭਿਆਚਾਰ, ਇਥੋਂ ਹੀ ਫੈਲਣ ਲੱਗਿਆ। ਖ਼ੁਰਾਸਾਨੀ ਰਾਜ ਸਮੇਂ ਇਹ ਪੂਰਬ ਦਾ ਬੜੀ ਮਹੱਤਤਾ ਵਾਲਾ ਸ਼ਹਿਰ ਸੀ। ਸੰਨ 165 ਈ. ਵਿਚ ਅਵੀਡੀਅਸ ਕੈਸੀਅਸ (Avidius Cassius) ਨੇ ਇਸ ਸ਼ਹਿਰ ਨੂੰ ਤਬਾਹ ਕਰ ਦਿੱਤਾ।

**ਸੀਲਿਊਸੀਆ ਪਾਈਰੀਆ**(Seleucia Pieria)—ਇਹ ਸੀਰੀਆ ਵਿਚ ਐਂਟੀਅਕ (Antioch) ਦੀ ਬੰਦਰਗਾਹ ਅਤੇ ਸਿਰਜਿਆ ਦੀ ਸਰਹੱਦ ਉੱਤੇ ਛੋਟਾ ਜਿਹਾ ਸਰਹੱਦੀ ਕਿਲ੍ਹਾ ਹੈ ਜੋ ਓਰਾਂਟੀਜ਼ (Orontes) ਦਰਿਆ ਦੇ ਮੁਹਾਣੇ ਤੋਂ 6 ਕਿ. ਮੀ. ਉੱਤਰ ਵੱਲ ਸਥਿਤ ਹੈ। ਟਾਲਮੀਆਂ ਅਤੇ ਸੀਲਿਊਸਿਡਾਂ ਦੇ ਆਪਸੀ ਯੁੱਧਾਂ ਸਮੇਂ ਇਹ ਬੜੀ ਮਹੱਤਤਾ ਵਾਲਾ ਸ਼ਹਿਰ ਸੀ ਅਤੇ ਸੰਨ 70 ਵਿਚ ਰੋਮਨ ਸਲਤਨਤ ਦੇ ਅੰਦਰ ਹੀ ਇਸ ਨੂੰ ਸੁਤੰਤਰਤਾ ਦੇ ਦਿੱਤੀ ਗਈ। ਕਈ ਦੀਵਾਰਾਂ, ਮੰਦਰਾਂ ਅਤੇ ਉਕਾਈ ਵਾਲੀਆਂ ਚਟਾਨਾਂ ਤੋਂ ਇਸ ਦੀ ਪੁਰਾਣੀ ਸ਼ਾਨ ਦਾ ਅਜੇ ਵੀ ਪਤਾ ਚਲਦਾ ਹੈ।

**ਸੀਲਿਊਸ਼ੀਆ ਟਰੇਕੀਓਟਿਸ** (Seleucia Tracheotis )—ਇਹ ਸਿਲੀਸੀਆ ਦਾ ਸ਼ਹਿਰ ਹੈ ਜੋ ਦਰਿਆ ਕੈਲੀਕੈਡਨੱਸ (Calycadnus), ਜਿਸ ਨੂੰ ਅਜਕਲ੍ਹ ਗੋਕਸੂ ਨੇਹਰੀ (Goksu Nehri) ਵੀ ਕਹਿੰਦੇ ਹਨ, ਉੱਤੇ ਸਥਿਤ ਹੈ। ਅੱਜ ਕਲ੍ਹ ਇਸ ਦਾ ਨਾਂ ਈਚੈੱਲ (Icel) ਹੈ। ਕਿਸੇ ਸਮੇਂ ਇਹ ਆਈਸਾਰਾਆ (Isauria) ਨਾਲ ਜੁੜੀ ਹੋਈ ਬੰਦਰਗਾਹ ਸੀ ਅਤੇ ਇਸ ਦੀ ਆਪਣੀ ਸਿੱਕਾ-ਪ੍ਰਣਾਲੀ ਸੀ। ਸੰਨ 1190 ਵਿਚ ਤੀਜੇ ਧਰਮ-ਯੁੱਧ ਸਮੇਂ, ਜਰਮਨੀ ਦਾ ਬਾਦਸ਼ਾਹ ਫਰੈਡਰਿਕ ਬਾਰਬਰੋਸਾ (Frederick Barbarossa ) ਉਕਤ ਦਰਿਆ ਨੂੰ ਪਾਰ ਕਰਨ ਲੱਗਿਆ ਇਸ ਵਿਚ ਡੁੱਬ ਗਿਆ ਸੀ।

ਇਨ੍ਹਾਂ ਤੋਂ ਛੁੱਟ ਕਈ ਹੋਰ ਸ਼ਹਿਰ ਵੀ ਸੀਲਿਊਸ਼ਿਆ ਨਾਂ ਦੇ ਹੇਠਾਂ ਵਸੇ ਹੋਏ ਹਨ ਜਿਨ੍ਹਾਂ ਦੀ ਗਿਣਤੀ ਕੋਈ 10 ਦੇ ਲਗਭਗ ਹੈ। ਸਿਕੰਦਰ ਮਹਾਨ ਦੇ ਸਥਾਪਤ ਸਿਕੰਦਰੀਆ ਨੂੰ ਜਦੋਂ ਸੀਰੀਆ ਦੇ ਐਂਟੀਆਕਸ ਪਹਿਲੇ ਨੇ ਮੁੜ ਵਸਾਇਆ ਤਾਂ ਇਸ ਦਾ ਨਾਂ ਵੀ ਸੀਲਿਊਸੀਆ ਹੀ ਰੱਖਿਆ ਗਿਆ।

ਹ. ਪੁ.—ਐਨ. ਬ੍ਰਿ. ਮਾ. 9:41

**ਸੀਲੀਊਕਸ** ( Seleucus ) : ਇਹ ਬਾਦਸ਼ਾਹਾਂ ਦਾ ਇਕ ਵੰਸ਼ ਸੀ ਜਿਹੜਾ ਕਿ ਨਿਕਟ ਏਸ਼ੀਆ ਵਿਚ 312 ਤੋਂ 64 ਈ. ਪੂ. ਤਕ ਸਿਕੰਦਰ ਮਹਾਨ ਦੇ ਉੱਤਰਾਧਿਕਾਰੀ ਵੰਸ਼ਾਂ ਵਿਚੋਂ ਇਕ ਸੀ। ਇਸ ਵੰਸ਼ ਵਿਚ ਕਈ ਬਾਦਸ਼ਾਹ ਹੋਏ ਹਨ ਜਿਨ੍ਹਾਂ ਵਿਚੋਂ ਨਿਮਨ ਵਧੇਰੇ

ਪ੍ਰਸਿੱਧ ਹਨ :—

**ਸੀਲੀਊਕਸ ਪਹਿਲਾ**—(ਰਾਜ ਕਾਲ 312-280 ਈ. ਪੂ.) ਇਹ ਇਸ ਵੰਸ਼ ਦਾ ਮੋਢੀ ਅਤੇ ਐਂਟੀਓਕਸ ਦਾ ਪੁੱਤਰ ਸੀ। ਇਹ ਮਕਦੂਨੀਆ ਦੇ ਬਾਦਸ਼ਾਹ ਫ਼ਿਲਿਪ ਦੂਜੇ ਦੇ ਜਰਨੈਲਾਂ ਵਿਚੋਂ ਇਕ ਸੀ। ਇਸ ਨੇ ਈਰਾਨੀ ਸਾਮਰਾਜ ਨੂੰ ਜਿੱਤਣ ਵਿਚ ਸਿਕੰਦਰ ਮਹਾਨ ਦੀ ਸਹਾਇਤਾ ਕੀਤੀ। ਇਸ ਨੇ ਸਿਕੰਦਰ ਦੇ ਭਾਰਤ ਉਪਰ ਕੀਤੇ ਹਮਲੇ ਵਿਚ ਵੀ ਭਾਗ ਲਿਆ। ਸਿਕੰਦਰ ਦੀ ਮੌਤ ਤੋਂ ਬਾਅਦ ਇਹ ਰੀਜੈਂਟ ਪਰਡੀਕਸ (Perdiccas) ਦਾ ਸੀਨੀਅਰ ਲੈਫਟੀਨੈਂਟ ਬਣ ਗਿਆ। ਬਾਅਦ ਵਿਚ ਬਾਕੀ ਅਫ਼ਸਰਾਂ ਨਾਲ ਮਿਲ ਕੇ ਇਸ ਨੇ ਪਰਡੀਕਸ ਨੂੰ ਕਤਲ ਕਰ ਦਿੱਤਾ। 321 ਈ. ਪੂ. ਵਿਚ ਇਸ ਨੂੰ ਬਾਬਲ ਦੀ ਗਵਰਨਰੀ ਸੰਭਾਲ ਦਿੱਤੀ ਗਈ। ਬਾਅਦ ਵਿਚ ਯੂਮੀਨੀਜ਼ ਅਤੇ ਐਂਟੀਗੋਨਸ ਪਹਿਲੇ (320-316 ਈ. ਪੂ.) ਵਿਚਕਾਰ ਯੁੱਧ ਛਿੜਨ ਤੇ ਇਸ ਨੇ ਐਂਟੀਗੋਨਸ ਦਾ ਸਾਥ ਦਿੱਤਾ। ਬਾਅਦ ਵਿਚ ਇਸ ਦੀ ਐਂਟੀਗੋਨਸ ਨਾਲ ਵਿਗੜ ਗਈ ਅਤੇ ਇਸ ਨੇ ਮਿਸਰ ਦੇ ਬਾਦਸ਼ਾਹ ਟਾਲਮੀ (Ptolmey) ਕੋਲ ਪਨਾਹ ਲਈ।



ਸੀਲੀਊਕਸ ਪਹਿਲਾ

ਇਸ ਨੇ ਛੇਤੀ ਹੀ ਸਿਕੰਦਰ ਦੇ ਸਾਮਰਾਜ ਦੇ ਪੂਰਬੀ ਭਾਗਾਂ ਉਪਰ ਜਿਹੜਾ ਕਿ ਇਕ ਪਾਸਿਉਂ ਦਰਿਆ ਸਿੰਧ ਦੇ ਨਾਲ ਲੱਗਦਾ ਸੀ, ਕਬਜ਼ਾ ਕਰ ਲਿਆ। ਇਸ ਨੇ ਚੰਦਰ ਗੁਪਤ ਮੌਰੀਆ ਨਾਲ ਬਣਾ ਕੇ ਰੱਖੀ ਅਤੇ ਆਪਣਾ ਕੁਝ ਇਲਾਕਾ ਵੀ ਉਸ ਨੂੰ ਖ਼ੁਦ-ਮੁਖ਼ਤਾਰ ਦੇ ਦਿੱਤਾ। ਜਦੋਂ ਮਕਦੂਨੀਆ ਦਾ ਪੁਰਾਣਾ ਸ਼ਾਹੀ ਖ਼ਾਨਦਾਨ ਸਮਾਪਤ ਹੋ ਗਿਆ ਤਾਂ ਇਸ ਨੇ ਆਪਣੇ ਆਪ ਨੂੰ ਆਪਣੇ ਕਬਜ਼ੇ ਅਧੀਨ ਇਲਾਕੇ ਦਾ ਬਾਕਾਇਦਾ ਤੌਰ ਤੇ ਬਾਦਸ਼ਾਹ ਘੋਸ਼ਿਤ ਕਰ ਦਿੱਤਾ। ਆਮ ਤੌਰ ਤੇ ਸੀਲੀਊਕਸ ਸਾਮਰਾਜ ਦਾ ਆਰੰਭ 312 ਈ. ਪੂ. ਤੋਂ ਮੰਨਿਆ ਜਾਂਦਾ ਹੈ।

ਸੀਲੀਊਕਸ ਪਹਿਲੇ ਨੇ ਲਿਸੀਮੇਕਸ (Lysimachus) ਨਾਲ ਮਿਲ ਕੇ ਐਂਟੀਗੋਨਸ ਨੂੰ ਹਰਾ ਦਿੱਤਾ। ਇਸ ਪ੍ਰਕਾਰ ਸੀਲੀਊਕਸ ਨੂੰ ਸੀਰੀਆ ਵੀ ਪ੍ਰਾਪਤ ਹੋ ਗਿਆ। ਹੋਰ ਕਈ ਲੜਾਈਆਂ ਲੜਨ ਉਪਰੰਤ, ਇਸ ਦੀ ਲਿਸੀਮੇਕਸ ਨਾਲ ਟੱਕਰ ਹੋ ਗਈ। ਪਰ ਇਸ ਨੂੰ ਏਸ਼ੀਆ ਕੋਚਕ ਦੀ ਪ੍ਰਾਪਤੀ ਹੋ ਗਈ। ਇਸ ਤੋਂ ਬਾਅਦ ਇਹ ਯੂਰਪ ਵੱਲ ਵਧਿਆ ਤਾਂ ਜੋ ਥਰੇਸ ਅਤੇ ਮਕਦੂਨੀਆ ਨੂੰ ਆਪਣੇ ਰਾਜ ਵਿਚ ਮਿਲਾ ਸਕੇ ਪਰ ਬਦਕਿਸਮਤੀ ਨਾਲ ਇਹ ਟਾਲਮੀ ਦੇ ਹੱਥੋਂ ਮਾਰਿਆ ਗਿਆ। ਇਸ ਦੀ ਮਹੱਤਤਾ ਇਸ ਗੱਲ ਵਿਚ ਹੈ ਕਿ ਇਸ ਨੇ ਇਕ ਬਹੁਤ ਵੱਡਾ ਯੂਨਾਨੀ ਰਾਜ ਕਾਇਮ ਕੀਤਾ। ਇਸ ਦੇ ਰਾਜ ਕਾਲ ਦੌਰਾਨ ਸੀਲੀਊਕਸ ਰਾਜ ਆਪਣੇ ਪੂਰੇ ਸਿਖਰ ਤੇ ਸੀ।

**ਸੀਲੀਊਕਸ ਦੂਜਾ**—(ਰਾਜ ਕਾਲ 246-225 ਈ. ਪੂ.) : ਇਹ ਐਂਟੀਓਕਸ ਦੂਜੇ ਦਾ ਪੁੱਤਰ ਸੀ। ਇਸ ਨੂੰ ਕਈ ਮੁਕਾਬਲਿਆਂ ਦਾ ਸਾਹਮਣਾ ਕਰਨਾ ਪਿਆ। ਇਸ ਨੂੰ ਤੀਜੇ ਸੀਰੀਅਨ ਯੁੱਧ (246-241 ਈ. ਪੂ.) ਵਿਚ ਮਿਸਰ ਦੇ ਟਾਲਮੀ ਤੀਜੇ ਵਿਰੁੱਧ ਅਤੇ ਏਸ਼ੀਆ ਕੋਚਕ ਵਿਚ ਆਪਣੇ ਛੋਟੇ ਭਰਾ ਐਂਟੀਓਕਸ ਹੀਰੈਕਸ ਨਾਲ ਲੜਨਾ ਪਿਆ। ਇਸ ਨਾਲ ਸੀਲੀਊਕਸ ਰਾਜ ਬਹੁਤ ਕਮਜ਼ੋਰ ਹੋ ਗਿਆ। ਇਸ ਨੂੰ ਹੀਰੈਕਸ ਅਤੇ ਗਲੇਸ਼ੀਅਨਾਂ ਦੇ ਹੱਥੋਂ ਐਨਸਿਰਾ (Ancyra) ਵਿਖੇ ਲਗ ਭਗ 235 ਈ. ਪੂ. ਵਿਚ ਹਾਰ ਦਿੱਤੀ ਅਤੇ ਇਹ ਮਾਉਂਟ ਟੌਰਸ ਦਾ ਉੱਤਰੀ ਭਾਗ ਛੱਡਣ ਉੱਪਰ ਮਜਬੂਰ ਹੋ ਗਿਆ ਪਰੰਤੂ ਪੂਰਬੀ ਭਾਗਾਂ ਵਿਚ ਆਪਣੀ ਸ਼ਕਤੀ ਕਾਇਮ ਰੱਖਣ ਵਿਚ ਇਸ ਨੂੰ ਕੁਝ ਸਫਲਤਾ ਪ੍ਰਾਪਤ ਹੋਈ ਜਿਵੇਂ ਕਿ ਇਸ ਨੇ ਲਗਭਗ 228 ਈ. ਪੂ. ਵਿਚ ਖ਼ੁਰਾਸਾਨ ਉੱਪਰ ਜਿੱਤ ਪ੍ਰਾਪਤ ਕੀਤੀ। ਇਸ ਦੀ ਮੌਤ ਘੋੜੇ ਤੋਂ ਗਿਰ ਕੇ ਹੋਈ ਸੀ।

**ਸੀਲੀਊਕਸ ਤੀਜਾ**—(ਰਾਜ ਕਾਲ 225-223 ਈ. ਪੂ.) ਇਹ ਸੀਲੀਊਕਸ ਦੂਜੇ ਦਾ ਪੁੱਤਰ ਸੀ। ਇਸ ਨੇ ਏਸ਼ੀਆ ਕੋਚਕ ਨੂੰ ਜਿੱਤਣ ਦਾ ਕੰਮ ਆਰੰਭ ਕੀਤਾ, ਪਰ ਛੇਤੀ ਹੀ ਇਸ ਨੂੰ ਇਸਦੇ ਕਿਸੇ ਆਦਮੀ ਨੇ ਹੀ ਕਤਲ ਕਰ ਦਿੱਤਾ।

**ਸੀਲੀਊਕਸ ਚੌਥਾ**—(ਰਾਜ ਕਾਲ 187-175 ਈ. ਪੂ.) ਇਹ ਐਂਟੀਓਕਸ ਤੀਜੇ ਦਾ ਦੂਜਾ ਪੁੱਤਰ ਸੀ ਜੋ ਆਪਣੇ ਪਿਤਾ ਤੋਂ ਬਾਅਦ 187 ਈ. ਪੂ. ਵਿਚ ਤਖ਼ਤ ਉੱਪਰ ਬੈਠਿਆ। ਇਸ ਦੇ ਰਾਜ ਕਾਲ ਦੌਰਾਨ ਕੋਈ ਖ਼ਾਸ ਘਟਨਾ ਨਹੀਂ ਹੋਈ। ਪੈਸੇ ਦੀ ਥੁੜ ਕਰਕੇ ਇਸ ਨੇ ਹਮਲਿਆਂ ਰਾਹੀਂ ਆਪਣੇ ਇਲਾਕੇ ਵਿਚ ਵਾਧਾ ਕਰਨ ਦੀ ਨੀਤੀ ਨੂੰ ਤਿਆਗ ਦਿੱਤਾ। ਇਸ ਨੇ ਸਾਰਾ ਸਮਾਂ ਅੰਦਰੂਨੀ ਪ੍ਰਬੰਧ ਵੱਲ ਧਿਆਨ ਦਿੱਤਾ। 175 ਈ. ਪੂ. ਵਿਚ ਇਸ ਨੂੰ ਇਸ ਦੇ ਮੰਤਰੀ ਨੇ ਕਤਲ ਕਰ ਦਿੱਤਾ।

**ਸੀਲੀਊਕਸ ਵੰਸ਼ ਦੇ ਰਾਜਿਆਂ ਦਾ ਰਾਜ-ਪ੍ਰਬੰਧ**—ਇਸ ਵੰਸ਼ ਦੇ ਰਾਜਿਆਂ ਨੇ ਰਾਜ-ਪ੍ਰਬੰਧ ਦੀ ਵਿਧੀ ਦੇ ਮਾਮਲੇ ਵਿਚ ਮਕਦੂਨੀਆ ਦੇ ਬਾਦਸ਼ਾਹਾਂ ਦੀ ਨਕਲ ਕੀਤੀ। ਰਾਜ ਦੇ ਸਾਰੇ ਕੰਮ ਕਾਰ ਦੀ ਜ਼ਿੰਮੇਵਾਰੀ ਬਾਦਸ਼ਾਹ ਉੱਪਰ ਹੁੰਦੀ ਸੀ ਪਰ ਉਸ ਦੇ ਸਹਾਇਕ ਕਈ ਮੰਤਰੀ ਹੁੰਦੇ ਸਨ। ਇਨ੍ਹਾਂ ਵਿਚੋਂ ਇਕ ਨੂੰ ਮੁਖ ਮੰਤਰੀ ਬਣਾ ਦਿੱਤਾ ਜਾਂਦਾ ਸੀ ਜੋ ਬਾਦਸ਼ਾਹ ਦੀ ਗ਼ੈਰਹਾਜ਼ਰੀ ਵਿਚ ਰਾਜ ਦਾ ਸਾਰਾ ਕੰਮ-ਕਾਰ ਚਲਾਉਂਦਾ ਸੀ। ਸੀਲੀਊਕਸ ਵੰਸ਼ ਦੇ ਕੇਂਦਰੀ ਪ੍ਰਬੰਧ ਬਾਰੇ ਕੋਈ ਬਹੁਤੀ ਜਾਣਕਾਰੀ ਨਹੀਂ ਮਿਲਦੀ। ਪ੍ਰਾਂਤਾਂ ਉੱਪਰ ਕੇਂਦਰ ਦਾ ਕੰਟਰੋਲ ਬਹੁਤ ਘੱਟ ਸੀ। ਇਸ ਵੰਸ਼ ਦੇ ਬਾਦਸ਼ਾਹਾਂ ਨੇ ਬਹੁਤ ਸਾਰੀਆਂ ਨਵੀਆਂ-ਆਬਾਦੀਆਂ ਸਥਾਪਤ ਕੀਤੀਆਂ ਪਰ ਇਨ੍ਹਾਂ ਨੇ ਲੋਕਾਂ ਨੂੰ ਯੂਨਾਨੀ ਧਰਮ ਅਪਣਾਉਣ ਲਈ ਕਦੇ ਵੀ ਮਜਬੂਰ ਨਹੀਂ ਕੀਤਾ ਸੀ।

**ਸੀਲੀਊਕਸ ਵੰਸ਼ ਦੇ ਰਾਜਿਆਂ ਦੀ ਦੇਣ**—ਇਸ ਵੰਸ਼ ਦੇ ਰਾਜਿਆਂ ਦੀ ਕਈ ਪੱਖਾਂ ਤੋਂ ਕਾਫ਼ੀ ਦੇਣ ਹੈ। ਇਕ ਤਾਂ ਇਨ੍ਹਾਂ ਨੇ ਆਪਣੇ ਰਾਜ ਅੰਦਰ ਵਣਜ-ਵਪਾਰ ਨੂੰ ਵੀ ਬਹੁਤ ਉੱਨਤ ਕੀਤਾ। ਦੂਜੇ ਇਨ੍ਹਾਂ ਨੇ ਅੰਤਰ-ਰਾਸ਼ਟਰੀ ਵਪਾਰ ਨੂੰ ਵੀ ਬਹੁਤ ਉੱਨਤ ਕੀਤਾ। ਇਨ੍ਹਾਂ ਦੀ ਦੇਣ ਇਸ ਪੱਖ ਤੋਂ ਵੀ ਹੈ, ਇਨ੍ਹਾਂ ਨੇ ਇਕ ਨਵਾਂ ਸਾਲ ਵੀ ਚਲਾਇਆ ਜਿਸ ਨੂੰ ਸੀਲੀਊਸੀਡਜ਼ ਸਾਲ ਕਿਹਾ ਜਾਂਦਾ ਹੈ। ਇਸ ਸਾਲ ਦਾ ਆਰੰਭ 312 ਈ. ਪੂ. ਤੋਂ ਕੀਤਾ ਗਿਆ।

ਪੁ.—ਐਨ. ਬ੍ਰਿ. 16; ਐਨ. ਅਮੇ. 24; ਕੋਲੀ. ਐਨ. 17

**ਸੀਲੈਂਟਰੇਟਾ** : ਇਹ ਰੀੜ੍ਹ ਰਹਿਤ ਪ੍ਰਾਣੀਆਂ ਦਾ ਇਕ ਫ਼ਾਈਲਮ ਹੈ। ਇਸ ਫ਼ਾਈਲਮ ਦੇ ਸਾਰੇ ਪ੍ਰਾਣੀਆਂ ਦੇ ਸਰੀਰ ਵਿਚ ਇਕੋ ਇਕ ਖੋੜ ਹੁੰਦਾ ਹੈ ਜਿਸ ਨੂੰ ਸੀਲੈਂਟਰਾੱਨ ਜਾਂ ਗੈਸਟ੍ਰੋਵੈਸਕੂਲਰ ਖੋੜ ਆਖਦੇ ਹਨ। ਇਹ ਸਿਰਫ਼ ਇਕ ਹੀ ਪਾਸੇ ਖੁਲ੍ਹਦਾ ਹੈ। ਸੀਲੈਂਟਰੇਟ ਪ੍ਰਾਣੀਆਂ ਵਿਚ ਇਕ ਖ਼ਾਸ ਤਰ੍ਹਾਂ ਦੇ ਡੰਗ ਸੈੱਲ (nematocyst) ਅਤੇ ਟੈਂਟੇਕਲੀਆਂ (tentacles) ਹੁੰਦੇ ਹਨ। ਪ੍ਰਾਣੀਆਂ ਦੇ ਇਸ ਸਮੂਹ ਵਿਚ ਆਮ ਤੌਰ ਤੇ ਸਮੁੰਦਰੀ ਪ੍ਰਾਣੀ ਆਉਂਦੇ ਹਨ ਜਿਵੇਂ ਕਿ ਜੈਲੀਫ਼ਿਸ਼, ਸਮੁੰਦਰੀ ਐਨੀਮੋਨ, ਕੋਰਲ, ਫ਼ਾਈਸੇਲੀਆ ਅਤੇ ਅਲੂਣੇ ਪਾਣੀਆਂ ਦੇ ਹਾਈਡਰਾ (Hydras) ਆਦਿ। ਇਸ ਫ਼ਾਈਲਮ ਦੀਆਂ ਲਗਭਗ 10,000 ਜਾਤੀਆਂ ਹਨ ਜਿਨ੍ਹਾਂ ਨੂੰ ਤਿੰਨ ਸ਼੍ਰੇਣੀਆਂ ਵਿਚ ਰਖਿਆ

ਗਿਆ ਹੈ ।

**ਹਾਈਡ੍ਰੋਜ਼ੋਆ** (Hydrozoa)–ਅਜਿਹੇ ਪ੍ਰਾਣੀਆਂ ਦੇ ਜੀਵਨ ਚੱਕਰ ਵਿਚ ਪਾੱਲਿਪ ਅਤੇ ਮੈਡੂਸਾ ਦੋਵੇਂ ਰੂਪ ਹੁੰਦੇ ਹਨ ਅਤੇ ਮੀਜ਼ੋਗਲੀਆ ਵਿਚ ਸੈੱਲ ਨਹੀਂ ਹੁੰਦੇ ਜਿਵੇਂ ਕਿ ਹਾਈਡਰਾ, ਓਬੀਲੀਆ ਆਦਿ ਵਿਚ ।

**ਸਕਾਈਫ਼ੋਜ਼ੋਆ** (Scyphozoa)–ਇਨ੍ਹਾਂ ਪ੍ਰਾਣੀਆਂ ਦੇ ਜੀਵਨ ਵਿਚ ਮੈਡੂਸਾ ਰੂਪ ਹੀ ਪ੍ਰਧਾਨ ਹੁੰਦਾ ਹੈ ਅਤੇ ਪਾੱਲਿਪ ਰੂਪ ਬਹੁਤ ਹੀ ਘਟ ਵਿਕਸਤ ਹੁੰਦਾ ਹੈ ਜਾਂ ਬਿਲਕੁਲ ਹੀ ਨਹੀਂ ਹੁੰਦਾ ।

**ਐਂਥੋਜ਼ੋਆ** (Anthozoa)–ਇਨ੍ਹਾਂ ਪ੍ਰਾਣੀਆਂ ਦਾ ਕੇਵਲ ਪਾੱਲਿਪ ਰੂਪ ਹੀ ਹੁੰਦਾ ਹੈ । ਮੀਜ਼ੋਗਲੀਆ ਵਿਚ ਸੈੱਲ ਹੁੰਦੇ ਹਨ ਅਤੇ ਗੈਸਟ੍ਰੋਵਸਕੁਲਰ ਖੋਡ ਮੀਜ਼ੈਂਟਰੀਆਂ ਦੁਆਰਾ ਕਈ ਖਾਨਿਆਂ ਵਿਚ ਵੰਡਿਆ ਹੁੰਦਾ ਹੈ ਜਿਵੇਂ ਕਿ ਸਮੁੰਦਰੀ ਐਨੀਮੋਨ ਵਿਚ ।

ਸੀਲੈਂਟਰੇਟ ਪ੍ਰਾਣੀ ਦੋ ਹਾਲਤਾਂ ਵਿਚ ਮਿਲਦੇ ਹਨ, ਪਾੱਲਿਪ ਅਤੇ ਮੈਡੂਸਾ ਹਾਲਤ ।

**ਪਾੱਲਿਪ**(Polyp)–ਇਹ ਰੇਡੀਅਲੀ, ਬਾਈਰੇਡੀਅਲੀ ਜਾਂ ਰੇਡੀਓਬਾਈਲੇਟਰਲੀ ਸਮਮਿਤ ਹੁੰਦੇ ਹਨ । ਇਸ ਦੇ ਇਕ ਸਿਰੇ ਤੇ ਮੂੰਹ ਹੁੰਦਾ ਹੈ ਜਿਹੜਾ ਟੈਂਟਕਲਾਂ ਦੇ ਇਕ ਜਾਂ ਬਹੁਤੇ ਚੱਕਰਾਂ ਵਿਚ ਘਿਰਿਆ ਹੁੰਦਾ ਹੈ ਜਦੋਂ ਕਿ ਦੂਸਰਾ ਸਿਰਾ ਕਿਸੇ ਆਧਾਰ ਨਾਲ ਜੁੜਿਆ ਹੁੰਦਾ ਹੈ । ਪਾੱਲਿਪ ਦੀ ਬਾਹਰਲੀ ਤਹਿ ਨੂੰ ਐਪੀਡਰਮਿਸ ਤੇ ਅੰਦਰਲੀ ਤਹਿ ਨੂੰ ਗੈਸਟ੍ਰੋਡਰਮਿਸ ਆਖਦੇ ਹਨ । ਇਨ੍ਹਾਂ ਦੋਹਾਂ ਤਹਿਆਂ ਵਿਚਕਾਰ ਇਕ ਸੈੱਲਹੀਣ ਤਹਿ ਹੁੰਦੀ ਹੈ ਜਿਸ ਨੂੰ ਮੀਜ਼ੋਗਲੀਆ ਆਖਦੇ ਹਨ । ਪਾੱਲਿਪ ਆਮ ਤੌਰ ਤੇ ਖਿਸਕਦੇ ਹਨ ਪਰ ਹਾਈਡਰਾ ਟੈਂਟਕਲਾਂ ਜ਼ਮੀਨ ਉੱਤੇ ਲਾ ਕੇ ਤੁਰ ਵੀ ਸਕਦੇ ਹਨ ।

**ਮੈਡੂਸਾ** (Medusa)–ਇਹ ਰੇਡੀਅਲੀ ਸਮਮਿਤ ਹੁੰਦੇ ਹਨ ਅਤੇ ਕਿਸੇ ਇਕ ਥਾਂ ਜੁੜੇ ਨਹੀਂ ਹੁੰਦੇ ਸਗੋਂ ਪਾਣੀ ਵਿਚ ਤਰਦੇ ਹਨ । ਇਸ ਦਾ ਸਰੀਰ ਇਕ ਘੰਟੀ ਵਰਗਾ ਹੁੰਦਾ ਹੈ । ਇਸ ਦੇ ਘੇਰੇ ਉੱਤੇ ਟੈਂਟਕਲਾਂ ਹੁੰਦੀਆਂ ਹਨ । ਸਰੀਰ ਦੇ ਬਾਹਰਲੇ ਪਾਸੇ ਨੂੰ ਬਾਹਰੀ-ਛਤਰੀ (ex-umbrella) ਅਤੇ ਅੰਦਰਲੇ ਪਾਸੇ ਨੂੰ ਅੰਦਰੀ-ਛਤਰੀ (sub-umbrella) ਆਖਦੇ ਹਨ । ਮੂੰਹ ਤੋਂ ਅਗੇ ਮਿਹਦਾ ਹੁੰਦਾ ਹੈ ਅਤੇ ਮਿਹਦੇ ਤੋਂ ਚਾਰ ਰੇਡੀਅਲ ਨਾਲੀਆਂ (radial canals) ਨਿਕਲਦੀਆਂ ਹਨ । ਮੈਡੂਸਾ ਦੀ ਬਾਹਰਲੀ ਤਹਿ ਨੂੰ ਐਪੀਡਰਮਿਸ ਆਖਦੇ ਹਨ । ਮਿਹਦਾ, ਰਿੰਗ, ਰੇਡੀਅਲ ਅਤੇ ਹੋਰ ਨਾਲੀਆਂ ਦੀ ਅੰਦਰਲੀ ਤਹਿ ਨੂੰ ਗੈਸਟ੍ਰੋਡਰਮਿਸ ਆਖਦੇ ਹਨ ।

**ਡੰਗ ਸੈੱਲ**–ਸੀਲੈਂਟਰੇਟ ਪ੍ਰਾਣੀਆਂ ਵਿਚ ਡੰਗ ਸੈੱਲ ਹੁੰਦੇ ਹਨ ਜਿਨ੍ਹਾਂ ਨੂੰ ਇਹ ਪ੍ਰਾਣੀ ਦੁਸ਼ਮਣਾਂ ਤੋਂ ਬਚਾਓ ਕਰਨ ਵਿਚ ਵਰਤਦੇ ਹਨ । ਇਕ ਹੋਰ ਕਿਸਮ ਦੇ ਡੰਗ ਸੈੱਲ ਵੀ ਹੁੰਦੇ ਹਨ ਜਿਨ੍ਹਾਂ ਨੂੰ ਸਪਾਇਰੋਸਿਸਟ (spirocyst) ਕਹਿੰਦੇ ਹਨ । ਨੈਮੈਟੋਸਿਸਟ ਅਤੇ ਸਪਾਇਰੋਸਿਸਟ ਵਿਚ ਇਕ ਕੈਪਸਿਊਲ ਹੁੰਦਾ ਹੈ ਜਿਸ ਵਿਚ ਇਕ ਧਾਗਾ ਹੁੰਦਾ ਹੈ । ਜਦੋਂ ਕੋਈ ਵੀ ਦੁਸ਼ਮਣ ਜਾਂ ਸ਼ਿਕਾਰ ਨੇੜੇ ਆਉਂਦਾ ਹੈ ਤਾਂ ਕੈਪਸਿਊਲ ਵਿਚੋਂ ਧਾਗਾ ਇਕ ਦਮ ਬਾਹਰ ਨਿਕਲ ਆਉਂਦਾ ਹੈ । ਧਾਗੇ ਦੀ ਨੋਕ ਰਾਹੀਂ ਕੈਪਸਿਊਲ ਵਿਚਲਾ ਜ਼ਹਿਰੀਲਾ ਪਦਾਰਥ ਸ਼ਿਕਾਰ ਵਿਚ ਜਾ ਕੇ ਇਸ ਨੂੰ ਮਾਰਨ ਜਾਂ ਬੇਹੋਸ਼ ਕਰਨ ਵਿਚ ਮਦਦ ਕਰਦਾ ਹੈ ।

**ਪਾਚਨ ਪ੍ਰਣਾਲੀ** (Digestive System)–ਇਸ ਫ਼ਾਈਲਮ ਦੇ ਪ੍ਰਾਣੀ ਮਾਸਾਹਾਰੀ (carnivorous) ਹਨ । ਮਾਰੇ ਹੋਏ ਸ਼ਿਕਾਰ ਨੂੰ ਟੈਂਟਕਲਾਂ ਮੂੰਹ ਤਕ ਲੈ ਜਾਂਦੀਆਂ ਹਨ । ਉਸ ਤੋਂ ਬਾਅਦ ਸਿਲੀਆ ਅਤੇ ਪੇਸ਼ੀਆਂ ਆਪਣੀ ਹਿਲਜੁਲ ਨਾਲ ਭੋਜਨ ਨੂੰ ਹੇਠਾਂ ਸੀਲੈਂਟਰਾੱਨ ਵਲ ਧਕ ਦਿੰਦੀਆਂ ਹਨ । ਗੈਸਟ੍ਰੋਡਰਮਿਸ ਭੋਜਨ ਨੂੰ ਹਜ਼ਮ ਕਰਦੀ ਹੈ । ਹਾਈਡ੍ਰੋਜ਼ੋਆ ਪ੍ਰਾਣੀਆਂ ਵਿਚ ਪਾੱਲਿਪ ਅਤੇ ਮੈਡੂਸਾ ਦੋਹਾਂ ਹਾਲਤਾਂ ਵਿਚ ਹੀ ਗੈਸਟ੍ਰੋਡਰਮਿਸ ਉੱਤੇ ਐਨਜ਼ਾਈਮ ਪੈਦਾ ਕਰਨ ਵਾਲੇ ਸੈੱਲ ਬਹੁਤ ਜ਼ਿਆਦਾ ਗਿਣਤੀ ਵਿਚ ਹੁੰਦੇ ਹਨ । ਇਹ ਸੈੱਲ ਪ੍ਰੋਟੀਏਜ਼(protease) ਐਨਜ਼ਾਈਮ ਪੈਦਾ ਕਰਦੇ ਹਨ ਜੋ ਭੋਜਨ ਨੂੰ ਛੋਟੇ ਛੋਟੇ ਕਣਾਂ ਵਿਚ ਤੋੜ ਦਿੰਦਾ ਹੈ । ਗੈਸਟ੍ਰੋਡਰਮਿਸ ਦੇ ਸੈੱਲ ਇਨ੍ਹਾਂ ਕਣਾਂ ਨੂੰ ਨਿਗਲ ਲੈਂਦੇ ਹਨ । ਇਸ ਤਰ੍ਹਾਂ ਭੋਜਨ ਦਾ ਆਖ਼ਰੀ ਪਾਚਨ ਸੈੱਲ ਅੰਦਰ ਹੀ ਹੁੰਦਾ ਹੈ । ਐਪੀਡਰਮਲ ਸੈੱਲ ਭੋਜਨ ਕਿਣਕੇ ਨਹੀਂ ਨਿਗਲ ਸਕਦੇ, ਇਸ ਲਈ ਪਚਿਆ ਹੋਇਆ ਭੋਜਨ ਗੈਸਟ੍ਰੋਡਰਮਿਸ ਤੋਂ ਸਿੰਮਕੇ ਐਪੀਡਰਮਿਸ ਤਕ ਪਹੁੰਚ ਜਾਂਦਾ ਹੈ ।

**ਨਾੜੀ ਸਿਸਟਮ** (Nervous System)–ਇਨ੍ਹਾਂ ਪ੍ਰਾਣੀਆਂ ਵਿਚ ਨਾੜੀ ਸਿਸਟਮ ਮੁਢਲੀ ਕਿਸਮ ਦਾ ਹੈ, ਕਿਉਂਕਿ ਇਸ ਵਿਚ ਨਾ ਤਾਂ ਖ਼ਾਸ ਨਾੜੀਆਂ ਹੀ ਹੁੰਦੀਆਂ ਹਨ ਅਤੇ ਨਾ ਹੀ ਆਵੇਗ (nerve impulse) ਕਿਸੇ ਨਿਸ਼ਚਿਤ ਦਿਸ਼ਾ ਵਲ ਚਲਦਾ ਹੈ । ਇਹ ਦੋ-ਧਰੁਵੀ (bipolar) ਅਤੇ ਬਹੁ-ਧਰੁਵੀ (multipolar) ਨਾੜੀ-ਸੈੱਲਾਂ (neurons) ਦਾ ਬਣਿਆ ਹੁੰਦਾ ਹੈ । ਨਾੜੀ ਸੈੱਲ ਜਾਂ ਨਿਊਰਾੱਨ ਰਲਕੇ ਇਕ ਜਾਲ ਬਣਾਉਂਦੇ ਹਨ । ਪਾੱਲਿਪਾਂ ਵਿਚ ਇਕ ਅਤੇ ਮੈਡੂਸਾ ਵਿਚ ਅਜਿਹੇ ਦੋ ਜਾਲ ਹੁੰਦੇ ਹਨ । ਮੈਡੂਸਾ ਰੂਪ ਵਿਚ ਸੰਵੇਦੀ ਅੰਗ ਵੀ ਹੁੰਦੇ ਹਨ ਜਿਵੇਂ ਕਿ ਅਸੈਲਾਈ (ocelli) ਅਤੇ ਸੰਤੁਲਨ ਅੰਗ, ਸਟੈਟੋਸਿਸਟ ਆਦਿ । ਪਰ ਇਹ ਪਾੱਲਿਪ ਹਾਲਤ ਵਿਚ ਨਹੀਂ ਮਿਲਦੇ ।

**ਪੇਸ਼ੀ ਸਿਸਟਮ**–ਸਾਧਾਰਨ ਪਾੱਲਿਪ ਵਿਚ ਇਕ ਐਪੀਡਰਮਲ ਲੰਮਕਾਰੀ ਪੇਸ਼ੀਆਂ ਦੀ ਝਿੱਲੀ ਅਤੇ ਇਕ ਗੈਸਟ੍ਰੋਡਰਮਲ ਗੋਲਾਕਾਰ ਪੇਸ਼ੀਆਂ ਦੀ ਝਿੱਲੀ ਹੁੰਦੀ ਹੈ । ਮੈਡੂਸਾ, ਐਂਥੋਜ਼ੋਆ ਅਤੇ ਸਕਾਈਫ਼ੋਜ਼ੋਆ ਪ੍ਰਾਣੀਆਂ ਵਿਚ ਪੇਸ਼ੀ ਸਿਸਟਮ ਸਬ-ਐਪੀਥੀਲੀਅਲ ਹੁੰਦਾ ਹੈ । ਸੈੱਲ ਲੰਬੇ ਅਤੇ ਧਾਰੀਦਾਰ ਹੁੰਦੇ ਹਨ । ਕੁਝ ਐਂਥੋਜ਼ੋਆ ਪ੍ਰਾਣੀਆਂ ਵਿਚ ਗੈਸਟ੍ਰੋਡਰਮਲ ਸਤ੍ਹਾ ਤੇ ਇਕ ਵਧੀ ਸਾਰੀ ਸਫਿੰਕਟਰ ਪੇਸ਼ੀ ਹੁੰਦੀ ਹੈ । ਮੈਡੂਸਾ ਵਿਚ ਮੁੱਖ ਪੇਸ਼ੀ ਅੰਦਰੀ-ਛਤਰੀ ਵਾਲੇ ਪਾਸੇ ਹੁੰਦੀ ਹੈ ਜਿਹੜੀ ਇਸ ਨੂੰ ਤਰਨ ਵਿਚ ਮਦਦ ਕਰਦੀ ਹੈ । ਵੱਡੇ ਐਂਥੋਜ਼ੋਆ ਪਾੱਲਿਪਾਂ ਵਿਚ ਐਪੀਡਰਮਲ ਪੇਸ਼ੀਆਂ ਕਮਜ਼ੋਰ ਹੁੰਦੀਆਂ ਹਨ ਪਰ ਗੈਸਟ੍ਰੋਡਰਮਲ ਪੇਸ਼ੀਆਂ ਚੰਗੀ ਤਰ੍ਹਾਂ ਵਿਕਸਤ ਹੁੰਦੀਆਂ ਹਨ ।

**ਪਿੰਜਰ ਸਿਸਟਮ**–ਇਸ ਫ਼ਾਈਲਮ ਵਿਚ ਪਿੰਜਰ ਸਿਸਟਮ ਦੋ ਤਰ੍ਹਾਂ ਦਾ ਹੁੰਦਾ ਹੈ । ਇਕ ਸਿਸਟਮ ਸਰੀਰ ਦੇ ਅੰਦਰ ਹੁੰਦਾ ਹੈ ਜਿਹੜਾ ਮੀਜ਼ੋਗਲੀਆ ਜਾਂ ਪਾੱਲਿਪਾਂ ਵਿਚਲੇ ਪਾਣੀ ਨਾਲ ਬਣਦਾ ਹੈ । ਦੂਜਾ ਪਿੰਜਰ ਪ੍ਰਾਣੀ ਦੇ ਸਰੀਰ ਦੇ ਬਾਹਰ ਹੁੰਦਾ ਹੈ ਜੋ ਐਪੀਡਰਮਿਸ ਤੋਂ ਰਿਸਦੇ ਪਦਾਰਥ ਤੋਂ ਬਣਦਾ ਹੈ ਅਤੇ ਪ੍ਰਾਣੀ ਦੇ ਸਰੀਰ ਦੀ ਰਖਿਆ ਕਰਦਾ ਹੈ । ਕੁਝ ਪ੍ਰਾਣੀਆਂ ਵਿਚ ਪਿੰਜਰ ਮਜ਼ਬੂਤ ਅਤੇ ਲਚਕਦਾਰ ਹੁੰਦਾ ਹੈ ਤਾਂ ਜੋ ਪ੍ਰਾਣੀ ਚੰਗੀ ਤਰ੍ਹਾਂ ਮੁੜ ਸਕੇ ।

**ਜਣਨ ਸਿਸਟਮ**–ਇਨ੍ਹਾਂ ਪ੍ਰਾਣੀਆਂ ਵਿਚ ਲਿੰਗ ਵੱਖ ਵੱਖ ਹੁੰਦੇ ਹਨ ਅਤੇ ਜਣਨ ਅੰਗ ਗੋਨੈਡ ਹੁੰਦੇ ਹਨ ਜਿਹੜੇ ਗੈਮੀਟ ਬਣਾਉਂਦੇ ਹਨ । ਹਾਈਡ੍ਰੋਜ਼ੋਆ ਪ੍ਰਾਣੀਆਂ ਵਿਚ ਗੋਨੈਡ ਐਪੀਡਰਮਿਸ ਤੋਂ ਬਣਦੇ ਹਨ । ਐਂਥੋਜ਼ੋਆ ਅਤੇ ਸਕਾਈਫ਼ੋਜ਼ੋਆ ਪ੍ਰਾਣੀਆਂ ਵਿਚ ਗੋਨੈਡ ਗੈਸਟ੍ਰੋਡਰਮਲ ਹੁੰਦੇ ਹਨ । ਹਾਈਡ੍ਰੋਜ਼ੋਆ ਪ੍ਰਾਣੀਆਂ ਵਿਚ ਗੋਨੈਡ ਜਾਂ ਤਾਂ ਮੈਨੂਬ੍ਰੀਅਮ ਉੱਤੇ ਹੁੰਦੇ ਹਨ ਜਾਂ ਰੇਡੀਅਲ ਨਾਲੀਆਂ ਦੇ ਹੇਠਾਂ ਅਤੇ ਕਈ ਪ੍ਰਾਣੀਆਂ ਵਿਚ ਪਾੱਲਿਪ ਉੱਤੇ ਕਿਸੇ ਵੀ ਥਾਂ ਹੋ ਸਕਦੇ ਹਨ । ਸਕਾਈਫ਼ੋਜ਼ੋਆ ਵਿਚ ਗੋਨੈਡ ਮਿਹਦੇ ਵਿਚ ਹੁੰਦੇ ਹਨ ਅਤੇ ਐਂਥੋਜ਼ੋਆ ਪ੍ਰਾਣੀਆਂ ਵਿਚ ਮੀਜ਼ੈਂਟਰੀਆਂ ਦੇ ਪਾਸਿਆਂ ਉੱਤੇ ਲੱਗੇ ਹੁੰਦੇ ਹਨ । ਆਂਡਿਆਂ ਦਾ ਨਿਸ਼ੇਚਨ ਆਮ ਤੌਰ ਤੇ ਪਾਣੀ ਵਿਚ ਹੁੰਦਾ ਹੈ ।

ਕ. ਪ੍ਰ.—ਐਨ. ਬ੍ਰਿ. 6:17.

**ਸੀਲੋਨੇ, ਇਗਨਾਤਜ਼ੀਓ** (Silone, Ignazio ਜ. 1900) :

ਇਟਲੀ ਦੇ ਇਸ ਫਾਸਿਸਟ-ਵਿਰੋਧੀ ਲੇਖਕ ਅਤੇ ਸਿਆਸਤਦਾਨ ਦਾ ਜਨਮ 1 ਮਈ, 1900 ਨੂੰ ਪੇੱਸੀਨਾ (Pescina) ਵਿਖੇ ਹੋਇਆ। ਇਸਦਾ ਅਸਲੀ ਨਾਂ ਸੈਕੋਂਡੋ ਟਰੈਂਕੁਅਲੀ (Secondo Tranquilli) ਹੈ। ਇਹ ਬਚਪਨ ਵਿਚ ਭੂਚਾਲ ਨਾਲ ਘਰ ਤਬਾਹ ਹੋਣ ਕਾਰਨ ਯਤੀਮ ਤੇ ਕੰਗਾਲ ਹੋ ਗਿਆ। ਇਹ 1921 ਵਿਚ ਸਥਾਪਤ ਇਟਲੀ ਦੀ ਕਮਿਊਨਿਸਟ ਪਾਰਟੀ ਦੇ ਮੋਢੀਆਂ ਵਿਚੋਂ ਸੀ। 1922 ਵਿਚ ਇਹ 'Il Lavoratore' ਦਾ ਸੰਪਾਦਕ ਬਣਿਆ, 1930 ਵਿਚ ਜਲਾਵਤਨ ਹੋ ਕੇ ਸਵਿਟਜ਼ਰਲੈਂਡ ਚਲਾ ਗਿਆ ਅਤੇ ਉਥੇ ਸਾਹਿਤ ਰਚਨਾ ਵਿਚ ਜੁਟ ਗਿਆ। ਵਾਪਸ ਆ ਕੇ 1945 ਵਿਚ ਇਹ ਇਟਲੀ ਦੀ ਡੈਮੋਕ੍ਰੈਟਿਕ ਸੋਸ਼ਲਿਸਟਿਕ ਪਾਰਟੀ ਦਾ ਨੇਤਾ ਬਣਿਆ ਤੇ 1950 ਵਿਚ ਮੁੜ ਸਾਹਿਤ ਦੀ ਰਚਨਾ ਕਰਨ ਲਗ ਗਿਆ।

ਇਸ ਦੀ ਪ੍ਰਸਿੱਧ ਰਚਨਾ ਫੋਂਟਾਮਾਰਾ (Fontamara) ਦਾ ਅਨੁਵਾਦ 14 ਬੋਲੀਆਂ ਵਿਚ ਕੀਤਾ ਗਿਆ ਹੈ। 'Vino e pane', 'Il Seme Sotto la neve', 'Il Segreto di Luca' ਆਦਿ ਇਸਦੀਆਂ ਕੁਝ ਹੋਰ ਰਚਨਾਵਾਂ ਹਨ।

ਹ. ਪੁ.—ਐਨ. ਬ੍ਰਿ. ਮਾ. 9

**ਸੀਵਾ** ( Siwah or Siwa ) : ਇਹ ਉੱਤਰ-ਪੱਛਮੀ ਮਿਸਰ ਵਿਚ ਲਿਬੀਆ ਦੀ ਸਰਹੱਦ ਦੇ ਨਜ਼ਦੀਕ, ਕਾਹਿਰਾ ਤੋਂ 560 ਕਿ. ਮੀ. ਪੱਛਮ ਵਲ ਸਥਿਤ ਇਕ ਨਖ਼ਲਿਸਤਾਨ ਹੈ। ਪੁਰਾਣੇ ਸਮੇਂ ਵਿਚ ਇਥੇ ਐਮਨ (Amon) ਦਾ ਇਲਹਾਮੀ ਮੰਦਰ (Oracle Temple) ਸੀ ਜੋ ਹੈਰੋਡੋਟਸ ( Herodotus ) ਦੇ ਸਮੇਂ ਬਹੁਤ ਮਸ਼ਹੂਰ ਸੀ ਅਤੇ ਜਿਥੇ ਸਿਕੰਦਰ ਮਹਾਨ (Alexander, the Great ) ਦਾ ਦੇਵਤੇ ਦੇ ਪੁੱਤਰ ਦੇ ਤੌਰ ਤੇ ਸੁਆਗਤ ਕੀਤਾ ਗਿਆ ਸੀ। ਮੰਦਰ ਦੇ ਨਾ ਮਾਤਰ ਨਿਸ਼ਾਨ ਚੌਥੀ ਸਦੀ ਈ. ਪੂ. ਦੇ ਜਿਨ੍ਹਾਂ ਸਮੇਤ ਅਘੂਰਮੀ (Aghurmi) ਦੇ ਖੰਡਰਾਂ ਵਿਚ ਮਿਲਦੇ ਹਨ। ਨਜ਼ਦੀਕ ਹੀ ਅਮ ਬੇਦਾ (Umm Beda) ਮੰਦਰ ਅਤੇ ਕਈ ਹੋਰ ਰੋਮਨ ਖੰਡਰਾਤ ਵੀ ਹਨ। ਰੋਮਨ ਕਾਲ ਤੋਂ ਬਾਅਦ ਯੂਰਪੀ ਲੋਕਾਂ ਵਿਚੋਂ ਸਭ ਤੋਂ ਪਹਿਲਾ ਬਰਤਾਨਵੀ ਯਾਤਰੀ ਵਿਲੀਅਮ ਜਾਰਜ ਬਰਾਊਨ ਸੰਨ 1792 ਵਿਚ ਇਥੇ ਪਹੁੰਚਿਆ। ਇਥੋਂ ਦੇ ਗਾਰੇ-ਇੱਟਾਂ ਦੇ ਬਣੇ ਘਰਾਂ ਵਿਚ ਬਰਬਰ ਬੋਲੀ ਬੋਲਣ ਵਾਲੇ ਸੂਡਾਨੀ ਲੋਕ ਰਹਿੰਦੇ ਹਨ। ਲਗਭਗ 10 ਕਿ. ਮੀ. ਲੰਬੇ ਅਤੇ 8 ਕਿ. ਮੀ. ਚੌੜੇ ਇਸ ਉਪਜਾਊ ਨਖ਼ਲਿਸਤਾਨ ਵਿਚ 200 ਦੇ ਲਗਭਗ ਚਸ਼ਮੇ ਹਨ। ਇਸ ਦੇ 40 000 ਜ਼ੈਤੂਨ ਦੇ ਦਰੱਖਤ ਅਤੇ 200, 000 ਖਜੂਰ ਦੇ ਦਰੱਖਤ ਇਸ ਦੀ ਆਮਦਨ ਦਾ ਮੁਖ ਵਸੀਲਾ ਹਨ। ਇਥੋਂ ਦਾ ਇਕੋ ਇਕ ਵਿਕਸਿਤ ਉਦਯੋਗ ਟੋਕਰੀਆਂ ਬਣਾਉਣਾ ਹੈ।

ਆਬਾਦੀ—3,600

ਹ. ਪੁ.—ਐਨ. ਬ੍ਰਿ. ਮਾ. 9:246

**ਸੀਵੇਰਸ, ਲੂਈ ਸਪਟੀਮਸ** (Severus, Lucius Septimius) : ਰੋਮ ਦੇ ਇਸ ਮਹਾਨ ਬਾਦਸ਼ਾਹ ਦਾ ਜਨਮ 11 ਅਪ੍ਰੈਲ, 146 ਈ. ਨੂੰ, ਲੈਪਟਿਸ ਮੈਗਨਾ (ਆਧੁਨਿਕ ਲਿਬੀਆ) ਵਿਖੇ ਹੋਇਆ। ਸੰਨ 164 ਅਤੇ 170 ਈ. ਵਿਚਕਾਰ ਇਹ ਰੋਮ ਆਇਆ ਅਤੇ ਇਥੇ ਹੀ ਇਸ ਨੇ ਕਾਨੂੰਨੀ ਸਿੱਖਿਆ ਪ੍ਰਾਪਤ ਕੀਤੀ। ਸੰਨ 173 ਦੇ ਲਗਭਗ ਇਹ ਸੈਨੇਟ ਦਾ ਮੈਂਬਰ ਅਤੇ 190 ਈ. ਵਿਚ ਕੌਂਸਲ ਬਣਿਆ। 28 ਮਾਰਚ, 193 ਨੂੰ ਪਰਟੀਨੈਕਸ ਨੂੰ ਕਤਲ ਕਰਨ ਉਪਰੰਤ, ਸੀਵੇਰਸ ਦੀਆਂ ਫ਼ੌਜਾਂ ਨੇ ਇਸ ਦੇ ਬਾਦਸ਼ਾਹ ਹੋਣ ਦਾ ਐਲਾਨ ਕਰ ਦਿੱਤਾ। ਇਸ ਸਮੇਂ ਤੀਕ ਸਾਰਾ ਯੂਰਪ ਮਹਾਂਦੀਪ ਇਸ ਦੇ ਅਧੀਨ ਆ ਚੁੱਕਾ ਸੀ। ਸੰਨ 194 ਵਿਚ ਇਹ ਪੂਰਬ ਵਲ ਵਧਿਆ ਅਤੇ ਇਸ ਨੇ ਦੱਖਣੀ-ਪੂਰਬੀ ਏਸ਼ੀਆ ਮਾਈਨਰ ਵਿਚ, ਆਈਸਸ (Issus) ਦੀ ਲੜਾਈ ਵਿਚ ਨਾਈਜਰ (Niger) ਨੂੰ ਹਰਾਇਆ। ਮੈਸੋਪੋਟਾਮੀਆ ਵਿਚ ਰੋਮਨ ਤਾਕਤ ਜਮਾਉਣ ਤੋਂ ਪਿਛੋਂ ਇਹ ਪੱਛਮ ਵਲ ਵਧਿਆ ਅਤੇ 19 ਫ਼ਰਵਰੀ 197 ਨੂੰ ਇਸ ਨੇ ਅਲਬੀਨਸ (Albinus) ਨੂੰ ਹਰਾਇਆ। ਸੰਨ 197 ਤੋਂ 202 ਤੀਕ ਇਸ ਨੇ ਖ਼ੁਰਾਸਾਨੀਆਂ ਨਾਲ ਲੜਾਈ ਕਰਕੇ ਮੈਸੋਪੋਟਾਮੀਆ ਤੇ ਫਿਰ ਕਬਜ਼ਾ ਕੀਤਾ। ਇਹ ਸੰਨ 202 ਤੋਂ 208 ਤਕ ਰੋਮ ਅਤੇ 208 ਤੋਂ 211 ਈ. ਤਕ ਬਰਤਾਨੀਆ ਵਿਚ ਰਿਹਾ।

ਇਸ ਦੀ ਮੌਤ 4 ਫ਼ਰਵਰੀ, 211 ਨੂੰ ਨਿਊਯਾਰਕ ਵਿਖੇ ਹੋਈ।

ਹ. ਪੁ.—ਐਨ. ਬ੍ਰਿ. 20; ਐਨ. ਬ੍ਰਿ. ਮਾ. 9:87

**ਸੁਆਂ** : ਸੁਹਾਂ ਜਾਂ ਸੁਆਂ ਪੋਠੋਹਾਰ ਦਾ ਬਹੁਤ ਪ੍ਰਸਿੱਧ ਬਰਸਾਤੀ ਦਰਿਆ ਹੈ। ਇਹ ਲਗਭਗ 210 ਕਿ. ਮੀ. (130 ਮੀਲ) ਲੰਬਾ ਹੈ। ਸੁਹਾਂ ਸ਼ਬਦ 'ਸੌ ਵਹਿਣ' ਸ਼ਬਦ ਤੋਂ ਨਿਕਲਿਆ ਦਸਿਆ ਜਾਂਦਾ ਹੈ ਕਿਉਂਕਿ ਪੋਠੋਹਾਰ ਦੇ ਤਕਰੀਬਨ ਸੌ ਕੁ ਵੱਡੇ ਛੋਟੇ ਬਰਸਾਤੀ ਨਦੀਆਂ ਨਾਲੇ ਇਸ ਵਿਚ ਆ ਮਿਲਦੇ ਹਨ। ਸੱਪ ਵਾਂਗ ਵਲ ਖਾਂਦਾ ਇਹ ਰੋਮਾਂਚਕ ਦਰਿਆ ਕਈ ਹੋਰ ਛੋਟੀਆਂ ਛੋਟੀਆਂ ਨਦੀਆਂ ਨਾਲਿਆਂ ਨੂੰ ਨਾਲ ਲੈ ਕੇ ਅਖੀਰ ਦਰਿਆ ਸਿੰਧ ਵਿਚ ਅਲੋਪ ਹੋ ਜਾਂਦਾ ਹੈ।

ਸੁਆਂ ਕੋਹ ਮਰੀ ਦੇ ਐਨ ਹੇਠਾਂ ਵਸਦੇ ਪਿੰਡ ਮੁਗਿਆੜੀ ਕੋਲੋਂ ਨਿਕਲਦਾ ਹੈ। ਵਿੰਗੇ ਟੇਢੇ ਰਾਹਾਂ ਤੇ ਨਵੀਂ ਪਹਾੜੀਆਂ ਵਿਚੋਂ ਆਪਣਾ ਰਸਤਾ ਚੀਰਦਾ ਤੇ ਰਮਣੀਕ ਵਾਦੀਆਂ ਵਿਚੋਂ ਲੰਘਦਾ ਚੋਹਰਾਹ ਪਿੰਡ ਦੇ ਮੈਦਾਨਾਂ ਕੋਲ ਆ ਨਿਕਲਦਾ ਹੈ। ਫਿਰ ਨਰੜ ਕੋਲੋਂ ਲੰਘਦਾ ਹੈ ਜਿਥੇ ਇਸ ਦੀ ਸਮੁੰਦਰ ਸਤ੍ਹਾ ਤੋਂ ਉਚਾਈ 751 ਮੀ. (2,500 ਫੁੱਟ) ਹੈ। ਇਸ ਤੋਂ ਅੱਗੇ ਇਹ ਕਈ ਸੌ ਕਿ. ਮੀ. ਲੰਬੀ ਪਥਰੀਲੀ ਖੱਡ ਵਿਚੋਂ ਲੰਘਦਾ ਹੈ। ਫ਼ਰਵਾਲਾ ਕੋਲ ਆ ਕੇ ਇਹ ਪਹਾੜਾਂ ਤੋਂ ਪੂਰੇ ਤੌਰ ਤੇ ਨਿਕਲ ਕੇ ਦੱਖਣ ਵਲ ਵਹਿੰਦਾ ਹੋਇਆ 50-60 ਕਿ. ਮੀ. ਦੇ ਫ਼ਾਸਲੇ ਤੇ ਜ਼ਿਲ੍ਹਾ ਅਟਕ ਦੀ ਤਹਿਸੀਲ ਫ਼ਤਹਿ ਜੰਗ ਦੇ ਪਿੰਡ ਚੋਂਤਰੇ ਵਿਚ ਦਾਖ਼ਲ ਹੁੰਦਾ ਹੈ। ਫ਼ਰਵਾਲੇ ਤੋਂ ਹੇਠਾਂ ਇਸ ਦਾ ਪੱਤਣ ਕਾਫ਼ੀ ਫੈਲ ਜਾਂਦਾ ਹੈ। ਰਾਵਲਪਿੰਡੀ ਤੋਂ 6 ਕਿ. ਮੀ. ਦੱਖਣ ਵੱਲ ਜੀ. ਟੀ. ਰੋਡ ਇਸ ਉਤੋਂ ਦੀ ਲੰਘਦੀ ਹੈ। ਤਹਿਸੀਲ ਪਿੰਡੀਗੇਬ ਦੀ ਸਰਹੱਦ ਕੋਲੋਂ ਸੀਲ੍ਹ ਨਦੀ ਵੀ ਇਸ ਵਿਚ ਆ ਰਲਦੀ ਹੈ। ਜ਼ਿਲ੍ਹਾ ਰਾਵਲਪਿੰਡੀ ਵਿਚੋਂ ਲਿੰਗ, ਕੁਰੰਗ, ਲੇਹ ਅਤੇ ਵੜਾਲਾ ਪ੍ਰਸਿੱਧ ਨਦੀ ਨਾਲੇ ਇਸ ਵਿਚ ਆ ਰਲਦੇ ਹਨ।

ਸੁਆਂ ਨੂੰ ਬੜਾ ਚਲਾਕ ਤੇ ਧੋਖੇ-ਬਾਜ਼ ਦਰਿਆ ਸਮਝਿਆ ਜਾਂਦਾ ਹੈ। ਰਾਤ ਨੂੰ ਖ਼ੁਸ਼ਕ ਹੋ ਤੇ ਦਿਨੇ ਕੰਢਿਆਂ ਤਾਈਂ ਭਰਿਆ ਸ਼ਾਂ ਸ਼ਾਂ ਕਰ ਰਿਹਾ ਹੁੰਦਾ ਹੈ। ਦਿਨੇ ਪਾਣੀ ਗੋਡੇ ਗੋਡੇ ਹੋ ਤਾਂ ਰਾਤ ਨੂੰ ਸਰਲਤਾਈ ਤੋਂ ਬਿਨਾਂ ਪਾਰ ਹੋਣਾ ਮੁਸ਼ਕਲ ਹੋ ਜਾਂਦਾ ਹੈ। ਪੋਠੋਹਾਰ ਦੀਆਂ ਤੀਵੀਆਂ ਆਮ ਤੌਰ ਤੇ ਇਸ ਦੇ ਕੰਢੇ ਕਪੜੇ ਧੋਂਦੀਆਂ ਹਨ ਪਰ ਪਤਾ ਨਹੀਂ ਲਗਦਾ ਕਦੋਂ ਇਹ ਚੁਪ ਚੁਪੀਤੇ ਉਨ੍ਹਾਂ ਦੇ ਕੱਪੜੇ ਰੋੜ੍ਹ ਕੇ ਲੈ ਜਾਵੇ। ਬਰਸਾਤ ਦੇ ਮੌਸਮ ਵਿਚ ਕਈ ਦਿਨ ਇਸ ਨੂੰ ਪਾਰ ਕਰਨਾ ਕਠਨ ਹੋ ਜਾਂਦਾ ਹੈ। ਇਸ ਵਿਚ ਲਗਭਗ ਹਰ ਮੌਸਮ ਵਿਚ ਥੋੜ੍ਹਾ ਬਹੁਤ ਪਾਣੀ ਰਹਿੰਦਾ ਹੈ ਤੇ ਇਹ ਖ਼ੁਸ਼ਕ ਘੱਟ ਵੱਧ ਹੀ ਹੁੰਦਾ ਹੈ। ਬਰਸਾਤ ਵਿਚ ਇਸ ਦਾ ਪਾਣੀ ਰੱਤਾ ਲਾਲ ਤੇ ਉਂਜ ਸਾਫ਼ ਸੁਥਰਾ ਹੁੰਦਾ ਹੈ। ਇਸ ਦੇ ਕੰਢੇ ਵਸਦੇ ਲੋਕ ਪੀਣ ਲਈ ਇਸ ਦਾ ਪਾਣੀ ਹੀ ਵਰਤਦੇ ਹਨ। ਕੰਢੇ ਦੇ ਇਕ ਥਾਂ ਤੇ ਜੇ ਪਾਣੀ ਲੱਗ ਲੱਗ ਹੋ ਤਾਂ ਥੋੜੀ ਦੂਰ ਤਿੰਨ ਮੀ. ਡੂੰਘਾ ਹੈ। ਚਾਰ ਕਿ. ਮੀ. ਦੇ ਫ਼ਾਸਲੇ ਵਿਚ

ਇਹ ਕਈ ਵਲ-ਵਲੇਵੇਂ ਖਾ ਜਾਂਦਾ ਹੈ।

ਸੂਆਂ ਕੰਢੇ ਵਸਦੇ ਲੋਕਾਂ ਨੂੰ ਸੁਆਈਂ ਕਿਹਾ ਜਾਂਦਾ ਹੈ। ਪੋਠੋਹਾਰ ਵਿਚ ਇਕ ਕਹਾਵਤ ਪ੍ਰਸਿੱਧ ਹੈ ਕਿ ਸੁਆਈਂ ਵੀ ਸੂਆਂ ਵਾਂਗ ਵਲ ਪੇਚ ਵਾਲੇ ਹਨ। ਸੂਆਂ ਪੋਠੋਹਾਰੀ ਲੋਕ ਜੀਵਨ ਦਾ ਇਕ ਰੋਮਾਂਚਿਕ ਚਿੰਨ੍ਹ ਹੈ। ਪੋਠੋਹਾਰੀ ਔਰਤਾਂ ਦੀਆਂ ਡਾਰਾਂ ਦੀਆਂ ਡਾਰਾਂ ਸਿਰਾਂ ਤੇ ਦੋ ਦੋ, ਤਿੰਨ ਤਿੰਨ ਘੜੇ ਚੁੱਕੀ ਹਰ ਸ਼ਾਮ, ਹਰ ਸਵੇਰ ਸੂਹਾਂ ਕੰਢੇ ਆਪਣੇ ਘੜਿਆਂ ਨੂੰ ਛਬਕਣੀਆਂ ਦਿੰਦੀਆਂ ਤੇ ਕੱਪੜੇ ਧੋਂਦੀਆਂ ਇਸ ਦੇ ਪਾਣੀਆਂ ਨੂੰ ਗੋਤਾਂ ਨਾਲ ਨਜ਼ਿਆ ਦਿੰਦੀਆਂ ਹਨ। ਪੰਜਾਬੀ ਦੇ ਪ੍ਰਸਿੱਧ ਕਵੀ ਪ੍ਰੋ. ਮੋਹਨ ਸਿੰਘ ਨੇ ਵੀ ਆਪਣੀ ਕਿਸੇ ਪ੍ਰਾਚੀਨ ਯਾਦ ਵਿਚ ਇਸ ਦਾ ਜ਼ਿਕਰ ਇਓਂ ਕੀਤਾ ਹੈ :—

ਬੈਠ ਸੂਹਾਂ ਦੀ ਉੱਚੀ ਕੰਧੀ,
ਦੇਖ ਨਾ ਰਹਿੰਦੀ ਚੁੰਨੀਆਂ ਮੰਦੀ,
.............................,
ਤਕ ਸੂਹਾਂ ਦੇ ਵਿੰਗ ਵਲਾਵੇਂ,
ਦੇਖ ਦੇਖ ਢਲਦੇ ਪਰਛਾਵੇਂ,
ਚੇਤਰ ਸਮੇਂ ਦੇ ਆਵਣ ਸਾਹਵੇਂ,
ਨਿਕਲ ਜਾਣ ਫਿਰ ਆਪੇ
ਚੀਕਾਂ ਮੇਰੀਆਂ।
ਤਕ ਪਾਣੀ ਦੀ ਤੇਜ਼ ਰਵਾਨੀ,
ਆਵੇ ਤੇਰੀ ਯਾਦ ਜਵਾਨੀ,
ਜਿਉਂ ਜਿਉਂ ਪੈਂਦੀ ਘੁੰਮਣ ਵਾਣੀ,
ਤਿਉਂ ਤਿਉਂ ਆਵਣ ਚੇਤੇ,
ਵੰਗਾਂ ਤੇਰੀਆਂ।

ਪੋਠੋਹਾਰੀ ਲੋਕ ਜੀਵਨ ਵਿਚ ਸੂਹਾ ਇਕ ਅਮਰ ਪਾਤਰ ਹੈ ਜਿਸ ਨਾਲ ਸਥਾਨਕ ਲੋਕਾਂ ਦੇ ਰੋਮਾਂਚਿਕ ਭਾਗ ਜੁੜੇ ਹੋਏ ਹਨ। ਸ਼ੀਰੀ ਫਰਹਾਦ ਦੀ ਪ੍ਰਸਿੱਧ ਇਸ਼ਕ-ਕਹਾਣੀ ਇਥੋਂ ਸੂਹਾਂ ਨਾਲ ਸੰਬੰਧਤ ਦਸੀ ਜਾਂਦੀ ਹੈ ਜੋ ਪੋਠੋਹਾਰ ਦੇ ਲੋਕ ਜੀਵਨ ਵਿਚ ਰਚੀ ਮਿਚੀ ਹੋਈ ਹੈ।

ਕਿਹਾ ਜਾਂਦਾ ਹੈ ਕਿ ਸ਼ੀਰੀਂ ਨੂੰ ਪ੍ਰਾਪਤ ਕਰਨ ਲਈ ਫ਼ਰਹਾਦ ਕੋਹ ਮਰੀ ਦੀਆਂ ਪਹਾੜੀਆਂ ਵਲ ਗਿਆ ਤੇ ਉਥੇ ਮੁਸਿਆੜੀ ਪਿੰਡ ਕੋਲ ਉਸ ਨੇ ਪਹਾੜ ਨੂੰ ਕੱਟਣਾ ਸ਼ੁਰੂ ਕਰ ਦਿੱਤਾ। ਆਖ਼ਰ ਉਸ ਦੇ ਸਿਦਕ ਨੂੰ ਫਲ ਲਗਿਆ ਤੇ ਉਸ ਨੇ ਪਹਾੜ ਚੀਰ ਕੇ ਦਰਿਆ ਕੱਢ ਲਿਆਂਦਾ। ਜਦੋਂ ਫ਼ਰਹਾਦ ਸੂਹਾਂ ਨੂੰ ਲੈ ਕੇ ਆ ਰਿਹਾ ਸੀ ਤਾਂ ਸ਼ੀਰੀਂ ਦੇ ਪਿਤਾ ਬਾਦਸ਼ਾਹ ਨੀਲ ਨੂੰ ਪਤਾ ਲਗਾ। ਬਾਦਸ਼ਾਹ ਦੀ ਦਰਬਾਰੀ, ਇਕ ਫਫੇਕੁਟਣ ਔਰਤ ਹਲਵਾ ਪੂੜੀ ਲੈ ਕੇ ਫ਼ਰਹਾਦ ਨੂੰ ਅਗੋਂ ਜਾ ਮਿਲੀ। ਫ਼ਰਹਾਦ ਦੇ ਪੁੱਛਣ ਤੇ ਉਸ ਨੇ ਦਸਿਆ ਕਿ ਸ਼ੀਰੀਂ ਦੀ ਮੌਤ ਉਤੇ ਨੀਲ ਬਾਦਸ਼ਾਹ ਨੇ ਖ਼ੈਰਾਤ ਕੀਤੀ ਹੈ। ਸ਼ੀਰੀਂ ਦੀ ਮੌਤ ਦੀ ਖ਼ਬਰ ਸੁਣਦਿਆਂ ਫ਼ਰਹਾਦ ਉਥੇ ਹੀ ਆਪਣੇ ਸਿਰ ਤੇਸਾ ਮਾਰ ਕੇ ਮਰ ਗਿਆ ਤੇ ਉਸ ਦੀ ਲਾਸ਼ ਤੇ ਸੂਹਾਂ ਨੀਲ ਬਾਦਸ਼ਾਹ ਦੇ ਮਹੱਲ (ਜੋ ਹੁਣ ਵੀ ਪਿੰਡ ਨੀਲੇ ਦੀ ਸੂਹਾਂ ਕੰਢੇ ਪਹਾੜੀ ਉੱਤੇ ਹੈ) ਕੋਲ ਆ ਕੇ ਰੁਕ ਗਏ। ਜਦੋਂ ਸ਼ੀਰੀਂ ਨੇ ਉਪਰੋਂ ਤਕਿਆ ਤਾਂ ਉਹ ਵੀ ਛਾਲ ਮਾਰ ਕੇ ਮਰ ਗਈ। ਦੋਹਾਂ ਦੀਆਂ ਲਾਸ਼ਾਂ ਨੂੰ ਸੂਹਾਂ ਵਿਚ ਪੈਂਦੇ ਪਿੰਡ ਨੀਲੇ ਕੋਲ ਇਕ ਬਰਸਾਤੀ ਨਾਲੇ, ਪਨਿਹਾਰਨ ਦੇ ਕੰਢੇ ਤੇ ਇਕ ਪਹਾੜੀ ਉੱਤੇ ਦਫ਼ਨਾ ਦਿੱਤਾ ਗਿਆ। ਦੋਹਾਂ ਦੀਆਂ ਕਬਰਾਂ ਵੱਖ ਵੱਖ ਬਣਾਈਆਂ ਗਈਆਂ ਪਰ ਜਦੋਂ ਵੇਖਣ ਲਾਸ਼ਾਂ ਇਕੋ ਕਬਰ ਵਿਚ ਪਈਆਂ ਹੋਣ। ਇਹ ਕਬਰਾਂ ਹੁਣ ਵੀ ਪਿੰਡ ਨੀਲਾ ਜ਼ਿਲ੍ਹਾ ਜਿਹਲਮ, ਤਹਿਸੀਲ ਚਕਵਾਲ (ਪਾਕਿਸਤਾਨ) ਵਿਚ ਮੌਜੂਦ ਹਨ ਅਤੇ ਲੋਕੀ ਉਥੋਂ ਲਿੱਫ ਜਾਂ ਤਿਲੀ ਦੀ ਬੀਮਾਰੀ ਲਈ ਬੜੀ ਸ਼ਰਧਾ ਨਾਲ ਮਿੱਟੀ ਲਿਆਉਂਦੇ ਹਨ।

ਹ. ਪੁ.—ਪੰਜਾਬ ਡਿਸਟ੍ਰਿਕਟ ਗਜ਼ਟੀਅਰ 29 ਏ (ਰਾਵਲਪਿੰਡੀ ਡਿਸਟ੍ਰਿਕਟ); ਤਾਰੀਖ਼ ਜ਼ਿਲਾ ਰਾਵਲਪਿੰਡੀ

**ਸੁਆਦ :** ਸੁਆਦ ਇਕ ਰਸਾਇਣਿਕ ਅਨੁਭੂਤੀ ਹੈ। ਇਹ ਇਕ ਸਾਧਾਰਨ ਸੰਵੇਦਨਾਤਮਕ ਸਾਂਚਾ ਨਹੀਂ ਹੈ। ਇਹ ਕੇਵਲ ਜੀਭ ਉਪਰਲੇ ਖ਼ਾਸ ਸੁਆਦ ਅੰਗਾਂ ਤੇ ਹੀ ਨਿਰਭਰ ਨਹੀਂ ਕਰਦਾ ਸਗੋਂ ਮੂੰਹ ਵਿਚਲੇ ਕਈ ਰਸਾਇਣਾਂ ਅਤੇ ਸਪਰਸ਼ ਇੰਦਰੀ ਸੰਬੰਧੀ ਕਈ ਹੋਰ ਰਿਸੈਪਟਰਾਂ ਤੇ ਵੀ ਨਿਰਭਰ ਕਰਦਾ ਹੈ।

ਮਨੁੱਖਾਂ ਅਤੇ ਦੁੱਧ-ਧਾਰੀ ਪਸ਼ੂਆਂ ਵਿਚ ਸੁਆਦ-ਗੁੰਬੀਆਂ ਜੀਭ ਉੱਪਰ ਅਤੇ ਗਲੇ ਦੇ ਨਾਲ ਲਗਦੇ ਹਿੱਸੇ ਵਿਚ ਕਈ ਥਾਵਾਂ ਤੇ ਮਿਲਦੀਆਂ ਹਨ। ਇਹ ਸੁਆਦ ਗੁੰਬੀਆਂ ਅੰਡਾਕਾਰ ਸ਼ਕਲ ਦੇ ਸੈੱਲਾਂ ਦੇ ਗੁੱਛਿਆਂ ਦੇ ਰੂਪ ਵਿਚ ਹੁੰਦੀਆਂ ਹਨ, ਜਿਨ੍ਹਾਂ ਵਿਚ ਇਕ ਬਾਰੀਕ ਛਿਦਰ ਹੁੰਦਾ ਹੈ। ਸੁਆਦ ਗੁੰਬੀਆਂ ਵਿਚ ਦੋ ਕਿਸਮਾਂ ਦੇ ਸੈੱਲ ਹੁੰਦੇ ਹਨ, ਇਕ ਮੋਟੇ ਸਹਾਰਾ ਦੇਣ ਵਾਲੇ ਅਤੇ ਦੂਜੇ ਕਾਫ਼ੀ ਪਤਲੇ ਸੁਆਦ ਸੈੱਲ ਜਿਨ੍ਹਾਂ ਵਿਚੋਂ ਇਕ ਬਾਰੀਕ ਜਿਹਾ ਵਾਲ ਨਿਕਲ ਕੇ ਸੁਆਦ-ਮਸਾਮ ਵਿਚ ਦਾਖ਼ਲ ਹੋ ਜਾਂਦਾ ਹੈ। ਨਿੱਕੇ ਨਿੱਕੇ ਸੰਵੇਦਨਾਤਮਕ ਨਾੜੀ ਰੇਸ਼ੇ ਇਕ ਜਾਂ ਦੋ ਸੈੱਲਾਂ ਦੇ ਦੁਆਲੇ ਲਿਪਟੇ ਹੋਏ ਹੁੰਦੇ ਹਨ।

ਜੀਭ ਦੇ ਦੋ-ਤਿਹਾਈ ਹਿੱਸੇ ਵਿਚ ਜੀਭ-ਨਾੜੀ ਹੁੰਦੀ ਹੈ ਜਿਸਦੇ ਮਗਰਲੇ ਹਿੱਸੇ ਵਿਚ ਜੀਭ-ਕੰਠ ਨਾੜੀਆਂ ਹੁੰਦੀਆਂ ਹਨ। ਗਲੇ ਅਤੇ ਹਲਕ ਵਿਚ ਪ੍ਰਾਣ-ਨਾੜੀ ਦੀਆਂ ਸ਼ਾਖਾਵਾਂ ਹੁੰਦੀਆਂ ਹਨ। ਜੀਭ ਦੇ ਅਗਲੇ ਹਿੱਸੇ ਤੋਂ ਕੁਝ ਸੁਆਦ ਰੇਸ਼ੇ ਜੀਭ-ਨਾੜੀ ਨੂੰ ਇਕ ਛੋਟੀ ਜਿਹੀ ਸ਼ਾਖਾ ਕੰਨ-ਤੰਤੂ ਨਾਲ ਮਿਲਾਉਂਦੇ ਹਨ। ਇਹ ਸ਼ਾਖਾ ਕੰਨ ਦੇ ਪਰਦੇ ਵਿਚੋਂ ਦੀ ਲੰਘ ਕੇ ਦਿਮਾਗ਼ੀ ਤਣੇ ਤਕ ਪਹੁੰਚਦੀ ਹੈ। ਜਦ ਕੰਨ-ਤੰਤੂ ਕੱਟ ਦਿੱਤਾ ਜਾਵੇ ਜਾਂ ਸੱਟ ਲੱਗਣ ਨਾਲ ਖ਼ਰਾਬ ਹੋ ਜਾਵੇ ਤਾਂ ਜੀਭ ਦੇ ਅਗਲੇ ਦੋ ਤਿਹਾਈ ਹਿੱਸੇ ਵਿਚੋਂ ਸੁਆਦ ਸੰਵੇਦਨਾ ਖ਼ਤਮ ਹੋ ਜਾਂਦੀ ਹੈ।



ਸੁਆਦ ਗੁੰਬੀ

ਸੁਆਦ ਗੁੰਬੀਆਂ ਤੋਂ ਜੇਕਰ ਨਾੜੀ ਸੰਪਰਕ ਕੱਟ ਦਿੱਤਾ ਜਾਵੇ ਤਾਂ ਇਹ ਗੁੰਬੀਆਂ ਨਕਾਰਾ ਹੋ ਜਾਂਦੀਆਂ ਹਨ ਪਰ ਜੇਕਰ ਨਾੜੀ ਰੇਸ਼ੇ ਦੁਬਾਰਾ ਜੁੜ ਪੈਣ ਤਾਂ ਇਹ ਵੀ ਜੁੜ ਪੈਂਦੀਆਂ ਹਨ।

ਮੂੰਹ ਦੀਆਂ ਸੰਵੇਦਨਾਤਮਕ ਨਾੜੀਆਂ ਸੁਆਦ ਰੇਸ਼ਿਆਂ ਦੇ ਇਕ ਹੀ ਰਸਤੇ ਵਿਚ ਇਕੱਠੀਆਂ ਹੋ ਜਾਂਦੀਆਂ ਹਨ ਅਤੇ ਇਨ੍ਹਾਂ ਦਾ ਕੇਂਦਰ

ਜੀਭ ਦੀ ਛੋਹ ਅਤੇ ਤਾਪਮਾਨ ਸੰਵੇਦਨਾਤਮਕ ਨਾੜੀਆਂ ਦੇ ਬਿਲਕੁਲ ਨੇੜੇ ਹੁੰਦਾ ਹੈ। ਦੂਸਰੇ ਦਰਜੇ ਦੇ ਰੇਸ਼ੇ ਥੈਲੇਮਸ ਦੇ ਅੰਦਰਲੇ ਹਿੱਸੇ ਵਿਚ ਸੈੱਲਾਂ ਦੇ ਇਕ ਛੋਟੇ ਜਿਹੇ ਗੁੱਛੇ ਦੇ ਰੂਪ ਵਿਚ ਏਥੋਂ ਮੂੰਹ ਤਕ ਪਹੁੰਚਦੇ ਹਨ। ਅਗਲੇ ਮਗ਼ਜ਼ ਦਾ ਕੋਈ ਵੀ ਹਿੱਸਾ ਵਿਸ਼ੇਸ਼ ਤੌਰ ਤੇ ਸੁਆਦ ਲਈ ਅਰਪਿਤ ਨਹੀਂ ਹੁੰਦਾ।

ਰਸਾਇਣਿਕ ਰਚਨਾ ਅਤੇ ਸੁਆਦ ਗੁਣਾਂ ਵਿਚ ਸਿਵਾਏ ਤੇਜ਼ਾਬਾਂ ਤੋਂ ਕੋਈ ਵੀ ਸਾਧਾਰਨ ਸੰਬੰਧ ਨਹੀਂ ਹੁੰਦਾ। ਅਕਾਰਬਨੀ ਲੂਣਾਂ ਦੇ ਸੁਆਦ ਗੁਣ ਗੁੰਝਲਦਾਰ ਕਿਸਮ ਦੇ ਹੁੰਦੇ ਹਨ, ਸਿਰਫ਼ ਸੋਡੀਅਮ ਕਲੋਰਾਈਡ (ਸਾਧਾਰਨ ਲੂਣ) ਦਾ ਹੀ ਸੁਆਦ ਨਮਕੀਨ ਹੁੰਦਾ ਹੈ। ਮਿੱਠੇ ਅਤੇ ਕੌੜੇ ਸੁਆਦ ਵੀ ਕਈ ਰਸਾਇਣਿਕ ਸ਼੍ਰੇਣੀਆਂ ਵਿਚ ਮਿਲਦੇ ਹਨ।

ਜੀਭ ਦਾ ਸਾਰਾ ਉਪਰਲਾ ਤਲ ਸੰਵੇਦਨਸ਼ੀਲ ਨਹੀਂ ਹੁੰਦਾ। ਵਿਚਕਾਰਲਾ ਤਲ ਸੁਆਦ ਰਹਿਤ ਹੁੰਦਾ ਹੈ। ਤਕਰੀਬਨ ਸਾਰੇ ਕੰਢੇ ਹੀ ਲੂਣੇ ਸੁਆਦ ਮਹਿਸੂਸ ਕਰਦੇ ਹਨ। ਮਿਠਾਸ ਦਾ ਸੁਆਦ ਸਿਰਫ਼ ਜੀਭ ਦੇ ਅਗਲੇ ਸਿਰੇ ਤੇ ਹੀ ਪ੍ਰਤੀਤ ਹੁੰਦਾ ਹੈ। ਖੱਟਾ ਸੁਆਦ ਪਾਸਿਆਂ ਤੇ ਅਤੇ ਕੌੜਾ ਸੁਆਦ ਜੀਭ ਦੇ ਪਿਛਲੇ ਹਿੱਸੇ ਵਿਚ ਮਹਿਸੂਸ ਹੁੰਦਾ ਹੈ।

ਕਈ ਵਰ੍ਹਿਆਂ ਤਕ ਇਹ ਯਕੀਨ ਕੀਤਾ ਜਾਂਦਾ ਸੀ ਕਿ ਸੁਆਦ ਰਿਸੈਪਟਰਾਂ ਦੀਆਂ ਕੇਵਲ ਚਾਰ ਹੀ ਮੁੱਢਲੀਆਂ ਕਿਸਮਾਂ ਹੁੰਦੀਆਂ ਹਨ। ਪਰ ਬਿਜਲ-ਕਿਰਿਆਤਮਕ ਤਰੀਕੇ ਰਾਹੀਂ ਜੀਭ ਦੀਆਂ ਸੁਆਦ ਨਾੜੀਆਂ ਦੀਆਂ ਸੰਵੇਦਨਾਤਮਕ ਤਰੰਗਾਂ ਰਿਕਾਰਡ ਕਰਨ ਨਾਲ ਇਹ ਧਾਰਨਾ ਪੂਰੀ ਨਹੀਂ ਉਤਰਦੀ। ਜੀਭ ਦੇ ਇਕੱਲੇ ਇਕੱਲੇ ਨਾੜੀ ਰੇਸ਼ਿਆਂ ਵਿਚ ਮਿਸ਼ਰਤ ਸੰਵੇਦਨਾ ਹੁੰਦੀ ਹੈ। ਬਹੁਤ ਸਾਰੇ ਰੇਸ਼ਿਆਂ ਵਿਚ ਇਕ ਤੋਂ ਵੱਧ ਮੁੱਢਲੀਆਂ ਸੁਆਦ ਉਤੇਜਨਾਵਾਂ ਹੁੰਦੀਆਂ ਹਨ ਜਿਵੇਂ ਤੇਜ਼ਾਬ ਜਮ੍ਹਾਂ ਲੂਣ, ਤੇਜ਼ਾਬ ਜਮ੍ਹਾਂ ਲੂਣ ਜਮ੍ਹਾਂ ਖੰਡ ਆਦਿ। ਇਹ ਪ੍ਰਤੀਤ ਹੁੰਦਾ ਹੈ ਜਿਵੇਂ ਸੁਆਦ ਗੁੱਛਿਆਂ ਵਿਚ ਸੰਵੇਦਨਾ ਦੇ ਵੱਖ ਵੱਖ ਜੋੜ ਹੁੰਦੇ ਹੋਣ। ਇਸ ਲਈ ਦਿਮਾਗ਼ ਨੂੰ ਜਾਂਦੀ ਹੋਈ ਸੁਆਦ ਤਰੰਗ ਸੁਆਦ ਉਤੇਜਨਾ ਰਾਹੀਂ ਵਧਾਈ ਜਾਂ ਘਟਾਈ ਜਾ ਸਕਦੀ ਹੈ।

ਮੋਟੇ ਤੌਰ ਤੇ ਵੱਖ ਵੱਖ ਸੁਆਦ ਹੇਠ ਲਿਖੇ ਅਨੁਸਾਰ ਹਨ :

**ਲੂਣਾ**–ਭਾਵੇਂ ਲੂਣੇ ਸੁਆਦ ਘੁਲਨਸ਼ੀਲ ਲੂਣਾਂ ਨਾਲ ਸੰਬੰਧਤ ਹਨ ਪਰ ਬਹੁਤ ਸਾਰੇ ਲੂਣਾਂ ਦੇ (ਸਿਵਾਏ ਸੋਡੀਅਮ ਕਲੋਰਾਈਡ ਦੇ) ਸੁਆਦ ਵੱਖ ਵੱਖ ਤਰ੍ਹਾਂ ਦੇ ਗੁੰਝਲਦਾਰ ਹੁੰਦੇ ਹਨ। ਜਿਵੇਂ ਕੌੜਾ-ਲੂਣਾ, ਖੱਟਾ-ਲੂਣਾ ਆਦਿ। ਘੱਟ ਭਾਰਾਂ ਵਾਲੇ ਲੂਣਾਂ ਦਾ ਸੁਆਦ ਨਮਕੀਨ ਹੁੰਦਾ ਹੈ ਜਦੋਂ ਕਿ ਭਾਰੇ ਮਾਲੀਕਿਊਲੀ ਲੂਣਾਂ ਦਾ ਸੁਆਦ ਕੌੜਾ ਹੁੰਦਾ ਹੈ। ਭਾਰੇ ਧਾਤੂਆਂ ਦੇ ਲੂਣਾਂ ਦਾ ਸੁਆਦ ਧਾਤੂਆਂ ਵਰਗਾ ਹੁੰਦਾ ਹੈ। ਕਾਫ਼ੀ ਸਿੱਕੇ ਅਤੇ ਬੈਰੀਲੀਅਮ ਦੇ ਲੂਣ ਮਿੱਠੇ ਵੀ ਹੁੰਦੇ ਹਨ।

**ਖੱਟਾ**–ਖੱਟਾ ਸੁਆਦ ਤੇਜ਼ਾਬਾਂ ਦੇ ਹਾਈਡ੍ਰੋਜਨ-ਆਇਨਾਂ ਕਰਕੇ ਪੈਦਾ ਹੁੰਦਾ ਹੈ ਅਤੇ ਹਾਈਡ੍ਰੋਜਨ ਆਇਨ ਦੀ ਵਧੇਰੇ ਮਾਤਰਾ ਨਾਲ ਖਟਾਸ ਵਧਦੀ ਜਾਂਦੀ ਹੈ। ਪਰ ਖਟਾਸ ਲਈ ਸਿਰਫ਼ ਇਹੀ ਤੱਥ ਜ਼ਿੰਮੇਵਾਰ ਨਹੀਂ ਜਿਵੇਂ ਹਲਕੇ ਐਸੀਟਿਕ ਐਸਿਡ (ਕਾਰਬਨੀ ਐਸਿਡ) ਵਿਚ ਹਾਈਡ੍ਰੋਜਨ ਆਇਨਾਂ ਦੀ ਮਾਤਰਾ ਤੋਂ ਇਸ ਦੀ ਖਟਾਸ ਦਾ ਜ਼ਿਆਦਾ ਪਤਾ ਨਹੀਂ ਲਗਦਾ।

**ਮਿੱਠਾ**–ਸਿੱਕੇ ਅਤੇ ਬੈਰੀਲੀਅਮ ਜਿਹੇ ਅਕਾਰਬਨੀ ਲੂਣਾਂ ਤੋਂ ਸਿਵਾਏ ਮਿੱਠਾ ਸੁਆਦ ਕਾਰਬਨਿਕ ਯੋਗਿਕਾਂ ਨਾਲ ਸੰਬੰਧਤ ਹੈ ਜਿਵੇਂ ਐਲਕੋਹਲ, ਗਲਾਈਕੋਲ, ਖੰਡ ਉਪਜਾਂ ਆਦਿ। ਮਿੱਠੇ ਸੁਆਦ ਅਤੇ ਰਸਾਇਣਿਕ ਰਚਨਾ ਵਿਚਕਾਰ ਸੰਬੰਧ ਕਾਫ਼ੀ ਗੁੰਝਲਦਾਰ ਹੈ।

**ਕੌੜਾ**–ਕੌੜਾ ਸੁਆਦ ਵੀ ਮਿੱਠੇ ਵਾਂਗ ਕਈ ਰਸਾਇਣਿਕ ਸ਼੍ਰੇਣੀਆਂ ਵਿਚ ਮਿਲਦਾ ਹੈ। ਇਹ ਮਿੱਠੇ ਅਤੇ ਕਈ ਹੋਰ ਸੁਆਦ ਗੁਣਾਂ ਨਾਲ ਵੀ ਸੰਬੰਧਿਤ ਹੈ। ਅਕਾਰਬਨੀ ਲੂਣਾਂ ਦੇ ਅਣੂ-ਭਾਰਾਂ ਵਿਚ ਵਾਧੇ ਜਾਂ ਕਾਰਬਨੀ ਅਣੂਆਂ ਦੀ ਕਾਰਬਨ ਚੇਨ ਦੇ ਲੰਮੇ ਹੋਣ ਕਾਰਨ ਹੀ ਕੌੜਾ ਸੁਆਦ ਬਦਲ ਜਾਂਦਾ ਹੈ। ਕੁਨੀਨ, ਕੈਫ਼ੀਨ, ਸਟਰਾਈਕਨੀਨ ਆਦਿ ਕੁਝ ਪ੍ਰਸਿੱਧ ਐਲਕਲਾਇਡ ਜ਼ਹਿਰੀਲੇ ਗਰੁਪ ਵਿਚ ਆਉਂਦੇ ਹਨ।

**ਸੁਆਦ ਸੰਵੇਦਨਾ ਤੇ ਅਸਰ ਪਾਉਣ ਵਾਲੇ ਤੱਥ**–ਬਹੁਤ ਜ਼ਿਆਦਾ ਠੰਢੇ ਤਰਲ ਕਈ ਵਾਰੀ ਅਸਥਾਈ ਤੌਰ ਤੇ ਸੁਆਦ ਸੰਵੇਦਨਾ ਤੇ ਅਸਰ ਪਾਉਂਦੇ ਹਨ ਅਤੇ ਸੁਆਦ ਦਾ ਕੁਝ ਪਤਾ ਨਹੀਂ ਲਗਦਾ। ਆਮ ਤੌਰ ਤੇ ਸੁਆਦ ਦੀ ਅਨੁਕੂਲਤਾ ਹੱਦ ਸਰੀਰ ਦੇ ਤਾਪਮਾਨ ਦੇ ਬਰਾਬਰ ਜਾਂ ਕੁਝ ਦਰਜੇ ਹੇਠਾਂ ਹੀ ਹੁੰਦੀ ਹੈ। ਤਾਪਮਾਨ ਦੇ ਅਸਰ ਦਾ ਅੰਦਾਜ਼ਾ ਲਾਉਣਾ ਕਾਫ਼ੀ ਮੁਸ਼ਕਲ ਹੈ ਕਿਉਂਕਿ ਮੂੰਹ ਅਤੇ ਮੂੰਹ ਵਿਚਲੇ ਸੁਆਦ-ਘੋਲ ਦਾ ਤਾਪਮਾਨ ਬਦਲ ਜਾਂਦਾ ਹੈ। ਕੁਝ ਹੋਰ ਬਾਰੀਕੀ ਨਾਲ ਕੀਤੇ ਤਜਰਬਿਆਂ ਤੋਂ ਪਤਾ ਲਗਦਾ ਹੈ ਕਿ ਜੀਭ ਅਤੇ ਮੂੰਹ ਸਭ ਤੋਂ ਪਹਿਲਾਂ ਸੁਆਦ-ਘੋਲ ਦੇ ਅਸਰ ਹੇਠ ਆਉਂਦੇ ਹਨ। ਖੰਡ ਵਾਸਤੇ ਸੰਵੇਦਨਾ ਤਾਪਮਾਨ ਦੇ ਵਧਣ ਨਾਲ ਵਧਦੀ ਹੈ, ਲੂਣ ਅਤੇ ਕੁਨੀਨ ਦੀ ਸੰਵੇਦਨਾ ਘੱਟ ਜਾਂਦੀ ਹੈ ਜਦ ਕਿ ਤੇਜ਼ਾਬੀ ਸੰਵੇਦਨਾ ਲਗਭਗ ਬਰਾਬਰ ਰਹਿੰਦੀ ਹੈ। ਸਪਸ਼ਟ ਹੈ ਕਿ ਸੁਆਦ ਕਿਰਿਆ ਰਸਾਇਣਿਕ ਸਿਸਟਮ ਦੀ ਤਰ੍ਹਾਂ ਨਹੀਂ ਹੁੰਦੀ ਜਿਸ ਵਿਚ ਤਾਪਮਾਨ ਦੇ ਵਾਧੇ ਨਾਲ ਤਬਦੀਲੀ ਹੁੰਦੀ ਹੈ, ਨਹੀਂ ਤਾਂ ਸਾਰੀਆਂ ਸੰਵੇਦਨਾਵਾਂ ਤਾਪਮਾਨਾਂ ਤੇ ਵਧੀਆਂ ਹੋ ਜਾਣ। ਕਈ ਵਾਰੀ ਕਿਸੇ ਘੋਲ ਨੂੰ ਬੜਾ ਚਿਰ ਮੂੰਹ ਵਿਚ ਰੱਖਣ ਨਾਲ ਸੁਆਦ ਦਾ ਅਸਰ ਅੰਸ਼ਕ ਤੌਰ ਤੇ ਖ਼ਤਮ ਹੋ ਜਾਂਦਾ ਹੈ। ਕਈ ਵਾਰ ਇਕ ਸੁਆਦ ਦਾ ਅਸਰ ਦੂਜੇ ਸੁਆਦ ਰਾਹੀਂ ਲਾਹਿਆ ਜਾਂਦਾ ਹੈ ਜਿਵੇਂ ਚਾਹ ਦਾ ਕੌੜਾਪਨ ਜਾਂ ਨਿੰਬੂ ਦੀ ਖਟਾਸ ਖੰਡ ਜਾਂ ਸਕਰੀਨ ਨਾਲ ਘੱਟ ਹੋ ਜਾਂਦੀ ਹੈ।

ਸੁਆਦ ਗੁੱਛਿਆਂ, ਸਰੀਰ ਦੇ ਲਹੂ ਵਿਚ ਰਚੀ ਹੋਈ ਵਸਤੂ ਨਾਲ ਵੀ ਮੂੰਹ ਵਿਚ ਉਸ ਦਾ ਸੁਆਦ ਭਰ ਦਿੰਦੀਆਂ ਹਨ ਜਿਵੇਂ ਹਿਸਟਾਮੀਨ ਦਾ ਟੀਕਾ ਜੇ ਲਹੂ-ਨਾੜੀ ਵਿਚ ਲਾਈਏ ਤਾਂ ਮੂੰਹ ਵਿਚ ਮਿੱਠਾ ਸੁਆਦ ਆਉਂਦਾ ਹੈ। ਪੀਲੀਏ ਦੇ ਰੋਗੀ ਦਾ ਮੂੰਹ ਸਦਾ ਹੀ ਕੌੜਾ ਰਹਿੰਦਾ ਹੈ, ਕਿਉਂਕਿ ਲਹੂ ਵਿਚ ਰਚੀ ਹੋਈ ਕੁੜੱਤਣ, ਮੂੰਹ ਦੇ ਕੌੜੇ ਸੁਆਦ ਵਾਲੇ ਰਿਸੈਪਟਰ ਨੂੰ ਉਤੇਜਿਤ ਕਰਦੀ ਰਹਿੰਦੀ ਹੈ।

ਹ. ਪੁ.—ਐਨ. ਬ੍ਰਿ. 20:819; ਮੈਕ. ਐਨ. ਸ. ਟ. 13:319; ਹੋ. ਬੁ. ਡਿ. ਬਾ. ਕੋ. 1711.

**ਸੁਆਲਕੁਚੀ** (Sualkuchi) : ਇਹ ਆਸਾਮ ਰਾਜ ਦੇ ਕਾਮਰੂਪ ਜ਼ਿਲ੍ਹੇ ਦਾ ਇਕ ਪਿੰਡ ਹੈ ਜੋ ਗੋਹਾਟੀ ਤੋਂ ਪੱਛਮ ਵਲ 24 ਕਿ. ਮੀ. ਦੀ ਦੂਰੀ ਤੇ, ਬ੍ਰਹਮਪੁੱਤਰ ਦਰਿਆ ਦੇ ਉੱਤਰੀ ਕੰਢੇ ਉੱਤੇ ਸਥਿਤ ਹੈ। ਇਹ ਦਰਿਆ ਵਿਚ ਚਲਣ ਵਾਲੇ ਸਟੀਮਰਾਂ ਲਈ ਇਕ ਬੰਦਰਗਾਹ ਹੈ। ਰੇਸ਼ਮੀ ਕੱਪੜੇ, ਪਟਸਨ ਅਤੇ ਤੋਰੀਆ ਇਥੋਂ ਬਾਹਰ ਭੇਜੇ ਜਾਂਦੇ ਹਨ। ਸ਼ਾਹਾ, ਧੋਬੀ ਅਤੇ ਟਾਂਟੀ ਇਥੋਂ ਦੀਆਂ ਪ੍ਰਸਿੱਧ ਵਪਾਰਕ ਜਾਤਾਂ ਹਨ। ਧੋਤੀਆਂ ਅਤੇ ਮੂੰਗਾ ਸਿਲਕ ਇਥੇ ਬਣਦੇ ਹਨ।

ਆਬਾਦੀ-13,647 (1971)

26° 10' ਉ. ਵਿਥ.; 91° 30' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23:68

**ਸੁਐਬ ਅਲੈਹ ਅੱਸਲਾਮ** : ਇਹ ਮਦਾਇਨ ਦਾ ਇਕ ਧਾਰਮਕ ਆਗੂ ਸੀ। ਕੁਰਾਨ ਵਿਚ ਦਰਜ ਹੈ ਕਿ ਸ਼ੁਐਬ ਮਦਾਇਨ ਵਾਸੀਆਂ ਨੂੰ ਸਿੱਧੇ ਰਸਤੇ ਲਿਆਉਣ ਲਈ ਮੁਕੱਰਰ ਹੋਇਆ ਸੀ। ਮਦਾਇਨ ਵਾਸੀ ਬੜੇ ਘਮੰਡੀ, ਬੇਈਮਾਨ ਅਤੇ ਡਾਕੂ ਸਨ। ਬੁੱਤ

ਪੂਜਾ, ਘੱਟ ਤੋਲਣਾ, ਬਹੁਤਾ ਲੈਣਾ ਅਤੇ ਘੱਟ ਦੇਣਾ ਇਨ੍ਹਾਂ ਦੇ ਅਸੂਲ ਸਨ।

ਕਿਹਾ ਜਾਂਦਾ ਹੈ ਕਿ ਇਹ ਹਜ਼ਰਤ ਮੂਸਾ ਦਾ ਸਹੁਰਾ ਸੀ।

ਹ. ਪੁ.—ਡਿ. ਇਸ, ਹਜੂਬ-581

**ਸੁਏਜ਼ ਨਹਿਰ :** ਇਹ ਨਹਿਰ ਏਸ਼ੀਆ ਅਤੇ ਅਫਰੀਕਾ ਵਿਚਕਾਰਲੇ ਥਲ-ਡਮਰੂ ਨੂੰ ਕੱਟ ਕੇ ਬਣਾਈ ਗਈ ਹੈ ਅਤੇ ਰੂਮ ਸਾਗਰ ਦੀ ਬੰਦਰਗਾਹ ਸਈਦ ਨੂੰ ਲਾਲ ਸਾਗਰ ਦੀ ਬੰਦਰਗਾਹ ਸੁਏਜ਼ ਨਾਲ ਜੋੜਦੀ ਹੈ। ਇਹ ਲਗਭਗ 160 ਕਿ. ਮੀ. ਲੰਬੀ ਹੈ ਅਤੇ ਇਸ ਵਿਚ 21 ਝੀਲਾਂ ਹਨ। ਇਸ ਵਿਚੋਂ ਦੀ ਸਮੁੰਦਰੀ ਜਹਾਜ਼ ਲੰਘ ਸਕਦੇ ਹਨ। ਇਸ ਦੇ ਬਣਨ ਨਾਲ ਯੂਰਪ ਤੋਂ ਏਸ਼ੀਆ ਅਤੇ ਹੋਰ ਪੂਰਬੀ ਇਲਾਕਿਆਂ ਤਕ ਪਹੁੰਚਣ ਲਈ ਸਫ਼ਰ ਅਤੇ ਸਮੇਂ ਦੀ ਬਹੁਤ ਬੱਚਤ ਹੋ ਗਈ ਹੈ।

1798 ਈ. ਵਿਚ ਨੈਪੋਲੀਅਨ ਬੋਨਾਪਾਰਟ ਮਿਸਰ ਵਿਚ ਸੀ। ਉਸ ਨੇ ਥਲ-ਡਮਰੂ ਨੂੰ ਕੱਟ ਕੇ ਨਹਿਰ ਲਈ ਸਰਵੇ ਕਰਨ ਦਾ ਹੁਕਮ ਦਿੱਤਾ ਪਰੰਤੂ ਇੰਜੀਨੀਅਰਾਂ ਨੇ ਉਸ ਨੂੰ ਦਸਿਆ ਕਿ ਲਾਲ ਸਾਗਰ ਦਾ ਪਾਣੀ ਰੂਮ ਸਾਗਰ ਦੇ ਪਾਣੀ ਨਾਲੋਂ ਲਗਭਗ 9 ਮੀ. ਉੱਚਾ ਹੈ। ਸੰਨ 1846 ਵਿਚ ਸੇਂਟ ਸਾਈਮਨਿਸਟ (Saint Simonits) ਨੇ ਅਜਿਹੀ ਨਹਿਰ ਪੁੱਟਣ ਦੀ ਸਕੀਮ ਤਿਆਰ ਕਰਨ ਲਈ ਇਕ ਸੋਸਾਇਟੀ ਬਣਾਈ ਪਰ ਇਹ ਸੋਸਾਇਟੀ ਵੀ ਕੋਈ ਠੋਸ ਕੰਮ ਨਾ ਕਰ ਸਕੀ। ਸੰਨ 1854 ਵਿਚ ਫਰਡੀਨੰਡ ਨੇ ਮਿਸਰ ਦੇ ਵਾਇਸਰਾਏ ਸਈਦ ਪਾਸ਼ਾ ਤੋਂ ਰਿਆਇਤਾਂ ਪ੍ਰਾਪਤ ਕਰਕੇ ਸੁਏਜ਼ ਨਹਿਰ ਕੰਪਨੀ ਬਣਾ ਲਈ। ਉਸ ਨੇ ਫ਼ਰਾਂਸੀਸੀ ਇੰਜਨੀਅਰਾਂ ਦੀ ਸਹਾਇਤਾ ਨਾਲ ਸੁਏਜ਼ ਨਹਿਰ ਪੁੱਟਣ ਦੀ ਸਕੀਮ ਤਿਆਰ ਕਰ ਲਈ। ਇਸ ਤੋਂ ਅਗਲੇ ਸਾਲ ਅੰਤਰ-ਰਾਸ਼ਟਰੀ ਕਮਿਸ਼ਨ ਨੇ ਮਾੜੀ ਮੋਟੀ ਅਦਲਾ ਬਦਲੀ ਕਰਕੇ ਇਹ ਸਕੀਮ ਪਰਵਾਨ ਕਰ ਲਈ। 15 ਜਨਵਰੀ, 1856 ਨੂੰ ਦਿੱਤੀਆਂ ਗਈਆਂ ਰਿਆਇਤਾਂ ਅਨੁਸਾਰ ਇਹ ਨਹਿਰ ਚਾਲੂ ਹੋਣ ਤੋਂ ਬਾਅਦ 99 ਸਾਲ ਤਕ ਕੰਪਨੀ ਦੀ ਮਲਕੀਅਤ ਰਹਿਣੀ ਸੀ ਅਤੇ ਇਸ ਤੋਂ ਬਾਅਦ ਮਿਸਰ ਨੂੰ ਵਾਪਸ ਮਿਲ ਜਾਣੀ ਸੀ। ਇਸ ਦੇ ਨਾਲ ਕੰਪਨੀ ਲਈ ਇਹ ਵੀ ਲਾਜ਼ਮੀ ਸੀ ਕਿ ਉਹ ਕਾਹਿਰਾ ਦੇ ਨੇੜਿਉਂ ਨੀਲ ਦਰਿਆ ਵਿਚੋਂ ਤਿਮਸਾ ਝੀਲ (Lake Timsah) ਤਕ ਇਕ ਹੋਰ ਨਹਿਰ ਪੁੱਟੇ ਜਿਸ ਦੀਆਂ ਸ਼ਾਖਾਵਾਂ ਸੁਏਜ਼ ਨਹਿਰ ਦੇ ਨਾਲ ਨਾਲ ਇਸ ਦੀ ਸਾਰੀ ਲੰਬਾਈ ਤਕ ਜਾਣ।

ਫਰਡੀਨੰਡ ਨੇ ਸੰਨ 1858 ਵਿਚ ਹੀ ਕੰਪਨੀ ਦੇ ਪੰਜ ਪੰਜ ਸੌ ਫ਼ਰਾਂਕ ਦੇ 4 ਲੱਖ ਹਿੱਸੇ ਵੇਚਣ ਲਈ ਖੋਲ੍ਹ ਦਿੱਤੇ। ਇਸ ਦੇ ਅੱਧੇ ਤੋਂ ਵੱਧ ਹਿੱਸੇ ਇਕੱਲੇ ਫ਼ਰਾਂਸ ਵਿਚ ਹੀ ਵਿਕ ਗਏ। 1875 ਈ. ਵਿਚ ਅੰਗਰੇਜ਼ਾਂ ਨੇ 176,602 ਹਿੱਸੇ ਮਿਸਰ ਦੇ ਵਾਇਸਰਾਏ ਪਾਸੋਂ 3,976,582 ਪੌਂਡਾਂ ਦੇ ਬਦਲੇ ਖ਼ਰੀਦੇ।

ਨਹਿਰ ਦੀ ਪੁਟਾਈ ਦਾ ਕੰਮ 25 ਅਪ੍ਰੈਲ, 1859 ਨੂੰ ਪੋਰਟ ਸਈਦ ਤੋਂ ਸ਼ੁਰੂ ਹੋਇਆ। 1862 ਈ. ਦੇ ਸ਼ੁਰੂ ਵਿਚ ਹੀ ਨਵੀਂ ਨਹਿਰ ਤਿਮਸਾ ਝੀਲ ਤਕ ਚਾਲੂ ਹੋ ਗਈ। ਇਸੇ ਸਾਲ ਦੇ ਅਖ਼ੀਰ ਤਕ ਇਕ ਛੋਟੀ ਨਹਿਰ ਇਸ ਝੀਲ ਤੋਂ ਰੂਮ ਸਾਗਰ ਤਕ ਪੁਟ ਲਈ ਗਈ। ਸੰਨ 1863 ਵਿਚ ਨਵੀਂ ਨਹਿਰ ਸੁਏਜ਼ ਤਕ ਮੁਕੰਮਲ ਕਰ ਲਈ ਗਈ। ਬਹੁਤ ਔਕੜਾਂ ਅਤੇ ਮਾੜੇ ਹਾਲਾਤ ਦੇ ਬਾਵਜੂਦ ਵੀ ਨਹਿਰ ਸੁਏਜ਼ ਦਸ ਸਾਲਾਂ ਵਿਚ ਮੁਕੰਮਲ ਕਰ ਲਈ ਗਈ। 17 ਨਵੰਬਰ, 1869 ਨੂੰ ਪੋਰਟ ਸਈਦ ਦੇ ਸਥਾਨ ਤੇ ਇਸ ਦੇ ਉਦਘਾਟਨ ਦੀ ਰਸਮ ਅਦਾ ਕੀਤੀ ਗਈ। ਇਸ ਤੋਂ ਅਗਲੇ ਦਿਨ ਵੱਖ ਵੱਖ ਦੇਸ਼ਾਂ ਦੇ 68 ਜਹਾਜ਼ ਨਹਿਰ ਵਿਚ ਦਾਖ਼ਲ ਹੋਏ। ਇਸ ਤੋਂ ਪਿਛੋਂ ਜਹਾਜ਼ਾਂ ਦੀ ਆਵਾਜਾਈ ਬਹੁਤ ਜ਼ੋਰਾਂ ਤੇ ਰਹੀ। ਸੰਨ 1955 ਵਿਚ 20,000 ਟਨ ਭਾਰ ਵਾਲੇ 805 ਜਹਾਜ਼ ਇਸ ਨਹਿਰ ਵਿਚੋਂ ਲੰਘੇ। ਸ਼ੁਰੂ ਸ਼ੁਰੂ ਵਿਚ ਕੰਪਨੀ ਦੀ ਆਮਦਨ ਘੱਟ ਰਹੀ ਅਤੇ ਖ਼ਰਚ ਜ਼ਿਆਦਾ ਪਰੰਤੂ ਥੋੜ੍ਹੇ ਸਮੇਂ ਤੋਂ ਬਾਅਦ ਕਾਫ਼ੀ ਮੁਨਾਫ਼ਾ ਹੋਣ ਲਗ ਪਿਆ। ਅੰਗਰੇਜ਼ਾਂ ਨੇ ਆਪਣੇ ਹਿੱਸਿਆਂ ਲਈ 40 ਲੱਖ ਪੌਂਡ ਦੀ ਰਕਮ ਨਾਲੋਂ ਦਸ ਗੁਣੇ ਤੋਂ ਵੀ ਵੱਧ ਮੁਨਾਫ਼ਾ ਵਸੂਲ ਕਰ ਲਿਆ।

ਇਹ ਨਹਿਰ ਮੈਨਜ਼ਾਲਾ ਝੀਲ ਦੇ ਕੰਢੇ ਤੇ ਸਥਿਤ ਪੋਰਟ ਸਈਦ ਤੋਂ ਸ਼ੁਰੂ ਹੋ ਕੇ ਬਾਲਾ ਦੀਆਂ ਝੀਲਾਂ, ਤਿਮਸਾ ਝੀਲ, ਛੋਟੀ ਅਤੇ ਵੱਡੀ ਕੌੜੀਆਂ ਝੀਲਾਂ ਵਿਚੋਂ ਦੀ ਲੰਘਦੀ ਹੋਈ ਪੋਰਟ ਇਬਰਾਹੀਮ ਤਕ ਜਾਂਦੀ ਹੈ। ਪਹਿਲਾਂ ਇਸ ਦੀ ਚੌੜਾਈ 22 ਮੀ. ਸੀ ਪਰ 1953 ਵਿਚ ਇਹ ਚੌੜਾਈ ਵਧਾ ਕੇ 120 ਮੀ. ਤਕ ਕਰ ਦਿੱਤੀ ਗਈ। ਇਸੇ ਤਰ੍ਹਾਂ ਇਸ ਦੀ ਪਹਿਲਾਂ ਰੱਖੀ ਗਈ 7.9 ਮੀ. ਡੂੰਘਾਈ ਨੂੰ ਵਧਾ ਕੇ 1956 ਵਿਚ 10 ਮੀ. ਕਰ ਦਿੱਤਾ ਗਿਆ। ਪਹਿਲੇ ਪਹਿਲ ਇਸ ਵਿਚ ਜਹਾਜ਼ ਕੇਵਲ ਦਿਨ ਵੇਲੇ ਹੀ ਚਲਦੇ ਸਨ ਪਰੰਤੂ 1887 ਈ. ਵਿਚ ਸਰਚ-ਲਾਈਟ ਵਾਲੇ ਜਹਾਜ਼ਾਂ ਨੂੰ ਰਾਤ ਨੂੰ ਵੀ ਚਲਣ ਦੀ ਇਜਾਜ਼ਤ ਦੇ ਦਿੱਤੀ ਗਈ। ਨਹਿਰ ਦੇ ਕੰਢੇ ਰੇਤਲੇ ਹਨ। ਇਸ ਕਰਕੇ ਜਹਾਜ਼ਾਂ ਦੀ ਰਫ਼ਤਾਰ 12 ਕਿ. ਮੀ. ਪ੍ਰਤੀ ਘੰਟਾ ਤੋਂ ਵਧਣ ਨਹੀਂ ਦਿੱਤੀ ਜਾਂਦੀ। ਜਹਾਜ਼ਾਂ ਨੂੰ ਕੰਪਨੀ ਦੇ ਜਹਾਜ਼ਰਾਨ ਹੀ ਇਸ ਨਹਿਰ ਵਿਚੋਂ ਦੀ ਚਲਾ ਕੇ ਲੰਘਾਉਂਦੇ ਹਨ। ਜਹਾਜ਼ ਨੂੰ ਨਹਿਰ ਲੰਘਣ ਵਿਚ ਕੋਈ ਪੰਦਰਾਂ ਘੰਟੇ ਲੱਗ ਜਾਂਦੇ ਹਨ। ਜਹਾਜ਼ ਦੋਵੇਂ ਪਾਸਿਆਂ ਤੋਂ ਆ ਜਾ ਸਕਦੇ ਹਨ। ਪਹਿਲਾਂ ਇਕ ਪਾਸੇ ਦੇ ਜਹਾਜ਼ ਨੂੰ ਖੜਾ ਕਰਕੇ ਦੂਜੇ ਪਾਸੇ ਦੇ ਜਹਾਜ਼ ਨੂੰ ਲੰਘਾਇਆ ਜਾਂਦਾ ਸੀ ਪਰੰਤੂ 1951 ਈ. ਵਿਚ ਪੋਰਟ ਸਈਦ ਤੋਂ 48 ਕਿ. ਮੀ. ਦੱਖਣ ਵਲ ਬਣਾਈ ਗਈ ਇਕ ਹੋਰ 11 ਕਿ. ਮੀ. ਲੰਬੀ ਨਹਿਰ ਨੇ ਇਸ ਕੰਮ ਨੂੰ ਸੌਖਾ ਕਰ ਦਿੱਤਾ ਹੈ। ਤੇਲ ਦੇ ਟੈਂਕਰਾਂ ਦੀ ਆਵਾਜਾਈ ਲਈ ਤਾਂ ਬਹੁਤ ਹੀ ਸਹੂਲਤਾਂ ਪ੍ਰਾਪਤ ਹੋ ਗਈਆਂ ਹਨ। ਸੰਨ 1951 ਵਿਚ ਸਊਦੀ ਅਰਬ ਦੇ ਤੇਲ ਦੇ ਖੂਹਾਂ ਤੋਂ ਲਿਬਨਾਨ ਵਿਚ ਸਾਈਡਨ ਤਕ ਪਾਈਪ ਲਾਈਨ ਤਿਆਰ ਹੋਣ ਨਾਲ ਉਥੋਂ ਦਾ 14,000,000 ਟਨ ਮਿੱਟੀ ਦਾ ਤੇਲ ਨਹਿਰ ਰਾਹੀਂ ਜਾਣ ਦੀ ਥਾਂ ਸਿਧਾ ਪਾਈਪ ਲਾਈਨ ਰਾਹੀਂ ਜਾਣ ਲੱਗ ਪਿਆ ਪਰ ਫਿਰ ਵੀ ਉਸ ਸਾਲ ਨਹਿਰ ਵਿਚੋਂ ਦੀ ਲੰਘਣ ਵਾਲੇ ਜਹਾਜ਼ਾਂ ਦੀ ਗਿਣਤੀ ਪਹਿਲਾਂ ਨਾਲੋਂ ਜ਼ਿਆਦਾ ਸੀ।

29 ਅਕਤੂਬਰ, 1888 ਨੂੰ ਹੋਈ ਇਕ ਕਨਵੈਨਸ਼ਨ ਦੇ ਫ਼ੈਸਲੇ ਅਨੁਸਾਰ ਸੁਏਜ਼ ਨਹਿਰ ਸਾਰੇ ਰਾਸ਼ਟਰ ਦੇ ਜੰਗੀ ਤੇ ਵਪਾਰੀ ਜਹਾਜ਼ਾਂ ਲਈ ਹਰ ਸਮੇਂ ਖੁਲ੍ਹੀ ਰਹਿਣੀ ਸੀ। 1936 ਈ. ਵਿਚ ਹੋਈ ਇਕ ਸੰਧੀ ਅਨੁਸਾਰ ਇਸ ਨਹਿਰ ਦੀ ਸੁਰੱਖਿਆ ਲਈ ਅੰਗਰੇਜ਼ੀ ਫ਼ੌਜਾਂ ਰੱਖੀਆਂ ਗਈਆਂ ਪਰੰਤੂ ਨਵੰਬਰ, 1955 ਨੂੰ ਅੰਗਰੇਜ਼ੀ ਫ਼ੌਜ ਦੇ ਆਖ਼ਰੀ ਦਸਤੇ ਵੀ ਇਥੋਂ ਵਾਪਸ ਭੇਜ ਦਿੱਤੇ ਗਏ। ਇਸੇ ਸਾਲ ਹੀ ਅੰਗਰੇਜ਼ਾਂ ਨੇ ਆਸਵਾਨ ਦੇ ਮਹਾਨ ਡੈਮ ਲਈ ਮਿਸਰ ਨੂੰ ਦਿੱਤੀ ਜਾਣ ਵਾਲੀ ਸਹਾਇਤਾ ਇਕ-ਦਮ ਬੰਦ ਕਰ ਦਿੱਤੀ। ਇਸ ਤੇ ਮਿਸਰ ਦੇ ਪਰਧਾਨ ਨਾਸਰ ਨੇ ਸੁਏਜ਼ ਨਹਿਰ ਤੇ ਕਬਜ਼ਾ ਕਰਕੇ ਇਸ ਨੂੰ ਕੌਮੀ ਮਲਕੀਅਤ ਕਰਾਰ ਦੇ ਦਿੱਤਾ। ਇਸ ਉੱਤੇ ਅੰਗਰੇਜ਼ ਵਿਗੜ ਗਏ ਕਿਉਂਕਿ ਉਹ ਸੁਏਜ਼ ਨਹਿਰ ਦੇ ਬਹੁਤੇ ਹਿੱਸਿਆਂ ਦੇ ਮਾਲਕ ਸਨ। 26 ਅਕਤੂਬਰ, 1956 ਨੂੰ ਉਨ੍ਹਾਂ ਨੇ ਇਜ਼ਰਾਈਲ ਨੂੰ ਚੁੱਕ ਕੇ ਮਿਸਰ ਤੇ ਹਮਲਾ ਕਰਵਾ ਦਿੱਤਾ ਅਤੇ ਫਿਰ ਆਪ ਵੀ ਫ਼ਰਾਂਸ ਨੂੰ ਨਾਲ ਮਿਲਾ ਕੇ ਮਿਸਰ ਤੇ ਧਾਵਾ ਬੋਲ ਦਿੱਤਾ। ਮਿਸਰੀਆਂ ਨੇ ਇਸ ਦੀ ਕੋਈ ਪਰਵਾਹ ਨਾ ਕੀਤੀ ਅਤੇ ਉਨ੍ਹਾਂ ਨੇ ਕਈ ਥਾਈਂ ਜਹਾਜ਼ ਡੁਬੋ ਕੇ ਨਹਿਰ ਨੂੰ ਬੰਦ ਕਰ ਦਿੱਤਾ ਪਰੰਤੂ ਹਾਲਾਤ ਨੇ ਪਲਟਾ ਖਾਧਾ ਅਤੇ ਲੜਾਈ

ਛੇੜੀ ਹੀ ਬੰਦ ਕਰਵਾ ਦਿੱਤੀ ਗਈ ਪਰ ਸੁਏਜ਼ ਨਹਿਰ ਦੀ ਸਫ਼ਾਈ ਵਿਚ ਕਾਫ਼ੀ ਸਮਾਂ ਲੱਗ ਜਾਣ ਕਾਰਨ ਇਹ ਫਿਰ 11 ਅਪ੍ਰੈਲ, 1957 ਨੂੰ ਹੀ ਸ਼ੁਰੂ ਹੋ ਸਕੀ। ਇਸ ਸਮੇਂ ਨਹਿਰ ਦੀ ਘੱਟ ਤੋਂ ਘੱਟ ਚੌੜਾਈ ਲਗਭਗ 55 ਮੀ. ਅਤੇ ਡੂੰਘਾਈ 12 ਮੀ. ਰਹਿ ਗਈ ਹੈ।

ਜੂਨ, 1967 ਵਿਚ ਅਰਬ-ਇਜ਼ਰਾਈਲ ਯੁੱਧ ਕਾਰਨ, ਸੁਏਜ਼ ਨਹਿਰ ਜਹਾਜ਼ਰਾਨੀ ਲਈ ਬੰਦ ਕਰ ਦਿੱਤੀ ਗਈ। ਅਕਤੂਬਰ, 1973 ਦੇ ਅਰਬ-ਇਜ਼ਰਾਈਲ ਯੁੱਧ ਸਬੰਧੀ ਸਤੰਬਰ, 1975 ਵਿਚ ਅੰਤਰਿਮ ਸਮਝੌਤਾ ਕੀਤਾ ਗਿਆ। ਇਸ ਸਮਝੌਤੇ ਅਨੁਸਾਰ ਮਿਸਰ ਨੇ ਇਜ਼ਰਾਈਲ ਨੂੰ ਸੁਏਜ਼ ਨਹਿਰ ਰਾਹੀਂ ਮਾਲ ਦੀ ਢੋ-ਢੁਆਈ ਦੀ ਖੁਲ੍ਹ ਦੇ ਦਿੱਤੀ। ਨਹਿਰ ਦੇ ਬੰਦ ਹੋ ਜਾਣ ਨਾਲ ਸਾਰੇ ਸੰਸਾਰ ਵਿਚ ਟੈਂਕਰਾਂ, ਵਪਾਰਕ ਜਹਾਜ਼ਾਂ ਆਦਿ ਦੇ ਭਾੜਿਆਂ ਦੇ ਦਰ ਬਹੁਤ ਉੱਚੇ ਹੋ ਗਏ। ਸੁੱਕੀਆਂ ਵਸਤਾਂ ਲੈ ਜਾਣ ਵਾਲੇ ਸਮੁੰਦਰੀ ਜਹਾਜ਼ਾਂ ਦੇ ਇਹ ਦਰ 1958 ਤੀਕ ਅਤੇ ਤੇਲ ਦੇ ਟੈਂਕਰਾਂ ਉੱਤੇ 1969 ਤੀਕ ਜਾਰੀ ਰਹੇ। ਸੰਨ 1967 ਅਤੇ 1971 ਦਰਮਿਆਨ ਸਮੁੰਦਰੀ ਢੋ-ਢੁਆਈ ਦੇ ਖ਼ਰਚੇ ਵਿਚ ਲਗਭਗ 4.4 ਬਿਲੀਅਨ ਡਾਲਰ ਦਾ ਵਾਧਾ ਹੋਇਆ। ਪੂਰਬੀ ਅਫ਼ਰੀਕਾ ਅਤੇ ਦੱਖਣੀ-ਪੂਰਬੀ ਏਸ਼ੀਆ ਨੂੰ ਵਪਾਰ ਵਿਚ ਚੋਖਾ ਘਾਟਾ ਖਾਣਾ ਪਿਆ।

ਅਕਤੂਬਰ, 1973 ਨੂੰ ਸੰਯੁਕਤ ਰਾਸ਼ਟਰ ਵੱਲੋਂ ਵਪਾਰ ਅਤੇ ਵਿਕਾਸ ਸਬੰਧੀ ਜਨੇਵਾ ਵਿਖੇ ਹੋਈ ਕਾਨਫ਼ਰੰਸ ਅਨੁਸਾਰ, ਨਹਿਰ ਦੇ ਬੰਦ ਹੋਣ ਅਤੇ ਹੋਰ ਆਰਥਕ ਤਬਦੀਲੀਆਂ ਕਾਰਨ ਇਨ੍ਹਾਂ ਸਾਰੇ ਦੇਸ਼ਾਂ ਨੂੰ 1700 ਮਿਲੀਅਨ ਡਾਲਰ ਦਾ ਸਾਲਾਨਾ ਘਾਟਾ ਪਿਆ ਹੈ। ਅਕਤੂਬਰ, 1973 ਦੇ ਅਰਬ-ਇਜ਼ਰਾਈਲ ਯੁੱਧ ਸਬੰਧੀ ਸਤੰਬਰ, 1975 ਵਿਚ ਅੰਤਰਿਮ ਸਮਝੌਤਾ ਕੀਤਾ ਗਿਆ। ਇਸ ਸਮਝੌਤੇ ਅਨੁਸਾਰ ਮਿਸਰ ਨੇ ਇਜ਼ਰਾਈਲ ਨੂੰ ਸੁਏਜ਼ ਨਹਿਰ ਰਾਹੀਂ ਮਾਲ ਦੀ ਢੋ-ਢੁਆਈ ਦੀ ਖੁਲ੍ਹ ਦਿੱਤੀ।

5 ਜੂਨ, 1975 ਨੂੰ ਅੱਠ ਸਾਲਾਂ ਤੋਂ ਬਾਅਦ ਇਹ ਨਹਿਰ ਜਹਾਜ਼ਰਾਨੀ ਲਈ ਫਿਰ ਖੋਲ੍ਹ ਦਿੱਤੀ ਗਈ। ਵਿਸ਼ਵ ਬੈਂਕ ਦਾ ਅੰਦਾਜ਼ਾ ਹੈ ਕਿ 1975 ਤੋਂ 1980 ਦੇ ਵਿਚਕਾਰ ਲਗਭਗ 8200 ਮਿਲੀਅਨ ਡਾਲਰ ਦੀ ਬੱਚਤ ਹੋਵੇਗੀ।

ਸੁਏਜ਼ ਕੈਨਾਲ ਅਥਾਰਿਟੀ ਨੇ ਇਹ ਐਲਾਨ ਕੀਤਾ ਹੈ ਕਿ ਉਹ ਇਸ ਨਹਿਰ ਨੂੰ ਚੌੜਾ ਅਤੇ ਡੂੰਘਾ ਕਰਨ ਦਾ ਇਕ ਪ੍ਰਾਜੈਕਟ ਸ਼ੁਰੂ ਕਰੇਗੀ ਤਾਂ ਕਿ 150,000 ਟਨ ਦੀ ਸਮਰੱਥਾ ਰੱਖਣ ਵਾਲੇ ਪੂਰੇ ਭਰੇ ਟੈਂਕਰ ਇਸ ਨਹਿਰ ਵਿਚੋਂ ਦੀ ਲੰਘ ਸਕਣ। ਇਸ ਨਹਿਰ ਦੇ ਵਿਕਾਸ ਪ੍ਰਾਜੈਕਟ ਦੇ ਮੁਕੰਮਲ ਹੋਣ ਤੋਂ ਤਿੰਨ ਸਾਲ ਬਾਅਦ 260,000 ਟਨ ਦੀ ਸਮਰੱਥਾ ਰੱਖਣ ਵਾਲੇ ਪੂਰੇ ਭਰੇ ਹੋਏ ਟੈਂਕਰ ਇਥੋਂ ਦੀ ਲੰਘ ਸਕਣਗੇ।

ਹ. ਪੁ.—ਆ. ਹਿ. ਐਂਟ. ਆਫ਼ ਇਜ. 1977; ਦੀ ਇਕ. ਵੇ ਆਫ਼ ਦੀ ਸੁਏਜ਼ ਕਨਾਲ ਇਨ ਅਵਰ ਟਾ. ਮਈ, 1975, ਜ. ਨਾ. ਡਾਏ.—ਦੇ ਮੋਹਨ; ਐਨ. ਅਮੇ. 25:599; ਐਨ. ਬ੍ਰਿ. 21:516

**ਸੁਏਬੀ ਸੁਏਵੀ** (Suebi/Suevi) : ਜਰਮਨੀ ਵਿਚ ਵਸਦੇ ਕੁਝ ਵਿਸ਼ੇਸ਼ ਕਬੀਲਿਆਂ ਨੂੰ ਸੁਏਵੀ ਕਿਹਾ ਜਾਂਦਾ ਸੀ। 370 ਈ. ਵਿਚ ਹੂਨਾਂ ਦੇ ਅਲਾਨੀਆਂ ਅਤੇ ਗੋਥਾਂ ਉੱਤੇ ਹੱਲਾ ਕਰਨ ਸਮੇਂ ਇਹ ਲੋਕ ਪੱਛਮ ਵੱਲ ਜਾ ਕੇ ਜਰਮਨੀ ਵਿਚ ਜਾ ਆਬਾਦ ਹੋਏ। ਇਸ ਤੋਂ ਬਾਅਦ ਰੋਮਨ ਰਾਜ ਦੇ ਪਸਾਰ ਕਾਰਨ ਬਹੁਤ ਸਾਰੇ ਸੁਏਵੀ ਸੰਨ 409 ਈ. ਵਿਚ ਰਾਈਨ ਦਰਿਆ ਪਾਰ ਕਰ ਕੇ ਸਪੇਨ ਚਲੇ ਗਏ। 585 ਈ. ਵਿਚ ਵਿਸੀਗੋਥਾਂ ਨੇ ਇਨ੍ਹਾਂ ਲੋਕਾਂ ਨੂੰ ਆਪਣੇ ਅਧੀਨ ਕਰ ਲਿਆ ਅਤੇ ਸੁਏਵੀ ਲੋਕ ਵਿਸੀਗੋਥਾਂ ਵਿਚ ਹੀ ਮਿਲ ਗਏ।

ਹ. ਪੁ.—ਕੋਲ. ਐਨ 18:19 ਐਨ. ਬ੍ਰਿ. 21:514

**ਸ਼ੁਸ਼ਤਾਰ** : (Shustar) : ਈਰਾਨ ਦਾ ਇਹ ਕਦੀਮੀ ਸ਼ਹਿਰ ਮੁਹਿਮਰੇ ਤੋਂ ਤਹਿਰਾਨ ਜਾਂਦੀ ਸੜਕ ਉੱਤੇ ਕਾਰੂੰ ਦਰਿਆ ਦੀਆਂ ਦੋ ਸ਼ਾਖਾਂ ਆਬਿ-ਸ਼ਤੇਤ ਤੇ ਆਬਿ-ਗਰਗਰ ਦੇ ਵਿਚਕਾਰ ਸਥਿਤ ਹੈ।

ਇਥੇ ਗਰਮੀ ਬਹੁਤ ਜ਼ਿਆਦਾ ਪੈਂਦੀ ਹੈ। ਕਦੇ ਕਦੇ ਤਾਪਮਾਨ 53° ਸੈ. ਤੱਕ ਵੀ ਪਹੁੰਚ ਜਾਂਦਾ ਹੈ। ਇਸ ਕਰਕੇ ਆਮ ਲੋਕਾਂ ਨੇ ਘਰਾਂ ਵਿਚ ਤਹਿਖ਼ਾਨੇ ਬਣਾਏ ਹੋਏ ਹਨ ਜਿਥੇ ਇਥੋਂ ਦੇ ਵਾਸੀ ਸਖ਼ਤ ਗਰਮੀ ਦੇ ਦਿਨਾਂ ਵਿਚ ਚਲੇ ਜਾਂਦੇ ਹਨ। ਇਹ ਸ਼ਹਿਰ ਬਹੁਤ ਹੀ ਖ਼ਸਤਾ ਹਾਲਤ ਵਿਚ ਹੈ। ਇਥੋਂ ਦਾ ਕਿਲ੍ਹਾ-ਸਲਾਸਿਲ ਪ੍ਰਾਚੀਨ ਅਜ਼ਮਤ ਦਾ ਦਾ ਮਨੁੱਖੀ ਮਨ ਉੱਤੇ ਭਾਰੀ ਪ੍ਰਭਾਵ ਪਾਉਂਦਾ ਹੈ। ਹੁਣ ਤਕ ਇਸ ਕਿਲ੍ਹੇ ਦੇ ਖੇਹ ਹੀ ਹਨ।

ਇਸ ਸ਼ਹਿਰ ਦਾ ਵਾਟਰ ਵਰਕਸ ਬਹੁਤ ਹੀ ਪ੍ਰਸਿੱਧ ਹੈ। ਇਹ ਕਾਰੂੰ ਦਰਿਆ ਦੇ ਅਥਾਹ ਪਾਣੀ ਨੂੰ ਕਾਬੂ ਕਰਨ ਲਈ ਬਣਾਇਆ ਗਿਆ ਸੀ। ਇਸ ਦੇ ਤਿੰਨ ਭਾਗ ਹਨ : (1) ਆਬਿ-ਗਰਗਰ ਨਹਿਰ (2) ਵੱਡਾ ਬੰਨ੍ਹ ਜਾਂ ਬੰਦਿ-ਕੈਸਰ ਅਤੇ (3) ਮਿਨਾਓ ਨਹਿਰ।

ਇਥੋਂ ਦੀ ਬਹੁਤੀ ਵਸੋਂ ਅਰਬ ਤੇ ਈਰਾਨੀ ਨਸਲ ਦੇ ਲੋਕਾਂ ਦੀ ਹੈ। ਇਥੇ ਵਸਦੇ ਕੁਝ ਪ੍ਰਾਚੀਨ ਈਰਾਨੀ ਲੋਕਾਂ ਨੂੰ ਸ਼ੁਸ਼ਤਾਰੀ ਕਿਹਾ ਜਾਂਦਾ ਹੈ। ਇਨ੍ਹਾਂ ਦੀ ਬੋਲੀ ਵੀ ਵੱਖਰੀ ਹੈ। ਇਨ੍ਹਾਂ ਦੀ ਸਾਰੀ ਆਬਾਦੀ ਸ਼ੀਆ ਮੁਸਲਮਾਨਾਂ ਦੀ ਹੈ। ਇਨ੍ਹਾਂ ਦੀ ਦੀਨਦਾਰੀ ਕਰ ਕੇ ਹੀ ਈਰਾਨੀਆਂ ਵਿਚ ਸ਼ੁਸ਼ਤਾਰ ਦਾ ਨਾਂ ਦਾਰੁੱਲ ਮੋਮਨੀਨ ਪੈ ਗਿਆ ਹੈ। ਇਥੇ ਕੁਝ ਬਖ਼ਤਿਆਰੀ ਲੋਕ ਵੀ ਆਬਾਦ ਹਨ।

ਵਪਾਰ ਤੇ ਸਨਅਤੀ ਦ੍ਰਿਸ਼ਟੀਕੋਣ ਤੋਂ ਸ਼ੁਸ਼ਤਾਰ ਇਕ ਮਹੱਤਵਪੂਰਨ ਸ਼ਹਿਰ ਹੈ। ਊਨੀ ਤੇ ਮੋਟੇ ਸੂਤੀ ਕੱਪੜੇ, ਮਿੱਟੀ ਦੇ ਰੰਗੀਨ ਬਰਤਨ, ਗਲੀਚੇ, ਤਾਂਬੇ, ਪਿੱਤਲ ਤੇ ਚਾਂਦੀ, ਚਮੜੇ ਅਤੇ ਰੰਗਾਈ ਦੇ ਕੰਮ ਨਾਲ ਸਬੰਧਤ ਇਥੋਂ ਦੇ ਪ੍ਰਸਿੱਧ ਉਦਯੋਗ ਹਨ।

ਆਬਾਦੀ—27,532.

32° ਉ. ਵਿਥ.; 48°53' ਪੂ. ਲੰਬ.

ਹ. ਪੁ.—ਐਨ. ਬ੍ਰਿ. 20:592 ਐਨ. ਬ੍ਰਿ. ਮਾ. 9:175

**ਸੁਸ਼ਰਮਾ** : ਸੁਸ਼ਰਮਾ ਤ੍ਰਿਗਰਤ ਦੇਸ਼ ਦਾ ਰਾਜਾ ਸੀ। ਤ੍ਰਿਗਰਤ ਅੱਜ ਕਲ੍ਹ ਦੇ ਜਲੰਧਰ ਅਤੇ ਕਾਂਗੜੇ ਦੇ ਆਸ ਪਾਸ ਦੇ ਇਲਾਕੇ ਦਾ ਪੁਰਾਣਾ ਨਾਂ ਸੀ। ਮਹਾਂਭਾਰਤ ਦੇ ਯੁੱਧ ਸਮੇਂ ਸੁਸ਼ਰਮਾ ਆਪਣੇ ਭਰਾਵਾਂ ਸਮੇਤ ਦੁਰਯੋਧਨ ਵੱਲੋਂ ਲੜਿਆ ਸੀ।

ਦੁਰਯੋਧਨ ਚਾਹੁੰਦਾ ਸੀ ਕਿ ਕਿਸੇ ਤਰ੍ਹਾਂ ਰਾਜਾ ਯੁਧਿਸ਼ਟਰ ਨੂੰ ਜਿਉਂਦਾ ਫੜ ਲਿਆ ਜਾਵੇ। ਉਸ ਨੇ ਆਪਣੀ ਇਹ ਇੱਛਾ ਗੁਰੂ ਦਰੋਣਾਚਾਰੀਆ ਅੱਗੇ ਪ੍ਰਗਟ ਕੀਤੀ। ਉਸ ਨੇ ਕਿਹਾ ਕਿ ਜਦ ਤਕ ਅਰਜਨ ਯੁੱਧ ਦੇ ਮੈਦਾਨ ਵਿਚ ਯੁਧਿਸ਼ਟਰ ਨਾਲ ਰਹੇਗਾ ਤਦ ਤਕ ਕੋਈ ਵੀ ਵੀਰ ਯੁਧਿਸ਼ਟਰ ਨੂੰ ਨਹੀਂ ਫੜ ਸਕੇਗਾ।

ਇਹ ਸੁਣ ਕੇ ਸੁਸ਼ਰਮਾ ਨੇ ਕਿਹਾ ਕਿ ਉਹ ਅਰਜਨ ਨੂੰ ਆਪਣੇ ਨਾਲ ਯੁੱਧ ਕਰਨ ਲਈ ਲਲਕਾਰੇਗਾ ਤੇ ਜਦ ਅਰਜਨ ਉਸ ਨਾਲ ਲੜਾਈ ਕਰਨ ਲੱਗੇਗਾ ਤਾਂ ਉਹ ਉਸ ਨੂੰ ਯੁੱਧ ਕਰਦਾ ਹੋਇਆ ਦੂਰ ਲੈ ਜਾਵੇਗਾ ਤੇ ਉਹ ਸਭ ਮਿਲ ਕੇ ਯੁਧਿਸ਼ਟਰ ਨੂੰ ਫੜ ਲੈਣ। ਇਸ ਯੋਜਨਾ ਅਨੁਸਾਰ ਸੁਸ਼ਰਮਾ ਨੇ ਅਰਜਨ ਨੂੰ ਆਪਣੇ ਨਾਲ ਯੁੱਧ ਲਈ ਵੰਗਾਰਿਆ ਤੇ ਅਰਜਨ ਇਸ ਨਾਲ ਲੜਦਾ ਲੜਦਾ ਯੁੱਧ ਦੇ ਮੈਦਾਨ ਤੋਂ ਕੁਝ ਪਰੇ ਹੋ ਗਿਆ। ਇਹ ਵੇਖ ਕੇ ਦਰੋਣਾਚਾਰੀਆ ਯੁਧਿਸ਼ਟਰ ਨੂੰ ਫੜਨ ਲਈ ਪਾਂਡਵਾਂ ਦੀ ਸੈਨਾ ਵਿਚ ਆ ਘੁਸਿਆ। ਇਧਰ ਅਰਜਨ ਨੇ ਸੁਸ਼ਰਮਾ ਨੂੰ ਯੁੱਧ ਵਿਚ ਹਰਾ ਕੇ ਮਾਰ ਦਿੱਤਾ।

ਹ. ਪੁ.—ਮਹਾਨ ਭਾਰਤ, ਦਰੋਣ ਪੱਖ.

**ਸੁਸ਼ਰੁਤ** : ਇਹ ਇਕ ਆਯੁਰਵੈਦਿਕ ਗ੍ਰੰਥ ਦਾ ਨਾਂ ਹੈ । ਇਸ ਦੀ ਰਚਨਾ ਸੁਸ਼ਰੁਤ ਵੈਦ ਨੇ ਕੀਤੀ ਸੀ ।

ਗਰੁੜ ਪੁਰਾਣ ਅਨੁਸਾਰ ਸੁਸ਼ਰੁਤ ਮੁਨੀ ਵਿਸ਼ਵਾਮਿੱਤਰ ਦਾ ਪੁੱਤਰ ਸੀ । ਇਸ ਗ੍ਰੰਥ ਦਾ ਅਰਬੀ ਭਾਸ਼ਾ ਵਿਚ ਅਨੁਵਾਦ ਮਿਲਦਾ ਹੈ । ਹੈਪਲਰ (Hapler) ਨੇ ਇਸ ਗ੍ਰੰਥ ਦਾ ਲਾਤੀਨੀ ਭਾਸ਼ਾ ਵਿਚ ਅਤੇ ਵੂਲਰ (Vullers) ਨੇ ਜਰਮਨ ਭਾਸ਼ਾ ਵਿਚ ਅਨੁਵਾਦ ਕੀਤਾ । ਇਸ ਗ੍ਰੰਥ ਦੇ ਨਿਦਾਨ ਭਾਗ ਵਿਚ ਤਸ਼ਖੀਸ ਦਾ, ਚਕਿਤਸਾ ਭਾਗ ਵਿਚ ਰੋਗੀ ਦੇ ਇਲਾਜ ਦਾ, ਕਲਪ ਭਾਗ ਵਿਚ ਜ਼ਹਿਰਾਂ ਦੇ ਇਲਾਜ ਦਾ ਅਤੇ ਸਰੀਰ-ਭਾਗ ਵਿਚ ਸਰੀਰ ਰਚਨਾ ਵਿਗਿਆਨ ਤੇ ਗਰਭ ਵਿਗਿਆਨ ਦਾ ਜ਼ਿਕਰ ਹੈ ।

—ਬ੍ਰਿਜ ਦੱਤ ਸ਼ਾਸਤਰੀ

**ਸੁਹਰਾਬ** : ਇਹ ਸੰਸਾਰ ਪ੍ਰਸਿੱਧ ਪਹਿਲਵਾਨ ਰੁਸਤਮ ਦਾ ਪੁੱਤਰ ਸੀ । ਇਸ ਦੀ ਮਾਂ ਦਾ ਨਾਂ ਤਹਿਮੀਨਾ ਸੀ । ਇਹ ਸਮੰਗਾਂ ਦੇ ਬਾਦਸ਼ਾਹ ਦੀ ਲੜਕੀ ਸੀ ਕਿਉਂਕਿ ਤੂਰਾਨ ਤੇ ਰੁਸਤਮ ਦੇ ਵਤਨ, ਈਰਾਨ ਦੀ ਦੀ ਦੁਸ਼ਮਣੀ ਸੀ । ਇਸ ਕਾਰਨ ਇਹ ਸਬੰਧ ਬੁਰੀਆਂ ਦੇਖਿਆ ਗਿਆ । ਰੁਸਤਮ ਨੇ ਜ਼ਾਬਲਸਤਾਨ ਜਾਂਦੇ ਸਮੇਂ ਤਹਿਮੀਨਾ ਨੂੰ ਆਪਣੀ ਬਾਂਹ ਤੋਂ ਲਾਹ ਕੇ ਮੁਹਰਾ ਦਿੱਤਾ, ਜੋ ਬਹੁਤ ਕੀਮਤੀ ਸੀ । ਉਸ ਨੇ ਇਹ ਵੀ ਨਾਲ ਕਿਹਾ ਕਿ ਜੇ ਲੜਕੀ ਪੈਦਾ ਹੋਵੇ ਤਾਂ ਉਹ ਮੁਹਰਾ ਉਸ ਦੇ ਵਾਲਾਂ ਵਿਚ ਗੁੰਦ ਦੇਵੇ ਅਤੇ ਜੇ ਲੜਕਾ ਪੈਦਾ ਹੋਵੇ ਤਾਂ ਉਸ ਦੇ ਡੌਲੇ ਨੂੰ ਬੰਨ੍ਹ ਦੇਵੇ ।

ਸਮਾਂ ਬੀਤਣ ਤੇ ਸੁਹਰਾਬ ਦਾ ਜਨਮ ਹੋਇਆ । ਬਾਲ ਅਵਸਥਾ ਵਿਚ ਹੀ ਇਹ ਇਤਨਾ ਬਲਵਾਨ ਸੀ ਕਿ ਵੱਡੇ ਵੱਡੇ ਯੋਧੇ ਉਸ ਤੋਂ ਕੰਬਦੇ ਸਨ । ਇਕ ਦਿਨ ਉਸ ਨੇ ਆਪਣੀ ਮਾਤਾ ਨੂੰ ਆਪਣੇ ਪਿਤਾ ਬਾਰੇ ਪੁਛਿਆ ਤਾਂ ਤਹਿਮੀਨਾ ਨੇ ਦੱਸਿਆ ਕਿ ਉਸ ਦਾ ਪਿਤਾ ਸੰਸਾਰ ਪ੍ਰਸਿੱਧ ਪਹਿਲਵਾਨ ਰੁਸਤਮ ਸੀ । ਸੁਹਰਾਬ ਨੇ ਆਪਣੀ ਮਾਂ ਨੂੰ ਕਿਹਾ ਕਿ ਉਹ ਤੁਰਕਾਂ ਦੀ ਫ਼ੌਜ ਲੈ ਕੇ ਈਰਾਨ ਤੇ ਚੜ੍ਹਾਈ ਕਰੇਗਾ ਅਤੇ ਉਥੋਂ ਦੇ ਬਾਦਸ਼ਾਹ ਕਾਊਸ ਨੂੰ ਮਾਰ ਕੇ ਤਖ਼ਤ ਆਪਣੇ ਪਿਤਾ ਰੁਸਤਮ ਨੂੰ ਦੇਵੇਗਾ । ਤਹਿਮੀਨਾ ਨੇ ਰੁਸਤਮ ਵੱਲੋਂ ਮਿਲਿਆ ਮੁਹਰਾ ਉਸ ਦੇ ਡੌਲੇ ਤੇ ਬੰਨ੍ਹ ਦਿੱਤਾ ਅਤੇ ਉਸ ਨੂੰ ਈਰਾਨ ਤੇ ਚੜ੍ਹਾਈ ਕਰਨ ਦੀ ਆਗਿਆ ਦੇ ਦਿੱਤੀ ।

ਬਾਦਸ਼ਾਹ ਕਾਊਸ ਨੇ ਉਸ ਦੇ ਮੁਕਾਬਲੇ ਲਈ ਰੁਸਤਮ ਨੂੰ ਬੁਲਾਇਆ ਪਰ ਸੁਹਰਾਬ ਨੂੰ ਇਸ ਗੱਲ ਦਾ ਪਤਾ ਨਾ ਲੱਗ ਸਕਿਆ ਕਿ ਉਸ ਦਾ ਪਿਤਾ ਰੁਸਤਮ ਹੀ ਉਸ ਦੇ ਮੁਕਾਬਲੇ ਤੇ ਆਇਆ ਹੈ । ਦੋਹਾਂ ਦਾ ਭੇੜ ਹੋਇਆ । ਦੋ ਦਿਨ ਯੁੱਧ ਹੁੰਦਾ ਰਿਹਾ । ਅਖ਼ੀਰ ਰੁਸਤਮ ਨੇ ਛੁਰਾ ਮਾਰ ਕੇ ਆਪਣੇ ਪੁੱਤਰ ਸੁਹਰਾਬ ਨੂੰ ਮਾਰ ਦਿੱਤਾ । ਮਰਦੇ ਵੇਲੇ ਸੁਹਰਾਬ ਨੇ ਕਿਹਾ ਕਿ ਉਸ ਦੀ ਮੌਤ ਦੀ ਖ਼ਬਰ ਉਸ ਦੇ ਪਿਤਾ ਰੁਸਤਮ ਨੂੰ ਦੇ ਦਿੱਤੀ ਜਾਵੇ ਤਾਂ ਜੋ ਉਹ ਉਸ ਦੀ ਮੌਤ ਦਾ ਬਦਲਾ ਲਵੇ । ਰੁਸਤਮ ਨੇ ਮੁਹਰੇ ਦੀ ਨਿਸ਼ਾਨੀ ਵੇਖੀ ਤੇ ਉਹ ਰੋਣ ਚਿੱਲਾਣ ਅਤੇ ਪਛਤਾਣ ਲੱਗ ਪਿਆ । ਉਹ ਦੌੜ ਕੇ ਕਾਊਸ ਕੋਲ ਗਿਆ ਕਿ ਸੁਹਰਾਬ ਲਈ ਦਵਾਈ ਦਿੱਤੀ ਜਾਵੇ ਪਰ ਬਾਦਸ਼ਾਹ ਨੇ ਦਵਾਈ ਇਸ ਖ਼ਿਆਲ ਨਾਲ ਨਾ ਦਿੱਤੀ ਕਿ ਉਹ ਦੋਵੇਂ ਮਿਲ ਕੇ ਉਸ ਲਈ ਖ਼ਤਰਾ ਨਾ ਬਣ ਜਾਣ ।

**ਸੁਹਾਗਾ (ਬੋਰੈੱਕਸ)** : ਸੋਡੀਅਮ ਟੈੱਟ੍ਰਾਬੋਰੇਟ ਡੇਕਾਹਾਈਡ੍ਰੇਟ ਨੂੰ ਦੇਸੀ ਭਾਸ਼ਾ ਵਿਚ ਸੁਹਾਗਾ ਕਹਿੰਦੇ ਹਨ । ਇਹ ਤਿੱਬਤ, ਚਿੱਲੀ, ਕੈਲਿਫੋਰਨੀਆ, ਪੀਰੂ ਅਤੇ ਕੈਨੇਡਾ ਵਿਚ ਵਧੇਰੇ ਮਿਲਦਾ ਹੈ । ਬੋਰੈੱਕਸ ਦੀ ਵਧੇਰੇ ਮਾਤਰਾ ਟਿੰਕਲ ਦੇ ਰੂਪ ਵਿਚ ਮਿਲਦੀ ਹੈ ।

ਜਦੋਂ ਇਸ ਦੀ ਰਸਾਇਣਿਕ ਬਣਤਰ ਦਾ ਗਿਆਨ ਹੋਇਆ ਤਾਂ ਇਹ ਸੋਡਾ ਅਤੇ ਬੋਰਿਕ ਐਸਿਡ ਦੇ ਮੇਲ ਨਾਲ ਵੀ ਬਣਾਇਆ ਜਾਣ ਲਗਾ ।



$Na_2CO_3 + 4H_3BO_3 \rightarrow Na_2B_4O_7 + 6H_2O + CO_2$

ਇਸ ਕੰਮ ਲਈ ਬੋਰਿਕ ਐਸਿਡ, ਟਸਕਨੀ ਖੇਤਰ (ਇਟਲੀ) ਦੇ ਭਾਫ਼ ਦੇ ਦਰਾੜਿਆਂ ਵਿਚੋਂ ਪ੍ਰਾਪਤ ਕੀਤਾ ਜਾਂਦਾ ਸੀ, ਜਿਥੋਂ ਅੱਜ ਵੀ ਬੋਰਿਕ ਐਸਿਡ ਸਾਰੀ ਦੁਨੀਆ ਨੂੰ ਜਾਂਦਾ ਹੈ ।

ਅੱਜ ਕਲ੍ਹ ਸੁਹਾਗਾ ਬਣਾਉਣ ਦੇ ਕਾਰਖ਼ਾਨੇ ਕੈਲਿਫੋਰਨੀਆ ਦੀ ਸੁੱਕੀ ਹੋਈ ਝੀਲ ਸਰਲੇ ਦੇ ਆਲੇ ਦੁਆਲੇ ਮਿਲਦੇ ਹਨ । ਇਸ ਥਾਂ ਦੇ ਲੂਣਾਂ ਵਿਚ ਅਤੇ ਲਾਗਲੀਆਂ ਦਲਦਲਾਂ ਦੇ ਖਾਰੇ ਪਾਣੀਆਂ ਵਿਚ ਕੁਝ ਹਿੱਸਾ ਸੁਹਾਗੇ ਦਾ ਮਿਲਦਾ ਹੈ ਅਤੇ ਇਨ੍ਹਾਂ ਕਾਰਖ਼ਾਨਿਆਂ ਵਿਚ ਸੁਹਾਗੇ ਨੂੰ ਬਾਕੀ ਲੂਣਾਂ ਤੋਂ ਅਲੱਗ ਕੀਤਾ ਜਾਂਦਾ ਹੈ ।

ਕੈਲਿਫੋਰਨੀਆ ਦੇ ਇਕ ਹੋਰ ਥਾਂ ਕਰੇਮਰ ਲਾਗੇ ਰੇਜ਼ੋਰਾਈਟ (Rasorite-$Na_2B_4O_7.4H_2O$) ਮਿਲਦਾ ਹੈ । ਇਹ ਵੀ ਸੁਹਾਗਾ ਬਣਾਉਣ ਦਾ ਮੁੱਖ ਸਾਧਨ ਹੈ ।

1930 ਤੋਂ ਪਹਿਲਾਂ ਸੁਹਾਗੇ ਦਾ ਇਕ ਵੱਡਾ ਹਿੱਸਾ ਕੋਲੇਮੈਨਾਈਟ (Colemanite-$Ca_2B_6O_{11}.5H_2O$) ਨੂੰ ਸੋਡੀਅਮ ਕਾਰਬੋਨੇਟ ਨਾਲ ਮਿਲਾ ਕੇ ਬਣਾਇਆ ਜਾਂਦਾ ਸੀ ।

ਬੋਰੈੱਕਸ ਦੇ ਖਣਿਜ ਪਦਾਰਥਾਂ ਦਾ 90% ਕੈਲਿਫੋਰਨੀਆ ਵਿਚ ਅਤੇ 4% ਅਰਜਨਟੀਨਾ, ਚਿੱਲੀ, ਤੁਰਕੀ ਤੇ ਇਟਲੀ ਵਿਚ ਮਿਲਦਾ ਹੈ ।

ਸੁਹਾਗਾ ਰੰਗਹੀਨ ਤੇ ਰਵੇਦਾਰ ਪਦਾਰਥ ਹੈ ਜੋ ਪਾਣੀ ਦੀ ਥੋੜ੍ਹੀ ਮਾਤਰਾ ਵਿਚ ਹੀ ਘੁਲਦਾ ਹੈ । ਇਸ ਨੂੰ ਜਦੋਂ ਗਰਮ ਕੀਤਾ ਜਾਂਦਾ ਹੈ ਤਾਂ ਇਹ ਫੁੱਲਦਾ ਹੈ ਅਤੇ ਇਸ ਦੀ ਖਿੱਲ ਬਣ ਜਾਂਦੀ ਹੈ । ਹੋਰ ਗਰਮ ਕਰਨ ਤੇ ਇਹ ਪਿਘਲ ਕੇ ਸ਼ੀਸ਼ੇ ਵਾਂਗ ਬਣ ਜਾਂਦਾ ਹੈ । ਪਿਘਲੇ ਹੋਏ ਸੁਹਾਗੇ ਦਾ ਖ਼ਾਸ ਗੁਣ ਇਹ ਹੈ ਕਿ ਇਹ ਧਾਤਾਂ ਦੇ ਆਕਸਾਈਡ ਨੂੰ ਘੋਲ ਕੇ ਬੋਰੇਟ ਸ਼ੀਸ਼ਾ ਬਣਾਉਂਦਾ ਹੈ ਜੋ ਖ਼ਾਸ ਧਾਤਾਂ ਦੇ ਰੰਗ ਦਾ ਹੁੰਦਾ ਹੈ । ਇਸ ਨੂੰ ਧਾਤਾਂ ਸਾਫ਼ ਕਰਨ, ਟਾਂਕੇ ਲਾਉਣ ਅਤੇ ਧਾਤਾਂ ਦੀਆਂ ਚਾਦਰਾਂ ਜਾਂ ਸੀਖਾਂ ਨੂੰ ਗਰਮ ਕਰਕੇ ਜੋੜਨ ਲਈ ਵਰਤਿਆ ਜਾਂਦਾ ਹੈ ।

ਬੋਰੈੱਕਸ ਚਮੜੇ ਦੇ ਉਦਯੋਗ ਵਿਚ ਵੀ ਵਰਤਿਆ ਜਾਂਦਾ ਹੈ । ਇਸ ਦੀ ਵਰਤੋਂ ਖਾਦਾਂ ਵਿਚ ਵੀ ਕੀਤੀ ਜਾਂਦੀ ਹੈ ।

ਇਹ ਸ਼ੀਸ਼ਾ ਬਣਾਉਣ, ਸਾਬਣ ਬਣਾਉਣ ਅਤੇ ਲੋਹੇ ਤੇ ਚੀਨੀ ਚੜ੍ਹਾਉਣ ਵਿਚ ਵਰਤਿਆ ਜਾਂਦਾ ਹੈ । ਇਸੇ ਤਰ੍ਹਾਂ ਚੀਨੀ ਦੇ ਬਰਤਨਾਂ ਨੂੰ ਲਿਸ਼ਕਵੀਂ ਤਹਿ ਚੜ੍ਹਾਉਣ ਵਾਲੇ ਮਸਾਲਿਆਂ ਵਿਚ ਵੀ ਵਰਤਿਆ ਜਾਂਦਾ ਹੈ ।

ਇਸ ਨੂੰ ਨਿੱਕਲ, ਕੋਬਾਲਟ ਅਤੇ ਲੋਹੇ ਆਦਿ ਦੀ ਪ੍ਰੀਖਿਆ ਲਈ ਵੀ ਵਰਤਿਆ ਜਾਂਦਾ ਹੈ । ਇਨ੍ਹਾਂ ਨਾਲ ਇਹ ਵੱਖ ਵੱਖ ਰੰਗਾਂ ਦੇ ਸ਼ੀਸ਼ੇ ਬਣਾਉਂਦਾ ਹੈ । ਬੋਰੇਟ ਤੇ ਬੋਰਿਕ ਐਸਿਡ ਦੀ ਵਰਤੋਂ ਫ਼ੋਟੋਗ੍ਰਾਫ਼ਿਕ ਉਦਯੋਗ ਵਿਚ ਵੀ ਕੀਤੀ ਜਾਂਦੀ ਹੈ ।

ਹ. ਪੁ.—ਐਨ. ਬ੍ਰਿ. 3:951.

**ਸੁਹਾਂਜਣਾ** : ਇਸ ਰੁੱਖ ਦਾ ਬਨਸਪਤੀ-ਵਿਗਿਆਨਕ ਨਾਂ ਮੋਰਿੰਗਾ ਔਲੀਫੇਰਾ (*Moringa oleifera*) ਹੈ । ਇਹ ਮੋਰਿੰਗੇਸੀ (Moringaceae) ਕੁਲ ਦਾ ਮੈਂਬਰ ਹੈ । ਸੋਂਜਣਾ, ਸਾਜਣਾ ਅਤੇ ਸੇਗਾਵਾ ਇਸ ਦੇ ਕੁਝ-ਕੁ ਹੋਰ ਦੇਸੀ ਨਾਂ ਹਨ ।

ਇਹ ਰੁੱਖ ਭਾਰਤ ਵਿਚ ਆਮ ਤੌਰ ਤੇ ਉਗਾਇਆ ਜਾਂਦਾ ਹੈ ਪਰ ਇਹ ਹਿਮਾਲਿਆ ਦੇ ਪੈਰਾਂ ਵਿਚ ਜਿਵੇਂ ਚਿਨਾਬ ਤੋਂ ਅਵਧ ਤਕ ਜ਼ਿਆਦਾ ਮਿਲਦਾ ਹੈ । ਭਾਰਤ ਤੋਂ ਬਾਹਰ ਇਹ ਪਾਕਿਸਤਾਨ, ਬਰ੍ਹਮਾ

ਅਤੇ ਈਸਟ ਇੰਡੀਜ਼ ਵਿਚ ਵੀ ਮਿਲਦਾ ਹੈ।

ਇਸ ਰੁੱਖ ਦੀ ਲੰਬਾਈ ਲਗਭਗ 10 ਮੀ. ਹੁੰਦੀ ਹੈ। ਇਸ ਦੇ ਪੱਤੇ ਛੋਟੇ ਛੋਟੇ ਚਿਟੇ ਤੇ ਖ਼ੁਸ਼ਬੂਦਾਰ ਹੁੰਦੇ ਹਨ। ਬੀਜ ਤਿਕੋਨੇ ਅਤੇ ਖੰਭਦਾਰ ਹੁੰਦੇ ਹਨ। ਇਸ ਦੇ ਹਰ ਇਕ ਹਿੱਸੇ ਜਿਵੇਂ ਜੜ੍ਹ, ਛਿੱਲੜ, ਫਲ, ਫੁੱਲ, ਬੀਜ ਆਦਿ ਨੂੰ ਕਿਸੇ ਨਾ ਕਿਸੇ ਤਰ੍ਹਾਂ ਵਰਤਿਆ ਜਾਂਦਾ ਹੈ। ਹਰ ਇਕ ਹਿੱਸੇ ਦੇ ਆਪਣੇ ਆਪਣੇ ਖ਼ਾਸ ਗੁਣ ਹਨ।

ਇਸ ਦੀਆਂ ਜੜ੍ਹਾਂ ਤੋਂ ਇਕ ਅਜਿਹਾ ਪਦਾਰਥ ਕੱਢਿਆ ਜਾਂਦਾ ਹੈ ਜੋ ਅਧਰੰਗ ਦੇ ਰੋਗ, ਵਾਰੀ ਵਾਲੇ ਬੁਖ਼ਾਰ, ਮਿਰਗੀ ਆਦਿ ਬਿਮਾਰੀਆਂ ਵਿਚ ਲਾਹੇਵੰਦ ਸਿੱਧ ਹੋਇਆ ਹੈ। ਇਹ ਖ਼ੂਨ ਦੇ ਵਹਾਉ ਨੂੰ ਤੇਜ਼ ਕਰਦਾ ਅਤੇ ਦਿਲ ਨੂੰ ਸ਼ਕਤੀ ਦਿੰਦਾ ਹੈ। ਇਸ ਤੋਂ ਤਿਆਰ ਕੀਤੀ ਇਕ ਮਿਸ਼ਰਿਤ ਸਪਿਰਿਟ ਹਿਸਟੀਰੀਆ, ਪੇਟ ਦੇ ਦਰਦ, ਬਦਹਜ਼ਮੀ ਅਤੇ ਘੇਰਨੀ ਆਦਿ ਬਿਮਾਰੀਆਂ ਲਈ ਬਹੁਤ ਲਾਹੇਵੰਦ ਹੈ।

ਇਸ ਰੁੱਖ ਦੇ ਬੀਜ ਤੋਂ ਸਾਫ਼ ਅਤੇ ਸੁਆਦ-ਰਹਿਤ ਬੈਨ-ਤੇਲ ਨਿਕਲਦਾ ਹੈ। ਇਹ ਤੇਲ ਜਲਦੀ ਨਹੀਂ ਜੰਮਦਾ ਇਸ ਲਈ ਘੜੀ-ਸਾਜ਼ ਇਸ ਨੂੰ ਘੜੀਆਂ ਦੇ ਪੁਰਜ਼ਿਆਂ ਵਿਚ ਵਰਤਦੇ ਹਨ। ਇਹ ਤੇਲ ਖਾਣ ਦੇ ਵੀ ਕੰਮ ਆਉਂਦਾ ਹੈ। ਤੇਲ ਕੱਢ ਕੇ ਜੋ ਖਲ਼ ਬਚਦੀ ਹੈ ਉਹ ਖਾਦ ਦੇ ਤੌਰ ਤੇ ਵਰਤੀ ਜਾਂਦੀ ਹੈ।

ਇਸ ਦੇ ਫਲਾਂ ਨੂੰ ਜਿਗਰ, ਤਲੀ, ਟੈਟਨਸ ਅਤੇ ਅਧਰੰਗ ਦੇ ਰੋਗਾਂ ਲਈ ਵਰਤਿਆ ਜਾਂਦਾ ਹੈ।

ਰੁੱਖ ਦੀਆਂ ਕਈਆਂ ਥਾਵਾਂ ਤੋਂ ਗੂੰਦ ਨਿਕਲਦੀ ਰਹਿੰਦੀ ਹੈ। ਇਹ ਗੂੰਦ ਕਤੀਰਾ ਗੂੰਦ ਨਾਲ ਮਿਲਦੀ ਜੁਲਦੀ ਹੈ। ਇਹ ਦੰਦਾਂ ਦੇ ਰੋਗਾਂ ਅਤੇ ਇੰਟੇਲਜੀਆ ਬਿਮਾਰੀ ਲਈ ਲਾਭਦਾਇਕ ਹੈ। ਇਹ ਕਤੀਰਾ ਗੂੰਦ ਵਾਂਗ ਕੱਪੜੇ ਛਾਪਣ ਲਈ ਵੀ ਵਰਤੀ ਜਾਂਦੀ ਹੈ।

ਇਸ ਦੇ ਪੱਤੇ ਲੂਣ, ਲਸਣ ਅਤੇ ਹਲਦੀ ਨਾਲ ਮਿਲਾ ਕੇ ਕੁੱਤੇ ਦੇ ਕੱਟਣ ਤੇ ਦੁਆਈ ਦੇ ਤੌਰ ਤੇ ਵਰਤੇ ਜਾਂਦੇ ਹਨ।

ਹ. ਪੁ.—ਮੈ. ਪ. ਇੰ. ਪਾ ; ਗ. ਇੰ. ਮਿ. ਪ. ਲੇਰ, ਐਨ. 2; ਕੋਲ. ਐਨ. 3.

**ਸੁਹਾਰਟੋ, ਲੈਫਟੀਨੈਂਟ ਜਨਰਲ ਟੀ. ਐਨ. ਜੇ. :** ਇੰਡੋਨੇਸ਼ੀਆ ਦੇ ਇਸ ਪ੍ਰਸਿੱਧ ਸੈਨਿਕ ਅਧਿਕਾਰੀ ਅਤੇ ਰਾਜਨੀਤੀਵਾਨ ਦਾ ਜਨਮ 8 ਜੂਨ, 1921 ਈ. ਨੂੰ ਹੋਇਆ।

ਆਰੰਭ ਵਿਚ ਇਹ ਜਾਪਾਨੀਆਂ ਦੁਆਰਾ ਕਾਇਮ ਕੀਤੀ ਇੰਡੋਨੇਸ਼ੀਆਈ ਫ਼ੌਜ ਵਿਚ 1943 ਵਿਚ ਅਫ਼ਸਰ ਭਰਤੀ ਹੋਇਆ। ਹੌਲੀ ਹੌਲੀ ਤਰੱਕੀ ਕਰਕੇ ਚੀਫ਼ ਆਫ਼ ਦੀ ਆਰਮੀ ਸਟਾਫ਼ ਬਣ ਗਿਆ ਅਤੇ ਇਸ ਅਹੁਦੇ ਉਪਰ ਇਹ 1965 ਈ. ਤੋਂ 1968 ਈ. ਤਕ ਰਿਹਾ। 1968 ਈ. ਵਿਚ ਇਹ ਕੁਝ ਚਿਰ ਫ਼ੌਜਾਂ ਦਾ ਸੁਪਰੀਮ ਕਮਾਂਡਰ ਵੀ ਰਿਹਾ।

1965 ਈ. ਵਿਚ ਇਹ ਆਰਮੀ ਮਨਿਸਟਰ ਵੀ ਰਿਹਾ। ਸੰਨ 1966 ਵਿਚ ਇਹ ਰੱਖਿਆ ਅਤੇ ਸੁਰੱਖਿਆ ਦਾ ਡਿਪਟੀ ਪ੍ਰਧਾਨ ਮੰਤਰੀ ਬਣਿਆ। ਸੰਨ 1967 ਵਿਚ ਇਹ ਦੇਸ਼ ਦਾ ਐਕਟਿੰਗ ਪ੍ਰੈਜ਼ੀਡੈਂਟ ਬਣਿਆ। ਮਾਰਚ, 1968 ਈ. ਵਿਚ ਇਹ ਇੰਡੋਨੇਸ਼ੀਆ ਦਾ ਪ੍ਰਧਾਨ ਬਣ ਗਿਆ। ਇਹ ਹੁਣ ਤਕ ਪ੍ਰਧਾਨ ਦੇ ਅਹੁਦੇ ਤੇ ਹੈ ਅਤੇ ਮਾਰਚ, 1978 ਵਿਚ ਤੀਜੀ ਵਾਰ ਪ੍ਰਧਾਨ ਦੇ ਪਦ ਲਈ ਚੁਣਿਆ ਗਿਆ ਹੈ।

ਹ. ਪੁ.—ਦੀ ਇੰਟਰਨੈਸ਼ਨਲ ਹੂ ਇਜ਼ ਹੂ—1969-70

**ਸੁਹੇਵਾ :** ਇਹ ਰਾਜਸਥਾਨ ਵਿਚ ਬੀਕਾਨੇਰ ਜ਼ਿਲ੍ਹੇ ਦਾ ਇਕ ਪਿੰਡ ਹੈ। ਆਸ ਪਾਸ ਦੇ ਲੋਕ ਇਸ ਨੂੰ ਮਾਹਿਆ ਆਖਦੇ ਹਨ ਜਿੱਥੇ ਦੱਖਣ ਨੂੰ ਜਾਂਦੇ ਹੋਏ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਠਹਿਰੇ ਸਨ। ਇਸ ਥਾਂ ਆਪ ਦੀ ਯਾਦ ਵਿਚ ਗੁਰਦੁਆਰਾ ਬਣਿਆ ਹੋਇਆ ਹੈ। ਇਥੇ ਗੁਰੂ ਸਾਹਿਬ ਦੇ ਸਮੇਂ ਦਾ ਇਕ ਜੰਡ ਤੇ ਇਕ ਪਿੱਪਲ ਦਾ ਦਰੱਖ਼ਤ ਵੀ ਮੌਜੂਦ ਹੈ। ਉਸ ਸਮੇਂ ਵਿਚ ਜੰਡ ਪਿੱਪਲ ਦਾ ਛੋਟਾ ਜਿਹਾ ਬੂਟਾ ਉੱਗਿਆ ਹੋਇਆ ਸੀ। ਗੁਰੂ ਸਾਹਿਬ ਨੇ ਇਹ ਵੇਖ ਕੇ ਫ਼ੁਰਮਾਇਆ ਕਿ ਜਿਸ ਸਮੇਂ ਇਹ ਪਿੱਪਲ ਜੰਡ ਨੂੰ ਖਾ ਜਾਵੇਗਾ ਉਸ ਸਮੇਂ ਦੇਸ਼ ਦਾ ਦੁਰਭਿੱਖ (ਕਾਲ) ਮਿਟ ਜਾਵੇਗਾ। ਹੁਣ ਇਹ ਜੰਡ ਨਾ ਮਾਤਰ ਹੈ।

ਇਸ ਪਿੱਪਲ ਦੇ ਨੇੜੇ ਹੀ ਇਕ ਚਟਾਨ ਉੱਤੇ ਘੋੜੇ ਦੇ ਪੈਰਾਂ ਦੇ ਨਿਸ਼ਾਨ ਹਨ, ਇਹ ਸ੍ਰੀ ਦਸਮੇਸ਼ ਦੇ ਨੀਲੇ ਘੋੜੇ ਦੇ ਨਿਸ਼ਾਨ ਦੱਸੇ ਜਾਂਦੇ ਹਨ।

ਗੁਰੂ ਸਾਹਿਬ ਦੇ ਇਸ ਯਾਦਗਾਰੀ ਅਸਥਾਨ ਤੇ ਕੱਤਕ ਦੀ ਪੂਰਨਮਾਸ਼ੀ ਨੂੰ ਸਾਲਾਨਾ ਜੋੜ ਮੇਲਾ ਲਗਦਾ ਹੈ।

ਹ. ਪੁ.—ਮ. ਕੋ. 155

**ਸੁੱਕਹੋਥਾਈ :** ਇਹ ਉੱਤਰ-ਮੱਧ ਥਾਈਲੈਂਡ ਦਾ ਇਕ ਪ੍ਰਦੇਸ਼ ਹੈ ਅਤੇ 13 ਵੀਂ-14 ਵੀਂ ਸਦੀ ਵਿਚ ਇਹ ਸਿਆਮੀਆਂ ਦੀ ਪਹਿਲੀ ਮਹਾਨ ਹਕੂਮਤ ਦਾ ਸਥਾਨ ਸੀ। ਯੋਮ ਦਰਿਆ ਦੇ ਇਸ ਸੂਬੇ ਵਿਚੋਂ ਲੰਘਣ ਕਰ ਕੇ ਇਹ ਕਪਾਹ, ਤਮਾਕੂ, ਚਾਵਲ, ਫ਼ਲੀਆਂ ਅਤੇ ਗੰਨੇ ਦੀ ਪੈਦਾਵਾਰ ਦਾ ਮੁਖ ਕੇਂਦਰ ਹੈ। ਇਸ ਦਾ ਖੇਤਰਫਲ 2,208 ਵ. ਕਿ. ਮੀ. ਹੈ ਅਤੇ ਆਬਾਦੀ 315,948 (1960) ਇਥੇ ਮੈਂਗਨੀਜ਼ ਅਤੇ ਸਿੱਕੇ ਦੇ ਭੰਡਾਰ ਵੀ ਹਨ।

ਸੁੱਕਹੋਥਾਈ ਸ਼ਹਿਰ ਇਥੋਂ ਦੀ ਰਾਜਧਾਨੀ ਹੈ। ਇਸ ਤੋਂ ਇਲਾਵਾ ਸਾਵਾਨਕਹਾਲੋਕ (Sawankholak) ਇਥੋਂ ਦਾ ਉੱਘਾ ਸ਼ਹਿਰ ਹੈ। ਇਹ ਦੋਵੇਂ ਸ਼ਹਿਰ ਕ੍ਰਮਵਾਰ ਥਾਈ ਤੇ ਖਮੇਰ ਸ਼ਹਿਰ ਦੇ ਥੇਹਾਂ ਤੇ ਆਬਾਦ ਹਨ। ਸੁੱਕਹੋਥਾਈ ਸ਼ਬਦ ਦਾ ਅਰਥ ਵੀ ਸੋਹਣੀ ਮੁਟਿਆਰ ਹਨ। ਸਾਵਾਨਕਹਾਲੋਕ ਸ਼ਬਦ ਦਾ ਅਰਥ ਵਧੀਆ ਕਿਸਮ ਦੇ ਸਨਾਤਨੀ ਕਾਲ ਦੇ ਮਿੱਟੀ ਦੇ ਬਰਤਨ ਹਨ।

ਹ. ਪੁ.—ਐਨ. ਬ੍ਰਿ. 21:535

**ਸੁਕਦੇਵ :** ਇਹ ਭਾਰਤੀ ਮਿਥਿਹਾਸ ਦਾ ਇਕ ਪ੍ਰਸਿੱਧ ਮੁਨੀ ਹੋਇਆ ਹੈ। ਇਸ ਵੱਡੇ ਗਿਆਨੀ ਦਾ ਪਿਤਾ ਰਿਖੀ ਵਿਆਸ ਸੀ। ਮਹਾਭਾਰਤ ਅਨੁਸਾਰ ਇਕ ਵਾਰ ਵਿਆਸ ਹਵਨ ਕਰਨ ਲਈ ਅਰਣੀ ਲੱਕੜੀ ਘਸਾ ਕੇ ਅੱਗ ਕੱਢਣ ਦਾ ਯਤਨ ਕਰ ਰਿਹਾ ਸੀ ਕਿ ਘ੍ਰਿਤਾਚੀ ਨਾਮਕ ਅਪੱਛਰਾ ਉੱਥੇ ਆ ਗਈ, ਜਿਸ ਨੂੰ ਵੇਖ ਕੇ ਵਿਆਸ ਰਿਖੀ ਦਾ ਵੀਰਜ ਅਰਣੀ ਵਿਚ ਡਿੱਗ ਪਿਆ। ਘ੍ਰਿਤਾਚੀ ਰਿਖੀ ਤੋਂ ਡਰਦੀ ਕਿ ਕਿਤੇ ਸਰਾਪ ਨਾ ਦੇ ਦੇਵੇ, ਉਹ ਤੋਤੀ ਦਾ ਰੂਪ ਧਾਰ ਕੇ ਉਥੋਂ ਉੱਡ ਗਈ। ਵਿਆਸ ਦੇ ਵੀਰਜ ਤੋਂ ਸੁਕਦੇਵ ਅਰਣੀ ਵਿਚੋਂ ਪੈਦਾ ਹੋ ਗਿਆ। ਉਸ ਨੇ ਇਸ ਦਾ ਨਾਂ ਸੁਕ (ਸੁਕ=ਤੋਤਾ) ਦੇਵ ਇਸ ਲਈ ਰੱਖਿਆ ਕਿ ਘ੍ਰਿਤਾਚੀ ਨੇ ਤੋਤੀ ਦਾ ਰੂਪ ਧਾਰਿਆ ਸੀ। ਇਸੇ ਪ੍ਰਸੰਗ ਅਨੁਸਾਰ ਕਈ ਲੇਖਕਾਂ ਨੇ ਸੁਕਦੇਵ ਦੀ ਮਾਂ ਦਾ ਨਾਂ ਸੁਕੀ ਦੱਸਿਆ ਹੈ।

ਸੁਕਦੇਵ ਦੇ ਜਨਮ ਦੀ ਕਥਾ ਭਾਗਵਤ ਵਿਚ ਇਸ ਤਰ੍ਹਾਂ ਆਉਂਦੀ ਹੈ ਕਿ ਇਕ ਵਾਰ ਸ਼ਿਵ ਜੀ ਪਾਰਬਤੀ ਨੂੰ ਅਮਰ ਕਥਾ ਸੁਣਾ ਰਹੇ ਸਨ ਤੇ ਪਾਰਬਤੀ ਵਿਚੋਂ ਹੀ ਸੌਂ ਗਈ। ਉੱਥੇ ਇਕ ਤੋਤੇ ਦਾ ਆਂਡਾ ਪਿਆ ਹੋਇਆ ਸੀ। ਉਸ ਵਿਚਲਾ ਤੋਤੇ ਦਾ ਬੱਚਾ ਪਹਿਲਾਂ ਇਹ ਕਥਾ ਸੁਣਦਾ ਰਿਹਾ ਤੇ ਫਿਰ ਪਾਰਬਤੀ ਦੇ ਸੌਂ ਜਾਣ ਤੇ ਅੰਡੇ ਵਿਚੋਂ ਬਾਹਰ ਆ ਕੇ ਸ਼ਿਵ ਨੂੰ ਹੁੰਗਾਰਾ ਭਰਦਾ ਰਿਹਾ। ਕਥਾ ਖ਼ਤਮ ਹੋਣ ਤੇ ਪਾਰਬਤੀ ਦੀ ਨੀਂਦ ਖੁੱਲ੍ਹ ਗਈ। ਜਦੋਂ ਸ਼ਿਵ ਨੂੰ ਹੁੰਗਾਰਾ ਭਰਨ ਦੀ ਅਸਲੀਅਤ ਦਾ ਪਤਾ ਲੱਗਾ ਤਾਂ ਤੋਤੇ ਦਾ ਬੱਚਾ ਡਰਦਾ ਮਾਰਿਆ ਉਡ ਗਿਆ ਤੇ ਵਿਆਸ ਰਿਖੀ ਦੀ ਪਤਨੀ ਦੇ ਗਰਭ ਵਿਚ ਵੜ ਗਿਆ। ਇਸ ਤਰ੍ਹਾਂ ਸੁਕਦੇਵ ਨੇ ਵਿਆਸ ਰਿਖੀ ਦੀ ਪਤਨੀ ਦੇ ਗਰਭ ਤੋਂ ਜਨਮ ਲਿਆ। ਆਪਣੇ ਪਿਛਲੇ ਜਨਮ ਦੇ ਸੰਸਕਾਰਾਂ ਕਾਰਨ ਇਸ ਨੂੰ ਬਚਪਨ ਤੋਂ ਹੀ

ਸੰਸਾਰ ਤੋਂ ਵੈਰਾਗ ਹੋ ਗਿਆ ਸੀ ਤੇ ਇਹ ਸਮਾਧੀ ਲਾ ਕੇ ਭਗਵਾਨ ਦਾ ਭਜਨ ਕਰਦਾ ਰਹਿੰਦਾ ਸੀ। ਇਸ ਨੂੰ ਲੋਕ ਗਰਭ ਗਿਆਨੀ ਵੀ ਕਹਿ ਕੇ ਸਨਮਾਨਦੇ ਹਨ। ਇਹ ਦਿਗੰਬਰ ਰੂਪ (ਨਗਨ ਅਵਸਥਾ) ਵਿਚ ਵੀ ਰਹਿੰਦਾ ਸੀ।

ਰਿਖੀ ਵਿਆਸ ਨੇ ਸੁਕਦੇਵ ਨੂੰ ਬ੍ਰਹਮ ਵਿਦਿਆ ਪ੍ਰਾਪਤ ਕਰਨ ਲਈ ਰਾਜਾ ਜਨਕ ਪਾਸ ਭੇਜਿਆ ਸੀ (ਸੁਕ ਜਨਕ ਪਗੀ ਲਗਿ ਧਿਆਵੈਗੋ) (ਕਾਨ ਅ: ਸ: 7) ਤੇ ਇਸ ਨੂੰ ਭਾਗਵਤ ਪੁਰਾਣ ਆਪ ਪੜ੍ਹਾਇਆ ਸੀ। ਇੰਜ ਸੁਕਦੇਵ ਗਿਆਨ ਦਾ ਭੰਡਾਰ ਸੀ।

ਸੁਕਦੇਵ ਬਾਰੇ ਇਕ ਕਥਾ ਹੋਰ ਪ੍ਰਸਿੱਧ ਹੈ ਕਿ ਇਕ ਵਾਰੀ ਰਾਜਾ ਪਰੀਖਤ ਨੇ ਜੰਗਲ ਵਿਚ ਸਮਾਧੀ ਲਾ ਕੇ ਬੈਠੇ ਸ਼ਮੀਕ ਮੁਨੀ ਦੇ ਗਲ ਵਿਚ ਮਰਿਆ ਹੋਇਆ ਸੱਪ ਪਾ ਦਿੱਤਾ। ਜਦੋਂ ਇਹ ਗੱਲ ਸ਼ਮੀਕ ਦੇ ਪੁੱਤਰ ਸ਼੍ਰਿੰਗੀ ਰਿਖੀ ਨੂੰ ਪਤਾ ਲੱਗੀ ਤਾਂ ਉਸ ਨੇ ਪਰੀਖਤ ਨੂੰ ਸਰਾਪ ਦੇ ਦਿੱਤਾ ਕਿ ਉਸ ਦੀ ਮੌਤ ਸਤਵੇਂ ਦਿਨ ਨੂੰ ਸੱਪ ਦੇ ਡੰਗ ਮਾਰਨ ਨਾਲ ਹੋ ਜਾਵੇਗੀ। ਇਹ ਸੁਣ ਕੇ ਪਰੀਖਤ ਆਪ ਗੰਗਾ ਕਿਨਾਰੇ ਸਰੀਰ ਤਿਆਗਣ ਲਈ ਚਲਾ ਗਿਆ। ਅੰਤਿਮ ਸਮੇਂ ਰਾਜੇ ਨੂੰ ਰਿਖੀਆਂ ਨੇ ਦੱਸਿਆ ਕਿ ਮਰਨ ਵੇਲੇ ਭਗਵਾਨ ਦੀ ਲੀਲਾ ਤੇ ਨਾਮ-ਕੀਰਤਨ ਸੁਣਨ ਨਾਲ ਹੀ ਕਲਿਆਣ ਹੋ ਸਕਦਾ ਹੈ। ਉਸ ਵੇਲੇ ਸੁਕਦੇਵ ਮੁਨੀ ਉਥੇ ਆ ਗਿਆ। ਸਭਨਾਂ ਨੇ ਉਠ ਕੇ ਇਸ ਦਾ ਸਤਿਕਾਰ ਕੀਤਾ ਤੇ ਰਾਜਾ ਪਰੀਖਤ ਦੀ ਬੇਨਤੀ ਤੇ ਇਸ ਨੇ ਸੱਤ ਦਿਨਾਂ ਵਿਚ ਭਾਗਵਤ ਦੀ ਕਥਾ ਸੁਣਾਈ। ਸਤਵੇਂ ਦਿਨ ਰਾਜੇ ਦੀ ਮੌਤ ਹੋ ਗਈ।

ਭਾਵੇਂ ਸੁਕਦੇਵ ਆਪ ਤੱਤ ਗਿਆਨੀ ਸੀ ਤੇ ਬ੍ਰਹਮ ਜਾਂ ਪਰਮਾਤਮਾ ਦੇ ਨਿਰਾਕਾਰ ਰੂਪ ਦਾ ਉਪਾਸਕ ਸੀ, ਪਰ ਰਿਖੀ ਵਿਆਸ ਦੀ ਕਿਰਪਾ ਨਾਲ ਇਸ ਨੂੰ ਸਾਕਾਰ ਰੂਪ ਦਾ ਵੀ ਗਿਆਨ ਸੀ। ਇਸ ਤਰ੍ਹਾਂ ਸੁਕਦੇਵ ਉਹ ਪਹਿਲਾ ਰਿਖੀ ਹੋਇਆ ਹੈ ਜਿਸ ਨੇ ਰਿਖੀ ਵਿਆਸ ਪਾਸੋਂ ਭਾਗਵਤ ਪੜ੍ਹਿਆ ਤੇ ਇਸ ਦੀ ਕਲਿਆਣਕਾਰੀ ਕਥਾ ਸੁਣਾਈ।

ਹ. ਪੁ.—ਮ. ਕੋ. 207; ਭਾਗਵਤ

**ਸ਼ੁੱਕਰ** (Venus) : ਦੂਰੀ ਦੇ ਆਧਾਰ ਤੇ ਇਹ ਗ੍ਰਹਿ ਸੂਰਜ ਤੋਂ ਦੂਜੇ ਨੰਬਰ ਤੇ ਆਉਂਦਾ ਹੈ ਅਤੇ ਤਕਰੀਬਨ ਹਰ ਅੱਠ ਸਾਲ ਬਾਅਦ ਇਹ ਗ੍ਰਹਿ ਸ਼ਾਮ ਦੇ ਸਮੇਂ ਬਹੁਤ ਹੀ ਚਮਕਦਾਰ ਅਵਸਥਾ ਧਾਰਨ ਕਰ ਲੈਂਦਾ ਹੈ। ਕਈ ਵਾਰ ਇਹ ਇੰਨਾ ਚਮਕਦਾ ਹੁੰਦਾ ਹੈ ਕਿ ਕਮਜ਼ੋਰ ਨਜ਼ਰ ਵਾਲੇ ਉਸ ਨੂੰ ਨਵਾਂ ਚੰਨ ਹੀ ਸਮਝਦੇ ਹਨ। ਇਹ ਗ੍ਰਹਿ ਕਈ ਵਾਰ ਦਿਨ ਵਿਚ ਵੀ ਦਿਖਾਈ ਦਿੰਦਾ ਹੈ। ਦੂਸਰੀ ਵੱਡੀ ਲੜਾਈ ਵਿਚ ਇਕ ਫ਼ੌਜੀ ਅਫ਼ਸਰ ਨੇ ਜੋ ਹਿੰਦ ਮਹਾਸਾਗਰ ਉੱਤੇ ਸੀ, ਇਸ ਗ੍ਰਹਿ ਨੂੰ ਦੁਸ਼ਮਣ ਦਾ ਰਾਕਿਟ ਸਮਝਿਆ ਸੀ।

ਸ਼ੁੱਕਰ ਇਕ ਠੋਸ, ਗੋਲਾਕਾਰ ਅਤੇ ਬੱਦਲਾਂ ਨਾਲ ਘਿਰਿਆ ਹੋਇਆ ਗ੍ਰਹਿ ਹੈ ਜਿਸ ਦਾ ਵਿਆਸ 11,150.5 ਕਿ. ਮੀ. ਹੈ। ਇਹ ਆਕਾਰ ਅਤੇ ਦੂਸਰੇ ਭੌਤਿਕ ਗੁਣਾਂ ਦੇ ਪੱਖੋਂ ਧਰਤੀ ਨਾਲ ਬਿਲਕੁਲ ਮਿਲਦਾ ਜੁਲਦਾ ਹੈ। ਇਸ ਦੇ ਮੁੱਖ ਗੁਣ ਹੇਠ ਲਿਖੀ ਸਾਰਨੀ ਵਿਚ ਦਰਸਾਏ ਗਏ ਹਨ :

| | |
|---|---|
| ਸੂਰਜ ਤੋਂ ਔਸਤ ਦੂਰੀ | =10,75,00,000 ਕਿ.ਮੀ. |
| ਧਰਤੀ ਤੋਂ ਘੱਟ ਘੱਟ ਦੂਰੀ | =3,90,00,000 ਕਿ. ਮੀ. |
| ਗ੍ਰਹਿ-ਪਥ ਦੀ ਅਸਮਕੇਂਦਰਤਾ | =0.007 |
| ਨਛੱਤਰੀ ਕਾਲ (sidereal-period) | =225 ਧਰਤੀ ਦੇ ਦਿਨ |
| ਸੰਗਮ-ਕਾਲ (Synodic period) | =584 ਧਰਤੀ ਦੇ ਦਿਨ |
| ਔਰਬਿਟਲ ਵੇਗ | =35 ਕਿ. ਮੀ./ਸੈਕੰਡ |
| ਪੁੰਜ | =0.81 (ਧਰਤੀ=1) |
| ਗੁਰੂਤਵੀ ਪ੍ਰਵੇਗ | =0.88 (ਧਰਤੀ=1) |
| ਘਣਤਾ | =4.9 (ਪਾਣੀ=1) |
| ਪਲਾਇਨ-ਵੇਗ (velocity of escape) | =10 ਕਿ. ਮੀ./ਸੈਕੰਡ |
| ਸਤ੍ਹਈ ਗੁਰੂਤਾ | =0.84 g |
| ਰੋਸ਼-ਅੰਕ | =0.80 |

ਸੂਰਜ ਨਾਲ ਆਪਣੀ ਪਹਿਲੀ ਹਾਲਤ ਵਿਚ ਮੁੜ ਅਉਣ ਦਾ ਸਮਾਂ ਘੱਟ ਵੱਧ ਹੋ ਸਕਦਾ ਹੈ, ਕਿਉਂਕਿ ਸੂਰਜ ਦੁਆਲੇ ਗ੍ਰਹਿਆਂ ਦੇ ਘੁੰਮਣ ਦੇ ਪਥ ਪੂਰੀ ਤਰ੍ਹਾਂ ਚੱਕਰੀ ਨਹੀਂ ਹੁੰਦੇ। ਇਸ ਲਈ ਜੇ ਸ਼ੁੱਕਰ ਇਕ ਵਾਰ ਸਰਦੀਆਂ ਵਿਚ ਚਮਕੇ ਤਾਂ ਅਗਲੀ ਵਾਰ ਉਹ ਗਰਮੀਆਂ ਵਿਚ ਚਮਕੇਗਾ। ਸ਼ੁੱਕਰ ਦੀ ਦੁਨੀਆ ਧਰਤੀ ਦੀ ਦੁਨੀਆ ਦੇ ਬਰਾਬਰ ਹੈ। ਸ਼ੁੱਕਰ ਨੰਗੀ ਅੱਖ ਨਾਲ ਵੇਖਿਆਂ ਬਹੁਤ ਸੁੰਦਰ ਲਗਦਾ ਹੈ। ਇਸ ਦੇ ਦੁਆਲੇ ਦੇ ਬੱਦਲਾਂ ਵਿਚ ਕਦੀ ਕਦੀ ਕੁਝ ਕਾਲੀਆਂ ਚੀਜ਼ਾਂ ਵੀ ਦਿਖਾਈ ਦਿੰਦੀਆਂ ਹਨ ਪਰ ਹੁਣ ਤਕ ਇਹ ਪਤਾ ਨਹੀਂ ਲਗ ਸਕਿਆ ਕਿ ਉਹ ਕੀ ਹਨ। ਧਰਤੀ ਨਾਲੋਂ ਸੂਰਜ ਦੇ ਨੇੜੇ ਹੋਣ ਕਾਰਨ ਇਸ ਉਪਰ ਦੁਗਣੀ ਰੌਸ਼ਨੀ ਤੇ ਗਰਮੀ ਪੈਂਦੀ ਹੈ ਅਤੇ ਇਹ ਹਮੇਸ਼ਾ ਬੱਦਲਾਂ ਨਾਲ ਢਕਿਆ ਰਹਿੰਦਾ ਹੈ। ਸੂਰਜ ਦੀ ਕੁਝ ਰੌਸ਼ਨੀ ਇਸ ਗ੍ਰਹਿ ਨਾਲ ਟਕਰਾ ਕੇ ਸਾਡੇ ਵੱਲ ਵਾਪਸ ਆ ਜਾਂਦੀ ਹੈ, ਜਿਸ ਤੋਂ ਅਸੀਂ ਇਸ ਗ੍ਰਹਿ ਦੇ ਵਾਯੂਮੰਡਲ ਬਾਰੇ ਕੁਝ ਗੱਲਾਂ ਜਾਣ ਸਕਦੇ ਹਾਂ। ਇਸ ਰੌਸ਼ਨੀ ਤੋਂ ਇਹ ਸਿੱਧ ਹੁੰਦਾ ਹੈ ਕਿ ਸ਼ੁੱਕਰ ਦੇ ਵਾਯੂਮੰਡਲ ਵਿਚ ਕਾਰਬਨ ਡਾਈਆਕਸਾਈਡ ਹੈ। ਇਹ ਗੈਸ ਜ਼ਿਆਦਾਤਰ ਜੁਆਲਾਮੁਖੀ ਪਹਾੜਾਂ ਵਿਚੋਂ ਨਿਕਲਦੀ ਹੈ, ਇਸ ਲਈ ਸ਼ੁੱਕਰ ਦੀ ਦੁਨੀਆ ਵਿਚ ਜੁਆਲਾਮੁਖੀ ਪਹਾੜਾਂ ਦੀ ਹੋਂਦ ਵੀ ਸੰਭਵ ਹੈ। ਇਸ ਰੌਸ਼ਨੀ ਤੋਂ ਇਹ ਵੀ ਪਤਾ ਲਗਦਾ ਹੈ ਕਿ ਇਥੇ ਖੁੱਲ੍ਹੀ ਆਕਸੀਜਨ ਨਹੀਂ ਹੈ। ਇਹ ਖਿਆਲ ਵੀ ਹੁੰਦਾ ਹੈ ਕਿ ਉਥੇ ਪਾਣੀ ਨਹੀਂ ਹੈ। ਆਕਸੀਜਨ ਦੇ ਨਾ ਹੋਣ ਕਾਰਨ ਇਹ ਸਿੱਟਾ ਨਿਕਲਦਾ ਹੈ ਕਿ ਉਥੇ ਕੋਈ ਜੀਵ ਜੰਤੂ ਜਾਂ ਦਰਖ਼ਤ ਵਗੈਰਾ ਨਹੀਂ ਹੋਣੇ।

ਸ਼ੁੱਕਰ ਹਰ ਵੇਲੇ ਇਕ ਪਾਸਾ ਸੂਰਜ ਵੱਲ ਹੀ ਰੱਖਦਾ ਹੈ, ਜਿਸ ਤਰ੍ਹਾਂ ਚੰਨ ਧਰਤੀ ਵੱਲ। ਇਥੋਂ ਦਾ ਤਾਪਮਾਨ 327° ਸੈਂ. ਹੁੰਦਾ ਹੈ ਜੋ ਕਿ ਪਾਣੀ ਦੇ ਉਬਾਲ ਦਰਜੇ ਤੋਂ 227° ਸੈਂ. ਜ਼ਿਆਦਾ ਹੈ। ਇਸ ਦਾ ਰਸਤਾ ਸਾਰੇ ਗ੍ਰਹਿਆਂ ਨਾਲੋਂ ਗੋਲ ਹੈ। ਇਸ ਦੇ ਪਥ ਦਾ ਝੁਕਾਅ ਸੂਰਜੀ ਪਥ ਨਾਲ 3°-54′ ਦਾ ਹੈ।

ਹ. ਪੁ.—ਐਨ. ਬ੍ਰਿ. 23:71; ਐਨ. ਅਮੇ. 28:11; ਐਨ. ਬ੍ਰਿ. ਮੈ. 19:77.

**ਸ਼ੁਕਰਚਕੀਆ, ਮਿਸਲ** : ਇਹ ਸਿੱਖਾਂ ਦੀਆਂ ਇਤਿਹਾਸ ਪ੍ਰਸਿੱਧ 12 ਮਿਸਲਾਂ ਵਿਚੋਂ ਇਕ ਬਹੁਤ ਸ਼ਕਤੀਸ਼ਾਲੀ ਮਿਸਲ ਸੀ।

1748 ਈ. ਵਿਚ ਜਦੋਂ ਸਿੱਖ ਮਿਸਲਾਂ ਹੋਂਦ ਵਿਚ ਆਈਆਂ ਤਾਂ ਇਸ ਮਿਸਲ ਦਾ ਲੀਡਰ ਸਰਦਾਰ ਨੌਧ ਸਿੰਘ ਸ਼ੁਕਰਚੱਕੀਆ ਬਣਿਆ। ਸੰਨ 1752 ਵਿਚ ਨੌਧ ਸਿੰਘ ਦੇ ਪਠਾਣਾਂ ਨਾਲ ਲੜਦੇ ਹੋਏ ਸ਼ਹੀਦ ਹੋ ਜਾਣ ਪਿਛੋਂ ਉਸਦਾ ਵੱਡਾ ਪੁੱਤਰ ਚੜ੍ਹਤ ਸਿੰਘ ਮਿਸਲਦਾਰ ਬਣਿਆ। ਇਸ ਬਹਾਦਰ ਸਰਦਾਰ ਨੇ ਸਿੱਖਾਂ ਦੀਆਂ ਬਹੁਤ ਸਾਰੀਆਂ ਮੁਹਿੰਮਾਂ ਵਿਚ ਭਾਗ ਲਿਆ, ਦੁਰਾਨੀਆਂ ਦਾ ਟਾਕਰਾ ਕੀਤਾ ਤੇ ਰੁਹਤਾਸ, ਧੰਨ-ਪੋਠੋਹਾਰ, ਚਕਵਾਲ, ਜਲਾਲਪੁਰ, ਮਿਆਣੀ ਆਦਿ ਉੱਤੇ ਅਤੇ ਰਾਵੀ ਤੇ ਜਿਹਲਮ ਵਿਚਕਾਰਲੇ ਬਹੁਤ ਸਾਰੇ ਇਲਾਕੇ ਤੇ ਕਬਜ਼ਾ ਕੀਤਾ। ਸੰਨ 1774 ਵਿਚ ਇਸ ਦੀ ਮੌਤ ਪਿਛੋਂ ਉਸ ਦਾ

ਪੁੱਤਰ ਮਹਾਂ ਸਿੰਘ ਮਿਸਲ ਦਾ ਸਰਦਾਰ ਬਣਿਆ। ਮਹਾਂ ਸਿੰਘ ਨੇ ਆਪਣਾ ਇਲਾਕਾ ਕਾਫ਼ੀ ਵਧਾਇਆ ਪਰ ਜੰਮੂ ਦੀ ਲੁਟ ਤੋਂ ਇਸ ਦਾ ਕਨ੍ਹਈਆ ਮਿਸਲ ਦੇ ਸਰਦਾਰਾਂ ਨਾਲ ਵਿਗਾੜ ਪੈ ਗਿਆ। 1784 ਵਿਚ ਮਿਸਲ ਕਨ੍ਹਈਆ ਦੇ ਸਰਦਾਰ ਗੁਰਬਖਸ਼ ਸਿੰਘ ਦੀ ਮੌਤ ਪਿਛੋਂ ਉਸ ਦੀ ਸਰਦਾਰਨੀ ਸਦਾ ਕੌਰ ਨੇ ਆਪਣੀ ਲੜਕੀ ਮਹਿਤਾਬ ਕੌਰ ਦੀ ਮੰਗਣੀ ਮਹਾਂ ਸਿੰਘ ਦੇ ਪੁੱਤਰ ਰਣਜੀਤ ਸਿੰਘ ਨਾਲ ਕਰਕੇ, ਦੋਹਾਂ ਦਾ ਰਿਸ਼ਤਾ ਜੋੜ ਦਿੱਤਾ।

1792 ਵਿਚ ਮਹਾਂ ਸਿੰਘ ਦੀ ਮੌਤ ਤੇ ਉਸ ਦਾ ਪੁੱਤਰ ਰਣਜੀਤ ਸਿੰਘ 12 ਵਰ੍ਹਿਆਂ ਦੀ ਉਮਰ ਵਿਚ ਮਿਸਲ ਸ਼ੁਕਰਚੱਕੀਆ ਦਾ ਲੀਡਰ ਬਣਿਆ। ਬਚਪਨ ਵਿਚ ਹੀ ਰਣਜੀਤ ਸਿੰਘ ਦੀ ਇਕ ਅੱਖ ਚੇਚਕ ਕਾਰਨ ਮਾਰੀ ਗਈ ਸੀ। ਜਲਦੀ ਹੀ ਉਸ ਨੇ ਮੁਗ਼ਲ ਹਮਲਾਵਰ ਸ਼ਾਹ ਜ਼ਮਾਨ ਨੂੰ ਲਾਹੌਰ ਵਿਚੋਂ ਨਸਾ ਦਿੱਤਾ ਤੇ 6 ਜੁਲਾਈ, 1799 ਨੂੰ ਸਰਦਾਰਨੀ ਸਦਾ ਕੌਰ ਦੀ ਮਦਦ ਨਾਲ ਆਪੋ ਵਿਚ ਪਾਟ ਚੁੱਕੇ



ਮਹਾਰਾਜਾ ਰਣਜੀਤ ਸਿੰਘ

ਭੰਗੀ ਸਰਦਾਰਾਂ ਨੂੰ ਹਰਾ ਕੇ ਇਸ ਸ਼ਹਿਰ ਤੇ ਕਬਜ਼ਾ ਕਰ ਲਿਆ। 1801 ਨੂੰ ਵਿਸਾਖੀ ਵਾਲੇ ਦਿਨ ਉਸ ਨੇ 'ਮਹਾਰਾਜਾ' ਦੀ ਪਦਵੀ ਧਾਰਨ ਕੀਤੀ ਅਤੇ ਨਾਨਕ ਸ਼ਾਹੀ ਸਿੱਕਾ ਚਾਲੂ ਕੀਤਾ ਜਿਸ ਉੱਤੇ ਬਾਬਾ ਬੰਦਾ ਸਿੰਘ ਦੀ ਮੁਹਰ ਵਾਲਾ ਨਿਮਨ ਸਲੋਕ ਲਿਖਿਆ ਗਿਆ:

"ਦੇਗ ਉ ਤੇਗ਼ ਉ ਫ਼ਤਹਿ ਨੁਸਰਤ ਬੇਦਰੰਗ।
ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ।"

ਕਈ ਆਕੀ ਇਲਾਕੇ ਆਪਣੇ ਅਧੀਨ ਕਰਕੇ ਅਤੇ ਕਈਆਂ ਤੋਂ ਨਜ਼ਰਾਨਾ ਵਸੂਲ ਕਰਨ ਉਪਰੰਤ ਮਹਾਰਾਜਾ ਰਣਜੀਤ ਸਿੰਘ ਮਾਰਚ, 1804 ਵਿਚ ਅੰਮ੍ਰਿਤਸਰ ਉੱਤੇ ਕਬਜ਼ਾ ਕਰਨ ਵਿਚ ਸਫ਼ਲ ਹੋ ਗਿਆ। ਮਹਾਰਾਜਾ ਸਾਹਿਬ ਨੇ ਮਾਲਵੇ ਵਲ ਰੁਖ ਕੀਤਾ ਅਤੇ ਬਹੁਤ ਸਾਰੇ ਇਲਾਕੇ ਜਿਤ ਕੇ ਆਪਣੇ ਮਿੱਤਰਾਂ ਤੇ ਸਰਦਾਰਾਂ ਨੂੰ ਦਿੱਤੇ। ਇਨ੍ਹਾਂ ਹਮਲਿਆਂ ਤੋਂ ਮਾਲਵੇ ਦੇ ਰਾਜੇ ਅਤੇ ਅੰਗਰੇਜ਼ ਡਰ ਗਏ ਤੇ 25 ਅਪ੍ਰੈਲ, 1809 ਨੂੰ ਮਹਾਰਾਜਾ ਰਣਜੀਤ ਸਿੰਘ ਤੇ ਅੰਗਰੇਜ਼ਾਂ ਵਿਚਕਾਰ ਇਕ ਸੰਧੀ ਹੋਈ ਜਿਸ ਅਨੁਸਾਰ ਸਤਲੁਜ ਦੇ ਸੱਜੇ ਪਾਸੇ ਦੇ ਖੁਲ੍ਹੇ ਇਲਾਕੇ ਦਾ ਰਣਜੀਤ ਸਿੰਘ ਨੂੰ ਖ਼ੁਦਮੁਖਤਾਰ ਬਾਦਸ਼ਾਹ ਮੰਨ ਲਿਆ ਅਤੇ ਮਾਲਵੇ ਦੇ ਰਾਜੇ ਅੰਗਰੇਜ਼ਾਂ ਅਧੀਨ ਪਰਵਾਨ ਕਰ ਲਏ ਗਏ।

ਹੁਣ ਮਹਾਰਾਜਾ ਰਣਜੀਤ ਸਿੰਘ ਨੇ ਪੱਛਮੀ ਪੰਜਾਬ ਵੱਲ ਰੁਖ ਕੀਤਾ ਅਤੇ ਅਨੇਕ ਸਰਦਾਰਾਂ, ਨਵਾਬਾਂ ਨੂੰ ਆਪਣੇ ਅਧੀਨ ਕਰਕੇ ਇਕ ਤਾਕਤਵਰ ਸਿੱਖ ਰਾਜ ਸਥਾਪਤ ਕੀਤਾ। ਕੋਈ 47 ਸਾਲ ਦੀ ਸਰਦਾਰੀ ਤੇ ਬਾਦਸ਼ਾਹੀ ਤੋਂ ਬਾਅਦ 27 ਜੂਨ, 1839 ਨੂੰ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਹੋ ਗਈ ਜਿਸ ਦੇ ਨਾਲ ਹੀ ਸਿੱਖ ਰਾਜ ਦਾ ਸੂਰਜ ਢਲਣਾ ਸ਼ੁਰੂ ਹੋ ਗਿਆ। ਮਹਾਰਾਜਾ ਰਣਜੀਤ ਸਿੰਘ ਦੇ ਪਿਛੋਂ ਉਸ ਦਾ ਵੱਡਾ ਲੜਕਾ ਖੜਕ ਸਿੰਘ ਗੱਦੀ ਤੇ ਬੈਠਿਆ ਪਰ ਰਾਜਾ ਧਿਆਨ ਸਿੰਘ ਡੋਗਰੇ ਨੇ ਉਸ ਨੂੰ 8 ਅਕਤੂਬਰ, 1839 ਨੂੰ ਕੈਦ ਕਰਕੇ ਕੰਵਰ ਨੌਨਿਹਾਲ ਸਿੰਘ ਨੂੰ ਗੱਦੀ ਤੇ ਬਿਠਾ ਦਿੱਤਾ।

5 ਨਵੰਬਰ, 1840 ਨੂੰ ਡੋਗਰਿਆਂ ਨੇ ਖੜਕ ਸਿੰਘ ਨੂੰ ਜ਼ਹਿਰ



ਮਹਾਰਾਜਾ ਸ਼ੇਰ ਸਿੰਘ

ਦੇਕੇ ਮਾਰ ਦਿੱਤਾ ਅਤੇ ਨੌਨਿਹਾਲ ਸਿੰਘ ਨੂੰ ਕਤਲ ਕਰ ਦਿੱਤਾ। ਇਸ ਉਪਰੰਤ 2 ਮਹੀਨੇ 9 ਦਿਨ ਲਈ ਮਹਾਰਾਣੀ ਚੰਦ ਕੌਰ (ਨੌਨਿਹਾਲ ਸਿੰਘ ਦੀ ਮਾਂ) ਨੇ ਰਾਜ ਕੀਤਾ ਅਤੇ ਫਿਰ ਸ਼ੇਰ ਸਿੰਘ ਮਹਾਰਾਜਾ ਬਣਿਆ। 15 ਸਤੰਬਰ, 1843 ਨੂੰ ਸੰਧਾਵਾਲੀਆਂ ਨੇ ਮਹਾਰਾਜਾ ਸ਼ੇਰ ਸਿੰਘ, ਟਿੱਕਾ ਪਰਤਾਪ ਸਿੰਘ ਤੇ ਧਿਆਨ ਸਿੰਘ ਡੋਗਰੇ ਨੂੰ ਕਤਲ ਕਰ ਦਿੱਤਾ।

ਫਿਰ ਦਲੀਪ ਸਿੰਘ ਮਹਾਰਾਜਾ ਬਣਿਆ। ਰਾਣੀ ਜਿੰਦਾਂ ਦੇ ਭਰਾ ਵਜ਼ੀਰ ਜਵਾਹਰ ਸਿੰਘ ਨੇ ਸ਼ਹਿਜ਼ਾਦਾ ਪਸ਼ੌਰਾ ਸਿੰਘ ਨੂੰ ਕਤਲ ਕਰਾ ਦਿੱਤਾ ਤੇ ਖ਼ਾਲਸਾ ਫ਼ੌਜਾਂ ਨੇ ਭੜਕ ਕੇ 21 ਸਤੰਬਰ, 1845 ਨੂੰ ਜਵਾਹਰ ਸਿੰਘ ਨੂੰ ਕਤਲ ਕਰ ਦਿੱਤਾ ਤੇ ਇੰਝ ਆਪਸ ਵਿਚ ਭਾਰੀ ਫੁੱਟ ਪਈ। ਹੁਣ ਮਿਸਲ ਦੀ ਤਾਕਤ ਮਿਸਰ ਲਾਲ ਸਿੰਘ ਤੇ ਤੇਜ ਸਿੰਘ ਦੇ ਹੱਥ ਆ ਗਈ। ਉਨ੍ਹਾਂ ਅੰਗਰੇਜ਼ਾਂ ਨਾਲ ਲੜਾਈ ਛੇੜ ਦਿੱਤੀ। ਨਤੀਜੇ ਵਜੋਂ ਦੁਆਬਾ ਜਲੰਧਰ ਉੱਤੇ ਅੰਗਰੇਜ਼ਾਂ ਨੇ ਕਬਜ਼ਾ ਕਰ ਲਿਆ ਤੇ ਜੰਮੂ ਕਸ਼ਮੀਰ ਨੂੰ ਪੰਜਾਬ ਨਾਲੋਂ ਵੱਖ ਕਰਕੇ ਡੋਗਰੇ ਗੁਲਾਬ ਸਿੰਘ ਨੂੰ ਉਥੋਂ ਦਾ ਖ਼ੁਦਮੁਖਤਾਰ ਮਹਾਰਾਜਾ ਬਣਾ ਦਿੱਤਾ। 16 ਦਸੰਬਰ, 1846 ਨੂੰ ਤੇਜ ਸਿੰਘ ਨੇ ਭਰੋਵਾਲ ਦੀ

ਸੰਧੀ ਕਰਕੇ ਪੰਜਾਬ ਅਮਾਨਤ ਵਜੋਂ ਅੰਗਰੇਜ਼ਾਂ ਨੂੰ ਸੌਂਪ ਦਿੱਤਾ। ਅੰਗਰੇਜ਼ਾਂ ਦੀਆਂ ਵਧੀਕੀਆਂ ਕਾਰਨ ਰਾਜਾ ਸ਼ੇਰ ਸਿੰਘ ਅਟਾਰੀ ਵਾਲਾ ਬਾਗ਼ੀ ਹੋ ਗਿਆ ਤੇ ਚਾਰ ਜ਼ਬਰਦਸਤ ਲੜਾਈਆਂ ਲੜ ਕੇ ਅੰਤ ਹਾਰ ਗਿਆ। ਅੰਗਰੇਜ਼ਾਂ ਨੇ ਨਿਰਦੋਸ਼ ਦਲੀਪ ਸਿੰਘ ਦਾ ਰਾਜ ਖੋਹ ਲਿਆ ਤੇ 28 ਮਾਰਚ, 1849 ਨੂੰ ਖ਼ਾਲਸਾ ਰਾਜ ਦਾ ਅੰਤ ਕਰਕੇ ਪੰਜਾਬ ਅੰਗਰੇਜ਼ੀ ਰਾਜ ਵਿਚ ਮਿਲਾ ਲਿਆ। ਮਹਾਰਾਜਾ ਦਲੀਪ ਸਿੰਘ ਤੇ ਮਹਾਰਾਣੀ ਜਿੰਦਾਂ ਨੇ ਵਲਾਇਤ ਵਿਚ ਕੈਦੀਆਂ ਦੀ ਹੈਸੀਅਤ ਵਿਚ ਪ੍ਰਾਣ ਤਿਆਗੇ। ਇੰਜ ਇਕ ਛੋਟੀ ਜਿਹੀ ਜੱਥੇਬੰਦੀ ਤੋਂ ਉਭਰ ਕੇ ਸਾਰੇ ਪੰਜਾਬ ਵਿਚ ਮਹਾਨ ਰਾਜ ਸਥਾਪਤ ਕਰ ਸਕਣ ਵਾਲੀ ਇਹ ਮਿਸਲ ਆਪਸੀ ਫੁੱਟ ਤੇ ਯੋਗ ਅਗਵਾਈ ਦੀ ਘਾਟ ਕਾਰਨ ਸਦਾ ਲਈ ਖ਼ਤਮ ਹੋ ਗਈ।

ਸ. ਪੁ.—ਸਿਖ ਮਿਸਲਾਂ-ਡਾ. ਸੋਹਣ ਸਿੰਘ ਸੀਤਲ; ਹਿਸਟਰੀ ਆਫ਼ ਪੰਜਾਬ-ਐੱਚ. ਐੱਮ. ਲਤੀਫ਼; ਹਿਸਟਰੀ ਆਫ਼ ਸਿੱਖਸ-ਕਨਿੰਘਮ.

**ਸੁਕਰਾਤ** (Socrates–470 ਈ. ਪੂ.-399 ਈ. ਪੂ.) : ਯੂਨਾਨ ਦੇ ਇਸ ਪ੍ਰਸਿੱਧ ਮੰਤਕੀ ਵਿਦਵਾਨ ਦਾ ਜਨਮ ਲਗਭਗ 470 ਈ. ਪੂ. ਵਿਚ ਏਥਨਜ਼ ਵਿਖੇ ਸੋਫ਼ਰੋਨਿਸਕਸ ਦੇ ਘਰ ਫ਼ਿਨਾਰੇਟੀ ਦੇ ਉਦਰ ਤੋਂ ਹੋਇਆ। ਇਸ ਦਾ ਪਿਤਾ ਇਕ ਮੂਰਤੀਕਾਰ ਸੀ ਅਤੇ ਮਾਂ ਇਕ ਦਾਈ ਸੀ। ਇਸ ਨੇ ਪੈਲੋਪੋਨੇਸ਼ੀਅਨ ਯੁੱਧ ਦੇ ਦੌਰਾਨ ਹਥਿਆਰ-ਬੰਦ ਯੂਨਾਨੀ ਸੈਨਿਕ (Hoplite) ਦੇ ਤੌਰ ਤੇ ਕੰਮ ਕੀਤਾ। ਇਸ ਨੇ ਰਾਜਨੀਤੀ ਵਿਚ ਬਹੁਤ ਘੱਟ ਭਾਗ ਲਿਆ। ਕੇਵਲ 406-405 ਈ. ਪੂ. ਦੌਰਾਨ ਇਹ ਬਊਲ (Boule) ਜਾਂ ਵਿਧਾਨ ਪਰਿਸ਼ਦ ਦਾ ਮੈਂਬਰ ਰਿਹਾ। ਇਹ ਬਹੁਤ ਹੌਸਲੇ ਵਾਲਾ ਵਿਅਕਤੀ ਸੀ। ਜਦੋਂ ਤੀਹ ਜ਼ਾਲਮਾਂ ਦੀ ਅਲਪ-ਕਾਲੀਨ ਅਤਿਆਚਾਰੀ ਹਕੂਮਤ ਨੇ ਇਸ ਨੂੰ ਅਤੇ ਚਾਰ ਹੋਰਨਾਂ ਵਿਅਕਤੀਆਂ ਨੂੰ ਲੀਓਨ ਨੂੰ ਗ੍ਰਿਫ਼ਤਾਰ ਕਰਨ ਲਈ ਕਿਹਾ, ਤਾਂ ਇਸ ਨੇ ਇਹ ਹੁਕਮ ਮੰਨਣ ਤੋਂ ਇਨਕਾਰ ਕਰ ਦਿੱਤਾ।

ਸੁਕਰਾਤ ਨੇ ਖ਼ੁਦ ਕੁਝ ਨਹੀਂ ਲਿਖਿਆ ਪਰ ਇਸ ਦੇ ਵਿਚਾਰਾਂ ਬਾਰੇ ਕੁਝ ਜਾਣਕਾਰੀ ਅਫ਼ਲਾਤੂਨ ਦੇ 'Dialogues' ਅਤੇ ਜ਼ੈਨੋਫ਼ੋਨ ਦੇ 'Memorabilia' ਤੋਂ ਪ੍ਰਾਪਤ ਹੁੰਦੀ ਹੈ। ਪਰ ਇਹ ਦੋਵੇਂ ਸਾਧਨ ਬਹੁਤੇ ਤਸੱਲੀ-ਬਖ਼ਸ਼ ਨਹੀਂ ਕਹੇ ਜਾ ਸਕਦੇ। ਇਸ ਦਾ ਕਾਰਨ ਇਹ ਹੈ ਕਿ ਜ਼ੈਨੋਫ਼ੋਨ ਸੁਕਰਾਤ ਦੇ ਕੋਈ ਬਹੁਤਾ ਨੇੜੇ ਨਹੀਂ ਸੀ। ਇਸੇ ਪ੍ਰਕਾਰ ਅਫ਼ਲਾਤੂਨ ਉਪਰ ਵੀ ਬਹੁਤਾ ਨਿਰਭਰ ਨਹੀਂ ਕੀਤਾ ਜਾ ਸਕਦਾ, ਕਿਉਂਕਿ ਅਫ਼ਲਾਤੂਨ ਨੇ ਸੁਕਰਾਤ ਨੂੰ ਆਪਣੇ ਵਿਚਾਰ ਪ੍ਰਗਟਾਉਣ ਲਈ ਇਕ ਸਾਧਨ ਵਜੋਂ ਵਰਤਿਆ। ਅਰਿਸਟੋਫ਼ੇਨੀਜ਼ ਦੇ 'The Clouds' ਤੋਂ ਸੁਕਰਾਤ ਬਾਰੇ ਕਾਫ਼ੀ ਜਾਣਕਾਰੀ ਪ੍ਰਾਪਤ ਹੁੰਦੀ ਹੈ।

ਸੁਕਰਾਤ ਨਿਸ਼ਚੇ ਹੀ ਇਕ ਪਵਿੱਤਰ ਹਿਰਦੇ ਵਾਲਾ, ਰਹੱਸਵਾਦੀ ਕਿਸਮ ਦਾ ਵਿਅਕਤੀ ਸੀ। ਇਹ ਇਤਿਹਾਸ ਨੂੰ ਕਵੀਆਂ ਦੀ ਕਲਪਨਾ ਦੀ ਕਾਢ ਖ਼ਿਆਲ ਕਰਦਾ ਸੀ। ਪਰਮਾਤਮਾ ਬਾਰੇ ਇਸ ਦਾ ਵਿਸ਼ਵਾਸ ਸੀ ਕਿ ਪਰਮਾਤਮਾ ਇਸ ਸਾਰੀ ਸ੍ਰਿਸ਼ਟੀ ਦਾ ਮਾਲਕ ਹੈ ਅਤੇ ਵਿਅਕਤੀ ਉਸ ਦੀ ਪੂਜਾ 'ਨਗਰ ਦੀ ਪ੍ਰਥਾ' ਅਨੁਸਾਰ ਨਿਯਤ ਢੰਗ ਨਾਲ ਕਰ ਸਕਦਾ ਹੈ। ਪਰਮਾਤਮਾ ਨਾ ਕੇਵਲ ਕੁਦਰਤੀ ਵਸਤਾਂ ਵਿਚ ਪਸਰਿਆ ਹੋਇਆ ਵਿਖਾਈ ਦਿੰਦਾ ਹੈ, ਸਗੋਂ ਸੁਪਨਿਆਂ ਆਦਿ ਵਿਚ ਵੀ ਉਸ ਬਾਰੇ ਸੰਕੇਤ ਮਿਲਦੇ ਹਨ। ਜ਼ੈਨੋਫ਼ੋਨ ਕਹਿੰਦਾ ਹੈ ਕਿ ਸੁਕਰਾਤ ਪ੍ਰਾਰਥਨਾ ਅਤੇ ਕੁਰਬਾਨੀ ਦੇ ਪੱਖੋਂ ਇਕ ਨਿਪੁੰਨ ਵਿਅਕਤੀ ਸੀ। ਉਸ ਦਾ ਵਿਸ਼ਵਾਸ ਸੀ ਕਿ ਕੇਵਲ ਦੇਵਤੇ ਹੀ ਜਾਣਦੇ ਹਨ ਕਿ ਮਨੁੱਖ ਲਈ ਕੀ ਚੰਗਾ ਹੈ। ਇਸ ਲਈ ਉਸ ਨੂੰ ਇਹੀ ਪ੍ਰਾਰਥਨਾ ਕਰਨੀ ਚਾਹੀਦੀ ਹੈ ਕਿ 'ਮੈਨੂੰ ਉਹੀ ਕੁਝ ਦਿਉ, ਜੋ ਚੰਗਾ ਹੈ।' ਅਫ਼ਲਾਤੂਨ ਦੇ ਅਨੁਸਾਰ ਸੁਕਰਾਤ ਫ਼ੀਸਾਗੋਰਸ (Pythagorean) ਅਤੇ ਰਹੱਸਵਾਦੀ ਕਿਸਮ ਦੇ ਧਾਰਮਿਕ ਵਿਚਾਰਾਂ ਤੋਂ ਭਲੀ ਪ੍ਰਕਾਰ ਜਾਣੂ ਸੀ।

ਸੁਕਰਾਤ ਆਪਣੀ ਮਰਜ਼ੀ ਨਾਲ ਗਲੀਆਂ, ਬਾਜ਼ਾਰਾਂ ਵਿਚ ਫਿਰਦਾ ਰਹਿੰਦਾ ਸੀ। ਉਹ ਮਿਲਣ ਵਾਲੇ ਹਰ ਪ੍ਰਕਾਰ ਦੇ ਵਿਅਕਤੀਆਂ ਅਤੇ ਨੌਜਵਾਨਾਂ ਨਾਲ ਗੱਲ ਬਾਤ ਕਰਦਾ ਰਹਿੰਦਾ। ਇਹ ਉਨ੍ਹਾਂ ਨੂੰ ਕਈ ਤਰ੍ਹਾਂ ਦੇ ਪ੍ਰਸ਼ਨ ਪੁੱਛਦਾ ਅਤੇ ਉਨ੍ਹਾਂ ਦੇ ਠੀਕ ਉੱਤਰ ਦਿੰਦਾ। ਵਾਸਤਵ ਵਿਚ ਇਹ ਹਰ ਗੱਲ ਦਾ ਸਿਆਣਪ-ਭਰਪੂਰ ਉੱਤਰ ਦੇਣ ਦੇ ਯੋਗ ਸੀ। ਡੈਲਫ਼ੀ ਵਿਖੇ ਐਪਾਲੋ ਦੇਵਤਾ ਦੇ ਮੰਦਰ ਵਿਖੇ ਇਹ ਭਵਿੱਖ ਬਾਣੀ ਬਹੁਤ ਪਹਿਲਾ ਹੋ ਚੁੱਕੀ ਸੀ ਕਿ ਸੁਕਰਾਤ ਸਭ ਤੋਂ ਸਿਆਣਾ ਵਿਅਕਤੀ ਸੀ ਪਰ ਨਾਲ ਹੀ ਸੁਕਰਾਤ ਆਪਣੀਆਂ ਕਮੀਆਂ ਬਾਰੇ ਪੂਰੀ ਤਰ੍ਹਾਂ ਸੁਚੇਤ ਸੀ। ਇਸ ਦੀ ਲੋਕਾਂ ਨਾਲ ਖੁੱਲ੍ਹੀ ਡੁੱਲ੍ਹੀ ਗੱਲ ਬਾਤ ਦਾ ਨਤੀਜਾ ਇਹ ਹੋਇਆ ਕਿ ਬਹੁਤ ਸਾਰੇ ਵਿਅਕਤੀ ਸੁਕਰਾਤ ਦੇ ਦੁਸ਼ਮਣ ਬਣ ਗਏ।

ਰਾਜਨੀਤਿਕ ਪੱਖ ਤੋਂ ਸੁਕਰਾਤ ਦਾ ਵਿਚਾਰ ਇਹ ਸੀ ਕਿ ਰਾਜਸੀ ਨੇਤਾਵਾਂ ਨੂੰ ਪਰਜਾ ਦੀ ਆਤਮਕ ਪ੍ਰਗਤੀ ਨੂੰ ਧਿਆਨ ਵਿਚ ਰੱਖਣਾ ਚਾਹੀਦਾ ਹੈ। ਇਸ ਅਨੁਸਾਰ ਚੰਗਿਆਈ ਦਾ ਗਿਆਨ ਹੀ ਰਾਜਨੀਤੀ ਦਾ ਆਧਾਰ ਹੈ। ਇਹ ਵਿਚਾਰ ਅਫ਼ਲਾਤੂਨ ਨੇ ਵੀ ਸੁਕਰਾਤ ਤੋਂ ਉਧਾਰ ਲਿਆ ਅਤੇ ਇਸ ਨੂੰ ਆਪਣੀ ਪੁਸਤਕ 'ਰੀਪਬਲਿਕ' ਵਿਚਲੀ ਵਿਚਾਰਧਾਰਾ ਦਾ ਆਧਾਰ ਬਣਾਇਆ। ਐਂਟਿਸਥੇਨੀਜ਼ ਅਤੇ ਯੂਕਲਿਡ ਦੇ ਪੈਰੋਕਾਰ ਵੀ ਇਸ ਦੇ ਵਿਚਾਰਾਂ ਤੋਂ ਕਾਫ਼ੀ ਪ੍ਰਭਾਵਤ ਹੋਏ। ਬਾਅਦ ਦੇ ਵਿਚਾਰਵਾਨਾਂ ਉਪਰ ਵੀ ਇਸ ਦਾ ਕਾਫ਼ੀ ਪ੍ਰਭਾਵ ਪਿਆ।

399 ਈ. ਪੂ. ਵਿਚ ਸੁਕਰਾਤ ਦੇ ਵਿਰੋਧੀਆਂ ਨੇ ਇਸ ਉਪਰ ਦੋ ਇਲਜ਼ਾਮ ਲਗਾਏ। ਪਹਿਲਾ ਇਹ ਸੀ ਕਿ ਇਹ ਨੌਜਵਾਨਾਂ ਦੇ ਦਿਮਾਗਾਂ ਨੂੰ ਭ੍ਰਿਸ਼ਟ ਕਰਦਾ ਹੈ ਅਤੇ ਦੂਜਾ ਇਹ ਕਿ ਇਹ ਧਰਮ ਦੇ ਵਿਰੁੱਧ ਪ੍ਰਚਾਰ ਕਰਦਾ ਹੈ। ਇਸ ਉਪਰ ਮੁਕੱਦਮਾ ਚਲਾਇਆ ਗਿਆ ਅਤੇ ਇਸ ਨੂੰ ਮੌਤ ਦੀ ਸਜ਼ਾ ਦਿੱਤੀ ਗਈ। ਪਰ ਇਹ ਇਸ ਸਜ਼ਾ ਤੋਂ ਬੱਚ ਸਕਦਾ ਸੀ, ਕਿਉਂਕਿ ਇਸ ਨੂੰ ਜੱਜਾਂ ਨੇ ਆਪਣੇ ਆਪ ਲਈ ਬਦਲਵੀਂ ਸਜ਼ਾ ਤਜਵੀਜ਼ ਕਰਨ ਲਈ ਕਿਹਾ ਸੀ ਪਰ ਇਸ ਨੇ ਮੌਤ ਦੀ ਪਰਵਾਹ ਨਾ ਕਰਦਿਆਂ ਆਪਣੇ ਵਿਚਾਰਾਂ ਨੂੰ ਉਚਿਤ ਠਹਿਰਾਇਆ। ਨਤੀਜੇ ਵਜੋਂ, ਇਸ ਨੂੰ 399 ਈ. ਪੂ. ਵਿਚ ਜ਼ਹਿਰ ਦਾ ਪਿਆਲਾ ਪੀ ਕੇ ਮੌਤ ਕਬੂਲ ਕਰਨੀ ਪਈ।

ਨਿਸ਼ਚੇ ਹੀ, ਸੁਕਰਾਤ ਦੀ ਗਿਣਤੀ ਸੰਸਾਰ ਦੇ ਚੋਟੀ ਦੇ ਦਾਰਸ਼ਨਿਕਾਂ ਵਿਚ ਕੀਤੀ ਜਾਂਦੀ ਹੈ।

ਹ. ਪੁ.—ਐਨ. ਬ੍ਰਿ. 16

—ਹਰੀ ਚੰਦ ਪਰਾਸ਼ਰ

**ਸੁਕਾਰਨੋ** (Sukarno–1901-1970) : ਇੰਡੋਨੇਸ਼ੀਆ ਦੇ ਇਸ ਪ੍ਰਸਿੱਧ ਰਾਜਨੀਤੀਵਾਨ ਅਤੇ ਦੇਸ਼ ਦੇ ਪਹਿਲੇ ਪ੍ਰਧਾਨ ਦਾ ਜਨਮ 6 ਜੂਨ, 1901 ਨੂੰ ਹੋਇਆ। ਇਸ ਨੇ ਬਾਂਡੁੰਗ ਯੂਨੀਵਰਸਿਟੀ ਵਿਖੇ ਸਿੱਖਿਆ ਪ੍ਰਾਪਤ ਕੀਤੀ। ਇਸ ਨੇ ਦੇਸ਼ ਦੀ ਸੁਤੰਤਰਤਾ ਦੇ ਅੰਦੋਲਨ ਵਿਚ ਭਾਗ ਲਿਆ। ਉਸ ਸਮੇਂ ਇੰਡੋਨੇਸ਼ੀਆ ਉਪਰ ਹਾਲੈਂਡ ਵਾਲਿਆਂ ਦਾ ਰਾਜ ਸੀ। 1929 ਈ. ਵਿਚ ਇਹ ਆਪਣੀਆਂ ਸਰਕਾਰ ਵਿਰੋਧੀ ਸਰਗਰਮੀਆਂ ਕਾਰਨ ਗ੍ਰਿਫ਼ਤਾਰ ਹੋ ਗਿਆ ਅਤੇ ਇਸ ਨੂੰ ਚਾਰ ਸਾਲ ਦੀ ਕੈਦ ਦੀ ਸਜ਼ਾ ਹੋਈ। 1932 ਈ. ਵਿਚ ਇਸ ਨੂੰ ਰਿਹਾ ਕਰ ਦਿੱਤਾ ਗਿਆ। 1933 ਈ. ਵਿਚ ਇਸ ਨੂੰ ਇਸ ਦੀਆਂ ਇਨਕਲਾਬ-ਪਸੰਦ ਸਰਗਰਮੀਆਂ ਕਾਰਨ ਗ੍ਰਿਫ਼ਤਾਰ ਕਰ ਕੇ ਦੇਸ਼-ਨਿਕਾਲਾ ਦੇ ਦਿੱਤਾ ਗਿਆ।

ਦੂਜਾ ਸੰਸਾਰ ਯੁੱਧ ਛਿੜ ਜਾਣ ਤੇ ਜਾਪਾਨੀਆਂ ਨੇ ਇੰਡੋਨੇਸ਼ੀਆ

ਉੱਤੇ ਹਮਲਾ ਕਰਕੇ ਡੱਚਾਂ ਉਪਰ ਜਿੱਤ ਪ੍ਰਾਪਤ ਕੀਤੀ ਅਤੇ ਸੁਕਾਰਨੋ ਨੂੰ ਰਿਹਾ ਕਰ ਦਿੱਤਾ। ਸੰਨ 1945 ਵਿਚ ਜਪਾਨ ਦੀ ਹਾਰ ਪਿੱਛੋਂ ਇਸ ਨੇ ਇੰਡੋਨੇਸ਼ੀਆ ਦੀ ਆਜ਼ਾਦੀ ਦਾ ਐਲਾਨ ਕਰ ਦਿੱਤਾ। ਅਗਲੇ ਚਾਰ ਸਾਲਾਂ ਦੇ ਦੌਰਾਨ ਇਸ ਨੇ ਲੜਾਈ ਪਿੱਛੋਂ ਮੁੜ ਡੱਚ ਰਾਜ ਸਥਾਪਤ ਕਰਨ ਲਈ ਯਤਨ ਕਰ ਰਹੇ ਡੱਚਾਂ ਵਿਰੁੱਧ ਇਕ ਸਫਲ ਜਦੋ-ਜਹਿਦ ਦੀ ਅਗਵਾਈ ਕੀਤੀ। ਅਖੀਰ 1949 ਈ. ਵਿਚ ਡੱਚਾਂ ਨੇ ਇੰਡੋਨੇਸ਼ੀਆ ਨੂੰ ਸੁਤੰਤਰ ਕਰ ਦਿੱਤਾ ਅਤੇ ਇੰਡੋਨੇਸ਼ੀਆ ਸਹੀ ਅਰਥਾਂ ਵਿਚ ਗਣਤੰਤਰ ਬਣ ਗਿਆ ਅਤੇ ਇਹ ਇਸ ਦਾ ਪਹਿਲਾ ਪ੍ਰਧਾਨ ਬਣਿਆ।

ਇਸ ਨੇ 1949 ਤੋਂ 1965 ਤਕ ਦੇਸ਼ ਉੱਤੇ ਪੂਰੇ ਜ਼ੋਰ-ਸ਼ੋਰ ਨਾਲ ਰਾਜ ਕੀਤਾ। ਇਸ ਨੇ ਆਪਣੇ ਆਪ ਨੂੰ ਉਮਰ ਭਰ ਲਈ ਪ੍ਰਧਾਨ ਪਰਵਾਨ ਕਰਵਾ ਲਿਆ ਸੀ। ਇਸ ਨੇ ਚੀਨ ਨਾਲ ਦੋਸਤਾਨਾ ਸੰਬੰਧ ਕਾਇਮ ਕਰਨ ਅਤੇ ਅਮਰੀਕਾ ਦੀ ਮੁਖ਼ਾਲਫ਼ਤ ਦੀ ਨੀਤੀ ਅਪਣਾਈ।

ਸੰਨ 1966 ਵਿਚ ਇਸ ਦਾ ਸਾਮਵਾਦੀ ਵਿਰੋਧੀ ਫ਼ੌਜੀ ਨੇਤਾਵਾਂ ਨਾਲ ਸੰਘਰਸ਼ ਹੋ ਜਾਣ ਕਰਕੇ ਇਸ ਦੇ ਅਖਤਿਆਰਾਂ ਵਿਚ ਮਹੱਤਵ-ਪੂਰਨ ਕਮੀ ਕਰ ਦਿੱਤੀ ਗਈ। ਅਗਲੇ ਸਾਲ ਇਸ ਨੂੰ ਪ੍ਰਧਾਨ ਦੇ ਅਹੁਦੇ ਤੋਂ ਹਟਾ ਦਿੱਤਾ ਗਿਆ ਅਤੇ ਇਹ ਸੁਰਗਵਾਸ ਹੋਣ ਤਕ ਕੈਦ ਵਿਚ ਰਿਹਾ।

ਮਈ, 1978 ਈ. ਵਿਚ ਇਸ ਨੂੰ ਮੁਸਲਮਾਨਾਂ ਨੂੰ ਸੰਤੁਸ਼ਟ ਕਰਨ ਕਰਕੇ, ਰਾਸ਼ਟਰ-ਪੁਰਸ਼ ਸਵੀਕਾਰ ਕਰ ਲਿਆ ਗਿਆ ਹੈ ਅਤੇ ਪੂਰਬੀ ਜਾਵਾ ਵਿਖੇ ਸਥਿਤ ਇਸ ਦੀ ਯਾਦਗਾਰ ਨੂੰ ਫਿਰ ਤੋਂ ਸਜਾਉਣ ਦਾ ਫ਼ੈਸਲਾ ਉਥੋਂ ਦੀ ਸਰਕਾਰ ਦੁਆਰਾ ਕੀਤਾ ਗਿਆ ਹੈ।

ਹ. ਪੁ.—ਐਨ. ਬ੍ਰਿ. 9; ਸਟੇਟਸਮੈਨ ਈਅਰ ਬੁੱਕ, 1965-66.

**ਸੁਕੇਤ** (Suket) : ਇਹ ਪੁਰਾਣੇ ਪੰਜਾਬ ਰਾਜ ਵਿਚ ਸੁਕੇਤੀਆ ਗੋਤ ਦੇ ਰਾਜਪੂਤਾਂ ਦੀ ਇਕ ਪਹਾੜੀ ਰਿਆਸਤ ਸੀ ਜੋ ਦਰਿਆ ਸਤਲੁਜ ਦੇ ਉੱਤਰ ਵਿਚ ਵਾਕਿਆ ਸੀ ਅਤੇ ਇਹ ਦਰਿਆ ਇਸ ਨੂੰ ਸ਼ਿਮਲੇ ਦੀਆਂ ਪਹਾੜੀ ਰਿਆਸਤਾਂ ਨਾਲੋਂ ਵੱਖ ਕਰਦਾ ਸੀ। ਰਿਆਸਤ ਦਾ ਕੁਲ ਰਕਬਾ 1,075 ਵ. ਕਿ. ਮੀ. ਸੀ ਅਤੇ ਇਸ ਵਿਚ 2 ਕਸਬੇ ਅਤੇ 28 ਪਿੰਡ ਸ਼ਾਮਲ ਸਨ। ਲਗਭਗ 1330 ਈ. ਤੀਕ ਸੁਕੇਤ ਵਿਚ ਮੰਡੀ ਰਿਆਸਤ ਦਾ ਇਲਾਕਾ ਸ਼ਾਮਲ ਸੀ। ਇਸ ਸਮੇਂ ਸ਼ਾਸਕ ਖ਼ਾਨਦਾਨ ਦੇ ਇਕ ਛੋਟੇ ਪਰਵਾਰ ਨੇ ਆਪਣੇ ਆਪ ਨੂੰ ਆਜ਼ਾਦ ਕਰ ਲਿਆ। ਇਸ ਅਲਹਿਦਗੀ ਤੋਂ ਉਪਰੰਤ ਇਨ੍ਹਾਂ ਦੋ ਰਿਆਸਤਾਂ ਵਿਚਕਾਰ ਕਈ ਯੁੱਧ ਹੁੰਦੇ ਰਹੇ। ਸਿੱਟੇ ਵਜੋਂ ਦੇਸ਼ ਸਿੱਖਾਂ ਦੀ ਸਰਦਾਰੀ ਅਧੀਨ ਆ ਗਿਆ। ਇਹ ਇਲਾਕਾ ਸੰਨ 1846 ਦੀ ਲਾਹੌਰ ਦੀ ਸੰਧੀ ਅਨੁਸਾਰ ਅੰਗਰੇਜ਼ੀ ਸਰਕਾਰ ਦੇ ਇਲਾਕੇ ਨਾਲ ਬਦਲ ਲਿਆ ਗਿਆ। ਇਸੇ ਸਾਲ ਹੀ ਰਾਜਾ ਉਗਰ ਸੇਨ ਅਤੇ ਉਸ ਦੇ ਵਾਰਸਾਂ ਨੂੰ ਪੂਰਨ ਪ੍ਰਭੁਤਾ ਦੇ ਦਿੱਤੀ ਗਈ। ਸੰਨ 1862 ਵਿਚ ਗੋਦ ਲੈਣ ਦਾ ਅਧਿਕਾਰ ਪ੍ਰਦਾਨ ਕਰਨ ਸਬੰਧੀ ਸਨਦ ਜਾਰੀ ਕੀਤੀ ਗਈ। ਸੰਨ 1875 ਵਿਚ ਰਾਜਾ ਉਗਰ ਸੇਨ ਦੀ ਮੌਤ ਹੋ ਗਈ ਅਤੇ ਇਸ ਤੋਂ ਪਿੱਛੋਂ ਉਸ ਦਾ ਲੜਕਾ, ਰੁਦਰ ਸੇਨ, ਰਾਜ ਗੱਦੀ ਉੱਤੇ ਬੈਠਾ। ਕੁਸ਼ਾਸਨ ਕਾਰਨ, ਸੰਨ 1878 ਵਿਚ ਰਾਜਾ ਰੁਦਰ ਸੇਨ ਨੂੰ ਗੱਦੀਉਂ ਲਾਹ ਦਿੱਤਾ ਗਿਆ। ਇਸ ਤੋਂ ਮਗਰੋਂ ਸੰਨ 1879 ਵਿਚ ਦੁਸ਼ਟ ਨਿਕੰਦਨ ਸੇਨ ਗੱਦੀ ਤੇ ਬੈਠਾ। ਇਸ ਦੀ ਨਾਬਾਲਗ਼ੀ ਦੌਰਾਨ ਸਾਰਾ ਰਾਜ ਪ੍ਰਬੰਧ ਇਕ ਦੇਸੀ ਸੁਪਰਡੰਟ ਅਤੇ ਇਕ ਕੌਂਸਲ ਦੁਆਰਾ ਚਲਾਇਆ ਜਾਂਦਾ ਸੀ। ਸੰਨ 1884 ਵਿਚ ਰਾਜਾ ਬਾਲਗ਼ ਹੋ ਗਿਆ ਅਤੇ ਸਾਰਾ ਰਾਜ ਪ੍ਰਬੰਧ ਚਲਾਉਣ ਲੱਗ ਪਿਆ। ਇਸ ਤੋਂ ਪਿੱਛੋਂ ਰਿਆਸਤਾਂ ਦਾ ਸਾਰਾ ਇਲਾਕਾ ਸੰਨ 1947 ਤੀਕ ਅੰਗਰੇਜ਼ਾਂ ਅਧੀਨ ਰਿਹਾ। ਆਜ਼ਾਦੀ ਉਪਰੰਤ ਇਹ ਇਲਾਕਾ ਪੂਰਬੀ ਪੰਜਾਬ ਅਤੇ ਫਿਰ ਪੰਜਾਬ ਰਾਜ ਦੀ ਵੰਡ ਪਿੱਛੋਂ ਹਿਮਾਚਲ ਪ੍ਰਦੇਸ਼ ਵਿਚ ਚਲਾ ਗਿਆ।

ਹ. ਪੁ.—ਇੰਪ. ਗ. ਇੰਡ. 23:118.

**ਸੁਕੈਸ਼** : ਫਲ ਮੌਸਮਾਂ ਅਨੁਸਾਰ ਮੰਡੀ ਵਿਚ ਆਉਂਦੇ ਹਨ ਭਾਵੇਂ ਫਲਾਂ ਦੇ ਰਸ ਦੀ ਲੋੜ ਸਾਰਾ ਸਾਲ ਹੀ ਰਹਿੰਦੀ ਹੈ। ਭਾਰਤ ਵਿਚ ਲੋਕੀਂ ਵਧੇਰੇ ਕਰਕੇ ਤਾਜ਼ੇ ਫਲ ਖਾਣ ਜਾਂ ਉਨ੍ਹਾਂ ਵਿਚੋਂ ਰਸ ਕੱਢਕੇ ਉਸੇ ਸਮੇਂ ਪੀਣ ਦੇ ਹੀ ਆਦੀ ਹਨ। ਇਨ੍ਹਾਂ ਫਲਾਂ ਦੇ ਰਸਾਂ ਨੂੰ ਮੌਸਮ ਤੋਂ ਬਾਅਦ ਸੁਰੱਖਿਅਤ ਰੱਖਣ ਦਾ ਰਿਵਾਜ ਕਿਧਰੇ ਕੁਝ ਵਿਚ ਹੀ ਪਿਆ ਹੈ ਜਦੋਂ ਕਿ ਬਾਹਰਲੇ ਉੱਨਤ ਦੇਸ਼ਾਂ ਵਿਚ ਇਹ ਰਿਵਾਜ ਬੜਾ ਆਮ ਤੇ ਚਿਰ ਪੁਰਾਣਾ ਹੈ ਅਤੇ ਇਕ ਭਾਰੀ ਉਦਯੋਗ ਦਾ ਰੂਪ ਧਾਰਨ ਕਰ ਚੁੱਕਾ ਹੈ। ਭਾਰਤ ਵਿਚ ਪਹਿਲਾਂ ਫਲਾਂ ਦੇ ਰਸ ਦੀ ਸੁਰੱਖਿਆ ਕੇਵਲ ਘਰੇਲੂ ਪੱਧਰ ਤਕ ਹੀ ਸੀਮਤ ਸੀ ਪਰ ਪਿਛਲੀ ਦੂਜੀ ਵਿਸ਼ਵ ਜੰਗ ਤੋਂ ਬਾਅਦ ਇਹ ਉਦਯੋਗ ਕਾਫ਼ੀ ਉੱਨਤੀ ਕਰ ਗਿਆ ਹੈ। ਫਲਾਂ ਦੇ ਰਸਾਂ ਨੂੰ ਸੁਰੱਖਿਅਤ ਕਰਨ ਵਾਲੀਆਂ ਫ਼ੈਕਟਰੀਆਂ ਲਗ ਗਈਆਂ ਹਨ।

ਫਲਾਂ ਦੇ ਰਸ ਨੂੰ ਕਈ ਰੂਪਾਂ ਵਿਚ ਸੁਰੱਖਿਅਤ ਕੀਤਾ ਜਾਂਦਾ ਹੈ ਜਿਵੇਂ ਨਿਰਾ ਜੂਸ, ਸੁਕੈਸ਼, ਕਾਰਡੀਅਲ ਅਤੇ ਖ਼ਮੀਰੇ ਰਸ। ਇਨ੍ਹਾਂ ਵਿਚੋਂ ਸੁਕੈਸ਼ ਦੀ ਵਰਤੋਂ ਵਧੇਰੇ ਕੀਤੀ ਜਾਂਦੀ ਹੈ। ਸੁਕੈਸ਼ ਫਲਾਂ ਦੇ ਰਸ ਨੂੰ ਪੁਣਕੇ ਇਸ ਅੰਦਰ ਖ਼ਾਸ ਮਿਕਦਾਰ ਵਿਚ ਚੀਨੀ ਅਤੇ ਸੁਰੱਖਿਅਕ ਦਵਾਈ ਮਿਲਾਕੇ ਤਿਆਰ ਕੀਤੇ ਜਾਂਦੇ ਹਨ। ਕੁਝ ਸਾਲਾਂ ਤੋਂ ਸੰਗਤਰਾ ਸੁਕੈਸ਼, ਲੈਮਨ ਸੁਕੈਸ਼, ਮੈਂਗੋ ਸੁਕੈਸ਼, ਲੀਚੀ ਸੁਕੈਸ਼, ਅਨਾਨਾਸ ਸੁਕੈਸ਼, ਫ਼ਾਲਸਾ ਅਤੇ ਜਾਮਨ ਸੁਕੈਸ਼ ਦੀ ਵਪਾਰਕ ਤੌਰ ਤੇ ਪੈਦਾਵਾਰ ਦੇਸ਼ ਦੇ ਕਈ ਹਿੱਸਿਆਂ ਵਿਚ ਤਰੱਕੀ ਕਰ ਰਹੀ ਹੈ। ਲਾਈਮ ਜੂਸ ਕਾਰਡੀਅਲ ਦੀ ਵਰਤੋਂ ਵੀ ਕਾਫ਼ੀ ਵਧ ਰਹੀ ਹੈ।

ਸੁਕੈਸ਼ ਬਣਾਉਣ ਲਈ ਕੁਝ-ਕੁ ਜ਼ਰੂਰੀ ਅਮਲ ਇਹ ਹਨ : (i) ਫਲਾਂ ਦੀ ਚੋਣ ਅਤੇ ਤਿਆਰੀ; (ii) ਜੂਸ ਕਢਣਾ; (iii) ਹਵਾ ਕਢਣਾ; (iv) ਪੁਣਨਾ, ਛਾਨਣਾ ਅਤੇ ਸਾਫ਼ ਕਰਨਾ ਅਤੇ (v) ਸੁਰੱਖਿਅਤਾ। ਜਿੰਨੀ ਸੁਚੱਜਤਾ ਨਾਲ ਇਨ੍ਹਾਂ ਅਮਲਾਂ ਨੂੰ ਨਿਭਾਇਆ ਜਾਵੇਗਾ ਉੱਨੀ ਹੀ ਚੰਗੀ ਕਿਸਮ ਦਾ ਰਸ ਤਿਆਰ ਹੋ ਸਕੇਗਾ।

**1. ਫਲਾਂ ਦੀ ਚੋਣ ਤੇ ਤਿਆਰੀ**—ਸਾਰੇ ਫਲ ਰਸ ਕੱਢਣ ਦੇ ਕਾਬਲ ਨਹੀਂ ਹੁੰਦੇ ਕਿਉਂਕਿ ਜਾਂ ਤਾਂ ਇਨ੍ਹਾਂ ਵਿਚੋਂ ਰਸ ਕੱਢਣ ਲਈ ਔਕੜ ਪੇਸ਼ ਆਉਂਦੀ ਹੈ ਜਾਂ ਇਨ੍ਹਾਂ ਵਿਚੋਂ ਰਸ ਹੀ ਘਟੀਆ ਕਿਸਮ ਦਾ ਨਿਕਲਦਾ ਹੈ। ਕਈ ਰਸਦਾਰ ਫਲ ਵੀ ਇਸ ਮੰਤਵ ਲਈ ਠੀਕ ਨਹੀਂ ਹੁੰਦੇ ਕਿਉਂਕਿ ਉਨ੍ਹਾਂ ਵਿਚੋਂ ਰਸ ਘਟੀਆ ਪ੍ਰਕਾਰ ਦਾ ਨਿਕਲਦਾ ਹੈ। ਰਸ ਫਲ ਦੀ ਕਿਸਮ, ਪਕਾਈ ਅਤੇ ਇਲਾਕਾ ਜਿਸ ਵਿਚ ਇਹ ਉਗਾਇਆ ਜਾਂਦਾ ਹੈ ਆਦਿ ਸ਼ਰਤਾਂ ਤੇ ਨਿਰਭਰ ਕਰਦਾ ਹੈ। ਸੱਭ ਚੰਗਾ ਰਸ ਤਾਜ਼ੇ ਤੋੜੇ ਹੋਏ, ਚੰਗੇ ਅਤੇ ਜੋਗ ਕਿਸਮਾਂ ਦੇ ਪੂਰੇ ਪੱਕੇ ਹੋਏ ਫਲਾਂ ਤੋਂ ਪ੍ਰਾਪਤ ਕੀਤਾ ਜਾ ਸਕਦਾ ਹੈ।

ਫਲਾਂ ਨੂੰ ਪਾਣੀ ਨਾਲ ਚੰਗੀ ਤਰ੍ਹਾਂ ਧੋ ਲਿਆ ਜਾਂਦਾ ਹੈ ਅਤੇ ਕਈ ਵੇਰ ਇਨ੍ਹਾਂ ਉਤੋਂ ਮਿੱਟੀ ਘੱਟਾ ਲਾਹੁਣ ਲਈ ਇਨ੍ਹਾਂ ਨੂੰ ਮਲ ਕੇ ਧੋਇਆ ਜਾਂਦਾ ਹੈ। ਆਰਗੈਨਿਕ ਅਤੇ ਲੈੱਡ ਦੀ ਸਪਰੇ ਦਾ ਬਚਿਆ ਖੁਚਿਆ ਹਿੱਸਾ ਹਲਕੇ ਹਾਈਡ੍ਰੋਕਲੋਰਿਕ ਐਸਿਡ ਨਾਲ ਸਾਫ਼ ਕੀਤਾ ਜਾਂਦਾ ਹੈ।

**2. ਰਸ ਕੱਢਣਾ**—ਵੱਖ ਵੱਖ ਕਿਸਮ ਦੇ ਫਲਾਂ ਦੇ ਰਸ ਕੱਢਣ ਲਈ ਵਿਧੀ ਵੀ ਵਖਰੀ ਵਖਰੀ ਹੁੰਦੀ ਹੈ। ਆਮ ਤੌਰ ਤੇ ਤਾਜ਼ੇ ਫਲਾਂ ਨੂੰ ਪੀਹਕੇ ਅਤੇ ਨਪੀੜਕੇ ਰਸ ਕੱਢ ਲਿਆ ਜਾਂਦਾ ਹੈ। ਕਈ ਫਲਾਂ ਵਿਚ ਰਸ ਉਨ੍ਹਾਂ ਦੇ ਅੰਦਰਲੇ ਸੈੱਲਾਂ ਜਾਂ ਰਸ-ਕੋਸ਼ਾਂ ਵਿਚ ਹੁੰਦਾ ਹੈ ਜਿਨ੍ਹਾਂ ਤੋਂ ਰਸ ਕੱਢਣ ਸਮੇਂ ਕਈ ਤਰ੍ਹਾਂ ਦੇ ਹੋਰ ਤੱਤ ਵੀ ਨਾਲ ਹੀ

ਨਪੀੜੇ ਜਾਂਦੇ ਹਨ ਅਤੇ ਇਸ ਤਰ੍ਹਾਂ ਕਈ ਅਣਚਾਹੇ ਅੰਸ਼ ਵੀ ਜੂਸ ਵਿਚ ਦਾਖ਼ਲ ਹੋ ਜਾਂਦੇ ਹਨ। ਇਸ ਲਈ ਰਸ ਕੱਢਣ ਲਈ ਵਰਤੇ ਜਾਂਦੇ ਤਰੀਕਿਆਂ ਵਿਚ ਅਜਿਹੀ ਮਿਲਾਵਟ ਜਿਥੋਂ ਤਕ ਹੋ ਸਕੇ ਘਟਾਉਣ ਦੇ ਯਤਨ ਕਰਨੇ ਚਾਹੀਦੇ ਹਨ। ਰਸ ਕੱਢਣ ਵੇਲੇ ਇਸ ਨੂੰ ਹਵਾ ਵਿਚ ਨਹੀਂ ਰਹਿਣ ਦੇਣਾ ਚਾਹੀਦਾ ਕਿਉਂਕਿ ਇਸ ਨਾਲ ਇਸ ਦਾ ਰੰਗ, ਸੁਆਦ ਅਤੇ ਗੰਧ ਵਿਚ ਫ਼ਰਕ ਆ ਜਾਂਦਾ ਹੈ ਅਤੇ ਵਿਟਾਮਿਨਾਂ ਦੀ ਮਾਤਰਾ ਵੀ ਘਟ ਜਾਂਦੀ ਹੈ। ਟਮਾਟਰ ਅਤੇ ਸਿਟਰਸ ਰਸਾਂ ਨੂੰ ਘੱਟ ਤੋਂ ਘੱਟ ਹਵਾ ਵਿਚ ਰਖਣਾ ਚਾਹੀਦਾ ਹੈ।

3. **ਹਵਾ ਕੱਢਣਾ**–ਪੂਰੀ ਸਾਵਧਾਨੀ ਵਰਤਣ ਦੇ ਬਾਵਜੂਦ ਵੀ ਫਲਾਂ ਦੇ ਰਸ ਵਿਚ ਹਵਾ ਰਹਿ ਜਾਂਦੀ ਹੈ। ਬਹੁਤ ਸਾਰੀ ਹਵਾ ਤਾਂ ਫਲ ਕਣਾਂ ਉੱਤੇ ਹੀ ਹੁੰਦੀ ਹੈ ਤੇ ਕੁਝ ਰਸ ਵਿਚ ਹੱਲ ਹੋਈ ਹੁੰਦੀ ਹੈ। ਕਿਉਂਕਿ ਰਸ ਵਿਚ ਹਵਾ ਦੇ ਰਹਿਣ ਨਾਲ ਇਸ ਦੇ ਖ਼ਰਾਬ ਹੋਣ ਦਾ ਡਰ ਰਹਿੰਦਾ ਹੈ, ਇਸ ਕਰਕੇ ਰਸ ਕੱਢਣ ਉਪਰੰਤ ਤੁਰੰਤ ਭਾਰੀ ਖ਼ਲਾ ਵਿਚ ਰੱਖਿਆ ਜਾਂਦਾ ਹੈ ਜਿਸ ਨਾਲ ਹਵਾ ਅਤੇ ਹੋਰ ਗੈਸਾਂ ਰਸ ਵਿਚੋਂ ਨਿਕਲ ਜਾਂਦੀਆਂ ਹਨ।

4. **ਪੁਣਨਾ, ਛਾਨਣਾ ਅਤੇ ਸਾਫ਼ ਕਰਨਾ**–ਫਲਾਂ ਦੇ ਰਸ ਕੱਢਣ ਮਗਰੋਂ ਇਨ੍ਹਾਂ ਵਿਚ ਹਮੇਸ਼ਾ ਹੀ ਕਈ ਤਰ੍ਹਾਂ ਦੇ ਪਦਾਰਥ ਰਲੇ ਰਹਿੰਦੇ ਹਨ ਜਿਵੇਂ ਫਲਾਂ ਦੇ ਟੁੱਟੇ ਹੋਏ ਡੰਡੂ ਹਿੱਸੇ, ਬੀਜ, ਛਿੱਲੜ, ਕਈ ਤਰ੍ਹਾਂ ਦਾ ਗੰਮ, ਪਾਚਕ ਪਦਾਰਥ ਅਤੇ ਪ੍ਰੋਟੀਨ ਆਦਿ। ਆਮ ਤੌਰ ਤੇ ਫਲ ਗੁੱਦੇ ਦੇ ਮੋਟੇ ਕਣ, ਬੀਜ ਅਤੇ ਛਿੱਲੜ ਛਾਨਣੀਆਂ ਨਾਲ ਹਰ ਰਸ ਵਿਚੋਂ ਕੱਢ ਦਿੱਤੇ ਜਾਂਦੇ ਹਨ। ਜੇ ਇਹ ਚੀਜ਼ਾਂ ਇਥੇ ਰਲੀਆਂ ਰਹਿਣ ਤਾਂ ਰਸ ਦੇ ਦਰਜੇ ਨੂੰ ਘਟਾਉਂਦੀਆਂ ਹਨ। ਜਿਥੇ ਬਹੁਤ ਸਾਫ਼ ਰਸ ਚਾਹੀਦੇ ਹੋਣ ਉਥੇ ਫ਼ਿਲਟਰੀਕਰਨ ਜਾਂ ਨਿਤਾਰਨ ਵਿਧੀ ਦਾ ਉਪਯੋਗ ਕੀਤਾ ਜਾਂਦਾ ਹੈ। ਇਸ ਮੰਤਵ ਲਈ ਫ਼ਾਈਨਿੰਗ ਏਜੰਟ ਅਤੇ ਐਂਨਜ਼ਾਈਮ ਦੀ ਵਰਤੋਂ ਕੀਤੀ ਜਾਂਦੀ ਹੈ।

5. **ਰਸ ਨੂੰ ਸੁਰੱਖਿਅਤ ਕਰਨਾ**–ਫਲਾਂ ਦੇ ਤਾਜ਼ਾ ਰਸ ਬੜੇ ਆਕਰਸ਼ਕ, ਸੁਆਦਲੇ ਅਤੇ ਚੰਗੀ ਸੁਗੰਧ ਵਾਲੇ ਹੁੰਦੇ ਹਨ ਪਰ ਕੁਝ ਸਮਾਂ ਰੱਖਣ ਨਾਲ ਇਹ ਬੜੀ ਛੇਤੀ ਖ਼ਰਾਬ ਹੋ ਜਾਂਦੇ ਹਨ। ਇਹ ਖ਼ਰਾਬੀ ਹੇਠਲੇ ਕਈ ਕਾਰਨਾਂ ਕਰਕੇ ਹੋ ਸਕਦੀ ਹੈ :

1. ਬੈਕਟੀਰੀਆ, ਉੱਲੀ ਅਤੇ ਹੋਰ ਖ਼ਮੀਰਾਂ ਨਾਲ ਰਸ ਵਿਚ ਖ਼ਮੀਰ ਉਠਣ ਕਾਰਨ;

2. ਰਸ ਵਿਚ ਮੌਜੂਦ ਐਂਨਜ਼ਾਈਮਾਂ ਦੁਆਰਾ ਇਸ ਦਾ ਰੰਗ ਅਤੇ ਇਸ ਦੀ ਸੁਗੰਧ ਖ਼ਰਾਬ ਹੋ ਜਾਣ ਕਾਰਨ;

3. ਰਸ ਵਿਚਲੇ ਰਸਾਇਣਾਂ ਦੀ ਆਪਸੀ ਕਿਰਿਆ ਕਰਕੇ ਰਸ ਦਾ ਸੁਆਦ ਅਤੇ ਸੁਗੰਧ ਵਿਗੜਨ ਕਾਰਨ;

4. ਰਸ ਵਿਚਲੇ ਗਲੂਕੋਸਾਇਡਲ ਮਾਦੇ ਨਾਲ ਹਵਾ ਦੀ ਕਿਰਿਆ ਕਰਕੇ ਰਸ ਦਾ ਸੁਆਦ ਕੌੜਾ ਹੋ ਜਾਣ ਕਾਰਨ ਅਤੇ

5. ਜਿਨ੍ਹਾਂ ਬਰਤਨਾਂ ਵਿਚ ਰਸ ਪਾਇਆ ਜਾਂਦਾ ਹੈ ਉਨ੍ਹਾਂ ਦੀਆਂ ਧਾਤਾਂ ਰਸ ਨਾਲ ਕਿਰਿਆ ਕਰਕੇ ਰਸ ਦੀ ਸੁਗੰਧੀ ਅਤੇ ਸੁਆਦ ਦੇ ਵਿਗੜਨ ਕਾਰਨ।

ਰਸ ਦੇ ਕੁਦਰਤੀ ਸੁਆਦ ਅਤੇ ਸੁਗੰਧੀ ਨੂੰ ਕਾਇਮ ਰੱਖਣ ਲਈ ਇਹ ਜ਼ਰੂਰੀ ਹੈ ਕਿ ਰਸ ਕੱਢਣ ਉਪਰੰਤ ਇਸ ਨੂੰ ਤੁਰੰਤ ਸੁਰੱਖਿਅਤ ਕਰ ਦਿੱਤਾ ਜਾਵੇ। ਇਸ ਮੰਤਵ ਲਈ ਕਈ ਵਿਧੀਆਂ ਅਪਣਾਈਆਂ ਜਾਂਦੀਆਂ ਹਨ ਜਿਨ੍ਹਾਂ ਦੀਆਂ ਆਪੋ ਆਪਣੀਆਂ ਵਿਸ਼ੇਸ਼ਤਾਈਆਂ ਹਨ। ਇਹ ਵਿਧੀਆਂ ਹੇਠ ਲਿਖੇ ਅਨੁਸਾਰ ਹਨ :

(1) ਪਾਸਚਰੀਕਰਨ ਵਿਧੀ; (2) ਰਸਾਇਣਿਕ ਪਦਾਰਥ ਮਿਲਾਉਣ ਵਿਧੀ; (3) ਖੰਡ ਮਿਲਾਉਣ ਵਿਧੀ; (4) ਰਸ ਜਮਾਉਣ ਵਿਧੀ; (5) ਰਸ ਖ਼ੁਸ਼ਕ ਕਰਨ ਵਿਧੀ ਅਤੇ (6) ਫ਼ਿਲਟਰੀਕਰਨ ਵਿਧੀ।

**ਪਾਸਚਰੀਕਰਨ**–ਫਲਾਂ ਦੇ ਰਸ ਨੂੰ ਖ਼ਰਾਬ ਕਰਨ ਵਾਲੇ ਸੂਖਮ ਜੀਵਾਣੂਆਂ ਨੂੰ ਮਾਰਨ ਲਈ ਰਸ ਨੂੰ 100° ਸੈਂ. ਤਾਪਮਾਨ ਉੱਤੇ ਕੁਝ ਸਮਾਂ ਉਬਾਲਣ ਦੀ ਕਿਰਿਆ ਨੂੰ ਪਾਸਚਰੀਕਰਨ ਆਖਦੇ ਹਨ। ਇਸ ਤਰੀਕੇ ਨਾਲ ਫਲਾਂ ਦੇ ਰਸ ਨੂੰ ਸੁਰੱਖਿਅਤ ਕਰਨ ਦਾ ਤਰੀਕਾ ਬਹੁਤ ਪ੍ਰਚਲਤ ਹੈ। ਉੱਲੀ ਦੇ ਸੂਖਮ ਜੀਵਾਣੂ 85° ਸੈਂ. ਉੱਤੇ ਰਸ ਨੂੰ 5-10 ਮਿੰਟ ਗਰਮ ਕਰਨ ਨਾਲ ਖ਼ਤਮ ਹੋ ਸਕਦੇ ਹਨ। ਪਾਸਚਰੀਕਰਨ ਦੇ ਤਰੀਕਿਆਂ ਨਾਲ ਹੋ ਸਕਦਾ ਹੈ :

(1) ਰਸ ਨੂੰ ਘੱਟ ਤਾਪਮਾਨ ਤੇ ਕਾਫ਼ੀ ਦੇਰ ਤਕ ਗਰਮ ਕਰਨ ਨਾਲ ਅਤੇ (2) ਰਸ ਨੂੰ ਕਾਫ਼ੀ ਤੇਜ਼ ਤਾਪਮਾਨ ਤੇ ਘੱਟ ਸਮੇਂ ਲਈ ਗਰਮ ਕਰਨ ਨਾਲ। ਭਾਵੇਂ ਪਾਸਚਰੀਕਰਨ ਦੁਆਰਾ ਸਾਰੇ ਸੂਖਮ ਜੀਵਾਣੂ ਮੁਕੰਮਲ ਤੌਰ ਤੇ ਮਰਦੇ ਨਹੀਂ ਪਰ ਇਹ ਇੰਨੇ ਨਿਸ਼ਕਿਰਿਆ ਹੋ ਜਾਂਦੇ ਹਨ ਕਿ ਇਹ ਰਸ ਨੂੰ ਕੋਈ ਨੁਕਸਾਨ ਨਹੀਂ ਪਹੁੰਚਾ ਸਕਦੇ। ਤੇਜ਼ਾਬੀ ਰਸ ਜਾਂ ਸਬਜ਼ੀਆਂ ਵਿਚਲਾ ਤੇਜ਼ਾਬ ਇਨ੍ਹਾਂ ਲਈ ਪ੍ਰਤਿਕੂਲ ਹੁੰਦਾ ਹੈ। ਉਂਝ ਵੀ ਆਮ ਤੌਰ ਤੇ ਰਸਾਂ ਦਾ ਪਾਸਚਰੀਕਰਨ ਇਨ੍ਹਾਂ ਨੂੰ 85° ਸੈਂ. ਤਾਪਮਾਨ ਉੱਤੇ 25-30 ਮਿੰਟ ਉਬਾਲਣ ਨਾਲ ਕੀਤਾ ਜਾਂਦਾ ਹੈ। ਸਮਾਂ ਰਸ ਦੀ ਕਿਸਮ ਅਤੇ ਬਰਤਨ ਦੇ ਆਕਾਰ ਉੱਤੇ ਨਿਰਭਰ ਕਰਦਾ ਹੈ।

**ਰਸਾਇਣਿਕ ਪਦਾਰਥਾਂ ਦੁਆਰਾ ਸੁਰੱਖਿਆ**–ਆਮ ਤੌਰ ਤੇ ਪਾਸਚਰੀਕ੍ਰਿਤ ਸੁਕੈਸ਼ ਅਤੇ ਕਾਰਡੀਅਲ ਵਿਚੋਂ ਪੱਕੇ ਹੋਏ ਪਦਾਰਥ ਵਰਗਾ ਸੁਆਦ ਆਉਣ ਲੱਗ ਜਾਂਦਾ ਹੈ ਅਤੇ ਇਨ੍ਹਾਂ ਨੂੰ ਖੋਲ੍ਹਣ ਉਪਰੰਤ ਕੁਝ ਦੇਰ ਬਾਅਦ ਹੀ ਇਹ ਖ਼ਰਾਬ ਹੋ ਜਾਂਦੇ ਹਨ। ਖ਼ਰਾਬ ਹੋਣ ਤੋਂ ਬਚਾਉਣ ਲਈ ਰਸਾਇਣਿਕ ਪਦਾਰਥਾਂ ਦੀ ਵਰਤੋਂ ਕੀਤੀ ਜਾਂਦੀ ਹੈ। ਜੇਕਰ ਸੁਕੈਸ਼ ਵਿਚ ਇਨ੍ਹਾਂ ਦੀ ਵਰਤੋਂ ਕੀਤੀ ਜਾਵੇ ਤਾਂ ਇਹ ਡੱਬਿਆਂ ਨੂੰ ਖੋਲ੍ਹਣ ਤੋਂ ਕਾਫ਼ੀ ਸਮਾਂ ਬਾਅਦ ਵੀ ਸੁਰੱਖਿਅਤ ਰਹਿ ਸਕਦਾ ਹੈ। ਰਸਾਇਣਿਕ ਪਦਾਰਥਾਂ ਦੀ ਵਰਤੋਂ ਬੜੀ ਸਾਵਧਾਨੀ ਨਾਲ ਖ਼ਾਸ ਮਿਕਦਾਰ ਵਿਚ ਕਰਨੀ ਚਾਹੀਦੀ ਹੈ ਕਿਉਂਕਿ ਅਣਉਚਿਤ ਮਾਤਰਾ ਵਿਚ ਕੀਤੀ ਵਰਤੋਂ ਹਾਨੀਕਾਰਕ ਸਿੱਧ ਹੋ ਸਕਦੀ ਹੈ। ਆਮ ਤੌਰ ਤੇ ਦੋ ਰਸਾਇਣਿਕ ਪਦਾਰਥ, (1) ਸੋਡੀਅਮ ਬੈਂਨਜ਼ੋਏਟ ਅਤੇ (2) ਸਲਫ਼ਰ ਡਾਈਆਕਸਾਈਡ (ਪੋਟਾਸ਼ੀਅਮ ਮੈਟਾਬਾਈਸਲਫ਼ਾਈਟ) ਵਰਤੇ ਜਾਂਦੇ ਹਨ।

ਬੈਂਨਜ਼ੋਇਕ ਐਸਿਡ ਖ਼ਾਸਾ ਹੀ ਅਸਰਦਾਰ ਰਸਾਇਣਿਕ ਪਦਾਰਥ ਹੈ ਪਰ ਕਿਉਂਕਿ ਇਹ ਪਾਣੀ ਵਿਚ ਘੱਟ ਘੁਲਨਸ਼ੀਲ ਹੈ ਇਸ ਕਰਕੇ ਇਸ ਦਾ ਸੋਡੀਅਮ ਦਾ ਲੂਣ (ਸੋਡੀਅਮ ਬੈਂਨਜ਼ੋਏਟ) ਹੀ ਸੁਰੱਖਿਅਕ ਦੇ ਤੌਰ ਤੇ ਵਰਤਿਆ ਜਾਂਦਾ ਹੈ। ਇਹ ਆਮ ਤੌਰ ਤੇ ਰੰਗਦਾਰ ਰਸਾਂ ਦੀ ਸੁਰੱਖਿਆ ਲਈ ਵਰਤਿਆ ਜਾਂਦਾ ਹੈ ਕਿਉਂਕਿ ਇਸ ਨਾਲ ਰਸ ਦਾ ਰੰਗ ਖ਼ਰਾਬ ਨਹੀਂ ਹੁੰਦਾ।

ਸਲਫ਼ਰ ਡਾਈਆਕਸਾਈਡ ਪੈਦਾ ਕਰਨ ਲਈ ਪੋਟਾਸ਼ੀਅਮ ਮੈਟਾਬਾਈਸਲਫ਼ਾਈਟ ਵਰਤਿਆ ਜਾਂਦਾ ਹੈ। ਇਹ ਉਦਾਸੀਨ ਅਤੇ ਖਾਰੇ ਮਾਧਿਅਮ ਵਿਚ ਠੀਕ ਰਹਿੰਦਾ ਹੈ। ਸਲਫ਼ਿਊਰਸ ਐਸਿਡ ਦਾ ਸੁਰੱਖਿਅਕ ਅਸਰ ਇਸ ਦੀ ਕੁਲ ਮਾਤਰਾ ਉੱਤੇ ਆਧਾਰਤ ਨਹੀਂ ਹੁੰਦਾ ਸਗੋਂ ਸਲਫ਼ਰ ਡਾਈਆਕਸਾਈਡ ਦੀ ਪ੍ਰਾਪਤ ਮਾਤਰਾ ਉੱਤੇ ਹੁੰਦਾ ਹੈ। ਰਸਾਂ ਵਿਚ ਸਲਫ਼ਰ ਡਾਈਆਕਸਾਈਡ ਖ਼ਮੀਰ ਦੇ ਵਿਕਾਸ ਨੂੰ ਮੱਠਾ ਪਾਉਂਦੀ ਹੈ ਪਰ ਉਨ੍ਹਾਂ ਦੇ ਵਾਧੇ ਨੂੰ ਨਹੀਂ ਰੋਕ ਸਕਦੀ ਜੇਕਰ ਉਹ ਬਹੁਤ ਮਾਤਰਾ ਵਿਚ ਵਧ ਚੁੱਕੇ ਹੋਣ। ਇਸ ਲਈ ਰਸ ਵਿਚ ਸਲਫ਼ਰ ਡਾਈਆਕਸਾਈਡ ਪਾਉਣ ਤੋਂ ਪਹਿਲੋਂ ਖ਼ਮੀਰ ਦੀ

ਗਿਣਤੀ ਕਰ ਲੈਣਾ ਉਚਿਤ ਹੈ। ਸਾਧਾਰਨ ਤੌਰ ਤੇ 100 ਪੌਂਡ ਸੁਕੈਸ਼ ਵਿਚ ਇਕ ਆਊਂਸ ਪੋਟਾਸ਼ੀਅਮ ਮੈਟਾਬਾਈਸਲਫਾਈਟ ਕਾਫੀ ਹੁੰਦੀ ਹੈ। ਫਾਲਸਾ, ਜਾਮਨ ਅਤੇ ਅਨਾਰ ਆਦਿ ਦੇ ਰੰਗਦਾਰ ਰਸਾਂ ਦੇ ਰੰਗ ਇਸ ਦੀ ਵਰਤੋਂ ਨਾਲ ਮੱਧਮ ਪੈ ਜਾਂਦੇ ਹਨ।

**ਖੰਡ ਦੀ ਵਰਤੋਂ**–ਫਲਾਂ ਦੇ ਰਸ ਜਿਨ੍ਹਾਂ ਵਿਚ 66 ਪ੍ਰਤਿਸ਼ਤ ਜਾਂ ਇਸ ਤੋਂ ਵੱਧ ਖੰਡ ਹੋਵੇ ਆਮ ਤੌਰ ਤੇ ਉਨ੍ਹਾਂ ਵਿਚ ਖ਼ਮੀਰਨ ਕਿਰਿਆ ਨਹੀਂ ਹੁੰਦੀ। ਖੰਡ ਪਾਣੀ ਨੂੰ ਜਜ਼ਬ ਕਰ ਲੈਂਦੀ ਹੈ ਜਿਸ ਕਰਕੇ ਸੂਖਮ ਜੀਵਾਣੂਆਂ ਨੂੰ ਆਪਣੇ ਵਾਧੇ ਲਈ ਪਾਣੀ ਨਹੀਂ ਮਿਲ ਸਕਦਾ ਅਤੇ ਜਿਹੜੇ ਕੁ ਜੀਵਾਣੂ ਹੁੰਦੇ ਹਨ ਉਹ ਆਪ ਹੀ ਮਰ ਜਾਂਦੇ ਹਨ। ਇਸ ਤਰ੍ਹਾਂ ਖੰਡ ਫਲਾਂ ਦੇ ਰਸ ਨੂੰ ਸੁਰੱਖਿਅਤ ਰੱਖਣ ਦਾ ਇਕ ਚੰਗਾ ਸਾਧਨ ਸਿੱਧ ਹੁੰਦੀ ਹੈ।

**ਜਮਾਉਣ ਕਿਰਿਆ**–ਰਸਾਂ ਨੂੰ ਜਮਾਉਣ ਕਿਰਿਆ ਦੁਆਰਾ ਸੁਰੱਖਿਅਤ ਕਰਨਾ ਸਭ ਨਾਲੋਂ ਉੱਤਮ ਢੰਗ ਹੈ। ਚੰਗੀ ਤਰ੍ਹਾਂ ਜਮਾਏ ਹੋਏ ਰਸ ਆਪਣਾ ਸੁਆਦ, ਰੰਗ ਅਤੇ ਸੁਗੰਧ ਬਰਕਰਾਰ ਰੱਖ ਸਕਦੇ ਹਨ। ਇਹ ਵਿਧੀ ਉਨ੍ਹਾਂ ਰਸਾਂ ਲਈ ਬਹੁਤ ਲਾਹੇਵੰਦ ਹੈ ਜੋ ਗਰਮ ਕਰਨ ਤੇ ਆਪਣਾ ਸੁਆਦ ਗੁਆ ਲੈਂਦੇ ਹਨ। ਰਸ ਵਿਚੋਂ ਹਵਾ ਖਾਰਜ ਕਰਕੇ ਖਲਾ ਵਿਚ ਨਾਈਟ੍ਰੋਜਨ ਭਰੀ ਜਾਂਦੀ ਹੈ। ਫਿਰ ਰਸ ਨੂੰ ਡੱਬਿਆਂ ਵਿਚ ਮੂਹਰਬੰਦ ਕਰਕੇ ਜਮਾ ਲਿਆ ਜਾਂਦਾ ਹੈ। ਇਸ ਤਰ੍ਹਾਂ ਨਾਲ ਨਾ ਤਾਂ ਇਸ ਦੀ ਸੁਗੰਧ ਮਰਦੀ ਹੈ ਨਾ ਬਾਹਰੋਂ ਕਿਸੇ ਬੂ ਦਾ ਅਸਰ ਹੁੰਦਾ ਹੈ।

**ਖ਼ੁਸ਼ਕ ਕਰਨ ਦੁਆਰਾ**–ਇਹ ਵਿਧੀ ਗਾੜ੍ਹਾ ਕਰਨ ਦੀ ਵਿਧੀ ਨਾਲ ਮਿਲਦੀ ਜੁਲਦੀ ਹੈ। ਇਹ ਦੁੱਧ ਨੂੰ ਖ਼ੁਸ਼ਕ ਕਰਨ ਦੀ ਵਿਧੀ ਨਾਲ ਵੀ ਮਿਲਦੀ ਹੈ। ਵਾਸ਼ਪੀ ਚੈਂਬਰ ਵਿਚ ਰਸ ਨੂੰ ਫੁਹਾਰਿਆ ਜਾਂਦਾ ਹੈ ਅਤੇ ਗਰਮ ਹਵਾ ਇਸ ਚੈਂਬਰ ਵਿਚ ਛੱਡੀ ਜਾਂਦੀ ਹੈ ਜਿਸ ਨਾਲ ਰਸ ਦਾ ਇਕ ਤਰ੍ਹਾਂ ਪਾਊਡਰ ਜਿਹਾ ਬਣ ਜਾਂਦਾ ਹੈ। ਸੁੱਕਾ ਰਸ ਖ਼ੁਸ਼ਕ ਡੱਬਿਆਂ ਵਿਚ ਬੰਦ ਕਰ ਦਿੱਤਾ ਜਾਂਦਾ ਹੈ। ਖ਼ੁਸ਼ਕ ਰਸ ਜਦੋਂ ਪਾਣੀ ਵਿਚ ਘੋਲਿਆ ਜਾਂਦਾ ਹੈ ਤਾਂ ਤਾਜ਼ੇ ਰਸ ਵਰਗਾ ਸੁਆਦ ਦਿੰਦਾ ਹੈ।

**ਫਿਲਟਰੀਕਰਨ ਵਿਧੀ**–ਇਸ ਵਿਧੀ ਦੁਆਰਾ ਰਸ ਨੂੰ ਪੂਰੀ ਤਰ੍ਹਾਂ ਨਿਤਾਰਿਆ ਜਾਂਦਾ ਹੈ ਜਾਂ ਫਿਰ ਸਾਧਾਰਨ ਫਿਲਟਰਾਂ ਦੀ ਵਰਤੋਂ ਨਾਲ ਫਿਲਟਰ ਕੀਤਾ ਜਾਂਦਾ ਹੈ। ਇਸ ਤੋਂ ਬਾਅਦ ਇਹ ਰਸ ਉਨ੍ਹਾਂ ਫਿਲਟਰਾਂ ਵਿਚੋਂ ਦੀ ਲੰਘਾਇਆ ਜਾਂਦਾ ਹੈ ਜੋ ਬੈਕਟੀਰੀਆ ਅਤੇ ਖ਼ਮੀਰ ਨੂੰ ਰੋਕ ਸਕਣ। ਇਸ ਵਿਧੀ ਵਿਚ ਬਹੁਤ ਜ਼ਿਆਦਾ ਸਾਵਧਾਨੀ ਵਰਤਣ ਦੀ ਲੋੜ ਹੁੰਦੀ ਹੈ। ਅਮਰੀਕਾ, ਦੱਖਣੀ ਅਫ਼ਰੀਕਾ ਅਤੇ ਜਰਮਨੀ ਵਿਚ ਸੇਬ ਅਤੇ ਅੰਗੂਰਾਂ ਦੇ ਰਸ ਨੂੰ ਸੁਰੱਖਿਅਤ ਕਰਨ ਲਈ ਇਹ ਵਿਧੀ ਬਹੁਤ ਪ੍ਰਚਲਤ ਹੈ।

**ਸੰਗਤਰਾ ਸੁਕੈਸ਼ ਬਣਾਉਣ ਦੀ ਵਿਧੀ**–ਸੰਗਤਰਾ ਸੁਕੈਸ਼ ਢਾਂਠੇ ਛਿਲਕੇ ਵਾਲੇ ਫਲਾਂ ਜਿਵੇਂ ਮਾਲਟਾ, ਸਤਗੁੜੀ, ਮੁਸੰਮੀ, ਨਾਗਪੁਰ ਅਤੇ ਕੁਰਗ ਕਿਸਮਾਂ ਦੇ ਸੰਗਤਰਿਆਂ ਆਦਿ ਤੋਂ ਬਣਾਇਆ ਜਾਂਦਾ ਹੈ। ਕਾਠੀ ਛਿੱਲ ਵਾਲੇ ਸੰਗਤਰੇ ਦੋ ਹਿੱਸਿਆਂ ਵਿਚ ਕੱਟੇ ਜਾਂਦੇ ਹਨ। ਕੱਟਿਆ ਹੋਇਆ ਹਿੱਸਾ ਇਕ ਮਸ਼ੀਨ ਉਪਰ ਹੱਥ ਨਾਲ ਦਬਿਆ ਜਾਂਦਾ ਹੈ। ਇਹ ਮਸ਼ੀਨਾਂ ਵੱਖ ਵੱਖ ਆਕਾਰ ਅਤੇ ਸਮਰੱਥਾ ਅਨੁਸਾਰ ਹੁੰਦੀਆਂ ਹਨ। ਇਨ੍ਹਾਂ ਮਸ਼ੀਨਾਂ ਦੁਆਰਾ ਕੱਢਿਆ ਗਿਆ ਰਸ ਖੁੱਲ੍ਹੇ ਬਰਤਨਾਂ ਵਿਚ ਪਾ ਲਿਆ ਜਾਂਦਾ ਹੈ। ਇਸ ਵਿਚ ਕਾਫ਼ੀ ਮਾਤਰਾ ਵਿਚ ਫਲਾਂ ਦੇ ਹਿੱਸੇ ਅਤੇ ਬੀਜ ਆਦਿ ਹੁੰਦੇ ਹਨ। ਇਨ੍ਹਾਂ ਨੂੰ ਰਸ ਵਿਚੋਂ ਕੱਢਣ ਲਈ ਰਸ ਨੂੰ ਇਕ ਬਹੁਤ ਬਾਰੀਕ ਕੱਪੜੇ ਜਾਂ ਪੁਣਨ ਵਾਲੀ ਮਸ਼ੀਨ 'ਚੋਂ ਲੰਘਾਇਆ ਜਾਂਦਾ ਹੈ।

ਢਿੱਲੀ ਛਿੱਲ ਵਾਲੇ ਸੰਗਤਰੇ ਨੂੰ ਛਿਲ ਕੇ ਸੰਗਤਰੇ ਦੇ ਹਿੱਸਿਆਂ ਨੂੰ ਇਕ ਸੈਂਟਰੀਫ਼ਿਊ ਕਿਸਮ ਦੀ ਰਸ ਕੱਢਣ ਵਾਲੀ ਮਸ਼ੀਨ ਵਿਚ ਪਾਇਆ ਜਾਂਦਾ ਹੈ।

ਇਸ ਰਸ ਵਿਚ ਫਿਰ ਖੰਡ, ਸਿਟਰਿਕ ਐਸਿਡ, ਖ਼ੁਸ਼ਬੂਦਾਰ ਪਦਾਰਥ, ਰੰਗ ਅਤੇ ਸੁਰੱਖਿਅਤ ਕਰਨ ਵਾਲੇ ਪਦਾਰਥ ਮਿਲਾ ਦਿੰਦੇ ਹਨ। ਖੰਡ, ਸਿਟਰਿਕ ਐਸਿਡ ਅਤੇ ਪਾਣੀ ਇਕੱਠੇ ਮਿਲਾ ਦਿੰਦੇ ਹਨ (ਜੇਕਰ ਲੋੜ ਹੋਵੇ ਤਾਂ ਗਰਮ ਕਰਨ ਤੋਂ ਬਾਅਦ ਇਸ ਘੋਲ ਨੂੰ ਠੰਡਾ ਕਰ ਲਿਆ ਜਾਂਦਾ ਹੈ)। ਇਸ ਘੋਲ ਨੂੰ ਫਿਰ ਕੱਪੜੇ ਨਾਲ ਪੁਣ ਲਿਆ ਜਾਂਦਾ ਹੈ। ਸਾਫ਼ ਕੀਤੇ ਹੋਏ ਸ਼ੀਰੇ ਵਿਚ ਰਸ ਮਿਲਾਇਆ ਜਾਂਦਾ ਹੈ। ਸੁਕੈਸ਼ ਦੀ ਖ਼ੁਸ਼ਬੂ ਸੁਧਾਰਨ ਲਈ 100 ਸੰਗਤਰੇ ਮਗਰ 2 ਤੋਂ 4 ਸੰਗਤਰੇ ਦੀ ਛਿਲ ਇਮਲਸ਼ਨ ਲਈ ਵਰਤੀ ਜਾਂਦੀ ਹੈ ਜਾਂ ਇੰਨੀ ਹੀ ਮਾਤਰਾ ਵਿਚ ਅਰਕ ਪਾ ਦਿੱਤਾ ਜਾਂਦਾ ਹੈ। ਸਾਰੇ ਮੂਲ ਪਦਾਰਥਾਂ ਨੂੰ ਮਿਲਾ ਕੇ ਇਸ ਵਿਚ ਸੁਰੱਖਿਅਤ ਪਦਾਰਥ ਪਾ ਦਿੱਤਾ ਜਾਂਦਾ ਹੈ। ਆਮ ਤੌਰ ਤੇ ਪੋਟਾਸ਼ੀਅਮ ਮੈਟਾਬਾਈਸਲਫਾਈਟ, ਜੋ ਪਹਿਲਾਂ ਪਾਣੀ ਵਿਚ ਘੋਲਿਆ ਹੋਵੇ ਉਹ ਇਸ ਰਸ ਵਿਚ ਪਾ ਦਿੱਤਾ ਜਾਂਦਾ ਹੈ। ਇਹ ਇਕ ਔਂਸ, 100 ਪੌਂਡ ਸੁਕੈਸ਼ ਵਿਚ ਪਾਇਆ ਜਾਂਦਾ ਹੈ। ਇਸ ਨਾਲ ਸਲਫ਼ਰ ਡਾਈਆਕਸਾਈਡ ਲਗਭਗ 350 ppm ਦੇ ਬਰਾਬਰ ਹੋ ਜਾਂਦੀ ਹੈ। ਇਹ ਘਣਤਾ 250 ppm ਦੀ ਰੱਖੀ ਜਾ ਸਕਦੀ ਹੈ ਜਿਸ ਨਾਲ ਸਲਫ਼ਰ ਡਾਈਆਕਸਾਈਡ ਦਾ ਸੁਆਦ ਘਟਾਇਆ ਜਾ ਸਕਦਾ ਹੈ। ਇਸ ਤੋਂ ਬਾਅਦ ਪਾਣੀ ਨਾਲ ਸਾਫ਼ ਅਤੇ ਜਰਮ ਰਹਿਤ ਕੀਤੀਆਂ ਬੋਤਲਾਂ ਵਿਚ ਸੁਕੈਸ਼ ਪਾ ਦਿੱਤਾ ਜਾਂਦਾ ਹੈ। ਇਹ ਬੋਤਲਾਂ ਫਿਰ ਕਾਰਕ ਲਗਾਕੇ ਸਾਫ਼ ਅਤੇ ਖ਼ੁਸ਼ਕ ਥਾਵਾਂ ਤੇ ਰੱਖ ਦਿੱਤੀਆਂ ਜਾਂਦੀਆਂ ਹਨ।

**ਗਰੇਪ ਫਰੂਟ ਸੁਕੈਸ਼ ਬਣਾਉਣ ਦਾ ਨੁਸਖ਼ਾ**–ਇਹ ਸੁਕੈਸ਼ ਹੇਠ ਲਿਖੇ ਨੁਸਖ਼ੇ ਨਾਲ ਤਿਆਰ ਕੀਤਾ ਜਾਂਦਾ ਹੈ

| | |
|---|---|
| ਰਸ | 2.5 ਕਿ. ਗ੍ਰਾ. |
| ਖੰਡ | 2.75 ਕਿ. ਗ੍ਰਾ. |
| ਪਾਣੀ | 1.6 ਕਿ. ਗ੍ਰਾ. |
| ਸਿਟਰਿਕ ਐਸਿਡ | 78.00 ਗ੍ਰਾ. |
| ਪੋਟਾਸ਼ੀਅਮ ਮੈਟਾਬਾਈਸਲਫਾਈਟ | 10 ਗ੍ਰਾਮ ਪ੍ਰਤਿ ਕਿ. ਗ੍ਰਾ. ਤਿਆਰ ਹੋਏ ਸੁਕੈਸ਼ ਦੇ ਹਿਸਾਬ |

**ਤਰੀਕਾ**–ਪਾਣੀ ਵਿਚ ਖੰਡ ਅਤੇ ਸਿਟਰਿਕ ਐਸਿਡ ਘੋਲ ਕੇ ਚਾਸ਼ਣੀ ਬਣਾ ਲਈ ਜਾਂਦੀ ਹੈ। ਇਸ ਚਾਸ਼ਣੀ ਨੂੰ ਪੁਣ ਕੇ ਰਸ ਵਿਚ ਮਿਲਾ ਦਿੱਤਾ ਜਾਂਦਾ ਹੈ। ਫਿਰ ਇਸ ਘੋਲ ਵਿਚ ਸੁਰੱਖਿਅਤ ਪਦਾਰਥ ਮਿਲਾ ਕੇ ਸੁਕੈਸ਼ ਨੂੰ ਬੋਤਲਾਂ ਵਿਚ ਪਾ ਲਿਆ ਜਾਂਦਾ ਹੈ।

**ਸੰਗਤਰਾ ਸੁਕੈਸ਼ ਬਣਾਉਣ ਦਾ ਨੁਸਖ਼ਾ**–

| | |
|---|---|
| ਮਾਲਟਾ, ਸਤਗੁੜੀ ਜਾਂ ਮੈਂਡਰਿਨ ਦਾ ਰਸ | 2.25 ਕਿ. ਗ੍ਰਾ. |
| ਖੰਡ | 2.75 ਕਿ. ਗ੍ਰਾ. |
| ਪਾਣੀ | 1.4 ਕਿ. ਗ੍ਰਾ. |
| ਸਿਟਰਿਕ ਐਸਿਡ | 75 ਗ੍ਰਾ. |

**ਪਾਈਨ ਐਪਲ ਸੁਕੈਸ਼ ਬਣਾਉਣ ਦਾ ਨੁਸਖ਼ਾ**–

| | |
|---|---|
| ਫਲ ਦਾ ਰਸ | 2.25 ਕਿ. ਗ੍ਰਾ. |
| ਖੰਡ | 2.75 ਕਿ. ਗ੍ਰਾ. |
| ਪਾਣੀ | 1.0 ਕਿ. ਗ੍ਰਾ. |
| ਸਿਟਰਿਕ ਐਸਿਡ | 75 ਗ੍ਰਾ. |

**ਅੰਬ ਦਾ ਸੁਕੈਸ਼ ਬਣਾਉਣ ਦਾ ਨੁਸਖ਼ਾ**–

| | |
|---|---|
| ਅੰਬ ਦਾ ਗੁੱਦਾ | 1 ਕਿ. ਗ੍ਰਾ. |
| ਖੰਡ | 1 ਕਿ. ਗ੍ਰਾ. |

| | |
|---|---|
| ਪਾਣੀ | 1 ਕਿ. ਗ੍ਰਾ. |
| ਸਿਟਰਿਕ ਐਸਿਡ | 28 ਗ੍ਰਾ |

**ਨਿੰਬੂ ਸੁਕੈਸ਼ ਬਣਾਉਣ ਦਾ ਨੁਸਖ਼ਾ–**

| | |
|---|---|
| ਫਲ ਦਾ ਰਸ | 2.25 ਕਿ. ਗ੍ਰਾ |
| ਖੰਡ | 2.85 ਕਿ. ਗ੍ਰਾ. |
| ਪਾਣੀ | 1.6 ਕਿ. ਗ੍ਰਾ. |

ਸੰਗਤਰਾ, ਪਾਈਨ ਐਪਲ, ਅੰਬ ਅਤੇ ਨਿੰਬੂ ਫਲਾਂ ਦੇ ਸੁਕੈਸ਼ ਵੀ ਗਰੇਪ ਫਰੂਟ ਦੀ ਤਰ੍ਹਾਂ ਬਣਾਏ ਜਾਂਦੇ ਹਨ ।

ਹ. ਪੁ.—ਪ੍ਰਿ. ਫ. ਵੈ: 84; ਫ. ਕ. ਇੰ.–ਸਿੱਧ: 389.

**ਸੁਖ ਜੀਵਨ ਮੱਲ :** ਇਹ ਇਕ ਪੰਜਾਬੀ ਹਿੰਦੂ ਖਤਰੀ ਸੀ, ਜੋ ਕਾਬਲ ਦਾ ਵਸਨੀਕ ਸੀ । ਇਸ ਦੇ ਵੱਡੇ ਵਡੇਰੇ ਸ਼ਾਇਦ ਵਪਾਰ ਦਾ ਕੰਮ ਕਰਦੇ ਸਨ ਪਰ ਸੁਖ ਜੀਵਨ ਮੱਲ ਨੇ ਅਹਿਮਦ ਸ਼ਾਹ ਅਬਦਾਲੀ ਦੀ ਨੌਕਰੀ ਕਰ ਲਈ ਅਤੇ 'ਦੀਵਾਨ' ਦੇ ਤੌਰ ਤੇ ਨਿਯੁਕਤ ਕੀਤਾ ਗਿਆ । ਆਪਣੀ ਸਿਆਣਪ, ਸਮਝ ਅਤੇ ਹੁਸ਼ਿਆਰੀ ਕਾਰਨ ਇਹ ਤਰੱਕੀ ਕਰ ਗਿਆ । ਪੰਜਾਬ ਉੱਤੇ ਤੀਜੇ ਹਮਲੇ ਦੇ ਦੌਰਾਨ ਸੰਨ 1751 ਵਿਚ ਅਹਿਮਦ ਸ਼ਾਹ ਨੇ ਇਸ ਨੂੰ ਦੂਤ ਬਣਾ ਕੇ ਪੰਜਾਬ ਦੇ ਗਵਰਨਰ ਮਈਨੁਲ ਮਲਕ ਦੇ ਪਾਸ ਭੇਜਿਆ । ਇਸ ਨੇ 9 ਲੱਖ ਰੁਪਏ ਮਈਨੁਲ ਮਲਕ ਤੋਂ ਵਸੂਲ ਕਰ ਕੇ ਸ਼ਾਹ ਨੂੰ ਭੇਜ ਦਿੱਤੇ ।

ਸੰਨ 1752 ਦੀਆਂ ਗਰਮੀਆਂ ਦੇ ਸ਼ੁਰੂ ਵਿਚ ਅਹਿਮਦ ਸ਼ਾਹ ਨੇ ਕਸ਼ਮੀਰ ਫ਼ਤਹਿ ਕਰ ਕੇ ਦੀਵਾਨ ਸੁਖ ਜੀਵਨ ਮੱਲ ਨੂੰ ਉਥੋਂ ਦਾ ਗਵਰਨਰ ਬਣਾ ਦਿੱਤਾ । ਇਹ ਉਥੇ ਦਸ ਸਾਲ ਰਿਹਾ । ਗ਼ੁਲਾਮ ਅਲੀ ਅਜ਼ਾਦ ਬਿਲਗਰਾਮੀ ਨੇ ਸੰਨ 1762 ਵਿਚ ਸੁਖ ਜੀਵਨ ਮੱਲ ਦੇ ਬਾਰੇ ਇਉਂ ਲਿਖਿਆ ਹੈ : " ਉਹ ਇਕ ਖ਼ੂਬਸੂਰਤ ਨੌਜਵਾਨ ਸੀ । ਉਸ ਵਿਚ ਬਹੁਤ ਸਾਰੀਆਂ ਖ਼ੂਬੀਆਂ ਸਨ ਅਤੇ ਉਹ ਮੁਸਲਮਾਨਾਂ ਦਾ ਦੋਸਤ ਸੀ । ਉਸ ਨੇ ਕਸ਼ਮੀਰ ਦੇ ਸਾਰੇ ਮਕਬਰਿਆਂ, ਦਰਗਾਹਾਂ ਅਤੇ ਬਾਗ਼ਾਂ ਦੀ ਮੁਰੰਮਤ ਕਰਵਾਈ । ਅਦਾਲਤ ਦੇ ਕੰਮ ਤੋਂ ਵਿਹਲਾ ਹੋ ਕੇ ਉਹ ਰੋਜ਼ ਦੋ ਸੌ ਮੁਸਲਮਾਨਾਂ ਨੂੰ ਕਈ ਕਿਸਮ ਦੇ ਵਧੀਆ ਖਾਣੇ ਖੁਆਉਂਦਾ ਸੀ । ਹਰ ਮਹੀਨੇ ਦੀ 11 ਅਤੇ 12 ਤਾਰੀਖ ਨੂੰ ਪਵਿੱਤਰ ਖਾਣਾ ਤਿਆਰ ਕਰ ਕੇ ਲੋਕਾਂ ਨੂੰ ਖੁਆਉਂਦਾ ਸੀ । ਗਰੀਬ, ਅਮੀਰ ਜੋ ਕੋਈ ਵੀ ਉਸ ਨੂੰ ਮਿਲਣ ਆਉਂਦਾ, ਉਹ ਸਭ ਨੂੰ ਖ਼ੁਸ਼ੀ ਨਾਲ ਮਿਲਦਾ ਅਤੇ ਹਰ ਤਰ੍ਹਾਂ ਦੀ ਸੇਵਾ ਕਰਦਾ । ਹਫ਼ਤੇ ਵਿਚ ਇਕ ਦਿਨ ਮੁਸ਼ਾਇਰਾ ਵੀ ਕਰਦਾ ਜਿਸ ਵਿਚ ਸਾਰੇ ਸ਼ਾਇਰ ਇਕੱਠੇ ਹੁੰਦੇ । ਮੁਸ਼ਾਇਰੇ ਦੇ ਖ਼ਾਤਮੇ ਮਗਰੋਂ ਉਹ ਹਰੇਕ ਕਵੀ ਨੂੰ ਗਲਵਕੜੀ ਪਾਉਂਦਾ ਸੀ । ਉਸ ਨੇ ਪੰਜ ਨਾਮੀ ਵਿਦਵਾਨਾਂ ਨੂੰ ਕਸ਼ਮੀਰ ਦਾ ਇਤਿਹਾਸ ਲਿਖਣ ਤੇ ਲਗਾਇਆ ਹੋਇਆ ਸੀ । ਹਰੇਕ ਲਿਖਾਰੀ ਨੂੰ ਸਹਾਇਕ ਮਿਲੇ ਹੋਏ ਸਨ । ਇਨ੍ਹਾਂ ਪੰਜਾਂ ਇਤਿਹਾਸਕਾਰਾਂ ਦਾ 'ਸਰਪੰਚ' ਮੁਹੰਮਦ ਤੌਫ਼ੀਕ ਸੀ ਜਿਸ ਦਾ ਤਖ਼ੱਲਸ 'ਲਾਲ੍ਹਾ ਕੂ' ਸੀ ।"

ਆਖ਼ਰੀ ਸਾਲਾਂ ਵਿਚ ਸੁਖ ਜੀਵਨ ਮੱਲ ਨੇ ਸੂਬੇ ਦੀ ਸਾਰੀ ਆਮਦਨ ਉਥੋਂ ਦੇ ਲੋਕਾਂ ਅਤੇ ਉਨ੍ਹਾਂ ਦੀ ਭਲਾਈ ਤੇ ਖਰਚ ਕਰ ਦਿੱਤੀ ਅਤੇ ਇਸੇ ਕਾਰਨ ਅਹਿਮਦ ਸ਼ਾਹ ਅਬਦਾਲੀ ਨੂੰ ਰੁਪਿਆ ਨਾ ਭੇਜ ਸਕਿਆ । ਇਸ ਗੱਲ ਤੇ ਸ਼ਾਹ ਨੇ ਇਸ ਨੂੰ ਸਜ਼ਾ ਦੇਣ ਦਾ ਫ਼ੈਸਲਾ ਕੀਤਾ । ਜੂਨ, 1762 ਵਿਚ ਉਸ ਨੇ ਜੰਮੂ ਦੇ ਰਾਜੇ ਰਣਜੀਤ ਦੇਵ ਨੂੰ ਜੋ ਸੁਖ ਜੀਵਨ ਮੱਲ ਦਾ ਦੁਸ਼ਮਣ ਸੀ, ਕਸ਼ਮੀਰ ਨੂੰ ਫ਼ਤਹਿ ਕਰਨ ਲਈ ਭੇਜਿਆ ਪਰ ਉਹ ਸਫ਼ਲ ਨਾ ਹੋਇਆ । ਸਤੰਬਰ, 1762 ਵਿਚ ਸ਼ਾਹ ਨੇ ਆਪਣੀ ਵੀ ਬਹੁਤ ਸਾਰੀ ਫ਼ੌਜ ਭੇਜੀ । ਸੁਖ ਜੀਵਨ ਮੱਲ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਉਸ ਦੀ ਥਾਂ ਤੇ ਸਰ ਬੁਲੰਦ ਖ਼ਾਨ ਕਸ਼ਮੀਰ ਦਾ ਗਵਰਨਰ ਬਣਿਆ ।

—ਹਰੀ ਰਾਮ ਗੁਪਤਾ

**ਸੁਖਦਰਸ਼ਨ :** ਇਸ ਪੌਦੇ ਦਾ ਬਨਸਪਤੀ-ਵਿਗਿਆਨਕ ਨਾਂ ਕਰਾਈਨਮ ਏਸ਼ੀਐਟੀਕਮ ( *Crinum asiaticum* ) ਹੈ । ਇਹ ਐਮੇਰਿਲੀਡੇਸੀ ( Amaryllidaceae ) ਕੁਲ ਦਾ ਮੈਂਬਰ ਹੈ । ਇਹ ਪੌਦਾ ਭਾਰਤ ਅਤੇ ਪਾਕਿਸਤਾਨ ਵਿਚ ਬਹੁਤ ਮਿਲਦਾ ਹੈ । ਇਹ ਪੌਦੇ ਅਸਲ ਵਿਚ ਪਹਿਲਾਂ ਵੈਸਟ ਇੰਡੀਜ਼ ਵਿਚ ਪੈਦਾ ਹੋਏ ।

ਇਸ ਪੌਦੇ ਦੇ ਸਾਰੇ ਹਿੱਸੇ ਦਵਾਈਆਂ ਵਿਚ ਵਰਤੇ ਜਾਂਦੇ ਹਨ । ਹਰ ਹਿੱਸੇ ਦੇ ਵੱਖਰੇ ਵੱਖਰੇ ਗੁਣ ਹਨ ।

ਪੱਤਿਆਂ ਨੂੰ ਅੱਗ ਉੱਤੇ ਸੇਕ ਲਿਆ ਜਾਂਦਾ ਹੈ, ਫਿਰ ਉਨ੍ਹਾਂ ਉੱਤੇ ਅਰਿੰਡੀ ਦਾ ਤੇਲ ਜਾਂ ਸਰ੍ਹੋਂ ਦਾ ਤੇਲ ਲਾ ਕੇ ਸੁਜੀਆਂ ਹੋਈਆਂ ਥਾਵਾਂ ਉਪਰ ਲਾਇਆ ਜਾਂਦਾ ਹੈ । ਪੱਤਿਆਂ ਵਿਚੋਂ ਕੱਢਿਆ ਰਸ ਲੂਣ ਮਿਲਾ ਕੇ ਕੰਨ ਵਿਚ ਪਾਉਣ ਨਾਲ ਕੰਨ ਦੇ ਰੋਗ ਦੂਰ ਹੋ ਜਾਂਦੇ ਹਨ । ਪੱਤਿਆਂ ਦਾ ਰਸ ਉਲਟੀ ਲਿਆਉਣ ਵਾਲੀ ਦਵਾ ਵਜੋਂ ਵੀ ਵਰਤਿਆ ਜਾਂਦਾ ਹੈ ।

ਇਸ ਦੀ ਗੱਠ ਵਿਚ ਇਕ ਖਾਰ ਹੁੰਦਾ ਹੈ ਜਿਸ ਨੂੰ ਲਾਰਸਿੱਸਾਈਨ ਕਹਿੰਦੇ ਹਨ । ਗੱਠ ਦਾ ਸੁਆਦ ਕੌੜਾ ਹੁੰਦਾ ਹੈ । ਇਸ ਨੂੰ ਬਲ-ਵਰਧਕ, ਜੁਲਾਬ, ਉਲਟੀ ਲਿਆਉਣ, ਉਬੱਤ ਲਿਆਉਣ ਲਈ ਵਰਤਿਆ ਜਾਂਦਾ ਹੈ । ਜ਼ਹਿਰ ਖਾਧੀ ਜਾਣ ਵਾਲੀ ਹਾਲਤ ਵਿਚ ਉਲਟੀ ਕਰਾਉਣ ਲਈ ਇਸ ਦੀਆਂ ਗੱਠਾਂ ਦੀ ਵਰਤੋਂ ਬਹੁਤ ਜ਼ਿਆਦਾ ਕੀਤੀ ਜਾਂਦੀ ਹੈ । ਇਹ ਪੇਸ਼ਾਬ ਦੀਆਂ ਤਕਲੀਫ਼ਾਂ ਜਿਵੇਂ ਬਿਲੀਅਸਨੈਸ ਅਤੇ ਸਟਰੈਂਗੁਰੀ ਨੂੰ ਦੂਰ ਕਰਨ ਲਈ ਵੀ ਵਰਤੀ ਜਾਂਦੀ ਹੈ ।

ਇਸ ਦੇ ਬੀਜ ਜੁਲਾਬ ਲਿਆਉਣ, ਪੇਸ਼ਾਬ ਦੀਆਂ ਬਿਮਾਰੀਆਂ ਦੂਰ ਕਰਨ ਅਤੇ ਬਲ-ਵਰਧਕ ਦੇ ਤੌਰ ਤੇ ਵਰਤੇ ਜਾਂਦੇ ਹਨ ।

ਹ. ਪੁ.—ਮੈ. ਪ. ਇੰ. ਪਾ.; ਗ. ਇੰ. ਮੈ. ਪ.; ਹੈ. ਇ. ਡ.ਇੰ.

**ਸੁਖਮਨਾ ਨਾੜੀ :** ਯੋਗ ਸ਼ਾਸਤਰ ਅਨੁਸਾਰ ਇੜਾ, ਪਿੰਗਲਾ ਅਤੇ ਸੁਖਮਨਾ ਤਿੰਨ ਵਿਸ਼ੇਸ਼ ਨਾੜੀਆਂ ਮੰਨੀਆਂ ਗਈਆਂ ਹਨ । ਸੁਖਮਨਾ ਵਿਚਕਾਰਲੀ ਨਾੜੀ ਹੈ । ਇਸ ਦੇ ਸੱਜੇ ਪਾਸੇ ਪਿੰਗਲਾ ਅਤੇ ਖੱਬੇ ਪਾਸੇ ਇੜਾ ਹੈ । ਇਹ ਨੱਕ ਦੇ ਮੂਲ ਤੋਂ ਲੈ ਕੇ ਕੰਗਰੋੜ ਦੇ ਨਾਲ ਨਾਲ ਹੁੰਦੀ ਹੋਈ ਦਿਮਾਗ਼ ਤਕ ਪਹੁੰਚਦੀ ਹੈ । ਇਹ ਨਾੜੀ ਚੰਦ੍ਰਮਾ, ਸੂਰਜ ਅਤੇ ਅਗਨੀ ਰੂਪਾ ਹੈ । ਜਦ ਅਭਿਆਸੀ ਅਭਿਆਸ ਨਾਲ ਸਵਾਸਾਂ ਨੂੰ ਇਸ ਨਾੜੀ ਵਿਚ ਲੈ ਆਉਂਦਾ ਹੈ ਤਦ ਅਨਹਤ ਸ਼ਬਦ ਸੁਣਾਈ ਦਿੰਦਾ ਹੈ ਅਤੇ ਇਕ ਅਲੌਕਿਕ ਆਨੰਦ ਦੀ ਪ੍ਰਾਪਤੀ ਹੁੰਦੀ ਹੈ । ਇਸੇ ਕਰਕੇ ਯੋਗੀ ਲੋਕ ਸੁਖਮਨਾ ਨਾੜੀ ਨੂੰ ਖੋਲ੍ਹਣ ਲਈ ਕਠਿਨ ਸਾਧਨਾ ਕਰਦੇ ਹਨ । ਇਸ ਨਾੜੀ ਦਾ ਨਾਂ 'ਬ੍ਰਹਮ-ਮਾਰਗ' ਅਤੇ 'ਮਹਾਪਥ' ਵੀ ਹੈ ।

ਪੁਰਾਣੇ ਸੱਜਣ ਗੁਰਬਾਣੀ ਦੇ ਪ੍ਰੇਮੀ ਸ੍ਰੀ ਗੁਰੂ ਰਾਮਦਾਸ ਸਾਹਿਬ ਦੀਆਂ ਚੌਵੀ ਅਸ਼ਟਪਦੀਆਂ ਨੂੰ 'ਸੁਖਮਨਾ' ਮੰਨਦੇ ਹਨ । ਇਨ੍ਹਾਂ ਵਿਚੋਂ ਛੇ ਅਸ਼ਟਪਦੀਆਂ ਬਿਲਾਵਲ, ਛੇ ਸਾਰੰਗ, ਛੇ ਕਾਨੜੇ ਤੇ ਛੇ ਕਲਿਆਨ ਰਾਗ ਵਿਚ ਹਨ ।

ਦਸਮਗ੍ਰੰਥ ਦੀ ਇਕ ਖ਼ਾਸ ਬੀੜ ਵਿਚ ਕਿਸੇ ਸਿੱਖ ਦੀ ਰਚੀ ਹੋਈ ਇਕ ਬਾਣੀ, ਜਿਸ ਵਿਚ 43 ਪੌੜੀਆਂ ਹਨ, ਨੂੰ ਵੀ 'ਸੁਖਮਨਾ' ਕਿਹਾ ਜਾਂਦਾ ਹੈ ।

ਹ. ਪੁ.—ਮ. ਕੋ.

**ਸੁਖਮਨੀ :** ਇਹ ਬਾਣੀ 'ਆਦਿ ਗ੍ਰੰਥ' ਵਿਚ ਪੰਨਾ 262 ਤੋਂ ਲੈ ਕੇ 296 ਤਕ ਦਰਜ ਹੈ । ਇਸ ਨੂੰ ਗੁਰੂ ਅਰਜਨ ਦੇਵ ਜੀ ਨੇ ਗਉੜੀ ਰਾਗ ਵਿਚ ਉਚਾਰਨ ਕੀਤਾ ਸੀ । ਇਸ ਵਿਚ ਕੁਲ 24 ਅਸ਼ਟਪਦੀਆਂ ਹਨ, ਹਰ ਅਸ਼ਟਪਦੀ ਵਿਚ ਅੱਠ ਪਉੜੀਆਂ ਅਤੇ ਹਰ

ਪਉੜੀ ਵਿਚ 10 ਪੰਕਤੀਆਂ ਹਨ । ਹਰੇਕ ਅਸ਼ਟਪਦੀ ਤੋਂ ਪਹਿਲਾਂ ਇਕ ਸ਼ਲੋਕ ਦਿੱਤਾ ਹੈ । ਇਸ ਨਿਸਚਿਤ ਨਿਯਮ ਦਾ ਵਿਰੋਧ ਕੇਵਲ ਪਹਿਲੀ ਅਸ਼ਟਪਦੀ ਦੀ ਦੂਜੀ ਪਉੜੀ ਵਿਚ 'ਰਹਾਉ' ਤੋਂ ਪਹਿਲਾਂ ਆਈਆਂ ਦੋ ਪੰਕਤੀਆਂ ਹਨ (ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ ॥ ਭਗਤ ਜਨਾ ਕੈ ਮਨਿ ਬਿਸ੍ਰਾਮ ॥) ਇਨ੍ਹਾਂ ਪੰਕਤੀਆਂ ਵਿਚ ਇਸ ਬਾਣੀ ਦਾ ਕੇਂਦਰੀ ਵਿਸ਼ਾ ਹੈ ਜਿਸ ਦੇ ਇਰਦ ਗਿਰਦ ਇਹ ਸਾਰੀ ਰਚਨਾ ਘੁੰਮਦੀ ਹੈ । ਇਹ ਰਚਨਾ ਵਿਚਾਰਾਂ ਦੀ ਇਕ ਨਿਸਚਿਤ ਲੜੀ ਹੈ । ਇਸ ਦਾ ਆਰੰਭ ਪਰਮਾਤਮਾ ਦੇ ਨਮਸਕਾਰਾਤਮਕ ਮੰਗਲ (ਆਦਿ ਗੁਰ ਏ ਨਮਹ ॥ ਜੁਗਾਦਿ ਗੁਰ ਏ ਨਮਹ ॥ ਸਤਿਗੁਰ ਏ ਨਮਹ ॥ ਸ੍ਰੀ ਗੁਰਦੇਵ ਏ ਨਮਹ ॥) ਨਾਲ ਹੁੰਦਾ ਹੈ, ਪਰ ਇਹ ਮੰਗਲ ਨਿਸਚਿਤ ਵਿਧਾਨ ਤੋਂ ਵੱਖ ਨਹੀਂ, ਸਗੋਂ ਉਸੇ ਦਾ ਅੰਗ ਹੈ । ਇਸ ਦਾ ਵਿਸ਼ਾ ਵਰਣਨ ਮੁਖ ਰੂਪ ਵਿਚ ਦੋ ਪੱਖਾਂ ਵਿਚ ਵੰਡਿਆ ਹੋਇਆ ਹੈ । ਪਹਿਲਾ ਇਹ ਕਿ ਪਰਮਾਤਮਾ ਦਾ ਨਾਮ ਹੀ ਸੰਸਾਰਿਕ ਬੰਧਨਾਂ ਤੋਂ ਮੁਕਤੀ ਦਿਵਾਉਣ ਦਾ ਇਕ ਮਾਤ੍ਰ ਸਾਧਨ ਹੈ, ਇਸੇ ਪ੍ਰਕਰਣ ਵਿਚ ਵੱਖ ਵੱਖ ਢੰਗਾਂ ਨਾਲ ਨਾਮ ਦਾ ਮਹੱਤਵ ਪ੍ਰਗਟਾਇਆ ਗਿਆ ਹੈ । ਦੂਜਾ ਇਹ ਕਿ ਇਸ ਨਾਮ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ । ਇਹ ਦੋਵੇਂ ਪੱਖ ਭਿੰਨ ਭਿੰਨ ਰੂਪਾਂ ਵਿਚ ਵਰਣਿਤ ਨਹੀਂ, ਸਗੋਂ ਪਰਸਪਰ ਤੌਰ ਤੇ ਹੀ ਸੰਮਿਲਿਤ ਹਨ । ਧਰਮ ਦਾ ਪ੍ਰਮੁਖ ਮੰਤਵ ਮਨੁੱਖ ਨੂੰ ਸੰਸਾਰ ਸਾਗਰ ਤੋਂ ਮੁਕਤ ਕਰਾਉਣਾ ਹੈ । ਮੁਕਤ ਅਵਸਥਾ ਹੀ ਸੁਖ ਜਾਂ ਆਨੰਦ ਦੀ ਅਵਸਥਾ ਹੈ । ਇਸੇ ਸੁਖ ਰੂਪੀ ਮਣੀ (ਅਮੁਲੀਕ ਲਾਲ ਏਹਿ ਰਤਨ) ਦਾ ਵਿਸਥਾਰ ਸਹਿਤ ਵਿਸ਼ਲੇਸ਼ਣ ਵਿਚਾਰਾਧੀਨ ਬਾਣੀ ਵਿਚ ਹੋਇਆ ਹੈ, ਪਰ ਇਹ ਵਿਸ਼ਲੇਸ਼ਣ ਇਸ ਸਮੱਸਿਆ ਦੇ ਕੇਵਲ ਸਾਧਨਾਂ ਜਾਂ ਕਾਰਨ ਪੱਖ ਦਾ ਹੀ ਨਹੀਂ ਸਗੋਂ ਸਮਾਧਾਨ ਜਾਂ ਪ੍ਰਭਾਵ ਪੱਖ ਦਾ ਵੀ ਹੈ ।


ਗੁਰੂ ਅਰਜਨ ਦੇਵ ਜੀ

ਇਸ ਦੀ ਪਹਿਲੀ ਅਸ਼ਟਪਦੀ ਵਿਚ ਪ੍ਰਭੂ ਦੇ ਸਿਮਰਨ ਤੇ ਬਲ ਦਿੱਤਾ ਗਿਆ ਹੈ । ਦੂਜੀ ਵਿਚ ਨਾਮ ਦੀ ਸ਼ਕਤੀ ਅਤੇ ਸਮਰੱਥਾ ਅਤੇ ਉਸ ਦੇ ਪ੍ਰਭਾਵ ਦਾ ਵਰਣਨ ਹੈ । ਤੀਜੀ ਵਿਚ ਨਾਮ ਦੀ ਮਹਾਨਤਾ, ਅਮੁਲਤਾ ਅਤੇ ਅਤੁਲਤਾ ਦੱਸੀ ਗਈ ਹੈ । ਇਹ ਪਿਛੋਕੜ ਬੰਨ੍ਹ ਕੇ ਚੌਥੀ ਅਸ਼ਟਪਦੀ ਵਿਚ ਮਨੁੱਖ ਨੂੰ ਪ੍ਰਭੂ ਭਗਤੀ ਜਾਂ ਨਾਮ ਸਿਮਰਨ ਲਈ ਸੁਝਾਉ ਦਿੱਤਾ ਗਿਆ ਹੈ ਕਿਉਂਕਿ ਸੰਸਾਰ ਦੀਆਂ ਸਾਰੀਆਂ ਸ਼ਕਤੀਆਂ ਮਿਥਿਆ ਹਨ । ਇਨ੍ਹਾਂ ਆਸ਼ਕਤੀਆਂ ਤੋਂ ਬਚਣ ਲਈ ਪੰਜਵੀਂ ਅਸ਼ਟਪਦੀ ਵਿਚ ਚੇਤਾਵਨੀ ਕੀਤੀ ਗਈ ਹੈ । ਛੇਵੀਂ ਵਿਚ ਪਰਮਾਤਮਾ ਵਿਚ ਲੀਨ ਹੋਣ ਲਈ ਬਾਰ ਬਾਰ ਕਿਹਾ ਗਿਆ ਹੈ, ਕਿਉਂਕਿ ਪਰਮਾਤਮਾ ਦੁਆਰਾ ਹੀ ਸੁਖ, ਸੰਪਤੀ ਅਤੇ ਸੰਸਾਰਿਕ ਸੁਖ ਚੈਨ ਪ੍ਰਾਪਤ ਹੁੰਦੇ ਹਨ, ਮਨੁੱਖ ਦੇ ਹੱਥ ਕੁਝ ਨਹੀਂ ਹੈ । ਸੱਤਵੀਂ, ਅੱਠਵੀਂ ਅਤੇ ਨੌਵੀਂ ਅਸ਼ਟਪਦੀਆਂ ਵਿਚ ਪ੍ਰਭੂ ਨੂੰ ਪ੍ਰਾਪਤ ਕਰਨ ਕਰਾਵਣ ਵਾਲਿਆਂ ਦਾ ਉਲੇਖ ਕਰਦਿਆਂ ਸਾਧ, ਬ੍ਰਹਮਗਿਆਨੀ, ਵੈਸ਼ਨਵ, ਪੰਡਿਤ, ਭਗਉਤੀ ਦੇ ਗੁਣ, ਕਰਮ ਅਤੇ ਸਮਰੱਥਾ ਦੱਸੀ ਗਈ ਹੈ । ਦਸਵੀਂ ਅਸ਼ਟਪਦੀ ਵਿਚ ਪ੍ਰਭੂ ਦੀ ਬੇਅੰਤਤਾ ਦੱਸ ਕੇ ਉਸ ਦੀ ਉਸਤਤ ਕਰਨ ਵਾਲੇ ਅਨੇਕਾਂ ਪ੍ਰਾਣੀਆਂ ਦਾ ਜ਼ਿਕਰ ਹੈ । ਗਿਆਰ੍ਹਵੀਂ ਵਿਚ ਪਰਮਾਤਮਾ ਦੀ ਕਰਨ ਕਾਰਨ ਸਮਰਥੀ ਵੱਲ ਧਿਆਨ ਦਿਵਾਇਆ ਗਿਆ ਹੈ । ਬਾਰ੍ਹਵੀਂ ਵਿਚ ਕਰਤਾਰ ਨੂੰ ਪ੍ਰਾਪਤ ਕਰਨ ਲਈ ਸਦਾਚਾਰਕ ਗੁਣਾਂ ਨੂੰ ਗ੍ਰਹਿਣ ਕਰਾਉਣ ਵੱਲ ਸਾਧਕ ਜਾਂ ਜਗਿਆਸੂ ਦਾ ਮਨ ਫੇਰਿਆ ਗਿਆ ਹੈ ਅਤੇ ਨਿਮ੍ਰਤਾ ਤੇ ਬਲ ਦਿੱਤਾ ਗਿਆ ਹੈ । ਤੇਰ੍ਹਵੀਂ ਵਿਚ ਨਿੰਦਿਆ ਤੋਂ ਬਚਣ ਲਈ ਚੇਤਾਵਨੀ ਕੀਤੀ ਗਈ ਹੈ । ਚੌਦ੍ਹਵੀਂ ਵਿਚ ਸਿਆਣਪਾਂ ਅਤੇ ਭਰਮਾਂ ਨੂੰ ਛੱਡਣ ਅਤੇ ਹਰਿ ਵਿਚ ਵਿਸ਼ਵਾਸ ਰੱਖਣ ਲਈ ਤਾਕੀਦ ਕੀਤੀ ਗਈ ਹੈ, ਕਿਉਂਕਿ ਹੋਰ ਟੇਕ ਵਿਅਰਥ ਹੈ । ਪੰਦਰ੍ਹਵੀਂ ਵਿਚ ਉਪਰ ਗੱਲ ਦੀ ਪੁਸ਼ਟੀ ਕੀਤੀ ਗਈ ਹੈ, ਕਿਉਂਕਿ ਕਰਤਾਰ ਹੀ ਸਾਰੇ ਜੀਵਾਂ ਦੀ ਰੱਖਿਆ ਕਰਨ ਵਾਲਾ ਅਤੇ ਟੁੱਟੀ ਗੰਢਣਹਾਰਾ ਹੈ । ਸੋਲ੍ਹਵੀਂ ਵਿਚ ਪਰਮਾਤਮਾ ਨੂੰ ਰੂਪ, ਰੰਗ, ਰੇਖ ਆਦਿ ਤੋਂ ਭਿੰਨ ਮੰਨਿਆ ਗਿਆ ਹੈ । ਉਸ ਨੂੰ ਉਹੀ ਧਿਆ ਸਕਦੇ ਹਨ, ਜਿਨ੍ਹਾਂ ਤੇ ਉਹ ਆਪ ਕਿਰਪਾ ਕਰੇ । ਸਤਾਰ੍ਹਵੀਂ ਅਸ਼ਟਪਦੀ ਵਿਚ ਪਰਮਾਤਮਾ ਦੇ ਅਨਾਦਿ ਰੂਪ ਅਤੇ ਸਤਿ ਸਰੂਪ ਤੇ ਪ੍ਰਕਾਸ਼ ਪਾਇਆ ਗਿਆ ਹੈ । ਅਠਾਰ੍ਹਵੀਂ ਅਸ਼ਟਪਦੀ ਵਿਚ ਪਰਮਾਤਮਾ ਨਾਲ ਮੇਲ ਕਰਾਉਣ ਵਾਲੇ ਵਿਚੋਲੇ (ਸਤਿਗੁਰੂ) ਦੇ ਗੁਣ ਅਤੇ ਕਰਮ ਦੱਸੇ ਗਏ ਹਨ । ਉਨੀਵੀਂ ਅਸ਼ਟਪਦੀ ਵਿਚ ਦੱਸਿਆ ਗਿਆ ਹੈ ਕਿ ਸਤਿਗੁਰੂ ਦੁਆਰਾ ਪਰਮਾਤਮਾ ਨਾਲ ਮੇਲ ਹੋਣ ਵੇਲੇ ਪ੍ਰਾਣੀ ਦੇ ਨਾਲ ਕੇਵਲ ਨਾਮ ਜਾਂ ਭਗਤੀ ਹੀ ਜਾਂਦੀ ਹੈ । ਵੀਹਵੀਂ ਵਿਚ ਗੁਰੂ ਦੁਆਰਾ ਪ੍ਰੇਰਿਤ ਮਨੁੱਖ ਦੀ ਪਰਮਾਤਮਾ ਪਾਸ ਮੁਕਤੀ ਲਈ ਅਰਜ਼ੋਈ ਕੀਤੀ ਗਈ ਹੈ । ਇਕੀਵੀਂ ਵਿਚ ਪਰਮਾਤਮਾ ਦੇ ਨਿਰਗੁਣ ਅਤੇ ਸਰਗੁਣ ਦੋਹਾਂ ਰੂਪਾਂ ਦੀ ਵਿਆਖਿਆ ਕੀਤੀ ਗਈ ਹੈ ਅਤੇ ਬਾਈਵੀਂ ਅਸ਼ਟਪਦੀ ਵਿਚ 'ਨਾਨਕ ਏਕੋ ਪਸਰਿਆ ਦੂਜਾ ਕਹ ਦ੍ਰਿਸਟਾਰ' ਸਿਧਾਂਤ ਦੀ ਪੁਸ਼ਟਤਾ ਕੀਤੀ ਗਈ ਹੈ । ਤੇਈਵੀਂ ਵਿਚ ਸਾਧਕ ਦੀ ਘਾਲ ਗੁਰੂ ਦੀ ਕਿਰਪਾ ਦੁਆਰਾ ਪੂਰੀ ਹੁੰਦੀ ਦੱਸੀ ਗਈ ਹੈ ਕਿਉਂਕਿ ਗੁਰੂ ਦੁਆਰਾ ਦਿੱਤੇ ਗਿਆਨ ਦੇ ਅੰਜਨ (ਸਾਇਆ) ਨਾਲ ਜੀਵ-ਆਤਮਾ ਪਰਮਾਤਮਾ ਨੂੰ ਪਛਾਣ ਲੈਂਦੀ ਹੈ । ਅੰਤਿਮ ਅਸ਼ਟਪਦੀ ਵਿਚ ਪੂਰੇ ਪ੍ਰਭੂ ਨਾਲ ਮੇਲ ਕਰਾਉਣ ਵਾਲੀ ਇਸ ਬਾਣੀ ਦਾ ਮਹਾਤਮ ਵਰਣਿਤ ਹੈ ।

ਇਸ ਤਰ੍ਹਾਂ ਇਸ ਰਚਨਾ ਵਿਚ ਜਗਿਆਸੂ ਨੂੰ ਭਿੰਨ ਭਿੰਨ ਅਵਸਥਾਵਾਂ ਵਿਚੋਂ ਗੁਜ਼ਾਰਦੇ ਹੋਇਆਂ ਅਤੇ ਸਤਿ ਕਰਮ ਕਰਨ ਲਈ ਪ੍ਰੇਰਨਾ ਦਿੰਦੇ ਹੋਇਆਂ ਸਤਿਗੁਰੂ ਦੇ ਸਹਿਯੋਗ ਨਾਲ ਪ੍ਰਭੂ ਦੇ ਮੇਲ ਦਾ ਸੁਖ ਦੱਸਿਆ ਗਿਆ ਹੈ । ਇਹੀ ਇਸ ਬਾਣੀ ਦੀ ਨਿਸਚਿਤ ਵਿਚਾਰ ਲੜੀ ਹੈ । ਹਰ ਪਉੜੀ, ਹਰ ਅਸ਼ਟਪਦੀ ਆਪਣੇ ਆਪ ਵਿਚ ਵੀ ਇਕ ਸੁਤੰਤਰ ਵਿਚਾਰ ਲੜੀ ਹੈ ਅਤੇ ਸਾਰੀਆਂ ਅਸ਼ਟਪਦੀਆਂ ਸਮੁੱਚੇ ਰੂਪ ਵਿਚ ਵੀ ਇਕ ਵਿਚਾਰ ਲੜੀ ਦਾ ਅੰਗ ਹਨ । ਹਰ ਇਕ ਦਾ ਸੁਤੰਤਰ ਅਰਥ ਵੀ ਹੈ ਅਤੇ ਪ੍ਰਕਰਣ ਵਿਚ ਵੀ ਉਨ੍ਹਾਂ ਦਾ ਅਰਥ ਹੈ । ਇਸ ਬਾਣੀ ਵਿਚ ਨਾਮ ਸਿਮਰਨ ਤੇ ਅਧਿਕ ਬਲ ਦਿੱਤਾ ਗਿਆ ਹੈ । ਨਾਮ ਬਿਨਾਂ ਜੀਵਨ ਵਿਅਰਥ ਹੈ, ਲੋਕ ਪਰਲੋਕ ਦੋਵੇਂ ਨਸ਼ਟ ਹੋ ਜਾਂਦੇ ਹਨ । ਇਸ ਤੋਂ ਬਿਨਾਂ ਪ੍ਰਾਣੀ ਅਪਵਿੱਤਰ ਹੈ । ਨਾਮ ਸੁਖਾਂ ਦਾ ਸਾਰ ਹੈ, 'ਪਰਮ ਗਤਿ' ਪ੍ਰਾਪਤ ਕਰਾਉਣ ਵਾਲਾ ਅਤੇ ਪਾਪ-ਨਾਸ਼ਕ ਹੈ । ਇਸ ਦਾ ਸਿਮਰਨ ਪ੍ਰਾਣੀ ਲਈ ਅਤਿਅੰਤ ਆਵਸ਼ਕ ਹੈ । ਇਹ ਸਿਮਰਨ ਸੰਤ ਦੀ ਸੇਵਾ ਦੁਆਰਾ ਪ੍ਰਾਪਤ ਹੁੰਦਾ ਹੈ । ਨਾਮ ਦੇ ਸਿਮਰਨ ਦੁਆਰਾ ਵਿਅਕਤੀ ਬਹੁਤ ਉੱਚਾ ਉਠ ਜਾਂਦਾ ਹੈ । ਅਜਿਹੇ ਵਿਅਕਤੀ ਨੂੰ ਸੰਤ, ਸਾਧ, ਬ੍ਰਹਮ ਗਿਆਨੀ, ਜੀਵਨ-ਮੁਕਤ ਆਦਿ ਸ੍ਰੇਸ਼ਠ ਅਤੇ ਉੱਤਮ ਪਦਵੀਆਂ ਪ੍ਰਾਪਤ ਹੁੰਦੀਆਂ ਹਨ । ਅਜਿਹੀਆਂ ਪਦਵੀਆਂ ਨੂੰ ਪ੍ਰਾਪਤ ਵਿਅਕਤੀ ਅਤੇ ਪਰਮਾਤਮਾ ਵਿਚ ਕੋਈ ਅੰਤਰ ਨਹੀਂ ਰਹਿ ਜਾਂਦਾ (ਨਾਨਕ ਬ੍ਰਹਮਗਿਆਨੀ ਆਪਿ ਪਰਮੇਸੁਰ; ਨਾਨਕ ਸਾਧ ਪ੍ਰਭ

ਭੇਦੁ ਨ ਭਾਈ) ਪਰਮਾਤਮਾ ਨਾਲ ਜਿਸ ਦਾ ਸਾਖਿਆਤਕਾਰ ਹੋਇਆ ਹੈ । ਉਹ ਗੁਰੂ ਜਾਂ ਸਤਿਗੁਰੂ ਹੈ ('ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ; ਸੋ ਸਤਿਗੁਰੁ ਜਿਸੁ ਰਿਦੈ ਹਰਿ ਨਾਉ)' ਸਤਿਗੁਰੂ ਹੀ 'ਹਰਿ ਪਦ' ਦੀ ਪ੍ਰਾਪਤੀ ਦਾ ਸਾਧਨ ਹੈ ।

ਇਹ ਰਚਨਾ ਵਿਆਖਿਆਤਮਕ ਸ਼ੈਲੀ ਵਿਚ ਲਿਖੀ ਹੋਈ ਹੈ । ਇਕ ਵਿਚਾਰ ਨੂੰ ਲੈ ਕੇ ਉਕਤੀਆਂ ਜੁਗਤੀਆਂ ਨਾਲ ਉਸ ਦੀ ਪੁਸ਼ਟੀ ਕੀਤੀ ਗਈ ਹੈ ਅਤੇ ਉਸ ਵਿਚਾਰ ਨੂੰ ਦ੍ਰਿੜ੍ਹ ਕਰਾਉਣ ਲਈ ਬਾਰ ਬਾਰ ਉਸ ਨੂੰ ਦੁਹਰਾਇਆ ਗਿਆ ਹੈ ਤਾਂ ਜੋ ਜਗਿਆਸੂ ਦੇ ਮਨ ਵਿਚ ਪੱਕੀ ਤਰ੍ਹਾਂ ਬੈਠ ਜਾਵੇ । ਸਾਧਨਾ, ਭਗਤੀ ਜਾਂ ਸਿਮਰਨ ਤੋਂ ਹੋਣ ਵਾਲੀਆਂ ਪ੍ਰਾਪਤੀਆਂ ਦੀਆਂ ਸੂਚੀਆਂ ਵੀ ਇਸ ਬਾਣੀ ਵਿਚ ਆਮ ਮਿਲਦੀਆਂ ਹਨ ਅਤੇ ਸੰਤ, ਸਾਧ ਆਦਿ ਅਧਿਆਤਮਕ ਵਿਅਕਤੀਆਂ ਦੇ ਵਿਰੋਧ ਦਾ ਜੋ ਕੁਫਲ ਜਾਂ ਹਾਨੀ ਹੁੰਦੀ ਹੈ, ਉਸ ਦਾ ਵੀ ਵਿਸਥਾਰ ਸਹਿਤ ਉਲੇਖ ਹੈ, ਖ਼ਾਸ ਕਰ 13ਵੀਂ ਅਸ਼ਟਪਦੀ ਵਿਚ ਹਰ ਪਉੜੀ ਦੇ ਅੰਤ ਵਿਚ ਉਸ ਦਾ ਸਾਰਾਂਸ਼ ਜਾਂ ਉਸ ਵਿਚ ਲਈ ਗਈ ਸਮੱਸਿਆ ਦੇ ਹੱਲ ਬਾਰੇ ਸੰਕੇਤ ਹੈ । ਭਾਵ ਦੀ ਪੁਸ਼ਟੀ ਲਈ ਕਈ ਸ਼ਬਦਾਂ ਨੂੰ ਬਾਰ ਬਾਰ ਲਿਆ ਕੇ ਧੁਨੀ-ਆਤਮਕਤਾ ਵੀ ਪੈਦਾ ਕੀਤੀ ਗਈ ਹੈ (ਸਤਿ ਸਤਿ ਸਤਿ ਪ੍ਰਭੁ ਸੁਆਮੀ; ਸਚੁ ਸਚੁ ਸਚੁ ਸਭੁ ਕੀਨਾ) । ਕਈ ਥਾਵਾਂ ਤੇ ਅਨੁਚਿਤ ਧਾਰਣਾਵਾਂ ਅਤੇ ਭਗਤੀ ਵਿਰੋਧੀ ਪਰੰਪਰਾਵਾਂ ਦਾ ਵੀ ਖੰਡਨ ਕੀਤਾ ਗਿਆ ਹੈ । ਇਸ ਵਿਚ ਪ੍ਰਧਾਨ ਤੌਰ ਤੇ ਦੋ ਛੰਦ ਵਰਤੇ ਗਏ ਹਨ—ਸ਼ਲੋਕ (ਅਨੁਸ਼ਟੁਪ ਛੰਦ) ਅਤੇ ਚੌਪਈ । ਸ਼ਲੋਕ ਕੁਝ ਦੋਹਰੇ ਦੇ ਤੋਲ ਦੇ ਹਨ, ਕੁਝ ਚੌਪਈ ਦੇ, ਪਹਿਲਾ ਸਲੋਕ ਕੁਝ ਵਿਲੱਖਣ ਜਿਹਾ ਹੈ । ਚੌਪਈ ਵਿਚ 8,7 ਜਾਂ 8,8 ਦਾ ਮਾਤ੍ਰਾ ਵਿਧਾਨ ਹੈ । ਇਸ ਰਚਨਾ ਦੀ ਸ਼ੈਲੀ ਸੰਬੰਧੀ ਸਭ ਤੋਂ ਵੱਡੀ ਖ਼ੂਬੀ ਇਸ ਦੀ ਪ੍ਰਵਾਹ-ਮਾਨਤਾ ਹੈ । ਕਿਤੇ ਵੀ ਸ਼ਿਥਲਤਾ ਜਾਂ ਗਤਿਰੋਧ ਨਹੀਂ । ਅਲੰਕਾਰਾਂ ਦਾ ਇਸ ਵਿਚ ਲਗਭਗ ਅਭਾਵ ਹੈ । ਇਸ ਦੀ ਭਾਸ਼ਾ ਸਰਲ ਅਤੇ ਜਨ-ਸਾਧਾਰਨ ਦੀ ਬੂਝ ਹੈ । ਕਿਤੇ ਕਿਤੇ ਪੰਜਾਬੀ ਦਾ ਪ੍ਰਭਾਵ ਵੀ ਹੈ । ਭਾਸ਼ਾ ਦਾ ਸਰੂਪ ਸਰਵਥਾ ਵਿਸ਼ੇ ਅਨੁਕੂਲ ਹੈ, ਇਸ ਕਰਕੇ ਇਹ ਰਚਨਾ ਅਤਿਅੰਤ ਹਰਮਨ ਪਿਆਰੀ ਬਣ ਗਈ ਹੈ । ਇਸ ਵਿਚ ਫ਼ਾਰਸੀ, ਅਰਬੀ ਦੀ ਸ਼ਬਦਾਵਲੀ ਬਹੁਤ ਘੱਟ ਹੈ, ਸਾਰੀ ਸ਼ਬਦਾਵਲੀ ਭਾਰਤੀ ਪਰੰਪਰਾ ਦੀ ਹੈ । ਇਹ ਬਾਣੀ ਗੁਰੂ ਅਰਜਨ ਦੇਵ ਜੀ ਦੀ ਸ਼ਿਰੋਮਣੀ ਰਚਨਾ ਹੈ । ਇਸ ਦੀ ਹਰਮਨ ਪ੍ਰਿਯਤਾ ਕਰਕੇ ਹੀ ਮੀਣੇ ਗੁਰੂ ਮਿਹਰਬਾਨ ਨੇ ਇਸ ਦੇ ਸਮਾਨਾਂਤਰ 'ਸੁਖਮਨੀ ਸਹੰਸਰਨਾਮਾ' ਦੀ ਰਚਨਾ ਕੀਤੀ ਸੀ ।

ਸ. ਪੁ.—ਆਦਿ ਗ੍ਰੰਥ; ਮ. ਕੋ.

—ਡਾ. ਰਤਨ ਸਿੰਘ ਜੱਗੀ

**ਸੁਖਮਨੀ ਸਹੰਸਰਨਾਮਾ** : ਇਹ ਕੱਚੀ ਬਾਣੀ ਦਾ ਇਕ ਮਹੱਤਵ-ਪੂਰਣ ਗ੍ਰੰਥ ਹੈ । ਇਸ ਦੇ ਕੇਵਲ ਪੰਜ ਹੱਥ ਲਿਖਤ ਨੁਸਖੇ ਪ੍ਰਾਪਤ ਹੋਏ ਹਨ । ਇਹ ਗ੍ਰੰਥ ਅਜੇ ਪ੍ਰਕਾਸ਼ਿਤ ਨਹੀਂ ਹੋਇਆ । ਇਸ ਦੀ ਰਚਨਾ ਅਪ੍ਰਮਾਣਿਕ ਗੁਰੂ-ਪਰੰਪਰਾ ਦੀ ਪੁਸ਼ਟੀ ਲਈ ਹੋਈ ਸੀ । ਗੁਰੂ ਰਾਮਦਾਸ ਜੀ ਨੇ ਜਦ ਆਪਣੇ ਵੱਡੇ ਪੁੱਤਰ ਪ੍ਰਿਥੀ ਚੰਦ ਨੂੰ ਗੁਰਗੱਦੀ ਦੇ ਯੋਗ ਨਾ ਸਮਝ ਕੇ ਆਪਣੇ ਛੋਟੇ ਸਪੁੱਤਰ ਗੁਰੂ ਅਰਜਨ ਦੇਵ ਜੀ ਨੂੰ ਗੁਰੂ ਪਦ ਪ੍ਰਦਾਨ ਕੀਤਾ ਤਾਂ ਪ੍ਰਿਥੀ ਚੰਦ ਅਤੇ ਉਸ ਦੀ ਸੰਤਾਨ ਤੋਂ ਇਹ ਨਾ ਸਹਾਰਿਆ ਗਿਆ । ਉਨ੍ਹਾਂ ਨੇ ਸਪਸ਼ਟ ਰੂਪ ਵਿਚ ਪ੍ਰਮਾਣਿਕ ਗੁਰੂ-ਪਰੰਪਰਾ ਦਾ ਵਿਰੋਧ ਕੀਤਾ । ਆਪਣੇ ਮਹੱਤਵ ਨੂੰ ਵਧਾਉਣ ਲਈ ਉਨ੍ਹਾਂ ਨੇ ਪ੍ਰਮਾਣਿਕ ਬਾਣੀ ਦੇ ਸਮਾਨਾਂਤਰ ਬਾਣੀ ਰਚਣੀ ਸ਼ੁਰੂ ਕੀਤੀ ਅਤੇ 'ਨਾਨਕ' ਕਵੀ ਛਾਪ ਵੀ ਇੰਨ ਬਿੰਨ ਗੁਰਬਾਣੀ ਵਾਂਗ ਹੀ ਵਰਤੀ । ਗੁਰੂ ਅੰਗਦ ਦੇਵ ਜੀ ਦੁਆਰਾ ਲਿਖਵਾਈ ਜਨਮ ਸਾਖੀ ਦੇ ਮੁਕਾਬਲੇ ਤੇ ਇਕ ਜਨਮ ਸਾਖੀ ਵੀ ਲਿਖੀ । 'ਸੁਖਮਨੀ ਸਹੰਸਰਨਾਮਾ' ਨਾਂ ਦੀ ਇਕ ਹੋਰ ਰਚਨਾ ਇਨ੍ਹਾਂ ਹੀ ਪ੍ਰਵਿਰਤੀਆਂ ਤੋਂ ਪ੍ਰਭਾਵਿਤ ਹੋ ਕੇ ਗੁਰੂ ਅਰਜਨ ਦੇਵ ਜੀ ਦੀ ਕ੍ਰਿਤ ਸੁਖਮਨੀ ਦੇ ਸਮਾਨਾਂਤਰ ਤਿਆਰ ਕੀਤੀ ਗਈ । ਇਸ ਦਾ ਮੂਲ ਲੇਖਕ ਪ੍ਰਿਥੀ ਚੰਦ ਦਾ ਪੁੱਤਰ ਸੋਢੀ ਮਿਹਰਬਾਨ (ਪੂਰਾ ਨਾਂ ਮਨੋਹਰ ਦਾਸ, ਜਨਮ 1581 ਈ., ਦੇਹਾਂਤ 1640 ਈ.) ਸੀ । ਇਹ ਗਉੜੀ ਰਾਗ ਵਿਚ ਲਿਖੀ ਗਈ ਸੀ ਅਤੇ ਇਸ ਦੀਆਂ ਕੁਲ 30 ਅਸ਼ਟਪਦੀਆਂ ਸਨ, ਹਰ ਅਸ਼ਟਪਦੀ ਤੋਂ ਪਹਿਲਾਂ ਇਕ ਸਲੋਕ ਅਤੇ ਹਰ ਅਸ਼ਟਪਦੀ ਵਿਚ ਚਾਰ ਚਰਨਾਂ ਦੇ ਅੱਠ ਅੱਠ ਪਦ ਸਨ । ਸੋਢੀ ਮਿਹਰਬਾਨ ਦੇ ਪੁੱਤਰ ਹਰਿ ਜੀ (ਦੇਹਾਂਤ 1697 ਈ.) ਨੇ ਆਪਣੇ ਪਿਤਾ ਦੀ ਉਪਰੋਕਤ ਕ੍ਰਿਤ ਦੀ ਵਾਰਤਕ ਵਿਚ ਵਿਆਖਿਆ ਕਰਨ ਦੀ ਯੋਜਨਾ ਬਣਾਈ ਅਤੇ 1646 ਈ. (1703 ਬਿ.) ਵਿਚ ਇਸ ਗ੍ਰੰਥ ਨੂੰ ਲਿਖਣਾ ਆਰੰਭ ਕੀਤਾ । ਇਸ ਵਿਚ ਪਹਿਲਾਂ ਸੋਢੀ ਮਿਹਰਬਾਨ ਦਾ ਪਦ-ਅੰਸ਼ ਦਿੱਤਾ ਹੈ ਅਤੇ ਫਿਰ ਉਸ ਦੀ ਗੋਂਦ ਵਿਚ ਪਰਮਾਰਥ ਅਤੇ ਵਿਆਖਿਆ ਲਿਖੀ ਹੈ । ਇਸ ਰਚਨਾ ਵਿਚ ਹਰਿ ਜੀ ਨੇ ਆਪਣੇ ਆਪ ਨੂੰ ਮਹਲਾ 8 ਲਿਖਿਆ ਹੈ । ਆਪਣੇ ਦਾਦਾ ਸੋਢੀ ਪ੍ਰਿਥੀ ਚੰਦ ਨੂੰ ਗੁਰੂ ਅਰਜਨ ਦੇਵ ਜੀ ਤੋਂ ਬਾਅਦ ਛੇਵਾਂ ਅਤੇ ਆਪਣੇ ਪਿਤਾ ਮਿਹਰਬਾਨ ਨੂੰ ਸੱਤਵਾਂ ਗੁਰੂ ਮੰਨਿਆ ਹੈ । ਇਸ ਗ੍ਰੰਥ ਵਿਚ ਗੁਰੂ ਅਰਜਨ ਜੀ ਦੀ ਸੁਖਮਨੀ ਦੇ ਨਿਰਗੁਣਵਾਦੀ ਸਿਧਾਂਤਾਂ ਦੇ ਵਿਰੁਧ ਸਰਗੁਣਵਾਦੀ ਵਿਚਾਰਾਂ ਦੀ ਸਥਾਪਨਾ ਹੋਈ ਹੈ ਜੋ ਗੁਰਬਾਣੀ ਦੇ ਦ੍ਰਿਸ਼ਟੀਕੋਣ ਤੋਂ ਬਿਲਕੁਲ ਭਿੰਨ ਸਨ । ਇਸ ਵਿਚ ਕੇਵਲ ਪੌਰਾਣਿਕ ਅਵਤਾਰਾਂ ਪ੍ਰਤੀ ਸ਼ਰਧਾ ਹੀ ਨਹੀਂ ਵਿਖਾਈ ਗਈ ਸਗੋਂ ਉਨ੍ਹਾਂ ਦੀਆਂ ਵਿਸਥਾਰ ਪੂਰਨ ਸਾਖੀਆਂ ਵੀ ਦਿੱਤੀਆਂ ਹਨ । ਅਸ਼ਟਪਦੀਆਂ ਦੇ ਕ੍ਰਮ ਅਨੁਸਾਰ ਇਹ ਸਾਖੀਆਂ ਇਸ ਪ੍ਰਕਾਰ ਹਨ-ਨਿਰੰਜਨ ਨਿਰੰਕਾਰ, ਵੈਰਾਟ ਪੁਰਖ, ਤ੍ਰਿਗੁਣ ਅਵਤਾਰ (ਵਿਸ਼ਨੂੰ, ਬ੍ਰਹਮਾ, ਮਹੇਸ਼), ਸ਼ੇਸ਼ ਨਾਗ ਅਵਤਾਰ, ਹੰਸ ਅਵਤਾਰ, ਮੱਛ ਅਵਤਾਰ, ਨਾਰਦ, ਸਨਕਾਦਿ, ਕੱਛ ਅਵਤਾਰ, ਬੈਰਾਹ ਅਵਤਾਰ, ਨਰਸਿੰਘ ਅਵਤਾਰ, ਮੋਹਨੀ ਅਵਤਾਰ, ਧਨੰਵੰਤਰਿ, ਜਗ੍ਯ, ਕਪਲ ਮੁਨੀ, ਦੱਤਾਤ੍ਰੇਯ, ਨਰ ਨਾਰਾਇਣ, ਰਿਸ਼ਭਦੇਵ, ਹਯਗ੍ਰੀਵ, ਧ੍ਰੂ, ਬਾਵਨ, ਪਰਸਰਾਮ, ਰਾਮ, ਕ੍ਰਿਸ਼ਨ, ਨਾਮ ਮਹਾਤਮ, ਬਲਭੱਦ੍ਰ, ਬੋਧ ਅਤੇ ਨਿਹਕਲੰਕੀ ਅਵਤਾਰ, ਭਗਤ ਅਵਤਾਰ (ਇਹ ਪ੍ਰਸੰਗ ਸ੍ਰੀਮਦ ਭਗਵਤ ਪੁਰਾਣ ਦੇ ਯਾਰ੍ਹਵੇਂ ਸਕੰਧ ਤੇ ਆਧਾਰਿਤ ਹੈ) । 23ਵੀਂ ਅਸ਼ਟਪਦੀ ਵਿਚ ਭਗਵਾਨ ਰਾਮ ਦਾ ਪ੍ਰਸੰਗ 18 ਕਥਾਵਾਂ ਵਿਚ ਦਰਜ ਹੈ । ਇਸ ਨੂੰ ਆਦਿ ਰਾਮਾਇਣ ਵੀ ਕਿਹਾ ਗਿਆ ਹੈ । ਇਸ ਦਾ ਆਧਾਰ ਬਾਲਮੀਕੀ ਰਾਮਾਇਣ ਇਤਨਾ ਨਹੀਂ ਜਿਤਨਾ ਕਲਪਨਾ ਅਤੇ ਦੰਦ-ਕਥਾਵਾਂ ਹਨ । ਇਹ ਪ੍ਰਸੰਗ ਸੁਤੰਤਰ ਰੂਪ ਵਿਚ 'ਆਦਿ ਰਾਮਾਇਣ' ਕ੍ਰਿਤ ਸੋਢੀ ਮਿਹਰਬਾਨ ਵਿਚ ਵੀ ਉਪਲਬਧ ਹੈ । ਇਸ ਗ੍ਰੰਥ ਦਾ ਮਹੱਤਵ ਦੋ ਤਰ੍ਹਾਂ ਦਾ ਹੈ—ਇਕ ਤਾਂ ਇਹ ਉਸ ਵੇਲੇ ਦੀ ਅਪ੍ਰਮਾਣਿਕ ਗੁਰੂਆਂ ਦੀ ਵਿਚਾਰ-ਪਰੰਪਰਾ ਅਤੇ ਅਧਿਆਤਮਿਕ ਵਿਚਾਰਾਂ ਦਾ ਪ੍ਰਤਿਨਿਧ ਗ੍ਰੰਥ ਹੈ, ਦੂਜੇ 17ਵੀਂ ਸਦੀ ਦੀ ਵਾਰਤਕ ਦਾ ਇਕ ਵਡਮੁੱਲਾ ਖ਼ਜ਼ਾਨਾ ਹੈ । ਹਿੰਦੀ ਅਤੇ ਪੰਜਾਬੀ ਦੋਹਾਂ ਭਾਸ਼ਾਵਾਂ ਦੇ ਸਾਹਿਤਾਂ ਦੇ ਵਾਰਤਕ ਦੇ ਇਤਿਹਾਸ ਵਿਚ ਇਸ ਗ੍ਰੰਥ ਦਾ ਮਹੱਤਵਪੂਰਨ ਸਥਾਨ ਹੈ । ਇਸ ਦੀ ਭਾਸ਼ਾ ਪੰਜਾਬੀ ਪ੍ਰਭਾਵ ਸਹਿਤ ਸਾਧ ਭਾਖਾ ਹੈ ਪਰ ਅਰਥਾਂ ਸਬੰਧੀ ਔਖਿਆਈ ਘੱਟ ਮਹਿਸੂਸ ਹੁੰਦੀ ਹੈ । ਇਸ ਦੀ ਸ਼ੈਲੀ ਗੋਸ਼ਟੀ ਵਾਲੀ ਹੈ ।

ਸ. ਪੁ.—ਜਨਮ ਸਾਖੀ ਸੋਢੀ ਮਿਹਰਬਾਨ

—ਡਾ. ਰਤਨ ਸਿੰਘ ਜੱਗੀ

**ਸੁੱਖਾ** : ਭੰਗੜਾਂ (ਭੰਗ ਪੀਣ ਵਾਲਿਆਂ) ਦੁਆਰਾ ਦਿੱਤਾ ਭੰਗ ਦਾ ਕਲਪਿਤ ਨਾਂ ਹੈ । ਵਿਸਥਾਰ ਲਈ ਵੇਖੋ—ਭੰਗ ।

ਸ. ਪੁ.—ਮ. ਕੋ.

**ਸੁੱਖਾ ਸਿੰਘ (ਆਨੰਦਪੁਰੀ)** : ਇਸ ਦਾ ਜਨਮ ਸਨ 1766

ਈ. ਵਿਚ ਆਨੰਦਪੁਰ ਵਿਖੇ ਹੋਇਆ। ਛੋਟੀ ਉਮਰ ਵਿਚ ਹੀ ਇਸ ਦੇ ਮਾਤਾ ਪਿਤਾ ਕਾਲਵਸ ਹੋ ਗਏ। ਵੱਡੇ ਭਰਾ ਨੇ ਹੀ ਇਸ ਦੇ ਪੜ੍ਹਨ ਲਿਖਣ ਦਾ ਪ੍ਰਬੰਧ ਕੀਤਾ। ਵੱਡੇ ਭਰਾ ਨਾਲ ਇਸ ਨੇ ਉੱਤਰ ਪ੍ਰਦੇਸ਼, ਬਿਹਾਰ ਆਦਿ ਪ੍ਰਾਂਤਾਂ ਦੀ ਯਾਤਰਾ ਕੀਤੀ ਅਤੇ ਇਸੇ ਦੌਰਾਨ ਨਾਨਕਮਤਾ, ਪਟਨਾ ਆਦਿ ਗੁਰਧਾਮਾਂ ਦਾ ਦਰਸ਼ਨ ਵੀ ਕੀਤਾ। ਯਾਤਰਾ ਦੇ ਦੌਰਾਨ ਹੀ ਵੱਡੇ ਭਰਾ ਦੀ ਮਿਰਤੂ ਹੋ ਗਈ। ਉਥੋਂ ਮੁੜਨ ਤੇ ਇਹ ਕੇਸਗੜ੍ਹ ਸਾਹਿਬ, ਆਨੰਦਪੁਰ ਦਾ ਗ੍ਰੰਥੀ ਬਣਿਆ। ਇਥੇ ਰਹਿੰਦੇ ਹੀ ਇਸ ਨੇ ਆਪਣੇ ਪ੍ਰਸਿੱਧ ਪ੍ਰਬੰਧ ਕਾਵਿ 'ਗੁਰ ਬਿਲਾਸ' (ਪਾਤਿਸ਼ਾਹੀ 10) ਦੀ ਸੰਨ 1797 ਈ. ਵਿਚ ਰਚਨਾ ਕੀਤੀ। ਇਸ ਦਾ ਦੇਹਾਂਤ 1838 ਈ. ਵਿਚ ਹੋਇਆ।

**ਗੁਰ ਬਿਲਾਸ (ਪਾਤਿਸ਼ਾਹੀ 10)**—ਇਸ ਗ੍ਰੰਥ ਦੀ ਰਚਨਾ ਦਸਵੇਂ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਤੋਂ 89 ਵਰ੍ਹੇ ਬਾਅਦ (ਸੰਨ 1797 ਵਿਚ) ਹੋਈ ਅਤੇ ਇਸ ਦਾ ਇਹ ਨਾਂ ਸੁੱਖਾ ਸਿੰਘ ਨੇ ਸੱਜਣ ਮੰਡਲੀ ਦੇ ਕਹੇ ਤੇ ਰੱਖਿਆ। ਸਿੰਘ ਸਭਾ ਲਹਿਰ ਤੋਂ ਪਹਿਲਾਂ ਇਹ ਗ੍ਰੰਥ ਪੌਰਾਣਿਕ ਭਾਵਨਾਵਾਂ ਕਰਕੇ ਸਿੱਖ ਸ਼ਰਧਾਲੂਆਂ ਵਿਚ ਬਹੁਤ ਸਨਮਾਨਿਆ ਜਾਂਦਾ ਸੀ ਪਰ ਇਸ ਗ੍ਰੰਥ ਦੀਆਂ ਪੌਰਾਣਿਕ ਭਾਵਨਾਵਾਂ ਕਰਕੇ ਬਾਅਦ ਵਿਚ ਇਸ ਦੀ ਮਾਨਤਾ ਘਟਦੀ ਗਈ। ਇਸ ਦੀਆਂ ਹੱਥ ਲਿਖਤ ਪੋਥੀਆਂ ਹੁਣ ਵੀ ਅਨੇਕ ਗੁਰਧਾਮਾਂ ਅਤੇ ਸਿੱਖ ਸ਼ਰਧਾਲੂਆਂ ਪਾਸ ਮੌਜੂਦ ਹਨ। ਇਸ ਦਾ 600 ਪੰਨਿਆਂ ਦਾ ਛਪਿਆ ਰੂਪ ਵੀ ਮਿਲਦਾ ਹੈ। ਇਸ ਵਿਚ ਕੁਲ 30 ਅਧਿਆਇ ਹਨ ਅਤੇ ਕੁਲ ਛੰਦ 4951 ਹਨ। ਇਸ ਵਿਚ ਦਸਮ ਗੁਰੂ ਦਾ ਪਹਿਲੀ ਵਾਰ ਵਿਸਥਾਰ ਸਹਿਤ ਜੀਵਨ ਬ੍ਰਿਤਾਂਤ ਦਿੱਤਾ ਗਿਆ ਹੈ। ਇਸ ਦੀ ਕਥਾ ਦਾ ਮੂਲ ਆਧਾਰ ਬਚਿੱਤਰ ਨਾਟਕ ਦੀ 'ਅਪਨੀ-ਕਥਾ' ਅਤੇ 'ਗੁਰੂ ਸੋਭਾ' (ਕ੍ਰਿਤ ਕਵੀ ਸੈਨਾਪਤੀ) ਹੈ। ਪਰ ਕਵੀ ਨੇ ਕਥਾ ਨੂੰ ਵਿਸਥਾਰ ਪੂਰਨ ਅਤੇ ਉਦੇਸ਼ ਅਨੁਕੂਲ ਬਣਾਉਣ ਲਈ ਤਿੰਨ ਆਧਾਰ ਬਣਾਏ ਹਨ—ਇਤਿਹਾਸ, ਪੁਰਾਣ ਅਤੇ ਦੰਦ-ਕਥਾ। ਕਰਾਮਾਤਾਂ ਅਤੇ ਚਮਤਕਾਰਪੂਰਨ ਘਟਨਾਵਾਂ ਨੂੰ ਛਡ ਕੇ ਬਾਕੀ ਸਾਰੀਆਂ ਕਥਾਵਾਂ ਇਤਿਹਾਸ ਅਨੁਸਾਰ ਹਨ। ਕਈ ਥਾਵਾਂ ਤੇ ਘਟਨਾਵਾਂ ਦੀਆਂ ਤਿਥੀਆਂ ਵੀ ਦਿੱਤੀਆਂ ਗਈਆਂ ਹਨ। ਕਈ ਇਤਿਹਾਸਕ ਪ੍ਰਸੰਗਾਂ ਦੀ ਯੁਗ ਅਨੁਸਾਰ ਸੋਧ ਹੋਈ ਵੀ ਮਿਲਦੀ ਹੈ ਜਿਵੇਂ ਸਰਹਿੰਦ ਵਿਚ ਸ਼ਹੀਦ ਹੋਏ ਦੋ ਗੁਰੂ ਪੁਤਰਾਂ ਦੀ ਕਥਾ ਪੂਰਬਵਰਤੀ ਇਤਿਹਾਸਕ ਗ੍ਰੰਥਾਂ (ਗੁਰੂ ਸੋਭਾ, ਮਹਿਮਾ ਪ੍ਰਕਾਸ਼ ਆਦਿ) ਤੋਂ ਭਿੰਨ ਹੈ। ਕਈਆਂ ਥਾਵਾਂ ਤੇ ਨਵੇਂ ਇਤਿਹਾਸਕ ਤੱਥ ਵੀ ਪੇਸ਼ ਕੀਤੇ ਗਏ ਹਨ। ਸੁੱਖਾ ਸਿੰਘ ਨੇ ਕਈ ਪੌਰਾਣਿਕ ਕਥਾਵਾਂ ਨੂੰ ਇਸ ਪ੍ਰਬੰਧ ਵਿਚ ਗੌਣ ਕਥਾ ਦੇ ਰੂਪ ਵਿਚ ਵੀ ਸ਼ਾਮਲ ਕੀਤਾ ਹੈ ਅਤੇ ਕਈ ਪੌਰਾਣਿਕ ਹਵਾਲੇ ਵੀ ਦਿੱਤੇ ਹਨ। ਇਤਨਾ ਹੀ ਨਹੀਂ, ਇਸ ਗ੍ਰੰਥ ਦੀ ਕਥਾ ਦਾ ਆਰੰਭ ਵੀ ਪੌਰਾਣਿਕ ਲੀਹਾਂ ਤੇ ਹੋਇਆ ਹੈ। ਭਾਰ ਨਾਲ ਦੱਬੀ ਧਰਤੀ ਮਹਾਂਕਾਲ ਦੇ ਦਰਬਾਰ ਵਿਚ ਆਪਣੇ ਦੁਖ ਰੋਣ ਲਈ ਹਾਜ਼ਰ ਹੁੰਦੀ ਹੈ ਅਤੇ ਮਹਾਕਾਲ ਸੰਤ ਅਵਤਾਰ ਦੇ ਰੂਪ ਵਿਚ ਧਰਤੀ ਤੇ ਪਧਾਰਨ ਦਾ ਵਚਨ ਦਿੰਦੇ ਹਨ। ਉਸ ਤੋਂ ਬਾਅਦ ਦਸਵੇਂ ਗੁਰੂ ਦਾ ਜਨਮ ਹੁੰਦਾ ਹੈ। ਕਵੀ ਦਾ ਉਦੇਸ਼ ਦਸਮ ਗੁਰੂ ਨੂੰ ਅਵਤਾਰ ਰੂਪ ਵਿਚ ਚਿਤਰਨ ਦਾ ਹੈ ਅਤੇ ਸਰਬਤ੍ਰ ਇਹੀ ਧਾਰਨਾ ਪਸਰੀ ਹੋਈ ਹੈ ਅਤੇ ਇਸ ਦੀ ਪੂਰਤੀ ਲਈ ਅਨੇਕਾਂ ਕਰਾਮਾਤਾਂ ਅਤੇ ਚਮਤਕਾਰਪੂਰਨ ਘਟਨਾਵਾਂ ਨੂੰ ਸ਼ਾਮਲ ਕੀਤਾ ਗਿਆ ਹੈ। ਇਸ ਤੋਂ ਬਿਨਾਂ ਤੀਰਥ ਯਾਤਰਾ, ਵਰਣ ਅਤੇ ਆਸ਼੍ਰਮ ਧਰਮ ਪ੍ਰਤੀ ਸ਼ਰਧਾ ਵੀ ਵਿਖਾਈ ਗਈ ਹੈ। ਦੇਵੀ ਨੂੰ ਪ੍ਰਗਟ ਕਰਨ ਲਈ ਕੀਤੇ ਗਏ ਯੱਗ ਦੀ ਘਟਨਾ ਦਾ ਸਭ ਤੋਂ ਪਹਿਲਾਂ ਵਿਸਥਾਰ ਸਹਿਤ ਵਿਵਰਣ ਇਸੇ ਗ੍ਰੰਥ ਵਿਚ ਮਿਲਦਾ ਹੈ। ਇਸ ਮਹਾ ਯੱਗ ਨੂੰ ਉਜੈਨ ਨਿਵਾਸੀ ਦੱਤਾ ਨੰਦ ਬ੍ਰਾਹਮਣ ਦੀ ਦੇਖ ਰੇਖ ਵਿਚ ਕੀਤਾ ਗਿਆ ਮੰਨਿਆ ਗਿਆ ਹੈ। ਇਸ ਗ੍ਰੰਥ ਦੀ ਰਚਨਾ ਤੱਕ ਗੁਰੂ ਜੀ ਦੇ ਪਰਾਕ੍ਰਮ ਸਬੰਧੀ ਪ੍ਰਚਲਿਤ ਹੋ ਗਈਆਂ ਅਨੇਕਾਂ ਦੰਦ-ਕਥਾਵਾਂ ਨੂੰ ਵੀ ਇਸ ਵਿਚ ਸ਼ਾਮਲ ਕਰ ਲਿਆ ਗਿਆ ਹੈ। ਇਨ੍ਹਾਂ ਦਾ ਸਬੰਧ ਆਮ ਕਰਕੇ ਗੁਰੂ ਜੀ ਦੇ ਅਸਾਧਾਰਨ ਬਲ-ਵਿਕ੍ਰਮ, ਪਰ-ਦੁਖਹਰਨ, ਖਿਮਾਂ ਆਦਿ ਨਾਲ ਹੈ। ਚਰਿਤ੍ਰ-ਚਿਤ੍ਰਣ ਵਜੋਂ ਨਾਇਕ ਮਹਾਕਾਲ ਦੇ ਅਵਤਾਰ, ਗਊ ਗਰੀਬ ਦੇ ਰਖਿਅਕ, ਅਪਾਰ ਬਲ ਵਿਕ੍ਰਮ ਦੇ ਮਾਲਕ, ਬਲਵਾਨ ਯੋਧਾ ਅਤੇ ਪਾਪ ਵਿਨਾਸ਼ਕ ਹਨ। ਪ੍ਰਕ੍ਰਿਤੀ ਚਿਤ੍ਰਣ ਇਸ ਗ੍ਰੰਥ ਵਿਚ ਨਾਂ-ਮਾਤਰ ਹੈ।

ਇਸ ਗ੍ਰੰਥ ਦੀ ਭਾਸ਼ਾ ਮਾਂਜੀ ਹੋਈ ਸਾਹਿਤਕ ਬ੍ਰਜ ਹੈ, ਪਰ ਅਲੰਕ੍ਰਿਤ ਨਹੀਂ। ਇਸ ਵਿਚ ਅਲੰਕਾਰਾਂ ਦੀ ਵਰਤੋਂ ਬਹੁਤ ਵਿਰਲੀ ਹੈ। ਕੁੱਲ ਮਿਲਾਕੇ ਇਸ ਵਿਚ 100 ਅਲੰਕਾਰ ਵਰਤੇ ਗਏ ਹਨ, ਜਿਨ੍ਹਾਂ ਵਿਚ ਪ੍ਰਧਾਨਤਾ ਉਪਮਾ ਅਲੰਕਾਰ ਦੀ ਹੈ ਅਤੇ ਉਪਮਾਵਾਂ ਆਮ ਕਰਕੇ ਪਰੰਪਰਾਗਤ ਹਨ। ਇਸ ਵਿਚ ਦੋਹਰਾ, ਚੌਪਈ, ਸਵੈਯਾ, ਕਬਿਤ, ਅੜਿੱਲ, ਪਾਧੜੀ, ਝੂਲਨਾ, ਭੁਜੰਗ ਪ੍ਰਯਾਤ, ਰੁਆਲ, ਰਸਾਵਲ, ਸੋਖ ਨਾਰੀ, ਮਧੁਭਾਰ, ਬਿਜੈ, ਨਾਰਾਜ ਤੋਟਕ, ਸੋਰਠਾ ਅਤੇ ਤਿਲਕ ਨਾਮਕ ਛੰਦਾਂ ਦੀ ਵਰਤੋਂ ਹੋਈ ਹੈ ਪਰ ਦੋਹਰੇ ਤੇ ਚੌਪਈ ਦੀ ਪ੍ਰਧਾਨਤਾ ਹੈ। ਛੰਦ ਪਰਿਵਰਤਨ ਆਮ ਹੈ ਪਰ ਕਥਾ ਦੇ ਪ੍ਰਵਾਹ ਵਿਚ ਰੁਕਾਵਟ ਨਹੀਂ ਪਾਉਂਦਾ। ਦਸਵੇਂ ਗੁਰੂ ਦੇ ਜੀਵਨ ਚਰਿਤਰ ਨਾਲ ਸਬੰਧਿਤ ਇਹ ਮਹੱਤਵਪੂਰਨ ਗ੍ਰੰਥ ਹੈ।

ਹ. ਪੁ.—ਮ. ਕੋ.; ਸਿਖ-ਇਤਿਹਾਸ ਸੈਂਕਲਨ; ਗੁਰਮੁਖੀ ਲਿਪੀ ਮੇਂ ਹਿੰਦੀ-ਕਾਵਿ-ਡਾ. ਹਰਿਭਜਨ ਸਿੰਘ, ਪੰਨਾ 263

**ਸੁਖਾਮਲੀਨੋਵ, ਵਲਾਦੀਮੀਰ** (Sukhomlinov, Vladimir—1848-1926) : ਇਹ ਇਕ ਰੂਸੀ ਜਰਨੈਲ ਅਤੇ ਸਿਆਸਤਦਾਨ ਸੀ। ਸੰਨ 1877-78 ਵਿਚ ਇਸਨੇ ਰੂਸ ਤੇ ਤੁਰਕੀ ਦੀ ਲੜਾਈ ਵਿਚ ਸਟਾਫ਼ ਅਫ਼ਸਰ ਵਜੋਂ ਕੰਮ ਕੀਤਾ। ਇਹ ਸੰਨ 1886 ਈ. ਤੋਂ 1897 ਈ. ਤਕ ਸੇਂਟ ਪੀਟਰਜ਼ਬਰਗ ਵਿਖੇ ਆਫ਼ੀਸਰਜ਼ ਕੈਵਲਰੀ ਸਕੂਲ ਦਾ ਕਮਾਂਡਰ ਰਿਹਾ, ਕਿਉਂਕਿ ਇਹ ਜਰਨੈਲ ਬਣ ਗਿਆ ਸੀ। ਸੰਨ 1909 ਤੋਂ 1916 ਈ. ਤਕ ਇਹ ਰੂਸ ਦਾ ਯੁੱਧ ਮੰਤਰੀ ਰਿਹਾ ਅਤੇ ਪਹਿਲੇ ਸੰਸਾਰ ਯੁੱਧ ਸਮੇਂ ਰੂਸ ਵੱਲੋਂ ਆਮ ਲਾਮਬੰਦੀ ਇਸਦੇ ਹੁਕਮ ਅਧੀਨ ਹੀ ਹੋਈ ਸੀ।

ਸੰਨ 1916 ਵਿਚ ਨਿਕੋਲਸ ਦੂਜੇ ਨੇ ਇਸਨੂੰ ਲੋਕਾਂ ਦੀ ਮੰਗ ਤੇ ਅਹੁਦੇ ਤੋਂ ਬਰਖ਼ਾਸਤ ਕਰ ਦਿੱਤਾ। ਦੇਸ਼-ਧ੍ਰੋਹ ਦੇ ਦੋਸ਼ ਵਿਚ ਇਸ ਤੇ ਮੁਕੱਦਮਾ ਚਲਾਇਆ ਗਿਆ ਅਤੇ ਸਜ਼ਾ ਦਿੱਤੀ ਗਈ। ਬਾਲਸ਼ਵਿਕ ਪਾਰਟੀ ਵੱਲੋਂ ਦਿੱਤੀ ਗਈ ਆਮ ਮੁਆਫ਼ੀ ਅਧੀਨ ਇਸ ਨੂੰ ਵੀ ਛੱਡ ਦਿੱਤਾ ਗਿਆ ਅਤੇ ਇਹ ਫ਼ਿਨਲੈਂਡ ਵਿਖੇ ਜਾ ਆਬਾਦ ਹੋਇਆ।

ਸੰਨ 1921 ਈ. ਵਿਚ ਇਸ ਨੇ ਆਪਣੀਆਂ ਯਾਦਾਂ ਪ੍ਰਕਾਸ਼ਤ ਕਰਨੀਆਂ ਸ਼ੁਰੂ ਕੀਤੀਆਂ, ਜਿਹੜੀਆਂ ਕਿ 1924 ਈ. ਵਿਚ ਮੁਕੰਮਲ ਹੋਈਆਂ।

ਹ. ਪੁ.—ਐਨ. ਬ੍ਰਿ. 21

**ਸੁਗੰਧ** : ਪੁਰਾਤਨ ਸਮੇਂ ਤੋਂ ਹੀ ਮਨੁੱਖ ਸੁਗੰਧ ਤੋਂ ਜਾਣੂ ਸੀ। ਸੰਸਾਰ ਦੇ ਸਭ ਪੁਰਾਣੇ ਗ੍ਰੰਥਾਂ ਵਿਚ ਹੀ ਇਸ ਦਾ ਜ਼ਿਕਰ ਆਉਂਦਾ ਹੈ। ਧਾਰਮਿਕ ਮੰਤਵਾਂ ਲਈ ਵੀ ਇਸ ਦੀ ਵਰਤੋਂ ਕਾਫ਼ੀ ਸਮੇਂ ਤੋਂ ਹੁੰਦੀ ਆ ਰਹੀ ਹੈ। ਮਿਸਰੀ ਲੋਕ ਸੁਗੰਧਾਂ ਦਾ ਪ੍ਰਯੋਗ ਤਿੰਨ ਕੰਮਾਂ ਲਈ ਕਰਦੇ ਸਨ, ਇਕ ਤਾਂ ਦੇਵਤਿਆਂ ਨੂੰ ਖੁਸ਼ ਕਰਨ ਲਈ, ਦੂਜੇ ਵਿਅਕਤੀਗਤ ਉਪਯੋਗ ਲਈ ਅਤੇ ਤੀਜੇ ਮੁਰਦਿਆਂ ਦੇ ਸਰੀਰਾਂ ਨੂੰ ਸੁਰੱਖਿਅਤ ਰੱਖਣ ਲਈ। ਬਹੁਤ ਸਾਰੇ ਪੌਦਿਆਂ ਦੇ ਪੱਤਿਆਂ, ਛਿੱਲਾਂ, ਜੜ੍ਹਾਂ, ਫਲਾਂ, ਬੀਜਾਂ ਜਾਂ ਬਰੋਜ਼ਿਆਂ ਵਿਚ ਸੁਗੰਧ ਹੁੰਦੀ ਹੈ। ਸੁਗੰਧ ਤੇਲ ਦੇ ਰੂਪ ਵਿਚ ਜਾਂ ਅਨੇਕਾਂ ਗਲਾਈਕੋਸਾਈਡਾਂ ਦੇ ਰੂਪ ਵਿਚ

ਮਿਲਦੀ ਹੈ । ਰਸਾਇਣ ਵਿਗਿਆਨੀਆਂ ਨੇ ਸੁਗੰਧ ਬਾਰੇ ਕਾਫ਼ੀ ਅਧਿਐਨ ਕੀਤਾ ਹੈ ਅਤੇ ਇਨ੍ਹਾਂ ਦੀ ਪ੍ਰਾਕਿਰਤਿਕ ਬਨਾਵਟ ਦਾ ਠੀਕ ਠੀਕ ਪਤਾ ਲਗਾ ਲਿਆ ਹੈ। ਹੁਣ ਇਨ੍ਹਾਂ ਨੂੰ ਪ੍ਰਯੋਗਸ਼ਾਲਾਵਾਂ ਵਿਚ ਤਿਆਰ ਕੀਤਾ ਜਾਂਦਾ ਹੈ । ਇਹ ਅਨੁਮਾਨ ਲਗਾਇਆ ਗਿਆ ਹੈ ਕਿ ਇਹ ਸੁਗੰਧਾਂ ਅਲਕੋਹਲ, ਐਸਟਰ, ਐਲਡੀਹਾਈਡ, ਕੀਟੋਨ, ਈਥਰ, ਟੈਰਪੀਨ ਅਤੇ ਨਾਈਟ੍ਰੋ ਆਦਿ ਵਰਗਾਂ ਦੇ ਵਿਸ਼ਿਸ਼ਟ ਕਾਰਬਨਿਕ ਯੋਗਿਕ ਹੁੰਦੇ ਹਨ ।

ਅੱਜ ਕਲ੍ਹ ਜੋ ਸੁਗੰਧਾਂ ਬਾਜ਼ਾਰ ਵਿਚ ਮਿਲਦੀਆਂ ਹਨ, ਉਹ ਤਿੰਨ ਪ੍ਰਕਾਰ ਦੀਆਂ ਹੁੰਦੀਆਂ ਹਨ : ਪ੍ਰਾਕਿਰਤਿਕ, ਅਰਧ-ਪ੍ਰਾਕਿਰਤਿਕ ਜਾਂ ਅਰਧ-ਸੰਸ਼ਲਿਸ਼ਟ ਅਤੇ ਸੰਸ਼ਲਿਸ਼ਟ । ਪ੍ਰਾਕਿਰਤਿਕ ਸੁਗੰਧਾਂ ਵਿਚ ਬਨਸਪਤੀ ਤੋਂ ਪ੍ਰਾਪਤ ਗੰਧ ਤੇਲਾਂ ਤੋਂ ਇਲਾਵਾ ਕੁਝ ਐਂਬਰਗਰੀਸ (ਵ੍ਹੇਲ ਮੱਛੀ ਤੋਂ), ਕਸਤੂਰੀ ਆਦਿ ਕਈ ਜੰਤੂਆਂ ਤੋਂ ਵੀ ਮਿਲਦੀਆਂ ਹਨ ।

ਪੌਦਿਆਂ ਤੋਂ ਸੁਗੰਧ ਪ੍ਰਾਪਤ ਕਰਨ ਲਈ ਨਿਮਨਲਿਖਤ ਵਿਧੀਆਂ ਦੀ ਵਰਤੋਂ ਕੀਤੀ ਜਾਂਦੀ ਹੈ :

1. ਵਾਸ਼ਪੀਕਰਨ; 2. ਨਿਸ਼ਕਰਸ਼ਣ; 3. ਨਿਚੋੜਨ । ਗੁਲਾਬ, ਚੰਬੇਲੀ, ਨਰੰਗੀ, ਲਾਵੈਂਡਰ, ਨਿੰਬੂ ਦੇ ਛਿਲਕੇ, ਸੌਂਫ, ਧਨੀਆਂ, ਅਜਵੈਣ ਚੰਦਨ ਦੀ ਲਕੜੀ, ਜੀਰਾ, ਦਾਲਚੀਨੀ, ਤੇਜਪੱਤਰ, ਸਿਟ੍ਰੋਨੇਲਾ ਆਦਿ ਤੋਂ ਗੰਧ ਤੇਲ ਇਨ੍ਹਾਂ ਹੀ ਵਿਧੀਆਂ ਦੁਆਰਾ ਪ੍ਰਾਪਤ ਕੀਤੇ ਜਾਂਦੇ ਹਨ। ਨਿਸ਼ਕਰਸ਼ਣ ਵਿਧੀ ਰਾਹੀਂ ਪੈਟਰੋਲੀਅਮ, ਈਥਰ, ਅਲਕੋਹਲ, ਬੈਨਜ਼ੀਨ ਪ੍ਰਾਪਤ ਹੁੰਦੀਆਂ ਹਨ । ਇਸ ਤੋਂ ਇਲਾਵਾ ਇਕ ਹੋਰ ਵਿਧੀ ਆਨਫਲਰਾਜ ( enfleurage ) ਹੁੰਦੀ ਹੈ। ਸੰਸ਼ਲਿਸ਼ਟ ਸੁਗੰਧਾਂ ਵਿਚ ਬੈਂਨਾਇਕ ਅਤੇ ਫੀਨਾਈਲਐਸੀਟਿਕ ਐਸਿਡ, ਲਿਨੇਲੂਲ ਟਰਮਿਨਿਊਲ, ਐਮਾਈਲ ਸੈਲਿਸੀਲੇਟ ਆਦਿ ਸ਼ੁੱਧ ਨਾਈਟ੍ਰੋ ਯੋਗਿਕ ਹਨ ।

ਆਮ ਤੌਰ ਤੇ ਵਰਤੋਂ ਵਿਚ ਆਉਣ ਵਾਲੇ ਸੁਗੰਧਾਂ ਦੇ ਤਿੰਨ ਹਿੱਸੇ ਹੁੰਦੇ ਹਨ : ਗੰਧ ਤੇਲ, ਸਥਾਈਕਾਰਕ ਅਤੇ ਤਨੁਕਾਰਕ । ਗੰਧ ਤੇਲ ਤੀਬਰ ਗੰਧ ਵਾਲੇ ਅਤੇ ਕੀਮਤੀ ਹੁੰਦੇ ਹਨ। ਇਹ ਜਲਦੀ ਉਡ ਵੀ ਜਾਂਦੇ ਹਨ । ਇਨ੍ਹਾਂ ਨੂੰ ਉਡਣ ਤੋਂ ਬਚਾਉਣ ਲਈ ਸਥਾਈ-ਕਾਰਕਾਂ ਦਾ ਉਪਯੋਗ ਕੀਤਾ ਜਾਂਦਾ ਹੈ । ਤਨੁਕਾਰਕਾਂ ਨਾਲ ਗੰਧ ਦੀ ਤੀਬਰਤਾ ਘੱਟ ਜਾਂਦੀ ਹੈ ਪਰੰਤੂ ਉਹ ਮਨ-ਭਾਉਂਦੀ ਹੋ ਜਾਂਦੀ ਹੈ ਅਤੇ ਇਸ ਦੀ ਕੀਮਤ ਵੀ ਬਹੁਤ ਘੱਟ ਜਾਂਦੀ ਹੈ। ਸੁਗੰਧ ਵਿਚ ਸਾਧਾਰਨ ਤੌਰ ਤੇ ਗੰਧ ਤੇਲ ਅਤੇ ਸਥਾਈਕਾਰਕ 10 ਪ੍ਰਤਿਸ਼ਤ ਅਤੇ ਬਾਕੀ 90 ਪ੍ਰਤਿਸ਼ਤ ਤਨੁਕਾਰਕ ਹੁੰਦੇ ਹਨ ।

ਸਥਾਈਕਾਰਕਾਂ ਦੇ ਰੂਪ ਵਿਚ ਬਹੁਤ ਸਾਰੇ ਪਦਾਰਥਾਂ ਦਾ ਇਸਤੇਮਾਲ ਹੁੰਦਾ ਹੈ ਜਿਵੇਂ ਕਸਤੂਰੀ, ਮਸ਼ਕ ਅੰਬਰੇਟ, ਮਸ਼ਕ ਕੀਟੋਨ, ਮਸ਼ਕ ਜ਼ਾਈਲੀਨ, ਐਲਿਓਰੇਜ਼ਿਨ, ਰੋਜ਼ਿਨ ਤੇਲ, ਚੰਦਨ ਤੇਲ, ਪਿਪਰਾਨਲ, ਕੁਮੇਰਿਨ, ਬੈਂਜ਼ੋਫੀਨੋਨ, ਸਿਟ੍ਰੋਨੇਲੋਲ ਆਦਿ ਸ਼ਾਮਲ ਹਨ । ਤਨੁਕਾਰਕਾਂ ਵਿਚ ਈਥਾਈਲ ਅਲਕੋਹਲ, ਬੈਂਜ਼ਾਈਲ ਅਲਕੋਹਲ, ਐਮਾਈਲ ਬੈਂਜ਼ੋਏਟ, ਫੀਨਾਈਲ ਬੈਂਜ਼ੋਏਟ, ਡਾਈ-ਮੀਥਾਈਲ ਥੈਲੇਟ ਅਤੇ ਕੁਝ ਗਲਾਈਕੋਲ ਹੁੰਦੇ ਹਨ ।

ਕੁਝ ਸੁਗੰਧ ਕੇਵਲ ਗੰਧ ਵਾਸਤੇ ਹੀ ਵਰਤੇ ਜਾਂਦੇ ਹਨ ਜਿਵੇਂ ਕੁਝ ਸਾਬਣ, ਕੇਸ਼ ਤੇਲ ਅਤੇ ਨਿੰਬੂ ਦੇ ਛਿਲਕੇ ਦੇ ਤੇਲ ਅਤੇ ਕੁਝ ਦਵਾਈਆਂ ਆਦਿ ਦਾ ਸੁਆਦ ਬਦਲਨ ਲਈ ਵਰਤੇ ਜਾਂਦੇ ਹਨ ਜਿਵੇਂ ਕਿ ਪਿਪਰਮਿੰਟ ਦਾ ਤੇਲ ਸੁਆਦ ਦੇ ਨਾਲ ਦਵਾਈਆਂ ਵਿਚ ਵੀ ਵਰਤਿਆ ਜਾਂਦਾ ਹੈ। ਕੁਝ ਸੁਗੰਧ ਜੀਵਾਣੂਨਾਸ਼ਕ ਅਤੇ ਕੀਟ-ਨਾਸ਼ਕ ਵੀ ਹੁੰਦੇ ਹਨ ਅਤੇ ਮੱਛਰ, ਮੱਖੀ, ਕੀੜੇ ਆਦਿ ਭਜਾਉਣ ਲਈ ਲਾਭਦਾਇਕ ਸਿੱਧ ਹੁੰਦੇ ਹਨ। ਧੂਪ, ਗੁੱਗਲ, ਕਪੂਰ, ਲੋਬਾਨ ਆਦਿ ਸ਼ੁੱਧ ਸੁਗੰਧਾਂ ਧਾਰਮਿਕ ਮੰਤਵਾਂ ਲਈ ਵਰਤੀਆਂ ਜਾਂਦੀਆਂ ਹਨ ।

ਹ. ਪੁ.—ਹਿ. ਵਿ. 12:125.

**ਸੁਗੰਧ ਬਾਲਾ :** ਇਸ ਪੌਦੇ ਦਾ ਬਨਸਪਤੀ-ਵਿਗਿਆਨਕ ਨਾਂ ਪੈਵੋਨੀਆ ਓਡੋਰੇਟਾ *(Pavonia odoruta)* ਹੈ । ਇਹ ਪੌਦਾ ਮਾਲਵੇਸੀ (Malvaceae) ਕੁਲ ਦਾ ਮੈਂਬਰ ਹੈ । ਭਾਰਤ ਵਿਚ ਇਹ ਨੈਨੀਤਾਲ, ਮਸੂਰੀ, ਡਲਹੌਜ਼ੀ ਆਦਿ ਪਹਾੜਾਂ ਵਿਚ ਲਗਭਗ 2,000 ਮੀ. ਤਕ ਦੀ ਉਚਾਈ ਤਕ ਮਿਲਦਾ ਹੈ। ਪੌਦੇ ਦੀਆਂ ਜੜ੍ਹਾਂ ਮੋਟੀਆਂ, ਗੋਲ ਅਤੇ ਹੱਦ ਤੋਂ ਵੱਧ ਖ਼ੁਸ਼ਬੂਦਾਰ ਹੁੰਦੀਆਂ ਹਨ। ਪੱਤੇ ਦੰਦੇਦਾਰ ਹੁੰਦੇ ਹਨ। ਇਸ ਦਾ ਫੁੱਲ ਬਨਫ਼ਸ਼ੇ ਦੇ ਫੁੱਲ ਤੋਂ ਵਧੇਰੇ ਸਫ਼ੈਦ ਹੁੰਦਾ ਹੈ ।

ਕਸ਼ਮੀਰ ਦੀ ਸੁਗੰਧ ਬਾਲਾ ਦੂਜੇ ਇਲਾਕਿਆਂ ਦੇ ਮੁਕਾਬਲੇ ਵਿਚ ਵਧੇਰੇ ਸਾਫ਼ ਅਤੇ ਗੁਣਾਂ ਭਰਪੂਰ ਹੁੰਦੀ ਹੈ। ਇਹ ਬਨਫ਼ਸ਼ੇ ਦੇ ਨਾਲ ਹੀ ਮਾਰਚ ਦੇ ਮਹੀਨੇ ਵਿਚ ਪੈਦਾ ਹੁੰਦੀ ਹੈ । ਸ਼ੁਰੂ ਵਿਚ ਦੋਹਾਂ ਦੇ ਪੱਤੇ ਇਕੋ ਸ਼ਕਲ ਦੇ ਹੁੰਦੇ ਹਨ ਪਰ ਵੱਡੇ ਹੋਣ ਤੇ ਬਨਫ਼ਸ਼ੇ ਦੇ ਪੱਤੇ ਵਧੇਰੇ ਦੰਦੇਦਾਰ ਅਤੇ ਛੋਟੇ ਪਰ ਸੁਗੰਧਬਾਲਾ ਨਾਲੋਂ ਲੰਮੇ ਅਤੇ ਘੱਟ ਹੋਣ ਕਾਰਨ ਛੇਤੀ ਪਛਾਣੇ ਜਾਂਦੇ ਹਨ । ਇਨ੍ਹਾਂ ਪੌਦਿਆਂ ਦੀਆਂ ਟਹਿਣੀਆਂ ਨਹੀਂ ਹੁੰਦੀਆਂ, ਸਗੋਂ ਜੜ੍ਹ ਤੋਂ ਹੀ ਪੱਤੇ ਨਿਕਲ ਆਉਂਦੇ ਹਨ । ਅਕਤੂਬਰ, ਨਵੰਬਰ ਮਹੀਨਿਆਂ ਵਿਚ ਇਸ ਦੀਆਂ ਜੜ੍ਹਾਂ ਪੱਕ ਜਾਂਦੀਆਂ ਹਨ ਅਤੇ ਬਹੁਤ ਤੇਜ਼ ਖ਼ੁਸ਼ਬੂ ਪੈਦਾ ਹੋ ਜਾਂਦੀ ਹੈ। ਇਸ ਮੌਸਮ ਵਿਚ ਹੀ ਇਸ ਦੀ ਜੜ੍ਹ ਤਮਾਕੂ ਨੂੰ ਖ਼ੁਸ਼ਬੂਦਾਰ ਬਣਾਉਣ ਲਈ ਵਰਤੀ ਜਾਂਦੀ ਹੈ । ਇਸ ਤੋਂ ਬਿਨਾ ਇਸ ਨੂੰ ਹਵਨ ਦੀ ਸਮੱਗਰੀ ਵਿਚ ਵੀ ਵਰਤਿਆ ਜਾਂਦਾ ਹੈ । ਤੇਲਾਂ ਨੂੰ ਖ਼ੁਸ਼ਬੂਦਾਰ ਬਣਾਉਣ ਲਈ ਵੀ ਇਸ ਦਾ ਇਸਤੇਮਾਲ ਕੀਤਾ ਜਾਂਦਾ ਹੈ ।

ਇਹ ਖ਼ੂਨ ਦੇ ਪ੍ਰਵਾਹ ਨੂੰ ਰੋਕਣ ਲਈ ਅਤੇ ਬਲ-ਵਰਧਕ ਦੇ ਤੌਰ ਤੇ ਵਰਤੀ ਜਾਂਦੀ ਹੈ । ਇਹ ਮਰੋੜਾਂ ਲਈ ਅਤੇ ਠੰਢ ਪਹੁੰਚਾਣ ਲਈ ਵੀ ਇਸਤੇਮਾਲ ਕੀਤੀ ਜਾਂਦੀ ਹੈ । ਬੇਲ ਫਲ ਦੇ ਨਾਲ ਇਸ ਦੀ ਜੜ੍ਹ ਤੋਂ ਬਣਾਈ ਗਈ ਦਵਾਈ ਮਰੋੜਾਂ ਲਈ ਕਾਫ਼ੀ ਲਾਹੇਵੰਦ ਹੈ।

ਹਿਕਮਤ ਅਨੁਸਾਰ ਇਹ ਪੱਠਿਆਂ ਨੂੰ ਮਜ਼ਬੂਤ ਕਰਦੀ ਹੈ ਅਤੇ ਮੈਥੁਨ ਸ਼ਕਤੀ ਨੂੰ ਵਧਾਉਂਦੀ ਹੈ। ਇਹ ਜੋੜਾਂ ਅਤੇ ਬਾਦੀ ਦੇ ਰੋਗਾਂ ਦੀਆਂ ਬਿਮਾਰੀਆਂ ਵਿਚ ਵਰਤੀ ਜਾਂਦੀ ਹੈ।

ਹ. ਪੁ.—ਵੇ. ਇ. ਡ. ਇੰ.; ਕਸਰਾਫ਼ੁਲਮੁਫ਼ਰਦਾਤ; ਮਖ਼ਜ਼ਨੁਲ ਮੁਫ਼ਰਦਾਤ

—ਦਿਆ ਸਿੰਘ

**ਸੁੰਗ ਯੁਨ (Sung Yun) :** ਇਹ ਚੀਨ ਦੀ ਹਕੂਮਤ ਵੱਲੋਂ 520 ਈ. ਵਿਚ ਗੰਧਾਰ ਦੇ ਹੂਨ ਰਾਜ ਦੇ ਦਰਬਾਰ ਵਿਚ ਸਫ਼ੀਰ ਸੀ । ਇਸ ਨੂੰ ਅਤੇ ਕਈ ਹੋਰਨਾਂ ਨੂੰ ਬੋਧੀ ਧਾਰਮਿਕ ਸਥਾਨਾਂ ਤੇ ਚੜ੍ਹਾਵੇ ਚੜ੍ਹਾਉਣ ਅਤੇ ਬੋਧੀ ਗ੍ਰੰਥ ਲਿਆਉਣ ਲਈ ਭਾਰਤ ਭੇਜਿਆ ਗਿਆ ਸੀ । ਸੁੰਗ ਯੁਨ ਉਸ ਹਕੂਮਤ ਦੀਆਂ ਸਫਲਤਾਵਾਂ ਅਤੇ ਜਿੱਤਾਂ ਦਾ ਹਵਾਲਾ ਦੇਣ ਪਿੱਛੋਂ ਉਸ ਰਾਜ ਦਰਬਾਰ ਜਾਂ ਹਕੂਮਤ ਦਾ ਜ਼ਿਕਰ ਕਰਦਾ ਹੈ ਜਿਥੇ ਉਸ ਨੂੰ ਜਾਣਾ ਪਿਆ । ਵਾਸਤਵ ਵਿਚ ਇਹ ਦਰਬਾਰ ਮਿਹਰਕੁਲ ਦਾ ਸੀ । ਸੁੰਗ ਯੁਨ ਲਿਖਦਾ ਹੈ ਕਿ ਮਿਹਰ-ਕੁਲ ਬਹੁਤ ਹੀ ਸ਼ਕਤੀਸ਼ਾਲੀ ਹੂਨ ਰਾਜਾ ਸੀ, ਜਿਸ ਪਾਸ 700 ਜੰਗੀ ਹਾਥੀ ਅਤੇ ਬਹੁਤ ਸਾਰੀ ਪੈਦਲ ਫ਼ੌਜ ਸੀ । ਸੁੰਗ ਯੁਨ ਅੱਗੇ ਲਿਖਦਾ ਹੈ ਕਿ ਇਹ ਲੋਕ ਬੜੇ ਹੀ ਜ਼ਾਲਮ ਅਤੇ ਨਿਰਦਈ ਸਨ, ਮਹਾਤਮਾ ਬੁੱਧ ਦੇ ਬਚਨਾਂ ਨੂੰ ਨਹੀਂ ਮੰਨਦੇ ਸਨ । ਸੁੰਗ ਯੁਨ ਦੇ ਇਨ੍ਹਾਂ ਹਵਾਲਿਆਂ ਤੋਂ ਸਾਨੂੰ ਉਸ ਵੇਲੇ ਦੇ ਭਾਰਤ ਦੀ ਅਸਲੀ

ਤਸਵੀਰ ਨਜ਼ਰ ਆ ਜਾਂਦੀ ਹੈ ।

ਹ. ਪੁ.—ਕਲਾਸੀਕਲਏਜ—ਕ੍ਰਿਤ ਮਜੂਮਦਾਰ ਅਤੇ ਪੁਸਲਕਾਰ ; ਅਰਲੀ ਹਿਸਟਰੀ ਆਫ਼ ਨਾਦਰ ਇੰਡੀਆ : 194

**ਸੁਗਰੀਵ** : ਇਹ ਬਾਲੀ ਦਾ ਛੋਟਾ ਭਰਾ ਅਤੇ ਬਾਨਰ ਜਾਤੀ ਦਾ ਰਾਜਾ ਸੀ । ਇਹ ਸੂਰਜ ਦਾ ਪੁੱਤਰ ਸੀ, ਇਸ ਲਈ ਇਸ ਨੂੰ ਰਵੀਨੰਦਨ ਵੀ ਕਹਿ ਦਿੰਦੇ ਹਨ । ਕਹਿੰਦੇ ਹਨ ਕਿ ਇਸ ਨੂੰ ਆਪਣੀ ਸ਼ਕਲ ਵਟਾ ਲੈਣ ਦੀ ਸ਼ਕਤੀ ਪ੍ਰਾਪਤ ਸੀ ।

ਇਕ ਵਾਰ ਬਾਲੀ ਨੂੰ ਮਾਯਾਵੀ ਨਾਂ ਦੇ ਰਾਖ਼ਸ਼ ਨੇ ਲਲਕਾਰਿਆ । ਬਾਲੀ ਉਸ ਨੂੰ ਮਾਰਨ ਲਈ ਉਸ ਮਗਰ ਭੱਜਿਆ, ਸੁਗਰੀਵ ਵੀ ਆਪਣੇ ਭਰਾ ਦੀ ਮਦਦ ਲਈ ਪਿੱਛੇ ਹੋ ਲਿਆ । ਮਾਯਾਵੀ ਇਕ ਗੁਫ਼ਾ ਵਿਚ ਜਾ ਵੜਿਆ । ਸੁਗਰੀਵ ਨੂੰ ਇਕ ਪੱਖ (ਪੰਦਰਵਾੜਾ) ਤੱਕ ਉਡੀਕ ਕਰਨ ਲਈ ਕਹਿ ਕੇ ਬਾਲੀ ਵੀ ਗੁਫ਼ਾ ਵਿਚ ਵੜ ਗਿਆ । ਇਸ ਨੇ ਇਕ ਸਾਲ ਤੱਕ ਉਡੀਕ ਕੀਤੀ ਪਰ ਬਾਲੀ ਨਾ ਪਰਤਿਆ । ਅੰਤ ਗੁਫ਼ਾ ਵਿਚੋਂ ਲਹੂ ਦੀ ਧਾਰ ਆਉਂਦੀ ਵੇਖ ਕੇ ਸੁਗਰੀਵ ਬਾਲੀ ਨੂੰ ਮਾਰਿਆ ਗਿਆ ਸਮਝ ਰਾਜਧਾਨੀ ਕਿਸ਼ਕਿੰਧਾ ਪਰਤ ਆਇਆ । ਮੰਤਰੀਆਂ ਨੇ ਇਸ ਦਾ ਰਾਜਤਿਲਕ ਕਰ ਦਿੱਤਾ । ਪਰ ਜਦੋਂ ਬਾਲੀ ਮਾਯਾਵੀ ਨੂੰ ਮਾਰ ਕੇ ਵਾਪਸ ਕਿਸ਼ਕਿੰਧਾ ਆਇਆ ਅਤੇ ਸੁਗਰੀਵ ਨੂੰ ਰਾਜਾ ਬਣਿਆ ਵੇਖਿਆ ਤਾਂ ਉਹ ਗੁੱਸੇ ਨਾਲ ਭੜਕ ਉਠਿਆ । ਉਸ ਨੇ ਸੁਗਰੀਵ ਨੂੰ ਘਰੋਂ ਕੱਢ ਦਿੱਤਾ ਤੇ ਇਸ ਦੀ ਪਤਨੀ ਰੁਮਾ ਖੋਹ ਲਈ ।

ਮਤੰਗ ਰਿਸ਼ੀ ਦੇ ਸਰਾਪ ਕਾਰਨ ਬਾਲੀ ਰਿਸ਼ਯਮੂਕ ਪਰਬਤ ਉੱਤੇ ਨਹੀਂ ਜਾ ਸਕਦਾ ਸੀ । ਇਸ ਲਈ ਸੁਗਰੀਵ ਹਨੂੰਮਾਨ ਆਦਿ ਆਪਣੇ ਪੰਜ ਮੰਤਰੀਆਂ ਸਹਿਤ ਉਥੇ ਰਹਿਣ ਲੱਗਾ । ਜਦੋਂ ਸ੍ਰੀ ਰਾਮਚੰਦਰ ਅਤੇ ਲਛਮਣ ਸੀਤਾ ਜੀ ਦੀ ਭਾਲ ਵਿਚ ਉਧਰ ਆਏ ਤਾਂ ਸੁਗਰੀਵ ਦੂਰ ਤੋਂ ਇਨ੍ਹਾਂ ਦੋਹਾਂ ਤਪਸਵੀਆਂ ਨੂੰ ਦੇਖ ਕੇ ਡਰ ਗਿਆ ਕਿ ਮਤਾਂ ਉਨ੍ਹਾਂ ਨੂੰ ਬਾਲੀ ਨੇ ਹੀ ਮੈਨੂੰ ਮਾਰਨ ਲਈ ਭੇਜਿਆ ਹੋਵੇ । ਇਸ ਦੇ ਕਹਿਣ ਤੇ ਹਨੂਮਾਨ ਬ੍ਰਾਹਮਣ ਦਾ ਭੇਸ ਧਾਰ ਕੇ ਰਾਮ ਤੇ ਲਛਮਣ ਪਾਸ ਗਿਆ ਤੇ ਗੱਲਬਾਤ ਰਾਹੀਂ ਉਸ ਨੂੰ ਸੀਤਾ ਹਰਨ ਦੀ ਵਾਰਤਾ ਦਾ ਪਤਾ ਲਗਿਆ । ਤਦ ਉਹ ਇਨ੍ਹਾਂ ਦੋਹਾਂ ਨੂੰ ਸੁਗਰੀਵ ਪਾਸ ਲੈ ਕੇ ਆਇਆ ਅਤੇ ਇਨ੍ਹਾਂ ਦੀ ਮਿੱਤਰਤਾ ਕਰਵਾਈ । ਰਾਮ ਤੇ ਸੁਗਰੀਵ ਨੇ ਇਕ ਦੂਜੇ ਦੀ ਲੋੜ ਵੇਲੇ ਮਦਦ ਕਰਨ ਦਾ ਇਕਰਾਰ ਕੀਤਾ । ਸ੍ਰੀ ਰਾਮਚੰਦਰ ਜੀ ਨੇ ਬਾਲੀ ਨੂੰ ਮਾਰ ਕੇ ਕਿਸ਼ਕਿੰਧਾ ਦਾ ਰਾਜ ਸੁਗਰੀਵ ਦੇ ਹਵਾਲੇ ਕੀਤਾ ਅਤੇ ਨਾਲ ਹੀ ਬਾਲੀ ਦੀ ਪਤਨੀ ਤਾਰਾ ਵੀ ਸੁਗਰੀਵ ਨੂੰ ਦੇ ਦਿੱਤੀ । ਰਾਮ-ਰਾਵਣ ਯੁੱਧ ਵਿਚ ਸੁਗਰੀਵ ਨੇ ਆਪਣੇ ਸਲਾਹਕਾਰ ਹਨੂੰਮਾਨ ਤੇ ਬਾਂਦਰਾਂ ਦੀ ਫ਼ੌਜ ਸਮੇਤ ਸ੍ਰੀ ਰਾਮਚੰਦਰ ਜੀ ਦੀ ਭਰਪੂਰ ਸਹਾਇਤਾ ਕੀਤੀ । ਇਹ ਸ੍ਰੀ ਰਾਮ ਚੰਦਰ ਜੀ ਦੇ ਅਯੁੱਧਿਆ ਪਰਤਣ ਸਮੇਂ ਉਨ੍ਹਾਂ ਦੇ ਨਾਲ ਆਇਆ ਤੇ ਉਨ੍ਹਾਂ ਦਾ ਰਾਜ ਤਿਲਕ ਵੇਖ ਕੇ ਆਪਣੀ ਰਾਜਧਾਨੀ ਕਿਸ਼ਕਿੰਧਾ ਪਰਤ ਗਿਆ ।

ਹ. ਪੁ.—ਬਾਲਮੀਕ ਰਾਮਾਇਣ, ਕਿਸ਼ਕਿੰਧਾ ਕਾਂਡ; ਹਿ. ਵਿ. ਕੋ. 12; ਪੌ. ਮਿ. ਕੋ.

**ਸੁੰਗ ਵੰਸ਼** (184-73 ਈ. ਪੂ.) : ਮੌਰੀਆ ਵੰਸ਼ ਦੇ ਆਖ਼ਰੀ ਰਾਜੇ ਬ੍ਰਿਹਦਰਥ ਦੇ ਬ੍ਰਾਹਮਣ ਸੈਨਾਪਤੀ ਪੁਸ਼ਯਮਿੱਤ੍ਰ ਨੇ ਰਾਜੇ ਦਾ ਹੱਤਿਆ ਕਰਕੇ 184 ਈ. ਪੂ. ਵਿਚ ਆਪਣਾ ਰਾਜ ਕਾਇਮ ਕਰ ਲਿਆ । ਇਸ ਦੇ ਰਾਜ ਵਿਚ ਮਗਧ ਅਤੇ ਆਸ ਪਾਸ ਦਾ ਇਲਾਕਾ ਸ਼ਾਮਲ ਸੀ । ਦੱਖਣ ਵਿਚ ਇਸ ਦੇ ਰਾਜ ਦੀ ਸੀਮਾ ਦਰਿਆ ਨਰਬਦਾ ਸੀ । ਪੁਸ਼ਯਮਿੱਤ੍ਰ ਦੇ ਰਾਜ-ਕਾਲ ਦੌਰਾਨ ਕਈ ਮਹੱਤਵਪੂਰਨ ਘਟਨਾਵਾਂ ਵਾਪਰੀਆਂ ; ਪਹਿਲੀ ਇਹ ਕਿ ਇਸ ਨੇ ਯੂਨਾਨੀਆਂ ਨਾਲ ਸਖ਼ਤ ਟੱਕਰ ਲੈ ਕੇ ਉਨ੍ਹਾਂ ਨੂੰ ਭਾਰੀ ਹਾਰ ਦਿੱਤੀ । ਦੂਜੀ ਇਹ ਕਿ ਪੁਸ਼ਯਮਿੱਤ੍ਰ ਨੇ ਆਪਣੇ ਪੁੱਤਰ ਅਗਨੀਮਿੱਤ੍ਰ ਨੂੰ ਇਕ ਵਿਸ਼ਾਲ ਸੈਨਾ ਦੇ ਕੇ ਵਿਦਰਭ ਦੇ ਰਾਜਾ ਯਗਨਸੇਨ ਦੇ ਵਿਰੁੱਧ ਭੇਜਿਆ । ਇਸ ਲੜਾਈ ਦੇ ਨਤੀਜੇ ਵਜੋਂ ਅੱਧਾ ਵਿਦਰਭ ਸੁੰਗਾਂ ਨੂੰ ਮਿਲ ਗਿਆ । ਤੀਜੀ ਇਹ ਕਿ ਇਸਨੇ ਆਪਣੇ ਸਮਰਾਟ ਹੋਣ ਦਾ ਐਲਾਨ ਕਰਨ ਲਈ ਅਸ਼ਵਮੇਧ ਜੱਗ ਕੀਤਾ । ਬੁੱਧ ਧਰਮ ਨੂੰ ਖ਼ਤਮ ਕਰਨ ਲਈ ਇਸ ਨੇ ਬੁੱਧ ਧਰਮ ਦੇ ਕਈ ਮੱਠ ਨਸ਼ਟ ਕੀਤੇ । ਇਸ ਦੇ ਰਾਜ ਕਾਲ ਦੌਰਾਨ ਹਿੰਦੂ ਧਰਮ ਦੀ ਬਹੁਤ ਉੱਨਤੀ ਹੋਈ । ਪ੍ਰਸਿੱਧ ਰਿਸ਼ੀ ਪਤੰਜਲੀ ਇਸ ਦਾ ਦਰਬਾਰੀ ਸੀ । ਇਸ ਨੇ ਕੁਲ 36 ਸਾਲ ਰਾਜ ਕੀਤਾ ।

ਇਸ ਦੀ ਮੌਤ ਪਿੱਛੋਂ ਇਸ ਦਾ ਲੜਕਾ ਅਗਨੀਮਿਤ੍ਰ ਗੱਦੀ ਉਪਰ ਬੈਠਿਆ । ਇਸ ਪਿੱਛੋਂ ਅੱਠ ਹੋਰ ਰਾਜੇ ਗੱਦੀ ਉਪਰ ਵਾਰੋ ਵਾਰੀ ਬੈਠੇ । ਇਸ ਵੰਸ਼ ਦਾ ਆਖ਼ਰੀ ਰਾਜਾ ਦੇਵ ਭੂਤੀ ਸੀ । ਉਸ ਨੂੰ ਅਮਾਤਿਆ ਵਾਸੁਦੇਵ ਨੇ ਗੱਦੀ ਤੋਂ ਉਤਾਰ ਕੇ ਕਾਣਵ ਵੰਸ਼ ਦੀ ਨੀਂਹ ਰੱਖੀ ।

2. ਇਸੇ ਨਾਂ ਦੇ ਇਕ ਵੰਸ਼ ਨੇ 960-1279 ਈ. ਦੌਰਾਨ ਚੀਨ ਤੇ ਰਾਜ ਕੀਤਾ । ਸਭਿਆਚਾਰਕ ਪੱਖੋਂ ਇਸ ਵੰਸ਼ ਦਾ ਰਾਜ-ਕਾਲ ਚੀਨ ਦੇ ਇਤਿਹਾਸ ਵਿਚ ਬੜੀ ਹੀ ਅਹਿਮੀਅਤ ਰਖਦਾ ਹੈ । ਇਸ ਖ਼ਾਨਦਾਨ ਦੀ ਨੀਂਹ 960 ਈ. ਵਿਚ ਤਾਂਗ ਵੰਸ਼ੀ ਚਾਉ ਕਵਾਂਗ ਯਿਨ (Chao K'uang-Yin) ਨੇ ਰੱਖੀ । ਵਿਦੇਸ਼ੀ ਹਮਲਿਆਂ ਵਿਰੁੱਧ ਜ਼ਬਰਦਸਤ ਫ਼ੌਜੀ ਕਾਰਵਾਈ ਕਰਨ ਉਪਰੰਤ ਇਸ ਨੇ ਚੀਨ ਦੇ ਮੱਧ ਵਰਤੀ ਛੋਟੇ ਛੋਟੇ ਰਾਜਾਂ ਨੂੰ ਸੰਗਠਤ ਕਰਕੇ ਇਕ ਸ਼ਕਤੀਸ਼ਾਲੀ ਰਾਜ ਕਾਇਮ ਕੀਤਾ ਤੇ 16 ਵਰ੍ਹੇ (960-976) ਬੜੀ ਚਤੁਰਾਈ ਤੇ ਕਾਬਲੀਅਤ ਨਾਲ ਹਕੂਮਤ ਕੀਤੀ । ਇਸ ਦਾ ਭਰਾ ਤਾਈ ਸੁੰਗ (T'ai Tsung—976-997) ਵੀ ਇਕ ਸ਼ਕਤੀਸ਼ਾਲੀ ਰਾਜਾ ਸੀ । ਚੇਨ ਸੁੰਗ (997-1022) ਆਪਣੇ ਰਾਜ ਦੇ ਅਖ਼ੀਰਲੇ ਦਿਨਾਂ ਵਿਚ ਕੁਝ ਖ਼ਿਸਕਿਆ । ਸ਼ੇਨ ਸੰਗ (1067-85), ਚੀ ਸੁੰਗ (Che Tsung 1085-1100), ਹੁਈ ਸੁੰਗ (Hui Tsung 1100-1126) ਤੋਂ ਬਾਅਦ ਇਸ ਵੰਸ਼ ਨੂੰ ਉੱਤਰੀ ਚੀਨ ਵਿਚੋਂ ਜਰਚਨਾਂ (Jurchen) ਨੇ ਹਰਾ ਕੇ ਕੱਢ ਦਿੱਤਾ ਤੇ ਕਿਨ (Kin) ਵੰਸ਼ ਦੀ ਨੀਂਹ ਰੱਖੀ ।

ਸੁੰਗ ਰਾਜਿਆਂ ਨੇ ਆਪਣੀ ਰਾਜਧਾਨੀ ਕੈਫੰਗ (Kai-Feng) (ਉੱਤਰੀ ਚੀਨ) ਦੀ ਬਜਾਇ ਲਿਨ ਐਨ (Lin an) (ਅਜੋਕਾ ਹੈਂਗਚਾਉ) (Hangchow) ਬਣਾ ਲਈ ।

ਕਾਓ ਸੁੰਗ (1127-62) ਦੇ ਸਮੇਂ ਯੂਹ ਫ਼ੀ ਤੇ (Yueh Fei) ਹੋਰਨਾਂ ਜਰਨੈਲਾਂ ਦੀ ਅਗਵਾਈ ਹੇਠ ਇਸ ਖ਼ਾਨਦਾਨ ਨੇ ਜਰਚਨਾਂ ਦਾ ਸਖ਼ਤ ਮੁਕਾਬਲਾ ਕੀਤਾ । ਇਸ ਦੌਰਾਨ ਸੰਗ ਫ਼ੌਜਾਂ ਨੇ ਬੰਦੂਕਾਂ ਤੇ ਤੋਪਾਂ ਦੀ ਸੁਚੱਜੀ ਵਰਤੋਂ ਕੀਤੀ । ਸਿਆਓ ਸੁੰਗ (Hsiao Tsung—1162-89), ਕੁਵਾਂਗ ਸੁੰਗ (1189-94), ਨਿੰਗ ਸੁੰਗ (1194-1224) ਦੇ ਰਾਜ ਦੌਰਾਨ ਸੁੰਗ ਰਾਜ ਨੇ ਅਨੇਕਾਂ ਆਰਥਿਕ ਸਮੱਸਿਆਵਾਂ ਦੇ ਬਾਵਜੂਦ ਸਭਿਆਚਾਰਕ ਤੌਰ ਤੇ ਬੜੀ ਉੱਨਤੀ ਕੀਤੀ । ਮੰਗੋਲਾਂ ਨੇ ਸੁੰਗਾਂ ਦੀ ਫ਼ੌਜੀ ਕਲਾ ਦੀ ਨਕਲ ਕਰਦਿਆਂ ਲੀ ਸੁੰਗ (1224-74), ਤੂੰਗ ਸੁੰਗ (1274-75) ਅਤੇ ਬਾਲ ਸ਼ਹਿਨਸ਼ਾਹ ਵਾਨ ਸੁੰਗ (Tuan Tsung) ਤੇ ਤੀ ਪਿੰਗ (1278-79) ਦੇ ਰਾਜ ਕਾਲ ਦੌਰਾਨ ਇਨ੍ਹਾਂ ਦੇ ਇਲਾਕੇ ਤੇ ਲਗਾਤਾਰ ਹੌਲੀ ਹੌਲੀ ਆਪਣਾ ਕਬਜ਼ਾ ਵਧਾਇਆ ਤੇ ਅੰਤ ਕੁਬਲਾਈ ਖ਼ਾਨ ਦੇ 1279 ਦੇ ਹਮਲੇ ਨਾਲ ਇਸ ਖ਼ਾਨਦਾਨ ਦਾ ਖ਼ਾਤਮਾ ਹੋ ਗਿਆ ।

ਜਰਚਨਾਂ ਅਤੇ ਮੰਗੋਲਾਂ ਨੇ ਸਦਾ ਇਸ ਵੰਸ਼ ਨੂੰ ਤੰਗ ਕੀਤਾ ਪਰ ਇਸਦੇ ਬਾਵਜੂਦ ਵੀ ਇਨ੍ਹਾਂ ਦੇ ਵੇਲੇ ਚੀਨ ਨੇ ਕਾਫ਼ੀ ਉੱਨਤੀ ਕੀਤੀ । ਕਿਹਾ ਜਾਂਦਾ ਹੈ ਕਿ ਸੁੰਗ ਵੰਸ਼ ਰਾਜਨੀਤਕ ਤੌਰ ਤੇ ਕਮਜ਼ੋਰ ਹੁੰਦਿਆਂ

ਹੋਇਆ ਵੀ ਚੀਨੀ ਸਭਿਆਚਾਰ ਦੀ ਉੱਨਤੀ ਵਾਸਤੇ ਬੜਾ ਮਹੱਤਵ-ਪੂਰਨ ਸਾਬਤ ਹੋਇਆ। ਇਸ ਸਮੇਂ ਦੱਖਣੀ ਚੀਨ ਚੀਨੀ ਸਭਿਆ-ਚਾਰ ਦਾ ਕੇਂਦਰ ਬਣ ਗਿਆ ਸੀ। ਕਾਨੂੰਨ ਆਦਿ ਵਿਚ ਕਾਫ਼ੀ ਸੁਧਾਰ ਹੋਇਆ। ਕਲਾ ਨੇ ਖੂਬ ਤਰੱਕੀ ਕੀਤੀ। ਫੁੱਲਾਂ, ਪੰਛੀਆਂ, ਜਾਨਵਰਾਂ ਤੇ ਭੂ-ਦ੍ਰਿਸ਼ਾਂ ਦੇ ਚਿਤਰ ਬਹੁਤ ਹੀ ਮਨਮੋਹਣੇ ਢੰਗ ਨਾਲ ਬਣਾਏ ਜਾਣ ਲੱਗੇ। ਚੀਨੀ ਦੇ ਬਰਤਨਾਂ ਤੇ ਬਹੁਤ ਵਧੀਆ ਮੀਨਾ-ਕਾਰੀ ਹੋਣੀ ਸ਼ੁਰੂ ਹੋ ਗਈ। ਚਿਤਰਕਾਰੀ ਤਾਂ ਕਮਾਲ ਦੀ ਹੱਦ ਤਕ ਪਹੁੰਚ ਗਈ ਸੀ। ਇਨ੍ਹਾਂ ਲੋਕਾਂ ਦੀਆਂ ਬਣਾਈਆਂ ਬੁੱਧ ਦੀਆਂ ਮੂਰਤੀਆਂ ਇਸ ਦੀ ਜਿਊਂਦੀ ਜਾਗਦੀ ਮਿਸਾਲ ਹਨ। ਬਾਦਸ਼ਾਹ ਹੂਈ ਸੁੰਗ (Hui Sung) ਆਪ ਇਕ ਉੱਚ ਕੋਟੀ ਦਾ ਚਿੱਤਰਕਾਰ ਤੇ ਖੁਸ਼ਨਵੀਸ ਸੀ।

ਸਮਾਜ-ਸੁਧਾਰ ਦੇ ਖੇਤਰ ਵਿਚ ਵੀ ਕਾਫ਼ੀ ਕੰਮ ਹੋਇਆ। ਪ੍ਰਸਿੱਧ ਰਾਜਨੀਤੀਵਾਨ ਵਾਂਗ-ਐਨ-ਸ਼ਿਹ (Wang-An-Shih) ਦੇ ਇਸ ਸਬੰਧ ਵਿਚ ਕੀਤੇ ਗਏ ਜਤਨ ਸ਼ਲਾਘਾਯੋਗ ਹਨ। ਇਸ ਸ਼ਾਸਨ ਕਾਲ ਵਿਚ ਸਾਹਿਤ ਅਤੇ ਵਿਦਿਆ ਨੇ ਵੀ ਕਾਫ਼ੀ ਤਰੱਕੀ ਕੀਤੀ। ਕਵਿਤਾ, ਭੂਗੋਲ, ਖਗੋਲ, ਹਿਸਾਬ, ਹਿਕਮਤ ਅਤੇ ਜੋਤਸ਼ ਉਪਰ ਵਿਦਵਾਨਾਂ ਨੇ ਘੋਰ ਘਾਲਣਾਵਾਂ ਘਾਲੀਆਂ। ਅਨੇਕ ਇਤਿਹਾਸਕ ਗ੍ਰੰਥ ਵੀ ਲਿਖੇ ਗਏ। ਸਿੱਟੇ ਵਜੋਂ ਅਸੀਂ ਕਹਿ ਸਕਦੇ ਹਾਂ ਕਿ ਸੁੰਗ ਆਪਣੇ ਸਾਹਿਤ, ਕਲਾ ਤੇ ਸਭਿਆਚਾਰ ਸਬੰਧੀ ਕੀਤੇ ਕਾਰਨਾਮਿਆਂ ਲਈ ਸ਼ੋਭਾ ਦੇ ਪਾਤਰ ਹਨ।

ਹ. ਪੁ.—ਅਰਲੀ ਹਿਸਟਰੀ ਆਫ਼ ਇੰਡੋਚਾਇਨਾ-ਐਨ. ਐਨ. ਘੋਸ਼; ਐਨ. ਬ੍ਰਿ. 11; ਸ਼ਾਰਟ ਹਿਸਟਰੀ ਆਫ਼ ਫਾਰਈਸਟ—ਕੈਨਥ ਸਕਾਟਲੈਟੋਰੇਟ; ਕਿ. ਵ. ਐਨ. 16; ਐਨ. ਬ੍ਰਿ. ਮਾ. 9.

**ਸੁੱਘ** (Sugh) : ਇਹ ਹਰਿਆਣਾ ਰਾਜ (ਭਾਰਤ) ਦੇ ਜ਼ਿਲ੍ਹਾ ਅੰਬਾਲਾ ਦੀ ਤਹਿਸੀਲ ਜਗਾਧਰੀ ਵਿਚ ਜਮਨਾ ਦੇ ਪੁਰਾਣੇ ਵਹਿਣ ਵਿਚ ਸਥਿਤ ਇਕ ਪਿੰਡ ਹੈ। ਇਸ ਦਾ ਪੁਰਾਣਾ ਨਾਂ ਸਰੁਘਨ ਹੈ। ਚੀਨੀ ਯਾਤਰੀ ਹਿਊਨਸਾਂਗ ਅਨੁਸਾਰ ਸਰੁਘਨ ਨਾਮੀ ਕਸਬਾ ਸਾਢੇ ਤਿੰਨ ਵਰਗ ਮੀਲ ਖੇਤਰਫਲ ਵਿਚ ਵਸਦਾ ਸੀ। ਇਹ ਥਾਂ ਬੁੱਧ ਤੇ ਹਿੰਦੂ ਧਰਮਾਂ ਦਾ ਸਿੱਖਿਆ ਅਤੇ ਸਾਹਿਤ ਦਾ ਕੇਂਦਰ ਸੀ। ਇਸਦੇ ਉੱਤਰ ਵਿਚ ਪਹਾੜ ਅਤੇ ਪੂਰਬ ਵਿਚ ਗੰਗਾ ਨਦੀ ਸੀ। ਜਮਨਾ ਨਦੀ ਇਸ ਦੇ ਨਾਲ ਦੀ ਵਹਿੰਦੀ ਸੀ। ਕਨਿੰਘਮ ਆਪਣੀ ਪੁਰਾਤਤਵ ਰਿਪੋਟ ਵਿਚ ਲਿਖਦਾ ਹੈ ਕਿ ਇਹ ਕਸਬਾ ਇਕ ਤਿਕੋਣੀ ਸ਼ਕਲ ਦੇ ਪਹਾੜੀ ਹਿੱਸੇ ਉੱਤੇ ਵਾਕਿਆ ਸੀ। ਇਸ ਨੂੰ ਤਿੰਨ ਪਾਸਿਆਂ ਤੋਂ ਪੁਰਾਤਨ ਜਮਨਾ ਨਦੀ ਨੇ ਘੇਰਿਆ ਹੋਇਆ ਸੀ। ਇਹ ਨਦੀ ਹੁਣ ਪੱਛਮੀ ਜਮਨਾ ਨਹਿਰ ਬਣੀ ਹੋਈ ਹੈ। ਉੱਤਰ ਅਤੇ ਪੱਛਮ ਵੱਲੋਂ ਇਹ ਕਸਬਾ ਪਹਾੜਾਂ ਨਾਲ ਘਿਰਿਆ ਹੋਇਆ ਸੀ। ਇਸ ਦੇ ਸਾਰੇ ਪਾਸੇ ਕਿਲ੍ਹੇ ਬਣੇ ਹੋਏ ਸਨ। ਹਰੇਕ ਕਿਲ੍ਹਾ ਡੇਢ ਹਜ਼ਾਰ ਫੁੱਟ ਅਤੇ ਇਕ ਹਜ਼ਾਰ ਫੁੱਟ ਚੌੜਾ ਸੀ। ਜਨਰਲ ਕਨਿੰਘਮ ਇਹ ਵੀ ਲਿਖਦਾ ਹੈ ਕਿ ਇਸ ਥਾਂ ਤੋਂ ਮਿਲੇ ਸਿੱਕਿਆਂ ਦੇ ਆਧਾਰ ਤੇ ਭਰੋਸੇ ਨਾਲ ਕਿਹਾ ਜਾ ਸਕਦਾ ਹੈ ਕਿ ਸਰੁਘਨ ਕਸਬਾ ਮੁਸਲਮਾਨਾਂ ਦੇ ਹਮਲੇ ਤਕ ਆਬਾਦ ਸੀ। ਉਸ ਸਮੇਂ ਸੁੱਘ ਨਾਂ ਦਾ ਇਕ ਛੋਟਾ ਜਿਹਾ ਪਿੰਡ ਪੱਛਮ ਵੱਲ ਸੀ ਅਤੇ ਬੂੜੀਆ ਪਿੰਡ ਦਿਆਲਗੜ੍ਹ ਦੇ ਉੱਤਰ ਵਿਚ ਸੀ।

30°9′ ਉ. ਵਿਥ.; 77°23′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23:115

—ਰਾਓ ਉੱਤਮ ਸਿੰਘ

**ਸੁੰਘਣ-ਕਿਰਿਆ** : ਸੁੰਘਣ-ਸ਼ਕਤੀ ਤੇ ਸੁਆਦ ਦਾ ਆਪਸ ਵਿਚ ਡੂੰਘਾ ਸੰਬੰਧ ਹੈ। ਇਕ ਸ਼ਕਤੀ ਦੀ ਹੋਂਦ, ਦੂਜੀ ਨੂੰ ਉਭਾਰਦੀ ਹੈ। ਸੁੰਘਣ-ਸ਼ਕਤੀ ਦਾ ਸਥਾਨ ਨੱਕ ਵਿਚ ਹੈ ਤੇ ਸੁਆਦ ਦਾ ਮੂੰਹ ਅੰਦਰ।

ਨੱਕ ਦੀ ਨਾਸ ਦਾ ਰਸਤਾ ਇਕ ਝਿੱਲੀ ਨਾਲ ਢੱਕਿਆ ਹੋਇਆ ਹੁੰਦਾ ਹੈ ਜਿਹੜੀ ਚਮੜੀ ਨਾਲ ਮਿਲਦੀ ਜੁਲਦੀ ਹੈ। ਨਾਸ ਦਾ ਬਾਕੀ ਦਾ ਜ਼ਿਆਦਾ ਹਿੱਸਾ ਲੂਈਂਦਾਰ ਝਿੱਲੀ (ciliated epithelium) ਦੁਆਰਾ ਢੱਕਿਆ ਰਹਿੰਦਾ ਹੈ। ਕੋਰੀਅਮ (corium) ਮੋਟੀ ਹੁੰਦੀ ਹੈ ਅਤੇ ਇਸ ਵਿਚ ਚਿਪਚਿਪੇ ਮਾਦੇ ਵਾਲੇ ਗਦੂਦ ਹੁੰਦੇ ਹਨ। ਮਨੁੱਖਾਂ ਦਾ ਸੁੰਘਣ-ਖੇਤਰ (olfactory region) ਝਿੱਲੀ ਦੇ ਇਕ ਹਿੱਸੇ ਤਕ ਹੀ ਸੀਮਿਤ ਹੁੰਦਾ ਹੈ, ਜੋ ਟਰਬਾਈਨਲ ਹੱਡੀ ਅਤੇ ਨਾਸ (nasal septum) ਲਾਗਲੇ ਹਿੱਸੇ ਨੂੰ ਢੱਕਦਾ ਹੈ। ਇਸ ਦਾ ਆਕਾਰ ਲਗਭਗ 245 ਵ. ਮਿ. ਮੀ. ਹੁੰਦਾ ਹੈ। ਇਸ ਵਿਚ 'ਨਰਵ ਸੈੱਲ' ਆਪਣਾ ਜਾਲ ਵਿਛਾਉਂਦੇ ਹਨ। ਇਹ ਸੈੱਲ ਲੰਬੂਤਰੇ ਹੁੰਦੇ ਹਨ ਅਤੇ ਇਨ੍ਹਾਂ ਦਾ ਨਾਂ ਸੁੰਘਣ-ਸੈੱਲ ਹੈ। ਇਨ੍ਹਾਂ ਦੇ ਬਾਹਰਲੇ ਸਿਰੇ ਉੱਤੇ ਅਦਿਖ ਬਾਰੀਕ ਲੂਈਂ ਹੁੰਦੀ ਹੈ। ਇਸ ਲੂਈਂ ਦੇ ਹੇਠਲੇ ਭਾਗ ਵਿਚ ਸੈੱਲਾਂ ਦੇ ਅੰਦਰ ਪ੍ਰਾਣ-ਰਸ (ਪ੍ਰੋਟੋਪਲਾਜ਼ਮ) ਦੇ ਕਿਣਕੇ ਹੁੰਦੇ ਹਨ। ਖੁਸ਼ਬੂ ਵਾਲੀ ਵਸਤੂ ਦੇ ਕਣ ਹਵਾ ਰਾਹੀਂ ਉੱਡ ਕੇ ਨੱਕ ਦੇ ਉਪਰਲੇ ਭਾਗ ਵਿਚ ਪਹੁੰਚ ਕੇ ਇਨ੍ਹਾਂ ਸੈੱਲ-ਕਣਾਂ ਵਿਚ ਘੁਲਦੇ ਹਨ। ਇਸ ਤਰ੍ਹਾਂ ਘੁਲਣ ਦੀ ਸੂਹ ਸੂਖਮ, ਲਹਿਰਾਂ ਬਣ ਕੇ ਨਰਵ ਤੰਤੂਆਂ ਰਾਹੀਂ ਦਿਮਾਗ਼ ਤਕ ਪਹੁੰਚਦੀ ਹੈ।

ਨੱਕ ਦੀ ਛੱਤ ਵਿਚ ਇਕ ਬਾਰੀਕ ਹੱਡੀ ਹੈ ਜਿਸ ਵਿਚ ਅਨੇਕਾਂ ਛੇਕ ਹਨ। ਇਨ੍ਹਾਂ ਛੇਕਾਂ ਵਿਚੋਂ ਸੁੰਘਣ-ਸ਼ਕਤੀ ਦੇ ਨਰਵ-ਤੰਤੂ ਲੰਘ ਕੇ ਦਿਮਾਗ਼ ਵਿਚ ਪੁਜਦੇ ਹਨ। ਦਿਮਾਗ਼ ਇਸ ਵਾਸ਼ਨਾ ਨੂੰ ਪਛਾਣਦਾ ਤੇ ਇਹਦੀ ਯਾਦ ਨੂੰ ਸੰਭਾਲ ਕੇ ਰੱਖਦਾ ਹੈ।

ਸੁੰਘਣ-ਝਿੱਲੀ ਵਿਚ ਸੁੰਘਣ-ਸੈੱਲਾਂ ਦੇ ਦੁਆਲੇ ਲੰਬੂਤਰੇ ਤੇ ਚੌੜੇ ਹੋਰ ਵੀ ਸੈੱਲ ਹੁੰਦੇ ਹਨ। ਇਹ ਸੁੰਘਣ-ਸੈੱਲਾਂ ਨੂੰ ਸਹਾਰਾ ਦਿੰਦੇ ਹਨ। ਇਹ ਸੈੱਲ ਜੇ ਕਿਸੇ ਕਾਰਨ ਮਰ ਜਾਂ ਝੜ ਜਾਣ ਤਾਂ ਇਨ੍ਹਾਂ ਦੀ ਥਾਂ ਦੂਜੇ ਸੈੱਲ ਲੈ ਲੈਂਦੇ ਹਨ। ਸੁੰਘਣ-ਸੈੱਲ ਇਕ ਵਾਰੀ ਮਰ ਕੇ ਮੁੜ ਜੀਵਤ ਨਹੀਂ ਹੁੰਦੇ। ਨਰਵ ਸੈੱਲ ਬਹੁਤ ਕੋਮਲ ਸੈੱਲ ਹੈ ਤੇ ਕਦੀ ਵੀ ਸੁਰਜੀਤ ਨਹੀਂ ਹੋ ਸਕਦਾ। ਇਹ ਸੈੱਲ ਅਕਸਰ ਸਰੀਰ ਦੇ ਅੰਦਰ ਹੀ, ਆਪਣੇ ਗਿਆਨ-ਇੰਦਰੇ ਤੋਂ ਵੀ ਦੂਰ, ਬਾਹਰਲੀ ਸੱਟ-ਫੇਟ ਤੋਂ ਬਚਿਆ ਰਹਿੰਦਾ ਹੈ। ਸਿਰਫ ਸੁੰਘਣ-ਨਰਵ ਸੈੱਲ ਹੀ ਆਪਣੇ ਗਿਆਨ-ਇੰਦਰੇ (ਸੁੰਘਣ-ਝਿੱਲੀ) ਵਿਚ ਆਪਣੀ ਠਾਹਰ ਬਣਾਉਂਦਾ ਹੈ। ਇਥੇ ਵੀ ਇਹ ਬਾਹਰਲੇ ਅਸਰ ਤੋਂ ਕਾਫ਼ੀ ਬਚਿਆ ਰਹਿੰਦਾ ਹੈ। ਬਾਹਰੋਂ ਆਉਂਦੀ ਸਾਹ ਦੀ ਹਵਾ ਨੱਕ ਦੇ ਉਪਰਲੇ ਹਿੱਸੇ ਨਾਲ ਨਹੀਂ ਖਹਿੰਦੀ। ਇਸ ਹਵਾ ਦਾ ਸਿਰਫ ਥੋੜ੍ਹਾ ਜਿਹਾ ਹਿੱਸਾ ਹੌਲੀ ਹੌਲੀ ਨੱਕ ਦੀ ਹਵਾ ਵਿਚ ਰਲ ਕੇ, ਉਪਰ ਵੱਲ ਉਠਦਾ ਹੈ ਅਤੇ ਸੁੰਘਣ-ਝਿੱਲੀ ਤਕ ਪੁਜਦਾ ਹੈ। ਇਸ ਥਾਂ ਤੇ ਪਹੁੰਚਣ ਤੋਂ ਪਹਿਲਾਂ ਹੀ ਇਸ ਦੀ ਚੰਗੀ ਪੁਣ-ਛਾਣ ਹੋ ਜਾਂਦੀ ਹੈ।

ਸੰਵੇਦਨਸ਼ੀਲਤਾ–ਕੋਈ ਵੀ ਸੁੰਘੀ ਜਾਣ ਵਾਲੀ ਵਸਤੂ ਥੋੜ੍ਹੀ ਬਹੁਤ ਉੱਡਣ-ਹਾਰ ਹੋਣੀ ਚਾਹੀਦੀ ਹੈ। ਸੁੰਘਣ ਵਾਲੀ ਨੱਕ-ਝਿੱਲੀ ਵਿਚ ਨਿੱਕੀਆਂ ਨਿੱਕੀਆਂ ਲੇਮ-ਸਲੇਮੀਆਂ ਰਸ-ਥੈਲੀਆਂ ਹੁੰਦੀਆਂ ਹਨ। ਇਨ੍ਹਾਂ ਦਾ ਤਰਲ ਨੱਕ-ਝਿੱਲੀ ਨੂੰ ਗਿੱਲਾ ਰਖਦਾ ਹੈ। ਵਾਸ਼ਨਾ ਵਾਲੀ ਸ਼ੈ ਦੇ ਕਣ ਹਵਾ ਵਿਚ ਉੱਡ ਕੇ ਨੱਕ ਅੰਦਰ ਪਹੁੰਚਦੇ ਹਨ ਅਤੇ ਇਸ ਰਸ ਵਿਚ ਘੁਲਦੇ ਹਨ ਤੇ ਫਿਰ ਇਹ ਘੋਲ ਸੁੰਘਣ-ਨਰਵ ਸੈੱਲਾਂ ਦੀ ਲੂਈਂ ਅੰਦਰ ਸਮਾਉਂਦਾ ਹੈ। ਇਸ ਅਮਲ ਦੁਆਰਾ ਸੁੰਘਣ-ਸ਼ਕਤੀ ਜਾਗਦੀ ਹੈ। ਸੁੰਘਣ-ਸੈੱਲਾਂ ਦੀ ਲੂਈਂ ਵਿਚ ਤੇਲ ਵਰਗਾ ਮਾਦਾ ਹੁੰਦਾ ਹੈ। ਇਸੇ ਲਈ ਜਿਸ ਵਸਤੂ ਦੇ ਕਣ ਉੱਡ ਕੇ, ਪਾਣੀ ਤੇ ਤੇਲ ਦੋਹਾਂ ਵਿਚ ਘੁਲ ਸਕਦੇ ਹੋਣ, ਉਸ ਦੀ ਵਾਸ਼ਨਾ ਤਿੱਖੀ ਹੁੰਦੀ ਹੈ।



ਸੁੰਘਣ-ਸੈੱਲ, ਨਸੇਰ ਦੀ ਸੁੰਘਣ-ਝਿੱਲੀ (ਆਲਫੈਕਟਰੀ ਐਪੀਥੀਲੀਅਮ) ਤੋਂ ਸੰਵੇਦਨਾ ਵਾਲ ਅਤੇ ਸਸਟੈਂਟਾਕੂਲਰ ਸੈੱਲ ਦਿਖਾਉਂਦੇ ਹੋਏ

ਨੱਕ ਤੇ ਉੱਡਣ ਵਾਲੀਆਂ ਤਰਲ ਚੀਜ਼ਾਂ, ਆਪਣੀ ਗੰਧ ਰਾਹੀਂ ਦੂਰੋਂ ਹੀ ਪਛਾਣੀਆਂ ਜਾਂਦੀਆਂ ਹਨ । ਧਾਤਾਂ ਦੇ ਕਣ ਹਵਾ ਵਿਚ ਨਹੀਂ ਉੱਡਦੇ । ਇਸ ਲਈ ਇਨ੍ਹਾਂ ਦੀ ਵਾਸ਼ਨਾ ਨੱਕ ਤਕ ਨਹੀਂ ਪਹੁੰਚਦੀ ਪਰ ਕਈ ਧਾਤਾਂ ਗਰਮ ਹੋ ਕੇ ਵਾਸ਼ਨਾ ਦਿੰਦੀਆਂ ਹਨ ।

**ਵਾਸ਼ਨਾ ਗੁਣ ਅਤੇ ਉਤੇਜਨਾ**—ਵਾਸ਼ਨਾ ਵਿਚ ਸੁੰਘਣ ਸ਼ਕਤੀ ਦੇ ਗੁਣਾਂ ਦੀ ਵਿਆਖਿਆ ਲਈ ਤਾਂ ਬਹੁਤ ਸਾਰੇ ਸ਼ਬਦ ਮਿਲ ਜਾਂਦੇ ਹਨ, ਪਰ ਵਾਸ਼ਨਾ ਦਾ ਵਰਗੀਕਰਨ ਕਰਨ ਲਗਿਆਂ ਮੁਸ਼ਕਲ ਪੇਸ਼ ਆਉਂਦੀ ਹੈ । ਇਸ ਦੇ ਵੱਖ ਵੱਖ ਨਾਂ ਬਹੁਤੇ ਮਨੋਵਿਗਿਆਨਕ ਹੀ ਹਨ । ਇਕ ਸਾਇੰਸਦਾਨ ਐਚ. ਹੈਨਿੰਗ ਨੇ ਆਪਣੇ ਵਰਗੀਕਰਨ




ਵਾਸ਼ਨਾ ਪ੍ਰਿਜ਼ਮ

ਦੇ ਤਰੀਕੇ ਰਾਹੀਂ ਵਾਸ਼ਨਾ ਗੁਣਾਂ ਨੂੰ ਛੇ ਮੁਖ ਵਰਗਾਂ ਵਿਚ ਵੰਡਿਆ ਹੈ—ਫਲ ਵਰਗੀ, ਫੁੱਲ ਵਰਗੀ, ਬਰੋਜ਼ੇ ਵਰਗੀ, ਮਿਰਚਾਂ ਵਰਗੀ, ਬਦਬੂ ਅਤੇ ਸੜੀ ਹੋਈ । ਹੈਨਿੰਗ ਨੇ ਇਨ੍ਹਾਂ ਛੇ ਵਾਸ਼ਨਾ-ਸੰਵੇਦਨਾਵਾਂ ਨੂੰ ਇਕ ਚਿਤਰ ਰਾਹੀਂ ਕ੍ਰਮਬੱਧ ਕਰਨ ਦਾ ਯਤਨ ਕੀਤਾ, ਪਰ ਉਹ ਇਨ੍ਹਾਂ ਨੂੰ ਛੇ ਮੁੱਢਲੀਆਂ ਰਿਸੈਪਟਰ ਸੈੱਲ ਕਿਸਮਾਂ ਦੇ ਬਰਾਬਰ ਨਾ ਲਿਆ ਸਕਿਆ ।

ਅਜੋਕੇ ਬਿਜਲ ਕਿਰਿਆ ਦੇ ਤਰੀਕਿਆਂ ਰਾਹੀਂ ਕੀਤੇ ਗਏ ਤਜਰਬਿਆਂ ਤੋਂ ਵਾਸ਼ਨਾ ਗੁਣਾਂ ਬਾਰੇ ਹੋਰ ਵੀ ਜ਼ਿਆਦਾ ਜਾਣਕਾਰੀ ਮਿਲੀ ਹੈ । ਆੱਲਫ਼ੈਕਟਰੀ ਬਲਬ ਵਿਚ ਬਿਜਲ ਕਿਰਿਆਸ਼ੀਲਤਾ ਨੂੰ ਬਲਬ ਵਿਚ ਹੀ ਬਾਰੀਕ ਤਾਰਾਂ ਦੇ ਇਲੈੱਕਟਰੋਡ ਪਾ ਕੇ ਬੜੀ ਆਸਾਨੀ ਨਾਲ ਪਤਾ ਲਾ ਲਿਆ ਜਾਂਦਾ ਹੈ । ਦੋ ਤਰ੍ਹਾਂ ਦੀਆਂ ਕਿਰਿਆਸ਼ੀਲਤਾਵਾਂ (activities) ਅਨੁਭਵ ਕੀਤੀਆਂ ਗਈਆਂ ਹਨ : ਇਕ ਤਰੰਗ ਵਰਗੀ ਪ੍ਰਤਿਕਿਰਿਆ (wave like response) ਜੋ ਬਲਬ ਦੀ ਸਤ੍ਹਾ ਤੋਂ ਰਿਕਾਰਡ ਕੀਤੀ ਜਾ ਸਕਦੀ ਹੈ ਅਤੇ ਦੂਜੀ ਆਵੇਗ ਕਿਰਿਆਸ਼ੀਲਤਾ (impulse activity) । ਪਰ ਫਿਰ ਵੀ ਕੋਈ ਮੁੱਢਲੀ ਕਿਸਮ ਇਸ ਅਧਿਐਨ ਤੋਂ ਨਹੀਂ ਮਿਲਦੀ । ਇੰਜ ਜਾਪਦਾ ਹੈ ਕਿ ਆੱਲਫ਼ੈਕਟਰੀ ਸਿਸਟਮ ਥੋੜ੍ਹੀਆਂ ਜਿਹੀਆਂ ਰਿਸੈਪਟਰ ਸੈੱਲ ਕਿਸਮਾਂ ਰਾਹੀਂ ਪਛਾਣਿਆ ਜਾਂਦਾ ਹੈ ।

**ਵਾਸ਼ਨਾ ਪਰਸਪਰ ਕਿਰਿਆ ਅਤੇ ਅਨੁਕੂਲਤਾ**—ਵਾਸ਼ਨਾ ਪ੍ਰਤਿ-ਅਨੁਕੂਲਤਾ ਸੁੰਘਣ-ਸ਼ਕਤੀ ਦਾ ਵਿਸ਼ੇਸ਼ ਲੱਛਣ ਹੈ । ਇਸ ਗੱਲ ਤੋਂ ਹਰ ਕੋਈ ਜਾਣੂ ਹੈ ਕਿ ਜੇਕਰ ਕਿਸੇ ਵਾਸ਼ਨਾ ਵਾਲੀ ਵਸਤੂ ਨੂੰ ਜ਼ਿਆਦਾ ਚਿਰ ਨੰਗਾ ਰੱਖਿਆ ਜਾਵੇ ਤਾਂ ਵਾਸ਼ਨਾ ਬੜੀ ਜਲਦੀ ਉੱਡ ਜਾਂਦੀ ਹੈ । ਜਿੰਨੀ ਤੇਜ਼ ਵਾਸ਼ਨਾ ਹੋਵੇਗੀ ਉਨੀਂ ਹੀ ਜ਼ਿਆਦਾ ਅਨੁਕੂਲਤਾ ਹੋਵੇਗੀ । ਕੁਝ ਵਾਸ਼ਨਾਵਾਂ ਨਾਲ ਪ੍ਰਤਿਕੂਲ ਅਨੁਕੂਲਤਾਵਾਂ ਵੀ ਪੈਦਾ ਹੁੰਦੀਆਂ ਹਨ ਉਦਾਹਰਨ ਵਜੋਂ ਮੁਸ਼ਕ ਕਾਫ਼ੂਰ । ਜੇਕਰ ਯੂਕੇਲਿਪਟੋਲ ਅਤੇ ਯੂਜੀਨਾਲ ਵਿਚ ਮੁਸ਼ਕ ਕਾਫ਼ੂਰ ਰਲਾਇਆ ਜਾਏ ਤਾਂ ਇਨ੍ਹਾਂ ਦੋਹਾਂ ਤਰਲਾਂ ਦੀ ਵਾਸ਼ਨਾ ਉਸ ਵੇਲੇ ਹੀ ਅਨੁਭਵ ਕੀਤੀ ਜਾ ਸਕੇਗੀ ਜੇਕਰ ਇਹ ਕਾਫ਼ੀ ਮਾਤਰਾ ਵਿਚ ਰਲਾਏ ਜਾਣ । ਇਹ ਕਿਰਿਆ ਸਿਥਿਲ ਹੋਣ ਕਾਰਨ ਨਹੀਂ ਹੁੰਦੀ ਕਿਉਂਕਿ ਥੈਂਨਜ਼ੈਲਡੀਹਾਈਡ ਦਾ ਮੁਸ਼ਕ ਕਾਫ਼ੂਰ, ਯੂਕਲਿਪਟੋਲ ਅਤੇ ਯੂਜੀਨਾਲ ਤੇ ਕੋਈ ਅਸਰ ਨਹੀਂ ਹੁੰਦਾ ।

ਸੁਗੰਧਿਤ ਸਮੱਗਰੀ ਦੀ ਪ੍ਰਾਚੀਨ ਕਲਾ ਅਤੇ ਵਾਸ਼ਨਾ ਕੰਟਰੋਲ ਦਾ ਆਧੁਨਿਕ ਢੰਗ ਵਾਸ਼ਨਾਵਾਂ ਦੀ ਮਿਲਾਵਟ ਅਤੇ ਇਸ ਦੀਆਂ ਵੱਖ ਵੱਖ ਕਿਸਮਾਂ ਬਣਾਉਣ ਦੀ ਸੱਚਿਆਈ ਨੂੰ ਸਿੱਧ ਕਰਦੇ ਹਨ । ਜਦ ਇਕ ਵਾਸ਼ਨਾ ਦੂਜੀ ਨਾਲੋਂ ਜ਼ਿਆਦਾ ਤਿੱਖੀ ਹੋਵੇ ਤਾਂ ਦੂਜੀ ਵਾਸ਼ਨਾ ਦਾ ਅਸਰ ਘੱਟ ਜਾਂਦਾ ਹੈ । ਦੋ ਸੁਗੰਧਾਂ ਵਿਚ ਇਕ ਰਸਾਇਣਿਕ ਪ੍ਰਤਿਕੂਲਤਾ ਦੁਆਰਾ ਸੁਗੰਧ ਉਦਾਸੀਨਤਾ ਲਿਆਉਣਾ ਸੁਗੰਧ ਕੰਟਰੋਲ ਲਈ ਵਰਤਿਆ ਜਾਂਦਾ ਹੈ । ਜਦ ਦੋ ਵੱਖੋ ਵੱਖਰੀਆਂ ਇੱਕੋਜਿੰਨੀਆਂ ਤਿੱਖੀਆਂ ਸੁਗੰਧਾਂ ਇਕ ਹੀ ਸੁਗੰਧ ਵਿਚ ਪੇਸ਼ ਕੀਤੀਆਂ ਜਾਣ ਤਾਂ ਇਨ੍ਹਾਂ ਦੇ ਦੋ ਵੱਖਰੇ ਵੱਖਰੇ ਅੰਸ਼ ਪਛਾਣੇ ਜਾਂਦੇ ਹਨ । ਜਿੰਨੀ ਜ਼ਿਆਦਾ ਇਕਸਾਰਤਾ ਇਨ੍ਹਾਂ ਵਿਚ ਹੋਵੇਗੀ ਉਤਨੀ ਹੀ ਚੰਗੀ ਉਨ੍ਹਾਂ ਦੀ ਮਿਲਾਵਟ ਹੋਵੇਗੀ ।

**ਸਿੱਧਾਂਤ**—ਸੁੰਘਣ-ਸ਼ਕਤੀ ਸੰਬੰਧੀ ਰਸਾਇਣਿਕ ਅਤੇ ਭੌਤਿਕ ਸਿੱਧਾਂਤਾਂ ਬਾਰੇ ਬਹੁਤ ਸਾਰੀ ਸਮੱਗਰੀ ਮਿਲਦੀ ਹੈ । ਇਨ੍ਹਾਂ ਤੱਥਾਂ ਵਿਚ ਸੰਵੇਦਨਾ ਦਾ ਰਸਾਇਣਿਕ ਜਾਂ ਭੌਤਿਕ ਸੁਭਾਅ ਅਤੇ ਰਿਸੈਪਟਰ ਦੀ ਇਕ ਕਿਸਮ ਸ਼ਾਮਲ ਹਨ, ਉਦਾਹਰਨ ਵਜੋਂ ਹੋ ਸਕਦਾ ਹੈ ਕਿ ਰਿਸੈਪਟਰ ਕੁਝ ਮੁੱਢਲੀਆਂ ਕਿਸਮਾਂ ਦੇ ਸਿਰਿਆਂ ਤੋਂ ਬਣੇ ਹੋਣ ਜਾਂ ਕੁਝ ਵੱਖਰੇ ਵੱਖਰੇ ਵਿਸ਼ੇਸ਼ ਸਿਰਿਆਂ ਤੋਂ ਬਣੇ ਹੋਣ । ਭਾਵੇਂ ਇਸ ਸੰਬੰਧ ਵਿਚ ਬਹੁਤ ਸਾਰੇ ਸਿੱਧਾਂਤ ਪੇਸ਼ ਕੀਤੇ ਗਏ ਹਨ ਪਰ ਫਿਰ ਵੀ ਇੰਨੇ ਤੱਥ ਪ੍ਰਾਪਤ ਨਹੀਂ ਕਿ ਇਕ ਸਿੱਧਾਂਤ ਨੂੰ ਦੂਜੇ ਉੱਤੇ ਤਰਜੀਹ ਦਿੱਤੀ ਜਾ ਸਕੇ ।

ਹ. ਪੁ.—ਮੈਕ. ਐਨ. ਸ. ਟ. 12:384.

**ਸੁੱਚਾ ਸਿੰਘ ਸੂਰਮਾ** : ਸੁੱਚਾ ਸਿੰਘ ਸੂਰਮਾ ਪੰਜਾਬ ਦੇ ਮਾਲਵੇ ਦੇ ਇਲਾਕੇ ਦਾ ਪ੍ਰਸਿੱਧ ਡਾਕੂ ਹੋਇਆ ਹੈ। ਇਹ ਬੜਾ ਬਹਾਦਰ, ਗਊ ਗਰੀਬ ਦੀ ਰੱਖਿਆ ਕਰਨ ਵਾਲਾ ਅਤੇ ਅਣਖ ਪਾਲਣ ਵਾਲਾ ਵਿਅਕਤੀ ਸੀ ਜਿਸ ਦੀਆਂ ਵਾਰਾਂ ਪੰਜਾਬੀ ਬੜੇ ਚਾਅ ਨਾਲ ਗਾਉਂਦੇ ਹਨ।

ਜ਼ਿਲ੍ਹਾ ਬਠਿੰਡਾ ਦੇ ਸਮਾਧ ਨਾਮੀ ਪਿੰਡ ਵਿਚ ਸ. ਚਤਰ ਸਿੰਘ ਦੇ ਘਰ ਸੁੱਚਾ ਸਿੰਘ ਜਨਮਿਆ। ਇਹ ਦੋ ਭਰਾ ਸਨ। ਬਚਪਨ ਵਿਚ ਹੀ ਉਸ ਦੇ ਮਾਂ ਬਾਪ ਮਰ ਗਏ ਤੇ ਉਹ ਜਵਾਨ ਹੋ ਕੇ ਫ਼ੌਜ ਵਿਚ ਭਰਤੀ ਹੋ ਗਿਆ। ਇਕ ਰਾਤ ਸਾਹਿਬ ਦੇ ਬੰਗਲੇ ਨੂੰ ਅੱਗ ਲੱਗ ਗਈ। ਉਹ ਅੱਗ ਦੀਆਂ ਲਾਟਾਂ ਦੀ ਪਰਵਾਹ ਨਾ ਕਰਦਾ ਹੋਇਆ ਸਾਹਿਬ ਦੀ ਮੇਮ ਤੇ ਉਸਦੇ ਦੋ ਬੱਚੇ ਅੱਗ ਵਿਚੋਂ ਕੱਢ ਲਿਆਇਆ। ਇਸ ਬਹਾਦਰੀ ਤੇ ਉਸ ਨੂੰ ਸਾਹਿਬ ਨੇ ਇਕ ਬੰਦੂਕ ਬਾਰਾਂ ਬੋਰ ਅਤੇ 500 ਰੁਪਏ ਇਨਾਮ ਵਜੋਂ ਦਿੱਤੇ।

ਸਮਾਧ ਵਿਚ ਘੁੱਕਰ ਬਦਮਾਸ਼ ਹੋਣ ਕਰਕੇ ਲੋਕੀ ਬੜੇ ਦੁਖੀ ਸਨ। ਸੁੱਚੇ ਦੇ ਵੱਡੇ ਭਰਾ ਨਰੈਣੇ ਦੀ ਪਤਨੀ ਬੀਰੋ ਘੁੱਕਰ ਨੇ ਆਪਣੇ ਘਰ ਵਸਾ ਲਈ ਸੀ। ਪਤਾ ਲੱਗਣ ਤੇ ਸੁੱਚਾ ਸਿੰਘ ਫ਼ੌਜ ਵਿਚੋਂ ਨਾਂ ਕਟਵਾ ਕੇ ਪਿੰਡ ਆ ਗਿਆ। ਉਸ ਨੇ ਆਉਂਦਿਆਂ ਹੀ ਘੁੱਕਰ, ਬੀਰੋ ਅਤੇ ਘੁੱਕਰ ਦੇ ਇਕ ਹੋਰ ਸਾਥੀ ਭਾਗ ਨੂੰ ਗੋਲੀ ਨਾਲ ਉਡਾ ਦਿੱਤਾ।

ਸੁੱਚਾ ਸਿੰਘ ਫ਼ਰਾਰ ਹੋ ਕੇ ਡਾਕੇ ਮਾਰਦਾ ਰਿਹਾ। ਕਈ ਤੱਕੜੇ ਧਨੀ ਸ਼ਾਹੂਕਾਰਾਂ ਨੂੰ ਉਸ ਨੇ ਲੁੱਟਿਆ। ਉਹ ਲੋੜਵੰਦਾਂ ਦੀ ਸਹਾਇਤਾ ਵੀ ਕਰ ਦਿੰਦਾ। ਇਕ ਦਿਨ ਉਹਨੇ ਪੰਜ ਬੁੱਚੜਾਂ ਨੂੰ ਮਾਰ ਕੇ ਚਾਰ ਗਊਆਂ ਦੀ ਵੀ ਜਾਨ ਬਚਾਈ। ਸਾਰੇ ਇਲਾਕੇ ਵਿਚ ਹਾਹਾਕਾਰ ਮਚੀ ਹੋਈ ਸੀ ਪਰੰਤੂ ਪੁਲੀਸ ਇਸ ਨੂੰ ਫੜਨ ਤੋਂ ਅਸਮਰੱਥ ਸੀ। ਅੰਤ ਸੁੱਚਾ ਸਿੰਘ ਦੇ ਇਕ ਮਿੱਤਰ ਮਹਾਂ ਸਿੰਘ ਨੇ ਵਿਸ਼ਵਾਸਘਾਤ ਕਰਕੇ ਉਸ ਨੂੰ ਫੜਾ ਦਿੱਤਾ। ਸੁੱਚਾ ਸਿੰਘ ਨੂੰ ਫਾਂਸੀ ਦੀ ਸਜ਼ਾ ਦਿੱਤੀ ਗਈ।

ਜੋਟਾ ਦੀਨ, ਗੁਰਮੁਖ ਸਿੰਘ ਬੇਦੀ, ਰਜਬ ਅਲੀ, ਸ਼ਿਆਮ ਸਿੰਘ ਅਤੇ ਛੱਜੂ ਸਿੰਘ ਨੇ 'ਸੁੱਚਾ ਸਿੰਘ ਸੂਰਮਾ' ਨਾਮੀ ਕਿੱਸੇ ਲਿਖੇ ਹਨ।

—ਸੁਖਦੇਵ ਮਾਦਪੁਰੀ

**ਸੁਚੇਤ ਸਿੰਘ, ਰਾਜਾ** : ਰਾਜਾ ਸੁਚੇਤ ਸਿੰਘ ਮੀਆਂ ਕਿਸ਼ੋਰ ਸਿੰਘ ਡੋਗਰੇ ਦਾ ਸਭ ਤੋਂ ਛੋਟਾ ਪੁੱਤਰ ਸੀ। ਇਸ ਦੇ ਦੋ ਵੱਡੇ ਭਰਾ ਰਾਜਾ ਧਿਆਨ ਸਿੰਘ ਅਤੇ ਰਾਜਾ ਗੁਲਾਬ ਸਿੰਘ ਸਨ। ਸੁਚੇਤ ਸਿੰਘ ਦਾ ਜਨਮ ਸੰਨ 1801 ਈ. ਵਿਚ ਹੋਇਆ।


ਮਹਾਰਾਜਾ ਸੁਚੇਤ ਸਿੰਘ

ਰਾਜਾ ਸੁਚੇਤ ਸਿੰਘ ਸਰੀਰ ਦਾ ਬੜਾ ਚੁਸਤ ਦਿਲ ਦਾ ਦਲੇਰ ਤੇ ਸ਼ਕਲ ਸੂਰਤ ਤੋਂ ਬੜਾ ਸੋਹਣਾ ਜਵਾਨ ਸੀ। ਇਹ ਮਹਾਰਾਜਾ ਰਣਜੀਤ ਸਿੰਘ ਦੀ ਘੋੜ-ਸਵਾਰ ਸੈਨਾ ਦਾ ਕਮਾਂਡਰ ਸੀ। ਮਹਾਰਾਜਾ ਰਣਜੀਤ ਸਿੰਘ ਇਸਦੇ ਸੁਹੱਪਣ ਤੋਂ ਬਹੁਤ ਪ੍ਰਭਾਵਿਤ ਸੀ, ਜਿਸ ਕਰਕੇ ਇਸ ਨੂੰ ਦਰਬਾਰ ਦੇ ਸੁਖਾਵੇਂ ਵਾਤਾਵਰਨ ਵਿਚ ਰਖਿਆ ਜਾਂਦਾ ਸੀ।

ਸੰਨ 1839 ਈ. ਵਿਚ, ਜਦੋਂ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਦਾ ਦੇਹਾਂਤ ਹੋਇਆ, ਦਰਬਾਰ ਲਾਹੌਰ ਵਿਚ ਖ਼ਾਨਾ-ਜੰਗੀ ਹੋਣ ਲੱਗੀ। ਦਰਬਾਰ ਲਾਹੌਰ ਵਿਚ ਸਰਦਾਰਾਂ ਦੇ ਦੋ ਧੜੇ ਬਣ ਗਏ : ਪਹਿਲਾ ਸੰਧਾਂਵਾਲੀਏ ਸਰਦਾਰਾਂ ਦਾ ਜੋ ਮਹਾਰਾਜਾ ਰਣਜੀਤ ਸਿੰਘ ਦੇ ਸ਼ਾਈਚਾਰੇ ਵਿੱਚੋਂ ਸਨ ਤੇ ਦੂਜਾ ਡੋਗਰੇ ਭਰਾਵਾਂ ਦਾ ਧੜਾ। ਡੋਗਰੇ ਭਰਾਵਾਂ ਵਿਚ ਇਕ ਪਾਸੇ ਰਾਜਾ ਹੀਰਾ ਸਿੰਘ, ਧਿਆਨ ਸਿੰਘ ਦਾ ਪੁੱਤਰ ਸੀ ਅਤੇ ਦੂਜੇ ਪਾਸੇ ਉਸ ਦਾ ਤਾਇਆ ਰਾਜਾ ਗੁਲਾਬ ਸਿੰਘ ਤੇ ਉਸ ਦਾ ਚਾਚਾ ਰਾਜਾ ਸੁਚੇਤ ਸਿੰਘ ਸੀ। ਰਾਜਾ ਸੁਚੇਤ ਸਿੰਘ ਦੇ ਘਰ ਕੋਈ ਸੰਤਾਨ ਨਾ ਹੋਣ ਕਰਕੇ ਉਸ ਨੇ ਰਾਜਾ ਗੁਲਾਬ ਸਿੰਘ ਦੇ ਪੁੱਤਰ ਰਣਬੀਰ ਸਿੰਘ ਨੂੰ ਆਪਣਾ ਮੁਤਬੰਨਾ ਬਣਾ ਲਿਆ ਤੇ ਇਸ ਤਰ੍ਹਾਂ ਰਾਜਾ ਹੀਰਾ ਸਿੰਘ ਦਾ ਹੱਕ ਉਸ ਦੀ ਜਾਇਦਾਦ ਤੋਂ ਖੁਸ ਗਿਆ ਤੇ ਡੋਗਰਿਆਂ ਵਿਚ ਦੋ ਧੜੇ ਬਣ ਗਏ।

ਉਧਰ ਲਾਹੌਰ ਵਿਚ ਸਿੱਖ ਫ਼ੌਜਾਂ ਨੇ ਰਾਜਾ ਹੀਰਾ ਸਿੰਘ ਅਤੇ ਉਸ ਦੇ ਮੁਸ਼ੀਰ ਪੰਡਤ ਜੱਲੇ ਤੋਂ ਤੰਗ ਆ ਕੇ ਰਾਜਾ ਸੁਚੇਤ ਸਿੰਘ ਨੂੰ ਵਜ਼ੀਰ ਬਣਨ ਲਈ ਸੱਦਾ ਭੇਜਿਆ। ਰਾਜਾ ਸੁਚੇਤ ਸਿੰਘ ਜੋ ਪਹਿਲਾਂ ਹੀ ਅਜਿਹੇ ਸਮੇਂ ਦੀ ਤਾਕ ਵਿਚ ਸੀ, ਜੰਮੂ ਤੋਂ ਝੱਟ ਪੱਟ ਲਾਹੌਰ ਪਹੁੰਚ ਗਿਆ। ਇਤਨੇ ਸਮੇਂ ਵਿਚ ਨਾਰਾਜ਼ ਸਿੱਖ ਫ਼ੌਜਾਂ ਨੂੰ ਹੀਰਾ ਸਿੰਘ ਨੇ ਖੁਸ਼ ਕਰ ਲਿਆ। ਸੁਚੇਤ ਸਿੰਘ ਦਾ ਕਿਸੇ ਨੇ ਸਾਥ ਨਾ ਦਿੱਤਾ। ਪੰਡਤ ਜੱਲੇ ਦੇ ਕਹਿਣ ਤੇ ਇਧਰੋਂ ਹੀਰਾ ਸਿੰਘ ਨੇ ਸੁਚੇਤ ਸਿੰਘ ਤੇ ਚੜ੍ਹਾਈ ਕਰ ਦਿੱਤੀ ਜਿਸ ਕਰਕੇ ਰਾਜਾ ਸੁਚੇਤ ਸਿੰਘ, ਦੀਵਾਨ ਭੀਮ ਸੈਨ, ਰਾਏ ਕੇਸਰੀ ਸਿੰਘ ਆਦਿ ਆਪਣੇ ਥੋੜ੍ਹੇ ਜਿਹੇ ਸਾਥੀਆਂ ਸਮੇਤ 27 ਮਾਰਚ, ਸੰਨ 1844 ਈ. ਨੂੰ ਮਾਰਿਆ ਗਿਆ।

ਰਾਜਾ ਸੁਚੇਤ ਸਿੰਘ ਦਾ ਇਲਾਕਾ ਰਾਜਾ ਗੁਲਾਬ ਸਿੰਘ ਨੇ ਸਾਂਭ ਲਿਆ।

ਹ. ਪੁ.—ਪੰਜਾਬ ਆਨ ਦੀ ਈਵ ਆਫ਼ ਫ਼ਸਟ ਸਿੱਖ ਵਾਰ—ਹਰੀ ਰਾਮ ਗੁਪਤਾ; ਹਿ. ਸਿ.—ਖੁਸ਼ਵੰਤ ਸਿੰਘ; ਮ. ਕੋ.

— ਸ਼ਮਸ਼ੇਰ ਸਿੰਘ ਅਸ਼ੋਕ

**ਸ਼ੁਜਾਉੱਦੌਲਾ** (1732-1775 ਈ.) : ਇਸ ਦਾ ਅਸਲ ਨਾਂ ਜਲਾਲੁੱਦੀਨ ਹੈਦਰ ਸੀ। ਇਹ ਸਫ਼ਦਰ ਜੰਗ ਦਾ ਪੁੱਤਰ ਸੀ। ਇਸ ਦਾ ਬਚਪਨ ਆਪਣੇ ਨਾਨੇ ਅਵਧ ਦੇ ਨਵਾਬ ਸਆਦਤ ਖ਼ਾਂ ਬੁਰਹਾਨੁਲ-ਮੁਲਕ ਦੀ ਨਿਗਰਾਨੀ ਵਿਚ ਗੁਜ਼ਰਿਆ। ਇਸ ਨੂੰ ਫ਼ਾਰਸੀ, ਅਰਬੀ ਤੇ ਤੁਰਕੀ ਦਾ ਚੰਗਾ ਗਿਆਨ ਸੀ। ਇਹ ਕੁਝ ਕੁਝ ਹਿੰਦੀ, ਮਰਾਠੀ ਅਤੇ ਅੰਗਰੇਜ਼ੀ ਵੀ ਜਾਣਦਾ ਸੀ। ਸੰਨ 1745 ਵਿਚ ਬਾਦਸ਼ਾਹ ਮੁਹੰਮਦ ਸ਼ਾਹ ਨੇ ਆਪਣੇ ਇਕ ਚਹੇਤੇ ਨਵਾਬ ਦੀ ਲੜਕੀ ਨਾਲ ਜਲਾ-ਲੁੱਦੀਨ ਦਾ ਵਿਆਹ ਕਰ ਦਿੱਤਾ। ਇਹ ਕੁੜੀ ਬਹੂ ਬੇਗਮ ਦੇ ਨਾਂ ਨਾਲ ਪ੍ਰਸਿੱਧ ਹੋਈ। ਸ਼ੁਜਾਉੱਦੌਲਾ ਸੰਨ 1750-53 ਵਿਚ ਕਈ ਵਾਰ ਆਪਣੇ ਪਿਤਾ ਦੀ ਥਾਂ ਤੇ ਨਾਇਬ ਵਜ਼ੀਰ ਦੇ ਅਹੁਦੇ ਤੇ ਵੀ ਕੰਮ ਕਰਦਾ ਰਿਹਾ।

ਅਕਤੂਬਰ, 1754 ਵਿਚ ਸਫ਼ਦਰ ਜੰਗ ਦੀ ਮੌਤ ਤੇ ਸ਼ੁਜਾਉੱਦੌਲਾ ਅਵਧ ਦਾ ਨਵਾਬ ਬਣਿਆ। ਸ਼ੁਰੂ ਦੇ ਕਈ ਸਾਲ ਇਸ ਨੇ ਐਸ਼ ਪਰੱਸਤੀ ਵਿਚ ਬਿਤਾਏ ਅਤੇ ਰਾਜ-ਕਾਜ ਦੇ ਕੰਮਾਂ ਵੱਲ ਕੋਈ ਧਿਆਨ ਨਾ ਦਿੱਤਾ। ਇਸ ਪ੍ਰਕਾਰ ਸਮਾਂ ਗੁਆਇਆ ਕਰਨ ਤੇ ਇਸ ਦੀ ਮਾਂ ਨੇ ਇਸ ਨੂੰ ਖੂਬ ਝਾੜਿਆ।

ਸੰਨ 1759 ਵਿਚ ਸ਼ੁਜਾਉੱਦੌਲਾ ਨੇ ਭਗੌੜੇ ਬਾਦਸ਼ਾਹ ਸ਼ਾਹ ਆਲਮ ਦਾ ਬੜੇ ਨਿੱਘ ਨਾਲ ਸੁਆਗਤ ਕੀਤਾ ਅਤੇ ਉਸ ਨੂੰ ਬਿਹਾਰ ਅਤੇ ਬੰਗਾਲ ਫ਼ਤਹਿ ਕਰਨ ਲਈ ਉਤਸਾਹਿਆ। ਅਪ੍ਰੈਲ, 1759 ਈ. ਵਿਚ ਸ਼ੁਜਾਉੱਦੌਲਾ ਨੇ ਅਲਾਹਾਬਾਦ ਦੇ ਸੂਬੇ ਨੂੰ ਆਪਣੇ ਰਾਜ ਵਿਚ ਮਿਲਾ ਲਿਆ। ਦਸੰਬਰ, 1759 ਈ. ਵਿਚ ਇਸ ਨੂੰ ਦਿੱਲੀ ਦਾ ਵਜ਼ੀਰੇ-ਆਜ਼ਮ ਵੀ ਮੁਕੱਰਰ ਕੀਤਾ ਗਿਆ। ਸੰਨ 1760 ਵਿਚ

ਆਪਣੀ ਤੀਹ ਹਜ਼ਾਰ ਫ਼ੌਜ ਨਾਲ ਇਹ ਅਹਿਮਦ ਸ਼ਾਹ ਅਬਦਾਲੀ ਨਾਲ ਮਿਲ ਗਿਆ ।

ਸੁਜਾਉੱਦੌਲਾ 14 ਜਨਵਰੀ, 1761 ਨੂੰ ਪਾਨੀਪਤ ਦੀ ਤੀਜੀ ਲੜਾਈ ਵਿਚ ਮਰਹੱਟਿਆਂ ਦੇ ਵਿਰੁੱਧ ਲੜਿਆ । ਇਸ ਲੜਾਈ ਵਿਚ ਮਰਹੱਟਿਆਂ ਦੀ ਹਾਰ ਹੋਈ ।

ਸੰਨ 1764 ਵਿਚ ਮੀਰ ਕਾਸਮ ਨੇ ਅੰਗਰੇਜ਼ਾਂ ਦੇ ਵਿਰੁੱਧ ਸੁਜਾਉੱਦੌਲਾ ਤੋਂ ਮਦਦ ਮੰਗੀ ਅਤੇ ਉਹ ਨਵਾਬ ਵਜ਼ੀਰ ਦੇ ਇਲਾਕੇ ਵਿਚ ਚਲਾ ਗਿਆ । ਸ਼ਾਹ ਆਲਮ ਬਾਦਸ਼ਾਹ ਪਹਿਲਾਂ ਤੋਂ ਹੀ ਉਥੇ ਮੌਜੂਦ ਸੀ । ਤਿੰਨਾਂ ਦੀਆਂ ਫ਼ੌਜਾਂ ਅੰਗਰੇਜ਼ਾਂ ਨਾਲ ਲੜਨ ਲਈ ਅੱਗੇ ਵਧੀਆਂ ਪਰ ਮਈ, 1764 ਵਿਚ ਪੰਚ ਪਹਾੜੀ ਦੀ ਲੜਾਈ ਵਿਚ ਹਾਰ ਗਈਆਂ । ਅਕਤੂਬਰ, 1764 ਵਿਚ ਬਕਸਰ ਦੇ ਸਥਾਨ ਤੇ ਮੁੜ ਲੜਾਈ ਹੋਈ, ਜਿਸ ਵਿਚ ਉਨ੍ਹਾਂ ਨੂੰ ਫਿਰ ਹਾਰ ਹੋਈ । ਮਈ, 1765 ਵਿਚ ਕੜਾ ਵਿਖੇ ਸੁਜਾਉੱਦੌਲਾ ਨੂੰ ਇਕ ਵਾਰ ਮੁੜ ਹਾਰ ਹੋਈ ਅਤੇ ਉਸ ਨੇ ਆਪਣੇ ਆਪ ਨੂੰ ਅੰਗਰੇਜ਼ਾਂ ਦੇ ਹਵਾਲੇ ਕਰ ਦਿੱਤਾ । ਸ਼ਾਹ ਆਲਮ ਨੇ ਵੀ ਅੰਗਰੇਜ਼ਾਂ ਨਾਲ ਸੁਲ੍ਹਾ ਕਰ ਲਈ ।

ਸੁਜਾਉੱਦੌਲਾ ਨੂੰ ਅਲਾਹਾਬਾਦ ਅਤੇ ਕੜਾ ਦੇ ਜ਼ਿਲ੍ਹੇ, ਜਿਨ੍ਹਾਂ ਦੀ ਸਾਲਾਨਾ ਆਮਦਨੀ 28 ਲੱਖ ਰੁਪਏ ਸੀ, ਅੰਗਰੇਜ਼ਾਂ ਦੇ ਕਹਿਣ ਤੇ ਸ਼ਾਹ ਆਲਮ ਨੂੰ ਦੇਣੇ ਪਏ ਅਤੇ 50 ਲੱਖ ਰੁਪਏ ਹਰਜਾਨੇ ਵਜੋਂ ਅੰਗਰੇਜ਼ਾਂ ਨੂੰ ਦੇਣ ਦਾ ਇਕਰਾਰ ਵੀ ਕੀਤਾ । ਸੰਨ 1766 ਈ. ਵਿਚ ਹਰਜਾਨੇ ਦਾ ਸਾਰਾ ਰੁਪਿਆ ਅਦਾ ਕਰਨ ਮਗਰੋਂ ਇਸਨੂੰ ਮੁੜ ਵਜ਼ੀਰ ਬਣਾ ਦਿੱਤਾ ਗਿਆ । ਜਨਵਰੀ, 1772 ਈ. ਵਿਚ ਸ਼ਾਹ ਆਲਮ ਦੇ ਦਿੱਲੀ ਆਉਣ ਤੇ ਕੜਾ ਅਤੇ ਅਲਾਹਾਬਾਦ ਦੇ ਜ਼ਿਲ੍ਹੇ ਅੰਗਰੇਜ਼ਾਂ ਨੇ ਸ਼ਾਹ ਆਲਮ ਤੋਂ ਲੈ ਕੇ ਪੰਜਾਹ ਲੱਖ ਰੁਪਏ ਦੇ ਬਦਲੇ ਸੁਜਾਉੱਦੌਲਾ ਨੂੰ ਦੇ ਦਿੱਤੇ ।

ਜੂਨ, 1772 ਵਿਚ ਮਰਹੱਟਿਆਂ ਦੇ ਵਿਰੁੱਧ ਰੁਹੇਲਿਆਂ ਅਤੇ ਸੁਜਾਉੱਦੌਲਾ ਵਿਚਕਾਰ ਬਰਤਾਨਵੀ ਜਰਨੈਲ ਸਰ ਰਾਬਰਟ ਬਾਰਕਰ ਦੀ ਮੌਜੂਦਗੀ ਵਿਚ ਇਕ ਸੰਧੀ ਹੋਈ, ਜਿਸ ਵਿਚ ਰੁਹੇਲਿਆਂ ਨੇ ਇਹ ਇਕਰਾਰ ਕੀਤਾ ਕਿ ਜੇ ਰੁਹੇਲਖੰਡ ਤੇ ਮਰਹੱਟਿਆਂ ਦੇ ਹਮਲਾ ਕਰਨ ਵੇਲੇ ਸੁਜਾਉੱਦੌਲਾ ਮਰਹੱਟਿਆਂ ਦੇ ਵਿਰੁੱਧ ਰੁਹੇਲਿਆਂ ਦੀ ਮਦਦ ਕਰੇ ਤਾਂ ਰੁਹੇਲੇ ਸੁਜਾਉੱਦੌਲਾ ਨੂੰ ਚਾਲੀ ਲੱਖ ਰੁਪਏ ਦੇਣਗੇ । ਸੰਨ 1773 ਦੇ ਸ਼ੁਰੂ ਵਿਚ ਮਰਹੱਟਿਆਂ ਨੇ ਰੁਹੇਲਖੰਡ ਉੱਤੇ ਹਮਲਾ ਕੀਤਾ । ਸੁਜਾਉੱਦੌਲਾ, ਅੰਗਰੇਜ਼ਾਂ ਅਤੇ ਰੁਹੇਲਿਆਂ ਦੀ ਫ਼ੌਜ ਨੂੰ ਵੇਖਕੇ ਮਰਹੱਟੇ ਬਿਨਾ ਲੜਾਈ ਕੀਤੇ ਪਿੱਛੇ ਹੱਟ ਗਏ । ਸੁਜਾਉੱਦੌਲਾ ਨੇ ਰੁਹੇਲਿਆਂ ਤੋਂ 40 ਲੱਖ ਰੁਪਏ ਮੰਗੇ ਪਰ ਉਨ੍ਹਾਂ ਨੇ ਲੜਾਈ ਨਾ ਹੋਣ ਦਾ ਬਹਾਨਾ ਕਰਕੇ ਟਾਲ ਦਿੱਤਾ । ਇਸ ਗੱਲ ਤੇ ਨਵਾਬ ਨੇ ਅੰਗਰੇਜ਼ਾਂ ਦੀ ਮਦਦ ਨਾਲ ਸੰਨ 1774 ਵਿਚ ਰੁਹੇਲਖੰਡ ਜਿੱਤ ਲਿਆ । 26 ਜਨਵਰੀ, 1775 ਨੂੰ ਇਸ ਦੀ ਮੌਤ ਹੋ ਗਈ ।

ਹ. ਪੁ.—ਸੁਜਾਉੱਦੌਲਾ, ਜਿ. ਪਹਿਲੀ ਅਤੇ ਦੂਜੀ—ਡਾ. ਏ. ਐਲ. ਸ੍ਰੀਵਾਸਤਵ ।

—ਹਰੀ ਰਾਮ ਗੁਪਤਾ

**ਸੁਜ਼ਾਕ** (Gonorrhoea) : ਸੁਜ਼ਾਕ, ਜਣਨ-ਮੂਤਰ (genito-urinary) ਰਾਹ ਦੇ ਹੇਠਲੇ ਹਿੱਸੇ ਵਿਚ ਗਾਨੋਕਾਕਸ ਰੋਗਾਣੂਆਂ ਦੁਆਰਾ ਪੈਦਾ ਹੋਈ ਛੂਤ ਦੀ ਬਿਮਾਰੀ ਹੈ । ਇਸ ਨਾਲ ਲਿੰਗ ਅੰਗਾਂ ਵਿਚ ਸੋਜ ਆਉਂਦੀ ਹੈ ਤੇ ਪਾਕ ਪੈ ਜਾਂਦੀ ਹੈ । ਇਹ ਬਿਮਾਰੀ ਅਕਸਰ ਲਿੰਗ ਸੰਜੋਗ ਨਾਲ ਲਗਦੀ ਹੈ । ਜੋੜ, ਅੱਖਾਂ, ਜਿਗਰ, ਹੱਡੀਆਂ, ਦਿਲ, ਦਿਮਾਗ਼ ਜਾਂ ਹੋਰ ਕੋਈ ਵੀ ਅੰਗ ਇਸ ਬਿਮਾਰੀ ਨਾਲ ਸੁਜ ਜਾਂਦਾ ਹੈ । ਪਰ ਜ਼ਿਆਦਾਤਰ ਇਸ ਦਾ ਜ਼ੋਰ ਲਿੰਗ ਅੰਗਾਂ ਉੱਤੇ ਹੀ ਹੁੰਦਾ ਹੈ ।

ਸੁਜ਼ਾਕ-ਰੋਗਾਣੂ ਦਾ ਨਾਂ ਗਾਨੋਕਾਕਸ (*Neisseria gonorrhoeae*) ਹੈ । ਇਹ ਰੋਗਾਣੂ ਗਰਾਮ-ਨੈਗੇਟਿਵ ( gram-negative ) ਗੁਰਦੇ ਦੀ ਸ਼ਕਲ ਦੇ ਡਿਪਲੋਕਾਕਸ ( diplococcus ) ਹੁੰਦੇ ਹਨ । ਇਹ ਰੋਗਾਣੂ ਸੁਜ਼ਾਕ-ਪਾਕ ਵਿਚ ਜੋੜਾਂ ਦੇ ਰੂਪ ਲੱਭਦੇ ਹਨ । ਇਹ ਲਹੂ ਦੇ ਚਿੱਟੇ ਰਕਤਾਣੂਆਂ (leucocytes) ਵਿਚ ਤੇ ਕਈ ਵਾਰ ਇਨ੍ਹਾਂ ਤੋਂ ਬਾਹਰ ਵੀ ਮਿਲਦੇ ਹਨ । ਇਸ ਬਿਮਾਰੀ ਦੇ ਰੋਗਾਣੂ ਕਈ ਵਾਰ ਤੌਲੀਏ ਜਾਂ ਹੋਰ ਕਪੜੇ ਦੀ ਵਰਤੋਂ ਨਾਲ ਵੀ ਦੂਜੇ ਮਨੁੱਖਾਂ ਤਕ ਪਹੁੰਚ ਜਾਂਦੇ ਹਨ । ਇਹ ਰੋਗਾਣੂ ਦਵਾਈਆਂ ਦਾ ਬਹੁਤ ਜ਼ਿਆਦਾ ਮੁਕਾਬਲਾ ਕਰਨ ਦੀ ਸਮਰੱਥਾ ਰੱਖਦੇ ਹਨ । ਪੈਨਿਸਿਲਿਨ ਤੇ ਸਟ੍ਰੈਪਟੋਮਾਈਸਿਨ ਦਵਾਈਆਂ ਇਨ੍ਹਾਂ ਰੋਗਾਣੂਆਂ ਨੂੰ ਮਾਰ ਸਕਦੀਆਂ ਹਨ ।

ਕਈ ਵਾਰ ਮਨੁੱਖ ਅੰਦਰ ਸੁਜ਼ਾਕ ਦੀ ਲਾਗ, ਬਿਨਾਂ ਕਿਸੇ ਲੱਛਣ ਤੋਂ ਵੀ, ਕਈ ਮਹੀਨੇ ਤੇ ਕਈ ਵਰ੍ਹੇ ਜਾਗਦੀ ਰਹਿੰਦੀ ਹੈ । ਇਹ ਮਨੁੱਖ ਇਸ ਰੋਗ ਦਾ ਕੈਰੀਅਰ (carrier) ਜਾਂ ਵਾਹਕ ਅਖਵਾਉਂਦਾ ਹੈ । ਇਹ ਕੈਰੀਅਰ, ਮਰਦ ਜਾਂ ਤੀਵੀਂ, ਕੋਈ ਵੀ ਹੋ ਸਕਦਾ ਹੈ । ਸੁਜ਼ਾਕ ਰੋਗ ਤੋਂ ਮਨੁੱਖ ਮੁਕਤ ਨਹੀਂ ਹੁੰਦੇ ਅਤੇ ਨਾ ਹੀ ਇਸ ਰੋਗ ਤੋਂ ਬਚਣ ਲਈ ਕੋਈ ਪੱਕਾ ਤੇ ਚਿਰਸਥਾਈ ਰੱਖਿਆ-ਸਾਧਨ ਹੈ । ਜਿੰਨੀ ਵੇਰ ਵੀ ਸੁਜ਼ਾਕ ਦੀ ਲਾਗ ਛੁਹ ਜਾਵੇ ਇਹ ਮਨੁੱਖ ਨੂੰ ਬਿਮਾਰ ਕਰ ਸਕਦੀ ਹੈ । ਹਰ ਮਨੁੱਖ ਜਿਹੜਾ ਸੁਜ਼ਾਕ ਦੀ ਬਿਮਾਰੀ ਵਾਲੀ ਤੀਵੀਂ ਨਾਲ ਭੋਗ ਕਰਦਾ ਹੈ, ਸੁਜ਼ਾਕ ਦਾ ਰੋਗ ਨਹੀਂ ਸਹੇੜਦਾ । ਇਨ੍ਹਾਂ ਵਿਚੋਂ ਸਿਰਫ਼ 25-30 ਪ੍ਰਤਿਸ਼ਤ ਆਦਮੀਆਂ ਨੂੰ ਇਹ ਬਿਮਾਰੀ ਲਗਦੀ ਹੈ ।

ਗਾਨੋਕਾਕਸ ਅਕਸਰ ਲਿੰਗ ਅੰਗਾਂ ਦੀ ਝਿੱਲੀ ਦੇ ਲੰਬੂਤਰੇ ਸੈੱਲਾਂ (columnar epithelium) ਵਿਚ ਪਲਰਦਾ ਹੈ । ਇਸੇ ਲਈ ਮਰਦ ਦੀ ਪਿਸ਼ਾਬ ਨਾਲੀ ਵਿਚ ਇਹ ਬਹੁਤ ਵੱਧਦਾ ਹੈ । ਇਸਤਰੀ ਦੀ ਯੋਨੀ (vagina) ਵਿਚ ਝਿੱਲੀ ਮੋਟੀ ਹੁੰਦੀ ਹੈ ਤੇ ਇਥੇ ਲੰਬੂਤਰੇ ਸੈੱਲ ਨਹੀਂ ਹੁੰਦੇ ਜਿਸ ਕਰਕੇ ਇਸ ਰੋਗਾਣੂ ਨੂੰ ਪਲਰਨ ਲਈ ਥਾਂ ਨਹੀਂ ਲੱਭਦੀ । ਛੋਟੀ ਲੜਕੀ ਦੀ ਯੋਨੀ-ਝਿੱਲੀ ਕਮਜ਼ੋਰ ਹੁੰਦੀ ਹੈ । ਇਥੇ ਜੇ ਲਾਗ ਛੁਹ ਜਾਵੇ ਤਾਂ ਬਿਮਾਰੀ ਫੈਲ ਸਕਦੀ ਹੈ ।

ਸੁਜ਼ਾਕ ਦੇ ਰੋਗਾਣੂਆਂ ਦਾ ਸੇਣ-ਕਾਲ (incubation period) 3-10 ਦਿਨ ਹੈ । ਲਾਗ ਲੱਗਣ ਤੋਂ 3-10 ਦਿਨ ਮਗਰੋਂ ਇਹਦੇ ਲੱਛਣ ਜਾਗਦੇ ਹਨ । ਮੁੱਢਲੀਆਂ ਹਾਲਤਾਂ ਵਿਚ ਮਰਦਾਂ ਦੇ ਮੂਤਰ-ਮਾਰਗ (urethra) ਅਤੇ ਇਸਤਰੀਆਂ ਦੇ ਮੂਤਰ-ਮਾਰਗ ਅਤੇ ਬੱਚੇਦਾਨੀ (uterus) ਉੱਤੇ ਅਸਰ ਪੈਂਦਾ ਹੈ । ਸਭ ਤੋਂ ਪਹਿਲਾ ਲੱਛਣ ਪਿਸ਼ਾਬ ਆਉਣ ਵੇਲੇ ਜਲਨ ਹੁੰਦੀ ਹੈ, ਜਿਸ ਤੋਂ ਬਾਅਦ ਮਰਦਾਂ ਦੇ ਪਿਸ਼ਾਬ ਵਿਚ ਪਾਕ ਆਉਂਦੀ ਹੈ ਅਤੇ ਤੀਵੀਆਂ ਦੀ ਯੋਨੀ ਵਿਚੋਂ ਪਾਣੀ ਜਿਹਾ ਵਹਿੰਦਾ ਰਹਿੰਦਾ ਹੈ ।

ਮਰਦਾਂ ਵਿਚ ਸੁਜ਼ਾਕ ਦੁਆਰਾ ਹੋਈ ਸੋਜ ਮਸਾਨੇ ਦੇ ਗਦੂਦਾਂ ਅਤੇ ਵੀਰਜ-ਥੈਲੀ ਨੂੰ ਵੀ ਜਾ ਫੜਦੀ ਹੈ । ਜੇਕਰ ਇਹ ਗਦੂਦ ਬਚ ਵੀ ਜਾਣ ਤਾਂ ਐਪੀਡਿਡੀਮਿਸ (ਸਪਰਮ ਨਾਲੀ ਦਾ ਮੁੱਢਲਾ ਹਿੱਸਾ) ਦਾ ਬਿਮਾਰ ਹੋਣਾ ਤਾਂ ਬੜਾ ਹੀ ਸੰਭਵ ਹੈ । ਇਸ ਸੋਜ ਨਾਲ ਪਤਾਲੂ ਸੁਜਦੇ ਹਨ ਤੇ ਬਿਮਾਰ ਦੇ ਬਾਂਝ ਹੋਣ ਦਾ ਡਰ ਵੀ ਰਹਿੰਦਾ ਹੈ । ਪਿਸ਼ਾਬ ਨਾਲੀ ਵਿਚ ਸੁਜ਼ਾਕ ਨਾਲ ਅਕਸਰ ਸੁੰਗੜਾਅ (stricture) ਪੈਦਾ ਹੋ ਜਾਂਦਾ ਹੈ ਤੇ ਕਦੇ ਕਦੇ ਸੋਜ ਹਟਣ ਮਗਰੋਂ ਵੀ ਕਈ ਮਹੀਨੇ ਪਿਸ਼ਾਬ ਨਾਲੀ ਵਿਚੋਂ ਪਾਕ ਵਰਗਾ ਪਾਣੀ ਵਗਦਾ ਰਹਿੰਦਾ ਹੈ ।

ਤੀਵੀਂ ਦੀ ਪਿਸ਼ਾਬ ਨਾਲੀ ਵੀ ਸੁਜ਼ਾਕ ਨਾਲ ਸੁਜਦੀ ਹੈ ਪਰ ਇਸ ਨਾਲੀ ਦੀ ਸੋਜ ਜ਼ਿਆਦਾ ਚਿਰ ਨਹੀਂ ਰਹਿੰਦੀ ਅਤੇ ਇਹ ਲਾਗ ਅੱਗੇ ਲੰਘ ਕੇ ਬੱਚੇਦਾਨੀ-ਮੂੰਹ ਵਿਚ ਸੋਜ ਪਾਉਂਦੀ ਹੈ । ਇਸ ਨਾਲ

ਔਰਤ ਦੇ ਅੰਦਰੋਂ ਗੰਦਾ ਪਾਣੀ ਵਗਦਾ ਹੈ। ਇਸ ਨੂੰ ਲਕੋਰੀਆ ਆਖਦੇ ਹਨ।

ਬੱਚੇਦਾਨੀ ਵਿਚੋਂ ਵੀ ਸੋਜ ਅੱਗੇ ਲੰਘ ਕੇ ਅੰਡਾ ਨਾਲੀਆਂ ਤਕ ਪਹੁੰਚਦੀ ਹੈ। ਇਸ ਸੋਜ ਨਾਲ ਅੰਡਾ ਨਾਲੀਆਂ ਦੇ ਦੋਵੇਂ ਸਿਰੇ ਮੁੰਦੇ ਜਾਂਦੇ ਹਨ ਤੇ ਪਾਕ ਇਹਦੇ ਵਿਚ ਜਮ੍ਹਾਂ ਹੋ ਕੇ ਇਨ੍ਹਾਂ ਨਾਲੀਆਂ ਵਿਚ ਪਾਕ ਭਰਿਆ ਵੱਡਾ ਸਾਰਾ ਫੋੜਾ ਬਣਾਉਂਦੀ ਹੈ। ਇਸ ਫੋੜੇ ਦੀ ਲਾਗ ਅੰਡਾ ਨਾਲੀ ਵਾਲੀ ਆਂਦਰਾਂ ਦੀ ਝਿੱਲੀ ਨੂੰ ਵੀ ਸੁਜਾ ਸਕਦੀ ਹੈ। ਫੇਰ ਇਹ ਸੋਜ ਸਾਰੇ ਪੇਟ ਵਿਚ ਫੈਲਦੀ ਹੈ। ਇਸ ਨਾਲ ਹੀ ਤੀਵੀਂ ਬਾਂਝ ਬਣਦੀ ਹੈ।

ਸੁਜ਼ਾਕ ਦੀ ਲਾਗ ਜਦ ਖ਼ੂਨ ਪ੍ਰਵਾਹ ਵਿਚ ਰਚ ਜਾਂਦੀ ਹੈ ਤਾਂ ਇਹ ਸਿਰਫ਼ ਲਿੰਗ ਅੰਗਾਂ ਤਕ ਹੀ ਸੀਮਤ ਨਹੀਂ ਰਹਿੰਦੀ। ਸਰੀਰ ਦਾ ਕੋਈ ਵੀ ਤੰਤੂ ਇਸ ਲਾਗ ਤੋਂ ਰੋਗੀ ਹੋ ਸਕਦਾ ਹੈ। ਖ਼ਾਸ ਕਰਕੇ ਇਸ ਦਾ ਅਸਰ ਸਰੀਰ ਦੇ ਜੋੜਾਂ, ਅੱਖਾਂ, ਜਿਗਰ ਅਤੇ ਹੋਰ ਅੰਗਾਂ ਉੱਤੇ ਜ਼ਿਆਦਾ ਪੈਂਦਾ ਹੈ।

ਸੁਜ਼ਾਕ ਦੀ ਲਾਗ ਦੁਆਰਾ ਜੋੜਾਂ ਦੀ ਬਿਮਾਰੀ (Arthritis) ਗਾਨੋਕਾਕਸ ਰੋਗਾਣੂਆਂ ਤੋਂ ਪੈਦਾ ਹੁੰਦੀ ਹੈ ਜੋ ਇਕ ਜਗ੍ਹਾ ਤੋਂ ਦੂਜੀ ਜਗ੍ਹਾ ਪੁਜ ਸਕਣ ਵਾਲੀ ਲਾਗ ਤੋਂ ਬਾਅਦ ਰਹਿ ਜਾਂਦੇ ਹਨ। ਲਾਗ ਤੋਂ ਬਾਅਦ ਕਈ ਤਰ੍ਹਾਂ ਦੀਆਂ ਗੁੰਝਲਾਂ ਪੈ ਜਾਂਦੀਆਂ ਹਨ। ਲਾਗ ਲਗਣ ਤੋਂ ਤਿੰਨ ਹਫ਼ਤੇ ਬਾਅਦ ਇਸ ਬਿਮਾਰੀ ਦੇ ਲੱਛਣ ਜਾਗਦੇ ਹਨ। ਆਮ ਤੌਰ ਤੇ ਹੇਠਲੇ ਅੰਗਾਂ ਦੇ ਵੱਡੇ ਜੋੜਾਂ ਵਿਚ ਬਹੁਤ ਦਰਦ ਹੁੰਦੀ ਹੈ।

ਜੇਕਰ ਗਾਨੋਕਾਕਸ ਰੋਗਾਣੂ ਕਿਸੇ ਤਰ੍ਹਾਂ ਅੱਖਾਂ ਤਕ ਪਹੁੰਚ ਜਾਣ ਤਾਂ ਅੱਖਾਂ ਵਿਚ ਸੋਜਸ਼ ਆ ਜਾਂਦੀ ਹੈ। ਵੱਡੀ ਉਮਰ ਦੇ ਮਨੁੱਖਾਂ ਦੀਆਂ ਅੱਖਾਂ ਸੁਜ਼ਾਕ ਨਾਲ ਜੇ ਸੁਜ ਜਾਣ ਤਾਂ ਉਨ੍ਹਾਂ ਵਿਚ ਪਾਕ ਨਹੀਂ ਪੈਂਦੀ। ਪਰ ਨਵ-ਜਨਮੇ ਬਾਲ ਦੀ ਅੱਖ ਵਿਚ ਜੇ ਬਿਮਾਰ ਮਾਂ ਦੇ ਅੰਗਾਂ ਵਿਚੋਂ ਕੋਈ ਛਿੱਟ ਆ ਪਵੇ, ਤਾਂ ਉਹ ਬਹੁਤ ਸੁਜ ਜਾਂਦੀਆਂ ਹਨ ਅਤੇ ਪਾਕ ਭਰ ਜਾਂਦੀ ਹੈ। ਕਾਰਨੀਆਂ ਝਿੱਲੀ ਛਿੱਲੀ ਜਾਂਦੀ ਹੈ ਤੇ ਫੁੱਲਾ ਪੈ ਕੇ ਬਾਲ ਦੀ ਨਜ਼ਰ ਖ਼ਰਾਬ ਹੋ ਜਾਂਦੀ ਹੈ। ਇਸ ਤੋਂ ਬਚਾਅ ਲਈ ਹਰ ਨਵੇਂ-ਜੰਮੇ ਬਾਲ ਦੀ ਅੱਖ ਵਿਚ ਪੈਨਿਸਿਲਿਨ ਦੀ ਮੱਲ੍ਹਮ ਪਾਉਣੀ ਜ਼ਰੂਰੀ ਹੈ। ਸੁਜ਼ਾਕ ਦੇ ਰੋਗ ਨੂੰ ਦੂਰ ਕਰਨ ਲਈ ਪੈਨਿਸਿਲਿਨ ਬੜੀ ਅਸਰਦਾਇਕ ਦਵਾਈ ਸਿੱਧ ਹੋਈ ਹੈ। ਪਹਿਲਾਂ ਪਹਿਲ ਇਹ ਸਲਫ਼ੋਨਾਮਾਈਡ ਨਾਲ ਠੀਕ ਹੋ ਜਾਂਦੀ ਸੀ ਪਰ ਫਿਰ ਇਹ ਆੱਰਗੇਨਿਜ਼ਮ ਹੌਲੀ ਹੌਲੀ ਇਸ ਦਵਾਈ ਦਾ ਟਾਕਰਾ ਕਰਨ ਲਗ ਪਿਆ। ਹੁਣ ਵੀ ਇਹ ਪੈਨਿਸਿਲਿਨ, ਸਟ੍ਰੈਪਟੋਮਾਈਸਿਨ ਤੇ ਕਈ ਹੋਰ ਪ੍ਰਤਿ-ਜੀਵਾਣੂ ਦਵਾਈਆਂ ਦਾ ਟਾਕਰਾ ਕਰਨ ਦੀ ਸਮਰੱਥਾ ਪੈਦਾ ਕਰ ਰਹੇ ਹਨ।

ਸੁਜ਼ਾਕ ਦੀ ਸਖ਼ਤ ਬਿਮਾਰੀ ਨੂੰ ਦੂਰ ਕਰਨ ਲਈ 9,00 000 ਯੂਨਿਟ ਪਰੋਕੇਨ ਪੈਨਿਸਿਲਿਨ ਤਿੰਨ ਦਿਨ ਲਈ ਦਿੱਤੀ ਜਾਂਦੀ ਹੈ। ਜੋੜਾਂ ਤੇ ਦਿਲ ਦਾ ਸੁਜ਼ਾਕ ਰਾਜ਼ੀ ਕਰਨ ਲਈ ਵਧੇਰੇ ਪੈਨਿਸਿਲਿਨ ਤੇ ਲੰਮੇ ਇਲਾਜ ਦੀ ਲੋੜ ਪੈਂਦੀ ਹੈ। ਜੇਕਰ ਕਿਸੇ ਬਿਮਾਰ ਨੂੰ ਪੈਨਿਸਿਲਿਨ ਮੁਆਫ਼ਕ ਨਾ ਹੋਵੇ ਤਾਂ ਉਸ ਨੂੰ ਟੈਟਰਾਸਾਈਕਲੀਨ ਦੇਣੀ ਪੈਂਦੀ ਹੈ। ਅੱਖਾਂ ਦੀ ਸੁਜ਼ਾਕ ਰਵੇਦਾਰ ਪੈਨਿਸਿਲਿਨ G–20,000 ਯੂਨਿਟ ਪ੍ਰਤਿ ਮਿ. ਲਿ. ਤੋਂ 50,000 ਯੂਨਿਟ ਦੇ ਤੁਪਕੇ ਪਾਉਣ ਨਾਲ ਠੀਕ ਹੋ ਜਾਂਦੀ ਹੈ। ਸੁਜ਼ਾਕ ਦੀ ਬਿਮਾਰੀ ਵਿਚ ਡਾਕਟਰ ਦੀ ਲਗਾਤਾਰ ਸਲਾਹ ਲੈਂਦੇ ਰਹਿਣਾ ਚਾਹੀਦਾ ਹੈ।

ਹ. ਪੁ.—ਪ੍ਰਿੰ. ਇ. ਮੈ—ਹੈਰਿਸਨ; ਟੈ. ਬੁ. ਮੈ.-ਮਾਨ: 127; ਮੈ. ਡਿ: 617.

**ਸੁਜਾਨਗੜ੍ਹ** : ਇਹ ਸ਼ਹਿਰ ਰਾਜਸਥਾਨ (ਭਾਰਤ) ਦੇ ਚੁਰੂ ਜ਼ਿਲ੍ਹੇ ਦੀ ਸੁਜਾਨਗੜ੍ਹ ਤਹਿਸੀਲ ਦਾ ਸਦਰ-ਮੁਕਾਮ ਹੈ ਜੋ ਬੀਕਾਨੇਰ ਤੋਂ 116 ਕਿ. ਮੀ. ਦੱਖਣ ਪੂਰਬ ਵੱਲ ਸਥਿਤ ਹੈ। ਸ਼ਹਿਰ ਦਾ ਪੁਰਾਣਾ ਨਾਂ ਇਕ ਰਾਜਪੂਤ ਜੋਧੇ ਦੇ ਨਾਂ ਤੇ ਧਰਬੂਜੀ-ਕਾ ਕੋਟ ਸੀ। ਮੌਜੂਦਾ ਸ਼ਹਿਰ ਬੀਕਾਨੇਰ ਦੇ ਮਹਾਰਾਜਾ ਸੂਰਤ ਸਿੰਘ ਨੇ ਵਸਾਇਆ ਸੀ ਪਰ ਇਸ ਦਾ ਨਾਂ ਰਿਆਸਤ ਦੇ ਬਾਰ੍ਹਵੇਂ ਰਾਜਾ ਸੁਜਾਨ ਸਿੰਘ ਦੇ ਨਾਂ ਤੇ ਰੱਖਿਆ ਗਿਆ। ਇਥੇ ਸਾਵਦਾ ਦੇ ਠਾਕਰ ਦਾ ਬਣਾਇਆ ਇਕ ਕਿਲ੍ਹਾ ਹੈ ਜੋ 61 ਮੀ. ਵਰਗਾਕਾਰ ਵਿਚ ਫੈਲਿਆ ਹੋਇਆ ਹੈ ਤੇ ਇਸ ਦੀਆਂ ਦੀਵਾਰਾਂ ਡੇਢ ਤੋਂ ਦੋ ਮੀ. ਤਕ ਮੋਟੀਆਂ ਹਨ। ਦੇਸ਼ ਦੀ ਵੰਡ ਤੋਂ ਪਹਿਲਾਂ ਇਹ ਸ਼ਹਿਰ ਬੀਕਾਨੇਰ, ਅਜਮੇਰ ਅਤੇ ਮਾਰਵਾੜ ਰਿਆਸਤਾਂ ਦੀ ਸੀਮਾ ਤੇ ਵਾਕਿਆ ਸੀ।

ਸੁਜਾਨਗੜ੍ਹ ਦੇ ਨੇੜੇ ਹੀ ਬਿੱਦਾਸਰ ਵਿਖੇ ਤਾਂਬੇ ਦੀ ਖਾਣ ਹੈ। ਇਸ ਤੋਂ ਇਲਾਵਾ ਲੂਣੇ ਪਾਣੀ ਦੀ ਛਾਪਰ (Chhapar) ਨਾਮਕ ਝੀਲ ਸ਼ਹਿਰ ਤੋਂ 12 ਕਿ. ਮੀ. ਦੀ ਵਿਥ ਤੇ ਹੈ ਪਰ ਹੁਣ ਇਹ ਝੀਲ ਨਾਕਾਰਾ ਹੋ ਚੁਕੀ ਹੈ।

ਆਬਾਦੀ—39,066 (1971)

27°40′ ਉ. ਵਿਥ., 74°25′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23:116

**ਸੁਜਾਨਪੁਰ** (Sujanpur) : ਇਹ ਪੰਜਾਬ ਰਾਜ ਦੇ ਗੁਰਦਾਸਪੁਰ ਜ਼ਿਲ੍ਹੇ ਦੀ ਪਠਾਨਕੋਟ ਤਹਿਸੀਲ ਦਾ ਇਕ ਸ਼ਹਿਰ ਹੈ। ਇਹ ਗੁਰਦਾਸਪੁਰ ਸ਼ਹਿਰ ਤੋਂ 37 ਕਿ. ਮੀ. ਉੱਤਰ-ਪੂਰਬ ਵੱਲ ਅਤੇ ਪਠਾਨਕੋਟ ਤੋਂ 8 ਕਿ. ਮੀ. ਉੱਤਰ-ਪੱਛਮ ਵੱਲ ਰੇਲਵੇ ਲਾਈਨ ਤੇ ਸਥਿਤ ਹੈ।

ਇਥੋਂ ਦੀ ਸਥਾਨਕ ਦਸਤਕਾਰੀ ਸ਼ਾਲਾਂ ਬੁਣਨਾ ਹੈ ਜੋ ਬਹੁਤ ਮਹੱਤਤਾ ਵਾਲੀ ਹੈ। ਸ਼ਹਿਰ ਇਲਾਕੇ ਦੀ ਜ਼ਰਾਇਤੀ ਉਪਜ ਦੀ ਇਕ ਚੰਗੀ ਮੰਡੀ ਹੈ। ਇਥੇ ਖੰਡ ਬਣਾਉਣ ਅਤੇ ਕਾਰਬਾਨਿਕ ਐਸਿਡ ਗੈਸ ਤਿਆਰ ਕਰਨ ਦੇ ਕਾਰਖਾਨੇ ਹਨ। ਇਨ੍ਹਾਂ ਕਾਰਖਾਨਿਆਂ ਵਿਚ ਇਲਾਕੇ ਦੇ ਬਹੁਤ ਸਾਰੇ ਲੋਕ ਕੰਮ ਕਰਦੇ ਹਨ। ਇਥੇ ਉੱਨ ਅਤੇ ਰੂੰ ਦੇ ਬੰਡਲ ਬਣਾਉਣ ਦਾ ਕੰਮ ਵੀ ਕਾਫ਼ੀ ਹੁੰਦਾ ਹੈ।

ਸ਼ਹਿਰ ਦੇ ਸਥਾਨਕ ਪ੍ਰਬੰਧ ਲਈ ਨਗਰਪਾਲਿਕਾ ਹੈ ਜੋ ਸੰਨ 1867 ਵਿਚ ਬਣਾਈ ਗਈ ਸੀ।

ਆਬਾਦੀ—13,410 (1981)

32°15′ ਉ. ਵਿਥ.; 75°35′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23:117

**ਸੁਜਾਨਪੁਰ ਤੀਰਾ** (Sujanpur Tira) : ਇਹ ਹਿਮਾਚਲ ਪ੍ਰਦੇਸ਼ (ਭਾਰਤ) ਦੇ ਹਮੀਰਪੁਰ ਜ਼ਿਲ੍ਹੇ ਦਾ ਇਕ ਪਿੰਡ ਹੈ। ਦਰਿਆ ਬਿਆਸ ਇਸ ਦੇ ਬਿਲਕੁਲ ਕੋਲੋਂ ਦੀ ਲੰਘਦਾ ਹੈ।

ਇਸ ਦੇ ਨਾਂ ਦਾ 'ਤੀਰਾ' ਸ਼ਬਦ ਇਕ ਪੁਰਾਤਨ 'ਮਹੱਲ' ਤੋਂ ਲਿਆ ਹੋਇਆ ਹੈ ਜੋ ਕਾਂਗੜੇ ਦੇ ਰਾਜਪੂਤ ਕਟੋਚ ਰਾਜੇ ਅਭੈ ਚੰਦ ਨੇ ਸੰਨ 1758 ਈ. ਵਿਚ ਬਣਾਉਣਾ ਸ਼ੁਰੂ ਕੀਤਾ ਸੀ। ਇਸੇ ਰਾਜੇ ਦੇ ਪੋਤਰੇ ਸੁਜਾਨ ਚੰਦ ਨੇ ਇਸ ਸ਼ਹਿਰ ਨੂੰ ਵਸਾਇਆ ਅਤੇ ਸੰਸਾਰ ਚੰਦ, ਕਟੋਚ ਖ਼ਾਨਦਾਨ ਦੇ ਪ੍ਰਸਿੱਧ ਰਾਜੇ ਨੇ ਇਸ ਨੂੰ ਪੂਰਾ ਕੀਤਾ ਅਤੇ ਇਥੇ ਹੀ ਉਹ ਆਪਣੀ ਅਦਾਲਤ ਲਾਇਆ ਕਰਦਾ ਸੀ।

ਇਸ ਦਾ ਕੁਦਰਤੀ ਨਜ਼ਾਰਾ ਬਹੁਤ ਮਨ-ਭਾਉਣਾ ਹੈ। ਘਾਹ ਦੇ ਮੈਦਾਨ ਦਰਖ਼ਤਾਂ ਵਿਚਕਾਰ ਘਿਰੇ ਹੋਏ ਬਹੁਤ ਖ਼ੂਬਸੂਰਤ ਲਗਦੇ ਹਨ।

ਇਥੋਂ ਦਾ ਪੁਰਾਤਨ ਇਤਿਹਾਸਕ ਮਹੱਲ ਕੋਈ ਦੇਖ ਭਾਲ ਨਾ ਹੋਣ ਕਰ ਕੇ ਕਾਫ਼ੀ ਹਦ ਤੱਕ ਢਹਿ ਗਿਆ ਹੈ।

31°50′ ਉ. ਵਿਥ.; 76°31′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23:117

**ਸ਼ੁਜਾਬਾਦ** (Shujabad) : ਇਹ ਪਾਕਿਸਤਾਨ ਦੇ ਪੰਜਾਬ ਰਾਜ ਵਿਚ ਜ਼ਿਲੇ ਦੀ ਨਾਂ ਦੀ ਤਹਿਸੀਲ ਦਾ ਸਦਰ ਮੁਕਾਮ ਹੈ ਜੋ ਚਨਾਬ ਦੇ ਪੂਰਬ ਵੱਲ 8 ਕਿ. ਮੀ. ਦੂਰ, ਉੱਤਰੀ-ਪੱਛਮੀ ਰੇਲਵੇ ਉੱਤੇ ਸਥਿਤ ਹੈ। ਸਾਰਾ ਸ਼ਹਿਰ ਇਕ ਕੰਧ ਨਾਲ ਘਿਰਿਆ ਹੋਇਆ ਹੈ। ਇਸ ਸ਼ਹਿਰ ਦੀ ਨੀਂਹ ਅਹਿਮਦ ਸ਼ਾਹ ਦੁੱਰਾਨੀ ਦੇ ਰਿਸ਼ਤੇਦਾਰ ਅਤੇ ਮੁਲਤਾਨ ਦੇ ਸੂਬੇਦਾਰ ਨਵਾਬ ਸ਼ੁਜਾਖ਼ਾਨ ਨੇ ਸੰਨ 1750 ਈ. ਵਿਚ ਰੱਖੀ। ਇਸ ਦੇ ਪੁੱਤਰ ਮੁਜ਼ੱਫ਼ਰ ਖ਼ਾਨ, ਜਿਸ ਨੇ 1779 ਤੋਂ 1818 ਤੀਕ ਮੁਲਤਾਨ ਤੇ ਰਾਜ ਕੀਤਾ, ਨੇ ਇਸ ਸ਼ਹਿਰ ਨੂੰ ਬਹੁਤ ਖ਼ੁਸ਼ਹਾਲ ਬਣਾਇਆ। ਇਸ ਨੇ ਇਥੇ ਜ਼ਨਾਨਾ ਮਹੱਲ ਬਣਵਾਇਆ। ਚਨੋਰੀ ਦੀ ਲੜਾਈ ਪਿਛੋਂ ਸੰਨ 1848 ਵਿਚ ਐਡਵਰਡ ਪਰਿਵਾਰ ਦੀ ਠੀਕ ਮੰਨਣ ਉਪਰੰਤ, ਇਸ ਮਹੱਲ ਨੂੰ ਮੁਲਤਾਨ ਦਾ ਘੇਰਾ ਪਾਉਣ ਲਈ ਮੈਂਦੀਖ਼ਾਨਾ ਬਣਾ ਲਿਆ ਗਿਆ। ਸੰਨ 1867 ਵਿਚ ਇਥੇ ਮਿਉਂਸਪਲ ਕਮੇਟੀ ਸਥਾਪਤ ਕੀਤੀ ਗਈ। ਇਥੇ ਇਕ ਕਪਾਹ ਵੇਲਣ ਦਾ ਕਾਰਖ਼ਾਨਾ ਹੈ। ਸ਼ਹਿਰ ਦੀ ਵਪਾਰਕ ਮਹੱਤਤਾ ਘੱਟ ਹੀ ਹੈ।

29°53' ਉ. ਵਿਥ.; 71°18' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 22:310

**ਸ਼ੁਜਾਲਪੁਰ** (ਜਾਂ **ਸ਼ੁਜਾਵਲਪੁਰ**) : ਇਹ ਮੱਧ ਪ੍ਰਦੇਸ਼ (ਭਾਰਤ) ਵਿਚ ਸ਼ਾਜਾਪੁਰ ਜ਼ਿਲ੍ਹੇ ਦਾ ਸਦਰ ਮੁਕਾਮ ਹੈ ਜੋ ਉਜੈਨ-ਭੁਪਾਲ ਰੇਲਵੇ ਲਾਈਨ ਤੇ ਸਥਿਤ ਹੈ। ਇਹ ਸ਼ਹਿਰ ਇਕ ਜੈਨ ਵਪਾਰੀ ਨੇ ਵਸਾਇਆ ਅਤੇ ਉਸ ਦੇ ਨਾਂ ਤੇ ਇਸ ਦਾ ਨਾਂ ਗਦਿ ਕਰਨਪੁਰ ਰੱਖਿਆ ਗਿਆ ਅਤੇ ਬਾਅਦ ਵਿਚ ਸ਼ੁਜਾਤ ਖ਼ਾਨ, ਜਿਹੜਾ ਕਿ ਸ਼ੇਰ ਸ਼ਾਹ ਦੇ ਸਮੇਂ ਗਵਰਨਰ ਸੀ ਨੇ ਇਸ ਨੂੰ ਪਿੰਡ ਤੋਂ ਸ਼ਹਿਰ ਵਿਚ ਤਬਦੀਲ ਕਰ ਦਿੱਤਾ। ਸ਼ੁਜਾਤ ਖ਼ਾਨ ਨੂੰ ਸਥਾਨਕ ਤੌਰ ਤੇ ਸ਼ੁਜਾਵਲ ਖ਼ਾਨ ਕਹਿੰਦੇ ਸਨ ਇਸ ਲਈ ਇਸ ਦਾ ਨਾਂ ਸ਼ੁਜਾਵਲਪੁਰ ਪੈ ਗਿਆ ਜੋ ਬਾਅਦ ਵਿਚ ਸ਼ੁਜਾਲਪੁਰ ਦੇ ਨਾਂ ਨਾਲ ਪ੍ਰਸਿੱਧ ਹੋ ਗਿਆ। ਸੰਨ 1808 ਵਿਚ ਇਹ ਪਿੰਡਾਰੀ ਲੀਡਰ ਕਰੀਮ ਖ਼ਾਨ ਦੇ ਅਧੀਨ ਚਲਾ ਗਿਆ। ਸੰਨ 1844 ਦੀ ਸੰਧੀ ਅਨੁਸਾਰ ਇਥੋਂ ਦਾ ਮਾਲੀਆ ਲੈਣ ਦਾ ਅਧਿਕਾਰ ਬਰਤਾਨਵੀ ਸਰਕਾਰ ਨੇ ਪ੍ਰਾਪਤ ਕਰ ਲਿਆ। ਸੰਨ 1860 ਦੀ ਸੰਧੀ ਅਨੁਸਾਰ ਇਨ੍ਹਾਂ ਨੂੰ ਗਵਾਲੀਅਰ ਦੇ ਸਿੰਧੀਆ ਰਾਜੇ ਦੇ ਹਵਾਲੇ ਕਰ ਦਿੱਤਾ ਗਿਆ। ਗਵਾਲੀਅਰ ਰਾਜ ਦੇ ਮੋਢੀ ਰਾਨੋਜੀ ਸਿੰਧੀਆ, ਜਿਸ ਦੀ ਮ੍ਰਿਤੂ ਸੰਨ 1745 ਵਿਚ ਹੋਈ ਦੀ ਸਮਾਧ ਸ਼ੁਜਾਲਪੁਰ ਦੇ ਨੇੜੇ ਹੀ ਹੈ।

ਆਬਾਦੀ—18,956 (1971)

23°24' ਉ. ਵਿਥ.; 76°43' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 22:310

**ਸੁੰਡ** : ਵੇਖੋ, ਸੁੰਡ-ਉਪ ਸੁੰਡ

**ਸੁੰਡਰਲੈਂਡ** : ਵੇਖੋ, ਸੰਡਰਲੈਂਡ

**ਸੁੰਡਾ ਟਾਪੂ** : ਵੇਖੋ, ਸੁੰਡਾ ਟਾਪੂ

**ਸੁਡਾਨੀ ਭਾਸ਼ਾਵਾਂ** : ਅਫ਼ਰੀਕਾ ਦੇ ਪੂਰਬ ਵਿਚ ਇਥੋਪੀਆ ਤੋਂ ਲੈ ਕੇ ਦੱਖਣ ਵਿਚ ਨਾਈਜੀਰੀਆ ਤੱਕ ਬੋਲੀਆਂ ਜਾਣ ਵਾਲੀਆਂ ਭਾਸ਼ਾਵਾਂ ਨੂੰ ਸੁਡਾਨੀ ਭਾਸ਼ਾਵਾਂ ਦਾ ਨਾਂ ਦਿੱਤਾ ਗਿਆ ਹੈ। ਕੇਵਲ ਭੂਗੋਲਿਕ ਜਾਂ ਹੋਰ ਗ਼ੈਰ-ਭਾਸ਼ਾਈ ਆਧਾਰਾਂ ਤੇ ਆਪਸ ਵਿਚ ਬਿਲਕੁਲ ਅਸਬੰਧਤ ਭਾਸ਼ਾਵਾਂ ਨੂੰ ਸੁਡਾਨੀ ਅਧੀਨ ਕਈ ਗਰੁੱਪਾਂ ਵਿਚ ਵੰਡ ਦਿੱਤਾ ਗਿਆ ਹੈ। ਪ੍ਰੋ. ਜੋਜ਼ਫ਼ ਗ੍ਰੀਨਬਰਗ ਨੇ ਭਾਸ਼ਾਈ ਸਬੰਧਾਂ ਦੇ ਆਧਾਰ ਤੇ ਇਨ੍ਹਾਂ ਭਾਸ਼ਾਵਾਂ ਦਾ ਵਧੇਰੇ ਸੰਤੋਸ਼ਜਨਕ ਵਰਗੀਕਰਣ ਕੀਤਾ ਹੈ।

ਚਰੀ ਨੀਲ (Chari Nile) ਜਾਂ ਮਾਰਕੋ ਸੁਡਾਨੀ (Marco-Sudani) :—ਇਸ ਵਿਚ ਕੇਂਦਰੀ ਸੁਡਾਨੀ, ਪੂਰਬੀ ਸੁਡਾਨੀ, ਬਰਟਾ (Berta) ਅਤੇ ਕੁਨਾਮਾ (Kunama) ਸ਼ਾਮਲ ਹਨ। ਕੇਂਦਰੀ ਸੁਡਾਨੀ ਵਿਚ ਮੋਰੂ-ਮਾਡੀ (Moru-Madi) ਗਰੁੱਪ (ਕਾਂਗੋ ਦੇ ਉੱਤਰ ਪੂਰਬੀ ਅਤੇ ਯੁਗਾਂਡਾ ਦੇ ਉੱਤਰ ਪੱਛਮੀ ਖੇਤਰ ਦੀਆਂ ਬੋਲੀਆਂ) ਅਤੇ ਬੋਂਗੋ-ਬਾਕਾ-ਬਾਗੀਰਮੀ (Bongo-Baka-Bagirmi) ਗਰੁੱਪ (ਕੈਮਰੂਨ, ਚਾਡ (Chad) ਅਤੇ ਕੇਂਦਰੀ ਅਫ਼ਰੀਕੀ ਗਣਰਾਜ ਦੀਆਂ ਬੋਲੀਆਂ) ਸ਼ਾਮਲ ਹਨ। ਪੂਰਬੀ ਸੁਡਾਨੀ (ਨੀਲ ਵਾਦੀ ਦੇ ਉਪਰਲੇ ਖੇਤਰ, ਵਧੇਰੇ ਕਰਕੇ ਸੁਡਾਨ ਵਿਚ, ਯੁਗਾਂਡਾ, ਕੀਨੀਆ ਅਤੇ ਟਾਂਗਾਨੀਕਾ ਤਕ ਫੈਲੀਆਂ ਬੋਲੀਆਂ) ਦੀਆਂ 7 ਸ਼ਾਖ਼ਾਵਾਂ ਹਨ :—

ਨੂਬੀਅਨ (Nubian), ਬੇਰ-ਡੀਡੀਂਗਾ (Beir-Didinga), ਬਾਰੀਆ (Barea), ਟਾਬੀ (Tabi), ਮੇਰਾਰਿਟ (Mераrit), ਡਾਗੂ (Dagu) ਅਤੇ ਜੇਨਗੀ। ਪੁਰਾਣੀ ਨੂਬੀਅਨ ਵਿਚ 8 ਤੋਂ 11 ਸਦੀ ਤਕ ਦੀਆਂ ਲਿਖਤਾਂ ਮਿਲਦੀਆਂ ਹਨ। ਪੱਛਮੀ ਸ਼ਾਖ਼ਾ ਵਿਚ (1) ਨਿਲੋਟਿਕ (Nilotic), ਨੁਅਰ (Nuer), ਡਿੰਕਾ (Dinka) ਲਾਂਗੋ (Lango), ਅਕੋਲੀ (Acholi) (2) ਪੂਰਬੀ ਨਿਲੋਟਿਕ (Nilotic), ਬਾਰੀ (Bari), ਮਾਸਾਈ (Maasi), ਤੁਰਕਾਨਾ (Turcana), ਲੋਟੂਕੋ (Lotoko) ਅਤੇ (3) ਦੱਖਣੀ ਨਿਲੋਟਿਕ ਜਾਂ ਨੰਦੀ-ਸੂਕ (Nandi-Suk) ਆਦਿ ਸ਼ਾਮਲ ਹਨ।

ਹ. ਪੁ. ਐਨ. ਬ੍ਰਿ. 21.

**ਸੁੰਡੀ** (Caterpillar) : ਤਿਤਲੀਆਂ, ਪਤੰਗਿਆਂ ਅਤੇ ਟਿੱਡੀਆਂ ਦੀ ਲਾਰਵਾ ਹਾਲਤ ਨੂੰ ਸੁੰਡੀ ਕਿਹਾ ਜਾਂਦਾ ਹੈ। ਇਹ ਕੀੜਿਆਂ ਵਰਗੇ ਜੰਤੂ ਹਨ ਜਿਨ੍ਹਾਂ ਦੇ ਸਰੀਰ ਕੁਝ ਭਾਰੇ ਅਤੇ ਕਈ ਭਾਗਾਂ (segments) ਵਿਚ ਵੰਡੇ ਹੁੰਦੇ ਹਨ। ਇਨ੍ਹਾਂ ਦੇ ਮੂੰਹ ਦੇ ਹਿੱਸੇ ਚਿੱਥਣ (chewing) ਕਿਸਮ ਦੇ ਹੁੰਦੇ ਹਨ ਅਤੇ ਜ਼ਿਆਦਾਤਰ ਪੌਦੇ ਹੀ ਇਨ੍ਹਾਂ ਦੀ ਖ਼ੁਰਾਕ ਹਨ। ਪਰ ਕਪੜ-ਕੀੜੇ (cloth-moth) ਵਰਗੀਆਂ ਕੁਝ ਕਿਸਮਾਂ ਮ੍ਰਿਤ ਕਾਰਬਨੀ ਮਾਦਾ ਵੀ ਖਾਂਦੇ ਹਨ। ਕਈ ਸੁੰਡੀਆਂ ਹੋਰ ਜੰਤੂਆਂ ਤੇ ਵੀ ਗੁਜ਼ਾਰਾ ਕਰਦੀਆਂ ਹਨ।

ਸੁੰਡੀਆਂ ਆਮ ਤੌਰ ਤੇ ਨਰਮ ਚਮੜੀ ਵਾਲੀਆਂ ਹੁੰਦੀਆਂ ਹਨ ਪਰ ਕਈ ਕਿਸਮਾਂ ਉਪਰ ਵਾਲ ਜਾਂ ਲੂੰ ਕੰਡੇ ਲੱਗੇ ਹੁੰਦੇ ਹਨ, ਮਿਸਾਲ ਦੇ ਤੌਰ ਤੇ ਵੂਲੀ ਵਰਮਜ਼ (wooly worms) ਆਦਿ। ਟਸਕ ਮਾਥ ਦਾ ਨਾਂ ਇਸ ਦੀ ਲਾਰਵਾ ਹਾਲਤ ਉਪਰ ਹੋਣ ਵਾਲੇ ਵਾਲਾਂ ਦੇ ਗੁੱਛੇ (tuft) ਤੋਂ ਲਿਆ ਗਿਆ ਹੈ।

ਸੁੰਡੀਆਂ ਦੇ ਸਰੀਰ ਤੇ ਥੱਰੇਸਿਕ ਜਾਂ ਅਸਲੀ ਲੱਤਾਂ ਦੇ ਤਿੰਨ ਜੋੜੇ ਅਤੇ ਪੇਟ ਲੱਤਾਂ (abdominal-legs) ਦੇ 2-5 ਤਕ ਜੋੜੇ ਹੁੰਦੇ ਹਨ, ਜਿਨ੍ਹਾਂ ਨੂੰ ਪ੍ਰਤਿ-ਲੱਤਾਂ (Pro-legs) ਵੀ ਕਿਹਾ ਜਾਂਦਾ ਹੈ। ਇਨ੍ਹਾਂ ਪ੍ਰਤਿ-ਲੱਤਾਂ ਤੇ ਪੰਜੇ ਲੱਗੇ ਹੁੰਦੇ ਹਨ, ਜਿਨ੍ਹਾਂ ਦੀ ਮਦਦ ਨਾਲ ਇਹ ਜੰਤੂ ਤੁਰ ਸਕਦੇ ਜਾਂ ਉਪਰ ਚੜ੍ਹ ਸਕਦੇ ਹਨ।

ਤਕਰੀਬਨ ਸਾਰੀਆਂ ਸੁੰਡੀਆਂ ਵਿਚ ਹੀ ਰੇਸ਼ਮੀ ਨਾੜਾਂ (silk glands) ਹੁੰਦੀਆਂ ਹਨ ਜਿਨ੍ਹਾਂ ਦੀ ਮਦਦ ਨਾਲ ਇਹ ਆਪਣੀ ਸੁਰੱਖਿਆ ਲਈ ਆਪਣੇ ਦੁਆਲੇ ਕੋਏ (cocoons) ਬੁਣ ਲੈਂਦੇ ਹਨ। ਬਹੁਤ ਸਾਰੀਆਂ ਤਿਤਲੀਆਂ ਅਤੇ ਪਤੰਗੇ ਪਿਊਪਾ ਦੀ ਹਾਲਤ ਵਿਚ ਸਰਦੀ ਦਾ ਮੌਸਮ ਲੰਘਾਉਂਦੇ ਹਨ ਪਰ ਸੁੰਡੀ ਕਈ ਹੋਰ ਜਾਤੀਆਂ ਲਈ ਸਰਦੀ ਲੰਘਾਉਣ ਦਾ ਇਕ ਰੂਪ ਹੈ।

ਸੁੰਡੀਆਂ ਦੇ ਰੰਗ, ਪ੍ਰਤਿਰੂਪ ਅਤੇ ਸਰੀਰ-ਸਜਾਵਟ ਕਈ ਕਿਸਮ ਦੇ ਹੁੰਦੇ ਹਨ। ਬਾਲਗ ਅਵਸਥਾ ਵਿਚ ਇਹ ਅਜਿਹੇ ਨਹੀਂ ਰਹਿੰਦੇ।

ਸੁੰਡੀਆਂ ਮੁਖ ਤੌਰ ਤੇ ਮਨੁੱਖਾਂ ਨੂੰ ਕੋਈ ਨੁਕਸਾਨ ਨਹੀਂ ਪਹੁੰਚਾਉਂਦੀਆਂ। ਕਈ ਕਿਸਮਾਂ ਉਪਰ ਡੰਗ-ਵਾਲ ਵੀ ਹੁੰਦੇ ਹਨ। ਚਮੜੀ

ਦੀ ਇਕ ਖ਼ਾਰਸ਼ ਇਕ ਖ਼ਾਸ ਕਿਸਮ ਦੀ ਸੁੰਡੀ ਦੁਆਰਾ ਪੈਦਾ ਹੁੰਦੀ ਹੈ। ਭਾਵੇਂ ਸੁੰਡੀਆਂ ਹਰ ਸਾਲ ਕਈ ਲੱਖਾਂ ਰੁਪਏ ਦਾ ਨੁਕਸਾਨ ਕਰ ਦਿੰਦੀਆਂ ਹਨ ਪ੍ਰੰਤੂ ਫਿਰ ਵੀ ਇਹ ਕਈ ਪੰਛੀਆਂ ਦਾ ਮਨ ਭਾਉਂਦਾ ਖਾਜਾ ਹਨ।

ਹ. ਪੁ.—ਐਵ. ਐਨ. ਸ.ਟ. 2:551.

**ਸੁਣਨ-ਕਿਰਿਆ :** ਸੁਣਨ-ਕਿਰਿਆ ਇਕ ਅਜਿਹੀ ਸੂਝ ਹੈ ਜਿਸ ਰਾਹੀਂ ਪ੍ਰਾਣੀ ਆਵਾਜ਼ ਨੂੰ ਅਨੁਭਵ ਕਰਨ ਦੇ ਯੋਗ ਹੁੰਦਾ ਹੈ। ਵੱਡੇ ਰੀੜ੍ਹ-ਧਾਰੀ ਅਤੇ ਬਹੁਤ ਸਾਰੇ ਪ੍ਰਾਚੀਨ ਜੀਵਾਂ ਵਿਚ ਆਵਾਜ਼ ਤਰੰਗਾਂ ਦੇ ਪ੍ਰਵੇਸ਼ ਲਈ ਇਕ ਵਿਸ਼ੇਸ਼ ਅੰਗ ਹੁੰਦਾ ਹੈ ਜਿਸ ਨੂੰ ਕੰਨ ਕਿਹਾ ਜਾਂਦਾ ਹੈ। ਸਾਧਾਰਨ ਹਾਲਤਾਂ ਵਿਚ ਇਸ ਦੀ ਲਿੰਗ-ਸੰਗਯਾ ਵਿਚ ਵਿਸ਼ੇਸ਼ ਮਹੱਤਤਾ ਹੈ, ਜਿਸ ਨਾਲ ਇਕ ਨਰ ਤੇ ਮਾਦਾ ਇਕ ਦੂਜੇ ਦੀ ਪਛਾਣ ਕਰ ਸਕਦੇ ਹਨ। ਪਰ ਇਸ ਦਾ ਸਭ ਤੋਂ ਜ਼ਿਆਦਾ ਚੰਗਾ ਕੰਮ ਕਿਸੇ ਆ ਰਹੇ ਖ਼ਤਰੇ ਤੋਂ ਸੁਚਿਤ ਕਰਨਾ ਹੈ।

## ਕੰਨ ਦੇ ਹਿੱਸੇ ਅਤੇ ਉਨ੍ਹਾਂ ਦੇ ਕੰਮ

**ਬਾਹਰਲਾ ਕੰਨ**—ਕੰਨ ਦੇ ਦਿਸਦੇ ਬਾਹਰਲੇ ਹਿੱਸੇ ਵਿਚ ਵਧਿਆ ਹੋਇਆ ਫਲੈਂਪ (ਆੱਰੀਕਲ ਜਾਂ ਪਿੰਨਾ) ਅਤੇ ਛੋਟੀ ਨਲੀ-ਬਾਹਰਲੀ ਸੁਣਨ-ਨਲੀ ਜਾਂ ਮੀਟਸ ਸ਼ਾਮਲ ਹਨ। ਵਧਿਆ ਹੋਇਆ ਫਲੈਂਪ ਸੁਣਨ-ਕਿਰਿਆ ਵਿਚ ਕਿਸੇ ਵੀ ਕੰਮ ਨਹੀਂ ਆਉਂਦਾ। ਇਹ ਇੰਨਾ ਛੋਟਾ ਹੈ ਕਿ ਇਹ ਆਵਾਜ਼ ਨੂੰ ਕੰਨ ਵਿਚ ਵਾਪਸ ਨਹੀਂ ਮੋੜ ਸਕਦਾ, ਕਿਉਂਕਿ ਆਵਾਜ਼-ਪਥ ਨੂੰ ਵਧਾਉਣ ਲਈ ਤਰੰਗ-ਲੰਬਾਈ ਦੇ ਮੁਕਾਬਲੇ ਤੇ ਸਤ੍ਹਾ ਦੀ ਲੰਬਾਈ ਵਧੇਰੇ ਹੋਣੀ ਚਾਹੀਦੀ ਹੈ ਪਰ ਇਹ ਸ਼ਰਤ ਸਭ ਤੋਂ ਉੱਚੀਆਂ ਸੁਣੀਆਂ ਜਾ ਸਕਣ ਵਾਲੀਆਂ ਧੁਨੀਆਂ ਲਈ ਘੱਟ ਤੋਂ ਘੱਟ ਪੂਰੀ ਹੁੰਦੀ ਹੈ। ਉਨ੍ਹਾਂ ਜਾਨਵਰਾਂ ਵਿਚ ਜਿਨ੍ਹਾਂ ਵਿਚ ਵੱਡੇ ਅਤੇ ਤੀਖਣ ਵਰਗੇ ਪਿੰਨੇ ਹੋਣ ਅਤੇ ਆਵਾਜ਼ ਪ੍ਰਤੀ ਮਨੁੱਖ ਤੋਂ ਵੀ ਜ਼ਿਆਦਾ ਸਚੇਤਨ ਹੋਣ, ਉਨ੍ਹਾਂ ਵਿਚ ਆੱਰੀਕਲਾਂ ਨੂੰ ਹਿਲਾਉਣ ਵਾਸਤੇ ਵਿਕਸਿਤ ਪੇਸ਼ੀਆਂ ਹੁੰਦੀਆਂ ਹਨ। ਮੀਟਸ ਕੁਝ-ਕੁ ਮੁੜੀ ਹੋਈ ਨਲੀ ਹੁੰਦੀ ਹੈ ਜੋ ਲਗਭਗ 2.5 ਸੈਂ. ਮੀ. ਲੰਮੀ ਹੁੰਦੀ ਹੈ ਅਤੇ ਕੰਨ-ਪਰਦੇ ਤੇ ਜਾ ਕੇ ਖ਼ਤਮ ਹੋ ਜਾਂਦੀ ਹੈ।

**ਵਿਚਕਾਰਲਾ ਕੰਨ**—ਕੰਨ-ਪਰਦੇ ਦੇ ਪਿਛਲੇ ਪਾਸੇ ਵਿਚਕਾਰਲੇ ਕੰਨ ਦਾ ਖੋੜ (cavity) ਹੁੰਦਾ ਹੈ ਜਿਸ ਦੀ ਸ਼ਕਲ ਬੇਤਰਤੀਬੀ ਜਿਹੀ ਹੁੰਦੀ ਹੈ। ਇਹ ਪੁੜਪੁੜੀ ਦੀ ਹੱਡੀ ਵਿਚ ਹਵਾ ਨਾਲ ਭਰੀ ਜਗ੍ਹਾ ਹੁੰਦੀ ਹੈ। ਛੋਟੀਆਂ ਤਿੰਨ ਹੱਡੀਆਂ (ਆੱਸੀਕਲਜ਼) ਦੀ ਇਕ ਲੜੀ ਇਸ ਥਾਂ ਨੂੰ ਇਕ ਪੁਲ ਵਾਂਗ ਘੇਰਦੀ ਹੈ ਤੇ ਇਸ ਤਰ੍ਹਾਂ ਕੰਨ-ਪਰਦੇ ਅਤੇ ਅੰਡਾਕਾਰ ਜਾਲੀ (ਓਵਲ ਵਿੰਡੋ) ਵਿਚਕਾਰ ਮਸ਼ੀਨੀ ਸੰਪਰਕ ਪੈਦਾ ਕਰਦੀ ਹੈ ਜਿਸ ਰਾਹੀਂ ਅੰਦਰਲੇ ਕੰਨ ਦਾ ਮਾਰਗ ਬਣਦਾ ਹੈ।

ਕੰਨ-ਪਰਦਾ ਸ਼ਕਲ ਵਿਚ ਕੋਨਾਕਾਰ ਹੁੰਦਾ ਹੈ ਜਿਸ ਦੀ ਨੋਕ ਅੰਦਰਲੇ ਪਾਸੇ ਨੂੰ ਹੁੰਦੀ ਹੈ। ਬਾਹਰਲਾ ਆੱਸੀਕਲ ਮੈਲੀਅਸ (ਹਥੌੜਾ), ਨੋਕ ਉੱਤੇ ਅਤੇ ਕੰਨ ਦੇ ਇਕ ਅਰਧ-ਵਿਆਸ ਤੇ ਲੱਗਾ ਹੁੰਦਾ ਹੈ। ਦੂਜਾ ਆੱਸੀਕਲ ਇਨਕਸ, ਮੈਲੀਅਸ ਨੂੰ ਤੀਜੇ ਸਟੈਪੀਜ਼ ਨਾਲ ਜੋੜਦਾ ਹੈ, ਜਿਸ ਦਾ ਅੰਦਰਲਾ ਹਿੱਸਾ (ਫ਼ੁਟਪਲੇਟ) ਅੰਡਾਕਾਰ ਮੋਰੀ ਦੇ ਕੁਝ ਹਿੱਸੇ ਨੂੰ ਭਰ ਦਿੰਦਾ ਹੈ। ਆੱਸੀਕਲ ਬਹੁਤ ਨਾੜੀ ਲਿਗਾਮੈਂਟਾਂ ਦੀ ਮਦਦ ਨਾਲ ਆਪਸ ਵਿਚ ਜੁੜੇ ਹੋਏ ਅਤੇ ਖੋੜ ਵਿਚ ਲਟਕੇ ਹੁੰਦੇ ਹਨ। ਇਥੇ ਦੋ ਕੰਨ-ਪਰਦਾ ਪੇਸ਼ੀਆਂ ਹੁੰਦੀਆਂ ਹਨ ਜੋ ਆੱਸੀਕੁਲਰ ਲੜੀ ਤੇ ਕੰਮ ਕਰਦੀਆਂ ਹਨ। ਜਿਨ੍ਹਾਂ ਵਿਚ ਇਕ ਟੈਂਸਰ ਟਿੰਪੈਨਾਈ ਪੇਸ਼ੀ ਮੈਲੀਅਸ ਲਈ ਅਤੇ ਦੂਜੀ ਸਟੈਪੀਡੀਅਸ ਪੇਸ਼ੀ ਸਟੈਪੀਜ਼ ਲਈ ਹੁੰਦੀ ਹੈ।

ਵਿਚਕਾਰਲੇ ਕੰਨ ਦਾ ਕੰਮ ਆਵਾਜ਼ ਸ਼ਕਤੀ ਦਾ ਚੰਗੀ ਤਰ੍ਹਾਂ ਸੰਚਾਰ ਕਰਨਾ ਹੁੰਦਾ ਹੈ। ਕੰਨ-ਪਰਦੇ ਦੇ ਤਲ ਉੱਤੇ ਹਵਾ ਦੇ ਕਣ ਟਕਰਾਉਂਦੇ ਹਨ ਅਤੇ ਫ਼ੁਟਪਲੇਟ ਦੁਆਰਾ ਢਕੀ ਹੋਈ ਛੋਟੀ ਸਤ੍ਹਾ ਤੇ ਆੱਸੀਕੁਲਰ ਲੜੀ ਦੁਆਰਾ ਪੂਰੀ ਸ਼ਕਤੀ ਲਗਾਈ ਜਾਂਦੀ ਹੈ।



ਚਿਤਰ 1 : ਵਿਚਕਾਰਲਾ ਅਤੇ ਅੰਦਰਲਾ ਕੰਨ

1. ਰਕਾਬ (ਸਟੈਪੀਜ਼), 2. ਓਵਲ ਵਿੰਡੋ, ਰਕਾਬ ਦੀ ਫ਼ੁਟ ਪਲੇਟ ਨਾਲ, 3. ਬੇਸਿਲਰ ਝਿੱਲੀ, 4. ਹੈਲੀਕੋਟ੍ਰੀਮਾ, 5. ਕਾਕਲੀਆ, 6. ਰਾਊਂਡ ਵਿੰਡੋ, 7. ਕੰਨ ਝਿੱਲੀ, 8. ਹਥੌੜੇ ਦਾ ਹੈਂਡਲ, 9. ਮੀਟਸ, 10. ਅਹਿਰਨ (ਇਨਕਸ) 11. ਹਥੌੜਾ (ਮੈਲੀਅਸ), 12. ਵਿਚਕਾਰਲਾ ਕੰਨ ਖੋੜ.

ਸਿੱਟੇ ਵਜੋਂ ਦਬਾਉ ਬਹੁਤ ਜ਼ਿਆਦਾ ਵਧ ਜਾਂਦਾ ਹੈ। ਸੰਚਾਰ ਦੀ ਸਮਰੱਥਾ 28 ਪ੍ਰਤਿਸ਼ਤ ਦੇ ਲਗਭਗ ਹੁੰਦੀ ਹੈ। ਇਹ ਸਮਰੱਥਾ ਵਿਚਕਾਰਲਾ ਕੰਨ ਮਕੈਨਿਜ਼ਮ ਨਾ ਹੋਣ ਤੇ ਵੀ ਪ੍ਰਾਪਤ ਹੋ ਸਕਦੀ ਹੈ। ਇਹ ਫ਼ਰਕ ਪ੍ਰਤੱਖ ਰੂਪ ਵਿਚ ਪਤਾ ਲਗ ਜਾਂਦਾ ਹੈ। ਜੇ ਕੋਈ ਮਨੁੱਖ ਕਿਸੇ ਦੁਰਘਟਨਾ ਕਾਰਨ ਕੰਨ-ਪਰਦਾ ਅਤੇ ਬਾਹਰਲੇ ਆੱਸੀਕਲ ਗੁਆ ਬੈਠਾ ਹੋਵੇ ਤਾਂ ਉਹ ਉੱਨਾਂ ਚਿਰ ਤਕ ਸੁਣ ਨਹੀਂ ਸਕਦਾ ਜਿੰਨਾ ਚਿਰ ਤਕ ਕਿ ਬੋਲਣ ਵਾਲਾ ਬਹੁਤ ਉੱਚੀ ਜਾਂ ਸਿੱਧਾ ਹੀ ਉਸ ਦੇ ਕੰਨ ਵਿਚ ਨਾ ਬੋਲੇ।

ਕੰਨ-ਪੇਸ਼ੀਆਂ ਆੱਸੀਕੁਲਰ ਲੜੀ ਨੂੰ ਵਿਚਕਾਰਲੇ ਕੰਨ ਖੋੜ ਦੀਆਂ ਕੰਧਾਂ ਨਾਲ ਐਲਾਸਟਿਕ ਦੇ ਸਿਰਿਆਂ ਦੁਆਰਾ ਜੋੜਦੀਆਂ ਹਨ ਅਤੇ ਇਹ ਰਲ ਕੇ ਸੁਰੱਖਿਅਤ ਜੰਤਰ-ਵਿਧੀ ਬਣਾਉਂਦੇ ਹਨ। ਇਹ ਆੱਸੀਕੁਲਰ ਲੜੀ ਨੂੰ ਮਜ਼ਬੂਤੀ ਦਿੰਦੇ ਹਨ ਅਤੇ ਜ਼ਿਆਦਾ ਆਰਾਮ ਨੂੰ ਠੀਕ ਜਗ੍ਹਾ ਤੋਂ ਸਰਕਣ ਤੋਂ ਵੀ ਬਚਾਉਂਦੇ ਹਨ। ਜਦੋਂ ਕੋਈ ਉੱਚੀ ਆਵਾਜ਼ ਕੰਨ ਨੂੰ ਉਤੇਜਿਤ ਕਰਦੀ ਹੈ ਤਾਂ ਇਕ ਤੇਜ਼ ਪਰਤਵੀਂ ਸੁੰਗੜਾਅ ਕਿਰਿਆ ਹੁੰਦੀ ਹੈ ਜੋ ਕੰਪਨ ਦੇ ਸੰਚਾਰਨ ਨੂੰ ਬਹੁਤ ਜ਼ਿਆਦਾ ਘੱਟ ਕਰ ਦਿੰਦੀ ਹੈ ਜਿਸ ਨਾਲ ਅੰਦਰਲਾ ਕੰਨ ਅਧਿਕ ਉਤੇਜਨਾ ਤੋਂ ਬਚਿਆ ਰਹਿੰਦਾ ਹੈ। ਇਹ ਬਚਾਅ ਵੀ ਸੀਮਤ ਹੁੰਦਾ ਹੈ ਕਿਉਂਕਿ ਕਿਸੇ ਅਜਿਹੇ ਮਨੁੱਖ ਨੂੰ ਜਿਸ ਨੂੰ ਲਗਾਤਾਰ ਵਿਸਫੋਟਾਂ ਦੀਆਂ ਉੱਚੀਆਂ ਆਵਾਜ਼ਾਂ ਸੁਣਨੀਆਂ ਪੈਂਦੀਆਂ ਹੋਣ ਉਸ ਨੂੰ ਆਪਣੇ ਕੰਨਾਂ ਦੀ ਸੁਰੱਖਿਆ ਲਈ ਵਾਧੂ ਸਾਵਧਾਨੀਆਂ ਵਰਤਣ ਦੀ ਲੋੜ ਪੈਂਦੀ ਹੈ। ਉਹ ਸਿਰ ਉਪਰ ਹੈਲਮੈਟ ਵਰਗੀ ਚੀਜ਼ ਪਾ ਕੇ ਜਾਂ ਇਸ ਤਰ੍ਹਾਂ ਦੇ ਪਲੱਗਾਂ ਦੀ ਵਰਤੋਂ ਕਰਕੇ, ਜੋ ਉਸ ਦੇ ਮੀਟਸ ਵਿਚ ਚੰਗੀ ਤਰ੍ਹਾਂ ਫਿਟ ਆ ਸਕਦੇ ਹੋਣ, ਬਚਾਅ ਕਰ ਸਕਦਾ ਹੈ।

**ਅੰਦਰਲਾ ਕੰਨ**—ਪੁੜਪੁੜੀ ਦੀ ਹੱਡੀ ਵਿਚ, ਹੱਡੀਦਾਰ ਮੁੜਵੀਂ ਘੁੰਮਣਘੇਰੀ (ਲੈਬਰਿੰਥ) ਇਕ ਸੰਕੀਰਨ ਜਗ੍ਹਾ ਹੈ ਜਿਸ ਦੇ ਦੋ ਭਾਗ, ਵੈਸਟੀਬਿਊਲ ਅਤੇ ਸੈਮੀ-ਸਰਕੁਲਰ ਕੈਨਾਲ, ਸਰੀਰਕ ਸੰਤੁਲਨ ਨਾਲ ਸੰਬੰਧਤ ਹਨ,

ਜਦੋਂ ਕਿ ਤੀਜਾ ਭਾਗ ਕੋਕਲੀਆ ਸੁਣਨ ਲਈ ਵਰਤਿਆ ਜਾਂਦਾ ਹੈ। ਕੌਕਲੀਆ ਦੀ ਸ਼ਕਲ ਸਨੇਲ ਦੇ ਖੋਲ ਵਰਗੀ ਹੁੰਦੀ ਹੈ। ਮਨੁੱਖ




ਚਿਤਰ 2 : ਕਾਕਲੀਆ ਦਾ ਕ੍ਰਾਸ-ਸੈਕਸ਼ਨ
1. ਆਰਗਨ ਆਫ਼ ਕਾਰਟਾਈ 2. ਰਿਸਨਰ ਝਿੱਲੀ
3. ਬੇਸਿਲਰ ਝਿੱਲੀ 4. ਨਾਲੀ ਕੋਸ਼

ਵਿਚ ਇਸ ਦੇ ਢਾਈ ਕੁ ਵਲ ਪਏ ਹੁੰਦੇ ਹਨ। ਪਰ ਜੇਕਰ ਇਹ ਸਿੱਧਾ ਕੀਤਾ ਹੋਵੇ ਤਾਂ ਇਸ ਦੀ ਲੰਬਾਈ ਲਗਭਗ 3.5 ਤੋਂ 4.0 ਸੈਂ. ਮੀ. ਹੋਵੇਗੀ।

ਇਕ ਵੰਡ ਕਾੱਕਲੀਆ ਨੂੰ ਦੋ ਹਿੱਸਿਆਂ (ਵੈਸਟੀਬਿਊਲਰ ਅਤੇ ਟਿੰਪੈਨਿਕ ਨਾਲੀਆਂ ਜਾਂ ਕੈਨਾਲਾਂ) ਵਿਚ ਵੰਡ ਦਿੰਦੀ ਹੈ, ਇਹ ਕੈਨਾਲਾਂ ਕਾੱਕਲੀਆ ਦੇ ਸਿਰੇ ਤੇ ਜੁੜ ਜਾਂਦੀਆਂ ਹਨ ਅਤੇ ਇਨ੍ਹਾਂ ਵਿਚ ਇਕ ਤਰਲ ਪਰਿਲਸੀਕਾ (ਪੈਰੀਲਿੰਫ) ਭਰੀ ਹੁੰਦੀ ਹੈ। ਪਿਛਲੇਰੇ ਸਿਰੇ ਦੇ ਅੰਤ ਤੇ ਹਰ ਇਕ ਕੈਨਾਲ ਇਕ ਹੱਡੀਦਾਰ ਝਿੱਲੀ ਵਿਚ ਖੁਲ੍ਹਦੀ ਹੈ ਜੋ ਇਸ ਨੂੰ ਵਿਚਕਾਰਲੇ ਕੰਨ-ਖੋੜ ਤੋਂ ਵੱਖਰਾ ਕਰਦੀ ਹੈ। ਵੈਸਟੀਬਿਊਲਰ ਕੈਨਾਲ ਅੰਡਾਕਾਰ ਮੋਰੀ ਵਿਚ ਖੁਲ੍ਹਦੀ ਹੈ ਅਤੇ ਟਿੰਪੈਨਿਕ ਕੈਨਾਲ ਗੋਲ ਮੋਰੀ ਵਿਚ। ਇਨ੍ਹਾਂ ਕੈਨਾਲਾਂ ਦੀ ਵੰਡ ਇਕ ਝਿੱਲੀ ਦੁਆਰਾ ਹੁੰਦੀ ਹੈ ਜਿਸ ਦਾ ਕੁਝ ਹਿੱਸਾ ਧਾਗੇਦਾਰ ਬੇਸਿਲਰ ਝਿੱਲੀ ਦਾ ਬਣਿਆ ਹੁੰਦਾ ਹੈ। ਇਸ ਉਪਰ ਇਕ ਗੁੰਝਲਦਾਰ ਢਾਂਚਾ, ਆਰਗਨ ਆਫ਼ ਕਾੱਰਟਾਈ ਹੁੰਦਾ ਹੈ, ਜਿਸ ਵਿਚ ਆੱਡਿਟਰੀ ਰਿਸੈਪਟਰ ਸੈੱਲ ਭਾਵ ਹੇਅਰ ਸੈੱਲ ਪਏ ਹੁੰਦੇ ਹਨ। ਹੇਅਰ ਸੈੱਲਾਂ ਦੇ ਸਿਰਿਆਂ ਦੇ ਦੁਆਲੇ ਸੁਣਨ ਨਾੜੀਆਂ ਦੇ ਰੇਸ਼ਿਆਂ ਦੇ ਸਿਰੇ ਹੁੰਦੇ ਹਨ ਜੋ ਅੰਦਰਵਾਰ ਕਾੱਕਲੀਅਰ ਸਪਾਇਰਲ ਦੇ ਧੁਰੇ ਵੱਲ ਵਧਦੇ ਹੋਏ ਸੁਣਨ-ਨਾੜੀ ਬਣਾਉਂਦੇ ਹਨ। ਅੰਦਰਲੇ ਕੰਨ ਦਾ ਸੰਵੇਦਨਸ਼ੀਲ ਹਿੱਸਾ ਕਾੱਕਲੀਅਰ ਨਲੀ ਦੇ ਇਕ ਤਰਲ, ਐਂਡੋਲਿੰਫ ਦੁਆਰਾ ਘੇਰਾ ਜਾਂਦਾ ਹੈ। ਇਹ ਤਰਲ ਪੈਰੀਲਿੰਫ ਨਾਲ ਮਿਲਣ ਤੋਂ ਇਕ ਝਿੱਲੀ ਰਾਹੀਂ ਰੋਕ ਲਿਆ ਜਾਂਦਾ ਹੈ ਜਿਸ ਨੂੰ ਰਿਸਨਰ-ਝਿੱਲੀ (Reissner's membrane) ਆਖਦੇ ਹਨ।

ਜਦੋਂ ਬਾਹਰੀ ਆਵਾਜ਼ ਦੇ ਪ੍ਰਭਾਵ ਥੱਲੇ ਸਟੇਪੀਜ਼ ਦੀ ਫੁਟਪਲੇਟ ਕੁਝ ਚਿਰ ਲਈ ਅੰਦਰਵਾਰ ਧੁਕ ਜਾਂਦੀ ਹੈ ਤਾਂ ਅੰਦਰਲੇ ਕੰਨ ਦੇ ਤਰਲ ਉੱਤੇ ਪਾਇਆ ਹੋਇਆ ਦਬਾਉ ਖੁੱਲ੍ਹ ਜਾਂਦਾ ਹੈ। ਪਰ ਜਦੋਂ ਫੁਟਪਲੇਟ ਬਾਹਰ ਨੂੰ ਝੁਕਦੀ ਹੈ ਤਾਂ ਦਬਾਉ ਉਲਟ ਹੋ ਜਾਂਦਾ ਹੈ ਅਤੇ ਝਿੱਲੀ ਅੰਦਰਵਾਰ ਸਰਕ ਜਾਂਦੀ ਹੈ। ਵੈਸਟੀਬਿਊਲਰ ਤੋਂ ਕਾੱਕਲੀਅਰ ਡਕਟ ਤਕ ਕਈ ਤਰ੍ਹਾਂ ਦੇ ਦਬਾਉ ਦਾ ਸੰਚਾਰ ਹੁੰਦਾ ਹੈ ਜਿਨ੍ਹਾਂ ਨਾਲ ਸੰਵੇਦਨਾ ਸੈੱਲ ਉਤੇਜਿਤ ਹੋ ਜਾਂਦੇ ਹਨ। ਹੇਅਰ ਸੈੱਲਾਂ ਤੋਂ ਉਤੇਜਨਾ ਸੁਣਨ ਨਾੜੀ ਰੇਸ਼ਿਆਂ (ਫਾਈਬਰਜ਼) ਤੇ ਚਲੀ ਜਾਂਦੀ ਹੈ ਅਤੇ ਸੁਣਨ ਦੀ ਸੰਵੇਦਨਾ ਪੈਦਾ ਹੁੰਦੀ ਹੈ।

ਕੰਨ ਹੱਡੀ-ਚਾਲਨ ਰਾਹੀਂ ਵੀ ਉਤੇਜਿਤ ਹੋ ਸਕਦਾ ਹੈ। ਜੇਕਰ ਕੋਈ ਕੰਬਦੀ (vibrating) ਵਸਤੂ ਖੋਪਰੀ ਦੀ ਹੱਡੀ ਦੇ ਸੰਪਰਕ ਵਿਚ ਲਿਆਂਦੀ ਜਾਵੇ ਤਾਂ ਇਸ ਦੀਆਂ ਹਰਕਤਾਂ ਅੰਦਰਲੇ ਕੰਨ ਤਰਲਾਂ ਅਤੇ ਅਖ਼ੀਰ ਹੇਅਰ ਸੈੱਲਾਂ ਤਕ ਪਹੁੰਚ ਜਾਂਦੀਆਂ ਹਨ। ਸੰਵੇਦਨਾ ਅਸਰ ਬਿਲਕੁਲ ਉਹੋ ਜਿਹੇ ਹੀ ਹੁੰਦੇ ਹਨ ਜਿਹੋ ਜਿਹੇ ਹਵਾ-ਚਾਲਨ ਵਿਚ ਹੁੰਦੇ ਹਨ ਪਰੰਤੂ ਸੁਯੋਗਤਾ ਬਹੁਤ ਘੱਟ ਜਾਂਦੀ ਹੈ ਕਿਉਂਕਿ ਸ਼ਕਤੀ ਦਾ ਬਹੁਤ ਸਾਰਾ ਹਿੱਸਾ ਸਿਰ ਦੇ ਵੱਡੇ ਹਿੱਸੇ ਵਿਚ ਕੰਪਨਾ ਪੈਦਾ ਕਰਨ ਵਿਚ ਖਪਤ ਹੋ ਜਾਂਦਾ ਹੈ।

## ਸੁਣਨ-ਕਿਰਿਆ ਦਾ ਕਾਰਜ

ਸੁਣਨ ਸੰਬੰਧੀ ਤਜਰਬੇ ਤਿੰਨ ਮੂਲ ਪ੍ਰਸੰਗਾਂ ਵਿਚ ਵੱਖਰੇ ਵੱਖਰੇ ਹੁੰਦੇ ਹਨ : (1) ਪਿੱਚ (2) ਪ੍ਰਬਲਤਾ (3) ਧੁਨੀ ਦਾ ਸਰੂਪ (ਟਿੰਬਰ)।

(1) ਪਿੱਚ–ਪਿੱਚ ਵਿਚ ਧੁਨੀਆਂ ਆਵਾਜ਼ ਕੰਪਨਾਂ ਦੀ ਆਵ੍ਰਿੱਤੀ ਨਾਲ ਬਦਲਦੀਆਂ ਰਹਿੰਦੀਆਂ ਹਨ। ਮੱਧਮ ਆਵ੍ਰਿੱਤੀ ਨਾਲ ਡੂੰਘੀਆਂ ਜਾਂ ਨੀਵੀਆਂ ਧੁਨੀਆਂ ਪੈਦਾ ਹੁੰਦੀਆਂ ਹਨ, ਜਦ ਕਿ ਤੇਜ਼ ਆਵ੍ਰਿੱਤੀ ਨਾਲ ਬਹੁਤ ਉੱਚੀਆਂ ਧੁਨੀਆਂ ਪੈਦਾ ਹੁੰਦੀਆਂ ਹਨ ਜਿਵੇਂ ਬੀਂਡੇ ਦੀ ਟੀਂ ਟੀਂ ਦੀ ਉੱਚੀ ਆਵਾਜ਼। ਮਨੁੱਖ ਦੀ ਸੁਣਨ-ਸ਼ਕਤੀ ਸੰਬੰਧੀ ਸਾਧਾਰਨ ਹੱਦ 10.5 ਆਕਟੇਵਜ਼ ਹੁੰਦੀ ਹੈ, ਜਿਹੜੀ ਘੱਟ ਤੋਂ ਘੱਟ 15 ਸਾਈਕਲ ਪ੍ਰਤਿ ਸੈਕੰਡ ਹੋ ਸਕਦੀ ਹੈ। ਥੱਲੇ ਵਾਲੀ ਹੱਦ ਤੋਂ ਘੱਟ ਧੁਨੀਆਂ ਕੰਨਾਂ ਤੇ ਅਸਰ ਕਰਦੀਆਂ ਹਨ ਅਤੇ ਰੌਲੇ ਦੀ ਹਾਲਤ ਵਿਚ ਧੁਨੀਆਂ ਦੀ ਪਛਾਣ ਨਹੀਂ ਹੋ ਸਕਦੀ। ਉਪਰਲੀ ਹੱਦ ਤੋਂ ਉੱਚੀਆਂ ਧੁਨੀਆਂ ਸੁਣੀਆਂ ਨਹੀਂ ਜਾ ਸਕਦੀਆਂ। ਕੁਝ ਨੌਜਵਾਨ ਆਦਮੀ 23,000 ਸਾਈਕਲ ਪ੍ਰਤਿ ਸੈਕਿੰਡ ਤਕ ਉੱਚੀਆਂ ਧੁਨੀਆਂ ਸੁਣ ਸਕਦੇ ਹਨ ਪਰ ਵਧ ਰਹੀ ਉਮਰ ਨਾਲ ਇਹ ਹੱਦ ਘਟਦੀ ਘਟਦੀ ਬਹੁਤ ਘੱਟ ਜਾਂਦੀ ਹੈ।

(2) ਪ੍ਰਬਲਤਾ–ਕਿਸੇ ਵੀ ਆਵਾਜ਼ ਦੀ ਪ੍ਰਬਲਤਾ ਇਸ ਦੀ ਸ਼ਕਤੀ ਅਤੇ ਆਵ੍ਰਿੱਤੀ ਤੇ ਨਿਰਭਰ ਕਰਦੀ ਹੈ। ਮਿਸਾਲ ਦੇ ਤੌਰ ਤੇ ਇਕੋ ਜਿਹੀ ਸ਼ਕਤੀ ਵਾਲੀਆਂ ਦੋ ਧੁਨੀਆਂ ਵੱਖਰੀ ਵੱਖਰੀ ਆਵ੍ਰਿੱਤੀ ਹੋਣ ਕਰਕੇ ਇਕੋ ਜਿਹੀਆਂ ਉੱਚੀਆਂ ਨਹੀਂ ਹੋਣਗੀਆਂ, ਕਿਉਂਕਿ ਕੰਨ ਦੀ ਸੰਵੇਦਨਸ਼ੀਲਤਾ ਇਸ ਦੀ ਰੇਂਜ ਨਾਲ ਬਦਲ ਜਾਂਦੀ ਹੈ। ਸੰਵੇਦਨਸ਼ੀਲਤਾ ਦਰਮਿਆਨੀਆਂ ਉੱਚੀਆਂ ਧੁਨੀਆਂ ਲਈ ਸਭ ਤੋਂ ਜ਼ਿਆਦਾ ਹੁੰਦੀ ਹੈ (1,000 ਤੋਂ 4,000 ਸਾਈਕਲ)। ਦਰਮਿਆਨੀ ਆਵ੍ਰਿੱਤੀ ਵਾਲੀਆਂ ਧੁਨੀਆਂ ਦੀ ਕੰਨ ਉਤੇਜਨਾ ਲਈ ਸ਼ਕਤੀ ਦੀ ਮਾਤਰਾ ਬਹੁਤ ਥੋੜ੍ਹੀ ਚਾਹੀਦੀ ਹੈ। ਇਸ ਲਈ ਮਨੁੱਖ ਇਸ ਹਿੱਸੇ ਨੂੰ ਕਾਫ਼ੀ ਵਿਕਸਿਤ ਕਰ ਚੁੱਕਿਆ ਹੈ। ਸਭ ਤੋਂ ਜ਼ਿਆਦਾ ਉੱਚੀ ਆਵਾਜ਼ ਨਾਲ ਕੰਨ ਵਿਚ ਪੀੜ ਹੁੰਦੀ ਤੇ ਕੰਨ ਵਿਚ ਵਿਗਾੜ ਪੈ ਜਾਣਾ ਬੜਾ ਸੰਭਵ ਹੈ। ਸ਼ਕਤੀ ਦੀ ਮਾਤਰਾ ਜੋ ਕੰਨ ਵਾਸਤੇ ਘਾਤਕ ਸਿੱਧ ਹੋ ਸਕਦੀ ਹੈ, ਅਸਲ ਵਿਚ ਬਹੁਤ ਥੋੜ੍ਹੀ ਹੁੰਦੀ ਹੈ ਪਰ ਫਿਰ ਵੀ ਇਹ ਅਨੁਭਵ ਹੋ ਸਕਣ ਦੇ ਮੁਕਾਬਲੇ ਤੋਂ ਕਾਫ਼ੀ ਜ਼ਿਆਦਾ ਹੁੰਦੀ ਹੈ। ਇਸ ਲਈ ਕੰਨ ਇਕ ਵਿਸ਼ਾਲ ਸ਼ਕਤੀ ਰੇਂਜ ਤੇ ਕੰਮ ਕਰਦਾ ਹੈ ਤੇ ਇਹ ਰੇਂਜ 2,000 000,000,000 ਗੁਣਾ ਹੁੰਦੀ ਹੈ।

(3) ਧੁਨੀ ਦਾ ਸਰੂਪ–ਦੋ ਆਵਾਜ਼ਾਂ ਦੀ ਮੌਲਿਕ ਆਵ੍ਰਿੱਤੀ ਬਰਾਬਰ ਹੋ ਸਕਦੀ ਹੈ ਅਤੇ ਇਨ੍ਹਾਂ ਦਾ ਉਪਰਲਾ ਸੁਰ ਵੀ ਬਰਾਬਰ ਹੋ ਸਕਦਾ ਹੈ। ਪਰੰਤੂ ਜੇ ਇਨ੍ਹਾਂ ਉਪਰਲੀਆਂ ਸੁਰਾਂ ਵਿਚਲੀ ਸ਼ਕਤੀ ਦੀ ਵੰਡ ਵੱਖਰੀ ਹੋਵੇਗੀ ਤਾਂ ਇਹ ਕੰਨ ਨੂੰ ਵੀ ਵੱਖਰੀਆਂ ਹੀ ਪ੍ਰਤੀਤ ਹੋਣਗੀਆਂ। ਅਜਿਹਾ ਫ਼ਰਕ, ਜੋ ਇਨ੍ਹਾਂ ਵਿਚ ਪਾਏ ਜਾਂਦੇ ਸਾਪੇਖੀ

ਪਰਿਮਾਣਾਂ ਤੋਂ ਪੈਦਾ ਹੁੰਦਾ ਹੈ ਉਸ ਨੂੰ ਧੁਨੀ ਦਾ ਸਰੂਪ ਕਿਹਾ ਜਾਂਦਾ ਹੈ। ਧੁਨੀ ਸਰੂਪ ਦੇ ਪ੍ਰਯੋਗ ਨਾਲ ਸੰਗੀਤ ਸੰਬੰਧੀ ਯੰਤਰਾਂ ਵਿਚ ਕਈ ਵਿਸ਼ੇਸ਼ ਤਰ੍ਹਾਂ ਦੇ ਸੁਰ ਸ਼ਾਮਲ ਕੀਤੇ ਜਾਂਦੇ ਹਨ। ਸਾਰੇ ਤਰ੍ਹਾਂ ਦੇ ਸੰਗੀਤ ਯੰਤਰ ਆਪਣੀ ਬਣਤਰ ਕਾਰਨ ਅਤੇ ਵਜਾਉਣ ਦੇ ਤਰੀਕੇ ਵਜੋਂ, ਵਿਸ਼ੇਸ਼ ਧੁਨੀ ਵਾਲੀਆਂ ਆਵਾਜ਼ਾਂ ਕੱਢਦੇ ਹਨ ਜਿਸ ਰਾਹੀਂ ਇਹ ਪਛਾਣੇ ਜਾ ਸਕਦੇ ਹਨ। ਇਸੇ ਤਰ੍ਹਾਂ ਗਾਉਣ ਵਾਲੇ, ਜੋ ਇਕ ਹੀ ਸੁਰ ਗਾ ਰਹੇ ਹੋਣ ਆਪਣੀਆਂ ਧੁਨੀਆਂ ਦੀ ਵਿਸ਼ੇਸ਼ਤਾ ਕਾਰਨ ਪਛਾਣੇ ਜਾ ਸਕਦੇ ਹਨ।

ਬੋਲਾਪਨ–ਬਿਮਾਰੀ ਜਾਂ ਦੁਰਘਟਨਾ ਕਾਰਨ ਕੰਨ ਦੇ ਸਹੀ ਕਾਰਜ ਵਿਚ ਫ਼ਰਕ ਆ ਜਾਂਦਾ ਹੈ ਜਿਸ ਕਾਰਨ ਕਈ ਤਰ੍ਹਾਂ ਦਾ ਬੋਲਾਪਣ ਹੋ ਜਾਂਦਾ ਹੈ। ਕਈ ਵਾਰ ਆਵਾਜ਼ ਪ੍ਰਤੀ ਸੰਵੇਦਨਾ ਖ਼ਤਮ ਹੋ ਜਾਂਦੀ ਹੈ, ਪਰੰਤੂ ਇਹ ਖ਼ਾਤਮਾ ਅੰਸ਼ਿਕ ਹੀ ਹੁੰਦਾ ਹੈ। ਕਈ ਨੁਕਸਾਂ ਵਿਚ ਸੁਰ ਉਨ੍ਹਾਂ ਚਿਰ ਤਕ ਸੁਣੇ ਨਹੀਂ ਜਾ ਸਕਦੇ ਜਿੰਨਾਂ ਚਿਰ ਤਕ ਕਿ ਉਨ੍ਹਾਂ ਨੂੰ ਸਧਾਰਨ ਆਵ੍ਰਿੱਤੀ ਤੋਂ ਵੱਧ ਉੱਚਾ ਨਾ ਬੋਲਿਆ ਜਾਵੇ। ਉੱਚੇ ਸੁਰ ਨੀਵੇਂ ਸੁਰਾਂ ਨਾਲੋਂ ਜ਼ਿਆਦਾ ਵਿਗੜਦੇ ਹਨ।

### ਆਵਾਜ਼ ਅਤੇ ਇਸ ਦਾ ਵਿਸ਼ਲੇਸ਼ਣ

ਆਵਾਜ਼ਾਂ ਭੌਤਿਕ-ਵਿਗਿਆਨਕ ਪੱਖ ਤੋਂ ਮਾਧਿਅਮ (ਹਵਾ) ਦੀ ਘਣਤਾ ਵਿਚ ਤੀਬਰ ਪਰਿਵਰਤਨਾਂ ਕਾਰਨ ਬਣਦੀਆਂ ਹਨ। ਜ਼ਿਆਦਾਤਰ ਇਨ੍ਹਾਂ ਪਰਿਵਰਤਨਾਂ ਦੇ ਪ੍ਰਤਿਰੂਪ ਵਿਚ ਇਕਸਾਰਤਾ ਹੁੰਦੀ ਹੈ, ਜਿਸ ਕਾਰਨ ਬਰਾਬਰ ਜਾਂ ਕਿਸੇ ਹੱਦ ਤਕ ਬਰਾਬਰ ਪਰਿਵਰਤਨ ਲਗਾਤਾਰ ਹੁੰਦੇ ਰਹਿੰਦੇ ਹਨ। ਇਹ ਜਿਹੀਆਂ ਆਵਾਜ਼ਾਂ ਆਵਰਤ ਹੁੰਦੀਆਂ ਹਨ। ਦੂਜੀਆਂ ਆਵਾਜ਼ਾਂ ਜਿਨ੍ਹਾਂ ਵਿਚ ਦੁਹਰਾਇਆ ਜਾਣ ਵਾਲਾ ਲੱਛਣ ਨਹੀਂ ਹੁੰਦਾ ਉਹ ਆਵਰਤ ਨਹੀਂ ਹੁੰਦੀਆਂ। ਆਵਰਤ ਆਵਾਜ਼ਾਂ ਸੁਰਾਂ ਵਾਂਗ ਸੁਣੀਆਂ ਜਾਂਦੀਆਂ ਹਨ, ਬੇਮਿਆਦੀ ਆਵਾਜ਼ਾਂ ਰੌਲੇ ਵਾਂਗ ਜਾਪਦੀਆਂ ਹਨ। ਕਈ ਆਵਾਜ਼ਾਂ ਵਿਚ ਵਿਚਕਾਰਲੇ ਗੁਣ ਹੁੰਦੇ ਹਨ, ਉਨ੍ਹਾਂ ਨੂੰ ਰੌਲੇ ਵਾਲੇ ਸੁਰ ਜਾਂ ਪਿੱਚਡ ਨਾਇਜ਼ਿਜ਼ ਕਿਹਾ ਜਾਂਦਾ ਹੈ। ਮਿਆਦੀ ਆਵਾਜ਼ਾਂ ਇਨ੍ਹਾਂ ਚਾਰ ਤਰੀਕਿਆਂ ਨਾਲ ਭਿੰਨ ਹੁੰਦੀਆਂ ਹਨ, (1) ਆਵ੍ਰਿੱਤੀ (2) ਤੀਬਰਤਾ (3) ਤਰੰਗ ਆਕਾਰ ਅਤੇ (4) ਅਵਸਥਾ। ਆਵ੍ਰਿੱਤੀ ਪ੍ਰਤਿਰੂਪ ਦੇ ਪਰਿਵਰਤਨ ਦੀ ਤੇਜ਼ੀ ਨੂੰ ਮਿਥਦੀ ਹੈ। ਤੀਬਰਤਾ, ਵਿਗਾੜ ਦੀ ਸ਼ਕਤੀ ਨੂੰ ਅਤੇ ਤਰੰਗ ਆਕਾਰ ਵੰਨਗੀ ਦੇ ਸਰੂਪ ਨੂੰ। ਅਵਸਥਾ ਦਿੱਤੇ ਗਏ ਵੰਨਗੀ ਦੇ ਕਿਸੇ ਵਿਸ਼ੇਸ਼ ਪੱਖ ਨੂੰ ਮਿਥਦੀ ਹੈ। ਆਵ੍ਰਿੱਤੀ ਸਾਈਕਲਜ਼ ਪ੍ਰਤਿ ਸੈਕੰਡ ਵਿਚ ਦਰਸਾਈ ਜਾਂਦੀ ਹੈ। ਸਭ ਤੋਂ ਸਧਾਰਨ ਤਰੰਗ ਆਕਾਰ ਸਿਨੋਸੌਇਡਲ ਹੈ ਜੋ ਗਣਿਤ ਵਿਚ ਸਾਈਨ ਦੁਆਰਾ ਦਰਸਾਇਆ ਜਾਂਦਾ ਹੈ ਅਤੇ ਇਸ ਨੂੰ ਪੈਦਾ ਕਰਨ ਲਈ ਕਾਫ਼ੀ ਕੋਸ਼ਿਸ਼ ਕੀਤੀ ਜਾਂਦੀ ਹੈ। ਆਵਾਜ਼ ਪੈਦਾ ਕਰਨ ਵਾਲਾ ਚਿਮਟਾ (tuning fork) ਜੇਕਰ ਹੌਲੀ ਜਿਹੀ ਖੜਕਾਇਆ ਜਾਏ ਤਾਂ ਇਹ ਤਰੰਗ ਆਕਾਰ ਪੈਦਾ ਕਰਦਾ ਹੈ। ਹੋਰ ਤਰੰਗਾਂ, ਜਿਸ ਤਰ੍ਹਾਂ ਇਕ ਗਾਇਕ ਦੀਆਂ ਜਾਂ ਜ਼ਿਆਦਾ ਸੰਗੀਤਕ ਯੰਤਰਾਂ ਦੀਆਂ, ਆਮ ਤੌਰ ਤੇ ਮਿਸ਼ਰਿਤ ਹੀ ਹੁੰਦੀਆਂ ਹਨ।

ਭੌਤਿਕ ਧੁਨੀ ਦਾ ਮੁਢਲਾ ਸਿਧਾਂਤ ਜੋ ਕਿ 'ਫੂਰਿਏ ਦਾ ਨਿਯਮ' (Fourier's law) ਦੇ ਨਾਂ ਨਾਲ ਜਾਣਿਆ ਜਾਂਦਾ ਹੈ ਇਹ ਹੈ ਕਿ ਮਿਸ਼ਰਿਤ ਤਰੰਗ ਨੂੰ ਉਨ੍ਹਾਂ ਸਧਾਰਨ ਤਰੰਗਾਂ ਦੀਆਂ ਲੜੀਆਂ ਦਾ ਜੋੜ ਜਾਣਿਆ ਜਾਂਦਾ ਹੈ ਜਿਨ੍ਹਾਂ ਦੀਆਂ ਆਵ੍ਰਿੱਤੀਆਂ ਆਪਸ ਵਿਚ 1,2,3, 4,5 ਅਤੇ ਵਧ ਤਕ ਦੇ ਅਨੁਪਾਤ ਵਿਚ ਹੁੰਦੀਆਂ ਹਨ। ਸਭ ਤੋਂ ਘੱਟ ਆਵ੍ਰਿੱਤੀ ਦਾ ਅੰਗ ਜੋ ਅਨੁਪਾਤ 1 ਦੇ ਬਰਾਬਰ ਹੁੰਦਾ ਹੈ, ਮੌਲਿਕ ਅਖਵਾਉਂਦਾ ਹੈ, ਬਾਕੀ ਦੇ ਸਾਰੇ ਉੱਚ-ਸੁਰ ਹਨ। ਉਦਾਹਰਨ ਵਜੋਂ ਇਕ ਧੁਨੀ 'ਮਿਡਲ ਸੀ' ਜਦ ਪਿਆਨੋ ਤੇ ਪੈਦਾ ਕੀਤੀ ਜਾਂਦੀ ਹੈ ਤਾਂ ਇਹ ਮਿਸ਼ਰਿਤ ਹੁੰਦੀ ਹੈ ਅਤੇ ਇਸ ਵਿਚ 264 ਸਾਈਕਲ ਦਾ ਇਕ ਮੌਲਿਕ, 528 ਸਾਈਕਲ ਦਾ ਪਹਿਲਾ ਉੱਚਾ-ਸੁਰ ਅਤੇ 792 ਸਾਈਕਲ ਦਾ ਦੂਸਰਾ ਉੱਚਾ-ਸੁਰ ਆਦਿ ਹੁੰਦੇ ਹਨ। ਲੜੀਆਂ ਦੇ ਮੁਢਲੇ ਮੈਂਬਰ ਜ਼ਿਆਦਾ ਪ੍ਰਸਿੱਧ ਹੁੰਦੇ ਹਨ ਅਤੇ ਉੱਚੇ-ਸੁਰਾਂ ਦਾ ਵਡੱਪਣ ਘਟਦਾ ਹੋਇਆ ਖ਼ਤਮ ਹੋ ਜਾਂਦਾ ਹੈ। ਸੰਯੁਕਤ ਟੋਨ ਦਾ ਮੂਲ ਅਤੇ ਓਵਰਟੋਨਾਂ ਦੀਆਂ ਲੜੀਆਂ ਵਿਚ ਵਿਭਾਜਨ, ਸਾਪੇਖੀ ਪਰਿਮਾਣਾਂ ਅਤੇ ਸੰਬੰਧਿਤ ਅੰਗਾਂ ਦੇ ਫੇਜ਼ ਸੰਬੰਧਾਂ ਨਾਲ ਸੰਕੇਤ, ਗਣਿਤਕ ਤਰੀਕਿਆਂ ਜਾਂ ਹਾਰਮੋਨਿਕ ਵਿਸ਼ਲੇਸ਼ਣ ਦੁਆਰਾ ਸੰਪੰਨ ਹੋ ਸਕਦਾ ਹੈ।

ਇਸ ਕਿਸਮ ਦਾ ਵਿਸ਼ਲੇਸ਼ਣ ਕੰਨ ਦੁਆਰਾ ਵੀ ਹੋ ਸਕਦਾ ਹੈ। ਇਸ ਨੂੰ ਸੁਣਨ ਦਾ 'ਓਹਮ ਲਾਅ' ਕਿਹਾ ਜਾਂਦਾ ਹੈ। ਖ਼ਾਸ ਟ੍ਰੇਨਿੰਗ ਤੋਂ ਬਾਅਦ ਕੋਈ ਵੀ ਮਨੁੱਖ ਇਹ ਪਛਾਣ ਸਕਦਾ ਹੈ ਕਿ ਇਕ ਆਵਾਜ਼, ਵਾਇਲਨ ਦੀ ਧੁਨੀ ਵਾਂਗ ਮੌਲਿਕ ਅਤੇ ਬਹੁਤੇ ਸਾਰੇ ਉੱਚ-ਸੁਰਾਂ ਦੀ ਬਣੀ ਹੁੰਦੀ ਹੈ ਅਤੇ ਉਹ ਮਨੁੱਖ ਇਹ ਵੀ ਸੰਕੇਤ ਦੇ ਸਕਦਾ ਹੈ ਕਿ ਇਸ ਵਿਚਲੇ ਅੰਗ ਆਪਣੀ ਸਮਰੱਥਾ ਵਿਚ ਕਿਵੇਂ ਭਿੰਨ ਹਨ। ਆਵਾਜ਼ ਦਾ ਇਹ ਵਿਸ਼ਲੇਸ਼ਣ ਕੰਨ ਦੇ ਕੰਮ ਦਾ ਅਲੌਕਿਕ ਲੱਛਣ ਹੈ ਅਤੇ ਸੁਣਨ ਦੀ ਵਿਸ਼ੇਸ਼ ਮਹੱਤਤਾ ਇਸੇ ਤੇ ਹੀ ਨਿਰਭਰ ਕਰਦੀ ਹੈ।

ਸੁਣਨ-ਕਿਰਿਆ ਦੇ ਸਿੱਧਾਂਤ–ਸੁਣਨ-ਕਿਰਿਆ ਸੰਬੰਧੀ ਜੋ ਸਿੱਧਾਂਤ ਹੁਣ ਤਕ ਦਿੱਤੇ ਗਏ ਹਨ ਉਹ ਜ਼ਿਆਦਾਤਰ ਸੁਣਨ ਕਿਰਿਆ ਦੇ ਅਖੀਰਲੇ ਅੰਗ, ਕਾਕਲੀਆ ਦੁਆਰਾ ਆਵਾਜ਼ ਦੇ ਵਿਸ਼ਲੇਸ਼ਣ ਨਾਲ ਸੰਬੰਧਤ ਹਨ। ਇਹ ਕਾੱਕਲੀਆ ਸੰਬੰਧੀ ਕਾਰਜ ਦੇ ਸਿੱਧਾਂਤ ਹਨ। ਸੁਣਨ-ਕਿਰਿਆ ਦੇ ਅਸਲੀ ਸਿੱਧਾਂਤ ਦੁਆਰਾ ਨਾ ਕੇਵਲ ਕਾੱਕਲੀਆ ਵਿਚ ਹੋ ਰਹੀਆਂ ਹਰਕਤਾਂ ਦੀ ਹੀ ਸਗੋਂ ਇਨ੍ਹਾਂ ਹਰਕਤਾਂ ਦੁਆਰਾ ਸੁਣਨ-ਨਾੜੀ ਵਿਚ ਪੈਦਾ ਹੋਈ ਹਿਲਜੁਲ ਦੀਆਂ ਵੰਨਗੀਆਂ ਦੀ ਵਿਚਾਰਨੀਆਂ ਚਾਹੀਦੀਆਂ ਹਨ। ਇਹ ਵੀ ਵਿਚਾਰਨਾ ਚਾਹੀਦਾ ਹੈ ਕਿ ਕੇਂਦਰੀ ਨਾੜੀ ਸਿਸਟਮ ਦੇ ਉੱਚ ਕੇਂਦਰਾਂ ਨੂੰ ਸੰਚਾਰਨ ਵੇਲੇ ਸੁਣਨ-ਨਾੜੀ ਦੀ ਹਰਕਤ ਵਿਚ ਕੀ ਕੀ ਤਬਦੀਲੀਆਂ ਹੁੰਦੀਆਂ ਹਨ। ਖ਼ਾਸ ਹਿੱਸੇ ਵਿਚ ਰਿਸੈਪਟਰ ਇਕ ਖ਼ਾਸ ਆਵ੍ਰਿੱਤੀ ਦੁਆਰਾ ਉਤੇਜਿਤ ਹੁੰਦੇ ਹਨ ਜਿਸ ਤੋਂ ਬਾਅਦ ਰਿਸੈਪਟਰਾਂ ਨੂੰ ਜਾ ਰਹੇ ਖ਼ਾਸ ਨਾੜੀ ਰੇਸ਼ਿਆਂ ਵਿਚ ਆਵੇਗ ਪੈਦਾ ਹੋ ਜਾਂਦਾ ਹੈ। ਵੱਖ ਵੱਖ ਆਵ੍ਰਿੱਤੀ ਵਾਲੀਆਂ ਆਵਾਜ਼ਾਂ ਵਿਚਕਾਰ ਪਛਾਣ ਦੀ ਯੋਗਤਾ ਇਸ ਗੱਲ ਤੇ ਨਿਰਭਰ ਕਰਦੀ ਹੈ ਕਿ ਕਿਹੜੇ ਰਿਸੈਪਟਰ ਅਤੇ ਨਾੜੀ-ਇਕਾਈਆਂ ਉਤੇਜਿਤ ਹੁੰਦੇ ਹਨ। ਜਦ ਇਕ ਖ਼ਾਸ ਗਰੁੱਪ ਕਿਰਿਆਸ਼ੀਲ ਹੁੰਦਾ ਹੈ ਤਾਂ ਨੀਵੇਂ ਸੁਰ ਸੁਣਾਈ ਦਿੰਦੇ ਹਨ, ਜਦ ਦੂਸਰਾ ਗਰੁੱਪ ਕਿਰਿਆਸ਼ੀਲ ਹੁੰਦਾ ਹੈ ਤਾਂ ਉੱਚੇ ਸੁਰ ਸੁਣਾਈ ਦਿੰਦੇ ਹਨ।

ਆਵ੍ਰਿੱਤੀ ਸਿੱਧਾਂਤ–ਪਲੇਸ ਸਿੱਧਾਂਤ ਦੇ ਉਲਟ ਇਸ ਸਿੱਧਾਂਤ ਅਨੁਸਾਰ ਇਹ ਸੁਝਾਅ ਦਿੱਤਾ ਗਿਆ ਕਿ ਸ਼ਾਇਦ ਆਵ੍ਰਿੱਤੀ ਵਿਸ਼ਲੇਸ਼ਣ ਕਾੱਕਲੀਆ ਵਿਚ ਨਾ ਹੁੰਦਾ ਹੋਵੇ ਅਤੇ ਕਾੱਕਲੀਆ ਇਕ ਟੈਲੀਫ਼ੋਨ ਸੰਚਾਰ ਵਰਗਾ ਕੰਮ ਕਰਦਾ ਹੋਵੇ। ਸਾਧਾਰਨ ਤੌਰ ਤੇ ਕੰਨ ਤੀਕ ਪਹੁੰਚਦੀਆਂ ਆਵਾਜ਼-ਤਰੰਗਾਂ ਨੂੰ ਕਾੱਕਲੀਆ ਉਨ੍ਹਾਂ ਦੀ ਉਸੇ ਹੀ ਆਵ੍ਰਿੱਤੀ ਨਾਲ ਨਾੜੀ ਸਿਸਟਮ ਨੂੰ ਭੇਜ ਦਿੰਦਾ ਹੈ। ਇਹ ਸਿੱਧਾਂਤ ਵਿਲੀਅਮ ਰਦਰਫੋਰਡ (1886) ਦੁਆਰਾ ਦਿੱਤਾ ਗਿਆ ਹੈ। ਇਸ ਨੂੰ ਟੈਲੀਫ਼ੋਨ ਸਿੱਧਾਂਤ ਵੀ ਕਿਹਾ ਜਾਂਦਾ ਹੈ।

ਹ. ਪੁ.—ਐਨ. ਬ੍ਰਿ. 11:212.

**ਸੁਤਨਾ** : ਵੇਖੋ ਮਤਨਾ

**ਸ਼ੁਤਰ ਮੁਰਗ** (Ostrich) : ਇਹ ਦੁਨੀਆ ਦੇ ਜੀਵਤ ਪੰਛੀਆਂ ਵਿਚੋਂ ਸਭ ਤੋਂ ਵੱਡਾ ਹੈ। ਇਸ ਦਾ ਪ੍ਰਾਣੀ-ਵਿਗਿਆਨਕ ਨਾਂ ਸਟਰੂਥੀਓ ਕੈਮੇਲਸ (*Struthio camelus*) ਹੈ। ਨਰ ਸ਼ੁਤਰ ਮੁਰਗ

ਲਗਭਗ 2 ਮੀ. ਤੋਂ 2.5 ਮੀ. ਤਕ ਲੰਮਾ ਹੋ ਸਕਦਾ ਹੈ। ਇਸ ਦਾ ਭਾਰ ਤਕਰੀਬਨ ਸਵਾ ਸੌ ਤੋਂ ਡੇਢ ਸੌ ਕਿ. ਗ੍ਰਾ. ਹੋ ਸਕਦਾ ਹੈ। ਸ਼ੁਤਰ ਮੁਰਗ ਅਤੇ ਹੋਰ ਉਹ ਪੰਛੀ ਜੋ ਉੱਡ ਨਹੀਂ ਸਕਦੇ, ਇਕ ਖ਼ਾਸ ਗਰੁੱਪ ਰੈਟਿਟੀ (Ratitae) ਵਿਚ ਸ਼ਾਮਲ ਹਨ। ਨਰ ਪੰਛੀਆਂ ਦੇ ਖੰਭ ਕਾਲੇ ਚਿੱਟੇ ਤੇ ਬਹੁਤ ਮੁਲਾਇਮ ਹੁੰਦੇ ਹਨ। ਮਾਦਾ ਪੰਛੀਆਂ ਦੇ ਖੰਭ ਭੂਰੇ ਰੰਗ ਦੇ ਜ਼ਰਾ ਭੱਦੇ ਜਿਹੇ ਹੁੰਦੇ ਹਨ। ਇਨ੍ਹਾਂ ਪੰਛੀਆਂ ਦੀ ਇਕ ਖ਼ਾਸ ਵਿਸ਼ੇਸ਼ਤਾ ਹੈ ਕਿ ਇਨ੍ਹਾਂ ਦੇ ਪੰਜੇ ਦੀਆਂ ਦੋ ਹੀ ਉਂਗਲਾਂ ਹੁੰਦੀਆਂ ਹਨ (ਜਦ ਕਿ ਹੋਰ ਪੰਛੀਆਂ ਦੀਆਂ ਤਿੰਨ ਜਾਂ ਚਾਰ ਉਂਗਲਾਂ ਹੁੰਦੀਆਂ ਹਨ)। ਇਨ੍ਹਾਂ ਵਿਚੋਂ ਇਕ ਉਂਗਲੀ ਬਹੁਤ ਮਜ਼ਬੂਤ ਹੁੰਦੀ ਹੈ ਜੋ ਸਾਰਾ ਭਾਰ ਸਹਿੰਦੀ ਹੈ ਪਰ ਦੂਜੀ ਨਿੱਕੀ ਉਂਗਲੀ ਕਿਸੇ ਵੀ ਕੰਮ ਨਹੀਂ ਆਉਂਦੀ।



ਸ਼ੁਤਰ ਮੁਰਗ

ਸ਼ੁਤਰ ਮੁਰਗ ਅਫ਼ਰੀਕਾ ਦੇ ਰੇਤਲੇ ਅਤੇ ਖੁਲ੍ਹੇ ਮੈਦਾਨਾਂ ਵਿਚ ਰਹਿੰਦੇ ਹਨ, ਖ਼ਾਸ ਕਰਕੇ ਅਫ਼ਰੀਕਾ ਮਹਾਂਦੀਪ ਦੇ ਪੂਰਬੀ ਹਿੱਸੇ ਵਿਚ ਜ਼ਿਆਦਾ ਮਿਲਦੇ ਹਨ। ਪਹਿਲਾਂ ਪਹਿਲਾਂ ਇਹ ਅਰਬ ਮੁਲਕ ਵਿਚ ਵੀ ਕਾਫ਼ੀ ਗਿਣਤੀ ਵਿਚ ਸਨ, ਪਰ 1941 ਤੋਂ ਮਗਰੋਂ ਹੁਣ ਇਹ ਉਥੇ ਬਿਲਕੁਲ ਹੀ ਨਹੀਂ ਵੇਖੇ ਗਏ।

ਸ਼ੁਤਰ ਮੁਰਗ ਪੰਜ ਜਾਂ ਛੇ ਪੰਛੀਆਂ ਦੇ ਝੁੰਡ ਵਿਚ ਹੀ ਫਿਰਦੇ ਹਨ ਜਿਨ੍ਹਾਂ ਵਿਚ ਇਕ ਨਰ ਅਤੇ ਬਾਕੀ ਮਾਦਾ ਹੁੰਦੇ ਹਨ। ਕਈ ਵਾਰ ਇਹ ਜ਼ੈਬਰੇ, ਬਾਰਾਸਿੰਗੇ ਆਦਿ ਨਾਲ ਵੀ ਫਿਰਦੇ ਵਿਖਾਈ ਦਿੰਦੇ ਹਨ। ਇਸ ਪੰਛੀ ਦੀ ਨਜ਼ਰ ਬਹੁਤ ਤੇਜ਼ ਹੁੰਦੀ ਹੈ। ਜਦ ਇਹ ਆਰਾਮ ਕਰ ਰਿਹਾ ਹੋਵੇ ਤਾਂ ਵੀ ਆਪਣੀ ਲੰਮੀ ਗਰਦਨ ਨੂੰ ਚੁੱਕ ਕੇ ਦੂਰ ਦੁਰਾਡੇ ਕਿਸੇ ਅਚਾਨਕ ਹਮਲੇ ਤੋਂ ਚੌਕਸ ਰਹਿੰਦਾ ਹੈ। ਖ਼ਤਰੇ ਵੇਲੇ ਇਹ ਪੰਛੀ ਜਲਦੀ ਨਾਲ ਦੌੜ ਉਠਦੇ ਹਨ ਤੇ ਨਰ ਪੰਛੀ ਇਕ ਉੱਚੀ ਚੀਕ ਵਰਗੀ ਆਵਾਜ਼ ਕੱਢਦਾ ਹੈ।

ਸ਼ੁਤਰ ਮੁਰਗ ਬਹੁਤ ਤੇਜ਼ ਭੱਜਦੇ ਹਨ। ਤਿੰਨ ਮੀ. ਉੱਚੇ ਪੰਛੀ 3.5 ਮੀ. ਲੰਮੀ ਛਾਲ ਪੁੱਟਦੇ ਤੇ ਤੇਜ਼ ਭੱਜਦੇ ਹਨ। ਇਹ ਪੰਜਾਹ ਕਿ. ਮੀ. ਪ੍ਰਤਿ ਘੰਟੇ ਦੀ ਰਫ਼ਤਾਰ ਨਾਲ ਲਗਭਗ ਅੱਧਾ ਘੰਟਾ ਦੌੜ ਸਕਦੇ ਹਨ। ਭੱਜਦੇ ਹੋਏ ਇਹ ਡੇਢ ਤੋਂ ਦੋ ਮੀ. ਉੱਚੀ ਛਲਾਂਗ ਵੀ ਮਾਰ ਸਕਦੇ ਹਨ।

ਮਾਦਾ ਚਿੱਟੇ ਰੰਗ ਦੇ ਖੁਰਦਰੇ ਜਿਹੇ ਪੰਦਰਾਂ ਦੇ ਕਰੀਬ ਅੰਡੇ ਦਿੰਦੀ ਹੈ ਜੋ ਲਗਭਗ ਸਵਾ ਕਿ. ਗ੍ਰਾ. ਭਾਰੇ ਹੁੰਦੇ ਹਨ। ਇਸ ਦੇ ਅੰਡੇ ਜੀਵਤ ਪੰਛੀਆਂ ਦੇ ਅੰਡਿਆਂ ਵਿਚੋਂ ਸਭ ਤੋਂ ਵੱਡੇ ਹੁੰਦੇ ਹਨ। ਕਈ ਮਾਦਾ ਰਲਕੇ ਅੰਡੇ ਦਿੰਦੀਆਂ ਹਨ। ਇਨ੍ਹਾਂ ਅੰਡਿਆਂ ਉਪਰ ਨਰ ਰਾਤ ਨੂੰ ਰਾਖੀ ਕਰਦਾ ਹੈ ਅਤੇ ਮਾਦਾ ਇਕ ਇਕ ਵਾਰੀ ਅੰਡਿਆਂ ਉਪਰ ਬਹਿ ਕੇ ਸੇਕ ਦਿੰਦੀਆਂ ਹਨ। ਛੇ ਹਫ਼ਤੇ ਮਗਰੋਂ ਪੀਲੇ ਰੰਗ ਦੇ ਧਾਰੀਦਾਰ ਬੱਚੇ ਨਿਕਲ ਆਉਂਦੇ ਹਨ। ਇਹ ਬੱਚੇ ਛੋਟੇ ਛੋਟੇ ਕੀੜੇ ਮਕੌੜੇ ਜਾਂ ਨਿੱਕੇ ਨਿੱਕੇ ਪੌਦੇ ਖਾ ਕੇ ਵਧਦੇ ਹਨ।

ਫ਼ਰੈਂਕਫ਼ਰਟ (ਜਰਮਨੀ) ਦੇ ਚਿੜੀਆ ਘਰ ਵਿਚ ਪਿਛਲੇ ਕੁਝ ਸਾਲਾਂ ਵਿਚ ਸ਼ੁਤਰ ਮੁਰਗ ਦੇ ਕੁਝ ਬੱਚੇ ਬਣਾਉਟੀ ਤੌਰ ਤੇ ਕੱਢੇ ਗਏ ਅਤੇ ਇਹ ਬੱਚੇ ਮਾਦਾ ਤੋਂ ਬਗੈਰ ਹੀ ਪਾਲੇ ਗਏ। ਇਹ ਬੱਚੇ ਜਦ ਜੰਮਦੇ ਹਨ ਤਾਂ ਮੁਰਗੀਆਂ ਜਿੱਡੇ ਹੁੰਦੇ ਹਨ ਤੇ ਬਹੁਤ ਹੀ ਜ਼ਿਆਦਾ ਧਿਆਨ ਮੰਗਦੇ ਹਨ। ਇਸੇ ਲਈ ਹੀ ਚਿੜੀਆ ਘਰਾਂ ਵਿਚ ਇਹ ਬਹੁਤ ਹੀ ਘੱਟ ਪਾਲੇ ਜਾਂਦੇ ਹਨ।

ਸ਼ੁਤਰ ਮੁਰਗ ਦੇ ਖੰਭਾਂ ਦੀ ਬਹੁਤ ਜ਼ਿਆਦਾ ਕੀਮਤ ਪੈਂਦੀ ਹੈ। ਖੰਭਾਂ ਦੀ ਲੋੜ ਅਤੇ ਹੌਲੀ ਹੌਲੀ ਇਸ ਪੰਛੀ ਦੀ ਮਿਟ ਰਹੀ ਹੋਂਦ ਨੂੰ ਪੂਰਾ ਕਰਨ ਲਈ ਅਫ਼ਰੀਕਾ ਵਿਚ ਕਈ ਸ਼ੁਤਰ ਮੁਰਗ ਫ਼ਾਰਮ ਖੋਲ੍ਹੇ ਗਏ। ਕੁਝ ਹੋਰ ਸ਼ੁਤਰ ਮੁਰਗ ਫਾਰਮ ਮਿਸਰ, ਅਲਜੀਰੀਆ, ਫ਼ਰਾਂਸੀਸੀ ਕੈਲੇਫ਼ੋਰਨੀਆ ਤੇ ਦੱਖਣੀ ਅਮਰੀਕਾ ਵਿਚ ਖੋਲ੍ਹੇ ਗਏ ਪਰ ਅਮਰੀਕਾ ਤੇ ਫ਼ਰਾਂਸ ਵਿਚ ਇਹ ਵਪਾਰਕ ਤੌਰ ਤੇ ਨਹੀਂ ਪਾਲੇ ਜਾਂਦੇ।

ਹ. ਪੁ.—ਐਨ. ਬ੍ਰਿ. 16:1150; ਕੀ. ਐ. ਲਾ. ਐਨ. 791; ਮੈਕ. ਐਨ. ਸ. ਟ. 9:449.

**ਮੁਬਰਾ (ਮੁਬਰੇ ਸ਼ਾਹ)** : ਮੁਬਰਾ ਸਤਾਰ੍ਹਵੀਂ ਸਦੀ ਦਾ ਇਕ ਪ੍ਰਸਿੱਧ ਪੰਜਾਬੀ ਫ਼ਕੀਰ ਹੋਇਆ ਹੈ। ਇਹ ਆਪਣੀ ਬੇਪਰਵਾਹੀ ਅਤੇ ਹਾਸਰਸੀ ਤਬੀਅਤ ਕਾਰਨ ਕਾਫ਼ੀ ਪ੍ਰਸਿੱਧ ਸੀ। ਇਸ ਦੁਆਰਾ ਲਿਖੀ ਹਾਸਰਸੀ ਕਵਿਤਾ ਪੰਜਾਬੀ ਸਾਹਿਤ ਵਿਚ ਵਿਸ਼ੇਸ਼ ਸਥਾਨ ਰਖਦੀ ਹੈ। ਇਸ ਦੇ ਨਾਂ ਤੇ ਸੁਥਰੇ ਸ਼ਾਹੀ ਸੰਪ੍ਰਦਾ ਵੀ ਚਲਦੀ ਹੈ।

ਸੁਥਰੇ ਦਾ ਜਨਮ ਕਸ਼ਮੀਰ ਵਿਚ ਬਾਰਾਮੂਲੇ ਦੇ ਨੇੜੇ ਬਹਾਮਪੁਰ ਪਿੰਡ ਵਿਚ ਰਹਿਣ ਵਾਲੇ ਨੰਦੇ ਖੱਤਰੀ ਦੇ ਘਰ ਸੰਮਤ 1672 (1615 ਈ.) ਵਿਚ ਹੋਇਆ। ਕਿਹਾ ਜਾਂਦਾ ਹੈ ਕਿ ਜਨਮ ਸਮੇਂ ਹੀ ਇਸ ਦੇ ਦੰਦ ਮੌਜੂਦ ਸਨ। ਮਾਪਿਆਂ ਨੇ ਇਸ ਨੂੰ ਕੁਲਹਣਾ ਸਮਝ ਕੇ ਬੱਚੇ ਨੂੰ ਬਾਹਰ ਰੂੜੀ ਦੇ ਢੇਰ ਤੇ ਸੁੱਟ ਦਿੱਤਾ। ਜਦੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਕਸ਼ਮੀਰ ਗਏ ਸਨ ਤਾਂ ਇਸ ਨੂੰ ਇਕ ਘਾਟੀ ਕੋਲ ਪਏ ਨੂੰ ਚੁਕਵਾ ਲਿਆਏ ਸਨ। ਵੱਡਾ ਹੋ ਕੇ ਇਹੀ ਬਾਲਕ ਸੁਥਰਾ ਅਖਵਾਇਆ ਅਤੇ ਪ੍ਰਸਿੱਧ ਹਾਸਰਸੀ ਕਵੀ ਬਣਿਆ।

ਸੁਥਰੇ ਸ਼ਾਹ ਨੇ ਹਾਸਰਸ ਦੀ ਉੱਚ ਪੱਧਰ ਦੀ ਕਵਿਤਾ ਲਿਖ ਕੇ ਪੰਜਾਬੀ ਸਾਹਿਤ ਵਿਚ ਹਾਸਰਸ ਦੀ ਕਵਿਤਾ ਦਾ ਮੁੱਢ ਬੰਨ੍ਹਿਆ ਹੈ। ਇਸ ਦੀ ਕਵਿਤਾ ਵਿਚ ਸਮਾਜਕ ਦੋਸ਼ਾਂ ਅਤੇ ਆਮ ਵਿਅਕਤੀਆਂ ਦੇ ਔਗੁਣਾਂ ਉਪਰ ਵਿਅੰਗ ਥਾਂ ਥਾਂ ਮਿਲਦੇ ਹਨ। ਇਸ ਦੁਆਰਾ ਕੀਤੇ ਗਏ ਵਿਅੰਗ ਹਾਸ ਰਸ ਵਿਚ ਲਪੇਟੇ ਹੋਏ ਹੁੰਦੇ ਹਨ। ਇਸ ਦੀ ਕਵਿਤਾ ਦਾ ਉਦੇਸ਼ ਅਖ਼ਲਾਕੀ ਅਤੇ ਧਾਰਮਕ ਸਿੱਖਿਆ ਦੇਣਾ ਵੀ ਹੈ, ਜਿਵੇਂ ਇਸ ਦੀਆਂ ਲਿਖੀਆਂ ਨਿਮਨ ਸਤਰਾਂ ਤੋਂ ਪ੍ਰਗਟ ਹੁੰਦਾ ਹੈ :

'ਲੋਕ ਡਰਾਵਨ ਕਾਰਨੇ, ਕੀ ਤੈਂ ਭੇਖ ਬਣਾਇਆ,
ਨਿਰ ਉੱਦਮ ਟੁਕੜਾ ਖਾਵਣਾ, ਬਾਬਾ ਨਾਮ ਸਦਾਇਆ,
ਜਿਉਂ ਜਿਉਂ ਬਹੁਤ ਛਕੀਣੀਆਂ, ਤਿਉਂ ਤਿਉਂ ਵੱਧਦਾ ਜਾ,
ਦੇ ਦੁਆਈਂ ਖੁਲ੍ਹੀਆਂ, ਅਗਲੀ ਗੱਲ ਨਾ ਕਾ।'

ਇਸ ਨੂੰ ਗੱਲ ਸਪੱਸ਼ਟ ਕਹਿ ਦੇਣ ਦੀ ਆਦਤ ਸੀ। ਜੋ ਮਨ ਵਿਚ ਆਉਂਦਾ ਸਾਫ਼ ਸਾਫ਼ ਕਹਿ ਦਿੰਦਾ :

'ਨਰਕ ਭੀ ਝੂਠਾ, ਸੁਰਗ ਭੀ ਝੂਠਾ, ਝੂਠੇ ਹੀ ਬੇਦ ਚਾਰੇ,
ਅਗਲੀ ਗੱਲ ਜੇ ਆਖਾਂ ਸੁਥਰਿਆ, ਮਲਨ ਪਵੇ ਸੰਸਾਰੇ।'

ਸੁਥਰੇ ਸ਼ਾਹ ਨੂੰ ਮੰਨਣ ਵਾਲੇ ਸਾਧੂ–ਫ਼ਕੀਰ ਸੁਥਰੇ ਸ਼ਾਹੀ ਜਾਂ ਸੁਥਰੇ ਕਹਾਉਂਦੇ ਹਨ। ਇਹ ਹੱਥ ਵਿਚ ਡੰਡੇ ਫੜ ਕੇ ਵਜਾਉਂਦੇ ਤੇ 'ਸਤਿਗੁਰ ਨਾਨਕ ਸ਼ਾਹ, ਧਰਮ ਦਾ ਬੇੜਾ ਬੰਨੇ ਲਾ' ਗਾਉਂਦੇ ਫਿਰਦੇ ਵੇਖੇ ਜਾ ਸਕਦੇ ਹਨ।

ਹ. ਪੁ.—ਪੰਜਾਬੀ ਸਾਹਿਤ ਦੀ ਇਤਿਹਾਸ ਰੇਖਾ, ਲੇਖ ਡਾ. ਮੋਹਨ ਸਿੰਘ; ਪੰਜਾਬੀ ਸਾਹਿਤ ਦਾ ਵਿਕਾਸ, ਪ੍ਰੋ. ਨਿਹਾਲ ਸਿੰਘ ਰਸ; ਮ. ਕੋ.

**ਸੁੰਦ-ਉਪਸੁੰਦ :** ਹਿਰਣਯਕਸ਼ਿਪ ਦੇ ਵੰਸ਼ ਵਿਚ ਨਿਕੁੰਭ (ਨਿਸੁੰਦ) ਨਾਂ ਦਾ ਇਕ ਬਹੁਤ ਹੀ ਸ਼ਕਤੀਸ਼ਾਲੀ ਦੈਂਤ ਸੀ। ਸੁੰਦ ਤੇ ਉਪਸੁੰਦ ਉਸ ਦੇ ਦੋ ਪੁੱਤਰ ਸਨ। ਇਹ ਦੋਵੇਂ ਹੀ ਮਹਾਂ ਬਲਵਾਨ ਅਤੇ ਸਖ਼ਤ ਸੁਭਾ ਦੇ ਸਨ।

ਇਨ੍ਹਾਂ ਦੋਹਾਂ ਨੇ ਤਿਰਲੋਕੀ ਨੂੰ ਜਿੱਤਣ ਦਾ ਨਿਸ਼ਚਾ ਕੀਤਾ। ਇਸ ਮੰਤਵ ਲਈ ਇਨ੍ਹਾਂ ਵਿੰਧਿਆਚਲ ਪਰਬਤ ਤੇ ਜਾ ਕੇ ਤਪੱਸਿਆ ਕੀਤੀ। ਇਨ੍ਹਾਂ ਦੀ ਬਹੁਤ ਵਰ੍ਹਿਆਂ ਦੀ ਤਪੱਸਿਆ ਤੋਂ ਪ੍ਰਸੰਨ ਹੋ ਕੇ ਬ੍ਰਹਮਾ ਜੀ ਇਨ੍ਹਾਂ ਪਾਸ ਆਏ ਅਤੇ ਇਨ੍ਹਾਂ ਨੂੰ ਵਰ ਮੰਗਣ ਲਈ ਕਿਹਾ। ਇਨ੍ਹਾਂ ਨੇ ਵਰ ਮੰਗਿਆ ਕਿ ਉਹ ਦੋਵੇਂ ਅਮਰ ਹੋ ਜਾਣ। ਨਾਲ ਹੀ ਸਾਰੀ ਸ਼ਸਤਰ-ਵਿਦਿਆ ਉਨ੍ਹਾਂ ਨੂੰ ਆਪਣੇ ਆਪ ਆ ਜਾਵੇ। ਉਨ੍ਹਾਂ ਦੇ ਸਰੀਰਾਂ ਵਿਚ ਅਪਾਰ ਬਲ ਆ ਜਾਵੇ ਅਤੇ ਉਹ ਆਪਣੀ ਮਰਜ਼ੀ ਅਨੁਸਾਰ ਆਪਣਾ ਰੂਪ ਵਟਾ ਸਕਣ।

ਬ੍ਰਹਮਾ ਜੀ ਨੇ ਕਿਹਾ ਕਿ ਉਹ ਇਨ੍ਹਾਂ ਨੂੰ ਅਮਰਪਦ ਦਾ ਵਰਦਾਨ ਤਾਂ ਨਹੀਂ ਦੇ ਸਕਦੇ, ਪਰ ਬਾਕੀ ਮੰਗੇ ਸਾਰੇ ਵਰ ਇਨ੍ਹਾਂ ਨੂੰ ਪ੍ਰਦਾਨ ਕਰ ਦਿੱਤੇ। ਇਸ ਤੇ ਸੁੰਦ-ਉਪਸੁੰਦ ਨੇ ਕਿਹਾ ਕਿ ਉਨ੍ਹਾਂ ਨੂੰ ਅਮਰਪਦ ਦੇ ਬਦਲੇ ਇਹ ਵਰ ਦਿੱਤਾ ਜਾਵੇ ਕਿ ਉਹ ਦੋਵੇਂ ਕਿਸੇ ਪ੍ਰਾਣੀ ਦੇ ਹੱਥੋਂ ਅਤੇ ਕਿਸੇ ਚੀਜ਼ ਨਾਲ ਨਾ ਮਰਨ, ਸਗੋਂ ਜਦੋਂ ਵੀ ਮਰਨ ਇਕ ਦੂਜੇ ਦੇ ਹੱਥੋਂ ਹੀ ਮਰਨ। ਬ੍ਰਹਮਾ ਜੀ ਨੇ ਇਨ੍ਹਾਂ ਦੀ ਇਹ ਮੰਗ ਪ੍ਰਵਾਨ ਕਰ ਕੇ ਇਨ੍ਹਾਂ ਨੂੰ ਇਹ ਵਰ ਵੀ ਦੇ ਦਿੱਤਾ।

ਸੁੰਦ-ਉਪਸੁੰਦ ਨੇ ਆਪਣੀ ਤਾਕਤ ਦੀ ਕੁਵਰਤੋਂ ਕਰਕੇ ਰਿਸ਼ੀਆਂ ਮੁਨੀਆਂ ਦੇ ਆਸ਼ਰਮ ਉਜਾੜ ਦਿੱਤੇ ਅਤੇ ਯੱਗ ਬੰਦ ਕਰਵਾ ਦਿੱਤੇ। ਰਿਸ਼ੀ ਮੁਨੀ ਇਨ੍ਹਾਂ ਤੋਂ ਦੁਖੀ ਹੋ ਗਏ ਅਤੇ ਬ੍ਰਹਮਾ ਜੀ ਕੋਲ ਪਹੁੰਚੇ। ਬ੍ਰਹਮਾ ਜੀ ਨੇ ਸਾਰੀ ਵਿਥਿਆ ਸੁਣ ਕੇ ਵਿਸ਼ਵ-ਕਰਮਾ ਨੂੰ ਇਕ ਪਰਮ ਸੁੰਦਰੀ ਬਣਾਉਣ ਦਾ ਆਦੇਸ਼ ਦਿੱਤਾ। ਵਿਸ਼ਵ-ਕਰਮਾ ਨੇ ਸੰਸਾਰ ਦੀਆਂ ਸਾਰੀਆਂ ਚੀਜ਼ਾਂ ਤੋਂ ਤਿਲ ਤਿਲ ਭਰ ਸੁੰਦਰਤਾ ਇਕੱਠੀ ਕੀਤੀ ਅਤੇ ਉਸ ਨਾਲ ਬ੍ਰਹਮਾ ਜੀ ਦੀ ਇੱਛਾ ਅਨੁਸਾਰ ਬਹੁਤ ਹੀ ਸੁੰਦਰ ਇਸਤਰੀ ਤਿਆਰ ਕੀਤੀ। ਉਸ ਦਾ ਨਾਂ ਤਿਲੋਤਮਾ ਰੱਖਿਆ ਗਿਆ।

ਬ੍ਰਹਮਾ ਜੀ ਨੇ ਉਸ ਨੂੰ ਸੁੰਦ-ਉਪਸੁੰਦ ਪਾਸ ਭੇਜਿਆ। ਇਹ ਦੋਵੇਂ ਉਸ ਦਾ ਰੂਪ ਵੇਖ ਕੇ ਮੋਹਿਤ ਹੋ ਗਏ। ਦੋਵੇਂ ਹੀ ਉਸ ਨੂੰ ਆਪਣੇ ਲਈ ਪ੍ਰਾਪਤ ਕਰਨਾ ਚਾਹੁੰਦੇ ਸਨ। ਇਸ ਕਰਕੇ ਇਕ ਦੂਜੇ ਨਾਲ ਲੜ ਪਏ ਅਤੇ ਅੰਤ ਨੂੰ ਤਿਲੋਤਮਾ ਨੂੰ ਪਾਉਣ ਦੀ ਚਾਹ ਵਿਚ ਆਪਸ ਵਿਚ ਹੀ ਲੜ ਕੇ ਮਰ ਗਏ।

ਹ. ਪੁ.—ਮਹਾਭਾਰਤ, ਆਦਿ ਪਰਬ।

**ਸੁਦਯੁਮਨ :** ਇਹ ਸੂਰਜਬੰਸੀ ਰਾਜਾ ਮਨੂ ਵੈਵਸਵਤ ਦਾ ਪੁੱਤਰ ਸੀ। ਔਲਾਦ ਦੀ ਅਣਹੋਂਦ ਕਰਕੇ ਆਪਣੇ ਕੁਲਗੁਰੂ ਵਸ਼ਿਸ਼ਠ ਦੇ ਕਹਿਣ ਤੇ ਮਿਤ੍ਰਾਵਰੁਣ ਦੇਵਤੇ ਨੂੰ ਪ੍ਰਸੰਨ ਕਰਨ ਲਈ ਇਸ ਨੇ ਇਕ ਯੱਗ ਕੀਤਾ। ਮਨੂ ਦੀ ਪਤਨੀ ਸ਼ਰਧਾ ਦੇ ਗਰਭ ਤੋਂ ਲੜਕੀ ਪੈਦਾ ਹੋਈ ਜਿਸਦਾ ਨਾਉਂ 'ਇਲਾ' ਸੀ। ਮਨੂ ਦੀ ਚਾਹਨਾ ਅਨੁਸਾਰ ਵਸ਼ਿਸ਼ਠ ਜੀ ਨੇ ਨਾਰਾਇਣ ਦੀ ਉਸਤਤ ਕਰਕੇ ਇਲਾ ਨੂੰ ਮੁੰਡਾ ਬਣਾ ਦਿੱਤਾ ਅਤੇ ਇਸ ਦਾ ਨਾਂ ਸੁਦਯੁਮਨ ਰੱਖਿਆ ਗਿਆ। ਸ਼ਿਵ ਜੀ ਦੇ ਸਰਾਪ ਨਾਲ ਇਹ ਫੇਰ ਲੜਕੀ ਬਣ ਗਿਆ ਅਤੇ ਇਸ ਦਾ ਵਿਆਹ ਬੁੱਧ ਨਾਲ ਹੋ ਗਿਆ। ਇਹ ਪੁਰੂਰਵਾ ਦੀ ਮਾਂ ਸੀ ਜਿਸ ਨੂੰ ਸੁਦਯੁਮਨ ਨੇ ਆਪਣਾ ਰਾਜ ਸੰਭਾਲਿਆ ਸੀ। ਵਿਸ਼ਨੂੰ ਦੀ ਕਿਰਪਾ ਨਾਲ ਇਹ ਫੇਰ ਆਦਮੀ ਬਣ ਗਈ। ਸੁਦਯੁਮਨ ਦੇ ਘਰ ਤਿੰਨ ਲੜਕ ਹੋਏ। ਚੰਦਰਵੰਸ਼ੀ ਰਾਜਿਆਂ ਦੀ ਉਤਪਤੀ ਇਸ ਤੋਂ ਹੋਈ ਦੱਸੀ ਜਾਂਦੀ ਹੈ।

ਹ. ਪੁ.— ਹਿੰ. ਮਿ. ਕੋ.

**ਸੁਦਰਸ਼ਨ ਚੱਕਰ :** ਇਹ ਭਗਵਾਨ ਵਿਸ਼ਨੂੰ ਦਾ ਮੁਖ ਸ਼ਸਤਰ ਹੈ। ਇਸ ਦੀ ਸ਼ਕਲ 'ਭਾਗਵਤ ਪੁਰਾਣ' ਵਿਚ ਰਥ ਦੇ ਪਹੀਏ ਵਰਗੀ ਦੱਸੀ ਗਈ ਹੈ।

ਭਗਤਾਂ ਦੀ ਰੱਖਿਆ ਅਤੇ ਦੁਸ਼ਟਾਂ ਤੇ ਰਾਖਸ਼ਾਂ ਦੇ ਨਾਸ਼ ਲਈ ਇਸਦੀ ਵਰਤੋਂ ਕੀਤੀ ਗਈ ਹੈ। ਕਿਹਾ ਜਾਂਦਾ ਹੈ ਕਿ ਇਕ ਵੇਰਾਂ ਦੁਰਵਾਸਾ ਰਿਸ਼ੀ ਨੂੰ ਰਾਜਾ ਅੰਬਰੀਸ਼ ਉੱਤੇ ਬਹੁਤ ਗੁੱਸਾ ਆਇਆ। ਦੁਰਵਾਸਾ ਰਿਸ਼ੀ ਨੇ ਅੰਬਰੀਸ਼ ਨੂੰ ਮਾਰਨ ਲਈ ਆਪਣੀ ਜਟਾ ਦੀ ਇਕ ਲਿਟ ਪੁੱਟ ਦੇ ਉਸ ਤੋਂ ਇਕ ਤੇਜ-ਪੁੰਜ ਪੁਰਖ ਪੈਦਾ ਕੀਤਾ ਜੋ ਅਗਨੀ ਰੂਪ ਹੋ ਕੇ ਅੰਬਰੀਸ਼ ਨੂੰ ਮਾਰ ਦੇਣ ਲੱਗਾ। ਵਿਸ਼ਨੂੰ ਭਗਵਾਨ ਨੇ ਅੰਬਰੀਸ਼ ਦੀ ਰੱਖਿਆ ਲਈ ਸੁਦਰਸ਼ਨ ਚੱਕਰ ਭੇਜਿਆ ਜਿਸ ਨੇ ਤੇਜ-ਪੁੰਜ ਪੁਰਖ ਨੂੰ ਭਸਮ ਕਰ ਦਿੱਤਾ ਅਤੇ ਫਿਰ ਦੁਰਵਾਸਾ ਰਿਸ਼ੀ ਨੂੰ ਵੀ ਭਸਮ ਕਰਨ ਲਈ ਉਸ ਦਾ ਪਿੱਛਾ ਕੀਤਾ। ਦੁਰਵਾਸਾ ਰਿਸ਼ੀ ਆਪਣੀ ਰੱਖਿਆ ਲਈ ਸਭ ਦੇਵਤਿਆਂ ਦੀ ਸ਼ਰਨ ਵਿਚ ਆ ਗਿਆ, ਪਰ ਕੋਈ ਵੀ ਸੁਦਰਸ਼ਨ ਚੱਕਰ ਤੋਂ ਉਸਦੀ ਰੱਖਿਆ ਨਾ ਕਰ ਸਕਿਆ। ਅੰਤ ਵਿਚ ਦੁਰਵਾਸਾ ਵਿਸ਼ਨੂੰ ਭਗਵਾਨ ਦੀ ਸ਼ਰਨ ਵਿਚ ਗਿਆ। ਉਸ ਨੇ ਦੁਰਵਾਸਾ ਨੂੰ ਕਿਹਾ ਕਿ ਜਾ ਕੇ ਰਾਜਾ ਅੰਬਰੀਸ਼ ਤੋਂ ਖਿਮਾ ਮੰਗ। ਦੁਰਵਾਸਾ ਰਿਸ਼ੀ ਨੇ ਅਜਿਹਾ ਹੀ ਕੀਤਾ ਤਾਂ ਸੁਦਰਸ਼ਨ ਚੱਕਰ ਨੇ ਉਸ ਦਾ ਪਿੱਛਾ ਛੱਡਿਆ।

ਇਸੇ ਪ੍ਰਕਾਰ ਇਕ ਵਾਰ ਸ੍ਰੀ ਕ੍ਰਿਸ਼ਨ ਜੀ, ਜੋ ਭਗਵਾਨ ਵਿਸ਼ਨੂੰ ਦਾ ਅਵਤਾਰ ਮੰਨੇ ਜਾਂਦੇ ਹਨ, ਨੇ ਵੀ ਸੁਦਰਸ਼ਨ ਚੱਕਰ ਦੀ ਵਰਤੋਂ ਸ਼ਿਸ਼ੂਪਾਲ ਵਿਰੁੱਧ ਕੀਤੀ ਸੀ। ਨਤੀਜੇ ਵਜੋਂ ਸੁਦਰਸ਼ਨ ਚੱਕਰ ਨੇ ਸ਼ਿਸ਼ੂਪਾਲ ਦਾ ਸਿਰ ਕੱਟ ਦਿੱਤਾ ਸੀ।

ਇਸੇ ਸੁਦਰਸ਼ਨ ਚੱਕਰ ਨਾਲ ਹੀ ਭਗਵਾਨ ਵਿਸ਼ਨੂੰ ਨੇ ਮਧੂ ਤੇ ਕੈਟਭ, ਦੋ ਰਾਖਸ਼ਾਂ ਦੇ ਸਿਰ ਵੱਢੇ। ਇਸੇ ਚੱਕਰ ਨਾਲ ਭਗਵਾਨ ਵਿਸ਼ਨੂੰ ਨੇ ਗਜ ਦੀ ਗਰਾਹ ਤੋਂ ਰੱਖਿਆ ਕਰਨ ਲਈ ਗਰਾਹ ਦਾ ਮੂੰਹ ਪਾੜ ਦਿੱਤਾ ਸੀ।

ਹ. ਪੁ.—ਭਾਗਵਤ ਪੁਰਾਣ।

**ਸੁੰਦਰ ਸਿੰਘ ਮਜੀਠੀਆ, ਸਰ :** ਇਸ ਦਾ ਜਨਮ 17 ਫ਼ਰਵਰੀ, 1872 ਈ. ਨੂੰ ਰਾਜਾ ਸੂਰਤ ਸਿੰਘ ਮਜੀਠੀਆ ਦੇ ਘਰ ਹੋਇਆ। ਇਹ ਅਜੇ ਇਕ ਸਾਲ ਦਾ ਹੀ ਸੀ ਕਿ ਇਸਦੇ ਮਾਤਾ ਪਿਤਾ ਗੁਰਗਵਾਸ ਹੋ ਗਏ। ਇਸਨੇ ਐਫ਼. ਏ. ਤਕ ਵਿਦਿਆ ਪ੍ਰਾਪਤ ਕੀਤੀ ਅਤੇ 22 ਸਾਲ ਦੀ ਉਮਰ ਵਿਚ ਸਿੰਘ ਸਭਾ ਲਹਿਰ ਵਿਚ ਸ਼ਾਮਲ ਹੋ ਗਿਆ। 1895 ਵਿਚ ਇਹ ਖ਼ਾਲਸਾ ਕਾਲਜ ਕੌਂਸਲ ਦਾ ਮੈਂਬਰ ਚੁਣਿਆ ਗਿਆ। ਚੀਫ਼ ਖ਼ਾਲਸਾ ਦੀਵਾਨ ਦੀ ਸਥਾਪਨੀ ਤੇ 1902 ਈ. ਤੋਂ 1921 ਤਕ ਇਹ ਉਸਦਾ ਸਕੱਤਰ ਅਤੇ ਕੁਝ ਸਮਾਂ ਪ੍ਰਧਾਨ ਰਿਹਾ। 1908 ਵਿਚ ਇਸਨੇ ਸਿਖ ਐਜੂਕੇਸ਼ਨਲ ਕਮੇਟੀ ਕਾਇਮ ਕਰਕੇ ਇਸ ਦੀਆਂ ਕਾਨਫ਼ਰੰਸਾਂ ਦਾ ਸਿਲਸਿਲਾ ਆਰੰਭ ਕੀਤਾ। 1904 ਵਿਚ ਇਸਨੇ ਖ਼ਾਲਸਾ ਕਾਲਜ ਅੰਮ੍ਰਿਤਸਰ ਲਈ ਮਾਇਆ ਇਕੱਠੀ ਕਰਨ ਲਈ ਰਾਜੇ, ਮਹਾਰਾਜਿਆਂ ਤੇ ਸਰਦਾਰਾਂ ਨੂੰ ਸੱਦ ਕੇ ਦਰਬਾਰ ਕੀਤਾ ਤੇ ਕਈ ਲੱਖ ਰੁਪਿਆ ਇਕੱਠਾ ਕੀਤਾ। ਇਹ 1920 ਵਿਚ ਖ਼ਾਲਸਾ ਕਾਲਜ ਕਮੇਟੀ ਦਾ ਪ੍ਰਧਾਨ ਬਣਿਆ।

1908 ਵਿਚ ਪੰਜਾਬ ਅਤੇ ਸਿੰਧ ਬੈਂਕ ਦੇ ਕਾਇਮ ਹੋਣ ਤੇ ਇਸ ਨੂੰ ਚੇਅਰਮੈਨ ਥਾਪਿਆ ਗਿਆ। 1909 ਵਿਚ ਇਸ ਨੂੰ ਵਾਇਸਰਾਇ ਦੀ ਕੌਂਸਲ ਦਾ ਮੈਂਬਰ ਨਾਮਜ਼ਦ ਕੀਤਾ ਗਿਆ। ਇਸ ਨੇ 22 ਅਕਤੂਬਰ, 1909 ਨੂੰ ਅਨੰਦ ਮੈਰਿਜ ਐਕਟ ਪਾਸ

ਕਰਵਾਇਆ। ਇਸ ਨੂੰ ਸਰਕਾਰ ਨੇ 1911 ਵਿਚ ਸਰਦਾਰ ਬਹਾਦਰ, 1920 ਵਿਚ ਸੀ. ਆਈ. ਈ. ਤੇ 1929 ਵਿਚ ਸਰ ਦਾ ਖ਼ਿਤਾਬ ਦਿੱਤਾ। 1934 ਵਿਚ ਪੰਜਾਬ ਯੂਨੀਵਰਸਿਟੀ ਨੇ ਇਸ ਨੂੰ ਡੀ. ਓ. ਐਲ. ਦੀ ਡਿਗਰੀ ਪ੍ਰਦਾਨ ਕੀਤੀ। ਇਸ ਦੇ ਉੱਦਮ ਨਾਲ ਹੀ ਅੰਮ੍ਰਿਤਸਰ ਵਿਖੇ ਯਤੀਮ ਖਾਨਾ ਚਾਲੂ ਹੋਇਆ। 1922 ਵਿਚ ਜਦ ਇਸ ਦੇ ਅਧੀਨ ਜੇਲ੍ਹਾਂ ਦਾ ਮਹਿਕਮਾ ਸੀ ਤਾਂ ਇਸ ਨੇ ਉਸ ਵੇਲੇ ਜੇਲ੍ਹਾਂ ਵਿਚ ਸਿੱਖ ਕੈਦੀਆਂ ਨੂੰ ਪੱਗਾਂ ਦੇਣੀਆਂ ਆਰੰਭ ਕੀਤੀਆਂ, ਪਹਿਲਾਂ ਸਿੱਖ ਕੈਦੀਆਂ ਨੂੰ ਵੀ ਟੋਪੀਆਂ ਹੀ ਦਿੱਤੀਆਂ ਜਾਂਦੀਆਂ ਸਨ।

1936-37 ਵਿਚ ਇਸ ਨੇ ਖ਼ਾਲਸਾ ਨੈਸ਼ਨਲ ਪ੍ਰੋਗਰੈਸਿਵ ਪਾਰਟੀ ਬਣਾਈ ਅਤੇ ਪੰਜਾਬ ਅਸੈਂਬਲੀ ਦੀ ਚੋਣ ਲੜੀ ਜਿਸ ਵਿਚ ਇਹ ਕਾਮਯਾਬ ਹੋਇਆ ਅਤੇ ਪੰਜਾਬ ਸਰਕਾਰ ਦਾ ਮਾਲ ਮੰਤਰੀ ਬਣਿਆ। ਇਸ ਨੇ ਗੋਰਖਪੁਰ ਜ਼ਿਲ੍ਹੇ ਦੇ ਇਲਾਕੇ ਵਿਚ ਸਰਦਾਰ ਨਗਰ ਵਿਖੇ ਖੰਡ ਦਾ ਕਾਰਖਾਨਾ ਲਾਇਆ, ਜੋ ਭਾਰਤ ਦੇ ਵੱਡੇ ਕਾਰਖ਼ਾਨਿਆਂ ਵਿਚੋਂ ਇਕ ਹੈ। ਇਸ ਦੇ ਯਤਨਾਂ ਨਾਲ ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਖੇਤੀਬਾੜੀ ਦੀਆਂ ਕਲਾਸਾਂ ਚਾਲੂ ਹੋਈਆਂ ਅਤੇ ਖੇਤੀਬਾੜੀ ਲਈ ਚਾਰ ਸੌ ਏਕੜ ਦਾ ਫ਼ਾਰਮ ਬਣਿਆ। ਸਰਕਾਰ ਦਰਬਾਰ ਤੇ ਪੰਥ ਵਿਚ ਇਸ ਦਾ ਬੜਾ ਸਤਿਕਾਰ ਸੀ। 2 ਅਪਰੈਲ, 1941 ਨੂੰ ਇਹ 69 ਸਾਲ ਦੀ ਉਮਰ ਵਿਚ ਅਕਾਲ ਚਲਾਣਾ ਕਰ ਗਿਆ।

ਹ. ਪੁ.—ਚੀਫ਼ਸ ਐਂਡ ਫੈਮਿਲੀਜ਼ ਆਫ਼ ਨੋਟ ਇਨ ਦੀ ਪੰਜਾਬ

—ਗਿਆਨੀ ਨਾਹਰ ਸਿੰਘ

**ਸੁੰਦਰਬਨ** ( Sundarbans ) : ਇਹ ਜੰਗਲਾਂ ਅਤੇ ਦਲ-ਦਲਾਂ ਵਾਲਾ ਇਕ ਬਹੁਤ ਵੱਡਾ ਇਲਾਕਾ ਹੈ ਜੋ ਖਾੜੀ ਬੰਗਾਲ ਦੇ ਕੰਢੇ ਦੇ ਨਾਲ ਨਾਲ ਹੁਗਲੀ (ਭਾਰਤ) ਤੋਂ ਮੇਘਨਾ (ਬੰਗਲਾ ਦੇਸ਼) ਤਕ ਲਗਭਗ 16,640 ਵ. ਕਿ. ਮੀ. ਵਿਚ ਫੈਲਿਆ ਹੋਇਆ ਹੈ। ਇਸ ਇਲਾਕੇ ਵਿਚ ਪਾਇਆ ਜਾਂਦਾ ਸੁੰਦਰੀ ਨਾਂ ਦਾ ਦਰਖ਼ਤ ਬਹੁਤ ਹੀ ਪ੍ਰਸਿੱਧ ਹੈ। ਇਸ ਕਰਕੇ ਹੀ ਇਹ ਖੇਤਰ ਸੁੰਦਰਬਨ ਕਰਕੇ ਜਾਣਿਆ ਜਾਂਦਾ ਹੈ। ਇਹ ਦਰਿਆ ਗੰਗਾ ਦੇ ਡੈਲਟੇ ਦਾ ਹੇਠਲਾ ਭਾਗ ਹੈ। ਹੁਗਲੀ, ਮੇਘਨਾ, ਮਾਲੰਚਾ, ਹਰੀਨਘਾਟ ਅਤੇ ਰਬਨਾਬਾਦ ਇਸ ਦੀਆਂ ਮੁਖ ਸ਼ਾਖਾਂ ਹਨ। ਸਾਰੇ ਇਲਾਕੇ ਵਿਚ ਨਦੀਆਂ ਦਾ ਜਾਲ ਵਿਛਿਆ ਹੋਇਆ ਹੈ। ਇਨ੍ਹਾਂ ਨਦੀਆਂ ਅਤੇ ਦਰਿਆਵਾਂ ਦੀਆਂ ਸ਼ਾਖਾਵਾਂ ਵਿਚਕਾਰ ਘਿਰੇ ਹੋਏ ਇਲਾਕੇ ਦਲਦਲੀ ਦੀਪ ਅਤੇ ਸੰਘਣੇ ਜੰਗਲਾਂ ਨਾਲ ਢਕੇ ਹੋਏ ਹਨ। ਇਹ ਜੰਗਲ ਸਮੁੰਦਰ ਦੇ ਕੰਢੇ ਤਕ ਫੈਲੇ ਹੋਏ ਹਨ।

ਇਸ ਇਲਾਕੇ ਵਿਚ ਕੇਵਲ ਉੱਤਰੀ ਹੱਦ ਦੇ ਨਾਲ ਨਾਲ ਅਤੇ ਸ਼ੌਂਕਰ ਗੰਜ ਵਿਚ ਸਮੁੰਦਰੀ ਤੱਟ ਦੇ ਮੈਦਾਨ ਵਿਚ ਹੀ ਖੇਤੀ ਕੀਤੀ ਜਾ ਸਕਦੀ ਹੈ। ਪੱਛਮ ਵਿਚ ਸਾਲਾਨਾ ਔਸਤ ਵਰਖਾ 200 ਸੈਂ. ਮੀ. ਅਤੇ ਪੂਰਬੀ ਇਲਾਕੇ ਵਿਚ 500 ਸੈਂ. ਮੀ. ਤਕ ਹੁੰਦੀ ਹੈ। ਸਮੁੰਦਰੀ ਝੱਖੜ ਅਤੇ ਤੂਫ਼ਾਨ ਬਹੁਤ ਜ਼ਿਆਦਾ ਆਉਂਦੇ ਹਨ ਜਿਸ ਕਰਕੇ ਜਾਨ ਅਤੇ ਮਾਲ ਨੂੰ ਨੁਕਸਾਨ ਦਾ ਕਾਫ਼ੀ ਖ਼ਤਰਾ ਰਹਿੰਦਾ ਹੈ। ਇਸ ਇਲਾਕੇ ਨੂੰ ਖੇਤੀ ਯੋਗ ਬਣਾਉਣ ਲਈ ਕਾਫ਼ੀ ਕੋਸ਼ਿਸ਼ਾਂ ਕੀਤੀਆਂ ਗਈਆਂ ਹਨ ਅਤੇ ਇਨ੍ਹਾਂ ਕੋਸ਼ਿਸ਼ਾਂ ਵਿਚ ਸਫ਼ਲਤਾ ਵੀ ਮਿਲੀ ਹੈ। ਸਰਕਾਰ ਇਥੋਂ ਦੇ ਲੋਕਾਂ ਨੂੰ ਇਥੋਂ ਦੀ ਜ਼ਮੀਨ ਨੂੰ ਵਾਹੀ-ਯੋਗ ਬਣਾਉਣ ਲਈ ਬਹੁਤ ਸਹੂਲਤਾਂ ਦੇ ਰਹੀ ਹੈ। ਉੱਤਰ ਵਿਚ ਵਾਹੀ ਯੋਗ ਬਣਾਈ ਭੂਮੀ ਵਿਚ ਚੌਲਾਂ ਦੀ ਖੇਤੀ ਹੁੰਦੀ ਹੈ।

ਖੁਲਨਾ ਅਤੇ 24 ਪਰਗਨਾ ਜ਼ਿਲ੍ਹਿਆਂ ਵਿਚ ਰਾਖਵੇਂ ਜੰਗਲ ਹਨ। ਇਨ੍ਹਾਂ ਤੋਂ ਕਾਫ਼ੀ ਮਾਤਰਾ ਵਿਚ ਬਾਲਣ, ਇਮਾਰਤੀ ਲਕੜੀ, ਸ਼ਹਿਦ ਅਤੇ ਗੂੰਦ ਪ੍ਰਾਪਤ ਕੀਤੀ ਜਾਂਦੀ ਹੈ। ਖੁਲਨਾ ਜ਼ਿਲ੍ਹੇ ਦੇ ਕਾਲੀਗੰਜ ਦੇ ਇਲਾਕੇ ਵਿਚ ਚਾਕੂ, ਸਿੰਗਾਂ ਤੋਂ ਕੰਘੇ ਅਤੇ ਕਾਲੀ ਮਿੱਟੀ ਦੇ ਭਾਂਡੇ ਬਣਾਏ ਜਾਂਦੇ ਹਨ।

ਮਾਤਲਾ ਦਰਿਆ ਤੇ ਸਥਿਤ ਕੈਨਿੰਗ ਬੰਦਰਗਾਹ ਰੇਲ ਰਾਹੀਂ ਕਲਕੱਤੇ ਨਾਲ ਮਿਲੀ ਹੋਈ ਹੈ। ਬਾਕੀ ਸਾਰੇ ਇਲਾਕੇ ਵਿਚ ਬਹੁਤੀ ਆਵਾਜਾਈ ਨਦੀਆਂ ਤੇ ਨਹਿਰਾਂ ਰਾਹੀਂ ਹੁੰਦੀ ਹੈ।

ਸ਼ੇਰ, ਚੀਤੇ, ਸੂਰ ਅਤੇ ਹਿਰਨ ਆਮ ਜੰਗਲੀ ਜਾਨਵਰ ਮਿਲਦੇ ਹਨ। ਦਰਿਆਵਾਂ ਵਿਚ ਮਗਰਮੱਛ ਵੇਖਣ ਵਿਚ ਆਉਂਦੇ ਹਨ। ਇਥੇ ਕੋਬਰਾ, ਅਜਗਰ ਅਤੇ ਹੋਰ ਕਈ ਪ੍ਰਕਾਰ ਦੇ ਸੱਪ ਵੀ ਪਾਏ ਜਾਂਦੇ ਹਨ।

21°31′ ਤੋਂ 22°38′ ਉ. ਵਿਥ.; 88°5′ ਤੋਂ 90°28′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23:140.

**ਸੁੰਦਰੀ, ਮਾਤਾ** : ਆਪ ਦਸਮ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸੁਪਤਨੀ ਸਨ। ਇਨ੍ਹਾਂ ਦਾ ਵਿਆਹ ਸ੍ਰੀ ਗੁਰੂ ਗੋਬਿੰਦ ਸਿੰਘ ਨਾਲ 7 ਵਿਸਾਖ, ਸੰਮਤ 1741 (1684 ਈ.) ਨੂੰ ਹੋਇਆ। ਇਨ੍ਹਾਂ ਦੀ ਕੁੱਖ ਤੋਂ ਸਾਹਿਬਜ਼ਾਦਾ ਅਜੀਤ ਸਿੰਘ ਨੇ ਜਨਮ ਲਿਆ।

ਦਸ਼ਮੇਸ਼ ਜੀ ਦੇ ਜੋਤੀ ਜੋਤ ਸਮਾਉਣ ਤੋਂ ਪਿੱਛੋਂ ਆਪ ਦਿੱਲੀ ਰਹੇ। ਕੁਝ ਚਿਰ ਮਥਰਾ ਵੀ ਰਹੇ। ਪੰਥ ਉਪਰ ਇਨ੍ਹਾਂ ਦਾ ਪੂਰਾ ਪੂਰਾ ਹੁਕਮ ਚਲਦਾ ਸੀ। ਭਾਈ ਮਨੀ ਸਿੰਘ ਜੀ ਨੂੰ ਇਨ੍ਹਾਂ ਨੇ ਹੀ ਹਰਿਮੰਦਰ ਸਾਹਿਬ (ਅੰਮ੍ਰਿਤਸਰ) ਦਾ ਗ੍ਰੰਥੀ ਥਾਪਿਆ ਸੀ। ਇਨ੍ਹਾਂ ਦਾ ਦੇਹਾਂਤ ਸੰਮਤ 1804 (1747 ਈ.) ਵਿਚ ਹੋਇਆ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਿਹੜੇ ਸ਼ਸਤਰ (ਇਕ ਤਲਵਾਰ, ਇਕ ਖੰਡਾ, ਇਕ ਖੰਜਰ ਅਤੇ ਦੋ ਕਟਾਰ) ਮਾਤਾ ਸਾਹਿਬ ਕੌਰ ਜੀ ਨੂੰ ਅਬਚਲ ਨਗਰ ਤੋਂ ਤੁਰਨ ਵੇਲੇ ਸਪੁਰਦ ਕੀਤੇ ਸਨ, ਉਹੀ ਮਾਤਾ ਸਾਹਿਬ ਕੌਰ ਜੀ ਨੇ ਦੇਹਾਂਤ ਸਮੇਂ ਮਾਤਾ ਸੁੰਦਰੀ ਜੀ ਦੇ ਹਵਾਲੇ ਕੀਤੇ ਸਨ ਅਤੇ ਮਾਤਾ ਸੁੰਦਰੀ ਨੇ ਆਪਣੇ ਦੇਹਾਂਤ ਸਮੇਂ ਇਹ ਸ਼ਸਤਰ ਆਪਣੇ ਸੇਵਕ ਜੀਵਨ ਸਿੰਘ ਨੂੰ ਅਦਬ ਨਾਲ ਰੱਖਣ ਲਈ ਦੇ ਦਿੱਤੇ, ਜੋ ਅੱਜ ਕਲ ਗੁਰਦੁਆਰਾ ਰਕਾਬਗੰਜ (ਦਿੱਲੀ) ਵਿਚ ਅਸਥਾਪਨ ਕਰ ਦਿੱਤੇ ਗਏ ਹਨ।

ਮਾਤਾ ਸੁੰਦਰੀ ਜੀ ਦੀ ਇਕ ਹਵੇਲੀ ਮਥਰਾ ਵਿਖੇ ਹੈ ਅਤੇ ਇਕ ਦਿੱਲੀ ਵਿਖੇ ਤੁਰਕਮਾਨ ਦਰਵਾਜ਼ੇ ਤੋਂ ਬਾਹਰ ਜੋਸ਼ਗੰਜ ਤੋਂ ਡੇਢ ਮੀਲ ਦੀ ਵਿਥ ਤੇ ਹੈ।

ਹ. ਪੁ.—ਮ. ਕੋ.

**ਸੁਦਾਸ** : ਇਹ ਇਕ ਰਾਜਾ ਸੀ, ਜਿਸ ਦਾ ਜ਼ਿਕਰ ਰਿਗ ਵੇਦ ਵਿਚ ਕਈ ਵਾਰੀ ਆਇਆ ਹੈ। ਇਸ ਦਾ ਇਲਾਕਾ ਰਾਵੀ ਨਦੀ ਦੇ ਪੂਰਬ ਵੱਲ ਹੁੰਦਾ ਸੀ। ਇਸ ਦੇ ਦਰਬਾਰ ਵਿਚ ਵਸ਼ਿਸ਼ਠ ਅਤੇ ਵਿਸ਼ਵਾਮਿੱਤਰ ਰਿਸ਼ੀ ਰਹਿੰਦੇ ਸਨ। ਇਹ ਰਾਜਾ ਜੱਗ ਕਰਨ ਕਾਰਨ ਬੜਾ ਮਸ਼ਹੂਰ ਸੀ।

ਹ. ਪੁ.—ਹਿੰ. ਵਿ. ਕੋ.

**ਸੁਦਾਬ** : ਇਸ ਪੌਦੇ ਦਾ ਬਨਸਪਤੀ-ਵਿਗਿਆਨਕ ਨਾਂ ਯੂਫ਼ੋਰਬੀਆ ਲੈਥਿਰਸ ( *Euphorbia lathyrus* ) ਹੈ। ਇਹ ਯੂਫ਼ੋਰਬੀਏਸੀ (Euphorbiaceae) ਕੁਲ ਦਾ ਮੈਂਬਰ ਹੈ। ਇਸ ਦੇ ਪੱਤੇ ਛੋਟੇ ਅਤੇ ਪੀਲੇ ਹਰੇ ਰੰਗ ਦੇ ਹੁੰਦੇ ਹਨ। ਬੀਜ ਬਿਲਕੁਲ ਕਾਲੇ ਹੁੰਦੇ ਹਨ।

ਹਿਕਮਤ ਅਨੁਸਾਰ ਇਹ ਪੌਦਾ ਬਹੁਤ ਸਾਰੀਆਂ ਬਿਮਾਰੀਆਂ ਦੂਰ ਕਰਨ ਲਈ ਵਰਤਿਆ ਜਾਂਦਾ ਹੈ। ਇਸ ਦੇ ਪੱਤਿਆਂ ਦੀ ਵਰਤੋਂ ਅਕਲ ਵਧਾਉਂਦੀ ਹੈ ਅਤੇ ਜੋੜਾਂ ਦੀ ਪੀੜ ਨੂੰ ਘੱਟ ਕਰਦੀ ਹੈ। ਇਹ ਮਿਹਦੇ ਨੂੰ ਤਾਕਤ ਬਖ਼ਸ਼ਦਾ ਹੈ ਅਤੇ ਭੁੱਖ ਵਧਾਉਂਦਾ ਹੈ। ਪੇਸ਼ਾਬ ਜਾਰੀ ਕਰਦਾ ਹੈ। ਪੇਟਦਰਦ, ਜੋੜਾਂ ਦੇ ਦਰਦ ਤੇ ਗਠੀਏ ਲਈ ਫ਼ਾਇਦੇਮੰਦ

ਹੈ। ਇਹ ਪੱਥਰੀ ਨੂੰ ਤੋੜ ਕੇ ਕੱਢਦਾ ਹੈ। ਇਸ ਦੇ ਬੁਰਾਦੇ ਨੂੰ ਸ਼ਹਿਦ ਨਾਲ ਪੀਣ ਨਾਲ ਹਿਚਕੀ ਬੰਦ ਹੋ ਜਾਂਦੀ ਹੈ। ਸੰਇਆ ਨਾਲ ਪੀਣ ਨਾਲ ਖਾਂਸੀ, ਵੱਖੀ ਦੇ ਦਰਦ, ਦਮੇਂ ਅਤੇ ਫੋੜਿਆਂ ਨੂੰ ਫਾਇਦਾ ਪਹੁੰਚਦਾ ਹੈ। ਨਮਕ ਨਾਲ ਇਸਤੇਮਾਲ ਕਰਨ ਨਾਲ ਅੱਖ ਦੀ ਨਿਗਾਹ ਵਧਦੀ ਹੈ। ਇਸ ਦੇ ਪੱਤਿਆਂ ਨੂੰ ਦਬਾਉਣ ਨਾਲ ਪਿਆਜ਼ ਦੀ ਬਦਬੂ ਦੂਰ ਹੋ ਜਾਂਦੀ ਹੈ। ਇਹ ਫਜ਼ੂਲ ਮਾਦੇ ਨੂੰ ਕੱਢਦਾ ਹੈ। ਮਣੀ ਨੂੰ ਸਾੜਦਾ ਹੈ। ਇਹ ਹਮਲ ਗਿਰਾਉਂਦਾ ਹੈ ਅਤੇ ਮੈਥੁਨ ਸ਼ਕਤੀ ਨੂੰ ਘੱਟ ਕਰਦਾ ਹੈ।

ਇਸ ਦਾ ਗੂੰਦ ਹੱਦ ਤੋਂ ਵੱਧ ਗਰਮ ਅਤੇ ਖ਼ੁਸ਼ਕ ਹੈ। ਇਹ ਅੱਖ ਦੇ ਜ਼ਖਮ ਅਤੇ ਕੰਠਮਾਲਾ ਲਈ ਲਾਭਦਾਇਕ ਹੈ।

ਜੇ ਇਸ ਦੀ ਬੱਤੀ ਚੜ੍ਹਾਈ ਜਾਵੇ ਤਾਂ ਹਮਲ ਡਿੱਗ ਜਾਂਦਾ ਹੈ ਅਤੇ ਹੈਜ਼ ਖੁੱਲ੍ਹ ਜਾਂਦੇ ਹਨ। ਇਸ ਦਾ ਤੇਲ ਅੰਗਾਂ ਦੇ ਢਿੱਲੇ ਹੋਣ, ਗਰਦੇ ਨੂੰ ਲੱਗੀ ਠੰਢ ਅਤੇ ਵੱਖੀ ਅਤੇ ਲੱਕ ਦੇ ਦਰਦ ਲਈ ਫਾਇਦੇਮੰਦ ਹੈ।

ਇਸ ਦਾ ਸੋਧਕ ਸਕੰਜਬੀਨ ਅਤੇ ਬਦਲ ਪੁਦੀਨਾ ਹੈ। ਇਸ ਦੇ ਪੱਤਿਆਂ ਦੀ ਖ਼ੁਰਾਕ 6 ਗ੍ਰਾ. ਤੋਂ 10 ਗ੍ਰਾ. ਤਕ ਅਤੇ ਬੀਜਾਂ ਦੀ 6 ਗ੍ਰਾ. ਤੋਂ 7 ਗ੍ਰਾ. ਤਕ ਹੈ।

ਇਸ ਨੂੰ ਲੋਹੇ ਉੱਤੇ ਮਲਣ ਨਾਲ ਲੋਹੇ ਨੂੰ ਜੰਗ ਨਹੀਂ ਲਗਦੀ। ਮਕਾਨ ਵਿਚ ਰੱਖਣ ਨਾਲ ਜ਼ਹਿਰੀਲੇ ਜਾਨਵਰ ਭੱਜ ਜਾਂਦੇ ਹਨ। ਇਸ ਦੇ ਛਿਲਕੇ ਨੂੰ ਜੇ ਸ਼ਰਾਬ ਵਿਚ ਮਿਲਾ ਕੇ ਸਿਰ ਤੇ ਲੇਪ ਕੀਤਾ ਜਾਵੇ ਤਾਂ ਸਿਰ ਦੇ ਗੰਜ ਨੂੰ ਲਾਭ ਪਹੁੰਚਦਾ ਹੈ।

ਆਧੁਨਿਕ ਮੈਡੀਕਲ-ਵਿਗਿਆਨ ਵੀ ਇਸ ਪੌਦੇ ਦਾ ਇਸਤੇਮਾਲ ਕਰਦਾ ਹੈ। ਇਸ ਦੇ ਪੱਤੇ ਸ਼ੋ, ਬਾਦੀ ਆਦਿ ਦੂਰ ਕਰਨ ਲਈ ਵਰਤੇ ਜਾਂਦੇ ਹਨ। ਬੀਜਾਂ ਨੂੰ ਜਲੋਦਰ, ਸੂਲ ਆਦਿ ਪੀੜਾਂ ਲਈ ਵਰਤਿਆ ਜਾਂਦਾ ਹੈ। ਇਸ ਦੇ ਕੈਪਸੂਲ ਮੱਛੀਆਂ ਪਕੜਨ ਵੇਲੇ ਉਨ੍ਹਾਂ ਨੂੰ ਬੇਹੋਸ਼ ਕਰਨ ਲਈ ਵਰਤੇ ਜਾਂਦੇ ਹਨ।

—ਦਿਆ ਸਿੰਘ ਹਕੀਮ ਹਾਜ਼ਕ

**ਸੁਦਾਮਾ** : ਇਹ ਕ੍ਰਿਸ਼ਨ ਜੀ ਦਾ ਬਚਪਨ ਦਾ ਦੋਸਤ ਸੀ। ਸੁਦਾਮਾ ਅਤੇ ਕ੍ਰਿਸ਼ਨ ਬਚਪਨ ਵਿਚ ਸਾਂਦੀਪਨੀ ਰਿਸ਼ੀ ਦੇ ਆਸ਼ਰਮ ਵਿਚ ਇਕੱਠੇ ਪੜ੍ਹਿਆ ਕਰਦੇ ਸਨ। ਸੁਦਾਮਾ ਇਕ ਗ਼ਰੀਬ ਬ੍ਰਾਹਮਣ ਪਰਿਵਾਰ ਵਿਚੋਂ ਸੀ। ਇਸ ਦੀ ਪਤਨੀ ਨੇ ਇਸ ਨੂੰ ਬਚਪਨ ਦੇ ਦੋਸਤ ਕ੍ਰਿਸ਼ਨ ਜੀ ਕੋਲੋਂ ਸਹਾਇਤਾ ਮੰਗਣ ਲਈ ਭੇਜਿਆ। ਮਿੱਤਰ ਨੂੰ ਭੇਂਟ ਕਰਨ ਲਈ ਸੁਦਾਮਾ ਨੇ ਮੁੱਠੀ ਭਰ ਚਾਉਲ ਪੱਲੇ ਬੰਨ੍ਹ ਲਏ ਅਤੇ ਕ੍ਰਿਸ਼ਨ ਮਹਾਰਾਜ ਦੇ ਦੁਆਰ ਜਾ ਖੜ੍ਹਾ ਹੋਇਆ। ਕ੍ਰਿਸ਼ਨ ਜੀ ਨੇ ਬਚਪਨ ਦੇ ਦੋਸਤ ਨੂੰ ਦੌੜ ਕੇ ਜੱਫੀ ਵਿਚ ਲੈ ਲਿਆ ਅਤੇ ਬਹੁਤ ਪਿਆਰ ਨਾਲ ਮਿਲੇ।

ਹੁਣ ਸੁਦਾਮਾ ਆਪਣੇ ਅਮੀਰ ਮਿੱਤਰ ਨੂੰ ਚਾਉਲਾਂ ਵਰਗੀ ਮਾਮੂਲੀ ਜਿਹੀ ਸੁਗਾਤ ਦੇਣ ਤੋਂ ਝਿਜਕ ਰਿਹਾ ਸੀ। ਸ੍ਰੀ ਕ੍ਰਿਸ਼ਨ ਜੀ ਨੇ ਆਪ ਉਸ ਦੇ ਪੱਲਿਉਂ ਚਾਉਲ ਖੋਲ੍ਹ ਲਏ ਅਤੇ ਬੜੇ ਪਿਆਰ ਨਾਲ ਖਾਧੇ। ਸੁਦਾਮੇ ਨੂੰ ਆਪਣਾ ਸੁਆਰਥ ਦੱਸਣ ਵਿਚ ਬੜੀ ਸ਼ਰਮਿੰਦਗੀ ਮਹਿਸੂਸ ਹੋ ਰਹੀ ਸੀ। ਇਹ ਬਿਨਾਂ ਕੋਈ ਸਹਾਇਤਾ ਮੰਗੇ ਵਾਪਸ ਆ ਗਿਆ। ਜਦੋਂ ਸੁਦਾਮਾ ਵਾਪਸ ਪਹੁੰਚਿਆ, ਤਾਂ ਇਸ ਨੇ ਆਪਣੀ ਝੌਂਪੜੀ ਦੀ ਥਾਂ ਇਕ ਆਲੀਸ਼ਾਨ ਮਹਿਲ ਵੇਖਿਆ। ਬਾਅਦ ਵਿਚ ਇਸ ਨੂੰ ਪਤਾ ਲੱਗਾ ਕਿ ਇਸ ਦੀ ਗ਼ੈਰ-ਹਾਜ਼ਰੀ ਵਿਚ ਸ੍ਰੀ ਕ੍ਰਿਸ਼ਨ ਜੀ ਨੇ ਉਹ ਮਹਿਲ ਸੁਦਾਮਾ ਲਈ ਬਣਵਾਇਆ ਸੀ।

ਕ੍ਰਿਸ਼ਨ ਸੁਦਾਮਾ ਦੀ ਦੋਸਤੀ ਸੰਸਾਰ ਪ੍ਰਸਿੱਧ ਹੈ।

—ਬਹਿਗਲ ਦੱਤ ਤਮਰਸ਼ੀ

**ਸੁਦੇਸ਼ਨਾ** : ਸੁਦੇਸ਼ਨਾ ਮਹਾਰਾਜਾ ਵਿਰਾਟ ਦੀ ਮਹਾਰਾਣੀ ਸੀ। ਇਹ ਚਤੁਰ ਤੇ ਸੁੰਦਰ ਸੀ। ਜਦ ਪੰਜੇ ਪਾਂਡਵ ਆਪਣੇ ਅਗਿਆਤਵਾਸ ਦਾ ਅੰਤਲਾ ਇਕ ਵਰ੍ਹਾ ਛੁਪ ਕੇ ਬਿਤਾਉਣ ਲਈ ਵਿਰਾਟ ਨਗਰੀ ਪਹੁੰਚੇ ਤਾਂ ਦਰੋਪਦੀ ਵੀ ਪਾਂਡਵਾਂ ਦੇ ਨਾਲ ਸੀ ਅਤੇ ਉਸ ਨੇ ਭੇਸ ਬਦਲ ਕੇ ਆਪਣੇ ਪਤੀਆਂ ਦੇ ਨਾਲ ਹੀ ਰਹਿਣਾ ਸੀ।

ਦਰੋਪਦੀ ਨੌਕਰਾਣੀ ਦਾ ਭੇਸ ਬਣਾਕੇ ਮਹਾਰਾਣੀ ਸੁਦੇਸ਼ਨਾ ਪਾਸ ਪਹੁੰਚੀ ਤੇ ਕਿਹਾ ਕਿ 'ਮੈਂ ਨੌਕਰੀ ਕਰਨਾ ਚਾਹੁੰਦੀ ਹਾਂ, ਮੈਂ ਮਾਲਾ ਗੁੰਦਣੀਆਂ ਤੇ ਕੇਸਾਂ ਦਾ ਸ਼ਿੰਗਾਰ ਆਦਿ ਕਰਨਾ ਜਾਣਦੀ ਹਾਂ।' ਸੁਦੇਸ਼ਨਾ ਦਰੋਪਦੀ ਦਾ ਰੂਪ ਤੇ ਸੁੰਦਰਤਾ ਵੇਖ ਕੇ ਹੈਰਾਨ ਰਹਿ ਗਈ ਅਤੇ ਕਹਿਣ ਲੱਗੀ, 'ਤੂੰ ਤਾਂ ਕੋਈ ਰਾਣੀ ਦਿਸਦੀ ਹੈਂ। ਤੇਰੇ ਵਰਗੀ ਨਵਯੁਵਤੀ ਨੂੰ ਪਾਸ ਰੱਖਣਾ ਖ਼ਤਰੇ ਤੋਂ ਖ਼ਾਲੀ ਨਹੀਂ ਹੋ ਸਕਦਾ।'

ਤਦ ਦਰੋਪਦੀ ਨੇ ਕਿਹਾ ਕਿ ਤੁਸੀਂ ਡਰੋ ਨਾ, ਮੇਰੇ ਪਤੀ ਗੰਧਰਵ ਹਨ ਜੋ ਸਭ ਥਾਂ ਮੇਰੀ ਰੱਖਿਆ ਕਰਦੇ ਹਨ। ਅੰਤ ਸੁਦੇਸ਼ਨਾ ਮੰਨ ਗਈ ਤੇ ਦਰੋਪਦੀ ਨੂੰ ਸ਼ਿੰਗਾਰ ਆਦਿ ਦਾ ਕੰਮ ਸੰਭਾਲ ਦਿੱਤਾ। ਦਰੋਪਦੀ ਨੇ ਇਕ ਸ਼ਰਤ ਇਹ ਵੀ ਮਨਵਾ ਲਈ ਕਿ ਉਹ ਕਿਸੇ ਦਾ ਜੂਠਾ ਨਹੀਂ ਖਾਵੇਗੀ ਅਤੇ ਨਾ ਹੀ ਕਿਸੇ ਦੇ ਪੈਰ ਧੁਆਏਗੀ।

ਯਾਦਵਾਂ ਦੇ ਰਾਜਾ ਬਾਲੀ ਦੀ ਪਤਨੀ ਦਾ ਨਾਂ ਵੀ ਸੁਦੇਸ਼ਨਾ ਸੀ।

ਹ. ਪੁ.—ਮਹਾਨ ਕੋਸ਼–ਵਿਰਾਟ ਪਰਵ ਗਿ. ਮਿ. ਕੇ.

**ਸੁਦੇਸ਼ੀ ਲਹਿਰ** : ਹਿੰਦੁਸਤਾਨ ਵਿਚ ਸੁਦੇਸ਼ੀ ਲਹਿਰ ਤਿੰਨ ਵਾਰ ਚੱਲੀ ਹੈ। ਇਸ ਦਾ ਆਰੰਭ 1860 ਈ. ਵਿਚ ਕੂਕਿਆਂ ਅਰਥਾਤ ਨਾਮਧਾਰੀਆਂ ਨੇ ਕੀਤਾ ਜਦੋਂ ਉਨ੍ਹਾਂ ਨੇ ਦੇਸੀ ਕਪੜਾ, ਖ਼ਾਸ ਤੌਰ ਤੇ ਖੱਦਰ ਪਹਿਨਣ ਅਤੇ ਦੇਸੀ ਚੀਜ਼ਾਂ ਦੀ ਵਰਤੋਂ ਉੱਪਰ ਜ਼ੋਰ ਦਿੱਤਾ। ਇਹ ਲੋਕ ਸਰਕਾਰੀ ਡਾਕ ਪ੍ਰਣਾਲੀ ਰਾਹੀਂ ਚਿੱਠੀ ਪੱਤਰ ਨਹੀਂ ਕਰਦੇ ਸਨ। ਇਹ ਵਸ ਲਗਦੇ ਸਰਕਾਰੀ ਨੌਕਰੀ ਵੀ ਨਹੀਂ ਕਰਦੇ ਸਨ। ਕੂਕਿਆਂ ਦੀਆਂ ਛੇ ਖ਼ਾਸ ਚੀਜ਼ਾਂ ਮਸ਼ਹੂਰ ਹਨ —ਸਿੱਧੀ ਚਿੱਟੀ ਪੱਗ, ਕਲੀਆਂ ਵਾਲਾ ਖੱਦਰ ਦਾ ਕੁੜਤਾ, ਉੱਨ ਦੀ ਮਾਲਾ, ਪਿੱਤਲ ਦੇ ਗੜਵੇ, ਖੜਾਵਾਂ ਤੇ ਕਛਹਿਰੇ। ਪਹਿਲਾਂ ਕੂਕੇ ਚੀਨੀ ਵੀ ਨਹੀਂ ਵਰਤਦੇ ਸਨ। ਇਸ ਨੂੰ ਇਹ ਬਦੇਸੀ ਚੀਜ਼ ਖ਼ਿਆਲ ਕਰਦੇ ਸਨ। ਇਹ ਪਤਾਸੇ ਵੀ ਨਹੀਂ ਵਰਤਦੇ ਸਨ।

ਦੂਜੀ ਵਾਰ ਸੁਦੇਸ਼ੀ ਲਹਿਰ ਬੰਗਾਲ ਵਿਚ 1905 ਈ. ਵਿਚ ਚੱਲੀ। ਇਹ ਅੰਗਰੇਜ਼ੀ ਮਾਲ ਅਤੇ ਖ਼ਾਸ ਕਰ ਅੰਗਰੇਜ਼ੀ ਕਪੜੇ ਦੇ ਬਾਈਕਾਟ ਦੀ ਲਹਿਰ ਸੀ। ਇਸ ਲਹਿਰ ਦੇ ਚੱਲਣ ਦਾ ਕਾਰਨ ਇਹ ਸੀ ਕਿ ਵਾਇਸਰਾਏ ਲਾਰਡ ਕਰਜ਼ਨ ਨੇ ਮੁਸਲਮਾਨਾਂ ਨੂੰ ਖ਼ੁਸ਼ ਕਰਨ ਲਈ ਪੂਰਬੀ ਤੇ ਪੱਛਮੀ ਬੰਗਾਲ ਦੇ ਸੂਬੇ ਬਣਾ ਦਿੱਤੇ ਸਨ। ਉਸ ਨੇ ਬਹਾਨਾ ਇਹ ਬਣਾਇਆ ਕਿ ਬੰਗਾਲ ਦਾ ਸੂਬਾ ਬਹੁਤ ਵੱਡਾ ਹੈ ਅਤੇ ਇਸ ਦਾ ਪ੍ਰਬੰਧ ਕਰਨਾ ਮੁਸ਼ਕਲ ਹੈ। ਬੰਗਾਲ ਦੇ ਸੂਬੇ ਦਾ ਖੇਤਰ ਉਦੋਂ ਦੋ ਲੱਖ ਵ. ਕਿ. ਮੀ. ਸੀ ਅਤੇ ਇਸ ਦੀ ਵਸੋਂ 8 ਕਰੋੜ ਸੀ। ਇਸ ਵੰਡ ਦੇ ਵਿਰੁੱਧ ਰੋਸ ਵਜੋਂ ਸੁਦੇਸ਼ੀ ਲਹਿਰ ਚੱਲੀ। 1906 ਈ. ਵਿਚ ਇਨਕਲਾਬੀ ਲਹਿਰ ਵੀ ਚਲ ਪਈ। ਸੁਦੇਸ਼ੀ ਲਹਿਰ ਅੰਗਰੇਜ਼ੀ ਕਪੜੇ ਦੇ ਬਾਈਕਾਟ ਦੀ ਸੀ। ਇਸ ਲਹਿਰ ਦੇ ਮੋਢੀ ਬਰਿੰਦਰ ਕੁਮਾਰ ਅਤੇ ਅਰਬਿੰਦ ਘੋਸ਼ ਸਨ। ਇਹ ਦੋਵੇਂ ਇੰਗਲੈਂਡ ਤੋਂ ਪੜ੍ਹ ਕੇ ਆਏ ਸਨ। ਇਸ ਲਹਿਰ ਨੇ ਬੰਗਾਲ ਦੇ ਪੜ੍ਹੇ ਲਿਖੇ ਲੋਕਾਂ ਵਿਚ ਜ਼ੋਰ ਫੜ ਲਿਆ। ਇਨਕਲਾਬੀ ਲਹਿਰ ਵੀ ਨਾਲ ਨਾਲ ਜ਼ੋਰ ਫੜ ਗਈ। ਅਖ਼ੀਰ 12 ਦਸੰਬਰ, 1911 ਨੂੰ ਜਾਰਜ ਪੰਜਵੇਂ ਨੇ ਸ਼ਾਹੀ ਐਲਾਨ ਜਾਰੀ ਕਰ ਕੇ ਬੰਗਾਲ ਦੀ ਵੰਡ ਹਟਾ ਦਿੱਤੀ। ਇਸ ਉਪਰੰਤ ਸ੍ਰੀ ਸੁਰਿੰਦਰ ਨਾਥ ਬੈਨਰਜੀ, ਸ੍ਰੀ ਬਿਪਨ ਚੰਦਰ ਪਾਲ, ਸ੍ਰੀ ਸੀ. ਆਰ. ਦਾਸ ਅਤੇ ਸੇਨ ਗੁਪਤਾ ਆਦਿ ਬੰਗਾਲ ਦੇ ਲੀਡਰ ਬਣੇ। ਬੰਗਾਲੀਆਂ ਉਪਰ ਬਹੁਤਾ ਪ੍ਰਭਾਵ ਸ੍ਰੀ ਰਾਮਾ

ਕ੍ਰਿਸ਼ਨਾ, ਸੁਆਮੀ ਵਿਵੇਕਾਨੰਦ ਅਤੇ ਸ੍ਰੀ ਰਾਬਿੰਦਰ ਨਾਥ ਟੈਗੋਰ ਦੀਆਂ ਲਿਖਤਾਂ ਦਾ ਪਿਆ। ਸੰਨ 1911 ਤੋਂ ਪਿੱਛੋਂ ਵੀ ਬੰਗਾਲ ਵਿਚ ਇਨਕਲਾਬੀ ਲਹਿਰ ਦੇਸ਼ ਦੇ ਆਜ਼ਾਦ ਹੋਣ ਤਕ ਕਿਸੇ ਨਾ ਕਿਸੇ ਰੂਪ ਵਿਚ ਚਲਦੀ ਰਹੀ ਪਰ ਸੁਦੇਸ਼ੀ ਲਹਿਰ ਦਾ ਜ਼ੋਰ ਬਹੁਤਾ 1905 ਈ. ਤੋਂ 1908 ਈ. ਤਕ ਰਿਹਾ। ਇਸ ਲਹਿਰ ਦਾ ਸਿੱਟਾ ਹੀ ਬੰਦੇ ਮਾਤਰਮ ਦਾ ਨਾਅਰਾ ਸੀ। ਯੁਗਾਂਤਰ ਆਸ਼ਰਮ ਕਾਇਮ ਹੋ ਕੇ ਯੁਗਾਂਤਰ ਅਖ਼ਬਾਰ ਜਾਰੀ ਹੋਇਆ।

ਸੁਦੇਸ਼ੀ ਲਹਿਰ ਤੀਜੀ ਵਾਰ ਮਹਾਤਮਾ ਗਾਂਧੀ ਜੀ ਨੇ ਜਾਰੀ ਕੀਤੀ, ਜਿਸ ਦਾ ਨਾਂ ਨਾ-ਮਿਲਵਰਤਨ ਲਹਿਰ ਵੀ ਹੈ ਮਹਾਤਮਾ ਜੀ ਦਾ ਪ੍ਰੋਗਰਾਮ ਸੀ ਕਿ ਬਦੇਸ਼ੀ ਕਪੜੇ ਅਤੇ ਮਾਲ ਦਾ ਬਾਈਕਾਟ ਕੀਤਾ ਜਾਵੇ, ਸ਼ੁੱਧ ਖੱਦਰ ਪਹਿਨਿਆ ਜਾਵੇ, ਸਰਕਾਰੀ ਸਕੂਲਾਂ ਤੇ ਕਾਲਜਾਂ ਦਾ ਬਾਈਕਾਟ ਕੀਤਾ ਜਾਵੇ, ਅੰਗਰੇਜ਼ੀ ਅਦਾਲਤਾਂ ਵਿਚ ਕੇਸ ਨਾ ਲਿਜਾਏ ਜਾਣ ਅਤੇ ਘਰਾਂ ਵਿਚ ਹੀ ਫੈਸਲੇ ਕੀਤੇ ਜਾਣ। 1920-21 ਵਿਚ ਜਲਸੇ ਕਰਕੇ ਬਦੇਸ਼ੀ ਕਪੜਾ ਫੂਕਿਆ ਗਿਆ। ਲੋਕਾਂ ਵਿਚ ਉਦੋਂ ਬੜਾ ਜੋਸ਼ ਸੀ ਅਤੇ ਲੋਕ ਬਦੇਸ਼ੀ ਕਪੜਾ ਘਰਾਂ ਵਿਚੋਂ ਕੱਢ ਕੇ ਬਾਹਰ ਫੂਕਦੇ ਸਨ। ਇਹ ਲਹਿਰ 1931 ਈ. ਤਕ ਬੜੇ ਜ਼ੋਰ ਨਾਲ ਚੱਲੀ। ਬਾਅਦ ਵਿਚ ਕਾਂਗਰਸੀ ਹੀ ਖੱਦਰ ਪਾਉਂਦੇ ਰਹੇ। ਹੁਣ ਤਕ ਵੀ ਕਾਂਗਰਸ ਵਾਲੇ ਖੱਦਰ ਧਾਰੀ ਹਨ। ਮਹਾਤਮਾ ਗਾਂਧੀ ਅਤੇ ਬਹੁਤ ਸਾਰੇ ਕਾਂਗਰਸੀ ਖੁਦ ਚਰਖ਼ਾ ਕੱਤਿਆ ਕਰਦੇ ਸਨ।

ਕਿਹਾ ਜਾਂਦਾ ਹੈ ਕਿ 1720-21 ਵਿਚ ਇੰਗਲੈਂਡ ਵਿਚ ਹਿੰਦੁਸਤਾਨੀ ਕਪੜੇ ਦਾ ਬਾਈਕਾਟ ਵੀ ਕੀਤਾ ਗਿਆ ਸੀ। ਉਥੋਂ ਦੇ ਲੋਕਾਂ ਨੇ ਹਿੰਦੁਸਤਾਨੀ ਕਪੜਾ ਫੂਕਿਆ ਸੀ ਪੂਰੇ ਦੋ ਸੌ ਵਰ੍ਹਿਆਂ ਪਿੱਛੋਂ ਅੰਗਰੇਜ਼ੀ ਕਪੜਾ ਹਿੰਦੁਸਤਾਨ ਵਿਚ ਫੂਕਿਆ ਗਿਆ।

ਸੁਦੇਸ਼ੀ ਲਹਿਰ ਦੌਰਾਨ ਹੀ ਮਹਾਤਮਾ ਗਾਂਧੀ ਨੇ 'ਯੰਗ ਇੰਡੀਆ' ਅਖ਼ਬਾਰ ਜਾਰੀ ਕੀਤਾ। ਲਾਹੌਰ ਤੋਂ ਲਾਲਾ ਲਾਜਪਤ ਰਾਏ ਨੇ 'ਬੰਦੇ ਮਾਤਰਮ' ਅਖ਼ਬਾਰ ਉਰਦੂ ਵਿਚ ਜਾਰੀ ਕੀਤਾ। ਮਹਾਤਮਾ ਗਾਂਧੀ ਨੇ ਨਾ-ਮਿਲਵਰਤਨ ਲਹਿਰ ਰੌਲਟ ਐਕਟ ਦੇ ਵਿਰੁੱਧ ਅਤੇ ਦੇਸ਼ ਦੀ ਆਜ਼ਾਦੀ ਲਈ ਸ਼ੁਰੂ ਕੀਤੀ ਸੀ।

ਹ. ਪੁ.—ਹਿਸਟਰੀ ਆਫ਼ ਦੀ ਫ਼ਰੀਡਮ ਮੂਵਮੈਂਟ ਇਨ ਇੰਡੀਆ : 3.

**ਸ਼ੁਨਹਸ਼ੇਫ਼** : ਸ਼ੁਨਹਸ਼ੇਫ਼ ( ਸ਼ੁਨਹਸ਼ੇਪ ) ਦੀ ਕਥਾ ਐਤਰੇਯ ਬ੍ਰਾਹਮਣ ਵਿਚ ਇਸ ਤਰ੍ਹਾਂ ਹੈ : ਇਕਸ਼ਵਾਕੂ ਬੰਸ ਦੇ ਬੇਔਲਾਦ ਰਾਜਾ ਹਰੀਸ਼ਚੰਦਰ ਨੇ ਵਰੁਣ ਦੇਵਤਾ ਪਾਸੋਂ ਇਸ ਸ਼ਰਤ ਉੱਤੇ ਇਕ ਪੁੱਤਰ ਪ੍ਰਾਪਤ ਕੀਤਾ ਕਿ ਉਹ ਆਪਣੇ ਪੁੱਤਰ ਨੂੰ ਯੱਗ ਵਿਚ ਵਰੁਣ ਦੇਵਤਾ ਦੀ ਬਲੀ ਚੜ੍ਹਾ ਦੇਵੇਗਾ। ਬੱਚੇ ਦਾ ਨਾਂ ਰੋਹਿਤ ਰੱਖਿਆ ਗਿਆ। ਜਦੋਂ ਉਹ ਜਵਾਨ ਹੋਇਆ ਤਾਂ ਰਾਜੇ ਨੇ ਆਪਣਾ ਵਚਨ ਪੂਰਾ ਕਰਨਾ ਚਾਹਿਆ ਪਰ ਰੋਹਿਤ ਨੇ ਆਪਣੇ ਪ੍ਰਾਣ ਦੇਣੋਂ ਇਨਕਾਰ ਕਰ ਦਿੱਤਾ ਤੇ ਜੰਗਲਾਂ ਨੂੰ ਭੱਜ ਗਿਆ। ਇਸ ਉੱਤੇ ਵਰੁਣ ਦੇਵਤਾ ਦੀ ਕਰੋਪੀ ਕਾਰਨ ਰਾਜਾ ਹਰੀਸ਼ਚੰਦਰ ਨੂੰ ਜਲੋਧਰ ਰੋਗ ਹੋ ਗਿਆ। ਰੋਹਿਤ ਨੂੰ ਜੰਗਲ ਵਿਚ ਛੇਵੇਂ ਵਰ੍ਹੇ ਇਕ ਗਰੀਬ ਬ੍ਰਾਹਮਣ ਅਜੀਗਰਤ ਮਿਲਿਆ ਜਿਸ ਦੇ ਪੁੱਤਰ ਦਾ ਨਾਂ ਸ਼ੁਨਹਸ਼ੇਫ਼ ਸੀ। ਅਜੀਗਰਤ ਸੌ ਗਊਆਂ ਬਦਲੇ ਰੋਹਿਤ ਦੀ ਥਾਂ ਤੇ ਸ਼ੁਨਹਸ਼ੇਫ਼ ਦੀ ਬਲੀ ਦੇਣਾ ਮੰਨ ਗਿਆ। ਵਰੁਣ ਦੇਵਤਾ ਵੀ ਇਸ ਵਟਾਂਦਰੇ ਤੇ ਰਾਜ਼ੀ ਹੋ ਗਿਆ। ਸੌ ਹੋਰ ਗਊਆਂ ਦੇ ਬਦਲੇ ਅਜੀਗਰਤ ਨੇ ਬ੍ਰਹਮ-ਹੱਤਿਆ ਦਾ ਪਾਪ ਵੀ ਆਪਣੇ ਸਿਰ ਲੈ ਲਿਆ। ਯੱਗ ਦੇ ਥੰਮ੍ਹ ਨਾਲ ਬੱਨ੍ਹੇ ਸ਼ੁਨਹਸ਼ੇਫ਼ ਨੇ ਵਰੁਣ ਤੇ ਹੋਰ ਦੇਵਤਿਆਂ ਦੀ ਉਸਤਤਿ ਵਿਚ ਮੰਤਰ ਪੜ੍ਹਨੇ ਸ਼ੁਰੂ ਕਰ ਦਿੱਤੇ। ਇਸ ਦੇ ਬੰਧਨ ਖੁਲ੍ਹ ਗਏ ਤੇ ਜਾਨ ਬਚ ਗਈ। ਰਾਜਾ ਹਰੀਸ਼ਚੰਦਰ ਦਾ ਰੋਗ ਦੂਰ ਹੋ ਗਿਆ। ਸਭ ਨੇ ਸ਼ੁਨਹਸ਼ੇਫ਼ ਦੀ ਪ੍ਰਸ਼ੰਸਾ ਕੀਤੀ ਤੇ ਯੱਗ ਦੇ ਪੁਰੋਹਿਤਾਂ ਵਿਚ ਸ਼ਾਮਲ ਰਿਖੀ ਵਿਸ਼ਵਾਮਿੱਤਰ ਨੇ ਇਸ ਨੂੰ ਆਪਣਾ ਪੁੱਤਰ ਬਣਾ ਲਿਆ।

ਰਾਮਾਇਣ ਅਨੁਸਾਰ ਅਯੁੱਧਿਆ ਦੇ ਰਾਜਾ ਅੰਬਰੀਸ਼ ਦੇ ਯੱਗ ਦੀ ਬਲੀ ਦੇ ਪਸ਼ੂ ਐਨ ਮੌਕੇ ਤੇ ਇੰਦਰ ਚੁੱਕ ਕੇ ਲੈ ਗਿਆ। ਪੁਰੋਹਿਤਾਂ ਨੇ ਆਖਿਆ ਕਿ ਮਨੁੱਖ ਦੀ ਬਲੀ ਦੇ ਕੇ ਪ੍ਰਾਸ਼ਚਿਤ ਦੁਆਰਾ ਯੱਗ ਸੰਪੂਰਣ ਕੀਤਾ ਜਾ ਸਕਦਾ ਹੈ। ਬੜੀ ਖੋਜ ਤੋਂ ਬਾਅਦ ਇਕ ਰਿਚੀਕ ਨਾਂ ਦਾ ਬ੍ਰਾਹਮਣ ਰਿਖੀ ਮਿਲਿਆ ਜੋ ਲੱਖ ਗਊਆਂ, ਇਕ ਕਰੋੜ ਮੋਹਰਾਂ ਤੇ ਕਾਫ਼ੀ ਜਵਾਹਰਾਤ ਦੇ ਬਦਲੇ ਆਪਣੇ ਪੁੱਤਰ ਸ਼ੁਨਹਸ਼ੇਫ਼ ਨੂੰ ਬਲੀ ਹਿਤ ਦੇਣ ਲਈ ਮੰਨ ਗਿਆ। ਸ਼ੁਨਹਸ਼ੇਫ਼ ਨੇ ਆਪਣੇ ਮਾਮੇ ਵਿਸ਼ਵਾਮਿੱਤਰ ਦੁਆਰਾ ਇੰਦਰ ਦੀ ਪ੍ਰਸ਼ੰਸਾ ਵਿਚ ਦੱਸੇ ਮੰਤਰ ਬਲੀ ਸਮੇਂ ਪੜ੍ਹੇ। ਇੰਦਰ ਨੇ ਇਸ ਤੇ ਪ੍ਰਸੰਨ ਹੋ ਕੇ ਇਸ ਨੂੰ ਲੰਮੀ ਉਮਰ ਦਾ ਵਰ ਦਿੱਤਾ ਤੇ ਇਸ ਦਾ ਨਾਂ ਦੇਵਰਾਤ ਪੈ ਗਿਆ ਅਤੇ ਵਿਸ਼ਵਾਮਿੱਤਰ ਨੇ ਇਸ ਨੂੰ ਆਪਣਾ ਪੁੱਤਰ ਬਣਾ ਲਿਆ।

ਮਹਾਭਾਰਤ ਅਤੇ ਪੁਰਾਣਾਂ ਵਿਚ ਸ਼ੁਨਹਸ਼ੇਫ਼ ਦੀ ਕਹਾਣੀ ਥੋੜ੍ਹੇ ਬਹੁਤੇ ਫ਼ਰਕ ਨਾਲ ਮਿਲਦੀ ਹੈ। ਰਿਗਵੇਦ ਵਿਚ ਇਕ ਸੱਤਾਂ ਰਿਚਾਵਾਂ ਦਾ ਸੂਕਤ ਮਿਲਦਾ ਹੈ ਜੋ ਕਿ ਸ਼ੁਨਹਸ਼ੇਫ਼ ਨਾਲ ਸਬੰਧਤ ਮੰਨਿਆ ਜਾਂਦਾ ਹੈ।

ਰ. ਪੁ.—ਮ. ਕੋ.; ਹਿੰ. ਮਿ. ਕੋ.; ਐਤ੍ਰੇਯ ਬ੍ਰਾਹਮਣ.

**ਸੁੰਨਤ** : ਇਸਲਾਮ ਨੇ ਮੁਸਲਮਾਨ ਬੱਚਿਆਂ ਦਾ ਖ਼ਤਨਾ ਕਰਨਾ ਸੁੰਨਤ (ਧਾਰਮਕ ਰੀਤੀ) ਕਰਾਰ ਦਿੱਤਾ ਹੋਇਆ ਹੈ। ਆਮ ਲੋਕ 'ਖ਼ਤਨੇ' ਨੂੰ ਸੁੰਨਤ ਵੀ ਕਹਿ ਦਿੰਦੇ ਹਨ। 'ਖ਼ਤਨੇ' ਨੂੰ 'ਖ਼ਿਤਾਨ' ਜਾਂ 'ਖ਼ਿਤਾਨਾ' ਵੀ ਕਹਿ ਦਿੱਤਾ ਜਾਂਦਾ ਹੈ।

ਹਰ ਮੁਸਲਮਾਨ ਘਰਾਣੇ ਵਿਚ ਮੁੰਡਿਆਂ ਦੀ ਸੁੰਨਤ ਕਰਵਾਈ ਜਾਂਦੀ ਹੈ। ਵੱਡੀ ਉਮਰ ਵਿਚ ਸੁੰਨਤ ਦੀ ਤਕਲੀਫ਼ ਨੂੰ ਮੁੱਖ ਰਖਦਿਆਂ ਕਈ ਘਰਾਣਿਆਂ ਵਿਚ ਲੜਕੇ ਦੇ ਜਨਮ ਤੋਂ ਦੋ ਚਾਰ ਦਿਨ ਬਾਅਦ ਹੀ ਖ਼ਤਨਾ ਕਰ ਦਿੱਤਾ ਜਾਂਦਾ ਹੈ। ਪ੍ਰਸਿੱਧ ਉਰਦੂ ਲੇਖਕ ਕੁਰਤੁਲ ਐਨ, ਹੈਦਰ ਅਨੁਸਾਰ ਇਹ ਰਸਮ ਮੁੰਡੇ ਦੇ ਜਨਮ ਤੋਂ ਬਾਅਦ, ਕੁਝ ਦਿਨਾਂ ਦੇ ਅੰਦਰ ਅੰਦਰ, ਬਾਲ-ਅਵਸਥਾ ਜਾਂ ਬਚਪਨ ਦੇ ਮੁਢਲੇ ਕਾਲ ਵਿਚ ਕਿਸੇ ਸਮੇਂ ਕੀਤੀ ਜਾ ਸਕਦੀ ਹੈ।

ਇਸਲਾਮ ਨੇ ਮਜ਼੍ਹਬ ਬਦਲ ਕੇ ਆਏ ਮੁਸਲਮਾਨਾਂ ਲਈ ਵੀ, ਭਾਵੇਂ ਉਨ੍ਹਾਂ ਦੀ ਉਮਰ ਕੁਝ ਵੀ ਕਿਉਂ ਨਾ ਹੋਵੇ, ਸੁੰਨਤ ਕਰਾਉਣਾ ਜ਼ਰੂਰੀ ਕਰਾਰ ਦਿੱਤਾ ਹੋਇਆ ਹੈ। ਬਾਲਗ਼ ਕਿਉਂਕਿ ਕਿਸੇ ਦੇ ਸਾਹਮਣੇ ਨੰਗਿਆਂ ਹੋਣਾ ਚੰਗਾ ਨਹੀਂ ਸਮਝਦੇ, ਇਸ ਲਈ ਉਹ ਆਪਣੀ ਸੁੰਨਤ ਖ਼ੁਦ ਕਰ ਸਕਦੇ ਹਨ।

ਕਈ ਬੱਚੇ ਅਜਿਹੇ ਵੀ ਪੈਦਾ ਹੁੰਦੇ ਹਨ, ਜਿਨ੍ਹਾਂ ਦੀ ਸੁੰਨਤ ਕਰਾਉਣ ਦੀ ਲੋੜ ਨਹੀਂ ਹੁੰਦੀ, ਕਿਉਂਕਿ ਉਹ ਪੈਦਾ ਹੀ ਅਜਿਹੀ ਹਾਲਤ ਵਿਚ ਹੁੰਦੇ ਹਨ। ਅਜਿਹੇ ਬੱਚੇ ਦੇ ਖ਼ਤਨੇ ਨੂੰ ਰਸੂਲੀਆ ਖ਼ਤਨਾ ਕਿਹਾ ਜਾਂਦਾ ਹੈ।

ਸੁੰਨਤ ਦੀ ਰੀਤ ਹਜ਼ਰਤ ਇਬਰਾਹੀਮ ਦੇ ਸਮੇਂ ਤੋਂ ਸ਼ੁਰੂ ਹੋਈ ਦੱਸੀ ਜਾਂਦੀ ਹੈ। ਕਿਹਾ ਜਾਂਦਾ ਹੈ ਕਿ ਉਨ੍ਹਾਂ ਖ਼ੁਦਾ ਦੇ ਹੁਕਮ ਅਨੁਸਾਰ ਆਪਣੇ ਬੱਚਿਆਂ ਦੀਆਂ ਸੁੰਨਤਾਂ ਕਰਵਾਈਆਂ ਸਨ।

ਸੁੰਨਤ ਕਰਦੇ ਸਮੇਂ ਲਿੰਗ ਦੀ ਚਮੜੀ ਦੇ ਅਗਲੇ ਹਿੱਸੇ ਨੂੰ ਕੱਟ ਦਿੱਤਾ ਜਾਂਦਾ ਹੈ ਅਤੇ ਬਾਕੀ ਚਮੜੀ ਨੂੰ ਪਿੱਛੇ ਹਟਾ ਦਿੱਤਾ ਜਾਂਦਾ ਹੈ। ਬਾਕਾਇਦਾ ਮਲ੍ਹਮ ਪੱਟੀ ਕਰਨ ਨਾਲ ਜਾਂ ਸੁਆਹ ਭੁੱਕਣ ਨਾਲ ਜ਼ਖ਼ਮ ਛੇਤੀ ਹੀ ਠੀਕ ਹੋ ਜਾਂਦਾ ਹੈ।

ਸੁੰਨਤ ਕਰਨ ਲੱਗਿਆਂ ਬੱਚੇ ਨੂੰ ਇਕ ਨਿਸ਼ਚਤ ਢੰਗ ਨਾਲ ਬਿਠਾਇਆ ਜਾਂਦਾ ਹੈ। ਬੱਚੇ ਦਾ ਮੂੰਹ ਕਿਬਲਾ-ਰੁਖ ਹੁੰਦਾ ਹੈ। ਚਮੜੀ ਕੱਟਣ ਸਮੇਂ ਬੱਚੇ ਦੇ ਮੂੰਹੋਂ 'ਦੀਨ ਦੀਨ ਮੁਹੰਮਦ' ਦੇ ਸ਼ਬਦ ਅਖਵਾਏ ਜਾਂਦੇ ਹਨ ਅਤੇ ਸਾਰੇ ਹਾਜ਼ਰ ਵਿਅਕਤੀ, ਸਮੇਤ ਸੁੰਨਤ ਕਰਨ ਵਾਲੇ

ਹਜਾਮ ਜਾਂ ਡਾਕਟਰ ਦੇ, ਕਲਮਾ ਪੜ੍ਹਦੇ ਹਨ। ਮੁਸਲਮਾਨਾਂ ਵਿਚ ਇਹ ਰਸਮ ਵਿਸ਼ੇਸ਼ ਸ਼ਰਧਾ ਨਾਲ ਅਦਾ ਕੀਤੀ ਜਾਂਦੀ ਹੈ। ਬਾਅਦ ਵਿਚ ਦਾਅਵਤ ਕੀਤੀ ਜਾਂਦੀ ਹੈ ਅਤੇ ਖ਼ੁਸ਼ੀਆਂ ਮਨਾਈਆਂ ਜਾਂਦੀਆਂ ਹਨ। ਕਈ ਵਾਰ ਮੁਬਾਰਕ ਦੇ ਰੋਗੀ ਨੂੰ ਵੀ ਸੁੰਨਤ ਦੁਆਰਾ ਠੀਕ ਕਰ ਦਿੱਤਾ ਜਾਂਦਾ ਹੈ।

ਕੁਰਾਨ ਵਿਚ ਇਕ ਥਾਂ ਵੀ ਸੁੰਨਤ ਦਾ ਜ਼ਿਕਰ ਨਹੀਂ। ਇਸ ਨੂੰ ਪੈਗ਼ੰਬਰ ਦੁਆਰਾ ਚਲਾਈ ਰੀਤੀ ਤੇ ਆਧਾਰਤ ਸਮਝਿਆ ਜਾਂਦਾ ਹੈ। ਇਸ ਗੱਲ ਦਾ ਕੋਈ ਪ੍ਰਮਾਣਿਕ ਸਬੂਤ ਨਹੀਂ ਮਿਲਦਾ ਕਿ ਹਜ਼ਰਤ ਮੁਹੰਮਦ ਨੇ ਖਤਨਾ ਕਰਵਾਇਆ ਹੋਇਆ ਸੀ ਪਰ ਕਈ ਲੇਖਕ ਇਸ ਗੱਲ ਤੇ ਜ਼ੋਰ ਦਿੰਦੇ ਹਨ ਕਿ ਉਨ੍ਹਾਂ ਦੀ ਪੈਦਾਇਸ਼ ਸਮੇਂ ਉਨ੍ਹਾਂ ਦਾ ਖ਼ਤਨਾ ਪਹਿਲਾਂ ਹੀ ਹੋਇਆ ਹੋਇਆ ਸੀ। ਇਸ ਗੱਲ ਨੂੰ ਬਹੁਤ ਸਾਰੇ ਪ੍ਰਮਾਣਿਕ ਲੇਖਕ ਰੱਦ ਵੀ ਕਰਦੇ ਹਨ।

ਫਤਵਾਏ ਆਲਮ-ਗੀਰੀ ਅਨੁਸਾਰ ਅਰਬ ਦੇਸ਼ ਵਿਚ ਇਸਤਰੀਆਂ ਦਾ ਖ਼ਤਨਾ ਆਮ ਹੁੰਦਾ ਹੈ।

ਹ. ਪੁ.—ਇਲਸਟਰੇਟਿਡ ਵੀਕਲੀ, ਮਾਰਚ ਅੰਕ, 1972; ਡਿ. ਇਸ.

**ਸੁਨੰਦਾ** : ਸੁਨੰਦਾ ਹਿਮਵਾਨ ਦੀ ਪੁੱਤਰੀ ਅਤੇ ਪਾਰਬਤੀ ਦੀ ਬਹੁਤ ਪਿਆਰੀ ਸਹੇਲੀ ਸੀ। ਜਦੋਂ ਪਾਰਬਤੀ ਸ਼ਿਵ ਜੀ ਨੂੰ ਪਤੀ ਰੂਪ ਵਿਚ ਪ੍ਰਾਪਤ ਕਰਨ ਲਈ ਤਪ ਕਰਨ ਵਾਸਤੇ ਚੱਲੀ ਤਾਂ ਇਹ ਉਸ ਦੇ ਨਾਲ ਉਸ ਦੀ ਸੇਵਾ ਲਈ ਗਈ।

ਰਾਜਾ ਦੁਸ਼ਯੰਤ ਦੇ ਪੁੱਤਰ ਭਰਤ ਦੀਆਂ ਤਿੰਨ ਪਤਨੀਆਂ ਵਿਚੋਂ ਇਕ ਦਾ ਨਾਂ ਵੀ ਸੁਨੰਦਾ ਸੀ ਜਿਹੜੀ ਕਿ ਮਹਾਰਾਣੀ ਸੀ।

ਕੁਰੂਵੰਸ਼ੀ ਰਾਜਾ ਪ੍ਰਤਾਪ ਦੀ ਮਹਾਰਾਣੀ ਦਾ ਨਾਂ ਵੀ ਸੁਨੰਦਾ ਸੀ ਜਿਸ ਦੇ ਗਰਭ ਤੋਂ ਦੇਵਾਪਿ, ਸ਼ਾਂਤਨੂ ਤੇ ਵਾਲਹਿਕ ਨਾਂ ਦੇ ਤਿੰਨ ਪੁੱਤਰ ਹੋਏ।

ਚੰਦੀ (ਚੰਦੇਰੀ) ਦੀ ਰਾਜਕੁਮਾਰੀ ਦਾ ਨਾਂ ਵੀ ਸੁਨੰਦਾ ਸੀ। ਜਦੋਂ ਦਮਯੰਤੀ ਨੂੰ ਰਾਜਾ ਨਲ ਧੋਖੇ ਨਾਲ ਜੰਗਲ ਵਿਚ ਛੱਡ ਗਿਆ ਤਾਂ ਉਸ ਵੇਲੇ ਇਸ ਨੇ ਹੀ ਦਮਯੰਤੀ ਦੀ ਮਦਦ ਕੀਤੀ ਸੀ।

ਸੁਨੰਦਾ ਨਾਂ ਦੀ ਇਕ ਨਦੀ ਵੀ ਹੈ।

ਹ. ਪੁ.—ਮਹਾਭਾਰਤ; ਹਿ. ਮਿ. ਕੋ.

**ਸੁਨ ਯਾਤ ਸੇਨ** (Sun Yat Sen–1866-1925) : ਇਹ ਚੀਨ ਦਾ ਕ੍ਰਾਂਤੀਕਾਰੀ ਕੌਮੀ ਆਗੂ ਅਤੇ ਲੋਕਤੰਤਰੀ ਧਾਰਾ ਦਾ ਮੋਢੀ ਸੀ। ਇਸ ਦਾ ਜਨਮ ਕਵਾਂਗਤੁੰਗ (Kwangtung) ਪ੍ਰਾਂਤ ਦੇ ਇਕ ਪਿੰਡ ਵਿਚ ਇਕ ਕਿਰਸਾਨੀ ਪਰਿਵਾਰ ਵਿਚ ਹੋਇਆ। ਇਸਨੇ ਮੁੱਢਲੀ ਵਿਦਿਆ ਆਪਣੇ ਭਰਾ ਪਾਸ ਹਵਾਈ (Hawaii) ਵਿਖੇ ਪ੍ਰਾਪਤ ਕੀਤੀ ਜਿੱਥੇ ਇਸ ਨੇ ਈਸਾਈ ਮਤ ਅਖਤਿਆਰ ਕਰ ਲਿਆ। 1892 ਵਿਚ ਇਸ ਨੇ ਹਾਂਗਕਾਂਗ ਵਿਖੇ ਆਪਣੀ ਡਾਕਟਰੀ ਦੀ ਪੜ੍ਹਾਈ ਮੁਕੰਮਲ ਕੀਤੀ ਪਰ ਇਸ ਨੇ ਇਹ ਪੇਸ਼ਾ ਬਹੁਤ ਥੋੜ੍ਹੀ ਦੇਰ ਹੀ ਅਪਣਾਇਆ ਤੇ ਜਲਦੀ ਹੀ ਰਾਜਨੀਤੀ ਵੱਲ ਰੁਖ ਕਰ ਲਿਆ। 1895 ਵਿਚ ਇਹ ਇਨਕਲਾਬੀ ਸਾਜ਼ਿਸ਼ ਵਿਚ ਉਲਝ ਗਿਆ ਤੇ ਜਾਨ ਬਚਾਉਣ ਲਈ ਦੇਸ਼ ਤੋਂ ਬਾਹਰ ਭੱਜ ਗਿਆ। 1911 ਤੱਕ ਇਹ ਹਵਾਈ ਵਿਖੇ ਰਿਹਾ ਤੇ ਇਸ ਦੌਰਾਨ ਇਹ ਇੰਗਲੈਂਡ, ਅਮਰੀਕਾ ਅਤੇ ਜਾਪਾਨ ਗਿਆ ਤੇ ਆਪਣੇ ਦੇਸ਼ ਵਿਚ ਲੋਕਤੰਤਰੀ ਪ੍ਰਣਾਲੀ ਕਾਇਮ ਕਰਨ ਦੇ ਪ੍ਰਚਾਰ ਵਿਚ ਲੱਗਾ ਰਿਹਾ।

ਇਸ ਦੀ ਵਿਚਾਰਧਾਰਾ ਆਜ਼ਾਦੀ, ਭਾਈਚਾਰੇ ਤੇ ਬਰਾਬਰੀ ਤੇ ਆਧਾਰਤ ਸੀ। ਇਸ ਨੇ ਕਾਰਲ ਮਾਰਕਸ ਦੇ ਵਿਚਾਰਾਂ ਅਤੇ ਰੂਸੀ ਇਨਕਲਾਬ ਨੂੰ ਚੀਨ ਲਈ ਲਾਭਦਾਇਕ ਨਹੀਂ ਮੰਨਿਆ। ਹੌਲੀ ਹੌਲੀ ਇਹ 1905 ਈ. ਤੋਂ ਪਿਛੋਂ ਚੀਨ ਵਿਚ ਕ੍ਰਾਂਤੀਕਾਰੀ ਟੋਲੇ ਕਾਇਮ ਕਰਨ ਵਿਚ ਸਫ਼ਲ ਹੋ ਗਿਆ। 1911 ਵਿਚ ਦੇਸੋਂ ਬਾਹਰ ਰਹਿੰਦਿਆਂ ਹੀ ਇਸ ਨੇ ਕੁਮਿੰਤਾਂਗ (Kuomintang) ਨਾਂ ਦੀ ਕੌਮੀ ਪਾਰਟੀ ਦੀ ਨੀਂਹ ਰੱਖੀ ਜਿਸਨੇ 1911 ਦੇ ਵਿਦਰੋਹ ਵਿਚ ਮੰਚੂ ਹਕੂਮਤ ਦਾ ਤਖ਼ਤਾ ਪਲਟਾਉਣ ਵਿਚ ਪੂਰਾ ਪੂਰਾ ਭਾਗ ਲਿਆ। ਹੁਣ ਸੁਨ ਯਾਤ ਸੇਨ ਇਕ ਕੌਮੀ ਹੀਰੋ ਦੇ ਰੂਪ ਵਿਚ ਚੀਨ ਪਰਤਿਆ ਤੇ ਪਹਿਲਾ ਲੋਕਤੰਤਰੀ ਪ੍ਰਧਾਨ ਬਣਿਆ ਪਰ ਜਲਦੀ ਹੀ ਇਸ ਨੇ ਯੁਆਨ-ਸ਼ੀਹ-ਕਾਈ (Yuan Shih-kai) ਦੀ ਫ਼ੌਜੀ ਤਾਕਤ ਨੂੰ ਵੇਖਦਿਆਂ ਅਤੇ ਦੇਸ਼ ਦੀ ਇਕ ਮੁੱਠ ਰਹਿਨੁਮਾਈ ਹਿਤ ਉਸ ਦੇ ਹੱਕ ਵਿਚ ਅਸਤੀਫ਼ਾ ਦੇ ਦਿੱਤਾ।

ਯੁਆਨ ਦੀ ਵਿਚਾਰਧਾਰਾ ਇਸ ਦੇ ਖ਼ਿਲਾਫ਼ ਸੀ। ਸ 1913 ਵਿਚ ਉਸ ਦੇ ਖਿਲਾਫ਼ ਇਸ ਨੇ ਅਸਫਲ ਬਗਾਵਤ ਕੀਤੀ। 1916 ਵਿਚ ਯੁਆਨ ਦੀ ਮੌਤ ਹੋ ਗਈ ਤੇ 1917 ਵਿਚ ਇਸ ਨੇ ਕੌਮੀ ਪਾਰਟੀ ਦੀ ਅਗਵਾਈ ਕਰਦਿਆਂ ਕੈਂਟਨ ਵਿਖੇ ਸਰਕਾਰ ਸਥਾਪਤ ਕੀਤੀ। ਫ਼ੌਜ ਨੇ ਇਸ ਦੀ ਸ਼ਕਤੀ ਨੂੰ ਸੀਮਿਤ ਹੀ ਰਹਿਣ ਦਿੱਤਾ। 1923-24 ਵਿਚ ਇਸ ਨੇ ਰੂਸ ਤੋਂ ਸਹਾਇਤਾ ਪ੍ਰਾਪਤ ਕਰਕੇ ਕਮਿਊਨਿਸਟ ਪਾਰਟੀ ਨੂੰ ਨਵੇਂ ਸਿਰਿਓਂ ਉਸਾਰਿਆ ਪਰ ਇਹ ਆਪਣੇ ਪ੍ਰੋਗਰਾਮਾਂ ਨੂੰ ਨੇਪਰੇ ਨਹੀਂ ਚਾੜ੍ਹ ਸਕਿਆ ਕਿਉਂਕਿ 12 ਮਾਰਚ, 1925 ਨੂੰ ਪੀਕਿੰਗ ਵਿਖੇ ਇਸ ਦੀ ਮੌਤ ਹੋ ਗਈ।

ਸੁਨ ਦੇ ਸਿਧਾਂਤ ਜੋ 'ਥ੍ਰੀ ਪ੍ਰਿੰਸੀਪਲਜ਼ ਆਫ਼ ਦੀ ਪੀਪਲ' ਵਿਚ ਮਿਲਦੇ ਹਨ, ਕੁਮਿੰਤਾਂਗਾਂ ਤੇ ਚੀਨੀ ਕਮਿਊਨਿਸਟਾਂ ਦੋਹਾਂ ਵਿਚ ਸਤਿਕਾਰੇ ਜਾਂਦੇ ਹਨ।

ਹ. ਪੁ.—ਐਨ. ਬ੍ਰਿ. 2:573; ਕੋਲ. ਐਨ. 18:40 ਈ; ਐਨ. ਬ੍ਰਿ. ਮਾ. 9:679

**ਸੁਨਾਮ** : ਇਹ ਪੰਜਾਬ ਰਾਜ (ਭਾਰਤ) ਦੇ ਜ਼ਿਲ੍ਹਾ ਸੰਗਰੂਰ ਵਿਚ ਇਸੇ ਹੀ ਨਾਂ ਦੀ ਤਹਿਸੀਲ ਦਾ ਸਦਰ ਮੁਕਾਮ ਅਤੇ ਇਕ ਪ੍ਰਸਿੱਧ ਕਸਬਾ ਹੈ ਜੋ ਪਟਿਆਲੇ ਦੇ ਪੱਛਮ-ਦੱਖਣ ਵੱਲ ਲਗਭਗ 70 ਕਿ. ਮੀ., ਸਮਾਣੇ ਤੋਂ ਪੱਛਮ ਨੂੰ ਲਗਭਗ 40 ਕਿ. ਮੀ. ਅਤੇ ਸੰਗਰੂਰ ਤੋਂ ਦੱਖਣ ਵੱਲ ਲਗਭਗ 13 ਕਿ. ਮੀ. ਦੀ ਦੂਰੀ ਉੱਤੇ, ਧੂਰੀ-ਜਾਖਲ ਰੇਲਵੇ ਲਾਈਨ ਉੱਤੇ ਸਥਿਤ ਹੈ।

ਅਜੋਕੇ ਸ਼ਹਿਰ ਦੀ ਸਥਾਪਨਾ ਅਤੇ ਇਸ ਦੇ ਨਾਂ ਬਾਰੇ ਕੋਈ ਪ੍ਰਮਾਣੀਕ ਸਬੂਤ ਨਹੀਂ ਮਿਲਦਾ। ਅਜੋਕੇ ਸ਼ਹਿਰ ਦੀ ਥਾਂ ਉੱਤੇ ਹਿੰਦੂ ਕਾਲ ਵਿਚ ਇਕ ਕਿਲ੍ਹਾ ਹੁੰਦਾ ਸੀ ਅਤੇ ਸ਼ਹਿਰੀ ਆਬਾਦੀ ਸੂਰਜਕੁੰਡ (ਸੂਰਜ ਦਾ ਤਲਾਬ) ਨਾਲ ਲਗਦੇ ਸੂਰਜਪੁਰ ਦੇ ਥੇਹ ਵਾਲੀ ਥਾਂ ਤੇ ਸੀ। ਮਗਰੋਂ ਇਹ ਆਬਾਦੀ ਕਿਲ੍ਹੇ ਦੇ ਅੰਦਰ ਆਣ ਵਸੀ। ਨਵੀਂ ਆਬਾਦੀ ਦਾ ਨਾਂ ਸੁਨਾਮ ਪੈ ਗਿਆ। ਸ਼ਹਿਰ ਦੀ ਸਥਾਪਨਾ ਸਬੰਧੀ ਕਈ ਰਿਵਾਇਤਾਂ ਵੀ ਪ੍ਰਚਲਿਤ ਹਨ। ਇਕ ਰਿਵਾਇਤ ਅਨੁਸਾਰ ਸੂਰਜਪੁਰ ਵਿਚ ਇਕ 'ਸੋਨਾ ਗੁਜਰੀ' ਰਹਿੰਦੀ ਸੀ। ਇਸ ਨੇ ਕਿਸੇ ਬਾਦਸ਼ਾਹ ਨੂੰ ਖ਼ੁਸ਼ ਕਰਕੇ ਸੂਰਜਪੁਰ ਦੇ ਲੋਕਾਂ ਨੂੰ ਲੁਟੇਰਿਆਂ ਤੋਂ ਬਚਾਉਣ ਲਈ ਉਨ੍ਹਾਂ ਨੂੰ ਕਿਲ੍ਹੇ ਦੇ ਅੰਦਰ ਵਸਾਉਣ ਦੀ ਆਗਿਆ ਲੈ ਲਈ ਤੇ ਇਹ ਕਸਬਾ ਵਸਾਇਆ। ਇਸੇ ਸੋਨਾ ਗੁਜਰੀ ਦੇ ਨਾਂ ਤੇ ਇਸ ਸ਼ਹਿਰ ਦਾ ਨਾਂ ਸੁਨਾਮ ਪੈ ਗਿਆ। ਇਕ ਹੋਰ ਰਿਵਾਇਤ ਅਨੁਸਾਰ ਸ੍ਰੀ ਕ੍ਰਿਸ਼ਨ ਜੀ ਦੀ ਅੰਸ਼ ਵਿੱਚੋਂ ਸੁਮਨਪਾਲ ਨਾਂ ਦੇ ਇਕ ਰਾਜੇ ਨੇ 1100 ਈ. ਪੂ. ਵਿਚ ਇਸ ਥਾਂ ਨੂੰ ਵਸਾਇਆ ਸੀ। ਕਿਹਾ ਜਾਂਦਾ ਹੈ ਕਿ ਇਸੇ ਰਾਜੇ ਨੇ ਇਸ ਦਾ ਨਾਂ 'ਸੁਮਾਨ' ਰੱਖਿਆ ਸੀ ਜੋ ਮਗਰੋਂ ਵਿਗੜ ਕੇ 'ਸੋਨਮ' ਤੇ ਫਿਰ ਸੁਨਾਮ ਬਣ ਗਿਆ। ਇਹ ਵੀ ਕਿਹਾ ਜਾਂਦਾ ਹੈ ਕਿ ਕਿਸੇ ਮੁਸਲਮਾਨ ਬਾਦਸ਼ਾਹ ਨੇ ਉਸ ਉੱਚੀ ਥਾਂ, ਜਿਥੇ ਅਜੋਕਾ ਸ਼ਹਿਰ ਵਸਿਆ ਹੋਇਆ ਹੈ, ਨੂੰ ਵੇਖ ਕੇ ਸੁਨਾਮ (ਤੁਰਕੀ ਭਾਸ਼ਾ ਵਿਚ ਸੁਨਾਮ ਦੇ ਅਰਥ ਊਠ ਦੀ ਕੁਹਾਨ ਹਨ) ਦਾ ਨਾਂ

ਦਿੱਤਾ ਪਰ ਇਹ ਰਿਵਾਇਤ ਬਹੁਤੀ ਸਹੀ ਨਹੀਂ ਲਗਦੀ ਕਿਉਂਕਿ ਜਿਸ ਸਮੇਂ ਮਹਿਮੂਦ ਗਜ਼ਨਵੀ, ਪਹਿਲਾ ਮੁਸਲਮਾਨ ਬਾਦਸ਼ਾਹ, ਪੰਜਾਬ ਵਿਚ ਆਇਆ ਤਾਂ ਉਸ ਵੇਲੇ ਸੁਨਾਮ ਵਸਦਾ ਸੀ । ਉਸ ਦੇ ਨਾਲ ਆਉਣ ਵਾਲੇ ਇਤਿਹਾਸਕਾਰ ਅਲਬਰੂਨੀ ਨੇ ਆਪਣੀ ਪੁਸਤਕ 'ਅਲ ਹਿੰਦ' ਵਿਚ ਸੁਨਾਮ ਦਾ ਜ਼ਿਕਰ ਕੀਤਾ ਹੈ ਅਤੇ ਇਸ ਨੂੰ ਕਨੌਜ ਅਤੇ ਗਜ਼ਨੀ ਵਿਚਕਾਰ ਵੱਡੇ ਪ੍ਰਸਿੱਧ ਸ਼ਹਿਰਾਂ ਵਿਚੋਂ ਦੱਸਿਆ ਹੈ । ਇਸ ਲੇਖਣੀ ਤੋਂ ਇਸ ਸ਼ਹਿਰ ਦੇ ਲਗਭਗ 1000 ਵਰ੍ਹੇ ਪੁਰਾਣਾ ਹੋਣ ਦਾ ਸਬੂਤ ਮਿਲਦਾ ਹੈ ਅਤੇ ਜੇ ਸੂਰਜਪੁਰ ਨੂੰ ਨਾਲ ਰਲਾ ਕੇ ਵੇਖੀਏ ਤਾਂ ਇਹ ਸ਼ਹਿਰ ਇਸ ਤੋਂ ਵੀ ਪਹਿਲਾਂ ਦਾ ਹੈ । ਸ਼ਹਿਰ ਵਿਚ ਇਕ ਵੱਡਾ ਤਲਾਬ ਹੈ ਜਿਸ ਦਾ ਨਾ 'ਸੀਤਾਸਰ' ਹੈ । ਕਿਹਾ ਜਾਂਦਾ ਹੈ ਕਿ ਸੀਤਾ ਜੀ ਇਥੇ ਆਏ ਸਨ ਅਤੇ ਉਨ੍ਹਾਂ ਨੇ ਇਸ ਤਲਾਬ ਵਿਚ ਇਸ਼ਨਾਨ ਕੀਤਾ ਸੀ । ਜੇ ਇਹ ਵਿਚਾਰ ਮੰਨ ਲਿਆ ਜਾਵੇ ਤਾਂ ਇਹ ਸ਼ਹਿਰ ਰਾਮਾਇਣ ਕਾਲ ਦਾ ਹੈ ।

ਇਤਿਹਾਸਕ ਤੌਰ ਤੇ ਇਹ ਸ਼ਹਿਰ 1000 ਸਾਲ ਪੁਰਾਣਾ ਹੈ । ਮਹਿਮੂਦ ਗਜ਼ਨਵੀ ਨੇ ਹਿੰਦੁਸਤਾਨ ਉੱਤੇ ਹਮਲੇ ਸਮੇਂ ਬਠਿੰਡੇ ਤੋਂ ਮਗਰੋਂ ਸੁਨਾਮ ਨੂੰ ਜਿੱਤਿਆ ਅਤੇ ਇਥੋਂ ਸੂਰਜ ਦੇਵਤਾ ਦੇ ਮੰਦਰ ਸਮੇਤ ਕਈ ਹੋਰ ਮੰਦਰਾਂ ਨੂੰ ਢਾਹ ਦਿੱਤਾ । ਜਿਸ ਵੇਲੇ ਮੁਹੰਮਦ ਗੌਰੀ ਨੇ ਹਿੰਦੁਸਤਾਨ ਉੱਤੇ ਹੱਲੇ ਕੀਤੇ, ਉਸ ਵੇਲੇ ਸੁਨਾਮ ਉੱਤੇ ਹਿੰਦੂ ਰਾਜੇ ਰਾਜ ਕਰਦੇ ਸਨ । ਗ਼ੁਲਾਮ ਖ਼ਾਨਦਾਨ ਦੇ ਬਾਦਸ਼ਾਹ ਸ਼ਮਸਉੱਦੀਨ ਅਲਤਮਸ਼ ਨੇ ਇਹ ਸ਼ਹਿਰ ਸ਼ੇਰ ਖ਼ਾਨ ਨੂੰ ਜਾਗੀਰ ਵਜੋਂ ਦੇ ਦਿੱਤਾ । ਨਾਸਰ-ਉੱਦੀਨ-ਮਹਿਮੂਦ (Nasir-uddin-Mahmud) ਦੇ ਰਾਜ ਕਾਲ ਸਮੇਂ ਇਹ ਸ਼ਹਿਰ ਇਕ ਸੂਬੇ ਦੀ ਰਾਜਧਾਨੀ ਸੀ । ਸ਼ੇਰ ਖ਼ਾਨ ਦੀ ਮੌਤ ਪਿੱਛੋਂ ਗਿਆਸ-ਉੱਦੀਨ ਬਲਬਨ (Ghiyas-uddin Balban) ਨੇ ਪਹਿਲਾਂ ਤਿਮਾਰ ਖ਼ਾਨ ਅਤੇ ਫਿਰ ਆਪਣੇ ਪੁੱਤਰ ਬੁਗਰਾ ਖ਼ਾਨ ਨੂੰ ਦੇ ਦਿੱਤਾ । ਇਸ ਵੇਲੇ ਸਮਾਣਾ ਅਤੇ ਸੁਨਾਮ ਇਕੋ ਜਾਗੀਰ ਵਿਚ ਸ਼ਾਮਲ ਸਨ । ਆਈਨਿ-ਅਕਬਰੀ ਵਿਚ ਵੀ ਸੁਨਾਮ ਦਾ ਜ਼ਿਕਰ ਸ਼ਹਿਰ ਅਤੇ ਪਰਗਣੇ ਵਜੋਂ ਆਉਂਦਾ ਹੈ । ਮੁਹੰਮਦ ਸ਼ਾਹ ਤੁਗ਼ਲਕ ਦੇ ਰਾਜ ਵੇਲੇ ਇਥੋਂ ਦੇ ਲੋਕਾਂ ਨੇ ਬਗ਼ਾਵਤ ਕਰ ਦਿੱਤੀ ਜਿਸ ਨੂੰ ਬੜੀ ਸਖ਼ਤੀ ਨਾਲ ਦਬਾਇਆ ਗਿਆ । ਸੰਨ 1360 ਵਿਚ ਫੀਰੋਜ਼ ਸ਼ਾਹ ਤੁਗ਼ਲਕ ਨੇ ਸਰਹਿੰਦ ਅਤੇ ਮਨਸੂਰਪੁਰ (ਛੀਟਾਂ ਵਾਲੇ) ਵਿਚੋਂ ਦੀ ਸੁਨਾਮ ਸ਼ਹਿਰ ਵੱਲ ਇਕ ਨਹਿਰ ਕੱਢ ਕੇ ਲਿਆਂਦੀ । ਸੰਨ 1398 ਵਿਚ ਤੈਮੂਰ ਨੇ ਇਥੇ ਹੱਲਾ ਕਰਕੇ ਇਸ ਨੂੰ ਉਜਾੜ ਦਿੱਤਾ ।

ਮੁਗ਼ਲ ਬਾਦਸ਼ਾਹ ਅਕਬਰ ਦੇ ਰਾਜ ਵੇਲੇ ਸਰਹਿੰਦ ਦੀ ਪੁੱਛ-ਗਿੱਛ ਵੱਧ ਗਈ ਅਤੇ ਸਮਾਣਾ ਅਤੇ ਸੁਨਾਮ ਪਿੱਛੇ ਰਹਿ ਗਏ । ਸੁਨਾਮ ਦਾ ਪਰਗਣਾ ਵੀ 'ਸਮਾਣੇ' ਦੀ ਤਰ੍ਹਾਂ ਸਰਹਿੰਦ ਦੇ ਹੀ ਅਧੀਨ ਹੋ ਗਿਆ ।

ਮੁਗ਼ਲਾਂ ਦੇ ਰਾਜ ਦੇ ਅੰਤਲੇ ਸਮੇਂ ਜਦੋਂ ਮਹਾਰਾਜਾ ਆਲਾ ਸਿੰਘ ਨੇ ਆਪਣਾ ਰਾਜ ਵਧਾਉਣਾ ਸ਼ੁਰੂ ਕੀਤਾ ਤਾਂ ਉਸ ਨੇ 'ਸੁਨਾਮ' ਉੱਤੇ ਕਬਜ਼ਾ ਕਰ ਲਿਆ । ਬਾਬਾ ਆਲਾ ਸਿੰਘ ਅਤੇ ਮਹਾਰਾਜਾ ਰਾਜਿੰਦਰ ਸਿੰਘ ਨੇ ਇਥੇ ਇਕ ਛੋਟਾ ਜਿਹਾ ਕਿਲ੍ਹਾ ਅਤੇ ਬਾਰਾਦਰੀ ਬਣਵਾਈ । ਰਿਆਸਤ ਪਟਿਆਲੇ ਦੇ ਅੰਤ (1948) ਤੀਕ 'ਸੁਨਾਮ' ਕਰਮਗੜ੍ਹ ਨਜ਼ਾਮਤ ਦਾ ਸਦਰ ਮੁਕਾਮ ਰਿਹਾ । ਸੰਨ 1956 ਵਿਚ ਇਹ ਪਟਿਆਲਾ ਯੂਨੀਅਨ ਦੇ ਨਾਲ ਹੀ ਪੰਜਾਬ ਰਾਜ ਵਿਚ ਆ ਗਿਆ । 4 ਜੁਲਾਈ, 1974 ਨੂੰ ਜਦੋਂ ਪੰਜਾਬ ਸਰਕਾਰ ਨੇ ਸ਼ਹੀਦ ਊਧਮ ਸਿੰਘ ਦੀਆਂ ਅਸਥੀਆਂ ਇੰਗਲੈਂਡ ਤੋਂ ਸੁਨਾਮ ਲਿਆਂਦੀਆਂ ਤਾਂ ਸਰਕਾਰ ਨੇ ਇਸ ਸ਼ਹਿਰ ਦਾ ਨਾਂ 'ਸੁਨਾਮ ਊਧਮ ਸਿੰਘ ਵਾਲਾ' ਰੱਖ ਦਿੱਤਾ ।

ਪੁਰਾਣੇ ਸਮੇਂ ਵਿਚ ਇਥੇ ਹਥਿਆਰ ਬਣਾਉਣ ਅਤੇ ਲਕੜੀ ਦੀ ਖੁਦਾਈ ਦਾ ਭਰਪੂਰ ਕੰਮ ਕੀਤਾ ਜਾਂਦਾ ਸੀ । ਅਜੋਕਾ ਕਸਬਾ ਰੂੰ, ਅਨਾਜ ਅਤੇ ਤੇਲ ਦੇ ਬੀਜਾਂ ਅਤੇ ਪਸ਼ੂਆਂ ਦੀ ਮੰਡੀ ਹੈ । ਇਥੇ ਲੋਹੇ ਦਾ ਸਰੀਆ ਅਤੇ ਪੱਤੀ ਬਣਾਉਣ ਦੇ ਉਦਯੋਗ ਸਥਾਪਤ ਹਨ ।

ਅੱਜਕਲ੍ਹ ਸੁਨਾਮ ਵਿਚ ਕਈ ਹਾਈ ਸਕੂਲ, ਸਰਾਵਾਂ, ਇਕ ਹਸਪਤਾਲ ਅਤੇ ਸ਼ਹੀਦ ਊਧਮ ਸਿੰਘ ਸਰਕਾਰੀ ਕਾਲਜ ਹਨ । ਕਸਬੇ ਵਿਚ ਹਿੰਦੂ ਅਤੇ ਮੁਸਲਮਾਨੀ ਕਲਾ ਦੀਆਂ ਕਈ ਹਵੇਲੀਆਂ ਅੱਜ ਵੀ ਮੌਜੂਦ ਹਨ । ਸ਼ਹਿਰ ਤੋਂ ਬਾਹਰ ਦੱਖਣ-ਪੂਰਬ ਨੂੰ ਪੀਰ ਬੰਨੋ ਬਨੋਈ ਦਾ ਮਜ਼ਾਰ ਹੈ ਜੋ ਮੁਸਲਮਾਨਾਂ ਦੀ ਪ੍ਰਸਿੱਧ-ਜ਼ਿਆਰਤ ਗਾਹ ਸੀ ।

ਸੁਨਾਮ ਕਈ ਪ੍ਰਸਿੱਧ ਸ਼ਹੀਦਾਂ ਅਤੇ ਪੀਰਾਂ-ਫ਼ਕੀਰਾਂ ਦਾ ਸ਼ਹਿਰ ਹੈ ਜਿਨ੍ਹਾਂ ਵਿਚੋਂ ਸ਼ਹੀਦ ਊਧਮ ਸਿੰਘ ਦਾ ਨਾਂ ਜਗਤ-ਪ੍ਰਸਿੱਧ ਹੈ । ਇਸ ਯੋਧੇ ਨੇ ਜ਼ਲ੍ਹਿਆਂ ਵਾਲੇ ਬਾਗ਼ ਦੇ ਕਾਂਡ ਦੇ ਜ਼ਿੰਮੇਵਾਰ ਜਨਰਲ ਡਾਇਰ ਨੂੰ ਇੰਗਲੈਂਡ ਵਿਚ ਜਾ ਕੇ (13 ਮਾਰਚ, 1940 ਨੂੰ) ਗੋਲੀ ਨਾਲ ਮਾਰਿਆ ਸੀ । ਹੁਣ ਸ਼ਹਿਰ ਵਿਚ ਸ਼ਹੀਦ ਊਧਮ ਸਿੰਘ ਦੀ ਯਾਦ ਵਿਚ ਉਸ ਦੇ ਦੋ ਬੁੱਤ ਲੱਗੇ ਹੋਏ ਹਨ ਅਤੇ ਹਰ ਸਾਲ ਉਸ ਦੀ ਬਰਸੀ ਮਨਾਈ ਜਾਂਦੀ ਹੈ । ਕਹਿੰਦੇ ਹਨ ਕਿ ਗੁਰੂ ਨਾਨਕ ਸਾਹਿਬ ਨੇ ਵੀ ਇਸ ਸ਼ਹਿਰ ਵਿਚ ਆਪਣੇ ਪਵਿੱਤਰ ਚਰਨ ਪਾਏ ਸਨ ਅਤੇ ਉਨ੍ਹਾਂ ਦੀ ਯਾਦ ਵਿਚ ਇਕ ਗੁਰਦੁਆਰਾ ਬਣਿਆ ਹੋਇਆ ਹੈ ।

ਆਬਾਦੀ—28,158 (1971)

30°05' ਉ. ਵਿਥ.; 75°45' ਪੂ. ਲੰਬ.

ਹ. ਪੁ.—ਪੰਜਾਬ ਪੰਨਾ-490; ਸੈਂਸਿਸ ਆਫ਼ ਇੰਡੀਆ 1961; ਪੰਜਾਬ ਡਿਸਟ੍ਰਿਕਟ ਸੈਂਸਿਸ ਬੁੱਕ ਸੰਗਰੂਰ ਡਿਸਟ੍ਰਿਕਟ ਪੰਨਾ 7:115; ਇੰਪ. ਗ. ਇੰਡ. 23:139.

**ਸੁਨਾਮਨ** : ਇਹ ਮਥੁਰਾ ਦੇ ਰਾਜਾ ਉਗ੍ਰਸੇਨ ਦਾ ਪੁੱਤਰ ਅਤੇ ਕੰਸ ਦਾ ਛੋਟਾ ਭਰਾ ਸੀ । ਇਹ ਸੂਰਸੇਨ ਜਾਤੀ ਦੇ ਲੋਕਾਂ ਦਾ ਰਾਜਾ ਸੀ ਤੇ ਕੰਸ ਦੀ ਹਰ ਕੰਮ ਵਿਚ ਮਦਦ ਕਰਦਾ ਸੀ ਅਤੇ ਉਸੇ ਵਾਂਗ ਹੀ ਬੜਾ ਘੁਮੰਡੀ ਸੀ । ਜਦੋਂ ਸ੍ਰੀ ਕ੍ਰਿਸ਼ਨ ਨੇ ਕੰਸ ਨਾਲ ਯੁੱਧ ਸਮੇਂ ਉਸ ਉੱਤੇ ਗਲਬਾ ਪਾ ਲਿਆ ਤਾਂ ਇਹ ਆਪਣੇ ਭਰਾ ਦੀ ਮਦਦ ਲਈ ਅੱਗੇ ਵਧਿਆ ਪਰ ਸ੍ਰੀ ਕ੍ਰਿਸ਼ਨ ਦੇ ਛੋਟੇ ਭਰਾ ਬਲਰਾਮ ਨੇ ਇਸ ਤੇ ਹਮਲਾ ਕਰਕੇ ਇਸ ਨੂੰ ਮੌਤ ਦੇ ਘਾਟ ਉਤਾਰ ਦਿੱਤਾ ।

ਹ. ਪੁ.—ਭਾਗਵਤ-ਨੌਵਾਂ ਸਕੰਧ; ਹਿੰ. ਮਿ. ਕੋ.

**ਸੁਨਿਆਰ (ਸੁਨਾਰ)** : ਸੁਨਿਆਰ ਜਾਂ ਸਵਰਨਕਾਰ ਇਕ ਜਾਤ ਹੈ ਜੋ ਸੋਨਾ, ਚਾਂਦੀ, ਹੀਰੇ-ਜਵਾਹਰਾਤ ਦੇ ਜ਼ੇਵਰ ਬਣਾਉਣ, ਵੇਚਣ ਅਤੇ ਖਰੀਦਣ ਦਾ ਕੰਮ ਕਰਦੀ ਹੈ । ਕਈ ਹਾਲਤਾਂ ਵਿਚ ਇਸ ਜਾਤੀ ਦੇ ਲੋਕ ਗਹਿਣੇ ਆਦਿ ਗਿਰਵੀ ਰੱਖ ਕੇ ਕਰਜ਼ੇ ਵੀ ਦਿੰਦੇ ਹਨ ਅਤੇ ਵਿਆਜ ਪ੍ਰਾਪਤ ਕਰਦੇ ਹਨ ।

ਸੁਨਿਆਰ ਲਗਭਗ ਸਾਰੇ ਭਾਰਤ ਵਿਚ ਹਨ । ਪੰਜਾਬ ਵਿਚ ਇਨ੍ਹਾਂ ਦੀ ਗਿਣਤੀ ਕਾਫ਼ੀ ਹੈ । ਇਹ ਸ਼ਹਿਰਾਂ ਅਤੇ ਪਿੰਡਾਂ ਦੋਹਾਂ ਵਿਚ ਰਹਿੰਦੇ ਹਨ । ਪੰਜਾਬ ਵਿਚ ਇਹ ਆਮ ਤੌਰ ਤੇ ਹਿੰਦੂ ਜਾਤੀ ਦੇ ਹਨ ਪਰ ਬਹੁਤ ਸਾਰੇ ਸਿੱਖ ਵੀ ਸੁਨਿਆਰਾ ਕੰਮ ਕਰਦੇ ਹਨ । ਇਹ ਸਮਾਜਿਕ ਸਥਿਤੀ ਦੇ ਪੱਖ ਤੋਂ ਵਪਾਰੀਆਂ ਅਤੇ ਜ਼ਿਮੀਂਦਾਰਾਂ ਤੋਂ ਹੇਠਾਂ ਗਿਣੇ ਜਾਂਦੇ ਹਨ, ਭਾਵੇਂ ਹੋਰ ਕਈ ਕਿਸਮਾਂ ਦੇ ਕਾਰੀਗਰਾਂ ਦੇ ਮੁਕਾਬਲੇ ਤੇ ਇਹ ਉੱਚ ਦਰਜੇ ਵਿਚ ਗਿਣੇ ਜਾਂਦੇ ਹਨ ।

ਹ. ਪੁ.—ਪੰਜਾਬ ਕਾਸਟਸ, 316.

**ਸੁੰਨੀ** : ਇਸਲਾਮ ਇਸ ਸਮੇਂ ਸ਼ੀਆ ਅਤੇ ਸੁੰਨੀ, ਦੋ ਮਹੱਤਵ-ਪੂਰਨ ਭਾਗਾਂ ਵਿਚ ਵੰਡਿਆ ਹੋਇਆ ਹੈ । ਸ਼ੀਆ ਮੁਸਲਮਾਨਾਂ ਦੀ ਬਹੁ-ਗਿਣਤੀ ਈਰਾਨ ਅਤੇ ਭਾਰਤ ਵਿਚ ਹੈ ਅਤੇ ਸੁੰਨੀ ਮੁਸਲਮਾਨਾਂ ਦੀ ਬਹੁ-ਗਿਣਤੀ ਤੁਰਕੀ, ਮਿਸਰ, ਅਫ਼ਰੀਕਾ, ਅਫ਼ਗਾਨਿਸਤਾਨ, ਕੇਂਦਰੀ ਏਸ਼ੀਆ, ਭਾਰਤ, ਪਾਕਿਸਤਾਨ, ਬੰਗਲਾ ਦੇਸ਼, ਚੀਨ, ਪੂਰਬੀ ਦੀਪ-

ਸਮੂਹ ਆਦਿ ਵਿਚ ਹੈ।

'ਸੁੱਨੀ ਸ਼ਬਦ' ਸੁੱਨਾ : (Sunnah) ਧਾਤੂ ਤੋਂ ਬਣਿਆ ਹੈ, ਜਿਸ ਦੇ ਅਰਥ ਕਾਰ-ਵਿਹਾਰ, ਵਿਧੀ, ਸ਼ਕਲ, ਰੂਪ-ਰੇਖਾ ਆਦਿ ਹਨ। ਹਜ਼ਰਤ ਮੁਹੰਮਦ ਸਾਹਿਬ ਦੇ ਵਿਚਾਰਾਂ ਅਤੇ ਕਾਰ-ਵਿਹਾਰ ਤੇ ਚੱਲਣ ਵਾਲਿਆਂ ਨੂੰ ਹੀ ਸੁੱਨੀ ਕਿਹਾ ਜਾਂਦਾ ਹੈ। ਸੁੱਨੀਆਂ ਦਾ ਇਹ ਵਿਸ਼ਵਾਸ ਹੈ ਕਿ ਜਿਸ ਸੂਰਤ ਵਿਚ ਕੁਰਾਨ ਤੋਂ ਅਗਵਾਈ ਪ੍ਰਾਪਤ ਨਾ ਹੋ ਸਕੇ, ਉਸ ਸੂਰਤ ਵਿਚ ਅਗਵਾਈ ਉਨ੍ਹਾਂ ਦੇ ਕੌਲਾਂ ਤੋਂ, ਉਨ੍ਹਾਂ ਦੇ ਕਾਰ-ਵਿਹਾਰ ਤੋਂ ਜਾਂ ਉਸ ਸਭ ਕੁਝ ਤੋਂ ਪ੍ਰਾਪਤ ਕਰਨੀ ਚਾਹੀਦੀ ਹੈ, ਜਿਸ ਦਾ ਕਿ ਉਹ ਲੋਕਾਂ ਵਿਚ ਹੋਣਾ ਚੰਗਾ ਸਮਝਦੇ ਸਨ। ਹਜ਼ਰਤ ਮੁਹੰਮਦ ਸਾਹਿਬ ਦੇ 'ਸੁੱਨ' ਦੇ ਸਬੰਧ ਵਿਚ ਹਦੀਸਾਂ ਮਿਲਦੀਆਂ ਹਨ। ਹਦੀਸਾਂ ਦੀ ਪ੍ਰਮਾਣੀਕਤਾ ਬਾਰੇ ਇਹ ਤਸੱਲੀ ਕੀਤੀ ਜਾਂਦੀ ਹੈ ਕਿ ਕੀ ਉਹ ਕਿਸੇ ਮੁਸਤਨਦ ਅਰਥਾਤ ਪ੍ਰਬੀਨ ਵਿਅਕਤੀ ਦੀਆਂ ਲਿਖੀਆਂ ਹੋਈਆਂ ਹਨ। ਹਦੀਸਾਂ ਦੇ ਸਬੰਧ ਵਿਚ ਇਸ ਗੱਲ ਦੀ ਵੀ ਤਸੱਲੀ ਕੀਤੀ ਜਾਂਦੀ ਹੈ ਕਿ ਇਸ ਵਿਚ ਸ਼ਾਮਲ ਤੱਤ ਕਿਹੜੇ ਇਸਨਾਦ ਜਾਂ ਵਿਅਕਤੀਆਂ ਰਾਹੀਂ ਉਸ ਵਿਸ਼ੇਸ਼ ਲੇਖਕ ਕੋਲ ਪੁੱਜੇ। ਸਮਾਂ ਬੀਤਣ ਨਾਲ, ਹਦੀਸਾਂ ਦੀ ਪ੍ਰਮਾਣੀਕਤਾ ਨੂੰ ਨਿਸ਼ਚਤ ਕਰਨਾ ਮੁਸ਼ਕਲ ਹੋ ਗਿਆ।

ਹਦੀਸਾਂ ਵਿਚ ਹੋਏ ਰਲਾ ਦੀ ਸਥਿਤੀ ਨੂੰ ਵੇਖਦੇ ਹੋਏ ਇਰਾਕ ਦੇ ਵਿਦਵਾਨ ਅਬੂ ਹਨੀਫ਼ (ਮੌਤ 150 ਹਿਜਰੀ) ਨੇ ਇਹ ਮਹਿਸੂਸ ਕੀਤਾ ਕਿ ਕੇਵਲ ਰਵਾਇਤਾਂ ਦੀ ਪੈਰਵੀ ਕਰਦੇ ਜਾਣਾ ਉਚਿਤ ਨਹੀਂ। ਉਸ ਦੇ ਵਿਚਾਰ ਅਨੁਸਾਰ ਕਿਸੇ ਮਾਮਲੇ ਦਾ ਫ਼ੈਸਲਾ ਕਰਦੇ ਸਮੇਂ ਪਹਿਲਾਂ ਤਾਂ ਕੁਰਾਨ ਤੋਂ ਅਗਵਾਈ ਪ੍ਰਾਪਤ ਕੀਤੀ ਜਾਣੀ ਚਾਹੀਦੀ ਹੈ। ਜੇ ਕੁਰਾਨ ਵਿਚ ਉਸ ਗੱਲ ਸਬੰਧੀ ਸਪੱਸ਼ਟ ਉਲੇਖ ਮੌਜੂਦ ਨਾ ਹੋਵੇ, ਤਾਂ ਕੁਰਾਨ ਦੇ ਭਾਵ ਲੈ ਕੇ ਉਸ ਗੱਲ ਦਾ ਨਿਪਟਾਰਾ ਕੀਤਾ ਜਾਵੇ। ਇਸ ਪ੍ਰਕਾਰ ਉਸ ਨੇ ਦੋ ਨਵੇਂ ਸਿਧਾਂਤ 'ਰਾਏ' ਅਤੇ 'ਕਿਆਸ' ਦਿੱਤੇ। ਉਸ ਦੇ ਵਿਚਾਰ ਅਨੁਸਾਰ, ਜੇਕਰ 'ਕਿਆਸ' ਤੋਂ ਠੀਕ ਪ੍ਰਕਾਰ ਦੀ ਅਗਵਾਈ ਪ੍ਰਾਪਤ ਨਾ ਹੋ ਸਕੇ ਤਾਂ 'ਰਾਏ' ਨੂੰ ਤਰਜੀਹ ਦਿੱਤੀ ਜਾਵੇ। 'ਕਿਆਸ' ਦੇ ਮੁਕਾਬਲੇ 'ਰਾਏ' ਦੇ ਇਸ ਸਿਧਾਂਤ ਨੂੰ 'ਇਸਤਿਸਲਾਹ' ਜਾਂ ਲੋਕ ਭਲਾਈ ਦਾ ਸਿਧਾਂਤ ਕਿਹਾ ਜਾਂਦਾ ਹੈ। ਮਲਿਕ ਇਬਨ ਅਨਸ (ਮੌਤ 179 ਹਿਜਰੀ) ਭਾਵੇਂ ਇਸ ਗੱਲ ਦੇ ਬਹੁਤ ਹੱਕ ਵਿਚ ਸੀ ਕਿ ਕੁਰਾਨ ਤੋਂ ਹੀ ਅਗਵਾਈ ਲਈ ਜਾਵੇ, ਫਿਰ ਵੀ ਉਹ ਅਬੂ-ਹਨੀਫ਼ ਦੇ ਦਰਸਾਏ ਸਿਧਾਂਤਾਂ, ਵਿਸ਼ੇਸ਼ ਤੌਰ ਤੇ 'ਰਾਏ' ਅਤੇ 'ਇਸਤਿਸਲਾਹ', ਦਾ ਹਾਮੀ ਸੀ। ਹੁਣ ਮੁਸਲਮਾਨਾਂ ਵਿਚ ਦੋ ਧੜੇ ਹੋ ਗਏ। ਇਕ ਆਮ ਲੋਕਾਂ ਦਾ ਜੋ ਕੇਵਲ ਕੁਰਾਨ ਤੋਂ ਹੀ ਅਗਵਾਈ ਪ੍ਰਾਪਤ ਕੀਤੇ ਜਾਣ ਦੇ ਹੱਕ ਵਿਚ ਸੀ ਅਤੇ ਦੂਜਾ ਵਧੇਰੇ ਸੂਝਵਾਨ ਵਿਅਕਤੀਆਂ ਦਾ ਜੋ 'ਰਾਏ', 'ਇਸਤਿਸਲਾਹ' ਆਦਿ ਦੇ ਹੱਕ ਵਿਚ ਸੀ।

ਪਰੰਪਰਾਵਾਦੀ ਅਤੇ ਤਰਕਵਾਦੀ ਵਿਚਾਰਧਾਰਾਵਾਂ ਨਾਲੋ ਨਾਲ ਚਲਦੀਆਂ ਰਹੀਆਂ। ਤਰਕਵਾਦੀ ਵਿਚਾਰਧਾਰਾ 'ਰਾਏ' ਸਿਧਾਂਤ ਹਾਮੀ ਸੀ, ਯੂਨਾਨੀ ਦਰਸ਼ਨ ਅਤੇ ਈਸਾਈ ਸੰਸਕ੍ਰਿਤੀ ਨੂੰ ਵੀ ਚੰਗੀ ਨਜ਼ਰ ਨਾਲ ਵੇਖਦੀ ਸੀ। ਇਸ ਨੇ ਅਰਸਤੂ ਦੇ ਸੱਚ ਦੀ ਭਾਲ ਦੇ ਸਿਧਾਂਤ ਨੂੰ ਵੀ ਅਪਣਾਇਆ ਸੀ। ਮੁੱਢਲੇ ਅੱਬਾਸੀ ਖ਼ਲੀਫ਼ੇ ਤਰਕਵਾਦੀ ਵਿਚਾਰਧਾਰਾ ਦੇ ਹੱਕ ਵਿਚ ਸਨ। ਇਸ ਵਿਚਾਰਧਾਰਾ ਨੂੰ ਖ਼ਲੀਫ਼ਾ ਅਲ-ਮਮਨੂਨ (ਮੌਤ 218 ਹਿਜਰੀ) ਦੇ ਸਮੇਂ ਸ਼ਾਹੀ ਪਰਵਾਨਗੀ ਪ੍ਰਾਪਤ ਹੋ ਗਈ। ਇਸ ਨੇ ਆਪਣੇ ਰਾਜ ਦੇ ਅਖੀਰੀ ਸਾਲ ਵਿਚ ਪਰੰਪਰਾ-ਵਾਦੀਆਂ ਵਿਰੁੱਧ ਕਾਰਵਾਈ ਵੀ ਕੀਤੀ। ਇਹ ਕਾਰਵਾਈ ਲਗਾਤਾਰ 16 ਸਾਲ ਤੱਕ ਹੁੰਦੀ ਰਹੀ। ਪਰੰਪਰਾਵਾਦੀਆਂ ਨੂੰ 'ਅਹਿਲੇ-ਸੁੱਨਾ' ਕਿਹਾ ਜਾਂਦਾ ਸੀ, ਜਦੋਂ ਕਿ ਤਰਕਵਾਦੀਆਂ ਨੂੰ 'ਮੁਆਤਜ਼ਿਲਾ' (ਮਤਭੇਦ ਰੱਖਣ ਵਾਲੇ-Dissenters) ਕਿਹਾ ਜਾਣ ਲੱਗ ਪਿਆ।

ਖ਼ਲੀਫ਼ਾ ਅਲ-ਮੁਤਵੱਕਿਲ ਨੇ 234 ਹਿਜਰੀ ਵਿਚ ਆਪਣੇ ਪੂਰਵ-ਕਾਲੀਆਂ ਦੀ ਨੀਤੀ ਨੂੰ ਉਲਟਾ ਦਿੱਤਾ ਅਤੇ ਪਰੰਪਰਾਵਾਦੀ ਵਿਚਾਰਧਾਰਾ ਨੂੰ ਸ਼ਾਹੀ ਧਰਮ ਬਣਾ ਦਿੱਤਾ। ਅਹਿਲੇ-ਸੁੱਨਾ ਨੂੰ ਅੱਜ ਤਕ ਉਸੇ ਤਰ੍ਹਾਂ ਸ਼ਾਹੀ ਸਰਪ੍ਰਸਤੀ ਪ੍ਰਾਪਤ ਹੈ। ਤਰਕਵਾਦੀ ਵਿਚਾਰਧਾਰਾ ਦੇ ਹਮਾਇਤੀ ਹੁਣ ਥੋੜ੍ਹੀ ਗਿਣਤੀ ਵਿਚ ਰਹਿ ਗਏ, ਕਿਉਂਕਿ ਆਮ ਲੋਕ ਪਹਿਲਾਂ ਹੀ ਪਰੰਪਰਾਵਾਦੀ ਵਿਚਾਰਧਾਰਾ ਦੇ ਹੱਕ ਵਿਚ ਸਨ।

ਪਰੰਪਰਾਵਾਦੀ ਵਿਚਾਰਧਾਰਾ (ਅਹਿਲੇ-ਸੁੱਨਾ) ਨੂੰ ਵਧੇਰੇ ਮਜ਼ਬੂਤੀ ਪ੍ਰਦਾਨ ਕਰਨ ਵਾਲਾ ਵਿਅਕਤੀ ਅਬੁਲ ਹਸਨ ਅਲ-ਅਸ਼ਇਰੀ ਸੀ। ਪਹਿਲਾਂ ਇਹ ਉਦਾਰਵਾਦੀ ਵਿਚਾਰਧਾਰਾ ਦਾ ਹਾਮੀ ਸੀ ਪਰ ਬਾਅਦ ਵਿਚ ਇਸ ਵਿਚਾਰਧਾਰਾ ਵਿਚ ਪਰਿਵਰਤਨ ਆਉਣ ਤੇ ਉਹ ਅਹਿਲੇ-ਸੁੱਨਾ ਵਿਚ ਸ਼ਾਮਲ ਹੋ ਗਿਆ। ਇਸ ਨੇ ਇਕ ਪਾਸੇ ਮੁਆਤਜ਼ਿਲੀਆਂ ਦੀ ਵਿਚਾਰਧਾਰਾ ਦੀ ਆਲੋਚਨਾ ਕੀਤੀ ਅਤੇ ਦੂਜੇ ਪਾਸੇ ਸੁੱਨੀ ਧਰਮ ਦੀ ਵਿਚਾਰਧਾਰਾ ਨੂੰ ਪ੍ਰਣਾਲੀ-ਬੱਧ ਕੀਤਾ।

ਵਾਸਤਵ ਵਿਚ, ਸ਼ੀਆ ਅਤੇ ਸੁੱਨੀ ਸੰਪ੍ਰਦਾਵਾਂ ਵਿਚਕਾਰ ਭਿੰਨ ਭੇਦ ਅਲੀ ਦੇ ਵੰਸ਼ ਵਾਲਿਆਂ ਅਤੇ ਉਮੱਈਦਾਂ ਵਿਚਕਾਰ ਉਸ ਝਗੜੇ ਤੋਂ ਸ਼ੁਰੂ ਹੋਇਆ, ਜਿਹੜਾ ਕਿ 35 ਹਿਜਰੀ ਵਿਚ ਖ਼ਲੀਫ਼ਾ ਉਸਮਾਨ ਦੇ ਕਤਲ ਤੋਂ ਬਾਅਦ ਹੋਇਆ। ਮੂਲ ਰੂਪ ਵਿਚ ਇਸ ਨਿਖੇੜ ਦਾ ਸਬੰਧ ਹਜ਼ਰਤ ਮੁਹੰਮਦ ਸਾਹਿਬ ਵੱਲੋਂ ਕਾਇਮ ਕੀਤੇ ਧਰਮ ਨਾਲ ਨਹੀਂ ਸਗੋਂ ਇਸ ਦਾ ਸਬੰਧ ਮੁਸਲਿਮ ਭਾਈਚਾਰੇ ਦੀ ਲੀਡਰਸ਼ਿਪ ਦੇ ਉਤਰਾ-ਧਿਕਾਰ ਦੇ ਰਾਜਨੀਤਕ ਮਸਲੇ ਨਾਲ ਸਬੰਧਤ ਸੀ। ਸਭ ਤੋਂ ਪਹਿਲਾਂ ਅਲੀ ਦੀ ਵੰਸ਼ ਵਾਲਿਆਂ ਨੇ ਜਾਇਜ਼ ਖ਼ਲੀਫ਼ੇ ਹੋਣ ਦਾ ਦਾਅਵਾ ਇਸ ਬਿਨਾ ਤੇ ਕੀਤਾ ਕਿ ਉਹ ਹਜ਼ਰਤ ਮੁਹੰਮਦ ਸਾਹਿਬ ਦੀ ਲੜਕੀ ਫ਼ਾਤਮਾ, ਉਨ੍ਹਾਂ ਦੇ ਚਚੇਰੇ ਭਰਾ ਅਤੇ ਖ਼ਾਸ ਸਾਥੀ ਅਲੀ ਦੀ ਵੰਸ਼ ਵਿਚੋਂ ਹਨ। ਉਮੱਈਦ ਇਸ ਕਰਕੇ ਆਪਣਾ ਹੱਕ ਜਤਾਉਂਦੇ ਸਨ ਕਿ ਉਨ੍ਹਾਂ ਨੂੰ ਮੁਸਲਮਾਨਾਂ ਨੇ ਨਾਮਜ਼ਦ ਕੀਤਾ ਹੈ ਅਤੇ ਨਾਲੇ ਉਹ ਹਾਸ਼ਮੀ ਪਰਿਵਾਰ ਨਾਲ ਸਬੰਧ ਰਖਦੇ ਹਨ। ਬਾਅਦ ਵਿਚ ਅਲੀ ਦੀ ਵੰਸ਼ ਵਾਲਿਆਂ ਨੇ ਵੀ ਕਹਿਣਾ ਸ਼ੁਰੂ ਕਰ ਦਿੱਤਾ ਕਿ ਉਨ੍ਹਾਂ ਨੂੰ ਹੋਰ ਗੱਲਾਂ ਤੋਂ ਇਲਾਵਾ ਲੋਕਾਂ ਨੇ ਚੁਣਿਆ ਹੈ।

ਸ਼ੀਆ ਅਤੇ ਸੁੱਨੀ ਸੰਪ੍ਰਦਾਵਾਂ ਵਿਚਕਾਰ ਕਾਫ਼ੀ ਪੁਰਾਣੇ ਸਮੇਂ ਤੋਂ ਚਲਿਆ ਆ ਰਿਹਾ ਅੰਤਰ ਖ਼ਲੀਫ਼ੇ ਦੇ ਕਾਰਜਾਂ ਦੇ ਸਬੰਧ ਵਿਚ ਹੈ। ਸੁੱਨੀ ਖ਼ਲੀਫ਼ੇ ਨੂੰ ਜ਼ਰੂਰੀ ਤੌਰ ਤੇ ਇਕ ਰਾਜਨੀਤਿਕ ਹੁਕਮਰਾਨ ਸਮਝਦੇ ਹਨ, ਜਦੋਂ ਕਿ ਅਲੀ ਦੀ ਵੰਸ਼ ਵਾਲੇ ਪੈਗੰਬਰ ਦੇ ਇਸ ਉਤਰਾਧਿਕਾਰੀ ਨੂੰ ਧਾਰਮਕ ਆਗੂ ਵੀ ਮੰਨਦੇ ਹਨ ਅਤੇ ਉਸ ਨੂੰ ਮੁਸਲਮਾਨੀ ਭਾਈਚਾਰੇ ਦਾ ਇਮਾਮ ਕਹਿਣਾ ਪਸੰਦ ਕਰਦੇ ਹਨ। ਦੋਨਾਂ ਸੰਪ੍ਰਦਾਵਾਂ ਵਿਚ ਖ਼ਲੀਫ਼ੇ ਦੀ ਚੋਣ ਵਿਧੀ ਵਿਚ ਵੀ ਅੰਤਰ ਹੈ। ਸੁੱਨੀ ਆਪਣੇ ਖ਼ਲੀਫ਼ੇ ਦੀ ਚੋਣ ਹਜ਼ਰਤ ਮੁਹੰਮਦ ਦੇ ਕਬੀਲੇ ਕੁਰੈਸ਼ ਵਿਚੋਂ ਕਰਦੇ ਹਨ ਪਰ ਸ਼ੀਆ ਸੰਪ੍ਰਦਾਇ ਵਾਲੇ ਇਮਾਮ ਦੀ ਚੋਣ ਪੈਗੰਬਰ ਦੇ ਨੇੜੇ ਦੇ ਪਰਿਵਾਰਕ ਜੀਆਂ ਵਿਚੋਂ ਕਰਦੇ ਹਨ।

ਸ਼ੀਆ ਅਤੇ ਸੁੱਨੀਆਂ ਵਿਚਕਾਰ ਭਾਰੀ ਨਫ਼ਰਤ ਉਦੋਂ ਆਰੰਭ ਹੋਈ, ਜਦੋਂ ਸ਼ੀਆ ਸੰਪ੍ਰਦਾਇ ਦੇ ਲੋਕਾਂ ਨੇ 1502 ਈ. ਵਿਚ ਈਰਾਨ ਦੇ ਸਫ਼ਵੀ ਸਾਮਰਾਜ ਦੀ ਨੀਂਹ ਰੱਖ ਕੇ ਆਪਣਾ ਇਕ ਵੱਖਰਾ ਰਾਜ-ਨੀਤਕ ਸੰਗਠਨ ਸਥਾਪਿਤ ਕਰ ਲਿਆ। ਸ਼ੀਆ ਅਤੇ ਸੁੱਨੀਆਂ ਵਿਚਕਾਰ ਇਸ ਕਰਕੇ ਵੀ ਵਿਰੋਧ ਰਿਹਾ ਕਿ ਈਰਾਨ ਦੇ ਸ਼ੀਆ ਲੋਕਾਂ ਨੂੰ ਮੱਕੇ ਦੀ ਜ਼ਿਆਰਤ ਸਮੇਂ ਕਾਫ਼ੀ ਤਕਲੀਫ਼ਾਂ ਦਾ ਸਾਹਮਣਾ ਕਰਨਾ ਪੈਂਦਾ ਸੀ। ਸ਼ੁਰੂ ਸ਼ੁਰੂ ਵਿਚ ਤੁਰਕੀ ਹਕੂਮਤ ਦੀਆਂ ਈਰਾਨ ਵਿਰੁੱਧ ਵਧੀਕੀਆਂ ਕਾਰਨ ਵੀ ਸ਼ੀਆ ਅਤੇ ਸੁੱਨੀਆਂ ਦੇ ਸਬੰਧਾਂ ਵਿਚ ਵਿਗਾੜ ਰਿਹਾ। 18ਵੀਂ ਸਦੀ ਵਿਚ ਨਾਦਰ ਸ਼ਾਹ ਨੇ ਇਹ ਕੋਸ਼ਿਸ਼ ਕੀਤੀ ਕਿ ਸ਼ੀਆ ਅਤੇ ਸੁੱਨੀਆਂ ਨੂੰ ਮੁੜ ਕੇ ਇਕ ਕਰ ਦਿੱਤਾ ਜਾਵੇ ਪਰ ਉਹ ਅਸਫਲ ਰਿਹਾ। ਅਸਲ ਵਿਚ ਨਾਦਰ ਸ਼ਾਹ ਸੰਸਾਰ ਉਪਰ ਆਪਣੀ

ਹਕੂਮਤ ਜਮਾਉਣ ਦੇ ਖਿਆਲ ਨਾਲ ਇਸ ਪ੍ਰਕਾਰ ਦੇ ਜਤਨ ਕਰ ਰਿਹਾ ਸੀ।

ਸੁੰਨੀ ਅਤੇ ਸ਼ੀਆ ਸੰਪ੍ਰਦਾਵਾਂ ਵਿਚਕਾਰ ਅੰਤਰ ਇਸ ਗੱਲ ਵਿਚ ਨਹੀਂ ਕਿ ਸੁੰਨੀ ਹਜ਼ਰਤ ਮੁਹੰਮਦ ਦੇ ਸੁੰਨਾ ਨੂੰ ਮੰਨਦੇ ਹਨ ਅਤੇ ਸ਼ੀਆ ਨਹੀਂ ਮੰਨਦੇ। 'ਸੁੰਨੀ' ਨਾਂ ਬਾਰੇ ਕੋਈ ਵਾਦ ਵਿਵਾਦ ਨਹੀਂ। ਇਹ ਨਾਂ ਬਹੁਤ ਪੁਰਾਣਾ ਹੈ। ਸੁੰਨੀ ਧਰਮ ਪੂਰੀ ਤਰ੍ਹਾਂ ਜਾਚੀਆਂ ਤੁਲੀਆਂ ਪਰੰਪਰਾਵਾਂ ਉਪਰ ਆਧਾਰਤ ਹੈ। ਸ਼ੀਆ ਸੰਪ੍ਰਦਾਇ ਵਾਲਿਆਂ ਦਾ ਆਪਣਾ ਇਕ ਵਖਰਾ ਸੁੰਨਾ ਹੈ, ਜੋ ਕਿ ਉਸ ਸੰਪ੍ਰਦਾਇ ਦੀਆਂ ਹਦੀਸਾਂ ਉਪਰ ਆਧਾਰਤ ਹੈ। ਸ਼ੀਆ ਇਸ ਪ੍ਰਕਾਰ ਦੀਆਂ ਹਦੀਸਾਂ ਨੂੰ ਆਧਾਰ ਬਣਾ ਕੇ ਦਾਅਵਾ ਕਰਦੇ ਹਨ ਕਿ ਉਨ੍ਹਾਂ ਦਾ ਸੁੰਨਾ ਹੀ ਅਸਲੀ ਹੈ, ਸੁੰਨੀ ਆਪਣੇ ਵਿਚਾਰ ਇਸ ਲਈ ਵਿਗਾੜ ਕੇ ਪੇਸ਼ ਕਰਦੇ ਹਨ ਤਾਂ ਜੋ ਉਹ ਅਲੀ ਅਤੇ ਉਸ ਦੀ ਆਲ ਔਲਾਦ ਨੂੰ ਹਜ਼ਰਤ ਮੁਹੰਮਦ ਦੇ ਉੱਤਰਾਧਿਕਾਰ ਨੂੰ ਪ੍ਰਾਪਤ ਕਰਨ ਤੋਂ ਵਾਂਝਾ ਰੱਖ ਸਕਣ। ਸੁੰਨੀ ਧਾਰਮਕ ਸਿਧਾਂਤਾਂ ਨੂੰ ਆਪਣੇ ਅਨੁਕੂਲ ਬਣਾਉਣ ਲਈ ਸਰਬਸੰਮਤੀ (ਇਜਮਾ) ਅਤੇ ਕਿਆਸ ਤੋਂ ਸਹਾਇਤਾ ਪ੍ਰਾਪਤ ਕਰਦੇ ਹਨ, ਜਦੋਂ ਕਿ ਸ਼ੀਆ ਇਹ ਕਹਿੰਦੇ ਹਨ ਕਿ ਉਨ੍ਹਾਂ ਨੂੰ ਆਰੰਭ ਵਿਚ ਨਿੱਜੀ ਰੂਪ ਵਿਚ ਇਮਾਮਾਂ ਤੋਂ ਅਗਵਾਈ ਪ੍ਰਾਪਤ ਹੁੰਦੀ ਰਹੀ ਹੈ ਅਤੇ ਉਨ੍ਹਾਂ ਦੇ ਵਿਲੰਬਤ ਹੋਣ ਤੋਂ ਬਾਅਦ ਉਨ੍ਹਾਂ ਨੂੰ ਮੁਜਤਾਹਿਦਾਂ ਤੋਂ ਅਗਵਾਈ ਪ੍ਰਾਪਤ ਹੁੰਦੀ ਰਹੀ ਹੈ ਪਰ ਸੁੰਨੀ ਮੁਜਤਾਹਿਦਾਂ ਨੂੰ ਉੱਚਾ ਹੀ ਕੋਈ ਅਹਿਮੀਅਤ ਨਹੀਂ ਦਿੰਦੇ। ਉਹ ਕਹਿੰਦੇ ਹਨ ਕਿ ਤੀਜੀ ਸਦੀ ਹਿਜਰੀ ਵਿਚ ਮਰੇ ਅਖੀਰੀ ਇਮਾਮ ਤੋਂ ਬਾਅਦ ਇਸਲਾਮ ਵਿਚ ਕਿਸੇ ਮੁਜਾਹਿਦ ਦੀ ਸਥਾਪਨਾ ਦੀ ਗੁੰਜਾਇਸ਼ ਨਹੀਂ।

ਸਿਧਾਂਤਕ ਰੂਪ ਵਿਚ ਸੁੰਨੀ ਸੰਪ੍ਰਦਾਇ ਅਜਿਹੀ ਪ੍ਰਣਾਲੀ ਨਾਲ ਜੁੜੀ ਹੋਈ ਹੈ ਅਤੇ ਉਸ ਕਾਰਨ ਹੀ ਇਸ ਵਿਚ ਬੌਧਿਕ ਠਹਿਰਾਉ ਦੀ ਸਥਿਤੀ ਆਈ ਹੈ। ਤੱਥ ਇਹ ਗੱਲ ਸਪੱਸ਼ਟ ਕਰਦੇ ਹਨ ਕਿ ਅਸ਼ਇਰੀ ਦੇ ਸਮੇਂ ਤੋਂ ਹੀ ਸਿਧਾਂਤਾਂ ਵਿਚ ਕੁਝ ਤਬਦੀਲੀ ਆਉਣੀ ਸ਼ੁਰੂ ਹੋ ਗਈ ਸੀ ਅਤੇ ਅਲਗ਼ਜ਼ਾਲੀ ਦੇ ਯੋਗਦਾਨ ਪਾਉਣ ਨਾਲ ਵੀ ਦ੍ਰਿਸ਼ਟੀਕੋਣ ਵਿਚ ਕਾਫ਼ੀ ਤਬਦੀਲੀ ਆਈ ਅਤੇ ਸੁੰਨੀ ਧਰਮ ਵਿਚ ਇਕ ਨਵਾਂ ਤੱਤ ਆ ਸ਼ਾਮਲ ਹੋਇਆ, ਜਿਸ ਦਾ ਆਧਾਰ ਅੰਤਰ-ਪ੍ਰੇਰਨਾ ਅਤੇ ਜਜ਼ਬਾਤ ਸਨ। ਇਤਿਹਾਸਕ ਸਥਿਤੀਆਂ ਨੇ ਸੁੰਨੀ ਪਰੰਪਰਾਵਾਦੀ ਸਿਧਾਂਤਾਂ ਵਿਚ ਕਾਫ਼ੀ ਅੰਤਰ ਸ਼ਾਮਲ ਕਰ ਦਿੱਤਾ ਹੈ। ਸੁੰਨੀ ਧਰਮ ਖ਼ੁਦਾ ਵਾਹਿਦ ਨੂੰ ਮੰਨਦਾ ਹੈ ਅਤੇ ਬੁੱਤ ਪੂਜਾ ਨੂੰ ਨਿੰਦਦਾ ਹੈ ਪਰ ਇਸ ਦੇ ਪੈਰੋਕਾਰ ਵਿਹਾਰਕ ਰੂਪ ਵਿਚ ਪੀਰਾਂ ਦੀ ਪੂਜਾ ਕਰਨ ਲਗ ਪਏ ਹਨ ਅਤੇ ਧਾਰਮਕ ਮਹੱਤਵ ਦੇ ਚਿੰਨ੍ਹਾਂ ਨੂੰ ਪੂਜਣ ਦੀ ਹੱਦ ਤਕ ਚਲੇ ਗਏ ਹਨ। ਕਈ ਹਾਲਤਾਂ ਵਿਚ ਤਾਂ ਕੁਰਾਨ ਅਤੇ ਸੁੰਨਾ ਨੂੰ ਲੋੜੀਂਦਾ ਮਹੱਤਵ ਵੀ ਪ੍ਰਦਾਨ ਨਹੀਂ ਕੀਤਾ ਜਾਂਦਾ।

**ਸੁੰਨੀ ਅਤੇ ਸ਼ੀਆ ਸੰਪ੍ਰਦਾਵਾਂ ਵਿਚਕਾਰ ਮੁੱਖ ਅੰਤਰ**—(1) ਸੁੰਨੀ ਅਲੀ ਅਤੇ ਉਸ ਦੀ ਆਲ ਔਲਾਦ ਨੂੰ ਪੂਰਾ ਸਤਿਕਾਰ ਨਹੀਂ ਦਿੰਦੇ। ਭਾਰਤ ਵਿਚ ਸੁੰਨੀ ਮੁਸਲਮਾਨ ਕਈ ਵਾਰ ਮੁਹੱਰਮ ਵਿਚ ਸ਼ਾਮਲ ਤਾਂ ਹੋ ਜਾਂਦੇ ਹਨ ਪਰ ਭਾਵਨਾ ਉੱਤਨੀ ਜ਼ੋਰਦਾਰ ਨਹੀਂ ਹੁੰਦੀ।

(2) ਅਸ਼ੂਰ (Ashura) ਦੋਵੇਂ ਹੀ ਮਨਾਉਂਦੇ ਹਨ, ਭਾਵੇਂ ਉਦੇਸ਼ ਦੋਹਾਂ ਦਾ ਬਿਲਕੁਲ ਵੱਖ ਵੱਖ ਹੁੰਦਾ ਹੈ।

(3) ਸੁੰਨੀ ਨਮਾਜ਼ ਪੜ੍ਹਨ ਤੋਂ ਪਹਿਲਾਂ ਬਾਜ਼ੂ ਕੂਹਨੀ ਤੋਂ ਚੱਲ ਕੇ ਉਪਰ ਵੱਲ ਨੂੰ ਧੋਂਦੇ ਹਨ ਜਦੋਂ ਕਿ ਸ਼ੀਆ ਸੰਪ੍ਰਦਾਇ ਦੀ ਸੂਰਤ ਵਿਚ ਸਥਿਤੀ ਇਸ ਦੇ ਬਿਲਕੁਲ ਉਲਟ ਹੁੰਦੀ ਹੈ। ਸੁੰਨੀ ਪੈਰ ਪੂਰੀ ਤਰ੍ਹਾਂ ਧੋਂਦੇ ਹਨ ਪਰ ਸ਼ੀਆ ਉਨ੍ਹਾਂ ਨੂੰ ਮਾਮੂਲੀ ਜਿਹਾ ਮਲ ਲੈਂਦੇ ਜਾਂ ਪੂੰਝ ਲੈਂਦੇ ਹਨ।

(4) ਸੁੰਨੀਆਂ ਦੀ ਸੂਰਤ ਵਿਚ ਹੱਜ ਖ਼ੁਦ ਕਰਨਾ ਜ਼ਰੂਰੀ ਹੁੰਦਾ ਹੈ ਪਰੰਤੂ ਸ਼ੀਆ ਸੰਪ੍ਰਦਾਇ ਦੀ ਸੂਰਤ ਵਿਚ ਹੱਜ ਦਾ ਸਵਾਬ ਕਿਸੇ ਰਾਹੀਂ ਵੀ ਪ੍ਰਾਪਤ ਕੀਤਾ ਜਾ ਸਕਦਾ ਹੈ। ਸੁੰਨੀ ਸੰਪ੍ਰਦਾਇ ਅਨੁਸਾਰ ਵਿਅਕਤੀ ਲਈ ਜੀਵਨ ਵਿਚ ਇਕ ਵਾਰ ਹੱਜ ਕਰਨਾ ਲਾਜ਼ਮੀ ਹੈ।

(5) ਸ਼ੀਆ ਮੁਤਾਅ ਵਿਆਹ (ਆਰਜ਼ੀ ਕਿਸਮ ਦੇ ਵਿਆਹ) ਦੇ ਹੱਕ ਵਿਚ ਹਨ ਜੋ ਕਾਨੂੰਨੀ ਤੌਰ ਤੇ ਵੀ ਜਾਇਜ਼ ਮੰਨਿਆ ਜਾਂਦਾ ਹੈ ਪਰ ਸੁੰਨੀਆਂ ਦੀ ਸੂਰਤ ਵਿਚ ਇਸ ਵਿਆਹ ਦੀ ਇਜਾਜ਼ਤ ਨਹੀਂ ਹੈ।

(6) ਸੁੰਨੀ ਤਕੀਆ ਦੇ ਸਿਧਾਂਤ ਨੂੰ ਮੰਨਦੇ ਹਨ ਅਰਥਾਤ ਜੇਕਰ ਕਿਸੇ ਵਿਅਕਤੀ ਨੂੰ ਜਾਨ ਦਾ ਬਹੁਤ ਹੀ ਖ਼ਤਰਾ ਆ ਬਣੇ ਤਾਂ ਉਹ ਜਾਨ ਬਚਾਉਣ ਲਈ ਕਈ ਧਾਰਮਿਕ ਵਿਸ਼ਵਾਸਾਂ ਨੂੰ ਆਰਜ਼ੀ ਤੌਰ ਤੇ ਛੱਡ ਸਕਦਾ ਹੈ। ਸ਼ੀਆ ਇਸ ਸਿਧਾਂਤ ਦੇ ਮਾਮਲੇ ਵਿਚ ਵਧੇਰੇ ਖੁਲ੍ਹ ਦੇ ਹੱਕ ਵਿਚ ਹਨ। ਉਨ੍ਹਾਂ ਦੇ ਵਿਚਾਰ ਅਨੁਸਾਰ ਤਕੀਆ ਦਾ ਸਿਧਾਂਤ ਨਾ ਕੇਵਲ ਜਾਨ ਨੂੰ ਖ਼ਤਰਾ ਹੋਣ ਦੀ ਸੂਰਤ ਵਿਚ ਅਪਣਾਇਆ ਜਾ ਸਕਦਾ ਹੈ ਸਗੋਂ ਧਾਰਮਕ ਹਿੱਤਾਂ ਦੀ ਰਖੀ ਲਈ ਵੀ ਅਜਿਹਾ ਕੀਤਾ ਜਾ ਸਕਦਾ ਹੈ।

ਸੁੰਨੀ ਅਤੇ ਸ਼ੀਆ ਉਲਮਾ ਦੇ ਪੱਖ ਤੋਂ ਵੀ ਇਕ ਦੂਜੇ ਤੋਂ ਭਿੰਨ ਹਨ। ਸੁੰਨੀ ਧਰਮ ਵਿਚ ਉਲਮਾ ਦਾ ਵਿਸ਼ੇਸ਼ ਸਥਾਨ ਹੈ ਪਰ ਸ਼ੀਆ ਸੰਪ੍ਰਦਾਇ ਵਿਚ ਇਹ ਗੱਲ ਨਹੀਂ ਮਿਲਦੀ।

ਇਸ ਸਮੇਂ ਭਾਰਤ ਵਿਚ 6,14,18,269 (1971 ਦੀ ਮਰਦਮ ਸ਼ੁਮਾਰੀ) ਮੁਸਲਮਾਨ ਹਨ, ਜਿਨ੍ਹਾਂ ਵਿਚ ਸੁੰਨੀ ਅਤੇ ਸ਼ੀਆ ਦੋਵੇਂ ਸ਼ਾਮਲ ਹਨ।

ਹ. ਪੁ.—ਐਨ. ਰਿ. ਐਂਡ ਐਥਿ. 12:114-19.

**ਸੁਨੇਤ** : ਪੰਜਾਬ ਰਾਜ, ਭਾਰਤ ਦੇ ਜ਼ਿਲ੍ਹਾ ਲੁਧਿਆਣਾ ਦੀ ਲੁਧਿਆਣਾ ਤਹਿਸੀਲ ਵਿਚ ਹੀ ਲੁਧਿਆਣੇ ਤੋਂ ਪੰਜ ਕਿ. ਮੀ. ਦੱਖਣ-ਪੱਛਮ ਵੱਲ ਇਕ ਛੋਟਾ ਜਿਹਾ ਪਿੰਡ ਹੈ ਜਿਹੜਾ ਆਪਣੇ ਬਹੁਤ ਪੁਰਾਣੇ ਸੁਨੇਤ ਨਾਂ ਦੇ ਖੰਡਰਾਂ ਕਰਕੇ ਮਸ਼ਹੂਰ ਹੈ। ਪਿੰਡ ਨਾਲੋਂ ਖੰਡਰਾਂ ਦੀ ਮਹੱਤਤਾ ਵਧੇਰੇ ਹੈ। ਖੰਡਰ ਤਕਰੀਬਨ 533 ਮੀ. ਲੰਬੇ ਅਤੇ 365 ਮੀ. ਚੌੜੇ ਖੇਤਰ ਵਿਚ ਫੈਲੇ ਹੋਏ ਹਨ। ਖੰਡਰ ਕਿਉਂਕਿ ਬਹੁਤ ਜ਼ਿਆਦਾ ਹਨ ਇਸ ਲਈ ਇਹ ਕਿਆਸ ਕੀਤਾ ਜਾਂਦਾ ਹੈ ਕਿ ਪੁਰਾਣੇ ਸਮੇਂ ਵਿਚ ਇਥੇ ਕੋਈ ਬਹੁਤ ਵੱਡਾ ਨਗਰ ਆਬਾਦ ਸੀ।

ਸੰਨ 1878-79 ਵਿਚ ਸਰ ਅਲੈਗਜ਼ਾਂਡਰ ਕਨਿੰਘਮ (Sir Alexander Cunningham) ਨਾਮੀ ਅੰਗਰੇਜ਼, ਜਿਹੜਾ ਅੰਗਰੇਜ਼ੀ ਹਕੂਮਤ ਸਮੇਂ ਹਿੰਦੁਸਤਾਨ ਦੇ ਪੁਰਾਖੋਜ ਵਿਭਾਗ ਦਾ ਪਹਿਲਾ ਡਾਇਰੈਕਟਰ ਜਨਰਲ ਸੀ, ਇਸ ਥਾਂ ਤੇ ਗਿਆ ਅਤੇ ਖੰਡਰਾਂ ਦਾ ਮੁਆਇਨਾ ਕੀਤਾ। ਕਨਿੰਘਮ ਨੂੰ ਉਸ ਸਮੇਂ ਇਕ ਹਜ਼ਾਰ ਤੋਂ ਵੱਧ ਸਿੱਕੇ ਮਿਲੇ ਜਿਹੜੇ ਪੁਰਾਣੇ ਸਮਿਆਂ ਦੇ ਸਨ। ਇਨ੍ਹਾਂ ਸਿੱਕਿਆਂ ਦੇ ਆਧਾਰ ਤੇ ਉਹ ਇਸ ਸਿੱਟੇ ਤੇ ਪੁੱਜਾ ਕਿ ਇਹ ਖੰਡਰ ਅਜਿਹੀਆਂ ਪ੍ਰਾਚੀਨ ਬਸਤੀਆਂ ਦੇ ਹਨ ਜਿਹੜੀਆਂ ਈਸਾ ਦੇ ਜਨਮ ਤੋਂ ਪਹਿਲਾਂ ਮੌਜੂਦ ਸਨ। ਇਥੋਂ ਪ੍ਰਾਚੀਨ ਕਾਲ ਦੇ ਜਿਹੜੇ ਸਿੱਕੇ ਮਿਲੇ ਹਨ ਉਨ੍ਹਾਂ ਵਿਚੋਂ ਉੱਤਾ.ਦੱਤ, ਅਮੋਘਭੂਤੀ, ਸ਼ਾਕਾ, ਸਸਾਨੀਅਨ (Sessanian) ਅਤੇ ਗੁਪਤਕਾਲ ਦੇ ਸਿੱਕੇ ਹਨ। ਇਸ ਤੋਂ ਛੁੱਟ ਕਾਬਲ ਅਤੇ ਓਹਿੰਦ ਦੇ ਬ੍ਰਾਹਮਣ ਰਾਜਾ ਸਮੰਤ ਦੇਵ ਦੇ ਸਿੱਕੇ ਵੀ ਸਨ ਜਿਨ੍ਹਾਂ ਤੋਂ ਕਨਿੰਘਮ ਇਸ ਨਤੀਜੇ ਤੇ ਪੁੱਜਾ ਕਿ ਇਹ ਪ੍ਰਾਚੀਨ ਨਗਰ ਰਾਜਾ ਸਮੰਤ ਦੇਵ ਦੇ ਜ਼ਮਾਨੇ ਤਕ ਆਬਾਦ ਰਿਹਾ। ਇਨ੍ਹਾਂ ਖੰਡਰਾਂ ਵਿਚੋਂ ਦਿੱਲੀ ਦੇ ਤੋਮਰ ਰਾਜਿਆਂ ਅਤੇ ਉਸ ਤੋਂ ਮਗਰਲੇ ਕਿਸੇ ਪਠਾਣ ਸੁਲਤਾਨ ਦੇ ਕੋਈ ਸਿੱਕੇ ਨਹੀਂ ਮਿਲੇ। ਇਸ ਲਈ ਕਨਿੰਘਮ ਨੂੰ ਇਹ ਅਨੁਭਵ ਹੋਇਆ ਕਿ ਇਹ ਪੁਰਾਤਨ ਬਸਤੀ ਮਹਿਮੂਦ ਗ਼ਜ਼ਨਵੀ ਦੇ ਹਮਲਿਆਂ ਦਾ ਸ਼ਿਕਾਰ ਹੋ ਕੇ ਬਰਬਾਦ ਹੋ ਗਈ ਅਤੇ ਉਸ ਤਬਾਹੀ ਤੋਂ ਮਗਰੋਂ ਫਿਰ ਕਦੇ ਆਬਾਦ ਨਾ ਹੋਈ।

ਇਹ ਖੰਡਰ ਉਸ ਪੁਰਾਣੇ ਨਗਰ ਅਤੇ ਸਮੇਂ ਦੀ ਯਾਦ ਤਾਜ਼ਾ ਕਰਾਉਂਦੇ ਹਨ ।

ਸੰਨ 1940 ਵਿਚ ਪਰਲੋਕ ਵਾਸੀ ਡਾਕਟਰ ਬੀਰਬਲ ਸਾਹਨੀ ਜੋ ਭਾਰਤ ਦੇ ਇਕ ਪ੍ਰਸਿੱਧ ਵਿਗਿਆਨੀ ਅਤੇ ਇੰਗਲੈਂਡ ਦੀ ਰਾਇਲ ਸੋਸਾਇਟੀ ਦੇ ਫੈਲੋ ਸਨ, ਨੇ ਇਨ੍ਹਾਂ ਖੰਡਰਾਂ ਦਾ ਮੁਆਇਨਾ ਕੀਤਾ ਅਤੇ ਲਿਖਿਆ ਕਿ ਉਸ ਨੂੰ ਸੁਨੇਤ ਦੇ ਖੰਡਰਾਂ ਵਿਚੋਂ ਮਿੱਟੀ ਦੇ ਕੁਝ ਸੰਚੇ ਮਿਲੇ ਹਨ ਜਿਹੜੇ ਅੱਜਕਲ੍ਹ ਭਾਰਤ ਦੇ ਕਲਾ ਭਵਨ, ਵਾਰਾਨਸੀ ਵਿਚ ਪਏ ਹਨ । ਇਹ ਸੰਚੇ ਯੌਧਾ ਨਾਮੀ ਗਣਰਾਜ ਦੇ ਸਿੱਕਿਆਂ ਦੇ ਹਨ । ਇਸ ਤੋਂ ਛੁੱਟ ਇਥੋਂ ਮਿੱਟੀ ਦੀਆਂ ਮੁਹਰਾਂ ਵੀ ਮਿਲੀਆਂ ਹਨ ਜਿਨ੍ਹਾਂ ਤੇ ਬ੍ਰਹਮੀ ਲਿੱਪੀ ਵਿਚ, ਜੋ ਈਸਾ ਤੋਂ ਦੋ ਸੌ ਸਾਲ ਮਗਰੋਂ ਦੀ ਭਾਸ਼ਾ ਹੈ, ਸੰਸਕ੍ਰਿਤ ਭਾਸ਼ਾ ਦੇ ਨਿਮਨ ਸ਼ਬਦ ਲਿਖੇ ਹੋਏ ਹਨ । ਯੌਧਯਾਨਨੀ ਜਯਮੰਤ੍ਰ ਧਰਾਣਾਂ (Yaudheyanani jayamantra dharanan) ਅਤੇ ਸਿੱਕਿਆਂ ਤੇ ਇਸੇ ਲਿਪੀ ਵਿਚ 'Yaudheya Ganasya Jai' ਅਰਥਾਤ ਯੌਧੇਗਣ ਦੀ ਫ਼ਤਿਹ ਹੋਵੇ ਸ਼ਬਦ ਲਿਖੇ ਹਨ । ਸਪੱਸ਼ਟ ਹੈ ਕਿ ਸੁਨੇਤ ਯੌਧੇਗਣ ਰਾਜ ਦਾ ਹਿੱਸਾ ਸੀ ਅਤੇ ਇਸ ਥਾਂ ਤੇ ਯੌਧਗਣ ਦੀ ਟਕਸਾਲ ਵੀ ਸੀ । ਇਥੇ ਉਨ੍ਹਾਂ ਦੇ ਸਿੱਕੇ ਬਣਾਏ ਜਾਂਦੇ ਸਨ । ਸਮੁੰਦਰਗੁਪਤ ਨਾਮੀ ਮਸ਼ਹੂਰ ਸਮਰਾਟ ਦੀ ਅਲਾਹਾਬਾਦ ਦੀ ਲਾਟ ਤੇ ਖੁਦੇ ਹੋਏ ਲੇਖਾਂ ਤੋਂ ਪਤਾ ਲਗਦਾ ਹੈ ਕਿ ਯੌਧੇ ਗਣਰਾਜ ਨੂੰ ਸਮੁੰਦਰ ਗੁਪਤ ਨੇ ਖ਼ਤਮ ਕੀਤਾ । ਯੌਧੇ ਗਣਰਾਜ ਦਾ ਇਲਾਕਾ ਜੋ ਸਤਲੁਜ ਦਰਿਆ ਤਕ ਫੈਲਿਆ ਹੋਇਆ ਸੀ, ਗੁਪਤ ਰਾਜ ਵਿਚ ਸ਼ਾਮਲ ਕਰ ਲਿਆ ਗਿਆ । ਇਸ ਤਰ੍ਹਾਂ ਯੌਧੇ ਰਾਜ ਚੌਥੀ ਈ. ਤਕ ਰਿਹਾ ।

ਸੰਸਕ੍ਰਿਤ ਦੇ ਪ੍ਰਸਿੱਧ ਵਿਆਕਰਨ ਆਚਾਰੀਆ ਪਾਣਨੀ ਨੇ ਆਪਣੀ 'ਅਸ਼ਟ ਅਧਿਆਇ' ਨਾਂ ਦੀ ਪ੍ਰਸਿੱਧ ਵਿਆਕਰਨ ਦੇ ਗਨ ਪਾਠ ਸੂਤਰਾਂ ਵਿਚ ਜਿਥੇ ਆਪਣੇ ਜ਼ਮਾਨੇ ਦਾ ਜ਼ਿਕਰ ਕੀਤਾ ਹੈ, ਉਥੇ ਨਾਲ ਹੀ ਸੁਨੇਤ ਦਾ ਨਾਂ ਵੀ ਲਿਖਿਆ ਹੈ ।

ਮਹਾਂਭਾਰਤ ਨਾਮੀ ਪੁਰਾਤਨ ਅਤੇ ਪ੍ਰਸਿੱਧ ਗ੍ਰੰਥ ਦੇ 'ਆਦਿ ਪਰਵਨ' ਵਿਚ ਵੀ ਲਿਖਿਆ ਹੈ ਕਿ ਕਰੂ ਖ਼ਾਨਦਾਨ ਵਿਚ ਜੰਮੇ ਜੈ ਦੇ ਪੁੱਤਰ ਧਰਿਤਰਾਸ਼ਟਰ ਪਹਿਲੇ ਦੇ ਤਿੰਨ ਪੁੱਤਰ ਸਨ । ਉਨ੍ਹਾਂ ਵਿਚੋਂ ਇਕ ਦਾ ਨਾਂ ਸੁਨੇਤਰ ਸੀ । ਅਨੁਮਾਨ ਕੀਤਾ ਜਾ ਸਕਦਾ ਹੈ ਕਿ ਸੁਨੇਤ ਨਾਮੀ ਨਗਰ ਸੁਨੇਤਰ ਨਾਂ ਦੇ ਰਾਜਕੁਮਾਰ ਨੇ ਆਬਾਦ ਕੀਤਾ ਹੋਵੇ । ਇਸ ਦ੍ਰਿਸ਼ਟੀ ਤੋਂ ਤਾਂ ਸੁਨੇਤ ਬਹੁਤ ਹੀ ਪੁਰਾਣੀ ਬਸਤੀ ਹੋਈ ਜੋ ਹੁਣ ਖੰਡਰਾਂ ਦੀ ਸ਼ਕਲ ਵਿਚ ਮੌਜੂਦ ਹੈ ।

30°53' ਉ. ਵਿਥ.; 75°50' ਪੂ. ਲੰਬ.

—ਉੱਤਮ ਸਿੰਘ ਰਾਓ

**ਸੁਨੇਲ** : ਮੱਧ ਪ੍ਰਦੇਸ਼ (ਭਾਰਤ) ਦੀ ਸਾਬਕਾ ਰਿਆਸਤ ਇੰਦੌਰ ਦਾ ਇਕ ਇਤਿਹਾਸਕ ਕਸਬਾ ਹੈ ਜੋ ਕਾਲੀ ਸਿੰਧ ਦੀ ਸਹਾਇਕ ਨਦੀ ਆਉ (Au) ਦੇ ਕੰਢੇ ਤੋਂ ਡੇਢ ਕਿ. ਮੀ. ਦੀ ਵਿੱਥ ਤੇ ਵਾਕਿਆ ਹੈ । ਗਿਆਰ੍ਹਵੀਂ ਸਦੀ ਵਿਚ ਇਥੇ ਘਲੋਟ ਰਾਜਪੂਤ ਵਸਦੇ ਸਨ । ਕੁਝ ਘਲੋਟ ਤਾਂ ਹੁਣ ਵੀ ਇਸ ਕਸਬੇ ਦੇ ਆਸਪਾਸ ਆਬਾਦ ਹਨ । ਅਕਬਰ ਬਾਦਸ਼ਾਹ ਦੇ ਸਮੇਂ ਵੀ ਇਹ ਕਸਬਾ ਕਾਫ਼ੀ ਮਹੱਤਤਾ ਰਖਦਾ ਸੀ । ਸੰਨ 1737 ਵਿਚ ਇਹ ਕਸਬਾ ਮਰਹੱਟਿਆਂ ਦੇ ਕਬਜ਼ੇ ਵਿਚ ਸੀ ਪਰ ਸੰਨ 1743 ਵਿਚ ਜੈਪੁਰ ਦੇ ਰਾਜਾ ਸਵਾਈ ਜੈ ਸਿੰਘ ਨੇ ਇਹ ਕਸਬਾ ਆਪਣੇ ਰਾਜ ਵਿਚ ਸ਼ਾਮਲ ਕਰ ਲਿਆ । ਸੁਨੇਲ ਦਾ ਇਹ ਕਸਬਾ ਸਣੇ ਅਗਰ ਦੇ ਰਿਆਸਤ ਧਾਰ ਦੇ ਵਜ਼ੀਰ ਸ਼ਿਵਾ ਜੀ ਸ਼ੰਕਰ ਉਰੇਕਰ ਨੂੰ ਜਾਗੀਰ ਵਜੋਂ ਦਿੱਤਾ ਗਿਆ । ਸੰਨ 1804 ਵਿਚ ਇਹ ਇੰਦੌਰ ਦੇ ਰਾਜਾ ਹੁਲਕਰ ਦੇ ਅਧਿਕਾਰ ਹੇਠ ਆ ਗਿਆ ਅਤੇ 1857 ਈ. ਵਿਚ ਤਾਂਤੀਆ ਟੋਪੀ ਨੇ ਇਸ ਤੇ ਕਬਜ਼ਾ ਕਰ ਲਿਆ । ਹਿੰਦੁਸਤਾਨ ਆਜ਼ਾਦ ਹੋਣ ਤਕ ਇਹ ਕਸਬਾ ਰਿਆਸਤ ਇੰਦੌਰ ਵਿਚ ਹੀ ਰਿਹਾ ।

ਸੰਨ 1753 ਦਾ ਬਣਿਆ ਹੋਇਆ ਇਥੇ ਇਕ ਮੰਦਰ ਹੈ, ਜਿੱਥੇ ਹਰ ਸਾਲ ਮਾਰਚ ਵਿਚ ਭਾਰੀ ਮੇਲਾ ਲਗਦਾ ਹੈ । ਬਾਅਦ ਵਿਚ ਇਥੇ ਮਿਉਂਸਪਲਟੀ ਕਾਇਮ ਹੋ ਗਈ ਹੈ । ਇਥੇ ਇਕ ਸਕੂਲ, ਡਿਸਪੈਂਸਰੀ ਅਤੇ ਡਾਕਖ਼ਾਨਾ ਹੈ ।

24°22' ਉ. ਵਿਥ.; 76°0' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23:145

**ਸੁਪਨ-ਗਮਤਾ** (Somnambulism) : ਸੁਪਨ-ਗਮਤਾ ਤੋਂ ਭਾਵ ਨੀਂਦਰ ਵਿਚ ਤੁਰੇ ਫਿਰਨਾ ਹੈ । ਸਾਧਾਰਨ ਵਿਅਕਤੀਆਂ ਤੋਂ ਇਲਾਵਾ ਹਿਸਟੀਰੀਆ ਦੇ ਰੋਗੀਆਂ ਵਿਚ ਇਹ ਹਾਲਤ ਜ਼ਿਆਦਾ ਵੇਖੀ ਜਾਂਦੀ ਹੈ । ਅਜਿਹਾ ਰੋਗੀ ਪੁਰਾਣੀਆਂ ਯਾਦਾਂ, ਘਟਨਾਵਾਂ ਅਤੇ ਅਨੁਭਵਾਂ ਦੇ ਪ੍ਰਭਾਵਾਂ ਅਧੀਨ ਨੀਂਦਰ ਵਿਚ ਸੁਤੇ ਸਿੱਧ ਹੀ ਕੱਠਪੁਤਲੀ ਵਾਂਗ ਕੁਝ ਅਜਿਹੇ ਕੰਮ ਜਾਂ ਕ੍ਰਿਆਵਾਂ ਕਰਦਾ ਹੈ ਜਿਨ੍ਹਾਂ ਬਾਰੇ ਉਸ ਨੂੰ ਕੋਈ ਗਿਆਨ ਨਹੀਂ ਹੁੰਦਾ ।

ਅਸਲ ਵਿਚ ਸੁਪਨ-ਗਮਤਾ ਮਾਨਸਕ ਖਿਲਾਰ ਦੀ ਹੀ ਇਕ ਅਵਸਥਾ ਹੈ ਜਿਸ ਵਿਚ ਵਿਅਕਤੀ ਦੇ ਤਜਰਬਿਆਂ ਅਤੇ ਮਾਨਸਕ ਗੁੰਝਲਾਂ ਦਾ ਸੰਗਠਨ ਅਤੇ ਸੰਸ਼ਲੇਸ਼ਨ ਨਹੀਂ ਹੁੰਦਾ ਨਾ ਹੀ ਸਾਧਾਰਨ ਤਰੀਕਿਆਂ ਨਾਲ ਉਨ੍ਹਾਂ ਦਾ ਭਾਵ ਵਿਅਕਤ ਹੁੰਦਾ ਹੈ । ਇਸੇ ਕਰਕੇ ਇਹ ਤਜਰਬੇ ਅਸਾਧਾਰਨ ਅਵਸਥਾ ਵਿਚ ਪ੍ਰਗਟ ਹੋਣ ਦਾ ਯਤਨ ਕਰਦੇ ਹਨ । ਅਜਿਹੇ ਵੇਲੇ ਨੀਂਦਰ ਦੀ ਹਾਲਤ ਵਿਚ ਰੋਗੀ ਦੇ ਵਿਅਕਤਿਤਵ ਦਾ ਖੰਡਨ ਹੋ ਜਾਂਦਾ ਹੈ ਤੇ ਇਸ ਦਾ ਇਕ ਹਿੱਸਾ, ਜਿਸ ਨੂੰ ਗੌਣ ਵਿਅਕਤਿਤਵ (Secondary Personality) ਕਿਹਾ ਜਾਂਦਾ ਹੈ, ਹੀ ਨੀਂਦਰ ਦੀ ਹਾਲਤ ਵਿਚ ਸ਼ਾਸਕ ਹੁੰਦਾ ਹੈ ਜੋ ਵੱਖ ਵੱਖ ਪ੍ਰਤਿਕ੍ਰਿਆਵਾਂ ਕਰਦਾ ਹੈ । ਸੁਪਨ-ਗਮਤਾ ਵਿਚ ਕ੍ਰਿਆਸ਼ੀਲ ਵਿਅਕਤੀ ਨੂੰ ਕਈ ਵਾਰੀ ਗੱਲਬਾਤ ਵਿਚ ਲਾਉਣਾ ਵੀ ਸੰਭਵ ਹੁੰਦਾ ਹੈ । ਅਜਿਹੀ ਅਸਾਧਾਰਨ ਹਾਲਤ ਵਿਚ ਇਹ ਵਿਰੂਪਿਤ ਵਿਚਾਰ ਰੋਗੀ ਦੇ ਸਾਧਾਰਨ ਵਿਅਕਤਿਤਵ ਤੇ ਕਾਬੂ ਪਾ ਲੈਂਦੇ ਹਨ ਅਤੇ ਉਸ ਤੋਂ ਇਹ ਕਠਪੁਤਲੀ ਵਰਗਾ ਵਿਵਹਾਰ ਕਰਵਾਉਂਦੇ ਹਨ । ਅਜਿਹੀ ਕਿਸਮ ਦੇ ਰੋਗੀ ਸਾਧਾਰਨ ਬੋਲਣ ਜਾਂ ਤੁਰਨ ਦੀਆਂ ਆਮ ਸਾਧਾਰਨ ਕ੍ਰਿਆਵਾਂ ਤੋਂ ਇਲਾਵਾ ਤੈਰਨ ਜਾਂ ਹੋਰ ਵੱਡੀਆਂ ਕ੍ਰਿਆਵਾਂ ਤਕ ਵੀ ਕਰ ਬੈਠਦੇ ਹਨ ਪਰ ਇਸ ਅਵਸਥਾ ਦੇ ਖ਼ਤਮ ਹੋਣ ਮਗਰੋਂ ਰੋਗੀ ਸਾਧਾਰਨ ਹਾਲਤ ਵਿਚ ਆ ਜਾਂਦੇ ਹਨ ਅਤੇ ਇਸ ਅਵਸਥਾ ਦੌਰਾਨ ਹੋਈਆਂ ਸਭ ਕ੍ਰਿਆਵਾਂ ਨੂੰ ਭੁੱਲ ਜਾਂਦੇ ਹਨ ।

**ਸੁਪਨਾ** (Dream) : ਆਧੁਨਿਕ ਮਨੋਵਿਗਿਆਨੀਆਂ ਅਨੁਸਾਰ ਸੌਣ ਸਮੇਂ ਦੀ ਅਬੋਧ ਚੇਤਨਾ ਦੇ ਅਨੁਭਵ ਨੂੰ ਸੁਪਨਾ ਕਹਿੰਦੇ ਹਨ । ਇਸ ਦੀ ਤੁਲਨਾ ਮ੍ਰਿਗ-ਤ੍ਰਿਸ਼ਨਾ ਦੇ ਅਨੁਭਵ ਨਾਲ ਕੀਤੀ ਗਈ ਹੈ । ਇਹ ਇਕ ਪ੍ਰਕਾਰ ਦਾ ਭਰਮ ਹੈ ਜਿਸ ਵਿਚ ਚੀਜ਼ਾਂ ਦੀ ਅਣਹੋਂਦ ਦੀ ਸੂਰਤ ਵਿਚ ਕਈ ਕਿਸਮ ਦੀਆਂ ਚੀਜ਼ਾਂ ਦਿਖਾਈ ਦੇਂਦੀਆਂ ਹਨ । ਇਸ ਦੀ ਤੁਲਨਾ ਕਈ ਵਾਰੀ ਖ਼ਿਆਲੀ-ਪਲਾਓ ਨਾਲ ਵੀ ਕੀਤੀ ਜਾਂਦੀ ਹੈ ਪਰ ਇਸ ਵਿਚ ਅਨੁਭਵ ਕਰਤਾ ਨੂੰ ਆਪਣਾ ਸੁਪਨਾ ਲੈਣ ਬਾਰੇ ਸੋਝੀ ਹੁੰਦੀ ਹੈ ਜਦੋਂ ਕਿ ਅਸਲ ਸੁਪਨੇ ਦੀ ਹਾਲਤ ਵਿਚ ਵਿਅਕਤੀ ਨੂੰ ਇਹ ਸੋਝੀ ਨਹੀਂ ਹੁੰਦੀ । ਸੁਪਨੇ ਦੀਆਂ ਘਟਨਾਵਾਂ ਦਾ ਸੰਬੰਧ ਵਰਤਮਾਨ ਕਾਲ ਨਾਲ ਹੁੰਦਾ ਹੈ ਜਦੋਂ ਕਿ ਖ਼ਿਆਲੀ-ਪਲਾਓ ਦੀਆਂ ਘਟਨਾਵਾਂ ਦਾ ਸੰਬੰਧ ਭੂਤ ਅਤੇ ਭਵਿੱਖ ਕਾਲ ਨਾਲ ਹੁੰਦਾ ਹੈ ।

ਭਾਰਤੀ ਦ੍ਰਿਸ਼ਟੀਕੋਣ ਅਨੁਸਾਰ ਸੁਪਨਾ ਚੇਤਨਾ ਦੀਆਂ ਚਾਰ ਅਵਸਥਾਵਾਂ ਵਿੱਚੋਂ ਇਕ ਵਿਸ਼ੇਸ਼ ਅਵਸਥਾ ਹੈ । ਬਾਕੀ ਤਿੰਨ ਅਵਸਥਾਵਾਂ ਜਾਗਰਤ, ਸਖੋਪਤ ਅਤੇ ਤੁਰੀਆ ਹਨ । ਸੁਪਨਾ ਅਤੇ ਜਾਗਰਤ

ਅਵਸਥਾ ਇਕ ਦੂਜੇ ਨਾਲ ਕਾਫ਼ੀ ਮਿਲਦੀਆਂ ਹਨ । ਇਸੇ ਤਰ੍ਹਾਂ ਜਾਗਰਤ ਅਵਸਥਾ ਦੇ ਆਧਾਰ ਤੇ ਸੁਪਨੇ ਦੇ ਅਨੁਭਵਾਂ ਨੂੰ ਅਤੇ ਸੁਪਨ ਅਵਸਥਾ ਦੇ ਆਧਾਰ ਤੇ ਜਾਗਰਤ ਅਵਸਥਾ ਦੇ ਅਨੁਭਵਾਂ ਨੂੰ ਸਮਝਾਇਆ ਜਾਂਦਾ ਹੈ ।

ਸੁਪਨਿਆਂ ਦਾ ਅਧਿਐਨ ਮਨੋਵਿਗਿਆਨ ਦੇ ਲਈ ਇਕ ਨਵਾਂ ਵਿਸ਼ਾ ਹੈ । ਪਹਿਲੇ ਸਮਿਆਂ ਵਿਚ ਸਾਧਾਰਨ ਅਨਪੜ੍ਹ ਵਿਅਕਤੀ ਸਮਝਦੇ ਸਨ ਕਿ ਉਹ ਸੁਪਨਿਆਂ ਦੁਆਰਾ ਉਨ੍ਹਾਂ ਘਟਨਾਵਾਂ ਦਾ ਅੰਦਾਜ਼ਾ ਲਾ ਸਕਦੇ ਹਨ ਜੋ ਵਾਪਰਨ ਵਾਲੀਆਂ ਹੋਣ । ਇਹ ਵਿਸ਼ਵਾਸ ਸਾਧਾਰਨ ਜਨਤਾ ਵਿਚ ਅੱਜ ਵੀ ਪ੍ਰਚਲਿਤ ਹੈ ਪਰ ਆਧੁਨਿਕ ਮਨੋ-ਵਿਗਿਆਨੀ ਇਸ ਵਿਚਾਰਧਾਰਾ ਨੂੰ ਅੰਧਵਿਸ਼ਵਾਸ ਮੰਨਦੇ ਹਨ ।

ਸੁਪਨਿਆਂ ਦੇ ਅਧਿਐਨ ਰਾਹੀਂ ਇਹ ਜਾਣਨ ਦੀ ਕੋਸ਼ਿਸ਼ ਕੀਤੀ ਗਈ ਹੈ ਕਿ ਬਾਹਰੀ ਉਤੇਜਨਾ ਦੇ ਪ੍ਰਭਾਵ ਨਾਲ ਕਿਸ ਕਿਸਮ ਦੇ ਸੁਪਨੇ ਆ ਸਕਦੇ ਹਨ । ਸੁੱਤੇ ਪਏ ਕਿਸੇ ਵਿਅਕਤੀ ਦੇ ਪੈਰ ਉੱਤੇ ਪਾਣੀ ਪਾਉਣ ਨਾਲ ਉਸ ਨੂੰ ਨਦੀ ਵਿਚ ਜਾਂ ਪਾਣੀ ਵਿਚ ਚੱਲਣ ਦਾ ਸੁਪਨਾ ਆ ਸਕਦਾ ਹੈ । ਇਸੇ ਤਰ੍ਹਾਂ ਸੌਣ ਸਮੇਂ ਠੰਢ ਲੱਗਣ ਕਰਕੇ ਵੀ ਸੁਪਨਾ ਆ ਸਕਦਾ ਹੈ ਕਿ ਨਦੀ ਵਿਚ ਨਹਾ ਰਹੇ ਹਾਂ ਜਾਂ ਤੈਰ ਰਹੇ ਹਾਂ । ਸਰੀਰ ਤੇ ਹੋਣ ਵਾਲੇ ਭਿੰਨ ਭਿੰਨ ਪ੍ਰਭਾਵ ਵੱਖ ਵੱਖ ਕਿਸਮ ਦੇ ਸੁਪਨਿਆਂ ਨੂੰ ਜਨਮ ਦਿੰਦੇ ਹਨ । ਸੁਪਨਿਆਂ ਦਾ ਅਧਿਐਨ ਚਿਕਿਤਸਾ ਦ੍ਰਿਸ਼ਟੀ ਤੋਂ ਵੀ ਕੀਤਾ ਗਿਆ ਹੈ । ਆਮ ਤੌਰ ਤੇ ਵਿਅਕਤੀ ਬੀਮਾਰੀ ਦੀ ਗੰਭੀਰ ਹਾਲਤ ਵਿਚ ਘੜੇ ਡਰਾਉਣੇ ਸੁਪਨੇ ਦੇਖਦਾ ਹੈ ਪਰ ਜਿਉਂ ਜਿਉਂ ਉਹ ਅਰੋਗ ਹੁੰਦਾ ਜਾਂਦਾ ਹੈ ਉਸ ਨੂੰ ਚੰਗੇ ਸੁਪਨੇ ਆਉਣ ਲਗ ਜਾਂਦੇ ਹਨ । ਸੁਪਨਿਆਂ ਦੇ ਅਧਿਐਨ ਲਈ ਮਨੋਵਿਗਿਆਨੀ ਕਈ ਵਾਰੀ ਸੰਮੋਹਨ (Hypnotism) ਦੀ ਵਰਤੋਂ ਵੀ ਕਰਦੇ ਹਨ । ਖ਼ਾਸ ਕਿਸਮ ਦੇ ਸੰਮੋਹਨ ਦੁਆਰਾ ਰੋਗੀ ਨੂੰ ਸੁਆ ਦਿੱਤਾ ਜਾਂਦਾ ਹੈ ਤੇ ਫਿਰ ਉਸ ਨੂੰ ਉਸੇ ਸੰਮੋਹਨ ਅਨੁਸਾਰ ਹੀ ਸੁਪਨੇ ਆਉਂਦੇ ਹਨ । ਕੁਝ ਮਨੋ-ਵਿਗਿਆਨੀ ਰੋਗੀ ਨੂੰ ਸੌਂਦੇ ਸਮੇਂ ਆਪਣੇ ਸੁਪਨੇ ਯਾਦ ਰੱਖਣ ਦਾ ਹੁਕਮ ਦਿੰਦੇ ਹਨ ਜਿਸ ਤੋਂ ਰੋਗੀ ਆਪਣਿਆਂ ਸੁਪਨਿਆਂ ਨੂੰ ਨਹੀਂ ਭੁਲਦਾ । ਮਾਨਸਿਕ ਰੋਗੀ ਨੂੰ ਸ਼ੁਰੂ ਵਿਚ ਆਪਣੇ ਸੁਪਨੇ ਯਾਦ ਨਹੀਂ ਰਹਿੰਦੇ । ਅਜਿਹੇ ਰੋਗੀ ਨੂੰ ਸੰਮੋਹਨ ਨਾਲ ਆਪਣੇ ਸੁਪਨੇ ਯਾਦ ਕਰਵਾਏ ਜਾ ਸਕਦੇ ਹਨ ।

ਆਮ ਤੌਰ ਤੇ ਸੁਪਨਿਆਂ ਵਿਚ ਅਸੀਂ ਉਨ੍ਹਾਂ ਚੀਜ਼ਾਂ ਨੂੰ ਹੀ ਦੇਖਦੇ ਹਾਂ ਜਿਨ੍ਹਾਂ ਦੇ ਸੰਸਕਾਰ ਸਾਡੇ ਦਿਮਾਗ਼ ਵਿਚ ਬਣ ਜਾਂਦੇ ਹਨ । ਅਸੀਂ ਆਮ ਤੌਰ ਤੇ ਦੇਖਦੇ ਹਾਂ ਕਿ ਸਾਡੇ ਸੁਪਨਿਆਂ ਦਾ ਜਾਗਰਤ ਅਵਸਥਾ ਨਾਲ ਕੋਈ ਸਬੰਧ ਨਹੀਂ ਹੁੰਦਾ । ਕਦੇ ਕਦੇ ਅਸੀਂ ਸੁਪਨੇ ਦੇ ਉਨ੍ਹਾਂ ਹਿੱਸਿਆਂ ਨੂੰ ਭੁੱਲ ਜਾਂਦੇ ਹਾਂ ਜਿਨ੍ਹਾਂ ਦਾ ਸਾਡੇ ਜੀਵਨ ਵਿਚ ਖ਼ਾਸ ਅਰਥ ਹੁੰਦਾ ਹੈ ।

ਅਜਿਹੇ ਸੁਪਨਿਆਂ ਨੂੰ ਮਾਹਰ ਮਨੋਵਿਗਿਆਨੀ ਸੰਮੋਹਨ ਦੁਆਰਾ ਪ੍ਰਾਪਤ ਕਰ ਲੈਂਦੇ ਹਨ । ਦੇਖਿਆ ਗਿਆ ਹੈ ਕਿ ਜਿਨ੍ਹਾਂ ਸੁਪਨਿਆਂ ਨੂੰ ਮਨੁੱਖ ਭੁੱਲ ਜਾਂਦਾ ਹੈ ਮਨੋਵਿਗਿਆਨੀ ਉਸ ਦੇ ਜੀਵਨ ਦੀਆਂ ਅਜੇਹੀਆਂ ਗੱਲਾਂ ਨੂੰ ਸੰਮੋਹਨ ਦੁਆਰਾ ਚੇਤਨਾ ਵਿਚ ਲਿਆਉਂਦੇ ਹਨ ਜਿਹੜੀਆਂ ਸੁਖਾਂਵੀਆਂ ਨਹੀਂ ਹੁੰਦੀਆਂ ਅਤੇ ਜਿਨ੍ਹਾਂ ਦਾ ਭੁੱਲ ਜਾਣਾ ਹੀ ਉਸ ਲਈ ਲਾਭਦਾਇਕ ਹੁੰਦਾ ਹੈ । ਇਨ੍ਹਾਂ ਸੁਪਨਿਆਂ ਦਾ ਮਾਨਸਿਕ ਚਿਕਿਤਸਾ ਵਿਚ ਵਿਸ਼ੇਸ਼ ਮਹੱਤਵ ਹੈ ।

ਸੁਪਨਿਆਂ ਦੇ ਵਿਸ਼ੇ ਵਿਚ ਸਭ ਤੋਂ ਮਹੱਤਵਪੂਰਨ ਖੋਜਾਂ ਡਾ. ਸਿਗਮੰਡ ਫ਼ਰਾਇਡ ਨੇ ਕੀਤੀਆਂ ਹਨ । ਉਸ ਨੇ ਆਪਣੇ ਅਧਿਐਨ ਦੁਆਰਾ ਇਹ ਸਿੱਧ ਕੀਤਾ ਹੈ ਕਿ ਵਿਅਕਤੀ ਦੇ ਅੰਦਰਲੇ ਮਨ ਨੂੰ ਸਮਝਣ ਲਈ ਉਸ ਦੇ ਸੁਪਨਿਆਂ ਨੂੰ ਜਾਣਨਾ ਅਤਿਅੰਤ ਜ਼ਰੂਰੀ ਹੈ । ਆਪਣੀ ਪੁਸਤਕ 'ਇੰਟਰਪ੍ਰਿਟੇਸ਼ਨ ਆਫ਼ ਡ੍ਰੀਮਜ਼' (Interpretation of dreams) ਵਿਚ ਇਸ ਨੇ ਇਹ ਦੱਸਣ ਦੀ ਕੋਸ਼ਿਸ਼ ਕੀਤੀ ਹੈ ਕਿ ਜਿਨ੍ਹਾਂ ਸੁਪਨਿਆਂ ਨੂੰ ਅਸੀਂ ਵਿਅਰਥ ਸਮਝਦੇ ਹਾਂ ਉਨ੍ਹਾਂ ਦੇ ਵੀ ਖ਼ਾਸ ਅਰਥ ਹੁੰਦੇ ਹਨ । ਇਸ ਤੋਂ ਇਲਾਵਾ ਉਸ ਨੇ ਸੁਪਨਿਆਂ ਦੇ ਸੰਕੇਤਾਂ ਦੇ ਅਰਥ ਦੱਸਣ ਅਤੇ ਉਨ੍ਹਾਂ ਦੀ ਰਚਨਾ ਨੂੰ ਸਪੱਸ਼ਟ ਕਰਨ ਦੀ ਕੋਸ਼ਿਸ਼ ਕੀਤੀ ਹੈ । ਉਸ ਦੇ ਕਥਨ ਅਨੁਸਾਰ ਸੁਪਨੇ ਅਭਿਲਾਸ਼ਾ-ਪੂਰਤੀ ਹਨ । ਇਹ ਸਾਡੀਆਂ ਉਨ੍ਹਾਂ ਇੱਛਾਵਾਂ ਨੂੰ ਸਾਧਾਰਨ ਤੌਰ ਤੇ ਜਾਂ ਪ੍ਰਤੀਕ ਰੂਪ ਵਿਚ ਪ੍ਰਗਟ ਕਰਦੇ ਹਨ ਜਿਨ੍ਹਾਂ ਦੀ ਤ੍ਰਿਪਤੀ ਜਾਗਰਤ ਅਵਸਥਾ ਵਿਚ ਨਹੀਂ ਹੁੰਦੀ । ਪਿਤਾ ਤੋਂ ਡਰਦਾ ਜਦੋਂ ਕੋਈ ਬੱਚਾ ਮਿਠਾਈ ਅਤੇ ਖਿਡੌਣੇ ਵਗੈਰਾ ਖ਼ਰੀਦਣ ਦੀ ਚਾਹ ਨੂੰ ਪ੍ਰਗਟ ਨਹੀਂ ਕਰਦਾ ਤਾਂ ਉਸ ਦੀ ਦਬੀ ਹੋਈ ਇਹ ਚਾਹ ਸੁਪਨੇ ਦੁਆਰਾ ਆਪਣੇ ਆਪ ਨੂੰ ਤ੍ਰਿਪਤ ਕਰ ਲੈਂਦੀ ਹੈ । ਜਿਉਂ ਜਿਉਂ ਵਿਅਕਤੀ ਦੀ ਉਮਰ ਵਧਦੀ ਜਾਂਦੀ ਹੈ ਉਸ ਦੇ ਮਨ ਵਿਚ ਸਮਾਜ ਦਾ ਡਰ ਜਟਿਲ ਹੁੰਦਾ ਜਾਂਦਾ ਹੈ ਜਿਸ ਕਰਕੇ ਉਹ ਆਪਣੀਆਂ ਅਣਉਚਿਤ ਇੱਛਾਵਾਂ ਨੂੰ ਨਾ ਕੇਵਲ ਦੂਸਰਿਆਂ ਤੋਂ ਛੁਪਾਉਣ ਦੀ ਕੋਸ਼ਿਸ਼ ਕਰਦਾ ਹੈ ਸਗੋਂ ਆਪਣੇ ਆਪ ਤੋਂ ਵੀ ਲੁਕਾਉਂਦਾ ਹੈ ।

ਜੇਕਰ ਸੁਪਨੇ ਅਭਿਲਾਸ਼ਾ-ਪੂਰਤੀ ਹਨ ਤਾਂ ਸੁਆਲ ਪੈਦਾ ਹੁੰਦਾ ਹੈ ਕਿ ਫਿਰ ਅਸੀਂ ਦੁਖਦਾਈ ਸੁਪਨੇ ਕਿਉਂ ਦੇਖਦੇ ਹਾਂ ? ਫ਼ਰਾਇਡ ਨੇ ਇਸ ਦੀ ਵਿਆਖਿਆ ਕਰਦੇ ਹੋਏ ਆਖਿਆ ਹੈ ਕਿ ਦੁਖਦਾਈ ਸੁਪਨੇ ਸੁਪਨ-ਕ੍ਰਿਤ ਦੇ ਲੁਪਤ-ਸੁਪਨ ਵਿਸ਼ੇ (Latent dream content) ਦਾ ਵਿਗੜਿਆ ਹੋਇਆ ਜਾਂ ਤਰੋੜਿਆ ਮਰੋੜਿਆ ਰੂਪ ਹੁੰਦੇ ਹਨ । ਉਦਾਹਰਨ ਲਈ ਜੇਕਰ ਕੋਈ ਲੜਕਾ ਸੁਪਨੇ ਵਿਚ ਕਿਸੇ ਔਰਤ ਦੇ, ਜੋ ਉਸ ਦੀ ਮਾਂ ਨਾਲ ਮਿਲਦੀ ਜੁਲਦੀ ਹੈ, ਭਿਆਨਕ ਸੱਟ ਲੱਗੀ ਦੇਖਦਾ ਹੈ ਤਾਂ ਫ਼ਰਾਇਡ ਦੀ ਵਿਆਖਿਆ ਅਨੁਸਾਰ ਉਹ ਲੜਕਾ ਆਪਣੇ ਅਚੇਤ ਮਨ ਵਿਚ ਸੱਚਮੁੱਚ ਹੀ ਚਾਹੁੰਦਾ ਹੋਵੇਗਾ ਕਿ ਉਸ ਦੀ ਮਾਂ ਦੇ ਸੱਟ ਲੱਗ ਜਾਵੇ । ਹਰੇਕ ਵਿਅਕਤੀ ਇਸ ਵਿਆਖਿਆ ਦਾ ਵਿਰੋਧ ਕਰੇਗਾ ਪਰ ਫ਼ਰਾਇਡ ਕਹਿੰਦਾ ਹੈ ਕਿ ਹਰੇਕ ਵਿਅਕਤੀ ਵਿਚ ਪ੍ਰਸਪਰ ਵਿਰੋਧੀ ਇੱਛਾਵਾਂ ਹੁੰਦੀਆਂ ਹਨ । ਜਿਥੇ ਪਿਆਰ ਹੈ ਉਥੇ ਨਫ਼ਰਤ ਵੀ ਹੈ ਅਤੇ ਜਿਥੇ ਜੀਉਣ ਦੀ ਚਾਹ ਹੈ ਉਥੇ ਮਰਨ ਦੀ ਇੱਛਾ ਵੀ ਹੈ ।

ਬਾਅਦ ਵਿਚ ਫ਼ਰਾਇਡ ਨੇ ਕੁਝ ਸੁਪਨਿਆਂ ਦਾ ਨਿਰੀਖਣ ਕੀਤਾ ਜਿਨ੍ਹਾਂ ਵਿਚ ਅਭਿਲਾਸ਼ਾ-ਪੂਰਤੀ ਨਹੀਂ ਹੁੰਦੀ ਸੀ । ਇਸ ਆਧਾਰ ਤੇ ਇਸ ਨੇ ਆਪਣੇ ਸਿਧਾਂਤ ਵਿਚ ਕੁਝ ਸੁਧਾਰਪੂਰਵਕ ਪਰਿਵਰਤਨ ਕੀਤੇ ਤੇ ਕਿਹਾ ਕਿ ਸੁਪਨੇ ਕੇਵਲ ਅਭਿਲਾਸ਼ਾ-ਪੂਰਤੀ ਹੀ ਨਹੀਂ ਸਗੋਂ ਅਭਿਲਾਸ਼ਾ-ਪੂਰਤੀ ਦੀ ਕੋਸ਼ਿਸ਼ ਹਨ ਜਿਸ ਤੋਂ ਫ਼ਰਾਇਡ ਨੇ ਸੁਪਨਿਆਂ ਨੂੰ ਤਿੰਨ ਸ਼੍ਰੇਣੀਆਂ ਵਿਚ ਵੰਡਿਆ—ਅਭਿਲਾਸ਼ਾ ਸੁਪਨੇ, ਚਿੰਤਾ ਸੁਪਨੇ, ਅਤੇ ਸਜ਼ਾ ਸੁਪਨੇ ।

ਫ਼ਰਾਇਡ ਅਨੁਸਾਰ ਮਨੁੱਖੀ ਮਨ ਦੇ ਤਿੰਨ ਭਾਗ ਹਨ । ਪਹਿਲੇ ਭਾਗ ਵਿਚ ਸਾਰੀਆਂ ਇੱਛਾਵਾਂ ਦੀ ਤ੍ਰਿਪਤੀ ਹੁੰਦੀ ਹੈ ਅਤੇ ਇਨ੍ਹਾਂ ਦੀ ਤ੍ਰਿਪਤੀ ਲਈ ਮਨੁੱਖ ਨੂੰ ਆਪਣੀ ਇੱਛਾ ਸ਼ਕਤੀ ਤੋਂ ਕੰਮ ਲੈਣਾ ਪੈਂਦਾ ਹੈ । ਇਸ ਭਾਗ ਨੂੰ ਅਸੀਂ ਸੁਚੇਤ ਮਨ ਕਹਿੰਦੇ ਹਾਂ ਇਸੇ ਨਾਲ ਹੀ ਵਿਅਕਤੀ ਦਾ ਬਾਹਰੀ ਜਗਤ ਨਾਲ ਨਾਤਾ ਜੁੜਦਾ ਹੈ । ਦੂਸਰਾ ਭਾਗ ਅਚੇਤ ਮਨ ਹੈ ਜਿਸ ਵਿਚ ਵਿਅਕਤੀ ਦੀਆਂ ਹਰ ਪ੍ਰਕਾਰ ਦੀਆਂ ਭੋਗ-ਇੱਛਾਵਾਂ ਅਤੇ ਦਬੀਆਂ ਹੋਈਆਂ ਇੱਛਾਵਾਂ ਟਿਕੀਆਂ ਹੋਈਆਂ ਹੁੰਦੀਆਂ ਹਨ । ਤੀਸਰੇ ਭਾਗ ਨੂੰ ਅਰਧਚੇਤਨ ਮਨ ਕਹਿੰਦੇ ਹਨ ਜਿਸ ਵਿਚ ਮਨੁੱਖ ਦਾ ਨੈਤਿਕ ਆਪਾ ਸਥਿਤ ਹੁੰਦਾ ਹੈ । ਡਾ. ਫ਼ਰਾਇਡ ਨੇ ਇਸ ਦੀ ਤੁਲਨਾ ਸਰਕਾਰੀ ਸੈਂਸਰ ਵਿਭਾਗ ਨਾਲ ਕੀਤੀ ਹੈ ਜਿਸ ਦੁਆਰਾ ਕਿਸੇ ਵਾਸਨਾ ਦੇ ਸੁਪਨੇ ਵਿਚ ਪ੍ਰਵੇਸ਼ ਕਰਨ ਤੋਂ ਪਹਿਲਾਂ ਹੀ ਉਸ ਦੀ ਕਾਂਟ ਛਾਂਟ ਕੀਤੀ ਜਾਂਦੀ ਹੈ । ਇਹੀ ਕਾਰਨ ਹੈ ਕਿ ਭੈੜੇ ਜਾਂ ਅਨੈਤਿਕ ਸੁਪਨੇ ਦੇਖਣ ਤੋਂ ਬਾਅਦ ਮਨੁੱਖ ਨੂੰ ਆਤਮ ਗਿਲਾਨੀ ਹੁੰਦੀ ਹੈ ਜਿਸ

ਤੋਂ ਮਨੁੱਖ ਨੂੰ ਬਚਾਉਣ ਲਈ ਅਵਚੇਤਨ ਮਨ ਸੁਪਨਿਆਂ ਨੂੰ ਤੋੜ ਮਰੋੜ ਕੇ ਦਬੀਆਂ ਇੱਛਾਵਾਂ ਨੂੰ ਰੂਪਮਾਨ ਕਰਦਾ ਹੈ। ਇਹੋ ਸੈਂਸਰ ਜਾਗਰਤ ਅਵਸਥਾ ਵਿਚ ਸੁਪਨੇ ਦੇ ਉਸ ਭਾਗ ਨੂੰ ਭੁਲਾਉਣ ਵਿਚ ਸਹਾਇਤਾ ਕਰਦਾ ਹੈ ਜਿਸ ਤੋਂ ਆਤਮ ਗਿਲਾਨੀ ਉਪਜਦੀ ਹੈ। ਇਹੋ ਕਾਰਨ ਹੈ ਕਿ ਅਸੀਂ ਆਪਣੇ ਮੂਲ ਸੁਪਨਿਆਂ ਨੂੰ ਵੀ ਭੁੱਲ ਜਾਂਦੇ ਹਾਂ।

ਡਾ. ਫ਼ਰਾਇਡ ਅਨੁਸਾਰ ਸਾਡੇ ਬਹੁਤ ਸਾਰੇ ਸੁਪਨੇ ਕਾਮ ਵਾਸਨਾ ਨਾਲ ਸਬੰਧਤ ਹੁੰਦੇ ਹਨ ਕਿਉਂਕਿ ਇਹ ਮਨੁੱਖ ਦੀ ਪ੍ਰਧਾਨ ਵਾਸਨਾ ਹੈ। ਇਸ ਤੋਂ ਹੀ ਉਸ ਨੂੰ ਸਭ ਤੋਂ ਵੱਧ ਸਰੀਰਕ ਸੁਖ ਮਿਲਦਾ ਹੈ ਅਤੇ ਇਸੇ ਦਾ ਹੀ ਸਭ ਤੋਂ ਵੱਧ ਦਮਨ ਹੁੰਦਾ ਹੈ। ਸੁਪਨਿਆਂ ਵਿਚ ਵਧੇਰੇ ਕਰਕੇ ਸਾਡੀਆਂ ਦਬੀਆਂ ਹੋਈਆਂ ਇੱਛਾਵਾਂ ਹੀ ਵੱਖ ਵੱਖ ਪ੍ਰਤੀਕਾਂ ਦੁਆਰਾ ਪ੍ਰਗਟ ਹੁੰਦੀਆਂ ਹਨ। ਮਾਨਸਿਕ ਰੋਗੀਆਂ ਵਿਚ ਇਹ ਵੇਖਿਆ ਗਿਆ ਹੈ ਕਿ ਉਨ੍ਹਾਂ ਦੀ ਕਾਮ ਵਾਸਨਾ ਦੱਬੀ ਰਹਿੰਦੀ ਹੈ। ਇਸ ਦੀ ਹੋਂਦ ਨੂੰ ਮੰਨਣਾ ਉਨ੍ਹਾਂ ਲਈ ਕਠਨ ਹੁੰਦਾ ਹੈ। ਇਸੇ ਕਰਕੇ ਉਨ੍ਹਾਂ ਦੇ ਸੁਪਨੇ ਸਰਲ ਹੀ ਨਹੀਂ ਹੁੰਦੇ ਸਗੋਂ ਉਹ ਇਨ੍ਹਾਂ ਨੂੰ ਭੁੱਲ ਵੀ ਜਾਂਦੇ ਹਨ।

ਡਾ. ਫ਼ਰਾਇਡ ਨੇ ਸੁਪਨਿਆਂ ਦੀਆਂ ਪੰਜ ਸੱਤ ਕਿਸਮਾਂ ਦੱਸੀਆਂ ਹਨ ਜਿਨ੍ਹਾਂ ਵਿਚੋਂ ਸੰਖੇਪਣ, ਵਿਸਤਾਰੀਕਰਨ, ਭਾਵਾਂਤਰਕਰਨ ਅਤੇ ਨਾਟਕੀਕਰਨ ਮੁਖ ਹਨ। ਸੰਖੇਪਣ ਵਿਚ ਵੱਡਾ ਪ੍ਰਸੰਗ ਛੋਟਾ ਅਤੇ ਵਿਸਤਾਰੀਕਰਨ ਵਿਚ ਇਸਦੇ ਉਲਟ ਛੋਟਾ ਅਨੁਭਵ ਲੰਮੇ ਸੁਪਨੇ ਦੇ ਰੂਪ ਵਿਚ ਪ੍ਰਗਟ ਹੋ ਜਾਂਦਾ ਹੈ। ਭਾਵਾਂਤਰੀਕਰਨ ਦੀ ਅਵਸਥਾ ਵਿਚ ਅਸੀਂ ਆਪਣੇ ਅਨੈਤਿਕ ਭਾਵਾਂ ਨੂੰ ਕਿਸੇ ਅਜਿਹੇ ਵਿਅਕਤੀ ਨਾਲ ਨਹੀਂ ਜੁੜਨ ਦਿੰਦੇ ਜਿਸ ਕਰਕੇ ਸਾਡੇ ਵਿਚ ਆਤਮ ਗਿਲਾਨੀ ਪੈਦਾ ਹੋਣ ਦੀ ਸੰਭਾਵਨਾ ਹੋਵੇ, ਜਿਵੇਂ ਕਦੇ ਕਦੇ ਬੱਚੇ ਭਿਆਨਕ-ਸੁਪਨਾ ਦੇਖਦੇ ਹਨ ਜਿਸ ਵਿਚ ਉਨ੍ਹਾਂ ਦੀ ਲੜਾਈ ਕਿਸੇ ਰਾਕਸ਼ ਨਾਲ ਹੁੰਦੀ ਹੈ। ਮਨੋ-ਵਿਸ਼ਲੇਸ਼ਣ ਦੁਆਰਾ ਪਤਾ ਲਗਦਾ ਹੈ ਕਿ ਉਹ ਰਾਕਸ਼ ਉਸ ਦਾ ਪਿਤਾ, ਚਾਚਾ, ਭਰਾ, ਅਧਿਆਪਕ ਜਾਂ ਕੋਈ ਅਨੁਸ਼ਾਸਕ ਹੀ ਹੁੰਦਾ ਹੈ। ਨਾਟਕੀਕਰਨ ਅਵਸਥਾ ਵਿਚ ਜਦੋਂ ਕੋਈ ਵਿਚਾਰ ਸੁਪਨੇ ਦੇ ਰੂਪ ਵਿਚ ਪ੍ਰਗਟ ਹੁੰਦਾ ਹੈ ਤਾਂ ਉਹ ਵਧੇਰੇ ਕਰਕੇ ਨਾਟਕੀ ਢੰਗ ਨਾਲ ਇਸ ਦੀਆਂ ਮਿਲਦੀਆਂ ਸ਼ਕਲਾਂ ਦਾ ਸਹਾਰਾ ਲੈਂਦਾ ਹੈ। ਅਜਿਹੇ ਸੁਪਨੇ ਵਿਚ ਅਨੇਕਾਂ ਗੁੱਝੀਆਂ ਗੱਲਾਂ ਚਿਤਰਤ ਰੂਪ ਵਿਚ ਸਾਮ੍ਹਣੇ ਆਉਂਦੀਆਂ ਹਨ।

ਡਾ. ਫ਼ਰਾਇਡ ਅਨੁਸਾਰ ਸੁਪਨੇ ਦੇ ਦੋ ਰੂਪ ਹੁੰਦੇ ਹਨ–ਸਾਖਿਆਤ (Manifest content) ਅਤੇ ਲੁਪਤ (Latent content)। ਜਿਹੜਾ ਸੁਪਨਾ ਸਾਨੂੰ ਯਾਦ ਰਹਿੰਦਾ ਹੈ ਉਹ ਸਾਖਿਆਤ ਰੂਪ ਹੈ। ਇਹ ਰੂਪ ਕਈ ਪ੍ਰਕਾਰ ਦੀ ਭੰਨ ਤੋੜ ਉਪਰੰਤ ਪ੍ਰਤੀਕਾਂ ਦੇ ਰੂਪ ਵਿਚ ਸਾਡੀ ਚੇਤਨਾ ਵਿਚ ਆਉਂਦਾ ਹੈ ਪਰ ਇਸ ਦਾ ਪੂਰਨ ਗਿਆਨ ਡੂੰਘੀ ਮਨੋ-ਵਿਗਿਆਨਕ ਖੋਜ ਦੁਆਰਾ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ। ਆਮ ਲੋਕ ਸੁਪਨੇ ਦਾ ਜੋ ਅਰਥ ਲੈਂਦੇ ਹਨ ਉਹ ਹਕੀਕਤ ਨਾਲੋਂ ਕਿਤੇ ਦੂਰ ਹੁੰਦਾ ਹੈ ਅਤੇ ਵਾਸਤਵਿਕ ਅਰਥ ਸਵਪਨ-ਨਿਰਮਾਣ-ਕਲਾ ਤੇ ਗਿਆਨ ਬਿਨਾਂ ਨਹੀਂ ਸਮਝਿਆ ਜਾ ਸਕਦਾ। ਲੁਪਤ-ਸੁਪਨ ਵਿਸ਼ੇ ਦਬੀਆਂ ਹੋਈਆਂ ਇੱਛਾਵਾਂ ਹੁੰਦੀਆਂ ਹਨ। ਸੈਂਸਰ ਕਰਕੇ ਇੱਛਾਵਾਂ ਸਿੱਧੇ ਰੂਪ ਵਿਚ ਸੁਪਨੇ ਵਿਚ ਨਹੀਂ ਆ ਸਕਦੀਆਂ ਜਿਸ ਕਰਕੇ ਇਹ ਵਿਗੜੇ ਹੋਏ ਰੂਪ ਵਿਚ ਸੁਪਨੇ ਵਿਚ ਦਿਸਦੀਆਂ ਹਨ। ਇਸ ਲਈ ਸੁਪਨ ਕਾਰਜ (Dream work) ਉਹ ਵਿਧੀ ਹੈ ਜਿਸ ਦੁਆਰਾ ਲੁਪਤ-ਸੁਪਨ ਵਿਸ਼ੇ ਸਾਖਿਆਤ ਸੁਪਨ-ਵਿਸ਼ੇ ਵਿਚ ਤਬਦੀਲ ਹੁੰਦੇ ਹਨ। ਸੁਪਨਿਆਂ ਨੂੰ ਲੁਪਤ ਰੂਪ ਦੇਣ ਦਾ ਕੰਮ ਫ਼ਰਾਇਡ ਅਨੁਸਾਰ ਹੇਠ ਲਿਖੀਆਂ ਪੰਜ ਜੁਗਤਾਂ ਦੁਆਰਾ ਕੀਤਾ ਜਾਂਦਾ ਹੈ :

(1) **ਸੰਖੇਪਣ** (Condensation)–ਇਸ ਵਿਚ ਬਹੁਤ ਸਾਰੇ ਲੁਪਤ-ਸੁਪਨ-ਵਿਸ਼ੇ ਸਾਖਿਆਤ ਸੁਪਨ-ਵਿਸ਼ੇ ਬਣਨ ਤੋਂ ਪਹਿਲਾਂ ਹੀ ਅਲੋਪ ਹੋ ਜਾਂਦੇ ਹਨ ਅਤੇ ਬਹੁਤ ਸਾਰੀਆਂ ਘਟਨਾਵਾਂ ਸਿਰਫ਼ ਚਿੰਨ੍ਹਾਂ ਦਾ ਰੂਪ ਧਾਰ ਲੈਂਦੀਆਂ ਹਨ ਅਤੇ ਕਦੀ ਕਦੀ ਸਾਰੇ ਬਿੰਬ ਮਿਲ ਕੇ ਇਕ ਬਣ ਜਾਂਦੇ ਹਨ। ਉਦਾਹਰਨ ਲਈ ਸੁਪਨੇ ਵਿਚ ਅਸੀਂ ਕੋਈ ਅਜਿਹਾ ਵਿਅਕਤੀ ਦੇਖ ਸਕਦੇ ਹਾਂ ਜਿਸ ਦੀ ਸ਼ਕਲ ਸਾਡੇ ਬਹੁਤ ਸਾਰੇ ਜਾਣਕਾਰ ਵਿਅਕਤੀਆਂ ਨਾਲ ਮਿਲਦੀ ਜੁਲਦੀ ਹੋਵੇ।

(2) **ਵਿਸਥਾਪਣ** (Displacement)–ਇਸ ਵਿਚ ਲੁਪਤ ਸੁਪਨ-ਵਿਸ਼ੇ ਦੀ ਮੁਖ ਚੀਜ਼ ਜਾਂ ਘਟਨਾ ਸਾਖਿਆਤ ਵਿਸ਼ੇ ਵਿਚ ਗੌਣ ਬਣ ਜਾਂਦੀ ਹੈ ਜਿਸ ਕਰਕੇ ਸੈਂਸਰ ਅਸਲੀ ਇੱਛਾ ਨੂੰ ਨਹੀਂ ਪਹਿਚਾਣ ਸਕਦਾ।

(3) **ਨਾਟਕੀਕਰਨ** (Dramatisation)–ਇਸ ਜੁਗਤ ਨਾਲ ਲੁਪਤ ਵਿਸ਼ੇ ਦੀਆਂ ਭਾਵਮਈ ਇੱਛਾਵਾਂ ਸਪੱਸ਼ਟ ਰੂਪ ਵਿਚ ਸੁਪਨੇ ਵਿਚ ਆਉਂਦੀਆਂ ਹਨ ਪਰ ਇਹ ਨਾਟਕੀਕਰਨ ਅਸਲੀ ਰੂਪ ਵਿਚ ਨਾ ਰਹਿ ਕੇ ਬਦਲਵੇਂ ਰੂਪ ਵਿਚ ਹੁੰਦਾ ਹੈ। ਇਸ ਪ੍ਰਕਾਰ ਸੁਪਨੇ ਵਿਚ ਵਲਵਲੇ ਤੇ ਭਾਵਨਾਵਾਂ ਅਸਲੀ ਰੂਪ ਵਿਚ ਹੁੰਦੀਆਂ ਹਨ।

(4) **ਸੰਕੇਤੀਕਰਨ** ( Symbolisation )–ਸੁਪਨਿਆਂ ਬਾਰੇ ਲਿਖੀ ਆਪਣੀ ਕਿਤਾਬ ਵਿਚ ਫ਼ਰਾਇਡ ਨੇ ਸੁਪਨਿਆਂ ਵਿਚ ਇਸ ਦੇ ਬਹੁਤ ਸਾਰੇ ਲਿੰਗੀ ਅੰਗਾਂ ਅਤੇ ਕਾਮ ਪ੍ਰਵਿਰਤੀਆਂ ਦਾ ਜ਼ਿਕਰ ਕੀਤਾ ਹੈ ਜਿਵੇਂ ਸੁਪਨੇ ਵਿਚ ਡਿੱਠਿਆ ਰੁੱਖ ਪੁਰਸ਼ ਲਿੰਗ ਦਾ ਚਿੰਨ੍ਹ ਹੋ ਸਕਦਾ ਹੈ। ਇਸ ਰੂਪ ਵਿਚ ਸੈਂਸਰ ਇਸ ਤੇ ਕੋਈ ਇਤਰਾਜ਼ ਨਹੀਂ ਕਰਦੀ। ਇਸੇ ਤਰ੍ਹਾਂ ਹੋਰ ਦਬੀਆਂ ਹੋਈਆਂ ਇੱਛਾਵਾਂ ਸੁਪਨਿਆਂ ਵਿਚ ਆਪਣੇ ਆਪ ਨੂੰ ਚਿੰਨ੍ਹਾਂ ਦੇ ਰੂਪ ਵਿਚ ਪਰਗਟ ਕਰਦੀਆਂ ਹਨ। ਇਹ ਚਿੰਨ੍ਹ ਲੋਕ ਰੀਤਾਂ, ਪੁਰਾਣੀਆਂ ਕਥਾਵਾਂ, ਸ਼ਾਸਤਰਾਂ ਅਤੇ ਧਾਰਮਕ ਗ੍ਰੰਥਾਂ ਵਿਚੋਂ ਲਏ ਗਏ ਹੁੰਦੇ ਹਨ। ਇਨ੍ਹਾਂ ਚਿੰਨ੍ਹਾਂ ਦੇ ਕੁਝ ਉਦਾਹਰਨ ਇਸ ਪ੍ਰਕਾਰ ਹਨ : ਯਾਤਰਾ ਮੌਤ ਦਾ ਚਿੰਨ੍ਹ, ਪਾਣੀ ਜਨਮ ਦਾ, ਰਾਜਾ ਪਿਤਾ ਦਾ, ਰਾਣੀ ਮਾਂ ਦਾ, ਕੱਪੜਾ ਨੰਗੇਜ਼ ਦਾ ਚਿੰਨ੍ਹ ਹੋ ਸਕਦੇ ਹਨ। ਭਾਵੇਂ ਇਹ ਚਿੰਨ੍ਹ ਵੇਖਣ ਨੂੰ ਤਾਂ ਬਹੁਤ ਅਜੀਬ ਲਗਦੇ ਹਨ ਪਰ ਫ਼ਰਾਇਡ ਨੇ ਇਨ੍ਹਾਂ ਦੇ ਆਧਾਰ ਤੇ ਹੀ ਬਹੁਤ ਸਾਰੇ ਸੁਪਨਿਆਂ ਦੀ ਸਫਲਤਾਪੂਰਵਕ ਵਿਆਖਿਆ ਕੀਤੀ ਹੈ।

(5) **ਵਿਸਥਾਰੀਕਰਨ** (Secondery elaboration)–ਮਨੁੱਖ ਹਰ ਇਕ ਚੀਜ਼ ਨੂੰ ਲਗਾਤਾਰ ਅਤੇ ਅਰਥ ਭਰਪੂਰ ਰੂਪ ਵਿਚ ਵੇਖਣਾ ਚਾਹੁੰਦਾ ਹੈ। ਇਸੇ ਲਈ ਉਹ ਸੁਪਨੇ ਆਉਣ ਤੋਂ ਬਾਅਦ ਜਾਗਣ ਉਪਰੰਤ ਸੁਪਨੇ ਨੂੰ ਜ਼ਿਆਦਾ ਅਰਥ-ਭਰਪੂਰ ਅਤੇ ਤਰਕਾਤਮਕ ਬਣਾਉਣ ਲਈ ਉਸ ਨੂੰ ਇਧਰੋਂ ਉਧਰੋਂ ਵਧਾ ਕੇ ਦੱਸਦਾ ਹੈ। ਇਸ ਜੁਗਤ ਨੂੰ ਹੀ ਵਿਸਥਾਰੀਕਰਨ ਕਹਿੰਦੇ ਹਨ ਤੇ ਇਸ ਨਾਲ ਸੁਪਨੇ ਦਾ ਅਸਲੀ ਰੂਪ ਲੁਪਤ ਰਹਿੰਦਾ ਹੈ।

ਫ਼ਰਾਇਡ ਨੇ ਸੁਪਨੇ ਬਾਰੇ ਮਹੱਤਵਪੂਰਨ ਗੱਲ ਇਹ ਦੱਸੀ ਹੈ ਕਿ ਸੁਪਨਾ ਮਾਨਸਕ ਪ੍ਰਤਿਗਮਨ ਦਾ ਸਿੱਟਾ ਹੈ। ਇਹ ਮਾਨਸਕ ਪ੍ਰਤਿਗਮਨ ਬਹੁਤ ਘੱਟ ਸਮੇਂ ਲਈ ਹੁੰਦਾ ਹੈ ਅਤੇ ਇਸ ਸਦਕਾ ਮਨੁੱਖ ਦੇ ਮਾਨਸਕ ਵਿਕਾਸ ਵਿਚ ਵਿਘਨ ਨਹੀਂ ਪੈਂਦਾ। ਇਹ ਪ੍ਰਤਿਗਮਨ ਨਾਟਕੀ ਰੂਪ ਵਿਚ ਵਾਪਰਦਾ ਹੈ ਜਿਸ ਕਰਕੇ ਵਿਅਕਤੀ ਦੀਆਂ ਬਚਪਨ ਦੀਆਂ ਇੱਛਾਵਾਂ ਦੀ ਪੂਰਤੀ ਹੋ ਜਾਂਦੀ ਹੈ। ਜੇਕਰ ਅਜਿਹੇ ਸੁਪਨੇ ਨਾ ਆਉਣ ਤਾਂ ਮਨੁੱਖ ਦਾ ਮਾਨਸਕ ਵਿਕਾਸ ਰੁਕ ਜਾਂਦਾ ਹੈ ਜਾਂ ਉਸ ਨੂੰ ਕਿਸੇ ਕਿਸਮ ਦਾ ਕੋਈ ਮਾਨਸਕ ਰੋਗ ਲੱਗ ਜਾਂਦਾ ਹੈ। ਦੂਸਰੀ ਵੱਡੀ ਗੱਲ ਉਸ ਨੇ ਇਹ ਦੱਸੀ ਕਿ ਸੁਪਨਾ ਨੀਂਦ ਨਾਸ਼ਕ ਨਹੀਂ ਸਗੋਂ ਨੀਂਦ ਰੱਖਿਅਕ ਹੈ। ਭਿਆਨਕ ਜਾਂ ਉਤੇਜਕ ਸੁਪਨਿਆਂ ਵਿਚ ਦਬੀ ਹੋਈ ਇੱਛਾ ਦੀ ਪੂਰਤੀ ਹੋ ਜਾਂਦੀ ਹੈ ਤੇ ਮਨ ਸ਼ਾਂਤ ਹੋ ਜਾਂਦਾ ਹੈ। ਇਸ ਲਈ ਸੁਪਨਾ ਵਿਅਕਤੀ ਦੀਆਂ ਜਟਿਲ ਸਮੱਸਿਆਵਾਂ ਨੂੰ ਹੱਲ ਕਰਨ ਦਾ ਇਕ ਢੰਗ

ਹੈ। ਤੀਸਰੀ ਜ਼ਰੂਰੀ ਗੱਲ ਫਰਾਇਡ ਨੇ ਇਹ ਦੱਸੀ ਕਿ ਸੁਪਨਾ ਨਾ ਤਾਂ ਵਿਅਰਥ ਮਾਨਸਕ ਅਨੁਭਵ ਹੈ ਤੇ ਨਾ ਹੀ ਉਸ ਵਿਚ ਦੇਖੇ ਗਏ ਦ੍ਰਿਸ਼ ਅਰਥਹੀਣ ਹੁੰਦੇ ਹਨ। ਬੈੜੇ ਸੁਪਨਿਆਂ ਦੁਆਰਾ ਵਿਅਕਤੀ ਦੀ ਮਾਨਸਕ ਸਿਹਤ ਬਣੀ ਰਹਿੰਦੀ ਹੈ। ਮਨ ਦੇ ਅੰਦਰੂਨੀ ਰੂਪ ਨੂੰ ਸਮਝਣ ਲਈ ਸੁਪਨਿਆਂ ਦਾ ਅਧਿਐਨ ਬਹੁਤ ਜ਼ਰੂਰੀ ਹੈ। ਇਸੇ ਲਈ ਫਰਾਇਡ ਨੇ ਸੁਪਨਿਆ ਨੂੰ ਮਨੁੱਖ ਦੇ ਅੰਦਰਲੇ ਦੀ ਕੁੰਜੀ ਕਿਹਾ ਹੈ।

ਸੁਪਨਿਆਂ ਬਾਰੇ ਗੱਲਬਾਤ ਕਰਨ ਨਾਲ ਰੋਗੀ ਦੇ ਬਹੁਤ ਸਾਰੇ ਦਬੇ ਹੋਏ ਭਾਗ ਚੇਤਨਾ ਦੀ ਸੱਤਹ ਤੇ ਆ ਜਾਂਦੇ ਹਨ ਅਤੇ ਇਸ ਤਰ੍ਹਾਂ ਉਨ੍ਹਾਂ ਭਾਵਾਂ ਦਾ ਨਿਕਾਸ ਹੋ ਜਾਂਦਾ ਹੈ। ਕਿਸੇ ਰੋਗੀ ਦੇ ਅਨੇਕਾਂ ਸੁਪਨੇ ਲਗਾਤਾਰ ਸੁਣਨ ਨਾਲ ਅਤੇ ਉਨ੍ਹਾਂ ਦੇ ਅਰਥ ਲਾਉਂਦਿਆਂ ਰੋਗੀ ਦਾ ਰੋਗ ਨਸ਼ਟ ਹੋ ਜਾਂਦਾ ਹੈ। ਇਹ ਵਿਧੀ ਮਾਨਸਕ ਰੋਗੀ ਦਾ ਰੋਗ ਲੱਭਣ ਅਤੇ ਉਸ ਦਾ ਇਲਾਜ ਕਰਨ ਵਿਚ ਡਾਕਟਰਾਂ ਦੀ ਸਹਾਇਤਾ ਕਰਦੀ ਹੈ। ਸੁਪਨਿਆਂ ਦੀ ਵਿਆਖਿਆ ਕਰਨ ਲਈ ਫਰਾਇਡ ਨੇ ਚਿੰਨ੍ਹਾਂ ਦੇ ਨਾਲ ਨਾਲ ਸੁਤੰਤਰ-ਸਹਿਚਾਰਤਾ ( Free-association ) ਦੀ ਵਰਤੋਂ ਵੀ ਕੀਤੀ ਹੈ।

**ਐਡਲਰ ਦੀ ਸੁਪਨ ਵਿਆਖਿਆ**-ਐਡਲਰ ਅਨੁਸਾਰ ਸੁਪਨੇ ਵਿਚ ਸਭ ਤੋਂ ਮਹੱਤਵਪੂਰਨ ਤੱਤ ਮਾਨਸਕ ਸੰਘਰਸ਼ ਅਤੇ ਦਬੀਆਂ ਹੋਈਆਂ ਇੱਛਾਵਾਂ ਹਨ। ਜਿਥੇ ਫਰਾਇਡ ਨੇ ਕਾਮ-ਤਰੰਗ ਦੀ ਮਹੱਤਤਾ ਤੇ ਜ਼ੋਰ ਦਿੱਤਾ ਹੈ ਉਥੇ ਐਡਲਰ ਨੇ ਆਤਮ-ਦ੍ਰਿੜ੍ਹਤਾ (Self-assertion) ਤੇ ਜ਼ੋਰ ਦਿੱਤਾ ਹੈ। ਸੁਪਨੇ ਵਿਅਕਤੀ ਦੇ ਬਚਪਨ ਵਿਚ ਬਣੇ ਜੀਵਨ ਢੰਗ (life Style) ਨੂੰ ਦਰਸਾਉਂਦੇ ਹਨ। ਫਰਾਇਡ ਸੁਪਨਿਆਂ ਦਾ ਸਬੰਧ ਬੀਤ ਚੁੱਕੇ ਨਾਲ ਮੰਨਦਾ ਹੈ ਪਰ ਐਡਲਰ ਸੁਪਨਿਆਂ ਨੂੰ ਵਿਅਕਤੀ ਦੇ ਭਵਿੱਖ ਨਾਲ ਸਬੰਧਤ ਮੰਨਦਾ ਹੈ। ਇਸ ਅਨੁਸਾਰ ਵਿਅਕਤੀ ਆਪਣੀ ਆਉਣ ਵਾਲੀ ਜ਼ਿੰਦਗੀ ਦਾ ਸੁਪਨਿਆਂ ਵਿਚ ਅਭਿਆਸ (Reharsal) ਕਰਦਾ ਹੈ ਉਦਾਹਰਨ ਲਈ ਇਕ ਵਿਆਹ ਬਾਰੇ ਚਿੰਤਾਤੁਰ ਵਿਅਕਤੀ ਦਾ ਸੁਪਨਾ ਹੈ ਕਿ ਉਹ ਦੋ ਦੇਸ਼ਾਂ ਦੀ ਸੀਮਾਂ ਵਿਚਕਾਰ ਪਕੜਿਆ ਗਿਆ ਹੈ ਅਤੇ ਉਸ ਨੂੰ ਕੈਦ ਕਰਨ ਦਾ ਡਰਾਵਾ ਦਿੱਤਾ ਜਾ ਰਿਹਾ ਹੈ।

**ਯੁੰਗ ਦੀ ਸੁਪਨ ਵਿਆਖਿਆ**-ਯੁੰਗ ਅਨੁਸਾਰ ਵਿਅਕਤੀ ਵਿਚ ਇਕ ਆਮ ਜ਼ਿੰਦਗੀ ਦੀ ਤਾਕਤ (life energy) ਹੁੰਦੀ ਹੈ ਜੋ ਵੱਖ ਵੱਖ ਕਾਰਜਾਂ ਵਿਚ ਪਰਗਟ ਹੁੰਦੀ ਹੈ। ਇਸ ਲਈ ਸੁਪਨੇ ਕਿਸੇ ਖ਼ਾਸ ਤਰੰਗ ਦੀ ਪ੍ਰਤਿਨਿਧਤਾ ਨਹੀਂ ਕਰਦੇ ਸਗੋਂ ਇਹ ਜ਼ਿੰਦਗੀ ਦੀ ਆਮ ਤਾਕਤ ਹੀ ਵੱਖ ਵੱਖ ਤਰੰਗਾਂ ਦਾ ਰੂਪ ਧਾਰ ਕੇ ਸੁਪਨਿਆਂ ਵਿਚ ਦਿੱਸਦੀ ਹੈ।

ਫਰਾਇਡ ਵਾਂਗ ਯੁੰਗ ਨੇ ਵੀ ਅਚੇਤ ਮਨ ਦੀ ਮਹੱਤਤਾ ਨੂੰ ਤਾਂ ਮੰਨਿਆ ਹੈ ਪਰ ਇਸ ਨੇ ਵਿਅਕਤਿਤਵ ਅਚੇਤਨਤਾ (Individual unconcious) ਨੂੰ ਘੱਟ ਮਹੱਤਤਾ ਦੇ ਕੇ ਸਮੂਹ ਅਚੇਤਨਤਾ (Racial/collective unconcious) ਤੇ ਜ਼ੋਰ ਦਿੱਤਾ ਹੈ।

ਫਰਾਇਡ ਅਨੁਸਾਰ ਸੁਪਨਿਆਂ ਲਈ ਇੱਛਾਵਾਂ ਦਾ ਦੱਬਿਆ ਹੋਣਾ ਜ਼ਰੂਰੀ ਹੈ ਪਰ ਯੁੰਗ ਅਨੁਸਾਰ ਸੁਪਨੇ ਦਬੀਆਂ ਇੱਛਾਵਾਂ ਤੋਂ ਬਿਨਾਂ ਵੀ ਆ ਸਕਦੇ ਹਨ। ਯੁੰਗ ਦਾ ਤਾਂ ਇਹ ਮਤ ਹੈ ਕਿ ਸੁਪਨੇ ਆਮ ਮਾਨਸਕ ਕਿਰਿਆਵਾਂ ਹਨ ਜਿਨ੍ਹਾਂ ਵਿਚ ਸਾਡੇ ਨਿੱਜੀ ਕਿਸਮ ਦੇ ਲੱਛਣ (ਜੋ ਸਾਡੀ ਨਿੱਜੀ ਅਚੇਤਨਾ ਵਿਚ ਹੁੰਦੇ ਹਨ) ਪ੍ਰਾਰੰਭਕ ਰੂਪ (Archetype) ਵਿਚ ਪਰਗਟ ਹੁੰਦੇ ਹਨ। ਫਰਾਇਡ ਅਤੇ ਐਡਲਰ ਅਨੁਸਾਰ ਸੁਪਨੇ ਸਾਡੇ ਭੂਤ ਅਤੇ ਭਵਿੱਖ ਦੋਹਾਂ ਨਾਲ ਸਬੰਧਤ ਹੁੰਦੇ ਹਨ ਪਰ ਯੁੰਗ ਅਨੁਸਾਰ ਸੁਪਨੇ ਸਾਡੇ ਵਰਤਮਾਨ ਕਾਲ ਨਾਲ ਹੀ ਸਬੰਧਤ ਹੁੰਦੇ ਹਨ। ਯੁੰਗ ਦੇ ਸਿਧਾਂਤ ਅਨੁਸਾਰ ਸੁਪਨੇ ਵਿਅਕਤੀ ਦੇ ਵਰਤਮਾਨ ਕਾਲ ਦੀਆਂ ਮੁਸ਼ਕਲਾਂ ਨਾਲ ਸਬੰਧਤ ਅਚੇਤ ਜਜ਼ਬੇ ਦਰਸਾਉਂਦੇ ਹਨ। ਉਦਾਹਰਨ ਲਈ ਯੁੰਗ ਨੇ ਇਕ ਸੁਪਨੇ ਦੀ ਵਿਆਖਿਆ ਕਰਦੇ ਹੋਏ ਦੱਸਿਆ ਕਿ ਇਕ ਨੌਜਵਾਨ ਜੋ ਯੂਨੀਵਰਸਿਟੀ ਦਾ ਗਰੈਜੂਏਟ ਸੀ ਨੌਕਰੀ ਨਾ ਮਿਲਣ ਕਰਕੇ ਦਿਮਾਗੀ ਰੋਗ ਦਾ ਸ਼ਿਕਾਰ ਹੋ ਗਿਆ। ਉਸ ਦਾ ਸੁਪਨਾ ਸੀ 'ਮੈਂ ਆਪਣੀ ਮਾਂ ਤੇ ਭੈਣ ਨਾਲ ਪੌੜੀ ਚੜ੍ਹ ਰਿਹਾ ਸੀ। ਜਦੋਂ ਅਸੀਂ ਸਿਖਰਲੇ ਡੰਡੇ ਤੇ ਪਹੁੰਚੇ ਤਾਂ ਪਤਾ ਲੱਗਾ ਕਿ ਮੇਰੀ ਭੈਣ ਇਕ ਬੱਚੇ ਨੂੰ ਜਨਮ ਦੇਣ ਵਾਲੀ ਹੈ।' ਯੁੰਗ ਦੀ ਵਿਆਖਿਆ ਅਨੁਸਾਰ ਮਾਂ ਉਸ ਦੇ ਕਰਤੱਵ ਦਾ ਚਿੰਨ੍ਹ ਸੀ, ਭੈਣ ਸੱਚੇ ਪਿਆਰ ਦਾ ਤੇ ਬੱਚੇ ਦਾ ਜਨਮ ਪੁਨਰ-ਜਨਮ ਦਾ ਚਿੰਨ੍ਹ ਸੀ। ਇਸ ਪ੍ਰਕਾਰ ਸਾਰਾ ਸੁਪਨਾ ਉਸ ਵਿਅਕਤੀ ਦੀ ਮੌਜੂਦਾ ਜ਼ਿੰਦਗੀ ਵਿਚ ਪੁਨਰਗਠਨ ਨੂੰ ਦਰਸਾਉਂਦਾ ਹੈ।

ਚਾਰਲਸ ਯੁੰਗ ਨੇ ਕਈ ਗੱਲਾਂ ਡਾ. ਫਰਾਇਡ ਨਾਲੋਂ ਭਿੰਨ ਆਖੀਆਂ ਹਨ। ਉਸ ਅਨੁਸਾਰ ਸੁਪਨੇ ਦੇ ਪ੍ਰਤੀਕਾਂ ਦੇ ਹਰ ਸਮੇਂ ਇੱਕੋ ਹੀ ਭਾਵ ਨਹੀਂ ਹੁੰਦੇ। ਸੁਪਨੇ ਦੇ ਅਸਲੀ ਅਰਥ ਸਮਝਣ ਲਈ ਵਿਅਕਤੀ ਦੀ ਸ਼ਖ਼ਸੀਅਤ ਨੂੰ ਜਾਣਨਾ, ਉਸ ਦੀਆਂ ਵਿਸ਼ੇਸ਼ ਸਮੱਸਿਆਵਾਂ ਨੂੰ ਸਮਝਣਾ ਅਤੇ ਸਮੇਂ ਅਨੁਸਾਰ ਦੇਸ਼, ਕਾਲ ਅਤੇ ਹੋਰ ਪ੍ਰਸਥਿਤੀਆਂ ਨੂੰ ਧਿਆਨ ਵਿਚ ਰੱਖਣਾ ਬਹੁਤ ਜ਼ਰੂਰੀ ਹੈ। ਇਕ ਹੀ ਸੁਪਨਾ ਵੱਖ ਵੱਖ ਵਿਅਕਤੀਆਂ ਲਈ ਭਿੰਨ ਭਿੰਨ ਅਰਥ ਰੱਖਦਾ ਹੈ। ਇਸੇ ਤਰ੍ਹਾਂ ਇਕੋ ਵਿਅਕਤੀ ਲਈ ਵੱਖ ਵੱਖ ਪ੍ਰਸਥਿਤੀਆਂ ਵਿਚ ਉਸ ਦੇ ਅਰਥ ਵੱਖੋ ਵੱਖਰੇ ਹੋ ਸਕਦੇ ਹਨ। ਅਰਥਾਤ ਜਦੋਂ ਤਕ ਵਿਅਕਤੀ ਖ਼ੁਦ ਕਿਸੇ ਅਰਥ ਨੂੰ ਸਵੀਕਾਰ ਨਾ ਕਰ ਲਵੇ ਉਦੋਂ ਤੀਕ ਇਹ ਨਹੀਂ ਸਮਝਣਾ ਚਾਹੀਦਾ ਕਿ ਸੁਪਨੇ ਦਾ ਅਸਲੀ ਅਰਥ ਲੱਭ ਪਿਆ ਹੈ। ਡਾ. ਫਰਾਇਡ ਤੋਂ ਉਲਟ ਯੁੰਗ ਅਨੁਸਾਰ ਸੁਪਨਿਆਂ ਦਾ ਕਾਰਨ ਵਿਅਕਤੀ ਦੀਆਂ ਸੁਆਰਥੀ ਇੱਛਾਵਾਂ ਦਾ ਦਬਿਆ ਹੋਇਆ ਹੋਣਾ ਹੀ ਨਹੀਂ ਹੁੰਦਾ ਸਗੋਂ ਉਸ ਦੇ ਗੰਭੀਰ ਮਨ ਦੇ ਅਧਿਆਤਮਕ ਅਨੁਭਵ ਵੀ ਹੁੰਦੇ ਹਨ। ਇਸੇ ਕਰਕੇ ਵਿਅਕਤੀ ਆਪਣੇ ਸੁਪਨਿਆਂ ਤੋਂ ਜੀਵਨ ਉਪਯੋਗੀ ਸਿੱਖਿਆ ਵੀ ਪ੍ਰਾਪਤ ਕਰ ਲੈਂਦਾ ਹੈ।

ਯੁੰਗ ਅਨੁਸਾਰ ਸੁਪਨੇ ਕੇਵਲ ਪੁਰਾਣੇ ਅਨੁਭਵਾਂ ਦੀ ਪ੍ਰਤਿਕ੍ਰਿਆ ਹੀ ਨਹੀਂ ਹੁੰਦੇ ਸਗੋਂ ਇਹ ਸਾਡੇ ਭਵਿੱਖ ਨਾਲ ਸਬੰਧ ਰੱਖਦੇ ਹਨ। ਇਨ੍ਹਾਂ ਦੁਆਰਾ ਅਜਿਹੀਆਂ ਗੱਲਾਂ ਵੀ ਜਾਣ ਸਕੀਦਾ ਹੈ ਜਿਨ੍ਹਾਂ ਅਨੁਸਾਰ ਚੱਲਣ ਨਾਲ ਵਿਅਕਤੀ ਆਪਣੇ ਆਪ ਨੂੰ ਅਨੇਕ ਪ੍ਰਕਾਰ ਦੀਆਂ ਦੁਰਘਟਨਾਵਾਂ ਅਤੇ ਦੁੱਖਾਂ ਤੋਂ ਬਚਾ ਸਕਦਾ ਹੈ।

**ਸੁਪਰੀਮ ਕੋਰਟ** : ਸੰਯੁਕਤ ਰਾਜ ਅਮਰੀਕਾ ਦੀ ਸੁਪਰੀਮ ਕੋਰਟ, ਰਾਜ ਅਤੇ ਫੈਡਰਲ ਅਦਾਲਤਾਂ ਦੀ ਦੂਹਰੀ ਪ੍ਰਣਾਲੀ ਦੇ ਸਭ ਤੋਂ ਸਿਖਰਲੇ ਦਰਜੇ ਦੀ ਅਦਾਲਤ ਹੈ। ਇਸ ਹੈਸੀਅਤ ਕਾਰਨ ਇਸ ਦੇ ਕਰਤੱਵਾਂ ਦਾ ਵੀ ਪ੍ਰਮੁੱਖ ਅਤੇ ਵਿਲੱਖਣ ਦਰਜਾ ਹੈ। ਰਵਾਇਤੀ ਨਿਆਂ-ਘਰ ਹੋਣ ਦੇ ਨਾਤੇ ਇਸ ਦੇ ਅਧਿਕਾਰ ਦੀ ਸਾਧਾਰਨ ਕਾਨੂੰਨੀ ਦਾਵਿਆਂ ਦੇ ਫ਼ੈਸਲੇ ਲਈ ਹੀ ਵਰਤੋਂ ਹੋ ਸਕਦੀ ਹੈ। ਇਸ ਦੇ ਨਾਲ ਹੀ ਦੇਸ਼ ਦੇ ਸੰਵਿਧਾਨ ਦੀ ਵੀ ਅੰਤਿਮ ਪ੍ਰਤਿਪਾਦਕ ਦੇ ਤੌਰ ਤੇ, ਇਹ ਕੌਮ ਦੀਆਂ ਉਮੰਗਾਂ ਦੀ ਆਵਾਜ਼ ਅਤੇ ਪ੍ਰਤੀਕ ਹੈ। ਸੁਪਰੀਮ ਕੋਰਟ, ਰਾਜ ਅਤੇ ਰਾਸ਼ਟਰ ਵਿਚਕਾਰ, ਰਾਜ ਅਤੇ ਰਾਜ ਵਿਚਕਾਰ ਅਤੇ ਸਰਕਾਰ ਅਤੇ ਨਾਗਰਿਕ ਵਿਚਕਾਰ ਇਖ਼ਤਿਆਰਾਂ ਦੇ ਹੱਦ ਬੰਨੇ ਉਲੀਕਦੀ ਹੈ।

ਅਮਰੀਕੀ ਸੰਵਿਧਾਨ ਹੇਠ ਹਰੇਕ ਪਾਸ ਕੀਤਾ ਐਕਟ ਉੱਨਾਂ ਚਿਰ ਦੇਸ਼ ਦਾ ਕਾਨੂੰਨ ਨਹੀਂ ਮੰਨਿਆਂ ਜਾਂਦਾ, ਜਿੰਨਾ ਚਿਰ ਕਿ ਸੁਪਰੀਮ ਕੋਰਟ ਉਸ ਨੂੰ ਜਾਇਜ਼ ਨਹੀਂ ਠਹਿਰਾ ਦਿੰਦੀ। ਇਸੇ ਕਰਕੇ ਕਿਸੇ ਵੀ ਸਮਾਜਕ ਅਤੇ ਆਰਥਕ ਤਰੱਕੀ ਦੀ ਚਾਬੀ ਸੁਪਰੀਮ ਕੋਰਟ ਦੇ ਹੱਥ ਵਿਚ ਹੈ। ਇਸ ਦੀ ਮੋਹਰੀ ਹੈਸੀਅਤ ਦਾ ਕਾਰਨ ਇਸ ਨੂੰ ਅਦਾਲਤੀ ਨਜ਼ਰਸਾਨੀ ਦੇ ਅਧਿਕਾਰ ਹਾਸਲ ਹੋਣ ਕਰਕੇ ਹੈ। ਰਾਜ ਸੱਤਾ ਦੇ

ਤਿੰਨਾਂ ਅੰਗਾਂ ਵਿਚੋਂ, ਇਸ ਦੇ ਸਭ ਤੋਂ ਨਿਰਬਲ ਹੁੰਦਿਆਂ ਵੀ, ਸਰਕਾਰ ਦੀਆਂ ਹੋਰਨਾਂ ਦੋਹਾਂ ਸ਼ਾਖਾਵਾਂ ਦੇ ਕਾਰਜਾਂ ਦੀ ਸੰਵਿਧਾਨਿਕਤਾ ਬਾਰੇ ਇਸ ਦੇ ਅੰਤਿਮ ਨਿਰਣੇ ਦੇ ਹਾਵੀ ਹੋਣ ਕਾਰਨ ਇਸ ਨੂੰ ਸਰਬ-ਉੱਚ ਦਰਜਾ ਪ੍ਰਾਪਤ ਹੋ ਗਿਆ ਹੈ। ਭਾਵੇਂ ਸੰਵਿਧਾਨ ਨੇ 'ਸੰਯੁਕਤ ਰਾਜਾਂ ਦੀ ਆਦਲਤੀ ਸ਼ਕਤੀ' ਸੁਪਰੀਮ ਕੋਰਟ ਨੂੰ ਦੇ ਰੱਖੀ ਹੈ ਪਰ ਅਦਾਲਤ ਦੀ 'ਅਪੀਲੀ ਅਧਿਕਾਰਿਤਾ' ਅਜਿਹੇ ਵਿਨਿਯਮਾਂ ਦੇ, ਜਿਹੜੇ ਕਿ ਕਾਂਗਰਸ ਬਣਾਵੇ, ਦੇ ਬਿਲਕੁਲ ਤਾਬੇ ਕਰ ਦਿੱਤੀ ਗਈ ਹੈ। ਨਿਜੀ ਕਾਨੂੰਨ ਦੇ ਖੇਤਰ ਵਿਚ ਅਮਰੀਕੀ ਸੁਪਰੀਮ ਕੋਰਟ ਨੂੰ ਕੋਈ ਅਪੀਲੀ ਅਧਿਕਾਰਿਤਾ ਹਾਸਲ ਨਹੀਂ। ਸੁਪਰੀਮ ਕੋਰਟ ਰਾਸ਼ਟਰ ਦੀ ਸਭ ਤੋਂ ਸਿਖਰਲੀ ਅਦਾਲਤ ਹੋਣ ਕਰਕੇ ਅਪੀਲੀ ਅਦਾਲਤ ਵਜੋਂ, ਫੈਡਰਲ ਅਦਾਲਤ ਵਜੋਂ ਅਤੇ ਸੰਵਿਧਾਨ ਦੀ ਸੰਰਖਿਅਕ ਵਜੋਂ ਆਪਣੀਆਂ ਸ਼ਕਤੀਆਂ ਦੀ ਵਰਤੋਂ ਕਰਦੀ ਹੈ। ਫ਼ੈਡਰਲ ਸੰਵਿਧਾਨ ਵਿਚ ਨਿਆਂਪਾਲਕਾ ਨੂੰ ਇਕ ਹੋਰ ਵਧੀਕ ਮਸਲਾ ਦਰਪੇਸ਼ ਹੁੰਦਾ ਹੈ। ਅਮਰੀਕੀ ਸੰਵਿਧਾਨ ਨੂੰ ਸੰਘਟਕ ਇਕਾਈਆਂ ਵਿਚਕਾਰ ਇਕ ਸੰਧੀਨਾਮਾ ਮੰਨਿਆ ਜਾਂਦਾ ਹੈ। ਇਸ ਲਈ ਸੰਵਿਧਾਨ ਦਾ, ਰਾਸ਼ਟਰੀ ਸਰਕਾਰ ਦੇ ਦੋਹਨਾਂ ਅੰਗਾਂ ਵੱਲੋਂ ਉਸ ਦੀਆਂ ਉਲੰਘਣਾਵਾਂ ਤੋਂ ਬਚਾਓ ਕਰਨ ਤੋਂ ਇਲਾਵਾ, ਫੈਡਰਲ ਅਤੇ ਰਾਜ ਸਰਕਾਰਾਂ ਵੱਲੋਂ ਇਕ ਦੂਜੇ ਦੇ ਅਧਿਕਾਰਾਂ ਦੇ ਖੋਹਣ-ਮੱਲਣ ਦੇ ਖ਼ਿਲਾਫ਼, ਸੰਵਿਧਾਨ ਵੱਲੋਂ ਨੀਯਤ ਕੀਤੇ ਇਖ਼ਤਿਆਰਾਂ ਦੀ ਵੰਡ ਬਰਕਰਾਰ ਰੱਖਣਾ ਵੀ ਸੁਪਰੀਮ ਕੋਰਟ ਦਾ ਕੰਮ ਹੈ। ਸੰਖੇਪ ਵਿਚ, ਫ਼ੈਡਰਲ ਸਿਸਟਮ ਵਿਚ ਇਹ ਇਕ ਐਮਪਾਇਰ (ਸਾਲਸ) ਦਾ ਕੰਮ ਕਰਦੀ ਹੈ

ਭਾਵੇਂ ਭਾਰਤੀ ਯੂਨੀਅਨ ਆਪਣੀਆਂ ਸੰਘਟਕ ਇਕਾਈਆਂ ਵਿਚ-ਕਾਰ ਕਿਸੇ ਸੰਧੀਨਾਮੇ ਦੀ ਸਿਰਜਣਾ ਨਹੀਂ, ਫਿਰ ਵੀ ਸੰਘ ਅਤੇ ਰਾਜਾਂ ਵਿਚਕਾਰ ਵਿਧਾਨ-ਮੰਡਲ ( Legislature ) ਅਤੇ ਪ੍ਰਸ਼ਾਸਕੀ ਇਖ਼ਤਿਆਰਾਂ ਦੀ ਵੰਡ ਕੀਤੀ ਹੋਈ ਹੈ। ਭਾਰਤੀ ਸੁਪਰੀਮ ਕੋਰਟ ਦੇਸ਼ ਦੀ ਉਚਤਮ ਅਦਾਲਤ ਹੈ ਅਤੇ ਇਸ ਦੁਆਰਾ ਘੋਸ਼ਤ ਕੀਤਾ ਕਾਨੂੰਨ ਭਾਰਤ ਦੇ ਹਰ ਖੇਤਰ ਵਿਚ ਲਾਗੂ ਹੁੰਦਾ ਹੈ ਅਤੇ ਹਾਈ ਕੋਰਟਾਂ ਅਤੇ ਦੂਜੀਆਂ ਮਾਤਹਿਤ ਅਦਾਲਤਾਂ ਇਸ ਦੀਆਂ ਪਾਬੰਦ ਹਨ। ਇਹ ਦੇਸ਼ ਦੀ ਅੰਤਿਮ ਅਪੀਲੀ ਅਦਾਲਤ ਹੈ। ਇਸ ਦਾ ਅਪੀਲੀ ਅਧਿਕਾਰ ਖੇਤਰ ਸੰਯੁਕਤ ਰਾਜ ਅਮਰੀਕਾ ਦੀ ਸੁਪਰੀਮ ਕੋਰਟ ਅਤੇ ਇੰਗਲੈਂਡ ਦੇ ਹਾਊਸ ਆਫ਼ ਲਾਰਡਜ਼ ਦੇ ਅਧਿਕਾਰ ਖੇਤਰ ਨਾਲੋਂ ਬਹੁਤ ਵਿਸ਼ਾਲ ਹੈ।

ਭਾਰਤੀ ਸੁਪਰੀਮ ਕੋਰਟ ਦਾ ਇਕ ਚੀਫ਼ ਜਸਟਿਸ ਹੈ, ਅਤੇ ਜੱਜਾਂ ਦੀ ਗਿਣਤੀ 17 ਤਕ ਸੀਮਤ ਹੈ। ਜੱਜਾਂ ਦੀ ਨਿਯੁਕਤੀ ਰਾਸ਼ਟਰਪਤੀ ਦੁਆਰਾ ਕੀਤੀ ਜਾਂਦੀ ਹੈ। ਸੁਪਰੀਮ ਕੋਰਟ ਦਾ ਜੱਜ ਉਹੀ ਵਿਅਕਤੀ ਨਿਯੁਕਤ ਕੀਤਾ ਜਾ ਸਕਦਾ ਹੈ ਜੋ ਲਾਜ਼ਮੀ ਤੌਰ ਤੇ ਭਾਰਤ ਦਾ ਸ਼ਹਿਰੀ ਹੋਵੇ। ਇਸ ਤੋਂ ਇਲਾਵਾ ਉਸਨੇ ਕਿਸੇ ਇਕ ਜਾਂ ਵੱਧ ਹਾਈਕੋਰਟਾਂ ਵਿਚ ਲਗਾਤਾਰ ਘੱਟੋ ਘੱਟ 5 ਸਾਲ ਬਤੌਰ ਜੱਜ ਸੇਵਾ ਕੀਤੀ ਹੋਵੇ ਜਾਂ ਇਕ ਜਾਂ ਇਕ ਤੋਂ ਵਧ ਹਾਈ ਕੋਰਟਾਂ ਵਿਚ ਲਗਾਤਾਰ ਘੱਟੋ ਘੱਟ ਦਸ ਸਾਲ ਦੇ ਸਮੇਂ ਲਈ ਵਕਾਲਤ ਕੀਤੀ ਹੋਵੇ ਜਾਂ ਉਹ ਰਾਸ਼ਟਰਪਤੀ ਦੀ ਰਾਏ ਵਿਚ ਇਕ ਉੱਘਾ ਕਾਨੂੰਨਦਾਨ ਹੋਵੇ। ਸੁਪਰੀਮ ਕੋਰਟ ਦੇ ਚੀਫ਼ ਜਸਟਿਸ ਦੀ ਨਿਯੁਕਤੀ ਦੇ ਮਾਮਲੇ ਵਿਚ ਰਾਸ਼ਟਰਪਤੀ ਸੁਪਰੀਮ ਕੋਰਟ ਅਤੇ ਹਾਈ ਕੋਰਟਾਂ ਦੇ ਅਜਿਹੇ ਜੱਜਾਂ ਨਾਲ ਸਲਾਹ ਮਸ਼ਵਰਾ ਕਰੇਗਾ ਜਿਨ੍ਹਾਂ ਨੂੰ ਉਹ ਜ਼ਰੂਰੀ ਸਮਝੇ ਅਤੇ ਸੁਪਰੀਮ ਕੋਰਟ ਦੇ ਹੋਰਨਾਂ ਜੱਜਾਂ ਦੀ ਨਿਯੁਕਤੀ ਦੀ ਸੂਰਤ ਵਿਚ ਉਪਰੋਕਤ ਤੋਂ ਇਲਾਵਾ, ਸੁਪਰੀਮ ਕੋਰਟ ਦੇ ਚੀਫ਼ ਜਸਟਿਸ ਨਾਲ ਸਲਾਹ ਮਸ਼ਵਰਾ ਲਾਜ਼ਮੀ ਹੈ। ਸੰਵਿਧਾਨ ਵਿਚ ਕੀਤੇ ਉਪਬੰਧ ਅਨੁਸਾਰ ਹਾਈ ਕੋਰਟ ਦੇ ਕਿਸੇ ਜੱਜ ਨੂੰ ਸੁਪਰੀਮ ਕੋਰਟ ਦਾ ਤਦ-ਅਰਥ (ਐਡਹਾਕ) ਜੱਜ ਨਿਯੁਕਤ ਕੀਤਾ ਜਾ ਸਕਦਾ ਹੈ। ਸੁਪਰੀਮ ਕੋਰਟ ਦੇ ਰੀਟਾਇਰ ਹੋਏ ਜੱਜ ਨੂੰ ਵੀ ਬਤੌਰ ਜੱਜ ਸੁਪਰੀਮ ਕੋਰਟ ਕਾਰਵਾਈ ਕਰਨ ਲਈ ਅਧਿਕਾਰਿਤ ਕੀਤਾ ਜਾ ਸਕਦਾ ਹੈ।

ਸੁਪਰੀਮ ਕੋਰਟ ਦੇ ਜੱਜਾਂ ਨੂੰ ਆਜ਼ਾਦਾਨਾ ਢੰਗ ਨਾਲ ਡਿਊਟੀ ਨਿਭਾਉਣ ਦੇ ਮੰਤਵ ਲਈ ਭਾਰਤੀ ਸੰਵਿਧਾਨ ਵਿਚ ਬਹੁਤ ਸਾਰੇ ਉਪਬੰਧ ਕੀਤੇ ਗਏ ਹਨ। ਇਕ ਵਾਰੀ ਨਿਯੁਕਤ ਹੋਣ ਪਿਛੋਂ ਸੁਪਰੀਮ ਕੋਰਟ ਦੇ ਜੱਜ ਦਾ ਅਹੁਦਾ ਸਿਰਫ਼ (1) 65 ਸਾਲ ਦੀ ਉਮਰ ਪੂਰੀ ਹੋਣ ਤੇ, ਜਾਂ (2) ਰਾਸ਼ਟਰਪਤੀ ਨੂੰ ਸੰਬੋਧਿਤ ਲਿਖਤੀ ਅਸਤੀਫ਼ਾ ਦੇਣ ਤੇ, ਜਾਂ (3) ਸੰਸਦ ਦੇ ਦੋਨਾਂ ਸਦਨਾਂ ਵਲੋਂ ਸੰਵਿਧਾਨ ਵਿਚ ਨਿਸ਼ਚਿਤ ਬਾਬਤੇ ਅਨੁਸਾਰ ਨਿਵੇਦਨ ਪੱਤਰ ਦਿਤੇ ਜਾਣ ਤੇ ਰਾਸ਼ਟਰਪਤੀ ਦੁਆਰਾ ਅਹੁਦੇ ਤੋਂ ਹਟਾਏ ਜਾਣ ਤੇ ਹੀ ਖ਼ਤਮ ਹੋ ਸਕਦਾ ਹੈ।

ਸੁਪਰੀਮ ਕੋਰਟ ਦਾ ਜੱਜ ਰਿਟਾਇਰ ਹੋਣ ਪਿਛੋਂ ਭਾਰਤ ਵਿਚ ਵਕਾਲਤ ਨਹੀਂ ਕਰ ਸਕਦਾ। ਸੰਸਦ ਨੂੰ ਜੱਜਾਂ ਦੇ ਵਿਸ਼ੇਸ਼ ਅਧਿਕਾਰਾਂ, ਭੱਤਿਆਂ, ਛੁੱਟੀ ਅਤੇ ਪੈਨਸ਼ਨ ਵਿਚ ਅਦਲਾ-ਬਦਲੀ ਕਰਨ ਦਾ ਇਖ਼ਤਿਆਰ ਤਾਂ ਹੈ ਪਰ ਨਿਯੁਕਤੀ ਹੋ ਜਾਣ ਉਪਰੰਤ ਸਬੰਧਤ ਜੱਜ ਦੇ ਵਿਸ਼ੇਸ਼ ਅਧਿਕਾਰਾਂ, ਭੱਤਿਆਂ, ਛੁੱਟੀ ਅਤੇ ਪੈਨਸ਼ਨ ਵਿਚ ਅਜਿਹੀ ਕੋਈ ਤਬਦੀਲੀ ਨਹੀਂ ਕੀਤੀ ਜਾ ਸਕਦੀ ਜੋ ਉਸ ਨੂੰ ਲਾਹੇਵੰਦ ਨਾ ਹੋਵੇ।

ਸੁਪਰੀਮ ਕੋਰਟ ਦਾ ਅਧਿਕਾਰ ਖੇਤਰ–ਮੂਲ, ਅਪੀਲੀ ਅਤੇ ਸਲਾਹਕਾਰ–ਤਿੰਨ ਪ੍ਰਕਾਰ ਦਾ ਹੈ। ਇਸ ਨੂੰ (ੳ) ਭਾਰਤ ਸਰਕਾਰ ਅਤੇ ਇਕ ਜਾਂ ਵਧੇਰੇ ਰਾਜਾਂ ਵਿਚਕਾਰ ਜਾਂ (ਅ) ਇਕ ਪਾਸੇ ਭਾਰਤ ਸਰਕਾਰ ਅਤੇ ਕਿਸੇ ਰਾਜ ਜਾਂ ਰਾਜਾਂ ਅਤੇ ਦੂਜੇ ਪਾਸੇ ਹੋਰ ਰਾਜ ਜਾਂ ਰਾਜਾਂ ਵਿਚਕਾਰ, ਜਾਂ (ੲ) ਦੋ ਜਾਂ ਵਧੇਰੇ ਰਾਜਾਂ ਵਿਚਕਾਰ, ਕਿਸੇ ਵੀ ਝਗੜੇ ਵਿਚ ਨਿਰੋਲ ਮੂਲ ਅਧਿਕਾਰਤਾ ਹਾਸਲ ਹੈ ਪਰ ਸ਼ਰਤ ਇਹ ਹੈ ਕਿ ਝਗੜੇ ਵਿਚ ਕਾਨੂੰਨ ਦਾ ਜਾਂ ਤੱਥ ਦਾ ਅਜਿਹਾ ਮਸਲਾ ਸ਼ਾਮਲ ਹੋਣਾ ਚਾਹੀਦਾ ਹੈ ਜਿਸ ਤੇ ਕਿਸੇ ਕਾਨੂੰਨੀ ਅਧਿਕਾਰ ਦੀ ਹੋਂਦ ਜਾਂ ਹੱਦ ਹਲ-ਤਲਬ ਹੋਵੇ। ਇਸ ਤੋਂ ਇਲਾਵਾ ਸੰਵਿਧਾਨ ਦੇ ਅਨੁਛੇਦ 32 ਅਨੁਸਾਰ ਬੁਨਿਆਦੀ ਅਧਿਕਾਰਾਂ (Fundamental Rights) ਨੂੰ ਲਾਗੂ ਕਰਵਾਉਣ ਲਈ ਸੁਪਰੀਮ ਕੋਰਟ ਨੂੰ ਵਿਸ਼ਾਲ ਰੂਪ ਵਿਚ ਮੂਲ ਅਧਿਕਾਰ ਪ੍ਰਾਪਤ ਹੈ। ਇਸ ਨੂੰ ਇਖ਼ਤਿਆਰ ਹੈ ਕਿ ਬੁਨਿਆਦੀ ਅਧਿਕਾਰਤਾ ਨੂੰ ਲਾਗੂ ਕਰਵਾਉਣ ਲਈ ਇਹ ਹਦਾਇਤਾਂ ਜਾਂ ਹੁਕਮ ਜਾਂ ਹੈਬੀਅਸ ਕਾਰਪਸ, ਮੈਂਡੇਮਸ, ਪ੍ਰੋਹਿਬਿਸ਼ਨ ਤੇ ਕੋ-ਵਾਰੰਟੋ ਅਤੇ ਸਰਸ਼ੀਓਰਾਰੀ ਵਰਗੀਆਂ ਰਿੱਟਾਂ ਜਾਰੀ ਕਰੇ।

ਸੁਪਰੀਮ ਕੋਰਟ ਨੂੰ ਇਖ਼ਤਿਆਰ ਪ੍ਰਾਪਤ ਹੈ ਕਿ ਕਿਸੇ ਦੀਵਾਨੀ, ਫ਼ੌਜਦਾਰੀ ਮੁਕੱਦਮੇ ਨੂੰ ਇਕ ਰਾਜ ਦੀ ਹਾਈਕੋਰਟ ਵਿਚੋਂ ਕਿਸੇ ਦੂਜੇ ਰਾਜ ਦੀ ਹਾਈਕੋਰਟ ਪਾਸ ਜਾਂ ਇਕ ਰਾਜ ਦੀ ਹਾਈਕੋਰਟ ਦੀ ਮਾਤਹਿਤ ਅਦਾਲਤ ਵਿਚੋਂ ਕਿਸੇ ਦੂਜੇ ਰਾਜ ਦੀ ਹਾਈਕੋਰਟ ਦੀ ਸਮਰਥ ਅਧਿਕਾਰ ਖੇਤਰ ਵਾਲੀ ਮਾਤਹਿਤ ਅਦਾਲਤ ਨੂੰ ਮੁੰਤਕਿਲ ਕਰ ਸਕੇ। ਜੇਕਰ ਸੁਪਰੀਮ ਕੋਰਟ ਦੀ ਤਸੱਲੀ ਹੋ ਜਾਵੇ ਕਿ ਇਕੋ ਜਿਹੇ ਜਾਂ ਸਾਰਵਾਨ ਰੂਪ ਵਿਚ ਇਕੋ ਜਿਹੇ ਕਾਨੂੰਨੀ ਪ੍ਰਸ਼ਨ ਨਾਲ ਸਬੰਧਤ ਕੇਸ ਸੁਪਰੀਮ ਕੋਰਟ ਵਿਚ ਅਤੇ ਕਿਸੇ ਹੋਰ ਹਾਈਕੋਰਟ ਜਾਂ ਹਾਈਕੋਰਟਾਂ ਵਿਚ ਜਾਂ ਦੋ ਜਾਂ ਵਧੇਰੇ ਹਾਈਕੋਰਟਾਂ ਵਿਚ ਸਮਾਇਤ ਅਧੀਨ ਹਨ ਅਤੇ ਅਜਿਹੇ ਪ੍ਰਸ਼ਨ ਜਾਂ ਸਾਰਵਾਨ ਪ੍ਰਸ਼ਨ ਵਿਆਪਕ ਮਹੱਤਤਾ ਵਾਲੇ ਹਨ ਤਾਂ ਇਹ ਹਾਈਕੋਰਟ ਜਾਂ ਹਾਈਕੋਰਟਾਂ ਪਾਸੋਂ ਕੇਸ ਮੰਗਵਾ ਕੇ ਸਾਰੇ ਕੇਸਾਂ ਦਾ ਨਿਪਟਾਰਾ ਕਰ ਸਕੇਗੀ।

ਸੁਪਰੀਮ ਕੋਰਟ ਦੇ ਅਪੀਲੀ ਅਧਿਕਾਰ ਵੀ ਬਹੁਤ ਵਿਸ਼ਾਲ ਹਨ। ਜਦੋਂ ਸੰਵਿਧਾਨ ਦਾ ਅਰਥ-ਨਿਰਣਾ ਕਰਦਿਆਂ ਕਿਸੇ ਸਾਰ-ਵਾਨ ਕਾਨੂੰਨੀ ਪ੍ਰਸ਼ਨ ਨਾਲ ਸਬੰਧਤ ਕਿਸੇ ਹਾਈਕੋਰਟ ਨੇ ਕੋਈ

ਦੀਵਾਨੀ/ਫੌਜਦਾਰੀ ਕੇਸ ਸਬੰਧੀ ਕੋਈ ਨਿਰਣਾ, ਡਿਗਰੀ ਜਾਂ ਅੰਤਿਮ ਹੁਕਮ ਜਾਰੀ ਕੀਤਾ ਹੋਵੇ ਤਾਂ ਉਸ ਸਬੰਧੀ ਜਾਂ ਤਾਂ ਸਬੰਧਤ ਹਾਈਕੋਰਟ ਵਲੋਂ ਪ੍ਰਮਾਣਿਤ ਕਰਨ ਤੇ ਅਤੇ ਜਾਂ ਸੁਪਰੀਮ ਕੋਰਟ ਦੀ ਵਿਸ਼ੇਸ਼ ਮਨਜ਼ੂਰੀ ਨਾਲ ਸੁਪਰੀਮ ਕੋਰਟ ਪਾਸ ਅਪੀਲ ਦਾਖ਼ਲ ਕੀਤੀ ਜਾ ਸਕਦੀ ਹੈ। ਦੀਵਾਨੀ ਮਾਮਲਿਆਂ ਵਿਚ ਸੁਪਰੀਮ ਕੋਰਟ ਪਾਸ ਅਪੀਲ ਉਸ ਸੂਰਤ ਵਿਚ ਵੀ ਦਾਖ਼ਲ ਕੀਤੀ ਜਾ ਸਕਦੀ ਹੈ ਜੇਕਰ ਸਬੰਧਤ ਹਾਈਕੋਰਟ ਪ੍ਰਮਾਣਿਤ ਕਰੇ ਕਿ (ੳ) ਕੇਸ ਵਿਚ ਵਿਆਪਕ ਮਹੱਤਤਾ ਵਾਲਾ ਸਾਰਵਾਨ ਕਾਨੂੰਨੀ ਪ੍ਰਸ਼ਨ ਦਰਪੇਸ਼ ਹੈ, ਅਤੇ (ਅ) ਹਾਈਕੋਰਟ ਦੀ ਰਾਏ ਵਿਚ ਕਥਿਤ ਪ੍ਰਸ਼ਨ ਦਾ ਨਿਰਣਾ ਸੁਪਰੀਮ ਕੋਰਟ ਨੂੰ ਕਰਨਾ ਚਾਹੀਦਾ ਹੈ। ਫ਼ੌਜਦਾਰੀ ਕੇਸਾਂ ਵਿਚ ਸੁਪਰੀਮ ਕੋਰਟ ਪਾਸ ਅਪੀਲ ਤਾਂ ਹੀ ਹੋ ਸਕਦੀ ਹੈ ਜੇਕਰ ਸਬੰਧਤ ਹਾਈਕੋਰਟ ਨੇ (ੳ) ਅਪੀਲ ਵਿਚ ਮੁਲਜ਼ਮ ਦੀ ਬਰੀਅਤ ਦੇ ਹੁਕਮ ਨੂੰ ਉਲਟਾ ਕੇ ਮੌਤ ਜਾਂ ਉਮਰ ਕੈਦ ਜਾਂ ਘੱਟੋ ਘੱਟ 10 ਸਾਲ ਦੀ ਸਜ਼ਾ ਦਿੱਤੀ ਹੋਵੇ, ਜਾਂ (ਅ) ਆਪਣੀ ਕਿਸੇ ਮਾਤਹਿਤ ਅਦਾਲਤ ਪਾਸ ਸਮਾਇਤ ਅਧੀਨ ਕੇਸ ਮੰਗਵਾ ਕੇ ਖ਼ੁਦ ਉਸ ਦਾ ਫ਼ੈਸਲਾ ਕਰ ਕੇ ਮੁਲਜ਼ਮ ਨੂੰ ਮੌਤ ਜਾਂ ਉਮਰ ਕੈਦ ਜਾਂ ਘੱਟੋ ਘੱਟ 10 ਸਾਲ ਦੀ ਸਜ਼ਾ ਦਿੱਤੀ ਹੋਵੇ, ਜਾਂ (ੲ) ਇਹ ਪ੍ਰਮਾਣਿਤ ਕੀਤਾ ਹੋਵੇ ਕਿ ਸਬੰਧਤ ਕੇਸ ਸੁਪਰੀਮ ਕੋਰਟ ਪਾਸ ਅਪੀਲ ਕਰਨ ਦੇ ਯੋਗ ਹੈ। ਸੁਪਰੀਮ ਕੋਰਟ ਨੂੰ ਆਪਣੇ ਹੀ ਨਿਰਣਿਆਂ ਜਾਂ ਹੁਕਮਾਂ ਤੇ ਨਜ਼ਰਸਾਨੀ ਕਰਨ ਦਾ ਇਖ਼ਤਿਆਰ ਹੈ। ਸੰਸਦ ਵਿਧਾਨ ਮੰਡਲ ਦੇ ਇਖ਼ਤਿਆਰਾਂ ਦੀ ਸੰਘ-ਸੂਚੀ ਵਿਚ ਸ਼ਾਮਲ ਕਿਸੇ ਵੀ ਮਾਮਲੇ ਬਾਰੇ ਸੁਪਰੀਮ ਕੋਰਟ ਦੀ ਅਧਿਕਾਰਤਾ ਵਿਚ ਵਾਧਾ ਕਰ ਸਕਦੀ ਹੈ।

ਸੁਪਰੀਮ ਕੋਰਟ ਨੂੰ ਭਾਰਤ ਵਿਚਲੀਆਂ ਸਾਰੀਆਂ ਅਦਾਲਤਾਂ ਅਤੇ ਟ੍ਰਿਬਿਊਨਲਾਂ ਉਪਰ ਵੀ ਪੂਰਾ ਪੂਰਾ ਅਪੀਲੀ ਅਧਿਕਾਰ ਪ੍ਰਾਪਤ ਹੈ। ਇਹ ਭਾਰਤ ਦੇ ਰਾਜ-ਖੇਤਰ ਵਿਚ ਕਿਸੇ ਵੀ ਅਦਾਲਤ ਜਾਂ ਟ੍ਰਿਬਿਊਨਲ ਵਲੋਂ ਕਿਸੇ ਮਾਮਲੇ ਜਾਂ ਮਾਲੇ ਸਬੰਧੀ ਦਿੱਤੇ ਗਏ ਕਿਸੇ ਵੀ ਨਿਰਣੇ, ਡਿਗਰੀ, ਵਿਨਿਰਣੇ, ਸਜ਼ਾ ਜਾਂ ਹੁਕਮ ਵਿਰੁੱਧ ਅਪੀਲ ਕਰਨ ਲਈ, ਆਪਣੀ ਮਰਜ਼ੀ ਨਾਲ, ਵਿਸ਼ੇਸ਼ ਅਪੀਲ ਦਾਇਰ ਕਰਨ ਦੀ ਆਗਿਆ ਦੇ ਸਕਦੀ ਹੈ।

ਸੰਵਿਧਾਨ ਦੇ ਅਨੁਛੇਦ 143 ਅਧੀਨ, ਰਾਸ਼ਟਰਪਤੀ ਲੋਕ-ਮਹੱਤਵ ਦੇ ਕਿਸੇ ਵੀ ਕਾਨੂੰਨੀ ਜਾਂ ਤੱਥ ਦੇ ਪ੍ਰਸ਼ਨ ਸਬੰਧੀ ਸੁਪਰੀਮ ਕੋਰਟ ਦੀ ਰਾਏ ਮੰਗ ਸਕਦਾ ਹੈ ਅਤੇ ਅਜਿਹੇ ਮਾਮਲਿਆਂ ਵਿਚ ਅਦਾਲਤ ਨੂੰ ਆਪਣੀ ਰਾਏ ਦੇਣਾ ਲਾਜ਼ਮੀ ਹੈ।

ਅਨੁਛੇਦ 129 ਅਨੁਸਾਰ ਸੁਪਰੀਮ ਕੋਰਟ ਰਿਕਾਰਡ-ਅਦਾਲਤ ਹੈ ਅਰਥਾਤ ਇਸ ਦੇ ਰਿਕਾਰਡ ਦਾ ਸ਼ਹਾਦਤੀ ਮੁੱਲ ਹੈ ਅਤੇ ਇਸ ਦੇ ਕਿਸੇ ਵੀ ਅਦਾਲਤ ਵਿਚ ਪੇਸ਼ ਹੋਣ ਤੇ ਇਤਰਾਜ਼ ਨਹੀਂ ਹੋ ਸਕਦਾ। ਇਸੇ ਹੈਸੀਅਤ ਨਾਲ ਇਸ ਨੂੰ ਆਪਣੀ ਤੌਹੀਨ ਲਈ ਸਜ਼ਾ ਦੇਣ ਦਾ ਇਖ਼ਤਿਆਰ ਵੀ ਪ੍ਰਾਪਤ ਹੈ। ਇਸ ਨੂੰ ਆਪਣੇ ਜ਼ਾਬਤੇ ਸਬੰਧੀ ਨਿਯਮ ਰਾਸ਼ਟਰਪਤੀ ਦੀ ਪਰਵਾਨਗੀ ਅਤੇ ਸੰਸਦ ਦੁਆਰਾ ਬਣਾਏ ਕਿਸੇ ਕਾਨੂੰਨ ਦੇ ਤਾਬੇ ਰਹਿੰਦਿਆਂ ਬਣਾਉਣ ਦਾ ਇਖ਼ਤਿਆਰ ਹੈ।

—ਬਲਵੰਤ ਸਿੰਘ

**ਸੁਪਾਰੀ** (Betel Nut) : ਇਹ ਪਾਮੀ (Palmae) ਕੁਲ ਦੇ ਇਕ ਦਰਖ਼ਤ ਦਾ ਫਲ ਹੈ ਜਿਸ ਦਾ ਬਨਸਪਤੀ-ਵਿਗਿਆਨਕ ਨਾਂ ਐਰਿਕਾ ਕੈਟੇਚੂ (*Areca catechu*) ਹੈ। ਇਹ ਦਰਖ਼ਤ ਸ਼ੁਰੂ ਵਿਚ ਮਲਾਇਆ ਦੇਸ਼ ਵਿਚ ਪੈਦਾ ਹੋਇਆ ਅਤੇ ਬਾਅਦ ਵਿਚ ਲੰਕਾ, ਥਾਈਲੈਂਡ, ਫਿਲਪਾਈਨਜ਼ ਵਿਚ ਵੀ ਉਗਾਇਆ ਜਾਣ ਲੱਗਾ। ਭਾਰਤ ਵਿਚ ਹੁਣ ਇਸ ਦੀ ਕਾਸ਼ਤ ਦੱਖਣੀ ਬੰਬਈ, ਤਾਮਿਲਨਾਡੂ, ਬੰਗਾਲ ਅਤੇ ਆਸਾਮ ਦੇ ਇਲਾਕਿਆਂ ਵਿਚ ਕੀਤੀ ਜਾਂਦੀ ਹੈ।

ਇਹ ਦਰਖ਼ਤ ਸਿੱਧਾ, ਟਹਿਣੀ-ਰਹਿਤ ਤੇ 15 ਤੋਂ 20 ਮੀ. ਤਕ ਲੰਮਾ ਹੁੰਦਾ ਹੈ, ਜਿਸ ਦਾ ਘੇਰਾ ਲਗਭਗ 1 ਮੀ. ਜਾਂ ਵੱਧ ਹੋ ਸਕਦਾ ਹੈ। ਇਸ ਦਾ ਫਲ ਮੁਰਗੀ ਦੇ ਆਂਡੇ ਜਿੱਡਾ ਹੁੰਦਾ ਹੈ ਜਿਸ ਦੇ ਰੇਸ਼ੇਦਾਰ ਛਿਲਕੇ ਦੇ ਅੰਦਰ ਬੀਜ ਹੁੰਦਾ ਹੈ। ਬੀਜ ਚਿਤਕਬਰਾ, ਸਲੇਟੀ ਜਾਂ ਭੂਰਾ ਹੁੰਦਾ ਹੈ।

ਇਸ ਦੇ ਫਲਾਂ ਨੂੰ ਬਿਲਕੁਲ ਪੱਕਣ ਅਤੇ ਛਿਲਕਾ ਉਤਰਨ ਤੋਂ ਪਹਿਲਾਂ ਹੀ ਅਗਸਤ ਤੋਂ ਨਵੰਬਰ ਦੇ ਮਹੀਨਿਆਂ ਵਿਚਕਾਰ ਇਕੱਠਾ ਕਰ ਲਿਆ ਜਾਂਦਾ ਹੈ। ਇਨ੍ਹਾਂ ਬੀਜਾਂ ਨੂੰ ਉਬਾਲ ਕੇ ਅਤੇ ਨਿੱਕੇ ਨਿੱਕੇ ਟੁਕੜਿਆਂ ਵਿਚ ਕੱਟ ਕੇ ਧੁੱਪੇ ਸੁਕਾਇਆ ਜਾਂਦਾ ਹੈ। ਇਸ ਤਰ੍ਹਾਂ ਕਰਨ ਨਾਲ ਇਨ੍ਹਾਂ ਦਾ ਰੰਗ ਭੂਰਾ ਹੋ ਜਾਂਦਾ ਹੈ।

ਸੁਪਾਰੀ ਦੇ ਬੀਜਾਂ ਨੂੰ ਚੂਨੇ, ਪਾਨ ਦੇ ਪੱਤਿਆਂ ਆਦਿ ਨਾਲ ਚਬਾ ਕੇ ਖਾਧਾ ਜਾਂਦਾ ਹੈ। ਕਈ ਵਾਰ ਇਹ ਤੰਬਾਕੂ ਅਤੇ ਹਲਦੀ ਦੇ ਪੱਤਿਆਂ ਨਾਲ ਵੀ ਮਿਲਾ ਕੇ ਖਾਧੀ ਜਾਂਦੀ ਹੈ। ਆਮ ਤੌਰ ਤੇ ਇਹ ਯਕੀਨ ਕੀਤਾ ਜਾਂਦਾ ਹੈ ਕਿ ਇਸ ਦੀ ਵਰਤੋਂ ਨਾਲ ਦੰਦਾਂ ਨੂੰ ਖ਼ਰਾਬ ਹੋਣ ਤੋਂ ਬਚਾਇਆ ਜਾਂਦਾ ਹੈ ਪਰ ਅਸਲ ਵਿਚ ਇਸ ਨੂੰ ਲਗਾਤਾਰ ਵਰਤਣ ਨਾਲ ਮੂੰਹ ਦੀ ਬਲਗ਼ਮ-ਝਿੱਲੀ ਅਤੇ ਜਬਾੜ੍ਹੇ ਸੁੱਜ ਜਾਂਦੇ ਹਨ, ਜਿਸ ਕਾਰਨ ਦੰਦ ਢਿੱਲੇ ਹੋ ਜਾਂਦੇ ਹਨ ਅਤੇ ਡਿਗ ਪੈਂਦੇ ਹਨ। ਕਈ ਹਾਲਤਾਂ ਵਿਚ ਇਕ ਬਿਮਾਰੀ ਓਰਲ-ਕਾਰਨੀਕੋਮਾ (Oral carnicoma) ਵੀ ਹੋ ਜਾਂਦੀ ਹੈ।

ਸੁਪਾਰੀ ਦੇ ਬੀਜਾਂ ਵਿਚੋਂ ਇਕ ਪਦਾਰਥ ਐਰੀਕੋਲੀਨ (arecoline) ਕਢਿਆ ਜਾਂਦਾ ਹੈ, ਜਿਸ ਨੂੰ ਕਈ ਤਰ੍ਹਾਂ ਦੇ ਸਰੀਰਕ ਰੋਗਾਂ ਦੇ ਇਲਾਜ ਲਈ ਵਰਤੋਂ ਵਿਚ ਲਿਆਂਦਾ ਜਾਂਦਾ ਹੈ। ਪੇਟ ਅੰਦਰਲੇ ਕਿਰਮਾਂ ਨੂੰ ਮਾਰਨ ਲਈ ਵੀ ਇਸ ਦੀ ਵਰਤੋਂ ਮਨੁੱਖਾਂ ਅਤੇ ਪਸ਼ੂਆਂ ਵਿਚ ਕਾਫ਼ੀ ਸਮੇਂ ਤੋਂ ਹੁੰਦੀ ਆ ਰਹੀ ਹੈ।

ਇਸ ਦੀ ਵਰਤੋਂ ਪੇਸ਼ਾਬ ਦੀਆਂ ਬਿਮਾਰੀਆਂ ਨੂੰ ਦੂਰ ਕਰਨ ਲਈ ਵੀ ਕੀਤੀ ਜਾਂਦੀ ਹੈ। ਸੁਪਾਰੀ ਵਿਚ ਨਸ਼ਾ ਹੁੰਦਾ ਹੈ, ਇਹ ਉਤੇਜਨਾ ਪੈਦਾ ਕਰਦੀ ਅਤੇ ਸੁੱਖ ਪਹੁੰਚਾਂਦੀ ਹੈ।

ਹ. ਪੁ.—ਚੇ. ਇ. ਡ. ਇ.; ਐਨ. ਬ੍ਰਿ. 3:551; ਮੇਕ. ਐਨ. ਸ. ਟ. 2:184.

**ਸੁਪੀਰੀਅਰ** (Superior) : ਸ਼ਹਿਰ—ਇਹ ਸ਼ਹਿਰ ਸੰਯੁਕਤ ਰਾਜ ਅਮਰੀਕਾ ਦੇ ਵਿਸਕਾਨਸਿਨ (Wisconsin) ਰਾਜ ਦੀ ਡਗਲਸ (Douglas) ਕਾਊਂਟੀ ਦਾ ਸਦਰ ਮੁਕਾਮ ਹੈ ਜੋ ਸੁਪੀਰੀਅਰ ਝੀਲ ਦੇ ਪੱਛਮੀ ਸਿਰੇ ਤੇ ਸਥਿਤ ਹੈ। ਇਹ ਸੇਂਟ ਲਾਰੈਂਸ ਖਾੜੀ ਦੇ ਪੱਛਮੀ ਸਿਰੇ ਤੇ ਡੂਲੂਥ ਨਾਲ ਮਿਲ ਕੇ ਇਕ ਭਾਰੀ ਬੰਦਰਗਾਹ ਬਣਾਉਂਦੀ ਹੈ।

ਸੰਨ 1665 ਵਿਚ ਜੈਸੁਟ ਫ਼ਾਦਰ ਕਲਾਊਡ ਐਲੂਜ਼ (Jesuit Father Claude Allouez) ਨੇ ਇਸ ਇਲਾਕੇ ਵਿਚ ਇਕ ਮਿਸ਼ਨ ਕਾਇਮ ਕੀਤਾ ਸੀ ਅਤੇ ਬਾਅਦ ਵਿਚ ਇਥੇ ਫਰ ਦੇ ਵਪਾਰ ਦੇ ਅੱਡੇ ਸਥਾਪਤ ਕੀਤੇ ਗਏ। ਪੱਕੇ ਤੌਰ ਤੇ ਇਹ 1853 ਈ. ਵਿਚ ਆਬਾਦ ਹੋਣਾ ਸ਼ੁਰੂ ਹੋਇਆ ਅਤੇ 1889 ਈ. ਵਿਚ ਇਸ ਨੇ ਇਕ ਸ਼ਹਿਰ ਦਾ ਰੂਪ ਧਾਰਨ ਕਰ ਲਿਆ। ਸੰਨ 1883 ਵਿਚ ਇਸ ਦੇ ਨੇੜਿਉਂ ਕੱਚਾ ਲੋਹਾ ਮਿਲਣ ਕਾਰਨ ਇਸ ਨੇ ਬੜੀ ਤੇਜ਼ੀ ਨਾਲ ਉੱਨਤੀ ਕੀਤੀ।

ਅਨਾਜ, ਕੱਚਾ ਲੋਹਾ, ਤਾਂਬਾ, ਟੈਕੋਨਾਈਟ (taconite), ਚੂਨੇ ਦਾ ਪੱਥਰ ਤੇ ਕੋਲਾ ਇਥੋਂ ਬਾਹਰ ਭੇਜਿਆ ਜਾਂਦਾ ਹੈ। ਸਾਫ਼ ਕਰਨ ਲਈ ਕੱਚਾ ਤੇਲ ਕੈਨੇਡਾ ਤੋਂ ਇਥੇ ਆਉਂਦਾ ਹੈ। ਇਹ ਬੰਦਰਗਾਹ ਰੇਲਵੇ ਲਾਈਨਾਂ ਨਾਲ ਬਾਕੀ ਸ਼ਹਿਰਾਂ ਨਾਲ ਮਿਲੀ ਹੋਈ ਹੈ। ਇਥੇ ਸਮੁੰਦਰੀ ਜਹਾਜ਼, ਭਾਰੀ ਸਾਮਾਨ ਤੇ ਲਕੜੀ ਦਾ ਸਾਮਾਨ ਬਣਾਉਣ ਦੇ

ਕਾਰਖ਼ਾਨੇ ਅਤੇ ਆਟੇ ਦੀਆਂ ਮਿਲਾਂ ਹਨ। ਝੀਲ ਦੇ ਕੰਢੇ ਆਬਾਦ ਹੋਣ ਕਰਕੇ ਅਤੇ ਹੋਰ ਕੁਦਰਤੀ ਨਜ਼ਾਰਿਆਂ ਕਰਕੇ ਇਹ ਸ਼ਹਿਰ ਇਕ ਸੈਰਗਾਹ ਵੀ ਹੈ।

ਆਬਾਦੀ—32,237 (1970)

46°44' ਉ. ਵਿਥ.; 92°06' ਪੱ. ਲੰਬ.

**ਝੀਲ**—ਇਹ ਉੱਤਰੀ ਅਮਰੀਕਾ ਦੀਆਂ ਮਹਾਨ ਝੀਲਾਂ ਵਿਚੋਂ ਸਭ ਤੋਂ ਵੱਡੀ ਝੀਲ ਹੈ ਅਤੇ ਦੁਨੀਆਂ ਵਿਚ ਅਲੂਣੇ ਪਾਣੀ ਦੀ ਸਭ ਤੋਂ ਵੱਡੀ ਝੀਲ ਹੈ। ਇਸ ਦੇ ਪੂਰਬ ਉੱਤਰ ਵਲ ਆਂਟੇਰੀਓ (ਕੈਨੇਡਾ), ਪੱਛਮ ਵਲ ਮਿਨਿਸੋਟਾ ਅਤੇ ਦੱਖਣ ਵਲ ਵਿਸਕਾਨਸਿਨ ਤੇ ਮਿਸ਼ੀਗਨ ਹਨ। ਇਹ ਸੇਂਟ ਮੇਰੀ ਦਰਿਆ ਦੁਆਰਾ ਹੀਊਰਨ ਝੀਲ ਵਿਚ ਦਾਖ਼ਲ ਹੁੰਦੀ ਹੈ। ਪੂਰਬ ਤੋਂ ਪੱਛਮ ਨੂੰ ਇਹ 616 ਕਿ. ਮੀ. ਲੰਬੀ ਹੈ ਅਤੇ ਉੱਤਰ ਤੋਂ ਦੱਖਣ ਨੂੰ ਇਸ ਦੀ ਵਧ ਤੋਂ ਵਧ ਚੌੜਾਈ 260 ਕਿ. ਮੀ. ਹੈ। ਸਮੁੰਦਰੀ ਸਤ੍ਹਾ ਤੋਂ ਇਸ ਦੀ ਔਸਤ ਉਚਾਈ 180 ਮੀਟਰ ਹੈ। ਇਹ ਵਧ ਤੋਂ ਵਧ 407 ਮੀ. ਡੂੰਘੀ ਹੈ। ਇਸ ਦਾ 81,200 ਵ. ਕਿ. ਮੀ. ਸਤ੍ਹਈ ਖੇਤਰਫਲ ਹੈ ਅਤੇ 127,600 ਵ. ਕਿ. ਮੀ. ਇਸ ਦਾ ਜਲ-ਪ੍ਰਵਾਹ ਖੇਤਰ (Catchment area) ਹੈ।

ਕੋਈ 200 ਦੇ ਲਗਭਗ ਨਦੀਆਂ ਨਾਲੇ ਇਸ ਵਿਚ ਡਿਗਦੇ ਹਨ ਜਿਨ੍ਹਾਂ ਵਿਚ ਸਭ ਤੋਂ ਵੱਡੇ ਦਰਿਆ ਨਿਪਿਗਾਨ (Nipigon) ਉੱਤਰ ਵਲੋਂ ਅਤੇ ਸੇਂਟ ਲੂਈ ਪੱਛਮ ਵਲੋਂ ਦਾਖ਼ਲ ਹੁੰਦੇ ਹਨ। ਦੱਖਣ ਵਲੋਂ ਕੋਈ ਲੰਬਾ ਦਰਿਆ ਇਸ ਵਿਚ ਦਾਖ਼ਲ ਨਹੀਂ ਹੁੰਦਾ। ਝੀਲ ਵਿਚ ਮੁਖ ਟਾਪੂ—ਈਲ ਰਾਇਲ (Isle Royale) ਜੋ ਸੰਯੁਕਤ ਰਾਜ ਦੀ ਨੈਸ਼ਨਲ ਪਾਰਕ ਹੈ, ਅਪਾਸਲ (Apostle) ਜੋ ਵਿਸਕਾਂਸਿਨ ਦੇ ਕਿਨਾਰੇ ਦੇ ਨਜ਼ਦੀਕ ਹੈ, ਪੂਰਬ ਵਲ ਮਿਚਿਪਿਕੋਟਨ (Michipicoten) ਅਤੇ ਨਿਪਿਗਾਨ ਦਰਿਆ ਦੇ ਮੁਹਾਣੇ ਨਜ਼ਦੀਕ ਸੇਂਟ ਇਗਨਾਸ (St. Ignace) ਹਨ।

ਝੀਲ ਦੀ ਤਟੀ ਰੇਖਾ ਕੁਦਰਤੀ ਦ੍ਰਿਸ਼ਾਂ ਨਾਲ ਭਰੀ ਹੋਈ ਹੈ। ਤਟ ਦੇ ਬਹੁਤੇ ਹਿੱਸੇ ਦੇ ਨਾਲ ਨਾਲ ਵਸੋਂ ਵਿਰਲੀ ਹੀ ਹੈ ਅਤੇ ਜੰਗਲ ਦਾ ਪਸਾਰ ਕਾਫ਼ੀ ਹੈ। ਇਸ ਦੇ ਆਲੇ-ਦੁਆਲੇ ਕੀਮਤੀ ਖਣਿਜਾਂ ਦੀ ਭਰਮਾਰ ਹੈ। ਇਥੋਂ ਕੱਚਾ ਲੋਹਾ ਕੱਢਿਆ ਜਾਂਦਾ ਹੈ ਅਤੇ ਇਥੇ ਹੀ ਸੋਧਿਆ ਜਾਂਦਾ ਹੈ। ਚਾਂਦੀ, ਨਿਕਲ ਤੇ ਤਾਂਬਾ ਆਦਿ ਧਾਤਾਂ ਵੀ ਇਥੋਂ ਹੀ ਕੱਢੀਆਂ ਜਾਂਦੀਆਂ ਹਨ।

ਝੀਲ ਦੇ ਨਾਲ ਨਾਲ ਕਈ ਕੁਦਰਤੀ ਬੰਦਰਗਾਹਾਂ ਹਨ। ਅਠ ਮਹੀਨੇ ਲਈ ਝੀਲ ਵਿਚ ਜਹਾਜ਼ਰਾਨੀ ਹੋ ਸਕਦੀ ਹੈ। ਡੁੱਲੁਥ ਤੇ ਸੁਪੀਰੀਅਰ ਤੋਂ ਮਿਲ ਕੇ ਬਣੀ ਬੰਦਰਗਾਹ ਤੋਂ ਕੱਚਾ ਲੋਹਾ, ਅਨਾਜ ਤੇ ਆਟਾ ਬਾਹਰ ਭੇਜਿਆ ਜਾਂਦਾ ਹੈ। ਝੀਲ ਦੇ ਦੱਖਣੀ ਕਿਨਾਰੇ ਤੇ ਪ੍ਰਮੁਖ ਬੰਦਰਗਾਹਾਂ ਐਸ਼ਲੈਂਡ (Ashland), ਹੈਨਕੋਕ (Hancock), ਹਾਟਨ (Houghton) ਅਤੇ ਮਾਰਕੁਇਟ (Marquette) ਹਨ।

ਖ਼ਿਆਲ ਹੈ ਕਿ ਸਭ ਤੋਂ ਪਹਿਲਾਂ ਏਟੀਐਨ ਬਰੂਲ (Etienne Brule) ਨਾਮੀ ਇਕ ਫ਼ਰਾਂਸੀਸੀ ਖੋਜੀ ਨੇ 1622 ਵਿਚ ਇਸ ਝੀਲ ਨੂੰ ਲੱਭਿਆ। ਸੰਨ 1679 ਵਿਚ ਡੁੱਲੁਥ ਨੇ ਇਸ ਝੀਲ ਨੂੰ ਵਪਾਰਕ ਕੰਮਾਂ ਲਈ ਵਰਤਣਾ ਸ਼ੁਰੂ ਕੀਤਾ। ਇਸ ਸਮੇਂ ਫ਼ਰਾਂਸੀਸੀ ਫਰ ਟਰੇਡਿੰਗ ਕੰਪਨੀ ਬੜੀ ਚੜ੍ਹਦੀਆਂ ਕਲਾਂ ਵਿਚ ਸੀ ਪਰ ਸੰਨ 1763 ਤੋਂ 1783 ਦੇ ਵਿਚਕਾਰ ਇਹ ਇਲਾਕਾ ਅੰਗਰੇਜ਼ਾਂ ਦੇ ਕਬਜ਼ੇ ਵਿਚ ਆ ਗਿਆ ਅਤੇ 1817 ਈ. ਤਕ ਸਾਰਾ ਵਪਾਰ ਉਨ੍ਹਾਂ ਦੇ ਹੱਥਾਂ ਵਿਚ ਰਿਹਾ। ਝੀਲ ਦਾ ਨਾਂ ਫ਼ਰਾਂਸੀਸੀ ਲੇਕ ਸੁਪੀਰੀਅਰ ਦੇ ਨਾਂ ਪਿਛੋਂ ਰੱਖਿਆ ਗਿਆ।

48°00' ਉ. ਵਿਥ.; 88°00' ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 9:681; ਅ. ਸ. ਐ.

**ਸੁਬਹਾਨਕੁਲੀ :** ਇਹ ਦੱਖਣੀ ਭਾਰਤ ਦੀ ਇਕ ਰਿਆਸਤ ਗੋਲਕੁੰਡਾ ਦੇ ਸੁਲਤਾਨ ਜਮਸ਼ੈਦ ਦਾ ਪੁੱਤਰ ਸੀ। ਸੰਨ 1550 ਵਿਚ ਬੀਮਾਰੀ ਕਾਰਨ ਜਮਸ਼ੈਦ ਦੀ ਮੌਤ ਹੋ ਗਈ। ਉਸ ਸਮੇਂ ਸੁਬਹਾਨਕੁਲੀ ਦੀ ਉਮਰ ਸਿਰਫ਼ ਦੋ ਸਾਲ ਦੀ ਸੀ। ਜਮਸ਼ੈਦ ਦੇ ਹਾਮੀਆਂ ਨੇ ਇਸ ਨੂੰ ਗੱਦੀ ਤੇ ਬਿਠਾ ਦਿੱਤਾ। ਦੁੱਧ-ਪੀਂਦਾ ਇਹ ਬੱਚਾ ਆਪਣੇ ਹਾਮੀਆਂ ਦਾ ਸਹਾਇਕ ਹੋਣੋਂ ਅਸਮਰਥ ਸੀ ਸੋ ਉਨ੍ਹਾਂ ਅਮੀਰਾਂ ਨੇ ਇਸ ਦੇ ਚਾਚੇ ਇਬਰਾਹੀਮ ਨੂੰ, ਜੋ ਪਹਿਲਾਂ ਗੋਲਕੁੰਡੇ ਤੋਂ ਨੱਸ ਗਿਆ ਸੀ, ਵਾਪਸ ਬੁਲਾ ਲਿਆ ਤੇ 28 ਅਕਤੂਬਰ, 1550 ਨੂੰ ਸੁਬਹਾਨਕੁਲੀ ਨੂੰ ਗੱਦੀ ਤੋਂ ਲਾਹ ਕੇ ਇਬਰਾਹੀਮ ਸੁਲਤਾਨ ਬਣ ਬੈਠਾ।

ਹ. ਪੁ.—ਦੀ ਕੈਂਬਰਿਜ ਹਿਸਟਰੀ ਆਫ਼ ਇੰਡੀਆ III.

**ਸੁਬੰਧੂ :** ਇਹ ਸੰਸਕ੍ਰਿਤ ਦਾ ਲੇਖਕ ਸੀ ਜਿਸ ਨੇ 'ਵਾਸਵਦੱਤਾ' ਦਾ ਇਸ਼ਕੀਆ ਕਿੱਸਾ ਗੱਦ ਵਿਚ ਲਿਖਿਆ। ਇਸ ਦੇ ਸਮੇਂ ਬਾਰੇ ਮਤਭੇਦ ਹੈ ਪਰ ਕੁਝ ਵਿਦਵਾਨ ਇਸ ਦਾ ਸਮਾਂ ਅੱਠਵੀਂ ਸਦੀ ਈਸਵੀ ਮੰਨਦੇ ਹਨ। ਇਸ ਦੀ 'ਵਾਸਵਦੱਤਾ' ਦਾ ਭਾਸ ਤੇ ਸ੍ਰੀਹਰਸ਼ ਦੀ 'ਵਾਸਵਦੱਤਾ' ਨਾਲ ਕੋਈ ਸਬੰਧ ਨਹੀਂ।

ਸੁਬੰਧੂ ਦੇ ਕਿੱਸੇ ਦੀ ਨਾਇਕਾ ਵਾਸਵਦੱਤਾ ਪਾਟਲੀਪੁੱਤਰ ਦੇ ਰਾਜੇ ਸ਼੍ਰਿੰਗਾਰ ਸ਼ੇਖਰ ਦੀ ਧੀ ਸੀ। ਰਾਜਾ ਚਿੰਤਾਮਣੀ ਦੇ ਪੁੱਤਰ ਕੰਦਰਪਕੇਤੂ ਤੇ ਵਾਸਵਦੱਤਾ ਨੂੰ ਇਕ ਦੂਜੇ ਬਾਰੇ ਸੁਪਨਾ ਆਇਆ ਤਾਂ ਉਹ ਇਕ ਦੂਜੇ ਦੇ ਹੋ ਗਏ। ਅੰਤ ਕਾਫ਼ੀ ਕਾਲ ਉਪਰੰਤ ਉਨ੍ਹਾਂ ਦਾ ਮਿਲਾਪ ਹੋਇਆ ਪਰ ਰਾਜਾ ਸ਼੍ਰਿੰਗਾਰਸ਼ੇਖਰ ਆਪਣੀ ਧੀ ਦਾ ਰਿਸ਼ਤਾ ਵਿਦਿਆਧਰ ਕਬੀਲੇ ਦੇ ਸਰਦਾਰ ਪੁਸ਼ਪਕੇਤੂ ਨਾਲ ਕਰਨਾ ਚਾਹੁੰਦਾ ਸੀ। ਉਹ ਦੋਵੇਂ ਵਿੰਧਿਆਚਲ ਪਹਾੜ ਵੱਲ ਨੱਸ ਗਏ। ਰਾਜਕੁਮਾਰ ਨੂੰ ਸੁੱਤਿਆਂ ਛੱਡ ਕੇ ਰਾਜਕੁਮਾਰੀ ਫਲ ਆਦਿ ਤੋੜਨ ਲਈ ਤੁਰ ਗਈ। ਰਾਹ ਵਿਚ ਉਸਨੇ ਕੁਝ ਸ਼ਿਕਾਰੀ ਤੇ ਆਪਣੇ ਪਿਤਾ ਦੇ ਸੈਨਿਕ ਵੇਖੇ ਜੋ ਆਪੋ ਵਿਚ ਲੜ ਪਏ ਤੇ ਕਟ ਮਰੇ। ਵਾਸਵਦੱਤਾ ਇਕ ਰਿਸ਼ੀ ਦੇ ਆਸ਼ਰਮ ਵਿਚ ਵੜ ਗਈ। ਰਿਸ਼ੀ ਨੇ ਅਣਜਾਣੇ ਵਿਚ ਸਰਾਪ ਦੇ ਕੇ ਉਸ ਨੂੰ ਪੱਥਰ ਦੀ ਮੂਰਤੀ ਬਣਾ ਦਿਤਾ ਪਰ ਨਾਲ ਇਹ ਵੀ ਕਹਿ ਦਿੱਤਾ ਕਿ ਜਦੋਂ ਉਸ ਦਾ ਪ੍ਰੇਮੀ ਉਸ ਨੂੰ ਛੋਹੇਗਾ ਤਾਂ ਉਹ ਮੁੜ ਉਸੇ ਹਾਲਤ ਵਿਚ ਆ ਜਾਵੇਗੀ। ਜਦੋਂ ਰਾਜਕੁਮਾਰ ਉੱਠਿਆ ਉਸ ਨੇ ਵਾਸਵਦੱਤਾ ਨੂੰ ਭਾਲਣਾ ਸ਼ੁਰੂ ਕਰ ਦਿੱਤਾ। ਅੰਤ ਨਿਰਾਸ਼ ਹੋ ਕੇ ਉਸਨੇ ਖ਼ੁਦਕਸ਼ੀ ਕਰਨ ਦੀ ਸੋਚੀ ਪਰ ਅਕਾਸ਼ਬਾਣੀ ਨੇ ਉਸ ਨੂੰ ਅਜਿਹਾ ਕਰਨੋਂ ਵਰਜ ਦਿੱਤਾ। ਉਹ ਫਿਰਦਾ ਫਿਰਦਾ ਉਸ ਰਿਸ਼ੀ ਦੇ ਆਸ਼ਰਮ ਵਿਚ ਜਾ ਨਿਕਲਿਆ। ਉਸ ਨੇ ਮੂਰਤੀ ਛੋਹੀ ਤੇ ਉਹ ਮੁੜ ਰਾਜਕੁਮਾਰੀ ਬਣ ਗਈ।

ਇਸ ਕਿੱਸੇ ਦੀ ਮੁੱਖ ਵਿਸ਼ੇਸ਼ਤਾ ਦੋ-ਅਰਥੀ ਸ਼ਬਦਾਂ ਦੀ ਬੇਮਿਸਾਲ ਵਰਤੋਂ ਹੈ। ਬਾਣ ਕਵੀ ਦੇ ਗ੍ਰੰਥਾਂ ਵਿਚ ਜਿਹੜੇ ਜਿਹੜੇ ਗੁਣ ਮੌਜੂਦ ਸਨ ਸੁਬੰਧੂ ਨੇ ਉਨ੍ਹਾਂ ਨੂੰ ਆਪਣੀ ਰਚਨਾ ਵਿਚ ਕਮਾਲ ਦੀ ਹੱਦ ਤਕ ਪਹੁੰਚਾ ਦਿੱਤਾ ਹੈ।

ਹ. ਪੁ.—ਹਿਪ. ਗ. ਚਿੰਡ. (ਹਿਸਟਾਰੀਕਲ) ਜਿਲਦ ਤੀਜੀ

**ਸ਼ੂਬਰਟ, ਫ਼ਰਾਂਜ਼ ਪੀਟਰ** (Schubert, Franz Peter 1797-1828) : ਆਸਟਰੀਆ ਦੇ ਇਸ ਪ੍ਰਸਿੱਧ ਸੰਗੀਤਕਾਰ ਅਤੇ ਗੀਤਕਾਰ ਦਾ ਜਨਮ 31 ਜਨਵਰੀ, 1797 ਨੂੰ ਵੀਆਨਾ ਵਿਚ ਇਕ ਸੰਗੀਤ ਪ੍ਰੇਮੀ ਸਕੂਲ ਮਾਸਟਰ ਦੇ ਘਰ ਹੋਇਆ। ਇਸ ਨੇ ਸੰਗੀਤ ਦੀ ਮੁਢਲੀ ਸਿੱਖਿਆ ਆਪਣੇ ਪਿਤਾ ਅਤੇ ਚਰਚ ਦੇ ਆਰਗਨ-ਵਾਦਕ ਤੋਂ ਪ੍ਰਾਪਤ ਕੀਤੀ। ਵੀਆਨਾ ਦੇ ਇਕ ਸਕੂਲ ਤੋਂ ਹੋਰ ਸਿੱਖਿਆ ਪ੍ਰਾਪਤ ਕਰਨ ਉਪਰੰਤ ਇਹ ਆਪ ਸੰਗੀਤ ਸਿਖਾਉਣ ਲੱਗਾ। ਇਸ ਨੇ 14 ਸਾਲ ਦੀ ਉਮਰ ਵਿਚ ਹੀ ਗੀਤ ਲਿਖਣੇ ਸ਼ੁਰੂ ਕਰ ਦਿੱਤੇ

ਸਨ ਤੇ ਆਪਣੇ ਜੀਵਨ ਕਾਲ ਵਿਚ 600 ਤੋਂ ਵੱਧ ਗੀਤ ਲਿਖੇ। 1814 ਵਿਚ ਇਸ ਨੇ ਗੋਇਟੇ (Goethe) ਦੀ ਕਵਿਤਾ (Gretchen am spinnrade) ਲਈ ਸੰਗੀਤ ਤਿਆਰ ਕੀਤਾ ਜਿਸ ਦੀ ਕਾਫ਼ੀ ਪ੍ਰਸ਼ੰਸਾ ਹੋਈ।

ਸ਼ੂਬਰਟ ਕਲਾਸੀਕਲ ਅਤੇ ਰੁਮਾਂਟਿਕ ਸੰਗੀਤ ਵਿਚਕਾਰ ਇਕ ਕੜੀ ਹੈ ਅਤੇ ਆਪਣੇ ਗੀਤਾਂ ਤੇ ਸੰਗੀਤ ਦੀ ਮਿਠਾਸ ਲਈ ਪ੍ਰਸਿੱਧ ਹੈ। ਇਸ ਦਾ ਚੈਂਬਰ ਸੰਗੀਤ ਵੀ ਉੱਚ ਪੱਧਰ ਦਾ ਸੀ।

'ਸਿੰਫਨੀ ਇਨ ਸੀ ਮੇਜਰ' (ਦੀ ਗ੍ਰੇਟ; 1828) ਅਤੇ 'ਸਿੰਫਨੀ ਇਨ ਬੀ ਮੇਜਰ' (ਅਨਫਿਨਿਸ਼ਡ; 1822) ਇਸ ਦੀਆਂ ਬਹੁਮੁੱਲੀਆਂ ਕਿਰਤਾਂ ਹਨ। ਇਸ ਨੇ ਪਿਆਨੋ ਤੇ ਵੀ ਕੰਮ ਕੀਤਾ।

ਇਸ ਸੰਗੀਤਕਾਰ ਤੇ ਗੀਤਕਾਰ, ਜਿਸ ਦੀ ਤੁਲਨਾ ਮੋਜ਼ਾਰਟ (Mozart) ਨਾਲ ਵੀ ਕੀਤੀ ਜਾਂਦੀ ਹੈ, ਦੀ ਮੌਤ 19 ਨਵੰਬਰ 1828 ਨੂੰ ਵੀਆਨਾ ਵਿਖੇ ਹੋਈ।

ਹ. ਪੁ.—ਕੋਲ. ਐਨ. 17; ਐਨ. ਬ੍ਰਿ. 10; ਐਨ. ਬ੍ਰਿ. ਮਾ. 8.

**ਸੁਬਰਾਮਨਿਅਮ, ਚੰਦਰਸ਼ੇਖਰ** (Subrahmanyam, Chandrasekhar, 1910—) : ਇਸ ਭਾਰਤੀ ਖਗੋਲ ਵਿਗਿਆਨੀ ਦਾ ਜਨਮ 19 ਅਕਤੂਬਰ, 1910 ਨੂੰ ਲਾਹੌਰ ਵਿਖੇ ਹੋਇਆ। ਸੰਨ 1930 ਵਿਚ ਮਦਰਾਸ ਯੂਨੀਵਰਸਿਟੀ ਤੋਂ ਇਸ ਨੇ ਐਮ. ਏ. ਦੀ ਪ੍ਰੀਖਿਆ ਪਾਸ ਕੀਤੀ। ਸੰਨ 1933 ਵਿਚ ਕੈਂਬ੍ਰਿਜ ਯੂਨੀਵਰਸਿਟੀ ਤੋਂ ਪੀ. ਐਚ. ਡੀ. ਅਤੇ 1942 ਵਿਚ ਡੀ. ਐਸ. ਸੀ. ਦੀ ਡਿਗਰੀ ਪ੍ਰਾਪਤ ਕੀਤੀ। ਸੰਨ 1933 ਤੋਂ 1936 ਤਕ ਟ੍ਰਿਨਿਟੀ ਕਾਲਜ, ਕੈਂਬ੍ਰਿਜ ਯੂਨੀਵਰਸਿਟੀ ਵਿਖੇ ਫ਼ੈਲੋ ਅਤੇ 1936 ਤੋਂ 1947 ਤਕ ਯਰਕਸ ਆਬਜ਼ਰਵੇਟਰੀ, ਸ਼ਿਕਾਗੋ ਵਿਖੇ ਖੋਜ ਸਹਾਇਕ, ਸਹਾਇਕ ਪ੍ਰੋਫ਼ੈਸਰ ਅਤੇ ਫਿਰ ਪ੍ਰੋਫ਼ੈਸਰ ਦੇ ਤੌਰ ਤੇ ਕੰਮ ਕੀਤਾ। ਸੰਨ 1947 ਤੋਂ 1952 ਤਕ ਇਥੇ ਹੀ ਸਿੱਧਾਂਤਕ ਖਗੋਲ-ਵਿਗਿਆਨ ਦੇ ਪ੍ਰੋਫ਼ੈਸਰ ਦੇ ਤੌਰ ਤੇ ਕੰਮ ਕਰਦਾ ਰਿਹਾ। ਇਸ ਨੂੰ ਨਿਮਨ ਲਿਖਤ ਸਨਮਾਨ ਪ੍ਰਦਾਨ ਕੀਤੇ ਗਏ :

ਬਰੂਸ ਗੋਲਡ ਮੈਡਲ, ਐਸਟਰਾਨੋਮੀਕਲ ਸੋਸਾਇਟੀ ਆਫ਼ ਦੀ ਪੈਸੀਫ਼ਿਕ (1952); ਗੋਲਡ ਮੈਡਲ, ਰਾਇਲ ਐਸਟਰਾਨੋਮੀਕਲ ਸੋਸਾਇਟੀ (1953); ਰਮਫੋਰਡ ਮੈਡਲ, ਅਮਰੀਕਨ ਅਕਾਡਮੀ ਆਫ਼ ਆਰਟਸ ਐਂਡ ਸਾਇੰਸ (1957); ਰਾਇਲ ਮੈਡਲ, ਰਾਇਲ ਸੋਸਾਇਟੀ ਲੰਡਨ (1962)।

ਇਸ ਨੇ ਨਿਮਨ ਲਿਖਤ ਪ੍ਰਸਿੱਧ ਪੁਸਤਕਾਂ ਲਿਖ ਕੇ ਵਿਗਿਆਨ ਦੇ ਖੇਤਰ ਵਿਚ ਨਵਾਂ ਮੋੜ ਲਿਆਂਦਾ :

ਇਨਟਰੋਡਕਸ਼ਨ ਟੂ ਦੀ ਸਟੱਡੀ ਆਫ਼ ਸਟੈਲਰ ਸਟ੍ਰਕਚਰ; ਪ੍ਰਿੰਸੀਪਲ ਆਫ਼ ਸਟੈਲਰ ਡਾਇਨਾਮਿਕਸ; ਰੇਡੀਏਟਿਵ ਟਰਾਂਸਫ਼ਰ; ਹਾਈਡਰੋਡਾਇਨਾਮਿਕ ਐਂਡ ਹਾਈਡਰੋਮੈਗਨੇਟਿਕ ਸਟੇਬਿਲਿਟੀ।

ਹ. ਪੁ.—ਭਾਰਤ ਦੇ ਪ੍ਰਸਿੱਧ ਵਿਗਿਆਨੀ—ਜਗਜੀਤ ਸਿੰਘ; ਵ. ਬੁ. ਵਿ. ਸ਼ਾ.

**ਸੁਬਲ** : ਇਹ ਮਹਾਭਾਰਤ ਕਾਲ ਵਿਚ ਗਾਂਧਾਰ ਦੇਸ਼ ਦਾ ਰਾਜਾ ਸੀ। ਇਸ ਦੇ ਤਿੰਨ ਪੁੱਤਰ ਸਨ—ਸ਼ਕੁਨੀ, ਵ੍ਰਿਸ਼ਕ ਅਤੇ ਬ੍ਰਿਹਦਬਲ। ਇਸ ਦੀਆਂ ਗਾਂਧਾਰੀ, ਸਤਿਆਵ੍ਰਤਾ ਆਦਿ ਗਿਆਰਾਂ ਧੀਆਂ ਸਨ। ਇਸ ਸੰਤਾਨ ਵਿਚੋਂ ਸ਼ਕੁਨੀ ਤੇ ਗਾਂਧਾਰੀ ਰਾਜ ਸ਼ਾਸਤਰ ਦੇ ਜਾਣਕਾਰ ਸਨ। ਗਾਂਧਾਰੀ ਦਾ ਵਿਆਹ ਰਾਜਾ ਧ੍ਰਿਤਰਾਸ਼ਟਰ ਨਾਲ ਹੋਇਆ। ਬਾਕੀ ਦੀਆਂ ਧੀਆਂ ਦਾ ਵਿਆਹ ਵੀ ਉਸੇ ਨਾਲ ਹੀ ਕੀਤਾ ਗਿਆ। ਯੁਧਿਸ਼ਟਰ ਦੇ ਰਾਜਸੂਯ ਯੱਗ ਸਮੇਂ ਇਹ ਆਪਣੇ ਪੁੱਤਰਾਂ ਸਮੇਤ ਆਇਆ ਸੀ।

ਲੰਕਾ ਦੇ ਉਸ ਪਹਾੜ ਦਾ ਨਾਂ ਵੀ 'ਸੁਬਲ' ਸੀ ਜਿੱਥੇ ਹਨੂਮਾਨ ਖਾੜੀ ਟੱਪਣ ਤੋਂ ਬਾਅਦ ਉਤਰਿਆ ਸੀ।

ਹ. ਪੁ.—ਹਿੰ. ਵਿ. ਕੋ.; ਭਾਰਤ ਵਰਸ਼ੀਯ ਪ੍ਰਾਚੀਨ ਚਰਿਤ੍ਰ ਕੋਸ਼, ਸਿਧੇਸ਼ਵਰ ਸ਼ਾਸਤਰੀ.

**ਸੁਬਾਹੂ** : ਸੁਬਾਹੂ ਇਕ ਰਾਖਸ਼ ਸੀ ਜੋ ਆਪਣੇ ਭਰਾ ਮਾਰੀਚ ਨਾਲ ਮਿਲ ਕੇ ਰਿਸ਼ੀ ਵਿਸ਼ਵਾਮਿੱਤਰ ਦੇ ਯੱਗ ਵਿਚ ਵਿਘਨ ਪਾਉਂਦਾ ਸੀ। ਵਿਸ਼ਵਾਮਿੱਤਰ ਅਯੁੱਧਿਆ ਗਿਆ ਤੇ ਆਪਣੇ ਯੱਗਾਂ ਦੀ ਰੱਖਿਆ ਲਈ ਸ੍ਰੀ ਰਾਮ ਚੰਦਰ ਤੇ ਲਛਮਣ ਨੂੰ ਆਪਣੇ ਨਾਲ ਲੈ ਆਇਆ। ਜਦ ਸੁਬਾਹੂ ਤੇ ਮਾਰੀਚ ਯੱਗ-ਵੇਦੀ ਉੱਤੇ ਮਾਸ, ਲਹੂ ਆਦਿ ਦੀ ਵਰਖਾ ਕਰਨ ਲੱਗੇ ਤਾਂ ਸ੍ਰੀ ਰਾਮ ਚੰਦਰ ਜੀ ਨੇ ਮਾਰੀਚ ਨੂੰ ਮਾਨਵ ਅਸਤਰ ਨਾਲ ਧੱਕ ਕੇ ਸਮੁੰਦਰ ਵਿਚ ਸੁੱਟ ਦਿੱਤਾ ਤੇ ਅਗਨੀ ਅਸਤਰ ਨਾਲ ਸੁਬਾਹੂ ਨੂੰ ਲੜਾਈ ਵਿਚ ਮਾਰ ਦਿੱਤਾ।

ਸੁਬਾਹੂ ਨਾਂ ਦਾ ਹੀ ਕਾਸ਼ੀ ਦਾ ਇਕ ਦਿਆਲੂ ਤੇ ਵੀਰ ਰਾਜਾ ਹੋਇਆ ਹੈ। ਇਸ ਦੀ ਧੀ ਸ਼ਸ਼ੀਕਲਾ ਨੇ ਅਯੁੱਧਿਆ ਦੇ ਰਾਜਕੁਮਾਰ ਸੁਦਰਸ਼ਨ ਨੂੰ ਸੁਪਨੇ ਵਿਚ ਵੇਖ ਕੇ ਪਤੀ ਰੂਪ ਵਿਚ ਪ੍ਰਾਪਤ ਕਰਨ ਦਾ ਨਿਸ਼ਚਾ ਕਰ ਲਿਆ। ਰਾਜਾ ਸੁਬਾਹੂ ਨੇ ਆਪਣੀ ਧੀ ਦਾ ਸਵੰਬਰ ਰਚਾਇਆ ਪਰ ਸ਼ਸ਼ੀਕਲਾ ਨੇ ਸੁਦਰਸ਼ਨ ਨੂੰ ਪਤੀ ਰੂਪ ਵਿਚ ਪ੍ਰਾਪਤ ਕਰਨ ਦੀ ਗੱਲ ਆਪਣੀ ਮਾਂ ਤਕ ਪਹੁੰਚਾ ਦਿੱਤੀ। ਸੁਬਾਹੂ ਨੇ ਰਾਤ ਨੂੰ ਹੀ ਇਸ ਦਾ ਵਿਆਹ ਸੁਦਰਸ਼ਨ ਨਾਲ ਕਰ ਦਿੱਤਾ ਤੇ ਚੋਖਾ ਦਾਜ-ਦਹੇਜ ਦਿੱਤਾ। ਜਦੋਂ ਸੁਦਰਸ਼ਨ ਸ਼ਸ਼ੀਕਲਾ ਨੂੰ ਲੈ ਕੇ ਆਉਣ ਲੱਗਾ ਤਾਂ ਵਿਰੋਧੀ ਰਾਜਿਆਂ ਨੇ ਉਸ ਦਾ ਰਸਤਾ ਰੋਕ ਲਿਆ। ਯੁੱਧ ਆਰੰਭ ਹੋ ਗਿਆ। ਰਾਜਾ ਸੁਬਾਹੂ ਆਪਣੀ ਸੈਨਾ ਲੈ ਕੇ ਸੁਦਰਸ਼ਨ ਦੀ ਸਹਾਇਤਾ ਲਈ ਆਇਆ। ਸੁਦਰਸ਼ਨ ਤੇ ਦੇਵੀ ਭਗਵਤੀ ਦੁਰਗਾ ਦੀ ਕਿਰਪਾ ਸੀ ਤੇ ਉਹ ਸੁਦਰਸ਼ਨ ਦੀ ਸਹਾਇਤਾ ਲਈ ਆਪ ਯੁੱਧ ਵਿਚ ਸ਼ੇਰ ਤੇ ਚੜ੍ਹ ਕੇ ਪ੍ਰਗਟ ਹੋਈ। ਵਿਰੋਧੀ ਮਾਰੇ ਗਏ ਤੇ ਸੁਬਾਹੂ ਦੀ ਧੀ ਤੇ ਜਵਾਈ ਸਹੀ ਸਲਾਮਤ ਅਯੁੱਧਿਆ ਪਹੁੰਚ ਗਏ ਤੇ ਉਥੋਂ ਦਾ ਰਾਜ ਪਾਟ ਸੰਭਾਲ ਲਿਆ।

ਰਾਜਾ ਧ੍ਰਿਤਰਾਸ਼ਟਰ ਦੇ ਇਕ ਪੁੱਤਰ ਦਾ ਨਾਂ ਵੀ ਸੁਬਾਹੂ ਸੀ ਜੋ ਚੇਦੀ ਦਾ ਰਾਜਾ ਸੀ।

ਸ੍ਰੀ ਰਾਮ ਚੰਦਰ ਦੇ ਛੋਟੇ ਭਰਾ ਸ਼ਤਰੂਘਨ ਦੇ ਪੁੱਤਰ ਦਾ ਨਾਂ ਵੀ ਸੁਬਾਹੂ ਸੀ ਜੋ ਮਥਰਾ ਦਾ ਰਾਜਾ ਸੀ।

ਹ. ਪੁ.—ਬਾਲਮੀਕੀ ਰਾਮਾਇਣ; ਮ. ਕੋ.; ਹਿੰ. ਵਿ. ਕੋ.

**ਸੁਬੇਗ ਸਿੰਘ (ਸ਼ਹੀਦ)** : ਇਹ ਪਿੰਡ ਜੰਬਰ, ਇਲਾਕਾ ਲਾਹੌਰ ਦਾ ਵਸਨੀਕ, ਫ਼ਾਰਸੀ ਦਾ ਵਿਦਵਾਨ ਬਾਦਸ਼ਾਹੀ ਨੌਕਰ ਸੀ। ਸੰਮਤ 1790 ਵਿਚ ਖ਼ਾਨ ਬਹਾਦੁਰ (ਜ਼ਕਰੀਆ ਖ਼ਾਨ) ਸੂਬਾ ਲਾਹੌਰ ਨੇ ਇਸ ਨੂੰ ਆਪਣੀ ਵੱਲੋਂ ਵਕੀਲ ਬਣਾ ਕੇ ਲੱਖ ਰੁਪਏ ਦੀ ਜਾਗੀਰ ਦੀ ਸਨਦ, ਨਵਾਬੀ ਖ਼ਿਤਾਬ ਅਤੇ ਵਡਮੁੱਲੀ ਖ਼ਿਲਤ ਪੰਥ ਨੂੰ ਦੇਣ ਲਈ ਅੰਮ੍ਰਿਤਸਰ ਭੇਜਿਆ ਸੀ ਤਾਂ ਕਿ ਖ਼ਾਲਸਾ ਮਾਰ ਧਾੜ ਛੱਡ ਕੇ ਸ਼ਾਂਤੀ ਨਾਲ ਬੈਠੇ। ਉਸ ਵੇਲੇ ਸਰਦਾਰ ਕਪੂਰ ਸਿੰਘ ਫ਼ੈਜ਼ੁਲਾ ਪੁਰੀਏ ਨੂੰ ਨਵਾਬੀ ਦੇ ਕੇ ਇਸ ਨੇ ਆਪਣੀ ਵਕਾਲਤ ਪੂਰੀ ਕੀਤੀ। ਇਸ ਲਈ ਸੁਬੇਗ ਸਿੰਘ ਨੂੰ ਸਿੱਖ ਇਤਿਹਾਸ ਵਿਚ ਵਕੀਲ ਦੇ ਨਾਂ ਨਾਲ ਵੀ ਸੱਦਿਆ ਜਾਂਦਾ ਹੈ। ਕੁਝ ਚਿਰ ਇਹ ਲਾਹੌਰ ਦਾ ਕੋਤਵਾਲ ਵੀ ਰਿਹਾ ਅਤੇ ਇਸ ਨੇ ਕਈ ਸ਼ਹੀਦਗੰਜ ਅਤੇ ਗੁਰਦੁਆਰੇ ਬਣਵਾਏ। ਇਹ ਬੜਾ ਇਨਸਾਫ਼-ਪਸੰਦ ਤੇ ਹਰਮਨ ਪਿਆਰਾ ਸਿਦਕੀ ਸਿੱਖ ਸੀ। ਕਿਸੇ ਵੀ ਧਿਰ ਦੀ ਤਰਫ਼ਦਾਰੀ ਕਰਨੀ ਇਹ ਸੁਭਾਵਕ ਤੌਰ ਤੇ ਬੁਰੀ ਸਮਝਦਾ ਸੀ। ਇਸੇ ਕਾਰਨ ਲਾਹੌਰ ਦੇ ਲੋਕਾਂ ਨੇ, ਚਾਹੇ ਉਹ ਹਿੰਦੂ ਸਨ ਜਾਂ ਮੁਸਲਮਾਨ, ਇਸ ਦੇ ਸ਼ਾਸਨ ਅਧੀਨ ਰਹਿ ਕੇ ਸਾਲ ਕੁ ਭਰ ਸੁੱਖ ਦਾ ਸਾਹ ਲਿਆ। ਕੁਝ ਈਰਖਾਲੂ ਲੋਕ ਭਾਈ ਸੁਬੇਗ ਸਿੰਘ ਨਾਲ ਦਿਲੋਂ ਵਿਰੋਧ ਰਖਦੇ ਸਨ ਤੇ ਕਿਸੇ ਮੌਕੇ ਦੀ ਤਾੜ ਵਿਚ ਸਨ।

ਸੁਬੇਗ ਸਿੰਘ ਦਾ ਨੌਜਵਾਨ ਪੁੱਤਰ ਸ਼ਾਹਬਾਜ਼ ਸਿੰਘ ਉਸ ਸਮੇਂ ਇਕ ਫ਼ਾਰਸੀ ਸਕੂਲ ਵਿਚ ਪੜ੍ਹਦਾ ਸੀ । ਇਕ ਦਿਨ ਮੌਲਵੀ ਨਾਲ ਚਰਚਾ ਹੋਣ ਤੇ ਸ਼ਾਹਬਾਜ਼ ਸਿੰਘ ਨੇ ਨਿਰਭੈਤਾ ਨਾਲ ਆਪਣੇ ਮਤ ਦਾ ਮੰਡਨ ਅਤੇ ਇਸਲਾਮ ਦਾ ਖੰਡਨ ਕੀਤਾ । ਇਸ ਤੇ ਈਰਖਾਲੂਆਂ ਨੇ ਇਹ ਕਹਿ ਕੇ ਬੜਾ ਝਗੜਾ ਖੜਾ ਕਰ ਦਿੱਤਾ ਕਿ ਸ਼ਾਹਬਾਜ਼ ਸਿੰਘ ਨੇ ਇਸਲਾਮ ਦੀ ਹੱਤਕ ਕੀਤੀ ਹੈ । ਇਸ ਤੇ ਸ਼ਾਹਬਾਜ਼ ਸਿੰਘ ਦੇ ਵਿਰੁੱਧ ਮੁਕੱਦਮਾ ਖੜਾ ਹੋ ਗਿਆ । ਦੋਵੇਂ ਪਿਤਾ ਪੁੱਤਰ ਗ੍ਰਿਫ਼ਤਾਰ ਕਰਕੇ ਸੂਬੇਦਾਰ ਯਾਹੀਆ ਖ਼ਾਨ ਦੇ ਪੇਸ਼ ਕੀਤੇ ਗਏ । ਸੂਬੇਦਾਰ ਵੱਲੋਂ ਸ਼ਰਤ ਰੱਖੀ ਗਈ ਕਿ ਦੋਵੇਂ ਇਸਲਾਮ ਕਬੂਲ ਕਰ ਲੈਣ ਨਹੀਂ ਤਾਂ ਦੋਹਾਂ ਨੂੰ ਚਰਖੀ ਤੇ ਚਾੜ੍ਹ ਕੇ ਮੌਤ ਦੀ ਸਜ਼ਾ ਦਿੱਤੀ ਜਾਵੇ । ਉਨ੍ਹਾਂ ਨੇ ਇਸਲਾਮ ਕਬੂਲ ਕਰਨ ਦੀ ਥਾਂ ਚਰਖੀ ਤੇ ਚੜ੍ਹਨਾ ਕਬੂਲ ਕੀਤਾ । ਭਾਈ ਸੁਬੇਗ ਸਿੰਘ ਤੇ ਸ਼ਾਹਬਾਜ਼ ਸਿੰਘ ਨੂੰ ਲਾਹੌਰ ਵਿਖੇ ਦਿੱਲੀ ਦਰਵਾਜ਼ਿਉਂ ਬਾਹਰ ਵਾਰੀ ਵਾਰੀ ਚਰਖੀ ਉੱਤੇ ਚਾੜ੍ਹ ਕੇ ਬੜੀ ਬੇਰਹਿਮੀ ਨਾਲ ਸ਼ਹੀਦ ਕੀਤਾ ਗਿਆ ।

ਇਹ ਘਟਨਾ ਸੰਮਤ 1802 ਦੀ ਹੈ ।

ਹ. ਪੁ.— ਮ. ਕੋ.

—ਸ਼ਮਸ਼ੇਰ ਸਿੰਘ ਅਸ਼ੋਕ

**ਸੁਬੋਧਿਨੀ** : ਕਿਸੇ ਵੀ ਚੀਜ਼ ਦਾ ਸੌਖੇ ਤਰੀਕੇ ਨਾਲ ਬੋਧ ਕਰਵਾਉਣ ਵਾਲੀ ਰਚਨਾ ਨੂੰ 'ਸੁਬੋਧਿਨੀ' ਕਹਿ ਦਿੰਦੇ ਹਨ ।

'ਸੁਬੋਧਿਨੀ' ਭੱਟੋ ਜੀ ਦੀਕਸ਼ਿਤ ਦੇ ਪ੍ਰਸਿੱਧ ਸੰਸਕ੍ਰਿਤ ਵਿਆਕਰਣ 'ਸਿਧਾਂਤ ਕੌਮੁਦੀ' ਦਾ ਟੀਕਾ ਹੈ । ਪੰਡਤ ਜਯਕ੍ਰਿਸ਼ਨ ਨੇ ਇਸ ਦੀ ਰਚਨਾ 'ਸਿਧਾਂਤ ਕੌਮੁਦੀ' ਦੇ ਸੰਧੀ ਤੇ ਕਾਰਕ ਵਰਗੇ ਪ੍ਰਕਰਣਾਂ ਨੂੰ ਸੌਖੀ ਵਿਧੀ ਨਾਲ ਸਮਝਾਉਣ ਹਿੱਤ ਕੀਤੀ । ਜਯਕ੍ਰਿਸ਼ਨ ਬਾਰੇ ਕੋਈ ਖ਼ਾਸ ਜਾਣਕਾਰੀ ਨਹੀਂ ਮਿਲਦੀ ।

ਇਸੇ ਨਾਂ ਨਾਲ ਵਿਸ਼ਵੇਸ਼ਵਰ ਭੱਟ ਦੀ ਲਿਖੀ ਹੋਈ ਇਕ ਪੁਸਤਕ ਮਿਲਦੀ ਹੈ, ਜਿਸ ਵਿਚ ਵਿਗਿਆਨੇਸ਼ਵਰ ਦੀ ਯਾਗਿਆਵਲਕਯ ਸਿਮ੍ਰਿਤੀ ਉਪਰ ਲਿਖੇ ਟੀਕੇ ਦੀ ਸਮਾਲੋਚਨਾ ਕੀਤੀ ਗਈ ਹੈ ।

ਸ. ਪੁ.—ਹਿੰ. ਵਿ. ਕੋ.; ਸਿਧਾਂਤ ਕੌਮੁਦੀ.

**ਸੁਭੱਦਰਾ** : ਸੁਭੱਦਰਾ ਵਾਸੁਦੇਵ ਅਤੇ ਦੇਵਕੀ ਦੀ ਧੀ ਸੀ ਅਤੇ ਸ੍ਰੀ ਕ੍ਰਿਸ਼ਨ ਤੇ ਬਲਰਾਮ ਦੀ ਛੋਟੀ ਭੈਣ ਸੀ । ਸਕੰਦ ਪੁਰਾਣ ਵਿਚ ਇਸ ਦੀ ਮਾਂ ਦਾ ਨਾਂ ਸੁਪ੍ਰਭਾ ਦੱਸਿਆ ਗਿਆ ਹੈ । ਇਸ ਦਾ ਸੁਭੱਦਰਾ ਨਾਂ ਕਿਵੇਂ ਪਿਆ ਇਸ ਸਬੰਧ ਵਿਚ ਇਕ ਚਮਤਕਾਰੀ ਕਥਾ ਸਕੰਦ ਪੁਰਾਣ ਵਿਚ ਇਉਂ ਆਉਂਦੀ ਹੈ ਕਿ ਪੂਰਵ ਜਨਮ ਵਿਚ ਇਹ ਗਾਲਵ ਰਿਖੀ ਦੀ ਧੀ ਸੀ ਅਤੇ ਇਸ ਦਾ ਨਾਂ ਮਾਧਵੀ ਸੀ । ਇਕ ਵਾਰ ਗਾਲਵ ਰਿਖੀ ਇਸ ਨੂੰ ਵਿਸ਼ਨੂੰ ਦੇ ਕੋਲ ਲੈ ਗਿਆ, ਜਿਥੇ ਇਹ ਭੋਲੇ-ਭਾਲੇ ਵਿਸ਼ਨੂੰ ਦੀ ਗੱਦੀ ਉਪਰ ਬੈਠ ਗਈ । ਇਸ ਕਾਰਨ ਲੱਛਮੀ ਨੇ ਗੁੱਸੇ ਹੋ ਕੇ ਇਸ ਨੂੰ 'ਅਸ਼ਵਮੁਖੀ' (ਘੋੜੇ ਦੇ ਮੂੰਹ ਵਾਲੀ) ਕੰਨਿਆਂ ਬਣ ਜਾਣ ਦਾ ਸਰਾਪ ਦੇ ਦਿੱਤਾ । ਇਸ ਤੋਂ ਪਿੱਛੋਂ ਸ੍ਰੀ ਕ੍ਰਿਸ਼ਨ ਅਤੇ ਬਲਰਾਮ ਨੇ ਬ੍ਰਹਮਾ ਪਾਸ ਇਸ ਨੂੰ ਭਦ੍ਰਮੁਖੀ (ਸੋਹਣੇ ਮੂੰਹ ਵਾਲੀ) ਬਣਾ ਦੇਣ ਲਈ ਬੇਨਤੀ ਕੀਤੀ । ਪ੍ਰਾਰਥਨਾ ਪਰਵਾਨ ਹੋਈ ਤੇ ਇਸ ਨੂੰ ਸੁਭੱਦਰਾ (ਅਤੀ ਖ਼ੂਬਸੂਰਤ ਕੰਨਿਆ) ਦਾ ਨਾਂ ਪ੍ਰਾਪਤ ਹੋਇਆ ।

ਬਲਰਾਮ ਇਸ ਦਾ ਵਿਆਹ ਕੁਰੂਵੰਸ਼ੀ ਦੁਰਯੋਧਨ ਨਾਲ ਕਰਨਾ ਚਾਹੁੰਦਾ ਸੀ ਪਰ ਇਕ ਵਾਰ ਅਰਜਨ ਨੇ ਇਸ ਨੂੰ ਵੇਖਿਆ ਤੇ ਸ੍ਰੀ ਕ੍ਰਿਸ਼ਨ ਅੱਗੇ ਸੁਭੱਦਰਾ ਨਾਲ ਆਪਣੇ ਵਿਆਹ ਦੀ ਇੱਛਿਆ ਪ੍ਰਗਟ ਕੀਤੀ । ਬਾਅਦ ਵਿਚ ਸ੍ਰੀ ਕ੍ਰਿਸ਼ਨ ਦੀ ਸਲਾਹ ਨਾਲ ਰੈਵਤਕ ਪਰਬਤ ਤੇ ਹੋਏ ਮਹਾਉਤਸਵ ਸਮੇਂ ਅਰਜਨ ਨੇ ਇਕ ਜਤੀ ਦਾ ਭੇਸ ਧਾਰ ਕੇ ਸੁਭੱਦਰਾ ਦਾ ਹਰਨ ਕਰ ਲਿਆ । ਰੈਵਤਕ ਪਰਬਤ ਤੋਂ ਨੱਸਦੇ ਹੋਏ ਸੁਭੱਦਰਾ ਅਰਜਨ ਦੇ ਰਥ ਦੀ ਸਾਰਥੀ (ਰਥ ਚਲਾਉਣ ਵਾਲੀ) ਬਣੀ ਸੀ । ਅੱਗੇ ਚਲ ਕੇ ਇਹ ਅਰਜਨ ਦੀ ਸਲਾਹ ਨਾਲ ਇਕ ਗੋਪੀ ਦਾ ਭੇਸ ਧਾਰਨ ਕਰਕੇ ਦਰੋਪਦੀ (ਅਰਜਨ ਦੀ ਪਤਨੀ) ਨੂੰ ਮਿਲਣ ਗਈ ਤੇ ਉਸ ਤੋਂ ਆਪਣੇ ਵਿਆਹ ਦੀ ਪਰਵਾਨਗੀ ਲਈ । ਉਧਰ ਦਵਾਰਕਾ ਨੇ ਵੀ ਗੁੱਸੇ ਵਿਚ ਆਏ ਬਲਰਾਮ ਨੂੰ ਠੰਢਾ ਕੀਤਾ ਤੇ ਇਸ ਵਿਆਹ ਲਈ ਮਨਾਇਆ । ਬਾਅਦ ਵਿਚ ਕੁੰਤੀ, ਵਿਦੁਰ, ਯੁਧਿਸ਼ਟਰ ਆਦਿ ਨੂੰ ਵੀ ਕ੍ਰਿਸ਼ਨ ਨੇ ਮਨਾ ਲਿਆ । ਇਸ ਤਰ੍ਹਾਂ ਇਨ੍ਹਾਂ ਵੱਡੇ-ਵਡੇਰਿਆਂ ਦੇ ਅਸ਼ੀਰਵਾਦ ਨਾਲ ਅਰਜਨ ਤੇ ਸੁਭੱਦਰਾ ਦਾ ਵਿਆਹ ਹੋਇਆ ।

ਸ੍ਰੀ ਕ੍ਰਿਸ਼ਨ ਨੇ ਅਰਜਨ ਨੂੰ ਸੁਭੱਦਰਾ ਦੇ ਦਾਜ ਵਿਚ ਇਕ ਹਜ਼ਾਰ ਸੋਨੇ ਦੇ ਰਥ, ਦਸ ਹਜ਼ਾਰ ਲਵੇਰੀਆਂ ਗਊਆਂ, ਇਕ ਹਜ਼ਾਰ ਸੋਨੇ ਦੇ ਸਾਜ਼ ਵਾਲੇ ਘੋੜੇ, ਪੰਜ ਸੌ ਟੱਟੂ, ਵਾਲਹੀਕ ਦੇਸ਼ ਦੇ ਇਕ ਲੱਖ ਘੋੜੇ, ਇਕ ਹਜ਼ਾਰ ਹਾਥੀ ਤੇ ਇਕ ਹਜ਼ਾਰ ਦਾਸੀਆਂ ਦਿੱਤੀਆਂ ।

ਸੁਭੱਦਰਾ ਦੇ ਘਰ ਅਭਿਮਨ੍ਯੂ ਨਾਂ ਦਾ ਬਹਾਦਰ ਪੁੱਤਰ ਪੈਦਾ ਹੋਇਆ । ਜਦ ਅਭਿਮਨ੍ਯੂ ਅਜੇ ਸੁਭੱਦਰਾ ਦੇ ਗਰਭ ਵਿਚ ਹੀ ਸੀ ਤਦ ਅਰਜਨ ਨੇ ਸੁਭੱਦਰਾ ਨੂੰ ਇਕ ਵੇਰ ਚੱਕਰਵਿਊ ਤੋੜਨ ਦੀ ਜੁਗਤੀ ਸਮਝਾਈ ਪਰ ਜਦੋਂ ਉਹ ਇਸ ਨੂੰ ਚੱਕਰਵਿਊ ਤੋਂ ਬਾਹਰ ਨਿਕਲਣ ਦੀ ਜਾਚ ਦੱਸ ਰਿਹਾ ਸੀ ਤਾਂ ਇਹ ਸੌਂ ਗਈ ਤੇ ਅਭਿਮਨ੍ਯੂ ਚੱਕਰਵਿਊ 'ਚੋਂ ਬਾਹਰ ਨਿਕਲਣ ਦੀ ਵਿਧੀ ਸੁਣ ਨਾ ਸਕਿਆ ।

ਸੁਭੱਦਰਾ ਪਾਂਡਵਾਂ ਦੇ ਬਣਵਾਸ ਸਮੇਂ ਅਭਿਮਨ੍ਯੂ ਦੇ ਨਾਲ ਦਵਾਰਕਾ ਵਿਖੇ ਹੀ ਰਹੀ ਸੀ । ਮਹਾਂਭਾਰਤ ਦੇ ਯੁੱਧ ਵਿਚ ਚੱਕਰਵਿਊ 'ਚੋਂ ਬਾਹਰ ਨਿਕਲਣ ਦੀ ਵਿਧੀ ਨਾ ਜਾਣਨ ਕਰਕੇ ਅਭਿਮਨ੍ਯੂ ਮਾਰਿਆ ਗਿਆ । ਇਸ ਉਪਰੰਤ ਸੁਭੱਦਰਾ ਨੇ ਅਭਿਮਨ੍ਯੂ ਦੇ ਮਿਰਤਕ ਪੁੱਤਰ ਪਰੀਖਤ ਨੂੰ ਜ਼ਿੰਦਾ ਕਰਨ ਲਈ ਸ੍ਰੀ ਕ੍ਰਿਸ਼ਨ ਪਾਸ ਬੇਨਤੀ ਕੀਤੀ । ਅਭਿਮਨ੍ਯੂ ਦੀ ਮੌਤ ਤੋਂ ਬਾਅਦ ਪਰੀਖਤ ਹੀ ਇਸ ਦੀ ਪ੍ਰਸੰਨਤਾ ਦਾ ਸੋਮਾ ਸੀ ।

ਯੁਧਿਸ਼ਟਰ ਆਪਣੇ ਮਹਾ ਪ੍ਰਸਥਾਨ ਤੋਂ ਪਹਿਲੇ ਪਰੀਖਤ ਅਤੇ ਵਜਰ ਨੂੰ ਸੁਭੱਦਰਾ ਦੇ ਹੀ ਸਪੁਰਦ ਕਰਕੇ ਗਿਆ ਸੀ ।

ਅੱਜਕਲ੍ਹ ਜਦ ਜਗਨਨਾਥ ਪੁਰੀ ਵਿਚ ਜਗਨਨਾਥ ਦਾ ਰਥ ਕੱਢਿਆ ਜਾਂਦਾ ਹੈ ਤਾਂ ਸੁਭੱਦਰਾ ਅਤੇ ਬਲਰਾਮ ਦੀਆਂ ਮੂਰਤੀਆਂ ਸ੍ਰੀ ਕ੍ਰਿਸ਼ਨ ਦੀ ਮੂਰਤੀ ਦੇ ਨਾਲ ਹੁੰਦੀਆਂ ਹਨ ।

ਸ. ਪੁ.— ਪ੍ਰਾਚੀਨ ਚਰਿਤ੍ਰ ਕੋਸ਼-ਸਿੱਧੇਸ਼ਵਰ ਸ਼ਾਸਤਰੀ; ਹਿੰ. ਵਿ. ਕੋ. 12:3; ਹਿੰ. ਮਿ. ਕੋ.

**ਸੁੰਭ-ਨਿਸੁੰਭ** : ਇਹ ਦੋਵੇਂ ਭਰਾ ਰਾਖ਼ਸ਼ ਸਨ ਜਿਨ੍ਹਾਂ ਨੂੰ ਦੁਰਗਾ ਨੇ ਯੁੱਧ ਵਿਚ ਮਾਰਿਆ ਸੀ । ਇਹ ਕਸ਼ਯਪ ਦੇ ਵੀਰਜ ਤੋਂ ਦਨੂ ਦੀ ਕੁੱਖੋਂ ਜਨਮੇ । ਮਾਰਕੰਡੇਯ ਪੁਰਾਣ ਅਨੁਸਾਰ ਸੁੰਭ ਤੇ ਨਿਸੁੰਭ ਸ਼ਿਵ ਜੀ ਦੇ ਬੜੇ ਸ਼ਰਧਾਲੂ ਸਨ । ਇਨ੍ਹਾਂ ਘੋਰ ਤਪੱਸਿਆ ਕਰਕੇ ਸ਼ਿਵ ਜੀ ਪਾਸੋਂ ਆਦਮੀ, ਦੇਵਤਾ, ਪਸ਼ੂ ਤੇ ਪੰਛੀ ਕਿਸੇ ਦੇ ਵੀ ਹੱਥੋਂ ਨਾ ਮਾਰੇ ਜਾਣ ਦਾ ਵਰ ਲੈ ਲਿਆ ਤੇ ਨਾਲ ਇਹ ਵੀ ਕਿਹਾ ਕਿ ਇਸਤਰੀ ਤਾਂ ਅਬਲਾ ਹੈ, ਉਸ ਤੋਂ ਸਾਨੂੰ ਕੋਈ ਡਰ ਨਹੀਂ । ਇੰਦਰ ਨੇ ਇਨ੍ਹਾਂ ਦੀ ਤਪੱਸਿਆ ਦੀ ਤਾਕਤ ਤੋਂ ਡਰ ਕੇ ਇਨ੍ਹਾਂ ਨੂੰ ਡੋਲਾਉਣ ਲਈ ਰੰਭਾ ਤੇ ਤਿਲੋਤਮਾ ਨਾਂ ਦੀਆਂ ਅਪੱਛਰਾਵਾਂ ਭੇਜੀਆਂ । ਇਹ ਬਹੁਤ ਸਮਾਂ ਭੋਗ-ਵਿਲਾਸ ਕਰਦੇ ਰਹੇ ਪਰ ਅੰਤ ਸਭ ਕੁਝ ਤਿਆਗ ਕੇ ਮੁੜ ਤਪੱਸਿਆ ਵਿਚ ਲੀਨ ਹੋ ਗਏ ।

ਸ਼ਿਵ ਜੀ ਤੋਂ ਵਰ ਪ੍ਰਾਪਤ ਕਰਕੇ ਵੱਡਾ ਭਰਾ ਹੋਣ ਕਰਕੇ ਸੁੰਭ ਰਾਜਾ ਬਣ ਗਿਆ । ਚੰਡ, ਮੁੰਡ, ਧੂਮਰਲੋਚਨ, ਰਕਤਬੀਜ ਆਦਿ ਰਾਖ਼ਸ਼ ਆਪਣੀਆਂ ਸੈਨਾਵਾਂ ਸਹਿਤ ਇਨ੍ਹਾਂ ਨਾਲ ਆ ਮਿਲੇ । ਇਨ੍ਹਾਂ ਸੁਰਗ ਤੇ ਚੜ੍ਹਾਈ ਕਰ ਦਿੱਤੀ । ਵਾਮਨ-ਪੁਰਾਣ ਅਨੁਸਾਰ ਇੰਦਰ ਨੇ ਇਨ੍ਹਾਂ ਦੇ ਛੋਟੇ ਭਰਾ ਨਮੁਚੀ ਨੂੰ ਕਿਸੇ ਗੱਲੋਂ ਮਾਰ ਦਿੱਤਾ ਤੇ ਬਦਲਾ ਲੈਣ ਹਿੱਤ ਇਨ੍ਹਾਂ ਇੰਦਰ ਤੇ ਧਾਵਾ ਬੋਲ ਦਿੱਤਾ । ਰਾਜਾ ਇੰਦਰ ਨੂੰ

ਹਰਾ ਕੇ ਜਿਨ੍ਹਾਂ ਉਸ ਦਾ ਰਾਜ ਖੋਹ ਲਿਆ । ਦੇਵਤਿਆਂ ਨੇ ਬ੍ਰਹਮਾ, ਵਿਸ਼ਨੂੰ, ਸ਼ਿਵ ਅੱਗੇ ਜਾ ਫ਼ਰਿਆਦ ਕੀਤੀ । ਸ਼ਿਵ ਨੇ ਉਨ੍ਹਾਂ ਨੂੰ ਦੇਵੀ ਦੁਰਗਾ ਕੋਲ ਜਾ ਕੇ ਸਹਾਇਤਾ ਮੰਗਣ ਲਈ ਕਿਹਾ । ਦੁਰਗਾ ਰਾਜ਼ੀ ਹੋ ਗਈ ।

ਦੇਵੀ ਦੁਰਗਾ ਦੇ ਸੁੰਦਰ ਰੂਪ ਤੇ ਮੋਹਿਤ ਹੋ ਕੇ ਸੁੰਭ ਨੇ ਉਸ ਨਾਲ ਵਿਆਹ ਦੀ ਇੱਛਿਆ ਪ੍ਰਗਟ ਕੀਤੀ । ਦੁਰਗਾ ਨੇ ਆਖਿਆ, "ਜੋ ਮੈਨੂੰ ਯੁੱਧ ਵਿਚ ਜਿੱਤੇਗਾ ਉਹੀ ਮੇਰਾ ਪਤੀ ਹੋ ਸਕੇਗਾ" । ਦੁਰਗਾ ਅਤੇ ਦਾਨਵਾਂ ਵਿਚ ਘੋਰ ਯੁੱਧ ਹੋਇਆ । ਰਕਤਬੀਜ, ਧੂਮਰਲੋਚਨ, ਚੰਡ, ਮੁੰਡ ਤੋਂ ਬਾਅਦ ਨਿਸੁੰਭ ਅਤੇ ਅੰਤ ਸੁੰਭ ਬੜੀ ਬੀਰਤਾ ਨਾਲ ਲੜਦਿਆਂ ਯੁੱਧ-ਭੂਮੀ ਵਿਚ ਮਾਰੇ ਗਏ ਤੇ ਦੇਵਤਿਆਂ ਨੇ ਆਪਣਾ ਰਾਜ ਮੁੜ ਸੰਭਾਲ ਲਿਆ ।

ਹ. ਪ.—ਦੇਵੀ ਭਾਗਵਤ; ਮ. ਕੋ.; ਹਿੰ. ਵਿ. ਕੋ.

**ਸੁਮੰਤੂ ਮੁਨੀ :** ਵੇਦ ਭਾਸ਼ਾ ਦਾ ਪ੍ਰਸਿੱਧ ਵਿਦਵਾਨ ਸੁਮੰਤੂ ਪੂਰਵ-ਮੀਮਾਂਸਾ ਦੇ ਆਚਾਰੀਆ ਜੈਮਿਨੀ ਦਾ ਪੁੱਤਰ ਅਤੇ ਵੇਦ ਵਿਆਸ ਦਾ ਸ਼ਿਸ਼ ਸੀ । ਇਸ ਨੇ ਵੇਦ-ਵਿਆਸ ਪਾਸੋਂ ਅਥਰਵਵੇਦ ਦਾ ਅਧਿਐਨ ਕੀਤਾ ਅਤੇ ਉਸੇ ਦੀ ਅਗਵਾਈ ਹੇਠ ਇਸ ਨੇ ਇਸ ਵੇਦ ਦੇ ਮੰਤਰਾਂ ਦਾ ਇਕ ਸੰਗ੍ਰਹਿ ਤਿਆਰ ਕੀਤਾ । ਸੁਮੰਤੂ ਮੁਨੀ ਨੇ ਅੱਗੇ ਆਪਣੇ ਸ਼ਿਸ਼ ਕਬੰਧ ਨੂੰ ਵੇਦ ਪੜ੍ਹਾਇਆ ਜਿਸ ਤੋਂ ਅੱਗੇ ਅਥਰਵਵੇਦ ਦਾ ਗਿਆਨ ਉਸ ਦੇ ਸ਼ਿਸ਼ਾਂ ਤੇ ਫਿਰ ਇਨ੍ਹਾਂ ਸ਼ਿਸ਼ਾਂ ਦੇ ਸ਼ਿਸ਼ਾਂ ਰਾਹੀਂ ਸੰਹਿਤਾਵਾਂ ਦੇ ਰੂਪ ਵਿਚ ਫੈਲਦਾ ਰਿਹਾ ।

ਹ. ਪੁ.—ਵਿਸ਼ਨੂੰ ਪੁਰਾਣ; ਹਿੰ. ਵਿ. ਕੋ.

**ਸੁਮਾਕ :** ਇਹ ਛੋਟੇ ਦਰਖ਼ਤ ਜਾਂ ਝਾੜੀਦਾਰ ਰੁੱਖ ਹਨ, ਜੋ ਰਸ (Rhus) ਪ੍ਰਜਾਤੀ ਅਤੇ ਐਨਾਕਾਰਡੀਏਸੀ (Anacardiaceae) ਕੁਲ ਦੇ ਮੈਂਬਰ ਹਨ । ਇਨ੍ਹਾਂ ਦੀਆਂ ਤਕਰੀਬਨ 50 ਕੁ ਜਾਤੀਆਂ ਦੱਖਣੀ ਯੂਰਪ, ਏਸ਼ੀਆ ਅਤੇ ਪੂਰਬੀ ਉੱਤਰੀ ਅਮਰੀਕਾ ਵਿਚ ਮਿਲਦੀਆਂ ਹਨ । ਭਾਰਤ ਵਿਚ ਇਹ ਰੁੱਖ ਹਿਮਾਲੀਆ ਪਹਾੜਾਂ ਵਿਚ 1000 ਮੀ. ਤੋਂ 2200 ਮੀ. ਦੀ ਉਚਾਈ ਤਕ ਮਿਲਦੇ ਹਨ । ਇਨ੍ਹਾਂ ਵਿਚ ਬਰੋਜ਼ੇ ਵਰਗਾ ਰਸ ਹੁੰਦਾ ਹੈ, ਜਿਹੜਾ ਹਵਾ ਵਿਚ ਰੱਖਣ ਤੇ ਸਖ਼ਤ ਹੋ ਜਾਂਦਾ ਹੈ ।

ਦੱਖਣੀ ਯੂਰਪ ਦੇ ਸਿਸਲੀਅਨ ਜਾਂ ਟੈਨਰਜ਼ ਸੁਮਾਕ (*Rhuscoriaria*) ਦੇ ਖ਼ੁਸ਼ਕ ਅਤੇ ਪੀਸੇ ਹੋਏ ਪੱਤਿਆਂ ਨੂੰ ਵੀ ਸੁਮਾਕ ਹੀ ਕਿਹਾ ਜਾਂਦਾ ਹੈ । ਇਸ ਨੂੰ ਚਮੜਾ ਰੰਗਣ ਦੇ ਕੰਮ ਲਈ ਬਹੁਤ ਚਿਰ ਤੋਂ ਵਰਤਿਆ ਜਾ ਰਿਹਾ ਹੈ । ਇਨ੍ਹਾਂ ਵਿਚੋਂ ਸਭ ਤੋਂ ਦਿਲ ਖਿੱਚਵੀਂ ਕਿਸਮ ਉੱਤਰੀ ਅਮਰੀਕਾ ਦੀ ਸਟੈਗ ਹਾਰਨ ਸੁਮਾਕ (*Rhustyphina*) ਹੈ ਜੋ 10 ਮੀ. ਤਕ ਉੱਚੀ ਹੋ ਜਾਂਦੀ ਹੈ । ਦੂਜੀ ਕਿਸਮ ਪੱਧਰੀ (smooth) ਸੁਮਾਕ (*Rhus glabra*) ਹੈ ਜਿਸ ਦੀ ਉਚਾਈ 8 ਮੀ. ਤਕ ਹੁੰਦੀ ਹੈ । ਇਹ ਦੋਵੇਂ ਕਿਸਮਾਂ ਪੱਤਝੜ ਵਿਚ ਪੱਤੇ ਅਤੇ ਫਲਾਂ ਦਾ ਬਹੁਤ ਖ਼ੂਬਸੂਰਤ ਨਜ਼ਾਰਾ ਪੇਸ਼ ਕਰਦੀਆਂ ਹਨ । ਇਸ ਦੇ ਫਲ ਅਤੇ ਪੱਤੇ ਬਹੁਤ ਹੀ ਸੋਹਣੇ ਰੰਗਾਂ ਦੇ ਹੁੰਦੇ ਹਨ । ਇਸ ਦੀਆਂ ਕਈ ਕਿਸਮਾਂ ਸਜਾਵਟ ਜਾਂ ਖ਼ੁਸ਼ਬੂ ਪੈਦਾ ਕਰਨ ਵਾਲੇ ਰੁੱਖਾਂ ਦੇ ਤੌਰ ਤੇ ਉਗਾਈਆਂ ਜਾਂਦੀਆਂ ਹਨ ।

ਸੁਮਾਕ ਚਮੜਾ ਰੰਗਣ ਤੋਂ ਇਲਾਵਾ ਸੰਤਰੀ ਰੰਗ ਦੇਣ ਲਈ, ਦਵਾਈਆਂ, ਬਾਲਣ ਜਾਂ ਟੋਕਰੀਆਂ ਆਦਿ ਬਣਾਉਣ ਲਈ ਵੀ ਵਰਤਿਆ ਜਾਂਦਾ ਹੈ ।

ਇਸ ਨੂੰ ਕਈ ਤਰ੍ਹਾਂ ਦੇ ਸ਼ਰਬਤ ਆਦਿ ਵਿਚ ਵੀ ਇਸਤੇਮਾਲ ਕੀਤਾ ਜਾਂਦਾ ਹੈ । ਇਸ ਰੁੱਖ ਦੀਆਂ ਜੜ੍ਹਾਂ ਵਿਚ ਜ਼ਮੀਨ ਨੂੰ ਬੰਨ੍ਹ ਕੇ ਰੱਖਣ ਦੀ ਵਿਸ਼ੇਸ਼ਤਾ ਹੁੰਦੀ ਹੈ । ਇਸ ਲਈ ਇਹ ਰੁੜ੍ਹ ਰਹੀਆਂ ਜ਼ਮੀਨਾਂ ਲਈ ਬਹੁਤ ਲਾਭਦਾਇਕ ਹੁੰਦਾ ਹੈ ।

ਹ. ਪੁ.—ਐਨ. ਬ੍ਰਿ. 21 : 548; ਪ. ਆ. ਪੰ : 131.

**ਸੁਮਾਟਰਾ (Sumatra) :** ਇਹ ਗ੍ਰੇਟਰ ਸੁੰਡਾ ਦੀਪ-ਸਮੂਹ ਦਾ ਇਕ ਵੱਡਾ ਟਾਪੂ ਹੈ ਜੋ ਇੰਡੋਨੇਸ਼ੀਆ ਦੇ ਸਭ ਤੋਂ ਵੱਡੇ ਟਾਪੂਆਂ ਵਿਚੋਂ ਦੂਜੇ ਨੰਬਰ ਤੇ ਹੈ । ਇਸ ਦੇ ਨਾਲ ਲਗਦੇ ਟਾਪੂਆਂ ਸਮੇਤ ਇਸ ਦਾ ਖੇਤਰਫਲ ਲਗਭਗ 474,000 ਵ. ਕਿ. ਮੀ. ਹੈ । ਇਸ ਨੂੰ ਉੱਤਰ-ਪੂਰਬ ਵਲ ਮਲਾਇਆ ਪ੍ਰਾਇਦੀਪ ਨਾਲੋਂ ਮਲਾਕਾ ਜਲ-ਡਮਰੂ (Strait of Malacca) ਵੱਖ ਕਰਦਾ ਹੈ ਅਤੇ ਦੱਖਣ ਵਲ ਜਾਵਾ ਨਾਲੋਂ ਸੁੰਡਾ ਜਲ-ਡਮਰੂ ਵੱਖਰਾ ਕਰਦਾ ਹੈ ।

**ਧਰਾਤਲ**—ਇਥੇ ਬਾਰੀਸਾਨ (Barisan) ਪਰਬਤ ਲੜੀ ਉੱਤਰ-ਪੱਛਮ ਤੋਂ ਦੱਖਣ-ਪੂਰਬ ਦੀ ਦਿਸ਼ਾ ਵਿਚ 1,600 ਕਿ. ਮੀ. ਦੀ ਲੰਬਾਈ ਵਿਚ ਫੈਲੀ ਹੋਈ ਹੈ । ਇਸ ਦੀ ਸਭ ਤੋਂ ਉੱਚੀ ਚੋਟੀ ਕੇਰਿੰਜੀ (Mt. Kerintji) ਹੈ ਜਿਸ ਦੀ ਉਚਾਈ 3,805 ਮੀ. ਹੈ । ਪੂਰਬ ਵਲ ਦੇ ਪੱਧਰੇ ਤੇ ਕਛਾਰੀ ਮੈਦਾਨਾਂ ਦੇ ਪਾਣੀ ਦਾ ਨਿਕਾਸ ਕਈ ਦਰਿਆਵਾਂ ਰਾਹੀਂ ਹੁੰਦਾ ਹੈ ਜਿਨ੍ਹਾਂ ਵਿਚੋਂ ਹਾਰੀ (Hari) ਦਰਿਆ ਸਭ ਤੋਂ ਲੰਬਾ ਹੈ ਅਤੇ ਇਸ ਵਿਚ 480 ਕਿ. ਮੀ. ਤਕ ਜਹਾਜ਼ਰਾਨੀ ਹੋ ਸਕਦੀ ਹੈ । ਇਥੇ ਸਭ ਤੋਂ ਵੱਡੀ ਝੀਲ ਟੋਬਾ (Toba) ਹੈ ਜਿਸ ਦਾ ਖੇਤਰਫਲ 1,300 ਵ. ਕਿ. ਮੀ. ਹੈ ।

**ਜਲਵਾਯੂ**—ਸੁਮਾਟਰਾ ਦੀ ਜਲਵਾਯੂ ਗਰਮ-ਤਰ ਹੈ । ਪਰੰਤੂ ਪੱਛਮੀ ਤਟ ਦੇ ਬਹੁਤ ਸਾਰੇ ਜ਼ਿਲ੍ਹਿਆਂ ਵਿਚ ਸਮੁੰਦਰੀ ਹਵਾਵਾਂ ਅਤੇ ਉੱਚੀ ਧਰਤੀ ਕਰਕੇ ਮੌਸਮ ਬਹੁਤ ਚੰਗਾ ਹੋ ਜਾਂਦਾ ਹੈ । ਹਵਾ ਆਮ ਕਰਕੇ ਦਿਨ ਵੇਲੇ ਉੱਤਰ ਵਲੋਂ ਅਤੇ ਰਾਤ ਵੇਲੇ ਦੱਖਣ ਵਲੋਂ ਚਲਦੀ ਹੈ । ਦੱਖਣੀ ਸੁਮਾਟਰਾ ਦਾ ਤਾਪਮਾਨ ਸਭ ਤੋਂ ਵਧ ਹੁੰਦਾ ਹੈ । ਮੈਦਾਨੀ ਇਲਾਕਿਆਂ ਵਿਚ ਔਸਤ ਸਾਲਾਨਾ ਤਾਪਮਾਨ 26° ਸੈਂ. ਹੀ ਹੁੰਦਾ ਹੈ । ਉੱਚੇ ਜਾਣ ਨਾਲ ਤਾਪਮਾਨ ਘੱਟਦਾ ਜਾਂਦਾ ਹੈ । ਮਾਰਚ, ਅਪ੍ਰੈਲ ਅਤੇ ਮਈ ਇਥੋਂ ਦੇ ਗਰਮ ਮਹੀਨੇ ਹੁੰਦੇ ਹਨ ਅਤੇ ਜਨਵਰੀ ਤੇ ਫ਼ਰਵਰੀ ਸਭ ਤੋਂ ਠੰਢੇ । ਪਰੰਤੂ ਇਨ੍ਹਾਂ ਦੋਵੇਂ ਮੌਸਮਾਂ ਵਿਚ ਤਾਪਮਾਨ ਦਾ ਅੰਤਰ ਕੇਵਲ 3° ਤੋਂ 6° ਸੈਂ. ਹੀ ਹੁੰਦਾ ਹੈ । ਵਰਖਾ ਸਾਰਾ ਸਾਲ ਹੁੰਦੀ ਰਹਿੰਦੀ ਹੈ । ਪਰੰਤੂ ਸਾਰੇ ਟਾਪੂ ਵਿਚ ਇਕ ਸਾਰ ਵਰਖਾ ਨਹੀਂ ਹੁੰਦੀ ।

**ਬਨਸਪਤੀ ਤੇ ਜੀਵ-ਜੰਤੂ**—ਸੁਮਾਟਰਾ ਵਿਚ ਬੜੇ ਸੰਘਣੇ ਜੰਗਲ ਹਨ ਜਿਨ੍ਹਾਂ ਤੋਂ ਕਈ ਪ੍ਰਕਾਰ ਦੀ ਲਕੜੀ ਪ੍ਰਾਪਤ ਕੀਤੀ ਜਾਂਦੀ ਹੈ । ਇਥੋਂ ਇਮਾਰਤੀ ਲਕੜੀ ਬਾਹਰ ਵੀ ਭੇਜੀ ਜਾਂਦੀ ਹੈ । ਆਬਨੂਸ, ਆਇਰਨਵੁੱਡ, ਕਾਫ਼ੂਰ, ਸੰਦਲ, ਬਾਂਸ, ਜੰਗਲੀ ਰਬੜ ਅਤੇ ਖਜੂਰ ਦੇ ਦਰਖ਼ਤ ਆਮ ਮਿਲਦੇ ਹਨ । ਬਲੂਤ, ਅਖਰੋਟ ਅਤੇ ਚੀਲ ਨੀਵੀਂਆਂ ਢਲਾਣਾਂ ਤੇ ਹੁੰਦੇ ਹਨ । ਦਰਖ਼ਤਾਂ ਤੇ ਕਈ ਪ੍ਰਕਾਰ ਦੀਆਂ ਵੇਲਾਂ ਅਤੇ ਫੁੱਲ ਵੀ ਵਿਖਾਈ ਦਿੰਦੇ ਹਨ । ਸੁਮਾਟਰਾ ਵਿਚ ਸ਼ੇਰ, ਹਾਥੀ, ਜੰਗਲੀ ਰਿੱਛ, ਗੈਂਡੇ, ਬਾਂਦਰ, ਲੰਗੂਰ ਆਦਿ ਜਿਹੇ ਜੰਗਲੀ ਜਾਨਵਰ ਬਹੁਤ ਹਨ । ਇਸ ਤੋਂ ਇਲਾਵਾ ਕਈ ਪ੍ਰਕਾਰ ਦੇ ਜ਼ਹਿਰੀਲੇ ਸੱਪ ਅਤੇ ਹੋਰ ਜਾਨਵਰ ਵੀ ਇਥੇ ਹੁੰਦੇ ਹਨ । ਇਥੇ ਅਨੇਕ ਪ੍ਰਕਾਰ ਦੇ ਪੰਛੀ ਵੀ ਹੁੰਦੇ ਹਨ ਜਿਵੇਂ ਕਿ ਤਿੱਤਰ, ਤੋਤੇ, ਕਬੂਤਰ, ਚੱਕੀਰਾਹੇ ਆਦਿ । ਦਰਿਆਵਾਂ ਵਿਚ ਮੱਛੀਆਂ, ਮਗਰਮੱਛ ਅਤੇ ਕੱਛੂ ਆਮ ਮਿਲਦੇ ਹਨ ।

ਕਈ ਥਾਈਂ ਜੰਗਲ ਸਾਫ਼ ਕੀਤੇ ਜਾ ਚੁੱਕੇ ਹਨ ਅਤੇ ਉਨ੍ਹਾਂ ਥਾਵਾਂ ਤੇ ਖੇਤੀ ਕੀਤੀ ਜਾਂਦੀ ਹੈ । ਇਥੋਂ ਦੀ ਮਿੱਟੀ ਕਾਫ਼ੀ ਉਪਜਾਊ ਹੈ ਅਤੇ ਸਿੰਜਾਈ ਦਰਿਆਵਾਂ ਰਾਹੀਂ ਕੀਤੀ ਜਾਂਦੀ ਹੈ ਪਰੰਤੂ ਅਮੀਰ ਕਿਸਾਨ ਵਪਾਰਕ ਨਜ਼ਰੀਏ ਨੂੰ ਸਾਹਮਣੇ ਰੱਖਦੇ ਹੋਏ ਖੇਤੀ ਕਰਦੇ ਹਨ । ਇਥੇ ਚਾਉਲ, ਮੱਕੀ, ਸ਼ਕਰਕੰਦੀ, ਕਾਲੀ ਮਿਰਚ, ਲੌਂਗ, ਸੁਪਾਰੀ, ਤਮਾਕੂ, ਜੈਫਲ, ਕਪਾਹ, ਗੰਨਾ ਆਦਿ ਉਗਾਏ ਜਾਂਦੇ ਹਨ । ਰਬੜ, ਤਮਾਕੂ, ਚਾਹ, ਨਾਰੀਅਲ, ਕੌਫ਼ੀ, ਸਿਨਕੋਨਾ ਆਦਿ ਬਰਾਮਦ ਲਈ ਉਗਾਏ

ਜਾਂਦੇ ਹਨ । ਕੁਝ ਲੋਕ ਸੂਰ ਵੀ ਪਾਲਦੇ ਹਨ । ਸਮੁੰਦਰਾਂ ਤੇ ਦਰਿਆਵਾਂ ਆਦਿ ਤੋਂ ਮੱਛੀਆਂ ਵੀ ਫੜੀਆਂ ਜਾਂਦੀਆਂ ਹਨ ।

**ਇਤਿਹਾਸ**–ਸਤਵੀਂ ਸਦੀ ਦੇ ਅੰਤ ਵਿਚ ਹਿੰਦੂਆਂ ਨੇ ਸ੍ਰੀ ਵਿਜੇ (Sri Vijaya) ਨਾਂ ਦੀ ਇਕ ਸ਼ਕਤੀਸ਼ਾਲੀ ਸਲਤਨਤ ਕਾਇਮ ਕੀਤੀ । ਇਸ ਦੀ ਰਾਜਧਾਨੀ ਪਾਲੈਂਮਬਾਂਗ (Palembang) ਸੀ । ਤੇਰ੍ਹਵੀਂ ਸਦੀ ਵਿਚ ਅਰਬਾਂ ਨੇ ਆਚੀਨ (Achin) ਤੇ ਹਮਲਾ ਕੀਤਾ ਅਤੇ ਮੁਸਲਮਾਨਾਂ ਨੇ ਕੁਝ ਰਾਜਾਂ ਵਿਚ ਆਪਣੇ ਪੈਰ ਜਮਾ ਲਏ । ਇਸ ਦੀਪ ਨੂੰ ਮਾਰਕੋਪੋਲੋ ਨੇ 'ਜਾਵਾ ਮਾਈਨਰ' ਦਾ ਨਾਂ ਦਿੱਤਾ ਅਤੇ ਇਕ ਇਤਾਲਵੀ ਨੇ 1505 ਵਿਚ ਇਸ ਨੂੰ ਸੁਮਾਟਰਾ ਦਾ ਨਾਂ ਦਿੱਤਾ । ਮੁਸਲਮਾਨਾਂ ਤੋਂ ਪਿੱਛੋਂ ਪੁਰਤਗਾਲੀਆਂ ਨੇ ਇਥੇ ਆਪਣੀਆਂ ਬਸਤੀਆਂ ਆਬਾਦ ਕੀਤੀਆਂ ਅਤੇ ਇਨ੍ਹਾਂ ਤੋਂ ਬਾਅਦ ਡੱਚ ਆ ਵੱਸੇ । ਸੰਨ 1602 ਵਿਚ ਅੰਗਰੇਜ਼ ਵੀ ਆਚੀਨ ਆ ਪਹੁੰਚੇ । ਕੁਝ ਸਮਾਂ ਅੰਗਰੇਜ਼ਾਂ ਅਤੇ ਡੱਚਾਂ ਵਿਚਕਾਰ ਖਿੱਚੋਤਾਣ ਹੁੰਦੀ ਰਹੀ । ਅੰਤ 1824 ਵਿਚ ਅੰਗਰੇਜ਼ ਇਥੋਂ ਚਲੇ ਗਏ ਅਤੇ ਇਹ ਡੱਚਾਂ ਦੇ ਕਬਜ਼ੇ ਹੇਠ ਚਲਿਆ ਗਿਆ । ਦੂਜੇ ਵਿਸ਼ਵ ਯੁੱਧ ਸਮੇਂ ਥੋੜ੍ਹੇ ਜਿਹੇ ਇਲਾਕੇ ਨੂੰ ਛੱਡ ਕੇ ਬਾਕੀ ਸਾਰੇ ਸੁਮਾਟਰਾ ਉੱਤੇ ਜਾਪਾਨੀਆਂ ਨੇ ਕਬਜ਼ਾ ਕਰ ਲਿਆ । ਜਪਾਨ ਦੀ ਹਾਰ ਤੋਂ ਮਗਰੋਂ ਡੱਚਾਂ ਨੇ ਮੁੜ ਆਪਣੇ ਪੈਰ ਜਮਾਉਣ ਦੇ ਜਤਨ ਕੀਤੇ । ਪਰੰਤੂ ਇਥੇ ਵੀ ਹੋਰ ਦੇਸ਼ਾਂ ਵਾਂਗ ਆਜ਼ਾਦੀ ਦੀ ਲਹਿਰ ਜ਼ੋਰ ਪਕੜ ਚੁੱਕੀ ਸੀ । ਸੰਨ 1946 ਵਿਚ ਸੁਮਾਟਰਾ, ਜਾਵਾ ਅਤੇ ਮਦੂਰਾ (Madura) ਨੇ ਮਿਲ ਕੇ ਇੰਡੋਨੇਸ਼ੀਆ ਗਣਤੰਤਰ (Republic of Indonesia) ਕਾਇਮ ਕਰ ਲਿਆ । ਇਸ ਤੋਂ ਪਿੱਛੋਂ ਕੁਝ ਹੋਰ ਰਾਜਾਂ ਦੇ ਸ਼ਾਮਲ ਹੋਣ ਨਾਲ ਇਹ ਸੰਯੁਕਤ ਰਾਜ ਇੰਡੋਨੇਸ਼ੀਆ ਬਣ ਗਿਆ । 1950 ਵਿਚ ਇਸ ਦਾ ਨਾਂ ਬਦਲ ਕੇ ਮੁੜ ਇੰਡੋਨੇਸ਼ੀਆ ਗਣਤੰਤਰ ਰੱਖ ਦਿੱਤਾ ਗਿਆ ।

**ਆਵਾਜਾਈ ਦੇ ਸਾਧਨ**–ਸੁਮਾਟਰਾ ਵਿਚ ਜੰਗਲ ਵਧੇਰੇ ਹਨ ਅਤੇ ਵਸੋਂ ਘੱਟ ਹੈ ਇਸੇ ਕਰਕੇ ਆਵਾਜਾਈ ਦੇ ਸਾਧਨ ਵੀ ਘੱਟ ਹਨ । ਟਾਪੂ ਦੇ ਦੱਖਣ-ਪੂਰਬੀ ਖੇਤਰ ਤੋਂ ਉੱਤਰ-ਦੱਖਣੀ ਖੇਤਰ ਤਕ ਇਕ ਰੇਲਵੇ ਲਾਈਨ ਹੈ । ਸੜਕਾਂ ਵੀ ਹਨ । ਆਵਾਜਾਈ ਲਈ ਦਰਿਆਵਾਂ ਦੀ ਮਹੱਤਤਾ ਨੂੰ ਵੀ ਅੱਖੋਂ ਉਹਲੇ ਨਹੀਂ ਕੀਤਾ ਜਾ ਸਕਦਾ । ਮੇਦਾਨ, ਪਾਲੈਂਮਬਾਂਗ, ਬ੍ਰਾਂਤੀ (Branti), ਪਾਡਾਂਗ ਆਦਿ ਕਈ ਸਥਾਨਾਂ ਤੇ ਹਵਾਈ ਅੱਡੇ ਵੀ ਹਨ ।

**ਖਣਿਜ ਪਦਾਰਥ**–ਸੁਮਾਟਰਾ ਦਾ ਮੁਖ ਖਣਿਜ ਪੈਟਰੋਲੀਅਮ ਹੈ ਜੋ ਬਹੁਤਾ ਕਰਕੇ ਪਾਲੈਂਮਬਾਂਗ ਅਤੇ ਦਜਾਂਬੀ (Djambi) ਖੇਤਰ ਵਿਚ ਮਿਲਦਾ ਹੈ । ਕੋਲੇ ਦੀਆਂ ਖਾਣਾਂ ਮੁਖ ਰੂਪ ਵਿਚ ਬੁਕਿਤਾਸਮ (Bukitasam) ਅਤੇ ਔਂਬਿਲਿਨ (Umbilin) ਦਰਿਆ ਦੇ ਕੋਲ ਹਨ । ਇਸ ਤੋਂ ਇਲਾਵਾ ਸੋਨਾ, ਚਾਂਦੀ, ਸਿੱਕਾ, ਤਾਂਬਾ, ਲੋਹਾ, ਸਲਫ਼ਰ ਆਦਿ ਖਣਿਜ ਪਦਾਰਥ ਵੀ ਮਿਲਦੇ ਹਨ ।

**ਵਸੋਂ ਅਤੇ ਲੋਕ**–ਸੰਨ 1971 ਵਿਚ ਇਥੋਂ ਦੀ ਆਬਾਦੀ 20,812,682 ਸੀ । ਇਸ ਵਿਚ ਮਲਾਈ ਨਸਲ ਦੇ ਲੋਕਾਂ ਦੀ ਗਿਣਤੀ ਕਾਫ਼ੀ ਹੈ । ਇਹ ਲੋਕ ਏਸ਼ੀਆ ਤੋਂ ਆ ਕੇ ਇਥੇ ਆਬਾਦ ਹੋਏ ਸਨ । ਇਨ੍ਹਾਂ ਵਿਚੋਂ ਗਾਜੋ (Gajos) ਉੱਤਰੀ ਮੱਧ ਹਿੱਸੇ ਵਿਚ, ਆਚੀਨ (Achin) ਉੱਤਰ-ਪੱਛਮੀ ਅਤੇ ਉੱਤਰੀ ਹਿੱਸੇ ਵਿਚ, ਬਾਟਾਕ (Batak) ਕਬੀਲੇ ਟੋਬਾ ਝੀਲ ਦੇ ਖੇਤਰ ਵਿਚ ਅਤੇ ਪੂਰਬੀ ਸਾਹਿਲ ਦੇ ਕੁਝ ਭਾਗਾਂ ਵਿਚ ਵਸਦੇ ਹਨ । ਬਾਟਾਕ ਲੋਕ ਖੇਤੀ ਦੇ ਨਾਲ ਨਾਲ ਰੰਗ ਬਰੰਗੇ ਕਪੜੇ, ਤਾਂਬੇ ਅਤੇ ਗਹਿਣੇ ਵੀ ਬਣਾਉਂਦੇ ਹਨ । ਮੀਨਾਂਗਕਾਬਾਉ (Minangkabau) ਪਹਾੜੀ ਇਲਾਕੇ ਵਿਚ ਵਸਦੇ ਹਨ ਅਤੇ ਇਹ ਕਬੀਲਾ ਮਾਤਰੀ-ਪ੍ਰਧਾਨ ਸਮਾਜ (Matriarchial Socity) ਦਾ ਹੈ ।

ਮੇਦਾਨ (Medan), ਪਾਲੈਂਮਬਾਂਗ ਅਤੇ ਪਾਡਾਂਗ (Padang) ਇਥੋਂ ਦੇ ਪ੍ਰਸਿੱਧ ਨਗਰ ਹਨ ।

ਹ. ਪੁ.—ਐਨ.ਬ੍ਰਿ. 21:548; ਕੋਲੀ. ਐਨ. 18:35; ਐਨ. ਬ੍ਰਿ. ਮਾ. 8:666; ਆ. ਸ. ਐ.

—ਮਨਜੀਤ ਸਿੰਘ

**ਸੁਮਿੱਤਰਾ** : ਇਹ ਅਯੁੱਧਿਆ ਦੇ ਰਾਜਾ ਦਸ਼ਰਥ ਦੀ ਵਿਚਕਾਰਲੀ ਰਾਣੀ ਤੇ ਸੁਮਿਤ੍ਰਸੇਨ ਦੀ ਪੁੱਤਰੀ ਸੀ । ਕਹਿੰਦੇ ਹਨ ਇਸ ਨੂੰ ਦਸ਼ਰਥ ਦੀਆਂ ਬਾਕੀ ਦੋ ਰਾਣੀਆਂ ਕੌਸ਼ੱਲਿਆ ਤੇ ਕੈਕਈ ਵਾਂਗ ਮਹਾਰਾਣੀ ਦਾ ਦਰਜਾ ਪ੍ਰਾਪਤ ਨਹੀਂ ਸੀ । ਜਦੋਂ ਰਾਜਾ ਦਸ਼ਰਥ ਨੇ ਪੁੱਤਰ-ਪ੍ਰਾਪਤੀ ਲਈ ਯੱਗ ਕਰਵਾਇਆ ਤਾਂ ਉਸ ਦਾ ਅੱਧਾ ਅੱਧਾ ਪ੍ਰਸ਼ਾਦ ਕੌਸ਼ੱਲਿਆ ਤੇ ਕੈਕਈ ਨੂੰ ਦੇ ਦਿੱਤਾ । ਬਾਅਦ ਵਿਚ ਉਨ੍ਹਾਂ ਦੋਹਾਂ ਨੇ ਆਪਣੇ ਹਿੱਸੇ ਵਿਚੋਂ ਅੱਧਾ ਅੱਧਾ ਸੁਮਿੱਤਰਾ ਨੂੰ ਦੇ ਦਿੱਤਾ । ਇਸ ਲਈ ਸੁਮਿੱਤਰਾ ਦੇ ਘਰ ਲਛਮਣ ਤੇ ਸ਼ਤਰੂਘਨ ਨਾਂ ਦੇ ਦੋ ਪੁੱਤਰਾਂ ਨੇ ਜਨਮ ਲਿਆ । ਰਿਸ਼ੀ ਬਾਲਮੀਕ ਨੇ ਆਪਣੀ 'ਰਾਮਾਇਣ' ਵਿਚ ਇਨ੍ਹਾਂ ਦੋਹਾਂ ਨੂੰ ਜੋੜੇ ਅਤੇ ਵਿਸ਼ਨੂੰ ਦਾ ਚੌਥਾ ਚੌਥਾ ਅੰਸ਼ ਮੰਨਿਆ ਹੈ । ਸੁਮਿੱਤਰਾ ਦਾ ਪੁੱਤਰ ਹੋਣ ਕਰਕੇ ਲਛਮਣ ਨੂੰ ਸੌਮਿਤ੍ਰ ਵੀ ਕਹਿ ਦਿੱਤਾ ਜਾਂਦਾ ਹੈ ।

ਹ. ਪੁ.—ਬਾਲਮੀਕੀ ਰਾਮਾਇਣ; ਮ. ਕੋ.; ਹਿ. ਮਿ. ਕੋ.

**ਸੁਮੇਰ ਪਰਬਤ** : ਭਾਰਤੀ ਮਿਥਿਹਾਸ ਅਨੁਸਾਰ ਇਕ ਮਿਥਿਹਾਸਕ ਪਹਾੜ ਜੋ ਪੁਰਾਣਾਂ ਵਿਚ ਪਰਬਤਾਂ ਦਾ ਰਾਜਾ ਮੰਨਿਆ ਗਿਆ ਹੈ ਅਤੇ ਸੋਨੇ ਦਾ ਬਣਿਆ ਦੱਸਿਆ ਗਿਆ ਹੈ । ਵਿਸ਼ਨੂੰ ਪੁਰਾਣ ਅਨੁਸਾਰ ਸੁਮੇਰ ਪਰਬਤ ਉੱਤੇ ਬ੍ਰਹਮਾ, ਇੰਦਰ ਅਤੇ ਹੋਰ ਦੇਵਤਿਆਂ ਦੀਆਂ ਪੁਰੀਆਂ ਹਨ । ਸੁਮੇਰ ਦੀ ਉਚਾਈ 84,000 ਯੋਜਨ ਦੱਸੀ ਗਈ ਹੈ ਅਤੇ ਕਿਹਾ ਗਿਆ ਹੈ ਕਿ ਇਹ ਧਰਤੀ ਅੰਦਰ 16,000 ਯੋਜਨ ਦੀ ਡੂੰਘਾਈ ਤਕ ਹੈ । ਇਸ ਦੀ ਚੋਟੀ ਦਾ ਵਿਆਸ 32,000 ਯੋਜਨ ਅਤੇ ਤਲ ਦਾ ਵਿਆਸ 16,000 ਯੋਜਨ ਅੰਕਤ ਹੈ । ਇਸ ਪਰਬਤ ਦੀਆਂ ਪੰਜ ਚੋਟੀਆਂ ਹੋਣ ਕਾਰਨ ਇਸ ਦਾ ਨਾਂ ਪੰਚ ਪਰਬਤ ਵੀ ਹੈ ।

ਦੇਵਤਿਆਂ ਦਾ ਖ਼ਜ਼ਾਨਾ ਵੀ ਇਸੇ ਪਰਬਤ ਤੇ ਕਿਹਾ ਜਾਂਦਾ ਹੈ ਤੇ ਇਸ ਖ਼ਜ਼ਾਨੇ ਦੀ ਰੱਖਿਆ ਲਈ ਇਕ ਚੱਕਰ ਛੱਡਿਆ ਗਿਆ ਸੀ ਤੇ ਜਿਹੜਾ ਵੀ ਮਨੁੱਖ ਇਥੋਂ ਧਨ ਲੈਣ ਦੀ ਇੱਛਾ ਨਾਲ ਆਉਂਦਾ ਸੀ ਉਸ ਦੇ ਸਿਰ ਤੇ ਇਹ ਚੱਕਰ ਘੁੰਮਣ ਲੱਗ ਪੈਂਦਾ ਸੀ । ਇਸ ਚੱਕਰ ਦੇ ਘੁੰਮਣ ਦੀਆਂ ਕਹਾਣੀਆਂ ਪੰਚਤੰਤ੍ਰ ਤੇ ਹਿਤੋਪਦੇਸ਼ ਵਿਚ ਵਧੇਰੀਆਂ ਮਿਲਦੀਆਂ ਹਨ । ਸੋਨਾ, ਚਾਂਦੀ, ਲਾਲ ਤੇ ਹੀਰਿਆਂ ਦੀਆਂ ਬਹੁਤੀਆਂ ਖਾਣਾਂ ਇਸ ਪਰਬਤ ਉੱਤੇ ਹਨ । ਚੰਦਨ ਦੇ ਦਰਖ਼ਤ ਵੀ ਇਸ ਪਰਬਤ ਉੱਤੇ ਮਿਲਦੇ ਹਨ ਤੇ ਇਸ ਦੀ ਸੁੰਦਰਤਾ ਦਾ ਵਰਣਨ ਭਾਗਵਤ ਪੁਰਾਣ ਵਿਚ ਵੀ ਮਿਲਦਾ ਹੈ । ਭਾਗਵਤ ਅਨੁਸਾਰ ਦੇਵਤਿਆਂ ਅਤੇ ਰਾਖਸ਼ਾਂ ਨੇ ਸਮੁੰਦਰ ਮੰਥਨ ਸਮੇਂ, ਸੁਮੇਰ ਪਰਬਤ ਨੂੰ ਮਧਾਣੀ ਦੇ ਤੌਰ ਤੇ ਵਰਤਿਆ ਸੀ ।

ਹ. ਪੁ.—ਵਿਸ਼ਨੂੰ ਪੁਰਾਣ 135; ਭਾਗਵਤ 443.

**ਸੁਮੇਰੀ** : ਵੇਖੋ, ਸਮੇਰੀਅਨ

**ਸੁਮੇਰੀ ਭਾਸ਼ਾ** : ਸੁਮੇਰੀ ਵਿਸ਼ਵ ਦੀਆਂ ਲਿਖੀਆਂ ਜਾਣ ਵਾਲੀਆਂ ਪ੍ਰਾਚੀਨਤਮ ਭਾਸ਼ਾਵਾਂ ਵਿਚੋਂ ਇਕ ਹੈ । ਲਗਭਗ 3100 ਈ. ਪੂ. ਵਿਚ ਇਸ ਨੂੰ ਬੋਲਣ ਵਾਲੇ ਲੋਕ ਦੱਖਣੀ ਮੈਸੋਪੋਟੇਮੀਆ (Mesopotamia) ਵਿਚ ਵਸਦੇ ਸਨ । ਇਸ ਦਾ ਪਰਿਵਾਰਕ ਸਬੰਧ (ਜੋ ਸ਼ਾਇਦ ਭਾਰਤੀ-ਯੂਰਪੀ ਸੀ) ਹਾਲੀ ਵਿਵਾਦ ਦਾ ਵਿਸ਼ਾ ਹੈ । ਭਾਸ਼ਾ ਵਿਗਿਆਨੀਆਂ ਨੇ ਇਸ ਵਿਚ ਯੂਰਾਲ-ਅਲਤਾਈ ਤੇ ਕੋਹ-ਕਾਫ਼ੀ ਬੋਲੀਆਂ ਨਾਲ ਮਿਲਦੇ ਜੁਲਦੇ ਤੱਤ ਲੱਭੇ ਹਨ । ਇਸ ਦੀ ਬਣਤਰ ਜਟਿਲ ਹੈ ਜੋ ਹਾਲੀ ਪੂਰੀ ਤਰ੍ਹਾਂ ਸਮਝੀ ਨਹੀਂ ਗਈ, ਭਾਵੇਂ ਇਸ ਦਾ

ਅਨੁਵਾਦ ਬੜੀ ਆਸਾਨੀ ਨਾਲ ਸ਼ੁਧ ਰੂਪ ਵਿਚ ਕੀਤਾ ਜਾ ਸਕਦਾ ਹੈ। ਇਹ ਇਕ ਸਮਾਸ-ਪ੍ਰਭਾਵੀ ਬੋਲੀ ਸੀ, ਜਿਵੇਂ 'ਸਾਮ-ਮੂ'—'ਦਿਲ-ਮੇਰਾ', 'ਸਾਮ-ਮੂ-ਤਾ' 'ਮੇਰੇ-ਦਿਲ-ਵਿਚੋਂ'। ਕਿਰਿਆ ਦੀ ਬਣਤਰ ਬਹੁਤ ਹੀ ਜਟਿਲ ਸੀ। ਮੂਲ ਧਾਤੂ ਨਾਲ ਅਗੇਤਰ, ਪਿਛੇਤਰ ਆਦਿ ਲਗਾਏ ਜਾਂਦੇ ਸਨ ਜਿਨ੍ਹਾਂ ਕਾਰਨ ਕਿਰਿਆ ਇਕ ਲੜੀ ਜਿਹੀ ਬਣ ਜਾਂਦੀ ਸੀ। ਕਈ ਵਿਦਵਾਨਾਂ ਦਾ ਖਿਆਲ ਹੈ ਕਿ ਚੀਨੀ ਬੋਲੀ ਵਾਂਗ ਇਸ ਵਿਚ ਇਕੋ ਸ਼ਬਦ ਦੇ ਅਰਥ ਉਚਾਰਣ ਭੇਦ ਨਾਲ ਬਦਲ ਜਾਂਦੇ ਹਨ। ਸੁਮੇਰੀ ਲਿਖਤਾਂ ਵਿਚ ਦੋ ਉਪ-ਭਾਖਾਈ ਜਾਂ ਸ਼ੈਲੀ-ਭੇਦ ਦਿਸ ਪੈਂਦੇ ਹਨ ਜਿਵੇਂ ਏਮੇ-ਕੂ ('eme-Ku'), (ਸ਼ੁਧ ਭਾਖਾ) ਤੇ ਏਮੇ-ਸਾਲ ('eme-SAL') (ਵਿਸ਼ਾਲ-ਭਾਖਾ)।

ਇਸ ਭਾਸ਼ਾ ਦੀਆਂ ਹਜ਼ਾਰਾਂ ਲਿਖਤਾਂ ਮਿੱਟੀ ਦੀਆਂ ਤਖ਼ਤੀਆਂ ਉੱਤੇ ਸੁਰੱਖਿਅਤ ਮਿਲਦੀਆਂ ਹਨ। ਇਨ੍ਹਾਂ ਵਿਚ 90 ਫ਼ੀ ਸਦੀ ਤੋਂ ਵੱਧ ਆਰਥਿਕ ਭਾਵ ਦੀਆਂ, ਠੇਕਾ-ਪੱਤਰ, ਵਸੀਅਤਾਂ, ਰਸੀਦਾਂ ਤੇ ਪੱਤਰ-ਹੁੰਡੀਆਂ ਆਦਿ ਹਨ। ਪੰਜ ਹਜ਼ਾਰ ਤੋਂ ਵੱਧ ਤਖ਼ਤੀਆਂ ਉੱਤੇ ਸਾਹਿਤਕ ਅਤੇ ਮਾਹਮਨ ਰਚਨਾਵਾਂ ਮਿਲਦੀਆਂ ਹਨ ਤੇ ਛੇ ਸੌ ਦੇ ਕਰੀਬ ਸਮਾਰਕ ਪੱਤਰ ਆਦਿ ਹਨ, ਜਿਨ੍ਹਾਂ ਦੇ ਮਹੱਤਵਪੂਰਨ ਇਤਿਹਾਸਕ ਅਰਥ ਹਨ।

ਹ. ਪੁ.—ਐਨ. ਬ੍ਰਿ. 21.

**ਸ਼ੁਮੇਨ** (Shumen) : ਪ੍ਰਾਂਤ–ਇਹ ਉੱਤਰ-ਪੂਰਬੀ ਬੁਲਗਾਰੀਆ ਦਾ ਇਕ ਪ੍ਰਾਂਤ ਹੈ। ਇਥੋਂ ਦਾ ਖੇਤਰਫਲ 3,374 ਵ. ਕਿ. ਮੀ. ਹੈ। ਸੰਨ 1970 ਵਿਚ ਇਥੋਂ ਦੀ ਆਬਾਦੀ ਲਗਭਗ 249,000 ਸੀ। ਇਥੇ ਮੁਖ ਤੌਰ ਤੇ ਜ਼ਰਾਇਤੀ ਫ਼ਸਲਾਂ ਹੀ ਉਗਾਈਆਂ ਜਾਂਦੀਆਂ ਹਨ। ਉੱਤਰ ਵਿਚ ਲੁਡਗੋਰੀ (Ludogorie) ਦੇ ਉੱਚ-ਭੂਮੀ ਜੰਗਲ ਹਨ। ਪ੍ਰਾਂਤ ਦੇ ਦੱਖਣੀ ਸਿਰੇ ਵਿਚ ਕਾਰਨੋਬਟਸਕਾ-ਪਲੈਨੀਨਾ (Karnobatska Planina) ਪਹਾੜੀਆਂ ਹਨ। ਇਸ ਰਾਜ ਦੇ ਦਰਿਆਵਾਂ ਦਾ ਵਹਿਣ ਪੂਰਬ ਵਲ ਹੈ। ਇਥੇ ਦੀ ਵਧੇਰੇ ਆਬਾਦੀ ਵਾਦੀਆਂ ਦੇ ਨੀਵੇਂ ਖੇਤਰ ਵਿਚ ਹੈ। ਸ਼ੁਮੇਨ, ਪਰੇਸਲਾਵ (Preslav), ਨੋਵੀ ਪਾਜ਼ਾਰ (Novi Pazar) ਅਤੇ ਤੋਦੋਰ ਆਈਕੋਨੋਮੋਵ (Todor Ikonomov) ਇਸ ਦੇ ਵੱਡੇ ਸ਼ਹਿਰ ਹਨ।

ਇਹ ਪ੍ਰਾਂਤ 1949 ਵਿਚ ਹੋਂਦ ਵਿਚ ਆਇਆ। 1950 ਤੋਂ 1965 ਤੀਕ ਇਸ ਦਾ ਨਾਂ ਕੋਲਾਰੋਵਗ੍ਰਾਦ (Kolarovgrad) ਰੱਖਿਆ ਗਿਆ। ਇਸ ਦੀ ਰਾਜਧਾਨੀ ਦਾ ਨਾਂ ਮੁੜ ਵੈਸਿਲ ਕੋਲਾਰੋਵ (Vasil Kolarov) ਰੱਖਿਆ ਗਿਆ ਸੀ। ਸੰਨ 1965 ਵਿਚ ਸ਼ਹਿਰ ਅਤੇ ਪ੍ਰਾਂਤ ਦਾ ਨਾਂ ਜਿਹੜਾ 1950 ਤੋਂ ਪਹਿਲਾਂ ਦਾ ਚਲ ਰਿਹਾ ਸੀ 'ਸ਼ੁਮੇਨ' ਹੀ ਰੱਖ ਦਿੱਤਾ ਗਿਆ।

ਸ਼ਹਿਰ–ਇਹ ਸ਼ੁਮੇਨ ਰਾਜ ਦੀ ਰਾਜਧਾਨੀ ਹੈ ਜੋ ਕੋਲਾਰੋਵਗ੍ਰਾਦ (Kolarovgrad) ਨਾਮੀ ਚੂਨੇ ਦੀ ਪਠਾਰ ਦੀਆਂ ਜੜ੍ਹਾਂ ਵਿਚ ਪੂਰਬ ਵਲ ਸਥਿਤ ਹੈ। ਇਸ ਸ਼ਹਿਰ ਨੂੰ ਕੋਲਾਰੋਵਗ੍ਰਾਦ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ। ਆਰੰਭ ਵਿਚ ਥਰੇਸੀਅਨ (Thracian) ਲੋਕ ਇਥੇ ਵਸਦੇ ਸਨ। ਬੁਲਗਾਰੀਆ ਦੀ ਸਭ ਤੋਂ ਵੱਡੀ ਟੋਂਬੁਲ ਨਾਂ ਦੀ ਮਸਜਿਦ (Tombul Mosque) ਅਠਾਰ੍ਹਵੀਂ ਸਦੀ ਦੇ ਅੰਤ ਵਿਚ ਇਥੇ ਬਣਵਾਈ ਗਈ। ਇਤਿਹਾਸਕ ਅਜਾਇਬ-ਘਰ ਅਤੇ ਕੋਲਾਰੋਵ ਦਾ ਨਿੱਜੀ ਅਜਾਇਬ-ਘਰ ਇਥੋਂ ਦੀਆਂ ਪ੍ਰਸਿੱਧ ਇਮਾਰਤਾਂ ਹਨ।

ਇਹ ਸ਼ਹਿਰ ਸੜਕਾਂ ਤੇ ਰੇਲਾਂ ਦਾ ਵੱਡਾ ਕੇਂਦਰ ਹੈ। ਇਥੇ ਤੰਮਾਕੂ ਦੀਆਂ ਵਸਤਾਂ ਤਿਆਰ ਕਰਨ, ਡੱਬਾ ਬੰਦੀਕਰਨ ਸ਼ਰਾਬ ਕੱਢਣ, ਫ਼ਰਨੀਚਰ ਤਿਆਰ ਕਰਨ, ਅਨੈਮਲ ਦੇ ਭਾਂਡੇ ਤਿਆਰ ਕਰਨ ਅਤੇ ਜ਼ਰਾਇਤੀ ਮਸ਼ੀਨਰੀ ਦੇ ਪੁਰਜ਼ੇ ਬਣਾਉਣ ਦੇ ਉਦਯੋਗ ਸਥਾਪਤ ਹਨ। ਇਥੋਂ ਦੀ ਸਥਾਨਕ ਥੀਏਟਰ ਬਹੁਤ ਵਧੀਆ ਹੈ।

ਆਬਾਦੀ—ਲਗਭਗ 71,291 (1970)

ਹ. ਪੁ.—ਐਨ. ਬ੍ਰਿ. ਮਾ. 9:174.

**ਸੁਰਸਾ** : ਇਹ ਨਾਗਾਂ ਦੀ ਮਾਂ ਸੀ। ਜਦੋਂ ਹਨੂੰਮਾਨ ਸੀਤਾ ਦੀ ਭਾਲ ਵਿਚ ਲੰਕਾ ਜਾ ਰਿਹਾ ਸੀ ਤਾਂ ਰਿਸ਼ੀਆਂ-ਮੁਨੀਆਂ ਨੇ ਉਸ ਦੀ ਬਲ-ਬੁੱਧੀ ਦੀ ਪਰੀਖਿਆ ਲੈਣ ਲਈ ਸੁਰਸਾ ਨੂੰ ਉਸ ਦੇ ਰਾਹ ਵਿਚ ਰੁਕਾਵਟ ਪਾਉਣ ਲਈ ਕਿਹਾ। ਸੁਰਸਾ ਨੇ ਇਕ ਭਿਆਨਕ ਰਾਖਸ਼ੀ ਦਾ ਰੂਪ ਧਾਰ ਕੇ ਹਨੂੰਮਾਨ ਦਾ ਰਾਹ ਰੋਕ ਲਿਆ ਤੇ ਕਿਹਾ "ਅੱਜ ਮੈਨੂੰ ਦੇਵਤਿਆਂ ਨੇ ਭੋਜਨ ਭੇਜਿਆ ਹੈ, ਮੈਂ ਤੈਨੂੰ ਮੂੰਹ ਵਿਚ ਪਾ ਲੈਣਾ ਹੈ।" ਹਨੂੰਮਾਨ ਨੇ ਕਿਹਾ "ਮਾਤਾ ਅੱਜ ਮੈਨੂੰ ਜਾਣ ਦੇ, ਮੈਂ ਸ੍ਰੀ ਰਾਮ ਚੰਦਰ ਜੀ ਦੇ ਕਾਰਜ ਹਿਤ ਜਾ ਰਿਹਾ ਹਾਂ। ਮੈਂ ਉਨ੍ਹਾਂ ਦਾ ਕੰਮ ਕਰਕੇ ਆਪਣੇ ਆਪ ਆ ਕੇ ਤੇਰੇ ਮੂੰਹ ਵਿਚ ਪੈ ਜਾਵਾਂਗਾ।" ਸੁਰਸਾ ਨਾ ਮੰਨੀ ਤੇ ਉਸ ਨੇ ਆਪਣਾ ਮੂੰਹ ਹੋਰ ਵੀ ਚੌੜਾ ਕਰ ਲਿਆ। ਹਨੂੰਮਾਨ ਨੇ ਆਪਣਾ ਸਰੀਰ ਦਸ ਯੋਜਨ ਕਰ ਲਿਆ। ਸੁਰਸਾ ਨੇ ਆਪਣਾ ਮੂੰਹ ਵੀਹ ਤੇ ਹਨੂੰਮਾਨ ਨੇ ਆਪਣਾ ਸਰੀਰ ਤੀਹ ਯੋਜਨ ਕਰ ਲਿਆ। ਇੰਜ ਜਦੋਂ ਵਧਦੇ ਵਧਦੇ ਸੁਰਸਾ ਨੇ ਆਪਣਾ ਮੂੰਹ ਸੌ ਯੋਜਨ ਤਕ ਖੋਲ੍ਹ ਲਿਆ ਤਾਂ ਹਨੂੰਮਾਨ ਝੱਟ ਹੀ ਆਪਣੇ ਸਰੀਰ ਨੂੰ ਬਹੁਤ ਛੋਟਾ ਕਰਕੇ ਇਸ ਦੇ ਮੂੰਹ ਦੇ ਰਸਤੇ ਦਾਖ਼ਲ ਹੋ ਕੇ ਕੰਨ ਰਾਹੀਂ ਵਾਪਸ ਬਾਹਰ ਆ ਗਿਆ। ਸੁਰਸਾ ਨੇ ਇਸ ਤੇ ਪ੍ਰਸੰਨ ਹੋ ਕੇ ਉਸ ਨੂੰ ਅਸੀਸ ਦਿੱਤੀ ਤੇ ਉਹ ਅੱਗੇ ਚਲਾ ਗਿਆ।

ਹ. ਪੁ.—ਬਾਲਮੀਕੀ ਰਾਮਾਇਣ; ਹਿੰ. ਵਿ. ਕੋ. 12.

**ਸੁਰਖਾਬ** (Ruddy Sheldrake) : ਸੁਰਖਾਬ ਜਾਂ ਚਕਵਾ-ਚਕਵੀ ਜਾਂ ਚਕ੍ਰਵਾਕ ਪਾਲਤੂ ਬੱਤਖ਼ ਵਰਗਾ, ਪ੍ਰਵਾਸੀ ਜਲ-ਪੰਛੀ ਹੈ। ਇਸ ਦਾ ਪ੍ਰਾਣੀ-ਵਿਗਿਆਨਕ ਨਾਂ 'ਦੀ ਬੁੱਕ ਆਫ਼ ਇੰਡੀਅਨ ਬਰਡਜ਼, ਸਲੀਮ ਅਲੀ' ਅਨੁਸਾਰ ਟਾਡੋਰਨਾ ਫੇਰੂਜੀਨੀਆ (*Tadorna ferruginea*) ਹੈ। ਭਾਰਤ ਵਿਚ ਇਹ ਉੱਤਰ ਵੱਲੋਂ, ਸਰਦੀਆਂ ਸ਼ੁਰੂ ਹੋਣ ਤੇ ਆਉਂਦਾ ਹੈ ਅਤੇ ਖ਼ਤਮ ਹੋਣ ਤੇ ਵਾਪਸ ਚਲਾ ਜਾਂਦਾ ਹੈ। ਇਹ ਦੱਖਣ ਪੂਰਬੀ-ਯੂਰਪ, ਮੱਧ ਏਸ਼ੀਆ ਅਤੇ ਉੱਤਰੀ ਅਫ਼ਰੀਕਾ ਵਿਚ ਆਮ ਮਿਲਦਾ ਹੈ।

ਇਸ ਦਾ ਰੰਗ ਗਾੜ੍ਹਾ ਨਾਰੰਗੀ-ਭੂਰਾ, ਸਿਰ ਤੇ ਗਰਦਨ ਬਦਾਮੀ ਅਤੇ ਪੂਛ ਕਾਲੀ ਹੁੰਦੀ ਹੈ। ਇਸ ਦੇ ਪਰ ਸਫ਼ੈਦ ਪੀਲੇ, ਰਵਿਲ-ਖੰਭ ਕਾਲੇ ਅਤੇ ਧੌਸ-ਝਿੱਲੀ ਚਮਕੀਲੇ ਹਰੇ ਰੰਗ ਦੀ ਹੁੰਦੀ ਹੈ। ਨਰ ਦੀ ਗਰਦਨ ਤੇ ਕਾਲੇ ਰੰਗ ਦੀ ਕੰਠੀ ਹੁੰਦੀ ਹੈ ਜੋ ਮਾਦਾ ਦੇ ਨਹੀਂ ਹੁੰਦੀ।



ਸੁਰਖਾਬ

ਮਾਦਾ ਨਰ ਨਾਲੋਂ ਕੁਝ ਛੋਟੀ ਅਤੇ ਹਲਕੇ ਰੰਗ ਦੀ ਹੁੰਦੀ ਹੈ। ਇਸ ਦਾ ਭੋਜਨ ਸਬਜ਼ੀਆਂ, ਮੱਛੀਆਂ ਅਤੇ ਪਾਣੀ ਦੇ ਕੀੜੇ ਆਦਿ ਹਨ, ਪਰ ਕਈ ਵਾਰ ਗਿਧਾਂ ਨਾਲ ਲੋਥਾਂ ਚੂੰਡਦਾ ਵੀ ਦੇਖਿਆ ਗਿਆ ਹੈ।

ਸੁਰਖ਼ਾਬ ਅਧਿਕ ਸਮਾਂ ਸਾਫ਼ ਪਾਣੀ ਵਿਚ ਨਦੀਆਂ ਤੇ ਝੀਲਾਂ ਦੇ ਕੰਢੇ ਜੋੜਿਆਂ ਜਾਂ ਕਦੀ ਕਦੀ ਝੁੰਡਾਂ ਦੇ ਰੂਪ ਵਿਚ ਬਿਤਾਂਦੇ ਹਨ।

ਲੱਦਾਖ ਵਿਚ ਪ੍ਰਜਣਨ-ਮੌਸਮ ਅਪ੍ਰੈਲ ਤੋਂ ਜੂਨ ਤਕ ਰਹਿੰਦਾ ਹੈ। ਇਥੇ ਇਹ ਪਹਾੜੀਆਂ ਦੀਆਂ ਚੋਟੀਆਂ ਉਪਰ ਖੋਖਿਆਂ ਵਿਚ ਨਰਮ ਪਰਾਂ ਨਾਲ ਆਲ੍ਹਣਾ ਬਣਾਉਂਦੇ ਹਨ। ਆਲ੍ਹਣੇ ਵਿਚ 6 ਤੋਂ 10, ਚਪਟੇ, ਮੋਤੀਆਂ ਵਰਗੇ ਸਫ਼ੈਦ, ਇਕ ਸਿਰੇ ਤੋਂ ਨੋਕੀਲੇ ਅੰਡੇ ਦਿੰਦੇ ਹਨ।

ਚੱਕ੍ਰਵਾਕ (ਸਾਹਿਤ)–ਇਸ ਦਾ ਨਾਂ ਇਸ ਦੇ ਬੋਲਣ ਦੇ ਢੰਗ ਤੋਂ ਪਿਆ ਹੈ। ਚੱਕ੍ਰਵਾਕ ਅਪਭ੍ਰੰਸ਼ ਹਿੰਦੀ ਦਾ ਸ਼ਬਦ ਹੈ। ਇਸ ਪੰਛੀ ਦਾ ਸਭ ਤੋਂ ਪਹਿਲਾਂ ਜ਼ਿਕਰ ਅਸ਼ਵਮੇਧ ਵਿਚ ਬਲੀ ਚੜ੍ਹਾਏ ਜਾਣ ਵਾਲੇ ਜੀਵਾਂ ਦੀ ਸੂਚੀ ਵਿਚ, ਰਿਗਵੇਦ (2,39,3) ਅਤੇ ਯਜੁਰਵੇਦ ਵਿਚ ਮਿਲਦਾ ਹੈ। ਇਹ ਪੰਛੀ 'ਮਿਲਾਪ ਦੀ ਅਸਮਰਥਤਾ' ਦੇ ਪ੍ਰਤੀਕ ਵਜੋਂ ਪ੍ਰਸਿੱਧ ਛੰਦ ਕਥਾ ਦੇ ਤੌਰ ਤੇ ਵਰਤਿਆ ਜਾਂਦਾ ਹੈ। ਪ੍ਰਾਚੀਨ ਤੇ ਆਧੁਨਿਕ ਭਾਰਤੀ ਸਾਹਿਤ ਵਿਚ ਇਹ ਛੰਦ ਕਥਾ 'ਕਵੀ ਸਮਯ' ਦੇ ਰੂਪ ਵਿਚ ਵੀ ਵਰਤੀ ਗਈ ਹੈ। ਇਸ ਅਰਥ ਵਿਚ ਸਭ ਤੋਂ ਪਹਿਲੀ ਵਰਤੋਂ ਅਥਰਵ-ਵੇਦ (4,2,64) ਵਿਚ ਪਤੀ-ਪਤਨੀ ਦੇ ਆਪਸੀ ਵਿਸ਼ਵਾਸ ਤੇ ਪਿਆਰ ਵਰਗੀਆਂ ਚਰਿਤ੍ਰ ਸੰਬੰਧੀ ਵਿਸ਼ੇਸ਼ਤਾਵਾਂ ਦੇ ਹਵਾਲੇ ਵਿਚ ਹੋਈ ਹੈ। ਸਾਹਿਤਕਾਰਾਂ ਦੀ ਕਲਪਨਾ ਹੈ ਕਿ ਦਿਨ ਭਰ ਚਕਵਾ-ਚਕਵੀ ਇਕੱਠੇ ਰਹਿੰਦੇ ਹਨ ਪਰ ਸੂਰਜ ਡੁੱਬਣ ਤੋਂ ਬਾਅਦ ਵਿਛੜ ਜਾਂਦੇ ਹਨ ਤੇ ਰਾਤ ਭਰ ਵਿਲਕਦੇ ਤੜਪਦੇ ਰਹਿੰਦੇ ਹਨ। ਇਸ ਦੌਰਾਨ ਇਹ ਆ.—ਓਂਕ—ਆ—ਓਂਕ—ਦੀ ਸੁਰੀਲੀ ਆਵਾਜ਼ ਕੱਢਦੇ ਹਨ।

ਹ. ਪੁ.— ਬੁ. ਏ ਬ. 109; ਵਿ. ਵਿ. 4:152; ਦਾ. ਹੈ. ਇ. ਬ. : 524.

**ਸੁਰੱਖਿਆ, ਅੰਤਰਰਾਸ਼ਟਰੀ** (Security, International) : ਅੰਤਰਰਾਸ਼ਟਰੀ ਸੁਰੱਖਿਆ ਦਾ ਭਾਵ ਰਾਸ਼ਟਰਾਂ ਦੀ ਇਕ ਦੂਜੇ ਦੇ ਹਮਲੇ ਤੋਂ ਸੁਰੱਖਿਆ ਕਰਨਾ, ਸੰਸਾਰ ਵਿਚ ਜੰਗ ਨਾ ਹੋਣ ਦੇਣਾ, ਹਰੇਕ ਰਾਸ਼ਟਰ ਦੀਆਂ ਸਰਹੱਦਾਂ ਨੂੰ ਕਾਇਮ ਰੱਖਣਾ, ਕਿਸੇ ਦੇਸ਼ ਨੂੰ ਦੂਜੇ ਦੇਸ਼ ਦਾ ਇਲਾਕਾ ਆਪਣੇ ਕਬਜ਼ੇ ਵਿਚ ਨਾ ਕਰਨ ਦੇਣਾ ਅਤੇ ਮਨੁੱਖਤਾ ਨੂੰ ਯੁੱਧ ਦੀਆਂ ਤਬਾਹੀਆਂ ਤੋਂ ਸੁਰੱਖਿਅਤ ਰੱਖਣ ਦਾ ਯਤਨ ਕਰਨਾ ਹੈ।

ਮਨੁੱਖ ਸਦਾ ਹੀ ਇਸ ਗੱਲ ਦਾ ਯਤਨ ਕਰਦਾ ਰਿਹਾ ਹੈ ਕਿ ਕਿਸੇ ਤਰ੍ਹਾਂ ਅੰਤਰਰਾਸ਼ਟਰੀ ਸੁਰੱਖਿਆ ਨੂੰ ਬਣਾਈ ਰੱਖਿਆ ਜਾਵੇ। ਪਹਿਲੇ ਤੇ ਦੂਜੇ ਵਿਸ਼ਵ ਯੁੱਧਾਂ ਨੇ ਅੰਤਰਰਾਸ਼ਟਰੀ ਸੁਰੱਖਿਆ ਦੀ ਮਹੱਤਤਾ ਨੂੰ ਹੋਰ ਵੀ ਵਧਾ ਦਿੱਤਾ ਅਤੇ ਇਸ ਸਬੰਧੀ ਕਈ ਠੋਸ ਕਦਮ ਉਠਾਏ ਗਏ। ਇਸ ਸਬੰਧੀ ਇਹ ਨੀਤੀਆਂ ਅਪਣਾਈਆਂ ਗਈਆਂ :—

1. ਰਾਸ਼ਟਰ ਦਾ ਆਪਣੀ ਸੁਰੱਖਿਆ ਆਪ ਕਰਨਾ–ਕਈ ਰਾਸ਼ਟਰ ਬਹੁਤ ਸ਼ਕਤੀਸ਼ਾਲੀ ਹਨ। ਉਹ ਆਪਣੀਆਂ ਫ਼ੌਜਾਂ ਦਾ ਸੰਗਠਨ ਇਸ ਪ੍ਰਕਾਰ ਕਰਦੇ ਹਨ ਕਿ ਕਿਸੇ ਵੀ ਬਦੇਸ਼ੀ ਹਮਲੇ ਦਾ ਮੂੰਹ ਤੋੜ ਜਵਾਬ ਦੇ ਸਕਣ। ਉਹ ਲੋੜ ਪੈਣ ਤੇ ਕੇਵਲ ਆਰਜ਼ੀ ਰੂਪ ਵਿਚ ਹੀ ਕਿਸੇ ਹੋਰ ਦੇਸ਼ ਦੀ ਸਹਾਇਤਾ ਲੈਂਦੇ ਹਨ।

2. ਤਾਕਤਾਂ ਦੇ ਸੰਗਠਨ ਦੀ ਨੀਤੀ–ਇਸ ਅਨੁਸਾਰ ਕਈ ਰਾਸ਼ਟਰ ਇਕ ਦੂਜੇ ਨਾਲ ਗੰਢ-ਜੋੜ ਕਰ ਲੈਂਦੇ ਹਨ ਅਤੇ ਸੰਧੀਆਂ ਰਾਹੀਂ ਔਖੇ ਸਮੇਂ ਇਕ ਦੂਜੇ ਦੀ ਮਦਦ ਕਰਨ ਦਾ ਇਕਰਾਰ ਕਰਦੇ ਹਨ। ਇਸ ਅਨੁਸਾਰ ਉਹ ਨਾ ਕੇਵਲ ਕਿਸੇ ਸਾਂਝੇ ਵੈਰੀ ਦਾ ਹੀ ਟਾਕਰਾ ਕਰਨ ਲਈ ਤਿਆਰ-ਬਰ-ਤਿਆਰ ਰਹਿੰਦੇ ਹਨ ਸਗੋਂ ਕਿਸੇ ਕਮਜ਼ੋਰ ਰਾਸ਼ਟਰ ਨੂੰ ਵੀ ਸੁਰੱਖਿਆ ਦੀ ਗਰੰਟੀ ਦਿੰਦੇ ਹਨ। ਸੀਟੋ, ਸੈਂਟੋ ਅਤੇ ਵਾਰਸਾ ਸੰਧੀਆਂ ਇਹੋ ਜਿਹੇ ਉਪਰਾਲੇ ਹੀ ਹਨ।

3. ਸਾਂਝੀ ਸੁਰੱਖਿਆ–ਕਈ ਰਾਸ਼ਟਰ ਮਿਲਕੇ ਇਕ ਦੂਜੇ ਦੀ ਸੁਰੱਖਿਆ ਦੇ ਜ਼ਾਮਨ ਬਣ ਜਾਂਦੇ ਹਨ। ਜੇ ਇਨ੍ਹਾਂ ਵਿਚੋਂ ਕਿਸੇ ਇਕ ਦੇਸ਼ ਤੇ ਵੀ ਹਮਲਾ ਕੀਤਾ ਜਾਵੇ ਤਾਂ ਬਾਕੀ ਦੇ ਸਾਰੇ ਦੇਸ਼ ਇਸ ਨੂੰ ਆਪਣੇ ਦੇਸ਼ ਤੇ ਹਮਲਾ ਸਮਝ ਕੇ ਹਮਲਾਵਰ ਦਾ ਮੁਕਾਬਲਾ ਕਰਦੇ ਹਨ। ਇਸ ਅਨੁਸਾਰ ਸ਼ਕਤੀਸ਼ਾਲੀ ਦੇਸ਼ ਆਪਣਾ ਬਚਾਉ ਕਮਜ਼ੋਰ ਦੇਸ਼ਾਂ ਦੀ ਸੁਰੱਖਿਆ ਵਿਚ ਹੀ ਸਮਝਦਾ ਹੈ।

ਅੰਤਰਰਾਸ਼ਟਰੀ ਸੁਰੱਖਿਆ ਲਈ ਅੰਤਰਰਾਸ਼ਟਰੀ ਸੰਸਥਾਵਾਂ ਦਾ ਹੋਣਾ ਇਕ ਬਹੁਤ ਹੀ ਮਹੱਤਵਪੂਰਨ ਗੱਲ ਹੈ। ਇਸੇ ਲਈ ਪਹਿਲੇ ਵਿਸ਼ਵ ਯੁੱਧ ਤੋਂ ਬਾਅਦ 'ਲੀਗ ਆਫ਼ ਨੇਸ਼ਨਜ਼' ਕਾਇਮ ਕੀਤੀ ਗਈ ਤਾਂ ਜੋ ਸੰਸਾਰ ਵਿਚ ਸ਼ਾਂਤੀ ਨੂੰ ਬਰਕਰਾਰ ਰੱਖਿਆ ਜਾ ਸਕੇ ਪਰੰਤੂ ਇਹ ਸੰਸਥਾ ਸਫਲ ਨਾ ਹੋ ਸਕੀ। ਇਸ ਸੰਘ ਦੇ ਨਿਰਮਾਣ ਦਾ ਵਿਚਾਰ ਅਮਰੀਕਾ ਦੇ ਰਾਸ਼ਟਰਪਤੀ ਵਿਲਸਨ ਨੇ ਦਿੱਤਾ ਸੀ ਪਰੰਤੂ ਅਮਰੀਕਾ ਆਪ ਵੀ ਇਸ ਦਾ ਮੈਂਬਰ ਨਾ ਬਣਿਆ। ਇੰਗਲੈਂਡ ਤੇ ਫ਼ਰਾਂਸ ਨੇ ਵੀ ਇਸ ਨੂੰ ਸਫ਼ਲ ਬਣਾਉਣ ਵਿਚ ਕੋਈ ਹੱਥ ਨਾ ਵਟਾਇਆ। ਸੰਨ 1939 ਵਿਚ ਦੂਜਾ ਵਿਸ਼ਵ ਯੁੱਧ ਛਿੜ ਪਿਆ ਅਤੇ ਇਸ ਜੰਗ ਦੇ ਭਿਆਨਕ ਨਤੀਜਿਆਂ ਨੂੰ ਵੇਖਦੇ ਹੋਏ ਸੰਸਾਰ ਨੇ ਇਕ ਵਾਰ ਫਿਰ ਅੰਤਰਰਾਸ਼ਟਰੀ ਸੁਰੱਖਿਆ ਦੀ ਲੋੜ ਨੂੰ ਮਹਿਸੂਸ ਕੀਤਾ। ਅਪ੍ਰੈਲ, 1945 ਵਿਚ ਸਾਨਫ਼੍ਰਾਂਸਿਸਕੋ ਵਿਖੇ 50 ਦੇਸ਼ਾਂ ਦੇ ਨੁਮਾਇੰਦੇ ਇਕੱਠੇ ਹੋਏ ਅਤੇ ਉਨ੍ਹਾਂ ਨੇ 26 ਜੂਨ, 1945 ਨੂੰ ਸੰਯੁਕਤ ਰਾਸ਼ਟਰ ਸੰਘ ਦੇ ਚਾਰਟਰ ਨੂੰ ਪਰਵਾਨ ਕੀਤਾ। 24 ਅਕਤੂਬਰ, 1945 ਨੂੰ ਇਹ ਸੰਘ ਹੋਂਦ ਵਿਚ ਆ ਗਿਆ। ਇਸ ਸੰਘ ਨੇ ਅੰਤਰਰਾਸ਼ਟਰੀ ਸ਼ਾਂਤੀ ਅਤੇ ਸੁਰੱਖਿਆ ਨੂੰ ਕਾਇਮ ਰੱਖਣ ਵਿਚ ਸ਼ਲਾਘਾਯੋਗ ਕੰਮ ਕੀਤਾ ਹੈ। ਇਸੇ ਸੰਸਥਾ ਦਾ ਹੀ ਸਿੱਟਾ ਹੈ ਕਿ ਅੱਜ ਸੰਸਾਰ ਜੰਗ ਦੇ ਖ਼ਤਰਿਆਂ ਤੋਂ ਬਚਿਆ ਹੋਇਆ ਹੈ।

ਅਪ੍ਰੈਲ, 1954 ਵਿਚ ਭਾਰਤ ਤੇ ਚੀਨ ਨੇ ਪੰਚ-ਸ਼ੀਲ ਸਿਧਾਂਤ ਨੂੰ ਪਰਵਾਨ ਕਰਕੇ ਸੰਸਾਰ ਨੂੰ ਅੰਤਰਰਾਸ਼ਟਰੀ ਸੁਰੱਖਿਆ ਕਾਇਮ ਰੱਖਣ ਦਾ ਇਕ ਨਵਾਂ ਰਾਹ ਵਿਖਾਇਆ। ਸੰਸਾਰ ਦੇ ਬਹੁਤ ਸਾਰੇ ਦੇਸ਼ਾਂ ਨੇ ਇਨ੍ਹਾਂ ਸਿਧਾਂਤਾਂ ਨੂੰ ਪਰਸਪਰ ਸਬੰਧ ਕਾਇਮ ਰੱਖਣ ਵਾਸਤੇ ਇਕ ਮਹਾਨ ਸਾਧਨ ਮੰਨਿਆ ਹੈ। ਇਕ ਦੂਜੇ ਦੇਸ਼ ਦੀਆਂ ਅੰਤਰਰਾਸ਼ਟਰੀ ਸਰਹੱਦਾਂ ਦਾ ਸਤਿਕਾਰ ਕਰਨਾ, ਇਕ ਦੂਜੇ ਤੇ ਹਮਲਾ ਨਾ ਕਰਨਾ, ਇਕ ਦੂਜੇ ਦੇ ਅੰਦਰੂਨੀ ਮਾਮਲਿਆਂ ਵਿਚ ਦਖ਼ਲ ਨਾ ਦੇਣਾ, ਇਕ ਦੂਜੇ ਨੂੰ ਬਰਾਬਰ ਸਮਝ ਕੇ ਪਰਸਪਰ ਭਲਾਈ ਲਈ ਤਿਆਰ ਰਹਿਣਾ ਅਤੇ ਸ਼ਾਂਤਮਈ ਸਹਿਹੋਂਦ ਬਣਾਈ ਰੱਖਣਾ, ਪੰਚ-ਸ਼ੀਲ ਦੇ ਮੁਖ ਸਿਧਾਂਤ ਹਨ।

ਇਸੇ ਪ੍ਰਕਾਰ ਅੰਤਰਰਾਸ਼ਟਰੀ ਸੁਰੱਖਿਆ ਨੂੰ ਕਾਇਮ ਰੱਖਣ ਲਈ ਸੰਸਾਰ ਦੇ ਵੱਡੇ ਦੇਸ਼ਾਂ ਵਿਚਕਾਰ ਐਟਮੀ ਤਜਰਬੇ ਨਾ ਕਰਨ ਦੀ ਸੰਧੀ ਵੀ ਇਸ ਪਾਸੇ ਵਲ ਇਕ ਸ਼ਲਾਘਾਯੋਗ ਕਦਮ ਹੈ। ਨਿਸ਼ਸਤ੍ਰੀ-ਕਰਨ (Disarmament) ਦੇ ਯਤਨ ਵੀ ਅੰਤਰਰਾਸ਼ਟਰੀ ਸੁਰੱਖਿਆ ਸਥਾਪਤ ਕਰਨ ਲਈ ਕੀਤੇ ਜਾ ਰਹੇ ਹਨ। ਸੰਸਾਰ ਨੂੰ ਤੀਜੇ ਮਹਾਨ ਯੁੱਧ ਤੋਂ ਬਚਾਈ ਰੱਖਣ ਲਈ ਅੰਤਰਰਾਸ਼ਟਰੀ ਸੁਰੱਖਿਆ ਨੂੰ ਬਣਾਈ ਰੱਖਣਾ ਬਹੁਤ ਜ਼ਰੂਰੀ ਹੈ।

ਹ. ਪੁ.—ਦੀ ਸਟੇਟਸਮੈਨ ਈਅਰ ਬੁੱਕ, 1965-66; ਐਨ. ਬ੍ਰਿ. 20:266.

**ਸੁਰੱਖਿਆ ਪ੍ਰੀਸ਼ਦ** ( Security Council ) : ਦੂਜੇ ਵਿਸ਼ਵ ਯੁੱਧ ਤੋਂ ਬਾਅਦ ਸੰਸਾਰ ਵਿਚ ਅਮਨ ਬਣਾਈ ਰੱਖਣ ਲਈ ਸੰਯੁਕਤ ਰਾਸ਼ਟਰ ਸੰਘ ਹੋਂਦ ਵਿਚ ਆਇਆ। ਸੁਰੱਖਿਆ ਪ੍ਰੀਸ਼ਦ ਇਸੇ ਸੰਘ ਦਾ ਇਕ ਬਹੁਤ ਹੀ ਮਹੱਤਵਪੂਰਨ ਅਤੇ ਸ਼ਕਤੀਸ਼ਾਲੀ ਅੰਗ ਹੈ। ਇਸ ਨੂੰ ਸੰਯੁਕਤ ਰਾਸ਼ਟਰ ਦੀ ਕਾਰਜਕਾਰੀ ਸੰਸਥਾ (Executive) ਵੀ ਕਿਹਾ ਜਾਂਦਾ ਹੈ। ਇਸ ਦੇ ਪੰਜ ਸਥਾਈ ਤੇ ਦਸ ਅਸਥਾਈ ਮੈਂਬਰ

ਹਨ। ਬਰਤਾਨੀਆ, ਫ਼ਰਾਂਸ, ਰੂਸ, ਅਮਰੀਕਾ ਅਤੇ ਚੀਨ ਇਸ ਦੇ ਸਥਾਈ ਮੈਂਬਰ ਹਨ। ਅਸਥਾਈ ਮੈਂਬਰਾਂ ਦੀ ਚੋਣ ਹਰ ਦੂਜੇ ਸਾਲ ਜਨਰਲ ਅਸੈਂਬਲੀ ਕਰਦੀ ਹੈ। ਕੋਈ ਵੀ ਦੇਸ਼ ਤੁਰੰਤ ਦੂਜੀ ਵਾਰ ਮੈਂਬਰ ਨਹੀਂ ਚੁਣਿਆ ਜਾ ਸਕਦਾ। ਸੁਰੱਖਿਆ ਪ੍ਰੀਸ਼ਦ ਦਾ ਪ੍ਰਧਾਨ ਹਰ ਮਹੀਨੇ ਅੰਗਰੇਜ਼ੀ ਵਰਣਮਾਲਾ ਦੇ ਅੱਖਰਾਂ ਅਨੁਸਾਰ ਇਸ ਦੇ ਮੈਂਬਰਾਂ ਵਿਚੋਂ ਕ੍ਰਮਵਾਰ ਚੁਣਿਆ ਜਾਂਦਾ ਹੈ।

ਸੁਰੱਖਿਆ ਪ੍ਰੀਸ਼ਦ ਦੇ ਹਰ ਇਕ ਮੈਂਬਰ ਨੂੰ ਕੇਵਲ ਇਕ ਵੋਟ ਦੇਣ ਦਾ ਹੀ ਅਧਿਕਾਰ ਹੈ। ਕਾਰਜ-ਵਿਧੀ ਅਪਣਾਉਣ ਬਾਰੇ ਨੌਂ ਮੈਂਬਰਾਂ ਦੀ ਇਕ ਰਾਇ ਹੋਣੀ ਜ਼ਰੂਰੀ ਹੈ। ਇਹ ਨੌਂ ਮੈਂਬਰ ਕੋਈ ਵੀ ਹੋ ਸਕਦੇ ਹਨ। ਪਰੰਤੂ ਦੂਜੇ ਵਿਸ਼ਿਆਂ ਬਾਰੇ 9 ਵੋਟਾਂ ਵਿਚੋਂ 5 ਸਥਾਈ ਮੈਂਬਰਾਂ ਦਾ ਇਕ ਰਾਇ ਹੋਣਾ ਜ਼ਰੂਰੀ ਹੁੰਦਾ ਹੈ। ਜੇ ਪੰਜ ਸਥਾਈ ਮੈਂਬਰਾਂ ਵਿਚੋਂ ਇਕ ਮੈਂਬਰ ਵੀ ਕਿਸੇ ਫ਼ੈਸਲੇ ਦੇ ਹੱਕ ਵਿਚ ਨਾ ਹੋਵੇ ਤਾਂ ਉਹ ਫ਼ੈਸਲਾ ਲਾਗੂ ਨਹੀਂ ਕੀਤਾ ਜਾ ਸਕਦਾ। ਸਥਾਈ ਮੈਂਬਰਾਂ ਦੇ ਇਸ ਅਧਿਕਾਰ ਨੂੰ ਵੀਟੋ (Veto) ਕਿਹਾ ਜਾਂਦਾ ਹੈ। ਜੇ ਸਥਾਈ ਮੈਂਬਰ ਜਾਣ ਬੁਝ ਕੇ ਵੋਟ ਨਾ ਪਾਵੇ ਤਾਂ ਉਸ ਨੂੰ ਵੀਟੋ ਕਰਦਾ ਨਹੀਂ ਮੰਨਿਆ ਜਾਂਦਾ।

ਇਸ ਸੰਸਥਾ ਦਾ ਮੁਖ ਕੰਮ ਸੰਸਾਰ ਵਿਚ ਸ਼ਾਂਤੀ ਬਣਾਈ ਰੱਖਣਾ ਹੈ। ਇਹ ਪ੍ਰੀਸ਼ਦ ਮੈਂਬਰ ਦੇਸ਼ਾਂ ਨੂੰ ਅੰਤਰਰਾਸ਼ਟਰੀ ਸ਼ਾਂਤੀ ਬਣਾਈ ਰੱਖਣ ਲਈ ਪ੍ਰੇਰਦੀ ਹੈ ਅਤੇ ਅਜਿਹੇ ਝਗੜਿਆਂ ਨੂੰ ਨਿਪਟਾਉਣ ਦਾ ਯਤਨ ਕਰਦੀ ਹੈ ਜਿਨ੍ਹਾਂ ਨਾਲ ਵਿਸ਼ਵ ਸ਼ਾਂਤੀ ਭੰਗ ਹੋਣ ਦਾ ਡਰ ਹੋਵੇ। ਇਹ ਪ੍ਰੀਸ਼ਦ ਆਪਣੇ ਮੈਂਬਰ ਦੇਸ਼ਾਂ ਨੂੰ ਆਪਣੇ ਫ਼ੈਸਲੇ ਪਰਵਾਨ ਕਰਨ ਲਈ ਪ੍ਰੇਰਦੀ ਹੈ। ਜੇ ਕੋਈ ਮੈਂਬਰ ਇਸ ਦੇ ਫ਼ੈਸਲਿਆਂ ਨੂੰ ਪਰਵਾਨ ਕਰਨ ਲਈ ਤਿਆਰ ਨਾ ਹੋਵੇ ਤਾਂ ਉਸ ਵਿਰੁੱਧ ਕਾਰਵਾਈ ਵੀ ਕਰ ਸਕਦੀ ਹੈ। ਆਪਣੇ ਕਈ ਫ਼ੈਸਲੇ ਲਾਗੂ ਕਰਨ ਦੇ ਮੰਤਵ ਲਈ ਇਹ ਮੈਂਬਰ ਦੇਸ਼ਾਂ ਪਾਸੋਂ ਫ਼ੌਜੀ ਸਹਾਇਤਾ ਪ੍ਰਾਪਤ ਕਰਦੀ ਹੈ।

ਸੁਰੱਖਿਆ ਪ੍ਰੀਸ਼ਦ, ਸੰਯੁਕਤ ਰਾਸ਼ਟਰ ਸੰਘ ਵਿਚ ਨਵੇਂ ਮੈਂਬਰਾਂ ਨੂੰ ਸ਼ਾਮਲ ਕਰਨ ਜਾਂ ਕਿਸੇ ਮੈਂਬਰ ਦੇਸ਼ ਨੂੰ ਖ਼ਾਰਜ ਕਰਨ ਦੀ ਸਿਫ਼ਾਰਸ਼ ਵੀ ਕਰ ਸਕਦੀ ਹੈ। ਇਹ ਅੰਤਰਰਾਸ਼ਟਰੀ ਅਦਾਲਤ ਲਈ ਜੱਜ ਚੁਣਨ ਦੇ ਕੰਮ ਵਿਚ ਜਨਰਲ ਅਸੈਂਬਲੀ ਦੀ ਸਹਾਇਤਾ ਕਰਦੀ ਹੈ। ਸੰਯੁਕਤ ਰਾਸ਼ਟਰ ਦੇ ਸਕੱਤਰ ਜਨਰਲ ਲਈ ਜਨਰਲ ਅਸੈਂਬਲੀ ਪਾਸ ਕਿਸੇ ਵਿਅਕਤੀ ਦੇ ਨਾਂ ਦੀ ਸਿਫ਼ਾਰਸ਼ ਕਰਦੀ ਹੈ।

ਸੁਰੱਖਿਆ ਪ੍ਰੀਸ਼ਦ ਦਾ ਇਜਲਾਸ ਲੋੜ ਪੈਣ ਤੇ ਕਿਸੇ ਸਮੇਂ ਵੀ ਬੁਲਾਇਆ ਜਾ ਸਕਦਾ ਹੈ। ਜਿਸ ਦੇਸ਼ ਦਾ ਮਾਮਲਾ ਵਿਚਾਰ ਅਧੀਨ ਹੋਵੇ ਉਸ ਦੇਸ਼ ਦੇ ਸੁਰੱਖਿਆ ਪ੍ਰੀਸ਼ਦ ਦਾ ਮੈਂਬਰ ਨਾ ਹੋਣ ਦੀ ਸੂਰਤ ਵਿਚ ਵੀ ਉਸ ਮਾਮਲੇ ਸਬੰਧੀ ਉਸ ਦੇਸ਼ ਨੂੰ ਮੈਂਬਰ ਸਮਝ ਲਿਆ ਜਾਂਦਾ ਹੈ ਪਰੰਤੂ ਉਸ ਨੂੰ ਵੋਟ ਦੇਣ ਦਾ ਅਧਿਕਾਰ ਨਹੀਂ ਹੁੰਦਾ।

ਹ. ਪੁ.—ਦੀ ਸਟੇਟਸਮੈਨ ਈਅਰ ਬੁੱਕ, 1971-72; ਦੀ ਯੂਰਪ ਈਅਰ ਬੁੱਕ, 1.

**ਸੁਰੱਖਿਆ ਲੈਂਪ** (Safety Lamp) : ਇਹ ਉਨ੍ਹਾਂ ਖਾਣਾਂ ਵਿਚ ਵਰਤਿਆ ਜਾਣ ਵਾਲਾ ਇਕ ਲੈਂਪ ਹੈ ਜਿਥੇ ਵਿਸਫੋਟਕ ਜਾਂ ਜਲਣਸ਼ੀਲ ਗੈਸਾਂ ਜਾਂ ਧੂੜ ਆਦਿ ਤੋਂ ਖ਼ਤਰਾ ਹੋਵੇ। ਭਾਵੇਂ ਵਿਸ਼ੇਸ਼ ਤੌਰ ਤੇ ਇਸ ਨੂੰ ਗੈਸਾਂ ਜਾਂ ਮੀਥੇਨ-ਯੁਕਤ ਵਾਤਾਵਰਨ ਦਾ ਪਤਾ ਲਾਉਣ ਲਈ ਵਰਤਿਆ ਜਾਂਦਾ ਹੈ, ਪਰੰਤੂ ਇਹ ਆਕਸੀਜਨ-ਰਹਿਤ ਮੰਡਲ ਬਾਰੇ ਵੀ ਸੂਚਿਤ ਕਰਦਾ ਹੈ। ਅਠਾਰ੍ਹਵੀਂ ਸਦੀ ਦੇ ਅੰਤ ਵਿਚ ਇੰਗਲੈਂਡ ਵਿਚ ਕੋਲੇ ਦੀਆਂ ਖਾਣਾਂ ਲਈ ਇਕ ਅਜਿਹੇ ਲੈਂਪ ਦੀ ਜ਼ਰੂਰਤ ਵਧ ਗਈ ਜਿਹੜੀ ਮੀਥੇਨ ਗੈਸ (ਫ਼ਾਇਰ-ਡੈਂਪ, firedamp) ਨੂੰ ਨਹੀਂ ਸੀ ਜਲਾਉਂਦਾ। ਲਗਭਗ 1813 ਵਿਚ ਇਕ ਆਇਰਸ਼ੀ ਚਿਕਿਤਸਕ ਡਬਲਯੂ. ਰੀਡ ਕਲੈਨੀ (W. Reid Clanny) ਨੇ ਇਕ ਅਜਿਹੇ ਲੈਂਪ ਦੀ ਖੋਜ ਕੀਤੀ, ਜਿਸ ਵਿਚ ਲਾਟ ਨੂੰ ਪਾਣੀ ਦੀਆਂ ਸੀਲਾਂ ਦੁਆਰਾ ਵਾਯੂਮੰਡਲ ਨਾਲੋਂ ਵੱਖਰਾ ਕੀਤਾ ਗਿਆ ਸੀ। ਇਸ ਨੂੰ ਚਾਲੂ ਰੱਖਣ ਲਈ ਲਗਾਤਾਰ ਹਵਾ ਭਰਨ



ਸੁਰੱਖਿਆ ਲੈਂਪ

ਦੀ ਲੋੜ ਪੈਂਦੀ ਸੀ। ਸੰਨ 1815 ਵਿਚ ਇਕ ਅੰਗਰੇਜ਼ ਰੇਲਵੇ ਇੰਜਨੀਅਰ, ਜਾਰਜ ਸਟੀਵੈੱਨਸਨ ਨੇ ਇਕ ਅਜਿਹੇ ਲੈਂਪ ਦਾ ਨਿਰਮਾਣ ਕੀਤਾ ਜਿਸ ਵਿਚ ਲਾਟ ਦੇ ਰੇਚਨ (exhaust) ਦੁਆਰਾ ਬਣੇ ਦਬਾਉ ਨਾਲ ਵਿਸਫੋਟਕ ਗੈਸਾਂ ਬਾਹਰ ਨਿਕਲਦੀਆਂ ਸਨ ਅਤੇ ਤੇਜ਼ ਹਵਾ ਕਾਰਨ ਲਾਟ ਲੈਂਪ ਦੇ ਅੰਦਰ ਹੀ ਰਹਿੰਦੀ ਸੀ। 1815 ਵਿਚ ਹੀ ਸਰ ਹਮਫ਼ਰੀ ਡੇਵੀ ਨੇ ਵੀ ਇਕ ਲੈਂਪ ਤਿਆਰ ਕੀਤਾ ਜਿਸ ਵਿਚ ਲਾਟ ਇਕ ਦੂਹਰੀ ਪਰਤ ਵਾਲੀ ਧਾਤ ਦੀ ਜਾਲੀ ਦੀ ਚਿਮਨੀ ਵਿਚ ਜਗਦੀ ਜਾਂਦੀ ਸੀ ਤਾਂ ਜੋ ਤਾਪ ਬਾਹਰ ਵਲ ਜਾ ਸਕੇ। ਇਸ ਤਰ੍ਹਾਂ ਲੈਂਪ ਦੁਆਲੇ ਜਲਣਸ਼ੀਲ ਗੈਸ ਛੇਤੀ ਹੀ ਅੱਗ ਪਕੜ ਲੈਂਦੀ ਸੀ ਅਤੇ ਆਉਣ ਵਾਲੇ ਖ਼ਤਰੇ ਬਾਰੇ ਸਾਵਧਾਨ ਕਰ ਦਿੰਦੀ ਸੀ।

ਆਧੁਨਿਕ ਸੇਫ਼ਟੀ ਲੈਂਪ ਦੇ ਮੁੱਖ ਭਾਗ ਹਨ : ਧਾਤ ਦਾ ਥੱਲਾ, ਜਿਸ ਵਿਚ ਤੇਲ ਹੁੰਦਾ ਹੈ, ਬੱਤੀ; ਇਕ ਗਲੋਬ; 28 ਮੋਰੀਆਂ ਵਾਲੀ ਧਾਤ ਦੀ ਦੂਹਰੀ ਜਾਲੀ; ਧਾਤ ਦਾ ਬਣਿਆ ਚਿਮਨੀ ਦਾ ਢੱਕਣ; ਬੁਝਾਉਣ ਲਈ ਅੰਦਰਲਾ ਪ੍ਰਬੰਧ ਅਤੇ ਇਕ ਚੁੰਬਕੀ ਜੰਦਰਾ, ਜੋ ਲੈਂਪ ਨੂੰ ਇਕ ਨਿਸ਼ਚਿਤ ਥਾਂ ਤੋਂ ਬਿਨਾਂ (ਜਿਵੇਂ ਲੈਂਪ ਘਰ) ਕਿਸੇ ਵੀ ਹੋਰ ਥਾਂ ਤੇ ਖੋਲ੍ਹਣ ਤੋਂ ਰੋਕਦਾ ਹੈ।

ਲੈਂਪ ਦਾ ਸੇਫ਼ਟੀ ਨਿਯਮ ਇਹ ਹੈ ਕਿ ਜਦੋਂ ਮੀਥੇਨ-ਯੁਕਤ ਹਵਾ ਲੈਂਪ ਦੇ ਅੰਦਰ ਜਲਣ ਉਪਰੰਤ ਜਾਲੀਆਂ ਵਿਚੋਂ ਗੁਜ਼ਰ ਕੇ ਬਾਹਰ ਨਿਕਲਦੀ ਹੈ ਤਾਂ ਇਸ ਦਾ ਤਾਪਮਾਨ ਆਲੇ ਦੁਆਲੇ ਦੇ ਮੰਡਲ ਦੇ ਜਲਣ-ਤਾਪਮਾਨ ਨਾਲੋਂ ਘੱਟ ਜਾਂਦਾ ਹੈ।

ਅਮਰੀਕਾ ਦੀਆਂ ਖਾਣਾਂ ਵਿਚ ਲਾਟ ਵਾਲੀਆਂ ਸੇਫ਼ਟੀ ਲੈਂਪਾਂ ਦੇ ਦੋ ਨਮੂਨੇ ਵੋਲਫ਼ ਲੈਂਪ ਅਤੇ ਕੋਲਰ ਲੈਂਪ ਵਰਤੇ ਜਾਂਦੇ ਹਨ, ਪਰੰਤੂ ਅੱਜ ਕਲ੍ਹ ਇਨ੍ਹਾਂ ਦੀ ਥਾਂ ਬਿਜਲੱਈ ਮੁੱਠਿਆਂ ਅਤੇ ਕੈਪ ਲੈਂਪਾਂ ਨੇ ਲੈ ਲਈ ਹੈ। ਕਈ ਥਾਵਾਂ ਤੇ ਦੂਹਰੇ ਫ਼ਿਲਾਮੈਂਟਾਂ ਵਾਲੇ ਬਲਬਾਂ ਦੀ

ਵਰਤੋਂ ਵੀ ਕੀਤੀ ਜਾ ਸਕਦੀ ਹੈ ਤਾਂ ਜੋ ਫ਼ਿਲਾਮੈਂਟ ਖ਼ਰਾਬ ਹੋ ਜਾਣ ਤੇ ਵੀ ਰੋਸ਼ਨੀ ਵਿਚ ਕੋਈ ਫ਼ਰਕ ਨਾ ਪਵੇ । ਜਦੋਂ ਮੀਥੇਨ ਭਰਪੂਰ ਹਵਾ ਜਾਂ ਕੋਲ ਗੈਸ ਸੇਫ਼ਟੀ ਲੈਂਪ ਅੰਦਰ ਦਾਖ਼ਲ ਹੁੰਦੀ ਹੈ ਤਾਂ ਲਾਟ ਵੱਡੀ ਹੋ ਜਾਂਦੀ ਹੈ ਅਤੇ ਇਸ ਦਾ ਰੰਗ ਬਦਲ ਜਾਂਦਾ ਹੈ ਪਰੰਤੂ ਬਿਜਲਈ ਲੈਂਪ ਖ਼ਤਰਨਾਕ ਗੈਸਾਂ ਬਾਰੇ ਅਤੇ ਆਕਸੀਜਨ ਦੀ ਅਣਹੋਂਦ ਬਾਰੇ ਕੋਈ ਪੂਰਨ ਚਿਤਾਵਨੀ ਨਹੀਂ ਦਿੰਦੇ । ਇਸ ਲਈ ਇਕ ਲਾਟ ਵਾਲੇ ਸੇਫ਼ਟੀ ਲੈਂਪ ਨੂੰ ਕਾਮਿਆਂ ਦੀ ਜਾਣਕਾਰੀ ਲਈ ਹਮੇਸ਼ਾ ਰੱਖਿਆ ਜਾਣਾ ਚਾਹੀਦਾ ਹੈ ਜਾਂ ਕਿਸੇ ਹੋਰ ਸੂਚਕ ਦੀ ਮਦਦ ਨਾਲ ਨਿਗਰਾਨੀ ਰੱਖਣੀ ਚਾਹੀਦੀ ਹੈ ।

ਹ. ਪੁ.—ਐਨ.ਬ੍ਰਿ. 19:874; ਮੈਕ. ਐਨ. ਸ.ਟ. 12:3; ਐਨ ਬ੍ਰਿ.ਮਾ. 8:763.

**ਸੁਰੱਖਿਆ ਵਿਨਿਯਮ** : ਸਤਾਰ੍ਹਵੀਂ ਸਦੀ ਦੇ ਅੰਤ ਤਕ ਬਹੁਤ ਸਾਰੇ ਉਦਯੋਗਾਂ ਅਤੇ ਵਪਾਰਾਂ ਵਿਚ ਪੂੰਜੀ ਉਨ੍ਹਾਂ ਵਿਅਕਤੀਆਂ ਦੀ ਹੀ ਲੱਗੀ ਹੁੰਦੀ ਸੀ ਜੋ ਇਸ ਦਾ ਪ੍ਰਬੰਧ ਕਰਦੇ ਸਨ ਪਰੰਤੂ ਉਦਯੋਗਿਕ ਕ੍ਰਾਂਤੀ ਨੇ ਇਨ੍ਹਾਂ ਕਾਰਜਾਂ ਲਈ ਧਨ ਦੀ ਲੋੜ ਨੂੰ ਇਤਨਾ ਜ਼ਿਆਦਾ ਵਧਾ ਦਿੱਤਾ ਕਿ ਇਕ ਆਦਮੀ ਲਈ ਕਿਸੇ ਉਦਯੋਗ ਵਿਚ ਧਨ ਲਗਾਉਣਾ ਅਸੰਭਵ ਜਿਹੀ ਗੱਲ ਬਣ ਗਈ, ਜਿਸਦੇ ਨਤੀਜੇ ਵਜੋਂ ਬਰਤਾਨਵੀ ਅਤੇ ਅਮਰੀਕਨ ਕੰਪਨੀਆਂ ਹੋਂਦ ਵਿਚ ਆਈਆਂ । ਇਹ ਕੰਪਨੀਆਂ ਲੋੜੀਂਦਾ ਧਨ ਆਮ ਜਨਤਾ ਪਾਸ ਸ਼ੇਅਰ (ਹਿੱਸੇ) ਵੇਚ ਕੇ ਇਕੱਠਾ ਕਰਦੀਆਂ ਸਨ । ਅਮਰੀਕਾ ਅਤੇ ਇੰਗਲੈਂਡ ਵਿਚ ਇਨ੍ਹਾਂ ਕੰਪਨੀਆਂ ਨੂੰ ਧਨ ਦੇਣ ਵਾਲਿਆਂ ਦੀ ਸੁਰੱਖਿਆ ਲਈ, ਸੁਰੱਖਿਆ ਵਿਨਿਯਮ ਬਣਾਏ ਗਏ । ਇਨ੍ਹਾਂ ਵਿਨਿਯਮਾਂ ਦੇ ਬਣਨ ਪਿਛੋਂ ਕੋਈ ਕੰਪਨੀ ਰੁਪਿਆ ਲਗਾਉਣ ਵਾਲੇ ਨੂੰ ਧੋਖਾ ਨਹੀਂ ਦੇ ਸਕਦੀ ਅਤੇ ਉਹ ਕੰਪਨੀ ਹਿੱਸੇਦਾਰਾਂ ਸਾਹਮਣੇ ਆਪਣੀ ਵਿੱਤੀ ਸਥਿਤੀ ਬਾਰੇ ਸਹੀ ਅੰਕੜੇ ਪੇਸ਼ ਕਰਨ ਲਈ ਜ਼ਿੰਮੇਵਾਰ ਹੁੰਦੀ ਹੈ । ਇਨ੍ਹਾਂ ਵਿਨਿਯਮਾਂ ਦੇ ਲਾਗੂ ਹੋਣ ਨਾਲ ਪੂੰਜੀ ਲਗਾਉਣ ਵਾਲਿਆਂ ਨੂੰ ਆਪਣੇ ਧਨ ਦੇ ਸੁਰੱਖਿਅਤ ਹੋਣ ਦਾ ਨਿਸ਼ਚਾ ਬੱਝਿਆ ਰਹਿੰਦਾ ਹੈ ।

ਸੰਯੁਕਤ ਰਾਜ ਅਮਰੀਕਾ ਵਿਚ ਇਸ ਪ੍ਰਕਾਰ ਦੇ ਵਿਨਿਯਮ Uniform Securities Act, 1956 ਅਤੇ ਇੰਗਲੈਂਡ ਵਿਚ Companies Act, 1948 ਅਤੇ Prevention of Frauds Investment Act, 1951 ਦੀ ਸ਼ਕਲ ਵਿਚ ਮਿਲਦੇ ਹਨ ।

ਹ. ਪੁ.—ਐਨ. ਬ੍ਰਿ. 20:264.

**ਸੁਰੰਗ** : ਧਰਤੀ ਜਾਂ ਚਟਾਨ ਦੀ ਉਪਰਲੀ ਸਤ੍ਹਾ ਨੂੰ ਤੋੜੇ ਜਾਂ ਹਟਾਏ ਬਿਨਾਂ ਥੱਲਿਉਂ ਦੀ ਜੋ ਰਸਤਾ ਬਣਾਇਆ ਜਾਂਦਾ ਹੈ, ਉਸ ਨੂੰ ਸੁਰੰਗ ਕਹਿੰਦੇ ਹਨ । ਕਿਸੇ ਚਟਾਨ ਜਾਂ ਭੂਮੀ ਦੇ ਕਿਸੇ ਭਾਗ ਨੂੰ ਤੋੜਨ ਦੇ ਮੰਤਵ ਨਾਲ ਵਿਸਫ਼ੋਟਕ ਪਦਾਰਥ ਭਰਨ ਲਈ ਕੀਤੇ ਗਏ ਛੇਕ ਜਾਂ ਮਾਰਗ ਨੂੰ ਵੀ ਸੁਰੰਗ ਕਿਹਾ ਜਾਂਦਾ ਹੈ ।

ਕੁਦਰਤ ਵਲੋਂ ਬਣੀਆਂ ਹੋਈਆਂ ਸੁਰੰਗਾਂ ਵੀ ਬਹੁਤ ਮਿਲਦੀਆਂ ਹਨ । ਵਧੇਰੇ ਕਰਕੇ ਦਰਾੜਾਂ ਵਿਚੋਂ ਦੀ ਪਾਣੀ ਹੇਠਾਂ ਜਾਂਦਾ ਹੈ, ਜਿਸ ਵਿਚ ਚਟਾਨ ਦਾ ਅੰਸ਼ ਵੀ ਘੁਲਦਾ ਰਹਿੰਦਾ ਹੈ । ਇਸ ਪ੍ਰਕਾਰ ਕੁਦਰਤੀ ਸੁਰੰਗਾਂ ਬਣ ਜਾਂਦੀਆਂ ਹਨ । ਭਾਰੀ ਗਿਣਤੀ ਵਿਚ ਨਦੀਆਂ ਇਸੇ ਪ੍ਰਕਾਰ ਧਰਤੀ ਦੇ ਅੰਦਰ ਵਹਿੰਦੀਆਂ ਹਨ । ਜੀਵ ਜੰਤੂਆਂ ਦੇ ਰਹਿਣ ਲਈ ਧਰਤੀ ਅੰਦਰ ਬਣੀਆਂ ਖੁੱਡਾਂ ਵੀ ਸੁਰੰਗਾਂ ਦਾ ਹੀ ਇਕ ਰੂਪ ਹਨ ।

ਇਤਿਹਾਸ–ਸੁਰੰਗਾਂ ਬਣਾਉਣ ਦਾ ਇਤਿਹਾਸ ਵੀ ਮਨੁੱਖੀ ਇਤਿਹਾਸ ਜਿੰਨਾ ਹੀ ਪ੍ਰਾਚੀਨ ਹੈ । ਸਭ ਤੋਂ ਪਹਿਲਾਂ ਮਨੁੱਖ ਆਪਣੇ ਰਹਿਣ ਲਈ ਅਤੇ ਮੁਰਦੇ ਦਫ਼ਨਾਉਣ ਲਈ ਸੁਰੰਗਾਂ ਦੀ ਵਰਤੋਂ ਕਰਦਾ ਸੀ । ਗੁਫ਼ਾਵਾਂ ਵੀ ਸੁਰੰਗਾਂ ਦਾ ਹੀ ਬਦਲਿਆ ਹੋਇਆ ਰੂਪ ਸਨ । ਫਿਰ ਖਣਿਜ ਪਦਾਰਥ ਕੱਢਣ ਲਈ ਅਤੇ ਨਾਲੀਆਂ ਆਦਿ ਬਣਾਉਣ ਲਈ ਸੁਰੰਗਾਂ ਦੀ ਵਰਤੋਂ ਕੀਤੀ ਗਈ । ਭਾਰਤ ਵਿਚ ਪ੍ਰਾਚੀਨ ਕਾਲ ਦੇ ਬਣੇ ਗੁਫ਼ਾ-ਮੰਦਰ ਸੁਰੰਗ-ਨਿਰਮਾਣ ਦਾ ਪ੍ਰਮਾਣ ਹਨ । ਇਥੋਂ ਤਕ ਕਿ ਕਈ ਗੁਫ਼ਾ-ਮੰਦਰਾਂ ਦੇ ਪ੍ਰਵੇਸ਼ ਦੁਆਰ ਆਧੁਨਿਕ ਸੁਰੰਗਾਂ ਦੇ ਪ੍ਰਵੇਸ਼-ਦੁਆਰਾਂ ਲਈ ਉਸਾਰੀ ਕਲਾ ਦਾ ਨਮੂਨਾ ਸਾਬਤ ਹੋਏ ਹਨ । ਅਜੰਤਾ, ਅਲੋਰਾ ਅਤੇ ਐਲੀਫੈਂਟਾ ਦੀਆਂ ਗੁਫ਼ਾਵਾਂ ਭਵਨ-ਉਸਾਰੀ ਲਈ ਸੰਸਾਰ ਪ੍ਰਸਿੱਧ ਹਨ ।

ਸੰਸਾਰ ਦੀਆਂ ਸਾਰੀਆਂ ਮਹਾਨ ਪ੍ਰਾਚੀਨ ਸਭਿਆਤਾਵਾਂ ਨੂੰ ਸੁਰੰਗਾਂ ਬਣਾਉਣ ਦੀ ਸੂਝ ਸੀ । ਬਾਬੁਲ ਵਿਚ ਸਿੰਜਾਈ ਦੇ ਮੰਤਵ ਲਈ ਸੁਰੰਗਾਂ ਬਣਾਈਆਂ ਗਈਆਂ । ਸੰਨ 2180–2160 ਈ. ਪੂ. ਵਿਚ ਫ਼ਰਾਤ ਦਰਿਆ (Euphrates River) ਦੇ ਹੇਠੋਂ ਪੈਦਲ ਰਸਤਾ ਕਢਣ ਲਈ 915 ਮੀ. ਲੰਮੀ ਸੁਰੰਗ ਬਣਾਈ ਗਈ ਜੋ ਸ਼ਾਹੀ ਮਹਿਲ ਨੂੰ ਮੰਦਰ ਨਾਲ ਜੋੜਦੀ ਸੀ । ਆਸਟ੍ਰੀਆ ਵਿਚ ਹਾਲਸਟੈਟ (Hallstatt) ਵਿਖੇ ਹੋਈਆਂ ਖੁਦਾਈਆਂ ਤੋਂ ਪਤਾ ਲਗਦਾ ਹੈ ਕਿ ਇਥੇ 2500 ਈ. ਪੂ. ਵਿਚ ਵੀ ਲੂਣ ਦੀਆਂ ਖਾਣਾਂ ਤਕ ਪਹੁੰਚਣ ਲਈ ਸੁਰੰਗਾਂ ਬਣਾਈਆਂ ਹੋਈਆਂ ਸਨ । ਮਿਸਰ ਦੇ ਲੋਕਾਂ ਨੇ ਚਟਾਨਾਂ ਕੱਟਣ ਲਈ ਤਾਂਬੇ ਦੀ ਆਰੀ ਅਤੇ ਛੇਕ ਕਰਨ ਲਈ ਡਰਿਲ ਆਦਿ ਔਜ਼ਾਰ ਬਣਾਏ ਅਤੇ ਵਰਤੇ ਸਨ । 1250 ਈ. ਪੂ. ਵਿਚ ਨੀਲ ਦਰਿਆ ਦੇ ਕੰਢੇ ਅਬੂ ਸਿੰਬਲ ਮੰਦਰ ਸੈਂਡਸਟੋਨ ਕੱਟ ਕੇ ਬਣਾਇਆ ਗਿਆ । ਸੰਨ 1960 ਵਿਚ ਅਸਵਾਨ ਡੈਮ ਬਣਨ ਨਾਲ ਇਥੇ ਪਾਣੀ ਭਰ ਜਾਣ ਦਾ ਖ਼ਤਰਾ ਸੀ ਇਸ ਲਈ ਇਸ ਮੰਦਰ ਨੂੰ ਕੱਟ ਕੱਟ ਕੇ ਉੱਚੀ ਥਾਂ ਉਤਾਂਹ ਲਿਜਾ ਕੇ ਟਿਕਾਇਆ ਗਿਆ । ਈਥੋਪੀਆ ਅਤੇ ਭਾਰਤ ਵਿਚ ਵੱਡੀਆਂ ਵੱਡੀਆਂ ਚਟਾਨਾਂ ਨੂੰ ਕੱਟ ਕੇ ਕਈ ਮੰਦਰ ਬਣਾਏ ਹੋਏ ਹਨ ।

ਯੂਨਾਨੀ ਅਤੇ ਰੋਮਨ ਸਭਿਅਤਾ ਵਿਚ ਸੁਰੰਗਾਂ ਆਮ ਜ਼ਿੰਦਗੀ ਦਾ ਹਿੱਸਾ ਸਨ । ਇਹ ਲੋਕ ਪਾਣੀ ਦੀਆਂ ਨਾਲਾਂ ਲਈ ਸੁਰੰਗਾਂ ਦੀ ਵਰਤੋਂ ਕਰਦੇ ਸਨ ਜਿਵੇਂ ਛੇਵੀਂ ਸਦੀ ਵਿਚ ਸਾਮੋਸ ਟਾਪੂ ਵਿਖੇ ਬਣੀ 1036 ਮੀ. ਲੰਬੀ ਪਾਣੀ ਦੀ ਨਾਲ ਚੂਨੇ ਦੀ ਚਟਾਨ ਕੱਟ ਕੇ ਬਣਾਈ ਸੀ । ਇਸ ਨਾਲ ਦੇ ਮੂੰਹ ਦਾ ਖੇਤਰਫਲ 4 ਵ. ਮੀ. ਹੈ । ਪ੍ਰਾਚੀਨ ਸਮੇਂ ਦੀ ਸਭ ਤੋਂ ਲੰਮੀ ਸੁਰੰਗ ਨੇਪਲਜ਼ ਅਤੇ ਪੂਜ਼ੋਲੀ ਦੇ ਵਿਚਕਾਰ ਸੀ । ਇਸ ਸੁਰੰਗ ਦੀ ਲੰਬਾਈ 1461 ਮੀ., ਚੌੜਾਈ 7.50 ਮੀ. ਅਤੇ ਉਚਾਈ 3.71 ਮੀ. ਸੀ । ਪੁਰਾਤਨ ਸਮੇਂ ਵਿਚ ਬਹੁਤੀਆਂ ਸੁਰੰਗਾਂ ਠੋਸ ਚਟਾਨਾਂ ਨੂੰ ਕੱਟ ਕੇ ਬਣਾਈਆਂ ਜਾਂਦੀਆਂ ਸਨ । ਅਜਿਹੀਆਂ ਸੁਰੰਗਾਂ ਦੇ ਅੰਦਰਵਾਰ ਸਹਾਰਾ ਦੇਣ ਲਈ ਹੋਰ ਕੁਝ ਲਗਾਉਣ ਦੀ ਜ਼ਰੂਰਤ ਨਹੀਂ ਪੈਂਦੀ ਸੀ । ਉਦੋਂ ਸੁਰੰਗਾਂ ਵਿਚ ਤਾਜ਼ੀ ਹਵਾ ਦਾ ਇੰਤਜ਼ਾਮ ਨਾ ਹੋਣ ਕਾਰਨ ਅਨੇਕਾਂ ਮਜ਼ਦੂਰ ਮੌਤ ਦੇ ਸ਼ਿਕਾਰ ਹੋ ਜਾਂਦੇ ਸਨ ।

ਰੇਲ ਗੱਡੀ ਦੀ ਕਾਢ ਤੋਂ ਪਹਿਲਾਂ ਸੁਰੰਗਾਂ ਵਧੇਰੇ ਕਰਕੇ ਪਾਣੀ ਲਈ ਵਰਤੀਆਂ ਜਾਂਦੀਆਂ ਸਨ । ਦੁਨੀਆ ਵਿਚ ਪੰਜ ਹਜ਼ਾਰ ਤੋਂ ਵੀ ਵੱਧ ਸੁਰੰਗਾਂ ਕੇਵਲ ਰੇਲ ਗੱਡੀ ਦੇ ਰਸਤਿਆਂ ਲਈ ਬਣਾਈਆਂ ਗਈਆਂ ਹਨ । ਮੈਕਸੀਕੋ ਵਿਚ 105 ਕਿ. ਮੀ. ਲੰਬੀ ਰੇਲ ਦੀ ਪਟੜੀ 21 ਸੁਰੰਗਾਂ ਵਿਚੋਂ ਲੰਘਦੀ ਹੈ । ਦੱਖਣੀ ਪ੍ਰਸ਼ਾਂਤ ਰੇਲਵੇ ਦੀ 32 ਕਿ. ਮੀ. ਦੀ ਦੂਰੀ ਵਿਚ 11 ਸੁਰੰਗਾਂ ਹਨ । ਨਿਊਯਾਰਕ ਵਿਖੇ ਦੁਨੀਆ ਦੀ ਸਭ ਤੋਂ ਲੰਬੀ ਸੁਰੰਗ ਦੀ ਲੰਬਾਈ 288 ਕਿ. ਮੀ. ਹੈ । ਭਾਰਤ ਵਿਚ ਕਾਲਕਾ-ਸ਼ਿਮਲਾ ਰੇਲਵੇ ਲਾਈਨ ਦੀ 97 ਕਿ. ਮੀ. ਦੀ ਲੰਬਾਈ ਵਿਚ ਕਈ ਛੋਟੀਆਂ ਵੱਡੀਆਂ ਸੁਰੰਗਾਂ ਹਨ । ਸਭ ਤੋਂ ਵੱਡੀ ਸੁਰੰਗ

ਦੀ ਲੰਬਾਈ 1137 ਮੀ. ਹੈ। ਸੰਸਾਰ ਵਿਚ ਹੋਰ ਕਈ ਮਹੱਤਵਪੂਰਨ ਸੁਰੰਗਾਂ ਹਨ, ਜਿਵੇਂ ਮਾਊਂਟ ਸੇਨਿਸ ਸੁਰੰਗ 14 ਕਿ. ਮੀ. ਲੰਬੀ (1857-71), ਸੇਂਟ ਗੋਥਾਰਡ 15 ਕਿ. ਮੀ. ਲੰਬੀ (1872-81), ਯੂਰਪ ਦੇ ਐਲਪਸ ਪਰਬਤ ਵਿਚ ਕਨਾਟ ਸੁਰੰਗ (1913-16), ਕਨੇਡਾ ਦੇ ਰੋਗਸਰ ਦੱਰੇ ਵਿਚ ਮੋਂਟ 10 ਕਿ. ਮੀ. ਲੰਬੀ (1923-28) ਅਤੇ ਸੰਯੁਕਤ ਰਾਸ਼ਟਰ ਅਮਰੀਕਾ ਵਿਚ ਨਿਊਯਾਰਕ-ਸਕੇਡ (1928) ਹਨ। ਜਾਪਾਨ ਵਿਚ 1918-30 ਵਿਚ ਅਟਾਮੀ ਅਤੇ ਮਿਸ਼ੀਮਾ ਵਿਚਕਾਰ ਟਾਨਾ ਸੁਰੰਗ ਬਣਾਈ ਗਈ ਜਿਹੜੀ ਦੋ ਪਹਾੜਾਂ ਅਤੇ ਇਕ ਘਾਟੀ ਵਿਚੋਂ ਦੀ ਲੰਘਦੀ ਹੈ। ਇਸ ਦੀ ਵੱਧ ਤੋਂ ਵੱਧ ਡੂੰਘਾਈ 395 ਮੀ. ਹੈ ਅਤੇ ਘਾਟੀ ਦੇ ਭਾਗ ਵਿਚ ਇਹ ਡੂੰਘਾਈ 182 ਮੀ. ਰਹਿ ਜਾਂਦੀ ਹੈ। ਭਾਰਤ ਵਿਚ ਜੰਮੂ-ਸ੍ਰੀਨਗਰ ਸੜਕ ਦੇ ਉਪਰ ਬਨਿਹਾਲ ਦੱਰੇ ਵਿਚ ਬਣੀ ਸੁਰੰਗ ਸਭ ਤੋਂ ਲੰਬੀ ਹੈ ਜਿਸ ਦੀ ਲੰਬਾਈ 2700 ਮੀ. ਅਤੇ ਸਮੁੰਦਰੀ ਤਲ ਤੋਂ ਉਚਾਈ 2184 ਮੀ. ਹੈ। ਇਹ ਦੂਹਰੀ ਬਣੀ ਹੋਈ ਹੈ ਜਿਸ ਕਰਕੇ ਆਉਣ ਲਈ ਤੇ ਜਾਣ ਲਈ ਵੱਖੋ ਵੱਖਰੇ ਰਸਤੇ ਹਨ।

ਸੁਰੰਗ ਬਣਾਉਣ ਤੋਂ ਪਹਿਲਾਂ ਉਥੋਂ ਦੀ ਭੂਮੀ ਜਾਂ ਚਟਾਨ ਦੀ ਵਿਸਤਾਰ ਪੂਰਵਕ ਪੜਤਾਲ ਕਰ ਲੈਣੀ ਚਾਹੀਦੀ ਹੈ। ਆਧੁਨਿਕ ਸੁਰੰਗਾਂ ਵਿਚ ਢਾਲੇ ਹੋਏ ਲੋਹੇ ਦੀ ਵਰਤੋਂ ਵਧੇਰੇ ਕੀਤੀ ਜਾਂਦੀ ਹੈ। ਲੰਡਨ ਵਿਚ ਰੇਲ ਗੱਡੀਆਂ ਲਈ 144 ਕਿ. ਮੀ. ਲੰਬਾਈ ਦੀਆਂ ਸੁਰੰਗਾਂ ਹਨ ਜਿਨ੍ਹਾਂ ਵਿਚ 1890 ਈ. ਤੋਂ ਮਗਰੋਂ ਢਾਲੇ ਹੋਏ ਲੋਹੇ ਦੀਆਂ ਦੀਵਾਰਾਂ ਅਤੇ ਢੋਲ-ਨੁਮਾ ਰੋਕਾਂ ਦੀ ਵਰਤੋਂ ਕੀਤੀ ਗਈ ਹੈ। ਪੈਰਿਸ ਦੀਆਂ ਸੁਰੰਗਾਂ ਦਾ ਉਪਰਲਾ ਅੱਧਾ ਭਾਗ ਢਾਲੇ ਹੋਏ ਲੋਹੇ ਦਾ ਅਤੇ ਹੇਠਲਾ ਅੱਧਾ ਭਾਗ ਚਿਣਾਈ ਦੀ ਦੀਵਾਰ ਦਾ ਬਣਿਆ ਹੋਇਆ ਹੈ। ਜਿਥੇ ਪਾਣੀ ਹੇਠੋਂ ਸੁਰੰਗ ਬਣਾਉਣੀ ਹੋਵੇ ਉਥੇ ਪਹਿਲਾਂ ਤੋਂ ਬਾਹਰ ਤਿਆਰ ਕੀਤੀਆਂ ਵੱਡੀਆਂ ਵੱਡੀਆਂ ਨਾਲਾਂ ਜਾਂ ਪਾਈਪਾਂ ਲਗਾਈਆਂ ਜਾਂਦੀਆਂ ਹਨ। ਵਾਯੂਮੰਡਲ ਨਾਲੋਂ ਤਿੰਨ-ਚਾਰ ਗੁਣਾ ਅਧਿਕ ਹਵਾ ਦਾ ਦਬਾਉ ਪੈਦਾ ਕਰਕੇ ਪਾਣੀ ਨੂੰ ਦੂਰ ਰੱਖਿਆ ਜਾਂਦਾ ਹੈ। ਘੱਟ ਦਬਾਉ ਤੋਂ ਵੱਧ ਦਬਾਉ ਵੱਲ ਜਾਂ ਵੱਧ ਦਬਾਉ ਤੋਂ ਘੱਟ ਦਬਾਉ ਵੱਲ ਜਾਣ ਲਈ ਕੰਮ ਕਰਨ ਵਾਲਿਆਂ ਨੂੰ ਖ਼ਾਸ ਕਮਰਿਆਂ ਵਿਚੋਂ ਲੰਘਣਾ ਪੈਂਦਾ ਹੈ ਤਾਂ ਕਿ ਦਬਾਉ ਦੀ ਤਬਦੀਲੀ ਦਾ ਉਨ੍ਹਾਂ ਉੱਤੇ ਕੋਈ ਅਸਰ ਨਾ ਪਵੇ, ਪਰ ਕਈ ਵਾਰੀ ਆਲੇ ਦੁਆਲੇ ਦੀ ਭੂਮੀ ਨੂੰ ਅੱਡ ਅੱਡ ਠੰਢਾ ਕਰਕੇ ਪਾਣੀ ਜਮਾ ਦਿੱਤਾ ਜਾਂਦਾ ਹੈ ਤੇ ਫਿਰ ਇਸ ਜਮੀ ਹੋਈ ਬਰਫ਼ ਦੇ ਟੁਕੜੇ ਕੱਟ ਕੇ ਬਾਹਰ ਸੁੱਟ ਦਿੱਤੇ ਜਾਂਦੇ ਹਨ।

ਸੁਰੰਗ ਵਿਚ ਹਵਾ ਅਤੇ ਰੌਸ਼ਨੀ ਦਾ ਪ੍ਰਬੰਧ ਹੋਣਾ ਬਹੁਤ ਜ਼ਰੂਰੀ ਹੈ। ਸੁਰੰਗ ਬਣਾਉਂਦੇ ਸਮੇਂ ਆਮ ਤੌਰ ਤੇ ਹਵਾ ਅਤੇ ਰੌਸ਼ਨੀ ਲਈ ਕੋਈ ਆਰਜ਼ੀ ਵਿਵਸਥਾ ਜ਼ਰੂਰ ਕਰ ਲਈ ਜਾਂਦੀ ਹੈ। ਪਰ ਜੇ ਸੁਰੰਗ ਰੇਲ ਗੱਡੀ ਜਾਂ ਸੜਕ ਦੇ ਰਸਤੇ ਵਿਚ ਹੋਵੇ ਤਾਂ ਸੁਰੰਗ ਅੰਦਰ ਪੱਕੇ ਤੌਰ ਤੇ ਹਵਾ ਅਤੇ ਰੌਸ਼ਨੀ ਦਾ ਬੰਦੋਬਸਤ ਕਰਨਾ ਪੈਂਦਾ ਹੈ। ਹਰ 150 ਮੀ. ਦੀ ਦੂਰੀ ਤੇ ਪ੍ਰਕਾਸ਼ ਅਤੇ ਹਵਾ ਲਈ ਵੱਡੇ ਵੱਡੇ ਸੁਰਾਖ਼ ਰੱਖ ਦਿੱਤੇ ਜਾਂਦੇ ਹਨ। ਪਰ ਅਜਿਹਾ ਬਹੁਤ ਲੰਬੀਆਂ ਅਤੇ ਡੂੰਘੀਆਂ ਸੁਰੰਗਾਂ ਵਿਚ ਨਹੀਂ ਕੀਤਾ ਜਾ ਸਕਦਾ ਇਸ ਲਈ ਉਥੇ ਬਣਾਉਟੀ ਢੰਗ ਵਰਤੇ ਜਾਂਦੇ ਹਨ। ਰੇਲ ਗੱਡੀਆਂ ਅਤੇ ਮੋਟਰ ਗੱਡੀਆਂ ਆਦਿ ਦੇ ਧੂਏਂ ਦੇ ਨਿਕਾਸ ਦਾ ਖ਼ਾਸ ਪ੍ਰਬੰਧ ਕੀਤਾ ਜਾਂਦਾ ਹੈ। ਤਾਪਮਾਨ ਦੇ ਅੰਤਰ ਕਾਰਨ ਵੀ ਹਵਾ ਦੀ ਆਵਾਜਾਈ ਹੁੰਦੀ ਰਹਿੰਦੀ ਹੈ। ਹਵਾ ਨਿਕਾਸੀ ਪੱਖਿਆਂ ਦੀ ਵਰਤੋਂ ਵੀ ਗੰਦੀ ਹਵਾ ਬਾਹਰ ਕੱਢਣ ਲਈ ਕੀਤੀ ਜਾਂਦੀ ਹੈ।

**ਧਰਤੀ ਦੇ ਹੇਠਾਂ ਉਸਾਰੀ ਦਾ ਭਵਿੱਖ**–ਦੁਨੀਆ ਦੇ ਵੱਡੇ ਵੱਡੇ ਸ਼ਹਿਰਾਂ ਵਿਚ ਜਿਥੇ ਆਬਾਦੀ ਬਹੁਤ ਵੱਧ ਗਈ ਹੈ ਜਿਸ ਕਰਕੇ ਥਾਂ ਦੀ ਤੰਗੀ, ਗੰਦੀ ਹਵਾ, ਆਵਾਜਾਈ ਦੇ ਤੰਗ ਰਸਤੇ, ਸੜਕਾਂ ਬਣਾਉਣ ਸਮੇਂ ਜਾਂ ਮੁਰੰਮਤ ਕਰਦੇ ਸਮੇਂ ਆਵਾਜਾਈ ਵਿਚ ਰੁਕਾਵਟਾਂ ਆਦਿ ਦੀਆਂ ਸਮੱਸਿਆਵਾਂ ਉਠ ਖੜੀਆਂ ਹਨ। ਕਈ ਸ਼ਹਿਰਾਂ ਵਿਚ ਭੂਮੀ ਦਾ ਦੋ ਤਿਹਾਈ ਹਿੱਸਾ, ਗਲੀਆਂ, ਸੜਕਾਂ ਤੇ ਗੱਡੀਆਂ, ਕਾਰਾਂ ਆਦਿ ਖੜਾਉਣ ਦੀ ਥਾਂ ਨੇ ਘੇਰ ਰੱਖਿਆ ਹੈ ਅਤੇ ਸਿਰਫ਼ ਇਕ ਤਿਹਾਈ ਥਾਂ ਉਪਰ ਲੋਕ ਵਸਦੇ ਹਨ। ਪਿਛਲੇ ਦਸਾਂ ਸਾਲਾਂ ਤੋਂ ਇਹ ਮਹਿਸੂਸ ਕੀਤਾ ਜਾ ਰਿਹਾ ਹੈ ਕਿ ਧਰਤੀ ਉਪਰ ਬਹੁਤੀ ਥਾਂ ਅਜਿਹੀਆਂ ਚੀਜ਼ਾਂ ਨੇ ਮੱਲੀ ਹੋਈ ਹੈ, ਜੋ ਧਰਤੀ ਦੇ ਹੇਠਾਂ ਵੀ ਬਣਾਈਆਂ ਜਾ ਸਕਦੀਆਂ ਹਨ ਜਿਵੇਂ ਆਉਣ ਜਾਣ ਦੇ ਰਸਤੇ, ਕਾਰਾਂ ਖੜੀਆਂ ਕਰਨ ਦੀ ਥਾਂ, ਨਾਲੀਆਂ, ਸਟੋਰ ਆਦਿ। ਧਰਤੀ ਦੇ ਹੇਠਾਂ ਉਸਾਰੀ ਵੱਲ ਉਸ ਵੇਲੇ ਧਿਆਨ ਦਿੱਤਾ ਜਾਂਦਾ ਹੈ ਜਦੋਂ ਧਰਤੀ ਦੇ ਉਪਰ ਉਸਾਰੀ ਸੰਭਵ ਨਾ ਹੋਵੇ।

**ਸੁਰੰਗ, ਬਾਰੂਦੀ**–ਯੁੱਧ ਦੇ ਦੌਰਾਨ ਦੁਸ਼ਮਣ ਦੀ ਹਲਚਲ ਨੂੰ ਰੋਕਣ ਲਈ ਵਰਤੇ ਜਾਣ ਵਾਲੇ ਵਿਸਫੋਟਕ ਢੰਗ ਨੂੰ ਬਾਰੂਦੀ ਸੁਰੰਗ ਕਿਹਾ ਜਾਂਦਾ ਹੈ। ਜ਼ਮੀਨੀ ਤੇ ਸਮੁੰਦਰੀ ਯੁੱਧ ਲਈ ਵੱਖੋ ਵੱਖਰੀਆਂ ਬਾਰੂਦੀ ਸੁਰੰਗਾਂ ਵਰਤੀਆਂ ਜਾਂਦੀਆਂ ਹਨ।

**ਜ਼ਮੀਨੀ ਸੁਰੰਗ**–ਇਹ ਮਹੱਤਵਪੂਰਨ ਹਥਿਆਰ ਦੂਜੇ ਸੰਸਾਰ ਯੁੱਧ ਵੇਲੇ ਹੋਂਦ ਵਿਚ ਆਇਆ ਸੀ। ਇਹ ਗੋਲ ਜਾਂ ਆਇਤਾਕਾਰ, ਧਾਤ, ਲੱਕੜ, ਗੱਤਾ ਜਾਂ ਪਲਾਸਟਿਕ ਦੇ ਬਣੇ ਖੋਲ ਵਿਚ ਵਿਸਫੋਟਕ ਪਦਾਰਥ ਭਰ ਕੇ ਜ਼ਮੀਨ ਦੀ ਸਤ੍ਹਾ ਉੱਤੇ ਜਾਂ ਹੇਠਾਂ ਰੱਖਿਆ ਜਾਂਦਾ ਹੈ। ਸੰਵੇਦਨ ਜਾਂ ਫਿਊਜ਼ ਦੀ ਕਿਸਮ ਅਨੁਸਾਰ ਮਨੁੱਖੀ ਜਾਂ ਵਾਹਨ ਦੇ ਭਾਰ ਨਾਲ, ਸਮੇਂ ਦੇ ਸੂਚਕ ਨਾਲ ਜਾਂ ਦੂਰਵਰਤੀ ਕੰਟਰੋਲ ਨਾਲ ਸੁਰੰਗ ਫੱਟ ਜਾਂਦੀ ਹੈ। ਜ਼ਮੀਨੀ ਸੁਰੰਗਾਂ ਦੋ ਤਰ੍ਹਾਂ ਦੀਆਂ ਹੁੰਦੀਆਂ ਹਨ :

1. **ਟੈਂਕ ਵਿਰੋਧੀ ਸੁਰੰਗ**–ਪਹਿਲੇ ਸੰਸਾਰ ਯੁੱਧ ਦੇ ਅੰਤਲੇ ਸਮੇਂ ਵਿਚ ਜਰਮਨੀ ਨੇ ਅੰਗਰੇਜ਼ਾਂ ਦੇ ਟੈਂਕਾਂ ਨੂੰ ਰੋਕਣ ਲਈ ਤੋਪ ਦੇ ਗੋਲੇ ਜ਼ਮੀਨ ਹੇਠਾਂ ਦੱਬ ਕੇ ਵਰਤੋਂ ਕੀਤੀ ਸੀ। 1919 ਤੋਂ 1939 ਤਕ ਟੀ. ਐਨ. ਟੀ. (T. N. T) ਦੇ ਪੰਜ ਜਾਂ ਛੇ ਪੌਂਡ ਭਾਰ ਵਾਲੇ, ਅਮਰੀਕਾ, ਰੂਸ ਅਤੇ ਇੰਗਲੈਂਡ ਨੇ ਟੈਂਕ ਵਿਰੋਧੀ ਸੁਰੰਗ ਇਜਾਦ ਕੀਤੇ। ਦੂਜੇ ਸੰਸਾਰ ਯੁੱਧ ਸਮੇਂ ਅਮਰੀਕਾ ਨੇ ਧਾਤਵੀ ਸੁਰੰਗਾਂ ਦਾ ਨਿਰਮਾਣ ਕੀਤਾ ਜਿਨ੍ਹਾਂ ਵਿਚ ਟੈਟਰੀਟਾੱਲ ਭਰਿਆ ਹੁੰਦਾ ਸੀ। ਇਨ੍ਹਾਂ ਦੀ ਵਰਤੋਂ ਟੈਂਕਾਂ ਜਾਂ ਇਕੱਲੇ ਮਨੁੱਖਾਂ ਲਈ ਕੀਤੀ ਜਾਂਦੀ ਸੀ। ਆਧੁਨਿਕ ਅਮਰੀਕੀ ਸੁਰੰਗਾਂ ਵਿਚ 20 ਪੌਂਡ ਭਾਰ ਵਿਚ 12 ਪੌਂਡ ਟੀ. ਐਨ. ਟੀ. ਦਾ ਭਾਰ ਹੁੰਦਾ ਹੈ ਅਤੇ ਇਸ ਨੂੰ ਚਲਾਉਣ ਲਈ 300 ਪੌਂਡ ਭਾਰ ਦੀ ਲੋੜ ਪੈਂਦੀ ਹੈ।

2. **ਮਨੁੱਖ ਵਿਰੋਧੀ ਸੁਰੰਗ**–ਇਹ ਮਨੁੱਖ ਨੂੰ ਮਾਰਨ ਜਾਂ ਨਕਾਰਾ ਕਰਨ ਲਈ ਇਕ ਪੌਂਡ ਤੋਂ ਘੱਟ ਵਿਸਫੋਟਕ ਪਦਾਰਥ ਵਾਲੀ ਸੁਰੰਗ ਹੁੰਦੀ ਹੈ। ਪਹਿਲੀ ਕਿਸਮ ਦੀਆਂ ਉਹ ਹੁੰਦੀਆਂ ਹਨ ਜਿਹੜੀਆਂ ਚਲਣ ਤੋਂ ਪਹਿਲਾਂ ਕੁਝ ਫੁੱਟ ਉਚੀਆਂ ਉਛਲਦੀਆਂ ਹਨ ਇਸ ਤਰ੍ਹਾਂ ਉਨ੍ਹਾਂ ਦਾ ਪ੍ਰਭਾਵ ਖੇਤਰ ਵਧ ਜਾਂਦਾ ਹੈ। ਦੂਜੀ ਕਿਸਮ ਦੀਆਂ ਉਸੇ ਥਾਂ ਚਲਣ ਵਾਲੀਆਂ ਹੁੰਦੀਆਂ ਹਨ। ਦੂਜੇ ਸੰਸਾਰ ਯੁੱਧ ਦੇ ਸਮੇਂ ਲਗਭਗ 50 ਤਰ੍ਹਾਂ ਦੀਆਂ ਸੁਰੰਗਾਂ ਵਰਤੀਆਂ ਗਈਆਂ ਸਨ।

**ਸਮੁੰਦਰੀ ਸੁਰੰਗ**–ਪਾਣੀ ਦੀ ਸਤ੍ਹਾ ਦੇ ਹੇਠ ਚਲਣ ਵਾਲਾ ਹਥਿਆਰ ਹੈ। ਇਹ ਸਮੁੰਦਰੀ ਜਾਂ ਹਵਾਈ ਜਹਾਜ਼ਾਂ ਜਾਂ ਪਣਡੁਬੀਆਂ ਨਾਲ ਵਿਛਾਈਆਂ ਜਾਂਦੀਆਂ ਹਨ ਅਤੇ ਜਦੋਂ ਨਿਸ਼ਾਨਾ ਇਨ੍ਹਾਂ ਦੀ ਮਾਰ ਹੇਠਾਂ ਆ ਜਾਂਦਾ ਹੈ ਤਾਂ ਚਲ ਜਾਂਦੀਆਂ ਹਨ। ਇਨ੍ਹਾਂ

ਦਾ ਨਿਸ਼ਾਨਾ ਪਹਿਲਾਂ ਨਹੀਂ ਮਿਥਿਆ ਜਾ ਸਕਦਾ ਤੇ ਨਾ ਹੀ ਇਨ੍ਹਾਂ ਦੇ ਪ੍ਰਭਾਵ ਦਾ ਇਕਦਮ ਅੰਦਾਜ਼ਾ ਲਗ ਸਕਦਾ ਹੈ। ਸੁਰੰਗ ਇਕ ਸਸਤਾ ਤੇ ਪ੍ਰਭਾਵਸ਼ਾਲੀ ਢੰਗ ਹੈ। ਇਹ ਕਈ ਸਾਲਾਂ ਤਕ ਵਿਛੀਆਂ ਪਈਆਂ ਰਹਿ ਸਕਦੀਆਂ ਹਨ। ਸਮੁੰਦਰੀ ਸੁਰੰਗਾਂ ਨਿਯੰਤ੍ਰਿਤ ਅਤੇ ਆਜ਼ਾਦ ਦੋਵੇਂ ਤਰ੍ਹਾਂ ਦੀਆਂ ਹਨ। ਨਿਗਰਾਨੀ ਤੇ ਨਿਯੰਤਰਨ ਕੇਂਦਰ ਕਿਨਾਰਿਆਂ ਤੇ ਹੋਣ ਕਰ ਕੇ ਨਿਯੰਤ੍ਰਿਤ ਸੁਰੰਗਾਂ ਕੇਵਲ ਬੰਦਰਗਾਹਾਂ ਦੀ ਸੁਰੱਖਿਆ ਲਈ ਵਰਤੀਆਂ ਜਾ ਸਕਦੀਆਂ ਹਨ। ਆਜ਼ਾਦ ਸੁਰੰਗਾਂ ਇਕ ਘੱਟ ਡੂੰਘਾਈ ਵਾਲੇ ਸਮੁੰਦਰ ਤਲ ਤੇ ਅਤੇ ਦੂਸਰੀਆਂ ਲੰਗਰ ਦੀ ਸਹਾਇਤਾ ਨਾਲ ਨਿਸ਼ਚਿਤ ਡੂੰਘਾਈ ਤੇ ਤੈਰਨ ਵਾਲੀਆਂ ਹੁੰਦੀਆਂ ਹਨ। ਸੰਪਰਕ ਸੁਰੰਗਾਂ ਜਹਾਜ਼ ਨਾਲ ਟਕਰਾਉਣ ਨਾਲ ਹੀ ਕੰਮ ਕਰਦੀਆਂ ਹਨ ਜਦੋਂ ਕਿ ਪ੍ਰਭਾਵ ਚਾਲਿਤ ਸੁਰੰਗਾਂ ਜਹਾਜ਼ਾਂ ਦੀ ਨੇੜਤਾ ਕਰ ਕੇ ਚਲਦੀਆਂ ਹਨ। ਵੱਖ ਵੱਖ ਸਿੱਧਾਂਤਾਂ ਤੇ ਅਧਾਰਤ ਮੁਖ ਪ੍ਰਭਾਵ ਚਾਲਿਤ ਸੁਰੰਗਾਂ ਨਿਮਨ ਲਿਖਤ ਹਨ :

1. **ਚੁੰਬਕੀ ਸੁਰੰਗ**–ਲੋਹੇ ਜਾਂ ਇਸਪਾਤ ਦੇ ਬਣੇ ਜਹਾਜ਼ ਦੇ ਚੁੰਬਕੀ ਖੇਤਰ, ਸਥਾਈ ਜਾਂ ਪ੍ਰੇਰਿਤ, ਦੇ ਅਸਰ ਨਾਲ ਇਹ ਸੁਰੰਗ ਚਲ ਜਾਂਦੀ ਹੈ ਜਿਸ ਦੇ ਬਚਾਓ ਲਈ ਜਹਾਜ਼ ਦੇ ਚੁੰਬਕੀ ਖੇਤਰ ਦੀ ਸ਼ਕਤੀ ਨੂੰ ਘਟਾਇਆ ਜਾਂਦਾ ਹੈ। ਡੀਗਾਉਸਿੰਗ (degaussing), ਫਲੈਸ਼ਿੰਗ ਜਾਂ ਤੇਜ਼ ਰੋਸ਼ਨੀ, ਵਾਈਪਿੰਗ (wiping) ਜਾਂ ਡੀਪਰਮਿੰਗ (deperming) ਢੰਗ ਵਰਤੇ ਜਾਂਦੇ ਹਨ।

2. **ਦਬਾਉ ਸੁਰੰਗ**–ਦਬਾਉ ਦੇ ਅੰਤਰ ਨਾਲ ਚਲਣ ਵਾਲੀ ਇਕ ਸੁਰੰਗ ਹੈ। ਜਹਾਜ਼ ਦੇ ਚਲਦੇ ਸਮੇਂ ਇਸ ਦੇ ਥੱਲੇ ਹੋਣ੍ਹਾਂ ਸੁਰੰਗ ਦੇ ਆਲੇ-ਦੁਆਲੇ ਦਾ ਦਬਾਉ ਘੱਟ ਜਾਂਦਾ ਹੈ ਜਿਸ ਨਾਲ ਇਹ ਸੁਰੰਗ ਚਲ ਜਾਂਦੀ ਹੈ। ਇਸ ਨੂੰ ਹਟਾਉਣ ਲਈ ਕੇਵਲ ਦੋ ਹੀ ਢੰਗ ਵਰਤੇ ਜਾ ਸਕਦੇ ਹਨ ਇਕ ਤਾਂ ਗੋਤਾ ਖੋਰ ਨੂੰ ਉਤਾਰਕੇ, ਦੂਜਾ ਜਹਾਜ਼ ਦੇ ਅਕਾਰ ਦਾ ਨਸ਼ਰ ਹੋਣ ਢੰਗ ਨਿਸ਼ਾਨਾ ਵਰਤ ਕੇ।

**ਧੁਨੀ ਸੁਰੰਗ**–ਇਸ ਵਿਚ ਮਾਈਕ੍ਰੋਫੋਨ ਦੀ ਸਹਾਇਤਾ ਨਾਲ ਜਹਾਜ਼ ਦੇ ਪੱਖਿਆਂ ਅਤੇ ਇੰਜਨ ਦੀ ਆਵਾਜ਼ ਨੂੰ ਪਕੜਿਆ ਜਾਂਦਾ ਹੈ ਤੇ ਇਹ ਚਲਦੀ ਹੈ। ਇਸ ਦੀ ਪ੍ਰਭਾਵਕਾਰੀ ਉਮਰ ਬਹੁਤ ਘੱਟ ਹੈ ਕਿਉਂਕਿ ਸਮੇਂ ਨਾਲ ਸਮੁੰਦਰੀ ਪੌਦੇ, ਕੀੜੇ ਆਦਿ ਇਸ ਨੂੰ ਢਕ ਜਾਂ ਘੇਰ ਲੈਂਦੇ ਹਨ। ਜਹਾਜ਼ਾਂ ਨਾਲ ਹੈਮਰ ਬਾਕਸ ਲਗਾਏ ਜਾਂਦੇ ਹਨ ਜਿਹੜੇ ਕਿ ਇਨ੍ਹਾਂ ਨੂੰ ਹਟਾਉਣ ਵਿਚ ਮਦਦ ਕਰਦੇ ਹਨ।

**ਸੁਰੰਗ ਹਟਾਊ**–ਸੁਰੰਗ ਹਟਾਊ ਦੋ ਪਰਕਾਰ ਦੇ ਹੁੰਦੇ ਹਨ : ਸਾਗਰੀ ਸੁਰੰਗ ਹਟਾਊ ਅਤੇ ਕਿਨਾਰਾ ਸੁਰੰਗ ਹਟਾਊ। ਸਮੁੰਦਰੀ ਸੁਰੰਗ ਹਟਾਊ ਕਾਫ਼ੀ ਹੌਲੇ ਹੁੰਦੇ ਹਨ। ਇਹ ਜਹਾਜ਼ ਐਲੂਮੀਨੀਅਮ ਅਤੇ ਲੱਕੜੀ ਦੇ ਬਣਾਏ ਜਾਂਦੇ ਹਨ ਤਾਂ ਜੋ ਚੁੰਬਕੀ ਕ੍ਰਿਆਸ਼ੀਲਤਾ ਨਾ ਹੋਵੇ। ਅਵਤਰਨੀ ਬੇੜੀਆਂ ਵੱਡੇ ਜਹਾਜ਼ਾਂ ਵਿਚੋਂ ਉਤਰ ਕੇ ਕਿਨਾਰਿਆਂ ਦੇ ਨੇੜੇ ਪਹੁੰਚ ਸਕਦੀਆਂ ਹਨ। ਡੁਬਕਨੀ ਕਿਸ਼ਤੀਆਂ ਆਧੁਨਿਕ ਸੁਰੰਗ ਹਟਾਊਆਂ ਵਿਚੋਂ ਇਕ ਹਨ। ਇਹ ਬਹੁਤੇ ਸਮੇਂ ਤਕ ਪਾਣੀ ਦੇ ਹੇਠਾਂ ਰਹਿ ਸਕਦੀਆਂ ਹਨ। ਅੱਜ ਕਲ੍ਹ ਤਾਂ ਪਰਮਾਣੂ-ਸ਼ਕਤੀ ਨਾਲ ਚਲਣ ਵਾਲੀਆਂ ਡੁਬਕਨੀਆਂ ਕਿਸ਼ਤੀਆਂ ਬਣ ਚੁਕੀਆਂ ਹਨ ਜਿਹੜੀਆਂ ਕਿ ਕਈ ਸਾਲਾਂ ਤਕ ਪਾਣੀ ਦੇ ਹੇਠਾਂ ਰਹਿ ਸਕਦੀਆਂ ਹਨ। ਫ੍ਰੀਗੇਟ ਡੁਬਕਨੀ ਕਿਸ਼ਤੀਆਂ ਦੇ ਵਿਰੁੱਧ ਵਰਤਿਆ ਜਾਣ ਵਾਲਾ ਜਹਾਜ਼ ਹੈ ਜਿਸ ਦਾ ਮੁਖ ਕੰਮ ਦੁਸ਼ਮਣ ਦੀਆਂ ਡੁਬਕਨੀ ਕਿਸ਼ਤੀਆਂ ਨੂੰ ਲੱਭਣਾ ਅਤੇ ਬਰਬਾਦ ਕਰਨਾ ਹੈ। ਇਹ ਤੇਜ਼ ਰਫ਼ਤਾਰ, ਪੰਜਾਹ ਮੀ. ਲੰਬੇ, ਸੱਤ ਮੀ. ਚੌੜੇ ਅਤੇ ਦੋ ਜਾਂ ਢਾਈ ਹਜ਼ਾਰ ਟਨ ਭਾਰੇ ਹੁੰਦੇ ਹਨ। ਦੋ ਸੌ ਆਦਮੀ ਇਨ੍ਹਾਂ ਉੱਤੇ ਕੰਮ ਕਰਦੇ ਹਨ ਅਤੇ ਬਚਾਓ ਲਈ ਛੋਟੀਆਂ ਤੋਪਾਂ ਆਦਿ ਰੱਖੀਆਂ ਹੁੰਦੀਆਂ ਹਨ। ਅੱਜ ਕਲ੍ਹ ਅਜਿਹੇ ਕੰਮ ਲਈ ਸਮੁੰਦਰੀ ਬੇੜੇ (ਕਈ ਜਹਾਜ਼ ਇਕੱਠੇ) ਵਰਤੇ ਜਾਂਦੇ ਹਨ। ਇਸ ਵਿਚ ਤੇਲ ਅਤੇ ਰਾਸ਼ਨ ਦੇ ਜਹਾਜ਼ ਵੀ ਹੁੰਦੇ ਹਨ।

ਹ. ਪੁ. – ਹਿੰ. ਵਿ. ਕੋ. 12:134; ਐਨ. ਬ੍ਰਿ. 15:495.

**ਸੁਰੰਜਾਂ** : ਇਸ ਨੂੰ ਹਿੰਦੀ ਵਿਚ ਬਰਸ਼ਫੀ ਜਾਂ ਜੰਗਲੀ ਸੰਘਾੜਾ ਕਿਹਾ ਜਾਂਦਾ ਹੈ ਪਰ ਇਹ ਸੁਰੰਜਾਂ-ਏ-ਤਲਖ਼ ਦੇ ਨਾਂ ਨਾਲ ਹੀ ਵਧੇਰੇ ਕਰਕੇ ਪ੍ਰਸਿੱਧ ਹੈ। ਇਸ ਦਾ ਬਨਸਪਤੀ-ਵਿਗਿਆਨਕ ਨਾਂ ਕੋਲਚੀਕਮ ਲਿਊਟੀਅਮ (*Colchicum luteum*) ਹੈ। ਇਹ ਪੌਦਾ ਲਿਲੀਏਸੀ (Liliaceae) ਕੁਲ ਦਾ ਮੈਂਬਰ ਹੈ। ਇਹ ਤਕਰੀਬਨ 30 ਸੈਂ. ਮੀ. ਉੱਚਾ ਹੁੰਦਾ ਹੈ ਅਤੇ ਇਸ ਨੂੰ ਪੀਲੇ ਰੰਗ ਦੇ ਫੁੱਲ ਲਗਦੇ ਹਨ।

ਇਹ ਇਕ ਕਾੱਰਮ (corm) ਹੈ ਜਿਸ ਦੀ ਸ਼ਕਲ ਲਸਣ ਨਾਲ ਮਿਲਦੀ ਜੁਲਦੀ ਹੈ। ਸੁਰੰਜਾਂ ਤਿੰਨ ਕਿਸਮਾਂ ਦੀਆਂ ਹੁੰਦੀਆਂ ਹਨ : ਪਹਿਲੀ ਕਿਸਮ ਅੰਦਰੋਂ ਬਾਹਰੋਂ ਪੀਲੇ ਰੰਗ ਦੀ, ਦੂਜੀ ਕਿਸਮ ਕਾਲੀ ਜਿਹੀ ਸੁਰਖ਼ ਰੰਗ ਦੀ ਅਤੇ ਤੀਜੀ ਕਿਸਮ ਅੰਦਰੋਂ ਬਾਹਰੋਂ ਕਾਲੀ ਜਿਹੀ ਹੁੰਦੀ ਹੈ।

ਹਿਕਮਤ ਅਨੁਸਾਰ ਸੁਰੰਜਾਂ ਜੋੜਿਆਂ ਦੇ ਦਰਦਾਂ ਅਤੇ ਸੋਜ਼ਾਂ ਦੇ ਸੇਕੇ ਲਈ ਲਾਭਦਾਇਕ ਹੈ ਅਤੇ ਮੈਥੁਨ ਸ਼ਕਤੀ ਵੀ ਵਧਾਉਂਦੀ ਹੈ। ਇਹ ਮਿਹਦੇ, ਜਿਗਰ ਅਤੇ ਮਸਾਨੇ ਲਈ ਹਾਨੀਕਾਰਕ ਹੈ। ਹਰ ਤਰ੍ਹਾਂ ਦੀ ਬਲਗ਼ਮ ਨੂੰ ਖ਼ਾਰਜ ਕਰਦੀ ਹੈ, ਸੁੱਦਿਆਂ ਨੂੰ ਖੋਲ੍ਹਦੀ ਹੈ ਅਤੇ ਜਰਕਾਨ ਲਈ ਲਾਭਦਾਇਕ ਹੈ। ਜ਼ੀਰੇ ਅਤੇ ਸੁੰਢ ਨਾਲ ਇਸ ਦਾ ਅੱਧਾ ਅੱਧਾ ਦਿਰਮ ਤਿੰਨ ਦਿਨ ਖਾਣ ਨਾਲ ਮਰਦਮੀ ਤਾਕਤ ਵਧਦੀ ਹੈ। ਇਸ ਦੇ ਪੇਸਟ ਜ਼ਾਫ਼ਰਾਨ ਤੇ ਆਂਡਿਆਂ ਨਾਲ ਮਿਲਾ ਕੇ ਵਰਮਾਂ ਵਾਲੀ ਥਾਂ ਉਤੇ ਲਾਉਣ ਨਾਲ ਵਰਮ ਹਟ ਜਾਂਦੇ ਹਨ। ਇਸ ਦੇ ਫੁੱਲਾਂ ਨੂੰ ਸੁੰਘਣ ਨਾਲ ਦਿਮਾਗ਼ੀ ਸੁੱਦਿਆਂ, ਰੀਹ ਅਤੇ ਸਿਰ-ਦਰਦ ਨੂੰ ਆਰਾਮ ਆਉਂਦਾ ਹੈ। ਇਸ ਦਾ ਧੂੜਾ ਜ਼ਖ਼ਮਾਂ ਨੂੰ ਖ਼ੁਸ਼ਕ ਕਰਦਾ ਹੈ।

ਤਲਖ਼ ਸੁਰੰਜਾਂ ਦਾ ਲੇਪ ਮਿੱਠੀ ਸੁਰੰਜਾਂ ਦੀ ਥਾਂ ਵਧੇਰੇ ਫ਼ਾਇਦਾ-ਬਖ਼ਸ਼ ਅਤੇ ਤਰ ਹੈ। ਜੇ ਇਸ ਨੂੰ ਕਿਸੇ ਗਾਂ ਜਾਂ ਬੱਕਰੀ ਦੇ ਪੁਰਾਣੇ ਘਿਓ ਵਿਚ ਮਿਲਾ ਕੇ ਬਵਾਸੀਰ ਦੇ ਮੌਕਿਆਂ ਤੇ ਲਾਇਆ ਜਾਵੇ ਤਾਂ ਇਹ ਉਨ੍ਹਾਂ ਮੌਕਿਆਂ ਨੂੰ ਗਿਰਾ ਦੇਂਦਾ ਹੈ ਅਤੇ ਦਰਦ ਨੂੰ ਘੱਟ ਕਰ ਦੇਂਦਾ ਹੈ।

ਕਤੀਰਾ, ਜ਼ਾਫ਼ਰਾਨ ਅਤੇ ਸ਼ੱਕਰ ਇਸ ਦੇ ਸੋਧਕ ਹਨ। ਮਹਿੰਦੀ ਇਸ ਦੀ ਬਦਲ ਹੈ। ਇਸ ਦੀ ਖ਼ੁਰਾਕ ਤਿੰਨ ਗ੍ਰਾਮ ਜਾਂ ਵਧੇਰੇ ਵੀ ਹੋ ਸਕਦੀ ਹੈ।

ਆਧੁਨਿਕ ਮੈਡੀਕਲ ਵਿਗਿਆਨੀ ਵੀ ਇਸ ਦੀ ਵਰਤੋਂ ਕਈ ਬਿਮਾਰੀਆਂ ਦੇ ਇਲਾਜ ਲਈ ਕਰਦੇ ਹਨ। ਇਹ ਥੈ, ਵਾਦੀ ਦੂਰ ਕਰਨ ਅਤੇ ਜੁਲਾਬ ਲਿਆਉਣ ਲਈ ਵਰਤੀ ਜਾਂਦੀ ਹੈ। ਇਸ ਦੀ ਵਰਤੋਂ ਗਠੀਏ ਅਤੇ ਜੋੜਾਂ ਦੇ ਦਰਦਾਂ ਨੂੰ ਘਟਾਉਣ ਲਈ ਵੀ ਕੀਤੀ ਜਾਂਦੀ ਹੈ। ਇਹ ਜਿਗਰ ਅਤੇ ਤਿੱਲੀ ਦੇ ਰੋਗਾਂ ਵਿਚ ਵੀ ਦਿੱਤੀ ਜਾਂਦੀ ਹੈ। ਬਾਹਰੀ ਤੌਰ ਤੇ ਇਸ ਦੀ ਵਰਤੋਂ ਸੋਜ ਅਤੇ ਪੀੜ ਘਟਾਉਣ ਲਈ ਕੀਤੀ ਜਾਂਦੀ ਹੈ।

**ਸ਼ੁਰਤਜ਼, ਕਾਰਲ** ( Schurz, Carl–1729-1906) : ਇਸ ਜਰਮਨ–ਅਮਰੀਕਨ ਨੀਤੀਵਾਨ ਤੇ ਸੁਧਾਰਕ ਦਾ ਜਨਮ ਕੋਲੋਨ (Cologone) ਦੇ ਨੇੜੇ ਲਿਬਲਾਰ (Liblar) ਵਿਖੇ ਇਕ ਸਕੂਲ ਮਾਸਟਰ ਦੇ ਘਰ ਹੋਇਆ। ਬੌਨ (Bonn) ਯੂਨੀਵਰਸਿਟੀ ਵਿਚ

ਪੜ੍ਹਦਿਆਂ ਇਹ ਕ੍ਰਾਂਤੀਕਾਰੀ ਬਣ ਗਿਆ ਤੇ 1848 ਦੇ ਇਨਕਲਾਬ ਵਿਚ ਇਸ ਨੇ ਸਰਗਰਮ ਭਾਗ ਲਿਆ ਪਰ ਰਸਤਾਤ (Rastatt) ਦੇ ਹਥਿਆਰ ਸੁੱਟ ਦੇਣ ਤੇ ਇਹ ਦੇਸ਼ ਛੱਡ ਕੇ ਭੱਜ ਗਿਆ। ਪੈਰਿਸ ਅਤੇ ਲੰਡਨ ਵਿਚ ਕੁਝ ਚਿਰ ਰਹਿਣ ਮਗਰੋਂ ਇਹ ਅਮਰੀਕਾ ਚਲਾ ਗਿਆ ਤੇ ਉਥੇ ਜਲਦੀ ਹੀ ਇਸ ਨੇ ਰਿਪਬਲਿਕਨ ਪਾਰਟੀ ਵਿਚ ਚੰਗੀ ਥਾਂ ਬਣਾ ਲਈ। ਸੰਨ 1861 ਵਿਚ ਪਰਧਾਨ ਲਿੰਕਨ ਨੇ ਇਸ ਨੂੰ ਸਪੇਨ ਵਿਖੇ ਰਾਜਦੂਤ ਨਿਯੁਕਤ ਕਰ ਦਿੱਤਾ। ਸੰਨ 1862 ਵਿਚ ਵਾਪਸ ਆਉਣ ਤੇ ਇਹ ਕਈ ਉੱਚੇ ਫ਼ੌਜੀ ਅਹੁਦਿਆਂ ਤੇ ਰਿਹਾ। ਸੰਨ 1869 ਤੋਂ 1875 ਤਕ ਮਿਜ਼ੂਰੀ (Missouri) ਹਲਕੇ ਤੋਂ ਸੈਨੇਟ ਦਾ ਮੈਂਬਰ ਰਿਹਾ। ਇਸ ਦੇ ਵਿੱਤ ਸਬੰਧੀ ਭਾਸ਼ਣਾਂ ਨੇ ਇਸ ਨੂੰ ਕਾਫ਼ੀ ਮਕਬੂਲ ਕੀਤਾ। ਰਿਟਾਇਰ ਹੋਣ ਮਗਰੋਂ ਇਹ 'ਨਿਊਯਾਰਕ ਈਵਨਿੰਗ ਪੋਸਟ' ਦਾ ਸੰਪਾਦਕ ਵੀ ਰਿਹਾ।

ਇਸ ਦੀ ਮੌਤ 14 ਮਈ, 1906 ਨੂੰ ਹੋਈ।

ਹ. ਪੁ.—ਐਨ. ਬ੍ਰਿ. 20:108.

**ਸੁਰਮਾ** : ਇਹ ਇਕ ਉਪਧਾਤੂ ਹੈ, ਜੋ ਕਾਲੀ ਅਤੇ ਚਮਕੀਲੀ ਹੁੰਦੀ ਹੈ। ਅੱਖਾਂ ਨੂੰ ਰੋਗਾਂ ਤੋਂ ਬਚਾਉਣ ਜਾਂ ਉਨ੍ਹਾਂ ਨੂੰ ਸੁੰਦਰ ਸਾਂਵਲੇ ਰੰਗ ਦੀਆਂ ਬਣਾਉਣ ਲਈ ਸੁਰਮਾ, ਤੀਵੀਆਂ ਦੇ ਸੋਲ੍ਹਾਂ ਸ਼ਿੰਗਾਰਾਂ ਵਿਚੋਂ ਇਕ ਹੈ। ਜਿਨ੍ਹਾਂ ਦਾ ਪਤੀ ਪਰਦੇਸ ਹੋਵੇ ਉਨ੍ਹਾਂ ਲਈ ਇਸ ਦੀ ਵਰਤੋਂ ਵਰਜਿਤ ਹੈ। 'ਮੇਘਦੂਤ' ਵਿਚ ਕਾਲੀਦਾਸ ਨੇ ਬਿਰਹਨ ਯਕਸ਼ਣੀ ਤੇ ਹੋਰ ਬਿਰਹਨਾਂ ਨੂੰ ਜਿਨ੍ਹਾਂ ਦੇ ਪਤੀ ਪਰਦੇਸ ਵਿਚ ਸਨ, ਸੁਰਮੇ ਤੋਂ ਸਖਣੇ ਨੈਣਾਂ ਵਾਲੀਆਂ ਕਿਹਾ ਹੈ।

ਇਹ "ਅੰਜਨ ਗਿਰਿ" (ਸੁਰਮੇ ਦਾ ਪਹਾੜ), ਜਿਸ ਦਾ ਜ਼ਿਕਰ ਬਾਲਮੀਕੀ ਰਾਮਾਇਣ ਵਿਚ ਆਇਆ ਹੈ, ਨੂੰ ਬਾਰੀਕ ਪੀਸ ਕੇ, ਸਲਾਈ ਜਾਂ ਸੁਰਮਚੂ ਨਾਲ ਅੱਖਾਂ ਵਿਚ ਪਾਇਆ ਜਾਂਦਾ ਹੈ। ਭਾਰਤ ਦੀਆਂ ਇਸਤਰੀਆਂ ਇਸ ਦੀ ਵਰਤੋਂ ਅੱਜ ਕਲ੍ਹ ਵੀ ਕਰਦੀਆਂ ਹਨ। ਪੰਜਾਬ, ਪਾਕਿਸਤਾਨ ਦੇ ਸਰਹੱਦੀ ਕਬਾਇਲੀ ਇਲਾਕਿਆਂ, ਅਫ਼ਗਾਨਿਸਤਾਨ ਤੇ ਬਲੋਚਿਸਤਾਨ ਵਿਚ ਮਰਦ ਵੀ ਸੁਰਮਾ ਵਰਤਦੇ ਹਨ। ਪੁਰਾਣੇ ਚਬੂਤਰਿਆਂ ਉਤੇ ਲੇਪਣੇ, ਥੰਮਾਂ ਉਤੇ ਬਣੀਆਂ ਮੂਰਤੀਆਂ ਵਿਚ ਬਹੁਤ ਵਾਰੀ ਸਲਾਈ ਨਾਲ ਆਪਣੀਆਂ ਅੱਖਾਂ ਵਿਚ ਸੁਰਮਾ ਪਾਉਂਦੀਆਂ ਹੋਈਆਂ ਇਸਤਰੀਆਂ ਦਿਖਾਈਆਂ ਗਈਆਂ ਹਨ।

**ਸੁਰਮਾ** : ਇਹ ਭਾਰਤ ਦੇ ਆਸਾਮ ਰਾਜ ਅਤੇ ਬੰਗਲਾ ਦੇਸ਼ ਦੀ ਇਕ ਨਦੀ ਹੈ ਜੋ ਮਨੀਪੁਰ ਦੀ ਉੱਤਰੀ ਪਰਬਤ ਲੜੀ ਵਿਚੋਂ ਨਿਕਲਦੀ ਹੈ। ਮਨੀਪੁਰ ਅਤੇ ਕਛਾਰ ਵਿਚ ਇਸ ਨਦੀ ਦਾ ਨਾਂ ਬਰਾਕ ਹੈ। ਕਛਾਰ ਜ਼ਿਲ੍ਹੇ ਵਿਚ ਬਦਰਪੁਰ ਤੋਂ ਥੋੜ੍ਹਾ ਅੱਗੇ ਜਾ ਕੇ ਇਹ ਦੋ ਹਿੱਸਿਆਂ ਵਿਚ ਵੰਡੀ ਜਾਂਦੀ ਹੈ—ਉੱਤਰੀ ਸ਼ਾਖਾ ਤੇ ਦੱਖਣੀ ਸ਼ਾਖਾ। ਉੱਤਰੀ ਸ਼ਾਖਾ ਸੁਰਮਾ ਕਹਾਉਂਦੀ ਹੈ ਤੇ ਇਹ ਬੰਗਲਾ ਦੇਸ਼ ਦੇ ਸਿਲਹਟ ਜ਼ਿਲ੍ਹੇ ਵਿਚ ਦੀ ਵਹਿੰਦੀ ਹੈ। ਦੱਖਣੀ ਸ਼ਾਖਾ ਜੋ ਕੁਸ਼ਿਆਰਾ ਕਹਾਉਂਦੀ ਹੈ ਫਿਰ ਤੋਂ ਬਿਬਿਆਨਾ (ਕਾਲਨੀ) ਅਤੇ ਬਰਾਕ ਨਾਂ ਦੀਆਂ ਸ਼ਾਖਾਵਾਂ ਵਿਚ ਵੰਡੀ ਜਾਂਦੀ ਹੈ ਤੇ ਇਹ ਦੋਵੇਂ ਸ਼ਾਖਾਵਾਂ ਅੱਗੇ ਚਲ ਕੇ ਉੱਤਰੀ ਸ਼ਾਖਾ ਵਿਚ ਮਿਲ ਜਾਂਦੀਆਂ ਹਨ। ਬੰਗਲਾ ਦੇਸ਼ ਦੇ ਮੈਮਨਸਿੰਘ ਜ਼ਿਲ੍ਹੇ ਦੇ ਭੈਰੋਂ ਬਜ਼ਾਰ ਨਾਉਂ ਦੇ ਸਥਾਨ ਤੇ ਸੁਰਮਾ ਨਦੀ ਬ੍ਰਹਮਪੁੱਤਰ ਦੀ ਪੁਰਾਣੀ ਸ਼ਾਖਾ ਵਿਚ ਮਿਲ ਜਾਂਦੀ ਹੈ। ਇਥੋਂ ਤਕ ਇਸ ਨਦੀ ਦੀ ਕੁੱਲ ਲੰਬਾਈ 896 ਕਿ.ਮੀ. ਹੈ। ਬ੍ਰਹਮਪੁੱਤਰ ਦੇ ਸੰਗਮ ਤੋਂ ਇਨ੍ਹਾਂ ਦਾ ਨਾਂ ਮੇਘਨਾ ਪੈ ਜਾਂਦਾ ਹੈ। ਅੱਗੇ ਚਲ ਕੇ ਨਰਾਇਣ ਗੰਜ ਤੇ ਚਾਂਦਪੁਰ ਦੇ ਮੱਧ ਵਿਚ ਗੰਗਾ ਵਿਚ ਮਿਲ ਜਾਂਦੀ ਹੈ।

ਹ. ਪੁ.—ਹਿੰ. ਵਿ. ਕੋ. 12:140.

**ਸੁਰਾ** : ਰਾਜਾ ਬਲੀ ਰਾਖਸ਼ਾਂ ਦਾ ਰਾਜਾ ਸੀ ਅਤੇ ਜਦੋਂ ਉਸ ਨੇ ਦੇਵਤਿਆਂ ਨੂੰ ਵੀ ਹਰਾ ਦਿੱਤਾ ਤਾਂ ਵਿਸ਼ਨੂੰ ਭਗਵਾਨ ਦੀ ਆਗਿਆ ਨਾਲ ਦੇਵਤਿਆਂ ਨੇ ਰਾਖਸ਼ਾਂ ਨਾਲ ਮੇਲ-ਜੋਲ ਕਰ ਲਿਆ ਅਤੇ ਦੋਹਾਂ ਨੇ ਮਿਲ ਕੇ ਸਮੁੰਦਰ ਨੂੰ ਰਿੜਕਿਆ। ਸਮੁੰਦਰ ਵਿਚੋਂ ਚੌਦਾਂ ਵਸਤੂਆਂ ਨਿਕਲੀਆਂ, ਜਿਨ੍ਹਾਂ ਨੂੰ 'ਚੌਦਾਂ ਰਤਨ' ਕਿਹਾ ਜਾਂਦਾ ਹੈ। ਸਮੁੰਦਰ ਨੂੰ ਰਿੜਕਣ ਸਮੇਂ ਸੁਰਾ ਤੇ ਫਿਰ ਅੰਮ੍ਰਿਤ ਵੀ ਨਿਕਲਿਆ ਅਤੇ ਵਿਸ਼ਨੂੰ ਭਗਵਾਨ ਨੇ ਮੋਹਿਨੀ ਰੂਪ ਧਾਰ ਕੇ ਅੰਮ੍ਰਿਤ ਨੂੰ ਤਾਂ ਦੇਵਤਿਆਂ ਦੀ ਕਤਾਰ ਵਿਚ ਵੰਡ ਕੇ ਸਮਾਪਤ ਕਰ ਦਿੱਤਾ ਪਰ ਸੁਰਾ ਰਾਖਸ਼ਾਂ ਨੇ ਪ੍ਰਾਪਤ ਕਰ ਲਈ। ਭਗਵਤ ਵਿਚ ਇਸ ਦਾ ਨਾਂ ਵਾਰੁਣੀ ਹੈ। ਇਸ ਦਾ ਅਸਰ ਸੋਮ ਰਸ ਤੋਂ ਬਿਲਕੁਲ ਉਲਟਾ ਹੈ। ਸੋਮ ਰਸ ਉਤਸ਼ਾਹ ਵਧਾਉਣ ਵਾਲਾ ਅਤੇ ਸਲਾਘਾ-ਜੋਗ ਹੈ ਪਰ ਸੁਰਾ ਬੁਰਾਈਆਂ ਵੱਲ ਲੈ ਜਾਣ ਵਾਲੀ ਪੀਣ ਦੀ ਵਸਤੂ ਹੈ। ਰਿਗਵੇਦ ਵਿਚ ਸੋਮ ਰਸ ਦੀ ਸਲਾਘਾ ਤੇ ਸੁਰਾ ਦੀ ਨਿੰਦਿਆ ਕੀਤੀ ਗਈ ਹੈ।

ਹ. ਪੁ.—ਸ੍ਰੀਮਦ ਭਾਗਵਤ ਮਹਾਪੁਰਾਣ

**ਸੁਰਾ** (Sura) : ਸ਼ਹਿਰ—ਇਹ ਬਾਬਲ (Babylonian) ਦਾ ਇਕ ਸ਼ਹਿਰ ਹੈ ਜਿਥੇ ਤੀਜੀ ਸਦੀ ਈ. ਵਿਚ ਯਹੂਦੀ ਵਿਆਖਿਆਕਾਰਾਂ (Amora) ਦੀ ਅਕਾਦਮੀ ਅੱਬਾ ਅਰੀਖਾ (Abba Arikha) ਸਥਾਪਤ ਕੀਤੀ ਗਈ ਸੀ। ਇਹ ਅਕਾਦਮੀ ਪੁੰਬੀਦਤਾ (Punbedita) ਦਾ ਵਿਰੋਧ ਕਰਦੀ ਰਹੀ ਅਤੇ ਲਗਭਗ ਅੱਠ ਸਦੀਆਂ ਤੀਕ ਯਹੂਦੀ ਮੱਤ ਦੀਆਂ ਖਿੰਡੀਆਂ-ਪੁੰਡੀਆਂ ਬਸਤੀਆਂ ਨੂੰ ਸਥਾਪਤ ਕਰਨ ਦਾ ਕੇਂਦਰ ਬਣੀ ਰਹੀ।

ਦਰਿਆ—ਇਹ ਕੇਂਦਰੀ ਰੂਸੀ ਸੋਵੀਅਤ ਸੰਘੀ ਸਮਾਜਵਾਦੀ ਗਣਤੰਤਰ (Russian Soviet Federated Socialist Republic) ਦਾ ਇਕ ਦਰਿਆ ਹੈ ਜੋ ਉੱਤਰੀ ਪੈਂਜ਼ਾ (Penza) ਪ੍ਰਾਂਤ ਵਿਚੋਂ ਨਿਕਲ ਕੇ ਉੱਤਰ ਵਲ 864 ਕਿ. ਮੀ. ਵਗਦਾ ਹੋਇਆ ਗੋਰਕੀ (Gorky) ਦੇ ਸਥਾਨ ਤੇ ਵੋਲਗਾ (Volga) ਦਰਿਆ ਵਿਚ ਜਾ ਰਲਦਾ ਹੈ। ਪੈਂਜ਼ਾ ਸ਼ਹਿਰ ਤੀਕ ਇਸ ਦਰਿਆ ਵਿਚ ਜਹਾਜ਼ਰਾਨੀ ਹੁੰਦੀ ਹੈ।

ਹ. ਪੁ.—ਐਨ. ਬ੍ਰਿ. ਮਾ. 9:667.

**ਸੁਰਾਸ਼ਟਰ** (Saurashtra) : ਭਾਰਤ ਦੀ ਇਕ ਭੂਤ ਪੂਰਵ ਸ਼੍ਰੇਣੀ ਦਾ ਰਾਜ ਜਿਹੜਾ 1948 ਈ. ਵਿਚ ਗੁਜਰਾਤ-ਕਾਠੀਆਵਾੜ ਦੀਆਂ ਦੇਸੀ ਰਿਆਸਤਾਂ ਨੂੰ ਮਿਲਾ ਕੇ ਕਾਇਮ ਕੀਤਾ ਗਿਆ ਅਤੇ 1 ਨਵੰਬਰ, 1956 ਈ. ਵਿਚ ਬੰਬਈ ਰਾਜ ਵਿਚ ਮਿਲਾ ਦਿੱਤਾ ਗਿਆ। ਬੰਬਈ ਰਾਜ ਦੀ ਵੰਡ ਪਿੱਛੋਂ ਸੁਰਾਸ਼ਟਰ ਦਾ ਇਲਾਕਾ ਗੁਜਰਾਤ ਰਾਜ ਵਿਚ ਚਲਾ ਗਿਆ। ਰਾਜ ਪ੍ਰਬੰਧ ਵਾਸਤੇ ਸੁਰਾਸ਼ਟਰ ਨੂੰ ਜ਼ਾਲਵਾੜ (Zalwad), ਮੱਧ ਸੁਰਾਸ਼ਟਰ, ਗੋਹਿਲਵਾੜ (Gohilwad), ਹਾਲਾਰ (Halar) ਅਤੇ ਸੋਰਠ (Sorath) ਜ਼ਿਲ੍ਹਿਆਂ ਵਿਚ ਵੰਡਿਆ ਗਿਆ ਸੀ।

ਹ. ਪੁ.—ਐਨ. ਬ੍ਰਿ. 13:250.

**ਸੁਰਾਬਾਯਾ** (Surabaya) : ਇਹ ਇੰਡੋਨੇਸ਼ੀਆ ਦੇ ਜਾਵਾ ਤਿਮੂਰ (Djava Timur) ਪ੍ਰਾਂਤ ਦੀ ਰਾਜਧਾਨੀ ਹੈ ਜੋ ਕਾਲੀ ਮਾਸ (Kali Mas) ਦਰਿਆ ਦੇ ਮੁਹਾਣੇ ਉੱਤੇ ਸਥਿਤ ਹੈ। ਦੂਜੇ ਵਿਸ਼ਵ ਯੁੱਧ ਦੌਰਾਨ ਇਸ ਉੱਤੇ ਜਾਪਾਨ ਦਾ ਕਬਜ਼ਾ ਸੀ ਅਤੇ ਇਤਿਹਾਦੀ ਫ਼ੌਜਾਂ ਨੇ ਇਸ ਸ਼ਹਿਰ ਉੱਤੇ ਭਾਰੀ ਬੰਬਾਰੀ ਕੀਤੀ ਸੀ। ਇੰਡੋਨੇਸ਼ੀਆ ਦੀ ਆਜ਼ਾਦੀ ਦੀ ਲੜਾਈ (1945-49) ਦੌਰਾਨ ਵੀ ਇਸ ਸ਼ਹਿਰ ਨੂੰ ਫਿਰ ਨੁਕਸਾਨ ਪਹੁੰਚਾਇਆ ਗਿਆ। ਸੁਰਾਬਾਯਾ ਦੀ ਬੰਦਰਗਾਹ ਤਾਂਡਜੁੰਗਪੇਰਾਕ (Tandjungperak) ਇਸ ਸ਼ਹਿਰ ਦੇ ਬਿਲਕੁਲ ਉੱਤਰ ਵਲ ਹੈ। ਸੁਰਾਬਾਯਾ ਤੋਂ ਜਾਵਾ ਦੀ ਮੁਖ ਪੈਦਾਵਾਰ ਜਿਵੇਂ

ਕਿ ਖੰਡ, ਕਾਹਵਾ, ਤਮਾਕੂ, ਰਬੜ, ਸਾਗਵਾਨ ਆਦਿ ਤੇਲ ਅਤੇ ਖਣਿਜੀ ਤੇਲ ਦੀਆਂ ਵਸਤਾਂ ਸਮੁੰਦਰ ਰਾਹੀਂ ਬਾਹਰ ਭੇਜੀਆਂ ਜਾਂਦੀਆਂ ਹਨ। ਸਮੁੰਦਰੀ ਜਹਾਜ਼ ਅਤੇ ਰੇਲ-ਇੰਜਨ ਨਿਰਮਾਣ ਦੇ ਮੁਖ ਉਦਯੋਗ ਹਨ। ਇਨ੍ਹਾਂ ਤੋਂ ਇਲਾਵਾ ਸੂਤੀ ਕਪੜਾ, ਸ਼ੀਸ਼ਾ, ਰਸਾਇਣਕ ਪਦਾਰਥ, ਸਿਗਰਟ ਤੇ ਜੁੱਤੀਆਂ ਤਿਆਰ ਕਰਨ ਦੇ ਕਾਰਖ਼ਾਨੇ ਵੀ ਹਨ। ਇਹ ਰੇਲਾਂ, ਸੜਕਾਂ ਅਤੇ ਹਵਾਈ ਮਾਰਗ ਦੁਆਰਾ ਸਾਰੇ ਜਾਵਾ ਨਾਲ ਜੁੜਿਆ ਹੋਇਆ ਹੈ।

ਐਰਲਾਂਗਾ (Airlangga) ਯੂਨੀਵਰਸਿਟੀ, ਟੈਕਨਾਲੋਜੀਕਲ ਸੰਸਥਾਂ ਅਤੇ ਜਲ ਸੈਨਾ ਕਾਲਜ ਇਥੋਂ ਦੀਆਂ ਪ੍ਰਸਿੱਧ ਸੰਸਥਾਵਾਂ ਹਨ।

ਆਬਾਦੀ—1,556,255 (1971),

7°15′ ਦੱ. ਵਿਥ.; 112°45′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9:637.

**ਸੁਰਿੰਦਰ ਵਿਕਰਮ ਸ਼ਾਹ :** ਸੁਰਿੰਦਰ ਵਿਕਰਮ ਸ਼ਾਹ ਦੇ ਪਿਤਾ ਦੀ ਛੋਟੀ ਰਾਣੀ ਵਲੀ-ਅਹਿਦ ਰਾਜ ਕੁਮਾਰ ਸੁਰਿੰਦਰ ਵਿਕਰਮ ਸ਼ਾਹ ਨੂੰ ਰਾਜਗੱਦੀ ਤੋਂ ਵਾਂਝਿਆਂ ਰੱਖਣਾ ਚਾਹੁੰਦੀ ਸੀ ਪਰ ਇਸ ਦੇ ਬਾਵਜੂਦ ਕਈਂ ਮੁਸ਼ਕਲਾਂ ਤੇ ਕਾਬੂ ਪਾਉਣ ਉਪਰੰਤ ਸੁਰਿੰਦਰ ਵਿਕਰਮ ਸ਼ਾਹ ਨੇ 1846 ਈ. ਵਿਚ ਰਾਜਗੱਦੀ ਪ੍ਰਾਪਤ ਹੋ ਗਈ। ਇਸ ਦੇ ਸਮੇਂ ਉਸ ਪ੍ਰਕਾਰ ਦਾ ਲੋਕਤੰਤਰ ਸਮਾਪਤ ਕਰ ਦਿੱਤਾ ਗਿਆ ਜਿਹੋ ਜਿਹਾ ਕਿ ਇਸ ਤੋਂ ਪਹਿਲਾਂ ਪ੍ਰਚਲਤ ਸੀ। ਇਸ ਨੇ ਰਾਜ ਦੇ ਬਹੁਤ ਸਾਰੇ ਮਹੱਤਵਪੂਰਨ ਉਦਾਰਵਾਦੀ ਨੇਤਾਵਾਂ ਨੂੰ ਜੇਲ੍ਹ ਵਿਚ ਸੁੱਟ ਦਿੱਤਾ।

ਇਹ ਚੀਨ ਪੱਖੀ ਬਾਦਸ਼ਾਹ ਸੀ। ਇਸ ਦੇ ਸਮੇਂ ਚੀਨੀ ਰਾਜਦੂਤ ਨੇਪਾਲ ਵਿਚ ਆਇਆ ਅਤੇ ਚੀਨ ਦੇ ਤਕਨੀਕੀ ਮਾਹਿਰਾਂ ਨੂੰ ਵੀ ਬੁਲਾਇਆ ਗਿਆ। ਇਸ ਨੇ ਚੀਨੀਆਂ ਨੂੰ ਕਾਠਮੰਡੂ, ਨੇਪਾਲ ਦੀ ਰਾਜਧਾਨੀ ਨੂੰ ਲ੍ਹਾਸਾ ਨਾਲ ਮਿਲਾਉਣ ਲਈ ਸੜਕ ਬਣਾਉਣ ਦੀ ਆਗਿਆ ਦੇ ਦਿੱਤੀ ਤਾਂ ਜੋ ਫ਼ੌਜ ਲੋੜ ਹੋਣ ਤੇ ਨਾ ਕੇਵਲ ਲ੍ਹਾਸਾ ਤੋਂ ਸਗੋਂ ਪੀਕਿੰਗ ਤੋਂ ਵੀ ਆ ਸਕੇ।

ਇਸ ਨੇ 1881 ਈ. ਤਕ ਨੇਪਾਲ ਉੱਤੇ ਰਾਜ ਕੀਤਾ।

ਹ. ਪੁ.—ਵਿਦਾਰ ਨੇਪਾਲ—ਡੀ. ਆਰ. ਰੇਗਮੀ; ਓਰੀਐਂਟ ਆਫ਼ ਇੰਡੀਆ—ਵੇਖ ਮਾਨਤਾ.

**ਸੁਰਿੰਦਰਨਗਰ** (Surendranagar) : ਇਹ ਗੁਜਰਾਤ ਰਾਜ ਦਾ ਇਕ ਜ਼ਿਲ੍ਹਾ ਹੈ। ਇਸ ਦੇ ਉੱਤਰ ਵਿਚ ਮੇਹਸਾਣਾ (Mehsana) ਜ਼ਿਲ੍ਹਾ, ਉੱਤਰ-ਪੱਛਮ ਵਿਚ ਰਨ-ਕੱਛ, ਪੱਛਮ ਤੇ ਪੱਛਮ-ਦੱਖਣ ਵਿਚ ਰਾਜਕੋਟ ਜ਼ਿਲ੍ਹਾ, ਦੱਖਣ ਵਿਚ ਭਾਵਨਗਰ ਜ਼ਿਲ੍ਹਾ, ਦੱਖਣ-ਪੂਰਬ ਤੇ ਪੂਰਬ-ਉੱਤਰ ਵਿਚ ਅਹਿਮਦਾਬਾਦ ਜ਼ਿਲ੍ਹੇ ਹਨ। ਇਥੋਂ ਦਾ ਖੇਤਰਫਲ 10,488 ਵ.ਕਿ. ਮੀ. ਹੈ। ਇਸੇ ਹੀ ਨਾਂ ਦਾ ਸ਼ਹਿਰ ਜ਼ਿਲ੍ਹੇ ਦਾ ਸਦਰ ਮੁਕਾਮ ਹੈ।

ਆਬਾਦੀ—845,454 (1971)

ਹ. ਪੁ.—ਹਿ. ਵਿ. ਕੋ. 12:140; ਇੰਡੀਆ—1976.

**ਸੁਲਹੀ :** ਇਕ ਪਠਾਣ ਜੋ ਮੁਗ਼ਲ ਬਾਦਸ਼ਾਹ ਜਹਾਂਗੀਰ ਦੇ ਰਾਜ ਸਮੇਂ ਸ਼ਾਹੀ ਅਹਿਲਕਾਰ ਸੀ। ਇਹ ਪ੍ਰਿਥੀਚੰਦ ਦਾ ਮਿੱਤਰ ਹੋਣ ਕਰਕੇ ਅਕਾਰਨ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਕਲੇਸ਼ ਦੇਣਾ ਚਾਹੁੰਦਾ ਸੀ। ਪ੍ਰਿਥੀਚੰਦ ਨੇ ਗੁਰਿਆਈ ਪ੍ਰਾਪਤ ਕਰਨ ਲਈ ਇਸ ਨਾਲ ਵੀ ਗਾਂਢਾ-ਸਾਂਢਾ ਕੀਤਾ ਸੀ ਪਰ ਇਹ ਵਿਉਂਤ ਸਿਰੇ ਨਾ ਚੜ੍ਹ ਸਕੀ। ਜਦੋਂ ਇਹ ਗੁਰੂ ਕੇ ਕੋਠੇ, ਜ਼ਿਲ੍ਹਾ ਬਠਿੰਡਾ ਵਿਚ ਇਸ ਮੰਤਵ ਦੀ ਪੂਰਤੀ ਲਈ ਪ੍ਰਿਥੀਚੰਦ ਨੂੰ ਮਿਲਣ ਗਿਆ ਤਾਂ ਇਹ ਤੱਤੇ ਆਵੇ ਵਿਚ ਜਾ ਪਿਆ ਅਤੇ ਉਸੇ ਥਾਂ ਸੜਕੇ ਮਰ ਗਿਆ।

"ਸੁਲਹੀ ਹੋਇ ਮੂਆ ਨਾਪਾਕ" (ਬਿਲ. ਮ. ੫)

ਹ. ਪੁ.—ਮ. ਕੋ.

**ਸੁਲੱਖਣੀ, ਮਾਤਾ :** ਮਾਤਾ ਸੁਲੱਖਣੀ ਦਾ ਜਨਮ ਸ੍ਰੀ ਮੂਲ ਚੰਦ ਚੋਣੇ ਖੱਤਰੀ ਦੀ ਸੁਪਤਨੀ ਮਾਤਾ ਚੰਦੋ ਦੀ ਕੁੱਖ ਤੋਂ ਪੱਖੋਕੇ (ਜ਼ਿਲ੍ਹਾ ਗੁਰਦਾਸਪੁਰ) ਵਿਚ ਹੋਇਆ ਤੇ ਇਸ ਦਾ ਵਿਆਹ ਗੁਰੂ ਨਾਨਕ ਸਾਹਿਬ ਨਾਲ 24 ਜੇਠ 1544 ਬਿ. ਨੂੰ ਬਟਾਲੇ ਵਿਖੇ ਹੋਇਆ। ਆਪ ਦੀ ਕੁੱਖ ਤੋਂ ਭਾਦੋਂ ਸੁਦੀ 9 ਬਿ. 1551 ਨੂੰ ਸ੍ਰੀ ਚੰਦ ਜੀ ਦਾ ਤੇ 19 ਫੱਗਣ, 1553 ਬਿ. ਨੂੰ ਲੱਖਮੀ ਦਾਸ ਜੀ ਦਾ ਜਨਮ ਹੋਇਆ। ਸ੍ਰੀ ਚੰਦ ਜੀ ਭਾਰੀ ਤਪੱਸਵੀ ਹੋਏ ਹਨ ਜਿਨ੍ਹਾਂ ਤੋਂ ਉਦਾਸੀ ਸੰਪ੍ਰਦਾ ਚਲੀ ਤੇ ਲਖਮੀ ਦਾਸ ਗ੍ਰਹਿਸਤੀ ਸਨ ਜਿਨ੍ਹਾਂ ਤੋਂ ਬੇਦੀ ਬੰਸ ਦੀ ਪਰੰਪਰਾ ਚਲੀ। ਮਾਤਾ ਸੁਲੱਖਣੀ ਜੀ ਦਾ ਦੇਹਾਂਤ ਰਾਵੀ ਦੇ ਕਿਨਾਰੇ ਕਰਤਾਰ ਪੁਰ ਵਿਖੇ ਹੋਇਆ।

ਹ. ਪੁ.—ਮ. ਕੋ.

**ਸੁਲਤਜ਼ੇ-ਡਾਲਿਚ, ਫ਼ਰਾਂਜ਼ ਹੈਰਮਾਨ** (Schulze-Delitzsch, Franj Hermann—1808-1883) : ਜਰਮਨੀ ਦੇ ਇਸ ਰਾਜਸੀ ਨੇਤਾ ਤੇ ਅਰਥ-ਵਿਗਿਆਨੀ ਦਾ ਜਨਮ ਪ੍ਰਸ਼ੀਅਨ ਸੈਕਸਨੀ ਵਿਚ ਡਾਲਿਚ (Delitzsch) ਵਿਖੇ 29 ਅਗਸਤ, 1808 ਨੂੰ ਹੋਇਆ। ਇਸਨੇ ਲਿਪਜ਼ਿਗ ਤੇ ਹਾਲੇ ਵਿਖੇ ਕਾਨੂੰਨ ਪੜ੍ਹਿਆ। ਸੁਲਤਜ਼ੇ-ਡਾਲਿਚ 1848 ਵਿਚ ਸੰਸਦ ਦਾ ਮੈਂਬਰ ਬਣ ਗਿਆ। ਮਜ਼ਦੂਰਾਂ ਅਤੇ ਛੋਟੇ ਕਿਰਸਾਨਾਂ ਦੀ ਦਸ਼ਾ ਸਬੰਧੀ ਪੜਤਾਲ ਕਮਿਸ਼ਨ ਦੇ ਪ੍ਰਧਾਨ ਦੇ ਤੌਰ ਤੇ ਇਸਨੇ ਮਹਿਸੂਸ ਕੀਤਾ ਕਿ ਇਨ੍ਹਾਂ ਲੋਕਾਂ ਦੀ ਹਾਲਤ ਸਹਿਕਾਰਤਾ ਨਾਲ ਹੀ ਸੁਧਾਰੀ ਜਾ ਸਕਦੀ ਹੈ ਤੇ ਇਸਨੇ ਆਪਣਾ ਬਾਕੀ ਸਾਰਾ ਜੀਵਨ ਸਹਿਕਾਰਤਾ ਲਹਿਰ ਦੇ ਲੇਖੇ ਲਾ ਦਿੱਤਾ। ਜਰਮਨੀ ਵਿਚ ਸਹਿਕਾਰਤਾ ਲਹਿਰ ਦੇ ਇਸ ਮੋਢੀ ਨੇ ਅਨੇਕ ਸਹਿਕਾਰੀ ਬੈਂਕ ਖੁਲ੍ਹਵਾਏ ਤੇ ਸਹਿਕਾਰਤਾ ਸਬੰਧੀ ਕਾਨੂੰਨ ਪਾਸ ਕਰਵਾਏ। ਇਹ ਕਈ ਵਾਰੀ ਜਰਮਨੀ ਦੀ ਸੰਸਦ ਦਾ ਮੈਂਬਰ ਬਣਿਆ ਤੇ ਇਸਨੇ ਜਰਮਨੀ ਦੇ ਸਮੂਹ ਪ੍ਰਾਂਤਾਂ ਦੀ ਵਿਧਾਨਕ ਰੀਤੀ ਵਿਚ ਇਕਸਾਰਤਾ ਲਿਆਉਣ ਵਿਚ ਵੀ ਆਪਣਾ ਯੋਗਦਾਨ ਦਿੱਤਾ। ਇਸਦੀਆਂ ਕਈ ਰਚਨਾਵਾਂ ਵੀ ਮਿਲਦੀਆਂ ਹਨ।

ਇਸਦੀ ਮੌਤ 29 ਅਪ੍ਰੈਲ, 1883 ਨੂੰ ਪੋਟਸਡਮ ਵਿਖੇ ਹੋਈ।

ਹ. ਪੁ.—ਐਨ. ਬ੍ਰਿ. 20:105.

**ਸੁਲਤਾਨ ਆਬੂ ਸਈਦ ਅਬੁਲ ਖ਼ੈਰੋ :** ਵੇਖੋ, ਸ਼ੇਖ (ਸ਼ੇਖ ਅਬੂ ਸਈਦ)

**ਸੁਲਤਾਨਪੁਰ :** ਉੱਤਰ ਪ੍ਰਦੇਸ਼ ਰਾਜ ਦੇ ਫ਼ੈਜ਼ਾਬਾਦ ਮੰਡਲ ਦਾ ਇਕ ਜ਼ਿਲ੍ਹਾ ਹੈ। ਇਸ ਦਾ ਖੇਤਰਫਲ 4,424 ਵ. ਕਿ. ਮੀ. ਹੈ।

ਲਗਭਗ ਸਾਰਾ ਜ਼ਿਲ੍ਹਾ ਹੀ ਪੱਧਰਾ ਹੈ। ਇਸ ਦੇ ਵਿਚਕਾਰਲੇ ਭਾਗ ਦੇ ਪਿੰਡਾਂ ਦੀ ਭੂਮੀ ਬਹੁਤ ਉਪਜਾਊ ਹੈ ਜਦੋਂ ਕਿ ਦੱਖਣ ਵਿਚ ਇਸ ਤੋਂ ਬਿਲਕੁਲ ਉਲਟ ਖੁਸ਼ਕ ਮੈਦਾਨ ਅਤੇ ਦਲਦਲੀ ਝੀਲਾਂ ਦਾ ਇਲਾਕਾ ਹੈ। ਇਥੋਂ ਦਾ ਮੁਖ ਦਰਿਆ ਗੋਮਤੀ ਹੈ ਜੋ ਇਸ ਜ਼ਿਲ੍ਹੇ ਵਿਚ ਉੱਤਰ-ਪੱਛਮ ਤੋਂ ਦਾਖ਼ਲ ਹੋ ਕੇ ਮੱਧ ਵਿਚੋਂ ਵਗਦਾ ਹੋਇਆ ਦੱਖਣ-ਪੂਰਬ ਵੱਲੋਂ ਬਾਹਰ ਨਿਕਲ ਜਾਂਦਾ ਹੈ।

ਇਥੋਂ ਦਾ ਜਲਵਾਯੂ ਸਿਹਤਮੰਦ ਹੈ। ਮਈ ਮਹੀਨੇ ਦਾ ਔਸਤ ਤਾਪਮਾਨ 22° ਸੈਂ. ਤੋਂ 37° ਸੈਂ. ਦੇ ਵਿਚਕਾਰ ਅਤੇ ਜਨਵਰੀ ਦਾ 18° ਸੈਂ. ਹੁੰਦਾ ਹੈ। ਲਗਭਗ ਸਾਰੇ ਹੀ ਜ਼ਿਲ੍ਹੇ ਵਿਚ ਔਸਤ ਸਾਲਾਨਾ ਵਰਖਾ 107 ਸੈਂ. ਮੀ. ਹੁੰਦੀ ਹੈ।

ਇਥੋਂ ਦੀਆਂ ਮੁਖ ਫ਼ਸਲਾਂ ਅਨਾਜ, ਦਾਲਾਂ, ਜਵਾਰ, ਬਾਜਰਾ ਅਤੇ ਚਾਵਲ ਹਨ। ਇਥੋਂ ਦੇ ਪਸ਼ੂ ਘਟੀਆ ਨਸਲਾਂ ਦੇ ਹਨ ਅਤੇ ਬਾਹਰੋਂ

ਚੰਗੀਆਂ ਨਸਲਾਂ ਲਿਆ ਕੇ ਪਾਲੇ ਜਾਂਦੇ ਹਨ। ਇਥੋਂ ਦਾ ਮੁੱਖ ਖਣਿਜ ਪਦਾਰਥ ਕੰਕਰ ਹੈ ਜੋ ਪੱਕੀਆਂ ਸੜਕਾਂ ਬਣਾਉਣ ਲਈ ਵਰਤਿਆ ਜਾਂਦਾ ਹੈ। ਥੰਮੂਆਂ ਦੇ ਆਸਣ ਨ ਤੇ ਧਾਗਾਂ ਦੇ ਗਾੜ੍ਹ ਬਣਦੇ ਹਨ ਅਤੇ ਘਟੀਆ ਕਿਸਮ ਦਾ ਸੂਤੀ ਕਪੜਾ ਕਈ ਪਿੰਡਾਂ ਵਿਚ ਬੁਣਿਆ ਜਾਂਦਾ ਹੈ।

ਸੁਲਤਾਨਪੁਰ ਸ਼ਹਿਰ, ਜੋ ਜ਼ਿਲ੍ਹੇ ਦਾ ਸਦਰ ਮੁਕਾਮ ਹੈ, ਦਾ ਪੁਰਾਣਾ ਨਾਂ ਕੁਸ਼ਾ ਭਵਨਪੁਰ ਸੀ, ਜੋ ਪੁਰਾਤਨ ਇਤਿਹਾਸ ਅਨੁਸਾਰ ਸ੍ਰੀ ਰਾਮ ਚੰਦਰ ਦੇ ਪੁੱਤਰ ਕੁਸ਼ ਨੇ ਵਸਾਇਆ ਸੀ। ਰਾਮਾਇਣ ਦੀ ਕਹਾਣੀ ਨਾਲ ਸਬੰਧਤ ਸੀਤਾ ਕੁੰਡ ਅਤੇ ਧੋਪਾਪ ਨਾਂ ਦੇ ਦੋ ਘਾਟ ਅਜੇ ਤਕ ਮੌਜੂਦ ਹਨ।

ਆਬਾਦੀ—1,642,928 (1971)

ਹ. ਪੁ.—ਇੰਪ. ਗ. ਇੰਡ. 23:130; ਇੰਡੀਆ-1976.

**ਸੁਲਤਾਨਪੁਰ ਲੋਧੀ** ਇਹ ਪੰਜਾਬ ਰਾਜ ਭਾਰਤ ਦੇ ਕਪੂਰਥਲਾ ਜ਼ਿਲ੍ਹੇ ਵਿਚ ਇਕ ਇਤਿਹਾਸਕ ਕਸਬਾ ਹੈ ਅਤੇ ਸਿੱਖਾਂ ਦਾ ਗੁਰੂ ਨਾਨਕ ਪਾਤਸ਼ਾਹ ਨਾਲ ਸਬੰਧਤ ਬਹੁਤ ਹੀ ਪ੍ਰਸਿੱਧ ਧਾਰਮਕ ਅਸਥਾਨ ਹੈ। ਇਹ ਜਲੰਧਰ ਤੋਂ 45 ਕਿ. ਮੀ. ਦੱਖਣ-ਪੱਛਮ ਨੂੰ, ਕਪੂਰਥਲੇ ਤੋਂ 25 ਕਿ. ਮੀ. ਅਤੇ ਫ਼ੀਰੋਜ਼ਪੁਰ ਤੋਂ 72 ਕਿ. ਮੀ. ਉੱਤਰ-ਪੂਰਬ ਨੂੰ, ਬਿਆਸ ਅਤੇ ਸਤਲੁਜ ਦੇ ਦੁਆਬ ਵਿਚ, ਕਾਲੀ ਵੇਈਂ ਨਦੀ ਦੇ ਖੱਬੇ ਕੰਢੇ ਵਸਿਆ ਹੋਇਆ ਹੈ। ਸਰਬਮਾਨਪੁਰ, ਛੀਟਾਂ ਵਾਲੀ, ਪੀਰਾਂ ਪੁਰੀ, ਅਤੇ ਛੀਟਾਂ ਵਾਲਾ ਸ਼ਹਿਰ ਵੀ ਇਸੇ ਕਸਬੇ ਦੇ ਹੋਰ ਨਾਂ ਹਨ।

ਇਸ ਕਸਬੇ ਦੀ ਸਥਾਪਨਾ ਬਾਰੇ ਕਈ ਰਵਾਇਤਾਂ ਪ੍ਰਚਲਤ ਹਨ। ਪਰੰਪਰਾ ਅਨੁਸਾਰ ਮੁਸਲਮਾਨਾਂ ਤੋਂ ਪਹਿਲਾਂ ਇਥੇ ਸਰਬਮਾਨ ਨਾਂ ਦਾ ਇਕ ਸ਼ਹਿਰ ਆਬਾਦ ਸੀ। ਇਹ ਵੀ ਕਿਹਾ ਜਾਂਦਾ ਹੈ ਕਿ ਗ਼ਜ਼ਨੀ ਦੇ ਸੁਲਤਾਨ ਮਹਿਮੂਦ ਦੇ ਇਕ ਜਰਨੈਲ ਸੁਲਤਾਨ ਖ਼ਾਨ ਲੋਧੀ ਨੇ ਆਪਣੇ ਨਾਂ ਉੱਤੇ, ਗਿਆਰ੍ਹਵੀਂ ਸਦੀ ਵਿਚ ਇਸ ਕਸਬੇ ਨੂੰ ਵਸਾਇਆ ਸੀ। ਇਕ ਹੋਰ ਰਵਾਇਤ ਅਨੁਸਾਰ ਇਸ ਕਸਬੇ ਦੀ ਨੀਂਹ ਸੰਨ 1332 ਵਿਚ ਪੰਜਾਬ ਦੇ ਸੂਬੇਦਾਰ ਵਲੀ ਮੁਹੰਮਦ ਖ਼ਾਨ ਦੇ ਪੁੱਤਰ ਸੁਲਤਾਨ ਖ਼ਾਨ ਨੇ ਰੱਖੀ ਦੱਸੀ ਜਾਂਦੀ ਹੈ। ਤੀਜੀ ਰਵਾਇਤ ਅਨੁਸਾਰ, ਇਬਰਾਹੀਮ ਲੋਧੀ (1517-1526) ਦੇ ਰਾਜ ਸਮੇਂ ਲਾਹੌਰ ਦੇ ਗਵਰਨਰ ਦੌਲਤ ਖ਼ਾਂ ਲੋਧੀ ਨੇ ਇਸ ਕਸਬੇ ਨੂੰ ਉਚੇਚੇ ਤੌਰ ਤੇ ਵਸਾਇਆ ਦੱਸਿਆ ਜਾਂਦਾ ਹੈ।

ਪੁਰਾਤਨ ਕਾਲ ਤੋਂ ਹੀ ਇਹ ਕਸਬਾ ਧਾਰਮਕ, ਰਾਜਨੀਤਕ, ਸਾਹਿਤਕ ਅਤੇ ਵਪਾਰਕ ਪੱਖੋਂ ਮਸ਼ਹੂਰ ਰਿਹਾ ਹੈ। ਬੋਧੀ ਸਾਹਿਤ ਤੋਂ ਅਜਿਹਾ ਜਾਪਦਾ ਹੈ ਕਿ ਪੰਜਵੀਂ-ਛੇਵੀਂ ਸਦੀ ਈਸਾ ਪੂਰਬ ਵਿਚ ਇਥੇ ਤਮਸਾਵਨ ਨਾਂ ਦਾ ਸ਼ਾਇਦ ਇਕ ਗ਼ੈਰ ਆਬਾਦ ਭਾਰੀ ਜੰਗਲ ਸੀ ਜਿਹੜਾ ਕਿ ਤੀਜੀ ਸਦੀ ਈਸਾ ਪੂਰਵ ਵਿਚ ਬੋਧੀ ਧਰਮ ਦਾ ਕੇਂਦਰ ਬਣ ਗਿਆ। ਪਾਣਿਨੀ ਅਨੁਸਾਰ (500 ਈ. ਪੂ.) ਇਹ ਇਲਾਕਾ ਤ੍ਰੀਗਰਤਾ ਦੇ ਛੇ ਗਣਰਾਜਾਂ ਵਿਚੋਂ ਇਕ ਸੀ। ਇਸ ਗੱਲ ਦੀ ਪੁਸ਼ਟੀ ਪੁਰਾਣਾਂ ਤੋਂ ਵੀ ਹੁੰਦੀ ਹੈ।

326 ਈ. ਪੂਰਬ ਵਿਚ ਸਿਕੰਦਰ ਮਹਾਨ ਦੀਆਂ ਫ਼ੌਜਾਂ ਬਿਆਸ ਦੇ ਕੰਢੇ ਤੋਂ ਵਾਪਸ ਮੁੜੀਆਂ। ਉਸ ਵੇਲੇ ਦਰਿਆ ਦੇ ਇਸ ਪਾਸੇ ਨੇੜੇ ਫੈਗੇਲਸ ਜਾਂ ਫੇਗੀਅਸ (ਭਗਲ) ਰਾਜ ਕਰਦਾ ਸੀ। ਸੰਭਵ ਹੈ ਕਿ ਇਹ ਸਥਾਨ ਉਸ ਦੇ ਰਾਜ ਵਿਚ ਹੋਵੇ। ਚੀਨੀ ਯਾਤਰੀ, ਯੁਆਂਗ-ਚੁਆਂਗ ਅਨੁਸਾਰ ਅਸ਼ੋਕ (264-232 ਈ. ਪੂ.) ਨੇ ਇਥੇ ਇਕ ਬੋਧੀ ਸਤੂਪ ਉਸਾਰਿਆ ਸੀ ਪਰ ਹਾਲਾਂ ਤੀਕ ਪ੍ਰਾਪਤ ਹੋਈਆਂ ਚੀਜ਼ਾਂ ਵਿਚੋਂ ਅਜਿਹਾ ਕੋਈ ਪ੍ਰਮਾਣ ਨਹੀਂ ਮਿਲਿਆ।

ਸਿੱਕਿਆਂ ਦੇ ਆਧਾਰ ਤੇ ਇਤਿਹਾਸਕਾਰ ਕਨਿੰਘਮ ਇਸ ਦੀ ਪ੍ਰਾਚੀਨਤਾ ਪਹਿਲੀ ਸਦੀ ਦੱਸਦਾ ਹੈ। ਟਾਲਮੀ ਦੇ ਕੁਲਿੰਡਰਾਈਨ (ਕੁਲਿੰਦ) ਰਾਜ ਵਿਚ ਸ਼ਾਇਦ ਇਹ ਇਲਾਕਾ ਆਉਂਦਾ ਸੀ। ਕੁਸ਼ਾਣ ਬਾਦਸ਼ਾਹਾਂ ਦੇ ਕਾਲ ਵਿਚ ਇਹ ਉਨ੍ਹਾਂ ਦੇ ਹੱਥ ਆ ਗਿਆ ਪਰ ਚੌਥੀ ਸਦੀ ਵਿਚ ਇਹ ਮਦਰ ਦੇਸ਼ ਵਿਚ ਹੋਵੇਗਾ ਜਿਸ ਨੇ ਸਮੁਦਰ-ਗੁਪਤ (325-375 ਈ.) ਦੀ ਅਧੀਨਤਾ ਸਵੀਕਾਰ ਕਰ ਲਈ ਸੀ।

ਪੰਜਵੀਂ ਤੇ ਸੱਤਵੀਂ ਸਦੀ ਈਸਵੀ ਵਿਚ ਇਹ ਬੁੱਧ ਧਰਮ ਦਾ ਇਕ ਮਹਾਂਗਿਆਨ ਅਤੇ ਸਾਧਨਾ ਕੇਂਦਰ ਰਿਹਾ ਜਿਥੇ ਕਿ ਕਾਤਿਆਇਨ ਨੇ 'ਅਭਿਧਰਮ-ਪ੍ਰਸਥਾਨ' ਨਾਂ ਦੇ ਗ੍ਰੰਥ ਦੀ ਰਚਨਾ ਕੀਤੀ।

ਸੱਤਵੀਂ ਸਦੀ ਵਿਚ ਚੀਨੀ ਯਾਤਰੀ, ਯੁਆਂਗ-ਚੁਆਂਗ ਵੀ ਇਥੋਂ ਹੋ ਕੇ ਹੀ ਜਲੰਧਰ ਗਿਆ। ਯੁਆਂਗ-ਚੁਆਂਗ ਦੁਆਰਾ ਦੇਖੇ ਗਏ ਤਮਸਾਵਨ ਬੋਧੀ ਸਥਾਨ ਨੂੰ ਕਨਿੰਘਮ ਠੀਕ ਤੌਰ ਤੇ ਹੀ ਸੁਲਤਾਨਪੁਰ ਨਾਲ ਜੋੜਦਾ ਹੈ। ਤਮਸਾਵਨ ਦਾ ਜ਼ਿਕਰ ਬੋਧੀ ਪੁਸਤਕ 'ਦਿਵਿਅਵਦਾਨ' ਵਿਚ ਵੀ ਆਉਂਦਾ ਹੈ। ਉਸ ਅਨੁਸਾਰ ਇਹ ਸਥਾਨ ਲਗਭਗ 3.5 ਮੀਲ ਦੇ ਦਾਇਰੇ ਵਿਚ ਫੈਲਿਆ ਹੋਇਆ ਸੀ। ਇਥੇ ਇਕ ਵਿਸ਼ਾਲ ਵਿਹਾਰ ਸੀ ਅਤੇ ਉਸ ਦੇ ਅੰਦਰ ਇਕ 200 ਫੁੱਟ ਉੱਚਾ ਬੋਧੀ ਸਤੂਪ ਸੀ। ਇਸ ਤੋਂ ਛੁਟ ਹੋਰ ਵੀ ਅਣਗਿਣਤ ਛੋਟੀਆਂ ਵੱਡੀਆਂ ਸਤੂਪਾਂ ਸਨ। ਵਿਸ਼ਵਾਸ਼ ਕੀਤਾ ਜਾਂਦਾ ਹੈ ਕਿ ਉਸ ਸਮੇਂ ਇਹ ਇਲਾਕਾ ਜਲੰਧਰ ਦੇ ਰਾਜਾ ਉ-ਤਿ-ਤੋ (ਉਦਿਤ) ਦੇ ਅਧੀਨ ਸੀ।

804 ਈ. ਵਿਚ ਇਥੇ ਇਕ ਸ਼ਕਤੀਸ਼ਾਲੀ ਤ੍ਰਿਗਰਤ ਰਾਜ ਸਥਾਪਤ ਹੋ ਗਿਆ ਸੀ। ਗਿਆਰ੍ਹਵੀਂ ਸਦੀ ਵਿਚ, ਅਲਬੇਰੂਨੀ ਇਕ ਸੁਤੰਤਰ ਕਾਲੰਜਰ ਰਾਜ ਦਾ ਵਰਣਨ ਕਰਦਾ ਹੈ।

ਇਥੋਂ ਕਾਬਲ ਦੇ ਹਿੰਦੂ ਬਾਦਸ਼ਾਹਾਂ (9ਵੀਂ-11ਵੀਂ ਸਦੀ) ਦੇ ਅਨੇਕ ਸਿੱਕੇ (ਪੁਰਾਤਤਵ ਵਿਭਾਗ ਪੰਜਾਬ) ਅਤੇ ਦਿੱਲੀ ਦੇ ਮਦਨ-ਪਾਲ ਦੇ ਸਿੱਕੇ ਲੱਭ ਚੁੱਕੇ ਹਨ।

ਇਸ ਤਰ੍ਹਾਂ ਜਾਪਦਾ ਹੈ ਕਿ ਹਿੰਦੂ, ਬੋਧੀ ਮਤ ਦਾ ਕੇਂਦਰ ਹੋਣ ਵਜੋਂ, ਮਹਿਮੂਦ ਗ਼ਜ਼ਨਵੀ ਨੇ ਇਸ ਕਸਬੇ ਨੂੰ ਅੱਗ ਲਗਾ ਦਿੱਤੀ ਸੀ। ਇਸ ਦਾ ਸਬੂਤ ਸੁਆਹ ਅਤੇ ਭੁੰਨੀ ਹੋਈ ਮਿੱਟੀ ਦੀ ਕਾਲੀ ਤਹਿ ਤੋਂ ਮਿਲਦਾ ਹੈ ਜੋ ਕਿ ਥੇਹ ਦੀ ਚੋਟੀ ਤੋਂ ਪੰਜ-ਛੇ ਮੀਟਰ ਹੇਠਾਂ ਤੀਕ ਹੈ। ਇਸ ਅਨੁਮਾਨ ਨੂੰ ਵਿਸ਼ੇਸ਼ ਬਲ ਇਸ ਗੱਲ ਤੋਂ ਵੀ ਮਿਲਦਾ ਹੈ ਕਿ ਇਸ ਥਾਂ ਦਾ ਨਾਂ ਕਿਸੇ ਢੰਗ ਨਾਲ ਮਹਿਮੂਦ ਨਾਲ ਜੁੜਿਆ ਹੋਇਆ ਹੈ।

ਇਸ ਤੋਂ ਪਿੱਛੋਂ ਇਸਲਾਮਿਕ ਪ੍ਰਭਾਵ ਅਧੀਨ ਇਸ ਕਸਬੇ ਦਾ ਜਨਮ ਹੋਇਆ ਜਿਸਦੇ ਸਬੰਧ ਵਿਚ ਲਗਾਤਾਰ 26 ਸਿੱਕੇ ਇਸ ਥਾਂ ਤੋਂ ਲੱਭ ਚੁੱਕੇ ਹਨ। ਨਾਸਿਰ ਉ-ਦੀਨ ਮੁਹੰਮਦ ਸ਼ਾਹ (1246-1266 ਈ.) ਦੇ ਸਮੇਂ ਇਹ ਕਸਬਾ ਨਵੇਂ ਸਿਰਿਉਂ ਵਸਾਇਆ ਗਿਆ। ਉਸ ਦੇ ਉਤਰਾਧਿਕਾਰੀ ਅਤੇ ਸਹੁਰੇ ਗਿਆਸ-ਉ-ਦੀਨ ਬਲਬਨ ਦੇ ਸਮੇਂ (1266-1286 ਈ.), ਇਸ ਦੀ ਮਹੱਤਤਾ ਮੁਗਲਾਂ ਦੇ ਹੱਲੇ ਕਾਰਨ ਵੱਧ ਗਈ ਕਿਉਂਕਿ ਰਾਈਟ ਦੇ ਅਨੁਸਾਰ ਉਸ ਦੀ 'ਸੁਲਤਾਨਪੁਰ ਟਕਸਾਲ' ਸੰਭਵ ਹੈ ਕਿ ਇਥੇ ਹੀ ਸੀ।

ਦਿੱਲੀ ਦੇ ਸੁਲਤਾਨ ਇਬਰਾਹੀਮ ਲੋਧੀ (1517-26 ਈ.) ਦੇ ਸਮੇਂ ਇਹ ਲਾਹੌਰ ਤੋਂ ਦਿੱਲੀ ਨੂੰ ਜਾਂਦੀ ਵੱਡੀ ਸੜਕ ਤੇ ਸੀ ਅਤੇ ਉਸ ਸਮੇਂ ਇਹ ਲਾਹੌਰ ਦੇ ਗਵਰਨਰ, ਦੌਲਤ ਖ਼ਾਂ ਲੋਧੀ ਅਧੀਨ ਸਿਆਸੀ, ਵਪਾਰਕ ਅਤੇ ਸਭ ਤੋਂ ਵਧ ਧਾਰਮਕ ਮਹੱਤਤਾ ਵਾਲਾ ਕੇਂਦਰ ਸੀ। ਸੰਨ 1475 ਵਿਚ ਗੁਰੂ ਨਾਨਕ ਦੇਵ ਜੀ ਦੀ ਵੱਡੀ ਭੈਣ ਨਾਨਕੀ ਜੀ ਦਾ ਦੌਲਤ ਖਾਂ ਲੋਧੀ ਦੇ ਇਕ ਕਰਮਚਾਰੀ, 'ਜੈ ਰਾਮ' ਜੀ ਨਾਲ ਇਥੇ ਵਿਆਹ ਹੋਇਆ।

ਸੁਲਤਾਨਪੁਰ ਲੋਧੀ ਭਾਵੇਂ ਆਦਿ ਤੋਂ ਰਾਜਨੀਤਕ ਅਤੇ ਇਤਿਹਾਸਕ ਪੱਖੋਂ ਮਸ਼ਹੂਰ ਰਿਹਾ ਹੈ ਪਰ ਇਸ ਦੀ ਮੌਜੂਦਾ ਪ੍ਰਸਿੱਧੀ ਸਿੱਖਾਂ ਦੇ ਧਾਰਮਕ ਅਸਥਾਨ ਵਜੋਂ ਹੀ ਹੈ। ਦੌਲਤ ਖਾਂ ਲੋਧੀ ਦੇ ਸਮੇਂ ਦੀ

ਸਿੱਖਾਂ ਦੇ ਪਹਿਲੇ ਗੁਰੂ ਬਾਬਾ ਨਾਨਕ ਦੇਵ ਜੀ ਸਾਹਿਬ ਆਪਣੇ ਬਹਿਨੋਈ ਜੈ ਰਾਮ ਪਾਸ ਆਏ ਸਨ ਅਤੇ ਇਥੇ ਲੋਧੀ ਦੇ ਮੋਦੀਖਾਨੇ ਵਿਚ ਕੰਮ ਕਰਦੇ ਰਹੇ। ਗੁਰੂ ਜੀ ਨੇ ਆਪਣੇ ਜੀਵਨ ਦਾ 14 ਸਾਲ ਤੋਂ ਵਧ ਸਮਾਂ ਇਸੇ ਕਸਬੇ ਵਿਚ ਹੀ ਗੁਜ਼ਾਰਿਆ। ਗੁਰੂ ਜੀ ਇਥੇ ਵੇਈਂ ਨਦੀ ਉੱਤੇ ਭਜਨ ਬੰਦਗੀ ਵਿਚ ਮਗਨ ਰਹਿੰਦੇ ਸਨ। ਆਪ ਨੇ ਇਥੇ ਹੀ 'ਨਾ ਹਮ ਹਿੰਦੂ ਨਾ ਮੁਸਲਮਾਨ' ਦਾ ਹੋਕਾ ਦਿੱਤਾ ਅਤੇ ਇਥੋਂ ਹੀ ਆਪ ਪਹਿਲੀ ਉਦਾਸੀ ਲਈ ਬਾਹਰ ਨਿਕਲੇ ਸਨ।

'ਆਈਨੇ ਅਕਬਰੀ' ਵਿਚ ਵੀ ਇਸ ਸਥਾਨ ਨੂੰ ਬੜੀ ਅਹਿਮੀਅਤ ਦਿੱਤੀ ਗਈ ਹੈ ਅਤੇ ਉਸ ਵਿਚ ਲਿਖਿਆ ਹੈ ਕਿ ਇਥੇ ਇਕ ਬਹੁਤ ਵੱਡੀ ਸਰਾਂ ਵੀ ਹੈ। ਸ਼ੇਰ ਸ਼ਾਹ ਸੂਰੀ (1539-55 ਈ.) ਨੇ ਇਥੇ ਵੇਈਂ ਤੇ ਇਕ ਪੁਲ ਬਣਵਾਇਆ।

ਗੁਰੂ ਅਰਜਨ ਦੇਵ ਜੀ ਮਹਾਰਾਜ (1563-1606 ਈ.) ਇਥੇ ਕੁਝ ਚਿਰ ਠਹਿਰੇ ਸਨ ਅਤੇ ਉਨ੍ਹਾਂ ਨੇ ਇਥੇ ਕਈ ਗੁਰਦਵਾਰੇ ਅਤੇ ਇਕ ਸਰਾਂ ਬਣਵਾਈ। ਜਹਾਂਗੀਰ ਬਾਦਸ਼ਾਹ (1605-1627 ਈ.) ਨੇ ਵੀ ਇਥੇ ਇਕ ਸਰਾ ਬਣਵਾਈ ਜਿਥੇ ਕਿ ਅੱਜਕਲ੍ਹ ਤਹਿਸੀਲ ਹੈ। ਇਸ ਤੋਂ ਇਲਾਵਾ ਇਸ ਨੇ ਇਕ ਪੁਲ ਦੀ ਉਸਾਰੀ ਵੀ ਕਰਵਾਈ। ਵੇਈਂ ਉੱਪਰ ਇਕ ਹੋਰ ਪੁਰਾਣਾ ਢੱਠਾ ਹੋਇਆ ਪੁਲ ਹੈ ਜੋ ਔਰੰਗਜ਼ੇਬ ਦੇ ਸਮੇਂ ਦਾ ਬਣਿਆ ਦੱਸਿਆ ਜਾਂਦਾ ਹੈ।

ਜਦੋਂ ਸੰਨ 1739 ਵਿਚ ਨਾਦਰਸ਼ਾਹ ਈਰਾਨੀ ਨੇ ਹਿੰਦੁਸਤਾਨ ਉੱਤੇ ਧਾਵਾ ਕੀਤਾ ਸੀ ਤਾਂ ਲਾਹੌਰੋਂ ਸਰਹਿੰਦ ਨੂੰ ਜਾਂਦੇ ਨੇ ਸੁਲਤਾਨਪੁਰ ਨੂੰ ਖੂਬ ਲੁਟਿਆ ਅਤੇ ਅੱਗ ਲਾ ਕੇ ਫੂਕ ਦਿੱਤਾ। ਪਿਛੋਂ ਇਹ ਅਹਿਮਦ ਸ਼ਾਹ ਅਬਦਾਲੀ ਦੇ ਹੱਥੋਂ ਤਬਾਹ ਹੋਇਆ।

ਨਵੰਬਰ, 1753 ਨੂੰ ਲਾਹੌਰ ਦੇ ਹਾਕਮ ਮੀਰ ਮੰਨੂ ਦੀ ਮੌਤ ਤੋਂ ਬਾਅਦ ਪੰਜਾਬ ਵਿਚ ਸਿੱਖਾਂ ਦਾ ਬੋਲ ਬਾਲਾ ਹੋ ਗਿਆ ਤੇ ਉਨ੍ਹਾਂ ਨੇ ਮੱਲਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ। ਇਸ ਸਮੇਂ ਕਪੂਰਥਲੀਏ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਨੇ ਸੁਲਤਾਨਪੁਰ ਲੋਧੀ ਉੱਤੇ ਆਪਣਾ ਕਬਜ਼ਾ ਜਮਾ ਲਿਆ ਅਤੇ ਲਗਭਗ ਦੋ ਸੌ ਸਾਲ ਤੀਕ ਇਹ ਕਪੂਰਥਲਾ ਰਿਆਸਤ ਵਿਚ ਰਿਹਾ। ਸੰਨ 1956 ਵਿਚ ਪਟਿਆਲਾ ਯੂਨੀਅਨ (ਜਿਸ ਦਾ ਕਪੂਰਥਲਾ ਰਿਆਸਤ ਹਿੱਸਾ ਸੀ) ਅਤੇ ਪੰਜਾਬ ਦੇ ਇਕ ਹੋ ਜਾਣ ਉੱਤੇ ਇਹ ਪੰਜਾਬ ਰਾਜ ਵਿਚ ਆ ਗਿਆ।

ਸੰਨ 1969 ਵਿਚ ਗੁਰੂ ਨਾਨਕ ਦੇਵ ਜੀ ਦੀ ਪੰਜਵੀਂ ਜਨਮ ਸ਼ਤਾਬਦੀ ਮਨਾਉਣ ਸਬੰਧੀ ਪੰਜਾਬ ਸਰਕਾਰ ਨੇ ਇਥੇ ਹੀ ਵਿਸ਼ਾਲ ਸਮਾਗਮ ਕੀਤਾ। ਪਹਿਲਾਂ ਇਥੇ ਉਪ-ਤਹਿਸੀਲ ਸੀ ਪਰ 1969 ਵਿਚ ਪੰਜਾਬ ਸਰਕਾਰ ਨੇ ਇਸ ਨੂੰ ਤਹਿਸੀਲ ਬਣਾ ਦਿੱਤਾ।

ਇਸ ਪਵਿੱਤਰ ਕਸਬੇ ਵਿਚ ਹੇਠ ਲਿਖੇ ਗੁਰਦੁਆਰੇ ਹਨ :—

**ਸੰਤ ਘਾਟ**–ਇਹ ਵੇਈਂ ਨਦੀ ਦਾ ਉਹ ਘਾਟ ਹੈ ਜਿਥੇ ਗੁਰੂ ਨਾਨਕ ਦੇਵ ਜੀ ਟੁੱਭੀ ਮਾਰ ਕੇ ਅਲੋਪ ਹੋ ਗਏ ਸਨ ਅਤੇ ਤੀਜੇ ਦਿਨ ਨਿਕਲਕੇ ਉਦਾਸੀ ਭੇਸ ਧਾਰਨ ਕੀਤਾ ਸੀ। ਰਿਆਸਤ ਵਲੋਂ ਇਸ ਗੁਰਦਵਾਰੇ ਦੇ ਨਾਂ ਪੰਜ ਘੁਮਾਉਂ ਜ਼ਮੀਨ ਲਗਵਾਈ ਗਈ ਸੀ।

**ਹੱਟ ਸਾਹਿਬ**–ਇਸ ਥਾਂ ਗੁਰੂ ਨਾਨਕ ਦੇਵ ਜੀ ਨੇ ਮਾਘ ਸੁਦੀ ਚਉਦਸ 1540 ਬਿਕਰਮੀ ਨੂੰ ਮੋਦੀਖਾਨੇ ਦਾ ਕੰਮ ਸੰਭਾਲਿਆ ਸੀ ਅਤੇ ਅਨੇਕ ਲੋਕਾਂ ਨੇ ਲਾਭ ਪ੍ਰਾਪਤ ਕੀਤਾ ਸੀ। ਇਥੇ ਪੱਥਰ ਦੇ ਛੋਟੇ ਵੱਡੇ 11 ਵੱਟੇ ਹਨ ਜਿਨ੍ਹਾਂ ਨਾਲ ਗੁਰੂ ਜੀ ਤੋਲਦੇ ਸਨ। ਰਿਆਸਤ ਕਪੂਰਥਲਾ ਵੱਲੋਂ ਇਸ ਗੁਰਦੁਵਾਰੇ ਨੂੰ 20 ਘੁਮਾਉਂ ਜ਼ਮੀਨ ਅਤੇ 81 ਨਕਦ ਰੁਪਏ ਲਗਵਾਏ ਗਏ।

**ਕੋਠੜੀ ਸਾਹਿਬ**- ਇਹ ਉਹ ਥਾਂ ਹੈ ਜਿਥੇ ਨਵਾਬ ਦੇ ਮੁਨਸ਼ੀਆਂ ਨੇ ਗੁਰੂ ਸਾਹਿਬ ਤੋਂ ਲੇਖਾ ਲਿਆ ਸੀ। ਰਿਆਸਤ ਵਲੋਂ ਤਿੰਨ ਘੁਮਾਉਂ ਜ਼ਮੀਨ ਇਸ ਗੁਰਦੁਵਾਰੇ ਨਾਂ ਲਗਵਾਈ ਗਈ।

4. **ਗੁਰੂ ਕਾ ਬਾਗ਼**–ਇਹ ਸਥਾਨ ਬੀਬੀ ਨਾਨਕੀ ਜੀ ਦਾ ਘਰ ਅਤੇ ਗੁਰੂ ਨਾਨਕ ਦੇਵ ਜੀ ਦਾ ਰਿਹਾਇਸ਼ੀ ਮਕਾਨ ਸੀ। ਤਵਾਰੀਖ਼ ਰਿਆਸਤ ਕਪੂਰਥਲਾ ਦੇ ਕਰਤਾ ਦੀਵਾਨ ਰਾਮ ਜਸ ਨੇ ਲਿਖਿਆ ਹੈ—"ਗੁਰੂ ਨਾਨਕ ਦੇਵ ਜੀ ਦੀ ਬਰਾਤ ਇਸੇ ਥਾਂ ਤੋਂ ਗਈ। ਬਾਲਾ ਸ੍ਰੀ ਚੰਦ ਤੇ ਲਛਮੀ ਦਾਸ ਵੀ ਇਥੇ ਹੀ ਪੈਦਾ ਹੋਏ। ਇਹ ਬਾਗ ਲਾਲਾ ਮੁਕਟ ਰਾਮ ਦੀ ਧਰਮਸ਼ਾਲਾ ਵਾਲੀ ਸੜਕ ਉੱਤੇ ਡੱਕਖਾਨੇ ਦੇ ਨੇੜੇ ਵਾਕਿਆ ਹੈ। ਇਹੀ ਮਹੱਲ ਬੇਬੇ ਨਾਨਕੀ ਦਾ ਸੀ ਜਿਸ ਵਿਚ ਜੈ ਰਾਮ ਦੀ ਰਿਹਾਇਸ਼ ਸੀ" ਇਸ ਗੁਰਦਵਾਰੇ ਦੇ ਨਾਂ ਤੇਰਾਂ ਘੁਮਾਉਂ ਜ਼ਮੀਨ ਰਿਆਸਤ ਕਪੂਰਥਲਾ ਵਲੋਂ ਲਗਵਾਈ ਗਈ।

5. **ਬੇਰ ਸਾਹਿਬ**–ਸੁਲਤਾਨਪੁਰ ਦੇ ਪੱਛਮ ਵਲ ਵੇਈਂ ਨਦੀ ਦੇ ਕੰਢੇ ਇਕ ਬਹੁਤ ਆਲੀਸ਼ਾਨ ਗੁਰਦਵਾਰਾ ਬਣਿਆ ਹੋਇਆ ਹੈ। ਇਸ ਗੁਰਦਵਾਰੇ ਦਾ ਨਾਂ ਸ੍ਰੀ ਬੇਰ ਸਾਹਿਬ ਹੈ। ਇਥੇ ਇਸ਼ਨਾਨ ਸਮੇਂ ਗੁਰੂ ਨਾਨਕ ਸਾਹਿਬ ਨੇ ਦਾਤਣ ਜ਼ਮੀਨ ਵਿਚ ਗੱਡ ਦਿੱਤੀ ਜਿਸ ਨਾਲ ਦਰਖਤ ਬੇਰ ਸਰਸਬਜ਼ ਹੋ ਗਿਆ। ਇਸੇ ਬੇਰੀ ਦੀ ਮਹੱਤਤਾ ਕਾਰਨ ਹੀ ਇਥੇ ਗੁਰਦਵਾਰਾ ਬੇਰ ਸਾਹਿਬ ਬਣਿਆ। ਇਸ ਗੁਰਧਾਮ ਦੇ ਨਾਂ ਤੇਰਾਂ ਸੌ ਸੱਠ ਰੁਪਏ ਸਾਲਾਨਾ ਜਾਗੀਰ ਰਿਆਸਤ ਕਪੂਰਥਲੇ ਵਲੋਂ, ਸਵਾ ਸੌ ਰੁਪਏ ਰਿਆਸਤ ਪਟਿਆਲੇ ਵਲੋਂ, ਇਕਵੰਜਾ ਰੁਪਏ ਨਾਭੇ ਵਲੋਂ ਲਗਵਾਈ ਗਈ।

6. **ਧਰਮਸ਼ਾਲਾ ਸ੍ਰੀ ਗੁਰੂ ਅਰਜਨ ਦੇਵ ਜੀ ਸਾਹਿਬ**–ਇਹ ਅਸਥਾਨ ਗੁਰਦਵਾਰਾ ਕੋਠੜੀ ਸਾਹਿਬ ਦੇ ਪਾਸ ਹੈ। ਸ੍ਰੀ ਗੁਰੂ ਹਰਗੋਬਿੰਦ ਸਾਹਿਬ ਦਾ ਵਿਆਹ ਡੱਲੇ ਪਿੰਡ ਕਰਨ ਜਾਂਦੇ ਹੋਏ, ਸ੍ਰੀ ਗੁਰੂ ਅਰਜਨ ਦੇਵ ਜੀ ਇਥੇ ਵਿਰਾਜੇ ਸਨ। ਰਿਆਸਤ ਕਪੂਰਥਲੇ ਵਲੋਂ ਇਸ ਗੁਰਦਵਾਰੇ ਦੇ ਨਾਂ ਬਾਰਾਂ ਘੁਮਾਉਂ ਜ਼ਮੀਨ ਲਗਵਾਈ ਗਈ। ਇਸ ਗੁਰਦਵਾਰੇ ਨੂੰ ਸਰਾਂ ਗੁਰੂ ਅਰਜਨ ਦੇਵ ਜਾਂ ਗੁਰਦਵਾਰਾ ਸਿਹਰਾ ਸਾਹਿਬ ਦੇ ਨਾਂ ਨਾਲ ਵੀ ਯਾਦ ਕੀਤਾ ਜਾਂਦਾ ਹੈ।

7. **ਗੁਰਦਵਾਰਾ ਸ੍ਰੀ ਅੰਤਰਯਾਮਤਾ**–ਇਹ ਗੁਰਦਵਾਰਾ ਬੇਰ ਸਾਹਿਬ ਨੂੰ ਜਾਂਦਿਆਂ ਸੜਕ ਦੇ ਸੱਜੇ ਹੱਥ ਸਰਾਂ ਦੇ ਬਿਲਕੁਲ ਸਾਹਮਣੇ ਸਥਿਤ ਹੈ। ਇਸ ਥਾਂ ਗੁਰੂ ਜੀ ਦੇ ਨਵਾਬ ਤੇ ਕਾਜ਼ੀ ਦੇ ਅੰਤਰ ਦੀ ਗੱਲ ਦੱਸਣ ਕਾਰਨ ਇਸ ਗੁਰਦਵਾਰੇ ਦਾ ਨਾਂ ਗੁਰਦਵਾਰਾ ਅੰਤਰਯਾਮਤਾ ਪੈ ਗਿਆ।

ਇਨ੍ਹਾਂ ਪਵਿੱਤਰ ਯਾਦਗਾਰਾਂ ਤੋਂ ਇਲਾਵਾ ਕਟਾਖਸ਼ ਗਿਰੀ ਆਸ਼ਰਮ, ਮਾਤਾ ਦਾ ਮੰਦਰ, ਪੰਜ ਮੰਦਰੀ, ਆਸ਼ਾਪੁਰੀ ਮੰਦਰ, ਨਾਥਾਂ ਦਾ ਮੰਦਰ, ਪੀਰਾਂ ਵੱਡਿਆਂ ਦਾ ਦਰਬਾਰ, ਪੁਰਾਣਾ ਪੁਲ, ਹਦੀਰਾ, ਕਿਲ੍ਹਾ ਸਰਾਏ, ਹਮਾਮ ਅਬਦੁਲ ਲਤੀਫ਼, ਸ਼ਾਹੀ ਪੁਲ, ਸ਼ੇਖ਼ ਗ਼ਾਜ਼ੀ ਦਾ ਮਜ਼ਾਰ, ਹੈਦਰ ਸ਼ਾਹ ਸੁਲਤਾਨ, ਪੱਥਰਾਂ ਵਾਲੀ ਥਾਂ, ਯਾਦਗਾਰ ਬਾਬਾ ਦੂਲੋ ਸਰਲ, ਵੇਈਂ ਘਾਟ, ਸਰਦ ਖ਼ਾਨਾ, ਚਿੱਟੀ ਮਸੀਤ, ਬੇਗਮਾਂ ਦੀ ਬਾਉਲੀ, ਤਾਰਾ ਮੰਦਰ, ਬੱਤੀ ਥੰਮ੍ਹਾਂ ਵਾਲੀ ਹਵੇਲੀ, ਮਜ਼ਾਰ ਬੰਦਗੀ ਸ਼ਾਹ, ਮਿਹਰਿਆਂ ਵਾਲੀ ਸ਼ਿਕਾਰਗਾਹ, ਡਾਕ ਮਨਾਰਾ ਇਥੋਂ ਦੀਆਂ ਹੋਰ ਪ੍ਰਸਿੱਧ ਯਾਦਗਾਰਾਂ ਹਨ।

ਇਥੇ ਬਿਜਲੀ ਦੀਆਂ ਮੋਟਰਾਂ, ਜਨਰੇਟਰ, ਮੋਨੋਬਲਾਕ ਪੰਪ, ਚਾਉਲ ਛੜਨ ਅਤੇ ਮੂੰਗਫਲੀ ਦਾ ਤੇਲ ਕੱਢਣ ਦੇ ਕਾਰਖ਼ਾਨੇ ਹਨ।

ਖੇਤੀ-ਬਾੜੀ ਤੋਂ ਇਲਾਵਾ ਖਜੂਰਾਂ ਦਾ ਰਸ ਕੱਢਣਾ, ਦਰੀਆਂ ਬਣਾਉਣਾ, ਆਚਾਰ ਕੇ ਪਾਉਣਾ ਇਥੋਂ ਦੇ ਲੋਕਾਂ ਦੇ ਵਿਸ਼ੇਸ਼ ਕਿੱਤੇ ਹਨ।

ਇਥੇ ਤਿੰਨ ਸਰਕਾਰੀ ਅਤੇ ਗ਼ੈਰ ਸਰਕਾਰੀ ਹਾਈ ਸਕੂਲ ਅਤੇ ਇਕ ਹਾਇਰ ਸੈਕੰਡਰੀ ਸਕੂਲ ਹੈ। ਇਸ ਤੋਂ ਇਲਾਵਾ ਇਥੇ ਲੜਕੀਆਂ ਦਾ ਸਰਕਾਰੀ ਦਸਤਕਾਰੀ ਸਕੂਲ ਅਤੇ ਇਕ ਖ਼ਾਲਸਾ ਕਾਲਜ (1969) ਹੈ।

ਇਹ ਉੱਤਰੀ ਰੇਲਵੇ ਦਾ ਇਕ ਸਟੇਸ਼ਨ ਹੈ। ਇਹ ਪੱਕੀ ਸੜਕ ਰਾਹੀਂ ਆਲੇ-ਦੁਆਲੇ ਦੇ ਮੁਖ ਸ਼ਹਿਰਾਂ ਨਾਲ ਜੁੜਿਆ ਹੋਇਆ ਹੈ।

ਇਸ ਕਸਬੇ ਦਾ ਪ੍ਰਬੰਧ ਇਕ ਮਿਉਂਸਪਲ ਕਮੇਟੀ ਚਲਾਉਂਦੀ ਹੈ ।

ਹਰ ਸਾਲ ਲੱਖਾਂ ਸ਼ਰਧਾਲੂ ਇਸ ਪਵਿੱਤਰ ਅਸਥਾਨ ਦੇ ਦਰਸ਼ਨ ਕਰਨ ਇਥੇ ਆਉਂਦੇ ਹਨ ।

ਆਬਾਦੀ—9,176 (1971)

31°10' ਉ. ਵਿਥ.; 75°10' ਪੂ. ਲੰਬ.

ਹ. ਪੁ.—ਮ. ਕੋ.; ਸੁਲਤਾਨ ਪੁਰ ਲੋਧੀ ਸਰਵੇ ਪੁਸਤਕ—ਭਾਸ਼ਾ ਵਿਭਾਗ, ਪੰਜਾਬ; ਇੰਪ. ਗ. ਇੰਡ.

**ਸੁਲਤਾਨ ਬਾਹੂ** (1631—1691 ਈ.)–ਇਸਦਾ ਜਨਮ ਪਿੰਡ ਸ਼ੋਰਕੋਟ ਜ਼ਿਲਾ ਝੰਗ (ਪਾਕਿਸਤਾਨ) ਵਿਚ ਬਾਜ਼ੀਦ ਮੁਹੰਮਦ ਦੇ ਘਰ ਹੋਇਆ । ਇਸ ਦੀ ਜਨਮ ਤਿਥੀ ਬਾਰੇ ਪੱਕੇ ਤੌਰ ਤੇ ਕੁਝ ਨਹੀਂ ਕਿਹਾ ਜਾ ਸਕਦਾ । ਮੌਲਾ ਬਖ਼ਸ਼ ਕੁਸ਼ਤਾ ਅਨੁਸਾਰ, ਇਸਦਾ ਜਨਮ 1629 ਈ. ਵਿਚ ਹੋਇਆ ਪਰ ਇਸ ਬਾਰੇ ਵਿਦਵਾਨਾਂ ਵਿਚ ਕਾਫ਼ੀ ਮਤਭੇਦ ਹੈ । ਨਵੀਂ ਖੋਜ ਅਨੁਸਾਰ ਇਸ ਦਾ ਜਨਮ 1631 ਈ. ਵਿਚ ਹੋਇਆ ਦੱਸਿਆ ਜਾਂਦਾ ਹੈ । ਇਸ ਦੇ ਵੱਡੇ ਵਡੇਰੇ ਅਰਬ ਤੋਂ ਹਿੰਦੁਸਤਾਨ ਆਏ ਸਨ ਜੋ ਪੀਰ ਸਯੱਦ ਅਬਦੁਲ ਕਾਦਰ ਜੀਲਾਨੀ ਦੇ ਖ਼ਾਨਦਾਨ ਵਿਚੋਂ ਦੱਸੇ ਜਾਂਦੇ ਹਨ । ਇਸ ਦੇ ਜੀਵਨ ਨਾਲ ਕਈ ਕਰਾਮਾਤਾਂ ਜੁੜ ਗਈਆਂ । ਇਕ ਰਵਾਇਤ ਅਨੁਸਾਰ ਇਹ ਜਨਮ ਤੋਂ ਹੀ ਰੱਬ ਦਾ ਬੰਦਾ ਸੀ । ਜਦੋਂ ਹਾਲੇ ਇਹ ਦੁੱਧ ਚੁੰਘਦਾ ਬੱਚਾ ਸੀ ਤਾਂ ਰਮਜ਼ਾਨ ਦੇ ਮਹੀਨੇ ਇਸ ਨੇ ਸਾਰਾ ਸਾਰਾ ਮਹੀਨਾ ਦੁੱਧ ਨਾ ਚੁੰਘਿਆ ।

ਇਸ ਦੇ ਘਰ ਵਾਲੇ ਚੰਗੇ ਪੁੱਜੇ ਜ਼ਿਮੀਦਾਰ ਸਨ । ਬਾਹੂ ਦੁਨਿਆਵੀ ਕੰਮਾਂ ਵਿਚ ਬਹੁਤ ਘੱਟ ਦਿਲਚਸਪੀ ਲੈਂਦਾ ਸੀ । ਜਦੋਂ ਇਸ ਦੇ ਮਾਂ ਬਾਪ ਨੇ ਇਸ ਨੂੰ ਜ਼ਿਮੀਦਾਰਾ ਕੰਮ ਵਿਚ ਪਾਉਣ ਦੀ ਕੋਸ਼ਿਸ਼ ਕੀਤੀ ਤਾਂ ਇਹ ਘਰ ਛੱਡ ਕੇ ਮੁਲਤਾਨ ਚਲਾ ਗਿਆ । ਇਥੇ ਇਸ ਨੇ ਹਜ਼ਰਤ ਬਹਾਉਲ ਹੱਕ ਮੁਲਤਾਨੀ ਦੇ ਮਜ਼ਾਰ ਤੇ ਚਿੱਲਾ ਕਮਾਇਆ । ਇਥੋਂ ਇਹ ਜ਼ਿਲਾ ਅੰਮ੍ਰਿਤਸਰ ਵਿਚ ਸ਼ਾਹ ਹਬੀਬ ਕੋਲ ਚਲਾ ਗਿਆ । ਉਨ੍ਹਾਂ ਨੇ ਇਸ ਨੂੰ ਦਰਵੇਸ਼ੀ ਧਾਰਨ ਦਾ ਹੁਕਮ ਕੀਤਾ । ਤਦ ਇਹ ਸਭ ਕੁਝ ਛੱਡ-ਛਡਾ ਕੇ ਅਬਦੁੱਲ ਰਹਿਮਾਨ ਦਿੱਲੀ ਵਾਲਿਆਂ ਦਾ ਮੁਰੀਦ ਹੋ ਗਿਆ ।

ਇਹ ਮੰਨਿਆ ਪ੍ਰਮੰਨਿਆ ਸੂਫ਼ੀ ਕਵੀ ਸੀ । ਇਸ ਨੂੰ ਅਰਬੀ ਤੇ ਫ਼ਾਰਸੀ ਦਾ ਚੰਗਾ ਗਿਆਨ ਸੀ । ਇਸ ਨੇ ਫ਼ਾਰਸੀ ਕਵਿਤਾ ਤੇ ਵਾਰਤਕ ਦੇ ਖੇਤਰ ਵਿਚ ਢੇਰ ਸਾਰੀ ਰਚਨਾ ਕੀਤੀ ਹੈ । ਤਸੱਵੁਫ਼ ਇਸ ਦਾ ਵਿਸ਼ੇਸ਼ ਵਿਸ਼ਾ ਹੈ । ਇਸ ਦੀਆਂ ਫ਼ਾਰਸੀ ਦੀਆਂ ਪੁਸਤਕਾਂ ਸ਼ਮਸੁੱਲ-ਆਰਿਫ਼ੀਨ, ਮਫ਼ਤਾਹੁੱਲ-ਆਰਿਫ਼ੀਨ, ਅਮੀਰੁਲ-ਕੋਨੈਨ, ਦੀਵਾਨਿ-ਬਾਹੂ, ਅਕਲਿ ਬੇਦਾਰ ਆਦਿ ਪ੍ਰਸਿੱਧ ਹਨ । ਪੰਜਾਬੀ ਵਿਚ ਇਸਦੀਆਂ ਸੀਹ-ਰਫ਼ੀਆਂ ਤੇ ਕਾਫ਼ੀਆਂ ਕਾਫ਼ੀ ਪ੍ਰਚਲਤ ਹਨ । "ਹੂ" ਸ਼ਬਦ ਇਸ ਦੀ ਰਚਨਾ ਵਿਚ ਸਰੋਦੀ ਹੂਕ ਭਰ ਦਿੰਦਾ ਹੈ ਅਤੇ ਇਹ ਹੂਕ ਹੀ ਇਸ ਨੂੰ ਦੂਸਰਿਆਂ ਕਵੀਆਂ ਨਾਲੋਂ ਨਿਖੇੜਦੀ ਹੈ । ਸੁਲਤਾਨ ਬਾਹੂ ਦੇ ਪੰਜਾਬੀ ਕਲਾਮ ਵਿਚ ਸ਼ਾਹ ਹੁਸੈਨ ਦੇ ਮੁਕਾਬਲੇ ਤੇ ਬਿਰਹਾ-ਤੀਖਣਤਾ, ਹੂਕ ਤੇ ਨਿਮਰਤਾ ਤੇ ਸੰਸਾਰ-ਨਾਸਮਾਨਤਾ ਦੇ ਭਾਵ ਤੇ ਜ਼ੋਰ ਘੱਟ ਹੈ ਪਰ ਮਨੁੱਖ ਏਕਤਾ, ਰੱਬ ਤੇ ਮਨੁੱਖ ਦੀ ਅਭੇਦਤਾ, ਖ਼ੁਦੀ ਨੂੰ ਮਾਰਨ, ਆਪਣੇ ਅੰਦਰ ਝਾਤੀ ਮਾਰਨ ਤੇ ਖ਼ੁਦ ਨੂੰ ਪਛਾਣਨ ਦੀ ਪ੍ਰੇਰਨਾ ਬੜੀ ਜ਼ੋਰਦਾਰ ਹੈ । ਪ੍ਰੋ. ਕਸੇਲ ਅਨੁਸਾਰ "ਕਿਤੇ ਕਿਤੇ ਤਾਂ ਵਲਵਲਾ ਤੇ ਰੰਗ ਸ਼ਾਹ ਹੁਸੈਨ ਵਾਂਗ ਮੱਚ ਮੱਚ ਪੈਂਦੇ ਹਨ ।"

ਬਾਹੂ ਦੀ ਸ਼ਬਦਾਵਲੀ ਉੱਤੇ ਆਪਣੀ ਮਾਦਰੀ ਝਾਂਗੀ ਉਪ ਬੋਲੀ ਦਾ ਤਕੜਾ ਪ੍ਰਭਾਵ ਹੈ ਤੇ ਲਹਿੰਦੀ ਅਰਥਾਤ ਮੁਲਤਾਨੀ ਤੇ ਫ਼ਾਰਸੀ ਦੇ ਸ਼ਬਦ ਵੀ ਕਾਫ਼ੀ ਮਿਲਦੇ ਹਨ । ਇਸ ਤਰ੍ਹਾਂ ਬਾਹੂ ਵਿਚ ਵਾਲਹਾਨਾ ਮਸਤੀ ਘੱਟ ਤੇ ਸੂਝ ਤੇ ਫ਼ਲਸਫ਼ੇ ਦੀ ਬਹੁਲਤਾ ਹੈ ।

ਬਾਹੂ ਦੇਹਾਂਤ ਵੇਲੇ ਚਾਰ ਵਿਧਵਾਵਾਂ ਅਤੇ ਅੱਠ ਪੁੱਤਰ ਪਿਛੇ ਛੱਡ ਗਿਆ । ਇਸ ਦੀ ਯਾਦਗਾਰ ਇਸ ਦਾ ਗਿਆਨ ਤੇ ਮਾਅਰਫ਼ਤ-ਭਰਪੂਰ ਕਲਾਮ ਹੈ, ਜਿਸ ਦੀ ਕਦਰ ਕੀਮਤ ਹਾਲੇ ਤਕ ਕਾਇਮ ਹੈ । ਫ਼ਾਰਸੀ ਵਿਚ ਅਧਿਆਤਮਕ ਗਿਆਨ ਦੀਆਂ ਇਸਦੀਆਂ 140 ਪੁਸਤਕਾਂ ਹਨ ।

ਹ. ਪੁ.—ਪੰ. ਸਾ. ਇ.—ਕੋਹਲੀ; ਪੰ. ਸਾ. ਤਰ;
ਪੰ. ਸਾ. ਦੀ ਉਤਪਤੀ ਤੇ ਵਿਕਾਸ—ਕੇ. ਐਸ. ਕਸੇਲ.

**ਸੁਲਤਾਨੀਆ ਫ਼ਿਰਕਾ :** ਇਸ ਫ਼ਿਰਕੇ ਦੇ ਮੂਲ ਦੇ ਸਬੰਧ ਵਿਚ ਕਿਸੇ ਵੀ ਪੁਸਤਕ ਤੋਂ ਕੋਈ ਭਰੋਸੇ-ਯੋਗ ਹਵਾਲਾ ਨਹੀਂ ਮਿਲਦਾ । ਇਹ ਫ਼ਿਰਕਾ ਛੁੱਟ ਪੰਜਾਬ ਦੇ ਕਿਸੇ ਹੋਰ ਰਾਜ ਵਿਚ ਨਹੀਂ ਮਿਲਦਾ । ਪੰਜਾਬ ਵਿਚ ਵੀ ਥੋੜ੍ਹੇ ਜਿਹੇ ਅਜਿਹੇ ਵਿਅਕਤੀ ਮਿਲਦੇ ਹਨ, ਜਿਹੜੇ ਆਪਣੇ ਆਪ ਨੂੰ ਸੁਲਤਾਨੀਆ ਕਹਿੰਦੇ ਹਨ ਕਿਉਂਕਿ ਇਹ ਲੋਕ ਮੰਗਲਵਾਰ ਨੂੰ ਸਖੀ ਸਰਵਰ ਦੇ ਨਾਂ ਤੇ ਰੋਟ ਪਕਾ ਕੇ ਵੰਡਦੇ ਹਨ, ਇਸ ਲਈ ਖ਼ਿਆਲ ਇਹ ਕੀਤਾ ਜਾਂਦਾ ਹੈ ਕਿ ਫ਼ਿਰਕੇ ਦੇ ਲੋਕ ਸਖੀ ਸਰਵਰ ਨਾਲ ਸਬੰਧਤ ਹੋਣ ਕਰਕੇ ਆਪਣੇ ਆਪ ਨੂੰ ਸੁਲਤਾਨੀਆ ਕਹਿੰਦੇ ਹਨ । ਹੋਰ ਮਜ਼੍ਹਬਾਂ ਦੇ ਲੋਕਾਂ ਨੂੰ, ਜਿਹੜੇ ਕਿ ਇਸਲਾਮੀ ਅਸੂਲਾਂ ਨੂੰ ਪਸੰਦ ਕਰਦੇ ਹਨ, ਵੀ ਸੁਲਤਾਨੀਆ ਕਿਹਾ ਜਾਂਦਾ ਹੈ ।

ਅਜਿਹੇ ਬੱਚਿਆਂ ਨੂੰ ਵੀ ਸੁਲਤਾਨੀਆ ਕਿਹਾ ਜਾਂਦਾ ਹੈ, ਜਿਹੜੇ ਅਜਿਹੀ ਹਾਲਤ ਵਿਚ ਪੈਦਾ ਹੋਣ ਜਦੋਂ ਕਿ ਉਨ੍ਹਾਂ ਦਾ ਕੁਦਰਤੀ ਤੌਰ ਤੇ ਖ਼ਤਨਾ ਹੋਇਆ ਹੋਵੇ । ਉੱਤਰ ਪ੍ਰਦੇਸ਼ ਵਿਚ ਇਸ ਪ੍ਰਕਾਰ ਪੈਦਾ ਹੋਏ ਬੱਚਿਆਂ ਨੂੰ ਰਸੂਲੀਆ ਕਹਿ ਦਿੱਤਾ ਜਾਂਦਾ ਹੈ ।

ਉੱਤਰ ਪ੍ਰਦੇਸ਼ ਵਿਚ ਇਕ ਫ਼ਿਰਕਾ ਸ਼ੇਖਾਂ ਹੈ, ਜਿਹਨਾਂ ਦਾ ਕੰਮ ਕੇਵਲ ਬਜ਼ੁਰਗਾਂ ਦੇ ਮਜ਼ਾਰ ਤੇ ਢੋਲ ਵਜਾਉਣਾ ਹੈ । ਇਹ ਫ਼ਿਰਕਾ ਉਥੇ ਸ਼ੇਖ ਢਫਾਲਚੀ ਕਿਹਾ ਜਾਂਦਾ ਹੈ, ਪਰ ਪੰਜਾਬ ਵਿਚ ਇਸ ਨੂੰ ਵੀ ਸੁਲ-ਤਾਨੀਆ ਹੀ ਕਹਿ ਦਿਤਾ ਜਾਂਦਾ ਹੈ । ਪੰਜਾਬ ਵਿਚ ਇਨ੍ਹਾਂ ਲੋਕਾਂ ਦੀ ਇਬਾਦਤਗਾਹ (ਪੂਜਾ ਸਥਾਨ) ਨੂੰ 'ਪੀਰ ਥਾਨ' ਕਹਿੰਦੇ ਹਨ । ਉੱਤਰ ਪ੍ਰਦੇਸ਼ ਵਿਚ ਇਸੇ ਪ੍ਰਕਾਰ ਦੀ ਇਬਾਦਤਗਾਹ ਨੂੰ 'ਪੰਜਾਂ ਪੀਰਾਂ ਦਾ ਤਕੀਆ' ਕਹਿ ਦਿੱਤਾ ਜਾਂਦਾ ਹੈ । ਪੰਜਾਂ ਪੀਰਾਂ ਵਿਚ ਹਜ਼ਰਤ ਮਖ਼ਦੂਮ ਜਹਾਨੀਆਂ, ਸਯੱਦ ਜਲਾਲ ਬੁਖ਼ਾਰੀ ਆਦਿ ਸ਼ਾਮਲ ਕੀਤੇ ਜਾ ਸਕਦੇ ਹਨ ।

'ਪੀਰ ਥਾਨ' ਪੰਜਾਬ ਵਿਚ ਕਈ ਥਾਵਾਂ ਤੇ ਸਨ ਅਤੇ ਉਨ੍ਹਾਂ ਉਪਰ ਬਹੁਤ ਧੂਮ ਧਾਮ ਨਾਲ ਮੇਲੇ ਵੀ ਲੱਗਿਆ ਕਰਦੇ ਸਨ । ਸ਼ਾਹ ਨੂਰ ਜਮਾਲ ਦਾ ਮੇਲਾ ਹੁਣ ਵੀ ਹੁਸ਼ਿਆਰਪੁਰ ਤੋਂ 80 ਜਾਂ 90 ਕਿ. ਮੀ. ਤੇ ਇਕ ਪਹਾੜੀ ਉਪਰ ਲਗਦਾ ਹੈ ।

ਪੰਜਾਬ ਦੇ ਉਨ੍ਹਾਂ ਜੱਟਾਂ ਨੂੰ ਵੀ ਜਿਹੜੇ ਇਸਲਾਮੀ ਰਸਮਾਂ ਨੂੰ ਮੰਨਦੇ ਹਨ, ਸੁਲਤਾਨੀਆ ਕਹਿ ਦਿੱਤਾ ਜਾਂਦਾ ਹੈ । ਉਹ ਵੀ ਸਖੀ ਸਰਵਰ ਤੋਂ ਇਲਾਵਾ ਪੰਜ ਪੀਰਾਂ ਨੂੰ ਮੰਨਦੇ ਹਨ ।

ਨਾਭਾ ਤਹਿਸੀਲ ਵਿਚ ਇਕ ਮਜ਼ਾਰ ਨੌ ਗਜ਼ੇ ਪੀਰ ਦਾ ਸੀ । ਇਸ ਦੇ ਸੱਜਾਦੇ ਅਤੇ ਮਜਾਵਰ ਸੁਲਤਾਨੀਆ ਅਖਵਾਉਂਦੇ ਸਨ । ਇਹ ਮਜ਼ਾਰ ਨਾਭਾ ਸ਼ਹਿਰ ਦੀ ਆਬਾਦੀ ਤੋਂ ਬਾਹਰ ਇਕ ਜੰਗਲ ਵਿਚ ਹੈ, ਜਿਹੜਾ ਰਿਆਸਤ ਦੇ ਸਮੇਂ ਮਹਾਰਾਜਾ ਨਾਭਾ ਦੇ ਸ਼ਿਕਾਰ ਲਈ ਰਾਖਵਾਂ ਸੀ । ਉਪਰੋਕਤ ਮਜ਼ਾਰ ਲਗ ਭਗ ਤਿੰਨ ਜਾਂ ਚਾਰ ਮੀ. ਲੰਬੀ ਕਬਰ ਦੀ ਸ਼ਕਲ ਦਾ ਹੈ । ਇਹ ਮਜ਼ਾਰ ਜਿਸ ਜੰਗਲ ਵਿਚ ਹੈ, ਉਸ ਵਿਚ ਕਿਸੇ ਸਮੇਂ ਉਨ੍ਹਾਂ ਸਿੱਖਾਂ ਨੂੰ ਕੈਦ ਕੀਤਾ ਗਿਆ ਸੀ, ਜਿਨ੍ਹਾਂ ਨੇ ਨਾਭੇ ਦੇ ਮਹਾਰਾਜਾ ਰਿਪੁਦਮਨ ਸਿੰਘ ਨੂੰ ਗੱਦੀ ਤੋਂ ਲਾਹੁਣ ਲਈ ਅੰਦੋਲਨ ਕੀਤਾ ਸੀ । ਇਸ ਪ੍ਰਕਾਰ ਦੇ ਨੌ ਗਜ਼ੇ ਪੀਰ ਦੀ ਇਕ ਕਬਰ

ਜ਼ਿਲ੍ਹਾ ਸਹਾਰਨਪੁਰ ਵਿਚ ਵੀ ਹੈ।

—ਐਚ. ਐਮ. ਮਫ਼ਜ਼ੂਲ ਰਹਿਮਾਨ

**ਸੁਲਬ ਸੂਤਰ** : ਬ੍ਰਾਹਮਣ ਕਾਲ ਵਿਚ ਯੱਗ ਆਦਿ ਦਾ ਇਤਨਾ ਵਿਸਥਾਰ ਹੋਇਆ ਕਿ ਇਸ ਦਾ ਪੂਰਨ ਗਿਆਨ ਪ੍ਰਾਪਤ ਕਰਨ ਲਈ ਕਲਪ-ਸੂਤਰ ਦੀ ਰਚਨਾ ਕਰਨ ਦੀ ਲੋੜ ਪੈ ਗਈ। ਸੁਲਬ ਸੂਤਰ ਵੀ ਕਲਪ ਸੂਤਰ ਦੇ ਹੀ ਅੰਗ ਹਨ ਤੇ ਇਨ੍ਹਾਂ ਦਾ ਸਿੱਧਾ ਸਬੰਧ ਸ਼੍ਰਤ ਸੂਤਰਾਂ ਨਾਲ ਹੈ।

'ਸੁਲਬ' ਸ਼ਬਦ ਦਾ ਅਰਥ ਹੈ ਨਾਪਣ ਦਾ ਸੂਤਰ ਅਰਥਾਤ ਨਾਪਣ ਦਾ ਡੋਰਾ। ਇਸ ਨਾਂ ਦੇ ਅਨੁਸਾਰ ਸੁਲਬ ਸੂਤਰਾਂ ਵਿਚ ਯੱਗ ਦੀ ਵੇਦੀ ਨਾਪਣਾ ਤੇ ਉਸ ਦੀ ਲੰਬਾਈ ਚੌੜਾਈ ਤੇ ਵੇਦੀ ਬਣਾਉਣ ਲਈ ਭੂਮੀ ਚੁਣਨਾ ਆਦਿ ਯੱਗ ਲਈ ਲੋੜੀਂਦੀਆਂ ਗੱਲਾਂ ਨੂੰ ਵਧੇਰੇ ਵਿਸਥਾਰ ਨਾਲ ਵਰਣਨ ਕੀਤਾ ਗਿਆ ਹੈ।

ਸੋਮ ਯੱਗ, ਮੇਧ ਯੱਗ ਤੇ ਬਾਜਸਨੇਯ ਯੱਗਾਂ ਵਿਚ ਲੋੜੀਂਦੀਆਂ ਚੀਜ਼ਾਂ ਦਾ ਵੀ ਵੱਖ-ਵੱਖ ਵਰਣਨ ਇਨ੍ਹਾਂ ਸੁਲਬ ਸੂਤਰਾਂ ਵਿਚ ਕੀਤਾ ਗਿਆ ਹੈ। ਇਨ੍ਹਾਂ ਨੂੰ ਇਕ ਤਰ੍ਹਾਂ ਜੁਮੈਂਟਰੀ ਦਾ ਗ੍ਰੰਥ ਸਮਝਿਆ ਜਾਣਾ ਚਾਹੀਦਾ ਹੈ। ਜੁਮੈਂਟਰੀ ਦੇ ਸਿਧਾਂਤਾਂ ਦੀ ਕਾਢ ਕਢਣ ਵਾਲਾ ਪੱਛਮੀ ਵਿਦਵਾਨ ਫ਼ੀਸਾਗੋਰਸ ਮੰਨਿਆ ਗਿਆ ਹੈ ਪਰ ਸੁਲਬ ਸੂਤਰ ਇਸ ਤੋਂ ਵੀ ਹਜ਼ਾਰਾਂ ਵਰ੍ਹੇ ਪਹਿਲੇ ਰਚੇ ਗਏ ਹਨ ਤੇ ਭਾਰਤ ਵਾਸੀਆਂ ਨੂੰ ਇਸ ਦਾ ਗਿਆਨ ਬਹੁਤ ਸਮਾਂ ਪਹਿਲਾਂ ਤੋਂ ਹੋ ਗਿਆ ਸੀ।

—ਕ੍ਰਿਸ਼ਨ ਦੱਤ ਸ਼ਾਸਤਰੀ

**ਸੁੱਲਾ, ਲੂਸ਼ੀਅਸ ਕਾਰਨੇਲੀਅਸ** (Sulla, Lucius Cornelius–138-78 ਈ. ਪੂ.) : ਇਹ ਪ੍ਰਾਚੀਨ ਰੋਮ ਦਾ ਇਕ ਉੱਘਾ ਜਰਨੈਲ ਅਤੇ ਡਿਕਟੇਟਰ ਸੀ ਜਿਸਨੇ ਰੋਮਨ ਗਣਰਾਜ ਨੂੰ ਮਜ਼ਬੂਤ ਕਰਨ ਖ਼ਾਤਰ ਉੱਥੋਂ ਦੇ ਸੰਵਿਧਾਨ ਵਿਚ ਬਹੁਤ ਹੀ ਅਹਿਮ ਤੇ ਮਹਾਨ ਸੁਧਾਰ ਕੀਤੇ। 105 ਈ. ਪੂ. ਵਿਚ ਇਸਨੇ ਕੁਏਸਟਰ (Quaestor) ਦੇ ਤੌਰ ਤੇ ਮਾਰੀਅਸ ਅਧੀਨ ਕੰਮ ਕੀਤਾ ਤੇ ਨਾਮਣਾ ਖੱਟਿਆ। 93 ਈ. ਪੂ. ਵਿਚ ਇਸ ਨੂੰ ਪ੍ਰੇਟਰ (Praetor) ਅਤੇ 92 ਈ. ਪੂ. ਵਿਚ ਸਿਲਸਿਆ ਦਾ ਗਵਰਨਰ ਨਿਯੁਕਤ ਕਰ ਦਿੱਤਾ ਗਿਆ।

90-89 ਈ. ਪੂ. ਵਿਚ ਇਸ ਨੇ ਸੋਸ਼ਲ ਵਾਰ (Social war) ਵਿਚ ਭਾਗ ਲਿਆ ਤੇ 88 ਈ. ਪੂ. ਵਿਚ ਇਸ ਨੂੰ ਕਾਂਸਲ (Consal) ਚੁਣ ਲਿਆ ਗਿਆ। ਹੌਲੀ ਹੌਲੀ ਇਹ ਤਾਕਤ ਪਕੜਦਾ ਗਿਆ।

ਇਸ ਨੇ ਏਥਨਜ਼ (86) ਅਤੇ ਬੋਸ਼ੀਆਨ ਯੂਨਾਨ (Boetian Greece) ਤੇ ਫ਼ੈਸਲਾਕੁਨ ਜਿੱਤਾਂ ਪ੍ਰਾਪਤ ਕੀਤੀਆਂ ਤੇ ਰਾਜਾ ਮਿਥਰੇਡੇਟਸ ਨੂੰ ਇਕ ਦੰਡ ਰੂਪ ਸੰਧੀ ਲਈ ਮਜਬੂਰ ਕੀਤਾ। ਇਸ ਦੇ ਦੁਸ਼ਮਣਾਂ ਨੇ ਇਸ ਨੂੰ ਰੋਮ ਦਾ ਦੁਸ਼ਮਣ ਘੋਸ਼ਤ ਕਰ ਦਿੱਤਾ ਸੀ ਪਰ ਇਹ ਇਟਲੀ ਤੋਂ ਪਰਤ ਕੇ 82 ਈ. ਪੂ. ਵਿਚ ਪ੍ਰੇਨੇਸਟੇ (Praeneste) ਵਿਖੇ ਆਪਣੇ ਵਿਰੋਧੀਆਂ ਨੂੰ ਸ਼ਿਕਸਤ ਦੇ ਕੇ ਘਰੇਲੂ ਜੰਗ ਖ਼ਤਮ ਕਰਦਿਆਂ ਰੋਮ ਦਾ ਡਿਕਟੇਟਰ ਬਣ ਗਿਆ। ਇਸ ਨੇ ਪ੍ਰਭਾਵੀ ਤੇ ਵਿਸ਼ਾਲ ਪ੍ਰੋਗਰਾਮਾਂ ਰਾਹੀਂ ਕਈ ਪ੍ਰਸ਼ਾਸਕੀ ਸੁਧਾਰ ਕਰਕੇ ਰੋਮ ਵਿਚ ਸੈਨਿਟ ਦੀ ਸ੍ਰੇਸ਼ਠਤਾ ਮੁੜ ਸਥਾਪਤ ਕੀਤੀ ਜਿਸ ਦਾ ਮੰਤਵ ਕਾਰਜਕਾਰੀ ਤੇ ਨਿਆਂਪਾਲਿਕਾ ਦੀਆਂ ਵਧੀਕੀਆਂ ਤੋਂ ਆਮ ਜਨਤਾ ਦੇ ਹੱਕਾਂ ਦੀ ਰਾਖੀ ਕਰਨਾ ਸੀ। ਸੁੱਲਾ ਨੇ ਅਚਾਨਕ ਹੀ 79 ਈ. ਪੂ. ਵਿਚ ਰਾਜਕਾਜ ਤੋਂ ਅਸਤੀਫ਼ਾ ਦੇ ਦਿੱਤਾ।

ਇਸ ਦੀ ਮੌਤ 78 ਈ. ਪੂ. ਵਿਚ ਆਧੁਨਿਕ ਪੂਜ਼ੂਓਲੀ, ਇਟਲੀ ਵਿਖੇ ਹੋਈ।

ਹ ਪੂ.—ਐਨ. ਬ੍ਰਿ. ਮਾ. 9:661.

**ਸੁਲੇਮਾਨ** (Solomon) : ਸੁਲੇਮਾਨ ਦਾ ਜ਼ਿਕਰ ਬਾਈਬਲ ਅਤੇ ਕੁਰਾਨ ਦੋਹਾਂ ਵਿਚ ਆਉਂਦਾ ਹੈ। ਬਾਈਬਲ ਅਨੁਸਾਰ ਇਹ ਇਕ ਸ਼ਕਤੀਸ਼ਾਲੀ ਇਸਰਾਈਲੀ ਬਾਦਸ਼ਾਹ ਸੀ, ਜਿਸ ਨੇ 974 ਈ. ਪੂ. ਤੋਂ ਲੈ ਕੇ 937 ਈ. ਪੂ. ਤਕ ਰਾਜ ਕੀਤਾ। ਇਹ ਬਤਸ਼ਬਾ (Bathsheba) ਦੀ ਕੁੱਖੋਂ ਦਾਊਦ (David) ਦਾ ਪੁੱਤਰ ਸੀ। ਇਸ ਨੇ ਮਿਸਰ ਦੇ ਫ਼ਰਊਨ (Pharaoh) ਦੀ ਧੀ ਨਾਲ ਵਿਆਹ ਕਰਕੇ ਅਤੇ ਤਾਇਰ ਦੇ ਹਾਕਮ ਹਿਰਮ ਨਾਲ ਮਿੱਤਰਤਾ ਗੰਢ ਕੇ ਆਪਣੀ ਸਿਆਸੀ ਤਾਕਤ ਵਧਾਈ। ਸੁਲੇਮਾਨ ਨੇ ਵਪਾਰ ਨੂੰ ਖ਼ੂਬ ਚਮਕਾਇਆ ਤੇ ਇਮਾਰਤਸਾਜ਼ੀ ਦੇ ਖੇਤਰ ਵਿਚ ਮਹੱਤਵਪੂਰਨ ਕੰਮ ਕੀਤਾ। ਇਹ ਆਪ ਯਾਵੇ (Yahway) ਦਾ ਉਪਾਸ਼ਕ ਸੀ ਪਰੰਤੂ ਧਰਮ ਦੇ ਮਾਮਲੇ ਵਿਚ ਕਾਫ਼ੀ ਉਦਾਰ ਸੀ।

ਇਸਲਾਮੀ ਸਾਹਿਤ ਵਿਚ ਇਸ ਦਾ ਜ਼ਿਕਰ ਹੋਰਵੇਂ ਮਿਲਦਾ ਹੈ। ਅਰਬੀ ਇਤਿਹਾਸਕਾਰ ਸੰਸਾਰ ਦੇ ਚਾਰ ਪ੍ਰਮੁਖ ਬਾਦਸ਼ਾਹਾਂ ਨਮਰੂਦ, ਨੌਸ਼ਰ, ਸੁਲੇਮਾਨ ਤੇ ਸਿਕੰਦਰ ਵਿਚੋਂ ਸੁਲੇਮਾਨ ਨੂੰ ਸ੍ਰੇਸ਼ਠ ਮੰਨਦੇ ਹਨ। ਕੁਰਾਨ ਵਿਚ ਇਸ ਨੂੰ ਪੈਗ਼ੰਬਰ ਦੱਸਿਆ ਗਿਆ ਹੈ। ਇਹ ਇਕ ਮਹਾਨ ਨਿਆਂਕਾਰ ਸੀ। ਰਵਾਇਤ ਅਨੁਸਾਰ ਸੁਲੇਮਾਨ ਨੂੰ ਪੰਛੀਆਂ ਦੀ ਬੋਲੀ ਸਮਝਣ ਅਤੇ ਮੀਂਹ ਹਨੇਰੀ ਵੱਸ ਕਰਨ ਦੀ ਰੱਬੀ ਦਾਤ ਪ੍ਰਾਪਤ ਸੀ। ਕਿਹਾ ਜਾਂਦਾ ਹੈ ਕਿ ਪ੍ਰਸਿੱਧ ਫ਼ਿਲਾਸਫ਼ਰ ਫ਼ੀਸਾਗੋਰਸ ਨੇ ਸਾਰੀ ਵਿਦਿਆ ਸੁਲੇਮਾਨ ਤੋਂ ਸਿੱਖੀ ਸੀ। ਇਸ ਕੋਲ ਜਾਦੂ ਦੀ ਇਕ ਅੰਗੂਠੀ ਸੀ, ਜਿਸ ਨਾਲ ਇਸ ਨੇ ਸਿਬਾ (Sheba) ਦੀ ਮਲਕਾ ਬਲਕੀਸ਼ ਦਾ ਤਖ਼ਤ ਅੱਖ ਦੇ ਫੋਰ ਵਿਚ ਯੇਰੋਸ਼ਲਮ ਚੁਕਵਾ ਲਿਆਂਦਾ ਸੀ। ਈਰਾਨੀ ਰਵਾਇਤਾਂ ਅਨੁਸਾਰ ਸੁਲੇਮਾਨ ਤੇ ਜਮਸ਼ੇਦ ਇਕੋ ਹੀ ਵਿਅਕਤੀ ਦੇ ਦੋ ਨਾਂ ਹਨ।

ਕੁਰਾਨ ਵਿਚ ਆਉਂਦਾ ਹੈ ਕਿ ਇਕ ਵਾਰੀ ਸੁਲੇਮਾਨ ਪ੍ਰਾਰਥਨਾ ਕਰਨੀ ਭੁੱਲ ਗਿਆ ਤੇ ਫਿਰ ਪਸ਼ਚਾਤਾਪ ਵਜੋਂ ਉਸ ਨੇ ਘੋੜਿਆਂ ਦੀ ਕੁਰਬਾਨੀ ਦਿੱਤੀ। ਪਰ ਇਸ ਗ਼ਲਤੀ ਕਾਰਨ ਇਸ ਦਾ ਰਾਜ ਖੁੱਸ ਗਿਆ ਤੇ ਇਸ ਦੇ ਇਕ ਹਮਸ਼ਕਲ ਨੇ ਇਸ ਦਾ ਰਾਜ ਸੰਭਾਲ ਲਿਆ। ਤੋਬਾ ਕਰਨ ਤੇ ਹੀ ਇਸ ਦਾ ਛੁਟਕਾਰਾ ਹੋਇਆ। ਜਦੋਂ ਇਸ ਦੀ ਮੌਤ ਦਾ ਸਮਾਂ ਨੇੜੇ ਆਇਆ ਤਾਂ ਇਹ ਆਪਣੇ ਸੋਟੇ ਦੀ ਟੇਕ ਲਾ ਕੇ ਆਰਾਮ ਨਾਲ ਖੜਾ ਸੀ ਕਿ ਸਿਉਂਕ ਨੇ ਸੋਟੇ ਨੂੰ ਅੰਦਰੋਂ ਖਾ ਲਿਆ ਤੇ ਸੁਲੇਮਾਨ ਡਿੱਗ ਕੇ ਮਰ ਗਿਆ।

ਇਸ ਦੇ ਮਕਬਰੇ ਦਾ ਠੀਕ ਸਥਾਨ ਪਤਾ ਨਹੀਂ। ਕਈ ਇਸ ਨੂੰ ਯੇਰੋਸ਼ਲਮ ਵਿਚ, ਕਈ ਸਮੁੰਦਰ ਵਿਚ ਤੇ ਕਈ ਅੰਡੇਮਾਨ ਦੀਪ ਵਿਚ ਮੰਨਦੇ ਹਨ। ਕਹਿੰਦੇ ਹਨ ਸੁਲੇਮਾਨ ਦੀਆਂ ਸੱਤ ਸੌ ਵਹੁਟੀਆਂ ਅਤੇ ਤਿੰਨ ਸੌ ਗੋਲੀਆਂ ਸਨ, ਉਸ ਦਾ ਪੁੱਤਰ 'ਰਹਬਯਾਮ' ਹੋਇਆ, ਜਿਸ ਨੇ ਯੇਰੋਸ਼ਲਮ ਵਿਚ ਰਾਜ ਕੀਤਾ।

ਰਵਾਇਤ ਅਨੁਸਾਰ ਇਸ ਨੇ ਅਨੇਕਾਂ ਮਹੱਲ, ਕਿਲ੍ਹੇ, ਹਮਾਮ ਅਤੇ ਤਾਲਾਬ ਆਦਿ ਬਣਵਾਏ। ਸੁਲੇਮਾਨ ਨੇ ਬੇਸ਼ੁਮਾਰ ਦੌਲਤ ਇਕੱਠੀ ਕੀਤੀ। ਇਸ ਦਾ ਆਪਣਾ ਤਖ਼ਤ ਖ਼ਾਲਸ ਸੋਨੇ ਦਾ ਸੀ। ਇਸ ਨੇ ਯੇਰੋਸ਼ਲਮ ਵਿਚ ਈਸਾਈਆਂ ਤੇ ਯਹੂਦੀਆਂ ਦਾ ਜਗਤ ਪ੍ਰਸਿੱਧ ਮੰਦਰ ਬਣਵਾਇਆ।

ਇਹ ਵੀ ਕਿਹਾ ਜਾਂਦਾ ਹੈ ਕਿ ਆਰਾਮੀ ਤੇ ਅਰਬੀ ਲਿਪੀਆਂ ਸੁਲੇਮਾਨ ਨੇ ਹੀ ਬਣਾਈਆਂ। ਅਰਬੀ ਵਿਚ ਲਿਖੀਆਂ ਜਾਦੂ-ਟੂਣੇ ਦੀਆਂ ਪੁਸਤਕਾਂ ਦਾ ਲੇਖਕ ਵੀ ਇਸ ਨੂੰ ਹੀ ਮੰਨਿਆ ਜਾਂਦਾ ਹੈ। ਇਸ ਦੇ ਅਖਾਣ ਜਗਤ ਪ੍ਰਸਿੱਧ ਹਨ।

**ਸੁਲੇਮਾਨ ਦੇ ਭਜਨ** (Psalms of Solomon)—ਸੁਲੇਮਾਨ ਦੇ 18 ਭਜਨ ਪ੍ਰਾਚੀਨ ਈਸਾਈ ਧਰਮ ਵਿਚ ਕੋਈ ਬਹੁਤ ਮਾਨਤਾ ਨਹੀਂ ਰੱਖਦੇ ਪਰ ਯਹੂਦੀ ਇਬਾਦਤਗਾਹਾਂ ਵਿਚ ਇਹ ਪ੍ਰਾਰਥਨਾ ਦਾ ਭਾਗ ਹਨ। ਕਈ ਇਨ੍ਹਾਂ ਨੂੰ ਸੁਲੇਮਾਨ ਦੀ ਰਚਨਾ ਨਹੀਂ ਮੰਨਦੇ। ਇਸ

ਪੁਸਤਕ ਦੇ ਆਰੰਭ ਵਿਚ ਜੰਗ ਦੇ ਖ਼ਤਰੇ ਦੀਆਂ ਗੱਲਾਂ ਅਤੇ ਭਵਿੱਖ ਵਿਚ ਯੇਰੂਸ਼ਲਮ ਦੀ ਹੋਣ ਵਾਲੀ ਤਬਾਹੀ ਦਾ ਵਰਣਨ ਮਿਲਦਾ ਹੈ। ਇਸ ਵਿਚ ਦਾਊਦ ਤੋਂ ਤਖ਼ਤ ਖੋਹਣ ਵਾਲੇ ਮਕਾਬੀ (Maccabees) ਰਾਜਿਆਂ ਦੀ ਨਿੰਦਿਆ ਕੀਤੀ ਗਈ ਹੈ ਤੇ ਇਕ ਨਵੇਂ ਮਸੀਹਾ ਦੇ ਪ੍ਰਗਟ ਹੋਣ ਦਾ ਐਲਾਨ ਵੀ ਕੀਤਾ ਗਿਆ ਹੈ। ਇਹ ਭਜਨ ਹਿੰਦੂ ਮੱਤ ਦੇ ਭਜਨਾਂ ਨਾਲ ਬਹੁਤ ਮੇਲ ਖਾਂਦੇ ਹਨ।

**ਸੁਲੇਮਾਨ ਦੀਆਂ ਕਵਿਤਾਵਾਂ** (Odes of Solomon)–ਇਹ 42 ਅਪ੍ਰਮਾਣੀਕ ਕਵਿਤਾਵਾਂ ਦਾ ਸੰਗ੍ਰਹਿ ਹੈ, ਜਿਸ ਦਾ ਪ੍ਰਾਚੀਨ ਈਸਾਈਆਂ ਨੂੰ ਗਿਆਨ ਸੀ। ਛੇਵੀਂ ਤੋਂ ਨੌਵੀਂ ਸਦੀ ਦੀ ਪੁਰਾਣੀ ਅੰਜੀਲ ਦੇ ਅਪ੍ਰਮਾਣੀਕ ਸੰਸਕਰਣਾਂ ਵਿਚ ਵੀ ਇਹ ਪੁਸਤਕ ਆਉਂਦੀ ਹੈ।

ਡਾ. ਰੈਂਡਲ ਹੈਰਿਸ (Dr. Randel Harris) ਨੂੰ ਇਹ ਕਵਿਤਾਵਾਂ 16ਵੀਂ ਸਦੀ ਦੀ ਇਕ ਸੀਰੀਆਈ ਹੱਥ-ਲਿਖਤ ਵਿਚ ਲੱਭੀਆਂ। ਉਸ ਤੋਂ ਪਹਿਲਾਂ ਇਨ੍ਹਾਂ ਦਾ ਪਾਠ ਪਿਸਤਿਸ ਸੋਫੀਆ (Pistis Sophia) ਵਿਚ ਹੀ ਮਿਲਦਾ ਸੀ। ਇਹ ਮੁੱਢ ਵਿਚ ਯੂਨਾਨੀ ਭਾਸ਼ਾ ਵਿਚ ਲਿਖੀਆਂ ਗਈਆਂ ਪ੍ਰਤੀਤ ਹੁੰਦੀਆਂ ਹਨ। ਇਨ੍ਹਾਂ ਵਿਚ ਗਿਆਨਵਾਦੀ ਯਹੂਦੀ ਤੇ ਈਸਾਈ ਵਿਚਾਰਾਂ ਦਾ ਮਿਸ਼ਰਣ ਹੈ। ਇਨ੍ਹਾਂ ਵਿਚ ਉੱਚ ਪੱਧਰ ਦਾ ਅਧਿਆਤਮਕ ਅਨੁਭਵ ਪ੍ਰਗਟਾਇਆ ਗਿਆ ਹੈ।

ਹ. ਪੁ.—ਬਾ. ਐਨ. ਇਸ. 549; ਮ. ਕੋ.

**ਸੁਲੇਮਾਨ ਪਹਿਲਾ ਮਹਾਨ** (ਰਾਜ ਕਾਲ 1530-1566 ਈ.) : ਸੁਲੇਮਾਨ ਪਹਿਲਾ ਤੁਰਕੀ ਸਾਮਰਾਜ ਦਾ ਇਕ ਪ੍ਰਸਿੱਧ ਬਾਦਸ਼ਾਹ ਸੀ, ਜਿਸ ਨੂੰ ਤੁਰਕ ਲੋਕ ਕਾਨੂੰਨੀ ਕਹਿੰਦੇ ਹਨ ਅਤੇ ਈਸਾਈ ਜਗਤ ਇਸ ਨੂੰ 'ਸੁਲੇਮਾਨ ਮਹਾਨ' ਦੇ ਨਾਂ ਨਾਲ ਯਾਦ ਕਰਦਾ ਹੈ। ਇਸ ਦਾ ਜਨਮ ਨਵੰਬਰ, 1494 ਈ. ਜਾਂ ਅਪ੍ਰੈਲ, 1495 ਈ. ਵਿਚ ਸੁਲਤਾਨ ਸਲੀਮ ਪਹਿਲੇ ਦੇ ਘਰ ਹੋਇਆ। ਇਹ ਆਪਣੇ ਦਾਦੇ ਬਾਯਜ਼ੀਦ ਦੂਜੇ ਦੇ ਰਾਜ ਕਾਲ ਵਿਚ ਕਾਫ਼ਾ (Kaffa) ਦਾ ਗਵਰਨਰ ਅਤੇ ਆਪਣੇ ਪਿਤਾ ਦੇ ਰਾਜ ਕਾਲ ਵਿਚ ਪੱਛਮੀ ਏਸ਼ੀਆ ਕੋਚਕ ਵਿਚ ਮਨੀਸਾ (Manisa) ਦਾ ਗਵਰਨਰ ਰਿਹਾ।

ਇਹ ਆਪਣੇ ਪਿਤਾ ਤੋਂ ਬਾਅਦ ਸਤੰਬਰ, 1520 ਈ. ਵਿਚ ਗੱਦੀ ਤੇ ਬੈਠਿਆ। ਇਸ ਨੇ ਆਪਣਾ ਰਾਜ ਕਾਲ ਕੇਂਦਰੀ ਯੂਰਪ ਅਤੇ ਭੂ-ਮੱਧ ਸਾਗਰ ਦੀਆਂ ਈਸਾਈ ਸ਼ਕਤੀਆਂ ਵਿਰੁੱਧ ਹਮਲਿਆਂ ਨਾਲ ਆਰੰਭ ਕੀਤਾ। ਇਸ ਨੇ ਹੰਗਰੀ ਦੇ ਮਹੱਤਵਪੂਰਨ ਸ਼ਹਿਰਾਂ ਨੂੰ ਜਿੱਤ ਕੇ 1526 ਈ. ਵਿਚ ਹੰਗਰੀ ਦੀ ਤਾਕਤ ਨੂੰ ਖ਼ਤਮ ਕਰ ਦਿੱਤਾ। ਹੰਗਰੀ ਦਾ ਬਾਦਸ਼ਾਹ ਲੜਾਈ ਵਿਚ ਮਾਰਿਆ ਗਿਆ। ਇਸ ਉਪਰੰਤ ਇਸ ਨੇ ਆਸਟਰੀਆ ਉੱਪਰ ਦੋ ਹਮਲੇ ਕੀਤੇ ਪਰ ਇਹ ਵੇਖ ਕੇ ਕਿ ਇਕੋ ਵਾਰ ਵਿਚ ਆਸਟਰੀਆ ਉੱਪਰ ਜਿੱਤ ਪ੍ਰਾਪਤ ਕਰਨੀ ਔਖੀ ਹੈ, ਇਸ ਨੇ ਉਸ ਦੇਸ਼ ਨਾਲ 1533 ਈ. ਵਿਚ ਸੁਲ੍ਹਾ ਕਰ ਲਈ।

ਹੰਗਰੀ ਦੇ ਬਾਦਸ਼ਾਹ ਜਾਹਨ ਦੀ ਮੌਤ ਹੋ ਜਾਣ ਤੇ ਆਸਟਰੀਆ ਵਾਲਿਆਂ ਨੇ ਹੰਗਰੀ ਉੱਪਰ ਧਾਵਾ ਬੋਲ ਦਿੱਤਾ। ਸੁਲੇਮਾਨ ਪਹਿਲੇ ਨੇ ਦਖ਼ਲ ਦਿੱਤਾ ਅਤੇ ਇਸ ਪ੍ਰਕਾਰ ਹੰਗਰੀ ਦੇ ਤਿੰਨ ਭਾਗ ਹੋ ਗਏ। 1562 ਈ. ਵਿਚ ਸੁਲ੍ਹਾ ਹੋ ਜਾਣ ਤੇ, ਹੰਗਰੀ ਫਿਰ ਆਪਣੀ ਅਸਲ ਸ਼ਕਲ ਵਿਚ ਸਥਾਪਿਤ ਹੋ ਗਿਆ। ਸੁਲੇਮਾਨ ਨੇ ਪਰਸ਼ੀਆ ਵਿਰੁੱਧ ਵੀ ਤਿੰਨ ਲੜਾਈਆਂ ਲੜੀਆਂ। ਪਹਿਲੀ ਲੜਾਈ ਵਿਚ ਸੁਲੇਮਾਨ ਨੇ ਪੂਰਬੀ ਕੋਚਕ ਏਸ਼ੀਆ ਦੇ ਕੁਝ ਇਲਾਕੇ ਅਤੇ ਇਰਾਕ ਤੇ ਕਬਜ਼ਾ ਕਰ ਲਿਆ। ਦੂਜੀ ਲੜਾਈ (1548-49) ਦੇ ਨਤੀਜੇ ਵਜੋਂ ਝੀਲ ਵਾਨ ਦੇ ਆਲੇ-ਦੁਆਲੇ ਦਾ ਇਲਾਕਾ ਤੁਰਕੀ ਹਕੂਮਤ ਅਧੀਨ ਆ ਗਿਆ। ਤੀਜੀ ਲੜਾਈ (1554-55) ਦੌਰਾਨ ਤੁਰਕੀ ਨੂੰ ਇਸ ਗੱਲ ਦਾ ਅਹਿਸਾਸ ਹੋ ਗਿਆ ਕਿ ਈਰਾਨ ਨੂੰ ਦਬਾਉਣਾ ਮੁਸ਼ਕਲ ਹੈ। ਇਸ ਲਈ ਅਖ਼ੀਰ 1555 ਈ. ਵਿਚ ਦੋਹਾਂ ਰਾਜਾਂ ਵਿਚਕਾਰ ਸੁਲ੍ਹਾ ਹੋ ਗਈ।

ਹੁਣ ਸੁਲੇਮਾਨ ਮਹਾਨ ਅਧੀਨ ਜਲ-ਸੈਨਾ ਬਹੁਤ ਮਜ਼ਬੂਤ ਹੋ ਚੁੱਕੀ ਸੀ। ਤੁਰਕੀ ਦੇ ਜਹਾਜ਼ੀ ਬੇੜੇ ਨੇ ਵੀਨਸ ਅਤੇ ਸਪੇਨ ਦੇ ਮਿਲਵੇਂ ਜਹਾਜ਼ੀ ਬੇੜੇ ਨੂੰ ਹਾਰ ਦਿੱਤੀ। ਇਸ ਪ੍ਰਕਾਰ ਭੂ-ਮੱਧ ਸਾਗਰ ਵਿਚ ਤੁਰਕੀ ਜਲ ਸ਼ਕਤੀ 1571 ਈ. ਵਿਚ ਲੇਪਾਂਟੋ (Lepanto) ਦੀ ਲੜਾਈ ਤਕ ਮਜ਼ਬੂਤ ਰਹੀ। ਉੱਤਰੀ ਅਫ਼ਰੀਕਾ ਵਿਚ ਸ਼ਹਿਰ ਤ੍ਰੀਪੋਲੀ 1551 ਈ. ਵਿਚ ਉਸਮਾਨੀਆਂ ਦੇ ਹੱਥ ਵਿਚ ਆ ਗਿਆ। ਤੁਰਕੀ ਨੇ ਆਪਣੇ ਜਹਾਜ਼ੀ ਬੇੜੇ ਦੀ ਸਹਾਇਤਾ ਨਾਲ ਭਾਰਤ ਤਕ ਵੀ ਮਾਰ ਕੀਤੀ ਅਤੇ 1538 ਈ. ਵਿਚ ਪੁਰਤਗੇਜ਼ੀਆਂ ਤੋਂ ਦਿਊ (Diu) ਖੋਹਣ ਦਾ ਜਤਨ ਕੀਤਾ ਜੋ ਅਸਫਲ ਰਿਹਾ।

ਰਾਜ ਕਾਲ ਦੇ ਅਖੀਰਲੇ ਸਮੇਂ ਵਿਚ ਸੁਲੇਮਾਨ ਨੂੰ ਕੁਝ ਮੁਸ਼ਕਲਾਂ ਪੇਸ਼ ਆਈਆਂ। ਇਸ ਦੇ ਲੜਕਿਆਂ ਨੇ ਆਪੋ ਵਿਚ ਲੜਨਾ ਸ਼ੁਰੂ ਕਰ ਦਿੱਤਾ। ਬਗ਼ਾਵਤ ਦੇ ਸ਼ੱਕ ਵਿਚ ਇਸ ਨੇ ਆਪਣੇ ਵੱਡੇ ਲੜਕੇ ਮੁਸਤਫ਼ਾ ਨੂੰ ਫਾਂਸੀ ਚੜ੍ਹਾ ਦਿੱਤਾ। ਇਸ ਉਪਰੰਤ 1559-61 ਦੌਰਾਨ ਸ਼ਹਿਜ਼ਾਦਾ ਸਲੀਮ ਅਤੇ ਬਾਯਜ਼ੀਦ ਵਿਚਕਾਰ ਤਖ਼ਤ ਦੇ ਉੱਤਰਾਧਿਕਾਰੀ ਬਣਨ ਦੇ ਸਬੰਧ ਵਿਚ ਝਗੜਾ ਛਿੜ ਗਿਆ। ਇਸ ਵਿਚ ਬਾਯਜ਼ੀਦ ਦੀ ਹਾਰ ਹੋਈ ਅਤੇ ਉਸ ਨੂੰ ਫ਼ਾਂਸੀ ਤੇ ਚੜ੍ਹਾ ਦਿੱਤਾ ਗਿਆ। 1566 ਈ. ਵਿਚ 5-6 ਸਤੰਬਰ ਦੀ ਰਾਤ ਨੂੰ ਸੁਲੇਮਾਨ ਦੀ ਹੰਗਰੀ ਵਿਚ ਮੌਤ ਹੋ ਗਈ ਜਿਥੇ ਉਹ ਇਕ ਲੜਾਈ ਵਿਚ ਭਾਗ ਲੈ ਰਿਹਾ ਸੀ।

ਸੁਲੇਮਾਨ ਮਹਾਨ ਨੇ ਕੇਵਲ ਫ਼ੌਜੀ ਜਿੱਤਾਂ ਹੀ ਪ੍ਰਾਪਤ ਨਹੀਂ ਕੀਤੀਆਂ ਸਗੋਂ ਇਸ ਦੇ ਰਾਜ ਕਾਲ ਦੌਰਾਨ ਹੋਰ ਵੀ ਖੇਤਰਾਂ ਵਿਚ ਪ੍ਰਾਪਤੀਆਂ ਹੋਈਆਂ। ਇਸ ਦੇ ਦਰਬਾਰ ਵਿਚ ਬਹੁਤ ਵੱਡੇ ਵੱਡੇ ਰਾਜਨੀਤੀਵਾਨ ਅਤੇ ਪ੍ਰਸ਼ਾਸਕ ਮੌਜੂਦ ਸਨ। ਇਬਰਾਹੀਮ ਤੇ ਰੁਸਤਮ ਵਰਗੇ ਇਸ ਦੇ ਪ੍ਰਧਾਨ ਮੰਤਰੀ ਸਨ। ਇਸ ਦੇ ਦਰਬਾਰ ਵਿਚ ਬਹੁਤ ਵੱਡੇ ਵੱਡੇ ਉਲਮਾ ਵੀ ਮੌਜੂਦ ਸਨ। ਇਸ ਨੇ ਈਸਾਈਆਂ ਤੋਂ ਖੋਹੇ ਸਥਾਨਾਂ ਦੀ ਹਿਫ਼ਾਜ਼ਤ ਲਈ ਕਿਲ੍ਹੇ ਬਣਵਾਏ ਤਾਂ ਜੋ ਵੈਰੀਆਂ ਦਾ ਮੁਕਾਬਲਾ ਡਟ ਕੇ ਕੀਤਾ ਜਾ ਸਕੇ। ਇਸ ਨੇ ਇਸਲਾਮੀ ਸੰਸਾਰ, ਬਗ਼ਦਾਦ ਅਤੇ ਦਮਿਸ਼ਕ ਦੇ ਸ਼ਹਿਰਾਂ ਵਿਚ ਸੁੰਦਰ ਮਸਜਿਦਾਂ ਬਣਵਾਈਆਂ, ਪੁਲ ਆਦਿ ਬਣਵਾਏ ਅਤੇ ਦੇਸ਼ ਵਿਚ ਸੜਕਾਂ ਦਾ ਜਾਲ ਵਿਛਾ ਦਿੱਤਾ। ਸੁਲੇਮਾਨ ਮਹਾਨ ਨੇ ਆਪਣੀ ਰਾਜਧਾਨੀ ਇਸਤੰਬੋਲ ਵਿਚ ਆਪਣੇ ਲਈ ਇਕ ਵੱਖਰੀ ਮਸਜਿਦ ਬਣਵਾਈ।

ਇਸ ਨੇ ਉਸਮਾਨੀ ਰਾਜ ਨੂੰ ਨਵੇਂ ਯੁੱਗ ਦੇ ਅਨੁਕੂਲ ਢਾਲਣ ਦਾ ਜਤਨ ਕੀਤਾ। ਯੂਰਪ ਦੇ ਸਮਕਾਲੀਨ ਬਾਦਸ਼ਾਹ ਇਸ ਨੂੰ ਸੁਲੇਮਾਨ ਮਹਾਨ ਕਹਿੰਦੇ ਸਨ।

ਹ. ਪੁ.—ਐਨ. ਬ੍ਰਿ. ਮੈ. 17:784.

**ਸੁਲੇਮਾਨ ਦੂਜਾ** (1642-1691 ਈ.)– ਇਹ ਤੁਰਕੀ ਦੇ ਸੁਲਤਾਨ ਇਬਰਾਹੀਮ ਦਾ ਲੜਕਾ ਸੀ। ਇਹ 1687 ਈ. ਵਿਚ ਆਪਣੇ ਭਰਾ ਮੁਹੰਮਦ ਚੌਥੇ ਦੀ ਥਾਂ ਗੱਦੀ ਤੇ ਬੈਠਿਆ। ਇਸ ਨੇ ਆਪਣੀ ਤਖ਼ਤਨਸ਼ੀਨੀ ਸਮੇਂ ਭਰਾ ਦਾ ਬਦਲਾ ਲੈਣ ਦਾ ਸੰਕੇਤ ਦਿੱਤਾ ਜਿਸ ਨਾਲ ਕਾਫ਼ੀ ਦਹਿਸ਼ਤ ਫੈਲ ਗਈ।

ਕੁਸਤੁਨਤੂਨੀਆ ਵਿਚ ਜਨੀਸਰੀਆਂ ਨੇ ਬਗ਼ਾਵਤ ਕਰ ਦਿੱਤੀ, ਜਿਸ ਵਿਚ ਹਕੂਮਤ ਦਾ ਵੱਡਾ ਵਜ਼ੀਰ ਕਤਲ ਕਰ ਦਿੱਤਾ ਗਿਆ ਅਤੇ ਉਸ ਦੇ ਖ਼ਾਨਦਾਨ ਦਾ ਵੀ ਸਫ਼ਾਇਆ ਕਰ ਦਿੱਤਾ ਗਿਆ। ਸ਼ਹਿਰ ਵਿਚ ਕਤਲਾਮ ਹੋ ਗਿਆ ਅਤੇ ਲੁੱਟ ਮਾਰ ਵੀ ਹੋਈ ਪਰ ਸੁਲਤਾਨ ਨੇ ਇਸ ਬਗ਼ਾਵਤ ਨੂੰ ਦਬਾ ਦਿੱਤਾ।

ਇਸ ਦੇ ਸਮੇਂ ਆਸਟਰੀਆ ਨਾਲ ਜੰਗ ਹੁੰਦੀ ਰਹੀ, ਜਿਸ ਵਿਚ ਤੁਰਕੀ ਦਾ ਕਾਫ਼ੀ ਨੁਕਸਾਨ ਹੋਇਆ । ਖ਼ੁਸ਼ਕਿਸਮਤੀ ਨਾਲ ਇਸ ਨੂੰ ਕੂਪਰੀਲੀ (ਮੁਸਤਫ਼ਾ) ਵਰਗਾ ਸਿਆਣਾ ਪ੍ਰਬੰਧਕ ਵਜ਼ੀਰ ਮਿਲ ਗਿਆ, ਜਿਸ ਨੇ ਮੁਲਕ ਵਿਚ ਅਮਨ-ਅਮਾਨ ਕਾਇਮ ਕਰ ਦਿੱਤਾ । ਸੁਲਤਾਨ ਵਲੋਂ ਖੁਲ੍ਹ ਦਿੱਤੇ ਜਾਣ ਤੇ ਕੂਪਰੀਲੀ ਮੁਸਤਫ਼ਾ ਨੇ ਬਹੁਤ ਸਾਰੇ ਸੁਧਾਰ ਕੀਤੇ, ਜਿਨ੍ਹਾਂ ਕਰਕੇ ਈਸਾਈ ਪਰਜਾ ਦੀ ਹਾਲਤ ਚੰਗੀ ਹੋ ਗਈ । ਦੇਸ਼ ਦਾ ਪ੍ਰਬੰਧ ਵੀ ਸੁਧਰ ਗਿਆ । 1690 ਈ. ਵਿਚ ਸੁਲੇਮਾਨ ਨੇ ਬੈਲਗ੍ਰੇਡ ਜਿੱਤ ਲਿਆ । 1691 ਈ. ਵਿਚ ਇਸ ਦੀ ਮੌਤ ਹੋ ਗਈ ।

ਪ. ਪੁ.—ਐਨ. ਬ੍ਰਿ. 21:535.

**ਸੁਲੇਮਾਨ ਸ਼ਕੋਹ** : ਸੁਲੇਮਾਨ ਸ਼ਕੋਹ, ਦਾਰਾ ਸ਼ਕੋਹ ਦਾ ਜੇਠਾ ਪੁੱਤਰ ਅਤੇ ਸ਼ਾਹ ਜਹਾਨ ਦਾ ਪੋਤਰਾ ਸੀ । ਦਾਰਾ ਨੇ ਇਕ ਪਾਸੇ ਔਰੰਗਜ਼ੇਬ ਅਤੇ ਮੁਰਾਦ ਦਾ ਮੁਕਾਬਲਾ ਕਰਨ ਲਈ ਆਪਣੀਆਂ ਫ਼ੌਜਾਂ ਭੇਜੀਆਂ ਅਤੇ ਦੂਜੇ ਪਾਸੇ ਉਸ ਨੇ ਆਪਣੇ ਪੁੱਤਰ ਸੁਲੇਮਾਨ ਸ਼ਕੋਹ ਨੂੰ ਸੁਜਾਅ ਦਾ ਟਾਕਰਾ ਕਰਨ ਲਈ ਬੰਗਾਲ ਵਲ ਭੇਜਿਆ । ਸੁਜਾਅ ਉੱਪਰ ਫ਼ਤਹਿ ਪਾਉਣ ਤੋਂ ਛੇਤੀ ਹੀ ਪਿੱਛੋਂ ਦਾਰਾ ਨੇ ਸੁਲੇਮਾਨ ਨੂੰ ਔਰੰਗਜ਼ੇਬ ਦੇ ਵਿਰੁੱਧ ਆਪਣੀ ਸਹਾਇਤਾ ਲਈ 1658 ਈ. ਵਿਚ ਵਾਪਸ ਬੁਲਾਇਆ । ਜਦੋਂ ਇਹ ਅਲਾਹਾਬਾਦ ਦੇ ਨੇੜੇ ਪਹੁੰਚਿਆ ਤਾਂ ਇਸ ਨੂੰ ਆਪਣੇ ਪਿਤਾ ਦੀ ਹਾਰ ਦੀ ਖ਼ਬਰ ਮਿਲੀ । ਇਸ ਦੇ ਜਰਨੈਲ ਜੈ ਸਿੰਘ ਅਤੇ ਦਲੇਰ ਖ਼ਾਂ, ਇਸ ਨੂੰ ਛੱਡ ਕੇ ਔਰੰਗਜ਼ੇਬ ਵਲ ਚਲੇ ਗਏ ।

ਸੁਲੇਮਾਨ ਹਰਦੁਆਰ ਦੇ ਨੇੜਿਉਂ ਲੰਘਦਾ ਹੋਇਆ ਪਨਾਹ ਲਈ ਸ੍ਰੀ ਨਗਰ ਦੇ ਰਾਜਾ ਪ੍ਰਿਥਵੀ ਸਿੰਘ ਕੋਲ ਸ੍ਰੀਨਗਰ ਪੁੱਜ ਗਿਆ । ਰਾਜਾ ਪ੍ਰਿਥਵੀ ਸਿੰਘ ਨੇ ਇਸ ਨੂੰ ਪਨਾਹ ਦੇ ਦਿੱਤੀ । 1659 ਈ. ਵਿਚ ਔਰੰਗਜ਼ੇਬ ਨੇ ਰਾਜਾ ਰਾਜਰੂਪ ਨੂੰ ਸੁਲੇਮਾਨ ਨੂੰ ਲਿਆਉਣ ਲਈ ਸ੍ਰੀਨਗਰ ਭੇਜਿਆ । ਡੇਢ ਸਾਲ ਦੀ ਗੱਲ ਬਾਤ ਪਿੱਛੋਂ ਰਾਜਾ ਜੈ ਸਿੰਘ ਵਲੋਂ ਪ੍ਰਿਥਵੀ ਸਿੰਘ ਨੂੰ ਲਿਖੇ ਗਏ ਇਕ ਖ਼ਤ ਦੇ ਸਿੱਟੇ ਵਜੋਂ ਪ੍ਰਿਥਵੀ ਸਿੰਘ ਦੇ ਪੁੱਤਰ ਮੇਦਨੀ ਸਿੰਘ ਨੇ ਸੁਲੇਮਾਨ ਸ਼ਕੋਹ ਨੂੰ ਔਰੰਗਜ਼ੇਬ ਦੇ ਦਰਬਾਰ ਵਿਚ 2 ਜਨਵਰੀ, 1662 ਨੂੰ ਭੇਜ ਦਿੱਤਾ ।

ਔਰੰਗਜ਼ੇਬ ਨੇ ਉੱਪਰੋਂ ਉੱਪਰੋਂ ਰਾਜਕੁਮਾਰ ਨਾਲ ਹਮਦਰਦੀ ਪ੍ਰਗਟ ਕੀਤੀ ਪਰ ਅਖੀਰ ਉਸ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਅਫ਼ੀਮ ਦਿਵਾ ਕੇ ਮਈ, 1622 ਈ. ਵਿਚ ਮਰਵਾ ਦਿੱਤਾ ।

ਹ. ਪੁ.—ਸ਼ਾਰਟ ਹਿਸਟਰੀ ਆਫ਼ ਔਰੰਗਜ਼ੇਬ—ਜਾਦੂ ਨਾਥ ਸਰਕਾਰ ; ਮੁਗ਼ਲ ਐਂਪਾਇਰ ਇਨ ਇੰਡੀਆ—ਐਸ. ਆਰ. ਸ਼ਰਮਾ.

**ਸੁਲੇਮਾਨ ਖ਼ਾਂ** : ਸੁਲੇਮਾਨ ਖ਼ਾਂ ਸ਼ੇਰ ਸ਼ਾਹ ਦੇ ਪ੍ਰਸਿੱਧ ਅਮੀਰ ਤਾਜ ਖ਼ਾਂ ਕਰਾਨੀ ਦਾ ਭਰਾ ਸੀ ਅਤੇ ਤਾਜ ਖ਼ਾਂ ਵਲੋਂ ਬੰਗਾਲ ਵਿਚ ਬਤੌਰ ਨਾਇਬ ਦੇ ਕੰਮ ਕਰਦਾ ਰਿਹਾ । ਤਾਜ ਖ਼ਾਂ ਦੇ ਬੰਗਾਲ ਦੀ ਗੱਦੀ ਪ੍ਰਾਪਤ ਕਰਨ ਦੇ ਇਕ ਸਾਲ ਪਿੱਛੋਂ ਹੀ ਚਲਾਣਾ ਕਰ ਜਾਣ ਤੇ ਸੁਲੇਮਾਨ ਖ਼ਾਂ ਉਸ ਦੀ ਥਾਂ ਤਖ਼ਤ ਉੱਪਰ ਬੈਠ ਗਿਆ । ਇਸ ਨੇ ਬੰਗਾਲ ਵਿਚ ਅੱਠ ਸਾਲ (1565-1572) ਹਕੂਮਤ ਕੀਤੀ ।

ਸੁਲੇਮਾਨ ਖ਼ਾਂ ਨੇ ਉੜੀਸਾ ਅਤੇ ਕੂਚ ਬਿਹਾਰ ਉੱਪਰ ਹਮਲੇ ਕੀਤੇ ਅਤੇ ਲੁੱਟ ਤੋਂ ਪ੍ਰਾਪਤ ਹੋਏ ਧਨ ਨਾਲ ਆਪਣਾ ਖ਼ਜ਼ਾਨਾ ਭਰਪੂਰ ਕੀਤਾ ਅਤੇ ਵਧਦਾ ਹੋਇਆ ਟਾਂਡਾ ਤਕ ਪਹੁੰਚ ਗਿਆ । ਇਸ ਦੇ ਕੋਲ ਹਾਥੀਆਂ ਦੀ ਗਿਣਤੀ ਵੱਧ ਕੇ 1,000 ਹੋ ਗਈ । ਇਸ ਪ੍ਰਕਾਰ ਇਸ ਦੀ ਤਾਕਤ ਮਜ਼ਬੂਤ ਹੋ ਗਈ ।

11 ਅਕਤੂਬਰ, 1572 ਈ. ਨੂੰ ਸੁਲੇਮਾਨ ਖ਼ਾਂ ਕਰਾਨੀ ਦੀ ਮੌਤ ਹੋ ਗਈ ਅਤੇ ਇਸ ਦਾ ਪੁੱਤਰ ਬਾਯਜ਼ੀਦ ਗੱਦੀ ਉੱਪਰ ਬੈਠਿਆ ।

ਹ. ਪੁ.—ਦੀ ਕੈਂਬਰਿਜ ਹਿਸਟਰੀ ਆਫ਼ ਇੰਡੀਆ, 4.

**ਸੁਲੇਮਾਨ ਚਲੇਬੀ** (ਮੌਤ 1422 ਈ.) : ਇਹ ਇਕ ਤੁਰਕੀ ਕਵੀ ਸੀ । ਇਸ ਦੀ ਇਕੋ ਇਕ ਰਚਨਾ, ਇਕ ਪ੍ਰਸਿਧ ਧਾਰਮਿਕ ਕਵਿਤਾ ਮਵਲੀਦ (Mevlid) ਹੈ ।

ਇਸ ਦਾ ਜਨਮ ਬਰਸਾ ਵਿਖੇ ਹੋਇਆ । ਇਸ ਦਾ ਬਾਪ ਵਜ਼ੀਰ ਸੀ । ਇਹ ਵੱਡਾ ਹੋ ਕੇ ਬਰਸਾ ਦੀ ਇਕ ਵੱਡੀ ਮਸਜਿਦ ਦਾ ਇਮਾਮ ਬਣਿਆ ।

ਇਸ ਦੀ ਰਚਨਾ 'ਮਵਲੀਦ' ਵਿਚ ਪੈਗੰਬਰਹਜ਼ਰਤ ਮੁਹੰਮਦ ਦਾ ਜੀਵਨ ਪ੍ਰਗਟਾਇਆ ਗਿਆ ਹੈ । ਕਵੀ ਦੀ ਇਸ ਰਚਨਾ ਵਿਚ ਹਜ਼ਰਤ ਮੁਹੰਮਦ ਨੂੰ ਸਾਰੇ ਪੈਗੰਬਰਾਂ ਨਾਲੋਂ ਵੱਡਾ ਦਰਸਾਇਆ ਹੈ । ਕਈ ਭਾਸ਼ਾਵਾਂ ਵਿਚ ਇਸ ਕਵਿਤਾ ਦੇ ਤਰਜਮੇ ਵੀ ਹੋ ਚੁੱਕੇ ਹਨ । ਇਸ ਰਚਨਾ ਨੇ ਸੁਲੇਮਾਨ ਚਲੇਬੀ ਨੂੰ ਅਮਰ ਬਣਾ ਦਿੱਤਾ ਹੈ ।

ਭਾਵੇਂ ਇਸ ਰਚਨਾ ਦੀ ਭਾਸ਼ਾ ਸਰਲ ਹੈ, ਪਰ ਇਸ ਵਿਚ ਧਾਰਮਕ ਅਪੀਲ ਬਹੁਤ ਜ਼ਿਆਦਾ ਹੈ । ਇਸ ਨੂੰ ਧਾਰਮਕ ਰਸਮਾਂ, ਖ਼ਾਸ ਕਰਕੇ ਜਨਾਜ਼ੇ ਵੇਲੇ ਗਾਇਆ ਜਾਂਦਾ ਹੈ । ਲੇਖਕ ਨੇ ਆਪਣੇ ਤੋਂ ਪਹਿਲਾਂ ਹੋਏ ਲੇਖਕਾਂ ਦੀਆਂ ਰਚਨਾਵਾਂ ਤੋਂ ਕਾਫ਼ੀ ਕੁਝ ਲੈ ਕੇ ਆਪਣੀ ਰਚਨਾ ਵਿਚ ਸ਼ਾਮਲ ਕੀਤਾ ਹੈ । ਨਾਲ ਹੀ ਇਸ ਨੇ ਹਜ਼ਰਤ ਮੁਹੰਮਦ ਸਬੰਧੀ ਪ੍ਰਚਲਤ ਰਵਾਇਤਾਂ ਤੋਂ ਵੀ ਲਾਭ ਉਠਾਇਆ ਹੈ ।

ਹ. ਪੁ.—ਐਨ. ਬ੍ਰਿ. 21:535.

**ਸੁਲੇਮਾਨ ਪਹਾੜ** (Sulaiman Mountains) : ਇਹ ਕੇਂਦਰੀ ਪਾਕਿਸਤਾਨ ਵਿਚ ਪਰਬਤਾਂ ਦੀ ਇਕ ਲੜੀ ਹੈ ਜੋ ਉੱਤਰ ਵਿਚ ਗੋਮਲ ਦਰਿਆ ਤੋਂ ਲੈ ਕੇ ਦੱਖਣ ਵਿਚ ਸਿੰਧ ਦਰਿਆ ਤਕ ਲਗਭਗ 400 ਕਿ. ਮੀ. ਵਿਚ ਫੈਲੀ ਹੋਈ ਹੈ ਅਤੇ ਉੱਤਰੀ-ਪੱਛਮੀ ਸਰਹੱਦੀ ਸੂਬੇ ਅਤੇ ਪੰਜਾਬ ਨੂੰ ਬਲੋਚਿਸਤਾਨ ਤੋਂ ਵੱਖ ਕਰਦੀ ਹੈ । ਇਸ ਦੀ ਔਸਤ ਉਚਾਈ 1,535 ਮੀ. ਹੈ ਪਰ ਇਸ ਦੀਆਂ ਕਈ ਚੋਟੀਆਂ 3,350 ਮੀ. ਤਕ ਉੱਚੀਆਂ ਵੀ ਹਨ । ਇਸ ਦੀਆਂ ਦੋ ਜੋੜੀਆਂ ਚੋਟੀਆਂ ਨੂੰ ਜੋ 3,380 ਮੀ. ਉੱਚੀਆ ਹਨ 'ਤਖ਼ਤ-ਇ-ਸੁਲੇਮਾਨ' ਕਹਿੰਦੇ ਹਨ । ਸੁਲੇਮਾਨ ਪਹਾੜ ਦਾ ਮੁਖ ਹਿੱਸਾ ਉੱਤਰ-ਦੱਖਣ ਦੀ ਦਿਸ਼ਾ ਵਿਚ ਹੈ ਅਤੇ ਪੂਰਬ ਵਿਚ ਇਸ ਦੀਆਂ ਸਮਾਨਅੰਤਰ ਕਿੰਗਰੇਦਾਰ ਲੜੀਆਂ ਵਧੀਆਂ ਹੋਈਆਂ ਹਨ । ਬਲੋਚਿਸਤਾਨ ਵਲ ਸੁਲੇਮਾਨ ਦੀਆਂ ਇਹ ਕਿੰਗਰੇਦਾਰ ਲੜੀਆਂ ਪੂਰਬ-ਪੱਛਮ ਦੀ ਦਿਸ਼ਾ ਵਲ ਮੁੜਦੀਆਂ ਹੋਈਆਂ ਕੇਂਦਰੀ ਬਰਾਹੂਈ ਪਹਾੜੀ ਲੜੀਆਂ ਨਾਲ ਜਾ ਮਿਲਦੀਆਂ ਹਨ । ਭੂ-ਵਿਗਿਆਨਕ ਪੱਖ ਤੋਂ ਸੁਲੇਮਾਨ ਪਹਾੜ ਦਾ ਉੱਤਰੀ ਭਾਗ ਦੱਖਣੀ ਭਾਗ ਤੋਂ ਭਿੰਨ ਹੈ । ਉੱਤਰੀ ਭਾਗ ਜ਼ਿਆਦਾ ਕਰਕੇ ਰੇਤਲੇ ਪੱਥਰ, ਮਿੱਟੀ ਅਤੇ ਮਾਰਲ ਦਾ ਬਣਿਆ ਹੋਇਆ ਹੈ ਜਦੋਂ ਕਿ ਦੱਖਣੀ ਹਿੱਸੇ ਵਿਚ ਕ੍ਰਿਟੇਸ਼ਸ ਰੇਤਲੇ ਪੱਥਰ ਉੱਪਰ ਪਈ ਸਮੁੰਦਰੀ ਪੀਲੀ ਮਿੱਟੀ ਅਤੇ ਮੂੰਗਾ-ਚੂਨਾ ਪੱਥਰ ਮਿਲਦੇ ਹਨ । ਮਰੀ ( Marri ) ਦੀਆਂ ਪਹਾੜੀਆਂ ਵਿਚ ਪੈਟਰੋਲ ਵੀ ਕੱਢਿਆ ਜਾਂਦਾ ਰਿਹਾ ਹੈ । ਦੱਖਣੀ ਢਲਾਣ ਤੇ ਬਨਸਪਤੀ ਬਹੁਤ ਘੱਟ ਹੈ । ਕੇਂਦਰੀ ਹਿੱਸੇ ਵਿਚ ਜ਼ੈਤੂਨ ਕਾਫ਼ੀ ਮਾਤਰਾ ਵਿਚ ਹੁੰਦਾ ਹੈ । ਉੱਤਰ ਵਿਚ ਉੱਚੀਆਂ ਚੋਟੀਆਂ ਤੇ ਚਿਲਗੋਜ਼ੇ ਦੇ ਰੁੱਖ ਬਹੁਤ ਹੁੰਦੇ ਹਨ ਜਿਨ੍ਹਾਂ ਦੇ ਫਲ ਵੇਚੇ ਜਾਂਦੇ ਹਨ ।

ਸੁਲੇਮਾਨ ਦੀ ਚੋਟੀ 'ਤਖ਼ਤ-ਇ-ਸੁਲੇਮਾਨ' ਨੂੰ ਹਿੰਦੂਆਂ ਅਤੇ ਮੁਸਲਮਾਨਾਂ ਦਾ ਇਕ ਪਵਿੱਤਰ ਅਸਥਾਨ ਵੀ ਮੰਨਦੇ ਹਨ । ਇਸ ਪਰਬਤ ਦੇ ਉੱਤਰੀ ਹਿੱਸਿਆਂ ਵਿਚ ਅਫ਼ਗਾਨ ਅਤੇ ਦੱਖਣੀ ਹਿੱਸਿਆਂ ਵਿਚ ਬਲੋਚ ਰਹਿੰਦੇ ਹਨ ।

28°31′ ਤੋਂ 32°4′ ਉ. ਵਿਥ.; 67°52′ ਤੋਂ 70°17′ ਪੂ. ਲੰਬ.

ਹ. ਪੁ.—ਕੋਲੀ. ਐਨ. 18:28; ਇੰਪ. ਗ. ਇੰਡ. 23 : 129.

**ਸੁਲੋਚਨਾ** : ਸੁਲੋਚਨਾ ਨਾਗ ਰਾਜ ਵਾਸੁਕੀ ਦੀ ਪੁੱਤਰੀ ਸੀ ।

ਲੰਕਾ ਦੇ ਰਾਜੇ ਰਾਵਣ ਦੇ ਪੁੱਤਰ ਮੇਘਨਾਥ ਨੇ ਭਾਰੀ ਤਪੱਸਿਆ ਕਰ ਕੇ ਪਾਰਵਤੀ ਨੂੰ ਪ੍ਰਸੰਨ ਕਰਕੇ ਇਹ ਵਰ ਪ੍ਰਾਪਤ ਕੀਤਾ ਸੀ ਕਿ ਉਸ ਨੂੰ ਯੁੱਧ ਵਿਚ ਕੋਈ ਨਾ ਹਰਾ ਸਕੇ। ਉਸ ਨੇ ਪਤਾਲ ਲੋਕ ਉੱਤੇ ਚੜ੍ਹਾਈ ਕਰਕੇ ਪਤਾਲ ਦੇ ਰਾਜਾ ਵਾਸੁਕੀ ਨੂੰ ਜਿੱਤ ਲਿਆ ਅਤੇ ਉਸ ਨੂੰ ਕੈਦੀ ਬਣਾ ਕੇ ਲੰਕਾ ਵਿਚ ਲੈ ਆਇਆ। ਵਾਸੁਕੀ ਨੇ ਕਿਹਾ ਕਿ ਜੇਕਰ ਮੈਨੂੰ ਛੱਡ ਦਿੱਤਾ ਜਾਵੇ ਤਾਂ ਮੈਂ ਆਪਣੀ ਪੁੱਤਰੀ ਦਾ ਵਿਆਹ ਮੇਘਨਾਥ ਨਾਲ ਕਰ ਦੇਵਾਂਗਾ। ਇਸ ਤਰ੍ਹਾਂ ਸੁਲੋਚਨਾ ਦਾ ਵਿਆਹ ਮੇਘਨਾਥ ਨਾਲ ਹੋਇਆ।

ਰਾਵਣ ਵੱਲੋਂ ਸੀਤਾ ਹਰਨ ਕੀਤੇ ਜਾਣ ਕਾਰਨ ਰਾਮ ਚੰਦਰ ਜੀ ਦਾ ਰਾਵਣ ਨਾਲ ਲੰਕਾ ਵਿਚ ਯੁੱਧ ਹੋਇਆ। ਇਸ ਯੁੱਧ ਵਿਚ ਲਛਮਣ ਨਾਲ ਯੁੱਧ ਕਰਦਾ ਮੇਘਨਾਥ ਮਾਰਿਆ ਗਿਆ। ਉਸ ਦੇ ਮਿਰਤਕ ਸਰੀਰ ਨੂੰ ਹਨੂਮਾਨ ਨੇ ਰਾਮ ਚੰਦਰ ਜੀ ਪਾਸ ਪਹੁੰਚਾ ਦਿੱਤਾ।

ਸੁਲੋਚਨਾ ਨੂੰ ਜਦ ਆਪਣੇ ਪਤੀ ਦੇ ਮਰਨ ਦੀ ਖ਼ਬਰ ਮਿਲੀ ਤਾਂ ਇਹ ਰਾਮ ਚੰਦਰ ਜੀ ਪਾਸ ਪੁੱਜੀ ਤੇ ਆਪਣੇ ਪਤੀ ਨਾਲ ਸਤੀ ਹੋਣ ਲਈ ਰਾਮ ਚੰਦਰ ਜੀ ਪਾਸੋਂ ਉਸ ਦਾ ਮਿਰਤਕ ਸਰੀਰ ਮੰਗਿਆ। ਰਾਮ ਚੰਦਰ ਜੀ ਨੇ ਮੇਘਨਾਥ ਦਾ ਮਿਰਤਕ ਸਰੀਰ ਸੁਲੋਚਨਾ ਨੂੰ ਦੇ ਦਿੱਤਾ ਤੇ ਸੁਲੋਚਨਾ ਉਸ ਦੀ ਦੇਹ ਨਾਲ ਸਤੀ ਹੋ ਗਈ। ਸੁਲੋਚਨਾ ਦੀ ਗਿਣਤੀ ਪਤੀਬਰਤਾ ਨਾਰੀਆਂ ਵਿਚ ਕੀਤੀ ਜਾਂਦੀ ਹੈ।

ਇਸੇ ਨਾਂ ਦੀ ਬਿਕਰਮ ਦੇ ਪੁੱਤਰ ਮਾਧਵ ਦੀ ਪਤਨੀ ਵੀ ਸੀ।

ਹ. ਪੁ.—ਹਿੰ. ਵਿ. ਕੋ. 12:141-

—ਚਰਿਤਰ ਦੱਤ ਸਾਸਤਰੀ

**ਸੂਐਨ** : ਇਹ ਨਾਂ ਅਮਰੀਕਾ ਦੀ ਆਦਿਵਾਸੀ ਨਸਲ ਦੇ ਕਈ ਫ਼ਿਰਕਿਆਂ ਦੇ ਲੋਕਾਂ ਅਤੇ ਉਨ੍ਹਾਂ ਦੀ ਬੋਲੀ ਲਈ ਵਰਤਿਆ ਜਾਂਦਾ ਹੈ। ਸੂਐਨ ਨਸਲ ਦੇ ਲੋਕ ਆਪਣੇ ਆਪ ਨੂੰ ਡਕੋਟਾ ਜਾਂ ਲਕੋਟਾ ਕਹਿੰਦੇ ਹਨ। 'ਸੂਐਨ' ਸ਼ਬਦ 'ਸੂ' (Sioux) ਤੋਂ ਬਣਿਆ ਹੈ, ਜਿਸਦੇ ਅਰਥ ਹਨ 'ਸੱਪ ਵਰਗਾ' ਭਾਵ ਦੁਸ਼ਮਣ। ਇਹ ਨਾਂ ਇਨ੍ਹਾਂ ਨੂੰ ਗੋਰਿਆਂ ਨੇ ਦਿੱਤਾ, ਜਿਨ੍ਹਾਂ ਵਿਰੁੱਧ ਇਹ ਲੜਦੇ ਰਹਿੰਦੇ ਸਨ।

ਇਨ੍ਹਾਂ ਦੇ ਤਿੰਨ ਗੜ੍ਹ ਮਿਸਿਸਿਪੀ ਦਰਿਆ ਦੇ ਪੱਛਮ ਵੱਲ, ਵਰਜੀਨੀਆ ਰਾਜ ਵਿਚ ਐਪਲੇਚੀਅਨ ਪਹਾੜੀਆਂ ਦੇ ਪੂਰਬ ਵੱਲ ਅਤੇ ਕੈਰੋਲਾਈਨਾ ਰਾਜ ਸਨ। ਪਹਿਲੇ ਦੋ ਗੜ੍ਹ ਲਗਭਗ ਖ਼ਤਮ ਹੋ ਚੁੱਕੇ ਹਨ। ਇਨ੍ਹਾਂ ਤਿੰਨਾਂ ਕੇਂਦਰਾਂ ਵਿਖੇ ਸੂਐਨ ਲੋਕਾਂ ਦੀ ਸੱਭਿਅਤਾ ਅਤੇ ਸਰੀਰਕ ਬਣਾਵਟ ਵਿਚ ਭਿੰਨਤਾ ਸੀ।

ਸੂਐਨ ਲੋਕਾਂ ਦੇ ਬਹੁਤ ਸਾਰੇ ਫ਼ਿਰਕੇ ਸਨ ਜਿਵੇਂ ਡਕੋਟਾ, ਐਸੀਨੇਬੋਇਨ, ਹਿਡਾਤਸਾ, ਵਿਨੇਬਾਗੋ, ਕਰੋ, ਮੈਨਡਨ ਆਦਿ। ਇਨ੍ਹਾਂ ਦੀ ਗਿਣਤੀ ਕਿਸੇ ਸਮੇਂ ਲਗਭਗ ਇਕ ਲੱਖ ਸੀ ਪਰ ਹੁਣ ਲਗਭਗ 40,000 ਰਹਿ ਗਈ ਹੈ।

ਹ. ਪੁ.—ਐਨ. ਅਮੈ. 25:43; ਐਨ. ਬ੍ਰਿ. 20:719-

**ਸੂਸ** (Sousse) : ਇਹ ਟਿਊਨੀਸ਼ੀਆ (Tunisia) ਦਾ ਇਕ ਸ਼ਹਿਰ ਅਤੇ ਵਿਲਾਇਤ ਹੈ। ਪਹਿਲਾਂ ਇਸ ਨੂੰ ਸੂਸਾ (Susa/Sousa) ਵੀ ਕਹਿੰਦੇ ਸਨ। ਇਹ ਸ਼ਹਿਰ ਹੈਮਾਮੈਤ (Hammamet) ਖਾੜੀ ਦੇ ਦੱਖਣੀ ਕੰਢੇ ਤੇ ਟਿਊਨਿਸ ਤੋਂ 150 ਕਿ. ਮੀ. ਦੱਖਣ-ਦੱਖਣ-ਪੂਰਬ ਵੱਲ ਸਥਿਤ ਹੈ। ਦੂਜੀ ਪਿਊਨਿਕ ਲੜਾਈ ਸਮੇਂ ਇਹ ਇਕ ਮਹੱਤਵਪੂਰਨ ਫੋਨੀਸ਼ੀਅਨ ਸ਼ਹਿਰ ਸੀ। ਅਰਬਾਂ ਦੇ ਰਾਜ ਵਿਚ ਇਸ ਸ਼ਹਿਰ ਦਾ ਕਾਫ਼ੀ ਪਤਨ ਹੋਇਆ ਪਰ ਨੌਵੀਂ ਸਦੀ ਵਿਚ ਕੈਰੂਆਨ (Kairouan) ਦੇ ਅਗ਼ਲਾਬ (Aghlab) ਕਬੀਲੇ ਅਧੀਨ ਇਸ ਨੇ ਫਿਰ ਕਾਫ਼ੀ ਉੱਨਤੀ ਕੀਤੀ ਤੇ 11ਵੀਂ ਸਦੀ ਵਿਚ ਬੱਦੂ ਅਰਬਾਂ (Bedouin Arabs) ਦੇ ਹਮਲੇ ਤਕ ਇਹ ਇਨ੍ਹਾਂ ਦੀ ਇਕ ਉੱਘੀ ਬੰਦਰਗਾਹ ਰਿਹਾ। ਸੰਨ 1881 ਤੋਂ 1955 ਤਕ ਫ਼ਰਾਂਸੀਸੀ ਪ੍ਰੋਟੈੱਕਟੋਰੇਟ ਅਧੀਨ ਇਹ ਸ਼ਹਿਰ ਮੁੜ ਇਕ ਮਹੱਤਵਪੂਰਨ ਬੰਦਰਗਾਹ ਅਤੇ ਉੱਘਾ ਵਪਾਰਕ ਕੇਂਦਰ ਬਣ ਗਿਆ ਪਰ ਜ਼ਰਾਇਤੀ ਉਪਜ ਦੀ ਥਾਂ ਇਥੇ ਮੱਛੀ ਫੜਨ ਦਾ ਕੰਮ ਜ਼ਿਆਦਾ ਉੱਨਤ ਹੋ ਗਿਆ। ਇਥੋਂ ਦੀ ਅਰਥ-ਵਿਵਸਥਾ ਜ਼ਿਆਦਾ ਕਰਕੇ ਮੱਛੀ ਦੀ ਡੱਬਾ-ਬੰਦੀ, ਮੁਰੰਮਤ ਤੇ ਚਾਲੂ ਮਸ਼ੀਨਾਂ ਦੇ ਪੁਰਜ਼ੇ ਤਿਆਰ ਕਰਨ, ਜ਼ੈਤੂਨ ਦਾ ਤੇਲ ਕੱਢਣ ਤੇ ਸੂਤੀ ਕੱਪੜੇ ਦੇ ਉਦਯੋਗ ਆਦਿ ਤੇ ਆਧਾਰਿਤ ਹੈ। ਸ਼ਹਿਰ ਦੀ ਨਵੀਂ ਆਬਾਦੀ ਬੰਦਰਗਾਹ ਦੇ ਨਜ਼ਦੀਕ ਹੈ। ਇਥੇ ਮਸੀ-ਦ-ਸੂਸ (Musee-de-Souse) ਨਾਮੀ ਇਕ ਅਜਾਇਬ ਘਰ ਹੈ, ਜਿਸ ਵਿਚ ਰੋਮਨ ਅਤੇ ਮੁੱਢਲੇ ਈਸਾਈ ਕਾਲ ਦੀਆਂ ਬਹੁਤ ਸਾਰੀਆਂ ਵਸਤਾਂ ਹਨ।

ਆਬਾਦੀ– ਸ਼ਹਿਰ–58,161 (ਤਾ. ਮਰ.)

$36^{\circ}49'$ ਉ. ਵਿਥ. $10^{\circ}38'$ ਪੂ. ਲੰਬ

ਹ. ਪੁ.—ਐਨ. ਬ੍ਰਿ. 21:38; ਐਨ. ਬ੍ਰਿ. ਮਾ. 9:368.

**ਸੂਸਾ** (Susa) : ਸੂਸਾ, ਜਿਸਨੂੰ ਅੱਜਕਲ੍ਹ ਸ਼ੂਸ਼ (Shush) ਵੀ ਆਖਦੇ ਹਨ, ਈਰਾਨ ਦਾ ਇਕ ਪ੍ਰਾਚੀਨ ਸ਼ਹਿਰ ਹੈ ਜੋ ਈਰਾਨ ਦੇ ਸਭ ਤੋਂ ਪੁਰਾਣੇ ਰਾਜ ਈਲੈਮ (Elam) ਦੀ ਰਾਜਧਾਨੀ ਸੀ। ਇਹ 522 ਈ. ਪੂ. ਤੋਂ ਬਾਦਸ਼ਾਹ ਦਾਰਾ ਪਹਿਲੇ (Darius I) ਤੇ ਉਸਦੇ ਉੱਤਰਾਧਿਕਾਰੀਆਂ ਦਾ ਪ੍ਰਬੰਧਕੀ ਸ਼ਹਿਰ ਰਿਹਾ ਹੈ। ਇਹ ਈਰਾਨ ਦੇ ਖੂਜ਼ਿਸਤਾਨ (Khuzistan) ਖੰਡ ਵਿਚ ਦਰਿਆ ਕਾਰਕੇਕਰ (Karkheh Kur) ਦੇ ਕੰਢੇ ਨੇੜੇ ਜ਼ੈਗਰਸ (Zagros) ਪਹਾੜੀਆਂ ਦੀਆਂ ਜੜ੍ਹਾਂ ਵਿਚ ਵਾਕਿਆ ਹੈ।

ਸੰਨ 1850 ਵਿਚ ਵਿਲੀਅਮ ਕੈਨਥ ਲੋਫਟਸ (William Kenneth Loftus) ਨਾਮੀ ਅੰਗਰੇਜ਼ ਪੁਰਾ-ਖੋਜੀ ਅਨੁਸਾਰ ਇਥੇ ਚਾਰ ਥੇਹ ਹਨ ਜਿਨ੍ਹਾਂ ਵਿਚੋਂ ਇਕ, ਜਿਸ ਦੀ ਖੁਦਾਈ (1897-1908) ਫ਼ਰਾਂਸੀਸੀ ਖੋਜੀ ਜੇ. ਡੀ. ਮਾਰਗਨ ਨੇ ਕੀਤੀ ਹੈ, ਵਿਚੋਂ ਕਿਲ੍ਹੇ ਦੇ ਖੰਡਰ ਮਿਲੇ ਹਨ। ਦੂਜੇ ਥੇਹ ਵਿਚੋਂ ਦਾਰਾ ਪਹਿਲੇ ਦੇ ਮਹੱਲ ਦਾ ਪਤਾ ਲੱਗਾ ਹੈ। ਤੀਜੇ ਵਿਚ ਰਾਇਲ ਈਲੈਮਾਈਟ (Elamite) ਸ਼ਹਿਰ ਦੇ ਖੰਡਰ ਮਿਲੇ ਹਨ। ਚੌਥਾ ਥੇਹ ਗ਼ਰੀਬ ਘਰਾਂ ਦੀ ਨਿਸ਼ਾਨੀ ਹੈ।

ਡੂੰਘੀਆਂ ਤਹਿਆਂ ਵਿਚੋਂ ਬੜੇ ਖ਼ੂਬਸੂਰਤ ਮਿੱਟੀ ਦੇ ਬਰਤਨ ਮਿਲੇ ਹਨ ਜੋ ਵੱਖ ਵੱਖ ਦੋ ਸੱਭਿਅਤਾਵਾਂ ਦੇ ਪ੍ਰਤੀਕ ਹਨ। ਉਪਰਲੀਆਂ ਤਹਿਆਂ ਵਿਚੋਂ ਈਲੈਮਾਈਟ ਅਤੇ ਆਰੰਭਕ ਬਾਬਲ ਸੱਭਿਅਤਾਵਾਂ ਦੇ ਚਿੰਨ੍ਹ ਮਿਲੇ ਹਨ। ਇਨ੍ਹਾਂ ਤੋਂ ਇਲਾਵਾ ਹੋਰ ਵੀ ਕਈ ਖੰਡਰ ਮਿਲੇ ਹਨ। 14ਵੀਂ ਸਦੀ ਈ. ਪੂ. ਤੋਂ ਬਾਅਦ ਕੁਝ ਸਮੇਂ ਤਕ ਇਹ ਇਲਾਕਾ ਰੇਸ਼ਮ, ਗੰਨਾ ਅਤੇ ਸੰਤਰੇ ਲਈ ਬਹੁਤ ਮਸ਼ਹੂਰ ਸੀ।

ਹ. ਪੁ.—ਐਨ. ਬ੍ਰਿ. ਮਾ. 9:696.

**ਸੂ ਸਿਟੀ** (Sioux City) : ਸੰਯੁਕਤ ਰਾਜ ਅਮਰੀਕਾ ਦੇ ਆਇਓਵਾ ਰਾਜ ਵਿਚ ਵੁੱਡਬਰੀ ਕਾਊਂਟੀ ਦਾ ਸਦਰ ਮੁਕਾਮ ਅਤੇ ਸਨਅਤੀ ਸ਼ਹਿਰ ਹੈ। ਮਿਸੂਰੀ ਦਰਿਆ ਦੇ ਕੰਢੇ ਇਹ ਇਕ ਬੰਦਰਗਾਹ ਵੀ ਹੈ। ਇਹ ਸ਼ਹਿਰ ਆਇਓਵਾ, ਨੈਬਰਾਸਕਾ ਅਤੇ ਦੱਖਣੀ ਡਕੋਟਾ ਦੀਆਂ ਸੀਮਾਵਾਂ ਦੇ ਸੰਗਮ ਤੇ, ਡੀ-ਮੋਇਨ (Des-Moines) ਤੋਂ ਲਗਭਗ 250 ਕਿ. ਮੀ. ਉੱਤਰ-ਪੱਛਮ ਵੱਲ ਸਥਿਤ ਹੈ। ਇਸ ਦੇ ਆਲੇ-ਦੁਆਲੇ ਮੁਰਗੀਖ਼ਾਨੇ ਅਤੇ ਪਸ਼ੂ ਪਾਲਣ ਦੇ ਬਹੁਤ ਸਾਰੇ ਫ਼ਾਰਮ ਹਨ। ਇਥੇ ਪਸ਼ੂਆਂ ਦੀ ਮੰਡੀ ਵੀ ਹੈ।

ਇਹ ਸ਼ਹਿਰ ਸੰਨ 1854 ਵਿਚ ਜਾਨ ਕੇ. ਕੁੱਕ ਨੇ ਵਸਾਇਆ ਸੀ ਅਤੇ ਸੰਨ 1857 ਵਿਚ ਇਸ ਨੂੰ ਸ਼ਹਿਰ ਦਾ

ਦਰਜਾ ਮਿਲਿਆ। ਇਥੇ ਟਰੱਕ, ਟ੍ਰੈਕਟਰ, ਮੋਟਰਾਂ ਦੇ ਪੁਰਜ਼ੇ ਅਤੇ ਹੋਰ ਔਜ਼ਾਰ ਬਣਦੇ ਹਨ। ਇਥੇ ਪਸ਼ੂਆਂ ਦੀ ਖ਼ੁਰਾਕ ਦਾ ਉਤਪਾਦਨ ਵੀ ਹੁੰਦਾ ਹੈ।

ਆਬਾਦੀ—ਸ਼ਹਿਰ–85,926 (1970);
ਮੈ ਖੇ.–116,189 (1980)
42°30′ ਉ. ਵਿਥ.; 85°23′ ਪੱ. ਲੰਬ.

ਹ. ਪੁ.—ਕੋਲ. ਐਨ. 17:322; ਐਨ. ਬ੍ਰਿ. ਮਾ. 9:234.

**ਸੂਸੀ (ਕਪੜਾ)** : ਇਕ ਪ੍ਰਕਾਰ ਦਾ ਧਾਰੀਦਾਰ ਵਸਤਰ ਹੈ ਜਿਸ ਦੀਆਂ ਸੁਥਣਾਂ ਤੇ ਲਹਿੰਗੇ ਬਣਵਾਉਣ ਦਾ ਪਹਿਲਾਂ ਆਮ ਰਿਵਾਜ ਹੁੰਦਾ ਸੀ। ਪੀਲੀ ਜਾਂ ਹਰੀ ਜ਼ਮੀਨ ਵਿਚ ਲਾਲ ਰੰਗ ਦੀ ਧਾਰੀ ਜਾਂ ਲਾਲ ਰੰਗ ਵਿਚ ਹਰੀ ਜਾਂ ਪੀਲੀ ਧਾਰੀ ਵਧੇਰੇ ਪ੍ਰਚਲਤ ਸੀ। ਨੀਲੇ ਰੰਗ ਦੀ ਹਿੰਦੂ ਅਤੇ ਲਾਲ ਰੰਗ ਦੀ ਵਰਤੋਂ ਮੁਸਲਮਾਨ ਬਹੁਤ ਘੱਟ ਕਰਦੇ ਸਨ। ਇਸ ਲਈ ਇਹ ਕਿਰਮਚੀ ਰੰਗ ਵਿਚ ਵੀ ਹੁੰਦੀਆਂ ਸਨ। ਸੂਸੀ ਵਿਚ ਦੋ ਸਿ. ਮੀ. ਚੌੜੀਆਂ ਧਾਰੀਆਂ ਆਮ ਕਰਕੇ ਇਕ ਸੈਂ. ਮੀ. ਦੀ ਦੂਰੀ ਤੇ ਹੁੰਦੀਆਂ ਸਨ। ਮਰਦਾਨਾ ਚੂੜੀਦਾਰ ਪਜਾਮੇ, ਚੋਲੀਆਂ, ਚੋਲੇ ਅਤੇ ਕੁੜਤੇ ਜਾਂ ਜਾਮੇ ਵੀ ਬਣਾਏ ਜਾਂਦੇ ਸਨ।

"ਸੂਸੀ ਕੀ ਕੱਛਾ ਥੇ ਸਿੰਘ ਰਖਤੇ"

ਉਪਰੋਕਤ ਕਾਵਿ ਟੋਟੇ ਤੋਂ ਪਤਾ ਲਗਦਾ ਹੈ ਕਿ ਪਹਿਲੇ ਜ਼ਮਾਨੇ ਵਿਚ ਇਸ ਦੀਆਂ ਕੱਛਾਂ ਵੀ ਬਣਾਈਆਂ ਜਾਂਦੀਆਂ ਸਨ ਪਰ ਹੁਣ ਇਹ ਕੇਵਲ ਜ਼ਨਾਨੀਆਂ ਦੇ ਹੀ ਪਹਿਨਣ ਦਾ ਵਸਤਰ ਹੈ। ਇਸ ਵਸਤਰ ਦੀ ਵਰਤੋਂ ਵਧੇਰੇ ਕਰਕੇ ਸੂਸ ਇਲਾਕੇ ਦੇ ਵਾਸੀ ਕਰਦੇ ਸਨ, ਜਿਸ ਕਰਕੇ ਇਸ ਦਾ ਨਾਂ ਵੀ ਸੂਸੀ ਹੀ ਪੈ ਗਿਆ। ਇਸ ਇਲਾਕੇ ਨੂੰ ਹਵਾਂਜ਼ਦੀਪ ਵੀ ਕਹਿੰਦੇ ਹਨ। ਇਸਦੇ ਨਾਲ ਲਗਦੇ ਇਲਾਕੇ ਹੂਸੀ (ਖਵਾਜ਼ਿਸਤਾਨ), ਚੂਸੀ ਕੇ ਨਿੱਮੇ ਹਨ।

ਹ. ਪੁ.—ਮ. ਕੋ.–222

**ਸੂ ਸੇਂਟ ਮਾਰੀ** ( Sault Saint Marie ) : ਸੰਯੁਕਤ ਰਾਜ ਅਮਰੀਕਾ ਦੇ ਮਿਸ਼ੀਗਨ ਰਾਜ ਦੀ ਇਕ ਬੰਦਰਗਾਹ ਅਤੇ ਚਿਪੇਵਾ ਕਾਊਂਟੀ ਦਾ ਸਦਰ ਮੁਕਾਮ ਹੈ। ਇਹ ਸ਼ਹਿਰ ਅਪਰ ਪ੍ਰਾਇਦੀਪ ਦੇ ਉੱਤਰ-ਪੂਰਬੀ ਸਿਰੇ ਤੇ ਸੇਂਟ ਮੇਰੀ ਦਰਿਆ ਦੀਆਂ ਛਾਲਾਂ ਉੱਤੇ ਵਸਿਆ ਹੋਇਆ ਹੈ। ਇਹ ਇਸੇ ਨਾਂ ਦੇ ਕੈਨੇਡਾ ਦੇ ਸ਼ਹਿਰ ਨਾਲ ਅੰਤਰ-ਰਾਸ਼ਟਰੀ ਰੇਲ-ਸੜਕ ਪੁਲ ਰਾਹੀਂ ਮਿਲਿਆ ਹੋਇਆ ਹੈ।

ਸੰਨ 1615-22 ਵਿਚ ਫ਼ਰਾਂਸੀਸੀ ਮਿਸ਼ਨਰੀ ਇਥੇ ਆਉਂਦੇ ਜਾਂਦੇ ਸਨ ਪਰ ਪੱਕੇ ਤੌਰ ਤੇ 1668 ਈ. ਵਿਚ ਜੈਕਸ ਮਾਰਕੇਟ (Jacques Marquette) ਨੇ ਇਸ ਨੂੰ ਵਸਾਇਆ। ਸੰਨ 1762 ਤੋਂ 1783 ਦੀ ਪੈਰਿਸ ਸੰਧੀ ਤਕ ਇਹ ਬਰਤਾਨੀਆ ਅਧੀਨ ਰਿਹਾ ਤੇ ਬਾਅਦ ਵਿਚ ਸੰਯੁਕਤ ਰਾਜ ਅਮਰੀਕਾ ਦੇ ਹਵਾਲੇ ਕਰ ਦਿੱਤਾ ਗਿਆ। ਫ਼ਰ ਦਾ ਵਪਾਰ ਘੱਟਣ ਤੋਂ ਬਾਅਦ ਇਥੋਂ ਤਾਂਬਾ ਅਤੇ ਲੋਹਾ ਬਾਹਰ ਭੇਜਿਆ ਜਾਂਦਾ ਹੈ। ਸੰਨ 1966 ਵਿਚ ਇਥੇ ਲੇਕ ਸੁਪੀਰੀਅਰ ਸਟੇਟ ਕਾਲਜ ਬਣਾਇਆ ਗਿਆ ਹੈ।

ਆਬਾਦੀ—15,136 (1970)
46°30′ ਉ. ਵਿਥ.; 84°21′ ਪੱ. ਲੰਬ.

**ਸੂ ਸੇਂਟ ਮਾਰੀ** : ਕੈਨੇਡਾ ਵਿਚ ਦੱਖਣੀ ਕੇਂਦਰੀ ਓਂਟੇਰੀਓ ਦੇ ਐਲਗੋਮਾ (Algoma) ਜ਼ਿਲ੍ਹੇ ਦਾ ਸਦਰ ਮੁਕਾਮ ਹੈ। ਇਹ ਸ਼ਹਿਰ ਸੇਂਟ ਮੇਰੀ ਦਰਿਆ ਦੇ ਉੱਤਰੀ ਕਿਨਾਰੇ ਤੇ ਸੁਪੀਰੀਅਰ ਅਤੇ ਹਿਊਰਾਨ (Huron) ਝੀਲਾਂ ਦੇ ਵਿਚਕਾਰ ਇਸੇ ਨਾਂ ਦੇ ਅਮਰੀਕੀ ਸ਼ਹਿਰ ਦੇ ਸਾਮ੍ਹਣੇ ਸਥਿਤ ਹੈ। ਸੰਨ 1612 ਵਿਚ ਫ਼ਰਾਂਸੀਸੀ ਖੋਜੀਆਂ ਨੇ ਇਸ ਸ਼ਹਿਰ ਦਾ ਪਤਾ ਲਗਾਇਆ ਅਤੇ ਸੰਨ 1669 ਵਿਚ ਇਨ੍ਹਾਂ ਨੇ ਇਥੇ ਇਕ ਮਿਸ਼ਨ ਕਾਇਮ ਕੀਤਾ। ਸੰਨ 1763 ਵਿਚ ਇਹ ਸ਼ਹਿਰ ਬਰਤਾਨੀਆ ਕੋਲ ਆ ਗਿਆ ਅਤੇ 1812 ਦੀ ਲੜਾਈ ਵਿਚ ਅਮਰੀਕਾ ਨੇ ਇਸ ਨੂੰ ਤਬਾਹ ਕਰ ਦਿੱਤਾ ਪਰ ਅਖ਼ੀਰ ਉਨ੍ਹੀਵੀਂ ਸਦੀ ਵਿਚ ਇਸ ਨੂੰ ਇਕ ਇਤਿਹਾਸਕ ਸ਼ਹਿਰ ਦੇ ਤੌਰ ਤੇ ਮੁੜ ਵਸਾਇਆ ਗਿਆ।

ਸੂ ਸੇਂਟ ਮਾਰੀ ਸ਼ਹਿਰ ਦਾ ਵਿਕਾਸ ਇਥੋਂ ਦੀਆਂ ਝਾਲਾਂ, ਬੰਨ੍ਹ ਅਤੇ ਇਸ ਦੁਆਲੇ ਕੱਢੀਆਂ ਨਹਿਰਾਂ ਕਰਕੇ ਹੋਇਆ ਹੈ। ਆਵਾ-ਜਾਈ ਦੇ ਸਸਤੇ ਸਾਧਨਾਂ ਅਤੇ ਪਣ-ਬਿਜਲੀ ਕਾਰਨ ਇਹ ਸ਼ਹਿਰ ਭਾਰੀ ਉਦਯੋਗਾਂ ਦਾ ਕੇਂਦਰ ਬਣ ਗਿਆ ਹੈ। ਇਥੇ ਜ਼ਿਆਦਾ ਕਰਕੇ ਲੋਹਾ, ਇਸਪਾਤ, ਕਾਗਜ਼ ਅਤੇ ਰਸਾਇਣਕ ਪਦਾਰਥ ਤਿਆਰ ਕਰਨ ਦੇ ਉਦਯੋਗ ਹਨ। ਇਥੇ ਬੀਅਰ ਵੀ ਤਿਆਰ ਕੀਤੀ ਜਾਂਦੀ ਹੈ। ਇਹ ਸ਼ਹਿਰ ਸ਼ਿਕਾਰ ਕਰਨ, ਮੱਛੀ ਫੜਨ ਤੇ ਲੋਹਾ ਕੱਢਣ ਦਾ ਵੀ ਕੇਂਦਰ ਹੈ।

ਆਬਾਦੀ—80,332 (1971)
46°31′ ਉ. ਵਿਥ.; 84°20′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 8:921

**ਸੂਹੀ** : ਇਹ ਇਕ ਰਾਗਿਣੀ ਹੈ ਜਿਸ ਨੂੰ ਸੂਹਾ ਭੀ ਆਖਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੂਹੀ ਦਾ ਪੰਦਰ੍ਹਵਾਂ ਨੰਬਰ ਹੈ। ਭਾਰਤੀ ਸੰਗੀਤ ਵਿਚ ਸੂਹੀ (ਸੂਹਾ) ਇਕ ਮਸ਼ਹੂਰ ਰਾਗ ਹੈ। ਇਹ ਰਾਗ ਕਾਨ੍ਹੜੇ ਦੀ ਇਕ ਕਿਸਮ ਮੰਨਿਆ ਜਾਂਦਾ ਹੈ। ਇਸ ਲਈ ਇਸਨੂੰ ਸੂਹਾ ਕਾਨ੍ਹੜਾ ਵੀ ਕਹਿੰਦੇ ਹਨ। ਪੰਡਿਤ ਭਾਤਖੰਡੇ ਦੇ ਵਿਚਾਰ ਅਨੁਸਾਰ, ਇਹ ਕਾਫ਼ੀ ਥਾਟ ਤੋਂ ਉਤਪੰਨ ਹੋਣ ਵਾਲਾ ਰਾਗ ਹੈ। ਧੈਵਤ ਸੁਰ ਇਸ ਵਿਚ ਵਰਜਿਤ ਮੰਨਿਆ ਜਾਂਦਾ ਹੈ। ਸੂਹੀ ਦੀ ਇਕ ਕਿਸਮ ਕੋਮਲ ਧੈਵਤ ਲੱਗਣ ਵਾਲੀ ਵੀ ਹੈ, ਜਿਸਦਾ ਪ੍ਰਚਾਰ ਘੱਟ ਹੈ।

ਸੂਹੀ ਰਾਗ ਦਾ ਵਾਦੀ ਸੁਰ ਮੱਧਮ ਅਤੇ ਸੰਵਾਦੀ ਸੁਰ ਖੜਜ ਹੈ। ਇਸ ਰਾਗ ਦੇ ਗਾਉਣ ਦਾ ਸਮਾਂ ਦੋ ਘੜੀ ਦਿਨ ਚੜ੍ਹੇ ਦਾ ਹੈ। ਇਸ ਦੇ ਆਰੋਹ ਵਿਚ ਰਿਸ਼ਭ ਦੁਰਬਲ ਅਤੇ ਅਵਰੋਹ ਵਿਚ ਗਾਂਧਾਰ ਵੱਕਰ ਹੋ ਕੇ ਲਗਦਾ ਹੈ। ਇਹ ਵੀ ਕਾਨ੍ਹੜੇ ਅੰਗ ਦੀ ਇਕ ਪਛਾਣ ਮੰਨੀ ਗਈ ਹੈ। ਇਸ ਦੇ ਉਤਰਾਂਗ ਵਿਚ ਸਾਰੰਗ ਪਰ ਪੂਰਵਾਂਗ ਵਿਚ ਗਾਂਧਾਰ ਸਪਸ਼ਟ ਹੋਣ ਕਾਰਨ ਸਾਰੰਗ ਤੋਂ ਇਹ ਅਲੱਗ ਰਹਿੰਦਾ ਹੈ। ਇਸ ਵਿਚ ਮਧਿਅਮ ਅਤੇ ਉਸ ਤੇ ਨਿਆਸ ਅਤੇ ਉਸੇ ਤਰ੍ਹਾਂ ਹੀ ਨੀ ਪਾ ਇਹ ਸੁਰ ਸੰਗਤੀ ਰਾਗ ਵਿਚ ਬਹੁਤ ਮਧੁਰ ਲਗਦੀ ਹੈ। ਦਰਬਾਰੀ ਕਾਨ੍ਹੜਾ ਅਤੇ ਮੇਘ ਮਲ੍ਹਾਰ, ਇਨ੍ਹਾਂ ਦੋਹਾਂ ਰਾਗਾਂ ਦੇ ਸੰਜੋਗ ਨਾਲ ਇਹ ਰਾਗ ਬਣਿਆ ਦੱਸਿਆ ਜਾਂਦਾ ਹੈ।

ਸਾਰੰਗ ਦੀ ਕਿਸਮ ਵਿਚ ਗਾਂਧਾਰ ਵਰਜਿਤ ਰਹਿੰਦਾ ਹੈ, ਪਰ ਕਾਨ੍ਹੜੇ ਵਿਚ ਉਹ ਲਗਦਾ ਹੈ। ਇਨ੍ਹਾਂ ਦੋਹਾਂ ਕਿਸਮਾਂ ਵਿਚ ਇਹੀ ਵਿਸ਼ੇਸ਼ ਅੰਤਰ ਹੈ।

ਸੂਹੀ ਦੀ ਉਠਾਣ ਇਸ ਪ੍ਰਕਾਰ ਹੁੰਦੀ ਹੈ :—

ਨੀ ਸਾ—ਗਾ ਮਾ—ਪਾ ਨੀ ਮਾ ਪਾ—ਸਾ—ਨੀ ਪਾ—ਮਾ ਪਾ—ਗਾ ਮਾ—ਪਾ ਗਾ ਮਾ—ਰੇ—ਸਾ।

ਹ. ਪੁ.—ਮ. ਕੋ.

—ਐਸ. ਕੇ. ਸ਼ਰਮਾ

**ਸੂਕਰੇ** (Sucre) : ਇਹ 1839 ਈ. ਤੋਂ ਬੋਲੀਵੀਆ ਦੀ ਰਾਜਧਾਨੀ ਹੈ। ਦੇਸ਼ ਦੇ ਸਾਰੇ ਮੁਖ ਦਫ਼ਤਰ ਅਤੇ ਮੁਖ ਅਦਾਲਤਾਂ ਇਥੇ ਹਨ। ਇਹ ਕੁਇਰਪਿਨਚਾਕਾ ( Rio Qurpinchuca )

ਦਰਿਆ ਦੇ ਕੰਢੇ, ਅਸਲ ਰਾਜਧਾਨੀ ਲਾ ਪਾਜ਼ (La Paz) ਤੋਂ 385 ਕਿ. ਮੀ. ਦੱਖਣ-ਪੂਰਬ ਵੱਲ, 2,790 ਮੀ. ਦੀ ਉਚਾਈ ਤੇ ਸਥਿਤ ਹੈ। ਪਹਿਲੋਂ ਪਹਿਲ ਇਹ ਸ਼ਹਿਰ ਪੇਡਰੂ ਡੇ ਐਨਜ਼ੂਰੇਜ਼ (Pedro de Anzurez) ਨੇ 29 ਸਤੰਬਰ, 1538 ਨੂੰ ਚਾਰਕਾਸ ਪਿੰਡ ਦੇ ਸਥਾਨ ਤੇ ਵਸਾਇਆ ਸੀ। ਇਸ ਨੂੰ ਚਾਰ ਨਾਵਾਂ ਵਾਲਾ ਸ਼ਹਿਰ ਵੀ ਕਹਿੰਦੇ ਹਨ ਕਿਉਂਕਿ ਇਸ ਨੂੰ ਕਦੀ ਵਾਦੀ ਲਾ ਪਲਾਟਾ ਚੂਕੀਸਾਕਾ, ਚਾਰਕਾਸ ਅਤੇ ਸੂਕਰੇ ਵੀ ਕਿਹਾ ਜਾਂਦਾ ਰਿਹਾ ਹੈ। ਇਸ ਦਾ ਮੌਜੂਦਾ ਨਾਂ ਬੋਲੀਵੀਆ ਦੇ ਪਹਿਲੇ ਪ੍ਰਧਾਨ, ਆਂਟੋਨੀਓ ਜੋਜ਼ ਡੇ ਸੂਕਰੇ (Antonio Jose de Sucre) ਦੇ ਸਨਮਾਨ ਵਿਚ ਰੱਖਿਆ ਗਿਆ ਸੀ। 6 ਅਗਸਤ, 1825 ਨੂੰ ਬੋਲੀਵੀਆ ਦੀ ਆਜ਼ਾਦੀ ਦਾ ਐਲਾਨ ਵੀ ਇਥੇ ਹੀ ਕੀਤਾ ਗਿਆ ਸੀ। ਇਥੇ ਸੰਨ 1533 ਵਿਚ ਬਣਿਆ ਬਾਸੀਲੀਕਾ ਮੀਟਰੋਪਾਲੀਟਾਨਾ ਗਿਰਜਾ ਤੇ ਸੰਨ 1624 ਵਿਚ ਸਥਾਪਤ ਕੀਤੀ ਗਈ ਸੇਂਟ ਫਰਾਂਸਿਸ ਜ਼ੇਵੀਅਰ (St. Francis Xavier) ਯੂਨੀਵਰਸਿਟੀ ਹੈ।

ਇਥੋਂ ਦੀਆਂ ਮੁਖ ਫ਼ਸਲਾਂ ਮੱਕੀ ਤੇ ਕਣਕ ਹਨ। ਇਥੇ ਤੇਲ ਸਾਫ਼ ਕਰਨ ਦੇ ਕਾਰਖ਼ਾਨੇ ਵੀ ਹਨ।

ਆਬਾਦੀ—69,800 (1971)

19°03′ ਦੱ. ਵਿਥ., 65°17′ ਪੱ. ਲੰਬ.

ਹ. ਪੁ.—ਬੋਲੀ. ਐਨ. 18:16; ਐਨ. ਬ੍ਰਿ. ਮਾ. 9:640.

**ਸੂਚਕ ਅੰਕ** (Index Number) : ਸੂਚਕ ਅੰਕਾਂ ਦੀ ਕੋਈ ਵਿਸਤ੍ਰਿਤ ਪਰਿਭਾਸ਼ਾ ਨਹੀਂ ਹੈ। ਆਮ ਵਿਚਾਰ ਅਨੁਸਾਰ ਸੂਚਕ ਅੰਕ ਮੱਦਾਂ ਦੇ ਇਕ ਗਰੁੱਪ ਦੀ ਕੇਂਦਰੀ ਪ੍ਰਵਿਰਤੀ ਦਾ ਸਾਪੇਖ ਮਾਪ ਹੈ। ਇਸ ਅੰਕੜਈ ਮਾਪ ਦੁਆਰਾ ਕਿਸੇ ਇਕ ਸਮੇਂ ਜਾਂ ਸਥਾਨ ਤੇ ਪ੍ਰਾਪਤ ਕੀਮਤਾਂ ਦੇ ਗਰੁੱਪ ਨੂੰ ਕਿਸੇ ਹੋਰ ਸਮੇਂ ਜਾਂ ਸਥਾਨ ਤੇ ਇਸੇ ਗਰੁੱਪ ਦੀਆਂ ਪ੍ਰਾਪਤ ਕੀਮਤਾਂ ਦੇ ਪ੍ਰਤਿਸ਼ਤ ਦੇ ਤੌਰ ਤੇ ਦਰਸਾਇਆ ਜਾਂਦਾ ਹੈ। ਸੂਚਕ ਅੰਕ ਵਿਸ਼ੇਸ਼ ਔਸਤਾਂ (specialised averages) ਹਨ। ਇਹ ਸਬੰਧਿਤ ਚੱਲਾਂ (related variables) ਦੇ ਇਸ ਗਰੁੱਪ ਦੀ ਨਿਰੋਲ ਤਬਦੀਲੀ (net change) ਨੂੰ ਮਾਪਦੇ ਹਨ। ਇਹ ਕਿਸੇ ਸਮੇਂ ਨੂੰ ਆਧਾਰ ਮਿਥ ਕੇ ਤਬਦੀਲੀਆਂ ਦੇ ਪ੍ਰਭਾਵ ਨੂੰ ਮਾਪਦੇ ਹਨ।

ਸੰਨ 1750 ਵਿਚ ਇਟਲੀ ਵਿਚ ਪ੍ਰਚਲਤ ਕੀਮਤ ਸੂਚਕ ਅੰਕਾਂ ਨੂੰ ਆਧਾਰ ਮੰਨ ਕੇ ਸੰਨ 1764 ਵਿਚ ਪਹਿਲਾ ਸੂਚਕ ਅੰਕ ਤਿਆਰ ਕੀਤਾ ਗਿਆ। ਸੰਨ 1950 ਵਿਚ ਪ੍ਰਚਲਤ ਕੀਮਤ ਪੱਧਰ (price level) ਨਾਲ ਉਪਰੋਕਤ ਸੂਚਕ ਅੰਕ ਦਾ ਮੁਕਾਬਲਾ ਕੀਤਾ ਗਿਆ। ਆਰੰਭ ਵਿਚ ਕੀਮਤਾਂ ਦੀਆਂ ਤਬਦੀਲੀਆਂ ਦੇ ਪ੍ਰਭਾਵ ਨੂੰ ਮਾਪਣ ਲਈ ਹੀ ਸੂਚਕ ਅੰਕ ਵਿਕਸਿਤ ਹੋਏ ਸਨ। ਸੂਚਕ ਅੰਕ ਅਰਥ ਵਿਵਸਥਾ ਵਿਚ ਸਿੱਕੇ ਦੇ ਫੈਲਾਉ (inflationary) ਜਾਂ ਸਿੱਕੇ ਦੀਆਂ ਸੁੰਗੜਤਾ (deflationary) ਪ੍ਰਵਿਰਤੀਆਂ ਦੇ ਚਿੰਨ੍ਹ (indicators) ਹਨ। ਅਸਲ ਵਿਚ ਇਹ ਅਰਥ ਵਿਵਸਥਾ ਦੇ ਮਾਪਕ ਹਨ ਪਰ ਅਜੋਕੇ ਯੁਗ ਵਿਚ ਕੀਮਤ ਦੇ ਚੜ੍ਹਾਅ ਜਾਂ ਉਤਰਾ, ਉਦਯੋਗਿਕ ਉਤਪਾਦਨ ਦੇ ਚੜ੍ਹਾਅ ਜਾਂ ਉਤਰਾ, ਆਯਾਤ ਦੇ ਵਧਾਅ ਜਾਂ ਘਟਾਅ ਆਦਿ ਤੱਥਾਂ ਬਾਰੇ ਅਖ਼ਬਾਰਾਂ ਦੀਆਂ ਸੁਰਖੀਆਂ ਤੋਂ ਹੀ ਪਤਾ ਲਗਦਾ ਹੈ।

ਸੂਚਕ ਅੰਕ ਆਰਥਕ ਅਤੇ ਵਪਾਰਕ ਨੀਤੀਆਂ ਘੜਨ ਵਿਚ ਅਗਵਾਈ ਦਿੰਦੇ ਹਨ। ਇਨ੍ਹਾਂ ਤੋਂ ਅਰਥ ਵਿਵਸਥਾ ਦੇ ਝੁਕਾਉ (trends) ਅਤੇ ਪ੍ਰਵਿਰਤੀਆਂ (tendencies) ਬਾਰੇ ਸਪੱਸ਼ਟਤਾ ਪ੍ਰਾਪਤ ਹੁੰਦੀ ਹੈ। ਸਿੱਕੇ ਦੇ ਸੁੰਗੜਾ ਵਿਚ ਵੀ ਸੂਚਕ ਅੰਕਾਂ ਦੀ ਬਹੁਤ ਮਹੱਤਤਾ ਹੈ।

ਸੂਚਕ ਅੰਕਾਂ ਨੂੰ ਤਿਆਰ ਕਰਨ ਤੋਂ ਪਹਿਲਾਂ ਹੇਠ ਲਿਖੀਆਂ ਸਮੱਸਿਆਵਾਂ ਤੇ ਵਿਸ਼ੇਸ਼ ਧਿਆਨ ਦਿੱਤਾ ਜਾਣਾ ਚਾਹੀਦਾ ਹੈ—

**ਮੰਤਵ**—ਸੂਚਕ ਅੰਕ ਦਾ ਮੰਤਵ ਸਪੱਸ਼ਟ ਹੋਣਾ ਚਾਹੀਦਾ ਹੈ।

**ਆਧਾਰ-ਕਾਲ ਦੀ ਚੋਣ**—ਆਧਾਰ ਕਾਲ ਦੀ ਚੋਣ ਸੂਚਕ ਅੰਕਾਂ ਲਈ ਬਹੁਤ ਮਹੱਤਤਾ ਰੱਖਦੀ ਹੈ। ਇਹ ਉਹ ਕਾਲ ਹੁੰਦਾ ਹੈ ਜਿਸ ਨਾਲ ਸਾਪੇਖਕ ਤਬਦੀਲੀਆਂ ਦਾ ਮੁਕਾਬਲਾ ਕੀਤਾ ਜਾਂਦਾ ਹੈ। ਆਧਾਰ-ਕਾਲ ਇਕ ਸਾਲ, ਇਕ ਮਹੀਨਾ ਜਾਂ ਇਕ ਦਿਨ ਵੀ ਹੋ ਸਕਦਾ ਹੈ। ਆਧਾਰ-ਕਾਲ ਲਈ, ਸੂਚਕ ਅੰਕ ਹਮੇਸ਼ਾ 100 ਮੰਨਿਆ ਜਾਂਦਾ ਹੈ. ਆਧਾਰ-ਕਾਲ ਨਾਰਮਲ (normal) ਹੋਣਾ ਚਾਹੀਦਾ ਹੈ। ਇਹ ਭੂਤ ਕਾਲ ਵਿਚ ਬਹੁਤ ਦੂਰ ਦਾ ਨਹੀਂ ਹੋਣਾ ਚਾਹੀਦਾ। ਇਹ ਆਧਾਰ-ਕਾਲ ਨਿਸ਼ਚਿਤ ਹੋਣਾ ਚਾਹੀਦਾ ਹੈ।

**ਮੱਦਾਂ ਦੀ ਚੋਣ**—ਸੂਚਕ ਅੰਕ ਵਿਚ ਸ਼ਾਮਲ ਕੀਤੀਆਂ ਜਾਣ ਵਾਲੀਆਂ ਮੱਦਾਂ ਲੋਕਾਂ ਦੇ ਸੁਆਦਾਂ, ਆਦਤਾਂ, ਰਿਵਾਜਾਂ ਅਤੇ ਲੋੜਾਂ ਦੀਆਂ ਪ੍ਰਤਿਨਿਧ ਹੋਣੀਆਂ ਚਾਹੀਦੀਆਂ ਹਨ। ਵਸਤਾਂ ਦੇ ਗ੍ਰੇਡ ਜਾਂ ਕੁਆਲਿਟੀ ਸਬੰਧੀ ਵੀ ਨਿਰਣਾ ਪਹਿਲਾਂ ਹੋਣਾ ਚਾਹੀਦਾ ਹੈ। ਵਸਤਾਂ ਦੀ ਚੋਣ ਤੋਂ ਬਾਅਦ ਅਗਲੀ ਸਮੱਸਿਆ ਕੀਮਤਾਂ ਦੀਆਂ ਕੁਟੇਸ਼ਨਾਂ ਪ੍ਰਾਪਤ ਕਰਨਾ ਹੈ। ਇਹ ਆਮ ਸਚਾਈ ਹੈ ਕਿ ਕੀਮਤਾਂ ਇਕ ਤੋਂ ਦੂਜੀ ਥਾਂ ਅਤੇ ਇਥੋਂ ਤਕ ਕਿ ਇਕੋ ਮਾਰਕੀਟ ਵਿਚ ਇਕ ਦੁਕਾਨ ਤੋਂ ਦੂਜੀ ਦੁਕਾਨ ਤੇ ਵੀ ਵੱਖ ਵੱਖ ਹੁੰਦੀਆਂ ਹਨ। ਇਸੇ ਕਰਕੇ ਇਸ ਮੰਤਵ ਲਈ ਪ੍ਰਤਿਨਿਧ ਥਾਵਾਂ ਅਤੇ ਵਿਅਕਤੀਆਂ ਦੀ ਹੀ ਚੋਣ ਕੀਤੀ ਜਾਣੀ ਚਾਹੀਦੀ ਹੈ।

**ਔਸਤ ਦੀ ਚੋਣ**—ਕਿਉਂਕਿ ਸੂਚਕ ਅੰਕ ਵਿਸ਼ੇਸ਼ ਔਸਤਾਂ ਹਨ, ਇਸ ਲਈ ਇਹ ਫ਼ੈਸਲਾ ਕਰਨਾ ਪੈਂਦਾ ਹੈ ਕਿ ਸੂਚਕ ਅੰਕ ਤਿਆਰ ਕਰਨ ਲਈ ਕਿਹੜੀ ਔਸਤ ਵਰਤੀ ਜਾਵੇ। ਅਸਲ ਵਿਚ ਔਸਤ (mean), ਮਧਿਕ (median) ਅਤੇ ਜੁਮੈਟ੍ਰਿਕ ਮੀਨ (geometric mean) ਵਿਚੋਂ ਹੀ ਇਕ ਔਸਤ ਦੀ ਚੋਣ ਕੀਤੀ ਜਾਂਦੀ ਹੈ। ਇਨ੍ਹਾਂ ਤਿੰਨਾਂ ਵਿਚੋਂ ਜੁਮੈਟ੍ਰਿਕ ਮੀਨ ਨੂੰ ਹੀ ਸਭ ਤੋਂ ਵਧੀਆ ਔਸਤ ਮੰਨਿਆ ਜਾਂਦਾ ਹੈ।

**ਮਹੱਤਤਾ ਦੀ ਚੋਣ**—ਸੂਚਕ ਅੰਕਾਂ ਦੀ ਤਿਆਰੀ ਵਿਚ ਵਰਤੀਆਂ ਜਾਣ ਵਾਲੀਆਂ ਸਾਰੀਆਂ ਮੱਦਾਂ ਦੀ ਇਕੋ ਜਿਹੀ ਮਹੱਤਤਾ ਨਹੀਂ ਹੁੰਦੀ। ਜੇ ਕਿਸੇ ਸੂਚਕ ਅੰਕ ਨੂੰ ਪ੍ਰਤਿਨਿਧ ਅੰਕ ਬਣਾਉਣਾ ਹੈ ਤਾਂ ਮਹੱਤਤਾ ਅਨੁਸਾਰ ਹੀ ਵੱਖ ਵੱਖ ਮੱਦਾਂ ਨੂੰ ਮਹੱਤਤਾ ਦੇਣੀ ਪੈਂਦੀ ਹੈ। ਇਹ ਮਹੱਤਤਾ ਜਾਂ ਤਾਂ ਲੁਪਤ ਜਾਂ ਸਪੱਸ਼ਟ ਹੋ ਸਕਦੀ ਹੈ। ਸਪੱਸ਼ਟ ਮਹੱਤਤਾ ਜਾਂ ਤਾਂ ਸਾਪੇਖੀ ਵਿਧੀਆਂ ਦੀ ਮਹੱਤਵਪੂਰਨ ਔਸਤ (weighted average of relative methods) ਜਾਂ ਮਹੱਤਵਪੂਰਨ ਸਮੂਹਕ ਵਿਧੀਆਂ (weighted aggregative methods) ਦੁਆਰਾ ਦਰਸਾਈ ਜਾ ਸਕਦੀ ਹੈ।

**ਫ਼ਾਰਮੂਲਿਆਂ ਦੀ ਚੋਣ**—ਸੂਚਕ ਅੰਕਾਂ ਲਈ ਕਈ ਫ਼ਾਰਮੂਲੇ ਘੜੇ ਗਏ ਹਨ। ਵਧੀਆ ਅਤੇ ਸਹੀ ਫ਼ਾਰਮੂਲੇ ਦੀ ਚੋਣ ਹੀ ਬੀ ਵੱਡੀ ਸਮੱਸਿਆ ਹੁੰਦੀ ਹੈ। ਲੈਸਪੀਅਰ (Laspeyre), ਪਾਸ਼ੇ (Paashe), ਡਰਾਬਿਸ਼ ਅਤੇ ਬਾਉਲੇ (Drobisch and Bowley), ਫਿਸ਼ਰ, ਮਾਰਸ਼ਲ-ਐਜਵਰਥ ਅਤੇ ਕੈਲੇ (Kelly) ਨੇ ਵੱਖ ਵੱਖ ਫ਼ਾਰਮੂਲੇ ਤਿਆਰ ਕੀਤੇ। ਸੰਨ 1720 ਵਿਚ ਫ਼ਿਸ਼ਰ ਨੇ 134 ਫ਼ਾਰਮੂਲਿਆਂ ਨੂੰ ਵਰਤੋਂ ਵਿਚ ਲਿਆ ਕੇ ਆਪਣਾ ਆਦਰਸ਼ਕ ਫ਼ਾਰਮੂਲਾ ਪੇਸ਼ ਕੀਤਾ।

ਫ਼ਿਸ਼ਰ ਦਾ ਫ਼ਾਰਮੂਲਾ ਹੈ :

$$P_{01} = \sqrt{\frac{\Sigma p_1 q_0}{\Sigma p_0 q_0} \times \frac{\Sigma p_1 q_1}{\Sigma p_0 q_1}} \times 100$$

ਇਸ ਫ਼ਾਰਮੂਲੇ ਵਿਚ $P_{01}$ ਚਾਲੂ ਸਾਲ ਵਿਚ ਕੀਮਤ ਵਿਚ ਤਬਦੀਲੀ,

$p_1 q_0$ ਵਿਚ $p_1$ ਚਾਲੂ ਸਾਲ ਦੀ ਕੀਮਤ, $q_0$ ਆਧਾਰ-ਸਾਲ ਦੀ ਮਾਤਰਾ, $p_0 q_0$ ਵਿਚ $p_0$ ਆਧਾਰ-ਸਾਲ ਦੀ ਕੀਮਤ, $q_0$ ਆਧਾਰ ਸਾਲ ਦੀ ਮਾਤਰਾ, $p_1 q_1$ ਵਿਚ $p_1$ ਚਾਲੂ ਸਾਲ ਦੀ ਕੀਮਤ, $q_1$ ਚਾਲੂ ਸਾਲ ਦੀ ਮਾਤਰਾ ਅਤੇ $p_0 q_1$ ਵਿਚ $p_0$ ਆਧਾਰ ਸਾਲ ਦੀ ਕੀਮਤ, $q_1$ ਚਾਲੂ ਸਾਲ ਦੀ ਮਾਤਰਾ ਦਰਸਾਉਂਦੇ ਹਨ।

ਕੀਮਤ, ਮੁੱਲ, ਨਿਰਬਾਹ ਖਰਚ, ਉਦਯੋਗਿਕ ਉਤਪਾਦਨ, ਕਾਰੋਬਾਰ ਦੀਆਂ ਹਾਲਤਾਂ, ਆਯਾਤ ਤੇ ਨਿਰਯਾਤ, ਲਾਭ ਆਦਿ ਸੂਚਕ ਅੰਕਾਂ ਦੀਆਂ ਮਹੱਤਵਪੂਰਨ ਕਿਸਮਾਂ ਹਨ।

ਭਾਰਤ ਵਿਚ ਮੁਖ ਤੌਰ ਤੇ ਖੇਤੀਬਾੜੀ ਅਤੇ ਉਦਯੋਗਿਕ ਉਤਪਾਦਨ ਅਤੇ ਥੋਕ ਕੀਮਤਾਂ ਦੇ ਸੂਚਕ ਅੰਕ ਤਿਆਰ ਕੀਤੇ ਜਾਂਦੇ ਹਨ। ਇਨ੍ਹਾਂ ਤੋਂ ਇਲਾਵਾ ਪਰਚੂਨ ਕੀਮਤਾਂ (retail prices) ਦੇ ਸੂਚਕ ਅੰਕ ਵੀ ਇਕੱਠੇ ਕੀਤੇ ਜਾਂਦੇ ਹਨ। ਇਨ੍ਹਾਂ ਵਿਚੋਂ ਮੁਖ ਇਹ ਹਨ :–

1. ਪਰਚੂਨ ਕੀਮਤਾਂ ਲਈ ਲੇਬਰ ਬਿਊਰੋ ਦੇ ਸੂਚਕ ਅੰਕ (labour bureau index number of retail prices) (ਸ਼ਹਿਰੀ ਖੇਤਰ)।

2. ਪਰਚੂਨ ਕੀਮਤਾਂ ਲਈ ਲੇਬਰ ਬਿਊਰੋ ਦੇ ਸੂਚਕ ਅੰਕ (ਦਿਹਾਤੀ ਖੇਤਰ)।

ਇਸ ਤੋਂ ਇਲਾਵਾ ਭਾਰਤੀ ਪੱਧਰ ਤੇ ਲੇਬਰ ਬਿਊਰੋ ਹੇਠ ਲਿਖੇ ਹੋਰ ਉਪਭੋਗੀ ਕੀਮਤ ਅੰਕ ਇਕੱਠੇ ਕਰਦੀ ਹੈ :

1. ਉਦਯੋਗਿਕ ਕਾਮਿਆਂ ਲਈ ਉਪਭੋਗੀ ਕੀਮਤ ਸੂਚਕ ਅੰਕ (Consumer price index for industrial workers)।

2. ਸਰੀਰਕ ਕੰਮ ਨਾ ਕਰਨ ਵਾਲੇ ਕਿਰਤੀਆਂ ਲਈ ਉਪਭੋਗੀ ਕੀਮਤ ਸੂਚਕ ਅੰਕ (Consumer price index number for non-manual employees)।

3. ਖੇਤੀਬਾੜੀ ਕਿਰਤੀਆਂ ਲਈ ਉਪਭੋਗੀ ਕੀਮਤ ਸੂਚਕ ਅੰਕ (Consumer price index number for agricultural labour)।

ਹ. ਪੁ.—ਸਟੈਟਿਸਟੀਕਲ ਮੈਥਡਜ਼-ਐਸ, ਪੀ, ਗੁਪਤਾ

**ਸੂਜੋ** (Suchow) : ਇਹ ਸ਼ਹਿਰ ਪੂਰਬੀ ਚੀਨ ਦੇ ਕਿਆਂਗ-ਸੂ ਪ੍ਰਦੇਸ਼ ਦੇ ਉੱਤਰੀ ਹਿੱਸੇ ਵਿਚ ਵੀ-ਸ਼ਾਨ ਝੀਲ ਦੇ ਦੱਖਣੀ ਕੰਢੇ ਉੱਤੇ, ਨੈਨਕਿੰਗ ਤੋਂ 250 ਕਿ. ਮੀ. ਉੱਤਰ-ਪੱਛਮ ਵੱਲ ਵਾਕਿਆ ਹੈ। ਪਹਿਲਾਂ ਇਸ ਦਾ ਨਾਂ ਤੁੰਗਸ਼ਾਨ ਸੀ ਅਤੇ ਦਰਿਆ ਹਵਾਂਗ-ਹੋ ਇਸ ਸ਼ਹਿਰ ਵਿਚੋਂ ਦੀ ਲੰਘਦਾ ਸੀ।

ਸ਼ੁਰੂ ਤੋਂ ਹੀ ਇਹ ਸ਼ਹਿਰ ਫ਼ੌਜੀ ਮਹੱਤਤਾ ਵਾਲਾ ਸਥਾਨ ਰਿਹਾ ਹੈ। ਇਹ ਚਿਨ ਕਬੀਲੇ ਦੇ ਅੰਤਲੇ ਸਮੇਂ, ਪ੍ਰਸਿੱਧ ਫ਼ੌਜੀ ਲੀਡਰ ਸਿਆਂਗ-ਯੂ (Hsiang Yu, 221-206 ਈ. ਪ.) ਦੀ ਰਾਜਧਾਨੀ ਸੀ। ਸੰਨ 1938 ਵਿਚ ਜਾਪਾਨ ਦੇ ਵਿਰੁੱਧ ਚੀਨ ਨੂੰ ਪਹਿਲੀ ਫ਼ਤਹਿ ਇਥੋਂ ਹੀ ਪ੍ਰਾਪਤ ਹੋਈ। ਕਮਿਊਨਿਸਟਾਂ ਦੇ ਤਾਕਤ ਵਿਚ ਹੋਣ ਸਮੇਂ (ਸੰਨ 1865 ਤੋਂ 1872 ਤਕ) ਮੁਸਲਮਾਨਾਂ ਜਾਂ ਡੰਗਾਨਾਂ ਜਾਂ ਟੰਗਾਨਾਂ ਦੇ ਵਿਦਰੋਹ ਕਾਰਨ ਇਹ ਸ਼ਹਿਰ ਬਰਬਾਦ ਹੋ ਗਿਆ ਪਰ ਸੰਨ 1873 ਵਿਚ ਚੀਨੀਆਂ ਨੇ ਇਸ ਨੂੰ ਮੁੜ ਬਣਾਇਆ। ਸੰਨ 1948 ਵਿਚ ਚੀਨ ਦੀ ਖ਼ਾਨਾ-ਜੰਗੀ ਸਮੇਂ ਇਥੇ ਤਿੰਨ ਮਹੀਨੇ ਲੜਾਈ ਹੁੰਦੀ ਰਹੀ। ਸੰਨ 1849 ਤੋਂ ਇਸ ਸ਼ਹਿਰ ਦਾ ਨਾਂ ਵਪਾਰ ਅਤੇ ਖਾਣਾਂ ਦੇ ਕੇਂਦਰ ਦੇ ਤੌਰ ਤੇ ਹੀ ਨਹੀਂ ਸਗੋਂ ਸੂਤੀ ਕੱਪੜੇ ਅਤੇ ਰੇਸ਼ਮ ਦੇ ਉਦਯੋਗਾਂ ਲਈ ਵੀ ਪ੍ਰਸਿੱਧ ਹੋ ਗਿਆ ਹੈ। ਸੰਨ 1970 ਦੇ ਆਰੰਭ ਵਿਚ ਇਥੇ ਹਵਾਈ ਅੱਡਾ ਵੀ ਬਣ ਗਿਆ।

ਆਬਾਦੀ—1,100,000 (1970)

34°16' ਉ. ਵਿਥ.; 117°11' ਪੂ. ਲੰਬ.

ਹ. ਪੁ.—ਕੋਲੰ. ਐਨ. 18:15; ਐਨ. ਬ੍ਰਿ. ਮਾ. 9:638.

**ਸੂਡਾਨ** (Sudan) : ਅਫ਼ਰੀਕਾ ਮਹਾਂਦੀਪ ਦਾ ਸਭ ਤੋਂ ਵੱਡਾ ਲੋਕਰਾਜੀ ਗਣਰਾਜ ਹੈ। ਇਸਦੇ ਉੱਤਰ ਵੱਲ ਮਿਸਰ, ਪੂਰਬ ਵੱਲ ਲਾਲ ਸਾਗਰ ਤੇ ਇਥੋਪੀਆ, ਦੱਖਣ ਵੱਲ ਕੀਨੀਆ, ਯੁਗਾਂਡਾ ਤੇ ਜ਼ੇਅਰ, ਪੱਛਮ ਵੱਲ ਮੱਧ ਅਫ਼ਰੀਕੀ ਗਣਰਾਜ ਤੇ ਚਾਡ ਅਤੇ ਉੱਤਰ-ਪੱਛਮ ਵੱਲ ਲਿਬੀਆ ਨਾਲ ਲਗਦੇ ਦੇਸ਼ ਹਨ। ਇਸਦਾ ਖੇਤਰਫਲ 25,05,805 ਵ. ਕਿ. ਮੀ. ਹੈ ਜੋ ਅਫ਼ਰੀਕਾ ਮਹਾਂਦੀਪ ਦਾ 8% ਅਤੇ ਦੁਨੀਆ ਦੀ ਸਾਰੀ ਧਰਤੀ ਦਾ 2% ਹੈ। ਇਥੋਂ ਦੀ ਆਬਾਦੀ ਦੇ ਲਗਭਗ 1,64,89,000 (1976) ਹੈ। ਇਸਦੀ ਰਾਜਧਾਨੀ ਖ਼ਰਤੂਮ ਹੈ।

ਭੂ-ਆਕ੍ਰਿਤੀ ਵਿਗਿਆਨ

ਧਰਾਤਲ—ਸੂਡਾਨ ਵਿਸ਼ਾਲ ਮੈਦਾਨੀ ਦੇਸ਼ ਹੈ ਜਿਸਦੇ ਉੱਤਰੀ ਇਲਾਕੇ ਵਿਚ ਸਹਾਰਾ ਦੇ ਚਟਾਨੀ ਮਾਰੂਥਲ, ਪੱਛਮ ਵਿਚ ਰੇਤ ਦੇ ਟਿੱਬਿਆਂ ਨਾਲ ਲਹਿਰਾਉਂਦਾ ਇਲਾਕਾ ਅਤੇ ਕੇਂਦਰ ਤੇ ਦੱਖਣ ਵੱਲ ਚੀਕਣੀ ਮਿੱਟੀ ਦੇ ਮੈਦਾਨ ਹਨ ਅਤੇ ਮੈਦਾਨਾਂ ਦਾ ਵਿਚਕਾਰਲਾ ਹਿੱਸਾ ਦਲਦਲੀ ਹੈ।

ਚੀਕਣੀ ਮਿੱਟੀ ਵਾਲੇ ਮੈਦਾਨਾਂ ਨੂੰ ਉੱਚੇ ਤੇ ਖਿੰਡੇ-ਪੁੰਡੇ ਪਰਬਤਾਂ ਨੇ ਘੇਰਿਆ ਹੋਇਆ ਹੈ, ਜਿਨ੍ਹਾਂ ਵਿਚ ਨੂਬਾ ਨਾਂ ਦੇ ਪਰਬਤ ਮੁੱਖ ਹਨ। ਡਾਰਫ਼ੁਰ ਪਠਾਰ ਵਿਚ ਜੇਬੇਲ ਮਰਾਹ (Jabal Marrah) 900 ਤੋਂ 3,000 ਮੀਟਰ ਉੱਚੇ ਜਵਾਲਾਮੁਖੀ ਪਰਬਤ ਹਨ ਜਿਹੜੇ ਕੇਂਦਰੀ ਮੈਦਾਨ ਦੀ ਪੱਛਮੀ ਹੱਦ ਬਣਾਉਂਦੇ ਹਨ। ਪੱਛਮੀ ਮੈਦਾਨਾਂ ਵਿਚ ਵਿਰਲੀਆਂ-ਵਿਰਲੀਆਂ ਪਠਾਰਾਂ ਵੀ ਹਨ ਜਿਨ੍ਹਾਂ ਵਿਚੋਂ ਅਬਦੀ ਪਠਾਰ 1,450 ਮੀ. ਉੱਚੀ, ਵਾਦੀ ਹੱਵਾਰ ਪਠਾਰ 1,270 ਮੀ. ਅਤੇ ਜੈਬੈਲ-ਅਲ-ਓਵੈਨਾਤ (Jabal al-Uwaynat) ਪਠਾਰ 850 ਮੀ. ਉੱਚੀ ਹੈ। ਲਾਲ ਸਾਗਰ ਦੇ ਨਾਲ ਨਾਲ ਪਹਾੜੀ ਇਲਾਕਾ ਲਗਦਾ ਹੈ ਜਿਸਦੇ ਪੂਰਬ ਵੱਲ ਲਾਲ ਸਾਗਰ ਨਾਲ ਸਾਹਿਲੀ ਤੰਗ ਮੈਦਾਨੀ ਇਲਾਕਾ ਹੈ। ਯੁਗਾਂਡਾ ਦੀ ਸੀਮਾ ਉੱਪਰ 3,000 ਮੀ. ਤੋਂ ਵੀ ਵਧ ਉਚੀਆਂ ਚੋਟੀਆਂ ਵਾਲੀਆਂ ਕਈ ਪਰਬਤ-ਲੜੀਆਂ ਹਨ। ਸੂਡਾਨ ਵਿਚ ਸਭ ਤੋਂ ਉੱਚੀ ਚੋਟੀ ਕਿਨਯੇਟੀ (3,187 ਮੀ.), ਇਮਟੌਂਗ ਪਰਬਤ-ਲੜੀ ਵਿਚ ਹੈ।

ਜਲ-ਪ੍ਰਵਾਹ—ਸੂਡਾਨ ਦੀ ਜਲ-ਪ੍ਰਵਾਹ ਪ੍ਰਣਾਲੀ ਨੂੰ ਚਾਰ ਖੰਡਾਂ-ਦੱਖਣ-ਪੂਰਬ ਦੀਆਂ ਬਾਰਾਂਮਾਸੀ ਨਦੀਆਂ ਦਾ ਖੰਡ, ਮੱਧ ਇਲਾਕੇ ਦੀਆਂ ਮੌਸਮੀ ਨਦੀਆਂ ਦਾ ਖੰਡ; ਅਣਸਤਹੀ ਜਲ-ਨਿਕਾਸ ਦਾ ਉੱਤਰੀ ਖੰਡ ਅਤੇ ਦੱਖਣੀ ਚੀਕਣੀ ਮਿੱਟੀ ਦੇ ਮੈਦਾਨੀ ਖੰਡ ਵਿਚ ਵੰਡਿਆ ਗਿਆ ਹੈ, ਜਿਥੇ ਭਾਰੀ ਤੇ ਲਗਾਤਾਰ ਵਰਖਾ ਹੋਣ ਦੇ ਬਾਵਜੂਦ ਵੀ ਪੱਧਰੇ ਮੈਦਾਨ ਜਲ-ਪ੍ਰਵਾਹ ਵਿਚ ਰੁਕਾਵਟ ਪਾਉਂਦੇ ਹਨ।

ਇਥੋਂ ਦੇ ਸਭ ਨਦੀਆਂ ਨਾਲੇ ਦਰਿਆ ਨੀਲ ਵਿਚ ਡਿਗਦੇ ਹਨ। ਦਰਿਆ ਵ੍ਹਾਈਟ ਨੀਲ ਯੁਗਾਂਡਾ ਦੀ ਸਰਹੱਦ ਉੱਤੇ ਨੀਮੂਲੇ ਦੇ ਸਥਾਨ ਤੇ ਸੂਡਾਨ ਵਿਚ ਦਾਖ਼ਲ ਹੁੰਦਾ ਹੈ। ਬਹਿਰ-ਅਲ-ਗ਼ਾਜ਼ੈਲ ਨਾਮੀ ਸਹਾਇਕ ਨਦੀ ਦੇ ਇਸ ਵਿਚ ਰਲਣ ਤੋਂ ਪਹਿਲਾਂ ਇਸ ਨੂੰ ਬਹਿਰ-ਅਲ-ਜੈਬੈਲ ਆਖਦੇ ਹਨ ਅਤੇ ਇਸ ਤੋਂ ਬਾਅਦ ਬਹਿਰ-ਅਲ-ਐਬਿਆਦ (Bahr al-Abyad)। ਨੀਲ ਜ਼ਿਆਦਾ ਕਰਕੇ ਸੱਜੇ ਕੰਢਿਓਂ ਦਰਿਆ ਸੋਬੈਤ ਵਿਚੋਂ ਪਾਣੀ ਲੈਂਦਾ ਹੈ ਜੋ ਇਥੋਪੀਆ ਵੱਲੋਂ ਆਉਂਦਾ ਹੈ।

ਜਲਵਾਯੂ—ਸੂਡਾਨ ਇਕ ਗਰਮ ਦੇਸ਼ ਹੈ ਪਰ ਇਸਦੀਆਂ ਉਚਾਈਆਂ

ਤੇ ਠੰਢ ਪੈਂਦੀ ਹੈ। ਇਸਦੇ ਮੱਧ ਵਿਚ ਸਭ ਤੋਂ ਜ਼ਿਆਦਾ ਤਾਪਮਾਨ ਰਹਿੰਦਾ ਹੈ। ਖ਼ਰਤੂਮ ਵਿਖੇ ਸਾਰਾ ਸਾਲ ਤਾਪਮਾਨ 30° ਸੈਂ. ਤੋਂ ਵਧ ਹੀ ਰਹਿੰਦਾ ਹੈ। ਬਰਸਾਤ ਤੋਂ ਪਹਿਲਾਂ ਅਤਿ ਦੀ ਗਰਮੀ ਪੈਂਦੀ ਹੈ। ਵਰਖਾ ਉੱਤਰ ਵਿਚ ਨਾ-ਮਾਤਰ ਹੀ ਹੁੰਦੀ ਹੈ ਅਤੇ ਦੱਖਣੀ ਸਿਰੇ ਵਾਲੇ ਭਾਗ ਵਿਚ ਸਾਲਾਨਾ ਔਸਤ ਵਰਖਾ 145 ਸੈਂ. ਮੀ. ਤੋਂ ਵੀ ਜ਼ਿਆਦਾ ਹੁੰਦੀ ਹੈ। ਲਾਲ ਸਾਗਰ ਦੇ ਨਾਲ ਨਾਲ ਸਮੁੰਦਰੀ ਹਵਾਵਾਂ ਨਾਲ ਮੌਸਮ ਸੁਖਾਵਾਂ ਰਹਿੰਦਾ ਹੈ ਅਤੇ ਵਰਖਾ ਆਮ ਕਰਕੇ ਸਰਦੀਆਂ ਵਿਚ ਹੁੰਦੀ ਹੈ। ਗਰਮੀਆਂ ਵਿਚ ਵਰਖਾ ਦੁਪਹਿਰ ਜਾਂ ਰਾਤ ਨੂੰ ਛਰਾਟਿਆਂ ਨਾਲ ਹੁੰਦੀ ਹੈ। ਉੱਤਰੀ ਹਿੱਸੇ ਵਿਚ ਹਨੇਰੀਆਂ ਆਮ ਆਉਂਦੀਆਂ ਹਨ ਅਤੇ ਦੱਖਣ ਵਿਚ ਅੱਠ-ਨੌਂ ਮਹੀਨੇ ਬਰਸਾਤ ਰਹਿੰਦੀ ਹੈ।

**ਬਨਸਪਤੀ ਤੇ ਜੀਵ-ਜੰਤੂ**–ਸੂਡਾਨ ਵਿਚ ਮੁਖ ਪੰਜ ਬਨਸਪਤੀ ਪੱਟੀਆਂ ਹਨ ਜੋ ਪੂਰਬ ਤੋਂ ਪੱਛਮ ਵੱਲ ਫੈਲੀਆਂ ਹੋਈਆਂ ਹਨ। ਉੱਤਰ ਵਿਚ ਮਾਰੂਥਲ ਖੰਡ, ਦੱਖਣ-ਪੂਰਬ ਵੱਲ ਅਰਧ ਮਾਰੂਥਲ, ਫਿਰ ਥੋੜ੍ਹੀ ਬਹੁਤ ਵਰਖਾ ਵਾਲੇ ਘਾਹ ਦੇ ਮੈਦਾਨ ਅਤੇ ਪਰਬਤੀ ਬਨਸਪਤੀ ਦੇ ਖੰਡ ਆਦਿ ਹਨ। ਕਈ ਕਾਰਨਾਂ ਕਰਕੇ ਕੁਦਰਤੀ ਬਨਸਪਤੀ ਦੀ ਬਹੁਤ ਘਾਟ ਹੈ।

ਇਥੋਂ ਦੇ ਜੰਗਲੀ ਜਾਨਵਰਾਂ ਵਿਚ ਸ਼ੇਰ, ਚੀਤਾ, ਹਾਥੀ, ਜ਼ੀਰਾਫ਼, ਜ਼ੈਬਰਾ, ਗੈਂਡਾ, ਜੰਗਲੀ ਗਧਾ, ਜੰਗਲੀ ਬੱਕਰੀ, ਜੰਗਲੀ ਭੇਡ, ਅਤੇ ਬਾਰਾਂਸਿੰਗਾ ਸ਼ਾਮਲ ਹਨ। ਜੰਗਲਾਂ ਵਿਚ ਬਾਂਦਰਾਂ ਦੀਆਂ ਵੀ ਕਈ ਕਿਸਮਾਂ ਮਿਲਦੀਆਂ ਹਨ। ਜੰਗਲੀ ਕੁੱਕੜ, ਤਿੱਤਰ, ਬਟੇਰ, ਸਾਰਸ, ਇੱਲ੍ਹ, ਤੋਤਾ, ਮੈਨਾ, ਬਿੱਜੜਾ, ਘਣ-ਚਿੜੀ ਅਤੇ ਟਟੀਹਰੀ ਆਦਿ ਇਥੋਂ ਦੇ ਸਥਾਨਕ ਪੰਛੀ ਹਨ। ਇਥੇ ਅੱਠ ਜ਼ਹਿਰੀਲੀਆਂ ਕਿਸਮਾਂ ਦੇ ਸੱਪ ਮਿਲਦੇ ਹਨ। ਮੱਖੀ, ਮੱਛਰ ਦੀ ਤਾਂ ਇਥੇ ਭਰਮਾਰ ਹੈ।

**ਇਤਿਹਾਸ**–ਉੱਤਰੀ ਸੂਡਾਨ, ਜਿਸ ਨੂੰ ਪੁਰਾਣੇ ਸਮੇਂ ਵਿਚ ਕੁਸ਼ ਵੀ ਕਿਹਾ ਜਾਂਦਾ ਸੀ, ਉੱਪਰ ਅਠਵੀਂ ਸਦੀ ਈ. ਪੂ. ਤੋਂ ਚੌਥੀ ਸਦੀ ਈ. ਤਕ ਇਕ ਲਿਬੀਅਨ ਖ਼ਾਨਦਾਨ, ਜਿਸ ਨੇ ਮਿਸਰ ਅਤੇ ਫਲਸਤੀਨ ਨੂੰ ਜਿੱਤਿਆ ਸੀ, ਦਾ ਰਾਜ ਰਿਹਾ। ਇਸ ਤੋਂ ਪਿੱਛੋਂ ਸੱਤਵੀਂ ਸਦੀ ਈ. ਵਿਚ ਅਫ਼ਰੀਕਾ ਉਪਰ ਹੋਏ ਅਰਬ ਹਮਲੇ ਦਾ ਈਸਾਈ ਸਟੇਟਾਂ ਉਦੋਂ ਤਕ ਡਟ ਕੇ ਮੁਕਾਬਲਾ ਕਰਦੀਆਂ ਰਹੀਆਂ ਜਦ ਤਕ, ਸੰਨ 1504 ਵਿਚ ਖ਼ਰਤੂਮ ਦੇ ਨਜ਼ਦੀਕ ਸੋਬਾ ਸ਼ਹਿਰ ਫੁੰਗ ਮੁਸਲਮਾਨਾਂ ਦੇ ਕਬਜ਼ੇ ਵਿਚ ਨਾ ਆ ਗਿਆ ਜੋ ਐਬੇਸੀਨੀਆ ਵੱਲੋਂ ਆਏ ਸਨ। ਸੇਨਰ (Senner) ਦੀ ਫੁੰਗ ਸਲਤਨਤ ਆਪਸੀ ਫੁੱਟ ਅਤੇ ਡਾਰਫ਼ੂਰ ਦੇ ਸੁਲਤਾਨਾਂ ਨਾਲ ਲੜਾਈਆਂ ਕਾਰਨ ਕਮਜ਼ੋਰ ਹੋ ਗਈ ਅਤੇ 1821 ਵਿਚ ਮਿਸਰ ਦੇ ਮਹਿਮਤ ਅਲੀ (Mebemet Ali) ਦੇ ਮਾਤਹਿਤ ਹੋ ਗਈ। ਸੰਨ 1874 ਤੋਂ 1883 ਤਕ ਡਾਰਫ਼ੂਰ ਤੇ ਮਿਸਰੀਆਂ ਦਾ ਕਬਜ਼ਾ ਰਿਹਾ। 1896-1898 ਈ. ਵਿਚ ਐਂਗਲੋ-ਮਿਸਰੀ ਫ਼ੌਜ ਨੇ ਦੁਬਾਰਾ ਦੇਸ਼ ਤੇ ਅਧਿਕਾਰ ਜਮਾ ਲਿਆ ਪਰ ਡਾਰਫ਼ੂਰ 1916 ਤਕ ਆਜ਼ਾਦ ਰਿਹਾ। ਸੰਨ 1916 ਵਿਚ ਸੁਲਤਾਨ ਅਲੀ ਨੇ ਇਤਹਾਦੀ ਤਾਕਤਾਂ ਤੇ ਯੁੱਧ ਦਾ ਐਲਾਨ ਕਰ ਦਿੱਤਾ ਅਤੇ ਉਸ ਦਾ ਦੇਸ਼ 1899 ਈ. ਵਿਚ ਬਣੀ ਐਂਗਲੋ-ਮਿਸਰੀਆਂ ਦੀ ਸਾਂਝੀ ਸਰਕਾਰ ਦੇ ਅਧਿਕਾਰ ਹੇਠ ਆ ਗਿਆ।

19ਵੀਂ ਸਦੀ ਦੇ ਸੰਕਟਾਂ ਤੋਂ ਦੇਸ਼ ਜਲਦੀ ਹੀ ਪਹਿਲਾਂ ਵਰਗੀ ਹਾਲਤ ਵਿਚ ਪਰਤ ਆਇਆ। ਸੰਨ 1936 ਵਿਚ ਬਰਤਾਨਵੀਆਂ ਤੇ ਮਿਸਰੀਆਂ ਦੀ ਸਾਂਝੀ ਸਰਕਾਰ ਦਾ ਸਮਝੌਤਾ ਫਿਰ ਹੋ ਗਿਆ। ਦੂਜੇ ਵਿਸ਼ਵ ਯੁੱਧ ਦੌਰਾਨ 1940 ਵਿਚ ਇਤਾਲਵੀ ਫ਼ੌਜਾਂ ਨੇ ਇਸਦੇ ਸਰਹੱਦੀ ਸ਼ਹਿਰਾਂ ਤੇ ਕਬਜ਼ਾ ਕਰ ਲਿਆ ਪਰ ਅਗਲੇ ਸਾਲ ਹੀ ਇਹ ਫ਼ੌਜਾਂ ਬਾਹਰ ਕੱਢ ਦਿੱਤੀਆਂ ਗਈਆਂ। ਸੰਨ 1953 ਵਿਚ ਬਰਤਾਨੀਆ ਤੇ ਮਿਸਰ ਤਿੰਨਾਂ ਸਾਲਾਂ ਵਿਚ ਦੇਸ਼ ਨੂੰ ਖ਼ਾਲੀ ਕਰਨ ਲਈ ਮੰਨ ਗਏ।

ਸੂਡਾਨ ਦੀਆਂ ਰਾਜਸੀ ਪਾਰਟੀਆਂ ਨੈਸ਼ਨਲ ਯੂਨੀਅਨਿਸਟ ਤੇ ਉਮਾ ਪਾਰਟੀ (Umma Party) ਵਿਚ ਕਾਫ਼ੀ ਮਤ-ਭੇਦ ਸੀ। ਵਿਰੋਧੀ ਧਾਰਮਿਕ ਸੰਸਥਾਵਾਂ ਖ਼ਾਤਮੀਆ (Khatmia) ਅਤੇ ਮਾਹਦਿਸਟ (Mahdists) ਕ੍ਰਮਵਾਰ ਨੈਸ਼ਨਲ ਯੂਨੀਅਨਿਸਟ ਅਤੇ ਉਮਾ ਪਾਰਟੀ ਦੀ ਹਮਾਇਤ ਕਰਦੀਆਂ ਸਨ। ਸੰਨ 1953 ਤੋਂ 1955 ਤਕ ਨੈਸ਼ਨਲ ਯੂਨੀਅਨਿਸਟ ਤਾਕਤ ਵਿਚ ਰਹੀ। 1 ਜਨਵਰੀ, 1956 ਨੂੰ ਇਹ ਦੇਸ਼ ਸੁਤੰਤਰ ਗਣਰਾਜ ਬਣ ਗਿਆ। ਇਸ ਉਪਰੰਤ ਇਕ ਸਾਲ ਵਿਚ ਹੀ ਖ਼ਾਤਮੀਆ ਨੇ ਆਪਣੀ ਪੀਪਲਜ਼ ਡੈਮੋਕਰੈਟਿਕ ਪਾਰਟੀ ਤਿਆਰ ਕਰ ਲਈ ਜੋ ਉਮਾ ਲੀਡਰ ਅਬਦੁੱਲਾ ਖ਼ਲੀਲ ਦੀ ਸਰਪ੍ਰਸਤੀ ਹੇਠ ਇਕ ਸਾਂਝੀ ਸਰਕਾਰ ਵਿਚ ਸ਼ਾਮਲ ਹੋ ਗਈ। ਫ਼ਰਵਰੀ-ਮਾਰਚ 1958 ਵਿਚ ਚੋਣਾਂ ਹੋਈਆਂ ਜਿਸ ਨਾਲ ਇਹ ਪਾਰਟੀਆਂ ਫਿਰ ਤਾਕਤ ਵਿਚ ਆ ਗਈਆਂ ਪਰ ਛੇਤੀਂ ਹੀ ਇਥੇ ਫ਼ੌਜੀ ਰਾਜ ਹੋ ਗਿਆ। ਸੰਨ 1973 ਵਿਚ ਇਥੇ ਨਵਾਂ ਸੰਵਿਧਾਨ ਲਾਗੂ ਹੋ ਗਿਆ ਅਤੇ ਸੂਡਾਨ ਫਿਰ ਲੋਕਰਾਜੀ ਗਣਰਾਜ ਬਣਾ ਦਿੱਤਾ ਗਿਆ।

ਆਰਥਿਕਤਾ

**ਕੁਦਰਤੀ ਸਾਧਨ**–ਇਹ ਦੇਸ਼ ਖਣਿਜ ਪਦਾਰਥਾਂ ਵਿਚ ਬਹੁਤ ਅਮੀਰ ਮੰਨਿਆ ਗਿਆ ਹੈ ਭਾਵੇਂ ਪੂਰਨ ਤੌਰ ਤੇ ਇਨ੍ਹਾਂ ਦੀ ਖੋਜ ਨਹੀਂ ਕੀਤੀ ਗਈ। ਲਾਲ ਸਾਗਰ ਦੇ ਨਜ਼ਦੀਕ ਥੋੜ੍ਹੀ ਜਿਹੀ ਮਾਤਰਾ ਵਿਚ ਕੱਚਾ ਲੋਹਾ ਵੀ ਮਿਲਦਾ ਹੈ। ਡਾਰਫ਼ੂਰ ਪ੍ਰਾਂਤ ਵਿਚ ਸੋਨਾ, ਮੈਂਗਨੀਜ਼, ਕ੍ਰੋਮਾਈਟ, ਕੁਆਰਟਜ਼, ਸੰਗਮਰਮਰ ਅਤੇ ਤਾਂਬੇ ਦੇ ਭੰਡਾਰ ਹਨ। ਅਲ-ਕਦਾਰਿਫ਼ (Al Qadarif) ਦੇ ਨੇੜਿਉਂ ਐਸਬੈਸਟਾਸ ਮਿਲਦਾ ਹੈ।

ਦਰਿਆ ਨੀਲ ਤੋਂ ਪਣ-ਬਿਜਲੀ ਦਾ ਉਤਪਾਦਨ ਵੱਡੇ ਪੈਮਾਨੇ ਤੇ ਹੋ ਰਿਹਾ ਹੈ।

**ਖੇਤੀਬਾੜੀ**–ਖੇਤੀਬਾੜੀ ਬਹੁਤਾ ਕਰਕੇ ਮੀਂਹਾਂ ਤੇ ਨਿਰਭਰ ਹੈ ਪਰ ਹੁਣ ਸਿੰਜਾਈ ਦੇ ਸਾਧਨਾਂ ਵਿਚ ਵਾਧੇ ਲਈ ਵੀ ਕਾਫ਼ੀ ਜਤਨ ਕੀਤੇ ਜਾ ਰਹੇ ਹਨ। ਕਪਾਹ ਇਥੋਂ ਦੀ ਵਪਾਰਕ ਫ਼ਸਲ ਹੈ ਜਿਸ ਤੋਂ ਦੇਸ਼ ਦੀ 60 ਪ੍ਰਤੀਸ਼ਤ ਬਦੇਸ਼ੀ ਕਰੰਸੀ ਪ੍ਰਾਪਤ ਹੁੰਦੀ ਹੈ। ਇਥੋਂ ਦੀਆਂ ਹੋਰ ਮੁਖ ਫ਼ਸਲਾਂ ਕਪਾਹ, ਜਵਾਰ, ਬਾਜਰਾ, ਕਣਕ, ਤਿਲ, ਮੂੰਗਫਲੀ ਤੇ ਤੰਬਾਕੂ ਹਨ। ਫ਼ਸਲਾਂ ਦੀ ਪੈਦਾਵਾਰ ਵਿਚ ਮੌਸਮ ਦੀ ਤਬਦੀਲੀ ਅਤੇ ਕੀੜੇ, ਮਕੌੜਿਆਂ ਦੇ ਹਮਲਿਆਂ ਕਾਰਨ ਹਰ ਸਾਲ ਫ਼ਰਕ ਪੈ ਜਾਂਦਾ ਹੈ। ਮਾਰੂਥਲ ਵਿਚ ਟਿੱਡੀ-ਦਲ ਤਾਂ ਆਮ ਹੁੰਦਾ ਹੈ।

ਇਥੇ ਫਲਾਂ ਤੇ ਸਬਜ਼ੀਆਂ ਦਾ ਉਤਪਾਦਨ ਬਹੁਤ ਘੱਟ ਹੁੰਦਾ ਹੈ। ਖਜੂਰ, ਅੰਬ, ਅਮਰੂਦ, ਨਿੰਬੂ, ਕੇਲਾ ਆਦਿ ਇਥੋਂ ਦੇ ਮੁਖ ਫਲ ਹਨ। ਸਬਜ਼ੀਆਂ ਵਿਚ ਮੁਖ ਫ਼ਸਲ ਪਿਆਜ਼ ਹੈ।

**ਪਸ਼ੂ ਪਾਲਣ**–ਪਸ਼ੂ ਪਾਲਣ ਦਾ ਕਿੱਤਾ ਆਮ ਹੈ। ਊਠ, ਭੇਡਾਂ ਅਤੇ ਬੱਕਰੀਆਂ ਉੱਤਰ ਅਤੇ ਪੱਛਮ ਵਿਚ ਪਾਲੀਆਂ ਜਾਂਦੀਆਂ ਹਨ। ਦੱਖਣ ਅਤੇ ਮੱਧ ਵਿਚ ਗਊਆਂ ਤੇ ਮੱਝਾਂ ਪਾਲੀਆਂ ਜਾਂਦੀਆਂ ਹਨ। ਲਾਲ ਸਾਗਰ ਅਤੇ ਨੀਲ ਦਰਿਆ ਵਿਚੋਂ ਵੱਡੀ ਮਾਤਰਾ ਵਿਚ ਮੱਛੀ ਫੜੀ ਜਾਂਦੀ ਹੈ।

**ਉਦਯੋਗ**–ਇਥੋਂ ਦੇ ਉਦਯੋਗਾਂ ਵਿਚ ਸੀਮਿੰਟ, ਪੈਟਰੋਲ ਦਾ ਉਤਪਾਦਨ, ਕੱਪੜਾ ਅਤੇ ਚਮੜੇ ਦਾ ਸਾਮਾਨ ਆਦਿ ਤਿਆਰ ਕਰਨੇ ਹਨ। ਇਸ ਤੋਂ ਇਲਾਵਾ ਖਾਣ-ਪੀਣ ਦੀਆਂ ਚੀਜ਼ਾਂ ਦੀ ਡੱਬਾ-ਬੰਦੀ ਵੀ ਕੀਤੀ ਜਾਂਦੀ ਹੈ।

**ਆਵਾਜਾਈ ਦੇ ਸਾਧਨ**–ਇਥੋਂ ਦੇ ਆਵਾਜਾਈ ਦੇ ਸਾਧਨ ਬਹੁਤੇ ਉੱਨਤ ਨਹੀਂ ਹਨ। ਸਾਰੇ ਦੇਸ਼ ਵਿਚ ਲਗਭਗ 5,447 ਕਿ. ਮੀ. ਲੰਬੀਆਂ ਰੇਲਵੇ ਲਾਈਨਾਂ ਅਤੇ 10,560 ਕਿ. ਮੀ. ਲੰਬੀਆਂ ਸੜਕਾਂ

ਹਨ। ਉੱਤਰ ਤੋਂ ਦੱਖਣ ਵੱਲ ਦੀਆਂ ਸੜਕਾਂ ਦੀ ਹਾਲਤ ਚੰਗੀ ਹੈ।

ਸੜਕਾਂ ਤੋਂ ਇਲਾਵਾ 3,700 ਕਿ. ਮੀ. ਲੰਬੇ ਦਰਿਆਈ ਰਸਤੇ ਹਨ ਜਿਨ੍ਹਾਂ ਵਿਚ ਜਹਾਜ਼ਰਾਨੀ ਹੋ ਸਕਦੀ ਹੈ। ਪੋਰਟ ਸੂਡਾਨ, ਲਾਲ ਸਾਗਰ ਵਿਚ ਦੇਸ਼ ਦੀ ਸਭ ਤੋਂ ਵੱਡੀ ਬੰਦਰਗਾਹ ਹੈ। ਇਸ ਤੋਂ ਇਲਾਵਾ ਹੋਰ ਛੋਟੀਆਂ ਛੋਟੀਆ ਬੰਦਰਗਾਹਾਂ ਵੀ ਹਨ। ਖ਼ਰਤੂਮ ਵਿਖੇ ਦੇਸ਼ ਦਾ ਅੰਤਰਦੇਸ਼ੀ ਹਵਾਈ ਅੱਡਾ ਹੈ।

**ਵਪਾਰ**–ਸਭ ਤੋਂ ਜ਼ਿਆਦਾ ਬਦੇਸ਼ੀ ਮੁਦਰਾ ਕਪਾਹ ਦੇ ਵਪਾਰ ਵਿਚ ਕਮਾਈ ਜਾਂਦੀ ਹੈ। ਇਥੋਂ ਬਾਹਰ ਭੇਜੀਆਂ ਜਾਣ ਵਾਲੀਆਂ ਵਸਤਾਂ ਵਿਚ ਗੂੰਦ, ਤੇਲਾਂ ਦੇ ਬੀਜ, ਪਸ਼ੂਆਂ ਦੇ ਹੱਡ ਤੇ ਚਮੜਾ ਸ਼ਾਮਲ ਹਨ। ਕੱਪੜਾ, ਮਸ਼ੀਨਰੀ, ਗੱਡੀਆਂ, ਮੋਟਰਾਂ, ਪੈਟਰੋਲੀਅਮ ਦੀਆਂ ਵਸਤਾਂ, ਲੋਹਾ ਅਤੇ ਸਟੀਲ ਦੀ ਦਰਾਮਦ ਹੁੰਦੀ ਹੈ। ਇਸ ਦਾ ਵਪਾਰ ਯੂਰਪੀ ਆਰਥਿਕ ਭਾਈਚਾਰੇ ਦੇ ਮੈਂਬਰ ਦੇਸ਼ਾਂ–ਭਾਰਤ, ਚੀਨ, ਜਾਪਾਨ, ਮਿਸਰ, ਸੋਵੀਅਤ ਸੰਘ ਆਦਿ ਨਾਲ ਹੁੰਦਾ ਹੈ।

### ਆਬਾਦੀ ਅਤੇ ਲੋਕ

ਸੂਡਾਨ ਦੀ ਕੁੱਲ ਆਬਾਦੀ 1,64,89,000 (1977) ਹੈ ਜਿਸਦਾ ਲਗਭਗ 90 ਪ੍ਰਤੀਸ਼ਤ ਹਿੱਸਾ ਪਿੰਡਾਂ ਵਿਚ ਹੀ ਵਸਦਾ ਹੈ। ਵਸੋਂ ਦਾ ਬਹੁਤਾ ਭਾਗ ਨੀਲ ਅਤੇ ਇਸ ਦੇ ਸਹਾਇਕ ਦਰਿਆਵਾਂ ਦੇ ਦੁਆਲੇ ਵਸਿਆ ਹੋਇਆ ਹੈ। ਵਸੋਂ ਦੀ ਔਸਤ ਘਣਤਾ 28 ਵਿਅਕਤੀ ਪ੍ਰਤੀ ਵ. ਕਿ. ਮੀ. ਹੈ ਪਰ ਖ਼ਰਤੂਮ ਵਿਚ ਇਕ ਵ. ਕਿ. ਮੀ. ਵਿਚ 256 ਦੇ ਲਗਭਗ ਵਿਅਕਤੀ ਰਹਿੰਦੇ ਹਨ।

ਉੱਤਰੀ ਸੂਡਾਨ ਵਿਚ ਬਹੁ-ਗਿਣਤੀ ਮੁਸਲਮਾਨਾਂ ਦੀ ਹੈ ਜੋ ਸਿਰਫ਼ ਅਰਬੀ ਬੋਲਦੇ ਹਨ ਅਤੇ ਇਨ੍ਹਾਂ ਦੀ ਦਫ਼ਤਰੀ ਭਾਸ਼ਾ ਵੀ ਅਰਬੀ ਹੀ ਹੈ। ਇਨ੍ਹਾਂ ਨੂੰ ਆਮ ਤੌਰ ਤੇ ਅਰਬੀ ਲੋਕ ਕਿਹਾ ਜਾਂਦਾ ਹੈ। ਇਨ੍ਹਾਂ ਦੇ ਰਸਮੋ-ਰਿਵਾਜ ਵੀ ਅਰਬੀ ਹਨ। ਇਥੋਂ ਦੇ ਨਸਲੀ ਗਰੁੱਪਾਂ ਵਿਚ ਅਰਬੀ, ਨੂਬਾ, ਬੇਜਾ (Beja), ਕਾਲੇ ਫ਼ੁੰਜ ਆਦਿ ਗਰੁੱਪ ਸ਼ਾਮਲ ਹਨ। ਉੱਤਰੀ ਨੀਲ ਦੀ ਆਬਾਦੀ ਦਾ ਬਹੁਤ ਸਾਰਾ ਹਿੱਸਾ ਨੂਬੀਅਨ ਲੋਕਾਂ ਦਾ ਹੈ ਜੋ ਨੂਬੀਅਨ ਭਾਸ਼ਾ ਬੋਲਦੇ ਹਨ। ਬੇਜਾ, ਪਸ਼ੂ ਪਾਲਦੇ ਹਨ ਅਤੇ ਇਨ੍ਹਾਂ ਦੇ ਬਜ਼ੁਰਗ 4000 ਅਤੇ 2500 ਈ. ਪੂ. ਵਿਚਕਾਰ ਪੂਰਬੀ ਸੂਡਾਨ ਵਿਚ ਦਾਖ਼ਲ ਹੋਏ ਸਨ। ਇਹ ਮਿਸਰੀਆਂ ਨਾਲ ਕਾਫ਼ੀ ਹੱਦ ਤਕ ਮਿਲਦੇ ਜੁਲਦੇ ਹਨ ਪਰ ਅਸਲ ਵਿਚ ਅਰਬੀਆਂ ਅਤੇ ਹਬਸ਼ੀਆਂ ਦੇ ਖ਼ੂਨ ਦਾ ਮਿਸ਼ਰਣ ਹਨ।

ਅਰਬੀ ਲੋਕ ਚੌਦ੍ਹਵੀਂ ਤੋਂ ਉੱਨ੍ਹੀਵੀਂ ਸਦੀ ਵਿਚ ਉੱਤਰ-ਪੂਰਬ ਵੱਲੋਂ ਸੂਡਾਨ ਵਿਚ ਦਾਖ਼ਲ ਹੋਏ ਅਤੇ ਇਨ੍ਹਾਂ ਨੇ ਨੀਲ ਦੁਆਲੇ ਦਾ ਉਪਜਾਊ ਇਲਾਕਾ ਸਾਂਭ ਲਿਆ। ਉੱਤਰੀ ਅਤੇ ਮੱਧ ਸੂਡਾਨ ਟੱਪਰੀਵਾਸਾਂ ਦਾ ਇਕ ਵੱਡਾ ਹਿੱਸਾ ਬਣ ਗਿਆ।

ਕਾਲੇ ਉੱਤਰੀ ਲੋਕਾਂ ਵਿਚੋਂ ਫ਼ੁੰਜ ਬਲਿਊ ਨੀਲ ਦੇ ਆਲੇ-ਦੁਆਲੇ ਦੇ ਇਲਾਕੇ ਵਿਚ, ਨੂਬਾ (Nuba) ਉੱਤਰੀ ਕੋਰਡੋਫ਼ਾਨ ਪ੍ਰਾਂਤ ਅਤੇ ਬਾਕੀ ਡਾਰਫ਼ੁਰ ਪ੍ਰਾਂਤ ਵਿਚ ਵੱਸੇ ਹੋਏ ਹਨ। ਦੱਖਣੀ ਸੂਡਾਨ ਵਿਚ ਨਿਲਟ ਜਾਤੀ ਦੇ ਲੋਕ ਵੱਸੇ ਹੋਏ ਹਨ। ਦੱਖਣੀ ਲੋਕ ਆਪਣੇ ਆਪਣੇ ਕਬੀਲੇ ਦੀ ਭਾਸ਼ਾ ਬੋਲਦੇ ਹਨ।

ਉੱਤਰੀ ਸੂਡਾਨ ਦੇ ਅਰਬੀ ਲੋਕਾਂ ਦਾ ਧਰਮ ਇਸਲਾਮ ਹੈ ਅਤੇ ਦੱਖਣ ਵਿਚ ਬਹੁ-ਗਿਣਤੀ ਅਧਿਆਤਮਵਾਦੀਆਂ ਦੀ ਹੈ ਅਤੇ ਥੋੜ੍ਹੇ ਜਿਹੇ ਲੋਕਾਂ ਨੇ ਰੋਮਨ ਕੈਥੋਲਿਕ ਅਤੇ ਪ੍ਰੋਟੈਸਟੈਂਟ ਮਤ ਅਪਣਾਇਆ ਹੈ।

**ਸਿੱਖਿਆ**–ਸੰਨ 1970 ਵਿਚ ਇਥੋਂ ਦੀ ਸਰਕਾਰ ਨੇ ਇਕ ਨਵੀਂ ਚਾਰ-ਪੱਧਰੀ ਸਿੱਖਿਆ ਪ੍ਰਣਾਲੀ ਚਾਲੂ ਕੀਤੀ। ਇਸ ਅਨੁਸਾਰ ਪਹਿਲੇ ਛੇ ਸਾਲ ਪ੍ਰਾਇਮਰੀ, ਅਗਲੇ ਤਿੰਨ ਸਾਲ ਜਨਰਲ ਸੈਕੰਡਰੀ, ਉਸ ਤੋਂ ਅਗਲੇ ਤਿੰਨ ਸਾਲ ਹਾਇਰ ਸੈਕੰਡਰੀ ਅਤੇ ਅਗਲੇ ਹੋਰ ਤਿੰਨ ਸਾਲ ਹਾਇਰ ਐਜੂਕੇਸ਼ਨ ਦੇ ਹਨ। ਸਾਲ 1970 ਵਿਚ ਇਥੇ ਅਨਪੜ੍ਹਤਾ ਦੀ ਦਰ 81% ਸੀ। ਸਰਕਾਰ ਨੇ ਇਸ ਨੂੰ ਘਟਾਉਣ ਲਈ ਹੋਰ ਵੀ ਕਈ ਉਪਰਾਲੇ ਕੀਤੇ। ਮਸਜਿਦਾਂ ਵਿਚ ਵਿਦਿਆ ਪੜ੍ਹਾਈ ਜਾਣ ਲਗ ਪਈ। ਖ਼ਰਤੂਮ ਦੀ ਯੂਨੀਵਰਸਿਟੀ ਵਿਚ ਖੇਤੀਬਾੜੀ, ਕਲਾ, ਵਿਗਿਆਨ, ਅਰਥ-ਵਿਗਿਆਨ, ਸਮਾਜਿਕ ਅਧਿਐਨ, ਇੰਜੀਨੀਅਰਿੰਗ, ਕਾਨੂੰਨ, ਡਾਕਟਰੀ ਅਤੇ ਹੋਰ ਕਈ ਕਿਸਮ ਦੀ ਵਿਦਿਆ ਦੇ ਵਿਭਾਗ ਸਥਾਪਤ ਹਨ। ਯੂਨੀਵਰਸਿਟੀ ਅਤੇ ਸੈਕੰਡਰੀ ਸਕੂਲਾਂ ਵਿਚ ਪੜ੍ਹਾਈ ਦਾ ਮਾਧਿਅਮ ਅੰਗਰੇਜ਼ੀ ਹੈ ਪਰ ਇਸ ਦੀ ਥਾਂ ਅਰਬੀ ਲੈ ਰਹੀ ਹੈ।

### ਰਾਜ-ਪ੍ਰਬੰਧ

ਦਸੰਬਰ, 1972 ਤਕ ਇਥੇ ਕੋਈ ਪ੍ਰਮਾਣੀਕ ਸੰਵਿਧਾਨ ਨਹੀਂ ਸੀ। ਸੰਨ 1969 ਦੇ ਫ਼ੌਜੀ ਰਾਜ ਪਲਟੇ ਨਾਲ ਅਸੈਂਬਲੀ ਤੇ ਸੁਪਰੀਮ ਕੌਂਸਲ ਖ਼ਤਮ ਕਰ ਦਿੱਤੇ ਗਏ ਅਤੇ ਆਰਜ਼ੀ ਸੰਵਿਧਾਨ ਵੀ ਖ਼ਤਮ ਕਰ ਦਿੱਤਾ ਗਿਆ। ਸੰਨ 1971 ਵਿਚ ਵਿਧਾਨਕ, ਨਿਆਂਕਾਰੀ ਅਤੇ ਕਾਰਜਕਾਰੀ ਤਾਕਤ ਮੇਜਰ ਜਨਰਲ ਜਾਫ਼ਰ ਅਲ-ਨਿਮੇਰੀ ਦੇ ਹੱਥਾਂ ਵਿਚ ਸੀ। ਸੰਨ 1972 ਵਿਚ ਸੂਡਾਨੀ ਸਮਾਜਵਾਦੀ ਸੰਘ ਨੇ ਸੂਡਾਨੀ ਪੀਪਲਜ਼ ਅਸੈਂਬਲੀ ਸਥਾਪਤ ਕਰਨ ਅਤੇ ਪੱਕੇ ਤੌਰ ਤੇ ਸੰਵਿਧਾਨ ਬਣਾਉਣ ਵਿਚ ਹਿੱਸਾ ਪਾਇਆ। ਸੂਡਾਨੀ ਜਨਤਕ ਅਸੈਂਬਲੀ ਦੇ 270 ਮੈਂਬਰ ਬਣੇ ਸਨ ਜਿਨ੍ਹਾਂ ਵਿਚੋਂ 32 ਮੈਂਬਰ ਪ੍ਰਧਾਨ ਅਲ-ਨਿਮੇਰੀ ਨੇ ਨਾਮਜ਼ਦ ਕਰਨੇ ਸਨ ਅਤੇ ਬਾਕੀਆਂ ਦੀ ਚੋਣ ਗਿਣਵੇਂ ਮਿਣਵੇਂ ਵੋਟਾਂ ਦੁਆਰਾ ਹੋਣੀ ਸੀ। ਉਸੇ ਸਾਲ ਸਤੰਬਰ, ਅਕਤੂਬਰ ਮਹੀਨਿਆਂ ਵਿਚ ਚੋਣਾਂ ਹੋਈਆਂ। ਨਵੀਂ ਸਰਕਾਰ ਦਾ ਅਲ-ਨਿਮੇਰੀ ਪ੍ਰਧਾਨ ਮੰਤਰੀ ਬਣਿਆ ਅਤੇ ਸਰਕਾਰ ਦਾ ਪਹਿਲਾ ਕੰਮ ਨਵਾਂ ਸੰਵਿਧਾਨ ਤਿਆਰ ਕਰਨਾ ਸੀ।

ਸਾਰਾ ਦੇਸ਼ ਨੌਂ ਪ੍ਰਾਂਤਾਂ ਵਿਚ ਵੰਡਿਆ ਹੋਇਆ ਹੈ ਅਤੇ ਹਰ ਇਕ ਪ੍ਰਾਂਤ ਵਿਚ ਇਕ ਜਨਤਕ ਕਾਰਜਕਾਰੀ ਕੌਂਸਲ ਹੈ ਜਿਸਦਾ ਮੁਖੀਆ ਗਵਰਨਰ ਹੁੰਦਾ ਹੈ। ਪ੍ਰਾਂਤਕ ਕੌਂਸਲਾਂ ਦੇ ਅਧੀਨ ਇਲਾਕਾਈ ਕੌਂਸਲਾਂ ਅਤੇ ਦਿਹਾਤੀ ਤੇ ਸ਼ਹਿਰੀ ਕੌਂਸਲਾਂ ਹੁੰਦੀਆਂ ਹਨ। ਪ੍ਰਬੰਧਕੀ ਢਾਂਚੇ ਦੀ ਸਭ ਤੋਂ ਛੋਟੀ ਇਕਾਈ ਪਿੰਡ ਤੇ ਬਲਾਕਾਂ ਦੀਆਂ ਕੌਂਸਲਾਂ ਹਨ ਜਿਨ੍ਹਾਂ ਦੀ ਚੋਣ ਸਿੱਧੇ ਤੌਰ ਤੇ ਜਨਤਾ ਦੁਆਰਾ ਹੁੰਦੀ ਹੈ।

ਹ. ਪੁ.—ਐਨ. ਬ੍ਰਿ. ਮੈ. 17:756; ਐਨ. ਅਮੈ. 25:791.

**ਸੂਤਰ** : 'ਸੂਤਰ' ਸ਼ਬਦ ਦਾ ਸਧਾਰਨ ਅਰਥ ਤਾਂ ਸੂਤ ਹੀ ਹੁੰਦਾ ਹੈ ਪਰ ਧਾਰਮਿਕ ਸਾਹਿਤ ਵਿਚ ਇਸਦੇ ਅਰਥ ਵੱਖ ਰੂਪ ਵਿਚ ਮਿਲਦੇ ਹਨ। ਸੰਸਕ੍ਰਿਤ ਭਾਸ਼ਾ ਵਿਚ ਇਸਦੇ ਇਕ ਅਰਥ 'ਥੋੜ੍ਹੇ ਸ਼ਬਦਾਂ ਵਿਚ ਕਿਹਾ ਹੋਇਆ ਉਹ ਪਦ ਜਾਂ ਬਚਨ, ਜਿਸਦੇ ਅਰਥ ਗੂੜ੍ਹੇ ਹੋਣ' ਤੋਂ ਲਏ ਜਾਂਦੇ ਹਨ।

ਪਾਣਿਨੀ ਨੇ ਆਪਣੇ ਗ੍ਰੰਥ 'ਅਸ਼ਟਾਧਿਆਈ' (ਰਚਨਾ ਕਾਲ ਲਗ-ਭਗ 350 ਤੋਂ 250 ਈ. ਪੂ.) ਵਿਚ ਸੂਤਰਾਂ ਦੀ ਹੀ ਵਰਤੋਂ ਕੀਤੀ ਸੀ। ਇਹ ਸੂਤਰ ਕਾਫ਼ੀ ਔਖੇ ਹਨ। ਪਾਣਿਨੀ ਦੇ ਸੂਤਰਾਂ ਉਪਰ ਬਾਅਦ ਵਿਚ ਵਿਦਵਾਨਾਂ ਨੇ ਮਹਾਂ-ਭਾਸ਼ ਵੀ ਲਿਖੇ।

ਵੇਦਾਂਗ ਸਾਹਿਤ ਅਰਥਾਤ ਸਿੱਖਿਆ, ਕਲਪ ਸੂਤਰ, ਵਿਆਕਰਣ, ਨਿਰੁਕਤ, ਛੰਦ ਅਤੇ ਜੋਤਿਸ਼ (ਵੇਦਾਂ ਦੇ ਛੇ ਅੰਗ) ਦੀ ਰਚਨਾ ਵੀ ਸੂਤਰਾਂ ਵਿਚ ਹੋਈ ਹੈ।

ਸੂਤਰ, ਵਾਸਤਵ ਵਿਚ, ਵੇਦਾਂ ਵਿਚ ਦੱਸੇ ਹੋਏ ਯੱਗਾਂ ਦੀ ਕਾਰਜ-ਵਿਧੀ ਨੂੰ ਸੰਖੇਪ ਢੰਗ ਨਾਲ ਦਰਸਾਉਣ ਹਿਤ ਹੋਂਦ ਵਿਚ ਆਏ ਸਨ। ਕੁਝ ਮੁੱਖ ਸੂਤਰਾਂ ਦਾ ਹਵਾਲਾ ਇਸ ਪ੍ਰਕਾਰ ਦਿੱਤਾ ਜਾ ਸਕਦਾ ਹੈ :–

1. ਸ਼੍ਰੌਤ ਸੂਤਰ–ਇਨ੍ਹਾਂ ਸੂਤਰਾਂ ਵਿਚ ਵੇਦਾਂ ਵਿਚ ਦੱਸੇ ਯੱਗਾਂ ਦਾ ਠੀਕ ਕ੍ਰਮ ਅਤੇ ਸਿਲਸਿਲੇਵਾਰ ਵਰਣਨ ਕੀਤਾ ਗਿਆ ਹੈ।

2. ਗ੍ਰਿਹਿ ਸੂਤਰ–ਇਨ੍ਹਾਂ ਸੂਤਰਾਂ ਵਿਚ ਘਰ ਵਿਚ ਹੋਣ ਵਾਲੇ ਯੱਗਾਂ ਦੀ ਵਿਧੀ ਦਾ ਵਰਣਨ ਕੀਤਾ ਗਿਆ ਹੈ।

3. ਰਿਗਵੇਦ ਦੇ ਸ਼੍ਰੌਤ ਸੂਤਰ–ਇਹ ਵਿਸ਼ੇਸ਼ ਕਿਸਮ ਦੇ ਸੂਤਰ ਹਨ ਕਿਉਂਕਿ ਇਨ੍ਹਾਂ ਸੂਤਰਾਂ ਵਿਚ ਵਧੇਰੇ ਕਰਕੇ ਰਾਜਿਆਂ ਦੁਆਰਾ ਕੀਤੇ ਜਾਣ ਵਾਲੇ ਯੱਗਾਂ ਦਾ ਵਰਣਨ ਮਿਲਦਾ ਹੈ।

4. ਸਾਮਵੇਦ ਦੇ ਸ਼੍ਰੌਤ ਸੂਤਰ–ਇਸ ਵੇਦ ਦੇ ਤਿੰਨ ਸ਼੍ਰੌਤ ਸੂਤਰ ਹਨ। ਇਨ੍ਹਾਂ ਵਿਚੋਂ ਸਭ ਤੋਂ ਪੁਰਾਣਾ 'ਆਰਸ਼ੇ ਕਲਪ' ਸੂਤਰ ਹੈ।

ਚਾਰਾਂ ਹੀ ਵੇਦਾਂ ਦੇ ਵੱਖ-ਵੱਖ ਗ੍ਰਿਹਿ ਸੂਤਰ ਹਨ ਅਤੇ ਇਨ੍ਹਾਂ ਸੂਤਰਾਂ ਤੋਂ ਭਾਰਤ ਦੀਆਂ ਜਾਤੀਆਂ ਦੇ ਰਸਮ ਰਿਵਾਜ ਅਤੇ ਵਿਆਹ ਆਦਿ ਦੇ ਢੰਗਾਂ ਦਾ ਪੂਰਾ ਵਰਣਨ ਮਿਲਦਾ ਹੈ।

—ਕ੍ਰਿਸ਼ਨ ਦੇਵ ਸ਼ਾਸਤਰੀ

**ਸੁ ਤੁੰਗ ਪੋ** ( Su Tung Po'-1036-1101 ਈ.) : ਇਹ ਇਕ ਪ੍ਰਸਿੱਧ ਚੀਨੀ ਕਵੀ, ਲੇਖਕ ਅਤੇ ਪੇਂਟਰ ਸੀ। ਪੇਂਟਿੰਗ ਦੇ ਖੇਤਰ ਵਿਚ ਇਸਦੀ ਦੇਣ ਇਹ ਹੈ ਕਿ ਇਸਨੇ ਸੁੰਗ ਸਕੂਲ ਆਫ਼ ਚਾਈਨੀਜ਼ ਪੇਂਟਿੰਗਜ਼ ਦਾ ਮੁੱਢ ਬੰਨ੍ਹਿਆ।

ਇਸ ਵਿਚ ਹੋਰ ਵੀ ਬਹੁਤ ਸਾਰੇ ਗੁਣ ਸਨ। ਇਸਨੇ ਮਸ਼ਹੂਰ ਤੁੰਗ-ਪੋ ਪੱਥਰ ਸ਼ਿਲ ਦੀ ਕਾਢ ਕੱਢੀ। ਇਹ ਇਕ ਉੱਘਾ ਸੁਲੇਖਕ ਅਤੇ ਵੈਦ ਸੀ। ਇਹ ਜ਼ਿੰਦਗੀ ਵਿਚ ਕਾਫ਼ੀ ਚਿਰ ਮੈਜਿਸਟਰੇਟ ਵੀ ਰਿਹਾ। ਇਹ ਇਸ ਸਮੇਂ ਦੌਰਾਨ ਲੋਕ-ਭਲਾਈ ਦੇ ਕੰਮਾਂ ਵਿਚ ਪੂਰੀ ਪੂਰੀ ਦਿਲਚਸਪੀ ਲੈਂਦਾ ਰਿਹਾ। ਜਿਥੇ ਵੀ ਇਹ ਲੱਗਿਆ ਉਥੇ ਹੀ ਇਸਨੇ ਝੀਲਾਂ, ਨਹਿਰਾਂ, ਡੈਮ, ਹਸਪਤਾਲ ਆਦਿ ਬਣਵਾਏ। ਇਸ ਨੇ ਜੇਲ੍ਹਾਂ ਵਿਚ ਵੈਦ ਰੱਖਣ ਦੀ ਪ੍ਰਣਾਲੀ ਨੂੰ ਜਨਮ ਦਿੱਤਾ।

ਚੀਨ ਦੇ ਬਾਦਸ਼ਾਹ ਨੇ ਨਾਰਾਜ਼ ਹੋ ਕੇ ਇਸ ਨੂੰ ਦੇਸ਼ ਨਿਕਾਲਾ ਦੇ ਦਿੱਤਾ ਅਤੇ ਇਹ 1080 ਤੋਂ 1084 ਈ. ਤੱਕ ਦੇਸ਼ ਤੋਂ ਬਾਹਰ ਰਿਹਾ। ਬਾਦਸ਼ਾਹ ਦੀ ਮੌਤ ਮਗਰੋਂ ਇਹ ਮਲਕਾ (ਰਾਜਕਾਲ 1085-93) ਦਾ ਸਕੱਤਰ ਰਿਹਾ। ਇਹ ਹੋਰ ਵੱਡੇ-ਵੱਡੇ ਅਹੁਦਿਆਂ ਤੇ ਕੰਮ ਕਰਨ ਤੋਂ ਇਲਾਵਾ ਮੰਤਰੀ ਵੀ ਰਿਹਾ। ਮਲਕਾ ਦੀ ਮੌਤ ਤੋਂ ਬਾਅਦ ਯੁਆਨ ਯੂ (Yuan yu) ਪਾਰਟੀ ਜਲਾਵਤਨ ਕਰ ਦਿੱਤੀ ਗਈ। ਇਸ ਨੂੰ ਵੀ ਉਸ ਪਾਰਟੀ ਦੇ ਨਾਲ ਹੀ ਦੇਸ਼-ਨਿਕਾਲਾ ਮਿਲ ਗਿਆ। ਸੰਨ 1101 ਈ. ਵਿਚ ਮਰਨ ਤੋਂ ਇਕ ਮਹੀਨਾ ਪਹਿਲਾਂ ਇਹ ਵਾਪਸ ਚੀਨ ਆ ਗਿਆ।

ਸੁ ਤੁੰਗ ਪੋ ਦੀ ਵਧੇਰੇ ਮਹੱਤਤਾ ਇਸ ਦੁਆਰਾ ਕੀਤੇ ਲੋਕ ਭਲਾਈ ਦੇ ਕੰਮਾਂ ਕਰਕੇ ਹੈ।

ਹ. ਪੁ.—ਐਨ. ਬ੍ਰਿ. 21:664

**ਸੂਦ** : ਇਹ ਇਕ ਪੁਰਾਣੀ ਹਿੰਦੂ ਜਾਤੀ ਹੈ। ਇਨ੍ਹਾਂ ਦੇ ਮੂਲ ਸਥਾਨ ਦਾ ਸਹੀ ਤੌਰ ਤੇ ਪਤਾ ਨਹੀਂ ਲਗ ਸਕਿਆ। ਕਈ ਸੂਦ ਆਪਣਾ ਮੂਲ ਸਥਾਨ ਸਰਹਿੰਦ ਦਸਦੇ ਹਨ। ਇਹ ਲੋਕ ਵਧੇਰੇ ਕਰਕੇ ਸ਼ਿਵਾਲਿਕ ਦੇ ਪਹਾੜੀ ਇਲਾਕੇ ਵਿਚ ਪਾਏ ਜਾਂਦੇ ਹਨ। ਇਸ ਤੋਂ ਇਲਾਵਾ ਇਹ ਸ਼ਿਵਾਲਕ ਦੇ ਨਾਲ ਲਗਦੇ ਜ਼ਿਲ੍ਹਿਆਂ ਵਿਚ ਅੰਮ੍ਰਿਤਸਰ ਤਕ ਵੱਸੇ ਹੋਏ ਹਨ। ਇਹ ਵਧੇਰੇ ਕਰਕੇ ਵਪਾਰ ਕਰਦੇ ਹਨ। ਸ਼ਿਵਾਲਿਕ ਦੀਆਂ ਪਹਾੜੀਆਂ ਵਿਚ ਵੱਸਣ ਵਾਲਿਆਂ ਨੂੰ 'ਉਚਾਂਦੀਆਂ', ਸ਼ਿਵਾਲਿਕ ਦੀਆਂ ਪਹਾੜੀਆਂ ਦੇ ਦਾਮਨ ਦੇ ਜ਼ਿਲ੍ਹਿਆਂ ਵਿਚ ਅਤੇ ਮੈਦਾਨਾਂ ਵਿਚ ਵੱਸਣ ਵਾਲਿਆਂ ਨੂੰ 'ਨਿਚਾਂਦੀਆਂ', ਕਿਹਾ ਜਾਂਦਾ ਹੈ। ਜਿਹੜੇ ਸੂਦ ਵਿਧਵਾ ਵਿਆਹ ਦੇ ਵਿਰੋਧੀ ਹਨ, ਉਹ 'ਖਰੇ' ਅਤੇ ਜੋ ਹੱਕ ਵਿਚ ਹਨ ਉਹ 'ਗੱਲੇ' ਜਾਂ 'ਦੋਗਲੇ' ਅਖਵਾਉਂਦੇ ਹਨ।

ਹ. ਪੁ.—ਟ. ਪੰ. ਕਾ. ਟ੍ਰਾ.

**ਸੂ ਫ਼ਾਲਜ਼** ( Sioux Falls ) : ਸੰਯੁਕਤ ਰਾਜ ਅਮਰੀਕਾ ਦੇ ਦੱਖਣੀ ਡਾਕੋਟਾ ਵਿਚ ਮਿਨੀਹਾਹਾ ਕਾਉਂਟੀ ਦਾ ਸਦਰ ਮੁਕਾਮ ਹੈ। ਇਹ ਸ਼ਹਿਰ ਬਿਗ ਸੂ ( Big Sioux ) ਦਰਿਆ ਦੇ ਕੰਢੇ, ਓਮਾਹਾ ਤੋਂ ਲਗਭਗ 300 ਕਿ. ਮੀ. ਉੱਤਰ-ਪੱਛਮ ਵਲ 847 ਮੀ. ਦੀ ਉਚਾਈ ਤੇ ਸਥਿਤ ਹੈ। ਇਹ ਸ਼ਹਿਰ ਇਕ ਬਸਤੀ ਵਜੋਂ ਸੰਨ 1856 ਵਿਚ ਵਸਾਇਆ ਗਿਆ ਸੀ। ਇਸ ਸ਼ਹਿਰ ਦਾ ਨਾਂ ਇਸ ਦੇ ਨਜ਼ਦੀਕ ਦੀਆਂ ਆਬਸ਼ਾਰਾਂ ਦੇ ਨਾਂ ਉੱਤੇ ਪਿਆ ਹੈ। ਇਹ ਸ਼ਹਿਰ ਮੁਰਗ਼ੀ ਪਾਲਣ ਅਤੇ ਪਸ਼ੂ ਪਾਲਣ ਦਾ ਇਕ ਵੱਡਾ ਕੇਂਦਰ ਹੈ। ਇਥੇ ਮੀਟ ਨੂੰ ਡੱਬਿਆਂ ਵਿਚ ਬੰਦ ਕਰਨ, ਲੱਕੜੀ ਦਾ ਸਾਮਾਨ ਅਤੇ ਖ਼ੇਤੀ-ਬਾੜੀ ਮਸ਼ੀਨਰੀ ਤਿਆਰ ਕਰਨ ਦੇ ਕਾਰਖ਼ਾਨੇ ਹਨ। ਸੰਨ 1956 ਵਿਚ ਦੱਖਣੀ ਸੂ ਫ਼ਾਲਜ਼ (South Sioux Falls) ਦਾ ਇਲਾਕਾ ਵੀ ਇਸ ਵਿਚ ਸ਼ਾਮਲ ਕਰ ਲਿਆ ਗਿਆ।

ਆਬਾਦੀ–ਸ਼ਹਿਰ-72,488; ਮੈ. ਖੇ. 75,146 (1970)

43° 32′ ਉ. ਵਿਥ.; 96° 44′ ਪੱ. ਲੰਬ.

ਹ. ਪੁ.—ਕੋਲੀ. ਐਨ. 17: 323; ਐਨ. ਬ੍ਰਿ. ਮਾ. 9: 235.

**ਸੂਫ਼ੀ (ਤਸੱਵੁਫ਼)** : ਸੂਫ਼ੀ ਸ਼ਬਦ ਦੀ ਉਤਪੱਤੀ ਬਾਰੇ ਵੱਖ-ਵੱਖ ਵਿਚਾਰ ਹਨ। ਕੁਝ ਲੋਕ ਇਸ ਦੀ ਉਤਪੱਤੀ 'ਸਫ਼ਾ' (ਦਿਲ ਦੀ ਸਫ਼ਾਈ) ਸ਼ਬਦ ਤੋਂ ਹੋਈ ਮੰਨਦੇ ਹਨ ਅਤੇ ਬਹੁਤ ਸਾਰਿਆਂ ਨੇ ਇਸ ਸ਼ਬਦ ਦਾ ਸਬੰਧ 'ਅਹਿਲੇ ਸੁਫ਼ਾ' (ਉਹ ਨਿਆਸਰੇ ਲੋਕ ਜੋ ਹਜ਼ਰਤ ਮੁਹੰਮਦ ਸਾਹਿਬ ਦੀ ਡਿਉੜ੍ਹੀ ਵਿਚ ਬੈਠੇ ਰਹਿੰਦੇ ਸਨ ਕਿਉਂ ਜੋ ਇਨ੍ਹਾਂ ਦੇ ਰਿਸ਼ਤੇਦਾਰ ਲੜਾਈਆਂ ਵਿਚ ਮਾਰੇ ਜਾਂਦੇ ਸਨ ਤੇ ਹੁਣ ਇਨ੍ਹਾਂ ਦਾ ਕੋਈ ਆਸਰਾ ਨਹੀਂ ਸੀ) ਨਾਲ ਜੋੜਿਆ ਹੈ। ਕੁਝ ਕਹਿੰਦੇ ਹਨ ਕਿ ਇਹ ਸ਼ਬਦ ਯੂਨਾਨੀ ਸ਼ਬਦ 'ਥੀਓਸੋਫ਼ੀਆ' ਤੋਂ ਨਿਕਲਿਆ ਹੈ ਪਰ ਵਿਆਕਰਣ ਦੇ ਪੱਖ ਤੋਂ ਇਨ੍ਹਾਂ ਸਾਰੇ ਵਿਚਾਰਾਂ ਵਿਚ ਖ਼ਾਮੀ ਹੈ। ਇਸ ਲਈ ਹੁਣ ਆਮ ਤੌਰ ਤੇ ਇਹ ਰਾਏ ਬਣ ਗਈ ਹੈ ਕਿ ਸੂਫ਼ੀ ਸ਼ਬਦ 'ਸੂਫ਼' ਤੋਂ ਨਿਕਲਿਆ ਹੈ ਜਿਸਦਾ ਅਰਥ ਉੱਨ ਹੈ। ਕਿਉਂਕਿ ਸ਼ੁਰੂ ਸ਼ੁਰੂ ਵਿਚ ਸੂਫ਼ੀ ਲੋਕ ਸੂਫ਼ ਦੇ ਕਪੜੇ ਪਹਿਨਦੇ ਸਨ, ਇਸ ਲਈ ਉਨ੍ਹਾਂ ਨੂੰ ਸੂਫ਼ੀ ਅਰਥਾਤ ਪਸ਼ਮੀਨਾ-ਪੋਸ਼ ਕਿਹਾ ਗਿਆ। ਇਸ ਦ੍ਰਿਸ਼ਟੀਕੋਣ ਦੀ ਪ੍ਰੋੜ੍ਹਤਾ ਕਈ ਪੁਰਾਣੇ ਸੂਫ਼ੀਆਂ ਅਤੇ ਇਤਿਹਾਸਕਾਰਾਂ ਨੇ ਵੀ ਕੀਤੀ ਹੈ।

'ਸੂਫ਼ੀ' ਸ਼ਬਦ ਦੂਜੀ ਸਦੀ ਹਿਜਰੀ (ਅੱਠਵੀਂ ਸਦੀ ਈਸਵੀ) ਦੇ ਮੱਧ ਵਿਚ ਹੋਂਦ ਵਿਚ ਆਇਆ ਅਤੇ ਵਧੇਰੇ ਸੰਭਾਵਨਾ ਇਹ ਹੈ ਕਿ ਸਭ ਤੋਂ ਪਹਿਲਾਂ ਅਬੂ-ਹਾਸ਼ਿਮ (777-78 ਈ.), ਜੋ ਕੂਫ਼ਾ ਦਾ ਵਸਨੀਕ ਸੀ, ਲਈ ਵਰਤਿਆ ਗਿਆ। ਇਸ ਕਾਰਨ ਅਤੇ ਕੁਝ ਹੋਰ ਕਾਰਨਾਂ ਕਰਕੇ ਖ਼ਿਆਲ ਕੀਤਾ ਜਾਂਦਾ ਹੈ ਕਿ ਤਸੱਵੁਫ਼ ਦਾ ਆਰੰਭ ਕੂਫ਼ਾ ਤੋਂ ਹੋਇਆ। ਤਸੱਵੁਫ਼ ਦਾ ਦੂਜਾ ਕੇਂਦਰ ਈਰਾਨ ਦਾ ਸ਼ਹਿਰ ਬਸਰਾ ਸੀ। ਬਗ਼ਦਾਦ ਸੂਫ਼ੀਆਂ ਦਾ ਕੇਂਦਰ ਤੀਜੀ ਸਦੀ ਹਿਜਰੀ ਦੇ ਪਿਛਲੇ ਅੱਧ ਵਿਚ ਹੀ ਬਣਿਆ। ਤਸੱਵੁਫ਼ ਦੂਜੀ ਸਦੀ ਹਿਜਰੀ ਵਿਚ ਇਰਾਕ ਤੋਂ ਇਲਾਵਾ ਖ਼ੁਰਾਸਾਨ, ਈਰਾਨ, ਸ਼ਾਮ ਅਤੇ ਮਿਸਰ ਵਿਚ ਵੀ ਫੈਲ ਗਿਆ। ਇਸ ਸਮੇਂ ਦੇ ਪ੍ਰਸਿੱਧ ਸੂਫ਼ੀਆਂ ਦੇ ਨਾਂ ਇਹ ਹਨ—ਇਰਾਕ ਵਿਚ ਹਸਨ ਬਸਰੀ (ਮੌਤ 728 ਈ.), ਮਲਿਕ ਬਿਨ ਦੀਨਾਰ, ਰਾਬਿਆ ਬਸਰੀਆ ਅਤੇ ਅਲਫ਼ੁਜ਼ੈਲ ਬਿਨ ਅੱਯਾਜ਼ (ਮੌਤ 803 ਈ.); ਖ਼ੁਰਾਸਾਨ ਵਿਚ ਇਬਰਾਹੀਮ ਬਿਨ ਅਦਹਮ (ਮੌਤ 777 ਈ.) ਅਤੇ ਸ਼ਕੀਕ ਬਲਖ਼ੀ (ਮੌਤ 810 ਈ.); ਈਰਾਨ ਵਿਚ ਅਬਦੁੱਲਾ ਇਬਨ ਮੁਬਾਰਕ। ਹਾਤਮ ਇਬਨੇ ਅਸੱਮ (ਖ਼ੁਰਾਸਾਨ) ਅਤੇ ਬਸ਼ਰ ਇਬਨੇ ਹਾਰਸ ਹਾਫ਼ੀ (ਈਰਾਨ) ਦੀ ਮ੍ਰਿਤੂ ਤੀਸਰੀ ਸਦੀ ਦੇ ਪਹਿਲੇ ਅੱਧ ਵਿਚ ਹੋਈ ਪਰ ਤਸੱਵੁਫ਼ ਦੇ ਵਿਕਾਸ ਦੇ ਪੱਖੋਂ ਇਸ ਨੂੰ ਉਪਰੋਕਤ ਗਰੋਹ ਵਿਚ ਗਿਣਿਆ ਗਿਆ ਹੈ।

ਸੂਫ਼ੀਆਂ ਦਾ ਇਹ ਪਹਿਲਾ ਟੋਲਾ ਅਸਲ ਵਿਚ ਪਰਹੇਜ਼ਗਾਰਾਂ ਅਤੇ ਭਗਤਾਂ ਦਾ ਫ਼ਿਰਕਾ ਸੀ। ਖ਼ੁਦਾ ਤਰਸੀ (ਰੱਬੀ ਡਰ) ਜ਼ੁਹਦ, ਹੁਸਨੇ

ਖ਼ਲਕ, ਸੰਤੋਖ, ਚੰਗਾ ਆਚਰਣ, ਸਿਮਰਨ, ਭਗਤੀ ਅਤੇ ਮਨ ਦੀ ਮੈਲ ਨੂੰ ਦੂਰ ਕਰਨ ਨੂੰ ਇਨ੍ਹਾਂ ਨੇ ਆਪਣੇ ਧਰਮ ਦਾ ਅਸਲੀ ਟੀਚਾ ਮਿਥਿਆ ਸੀ। ਇਨ੍ਹਾਂ ਨੇ ਨਾ ਕੇਵਲ ਰਾਜਕਾਜ ਅਤੇ ਨੌਕਰੀ ਦਾ ਹੀ ਤਿਆਗ ਕੀਤਾ ਸਗੋਂ ਆਮ ਦੁਨੀਆਦਾਰੀ ਤੋਂ ਵੀ ਵੱਖਰਾ ਰਹਿਣਾ ਪਸੰਦ ਕੀਤਾ।

ਇਹ ਲੋਕ ਗੁਨਾਹ ਤੋਂ ਬਚਦੇ ਸਨ, ਰੱਬੀ ਅਜ਼ਾਬ ਤੋਂ ਡਰਦੇ ਸਨ, ਦੁਨੀਆ ਦੀ ਖ਼ੁਸ਼ਹਾਲੀ ਅਤੇ ਜੀਵਨ ਦੀਆਂ ਖ਼ੁਸ਼ੀਆਂ ਮਾਣਨ ਨੂੰ ਪਸੰਦ ਨਹੀਂ ਸਨ ਕਰਦੇ। ਇਸ ਦੇ ਸਿੱਟੇ ਵਜੋਂ ਮਨ ਨੂੰ ਮਾਰਨ ਤੇ ਦੁਨੀਆਂ ਤੋਂ ਵੱਖਰੇ ਰਹਿਣਾ ਇਸ ਫ਼ਿਰਕੇ ਦੇ ਬਹੁਤ ਸਾਰੇ ਵਿਅਕਤੀਆਂ ਵਿਚ ਆ ਗਿਆ। ਇਹ ਚੀਜ਼ਾਂ ਤਸੱਵੁਫ਼ ਦਾ ਲਗਭਗ ਲਾਜ਼ਮੀ ਅੰਗ ਬਣ ਗਈਆਂ। ਭਾਵੇਂ ਇਸ ਫ਼ਿਰਕੇ ਦੇ ਬਹੁਤ ਸਾਰੇ ਵਿਅਕਤੀਆਂ ਵਿਚ ਤਸੱਵੁਫ਼ ਦੇ ਵਿਚਾਰ ਤੇ ਸਿਧਾਂਤ ਜਨਮ ਲੈ ਰਹੇ ਸਨ ਪਰ ਤਸੱਵੁਫ਼ ਨੂੰ ਅਸਲੀ ਰੂਪ ਤੀਜੀ ਸਦੀ ਹਿਜਰੀ ਦੇ ਸੂਫ਼ੀਆਂ ਨੇ ਹੀ ਦਿੱਤਾ। ਇਨ੍ਹਾਂ ਵਿਚੋਂ ਵਧੇਰੇ ਪ੍ਰਸਿੱਧ ਹੇਠ ਲਿਖੇ ਹਨ :—

ਮਾਅਰੂਫ਼ ਕਰਖ਼ੀ, ਸਿੱਰੀ ਸਕਤੀ, ਹਾਰਿਸ ਬਿਨ ਅਸਦ ਮੁਹਾਸਿਬੀ (ਮੌਤ 837 ਈ.), ਜ਼ੂਨੂੰ ਅਲ ਮਿਸਰੀ, ਬਾਯਜ਼ੀਦ ਬਿਸਤਾਮੀ, ਅਹਿਮਦ ਬਿਨ ਈਸਾ ਖ਼ੱਰਾਜ਼, ਅਲ ਜੁਨੈਦ ਬਗ਼ਦਾਦੀ (ਮਿਰਤੂ 910 ਈ.), ਅਬੁਲਹਸਨ ਅਲ ਨੂਰੀ (ਮੌਤ 907 ਈ.), ਹਾਕਿਮ ਤਿਰਮਜ਼ੀ ਅਤੇ ਮਨਸੂਰ ਅਲ ਹੱਲਾਜ।

ਸੂਫ਼ੀਆਂ ਦਾ ਇਹ ਫ਼ਿਰਕਾ ਤਸੱਵੁਫ਼ ਦਾ ਅਸਲੀ ਮੋਢੀ ਤੇ ਮੁਖੀ ਹੈ। ਇਨ੍ਹਾਂ ਵਿਅਕਤੀਆਂ ਦੇ ਅਮਲਾਂ ਅਤੇ ਕਥਨਾਂ ਨੂੰ ਤਸੱਵੁਫ਼ ਦਾ ਸੋਮਾ ਮੰਨਿਆਂ ਜਾਂਦਾ ਹੈ ਅਤੇ ਇਨ੍ਹਾਂ ਅਮਲਾਂ ਤੇ ਕਥਨਾਂ ਨੂੰ ਪ੍ਰਮਾਣੀਕ ਗਿਣਿਆ ਜਾਂਦਾ ਹੈ। ਤਸੱਵੁਫ਼ ਦੇ ਬੁਨਿਆਦੀ ਸਿਧਾਂਤ ਤੇ ਵਿਚਾਰ ਇਸੇ ਫ਼ਿਰਕੇ ਦੁਆਰਾ ਹੋਂਦ ਵਿਚ ਆਏ। ਇਸੇ ਫ਼ਿਰਕੇ ਵਿਚ ਪਹਿਲੀ ਵਾਰ ਰੂਹਾਨੀ ਜੀਵਨ ਨੂੰ ਇਨਸਾਨ ਦਾ ਰੱਬ ਦੀ ਜ਼ਾਤ ਤਕ ਸਫ਼ਰ ਕਰਾਰ ਦਿੱਤਾ ਗਿਆ ਹੈ ਅਤੇ ਇਸ ਸਫ਼ਰ ਦੇ ਵੱਖੋ ਵੱਖ ਪੜਾਵਾਂ ਨੂੰ ਜਗਿਆਸੂ ਦੇ ਮੁਕਾਮ ਤੇ ਅਹਿਵਾਲ ਆਖਿਆ ਗਿਆ ਹੈ। ਇਨ੍ਹਾਂ ਮੁਕਾਮਾਂ ਦੀ ਪ੍ਰਾਪਤੀ ਜਗਿਆਸੂ ਦੇ ਆਪਣੇ ਯਤਨਾਂ ਦਾ ਸਿੱਟਾ ਹੁੰਦੀ ਹੈ ਪਰ ਅਹਿਵਾਲ ਖ਼ੁਦਾ ਦੀ ਦੇਣ ਹੁੰਦੇ ਹਨ ਅਤੇ ਇਸ ਪ੍ਰਾਪਤੀ ਨੂੰ ਰੱਬੀ ਦਾਤ ਗਿਣਿਆ ਜਾਂਦਾ ਹੈ। ਕੁਰਾਨ ਤੇ ਸੁੱਨਤ ਵਿਚ ਤੋਬਾ, ਸਬਰ, ਸ਼ੁਕਰ, ਖ਼ੌਫ਼, ਤਸਲੀਮ ਤੇ ਰਜ਼ਾ, ਤਵੱਕੁਲ (ਭਰੋਸਾ) ਅਤੇ ਮੁਹੱਬਤ ਆਦਿ ਜੋ ਸ਼ਬਦ ਆਉਂਦੇ ਹਨ ਇਨ੍ਹਾਂ ਨੂੰ ਉਕਤ ਰੂਹਾਨੀ ਸਫ਼ਰ ਦੀਆਂ ਮੰਜ਼ਲਾਂ (ਪੜਾਵਾਂ) ਦੇ ਨਾਂ ਮੰਨਿਆ ਗਿਆ ਅਤੇ ਇਸੇ ਸਫ਼ਰ ਦੇ ਸਬੰਧ ਵਿਚ ਇਨ੍ਹਾਂ ਸ਼ਬਦਾਂ ਦੀ ਕਿਸੇ ਕਦਰ ਨਵੀਂ ਵਿਆਖਿਆ ਵੀ ਕੀਤੀ ਗਈ। ਇਸੇ ਫ਼ਿਰਕੇ ਵਿਚ ਤੌਹੀਦ, ਮਾਅਰਫ਼ਤ, ਹਕੀਕਤ, ਇਸ਼ਕ, ਫ਼ਨਾ ਤੇ ਬਕਾ, ਸਹਿਵੋ-ਸੁਕਰ, (ਹੁਸ਼ਿਆਰੀ ਤੇ ਖ਼ੁਮਾਰੀ), ਮੁਸਾਹਫ਼ੇ ਤੇ ਮਰਾਕਬ, (ਘਾਲ ਤੇ ਸਮਾਧੀ), ਵਜਦ ਤੇ ਤਵਾਜੁਦ (ਵਜਦ ਤੇ ਵਿਸਮਾਦ) ਅਤੇ ਵਿਲਾਇਤ ਤੇ ਕਰਾਮਤ ਦੇ ਵਿਸ਼ੇਸ਼ ਸੂਫ਼ੀ ਸਿਧਾਂਤ ਹੋਂਦ ਵਿਚ ਆਏ। ਆਪਣੇ ਆਪ ਨੂੰ ਪਾਕ ਕਰਨ ਦੇ ਤਰੀਕਿਆਂ ਵਿਚ ਯਤਨ ਤੇ ਅਨੁਭਵ ਦਾ ਅਸਰ ਅਤੇ ਅੱਡ ਅੱਡ ਤਰੀਕਿਆਂ ਦੇ ਪ੍ਰਭਾਵ ਤੇ ਬਰਕਤਾਂ ਨੂੰ ਨਿਸ਼ਚਿਤ ਕਰਨਾ, ਸਿਖਿਆ ਤੇ ਦੀਖਿਆ ਦੇ ਕਾਇਦੇ, ਮੁਰਸ਼ਦ ਤੇ ਮੁਰੀਦ ਦੇ ਆਪਸੀ ਸਬੰਧ ਕਿਹੋ ਜਿਹੇ ਹੋਣ, ਖ਼ਾਨਕਾਹਾਂ, ਤਸੱਵੁਫ਼ ਦੀ ਵਿੱਦਿਆ ਨੂੰ ਛੁਪਾ ਕੇ ਰਖਣਾ ਅਤੇ ਸੀਨਾ-ਬ-ਸੀਨਾ ਸੰਭਾਲ : ਇਹ ਸਭ ਵਿਚਾਰ ਇਸੇ ਫ਼ਿਰਕੇ ਦੀ ਦੇਣ ਹਨ। ਇਨ੍ਹਾਂ ਸਾਰੀਆਂ ਗੱਲਾਂ ਦੇ ਬਾਵਜੂਦ ਇਸ ਦੌਰ ਵਿਚ ਤਸੱਵੁਫ਼ ਵਿਅਕਤੀਗਤ ਸਬੰਧਾਂ ਤਕ ਹੀ ਸੀਮਿਤ ਰਿਹਾ। ਇਕ ਮੁਰਸ਼ਦ ਦੇ ਕਈ ਮੁਰੀਦ ਬਣਦੇ ਅਤੇ ਉਸਦੀ ਸਿਖਿਆ ਅਤੇ ਸੰਗਤ ਤੇ ਪ੍ਰਭਾਵ ਨਾਲ ਆਪਣੀਆਂ ਰੂਹਾਨੀ ਮੰਜ਼ਲਾਂ ਤੈਅ ਕਰਦੇ। ਇਨ੍ਹਾਂ ਵਿਚੋਂ ਬਹੁਤੇ ਆਪਣੀ ਸਿਖਿਆ ਨੂੰ ਲਿਖਤ ਵਿਚ ਲਿਆਉਣਾ ਪਸੰਦ ਨਹੀਂ ਕਰਦੇ ਸਨ। ਇਹੋ ਕਾਰਨ ਹੈ ਕਿ ਇਕ ਦੋ ਵਿਅਕਤੀਆਂ ਨੂੰ ਛੱਡ ਕੇ ਕਿਸੇ ਨੇ ਤਸੱਵੁਫ਼ ਤੇ ਕੋਈ ਕਿਤਾਬ ਨਹੀਂ ਲਿਖੀ।

ਚੌਥੀ ਅਤੇ ਪੰਜਵੀਂ ਸਦੀ ਹਿਜਰੀ ਦੇ ਸੂਫ਼ੀਆਂ ਨੇ ਦੋ ਜ਼ਰੂਰੀ ਕੰਮ ਕੀਤੇ। ਇਕ ਇਹ ਕਿ ਇਨ੍ਹਾਂ ਨੇ ਆਪਣੇ ਮੁਰਸ਼ਦਾਂ ਦੇ ਹਾਲਾਤ ਲਿਖੇ ਅਤੇ ਉਨ੍ਹਾਂ ਦੇ ਕੰਮ ਤੇ ਬਚਨ ਲਿਖਤ ਵਿਚ ਲਿਆਂਦੇ। ਇਬਨੁਲ ਅਰਬੀ ਜਿਹੜਾ ਜੁਨੈਦ ਬਗ਼ਦਾਦੀ ਦਾ ਸ਼ਾਗਿਰਦ ਸੀ, ਨੇ 'ਤਬਕਾਤ-ਅਲ ਨਸਾਕ' ਅਤੇ ਅਬੂ ਮੁਹੰਮਦ ਖ਼ੁਲਦੀ ਨੇ 'ਹਿਕਾਯਤ ਅਲ-ਔਲੀਆ' ਲਿਖੀਆਂ। ਬਦਕਿਸਮਤੀ ਨਾਲ ਇਹ ਦੋਵੇਂ ਕਿਤਾਬਾਂ ਹੁਣ ਨਹੀਂ ਮਿਲਦੀਆਂ ਪਰ ਇਨ੍ਹਾਂ ਕਿਤਾਬਾਂ ਤੋਂ ਲਾਭ ਉਠਾਂਦਿਆਂ ਹੋਇਆਂ ਅਬੂ ਅਬਦੁਲ ਰਹਿਮਾਨ ਸੁਲਮੀ ਨੇ 'ਤਬਕਾਤ ਅਲ ਸੂਫ਼ੀਯੀਨ' ਲਿਖੀ ਜਿਹੜੀ ਹੁਣ ਨਵੇਂ ਖੋਜ ਢੰਗ ਅਨੁਸਾਰ ਤਿਆਰ ਹੋ ਕੇ ਪ੍ਰਕਾਸ਼ਤ ਹੋ ਚੁੱਕੀ ਹੈ। ਅਬੂ ਨੁਐਮ (1038 ਈ.) ਦੀ 'ਹਿਲੀਆਤੁਲ ਔਲੀਆ' ਜਿਹੜੀ ਕਈ ਜਿਲਦਾਂ ਵਿਚ ਛੱਪ ਚੁੱਕੀ ਹੈ, ਮੁਹੰਮਦ ਸਾਹਿਬ ਦੇ ਸਮੇਂ ਤੋਂ ਲੈ ਕੇ ਚੌਥੀ ਸਦੀ ਹਿਜਰੀ ਤਕ ਦੇ ਜ਼ੁਹਾਦ (ਤਪੱਸਵੀਆਂ), ਭਗਤਾਂ ਅਤੇ ਵਲੀਆਂ ਦੀਆਂ ਜੀਵਨੀਆਂ ਅਤੇ ਸਿਖਿਆਵਾਂ ਦੀ ਸਭ ਤੋਂ ਵਧੇਰੇ ਵਿਸਤਾਰ-ਪੂਰਵਕ ਕਿਤਾਬ ਹੈ। ਇਹ ਦੋਵੇਂ ਕਿਤਾਬਾਂ ਮੁੱਢਲੇ ਸਮੇਂ ਦੇ ਸੂਫ਼ੀਆਂ ਦੇ ਹਾਲਾਤ ਲਈ ਵਧੀਆ ਸੋਮੇ ਹਨ।

ਦੂਜਾ ਕੰਮ ਜਿਹੜਾ ਇਸ ਸਮੇਂ ਦੇ ਸੂਫ਼ੀਆਂ ਨੇ ਨੇਪਰੇ ਚਾੜ੍ਹਿਆ, ਉਹ ਸੂਫ਼ੀ ਸਿਧਾਂਤ ਤੇ ਵਿਚਾਰਧਾਰਾਵਾਂ ਦਾ ਸੰਕਲਨ ਅਤੇ ਸੂਫ਼ੀ ਪਰਿਭਾਸ਼ਿਕ ਸ਼ਬਦਾਵਲੀ ਦੀ ਵਿਆਖਿਆ ਦਾ ਕੰਮ ਸੀ। ਅਬੂ ਨਸਰ ਅਲ ਸੱਰਾਜ (988 ਈ.) ਦੀ ਪੁਸਤਕ 'ਕਿਤਾਬੁੱਲਮਅ' ਅਬੂਬਕਰ ਮੁਹੰਮਦ ਬਿਨ ਇਸਹਾਕ ਕਲਾਬਾਜ਼ੀ (995 ਈ.) ਦੀ 'ਅਲਤਆਰੁਫ਼ਲ ਮਜ਼ਾਹਿਬਿ ਅਹਿਲਿ-ਉਲ ਤਸੱਵੁਫ਼', ਅਬੂ ਤਾਲਿਬ ਮੱਕੀ (996 ਈ.) ਦੀ 'ਕੂਤੁਲ ਕੁਲੂਬ', ਅਬੁਕਾਸਿਮਲਕੁਸ਼ੈਰੀ ਨਿਸ਼ਾਪੁਰੀ (1074 ਈ.) ਦੀ 'ਅੱਰਸਾਲਤ ਫ਼ੀ ਇਲਮੁੱਤਸੱਵੁਫ਼' ਅਤੇ ਅਬੁਲਹਸਨ ਅਲੀ ਹਜਵੇਰੀ ਦੀ 'ਕਸ਼ਫ਼ੁਲ ਮਹਜੂਬ' ਵੀ ਇਸੇ ਵਿਸ਼ੇ ਨਾਲ ਸਬੰਧਤ ਕਿਤਾਬਾਂ ਹਨ ਅਤੇ ਤਸੱਵੁਫ਼ ਦੇ ਇਤਿਹਾਸ ਵਿਚ ਇਨ੍ਹਾਂ ਨੂੰ ਤਸੱਵੁਫ਼ ਦੇ ਪ੍ਰਮਾਣੀਕ ਗ੍ਰੰਥ ਮੰਨਿਆ ਜਾਂਦਾ ਹੈ। ਇਨ੍ਹਾਂ ਕਿਤਾਬਾਂ ਵਿਚ ਕੇਵਲ ਤਸੱਵੁਫ਼ ਦੇ ਸਿਧਾਂਤਾਂ ਅਤੇ ਵਿਚਾਰਾਂ ਦੀ ਵਿਆਖਿਆ ਦਰਜ ਕਰਨ ਦਾ ਹੀ ਕੰਮ ਨਹੀਂ ਕੀਤਾ ਗਿਆ ਸਗੋਂ ਉਨ੍ਹਾਂ ਸਿਧਾਂਤਾਂ ਤੇ ਵਿਚਾਰਾਂ ਨੂੰ ਕੁਰਾਨ ਤੇ ਹਦੀਸ ਨਾਲ ਇਕਸਾਰ ਕੀਤਾ ਗਿਆ ਹੈ। ਸੂਫ਼ੀਆਂ ਦੇ ਜੀਵਨ ਨੂੰ ਸਹਾਬੀਆਂ ਅਤੇ ਪੁਰਾਣੇ ਇਮਾਮਾਂ ਦੇ ਆਚਰਣਾਂ ਦਾ ਪ੍ਰਤਿਬਿੰਬ ਸਾਬਤ ਕੀਤਾ ਗਿਆ ਹੈ। ਇਨ੍ਹਾਂ ਦੇ ਅਖੌਤੀ ਇਤਰਾਜ਼ ਵਾਲੀਆਂ ਗੱਲਾਂ ਤੇ ਠੀਕ-ਠੀਕ ਭਾਵ ਦੱਸੇ ਗਏ ਹਨ ਅਤੇ ਇਤਰਾਜ਼ਾਂ ਦੇ ਉੱਤਰ ਦੇ ਕੇ ਤਸੱਵੁਫ਼ ਦੀ ਅਹਿਮੀਅਤ ਅਤੇ ਇਸਲਾਮ ਵਿਚ ਇਸ ਦਾ ਸਥਾਨ ਅਤੇ ਇਸ ਦੀ ਲੋੜ ਦੱਸੀ ਗਈ ਹੈ।

ਪੰਜਵੀਂ ਸਦੀ ਹਿਜਰੀ ਦੇ ਅੰਤ ਵਿਚ ਤਸੱਵੁਫ਼ ਦੇ ਇਤਿਹਾਸ ਵਿਚ ਇਮਾਮ ਗ਼ਜ਼ਾਲੀ ਦੀ ਸ਼ਖ਼ਸੀਅਤ ਕਈ ਪੱਖਾਂ ਤੋਂ ਬੜੀ ਮਹੱਤਵ-ਪੂਰਨ ਹੈ। ਗ਼ਜ਼ਾਲੀ ਨੂੰ ਤਸੱਵੁਫ਼ ਦੀ ਰੂਪ ਰੇਖਾ ਘੜਨ ਵਿਚ ਨਾ ਤਾਂ ਉਹ ਸਥਾਨ ਪ੍ਰਾਪਤ ਹੈ ਜੋ ਤੀਜੀ ਸਦੀ ਹਿਜਰੀ ਦੇ ਮੁਖ ਸੂਫ਼ੀਆਂ ਨੂੰ ਪ੍ਰਾਪਤ ਸੀ ਅਤੇ ਨਾ ਹੀ ਤਸੱਵੁਫ਼ ਦੇ ਅਮਲੀ ਪ੍ਰਚਾਰ ਤੇ ਉਸ ਦੇ ਪ੍ਰਚਲਿਤ ਕਰਨ ਵਿਚ ਉਹ ਦਰਜਾ ਪ੍ਰਾਪਤ ਹੈ ਜਿਹੜਾ ਕਿ ਪਿਛਲੀਆਂ ਸੂਫ਼ੀ ਵਿਚਾਰਧਾਰਾਵਾਂ ਦੇ ਮੋਢੀਆਂ ਨੂੰ ਪ੍ਰਾਪਤ ਸੀ। ਗ਼ਜ਼ਾਲੀ ਨੇ ਤਸੱਵੁਫ਼ ਦੀ ਤਿੰਨ ਤਰੀਕਿਆਂ ਨਾਲ ਇਸ ਤਰ੍ਹਾਂ ਸੇਵਾ ਕੀਤੀ ਕਿ ਕੋਈ ਉਸ ਦਾ ਮੁਕਾਬਲਾ ਨਹੀਂ ਕਰ ਸਕਦਾ। ਗ਼ਜ਼ਾਲੀ ਨੇ ਤਸੱਵੁਫ਼ ਨੂੰ ਇਕ

ਬਾਕਾਇਦਾ ਵਿਸ਼ੇ ਦੇ ਰੂਪ ਵਿਚ ਪੇਸ਼ ਕੀਤਾ । ਤਸੱਵੁਫ਼ ਦੇ ਵਿਚਾਰਾਂ ਤੇ ਸਿਧਾਂਤਾਂ, ਪਰਿਭਾਸ਼ਾਵਾਂ ਤੇ ਸੰਕੇਤਾਂ ਦੀ ਸਪਸ਼ਟ, ਤਰਕਸ਼ੀਲ ਅਤੇ ਯੁਕਤੀ ਪੂਰਬਕ ਵਿਆਖਿਆ ਪੇਸ਼ ਕੀਤੀ ਹੈ । ਇਸ ਵਿਸ਼ੇ ਉੱਤੇ ਗ਼ਜ਼ਾਲੀ ਤੋਂ ਪਹਿਲਾਂ ਜੋ ਕਿਤਾਬਾਂ ਲਿਖੀਆਂ ਗਈਆਂ ਸਨ, ਉਨ੍ਹਾਂ ਵਿਚ ਜੋ ਕੁਝ ਵੀ ਲਾਭਦਾਇਕ ਮਸਾਲਾ ਮੌਜੂਦ ਸੀ, ਗ਼ਜ਼ਾਲੀ ਨੇ ਉਸ ਸਾਰੇ ਨੂੰ ਚੰਗੀ ਤਰ੍ਹਾਂ ਘੋਖ ਕੇ ਆਪਣੀਆਂ ਕਿਤਾਬਾਂ ਵਿਚ ਸਮੇਟਿਆ । ਦੂਜਾ ਕੰਮ ਉਸ ਨੇ ਇਹ ਕੀਤਾ ਕਿ ਤਸੱਵੁਫ਼ ਨੂੰ ਇਸਲਾਮ ਦੇ ਇਕ ਅਜਿਹੇ ਅਨਿਖੜਵੇਂ ਅੰਗ ਦੇ ਤੌਰ ਤੇ ਪੇਸ਼ ਕੀਤਾ ਜਿਸ ਤੋਂ ਬਿਨਾਂ ਨਾ ਦੀਨ ਦੀ ਸਮਝ ਪੈਂਦੀ ਹੈ ਅਤੇ ਨਾ ਇਸ ਦੀ ਪ੍ਰਾਪਤੀ ਬਿਨਾ ਤਸੱਵੁਫ਼ ਦਾ ਅਸਲ ਮਕਸਦ ਹੀ ਹੱਲ ਹੁੰਦਾ ਹੈ । ਇਸ ਕੰਮ ਵਿਚ ਗ਼ਜ਼ਾਲੀ ਨੇ ਆਪਣੀ ਅਸਾਧਾਰਣ ਯੋਗਤਾ ਅਤੇ ਕੁਰਾਨ ਤੇ ਹਦੀਸ, ਕਲਾਮ, ਫ਼ਿਕਾ ਤੇ ਮੰਤ੍ਰਕ ਤੇ ਫ਼ਲਸਫ਼ੇ ਦੇ ਆਪਣੇ ਉਚ ਕੋਟੀ ਦੇ ਗਿਆਨ ਨੂੰ ਇੰਨੇ ਚੰਗੇ ਢੰਗ ਨਾਲ ਵਰਤਿਆ ਕਿ ਤਸੱਵੁਫ਼ ਦੇ ਲੋਕ-ਪ੍ਰਿਯ ਹੋਣ ਲਈ ਰਾਹ ਖੁਲ੍ਹ ਗਿਆ । ਗ਼ਜ਼ਾਲੀ ਪਿੱਛੋਂ ਇਹ ਖਿਆਲ ਵੀ ਨਹੀਂ ਕੀਤਾ ਜਾ ਸਕਦਾ ਸੀ ਕਿ ਧਾਰਮਕ ਜੀਵਨ ਤਸੱਵੁਫ਼ ਤੋਂ ਬਿਨਾਂ ਪੂਰਨ ਹੋ ਸਕਦਾ ਹੈ । ਤੀਜਾ ਕੰਮ ਇਸ ਨੇ ਇਹ ਕੀਤਾ ਕਿ ਸੱਚ ਨੂੰ ਸਮਝਣ ਲਈ ਅਕਲ ਨੂੰ ਅਸਮਰਥ ਦੱਸਿਆ । ਇਲਮੁਲਕਲਾਮ ਅਤੇ ਫ਼ਲਸਫ਼ੇ ਦੀ ਲੋੜ ਨੂੰ ਮੰਨਦੇ ਹੋਏ ਗ਼ਜ਼ਾਲੀ ਨੇ ਇਨ੍ਹਾਂ ਇਲਮਾਂ ਦੀਆਂ ਕਮਜ਼ੋਰੀਆਂ ਅਤੇ ਊਣਤਾਈਆਂ ਉਜਾਗਰ ਕੀਤੀਆਂ, ਵਿਸਮਾਦ (ਵਜਦਾਨ) ਤੇ ਰੱਬੀ ਗਿਆਨ ਦੇ ਸੂਫ਼ੀ ਸਿਧਾਂਤ ਦੀ ਵਿਆਖਿਆ ਕੀਤੀ ਅਤੇ ਇਸ ਦਾ ਮਹੱਤਵ ਦੱਸਿਆ ਅਤੇ ਇਸ ਸਿਧਾਂਤ ਉੱਤੇ ਨਿਰਭਰ ਸੂਫ਼ੀਆਨਾ ਫ਼ਲਸਫ਼ੇ ਦੀ ਨੀਂਹ ਰੱਖੀ । ਗ਼ਜ਼ਾਲੀ ਨੇ ਤਸੱਵੁਫ਼ ਨੂੰ ਇਸਲਾਮ ਦਾ ਨਾ ਕੇਵਲ ਜ਼ਰੂਰੀ ਤੇ ਬਿਹਤਰੀਨ ਅੰਗ ਹੀ ਦੱਸਿਆ ਸਗੋਂ ਇਸ ਨੂੰ ਗਿਆਨ ਤੇ ਫ਼ਿਲਾਸਫ਼ੀ ਦੇ ਵਿਕਾਸ ਦਾ ਸਾਧਨ ਵੀ ਕਰਾਰ ਦਿੱਤਾ ।

ਛੇਵੀਂ ਅਤੇ ਸੱਤਵੀਂ ਸਦੀ (ਹਿਜਰੀ) ਦੋ ਪੱਖਾਂ ਤੋਂ ਤਸੱਵੁਫ਼ ਲਈ ਬੜੀ ਮਹੱਤਤਾ ਰਖਦੀਆਂ ਹਨ । ਇਕ ਤਾਂ ਇਹ ਕਿ ਇਸ ਸਮੇਂ ਵਿਚ ਤਸੱਵੁਫ਼ ਸਾਰੇ ਇਸਲਾਮੀ ਦੇਸ਼ਾਂ ਵਿਚ ਫੈਲ ਗਿਆ ਸੀ । ਨਾ ਕੇਵਲ ਖ਼ਾਸ ਸਗੋਂ ਆਮ ਲੋਕਾਂ ਨੇ ਵੀ ਤਸੱਵੁਫ਼ ਨੂੰ ਬੜੀ ਤੇਜ਼ੀ ਨਾਲ ਅਪਣਾਉਣਾ ਸ਼ੁਰੂ ਕਰ ਦਿੱਤਾ ਸੀ । ਇਸ ਤੋਂ ਪਹਿਲਾਂ ਤਸੱਵੁਫ਼ ਮੁਰੀਦਾਂ ਦੇ ਛੋਟੇ-ਛੋਟੇ ਹਲਕਿਆਂ ਤਕ ਹੀ ਸੀਮਤ ਸੀ, ਹੁਣ ਇਸ ਨੇ ਜਨਤਕ ਤਹਿਰੀਕ ਦਾ ਰੂਪ ਧਾਰ ਲਿਆ ਸੀ । ਇਸ ਦੌਰ ਵਿਚ ਤਸੱਵੁਫ਼ ਦੀਆਂ ਚਾਰ ਮਸ਼ਹੂਰ ਸੰਪ੍ਰਦਾਵਾਂ ਅਰਥਾਤ ਕਾਦਰੀਆ, ਸੁਹਰਵਰਦੀਆ, ਮੌਲਵੀਆ ਅਤੇ ਸ਼ਾਜ਼ਲੀਆ ਹੋਂਦ ਵਿਚ ਆਈਆਂ ਅਤੇ ਵਧੀਆਂ-ਫੁੱਲੀਆਂ । ਹਿੰਦੁਸਤਾਨ ਵਿਚ ਤਸੱਵੁਫ਼ ਭਾਵੇਂ ਪੰਜਵੀਂ ਸਦੀ ਹਿਜਰੀ ਦੇ ਆਰੰਭ ਵਿਚ ਹੀ ਆ ਗਿਆ ਸੀ ਪਰ ਇਸ ਦੇ ਵਿਸਤਾਰ ਅਤੇ ਮਕਬੂਲੀਅਤ ਦਾ ਦੌਰ ਸ਼ੇਖ਼ ਮੁਈਨੁੱਦੀਨ ਚਿਸ਼ਤੀ (ਮਿਰਤੂ 633 ਹਿ./1236 ਈ.) ਤੋਂ ਸ਼ੁਰੂ ਹੋਇਆ ਜਿਸ ਨੇ ਅਜਮੇਰ ਤੋਂ ਚਿਸ਼ਤੀਆ ਸੰਪ੍ਰਦਾਇ ਚਲਾਈ ।

ਇਸ ਅਰਸੇ ਵਿਚ ਜਿਹੜਾ ਦੂਜਾ ਵੱਡਾ ਕੰਮ ਹੋਇਆ ਉਹ ਤਸੱਵੁਫ਼ ਦੇ ਵਿਚਾਰਾਂ ਤੇ ਫ਼ਲਸਫ਼ੇ ਦੇ ਦ੍ਰਿਸ਼ਟੀਕੋਣ ਤੋਂ ਬਹੁਤ ਮਹੱਤਤਾ ਰਖਦਾ ਹੈ । ਹੁਣ ਤਕ ਦੇ ਸੂਫ਼ੀ ਵਿਚਾਰ ਇਲਮੁਲਕਲਾਮ ਦੇ ਸਿਧਾਂਤਾਂ ਦੇ ਪਿਛੋਕੜ ਵਿਚੋਂ ਉਘੜੇ ਸਨ । ਗ਼ਜ਼ਾਲੀ ਦੇ ਸੂਫ਼ੀ ਵਿਚਾਰਾਂ ਤੇ ਵੀ ਫ਼ਲਸਫ਼ੇ ਦੀ ਥਾਂ ਇਲਮੁਲਕਲਾਮ ਦਾ ਪ੍ਰਭਾਵ ਪ੍ਰਬਲ ਹੈ ਭਾਵੇਂ ਕਿ ਤੀਸਰੀ ਸਦੀ ਹਿਜਰੀ ਤੋਂ ਲੈ ਕੇ ਪੰਜਵੀਂ ਸਦੀ ਹਿਜਰੀ ਤਕ ਦੇ ਅਰਸੇ ਵਿਚ ਅਬੂ ਯਜ਼ੀਦ ਬਿਸਤਾਮੀ, ਅਬੂ ਬਕਰ ਸ਼ਿਬਲੀ ਅਤੇ ਮਨਸੂਰ ਹੱਲਾਜ ਵਰਗੇ ਵਿਅਕਤੀ ਵੀ ਮਿਲਦੇ ਹਨ ਜਿਨ੍ਹਾਂ ਉੱਤੇ ਫ਼ਲਸਫ਼ੇ ਦਾ ਅਸਰ ਸਪਸ਼ਟ ਨਜ਼ਰ ਆਉਂਦਾ ਹੈ ਅਤੇ ਜੋ ਤੌਹੀਦ, ਮਾਅਰਫ਼ਤ ਅਤੇ ਫ਼ਨਾ ਸਬੰਧੀ ਖਿਆਲਾਂ ਵਿਚ ਇਲਮੁਲਕਲਾਮ ਵਾਲੇ ਨਿਰਗੁਣਵਾਦ (Transcendentalism) ਦੀ ਥਾਂ ਫ਼ਲਸਫ਼ੀਆਨਾ ਇਕਵਾਦ (Monism) ਵੱਲ ਵਧੇਰੇ ਝੁਕਾਉ ਰਖਦੇ ਹਨ ਪਰ ਤਸੱਵੁਫ਼ ਦਾ ਵਿਸ਼ੇਸ਼ ਇਕਵਾਦੀ ਫ਼ਲਸਫ਼ਾ, ਜਿਸ ਅਨੁਸਾਰ ਖ਼ੁਦਾ ਅਤੇ ਸ੍ਰਿਸ਼ਟੀ ਦਾ ਵਜੂਦ ਅਸਲ ਵਿਚ ਇਕ ਹੈ ਅਤੇ ਇਸ ਦਾ ਫ਼ਰਕ ਗ਼ੈਰਹਕੀਕੀ ਹੈ, ਇਸੇ ਦੌਰ ਵਿਚ ਪੈਦਾ ਹੋਇਆ । ਇਬਨੇ ਅਰਬੀ ਅਤੇ ਇਬਨੁਲ-ਫ਼ਰੀਦ ਨੇ ਪਹਿਲੀ ਵੇਰ ਇਸ ਫ਼ਲਸਫ਼ੇ ਦੀ ਰੂਪ ਰੇਖਾ ਅਤੇ ਵਿਆਖਿਆ ਆਪਣੀਆਂ ਰਚਨਾਵਾਂ ਅਤੇ ਸ਼ਾਇਰੀ ਵਿਚ ਪੇਸ਼ ਕੀਤੀ ਅਤੇ ਕੀਤੀ ਵੀ ਅਜਿਹੇ ਜ਼ੋਰਦਾਰ ਢੰਗ ਤੇ ਬੇਖ਼ੌਫ਼ੀ ਨਾਲ ਅਤੇ ਸਾਫ਼-ਸਾਫ਼ ਸ਼ਬਦਾਂ ਵਿਚ ਕਿ ਉਨ੍ਹਾਂ ਪਿੱਛੋਂ ਤਸੱਵੁਫ਼ ਦੇ ਇਤਿਹਾਸ ਉਪਰ ਇਕਵਾਦ ਦੇ ਨਜ਼ਰੀਏ ਦਾ ਬੇਹੱਦ ਅਸਰ ਪਿਆ । ਈਰਾਨ ਅਤੇ ਹਿੰਦੁਸਤਾਨ ਦੇ ਤਸੱਵੁਫ਼ ਉੱਤੇ ਇਸ ਫ਼ਲਸਫ਼ੇ ਦੇ ਵਿਸ਼ੇਸ਼ ਤੌਰ ਤੇ ਡੂੰਘੇ ਅਤੇ ਦੂਰ ਤਕ ਪਹੁੰਚਣ ਵਾਲੇ ਅਸਰ ਪਏ ਅਤੇ ਕੇਵਲ ਤਸੱਵੁਫ਼ ਦੇ ਸੀਮਤ ਹਲਕੇ ਉੱਤੇ ਹੀ ਨਹੀਂ ਸਗੋਂ ਇਨ੍ਹਾਂ ਦੇਸ਼ਾਂ ਦੇ ਆਮ ਜੀਵਨ ਅਤੇ ਵਿਸ਼ੇਸ਼ ਕਰਕੇ ਇੱਥੋਂ ਦੇ ਸਾਹਿਤ ਉੱਤੇ ਇਸ ਸਿਧਾਂਤ ਦੀ ਬੜੀ ਡੂੰਘੀ ਛਾਪ ਲੱਗੀ । ਫ਼ਾਰਸੀ ਅਤੇ ਉਰਦੂ ਦੀ ਕਲਾਸੀਕਲ ਸ਼ਾਇਰੀ ਦੀਆਂ ਰਗਾਂ ਵਿਚ ਤਾਂ ਇਸੇ ਫ਼ਲਸਫ਼ੇ ਦਾ ਖ਼ੂਨ ਦੌੜ ਰਿਹਾ ਹੈ ।

ਇਕਵਾਦ ਦਾ ਫ਼ਲਸਫ਼ਾ ਇਬਨੇ ਅਰਬੀ ਪਿਛੋਂ ਲਗਭਗ 350 ਸਾਲ ਤਕ ਪ੍ਰਬਲ ਰਿਹਾ । ਭਾਵੇਂ ਇਸ ਲੰਮੇ ਅਰਸੇ ਵਿਚ ਬਹੁਤ ਸਾਰੇ ਮਹਾਨ ਸੂਫ਼ੀ ਹੋਏ ਜਿਹੜੇ ਇਕਵਾਦ ਦੇ ਕਾਇਲ ਨਹੀਂ ਸਨ ਅਤੇ ਜਿਨ੍ਹਾਂ ਦੇ ਵਿਚਾਰ ਮੁਢਲੀਆਂ ਪੰਜ ਸਦੀਆਂ ਦੇ ਬਹੁਤ ਸਾਰੇ ਸੂਫ਼ੀ ਇਮਾਮਾਂ ਵਾਂਗ ਖ਼ੁਦਾ, ਦੁਨੀਆਂ ਅਤੇ ਇਨਸਾਨ ਦੇ ਸਬੰਧ ਵਿਚ ਇਲਮੁਲਕਲਾਮ ਵਾਲੇ ਸਿਧਾਂਤਾਂ ਦੇ ਵਧੇਰੇ ਨਜ਼ਦੀਕ ਸਨ ਪਰ ਉਨ੍ਹਾਂ ਵਿਚੋਂ ਕਿਸੇ ਨੇ ਵੀ ਇਸ ਸਿਧਾਂਤ ਦੀ ਵਿਰੋਧਤਾ ਨਹੀਂ ਕੀਤੀ । ਇਸ ਦੇ ਖ਼ਿਲਾਫ਼ ਜੋ ਸਭ ਤੋਂ ਪਹਿਲੀ ਅਤੇ ਜ਼ੋਰਦਾਰ ਆਵਾਜ਼ ਉੱਠੀ, ਉਹ ਹਿੰਦੁਸਤਾਨ ਦੇ ਇਕ ਸੂਫ਼ੀ ਸ਼ੇਖ਼ ਅਹਿਮਦ ਦੀ ਸੀ ਜਿਹੜਾ ਦਸਵੀਂ ਸਦੀ ਹਿਜਰੀ ਦੇ ਅੰਤਲੇ ਸਾਲਾਂ ਵਿਚ ਸਰਹੰਦ ਵਿਚ ਪੈਦਾ ਹੋਇਆ ਸੀ ਅਤੇ ਜਿਸ ਦੇ ਵਿਚਾਰਾਂ ਦੇ ਅਸਰ ਗਿਆਰ੍ਹਵੀਂ ਸਦੀ ਵਿਚ ਜ਼ਾਹਰ ਹੋਏ । ਸ਼ੇਖ਼ ਅਹਿਮਦ ਸਰਹੰਦੀ ਨੇ ਤਸੱਵੁਫ਼ ਦੇ ਸਿਧਾਂਤਕ ਅਤੇ ਅਮਲੀ ਪੱਖਾਂ ਉੱਤੇ ਹੀ ਅਸਰ ਨਹੀਂ ਪਾਇਆ ਸਗੋਂ ਉਸ ਨੇ ਹਿੰਦੁਸਤਾਨ ਦੇ ਧਾਰਮਕ ਜੀਵਨ, ਸਮਾਜ ਅਤੇ ਰਾਜਕਾਜ ਉੱਤੇ ਵੀ ਆਪਣੇ ਅਸਰ ਛੱਡੇ । ਉਸ ਨੇ ਵਜੂਦੀ ਤੌਹੀਦ ਦੀ ਥਾਂ ਸ਼ਹੂਦੀ ਤੌਹੀਦ ਦਾ ਸਿਧਾਂਤ ਪੇਸ਼ ਕੀਤਾ ਅਤੇ ਇਸ ਸਿਧਾਂਤ ਨੂੰ ਨਾ ਕੇਵਲ ਕੁਰਾਨ ਤੇ ਹਦੀਸ ਦਾ ਠੀਕ ਠੀਕ ਸਿਧਾਂਤ ਹੀ ਕਰਾਰ ਦਿੱਤਾ ਸਗੋਂ ਵੱਡੇ ਵੱਡੇ ਸੂਫ਼ੀਆਂ ਨੂੰ ਵੀ ਇਸੇ ਸਿਧਾਂਤ ਦੀ ਪ੍ਰਤਿਨਿਧਤਾ ਕਰਨ ਵਾਲੇ ਦੱਸਿਆ । ਤਸੱਵੁਫ਼ ਦੇ ਸਾਰੇ ਇਤਿਹਾਸ ਵਿਚ ਉਸ ਨੂੰ ਜਿਹੜਾ ਵੀ ਕੌਲ ਜਾਂ ਅਮਲ ਇਸ ਨਜ਼ਰੀਏ ਅਤੇ ਇਸ ਦੇ ਸਿੱਟਿਆਂ ਤੋਂ ਲਾਂਭੇ ਦਿਸਿਆ, ਉਸ ਨੇ ਸੂਫ਼ੀ ਲੋਕਾਂ ਦੇ ਆਮ ਰਵੱਈਏ ਦੇ ਉਲਟ ਅਤੇ ਇਸਲਾਮ ਦੀ ਸੱਚੀ ਪ੍ਰਤਿਨਿਧਤਾ ਕਰਨ ਦੇ ਜਜ਼ਬੇ ਤੋਂ ਪ੍ਰਭਾਵਿਤ ਹੋ ਕੇ ਉਸ ਬਾਰੇ ਜ਼ੋਰਦਾਰ ਆਲੋਚਨਾ ਕੀਤੀ ।

ਸ਼ੇਖ਼ ਅਹਿਮਦ ਸਰਹੰਦੀ ਦੀ ਜ਼ਾਤ ਨਾਲ ਹਿੰਦੁਸਤਾਨ ਵਿਚ ਅਤੇ ਹਿੰਦੁਸਤਾਨ ਤੋਂ ਬਾਹਰ ਤਸੱਵੁਫ਼ ਦਾ ਇਕ ਨਵਾਂ ਦੌਰ ਸ਼ੁਰੂ ਹੁੰਦਾ ਹੈ ਜਿਸ ਵਿਚ ਤਸੱਵੁਫ਼ ਨੂੰ ਕੁਰਾਨ ਅਤੇ ਹਦੀਸ ਦੇ ਵਧੇਰੇ ਨੇੜੇ ਲਿਆਉਣ ਅਤੇ ਇਸ ਨੂੰ ਬਾਹਰੀ ਤੱਤਾਂ ਤੋਂ ਸ਼ੁਧ ਕਰਨ ਦੀ ਮੁਹਿੰਮ ਪਰਤੱਖ ਨਜ਼ਰ ਆਉਂਦੀ ਹੈ । ਸ਼ੇਖ਼ ਅਹਿਮਦ ਸਰਹੰਦੀ ਪਿਛੋਂ ਇਸ ਕੰਮ ਨੂੰ ਸ਼ਾਹਵਲੀ ਅੱਲਾ, ਸੱਯਦ ਅਹਿਮਦ ਬਰੇਲਵੀ, ਇਸਮਾਈਲ ਸ਼ਹੀਦ ਅਤੇ ਵਰਤਮਾਨ ਕਾਲ ਵਿਚ ਅਸ਼ਰਫ਼ ਅਲੀ ਥਾਨਵੀ ਨੇ ਨੇਪਰੇ ਚਾੜ੍ਹਿਆ ।

ਤਸੱਵੁਫ਼ ਦੇ ਇਤਿਹਾਸ ਦੇ ਇਸ ਸੰਖੇਪ ਜਿਹੇ ਜਾਇਜ਼ੇ ਤੋਂ ਤਸੱਵੁਫ਼

ਦੀ ਹਕੀਕਤ ਦਾ ਅਨੁਮਾਨ ਲਾਇਆ ਜਾ ਸਕਦਾ ਹੈ। ਤਸੱਵੁਫ਼ ਦੀਆਂ ਕਈ ਪਰਿਭਾਸ਼ਾਵਾਂ ਦੱਸੀਆਂ ਗਈਆਂ ਹਨ। ਉਨ੍ਹਾਂ ਵਿਚੋਂ ਕੁਝ ਇਥੇ ਦਰਜ ਕੀਤੀਆਂ ਜਾਂਦੀਆਂ ਹਨ। ਭਾਵੇਂ ਇਹ ਪਰਿਭਾਸ਼ਾਵਾਂ ਪੂਰਨ ਨਹੀਂ ਹਨ ਪਰ ਫਿਰ ਵੀ ਇਨ੍ਹਾਂ ਤੋਂ ਤਸੱਵੁਫ਼ ਦੇ ਵੱਖੋ ਵੱਖ ਪੱਖਾਂ ਤੇ ਚਾਨਣਾ ਪੈਂਦਾ ਹੈ।

ਤਸੱਵੁਫ਼ ਹਰ ਕਿਸਮ ਦੇ ਭੋਗ ਬਿਲਾਸ ਦਾ ਤਿਆਗ ਹੈ।

(ਅਬੁਲਹਸਨ ਨੂਰੀ)

ਤਸੱਵੁਫ਼ ਦਾ ਭਾਵ ਹੈ ਨੇਕ ਆਚਰਨ।

(ਅਬੂ ਅਲੀ ਕਜ਼ਵੀਨੀ)

ਤਸੱਵੁਫ਼ ਆਪਣੇ ਆਪ ਨੂੰ ਪੂਰੀ ਤਰ੍ਹਾਂ ਰੱਬ ਦੀ ਮਰਜ਼ੀ ਤੇ ਛੱਡ ਦੇਣ ਦਾ ਨਾਂ ਹੈ।

(ਅਦਹਮ)

ਤਸੱਵੁਫ਼ ਸਚਾਈ ਦੀ ਪ੍ਰਾਪਤੀ ਅਤੇ ਖ਼ਲਕ ਤੋਂ ਮਾਯੂਸੀ ਦਾ ਨਾਂ ਹੈ।

(ਮਅਰੂਫ਼ ਕਰਖੀ)

ਸੂਫ਼ੀ ਦੁਨੀਆਂ ਨੂੰ ਤਿਆਗ ਦੇਂਦਾ ਹੈ ਅਤੇ ਰੱਬ ਨਾਲ ਲਿਵ ਲਾ ਲੈਂਦਾ ਹੈ।

(ਸ਼ਿਬਲੀ)

ਸੂਫ਼ੀ ਉਹ ਹੈ ਜੋ ਹਿਰਦੇ ਨੂੰ ਸ਼ੁੱਧ ਕਰ ਲੈਂਦਾ ਹੈ, ਊਨੀ ਕਪੜੇ ਪਹਿਨਦਾ ਹੈ, ਮਨ ਨੂੰ ਮਾਰਦਾ ਹੈ, ਸ਼ਰਅ ਦਾ ਪਾਬੰਦ ਹੁੰਦਾ ਹੈ ਅਤੇ ਦੁਨੀਆਂ ਨੂੰ ਤਿਆਗ ਦੇਂਦਾ ਹੈ।

(ਅਬੂਅਲੀ ਰੋਜ਼ਬਾਰੀ)

ਅਸਲੀ ਸੂਫ਼ੀ ਉਹ ਹੈ ਜੋ ਆਪਣੇ ਮਨ ਨੂੰ ਮਾਰ ਲੈਂਦਾ ਹੈ ਅਤੇ ਰੱਬੀ ਜ਼ਾਤ ਨਾਲ ਅਭੇਦ ਹੋ ਕੇ ਮੁਕਤੀ ਪ੍ਰਾਪਤ ਕਰ ਲੈਂਦਾ ਹੈ।

(ਜੁਨੈਦ ਬਗ਼ਦਾਦੀ)

ਤਸੱਵੁਫ਼ ਦੇ ਤਿੰਨ ਵਿਸ਼ੇਸ਼ ਪੱਖ ਹਨ :—

1. ਜ਼ੁਹਦ ਤੇ ਰਹਬਾਨੀਅਤ (ਤਪੱਸਿਆ ਤੇ ਤਿਆਗ);

2. ਜ਼ਿਕਰ ਤੇ ਇਬਾਦਤ ਅਤੇ ਨਫ਼ਸ ਦੀ ਸ਼ੁੱਧੀ (ਸਿਮਰਨ, ਭਗਤੀ ਅਤੇ ਮਨ ਦੀ ਸ਼ੁੱਧੀ);

3. ਰੱਬ ਨਾਲ ਅਭੇਦ ਹੋਣਾ।

ਉਪਰੋਕਤ ਤਿੰਨਾਂ ਪੱਖਾਂ ਦੇ ਸਬੰਧ ਵਿਚ ਸੂਫ਼ੀਆਂ ਦੇ ਵਿਚਾਰ ਅਤੇ ਅਮਲ ਇਕੋ ਜਿਹੇ ਨਹੀਂ ਰਹੇ। ਕੁਝ ਕੁ ਰੁਚੀਆਂ ਅਤੇ ਵਿਚਾਰ ਤਾਂ ਬੇਸ਼ਕ ਇਨ੍ਹਾਂ ਪੱਖਾਂ ਵਿਚ ਸਾਂਝੇ ਰਹੇ ਹਨ ਪਰ ਕੋਈ ਵਿਸ਼ੇਸ਼ ਸਾਂਝੀ ਪਰੰਪਰਾ ਇਨ੍ਹਾਂ ਨਾਲ ਸਬੰਧਤ ਨਹੀਂ ਕੀਤੀ ਜਾ ਸਕਦੀ। ਤਪੱਸਿਆ ਦੇ ਸਬੰਧ ਵਿਚ ਮਨ ਉੱਤੇ ਕਾਬੂ ਰੱਖਣ ਅਤੇ ਸ਼ਰੀਅਤ ਦੀਆਂ ਹੱਦਾਂ ਅੰਦਰ ਰਹਿੰਦੇ ਹੋਏ ਜਿੱਥੇ ਦੁਨਿਆਵੀ ਮਾਲਮਤੇ ਤੋਂ ਲਾਭ ਉਠਾਉਣ ਦੀ ਉਨ੍ਹਾਂ ਵਿਚ ਰੋਕ ਨਹੀਂ, ਉਥੇ ਸਖ਼ਤੀ ਨਾਲ ਨਫ਼ਸਕੁਸ਼ੀ ਵੀ ਮਿਲਦੀ ਹੈ। ਪਰ ਜੇ ਕੁਰਾਨ ਦੀ ਸਿਖਿਆ ਅਤੇ ਰਸੂਲ ਦੇ ਸੁਭਾਉ ਅਤੇ ਮਹਾਨ ਸਹਾਬੀਆਂ ਦੀਆਂ ਜੀਵਨੀਆਂ ਨਾਲ ਇਨ੍ਹਾਂ ਦੀ ਸਿਖਿਆ ਅਤੇ ਸੁਭਾਉ ਦਾ ਟਾਕਰਾ ਕੀਤਾ ਜਾਵੇ ਤਾਂ ਇਨ੍ਹਾਂ ਵਿਚ ਨਫ਼ਸਕੁਸ਼ੀ ਵੱਲ ਝੁਕਾਉ ਘੱਟ ਮਿਲਦਾ ਹੈ। ਇਸੇ ਤਰ੍ਹਾਂ ਜੇ ਇਨਸਾਨੀ ਸਬੰਧਾਂ ਦੀ ਮਹੱਤਤਾ ਅਤੇ ਸਮਾਜ ਦੀ ਭਲਾਈ ਅਤੇ ਸੁਧਾਰ ਦੇ ਦ੍ਰਿਸ਼ਟੀਕੋਣ ਤੋਂ ਵੇਖਿਆ ਜਾਵੇ ਤਾਂ ਅਜਿਹੇ ਸੂਫ਼ੀ ਵੀ ਹੋਏ ਹਨ ਜਿਨ੍ਹਾਂ ਨੇ ਸੁਧਾਰ ਅਤੇ ਜਹਾਦ ਦਾ ਬੀੜਾ ਚੁੱਕਿਆ ਅਤੇ ਸ਼ਰੀਅਤ ਨੂੰ ਕਾਇਮ ਰੱਖਣ ਦਾ ਯਤਨ ਕੀਤਾ ਅਤੇ ਅਜਿਹੇ ਸੂਫ਼ੀ ਵੀ ਮਿਲਦੇ ਹਨ ਜਿਨ੍ਹਾਂ ਨੇ ਸਾਰੀ ਉਮਰ ਗੋਸ਼ੇ ਵਿਚ ਬੈਠ ਕੇ ਲੰਘਾ ਦਿੱਤੀ ਅਤੇ ਆਪਣੇ ਤਿਆਗ ਨੂੰ ਰੂਹਾਨੀ ਉੱਨਤੀ ਦਾ ਲਾਜ਼ਮੀ ਜ਼ਰੀਆ ਕਰਾਰ ਦਿੱਤਾ ਪਰ ਇਸ ਸਬੰਧ ਵਿਚ ਵੀ ਤਪੱਸਿਆ ਵਾਂਗ ਸੂਫ਼ੀਆਂ ਦੀ ਬਹੁ-ਗਿਣਤੀ ਦਾ ਜ਼ਿਆਦਾ ਝੁਕਾਉ ਦੁਨੀਆਂ ਵੱਲੋਂ ਬੇਰੁਖੀ ਅਤੇ ਗੋਸ਼ਾਨਸ਼ੀਨੀ ਵਾਲਾ ਹੀ ਰਿਹਾ ਹੈ। ਸੂਫ਼ੀਆਂ ਦੇ ਵਧੇਰੇ ਯਤਨ ਮਨ ਦੀ ਸ਼ੁੱਧੀ ਵੱਲ ਰਹੇ ਹਨ। ਮਨ ਨੂੰ ਹਰ ਤਰ੍ਹਾਂ ਦੀ ਬੁਰਾਈ ਤੋਂ ਦੂਰ ਰੱਖਣਾ ਅਤੇ ਇਸ ਨੂੰ ਚੰਗੇ ਆਚਰਨ ਨਾਲ ਸਜਾਉਣਾ ਸੂਫ਼ੀ ਲਈ ਰੂਹਾਨੀ ਜੀਵਨ ਦੀ ਪਹਿਲੀ ਮੰਜ਼ਲ ਹੈ। ਲਗਾਤਾਰ ਜਾਪ ਤੇ ਸਿਮਰਨ ਕਰਨਾ, ਨਮਾਜ਼ਾਂ ਤੇ ਰੋਜ਼ਿਆਂ ਦੀ ਬਹੁਲਤਾ, ਮੁਸ਼ੱਕਤ ਕਰਨਾ ਤੇ ਘਾਲ ਘਾਲਣਾ, ਸਫ਼ਰ ਤੇ ਯਾਤਰਾ ਅਤੇ ਮਨ ਤੇ ਸਰੀਰ ਉੱਤੇ ਕਾਬੂ ਪਾਉਣ ਲਈ ਤਰ੍ਹਾਂ-ਤਰ੍ਹਾਂ ਦੇ ਕਰਤੱਵਾਂ ਦੀ ਪਾਲਣਾ ਕਰਨਾ, ਆਮ ਤੌਰ ਤੇ ਤਸੱਵੁਫ਼ ਦੇ ਜ਼ਰੂਰੀ ਅੰਗ ਰਹੇ ਹਨ। ਇਨ੍ਹਾਂ ਕੰਮਾਂ ਤੇ ਅਮਲਾਂ ਦੇ ਸਬੰਧ ਵਿਚ ਸੂਫ਼ੀਆਂ ਨੇ ਕੁਰਾਨ ਅਤੇ ਹਦੀਸ ਵਿਚ ਦੱਸੇ ਗਏ ਤਰੀਕਿਆਂ ਤੇ ਹੀ ਬਸ ਨਹੀਂ ਕੀਤੀ ਸਗੋਂ ਈਸਾਈ ਮੱਤ, ਬੁੱਧ ਮੱਤ, ਜੈਨ ਮੱਤ, ਅਤੇ ਹਿੰਦੂ ਜੋਗੀਆਂ ਦੇ ਮੱਤ ਵਿਚ ਜਿਹੜੀ ਵੀ ਗੱਲ ਉਨ੍ਹਾਂ ਨੂੰ ਚੰਗੀ ਲੱਗੀ ਉਨ੍ਹਾਂ ਨੇ ਲੈ ਲਈ। ਇਨ੍ਹਾਂ ਗੱਲਾਂ ਵਿਚ ਉਨ੍ਹਾਂ ਦਾ ਨਿੱਜੀ ਤਜਰਬਾ ਅਤੇ ਉਸ ਦੀ ਸਫਲਤਾ ਉਨ੍ਹਾਂ ਦੇ ਹਕੀਕੀ ਰਾਹਨੁਮਾ ਰਹੇ ਹਨ। ਬਾਹਰੀ ਤੱਤਾਂ ਅਤੇ ਨਿੱਜੀ ਮੁਸ਼ਾਹਦਿਆਂ ਤੇ ਅਨੁਭਵਾਂ ਦਾ ਦਖ਼ਲ ਕਈ ਸੂਫ਼ੀਆਂ ਦੀਆਂ ਜ਼ਿੰਦਗੀਆਂ ਅਤੇ ਕਈ ਸੰਪ੍ਰਦਾਵਾਂ ਵਿਚ ਕਿਧਰੇ ਵਧੇਰੇ ਮਿਲਦਾ ਹੈ ਅਤੇ ਕਿਧਰੇ ਘੱਟ। ਇਸੇ ਲਿਹਾਜ਼ ਨਾਲ ਸ਼ਰੀਅਤ ਦੀ ਪਕੜ ਕਿਤੇ ਘੱਟ ਦਿਸਦੀ ਹੈ ਅਤੇ ਕਿਤੇ ਵੱਧ।

ਰੱਬ ਤਕ ਪਹੁੰਚਣ ਬਾਰੇ ਵੀ ਸੂਫ਼ੀਆਂ ਦੇ ਭਿੰਨ-ਭਿੰਨ ਖ਼ਿਆਲ ਹਨ। ਭਾਵੇਂ ਕਿਸੇ ਖ਼ਾਸ ਸੂਫ਼ੀ ਦੇ ਵਿਚਾਰਾਂ ਨੂੰ ਸੀਮਤ ਕਰਨਾ ਕਈ ਵੇਰਾਂ ਔਖਾ ਹੁੰਦਾ ਹੈ, ਪਰ ਖ਼ੁਦ ਵਿਚਾਰਾਂ ਦਾ ਅਧਿਐਨ ਨਿਸਬਤਨ ਸੌਖਾ ਹੁੰਦਾ ਹੈ। ਰੱਬ ਦੀ ਪ੍ਰਾਪਤੀ ਬਾਰੇ ਸੂਫ਼ੀ ਵਿਚਾਰਾਂ ਨੂੰ ਦੋ ਬੁਨਿਆਦੀ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ :—

ਇਕ ਭਾਗ ਨੂੰ 'ਫ਼ਨਾਫ਼ਿਲ'ਇਸਲਾਮ' ਕਿਹਾ ਜਾ ਸਕਦਾ ਹੈ। ਇਸ ਦਾ ਭਾਵ ਸ਼ਰੀਅਤ ਦੇ ਹੁਕਮਾਂ ਅਤੇ ਮੰਤਵਾਂ ਦੀ ਪੂਰਨ ਤੌਰ ਤੇ ਪੂਰਤੀ ਹੈ। ਇਸ ਭਾਵ ਦੀ ਪ੍ਰਾਪਤੀ ਲਈ ਸੂਫ਼ੀ ਦੀ ਸਾਰੀ ਕੋਸ਼ਿਸ਼ ਖ਼ੁਦਾ ਦੀ ਮਰਜ਼ੀ ਪੂਰੀ ਕਰਨ ਉੱਤੇ ਕੇਂਦਰਿਤ ਹੁੰਦੀ ਹੈ। ਸੂਫ਼ੀ ਆਪਣੀਆਂ ਨਿੱਜੀ ਰੁਚੀਆਂ, ਮੁਸ਼ਾਹਦਿਆਂ, ਤਜਰਬਿਆਂ, ਵਿਚਾਰਾਂ ਅਤੇ ਖ਼ਿਆਲਾਂ ਨੂੰ ਕੁਰਾਨ ਅਤੇ ਹਦੀਸ ਅਨੁਸਾਰ ਕਰਦਾ ਹੈ ਅਤੇ ਸ਼ਰੀਅਤ ਦੀ ਪੂਰੇ ਤੌਰ ਤੇ ਪਾਬੰਦੀ ਨੂੰ ਆਪਣੇ ਜੀਵਨ ਦਾ ਟੀਚਾ ਬਣਾਉਂਦਾ ਹੈ। ਇਸੇ ਦਾ ਨਾਂ ਬੰਦਗੀ ਹੈ ਅਰਥਾਤ ਇਕ ਸਾਧਾਰਨ ਬਰਦੇ ਵਾਂਗ ਰੱਬ ਦੀ ਮਰਜ਼ੀ ਨੂੰ ਪੂਰਾ ਕਰਨਾ ਹੀ ਸੂਫ਼ੀ ਲਈ ਅਧਿਆਤਮਕ ਤਰੱਕੀ ਤੇ ਰੱਬ ਤਕ ਪਹੁੰਚਣ ਦਾ ਸਾਧਨ ਹੈ।

ਦੂਸਰੇ ਭਾਗ ਨੂੰ 'ਫ਼ਨਾ ਫ਼ੀ ਜ਼ਾਤ ਅੱਲਾ' (ਖ਼ੁਦਾ ਨਾਲ ਅਭੇਦ ਹੋਣਾ) ਕਿਹਾ ਜਾਂਦਾ ਹੈ। ਅਭੇਦਤਾ ਬਾਰੇ ਸੂਫ਼ੀਆਂ ਦੇ ਦੋ ਵਿਚਾਰ ਰਹੇ ਹਨ, ਇਕ ਨੂੰ ਵਜੂਦੀ ਕਿਹਾ ਜਾ ਸਕਦਾ ਹੈ ਅਤੇ ਦੂਜੇ ਨੂੰ ਸ਼ਹੂਦੀ। ਸ਼ਹੂਦੀ ਅਭੇਦਤਾ ਦਾ ਭਾਵ ਇਹ ਹੈ ਕਿ ਇਨਸਾਨ ਖ਼ੁਦਾ ਦੇ ਹੁਕਮਾਂ ਦੀ ਪਾਲਣਾ ਕਰਦਾ ਹੋਇਆ ਉਸ ਦੀ ਯਾਦ ਅਤੇ ਉਸ ਦੇ ਪਿਆਰ ਵਿਚ ਇੰਨਾ ਲੀਨ ਹੋ ਜਾਵੇ ਕਿ ਉਸ ਇਨਸਾਨ ਨੂੰ ਖ਼ੁਦਾ ਤੋਂ ਇਲਾਵਾ ਬਾਕੀ ਸਾਰੀ ਸ੍ਰਿਸ਼ਟੀ ਅਤੇ ਖ਼ੁਦ ਆਪਣੀ ਜ਼ਾਤ ਦਾ ਵੀ ਕੋਈ ਅਹਿਸਾਸ ਨਾ ਰਹੇ ਅਤੇ ਸਦਾ ਹਰ ਪਾਸੇ ਖ਼ੁਦਾ ਹੀ ਖ਼ੁਦਾ ਦਿੱਸੇ। ਇਸ ਸਥਿਤੀ ਦਾ ਨਾਂ 'ਤੌਹੀਦੇ ਸ਼ਹੂਦੀ' ਵੀ ਹੈ। ਦੂਸਰਾ ਵਿਚਾਰ ਇਹ ਹੈ ਕਿ ਜਗਿਆਸੂ ਉਕਤ ਮੰਜ਼ਲ ਤੋਂ ਵੀ ਅੱਗੇ ਲੰਘ ਕੇ ਸਾਰੀਆਂ ਚੀਜ਼ਾਂ ਨੂੰ ਵੀ ਖ਼ੁਦਾ ਦਾ ਵਜੂਦ ਸਮਝੇ। ਦੂਸਰੀਆਂ ਚੀਜ਼ਾਂ ਕੇਵਲ ਉਸ ਦੇ ਅਨੁਭਵ ਅਤੇ ਚੇਤਨ ਤੋਂ ਹੀ ਖ਼ਤਮ ਨਾ ਹੋ ਜਾਣ ਸਗੋਂ ਉਸ ਦੇ ਇਲਮ ਅਤੇ ਗਿਆਨ ਵਿਚੋਂ

ਸਹੀ ਅਰਥਾਂ ਵਿਚ ਉਨ੍ਹਾਂ ਚੀਜ਼ਾਂ ਦਾ ਵਜੂਦ ਖ਼ਤਮ ਹੋ ਜਾਵੇ ਅਤੇ ਸਾਰੀਆਂ ਚੀਜ਼ਾਂ ਖ਼ੁਦਾ ਦਾ ਵਜੂਦ ਬਣ ਜਾਣ। ਇਸ ਮੰਜ਼ਲ ਉੱਤੇ ਪਹੁੰਚ ਕੇ ਜ਼ਗਿਆਸੂ ਨੂੰ ਨਾ ਕੇਵਲ ਸਾਰੀਆਂ ਚੀਜ਼ਾਂ ਦਾ ਵਜੂਦ ਖ਼ੁਦਾ ਦਾ ਵਜੂਦ ਹੀ ਦਿਖਾਈ ਦੇਂਦਾ ਹੈ ਸਗੋਂ ਉਸ ਨੂੰ 'ਏਕੋ ਬ੍ਰਹਮ' ਦਾ ਹਕੀਕੀ ਗਿਆਨ ਵੀ ਹੋ ਜਾਂਦਾ ਹੈ। ਉਸ ਲਈ ਖ਼ੁਦਾ, ਸ੍ਰਿਸ਼ਟੀ ਅਤੇ ਸ੍ਰਿਸ਼ਟੀ ਦੀਆਂ ਚੀਜ਼ਾਂ ਵਿਚਕਾਰ ਕੋਈ ਮਾਦੀ ਫ਼ਰਕ ਨਹੀਂ ਰਹਿੰਦਾ। ਇਸ ਨੂੰ 'ਤੌਹੀਦੇ ਵਜੂਦੀ' ਵੀ ਕਿਹਾ ਗਿਆ ਹੈ ਅਤੇ ਇਸ ਨੂੰ ਵਹਦਤੁਲਵਜੂਦ ਦੀ ਪ੍ਰਾਪਤੀ ਅਤੇ ਗਿਆਨ ਵੀ ਕਿਹਾ ਗਿਆ ਹੈ।

ਮੁਸਲਮਾਨ ਸੂਫ਼ੀਆਂ ਦੇ ਜੀਵਨ ਵਿਚ ਪਹਿਲੇ ਦੋਵੇਂ ਵਿਚਾਰ ਅਕਸਰ ਮਿਲੇ ਜੁਲੇ ਮਿਲਦੇ ਹਨ ਅਤੇ ਪਿਛਲੇ ਸੂਫ਼ੀਆਂ ਦੇ ਇਕ ਖ਼ਾਸ ਵੱਡੇ ਫ਼ਿਰਕੇ ਵਿਚ ਤੀਸਰਾ ਨਜ਼ਰੀਆ ਵੀ ਕਿਤੇ ਘੱਟ ਅਤੇ ਕਿਤੇ ਵੱਧ ਮਿਲ ਹੀ ਜਾਂਦਾ ਹੈ।

ਰੱਬ ਤਕ ਪਹੁੰਚਣ ਅਤੇ ਤਪੱਸਿਆ ਤੇ ਤਿਆਗ ਦੇ ਸਬੰਧ ਵਿਚ ਕਿਸੇ ਸੂਫ਼ੀ ਦੇ ਜਿਹੜੇ ਵੀ ਵਿਚਾਰ ਹੁੰਦੇ ਹਨ, ਉਹ ਉਸ ਦੇ ਸਾਧਾਰਨ ਖ਼ਿਆਲਾਂ ਨੂੰ ਅਤੇ ਉਸ ਦੇ ਜਜ਼ਬਾਤੀ ਤੇ ਅਮਲੀ ਜੀਵਨ ਨੂੰ ਨਿਸ਼ਚਿਤ ਵੀ ਕਰਦੇ ਹਨ ਅਤੇ ਉਸ ਦਾ ਪ੍ਰਗਟਾ ਵੀ ਕਰਦੇ ਹਨ। ਕੁਰਾਨ ਤੇ ਹਦੀਸ ਦੇ ਅਰਥਾਂ ਸਬੰਧੀ ਉਸ ਦੀ ਸੂਝ, ਨਬੀ ਦੀ ਜੀਵਨੀ ਅਤੇ ਸਹਾਬੀਆਂ ਤੇ ਵਡੇਰੇ-ਬਜ਼ੁਰਗਾਂ ਦੀਆਂ ਜ਼ਿੰਦਗੀਆਂ ਸਬੰਧੀ ਉਸ ਦਾ ਟੀਚਾ, ਸ਼ਰੀਅਤ ਦੀ ਪੈਰਵੀ ਕਰਨ ਵਿਚ ਉਸ ਦੇ ਉਪਰਾਲੇ, ਆਮ ਜੀਵਨ ਤੇ ਕਾਰ-ਵਿਹਾਰ ਵਿਚ ਉਸ ਦਾ ਰਵੱਈਆ, ਸਮਾਜ ਨਾਲ ਉਸ ਦਾ ਸਬੰਧ, ਉਸ ਦੀਆਂ ਇਹ ਸਾਰੀਆਂ ਗੱਲਾਂ ਵੀ ਉਸ ਦੇ ਉਕਤ ਵਿਚਾਰਾਂ ਦੇ ਰੰਗ ਵਿਚ ਰੰਗੀਆਂ ਜਾਂਦੀਆਂ ਹਨ। ਤੋਬਾ, ਸਬਰ, ਸ਼ੁਕਰ, ਜ਼ੁਹਦ, ਤਵੱਕਲ ਅਤੇ ਨੇੜਤਾ ਤੇ ਪਿਆਰ ਆਦਿ ਭਾਵਾਂ ਦੇ ਅਰਥਾਂ ਨੂੰ ਨਿਸ਼ਚਿਤ ਕਰਨਾ ਅਤੇ ਉਨ੍ਹਾਂ ਦੀ ਵਿਆਖਿਆ-ਇਹ ਦੋਵੇਂ ਨਜ਼ਰੀਏ ਅਥਾਹ ਅਸਰ ਪਾਉਂਦੇ ਹਨ। ਵਜ਼ੂ ਤੇ ਤਹਾਰਤ (ਸ਼ੁੱਧੀ), ਨਮਾਜ਼ ਤੇ ਰੋਜ਼ਾ, ਜ਼ਕਾਤ, ਦਾਨ ਤੇ ਹੱਜ, ਤੁਆਮ ਤੇ ਕਿਆਮ (ਖਾਣਾ ਤੇ ਜਿਊਣਾ), ਜਲਵਤ ਤੇ ਖ਼ਲਵਤ, ਮੁਆਸ਼ੀ ਤੇ ਅਹਵੀਲੀ (ਸਮਾਜੀ ਤੇ ਰਾਜਸੀ) ਜੀਵਨ ਆਦਿ ਸਾਰੇ ਹੀ ਇਨ੍ਹਾਂ ਗੱਲਾਂ ਦਾ ਅਸਰ ਕਬੂਲ ਕੀਤੇ ਬਿਨਾ ਨਹੀਂ ਰਹਿੰਦੇ।

ਜ਼ਿਕਰ ਤੇ ਵਿਰਦ (ਜਾਪ ਤੇ ਸਿਮਰਨ), ਇਬਾਦਤ ਤੇ ਰਿਆਜ਼ਤ (ਭਗਤੀ ਤੇ ਤਪੱਸਿਆ) ਅਤੇ ਮਨ ਦੀ ਸ਼ੁੱਧੀ ਦੇ ਤਰੀਕਿਆਂ ਵਿਚ ਤਸੱਵੁਫ਼ ਦੇ ਆਮਿਲਾਂ ਦੇ ਨਿੱਜੀ ਯਤਨਾਂ, ਤਜਰਬਿਆਂ ਅਤੇ ਮੁਸ਼ਾਹਿਦਿਆਂ ਦੀ ਬੁਨਿਆਦ ਉੱਤੇ ਅਮਲੀ ਤਸੱਵੁਫ਼ ਦੇ ਅੱਡ ਅੱਡ ਸਕੂਲ ਕਾਇਮ ਹੋ ਗਏ, ਜੋ ਬੈਅਤ ਦੇ ਰਿਸ਼ਤੇ ਰਾਹੀਂ ਪੀਰਾਂ ਤੋਂ ਮੁਰੀਦਾਂ ਤਕ ਪਹੁੰਚਦੇ ਰਹੇ। ਕਦੀ ਕਦੀ ਕਿਸੇ ਇਕ ਸਕੂਲ ਦੀਆਂ ਬੁਨਿਆਦੀ ਗੱਲਾਂ ਨੂੰ ਲਿਖਤੀ ਰੂਪ ਵਿਚ ਲਿਆਂਦਾ ਗਿਆ ਪਰ ਇਨ੍ਹਾਂ ਦੇ ਬਹੁਤੇ ਵੇਰਵੇ ਸੀਨਾ-ਬ-ਸੀਨਾ ਹੀ ਅੱਗੇ ਚਲਦੇ ਰਹੇ। ਇਸੇ ਸਕੂਲ ਨੂੰ ਸਿਲਸਿਲਾ ਆਖਿਆ ਜਾਂਦਾ ਹੈ। ਤਸੱਵੁਫ਼ ਦੇ ਇਤਿਹਾਸ ਵਿਚ ਇਸੇ ਪ੍ਰਕਾਰ ਦੇ ਭਿੰਨ ਭਿੰਨ ਸਿਲਸਿਲੇ ਹੋਂਦ ਵਿਚ ਆਏ ਜਿਨ੍ਹਾਂ ਦੇ ਅਮਲੀ ਵੇਰਵਿਆਂ ਵਿਚ ਤਾਂ ਖ਼ਾਸਾ ਫ਼ਰਕ ਰਿਹਾ ਹੈ ਪਰ ਅਸੂਲੀ ਗੱਲਾਂ ਦੀ ਸਾਂਝ ਹੈ, ਜਿਵੇਂ ਕਿਤੇ ਕਿਤੇ ਸੰਗੀਤ ਨੂੰ ਕੇਵਲ ਜਾਇਜ਼ ਹੀ ਨਹੀਂ ਕਿਹਾ ਗਿਆ ਸਗੋਂ ਇਸ ਨੂੰ ਰੂਹਾਨੀ ਤਰੱਕੀ ਦਾ ਇਕ ਅਵੱਸ਼ ਸਾਧਨ ਵੀ ਆਖਿਆ ਗਿਆ ਹੈ ਅਤੇ ਕਿਤੇ ਇਸ ਨੂੰ ਨਿੰਦ ਕੇ ਇਸ ਨੂੰ ਤਿਆਗ ਦੇਣ ਦੀ ਤਾਕੀਦ ਵੀ ਕੀਤੀ ਗਈ ਹੈ। ਹਿੰਦੁਸਤਾਨ ਵਿਚ ਦੋ ਸਿਲਸਿਲੇ ਖ਼ਾਸੇ ਵਧੇ ਫੁੱਲੇ, ਇਕ ਸੀ ਚਿਸ਼ਤੀਆ ਅਤੇ ਦੂਜਾ ਨਕਸ਼ਬੰਦੀਆ। ਨਕਸ਼ਬੰਦੀਆ ਸਿਲਸਿਲੇ ਦਾ ਬਾਨੀ ਖ਼੍ਵਾਜਾ ਬਹਾਉਦੀਨ ਨਕਸ਼ਬੰਦ ਹੈ। ਇਹ ਸਿਲਸਿਲਾ ਸੁੰਨਤ ਦੀ ਪੈਰਵੀ ਕਰਨ ਅਤੇ ਸ਼ਰੀਅਤ ਦਾ ਪਾਬੰਦ ਰਹਿਣ ਵਿਚ ਦੂਸਰੇ ਸਿਲਸਿਲਿਆਂ ਤੋਂ ਵੱਖਰਾ ਹੈ ਅਤੇ ਹਿੰਦੁਸਤਾਨੀ ਤਸੱਵੁਫ਼ ਨੂੰ ਬਾਹਰੀ ਤੱਤਾਂ ਦੇ ਅਸਰਾਂ ਤੋਂ ਸ਼ੁੱਧ ਕਰਕੇ ਕੁਰਾਨ ਤੇ ਸੁੰਨਤ ਦੇ ਨੇੜੇ ਲਿਆਉਣ ਦੀ ਵੱਡੀ ਸੇਵਾ ਇਸੇ ਸਿਲਸਿਲੇ ਦੇ ਮਹਾਨ ਵਿਅਕਤੀਆਂ ਨੇ ਕੀਤੀ ਹੈ।

**ਪੰਜਾਬ ਵਿਚ ਸੂਫ਼ੀ ਮੱਤ**–ਪੰਜਾਬ ਵਿਚ ਆਮ ਤੌਰ ਤੇ ਸੂਫ਼ੀ ਮੱਤ ਫ਼ਰੀਦ ਜੀ (1173-1260) ਤੋਂ ਆਰੰਭਿਆ ਮੰਨਿਆ ਜਾਂਦਾ ਹੈ ਪਰ ਅਸਲੀਅਤ ਇਹ ਹੈ ਕਿ ਇਨ੍ਹਾਂ ਤੋਂ ਦੋ ਸਦੀਆਂ ਪਹਿਲਾਂ ਸ਼ੇਖ਼ ਅਲੀ ਮਖ਼ਦੂਮ ਹੁਜਵੇਰੀ, ਜੋ ਦਾਤਾ ਗੰਜ ਬਖ਼ਸ਼ ਦੇ ਨਾਂ ਨਾਲ ਪ੍ਰਸਿੱਧ ਹੈ, ਨੇ ਆਪਣਾ ਪ੍ਰਭਾਵ ਪੰਜਾਬੀਆਂ ਉੱਪਰ ਪਾਉਣਾ ਆਰੰਭ ਕਰ ਦਿੱਤਾ ਸੀ। ਹੌਲੀ ਹੌਲੀ ਪੰਜਾਬ ਦੇ ਸੂਫ਼ੀਆਂ ਉੱਪਰ ਵੇਦਾਂਤਕ ਪ੍ਰਭਾਵ ਪੈਣੇ ਸ਼ੁਰੂ ਹੋ ਗਏ। ਇਸ ਪ੍ਰਕਾਰ ਉਨ੍ਹਾਂ ਵਿਚੋਂ ਕੱਟੜਤਾ ਖ਼ਤਮ ਹੋ ਗਈ ਅਤੇ ਉਹ ਖੁੱਲ੍ਹੇ ਡੁੱਲ੍ਹੇ ਮਾਨਵੀ ਵਿਚਾਰਾਂ ਦੇ ਧਾਰਨੀ ਬਣ ਗਏ। ਇਸ ਸਬੰਧ ਵਿਚ ਸ਼ਾਹ ਹੁਸੈਨ, ਬੁੱਲ੍ਹੇ ਸ਼ਾਹ, ਅਲੀ ਹੈਦਰ ਆਦਿ ਦੇ ਨਾਂ ਲਏ ਜਾ ਸਕਦੇ ਹਨ।

ਬਾਬਾ ਫ਼ਰੀਦ ਜੀ ਮੁੱਢਲੇ ਪੰਜਾਬੀ ਸੂਫ਼ੀ ਕਵੀਆਂ ਵਿਚੋਂ ਹਨ। ਇਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੀ ਹੈ ਜਿਸ ਨੂੰ ਪ੍ਰਮਾਣੀਕ ਮੰਨਿਆ ਜਾ ਸਕਦਾ ਹੈ। ਪਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਮਿਲਣ ਵਾਲੀ ਬਾਣੀ ਨੂੰ ਕਿਸੇ ਤਰ੍ਹਾਂ ਵੀ ਪ੍ਰਮਾਣੀਕ ਖ਼ਿਆਲ ਨਹੀਂ ਕੀਤਾ ਜਾ ਸਕਦਾ। ਫ਼ਰੀਦ ਜੀ ਸ਼ਰੀਅਤ ਦੇ ਧਾਰਨੀ ਸਨ। ਇਨ੍ਹਾਂ ਦੇ ਸ਼ਲੋਕ ਕੁਰਾਨ ਦੀਆਂ ਆਇਤਾਂ ਅਤੇ ਹਦੀਸਾਂ ਉੱਪਰ ਆਧਾਰਤ ਸਨ। ਉਹ ਨਮਾਜ਼ ਵਿਚ ਵਿਸ਼ਵਾਸ ਰੱਖਦੇ ਹਨ ਅਤੇ ਲੋਕਾਂ ਨੂੰ ਪੰਜੇ ਵਕਤਾਂ ਦੀ ਨਮਾਜ਼ ਪੜ੍ਹਨ ਲਈ ਉਪਦੇਸ਼ ਦਿੰਦੇ ਹਨ। 'ਕਿਆਮਤ' ਉੱਪਰ ਵੀ ਉਨ੍ਹਾਂ ਦਾ ਪੂਰਾ ਪੂਰਾ ਵਿਸ਼ਵਾਸ ਹੈ। ਉਹ ਪਰਮਾਤਮਾ ਨੂੰ ਮਨ ਅੰਦਰੋਂ ਤਲਾਸ਼ ਕਰਨ ਲਈ ਕਹਿੰਦੇ ਹਨ। ਉਨ੍ਹਾਂ ਪ੍ਰਭੂ ਪ੍ਰੇਮ ਨੂੰ ਪਤੀ ਪਤਨੀ ਦੇ ਪ੍ਰਤੀਕ ਰਾਹੀਂ ਪ੍ਰਗਟਾਇਆ। ਬਿਰਹਾਂ ਨੂੰ ਉਹ ਪ੍ਰਭੂ ਪ੍ਰੇਮ ਲਈ ਜ਼ਰੂਰੀ ਖ਼ਿਆਲ ਕਰਦੇ ਹਨ। ਗੁਰੂ ਸਾਹਿਬ ਨੇ ਫ਼ਰੀਦ ਦੇ ਕਈ ਸ਼ਲੋਕਾਂ ਦਾ ਸਪਸ਼ਟੀਕਰਨ ਵੀ ਦਿੱਤਾ ਹੈ।

ਸ਼ਾਹ ਹੁਸੈਨ ਸੋਲ੍ਹਵੀਂ ਸਦੀ ਦਾ ਪੰਜਾਬੀ ਸੂਫ਼ੀ ਕਵੀ ਹੈ। ਇਹ ਇਸਲਾਮੀ ਸ਼ਰੀਅਤ ਤੋਂ ਕਾਫ਼ੀ ਹੱਦ ਤਕ ਟੁੱਟ ਚੁਕਾ ਸੀ। ਇਹ ਮਲਾਮਤੀ ਸੂਫ਼ੀ ਕਵੀ ਸੀ। ਇਸ ਦੀ ਰਚਨਾ ਕਾਫ਼ੀਆਂ ਦੀ ਸ਼ਕਲ ਵਿਚ ਮਿਲਦੀ ਹੈ। ਇਸ ਨੇ ਕਰਮ ਕਾਂਡ ਦੇ ਫ਼ਲਸਫ਼ੇ ਦੀ ਵਿਰੋਧਤਾ ਕਰਦਿਆਂ ਪ੍ਰੇਮ ਰਾਹੀਂ ਪਰਮਾਤਮਾ ਦੀ ਪ੍ਰਾਪਤੀ ਉੱਪਰ ਜ਼ੋਰ ਦਿੱਤਾ। ਇਸ ਦੀ ਰਚਨਾ ਬਿਰਹਾ ਪ੍ਰਧਾਨ ਹੈ ਜੋ ਥਾਂ ਥਾਂ ਇਸ ਦੀ ਰਚਨਾ ਵਿਚੋਂ ਝਲਕਦਾ ਹੈ—

"ਸੂਲਾਂ ਮਾਰ ਦੀਵਾਨੀ ਕੀਤੀ, ਬਿਰਹੋਂ ਪਿਆ ਸਾਡੇ ਖ਼ਿਆਲ ਨੀ।"

ਸ਼ਾਹ ਹੁਸੈਨ ਨੇ ਚੰਗੇ ਕਰਮ ਕਰਨ ਤੇ ਜ਼ੋਰ ਦਿੱਤਾ ਹੈ। ਇਸ ਨੇ ਦ੍ਰਿਸ਼ਟਾਂਤ ਅਤੇ ਰੂਪਕ ਆਮ ਜੀਵਨ ਵਿਚੋਂ ਲਏ ਹਨ, ਜਿਵੇਂ ਤ੍ਰਿੰਜਣ, ਪੂਣੀ, ਨਲੀਆਂ, ਸੂਤ, ਅਟੇਰਨ, ਗੋਹੜੇ ਆਦਿ।

ਸੁਲਤਾਨ ਬਾਹੂ ਨੇ ਆਪਣੀ ਕਵਿਤਾ ਸੀਹਰਫ਼ੀ ਵਿਚ ਲਿਖੀ ਅਤੇ ਸੀਹਰਫ਼ੀ ਅੰਦਰ ਬੈਂਤ ਛੰਦ ਦੀ ਵਰਤੋਂ ਕੀਤੀ। 'ਹੂ' ਤੁਕਾਂਤ ਇਸ ਨੂੰ ਹੋਰਨਾਂ ਸੂਫ਼ੀ ਕਵੀਆਂ ਨਾਲੋਂ ਨਿਖੇੜਦਾ ਹੈ। ਇਹ ਰੱਬ ਦੀ ਇਬਾਦਤ ਉੱਪਰ ਜ਼ੋਰ ਦਿੰਦਾ ਹੈ। ਇਸ ਨੇ ਮੁਰਸ਼ਦ ਦੀ ਲੋੜ ਉੱਪਰ ਵੀ ਕਾਫ਼ੀ ਜ਼ੋਰ ਦਿੱਤਾ। ਕਰਮ ਕਾਂਡਾਂ ਉੱਪਰ ਕਰੜੀ ਸੱਟ ਮਾਰੀ ਪਰ ਫਿਰ ਵੀ ਇਸ ਨੇ ਹਜ਼ਰਤ ਮੁਹੰਮਦ ਦਾ ਰਾਹ ਅਪਣਾਉਣ ਦਾ ਸਿਧਾਂਤ ਦਿੱਤਾ। ਡਾ. ਦੀਵਾਨ ਸਿੰਘ ਤਾਂਘ ਦੇ ਸ਼ਬਦਾਂ ਵਿਚ "ਬਾਹੂ ਦੀ ਰਚਨਾ ਅੰਦਰ ਨਾ ਤਾਂ ਸ਼ਾਹ ਹੁਸੈਨ ਵਰਗੀ ਵਿਜੋਗ ਦੀ ਤੀਖਣਤਾ ਹੈ ਅਤੇ ਨਾ ਹੀ ਸੰਭਵ ਗਹਿਰਾਈ। ਵਰਣਨਾਤਮਕਤਾ ਦੀ ਪ੍ਰਧਾਨਤਾ ਦੇ ਨਾਲ ਨਾਲ ਇਸਲਾਮੀ ਸ਼ਬਦਾਵਲੀ ਅਤੇ ਵਿਚਾਰਾਂ ਦਾ ਸ਼ੁੱਧੀਕਰਨ ਹੈ। ਮੁਸਲਮਾਨੀ ਕਰਮਕਾਂਡ (ਰੋਜ਼ੇ, ਨਮਾਜ਼, ਹੱਜ ਆਦਿ) ਦਾ ਕਈ ਵਾਰ ਜ਼ਿਕਰ

ਆਇਆ ਹੈ ਪਰ ਉਸ ਨੇ ਇਸ ਦੇ ਸੂਖਮ ਅਤੇ ਪਾਵਨ ਰੂਪ ਨੂੰ ਮਹਾਨਤਾ ਦਿੱਤੀ ਹੈ, ਬਾਹਰੀ ਸਥੂਲ ਰੂਪ ਨੂੰ ਨਹੀਂ ।''

ਡਾ. ਸਾਧੂ ਰਾਮ ਸ਼ਾਰਦਾ ਦੇ ਵਿਚਾਰ ਵਿਚ ਸੁਲਤਾਨ ਬਾਹੂ ਦੀ ਗਿਣਤੀ ਵੀ ਪੰਜਾਬੀ ਦੇ ਉੱਚ ਦਰਜੇ ਦੇ ਸੂਫ਼ੀ ਕਵੀਆਂ ਵਿਚ ਕੀਤੀ ਜਾਂਦੀ ਹੈ । ਉਹ ਅਦਵੈਤਵਾਦੀ ਤਾਂ ਸੀ ਪਰ ਸੂਫ਼ੀ ਅਦਵੈਤਵਾਦ ਦੇ ਵਿਕਾਸ ਵਿਚ ਉਸ ਦਾ ਕੋਈ ਯੋਗਦਾਨ ਨਹੀਂ ।

ਸ਼ਾਹ ਸ਼ਰਫ਼ ਵੀ ਇਕ ਉੱਘਾ ਸੂਫ਼ੀ ਕਵੀ ਹੋਇਆ ਹੈ । ਇਸ ਦੀ ਕਵਿਤਾ ਕਾਫ਼ੀਆਂ ਵਿਚ ਹੈ । ਇਸ ਨੇ ਤਿਆਗ, ਸੇਵਾ ਆਦਿ ਤੇ ਜ਼ੋਰ ਦਿੱਤਾ । ਇਸ ਨੇ ਰੱਬੀ ਪ੍ਰੇਮ ਨੂੰ ਮਰ ਮਰ ਕੇ ਜੀਉਣਾ ਦੱਸਿਆ । ਇਸ ਵਿਚ ਵੀ ਬਿਰਹਾ ਹੈ ਪਰ ਸ਼ਾਹ ਹੁਸੈਨ ਵਾਲੀ ਗੱਲ ਨਹੀਂ ਮਿਲਦੀ ।

ਬੁੱਲ੍ਹੇਸ਼ਾਹ (1680-1758 ਈ.) ਨੂੰ ਪੰਜਾਬੀ ਸੂਫ਼ੀ ਕਵਿਤਾ ਦਾ ਸਿਖਰ ਕਿਹਾ ਜਾ ਸਕਦਾ ਹੈ । ਬੁੱਲ੍ਹਾ ਉਹ ਸੂਫ਼ੀ ਕਵੀ ਹੈ, ਜਿਸ ਨੇ ਸ਼ਰੀਅਤ ਨੂੰ ਸੂਫ਼ੀਵਾਦ ਦਾ ਮੁਢਲਾ ਪੜਾਅ ਦੱਸਿਆ । ਉਸ ਨੇ ਬਾਅਦ ਦੀਆਂ ਮੰਜ਼ਲਾਂ ਨੂੰ ਵੀ ਆਪਣੀ ਕਵਿਤਾ ਵਿਚ ਇਸ ਪ੍ਰਕਾਰ ਪ੍ਰਗਟਾਇਆ—

"ਸ਼ਰੀਅਤ ਸਾਡੀ ਮਾਈ ਹੈ, ਤਰੀਕਤ ਸਾਡੀ ਦਾਈ ਹੈ ।
ਅਗੋਂ ਹੱਕ ਹਕੀਕਤ ਆਈ ਹੈ ਤੇ ਮਾਰਫ਼ਤੋਂ ਕੁਝ ਪਾਇਆ ਹੈ ।''

ਬੁੱਲ੍ਹਾ ਅਦਵੈਤਵਾਦੀ ਸੀ । ਇਸ ਨੇ ਪਰਮਾਤਮਾ ਦੀ ਪ੍ਰਾਪਤੀ ਲਈ ਪ੍ਰਭੂ ਪ੍ਰੇਮ ਦਾ ਰਸਤਾ ਅਪਣਾਇਆ । ਇਹ ਪ੍ਰਭੂ ਵਿਛੋੜੇ ਵਿਚ ਕੂਕਦਾ ਅਤੇ ਚਾਂਘਾਂ ਵੀ ਮਾਰਦਾ ਹੈ । ਇਸ ਨੇ ਲੋਕਾਂ ਦੇ ਮਨਾਂ ਵਿਚ ਰੱਬੀ ਪ੍ਰੇਮ ਪੈਦਾ ਕਰਨ ਲਈ ਸੰਸਾਰ ਦੀ ਨਾਸ਼ਮਾਨਤਾ ਉੱਪਰ ਵੀ ਜ਼ੋਰ ਦਿੱਤਾ । ਕਰਮ ਕਾਂਡਾਂ ਨੂੰ ਭੰਡਿਆ ਅਤੇ ਖ਼ੁਦ ਨੂੰ ਪਛਾਣਨ ਉੱਤੇ ਜ਼ੋਰ ਦਿੱਤਾ । ਬੁੱਲ੍ਹੇ ਸ਼ਾਹ ਨੇ ਵੀ ਹੀਰ-ਰਾਂਝਾ, ਚੋਲੀ, ਦਾਜ, ਘੜਿਆਲ ਅਤੇ ਹੋਰ ਬਹੁਤ ਸਾਰੇ ਘਰੇਲੂ ਪ੍ਰਤੀਕਾਂ ਰਾਹੀਂ ਆਪਣੇ ਵਿਚਾਰਾਂ ਨੂੰ ਪ੍ਰਗਟਾਇਆ । ਬੁੱਲ੍ਹਾ ਸਹੀ ਅਰਥਾਂ ਵਿਚ ਅਦਵੈਤਵਾਦੀ ਸੀ । ਉਹ ਮਜ਼੍ਹਬੀ ਅਤੇ ਜਾਤ-ਪਾਤ ਆਦਿ ਦੇ ਵਿਤਕਰਿਆਂ ਤੋਂ ਉੱਪਰ ਸੀ । ਉਸ ਲਈ ਮਸਜਿਦ-ਮੰਦਰ ਅਤੇ ਰਾਮ-ਰਹੀਮ ਵਿਚ ਕੋਈ ਅੰਤਰ ਨਹੀਂ ਸੀ ।

ਗੁਲਾਮ ਜੀਲਾਨੀ ਰੋਹਤਕੀ (1749-1819 ਈ.) ਇਕ ਪੰਜਾਬੀ ਸੂਫ਼ੀ ਕਵੀ ਹੈ ਜਿਸ ਨੇ ਹਿੰਦੂ ਵਿਚਾਰਾਂ ਨੂੰ ਕਾਫ਼ੀ ਅਪਣਾਇਆ । ਇਹ ਫ਼ਰੀਦ ਵਾਂਗੂ ਲੋਕਾਂ ਨੂੰ ਮੌਤ ਦਾ ਭੈ ਨਹੀਂ ਦਿੰਦਾ ਸਗੋਂ ਪ੍ਰੇਰਨਾ ਰਾਹੀਂ ਪਰਮਾਤਮਾ ਨਾਲ ਪ੍ਰੇਮ ਕਰਨ, ਉਸ ਦਾ ਨਾਂ ਜਪਣ ਅਤੇ ਸਿਮਰਨ ਕਰਨ ਤੇ ਜ਼ੋਰ ਦਿੰਦਾ ਹੈ ।

ਅਲੀ ਹੈਦਰ ( 1790-1785 ਈ. ) ਨੇ ਆਪਣਾ ਕਲਾਮ ਸੀਹਰਫ਼ੀਆਂ ਵਿਚ ਲਿਖਿਆ ਹੈ । ਸੀਹਰਫ਼ੀਆਂ ਵਿਚ ਉਸ ਨੇ ਵਰਨਿਕ ਗਣਿਤ ਦੇ ਵਿਗੜੇ ਹੋਏ ਰੂਪ ਦੀ ਵਰਤੋਂ ਕੀਤੀ ਹੈ । ਵਿਚਾਰਾਂ ਦੇ ਦ੍ਰਿਸ਼ਟੀਕੋਣ ਤੋਂ ਇਹ ਬੁੱਲ੍ਹੇ ਅਤੇ ਸ਼ਾਹ ਹੁਸੈਨ ਤੋਂ ਬਹੁਤ ਪਿੱਛੇ ਹੈ । ਨਾ ਇਸ ਵਿਚ ਉਨ੍ਹਾਂ ਵਰਗਾ ਇਸ਼ਕ ਦਾ ਅਨੁਭਵ ਹੈ, ਨਾ ਬਿਰਹੋਂ ਦੀ ਤੜਪ ਹੈ । ਅਰਬੀ ਫ਼ਾਰਸੀ ਸ਼ਬਦ ਸ਼ਬਦਾਵਲੀ ਨੇ ਉਸ ਦੀ ਕਵਿਤਾ ਦੀ ਮਿਠਾਸ ਨੂੰ ਖ਼ਤਮ ਕਰ ਦਿੱਤਾ ਹੈ ।

ਫ਼ਰੀਦ ਫ਼ਕੀਰ ਵੀ ਇਕ ਪੰਜਾਬੀ ਸੂਫ਼ੀ ਕਵੀ ਸੀ ਭਾਵੇਂ ਇਸ ਨੂੰ ਬਹੁਤ ਉੱਚੇ ਦਰਜੇ ਦਾ ਨਹੀਂ ਗਿਣਿਆ ਜਾਂਦਾ । ਡਾ. ਈਸ਼ਰ ਸਿੰਘ ਤਾਂਘ ਅਨੁਸਾਰ ਇਸ ਨੂੰ ਸੂਫ਼ੀ ਕਵੀ ਕਹਿਣਾ ਉਚਿਤ ਨਹੀਂ । ਇਸ ਦਾ ਮੰਤਵ ਇਸਲਾਮ ਵਿਚ ਕੁਝ ਸੁਧਾਰ ਕਰਨਾ ਸੀ ।

ਹਾਸ਼ਮ ਨੂੰ ਵੀ ਸੂਫ਼ੀ ਕਵੀਆਂ ਵਿਚ ਗਿਣਿਆ ਜਾਂਦਾ ਹੈ । ਉਸ ਦੀ ਸੂਫ਼ੀ ਵਿਚਾਰਧਾਰਾ ਉਸ ਦੇ ਦੋਹੜਿਆਂ ਅਤੇ ਡਿਉਢਾਂ ਤੋਂ ਪ੍ਰਗਟ ਹੁੰਦੀ ਹੈ । ਉਸ ਨੇ ਥਾਂ ਥਾਂ ਪਾਖੰਡ, ਕਰਮ ਕਾਂਡ ਆਦਿ ਦੀ ਨਿੰਦਾ ਕੀਤੀ ਹੈ । ਉਸ ਨੇ ਵਿਅਕਤੀ ਨੂੰ 'ਹਕੀਕਤ' ਦੇ ਰਸਤੇ ਤੇ ਚੱਲਣ ਲਈ ਪ੍ਰੇਰਿਆ ਹੈ :

"ਸਾਬਤ ਹੋ ਜਿਸ ਦਰਸ ਇਸ਼ਕ ਦੇ ਲਿਆ ਹਰਫ਼ ਹਕੀਕਤ ਵਾਲਾ,
ਹੋ ਬੇਜ਼ਾਰ ਗਿਆ ਸਭ ਇਲਮੋਂ ਅਤੇ ਤਸਬੀ ਰਹੀ ਨਾ ਮਾਲਾ ।''

ਖ਼੍ਵਾਜਾ ਗ਼ੁਲਾਮ ਫ਼ਰੀਦ ਚਾਚੜਾਂ (1841-1901 ਈ.) ਵੀ ਸੂਫ਼ੀ ਕਵੀਆਂ ਵਿਚ ਗਿਣੇ ਜਾਂਦੇ ਹਨ । ਇਨ੍ਹਾਂ ਦੀਆਂ ਕਾਫ਼ੀਆਂ ਆਮ ਗਾਈਆਂ ਜਾਂਦੀਆਂ ਹਨ । ਡਾ. ਜੀਤ ਸਿੰਘ ਸੀਤਲ ਅਨੁਸਾਰ, ਇਨ੍ਹਾਂ ਦੀ ਸ਼ਾਇਰੀ ਸਿੰਧ, ਮੁਲਤਾਨ, ਬਹਾਵਲਪੁਰ ਤੇ ਥਲ ਦੇ ਇਲਾਕੇ ਵਿਚ ਉਹੋ ਦਰਜਾ ਰੱਖਦੀ ਹੈ ਜੋ ਇਧਰ ਪੰਜਾਬ ਵਿਚ ਵਾਰਸ ਸ਼ਾਹ ਦੀ ਸ਼ਾਇਰੀ ਨੂੰ ਹਾਸਲ ਹੈ । ਇਨ੍ਹਾਂ ਦੀਆਂ ਕਾਫ਼ੀਆਂ ਵਿਚ ਬਿਰਹਾ ਤੀਬਰ ਰੂਪ ਵਿਚ ਵੇਖਿਆ ਜਾ ਸਕਦਾ ਹੈ ।

ਪੰਜਾਬ ਵਿਚ ਸੂਫ਼ੀ ਮੱਤ ਦੇ ਪ੍ਰਚਾਰ ਵਿਚ ਉਪਰੋਕਤ ਸੂਫ਼ੀ ਕਵੀਆਂ ਦਾ ਬਹੁਤ ਯੋਗਦਾਨ ਹੈ । ਇਨ੍ਹਾਂ ਨੇ ਪੰਜਾਬ ਅਤੇ ਸਿੰਧ ਦੇ ਕਈ ਸ਼ਹਿਰਾਂ ਵਿਚ ਆਪਣੀਆਂ ਗੱਦੀਆਂ ਚਲਾਈਆਂ ਹੋਈਆਂ ਹਨ ।

ਪੰਜਾਬ ਦੇ ਸੂਫ਼ੀ ਕਵੀਆਂ ਵਿਚ ਖ਼ਾਸ ਖ਼ੂਬੀ ਇਹ ਸੀ ਕਿ ਉਨ੍ਹਾਂ ਨੇ ਆਪਣੀਆਂ ਕਵਿਤਾਵਾਂ ਵਿਚ ਸਥਾਨਕ ਚਿੰਨ੍ਹਾਂ ਦੀ ਵਰਤੋਂ ਕੀਤੀ ਅਤੇ ਆਪਣੀ ਗੱਲ ਨੂੰ ਸਪਸ਼ਟ ਅਤੇ ਸਰਲ ਢੰਗ ਨਾਲ ਸਮਝਾਉਣ ਦਾ ਜਤਨ ਕੀਤਾ । ਇਨ੍ਹਾਂ ਦੀ ਪ੍ਰੇਰਨਾ ਨਾਲ ਬਹੁਤ ਸਾਰੇ ਹਿੰਦੂ ਮੁਸਲਮਾਨ ਵੀ ਬਣ ਗਏ ।

ਹ. ਪੁ.—ਐਨ. ਬ੍ਰਿ. 21; ਪੰ. ਸਾ. ਇ.—ਪੰਜਾਬ; ਸੂਫ਼ੀ ਮੱਤ ਅਤੇ ਪੰਜਾਬੀ ਸੂਫ਼ੀ ਕਵਿਤਾ—ਡਾ. ਸਾਧੂ ਰਾਮ ਸ਼ਾਰਦਾ; ਸ਼ਾ. ਐਨ. ਇਸ.; ਪੰ. ਸਾ. ਇ. —ਡਾ. ਈਸ਼ਰ ਸਿੰਘ ਤਾਂਘ ।

**ਸੂਬਿਆਕੋ** ( Subiaco ) : ਇਹ ਕੇਂਦਰੀ ਇਟਲੀ ਦੇ ਰੋਮ ਪ੍ਰਦੇਸ਼ ਦਾ ਇਕ ਸ਼ਹਿਰ ਹੈ ਜੋ ਰੋਮ ਦੇ ਪੂਰਬ ਵਿਚ ਆਨਯੇਨੇ (Aniene) ਦਰਿਆ ਦੇ ਕੰਢੇ ਸਮੁੰਦਰੀ ਸਤ੍ਹਾ ਤੋਂ 410 ਮੀਟਰ ਦੀ ਉਚਾਈ ਤੇ ਸਥਿਤ ਹੈ । ਇਸ ਸ਼ਹਿਰ ਦੇ ਸਥਾਨ ਤੇ ਬਾਦਸ਼ਾਹ ਨੀਰੋ ਨੇ ਇਕ ਹਵੇਲੀ ਬਣਵਾਈ ਸੀ । ਹੁਣ ਕੇਵਲ ਹਵੇਲੀ ਦੇ ਖੰਡਰ ਹੀ ਬਾਕੀ ਦਿਸਦੇ ਹਨ । ਸ਼ਹਿਰ ਵਿਚ ਸੇਂਟ ਬੈਨੇਡਿਕਟ ਦੁਆਰਾ ਛੇਵੀਂ ਸਦੀ ਦੇ ਬਣਾਏ 12 ਮੱਠਾਂ ਤੋਂ ਇਲਾਵਾ ਹੋਰ ਵੀ ਕਈ ਪੁਰਾਣੀਆਂ ਇਮਾਰਤਾਂ ਹਨ । ਇਟਲੀ ਦਾ ਸਭ ਤੋਂ ਪਹਿਲਾ ਛਾਪਾਖ਼ਾਨਾ ਜੋ ਜਰਮਨੀ ਨੇ ਸੰਨ 1464 ਵਿਚ ਲਗਵਾਇਆ ਸੀ, ਵੀ ਇਥੇ ਹੀ ਸੀ ।

ਸ਼ਹਿਰ ਖੇਤੀਬਾੜੀ ਦਾ ਚੰਗਾ ਕੇਂਦਰ ਹੈ । ਇਥੇ ਕਾਗਜ਼ ਦੇ ਕਾਰਖ਼ਾਨੇ ਅਤੇ ਪੱਥਰ ਦੀਆਂ ਖਾਣਾਂ ਹਨ ।

ਆਬਾਦੀ—8,331 (1971)

41° 55' ਉ. ਵਿਥ.; 13°06' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9:633

**ਸੂਬੌਤਿਤਸਾ** (Subotica) : ਯੂਗੋਸਲਾਵੀਆ ਵਿਚ ਸਰਬੀਆ ਦੇ ਵਾਇਵਾਡੀਨਾ ( Vojvodina ) ਖ਼ੁਦਮੁਖ਼ਤਾਰ ਖੇਤਰ ਦਾ ਇਕ ਸ਼ਹਿਰ ਹੈ ਜੋ ਹੰਗਰੀ ਦੀ ਸਰਹੱਦ ਕੋਲ ਬੈੱਲਗ੍ਰੇਡ-ਬੁਡਾਪੈਸਟ ਰੇਲ-ਮਾਰਗ ਤੇ ਵਸਿਆ ਹੈ । ਇਹ ਇਥੋਂ ਦੇ ਉਪਜਾਊ ਡਿਸਟ੍ਰਿਕਟ ਬਾਚਕਾ (Backa) ਦਾ ਵਪਾਰਕ ਅਤੇ ਸਨਅਤੀ ਕੇਂਦਰ ਹੈ । ਸ਼ਹਿਰ ਵਿਚ ਇਕ ਵੱਡਾ ਥਰਮਲ ਪਾਵਰ ਸਟੇਸ਼ਨ ਹੈ । ਖਾਦਾਂ ਤਿਆਰ ਕਰਨਾ, ਫ਼ਰਨੀਚਰ ਬਣਾਉਣਾ ਅਤੇ ਧਾਤਾਂ ਤੋਂ ਚੀਜ਼ਾਂ ਬਣਾਉਣਾ ਇਥੋਂ ਦੇ ਮੁਖ ਉਦਯੋਗ ਹਨ ।

ਸੰਨ 1391 ਵਿਚ ਪਹਿਲੀ ਵਾਰ ਇਸ ਸ਼ਹਿਰ ਦਾ ਜ਼ਿਕਰ ਮਿਲਿਆ ਹੈ । ਇਹ 17ਵੀਂ ਸਦੀ ਦੇ ਅੰਤ ਵਿਚ ਤੁਰਕਾਂ ਦੀ ਹਾਰ ਕਾਰਨ ਆਸਟਰੀਆ ਦੇ ਫ਼ੌਜੀ ਅਧਿਕਾਰ ਵਿਚ ਆ ਗਿਆ । ਇਥੋਂ ਦੇ ਬਹੁਤੇ ਨਿਵਾਸੀ ਭਾਵੇਂ ਹੰਗਰੀ ਨਸਲ ਵਿਚੋਂ ਸਨ ਪਰ ਫਿਰ ਵੀ ਸੰਨ 1918 ਵਿਚ

ਇਸ ਨੂੰ ਯੂਗੋਸਲਾਵੀਆ ਵਿਚ ਸ਼ਾਮਲ ਕਰ ਦਿੱਤਾ ਗਿਆ।

ਆਬਾਦੀ–88,787 (1971)

46°06' ਉ. ਵਿਥ.; 19°39' ਪੂ. ਲੰਬ.

ਹ. ਪੁ.—ਕੋਲੀ. ਐਨ. 18:14; ਐਨ. ਬ੍ਰਿ. ਮਾ. 9:635.

**ਸ਼ੂਮਾਨ, ਰਾਬਰਟ** (Schumann, Robert-1810-1856) : ਇਹ ਇਕ ਜਰਮਨ ਸੰਗੀਤਕਾਰ ਸੀ ਜਿਸਦਾ ਜਨਮ 8 ਜੂਨ, 1810 ਈ. ਨੂੰ ਟਸਵਿਕਾਊ (Zwickau), ਸੈਕਸਨੀ ਵਿਖੇ ਹੋਇਆ। ਇਸ ਨੇ ਛੇ ਸਾਲ ਦੀ ਉਮਰ ਵਿਚ ਹੀ ਸੰਗੀਤ ਦੀ ਸਿੱਖਿਆ ਪ੍ਰਾਪਤ ਕਰਨੀ ਸ਼ੁਰੂ ਕਰ ਦਿੱਤੀ ਸੀ। ਇਸਨੇ ਵੱਡੇ ਹੋ ਕੇ ਲਾਈਪਜ਼ਿਗ ਯੂਨੀਵਰਸਿਟੀ ਵਿਚ ਕਾਨੂੰਨ ਦੀ ਪੜ੍ਹਾਈ ਆਰੰਭ ਕਰ ਦਿੱਤੀ ਪਰ ਸੰਗੀਤ ਵਿਚ ਇਸ ਦੀ ਦਿਲਚਸਪੀ ਪਹਿਲਾਂ ਵਾਂਗ ਹੀ ਕਾਇਮ ਰਹੀ। ਸੰਨ 1930 ਈ. ਤੋਂ ਇਹ ਆਪਣੇ ਅਧਿਆਪਕ ਫ੍ਰੈਡਰਿਕ ਵੀਕ (Friedrich wieck) ਤੋਂ ਪਿਆਨੋ ਸਿਖਦਾ ਰਿਹਾ। ਸੰਨ 1834 ਤੋਂ 1840 ਵਿਚਕਾਰ ਇਸ ਨੇ ਪਿਆਨੋ ਉਪਰ ਗਾਏ ਜਾਣ ਵਾਲੇ ਬਹੁਤ ਸਾਰੇ ਵਧੀਆ ਗੀਤ ਲਿਖੇ। ਸੰਨ 1840 ਈ. ਵਿਚ ਇਸ ਦਾ ਵਿਆਹ ਵੀਕ ਦੀ ਲੜਕੀ ਕਲਾਰਾ ਨਾਲ ਹੋ ਗਿਆ। ਆਪਣੇ ਗਾਏ ਜਾ ਸਕਣ ਵਾਲੇ ਸਭ ਤੋਂ ਵਧੀਆ ਗੀਤਾਂ ਦੀਆਂ ਧੁਨਾਂ ਇਸਨੇ ਕਲਾਰਾ ਨਾਲ ਕੱਢੀਆਂ। ਇਸ ਦੀ ਸਹਾਇਤਾ ਨਾਲ ਜਾਰੀ ਹੋਏ ਮੈਗਜ਼ੀਨ 'New Zeitschrift fur Musik' ਦਾ ਇਹ 1835 ਤੋਂ 1844 ਈ. ਤਕ ਐਡੀਟਰ ਰਿਹਾ।

ਆਪਣੀ ਪਿਛਲੇਰੀ ਉਮਰ ਵਿਚ ਇਹ ਡਸੈਲਡਾਰਫ਼ (Dusseldorf) ਵਿਖੇ ਸੰਗੀਤ ਦਾ ਮਿਉਂਸਪਲ ਡਾਇਰੈਕਟਰ ਵੀ ਰਿਹਾ। 1854 ਈ. ਵਿਚ ਇਸ ਨੂੰ ਦਿਮਾਗ਼ੀ ਪ੍ਰੇਸ਼ਾਨੀ ਕਾਰਨ ਮੈਂਟਲ ਹਸਪਤਾਲ ਵਿਚ ਦਾਖ਼ਲ ਹੋਣਾ ਪਿਆ।

ਇਸ ਦੀ ਮੌਤ 29 ਜੁਲਾਈ, 1856 ਨੂੰ ਹੋਈ।

ਹ. ਪੁ.—ਐਨ. ਬ੍ਰਿ. ਮਾ. 8:975.

**ਸੂ, ਯੂਜੀਨ (ਜੋਜ਼ਿਫ਼ ਮੇਰੀ**–1804-1857 ਈ.) : ਇਸ ਫ਼ਰਾਂਸੀਸੀ ਨਾਵਲਕਾਰ ਦਾ ਜਨਮ 20 ਜਨਵਰੀ, 1804 ਈ. ਨੂੰ ਪੈਰਿਸ ਵਿਖੇ ਹੋਇਆ। ਇਹ ਫ਼ਰਾਂਸ ਦੀ ਜਲ ਸੈਨਾ ਵਿਚ ਡਾਕਟਰ ਦੇ ਤੌਰ ਤੇ ਨਿਯੁਕਤ ਹੋ ਗਿਆ। ਸੰਨ 1829 ਈ. ਵਿਚ ਪਿਤਾ ਦੀ ਮਿਰਤੂ ਹੋ ਜਾਣ ਤੇ ਇਹ ਵਾਪਸ ਪੈਰਿਸ ਆ ਗਿਆ।

ਇਸ ਨੂੰ ਸਾਹਿਤਕ ਚੇਟਕ ਲਗ ਗਈ ਅਤੇ ਇਸ ਨੇ ਜਲ ਸੈਨਾ ਦੀ ਨੌਕਰੀ ਦੌਰਾਨ ਪ੍ਰਾਪਤ ਕੀਤੇ ਤਜਰਬਿਆਂ ਨੂੰ ਨਾਵਲਾਂ ਦੁਆਰਾ ਪ੍ਰਗਟਾਉਣਾ ਆਰੰਭ ਕਰ ਦਿੱਤਾ। ਇਸ ਦੁਆਰਾ ਲਿਖੇ ਗਏ ਨਾਵਲ ਅਰਧ-ਇਤਿਹਾਸਕ ਕਿਸਮ ਦੇ ਹਨ। ਇਸ ਉਪਰ ਸਮਾਜਵਾਦੀ ਵਿਚਾਰਾਂ ਦਾ ਚੋਖਾ ਪ੍ਰਭਾਵ ਪਿਆ। ਇਸ ਨੇ ਇਨ੍ਹਾਂ ਵਿਚਾਰਾਂ ਦੇ ਪ੍ਰਭਾਵ ਅਧੀਨ 'Les Mysteres de Paris' ਪੁਸਤਕ 10 ਜਿਲਦਾਂ (1842-43) ਵਿਚ ਪ੍ਰਕਾਸ਼ਤ ਕੀਤੀ। ਇਸੇ ਪ੍ਰਕਾਰ ਇਸ ਦੀ ਇਕ ਹੋਰ ਪੁਸਤਕ 'Le Juif errant' ਸੀ ਜਿਹੜੀ ਕਿ 10 ਜਿਲਦਾਂ (1844-45) ਵਿਚ ਪ੍ਰਕਾਸ਼ਤ ਹੋਈ। ਇਸ ਦੀਆਂ ਕੁਝ ਪੁਸਤਕਾਂ ਨੂੰ ਨਾਟਕੀ ਰੂਪ ਵੀ ਦਿੱਤਾ ਗਿਆ।

1848 ਈ. ਦੇ ਇਨਕਲਾਬ ਤੋਂ ਬਾਅਦ ਇਹ ਅਸੈਂਬਲੀ ਦਾ ਮੈਂਬਰ ਚੁਣਿਆ ਗਿਆ ਪਰ 2 ਦਸੰਬਰ, 1851 ਦੇ ਰਾਜ ਪਲਟੇ ਵਿਰੁੱਧ ਰੋਸ ਪ੍ਰਗਟ ਕਰਨ ਕਾਰਨ ਇਸ ਨੂੰ ਦੇਸ਼ ਨਿਕਾਲਾ ਮਿਲ ਗਿਆ।

ਸੂ ਦੀ ਮੌਤ 3 ਅਗਸਤ, 1857 ਈ. ਨੂੰ ਆਨਸੀ (ਸੇਵਾਏ) ਵਿਖੇ ਹੋਈ।

ਹ. ਪੁ.—ਐਨ. ਬ੍ਰਿ. 21:514.

**ਸੂਰ** : ਇਹ ਥਣਧਾਰੀ ਪ੍ਰਾਣੀਆਂ ਦੀ ਸੂਇਡੀ (Suidae) ਕੁਲ ਦੇ ਨਰ ਜਾਨਵਰ ਦਾ ਨਾਂ ਹੈ; ਇਸ ਦੀ ਮਾਦਾ ਨੂੰ ਸੂਰੀ ਜਾਂ ਸੂਰਨੀ ਕਹਿੰਦੇ ਹਨ। ਇਹ ਜੰਗਲੀ ਅਤੇ ਪਾਲਤੂ ਦੋਹਾਂ ਕਿਸਮਾਂ ਦਾ ਹੁੰਦਾ ਹੈ। ਭਾਰਤੀ ਜੰਗਲੀ ਸੂਰ ਦਾ ਪ੍ਰਾਣੀ ਵਿਗਿਆਨਕ ਨਾਂ ਸੱਸ ਕ੍ਰਿਸਟੇਟਸ (*Sus cristatus*) ਹੈ।

ਸੂਰ ਦਾ ਸਰੀਰ ਗੋਲ, ਲੱਤਾਂ ਛੋਟੀਆਂ ਤੇ ਪੂਛ ਨਿੱਕੀ ਹੁੰਦੀ ਹੈ। ਇਹ ਸਰਬ ਆਹਾਰੀ, ਖੁਰਾਂ ਵਾਲਾ ਜਾਨਵਰ ਹੈ। ਇਸ ਦਾ ਸਰੀਰ ਮੋਟੀ ਖੱਲ ਦਾ ਬਣਿਆ ਹੁੰਦਾ ਹੈ ਜਿਸ ਉੱਤੇ ਛੋਟੇ ਛੋਟੇ ਮਹੁਰੇ ਵਾਲ ਹੁੰਦੇ ਹਨ। ਮੂੰਹ ਲੰਮੀ ਗਤੀਸ਼ੀਲ ਥੂਥਨੀ ਦੇ ਰੂਪ ਵਿਚ ਅੱਗੇ ਵਧਿਆ ਹੁੰਦਾ ਹੈ। ਇਹ ਥੂਥਨੀ ਅੱਗੋਂ ਚਪਟੀ ਹੁੰਦੀ ਹੈ ਜਿਸ ਦੇ ਵਿਚਕਾਰ ਮੁਲਾਇਮ ਹੱਡੀ ਦਾ ਇਕ ਚੱਕਰ ਹੁੰਦਾ ਹੈ ਜੋ ਥੂਥਨੀ ਨੂੰ ਕਰੜਾ ਬਣਾਈ ਰਖਦਾ ਹੈ। ਥੂਥਨੀ ਨਾਲ ਇਹ ਜ਼ਮੀਨ ਖੋਦ ਦਿੰਦੇ ਹਨ ਅਤੇ ਭਾਰੀ ਭਾਰੀ ਪੱਥਰਾਂ ਨੂੰ ਆਸਾਨੀ ਨਾਲ ਉਲਟਾ ਦਿੰਦੇ ਹਨ। ਇਨ੍ਹਾਂ ਦਾ ਸਿਰ ਹੇਠਾਂ ਵਲ ਹੁੰਦਾ ਹੈ ਜਿਸ ਕਰਕੇ ਇਹ ਜ਼ਮੀਨ ਦੇ ਨੇੜੇ ਹੀ ਖਾਂਦੇ ਪੀਂਦੇ ਅਤੇ ਸਾਹ ਲੈਂਦੇ ਹਨ। ਬਾਲਗ ਸੂਰ ਵਿਚ ਦੰਦਾਂ ਦੀ ਗਿਣਤੀ 44 ਹੁੰਦੀ ਹੈ। ਮਸਖ਼ਲੇ ਦੰਦ ਇਨ੍ਹਾਂ ਦੀ ਆਤਮ-ਰੱਖਿਆ ਲਈ ਹਥਿਆਰ ਹਨ। ਇਹ ਇੰਨੇ ਮਜ਼ਬੂਤ ਤੇ ਤੇਜ਼ ਹੁੰਦੇ ਹਨ ਕਿ ਘੋੜਿਆਂ ਤਕ ਦਾ ਪੇਟ ਪਾੜ ਦਿੰਦੇ ਹਨ। ਉਪਰਲੇ ਮਸਖ਼ਲੇ ਦੰਦ ਬਾਹਰ ਨਿਕਲ ਕੇ ਉੱਪਰ ਵਲ ਮੁੜੇ ਹੋਏ ਹੁੰਦੇ ਹਨ ਪਰੰਤੂ ਹੇਠਾਂ ਦੇ ਵੱਡੇ ਅਤੇ ਸਿੱਧੇ ਹੁੰਦੇ ਹਨ। ਜਦੋਂ ਇਹ ਆਪਣੇ ਜਬਾੜ੍ਹਿਆਂ ਨੂੰ ਬੰਦ ਕਰਦੇ ਹਨ ਤਾਂ ਦੰਦ ਆਪਸ ਵਿਚ ਰਗੜ ਖਾ ਕੇ ਹਮੇਸ਼ਾ ਤੇਜ਼ ਅਤੇ ਨੋਕੀਲੇ ਬਣੇ ਰਹਿੰਦੇ ਹਨ। ਇਨ੍ਹਾਂ ਦੇ ਖੁਰਾਂ ਉੱਪਰ ਦੋ ਕਿਰਿਆਸ਼ੀਲ ਅਤੇ ਦੋ ਅਕਿਰਿਆਸ਼ੀਲ ਉਂਗਲਾਂ ਹੁੰਦੀਆਂ ਹਨ।

ਯੂਰਪ ਤੇ ਭਾਰਤ ਵਿਚ ਮਿਲੇ ਪਥਰਾਟਾਂ ਤੋਂ ਇਸ ਦੀ ਹੋਂਦ ਨੀਓਲਿਥਿਕ ਯੁਗ ਤਕ ਮਿਲਦੀ ਹੈ। ਇਸ ਦੀਆਂ ਹੱਡੀਆਂ ਭੇਡਾਂ, ਕੁੱਤਿਆਂ ਅਤੇ ਗਊਆਂ-ਮੱਝਾਂ ਦੀਆਂ ਹੱਡੀਆਂ ਦੇ ਨਾਲ ਮਿਲੀਆਂ ਹਨ, ਜਿਸ ਤੋਂ ਪਤਾ ਲਗਦਾ ਹੈ ਕਿ ਇਨ੍ਹਾਂ ਦੀ ਪਾਲਣਾ ਇਸੇ ਸਮੇਂ ਵਿਚ ਸ਼ੁਰੂ ਹੋਈ। ਆਧੁਨਿਕ ਸੂਰ ਦੀਆਂ ਕਿਸਮਾਂ, ਭਾਰੇ ਸੰਘੇ ਵਾਲੇ ਯੂਰਪੀ ਜੰਗਲੀ ਬੋਰ (ਸੂਰ) ਨੂੰ ਚੀਨੀ ਸੂਰ ਨਾਲ ਦੋਗਲਾਕਰਨ (ਕ੍ਰਾੱਸ-ਬ੍ਰੀਡਿੰਗ) ਕਰਨ ਮਗਰੋਂ ਵਿਕਸਿਤ ਹੋਈਆਂ। ਪੁਰਾਤਨ ਕਾਲ ਵਿਚ ਸੂਰਾਂ ਨੂੰ ਜਣਨ-ਸ਼ਕਤੀ ਦਾ ਸੂਚਕ ਮੰਨਿਆ ਜਾਂਦਾ ਸੀ। ਯੂਨਾਨੀ ਲੋਕ ਇਸ ਨੂੰ ਡੇਮੇਟਰ ਦੇਵਤੇ ਨਾਲ ਸੰਬੰਧਤ ਦੱਸਦੇ ਸੀ ਪਰ ਮਿਸਰ ਵਿਚ ਔਸੀਰਿਸ ਦੇ ਸਨਮਾਨ ਵਜੋਂ ਇਸ ਦਾ ਮਾਸ ਸਾਲ ਵਿਚ ਇਕ ਦਿਨ ਖਾਂਦੇ ਸਨ। ਇਸ ਨੂੰ ਪਵਿੱਤਰ ਮੰਨਿਆ ਜਾਂਦਾ ਹੈ ਅਤੇ ਜਾਪਾਨ ਵਿਚ ਬੋਰ ਸੂਰਾਂ ਦੇ ਸਨਮਾਨ ਵਿਚ ਪਵਿੱਤਰ ਯਾਦਗਾਰਾਂ ਮਿਲਦੀਆਂ ਹਨ। ਪਰ ਹੌਲੀ ਹੌਲੀ ਇਹ ਗੱਲ ਜ਼ੋਰ ਫੜ ਗਈ ਕਿ ਆਮ ਸੂਰ ਗੰਦੇ ਹੁੰਦੇ ਹਨ। ਇਸ ਕਰਕੇ ਯਹੂਦੀਆਂ ਤੇ ਮੁਸਲਮਾਨਾਂ ਨੇ ਇਸ ਨੂੰ ਖਾਣਾ ਵਰਜਿਤ ਹੀ ਨਹੀਂ ਕੀਤਾ ਸਗੋਂ ਇਸ ਤਰ੍ਹਾਂ ਕਰਨਾ ਪਾਪ ਸਮਝਿਆ। ਭਾਵੇਂ ਇਹ ਕੁਦਰਤੀ ਰੂਪ ਵਿਚ ਗੰਦਾ ਰਹਿੰਦਾ ਜਾਨਵਰ ਨਹੀਂ ਹੈ ਪਰ ਫਿਰ ਵੀ ਈਸਾਈ ਕਹਾਵਤਾਂ ਵਿਚ 'ਪਿੱਗ', 'ਸਵਾਇਨ' ਆਦਿ ਲਫ਼ਜ਼ਾਂ ਦੀ ਵਰਤੋਂ ਮਾਨ-ਭੰਗ ਨੂੰ ਸੰਬੋਧਿਤ ਕਰਦੀ ਹੈ।

ਏਸ਼ੀਆ ਸੰਸਾਰ ਵਿਚ ਸਭ ਤੋਂ ਜ਼ਿਆਦਾ ਸੂਰ ਪੈਦਾ ਕਰਦਾ ਹੈ। ਇਸ ਤੋਂ ਪਿਛੋਂ ਯੂਰਪ, ਉੱਤਰੀ ਅਮਰੀਕਾ, ਰੂਸ ਅਤੇ ਦੱਖਣੀ ਅਮਰੀਕਾ ਦਾ ਨੰਬਰ ਆਉਂਦਾ ਹੈ।

ਬਹੁਤ ਸਾਰੇ ਦੇਸ਼ਾਂ ਵਿਚ ਸੂਰ ਦਾ ਮਾਸ ਆਂਡਿਆਂ ਅਤੇ ਮੱਛੀਆਂ ਤੋਂ ਇਲਾਵਾ ਭੋਜਨ ਦਾ ਮੁੱਖ ਅੰਗ ਬਣ ਗਿਆ ਹੈ। ਤਪਤ-ਖੰਡ ਦੇ ਪਛੜੇ ਇਲਾਕਿਆਂ ਵਿਚ ਲੋਕ ਸੂਰਾਂ ਨੂੰ ਚੋਖੀ ਆਮਦਨ ਕਾਰਨ ਪਾਲਦੇ ਹਨ। ਅੰਤਰਰਾਸ਼ਟਰੀ ਪੱਧਰ ਤੇ ਕੀਤੇ ਜਾ ਰਹੇ ਵਪਾਰ ਵਿਚ ਸੂਰਾਂ ਨੂੰ ਇਕ ਥਾਂ ਤੋਂ ਦੂਜੀ ਥਾਂ ਤਕ ਨਹੀਂ ਭੇਜਿਆ ਜਾਂਦਾ ਸਗੋਂ ਇਨ੍ਹਾਂ ਦੇ ਮਾਸ ਨੂੰ ਹੀ ਡੱਬਿਆਂ ਵਿਚ ਬੰਦ ਕਰਕੇ ਭਿਜਵਾਇਆ ਜਾਂਦਾ ਹੈ।

ਪ੍ਰਜਣਨ ਤੇ ਨਸਲਾਂ–ਪਾਲਤੂ ਸੂਰ ਇਕ ਦੂਜੀ ਕਿਸਮ ਤੋਂ ਅਤੇ ਆਪਣੇ ਜੰਗਲੀ ਪੂਰਵਜਾਂ ਤੋਂ ਸਰੀਰ ਦੀ ਬਣਤਰ, ਰੰਗ, ਅਕਾਰ, ਸੁਭਾਅ ਅਤੇ ਹੋਰ ਕਈ ਲੱਛਣਾਂ ਕਾਰਨ ਭਿੰਨ ਹੁੰਦੇ ਹਨ। ਕਈ ਇਹੋ ਜਿਹੀਆਂ ਨਸਲਾਂ ਵੀ ਤਿਆਰ ਕੀਤੀਆਂ ਗਈਆਂ ਹਨ ਜੋ ਵੱਖ ਵੱਖ ਭੂਗੋਲਿਕ ਸਥਿਤੀਆਂ ਅਨੁਸਾਰ ਆਪਣੇ ਆਪ ਨੂੰ ਢਾਲ ਸਕਣ ਅਤੇ ਆਰਥਿਕ ਦ੍ਰਿਸ਼ਟੀ ਤੋਂ ਲਾਭਵੰਦ ਹੋਣ।

ਮੁਖ ਤੌਰ ਤੇ ਸੂਰਾਂ ਦੀਆਂ ਤਿੰਨ ਕਿਸਮਾਂ ਹਨ; ਵੱਡੇ ਅਕਾਰ ਵਾਲੀ ਲਾਰਡ ਕਿਸਮ ਜਿਸ ਵਿਚ ਤੁਲਨਾਤਮਕ ਤੌਰ ਤੇ ਜ਼ਿਆਦਾ ਚਰਬੀ ਹੁੰਦੀ ਹੈ ਅਤੇ ਇਸ ਦਾ ਮਿਆਰੀ ਸਰੀਰ 100 ਕਿ. ਗ੍ਰਾ. ਤਕ ਭਾਰੀ ਹੁੰਦਾ ਹੈ; ਛੋਟੀ ਬੇਕਨ ਕਿਸਮ 70 ਕਿ. ਗ੍ਰਾ. ਹੁੰਦੀ ਹੈ ਅਤੇ ਪੋਰਕ ਕਿਸਮ ਲਗਭਗ 45 ਕਿ. ਗ੍ਰਾ. ਭਾਰੀ ਹੁੰਦੀ ਹੈ। ਸੰਸਾਰ ਵਿਚ ਸੂਰਾਂ ਦੀਆਂ ਲਗਭਗ 300 ਸਥਾਨਕ ਕਿਸਮਾਂ ਹਨ। ਆਮ ਤੌਰ ਤੇ ਚਿੱਟੇ ਸੂਰਾਂ ਨੂੰ ਪਾਲਣ ਲਈ ਚੰਗੇ ਪ੍ਰਬੰਧ ਦੀ ਲੋੜ ਹੁੰਦੀ ਹੈ ਪਰ ਰੰਗਦਾਰ ਸੂਰ ਜੋ ਧੁੱਪ ਨੂੰ ਸਹਾਰ ਸਕਦੇ ਹਨ, ਪੈਦਾਵਾਰ ਵਧਾਉਣ ਅਤੇ ਦੋਗਲਾਕਰਨ ਲਈ ਵਰਤੇ ਜਾਂਦੇ ਹਨ। ਪਾਲਤੂ ਸੂਰਾਂ ਦੀਆਂ ਪ੍ਰਸਿੱਧ ਕਿਸਮਾਂ ਦੀ ਸੂਚੀ ਚਾਰਟ ਵਿਚ ਦਿੱਤੀ ਗਈ ਹੈ।

### ਪਾਲਤੂ ਸੂਰਾਂ ਦੀਆਂ ਪ੍ਰਮੁੱਖ ਨਸਲਾਂ

| ਨਾਂ ਅਤੇ ਕਿਸਮ | ਥਾਂ | ਸ਼ਕਲ ਸੂਰਤ | ਲੱਛਣ |
|---|---|---|---|
| 1. ਬੇਲਟਸਵਿਲ ਨੰ: 1 (Beltsville) ਅਤੇ ਨੰ: 2 (ਗੋਸ਼ਤ) | ਦੋਵੇਂ ਸੰਯੁਕਤ ਰਾਜ (ਸੰ. ਰਾ.) ਵਿਚ ਵਿਕਸਿਤ ਹੋਈਆਂ | ਨੰ: 1 ਕਾਲਾ ਤੇ ਨੰ: 2 ਲਾਲ | ਦੋਵੇਂ ਗੋਸ਼ਤ ਵਾਸਤੇ ਪਾਲੇ ਗਏ |
| 2. ਬਰਕਸ਼ਿਰ (ਗੋਸ਼ਤ) (Berkshire) | ਯੂ. ਕੇ., ਜਾਪਾਨ, ਆਸਟ੍ਰੇਲੀਆ, ਨਿਊਜ਼ੀਲੈਂਡ, ਦੱਖਣੀ ਅਮਰੀਕਾ | ਦਰਮਿਆਨਾ ਅਕਾਰ, ਰੰਗ ਜ਼ਿਆਦਾਤਰ ਕਾਲਾ, ਮੂੰਹ, ਲੱਤਾਂ ਅਤੇ ਪੂਛ ਦੇ ਸਿਰੇ ਤੇ ਚਿੱਟਾ | ਭਿੰਨ ਭਿੰਨ ਸਥਾਨਾਂ ਤੇ ਪੋਰਕ ਅਤੇ ਬੇਕਨ ਲਈ ਪਾਲੀਆਂ ਗਈਆਂ |
| 3. ਚੈਸਟਰ ਵ੍ਹਾਈਟ (ਲਾਰਡ) (Chester White) | ਅਮਰੀਕਾ ਦੀ ਚੈਸਟਰ ਕਾਉਂਟੀ (ਪੈਨਸਿਲਵਾਨੀਆ) ਤੋਂ ਵਿਕਸਿਤ ਹੋਈ | ਵੱਡਾ ਸਫ਼ੈਦ ਤੇ ਗੁਲਾਬੀ ਚਮੜੀ ਵਾਲਾ | ਲਾਰਡ ਕਿਸਮ |
| 4. ਡਿਊਰਾਕ ਜਾਂ ਡਿਊਰਾਕ ਜਰਸੀ (Duroc) (ਲਾਰਡ) | ਉੱਤਰੀ ਤੇ ਦੱਖਣੀ ਅਮਰੀਕਾ | ਦਰਮਿਆਨਾ ਅਕਾਰ, ਕੰਨ ਲਟਕੇ ਹੋਏ | ਅੱਧਾ ਜਰਸੀ ਲਾਲ, ਅੱਧਾ ਡਿਊਰਾਕ |
| 5. ਹੈਂਪਸ਼ਿਰ (ਗੋਸ਼ਤ) (Hampshire) | ਸੰ. ਰਾ. ਵਿਚ ਵਿਕਸਿਤ ਹੋਈ | ਦਰਮਿਆਨਾ ਭਾਰ, ਲੰਮਾ ਸਰੀਰ, ਕਾਲਾ ਰੰਗ | ਚੁਸਤ, ਚੁਰੰਨੀ, ਚੰਗੀ-ਚਾਰੂ |
| 6. ਹੈਰੀਫੋਰਡ (ਲਾਰਡ) (Hereford) | ਸੰ. ਰਾ. ਵਿਚ ਵਿਕਸਿਤ ਹੋਈ (ਲਗਭਗ 1900) | ਦਰਮਿਆਨਾ ਅਕਾਰ, ਹਲਕਾ ਤੇ ਗੂੜ੍ਹਾ ਲਾਲ ਰੰਗ | ਲਾਰਡ ਲਈ ਪਾਲੀ ਗਈ |
| 7. ਲੈਂਡਰੇਸ (ਬੇਕਨ) (Landrace) | ਉੱਤਰੀ ਤੇ ਕੇਂਦਰੀ ਯੂਰਪ ਅਤੇ ਸੰ. ਰਾ. | ਦਰਮਿਆਨਾ ਅਕਾਰ, ਸਫ਼ੈਦ ਰੰਗ | ਕਈ ਨਸਲਾਂ, ਬੇਕਨ ਲਈ ਪਾਲੀ ਗਈ |
| 8. ਮੇਰੀਲੈਂਡ ਨੰ: 1 (ਗੋਸ਼ਤ) (Maryland) | ਸੰ. ਰਾ. ਵਿਚ ਵਿਕਸਿਤ ਹੋਈ (1941) | ਦਰਮਿਆਨਾ ਅਕਾਰ, ਕਾਲੇ ਤੇ ਚਿੱਟੇ ਰੰਗ ਦੇ ਧੱਬਿਆਂ ਵਾਲੀ | ਲਗਭਗ 60% ਲੈਂਡਰੇਸ 40% ਬਰਕਸ਼ਿਰ |
| 9. ਮਿਨਸੋਟਾ ਨੰ: 1 (Minnesota) ਨੰ: 2 ਅਤੇ ਨੰ: 3 | ਸੰ. ਰਾ. ਵਿਚ ਵਿਕਸਿਤ ਹੋਈ | ਕਈ ਰੰਗਾਂ ਵਿਚ | ਸਾਰੀਆਂ ਗੋਸ਼ਤ ਨਸਲਾਂ |
| 10. ਮਾਨਟੈਨਾ ਨੰ: 1 (Montana) (ਗੋਸ਼ਤ) | ਸੰ. ਰਾ. ਵਿਚ ਵਿਕਸਿਤ ਹੋਈ (1930) | ਕਾਲਾ-ਭੂਰਾ, ਟੇਢੀ ਪਿੱਠ, ਸਾਫ਼ ਸੁਥਰੇ ਨਕਸ਼ | ਲੈਂਡਰੇਸ ਅਤੇ ਹੈਂਪਸ਼ਿਰ ਦਾ ਸੰਯੋਗ |
| 11. ਪੈਲੂਸ (ਗੋਸ਼ਤ) (Palouse) | ਸੰ. ਰਾ. ਵਿਚ ਵਿਕਸਿਤ ਹੋਈ (1945) | ਸਫ਼ੈਦ, ਦਰਮਿਆਨਾ ਅਕਾਰ | 2/3 ਹਿੱਸਾ ਲੈਂਡਰੇਸ 1/3 ਹਿੱਸਾ ਚੈਸਟਰ ਵ੍ਹਾਈਟ |
| 12. ਪੋਲੈਂਡ ਚਾਈਨਾ (ਗੋਸ਼ਤ) (Poland China) | ਸੰ. ਰਾ. ਵਿਚ ਵਿਕਸਿਤ ਹੋਈ | ਜ਼ਿਆਦਾਤਰ ਕਾਲਾ, ਲੱਤਾਂ, ਮੂੰਹ ਅਤੇ ਪੂਛ ਸਫ਼ੈਦ | ਰੂਸੀ, ਬਾਈਫੀਲਡ ਵੱਡੀ ਚੀਨੀ ਜਾਤ ਦੀ ਉਪਜ |
| 13. ਸਪਾਟਿਡ ਪੋਲੈਂਡ ਚਾਈਨਾ (Spotted Poland China) (ਗੋਸ਼ਤ) | ਸੰ. ਰਾ. ਵਿਚ ਵਿਕਸਿਤ ਹੋਈ | ਕਾਲੀਆਂ ਲੱਤਾਂ ਨੂੰ ਛੱਡ ਕੇ ਜ਼ਿਆਦਾਤਰ ਸਫ਼ੈਦ | ਕਦੀ ਕਦੀ ਸਪਾਟਸ ਵੀ ਕਿਹਾ ਜਾਂਦਾ ਹੈ |
| 14. ਟੈਮਵਰਥ (ਬੇਕਨ) (Tamworth) | ਯੂ. ਕੇ., ਨਿਊਜ਼ੀਲੈਂਡ, ਆਸਟ੍ਰੇਲੀਆ, ਕੈਨੇਡਾ | ਵੱਡਾ, ਕਈ ਰੰਗਾਂ ਵਿਚ | ਦੋਗਲਾਕਰਨ ਲਈ ਵਰਤੀ ਜਾਣ ਵਾਲੀ ਅਤੇ ਬੇਕਨ ਲਈ ਪਾਲੀ ਗਈ |
| 15. ਯਾਰਕਸ਼ਿਰ ਲਾਰਜ ਵ੍ਹਾਈਟ (ਗੋਸ਼ਤ) (Yorkshire Large White) | ਸੰਸਾਰ ਭਰ ਵਿਚ ਮਿਲਣ ਵਾਲੀ | ਸਫ਼ੈਦ ਰੰਗ | ਬੇਕਨ ਕਿਸਮ, ਸੂਰੀਆਂ ਬਹੁ-ਪ੍ਰਜਣਨਕ |



ਚਿਤਰ 1 : ਚੈਸਟਰ ਵ੍ਹਾਈਟ (ਸੂਰ)



ਚਿਤਰ 2 : ਚੈਸਟਰ ਵ੍ਹਾਈਟ (ਸੂਰਨੀ)



ਚਿਤਰ 3 : ਹੈਂਪਸ਼ਿਰ (ਸੂਰ)



ਚਿਤਰ 4 : ਹੈਂਪਸ਼ਿਰ (ਸੂਰਨੀ)



ਚਿਤਰ 5 : ਮਿਨਸੋਟਾ 2 (ਸੂਰ)



ਚਿਤਰ 6 : ਮਿਨਸੋਟਾ 2 (ਮਾਦਾ ਬੱਚਾ)



ਚਿਤਰ 7 : ਟੈਮਵਰਥ (ਸੂਰ)



ਚਿਤਰ 8 : ਟੈਮਵਰਥ (ਸੂਰਨੀ)

ਅਮਰੀਕਾ ਵਿਚ ਹਾਗ ਕਿਸਮ ਦੇ ਬਹੁਤੇ ਸੂਰ ਦੋਗਲਾਕਰਨ ਵਿਧੀ ਨਾਲ ਪੈਦਾ ਹੋਏ ਹਨ। ਵਿਹਾਰਕ ਰੂਪ ਵਿਚ ਬਹੁਤ ਜ਼ਿਆਦਾ ਲਾਭ-ਦਾਇਕ ਬੌਰ ਕਿਸਮ ਦੇ ਸੂਰਾਂ ਨੂੰ ਕਿਸੇ ਚੋਣਵੀਂ ਨਸਲ ਦੇ ਮਾਦਾ ਪ੍ਰਾਣੀਆਂ ਨਾਲ ਸੰਯੋਗ ਕਰਕੇ ਅਜਿਹੀ ਨਸਲ ਉਪਜਦੀ ਹੈ ਜਿਸ ਵਿਚ ਬੁੱਚੜ ਲਈ ਚੰਗੇ ਗੋਸ਼ਤ ਦੇ ਗੁਣ ਅਤੇ ਪਾਲਣ ਲਈ ਮਾਦਾ ਵਿਚ ਚੰਗੇ ਗੁਣ ਪਾਏ ਜਾਂਦੇ ਹਨ। ਸ਼ੁੱਧ ਨਸਲਾਂ ਇਕੋ ਜਿਹੀਆਂ ਕਿਸਮਾਂ ਦੇ ਸੁਮੇਲ ਉਪਰੰਤ ਵਿਕਸਿਤ ਹੋਈਆਂ ਹਨ। ਦੋਗਲਾਕਰਨ ਆਮ ਤੌਰ ਤੇ ਨਹੀਂ ਕੀਤਾ ਜਾਂਦਾ ਪਰ ਕਿਸੇ ਪ੍ਰਮੁੱਖ ਪਿਤ੍ਰ ( sire ) ਨਾਲ ਅੰਤਰ ਬੰਸ ਪ੍ਰਜਣਨ (ਲਾਈਨ ਬ੍ਰੀਡਿੰਗ) ਆਮ ਹੈ।

ਸੂਰ 4–5 ਮਹੀਨਿਆਂ ਦੀ ਉਮਰ ਵਿਚ ਸਜਣਨ-ਯੋਗ ਹੋ ਜਾਂਦਾ ਹੈ। ਮਾਦਾ ਸੂਰ, ਨਰ ਸੂਰਾਂ ਨਾਲੋਂ ਥੋੜ੍ਹਾ ਚਿਰ ਪਹਿਲਾਂ ਲਿੰਗ-ਪ੍ਰੋੜ੍ਹ ਹੋ ਜਾਂਦੇ ਹਨ, ਪਰ ਇਨ੍ਹਾਂ ਨੂੰ 12–14 ਮਹੀਨਿਆਂ ਦੀ ਉਮਰ ਤੋਂ ਪਹਿਲਾਂ ਘੱਟੋ ਘੱਟ 100 ਕ੍ਰਿ. ਗ੍ਰਾ. ਭਾਰੇ ਹੋ ਜਾਣ ਤਕ ਜਣਨ ਨਹੀਂ ਦਿੱਤਾ ਜਾਂਦਾ। ਬੌਰ ਕਿਸਮ ਦੇ ਸੂਰਾਂ ਨੂੰ 8 ਮਹੀਨਿਆਂ ਦੀ ਉਮਰ ਤੋਂ ਪਹਿਲਾਂ ਪ੍ਰਜਣਨ-ਕਿਰਿਆ ਲਈ ਨਹੀਂ ਵਰਤਿਆ ਜਾਂਦਾ। ਸੂਰੀ ਵਿਚ ਲਿੰਗ-ਉਤੇਜਨਾ ਦਾ ਸਮਾਂ 48–72 ਘੰਟੇ ਹੁੰਦਾ ਹੈ ਅਤੇ ਹਰ 18-24 ਦਿਨਾਂ ਬਾਅਦ ਆਉਂਦਾ ਹੈ। ਅੰਡ-ਉਤਸਰਜਨ ਲਿੰਗ-ਉਤੇਜਨਾ ਦੇ ਅਖ਼ੀਰਲੇ ਸਮੇਂ ਵਿਚ ਹੁੰਦਾ ਹੈ। ਸੂਰੀ ਹਰੇਕ ਲਿੰਗ-ਉਤੇਜਨਾ ਸਮੇਂ ਵਿਚ ਔਸਤਨ 18 ਅੰਡਾਣੂ ਦਿੰਦੀ ਹੈ, ਜਦੋਂ ਇਨ੍ਹਾਂ ਵਿਚੋਂ ਸਿਰਫ਼ 60–70% ਹੀ 114 ਦਿਨਾਂ ਦੇ ਗਰਭ-ਕਾਲ ਵਿਚ ਜੀਵਤ ਰਹਿੰਦੇ ਹਨ। ਜਨਮ ਤੋਂ ਪਹਿਲਾਂ ਭਾਰੀ ਮੌਤ-ਦਰ ਦੇ ਕਾਰਨਾਂ ਬਾਰੇ ਕੋਈ ਵਿਆਖਿਆ ਨਹੀਂ ਮਿਲਦੀ।

ਸੂਰੀ ਦੇ ਸੂਲ ( ਜਿਸ ਵਿਚ ਔਸਤਨ 10 ਬੱਚੇ ਹੁੰਦੇ ਹਨ ) ਉਤੇ ਕਈ ਗੱਲਾਂ ਦਾ ਪ੍ਰਭਾਵ ਪੈਂਦਾ ਹੈ। ਜਣਨ ਸਮੇਂ ਸੂਰੀ ਦੀ ਉਮਰ ਸਭ ਤੋਂ ਅਹਿਮ ਗੱਲ ਹੈ। ਪੰਜਵੇਂ ਸੂਏ ਤਕ ਜਾਂ ਸੂਰੀ ਦੀ ਉਮਰ ਤਿੰਨ-ਕੁ ਸਾਲ ਹੋ ਜਾਣ ਤਕ ਸੂਲ ਵਿਚ ਬੱਚਿਆਂ ਦੀ ਗਿਣਤੀ ਵਧਦੀ ਰਹਿੰਦੀ ਹੈ।

**ਸੂਰਾਂ ਦੀ ਦੇਖ ਭਾਲ ਅਤੇ ਪ੍ਰਬੰਧ**–ਪ੍ਰਬੰਧ ਦਾ ਮੁਢਲਾ ਟੀਚਾ ਸੂਰਾਂ ਨੂੰ ਗੰਦੇ ਵਾਤਾਵਰਨ ਤੋਂ ਸੁਰੱਖਿਅਤ ਰੱਖਣਾ, ਜੀਵਨ ਅਤੇ ਵਾਧੇ ਦੀ ਦਰ ਨੂੰ ਵਧਾਉਣਾ ਹੈ। ਲਗਭਗ 25% ਬੱਚੇ 8-8 ਹਫ਼ਤਿਆਂ ਤਕ ਜੀਉਂਦੇ ਨਹੀਂ ਰਹਿ ਸਕਦੇ। ਸੂਰੀ ਦੁਆਰਾ ਕੁਚਲੇ ਜਾਣਾ, ਠੰਢ ਲਗਣਾ ਅਤੇ ਭੁੱਖੇ ਰਹਿਣਾ ਆਦਿ ਭਾਰੀ ਮੌਤ-ਦਰ ਦੇ ਕੁਝ ਕਾਰਨ ਹਨ। ਸੁੱਕੇ ਫ਼ਰਸ਼ ਵਾਲੇ ਹਵਾਦਾਰ ਜੰਗਲੇ ਜਿਹੜੇ ਮਿੱਟੀ-ਘੱਟੇ ਤੋਂ ਬਚੇ ਹੋਣ, ਸੂਰ ਪਾਲਣ ਵਿਚ ਕਾਫ਼ੀ ਸਹਾਈ ਸਿੱਧ ਹੋ ਸਕਦੇ ਹਨ। ਜਿਥੇ ਪ੍ਰਾਕਿਰਤਕ ਛਾਂ ਨਾ ਹੋਵੇ ਉਥੇ ਬਣਾਉਟੀ ਛਾਂ ਦੁਆਰਾ ਸੂਰਜ ਦੀ ਅਤਿ ਗਰਮੀ ਤੋਂ ਬਚਾਉ ਕੀਤਾ ਜਾਣਾ ਚਾਹੀਦਾ ਹੈ। ਠੰਢੇ ਵਾਤਾਵਰਨ ਵਿਚ ਸੂਰ ਜੀਵਨ ਦੇ ਪਹਿਲੇ ਦੋ ਹਫ਼ਤਿਆਂ ਦੌਰਾਨ ਇਸ ਨੂੰ ਪੂਰਕ ਤਾਪ ਦੀ ਜ਼ਰੂਰਤ ਰਹਿੰਦੀ ਹੈ, ਕਿਉਂਕਿ ਇਸ ਦਾ ਆਪਣਾ ਤਾਪ-ਨਿਯੰਤਰਨ ਸਿਸਟਮ ਅਜੇ ਵਿਕਸਿਤ ਨਹੀਂ ਹੋਇਆ ਹੁੰਦਾ। ਸੂਏ ਹੋਂਦਿਆਂ ਹੀ ਕਟਾਈ, ਧੁੰਨੀ ਉਤੇ ਆਇਓਡੀਨ ਲਗਾਉਣ ਅਤੇ ਖੰਡ ਦੇ ਘੋਲ ਦੇ ਪ੍ਰਯੋਗ ਕਰਨ ਨਾਲ ਮੌਤ-ਦਰ ਵਿਚ ਕਮੀ ਹੋ ਜਾਂਦੀ ਹੈ।

ਨਵੇਂ ਜਨਮੇ ਬੱਚੇ ਪਹਿਲੇ ਤਿੰਨ ਹਫ਼ਤੇ ਆਪਣੀ ਮਾਂ ਦਾ ਦੁੱਧ ਚੁੰਘਦੇ ਹਨ। ਇਸ ਤੋਂ ਬਾਅਦ ਇਨ੍ਹਾਂ ਨੂੰ ਇਸ ਤੋਂ ਇਲਾਵਾ ਪੂਰਕ ਭੋਜਨ ਦੀ ਵੀ ਜ਼ਰੂਰਤ ਹੁੰਦੀ ਹੈ। 6–10 ਹਫ਼ਤਿਆਂ ਮਗਰੋਂ ਸੂਰੀ ਦੁੱਧ ਚੁੰਘਾਉਣਾ ਬੰਦ ਕਰ ਦਿੰਦੀ ਹੈ। ਇਸੇ ਕਰਕੇ ਲਾਭਦਾਇਕ ਕਿਸਮਾਂ ਪ੍ਰਾਪਤ ਕਰਨ ਲਈ ਇਸ ਸਮੇਂ ਤੋਂ ਬਾਅਦ ਇਨ੍ਹਾਂ ਨੂੰ ਚੰਗੀ ਖ਼ੁਰਾਕ ਦੇਣੀ ਚਾਹੀਦੀ ਹੈ। ਸੂਰ ਇਕ ਸਸਤਾ ਜਾਨਵਰ ਹੈ ਜੋ ਖ਼ੁਰਾਕ ਨੂੰ ਪ੍ਰਾਣੀ-ਟਿਸ਼ੂ ਵਿਚ ਬਦਲ ਕੇ ਮਨੁੱਖ ਲਈ ਗੋਸ਼ਤ ਦਾ ਸਾਧਨ ਬਣਦਾ ਹੈ।

ਸੂਰ ਦੀ ਰੋਜ਼ਾਨਾ ਖ਼ੁਰਾਕ ਪਾਣੀ, ਕਾਰਬੋਹਾਈਡ੍ਰੇਟ, ਪ੍ਰੋਟੀਨ, ਖਣਿਜਾਂ ਅਤੇ ਵਿਟਾਮਿਨਾਂ ਨਾਲ ਸੰਤੁਲਤ ਹੋਣੀ ਚਾਹੀਦੀ ਹੈ। ਸੂਰ ਮੁੱਖ ਤੌਰ ਤੇ ਅਨਾਜਾਂ ਜਿਹਾ ਕਿ ਕਣਕ, ਮੱਕੀ, ਜੌਂ, ਜਵੀ, ਬਾਜਰਾ ਅਤੇ ਜਾਈ ਤੇ ਆਹਾਰ ਕਰਦਾ ਹੈ।

ਹ. ਪੁ.—ਐਨ. ਬ੍ਰਿ. 17:1068; ਐਨ. ਬ੍ਰਿ. ਮਾ. 7:1000; ਮੈਕ. ਐਨ. ਸ. ਟੈ. 13:340; ਹਿੰ. ਵਿ. ਕੋ. 12

**ਸੂਰ ਸਿੰਘ :** ਇਹ ਮਾਰਵਾੜ ਦਾ ਰਾਜਾ ਸੀ ਜੋ 1595 ਈ. (1651 ਬਿ.) ਵਿਚ ਤਖ਼ਤ ਉੱਤੇ ਬੈਠਾ। ਮੁਗ਼ਲ ਰਾਜ ਦੀਆਂ ਵਿਸ਼ੇਸ਼ ਫ਼ੌਜੀ ਸੇਵਾਵਾਂ ਕਾਰਨ ਇਸ ਨੂੰ 'ਸਵਾਈ ਰਾਜਾ' ਦਾ ਖ਼ਿਤਾਬ ਮਿਲਿਆ ਹੋਇਆ ਸੀ। ਸ਼ਹਿਨਸ਼ਾਹ ਅਕਬਰ ਨੇ ਸੂਰ ਸਿੰਘ ਨੂੰ ਸਿਰੋਹੀ ਦੇ ਘਮੰਡੀ ਰਾਜੇ ਰਾਓ ਸੁਰਤਨ ਨੂੰ ਹਾਰ ਦੇਣ ਲਈ ਭੇਜਿਆ ਸੀ। ਸੂਰ ਸਿੰਘ ਨੂੰ ਉਸ ਨਾਲ ਆਪਣੀ ਜਾਤੀ ਦੁਸ਼ਮਣੀ ਕੱਢਣ ਦਾ ਮੌਕਾ ਮਿਲ ਗਿਆ। ਨਤੀਜੇ ਵਜੋਂ, ਸੂਰ ਸਿੰਘ ਨੇ ਸ਼ਾਹੀ ਫ਼ੌਜ ਲੈ ਕੇ ਸਿਰੋਹੀ ਉੱਤੇ ਚੜ੍ਹਾਈ ਕਰ ਦਿੱਤੀ ਅਤੇ ਰਾਓ ਸੁਰਤਨ ਨੂੰ ਮਜਬੂਰ ਹੋਕੇ ਅਕਬਰ ਦੀ ਅਧੀਨਗੀ ਮੰਨਣੀ ਪਈ।

ਸੂਰ ਸਿੰਘ ਨੇ ਇਸ ਉਪਰੰਤ ਗੁਜਰਾਤ ਦੇ ਹਾਕਮ ਮੁਜ਼ੱਫ਼ਰ ਉਪਰ ਹਮਲਾ ਕੀਤਾ ਅਤੇ ਉਸ ਨੂੰ ਕਰਾਰੀ ਹਾਰ ਦਿੱਤੀ। ਇਸ ਤੇ ਪ੍ਰਸੰਨ ਹੋ ਕੇ ਬਾਦਸ਼ਾਹ ਨੇ ਇਸਦਾ ਮਨਸਬ ਵਧਾ ਦਿੱਤਾ ਅਤੇ ਇਸ ਨੂੰ ਇਕ ਤਲਵਾਰ ਵੀ ਬਖ਼ਸ਼ੀ।

ਗੁਜਰਾਤ ਦੀ ਜਿੱਤ ਪਿਛੋਂ ਅਕਬਰ ਨੇ ਸੂਰ ਸਿੰਘ ਨੂੰ ਦੱਖਣ ਦੀ ਮੁਹਿੰਮ ਲਈ ਚੁਣਿਆ। ਸੂਰ ਸਿੰਘ ਨੇ ਸ਼ਾਹੀ ਫ਼ੌਜਾਂ ਦੀ ਸਹਾਇਤਾ ਨਾਲ ਬੀਦਰ ਦੇ ਰਾਜੇ ਨੂੰ ਤਿੰਨ ਭਾਰੀ ਲੜਾਈਆਂ ਪਿਛੋਂ ਆਪਣੇ ਅਧੀਨ ਕੀਤਾ। ਇਸ ਸਫਲਤਾ ਬਦਲੇ ਅਕਬਰ ਬਾਦਸ਼ਾਹ ਨੇ ਸੂਰ ਸਿੰਘ ਨੂੰ ਧਾਰ ਦਾ ਇਲਾਕਾ ਦਿੱਤਾ ਅਤੇ ਨੌਬਤ ਦਾ ਸਨਮਾਨ ਬਖ਼ਸ਼ਿਆ।

ਅਕਬਰ ਬਾਦਸ਼ਾਹ ਦੀ ਮੌਤ ਤੋਂ ਬਾਅਦ ਜਦੋਂ ਜਹਾਂਗੀਰ ਤਖ਼ਤ ਉੱਤੇ ਬੈਠਾ, ਤਾਂ ਸੂਰ ਸਿੰਘ ਵੀ ਦਰਸ਼ਨਾਂ ਲਈ ਦਰਬਾਰ ਵਿਚ ਹਾਜ਼ਰ ਹੋਇਆ। ਉਸ ਸਮੇਂ ਇਸਦਾ ਵਲੀਅਹਿਦ ਗਜਰਾਜ ਵੀ ਇਸ ਦੇ ਨਾਲ ਦਰਬਾਰ ਵਿਚ ਹਾਜ਼ਰ ਸੀ। ਗੁਜਰਾਤ ਦੇ ਹਾਕਮ ਵਿਰੁੱਧ ਲੜੀ ਗਈ ਫ਼ਤਹਿ ਦੀ ਲੜਾਈ ਵਿਚ ਚੰਗੀ ਕਾਰਗੁਜ਼ਾਰੀ ਕਾਰਨ ਬਾਦਸ਼ਾਹ ਜਹਾਂਗੀਰ ਨੇ ਕੰਵਰ ਗਜਰਾਜ ਨੂੰ ਮੇਵਾੜ ਦੇ ਰਾਣਾ ਅਮਰ ਸਿੰਘ ਵਿਰੁੱਧ ਲੜਾਈ ਕਰਨ ਦਾ ਹੁਕਮ ਦਿੱਤਾ। ਮੇਵਾੜ ਨੂੰ ਗਜਰਾਜ ਨੇ ਹਾਰ ਦਿੱਤੀ। ਬਾਦਸ਼ਾਹ ਜਹਾਂਗੀਰ ਨੇ ਮੇਵਾੜ ਦੀ ਜਿੱਤ ਬਦਲੇ ਰਾਜਾ ਸੂਰ ਸਿੰਘ ਅਤੇ ਕੰਵਰ ਗਜਰਾਜ ਦੋਹਾਂ ਦੇ ਮਨਸਬਾਂ ਵਿਚ ਵਾਧਾ ਕੀਤਾ।

ਸੂਰ ਸਿੰਘ ਨੇ ਰਾਠੌਰਾਂ ਦੀ ਸ਼ਾਨ ਵਿਚ ਵਾਧਾ ਕੀਤਾ। ਨਾਲ ਹੀ ਇਸਨੇ ਜੋਧਪੁਰ ਸ਼ਹਿਰ ਦਾ ਵਿਕਾਸ ਕੀਤਾ ਅਤੇ ਇਥੇ ਕਈ ਸੁੰਦਰ ਇਮਾਰਤਾਂ ਵੀ ਬਣਵਾਈਆਂ। 'ਸੂਰ ਸਾਗਰ' ਝੀਲ ਵੀ ਇਸ ਨੇ ਹੀ ਬਣਵਾਈ ਸੀ।

ਇਸ ਦੀ ਮੌਤ 1620 ਈ. (1676 ਬਿ.) ਵਿਚ ਹੋਈ।

ਹ. ਪੁ.—ਅੰਨਲਜ਼ ਐਂਡ ਐਂਟੀਕੁਇਟੀਜ਼ ਆਫ਼ ਰਾਜਸਥਾਨ, ਜਿਲਦ ਦੂਜੀ—ਕੈਮਜ਼ ਟਾਡ

—ਉੱਤਮ ਸਿੰਘ ਰਾਓ

**ਸੂਰਸੇਨ :** ਸੂਰਸੇਨ ਯਾਦਵ-ਵੰਸ਼ੀ ਸੀ। ਇਸਦੇ ਪਿਤਾ ਦਾ ਨਾ ਸਹਸ੍ਰਬਾਹੂ ਕਾਰਤਵੀਰਯ ਅਰਜੁਨ ਸੀ। ਇਸਦੇ ਪਿਤਾ ਦੀਆਂ ਅਨੇਕ ਰਾਣੀਆਂ ਸਨ ਜਿਨ੍ਹਾਂ ਤੋਂ ਇਕ ਹਜ਼ਾਰ ਪੁੱਤਰ ਪੈਦਾ ਹੋਏ। ਪਰ ਇਨ੍ਹਾਂ ਵਿਚੋਂ ਕੇਵਲ ਪੰਜ–ਜੋ ਧ੍ਰਜ, ਸੂਰਸੇਨ, ਵ੍ਰਿਸ਼ਭ, ਮਧੂ ਤੇ ਉਰਜਿਤ ਹੀ ਜਿਉਂਦੇ ਬਚ ਸਕੇ ਕਿਉਂਕਿ ਬਾਕੀ ਸਭ ਨੂੰ ਪਰਸਰਾਮ ਨੇ ਯੁੱਧ ਵਿਚ ਮਾਰ ਦਿੱਤਾ ਸੀ।

ਇਸੇ ਨਾਂ ਦਾ ਇਕ ਹੋਰ ਵਿਅਕਤੀ ਹੋਇਆ ਹੈ ਜੋ ਵ੍ਰਿਸ਼ਨੀ ਵੰਸ਼ੀ ਚਿਤਰਰਥ ਦੇ ਪੁੱਤਰ ਵਿਦੂਰਥ ਦਾ ਪੁੱਤਰ ਸੀ। ਇਸਦੀ ਪਤਨੀ ਮਰਿਸ਼ਾ ਨੇ ਦਸ ਪੁੱਤਰਾਂ ਨੂੰ ਜਨਮ ਦਿੱਤਾ ਜਿਨ੍ਹਾਂ ਵਿਚੋਂ ਵਸੁਦੇਵ ਜੇਠਾ ਸੀ। ਵਸੁਦੇਵ ਦੇ ਜਨਮ ਸਮੇਂ ਦੇਵਤਿਆਂ ਨੇ ਅਰਸ਼ੀ ਨਗਾਰੇ ਵਜਾਏ ਸਨ ਕਿਉਂਕਿ ਇਸੇ ਵਸੁਦੇਵ ਦੀ ਪਤਨੀ ਦੇਵਕੀ ਦੀ ਕੁੱਖੋਂ ਭਗਵਾਨ ਸ੍ਰੀ ਕ੍ਰਿਸ਼ਨ ਦਾ ਜਨਮ ਹੋਣਾ ਸੀ। ਸੂਰਸੇਨ ਭਗਵਾਨ ਕ੍ਰਿਸ਼ਨ ਦਾ ਦਾਦਾ ਸੀ। ਇਸਦੀ ਵੱਡੀ ਧੀ ਦਾ ਨਾਂ ਪ੍ਰਿਥਾ ਸੀ। ਇਹੋ ਪ੍ਰਿਥਾ ਕੁੰਤੀ ਦੇ ਨਾਂ ਨਾਲ ਵੀ ਪ੍ਰਸਿਧ ਹੈ, ਜਿਸਦਾ ਵਿਆਹ ਕੁਰੂ-ਵੰਸ਼ੀ ਮਹਾਰਾਜਾ ਪਾਂਡੂ ਨਾਲ ਹੋਇਆ ਤੇ ਜਿਸ ਨੇ ਕਰਣ, ਯੁਧਿਸ਼ਟਰ, ਭੀਮ ਤੇ ਅਰਜੁਨ ਨੂੰ ਜਨਮ ਦਿੱਤਾ।

ਇਸ ਵ੍ਰਿਸ਼ਨੀ ਵੰਸ਼ ਦਾ ਕੌਰਵਾਂ-ਪਾਂਡਵਾਂ ਨਾਲ ਡੂੰਘਾ ਸਬੰਧ ਰਿਹਾ ਅਤੇ ਇਨ੍ਹਾਂ ਨੇ ਮਹਾਭਾਰਤ ਦੇ ਯੁੱਧ ਸਮੇਂ ਦੋਹਾਂ ਹੀ ਧਿਰਾਂ ਦੀ ਕਾਫ਼ੀ ਸਹਾਇਤਾ ਕੀਤੀ।

ਹ. ਪੁ.—ਭਾਗਵਤ ਪੁਰਾਣ

**ਸੂਰ ਖ਼ਾਨਦਾਨ** (1545-1555 ਈ.) : ਇਹ ਖ਼ਾਨਦਾਨ ਅਫ਼ਗਾਨਾਂ ਦੀ ਸੂਰ ਜਾਤੀ ਨਾਲ ਸਬੰਧਤ ਸੀ। ਹਿੰਦੁਸਤਾਨ ਵਿਚ ਇਸ ਖ਼ਾਨਦਾਨ ਦਾ ਮੋਢੀ ਸ਼ਾਸਕ ਸ਼ੇਰ ਸ਼ਾਹ ਸੂਰੀ ਸੀ। ਸ਼ੇਰ ਸ਼ਾਹ ਦਾ ਦਾਦਾ ਇਬਰਾਹੀਮ ਸੂਰ ਬਹਿਲੋਲ ਲੋਧੀ ਦੇ ਸਮੇਂ ਅਫ਼ਗਾਨਿਸਤਾਨ ਵਿਚੋਂ ਹਿੰਦੁਸਤਾਨ ਆਇਆ ਸੀ। ਹਸਨ ਸੂਰ, ਫ਼ਰੀਦ (ਜੋ ਬਾਅਦ ਵਿਚ ਸ਼ੇਰ ਸ਼ਾਹ ਸੂਰੀ ਦੇ ਨਾਂ ਨਾਲ ਪ੍ਰਸਿੱਧ ਹੋਇਆ) ਦਾ ਪਿਤਾ, ਜਮਾਲ ਖ਼ਾਂ ਦੀ ਸੇਵਾ ਵਿਚ 500 ਸਵਾਰ ਅਤੇ ਸਹਸਰਾਮ ਦੇ ਇਕਤਾ ਦਾ ਪਦ ਪ੍ਰਾਪਤ ਕਰਨ ਵਿਚ ਸਫਲ ਹੋ ਗਿਆ। ਸ਼ੇਰ ਸ਼ਾਹ ਆਪਣੇ ਪਿਤਾ ਦੀ ਮੌਤ ਤੋਂ ਬਾਅਦ ਉਸਦਾ ਉਤਰਾਧਿਕਾਰੀ ਬਣਿਆ। ਹੌਲੀ ਹੌਲੀ ਇਹ ਉੱਨਤੀ ਕਰ ਗਿਆ ਅਤੇ ਇਸਨੇ 1540 ਈ. ਵਿਚ ਮੁਗ਼ਲਾਂ ਦੇ ਪੈਰ ਉਖਾੜ ਕੇ ਹਿੰਦੁਸਤਾਨ ਵਿਚ ਅਫ਼ਗਾਨ ਰਾਜ ਸਥਾਪਤ ਕੀਤਾ। (ਵੇਖੋ, ਸ਼ੇਰ ਸ਼ਾਹ ਸੂਰੀ)

ਸ਼ੇਰ ਸ਼ਾਹ ਦਾ ਦੂਜਾ ਪੁੱਤਰ ਜਲਾਲ ਖ਼ਾਂ ਉਸਦਾ ਉਤਰਾਧਿਕਾਰੀ ਬਣਿਆ। ਇਹ 1545 ਈ. ਵਿਚ ਇਸਲਾਮ ਸ਼ਾਹ ਦੀ ਉਪਾਧੀ ਧਾਰਨ ਕਰ ਕੇ ਤਖ਼ਤ ਤੇ ਬੈਠਿਆ। ਇਸ ਨੇ ਨੌਂ ਸਾਲ (1545-1554 ਈ.) ਤਕ ਰਾਜ ਕੀਤਾ। ਇਹ ਆਪਣੇ ਸ਼ਾਸਨ ਕਾਲ ਦੌਰਾਨ ਹਮੇਸ਼ਾ ਸਾਮੰਤਾਂ ਦੀਆਂ ਬਗ਼ਾਵਤਾਂ ਨੂੰ ਦਬਾਉਂਦਾ ਰਿਹਾ। ਇਸ ਨੇ ਰਾਜ ਨਾਲ ਸਬੰਧਤ ਮਾਮਲਿਆਂ ਵਿਚ ਆਪਣੇ ਪਿਤਾ ਦੀਆਂ ਸਾਰੀਆਂ ਨੀਤੀਆਂ ਦੀ ਪਾਲਣਾ ਕੀਤੀ ਅਤੇ ਲੋੜ ਅਨੁਸਾਰ ਸੁਧਾਰ ਵੀ ਕੀਤੇ। ਇਸਲਾਮ ਸ਼ਾਹ ਤੋਂ ਪਿਛੋਂ ਉਸਦਾ ਲੜਕਾ ਫ਼ੀਰੋਜ਼ ਉਸਦਾ ਉਤਰਾਧਿਕਾਰੀ ਬਣਿਆ ਪਰੰਤੂ ਮੁਬਾਰਿਜ਼ ਖ਼ਾਂ ਨੇ, ਜੋ ਸ਼ੇਰ ਸ਼ਾਹ ਦੇ ਛੋਟੇ ਭਰਾ ਨਿਜ਼ਾਮ ਖ਼ਾਂ ਦਾ ਪੁੱਤਰ ਸੀ, ਉਸਦੀ ਹੱਤਿਆ ਕਰ ਦਿੱਤੀ।

ਮੁਬਾਰਿਜ਼ ਖ਼ਾਂ ਸੁਲਤਾਨ ਆਦਿਲਸ਼ਾਹ ਦੀ ਉਪਾਧੀ ਨਾਲ ਗੱਦੀ ਉੱਪਰ ਬੈਠਿਆ ਪਰ ਸਾਮੰਤਾਂ ਨੇ ਉਸਦੇ ਵਿਰੁੱਧ ਹਥਿਆਰ ਚੁੱਕ ਲਏ। ਵੱਡੇ ਵੱਡੇ ਸਾਮੰਤਾਂ ਨੇ ਤਾਂ ਸਵਾਧੀਨ ਹੋਣ ਦੇ ਜਤਨ ਸ਼ੁਰੂ ਕਰ ਦਿੱਤੇ ਅਤੇ ਪ੍ਰਭੁਤਵ ਦੀ ਸਥਾਪਨਾ ਲਈ ਆਪਸ ਵਿਚ ਲੜਨ ਲਗ ਪਏ। ਇਹ ਵਧਦੀ ਹੋਈ ਅਰਾਜਕਤਾ ਅਫ਼ਗਾਨ ਸਾਮਰਾਜ ਦੇ ਪਤਨ ਅਤੇ ਮੁਗ਼ਲ ਸ਼ਾਸਨ ਦੀ ਪੁਨਰ ਸਥਾਪਨਾ ਦਾ ਕਾਰਨ ਬਣੀ।

ਸੂਰ ਸਾਮਰਾਜ ਦੀ ਇਹ ਵਿਸ਼ੇਸ਼ਤਾ ਸੀ ਕਿ ਉਸਦੇ ਥੋੜ੍ਹੇ ਸਮੇਂ ਦੇ ਰਾਜ ਦੌਰਾਨ ਰਾਜਨੀਤਕ, ਸਮਾਜਕ ਅਤੇ ਸਾਂਸਕ੍ਰਿਤਕ ਖੇਤਰਾਂ ਵਿਚ ਮਹੱਤਵਪੂਰਨ ਉੱਨਤੀ ਹੋਈ। ਭਾਵੇਂ ਸ਼ੇਰ ਸ਼ਾਹ ਅਤੇ ਇਸਲਾਮ ਸ਼ਾਹ ਦੀ ਮੌਤ ਬਹੁਤ ਛੇਤੀ ਹੋ ਗਈ, ਤਾਂ ਵੀ ਇਨ੍ਹਾਂ ਦੁਆਰਾ ਸਥਾਪਤ ਸੰਸਥਾਵਾਂ ਮੁਗ਼ਲਾਂ ਅਤੇ ਅੰਗਰੇਜ਼ਾਂ ਦੇ ਕਾਲ ਵਿਚ ਵੀ ਚਲਦੀਆਂ ਰਹੀਆਂ।

ਹ. ਪੁ.—ਮੁਗ਼ਲ ਐਮਪਾਇਰ—ਐਸ. ਆਰ. ਸ਼ਰਮਾ; ਹਿ. ਇ.—ਵਿਆਨ ਚੰਦ ਮਹਾਜਨ

**ਸੂਰਜ** : ਸੂਰਜ ਵੇਖਣ ਵਿਚ ਭਾਵੇਂ ਸਭ ਤੋਂ ਵੱਡਾ ਅਤੇ ਚਮਕਦਾਰ ਲਗਦਾ ਹੈ, ਪਰ ਅਸਲ ਵਿਚ ਇਹ ਵੀ ਇਕ ਨਿੱਕਾ ਜਿਹਾ ਅਤੇ ਘੱਟ ਰੌਸ਼ਨੀ ਵਾਲਾ ਤਾਰਾ ਹੀ ਹੈ। ਭੁਲੇਖੇ ਦਾ ਕਾਰਨ ਇਹ ਹੈ ਕਿ ਸੂਰਜ ਬਾਕੀ ਤਾਰਿਆਂ ਦੇ ਮੁਕਾਬਲੇ ਵਿਚ ਧਰਤੀ ਦੇ ਸਭ ਤੋਂ ਨੇੜੇ ਹੈ। ਸੂਰਜ ਤੋਂ ਬਾਅਦ ਦੂਸਰਾ ਤਾਰਾ ਧਰਤੀ ਤੋਂ ਕੋਈ 3,00,000 ਗੁਣਾ ਵਧੇਰੇ ਦੂਰ ਹੈ। ਸੂਰਜ ਦੀ ਗੁਰੂਤਵੀ ਖਿੱਚ ਵਿਚ ਬੱਧੀ ਸਾਡੀ ਧਰਤੀ ਅਤੇ ਸੂਰਜੀ ਪਰਿਵਾਰ ਦੇ ਬਾਕੀ ਮੈਂਬਰ ਸੂਰਜ ਦੁਆਲੇ ਪਰਿਕਰਮਾ ਕਰਦੇ ਹਨ। ਦੂਜੇ ਸ਼ਬਦਾਂ ਵਿਚ ਸੂਰਜੀ ਪਰਿਵਾਰ ਦੀਆਂ ਸਾਰੀਆਂ ਗਤੀਆਂ ਨੂੰ ਸੂਰਜ ਨਿਯਮਤ ਕਰਦਾ ਹੈ। ਸੂਰਜ ਦੀ ਮਹਾਨਤਾ ਦਾ ਦੂਜਾ ਕਾਰਨ ਇਹ ਹੈ ਕਿ ਸੂਰਜ ਹੀ ਧਰਤੀ ਉੱਪਰ ਜੀਵਨ ਦਾ ਸੋਮਾ ਹੈ। ਇਸ ਤੋਂ ਪ੍ਰਾਪਤ ਤਾਪ ਅਤੇ ਪ੍ਰਕਾਸ਼ ਤੋਂ ਬਿਨਾ ਧਰਤੀ ਉੱਪਰ ਕਿਸੇ ਤਰ੍ਹਾਂ ਦਾ ਜੀਵਨ ਸੰਭਵ ਨਹੀਂ।

ਸੂਰਜ ਮਘਦੀਆਂ ਹੋਈਆਂ ਗੈਸਾਂ ਦਾ ਇਕ ਬਹੁਤ ਵੱਡਾ, ਚਮਕੀਲਾ ਅਤੇ ਅਤਿ-ਗਰਮ ਗੋਲਾ ਹੈ। ਸੂਰਜ-ਗ੍ਰਹਿਣ ਸਮੇਂ ਦੂਰਬੀਨਾਂ ਰਾਹੀਂ ਸੂਰਜ ਦੇ ਸਪੈੱਕਟ੍ਰਮ ਲਏ ਜਾ ਸਕਦੇ ਹਨ, ਜੋ ਸਾਨੂੰ ਸੂਰਜ ਦੀ ਅੰਦਰਲੀ ਅਤੇ ਬਾਹਰਲੀ ਬਣਤਰ ਬਾਰੇ ਗਿਆਨ ਦਿੰਦੇ ਹਨ।

**ਵਿੱਥ, ਅਕਾਰ, ਪੁੰਜ ਅਤੇ ਬਣਤਰ**–ਸੂਰਜ ਦੇ ਕੇਂਦਰ ਤੋਂ ਧਰਤੀ ਦੇ ਕੇਂਦਰ ਤਕ ਦੀ ਦੂਰੀ ਨੂੰ ਖਗੋਲ-ਵਿਗਿਆਨ ਵਿਚ ਦੂਰੀ ਦੀ ਇਕਾਈ ਮੰਨਿਆ ਜਾਂਦਾ ਹੈ। ਧਰਤੀ ਦਾ ਸੂਰਜ ਦੁਆਲੇ ਦਾ ਗ੍ਰਹਿ-ਪਥ ਅੰਡਾਕਾਰ ਹੈ, ਜਿਸ ਦੀ ਨਾਭੀ ਉੱਪਰ ਸੂਰਜ ਸਥਿਤ ਹੈ। ਇਸ ਲਈ ਧਰਤੀ ਤੋਂ ਸੂਰਜ ਦੀ ਵਿੱਥ ਇਕਸਾਰ ਨਹੀਂ ਰਹਿੰਦੀ। ਔਸਤ ਵਿੱਥ 14,96,00,000 ਕਿ. ਮੀ. ਮੰਨੀ ਗਈ ਹੈ।

ਵਿੱਥ ਕੱਢਣ ਤੋਂ ਬਾਅਦ ਸੂਰਜ ਦਾ ਅਕਾਰ ਲੱਭਣਾ ਮੁਸ਼ਕਲ ਨਹੀਂ। ਪ੍ਰਯੋਗਾਂ ਤੋਂ ਪਤਾ ਲੱਗਿਆ ਹੈ ਕਿ ਸੂਰਜ ਦਾ ਵਿਆਸ ਧਰਤੀ ਨਾਲ 31′ 59.3″ ਦਾ ਕੋਣ ਬਣਾਉਂਦਾ ਹੈ, ਇਸ ਲਈ ਸੰਬੰਧ $l=r\theta$ ਤੋਂ ਸੂਰਜ ਦਾ ਵਿਆਸ 13,92,000 ਕਿ. ਮੀ. ਹੈ। ਇਹ ਧਰਤੀ ਦੇ ਵਿਆਸ ਦਾ 109.3 ਗੁਣਾ ਹੈ।

ਨਿਊਟਨ ਦਾ ਗੁਰੂਤਵੀ ਖਿੱਚ ਦਾ ਨਿਯਮ ਵਰਤ ਕੇ ਸੂਰਜ ਦਾ ਪੁੰਜ ਕੱਢਿਆ ਗਿਆ ਹੈ ਅਤੇ ਇਸ ਦਾ ਮਾਨ $1.99 \times 10^{30}$ ਕਿ. ਗ੍ਰਾ. ($2.19 \times 10^{27}$ ਟਨ) ਹੈ, ਜੋ ਧਰਤੀ ਦੇ ਪੁੰਜ ਦਾ 3,33,400 ਗੁਣਾ ਹੈ। ਸਪੱਸ਼ਟ ਹੈ ਕਿ ਸੂਰਜ ਦੀ ਘਣਤਾ ਧਰਤੀ ਦੀ ਘਣਤਾ ਦਾ ਲਗਭਗ ਚੌਥਾ ਹਿੱਸਾ ਹੋਵੇਗੀ। ਕਾਰਨ ਇਹ ਹੈ ਕਿ ਸੂਰਜ ਗੈਸੀ ਪਦਾਰਥਾਂ ਦਾ ਬਣਿਆ ਹੋਇਆ ਹੈ ਅਤੇ ਧਰਤੀ ਠੋਸ ਅਤੇ ਤਰਲ ਪਦਾਰਥਾਂ ਨੂੰ ਮਿਲਾ ਕੇ ਬਣੀ ਹੈ। ਸੂਰਜ ਦੀ ਔਸਤ ਘਣਤਾ 1.41 ਗ੍ਰਾ. ਪ੍ਰਤਿ ਘਣ ਸੈਂ. ਮੀ. ਹੈ।

ਸੂਰਜ ਦਾ ਪ੍ਰਕਾਸ਼ ਅਤੇ ਤਾਪ-ਧਰਤੀ ਲਈ ਊਰਜਾ ਪ੍ਰਾਪਤ ਕਰਨ ਦਾ ਸਭ ਤੋਂ ਵੱਡਾ ਸੋਮਾ ਸੂਰਜ ਹੈ। ਲੱਖਾਂ ਕਰੋੜਾਂ ਵਰ੍ਹਿਆਂ ਤੋਂ ਇਹ ਧਰਤੀ ਨੂੰ ਤਾਪ ਅਤੇ ਵਿਕੀਰਨ ਊਰਜਾ ਦਿੰਦਾ ਆ ਰਿਹਾ ਹੈ। ਜਿਹੜੀ ਗਰਮੀ ਅਸੀਂ ਹੋਰਨਾਂ ਸਾਧਨਾਂ ਤੋਂ ਪ੍ਰਾਪਤ ਕਰਦੇ ਹਾਂ, ਵਾਸਤਵ ਵਿਚ ਉਹ ਵੀ ਸੂਰਜ ਦੀ ਹੀ ਗਰਮੀ ਹੈ। ਲੱਕੜੀ, ਪੱਥਰ ਦਾ ਕੋਲਾ ਜਾਂ ਬਿਜਲੀ ਕੁਝ ਵੀ ਹੋਵੇ, ਇਨ੍ਹਾਂ ਵਿਚ ਤਾਪ ਦਾ ਸੋਮਾ ਸੂਰਜ ਹੀ ਹੈ। ਸੂਰਜ ਤੋਂ ਆ ਰਹੀ ਊਰਜਾ ਸੂਰਜ ਦੇ ਧੁਰ ਅੰਦਰਲੇ ਭਾਗ (ਕੋਰ) ਵਿਚ ਉਤਪੰਨ ਹੁੰਦੀ ਹੈ। ਇਹ ਊਰਜਾ ਕਿਵੇਂ ਪੈਦਾ ਹੁੰਦੀ ਹੈ, ਇਹ ਬੜਾ ਰੋਚਿਕ ਸਵਾਲ ਹੈ। ਸੂਰਜ ਦੀਆਂ ਗੈਸਾਂ ਵਿਚ ਲਗਭਗ 90% ਹਾਈਡ੍ਰੋਜਨ ਅਤੇ 9% ਹੀਲੀਅਮ ਹੈ। ਸੂਰਜ ਦੇ

ਧੁਰ ਅੰਦਰਲੇ ਭਾਗ ਵਿਚ ਹਾਈਡ੍ਰੋਜਨ ਗੈਸ ਨਿਰੰਤਰ ਹੀਲੀਅਮ ਵਿਚ ਬਦਲਦੀ ਰਹਿੰਦੀ ਹੈ। ਹਾਈਡ੍ਰੋਜਨ ਗੈਸ ਦੇ ਚਾਰ ਪਰਮਾਣੂ ਜੁੜ ਕੇ ਹੀਲੀਅਮ ਦਾ ਇਕ ਪਰਮਾਣੂ ਬਣਾਉਂਦੇ ਹਨ ਪਰ ਇਸ ਕਿਰਿਆ ਵਿਚ ਗੈਸ ਦਾ ਕੁਝ ਭਾਗ ਅਲੋਪ ਹੋ ਜਾਂਦਾ ਹੈ। ਇਹ ਅਲੋਪ ਹੋਇਆ ਭਾਗ ਹੀ ਵਿਕੀਰਨ ਊਰਜਾ ਦੇ ਰੂਪ ਵਿਚ ਸੂਰਜ ਦੇ ਅੰਦਰੂਨੀ ਭਾਗਾਂ ਵਿਚੋਂ ਲੰਘ ਕੇ ਸੂਰਜੀ ਸਤ੍ਹਾ ਤੋਂ ਪ੍ਰਕਾਸ਼ ਦੀ ਸ਼ਕਲ ਵਿਚ ਧਰਤੀ ਤਕ ਪਹੁੰਚਦਾ ਹੈ। ਮਾਦੇ ਨੂੰ ਊਰਜਾ ਵਿਚ ਬਦਲਣ ਦਾ ਸਿਧਾਂਤ ਸਭ ਤੋਂ ਪਹਿਲਾਂ ਆਈਨਸਟਾਈਨ ਨੂੰ ਸੁੱਝਿਆ ਸੀ। ਇਹ ਸਿੱਧਾਂਤ $E = m \times c^2$ ਹੈ, ਜਿਥੇ 'm' ਪਦਾਰਥ ਦਾ ਪੁੰਜ ਅਤੇ 'c' ਨਿਰਵਾਯੂ ਵਿਚ ਪ੍ਰਕਾਸ਼ ਦਾ ਵੇਗ ਹੈ।

ਇਸ ਫਾਰਮੂਲੇ ਅਨੁਸਾਰ ਇਕ ਗ੍ਰਾਮ ਪਦਾਰਥ ਵਿਚੋਂ $9 \times 10^{20}$ ਅਰਗ ਊਰਜਾ ਉਤਪੰਨ ਹੁੰਦੀ ਹੈ। ਇਸ ਦਾ ਅਰਥ ਹੈ ਕਿ 1% ਪੁੰਜ ਨੂੰ ਹਾਈਡ੍ਰੋਜਨ ਤੋਂ ਹੀਲੀਅਮ ਵਿਚ ਤਬਦੀਲ ਹੋਣ ਨਾਲ ਸੂਰਜ ਨੂੰ $10^9$ ਸਾਲਾਂ ਤਕ ਵਿਕੀਰਨ-ਊਰਜਾ ਮਿਲਦੀ ਰਹੇਗੀ। ਸੂਰਜ ਦੇ ਕੋਰ ਵਿਚ ਇਕ ਸੈਕੰਡ ਵਿਚ 6,570 ਲੱਖ ਟਨ ਹਾਈਡ੍ਰੋਜਨ ਤੋਂ 6,525 ਲੱਖ ਟਨ ਹੀਲੀਅਮ ਵਿਚ ਤਬਦੀਲ ਹੋ ਰਹੀ ਹੈ ਅਤੇ ਇਸ ਤਰ੍ਹਾਂ ਲਗਭਗ 45 ਲੱਖ ਟਨ ਪਦਾਰਥ ਊਰਜਾ ਦਾ ਰੂਪ ਲੈ ਰਿਹਾ ਹੈ। ਸੂਰਜ ਦਾ ਪੁੰਜ ਇੰਨਾ ਜ਼ਿਆਦਾ ਹੈ ਕਿ ਇਹ ਪਿਛਲੇ 5,000 ਕ੍ਰੋੜ ਸਾਲਾਂ ਤੋਂ ਧਰਤੀ ਨੂੰ ਊਰਜਾ ਪ੍ਰਦਾਨ ਕਰ ਰਿਹਾ ਹੈ ਅਤੇ ਅਗਲੇ 5,000 ਕ੍ਰੋੜ ਸਾਲਾਂ ਤਕ ਧਰਤੀ ਨੂੰ ਊਰਜਾ ਦੇਣ ਦੀ ਸਮਰੱਥਾ ਰੱਖਦਾ ਹੈ। ਇਸ ਤੋਂ ਪਿਛੋਂ ਸੂਰਜ ਇਕ ਸ਼ਕਤੀਹੀਣ ਪਦਾਰਥ ਦਾ ਗੋਲਾ ਬਣ ਕੇ ਰਹਿ ਜਾਵੇਗਾ। ਇਸ ਸਮੇਂ ਸੂਰਜ ਦੀ ਚਮਕ ਬੜੀ ਤੀਬਰ ਹੈ। ਇਹ ਪੂਨਿਆਂ ਦੇ ਚੰਨ ਨਾਲੋਂ 4,65,000 ਗੁਣਾ, ਸ਼ੁੱਕਰ ਗ੍ਰਹਿ ਨਾਲੋਂ $9 \times 10^9$ ਗੁਣਾ ਅਤੇ ਸਭ ਤੋਂ ਵੱਧ ਚਮਕਦੇ ਤਾਰੇ ਲੁਬਧਕ ਅਰਥਾਤ ਸਿਰਿਅਸ (Sirius) ਨਾਲੋਂ $11 \times 10^9$ ਗੁਣਾ ਵਧੇਰੇ ਚਮਕੀਲਾ ਹੈ। ਸੂਰਜੀ ਸਤ੍ਹਾ ਦੇ ਪ੍ਰਤਿ ਵਰਗ ਸੈਂ.ਮੀ. ਦੀ ਚਮਕ 50,000 ਕੈਂਡਲ ਪਾਵਰ ਹੁੰਦੀ ਹੈ। ਇਸ ਤੋਂ ਨਿਕਲੀਆਂ ਪ੍ਰਕਾਸ਼ ਕਿਰਨਾਂ ਨੂੰ 1,86,000 ਮੀਲ (2,99, 388 ਕਿ.ਮੀ.) ਪ੍ਰਤਿ ਸੈਕੰਡ ਵੇਗ ਨਾਲ ਧਰਤੀ ਤੇ ਪੁਜਣ ਲਈ 8.5 ਮਿੰਟ ਲਗਦੇ ਹਨ। ਕਾਫ਼ੀ ਦੂਰ ਹੋਣ ਕਰਕੇ ਸੂਰਜ ਵਿਚੋਂ ਉਪਜੀ ਸ਼ਕਤੀ ਦਾ ਬਹੁਤ ਥੋੜ੍ਹਾ ਹਿੱਸਾ ਹੀ ਧਰਤੀ ਤਕ ਪਹੁੰਚਦਾ ਹੈ। ਸੂਰਜ ਦਾ ਕੁੱਲ ਊਰਜਾ ਉਤਪਾਦਨ $3.86 \times 10^{33}$ ਅਰਗ ਪ੍ਰਤਿ ਸੈਕੰਡ ਹੈ।

**ਸੂਰਜੀ ਤਾਪ-ਅੰਕ (Solar-Constant)**–ਜੇ ਮੰਨ ਲਿਆ ਜਾਵੇ ਕਿ ਧਰਤੀ ਦਾ ਆਪਣਾ ਕੋਈ ਵਾਯੂ-ਮੰਡਲ ਨਹੀਂ ਤਾਂ ਸੂਰਜ ਦੀ ਜਿੰਨੀ ਊਰਜਾ ਧਰਤੀ ਦੇ 1 ਵਰਗ ਸੈਂ.ਮੀ. ਹਿੱਸੇ ਉਪਰ ਇਕ ਮਿੰਟ ਵਿਚ ਲੰਬ ਦਿਸ਼ਾ ਵਿਚ ਪਹੁੰਚਦੀ ਹੈ, ਉਸ ਨੂੰ ਸੂਰਜੀ ਤਾਪ-ਅੰਕ ਕਿਹਾ ਜਾਂਦਾ ਹੈ। ਐੱਬਟ (Abbot) ਨੇ ਬਹੁਤ ਪ੍ਰੇਖਣਾਂ ਤੋਂ ਬਾਅਦ ਸੂਰਜੀ ਤਾਪ-ਅੰਕ ਦਾ ਮਾਨ ਲਗਭਗ 2.0 ਕੈਲੋਰੀ ਕੱਢਿਆ ਹੈ, ਜੋ ਅਸਲੀ ਕੀਮਤ ਦੇ ਬਹੁਤ ਨੇੜੇ ਪ੍ਰਤੀਤ ਹੁੰਦਾ ਹੈ। ਸੂਰਜੀ ਤਾਪ-ਅੰਕ ਦੀ ਇਸ ਕੀਮਤ ਨੂੰ ਵਰਤ ਕੇ ਪਤਾ ਲਗਦਾ ਹੈ ਕਿ ਸੂਰਜ ਤੋਂ 9 ਹਾਰਸ ਪਾਵਰ ਊਰਜਾ ਪ੍ਰਤਿ ਵਰਗ ਸੈਂ. ਮੀ. ਨਿਕਲਦੀ ਹੈ ਜਿਸ ਦਾ ਕੇਵਲ 2,200 ਕ੍ਰੋੜਵਾਂ ਹਿੱਸਾ ਹੀ ਧਰਤੀ ਤਕ ਪਹੁੰਚਦਾ ਹੈ।

**ਸੂਰਜ ਦਾ ਤਾਪਮਾਨ**–ਸੂਰਜੀ ਸਤ੍ਹਾ ਦਾ ਤਾਪਮਾਨ ਇਕਸਾਰ ਨਹੀਂ। ਸੂਰਜੀ ਕਿਰਨਾਂ ਦੀ ਤਰੰਗ-ਲੰਬਾਈ ਦੀ ਵੰਡ ਤੋਂ ਇਹ ਅਨੁਮਾਨ ਲਗਦਾ ਹੈ ਕਿ ਸੂਰਜ ਕਾਫ਼ੀ ਹੱਦ ਤਕ ਸੰਪੂਰਨ ਕਾਲੀ ਵਸਤ ਹੈ, ਅਰਥਾਤ ਜਿੰਨੀ ਵਿਕੀਰਨ ਇਸ ਵਿਚ ਪੈਦਾ ਹੁੰਦੀ ਹੈ, ਉੱਨੀ ਹੀ ਇਸ ਵਿਚੋਂ ਬਾਹਰ ਨਿਕਲ ਜਾਂਦੀ ਹੈ। ਇਹ ਤਰੰਗ-ਲੰਬਾਈ ਦੀ ਵੰਡ 6,000° ਸੈਂ. ਦੀ ਕਾਲੀ ਵਸਤ ਨਾਲ ਮੇਲ ਖਾਂਦੀ ਹੈ। ਇਸ ਲਈ ਸੂਰਜ ਦਾ ਪ੍ਰਭਾਵਸ਼ਾਲੀ ਤਾਪਮਾਨ 6,000° ਸੈਂ. ਹੈ। ਭਾਵ ਇਹ ਸੂਰਜ ਦੀਆਂ ਬਾਹਰਲੀਆਂ ਤਹਿਆਂ ਦੇ ਤਾਪਮਾਨ ਦੀ ਔਸਤ ਕੀਮਤ ਹੈ। ਪਰ ਸੂਰਜ ਦੀ ਟਿੱਕੀ ਉਪਰ ਵੀ ਇਸ ਤਾਪਮਾਨ ਦੀ ਵੰਡ ਇਕਸਾਰ ਨਹੀਂ। ਟਿੱਕੀ ਦੇ ਕੇਂਦਰੀ ਭਾਗਾਂ ਵਿਚੋਂ ਆ ਰਹੀ ਊਰਜਾ ਕਿਉਂਕਿ ਵਧੇਰੇ ਡੂੰਘੇ ਅਤੇ ਗਰਮ ਹਿੱਸਿਆਂ ਵਿਚੋਂ ਲੰਘ ਕੇ ਆਉਂਦੀ ਹੈ ਇਸ ਲਈ ਬਾਹਰੀ ਹਿੱਸਿਆਂ (limb) ਦੇ ਮੁਕਾਬਲੇ ਵਿਚ ਇਥੇ ਤਾਪਮਾਨ ਉੱਚਾ ਹੁੰਦਾ ਹੈ। ਸੂਰਜ ਦੇ ਕੇਂਦਰੀ ਭਾਗਾਂ ਦਾ ਪ੍ਰਭਾਵਸ਼ਾਲੀ ਤਾਪਮਾਨ 6,300° ਸੈਂ. ਹੈ ਅਤੇ ਲਿੰਬ ਦੇ ਨੇੜੇ 5,000° ਸੈਂ.। ਇਸੇ ਲਈ ਲਿੰਬ ਦੇ ਨੇੜੇ ਸੂਰਜ ਦੀ ਚਮਕ ਘੱਟ ਜਾਂਦੀ ਹੈ, ਜਿਸ ਨੂੰ ਲਿੰਬ ਡਾਰਕਨਿੰਗ ਦਾ ਨਾਂ ਦਿੱਤਾ ਗਿਆ ਹੈ। ਦੂਰਬੀਨ ਰਾਹੀਂ ਲਈਆਂ ਗਈਆਂ ਸੂਰਜ ਦੀਆਂ ਤਸਵੀਰਾਂ ਵਿਚ ਸਪੱਸ਼ਟ ਨਜ਼ਰ ਆਉਂਦਾ ਹੈ ਕਿ ਸੂਰਜ ਦਾ ਕੇਂਦਰੀ ਭਾਗ ਪੀਲਾ ਅਤੇ ਬਾਹਰੀ ਭਾਗ ਲਾਲ ਭਾਹ ਮਾਰਦਾ ਹੈ।

**ਸੂਰਜ ਦੀਆਂ ਗਤੀਆਂ**–ਭਾਵੇਂ ਧਰਤੀ ਦੀਆਂ ਗਤੀਆਂ ਦਾ ਅਧਿਐਨ ਕਰਦੇ ਸਮੇਂ ਸੂਰਜ ਨੂੰ ਸਥਿਰ ਹੀ ਮੰਨਿਆ ਜਾਂਦਾ ਹੈ ਪਰ ਧਰਤੀ ਵਾਂਗ ਸੂਰਜ ਦੀਆਂ ਵੀ ਆਪਣੀਆਂ ਗਤੀਆਂ ਹਨ। ਸੂਰਜ ਦੀ ਪਹਿਲੀ ਗਤੀ ਆਪਣੇ ਧੁਰੇ ਦੁਆਲੇ ਪੂਰਬ ਤੋਂ ਪੱਛਮ ਵਲ ਘੁੰਮਣ ਦੀ ਹੈ। ਇਸ ਗਤੀ ਦਾ ਪਤਾ ਪਹਿਲੀ ਵਾਰੀ ਗੈਲਿਲੀਓ ਨੇ 1610 ਵਿਚ ਉਦੋਂ ਲਗਾਇਆ ਜਦੋਂ ਉਸ ਨੇ ਸੂਰਜੀ ਧੱਬਿਆਂ ਦੀ ਬਦਲਦੀ ਹੋਈ ਸਥਿਤੀ ਵਲ ਧਿਆਨ ਦਿੱਤਾ। ਸੂਰਜ ਆਪਣੇ ਧੁਰੇ ਦੁਆਲੇ ਕਿਸੇ ਠੋਸ ਪਿੰਡ ਵਾਂਗ ਨਹੀਂ ਘੁੰਮਦਾ। ਇਸ ਦਾ ਮੱਧ-ਰੇਖਾ ਉਪਰ ਔਸਤ ਘੁੰਮਣ-ਸਮਾਂ 24.65 ਦਿਨ ਹੈ, 20° ਸੂਰਜੀ ਵਿਥਕਾਰ ਉਪਰ ਘੁੰਮਣ-ਸਮਾਂ 25.19 ਦਿਨ, 35° ਉਪਰ 26.63 ਦਿਨ ਅਤੇ 60° ਉਪਰ 30.93 ਦਿਨ ਹੈ। ਇਸ ਤੋਂ ਵੀ ਉਚੇਰੇ ਵਿਥਕਾਰਾਂ ਤੇ ਘੁੰਮਣ-ਸਮਾਂ ਹੋਰ ਵੱਧ ਜਾਂਦਾ ਹੈ। ਧਰੁਵਾਂ ਦੇ ਨੇੜੇ ਘੁੰਮਣ-ਸਮਾਂ ਲਗਭਗ 34 ਦਿਨ ਹੋ ਜਾਂਦਾ ਹੈ। ਸੂਰਜ ਦਾ ਘੁੰਮਣ ਧੁਰਾ ਇਕਲਿਪਟਿਕ (ਗ੍ਰਹਿਣ-ਕ੍ਰਾਂਤੀ ਦਾਇਰਾ) ਨਾਲ 7° ਦਾ ਕੋਣ ਬਣਾਉਂਦਾ ਹੈ। ਪੁਲਾੜ ਵਿਚ ਵੀ ਸੂਰਜ ਇਕ ਸਥਿਰ ਪਿੰਡ ਨਹੀਂ ਹੈ। ਸੂਰਜ ਦੀ ਪੁਲਾੜ ਵਿਚਲੀ ਗਤੀ ਦੀ ਦਿਸ਼ਾ ਦਾ ਪਤਾ ਤਾਰਿਆਂ ਦੀ ਨਿੱਜੀ ਗਤੀ (proper motion) ਤੋਂ ਲਗਦਾ ਹੈ ਅਤੇ ਇਸ ਨੂੰ ਤਾਰਾ-ਲੰਬਨ (stellar parallax) ਵਿਧੀ ਨਾਲ ਨਾਪਿਆ ਗਿਆ ਹੈ। ਸੂਰਜ ਦੀ ਪੁਲਾੜ ਵਿਚ ਗਤੀ ਲਗਭਗ 20 ਕਿ.ਮੀ. ਪ੍ਰਤਿ ਸੈਕੰਡ ਹੈ ਅਤੇ ਇਹ ਹਰਕੁਲੀਜ਼ ਤਾਰਾ-ਮੰਡਲ (constellation) ਦੀ ਦਿਸ਼ਾ ਵਿਚ ਹੈ।

**ਸੂਰਜ ਦੀ ਬਣਤਰ**–ਸੂਰਜ ਦੀ ਬਣਤਰ ਨੂੰ ਮੁਖ ਤੌਰ ਤੇ ਤਿੰਨ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ :

1. ਸੂਰਜ ਦਾ ਅੰਦਰੂਨੀ ਭਾਗ ; 2. ਸੂਰਜੀ ਵਾਯੂਮੰਡਲ ; ਅਤੇ 3. ਸੂਰਜੀ ਸਰਗਰਮੀਆਂ।

**ਅੰਦਰੂਨੀ ਭਾਗ**–ਸੂਰਜ ਦੇ ਪੁੰਜ, ਅਰਧ-ਵਿਆਸ ਅਤੇ ਪ੍ਰਕਾਸ਼-ਮਾਤਰਾ ਨੂੰ ਲੈ ਕੇ ਸੂਰਜ ਦੇ ਅੰਦਰ ਤਾਪਮਾਨ, ਘਣਤਾ ਅਤੇ ਦਬਾਉ ਦੀ ਵੰਡ ਦਾ ਹਿਸਾਬ ਇਸ ਢੰਗ ਨਾਲ ਲਗਾਇਆ ਜਾਂਦਾ ਹੈ ਕਿ ਗਤੀ-ਕੀ ਅਤੇ ਤਾਪ-ਊਰਜਾ ਦੇ ਸੰਤੁਲਨ ਦੀ ਸ਼ਰਤ ਪੂਰੀ ਹੋ ਜਾਂਦੀ ਹੈ। ਸੂਰਜ ਦੇ ਅੰਦਰਲੇ ਭਾਗਾਂ ਬਾਰੇ ਵੱਖ-ਵੱਖ ਕਲਪਨਾਵਾਂ ਕਰਕੇ ਸੂਰਜੀ ਬਣਤਰ ਦੇ ਕਈ ਮਾਡਲ ਬਣਾਏ ਗਏ ਹਨ। ਇਹ ਮਾਡਲ ਬਾਰੀਕੀ ਵਿਚ ਭਿੰਨ ਹੁੰਦੇ ਹੋਏ ਵੀ ਮੋਟੇ ਤੌਰ ਤੇ ਸੂਰਜ ਦੀ ਬਣਤਰ ਇਕੋ ਹੀ ਦਸਦੇ ਹਨ। ਸੂਰਜ ਦੇ ਸਭ ਤੋਂ ਅੰਦਰਲੇ ਹਿੱਸੇ ਨੂੰ ਕੋਰ ਕਹਿੰਦੇ ਹਨ। ਇਥੇ ਤਾਪਮਾਨ ਲਗਭਗ $20 \times 10^{6}$°K ਹੈ ਅਤੇ ਇਹ ਘਟਦਾ ਘਟਦਾ ਫੋਟੋਸਫ਼ੀਅਰ ਤੇ ਸਿਰਫ਼ 5,000°K ਰਹਿ ਜਾਂਦਾ ਹੈ। ਕੋਰ ਦੀ ਘਣਤਾ 80 ਗ੍ਰਾ. ਪ੍ਰਤਿ ਘਣ ਸੈਂ.ਮੀ. ਹੈ, ਜੋ ਸੂਰਜੀ ਸਤ੍ਹਾ ਤੇ ਸਿਰਫ਼ $10^{-7}$ ਗ੍ਰਾ. ਪ੍ਰਤਿ ਘਣ ਸੈਂ.ਮੀ. ਰਹਿ ਜਾਂਦੀ ਹੈ। ਕੋਰ ਵਿਚ ਸੂਰਜ ਦੀ ਭੱਠੀ ਹੈ ਜਿਥੇ ਲਗਾਤਾਰ 4.3 ਮੀਟ੍ਰਿਕ ਟਨ ਮਾਤਰਾ ਪ੍ਰਤਿ ਸੈਕੰਡ ਖਪਤ ਹੋ ਰਿਹਾ ਹੈ ਅਤੇ ਬਾਹਰ ਵੱਲ ਅਪਾਰਥਕ ਊਰਜਾ ਭੇਜ ਰਿਹਾ ਹੈ। ਕੋਰ ਦਾ

ਅਰਧ-ਵਿਆਸ ਲਗਭਗ 1,50,000 ਕਿ. ਮੀ. ਹੈ। ਸੂਰਜ ਦੇ ਕੇਂਦਰ ਤੋਂ $5 \times 10^5$ ਕਿ. ਮੀ. ਅਰਧ-ਵਿਆਸ ਤਕ ਊਰਜਾ ਦਾ ਵਹਿਣ ਵਿਕੀਰਨ ਰਾਹੀਂ ਹੁੰਦਾ ਹੈ। ਵਿਕੀਰਨ-ਯੁਕਤ ਖੰਡ ਤੋਂ ਬਾਹਰ ਅਤੇ ਫੋਟੋਸਫ਼ੀਅਰ ਤਕ ਦਾ ਹਿੱਸਾ (ਲਗਭਗ 2,50,000 ਕਿ. ਮੀ.) ਸੰਵਹਿਣ-ਯੁਕਤ ਹੈ ਕਿਉਂਕਿ ਇਥੋਂ ਊਰਜਾ ਸੰਵਹਿਣ ਦੇ ਢੰਗ ਨਾਲ ਲੰਘਦੀ ਹੈ। ਇਹ ਖੰਡ, ਕੋਰ ਵਿਚ ਉਪਜੀ ਊਰਜਾ ਦਾ ਕਾਫ਼ੀ ਹਿੱਸਾ ਆਪਣੇ ਵਿਚ ਜਜ਼ਬ ਕਰ ਲੈਂਦਾ ਹੈ।

ਸੂਰਜੀ ਕਿਰਨਾਂ ਦਾ ਸਪੈੱਕਟ੍ਰਮ ਸੰਬੰਧੀ ਵਿਸ਼ਲੇਸ਼ਣ ਕਰਨ ਤੇ ਇਹ ਪਤਾ ਲਗਦਾ ਹੈ ਕਿ ਸੂਰਜ ਕਿਹੜੇ ਤੱਤਾਂ ਦਾ ਬਣਿਆ ਹੋਇਆ ਹੈ। ਸੂਰਜੀ ਸਪੈੱਕਟ੍ਰਮ ਵਿਚ ਕਈ ਹਜ਼ਾਰਾਂ ਕਾਲੀਆਂ ਧਾਰੀਆਂ ਮੌਜੂਦ ਹਨ ਜਿਨ੍ਹਾਂ ਨੂੰ ਫ੍ਰਾਊਨਹੋਫ਼ਰ ਰੇਖਾਵਾਂ ਕਹਿੰਦੇ ਹਨ। ਇਹ ਰੇਖਾਵਾਂ ਸੂਰਜ ਵਿਚ ਉਪਸਥਿਤ ਤੱਤਾਂ ਦੀਆਂ ਲਖਾਇਕ ਹਨ। ਇਸ ਵਿਧੀ ਨਾਲ ਸੂਰਜ ਵਿਚ 64 ਤੱਤ ਲੱਭੇ ਜਾ ਚੁੱਕੇ ਹਨ। ਬਾਕੀ ਤੱਤ ਬਹੁਤ ਅਲਪ ਮਾਤਰਾ ਵਿਚ ਹਨ ਜਾਂ ਧਰਤੀ ਦਾ ਵਾਯੂਮੰਡਲ ਇਨ੍ਹਾਂ ਨੂੰ ਜਜ਼ਬ ਕਰ ਲੈਂਦਾ ਹੈ। ਸੂਰਜ ਦਾ ਪਿੰਡ ਚੌਥਾਈ ਭਾਗ ਹਾਈਡ੍ਰੋਜਨ ਗੈਸ ਦਾ ਅਤੇ ਪੰਜਵਾਂ ਹਿੱਸਾ ਹੀਲੀਅਮ ਦਾ ਬਣਿਆ ਹੋਇਆ ਹੈ। ਇਨ੍ਹਾਂ ਤੋਂ ਛੁੱਟ ਆਕਸੀਜਨ, ਨਾਈਟ੍ਰੋਜਨ, ਕਾਰਬਨ, ਲੋਹਾ, ਗੰਧਕ ਆਦਿ ਤੱਤ ਵੀ ਮੌਜੂਦ ਹਨ।

ਸੂਰਜ ਵਿਚ ਪ੍ਰਮਾਣੂਆਂ ਦੀ ਗਿਣਤੀ ਦਾ ਆਪਸੀ ਅਨੁਪਾਤ–

| | | |
|---|---|---|
| ਹਾਈਡ੍ਰੋਜਨ | (H) | 10,00,000 |
| ਹੀਲੀਅਮ | (He) | 50,000–2,00,000 |
| ਆਕਸੀਜਨ | (O) | 500 |
| ਨਾਈਟ੍ਰੋਜਨ | (N) | 400 |
| ਕਾਰਬਨ | (C) | 200 |
| ਮੈਗਨੀਸ਼ੀਅਮ | (Mg) | 33 |
| ਸਿਲੀਕਾਨ | (Si) | 20 |
| ਸਲਫ਼ਰ | (S) | 8 |
| ਐਲੂਮੀਨੀਅਮ | (Al) | 2 |
| ਸੋਡੀਅਮ | (Na) | 2 |
| ਕੈਲਸ਼ੀਅਮ | (Ca) | 1.5 |
| ਲੋਹਾ | (Fe) | 1.5 |

## ਸੂਰਜੀ ਵਾਯੂਮੰਡਲ (Solar Atmosphere)

**ਫੋਟੋਸਫ਼ੀਅਰ**–ਸੂਰਜ ਦੀ ਦਿਸ ਰਹੀ ਸਤ੍ਹਾ ਨੂੰ ਫੋਟੋਸਫ਼ੀਅਰ ਜਾਂ ਪ੍ਰਕਾਸ਼ ਮੰਡਲ ਕਹਿੰਦੇ ਹਨ। ਸੂਰਜ ਦਾ ਲਗਭਗ ਸਾਰਾ ਪ੍ਰਕਾਸ਼ ਅਤੇ ਤਾਪ ਇਸ ਖੇਤਰ ਵਿਚੋਂ ਪੁਲਾੜ ਵਿਚ ਪਸਰਦਾ ਹੈ। ਇਸ ਤੋਂ ਹੇਠਾਂ ਸੂਰਜ ਬਿਲਕੁਲ ਅਪਾਰਦਰਸ਼ੀ ਹੈ ਅਤੇ ਇਸ ਤੋਂ ਉਪਰ ਸੂਰਜੀ ਵਾਯੂ-ਮੰਡਲ ਪੂਰਨ ਪਾਰਦਰਸ਼ੀ ਹੈ। ਫੋਟੋਸਫ਼ੀਅਰ ਦੀ ਮੋਟਾਈ ਲਗਭਗ 400 ਕਿ. ਮੀ. ਹੈ ਤੇ ਇਸ ਦੀਆਂ ਉਪਰਲੀਆਂ ਤਹਿਆਂ ਦਾ ਤਾਪਮਾਨ 42,00°K ਹੈ। ਫੋਟੋਸਫ਼ੀਅਰ ਦੀ ਬਣਤਰ ਇਕਸਾਰ ਨਹੀਂ ਸਗੋਂ ਦਾਣੇਦਾਰ ਹੈ, ਇੰਜ ਲਗਦਾ ਹੈ ਜਿਵੇਂ ਸਲੇਟੀ ਜਿਹੀ ਜ਼ਮੀਨ ਉਪਰ ਚਾਵਲਾਂ ਦੇ ਅਨੇਕਾਂ ਦਾਣੇ ਖਿਲਰੇ ਪਏ ਹਨ (ਚਿਤਰ 1)। ਇਕ ਦਾਣੇ ਦਾ ਵਿਆਸ ਲਗਭਗ 1,000 ਕਿ. ਮੀ. ਹੈ ਅਤੇ ਇਹ ਦਾਣੇ ਸਥਾਈ ਨਹੀਂ ਰਹਿੰਦੇ ਸਗੋਂ ਬਣਦੇ ਅਤੇ ਮਿਟਦੇ ਰਹਿੰਦੇ ਹਨ। ਇਕ ਦਾਣੇ ਦੀ ਔਸਤ ਉਮਰ ਕੇਵਲ ਤਿੰਨ ਮਿੰਟ ਤਕ ਹੈ। ਇਸ ਦਾ ਕਾਰਨ ਇਹ ਹੈ ਕਿ ਫੋਟੋਸਫ਼ੀਅਰ ਦੇ ਵੱਖ ਵੱਖ ਹਿੱਸਿਆਂ ਦਾ ਤਾਪਮਾਨ ਵੱਖਰਾ ਵੱਖਰਾ ਹੈ ਅਤੇ ਇਹ ਫੋਟੋਸਫ਼ੀਅਰ ਤੋਂ ਹੇਠਾਂ ਸੰਵਹਿਣ-ਯੁਕਤ ਖੰਡ ਦਾ ਲਖਾਇਕ ਹੈ। ਚਮਕਦਾਰ ਦਾਣੇ ਹੇਠੋਂ ਉਪਰ ਆ ਰਹੇ ਗਰਮ ਊਰਜਈ ਪਦਾਰਥ ਦੇ ਭਾਗ ਹਨ ਅਤੇ ਸਲੇਟੀ ਭਾਗ ਹੇਠਾਂ ਵੱਲ ਜਾ ਰਹੇ ਠੰਢੇ ਪਦਾਰਥ ਦੀਆਂ ਧਾਰੀਆਂ ਹਨ।



ਚਿਤਰ 1. ਸਮੁੰਦਰੀ ਤਲ ਤੋਂ ਲਗਭਗ 24,300 ਮੀ. ਦੀ ਉੱਚਾਈ ਤੋਂ ਚਿੱਟੇ ਪ੍ਰਕਾਸ਼ ਵਿਚ ਫੋਟੋਸਫ਼ੀਅਰ ਦੀ ਗ੍ਰੇਨੂਲੇਸ਼ਨ ਦੀ ਵੱਡੇ ਸਕੇਲ ਤੇ ਫੋਟੋ।

**ਕ੍ਰੋਮੋਸਫ਼ੀਅਰ**–ਫੋਟੋਸਫ਼ੀਅਰ ਤੋਂ ਉੱਪਰ ਗੈਸਾਂ ਦੀ ਇਕ ਬੇਤਰਤੀਬੀ ਜਿਹੀ ਤਹਿ ਹੈ ਜਿਸ ਦੀ ਮੋਟਾਈ ਲਗਭਗ 6,000 ਕਿ. ਮੀ. ਤੋਂ ਲੈ ਕੇ 16,000 ਕਿ. ਮੀ. ਹੈ (ਚਿਤਰ 2)।



ਚਿਤਰ 2: ਗ੍ਰਹਿਣ ਦੌਰਾਨ ਕ੍ਰੋਮੋਸਫ਼ੀਅਰ ਤੋਂ ਆ ਰਹੇ ਅਲਟਰਾ-ਵਾਇਲਿਟ ਪ੍ਰਕਾਸ਼ ਦਾ ਫ਼ਲੈਸ਼ ਸਪੈੱਕਟ੍ਰਮ।

4,800 ਕਿ. ਮੀ. ਤੋਂ ਉਪਰ ਕ੍ਰੋਮੋਸਫ਼ੀਅਰ ਦੀ ਬਣਤਰ ਇਸ ਤਰ੍ਹਾਂ ਦੀ ਹੈ ਕਿ ਇਸ ਦੇ ਹੇਠਲੇ ਭਾਗਾਂ ਵਿਚੋਂ ਗੈਸਾਂ ਦੀਆਂ ਲਪਟਾਂ ਬੜੀ ਤੇਜ਼ ਰਫ਼ਤਾਰ ਨਾਲ ਉਪਰ ਵਲ ਜਾ ਰਹੀਆਂ ਹੋਣ। ਇਨ੍ਹਾਂ ਨੂੰ ਸਪਿਕਿਊਲਜ਼ (spicules) ਕਹਿੰਦੇ ਹਨ। ਕ੍ਰੋਮੋਸਫ਼ੀਅਰ ਵਿਚ ਲਗਭਗ $10^4$ ਸਪਿਕਿਊਲਜ਼ ਹਨ। ਹਰ ਸਪਿਕਿਊਲ 20-30 ਕਿ. ਮੀ. ਪ੍ਰਤਿ ਸੈਕੰਡ ਦੀ ਰਫ਼ਤਾਰ ਨਾਲ ਕ੍ਰੋਮੋਸਫ਼ੀਅਰ ਵਿਚੋਂ ਉਡਦਾ ਹੈ ਅਤੇ ਪੂਰੀ ਉੱਚਾਈ ਤੇ ਪਹੁੰਚ ਕੇ ਥੋੜ੍ਹਾ ਜਿਹਾ ਰੁਕਦਾ ਹੈ। ਫਿਰ ਇਹ ਧੁੰਧਲਾ ਹੋ ਕੇ ਮਿਟ ਜਾਂਦਾ ਹੈ ਜਾਂ ਵਾਪਸ ਕ੍ਰੋਮੋਸਫ਼ੀਅਰ ਵਿਚ ਆ ਰਲਦਾ ਹੈ। ਇਹ ਕਿਰਿਆ ਤਿੰਨ ਮਿੰਟਾਂ ਵਿਚ ਹੀ ਪੂਰੀ ਹੋ ਜਾਂਦੀ ਹੈ।

ਕ੍ਰੋਮੋਸਫ਼ੀਅਰ ਪੂਰਨ ਤੌਰ ਤੇ ਪਾਰਦਰਸ਼ੀ ਹੈ ਅਤੇ ਪੂਰਨ ਸੂਰਜ ਗ੍ਰਹਿਣ ਸਮੇਂ ਇਸ ਦਾ ਦ੍ਰਿਸ਼ ਵੇਖਣ ਵਾਲਾ ਹੁੰਦਾ ਹੈ। ਇਸ ਦੀਆਂ ਹੇਠਲੀਆਂ ਤਹਿਆਂ ਦਾ ਤਾਪਮਾਨ 4,300°K ਹੈ ਜੋ ਉਪਰਲੀਆਂ ਤਹਿਆਂ (10,000 ਤੋਂ 15,000 ਕਿ. ਮੀ.) ਤਕ ਪਹੁੰਚਦੇ ਪਹੁੰਚਦੇ 10,00,000°K ਹੋ ਜਾਂਦਾ ਹੈ, ਜਿਥੇ ਕਿ ਇਹ ਤਹਿਆਂ ਕਰੋਨਾ ਨਾਲ ਜਾ ਮਿਲਦੀਆਂ ਹਨ।

**ਕਰੋਨਾ (Corona)**–ਕ੍ਰੋਮੋਸਫ਼ੀਅਰ ਤੋਂ ਲੱਖਾਂ ਕਿ. ਮੀ. ਉਪਰ ਸੂਰਜੀ ਵਾਯੂਮੰਡਲ ਦਾ ਸਭ ਤੋਂ ਬਾਹਰਲਾ ਭਾਗ ਕਰੋਨਾ ਹੈ ਜੋ ਘੱਟ

ਚਮਕੀਲਾ ਹੋਣ ਕਰਕੇ ਕੇਵਲ ਪੂਰਨ ਸੂਰਜ-ਗ੍ਰਹਿਣ ਸਮੇਂ ਹੀ ਵੇਖਿਆ ਜਾ ਸਕਦਾ ਹੈ । ਪਰ ਹੁਣ ਅਜਿਹੇ ਯੰਤਰ ਵੀ ਬਣ ਗਏ ਹਨ ਜੋ ਕਰੋਨਾ ਦੇ ਅੰਦਰਲੇ ਭਾਗਾਂ ਨੂੰ ਸੂਰਜ-ਗ੍ਰਹਿਣ ਤੋਂ ਬਿਨਾਂ ਵੀ ਵੇਖ ਸਕਦੇ ਹਨ । ਕਰੋਨਾ ਦੀ ਬਣਤਰ ਕਾਫ਼ੀ ਗੁੰਝਲਦਾਰ ਹੈ ਪਰ ਦੂਰੋਂ ਇਹ ਚਿੱਟੇ ਮੋਤੀਆਂ ਵਰਗਾ ਚਮਕੀਲਾ ਚੱਕਰ ਵਿਖਾਈ ਦਿੰਦਾ ਹੈ (ਚਿਤਰ 3) ।



ਚਿਤਰ 3 : ਇਕ ਸੂਰਜੀ ਕਰੋਨਾ

ਕਰੋਨਾ ਦਾ ਪ੍ਰਕਾਸ਼ ਰੋਸ਼ਨੀ ਦੇ ਲਿਸ਼ਕਾਰਿਆਂ ਵਰਗਾ ਹੁੰਦਾ ਹੈ ਕਰੋਨਾ ਦੇ ਅੰਦਰਲੇ ਭਾਗਾਂ ਦੀ ਚਮਕ ਸੂਰਜੀ ਚਮਕ ਦਾ $10^{-6}$ਵਾਂ ਹਿੱਸਾ ਹੈ ਅਤੇ ਇਸ ਤੋਂ ਆ ਰਿਹਾ ਪ੍ਰਕਾਸ਼ ਪੂਰਨ ਚੰਦਰਮਾ ਦੇ ਪ੍ਰਕਾਸ਼ ਜਿੰਨਾ ਹੈ । ਕਰੋਨਾ ਦੀ ਸ਼ਕਲ ਸੂਰਜੀ ਧੱਬਿਆਂ ਦੀ ਹਲਚਲ ਦੇ ਨਾਲ ਨਾਲ ਬਦਲਦੀ ਰਹਿੰਦੀ ਹੈ । ਸੂਰਜੀ ਧੱਬਿਆਂ ਦੀ ਨਿਊਨਤਮ ਹਲਚਲ ਦੇ ਦੌਰਾਨ ਕਰੋਨਾ ਦਾ ਪਸਾਰ ਸੂਰਜੀ ਮੱਧ ਰੇਖਾ ਵੱਲ ਵਧੇਰੇ ਹੁੰਦਾ ਹੈ ਅਤੇ ਅਧਿਕਤਮ ਹਲਚਲ ਸਮੇਂ ਇਹ ਸੂਰਜੀ ਟਿੱਕੀ ਦੇ ਹਰ ਹਿੱਸੇ ਤੋਂ ਅਨਿਯਮਿਤ ਰੂਪ ਵਿਚ ਬਾਹਰ ਵੱਲ ਪਸਰਿਆ ਨਜ਼ਰ ਆਉਂਦਾ ਹੈ । ਕਰੋਨਾ ਦਾ ਸਪੈੱਕਟ੍ਰਮ ਸਾਫ਼ ਅਤੇ ਨਿਰੰਤਰ ਹੁੰਦਾ ਹੈ, ਜਿਸ ਵਿਚ ਫ਼੍ਰਾਊਨਹਾਫ਼ਰ ਦੀਆਂ ਕਾਲੀਆਂ ਧਾਰੀਆਂ ਦੇ ਨਾਲ ਨਾਲ ਚਮਕਦਾਰ ਧਾਰੀਆਂ ਵੀ ਹੁੰਦੀਆਂ ਹਨ । ਐਡਲਨ (Edlen) ਨੇ ਸਿੱਧ ਕੀਤਾ ਕਿ ਇਹ ਸਪੈੱਕਟ੍ਰਮ ਲੋਹਾ, ਕੈਲਸੀਅਮ, ਨਿਕਲ ਅਤੇ ਆਰਗੌਨ ਦੇ ਅਣੂਆਂ ਦੀ ਹੋਂਦ ਦਾ ਸਿੱਟਾ ਹੈ, ਜੋ ਕਰੋਨਾ ਵਿਚ ਆਇਓਨਿਤ ਅਵਸਥਾ ਵਿਚ ਮੌਜੂਦ ਹੁੰਦੇ ਹਨ ।

ਕਰੋਨਾ ਦੇ ਬਾਹਰੀ ਭਾਗਾਂ ਦਾ ਤਾਪਮਾਨ ਲਗਭਗ 15,00,000°K ਹੈ ਅਤੇ ਕ੍ਰੋਮੋਸਫ਼ੀਅਰ ਦੀਆਂ ਉਪਰਲੀਆਂ ਤਹਿਆਂ ਦਾ ਤਾਪਮਾਨ 5,00,000°K ਦੇ ਨੇੜੇ ਹੈ । ਦਿਲਚਸਪ ਗੱਲ ਤਾਂ ਇਹ ਹੈ ਕਿ ਘੱਟ ਤਾਪਮਾਨ ਵਾਲੇ ਸੂਰਜ ਦੇ ਫ਼ੋਟੋਸਫ਼ੀਅਰ ਤੋਂ ਪ੍ਰਕਾਸ਼ ਦੀਆਂ ਕਿਰਨਾਂ ਕਿਸ ਢੰਗ ਨਾਲ ਕ੍ਰੋਮੋਸਫ਼ੀਅਰ ਤੇ ਕਰੋਨਾ ਤਕ ਪਹੁੰਚਦੀਆਂ ਹਨ । ਖਗੋਲ-ਵਿਗਿਆਨੀ ਅਜੇ ਇਸ ਭੇਦ ਨੂੰ ਨਹੀਂ ਸਮਝ ਸਕੇ ਅਤੇ ਵੱਖ ਵੱਖ ਕਲਪਨਾਵਾਂ ਮੰਨ ਕੇ ਖੋਜ ਜਾਰੀ ਹੈ ।

**ਸੂਰਜੀ ਸਰਗਰਮੀਆਂ** ( Solar activity )–ਉਪਰ ਦਿੱਤੀ ਗਈ ਸੂਰਜ ਦੀ ਬਣਤਰ ਤੋਂ ਸਪਸ਼ਟ ਹੈ ਕਿ ਸੂਰਜ ਉਸ ਸਮੇਂ ਸਥਾਈ ਸੰਤੁਲਨ ਅਵਸਥਾ ਵਿਚ ਹੁੰਦਾ ਹੈ, ਜਦੋਂ ਸੂਰਜ ਵਿਚ ਕਿਸੇ ਪ੍ਰਕਾਰ ਦੀ ਕੋਈ ਵੀ ਕਿਰਿਆ ਨਾ ਹੋ ਰਹੀ ਹੋਵੇ, ਪਰੰਤੂ ਸਮੇਂ ਸਮੇਂ ਸੂਰਜੀ ਸਤ੍ਹਾ ਤੇ ਕਈ ਪ੍ਰਕਾਰ ਦੀਆਂ ਸਰਗਰਮੀਆਂ ਵੇਖਣ ਵਿਚ ਆਉਂਦੀਆਂ ਹਨ । ਸਮੁੱਚੇ ਤੌਰ ਤੇ ਇਨ੍ਹਾਂ ਨੂੰ ਸੂਰਜੀ ਸਰਗਰਮੀਆਂ ਕਹਿੰਦੇ ਹਨ ਤੇ ਇਹ ਸਾਰੀਆਂ ਸੂਰਜੀ ਸਤ੍ਹਾ ਉਪਰ ਕਿਸੇ ਸਰਗਰਮੀ-ਕੇਂਦਰ (Centre of activity) ਵਿਚੋਂ ਹੀ ਪੈਦਾ ਹੁੰਦੀਆਂ ਹਨ ।

**ਸਰਗਰਮੀ-ਕੇਂਦਰ**–ਜਦੋਂ ਸੂਰਜੀ ਸਤ੍ਹਾ ਦੇ ਕਿਸੇ ਹਿੱਸੇ ਉਪਰ ਕਿਸੇ ਵੀ ਕਿਰਿਆ ਕਾਰਨ ਇਕ ਚੁੰਬਕੀ ਖੇਤਰ ਪੈਦਾ ਹੋ ਜਾਵੇ ਤਾਂ ਉਹ ਹਿੱਸਾ ਸਰਗਰਮੀ-ਕੇਂਦਰ ਬਣ ਜਾਂਦਾ ਹੈ । ਸਰਗਰਮੀ-ਕੇਂਦਰ ਦਾ ਵਿਆਸ 15,000 ਕਿ. ਮੀ. ਤਕ ਹੋ ਸਕਦਾ ਹੈ ਅਤੇ ਇਹ ਹਿੱਸਾ ਸਧਾਰਨ ਸੂਰਜੀ ਸਤ੍ਹਾ ਨਾਲੋਂ ਬਿਲਕੁਲ ਅੱਡ ਹੀ ਨਜ਼ਰ ਆਉਂਦਾ ਹੈ । ਚੁੰਬਕੀ ਖੇਤਰ ਦੀ ਸਮਰੱਥਾ 50 ਗਾੱਸ ਤੋਂ 4,000 ਗਾੱਸ ਤਕ ਹੋ ਸਕਦੀ ਹੈ ਅਤੇ ਇਸ ਤੋਂ ਪੈਦਾ ਹੋ ਰਹੀਆਂ ਸਰਗਰਮੀਆਂ ਦਾ ਜੀਵਨ ਕਾਲ 3-4 ਦਿਨਾਂ ਤੋਂ ਲੈ ਕੇ ਲਗਭਗ 300 ਦਿਨ ਹੁੰਦਾ ਹੈ ਜਾਂ ਫਿਰ ਇਕ ਸਰਗਰਮੀ-ਕੇਂਦਰ ਵਾਲੀ ਥਾਂ ਤੇ ਹੀ ਦੂਜਾ ਸਰਗਰਮੀ-ਕੇਂਦਰ ਜਨਮ ਲੈ ਲੈਂਦਾ ਹੈ । ਸਰਗਰਮੀ-ਕੇਂਦਰ ਵਿਚੋਂ ਹੇਠ ਲਿਖੀਆਂ ਸੂਰਜੀ ਸਰਗਰਮੀਆਂ ਪੈਦਾ ਹੁੰਦੀਆਂ ਹਨ :

1. ਸੂਰਜੀ ਜਵਾਲਾ (solar prominence) ;
2. ਸੂਰਜੀ ਧੱਬੇ (sun spots) ;
3. ਫ਼ੈਕਿਊਲੀ (faculae) ;
4. ਪਲੇਜਿਜ਼ ਜਾਂ ਫ਼ਲਾਕੂਲੀ (plages or flocculi) ਅਤੇ
5. ਸੂਰਜੀ ਭਾਂਬੜ (flares) ।

**ਸੂਰਜੀ ਜਵਾਲਾ**–ਸੂਰਜੀ ਸਤ੍ਹਾ ਉਪਰ ਬਹੁਤ ਸੁੰਦਰ ਅਤੇ ਅਦਭੁਤ ਗੈਸਾਂ ਦੇ ਬੱਦਲ ਜਿਹੇ ਹੁੰਦੇ ਹਨ ਜੋ $H_a$ ਪ੍ਰਕਾਸ਼ ਵਿਚ ਲਾਲ ਰੰਗ ਦੇ ਵਿਖਾਈ ਦਿੰਦੇ ਹਨ । ਇਨ੍ਹਾਂ ਨੂੰ ਸੂਰਜੀ ਜਵਾਲਾ ਕਹਿੰਦੇ ਹਨ । ਆਮ ਤੌਰ ਤੇ ਇਹ ਸੂਰਜੀ ਸਤ੍ਹਾ ਉਪਰ ਵਿਰਾਮ ਅਵਸਥਾ ਵਿਚ ਪ੍ਰਤੀਤ ਹੁੰਦੇ ਹਨ ਪਰੰਤੂ ਬਹੁਤਾ ਇਹ ਸੂਰਜੀ ਵਾਯੂਮੰਡਲ ਵਿਚ ਤੈਰਦੇ ਰਹਿੰਦੇ ਹਨ (ਚਿਤਰ 4,5) ।

ਸੂਰਜੀ ਜਵਾਲਾਵਾਂ ਵੱਖ ਵੱਖ ਸ਼ਕਲਾਂ, ਅਕਾਰਾਂ ਅਤੇ ਕਿਰਿਆਵਾਂ ਦਾ ਪ੍ਰਗਟਾਵਾ ਕਰਦੀਆਂ ਹਨ ਅਤੇ ਇਨ੍ਹਾਂ ਦੀ ਆਮ ਵਿਆਖਿਆ ਕਰਨੀ ਕਠਿਨ ਹੈ । ਇਨ੍ਹਾਂ ਦੀ ਸਾਂਝੀ ਵਿਸ਼ੇਸ਼ਤਾ ਇਹ ਹੈ ਕਿ ਇਹ ਕ੍ਰੋਮੋਸਫ਼ੀਅਰ ਤੋਂ ਉਪਰ ਗੈਸ ਦੇ ਬੱਦਲ ਜਿਹੇ ਹਨ ਜਿਨ੍ਹਾਂ ਦਾ ਤਾਪਮਾਨ ਕਰੋਨਾ ਨਾਲੋਂ ਕਾਫ਼ੀ ਘੱਟ ਅਤੇ ਘਣਤਾ ਕਾਫ਼ੀ ਵੱਧ ਹੁੰਦੀ ਹੈ । ਦਿਲਚਸਪ ਗੱਲ ਇਹ ਹੈ ਕਿ ਕਈ ਵਾਰੀ ਇਕ ਜਵਾਲਾ ਦੋ ਤਿੰਨ ਦਿਨਾਂ ਲਈ ਅਲੋਪ ਹੋ ਜਾਂਦੀ ਹੈ, ਪਰ ਫਿਰ ਆਪਣੀ ਪਹਿਲੀ ਥਾਂ ਉਪਰ ਪਹਿਲੇ ਅਕਾਰ ਵਿਚ ਹੀ ਨਜ਼ਰ ਆਉਣ ਲਗ ਪੈਂਦੀ ਹੈ । ਵੱਡੀਆਂ ਜਵਾਲਾਵਾਂ ਦਾ ਪਦਾਰਥ ਮੁੜ ਕੇ ਕ੍ਰੋਮੋਸਫ਼ੀਅਰ ਵਿਚ ਸਮਾ ਜਾਂਦਾ ਹੈ । ਜਵਾਲਾ ਦਾ ਪਦਾਰਥ ਅਮੁੱਕ ਲਗਦਾ ਹੈ ਅਤੇ ਇਹ ਲਗਾਤਾਰ ਕ੍ਰੋਮੋਸਫ਼ੀਅਰ ਵਿਚ ਸਮਾਉਂਦਾ ਰਹਿੰਦਾ ਹੈ । ਅਸੀਂ ਇਸ ਸਿੱਟੇ ਤੇ ਪੁਜਦੇ ਹਾਂ ਕਿ ਸੂਰਜੀ ਜਵਾਲਾਵਾਂ, ਕਰੋਨਾ ਦੇ ਪਦਾਰਥ ਦੀਆਂ ਲਹਿਰਾਂ ਹਨ, ਜੋ ਲਗਾਤਾਰ ਹੇਠਾਂ ਨੂੰ ਕ੍ਰੋਮੋਸਫ਼ੀਅਰ ਦੀ ਦਿਸ਼ਾ ਵਲ ਜਾ ਰਹੀਆਂ ਹਨ । ਇਸ ਕਿਰਿਆ ਦੌਰਾਨ ਲਹਿਰਾਂ ਦਾ ਜੋ ਭਾਗ ਜ਼ਰੀਮਾਨ ਹੋ ਜਾਂਦਾ ਹੈ ਉਹ ਜਵਾਲਾ ਦਾ ਰੂਪ ਲੈ ਲੈਂਦਾ ਹੈ ।

**ਸੂਰਜੀ ਧੱਬੇ**–ਸੂਰਜੀ ਧੱਬੇ, ਸਰਗਰਮੀ-ਕੇਂਦਰ ਦਾ ਸਭ ਤੋਂ ਮਹੱਤਵਪੂਰਨ ਰੂਪ ਹਨ । ਸੂਰਜ ਦੀ ਟਿੱਕੀ ਉਪਰ ਇਹ ਕਾਲੇ ਧੱਬੇ ਕਾਫ਼ੀ ਪ੍ਰਬਲ ਚੁੰਬਕੀ ਖੇਤਰਾਂ ਦੇ ਕੇਂਦਰ ਉਪਰ ਸਥਿਤ ਨਜ਼ਰ ਆਉਂਦੇ ਹਨ ਅਤੇ ਇਹ ਆਮ ਤੌਰ ਤੇ ਧੱਬਿਆਂ ਦੇ ਗਰੁੱਪਾਂ ਦੀ ਸ਼ਕਲ ਵਿਚ ਹੁੰਦੇ ਹਨ ।

ਸੂਰਜੀ ਧੱਬਿਆਂ ਦੀ ਚਮਕ ਫ਼ੋਟੋਸਫ਼ੀਅਰ ਦੀ ਚਮਕ ਦਾ ਕੇਵਲ 18% ਹੀ ਹੁੰਦੀ ਹੈ । ਇਸੇ ਲਈ ਇਹ ਕਾਲੇ ਨਜ਼ਰ ਆਉਂਦੇ ਹਨ । ਇਨ੍ਹਾਂ ਦਾ ਤਾਪਮਾਨ ਬਹੁਤ ਘੱਟ 2,000°-4,000° ਸੈਂ. ਦੇ

ਧੱਬੇ ਦਾ ਕੇਂਦਰੀ ਭਾਗ, ਅੰਬਰਾ ਵਧੇਰੇ ਕਾਲਾ ਅਤੇ ਬਾਹਰੀ ਭਾਗ, ਪਨੰਬਰਾ ਘੱਟ ਕਾਲਾ ਹੁੰਦਾ ਹੈ (ਚਿੱਤਰ 6)।



ਚਿੱਤਰ 6 : 17 ਮਈ, 1951 ਦਾ ਸੂਰਜੀ ਧੱਬੇ ਦਾ ਵੱਡਾ ਗਰੁੱਪ ਜਿਸ ਦੀ ਫ਼ੋਟੋ ਚਿੱਟ ਪ੍ਰਕਾਸ਼ ਵਿਚ ਲਈ ਗਈ ਹੈ।

ਸ਼ੁਰੂ ਵਿਚ ਇਹ ਇਕ ਸੁਰਾਖ਼ ਜਿਹਾ ਹੀ ਨਜ਼ਰ ਆਉਂਦਾ ਹੈ। 2,000-3,000 ਕਿ. ਮੀ. ਵਿਆਸ ਦਾ ਇਹ ਸੁਰਾਖ਼ ਕੁਝ ਦਿਨਾਂ ਵਿਚ ਹੀ ਵਧ ਕੇ ਪੂਰਾ ਸੂਰਜੀ ਧੱਬਾ ਬਣ ਜਾਂਦਾ ਹੈ। ਛੋਟੇ ਧੱਬੇ ਕੁਝ ਦਿਨਾਂ ਬਾਅਦ ਹੀ ਅਲੋਪ ਹੋ ਜਾਂਦੇ ਹਨ ਪਰ ਵੱਡੇ ਧੱਬੇ ਕਈ ਕਈ ਮਹੀਨੇ ਬਣੇ ਰਹਿੰਦੇ ਹਨ। ਫਿਰ ਹੌਲੀ ਹੌਲੀ ਸੁੰਗੜਦੇ ਹੋਏ ਇਹ ਧੱਬੇ ਮਿਟ ਜਾਂਦੇ ਹਨ। ਵੱਡੇ ਤੋਂ ਵੱਡੇ ਸੂਰਜੀ ਧੱਬੇ ਦਾ ਵਿਆਸ 1,20,000 ਕਿ. ਮੀ. ਅਤੇ ਧੱਬਿਆਂ ਦੇ ਗਰੁੱਪ ਦਾ ਵਿਆਸ 2,50,000 ਕਿ. ਮੀ. (ਪੂਰਬ-ਪੱਛਮ ਦਿਸ਼ਾ ਵੱਲ) ਤਕ ਹੈ। ਸੂਰਜੀ ਸਤ੍ਹਾ ਉੱਪਰ ਇਹ ਧੱਬੇ ਵੱਡੇ ਵੱਡੇ ਭੰਵਰ (vortices) ਜਿਹੇ ਹਨ ਜਿਨ੍ਹਾਂ ਵਿਚੋਂ ਪਦਾਰਥ ਅੱਗ ਦੀਆਂ ਲਾਟਾਂ ਵਾਂਗ ਵਾਵਰੋਲਿਆਂ ਦੇ ਰੂਪ ਵਿਚ ਬਾਹਰ ਨਿਕਲਦਾ ਹੈ ਅਤੇ ਫਿਰ ਠੰਢਾ ਹੋ ਕੇ ਵਾਪਸ ਭੰਵਰਾਂ ਵਿਚ ਆ ਸਮਾਉਂਦਾ ਹੈ।

ਸੂਰਜੀ ਧੱਬੇ ਦੀ ਇਹ ਸਰਗਰਮੀ ਥੋੜੀ 7-10 ਦਿਨ ਤਕ ਰਹਿੰਦੀ ਹੈ।

ਫੈਕਿਊਲੀ–ਇਹ ਸੂਰਜੀ ਟਿੱਕੀ ਦੇ ਕਿਨਾਰੇ ਵਾਲੇ ਭਾਗਾਂ ਉੱਪਰ ਸੂਰਜੀ ਧੱਬੇ ਦੁਆਲੇ ਛੋਟੇ ਛੋਟੇ ਚਮਕਦਾਰ ਜਿਹੇ ਖੰਡ ਹਨ ਜਿਨ੍ਹਾਂ ਦੀ ਚਮਕ ਫ਼ੋਟੋਸਫ਼ੀਅਰ ਦੀ ਚਮਕ ਤੋਂ ਕੋਈ 10% ਵਧੇਰੇ ਹੈ। ਜਦੋਂ ਸੂਰਜ ਆਪਣੇ ਧੁਰੇ ਦੁਆਲੇ ਘੁੰਮਦਾ ਹੈ ਤਾਂ ਕਿਨਾਰੇ ਵਾਲਾ ਫ਼ੋਟੋਸਫ਼ੀਅਰ ਘੁੰਮ ਕੇ ਵਿਚਾਲੇ ਆ ਜਾਂਦਾ ਹੈ। ਇਥੇ ਇਸ ਦੀ ਚਮਕ ਵੀ ਵਧ ਜਾਂਦੀ ਹੈ। ਚਮਕ ਦੇ ਵਧਣ ਨਾਲ ਫੈਕਿਊਲੀ ਮੱਧਮ ਪੈ ਕੇ ਅਲੋਪ ਹੋ ਜਾਂਦੇ ਹਨ।

ਪਲੇਜਿਜ਼–ਇਨ੍ਹਾਂ ਨੂੰ ਫਲਾਕੁਲੀ ਜਾਂ ਕ੍ਰੋਮੋਸਫ਼ੀਅਰੀ ਫੈਕਿਊਲੀ (chromospheric faculae) ਵੀ ਕਹਿੰਦੇ ਹਨ। ਇਹ ਸੂਰਜੀ ਧੱਬਿਆਂ ਦੇ ਆਲੇ ਦੁਆਲੇ ਵੱਡੇ ਵੱਡੇ ਚਮਕਦਾਰ ਖੰਡ ਹਨ ਜਿਹੜੇ ਤਰਤੀਬ ਵਿਚ ਨਹੀਂ ਹੁੰਦੇ। ਇਨ੍ਹਾਂ ਨੂੰ ਸਪੈੱਕਟ੍ਰੋਹੀਲੀਓਗ੍ਰਾਫ਼ ਦੀ ਮਦਦ ਨਾਲ ਜਾਂ ਦੂਹਰੇ ਰੇਫ਼ਰਿਜੈਂਟ ਫ਼ਿਲਟਰ ਜਿਸ ਵਿਚੋਂ ਹਾਈਡ੍ਰੋਜਨ ਦੀ $H_a$ ਜਾਂ ਆਇਓਨਿਤ ਕੈਲਸੀਅਮ ਦੀ H ਜਾਂ K ਰੇਖਾ ਲੰਘ ਸਕਦੀ ਹੋਵੇ, ਵੇਖਿਆ ਜਾ ਸਕਦਾ ਹੈ। ਕਈ ਵਾਰੀ ਸੂਰਜੀ ਧੱਬੇ ਦੇ ਨਾ ਹੁੰਦਿਆਂ ਵੀ ਪਲੇਜਿਜ਼ ਦਾ ਚੁੰਬਕੀ ਖੇਤਰ ਵੇਖਿਆ ਗਿਆ ਹੈ, ਜਿਸ ਦੀ ਸਮਰੱਥਾ 50-200 ਗਾਸ ਤਕ ਹੁੰਦੀ ਹੈ। ਸੂਰਜੀ ਧੱਬਿਆਂ ਦੇ ਹੋਂਦ ਵਿਚ ਆਉਣ ਤੋਂ ਪਹਿਲਾਂ ਉਸ ਖੇਤਰ ਵਿਚੋਂ ਪਲੇਜਿਜ਼ ਬਣਦੇ ਹਨ ਅਤੇ ਸੂਰਜੀ ਧੱਬਿਆਂ ਦੇ ਅਲੋਪ ਹੋਣ ਤੋਂ ਬਾਅਦ ਇਹ ਵੀ ਹੌਲੀ ਹੌਲੀ ਦਿਸਣੋਂ ਹਟ ਜਾਂਦੇ ਹਨ।

ਸੂਰਜੀ ਭਾਬੜ–ਸਰਗਰਮੀ-ਕੇਂਦਰ ਦਾ ਸਭ ਤੋਂ ਵੱਧ ਦਿਲਚਸਪ

ਚਿੱਤਰ 7 : ਫ਼ਰਵਰੀ 10, 1966 ਦਾ ਜਵਾਲਾਮੁਖੀ ਭਾਬੜ ਜਾਂ ਉਭਾਰ।

ਅਤੇ ਵੇਖਣ-ਯੋਗ ਨਜ਼ਾਰਾ ਸੂਰਜੀ ਝਾਂਬੜ ਹਨ, ਜੋ ਲਾਟਾਂ ਵਾਂਗ ਸਰਗਰਮੀ-ਕੇਂਦਰ ਵਿਚੋਂ ਉਠਦੇ ਹਨ (ਚਿਤਰ 7)।

ਅਸਲ ਵਿਚ ਇਹ ਪਲੇਜਿਜ਼ ਦਾ ਹੀ ਜੋਤੀਮਾਨ (luminous) ਰੂਪ ਹਨ। ਕੁਝ ਮਿੰਟਾਂ ਵਿਚ ਹੀ ਇਕ ਝਾਂਬੜ ਆਪਣੇ ਪੂਰੇ ਜੋਬਨ ਤੇ ਆ ਜਾਂਦਾ ਹੈ ਅਤੇ ਫਿਰ 15-16 ਮਿੰਟਾਂ ਵਿਚ ਹੌਲੀ ਹੌਲੀ ਅਲੋਪ ਹੋ ਜਾਂਦਾ ਹੈ। ਵੱਡੇ ਸਰਗਰਮੀ-ਕੇਂਦਰ ਵਿਚੋਂ 60-80 ਸੂਰਜੀ ਝਾਂਬੜ ਫੁੱਟਦੇ ਹਨ, ਜਿਨ੍ਹਾਂ ਵਿਚੋਂ ਕਈ ਵਾਰੀ ਇਕ ਜਾਂ ਦੋ 80,000 ਕਿ. ਮੀ. ਤਕ ਚਮਕਦੇ ਹਨ।

ਸੂਰਜੀ ਝਾਂਬੜ ਅਤੇ ਸੂਰਜੀ ਧੱਬੇ ਇਕੋ ਸਮੇਂ ਵੱਧ ਤੋਂ ਵੱਧ ਸਰਗਰਮੀ ਦਾ ਵਿਖਾਵਾ ਕਰਦੇ ਹਨ। ਝਾਂਬੜ ਦੇ ਨਾਲ ਬਹੁਤੀ ਵਾਰੀ ਸਹਿ-ਲਾਟਾਂ (surges) ਵੀ ਹੁੰਦੀਆਂ ਹਨ। ਸੂਰਜੀ ਜਵਾਲਾ ਦੇ ਪਦਾਰਥ ਦੀ ਬਣੀ ਹੋਈ ਸਹਿ-ਲਾਟ ਦੀ ਸ਼ਕਲ ਤਲਵਾਰ ਵਰਗੀ ਹੁੰਦੀ ਹੈ ਜੋ ਵਧ ਕੇ ਕਰੋਨਾ ਤਕ ਜਾਂਦੀ ਹੈ ਅਤੇ ਉਸੇ ਰਸਤੇ ਵਾਪਸ ਸੂਰਜੀ ਸਤ੍ਹਾ ਵਿਚ ਸਮਾ ਜਾਂਦੀ ਹੈ (ਚਿਤਰ 8)।

ਸਹਿ-ਲਾਟ ਦਾ ਵੇਗ ਲਗਭਗ 300 ਕਿ. ਮੀ. ਪ੍ਰਤਿ ਸੈਕੰਡ ਅਤੇ ਲੰਬਾਈ ਲਗਭਗ 1,50,000 ਕਿ. ਮੀ. ਹੁੰਦੀ ਹੈ। ਸਹਿ-ਲਾਟ, ਝਾਂਬੜ ਨਾਲੋਂ ਭਿੰਨ ਹੁੰਦੀ ਹੈ ਅਤੇ ਇਸ ਦਾ ਪਥ ਕਿਸੇ ਵੱਡੇ ਸੂਰਜੀ ਧੱਬੇ ਦੇ ਕੇਂਦਰ ਤੋਂ ਉਲਟ ਦਿਸ਼ਾ ਵਿਚ ਹੁੰਦਾ ਹੈ।



ਚਿਤਰ 8 : ਕੁਲ 45 ਮਿੰਟਾਂ ਦੇ ਵਖਰੇ ਦੌਰਾਨ Hα ਪ੍ਰਕਾਸ਼ ਵਿਚ ਵੱਡੀ ਸਹਿ-ਲਾਟ ਵਿਖਾਉਂਦੇ ਚਿਤਰ।

**ਸੂਰਜ ਦੇ ਧਰਤੀ ਉੱਤੇ ਪ੍ਰਭਾਵ**–ਧਰਤੀ ਉੱਪਰ ਚੁੰਬਕੀ ਤੂਫ਼ਾਨਾਂ ਦੀ ਆਵ੍ਰਿੱਤੀ ਸੂਰਜੀ ਸਰਗਰਮੀ ਦੇ ਚੱਕਰ ਨਾਲ ਬਹੁਤ ਹੱਦ ਤਕ ਮੇਲ ਖਾਂਦੀ ਹੈ। ਜਦੋਂ ਵੀ ਸੂਰਜ ਦੀ ਕੇਂਦਰੀ ਮਧਿਆਨ ਰੇਖਾ ਤੋਂ ਕੋਈ ਸੂਰਜੀ ਧੱਬਾ ਲੰਘਦਾ ਹੈ ਤਾਂ ਧਰਤੀ ਦੇ ਵਾਯੂਮੰਡਲ ਵਿਚ ਚੁੰਬਕੀ ਤੂਫ਼ਾਨ ਆਉਂਦਾ ਹੈ ਅਤੇ ਇਹ ਚੱਕਰ 27 ਦਿਨਾਂ ਬਾਅਦ ਦੁਹਰਾਇਆ ਜਾਂਦਾ ਹੈ। 27 ਦਿਨਾਂ ਵਿਚ ਹੀ ਸੂਰਜ ਆਪਣੇ ਧੁਰੇ ਦੁਆਲੇ ਇਕ ਚੱਕਰ ਪੂਰਾ ਕਰਦਾ ਹੈ। ਅਨੁਮਾਨ ਹੈ ਕਿ ਸੂਰਜੀ ਧੱਬੇ ਦੇ ਖੇਤਰ ਵਿਚੋਂ ਬਿਜਲੀ-ਚਾਰਜਿਤ ਕਣਾਂ ਦੇ ਉਤਸਰਜਨ ਨਾਲ ਇਹ ਚੁੰਬਕੀ ਤੂਫ਼ਾਨ ਆਉਂਦੇ ਹਨ। ਧਰਤੀ ਲਾਗੇ ਪਹੁੰਚ ਕੇ ਇਹ ਕਣ ਧਰਤੀ ਦੇ ਚੁੰਬਕੀ ਖੇਤਰ ਦੇ ਪ੍ਰਭਾਵ ਹੇਠ ਘੁੰਮਣ-ਘੇਰੀਆਂ ਖਾਂਦੇ ਚੁੰਬਕੀ ਧਰੁਵਾਂ ਵਲ ਖਿੱਚੇ ਚਲੇ ਜਾਂਦੇ ਹਨ। ਧਰਤੀ ਦੇ ਵਾਯੂਮੰਡਲ ਦੀਆਂ ਉਪਰਲੀਆਂ ਤਹਿਆਂ ਵਿਚ ਬਿਜਲਈ ਕਰੰਟ ਪੈਦਾ ਹੁੰਦੇ ਹਨ, ਜਿਨ੍ਹਾਂ ਦੇ ਚੁੰਬਕੀ ਪ੍ਰਭਾਵ ਨਾਲ ਤੂਫ਼ਾਨ ਉਤਪੰਨ ਹੁੰਦੇ ਹਨ। ਉੱਤਰ ਧਰੁਵੀ ਜੋਤੀ (Aurora Borealis) ਉਪਰੋਕਤ ਕਿਰਿਆਵਾਂ ਦਾ ਪ੍ਰਤੱਖ ਜੋਤੀਮਾਨ ਰੂਪ ਹੈ।

ਹ. ਪੁ.—ਐਵ. ਐਂਡ. ਸ. ਟ. 13:264; ਐਨ. ਬ੍ਰਿ. 21:560; ਐਨ. ਬ੍ਰਿ. ਮੈ. 17:798; ਐਨ. ਅਮੇ. 26:19.

**ਸੂਰਜ (ਮਿਥਿਹਾਸਕ)** : ਸੰਸਕ੍ਰਿਤ ਭਾਸ਼ਾ ਵਿਚ ਸੂਰਜ ਦੇ ਦਿਨਕਰ, ਦਿਨਪਤੀ, ਭਾਸਕਰ, ਦਿਵਾਪਤੀ, ਸੂਰ ਆਦਿ ਕਈ ਨਾਂ ਮਿਲਦੇ ਹਨ। ਸੂਰਜ ਨੂੰ ਇਸ ਦੀ ਮਾਂ ਦੇ ਨਾਂ ਉੱਤੇ ਆਦਿਤਯ ਜਾਂ ਆਦਿਤੇਯ ਵੀ ਕਿਹਾ ਗਿਆ ਹੈ। ਰਿਗਵੇਦ ਵਿਚ ਇਸ ਦੇ ਪਿਤਾ 'ਦਿਉ' ਕਹੇ ਗਏ ਹਨ।

ਰਿਗਵੇਦ ਦੇ ਮੰਤਰ 1/10/90 ਵਿਚ ਸੂਰਜ ਦਾ ਤਿੰਨਾਂ ਰੂਪਾਂ ਵਿਚ ਸਪੱਸ਼ਟ ਵਰਣਨ ਮਿਲਦਾ ਹੈ। ਉਤ; ਉਤ + ਤਰ = ਉੱਤਰ; ਉਤ + ਤਮ = ਉੱਤਮ। ਸੂਰਜ ਦੀ ਉਸ ਜੋਤੀ ਦਾ ਨਾਂ 'ਉਤ' ਹੈ ਜਿਹੜੀ ਇਸ ਸੰਸਾਰ ਦਾ ਭੌਤਿਕ ਹਨੇਰਾ ਦੂਰ ਕਰਦੀ ਹੈ। ਸੂਰਜ ਦੀ ਉਹ ਜੋਤੀ 'ਉੱਤਰ' ਹੈ ਜਿਹੜੀ ਦੇਵਤਿਆਂ ਦੇ ਦੇਵਰੂਪ ਵਿਚ ਨਿਵਾਸ ਕਰਦੀ ਹੈ। ਪਰ ਇਨ੍ਹਾਂ ਦੋਹਾਂ ਤੋਂ ਵੱਧ ਕੇ ਇਕ ਖ਼ਾਸ ਜੋਤੀ ਹੈ ਜਿਸ ਦਾ ਨਾਂ 'ਉੱਤਮ' ਹੈ। ਇਸ ਸਬੰਧੀ ਰਿਗਵੇਦ ਦਾ ਮੰਤਰ ਇਸ ਤਰ੍ਹਾਂ ਹੈ—

'ਉਦਵਯੰ ਤਮਸਸਪਰੀ ਜਯੋਤਿ: ਪਸ਼ਯੰਤ ਉਤਰੰ।
ਦੇਵੰ ਦੇਵਤ੍ਰਾ ਸੂਰਜ ਮਗਨਮ ਜੋਤਿਰ ਉਤਮੰ'

ਇਸ ਇਕ ਹੀ ਮੰਤਰ ਵਿਚ ਸੂਰਜ ਦੇ ਆਦਿ-ਭੌਤਿਕ, ਆਦਿ-ਦੈਵੀ ਤੇ ਆਦਿ ਆਤਮਕ ਤਿੰਨਾਂ ਹੀ ਰੂਪਾਂ ਵੱਲ ਸੰਕੇਤ ਕੀਤਾ ਗਿਆ ਹੈ।

'ਸੂਰਯਆਤਮਾ ਜਗਤਸਤੁਸਸ਼ਚ' ਦਾ ਭਾਵ ਹੈ ਕਿ ਸੂਰਜ ਦੇਵਤਾ ਚਰ ਤੇ ਅਚਰ ਸਭ ਦੀ ਆਤਮਾ ਹਨ। ਇਥੇ 'ਆਤਮਾ' ਸ਼ਬਦ ਸਾਫ਼-ਸਾਫ਼ ਸੂਰਜ ਦੇ ਪਰਮਤੱਤਵ ਵੱਲ ਨਿਸ਼ਾਨਾ ਰੱਖ ਕੇ ਵਰਤਿਆ ਗਿਆ ਹੈ। ਰਿਗਵੇਦ ਵਿਚ ਸੂਰਜ ਦੇ ਵਰਣਨ ਕਈ ਥਾਈਂ ਸੂਕਤ ਹਨ। ਦੇਵਤਿਆਂ ਵਿਚੋਂ ਸੂਰਜ ਸਭ ਤੋਂ ਵਧੇਰੇ ਸਥੂਲ ਹੈ ਤੇ ਇਸ ਭੌਤਿਕ ਸੂਰਜ ਨਾਲ ਸਭ ਦਾ ਡੂੰਘਾ ਸਬੰਧ ਹੈ।

ਸੂਰਜ ਦੇ ਲੋਤਰਾਂ ਦਾ ਵੀ ਕਈ ਢੰਗਾਂ ਨਾਲ ਵਰਣਨ ਕੀਤਾ ਗਿਆ ਹੈ। ਸੂਰਜ ਦੇਵ ਬਹੁਤ ਦੂਰ ਤਕ ਵੇਖਣ ਵਾਲਾ, ਸਭ ਪ੍ਰਾਣੀਆਂ ਦੇ ਚੰਗੇ ਤੇ ਮੰਦੇ ਕਰਮਾਂ ਨੂੰ ਵੇਖਣ ਵਾਲਾ ਅਤੇ ਸਭ ਨੂੰ ਜਗਾਉਣ ਵਾਲਾ ਹੈ। ਸੂਰਜ ਦੇਵ ਦੇ ਰਥ ਨੂੰ ਘੋੜੇ ਖਿਚਦੇ ਹਨ ਜਾਂ ਇਸ ਵਿਚ ਹਰੇ ਰੰਗ ਦੀਆਂ ਸੱਤ ਘੋੜੀਆਂ ਜੋਤੀਆਂ ਜਾਂਦੀਆਂ ਹਨ। ਸੂਰਜ ਦੇ ਇਸ ਰਥ ਦਾ ਨਿਰਮਾਣ ਵਰੁਣ ਦੇਵਤਾ ਨੇ ਕੀਤਾ ਸੀ।

ਕਿਧਰੇ ਕਿਧਰੇ ਵੇਦਾਂ ਵਿਚ ਸੂਰਜ ਨੂੰ ਆਕਾਸ਼ ਵਿਚ ਉਡਣ ਵਾਲਾ ਪੰਛੀ ਕਿਹਾ ਗਿਆ ਹੈ। ਸੂਰਜ ਦੇਵ ਰੋਗ ਅਤੇ ਭੈੜੇ ਸੁਪਨਿਆਂ ਨੂੰ ਦੂਰ ਕਰਦਾ ਹੈ। ਸਾਰੇ ਪ੍ਰਾਣੀ ਸੂਰਜ ਦੇ ਕਾਰਨ ਹੀ ਜੀਵਨ ਧਾਰ ਰਹੇ ਹਨ।

ਭਾਗਵਤ ਪੁਰਾਣ ਅਨੁਸਾਰ ਭੂ-ਲੋਕ ਤੇ ਦੇਵ-ਲੋਕ ਦੇ ਵਿਚਕਾਰ ਇਕ ਅੰਤਰਿਕਸ਼-ਲੋਕ ਹੈ। ਇਸ ਦੇ ਦਰਮਿਆਨ ਵਿਚ ਠਹਿਰੇ ਹੋਏ ਗ੍ਰਹਿ ਅਤੇ ਨਛੱਤਰਾਂ ਦਾ ਸੁਆਮੀ ਸੂਰਜ ਭਗਵਾਨ ਆਪਣੇ ਤਾਪ ਤੇ ਪ੍ਰਕਾਸ਼ ਨਾਲ ਤਿੰਨਾਂ ਹੀ ਲੋਕਾਂ ਨੂੰ ਗਰਮਾਉਂਦੇ ਤੇ ਪ੍ਰਕਾਸ਼ਮਾਨ ਕਰਦੇ ਹਨ। ਸੂਰਜ ਦੇਵ ਦਕਸ਼ਣਾਇਣ, ਉਤਰਾਇਣ ਤੇ ਮਧਯਮਾਰਗ ਤੋਂ ਕ੍ਰਮ ਨਾਲ ਧੀਮੀ, ਤੇਜ਼ ਤੇ ਸਮਾਨ ਚਾਲ ਚਲਦਾ ਹੈ।

ਜਦ ਸੂਰਜ ਭਗਵਾਨ ਮੇਖ ਜਾਂ ਤੁਲਾ ਰਾਸ਼ੀ ਵਿਚ ਹੁੰਦੇ ਹਨ ਤਾਂ ਦਿਨ ਰਾਤ ਬਰਾਬਰ ਹੁੰਦੇ ਹਨ ਅਤੇ ਜਦ ਬ੍ਰਿਛ, ਮਿਥੁਨ, ਕਰਕ, ਸਿੰਘ ਤੇ ਕੰਨਿਆ ਰਾਸ਼ੀ ਵਿਚ ਹੁੰਦੇ ਹਨ ਤਾਂ ਹਰ ਮਹੀਨੇ ਰਾਤਾਂ ਇਕ ਦੋ ਘੜੀ ਘਟਦੀਆਂ ਜਾਂਦੀਆਂ ਹਨ ਅਤੇ ਇਸੇ ਹਿਸਾਬ ਨਾਲ ਦਿਨ ਇਕ ਇਕ ਘੜੀ ਵਧਦੇ ਜਾਂਦੇ ਹਨ। ਜਦ ਸੂਰਜ ਦੇਵ ਧਨ, ਮਕਰ, ਕੁੰਭ ਤੇ ਮੀਨ ਰਾਸ਼ੀ ਵਿਚ ਹੁੰਦੇ ਹਨ ਤਾਂ ਉਪਰਲੇ ਤੋਂ ਉਲਟ ਹਰ ਮਹੀਨੇ ਰਾਤਾਂ ਇਕ ਇਕ ਘੜੀ ਵਧਦੀਆਂ ਜਾਂਦੀਆਂ ਹਨ ਤੇ ਦਿਨ ਇਕ ਇਕ ਘੜੀ ਘਟਦੇ ਜਾਂਦੇ ਹਨ। ਬਸੰਤ ਪੰਚਮੀ ਦੇ ਲਾਗੇ ਉਤਰਾਇਣ ਸ਼ੁਰੂ ਹੁੰਦਾ ਹੈ ਤੇ ਛੇ ਮਹੀਨੇ ਤਕ ਰਹਿੰਦਾ ਹੈ।

ਸੂਰਜ ਦੀ ਗਤੀ ਅਤੇ ਇਸ ਦੇ ਚੜ੍ਹਨ ਤੇ ਡੁੱਬਣ ਦੇ ਆਧਾਰ ਤੇ ਹੀ ਦਿਨ, ਹਫ਼ਤੇ ਤੇ ਸਾਲਾਂ ਦਾ ਨਾਂ ਰੱਖਿਆ ਜਾਂਦਾ ਹੈ।

ਹ. ਪੁ.—ਰਿਗਵੇਦ; ਭਾਗਵਤ ਪੁਰਾਣ।

**ਸੂਰਜ-ਮੰਡਲ** ( Solar System ) : ਸੂਰਜ-ਮੰਡਲ ਵਿਚ ਸੂਰਜ ਅਤੇ ਉਹ ਸਾਰੇ ਆਕਾਸ਼ੀ ਪਿੰਡ ਸ਼ਾਮਲ ਹਨ ਜੋ ਸੂਰਜ ਦੀ ਗੁਰੂਤਵੀ ਖਿੱਚ ਵਿਚ ਬੱਧੇ ਹੋਏ, ਬੰਦ ਆਰਬਿਟਾਂ ਵਿਚ ਸੂਰਜ ਦੁਆਲੇ ਪਰਿਕਰਮਾਂ ਕਰ ਰਹੇ ਹਨ। ਇਸ ਨੂੰ ਸੂਰਜ-ਪਰਿਵਾਰ ਵੀ ਕਹਿੰਦੇ ਹਨ। ਸੂਰਜ ਇਸ ਪਰਿਵਾਰ ਦਾ ਇਕ ਵਿਲੱਖਣ ਤਾਰਾ ਹੈ। ਬਾਕੀ ਇਸ ਵਿਚ ਮੁੱਖ ਗ੍ਰਹਿ, ਲਘੂ ਗ੍ਰਹਿ, ਉਪ-ਗ੍ਰਹਿ (satellites or moons), ਧੂਮਕੇਤੂ ਜਾਂ ਬੋਦੀ ਵਾਲੇ ਤਾਰੇ (comets), ਟੁਟਦੇ ਤਾਰੇ ਜਾਂ ਉਲਕਾਵਾਂ ਅਤੇ ਅੰਤਰਗ੍ਰਹੀ ਧੂੜ ਦੇ ਬੱਦਲ (clouds of interplanetary dust) ਸ਼ਾਮਲ ਹਨ। ਟੁਟਦੇ ਤਾਰਿਆਂ ਜਾਂ ਉਲਕਾਵਾਂ ਨੂੰ ਛੱਡ ਕੇ ਇਨ੍ਹਾਂ ਸਭ ਆਕਾਸ਼ੀ ਪਿੰਡਾਂ ਦੀ ਰੌਸ਼ਨੀ ਦਾ ਮੂਲ ਸੋਮਾ ਸੂਰਜ ਹੈ। ਸੂਰਜ ਦੁਆਲੇ ਪਰਿਕ੍ਰਮਣਸ਼ੀਲ ਹੁੰਦੇ ਹੋਏ ਵੀ ਇਹ ਜ਼ਰੂਰੀ ਨਹੀਂ ਕਿ ਇਹ ਸਾਰੇ ਪਿੰਡ ਕਿਸੇ ਸਮੇਂ ਸੂਰਜ ਦਾ ਅੰਗ ਸਨ ਅਤੇ ਹੁਣ ਇਸ ਨਾਲੋਂ ਟੁੱਟ ਕੇ ਵੱਖ ਹੋ ਗਏ ਹਨ। ਮੁੱਖ ਗ੍ਰਹਿ, ਆਵਰਤੀ ਬੋਦੀ ਵਾਲੇ ਤਾਰੇ, ਲਘੂ-ਗ੍ਰਹਿ ਅਤੇ ਉਲਕਾਵਾਂ ਦੇ ਝੁੰਡ ਸੂਰਜ ਦੁਆਲੇ ਇਲਿਪਸੀ ਅਕਾਰ ਦੇ ਗ੍ਰਹਿ-ਪਥਾਂ ਵਿਚ ਪਰਿਕਰਮਾ ਕਰ ਰਹੇ ਹਨ। ਇਸੇ ਤਰ੍ਹਾਂ ਉਪ-ਗ੍ਰਹਿ ਆਪੋ ਆਪਣੇ ਮੂਲ ਗ੍ਰਹਿਆਂ ਦੁਆਲੇ ਪਰਿਕਰਮਾ ਕਰ ਰਹੇ ਹਨ ਅਤੇ ਇਨ੍ਹਾਂ ਸਭ ਵਿਚ ਰੱਸ਼ਨੀ ਸੂਰਜ ਦੇ ਪਰਾਵਰਤਿਤ ਪ੍ਰਕਾਸ਼ ਕਾਰਨ ਹੈ।

ਗ੍ਰਹਿ–ਗ੍ਰਹਿ ਤੋਂ ਆਮ ਭਾਵ ਹੈ ਸਦਾ ਭੌਂਦੇ ਰਹਿਣ ਵਾਲੀ ਵਸਤੂ ਅਤੇ ਇਹੋ ਆਕਾਸ਼ੀ ਗ੍ਰਹਿਆਂ ਦੀ ਖ਼ਾਸ ਵਿਸ਼ੇਸ਼ਤਾ ਹੈ। ਰਾਤ ਨੂੰ ਆਕਾਸ਼ ਉਪਰ ਸਰਸਰੀ ਨਜ਼ਰ ਮਾਰਿਆਂ ਤਾਰੇ ਅਤੇ ਗ੍ਰਹਿ ਵਿਚ ਕੋਈ ਫ਼ਰਕ ਪਤਾ ਨਹੀਂ ਲਗਦਾ, ਪਰ ਧਿਆਨ ਨਾਲ ਵੇਖਿਆਂ ਪਤਾ ਲਗਦਾ ਹੈ ਕਿ ਜਿਥੇ ਤਾਰੇ ਦੀ ਸਥਿਤੀ ਰੋਜ਼ ਰਾਤ ਨੂੰ ਇੱਕ ਹੀ ਮਹਿਸੂਸ ਹੁੰਦੀ ਹੈ ਜਦੋਂ ਕਿ ਗ੍ਰਹਿ ਦੀ ਸਥਿਤੀ ਬਦਲਦੀ ਰਹਿੰਦੀ ਹੈ। ਤਾਰਿਆਂ ਅਤੇ ਗ੍ਰਹਿਆਂ ਦੀ ਪੁਲਾੜ ਵਿਚ ਗਤੀ ਬਿਲਕੁਲ ਵੱਖਰੀ ਹੈ। ਗ੍ਰਹਿ ਦੀ ਪਛਾਣ ਦਾ ਇਕ ਢੰਗ ਇਹ ਵੀ ਹੈ ਕਿ ਗ੍ਰਹਿ ਪ੍ਰਕਾਸ਼ ਵਿਚ ਤਾਰਿਆਂ ਦੇ ਪ੍ਰਕਾਸ਼ ਵਾਂਗ ਟਿਮਟਿਮਾਹਟ (flicker) ਨਹੀਂ ਹੁੰਦੀ, ਸਮਾਨਤਾ ਹੁੰਦੀ ਹੈ ਪਰ ਸ਼ਰਤ ਇਹ ਹੈ ਕਿ ਗ੍ਰਹਿ ਦੀ ਸਥਿਤੀ ਦਿਸ-ਹੱਦੇ

(horizon) ਦੇ ਨੇੜੇ ਨਾ ਹੋਵੇ । ਸਭ ਤੋਂ ਬਾਹਰਲੇ ਤਿੰਨਾਂ ਗ੍ਰਹਿਆਂ ਯੂਰੇਨਸ, ਨੈਪਟਿਊਨ ਅਤੇ ਪਲੂਟੋ ਨੂੰ ਛੱਡ ਕੇ ਬਾਕੀ ਸਭ ਗ੍ਰਹਿ ਆਮ ਤਾਰਿਆਂ ਨਾਲੋਂ ਵਧੇਰੇ ਚਮਕਦੇ ਹਨ । ਪਰ ਕਦੇ ਕਦੇ ਸਭ ਤੋਂ ਵੱਧ ਚਮਕ ਵਾਲੇ ਤਾਰੇ ਸਿਰਿਅਸ ਦੀ ਚਮਕ, ਸਨਿੱਚਰ ਅਤੇ ਬੁੱਧ ਦੀ ਚਮਕ ਨੂੰ ਮਾਤ ਪਾ ਦਿੰਦੀ ਹੈ । ਦੂਰਬੀਨ ਵਿਚੋਂ ਵੇਖਿਆਂ ਗ੍ਰਹਿ ਦੀ ਟਿੱਕੀ ਸਾਫ਼ ਨਜ਼ਰ ਆਉਂਦੀ ਹੈ, ਪਰ ਤਾਰਿਆਂ ਦੀ ਟਿੱਕੀ ਨਜ਼ਰ ਨਹੀਂ ਆਉਂਦੀ ।

**ਲਘੂ-ਗ੍ਰਹਿ ਜਾਂ ਸੂਖਮ ਗ੍ਰਹਿ ( Asteroids )**–ਹੁਣ ਤਕ ਕੋਈ 1,600 ਲਘੂ ਗ੍ਰਹਿ ਲੱਭੇ ਜਾ ਚੁੱਕੇ ਹਨ । ਗ੍ਰਹਿਆਂ ਵਰਗੀ ਬਣਤਰ ਵਾਲੇ ਇਹ ਛੋਟੇ ਛੋਟੇ ਆਕਾਸ਼ੀ ਪਿੰਡ ਸਨਿੱਚਰ ਅਤੇ ਬ੍ਰਹਸਪਤ ਦੇ ਗ੍ਰਹਿ-ਪਥਾਂ ਵਿਚਾਲੇ ਸੂਰਜ ਦੇ ਇਰਦ-ਗਿਰਦ ਪਰਿਕਰਮਾ ਕਰ ਰਹੇ ਹਨ । ਅਨੁਮਾਨ ਹੈ ਕਿ ਪਹਿਲਾਂ ਸਨਿੱਚਰ ਅਤੇ ਬ੍ਰਹਸਪਤ ਦੇ ਦਰਮਿਆਨ ਇਕ ਹੋਰ ਗ੍ਰਹਿ ਸੀ, ਜਿਸ ਦੇ ਕਿਸੇ ਕਾਰਨ ਕਈ ਖੰਡ ਹੋ ਗਏ ਅਤੇ ਲਘੂ-ਗ੍ਰਹਿ ਬਣ ਗਏ । ਇਨ੍ਹਾਂ ਦੀ ਰੋਸ਼ਨੀ ਵੀ ਆਪਣੀ ਨਹੀਂ, ਇਹ ਸੂਰਜ ਦਾ ਪਰਾਵਰਤਿਤ ਪ੍ਰਕਾਸ਼ ਹੈ । ਇਨ੍ਹਾਂ ਦਾ ਵਿਆਸ 800 ਕਿ. ਮੀ. ਤੋਂ ਲੈ ਕੇ 1 ਕਿ. ਮੀ. ਜਾਂ ਇਸ ਤੋਂ ਵੀ ਘੱਟ ਹੋ ਸਕਦਾ ਹੈ । ਇਨ੍ਹਾਂ ਦਾ ਕੁੱਲ ਪੁੰਜ ਧਰਤੀ ਦੇ ਪੁੰਜ ਦਾ 1/3,000ਵਾਂ ਭਾਗ ਹੈ ।

**ਬੋਦੀ ਵਾਲੇ ਤਾਰੇ**–ਥੋੜ੍ਹੇ ਪੁੰਜ ਅਤੇ ਬਹੁਤ ਪਸਰੀ ਹੋਈ ( highly diffused ) ਗੈਸ ਅਤੇ ਧੂੜ ਦੇ ਗਰੁੱਪ ਹਨ ਜੋ ਇਕ ਚਮਕੀਲੇ ਨਿਊਕਲੀਅਸ ਦੁਆਲੇ ਜੁੜੇ ਹੋਏ ਹਨ । ਨਿਊਕਲੀਅਸ ਵਾਲੇ ਭਾਗ ਨੂੰ ਬੋਦੀ (coma) ਜਾਂ ਪੂਛ ਕਹਿੰਦੇ ਹਨ ਕਿਉਂਕਿ ਇਸ ਦੀ ਸ਼ਕਲ ਲੰਬੀ ਨੇਬੂਲਾਨੁਮਾ ਹੁੰਦੀ ਹੈ । ਬੋਦੀ ਵਾਲੇ ਤਾਰੇ ਬਹੁਤ ਘੱਟ ਅਜਿਹੇ ਹਨ ਜੋ ਦੂਰਬੀਨ ਦੀ ਮਦਦ ਬਿਨਾਂ ਵੀ ਵੇਖੇ ਜਾ ਸਕਦੇ ਹੋਣ । ਇਨ੍ਹਾਂ ਦੇ ਪਰਿਕ੍ਰਮਣ-ਪਥ ਬਾਕੀ ਗ੍ਰਹਿਆਂ ਦੇ ਪਰਿਕ੍ਰਮਣ ਪਥ ਨਾਲੋਂ ਘੱਟ ਗੋਲਾਕਾਰ ਅਤੇ ਵਧੇਰੇ ਲੰਬੂਤਰੇ ਹੁੰਦੇ ਹਨ । ਇਨ੍ਹਾਂ ਦੇ ਗ੍ਰਹਿ ਪਥ ਇਕਲਿਪਟਿਕ ਨਾਲ ਕੋਈ ਵੀ ਕੋਣ ਬਣਾ ਸਕਦੇ ਹਨ । ਇਹ 100 ਸਾਲ ਜਾਂ ਇਸ ਤੋਂ ਘੱਟ ਆਵਰਤ-ਕਾਲ ਦੇ ਬੋਦੀ ਵਾਲੇ ਤਾਰੇ ਆਮ ਤੌਰ ਤੇ ਇਕਲਿਪਟਿਕ ਨਾਲ ਦਰਮਿਆਨਾ ਜਿਹਾ ਕੋਣ ਬਣਾ ਕੇ ਪਰਿਕਰਮਾ ਕਰਦੇ ਹਨ । ਹੈਲੇ ਦਾ ਬੋਦੀ ਵਾਲਾ ਤਾਰਾ (Halle's comet) ਵਿਪਰੀਤ ਗਤੀ (retrograde motion) ਵੀ ਕਰਦਾ ਹੈ ਅਤੇ ਕੁਝ ਬੋਦੀ ਵਾਲੇ ਤਾਰੇ ਅਜਿਹੇ ਵੀ ਹਨ ਜਿਨ੍ਹਾਂ ਦੇ ਗ੍ਰਹਿ-ਪਥ ਲਗਭਗ ਗੋਲਾਕਾਰ ਹਨ ।

**ਉਲਕਾਵਾਂ ਜਾਂ ਟੁੱਟਦੇ ਤਾਰੇ**–ਕਈ ਵਾਰੀ ਰਾਤ ਨੂੰ ਅਸਮਾਨ ਵਿਚ ਅਚਾਨਕ ਹੀ ਰੋਸ਼ਨੀ ਦੀ ਲੀਕ ਜਿਹੀ ਬਣਦੀ ਹੈ ਜਿਸ ਨੂੰ ਆਮ ਤੌਰ ਤੇ ਤਾਰੇ ਦਾ ਟੁੱਟਣਾ ਕਿਹਾ ਜਾਂਦਾ ਹੈ । ਅਸਲ ਵਿਚ ਇਹ ਰੇਤ ਦੇ ਕਿਣਕੇ ਜਾਂ ਮਟਰ ਦੇ ਦਾਣੇ ਜੇ ਅਕਾਰ ਦੇ ਪਦਾਰਥ ਹਨ ਜੋ ਸੂਰਜ ਦੁਆਲੇ ਬੇਤਰਤੀਬੇ ਜਿਹੇ ਪਰਕਰਮਾ ਕਰ ਰਹੇ ਹਨ । ਉਂਜ ਇਨ੍ਹਾਂ ਦਾ ਆਪਣਾ ਪ੍ਰਕਾਸ਼ ਕੋਈ ਨਹੀਂ ਪਰ ਜਦੋਂ ਇਹ ਕਿਸੇ ਆਕਾਸ਼ੀ ਪਿੰਡ ਕੋਲੋਂ ਦੀ ਲੰਘਦੇ ਹਨ ਤਾਂ ਥੋੜ੍ਹਾ ਪੁੰਜ ਹੋਣ ਕਰਕੇ ਇਕਦਮ ਗੁਰੂਤਵੀ ਖਿੱਚ ਦੇ ਅਸਰ ਹੇਠ ਉਸ ਆਕਾਸ਼ੀ ਪਿੰਡ ਵਲ ਖਿੱਚੇ ਜਾਂਦੇ ਹਨ । ਇਸੇ ਤਰ੍ਹਾਂ ਜਦੋਂ ਇਹ ਧਰਤੀ ਦੇ ਵਾਯੂਮੰਡਲ ਵਿਚ ਆ ਜਾਂਦੇ ਹਨ ਤਾਂ ਰਗੜ ਨਾਲ ਗਰਮ ਹੋ ਕੇ ਚਮਕ ਉਠਦੇ ਹਨ ਅਤੇ ਵੇਖਣ ਵਿਚ ਰੋਸ਼ਨੀ ਦੀ ਲਕੀਰ ਜਿਹੀ ਨਜ਼ਰ ਆਉਂਦੀ ਹੈ । ਉਲਕਾਵਾਂ ਦੀ ਆਯੂ ਬਹੁਤ ਘੱਟ ਹੁੰਦੀ ਹੈ ਕਿਉਂਕਿ ਇਨ੍ਹਾਂ ਦਾ ਪਦਾਰਥ ਗਰਮ ਹੋ ਕੇ ਝੱਟ ਹੀ ਖਾਰਜ ਹੋ ਜਾਂਦਾ ਹੈ । ਧਰਤੀ ਤੋਂ ਕੋਈ 95 ਕਿ. ਮੀ. ਦੀ ਉਚਾਈ ਉਪਰ ਉਲਕਾਵਾਂ ਮਿਟ ਜਾਂਦੀਆਂ ਹਨ । ਕਈ ਵਾਰੀ ਇਸ ਤਰ੍ਹਾਂ ਵੀ ਹੁੰਦਾ ਹੈ ਕਿ ਬਹੁਤ ਵੱਡੇ ਵੱਡੇ ਟੁਕੜੇ ਧਰਤੀ ਤੇ ਆ ਡਿਗਦੇ ਹਨ ਜਿਨ੍ਹਾਂ ਨੂੰ ਉਲਕਾ-ਖੰਡ (meteorites) ਕਿਹਾ ਜਾਂਦਾ ਹੈ ।

ਕਈ ਵਾਰੀ ਉਲਕਾਵਾਂ ਦੇ ਝੁੰਡਾਂ ਦੇ ਝੁੰਡ ਹੀ ਧਰਤੀ ਦੇ ਵਾਯੂਮੰਡਲ ਵਿਚੋਂ ਦੀ ਲੰਘਦੇ ਹਨ ਅਤੇ ਰੋਸ਼ਨੀ ਹੀ ਰੋਸ਼ਨੀ ਹੋ ਜਾਂਦੀ ਹੈ । ਇਸ ਨੂੰ ਉਲਕਾ-ਵਰਖਾ (meteor shower) ਕਹਿੰਦੇ ਹਨ । ਉਲਕਾ-ਵਰਖਾ ਦੀ ਸਥਿਤੀ ਬਹੁਤ ਹੀ ਘੱਟ ਵੇਖਣ ਵਿਚ ਆਈ ਹੈ । ਉਲਕਾ-ਝੁੰਡ ਦੀ ਬਣਤਰ ਬਹੁਤ ਹੱਦ ਤਕ ਬੋਦੀ ਵਾਲੇ ਤਾਰੇ ਦੀ ਬਣਤਰ ਨਾਲ ਮੇਲ ਖਾਂਦੀ ਹੈ । ਇਸੇ ਲਈ ਅਨੁਮਾਨ ਹੈ ਕਿ ਕਿਸੇ ਬੋਦੀ ਵਾਲੇ ਤਾਰੇ ਦੇ ਖੇਰੂੰ ਖੇਰੂੰ ਹੋਣ ਨਾਲ ਜੋ ਮਲਬਾ ਪਿਛੇ ਰਹਿ ਜਾਂਦਾ ਹੈ, ਉਹੀ ਉਲਕਾ-ਝੁੰਡ ਹੋ ਸਕਦਾ ਹੈ ।

**ਅੰਤਰਗ੍ਰਹੀ ਧੂੜ**–ਕਈ ਵਾਰੀ ਸੂਰਜ ਛੁਪਣ ਤੋਂ ਬਾਅਦ ਪੱਛਮੀ ਦਿਸ-ਹੱਦੇ ਤੋਂ ਉਪਰ ਅਤੇ ਸੂਰਜ ਛੁਪਣ ਤੋਂ ਪਹਿਲਾਂ ਪੂਰਬੀ ਦਿਸ-ਹੱਦੇ ਤੋਂ ਉਪਰ ਤਿਕੋਨੇ ਜਿਹੇ ਅਕਾਰ ਦੀ ਰੌਸ਼ਨੀ ਨਜ਼ਰ ਆਉਂਦੀ ਹੈ ਜਿਸ ਨੂੰ ਰਾਸ਼ੀ-ਚੱਕਰ ਪ੍ਰਕਾਸ਼ (zodiacal light) ਕਹਿੰਦੇ ਹਨ । ਇਹ ਪ੍ਰਕਾਸ਼ ਇਕਲਿਪਟਿਕ ਦੇ ਸਮਤਲ ਵਿਚ ਸੂਰਜ ਦੇ ਆਲੇ ਦੁਆਲੇ ਕੁਝ ਧੂੜ ਦੇ ਕਿਣਕਿਆਂ ਤੋਂ ਪਰਾਵਰਤਿਤ ਹੋਇਆ ਹੁੰਦਾ ਹੈ । ਪ੍ਰਕਾਸ਼ ਦਾ ਮੂਲ ਸੋਮਾ ਸੂਰਜ ਹੈ । ਰਾਤ ਨੂੰ ਸੂਰਜ ਦੀ ਦਿਸ਼ਾ ਤੋਂ ਬਿਲਕੁਲ ਉਲਟ ਦਿਸ਼ਾ ਵਿਚ ਅਸਮਾਨ ਵਿਚ ਪ੍ਰਕਾਸ਼ ਦਾ ਧੁੰਧਲਾ ਜਿਹਾ ਟੁਕੜਾ ਨਜ਼ਰ ਆਉਂਦਾ ਹੈ, ਜਿਸ ਨੂੰ ਵਿਪਰੀਤ-ਚਮਕ ਕਹਿੰਦੇ ਹਨ । ਇਹ ਵੀ ਅੰਤਰਗ੍ਰਹੀ ਧੂੜ ਤੋਂ ਉਤਪੰਨ ਹੋਣ ਵਾਲੀ ਇਕ ਅਸਚਰਜ ਘਟਨਾ ਹੈ ।

**ਉਪ-ਗ੍ਰਹਿ**–ਉਪ-ਗ੍ਰਹਿ ਅਜਿਹੇ ਆਕਾਸ਼ੀ ਪਿੰਡ ਹਨ ਜੋ ਕਿਸੇ ਪ੍ਰਮੁੱਖ-ਗ੍ਰਹਿ ਦੇ ਦੁਆਲੇ ਪਰਿਕਰਮਾ ਕਰ ਰਹੇ ਹਨ ਜਿਵੇਂ ਚੰਦਰਮਾ ਧਰਤੀ ਦਾ ਉਪ-ਗ੍ਰਹਿ ਹੈ । ਇਨ੍ਹਾਂ ਦੀ ਬਣਤਰ ਗ੍ਰਹਿਆਂ ਨਾਲੋਂ ਬਹੁਤੀ ਭਿੰਨ ਨਹੀਂ । ਸਿਰਫ਼ ਇਹ ਆਪਣੇ ਪੁਲਾੜ ਵਿਚ ਭਿੰਨ ਗਤੀ ਤੋਂ ਹੀ ਪਛਾਣੇ ਜਾਂਦੇ ਹਨ । ਅਜੇ ਤਕ ਬੁੱਧ, ਸ਼ੁੱਕਰ ਅਤੇ ਪਲੂਟੋ ਦਾ ਕੋਈ ਵੀ ਉਪ-ਗ੍ਰਹਿ ਪਤਾ ਨਹੀਂ ਲਗ ਸਕਿਆ । ਧਰਤੀ ਦਾ 1, ਮੰਗਲ ਦੇ 2, ਬ੍ਰਹਸਪਤ ਦੇ 12, ਸਨਿੱਚਰ ਦੇ 9, ਯੂਰੇਨਸ ਦੇ 5 ਅਤੇ ਨੈਪਟਿਊਨ ਦੇ 2 ਉਪ-ਗ੍ਰਹਿ ਹਨ । ਕਈ ਉਪ-ਗ੍ਰਹਿਆਂ ਦਾ ਵਿਆਸ ਬਹੁਤ ਛੋਟਾ ਅਰਥਾਤ ਸਿਰਫ਼ ਕੁੱਲ 2 ਕਿ. ਮੀ. ਹੀ ਹੁੰਦਾ ਹੈ, ਪ੍ਰੰਤੂ ਕਈਆਂ ਦਾ ਅਕਾਰ ਬੁੱਧ ਅਤੇ ਮੰਗਲ ਜਿੰਨਾ ਹੈ ਜਿਵੇਂ ਕਿ ਬ੍ਰਹਸਪਤ ਦੇ ਚਸ਼ਕਧਾਰਕ (Ganymede) ਅਤੇ ਚਤੁਰਥੰਮ ਗਰੂ (Callisto) ਦਾ, ਸਨਿੱਚਰ ਦੇ ਟਾਈਟੇਨ ਦਾ ਅਤੇ ਨੈਪਟਿਊਨ ਦੇ ਟਰਾਈਟਨ (Triton) ਦਾ । ਇਨ੍ਹਾਂ ਦਾ ਵਿਆਸ ਲਗਭਗ 5,630 ਕਿ. ਮੀ. ਹੈ ।

ਸੂਰਜ-ਪਰਿਵਾਰ ਦੇ ਉਪਰ ਦਿੱਤੇ ਮੈਂਬਰਾਂ ਤੋਂ ਇਲਾਵਾ ਕਈ ਵਾਰੀ ਇਸ ਵਿਚ ਕੁਝ ਆਰਜ਼ੀ ਤੌਰ ਤੇ ਮਹਿਮਾਨ ਵੀ ਆ ਜਾਂਦੇ ਹਨ । ਇਨ੍ਹਾਂ ਵਿਚ ਕੁਝ ਬੋਦੀ ਵਾਲੇ ਤਾਰੇ ਹਨ ਜੋ ਸੂਰਜ-ਪਰਿਵਾਰ ਦੇ ਘੇਰੇ ਵਿਚ ਪ੍ਰਵੇਸ਼ ਕਰਕੇ ਪੈਰਾਬੋਲੱਈ ਪਥ ਬਣਾਉਂਦੇ ਹੋਏ ਝਲਕ ਜਿਹੀ ਦਿਖਾ ਕੇ ਸਦਾ ਲਈ ਅਲੋਪ ਹੋ ਜਾਂਦੇ ਹਨ । ਇਸੇ ਤਰ੍ਹਾਂ ਕਈ ਉਲਕਾਵਾਂ ਵੀ ਵੇਖੀਆਂ ਗਈਆਂ ਹਨ ਜੋ ਬਾਹਰਲੇ ਪੁਲਾੜ ਵਿਚੋਂ ਸੂਰਜ-ਪਰਿਵਾਰ ਵਿਚ ਅਚਾਨਕ ਆਉਂਦੀਆਂ ਹਨ ਅਤੇ ਇਨ੍ਹਾਂ ਦਾ ਨਿਸ਼ਚਿਤ ਗ੍ਰਹਿ-ਪਥ ਨਹੀਂ ਹੈ । ਇਨ੍ਹਾਂ ਨੂੰ ਇੱਕਾ-ਦੁੱਕਾ ਉਲਕਾਵਾਂ (sporadic meteors) ਕਹਿੰਦੇ ਹਨ । ਇਨ੍ਹਾਂ ਦੋਹਾਂ ਕਿਸਮਾਂ ਨੂੰ ਛੱਡ ਕੇ ਸੂਰਜ-ਪਰਿਵਾਰ ਦੇ ਬਾਕੀ ਸਭ ਮੈਂਬਰ ਆਵਰਤੀ ਹਨ ਅਤੇ ਆਪੋ ਆਪਣੇ ਪਥ ਦੇ ਕਿਸੇ ਵੀ ਬਿੰਦੂ ਉਪਰ ਇਕ ਨਿਸ਼ਚਿਤ ਸਮੇਂ ਉਪਰੰਤ ਜ਼ਰੂਰ ਮੁੜ ਆਉਂਦੇ ਹਨ ।

ਇਕਲਿਪਟਿਕ ਦੇ ਉਤਰੀ ਧਰੁਵ ਤੋਂ ਵੇਖਿਆਂ ਸੂਰਜ-ਪਰਿਵਾਰ ਦੇ ਸਾਰੇ ਗ੍ਰਹਿ ਸੂਰਜ ਦੇ ਦੁਆਲੇ ਘੜੀ ਦੀਆਂ ਸੂਈਆਂ ਤੋਂ ਉਲਟ

## ਸੂਰਜ-ਮੰਡਲ ਦੇ ਪਿੰਡਾਂ ਦਾ ਤੁਲਨਾਤਮਕ ਅਧਿਐਨ

| | ਪੁੰਜ (ਇਕਾਈ ਧਰਤੀ ਦਾ ਪੁੰਜ) | ਭੂ-ਮੱਧ ਰੇਖੀ ਅਰਧ-ਵਿਆਸ (ਇਕਾਈ : ਧਰਤੀ ਦਾ ਭੂ-ਮੱਧ ਰੇਖੀ ਅਰਧ-ਵਿਆਸ) | ਔਸਤ ਘਣਤਾ (ਗ੍ਰਾ. ਸੈਂ. ਮੀ.$^{3}$) | ਉਪ-ਗ੍ਰਹਿਆਂ ਦੀ ਗਿਣਤੀ | ਸੂਰਜ ਤੋਂ ਦੂਰੀ (ਖਗੋਲੀ ਇਕਾਈਆਂ) ਅਸਲ | ਸੂਰਜ ਤੋਂ ਦੂਰੀ (ਖਗੋਲੀ ਇਕਾਈਆਂ) ਬੋਡ ਦਾ ਨਿਯਮ | ਸਤ੍ਹਾ ਤਾਪਮਾਨ (°K) |
|---|---|---|---|---|---|---|---|
| ਸੂਰਜ | 332,945.6 | 109.2 | 1.4 | — | — | — | 4,700—6,000 |
| ਬੁੱਧ | 0.056 | 0.382 | 5.50 | 0 | 0.3871 | 0.4 | 900 ? |
| ਸ਼ੁੱਕਰ | 0.815 | 0.9489 | 5.25 | 0 | 0.7233 | 0.7 | 725 |
| ਧਰਤੀ | 1.000 | 1.000 | 5.52 | 1 | 1.0000 | 1.0 | 290 |
| ਮੰਗਲ | 0.1074 | 0.5327 | 3.94 | 2 | 1.5237 | 1.6 | 230 |
| ਲਘੂ ਗ੍ਰਹਿ (ਔਸਤ) | < 0.0003 | < 0.060 | < 7.9 | — | 2.7 | 2.8 | — |
| ਬ੍ਰਹਸਪਤ | 317.881 | 11.20 | 1.33 | 12 | 5.2026 | 5.2 | 150 ? |
| ਸ਼ਨਿੱਚਰ | 95.168 | 9.38 | 0.72 | 10 | 9.5388 | 10.0 | 95 ? |
| ਯੂਰੇਨਸ | 14.602 | 4.23 | 1.10 | 5 | 19.182 | 19.6 | 90 ? |
| ਨੈਪਚਿਊਨ | 17.251 | 3.95 | 1.57 | 2 | 30.058 | (38.8) | 80 ? |
| ਪਲੂਟੋ | 0.095-0.1* | 0.5 ? | ? | 0 | 39.4 | (77.2) | 60 ? |
| ਹੈਲੇ ਦਾ ਬੋਦੀ ਵਾਲਾ ਤਾਰਾ (ਸਭ ਤੋਂ ਵੱਡਾ) | > 10$^{-9}$ | < 0.003 | — | — | 17.95 ** | — | — |

* ਇਸ ਦਾ ਮਾਨ 1970 ਵਿਚ ਆਂਕੜਿਆਂ ਦੇ ਗੁਣਾਂ ਦੁਆਰਾ ਘਟਾ ਦਿੱਤਾ ਗਿਆ, ਪਰੰਤੂ ਇਸ ਦੀ ਘਣਤਾ (ਲਗਭਗ 5.5) ਲਈ ਪੁੰਜ ਧਰਤੀ ਦੇ ਪੁੰਜ ਦਾ ਲਗਭਗ 0.03 ਹੋਣਾ ਲੋੜੀਂਦਾ ਹੈ।

** ਔਸਤ

ਅਰਥਾਤ ਪੱਛਮ ਤੋਂ ਪੂਰਬ ਦਿਸ਼ਾ ਵਿਚ ਪਰਕਰਮਾ ਕਰ ਰਹੇ ਹਨ। ਇਨ੍ਹਾਂ ਸਭ ਦੇ ਪਰਿਕ੍ਰਮਣ-ਪਥ ਦਾ ਸਮਤਲ ਇਕੋ ਹੀ ਹੈ ਜੋ ਕਿ ਧਰਤੀ ਦੇ ਪਰਿਕ੍ਰਮਣ-ਪਥ ਦਾ ਸਮਤਲ ਹੈ, ਅਰਥਾਤ ਇਕਲਿਪਟਿਕ ਦਾ ਸਮਤਲ ਹੈ। ਬੁੱਧ ਅਤੇ ਪਲੂਟੋ ਨੂੰ ਛੱਡ ਕੇ ਬਾਕੀ ਸਭ ਦੇ ਪਰਿਕ੍ਰਮਣ-ਪਥ ਲਗਭਗ ਗੋਲਾਕਾਰ ਹਨ। ਲਘੂ-ਗ੍ਰਹਿ ਵੀ ਇਸੇ ਦਿਸ਼ਾ ਵਿਚ ਪਰਕਰਮਾ ਕਰਦੇ ਹਨ। ਕੁਝ ਉਪ-ਗ੍ਰਹਿਆਂ ਨੂੰ ਛੱਡ ਕੇ ਬਾਕੀ ਸਾਰੇ ਉਪ-ਗ੍ਰਹਿ ਵੀ ਆਪੋ ਆਪਣੇ ਗ੍ਰਹਿਆਂ ਦੁਆਲੇ ਇਸੇ ਦਿਸ਼ਾ ਵਿਚ ਪਰਿਕ੍ਰਮਣਸ਼ੀਲ ਹਨ। ਸਿਵਾਏ ਯੂਰੇਨਸ ਦੇ ਬਾਕੀ ਸਾਰੇ ਗ੍ਰਹਿ ਇਸੇ ਦਿਸ਼ਾ ਵਿਚ ਆਪੋ ਆਪਣੇ ਧੁਰੇ ਦੁਆਲੇ ਵੀ ਘੁੰਮ ਰਹੇ ਹਨ। ਸੂਰਜ ਵੀ ਆਪਣੇ ਧੁਰੇ ਦੁਆਲੇ ਇਸੇ ਦਿਸ਼ਾ ਵਿਚ ਘੁੰਮ ਰਿਹਾ ਹੈ ਅਤੇ ਸੂਰਜ ਦੀ ਮੱਧ-ਰੇਖਾ ਦਾ ਸਮਤਲ ਬਹੁਤ ਹੱਦ ਤਕ ਇਕਲਿਪਟਿਕ ਦੇ ਸਮਤਲ ਨਾਲ ਹੀ ਮੇਲ ਖਾਂਦਾ ਹੈ। ਇਸੇ ਨੂੰ ਸੂਰਜ-ਪਰਿਵਾਰ ਦੀ ਗਤੀ ਵਿਚ ਇਕਸੁਰਤਾ ਕਿਹਾ ਜਾਂਦਾ ਹੈ।

**ਸੂਰਜ-ਮੰਡਲ ਦੀ ਪਾਰਿਭਾਸ਼ਿਕ ਸ਼ਬਦਾਵਲੀ**–ਜਿਸ ਅਕਾਰ ਵਿਚ ਗ੍ਰਹਿ ਸੂਰਜ ਦੁਆਲੇ ਪਰਕਰਮਾ ਕਰਦੇ ਹਨ ਉਸ ਨੂੰ ਗ੍ਰਹਿ-ਪਥ ਕਹਿੰਦੇ ਹਨ। ਸਾਰੇ ਗ੍ਰਹਿਆਂ ਦੇ ਗ੍ਰਹਿ-ਪਥ ਇਲਿਪਸੀ ਹਨ। ਇਲਿਪਸ ਦੇ ਇਕ ਫ਼ੋਕਸ ਉਪਰ ਸੂਰਜ ਸਥਿਤ ਹੈ ਅਤੇ ਦੂਜਾ ਫ਼ੋਕਸ ਖ਼ਾਲੀ ਹੈ। (e) ਅਸਮਕੇਂਦਰਤਾ (eccentricity) ਇਨ੍ਹਾਂ ਗ੍ਰਹਿ-ਪਥਾਂ ਦੇ ਲੰਬੂਤਰੇਪਣ (elongation) ਦੀ ਮਾਤਰਾ ਪਰਗਟ ਕਰਦੀ ਹੈ। ਗੋਲ ਚੱਕਰ ਦੀ ਅਸਮਕੇਂਦਰਤਾ, e=0 ਹੁੰਦੀ ਹੈ ਅਤੇ ਵੀਨਸ ਦੀ ਅਸਮਕੇਂਦਰਤਾ 0.0068 ਹੈ। ਪਲੂਟੋ ਦੀ ਅਸਮਕੇਂਦਰਤਾ ਸਭ ਤੋਂ ਵੱਧ e=0.2486 ਹੈ। ਕੁਝ ਬੋਦੀ ਵਾਲੇ ਤਾਰਿਆਂ ਦਾ ਗ੍ਰਹਿ-ਪਥ ਪੈਰਾਬੋਲੱਈ (e=1) ਹੈ ਅਤੇ ਕਈ ਬੋਦੀ ਵਾਲੇ ਤਾਰਿਆਂ ਦਾ ਗ੍ਰਹਿ-ਪਥ ਹਾਈਪਰਬੋਲੱਈ (e >1) ਵੀ ਹੁੰਦਾ ਹੈ।

ਪਰਿਕ੍ਰਮਣ ਦੇ ਦੌਰਾਨ ਹਰ ਗ੍ਰਹਿ ਇਕ ਵਾਰੀ ਸੂਰਜ ਦੇ ਸਭ ਤੋਂ ਨੇੜੇ ਸਥਿਤੀ ਵਿਚ ਹੁੰਦਾ ਹੈ ਜਿਸ ਨੂੰ ਅਭਿਸੂਰਜ ਬਿੰਦੂ (perihelion) ਕਹਿੰਦੇ ਹਨ। ਸੂਰਜ ਤੋਂ ਸਭ ਤੋਂ ਦੁਰੇਡੇ ਬਿੰਦੂ ਵਾਲੀ ਗ੍ਰਹਿ ਦੀ ਸਥਿਤੀ ਨੂੰ ਅਪਸੂਰਜ ਬਿੰਦੂ (aphelion) ਕਹਿੰਦੇ ਹਨ। ਧਰਤੀ ਦਾ ਅਭਿਸੂਰਜ ਬਿੰਦੂ ਹਰ ਸਾਲ 2 ਜਨਵਰੀ ਨੂੰ ਅਤੇ ਅਪਸੂਰਜ ਬਿੰਦੂ 2 ਜੁਲਾਈ ਨੂੰ ਆਉਂਦਾ ਹੈ। ਇਲਿਪਸ ਦੇ ਦੀਰਘ-ਧੁਰੇ ਦੇ ਸਿਰਿਆਂ ਨੂੰ ਦੂਰਾਂਤਿਕ (apsis) ਕਹਿੰਦੇ ਹਨ। ਦੀਰਘ-ਧੁਰੇ ਨੂੰ ਹੀ ਜੇ ਵਧਾ ਕੇ ਦੋਹੀਂ ਪਾਸੀਂ ਖਗੋਲ ਤਕ ਮਿਲਾਇਆ ਜਾਵੇ ਤਾਂ ਇਸ ਰੇਖਾ ਨੂੰ ਦੂਰਾਂਤਿਕ ਰੇਖਾ (apse line) ਕਿਹਾ ਜਾਂਦਾ ਹੈ। ਗ੍ਰਹਿਆਂ ਵਾਂਗ ਉਪ-ਗ੍ਰਹਿ ਵੀ ਇਲਿਪਸੀ ਅਕਾਰ ਦਾ ਪਥ ਬਣਾਉਂਦੇ ਹੋਏ ਆਪੋ ਆਪਣੇ ਮੁੱਖ ਗ੍ਰਹਿਆਂ ਦਾ ਪਰਿਕ੍ਰਮਣ ਕਰਦੇ ਹਨ। ਜਦੋਂ ਇਹ ਧਰਤੀ ਦੇ ਸਭ ਤੋਂ ਨੇੜੇ ਹੁੰਦੇ ਹਨ ਉਸ ਸਥਿਤੀ ਨੂੰ ਪੈਰਿਜੀ (perigee) ਅਤੇ ਜਦੋਂ ਧਰਤੀ ਤੋਂ ਵੱਧ ਤੋਂ ਵੱਧ ਦੂਰ ਹੁੰਦੇ ਹਨ ਉਸ ਸਥਿਤੀ ਨੂੰ ਅੱਪੋਜੀ (apogee) ਕਹਿੰਦੇ ਹਨ।

ਇਕਲਿਪਟਿਕ ਉਹ ਵੱਡਾ ਦਾਇਰਾ ਹੈ ਜਿਸ ਵਿਚ ਧਰਤੀ ਦੇ ਗ੍ਰਹਿ-ਪਥ ਦਾ ਸਮਤਲ ਖਗੋਲ ਨੂੰ ਮਿਲਦਾ ਹੈ। ਜਿਸ ਵੱਡੇ ਦਾਇਰੇ ਵਿਚ ਭੂ-ਮੱਧ ਰੇਖਾ ਦਾ ਸਮਤਲ ਖਗੋਲ ਨੂੰ ਕੱਟਦਾ ਹੈ ਉਸ ਨੂੰ ਖਗੋਲੀ ਮੱਧ-ਰੇਖਾ ਕਹਿੰਦੇ ਹਨ। ਜਿਸ ਬਿੰਦੂ ਉਪਰ ਸੂਰਜ ਆਪਣੀ ਪ੍ਰਤੱਖ ਸਾਲਾਨਾ ਗਤੀ (apparent annual motion) ਦੇ ਦੌਰਾਨ ਖਗੋਲੀ ਮੱਧ-ਰੇਖਾ ਨੂੰ ਦੱਖਣ ਤੋਂ ਉੱਤਰ ਵਲ ਪਾਰ ਕਰਦਾ ਹੈ, ਉਸ ਨੂੰ ਆਰੋਹੀ ਪਾਤ (ascending node) ਕਹਿੰਦੇ ਹਨ ਅਤੇ ਇਹ ਬਸੰਤ-ਵਿਸ਼ੁਵ (vernal equinox) ਅਖਵਾਉਂਦਾ ਹੈ। ਇਸੇ

ਤਰ੍ਹਾਂ ਜਦੋਂ ਸੂਰਜ ਉੱਤਰੀ ਅਰਧ-ਗੋਲੇ ਤੋਂ ਦੱਖਣੀ ਅਰਧ-ਗੋਲੇ ਵਿਚ ਪ੍ਰਵੇਸ਼ ਕਰਦਾ ਹੈ ਅਰਥਾਤ ਖਗੋਲੀ ਮੱਧ-ਰੇਖਾ ਨੂੰ ਉੱਤਰ ਤੋਂ ਦੱਖਣ ਦੀ ਦਿਸ਼ਾ ਵਿਚ ਪਾਰ ਕਰਦਾ ਹੈ, ਉਸ ਨੂੰ ਅਵਰੋਹੀ ਪਾਤ (descending node) ਕਹਿੰਦੇ ਹਨ ਅਤੇ ਇਹ ਪੱਤਝੜ-ਵਿਸ਼ੁਵ (autumnal equinox) ਦਾ ਅਵਸਰ ਹੁੰਦਾ ਹੈ । ਕਰਕ-ਸੰਕ੍ਰਾਂਤੀ (summer solstice) ਉਹ ਅਵਸਰ ਹੁੰਦਾ ਹੈ ਜਦੋਂ ਸੂਰਜ ਉੱਤਰੀ ਅਸਮਾਨਾਂ ਵਿਚ ਸਭ ਤੋਂ ਉੱਚਾ ਹੁੰਦਾ ਹੈ । ਮਕਰ-ਸੰਕ੍ਰਾਂਤੀ ਦੇ ਮੌਕੇ ਤੇ ਸੂਰਜ ਦੱਖਣੀ ਅਸਮਾਨਾਂ ਵਿਚ ਵੱਧ ਤੋਂ ਵੱਧ ਦੱਖਣ ਦੀ ਦਿਸ਼ਾ ਵਿਚ ਹੁੰਦਾ ਹੈ । ਇਨ੍ਹਾਂ ਅਵਸਰਾਂ ਦੀਆਂ ਮਿਤੀਆਂ ਇਹ ਹਨ :

ਬਸੰਤ-ਵਿਸ਼ੁਵ = 21 ਮਾਰਚ ; ਪੱਤਝੜ-ਵਿਸ਼ੁਵ = 23 ਸਤੰਬਰ ; ਕਰਕ-ਸੰਕ੍ਰਾਂਤੀ = 22 ਜੂਨ ; ਮਕਰ-ਸੰਕ੍ਰਾਂਤੀ = 22 ਦਸੰਬਰ ।

ਸੂਰਜ ਦੇ ਦੁਆਲੇ ਇਕ ਪਰਿਕ੍ਰਮਣ ਪੂਰਾ ਕਰਨ ਵਿਚ ਜਿੰਨਾ ਸਮਾਂ ਲਗਦਾ ਹੈ ਉਸ ਨੂੰ ਨਛੱਤਰੀ ਕਾਲ ਕਹਿੰਦੇ ਹਨ । ਧਰਤੀ ਤੋਂ ਵੇਖਿਆਂ ਕਿਸੇ ਗ੍ਰਹਿ ਨੂੰ ਇਕ ਸਨਮੁਖ ਸਥਿਤੀ ਤੋਂ ਦੁਬਾਰਾ ਉਸੇ ਸਨਮੁਖ ਸਥਿਤੀ ਤਕ ਪਹੁੰਚਣ ਲਈ ਜਿੰਨਾ ਸਮਾਂ ਲਗਦਾ ਹੈ ਉਸ ਨੂੰ ਸੰਗਮ-ਕਾਲ ਕਿਹਾ ਜਾਂਦਾ ਹੈ ।

ਜੇਕਰ ਇਕ ਆਕਾਸ਼ੀ ਪਿੰਡ ਦੀ ਪ੍ਰਤੱਖ ਗਤੀ ਧਰਤੀ ਤੋਂ ਵੇਖਿਆਂ ਪੱਛਮ ਤੋਂ ਪੂਰਬ ਦੀ ਦਿਸ਼ਾ ਵਿਚ ਹੋਵੇ ਤਾਂ ਇਸ ਨੂੰ ਸਿੱਧੀ ਗਤੀ ਕਹਿੰਦੇ ਹਨ ਅਤੇ ਜੇ ਪੂਰਬ ਤੋਂ ਪੱਛਮ ਦੀ ਦਿਸ਼ਾ ਵਿਚ ਹੋਵੇ ਤਾਂ ਇਸ ਨੂੰ ਵਿਪਰੀਤ ਗਤੀ ਕਿਹਾ ਜਾਂਦਾ ਹੈ ।

ਉੱਤਰੀ ਖਗੋਲੀ ਧਰੁਵ ਤੋਂ ਵੇਖਿਆਂ ਸਿੱਧੀ ਗਤੀ ਘੜੀ ਦੀਆਂ ਸੂਈਆਂ ਤੋਂ ਉਲਟ ਦਿਸ਼ਾ ਵਿਚ ਅਤੇ ਵਿਪਰੀਤ ਗਤੀ ਘੜੀ ਦੀਆਂ ਸੂਈਆਂ ਦੀ ਦਿਸ਼ਾ ਵਿਚ ਹੁੰਦੀ ਹੈ । ਅਸਲ ਵਿਚ ਸਾਰੇ ਗ੍ਰਹਿਆਂ ਦੀ ਸੂਰਜ ਦੁਆਲੇ ਗਤੀ ਘੜੀ-ਵਿਪਰੀਤ ਦਿਸ਼ਾ ਵਿਚ ਹੈ, ਪਰੰਤੂ ਜਦੋਂ ਧਰਤੀ ਕਿਸੇ ਗ੍ਰਹਿ ਨੂੰ ਪਿੱਛੇ ਛੱਡ ਜਾਂਦੀ ਹੈ ਤਾਂ ਉਸ ਗ੍ਰਹਿ ਦੀ ਗਤੀ ਧਰਤੀ ਦੇ ਸਾਪੇਖੀ ਵਿਪਰੀਤ ਮਹਿਸੂਸ ਹੁੰਦੀ ਹੈ ।

ਜਦੋਂ ਧਰਤੀ ਦੇ ਇਕ ਪਾਸੇ ਸੂਰਜ ਹੋਵੇ ਅਤੇ ਦੂਜੇ ਪਾਸੇ ਕੋਈ ਗ੍ਰਹਿ ਹੋਵੇ ਤਾਂ ਧਰਤੀ, ਸੂਰਜ ਅਤੇ ਗ੍ਰਹਿ ਇਕ ਸਿੱਧੀ ਰੇਖਾ ਉਪਰ ਸਥਿਤ ਹੋਣਗੇ । ਗ੍ਰਹਿ ਦੀ ਇਸ ਸਥਿਤੀ ਨੂੰ ਸਨਮੁਖ-ਸਥਿਤੀ ਕਿਹਾ ਜਾਂਦਾ ਹੈ । ਬੁੱਧ ਅਤੇ ਸ਼ੁੱਕਰ ਕਦੇ ਵੀ ਸਨਮੁਖ-ਸਥਿਤੀ ਵਿਚ ਨਹੀਂ ਆ ਸਕਦੇ । ਇਸ ਸਥਿਤੀ ਵਿਚ ਗ੍ਰਹਿ ਦੀ ਪ੍ਰਤੱਖ ਗਤੀ ਵਿਪਰੀਤ ਹੁੰਦੀ ਹੈ । ਸੂਰਜ ਛੁਪਦੇ ਸਾਰ ਹੀ ਗ੍ਰਹਿ ਦਿਖਾਈ ਦੇਣ ਲੱਗ ਜਾਂਦਾ ਹੈ ਅਤੇ ਲਗਭਗ ਸਾਰੀ ਰਾਤ ਗ੍ਰਹਿ ਨੂੰ ਵੇਖਿਆ ਜਾ ਸਕਦਾ ਹੈ । ਇਸ ਕਰਕੇ ਸਨਮੁਖ-ਸਥਿਤੀ, ਗ੍ਰਹਿ ਦੇ ਅਧਿਐਨ ਲਈ ਲਾਭਦਾਇਕ ਹੈ ।

**ਸੂਰਜ-ਪਰਿਵਾਰ ਦੀ ਉਤਪਤੀ**–ਸੂਰਜ-ਪਰਿਵਾਰ ਦੇ ਮੈਂਬਰਾਂ ਦੀ ਗਤੀ ਵਿਚ ਇੰਨੀ ਇਕਸੁਰਤਾ ਹੈ ਕਿ ਇਸ ਦੇ ਇਕ ਪਰਿਵਾਰ ਹੋਣ ਦੇ ਸਿੱਧਾਂਤ ਵਿਚ ਸ਼ੱਕ ਨਹੀਂ ਕੀਤਾ ਜਾ ਸਕਦਾ । ਇਹ ਹੋ ਹੀ ਨਹੀਂ ਸਕਦਾ ਕਿ ਸੂਰਜ-ਮੰਡਲ ਦੇ ਸਾਰੇ ਮੈਂਬਰ ਇਤਫ਼ਾਕੀਆ ਮੇਲ-ਮੇਲ ਦਾ ਨਤੀਜਾ ਹੋਣ । ਉਂਜ ਵੀ ਸੂਰਜ-ਮੰਡਲ ਦੀ ਪੁਲਾੜ ਵਿਚ ਬਾਕੀ ਆਕਾਸ਼ੀ ਪਿੰਡਾਂ ਨਾਲੋਂ ਆਪਣੀ ਅੱਡਰੀ ਹੋਂਦ ਹੈ । ਪਲੂਟੋ, ਸੂਰਜ-ਮੰਡਲ ਦਾ ਸਭ ਤੋਂ ਦੂਰ ਦਾ ਗ੍ਰਹਿ ਹੈ ਅਤੇ ਪੁਲਾੜ ਵਿਚ ਸੂਰਜ ਨੂੰ ਛੱਡ ਕੇ ਅਗਲੇ ਤਾਰੇ ਦੀ ਦੂਰੀ ਪਲੂਟੋ ਦੀ ਦੂਰੀ ਨਾਲੋਂ 60,000 ਗੁਣਾ ਹੈ । ਇਥੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਸੂਰਜ-ਮੰਡਲ ਦੇ ਮੈਂਬਰਾਂ ਦੀ ਉਤਪਤੀ ਇਕੋ ਸਮੇਂ ਹੀ ਹੋਈ । ਸੂਰਜ-ਮੰਡਲ ਦੀ ਉਤਪਤੀ ਬਾਰੇ ਦੋ ਤਰ੍ਹਾਂ ਦੇ ਸਿੱਧਾਂਤ ਮਸ਼ਹੂਰ ਹਨ ;

(1) ਸੂਰਜ-ਮੰਡਲ ਦਾ ਨਿਯਮਤ ਵਿਕਾਸ ;
(2) ਉਥਲ-ਪੁਥਲ ਨਾਲ ਵਿਕਾਸ ਅਤੇ ਉਤਪਤੀ ।

ਪਹਿਲੇ ਸਿੱਧਾਂਤ ਦੀ ਨੀਂਹ ਫ਼ਰਾਂਸੀਸੀ ਹਿਸਾਬਦਾਨ ਪੀਅਰੀ ਸਾਈਮਨ ਲੈਪਲੇਸ (Pierre Simon Laplace) ਨੇ 1796 ਵਿਚ ਰੱਖੀ । ਲੈਪਲੇਸ ਦਾ ਫ਼ਰਜ਼ੀ ਅਨੁਮਾਨ ਸੀ ਕਿ ਸੂਰਜ-ਮੰਡਲ ਦੀ ਥਾਂ ਪਹਿਲਾਂ ਪਹਿਲ ਇਕ ਨੈਬੂਲਾ ਹੁੰਦਾ ਸੀ ਜੋ ਠੰਢੀ ਗੈਸ ਦਾ ਬਣਿਆ ਹੋਇਆ ਅਤੇ ਡਿਸਕ ਦੇ ਅਕਾਰ ਦਾ ਸੀ । ਨੈਬੂਲਾ ਆਪਣੇ ਹੀ ਕਿਸੇ ਬਿੰਦੂ ਦੁਆਲੇ ਹੌਲੇ ਹੌਲੇ ਘੁੰਮ ਰਿਹਾ ਸੀ ਅਤੇ ਕਾਫ਼ੀ ਪਸਰੀ ਹੋਈ ਹਾਲਤ ਵਿਚ ਸੀ । ਹੌਲੀ ਹੌਲੀ ਇਹ ਆਪਣੇ ਹਿੱਸਿਆਂ ਦੀ ਗੁਰੂਤਵੀ ਖਿੱਚ ਅਧੀਨ ਹੀ ਸੁੰਗੜਨ ਲਗ ਪਿਆ, ਜਿਸ ਨਾਲ ਇਸ ਦੀ ਘੁੰਮਣ ਗਤੀ ਵੀ ਵਧ ਗਈ ਤਾਂ ਕਿ ਇਸ ਦਾ ਕੋਣੀ-ਸੰਵੇਗ ਸੁਰੱਖਿਅਤ ਕਾਇਮ ਰਹਿ ਸਕੇ । ਇਹ ਸਿੱਧ ਕੀਤਾ ਜਾ ਸਕਦਾ ਹੈ ਕਿ ਕਿਸੇ ਬੰਦ ਸਿਸਟਮ ਦਾ ਕੋਣੀ-ਸੰਵੇਗ ਇਕੋ ਹੀ ਰਹਿੰਦਾ ਹੈ । ਇਸ ਤਰ੍ਹਾਂ ਸੁੰਗੜਦੇ ਰਹਿਣ ਨਾਲ ਅਰਧ-ਵਿਆਸ ਦੀ ਇਕ ਅਜਿਹੀ ਸਥਿਤੀ ਵੀ ਆ ਗਈ ਕਿ ਅਪਕੇਂਦਰੀ ਬਲ ਦੀ ਕੀਮਤ ਕੇਂਦਰ-ਮੁੱਖੀ ਗੁਰੂਤਵੀ ਬਲ ਨਾਲੋਂ ਵਧ ਗਈ । ਨਤੀਜਾ ਇਹ ਹੋਇਆ ਕਿ ਨੈਬੂਲਾ ਦੇ ਬਾਹਰੀ ਘੇਰੇ ਦੇ ਹਿੱਸੇ ਟੁੱਟ ਕੇ ਨੈਬੂਲਾ ਨਾਲੋਂ ਨਿਖੜ ਗਏ ਅਤੇ ਪੁੰਜ-ਕੇਂਦਰ ਦੁਆਲੇ ਪਰਿਕ੍ਰਮਣਸ਼ੀਲ ਬਣ ਗਏ । ਕਿਉਂਕਿ ਇਨ੍ਹਾਂ ਦਾ ਪੁੰਜ ਬਾਕੀ ਨੈਬੂਲਾ ਨਾਲੋਂ ਬਹੁਤ ਹੀ ਘੱਟ ਸੀ ਇਸ ਲਈ ਪੁੰਜ-ਕੇਂਦਰ ਨੈਬੂਲਾ ਦੇ ਅੰਦਰ ਹੀ ਸੀ । ਸਮੇਂ ਸਮੇਂ ਤੇ ਇਹ ਕਿਰਿਆ ਦੁਹਰਾਈ ਜਾਣ ਨਾਲ ਨੈਬੂਲਾ ਦੇ ਬਾਹਰੀ ਛੱਲੇ ਨੈਬੂਲਾ ਤੋਂ ਅੱਡ ਹੁੰਦੇ ਗਏ ।

ਇਨ੍ਹਾਂ ਛੱਲਿਆਂ ਦੀ ਚੌੜਾਈ ਇਕਸਾਰ ਨਹੀਂ ਸੀ । ਵਧੇਰੇ ਘਣਤਾ ਵਾਲੇ ਭਾਗਾਂ ਨੇ ਬਾਕੀ ਦੇ ਭਾਗਾਂ ਨੂੰ ਗੁਰੂਤਵੀ ਖਿੱਚ ਹੇਠ ਆਪਣੇ ਨਾਲ ਮਿਲਾ ਲਿਆ ਅਤੇ ਇਸ ਤਰ੍ਹਾਂ ਇਕ ਛੱਲੇ ਦੇ ਸਾਰੇ ਭਾਗ ਇਕੱਠੇ ਹੋਣ ਨਾਲ ਗ੍ਰਹਿ ਦਾ ਜਨਮ ਹੋਇਆ । ਗ੍ਰਹਿ ਦੇ ਸੁੰਗੜਨ ਦੇ ਇਸ ਅਮਲ ਦੇ ਦੌਰਾਨ ਹੀ ਉਪ-ਗ੍ਰਹਿਆਂ ਦਾ ਜਨਮ ਹੋਇਆ । ਗ੍ਰਹਿ ਬਣਨ ਤੋਂ ਬਾਅਦ ਜੋ ਪਦਾਰਥ ਪਿੱਛੇ ਰਹਿ ਗਿਆ ਉਸ ਨੇ ਬੋਦੀ ਵਾਲੇ ਤਾਰੇ ਅਤੇ ਉਲਕਾਵਾਂ ਦਾ ਰੂਪ ਗ੍ਰਹਿਣ ਕਰ ਲਿਆ ।

ਕੋਈ ਸੌ ਸਾਲ ਤਕ ਲੈਪਲੇਸ ਦੇ ਉਪਰ ਦਿੱਤੇ ਸਿੱਧਾਂਤ ਦੀ ਕੋਈ ਵਿਰੋਧਤਾ ਨਾ ਹੋਈ । ਪਰ 1900 ਦੇ ਨੇੜੇ ਕੁਝ ਖੋਜਾਂ ਅਜਿਹੀਆਂ ਸਾਹਮਣੇ ਆਈਆਂ ਜਿਨ੍ਹਾਂ ਦੀ ਕਸਵੱਟੀ ਉਪਰ ਲੈਪਲੇਸ ਦਾ ਸਿੱਧਾਂਤ ਪੂਰਾ ਨਹੀਂ ਸੀ ਉਤਰਦਾ । ਲੈਪਲੇਸ ਦੇ ਸਿੱਧਾਂਤ ਦਾ ਸਭ ਤੋਂ ਵੱਡਾ ਨੁਕਸ ਇਹ ਸੀ ਕਿ ਸੂਰਜ-ਮੰਡਲ ਦੇ ਮੈਂਬਰਾਂ ਵਿਚ ਕੋਣੀ-ਸੰਵੇਗ ਦੀ ਵੰਡ ਅਜਿਹੀ ਹੈ ਕਿ ਨੈਬੂਲਾ ਦੇ ਫ਼ਰਜ਼ੀ ਅਨੁਮਾਨ ਅਨੁਸਾਰ ਸੰਭਵ ਨਹੀਂ । ਸੂਰਜ-ਮੰਡਲ ਦੇ ਗ੍ਰਹਿਆਂ ਵਿਚ ਕੁਲ ਪੁੰਜ ਦਾ ਕੇਵਲ 1% ਪੁੰਜ ਸ਼ਾਮਲ ਹੈ ਪਰ ਕੋਣੀ-ਸੰਵੇਗ 98% ਹੈ । ਇਹ ਸੰਭਵ ਹੈ ਕਿ ਪਦਾਰਥ ਕਣ-ਕਣ ਦੇ ਰੂਪ ਵਿਚ ਨੈਬੂਲਾ ਨਾਲੋਂ ਨਿੱਖੜਿਆ ਹੋਵੇ, ਪਰ ਇਹ ਸੰਭਵ ਨਹੀਂ ਕਿ ਪਦਾਰਥ ਦੇ ਛੱਲੇ ਨੈਬੂਲਾ ਨਾਲੋਂ ਅੱਡ ਹੋ ਜਾਣ।

ਗ੍ਰਹਿਆਂ ਦਾ ਕੋਣੀ-ਸੰਵੇਗ ਕੇਵਲ ਉਸੇ ਸੂਰਤ ਵਿਚ ਇੰਨਾ ਜ਼ਿਆਦਾ ਹੋ ਸਕਦਾ ਹੈ ਜੇਕਰ ਬਾਹਰੋਂ ਕਿਸੇ ਢੰਗ ਨਾਲ ਇਨ੍ਹਾਂ ਵਿਚ ਬਹੁਤ ਸਾਰੀ ਊਰਜਾ ਅਚਾਨਕ ਹੀ ਆ ਜਾਵੇ । ਉਥਲ-ਪੁਥਲ ਦੇ ਸਿੱਧਾਂਤ ਵਿਚ ਇਹ ਫ਼ਰਜ਼ ਕੀਤਾ ਜਾਂਦਾ ਹੈ ਕਿ ਸੂਰਜ ਕਿਸੇ ਹੋਰ ਤਾਰੇ ਦੇ ਬਹੁਤ ਕੋਲੋਂ ਦੀ ਲੰਘਿਆ ਜਾਂ ਸ਼ਾਇਦ ਤਾਰੇ ਨਾਲ ਟਕਰਾ ਹੀ ਗਿਆ ਹੋਵੇ । ਜਦੋਂ ਸੂਰਜ ਅਤੇ ਤਾਰਾ ਇਕ ਦੂਜੇ ਦੇ ਕੋਲ ਕੋਲ ਆ ਰਹੇ ਸਨ ਤਾਂ ਸੂਰਜ ਵਿਚ ਵੱਡੇ ਵੱਡੇ ਉਤਾਰ-ਚੜ੍ਹਾ ਪੈਂਦਾ ਹੋਏ ਅਤੇ ਜਦੋਂ ਤਾਰਾ ਹੋਰ ਨੇੜੇ ਆਇਆ ਤਾਂ ਸੂਰਜੀ ਪਦਾਰਥ ਲੰਬੀਆਂ ਲੰਬੀਆਂ ਲਹਿਰਾਂ ਦੇ ਰੂਪ ਵਿਚ ਤਾਰੇ ਵੱਲ ਲਪਕਿਆ ਅਤੇ ਤਾਰੇ ਦੇ ਪਿੱਛੇ ਪਿੱਛੇ ਗਿਆ । ਨਾਲ ਹੀ ਇਹ ਰੋਸ਼ਨੀ ਦੀ ਲਹਿਰ ਦਾ ਪਦਾਰਥ ਸੂਰਜ ਦੁਆਲੇ ਪਰਕਰਮਾ ਕਰਨ ਲੱਗਾ । ਕੁਝ ਪਦਾਰਥ ਵਾਪਸ ਸੂਰਜ ਉਪਰ ਆ ਡਿਗਿਆ ਜਿਸ ਨਾਲ ਸੂਰਜ ਆਪਣੇ ਧੁਰੇ ਦੁਆਲੇ ਘੁੰਮਣ ਲਗ ਪਿਆ । ਫਿਰ ਇਸ ਪਦਾਰਥ ਦੇ ਕਈ ਟੁਕੜੇ ਹੋ ਗਏ ਜੋ ਗ੍ਰਹਿ ਬਣ

ਗਏ । ਬਾਕੀ ਬਚੇ ਮਲਬੇ ਨੇ ਲਘੂ-ਗ੍ਰਹਿਆਂ, ਉਲਕਾਵਾਂ ਜਾਂ ਬੋਦੀ ਵਾਲੇ ਤਾਰਿਆਂ ਦਾ ਰੂਪ ਧਾਰ ਲਿਆ ।

ਇਹ ਸਿੱਧਾਂਤ ਕਾਫ਼ੀ ਹੱਦ ਤਕ ਦਰੁਸਤ ਜਾਪਦਾ ਹੈ ਪਰੰਤੂ ਅੜਚਣ ਇਥੇ ਵੀ ਹੈ। ਸੂਰਜ ਵਿਚੋਂ ਨਿਕਲਿਆ ਪਦਾਰਥ ਸੂਰਜ ਦੇ ਪਰਿਕ੍ਰਮਣ ਦੀ ਥਾਂ ਉਸ ਤਾਰੇ ਪਿੱਛੇ ਹੀ ਜਾਣਾ ਚਾਹੀਦਾ ਹੈ ਜਿਸ ਤਾਰੇ ਦੇ ਨੇੜੇ ਆਉਣ ਕਰਕੇ ਉਹ ਸੂਰਜ ਵਿਚੋਂ ਬਾਹਰ ਨਿਕਲਿਆ। ਇਸ ਤਰ੍ਹਾਂ ਪਦਾਰਥ ਸੂਰਜ ਨਾਲੋਂ ਟੁੱਟ ਕੇ ਪੁਲਾੜ ਦਾ ਹਿੱਸਾ ਬਣ ਜਾਂਦਾ ਹੈ, ਸੂਰਜ-ਮੰਡਲ ਦਾ ਹਿੱਸਾ ਨਹੀਂ। ਇਸ ਸਿੱਧਾਂਤ ਦੀ ਸਭ ਤੋਂ ਵੱਡੀ ਅੜਚਣ ਇਹ ਹੈ ਕਿ ਤਾਰਿਆਂ ਦੀ ਆਪਸੀ ਦੂਰੀ ਇੰਨੀ ਜ਼ਿਆਦਾ ਹੈ ਕਿ ਦੋ ਤਾਰਿਆਂ ਦੇ ਨੇੜੇ ਆਉਣ ਜਾਂ ਟਕਰਾਉਣ ਦੀ ਸੰਭਾਵਨਾ ਹੀ ਨਹੀਂ ਰਹਿੰਦੀ। ਜੇ ਇਹ ਵੀ ਫ਼ਰਜ਼ ਕਰ ਲਈਏ ਕਿ ਪਹਿਲਾਂ ਸੂਰਜ ਇਕ ਯੁਗਮ ਤਾਰਾ ਸੀ ਤਾਂ ਵੀ ਇਸ ਵਿਚੋਂ ਨਿਕਲਿਆ ਹੋਇਆ ਪਦਾਰਥ ਗ੍ਰਹਿਆਂ ਦਾ ਠੋਸ ਰੂਪ ਨਹੀਂ ਬਣ ਸਕਦਾ।

ਆਧੁਨਿਕ ਖੋਜ ਸੂਰਜ-ਮੰਡਲ ਦੇ ਉਥਲ-ਪੁਥਲ ਦੁਆਰਾ ਉਤਪਤੀ ਦੇ ਸਿੱਧਾਂਤ ਨੂੰ ਬਹੁਤੀ ਮਾਨਤਾ ਨਹੀਂ ਦਿੰਦੀ। ਬਹੁਤੇ ਖੋਜੀ ਨੈਬੂਲਾਨੁਮਾ ਸਿੱਧਾਂਤ ਨੂੰ ਤਰਜੀਹ ਦਿੰਦੇ ਹਨ। ਉਹ ਇਹ ਵੀ ਅਨੁਮਾਨ ਕਰਦੇ ਹਨ ਕਿ ਨੈਬੂਲਾ ਦਾ ਪਦਾਰਥ ਸ਼ੁਰੂ ਸ਼ੁਰੂ ਵਿਚ ਠੰਢਾ ਸੀ ਅਤੇ ਇਸ ਵਿਚ ਬਹੁਤ ਹਲਚਲ ਸੀ। ਫਿਰ ਇਸ ਵਿਚੋਂ ਨਿਕਲ ਕੇ ਗੈਸ ਦੇ ਬੱਦਲ ਬਣ ਗਏ ਜੋ ਗ੍ਰਹਿਆਂ ਦਾ ਆਦਿ ਰੂਪ (proto-planets) ਸਨ। ਹੌਲੀ ਹੌਲੀ ਇਹ ਪਦਾਰਥ ਸੁੰਗੜਦਾ ਅਤੇ ਗਰਮ ਹੁੰਦਾ ਗਿਆ। ਫਿਰ ਇਸ ਦੇ ਅੰਦਰਲੇ ਭਾਗਾਂ ਦਾ ਤਾਪਮਾਨ ਇੰਨਾ ਵੱਧ ਗਿਆ ਕਿ ਇਨ੍ਹਾਂ ਵਿਚ ਵਿਕੀਰਨ-ਊਰਜਾ ਪੈਦਾ ਹੋਣ ਲਗ ਪਈ। ਇਸ ਵਿਕੀਰਨ ਨਾਲ ਗ੍ਰਹਿਆਂ ਦਾ ਬਹੁਤ ਸਾਰਾ ਪੁੰਜ ਪੁਲਾੜ ਵਿਚ ਖਪਤ ਹੋ ਗਿਆ। ਇਸ ਢੰਗ ਨਾਲ ਇਹ ਸਿੱਧਾਂਤ ਕੋਣੀ-ਸੰਵੇਗ ਦੀ ਅੜਚਣ ਨੂੰ ਹੱਲ ਕਰਦਾ ਹੈ।

ਪਰ ਇਹ ਮੰਨਣਾ ਪਵੇਗਾ ਕਿ ਸੂਰਜ-ਮੰਡਲ ਦੀ ਉਤਪਤੀ ਬਾਰੇ ਕਿਸੇ ਸਿੱਧਾਂਤ ਨੂੰ ਵੀ ਅਜੇ ਤਕ ਪੂਰਨ ਰੂਪ ਵਿਚ ਮਾਨਤਾ ਪ੍ਰਾਪਤ ਨਹੀਂ ਹੋਈ। ਹਰ ਇਕ ਸਿੱਧਾਂਤ ਕਾਫ਼ੀ ਹੱਦ ਤਕ ਅਸੰਭਾਵਿਕ ਕਲਪਨਾਵਾਂ ਉਪਰ ਅਧਾਰਿਤ ਹੈ।

**ਕੀ ਸੂਰਜ-ਮੰਡਲ ਇੱਕੋ ਹੀ ਹੈ ?**–ਅਜੇ ਤਕ ਵੱਧ ਤੋਂ ਵੱਧ ਸ਼ਕਤੀ-ਸ਼ਾਲੀ ਦੂਰਬੀਨ ਵੀ ਕਿਸੇ ਹੋਰ ਤਾਰੇ ਦੁਆਲੇ ਪਰਿਕ੍ਰਮਣ ਕਰਦੇ ਹੋਏ ਗ੍ਰਹਿ ਦੀ ਖੋਜ ਨਹੀਂ ਕਰ ਸਕੀ। ਇਸ ਲਈ ਅਸੀਂ ਇਹ ਨਹੀਂ ਕਹਿ ਸਕਦੇ ਕਿ ਸੂਰਜ-ਮੰਡਲ ਹੋਰ ਵੀ ਹੋਣਗੇ। ਪਰ ਸਾਨੂੰ ਇਹ ਪਤਾ ਹੈ ਕਿ ਸਾਡੀ ਆਕਾਸ਼-ਗੰਗਾ ਵਿਚ ਤਾਰਿਆਂ ਦੇ ਜੁੱਟ ਜਾਂ ਤਾਰਾ-ਮੰਡਲ ਕਾਫ਼ੀ ਹਨ। ਬਹੁਤ ਸਾਰੇ ਤਾਰੇ ਅਸਲ ਵਿਚ ਯੁਗਮ ਤਾਰੇ ਜਾਂ ਦੋ ਤੋਂ ਵੀ ਵੱਧ ਤਾਰਿਆਂ ਦਾ ਸਿਸਟਮ ਬਣਾਉਂਦੇ ਹਨ ਅਤੇ ਕਈਆਂ ਦਾ ਵਿਸਤਾਰ ਗ੍ਰਹਿਆਂ ਜਿੰਨਾ ਵੀ ਹੈ।

ਹ. ਪੁ. ਐਨ. ਬ੍ਰਿ. 20:939; ਕੋਲ. ਐਨ. 17:430

**ਸੂਰਜਗੜ੍ਹ** (Surajgarh) : ਇਹ ਭਾਰਤ ਦੇ ਰਾਜਸਥਾਨ ਰਾਜ ਦਾ ਇਕ ਉੱਘਾ ਸ਼ਹਿਰ ਹੈ ਜੋ ਜੈਪੁਰ ਤੋਂ ਲਗਭਗ 160 ਕਿ. ਮੀ. ਦੀ ਦੂਰੀ ਤੇ ਸਥਿਤ ਹੈ। ਇਥੇ ਮਿਉਂਸਪਲ ਕਮੇਟੀ ਸਥਾਪਤ ਹੈ।

ਆਬਾਦੀ—9,780 (1971)

28°13' ਉ. ਵਿਥ.; 75°45' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23:149.

**ਸੂਰਜਪੁਰ** : ਭਾਰਤ ਦੇ ਹਰਿਆਣਾ ਰਾਜ ਦਾ ਇਕ ਕਸਬਾ ਹੈ ਜੋ ਸ਼ਿਵਾਲਿਕ ਪਹਾੜੀਆਂ ਦੀਆਂ ਹੇਠਲੀਆਂ ਢਲਾਣਾਂ ਤੇ ਚੰਡੀਗੜ੍ਹ ਤੋਂ 20 ਕਿ. ਮੀ. ਦੀ ਦੂਰੀ ਤੇ ਵੱਸਿਆ ਹੋਇਆ ਹੈ। ਇਹ ਅਤਿ ਦੇ ਪੌਣ-ਪਾਣੀ ਦਾ ਸ਼ਹਿਰ ਹੈ ਜਿਥੇ ਸਰਦੀਆਂ ਵਿਚ ਤਾਂ ਤਾਪਮਾਨ 1.6° ਸੈਂ. ਤਕ ਡਿਗ ਜਾਂਦਾ ਹੈ ਅਤੇ ਗਰਮੀਆਂ ਵਿਚ 46° ਸੈਂ. ਤਕ ਵੀ ਪਹੁੰਚ ਜਾਂਦਾ ਹੈ। ਇਸ ਦੇ ਚੁਫੇਰੇ ਦੀਆਂ ਪਹਾੜੀਆਂ ਸਰਦੀਆਂ ਵਿਚ ਬਰਫ਼ ਨਾਲ ਢੱਕੀਆਂ ਰਹਿੰਦੀਆਂ ਹਨ।

ਸੂਰਜਪੁਰ ਦੀ ਮਹੱਤਤਾ ਇਥੋਂ ਦੇ 'ਭੂਪਿੰਦਰਾ ਸੀਮਿੰਟ ਵਰਕਸ' ਕਰਕੇ ਹੈ। ਇਹ ਕਾਰਖਾਨਾ ਮਹਾਰਾਜਾ ਪਟਿਆਲਾ ਨੇ 1939 ਈ. ਵਿਚ ਲਗਵਾਇਆ ਸੀ। ਇਸ ਕਾਰਖਾਨੇ ਨੇ ਦੇਸ਼ ਦੀ ਉਸਾਰੀ ਵਿਚ ਬਹੁਤ ਵੱਡਾ ਹਿੱਸਾ ਪਾਇਆ ਹੈ। ਕਾਰਖਾਨੇ ਦੀ ਸਾਰੀ ਮਸ਼ੀਨਰੀ ਡੈਨਮਾਰਕ ਤੋਂ ਮੰਗਵਾਈ ਗਈ ਸੀ। ਕਾਰਖਾਨੇ ਦਾ ਰੋਜ਼ਾਨਾ ਉਤਪਾਦਨ ਲਗਭਗ 1,200 ਟਨ ਹੈ। ਕਾਰਖਾਨੇ ਵਿਚ ਵਰਤਿਆ ਜਾਣ ਵਾਲਾ ਚੂਨੇ ਦਾ ਪੱਥਰ ਇਥੋਂ 10 ਕਿ. ਮੀ. ਦੀ ਦੂਰੀ ਤੋਂ ਮੱਲਾ (Malla) ਦੇ ਸਥਾਨ ਤੋਂ ਤਾਰਾਂ ਉੱਤੇ ਬਿਜਲੀ ਨਾਲ ਚੱਲਣ ਵਾਲੀਆਂ ਟਰਾਲੀਆਂ ਰਾਹੀਂ ਲਿਆਂਦਿਆ ਜਾਂਦਾ ਹੈ।

30°21' ਉ. ਵਿਥ.; 77°30' ਪੂ. ਲੰਬ.

**ਸੂਰਜ ਬੰਸ** : ਖ਼ੱਤ੍ਰੀ ਖਤਰੀਆਂ ਦਾ ਇਕ ਬੰਸ ਹੈ ਜਿਸਦਾ ਬਾਨੀ ਸੂਰਜ ਦਾ ਪੋਤਾ ਰਾਜਾ ਇਕਸ਼ਵਾਕੂ ਸੀ। ਸ੍ਰੀ ਰਾਮ ਚੰਦਰ ਜੀ ਵੀ ਇਸੇ ਬੰਸ ਵਿਚੋਂ ਸਨ। ਬਹੁਤ ਸਾਰੇ ਰਾਜਪੂਤ (ਸਿਸੋਦੀਆ, ਰਾਠੌਰ ਆਦਿ) ਆਪਣੇ ਆਪ ਨੂੰ ਸੂਰਜਬੰਸੀ ਕਹਿੰਦੇ ਹਨ। ਸੂਰਜ ਬੰਸ ਦੀ ਸਭ ਤੋਂ ਵੱਡੀ ਸ਼ਾਖਾ (ਜਿਸ ਦਾ ਅਯੁੱਧਿਆ ਵਿਚ ਰਾਜ ਸੀ) ਇਕਸ਼ਵਾਕੂ ਦੇ ਵੱਡੇ ਪੁੱਤਰ ਵਿਕੁਕਸ਼ੀ ਨੇ ਅਤੇ ਦੂਜੀ ਸ਼ਾਖਾ (ਜਿਸਦਾ ਰਾਜ ਮਿਥਿਲਾ ਵਿਚ ਸੀ) ਇਕਸ਼ਵਾਕੂ ਦੇ ਦੂਜੇ ਪੁੱਤਰ ਨਿਮੀ ਨੇ ਚਲਾਈ ਸੀ। ਭਾਗਵਤ, ਅਗਨੀ ਤੇ ਵਿਸ਼ਨੂ ਆਦਿ ਪੁਰਾਣਾਂ ਵਿਚ ਇਸ ਬੰਸ ਦੀਆਂ ਬੰਸਾਵਲੀਆਂ ਦਿੱਤੀਆਂ ਗਈਆਂ ਹਨ। ਇਨ੍ਹਾਂ ਵਿਚ ਕਾਫ਼ੀ ਮਤਭੇਦ ਹੈ ਪਰ ਮੁਖ ਨਾਵਾਂ ਤੇ ਇਹ ਲਗਭਗ ਸਹਿਮਤ ਹਨ। ਵਿਆਸ ਨੇ ਵੈਵਸਵਤ ਮਨੂੰ ਤੋਂ ਲੈ ਕੇ ਸ੍ਰੀ ਰਾਮ ਚੰਦਰ ਤਕ 57 ਸੂਰਜ ਬੰਸੀ ਰਾਜਿਆਂ ਦੇ ਨਾਂ ਲਿਖੇ ਹਨ। ਇਨ੍ਹਾਂ ਸਭ ਨੇ ਲੜੀਵਾਰ ਅਯੁੱਧਿਆ ਤੇ ਰਾਜ ਕੀਤਾ। ਅਗਨੀ ਪੁਰਾਣ ਵਿਚ ਇਸ਼ਾਰੇ ਵਜੋਂ ਇਹ ਵੀ ਦੱਸਿਆ ਗਿਆ ਹੈ ਕਿ ਸੂਰਜ ਬੰਸੀ ਕੌਮ ਮੱਧ-ਏਸ਼ੀਆ ਤੋਂ ਹਿੰਦ ਵਿਚ ਆਉਣ ਵਾਲੀਆਂ ਕੌਮਾਂ ਵਿਚੋਂ ਸਭ ਤੋਂ ਪਹਿਲੀ ਸੀ। ਭਾਗਵਤ ਅਤੇ ਅਗਨੀ ਪੁਰਾਣ ਅਨੁਸਾਰ ਸੂਰਜ ਬੰਸੀ ਰਾਜਪੂਤ ਲਵ ਅਤੇ ਕੁਸ਼ ਦੀ ਸੰਤਾਨ ਹਨ। ਸ੍ਰੀ ਰਾਮ ਦੇ ਇਸ ਬੰਸ ਨੂੰ ਇਕ ਹੋਰ ਰਾਜੇ ਰਘੂ ਦੇ ਨਾਂ ਤੇ ਰਘੂਬੰਸ ਵੀ ਕਹਿ ਦਿੱਤਾ ਜਾਂਦਾ ਹੈ। ਇਕ-ਸ਼ਵਾਕੂ, ਪ੍ਰਿਥੂ, ਸੇਨਜਿਤ, ਹਰੀਸ਼ਚੰਦਰ, ਸਗਰ, ਦਿਲੀਪ, ਭਗੀਰਥ, ਅੰਬਰੀਸ਼, ਦਿਲੀਪ (ਪਹਿਲਾ ਤੇ ਦੂਜਾ) ਰਘੂ, ਅਜ, ਦਸ਼ਰਥ, ਰਾਮ, ਕੁਸ਼, ਨਲ, ਪੁੰਡਰੀਕ, ਪ੍ਰਸਜ ਸੁਦਰਸ਼ਨ ਆਦਿ ਹੋਰ ਅਨੇਕ ਇਸ ਬੰਸ ਦੇ ਪ੍ਰਸਿੱਧ ਰਾਜੇ ਹੋਏ ਹਨ।

ਹ. ਪੁ.—ਡਿ. ਨਿ. ਮਾਲੀ, ਡਾਊਸਨ

**ਸੂਰਜ ਮੱਲ** : ਸੂਰਜ ਮੱਲ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਸਪੁੱਤਰ ਸੀ, ਜਿਸਦਾ ਜਨਮ ਮਾਤਾ ਮਹਾਦੇਵੀ ਦੀ ਕੁੱਖੋਂ (1617 ਈ.) ਸੰਮਤ 1674 ਵਿਚ ਅੰਮ੍ਰਿਤਸਰ ਵਿਖੇ ਹੋਇਆ। ਇਸ ਦੀ ਸ਼ਾਦੀ ਕਰਤਾਰਪੁਰ ਵਿਖੇ ਪ੍ਰੇਮ ਚੰਦ ਸਿਲੀ ਖੱਤਰੀ ਦੀ ਸਪੁੱਤਰੀ ਖੇਮ ਕੌਰ ਨਾਲ ਹੋਈ, ਜਿਸਦੀ ਕੁੱਖੋਂ ਸੰਮਤ 1690 ਵਿਚ ਦੀਪ ਚੰਦ ਦਾ ਜਨਮ ਹੋਇਆ। ਇਸੇ ਦੀਪ ਚੰਦ ਦੇ ਪੁੱਤਰ ਗੁਲਾਬ ਰਾਇ ਤੇ ਸ਼ਿਆਮ ਚੰਦ ਹੋਏ, ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਪਾਨ ਕਰਕੇ ਗੁਲਾਬ ਸਿੰਘ ਤੇ ਸ਼ਿਆਮ ਸਿੰਘ ਅਖਵਾਏ। ਗੁਲਾਬ ਸਿੰਘ ਦੇ ਸੰਤਾਨ ਨਹੀਂ ਸੀ। ਹੁਣ ਵਾਲੇ ਆਨੰਦਪੁਰ ਦੇ ਸੋਢੀ ਸ. ਸ਼ਿਆਮ ਸਿੰਘ ਦੀ ਬੰਸ ਵਿਚੋਂ ਹੀ ਹਨ ਤੇ ਸਿੱਖਾਂ ਵਿਚ ਇਨ੍ਹਾਂ ਦਾ ਚੰਗਾ ਆਦਰ-ਮਾਣ ਹੈ।

ਸ. ਸ਼ਿਆਮ ਸਿੰਘ ਦਾ ਪੁੱਤਰ ਸ. ਨਾਹਰ ਸਿੰਘ ਤੇ ਪੋਤਰਾ ਸ. ਸੁਰਜਨ ਸਿੰਘ ਵਰਗੇ ਪ੍ਰਤਾਪੀ ਪੁਰਖ ਹੋਏ ਹਨ, ਜਿਨ੍ਹਾਂ ਤੇਗ਼ ਦੇ ਬਲ ਨਾਲ ਸੰਧੀ ਬੰਸ ਦੀ ਸ਼ਾਨ ਨੂੰ ਕਾਇਮ ਰਖਿਆ ।

ਹ. ਪੁ.—ਮ. ਕੋ.

**ਸੂਰਜ ਮੱਲ (ਰਾਜਾ)**(1708–1763 ਈ.) : ਮਥੁਰਾ ਤੇ ਆਗਰਾ ਜ਼ਿਲ੍ਹਿਆਂ ਦਾ ਇਕ ਮਸ਼ਹੂਰ ਜਾਟ ਰਾਜਾ ਬਦਨ ਸਿੰਘ ਸੀ । ਇਸ ਦੀ ਰਾਜਧਾਨੀ ਭਰਤਪੁਰ ਸੀ, ਜਿਥੇ ਇਸਨੇ ਇਕ ਬਹੁਤ ਮਜ਼ਬੂਤ ਕਿਲਾ ਬਣਵਾਇਆ ਹੋਇਆ ਸੀ । ਮੁਗ਼ਲ ਬਾਦਸ਼ਾਹਾਂ ਵਾਂਗ ਇਸ ਨੇ 150 ਪਤਨੀਆਂ ਰੱਖੀਆਂ ਹੋਈਆਂ ਸਨ । ਇਕ ਦਿਨ ਇਕ ਇਸਤਰੀ ਆਪਣੀ ਭੈਣ ਨੂੰ ਰਾਜਾ ਬਦਨ ਸਿੰਘ ਦੇ ਹਰਮ ਵਿਚ ਮਿਲਣ ਆਈ । ਉਸ ਇਸਤਰੀ ਦੀ ਗੋਦ ਵਿਚ ਇਕ ਛੋਟਾ ਜਿਹਾ ਮੁੰਡਾ ਸੀ, ਜਿਸ ਦਾ ਨਾਂ ਸੂਰਜ ਮੱਲ ਸੀ । ਬਦਨ ਸਿੰਘ ਦੀ ਨਜ਼ਰ ਉਸ ਇਸਤਰੀ ਤੇ ਪਈ ਅਤੇ ਉਸ ਨੂੰ ਵੀ ਜ਼ਬਰਦਸਤੀ ਆਪਣੇ ਹਰਮ ਵਿਚ ਦਾਖ਼ਲ ਕਰ ਲਿਆ । ਛੇਤੀ ਹੀ ਉਹ ਇਸਤਰੀ ਬਦਨ ਸਿੰਘ ਦੀ ਸਭ ਤੋਂ ਮਨਪਸੰਦ ਪਤਨੀ ਬਣ ਗਈ । ਭਾਵੇਂ ਬਦਨ ਸਿੰਘ ਦੇ ਸੱਠ ਤੋਂ ਵਧੀਕ ਪੁੱਤਰ ਸਨ ਪਰ ਮਰਨ ਸਮੇਂ ਇਸਨੇ ਸੂਰਜ ਮੱਲ ਨੂੰ ਹੀ ਆਪਣਾ ਜਾਨਸ਼ੀਨ ਮੁਕੱਰਰ ਕੀਤਾ ਅਤੇ ਇਹ ਜੂਨ, 1756 ਵਿਚ ਰਾਜਾ ਬਣਿਆ ।

ਆਪਣੀ ਮਾਂ ਦੇ ਅਸਰ-ਰਸੂਖ਼ ਤੋਂ ਇਲਾਵਾ, ਸੂਰਜ ਮੱਲ ਹਰ ਤਰ੍ਹਾਂ ਨਾਲ ਆਪਣੇ ਮਤ੍ਰੇਏ ਭਰਾਵਾਂ ਨਾਲੋਂ ਵਧੇਰੇ ਸਿਆਣਾ ਸੀ । ਬਦਨ ਸਿੰਘ ਨੇ ਆਪਣੀ ਉਮਰ ਦੇ ਆਖ਼ਰੀ ਦਸ-ਬਾਰ੍ਹਾਂ ਸਾਲਾਂ ਵਿਚ ਆਪਣਾ ਸਾਰਾ ਕੰਮ-ਕਾਜ ਇਸ ਦੇ ਹਵਾਲੇ ਕਰ ਦਿੱਤਾ ਸੀ । ਸੂਰਜ ਮੱਲ ਦੀ ਲਿਆਕਤ ਅਤੇ ਮਸ਼ਹੂਰੀ ਚਾਰੇ ਪਾਸੇ ਫੈਲ ਗਈ ਅਤੇ ਹਰ ਪਾਸਿਉਂ ਇਸ ਨੂੰ ਮਦਦ ਦੇ ਸੁਨੇਹੇ ਮਿਲਣ ਲੱਗੇ । ਮਈ, 1745 ਵਿਚ ਮੁਹੰਮਦ ਸ਼ਾਹ ਬਾਦਸ਼ਾਹ ਨੇ ਅਲੀ ਮੁਹੰਮਦ ਰੁਹੇਲੇ ਨਾਲ ਲੜਨ ਲਈ ਇਸ ਨੂੰ ਬੁਲਾਇਆ । ਉਸੇ ਸਾਲ ਨਵੰਬਰ ਵਿਚ ਅਲੀਗੜ੍ਹ ਦੇ ਗਵਰਨਰ ਦੇ ਪੁੱਤਰ ਫ਼ਤਹਿ ਅਲੀ ਖ਼ਾਂ ਨੇ ਇਸ ਦੀ ਮਦਦ ਪ੍ਰਾਪਤ ਕੀਤੀ । ਅਗਸਤ, 1748 ਵਿਚ ਸੂਰਜ ਮੱਲ ਆਪਣੇ ਪਿਤਾ ਦੇ ਹਜ਼ਾਰ ਘੋੜ-ਸਵਾਰਾਂ ਨਾਲ ਜੈਪੁਰ ਦੇ ਰਾਜੇ ਵੱਲੋਂ ਮਰਹੱਟਿਆਂ ਦੇ ਵਿਰੁੱਧ ਬੜੀ ਬਹਾਦਰੀ ਨਾਲ ਲੜਿਆ । ਪਹਿਲੀ ਜਨਵਰੀ, 1750 ਨੂੰ ਸੂਰਜ ਮੱਲ ਨੇ ਮੁਗ਼ਲ ਹਕੂਮਤ ਦੇ ਸੈਨਾਪਤੀ ਸਲਾਬਤ ਖ਼ਾਂ ਮੀਰ ਬਖ਼ਸ਼ੀ ਨੂੰ ਬੁਰੀ ਤਰ੍ਹਾਂ ਹਰਾ ਦਿੱਤਾ ।

ਦਿੱਲੀ ਦੇ ਵਜ਼ੀਰ ਸਫ਼ਦਰ ਜੰਗ ਨੇ ਵੀ ਸੂਰਜ ਮੱਲ ਦੀਆਂ ਕਈ ਲੜਾਈਆਂ ਵਿਚ ਸਹਾਇਤਾ ਪ੍ਰਾਪਤ ਕੀਤੀ । ਅਕਤੂਬਰ, 1752 ਵਿਚ ਸਫ਼ਦਰ ਜੰਗ ਦੀ ਸਿਫ਼ਾਰਸ਼ ਤੇ ਅਹਿਮਦ ਸ਼ਾਹ ਬਾਦਸ਼ਾਹ ਨੇ ਖ਼ੁਸ਼ ਹੋ ਕੇ ਬਦਨ ਸਿੰਘ ਨੂੰ ਰਾਜੇ ਦਾ ਅਤੇ ਸੂਰਜ ਮੱਲ ਨੂੰ ਰਾਜੇਂਦਰ ਦਾ ਖ਼ਿਤਾਬ ਦਿੱਤਾ । ਕੁਝ ਦਿਨ ਬਾਅਦ ਸੂਰਜ ਮੱਲ ਨੂੰ ਮਥੁਰਾ ਦਾ ਸ਼ਾਹੀ ਫ਼ੌਜਦਾਰ ਨਿਯੁਕਤ ਕਰ ਦਿੱਤਾ ਗਿਆ । ਇਸ ਤਰ੍ਹਾਂ ਇਹ ਆਗਰੇ ਦਾ ਗਵਰਨਰ ਬਣ ਗਿਆ ।

ਸਫ਼ਦਰ ਜੰਗ ਵਜ਼ੀਰ ਦੀ ਮਦਦ ਨਾਲ ਸੂਰਜ ਮੱਲ ਨੇ ਦਿੱਲੀ ਤੇ ਆਗਰੇ ਦੇ ਇਲਾਕਿਆਂ ਵਿਚ ਕਈ ਸਰਦਾਰਾਂ ਨੂੰ ਆਪਣੇ ਅਧੀਨ ਕਰ ਲਿਆ ਅਤੇ ਇਸ ਤਰ੍ਹਾਂ ਇਸ ਦੇ ਇਲਾਕੇ ਵਿਚ ਵਾਧਾ ਹੁੰਦਾ ਗਿਆ । ਪਲਵਲ, ਬਲੱਬਗੜ੍ਹ, ਅਲਵਰ, ਆਗਰਾ, ਅਲੀਗੜ੍ਹ ਜ਼ਿਲ੍ਹੇ ਦਾ ਬਹੁਤ ਸਾਰਾ ਇਲਾਕਾ, ਰਿਵਾੜੀ, ਝੱਜਰ, ਫ਼ਰੁੱਖਨਗਰ, ਫ਼ਰੀਦਾਬਾਦ ਆਦਿ ਸਭ ਇਸ ਦੇ ਅਧੀਨ ਸਨ । ਰਾਜਨੀਤੀ ਵਿਚ ਸੂਰਜ ਮੱਲ ਬਹੁਤ ਮਾਹਿਰ ਸੀ । ਅਹਿਮਦ ਸ਼ਾਹ ਅਬਦਾਲੀ, ਰੁਹੇਲਿਆਂ ਅਤੇ ਮਰਹੱਟਿਆਂ ਦੇ ਹਮਲਿਆਂ ਵਿਚ, ਇਹ ਇਸ ਚਲਾਕੀ ਨਾਲ ਕੰਮ ਕਰਦਾ ਸੀ ਕਿ ਸਭ ਨੂੰ ਮਾਤ ਕਰ ਦਿੰਦਾ । ਦਸੰਬਰ, 1763 ਵਿਚ ਇਹ ਨਜੀਬ ਖ਼ਾਂ ਰੁਹੇਲੇ ਨਾਲ ਲੜਦਾ ਹੋਇਆ ਮਾਰਿਆ ਗਿਆ ।

ਹ. ਪੁ.—ਫ਼. ਮੁ. ਅੰਪ.—ਜਾਦੂਨਾਥ ਸਰਕਾਰ 2:310

—ਹਰੀ ਰਾਮ ਗੁਪਤਾ

**ਸੂਰਜਮੁਖੀ** : ਇਹ ਕੰਪਾਜ਼ਿਟੀ ( Compositae ) ਕੁਲ ਅਤੇ ਹੈਲੀਐਂਥਸ (Helianthus) ਪ੍ਰਜਾਤੀ ਦੇ ਪੌਦੇ ਦਾ ਫੁੱਲ ਹੈ । ਇਸ ਨੂੰ ਸੂਰਜਮੁਖੀ ਇਸ ਲਈ ਕਿਹਾ ਜਾਂਦਾ ਹੈ ਕਿਉਂਕਿ ਇਹ ਫੁੱਲ ਆਪਣੇ ਆਪ ਹੀ ਸੂਰਜ ਦੀ ਦਿਸ਼ਾ ਵੱਲ ਮੁੜਦਾ ਰਹਿੰਦਾ ਹੈ ਅਤੇ ਇਸ ਦਾ ਇਸ ਤਰ੍ਹਾਂ ਮੁੜਨਾ ਆਮ ਦੇਖਿਆ ਜਾਂਦਾ ਹੈ । ਇਹ ਫੁੱਲਦਾਰ ਪੌਦੇ ਅਮਰੀਕਾ ਦੇ ਜੰਮਪਲ ਹਨ । ਇਹ ਇਕ-ਵਰਸ਼ੀ ਪੌਦੇ 1 ਮੀ. ਤੋਂ 5 ਮੀ. ਤਕ ਉੱਚੇ ਹੁੰਦੇ ਹਨ, ਜਿਨ੍ਹਾਂ ਦੇ ਪੱਤੇ 8 ਸੈਂ. ਮੀ. ਤੋਂ 30 ਸੈਂ. ਮੀ. ਤਕ ਚੌੜੇ ਹੁੰਦੇ ਹਨ । ਜੰਗਲੀ ਕਿਸਮਾਂ ਦੇ ਫੁੱਲ 8 ਸੈਂ. ਮੀ. ਅਤੇ ਕਾਸ਼ਤ ਕੀਤੀਆਂ ਜਾਂਦੀਆਂ ਕਿਸਮਾਂ ਦੇ ਫੁੱਲ 30 ਸੈਂ. ਮੀ. ਲੰਮੇ ਹੋ ਸਕਦੇ ਹਨ ।

ਹੈਲੀਐਂਥਸ ਪ੍ਰਜਾਤੀ ਦੀਆਂ 60 ਜਾਤੀਆਂ ਹਨ ਜਿਹੜੀਆਂ ਜ਼ਿਆਦਾਤਰ ਉੱਤਰੀ ਅਮਰੀਕਾ ਵਿਚ ਪਾਈਆਂ ਜਾਂਦੀਆਂ ਹਨ । ਕੁਝ ਜਾਤੀਆਂ ਪੀਰੂ ਤੇ ਚਿਲੀ ਵਿਚ ਵੀ ਉਗਾਈਆਂ ਜਾਂਦੀਆਂ ਹਨ । ਇਹ ਜਾਤੀਆਂ ਲੰਮੀਆਂ ਅਤੇ ਸਖ਼ਤ ਤਣੇ ਵਾਲੀਆਂ ਇਕ-ਵਰਸ਼ੀ ਜਾਂ ਬਹੁ-ਵਰਸ਼ੀ ਹਨ, ਜਿਹੜੀਆਂ ਕਿ ਬਾਗ਼ਾਂ ਵਿਚ ਬੜੀ ਅਸਾਨੀ ਨਾਲ ਉਗਾਈਆਂ ਜਾ ਸਕਦੀਆਂ ਹਨ ।



ਸੂਰਜਮੁਖੀ

ਇਸ ਪੌਦੇ ਦੀ ਆਰਥਕ ਅਤੇ ਸਜਾਵਟ ਪੱਖੋਂ ਬੜੀ ਮਹੱਤਤਾ ਹੈ । ਸਜਾਵਟ ਲਈ ਛੋਟੀਆਂ ਕਿਸਮਾਂ ਘਾਹ ਵਾਲੇ ਮੈਦਾਨਾਂ ਦੇ ਕਿਨਾਰਿਆਂ ਵਿਚ ਲਗਾਈਆਂ ਜਾਂਦੀਆਂ ਹਨ, ਜਦੋਂ ਕਿ ਵੱਡੀਆਂ ਕਿਸਮਾਂ ਬਹੁਤ ਫੈਲ ਜਾਂਦੀਆਂ ਹਨ ਜੋ ਖ਼ੂਬਸੂਰਤੀ ਲਈ ਉਗਾਈਆਂ ਜਾਂਦੀਆਂ ਹਨ । ਛੋਟੀਆਂ ਕਿਸਮਾਂ ਵਿਚ ਰੰਗਾਂ ਦੀਆਂ ਕਿਨਾਰੀਆਂ ਵਧੇਰੇ ਮਿਲ ਜਾਂਦੀਆਂ ਹਨ ।

ਵਪਾਰਕ ਤੌਰ ਤੇ ਇਸ ਦੇ ਬੀਜਾਂ ਤੋਂ ਤੇਲ ਅਤੇ ਪਸ਼ੂਆਂ ਦੀ ਖ਼ੁਰਾਕ ਲਈ ਖਲ ਤਿਆਰ ਕੀਤੀ ਜਾਂਦੀ ਹੈ । ਚੰਗਾ ਤੇਲ ਪ੍ਰਾਪਤ ਕਰਨ ਲਈ ਬਾਹਰਲੇ ਛਿਲੜ ਲਾਹ ਲਏ ਜਾਂਦੇ ਹਨ । ਇਸ ਤਰ੍ਹਾਂ ਪਿੱਛੇ ਬਚਦਾ ਫੋਕ ਡੰਗਰਾਂ ਲਈ ਲਾਭਦਾਇਕ ਖਲ ਦਾ ਵੀ ਕੰਮ ਦੇ

ਸਕਦਾ ਹੈ। ਬੀਜਾਂ ਨੂੰ ਕੋਹਲੂਆਂ ਆਦਿ ਵਿਚ ਨਪੀੜਿਆ ਜਾਂਦਾ ਹੈ ਜਾਂ ਫਿਰ ਕਿਸੇ ਤਰਲ ਵਿਚ ਘੋਲ ਬਣਾ ਕੇ ਫਿਰ ਤੇਲ ਵੱਖ ਕਰ ਲਿਆ ਜਾਂਦਾ ਹੈ।

ਸੂਰਜਮੁਖੀ ਦੇ ਤੇਲ ਦੀ ਖ਼ੁਰਾਕ ਅਤੇ ਦਵਾਈ ਪੱਖੋਂ ਕਾਫ਼ੀ ਮਹੱਤਤਾ ਹੈ। ਇਹ ਤੇਲ ਖਾਣਾ ਪਕਾਉਣ ਲਈ ਅਤੇ ਮਾਰਗਰੀਨ ਆਦਿ ਬਣਾਉਣ ਵਿਚ ਵਰਤਿਆ ਜਾਂਦਾ ਹੈ। ਸੂਰ ਦੀ ਚਰਬੀ ਦੀ ਥਾਂ ਵੀ ਇਸ ਤੇਲ ਦੀ ਵਰਤੋਂ ਕੀਤੀ ਜਾਂਦੀ ਹੈ। ਇਸ ਤੇਲ ਵਿਚ ਲਿਨੋਲੀਨਿਕ ਮਾਤਰਾ ਦੇ ਜ਼ਿਆਦਾ ਹੋਣ ਕਰਕੇ ਹੌਲੀ ਸੁੱਕਣ ਅਤੇ ਲਿਨੋਲੀਨਿਕ ਐਸਿਡ ਦੀ ਅਣਹੋਂਦ ਕਰਕੇ ਇਸ ਨੂੰ ਸਾਬਣ ਬਣਾਉਣ ਅਤੇ ਕਲਾਕਾਰਾਂ ਦੇ ਰੰਗ, ਪੇਂਟ-ਵਾਰਨਿਸ਼ ਆਦਿ ਤਿਆਰ ਕਰਨ ਲਈ ਵੀ ਵਰਤਿਆ ਜਾਂਦਾ ਹੈ। ਸੂਰਜਮੁਖੀ ਦੀਆਂ ਟਾਹਣੀਆਂ ਅਤੇ ਤਣੇ ਤੋਂ ਵਧੀਆ ਪ੍ਰਕਾਰ ਦਾ ਕਾਗਜ਼ ਬਣਾਇਆ ਜਾ ਸਕਦਾ ਹੈ।

ਸੂਰਜਮੁਖੀ ਨੂੰ ਬਹੁਤ ਮਾਰੂ ਬਿਮਾਰੀਆਂ ਦਾ ਸਾਹਮਣਾ ਕਰਨਾ ਪੈਂਦਾ ਹੈ। ਇਸ ਨੂੰ ਜ਼ਿਆਦਾਤਰ ਰਸਟ, ਡਾਊਨੀ ਮਿਲਡਿਊ ਅਤੇ ਲੀਫ ਮੋਟਲ ਆਦਿ ਹੀ ਲਗਦੀਆਂ ਹਨ। ਹੋਰ ਬਿਮਾਰੀਆਂ ਵਿਚ ਵਾਇਰਸ ਸ਼ਾਮਲ ਹਨ। ਇਨ੍ਹਾਂ ਦਾ ਇਲਾਜ ਬਿਮਾਰੀ ਰਹਿਤ ਕਿਸਮਾਂ ਬੀਜ ਕੇ ਅਤੇ ਜੜ੍ਹੀ ਬੂਟੀਆਂ ਦਾ ਨਾਸ਼ ਕਰਕੇ ਕੀਤਾ ਜਾ ਸਕਦਾ ਹੈ।

ਪੋ. ਪੁ.—ਐਨ. ਬ੍ਰਿ. 21:569; ਐਵ. ਐਨ. ਸ. ਟ. 13:292 ਇ. ਬ. 1991; ਸ. ਸਾ. ਹਾ. ਗਾਰਡਨ ਫਲਾਵਰਜ਼-ਜੋਨ ਕਾਮਪਟਨ.

**ਸੂਰਜੀ ਊਰਜਾ** (Solar energy) : ਸੂਰਜ ਊਰਜਾ ਦਾ ਇਕ ਮਹਾਨ ਸੋਮਾ ਹੈ। ਸੂਰਜੀ-ਸਤ੍ਹਾ ਤੋਂ ਊਰਜਾ ਦਾ ਵਿਕੀਰਨ ਲਗਭਗ 43,000 ਕਿ. ਵਾਟ ਪ੍ਰਤਿ ਵਰਗ ਮੀ. ਦੀ ਦਰ ਨਾਲ ਹੁੰਦਾ ਹੈ। ਸੂਰਜੀ ਵਿਕੀਰਨ, ਬਿਜਲ-ਚੁੰਬਕੀ ਸਪੈੱਕਟ੍ਰਮ ਦਾ ਬਹੁਤ ਘੱਟ ਹਿੱਸਾ ਘੇਰਦੇ ਹਨ, ਜਿਹੜਾ ਕਿ 0.22 ਅਤੇ 3.3 ਮਾਈਕ੍ਰੋਨ ($\mu$) ਦੇ ਵਿਚਕਾਰ ਹੁੰਦਾ ਹੈ। ਛੋਟੀਆਂ ਅਦਿੱਖ ਪਰੰਤੂ ਪ੍ਰਭਾਵਸ਼ਾਲੀ 0.4$\mu$ ਤੋਂ ਘੱਟ ਤਰੰਗ-ਲੰਬਾਈ ਵਾਲੀਆਂ ਅਲਟ੍ਰਾ-ਵਾਇਲਟ ਤਰੰਗਾਂ ਵਿਚ ਅੰਦਰ ਆ ਰਹੀ ਸੂਰਜੀ ਊਰਜਾ 9% ਹੁੰਦੀ ਹੈ ਜਦੋਂ ਕਿ ਅਦਿੱਖ ਇਨਫ੍ਰਾਰੈੱਡ ਤਾਪ ਤਰੰਗਾਂ ਵਿਚ ਜਿਹੜੀਆਂ 0.7$\mu$ ਤੋਂ ਵੱਧ ਹੁੰਦੀਆਂ ਹਨ, ਕੁੱਲ ਊਰਜਾ ਦਾ 50% ਭਾਗ ਹੁੰਦਾ ਹੈ। ਇਨ੍ਹਾਂ ਸੀਮਾਵਾਂ ਵਿਚਕਾਰ ਪ੍ਰਕਾਸ਼ ਤਰੰਗਾਂ ਵਿਚ ਬਾਕੀ ਦਾ 41% ਭਾਗ ਹੁੰਦਾ ਹੈ, ਇਨ੍ਹਾਂ ਵਿਚ ਹੀ ਦ੍ਰਿਸ਼ਟਮਾਨ ਸਪੈੱਕਟ੍ਰਮ ਦੇ ਹਰੇ ਭਾਗ ਵਿਚਲੀਆਂ 0.48$\mu$ ਤੇ ਅਧਿਕਤਮ ਤੀਬਰਤਾ ਵਾਲੀਆਂ ਤਰੰਗਾਂ ਵੀ ਸ਼ਾਮਲ ਹਨ। ਸੂਰਜ ਤੋਂ ਵਿਕੀਰਤ ਊਰਜਾ ਦੀ ਮਾਤਰਾ ਅਤੇ ਸਪੈੱਕਟ੍ਰਮੀ ਵੰਡ ਤੋਂ ਪਤਾ ਲਗਦਾ ਹੈ ਕਿ ਸੂਰਜ ਦੀ ਸਤ੍ਹਾ ਦਾ ਪ੍ਰਭਾਵਸ਼ਾਲੀ ਤਾਪਮਾਨ 6,000°K ਹੈ।

ਧਰਤੀ ਦੇ ਵਾਯੂਮੰਡਲ ਦੀ ਬਾਹਰਲੀ ਸੀਮਾ ਤੇ ਸੂਰਜ ਦੀਆਂ ਕਿਰਨਾਂ ਤੋਂ ਲੰਬ ਰੂਪ ਵਿਚ ਪੈ ਰਹੇ ਸੂਰਜੀ ਵਿਕੀਰਨ ਦੀ ਔਸਤਨ ਤੀਬਰਤਾ 2 (± 2%) ਕੈਲੋਰੀ ਪ੍ਰਤਿ ਮਿੰਟ ਪ੍ਰਤਿ ਵ. ਸੈਂ. ਮੀ. ਹੈ। ਸੂਰਜ ਤੋਂ ਆ ਰਹੀ ਕੁੱਲ ਊਰਜਾ ਦਾ ਕੇਵਲ 46% ਹੀ ਧਰਤੀ ਦੀ ਸਤ੍ਹਾ ਤਕ ਪਹੁੰਚਦਾ ਹੈ ਬਾਕੀ ਦਾ 35% ਅਤੇ 19% ਕ੍ਰਮਵਾਰ ਬੱਦਲਾਂ ਦੁਆਰਾ ਪੁਲਾੜ ਵਿਚ ਪਰਾਵਰਤਿਤ ਅਤੇ ਵਾਯੂਮੰਡਲ ਦੁਆਰਾ ਜਜ਼ਬ ਕਰ ਲਿਆ ਜਾਂਦਾ ਹੈ। ਸੂਰਜੀ ਊਰਜਾ ਦੀ ਕੁੱਲ ਮਾਤਰਾ ਜੋ ਧਰਤੀ ਤਕ ਪਹੁੰਚਦੀ ਹੈ ਉਹ $7 \times 10^{17}$ ਕਿ. ਵਾਟ-ਆਵਰ ਪ੍ਰਤਿ ਸਾਲ ਹੈ ਜਿਹੜੀ ਕਿ ਮਨੁੱਖ ਦੁਆਰਾ ਬਣਾਏ ਗਏ ਕੁੱਲ ਯੰਤਰਾਂ ਵਿਚ ਵਰਤੀ ਜਾਂਦੀ ਊਰਜਾ ਨਾਲੋਂ 30,000 ਗੁਣਾ ਹੈ। ਊਰਜਾ ਦੇ ਇਸ ਵਿਸ਼ਾਲ ਅੰਤਰ-ਪ੍ਰਵਾਹ ਦੁਆਰਾ ਧਰਤੀ ਗਰਮ ਹੋ ਜਾਂਦੀ ਹੈ ਅਤੇ ਪ੍ਰਕਾਸ਼-ਸੰਸ਼ਲੇਸ਼ਣ ਦੁਆਰਾ ਸਾਰੀ ਖ਼ੁਰਾਕ, ਬਾਲਣ ਅਤੇ ਮੁਕਤ ਆਕਸੀਜਨ ਪੈਦਾ ਹੁੰਦੀ ਹੈ, ਜਿਸ ਤੇ ਜੀਵਨ ਨਿਰਭਰ ਹੈ।

ਕਈ ਸਦੀਆਂ ਤੋਂ ਮਨੁੱਖ ਕੋਸ਼ਿਸ਼ ਕਰਦਾ ਆ ਰਿਹਾ ਹੈ ਕਿ ਸੂਰਜੀ ਵਿਕੀਰਨ ਊਰਜਾ ਦਾ ਸਿੱਧਾ ਹੀ ਪ੍ਰਯੋਗ ਕੀਤਾ ਜਾ ਸਕੇ। ਹੁਣ ਤਕ ਮਨੁੱਖ ਦੀਆਂ ਪ੍ਰਾਪਤੀਆਂ ਬਹੁਤ ਘੱਟ ਹਨ ਕਿਉਂਕਿ ਸੂਰਜ ਦੀ ਰੋਸ਼ਨੀ ਲਗਾਤਾਰ ਪ੍ਰਾਪਤ ਨਹੀਂ ਹੁੰਦੀ ਅਤੇ ਇਸ ਦੀ ਦਿਸ਼ਾ ਤੇ ਤੀਬਰਤਾ ਬਦਲਦੀ ਰਹਿੰਦੀ ਹੈ।

ਭਾਰਤ ਦੀ ਭੂਗੋਲਿਕ ਸਥਿਤੀ ਅਨੁਕੂਲ ਹੋਣ ਕਰਕੇ ਇਥੇ ਸੂਰਜੀ ਊਰਜਾ ਦਾ ਬਹੁਤ ਵੱਡਾ ਭੰਡਾਰ ਹੈ। ਅਸੀਂ ਸਿਰਫ਼ ਇਹੀ ਜਾਣਨਾ ਹੈ ਕਿ ਇਸ ਨੂੰ ਵਰਤਿਆ ਕਿਵੇਂ ਜਾਵੇ। ਸਾਡੇ ਪੂਰਵਜਾਂ ਨੇ ਸੂਰਜੀ ਊਰਜਾ ਦਾ ਪ੍ਰਯੋਗ ਕਰਕੇ ਬਹੁਤ ਉਦਯੋਗ ਨੂੰ ਵਿਕਸਿਤ ਕੀਤਾ ਸੀ। ਇਸ ਊਰਜਾ ਦਾ ਪ੍ਰਯੋਗ ਹਜ਼ਾਰਾਂ ਸਾਲਾਂ ਤੋਂ ਅਨਾਜ ਤੋਂ ਚਾਹ ਪੱਤੀ ਨੂੰ ਸੁਕਾਉਣ ਅਤੇ ਸਬਜ਼ੀਆਂ, ਮੱਛੀ ਅਤੇ ਮਾਸ ਤੋਂ ਬਣੇ ਪਦਾਰਥਾਂ ਦੀ ਸੰਭਾਲ ਲਈ ਕੀਤਾ ਜਾਂਦਾ ਹੈ। ਅਸੀਂ ਸੂਰਜੀ ਊਰਜਾ ਨੂੰ ਲੱਕੜੀ ਨੂੰ ਸਕਾਉਣ ਤੇ ਪੱਕਾ ਕਰਨ, ਇਮਾਰਤਾਂ ਲਈ ਇੱਟਾਂ ਸੁਕਾਉਣ ਆਦਿ ਲਈ ਇਸਤੇਮਾਲ ਕਰਦੇ ਆਏ ਹਾਂ। ਸਚਾਈ ਤਾਂ ਇਹ ਹੈ ਕਿ ਸੂਰਯ ਦੇਵਤਾ (ਸੂਰਜ ਭਗਵਾਨ) ਨੂੰ ਸਾਡੇ ਧਰਮ-ਸ਼ਾਸਤਰਾਂ ਵਿਚ ਸਾਰਾ ਜੀਵਨ ਅਤੇ ਊਰਜਾ (ਸ਼ਕਤੀ) ਪ੍ਰਦਾਨ ਕਰਨ ਵਾਲਾ ਮੰਨਿਆ ਗਿਆ ਹੈ। ਫਿਰ ਵੀ ਸਦੀਆਂ ਤੋਂ ਭਾਰਤਵਰਸ਼ ਦੀ ਧਰਤੀ ਉੱਤੇ ਸੂਰਜੀ ਊਰਜਾ ਦੀ ਵਰਤੋਂ ਦੇ ਖੇਤਰ ਵਿਚ ਕੋਈ ਖ਼ਾਸ ਤਰੱਕੀ ਨਹੀਂ ਹੋਈ। ਸੂਰਜੀ ਊਰਜਾ ਦੀ ਵਰਤੋਂ ਮੁੱਖ ਤੌਰ ਤੇ ਹੇਠ ਲਿਖੇ ਅਨੁਸਾਰ ਕੀਤੀ ਗਈ ਹੈ :

**ਸੂਰਜੀ ਭੱਠੀਆਂ**—ਅੱਜ ਕਲ੍ਹ ਸੂਰਜੀ ਊਰਜਾ ਦੀ ਵਰਤੋਂ ਦਾ ਸਭ ਤੋਂ ਵੱਧ ਲਾਭ ਸੂਰਜੀ ਭੱਠੀਆਂ ਵਿਚ ਲਿਆ ਗਿਆ ਹੈ। ਇਨ੍ਹਾਂ ਦੀ ਨਿਪੁੰਨਤਾ 60% ਤੋਂ 70% ਹੈ, ਜਿਹੜੀ ਕਿ ਦੂਸਰੀਆਂ ਸੂਰਜੀ ਮਸ਼ੀਨਾਂ ਨਾਲੋਂ ਤਿੰਨ ਜਾਂ ਚਾਰ ਗੁਣਾ ਵਧੇਰੇ ਹੈ। ਇਸ ਦਾ ਕਾਰਨ ਇਹ ਹੈ ਕਿ ਇਨ੍ਹਾਂ ਵਿਚ ਕੋਈ ਊਰਜਾ ਰੂਪਾਂਤਰਣ ਨਹੀਂ ਹੁੰਦਾ। ਸੂਰਜ ਦੀਆਂ ਕਿਰਨਾਂ ਨੂੰ ਇਕ ਸ਼ੀਸ਼ੇ ਰਾਹੀਂ ਫ਼ੋਕਸ ਕੀਤਾ ਜਾਂਦਾ ਹੈ ਅਤੇ ਊਰਜਾ ਤਾਪ ਦੇ ਰੂਪ ਵਿਚ ਬਾਹਰ ਨਿਕਲਦੀ ਹੈ। ਪ੍ਰੋਫੈਸਰ ਟਰਾਂਬ ਨੇ ਪ੍ਰਸਿੱਧ ਸੂਰਜੀ ਭੱਠੀਆਂ ਮਾਂਟ-ਲੂਈਸ (50 ਕਿਲੋਵਾਟ) ਅਤੇ ਓਡੀਲਿਓ (1,000 ਕਿਲੋਵਾਟ) ਦੱਖਣੀ ਫ਼ਰਾਂਸ ਵਿਚ ਬਣਾਈਆਂ। ਹੁਣ ਉਹ ਉੱਚ-ਤਾਪ ਦੀ ਵਰਤੋਂ ਲਈ ਵਧੇਰੇ ਸਰਲ ਸਿਸਟਮਾਂ ਬਾਰੇ ਯੋਜਨਾ ਬਣਾ ਰਿਹਾ ਹੈ।

ਸੂਰਜੀ ਭੱਠੀਆਂ, ਪ੍ਰਕਾਸ਼ ਊਰਜਾ ਨੂੰ ਕੇਂਦ੍ਰਿਤ ਕਰਨ ਲਈ ਅਜਿਹੇ ਢੰਗ ਨਾਲ ਬਣਾਈਆਂ ਜਾਂਦੀਆਂ ਹਨ ਕਿ ਪਦਾਰਥਾਂ ਨੂੰ ਬਹੁਤ ਉੱਚੇ ਤਾਪਮਾਨ ਤਕ ਗਰਮ ਕੀਤਾ ਜਾ ਸਕੇ। ਯੰਤਰ ਆਪ ਠੰਢਾ ਰਹਿੰਦਾ ਹੈ, ਊਰਜਾ ਇਕ ਵ. ਸੈਂ. ਖੇਤਰਫਲ ਤੋਂ ਵੀ ਘੱਟ ਸਥਾਨ ਵਿਚ ਪੈਦਾ ਹੁੰਦੀ ਹੈ। ਇਨ੍ਹਾਂ ਵਿਚ ਕੋਈ ਪਦਾਰਥ ਜਾਂ ਰਸਾਇਣਿਕ ਕਿਰਿਆਵਾਂ ਨਹੀਂ ਹੁੰਦੀਆਂ, ਇਸ ਲਈ ਉਤਪਾਦਨ ਨੂੰ ਇਕ ਦਮ ਰੋਕਿਆ ਜਾਂ ਸ਼ੁਰੂ ਕੀਤਾ ਜਾ ਸਕਦਾ ਹੈ।

ਓਡੀਲਿਓ, ਫ਼ਰਾਂਸ ਦੇ ਵਧੇਰੇ ਪ੍ਰਕਾਸ਼ਮਾਨ ਸਥਾਨਾਂ ਵਿਚੋਂ ਇਕ ਹੈ। ਇਥੇ ਇਹ ਭੱਠੀ 1,200 ਘੰਟੇ ਪ੍ਰਤਿ ਸਾਲ ਚਲਦੀ ਹੈ। ਜੇਕਰ ਇਸ ਤੋਂ ਹੋਰ ਵਧੇਰੇ ਪ੍ਰਕਾਸ਼ਮਾਨ ਸਥਾਨ, ਜਿਵੇਂ ਉੱਤਰੀ ਚਿਲੀ ਉਪਰ ਇਸ ਭੱਠੀ ਨੂੰ ਲਗਾਇਆ ਜਾਵੇ ਤਾਂ ਇਹ 3,000 ਘੰਟੇ ਪ੍ਰਤਿ ਸਾਲ ਚਲ ਸਕਦੀ ਹੈ। ਇਸ ਢੰਗ ਨਾਲ ਸੂਰਜੀ ਭੱਠੀਆਂ ਵਿਸ਼ੇਸ਼ ਸਿਸਟਮਾਂ ਜਿਵੇਂ ਉੱਚ-ਆਵ੍ਰਿੱਤੀ ਬਿਜਲਈ ਭੱਠੀਆਂ, ਪਲਾਜ਼ਮਾ ਭੱਠੀਆਂ ਅਤੇ ਮਾਈਕ੍ਰੋਵੇਵ ਓਵਨਾਂ ਦਾ ਸਥਾਨ ਲੈ ਲੈਣਗੀਆਂ।

**ਸੂਰਜੀ ਘਰ**—ਸੂਰਜੀ ਊਰਜਾ ਦਾ ਦੂਸਰਾ ਅਦਭੁਤ ਪ੍ਰਯੋਗ ਸੂਰਜੀ ਘਰ ਹੈ। ਪ੍ਰੋਫੈਸਰ ਟਰਾਂਬ ਅਨੁਸਾਰ ਬਣਾਇਟੀ ਢੰਗਾਂ ਦੁਆਰਾ

ਪੈਦਾ ਕੀਤੀ ਕੈਲੋਰੀ ਕਿਲੋਵਾਟ-ਆਵਰ ਇਨ੍ਹਾਂ ਨਾਲੋਂ ਬਹੁਤ ਮਹਿੰਗੀ ਪੈਂਦੀ ਹੈ। ਇਨ੍ਹਾਂ ਵਿਚੋਂ ਆਮ ਕਰਕੇ ਦੱਖਣ, ਪੂਰਬ ਜਾਂ ਪੱਛਮ ਵਾਲੀਆਂ ਦੀਵਾਰਾਂ ਉੱਤੇ ਖੜੇ-ਦਾਅ ਸੂਰਜੀ ਊਰਜਾ ਸੰਚਕ (accumulators) ਲਗੇ ਹੁੰਦੇ ਹਨ, ਜਿਹੜੇ ਬਿਜਲੀ ਦੀ ਵਰਤੋਂ ਤੋਂ ਬਿਨਾਂ ਹੀ ਸੂਰਜ ਦੇ ਤਾਪ ਨੂੰ ਆਪਣੇ ਕਬਜ਼ੇ ਵਿਚ ਕਰ ਲੈਂਦੇ ਹਨ। ਦਿਨ ਵੇਲੇ ਪੱਕੀਆਂ ਦੀਵਾਰਾਂ ਵਿਚ ਜਿਹੜੀ ਊਰਜਾ ਸੂਰਜ ਦੇ ਤਾਪ ਤੋਂ ਸ਼ੀਸ਼ੇ ਦੇ ਚੌਖਟਿਆਂ ਦੁਆਰਾ ਇਕੱਠੀ ਕੀਤੀ ਹੁੰਦੀ ਹੈ ਉਹ ਰਾਤ ਨੂੰ ਕਮਰਿਆਂ ਨੂੰ ਗਰਮ ਰਖਦੀ ਹੈ। ਸ਼ੀਸ਼ੇ ਵਿਚੋਂ ਸੂਰਜ ਦੀਆਂ ਕੇਵਲ ਸਿੱਧੀਆਂ ਕਿਰਨਾਂ ਹੀ ਅੰਦਰ ਨਹੀਂ ਜਾਂਦੀਆਂ ਸਗੋਂ ਬੱਦਲਾਂ ਦੁਆਰਾ ਪਸਰਿਤ ਸੂਰਜ ਦਾ ਪ੍ਰਕਾਸ਼ ਅਤੇ ਧਰਤੀ ਦੀ ਸਤ੍ਹਾ ਦੁਆਰਾ ਪਰਾਵਰਤਿਤ ਕਿਰਨਾਂ, ਖ਼ਾਸ ਕਰਕੇ ਬਰਫ਼ਬਾਰੀ ਤੋਂ ਮਗਰੋਂ ਵੀ ਸ਼ੀਸ਼ੇ ਰਾਹੀਂ ਅੰਦਰ ਜਾਂਦੀਆਂ ਹਨ। ਇਸ ਚਮਤਕਾਰ ਨੂੰ ਅਲਬੈਡੋ ਕਿਹਾ ਜਾਂਦਾ ਹੈ। ਦੀ ਫ਼ਰੈਂਚ ਨੈਸ਼ਨਲ ਸੈਂਟਰ ਆਫ਼ ਸਾਇੰਟੀਫ਼ਿਕ ਰੀਸਰਚ ਦੁਆਰਾ ਪੇਟੈਂਟ ਕੀਤੇ ਬਹੁ-ਮੰਜ਼ਲੇ ਸੂਰਜੀ ਘਰਾਂ ਵਿਚ ਤਾਪ ਨੂੰ ਛੱਤ ਉਪਰ ਪਾਣੀ ਦੇ ਕੁੰਡ ਵਿਚ ਇਕੱਠਾ ਕੀਤਾ ਜਾਂਦਾ ਹੈ ਅਤੇ ਇਹ ਪਾਣੀ ਪਾਈਪਾਂ ਦੇ ਸਿਸਟਮ ਦੁਆਰਾ ਮਕਾਨ ਨੂੰ ਗਰਮ ਕਰਨ ਲਈ ਸੰਚਾਰ ਕਰਦਾ ਹੈ।

**ਵਿਕੀਰਨ ਦੁਆਰਾ ਬਰਫ਼**—ਲੂਣੇ ਪਾਣੀ ਨੂੰ ਕਸ਼ੀਦ ਕਰਨ ਲਈ (ਚਿਲੀ ਵਿਚ) ਦੂਸਰੇ ਢੰਗਾਂ ਨਾਲੋਂ ਸੂਰਜ ਦੀਆਂ ਕਿਰਨਾਂ ਦਾ ਪ੍ਰਯੋਗ ਕਰਨਾ 30–40% ਸਸਤਾ ਪੈਂਦਾ ਹੈ। ਬਾਲਣ ਦੀਆਂ ਕੀਮਤਾਂ ਵਧਣ ਕਾਰਨ ਹੁਣ ਇਹ ਕਈ ਦੇਸ਼ਾਂ ਵਿਚ ਵਰਤਿਆ ਜਾਂਦਾ ਹੈ। ਸੂਰਜੀ ਊਰਜਾ ਦਾ ਇਕ ਹੋਰ ਵਧੇਰੇ ਵਿਸ਼ੇਸ਼ ਗਿਆਤ ਸੋਤਨ ਅਤੇ ਵਿਕੀਰਨ ਦੁਆਰਾ ਬਰਫ਼ ਬਣਾਉਣਾ ਹੈ। ਇਹ ਢੰਗ ਉਡੇਵਿਲੇ ਵਿਖੇ ਸੁੱਝਿਆ ਅਤੇ ਇਸ ਤੋਂ ਮਗਰੋਂ ਚਿਲੀ ਵਿਖੇ ਖੋਜ ਕਰ ਰਹੇ ਜਾਕਸ ਫੂਰਨੀਏ (Jacques Fournier) ਨੇ ਇਸ ਨੂੰ ਅਮਲੀ ਰੂਪ ਦਿਤਾ। ਜ਼ਮੀਨ ਤੋਂ ਤਾਪ-ਰੋਧੀ ਟੈਂਕਾਂ ਵਿਚ ਪਾਣੀ ਪਾ ਲਿਆ ਜਾਂਦਾ ਹੈ (ਰਾਤ ਵੇਲੇ ਖੇਤਰ ਦਾ ਔਸਤਨ ਤਾਪਮਾਨ ਲਗਭਗ +5° ਸੈਂ. ਹੁੰਦਾ ਹੈ) ਅਤੇ ਅਸਮਾਨ ਵਲ ਵਿਕੀਰਨ ਦੇ ਸਿੱਟੇ ਵਜੋਂ ਬਰਫ਼ ਦੀਆਂ ਮੋਟੀਆਂ ਮੋਟੀਆਂ ਤਹਿਆਂ ਜੰਮ ਜਾਂਦੀਆਂ ਹਨ। ਕਿਊ-ਕਿਊ ਪਿੰਡ ਵਿਚ ਜਿਥੇ ਇਹ ਪ੍ਰਯੋਗ ਕੀਤਾ ਗਿਆ ਸੀ ਇਕ ਰਾਤ ਵਿਚ 50 ਕਿ. ਗ੍ਰਾ. ਪ੍ਰਤਿ ਵਰਗ ਮੀਟਰ ਬਰਫ਼ ਜੰਮੀ ਸੀ। ਇਸ ਨਾਲ ਪਾਣੀ ਖ਼ਤਰਨਾਕ ਲੂਣਾਂ ਜਿਵੇਂ ਬੋਰਾਨ ਅਤੇ ਆਰਸਨਿਕ ਤੋਂ ਮੁਕਤ ਹੋ ਜਾਂਦਾ ਹੈ। ਫੂਰਨੀਏ ਅਨੁਸਾਰ ਜਿਸ ਪਾਣੀ ਵਿਚ 40 ਮਿ. ਗ੍ਰਾ. ਪ੍ਰਤਿ ਲਿਟਰ ਬੋਰਾਨ ਹੋਵੇ ਤਾਂ ਜੰਮਣ ਤੋਂ ਮਗਰੋਂ ਉਸ ਵਿਚ ਸਿਰਫ਼ 4.0 ਮਿ. ਗ੍ਰਾ. ਰਹਿ ਜਾਂਦੀ ਹੈ ਅਤੇ ਜੇ ਆਰਸਨਿਕ 0.7 ਮਿ. ਗ੍ਰਾ. ਹੋਵੇ ਤਾਂ ਉਸ ਦੀ ਮਾਤਰਾ 0.1 ਜਾਂ 0.15 ਮਿ. ਗ੍ਰਾ. ਰਹਿ ਜਾਂਦੀ ਹੈ।

**ਸੂਰਜੀ ਪੰਪ**—ਪ੍ਰੋਫੈਸਰ ਟਰਾਂਬ ਅਨੁਸਾਰ ਉਹ ਸੂਰਜੀ ਪੰਪ ਜਿਹੜੇ ਡ੍ਰਾਈਵਿੰਗ ਸ਼ਕਤੀ ਉਤਪੰਨ ਕਰਦੇ ਹਨ, ਬੜੇ ਮਹਿੰਗੇ ਪੈਂਦੇ ਹਨ। ਫਿਰ ਵੀ ਭਿੰਨ ਭਿੰਨ ਅਫ਼ਰੀਕਨ ਦੇਸ਼ਾਂ ਵਿਚ ਇਹ ਲਾਏ ਗਏ ਹਨ ਜਿਥੇ ਇਹ ਕਾਫ਼ੀ ਚੰਗਾ ਰੋਲ ਅਦਾ ਕਰ ਰਹੇ ਹਨ। ਪੀ. ਗਿਰਾਰਡੀ (Pierre Girardie) ਦੁਆਰਾ ਨਾਈਜੀਰ ਵਿਖੇ ਲਗਾਏ ਮੈਸਨ ਪੰਪ ਨੇ ਘੱਟ ਉਤਪਾਦਨ ਦੇ ਬਾਵਜੂਦ ਵੀ ਰੇਗਿਸਤਾਨ ਦੇ ਟੁਕੜੇ ਨੂੰ ਮਨੁੱਖਾਂ ਅਤੇ ਪਸ਼ੂਆਂ ਦੇ ਰਹਿਣ ਯੋਗ ਸਥਾਨ ਬਣਾ ਦਿੱਤਾ। ਮੌਰਿਟੇਨਿਆ (Mauritania) ਵਿਖੇ ਨਵੇਂ ਲੱਗੇ ਮੈਸਨ ਪੰਪ ਵਿਚ ਸੂਰਜੀ ਕੁਲੈੱਕਟਰ ਦੋ ਕੰਮ ਕਰਦੇ ਹਨ, ਇਕ ਤਾਂ ਪੰਪ ਦੇ ਪਾਵਰ ਯੂਨਿਟ ਨੂੰ ਤਾਪ ਦਿੰਦੇ ਹਨ ਅਤੇ ਦੂਸਰੇ ਇਕ ਸਕੂਲ ਦੀ ਛੱਤ ਦਾ ਕੰਮ ਵੀ ਦਿੰਦੇ ਹਨ।

ਸੂਰਜੀ ਊਰਜਾ ਦੀ ਵਧੇਰੇ ਵਰਤੋਂ ਕਰਨ ਵਿਚ ਮੁਖ ਅੜਚਨ ਲੋੜੀਂਦੀ ਸਾਮਗਰੀ ਦਾ ਵਧੇਰੇ ਖ਼ਰਚ ਹੈ। ਇਸ ਦਾ ਭਵਿੱਖ ਇਸ ਉਦਯੋਗ ਦੀ ਦਿਲਚਸਪੀ ਤੇ ਨਿਰਭਰ ਹੈ। ਹਾਲੇ ਤਕ ਇਸ ਕਿਸਮ ਦਾ ਸਾਮਾਨ ਘੱਟ ਮਿਲਣ ਕਰਕੇ ਉਦਯੋਗ ਇਸ ਪੱਖ ਵੱਲ ਕੁਝ ਨਹੀਂ ਕਰ ਰਿਹਾ ਅਤੇ ਵਿਕਾਸਸ਼ੀਲ ਦੇਸ਼ਾਂ ਕੋਲ ਸਾਮਾਨ ਖ਼ਰੀਦਣ ਲਈ ਪੈਸੇ ਦੀ ਕਮੀ ਹੈ। ਪ੍ਰੋਫੈਸਰ ਟਰਾਂਬ ਅਨੁਸਾਰ ਦੂਸਰੀ ਸਮੱਸਿਆ ਊਰਜਾ-ਉਤਪਾਦਨ ਯੂਨਿਟ ਦਾ ਕੰਮ ਕਰਨ ਦਾ ਸਮਾਂ ਅਤੇ ਇਸ ਦਾ ਯੁਕਤੀ-ਪੂਰਨ ਉਪਯੋਗ ਹੈ। ਇਕ ਆਮ ਪਾਵਰ ਸਟੇਸ਼ਨ ਚੌਵੀ ਘੰਟੇ ਚਲਦਾ ਹੈ ਪਰੰਤੂ ਇਕ ਸੂਰਜੀ ਪਾਵਰ ਸਟੇਸ਼ਨ ਚੌਵੀ ਘੰਟੇ ਵਿਚ ਸਿਰਫ਼ 8 ਘੰਟੇ ਕੰਮ ਕਰਦਾ ਹੈ। ਕਈ ਢੰਗ ਅਜਿਹੇ ਵੀ ਹਨ ਜਿਨ੍ਹਾਂ ਨਾਲ ਊਰਜਾ ਇਕੱਠੀ ਕੀਤੀ ਜਾ ਸਕਦੀ ਹੈ ਅਤੇ ਰਾਤ ਨੂੰ ਵੀ ਲਗਾਤਾਰ ਬਿਜਲੀ ਪੈਦਾ ਕੀਤੀ ਜਾ ਸਕਦੀ ਹੈ। ਰਾਤ ਨੂੰ ਲੋਕ ਸੁੱਤੇ ਹੁੰਦੇ ਹਨ ਤੇ ਇਸ ਤਰ੍ਹਾਂ ਬਿਜਲੀ ਦੀ ਵਰਤੋਂ ਵੀ ਘੱਟ ਜਾਂਦੀ ਹੈ। ਸਭ ਬਿਜਲੀ ਉਤਪਾਦਕ ਇਨ੍ਹਾਂ ਘੰਟਿਆਂ ਨੂੰ "ਸੰਪੂਰਨ-ਸਿਖਰ" ਵਾਲੇ ਘੰਟੇ ਮੰਨਦੇ ਹਨ।

**ਸੂਰਜ ਤੋਂ ਊਰਜਾ ਪ੍ਰਾਪਤ ਕਰਨ ਵਿਚ ਸੰਸਾਰ ਦਾ ਮਿਲਵਰਤਨ**—ਸੂਰਜ ਤੋਂ ਵਧੇਰੇ ਊਰਜਾ ਪ੍ਰਾਪਤ ਕਰਨ ਲਈ ਸੰਸਾਰ ਦੀ ਪ੍ਰੇਰਨਾ ਦੇ ਚਿੰਨ੍ਹਾਂ ਦਾ ਪਤਾ ਅੰਤਰ-ਰਾਸ਼ਟਰੀ ਵਿਗਿਆਨਕ ਵਿਦ-ਮੰਡਲ ਤੋਂ ਲਗਦਾ ਹੈ। ਇਨ੍ਹਾਂ ਦਾ ਪਤਾ ਉਸ ਮੀਟਿੰਗ ਤੋਂ ਲਗਦਾ ਹੈ ਜਿਸ ਵਿਚ ਚਾਰ ਮਹਾਂਦੀਪਾਂ ਦੇ 13 ਮਾਹਿਰਾਂ ਨੇ ਪੈਰਿਸ ਵਿਖੇ ਹਿੱਸਾ ਲਿਆ ਅਤੇ ਯੂਨੈਸਕੋ ਨੂੰ ਸੂਰਜੀ ਊਰਜਾ ਦੇ ਪ੍ਰੋਗਰਾਮ ਨੂੰ ਠੀਕ ਢੰਗ ਨਾਲ ਚਲਾਉਣ ਦੀ ਸਲਾਹ ਦਿੱਤੀ। ਅੰਤਰ-ਰਾਸ਼ਟਰੀ ਕਾਂਗਰਸ ਤੋਂ ਥੋੜ੍ਹੀ ਦੇਰ ਪਹਿਲਾਂ ਇਕ ਕਾਨਫਰੰਸ "ਸੂਰਜ ਮਾਨਵਤਾ ਦੀ ਸੇਵਾ ਵਿਚ" ਵਿਸ਼ੇ ਤੇ ਹੋਈ। ਇਹ ਦੋਵੇਂ ਮੀਟਿੰਗਾਂ ਸਹਾਇਕ ਸਨ। ਕਾਂਗਰਸ ਨੇ ਸਿੱਧ ਕੀਤਾ ਕਿ ਸੂਰਜੀ ਊਰਜਾ ਦੀ ਅਜਿਹੇ ਸਮੇਂ, ਜਦੋਂ ਸੰਸਾਰ ਕੋਲ ਫ਼ਾਸਿਲ ਬਾਲਣ ਦੀ ਕਮੀ ਹੋਵੇ ਅਤੇ ਗੰਦਾਪਨ ਵਧੇਰੇ ਹੋਵੇ, ਵਰਤੋਂ ਲਈ ਢੰਗ ਉਪਲੱਬਧ ਹਨ। ਛੋਟੀ ਮੀਟਿੰਗ ਨੇ ਇਨ੍ਹਾਂ ਢੰਗਾਂ ਨੂੰ ਵਿਕਸਿਤ ਅਤੇ ਵਿਕਾਸਸ਼ੀਲ ਦੇਸ਼ਾਂ ਵਿਚ ਇਕੋ ਜਿਹਾ ਉਤੇਜਿਤ ਕੀਤਾ।

ਨੈਸ਼ਨਲ ਸਾਇੰਸ ਫਾਊਂਡੇਸ਼ਨ ਅਤੇ ਨਾਸਾ (NASA) ਦੁਆਰਾ ਅਮਰੀਕਾ ਵਿਚ ਸਥਾਪਿਤ ਕੀਤੀ ਸੂਰਜੀ ਊਰਜਾ ਸੰਬੰਧੀ ਇਕ ਕਮੇਟੀ ਨੇ ਇਹ ਸਿੱਟਾ ਕੱਢਿਆ ਕਿ ਸੰਨ 2020 ਤਕ ਸੂਰਜ, ਦੇਸ਼ ਦੇ ਮਕਾਨਾਂ ਨੂੰ ਗਰਮ ਤੇ ਠੰਢਾ ਰੱਖਣ ਦੀਆਂ ਲੋੜਾਂ ਦਾ 35%, ਇਸ ਦੇ ਗੈਸੀ ਬਾਲਣ ਦਾ 30%, ਤਰਲ ਬਾਲਣ ਦਾ 10% ਅਤੇ ਬਿਜਲੀ ਊਰਜਾ ਦੀਆਂ ਲੋੜਾਂ ਦਾ 20% ਕੰਮ ਸਾਰ ਸਕੇਗਾ। ਅਮਰੀਕਨਾਂ ਨੂੰ ਅਜਿਹੇ ਲਾਹੇ ਲੈਣ ਲਈ ਬਹੁਤੀ ਦੇਰ ਉਡੀਕਣਾ ਨਹੀਂ ਪਵੇਗਾ।

ਕਿਉਂਕਿ ਸੂਰਜੀ-ਤਾਪਿਤ ਸਟੀਮ ਪਲਾਂਟਾਂ ਦੀ ਸੁਯੋਗਤਾ ਬਹੁਤ ਹੀ ਘੱਟ ਹੈ, ਇਸ ਲਈ ਬਿਜਲੱਈ ਸ਼ਕਤੀ ਪੈਦਾ ਕਰਨਾ ਸਭ ਤੋਂ ਔਖਾ ਕੰਮ ਹੈ। ਇਸ ਮੁਸ਼ਕਲ ਤੇ ਕਾਬੂ ਪਾਉਣ ਲਈ ਇਕ ਤਰੀਕਾ ਇਹ ਹੈ ਕਿ ਉਨ੍ਹਾਂ ਸੂਰਜੀ ਸੈੱਲਾਂ ਦਾ ਪ੍ਰਯੋਗ ਕੀਤਾ ਜਾਵੇ ਜਿਹੜੇ ਸੂਰਜੀ ਚਮਕ ਨੂੰ ਸਿੱਧੇ ਹੀ ਬਿਜਲੀ ਵਿਚ ਬਦਲ ਦਿੰਦੇ ਹਨ। ਬਾਹਰੀ ਪੁਲਾੜ ਵਿਚ ਵਰਤਣ ਲਈ ਵਿਕਸਿਤ ਸੈੱਲਾਂ ਦੀ ਸੁਯੋਗਤਾ ਬਹੁਤ ਜ਼ਿਆਦਾ ਹੈ ਪਰੰਤੂ ਫਿਰ ਵੀ ਇਹ ਬਹੁਤ ਮਹਿੰਗੇ ਪੈਂਦੇ ਹਨ।

ਆਸਟ੍ਰੇਲੀਆ ਸਰਕਾਰ ਤੇ ਵਿਗਿਆਨੀ ਸੂਰਜ ਦੀ ਵਰਤੋਂ ਉਦਯੋਗਿਕ ਤੌਰ ਤੇ ਪਾਣੀ ਗਰਮ ਕਰਨ ਤੇ ਟਿੰਬਰ (ਲੱਕੜਾਂ) ਨੂੰ ਸੁਕਾਉਣ ਲਈ ਕਰ ਰਹੇ ਹਨ। ਘਰਾਂ ਵਿਚਲੇ ਸੂਰਜੀ ਪਾਣੀ ਹੀਟਰਾਂ ਦੀ ਵਰਤੋਂ ਦੁਨੀਆ ਵਿਚ ਸਭ ਤੋਂ ਵਧੇਰੇ ਜਾਪਾਨ ਵਿਚ ਕੀਤੀ ਜਾਂਦੀ ਹੈ। ਗਰੀਨਹਾਊਸ, ਸਿੰਜਾਈ ਲਈ ਸੂਰਜੀ ਪੰਪ, ਇੱਟਾਂ ਤਿਆਰ ਕਰਨ ਲਈ ਛੋਟੀਆਂ ਭੱਠੀਆਂ, ਕੁਦਰਤੀ ਤਾਪ ਅਤੇ ਠੰਢਕ ਦਾ ਲਾਭ ਉਠਾਉਣ ਲਈ ਚੰਗੀਆਂ ਇਮਾਰਤਾਂ ਜਾਂ ਰਾਤ ਭਰ ਜਾਂ ਵਧੇਰੇ ਸਮੇਂ

ਲਈ ਸੂਰਜੀ ਊਰਜਾ ਨੂੰ ਇਕੱਠਾ ਕਰਨ ਆਦਿ ਸਭ ਚੀਜ਼ਾਂ ਦੇ ਵਿਕਾਸ ਲਈ ਹਾਲੀਂ ਇਸ ਪਾਸੇ ਵਲ ਵਧੇਰੇ ਕੰਮ ਕਰਨ ਦੀ ਲੋੜ ਹੈ।

ਸੂਰਜੀ ਊਰਜਾ ਬਾਰੇ ਸਭ ਤੋਂ ਔਖਾ ਸਵਾਲ ਇਹ ਹੈ ਕਿ ਜਦੋਂ ਸੂਰਜ ਨਹੀਂ ਚਮਕਦਾ ਤਾਂ ਕੀ ਕਰਨਾ ਚਾਹੀਦਾ ਹੈ। ਇਸ ਦਾ ਹੱਲ ਜੋਨਾਥਨ ਸਵਿਫਟ (Jonathan Swift) ਨੇ ਇਸ ਤਰ੍ਹਾਂ ਦੱਸਿਆ "ਛੋਟੀਆਂ ਬੋਤਲਾਂ ਵਿਚ ਖੀਰਿਆਂ ਨੂੰ ਸੀਲ ਕਰਕੇ ਹਨੇਰੀ-ਤੂਫਾਨ ਵਾਲੀਆਂ ਗਰਮੀਆਂ ਵਿਚ ਰਖਿਆ ਜਾਂਦਾ ਹੈ ਤਾਂ ਉਹ ਸੂਰਜ-ਕਿਰਨ-ਪੁੰਜ ਉਤਸਰਜਿਤ ਕਰਦੇ ਹਨ"।

ਮਾਹਿਰਾਂ ਨੇ ਇਸ ਸਪੱਸ਼ਟੀਕਰਨ ਦੀ ਕੋਈ ਖ਼ਾਸ ਪੁਸ਼ਟੀ ਨਹੀਂ ਕੀਤੀ।

ਹ. ਪੁ.—ਐਨ. ਬ੍ਰਿ. 20:938; ਰਿਵੇਲਸਨ ਇਨਟੇਲੋਜੇਂਸ-ਜੁਲਾਈ-ਅਗਸਤ 1974.

**ਸੂਰਤ :** ਜ਼ਿਲ੍ਹਾ—ਗੁਜਰਾਤ ਰਾਜ (ਭਾਰਤ) ਦਾ ਇਕ ਜ਼ਿਲ੍ਹਾ ਹੈ, ਜਿਸ ਦੇ ਉੱਤਰ ਵਿਚ ਬੜੌਚ (ਗੁਜ.), ਦੱਖਣ ਵਿਚ ਥਾਣਾ ਤੇ ਨਾਸਿਕ (ਮਹਾ.), ਪੂਰਬ ਵਿਚ ਨਾਸਿਕ ਤੇ ਧੂਲੀਆ (ਮਹਾ.) ਦੇ ਜ਼ਿਲ੍ਹੇ ਹਨ ਅਤੇ ਪੱਛਮ ਵਿਚ ਖੰਬਾਤ ਦੀ ਖਾੜੀ ਹੈ। ਜ਼ਿਲ੍ਹੇ ਦਾ ਕੁਲ ਰਕਬਾ 7,745 ਵ. ਕਿ. ਮੀ. ਅਤੇ ਵਸੋਂ 1,786,924 (1971) ਹੈ। ਸੂਰਤ ਸ਼ਹਿਰ ਜ਼ਿਲ੍ਹੇ ਦਾ ਸਦਰ ਮੁਕਾਮ ਹੈ।

ਜ਼ਿਲ੍ਹੇ ਦਾ ਸਮੁੰਦਰ ਨਾਲ ਲਗਦਾ ਹਿੱਸਾ ਲਗਭਗ 130 ਕਿ. ਮੀ. ਲੰਬੀ ਇਕ ਬੰਜਰ ਪੱਟੀ ਹੈ। ਇਸੇ ਪੱਟੀ ਦੇ ਪਿਛਲੇ ਪਾਸੇ ਬੜਾ ਉਪਜਾਊ ਮੈਦਾਨ ਹੈ। ਉੱਤਰ ਵਿਚ ਮੈਦਾਨ ਦੀ ਚੌੜਾਈ ਕੋਈ 95 ਕਿ. ਮੀ. ਹੈ ਜੋ ਦੱਖਣ ਵਿਚ 25 ਕਿ. ਮੀ. ਦੇ ਕਰੀਬ ਰਹਿ ਜਾਂਦੀ ਹੈ। ਜ਼ਿਲ੍ਹੇ ਦੇ ਉੱਤਰ-ਪੂਰਬੀ ਹਿੱਸੇ ਵਿਚ ਪਹਾੜੀਆਂ ਅਤੇ ਜੰਗਲ ਹਨ। ਤਾਪਤੀ ਇਸ ਜ਼ਿਲ੍ਹੇ ਦੀ ਪ੍ਰਸਿੱਧ ਨਦੀ ਹੈ।

ਜ਼ਿਲ੍ਹੇ ਦੀਆਂ ਮੁਖ ਫ਼ਸਲਾਂ ਕਪਾਹ, ਬਾਜਰਾ, ਚਾਉਲ ਅਤੇ ਦਾਲਾਂ ਹਨ। ਇਥੋਂ ਦੇ ਵੱਡੇ ਸ਼ਹਿਰਾਂ ਵਿਚ ਨਕਲੀ ਰੇਸ਼ਮ ਤਿਆਰ ਕਰਨ, ਗੋਟਾ-ਕਿਨਾਰੀ ਤਿਆਰ ਕਰਨ, ਜ਼ਰੀ ਦੀ ਕਢਾਈ ਕਰਨ ਤੋਂ ਇਲਾਵਾ ਹਾਥੀ ਦੰਦ ਅਤੇ ਸੰਦਲ ਦੀ ਲੱਕੜੀ ਦਾ ਕੰਮ ਕੀਤਾ ਜਾਂਦਾ ਹੈ। ਇਥੋਂ ਦਾ ਤਿਆਰ ਕੀਤਾ ਮਾਲ ਦੇਸ਼ ਦੇ ਬਾਕੀ ਹਿੱਸਿਆਂ ਅਤੇ ਬਾਹਰਲੇ ਮੁਲਕਾਂ ਵਿਚ ਭੇਜਿਆ ਜਾਂਦਾ ਹੈ। ਬਾਰਦੋਲੀ ਦੇ ਸਥਾਨ ਤੇ ਖੰਡ ਦਾ ਕਾਰਖ਼ਾਨਾ ਲੱਗਾ ਹੋਇਆ ਹੈ।

ਸੰਨ 1967 ਵਿਚ ਸੂਰਤ ਸ਼ਹਿਰ ਵਿਖੇ ਸਾਊਥ ਗੁਜਰਾਤ ਯੂਨੀਵਰਸਿਟੀ ਸਥਾਪਤ ਕੀਤੀ ਗਈ।

ਬਲਸਾਰ ਅਤੇ ਸੂਰਤ, ਜ਼ਿਲ੍ਹੇ ਦੇ ਮੁਖ ਤਜਾਰਤੀ ਸ਼ਹਿਰ ਹਨ।

ਪਹਿਲਾਂ ਸੂਰਤ ਜ਼ਿਲ੍ਹੇ ਵਿਚ ਧਰਮਪੁਰ, ਬਾਂਸਦ ਤੇ ਸਚਿਨ ਦੀਆਂ ਰਿਆਸਤਾਂ ਅਤੇ ਨਵਸਾਰੀ ਜ਼ਿਲ੍ਹਾ (ਬੜੌਦਾ ਰਿਆਸਤ) ਸ਼ਾਮਲ ਸਨ। 10 ਜੂਨ, 1948 ਨੂੰ ਇਨ੍ਹਾਂ ਸਾਰੀਆਂ ਰਿਆਸਤਾਂ, ਜ਼ਿਲ੍ਹਾ ਨਵਸਾਰੀ ਅਤੇ ਹੋਰ ਇਲਾਕਿਆਂ ਨੂੰ ਮਿਲਾ ਕੇ ਅਜੋਕਾ ਜ਼ਿਲ੍ਹਾ ਸੂਰਤ ਬਣਾਇਆ ਗਿਆ।

ਸ਼ਹਿਰ—ਭਾਰਤ ਦੇ ਗੁਜਰਾਤ ਰਾਜ ਦੇ ਸੂਰਤ ਜ਼ਿਲ੍ਹੇ ਦਾ ਸਦਰ-ਮੁਕਾਮ ਹੈ ਜੋ ਤਾਪਤੀ ਨਦੀ ਦੇ ਕੰਢੇ ਉੱਤੇ, ਬੰਬਈ ਤੋਂ ਲਗਭਗ 250 ਕਿ. ਮੀ. ਉੱਤਰ ਵਲ ਵੱਸਿਆ ਹੋਇਆ ਹੈ। ਇਹ ਪੱਛਮੀ ਰੇਲਵੇ ਦਾ ਇਕ ਮੁਖ ਜੰਕਸ਼ਨ ਹੈ। ਇਸ ਨੂੰ 1540 ਈ. ਵਿਚ ਖ਼ੁਦਾਵੰਦ ਖ਼ਾਨ ਨੇ ਬਣਾਇਆ ਸੀ। ਇਹ ਇਕ ਬੰਦਰਗਾਹ ਹੈ ਜਿਹੜੀ ਪੁਰਾਣੇ ਸਮਿਆਂ ਵਿਚ ਤਾਂ ਮਸ਼ਹੂਰ ਸੀ ਪਰ ਅੱਜਕਲ੍ਹ ਇਸ ਦੀ ਮਹੱਤਤਾ ਘੱਟ ਗਈ ਹੈ। ਅਕਬਰ, ਜਹਾਂਗੀਰ ਅਤੇ ਸ਼ਾਹ ਜਹਾਨ ਦੇ ਰਾਜ ਸਮੇਂ ਇਹ ਖ਼ਾਸ ਕਰਕੇ ਸੂਤੀ ਕੱਪੜੇ ਦਾ ਇਕ ਵੱਡਾ ਵਪਾਰਕ ਕੇਂਦਰ ਸੀ। ਪੁਰਾਣੇ ਸਮਿਆਂ ਵਿਚ ਯੂਰਪੀ ਕੌਮਾਂ ਇਸ ਸ਼ਹਿਰ ਰਾਹੀਂ ਹਿੰਦੁਸਤਾਨ ਨਾਲ ਵਪਾਰ ਕਰਨਾ ਚਾਹੁੰਦੀਆਂ ਸਨ। 16ਵੀਂ ਸਦੀ ਦੇ ਅੰਤ ਤਕ ਇਥੋਂ ਦਾ ਵਪਾਰ ਪੁਰਤਗਾਲੀਆਂ ਦੇ ਹੱਥ ਵਿਚ ਰਿਹਾ ਪਰ 1612 ਈ. ਵਿਚ ਪੁਰਤਗਾਲ ਦੀ ਤਾਕਤ ਘੱਟ ਗਈ ਅਤੇ ਅੰਗਰੇਜ਼ੀ ਤਾਕਤ ਵਧ ਗਈ ਜਿਸ ਦੇ ਸਿੱਟੇ ਵਜੋਂ ਈਸਟ ਇੰਡੀਆ ਕੰਪਨੀ ਨੇ ਆਪਣੀ ਪਹਿਲੀ ਤਜਾਰਤੀ ਕੋਠੀ ਤੇ ਫੈਕਟਰੀ ਸੂਰਤ ਵਿਚ ਬਣਾ ਲਈ ਅਤੇ ਇਸ ਨੂੰ ਆਪਣੀ ਪ੍ਰੈਜ਼ੀਡੈਂਸੀ ਦਾ ਸਦਰ ਮੁਕਾਮ ਬਣਾ ਲਿਆ। 1664 ਈ. ਵਿਚ ਸ਼ਿਵਾ ਜੀ ਨੇ ਸੂਰਤ ਉੱਤੇ ਹਮਲਾ ਕੀਤਾ ਪਰ ਕੰਪਨੀ ਦੇ ਕਰਮਚਾਰੀਆਂ ਨੇ ਫੈਕਟਰੀ ਤੇ ਸ਼ਹਿਰ ਦੇ ਇਕ ਹਿੱਸੇ ਨੂੰ ਬਚਾਈ ਰੱਖਿਆ। ਇਸ ਦੌਰਾਨ ਵਪਾਰ ਵਿਚ ਵਾਧਾ ਹੋਣ ਕਰਕੇ ਸ਼ਹਿਰ ਦੀ ਰੌਣਕ ਬਹੁਤ ਵਧ ਗਈ। 1778 ਈ. ਵਿਚ ਈਸਟ-ਇੰਡੀਆ ਕੰਪਨੀ ਨੂੰ ਬੰਬਈ ਦਾ ਟਾਪੂ ਮਿਲ ਗਿਆ, ਜਿਸ ਨਾਲ ਕੰਪਨੀ ਨੇ ਬੰਬਈ ਨੂੰ ਆਪਣਾ ਵਪਾਰਕ ਤੇ ਰਾਜਸੀ ਕੇਂਦਰ ਬਣਾ ਲਿਆ। ਕੰਪਨੀ ਦੇ ਅਜਿਹਾ ਕਰਨ ਨਾਲ ਸੂਰਤ ਦੀ ਮਹੱਤਤਾ ਅਤੇ ਆਬਾਦੀ ਘੱਟ ਗਈ। ਆਬਾਦੀ 800,000 ਤੋਂ ਘੱਟ ਕੇ 19ਵੀਂ ਸਦੀ ਦੇ ਅੱਧ ਵਿਚ 80,000 ਰਹਿ ਗਈ। ਬਾਅਦ ਵਿਚ ਰੇਲਵੇ ਦੇ ਸ਼ੁਰੂ ਹੋਣ ਅਤੇ ਹੋਰ ਸਨੱਅਤਾਂ ਦੇ ਚਾਲੂ ਹੋ ਜਾਣ ਨਾਲ ਆਬਾਦੀ ਫਿਰ ਵਧਣ ਲੱਗ ਪਈ। ਇਥੇ ਤਕਨੀਕੀ ਸਕੂਲ, ਇਕ ਇੰਜਨੀਅਰਿੰਗ ਕਾਲਜ, ਇਕ ਕਾਮਰਸ ਕਾਲਜ ਤੇ ਕਈ ਹੋਰ ਕਾਲਜ ਤੇ ਸਕੂਲ ਹਨ। ਸੰਨ 1967 ਵਿਚ 'ਸਾਊਥ ਗੁਜਰਾਤ ਯੂਨੀਵਰਸਿਟੀ' ਸੂਰਤ ਵਿਖੇ ਸਥਾਪਤ ਕੀਤੀ ਗਈ। ਸੂਰਤ ਦੀਆਂ ਮੁਖ ਸਨੱਅਤਾਂ ਕਪਾਹ ਵੇਲਣਾ, ਸੂਤੀ ਤੇ ਰੇਸ਼ਮੀ ਕੱਪੜਾ ਬੁਣਨਾ, ਗੋਟਾ-ਕਿਨਾਰੀ ਦਾ ਸਾਮਾਨ ਤਿਆਰ ਕਰਨਾ, ਜ਼ਰੀ ਦਾ ਕੰਮ ਕਰਨਾ, ਕਾਲੀਨ ਬਣਾਉਣਾ, ਸੰਦਲ ਦੀ ਲੱਕੜੀ ਉਪਰ ਖੁਦਾਈ ਕਰਨਾ ਅਤੇ ਚਾਂਦੀ ਦੀਆਂ ਚੀਜ਼ਾਂ ਬਣਾਉਣਾ ਹਨ। ਇਥੇ ਰਾਈਸ-ਸ਼ੈਲਰ, ਸਾਬਣ ਅਤੇ ਕਾਗਜ਼ ਬਣਾਉਣ ਦੇ ਕਾਰਖ਼ਾਨੇ ਹਨ।

ਆਬਾਦੀ—471,815 (1971)

21°10' ਉ. ਵਿਥ.; 72°50' ਪੂ. ਲੰਬ.

ਹ. ਪੁ.—ਐਨ. ਬ੍ਰਿ. 21:590.

**ਸੂਰਤ ਸਿੰਘ :** ਇਹ ਲਾਹੌਰ ਦਾ ਇਕ ਪਤਵੰਤਾ ਅਤੇ ਰਸੂਖ਼ ਵਾਲਾ ਸ਼ਾਹੂਕਾਰ ਸੀ। ਲਾਹੌਰ ਦੇ ਗਵਰਨਰਾਂ ਦੀ ਆਮਦਨ ਅਤੇ ਖ਼ਰਚ ਦਾ ਹਿਸਾਬ ਰੱਖਣ ਕਾਰਨ ਇਸ ਨੂੰ ਦੀਵਾਨ ਦਾ ਅਹੁਦਾ ਮਿਲਿਆ ਹੋਇਆ ਸੀ। ਸੂਰਤ ਸਿੰਘ ਨੇ 8 ਅਪ੍ਰੈਲ, 1746 ਨੂੰ ਦੀਵਾਨ ਲਖਪਤ ਰਾਏ ਦੁਆਰਾ ਬੇਦੋਸ਼ੇ ਸਿੱਖਾਂ ਦੇ ਕਤਲਾਮ ਦੀ ਵਿਰੋਧਤਾ ਕੀਤੀ। ਸੰਨ 1759 ਵਿਚ ਅਹਿਮਦ ਸ਼ਾਹ ਅਬਦਾਲੀ ਵੱਲੋਂ ਸੌਂਪੇ ਗਏ ਕਾਰਜਾਂ ਨੂੰ ਇਸ ਨੇ ਬੜੀ ਯੋਗਤਾ ਨਾਲ ਨੇਪਰੇ ਚਾੜ੍ਹ ਕੇ ਉਸ ਨੂੰ ਪ੍ਰਸੰਨ ਕੀਤਾ। ਸੰਨ 1760 ਵਿਚ ਇਸ ਨੂੰ ਅਬਦਾਲੀ ਵੱਲੋਂ ਲਾਹੌਰ ਦੀ ਸੂਬੇਦਾਰੀ ਪੇਸ਼ ਕੀਤੀ ਗਈ ਪਰ ਇਸ ਨੇ ਹਾਲਾਤ ਦੀ ਨਜ਼ਾਕਤ ਨੂੰ ਧਿਆਨ ਵਿਚ ਰੱਖਦੇ ਹੋਏ ਨਿਮਰਤਾ ਨਾਲ ਇਨਕਾਰ ਕਰ ਦਿੱਤਾ। ਜ਼ੋਰ ਪਾਏ ਜਾਣ ਤੇ ਇਹ ਆਰਜ਼ੀ ਤੌਰ ਤੇ ਇਸ ਅਹੁਦੇ ਤੇ ਉਦੋਂ ਤਕ ਕੁਝ ਮਹੀਨੇ ਕੰਮ ਕਰਦਾ ਰਿਹਾ ਜਦੋਂ ਤਕ ਨਵੇਂ ਗਵਰਨਰ ਮੀਰ ਮੁਹੰਮਦ ਖ਼ਾਂ ਨੇ ਇਹ ਅਹੁਦਾ ਨਾ ਸੰਭਾਲ ਲਿਆ।

ਹ. ਪੁ.—ਹਿ. ਸਿ.—ਗੁਪਤਾ.

**ਸੂਰਤ ਸਿੰਘ ਮਹਾਰਾਜਾ** (ਰਾ. ਕਾ.—1788-1828 ਈ.) : ਇਹ ਬੀਕਾਨੇਰ ਦਾ ਮਹਾਰਾਜਾ ਸੀ, ਜਿਸ ਨੇ 1788 ਈ.

ਵਿਚ ਰਾਜ ਦੀ ਵਾਗ-ਡੋਰ ਸੰਭਾਲੀ। ਇਸ ਦੇ ਰਾਜਕਾਲ ਦੇ ਸ਼ੁਰੂ ਦੇ ਵਰ੍ਹੇ ਵਿਚ ਬੀਕਾਨੇਰ ਰਾਜ ਦੇ ਪੁਰਾਣੇ ਦੁਸ਼ਮਣ ਜੋਧਪੁਰ ਰਾਜੇ ਨੇ ਬੀਕਾਨੇਰ ਤੇ ਅਣਗਿਣਤ ਹਮਲਾ ਕੀਤਾ। ਸੂਰਤ ਸਿੰਘ ਨੇ ਅੰਗਰੇਜ਼ਾਂ ਤੋਂ ਮਦਦ ਮੰਗੀ, ਜੋ ਮਿਲ ਨਾ ਸਕੀ।

ਲਾਲਚ ਅਤੇ ਭੈ-ਵਸ ਜ਼ਾਲਮ ਤੇ ਜਾਬਰ ਬਣੇ ਸੂਰਤ ਸਿੰਘ ਨੇ ਬੜੀ ਲੁੱਟ-ਮਾਰ ਕੀਤੀ। 1809 ਤੋਂ 1813 ਦੇ ਦੌਰਾਨ ਇਸ ਨੇ ਆਪਣੇ ਰਾਜ ਦੇ ਠਾਕੁਰਾਂ ਨੂੰ ਲੁੱਟਿਆ ਤੇ ਉਨ੍ਹਾਂ ਦਾ ਕਤਲਾਮ ਕੀਤਾ, ਜਿਸ ਦੇ ਨਤੀਜੇ ਵਜੋਂ 1815 ਵਿਚ ਬਗ਼ਾਵਤ ਹਰ ਦੀ ਨੌਬਤ ਆ ਗਈ ਤੇ ਦੁਰਕਾਰੇ ਹੋਏ ਠਾਕੁਰਾਂ ਨੇ ਆਪਣੀਆਂ ਮਿਲਖਾਂ ਮੁੜ ਪ੍ਰਾਪਤ ਕਰ ਲਈਆਂ ਤੇ ਦਰਬਾਰ ਤੋਂ ਆਕੀ ਹੋ ਬੈਠੇ। ਸੂਰਤ ਸਿੰਘ ਨੇ ਬਰਤਾਨਵੀ ਸਰਕਾਰ ਪਾਸੋਂ ਮਦਦ ਮੰਗੀ ਤੇ 9 ਮਾਰਚ, 1818 ਨੂੰ ਇਕ ਸੰਧੀ ਹੋਈ। ਬਰਤਾਨਵੀ ਫ਼ੌਜਾਂ ਨੇ ਰਾਜ ਵਿਚ ਮਦਾਖ਼ਲਤ ਕਰਕੇ 12 ਕਿਲੇ ਜਿੱਤ ਕੇ ਸੂਰਤ ਸਿੰਘ ਨੂੰ ਵਾਪਸ ਦਿੱਤੇ ਤੇ ਬਾਗ਼ੀਆਂ ਨੂੰ ਕੁਚਲ ਦਿੱਤਾ।

ਇਸ ਨੇ ਸੂਰਤਗੜ੍ਹ ਅਤੇ ਰਤਨਗੜ੍ਹ ਦੀ ਨੀਂਹ ਰੱਖੀ ਤੇ ਸੁਜਾਨ-ਗੜ੍ਹ ਦੇ ਕਿਲੇ ਨੂੰ ਮਜ਼ਬੂਤ ਕੀਤਾ। ਸੂਰਤ ਸਿੰਘ ਦੀ ਮੌਤ 1828 ਈ. ਵਿਚ ਹੋਈ।

ਹ. ਪੁ.—ਇੰਪ. ਗ. ਇੰਡ. 23:169

**ਸੂਰਤਗੜ੍ਹ** : ਭਾਰਤ ਦੇ ਰਾਜਸਥਾਨ ਰਾਜ ਵਿਚ ਗੰਗਾਨਗਰ ਜ਼ਿਲ੍ਹੇ ਦਾ ਇਕ ਸ਼ਹਿਰ ਹੈ ਜੋ ਘੱਗਰ ਨਦੀ ਦੇ ਖੱਬੇ ਕੰਢੇ ਬੀਕਾਨੇਰ ਤੋਂ 180 ਕਿ. ਮੀ. ਉੱਤਰ-ਪੂਰਬ ਵਲ ਅਤੇ ਬਠਿੰਡਾ ਤੋਂ 140 ਕਿ. ਮੀ. ਦੱਖਣ-ਪੱਛਮ ਵਲ ਜੋਧਪੁਰ-ਬੀਕਾਨੇਰ ਰੇਲ-ਮਾਰਗ ਉੱਤੇ ਸਥਿਤ ਹੈ।

ਇਹ ਸ਼ਹਿਰ ਮਹਾਰਾਜਾ ਸੂਰਤ ਸਿੰਘ (1788-1828) ਨੇ ਲਗਭਗ 1800 ਈ. ਵਿਚ ਵਸਾਇਆ ਸੀ ਤੇ ਉਸ ਦੇ ਨਾਂ ਤੇ ਹੀ ਇਸ ਸ਼ਹਿਰ ਦਾ ਨਾਂ ਸੂਰਤਗੜ੍ਹ ਰੱਖਿਆ ਗਿਆ। ਸ਼ਹਿਰ ਵਿਚ ਇਕ ਕਿਲਾ ਹੈ। ਸ਼ਹਿਰ ਤੋਂ 3 ਕਿ. ਮੀ. ਉੱਤਰ-ਪੂਰਬ ਵਲ ਜੋਹੀਆ ਨਾਮੀ ਰਾਜਪੂਤ ਰਾਜੇ ਦੀ ਰਾਜਧਾਨੀ ਅਤੇ ਰੰਗ-ਮਹੱਲ ਦੇ ਥੇਹ ਹਨ। ਇਸ ਸ਼ਹਿਰ ਨੂੰ ਕੁਝ ਸਮਾਂ ਸੋਢਾ ਰਾਜਪੂਤਾਂ ਅਧੀਨ ਰਹਿਣ ਕਰਕੇ ਸੋਢਾਵਟੀ ਵੀ ਕਹਿੰਦੇ ਸਨ। ਬਾਅਦ ਵਿਚ ਇਥੇ ਭੱਟੀ ਰਾਜਪੂਤ ਵੀ ਰਹੇ ਪਰ ਅੱਜਕਲ੍ਹ ਇਥੇ ਬਹੁਤੀ ਗਿਣਤੀ ਜਾਟ ਤੇ ਰਾਠ ਲੋਕਾਂ ਦੀ ਹੈ। 1947 ਈ. ਤੋਂ ਬਾਅਦ ਪਾਕਿਸਤਾਨ ਤੋਂ ਆਏ ਸ਼ਰਨਾਰਥੀ ਇਥੇ ਕਾਫ਼ੀ ਗਿਣਤੀ ਵਿਚ ਵੱਸ ਗਏ ਹਨ।

ਆਬਾਦੀ–14,494 (1971)

29°20' ਉ. ਵਿਥ.; 73°54' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23:169

**ਸੂਰਦਾਸ** : ਹਿੰਦੀ ਦਾ ਹਰਮਨ ਪਿਆਰਾ ਮਹਾਕਵੀ ਸੂਰਦਾਸ ਮੱਧਕਾਲੀਨ ਭਾਰਤ ਦੀਆਂ ਸ਼੍ਰੋਮਣੀ ਸ਼ਖ਼ਸੀਅਤਾਂ ਵਿਚੋਂ ਹੈ, ਜਿਸ ਵਿਚ ਧਰਮ, ਸਾਹਿਤ ਅਤੇ ਸੰਗੀਤ ਦਾ ਅਦੁੱਤੀ ਸੰਗਮ ਸੀ। ਇਸੇ ਕਰਕੇ ਇਸ ਮਹਾਂਕਵੀ ਨੂੰ 'ਭਾਸ਼ਾ-ਸਾਹਿਤ-ਸੂਰਜ' ਦੀ ਉਪਾਧੀ ਨਾਲ ਸਨ-ਮਾਨਿਤ ਕੀਤਾ ਜਾਂਦਾ ਹੈ।

ਹੁਣ ਤਕ ਇਸ ਦਾ ਜਨਮ 1540 ਬਿਕਰਮੀ ਵਿਚ ਹੋਇਆ ਮੰਨਿਆ ਜਾਂਦਾ ਰਿਹਾ ਹੈ ਪਰ ਹੁਣ ਵਧੇਰੇ ਵਿਦਵਾਨ ਇਸ ਦਾ ਜਨਮ ਵਿਸਾਖ ਸੁਦੀ ਪੰਚਵੀਂ ਜਾਂ ਦਸਵੀਂ, ਸੰਮਤ 1535 ਵਿਚ ਦਿੱਲੀ ਦੇ ਨੇੜੇ 'ਸੀਹੀ' ਪਿੰਡ ਵਿਚ ਪੰਡਤ ਰਾਮਦਾਸ ਦੇ ਘਰ ਹੋਇਆ ਮੰਨਦੇ ਹਨ।

ਸੂਰਦਾਸ ਬਾਰੇ ਜੋ ਜਾਣਕਾਰੀ ਮਿਲਦੀ ਹੈ ਉਸ ਦਾ ਮੁੱਖ ਅਧਾਰ 'ਚੌਰਾਸੀ ਵੈਸ਼ਣਵ ਕੀ ਵਾਰਤਾ' ਹੀ ਹੈ। ਇਸ ਤੋਂ ਇਲਾਵਾ ਪੁਸ਼ਟੀ-ਮਾਰਗ ਵਿਚ ਪ੍ਰਚਲਿਤ ਕਥਾਵਾਂ, ਗੋਸਵਾਮੀ ਹਰੀ ਰਾਇ ਦੀ ਉਕਤ ਵਾਰਤਾ ਦਾ ਟੀਕਾ 'ਭਾਵਪ੍ਰਕਾਸ਼' ਤੇ ਸ੍ਰੀ ਯਦੂਨਾਥ ਦੀ 'ਵੱਲਭ ਦਿਗਵਿਜੈ' ਆਦਿ ਤੋਂ ਇਲਾਵਾ ਕਈ ਹੋਰ ਵੀ ਸੋਮੇ ਹਨ।

ਸੂਰਦਾਸ ਜਨਮ ਤੋਂ ਹੀ ਨੇਤਰਹੀਣ ਸੀ ਪਰ ਇਸ ਨੂੰ ਅਲੌਕਿਕ ਗਿਆਨ ਪ੍ਰਾਪਤ ਸੀ। ਗਾਉਣ ਵਿਚ ਵੀ ਇਹ ਸ਼ੁਰੂ ਤੋਂ ਹੀ ਮਾਹਿਰ ਸੀ। ਸੂਰਦਾਸ ਬੜੀ ਛੋਟੀ ਉਮਰੇ ਘਰ ਛੱਡ ਕੇ ਇਕ ਪਿੰਡ ਦੇ ਤਲਾ ਦੇ ਕਿਨਾਰੇ ਕੁਟੀਆ ਵਿਚ ਰਹਿਣ ਲੱਗ ਪਿਆ ਜਿਥੇ ਇਸ ਦੇ ਅਨੇਕ ਸ਼ਿਸ਼ ਬਣ ਗਏ ਤੇ ਇਹ 'ਸਵਾਮੀ' ਵਜੋਂ ਪੂਜਿਆ ਜਾਣ ਲੱਗ ਪਿਆ। 18 ਸਾਲ ਦੀ ਉਮਰ ਤੋਂ ਬਾਅਦ ਇਹ ਆਗਰਾ ਦੇ ਨੇੜੇ ਜਮਨਾ ਦੇ ਕਿਨਾਰੇ ਪ੍ਰਾਚੀਨ-ਪ੍ਰਸਿੱਧ ਗਊਘਾਟ, ਰੇਣੂਕਾ ਖੇਤਰ ਵਿਖੇ ਰਹਿਣ ਲੱਗ ਪਿਆ। ਇਥੇ ਵੀ ਇਹ ਦੂਰ ਦੂਰ ਤਕ ਪ੍ਰਸਿੱਧ ਹੋ ਗਿਆ। ਪੁਸ਼ਟੀ-ਮਾਰਗ ਦੇ ਮੋਢੀ ਵੱਲਭਾਚਾਰੀਆ ਦੀ ਭੇਂਟ ਸੂਰਦਾਸ ਨਾਲ ਇਥੇ ਹੀ ਹੋਈ। ਵੱਲਭਾਚਾਰੀਆ ਨੇ ਸੂਰਦਾਸ ਨੂੰ ਆਪਣਾ ਸ਼ਿਸ਼ ਬਣਾ ਕੇ ਸ੍ਰੀ ਨਾਥ ਜੀ ਦੇ ਮੰਦਰ ਤੇ ਕੀਰਤਨ ਸੇਵਾ ਵਿਚ ਲਾ ਦਿੱਤਾ। ਸੂਰਦਾਸ ਸਾਰੀ ਉਮਰ ਇਸੇ ਮੰਦਰ ਵਿਚ ਕੀਰਤਨ ਕਰਦਾ ਰਿਹਾ ਅਤੇ ਭਗਵਾਨ ਦੀ ਭਗਤੀ ਤੇ ਪ੍ਰੇਮ ਵਿਚ ਭਿੱਜੇ ਭਜਨਾਂ ਦੀ ਰਚਨਾ ਕਰਦਾ ਰਿਹਾ।

'ਚੌਰਾਸੀ ਵੈਸ਼ਣਵ ਕੀ ਵਾਰਤਾ' ਵਿਚ ਮੁਗ਼ਲ ਬਾਦਸ਼ਾਹ ਅਕਬਰ ਨਾਲ ਸੂਰਦਾਸ ਦੀ ਮੁਲਾਕਾਤ ਦਾ ਵੀ ਜ਼ਿਕਰ ਆਉਂਦਾ ਹੈ ਜਿਹੜੀ ਕਿ ਸੰਗੀਤ-ਸਮਰਾਟ-ਤਾਨਸੈਨ ਨੇ ਕਰਵਾਈ ਸੀ। ਅਕਬਰ ਨੇ ਇਸ ਨੂੰ ਜਾਗੀਰ ਦੇਣੀ ਚਾਹੀ ਪਰ ਇਸ ਨੇ ਸਾਫ਼ ਇਨਕਾਰ ਕਰ ਦਿੱਤਾ।

ਸੂਰਦਾਸ ਦੇ ਨੇਤਰਹੀਣ ਹੋਣ ਬਾਰੇ ਕਈ ਕਹਾਣੀਆਂ ਪ੍ਰਚਲਿਤ ਹਨ। ਇਕ ਅਨੁਸਾਰ ਇਹ ਖੂਹ ਵਿਚ ਡਿੱਗ ਪਿਆ ਸੀ ਤੇ ਭਗਵਾਨ ਕ੍ਰਿਸ਼ਨ ਨੇ ਆਪ ਆ ਕੇ ਇਸ ਨੂੰ ਕੱਢਿਆ, ਅੱਖਾਂ ਦੀ ਜੋਤ ਜਗਾ ਦਿੱਤੀ ਤੇ ਦੋ ਵਰ ਮੰਗਣ ਲਈ ਕਿਹਾ ਤਾਂ ਸੂਰਦਾਸ ਨੇ ਕਿਹਾ ਕਿ ਜਿਹੜੀਆਂ ਅੱਖਾਂ ਨਾਲ ਤੁਹਾਡੇ ਦਰਸ਼ਨ ਕੀਤੇ ਹਨ ਉਨ੍ਹਾਂ ਨਾਲ ਹੋਰ ਕੁਝ ਨਾ ਵੇਖ ਸਕਾਂ ਤੇ ਸਦਾ ਤੁਹਾਡਾ ਭਜਨ ਕਰਦਾ ਰਹਾਂ। ਇਸ ਵਿਚਾਰ ਅਨੁਸਾਰ ਕ੍ਰਿਸ਼ਨ ਜੀ ਦੇ ਜਾਣ ਉਪਰੰਤ ਇਹ ਮੁੜ ਨੇਤਰਹੀਣ ਹੋ ਗਿਆ ਤੇ ਸਾਰੀ ਉਮਰ ਭਗਤੀ ਵਿਚ ਮਸਤ ਰਿਹਾ। ਇਕ ਕਥਾ ਅਨੁਸਾਰ ਸੂਰਦਾਸ ਨੇ ਗੋਸਵਾਮੀ ਵਿਠੱਲਨਾਥ, ਕੁੰਭਨਦਾਸ, ਗੋਵਿੰਦ ਸਵਾਮੀ, ਚਤੁਰਭੁਜਦਾਸ ਅਤੇ ਪ੍ਰਸਿੱਧ ਗਾਇਕ ਰਾਮਦਾਸ ਦੀ ਮੌਜੂਦਗੀ ਵਿਚ 'ਖੰਜਨ ਨੈਨ ਰੂਪ ਰਸ ਮਾਤੇ' ਵਾਲਾ ਪਦ ਗਾਇਆ ਅਤੇ ਗਾਉਂਦਿਆਂ ਗਾਉਂਦਿਆਂ ਸੰਮਤ 1640 ਵਿਚ ਇਹ ਸੰਸਾਰ ਛੱਡ ਗਿਆ।

ਸੂਰਦਾਸ ਦੀਆਂ ਪਦ ਰਚਨਾਵਾਂ ਵਿਚ ਇਸ ਦੇ ਸੂਰ, ਸੂਰਦਾਸ, ਸੂਰਜ, ਸੂਰਜਦਾਸ ਅਤੇ ਸੂਰਸਿਆਮ ਆਦਿ ਅਨੇਕ ਨਾਂ ਮਿਲਦੇ ਹਨ। ਸਿੱਟੇ ਵਜੋਂ ਅਸੀਂ ਇਹ ਕਹਿ ਸਕਦੇ ਹਾਂ ਕਿ ਸੂਰਸਾਗਰ ਦੀ ਰਚਨਾ ਕਰਨ ਵਾਲੇ ਇਸ ਭਗਤ ਕਵੀ ਦਾ ਅਸਲੀ ਨਾਂ ਸੂਰਦਾਸ ਹੀ ਸੀ।

'ਸੂਰਸਾਗਰ' ਹੀ ਸੂਰਦਾਸ ਦੀ ਪ੍ਰਮਾਣੀਕ ਰਚਨਾ ਹੈ। ਕੁਝ ਵਿਦਵਾਨ 'ਸਾਹਿਤਯ ਲਹਰੀ' ਤੇ 'ਸੂਰਸਾਗਰ ਸਾਰਾਵਲੀ' ਨੂੰ ਵੀ ਪ੍ਰਮਾਣੀਕ ਰਚਨਾ ਮੰਨਦੇ ਹਨ। ਇਸ ਤੋਂ ਇਲਾਵਾ ਗੋਵਰਧਨ ਲੀਲ੍ਹਾ, ਨਾਗਲੀਲ੍ਹਾ, ਪ੍ਰਾਣਪਿਆਰੀ, ਦਸ਼ਮਸਕੰਧ, ਭਾਗਵਤ ਦਾ ਟੀਕਾ, ਭਿਆਹੁਲੋ, ਸੂਰਸਾਠੀ, ਸੂਰਦਾਸ ਦੇ ਪਦ, ਰਾਮਲੀਲਾ ਦੇ ਪਦ, ਰਾਮਾਇਣ, ਵੈਰਾਗਸ਼ਤਕ ਆਦਿ ਅਨੇਕ ਵੱਖ-ਵੱਖ ਸੰਗ੍ਰਹਿ ਮਿਲਦੇ ਹਨ। ਇਹ ਸੰਗ੍ਰਹਿ 'ਸੂਰਸਾਗਰ' ਦੀਆਂ ਲਹਿਰਾਂ ਹੀ ਪ੍ਰਤੀਤ ਹੁੰਦੇ ਹਨ। ਇਨ੍ਹਾਂ ਅਤੇ ਕਈ ਹੋਰ ਰਚਨਾਵਾਂ ਦੀ ਪ੍ਰਮਾਣਿਕਤਾ ਅਜੇ ਸਿੱਧ ਨਹੀਂ ਹੋ ਸਕੀ।

'ਸੂਰਸਾਗਰ' ਦੇ ਕਈ ਰੂਪ ਮਿਲਦੇ ਹਨ। ਪਹਿਲਾ ਲੀਲਾ ਕ੍ਰਮ

ਵਾਲਾ ਰੂਪ ਜਿਸ ਵਿਚ ਮੰਗਲਾਚਰਣ ਤੋਂ ਆਰੰਭ ਕਰਕੇ ਸ੍ਰੀ ਕ੍ਰਿਸ਼ਨ ਦੀਆਂ ਲੀਲਾਵਾਂ ਦਾ ਵਰਣਨ ਕੀਤਾ ਗਿਆ ਹੈ ਤੇ ਅੰਤ ਵਿਚ ਰਾਮਕਥਾ ਅਤੇ ਬਿਨੈ ਸਬੰਧੀ ਪਦ ਸੰਕਲਿਤ ਕੀਤੇ ਗਏ ਹਨ। ਦੂਜਾ ਰੂਪ 'ਦ੍ਵਾਦਸ ਸਕੰਧ' ਕ੍ਰਮ ਵਾਲਾ ਹੈ ਜਿਸ ਦੇ ਆਰੰਭ ਵਿਚ ਬਿਨੈ ਦੇ ਪਦ ਦੇ ਕੇ ਸ੍ਰੀਮਦਭਾਗਵਤ ਦੇ ਬਾਰਾਂ ਸਕੰਧਾਂ ਦੇ ਅਧਾਰ ਤੇ ਪਦਾਂ ਨੂੰ ਵੰਡ ਦਿੱਤਾ ਗਿਆ ਹੈ। ਇਸ ਵਿਚ ਸ੍ਰੀ ਕ੍ਰਿਸ਼ਨ ਦੀਆਂ ਲੀਲਾਵਾਂ ਦਸਵੇਂ ਸਕੰਧ ਵਿਚ ਦਿੱਤੀਆਂ ਗਈਆਂ ਹਨ। 'ਸੂਰਸਾਗਰ' ਦੀਆਂ ਹਥ-ਲਿਖਤਾਂ ਵਿਚ ਵੀ ਇਹੋ ਦੋ ਰੂਪ ਮਿਲਦੇ ਹਨ। ਲੀਲਾਕ੍ਰਮ ਵਾਲਾ ਰੂਪ ਕੁਝ ਵਧੇਰੇ ਪੁਰਾਣਾ ਪ੍ਰਤੀਤ ਹੁੰਦਾ ਹੈ।

'ਸੂਰਸਾਗਰ' ਦੇ ਪਦਾਂ ਦੀ ਗਿਣਤੀ ਬਾਰੇ ਇਹ ਰਵਾਇਤ ਪ੍ਰਸਿਧ ਹੈ ਕਿ ਇਨ੍ਹਾਂ ਦੀ ਗਿਣਤੀ ਸਵਾ ਲੱਖ ਸੀ ਪਰ ਅਜਕਲ ਕੇਵੀ 5000 ਪਦ ਮਿਲਦੇ ਹਨ। 'ਕ੍ਰਿਸ਼ਨਲੀਲ੍ਹਾ' ਸੂਰਸਾਗਰ ਦਾ ਮੁੱਖ ਭਾਗ ਹੈ। ਬਾਕੀ ਬਿਨੈ ਦੇ ਪਦ 223 ਹਨ ਤੇ ਰਾਮਕਥਾ ਦੇ ਪਦਾਂ ਦੀ ਗਿਣਤੀ 156 ਹੈ। ਸੂਰਸਾਗਰ ਦੇ ਬਾਕੀ ਭਾਗਾਂ ਵਿਚ, ਜਿਨ੍ਹਾਂ ਦੀ ਪਦ ਗਿਣਤੀ ਬਹੁਤ ਘੱਟ ਹੈ, 'ਭਾਗਵਤ' ਦੇ ਵੱਖ-ਵੱਖ ਸਕੰਧਾਂ ਵਿਚ ਮਿਲਦੀਆਂ ਭਗਤੀ ਭਾਵ ਸਬੰਧੀ ਕਥਾਵਾਂ ਦਾ ਵਰਣਨ ਕੀਤਾ ਗਿਆ ਹੈ।

ਕ੍ਰਿਸ਼ਨ ਲੀਲ੍ਹਾ ਵਿਚ ਕੁਝ ਅਜਿਹੇ ਪ੍ਰਸੰਗ ਵੀ ਆਏ ਹਨ, ਜੋ ਕਥਾ ਦੀ ਦ੍ਰਿਸ਼ਟੀ ਤੋਂ ਆਪਣੇ ਆਪ ਵਿਚ ਪੂਰਨ ਅਤੇ ਸੁਤੰਤਰ ਹਨ ਪਰ ਇਹ ਅਭਿੰਨ ਰੂਪ ਵਿਚ ਕ੍ਰਿਸ਼ਨਲੀਲ੍ਹਾ ਦੇ ਹੀ ਅੰਗ ਹਨ। ਭਾਵੇਂ ਸੂਰਦਾਸ ਨੇ ਕ੍ਰਿਸ਼ਨਲੀਲ੍ਹਾ 'ਸ੍ਰੀਮਦਭਾਗਵਤ' ਦੇ ਆਧਾਰ ਤੇ ਰਚੀ ਹੈ ਪਰ ਇਸ ਨੂੰ ਕਿਸੇ ਵੀ ਤਰ੍ਹਾਂ ਉਸਦਾ ਅਨੁਵਾਦ ਜਾਂ ਭਾਵ-ਅਨੁਵਾਦ ਨਹੀਂ ਕਿਹਾ ਜਾ ਸਕਦਾ। ਇਸ ਗ੍ਰੰਥ ਵਿਚ ਵਰਣਿਤ ਰਾਮ-ਚਰਿਤ ਤੇ ਵੀ ਸੂਰਦਾਸ ਦੀ ਮੌਲਿਕਤਾ ਦੀ ਛਾਪ ਹੈ।

ਸੂਰਦਾਸ ਦੇ ਬਿਨੈ ਸਬੰਧੀ ਪਦਾਂ ਬਾਰੇ ਇਹ ਪ੍ਰਸਿੱਧ ਹੈ ਕਿ ਇਹ ਸੂਰਦਾਸ ਦੇ ਪੁਸ਼ਟੀਮਾਰਗ ਵਿਚ ਦੀਖਿਆ ਲੈਣ ਤੋਂ ਪਹਿਲਾਂ ਦੀ ਰਚਨਾ ਹਨ ਪਰ ਇਨ੍ਹਾਂ ਵਿਚਲੇ ਵਿਚਾਰਾਂ ਦੀ ਪ੍ਰੌੜ੍ਹਤਾ, ਅਨੁਭਵ ਦੀ ਗੰਭੀਰਤਾ ਤੇ ਦਾਰਸ਼ਨਿਕ ਦ੍ਰਿਸ਼ਟੀ ਤੋਂ ਭਾਸਦਾ ਹੈ ਕਿ ਇਹ ਪਕੇਰੀ ਉਮਰ ਦੀ ਰਚਨਾ ਹਨ। ਸੋ ਇਹ ਕਿਹਾ ਜਾ ਸਕਦਾ ਹੈ ਕਿ ਸੂਰਦਾਸ ਨੇ ਇਨ੍ਹਾਂ ਦੀ ਰਚਨਾ ਕ੍ਰਿਸ਼ਨਲੀਲ੍ਹਾ ਦੇ ਵਰਣਨ ਦੇ ਨਾਲ ਨਾਲ ਕੀਤੀ ਹੋਵੇਗੀ। ਇਨ੍ਹਾਂ ਪਦਾਂ ਵਿਚ ਕਲਾ ਵੀ ਵੇਖਣ ਵਿਚ ਆਇਆ ਹੈ। ਇਨ੍ਹਾਂ ਵਿਚ ਸੰਸਾਰ ਦੀ ਅਸਾਰਤਾ ਦਾ ਅਨੁਭਵੀ ਵਰਣਨ ਕਰਦੇ ਹੋਏ ਵੈਰਾਗ ਦੀ ਭਾਵਨਾ ਦ੍ਰਿੜ੍ਹ ਕਰਵਾਈ ਗਈ ਹੈ ਅਤੇ ਭਗਤੀ ਨੂੰ ਮਨੁੱਖ ਲਈ ਲਾਜ਼ਮੀ ਤੇ ਅਹਿਮ ਕਰਾਰ ਦਿੱਤਾ ਗਿਆ ਹੈ। ਭਗਵਾਨ ਦੁਆਰਾ ਭਗਤਾਂ ਦੀ ਬਿਰਦ-ਪਾਲਣਾ ਦਾ ਵਰਣਨ ਉਦਾਹਰਨਾਂ ਸਹਿਤ ਹੈ। ਸਤਸੰਗ ਦੀ ਮਹਿਮਾ ਅਤੇ ਮਨਮੁਖਾਂ ਦੀ ਨਿੰਦਿਆ ਕੀਤੀ ਗਈ ਹੈ। ਇਹ ਪਦ ਦੀਨਤਾ ਅਤੇ ਨਿਮਰਤਾ ਦੀ ਭਾਵਨਾ ਨਾਲ ਭਰੇ ਹੋਏ ਹਨ। ਵਿਅਕਤੀਗਤ ਸ਼ੈਲੀ ਵਿਚ ਲਿਖੇ ਇਨ੍ਹਾਂ ਪਦਾਂ ਵਿਚ ਸੂਰਦਾਸ ਨੇ ਲੋਕ-ਜੀਵਨ ਨੂੰ ਕਦੇ ਨਹੀਂ ਭੁਲਾਇਆ। ਭਾਵੇਂ ਕੁਝ ਪਦਾਂ ਵਿਚ ਉਪਦੇਸ਼ਾਤਮਕਤਾ ਵੀ ਆ ਗਈ ਹੈ ਪਰ ਇਹ ਗੀਤੀਕਾਵਿ (ਸਰੋਦੀ ਕਾਵਿ) ਵਾਲੀ ਭਾਵਨਾ ਦੀ ਤੀਬਰਤਾ, ਸਰਸਤਾ ਤੇ ਸੰਗੀਤਆਤਮਕਤਾ ਨਾਲ ਭਰਪੂਰ ਹਨ। ਪ੍ਰੌੜ੍ਹ ਭਾਸ਼ਾ-ਸ਼ੈਲੀ ਵਿਚ ਰਚੇ ਇਨ੍ਹਾਂ ਪਦਾਂ ਵਿਚ ਭਾਵ ਅਨੁਸਾਰ ਭਾਸ਼ਾ ਤੇ ਅਲੰਕਾਰ ਆਦਿ ਦੀ ਸੁਚੱਜੀ ਵਰਤੋਂ ਮਿਲਦੀ ਹੈ। ਇਹ ਪਦ ਬਹੁਤ ਹੀ ਪ੍ਰਸਿਧ ਹਨ।

ਸੂਰਸਾਗਰ ਵਿਚ ਰਾਮਕਥਾ ਦੇ ਵੀ ਕੁਝ ਪਦ ਮਿਲਦੇ ਹਨ। ਇਨ੍ਹਾਂ ਵਿਚ ਰਾਮ-ਜਨਮ, ਭਰਤ-ਭਗਤੀ, ਸੀਤਾ-ਹਰਣ, ਰਾਮ-ਵਿਰਲਾਪ, ਰਾਵਣ-ਮੰਦੋਦਰੀ ਵਾਰਤਾਲਾਪ, ਸੀਤਾ ਦੀ ਅਗਨੀ ਪਰੀਖਿਆ ਆਦਿ ਵਰਗੇ ਹੋਰ ਕਈ ਭਾਵਪੂਰਣ ਪ੍ਰਸੰਗ ਹਨ। ਇਨ੍ਹਾਂ ਪ੍ਰਸੰਗਾਂ ਵਿਚ ਸੂਰਦਾਸ ਦੀ ਰੁਚੀ ਕਰੁਣ ਤੇ ਕੋਮਲ ਭਾਵ ਪ੍ਰਗਟਾਉਣ ਦੀ ਹੀ ਪ੍ਰਤੀਤ ਹੁੰਦੀ ਹੈ। ਰਾਮ ਦੀ ਬੀਰਤਾ ਦਾ ਇੰਨੀ ਲਗਨ ਨਾਲ ਵਰਣਨ ਨਹੀਂ ਕੀਤਾ ਮਿਲਦਾ ਜਿੰਨਾ ਸੀਤਾ ਦੇ ਬਿਰਹੋਂ ਦਾ। ਇਨ੍ਹਾਂ ਪਦਾਂ ਵਿਚ ਵੀ ਬਿਨੈ ਦੇ ਪਦਾਂ ਵਾਂਗ ਨਿਮਰਤਾ ਤੇ ਦੀਨਤਾ ਦਾ ਸੁਰ ਮੁੱਖ ਹੈ।

ਸੂਰਸਾਗਰ ਦੇ ਪ੍ਰਮੁੱਖ ਭਾਗ 'ਕ੍ਰਿਸ਼ਨਲੀਲ੍ਹਾ' ਵਿਚ ਕ੍ਰਿਸ਼ਨ ਦੇ ਸ਼ਿਸ਼ੂ-ਕਾਲ, ਬਾਲਕਾਲ ਤੇ ਕਿਸ਼ੋਰ ਅਵਸਥਾ ਦਾ ਵਰਣਨ ਹੈ। ਇਸ ਵਿਚ ਉਨ੍ਹਾਂ ਦੇ ਕੌਤਕਾਂ ਤੇ ਚੋਜਾਂ ਉਪਰ ਵਧੇਰੇ ਜ਼ੋਰ ਦਿਤਾ ਗਿਆ ਹੈ। ਕ੍ਰਿਸ਼ਨ ਦਾ ਮਾਂ ਪਾਸੋਂ ਚੰਨ ਮੰਗਣਾ, ਮੱਖਣ ਦੀ ਚੋਰੀ, ਜਮੁਨਾ-ਵਿਹਾਰ, ਹੋਲੀ, ਪੂਤਨਾ, ਭੌਮਾਸੁਰ, ਧੇਨੁਕ ਆਦਿ ਅਨੇਕ ਰਾਖਸ਼ਾਂ ਦਾ ਬੱਧ, ਉੱਖਲ-ਬੰਧਨ, ਰਾਧਾ-ਕ੍ਰਿਸ਼ਨ ਦਾ ਮਿਲਨ, ਗੋਪੀਆਂ ਦਾ ਚੀਰ-ਹਰਣ, ਦਾਨ-ਲੀਲ੍ਹਾ, ਮਾਨ ਲੀਲ੍ਹਾ, ਰਾਸ ਲੀਲ੍ਹਾ, ਊਧੋ ਦਾ ਬ੍ਰਿਜ ਆਉਣਾ, ਭ੍ਰਮਰ-ਗੀਤ ਅਤੇ ਕੁਰਖੇਤਰ ਮਿਲਨ ਆਦਿ ਵਰਗੀਆਂ ਹੋਰ ਅਨੇਕਾਂ ਲੀਲ੍ਹਾਵਾਂ ਦਾ ਗੀਤ-ਪ੍ਰਬੰਧ ਸ਼ੈਲੀ ਵਿਚ ਅਦੁੱਤੀ ਵਰਣਨ ਕੀਤਾ ਗਿਆ ਹੈ। ਸ੍ਰੀ ਕ੍ਰਿਸ਼ਨ ਦੀਆਂ ਸੰਹਾਰ ਤੇ ਉਧਾਰ ਸਬੰਧੀ ਲੀਲ੍ਹਾਵਾਂ ਵਿਚ, ਜੋ ਉਨ੍ਹਾਂ ਦਾ ਅਵਤਾਰੀ ਰੂਪ ਪ੍ਰਗਟ ਹੋਇਆ ਹੈ, ਉਸ ਕਾਰਨ ਉਨ੍ਹਾਂ ਦੀਆਂ ਖੇਡਾਂ ਚਮਤਕਾਰੀ ਪ੍ਰਤੀਤ ਹੁੰਦੀਆਂ ਹਨ ਅਤੇ ਬ੍ਰਿਜ-ਵਾਸੀਆਂ ਦੇ ਪ੍ਰੇਮ-ਸਬੰਧ ਨੂੰ ਰਹੱਸਾਤਮਕਤਾ ਅਤੇ ਅਲੌਕਿਕਤਾ ਦੀ ਰੰਗਣ ਦਿੱਤੀ ਮਿਲਦੀ ਹੈ।

ਸ੍ਰੀ ਕ੍ਰਿਸ਼ਨ ਦੀਆਂ ਲੀਲਾਵਾਂ ਦਾ ਵਿਕਾਸ ਤਿੰਨ ਦਿਸ਼ਾਵਾਂ ਵਿਚ ਹੁੰਦਾ ਹੈ—ਇਕ ਤਾਂ ਜਸੋਦਾ, ਨੰਦ ਤੇ ਬ੍ਰਿਜ ਦੇ ਵਾਸੀਆਂ ਵਿਚ ਕ੍ਰਿਸ਼ਨ ਪ੍ਰਤੀ ਸ਼ਰਧਾ-ਪਿਆਰ; ਦੂਜਾ ਕ੍ਰਿਸ਼ਨ ਦੇ ਸਾਥੀਆਂ (ਸਖਾਵਾਂ) ਦੇ ਹਿਰਦੇ ਵਿਚ ਉਨ੍ਹਾਂ ਪ੍ਰਤੀ ਪ੍ਰੇਮ ਅਤੇ ਤੀਜਾ ਬ੍ਰਿਜ ਦੀਆਂ ਕੁੜੀਆਂ-ਚਿੜੀਆਂ ਤੇ ਮੁਟਿਆਰ ਗੋਪੀਆਂ ਦਾ ਉਨ੍ਹਾਂ ਪ੍ਰਤੀ ਪਿਆਰ। ਇਨ੍ਹਾਂ ਤਿੰਨਾਂ ਭਾਵਾਂ ਦਾ ਬੜਾ ਸੁਭਾਵਕ ਚਿਤਰਣ ਕੀਤਾ ਗਿਆ ਹੈ। ਕ੍ਰਿਸ਼ਨ ਦੇ ਸੰਜੋਗ ਤੇ ਵਿਜੋਗ ਵਿਚ ਸੂਰਦਾਸ ਨੇ ਅਣਗਿਣਤ ਮੌਲਿਕ ਪ੍ਰਸੰਗਾਂ ਨੂੰ ਚਿਤਰਿਆ ਹੈ ਤੇ ਇਸ ਤਰ੍ਹਾਂ ਮਨੁੱਖੀ ਮਨ ਦੇ ਭਾਵਾਂ ਦੇ ਅਦੁੱਤੀ ਬਿੰਬ ਸਿਰਜੇ ਹਨ। ਸੂਰਦਾਸ ਦਾ 'ਭ੍ਰਮਰਗੀਤ' ਤਾਂ ਹਿੰਦੀ ਸਾਹਿਤ ਦਾ ਇਕ ਲਾਸਾਨੀ ਪ੍ਰਸੰਗ ਹੈ। ਸੂਰਦਾਸ ਨੇ ਜਿਸ ਸੂਖਮਤਾ ਨਾਲ ਕ੍ਰਿਸ਼ਨ ਲੀਲ੍ਹਾਵਾਂ ਦਾ ਵਰਣਨ ਕੀਤਾ ਹੈ, ਉਸ ਨਾਲ ਉਸ ਦੇ ਨੇਤਰਹੀਨ ਹੋਣ ਤੇ ਸ਼ੱਕ ਹੋ ਜਾਂਦਾ ਹੈ, ਯਕੀਨਨ ਇਸ ਵਿਅਕਤੀ ਦੀਆਂ ਅੰਦਰੂਨੀ ਅੱਖਾਂ ਰੌਸ਼ਨ ਹੋਣਗੀਆਂ। ਜੇਕਰ ਮਹਾਕਾਵਿ ਦੀ ਸ਼ਾਸਤਰੀ ਪਰਿਭਾਸ਼ਾ ਵਿਚ ਦੱਸੇ ਬਾਹਰੀ ਲੱਛਣਾਂ ਨੂੰ ਜ਼ਰਾ ਅੱਖੋਂ ਉਹਲੇ ਕਰੀਏ ਤਾਂ ਅਸੀਂ ਸੂਰਦਾਸ ਦੇ ਇਸ ਗੀਤੀ-ਪ੍ਰਬੰਧ ਨੂੰ ਮਹਾਕਾਵਿ ਕਹਿ ਸਕਦੇ ਹਾਂ। ਇਸ ਵਿਚ ਨਾਇਕ, ਨਾਇਕਾ, ਖਲਨਾਇਕ, ਕਥਾ, ਕਥਾਨਕ, ਪ੍ਰਕਿਰਤੀ-ਚਿਤਰਣ ਆਦਿ ਸਭ ਲੱਛਣ ਵਿਦਮਾਨ ਹਨ। ਇਸ ਕਾਵਿ ਦੀ ਵਿਲੱਖਣ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਕਥਾ ਵਸਤੂ ਦਾ ਨਿਰਮਾਣ ਕਰਨ ਵਾਲੇ ਭਿੰਨ-ਭਿੰਨ ਕਥਾਨਕ ਸੁਤੰਤਰ ਹੋਂਦ ਰਖਦੇ ਹੋਏ ਵੀ ਸੰਪੂਰਨ ਗ੍ਰੰਥ ਦੇ ਅਟੁੱਟ ਅੰਗ ਹਨ ਤੇ ਇਕ ਦੂਜੇ ਤੇ ਨਿਰਭਰ ਹਨ। ਗੀਤੀ-ਸ਼ੈਲੀ ਵਿਚ ਲਿਖੇ ਜਾਣ ਕਾਰਨ ਇਸ ਵਿਚ ਗੀਤੀ ਅਤੇ ਪ੍ਰਬੰਧ ਦੇ ਆਪਸ ਵਿਚ ਵਿਰੋਧੀ ਲੱਗਣ ਵਾਲੇ ਤੱਤ ਆਪੋ ਵਿਚ ਮਿਲ ਕੇ ਇਕਮਿਕ ਹੋ ਗਏ ਹਨ। ਇਹ ਅਦਭੁਤ ਮੇਲ ਕਰ ਸਕਣਾ ਸੂਰਦਾਸ ਵਰਗੀ ਪ੍ਰਤਿਭਾ ਦਾ ਹੀ ਚਮਤਕਾਰ ਹੈ।

ਸੂਰਸਾਗਰ ਸਾਰਾਵਲੀ (ਸੂਰ ਸੂਰਾਵਲੀ) ਦੇ ਪ੍ਰਮਾਣੀਕ ਹੋਣ ਬਾਰੇ ਬਹੁਤ ਮਤਭੇਦ ਹਨ। ਇਸ ਦੇ ਸਿਰਲੇਖ ਤੇ ਇਸ ਅਧੀਨ ਦਿੱਤੇ ਸਵਾ ਲੱਖ ਪਦਾਂ ਦੇ ਸੂਚੀ-ਪੱਤਰ ਅਤੇ ਅੰਤ ਵਿਚ ਦਿੱਤੇ ਗਏ 'ਸੂਰ ਸਾਗਰਸੱਧ ਸਾਰਾਵਲੀ ਸਮਾਪਤਮ' ਤੋਂ ਗਿਆਤ ਹੁੰਦਾ ਹੈ ਕਿ ਇਸ ਦਾ ਉਦੇਸ਼ ਸੂਰਸਾਗਰ ਦਾ ਸਾਰ ਦੇਣਾ ਹੀ ਹੈ। ਕਈ ਵਿਦਵਾਨ ਇਸ ਨੂੰ ਸੁਤੰਤਰ ਰਚਨਾ ਮੰਨਦੇ ਹਨ। ਇਸਦੇ ਆਰੰਭ ਵਿਚ ਸੂਰ ਦਾ ਪ੍ਰਸਿੱਧ ਪਦ 'ਵੰਦੇ ਸ੍ਰੀ ਹਰਿਪਦ ਸੁਖਦਾਈ' ਤੇ ਉਸ ਤੋਂ ਬਾਅਦ ਸਾਰ ਅਤੇ ਸਰਸੀ ਨਾਂ ਦੇ 1107 ਛੰਦ ਹਨ। 24 ਅਵਤਾਰਾਂ ਦਾ ਸੰਖੇਪ ਵਰਣਨ ਕਰਦੇ ਹੋਏ ਰਾਮਾਵਤਾਰ ਦਾ ਜ਼ਿਕਰ ਵਿਸਤਾਰ ਨਾਲ ਕੀਤਾ ਗਿਆ ਹੈ। ਇਨ੍ਹਾਂ ਤੋਂ

ਬਾਅਦ ਕ੍ਰਿਸ਼ਨ ਲੀਲਾ ਦਾ ਕ੍ਰਮਵਾਰ ਵਰਣਨ ਹੈ। ਇਸ ਵਿਚ ਸੂਰਸਾਗਰ ਤੋਂ ਅੱਡ ਕੁਝ ਨਵੀਆਂ ਗੱਲਾਂ ਵੀ ਹਨ। ਭਾਸ਼ਾ-ਸ਼ੈਲੀ ਦੀ ਦ੍ਰਿਸ਼ਟੀ ਤੋਂ 'ਸਾਰਾਵਲੀ' ਦਾ ਕੋਈ ਖ਼ਾਸ ਮਹੱਤਵ ਨਹੀਂ ਹੈ। ਕਾਵਿ-ਗੁਣਾਂ ਦੀ ਦ੍ਰਿਸ਼ਟੀ ਤੋਂ ਭਾਵੇਂ ਇਹ ਕੋਈ ਮਹੱਤਵਪੂਰਨ ਰਚਨਾ ਨਹੀਂ ਔਪਰ ਪੁਸ਼ਟੀਮਾਰਗ ਵਿਚ ਇਸ ਦੇ ਸੰਪਰਦਾਇਕ ਮਹੱਤਵ ਨੂੰ ਨਜ਼ਰ-ਅੰਦਾਜ਼ ਨਹੀਂ ਕੀਤਾ ਜਾ ਸਕਦਾ।

ਸੂਰਦਾਸ ਦੇ ਕਾਵਿ ਤੋਂ ਕਵੀ ਦੀ ਅਨੁਭਵੀ, ਵਿਵੇਕਪੂਰਣ ਅਤੇ ਚਿੰਤਨਸ਼ੀਲ ਸ਼ਖ਼ਸੀਅਤ ਉਭਰ ਕੇ ਸਾਹਮਣੇ ਆਉਂਦੀ ਹੈ। ਇਹ ਇਕ ਸਰਲ, ਪ੍ਰੇਮੀ, ਭਾਵੁਕ, ਮਿਠੜਾ ਅਤੇ ਆਤਮ-ਬਲੀਦਾਨੀ ਜਿਊੜਾ ਸੀ। ਇਸ ਦੀ ਪ੍ਰੇਮ-ਭਗਤੀ ਵਿਚ ਸਖਾ, ਵਤਸਲ ਅਤੇ ਮਧੁਰ ਭਾਵਾਂ ਦਾ ਸੰਗਮ ਹੋਇਆ ਹੈ। ਸੂਰਦਾਸ ਵਿਚ ਮਨੁੱਖੀ ਭਾਵਾਂ ਨੂੰ ਸਹਿਜ ਰੂਪ ਵਿਚ ਹੀ ਅਨੰਦ ਅਵਸਥਾ ਤਕ ਪੁਚਾ ਦੇਣ ਦੀ ਅਦਭੁਤ ਸ਼ਕਤੀ ਹੈ, ਭਾਵ ਸੂਰ ਦਾ ਕਾਵਿ ਲੋਕ ਅਤੇ ਪਰਲੋਕ ਦੋਹਾਂ ਨੂੰ ਇਕੋ ਜਿਹਾ ਸਨਮਾਨ ਦਿੰਦਾ ਹੈ। ਇਹ ਸੁਮੇਲ ਇਸ ਭਗਤ ਕਵੀ ਦੀ ਪ੍ਰਾਪਤੀ ਹੈ।

ਸੂਰਦਾਸ ਦੀ ਰਚਨਾ ਗੁਣ ਅਤੇ ਵਿਸ਼ਾਲਤਾ ਦੋਹਾਂ ਦੇ ਪੱਖੋਂ ਮਹਾਨ ਕਵੀਆਂ ਦੀਆਂ ਰਚਨਾਵਾਂ ਦੀ ਹਾਣੀ ਹੈ। ਸਵੈ-ਪ੍ਰਗਟਾਵੇ ਦੇ ਰੂਪ ਵਿਚ ਇੰਨੇ ਵਿਸ਼ਾਲ ਕਾਵਿ ਦੀ ਸਿਰਜਨਾ ਸੂਰ ਹੀ ਕਰ ਸਕਦਾ ਸੀ ਕਿਉਂਕਿ ਇਸਨੇ ਆਪਣੇ ਯੁਗ-ਜੀਵਨ ਦੀ ਆਤਮਾ ਨੂੰ ਜਜ਼ਬ ਕਰ ਲਿਆ ਸੀ। ਇਸ ਦੇ ਸਵੈ-ਅਨੁਭੂਤੀ ਮੂਲਕ ਗੀਤਪਦਾਂ ਦੀ ਸ਼ੈਲੀ ਕਾਰਨ ਅਕਸਰ ਇਹ ਸਮਝ ਲਿਆ ਜਾਂਦਾ ਹੈ ਕਿ ਇਹ ਆਪਣੇ ਆਸ-ਪਾਸ ਦੇ ਸਮਾਜਕ ਜੀਵਨ ਤੋਂ ਅਵੇਸਲਾ ਸੀ ਪਰ ਜੇ ਅਸੀਂ ਗੌਰ ਨਾਲ ਵੇਖੀਏ ਤਾਂ ਪਤਾ ਚਲਦਾ ਹੈ ਕਿ ਭਾਵੇਂ ਸੂਰ ਨੇ ਬਹੁਤੇ ਉਪਦੇਸ਼ ਨਹੀਂ ਦਿੱਤੇ, ਸੁਧਾਰਕ ਦਾ ਭੇਸ ਨਹੀਂ ਧਾਰਿਆ ਪਰ ਮਨੁੱਖ ਦੀ ਭਾਵਆਤਮਕ ਹੋਂਦ ਦਾ ਆਦਰਸ਼ ਰੂਪ ਘੜਨ ਵਿਚ ਇਸਨੇ ਜਿਸ ਵਿਹਾਰਕ ਬੁੱਧੀ ਦੀ ਵਰਤੋਂ ਕੀਤੀ ਹੈ ਉਸ ਤੋਂ ਪਤਾ ਚਲਦਾ ਹੈ ਕਿ ਇਹ ਕਿਸੇ ਮਹਾਨ ਵਿਦਵਾਨ ਤੋਂ ਪਿੱਛੇ ਨਹੀਂ ਸੀ। ਇਸ ਦਾ ਪ੍ਰਭਾਵ ਸੱਚੇ-ਸੁਚੇ ਤੇ ਸਹਿਜ ਪ੍ਰੀਤ ਭਰੇ ਉਪਦੇਸ਼ ਵਾਂਗ ਸਿੱਧਾ ਦਿਲ ਤੇ ਪੈਂਦਾ ਹੈ।

ਸਮਕਾਲੀ ਯੁਗ-ਜੀਵਨ ਨੂੰ ਚਿੱਤਰਦੇ ਹੋਏ ਸੁੰਦਰਤਾ ਦੇ ਮਾਧਿਅਮ ਰਾਹੀਂ ਸੱਚ ਦੀ ਖੋਜ ਕਰਕੇ ਉਸਦਾ ਪ੍ਰਗਟਾ ਕਰਨਾ ਨਿਰੇ ਭਗਤ, ਕੋਰੇ ਉਪਦੇਸ਼ਕ ਜਾਂ ਕੱਟੜ ਸਮਾਜ-ਸੁਧਾਰਕ ਦੇ ਵੱਸ ਦੀ ਗੱਲ ਨਹੀਂ ਹੁੰਦੀ। ਇਹ ਸ਼ਕਤੀ ਕੇਵਲ ਮਹਾਕਵੀ ਕੋਲ ਹੀ ਹੁੰਦੀ ਹੈ ਤੇ ਇਕ ਅਜਿਹਾ ਹੀ ਚਮਤਕਾਰ ਸੀ ਸੂਰਦਾਸ।

ਹ. ਪੁ.—ਹਿੰ. ਵਿ. ਕੋ. 12; ਹਿੰ. ਸਾ. ਕੋ. 1, ਤੇ 2; ਮ. ਕੋ.; ਹਿੰ. ਸਾ. ਇ. ਰਾਮ ਚੰਦਰ ਸ਼ੁਕਲ; ਹਿੰਦੀ ਸਾਹਿਤ ਕਾ ਇਤਿਹਾਸ ਔਰ ਉਸਕੀ ਪਰਵਿਰਤੀਆਂ—ਡਾ. ਸ਼ਿਵ ਕੁਮਾਰ ਸ਼ਰਮਾ

**ਸੂਰਯ** : ਵੇਖੋ, ਸੂਰਜ

**ਸੂਰਾਪੁਰ** : ਕਰਨਾਟਕ ਰਾਜ ਦੇ ਗੁਲਬਰਗਾ ਜ਼ਿਲ੍ਹੇ ਵਿਚ ਸੂਰਾਪੁਰ ਤਹਿਸੀਲ ਦਾ ਇਕ ਸ਼ਹਿਰ ਹੈ। ਇਹ ਸ਼ਹਿਰ ਪਹਿਲਾਂ ਸੂਰਾਪੁਰ ਦੇ ਰਾਜਿਆਂ ਦੀ ਮਲਕੀਅਤ ਸੀ। ਸੰਨ 1857 ਵਿਚ ਭਾਰਤ ਦੀ ਆਜ਼ਾਦੀ ਦੀ ਪਹਿਲੀ ਜੰਗ ਵਿਚ ਹਿੱਸਾ ਲੈਣ ਕਾਰਨ ਅੰਗਰੇਜ਼ਾਂ ਨੇ ਇਹ ਇਲਾਕਾ ਉਨ੍ਹਾਂ ਪਾਸੋਂ ਖੋਹ ਕੇ ਰਿਆਸਤ ਹੈਦਰਾਬਾਦ ਨੂੰ ਦੇ ਦਿੱਤਾ।

ਇਥੇ ਕਰਨਲ ਮੀਡੋਜ਼ ਟੇਲਰ ਦੀ ਬਣਾਈ ਹੋਈ 'ਨਿਊ ਦਰਬਾਰ' ਨਾਂ ਦੀ ਇਕ ਵੱਡੀ ਇਮਾਰਤ ਹੈ। ਇਥੇ ਮਿਉਂਸਪਲ ਕਮੇਟੀ ਸਥਾਪਤ ਹੈ।

ਆਬਾਦੀ—21,056 (1971)

16°31′ ਉ. ਵਿਥ. ; 76°46′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23:149.

**ਸੂਰੀ** : ਪੱਛਮੀ ਬੰਗਾਲ ਰਾਜ (ਭਾਰਤ) ਦੇ ਬੀਰਭੂਮ ਜ਼ਿਲ੍ਹੇ ਵਿਚ ਮੋਰ ਦਰਿਆ ਤੋਂ 5 ਕਿ. ਮੀ. ਦੱਖਣ ਵੱਲ ਬਜਰੀ ਦੀ ਪਹਾੜੀ ਉੱਤੇ ਸਥਿਤ ਇਕ ਸ਼ਹਿਰ ਹੈ। ਇਥੇ ਹਰ ਸਾਲ ਜਨਵਰੀ-ਫ਼ਰਵਰੀ ਵਿਚ ਪਸ਼ੂਆਂ ਦੀ ਮੰਡੀ ਲਗਦੀ ਹੈ। ਇਥੇ ਤੇਲ ਕੱਢਣ, ਨਵਾਰ ਅਤੇ ਗਲੀਚੇ ਬਣਾਉਣ ਦਾ ਕੰਮ ਹੁੰਦਾ ਹੈ। ਇਸ ਤੋਂ ਛੁੱਟ ਇਥੇ ਫ਼ਰਨੀਚਰ ਵੀ ਤਿਆਰ ਹੁੰਦਾ ਹੈ।

ਆਬਾਦੀ—22,841 (1961)

23°54′ ਉ. ਵਿਥ. ; 87°32′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23:174

**ਸੂਰੀਆਪਟ** : ਭਾਰਤ ਦੇ ਆਂਧਰਾ ਰਾਜ ਦੇ ਨਲਗੋਂਡਾ ਜ਼ਿਲ੍ਹੇ ਦਾ ਇਕ ਸ਼ਹਿਰ ਹੈ। ਇਥੇ ਨਾਲਿਆਂ, ਖੂਹਾਂ ਅਤੇ ਤਲਾਬਾਂ ਦੁਆਰਾ ਸਿੰਜਾਈ ਦੀਆਂ ਸਹੂਲਤਾਂ ਹੋਣ ਕਾਰਨ ਧਾਨ ਦੀ ਫ਼ਸਲ ਕਾਫ਼ੀ ਉਗਾਈ ਜਾਂਦੀ ਹੈ।

ਹ. ਪੁ.—ਇੰਪ. ਗ. ਇੰਡ. 23:174

**ਸੂਰੀਨਾਮ** : ਸੂਰੀਨਾਮ, ਜਿਸ ਨੂੰ ਪਹਿਲਾਂ ਡੱਚ ਗੀਆਨਾ ਆਖਦੇ ਸਨ, ਇਕ ਸੁਤੰਤਰ ਦੇਸ਼ ਹੈ। ਇਹ ਦੱਖਣੀ ਅਮਰੀਕਾ ਦੇ ਕੇਂਦਰੀ ਤਟ ਉੱਤੇ ਗੁਈਆਨਾ ਅਤੇ ਫ਼੍ਰਾਂਸੀਸੀ ਗੀਆਨਾ ਦੇ ਵਿਚਕਾਰ ਸਥਿਤ ਹੈ। ਇਹ ਅੰਧ ਮਹਾਂਸਾਗਰ ਦੀ ਲਗਭਗ 345 ਕਿ. ਮੀ. ਤਟ ਰੇਖਾ ਦੇ ਨਾਲ ਨਾਲ ਫੈਲਿਆ ਹੋਇਆ ਹੈ। ਇਸ ਦਾ ਰਕਬਾ 163,265 ਵ. ਕਿ. ਮੀ. ਹੈ ਅਤੇ ਆਬਾਦੀ 414,000 (ਅੰਦ. 1976) ਇਸ ਦੀ ਰਾਜਧਾਨੀ ਪੈਰਾਮੇਰਿਬੋ ਹੈ।

ਭੂ-ਆਕ੍ਰਿਤੀ ਵਿਗਿਆਨ

**ਧਰਾਤਲ**–ਸੂਰੀਨਾਮ ਦਾ ਉੱਤਰੀ ਹਿੱਸਾ ਸਮੁੰਦਰੀ ਸਤ੍ਹਾ ਬਰਾਬਰ ਇਕ ਤਟੀ ਮੈਦਾਨ ਹੈ ਅਤੇ ਇਸਦੇ ਦੱਖਣੀ ਹਿੱਸੇ ਵਿਚ ਛੋਟੀਆਂ ਛੋਟੀਆਂ ਪਹਾੜੀਆਂ ਹਨ। ਜੂਲੀਆਨਾ ਟਾਪ ਇਥੋਂ ਦੀ ਸਭ ਤੋਂ ਉੱਚੀ ਚੋਟੀ (1,285 ਮੀ.) ਹੈ। ਸੂਰੀਨਾਮ ਪ੍ਰੀਕੈਂਬਰੀਅਨ ਸ਼ੀਲਡ ਦਾ ਹੀ ਹਿੱਸਾ ਹੈ, ਜਿਹੜੀ ਕਿ 570,000,000 ਸਾਲ ਪੁਰਾਣੀ ਦੱਸੀ ਜਾਂਦੀ ਹੈ। ਅੰਧ ਮਹਾਂਸਾਗਰ ਦੇ ਨਾਲ ਸਮੁੰਦਰੀ ਪਦਾਰਥਾਂ ਤੋਂ ਬਣਿਆ ਨਵਾਂ ਤਟੀ ਮੈਦਾਨ ਹੈ ਜਿਸ ਨੂੰ ਪਹਿਲਾਂ ਐਮੇਜ਼ਨ ਦਰਿਆ ਨੇ ਹੋਂਦ ਵਿਚ ਲਿਆਂਦਾ ਸੀ। ਪੁਰਾਣੇ ਦਰਿਆਈ ਮਾਰਗ ਅਤੇ ਖੱਡਾਂ ਆਸਪਾਸ ਦੀਆਂ ਉੱਚੀਆਂ ਥਾਵਾਂ ਦੀ ਮਿੱਟੀ ਨਾਲ ਭਰ ਚੁੱਕੀਆਂ ਹਨ। ਸੂਰੀਨਾਮ ਵਿਚ ਪੱਛਮ ਤੋਂ ਪੂਰਬ ਵੱਲ ਨੂੰ ਸੱਤ ਵੱਡੇ ਦਰਿਆ ਚਲਦੇ ਹਨ ਜਿਹੜੇ ਸਾਰੇ ਹੀ ਆਪਣੇ ਮਾਰਗਾਂ ਵਿਚ ਅਨੇਕਾਂ ਝਰਨੇ ਅਤੇ ਆਬਸ਼ਾਰਾਂ ਬਣਾਉਂਦੇ ਹਨ।

**ਜਲਵਾਯੂ**–ਸੂਰੀਨਾਮ ਦਾ ਜਲਵਾਯੂ ਊਸ਼ਣ-ਖੰਡੀ ਹੈ। ਵਪਾਰਕ ਪੌਣਾਂ ਦੇ ਅਸਰ ਹੇਠ ਹੋਣ ਕਰਕੇ ਇਥੇ ਪੌਣ-ਪਾਣੀ ਸਾਰਾ ਸਾਲ ਹੀ ਗਰਮ ਅਤੇ ਤਰ ਰਹਿੰਦਾ ਹੈ। ਇਥੋਂ ਦਾ ਔਸਤ ਸਾਲਾਨਾ ਤਾਪਮਾਨ 23° ਸੈਂ. ਹੈ ਅਤੇ ਵਰਖਾ ਪੂਰਬ ਵਿਚ 230 ਸੈ. ਮੀ. ਅਤੇ ਪੱਛਮ ਵਿਚ 195 ਸੈ. ਮੀ. ਹੁੰਦੀ ਹੈ ਜਦੋਂ ਕਿ ਕੇਂਦਰੀ ਪਰਬਤੀ ਖੇਤਰ ਵਿਚ ਵਰਖਾ ਦੀ ਮਾਤਰਾ ਇਸ ਤੋਂ ਕਾਫ਼ੀ ਜ਼ਿਆਦਾ ਹੈ। ਅਪ੍ਰੈਲ ਤੋਂ ਅਗਸਤ ਤਕ ਭਾਰੀ ਵਰਖਾ ਹੁੰਦੀ ਹੈ ਅਤੇ ਅਗਸਤ ਤੋਂ ਨਵੰਬਰ ਤਕ ਬਹੁਤ ਖ਼ੁਸ਼ਕ ਮੌਸਮ ਹੁੰਦਾ ਹੈ।

**ਬਨਸਪਤੀ ਅਤੇ ਜੀਵ-ਜੰਤੂ**–ਸੂਰੀਨਾਮ ਦਾ ਲਗਭਗ 90% ਹਿੱਸਾ ਸੰਘਣੇ ਜੰਗਲਾਂ ਨਾਲ ਘਿਰਿਆ ਹੋਇਆ ਹੈ। ਇਨ੍ਹਾਂ ਜੰਗਲਾਂ ਵਿਚ 2,000 ਤੋਂ ਵੀ ਜ਼ਿਆਦਾ ਕਿਸਮਾਂ ਦੇ ਦਰਖ਼ਤ ਮਿਲਦੇ ਹਨ ਪਰ ਇਨ੍ਹਾਂ ਦਾ ਬਹੁਤਾ ਹਿੱਸਾ ਪਹੁੰਚ ਤੋਂ ਬਾਹਰ ਹੋਣ ਕਰਕੇ ਵਪਾਰਕ ਪੱਖ

ਤੋਂ ਲਾਭਦਾਇਕ ਨਹੀਂ ਹਨ। ਸਮੁੰਦਰੀ ਤਟਾਂ ਦੇ ਨਾਲ ਮੈਂਗ੍ਰੋਵ ਦਲਦਲੀ ਜੰਗਲਾਂ ਤੋਂ ਇਲਾਵਾ ਘਾਹ ਵੀ ਉਗਾਇਆ ਜਾਂਦਾ ਹੈ। ਖੁਸ਼ਕ ਭੋਂ ਉੱਤੇ ਖਜੂਰਾਂ ਅਤੇ ਨਾਰੀਅਲ ਉਗਾਏ ਜਾਂਦੇ ਹਨ। ਵਪਾਰਕ ਪੱਖੋਂ ਇਥੋਂ ਦਾ ਗ੍ਰੀਨਹਰਟ (greenheart) ਦਰਖ਼ਤ ਬਹੁਤ ਮਹੱਤਤਾ ਰੱਖਦਾ ਹੈ। ਇਸ ਤੋਂ ਇਲਾਵਾ ਇਸਦੇ ਉੱਤਰ ਵਿਚ ਵਲਾਬਾ (walaba), ਮੋਰਾ (mora) ਅਤੇ ਕ੍ਰੈਬਵੁੱਡ, ਦਲਦਲੀ ਭੋਂ ਵਿਚ ਬਾਲਟਾ (Balata) ਅਤੇ ਬਨਸਪਤੀ ਦੁੱਧ (latex) ਵਾਲੇ ਦਰਖ਼ਤ ਉਚਾਈ ਵਾਲੇ ਜੰਗਲਾਂ ਵਿਚ ਮਿਲਦੇ ਹਨ।

ਇਥੇ ਥਣਧਾਰੀ ਜੀਵਾਂ ਦੀਆਂ ਲਗਭਗ 150 ਜਾਤੀਆਂ ਹਨ। ਜ਼ਮੀਨ ਤੇ ਚੱਲਣ ਵਾਲਾ ਸਭ ਤੋਂ ਵੱਡਾ ਥਣਧਾਰੀ ਜੀਵ, ਜਲਤੁਰਗ (tapir) ਹੈ। ਹਿਰਨ, ਜੰਗਲੀ ਸੂਰ, ਜੰਗਲੀ ਬਿੱਲਾ, ਪੂਮਾ (puma) ਅਤੇ ਓਸੀਲੋਟ (ocelot) ਵੀ ਇਥੇ ਮਿਲਦੇ ਹਨ। ਇਸ ਤੋਂ ਇਲਾਵਾ ਇਥੇ ਕੁਤਰਨ ਵਾਲੇ ਜਾਨਵਰ ਵੀ ਮਿਲਦੇ ਹਨ। ਇਥੇ ਪੰਛੀਆਂ ਦੀਆਂ ਲਗਭਗ 600 ਜਾਤੀਆਂ ਮਿਲਦੀਆਂ ਹਨ।

ਇਤਿਹਾਸ–ਪੰਦਰ੍ਹਵੀਂ ਸਦੀ ਤਕ ਇਥੇ ਕਰੀਬ (Carib), ਐਰਾਵਾਕ ਅਤੇ ਵੋਰੋ-ਇੰਡੀਅਨਜ਼ ਕਬੀਲਿਆਂ ਦੇ ਲੋਕ ਹੀ ਵਸਦੇ ਸਨ। ਆਰੰਭ ਵਿਚ ਇਥੇ ਸੁਰੀਨੇਨ ਨਾਂ ਦਾ ਇਕ ਕਬੀਲਾ ਰਹਿੰਦਾ ਸੀ ਪਰ ਕਰੀਬ ਕਬੀਲੇ ਦੇ ਲੋਕਾਂ ਨੇ ਇਸ ਕਬੀਲੇ ਨੂੰ ਇਥੋਂ ਕੱਢ ਦਿੱਤਾ। ਖ਼ਿਆਲ ਹੈ ਕਿ ਇਸੇ ਸੁਰੀਨੇਨ ਕਬੀਲੇ ਦੇ ਨਾਂ ਪਿੱਛੋਂ ਹੀ ਸੂਰੀਨਾਮ ਦਾ ਨਾਂ ਪਿਆ ਹੈ। ਸੰਨ 1499 ਵਿਚ ਐਲੋਂਸੋ ਡਓਜੇਡਾ (Alonso de Ojeda) ਨਾਂ ਦਾ ਸਪੇਨੀ ਕਪਤਾਨ ਦੱਖਣੀ ਅਮਰੀਕਾ ਦੇ ਉੱਤਰ-ਪੂਰਬੀ ਤਟ ਤੇ ਪਹੁੰਚਿਆ। ਸੰਨ 1593 ਵਿਚ ਸਪੇਨੀਆਂ ਨੇ ਸਰਕਾਰੀ ਤੌਰ ਤੇ ਇਸ ਤੱਟ ਉੱਤੇ ਕਬਜ਼ਾ ਕਰ ਲਿਆ ਪਰ ਕੋਈ ਪੱਕੀ ਬਸਤੀ ਸਥਾਪਤ ਨਾ ਕੀਤੀ। ਅਗਲੀ ਸਦੀ ਦੌਰਾਨ ਡੱਚ, ਅੰਗਰੇਜ਼ ਅਤੇ ਫਰਾਂਸੀਸੀ ਵੀ ਇਸ ਇਲਾਕੇ ਵਿਚ ਆ ਪਹੁੰਚੇ।

ਸੰਨ 1651 ਵਿਚ ਫਰਾਂਸਿਸ ਲਾਰਡ ਵਿਲੋਬੀ (Francis Lord Willoughby) ਨਾਂ ਦੇ ਇਕ ਅੰਗਰੇਜ਼ ਵਿਅਕਤੀ ਨੇ ਸੂਰੀਨਾਮ ਵਿਚ ਪਹਿਲੀ ਬਸਤੀ ਦੀ ਨੀਂਹ ਰੱਖੀ ਅਤੇ ਇਸਨੇ ਵੈਸਟ ਇੰਡੀਅਨ ਅਤੇ ਦੱਖਣੀ ਅਮਰੀਕੀ ਨੌ-ਆਬਾਦੀਆਂ ਦੇ ਆਬਾਦਕਾਰਾਂ ਨੂੰ ਇਥੇ ਵਸਾਇਆ। ਇਨ੍ਹਾਂ ਵਿਚੋਂ ਬਹੁਤੇ ਯਹੂਦੀ ਸਨ। ਸੰਨ 1639 ਵਿਚ ਬ੍ਰਾਜ਼ੀਲ ਵਿਚ ਧਰਮ ਦੇ ਆਧਾਰ ਤੇ ਕਤਲਾਮ ਆਰੰਭ ਹੋ ਜਾਣ ਕਾਰਨ ਇਹ ਲੋਕ ਇਥੋਂ ਡੱਚ ਬਸਤੀ ਵੱਲ ਦੌੜ ਗਏ ਸਨ। ਇਹ ਯਹੂਦੀ ਲੋਕ ਆਪਣੇ ਨਾਲ ਪੂੰਜੀ ਅਤੇ ਹੁਨਰ ਲੈ ਕੇ ਆਏ ਸਨ। ਫਿਰ ਅਫ਼ਰੀਕਾ ਤੋਂ ਗ਼ੁਲਾਮ ਕਿਰਤੀਆਂ ਨੂੰ ਇਥੇ ਲਿਆਂਦਾ ਗਿਆ। ਇਨ੍ਹਾਂ ਦੇ ਆਉਣ ਨਾਲ ਇਥੇ ਖੇਤੀਬਾੜੀ ਵਿਚ ਬਹੁਤ ਉੱਨਤੀ ਹੋਈ।

ਅੰਗਰੇਜ਼ਾਂ ਅਤੇ ਵਲੰਦੇਜ਼ੀਆਂ ਦੇ ਯੁੱਧ ਉਪਰੰਤ ਸੰਨ 1667 ਵਿਚ ਸੂਰੀਨਾਮ, ਨਿਊ-ਐਮਸਟਰਡਮ (Nieuw-Amsterdam) ਦੇ ਵਟਾਂਦਰੇ ਵਿਚ ਵਲੰਦੇਜ਼ੀਆਂ ਦੇ ਹਵਾਲੇ ਕਰ ਦਿੱਤਾ। ਅਗਲੀ ਸਦੀ ਵਿਚ ਇਥੇ ਆਰਥਕ ਮੰਦਵਾੜੇ ਅਤੇ ਰਾਜਸੀ ਗੜਬੜ ਦਾ ਸਮਾਂ ਸੀ। ਬਹੁਤ ਸਾਰੇ ਗ਼ੁਲਾਮਾਂ ਨੇ ਬਗ਼ਾਵਤ ਕਰ ਦਿੱਤੀ। ਇੰਨੇ ਚਿਰ ਨੂੰ ਯੂਰਪੀ ਯੁੱਧਾਂ ਅਤੇ ਸੰਧੀਆਂ ਦੇ ਫਲਸਰੂਪ ਦੇਸ਼ ਦੀ ਪ੍ਰਭੁਸੱਤਾ ਇੰਗਲੈਂਡ, ਫ਼ਰਾਂਸ ਅਤੇ ਨੀਦਰਲੈਂਡਜ਼ ਦੇ ਸੰਯੁਕਤ ਸੂਬਿਆਂ (United Provinces) ਕੋਲ ਆ ਗਈ। ਪੈਰਿਸ ਸੰਧੀ (1816 ਈ.) ਦੀਆਂ ਸ਼ਰਤਾਂ ਅਧੀਨ, ਸੂਰੀਨਾਮ ਉੱਤੇ ਵਲੰਦੇਜ਼ੀਆਂ ਦਾ ਪੂਰਨ ਅਧਿਕਾਰ ਹੋ ਗਿਆ। ਸੰਨ 1863 ਵਿਚ ਗ਼ੁਲਾਮੀ ਖ਼ਤਮ ਹੋ ਜਾਣ ਕਾਰਨ ਕਿਰਤੀਆਂ ਦੀ ਬਹੁਤ ਥੁੜ੍ਹ ਹੋ ਗਈ। ਸੂਰੀਨਾਮ ਨੂੰ ਚੀਨ, ਜਾਵਾ ਅਤੇ ਭਾਰਤ ਤੋਂ ਮੁਆਹਿਦੇ ਉੱਤੇ ਕਿਰਤੀਆਂ ਨੂੰ ਮੰਗਵਾਉਣਾ ਪਿਆ। ਇਨ੍ਹਾਂ ਵਿਚੋਂ ਚੀਨੀਆਂ ਨੇ ਵਧੇਰੇ ਕਰਕੇ ਦਿਹਾਤੀ ਇਲਾਕੇ ਵਿਚ ਦੁਕਾਨਦਾਰਾਂ ਦਾ ਕੰਮ ਸੰਭਾਲ ਲਿਆ ਅਤੇ ਭਾਰਤ, ਜਾਵਾ ਦੇ ਕਿਰਤੀ ਛੋਟੇ ਕਿਸਾਨਾਂ ਦੇ ਰੂਪ ਵਿਚ ਆਜ਼ਾਦ ਤੌਰ ਤੇ ਕੰਮ ਕਰਨ ਲਗ ਪਏ। ਦੂਜੇ ਵਿਸ਼ਵ ਯੁੱਧ ਉਪਰੰਤ ਡੱਚਾਂ ਨੇ ਆਪਣੇ ਥੋੜ੍ਹੇ ਜਿਹੇ ਵਿੱਤੀ ਅਤੇ ਤਕਨੀਕੀ ਸਾਧਨਾਂ ਨੂੰ ਵੈਸਟ-ਇੰਡੀਜ਼ ਤੋਂ ਸੂਰੀਨਾਮ ਵਿਚ ਲਾਉਣਾ ਆਰੰਭ ਕਰ ਦਿੱਤਾ। ਸੰਨ 1950 ਵਿਚ ਸੂਰੀਨਾਮ ਨੂੰ ਥੋੜ੍ਹੀ ਜਿਹੀ ਖ਼ੁਦਮੁਖ਼ਤਾਰੀ ਮਿਲ ਗਈ। ਸੰਨ 1954 ਵਿਚ ਇਹ ਨੀਦਰਲੈਂਡਜ਼ ਸਾਮਰਾਜ ਦਾ ਖ਼ੁਦਮੁਖ਼ਤਾਰ ਭਾਗ ਬਣ ਗਿਆ। 25 ਨਵੰਬਰ, 1975 ਨੂੰ 308 ਸਾਲਾਂ ਤੋਂ ਬਾਅਦ ਇਹ ਦੇਸ਼ ਸੁਤੰਤਰ ਹੋ ਗਿਆ। ਥੋੜ੍ਹਾ ਚਿਰ ਪਿੱਛੋਂ ਹੀ ਇਹ ਸੰਯੁਕਤ ਰਾਸ਼ਟਰ ਸੰਘ ਦਾ ਮੈਂਬਰ ਬਣ ਗਿਆ।

ਆਰਥਿਕਤਾ

**ਕੁਦਰਤੀ ਸਾਧਨ**– ਇਥੇ ਬਾਕਸਾਈਟ ਨੂੰ ਖਾਣਾਂ ਵਿਚੋਂ ਕੱਢਣਾ ਦੇਸ਼ ਦਾ ਮੁਖ ਗ਼ੈਰ-ਜ਼ਰਾਇਤੀ ਕੰਮ ਹੈ। ਐਲੂਮਿਨਾ (alumina) ਅਤੇ ਐਲੂਮੀਨੀਅਮ ਦਾ ਵੀ ਇਥੇ ਬਹੁਤ ਉਤਪਾਦਨ ਹੁੰਦਾ ਹੈ। ਸੂਰੀਨਾਮ ਦਰਿਆ ਉੱਤੇ ਬੰਨ੍ਹ ਮਾਰ ਕੇ ਵੱਡੀ ਮਾਤਰਾ ਵਿਚ ਪਣ-ਬਿਜਲੀ ਪੈਦਾ ਕੀਤੀ ਜਾਂਦੀ ਹੈ।

**ਖੇਤੀਬਾੜੀ**–ਤਟੀ ਮੈਦਾਨ ਵਿਚ ਬਹੁਤ ਸਾਰੇ ਛੋਟੇ ਛੋਟੇ ਕਿਸਾਨ ਸੁਤੰਤਰ ਤੌਰ ਤੇ ਖੇਤੀਬਾੜੀ ਕਰਦੇ ਹਨ। ਇਥੋਂ ਦੇ ਫ਼ਸਲ ਅਧੀਨ ਕੁਲ ਰਕਬੇ ਵਿਚੋਂ 75% ਰਕਬਾ ਚਾਉਲ ਦੀ ਫ਼ਸਲ ਅਧੀਨ ਹੈ। ਬਹੁਤਾ ਕਰਕੇ ਅਨਾਜ ਦੀਆਂ ਫ਼ਸਲਾਂ ਉਗਾਈਆਂ ਜਾਂਦੀਆਂ ਹਨ। ਤੇਲਾਂ ਦੇ ਬੀਜਾਂ ਵਿਚੋਂ ਮੂੰਗਫਲੀ ਮੁੱਖ ਫ਼ਸਲ ਹੈ। ਕੇਲਾ, ਸੰਗਤਰਾ, ਮਾਲਟਾ, ਨਾਰੀਅਲ ਅਤੇ ਅੰਗੂਰ ਇਥੇ ਮਿਲਦੇ ਹਨ।

**ਉਦਯੋਗ**–ਇਥੇ ਬਾਕਸਾਈਟ-ਐਲੂਮਿਨਾ-ਐਲੂਮੀਨੀਅਮ ਉਦਯੋਗ ਬਹੁਤ ਪ੍ਰਫੁੱਲਤ ਹੋਇਆ ਹੈ। ਸਾਲ 1970 ਵਿਚ ਦੇਸ਼ ਦੇ ਕੁਲ ਨਿਰ-ਯਾਤ ਵਿਚ 92% ਯੋਗਦਾਨ ਇਸੇ ਉਦਯੋਗ ਦਾ ਸੀ। ਸੂਰੀਨਾਮ ਵਿਚ ਐਲੂਮੀਨੀਅਮ ਉਦਯੋਗ ਸੰਗਠਿਤ ਰੂਪ ਵਿਚ ਉੱਨਤ ਹੋਇਆ ਅਤੇ ਇਸੇ ਕਰਕੇ ਇਹ ਦੁਨੀਆ ਭਰ ਦੇ ਅਜਿਹੇ ਉਦਯੋਗਾਂ ਵਿਚ ਪ੍ਰਸਿੱਧ ਹੈ।

ਸ੍ਰਿੰਪ ਮੱਛੀ ਦੀ ਪ੍ਰਾਸੈਸਿੰਗ ਕਰਨੀ, ਸ਼ਰਾਬ, ਚਮੜੇ ਦਾ ਸਾਮਾਨ, ਸੀਮਿੰਟ, ਕੱਪੜਾ, ਰੰਗ ਤਿਆਰ ਕਰਨਾ ਅਤੇ ਫਲਾਂ ਦੀ ਪੈਕਿੰਗ ਕਰਨਾ ਇਥੋਂ ਦੇ ਹੋਰ ਛੋਟੇ ਉਦਯੋਗ ਹਨ।

**ਆਵਾਜਾਈ ਦੇ ਸਾਧਨ**–ਦੇਸ਼ ਦੇ ਅੰਦਰੂਨੀ ਹਿੱਸੇ ਵਿਚ ਲਗਭਗ 1,200 ਕਿ. ਮੀ. ਤਕ ਆਵਾਜਾਈ ਦਰਿਆਵਾਂ ਅਤੇ ਨਹਿਰਾਂ ਦੁਆਰਾ ਹੁੰਦੀ ਹੈ। ਪੈਰਾਮੇਰੀਬੋ ਦੇਸ਼ ਦੀ ਮੁਖ ਬੰਦਰਗਾਹ ਹੈ ਅਤੇ ਇਥੇ ਜਹਾਜ਼ਾਂ ਦੀ ਲਦਾਈ ਦਾ ਸਾਰਾ ਕੰਮ ਆਧੁਨਿਕ ਮਸ਼ੀਨੀ ਢੰਗਾਂ ਨਾਲ ਕੀਤਾ ਜਾਂਦਾ ਹੈ। ਇਸ ਤੋਂ ਇਲਾਵਾ ਮੂੰਗੋ ਪਾਰਾਨਾਮ ਅਤੇ ਨਸਾਓਵੇਲਡਨ ਦੇਸ਼ ਦੀਆਂ ਹੋਰ ਪ੍ਰਸਿੱਧ ਬੰਦਰਗਾਹਾਂ ਹਨ ਜਿਥੇ ਬਾਕਸਾਈਟ ਦੀ ਢੋ-ਢੁਆਈ ਦਾ ਹੀ ਕੰਮ ਹੁੰਦਾ ਹੈ।

ਇਥੇ ਲਗਭਗ 2,415 ਕਿ. ਮੀ. ਲੰਬੀਆਂ ਸਰਬ-ਮੌਸਮੀ ਸੜਕਾਂ ਅਤੇ ਲਗਭਗ 1,305 ਕਿ.ਮੀ. ਲੰਬੀਆਂ ਦੇਹਾਤੀ ਸੜਕਾਂ ਹਨ। ਰੇਲਵੇ ਲਾਈਨਾਂ ਘੱਟ ਹੀ ਹਨ।

ਲੋਕ

**ਆਬਾਦੀ**–ਇਥੋਂ ਦੀ ਕੁਲ ਵਸੋਂ 385,000 (1971) ਦੇ ਲਗਭਗ ਹੈ, ਜਿਸ ਵਿਚੋਂ ਲਗਭਗ 37% ਹਿੰਦੁਸਤਾਨੀ, 31% ਕਰੀਓਲਜ਼ ਲਗਭਗ 15% ਇੰਡੋਨੇਸ਼ੀਅਨ, 10% ਬੁੱਸ਼

ਨੀਗਰੋ, (3% ਅਮੇਰਿੰਡੀਅਨਜ਼, 2% ਚੀਨੀ, 1% ਯੂਰਪੀਨ ਅਤੇ 1% ਦੂਜੇ ਲੋਕ ਹਨ। ਦੇਸ਼ ਦੀਆਬਾਦੀ ਵਿਚ ਸਾਲਾਨਾ ਵਾਧਾ 3.5 ਤੋਂ 4% ਤਕ ਹੋ ਰਿਹਾ ਹੈ।

ਸਿੱਖਿਆ–ਇਥੇ 6 ਤੋਂ 12 ਸਾਲ ਦੀ ਉਮਰ ਵਾਲੇ ਬੱਚਿਆਂ ਲਈ ਸਿੱਖਿਆ ਲਾਜ਼ਮੀ ਹੈ। ਪ੍ਰਾਇਮਰੀ ਸਿੱਖਿਆ ਮੁਫ਼ਤ ਦਿੱਤੀ ਜਾਂਦੀ ਹੈ। ਪਬਲਿਕ ਸਕੂਲਾਂ ਦਾ ਪ੍ਰਬੰਧ ਸਰਕਾਰ ਅਧੀਨ ਅਤੇ ਸੰਪ੍ਰਦਾਇਕ ਸਕੂਲਾਂ ਦਾ ਪ੍ਰਬੰਧ ਰੋਮਨ-ਕੈਥੋਲਿਕ ਅਤੇ ਪ੍ਰੋਟੈਸਟੈਂਟ ਮਿਸ਼ਨਾਂ ਅਧੀਨ ਹੈ। ਇਥੇ ਇਕ ਯੂਨੀਵਰਸਿਟੀ, ਇਕ ਤਕਨੀਕੀ ਸਕੂਲ ਅਤੇ ਦੋ ਟੀਚਰ ਟ੍ਰੇਨਿੰਗ ਕਾਲਜ ਹਨ।

ਰਾਜ ਪ੍ਰਬੰਧ–ਪਹਿਲਾਂ ਇਹ ਨੀਦਰਲੈਂਡਜ਼ ਦਾ ਖ਼ੁਦਮੁਖ਼ਤਾਰ ਭਾਗ ਹੁੰਦਾ ਸੀ ਅਤੇ ਇਥੇ ਸੰਸਦੀ ਲੋਕਰਾਜ ਸੀ ਅਤੇ ਬਾਦਸ਼ਾਹ ਦੇਸ਼ ਦਾ ਮੁਖੀ ਹੁੰਦਾ ਸੀ। 25 ਨਵੰਬਰ, 1975 ਨੂੰ ਇਹ ਦੇਸ਼ ਸੁਤੰਤਰ ਹੋ ਗਿਆ। ਅੱਜਕਲ੍ਹ ਇਥੇ ਸੁਰੀਨਾਮ ਦੀ ਸੁਤੰਤਰ ਸਰਕਾਰ ਕੰਮ ਕਰ ਰਹੀ ਹੈ। ਸਰਕਾਰ ਦਾ ਸਭ ਤੋਂ ਵੱਡਾ ਅਤੇ ਵਿਧਾਨਕ ਮੁਖੀ ਗਵਰਨਰ ਹੈ, ਜਿਸ ਦੀ ਸਹਾਇਤਾ ਲਈ ਇਕ ਛੇ-ਮੈਂਬਰੀ ਸਲਾਹਕਾਰ ਕੌਂਸਲ ਸਥਾਪਤ ਕੀਤੀ ਗਈ ਹੈ। ਸਾਰਾ ਦੇਸ਼ ਹੀ ਡਿਸਟ੍ਰਿਕਟਾਂ ਵਿਚ ਵੰਡਿਆ ਹੋਇਆ ਹੈ ਅਤੇ ਹਰੇਕ ਡਿਸਟ੍ਰਿਕਟ ਦਾ ਪ੍ਰਬੰਧ ਡਿਸਟ੍ਰਿਕਟ ਕਮਿਸ਼ਨਰ ਦੇ ਹੱਥ ਵਿਚ ਹੈ।

ਹ. ਪੁ.—ਐਨ. ਬ੍ਰਿ. ਮੈ. 17:824

**ਸੂਲੀ :** ਇਹ ਲੋਹੇ ਜਾਂ ਲੱਕੜੀ ਦਾ ਨੁਕੀਲਾ ਡੰਡਾ ਜਾਂ ਇਸ ਤਰ੍ਹਾਂ ਦੀ ਕੋਈ ਹੋਰ ਚੀਜ਼ ਹੁੰਦੀ ਸੀ, ਜਿਸ ਉੱਤੇ ਬਿਠਾ ਕੇ, ਲਿਟਾ ਕੇ ਜਾਂ ਕਿੱਲਾਂ ਨਾਲ ਗੱਡ ਕੇ ਦੋਸ਼ੀਆਂ ਨੂੰ ਮੌਤ ਦੀ ਸਜ਼ਾ ਦਿੱਤੀ ਜਾਂਦੀ ਸੀ। ਮੌਤ ਦੀ ਸਜ਼ਾ ਦੇਣ ਲਈ ਸੂਲੀ ਦੀ ਵਰਤੋਂ ਬਹੁਤ ਪੁਰਾਣੇ ਸਮਿਆਂ ਤੋਂ ਪ੍ਰਚਲਤ ਸੀ। ਕੁਝ ਇਤਿਹਾਸਕਾਰਾਂ ਦਾ ਵਿਚਾਰ ਇਹ ਹੈ ਕਿ ਯੂਨਾਨ ਅਤੇ ਰੋਮ ਵਿਚ ਘੋਰ ਅਪਰਾਧੀਆਂ ਨੂੰ ਮੌਤ ਦੀ ਸਜ਼ਾ ਦੇਣ ਲਈ ਸੂਲੀ ਦੀ ਵਰਤੋਂ ਕੀਤੀ ਜਾਂਦੀ ਸੀ। ਉਨ੍ਹਾਂ ਨੇ ਇਹ ਤਰੀਕਾ ਸ਼ਾਇਦ ਕਾਰਥਿਜੀਅਨਾਂ ਤੋਂ ਲਿਆ ਸੀ, ਜਿਹੜੇ ਕਿ ਬੜੇ ਜ਼ਾਲਮ ਸਨ।

ਰਿਗਵੇਦ ਅਤੇ ਯਜੁਰਵੇਦ ਦੇ ਅਧਿਐਨ ਤੋਂ ਪਤਾ ਲਗਦਾ ਹੈ ਕਿ ਪੁਰਾਣੇ ਸਮਿਆਂ ਵਿਚ ਹਿੰਦੂਆਂ ਵਿਚ ਸੂਲੀ ਦੀ ਸਜ਼ਾ ਦੇਣ ਦਾ ਰਿਵਾਜ ਨਹੀਂ ਸੀ। ਮੈਗਸਥਨੀਜ਼, ਜੋ ਸੀਲਿਊਕਸ ਵੱਲੋਂ ਚੰਦਰਗੁਪਤ ਮੌਰੀਆ ਦੇ ਦਰਬਾਰ ਵਿਚ 302 ਈ. ਪੂ. ਤੋਂ 291 ਈ. ਪੂ. ਤਕ ਰਿਹਾ, ਬੱਧ ਜਾਂ ਕਤਲ ਦਾ ਜ਼ਿਕਰ ਕਰਦਾ ਹੈ, ਪਰ ਇਹ ਸਪਸ਼ਟ ਨਹੀਂ ਕਿ ਬੱਧ ਲਈ ਕਿਹੜਾ ਤਰੀਕਾ ਵਰਤਿਆ ਜਾਂਦਾ ਸੀ। ਉਸਨੇ 'ਇੰਡੀਕਾ' ਵਿਚ ਲਿਖਿਆ ਹੈ ਕਿ ਚੋਰੀ, ਡਾਕਾ, ਬਦਚਲਣੀ ਵਰਗੇ ਖ਼ਤਰਨਾਕ ਜੁਰਮਾਂ ਦੀ ਸਜ਼ਾ ਹੱਥ ਪੈਰ ਕਟ ਦੇਣਾ ਜਾਂ ਮੌਤ ਦੀ ਸਜ਼ਾ ਸੀ। ਇਨ੍ਹਾਂ ਸਖ਼ਤ ਸਜ਼ਾਵਾਂ ਦੇ ਕਾਰਨ ਜੁਰਮ ਬਹੁਤ ਘੱਟ ਹੁੰਦੇ ਸਨ। ਫਾਹੀਆਨ, ਜੋ 402 ਈ. ਤੋਂ 414 ਈ. ਤਕ ਹਿੰਦੁਸਤਾਨ ਵਿਚ ਰਿਹਾ, ਲਿਖਦਾ ਹੈ ਕਿ ਕਾਨੂੰਨ ਨਰਮ ਸਨ ਅਤੇ ਮੌਤ ਦੀ ਸਜ਼ਾ ਨਹੀਂ ਦਿੱਤੀ ਜਾਂਦੀ ਸੀ। ਉਹ ਵੀ ਸੂਲੀ ਦੁਆਰਾ ਮੌਤ ਦੀ ਸਜ਼ਾ ਦਾ ਕਿਤੇ ਜ਼ਿਕਰ ਨਹੀਂ ਕਰਦਾ। ਇਸੇ ਪ੍ਰਕਾਰ ਹਿਊਨਸਾਂਗ ਨੇ ਵੀ ਸੂਲੀ ਬਾਰੇ ਕੋਈ ਜ਼ਿਕਰ ਨਹੀਂ ਕੀਤਾ।

ਇਕ ਅਰਬ ਯਾਤਰੀ ਸੁਲੇਮਾਨ ਤਾਜਰ 237 ਹਿਜਰੀ ਵਿਚ ਹਿੰਦੁਸਤਾਨ ਆਇਆ ਸੀ। ਉਹ ਆਪਣੇ ਸਫ਼ਰਨਾਮੇ ਵਿਚ ਲਿਖਦਾ ਹੈ ਕਿ ਹਿੰਦ ਵਿਚ ਬਦਕਾਰੀ ਦੀ ਸਜ਼ਾ ਦੋਹਾਂ ਮੁਜਰਮਾਂ ਦਾ ਕਤਲ ਅਤੇ ਚੋਰੀ ਦੀ ਸਜ਼ਾ ਵੀ ਮੌਤ ਸੀ। ਇਸਦਾ ਤਰੀਕਾ ਇਹ ਸੀ ਕਿ ਮੁਜਰਮ ਨੂੰ ਇਕ ਨੋਕਦਾਰ ਲੱਕੜੀ ਉੱਤੇ ਬਿਠਾ ਦਿੱਤਾ ਜਾਂਦਾ ਸੀ ਅਤੇ ਨੋਕ ਹੇਠਾਂ ਤੋਂ ਹਲਕ ਤੱਕ ਚਲੀ ਜਾਂਦੀ ਸੀ।

ਅਬੂਰੀਹਾਨ ਅਲਬੈਰੂਨੀ (ਮੌਤ 1048) ਮਹਿਮੂਦ ਗ਼ਜ਼ਨਵੀ ਨਾਲ ਹਿੰਦੁਸਤਾਨ ਆਇਆ ਸੀ। ਉਸਨੇ ਲਿਖਿਆ ਹੈ ਕਿ ਕਾਨੂੰਨ ਬਹੁਤ ਸਖ਼ਤ ਸਨ। ਹੱਥ-ਪੈਰ ਕੱਟਣ ਅਤੇ ਮੌਤ ਦੀ ਸਜ਼ਾ ਆਮ ਸੀ। ਉਸਨੇ ਸੂਲੀ ਦੀ ਸਜ਼ਾ ਬਾਰੇ ਕੋਈ ਜ਼ਿਕਰ ਨਹੀਂ ਕੀਤਾ।

ਇਬਨ ਬਤੂਤਾ 1333 ਤੋਂ 1342 ਈ. ਤਕ ਹਿੰਦੁਸਤਾਨ ਵਿਚ ਰਿਹਾ। ਉਸਨੇ ਆਪਣੇ ਸਫ਼ਰਨਾਮੇ ਵਿਚ ਮੁਹੰਮਦ ਤੁਗ਼ਲਕ ਦੀਆਂ ਸਖ਼ਤੀਆਂ ਅਤੇ ਖ਼ਤਰਨਾਕ ਸਜ਼ਾਵਾਂ ਦਾ ਜ਼ਿਕਰ ਕੀਤਾ ਹੈ। ਉਹ ਲਿਖਦਾ ਹੈ ਕਿ ਉਸ ਸਮੇਂ ਹਾਥੀਆਂ ਦੇ ਪੈਰਾਂ ਹੇਠ ਕੁਚਲਣ ਜਾਂ ਸੂਲੀ ਤੇ ਲਟਕਾਉਣ ਦੀ ਸਜ਼ਾ ਆਮ ਸੀ।

ਸੂਲੀ ਦੇ ਨਿਸ਼ਾਨ ਨੂੰ ਅੱਜ ਕਲ੍ਹ ਈਸਾਈ ਜਗਤ ਵਿਚ ਵਿਸ਼ੇਸ਼ ਮਹੱਤਤਾ ਦਿੱਤੀ ਜਾਂਦੀ ਹੈ। ਭਾਵੇਂ ਹਜ਼ਰਤ ਈਸਾ ਨੂੰ ਸੂਲੀ ਤੇ ਲਟਕਾਏ ਜਾਣ ਤੋਂ ਮਗਰੋਂ ਸੂਲੀ ਨੇ ਬਹੁਤ ਮਹੱਤਤਾ ਪ੍ਰਾਪਤ ਕੀਤੀ, ਪਰ ਇਸ ਨਿਸ਼ਾਨ ਦੀ ਵਰਤੋਂ ਇਕ ਧਾਰਮਕ ਨਿਸ਼ਾਨ ਦੇ ਤੌਰ ਤੇ ਪਹਿਲਾਂ ਵੀ ਪ੍ਰਚਲਤ ਸੀ। ਉਸ ਸਮੇਂ ਸੂਲੀ ਦੇ ਨਿਸ਼ਾਨ ਦੋ ਕਿਸਮਾਂ ਦੇ ਹੁੰਦੇ ਸਨ। ਸੂਲੀ ਦਾ ਨਿਸ਼ਾਨ ਅੰਗਰੇਜ਼ੀ ਅੱਖਰ T ਦੀ ਸ਼ਕਲ ਦਾ ਹੁੰਦਾ ਸੀ ਜਾਂ ਇਹ ਨਿਸ਼ਾਨ ਸਵਾਸਤਿਕਾ 卐 ਦਾ ਹੁੰਦਾ ਸੀ। T ਦੀ ਸ਼ਕਲ ਦਾ ਨਿਸ਼ਾਨ ਮਿਸਰ ਅਤੇ ਸੀਰੀਆ ਵਿਚ ਆਮ ਮਿਲਦਾ ਹੈ। ਸਵਾਸਤਿਕਾ ਦੇ ਨਿਸ਼ਾਨ ਦੀ ਵਰਤੋਂ ਹਿੰਦੁਸਤਾਨ ਅਤੇ ਚੀਨ ਵਿਚ ਈਸਾ ਤੋਂ ਬਹੁਤ ਪਹਿਲਾਂ ਹੁੰਦੀ ਸੀ। ਹਜ਼ਰਤ ਈਸਾ ਦੇ ਸਲੀਬ ਤੇ ਚੜ੍ਹਨ ਤੋਂ ਬਾਅਦ ਈਸਾਈ ਜਗਤ ਵਿਚ ਸੂਲੀ ਦਾ ਨਿਸ਼ਾਨ ਬਹੁਤ ਮਹੱਤਵ ਧਾਰਨ ਕਰ ਗਿਆ। ਰੋਮਨ ਸ਼ਹਿਨਸ਼ਾਹ ਕਾਨਸਟੈਨਟਾਈਨ ਨੇ ਇਸ ਨੂੰ ਈਸਾਈ ਧਰਮ ਦਾ ਨਿਸ਼ਾਨ ਕਰਾਰ ਦਿੱਤਾ।

ਸੇਂਟ ਅਗਸਟੀਨ ਨੇ ਲਿਖਿਆ ਹੈ ਕਿ ਧਾਰਮਕ ਕੰਮ ਸ਼ੁਰੂ ਕਰਨ ਤੋਂ ਪਹਿਲਾਂ ਸੂਲੀ ਦਾ ਨਿਸ਼ਾਨ ਬਣਾਉਣਾ ਚਾਹੀਦਾ ਹੈ। ਯੂਨਾਨੀ ਅਤੇ ਲਾਤੀਨੀ ਰੋਮਨ ਕੈਥੋਲਿਕ ਧਰਮ ਦੀਆਂ ਸਰਵਿਸ ਬੁੱਕਾਂ ਵਿਚ ਸੂਲੀ ਦੇ ਨਿਸ਼ਾਨ ਦੀ ਵਰਤੋਂ ਥਾਂ ਥਾਂ ਮਿਲਦੀ ਹੈ। ਕਈ ਯੂਰਪੀ ਮੁਲਕਾਂ ਦੇ ਕੌਮੀ ਝੰਡਿਆਂ ਉੱਤੇ ਸੂਲੀ ਦਾ ਨਿਸ਼ਾਨ ਮਿਲਦਾ ਹੈ। ਯੂਨੀਅਨ ਜੈਕ ਤਿੰਨ ਸਲੀਬਾਂ ਦਾ ਮੇਲ ਹੈ। ਮੱਧ ਯੁੱਗ ਦੇ ਕਈ ਸਰਦਾਰਾਂ ਦੀਆਂ ਸੰਜੋਆਂ ਉੱਤੇ ਵੀ ਕਰਾਸ ਦਾ ਨਿਸ਼ਾਨ ਹੁੰਦਾ ਸੀ। ਕਈ ਈਸਾਈ ਬਾਦਸ਼ਾਹਾਂ ਅਤੇ ਰਾਣੀਆਂ ਦੇ ਗਲੇ ਦੇ ਜ਼ੇਵਰਾਂ ਉੱਤੇ ਅਤੇ ਬਿਸ਼ਪਾਂ ਦੇ ਚੋਗਿਆਂ ਉੱਤੇ ਵੀ ਕਰਾਸ ਦਾ ਨਿਸ਼ਾਨ ਬਣਵਾਇਆ ਜਾਂਦਾ ਸੀ।

ਹ. ਪੁ.—ਐਨ. ਬ੍ਰਿ. 6; ਹਿਸਟਰੀ ਆਫ਼ ਮੀ. ਇੰ.; ਐਨ. ਰਿ. ਐਥ.

**ਸੂਲੀ, ਮੈਕਸੀਮਿਲੀਅਨ ਦ ਬੈਥਯੂਨ** (Sully, Maximilion de Bethune—1560-1641) : ਫ਼ਰਾਂਸ ਦੇ ਇਸ ਸਿਆਸਤਦਾਨ ਦਾ ਜਨਮ 13 ਦਸੰਬਰ, 1560 ਈ. ਨੂੰ ਮਾਨਟ ਵਿਖੇ ਫ਼ਰਾਂਸਵਾ ਦ ਬੈਥਯੂਨ, ਬੈਰਨ ਦ ਰੋਨੀ (Rosnoy) ਦੇ ਘਰ ਹੋਇਆ। ਛੋਟੀ ਉਮਰ ਵਿਚ ਹੀ ਇਸ ਨੂੰ ਹੈਨਰੀ ਆਫ਼ ਨਾਵਾਰ ਜੋ ਬਾਅਦ ਵਿਚ ਹੈਨਰੀ ਚੌਥਾ ਬਣਿਆ, ਦੇ ਦਰਬਾਰ ਵਿਚ ਭੇਜ ਦਿੱਤਾ ਗਿਆ। ਸੰਨ 1572 ਵਿਚ ਹੈਨਰੀ ਇਸ ਨੂੰ ਆਪਣੇ ਨਾਲ ਪੈਰਿਸ ਲੈ ਗਿਆ, ਜਿੱਥੇ ਪ੍ਰੋਟੈਸਟੈਂਟਾਂ ਦੇ ਕਤਲਾਮ ਵਿਚ ਇਹ ਕੈਥੋਲਿਕ ਦਾ ਭੇਸ ਧਾਰ ਕੇ ਹੀ ਆਪਣੀ ਜਾਨ ਬਚਾ ਸਕਿਆ। ਇਸ ਨੇ ਹੈਨਰੀ ਦੀ ਰਣ-ਭੂਮੀ ਵਿਚ, ਰਾਜਨੀਤੀ ਦੇ ਖੇਤਰ ਵਿਚ ਤੇ ਉਸਦਾ ਵਿਆਹ ਕਰਵਾਉਣ ਵਿਚ ਬੜੀ ਮਦਦ ਕੀਤੀ।

ਸੰਨ 1603 ਵਿਚ ਇਸਨੂੰ ਇੰਗਲੈਂਡ ਦੇ ਰਾਜਾ ਜੇਮਜ਼ ਪਹਿਲੇ ਦੇ ਦਰਬਾਰ ਵਿਚ ਵਿਸ਼ੇਸ਼ ਰਾਜਦੂਤ ਵਜੋਂ ਨਿਯੁਕਤ ਕਰ ਦਿੱਤਾ ਗਿਆ। ਭਾਵੇਂ ਇਸਨੇ ਹੈਨਰੀ ਨੂੰ ਰਾਜਨੀਤਿਕ ਕਾਰਨਾਂ ਕਰਕੇ ਰੋਮਨ-ਕੈਥੋਲਿਕ

ਬਦਲ ਲਈ ਪ੍ਰੇਰਿਆ ਪਰ ਆਪ ਇਸਨੇ ਆਪਣਾ ਧਰਮ ਬਦਲਨੋਂ ਇਨਕਾਰ ਕਰ ਦਿੱਤਾ।

ਸੰਨ 1596 ਵਿਚ ਇਸਨੇ ਹੈਨਰੀ ਦੀ ਵਿੱਤੀ ਕੌਂਸਲ ਦੇ ਮੈਂਬਰ ਵਜੋਂ ਬੜਾ ਅਹਿਮ ਤੇ ਭਰਪੂਰ ਰੋਲ ਅਦਾ ਕਰਦਿਆਂ ਕਈ ਮਾਲੀ ਸੁਧਾਰ ਕੀਤੇ। ਇਹ 1597 ਵਿਚ ਜਰਨੈਲੀ ਸੜਕਾਂ ਤੇ ਰੱਖ-ਵਾਲਜ਼ ਦਾ ਗ੍ਰੈਂਡ ਕਮਿਸ਼ਨਰ ਬਣਿਆ ਤੇ ਹੌਲੀ ਹੌਲੀ ਮਾਨਟ, ਜਾਰਗਾਊ (Jargeau) ਤੇ ਪਵਾਟੂ (Poitou) ਦਾ ਗਵਰਨਰ ਬਣ ਗਿਆ ਤੇ ਅੰਤ 1606 ਵਿਚ ਇਸ ਨੂੰ ਸੂਲੀ ਦਾ ਡਯੂਕ ਅਤੇ ਫ਼ਰਾਂਸ ਦਾ ਪੀਅਰ ਬਣਾ ਦਿੱਤਾ ਗਿਆ।

ਸੂਲੀ ਨੇ ਖੇਤੀਬਾੜੀ, ਮਾਲਗੋਦਾਮ, ਵਣ-ਸੁਰੱਖਿਆ ਅਤੇ ਸੜਕਾਂ ਤੇ ਨਹਿਰਾਂ ਬਣਾਉਣ ਦੇ ਕੰਮ ਨੂੰ ਕਾਫ਼ੀ ਉਤਸ਼ਾਹ ਦਿੱਤਾ। ਇਸ ਨੇ ਉਦਯੋਗਾਂ ਵੱਲ ਕੋਈ ਖ਼ਾਸ ਧਿਆਨ ਨਾ ਦਿੱਤਾ। ਫ਼ੌਜੀ ਤੇ ਸਰਹੱਦੀ ਸੁਰੱਖਿਆ ਪ੍ਰਬੰਧਾਂ ਨੂੰ ਹੋਰ ਮਜ਼ਬੂਤ ਕਰਨ ਲਈ ਇਸਨੇ ਕਈ ਉਪਰਾਲੇ ਕੀਤੇ।

ਸੰਨ 1610 ਵਿਚ ਹੈਨਰੀ ਚੌਥੇ ਦੇ ਕਤਲ ਨਾਲ ਹੀ ਇਸਦੇ ਰਾਜ-ਨੀਤਕ ਜੀਵਨ ਦਾ ਅੰਤ ਹੋ ਗਿਆ। ਭਾਵੇਂ ਲੂਈ ਤੇਰ੍ਹਵੇਂ ਨੇ ਇਸ ਨੂੰ ਆਪਣੇ ਦਰਬਾਰ ਵਿਚ ਰੱਖੀ ਰੱਖਿਆ ਪਰ ਦਰਬਾਰੀ ਇਸ ਦੀ ਪ੍ਰਭਾਵ-ਸ਼ਾਲੀ ਸ਼ਖ਼ਸੀਅਤ ਤੋਂ ਜਲਦੇ ਸਨ। ਇਸੇ ਕਾਰਨ ਅੰਤ ਵਿਚ ਇਸ ਨੇ 1611 ਵਿਚ ਅਸਤੀਫ਼ਾ ਦੇ ਦਿੱਤਾ। ਇਸਨੇ ਆਪਣਾ ਬਾਕੀ ਸਮਾਂ ਆਪਣੀ ਆਤਮ-ਕਥਾ Economies Royales ਲਿਖਣ ਵਿਚ ਬਤੀਤ ਕੀਤਾ।

22 ਦਸੰਬਰ, 1641 ਨੂੰ ਵੈਲਬੋਨ ਵਿਖੇ ਇਸਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 9:663

**ਸੂਲੂਕ, ਫੋਸਟੈਨ ਏਲੀ** (Soulouque, Faustin Elie 1789-6 ਅਗਸਤ, 1867 ਈ.) : ਇਹ ਹੇਤੀ ਦਾ ਇਕ ਹਬਸ਼ੀ ਬਾਦ-ਸ਼ਾਹ ਸੀ। ਇਸ ਦਾ ਜਨਮ ਇਕ ਗ਼ੁਲਾਮ ਘਰਾਣੇ ਵਿਚ ਉਸ ਸਮੇਂ ਹੋਇਆ ਜਦੋਂ ਕਿ ਹੇਤੀ ਫ਼ਰਾਂਸ ਰਾਜ ਦੇ ਅਧੀਨ ਸੀ। ਇਸਨੇ 1803 ਈ. ਵਿਚ ਫ਼ਰਾਂਸ ਵਿਰੁੱਧ ਸਫਲ ਵਿਦਰੋਹ ਵਿਚ ਭਾਗ ਲਿਆ। ਇਸ ਤੋਂ ਬਾਅਦ ਇਹ ਹੇਤੀ ਦੀ ਫ਼ੌਜ ਵਿਚ ਹੀ ਅਫ਼ਸਰ ਲੱਗਾ ਰਿਹਾ। ਸੰਨ 1847 ਵਿਚ ਮਿਊਲੇਟੋ ਲੀਡਰਾਂ ਦੀ ਸਹਾਇਤਾ ਨਾਲ ਇਹ ਦੇਸ਼ ਦਾ ਪ੍ਰਧਾਨ ਬਣਿਆ। ਇਨ੍ਹਾਂ ਲੀਡਰਾਂ ਦਾ ਵਿਚਾਰ ਸੀ ਕਿ ਅਨਪੜ੍ਹ ਹੋਣ ਦੇ ਨਾਤੇ ਇਹ ਉਨ੍ਹਾਂ ਦੇ ਕਹੇ ਵਿਚ ਚੱਲੇਗਾ ਪਰ ਛੇਤੀ ਹੀ ਸੂਲੂਕ ਮਿਊਲੇਟੋ ਸਰਦਾਰਾਂ ਦੇ ਵਿਰੁੱਧ ਹੋ ਗਿਆ ਅਤੇ ਸੰਨ 1849 ਵਿਚ ਫੋਸਟੈਨ ਪਹਿਲੇ ਦੇ ਨਾਂ ਨਾਲ ਦੇਸ਼ ਦਾ ਖ਼ੁਦ-ਮੁਖ਼ਤਾਰ ਬਾਦਸ਼ਾਹ ਬਣ ਬੈਠਾ। ਬਾਦਸ਼ਾਹ ਬਣਨ ਤੋਂ ਪਿੱਛੋਂ ਇਸ ਨੇ ਬਹੁਤ ਸਾਰੇ ਮਿਊਲੇਟੋ ਸਰਦਾਰਾਂ ਨੂੰ ਜਾਂ ਤਾਂ ਕਤਲ ਕਰਵਾ ਦਿੱਤਾ ਅਤੇ ਜਾਂ ਦੇਸ਼ ਨਿਕਾਲਾ ਦੇ ਦਿੱਤਾ।

ਇਸ ਨੇ ਡੋਮੀਨੀਕਨ ਗਣਰਾਜ ਨੂੰ ਜਿੱਤਣ ਦੇ ਕਈ ਜਤਨ ਕੀਤੇ ਪਰ ਪੂਰੀ ਕੋਸ਼ਿਸ਼ ਦੇ ਬਾਵਜੂਦ ਇਸ ਕੰਮ ਵਿਚ ਅਸਫਲ ਰਿਹਾ।

ਸੰਨ 1859 ਵਿਚ ਇਸਦੇ ਇਕ ਫ਼ੌਜੀ ਜਰਨੈਲ ਨੇ ਇਹ ਮਹਿਸੂਸ ਕਰਕੇ ਕਿ ਬਾਦਸ਼ਾਹ ਉਸਦੀ ਵਫ਼ਾਦਾਰੀ ਤੇ ਸ਼ੱਕ ਕਰਦਾ ਹੈ, ਬਗ਼ਾਵਤ ਕਰ ਦਿੱਤੀ। ਬਾਦਸ਼ਾਹ ਡਰਦਾ ਦੇਸ਼ ਤੋਂ ਬਾਹਰ ਦੌੜ ਗਿਆ।

ਇਸਦੀ ਮੌਤ 6 ਅਗਸਤ, 1867 ਈ. ਨੂੰ ਹੋਈ।

ਹ. ਪੁ.—ਐਨ. ਬ੍ਰਿ. 21:4

**ਸ਼ੂਵਾਲੋਫ਼, ਪੀਓਤਰ ਆਂਦਰੇਵਿਚ, ਕਾਊਂਟ** (Shavalov, Pytor Andreyevich, Count-1827-1889) : ਰੂਸ ਦੇ ਇਸ ਨੀਤੀਵਾਨ ਦਾ ਜਨਮ 27 ਜੁਲਾਈ, 1827 ਨੂੰ ਸੇਂਟ ਪੀਟਰਜ਼-ਬਰਗ (ਹੁਣ ਲੈਨਿਨਗ੍ਰਾਦ) ਵਿਖੇ ਹੋਇਆ। 1845 ਵਿਚ ਇਹ ਰੂਸੀ ਫ਼ੌਜ ਵਿਚ ਭਰਤੀ ਹੋਇਆ ਅਤੇ ਕ੍ਰੀਮੀਆ ਦੀ ਜੰਗ (1853-56) ਵਿਚ ਲੜਿਆ। ਇਸ ਦਾ ਰਾਜਨੀਤਿਕ ਜੀਵਨ 1856 ਈ. ਦੇ ਪੈਰਿਸ-ਸ਼ਾਂਤੀ-ਸੰਮੇਲਨ ਵਿਚ ਰੂਸ ਦੇ ਪ੍ਰਤਿਨਿਧ-ਮੰਡਲ ਦੇ ਮੈਂਬਰ ਵਜੋਂ ਸ਼ੁਰੂ ਹੋਇਆ। ਸੰਨ 1867 ਵਿਚ ਇਸ ਨੂੰ ਸੇਂਟ ਪੀਟਰਜ਼ਬਰਗ ਦੀ ਪੁਲਿਸ ਦਾ ਇੰਚਾਰਜ ਬਣਾ ਦਿੱਤਾ ਗਿਆ ਤੇ ਇੱਥੇ ਇਸਦੀ ਭਾਰੀ ਸਫਲਤਾ ਨੂੰ ਵੇਖਦਿਆਂ ਇਸ ਨੂੰ ਰਾਜਸੀ ਪੁਲਿਸ ਦਾ ਡਾਇਰੈਕਟਰ (1861-64) ਬਣਾ ਦਿੱਤਾ ਗਿਆ। ਦੋ ਸਾਲ ਤਕ ਤਿੰਨ ਬਾਲਟਿਕ ਪ੍ਰਾਂਤਾਂ ਦਾ ਗਵਰ-ਨਰ ਜਨਰਲ ਰਹਿਣ ਉਪਰੰਤ ਇਹ ਰਾਜਸੀ ਪੁਲਿਸ ਦੇ ਮੁਖੀ ਦੇ ਤੌਰ ਤੇ ਪੀਟਰਜ਼ਬਰਗ ਪਰਤ ਆਇਆ ਤੇ ਇਸ ਅਹੁਦੇ ਤੇ ਰਹਿੰਦਿਆਂ ਇਹ ਅਲੈਗਜ਼ੈਂਡਰ ਦੂਜੇ ਦਾ ਬੜਾ ਨਜ਼ਦੀਕੀ ਤੇ ਪ੍ਰਭਾਵਸ਼ਾਲੀ ਸਲਾਹਕਾਰ ਬਣ ਗਿਆ। ਸ਼ੂਵਾਲੋਫ਼ ਨੇ ਰੂਸ ਵਿਚ ਉਦਾਰਵਾਦੀ ਸੁਧਾਰਾਂ ਦੇ ਲਾਗੂ ਹੋਣ ਦੀ ਵਿਰੋਧਤਾ ਕੀਤੀ। ਇਸ ਨੇ ਮਹੱਤਵਪੂਰਨ ਅਸਾਮੀਆਂ ਉੱਤੇ ਪ੍ਰਤਿਗਾਮੀ ਵਿਚਾਰਾਂ ਵਾਲੇ ਵਿਅਕਤੀਆਂ ਦੀ ਨਿਯੁਕਤੀ ਕਰਵਾਉਣ ਵਿਚ ਆਪਣੇ ਅਸਰ-ਰਸੂਖ ਦੀ ਵਰਤੋਂ ਵੀ ਕੀਤੀ। ਸੰਨ 1874 ਤੋਂ 1879 ਤਕ ਇਹ ਲੰਦਨ ਵਿਖੇ ਰੂਸ ਦਾ ਰਾਜਦੂਤ ਰਿਹਾ। 1877-78 ਦੀ ਰੂਸੀ-ਤੁਰਕੀ ਜੰਗ ਵਿਚ ਰੂਸ ਦੀ ਕੂਟਨੀਤਕ ਅਸਫਲਤਾ ਕਾਰਨ, ਇਸ ਨੂੰ 1879 ਵਿਚ ਵਾਪਸ ਬੁਲਾ ਕੇ ਰੀਟਾਇਰ ਕਰ ਦਿੱਤਾ ਗਿਆ।

ਇਸਦੀ ਮੌਤ 22 ਮਾਰਚ, 1889 ਨੂੰ ਸੇਂਟ ਪੀਟਰਜ਼ਬਰਗ ਵਿਖੇ ਹੋਈ।

ਹ. ਪੁ.—ਐਨ. ਬ੍ਰਿ. ਮਾ. 9:176

**ਸੇਊਤਾ** (Ceuta) : ਸੇਓਤਾ ਜਾਂ ਸੇਊਤਾ ਨੂੰ ਅਰਬੀ ਵਿਚ ਸੇਬਤਾ ਵੀ ਕਹਿੰਦੇ ਹਨ। ਸੇਊਤਾ ਅਫ਼ਰੀਕਾ ਵਿਚ ਮਰਾਕੋ ਦੇ ਉੱਤਰੀ ਤੱਟ ਦਾ ਇਕ ਪ੍ਰਸਿੱਧ ਸ਼ਹਿਰ ਅਤੇ ਇਕ ਕਰਮੁਕਤ ਬੰਦਰਗਾਹ ਹੈ। ਇਹ ਸਮੁੰਦਰ ਵਿਚ ਸਮਕੋਣ ਦੀ ਸ਼ਕਲ ਵਿਚ ਸਪੇਨ ਦੀ ਇਕ ਬਸਤੀ ਹੈ। ਇਸ ਦਾ ਖੇਤਰਫਲ 19 ਵ. ਕਿ. ਮੀ. ਹੈ। ਇਹ ਬਸਤੀ ਸਪੇਨ ਦੇ ਸੂਬਾ ਕੇਡਿਜ਼ ਦਾ ਇਕ ਭਾਗ ਹੈ। ਇਥੇ ਸਪੇਨ ਦੀ ਫ਼ੌਜੀ ਛਾਉਣੀ ਵੀ ਹੈ।

ਸੇਊਤਾ ਅਤੇ ਜਿਬਰਾਲਟਰ ਵਿਚਕਾਰ ਸਮੁੰਦਰ ਦੀ ਚੌੜਾਈ 22 ਕਿ. ਮੀ. ਹੈ ਅਤੇ ਸੇਊਤਾ ਤੋਂ ਜਿਬਰਾਲਟਰ ਤਕ ਇਹ ਇਕ ਧਰਤ-ਜੋੜ ਹੈ। ਸੇਊਤਾ ਵਿਚ ਸੱਤ ਪਹਾੜੀਆਂ ਹਨ। ਸਭ ਤੋਂ ਉਚੀ ਪਹਾੜੀ ਮਾਊਂਟ ਏਕੋ 194 ਮੀ. ਉਚੀ ਹੈ ਜੋ ਹਰਕੂਲੀਸ ਦਾ ਥੰਮ੍ਹ ਅਖਵਾਉਂਦੀ ਹੈ।

ਇਸ ਬਸਤੀ ਵਿਚ ਇਕ ਦੂਜੇ ਨਾਲ ਲੱਗਦੀਆਂ ਦੋ ਆਬਾਦੀਆਂ ਹਨ-ਪ੍ਰਾਚੀਨ ਸੇਊਤਾ ਅਤੇ ਨਵੀਨ ਸੇਊਤਾ। ਪ੍ਰਾਚੀਨ ਸੇਊਤਾ ਨੀਵੇਂ ਹਿੱਸੇ ਤੇ ਆਬਾਦ ਹੈ ਅਤੇ ਨਵੀਨ ਸੇਊਤਾ ਪਹਾੜੀਆਂ ਦੇ ਨਾਲ ਨਾਲ ਪੱਛਮ ਵੱਲ ਫੈਲਿਆ ਹੋਇਆ ਹੈ। ਧਰਤ-ਜੋੜ ਦੇ ਉੱਤਰ-ਪੱਛਮ ਵੱਲ ਬੰਦਰਗਾਹ ਹੈ।

ਇਹ ਇਲਾਕਾ ਅੱਠਵੀਂ ਸਦੀ ਤਕ ਕ੍ਰਮਵਾਰ ਕਾਰਥਿਜੀਆਂ, ਯੂਨਾਨੀਆਂ, ਰੋਮਨਾਂ, ਵੈਂਡਲਾਂ, ਗੋਥਾਂ ਅਤੇ ਬਾਜ਼ਨਤੀਨਾਂ ਦੇ ਅਧੀਨ ਰਿਹਾ। ਬਰਬਰਾਂ ਅਤੇ ਸਪੇਨੀਆਂ ਅਧੀਨ ਬਹੁਤ ਅਰਸਾ ਰਹਿਣ ਕਰਕੇ ਇਹ ਇਕ ਤਜਾਰਤੀ ਅਤੇ ਸਨਅਤੀ ਸ਼ਹਿਰ ਬਣ ਗਿਆ ਸੀ। ਉਸ ਸਮੇਂ ਇਥੇ ਪਿੱਤਲ, ਹਾਥੀ-ਦੰਦ, ਸੋਨੇ ਦੀਆਂ ਚੀਜ਼ਾਂ ਅਤੇ ਗ਼ੁਲਾਮਾਂ ਦਾ ਵਪਾਰ ਹੁੰਦਾ ਸੀ। ਕਿਹਾ ਜਾਂਦਾ ਹੈ ਕਿ ਸੰਸਾਰ ਦੇ ਪੱਛਮੀ ਭਾਗ

ਵਿਚ ਇਥੇ ਹੀ ਸਭ ਤੋਂ ਪਹਿਲਾਂ ਕਾਗਜ਼ ਤਿਆਰ ਹੋਣਾ ਸ਼ੁਰੂ ਹੋਇਆ ਸੀ।

1415 ਈ. ਵਿਚ ਇਸ ਸ਼ਹਿਰ ਉੱਤੇ ਪੁਰਤਗਾਲੀਆਂ ਦਾ ਅਧਿਕਾਰ ਹੋ ਗਿਆ। 1580 ਈ. ਵਿਚ ਸਪੇਨ ਨੇ ਇਸ ਤੇ ਫਿਰ ਕਬਜ਼ਾ ਕਰ ਲਿਆ ਅਤੇ 1668 ਈ. ਵਿਚ ਲਿਜ਼ਬਨ ਦੀ ਸੰਧੀ ਅਨੁਸਾਰ ਇਸ ਉਤੇ ਪੱਕੇ ਤੌਰ ਤੇ ਸਪੇਨ ਦਾ ਅਧਿਕਾਰ ਮੰਨ ਲਿਆ ਗਿਆ।

ਸੰਨ 1956 ਵਿਚ ਮਰਾਕੋ ਦੇ ਆਜ਼ਾਦ ਹੋਣ ਦੇ ਬਾਵਜੂਦ ਵੀ ਇਹ ਸ਼ਹਿਰ ਸਪੇਨ ਦੀ ਬੰਦਰਗਾਹ ਹੀ ਰਿਹਾ।

ਆਬਾਦੀ-67,187 (1970)

35°52′ ਉ. ਵਿਥ.; 5°20′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 2:701.

**ਸੇਊਂਡੀ** : ਵੇਖੋ, ਸਕੂਤੀ

**ਸ਼ੇਅਰ** (Cher) : ਕੇਂਦਰੀ ਫ਼ਰਾਂਸ ਦਾ ਇਕ ਡਿਪਾਰਟ-ਮੈਂਟ ਹੈ, ਜਿਸ ਦਾ ਖੇਤਰਫਲ 7,228 ਵ. ਕਿ. ਮੀ. ਅਤੇ ਆਬਾਦੀ ਲਗਭਗ 310,400 (1972) ਹੈ। ਇਸ ਡਿਪਾਰਟਮੈਂਟ ਦੇ ਬਹੁਤੇ ਹਿੱਸੇ ਵਿਚ ਪਠਾਰ ਹੈ। ਇਸ ਖੇਤਰ ਵਿਚ ਅਨਾਜ, ਫ਼ਲ, ਸਜਾਵਟੀ ਬੂਟੇ ਅਤੇ ਅੰਗੂਰ ਪੈਦਾ ਕੀਤੇ ਜਾਂਦੇ ਹਨ। ਸ਼ੇਅਰ ਦੇ ਦੱਖਣੀ ਭਾਗ ਵਿਚ ਭੇਡਾਂ ਪਾਲੀਆਂ ਜਾਂਦੀਆਂ ਹਨ। ਵਿਐਰਜ਼ੋਨ ਅਤੇ ਬਿਗਨੀ ਵਿਖੇ ਰਸਾਇਣਕ ਵਸਤਾਂ ਤਿਆਰ ਕਰਨ ਦੇ ਵੱਡੇ ਵੱਡੇ ਕਾਰਖ਼ਾਨੇ ਹਨ। ਬੂਰਜ (Bourges) ਵਿਖੇ ਜਿਹੜਾ ਕਿ ਪਹਾੜੀ ਦੀ ਢਲਾਣ ਉੱਤੇ ਸਥਿਤ ਹੈ, ਇਕ ਮਸ਼ਹੂਰ ਅਸਲਾਖ਼ਾਨਾ ਹੈ ਅਤੇ ਇਥੇ ਤੋਪਖ਼ਾਨੇ ਦਾ ਭਾਰੀ ਸਾਮਾਨ ਤਿਆਰ ਹੁੰਦਾ ਹੈ। ਇਸ ਤੋਂ ਇਲਾਵਾ ਇਸ ਇਲਾਕੇ ਵਿਚ ਮਿੱਟੀ ਤੇ ਚੀਨੀ ਦੇ ਬਰਤਨ, ਲੱਕੜੀ ਦਾ ਫ਼ਰਨੀਚਰ, ਬਿਸਕੁਟ, ਰੱਪ, ਬੇੜੀਆਂ ਬਣਾਉਣ ਅਤੇ ਸ਼ਰਾਬ ਤਿਆਰ ਕਰਨ ਦਾ ਕੰਮ ਵੀ ਹੁੰਦਾ ਹੈ।

ਇਸ ਡਿਪਾਰਟਮੈਂਟ ਵਿਚ ਸ਼ੇਅਰ, ਲਵਾਰ ਅਤੇ ਆਲੀਏ ਦਰਿਆ ਵਗਦੇ ਹਨ। ਇਨ੍ਹਾਂ ਵਿਚ ਜਹਾਜ਼ਰਾਨੀ ਹੋ ਸਕਦੀ ਹੈ ਤੇ ਸਿੰਜਾਈ ਦਾ ਵੀ ਕੰਮ ਦਿੰਦੇ ਹਨ। ਇਨ੍ਹਾਂ ਤੋਂ ਛੁੱਟ ਹੋਰ ਵੀ ਛੋਟੇ-ਮੋਟੇ ਨਦੀਆਂ ਨਾਲੇ ਵਗਦੇ ਹਨ। ਇਥੇ 13ਵੀਂ, 14ਵੀਂ ਅਤੇ 15ਵੀਂ ਸਦੀ ਦੇ ਕਈ ਗਿਰਜਾ-ਘਰ ਹਨ। ਇਸ ਦੀ ਰਾਜਧਾਨੀ ਬੂਰਜ ਵਿਖੇ ਹੈ।

ਹ. ਪੁ.—ਕੋਲ. ਐਨ. 4:638; ਐਨ. ਬ੍ਰਿ. ਮਾ. 2:805.

**ਸੇਅਰੋ** : ਵੇਖੋ, ਸੈਰੇਸ

**ਸੇਅਵਰ** (Severes) : ਇਹ ਫ਼ਰਾਂਸ ਦੇ ਹੋਟ-ਡ-ਸੇਨ (Hauts-de-Seine) ਡਿਪਾਰਟਮੈਂਟ ਵਿਚ ਪੈਰਿਸ ਦਾ ਦੱਖਣੀ-ਪੱਛਮੀ ਰਿਹਾਇਸ਼ੀ ਉਪ-ਨਗਰ ਹੈ ਜੋ ਸੇਨ ਦਰਿਆ ਦੇ ਖੱਬੇ ਕੰਢੇ ਉੱਤੇ ਸਥਿਤ ਹੈ ਜਿਥੇ ਕਿ ਇਹ ਬਵਾ-ਡ-ਬੂਲੋਨ ਦੇ ਆਲੇ-ਦੁਆਲੇ ਉੱਤਰ ਵੱਲ ਨੂੰ ਘਿਰਿਆ ਹੋਇਆ ਹੈ। ਇਹ ਮੈਨੂਫੈਕਚਰ ਨੈਸ਼ਨਲ-ਡ ਸੇਅਵਰ ਲਈ ਪ੍ਰਸਿੱਧ ਹੈ। ਕਾਰਖ਼ਾਨੇ ਵਿਚ ਚੀਨੀ ਦੇ ਭਾਂਡਿਆਂ ਦਾ ਇਕ ਅਜਾਇਬ ਘਰ ਸਥਾਪਤ ਹੈ।

ਆਬਾਦੀ–20,025

48°49′ ਉ. ਵਿਥ.; 2°12′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9:89

**ਸੇਅਵਰ ਦੀ ਸੰਧੀ** : ਇਹ ਸੰਧੀ 10 ਅਗਸਤ, 1920 ਈ. ਨੂੰ ਇਤਿਹਾਦੀਆਂ ਅਤੇ ਤੁਰਕੀ ਵਿਚਕਾਰ ਹੋਈ। ਤੁਰਕੀ ਦੀ ਸਰਕਾਰ ਨੇ ਇਸ ਦੀ ਤਸਦੀਕ ਨਾ ਕੀਤੀ, ਕਿਉਂਕਿ ਇਤਿਹਾਦੀਆਂ ਨੇ ਜ਼ਬਰਦਸਤੀ ਤੋਂ ਕੰਮ ਲਿਆ ਸੀ। ਤੁਰਕ ਇਸ ਦੇ ਵਿਰੁੱਧ ਸੰਘਰਸ਼ ਕਰਦੇ ਰਹੇ ਅਤੇ ਅੰਤ ਇਸ ਸੰਧੀ ਨੂੰ ਰੱਦ ਕਰਕੇ ਲੋਜ਼ਾਨ ਦੀ ਸੰਧੀ 24 ਜੁਲਾਈ, 1923 ਨੂੰ ਲਿਖੀ ਗਈ। ਸੇਅਵਰ ਦੀ ਸੰਧੀ ਦੀਆਂ ਸ਼ਰਤਾਂ ਇਹ ਸਨ :—

1. ਬਾਦਸ਼ਾਹ ਹਜਾਜ਼ ਨੂੰ ਤੁਰਕੀ ਦੇ ਸੁਲਤਾਨ ਤੋਂ ਆਜ਼ਾਦ ਕੀਤਾ ਜਾਵੇਗਾ ਅਤੇ ਉਸ ਨੂੰ ਆਜ਼ਾਦ ਬਾਦਸ਼ਾਹ ਦਾ ਦਰਜਾ ਦਿੱਤਾ ਜਾਵੇਗਾ;

2. ਤੁਰਕੀ ਦਾ ਸੁਲਤਾਨ ਅਰਬ ਮੁਲਕਾਂ, ਉਦਾਹਰਣ ਵਜੋਂ ਸ਼ਾਮ, ਫ਼ਲਸਤੀਨ, ਮੈਸੋਪੋਟਾਮੀਆ ਉੱਤੇ ਕਿਸੇ ਕਿਸਮ ਦਾ ਨਿਯੰਤਰਣ ਨਹੀਂ ਰੱਖ ਸਕੇਗਾ;

3. ਯੂਰਪ ਤੋਂ ਬਾਹਰ ਦੇ ਮੁਲਕਾਂ ਉੱਤੇ, ਜਿਹੜੇ ਇਸ ਦੀ ਨਵੀਂ ਹੱਦ ਵਿਚ ਸ਼ਾਮਲ ਨਹੀਂ, ਉਦਾਹਰਣ ਵਜੋਂ ਮਿਸਰ, ਸੂਡਾਨ ਟ੍ਰਿਪੋਲੀ, ਮਰਾਕੋ ਅਤੇ ਟਿਊਨਿਸ ਉੱਤੇ ਤੁਰਕੀ ਦੇ ਸੁਲਤਾਨ ਦਾ ਕੋਈ ਨਿਯੰਤਰਣ ਨਹੀਂ ਹੋਵੇਗਾ;

4. ਫ਼ਲਸਤੀਨ ਨੂੰ ਸ਼ਾਸਨ-ਆਦੇਸ਼ ਪ੍ਰਾਪਤ ਤਾਕਤ ਦੇ ਹਵਾਲੇ ਕਰ ਦਿੱਤਾ ਜਾਵੇਗਾ। ਸ਼ਾਮ ਅਤੇ ਮੈਸੋਪੋਟਾਮੀਆ ਨੂੰ ਆਰਜ਼ੀ ਤੌਰ ਤੇ ਤੁਰਕੀ ਦੇ ਸੁਲਤਾਨ ਤੋਂ ਸੁਤੰਤਰ ਕੀਤਾ ਜਾਵੇਗਾ ਅਤੇ ਸ਼ਾਸਨ-ਆਦੇਸ਼ ਪ੍ਰਾਪਤ ਤਾਕਤਾਂ ਪ੍ਰਬੰਧਕੀ ਮਾਮਲਿਆਂ ਵਿਚ ਉਨ੍ਹਾਂ ਨੂੰ ਸਲਾਹ ਮਸ਼ਵਰਾ ਦੇਣਗੀਆਂ;

5. ਸਮਿਰਨਾ ਅਤੇ ਆਇਓਨੀਅਨ ਦੇ ਪਛਵਾੜੇ ਨੂੰ ਪੰਜ ਸਾਲ ਲਈ ਯੂਨਾਨ ਦੇ ਅਧੀਨ ਕਰ ਦਿੱਤਾ ਗਿਆ ਅਤੇ ਇਸ ਮਗਰੋਂ ਕੋਈ ਹੋਰ ਪ੍ਰਬੰਧ ਕੀਤਾ ਜਾਵੇਗਾ;

6. ਡੋਡੇਕਾਨੀਜ਼ ਟਾਪੂ ਇਟਲੀ ਨੂੰ, ਇੰਬਰਾਸ ਅਤੇ ਟੈਨੇਡਾਸ ਯੂਨਾਨ ਨੂੰ ਦਿੱਤੇ ਗਏ। ਤੁਰਕੀ ਦੇ ਸੁਲਤਾਨ ਨੇ ਲੈਮਨਾਸ, ਸੈਮੋਥਰੇਸ, ਮਿਟੀਲੀਨ, ਕਾਈਅਸ ਸਾਮੋਸ ਅਤੇ ਨਿਕਾਰੀਆ ਵਿਚ ਯੂਨਾਨੀ ਸੱਤਾ ਨੂੰ ਪ੍ਰਵਾਨ ਕਰ ਲਿਆ;

7. ਕੁਸਤੁਨਤੂਨੀਆ ਅਤੇ ਸਕੂਤਰੀ ਤੋਂ ਡਾਰਡੇਨਲਜ਼ ਤਕ ਦਾ ਅਤੇ ਏਸ਼ੀਆ ਦੀ ਮੁਖ-ਭੂਮੀ ਵਾਲਾ ਇਲਾਕਾ ਅੰਤਰ-ਰਾਸ਼ਟਰੀ ਕਮਿਸ਼ਨ ਦੇ ਹਵਾਲੇ ਕੀਤਾ ਗਿਆ, ਤਾਂ ਜੋ ਇਨ੍ਹਾਂ ਨੂੰ ਅੰਤਰ-ਰਾਸ਼ਟਰੀ ਰੂਪ ਦਿੱਤਾ ਜਾ ਸਕੇ ਅਤੇ ਇਥੇ ਸਬੰਧਤ ਦੇਸ਼ ਕੋਈ ਫ਼ੌਜ ਆਦਿ ਨਾ ਰੱਖ ਸਕਣ;

8. ਪੱਛਮੀ ਥਰੇਸ ਦਾ ਇਲਾਕਾ, ਜਿਹੜਾ ਕਿ ਪਹਿਲਾਂ ਹੀ ਸਮੁੱਚੇ ਰੂਪ ਵਿਚ ਇਤਿਹਾਦੀਆਂ ਨੂੰ ਦਿੱਤਾ ਜਾ ਚੁੱਕਾ ਸੀ, ਇਤਿਹਾਦੀਆਂ ਨੇ ਯੂਨਾਨ ਦੇ ਸਪੁਰਦ ਕਰ ਦਿੱਤਾ ਅਤੇ ਇਸ ਮੰਤਵ ਲਈ ਯੂਨਾਨ ਨਾਲ ਵੱਖਰੀ ਸੰਧੀ ਕੀਤੀ ਗਈ;

9. ਤੁਰਕੀ ਦੇ ਸੁਲਤਾਨ ਨੇ ਪੂਰਬੀ ਥਰੇਸ ਦਾ ਚਤਲਜਾ ਲਾਈਨਾਂ ਤਕ ਦਾ ਇਲਾਕਾ ਯੂਨਾਨ ਦੇ ਹਵਾਲੇ ਕਰ ਦਿੱਤਾ;

10. ਆਰਮੀਨੀਆ ਨੂੰ ਤੁਰਕੀ ਨੇ ਇਕ ਸੁਤੰਤਰ ਰਾਜ ਮੰਨ ਲਿਆ;

11. ਕੁਰਦਿਸਤਾਨ ਨੂੰ ਅੰਦਰੂਨੀ ਮਾਮਲਿਆਂ ਵਿਚ ਆਜ਼ਾਦੀ ਦੇ ਦਿੱਤੀ ਗਈ;

12. ਤੁਰਕੀ ਦੇ ਸੁਲਤਾਨ ਦੀ ਫ਼ੌਜ ਘਟਾ ਕੇ 50,000 ਕਰਕੇ ਇਸ ਨੂੰ ਆਪਣੀ ਸਾਰੀ ਹਵਾਈ ਤਾਕਤ ਅਤੇ ਕੁਝ ਕੁ ਸਮੁੰਦਰੀ ਜਹਾਜ਼ਾਂ ਅਤੇ ਡੁਬਕਣੀ ਕਿਸ਼ਤੀਆਂ ਨੂੰ ਛਡਕੇ ਬਾਕੀ ਸਾਰਾ ਸਮੁੰਦਰੀ ਬੇੜਾ ਇਤਿਹਾਦੀਆਂ ਦੇ ਹਵਾਲੇ ਕਰਨਾ ਹੋਵੇਗਾ।

ਸੁਲਤਾਨ ਨੂੰ ਜੰਗ ਲਈ ਜ਼ਿੰਮੇਵਾਰ ਅਤੇ ਮੁਜਰਮ ਠਹਿਰਾਇਆ

ਗਿਆ ਪਰ ਉਹ ਇਤਿਹਾਦੀਆਂ ਦੇ ਨੁਕਸਾਨ ਨੂੰ ਪੂਰਾ ਕਰਨ ਦੀ ਸਥਿਤੀ ਵਿਚ ਨਹੀਂ ਸੀ, ਇਸ ਲਈ ਬਹੁਤ ਸਾਰੀਆਂ ਰਕਮਾਂ ਮੁਆਫ਼ ਕਰ ਦਿੱਤੀਆਂ ਗਈਆਂ। ਮਾਲੀ ਕਮਿਸ਼ਨ ਨੂੰ ਬਹੁਤ ਸਾਰੇ ਅਧਿਕਾਰ ਦੇ ਦਿੱਤੇ ਗਏ। ਇਸ ਕਮਿਸ਼ਨ ਵਿਚ ਅੰਗਰੇਜ਼, ਫ਼ਰਾਂਸੀਸੀ ਅਤੇ ਇਤਾਲਵੀ ਪ੍ਰਤਿਨਿਧ ਸ਼ਾਮਲ ਸਨ ਅਤੇ ਤੁਰਕੀ ਦੇ ਬਜਟ ਉਪਰ ਉਨ੍ਹਾਂ ਦਾ ਪੂਰਾ ਪੂਰਾ ਨਿਯੰਤਰਣ ਸੀ।

ਤੁਰਕੀ ਦੀਆਂ ਬਹੁਤ ਸਾਰੀਆਂ ਬੰਦਰਗਾਹਾਂ ਜਿਵੇਂ ਕੁਸਤੁਨਤੂਨੀਆਂ, ਸਮਿਰਨਾ, ਸਿਕੰਦਰੀਆ ਆਦਿ ਅਤੇ ਮੱਰਤਸਾ ਦਰਿਆ ਨੂੰ ਅੰਤਰ-ਰਾਸ਼ਟਰੀ ਨਿਯੰਤਰਣ ਅਧੀਨ ਕਰਨਾ ਹੋਵੇਗਾ।

ਹ. ਪੁ.– ਏ ਹਿਸਟਰੀ ਆਫ਼ ਮਾਡਰਨ ਟਾਈਮਜ਼–ਕੇਟਲਬੀ; ਐਨ. ਬ੍ਰਿ. 20:401.

**ਸੇਅਰਜ਼ੀਐੱਰ** : ਵੇਖੋ, ਜਰਗਾਰਸਕ

**ਸ਼ੇਅਰਬਰਗ** : ਉੱਤਰ-ਪੱਛਮੀ ਫ਼ਰਾਂਸ ਦੇ ਮਾਂਸ਼ ਡਿਪਾਰਟਮੈਂਟ ਵਿਚ ਇਕ ਜਲ-ਸੈਨਾ ਅੱਡਾ, ਬੰਦਰਗਾਹ ਅਤੇ ਕਿਲਾਬੰਦ ਸ਼ਹਿਰ ਹੈ। ਇਹ ਸ਼ਹਿਰ ਪੈਰਿਸ ਤੋਂ ਸੜਕ ਰਸਤੇ 345 ਕਿ. ਮੀ. ਪੱਛਮ-ਉੱਤਰ-ਪੱਛਮ ਵੱਲ ਡਾਈਵੇਟ ਦਰਿਆ ਦੇ ਮੁਹਾਣੇ ਤੇ ਇੰਗਲਿਸ਼ ਚੈਨਲ ਉੱਤੇ ਸਥਿਤ ਹੈ। ਕਿਹਾ ਜਾਂਦਾ ਹੈ ਕਿ ਰੋਮਨਾਂ ਦੇ ਸਮੇਂ ਇਥੇ ਕੋਰੀਅਲਮ ਨਾਂ ਦਾ ਸ਼ਹਿਰ ਆਬਾਦ ਸੀ। ਸੌ ਸਾਲਾ ਜੰਗ ਵਿਚ ਫ਼ਰਾਂਸੀਸੀਆਂ ਅਤੇ ਅੰਗਰੇਜ਼ਾਂ ਵਿਚਕਾਰ ਸ਼ੇਅਰਬੁਰਗ ਲਈ ਕਈ ਲੜਾਈਆਂ ਹੋਈਆਂ ਪਰ ਅੰਤ ਸੰਨ 1450 ਵਿਚ ਇਸ ਉੱਤੇ ਫ਼ਰਾਂਸ ਨੇ ਕਬਜ਼ਾ ਕਰ ਲਿਆ। ਲੂਈ 14 ਵੇਂ (1638-1715) ਨੇ ਇਸ ਦੇ ਗਿਰਦ ਫ਼ਸੀਲ ਬਣਵਾਈ ਜਿਹੜੀ ਕਿ ਸੱਤ—ਸਾਲਾ ਜੰਗ ਸਮੇਂ, ਸੰਨ 1758 ਵਿਚ ਅੰਗਰੇਜ਼ਾਂ ਨੇ ਤਬਾਹ ਕਰ ਦਿੱਤੀ। ਸਿਵਲ ਅਤੇ ਨੇਵੀ ਦੀਆਂ ਬੰਦਰਗਾਹਾਂ ਵੱਖ ਵੱਖ ਹਨ। ਦੂਜੀ ਵੱਡੀ ਲੜਾਈ ਸਮੇਂ ਇਸ ਬੰਦਰਗਾਹ ਉੱਤੇ ਜਰਮਨਾਂ ਨੇ ਕਬਜ਼ਾ ਕਰਕੇ ਇਸ ਨੂੰ ਤਬਾਹ ਕਰ ਦਿੱਤਾ ਪਰ ਜੂਨ 1914 ਵਿਚ ਅਮਰੀਕੀ ਫ਼ੌਜਾਂ ਨੇ ਇਸ ਸ਼ਹਿਰ ਨੂੰ ਜਰਮਨਾਂ ਪਾਸੋਂ ਸੁਤੰਤਰ ਕਰਵਾਇਆ।

ਆਬਾਦੀ –37,933

49°39' ਉ. ਵਿਥ.; 1°39' ਪੱ. ਲੰਬ.

ਹ. ਪੁ.—ਐਨ. ਅਮੈ. 6: 413

**ਸੇਇਸ** : ਮਿਸਰ ਦਾ ਇਕ ਮਸ਼ਹੂਰ ਅਤੇ ਪੁਰਾਣਾ ਸ਼ਹਿਰ ਹੈ ਜਿਸ ਨੂੰ ਅੱਜਕਲ੍ਹ ਸਾ-ਅਲ-ਹਜਰ ਵੀ ਕਹਿੰਦੇ ਹਨ। ਇਹ ਨੀਲ ਦੇ ਡੈਲਟੇ ਦੀ ਕਾਨੋਪਿਕ ਸ਼ਾਖਾ ਉੱਤੇ ਵਾਕਿਆ ਹੈ। ਇਹ ਯੁੱਧ ਦੀ ਦੇਵੀ ਨੀਥ (Neith) ਦੇ ਪੂਜਣ ਦਾ ਸਥਾਨ ਸੀ। ਅਠਵੀਂ ਸਦੀ ਈ. ਪੂ. ਵਿਚ ਸੇਇਸ ਦੀ ਪੱਛਮੀ ਡੈਲਟੇ ਉੱਤੇ ਹਕੂਮਤ ਸੀ। ਪੂਰਬ ਵਿਚ ਛੁਬਾਸਤੀ ਕਬੀਲੇ ਰਾਜ ਕਰਦੇ ਸਨ ਅਤੇ ਉਪਰਲਾ ਮਿਸਰ ਇਥੋਪੀਆ ਦੇ ਬਾਦਸ਼ਾਹ ਦੇ ਅਧੀਨ ਸੀ। ਜਦੋਂ ਅਸੀਰੀਅਨਾਂ ਨੇ ਲਗਾਤਾਰ ਹਮਲਿਆਂ ਨਾਲ ਇਥੋਪੀਆ ਦੇ ਬਾਦਸ਼ਾਹ ਤਾਰਾਕਸ ਨੂੰ ਭਜਾ ਦਿੱਤਾ ਤਾਂ ਉਨ੍ਹਾਂ ਨੇ ਸੇਇਸ ਮੈਂਮਫਿਸ ਦੇ ਬਾਦਸ਼ਾਹ ਨਿਕੂ ਨੂੰ ਇਹ ਇਲਾਕਾ ਸੌਂਪ ਦਿੱਤਾ। ਉਸ ਦੇ ਪੁੱਤਰ ਸਮੇਟੀਕਸ (Psammetichus) ਨੇ 26 ਵੇਂ ਖ਼ਾਨਦਾਨ ਦੀ ਨੀਂਹ ਰੱਖੀ। ਇਸ ਖ਼ਾਨਦਾਨ ਦੀ ਹਕੂਮਤ ਸਮੇਂ ਰਾਜਧਾਨੀ ਭਾਵੇਂ ਮੈਂਮਫ਼ਿਸ ਵਿਚ ਸੀ ਪਰ ਬਾਦਸ਼ਾਹਾਂ ਦੀ ਰਿਹਾਇਸ਼ ਸੇਇਸ ਵਿਚ ਹੀ ਰਹੀ। ਸੇਇਸ ਵਿਚ ਕਈ ਮੰਦਰ ਅਤੇ ਸ਼ਾਹੀ ਮਹਿਲ ਹਨ। ਇਸ ਤੋਂ ਇਲਾਵਾ ਮਿਸਰ ਦੇ 24 ਵੇਂ ਅਤੇ 26 ਵੇਂ ਖ਼ਾਨਦਾਨਾਂ ਦੇ ਨਾਂ ਵੀ ਇਸ ਸ਼ਹਿਰ ਤੋਂ ਹੀ ਪਏ ਹਨ। ਨੀਲ ਦੀ ਰੋਜ਼ੇਟਾ ਸ਼ਾਖ ਦੇ ਪੂਰਬੀ ਕੰਢੇ ਤੇ ਵੱਸੇ ਹੋਏ ਸਾ-ਅੱਲ-ਹਜਰ ਨਾਂ ਦੇ ਪਿੰਡ ਦੇ ਨੇੜੇ ਇਕ ਮੰਦਰ ਦੁਆਲੇ ਬਣੀ ਹੋਈ ਪੱਕੀਆਂ ਇੱਟਾਂ ਦੀ ਕੰਧ ਹਾਲੀ ਵੀ ਸਾਫ਼ ਵਿਖਾਈ ਦੇ ਰਹੀ ਹੈ। ਹੋਰ ਥਾਵਾਂ ਤੇ ਵੀ ਖੰਡਰ ਤੇ ਇੱਟਾਂ ਦੇ ਢੇਰ ਦੇਖੇ ਜਾ ਸਕਦੇ ਹਨ। ਸੋਲਾਨ ਫੀਸਾ ਗੋਰਸ ਅਤੇ ਅਫ਼ਲਾਤੂਨ ਵਰਗੇ ਮਸ਼ਹੂਰ ਯੂਨਾਨੀ ਇਥੇ ਆਏ ਸਨ। ਸੇਇਸ ਦੇ ਯੂਨਾਨ ਨਾਲ ਗੂੜ੍ਹੇ ਵਪਾਰਕ ਸਬੰਧ ਚਿਰਕਾਲ ਤਕ ਕਾਇਮ ਰਹੇ।

ਆਬਾਦੀ—12, 581

30° 58' ਉ. ਵਿਥ.; 30° 46' ਪੂ. ਲੰਬ

ਹ. ਪੁ.—ਐਨ. ਬ੍ਰਿ. 19:927.

**ਸੇਸ, ਆਰਕੀਬਾਲਡ ਹੈਨਰੀ** (Sayce, Archibald Henry 1845-1933) : ਇਸ ਬਰਤਾਨਵੀ ਭਾਸ਼ਾ ਵਿਗਿਆਨੀ ਅਤੇ ਪੁਰਾਤਤਵ ਖੋਜੀ ਦਾ ਜਨਮ 25 ਸਤੰਬਰ, 1845 ਈ. ਨੂੰ ਸ਼ਿਰੇਹੈਂਪਟਨ ਵਿਚ ਹੋਇਆ। ਬਚਪਨ ਵਿਚ ਹੀ ਲਾਤੀਨੀ, ਅੰਗਰੇਜ਼ੀ ਅਤੇ ਯੂਨਾਨੀ ਸਾਹਿਤ ਵੱਲ ਆਕਰਸ਼ਿਤ ਹੋ ਗਿਆ ਪਰ ਬਾਅਦ ਵਿਚ ਇਸ ਦਾ ਝੁਕਾਅ ਮਿਸਰ ਦੇ ਚਿੰਨ੍ਹਾਤਮਕ-ਅੱਖਰਾਂ (hieroglyphics), ਤੁਲਨਾਤਮਕ ਭਾਸ਼ਾ ਅਧਿਐਨ ਅਤੇ ਅਸੀਰੀਅਨ, ਅਰਬੀ, ਫ਼ਾਰਸੀ ਅਤੇ ਸੰਸਕ੍ਰਿਤ ਵੱਲ ਵਧ ਗਿਆ। ਆਪਣੀ ਜ਼ਿੰਦਗੀ ਵਿਚ ਇਸ ਨੇ ਪੁਰਾਤਨ ਅਤੇ ਆਧੁਨਿਕ 20 ਭਾਸ਼ਾਵਾਂ ਵਿਚ ਪੁਸਤਕਾਂ ਲਿਖੀਆਂ। ਸੰਨ 1869 ਵਿਚ ਇਹ ਕਿਊਨ ਕਾਲਜ, ਔਕਸਫੋਰਡ ਵਿਚ ਫੈਲੋ ਨਿਯੁਕਤ ਹੋਇਆ ਅਤੇ ਥੋੜ੍ਹੀ ਦੇਰ ਬਾਅਦ ਟਿਊਟਰ (1870-90) ਬਣ ਗਿਆ। ਸੰਨ 1872 ਵਿਚ ਇਸ ਨੇ ਅੰਗਰੇਜ਼ੀ ਵਿਚ ਅਸੀਰੀਅਨ ਭਾਸ਼ਾ ਦੀ ਪਹਿਲੀ ਪੁਸਤਕ ਲਿਖੀ। ਇਸ ਤੋਂ ਬਾਅਦ ਇਸ ਨੇ ਅਸੀਰੀਅਨ ਭਾਸ਼ਾ ਦਾ ਵਿਆਕਰਣ (1875) ਅਤੇ ਵਰਣ-ਮਾਲਾ (1877) ਲਿਖੀ। ਇਨ੍ਹਾਂ ਵਿਚ ਇਸ ਨੇ ਨਿਨੇਵੇ (Nineveh—1874) ਦੀਆਂ ਕਈ ਜੋਤਿਸ਼ ਅਤੇ ਖਗੋਲ ਸੂਚੀਆਂ ਦਾ ਅਨੁਵਾਦ ਕੀਤਾ। ਸੰਨ 1879 ਵਿਚ ਇਸ ਨੇ ਦੋ ਜਿਲਦਾਂ ਵਿਚ 'Introduction to the Science of Language' ਲਿਖੀ। ਆਖ਼ਰੀ ਸਾਲਾਂ ਵਿਚ ਇਸ ਦੀਆਂ ਮੁੱਖ ਲਿਖਤਾਂ ਵਿਚੋਂ 'Early History of the Hebrews' (1897), 'Early Israel and the Surrounding Nations' (1898), Reminiscences' (1923), ਪ੍ਰਸਿੱਧ ਹਨ।

4 ਫ਼ਰਵਰੀ, 1933 ਨੂੰ ਬਾਥ (ਸਮਰਸੈਟ) ਵਿਖੇ ਇਸ ਦਾ ਦਿਹਾਂਤ ਹੋ ਗਿਆ।

ਹ. ਪੁ.—ਐਨ. ਬ੍ਰਿ. ਮਾ. 8:938.

**ਸ਼ੇਸ਼ ਨਾਗ** : ਇਹ ਨਾਗਵੰਸ਼ ਅਤੇ ਪਾਤਾਲ ਦਾ ਰਾਜਾ ਮੰਨਿਆ ਜਾਂਦਾ ਹੈ। ਅਨੰਤ, ਵਾਸੁਕੀ, ਨਾਗਰਾਜ ਆਦਿ ਇਸ ਦੇ ਹੋਰ ਕਈ ਨਾਂ ਹਨ। ਜਦੋਂ ਪਰਲੋ ਆਉਂਦੀ ਹੈ ਤਾਂ ਵਿਸ਼ਨੂੰ ਲਛਮੀ ਸਹਿਤ ਇਸ ਦੀ ਸੇਜ ਤੇ ਬਿਸਰਾਮ ਕਰਦੇ ਹਨ ਅਤੇ ਇਹ ਉਨ੍ਹਾਂ ਤੇ ਆਪਣੇ ਹਜ਼ਾਰ ਫਣਾਂ ਨਾਲ ਛਾਂ ਕਰਦਾ ਹੈ। ਪਰਲੋ ਤੋਂ ਬਾਅਦ ਬਚੇ ਰਹਿਣ ਕਰਕੇ ਇਸ ਨੂੰ 'ਸ਼ੇਸ਼' ਅਤੇ ਸਰਪਾਕਾਰ ਹੋਣ ਕਰਕੇ 'ਨਾਗ' ਦਾ ਨਾਂ ਦਿੱਤਾ ਗਿਆ ਹੈ।

ਕਈ ਪੁਰਾਣਾਂ ਵਿਚ ਇਸ ਦੀ ਕਥਾ ਆਉਂਦੀ ਹੈ। ਇਸ ਦੇ ਪਿਤਾ ਦਾ ਨਾਂ ਕਸ਼ਯਪ ਰਿਖੀ ਅਤੇ ਮਾਤਾ ਦਾ ਨਾਂ ਕਦਰੂ ਸੀ। ਇਸ ਦੀ ਪਤਨੀ ਦਾ ਨਾਂ 'ਅਨੰਤ ਸ਼ੀਰਸ਼ਾ' ਹੈ। ਇਸ ਦੇ ਫਣ ਨੂੰ 'ਮਣੀਦੀਪ' ਅਤੇ ਮਹਿਲ ਨੂੰ 'ਮਣੀਭਿੱਤੀ' ਜਾਂ 'ਮਣੀਮੰਡਪ' ਆਖਦੇ ਹਨ। ਬ੍ਰਹਮਾ ਦੇ ਵਰ ਅਤੇ ਆਗਿਆ ਨਾਲ ਇਸ ਨੇ ਧਰਤੀ ਨੂੰ ਆਪਣੇ ਇਕ ਫਣ ਤੇ ਟਿਕਾਇਆ ਹੋਇਆ ਹੈ ਤਾਕਿ ਉਹ ਡੋਲੇ ਨਾ। ਵਿਸ਼ਣੂ ਪੁਰਾਣ ਅਨੁਸਾਰ ਜਦੋਂ ਇਹ ਉਬਾਸੀ ਲੈਂਦਾ ਹੈ ਤਾਂ ਭੂਚਾਲ ਆਉਂਦਾ ਹੈ ਅਤੇ ਹਰ ਇਕ ਕਲਪ (4320000000 ਵਰ੍ਹੇ) ਦੇ ਅੰਤ ਵਿਚ ਇਹ ਆਪਣੇ

ਮੂੰਹ ਵਿਚੋਂ ਅਗਨੀ ਕਢਦਾ ਹੈ ਜਿਸ ਨਾਲ ਸਾਰੇ ਲੋਕ ਭਸਮ ਹੋ ਜਾਂਦੇ ਹਨ। ਪੁਰਾਣ ਅਤੇ ਕਾਵਿ ਵਿਚ ਇਸ ਦਾ ਰੰਗ ਸਫ਼ੇਦ ਦਸਦੇ ਹਨ।

ਦੇਵਤਿਆਂ ਨੇ ਸਮੁੰਦਰ-ਮੰਥਨ ਵੇਲੇ ਇਸ ਨੂੰ ਰੱਸੀ ਬਣਾ ਕੇ ਮੰਦਰ ਪਰਬਤ ਦੇ ਆਲੇ ਦੁਆਲੇ ਵਲੇਟਿਆ ਸੀ। ਜਦੋਂ ਵਸੁਦੇਵ ਭਗਵਾਨ ਕ੍ਰਿਸ਼ਨ ਨੂੰ ਜਨਮ ਦੇ ਤੁਰਤ ਬਾਅਦ ਗੋਕੁਲ ਲਿਆ ਰਿਹਾ ਸੀ ਤਾਂ ਇਸ ਨੇ ਆਪਣੇ ਫਣਾਂ ਦੀ ਛਤਰੀ ਬਣਾ ਕੇ ਕ੍ਰਿਸ਼ਨ ਜੀ ਦੀ ਮੀਂਹ ਤੋਂ ਰੱਖਿਆ ਕੀਤੀ ਸੀ।

ਲਛਮਣ ਅਤੇ ਬਲਰਾਮ ਇਸ ਦੇ ਅਵਤਾਰ ਮੰਨੇ ਜਾਂਦੇ ਹਨ। ਵਿਆਕਰਣ ਸ਼ਾਸਤਰ ਦੇ ਮਹਾਭਾਸ਼ਕਾਰ ਪਤੰਜਲੀ ਰਿਖੀ ਨੂੰ ਵੀ 'ਸ਼ੇਸ਼' ਦਾ ਅਵਤਾਰ ਮੰਨਿਆ ਜਾਂਦਾ ਹੈ।

'ਪਰਮਾਰਥਸਾਰ' ਨਾਮਕ ਸੰਸਕ੍ਰਿਤ ਗ੍ਰੰਥ ਦੇ ਰਚਨਹਾਰ ਦਾ ਨਾਂ ਵੀ 'ਸ਼ੇਸ਼ਨਾਗ' ਸੀ।

ਹ. ਪੁ.—ਹਿੰ. ਵਿ. ਕੋ.; ਮਿ. ਮਿ. ਕੋ.; ਵਿ. ਪੁ.; ਭਾ. ਪੁ.; ਪ੍ਰਾ. ਚਰਿ. ਕੋ.

**ਸੇਹ** (Porcupine) : ਸੇਹ ਹਿਸਟ੍ਰੀਕੋਮਾਰਫ਼ਾ (Hystricomorpha) ਉਪ-ਵਰਗ ਦੇ ਭਾਰੇ, ਛੋਟੀਆਂ ਲੱਤਾਂ ਵਾਲੇ, ਕਾਫ਼ਲ, ਬਨਸਪਤੀ-ਆਹਾਰੀ ਅਤੇ ਕੁਤਰਨ-ਪ੍ਰਾਣੀ ਹਨ। ਹਿੰਦੀ ਵਿਚ ਇਸ ਨੂੰ ਸਯਾਲ ਜਾਂ ਸਾਹੀ ਕਹਿੰਦੇ ਹਨ। ਨਵੇਂ ਸੰਸਾਰ ਦੇ ਬਿਰਛਵਾਸੀ ਸੇਹ ਐਰੀਥੀਜ਼ੋਂਟਿਡੀ (Erethizontidae) ਅਤੇ ਪੁਰਾਣੇ ਸੰਸਾਰ ਦੇ ਥਲੀ ਸੇਹ ਹਿਸਟ੍ਰਿਸਿਡੀ (Hystricidae) ਕੁਲ ਵਿਚ ਰਖੇ ਗਏ ਹਨ। ਹਰ ਕੁਲ ਦੀਆਂ ਚਾਰ ਚਾਰ ਪ੍ਰਜਾਤੀਆਂ ਹਨ।

ਉੱਤਰੀ ਅਮਰੀਕਾ ਦੇ ਸੇਹ, ਐਰੀਥੀਜ਼ੋਨ ਡਾਰਸੇਟਮ (*Erethizon dorsatum*) ਦਾ ਸਰੀਰ ਭਾਰਾ ਅਤੇ ਤਕੜਾ ਹੁੰਦਾ ਹੈ। ਇਹ ਪੂਛ ਤੋਂ ਬਿਨਾਂ ਤਕਰੀਬਨ 75 ਸੈਂ. ਮੀ. ਲੰਬਾ ਪ੍ਰਾਣੀ ਹੈ। ਪੂਛ ਮੋਟੀ, ਪੱਠੇਦਾਰ ਅਤੇ 20 ਕੁ ਸੈਂ. ਮੀ. ਲੰਬੀ ਹੁੰਦੀ ਹੈ। ਤੱਕਲੇ ਜਾਂ ਕੰਡੇ ਜੋ ਵਾਲਾਂ ਦੇ ਪਰਿਵਰਤਿਤ ਰੂਪ ਹੁੰਦੇ ਹਨ ਤਕਰੀਬਨ 7.5 ਸੈਂ. ਮੀ. ਲੰਬੇ ਹੁੰਦੇ ਹਨ। ਇਹ ਤੱਕਲੇ ਆਧਾਰ ਤੋਂ ਚਿੱਟੇ ਅਤੇ ਸਿਰਿਆਂ ਤੋਂ ਕਾਲੇ ਹੁੰਦੇ ਹਨ ਅਤੇ ਇਹ ਪਿੱਠ ਅਤੇ ਪੂਛ ਦੇ ਖਰ੍ਹਵੇ, ਬਾਲ ਗਾਰਡ ਵਾਲਾਂ ਵਿਚ ਲੁਕੇ ਹੁੰਦੇ ਹਨ।

ਸੇਹ ਹੌਲੀ ਚਲਣ ਵਾਲਾ ਔਖਾ, ਵਿਵਸਥਿਤ ਪ੍ਰਾਣੀ ਹੈ ਜਿਹੜਾ ਹੋਰਾਂ ਜਾਨਵਰਾਂ ਤੋਂ ਬਿਲਕੁਲ ਨਹੀਂ ਡਰਦਾ। ਇਹ ਬਿਰਛਵਾਸੀ ਹੈ ਅਤੇ ਦਰਖ਼ਤਾਂ ਦੀ ਛਿਲਤ ਦੇ ਹੇਠਲੀ ਨਰਮ ਕੈਂਬੀਅਮ ਬਹੁਤ ਪਸੰਦ ਕਰਦਾ ਹੈ। ਇਸ ਤੋਂ ਇਲਾਵਾ ਡੋਡੀਆਂ, ਕਰੂੰਬਲਾਂ, ਪੱਤੇ ਆਦਿ ਵੀ ਖਾ ਲੈਂਦਾ ਹੈ। ਸੇਹ ਇਕੱਲਾ ਰਹਿਣ ਵਾਲਾ ਪ੍ਰਾਣੀ ਹੈ ਪਰ ਇਹ ਬਿਲਕੁਲ ਅਸਮਾਜਿਕ ਵੀ ਨਹੀਂ ਹੈ। ਸੱਤ ਮਹੀਨਿਆਂ ਦੇ ਗਰਭ



ਸੇਹ

ਕਾਲ ਤੋਂ ਬਾਅਦ ਮਾਦਾ ਆਮ ਤੌਰ ਤੇ ਬਸੰਤ ਰੁੱਤ ਵਿਚ ਇਕ ਜਾਂ ਦੋ ਕੂਲੇ ਕੰਡਿਆਂ ਵਾਲੇ ਬੱਚਿਆਂ ਨੂੰ ਜਨਮ ਦਿੰਦੀ ਹੈ।

ਜਦੋਂ ਕੋਈ ਜਾਨਵਰ ਇਸ ਤੇ ਹਮਲਾ ਕਰਦਾ ਹੈ ਤਾਂ ਇਹ ਆਪਣੀ ਸ਼ਕਤੀ ਸ਼ਾਲੀ ਪੂਛ ਉਸ ਵਲ ਕਰਕੇ ਆਪਣੇ ਤੱਕਲੇ ਉਸ ਵਿਚ ਖੋਭ ਦਿੰਦਾ ਹੈ। ਇਹ ਤੱਕਲੇ ਸੇਹ ਦੇ ਸਰੀਰ ਨਾਲੋਂ ਅਸਾਨੀ ਨਾਲ ਵੱਖ ਹੋ ਜਾਂਦੇ ਹਨ ਅਤੇ ਹਮਲਾਵਰ ਦੇ ਸਰੀਰ ਵਿਚ ਖੁੱਭੇ ਰਹਿੰਦੇ ਹਨ। ਸੇਹ ਆਪਣੀ ਮਰਜ਼ੀ ਨਾਲ ਤੱਕਲੇ ਨਹੀਂ ਸੁਟਦਾ ਭਾਵੇਂ ਸਰੀਰ ਨੂੰ ਹਿਲਾਉਣ ਵੇਲੇ ਕੁਝ ਆਪਣੇ ਆਪ ਢਿੱਲੇ ਹੋ ਕੇ ਗਿਰ ਜਾਂਦੇ ਹਨ। ਭਾਰਤੀ ਸੇਹ ਜਾਂ ਹਿਸਟ੍ਰਿਕਸ ਇੰਡੀਕਾ ਦੇ ਤੱਕਲੇ 15-30 ਸੈਂ. ਮੀ. ਲੰਬੇ ਹੁੰਦੇ ਹਨ। ਭਾਰਤ ਦੇ ਦੱਖਣੀ ਰਾਜਾਂ ਵਿਚ ਪਾਏ ਜਾਣ ਵਾਲੇ ਲਾਲ ਸੇਹ ਦਾ ਰੰਗ ਇਸ ਦੇ ਲਾਲ ਤੱਕਲਿਆਂ ਕਾਰਨ ਹੁੰਦਾ ਹੈ। ਭਾਰਤੀ ਸੇਹ ਖੁੱਡਾਂ ਵਿਚ ਰਹਿੰਦਾ ਹੈ। ਮੱਧ ਪ੍ਰਦੇਸ਼ ਵਿਚ ਇਸ ਪ੍ਰਾਣੀ ਦੁਆਰਾ ਖੋਦੀ ਗਈ ਇਕ ਖੁੱਡ 18 ਮੀ. ਖੁੱਲ੍ਹੀ, ਇਕ ਪਾਸੇ ਨੂੰ 120 ਸੈਂ. ਮੀ. ਵਧੀ ਹੋਈ ਅਤੇ 43 ਸੈਂ. ਮੀ. ਉੱਚੀ ਅਤੇ ਲਗਭਗ 150 ਸੈਂ. ਮੀ. ਧਰਤੀ ਦੇ ਤਲ ਤੋਂ ਹੇਠਾਂ ਲੱਭੀ ਗਈ।

ਹਿਸਟ੍ਰਿਕਸ ਕ੍ਰਿਸਟਾਟਾ (*Hystrix cristata*) ਕਲਗੀ ਵਾਲਾ ਸੇਹ ਹੈ ਜਿਹੜਾ ਯੂਰਪ ਦਾ ਸਭ ਤੋਂ ਵੱਡਾ ਥਲੀ ਕੁਤਰਨ-ਪ੍ਰਾਣੀ ਹੈ। ਇਹ ਦੱਖਣੀ ਯੂਰਪ, ਅਫ਼ਰੀਕਾ ਅਤੇ ਏਸ਼ੀਆ ਵਿਚ ਮਿਲਦਾ ਹੈ। ਇਸ ਦੇ ਲੰਬੇ ਤੱਕਲੇ ਚਿੱਟੇ ਅਤੇ ਛੋਟੇ ਕਾਲੇ-ਭੂਰੇ ਰੰਗ ਦੇ ਹੁੰਦੇ ਹਨ। ਸਰੀਰ ਦੇ ਤੱਕਲੇ ਵਾਲੇ ਹਿੱਸਿਆਂ ਉੱਤੇ ਬਹੁਤ ਥੋੜ੍ਹੇ ਵਾਲ ਹੁੰਦੇ ਹਨ। ਇਹ ਸ਼ਰਮੀਲਾ, ਸਹਿਮਿਆ ਹੋਇਆ, ਰਾਤਲ ਪ੍ਰਾਣੀ ਹੈ। ਛੇੜਨ ਤੇ ਇਹ ਆਪਣੇ ਸਰੀਰ ਨੂੰ ਹਿਲਾ ਕੇ ਖੋਖਲੇ ਤੱਕਲਿਆਂ ਦੇ ਖੜਕਾਉਣ ਨਾਲ ਸ਼ੋਰ ਪੈਦਾ ਕਰਦਾ ਹੈ। ਦੂਜੇ ਅਮਰੀਕੀ ਸੇਹਾਂ ਵਾਂਗ ਇਹ ਵੀ ਕਈ ਤਰ੍ਹਾਂ ਦੀਆਂ ਆਵਾਜ਼ਾਂ ਪੈਦਾ ਕਰਦਾ ਹੈ। ਇਹ ਇਕ ਸਾਲ ਵਿਚ ਦੋ ਵਾਰ ਜਣਨ ਕਰਦੇ ਹਨ ਅਤੇ ਮਾਦਾ ਦੋ ਮਹੀਨਿਆਂ ਦੇ ਗਰਭ ਕਾਲ ਉਪਰੰਤ ਇਕ ਤੋਂ ਚਾਰ ਤਕ ਬੱਚੇ ਜੰਮਦੀ ਹੈ।

ਇਨ੍ਹਾਂ ਦੀਆਂ ਕਈ ਜਾਤੀਆਂ ਏਸ਼ੀਆ ਅਤੇ ਨਾਲ ਦੇ ਟਾਪੂਆਂ ਅਤੇ ਅਫ਼ਰੀਕਾ ਵਿਚ ਵੀ ਫੈਲੀਆਂ ਹੋਈਆਂ ਹਨ ਜਿਨ੍ਹਾਂ ਵਿਚੋਂ ਕਈਆਂ ਦੇ ਤੱਕਲੇ ਬਹੁਤ ਘੱਟ ਵਿਕਸਿਤ ਹੋਏ ਹੁੰਦੇ ਹਨ।

ਹ. ਪੁ.—ਐਨ. ਬ੍ਰਿ. 18:246; ਐਨ. ਬ੍ਰਿ. ਮਾ. 8:125; ਮੈਕ.ਐਨ. ਸ.ਟ. 10: 513; ਬ੍ਰ. ਵਿ. ਐਨੀ: 215.

**ਸਹਾ** (Hare) : ਸਹਾ ਲੈਗੋਮਾਰਫ਼ਾ (Lagomorpha) ਵਰਗ ਦੀ ਲੈਪੋਰਿਡੀ (Leporidae) ਕੁਲ ਦਾ ਇਕ ਬਨਵਾਸੀ ਜੀਵ ਹੈ। ਇਸ ਕੁਲ ਦੇ ਜੀਵਾਂ ਦੀ ਵਿਸ਼ੇਸ਼ਤਾ ਇਹ ਹੈ ਕਿ ਜੰਮਦੇ ਸਮੇਂ ਇਨ੍ਹਾਂ ਦੇ ਸਰੀਰ ਉੱਤੇ ਵਾਲ ਹੁੰਦੇ ਹਨ ਅਤੇ ਅੱਖਾਂ ਖੁਲ੍ਹੀਆਂ ਹੁੰਦੀਆਂ ਹਨ। ਜੰਮਣ ਤੋਂ ਕੁਝ ਮਿੰਟ ਬਾਅਦ ਹੀ ਇਹ ਟਪੂਸੀਆਂ ਮਾਰਨ ਲਗ ਜਾਂਦੇ ਹਨ। ਸਹਿਆਂ ਦੀਆਂ ਕਈ ਜਾਤੀਆਂ ਹਨ ਜਿਨ੍ਹਾਂ ਵਿਚੋਂ ਲੀਪਸ ਯੂਰੋਪੀਅਸ (*Lepus europaeus*) ਇਕ ਪ੍ਰਸਿੱਧ ਜਾਤੀ ਹੈ ਜਿਹੜੀ ਮੱਧ ਅਤੇ ਦੱਖਣੀ ਯੂਰਪ, ਅਫ਼ਰੀਕਾ ਆਦਿ ਵਿਚ ਮਿਲਦੀ ਹੈ। ਆਸਟ੍ਰੇਲੀਆ ਤੋਂ ਸਿਵਾਏ ਸੰਸਾਰ ਵਿਚ ਹਰ ਜਗ੍ਹਾ ਇਸ ਦੀਆਂ ਕੁਦਰਤੀ ਜਾਤੀਆਂ ਮਿਲਦੀਆਂ ਹਨ। ਆਸਟ੍ਰੇਲੀਆ ਵਿਚ ਵੀ 19ਵੀਂ ਸਦੀ ਵਿਚ ਯੂਰਪੀ ਜਾਤੀਆਂ ਪ੍ਰਵੇਸ਼ ਕੀਤੀਆਂ ਗਈਆਂ, ਜਿਹੜੀਆਂ ਹੁਣ ਵਿਨਾਸ਼ਕਾਰੀ ਸਿੱਧ ਹੋ ਰਹੀਆਂ ਹਨ। ਬੈਲਜੀਅਮ ਸਹਾ ਅਸਲ ਵਿਚ ਖ਼ਰਗੋਸ਼ ਦੀਆਂ ਕਈ ਪਾਲਤੂ ਕਿਸਮਾਂ ਵਿਚੋਂ ਇਕ ਹੈ। ਭਾਰਤ ਵਿਚ ਇਹ ਝਾੜੀਆਂ ਅਤੇ ਜੰਗਲੀ ਇਲਾਕੇ ਵਿਚ, ਜਿਸ ਦੇ ਲਾਗੇ ਬੀਜੇ ਹੋਏ ਖੇਤ ਹੋਣ, ਮਿਲਦਾ ਹੈ। ਦਿਨ ਵੇਲੇ ਇਹ ਘਾਹ ਵਿਚ ਵਾਹੇ ਹੋਏ ਖੇਤਾਂ ਦੇ ਸਿਆੜਾਂ ਵਿਚ ਜਾਂ ਛੋਟੀ ਖੁੱਡ ਬਣਾ ਕੇ ਲੁਕੇ ਰਹਿੰਦੇ ਹਨ। ਸ਼ਾਮ ਅਤੇ ਰਾਤ ਵੇਲੇ ਇਹ ਬੜੇ ਚੁਸਤ ਰਹਿੰਦੇ ਹਨ। ਸਹਾ ਕੁਤਰਨ ਵਾਲਾ, ਦਰਮਿਆਨੇ ਕੱਦ ਕਾਠ ਦਾ ਪ੍ਰਾਣੀ

ਹੈ, ਜਿਸ ਦੀਆਂ ਪਿਛਲੀਆਂ ਲੱਤਾਂ ਬਹੁਤ ਚੰਗੀ ਤਰ੍ਹਾਂ ਵਿਕਸਿਤ ਹੋਈਆਂ ਹੁੰਦੀਆਂ ਹਨ। ਪੂਛ ਛੋਟੀ ਹੁੰਦੀ ਹੈ ਅਤੇ ਸਰੀਰ ਦੇ ਵਾਲ ਨਰਮ ਹੁੰਦੇ ਹਨ। ਕੰਨ ਸਿਰ ਤੋਂ ਵੀ ਲੰਬੇ ਹੁੰਦੇ ਹਨ। ਉੱਤਰੀ ਵਿੱਥਕਾਰਾਂ ਤੇ ਮਿਲਣ ਵਾਲੇ ਸਹੇ ਸਰਦੀਆਂ ਵਿਚ ਬਿਲਕੁਲ ਚਿੱਟੇ ਹੁੰਦੇ ਹਨ ਤੇ ਗਰਮੀਆਂ ਵਿਚ ਮੁੜ ਸਲੇਟੀ-ਭੂਰੇ ਰੰਗ ਦੇ ਹੋ ਜਾਂਦੇ ਹਨ। ਪਰ ਕਈ ਧੁਰ ਉੱਤਰੀ ਨਸਲਾਂ ਹਮੇਸ਼ਾਂ ਚਿੱਟੀਆਂ ਰਹਿੰਦੀਆਂ ਹਨ। ਕਿਉਂਕਿ ਸਹੇ ਮੁੱਖ ਤੌਰ ਤੇ ਬਨਸਪਤੀ-ਆਹਾਰੀ ਪ੍ਰਾਣੀ ਹਨ, ਕਈ ਵਾਰ ਇਹ ਵਪਾਰਕ ਫ਼ਸਲਾਂ ਨੂੰ ਬਹੁਤ ਨੁਕਸਾਨ ਪਹੁੰਚਾਂਦੇ ਹਨ। ਗਰਮੀਆਂ ਵਿਚ ਇਹ ਨਰਮ ਕਰੂੰਬਲਾਂ, ਟਹਿਣੀਆਂ, ਗੁੱਦੇਦਾਰ ਪੱਤੇ ਅਤੇ ਡੋਡੀਆਂ ਨੂੰ ਆਹਾਰ ਬਣਾਉਂਦੇ ਹਨ ਅਤੇ ਸਰਦੀਆਂ ਵਿਚ ਇਹ ਰੁੱਖਾਂ ਦੀ ਸੱਕ, ਟਹਿਣੀਆਂ, ਮੌਸ, ਲਾਈਕੈਨ ਅਤੇ ਸਦਾ ਬਹਾਰ ਰੁੱਖਾਂ ਦੇ ਪੌਦਿਆਂ ਦਾ ਆਹਾਰ ਕਰਦੇ ਹਨ।



ਸਹਾ

ਸਹੇ ਆਮ ਤੌਰ ਤੇ ਬਹੁਤ ਥੋੜੀ ਜਿਹੀ ਥਾਂ ਵਿਚ ਹੀ ਰਹਿੰਦੇ ਹਨ। ਕਈ ਵਾਰ ਧੁਰ ਉੱਤਰੀ ਭਾਗਾਂ ਵਿਚ ਇਹ ਪ੍ਰਵਾਸ ਵੀ ਕਰਦੇ ਹਨ। ਚਲਣ ਵਕਤ ਛੋਟੀਆਂ ਛੋਟੀਆਂ ਟਪੂਸੀਆਂ ਮਾਰ ਕੇ ਚਲਦੇ ਹਨ ਪਰੰਤੂ ਜਦੋਂ ਡਰੇ ਹੋਏ ਹੋਣ ਤਾਂ 3-4 ਮੀ. ਲੰਮੀਆਂ ਛਾਲਾਂ ਮਾਰਕੇ ਭਜਦੇ ਹਨ। ਕਈ ਕਿਸਮਾਂ ਦੇ ਸ਼ਿਕਾਰੀ ਪ੍ਰਾਣੀ ਜਿਵੇਂ ਥਣਧਾਰੀ ਜੀਵ, ਪੰਛੀ ਅਤੇ ਰੀਂਗਣ ਪ੍ਰਾਣੀ ਇਨ੍ਹਾਂ ਨੂੰ ਆਪਣਾ ਸ਼ਿਕਾਰ ਬਣਾਉਂਦੇ ਹਨ। ਖ਼ਰਗੋਸ਼ਾਂ ਵਾਂਗ ਸਹੇ ਮਨੁੱਖ ਵਾਸਤੇ ਭੋਜਨ, ਸਮੂਰ, ਸ਼ਿਕਾਰ ਆਦਿ ਦਾ ਸਾਧਨ ਬਣਦੇ ਹਨ (ਖ਼ਰਗੋਸ਼ ਵੀ ਵੇਖੋ)।

ਹ. ਪੁ.—ਐਨ. ਬ੍ਰਿ. 11:100; ਐਨ. ਬ੍ਰਿ. ਮਾ. 4:960; ਚ. ਇੰ. ਐਨੀ: 219

**ਸ਼ੇਕਸਪੀਅਰ, ਵਿਲੀਅਮ** (1564-1616) : ਇਸ ਅੰਗਰੇਜ਼ ਕਵੀ, ਨਾਟਕਕਾਰ ਤੇ ਅਦਾਕਾਰ ਨੂੰ ਸਭ ਸਮਿਆਂ ਦੇ ਮਹਾਨਤਮ ਸਾਹਿਤਕਾਰਾਂ ਵਿਚ ਬਹੁਤ ਉੱਚੀ ਪਦਵੀ ਪ੍ਰਾਪਤ ਹੈ। ਵਧੇਰੇ ਵਿਦਵਾਨ ਸ਼ੇਕਸਪੀਅਰ ਨੂੰ ਹੀ ਸੰਸਾਰ ਦਾ ਸਭ ਤੋਂ ਵੱਡਾ ਨਾਟਕਕਾਰ ਤੇ ਕਵੀ ਮੰਨਦੇ ਹਨ।

ਇਸ ਅਦੁੱਤੀ ਪ੍ਰਤਿਭਾ ਦਾ ਜਨਮ ਇੰਗਲੈਂਡ ਵਿਚ ਵਾਰਵਿਕ-ਸ਼ਿਰ ਦੇ ਇਕ ਕਸਬੇ ਸਟ੍ਰੈਟਫਰਡ-ਆਨ-ਏਵਨ (Stratford-on-Avon) ਵਿਖੇ ਜੌਨ ਸ਼ੇਕਸਪੀਅਰ (ਜਿਹੜਾ ਕੁਝ ਚਿਰ ਕਸਬੇ ਦੀ ਨਗਰਪਾਲਕਾ ਦਾ ਐਲਡਰਮੈਨ ਤੇ ਬੇਲਿਫ ਵੀ ਰਿਹਾ) ਦੇ ਘਰ ਮੇਰੀ ਆਰਡਨ (Mary Arden) ਦੀ ਕੁੱਖੋਂ ਹੋਇਆ। ਇਸ ਕਸਬੇ ਦੇ ਟ੍ਰਿਨਿਟੀ ਚਰਚ ਦੇ ਰਜਿਸਟਰ ਅਨੁਸਾਰ ਸ਼ੇਕਸਪੀਅਰ ਨੂੰ 26 ਅਪ੍ਰੈਲ, 1564 ਨੂੰ ਬਪਤਿਸਮਾ (ਈਸਾਈ ਧਰਮ ਵਿਚ ਪ੍ਰਵੇਸ਼ ਕਰਨ ਦਾ ਸੰਸਕਾਰ) ਦਿੱਤਾ ਗਿਆ ਜਦ ਕਿ ਰਵਾਇਤ ਅਨੁਸਾਰ ਇਸ ਦਾ ਜਨਮ-ਦਿਨ 23 ਅਪ੍ਰੈਲ ਨੂੰ ਮਨਾਇਆ ਜਾਂਦਾ ਹੈ।

ਸ਼ੇਕਸਪੀਅਰ ਨੇ ਆਪਣੇ ਕਸਬੇ ਦੇ ਗ੍ਰਾਮਰ ਸਕੂਲ ਤੋਂ ਮੁੱਢਲੀ ਵਿਦਿਆ ਪ੍ਰਾਪਤ ਕੀਤੀ। ਇਸ ਦੇ ਹੋਰ ਅਗੇਰੇ ਵਿਦਿਆ ਪ੍ਰਾਪਤ ਕਰਨ ਦਾ ਕੋਈ ਹਵਾਲਾ ਨਹੀਂ ਮਿਲਦਾ। 18 ਸਾਲ ਦੀ ਉਮਰ ਵਿਚ (28 ਨਵੰਬਰ, 1582) ਇਸ ਦਾ ਵਿਆਹ ਸਟ੍ਰੈਟਫਰਡ ਦੀ ਐਨੀ ਹੈਥਾਵੇ (Anne Hathaway) ਨਾਲ ਹੋਇਆ। ਸ਼ੇਕਸਪੀਅਰ ਦੇ ਘਰ ਇਕ ਧੀ ਸੂਸਨਾ ਤੇ ਦੋ ਜੌੜੇ ਬੱਚੇ ਹੈਮਨਟ ਤੇ ਜੂਡਿੱਥ ਹੋਏ। 1584 ਦੇ ਲਗਭਗ ਇਹ ਲੰਡਨ ਆ ਗਿਆ। ਸ਼ੁਰੂ ਵਿਚ ਇਸ ਨੇ ਕਿਸੇ ਨਾਟ-ਕੰਪਨੀ ਵਿਚ ਛੋਟੀ ਜਿਹੀ ਨੌਕਰੀ ਕੀਤੀ ਤੇ ਬਾਅਦ ਵਿਚ ਇਹ ਲੰਡਨ ਦੀ ਪ੍ਰਸਿੱਧ ਨਾਟ-ਕੰਪਨੀ 'The Lord Chamberlane's Company' ਵਿਚ ਆ ਗਿਆ। 1596 ਤਕ ਸ਼ੇਕਸਪੀਅਰ ਦੀ ਆਰਥਕ ਹਾਲਤ ਕਾਫ਼ੀ ਮਜ਼ਬੂਤ ਹੋ ਗਈ। 1597 ਵਿਚ ਇਸ ਨੇ ਨਿਊ ਸਟ੍ਰੈਟਫਰਡ ਵਿਖੇ ਨਿਊ ਪਲੇਸ ਨਾਂ ਦਾ ਇਕ ਵਿਸ਼ਾਲ ਭਵਨ ਮੁੱਲ ਲੈ ਲਿਆ ਤੇ 1610 ਤੋਂ ਬਾਅਦ ਇਸ ਨੇ ਆਪਣਾ ਬਹੁਤਾ ਸਮਾਂ ਇਸੇ ਭਵਨ ਵਿਚ ਬਤੀਤ ਕੀਤਾ। 23 ਅਪ੍ਰੈਲ 1616 ਨੂੰ ਆਪਣੀ ਜਨਮ-ਭੂਮੀ ਸਟ੍ਰੈਟਫਰਡ ਵਿਖੇ ਹੀ ਸ਼ੇਕਸਪੀਅਰ ਦੀ ਮੌਤ ਹੋ ਗਈ।

ਲਗਭਗ 20 ਸਾਲਾਂ ਦੇ ਸਾਹਿਤਕ ਜੀਵਨ ਵਿਚ ਸ਼ੇਕਸਪੀਅਰ ਦੀ ਸਿਰਜਣਾਤਮਕ ਪ੍ਰਤਿਭਾ ਲਗਾਤਾਰ ਵਿਕਸਿਤ ਹੁੰਦੀ ਗਈ। ਇਸ ਦੌਰਾਨ ਇਸ ਨੇ ਲਗਭਗ 10 ਲੱਖ ਸ਼ਬਦ ਉਲੀਕੇ ਜਿਨ੍ਹਾਂ ਦੀ ਥਮਕ ਸਾਨੂੰ ਵੀ ਮੱਧਮ ਨਹੀਂ ਪਾ ਸਕਿਆ।

ਸ਼ੇਕਸਪੀਅਰ ਦੀਆਂ ਮੁੱਢਲੀਆਂ ਰਚਨਾਵਾਂ ਦਾ ਸਮਾਂ 1595 ਈ. ਤਕ ਹੈ। ਇਸ ਕਾਲ ਦੀਆਂ ਲਗਭਗ ਸਾਰੀਆਂ ਰਚਨਾਵਾਂ ਪ੍ਰਯੋਗ-ਤਮਕ ਹਨ। ਸ਼ੇਕਸਪੀਅਰ ਨੂੰ ਸ਼ਾਇਦ ਅਜੇ ਆਪਣੀ ਸੇਧ ਨਹੀਂ ਮਿਲੀ ਸੀ। ਇਹ ਵੱਖ-ਵੱਖ ਪ੍ਰਚੱਲਿਤ ਸ਼ੈਲੀਆਂ 'ਤੇ ਹੱਥ ਅਜ਼ਮਾ ਕੇ ਆਪਣੇ ਰਚਨਾ-ਵਿਧਾਨ ਵਿਚ ਨਿਸ਼ਿਤਤਾ ਲਿਆ ਰਿਹਾ ਸੀ। ਪ੍ਰਾਚੀਨ ਸੁਖਾਂਤ ਨਾਟਕਾਂ ਦੀ ਸ਼ੈਲੀ ਵਿਚ ਇਸ ਨੇ 'The Comedy of Errors', 'The Taming of the Shrew', 'Love's Labour Lost' ਦੀ ਰਚਨਾ ਕੀਤੀ। 'The Two Gentlemen of Verona' ਵਿਚ ਇਸ ਨੇ ਗ੍ਰੀਨ (Greene) ਦੇ ਰੁਮਾਂਟਕ ਸੁਖਾਂਤ ਨਾਟਕਾਂ ਦਾ ਅਨੁਕਰਣ ਕੀਤਾ। ਇਸ ਸਮੇਂ ਦੇ ਇਸ ਦੇ ਦੁਖਾਂਤ ਨਾਟਕਾਂ ਵਿਚੋਂ 'Richard III' ਉੱਤੇ ਮਾਰਲੋ (Marlowe) ਦਾ ਅਤੇ 'Titus Andronicus' ਉੱਤੇ ਕਿਡ (Kyd) ਦਾ ਪ੍ਰਭਾਵ ਹੈ। ਇਸ ਸਮੇਂ ਦੇ ਦੋ ਇਤਿਹਾਸਕ ਦੁਖਾਂਤ ਹੈਨਰੀ ਛੇਵਾਂ ਭਾਗ I ਤੇ ਹੈਨਰੀ ਛੇਵਾਂ ਭਾਗ II ਰਿਚਰਡ ਤੀਜੇ ਨਾਲ ਮਿਲ ਕੇ ਟਿਊਡਰ ਰਾਜ ਦਾ ਕਥਾ-ਨਾਟਕ ਬਣ ਜਾਂਦੇ ਹਨ। ਇਨ੍ਹਾਂ ਨਾਟਕਾਂ ਦਾ ਵਿਸ਼ਾ ਬਰਤਾਨੀਆਂ ਦੀ ਰਾਸ਼ਟਰੀ ਏਕਤਾ ਅਤੇ ਨਾਗਰਿਕ ਯੁੱਧ ਦਾ ਡਰ ਹੈ। ਹੁਣ ਸ਼ੇਕਸਪੀਅਰ ਨੂੰ ਮਨੁੱਖੀ ਚਰਿੱਤਰ ਦੀ ਸੋਝੀ ਆ ਗਈ ਪ੍ਰਤੀਤ ਹੁੰਦੀ ਹੈ। 1594-95 ਵਿਚ ਰਚੇ ਦੁਖਾਂਤ 'Romeo and Juliet' ਦੇ ਪਹਿਲੀ ਉਮਰ ਦੇ ਸੱਚੇ ਪਿਆਰ ਤੇ ਸਿਦਕ ਦੇ ਵਰਣਨ ਵਿਚ ਸ਼ੇਕਸਪੀਅਰ ਦੀ ਮੌਲਿਕਤਾ ਦੀ ਛਾਪ ਉੱਭਰ ਕੇ ਆਉਂਦੀ ਹੈ। ਇਹ ਨਾਟਕ ਇਸ ਦਾ ਪਹਿਲਾ ਸ਼ਾਹਕਾਰ ਮੰਨਿਆ ਜਾਂਦਾ ਹੈ।

ਇਸੇ ਕਾਲ ਵਿਚ ਸ਼ੇਕਸਪੀਅਰ ਨੇ 'Venus and Adonis' ਅਤੇ 'The Rape of Lucrece' ਨਾਂ ਦੀਆਂ ਦੋ ਪ੍ਰਸਿੱਧ ਬਿਰਤਾਂਤਕ ਕਵਿਤਾਵਾਂ ਲਿਖੀਆਂ, ਜਿਹਨਾਂ ਉਪਰ ਸਮਕਾਲੀ ਇਤਾਲਵੀ ਪ੍ਰੇਮਕਾਵਿ ਦਾ ਡੂੰਘਾ ਪ੍ਰਭਾਵ ਜਾਪਦਾ ਹੈ।

1595 ਤੋਂ 1599 ਤਕ ਦਾ ਸਮਾਂ ਸ਼ੇਕਸਪੀਅਰ ਦੀ ਕਲਾ ਦਾ ਅਗਲਾ ਪੜਾਅ ਪੇਸ਼ ਕਰਦਾ ਹੈ। ਇਸ ਦੌਰਾਨ ਸ਼ੇਕਸਪੀਅਰ ਨੇ ਸੰਸਾਰ ਨੂੰ ਅਨੇਕ ਪ੍ਰੌੜ੍ਹ ਰਚਨਾਵਾਂ ਦਿੱਤੀਆਂ। 'Midsummer night's Dream' ਅਤੇ 'The Merchant of Venice' ਰੋਚਕ ਅਤੇ ਹਰਮਨ ਪਿਆਰੇ ਸੁਖਾਂਤ ਨਾਟਕ ਹਨ। 'ਮਰਚੈਂਟ ਆਫ਼ ਵੈਨਿਸ' ਦਾ ਖਲਨਾਇਕ 'ਸ਼ਾਈਲਾਕ' (Shylock) ਵਿਸ਼ਵ-ਸਾਹਿਤ ਦਾ ਇਕ ਪ੍ਰਬਲ ਪਾਤਰ ਮੰਨਿਆ ਜਾਂਦਾ ਹੈ। 'Much Ado About Nothing' ਤੇ 'As You Like It' ਉਹ ਨਾਟਕ ਹਨ ਜਿਨ੍ਹਾਂ ਵਿਚ ਕਵੀ ਦੀ ਕਲਪਨਾ ਤਾਂ ਉਜਾਗਰ ਹੋਈ ਹੀ ਹੈ ਪਰ ਨਾਲ ਹੀ ਪ੍ਰੇਮ, ਈਰਖਾ ਤੇ ਇਸ ਤੋਂ ਉਪਜੀਆਂ ਗੁੰਝਲਾਂ, ਹਾਸੇ-ਠੱਠੇ ਨਾਲ ਖੁਲ੍ਹਦੀਆਂ ਗੰਢਾਂ ਦੀਆਂ ਕਹਾਣੀਆਂ ਹਨ, ਜਿਨ੍ਹਾਂ ਵਿਚ ਗੰਭੀਰ ਅਰਥ ਭਰੇ ਹਨ। ਇਹ ਆਪਣੇ ਵਿਚਿਤਰ ਰੂਪ ਵਿਚ ਸ਼ੇਕਸਪੀਅਰ ਦੀ ਮਹਾਨ ਪ੍ਰਾਪਤੀ ਹਨ ਤੇ ਉਸ ਦੇ ਸਰਬੋੱਤਮ ਸੁਖਾਂਤ ਹਨ।

1600-01 ਵਿਚ ਰਚੇ 'Twelfth Night', 'The Mary Wives of Windsor' ਵੀ ਕ੍ਰਮਵਾਰ ਸੁਖਾਂਤਕ ਤੇ ਹਾਸਰਸ ਦੀਆਂ ਵਧੀਆ ਰਚਨਾਵਾਂ ਹਨ।

ਸ਼ੇਕਸਪੀਅਰ ਨੇ ਇਤਿਹਾਸਕ ਨਾਟਕਾਂ ਦੀਆਂ ਨਵੀਆਂ ਸਿਖਰਾਂ ਛੋਹੀਆਂ। 'Richard-II' ਆਪਣੀ ਧਾਰਾ ਤੇ ਪੂਰਵਵਰਤੀ ਨਾਟਕ 'Richurd-III' ਤੋਂ ਕਿਤੇ ਵਧੇਰੇ ਸਫਲ ਰਚਨਾ ਹੈ। 'Henry-IV' ਦੇ ਦੋ ਭਾਗ ਅਤੇ 'Henry-V' ਪ੍ਰਸਿੱਧ ਕਿਰਤਾਂ ਹਨ। 'King John' ਇਕ ਇਤਿਹਾਸਕ ਦੁਖਾਂਤ ਹੈ।

ਇਸ ਸਾਰੇ ਸਮੇਂ ਦੌਰਾਨ ਸ਼ੇਕਸਪੀਅਰ ਦੀ ਕਲਾ ਪਰਪੱਕ ਅਤੇ ਗਦ ਉਚ ਕੋਟੀ ਦੀ ਹੋ ਗਈ ਸੀ। ਇਸ ਦਾ ਛੰਦ ਰਵਾਨਗੀ ਦੀ ਮਿਸਾਲ ਕਾਇਮ ਕਰਨ ਲੱਗ ਪਿਆ ਸੀ ਤੇ ਸ਼ਬਦਾਵਲੀ ਅਤੇ ਸ਼ਬਦਾਰਥ ਚਮਤਕਾਰ ਨਾਲ ਭਰਪੂਰ ਹੋਣ ਲੱਗ ਪਏ ਸਨ।

1599 ਵਿਚ ਸ਼ੇਕਸਪੀਅਰ ਦੀ ਕੰਪਨੀ 'ਦੀ ਲਾਰਡ ਚੈਂਬਰ-ਲੇਨਜ਼' ਨੇ 'ਗਲੋਬ ਥੀਏਟਰ' ਖ਼ਰੀਦ ਲਿਆ ਤੇ ਇਸ ਵਿਚ ਸ਼ੇਕਸਪੀਅਰ ਦਾ ਪਹਿਲਾ ਮਹਾਨ ਦੁਖਾਂਤ 'Julius Caesar' ਖੇਡਿਆ ਗਿਆ। ਇਸ ਰੋਮਨ ਦੁਖਾਂਤ ਕਥਾ ਦਾ ਨਾਇਕ ਜੂਲੀਅਸ ਨਹੀਂ ਸਗੋਂ ਉਸ ਦਾ ਕਾਤਲ ਬਰੂਟਸ ਹੈ ਜੋ ਕਿ ਵਿਸ਼ਵ ਸਾਹਿਤ ਦਾ ਅਮਰ ਪਾਤਰ ਹੈ।

ਸ਼ੇਕਸਪੀਅਰ ਦੀ ਸਾਹਿਤ ਰਚਨਾ ਦਾ ਅਗਲਾ ਪੜਾਅ 1600-01 ਤੋਂ 1607-08 ਤਕ ਸੁਨਹਿਰੀ ਕਾਲ ਗਿਣਿਆ ਜਾਂਦਾ ਹੈ। ਸ਼ੇਕਸ-ਪੀਅਰ ਦੇ 154 ਸਾੱਨਟਾਂ ਵਿਚੋਂ ਵਧੇਰੇ ਇਸੇ ਸਮੇਂ ਦੀ ਰਚਨਾ ਪ੍ਰਤੀਤ ਹੁੰਦੇ ਹਨ। ਇਨ੍ਹਾਂ ਵਿਚੋਂ ਬਹੁਤੇ ਇਕ 'ਨੌਜਵਾਨ ਮਿੱਤਰ' ਨੂੰ ਅਤੇ ਕੁਝ ਕੁ ਇਕ 'ਡਾਰਕ ਲੇਡੀ' ਨੂੰ ਸੰਬੋਧਿਤ ਹਨ। ਪ੍ਰੇਮ ਦੇ ਸਮੂਹ ਰੂਪ ਪ੍ਰਗਟਾਉਂਦੇ ਹੋਏ ਇਹ ਸਾੱਨਟ ਸ਼ੇਕਸਪੀਅਰ ਨੂੰ ਇਕ ਮਹਾਨ ਕਵੀ ਦੀ ਪਦਵੀ ਪ੍ਰਦਾਨ ਕਰਦੇ ਹਨ।

ਇਸ ਸਮੇਂ ਦੌਰਾਨ ਲਿਖੇ 'Hamlet', 'Othello', 'King Lear' ਤੇ 'Macbeth' ਨਾਂ ਦੇ ਚਾਰ ਦੁਖਾਂਤ ਨਾਟਕ ਸ਼ੇਕਸਪੀਅਰ ਦੀ ਸਾਹਿਤ-ਘਾਲਣਾ ਦੀ ਸਿਖਰ ਅਤੇ ਵਿਸ਼ਵ-ਸਾਹਿਤ ਦੇ ਅਨਮੋਲ ਰਤਨ ਹਨ। ਇਨ੍ਹਾਂ ਵਿਚ ਨਾਟਕਕਾਰ ਸੰਕੇਤਕ ਸ਼ੈਲੀ ਨੂੰ ਛੱਡ ਕੇ ਜੀਵਨ ਦਾ ਭਰਪੂਰ ਚਿੱਤਰ ਪੇਸ਼ ਕਰਦਾ ਹੈ।

'ਹੈਮਲਟ' ਸ਼ੇਕਸਪੀਅਰ ਦਾ ਸਭ ਤੋਂ ਪ੍ਰਸਿੱਧ ਨਾਟਕ ਹੈ, ਜਿਸ ਨੇ ਅੰਗਰੇਜ਼ੀ ਭਾਸ਼ਾ ਨੂੰ ਹੋਰ ਕਿਸੇ ਵੀ ਲਿਖਤ ਦੇ ਮੁਕਾਬਲੇ ਤੇ ਵਧੇਰੇ ਮੁਹਾਵਰੇ, ਅਖਾਣ ਅਤੇ ਉਕਤੀਆਂ ਦਿੱਤੀਆਂ ਹਨ। ਇਸ ਦੇ ਵਿਸ਼ੇ ਸਬੰਧੀ ਚੋਖੇ ਵਿਵਾਦ ਤੋਂ ਸਿੱਧ ਹੁੰਦਾ ਹੈ ਕਿ ਇਸ ਦਾ ਪ੍ਰਭਾਵ ਇਕ ਸਪੱਸ਼ਟ ਅਤੇ ਸਮੁੱਚਾ ਪ੍ਰਭਾਵ ਨਹੀਂ ਸਗੋਂ ਬਹੁਪੱਖੀ ਹੈ। ਇਸ ਦੀ ਸ਼ੈਲੀ ਵਿਚ ਅਥਾਹ ਸਾਹਿਤਕ ਸ਼ਕਤੀ ਤੇ ਪ੍ਰੌੜ੍ਹਤਾ ਹੈ। ਸ਼ੰਕਿਆਂ, ਫ਼ਿਕਰਾਂ ਤੇ ਦੁਬਿਧਾ ਵਿਚ ਫਸਿਆ 'ਹੈਮਲਟ' ਅਤੇ ਉਸਦੇ ਪਿਤਾ ਦਾ ਪ੍ਰੇਤ ਦੋਵੇਂ



ਵਿਲੀਅਮ ਸ਼ੇਕਸਪੀਅਰ

ਲਾਸਾਨੀ ਕਿਰਦਾਰ ਹਨ। 'ਓਥੈਲੋ' ਅਰਥ ਦੀ ਡੂੰਘਾਈ ਤੇ ਸੰਖੇਪਤਾ ਦੇ ਪੱਖੋਂ ਯੂਨਾਨੀ ਦੁਖਾਂਤ ਨਾਟਕਾਂ ਨਾਲ ਮੇਲ ਖਾਂਦਾ ਹੈ। ਮਨੁੱਖ ਦੇ ਦਿਮਾਗ਼ ਵਿਚ ਈਰਖਾ ਦੇ ਸ਼ੰਕੇ ਤੋਂ ਉਤਪੰਨ ਹੋਣ ਵਾਲਾ ਧੁੰਦੂਕਾਰ ਇਸ ਦਾ ਗੰਭੀਰ ਵਿਸ਼ਾ ਹੈ। 'ਕਿੰਗ ਲੀਅਰ' ਇਕ ਬੁੱਢੇ ਪਰ ਜ਼ਿੱਦੀ ਰਾਜੇ ਤੇ ਉਸ ਦੀਆਂ ਦੋ ਖ਼ੁਦਗ਼ਰਜ਼ ਧੀਆਂ ਅਤੇ ਇਕ ਨਿਸ਼ਪਾਪ ਤੇ ਨਿਰਮਲ ਧੀ ਕਾਰਡੇਲੀਆ ਦੀ ਕਹਾਣੀ ਹੈ। 'ਮੈਕਬੱਥ' ਦਾ ਨਾਇਕ ਮੈਕਬੱਥ ਮਹਾਨ ਵਿਅਕਤੀ ਹੋਣ ਦੇ ਬਾਵਜੂਦ ਵੀ ਆਪਣੀ ਪਤਨੀ ਦੇ ਪਿੱਛੇ ਲੱਗ ਕੇ ਆਪਣੇ ਰਾਜੇ ਨੂੰ ਮਾਰ ਦਿੰਦਾ ਹੈ ਤੇ ਅੰਤ ਪਾਪ ਦਾ ਫਲ ਪਾਉਂਦਾ ਹੈ। ਇਤਿਹਾਸ ਅੱਟਲ ਹੈ ਪਰ ਵਿਅਕਤੀ, ਪਾਪੀ ਤੇ ਧਰਮੀ ਸਮਾਨ ਰੂਪ ਵਿਚ ਪੀੜੇ ਜਾਂਦੇ ਹਨ। ਇਸ ਤਰ੍ਹਾਂ ਇਨ੍ਹਾਂ, ਨਾਟਕਾਂ ਵਿਚ ਜੀਵਨ ਦੀਆਂ ਗੰਭੀਰ ਸਮੱਸਿਆਵਾਂ ਤੇ ਰੋਸ਼ਨੀ ਪਾਈ ਗਈ ਹੈ।

'Antony and Cleopatra' ਤੇ 'Coriolanus' ਇਸੇ ਸਮੇਂ ਦੌਰਾਨ ਲਿਖੇ ਤੇ ਖੇਡੇ ਗਏ। ਇਨ੍ਹਾਂ ਦੁਖਾਂਤਾਂ ਵਿਚ 'Timon of Athens' ਦਾ ਨਾਂ ਵੀ ਸ਼ਾਮਲ ਹੈ ਪਰ ਇਹ ਹੋਰਨਾ ਜਿੰਨਾ ਸਫਲ ਨਹੀਂ।

ਇਸ ਸਮੇਂ ਲਿਖੇ ਸੁਖਾਂਤ 'Measure for Measure', 'All's Well that Ends Well', 'Troilus and Cressida' ਪਹਿਲਾਂ ਜ਼ਿਕਰ ਕੀਤੇ ਸੁਖਾਂਤਾਂ ਜਿੰਨੇ ਪ੍ਰਬੱਲ ਨਾਟਕ ਨਹੀਂ। ਇਨ੍ਹਾਂ ਵਿਚ ਭਾਵੇਂ ਦੁੱਖ-ਸੁੱਖ ਦੋਵੇਂ ਬਿਆਨੇ ਗਏ ਹਨ ਤਾਂ ਵੀ ਦੁੱਖ ਦਾ ਅੰਸ਼ ਵਧੇਰੇ ਹੈ।

1608 ਦੇ ਲਗਭਗ ਸ਼ੇਕਸਪੀਅਰ ਦੀ ਕੰਪਨੀ ਨੇ ਇਕ ਦੂਜਾ ਮੰਡਪ ਖ਼ਰੀਦ ਲਿਆ। ਇਸ ਸਮੇਂ ਇਹ ਸਟ੍ਰੈਟਫਰਡ ਵਾਪਸ ਆ ਕੇ ਰਹਿਣ ਲੱਗ ਪਿਆ ਪ੍ਰਤੀਤ ਹੁੰਦਾ ਹੈ, ਜਿੱਥੇ ਇਸ ਨੇ ਚੋਖੀ ਜਾਇਦਾਦ ਬਣਾ ਲਈ ਸੀ। ਇਹ ਸ਼ੇਕਸਪੀਅਰ ਦੇ ਜੀਵਨ ਦਾ ਅੰਤਿਮ ਪੜਾਅ ਹੈ। ਇਸ ਸਮੇਂ ਦੇ ਨਾਟਕ ਅਕਸਰ ਦੁੱਖ ਮਿੱਸੇ ਸੁਖਾਂਤ ਹਨ। ਇਨ੍ਹਾਂ ਵਿਚ ਭੂਤ-ਪ੍ਰੇਤਾਂ ਦੇ ਸਵਾਂਗਾਂ ਦੀ ਬਹੁਤਾਤ ਹੈ ਅਤੇ ਮਨੁੱਖ ਦੀ ਹੋਂਦ ਦੂਜੀਆਂ ਸ਼ਕਤੀਆਂ ਸਾਹਮਣੇ ਮਾਤ ਖਾਂਦੀ ਦਰਸਾਈ ਗਈ ਹੈ।

'Pericles' ਇਕ ਸੁਖਾਂਤ ਨਾਟਕ ਹੈ। 'Cymbeline' ਇਕ ਲੰਮੀ ਉਘੜ ਦੁਘੜੀ ਪਰ ਬੜੀ ਕਾਵਿਮਈ ਨਾਟ-ਰਚਨਾ ਹੈ। 'The Winter's Tale' ਅਤੇ 'Henry-VIII' ਨਾਟਕ ਵੀ ਇਸ ਸਮੇਂ ਲਿਖੇ ਗਏ।

'The Tempest' ਸ਼ੇਕਸਪੀਅਰ ਦੀ ਅੰਤਿਮ ਸੁਘੜ ਰਚਨਾ

ਮੰਨੀ ਜਾਂਦੀ ਹੈ। ਇਸ ਦੁਖਾਂਤ-ਸੁਖਾਂਤ ਵਿਚ ਰਾਜਸੀ ਸਿਆਣਪ, ਪਰੀ-ਕਥਾ, ਮਿੱਠਾ ਹੁਲ੍ਹਾ ਹਾਸ-ਰਸ, ਜਵਾਨ ਪਿਆਰ, ਮਨੁੱਖ ਦੀ ਕਠੋਰਤਾ ਤੇ ਪਸ਼ੂਬਿਰਤੀ ਇਕ ਦੂਜੇ ਨਾਲ ਗੱਲਗਡ ਹੋ ਗਏ ਹਨ। ਕੈਲੀਬਾਨ ਤੇ ਏਰੀਅਲ ਦੇ ਰੂਪ ਵਿਚ ਸ਼ੇਕਸਪੀਅਰ ਨੇ ਇਕ ਨਵੀਂ ਵੰਨਗੀ ਦੇ ਪਾਤਰ ਸਿਰਜੇ ਹਨ। ਇਹ ਇਕ ਅਫਾਲਵੀ ਰਾਜੇ ਪ੍ਰਾਸਪਰੋ ਦੀ ਇਕ ਜਾਦੂ-ਭਰੀ ਕਹਾਣੀ ਹੈ ਜੋ ਦੇਸ਼-ਨਿਕਾਲੇ ਤੋਂ ਬਾਅਦ ਆਪਣੀ ਧੀ ਮੀਰਾਂਡਾ ਨਾਲ ਇਕ ਟਾਪੂ ਵਿਚ ਰਹਿ ਰਿਹਾ ਹੁੰਦਾ ਹੈ ਤੇ ਅੰਤ ਸਮੁੰਦਰੀ ਯਾਤਰਾ ਸਮੇਂ ਤੂਫ਼ਾਨ ਦੇ ਮਾਰੇ ਹੋਏ ਆਪਣੇ ਵੈਰੀਆਂ ਨੂੰ ਖਿਮਾ ਕਰ ਦਿੰਦਾ ਹੈ। ਇਸ ਨਾਟਕ ਵਿਚ ਸ਼ੇਕਸਪੀਅਰ ਨੇ ਪ੍ਰਾਚੀਨ ਯੂਨਾਨੀ ਨਾਟਕਾਂ ਦੀਆਂ ਇਕਾਈਆਂ ਨੂੰ ਵੀ ਕਾਇਮ ਰਖਿਆ ਹੈ।

ਇਨ੍ਹਾਂ ਨਾਟਕਾਂ, ਸੌਨਟਾਂ ਤੇ ਕਵਿਤਾਵਾਂ ਤੋਂ ਇਲਾਵਾ ਸ਼ੇਕਸਪੀਅਰ ਦਾ ਇਕ 67 ਸਤਰਾਂ ਦਾ 'The Phoenix and Turtle' ਨਾਂ ਦਾ ਸ਼ੋਕਗੀਤ ਵੀ ਮਿਲਦਾ ਹੈ।

ਸ਼ੇਕਸਪੀਅਰ ਦੇ ਸੁਖਾਂਤ ਨਾਟਕਾਂ ਦੀਆਂ ਆਪਣੀਆਂ ਨਿੱਜੀ ਵਿਸ਼ੇਸ਼-ਤਾਈਆਂ ਹਨ। ਉਨ੍ਹਾਂ ਦਾ ਮੰਤਵ ਰੌਚਕ ਕਥਾ ਅਤੇ ਪਾਤਰ-ਉਸਾਰੀ ਰਾਹੀਂ ਲੋਕਾਂ ਦਾ ਮਨੋਰੰਜਨ ਕਰਨਾ ਹੈ। ਇਸ ਦੇ ਲਗਭਗ ਸਾਰੇ ਸੁਖਾਂਤਾਂ ਵਿਚ ਤੀਬਰ ਪ੍ਰੇਮ (ਨੌਜਵਾਨਾਂ ਵਿਚਕਾਰ), ਉਸਦੇ ਰਾਹ ਦੀਆਂ ਰੁਕਾਵਟਾਂ ਤੇ ਅੰਤ ਪ੍ਰੇਮੀਆਂ ਦਾ ਮੇਲ ਹੁੰਦਾ ਦਰਸਾਇਆ ਹੈ। ਇਨ੍ਹਾਂ ਰਚਨਾਵਾਂ ਵਿਚ ਸ਼ੇਕਸਪੀਅਰ ਨੇ ਉੱਚ ਵਰਗ ਦੇ ਪਰਿਵਾਰਾਂ ਦੇ ਜੀਵਨ ਦੀ ਕਲਪਨਾਮਈ ਤੇ ਕਾਵਿਮਈ ਤਰਜਮਾਨੀ ਕੀਤੀ ਹੈ ਤੇ ਸਾਰਾ ਵਾਤਾਵਰਣ ਵਲਵਲਿਆਂ ਭਰਪੂਰ ਰਖਿਆ ਹੈ।

ਸ਼ੇਕਸਪੀਅਰ ਦੇ ਦੁਖਾਂਤ ਨਾਟਕ ਜੀਵਨ ਦੀਆਂ ਗੰਭੀਰ ਸਮੱਸਿਆਵਾਂ ਨੂੰ ਉਜਾਗਰ ਕਰਦੇ ਹਨ। ਨਾਟਕਕਾਰ ਨੇ ਦੁਖ ਅਤੇ ਮੌਤ ਸਬੰਧੀ ਵਿਚਾਰ ਕਰਦੇ ਹੋਏ ਕਿਸਮਤ, ਪਰਿਸਥਿਤੀਆਂ ਅਤੇ ਸਭ ਤੋਂ ਵੱਧ ਮਨੁੱਖੀ ਚਰਿਤਰ ਦੀ ਕਮਜ਼ੋਰੀ ਨੂੰ ਮੁਖ ਕਾਰਨ ਗਿਣਿਆ ਹੈ। ਹੈਮਲਟ, ਓਥੈਲੋ, ਲੀਅਰ ਅਤੇ ਮੈਕਬੱਥ ਦੇ ਸੁਭਾਅ ਅਤੇ ਚਰਿਤਰ ਵਿਚ ਅਜਿਹੀ ਖ਼ਾਮੀ ਸਾਫ਼ ਨਜ਼ਰ ਆਉਂਦੀ ਹੈ, ਜਿਸ ਕਾਰਨ ਉਨ੍ਹਾਂ ਨੂੰ ਮੁਸੀਬਤਾਂ ਅਤੇ ਮੌਤ ਦਾ ਸ਼ਿਕਾਰ ਹੋਣਾ ਪੈਂਦਾ ਹੈ। ਇਨ੍ਹਾਂ ਨਾਟਕਾਂ ਵਿਚ ਬਾਹਰੀ ਅਤੇ ਅੰਦਰੂਨੀ ਸੰਘਰਸ਼ ਆਪਣੇ ਸਿਖਰ ਤੇ ਹੈ। ਇਸ ਲਈ ਮਨੋਵਿਗਿਆਨਕ ਸੂਖਮਤਾ ਤੇ ਰੌਚਕਤਾ ਦਾ ਪੂਰਾ-ਪੂਰਾ ਮੇਲ ਹੈ। ਇਨ੍ਹਾਂ ਵਿਚ ਖ਼ੂਨਖ਼ਰਾਬਾ ਅਤੇ ਕਤਲ ਆਦਿ ਦੇ ਨਤੀਜੇ ਵਜੋਂ ਭੈਭੀਤ ਵਾਤਾਵਰਣ ਦਾ ਨਿਰਮਾਣ ਹੋਇਆ ਹੈ। ਕਰੁਣਾ ਅਤੇ ਦੁੱਖ ਦੇ ਭਾਵ ਬੜੀ ਤੀਬਰਤਾ ਨਾਲ ਪ੍ਰਗਟਾਏ ਗਏ ਹਨ। ਇਹ ਸਾਰੀਆਂ ਵਿਸ਼ੇਸ਼ਤਾਈਆਂ ਸ਼ੇਕਸਪੀਅਰ ਨੇ ਪਰੰਪਰਾ ਤੋਂ ਲੈ ਕੇ ਆਪਣੇ ਸਮੇਂ ਤੇ ਲੋਕ ਰੁਚੀ ਮੁਤਾਬਕ ਉਨ੍ਹਾਂ ਦੀ ਵਰਤੋਂ ਕਰਦੇ ਹੋਏ ਆਪਣੀ ਅਦੁੱਤੀ ਪ੍ਰਤਿਭਾ ਦੀ ਛਾਪ ਲਾ ਦਿੱਤੀ ਹੈ।

ਸ਼ੇਕਸਪੀਅਰ ਦੇ ਇਤਿਹਾਸਕ ਨਾਟਕ ਰੋਮਨ (ਜੂਲੀਅਸ ਸੀਜ਼ਰ, ਐਂਟਨੀ ਐਂਡ ਕਲਿਓਪੇਤਰਾ), ਯੂਨਾਨੀ (ਟਾਈਮਨ ਆਫ਼ ਏਥਨਜ਼ ਤੇ ਪੇਰੀਕਲੀਜ਼) ਅਤੇ ਬਰਤਾਨਵੀ (ਹੈਨਰੀ ਚੌਥਾ-ਦੋ ਭਾਗ, ਹੈਨਰੀ ਪੰਜਵਾਂ, ਰਿਚਰਡ ਤੀਜਾ ਤੇ ਰਿਚਰਡ ਦੂਜਾ) ਇਤਿਹਾਸ ਨਾਲ ਸਬੰਧਤ ਹਨ। ਨਾਟਕਕਾਰ ਨੇ ਆਪਣੀ ਯਥਾਰਥਕ ਕਲਪਨਾ ਤੇ ਕਲਾ ਰਾਹੀਂ ਇਤਿ-ਹਾਸਕ ਨਾਟਕਾਂ ਨੂੰ ਕੋਰੇ ਤੇ ਨੀਰਸ ਇਤਿਹਾਸਕ ਦਸਤਾਵੇਜ਼ਾਂ ਦੇ ਉਲਟ ਸਜੀਵ ਅਤੇ ਚਮਤਕਾਰੀ ਕਿਰਤਾਂ ਦਾ ਰੂਪ ਦੇ ਦਿੱਤਾ ਹੈ।

ਸ਼ੇਕਸਪੀਅਰ ਦੇ ਅੰਤਿਮ ਦੁਖਾਂਤ-ਸੁਖਾਂਤ ਨਾਟਕਾਂ ਵਿਚ ਇਸ ਦਾ ਪ੍ਰੌੜ੍ਹ ਜੀਵਨ-ਦਰਸ਼ਨ ਮਿਲਦਾ ਹੈ। ਨਾਲ ਹੀ ਕਲਪਨਾ ਤੇ ਰੁਮਾਂਚਕ ਅੰਸ਼ਾਂ ਦੀ ਬਹੁਤਾਤ ਹੈ। ਇਨ੍ਹਾਂ ਅੰਤਿਮ ਨਾਟਕਾਂ ਦਾ ਸਿੱਟਾ ਇਹ ਨਿਕਲਦਾ ਹੈ ਕਿ ਹਿੰਸਾ ਅਤੇ ਬਦਲੇ ਦੇ ਮੁਕਾਬਲੇ ਦਇਆ ਅਤੇ ਖਿਮਾਂ ਵਧੇਰੇ ਸ਼ਲਾਘਾਯੋਗ ਹਨ। ਜੋ ਆਪਣੀਆਂ ਗੰਭੀਰ ਨੈਤਿਕ ਕਦਰਾਂ-ਕੀਮਤਾਂ ਦੇ ਕਾਰਨ ਇਨ੍ਹਾਂ ਦਾ ਆਪਣਾ ਮਹੱਤਵ ਹੈ।

ਸ਼ੇਕਸਪੀਅਰ ਦੇ ਨਾਟਕਾਂ ਵਿਚ ਕਥਾਨਕ ਦਾ ਕਾਫ਼ੀ ਵਿਸਤਾਰ ਮਿਲਦਾ ਹੈ। ਕਈ ਉਪ-ਕਥਾਵਾਂ ਵੀ ਕਲਾਤਮਕ ਤਰੀਕੇ ਨਾਲ ਮੁੱਖ ਕਥਾ ਵਿਚ ਗੁੰਦੀਆਂ ਮਿਲਦੀਆਂ ਹਨ। ਤਿੰਨ ਏਕਤਾਵਾਂ ਹੋਣ ਦੇ ਬਾਵਜੂਦ ਵੀ ਭਾਵਨਾਤਮਕ ਤੇ ਕਲਪਨਾਤਮਕ ਏਕਤਾ ਵੇਖਣ-ਯੋਗ ਹੈ।

ਪਾਤਰ-ਉਸਾਰੀ ਵਿਚ ਸ਼ੇਕਸਪੀਅਰ ਨੂੰ ਹੋਰ ਵੀ ਵਧੇਰੇ ਸਫਲਤਾ ਮਿਲੀ ਹੈ। ਇਸ ਦੀ ਪਾਤਰ-ਉਸਾਰੀ ਦੀ ਕਲਾ ਵਧੇਰੇ ਸੂਖਮ ਅਤੇ ਕਲਾ-ਤਮਕ ਹੁੰਦੀ ਗਈ ਹੈ। ਰੋਜ਼ਾਲਿਨ, ਪੋਰਸ਼ੀਆ, ਰੋਜ਼ਾਲਿੰਡ ਦੇ ਮੁਕਾਬਲੇ ਜੂਲੀਅਟ, ਓਫ਼ੀਲੀਆ, ਡੈਸਡੀਮੋਨਾ ਤੇ ਕਾਰਡੇਲੀਆ ਨੂੰ ਸਾਹਮਣੇ ਰੱਖ ਕੇ ਵੇਖਣ ਨਾਲ ਇਹ ਗੱਲ ਸਪਸ਼ਟ ਹੋ ਜਾਂਦੀ ਹੈ। ਦੁਖਾਂਤ ਨਾਟਕਾਂ ਵਿਚ ਇਸ ਤੱਤ ਦਾ ਵਧੇਰੇ ਮਹੱਤਵ ਹੁੰਦਾ ਹੈ ਤੇ ਇਸ ਦੀ ਅਮਰ ਮਿਸਾਲ ਹੈ 'ਹੈਮਲਟ'। ਸ਼ੇਕਸਪੀਅਰ ਨੇ ਨਾਇਕਾਂ ਤੋਂ ਇਲਾਵਾ ਫ਼ਾਲਸਟਾਫ਼ ਵਰਗੇ ਮਸਖਰਿਆਂ ਅਤੇ ਸ਼ਾਈਲਾੱਕ ਵਰਗੇ ਖਲਨਾਇਕਾਂ ਦੇ ਮਹਾਨ ਚਰਿਤਰ ਉਭਾਰੇ ਹਨ। ਰੈਲਫ਼ ਦਾ ਕਥਨ ਹੈ ਕਿ ਸ਼ੇਕਸਪੀਅਰ ਦੀ ਸ਼ਕਤੀ ਦਾ ਪਤਾ ਇਥੋਂ ਹੀ ਲੱਗ ਜਾਂਦਾ ਹੈ ਕਿ ਇਸ ਦੇ ਮਹੱਤਵਪੂਰਨ ਪਾਤਰਾਂ ਵਿਚ ਤਾਂ ਵਿਸ਼ੇਸ਼ਤਾ ਹੈ ਹੀ ਬਲਕਿ ਇਸ ਦੇ ਨਿੱਕੇ ਨਿੱਕੇ ਨਿਗੂਣੇ ਪਾਤਰ ਵੀ ਆਪਣਾ ਸਾਨੀ ਨਹੀਂ ਰਖਦੇ।

ਭਾਵੇਂ ਇਸ ਦੇ ਨਾਟਕਾਂ ਵਿਚ ਕਿਤੇ ਕਿਤੇ ਵਾਰਤਕ ਦੀ ਵਰਤੋਂ ਵੀ ਮਿਲਦੀ ਹੈ, ਪਰ ਉਹ ਮੂਲ ਰੂਪ ਵਿਚ ਕਾਵਿਆਤਮਕ ਹਨ। ਉਨ੍ਹਾਂ ਦਾ ਵਧੇਰੇ ਭਾਗ ਛੰਦਬੱਧ ਹੈ। ਕਲਪਨਾ ਦੀ ਉਡਾਰੀ, ਅਲੰਕਾਰਕ ਖ਼ਿਆਲ, ਸੰਗੀਤਮਈ ਲੈਅ ਦੇ ਨਾਲ ਕੋਮਲ ਭਾਵਾਂ ਦੀ ਤਰਜਮਾਨੀ ਕਰਦਿਆਂ ਸ਼ੇਕਸਪੀਅਰ ਆਪਣੇ ਨਾਟਕਾਂ ਵਿਚ ਕਾਵਿਕ-ਗੁਣ ਭਰ ਕੇ ਮਨਮੋਹਣਾ ਪ੍ਰਭਾਵ ਪਾਉਂਦਾ ਹੈ। ਇਕ ਤਰ੍ਹਾਂ ਨਾਲ ਇਸ ਦੇ ਸਾਰੇ ਨਾਟਕਾਂ ਨੂੰ 'ਕਾਵਿ ਨਾਟਕ' ਕਿਹਾ ਜਾ ਸਕਦਾ ਹੈ।

ਸ਼ੇਕਸਪੀਅਰ ਦੇ ਪਹਿਲੇ ਨਾਟਕਾਂ ਦੀ ਸ਼ੈਲੀ ਵਿਚ ਸੁੰਦਰਤਾ ਮੁੱਖ ਤੱਤ ਹੈ, ਜਿਸਦੇ ਫਲਸਰੂਪ ਵਿਸਤਾਰਮਈ ਵਰਣਨਾਂ ਅਤੇ ਸੁੰਦਰ ਰੂਪਕਾਂ ਦੀ ਭਰਮਾਰ ਹੈ। ਪਰ ਇਸ ਦੇ ਪ੍ਰਸਿੱਧ ਤੇ ਪ੍ਰੌੜ੍ਹ ਦੁਖਾਂਤਾਂ ਵਿਚ ਵਿਚਾਰ, ਭਾਵ ਤੇ ਅਭਿਵਿਅਕਤੀ ਦੇ ਸੁਮੇਲ ਕਾਰਨ ਸ਼ੈਲੀ ਬਹੁਤ ਸੰਤੁਲਿਤ ਹੋ ਗਈ ਹੈ। ਹਾਂ, ਅੰਤਿਮ ਨਾਟਕਾਂ ਵਿਚ ਵਿਚਾਰਾਂ ਦੀ ਨੈਤਿਕਤਾ ਵੱਲ ਵਧੇਰੇ ਧਿਆਨ ਦੇਣ ਕਾਰਨ ਇਸ ਨੇ ਸ਼ੈਲੀਗਤ ਚਮਤਕਾਰ ਨੂੰ ਯੋਗ ਮਹੱਤਵ ਨਹੀਂ ਦਿੱਤਾ।

ਸ਼ੇਕਸਪੀਅਰ ਨੇ ਆਪਣੇ ਨਾਟਕ ਮੁੱਖ ਰੂਪ ਵਿਚ ਸਟੇਜ ਲਈ ਲਿਖੇ ਸਨ ਪਰ ਆਪਣੇ ਕਾਵਿਕ ਗੁਣਾਂ ਅਤੇ ਮਨੁੱਖੀ ਚਰਿਤਰ ਤੇ ਜੀਵਨ ਬਾਰੇ ਅਦੁੱਤੀ ਵਿਚਾਰਾਂ ਦੇ ਪ੍ਰਗਟਾ ਕਾਰਨ ਇਹ ਪਾਠਕਾਂ ਲਈ ਵੀ ਅਨਮੋਲ ਖ਼ਜ਼ਾਨੇ ਹਨ। ਇਸ ਦੇ ਨਾਟਕਾਂ ਤੇ ਸਮਕਾਲੀ ਰੰਗਮੰਚ ਦਾ ਪ੍ਰਭਾਵ ਪੈਣਾ ਲਾਜ਼ਮੀ ਸੀ। ਵਿਸਤਾਰ ਸਹਿਤ ਕੀਤੇ ਬਿਆਨ, ਸਵੈ-ਭਾਸ਼ਣ ਆਦਿ ਇਸ ਦੇ ਉਦਾਹਰਣ ਹਨ। ਇੰਗਲੈਂਡ ਦੇ ਐਲਿਜ਼ਾਬੈਥ ਯੁਗ ਦੇ ਰੰਗਮੰਚ ਤੇ ਹੀ ਸ਼ੇਕਸਪੀਅਰ ਦੀ ਧਾਕ ਨਹੀਂ ਜੰਮੀ ਸਗੋਂ ਅੱਜ ਵੀ ਇਸ ਦੇ ਨਾਟਕ ਵਿਸ਼ਵ ਭਰ ਵਿਚ ਸਭ ਤੋਂ ਵੱਧ ਖੇਡੇ ਜਾਂਦੇ ਹਨ। ਇਸ ਦੇ 'ਹੈਮਲੈਟ' ਆਦਿ ਕਈ ਨਾਟਕਾਂ ਤੇ ਫ਼ਿਲਮਾਂ ਵੀ ਬਣੀਆਂ ਹਨ।

ਆਪਣੇ ਸਮੂਹ ਨਾਟਕਾਂ ਵਿਚ ਇਸ ਮਹਾ ਕਵੀ ਨੇ ਥਾਂ-ਥਾਂ ਤੇ ਗਾਏ ਜਾ ਸਕਣ ਵਾਲੇ ਗੀਤਾਂ ਦੀ ਸਿਰਜਣਾ ਕੀਤੀ ਹੈ ਜੋ ਸੁੰਦਰਤਾ ਤੇ ਮਧੁਰਤਾ ਲਈ ਅਨੁਪਮ ਹਨ। ਆਪਣੇ ਸੌਨਟਾਂ ਵਿਚ ਸ਼ੇਕਸਪੀਅਰ ਨੇ ਸਵੈ-ਪ੍ਰਗਟਾਵਾ ਕੀਤਾ ਹੈ ਜਾਂ ਉਹ ਪਰੰਪਰਾਗਤ ਰਚਨਾਵਾਂ ਹਨ, ਇਹ ਵਿਵਾਦ ਦਾ ਵਿਸ਼ਾ ਹੈ। ਪਰ ਇਹ ਨਿਰਵਿਵਾਦ ਹੈ ਕਿ ਇਹ ਸੌਨਟ ਅੰਗਰੇਜ਼ੀ ਵਿਚ ਹੀ ਨਹੀਂ ਸਗੋਂ ਵਿਸ਼ਵ ਕਵਿਤਾ ਵਿਚ ਬੇਜੋੜ ਹਨ।

ਸ਼ੇਕਸਪੀਅਰ ਬਾਰੇ ਸ਼ਾਇਦ ਸਭ ਤੋਂ ਵੱਧ ਆਲੋਚਨਾ ਸਾਹਿਤ ਰਚਿਆ ਗਿਆ ਹੈ। ਡਾ. ਜਾਨਸਨ, ਡੇਵਿਡ ਗਾਰਿਕ, ਕਾਲਰਿਜ,

ਹੈਜ਼ਲਿਟ, ਡਰਾਈਡਨ ਆਦਿ ਅਨੇਕ ਪ੍ਰਸਿੱਧ ਆਲੋਚਕਾਂ ਤੇ ਵਿਦਵਾਨਾਂ ਨੇ ਇਸ ਦੀ ਮਹਾਨ ਕਲਾ ਨੂੰ ਸਾਡੇ ਸਾਹਮਣੇ ਆਪਣੇ ਆਪਣੇ ਢੰਗ ਨਾਲ ਚਿਤਰਿਆ ਹੈ ਪਰ ਇਸ ਦੀ ਪ੍ਰਸ਼ੰਸਾ ਵਿਚ ਲਗਭਗ ਹਰ ਇਕ ਸਾਹਮਣੇ ਸ਼ਬਦ ਮੁੱਕ ਜਾਣ ਦੀ ਸਥਿਤੀ ਆਈ ਹੈ। ਸ਼ੇਕਸਪੀਅਰ ਦਾ ਪ੍ਰਭਾਵ ਵਿਸ਼ਵ ਸਾਹਿਤ ਉੱਤੇ ਪ੍ਰਤੱਖ ਤੇ ਅਪ੍ਰਤੱਖ ਦੋਹਾਂ ਰੂਪਾਂ ਵਿਚ ਪਿਆ। ਮੈਸੰਜਰ, ਜਾਂਨ ਵੈਬਸਟਰ, ਜਾਂਨ ਫੋਰਡ, ਫਿਲਿਪ ਆਦਿ ਅਨੇਕਾਂ ਲੇਖਕਾਂ ਨੇ ਇਸ ਦੇ ਨਾਟਕਾਂ ਤੋਂ ਆਪਣੇ ਪਲਾਟ ਤੇ ਪਾਤਰ ਉਧਾਰੇ ਲਏ। ਡਰਾਈਡਨ ਤੇ ਬਰਨਾਰਡ ਸ਼ਾਅ ਵਰਗੀਆਂ ਪ੍ਰਸਿਧ ਸ਼ਖ਼ਸੀਅਤਾਂ ਵੀ ਸ਼ੇਕਸਪੀਅਰ ਦੀਆਂ ਰਿਣੀ ਹਨ।

ਆਪਣੇ ਸਮੇਂ ਵਿਚ ਵੀ ਸ਼ੇਕਸਪੀਅਰ ਭਾਵੇਂ ਇਕ ਉੱਚ ਕੋਟੀ ਦਾ ਅਦਾਕਾਰ, ਕਵੀ ਤੇ ਨਾਟਕਕਾਰ ਮੰਨਿਆ ਜਾਂਦਾ ਸੀ ਪਰ ਇਸ ਦੀ ਅਸਲ ਮਹਾਨਤਾ ਇਸ ਤੋਂ 100 ਕੁ ਸਾਲ ਬਾਅਦ ਸਥਾਪਤ ਹੋਈ। ਕਈ ਭਾਰਤੀ ਵਿਦਵਾਨ ਇਸ ਨੂੰ 'ਇੰਗਲੈਂਡ ਦਾ ਕਾਲੀਦਾਸ' ਕਹਿ ਕੇ ਸਨਮਾਨਦੇ ਹਨ। ਸ਼ੇਕਸਪੀਅਰ ਦੇ ਮਹਾਨ ਸਮਕਾਲੀ ਬੈੱਨ ਜਾਨਸਨ ਦੀ ਭਵਿਖਬਾਣੀ 'ਸ਼ੇਕਸਪੀਅਰ ਕਿਸੇ ਇਕ ਯੁੱਗ ਦਾ ਨਹੀਂ ਬਲਕਿ ਸਰਵ ਸਮਿਆਂ ਦਾ ਹੋਵੇਗਾ' ਦੀ ਸੱਚਾਈ ਤੋਂ ਕੋਈ ਵੀ ਮੁਨਕਰ ਨਹੀਂ।

ਅਤਿਅੰਤ ਉੱਚ ਕੋਟੀ ਦੀ ਸਿਰਜਨਾਤਮਕ ਪ੍ਰਤਿਭਾ ਤੇ ਕਲਾ ਨਿਯਮਾਂ ਦੇ ਸਹਿਜ ਗਿਆਨ ਦੇ ਧਾਰਨੀ ਇਸ ਸਾਹਿਤਕਾਰ ਨੇ ਜੋ ਕੁਝ ਵੀ ਛੋਹਿਆ ਉਹ ਸੋਨਾ ਹੋ ਗਿਆ। ਇਸ ਦੀ ਕਲਪਨਾ ਜਿਤਨੀ ਤੀਬਰ ਸੀ, ਜੀਵਨ ਅਨੁਭਵ ਉਤਨਾ ਹੀ ਗਹਿਰਾ ਸੀ। ਇਸ ਲਈ ਜਿੱਥੇ ਇਸ ਦੇ ਨਾਟਕਾਂ ਤੇ ਕਵਿਤਾਵਾਂ ਵਿਚੋਂ ਅਕਹਿ ਰਸ ਅਤੇ ਆਨੰਦ ਦੀ ਪ੍ਰਾਪਤੀ ਹੁੰਦੀ ਹੈ ਉੱਥੇ ਜੀਵਨ ਦਾ ਗੰਭੀਰ ਦਰਸ਼ਨ ਵੀ ਮਿਲਦਾ ਹੈ। ਵਿਸ਼ਵ ਸਾਹਿਤ ਵਿਚ ਸ਼ੇਕਸਪੀਅਰ ਦੇ ਮੁਕਾਬਲੇ ਕੋਈ ਵਿਰਲਾ ਹੀ ਠਹਿਰ ਸਕਦਾ ਹੈ। ਸ਼ੇਕਸਪੀਅਰ ਇਕਲੀ ਅੰਗਰੇਜ਼ ਜਾਤੀ ਦਾ ਨਹੀਂ ਬਲਕਿ ਸਾਰੀ ਮਨੁੱਖਤਾ ਦਾ ਗੌਰਵ ਹੈ ਜਿਸ ਦੀ ਸ਼ੋਭਾ ਵਕਤ ਦੇ ਨਾਲ ਮੱਧਮ ਪੈਣ ਦੀ ਬਜਾਇ ਦਿਨ-ਬ-ਦਿਨ ਵਧਦੀ ਰਹੇਗੀ।

ਹ. ਪੁ.—ਐਨ.ਬ੍ਰਿ. 20; ਐਨ. ਬ੍ਰਿ. ਮਾ. 16; ਐਨ. ਬ੍ਰਿ. ਮਾ. 9; ਹਿੰ. ਵਿ. ਕੋ. 11

**ਸ਼ੇਕਰਜ਼** (Shakers) : ਇਹ ਈਸਾ ਮਸੀਹ ਦੇ ਦੂਜੀ ਵਾਰ ਪ੍ਰਗਟ ਹੋਣ ਸਬੰਧੀ ਵਿਸ਼ਵਾਸ ਰਖਣ ਵਾਲਿਆਂ ਦੀ ਇਕ ਸਾਂਝੀ ਸੰਸਾਇਟੀ ਦਾ ਨਾਂ ਹੈ। ਇਹ ਇਕ ਬ੍ਰਹਮਚਾਰੀ ਫਿਰਕਾ ਹੈ ਜਿਸ ਨੇ ਸੰਯੁਕਤ ਰਾਜ ਵਿਚ ਸਮਾਜਵਾਦੀ ਭਾਈਚਾਰੇ ਸਥਾਪਤ ਕੀਤੇ। ਇਹ ਉਤਪੱਤੀ ਲਈ ਕਿਰਤ ਕਰਨ ਅਤੇ ਪੂਰਨਤਾ ਦਾ ਜੀਵਨ ਬਿਤਾਉਣ ਵਿਚ ਯਕੀਨ ਰਖਦੇ ਹਨ। ਆਰਥਕ ਪੱਖੋਂ ਸ਼ੇਕਰ ਭਾਈਚਾਰੇ ਬਹੁਤ ਪ੍ਰਫੁਲਤ ਹੋਏ ਅਤੇ ਇਨ੍ਹਾਂ ਦੀ ਉਸਾਰੀ ਕਲਾ, ਫਰਨੀਚਰ ਅਤੇ ਦਸਤਕਾਰੀ ਦੇ ਖੇਤਰ ਵਿਚ ਵਿਸ਼ੇਸ਼ ਸ਼ੈਲੀ ਸੰਯੁਕਤ ਰਾਜ ਦੇ ਸਭਿਆਚਾਰ, ਨੂੰ ਵਡਮੁੱਲੀ ਦੇਣ ਹੈ।

ਅਸਲ ਵਿਚ ਸ਼ੇਕਰਜ਼ ਦਾ ਨਾਂ ਸੁਧਾਰਵਾਦੀ ਇੰਗਲਿਸ਼ ਕੁਐਕਰਜ਼ (English Quakers) ਨਾਂ ਦੀ ਇਕ ਛੋਟੀ ਜਿਹੀ ਸ਼ਾਖ਼ ਤੋਂ ਪਿਆ ਹੈ ਅਤੇ ਇਨ੍ਹਾਂ ਨੇ ਫ਼ਰਾਂਸੀਸੀ ਕਮਿਜ਼ਾਰਡਾਂ (French Camisards) ਦੇ ਥਰਥਰਾਉਣ, ਚੂਕਾਂ ਮਾਰਨ, ਨੱਚਣ, ਬੋਲਣ ਅਤੇ ਗੁਣਗੁਣਾਉਣ ਦੀਆਂ ਰਸਮਾਂ ਨੂੰ ਅਪਣਾਇਆ ਹੈ। ਸ਼ੇਕਰ ਸਿਧਾਂਤ, ਜਿਸ ਤਰ੍ਹਾਂ ਇਸ ਦਾ ਸੰਯੁਕਤ ਰਾਜ ਵਿਚ ਪਤਾ ਲਗਾ, ਮਾਨਚੈਸਟਰ ਦੇ ਇਕ ਸੂਤੀ ਕਪੜੇ ਦੇ ਕਾਰਖਾਨੇ ਵਿਚ ਕੰਮ ਕਰਨ ਵਾਲੀ ਐਨ ਲੀ (Ann Lee) ਨਾਂ ਦੀ ਇਕ ਅਨਪੜ੍ਹ ਔਰਤ ਨੇ ਘੜਿਆ। ਸੰਨ 1758 ਵਿਚ ਉਹ ਕੁਐਕਰਜ਼ ਦੇ ਤੌਰ ਤੇ ਬਦਲ ਗਈ ਸੀ। ਸ਼ੋਰ-ਸ਼ਰਾਬੇ ਵਾਲੀ ਪੂਜਾ ਵਿਚ ਸ਼ਾਮਲ ਹੋਣ ਕਾਰਨ ਇਨ੍ਹਾਂ ਨੂੰ ਤਸੀਹੇ ਦਿਤੇ ਗਏ ਅਤੇ ਜੇਲ੍ਹਾਂ ਵਿਚ ਸੁੱਟਿਆ ਗਿਆ। ਇਸ ਤੋਂ ਪਿਛੋਂ ਮਦਰ ਐਨ (Mother Ann) ਨੂੰ ਕਈ ਇਲਹਾਮ ਹੋਏ। ਜਿਸ ਤੋਂ ਬਾਅਦ ਉਸ ਨੇ ਆਪਣੇ ਆਪ ਨੂੰ ਅਤੇ ਉਸ ਦੇ ਪੈਰੋਕਾਰਾਂ ਨੇ ਵੀ ਇਸ ਨੂੰ ਪਰਮਾਤਮਾ ਦਾ ਦੋ-ਪੱਖੀ ਰੂਪ, ਇਸਤ੍ਰੀ ਰੂਪ ਅਤੇ ਈਸਾ ਮਸੀਹ ਦਾ ਦੂਜੀ ਵਾਰ ਦਾ ਅਵਤਾਰ ਧਾਰਿਆ ਰੂਪ ਸਮਝਿਆ। ਬ੍ਰਹਮਚਾਰੀ ਰਹਿਣਾ ਇਸ ਨੇ ਇਸ ਫਿਰਕੇ ਦਾ ਮੁੱਖ ਅਸੂਲ ਰਖਿਆ।

ਸੰਨ 1714 ਵਿਚ ਐਨ ਲੀ ਨੂੰ ਨਵੀਂ ਦੁਨੀਆਂ (New Wolrld) ਵਿਚ ਸਹਸਰ (millenial) ਗਿਰਜਾ-ਘਰ ਸਥਾਪਤ ਕਰਨ ਦਾ ਨਵਾਂ ਇਲਹਾਮ ਹੋਇਆ ਅਤੇ ਆਪਣੇ ਅੱਠ ਚੇਲਿਆਂ ਸਮੇਤ ਇਹ ਅਮਰੀਕਾ ਆ ਗਈ। ਸੰਨ 1776 ਵਿਚ ਉਹ ਨਿਊ ਯਾਰਕ ਵਿਖੇ ਰਹਿਣ ਲਗ ਪਈ। ਉਪਾਸਕਾਂ ਦੇ ਇਕ ਛੋਟੇ ਜਿਹੇ ਗਰੁੱਪ ਨੇ ਆਜ਼ਾਦ ਜਾਗ੍ਰਤੀ ਲਹਿਰ, ਜਿਸਦਾ ਸਾਰੇ ਡਿਸਟ੍ਰਿਕਟ ਵਿਚ ਬੋਲ ਬਾਲਾ ਸੀ, ਤੋਂ ਫ਼ਾਇਦਾ ਉਠਾਇਆ ਅਤੇ ਪੰਜ ਸਾਲਾਂ ਦੇ ਅੰਦਰ ਅੰਦਰ ਹੀ ਇਸ ਫ਼ਿਰਕੇ ਵਿਚ ਕਈ ਹਜ਼ਾਰ ਬੰਦੇ ਸ਼ਾਮਲ ਹੋ ਗਏ।

ਮਦਰ ਐਨ ਦੀ ਮੌਤ (1784) ਉਪਰੰਤ ਐਲਡਰ ਜੋਜ਼ਫ ਮਿਕਮ (Elder Joseph Meacham) ਅਤੇ ਐਲਡਰੈੱਸ ਲੂਸੀ ਰਾਈਟ (Eldress Lucy Wright) ਸ਼ੇਕਰ ਚਰਚ ਦੇ ਆਗੂ ਬਣ ਗਏ ਅਤੇ ਇਨ੍ਹਾਂ ਨੇ ਇਕੱਠਿਆਂ ਮਿਲਕੇ ਇਕ ਵਿਸ਼ੇਸ਼ ਸੰਪ੍ਰਦਾਇਕ ਸਮਾਜਕ ਸੰਸਥਾ ਸੰਨ 1787 ਵਿਚ ਨਿਊ ਲੇਬਨਾਨ (ਨਿਊਯਾਰਕ) ਵਿਖੇ ਪਹਿਲਾ ਸ਼ੇਕਰ ਭਾਈਚਾਰਾ ਸਥਾਪਤ ਕੀਤਾ ਗਿਆ ਅਤੇ ਜਿਉਂ ਜਿਉਂ ਇਹ ਲਹਿਰ ਨਿਊ ਇੰਗਲੈਂਡ ਅਤੇ ਪੱਛਮ ਵਲ ਕੈਨਟਕੀ ਓਹਾਈਓ ਅਤੇ ਇੰਡੀਆਨਾ ਵਲ ਨੂੰ ਫੈਲਦੀ ਗਈ ਤਾਂ ਇਹ ਸਥਾਨ ਇਸ ਲਹਿਰ ਦੇ ਪ੍ਰਭਾਵ ਦਾ ਮੁਖ ਕੇਂਦਰ ਰਿਹਾ। ਸੰਨ 1826 ਤੀਕ ਅੱਠਾਂ ਰਾਜਾਂ ਵਿਚ ਅਠਾਰਾਂ ਸ਼ੇਕਰ ਪਿੰਡ ਹੋਂਦ ਵਿਚ ਆ ਗਏ।

ਭਾਵੇਂ ਇਨ੍ਹਾਂ ਉੱਤੇ ਕਈ ਵਾਰ ਇਨ੍ਹਾਂ ਦੇ ਅਨੰਦਮਈ ਰਹਿਣ, ਅਜੀਬ ਖ਼ਿਆਲਾਂ ਅਤੇ ਊਟ-ਪਟਾਂਗ ਕਾਰਨਾਮਿਆਂ ਕਰਕੇ ਜ਼ੁਲਮ ਕੀਤਾ ਗਿਆ ਫਿਰ ਵੀ ਸ਼ੇਕਰ ਨੇ ਆਪਣੇ ਮਾਡਲ ਫਾਰਮਾਂ ਅਤੇ ਅਨੁਸ਼ਾਸਨ-ਬੱਧ ਖ਼ੁਸ਼ਹਾਲ ਭਾਈਚਾਰਿਆਂ ਸਦਕਾ ਵਿਸ਼ਵ ਦੇ ਲੋਕਾਂ ਦੀ ਪ੍ਰਸ਼ੰਸਾ ਪ੍ਰਾਪਤ ਕੀਤੀ। ਉਨ੍ਹਾਂ ਦੀ ਮਿਹਨਤ ਅਤੇ ਪ੍ਰਬੀਣਤਾ ਨੇ ਕਈ ਕਾਢਾਂ ਨੂੰ ਜਨਮ ਦਿਤਾ। ਪੇਚਕਸ, ਬੈਬਿਟ ਧਾਤ, ਤਵੀਆਂ, ਆਟੋਮੈਟਿਕ ਸਪਰਿੰਗ, ਖਰਾਦ, ਥਰੈਸ਼ਰ, ਗੋਲਾਕਾਰ ਆਰੇ ਅਤੇ ਸਾਧਾਰਣ ਬਕਸੂਏ ਜਿਹੀਆਂ ਕਾਢਾਂ ਉਨ੍ਹਾਂ ਦੀ ਹੀ ਦੇਣ ਹਨ। ਬੀਜਾਂ ਨੂੰ ਡੱਬਾ-ਬੰਦ ਕਰਨ ਅਤੇ ਇਨ੍ਹਾਂ ਨੂੰ ਖਰੀਦਣ ਵੇਚਣ ਵਿਚ ਇਹ ਸਭ ਤੋਂ ਅੱਗੇ ਸਨ। ਇਕ ਸਮੇਂ ਇਹ ਦਵਾਈਆਂ ਦੀਆਂ ਜੜੀਆਂ ਬੂਟੀਆਂ ਦੇ ਸਭ ਤੋਂ ਵਡੇ ਉਤਪਾਦਕ ਸਨ। ਬਦੇਸ਼ੀ ਵਪਾਰ ਵਿਚ ਇਹ ਆਪਣੇ ਵਿਹਾਰ ਅਤੇ ਇਮਾਨਦਾਰੀ ਲਈ ਮਸ਼ਹੂਰ ਸਨ।

ਸ਼ੇਕਰ ਨਾਚ ਅਤੇ ਗੀਤ ਸਹੀ ਲੋਕ ਕਲਾ ਦੇ ਪ੍ਰਤਿਨਿਧ ਹਨ। ਉਨ੍ਹਾਂ ਦੇ ਇਕਤਰਤਾ-ਘਰਾਂ, ਬਾੜਿਆਂ ਅਤੇ ਸੰਦਾਂ ਦੀ ਸਾਧਾਰਨ ਖ਼ੂਬਸੂਰਤੀ ਨੇ ਅਮਰੀਕਾ ਦੀ ਸਮੁੱਚੀ ਰੂਪ-ਰੇਖਾ ਉੱਤੇ ਸਦੀਵੀ ਪ੍ਰਭਾਵ ਪਾਇਆ ਹੈ।

ਸੰਨ 1840 ਦੇ ਦੌਰਾਨ ਸ਼ੇਕਰ ਪ੍ਰਵ੍ਰਿਤੀ ਸਿਖਰਾਂ ਛੋਹ ਚੁਕੀ ਸੀ ਅਤੇ ਉਸ ਸਮੇਂ ਤਕ ਲਗਭਗ 6000 ਵਿਅਕਤੀ ਚਰਚ ਦੇ ਮੈਂਬਰ ਬਣ ਚੁਕੇ ਸਨ। ਅਧਿਆਤਮ-ਵਾਦ ਦੇ ਉਤਰਾ ਦੇ ਨਾਲ ਹੀ ਇਹ ਵੀ ਢਹਿੰਦੀਆਂ ਕਲਾਂ ਵਿਚ ਚਲਾ ਗਿਆ। ਸੰਨ 1874 ਤੀਕ ਇਹ ਸੋਸਾਇਟੀ ਮੈਂਬਰਾਂ ਲਈ ਇਸ਼ਤਿਹਾਰਬਾਜ਼ੀ ਕਰਦੀ ਰਹੀ ਅਤੇ ਅਧਿਆਤਮਕ ਕੀਮਤਾਂ ਤੋਂ ਵਧੇਰੇ ਸਰੀਰਕ ਆਰਾਮ ਉੱਤੇ ਜ਼ੋਰ ਦਿੰਦੀ ਰਹੀ। ਸੰਨ 1950 ਤੀਕ ਇਸ ਸੋਸਾਇਟੀ ਦੇ ਕੇਵਲ 1000 ਮੈਂਬਰ ਹੀ ਸਨ ਅਤੇ ਸੰਨ 1960 ਤੀਕ ਕੁਝ ਵੱਡੀ ਉਮਰ ਦੇ ਵਿਅਕਤੀ ਹੀ ਇਸ ਦੇ ਮੈਂਬਰ ਰਹਿ ਗਏ।

ਹ. ਪੁ.—ਐਨ. ਬ੍ਰਿ. ਮਾ. 9;105.

**ਸ਼ੇਖ਼ ਸ਼ਰਫ਼ (ਅਬੂ ਅਲੀ ਕਲੰਦਰ)** : ਸ਼ੇਖ਼ ਸ਼ਰਫ਼ (ਅਬੂ ਅਲੀ ਕਲੰਦਰ) ਈਰਾਨ ਵਿਚ ਪੈਦਾ ਹੋਇਆ ਸੀ ਅਤੇ ਇਸ ਨੇ ਹਿੰਦੁਸਤਾਨ ਵਿਚ ਆ ਕੇ ਪਾਨੀਪਤ ਦੇ ਸਥਾਨ ਤੇ ਨਿਵਾਸ ਕੀਤਾ। ਇਸੇ ਅਬੂ ਅਲੀ ਕਲੰਦਰ ਦੇ ਨਾਂ ਤੇ ਇਹ ਸੰਪਰਦਾ ਚੱਲੀ। ਸ਼ੇਖ਼ ਸ਼ਰਫ਼ ਦਾ ਮਕਬਰਾ ਪਾਨੀਪਤ ਵਿਚ ਇਕ ਪ੍ਰਸਿੱਧ ਸਥਾਨ ਹੈ। ਇਸੇ ਦੇ ਜਾਨਸ਼ੀਨ ਸ਼ੇਖ਼ ਤਾਹਰ ਨਾਲ (ਜਿਸ ਨੂੰ ਜਨਮ ਸਾਖੀ ਵਿਚ ਟਟੀਹਰੀ ਸ਼ੇਖ਼ ਲਿਖਿਆ ਹੈ) ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਾਨੀਪਤ ਵਿਖੇ ਹੀ ਚਰਚਾ ਹੋਈ ਸੀ। ਪਾਨੀਪਤ ਦੇ ਸਥਾਨ ਤੇ ਹੀ 30 ਅਗਸਤ ਸੰਨ 1332 ਈ. ਨੂੰ ਇਸ ਮਹਾਤਮਾ ਦਾ ਦੇਹਾਂਤ ਹੋਇਆ।

ਹ. ਪੁ.—ਮ. ਕੋ.

**ਸ਼ੇਖ਼ ਚਿੱਲੀ (ਫ਼ਿਰਕਾ, ਵਿਅਕਤੀ)** : ਇਹ ਇਕ ਕਲਪਿਤ ਮਹਾਮੂਰਖ ਹੈ। ਅਜਕਲ੍ਹ ਦੇ ਮੁਹਾਵਰੇ ਵਿਚ ਸ਼ੇਖ਼ ਚਿੱਲੀ ਉਸ ਵਿਅਕਤੀ ਨੂੰ ਕਹਿੰਦੇ ਹਨ ਜੋ ਵੱਡੇ-ਵੱਡੇ ਤੇ ਅਸੰਭਵ ਮਨਸੂਬੇ ਬੰਨ੍ਹੇ।

ਸ਼ਾਹੀ ਦਰਬਾਰਾਂ ਵਿਚ ਬਾਦਸ਼ਾਹ ਅਤੇ ਦਰਬਾਰੀਆਂ ਦਾ ਦਿਲ ਬਹਿਲਾਉਣ ਵਾਲੇ ਮਸਖ਼ਰੇ ਨੂੰ ਵੀ ਸ਼ੇਖ਼ ਚਿੱਲੀ ਕਹਿ ਦਿੰਦੇ ਸਨ। ਮੁਗ਼ਲ ਹਕੂਮਤ ਵਿਚ ਅਕਬਰ ਦੇ ਦਰਬਾਰ ਵਿਚ 'ਮੁੱਲਾ-ਦੋ-ਪਿਆਜ਼ਾ' ਨਾਂ ਦਾ ਵਿਅਕਤੀ ਹੁੰਦਿਆ ਹੈ ਜੋ ਬੀਰਬਲ ਦੇ ਮੁਕਾਬਲੇ ਦਾ ਮਸਖ਼ਰੇ ਦਾ ਕੰਮ ਕਰਦਾ ਸੀ। ਇਸ ਵਿਅਕਤੀ ਲਈ ਵੀ ਸ਼ੇਖ਼ ਚਿੱਲੀ ਦਾ ਸ਼ਬਦ ਵਰਤਿਆ ਜਾਂਦਾ ਹੈ। ਤੁਰਕੀ ਦਾ ਸ਼ੇਖ਼ ਨਾਸਰ-ਉ-ਦੀਨ ਸ਼ੇਖ਼ ਚਿੱਲੀ ਦੇ ਨਾਂ ਨਾਲ ਮਸ਼ਹੂਰ ਹੋਇਆ ਹੈ। ਸ਼ੇਖ਼ ਚਿੱਲੀ ਦੀਆਂ ਕਹਾਣੀਆਂ ਦੀਆਂ ਕਈ ਪੁਸਤਕਾਂ ਮਿਲਦੀਆਂ ਹਨ।

ਚਾਲੀ ਦਿਨ ਭੁੱਖੇ ਰਹਿ ਕੇ ਵਰਤ ਰਖਣ ਵਾਲੇ ਕਈ ਮੁਸਲਮਾਨ ਫ਼ਕੀਰ ਵੀ ਇਸ ਨਾਂ ਨਾਲ ਪ੍ਰਸਿੱਧ ਹਨ। ਇਕ ਮਹਾਤਮਾ ਅਟਕ ਜ਼ਿਲ੍ਹੇ ਵਿਚ ਹੋਇਆ ਹੈ। ਇਕ ਹੋਰ ਥਨੇਸਰ ਦਾ ਵਾਸੀ ਅਬਦੁਲ ਕਾਦਿਰ ਬੜਾ ਪ੍ਰਤਾਪੀ ਸਾਧੂ ਹੋਇਆ ਹੈ ਜੋ ਆਪਣੀਆਂ ਹਸਾਉਣੀਆਂ ਪਰ ਸਿਖਿਆ ਭਰਪੂਰ ਕਹਾਣੀਆਂ ਲਈ ਪ੍ਰਸਿੱਧ ਸੀ।

ਹ. ਪੁ.—ਮ. ਕੋ.; ਪ੍ਰ. ਹਿੰ. ਕੋ.-ਰਾਮ ਚੰਦਰ ਵਰਮਾ

**ਸ਼ੇਖ਼ ਮੁਜੀਬ-ਉਰ-ਰਹਿਮਾਨ** : ਬੰਗਲਾ ਦੇਸ਼ ਦੇ ਇਸ ਰਾਜਸੀ ਨੇਤਾ ਅਤੇ ਪਹਿਲੇ ਰਾਸ਼ਟਰਪਤੀ ਦਾ ਜਨਮ 17 ਮਾਰਚ, 1920 ਨੂੰ ਫ਼ਰੀਦਪੁਰ (ਢਾਕਾ ਖੰਡ) ਜ਼ਿਲ੍ਹੇ ਦੇ ਤਾਂਗੀਪਾਰਾ ਨਾਮੀ ਸ਼ਹਿਰ ਵਿਖੇ ਹੋਇਆ। ਸੰਨ 1942 ਵਿਚ ਇਸ ਨੇ ਇਸਲਾਮੀਆ ਕਾਲਜ-ਕਲਕੱਤਾ ਤੋਂ ਡਿਗਰੀ ਪ੍ਰਾਪਤ ਕੀਤੀ। ਇਸ ਤੋਂ ਬਾਅਦ ਇਹ 'ਲਾਅ ਸਕੂਲ' ਵਿਚ ਪੜ੍ਹਦਾ ਰਿਹਾ ਅਤੇ ਇਸ ਨੇ 'ਪੂਰਬੀ ਪਾਕਿਸਤਾਨ ਵਿਦਿਆਰਥੀ ਲੀਗ' ਸਥਾਪਤ ਕੀਤੀ।



ਸ਼ੇਖ਼ ਮੁਜੀਬ-ਉਰ-ਰਹਿਮਾਨ

ਸੰਨ 1946 ਵਿਚ ਇਸ ਨੇ ਪ੍ਰਾਂਤਕ ਅਸੈਂਬਲੀ ਦੀ ਚੋਣਾਂ ਲਈ ਭਾਰੀ ਮੁਹਿੰਮ ਚਲਾਈ ਅਤੇ ਸਿਲਹਟ ਦੇ ਲੋਕਾਂ ਨੂੰ 1947 ਦੀ ਲੋਕ ਰਾਏ ਵਿਚ, ਪਾਕਿਸਤਾਨ ਪ੍ਰਤਿ ਆਪਣੀ ਮਰਜ਼ੀ ਦੱਸਣ ਲਈ ਪ੍ਰੇਰਿਤ ਕੀਤਾ। ਮਾਰਚ, 1948 ਨੂੰ ਮੁਹੰਮਦ ਅਲੀ ਜਿਨਾਹ ਨੇ ਉਰਦੂ ਭਾਸ਼ਾ ਨੂੰ ਦੇਸ਼ ਭਾਸ਼ਾ ਦੇ ਤੌਰ ਤੇ ਲਾਗੂ ਕਰਨ ਸਬੰਧੀ ਐਲਾਨ ਕੀਤਾ। ਇਸ ਦੇ ਪਾਕਿਸਤਾਨ ਪ੍ਰਤਿ ਸਭ ਭਰਮ ਦੂਰ ਹੋ ਗਏ। ਸੰਨ 1950 ਦੇ ਆਰੰਭ ਵਿਚ ਇਹ 'ਅਵਾਮੀ ਲੀਗ' (Awami League) ਦਾ ਸਕੱਤਰ ਅਤੇ ਜਥੇਬੰਦਕ ਬਣਿਆ। ਢਾਕਾ ਯੂਨੀਵਰਸਿਟੀ ਦੇ ਇਕ ਵਿਰੋਧੀ ਗਰੁੱਪ ਦੀ ਅਗਵਾਈ ਕਰਨ ਕਾਰਨ ਇਸ ਨੂੰ ਦਸ ਸਾਲ ਦੀ ਜੇਲ੍ਹ ਕਟਣੀ ਪਈ। ਜੇਲ੍ਹ ਤੋਂ ਰਿਹਾ ਹੋਣ ਉਪਰੰਤ ਇਸ ਨੇ ਕੇਂਦਰੀ ਵਿਧਾਨਕ ਸਭਾਵਾਂ ਵਿਚ ਬੰਗਾਲੀਆਂ ਨੂੰ ਇਕੋ ਜਿਹੀ ਪਦਵੀ ਦਿਵਾਉਣ ਲਈ ਪਾਕਿਸਤਾਨ ਸਰਕਾਰ ਵਿਰੁੱਧ ਸੰਘਰਸ਼ ਦਾ ਬੀੜਾ ਚੁਕਿਆ।

ਸੰਨ 1954 ਵਿਚ ਇਹ ਪ੍ਰਾਂਤਕ ਅਸੈਂਬਲੀ ਅਤੇ ਇਸ ਤੋਂ ਇਕ ਸਾਲ ਬਾਅਦ ਨੈਸ਼ਨਲ ਅਸੈਂਬਲੀ ਲਈ ਚੁਣ ਲਿਆ ਗਿਆ। ਕੁਝ ਸਮੇਂ ਲਈ ਇਹ ਫ਼ਜ਼ਲਉਲ ਹੱਕ ਦੀ ਵਜ਼ਾਰਤ ਵਿਚ ਵਾਂਗਰਸੀ ਵਜ਼ੀਰ ਵਜੋਂ ਸ਼ਾਮਲ ਹੋਇਆ। ਸੰਨ 1957 ਵਿਚ ਇਸ ਨੂੰ ਪਾਕਿਸਤਾਨ ਦੇ ਕੇਂਦਰੀ ਮੰਤਰੀ ਮੰਡਲ ਲਈ ਚੁਣ ਲਿਆ ਗਿਆ। ਵਿਭਾਗੀ ਵੰਡ ਦਾ ਰੌਲਾ ਪੈ ਜਾਣ ਕਾਰਨ ਇਸ ਨੇ ਇਸ ਪਦ ਤੋਂ ਇਨਕਾਰ ਕਰ ਦਿੱਤਾ।

ਅਯੂਬ ਖ਼ਾਂ ਨੇ ਪਾਕਿਸਤਾਨ ਲਈ ਨਵਾਂ ਸੰਵਿਧਾਨ ਬਣਾਇਆ ਪਰ ਇਸ ਸੰਵਿਧਾਨ ਵਿਚ ਬੰਗਾਲ ਦੇ ਵਾਸੀਆਂ ਦੇ ਮੌਲਿਕ ਅਧਿਕਾਰਾਂ ਨੂੰ ਕੋਈ ਵੀ ਥਾਂ ਨਾ ਦਿੱਤੀ ਗਈ। ਇਸ ਤੇ ਮੁਜੀਬ ਨੇ ਅਜਿਹੇ ਵਿਤਕਰੇ ਵਿਰੁੱਧ ਸੰਨ 1962 ਵਿਚ ਅੰਦੋਲਨ ਆਰੰਭ ਕੀਤਾ। ਸੰਨ 1965 ਵਿਚ ਇਹ ਮੁੜ ਅਵਾਮੀ ਲੀਗ ਦੇ ਨੇਤਾ ਵਜੋਂ ਅੱਗੇ ਆਇਆ।

ਸੰਨ 1965 ਦੀ ਹਿੰਦ-ਪਾਕ ਜੰਗ ਨੇ ਇਸ ਦੀ ਪੂਰਬੀ ਬੰਗਾਲ ਦੀ ਸੁਤੰਤਰਤਾ ਲਹਿਰ ਨੂੰ ਹੋਰ ਤਿੱਖਾ ਕਰ ਦਿੱਤਾ। ਸੰਨ 1966 ਵਿਚ ਪੂਰਬੀ ਬੰਗਾਲ ਵਿਚ ਪੂਰਨ ਇਲਾਕਾਈ ਸੁਤੰਤਰਤਾ ਲਈ ਇਸ ਨੇ ਛੇ-ਨੁਕਾਤੀ ਪ੍ਰੋਗਰਾਮ ਦਾ ਐਲਾਨ ਕੀਤਾ ਅਤੇ ਅਵਾਮੀ ਲੀਗ ਨੇ ਇਸ ਨਿਸ਼ਾਨੇ ਦੀ ਪ੍ਰਾਪਤੀ ਲਈ ਲੋਕ ਰਾਏ ਦੀ ਲਾਮ-ਬੰਦੀ ਆਰੰਭ ਕਰ ਦਿੱਤੀ।

ਸੰਨ 1968 ਵਿਚ ਇਸ ਨੂੰ ਅਗਰਤਾਲਾ ਸਾਜ਼ਸ਼ ਮੁਕੱਦਮੇ ਵਿਚ ਫਸਾ ਲਿਆ ਗਿਆ। ਮਾਰਚ, 1969 ਨੂੰ ਅਯੂਬ ਖ਼ਾਂ ਨੂੰ ਗੱਦੀਓਂ ਲਾਹੁਣ ਉਪਰੰਤ ਯਹੀਆ ਖ਼ਾਂ ਨੇ ਪਾਕਿਸਤਾਨ ਦੀ ਵਾਗਡੋਰ ਸੰਭਾਲੀ। ਦਸੰਬਰ, 1970 ਵਿਚ ਬੰਗਲਾ ਦੇਸ਼ ਵਿਚ ਆਮ ਚੋਣਾਂ ਹੋਈਆਂ ਪਰ ਯਹੀਆ ਖ਼ਾਂ ਨੇ ਲੋਕਾਂ ਦੇ ਚੁਣੇ ਹੋਏ ਪ੍ਰਤਿਨਿਧਾਂ ਦੀ ਬੰਗਲਾ ਦੇਸ਼ ਵਿਚ ਸੁਤੰਤਰ ਸਰਕਾਰ ਸਥਾਪਤ ਕਰਨ ਦੀ ਮੰਗ ਨੂੰ ਠੁਕਰਾ ਦਿੱਤਾ ਅਤੇ ਮਾਰਚ, 1971 ਨੂੰ ਸ਼ੇਖ਼ ਮੁਜੀਬ-ਉਰ-ਰਹਿਮਾਨ ਨੂੰ ਗ੍ਰਿਫ਼ਤਾਰ ਕਰ ਕੇ ਪਾਕਿਸਤਾਨ ਦੀਆਂ ਕਾਲ-ਕੋਠੜੀਆਂ ਵਿਚ ਬੰਦ ਕਰ ਦਿੱਤਾ ਗਿਆ।

ਦਸੰਬਰ, 1971 ਨੂੰ ਯੁੱਧ ਛਿੜ ਪਿਆ। 16 ਦਸੰਬਰ, 1971 ਨੂੰ ਭਾਰਤੀ ਫ਼ੌਜ ਅਤੇ ਮੁਕਤੀ ਬਾਹਿਨੀ ਦੀ ਸਾਂਝੀ ਕਮਾਨ ਅੱਗੇ ਪਾਕਿਸਤਾਨੀ ਫ਼ੌਜ ਨੇ ਹਥਿਆਰ ਸੁੱਟ ਦਿੱਤੇ। ਇਸ ਤੇ ਗੁਪਤ ਕੇਸ ਚਲਾਇਆ ਗਿਆ ਅਤੇ ਇਸ ਨੂੰ ਮੌਤ ਦੀ ਸਜ਼ਾ ਦਿੱਤੀ ਗਈ। ਭੁੱਟੋ ਦੇ ਰਾਸ਼ਟਰਪਤੀ ਬਣਨ ਉਪਰੰਤ ਇਸ ਨੂੰ ਰਾਵਲਪਿੰਡੀ ਭੇਜ ਦਿੱਤਾ ਗਿਆ। ਪੱਛਮੀ ਤੇ ਪੂਰਬੀ ਪਾਕਿਸਤਾਨ ਦੀਆਂ ਸਾਂਝਾਂ ਸਦੀਵੀ ਰੱਖਣ ਲਈ ਭੁੱਟੋ ਨੇ ਇਸ ਨੂੰ ਸਹਿਮਤ ਕਰਨ ਲਈ ਬਹੁਤ ਜ਼ੋਰ ਲਾਇਆ ਪਰ ਇਹ ਸਹਿਮਤ ਨਾ ਹੋਇਆ।

ਅਖ਼ੀਰ ਇਸ ਨੂੰ ਢਾਕੇ ਵਾਪਸ ਭੇਜ ਦਿੱਤਾ ਗਿਆ ਅਤੇ ਇਸ ਨੇ ਪੂਰਬੀ ਪਾਕਿਸਤਾਨ ਨੂੰ ਪੱਛਮੀ ਪਾਕਿਸਤਾਨ ਤੋਂ ਵੱਖ ਕਰਕੇ ਬੰਗਲਾ

ਦੇਸ਼ ਦੇ ਨਾਂ ਥੱਲੇ ਇਕ ਨਵਾਂ ਮੁਲਕ ਖੜ੍ਹਾ ਕਰ ਦਿੱਤਾ। ਜਨਵਰੀ, 1972 ਨੂੰ ਇਹ ਬੰਗਲਾ ਦੇਸ਼ ਦਾ ਪਹਿਲਾ ਰਾਸ਼ਟਰਪਤੀ ਬਣਿਆ ਪਰ ਫ਼ਰਵਰੀ, 1974 ਨੂੰ ਹੋਰ ਮੁਸਲਮਾਨ ਮੁਲਕਾਂ ਦੇ ਜ਼ੋਰ ਪਾਉਣ ਉੱਤੇ ਲਾਹੌਰ ਵਿਖੇ ਹੋਏ ਦੂਜੇ ਇਸਲਾਮੀ ਸਿਖ਼ਰ ਸੰਮੇਲਨ ਵਿਚ ਇਹ ਸ਼ਾਮਲ ਹੋਇਆ।

25 ਜਨਵਰੀ, 1975 ਨੂੰ ਇਸ ਨੇ ਇਕ ਪਾਰਟੀ ਦਾ ਰਾਜ ਸਥਾਪਤ ਕਰਕੇ ਦੂਜੇ ਇਨਕਲਾਬ ਦਾ ਆਰੰਭ ਕੀਤਾ ਅਤੇ ਆਪ ਦੇਸ਼ ਦਾ ਰਾਸ਼ਟਰਪਤੀ ਬਣ ਗਿਆ।

ਨਵੀਆਂ ਸੰਵਿਧਾਨਕ ਤਬਦੀਲੀਆਂ ਲਿਆਉਣ ਤੋਂ ਪਹਿਲਾਂ ਇਸ ਨੇ ਰਾਜਨੀਤਕ ਕਤਲਾਂ ਅਤੇ ਆਰਥਕ ਸੰਕਟ ਤੇ ਕੰਟਰੋਲ ਕਰਨ ਲਈ ਦੇਸ਼ ਵਿਚ ਹੰਗਾਮੀ ਹਾਲਤ ਦਾ ਐਲਾਨ ਕੀਤਾ। ਇਸ ਨੇ ਦੇਸ਼ ਵਿਚ ਰਾਸ਼ਟਰਵਾਦ, ਧਰਮ-ਨਿਰਪੱਖਵਾਦ, ਲੋਕਰਾਜ ਅਤੇ ਸਮਾਜਵਾਦ ਦੀਆਂ ਲੀਹਾਂ ਨੂੰ ਪੱਕਾ ਕਰਨ ਦੇ ਯਤਨ ਕੀਤੇ। ਇਸ ਦੀਆਂ ਇਹ ਸਾਰੀਆਂ ਕਾਮਯਾਬੀਆਂ ਦੇ ਸਦਕੇ ਇਸ ਨੂੰ 'ਬੰਗ ਬੰਧੂ' ਦਾ ਖ਼ਿਤਾਬ ਦਿੱਤਾ ਗਿਆ।

ਪਰ ਛੇਤੀ ਹੀ ਦੇਸ਼ ਅੰਦਰ ਆਰਥਕ ਸੰਕਟ ਰਹਿਣ ਅਤੇ ਅਮਨ ਭੰਗ ਹੋ ਜਾਣ ਕਾਰਨ ਇਸ ਦੇ ਖ਼ਿਲਾਫ਼ ਬਗ਼ਾਵਤ ਸ਼ੁਰੂ ਹੋ ਗਈ। ਸਿੱਟੇ ਵਜੋਂ 16 ਅਗਸਤ, 1975 ਨੂੰ ਫ਼ੌਜੀ ਹਾਕਮਾਂ ਨੇ ਅਚਾਨਕ ਹੀ ਇਸ ਤੇ ਹਮਲਾ ਕੀਤਾ ਅਤੇ ਇਸ ਨੂੰ ਪਰਵਾਰ ਸਮੇਤ ਮੌਤ ਦੇ ਘਾਟ ਉਤਾਰ ਦਿੱਤਾ ਅਤੇ ਖੋਂਦਕਰ ਮੁਸ਼ਤਾਕ ਅਹਿਮਦ ਨੂੰ ਦੇਸ਼ ਦਾ ਰਾਸ਼ਟਰਪਤੀ ਬਣਾ ਦਿੱਤਾ ਗਿਆ।

ਹ. ਪੁ.—ਐਨ. ਬ੍ਰਿ. ਮਾ. 8:388; ਦੀ ਟ੍ਰਿਬਿਊਨ—ਅਗਸਤ 17,1975.

**ਸੇਖਾ** : ਇਹ ਪੰਜਾਬ ਰਾਜ ਦੇ ਜ਼ਿਲ੍ਹਾ ਸੰਗਰੂਰ ਦਾ ਇਕ ਪਿੰਡ ਹੈ ਜੋ ਮੂਲੋਵਾਲ ਤੋਂ ਪੰਜ ਕੋਹ (ਲਗਭਗ 12 ਕਿ. ਮੀ.) ਪੱਛਮ ਵਿਚ ਅਤੇ ਰੇਲਵੇ ਸਟੇਸ਼ਨ ਸੇਖਾ ਤੋਂ ਇਕ ਮੀਲ ਦੱਖਣ ਵਿਚ ਸਥਿਤ ਹੈ। ਇਸ ਥਾਂ ਤੇ ਸ੍ਰੀ ਗੁਰੂ ਤੇਗ਼ ਬਹਾਦੁਰ ਸਾਹਿਬ ਦੇ ਦੋ ਗੁਰਦੁਆਰੇ ਹਨ। ਇਕ ਗੁਰਦੁਆਰਾ ਪਿੰਡ ਤੋਂ ਪੂਰਬ ਵੱਲ ਇਕ ਫ਼ਰਲਾਂਗ ਦੀ ਦੂਰੀ ਤੇ ਹੈ ਜਿਥੇ ਕਿ ਗੁਰੂ ਸਾਹਿਬ ਨੇ ਡੇਰਾ ਲਾਇਆ ਸੀ ਅਤੇ ਇਸ ਨਾਲ ਸਾਬਕਾ ਰਿਆਸਤ ਪਟਿਆਲਾ ਵਲੋਂ ਕਾਫ਼ੀ ਜ਼ਮੀਨ ਲੱਗੀ ਹੋਈ ਹੈ। ਪਿੰਡ ਤੋਂ ਪੱਛਮ ਵੱਲ ਅੱਧ ਮੀਲ ਦੇ ਲਗਭਗ 'ਮੰਜੀ ਸਾਹਿਬ' ਦੂਜਾ ਗੁਰਦੁਆਰਾ ਹੈ। ਇਸ ਥਾਂ ਗੁਰੂ ਸਾਹਿਬ ਇਕ ਮਾਈ ਦਾ ਪ੍ਰੇਮ ਵੇਖਕੇ ਦੁੱਧ ਛਕਣ ਠਹਿਰ ਗਏ ਸਨ। ਇਸ ਗੁਰਦੁਆਰੇ ਨਾਲ ਵੀ ਰਿਆਸਤ ਵਲੋਂ ਦੋ ਹਲ ਦੀ ਜ਼ਮੀਨ ਹੈ।

ਹ. ਪੁ.—ਮ. ਕੋ. 227

**ਸ਼ੇਖੂਪੁਰਾ** : ਜ਼ਿਲ੍ਹਾ–ਪੱਛਮੀ ਪੰਜਾਬ (ਪਾਕਿਸਤਾਨ) ਦਾ ਇਕ ਜ਼ਿਲ੍ਹਾ ਹੈ। ਇਸ ਦਾ ਖੇਤਰਫਲ 5,988 ਵ. ਕਿ. ਮੀ. ਹੈ ਅਤੇ ਆਬਾਦੀ 1, 562,000 (1972) ਹੈ। ਸਾਰਾ ਜ਼ਿਲ੍ਹਾ ਇਕ ਪਧਰਾ ਮੈਦਾਨ ਹੈ ਅਤੇ ਇਸ ਨੂੰ 'ਬਾਰ' ਦਾ ਇਲਾਕਾ ਕਿਹਾ ਜਾਂਦਾ ਹੈ। ਚਨਾਬ ਨਹਿਰ ਸਿਸਟਮ ਦੁਆਰਾ ਜ਼ਿਲ੍ਹੇ ਦੀ ਸਿੰਜਾਈ ਦਾ ਕੰਮ ਹੁੰਦਾ ਹੈ। ਰੱਜ ਦੁਆਬਾ ਸਕੀਮ ਦੇ ਅਪਰ ਚਨਾ ਪ੍ਰਾਜੈਕਟ ਤੋਂ ਸਿੰਜਾਈ ਦੀਆਂ ਸਹੂਲਤਾਂ ਨੂੰ ਟਿਊਬਵੈੱਲਾਂ ਦੁਆਰਾ ਵਧਾਇਆ ਜਾਂਦਾ ਹੈ। ਚਾਉਲ, ਕਪਾਹ, ਮੱਕੀ ਅਤੇ ਬਾਜਰਾ ਜ਼ਿਲ੍ਹੇ ਦੀਆਂ ਮੁੱਖ ਫ਼ਸਲਾਂ ਹਨ। ਇਥੇ ਚਾਉਲ ਛੱਟਣ ਦੇ ਕਈ ਕਾਰਖ਼ਾਨੇ ਹਨ। ਮੱਛੀ ਪਾਲਣ ਦੇ ਫ਼ਾਰਮ ਵੀ ਹਨ। ਜ਼ਿਲ੍ਹੇ ਦੇ ਦੱਖਣ-ਪੂਰਬੀ ਸਿਰੇ ਤੇ ਅਸਰੂਰ ਨਾਂ ਦਾ ਸਥਾਨ ਹੈ ਜਿਥੇ ਪਹਿਲੀ ਸਦੀ ਪੂ. ਈ. ਵਿਚ ਇਕ ਪ੍ਰਾਚੀਨ ਸ਼ਹਿਰ ਵਸਿਆ ਸੀ।

ਪਹਿਲਾਂ ਇਸ ਨੂੰ ਸ਼ੇਖੂਪੁਰਾ ਮਿਲਖ ਕਿਹਾ ਜਾਂਦਾ ਸੀ ਅਤੇ ਇਹ ਪੰਜਾਬ ਦੇ ਗੁੱਜਰਾਂਵਾਲਾ, ਸਿਆਲਕੋਟ, ਲਾਹੌਰ ਅਤੇ ਅੰਮ੍ਰਿਤਸਰ ਜ਼ਿਲ੍ਹਿਆਂ ਦੀ ਮਿਲਖ ਸੀ ਅਤੇ ਇਸ ਵਿਚ 180 ਪਿੰਡ ਸ਼ਾਮਲ ਸਨ। ਇਸ ਮਿਲਖ ਦੀ ਨੀਂਹ ਮੇਰਠ ਦੇ ਇਕ ਬ੍ਰਾਹਮਣ ਨੇ ਰੱਖੀ ਸੀ। ਬ੍ਰਾਹਮਣ ਪਰਿਵਾਰ ਨੇ ਸਿੱਖ ਦਰਬਾਰ ਨੂੰ ਕਈ ਸੈਨਿਕ ਅਤੇ ਦਰਬਾਰੀ ਪ੍ਰਦਾਨ ਕੀਤੇ। ਇਸ ਵਿਚ ਰਾਜਾ ਤੇਜਾ ਸਿੰਘ ਵੀ ਸ਼ਾਮਲ ਹੈ ਜੋ ਪਿਸ਼ਾਵਰ ਦਾ ਗਵਰਨਰ ਅਤੇ 1845 ਵਿਚ ਸਿੱਖ ਫ਼ੌਜ ਦਾ ਕਮਾਂਡਰ-ਇਨ-ਚੀਫ਼ ਰਿਹਾ।

ਸ਼ਹਿਰ–ਇਹ ਪਾਕਿਸਤਾਨ ਦੇ ਪੰਜਾਬ ਰਾਜ ਦੇ ਲਾਹੌਰ ਮੰਡਲ ਦੇ ਇਸੇ ਹੀ ਨਾਂ ਦੇ ਜ਼ਿਲ੍ਹੇ ਦਾ ਸਦਰ ਮੁਕਾਮ ਹੈ ਜੋ ਸੜਕ ਅਤੇ ਰੇਲ ਦੁਆਰਾ ਸਰਗੋਧੇ ਤੇ ਲਾਹੌਰ ਨਾਲ ਜੁੜਿਆ ਹੋਇਆ ਹੈ। ਇਥੇ ਮੁਗ਼ਲ ਬਾਦਸ਼ਾਹ ਜਹਾਂਗੀਰ ਦਾ ਬਣਾਇਆ ਹੋਇਆ ਇਕ ਕਿਲਾ ਹੈ ਜੋ ਅੱਜਕਲ੍ਹ ਢਹਿ ਢੇਰੀ ਹੋਇਆ ਪਿਆ ਹੈ। ਵਿਚਾਰ ਕੀਤਾ ਜਾਂਦਾ ਹੈ ਕਿ ਇਸ ਸ਼ਹਿਰ ਦਾ ਨਾਂ ਸ਼ਾਇਦ ਬਾਦਸ਼ਾਹ ਜਹਾਂਗੀਰ ਦੇ ਪੋਤਰੇ ਸ਼ਹਿਜ਼ਾਦਾ ਦਾਰਾ ਸ਼ਿਕੋਹ ਦੇ ਨਾਂ ਉੱਤੇ ਪਿਆ ਹੈ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਇਹ ਰਾਣੀ ਰਾਜ ਕੌਰਾਂ (ਜੋ ਵਧੇਰੇ ਕਰਕੇ ਰਾਣੀ ਨਕਈਆਂ ਦੇ ਨਾਂ ਨਾਲ ਪ੍ਰਸਿੱਧ ਹੈ) ਦਾ ਗ੍ਰਹਿ ਸਥਾਨ ਸੀ ਅਤੇ ਉਨ੍ਹਾਂ ਦਾ ਇੱਟਾਂ ਦਾ ਬਣਿਆ ਹੋਇਆ ਮਹੱਲ ਅਜ ਵੀ ਸ਼ਹਿਰ ਦੀ ਖਿਚ ਦਾ ਕੇਂਦਰ ਹੈ। ਇਹ ਇਕ ਪ੍ਰਸਿੱਧ ਉਦਯੋਗਿਕ ਕੇਂਦਰ ਹੈ ਅਤੇ ਇਥੇ ਇਕ ਵੱਡੀ ਖਾਦ ਫ਼ੈਕਟਰੀ ਸਥਾਪਤ ਹੈ। ਕੁਦਰਤੀ ਗੈਸ ਪਾਵਰ ਸਟੇਸ਼ਨ ਵੀ ਇਸੇ ਥਾਂ ਤੇ ਸਥਾਪਤ ਕੀਤਾ ਜਾਣਾ ਹੈ। ਇਥੇ ਇਕ ਸਰਕਾਰੀ ਕਾਲਜ ਹੈ।

ਆਬਾਦੀ—41,635 (1972)

31° 40' ਉ. ਵਿਥ.; 73° 55' ਪੂ. ਲੰਬ

ਹ. ਪੁ.—ਇੰਪ. ਗਜ਼. ਇੰਡ. 22:270; ਐਨ ਬ੍ਰਿ. ਮਾ. 9:127

**ਸੇਖੋਂ** (ਗੋਤ) : ਇਹ ਇਕ ਜੱਟ ਗੋਤ ਹੈ। ਇਸ ਦਾ ਅਸਲੀ ਨਾਮ ਸ਼ੇਖ਼ਵ ਜਾਂ ਸ਼ੇਖਾਵਤ ਹੈ, ਜੋ ਕਛਵਾਹੇ ਰਾਜਪੂਤਾਂ ਦੀ ਇਕ ਸ਼ਾਖ਼ ਹੈ। ਸੇਖੋਂ ਜਾਤੀ ਦੇ ਕਈ ਜੱਟ ਆਪਣੇ ਆਪ ਨੂੰ ਪਰਮਾਰ (ਪੰਵਾਰ) ਰਾਜਪੂਤ ਵੀ ਆਖਦੇ ਹਨ। ਕਹਿੰਦੇ ਹਨ ਕਿ ਸੇਖੋਂ ਗੋਤ ਦਾ ਵਡੇਰਾ ਬਾਲੋ ਜੀ ਦਾ ਪੋਤਰਾ ਸੇਖਾ ਜੀ ਸੀ ਜੋ ਉਦੈਪੁਰ ਦੇ ਰਾਜੇ ਦਾ ਤੀਜਾ ਪੁੱਤਰ ਸੀ। ਉਸ ਦੇ ਤਿੰਨ ਪੁੱਤਰਾਂ ਵਿਚੋਂ ਮੋਕਲ ਵੱਡਾ ਸੀ ਪਰ ਉਸ ਦੇ ਸੰਤਾਨ ਨਾ ਹੋਈ ਜਿਸ ਕਰਕੇ ਉਹ ਗ਼ਮਗੀਨ ਰਹਿਣ ਲੱਗਾ। ਸ਼ੇਖ਼ ਬੁਰਹਾਨ ਨਾਂ ਦੇ ਇਕ ਫ਼ਕੀਰ ਨੇ ਉਸ ਦੇ ਹੱਕ ਵਿਚ ਦੁਆ ਕੀਤੀ ਜਿਸ ਕਰਕੇ ਉਸ ਦੇ ਘਰ ਸੇਖਾ ਨਾਮ ਦਾ ਪੁੱਤਰ ਪੈਦਾ ਹੋਇਆ। ਇਹ ਰਾਜ ਕੁਮਾਰ ਸ਼ੇਖਾਵਤ ਜਾਂ ਸੇਖੋਂ ਵੰਸ਼ ਦਾ ਵਡੇਰਾ ਸੀ।

ਸੇਖੋਂ ਜਾਤੀ ਦੇ ਲੋਕ ਪਹਿਲੇ ਪਹਿਲ ਤਾਂ ਛਤ੍ਰੀ ਜਾਂ ਰਾਜਪੂਤ ਸਨ ਪਰ ਪਿਛੋਂ ਰਾਜ ਭਾਗ ਖੁੱਸਣ ਉਪਰੰਤ ਪੰਜਾਬ ਪੁਜਣ ਤੇ ਹੋਰ ਰਾਜਪੂਤਾਂ ਵਾਂਗ ਇਹ ਵੀ ਹੋਰ ਜਾਤੀਆਂ ਵਿਚ ਘੁਲ ਮਿਲ ਗਏ ਤੇ ਜੱਟ ਅਖਵਾਣ ਲੱਗ ਪਏ। ਅਜਕਲ੍ਹ ਸੇਖੋਂ ਜੱਟ ਜ਼ਿਲ੍ਹਾ ਲੁਧਿਆਣਾ, ਫ਼ਿਰੋਜ਼ਪੁਰ, ਜਲੰਧਰ, ਅੰਮ੍ਰਿਤਸਰ, ਗੁਰਦਾਸਪੁਰ, ਹੁਸ਼ਿਆਰਪੁਰ, ਪਟਿਆਲਾ, ਬਠਿੰਡਾ ਆਦਿ ਵਿਚ ਰਹਿੰਦੇ ਹਨ ਤੇ ਇਨ੍ਹਾਂ ਦੀ ਬਹੁ ਗਿਣਤੀ ਕਿਸੇ ਇਕ ਥਾਵੇਂ ਨਹੀਂ ਹੈ।

ਇਹ ਲੋਕ ਰਾਜਪੂਤਾਂ ਦੀ ਮਸ਼ਹੂਰ ਪਰਮਾਰ ਕੌਮ ਨਾਲ ਮਿਲਦੇ ਹਨ। ਪਰਮਾਰ ਕੌਮ ਦਾ ਰਾਜਪੂਤਾਂ ਦੀਆਂ ਤਾਰੀਖ਼ਾਂ ਵਿਚ ਬਹੁਤ ਥਾਂ ਜ਼ਿਕਰ ਆਉਂਦਾ ਹੈ। ਫੂਲਕੀਆ ਰਿਆਸਤਾਂ ਕਾਇਮ ਹੋਣ ਵੇਲੇ ਤੋਂ ਸੇਖੋਂ ਲੋਕ ਮਾਲਵੇ ਵਿਚ ਬਹੁਤ ਉੱਘੇ ਹਨ। ਰਿਆਸਤ ਪਟਿਆਲੇ ਨੂੰ ਕਾਇਮ ਕਰਨ ਵਿਚ ਇਨ੍ਹਾਂ ਨੇ ਬਹੁਤ ਸਾਰਾ ਹਿੱਸਾ ਪਾਇਆ ਸੀ। ਸਰਦਾਰ ਦਰੀਆ ਸਿੰਘ ਤੇ ਸਰਦਾਰ ਹਰੀਆ ਸਿੰਘ ਸੇਖੋਂ ਮਹਾਰਾਜਾ ਆਲਾ ਸਿੰਘ ਦੇ ਧਾਵਿਆਂ ਵੇਲੇ ਅੱਗੇ ਅੱਗੇ ਰਹਿੰਦੇ ਸਨ। ਫੂਲਕੇ ਰਈਸਾਂ ਨਾਲ ਇਸ ਤੋਂ ਪਿਛੋਂ ਵੀ ਇਨ੍ਹਾਂ ਦਾ ਬਹੁਤ ਚੰਗਾ ਸਬੰਧ ਰਿਹਾ ਹੈ। ਪਟਿਆਲੇ ਦੀ ਮਹਾਰਾਣੀ ਆਸ ਕੌਰ, ਜਿਸਨੇ ਆਪਣੀ ਲਿਆਕਤ ਨਾਲ ਪਟਿਆ

ਨੂੰ ਮਹਾਰਾਜਾ ਰਣਜੀਤ ਸਿੰਘ ਤੋਂ ਬਚਾਇਆ ਸੀ, ਇਸੇ ਖ਼ਾਨਦਾਨ ਵਿਚੋਂ ਸੀ। ਇਸ ਵੇਲੇ ਵੀ ਇਹ ਲੋਕ ਮਾਲਵੇ ਵਿਚ ਚੰਗੇ ਮਸ਼ਹੂਰ ਹਨ।

ਹ. ਪੁ.—ਇਤਿਹਾਸ ਸਿੱਧੂ ਬਰਾੜਾਂ—ਸ. ਬਲਵੰਤ ਸਿੰਘ

**ਸੇਖੋਂ, ਸੰਤ ਸਿੰਘ :** ਪੰਜਾਬੀ ਦੇ ਪ੍ਰਸਿੱਧ ਸਾਹਿਤਕਾਰ ਸੰਤ ਸਿੰਘ ਸੇਖੋਂ ਦਾ ਜਨਮ 30 ਮਈ, 1908 ਨੂੰ ਸਰਦਾਰ ਹੁਕਮ ਸਿੰਘ ਦੇ ਘਰ ਜ਼ਿਲ੍ਹਾ ਲਾਇਲਪੁਰ (ਹੁਣ ਪਾਕਿਸਤਾਨ ਵਿਚ) ਵਿਚ ਚੱਕ ਨੰ: 70 (ਝੰਗ ਨਹਿਰ) ਵਿਖੇ ਹੋਇਆ। ਇਸ ਨੇ ਅਰਥ-ਸ਼ਾਸਤਰ ਅਤੇ ਅੰਗਰੇਜ਼ੀ ਵਿਚ ਐਮ. ਏ. ਕੀਤੀ। ਸੇਖੋਂ 1932 ਵਿਚ ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਖੇ ਪ੍ਰੋਫੈਸਰ ਲਗ ਗਿਆ। ਇਸ ਨੂੰ ਪ੍ਰਿੰ. ਤੇਜਾ ਸਿੰਘ ਵਰਗੇ ਸ਼ਰੋਮਣੀ ਸਾਹਿਤਕਾਰ ਦੀ ਅਗਵਾਈ ਪ੍ਰਾਪਤ ਕਰਨ ਦਾ ਸੁਭਾਗ ਮਿਲਿਆ।

ਸੇਖੋਂ ਨੇ ਪਹਿਲਾਂ ਅੰਗਰੇਜ਼ੀ ਵਿਚ ਸਾਹਿਤ ਰਚਨਾ ਸ਼ੁਰੂ ਕੀਤੀ। 1933 ਵਿਚ ਇਸਨੇ 'ਈਵ ਐਟ ਬੇ' ਨਾਂ ਦਾ ਨਾਟਕ ਲਿਖਿਆ ਤੇ ਛਪਵਾਇਆ। ਇਸ ਨੇ ਲਾਹੌਰ ਤੋਂ ਇਕ ਅੰਗਰੇਜ਼ੀ ਰਸਾਲਾ 'Northern Review' ਕੱਢਿਆ। ਬਾਅਦ ਵਿਚ ਜਲਦੀ ਹੀ ਇਸ ਦਾ ਰੁਝਾਨ ਪੰਜਾਬੀ ਵੱਲ ਹੋ ਗਿਆ। ਸੇਖੋਂ ਨੇ ਰਿਟਾਇਰ ਹੋਣ ਤੱਕ ਆਪਣਾ ਕਿੱਤਾ ਮੁੱਖ ਤੌਰ ਤੇ ਅਧਿਆਪਨ ਹੀ ਰੱਖਿਆ ਭਾਵੇਂ ਇਸ ਨੇ ਕੇਵਲ ਕਲਮੀ ਲਿਖਾਰੀ ਬਣੇ ਰਹਿਣ ਦੇ ਸਰਗਰਮ ਰਾਜਨੀਤੀ ਵਿਚ ਆਉਣ ਦੇ ਉਪਰਾਲੇ ਵੀ ਕੀਤੇ। ਸੇਖੋਂ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਵਿਖੇ ਪ੍ਰੋਫੈਸਰ ਅਮੈਰੀਟਸ ਦੀ ਪਦਵੀ ਤੇ ਵੀ ਸੁਸ਼ੋਭਿਤ ਰਹੇ। ਅਜਕਲ੍ਹ (1983) ਇਹ ਆਪਣੇ ਪਿੰਡ ਦਾਖਾ (ਜ਼ਿਲ੍ਹਾ ਲੁਧਿਆਣਾ) ਵਿਖੇ ਖੇਤੀ-ਬਾੜੀ ਕਰਵਾ ਰਹੇ ਹਨ।

ਸੇਖੋਂ ਪੰਜਾਬੀ ਦਾ ਬਹੁਪੱਖੀ ਸਾਹਿਤਕਾਰ ਹੈ। ਇਸ ਨੇ ਨਾਟਕ, ਇਕਾਂਗੀ, ਕਹਾਣੀ, ਨਾਵਲ, ਆਲੋਚਨਾ, ਨਿਬੰਧ ਆਦਿ ਸਭ ਸਾਹਿਤ ਰੂਪਾਂ ਵਿਚ ਰਚਨਾ ਕਰਕੇ ਆਪਣੀ ਪ੍ਰਤਿਭਾ ਦਾ ਸਿੱਕਾ ਜਮਾਇਆ ਹੈ।

ਸੇਖੋਂ ਪੰਜਾਬੀ ਨਾਟਕ ਸਾਹਿਤ ਵਿਚ ਇਕ ਨਵਾਂ ਪੜਾਅ ਲੈ ਕੇ ਆਉਂਦਾ ਹੈ। ਭਾਰਤੀ ਤੇ ਪੱਛਮੀ ਪਰੰਪਰਾ ਦਾ ਜਾਣੂ ਸੇਖੋਂ ਬੌਧਿਕ-ਧਾਰਾ ਦਾ ਯਥਾਰਥਵਾਦੀ ਨਾਟਕਕਾਰ ਹੈ। ਇਸ ਉੱਤੇ ਮਾਰਕਸਵਾਦੀ ਵਿਚਾਰਾਂ ਦਾ ਬਹੁਤ ਪ੍ਰਭਾਵ ਹੈ। ਥੋੜ੍ਹੇ ਪਾਤਰ, ਥੋੜ੍ਹੀਆਂ ਝਾਕੀਆਂ, ਇਕਹਿਰਾ ਦ੍ਰਿਸ਼ ਪਿਛੋਕੜ ਐਪਰ ਪਰਮਾਣਿਕ ਤੇ ਯੁੱਗ ਚੇਤੰਨਤਾ ਦੇ ਹਾਣੀ ਵਿਸ਼ੇ ਅਤੇ ਉਨ੍ਹਾਂ ਨਾਲ ਜੁੜਿਆ ਭਰਪੂਰ ਸਮਾਜਕ ਚੇਤੰਨਤਾ ਵਾਲਾ ਮਾਹੌਲ ਇਹੀ ਸੰਖੇਪ ਵਿਚ ਇਸ ਦੀ ਨਾਟਕਕਲਾ ਹੈ।

ਸੇਖੋਂ ਨੇ 'ਕਲਾਕਾਰ' (1946) 'ਨਾਰਕੀ', 'ਵਾਰਸ' 'ਭੂਦਾਨ' 'ਮੋਇਆਂ ਸਾਰ ਨਾ ਕਾਈ', 'ਬੇੜਾ ਬੰਧ ਨਾ ਸਕਿਓ', 'ਦਮਯੰਤੀ' 'ਸਿਆਲਾਂ ਦੀ ਨੱਢੀ' ਤੇ 'ਮਿੱਤਰ ਪਿਆਰਾ' ਆਦਿ ਨਾਟਕ ਪੰਜਾਬੀ ਸਾਹਿਤ ਨੂੰ ਦਿੱਤੇ ਹਨ। 'ਕਲਾਕਾਰ' ਇਸ ਦਾ ਪਹਿਲਾ ਨਾਟਕ ਹੈ ਜੋ ਕਿ ਬੌਧਿਕ ਪੱਖ ਤੋਂ ਪੰਜਾਬੀ ਸਾਹਿਤ ਦੀ ਵਡਮੁੱਲੀ ਪ੍ਰਾਪਤੀ ਹੈ। ਇਸ ਵਿਚ ਸੇਖੋਂ ਇਕ ਮਿਥਿਹਾਸਕ ਕਹਾਣੀ ਨੂੰ ਆਧੁਨਿਕ ਹਵਾਲੇ ਅਨੁਸਾਰ ਨਵਾਂ ਰੂਪ ਦਿੰਦਾ ਹੋਇਆ ਕਲਾ ਤੇ ਕਲਾਕਾਰ ਬਾਰੇ ਆਪਣੇ ਮੌਲਿਕ ਵਿਚਾਰ ਦੱਸਦਾ ਅਤੇ ਬੌਧਿਕ ਹਾਸ-ਰਸ ਤੇ ਲਿੰਗ-ਵਾਸ਼ਨਾ ਦਾ ਖੁੱਲ੍ਹਾ ਪ੍ਰਗਟਾਵਾ ਕਰਦਾ ਹੋਇਆ ਪੰਜਾਬੀ ਨਾਟਕ ਨੂੰ ਇਕ ਖ਼ਾਸ ਪੜਾਅ ਤੇ ਲੈ ਆਉਂਦਾ ਹੈ। 'ਨਾਰਕੀ' ਇਸ ਦਾ ਇਕ ਸਮੱਸਿਆ ਪ੍ਰਧਾਨ ਨਾਟਕ ਹੈ। 'ਵਾਰਸ', 'ਮੋਇਆਂ ਸਾਰ ਨਾ ਕਾਈ' ਤੇ 'ਬੇੜਾ ਬੰਧ ਨਾ ਸਕਿਓ' ਇਤਿਹਾਸਕ ਨਾਟਕ ਹਨ ਜਿਨ੍ਹਾਂ ਵਿਚ ਇਤਿਹਾਸਵਾਦੀ ਚੇਤੰਨਤਾ ਅਤੇ ਇਤਿਹਾਸਕ ਪਦਾਰਥਵਾਦ ਦੀ ਦ੍ਰਿਸ਼ਟੀ ਤੋਂ ਪੰਜਾਬ ਦੇ ਇਤਿਹਾਸ ਦਾ ਵਿਸ਼ਲੇਸ਼ਣ ਕੀਤਾ ਗਿਆ ਹੈ। 'ਦਮਯੰਤੀ' ਵੀ ਇਸ ਦੀ ਇਕ ਹੋਰ ਸਫਲ ਨਾਟ ਰਚਨਾ ਹੈ ਤੇ 'ਸਿਆਲਾਂ ਦੀ ਨੱਢੀ' (ਹੀਰ ਤੇ ਰਾਂਝੇ ਦੀ ਪ੍ਰੀਤ-ਕਥਾ ਤੇ ਅਧਾਰਤ), 'ਮਿੱਤਰ ਪਿਆਰਾ' ਵੀ ਪੰਜਾਬੀ ਨਾਟਕਾਂ ਵਿਚ ਖ਼ਾਸ ਥਾਂ ਰਖਦੇ ਹਨ। 'ਬਹਾਦਰ ਭੈਣ' ਤੇ 'ਮੈਕਬੱਥ' ਇਸ ਦੇ ਅਨੁਵਾਦਤ ਨਾਟਕ ਹਨ।

ਇਸ ਦਾ ਨਾਂ ਪੰਜਾਬੀ ਦੇ ਮੋਹਰਲੀ ਇਕਾਂਗੀਕਾਰਾਂ ਵਿਚ ਵੀ ਗਿਣਿਆ ਜਾਂਦਾ ਹੈ। ਇਸ ਨੇ 1941 ਵਿਚ ਛਪੇ ਆਪਣੇ ਪਹਿਲੇ ਹੀ ਇਕਾਂਗੀ ਸੰਗ੍ਰਹਿ 'ਛੇ ਘਰ' ਵਿਚ 'ਮਹਾਤਮਾ', 'ਹੜਤਾਲ' ਤੇ 'ਇਕ ਐਤਵਾਰ' ਵਰਗੇ ਵਧੀਆ ਇਕਾਂਗੀਆਂ ਦੀ ਸਿਰਜਨਾ ਕੀਤੀ। ਇਸ ਤੋਂ ਇਲਾਵਾ ਸੇਖੋਂ ਨੇ 'ਤਪਿਆ ਕਿਉਂ ਖਪਿਆ' 'ਨਾਟ ਸੁਨੇਹੇ', 'ਸੁੰਦਰ ਪਦ', 'ਮੇਰੇ ਦਸ ਇਕਾਂਗੀ' ਅਤੇ 'ਮੇਰੇ ਵੰਨਵੇਂ ਇਕਾਂਗੀ' ਆਦਿ ਇਕਾਂਗੀ ਸੰਗ੍ਰਹਿ ਪੰਜਾਬੀ ਨੂੰ ਦਿੱਤੇ ਹਨ। ਇਨ੍ਹਾਂ ਵਿਚ 'ਨਿਸ਼ਾਨ ਬਾਗ਼ ਵਿਚ', 'ਲੇਡੀ ਡਾਕਟਰ', 'ਬਾਬਾ ਬੋਹੜ' ਆਦਿ ਵਰਗੇ ਪ੍ਰਸਿੱਧ ਇਕਾਂਗੀ ਸੰਕਲਤ ਹਨ। ਇਹ ਇਕਾਂਗੀ ਬਹੁਤੇ ਸਮਾਜਕ ਵਿਸ਼ਿਆਂ ਬਾਰੇ ਹਨ।

ਸੇਖੋਂ ਦੇ ਨਾਟਕ ਤੇ ਇਕਾਂਗੀ ਆਪਣੇ ਬੌਧੀ ਪ੍ਰਧਾਨ ਤੱਤ, ਮੌਲਿਕ ਵਿਸ਼ੇ-ਵਸਤੂ ਤੇ ਨਵੇਕਲੇ ਰੂਪ-ਵਿਧਾਨ ਕਾਰਨ ਆਪਣੀ ਖ਼ਾਸ ਥਾਂ ਰਖਦੇ ਹਨ।

ਸੇਖੋਂ ਦੀ ਗਿਣਤੀ ਪੰਜਾਬੀ ਦੇ ਪਹਿਲੀ ਕਤਾਰ ਦੇ ਕਹਾਣੀਕਾਰਾਂ ਵਿਚ ਕੀਤੀ ਜਾਂਦੀ ਹੈ। ਇਸ ਦੀਆਂ ਕਹਾਣੀਆਂ ਵਿਚ ਸਾਡੇ ਜੀਵਨ ਦੀਆਂ ਸਮਾਜਕ, ਆਰਥਕ, ਰਾਜਸੀ ਤੇ ਦਾਰਸ਼ਨਿਕ ਸਮੱਸਿਆਵਾਂ ਦਾ ਝਲਕਾਰਾ ਤੇ ਇਨ੍ਹਾਂ ਦਾ ਸੁਧਾਰ ਕਰਨ ਲਈ ਸੁਝਾਅ ਮਿਲਦਾ ਹੈ। ਇਨ੍ਹਾਂ ਕਹਾਣੀਆਂ ਦੀ ਵਿਸ਼ੇਸ਼ਤਾ ਨਿੱਗਰ ਯਥਾਰਥਵਾਦ ਦੇ ਘੇਰੇ ਵਿਚ ਰਹਿਣਾ ਹੈ। 'ਸਮਾਚਾਰ', 'ਕਾਮੇ ਤੇ ਯੋਧੇ', 'ਤੀਜਾ ਪਹਿਰ', 'ਅੱਧੀ ਵਾਟ' ਆਦਿ ਇਸ ਦੇ ਪ੍ਰਸਿੱਧ ਕਹਾਣੀ ਸੰਗ੍ਰਹਿ ਹਨ। ਇਸ ਦੀ ਸ਼ੈਲੀ ਆਧੁਨਿਕ, ਵਿਸ਼ਾ ਯਥਾਰਥਵਾਦੀ, ਰੰਗ ਬੌਧਿਕ ਤੇ ਆਸ਼ਾ ਪ੍ਰਗਤੀਵਾਦੀ ਹੁੰਦਾ ਹੈ। ਲਿੰਗ ਵਾਸ਼ਨਾ ਦਾ ਖੁੱਲ੍ਹਾ ਵਰਣਨ, ਮਾਨਸਕ ਵਿਸ਼ਲੇਸ਼ਣ, ਸਥਾਨਕ ਉਪ-ਭਾਸ਼ਾ ਦੀ ਵਰਤੋਂ, ਵਿਅੰਗ, ਅਤਿ ਸਾਧਾਰਨ ਘਟਨਾ ਨੂੰ ਹੀ ਵਧੀਆ ਕਹਾਣੀ ਦਾ ਰੂਪ ਦੇ ਦੇਣਾ—ਇਸ ਦੀਆਂ ਹੋਰ ਵਿਸ਼ੇਸ਼ਤਾਵਾਂ ਹਨ।

ਸੇਖੋਂ ਦਾ ਨਾਵਲ 'ਲਹੂ ਮਿੱਟੀ' ਪੰਜਾਬੀ ਨਾਵਲ ਕਲਾ ਦੇ ਇਤਿਹਾਸ ਵਿਚ ਇਕ ਮੀਲ-ਪੱਥਰ ਹੈ ਜਿਸ ਵਿਚ ਪਹਿਲੀ ਵਾਰ ਗਰੀਬ ਕਿਰਸਾਣ ਦੇ ਸਮਾਜਕ ਤੇ ਆਰਥਕ ਜੀਵਨ ਨੂੰ ਪਰਮਾਣੀਕ ਢੰਗ ਨਾਲ ਬਿਆਨਿਆ ਗਿਆ ਹੈ। ਇਸ ਦੇ ਪਾਤਰ ਬਹੁਤ ਹੀ ਯਥਾਰਥਕ, ਹੱਡ ਮਾਸ ਦੇ ਬਣੇ ਆਪਣੀ ਸ਼੍ਰੇਣੀ ਦੇ ਪ੍ਰਤਿਨਿਧ ਪਾਤਰ ਹੁੰਦੇ ਹੋਏ ਵੀ ਆਪਣੀ ਸ਼ਖ਼ਸੀਅਤ ਦੀ ਵਿਸ਼ੇਸ਼ ਛਾਪ ਲਾਈ ਬੈਠੇ ਹਨ। ਢਿੱਲੀ ਕਥਾ-ਵਸਤੂ ਦੀ ਪੂਰਤੀ ਪ੍ਰਬਲ ਮਾਨਸਿਕ-ਸੰਘਰਸ਼ ਕਰਦਾ ਹੈ। ਸੇਖੋਂ ਦਾ ਇਕ ਛੋਟਾ ਨਾਵਲ 'ਬਾਬਾ ਉਸਮਾਨ' ਇਕ ਦੇਸ਼ ਭਗਤ ਦੀ ਕਹਾਣੀ ਨੂੰ ਰੂਪਮਾਨ ਕਰਦਾ ਹੈ। ਇਹ ਕੋਈ ਇਤਨੀ ਪ੍ਰਬਲ ਰਚਨਾ ਨਹੀਂ। ਅਸਲ ਵਿਚ 'ਲਹੂ ਮਿੱਟੀ' ਕਰਕੇ ਹੀ ਸੇਖੋਂ ਦਾ ਪੰਜਾਬੀ ਨਾਵਲਕਾਰੀ ਵਿਚ ਵਿਸ਼ੇਸ਼ ਸਥਾਨ ਹੈ।

ਸੇਖੋਂ ਪੰਜਾਬੀ ਸਾਹਿਤ ਵਿਚ ਪ੍ਰਗਤੀਵਾਦੀ ਆਲੋਚਨਾ ਦਾ ਮੋਢੀ ਹੈ। ਮਾਰਕਸਵਾਦੀ ਦਰਸ਼ਨ ਦੇ ਸਿਧਾਂਤ ਤੇ ਅਮਲ ਦੇ ਸੁਮੇਲ ਦੀ ਦ੍ਰਿਸ਼ਟੀ ਤੋਂ ਪੰਜਾਬੀ ਸਾਹਿਤ ਵਿਚ ਆਧੁਨਿਕ ਦ੍ਰਿਸ਼ਟੀਕੋਣ ਦਾ ਪਸਾਰ ਕਰਨ ਵਿਚ ਸੇਖੋਂ ਦਾ ਸਭ ਤੋਂ ਵੱਧ ਯੋਗਦਾਨ ਹੈ। 'ਸਾਹਿਤਿਆਰਥ', 'ਪੰਜਾਬੀ ਕਾਵਿ ਸ਼ਰੋਮਣੀ', 'ਪ੍ਰਸਿੱਧ ਪੰਜਾਬੀ ਕਵੀ ਭਾਈ ਵੀਰ ਸਿੰਘ ਤੇ ਉਨ੍ਹਾਂ ਦਾ ਯੁਗ' 'ਨਾਵਲ ਵਿਚ ਪਲਾਟ', 'ਸਮੀਖਿਆ ਪ੍ਰਣਾਲੀਆਂ', 'ਨਾਟਕ ਕਲਾ ਤੇ ਮੇਰਾ ਅਨੁਭਵ' ਆਦਿ ਰਚਨਾਵਾਂ ਤੋਂ ਬਿਨਾਂ ਇਸ ਨੇ ਅਨੇਕ ਲੇਖਾਂ, ਗੋਸ਼ਟੀ-ਪਤਰਾਂ ਤੇ ਭੂਮਿਕਾਵਾਂ ਵਿਚ ਆਪਣਾ ਸਮੀਖਿਆ ਸਿਧਾਂਤ ਪੇਸ਼ ਕੀਤਾ ਹੈ। ਇਹ ਸ਼ਾਸਤਰੀ ਆਧਾਰਾਂ ਤੇ ਟੇਕ ਬਿਲਕੁਲ ਨਹੀਂ ਰਖਦਾ। ਕਈ ਵਾਰ ਤਾਂ ਇਹ ਨਿਰੋਲ ਨਿਜੀ ਪਰਿਭਾਸ਼ਾ

ਸਰਾਪਤ ਕਰਦਾ ਹੈ । ਇਸ ਦਾ ਲਿਖਣ ਢੰਗ ਵਿਗਿਆਨਕ ਤੇ ਬੌਧਿਕ ਹੈ ।

ਸੇਖੋਂ ਨੇ ਭਾਵੇਂ ਸਿਰਜਣਾਤਮਕ ਨਿਬੰਧਾਂ ਵਲ ਘੱਟ ਧਿਆਨ ਦਿੱਤਾ ਹੈ ਪਰ ਉੱਚ ਪੱਧਰ ਦੇ ਆਲੋਚਨਾਤਮਕ ਨਿਬੰਧ ਲਿਖਣ ਵਿਚ ਵੀ ਇਸ ਨੇ ਆਪਣੀ ਵਿਗਿਆਨਕ ਬੌਧਿਕ, ਤੇ ਉਪਯੋਗੀ ਸ਼ੈਲੀ ਦੀ ਸਫਲ ਵਰਤੋਂ ਕੀਤੀ ਹੈ । ਉੱਤਮ ਸਾਹਿਤਕ ਨਿਬੰਧਾਂ ਦੇ ਇਲਾਵਾ ਸੇਖੋਂ ਨੇ 'ਪ੍ਰਗਤੀ ਪੰਧ' ਨਾਂ ਦੀ ਗੱਦ ਪੁਸਤਕ ਦੀ ਰਚਨਾ ਕੀਤੀ ਹੈ ਜਿਸ ਨੂੰ ਆਧੁਨਿਕ ਚਿੰਤਨ ਤੇ ਵਿਗਿਆਨਕ ਦ੍ਰਿਸ਼ਟੀਕੋਣ ਅਤੇ ਮਨੁੱਖੀ ਇਤਿਹਾਸ ਦੇ ਵਿਕਾਸ ਦਾ ਪ੍ਰਗਤੀਸ਼ੀਲ ਵਿਵੇਚਨ ਆਖਿਆ ਜਾ ਸਕਦਾ ਹੈ । ਇਸ ਨੇ 'ਕਾਵਿ-ਦੂਤ' ਨਾਂ ਦੀ ਇਕ ਕਾਵਿ-ਪੁਸਤਕ ਵੀ ਲਿਖੀ ਹੈ ।

ਸੇਖੋਂ ਨੇ ਬੱਚਿਆਂ ਵਾਸਤੇ 'ਗਾਂਧੀ ਜੀ ਦੀ ਕਹਾਣੀ' ਅਤੇ ਦਰਸ਼ਨ ਸਿੰਘ ਅਵਾਰਾ ਨਾਲ ਮਿਲ ਕੇ 'ਮਾਸਟਰ ਜੀ', 'ਲਾਡੂ ਤੇ ਮਿੱਠੂ', 'ਸਾਡਾ ਦੇਸ਼', 'ਮਾਸਟਰ ਜੀ ਤੇ ਹੋਰ ਡਰਾਮੇ' ਆਦਿ ਪੁਸਤਕਾਂ ਲਿਖੀਆਂ ।

ਹਰ ਸਾਹਿਤ-ਰੂਪ ਨੂੰ ਨਵੀਂ ਨੁਹਾਰ ਦੇਣ ਵਾਲੇ ਇਸ ਸਰਬ-ਪੱਖੀ ਸਾਹਿਤਕਾਰ ਦੀ ਪੰਜਾਬੀ ਨੂੰ ਦੇਣ ਅਮੁੱਲੀ ਹੈ ।

ਹ. ਪੁ.—ਸਾਹਿਤ ਸਮਾਚਾਰ, ਸੇਖੋਂ ਅੰਕ; ਪੰ. ਸਾ. ਇ. (ਭਾਸ਼ਾ ਵਿਭਾਗ-ਭਾਗ 2); ਪੰ. ਸਾ. ਉ. ਤੇ ਵਿ.

**ਸ਼ੇਖੋਈ** : ਇਹ ਉੱਤਰ ਪ੍ਰਦੇਸ਼ ਦੇ ਮੁਜ਼ੱਫਰਪੁਰ ਜ਼ਿਲ੍ਹੇ ਵਿਚ ਮੁਸਲਮਾਨਾਂ ਦੁਆਰਾ ਬੋਲੀ ਜਾਂਦੀ ਇਕ ਉਪ-ਭਾਸ਼ਾ ਹੈ । ਇਸ ਨੂੰ ਮੁਸਲਮਾਨੀ ਵੀ ਕਿਹਾ ਜਾਂਦਾ ਹੈ । ਸ਼ੇਖੋਈ ਇਕ ਪ੍ਰਕਾਰ ਦੀ ਅਵਧੀ ਹਿੰਦੀ ਹੈ ।

ਹ. ਪੁ.—ਇੰ. ਗ. ਇੰਡ 18:98

**ਸੇਗੂਰ, ਫਿਲਿਪ ਪਾਲ, ਕਾਮਤ ਦ** (Segur, Philippe Paul, Comte De) : ਇਹ ਇਕ ਫਰਾਂਸੀਸੀ ਜਰਨੈਲ ਅਤੇ ਇਤਿਹਾਸਕਾਰ ਸੀ ਜਿਸ ਦਾ ਜਨਮ ਪੈਰਿਸ ਵਿਖੇ 4 ਨਵੰਬਰ, 1780 ਈ. ਨੂੰ ਹੋਇਆ । ਇਸ ਨੇ 1800-1801 ਦੌਰਾਨ ਗਰੀਸੋਨ (Grison) ਵਿਖੇ ਜਨਰਲ ਮੈਕਡਾਨਲਡ ਦੇ ਨਾਲ ਕੰਮ ਕੀਤਾ । ਬਾਅਦ ਵਿਚ ਇਹ ਨੈਪੋਲੀਅਨ ਦੇ ਨਿੱਜੀ ਅਮਲੇ ਵਿਚ ਵੀ ਰਿਹਾ । ਇਸ ਨੇ ਪਹਿਲੇ ਸਾਮਰਾਜ ਦੀਆਂ ਬਹੁਤ ਸਾਰੀਆਂ ਮਹੱਤਵਪੂਰਨ ਲੜਾਈਆਂ ਵਿਚ ਭਾਗ ਲਿਆ । ਇਸ ਨੂੰ 1818 ਈ. ਵਿਚ ਰੀਟਾਇਰ ਕਰ ਦਿੱਤਾ ਗਿਆ ਅਤੇ ਇਸ ਨੇ 1830 ਈ. ਦੇ ਇਨਕਲਾਬ ਤਕ ਕਿਸੇ ਰਾਜਨੀਤਿਕ ਕਾਰਜ ਵਿਚ ਸਰਗਰਮ ਭਾਗ ਨਾ ਲਿਆ ।

ਇਸ ਨੇ ਰੀਟਾਇਰਮੈਂਟ ਦੇ ਦੌਰਾਨ ਨੈਪੋਲੀਅਨ ਦੇ ਕਾਲ ਦਾ ਇਤਿਹਾਸ (Historie de Napoleon et de grande la armee pendant lannee 1812) ਲਿਖਿਆ, ਜੋ 1824 ਈ. ਵਿਚ ਪੈਰਿਸ ਵਿਖੇ 2 ਜਿਲਦਾਂ ਵਿਚ ਪ੍ਰਕਾਸ਼ਤ ਹੋਇਆ । ਇਸ ਕਿਰਤ ਦੇ ਕਈ ਐਡੀਸ਼ਨ ਛਪੇ ਅਤੇ ਇਸ ਦਾ ਕਈ ਭਾਸ਼ਾਵਾਂ ਵਿਚ ਅਨੁਵਾਦ ਕੀਤਾ ਗਿਆ । ਇਸ ਪੁਸਤਕ ਵਿਚ ਨੈਪੋਲੀਅਨ ਦੀ ਨਿੰਦਾ ਕੀਤੀ ਗਈ ਸੀ ।

ਜੁਲਾਈ ਦੇ ਰਾਜਤੰਤਰ ਦੀ ਸਥਾਪਨਾ ਉਪਰੰਤ 1831 ਈ. ਵਿਚ ਇਸ ਨੂੰ ਲੈਫਟੀਨੈਂਟ ਜਨਰਲ ਅਤੇ ਪੀਅਰ ਬਣਾ ਦਿੱਤਾ ਗਿਆ । 1848 ਈ. ਦੇ ਇਨਕਲਾਬ ਤੋਂ ਬਾਅਦ ਇਹ ਰੀਟਾਇਰ ਹੋ ਗਿਆ ।

25 ਫਰਵਰੀ, 1873 ਨੂੰ ਪੈਰਿਸ ਵਿਖੇ ਇਸ ਦੀ ਮੌਤ ਹੋ ਗਈ ।

ਹ. ਪੁ.—ਐਨ. ਬ੍ਰਿ. 20:284.

**ਸੇਗੋਵੀਆ** : ਵੇਖੋ, ਸਿਗੋਵੀਆ

**ਸੇਜ** (Sage) : ਇਹ ਪੂਦੀਨਾ (Labiatae) ਕੁਲ ਦੀ ਸੈਲਵੀਆ ਪ੍ਰਜਾਤੀ ਦੇ ਬੂਟੇ ਹਨ । ਸੇਜ ਬੂਟੇ ਦਾ ਬਨਸਪਤੀ ਵਿਗਿਆਨਕ ਨਾਂ ਸੈਲਵੀਆ ਆੱਫਿਸੀਨੇਲਿਸ (*Salvia officinalis*) ਜਾਂ ਸੈਲਵੀਆ ਗਲੂਟੀਨੋਸਾ (*Salvia glutinosa*) ਹੈ । ਇਸ ਕੁਲ ਦੀਆਂ ਲਗਭਗ 550 ਜਾਤੀਆਂ ਹਨ । ਇਹ ਜਾਤੀਆਂ ਸੀਤ-ਊਸ਼ਣ ਅਤੇ ਗਰਮ ਜਲਵਾਯੂ ਵਾਲੇ ਸਾਰੇ ਇਲਾਕਿਆਂ ਵਿਚ ਮਿਲਦੀਆਂ ਹਨ । ਇਨ੍ਹਾਂ ਦਾ ਨਾਂ ਲਾਤੀਨੀ ਭਾਸ਼ਾ ਦੇ ਸ਼ਬਦ ਸੈਲਵੋ (salvo) ਤੋਂ ਲਿਆ ਗਿਆ ਹੈ ਜਿਸ ਦਾ ਅਰਥ ਜ਼ਖ਼ਮ ਠੀਕ ਕਰਨ ਦੇ ਗੁਣ ਤੋਂ ਹੈ । ਪੱਛਮੀ ਦੇਸ਼ਾਂ ਵਿਚ ਕੁਝ ਜਾਤੀਆਂ ਨੂੰ ਦਵਾਈਆਂ ਦੇ ਤੌਰ ਤੇ ਅਤੇ ਕੁਝ ਨੂੰ ਬਾਗਾਂ ਵਿਚ ਸੁੰਦਰ ਫੁੱਲਾਂ ਵਜੋਂ ਉਗਾਇਆ ਜਾਂਦਾ ਹੈ (ਵਿਸਥਾਰ ਲਈ ਵੇਖੋ ਸੈਲਵੀਆ) ।

**ਸੇਜ਼ਾਰੀਆ ( ਸੀਜ਼ਾਰੀਆ ) ਫਿਲਿਪੀ** ( Caesarea Philippi) : ਇਹ ਫਲਸਤੀਨ ਦਾ ਪੁਰਾਣਾ ਅਤੇ ਪ੍ਰਸਿੱਧ ਸ਼ਹਿਰ ਸੀ ਜਿਹੜਾ ਹਰਮਾਨ (Hermon) ਪਹਾੜ ਦੀ ਲੜੀ ਦੇ ਦੱਖਣੀ ਸਿਰੇ ਤੇ ਵਾਕਿਆ ਸੀ । ਇਸ ਸ਼ਹਿਰ ਵਿਚ ਫਲਸਤੀਨ ਦੀ ਇਕ ਇਤਿਹਾਸਕ ਲੜਾਈ ਲੜੀ ਗਈ ਸੀ, ਜਿਸ ਵਿਚ ਵਿਚ ਐਂਟੀਆਕਸ ਨੇ ਟਾਲਮੀਆਂ (Ptolemies) ਪਾਸੋਂ ਫਲਸਤੀਨ ਖੋਹ ਲਿਆ ਸੀ । ਇਸ ਥਾਂ ਉੱਤੇ ਹੁਣ ਇਕ ਪਿੰਡ ਹੈ । ਪੁਰਾਤਨ ਸਮੇਂ ਵਿਚ ਇਹ ਬਾਲ (Baal) ਦੀ ਪੂਜਾ ਦਾ ਸਥਾਨ ਸੀ । ਇਸ ਸ਼ਹਿਰ ਦੇ ਆਲੇ-ਦੁਆਲੇ ਦਾ ਇਲਾਕਾ ਅਗਸਟਸ ਨੇ ਹੈਰੱਡ (Herod) ਨੂੰ ਤੋਹਫ਼ੇ ਦੇ ਤੌਰ ਤੇ ਪੇਸ਼ ਕੀਤਾ ਸੀ । ਹੈਰੱਡ ਨੇ ਇਸ ਦਾਨੀ ਬਾਦਸ਼ਾਹ ਦੀ ਯਾਦਗਾਰ ਵਜੋਂ ਇਕ ਸੁੰਦਰ ਮੰਦਰ ਬਣਵਾਇਆ ਸੀ ਜਿਸ ਵਿਚ ਇਸ ਨੇ ਅਗਸਟਸ ਬਾਦਸ਼ਾਹ ਦਾ ਬੁੱਤ ਸਥਾਪਤ ਕੀਤਾ ਸੀ । ਫਿਲਿਪ ਦੀ ਟੈਟਰਾਰਕ (Philip the Tetrarch) ਦੇ ਸਮੇਂ ਵਿਚ ਇਹ ਸ਼ਹਿਰ ਹੱਦ ਤੋਂ ਵੱਧ ਫੈਲਿਆ ਫੁੱਲਿਆ । ਇਸ ਨੇ ਹੀ ਇਸ ਸ਼ਹਿਰ ਦਾ ਉਪਰੋਕਤ ਨਾਂ ਰੱਖਿਆ । ਕਿਹਾ ਜਾਂਦਾ ਹੈ ਕਿ ਈਸਾ ਮਸੀਹ ਨੇ ਵੀ ਆਪਣੇ ਚਰਨ ਕਮਲਾਂ ਨਾਲ ਇਸ ਧਰਤੀ ਨੂੰ ਭਾਗ ਲਾਏ ਸਨ ਅਤੇ ਇਥੋਂ ਦਾ ਕੰਮ ਕਾਜ ਪੀਟਰ ਦੇ ਸਪੁਰਦ ਕਰ ਦਿੱਤਾ ।

ਸੰਨ 1129 ਦੇ ਧਰਮ ਯੁੱਧ ਇਥੇ ਹੀ ਲੜੇ ਗਏ ਸਨ । ਸੰਨ 1157 ਵਿਚ ਸੀਰੀਆ ਦੇ ਲੋਕਾਂ ਨੇ ਇਸ ਨੂੰ ਸਾੜ ਦਿੱਤਾ ਸੀ । ਹੁਣ ਇਸ ਪੁਰਾਤਨ ਸ਼ਹਿਰ ਦੇ ਚਿੰਨ੍ਹ ਅਤੇ ਕੁਝ ਖੰਡਰ ਹੀ ਬਾਕੀ ਮੌਜੂਦ ਹਨ । ਮੱਧਕਾਲੀਨ ਸੁੰਦਰ ਕਿਲੇ ਦੇ ਖੰਡਰ, ਜਿਸ ਨੂੰ ਤੇਰ੍ਹਵੀਂ ਸਦੀ ਵਿਚ ਬਰਬਾਦ ਕਰ ਦਿੱਤਾ ਗਿਆ ਸੀ, ਚਸ਼ਮੇ ਤੋਂ ਉਪਰ, ਇਕ ਉੱਚੀ ਪਹਾੜੀ ਉੱਤੇ ਹਾਲੀ ਵੀ ਵਿਖਾਈ ਦੇਂਦੇ ਹਨ ।

ਹ. ਪੁ.—ਐਨ. ਬ੍ਰਿ. 4:578.

**ਸੇ, ਯ਼ਹਾਨ ਬੈਪਤਿਸਤੇ** (Say, Jean Babtiste 1767-1832) : ਫਰਾਂਸ ਦਾ ਇਕ ਵਿਸ਼ਵ ਪ੍ਰਸਿੱਧ ਅਰਥ-ਵਿਗਿਆਨੀ ਸੀ । ਆਪਣੀ ਸਿੱਖਿਆ ਪ੍ਰਾਪਤ ਕਰਨ ਉਪਰੰਤ ਇਸ ਨੇ ਫਰਾਂਸ ਦੇ ਇਨਕਲਾਬ ਸਮੇਂ ਇਕ ਰਸਾਲਾ ਵੀ ਕੱਢਿਆ, ਫਿਰ ਵਪਾਰੀ ਦੇ ਤੌਰ ਤੇ ਕੰਮ ਕੀਤਾ । ਇਹ 1817 ਤੋਂ 1830 ਤੀਕ ਉਦਯੋਗਿਕ ਆਰਥਿਕਤਾ ਅਤੇ 1830 ਤੋਂ ਮੌਤ ਤੀਕ ਰਾਜਨੀਤਕ ਆਰਥਿਕਤਾ ਦਾ ਪ੍ਰੋਫੈਸਰ ਰਿਹਾ ।

ਸੇ ਦਾ ਸਭ ਤੋਂ ਵੱਡਾ ਯੋਗਦਾਨ ਉਸ ਦਾ ਮੰਡੀ ਦਾ ਨਿਯਮ ਹੈ । ਇਸ ਨਿਯਮ ਦੀ ਮੋਟੀ ਗੱਲ ਇਹ ਹੈ ਕਿ ਪੂਰਤੀ ਖ਼ੁਦ ਹੀ ਮੰਗ ਨੂੰ ਜਨਮ ਦਿੰਦੀ ਹੈ । ਇਸ ਤਰ੍ਹਾਂ ਉਸ ਦਾ ਇਹ ਵਿਚਾਰ ਹੈ ਕਿ ਮੰਦਵਾੜਾ ਮੰਗ ਵਿਚ ਆਮ ਕਮੀ ਦੇ ਕਾਰਨ ਨਹੀਂ ਆਉਂਦਾ ਸਗੋਂ ਕੁਝ ਮੰਡੀਆਂ ਲਈ ਅਸਥਾਈ ਤੌਰ ਤੇ ਅਧਿਕ ਉਤਪਾਦਨ ਅਤੇ ਦੂਜੀਆਂ ਲਈ ਘੱਟ ਉਤਪਾਦਨ ਦੇ ਕਾਰਨ ਆਉਂਦਾ ਹੈ । ਇਸ ਦਾ ਵਿਸ਼ਵਾਸ ਹੈ ਕਿ ਇਹ ਅਸੰਤੁਲਨ ਆਪਣੇਆਪ ਹੀ ਠੀਕ ਹੋ ਜਾਂਦਾ ਹੈ ਕਿਉਂਕਿ ਅਧਿਕ ਉਤਪਾਦਨ ਵਾਲਿਆਂ ਨੂੰ ਮੁੜ ਆਪਣੇ ਉਪਭੋਗੀਆਂ ਦੀਆਂ ਤਰਜੀਹਾਂ ਦੇ ਅਨੁਕੂਲ ਚਲਣਾ ਪਵੇਗਾ ਤੇ ਜਾਂ ਇਹ ਕਾਰੋਬਾਰ ਠੱਪ

ਕਰਨਾ ਪਵੇਗਾ ।

ਸੰਨ 1930 ਦੇ ਮਹਾਨ ਆਰਥਕ ਮੰਦਵਾੜੇ ਤੀਕ, ਸੈ ਦਾ ਮੰਡੀ ਦਾ ਨਿਯਮ ਪੂੰਜੀਵਾਦੀ ਅਰਥ-ਵਿਗਿਆਨ ਦਾ ਕੇਂਦਰੀ ਸਿਧਾਂਤ ਰਿਹਾ । ਸੇ ਦੇ ਨਿਯਮ ਦਾ ਪ੍ਰਤੱਖ ਭਾਵ ਇਹ ਹੈ ਕਿ ਪੂੰਜੀਵਾਦੀ ਆਰਥਕ ਪ੍ਰਣਾਲੀ ਖ਼ੁਦ ਆਪਣੇ ਆਪ ਨੂੰ ਠੀਕ ਰੱਖਦੀ ਹੈ ਸ੍ਵੈ-ਨਿਯਮਿਤ ਤੇ ਇਸ ਤਰ੍ਹਾਂ ਆਰਥਕ ਮਾਮਲਿਆਂ ਵਿਚ ਸਰਕਾਰ ਦੇ ਦਖ਼ਲ ਦੀ ਕੋਈ ਲੋੜ ਨਹੀਂ ।

ਸੇ ਉਹ ਪਹਿਲਾ ਅਰਥ-ਵਿਗਿਆਨੀ ਹੈ ਜਿਸ ਨੇ ਉਦਮਕਰਤਾ ਅਤੇ ਪੂੰਜੀਪਤੀ ਦੇ ਫ਼ਰਕ ਨੂੰ ਸਪੱਸ਼ਟ ਤੌਰ ਤੇ ਦਰਸਾਇਆ । ਇਸ ਨੇ ਰਾਜਨੀਤਿਕ ਅਤੇ ਉਦਯੋਗਕ ਆਰਥਕਤਾ ਉੱਤੇ ਕਈ ਪ੍ਰਸਿੱਧ ਕਿਤਾਬਾਂ ਵੀ ਲਿਖੀਆਂ ਹਨ ।

ਹ. ਪੁ.—ਐਨ. ਬ੍ਰਿ. ਮਾ. 8:937

**ਸੈਂਟ ਅਗਸਟੀਨ** (St. Augustine) : ਇਹ ਸੰਯੁਕਤ ਰਾਜ ਅਮਰੀਕਾ ਵਿਚ ਫਲੋਰਿਡਾ ਰਾਜ ਦਾ ਇਕ ਬਹੁਤ ਪੁਰਾਣਾ ਸ਼ਹਿਰ ਹੈ ਜੋ ਸੇਂਟ ਜਾਨਜ਼ ਕਾਊਂਟੀ ਦਾ ਸਦਰ ਮੁਕਾਮ ਹੈ । ਇਹ ਸ਼ਹਿਰ ਜੈਕਸਨ-ਵਿਲ ਤੋਂ 60 ਕਿ. ਮੀ. ਦੇ ਫ਼ਾਸਲੇ ਤੇ ਸਥਿਤ ਹੈ । ਸੰਨ 1564 ਵਿਚ ਫ਼ਰਾਂਸ ਨੇ ਸੈਂਟ ਜਾਨਜ਼ ਦਰਿਆ ਦੇ ਦਹਾਨੇ ਤੇ ਫੋਰਟਕੈਰੋਲਾਈਨ ਕਿਲਾ ਬਣਵਾਇਆ ਸੀ । ਇਸ ਦੇ ਸਾਲ ਪਿਛੋਂ ਹੀ ਸਪੇਨ ਦੇ ਬਾਦਸ਼ਾਹ ਨੇ ਫ਼ਰਾਂਸੀਸੀ ਬਸਤੀ ਨੂੰ ਬਰਬਾਦ ਕਰਕੇ ਸੈਂਟ ਅਗਸਟੀਨ ਦੀ ਨੀਂਹ ਰੱਖੀ । ਭਾਵੇਂ 1763-83 ਦੇ ਸਮੇਂ ਵਿਚਕਾਰ ਇਹ ਸ਼ਹਿਰ ਇੰਗਲੈਂਡ ਦੇ ਅਧੀਨ ਰਿਹਾ ਪਰ, ਲਗਭਗ 256 ਸਾਲ ਇਹ ਸਪੇਨ ਸਾਮਰਾਜ ਅਧੀਨ ਹੀ ਰਿਹਾ ਹੈ । ਸੰਨ 1821 ਤੋਂ ਇਹ ਸ਼ਹਿਰ ਸੰਯੁਕਤ ਰਾਜ ਅਮਰੀਕਾ ਦਾ ਹਿੱਸਾ ਹੈ । ਇਸ ਬੰਦਰਗਾਹ ਰਾਹੀਂ ਬਹੁਤ ਸਾਰਾ ਸਾਮਾਨ ਦਰਾਮਦ ਕੀਤਾ ਜਾਂਦਾ ਹੈ । ਇਹ ਮੱਛੀਆਂ ਫੜਨ ਤੇ ਜਹਾਜ਼ਰਾਨੀ ਦਾ ਕੇਂਦਰ ਹੈ । ਇਥੇ ਸਿਗਰਟ ਬਿਜਲੀਆਂ ਤੇ ਸੀਮਿੰਟ ਆਦਿ ਤਿਆਰ ਕਰਨ ਦੇ ਕਾਰਖ਼ਾਨੇ ਹਨ ।

ਆਬਾਦੀ—12, 352 (1970)

29° 53′ ਉ. ਵਿਥ.; 81° 18′ ਪੱ. ਲੰਬ.

ਹ. ਪੁ.—ਹੈ. ਵ. ਐ.

**ਸੈਂਟ ਆਲਬਨਜ਼** (St. Albans) : ਇੰਗਲੈਂਡ ਦੇ ਹਾਰਫਰਡ-ਸ਼ਿਰ ਪਰਦੇਸ਼ ਵਿਚ ਸੈਂਟ ਆਲਬਨਜ਼ ਇਕ ਛੋਟੀ ਜਿਹੀ ਮੰਡੀ, ਮਿਊਂਸਪਲ ਬਰੋ ਅਤੇ ਸ਼ਹਿਰ ਹੈ । ਇਹ ਸ਼ਹਿਰ 20 ਵ. ਕਿ. ਮੀ. ਵਿਚ ਫੈਲਿਆ ਹੋਇਆ ਹੈ ਅਤੇ ਲੰਡਨ ਵਿਚ ਸਥਿਤ ਮਾਰਬਲ ਆਰਕ ਉੱਤਰ-ਉੱਤਰ-ਪੂਰਬ ਵੱਲ ਸਿਰਫ਼ 31 ਕਿ. ਮੀ. ਦੀ ਦੂਰੀ ਤੇ ਵਾਕਿਆ ਹੈ ।

ਇਹ ਸ਼ਹਿਰ ਇੰਗਲੈਂਡ ਦੇ ਸਭ ਤੋਂ ਪਹਿਲੇ ਸ਼ਹੀਦ, ਸੈਂਟ ਆਲਬ-ਨਜ਼ ਦੇ ਨਾਂ ਉੱਤੇ ਵਸਾਇਆ ਗਿਆ ਹੈ ਜੋ 303 ਈ. ਵਿਚ ਸ਼ਹੀਦ ਹੋਇਆ । ਪਰੰਪਰਾ ਅਨੁਸਾਰ ਸ਼ਹਾਦਤ ਦੀ ਥਾਂ ਉਹ ਪਹਾੜੀ ਦੱਸੀ ਜਾਂਦੀ ਹੈ ਜਿਥੇ ਅੱਜਕਲ੍ਹ ਸੈਂਟ ਆਲਬਨਜ਼ ਦਾ ਪ੍ਰਸਿੱਧ ਗਿਰਜਾ ਉਸਾਰਿਆ ਹੋਇਆ ਹੈ ।

ਇਸ ਗਿਰਜੇ ਦੇ ਪਾਦਰੀਆਂ ਦੀ ਅੰਗਰੇਜ਼ੀ ਇਤਿਹਾਸ ਵਿਚ ਬਹੁਤ ਮਹੱਤਤਾ ਹੈ । ਜਿਵੇਂ ਜਿਵੇਂ ਇਨ੍ਹਾਂ ਦੀ ਤਾਕਤ ਅਤੇ ਰਸੂਖ਼ ਵਧਦਾ ਗਿਆ, ਇਨ੍ਹਾਂ ਨੇ ਨਾਲ ਲਗਦੀ ਸੈਕਸਨ ਕਿੰਗਜ਼ਬਰੀ ਦੀ ਧਾਰਮਕ ਦਰਗਾਹ ਨੂੰ ਖ਼ਤਮ ਕਰਨ ਦੇ ਯਤਨ ਕੀਤੇ ।

ਸੈਂਟ ਆਲਬਨਜ਼ ਵਿਖੇ ਇੰਗਲੈਂਡ ਦੇ ਬਾਦਸ਼ਾਹ ਅਤੇ ਦੇਸ਼-ਪਰਦੇਸ ਦੇ ਧਨਾਢ ਅਤੇ ਅਮੀਰ ਯਾਤਰਾ ਕਰਨ ਲਈ ਹਮੇਸ਼ਾ ਹੀ ਆਉਂਦੇ ਜਾਂਦੇ ਰਹੇ ਹਨ ਜਿਸ ਕਰਕੇ ਇਥੇ ਇਤਿਹਾਸ ਦੀ ਖੋਜ ਦਾ ਇਕ ਵੱਡਾ ਕੇਂਦਰ ਸਥਾਪਤ ਹੋ ਗਿਆ । ਪਵਾਤਯੇ (ਪਵਾਤੀਏ) ਦੀ ਲੜਾਈ ਮਗਰੋਂ ਫ਼ਰਾਂਸ ਦੇ ਬਾਦਸ਼ਾਹ ਜਾਨ ਨੂੰ ਇਸ ਗਿਰਜੇ ਵਿਚ ਕੈਦ ਕੀਤਾ ਗਿਆ । ਇੰਗਲੈਂਡ ਦੇ ਪ੍ਰਸਿੱਧ ਪ੍ਰਚਾਰਕ ਜਾਨ ਬਾਲ ਨੂੰ ਸੈਂਟ ਆਲਬਨਜ਼ ਦੇ ਗਿਰਜੇ ਵਿਚ ਹੀ ਕਤਲ ਕੀਤਾ ਗਿਆ । 'ਵਾਰਜ਼ ਆਫ਼ ਰੋਜ਼ਜ਼' ਦੀਆਂ ਦੋ ਵੱਡੀਆਂ ਲੜਾਈਆਂ ਇਸ ਸ਼ਹਿਰ ਵਿਚ ਹੀ ਲੜੀਆਂ ਗਈਆਂ ਸਨ ।

ਪੰਦਰ੍ਹਵੀਂ ਅਤੇ ਸੋਲ੍ਹਵੀਂ ਸਦੀ ਵਿਚ ਇੰਗਲੈਂਡ ਦੇ ਬਾਕੀ ਗਿਰ-ਜਿਆਂ ਦੇ ਨਾਲ ਹੀ ਸੈਂਟ ਆਲਬਨਜ਼ ਦੀ ਮਾਨਤਾ ਵੀ ਘਟਦੀ ਗਈ । ਸੰਨ 1553 ਵਿਚ ਆਲਬਨਜ਼ ਨੂੰ ਬਰੋ ਬਣਾ ਦਿੱਤਾ ਗਿਆ । ਵੀਹਵੀਂ ਸਦੀ ਦੀ ਉੱਨਤੀ ਦੇ ਬਾਵਜੂਦ ਵੀ ਇਸ ਸ਼ਹਿਰ ਵਿਚ ਪੁਰਾਣੀਆਂ ਇਮਾਰਤਾਂ ਦੀ ਹੀ ਭਰਮਾਰ ਹੈ ।

ਇਥੇ ਪਹਿਲਾ ਛਾਪਾਖਾਨਾ 1479 ਵਿਚ ਲੱਗਾ ਅਤੇ ਇੰਗਲੈਂਡ ਵਿਚ ਪਹਿਲੀ ਰੰਗਦਾਰ ਛਪਾਈ ਇਥੇ ਹੀ ਕੀਤੀ ਗਈ ।

ਆਬਾਦੀ—52, 174 (1971)

51° 46′ ਉ. ਵਿਥ.; 0° 21′ ਪੱ. ਲੰਬ

ਹ. ਪੁ.—ਐਨ. ਬ੍ਰਿ. 19:888

**ਸੈਂਟ ਐਂਡਰੂਜ਼** (St. Andrews): ਸੈਂਟ ਐਂਡਰੂਜ਼ ਦੀ ਫ਼ਾਈ-ਫ਼ਸ਼ਿਰ ਕਾਊਂਟੀ ਦਾ ਇਕ ਸ਼ਾਹੀ ਨਗਰ, ਗਾਲਫ਼ ਕੇਂਦਰ, ਬੰਦਰਗਾਹ ਅਤੇ ਇਕ ਉੱਘਾ ਯੂਨੀਵਰਸਿਟੀ ਨਗਰ ਹੈ । ਡੰਡੀ ਬੰਦਰਗਾਹ ਤੋਂ 21 ਕਿ. ਮੀ. ਦੇ ਫ਼ਾਸਲੇ ਉੱਤੇ ਇਹ ਨਗਰ ਉੱਤਰੀ ਸਾਗਰ ਦੀ ਇਕ ਖਾੜੀ ਦੇ ਸਿਰੇ ਤੇ 15 ਮੀ. ਉੱਚੀ ਰੇਤਲੀ ਚਟਾਨ ਦੀ ਇਕ ਪਠਾਰ ਉੱਤੇ ਸਥਿਤ ਹੈ ।

ਛੇਵੀਂ ਸਦੀ ਵਿਚ ਸੈਲਟਿਕ ਲੋਕਾਂ ਦੀ ਧਰਮ-ਸਥਾਪਨਾ ਵੇਲੇ ਇਸ ਨਗਰ ਦੀ ਨੀਂਹ ਰੱਖੀ ਗਈ । ਅੱਠਵੀਂ ਸਦੀ ਵਿਚ ਪਿਕਟ ਬਾਦ-ਸ਼ਾਹ ਅੰਗਸ ਮੈਕਫ਼ਰਗਸ (Angus Macfergus) ਨੇ ਇਕ ਨਵਾਂ ਗਿਰਜਾ ਬਣਾ ਕੇ ਸੈਂਟ ਐਂਡਰੂਜ਼ ਦੇ ਨਾਂ ਤੇ ਸਮਰਪਣ ਕਰ ਦਿੱਤਾ । ਬਾਅਦ ਵਿਚ ਨਗਰ ਦਾ ਨਾਂ ਵੀ ਇਹ ਹੀ ਰੱਖ ਲਿਆ ਗਿਆ । ਬਾਰ੍ਹਵੀਂ ਸਦੀ ਵਿਚ ਸੈਂਟ ਐਂਡਰੂਜ਼ ਦਾ ਬਿਸ਼ਪ ਸਕਾਟਲੈਂਡ ਦਾ ਸਭ ਤੋਂ ਵੱਡਾ ਧਾਰਮਕ ਆਗੂ ਗਿਣਿਆ ਜਾਣ ਲੱਗਾ ਅਤੇ ਸੰਨ 1472 ਵਿਚ ਇਸ ਨੂੰ ਆਰਕਬਿਸ਼ਪ ਅਤੇ ਸਕਾਟਲੈਂਡ ਦਾ ਸਭ ਤੋਂ ਵੱਡਾ ਧਾਰਮਕ ਮੁਖੀਆ ਬਣਾ ਦਿੱਤਾ ਗਿਆ ।

ਇਸ ਵੇਲੇ ਸੈਂਟ ਐਂਡਰੂਜ਼ ਵਿਖੇ ਸਕਾਟਲੈਂਡ ਦਾ ਸਭ ਤੋਂ ਵੱਡਾ ਗਿਰਜਾ ਹੈ ਜਿਹੜਾ ਅੰਦਰੋਂ 108 ਮੀ. ਲੰਬਾ ਹੈ । ਇਹ ਅੱਧਾ ਤਾਂ ਨਾਰਮਨ ਸਟਾਈਲ ਵਿਚ ਅਤੇ ਅੱਧਾ ਕੁ ਗਾਥਿਕ ਸਟਾਈਲ ਵਿਚ ਹੈ । ਇਸ ਗਿਰਜੇ ਨੂੰ ਮੱਧਕਾਲ ਵਿਚ ਬਹੁਤ ਸਾਰੀਆਂ ਸ਼ਾਹੀ ਸਹੂਲਤਾਂ ਅਤੇ ਜਾਗੀਰਾਂ ਦਿੱਤੀਆਂ ਜਾਂਦੀਆਂ ਰਹੀਆਂ ਹਨ । ਉਸ ਜ਼ਮਾਨੇ ਵਿਚ ਸੈਂਟ ਐਂਡਰੂਜ਼ ਇਕ ਚੰਗੇ ਵਸਦੇ ਸ਼ਹਿਰ ਦਾ ਰੂਪ ਧਾਰ ਗਿਆ ।

ਸੈਂਟ ਐਂਡਰੂਜ਼ ਗੋਲਫ਼ ਖੇਡਣ ਦੇ ਵਧੀਆ ਮੈਦਾਨਾਂ ਲਈ ਸਾਰੇ ਸਕਾਟਲੈਂਡ ਵਿਚ ਪ੍ਰਸਿੱਧ ਹੈ ।

ਪੁਰਾਣਾ ਸ਼ਹਿਰ ਤਾਂ ਕਰੀਬ ਕਰੀਬ ਢਹਿ ਚੁਕਿਆ ਹੈ । ਸੈਂਟ ਐਂਡਰੂਜ਼ 1412 ਵਿਚ ਸਕਾਟਲੈਂਡ ਦੀ ਸਭ ਤੋਂ ਪੁਰਾਣੀ ਯੂਨੀਵਰ-ਸਿਟੀ ਸੀ । ਇਸ ਵੇਲੇ ਇਥੇ ਲਗਭਗ ਹਰ ਕਿਸਮ ਦੀ ਉਚੇਰੀ ਵਿਦਿਆ ਦਾ ਪ੍ਰਬੰਧ ਹੈ ਅਤੇ ਇਸ ਦੀ ਲਾਇਬ੍ਰੇਰੀ ਸੰਸਾਰ ਦੀਆਂ ਸਭ ਤੋਂ ਵੱਡੀਆਂ ਅਤੇ ਪੁਰਾਣੀਆਂ ਲਾਇਬ੍ਰੇਰੀਆਂ ਵਿਚੋਂ ਇਕ ਹੈ ।

ਆਬਾਦੀ—10,477 (1971)

56° 20′ ਉ. ਵਿਥ.; 2° 48′ ਪੱ. ਲੰਬ

ਹ. ਪੁ.—ਐਨ. ਬ੍ਰਿ. 19:890

**ਸੈਂਟ ਏਤੀਐਨ** (St.Etienne) : ਇਹ ਪੂਰਬੀ ਕੇਂਦਰੀ ਫ਼ਰਾਂਸ ਵਿਚ ਲਵਾਰ ਡਿਪਾਰਟਮੈਂਟ ਦੀ ਰਾਜਧਾਨੀ ਹੈ ਜੋ ਮੈਸੀਫ਼ ਸੈਂਟ੍ਰਲ ਦੀ ਉੱਤਰ-ਪੂਰਬੀ ਸਰਹੱਦ ਉੱਤੇ ਸਥਿਤ ਹੈ । ਆਰੰਭ ਵਿਚ ਇਹ ਕੋਲੇ ਦੇ ਬੇਸਿਨ ਵਿਚ ਇਕ ਛੋਟੀ ਜਿਹੀ ਕਮਿਊਨਿਟੀ ਹੁੰਦੀ ਸੀ

ਜੋ ਇਕ ਗਿਰਜਾ-ਘਰ ਦੇ ਦੁਆਲੇ ਬੇ-ਤਰਤੀਬੀ ਨਾਲ ਵਸੀ ਹੋਈ ਸੀ। ਇਸੇ ਹੀ ਗਿਰਜਾ-ਘਰ ਦੇ ਨਾਂ ਪਿਛੇ ਇਸਦਾ ਨਾਂ ਪਿਆ। ਉਦਯੋਗਕ ਕੇਂਦਰ ਦੇ ਤੌਰ ਵਜੋਂ ਇਸ ਸ਼ਹਿਰ ਨੇ ਬਹੁਤ ਉੱਨਤੀ ਕੀਤੀ ਹੈ। ਇੰਜ ਪ੍ਰਤੀਤ ਹੁੰਦਾ ਹੈ ਜਿਵੇਂ ਬਾਰ੍ਹਵੀਂ ਸਦੀ ਦੇ ਆਰੰਭ ਵਿਚ ਸੇਂਟ ਏਤੀਐਨ ਪਿੰਡ ਦੇ ਲੁਹਾਰਾਂ ਨੇ ਸਥਾਨੀ ਕੋਲੇ ਨੂੰ ਵਰਤੋਂ ਵਿਚ ਲਿਆਂਦਾ ਹੋਵੇ। ਪੰਦਰ੍ਹਵੀਂ ਸਦੀ ਵਿਚ ਇਸ ਸ਼ਹਿਰ ਦਾ ਉਦਯੋਗਕ ਪੱਖੋਂ ਵਿਕਾਸ ਹੋਣਾ ਸ਼ੁਰੂ ਹੋਇਆ ਅਤੇ ਫ਼ਰਾਂਸ ਦੇ ਬਾਦਸ਼ਾਹ ਫ਼ਰਾਂਸਿਸ ਪਹਿਲੇ ਦੇ ਤਾਕਤ ਵਿਚ ਆਉਣ ਤੇ ਇਥੇ ਅਸਲਾ ਬਣਾਉਣ ਦੀ ਫ਼ੈਕਟਰੀ ਅਤੇ ਰੇਸ਼ਮ ਦੇ ਕਾਰਖ਼ਾਨੇ ਸਥਾਪਤ ਹੋ ਗਏ। ਇਹ ਸ਼ਹਿਰ ਅਜੇ ਵੀ ਫ਼ੌਲਾਦ ਦੇ ਹਥਿਆਰਾਂ ਲਈ ਪ੍ਰਸਿੱਧ ਹੈ। ਇਥੇ ਅਜੇ ਵੀ ਸਾਈਕਲ ਬਣਾਏ ਜਾਂਦੇ ਹਨ। ਇਹ ਰਿਬਨ, ਸਕਾਫ਼ ਅਤੇ ਟਾਈਆਂ ਦੇ ਉਤਪਾਦਨ ਲਈ ਫ਼ਰਾਂਸ ਦਾ ਮੁੱਖ ਕੇਂਦਰ ਹੈ। ਲਕੜੀ ਦਾ ਸਾਮਾਨ, ਸੀਮਿੰਟ ਦਾ ਸਾਮਾਨ ਅਤੇ ਰੰਗਾਈ ਦਾ ਸਾਮਾਨ ਤਿਆਰ ਕਰਨਾ ਇਥੋਂ ਦੇ ਹੋਰ ਉਦਯੋਗ ਹਨ।

ਆਬਾਦੀ—216,000 (1970)

45° 26′ ਉ. ਵਿਥ., 4° 24′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 8:780

**ਸੇਂਟ ਹੈਲੀਅਰ** (St. Helier) : ਇਹ ਚੈਨਲ ਦੀਪ-ਸਮੂਹ ਵਿਚ ਜਰਸੀ ਦਾ ਇਕ ਵੱਡਾ ਸ਼ਹਿਰ, ਆਰਾਮਗਾਹ ਅਤੇ ਪੈਰਿਸ਼ (ਪਾਦਰੀ ਦਾ ਹਲਕਾ) ਹੈ, ਜੋ ਸੇਂਟ ਆਬਿਨ ਖਾੜੀ ਉੱਤੇ ਸਥਿਤ ਹੈ। ਇਸ ਦਾ ਨਾਂ ਹੈਲੇਰਸ ਪਿਛੇ ਰੱਖਿਆ ਗਿਆ, ਜਿਸਨੇ 555 ਵਿਚ ਇਥੇ ਸ਼ਹੀਦੀ ਪ੍ਰਾਪਤ ਕੀਤੀ ਸੀ। ਇਥੇ ਤੇਰ੍ਹਵੀਂ ਸਦੀ ਤੋਂ ਕਿੰਗਜ਼ ਕੋਰਟ ਲੱਗਣ ਲੱਗ ਪਈਆਂ। ਟੀਲੇ (L' Islet) ਉੱਤੇ ਐਲਿਜ਼ਬਥ ਕਿਲਾ (1551-90) ਬਣਨ ਮਗਰੋਂ ਸੇਂਟ ਹੈਲੀਅਰ ਦੀਪ ਸਰਕਾਰ ਦਾ ਸਦਰ ਮੁਕਾਮ ਬਣ ਗਿਆ। ਸੰਨ 1770 ਵਿਚ ਇਥੇ ਬੰਦਰਗਾਹ ਦੇ ਕੰਮ-ਕਾਜ ਸ਼ੁਰੂ ਹੋ ਗਏ ਅਤੇ ਅਜੋਕੀ ਬੰਦਰਗਾਹ 1841 ਵਿਚ ਬਣੀ। ਜਰਸੀ ਦੀ ਲੜਾਈ (1781) ਸਮੇਂ ਫ਼ਰਾਂਸੀਸੀਆਂ ਦੀ ਹਾਰ ਇਸੇ ਮੰਡੀ ਵਾਲੀ ਥਾਂ (ਹੁਣ ਰਾਇਲ ਸੁਕੇਅਰ) ਤੇ ਹੋਈ ਸੀ। ਇਥੇ ਕੋਰਟ ਹਾਊਸ, ਸਟੇਟਸ ਹਾਊਸ ਅਤੇ ਪਬਲਿਕ ਲਾਇਬ੍ਰੇਰੀ ਦੀਆਂ ਇਮਾਰਤਾਂ ਪ੍ਰਸਿੱਧ ਹਨ। ਇਥੋਂ ਦਾ ਵਿਕਟੋਰੀਆ ਕਾਲਜ ਸੰਨ 1852 ਵਿਚ ਸਥਾਪਤ ਕੀਤਾ ਗਿਆ। ਜਰਸੀ ਦੀ ਅੱਧੀ ਤੋਂ ਵੱਧ ਵਸੋਂ ਸੇਂਟ ਹੈਲੀਅਰ ਵਿਚ ਵਸਦੀ ਹੈ। ਇਹ ਦੀਪ ਦੀ ਆਵਾਜਾਈ, ਤਜਾਰਤ, ਸਰਕਾਰ ਅਤੇ ਸਭਿਆਚਾਰਕ ਸਰਗਰਮੀ ਦਾ ਧੁਰਾ ਹੈ।

ਆਬਾਦੀ—26,460 (1971)

49° 12′ ਉ. ਵਿਥ.; 2° 06′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 8:783.

**ਸੇਂਟ ਹੇਲੀਨਾ** : ਇਹ ਦੱਖਣੀ ਅੰਧ ਮਹਾਂਸਾਗਰ ਵਿਚ ਬਰਤਾਨਵੀ ਰਾਜ ਦੇ ਅਧੀਨ ਇਕ ਛੋਟਾ ਜਿਹਾ ਟਾਪੂ ਹੈ। ਇਸ ਟਾਪੂ ਦਾ ਕੁਲ ਰਕਬਾ 122 ਵ. ਕਿ. ਮੀ. ਦੇ ਲਗਭਗ ਹੈ। ਅਫ਼ਰੀਕਾ ਦੇ ਪੱਛਮੀ ਤੱਟ ਤੋਂ ਇਹ 1,850 ਕਿ. ਮੀ. ਦੀ ਦੂਰੀ ਤੇ ਹੈ। ਇਸ ਦੀ ਸਭ ਤੋਂ ਵਧ ਲੰਬਾਈ 17 ਕਿ. ਮੀ. ਹੈ, ਜਿਹੜੀ ਦੱਖਣ-ਪੱਛਮ ਤੋਂ ਉੱਤਰ-ਪੂਰਬ ਦਿਸ਼ਾ ਵੱਲ ਹੈ। ਵਧ ਤੋਂ ਵਧ ਚੌੜਾਈ ਸਿਰਫ਼ 11 ਕਿ. ਮੀ. ਹੈ। ਇਹ ਟਾਪੂ ਜੁਆਲਾਮੁਖੀ ਫਟਣ ਕਰਕੇ ਹੋਂਦ ਵਿਚ ਆਇਆ ਜਿਹੜਾ ਚੋਖੇ ਸਮੇਂ ਤੋਂ ਬੁਝਿਆ ਹੋਇਆ ਹੈ। ਅਨਾਵਰਣ ਸ਼ਕਤੀਆਂ ਨੇ ਇਸ ਦੀ ਧਰਾਤਲ ਦੀ ਉਪਰਲੀ ਨੁਹਾਰ ਉੱਕੀ ਹੀ ਬਦਲ ਦਿੱਤੀ ਹੈ। ਸਮੁੰਦਰ ਦੇ ਪਾਣੀ ਨੇ ਇਸ ਨੂੰ ਖੋਰ ਕੇ 135 ਤੋਂ 600 ਮੀ. ਉੱਚੀਆਂ ਢੰਗੀਆਂ (Cliffs) ਬਣਾ ਦਿੱਤੀਆਂ ਹਨ। ਸਮੁੰਦਰੀ ਅਪਰਦਨ ਦਾ ਇਹ ਕਾਰਜ ਪੂਰਬੀ, ਉੱਤਰੀ ਅਤੇ ਪੱਛਮੀ ਪਾਸਿਆਂ ਉੱਤੇ ਫੈਲਿਆ ਹੋਇਆ ਹੈ। ਇਸ ਦੀ ਸਭ ਤੋਂ ਉੱਚੀ ਚੋਟੀ ਡਾਇਐਨਾ ਚੋਟੀ ਹੈ, ਜਿਸਦੀ ਸਤ੍ਹਾ ਸਮੁੰਦਰ ਤੋਂ 823 ਮੀ. ਉੱਚੀ ਹੈ। ਇਹ ਰੋਟੀ ਅਰਧ-ਗੋਲਾਕਾਰ ਪਹਾੜੀ ਉੱਤੇ ਸਥਿਤ ਹੈ, ਜਿਹੜੀ ਆਦਿ ਵਿਚ ਸ਼ਾਇਦ ਜਵਾਲਾਮੁਖੀ ਮੌਘਾ ਸੀ। ਇਸ ਕੇਂਦਰ ਦੇ ਦੁਆਲੇ ਰੁੜ੍ਹਦੇ ਪਾਣੀ ਨੇ ਹੌਲੀ ਹੌਲੀ ਨਦੀ-ਘਾਟੀਆਂ ਬਣਾ ਦਿੱਤੀਆਂ ਹਨ। ਇਥੇ ਤਾਜ਼ਾ ਪਾਣੀ ਦੇ ਅਨੇਕਾਂ ਚਸ਼ਮੇ ਮਿਲਦੇ ਹਨ। ਲਾਵੇ ਤੋਂ ਬਣੀਆਂ ਚਟਾਨਾਂ ਬਹੁਤ ਹਨ। ਬਹੁਤ ਸਾਰੇ ਇਲਾਕੇ ਉੱਤੇ ਜੁਆਲਾਮੁਖੀ ਧੂੜ (Volcanic ash) ਦੀਆਂ ਤਹਿਆਂ ਵਿਛੀਆਂ ਹੋਈਆਂ ਹਨ। ਪੂਰਬੀ ਭਾਗ ਵਿਚ ਡੈਡ ਵੁੱਡ ਅਤੇ ਲੌਂਗ ਵੁੱਡ ਦੇ ਦਰਿਆ ਹਨ ਜਿਹੜੇ ਸਤ੍ਹਾ ਸਮੁੰਦਰ ਤੋਂ 490 ਮੀ. ਉੱਚੇ ਹਨ।

ਸੇਂਟ ਹੇਲੀਨਾ ਦਾ ਟਾਪੂ ਤਪਤ-ਖੰਡ ਵਿਚ ਸਥਿਤ ਹੈ ਪਰ ਕਈ ਭੌਤਿਕ ਕਾਰਨਾਂ ਕਾਰਨ ਇਥੋਂ ਦਾ ਜਲਵਾਯੂ ਸਿਹਤਮੰਦ ਅਤੇ ਸੰਤੁਲਿਤ ਹੈ ਕਿਉਂਕਿ ਇਥੋਂ ਦਾ ਤਾਪਮਾਨ ਗਰਮੀਆਂ ਵਿਚ 20° ਤੋਂ 32° ਸੈਂ. ਅਤੇ ਸਰਦੀਆਂ ਵਿਚ 14° ਤੋਂ 29° ਸੈਂ. ਵਿਚਕਾਰ ਰਹਿੰਦਾ ਹੈ। ਵਰਖਾ ਦੀ ਮਾਤਰਾ ਹਰ ਥਾਂ ਅੱਡ ਅੱਡਰੀ ਹੈ ਪਰ ਵਧੇਰੇ ਵਰਖਾ ਗਰਮੀਆਂ ਦੇ ਮੌਸਮ ਵਿਚ ਹੁੰਦੀ ਹੈ। ਇਸ ਦੀ ਬਨਸਪਤੀ ਦੀ ਵੰਨਗੀ ਆਮ ਤੌਰ ਤੇ ਅਫ਼ਰੀਕਾ ਮਹਾਂਦੀਪ ਦੀ ਬਨਸਪਤੀ ਨਾਲ ਮਿਲਦੀ ਜੁਲਦੀ ਹੈ।

21 ਮਈ, 1502 ਨੂੰ ਇਹ ਟਾਪੂ ਜਾਓ ਡੀ ਨੋਵਾ ਕਸਟੇਲਾ (Joao de Nova Castella) ਨਾਮੀ ਇਕ ਪੁਰਤਗਾਲੀ ਨੇ ਜੋ ਹਿੰਦੁਸਤਾਨ ਤੋਂ ਪੁਰਤਗਾਲ ਨੂੰ ਵਾਪਸ ਜਾ ਰਿਹਾ ਸੀ, ਲੱਭਿਆ ਸੀ। ਇਸ ਦਿਨ ਸੇਂਟ ਹੇਲੀਨਾ (ਰੋਮਨ ਬਾਦਸ਼ਾਹ ਦੀ ਮਾਂ) ਦੀ ਵਰ੍ਹੇ-ਗੰਢ ਹੋਣ ਕਰਕੇ ਇਸ ਦਾ ਨਾਂ ਸੇਂਟ ਹੇਲੀਨਾ ਹੀ ਰੱਖ ਦਿੱਤਾ ਗਿਆ। ਸੋਲ੍ਹਵੀਂ ਸਦੀ ਦੇ ਅਖੀਰ ਤੇ ਪੁਰਤਗਾਲੀਆਂ ਨੇ ਇਸ ਉੱਤੇ ਆਉਣਾ ਛੱਡ ਦਿੱਤਾ ਅਤੇ ਇਸ ਤਰ੍ਹਾਂ 17ਵੀਂ ਸਦੀ ਦੇ ਮੱਧ ਵਿਚ ਇਹ ਡੱਚਾਂ ਦੇ ਕਬਜ਼ੇ ਵਿਚ ਆ ਗਿਆ ਪਰ 1659 ਵਿਚ ਇਹ ਈਸਟ ਇੰਡੀਆ ਕੰਪਨੀ ਦੇ ਅਧਿਕਾਰ ਅਧੀਨ ਆ ਗਿਆ। ਸੰਨ 1673 ਵਿਚ ਡੱਚਾਂ ਦੇ ਥੋੜ੍ਹੇ ਚਿਰ ਦੇ ਕਬਜ਼ੇ ਪਿੱਛੋਂ ਇਹ ਪੱਕੇ ਤੌਰ ਤੇ ਈਸਟ ਇੰਡੀਆ ਕੰਪਨੀ ਦੇ ਹੱਥ ਵਿਚ ਆ ਗਿਆ। ਸੰਨ 1673 ਵਿਚ ਲਗਭਗ ਅੱਧੀ ਵਸੋਂ ਬਾਹਰੋਂ ਲਿਆਂਦੇ ਗਏ ਹਬਸ਼ੀ ਗੁਲਾਮਾਂ ਦੀ ਸੀ। ਸੰਨ 1826 ਤੋਂ 1836 ਤਕ ਸਾਰੇ ਗੁਲਾਮ ਆਜ਼ਾਦ ਕਰ ਦਿੱਤੇ ਗਏ। ਸੰਨ 1815 ਤੋਂ 1821 ਦੌਰਾਨ ਇਹ ਜਗ੍ਹਾ ਨੈਪੋਲੀਅਨ ਪਹਿਲੇ ਦੀ ਜਲਾਵਤਨੀ ਲਈ ਵਰਤੀ ਗਈ, ਜਦੋਂ ਕਿ ਇਹ ਟਾਪੂ ਬਰਤਾਨਵੀ ਬਾਦਸ਼ਾਹ ਅਧੀਨ ਸੀ। ਇਸ ਉਪਰੰਤ 1834 ਤੀਕ ਲਗਾਤਾਰ ਇਹ ਈਸਟ ਇੰਡੀਆ ਕੰਪਨੀ ਦੇ ਅਧੀਨ ਰਿਹਾ ਅਤੇ ਬਾਅਦ ਵਿਚ ਬਰਤਾਨਵੀ ਬਾਦਸ਼ਾਹ ਦਾ ਫਿਰ ਕਬਜ਼ਾ ਹੋ ਗਿਆ। ਸੰਨ 1870 ਤੀਕ ਇਸ ਟਾਪੂ ਨੇ ਬਹੁਤ ਉੱਨਤੀ ਕੀਤੀ। ਦੂਜੀ ਵੱਡੀ ਲੜਾਈ ਵਿਚ ਇਸ ਟਾਪੂ ਦੀ ਫ਼ੌਜੀ ਮਹੱਤਤਾ ਬਹੁਤ ਸੀ।

ਯੂਰਪੀਆਂ, ਏਸ਼ੀਆਈਆਂ ਅਤੇ ਅਫ਼ਰੀਕੀਆਂ ਦੀ ਇਥੇ ਮਿਲੀ-ਜੁਲੀ ਵਸੋਂ ਹੈ। ਇਨ੍ਹਾਂ ਦੀ ਬੋਲੀ ਅੰਗਰੇਜ਼ੀ ਹੈ। ਖੇਤੀਬਾੜੀ ਤੇ ਪਸ਼ੂ ਪਾਲਣਾ ਇਥੇ ਦਾ ਮੁੱਖ ਕਿੱਤਾ ਹੈ। ਆਲੂ ਤੇ ਹਰੀਆਂ ਸਬਜ਼ੀਆਂ ਇਥੋਂ ਦੀ ਮੁੱਖ ਉਪਜ ਹੈ। ਸੂਰ, ਭੇਡ, ਬੱਕਰੀ ਇਥੇ ਆਮ ਪਾਲੇ ਜਾਂਦੇ ਹਨ। ਇਸ ਤੋਂ ਇਲਾਵਾ ਧਾਗੇ ਦਾ ਕੰਮ ਵੀ ਕਾਫ਼ੀ ਹੁੰਦਾ ਹੈ।

ਵਿਦਿਆ ਇਥੇ ਲਾਜ਼ਮੀ ਤੇ ਮੁਫ਼ਤ ਹੈ। ਜੇਮਜ਼ਟਾਊਨ ਇਸ ਦੀ ਰਾਜਧਾਨੀ ਅਤੇ ਬੰਦਰਗਾਹ ਹੈ।

ਆਬਾਦੀ—5,056 (1971)

15° 57′ ਦੱ. ਵਿਥ.; 5° 42′ ਪੱ. ਲੰਬ.

ਹ. ਪੁ.—ਐਨ. ਬ੍ਰਿ. 19:900; ਐਨ. ਬ੍ਰਿ. ਮਾ. 8:783.

**ਸੇਂਟ ਕਰਾਇ** (Saint Croix) : ਇਹ ਸਯੁੰਕਤ ਰਾਜ ਦੇ

ਵਰਜਿਨ ਦੀਪਾਂ (Virgin Islands) ਵਿਚੋਂ ਸਭ ਤੋਂ ਵੱਡਾ ਦੀਪ ਹੈ ਜੋ ਪੋਰਟੋ ਰੀਕੋ ਤੋਂ 105 ਕਿ. ਮੀ. ਦੱਖਣ-ਪੱਛਮ ਵੱਲ ਅੰਟੱਲੀਜ਼ ਪਰਬਤ ਲੜੀ ਜੋ ਅੰਧ ਮਹਾਂਸਾਗਰ ਅਤੇ ਕੈਰਿਬੀਅਨ ਸਮੁੰਦਰ ਨੂੰ ਵੱਖ ਕਰਦੀ ਹੈ, ਵਿਚ ਸਥਿਤ ਹੈ। ਇਸ ਦਾ ਕੁੱਲ ਖੇਤਰਫਲ 218 ਵ. ਕਿ. ਮੀ. ਹੈ ਅਤੇ ਵਸੋਂ 31,779 (1970) ਹੈ। ਪੱਛਮ ਵਿਚ ਤੱਟ ਦੇ ਨਾਲ ਨਾਲ ਪਹਾੜੀਆਂ ਹਨ ਅਤੇ ਬਲਿਊ ਪਹਾੜੀ 1,090 ਮੀ. ਉੱਚੀ ਟਾਪੂ ਦੇ ਏਸੇ ਹਿੱਸੇ ਵਿਚ ਹੈ। ਖੇਤੀ ਕੀਤੀ ਜਾਂਦੀ ਹੈ। ਪਹਿਲਾਂ ਇਸ ਨੂੰ ਡੈਨਮਾਰਕ ਦੇ ਪੱਛਮੀ ਦੀਪ ਸਮੂਹ ਦਾ ਭਾਗ ਕਿਹਾ ਜਾਂਦਾ ਸੀ। ਉੱਤਰੀ ਤਟ ਉੱਤੇ ਸਥਿਤ ਕਰਿਸਚਨਸਟੈੱਡ ਸ਼ਹਿਰ ਇਸ ਦੀਪ ਦੀ ਰਾਜਧਾਨੀ ਹੈ ਪਰ ਪੱਛਮੀ ਤਟ ਉੱਤੇ ਸਥਿਤ ਫ੍ਰੈਡੱਰਿਕਸਟੈੱਡ ਵਪਾਰਕ ਪੱਖੋਂ ਵਧੇਰੇ ਮਹੱਤਵਪੂਰਨ ਸ਼ਹਿਰ ਹੈ।

ਕ੍ਰਿਸਟੋਫਰ ਕੋਲੰਬਸ ਨੇ ਇਸ ਟਾਪੂ ਨੂੰ ਲੱਭਿਆ ਸੀ ਅਤੇ ਉਸੇ ਨੇ ਹੀ ਇਸ ਦਾ ਨਾਂ ਸਾਂਤਾ ਕਰੂਜ਼, ਸੇਂਟ ਕਰਾਇ ਜਿਨ੍ਹਾਂ ਤੋਂ ਹੋਲੀ ਕਰੌਸ ਦਾ ਭਾਵ ਹੈ ਰੱਖ ਦਿੱਤਾ ਅਤੇ ਸੰਨ 1643 ਵਿਚ ਅੰਗਰੇਜ਼ਾਂ ਅਤੇ ਡੱਚਾਂ ਨੇ ਇਥੇ ਬਸਤੀਆਂ ਵਸਾਈਆਂ। ਪਿੱਛੋਂ ਲੜਾਈਆਂ ਕਰਕੇ ਡੱਚਾਂ ਨੂੰ ਇਥੋਂ ਬਾਹਰ ਕੱਢਦਿੱਤਾ ਗਿਆ। ਖੰਡ ਦਾ ਉਤਪਾਦਨ ਬਹੁਤ ਲਾਹੇਵੰਦ ਸਾਬਤ ਹੋ ਜਾਣ ਕਾਰਨ, ਸੇਂਟ ਕਰਾਇ ਦੀ ਖਿੱਚ ਹੋਰ ਵਧ ਗਈ। ਸੰਨ 1650 ਵਿਚ ਸਪੇਨੀਆਂ ਨੇ ਅੰਗਰੇਜ਼ਾਂ ਨੂੰ ਇਥੋਂ ਕੱਢ ਦਿੱਤਾ ਅਤੇ ਬਾਅਦ ਵਿਚ ਸਪੇਨੀਆਂ ਉੱਤੇ ਫਰਾਂਸੀਸੀਆਂ ਨੇ ਜਿੱਤ ਪ੍ਰਾਪਤ ਕਰ ਲਈ। ਸੰਨ 1651 ਵਿਚ ਮਾਲਟਾ ਦੇ ਨਾਈਟਾਂ ਨੇ ਸੇਂਟ ਕਰਾਇ ਨੂੰ ਪ੍ਰਾਪਤ ਕਰ ਲਿਆ ਪਰ ਸੰਨ 1665 ਵਿਚ ਉਨ੍ਹਾਂ ਇਸ ਨੂੰ ਫਰੈਂਚ ਵੈਸਟ ਇੰਡੀਆ ਕੰਪਨੀ ਕੋਲ ਮੁੜਚ ਦਿੱਤਾ। ਸੰਨ 1674 ਵਿਚ ਇਹ ਫ਼ਰਾਂਸੀਸੀ ਬਸਤੀ ਬਣ ਗਈ ਪਰ 1696-1733 ਦੌਰਾਨ ਇਹ ਵਸੋਂ-ਹੀਣ ਹੀ ਰਿਹਾ। ਸੰਨ 1733 ਵਿਚ ਡੈਨਮਾਰਕ ਦੇ ਬਾਦਸ਼ਾਹਨੇ ਇਸ ਨੂੰ ਖਰੀਦ ਲਿਆ ਅਤੇ ਨਤੀਜੇ ਵਜੋਂ ਇਹ ਵਰਜਿਨ ਦੀਪਾਂ ਦੇ ਇਤਿਹਾਸ ਵਿਚ ਸ਼ਾਮਲ ਹੋ ਗਿਆ।

ਮੁਖ ਸੈਲਾਨੀ ਉਦਯੋਗ ਤੋਂ ਇਲਾਵਾ, ਖੇਤੀਬਾੜੀ ਮਹੱਤਵਪੂਰਨ ਹੈ। ਤੇਲ ਸੋਧਣ ਦੇ ਕਾਰਖਾਨੇ ਵੀ ਇਥੇ ਹਨ। ਇਥੇ ਰੱਮ (ਸ਼ਰਾਬ) ਤਿਆਰ ਕੀਤੀ ਜਾਂਦੀ ਹੈ ਅਤੇ ਹੋਰਨਾਂ ਖੁਰਾਕੀ ਵਸਤਾਂ ਦੇ ਨਾਲ ਹੀ ਬਾਹਰ ਭੇਜੀ ਜਾਂਦੀ ਹੈ।

17°45' ਉ. ਵਿਥ.; 64°45' ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 8:777.

**ਸੇਂਟ ਕਲੇਅਰ** ( St. Clair ) : ਝੀਲ (ਸ. ਰ. ਅ.)–ਇਹ ਅਮਰੀਕਾ ਤੇ ਕੈਨੇਡਾ ਦੀ ਸੀਮਾ ਤੇ ਸਥਿਤ ਇਕ ਝੀਲ ਹੈ। ਇਹ 8 ਮੀ. ਡੂੰਘੀ, 42 ਕਿ. ਮੀ. ਲੰਬੀ ਤੇ 38 ਕਿ. ਮੀ. ਚੌੜੀ ਹੈ ਅਤੇ ਇਹ ਲਗਭਗ 1,270 ਵ. ਕਿ. ਮੀ. ਦੇ ਰਕਬੇ ਵਿਚ ਫੈਲੀ ਹੋਈ ਹੈ। ਇਹ ਝੀਲ ਇਕ ਸਿਰਿਓਂ ਝੀਲ ਹੀਊਰਨ (Huron) ਨਾਲ ਜੁੜੀ ਹੋਈ ਹੈ ਜਿਸ ਤੋਂ ਦਰਿਆ ਕਲੇਅਰ ਰਾਹੀਂ ਫਾਲਤੂ ਪਾਣੀ ਲੈਂਦੀ ਹੈ ਅਤੇ ਦੂਜੇ ਬੰਨੇ ਦਰਿਆ ਡੀਟਰਾਇਟ (Detroit River) ਰਾਹੀਂ ਈਰੀ ਝੀਲ (Lake Erie) ਵਿਚੋਂ ਵਧਦਾ ਪਾਣੀ ਖਾਰਜ ਕਰ ਦਿੰਦੀ ਹੈ। ਝੀਲ ਕਲੇਅਰ ਦਾ ਤਲ ਝੀਲ ਹਿਊਰਨ ਤੋਂ 2 ਮੀ. ਨੀਵਾਂ ਤੇ ਝੀਲ ਈਰੀ ਤੋਂ ਇਕ ਮੀਟਰ ਉੱਚਾ ਹੈ। ਇਸ ਦਾ ਉੱਤਰੀ ਹਿੱਸਾ ਘੱਟ ਡੂੰਘਾ ਹੈ ਪਰ, ਜਹਾਜ਼ਰਾਨੀ ਲਈ ਸੇਂਟ ਕਲੇਅਰ ਡੈਲਟਾ ਰਾਹੀਂ ਆਉਣ ਜਾਣ ਦਾ ਪ੍ਰਬੰਧ ਕੀਤਾ ਹੋਇਆ ਹੈ।

42°25' ਉ. ਵਿਥ.; 82°41' ਪੱ. ਲੰਬ.

ਝੀਲ (ਆਸਟ੍ਰੇਲੀਆ)–ਇਹ ਆਸਟ੍ਰੇਲੀਆ ਦੇ ਤਸਮਾਨੀਆ (Tasmania) ਰਾਜ ਦੇ ਪੱਛਮੀ ਮੱਧ ਵਿਚ ਵਾਕਿਆ ਹੈ। ਇਸ ਦੀ ਵਧ ਤੋਂ ਵਧ ਲੰਬਾਈ 14 ਕਿ. ਮੀ. ਤੇ ਚੌੜਾਈ ਡੇਢ ਕਿ. ਮੀ. ਹੈ ਅਤੇ ਕੁੱਲ ਰਕਬਾ 52 ਵ. ਕਿ. ਮੀ. ਹੈ। ਇਹ ਤਸਮਾਨੀਆ ਦੀ ਵਿਚਕਾਰਲੀ ਪਠਾਰ ਤੇ 737 ਮੀ. ਦੀ ਉਚਾਈ ਤੇ ਸਥਿਤ ਹੈ। ਇਸ ਦੀ ਵਧ ਤੋਂ ਵਧ ਡੂੰਘਾਈ 210 ਮੀ. ਤਕ ਹੈ। ਇਹ ਆਸਟ੍ਰੇਲੀਆ ਦੀ ਸਭ ਤੋਂ ਡੂੰਘੀ ਝੀਲ ਹੈ। ਇਸ ਵਿਚੋਂ ਡਰਵੈਂਟ ਦਰਿਆ ਨਿਕਲਦਾ ਹੈ। ਲਾਇਲ ਹਾਈਵੇ ਇਸ ਦਾ ਪਹੁੰਚ-ਮਾਰਗ ਹੈ।

42°04' ਦੱ. ਵਿਥ.; 146°10' ਪੂ. ਲੰਬ.

ਦਰਿਆ–ਇਹ ਦਰਿਆ ਝੀਲ ਹਿਊਰਨ ਵਿਚੋਂ ਨਿਕਲਦਾ ਹੈ। ਕਲੇਅਰ ਦਰਿਆ ਮਿਸ਼ੀਗਨ (ਸ. ਰ. ਅ.) ਅਤੇ ਕੁਝ ਆਂਟੇਰੀਓ (ਕੈਨੇਡਾ) ਦੇ ਵਿਚਕਾਰ ਹੱਦਬੰਦੀ ਦਾ ਕੰਮ ਦਿੰਦਾ ਹੈ। ਇਹ ਦਰਿਆ ਝੀਲ ਸੇਂਟ ਕਲੇਅਰ ਵਿਚ ਉੱਤਰ ਤੋਂ ਦੱਖਣ ਵੱਲ 65 ਕਿ. ਮੀ. ਦੇ ਬਹਾਉ ਤਕ ਲਗਭਗ 2 ਮੀ. ਨੀਵਾਂ ਹੋ ਜਾਂਦਾ ਹੈ। ਇਸ ਦਰਿਆ ਦੇ ਸੱਤ ਮੁਹਾਣੇ ਹਨ। ਪਹਿਲੇ ਮੁਹਾਣੇ ਵਿਚ ਜਿਸ ਨੂੰ ਦੱਖਣੀ ਖਾੜੀ ਕਹਿੰਦੇ ਹਨ, ਵੱਡੇ ਜਹਾਜ਼ ਲੰਘ ਸਕਦੇ ਹਨ ਪਰ ਬਾਕੀਆਂ ਵਿਚੋਂ ਛੋਟੇ ਜਹਾਜ਼ ਵੀ ਲੰਘਦੇ ਹਨ। ਦਰਿਆ ਦੀ ਚਾਲ ਲਗਭਗ 8 ਕਿ. ਮੀ. ਪ੍ਰਤੀ ਘੰਟਾ ਹੈ ਤੇ ਝੀਲ ਸੇਂਟ ਕਲੇਅਰ ਵਿਚ ਦਾਖ਼ਲ ਹੋਣ ਵੇਲੇ 3 ਕਿ. ਮੀ. ਪ੍ਰਤੀ ਘੰਟਾ ਹੈ। ਇਸ ਦਰਿਆ ਦੇ ਕੰਢੇ ਤੇ ਬੰਦਰਗਾਹ ਹੀਊਰਨ ਤੇ ਸਾਰਨੀਆ ਸ਼ਹਿਰ ਸਥਿਤ ਹਨ। ਇਸ ਦੇ ਕੰਢਿਆਂ ਤੇ ਹੋਰ ਵੀ ਕਈ ਉਦਯੋਗਕ ਕੇਂਦਰ ਮੌਜੂਦ ਹਨ।

42°37' ਉ. ਵਿਥ.; 82°31' ਪੱ. ਲੰਬ.

ਹ. ਪੁ.—ਐਨ. ਬ੍ਰਿ. 19:893.

**ਸੇਂਟ ਗਾਲ** (Saint-Gall or Sankt Gallen) : ਕੈਨਟਨ–ਸੇਂਟ ਗਾਲ ਉੱਤਰ-ਪੂਰਬੀ ਸਵਿਟਜ਼ਰਲੈਂਡ ਵਿਚ ਇਕ ਕੈਨਟਨ ਹੈ ਜਿਸ ਦਾ ਰਕਬਾ 2,016 ਵ. ਕਿ. ਮੀ. ਅਤੇ ਆਬਾਦੀ 384,475 (1970) ਹੈ। ਇਸ ਦੇ ਇਕ ਸਿਰੇ ਤੋਂ ਦੂਜੇ ਸਿਰੇ ਤਕ ਰਾਈਨ, ਲਿੰਟ ਅਤੇ ਸੀਬ ਦਰਿਆਵਾਂ ਦੀਆਂ ਪੱਧਰੀਆਂ ਵਾਦੀਆਂ ਹਨ। ਇਸਦੇ ਦੱਖਣ ਵਿਚ ਐਲਪਾਈਨ ਦੀਆਂ ਜੰਗਲਾਂ ਨਾਲ ਭਰੀਆਂ ਪਹਾੜੀਆਂ ਹਨ।

ਡੇਰੀ ਇਸ ਇਲਾਕੇ ਦਾ ਮੁਖ ਕਿੱਤਾ ਹੈ ਅਤੇ ਇਸ ਤੋਂ ਬਿਨਾਂ ਬਾਗ਼ਬਾਨੀ ਦਾ ਕੰਮ ਵੀ ਸਿਰੇ ਤੇ ਹੈ। ਇਸ ਇਲਾਕੇ ਦੇ ਮੁੱਖ ਉਦਯੋਗ ਕੱਪੜਾ ਬਣਾਉਣਾ ਤੇ ਕਸ਼ੀਦਾਕਾਰੀ ਹਨ। ਲੋਹਾ ਤੇ ਮੈਂਗਨੀਜ਼ ਇਸ ਇਲਾਕੇ ਦੇ ਖਣਿਜ ਪਦਾਰਥ ਹਨ। ਰਸਾਇਣਕ ਪਦਾਰਥ, ਦਵਾਈਆਂ, ਕਾਗਜ਼ ਅਤੇ ਹੋਰ ਕਈ ਕਿਸਮ ਦੇ ਉਦਯੋਗ ਇਥੇ ਹਨ। ਇਸ ਇਲਾਕੇ ਵਿਚ ਕਈ ਸੈਰਗਾਹਾਂ ਅਤੇ ਸਿਹਤ-ਵਰਧਕ ਸਥਾਨ ਹਨ।

ਸੇਂਟ ਗਾਲ ਇਸਦੀ ਰਾਜਧਾਨੀ ਹੈ। ਲੋਕਾਂ ਦੀ ਬੋਲੀ ਜਰਮਨੀ ਹੈ ਅਤੇ ਤਿੰਨ ਚੌਥਾਈ ਲੋਕ ਰੋਮਨ-ਕੈਥੋਲਿਕ ਹਨ।

ਸ਼ਹਿਰ–ਇਹ ਸ਼ਹਿਰ ਸਵਿਟਜ਼ਰਲੈਂਡ ਦੇ ਇਸੇ ਨਾਂ ਦੇ ਕੈਨਟਨ ਦੀ ਰਾਜਧਾਨੀ ਹੈ ਜੋ ਝੀਲ ਕਾਨਸਟੈਂਸ (Lake Constance) ਦੇ ਜ਼ਰਾ ਦੱਖਣ ਵੱਲ ਸਟੇਨਅਕ ਵਾਦੀ (Steinach Valley) ਵਿਚ ਵਾਕਿਆ ਹੈ। ਇਸ ਦਾ ਇਹ ਨਾਂ ਸੈਲਟਿਕ ਮਿਸ਼ਨਰੀ ਸੇਂਟ ਗਾਲ ਤੋਂ ਪਿਆ।

ਐਬ ਚਰਚ (1755-72) ਤੇ ਮੱਠਾਂ ਦੀਆਂ ਹੋਰ ਇਮਾਰਤਾਂ ਇਸ ਸ਼ਹਿਰ ਵਿਚ ਖਾਸ ਵੇਖਣ ਵਾਲੀਆਂ ਹਨ। ਇਥੇ ਬਹੁਤ ਖ਼ੂਬਸੂਰਤ ਲਾਇਬ੍ਰੇਰੀ (1758-67) ਹੈ ਜਿਸ ਵਿਚ 2,000 ਦੇ ਕਰੀਬ ਬਹੁਤ ਕੀਮਤੀ ਹੱਥ ਲਿਖਤਾਂ ਅਤੇ ਕੈਰੋਲਿੰਗੀਅਨ ਅਤੇ ਆਟੋਨੀਅਨ ਰਾਜ ਦੇ ਸਮੇਂ ਦੀਆਂ ਬਹੁਤ ਕਿਤਾਬਾਂ ਪਈਆਂ ਹਨ। ਕਾਮਰਸ ਯੂਨੀਵਰਸਿਟੀ, ਟੈਕਸਟਾਈਲ, ਇਮਬ੍ਰਾਇਡਰੀ ਤੇ ਫੈਸ਼ਨ ਸਕੂਲ ਅਤੇ ਕਈ ਅਜਾਇਬ ਘਰ

ਇਸ ਸ਼ਹਿਰ ਦੀ ਸ਼ੋਭਾ ਹਨ।

ਇਹ ਸ਼ਹਿਰ ਕੱਪੜਾ ਬਣਾਉਣ ਤੇ ਕਸ਼ੀਦਾਕਾਰੀ ਦਾ ਕੇਂਦਰ ਹੈ। ਇਸ ਤੋਂ ਇਲਾਵਾ ਧਾਤ ਦਾ ਕੰਮ ਵੀ ਇਥੇ ਹੁੰਦਾ ਹੈ।

ਆਬਾਦੀ—80, 852 (1970)
47° 25′ ਉ. ਵਿਥ.; 9° 23′ ਪੂ. ਲੰਬ.
ਹ. ਪੁ.—ਐਨ. ਬ੍ਰਿ. ਮਾ. 8:865

**ਸੇਂਟ ਗਾੱਟਰਡ ਦੱਰਾ** (St. Gotthard Pass) : ਇਹ ਕੇਂਦਰੀ ਯੂਰਪ ਤੋਂ ਇਟਲੀ ਵਿਚਕਾਰ ਮੋਟਰ ਅਤੇ ਰੇਲ ਗੱਡੀ ਦਾ ਰਸਤਾ ਹੈ। ਇਹ ਜਰਮਨੀ ਵਿਚ ਹਿਲਡੇਸ਼ੱਹਿਮ (Hildesheim) ਦੇ ਬਿਸ਼ਪ ਸੇਂਟ ਗਾੱਟਰਡ ਦੇ ਨਾਂ ਨਾਲ ਪ੍ਰਸਿੱਧ ਹੈ। ਸੰਨ 1331 ਵਿਚ ਇਸ ਥਾਂ ਇਕ ਮੁਸਾਫ਼ਰਖਾਨੇ ਦਾ ਚੋਟੀ ਤੇ ਹੋਣ ਦਾ ਜ਼ਿਕਰ ਮਿਲਦਾ ਹੈ। ਸੰਨ 1799-1800 ਵਿਚ ਫ਼ਰਾਂਸੀਸੀ ਫ਼ੌਜਾਂ ਨੇ ਇਥੋਂ ਦੀ ਹਰ ਇਕ ਚੀਜ਼ ਤਬਾਹ ਕਰ ਦਿੱਤੀ ਜਿਨ੍ਹਾਂ ਦੀ ਮੁੜ 1834 ਈ. ਵਿਚ ਉਸਾਰੀ ਕੀਤੀ ਗਈ। ਮੁਸਾਫ਼ਰਖਾਨਾ ਵੀ ਸੰਨ 1905 ਵਿਚ ਜਲਾ ਦਿੱਤਾ ਗਿਆ। ਕਈ ਸਾਲ ਇਥੋਂ ਦੀ ਖੱਚਰਾਂ ਦੇ ਲੰਘਣ ਲਈ ਇਕ ਪਗਡੰਡੀ ਹੀ ਬਣੀ ਰਹੀ। ਸੰਨ 1820 ਤੋਂ 1830 ਦੇ ਦਰਮਿਆਨ ਇਕ ਗੱਡੀ ਰਸਤਾ ਕਾਇਮ ਕੀਤਾ ਗਿਆ, ਜਿਸ ਦੀ ਥਾਂ ਹੁਣ ਇਕ ਨਵੀਨ ਮੋਟਰ ਸੜਕ ਬਣਾ ਦਿੱਤੀ ਗਈ ਹੈ।

ਦੱਰੇ ਦੇ ਹੇਠਲੇ ਪਾਸੇ ਇਕ ਸੇਂਟ ਗਾੱਟਰਡ ਸੁਰੰਗ ਹੈ ਜਿਸ ਰਾਹੀਂ ਰੇਲ ਗੱਡੀ ਲਯੂਸਰਨ (Lucerne) ਤੋਂ ਮਿਲਾਨ (Milan) ਤਕ ਜਾਂਦੀ ਹੈ। ਅੱਜਕਲ੍ਹ ਇਸ ਰੇਲਵੇ ਤੇ ਸਵਿਟਜ਼ਰਲੈਂਡ ਦਾ ਅਧਿਕਾਰ ਹੈ।

ਹ. ਪੁ.—ਐਨ. ਬ੍ਰਿ.

**ਸੇਂਟ ਜਾਨ** (Saint John) : ਕੈਨੇਡਾ ਦੇ ਨਿਊਬ੍ਰੰਜ਼ਵਿਕ ਰਾਜ ਵਿਚ ਸੇਂਟ ਜਾਨ ਕਾਊਂਟੀ ਦੀ ਰਾਜਧਾਨੀ ਅਤੇ ਰਾਜ ਦਾ ਸਭ ਤੋਂ ਵੱਡਾ ਸ਼ਹਿਰ ਹੈ। ਇਹ ਸ਼ਹਿਰ ਸੇਂਟ ਜਾਨ ਦਰਿਆ ਦੇ ਮੁਹਾਣੇ ਤੇ ਸਥਿਤ ਹੈ। ਇਹ ਬਰਫ਼ ਮੁਕਤ ਬੰਦਰਗਾਹ ਅਤੇ ਇਸੇ ਦਰਿਆ ਰਾਹੀਂ ਸ਼ਤੀਰੀਆਂ ਦੀ ਆਮਦ ਕਰਕੇ ਪ੍ਰਸਿੱਧ ਹੈ।

ਸੰਨ 1604 ਵਿਚ ਇਸ ਸਥਾਨ ਤੇ ਸੀਊਰ ਡੀ ਮਾਂਟਸ ਤੇ ਚੈਂਪਲੇਨ (Sieur de Monts and Champlain) ਗਏ ਸਨ। ਸੰਨ 1635 ਵਿਚ ਇਸ ਬੰਦਰਗਾਹ ਤੇ ਚਾਰਲਸ ਡੀ ਲਾਟੂਰ ਦੁਆਰਾ ਇਕ ਕਿਲਾ ਬਣਾਉਣ ਨਾਲ ਇਸ ਸ਼ਹਿਰ ਨੇ ਕਾਫ਼ੀ ਉੱਨਤੀ ਕੀਤੀ। ਇਥੋਂ ਦਾ ਮੁੱਖ ਪੇਸ਼ਾ ਦਸਤਕਾਰੀ, ਲਕੜੀ ਦੇ ਜਹਾਜ਼ ਬਣਾਉਣਾ, ਲੱਕੜੀ ਦਾ ਹੋਰ ਕੰਮ ਅਤੇ ਮੱਛੀਆਂ ਦੀ ਤਿਜਾਰਤ ਕਰਨਾ ਹੈ। ਇਹ ਸਰਦੀਆਂ ਵਿਚ ਯੂਰਪ ਨੂੰ ਜਾਣ ਵਾਲੇ ਜਹਾਜ਼ਾਂ ਲਈ ਕੈਨੇਡਾ ਦੀ ਇਕ ਮੁੱਖ ਬੰਦਰਗਾਹ ਹੈ।

ਆਬਾਦੀ—88,102 (1971)
45° 16′ ਉ. ਵਿਥ.; 66° 03′ ਪੱ. ਲੰਬ.
ਹ. ਪੁ.—ਐਨ. ਬ੍ਰਿ. 19:903.

**ਸੇਂਟ ਜਾਨ ਆਫ਼ ਜੇਰੋਸ਼ਲਮ** : ਵੇਖੋ, ਹਾਸਪੀਟਲਰਜ਼

**ਸੇਂਟ ਜਾਨਜ਼** ( Sant John's ) : ਕੈਨੇਡਾ ਦੇ ਨਿਊਫਾਊਂਡਲੈਂਡ ਰਾਜ ਦੀ ਰਾਜਧਾਨੀ ਅਤੇ ਇਸ ਰਾਜ ਦਾ ਸਭ ਤੋਂ ਵੱਡਾ ਸ਼ਹਿਰ ਹੈ ਜੋ ਐਵਾਲਾੱਨ ਪ੍ਰਾਇਦੀਪ ਦੇ ਪੂਰਬੀ ਸਿਰੇ ਤੇ ਵਾਕਿਆ ਹੈ। ਜਾਨ ਕੇਬਟ (John Cabot) ਨੇ 1497 ਈ. ਵਿਚ ਇਸ ਨੂੰ ਲੱਭਿਆ ਸੀ ਜਿਸਦੇ ਨਾਂ ਪਿੱਛੇ ਇਸ ਸ਼ਹਿਰ ਦਾ ਨਾਂ ਪੈ ਗਿਆ। ਪਹਿਲਾਂ ਪਹਿਲ ਇਸ ਬੰਦਰਗਾਹ ਨੂੰ ਮੱਛੀਆਂ ਫੜਨ ਲਈ ਹੀ ਵਰਤਿਆ ਜਾਂਦਾ ਸੀ ਅਤੇ 17ਵੀਂ ਸਦੀ ਵਿਚ ਇਹ ਪੱਕੇ ਤੌਰ ਤੇ ਵਸਿਆ। ਇਹ ਸ਼ਹਿਰ ਫ਼ਰਾਂਸੀਸੀਆਂ ਦੇ ਲਗਾਤਾਰ ਹਮਲਿਆਂ ਸਮੇਂ ਤਿੰਨ ਵਾਰ ਭਿਆਨਕ ਅੱਗ ਦਾ ਸ਼ਿਕਾਰ ਹੋਣ ਦੇ ਬਾਵਜੂਦ ਵਧਦਾ ਵੀ ਫੁਲਦਾ ਰਿਹਾ।

ਨਿਊਫਾਊਂਡਲੈਂਡ ਦਾ ਇਹ ਵਪਾਰਕ ਕੇਂਦਰ ਅਤੇ ਮੁੱਖ ਬੰਦਰਗਾਹ ਹੈ। ਕੈਨੇਡੀਅਨ ਨੈਸ਼ਨਲ ਰੇਲਵੇ, ਟਰਾਂਸ ਕੈਨੇਡਾ ਹਾਈਵੇ ਅਤੇ ਕਈ ਕੌਮਾਂਤਰੀ ਹਵਾਈ ਸੇਵਾਵਾਂ ਦਾ ਪੂਰਬੀ ਸਿਰਾ ਹੈ। ਇਥੋਂ ਦੇ ਮੁਖ ਉਦਯੋਗ ਜਹਾਜ਼ ਬਣਾਉਣਾ, ਮੱਛੀ ਡੱਬਿਆਂ ਵਿਚ ਬੰਦ ਕਰਨਾ, ਮੱਛੀ ਦਾ ਤੇਲ ਕਢਣਾ, ਸ਼ਰਾਬ ਬਣਾਉਣਾ, ਕੱਪੜਾ ਤਿਆਰ ਕਰਨਾ, ਪੇਂਟ ਤੇ ਫ਼ਰਨੀਚਰ ਆਦਿ ਤਿਆਰ ਕਰਨਾ ਹਨ।

ਨਿਊਫਾਊਂਡਲੈਂਡ ਦੀ ਮੈਮੋਰੀਅਲ ਯੂਨੀਵਰਸਿਟੀ, ਅਜਾਇਬ ਘਰ ਅਤੇ ਸਿਗਨਲ ਹਿਲ, ਜਿਥੋਂ ਮਾਰਕੋਨੀ (Marconi) ਨੇ ਪਹਿਲੀ ਵਾਰ ਵਾਇਰਲੈੱਸ ਰਾਹੀਂ ਸੁਨੇਹਾ ਸੁਣਿਆ ਸੀ, ਇਸ ਸ਼ਹਿਰ ਦੀਆਂ ਵੇਖਣ-ਯੋਗ ਮੁਖ ਥਾਵਾਂ ਹਨ।

ਆਬਾਦੀ—ਸ਼ਹਿਰ-88,102 (1971);
ਮੈਂ. ਖੇ.-131,814 (1971)
47° 34′ ਉ. ਵਿਥ.; 52° 43′ ਪੱ. ਲੰਬ.
ਹ. ਪੁ.—ਐਨ. ਬ੍ਰਿ. ਮਾ. 8:786

**ਸੇਂਟ ਜਾਨ ਟਾਪੂ** (Saint John Island) : ਇਹ ਟਾਪੂ ਵਰਜਿਨ (Virgin) ਟਾਪੂਆਂ ਵਿਚੋਂ ਸੱਭ ਤੋਂ ਛੋਟਾ ਹੈ। ਇਸ ਦਾ ਖੇਤਰਫਲ 50 ਵ. ਕਿ. ਮੀ. ਹੈ ਅਤੇ ਇਸ ਦੀ ਸਤ੍ਹਾ ਪਥਰੀਲੀ ਹੈ। ਕੋਲੰਬਸ ਨੇ ਇਹ ਟਾਪੂ 17 ਨਵੰਬਰ, 1493 ਨੂੰ ਲੱਭਿਆ ਸੀ। ਇਥੋਂ ਦੇ ਆਦਿਵਾਸੀਆਂ ਨੂੰ ਤਬਾਹ ਕਰ ਦਿੱਤਾ ਗਿਆ ਅਤੇ ਸੰਨ 1717 ਤੋਂ ਸੇਂਟ ਟਾਮਸ ਟਾਪੂ ਦੇ ਕਾਸ਼ਤਕਾਰ ਇਥੇ ਆਕੇ ਵਸਣ ਲਗੇ। 13 ਨਵੰਬਰ, 1733 ਨੂੰ ਗੁਲਾਮਾਂ ਨੇ ਬਹੁਤ ਵੱਡੀ ਬਗ਼ਾਵਤ ਕੀਤੀ ਜੋ ਜੁਲਾਈ, 1734 ਤਕ ਕੁਚਲ ਦਿੱਤੀ ਗਈ। ਸੰਨ 1848 ਵਿਚ ਡੈਨਮਾਰਕ ਨੇ ਗੁਲਾਮਾਂ ਨੂੰ ਆਜ਼ਾਦ ਕਰ ਦਿੱਤਾ। ਇਸ ਟਾਪੂ ਨੂੰ ਅਮਰੀਕਾ ਨੇ ਡੈਨਮਾਰਕ ਪਾਸੋਂ 1917 ਵਿਚ 25,000,000 ਡਾਲਰਾਂ ਵਿਚ ਖਰੀਦ ਲਿਆ ਸੀ। ਅੱਜਕਲ੍ਹ ਇਸ ਟਾਪੂ ਵਿਚ ਬਾਹਰੋਂ ਸੈਲਾਨੀ ਵੀ ਆਉਂਦੇ ਹਨ।

ਆਬਾਦੀ—1,729 (1976)
18°20′ ਉ. ਵਿਥ.; 64° 45′ ਪ. ਲੰਬ.
ਹ. ਪੁ.—ਐਨ. ਬ੍ਰਿ. 19:903

**ਸੇਂਟ ਜੋਜ਼ਿਫ਼** (Saint Joseph) : ਸ਼ਹਿਰ (ਮਿਸ਼ੀਗਨ)— ਇਹ ਸੰਯੁਕਤ ਰਾਜ ਅਮਰੀਕਾ ਦੇ ਮਿਸ਼ੀਗਨ ਰਾਜ ਦਾ ਇਕ ਸ਼ਹਿਰ ਹੈ ਜੋ ਸੇਂਟ ਜੋਜ਼ਿਫ਼ ਦਰਿਆ ਦੇ ਮੁਹਾਣੇ ਪਾਸ ਮਿਸ਼ੀਗਨ ਝੀਲ ਦੇ ਕੰਢੇ ਸ਼ਿਕਾਗੋ ਤੋਂ ਉੱਤਰ-ਪੂਰਬ ਵੱਲ ਲਗਭਗ 100 ਕਿ. ਮੀ. ਦੀ ਦੂਰੀ ਤੇ ਵਾਕਿਆ ਹੈ। ਇਹ ਬੈਰਿਐਨ ਕਾਊਂਟੀ ਦਾ ਸਦਰ-ਮੁਕਾਮ ਹੈ। ਦਰਿਆ ਦਾ ਮੁਹਾਣਾ ਫ਼ੌਜੀ ਮਹੱਤਵ ਵਾਲਾ ਸਥਾਨ ਹੋਣ ਕਰਕੇ ਸਤਾਰ੍ਹਵੀਂ ਸਦੀ ਦੇ ਅੰਤ ਵਿਚ ਫ਼ਰਾਂਸੀਸੀਆਂ ਨੇ ਇਕ ਫ਼ੌਜੀ ਚੌਕੀ ਬਣਾਈ ਅਤੇ ਪਿੱਛੋਂ ਇਹ ਇਕ ਵਪਾਰਕ ਕੇਂਦਰ ਬਣ ਗਿਆ। 19ਵੀਂ ਸਦੀ ਦੇ ਸ਼ੁਰੂ ਵਿਚ ਨਿਊ ਇੰਗਲੈਂਡ ਤੇ ਨਿਊਯਾਰਕ ਦੇ ਲੋਕਾਂ ਨੇ ਇਥੇ ਆ ਕੇ ਫਲਾਂ ਅਤੇ ਅੰਗੂਰਾਂ ਦੀ ਕਾਸ਼ਤ ਸ਼ੁਰੂ ਕਰ ਦਿੱਤੀ।

ਸੰਨ 1834 ਵਿਚ ਸੇਂਟ ਜੋਜ਼ਿਫ਼ ਅਤੇ 1869 ਵਿਚ ਇਸ ਦੇ ਪੂਰਬੀ ਹਿੱਸੇ ਨੂੰ ਬਾਕਾਇਦਾ ਇਕ ਪਿੰਡ ਮੰਨ ਲਿਆ ਗਿਆ। 1891 ਵਿਚ ਦੋਵੇਂ ਭਾਗਾਂ ਨੂੰ ਵੱਖਰੇ ਵੱਖਰੇ ਸ਼ਹਿਰ ਹੋਣ ਦੀ ਮਾਨਤਾ ਪ੍ਰਾਪਤ ਹੋ ਗਈ। ਦੋਵੇਂ ਸ਼ਹਿਰ ਇਕ ਚੌੜੀ ਸੜਕ ਅਤੇ ਇਕ ਵੱਡੀ ਨਹਿਰ ਦੁਆਰਾ ਮਿਲੇ ਹੋਏ ਹਨ ਅਤੇ ਆਰਥਕ ਤੇ ਸਭਿਆਚਾਰਕ ਤੌਰ ਤੇ ਇਕ ਹੀ ਕਹੇ ਜਾ ਸਕਦੇ ਹਨ। 19ਵੀਂ ਸਦੀ ਦੇ ਮੱਧ ਵਿਚ

ਇਸ ਸ਼ਹਿਰ ਦੇ ਰੇਲ ਰਾਹੀਂ ਅੰਦਰਲੇ ਇਲਾਕਿਆਂ ਨਾਲ ਮਿਲ ਜਾਣ ਕਰਕੇ ਇੱਥੋਂ ਦੀ ਬੰਦਰਗਾਹ ਦੀ ਅਹਿਮੀਅਤ ਘਟ ਗਈ। ਹੁਣ ਇਹ ਫ਼ਲਾਂ ਦੀ ਉਪਜ ਲਈ ਵਿਸ਼ੇਸ਼ਤਾ ਰੱਖਦਾ ਹੈ। ਇਥੇ ਫ਼ਲਾਂ ਨੂੰ ਡੱਬਿਆਂ ਵਿਚ ਬੰਦ ਕਰਨ, ਮੋਟਰ-ਗੱਡੀਆਂ ਆਦਿ ਦੇ ਪੁਰਜ਼ੇ ਬਣਾਉਣ, ਢਲਾਈ ਅਤੇ ਰਬੜ ਦਾ ਸਾਮਾਨ ਤਿਆਰ ਕਰਨ ਦੇ ਕਾਰਖ਼ਾਨੇ ਹਨ।

ਆਬਾਦੀ–11,042 (1970)

42°06' ਉ. ਵਿਥ.; 86°28' ਪੱ. ਲੰਬ.

**ਸੇਂਟ ਜੋਜ਼ਿਫ਼**, ਸ਼ਹਿਰ (ਮਿਜ਼ੂਰੀ)–ਇਹ ਮਿਜ਼ੂਰੀ ਰਾਜ (ਸ.ਰ.ਅ.) ਦੇ ਉੱਤਰ-ਪੱਛਮ ਵਿਚ ਮਿਜ਼ੂਰੀ ਦਰਿਆ ਦੇ ਪੂਰਬੀ ਕੰਢੇ ਦੇ ਨਾਲ ਨਾਲ 5 ਕਿ. ਮੀ. ਤਕ ਵਸਿਆ ਹੋਇਆ ਹੈ। ਇਹ ਕੈਨਸਾਸ ਤੋਂ 88 ਕਿ. ਮੀ. ਉੱਤਰ-ਪੱਛਮ ਵੱਲ ਅਤੇ ਸਮੁੰਦਰ ਤਲ ਤੋਂ 259 ਮੀ. ਦੀ ਉਚਾਈ ਤੇ ਬਿਊਕੈਨਨ ਕਾਊਂਟੀ ਦਾ ਸਦਰ ਮੁਕਾਮ ਵੀ ਹੈ।

ਰਾਜ ਵਿਚ ਇਹ ਚੌਥੇ ਨੰਬਰ ਦਾ ਸ਼ਹਿਰ ਹੈ। ਇਹ ਰੇਲਾਂ ਦਾ ਜੰਕਸ਼ਨ, ਬੰਦਰਗਾਹ ਅਤੇ ਅਨਾਜ ਤੇ ਪਸ਼ੂਆਂ ਦੀ ਇਕ ਉੱਘੀ ਮੰਡੀ ਵੀ ਹੈ। ਇੱਥੇ ਦੁੱਧ ਦੀਆਂ ਵਸਤਾਂ ਤਿਆਰ ਕਰਨ, ਆਟਾ ਪੀਹਣ, ਸ਼ਰਾਬ, ਰਸਾਇਣਿਕ ਪਦਾਰਥ, ਕੱਪੜੇ, ਬਿਜਲੀ ਦਾ ਸਾਮਾਨ, ਕਾਗ਼ਜ਼ ਅਤੇ ਦਵਾਈਆਂ ਤਿਆਰ ਕਰਨ ਦੇ ਕਾਰਖ਼ਾਨੇ ਹਨ।

ਇਹ ਸ਼ਹਿਰ ਵੱਡੀਆਂ ਸੜਕਾਂ ਅਤੇ ਰੇਲਾਂ ਰਾਹੀਂ ਰਾਜ ਦੇ ਬਹੁਤ ਸਾਰੇ ਹਿੱਸਿਆਂ ਨਾਲ ਮਿਲਿਆ ਹੋਇਆ ਹੈ। ਇਥੇ ਇਕ ਵੱਡਾ ਮਿਊਂਸਪਲ ਹਵਾਈ ਅੱਡਾ ਵੀ ਹੈ। ਇਥੇ ਤਿੰਨ ਵਪਾਰਕ ਰੇਡੀਓ ਸਟੇਸ਼ਨ ਅਤੇ ਇਕ ਟੈਲੀਵੀਜ਼ਨ ਸਟੇਸ਼ਨ ਹਨ।

ਇਸ ਸ਼ਹਿਰ ਵਿਚ ਲੋਕਾਂ ਦੇ ਮਨ-ਪਰਚਾਵੇ ਲਈ ਤਲਾਅ, ਟੈਨਸ ਕੋਰਟ, ਗਾਲਫ਼ ਦੇ ਮੈਦਾਨ ਆਦਿ ਹਨ। ਇੱਥੋਂ ਦਾ ਅਜਾਇਬ ਘਰ ਵੇਖਣਯੋਗ ਹੈ, ਜਿਸ ਵਿਚ ਉੱਤਰੀ ਅਮਰੀਕਾ ਦੇ ਆਦਿਵਾਸੀਆਂ ਦੀਆਂ ਵਿਸ਼ੇਸ਼ ਚੀਜ਼ਾਂ ਰੱਖੀਆਂ ਹੋਈਆਂ ਹਨ।

ਜੋਜ਼ਿਫ਼ ਰੌਬੀਡੂ (Joseph Robidaux) ਨੇ 1826 ਵਿਚ ਇਸ ਥਾਂ ਉੱਤੇ ਕੇਵਲ ਇਕ ਵਪਾਰਕ ਚੌਕੀ ਕਾਇਮ ਕੀਤੀ ਸੀ। ਸ਼ਹਿਰ ਇਸ ਤੋਂ ਪਿੱਛੋਂ 1843 ਵਿਚ ਬਣਨਾ ਸ਼ੁਰੂ ਹੋਇਆ। ਸੰਨ 1846 ਵਿਚ ਕਾਊਂਟੀ ਦਾ ਸਦਰ ਮੁਕਾਮ ਬਣਾਇਆ ਗਿਆ ਅਤੇ 1851 ਵਿਚ ਇਸ ਨੂੰ ਇਕ ਸ਼ਹਿਰ ਦਾ ਦਰਜਾ ਪ੍ਰਾਪਤ ਹੋਇਆ। ਉਨ੍ਹੀਵੀਂ ਸਦੀ ਦੇ ਮੱਧ ਤਕ ਇਸ ਸ਼ਹਿਰ ਨੇ ਕਾਫ਼ੀ ਤਰੱਕੀ ਕਰ ਲਈ ਸੀ। ਸੰਨ 1860 ਵਿਚ ਇਥੇ ਰੇਲਵੇ ਲਾਈਨ ਬਣੀ।

ਸ਼ਹਿਰ ਦਾ ਸਥਾਨਕ ਪ੍ਰਬੰਧ ਇਥੋਂ ਦਾ ਮੇਅਰ ਆਪਣੀ ਪੰਜ ਮੈਂਬਰੀ ਕੌਂਸਲ ਦੀ ਸਹਾਇਤਾ ਨਾਲ ਚਲਾਉਂਦਾ ਹੈ।

ਆਬਾਦੀ–72,691 (1970)

39°46' ਉ. ਵਿਥ.; 94°51' ਪੱ. ਲੰਬ.

**ਸੇਂਟ ਜੋਜ਼ਿਫ਼** : ਦਰਿਆ–ਇਹ ਅਮਰੀਕਾ ਦੇ ਦੋ ਦਰਿਆਵਾਂ ਦਾ ਨਾਂ ਹੈ ਜੋ ਕੇਂਦਰੀ ਮਿਸ਼ੀਗਨ ਦੇ ਦੱਖਣੀ ਭਾਗ ਵਿਚੋਂ ਨਿਕਲਦੇ ਹਨ। ਦੋਹਾਂ ਵਿਚੋਂ ਵੱਡਾ, 335 ਕਿ. ਮੀ. ਲੰਬਾ ਹੈ ਅਤੇ ਪੱਛਮ ਵੱਲ ਵਹਿੰਦਾ ਹੋਇਆ ਝੀਲ ਮਿਸ਼ੀਗਨ ਵਿਚ ਜਾ ਡਿਗਦਾ ਹੈ। ਕੁਝ ਪੈਂਡਾ ਤੈਅ ਕਰਕੇ ਇਹ ਦੱਖਣ ਵੱਲ ਮੁੜਦਾ ਹੋਇਆ ਉੱਤਰੀ ਇੰਡੀਆਨਾ ਅੰਦਰ ਦਾਖ਼ਲ ਹੋ ਜਾਂਦਾ ਹੈ ਅਤੇ ਐਲਕਹਾਰਟ ਅਤੇ 'ਸਾਊਥ ਬੈਂਡ' ਸ਼ਹਿਰ ਦੇ ਲਾਗਿਓਂ ਗੁਜ਼ਰਦਾ ਹੈ। ਇਸ ਦਰਿਆ ਵਿਚ ਪਾਣੀ ਦਾ ਵਹਾਉ ਫ਼ਰਵਰੀ ਦੇ ਮਹੀਨੇ ਵਧ ਤੋਂ ਵਧ ਅਤੇ ਸਤੰਬਰ ਵਿਚ ਘੱਟ ਤੋਂ ਘੱਟ ਹੁੰਦਾ ਹੈ। ਬੁਕੈਨਨ ਸਿਟੀ (ਮਿਸ਼ੀਗਨ) ਦੇ ਨੇੜੇ ਇਸ ਉੱਤੇ ਬਿਜਲੀ ਲਈ ਇਕ ਡੈਮ ਵੀ ਬਣਿਆ ਹੋਇਆ ਹੈ। ਇਸ ਦਰਿਆ ਤੋਂ ਬਹੁਤ ਸਾਰੇ ਸ਼ਹਿਰਾਂ ਅਤੇ ਕਾਰਖ਼ਾਨਿਆਂ ਨੂੰ ਪਾਣੀ ਸਪਲਾਈ ਹੁੰਦਾ ਹੈ।

ਦੂਜਾ ਦਰਿਆ ਆਪਣੇ ਸੋਮੇ ਤੋਂ ਦੱਖਣ ਵੱਲ ਵਹਿੰਦਾ ਹੈ ਅਤੇ ਮਿਸ਼ੀਗਨ, ਓਹਾਈਓ ਤੇ ਇੰਡੀਆਨਾ ਵਿਚ ਦੀ ਲੰਘਦਾ ਹੋਇਆ 150 ਕਿ. ਮੀ. ਦਾ ਪੈਂਡਾ ਤੈਅ ਕਰਕੇ ਸੇਂਟ ਮੇਰੀਜ਼ ਦਰਿਆ ਵਿਚ ਜਾ ਡਿਗਦਾ ਹੈ। ਇਸ ਦੇ ਤਾਸ ਵਿਚ ਫ਼ੋਰਟ ਵੇਨ (Fort Wayne) ਤੋਂ ਇਲਾਵਾ ਹੋਰ ਕੋਈ ਵੱਡਾ ਸ਼ਹਿਰ ਨਹੀਂ ਹੈ।

ਹ. ਪੁ.—ਐਨ. ਬ੍ਰਿ. 19:907.

**ਸੇਂਟ ਟਾਮਸ ਟਾਪੂ** (St. Thmas Island) : ਇਹ ਵੈਸਟ-ਇੰਡੀਜ਼ ਦੇ ਵਰਜਿਨ ਟਾਪੂ ਸਮੂਹ ਦਾ ਇਕ ਮਸ਼ਹੂਰ ਟਾਪੂ ਹੈ ਜਿਸ ਨੂੰ ਸੰਯੁਕਤ ਰਾਜ ਅਮਰੀਕਾ ਨੇ ਡੈਨਮਾਰਕ ਪਾਸੋਂ 1917 ਈ. ਵਿਚ ਖ਼ਰੀਦਿਆ ਸੀ। ਇਹ ਟਾਪੂ ਪੋਰਟੋ ਰੀਕੋ (Puerto Rico) ਟਾਪੂ ਤੋਂ 64 ਕਿ. ਮੀ. ਦੂਰ ਹੈ ਅਤੇ ਇਸ ਦਾ ਖੇਤਰਫਲ 83 ਵ. ਕਿ. ਮੀ. ਹੈ। ਇਹ ਜਵਾਲਾਮੁਖੀ ਟਾਪੂ ਹੈ। ਇਸ ਦੀਆਂ ਪਹਾੜੀਆਂ ਦੀ ਢਲਾਣ ਤਿੱਖੀ ਹੈ ਅਤੇ ਕਈ ਥਾਂਵਾਂ ਤੇ ਜੰਗਲਾਂ ਨਾਲ ਢਕੀਆਂ ਹੋਈਆਂ ਹਨ। ਇਸ ਦੀਆਂ ਦੋ ਚੋਟੀਆਂ ਕਰਾਊਨ ਹਿੱਲ ਅਤੇ ਸਿਗਨਲ ਹਿੱਲ 460 ਮੀ. ਤੋਂ ਵਧ ਉੱਚੀਆਂ ਹਨ। ਕਈ ਪਹਾੜੀਆਂ ਸਮੁੰਦਰ ਤਕ ਪਹੁੰਚ ਜਾਂਦੀਆਂ ਹਨ ਜਿਨ੍ਹਾਂ ਦੇ ਵਿਚਕਾਰ ਖਾੜੀਆਂ ਬਣ ਗਈਆਂ ਹਨ। ਇਥੋਂ ਦਾ ਤਾਪਮਾਨ 17° ਤੋਂ 33° ਸੈਂ. ਦੇ ਵਿਚਕਾਰ ਰਹਿੰਦਾ ਹੈ ਅਤੇ ਔਸਤ ਸਾਲਾਨਾ ਵਰਖਾ 97 ਸੈਂ. ਮੀ. ਹੁੰਦੀ ਹੈ। ਇਨ੍ਹਾਂ ਖਾੜੀਆਂ ਵਿਚ 17ਵੀਂ ਤੇ 18ਵੀਂ ਸਦੀ ਵਿਚ ਸਮੁੰਦਰੀ ਡਾਕੂ ਪਨਾਹ ਲੈਂਦੇ ਰਹੇ ਹਨ। ਗ਼ੁਲਾਮੀ ਦੇ ਖ਼ਾਤਮੇ ਪਿੱਛੋਂ ਖੇਤੀਬਾੜੀ ਦਾ ਕੰਮ ਢਿੱਲਾ ਪੈ ਗਿਆ। ਰੱਮ (ਸ਼ਰਾਬ) ਵੱਡੀ ਮਾਤਰਾ ਵਿਚ ਤਿਆਰ ਕਰਕੇ ਬਾਹਰ ਭੇਜੀ ਜਾਂਦੀ ਸੀ ਪਰ ਅਮਰੀਕਨ ਕਬਜ਼ੇ ਪਿੱਛੋਂ ਰੱਮ ਤਿਆਰ ਕਰਨੀ ਬੰਦ ਕਰ ਦਿੱਤੀ ਗਈ ਜਿਸ ਦੇ ਸਿੱਟੇ ਵਜੋਂ ਟਾਪੂ ਦੀ ਆਰਥਕ ਹਾਲਤ ਕਾਫ਼ੀ ਢਿੱਲੀ ਪੈ ਗਈ ਸੀ। ਬਾਅਦ ਵਿਚ ਖੇਤੀਬਾੜੀ ਦੀ ਉੱਨਤੀ ਹੋਣ ਕਰਕੇ ਅਤੇ ਸੈਰ-ਸਪਾਟੇ ਦਾ ਧੰਦਾ ਵਧਣ ਕਰਕੇ ਇਸ ਦੀ ਆਰਥਕ ਹਾਲਤ ਫਿਰ ਚੰਗੀ ਹੋ ਗਈ ਹੈ। ਪਸ਼ੂ ਪਾਲਣ ਅਤੇ ਮੱਛੀਆਂ ਫੜਨ ਦਾ ਕੰਮ ਵੀ ਹੁੰਦਾ ਹੈ। ਸ਼ਰਾਬ ਬਣਾਈ ਜਾਂਦੀ ਹੈ। ਗੰਨਾ, ਸਬਜ਼ੀਆਂ ਤੇ ਫ਼ਲਾਂ ਦੀ ਖੇਤੀ ਹੁੰਦੀ ਹੈ। ਸ਼ਾਰਲਟ ਅਮਾਲੀਐ ਬੜੀ ਚੰਗੀ ਬੰਦਰਗਾਹ ਅਤੇ ਰਾਜਧਾਨੀ ਹੈ। ਇਥੇ ਅਮਰੀਕੀ ਸਮੁੰਦਰੀ ਬੇੜਾ ਰਹਿੰਦਾ ਹੈ ਅਤੇ ਜਹਾਜ਼ਾਂ ਦੀ ਮੁਰੰਮਤ ਹੁੰਦੀ ਹੈ।

ਇਹ ਟਾਪੂ 1493 ਈ. ਵਿਚ ਕੋਲੰਬਸ ਨੇ ਦੂਜੀ ਯਾਤਰਾ ਵਿਚ ਲੱਭਿਆ ਸੀ।

ਆਬਾਦੀ–28,960 (1970)

18°21' ਉ. ਵਿਥ.; 64°55' ਪੱ. ਲੰਬ.

ਹ. ਪੁ.—ਐਨ. ਬ੍ਰਿ. 19:925.

**ਸੇਂਟ ਪਾਲ** (St. Paul) : ਸੰਯੁਕਤ ਰਾਜ ਅਮਰੀਕਾ ਦੇ ਮਿਨੇਸੋਟਾ ਰਾਜ ਦਾ ਮੁਖ ਸ਼ਹਿਰ ਹੈ। ਇਹ ਥਾਂ ਮਿਸਿਸਿਪੀ ਦਰਿਆ ਦੇ ਜਹਾਜ਼ੀ ਮਾਰਗ ਤੋਂ ਸਿਰਫ਼ 3 ਕਿ. ਮੀ. ਦੇ ਫ਼ਾਸਲੇ ਤੇ ਮਿਨਿਐਪਲਿਸ (Minneapolis) ਦੇ ਬਹੁਤ ਨੇੜੇ ਹੈ। ਅੰਗਰੇਜ਼ੀ ਦੇ ਅੱਖਰ S ਵਰਗੀ ਸ਼ਕਲ ਬਣਾਉਂਦਾ ਹੋਇਆ ਮਿਸਿਸਿਪੀ ਦਰਿਆ ਇਸ ਦੇ ਨਾਲ ਨਾਲ 25 ਕਿ. ਮੀ. ਲੰਬੀ ਹੱਦ ਬਣਾਉਂਦਾ ਹੈ।

ਮਿਸਿਸਿਪੀ ਦੇ ਉੱਚੇ ਕੰਢੇ ਤੇ 215 ਤੋਂ 275 ਮੀ. ਉਚਾਈ ਦੇ ਮੈਦਾਨਾਂ ਤੇ ਇਹ ਸ਼ਹਿਰ ਫੈਲਿਆ ਹੋਇਆ ਹੈ। ਸ਼ਹਿਰ ਦੇ ਹੇਠਲੇ ਭਾਗ ਦੁਆਲੇ ਪਹਾੜੀਆਂ ਹਨ। ਮਿਨੀਐਪੋਲਿਸ ਇਥੋਂ ਉੱਤਰ-ਪੱਛਮ ਵੱਲ ਹੈ। ਦੋਵੇਂ ਸ਼ਹਿਰ ਬਾਹਰ ਵਲ ਫੈਲਦੇ ਹੋਏ ਇਕ ਦੂਜੇ ਦੇ ਇੰਨਾ ਨੇੜੇ ਆ ਗਏ ਹਨ ਕਿ ਕਈ ਵਾਰੀ ਇਨ੍ਹਾਂ ਨੂੰ ਜੁੜਵੇਂ ਨਗਰ ਵੀ ਕਿਹਾ ਜਾਂਦਾ ਹੈ।

ਅਮਰੀਕਾ ਵਿਚ ਆਏ ਨੌ-ਆਬਾਦਕਾਰਾਂ ਨੇ ਇਸ ਥਾਂ ਨੂੰ ਆਬਾਦ ਕਰਨ ਦੇ ਉਪਰਾਲੇ ਅਠਾਰ੍ਹਵੀਂ ਸਦੀ ਦੇ ਪਿਛਲੇਰੇ ਅੱਧ ਵਿਚ ਕੀਤੇ। ਸੰਨ 1860 ਵਿਚ ਇਸ ਸ਼ਹਿਰ ਦੀ ਕੁੱਲ ਆਬਾਦੀ ਸਿਰਫ਼ 10,000 ਹੀ ਸੀ।

ਵਪਾਰਕ ਤੌਰ ਤੇ ਸੇਂਟ ਪਾਲ ਦੀ ਮਹੱਤਤਾ ਮਿਸਿਸਿਪੀ ਦੇ ਜਲ-ਮਾਰਗ ਉੱਪਰ ਸਥਿਤ ਹੋਣ ਕਰਕੇ ਹੈ। ਸੰਨ 1883 ਵਿਚ ਇਸ ਸ਼ਹਿਰ ਨੂੰ ਸੜਕ ਤੇ ਰੇਲ ਰਾਹੀਂ ਸ਼ਾਂਤ ਮਹਾਂਸਾਗਰ ਦੇ ਤੱਟ ਨਾਲ ਜੋੜ ਦਿੱਤਾ ਗਿਆ। ਸ਼ੁਰੂ ਵਿਚ ਇਥੇ ਬੂਟ ਬਣਾਉਣ ਦਾ ਕੰਮ ਪੂਰੇ ਜੋਬਨ ਤੇ ਸੀ। ਵੀਹਵੀਂ ਸਦੀ ਵਿਚ ਪਸ਼ੂ ਮੰਡੀ ਦੇ ਤੌਰ ਤੇ ਸੇਂਟ ਪਾਲ ਦੀ ਸਭ ਤੋਂ ਜ਼ਿਆਦਾ ਉੱਨਤੀ ਹੋਈ। ਇਥੋਂ ਦੇ ਹੋਰ ਮੁਖ ਉਦਯੋਗ ਮੋਟਰਾਂ, ਰਸਾਇਣਕ ਪਦਾਰਥ, ਬੀਅਰ, ਰੈਫ੍ਰੀਜਰੇਟਰ ਅਤੇ ਇਲੈੱਕਟ੍ਰਾਨਿਕ ਸਮਾਨ ਤਿਆਰ ਕਰਨ ਦੇ ਹਨ। ਇਸ ਤੋਂ ਇਲਾਵਾ ਤੇਲ ਸਾਫ਼ ਕਰਨ ਦੇ ਕਾਰਖ਼ਾਨੇ ਵੀ ਲਗਾਏ ਗਏ ਹਨ।

ਸੇਂਟ ਪਾਲ ਮਿਨੇਸੋਟਾ ਦਾ ਇਕ ਉੱਘਾ ਵਿਦਿਅਕ ਕੇਂਦਰ ਹੈ। ਹੈਮਲਿਨ (Hamline) ਯੂਨੀਵਰਸਿਟੀ ਵੀ ਇਥੇ ਹੀ ਹੈ। ਇਥੋਂ ਵੱਖ ਵੱਖ ਈਸਾਈ ਮਤਾਂ ਦੇ ਕਈ ਕਾਲਜ ਅਤੇ ਲਾਇਬ੍ਰੇਰੀਆਂ ਅਤੇ ਖੇਤੀਬਾੜੀ ਤੇ ਪਸ਼ੂ ਪਾਲਣ ਸਬੰਧੀ ਰੀਸਰਚ ਕੇਂਦਰ ਵੀ ਸਥਾਪਤ ਕੀਤੇ ਗਏ ਹਨ। ਸੇਂਟ ਪਾਲ ਦੀ ਆਰਟ ਗੈਲਰੀ ਅਤੇ ਆਰਟ ਦਾ ਸਕੂਲ ਸੰਸਾਰ ਵਿਚ ਪ੍ਰਸਿੱਧ ਹੈ। ਅਮਰੀਕਾ ਵਿਚ ਪੱਛਮੀ ਸੰਗੀਤ ਦਾ ਇਹ ਮੁਖ ਕੇਂਦਰ ਹੈ।

ਆਬਾਦੀ—ਸ਼ਹਿਰ-309,980 (1970)

ਮੈ. ਖੇ.—1,704, 423 (1970)

44°58' ਉ. ਵਿਥ.; 93°07 ਪੱ. ਲੰਬ.

ਹ. ਪु.—ਐਨ. ਬ੍ਰਿ. ਮਾ. 8:793.

**ਸੇਂਟ ਪੀਅਰ ਅਤੇ ਮਿਕੇਲਾਨ** (St. Pierre and Miquelon) : ਇਹ ਦੋ ਟਾਪੂ ਨਿਊਫਾਊਂਡਲੈਂਡ (ਕੈਨੇਡਾ) ਦੇ ਦੱਖਣੀ ਤੱਟ ਤੋਂ 16 ਕਿ. ਮੀ. ਦੀ ਦੂਰੀ ਤੇ ਹਨ। ਇਨ੍ਹਾਂ ਦੋਹਾਂ ਦਾ ਕੁੱਲ ਰਕਬਾ 241 ਵ. ਕਿ. ਮੀ. (ਸੇਂਟ ਪੀਅਰ 26 ਵ. ਕਿ. ਮੀ. ਅਤੇ ਮਿਕੇਲਾਨ 215 ਵ. ਕਿ. ਮੀ.) ਹੈ। ਦੋਵੇਂ ਟਾਪੂਆਂ ਦੀ ਜ਼ਮੀਨ ਸਖ਼ਤ, ਪਥਰੀਲੀ ਅਤੇ ਬੰਜਰ ਹੈ। ਕਿਤੇ ਕਿਤੇ ਜ਼ਮੀਨ ਵਿਚੋਂ ਪਹਾੜੀ ਟਿੱਲੇ ਵੀ ਉੱਪਰ ਨਿਕਲੇ ਹੋਏ ਹਨ। ਇਨ੍ਹਾਂ ਟਾਪੂਆਂ ਦਾ ਤੱਟ ਕਾਫ਼ੀ ਕਟਿਆ ਵਢਿਆ ਹੈ। ਇਥੋਂ ਦੀ ਜਲਵਾਯੂ ਠੰਢੀ ਅਤੇ ਧੁੰਦ ਵਾਲੀ ਹੈ ਅਤੇ ਮੀਂਹ ਕਾਫ਼ੀ ਪੈਂਦਾ ਹੈ। ਇਨ੍ਹਾਂ ਟਾਪੂਆਂ ਨੂੰ ਸਭ ਤੋਂ ਪਹਿਲਾਂ ਸਤਾਰ੍ਹਵੀਂ ਸਦੀ ਦੇ ਸ਼ੁਰੂ ਵਿਚ ਫ਼ਰਾਂਸੀਸੀਆਂ ਨੇ ਆਬਾਦ ਕੀਤਾ ਸੀ ਫਿਰ ਅੰਗਰੇਜ਼ਾਂ ਅਤੇ ਫ਼ਰਾਂਸੀਸੀਆਂ ਵਿਚਕਾਰ ਲੜਾਈ ਦੇ ਦੌਰਾਨ ਇਹ ਟਾਪੂ ਕਈ ਵਾਰ ਅੰਗਰੇਜ਼ਾਂ ਦੇ ਕਬਜ਼ੇ ਵਿਚ ਵੀ ਰਹੇ ਪਰ ਅਖ਼ੀਰ 1816 ਵਿਚ ਅੰਗਰੇਜ਼ਾਂ ਅਤੇ ਫ਼ਰਾਂਸੀਸੀਆਂ ਵਿਚਕਾਰ ਹੋਈ ਪੈਰਿਸ ਦੀ ਸੰਧੀ ਅਨੁਸਾਰ ਇਹ ਫ਼ਰਾਂਸ ਨੂੰ ਮਿਲ ਗਏ ਅਤੇ ਉਸੇ ਪਾਸ ਹੀ ਚਲੇ ਆਉਂਦੇ ਹਨ।

ਇਥੋਂ ਦੇ ਵਸਨੀਕ ਫ਼ਰਾਂਸੀਸੀ ਨਸਲ ਦੇ ਹਨ। ਉਨ੍ਹਾਂ ਦੀ ਬੋਲੀ ਅਤੇ ਰਸਮੋਂ-ਰਿਵਾਜ ਸਭ ਫ਼ਰਾਂਸੀਸੀ ਹਨ। ਲੋਕ ਰੋਮਨ-ਕੈਥੋਲਿਕ ਧਰਮ ਦੇ ਅਨੁਯਾਈ ਹਨ।

ਇਥੇ ਪ੍ਰਾਇਮਰੀ ਵਿਦਿਆ ਮੁਫ਼ਤ ਤੇ ਲਾਜ਼ਮੀ ਹੈ। ਕੁੱਲ ਵਸੋਂ ਦਾ 92% ਲੋਕ ਪੜ੍ਹੇ ਲਿਖੇ ਹਨ। ਇਥੇ ਇਕ ਜੂਨੀਅਰ ਕਾਲਜ, ਇਕ ਨੇਵਲ ਅਕੈਡਮੀ ਅਤੇ ਇਕ ਲਾਅ ਕਾਲਜ ਵੀ ਹੈ।

ਇਥੋਂ ਮੱਛੀ ਬਾਹਰ ਭੇਜੀ ਜਾਂਦੀ ਹੈ। ਫ਼ਰ ਦਾ ਉਦਯੋਗ ਵੀ ਇਥੇ ਕਾਫ਼ੀ ਉੱਨਤ ਹੈ। ਖ਼ੁਰਾਕ ਦਾ ਸਾਮਾਨ ਬਹੁਤ ਕਰਕੇ ਬਾਹਰੋਂ ਮੰਗਵਾਉਣਾ ਪੈਂਦਾ ਹੈ। ਇਹ ਟਾਪੂ ਹਵਾਈ ਰਸਤਿਆਂ, ਤਾਰ ਅਤੇ ਟੈਲੀਫ਼ੋਨ ਰਾਹੀਂ ਯੂਰਪ ਅਤੇ ਉੱਤਰੀ ਅਮਰੀਕਾ ਨਾਲ ਜੁੜੇ ਹੋਏ ਹਨ।

ਇਨ੍ਹਾਂ ਦਾ ਇਕ ਪ੍ਰਤੀਨਿਧ ਫ਼ਰਾਂਸ ਦੀ ਪਾਰਲੀਮੈਂਟ ਵਿਚ ਵੀ ਬੈਠਦਾ ਹੈ। ਇਥੋਂ ਦਾ ਗਵਰਨਰ ਫ਼ਰਾਂਸ ਸਰਕਾਰ ਵੱਲੋਂ ਨਿਯੁਕਤ ਕੀਤਾ ਜਾਂਦਾ ਹੈ ਜਿਸ ਦੇ ਰਾਜ ਪ੍ਰਬੰਧ ਵਿਚ ਸਹਾਇਤਾ ਇਥੋਂ ਦੀ ਇਕ ਪ੍ਰੀਵੀ ਕੌਂਸਲ ਅਤੇ ਇਕ 14 ਮੈਂਬਰੀ ਜਨਰਲ ਕੌਂਸਲ ਕਰਦੀ ਹੈ।

ਸੇਂਟ ਪੀਅਰ ਇਥੋਂ ਦੀ ਰਾਜਧਾਨੀ ਅਤੇ ਸਭ ਤੋਂ ਵੱਡਾ ਸ਼ਹਿਰ ਹੈ।

ਆਬਾਦੀ—5,650 (1972)

46°55' ਉ. ਵਿਥ.; 56°10' ਪੂ. ਲੰਬ.

ਹ. ਪੁ.—ਐਨ. ਬ੍ਰਿ. 19:921; ਐਨ. ਅਮੇ. 24:162.

**ਸੇਂਟ ਪੀਟਰ ਪੋਰਟ** (St. Peter Port) : ਇਹ ਸ਼ਹਿਰ ਰੰਦਬਾਰ-ਇੰਗਲਸਤਾਨ ਵਿਚਲੇ ਗੁਰੰਜ਼ੀ ਟਾਪੂ ਦੀ ਰਾਜਧਾਨੀ ਹੈ। ਇਹ ਟਾਪੂ ਬਰਤਾਨੀਆਂ ਦੇ ਅਧੀਨ ਹੈ। ਇਹ ਸ਼ਹਿਰ ਗੁਰੰਜ਼ੀ ਟਾਪੂ ਦੇ ਪੂਰਬੀ ਕੰਢੇ ਤੇ ਸੈਰ ਸਪਾਟੇ ਲਈ ਪ੍ਰਸਿੱਧ ਸਥਾਨ ਹੈ। ਇਥੋਂ ਦੀ ਬੰਦਰਗਾਹ ਲਗਭਗ 30 ਹੈਕ. ਰਕਬੇ ਵਿਚ ਹੈ। ਇਸ ਦੇ ਨਜ਼ਦੀਕ ਹੀ ਹਵਾਈ ਅੱਡਾ ਹੈ। ਆਵਾਜਾਈ ਬੇੜੀਆਂ ਜਾਂ ਹਵਾਈ ਜਹਾਜ਼ਾਂ ਰਾਹੀਂ ਹੁੰਦੀ ਹੈ। ਬੰਦਰਗਾਹ ਦੇ ਦੱਖਣ ਵੱਲ ਤੇਰ੍ਹਵੀਂ ਸਦੀ ਦਾ ਬਣਿਆ ਹੋਇਆ ਇਕ ਪੁਰਾਣਾ ਕਿਲਾ 'ਕੈਸਲ ਕਾਰਨਟ' ਹੈ। ਸ਼ਹਿਰ ਦੇ ਦੱਖਣ ਵੱਲ ਇਕ ਹੋਰ ਕਿਲਾ 'ਫ਼ੋਰਟ ਜਾਰਜ' ਹੈ। ਤੇਰ੍ਹਵੀਂ-ਚੌਧਵੀਂ ਸਦੀ ਦਾ ਬਣਿਆ ਸੇਂਟ ਪੀਟਰ ਦਾ ਗਿਰਜਾ ਸ਼ਹਿਰ ਦੇ ਕੇਂਦਰ ਵਿਚ ਹੈ, ਜਿਥੇ ਟਾਪੂ ਦੀ ਵਿਧਾਨ ਸਭਾ ਦੀਆਂ ਇਕੱਤਰਤਾਵਾਂ ਹੁੰਦੀਆਂ ਹਨ। ਮਲਕਾ ਅਲੈਜ਼ਬਥ ਪਹਿਲੀ ਦੁਆਰਾ ਸਥਾਪਤ ਕੀਤਾ ਇਕ ਕਾਲਜ (1826) ਵੀ ਇਥੇ ਸਥਿਤ ਹੈ। ਇਸ ਤੋਂ ਇਲਾਵਾ ਵਿਕਟਰ ਹਿਊਗੋ (Victor Hugo-1855-70) ਦਾ ਘਰ ਹਾਟਵਿਲੇ ਜਿਥੇ ਅੱਜਕਲ੍ਹ ਅਜਾਇਬ ਘਰ ਹੈ, ਇਥੇ ਹੀ ਸਥਿਤ ਹੈ। ਇਸ ਬੰਦਰਗਾਹ ਤੋਂ ਖੇਤੀ-ਉਪਜ, ਸਬਜ਼ੀਆਂ ਅਤੇ ਫਲ ਬਾਹਰ ਭੇਜੇ ਜਾਂਦੇ ਹਨ।

ਆਬਾਦੀ-15,245 (1971)

49°27' ਉ. ਵਿਥ; 2°32' ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 8:793; ਐਨ. ਅਮੇ. 24:160.

**ਸੇਂਟ ਪੀਟਰਜ਼ਬਰਗ** : ਵੇਖੋ, ਲੈਨਿਨਗ੍ਰਾਡ

**ਸੇਂਟ ਪੈਂਗਕਰੇਸ** (St. Pancras) : ਇਹ ਲੰਡਨ ਦੀ ਇਕ ਬਰੋ ਹੈ। ਇਸ ਦੇ ਪੂਰਬ ਵਿਚ ਇਜ਼ਲਿੰਗਟਨ, ਦੱਖਣ ਵਿਚ ਹਾਲਬਰਨ, ਪੱਛਮ ਵਿਚ ਮੈਰੀਲਿਬੋਨ ਤੇ ਹੈਮਪਸਟੈਡ ਅਤੇ ਉੱਤਰ ਵਿਚ ਹਾਰਨਜ਼ੇ ਦੀਆਂ ਬਰੋਆਂ ਹਨ। ਇਸ ਬਰੋ ਦਾ ਖੇਤਰਫਲ 60 ਵ. ਕਿ. ਮੀ. ਅਤੇ ਆਬਾਦੀ 1,24,855 (1961) ਹੈ। ਇਥੇ ਇਕ ਪੁਰਾਣਾ ਸੇਂਟ

ਪੈਂਗਕਰੇਸ ਦਾ ਗਿਰਜਾ ਹੈ। ਇਸ ਦਾ ਕੁਝ ਹਿੱਸਾ ਨਵਾਂ ਬਣਿਆ ਹੋਇਆ ਹੈ ਪਰੰਤੂ ਕਾਫ਼ੀ ਹਿੱਸਾ ਪੁਰਾਣਾ ਹੈ। ਇਥੇ ਇਕ ਰਾਇਲ ਫ਼੍ਰੀ ਹਸਪਤਾਲ ਅਤੇ ਦੋ ਹੋਰ ਵੱਡੇ ਹਸਪਤਾਲ ਹਨ। ਸੰਨ 1826 ਦਾ ਸਥਾਪਤ ਕੀਤਾ ਇਕ ਯੂਨੀਵਰਸਿਟੀ ਕਾਲਜ ਹੈ। ਇਸ ਤੋਂ ਇਲਾਵਾ ਬ੍ਰਿਟਿਸ਼ ਮੈਡੀਕਲ ਐਸੋਸੀਏਸ਼ਨ ਅਤੇ ਸੋਸਾਇਟੀ ਆਫ਼ ਫ਼੍ਰੈਂਡਜ਼ ਦੀ ਬਰਤਾਨਵੀ ਸ਼ਾਖਾ ਦੇ ਸਦਰ ਮੁਕਾਮ ਇਥੇ ਹੀ ਹਨ।

ਹ. ਪੁ.—ਐਨ. ਬ੍ਰਿ. 19:850; ਕੂਲੀ. ਐਨ. 13:7248.

**ਸੇਂਟ ਬਰਨਾਰਡ ਦੱਰੇ** (Saint Bernard Passes) : ਇਹ ਸਵਿਸ ਐਲਪਸ (Swiss Alps) ਦੇ ਦੋ ਦਰਿਆਵਾਂ ਦਾ ਨਾਂ ਹੈ। ਇਹ ਦੱਰੇ ਵਾਲੇ ਸਵਿਟਜ਼ਰਲੈਂਡ ਨੂੰ ਇਟਲੀ ਦੇ ਪੀਡਮਾਂਟ (Piedmont) ਡੀਪਾਰਟਮੈਂਟ ਨਾਲ ਮਿਲਾਉਂਦੇ ਹਨ। ਇਨ੍ਹਾਂ ਦੱਰਿਆਂ ਦੇ ਨਾਂ 'ਗ੍ਰੇਟ ਸੇਂਟ ਬਰਨਾਰਡ' ਅਤੇ 'ਲਿਟਲ ਸੇਂਟ ਬਰਨਾਰਡ' ਹਨ।

ਗ੍ਰੇਟ ਸੇਂਟ ਬਰਨਾਰਡ–ਇਹ ਸਮੁੰਦਰ ਤਲ ਤੋਂ 2,469 ਮੀ. ਉੱਚਾ ਹੈ। ਇਹ ਰੋਮਨਾਂ ਦੇ ਸਮੇਂ 'ਐਲਪਿਸ ਪੋਇਨੀਨਾ' (Alpis Poenina) ਦੇ ਨਾਂ ਨਾਲ ਪ੍ਰਸਿੱਧ ਸੀ। ਇਹ ਬਲਾਂਕ ਪਰਬਤ (Mont. Blanc) ਦੇ ਪੂਰਬ ਵੱਲ 25 ਕਿ. ਮੀ. ਦੀ ਵਿਥ ਤੇ ਹੈ ਅਤੇ ਮਾਰਟੀਨਈ (Martigny) ਤੋਂ ਆਉਸਟਾ (Aosta) ਤਕ 80 ਕਿ. ਮੀ. ਲੰਬਾ ਹੈ। ਇਸ ਦੱਰੇ ਦੇ ਪੂਰਬ ਵਿਚ ਵੇਲਾਨ (Velan) ਪਹਾੜ ਹੈ ਅਤੇ ਪੱਛਮੀ ਪਾਸੇ ਵੱਲ 'ਪੁਐਂਟ ਦਾ ਡਰਾਨਾਜ਼' (Point de Dronaz) ਹੈ। ਰੋਮਨ ਲੋਕ ਇਸ ਦੱਰੇ ਨੂੰ 57 ਈ. ਪੂ. ਤੋਂ ਜਾਣਦੇ ਸਨ, ਜਦ ਕਿ ਸਰਵੀਅਸ ਗੈਲਬਾ, ਜੂਲੀਅਸ ਸੀਜ਼ਰ ਦੀਆਂ ਹਦਾਇਤਾਂ ਅਨੁਸਾਰ ਇਥੋਂ ਦੀ ਲੰਘਿਆ ਸੀ। 79 ਈ. ਵਿਚ ਇਥੇ ਫ਼ੌਜ ਲਈ ਇਕ ਸੜਕ ਬਣੀ ਹੋਈ ਸੀ ਜਿਸ ਦੇ ਕੁਝ ਹਿੱਸਿਆਂ ਦੇ ਨਿਸ਼ਾਨ ਅਜੇ ਵੀ ਮਿਲਦੇ ਹਨ। ਇਸ ਦੱਰੇ ਦੀ ਚੋਟੀ ਉਤਲੀ ਪੱਧਰ ਥਾਂ ਉੱਤੇ ਰੋਮਨ ਸਾਮਰਾਜ ਦੇ ਮੁਢਲੇ ਜ਼ਮਾਨੇ ਦੀ ਜੂਪੀਟਰ ਪੋਇਨੀਨਸ (Jupiter Poeninus) ਦੇ ਮੰਦਰ ਦੇ ਖੰਡਰ ਹਨ।

ਲਿਟਲ ਸੇਂਟ ਬਰਨਾਰਡ–ਇਹ ਸਮੁੰਦਰ ਤਲ ਤੋਂ 2,188 ਮੀ. ਦੀ ਉਚਾਈ ਤੇ ਹੈ। ਰੋਮਨ ਇਸ ਨੂੰ 'ਆਲਪੀ ਗ੍ਰਾਈਏ' (Alpis Graia) ਕਹਿੰਦੇ ਹੁੰਦੇ ਸਨ। ਇਹ ਬਲਾਂਕ ਪਹਾੜ ਦੇ ਦੱਖਣ ਵੱਲ 16 ਕਿ. ਮੀ. ਦੀ ਦੂਰੀ ਤੇ ਸਥਿਤ ਹੈ ਅਤੇ ਪੱਛਮ ਵਿਚ ਈਜ਼ੇਅਰ (Isere) ਦਰਿਆ ਦੀ ਘਾਟੀ ਨੂੰ ਪੂਰਬ ਵਿਚ ਡੋਰਾ ਬਾਲਟੇਆ (Dora Baltea) ਦਰਿਆ ਦੀ ਘਾਟੀ ਨਾਲ ਜੋੜਦਾ ਹੈ। ਐਲਪਸ ਪਹਾੜਾਂ ਵਿਚ ਇਹ ਸਭ ਤੋਂ ਸੌਖਾ ਰਸਤਾ ਹੈ। ਕਹਿੰਦੇ ਹਨ ਕਿ ਹੈਨੀਬਾਲ ਨੇ 218 ਈ. ਪੂ. ਇਸੇ ਦੱਰੇ ਰਾਹੀਂ ਇਟਲੀ ਉੱਤੇ ਹੱਲਾ ਕੀਤਾ ਸੀ। ਇਥੇ ਰੋਮਨ ਸੜਕ ਤੇ ਇਕ ਮੰਦਰ ਦੇ ਥੇਹ ਮਿਲਦੇ ਹਨ। ਇਥੇ ਗਿਆਰ੍ਹਵੀਂ ਸਦੀ ਵਿਚ ਕਾਇਮ ਹੋਇਆ ਇਕ ਮੁਸਾਫ਼ਰਖ਼ਾਨਾ ਵੀ ਹੈ।

ਹ. ਪੁ.—ਐਨ. ਅਮੈ. 24:123

**ਸੇਂਟ ਬਾਰਥੋਲੋਮੀਊ ਦਾ ਕਤਲਾਮ** (Massacre of St. Bartholomew) : ਇਹ ਕਤਲਾਮ ਸੇਂਟ ਬਾਰਥੋਲੋਮੀਊ ਦੇ ਜਨਮ ਦਿਨ 24 ਅਗਸਤ, 1572 ਈ. ਨੂੰ ਪੈਰਿਸ ਵਿਚ ਸ਼ੁਰੂ ਹੋਇਆ ਅਤੇ ਇਸ ਵਿਚ ਪ੍ਰੋਟੈਸਟੈਂਟਾਂ ਨੂੰ ਮਾਰਿਆ ਗਿਆ। ਇਸ ਦੀ ਜ਼ਿੰਮੇਵਾਰ ਫ਼ਰਾਂਸ ਦੇ ਬਾਦਸ਼ਾਹ ਦੀ ਮਾਂ ਕੈਥਰੀਨ ਡੀ ਮੈਡੀਸੀ (Catherine de Medici) ਦੂਜੀ ਨੂੰ ਠਹਿਰਾਇਆ ਜਾਂਦਾ ਹੈ।

ਅਸਲ ਵਿਚ ਕੈਥਰੀਨ ਐਡਮਿਰਲ, ਕੋਲੀਨਈ (Coligny) ਦੇ ਵੱਧਦੇ ਰਸੂਖ਼ ਤੋਂ ਡਰਦੀ ਸੀ। ਕੋਲੀਨਈ ਫ਼ਰਾਂਸ ਦੇ ਚਾਰਲਸ ਨੌਵੇਂ ਨੂੰ ਸਪੇਨ ਵਿਰੁੱਧ ਲੜਾਈ ਲਈ ਉਕਸਾ ਰਿਹਾ ਸੀ ਅਤੇ ਕੈਥਰੀਨ ਇਸ ਗੱਲ ਨੂੰ ਪਸੰਦ ਨਹੀਂ ਕਰਦੀ ਸੀ ਕਿਉਂਕਿ ਫ਼ਰਾਂਸ ਅਤੇ ਸਪੇਨ ਦੋਵੇਂ ਕੈਥੋਲਿਕ ਦੇਸ਼ ਸਨ। ਕੈਥਰੀਨ ਨੇ ਕੋਲੀਨਈ ਨੂੰ ਕਤਲ ਕਰਾਉਣ ਦਾ ਯਤਨ ਕੀਤਾ ਪਰ ਅਸਫਲ ਰਹੀ। ਇਸ ਮਗਰੋਂ ਉਸ ਨੇ ਸਾਰੇ ਪ੍ਰੋਟੈਸਟੈਂਟਾਂ ਨੂੰ ਕਤਲ ਕਰਾਉਣ ਦਾ ਇਰਾਦਾ ਬਣਾ ਲਿਆ।

ਕੈਥਰੀਨ ਨੇ ਪ੍ਰਸਿੱਧ ਕੈਥੋਲਿਕ ਲੀਡਰਾਂ ਨਾਲ ਸਲਾਹ ਤੋਂ ਬਾਅਦ ਚਾਰਲਸ ਨੌਵੇਂ ਨੂੰ ਇਸ ਕਤਲਾਮ ਲਈ ਤਿਆਰ ਕੀਤਾ ਅਤੇ 23 ਅਗਸਤ, 1572 ਨੂੰ ਸ਼ਾਮ ਦੇ ਵਕਤ ਉਸ ਦੀ ਮਨਜ਼ੂਰੀ ਪ੍ਰਾਪਤ ਕਰ ਲਈ। 24 ਅਗਸਤ, 1572 ਈ. ਨੂੰ ਪੈਰਿਸ ਵਿਚ ਪ੍ਰੋਟੈਸਟੈਂਟਾਂ ਦਾ ਕਤਲਾਮ ਸ਼ੁਰੂ ਹੋ ਗਿਆ। ਇਹ 17 ਸਤੰਬਰ ਤਕ ਚਲਦਾ ਰਿਹਾ। ਪੈਰਿਸ ਤੋਂ ਇਹ ਦੂਜੇ ਪ੍ਰਾਂਤਾਂ ਵਿਚ ਫੈਲ ਗਿਆ ਅਤੇ 13 ਅਕਤੂਬਰ, 1572 ਤਕ ਚਲਦਾ ਰਿਹਾ ਪਰ ਪਿਕੇਰਡੀ (Picardy), ਡੌਫ਼ਨ ਅਤੇ ਨਾਰਮੰਡੀ ਦੇ ਗਵਰਨਰਾਂ ਨੇ ਕਤਲਾਮ ਦੀ ਆਗਿਆ ਨਾ ਦਿੱਤੀ।

ਇਕ ਅਨੁਮਾਨ ਅਨੁਸਾਰ, ਇਸ ਕਤਲਾਮ ਵਿਚ ਫ਼ਰਾਂਸ ਦੇ 50 ਹਜ਼ਾਰ ਪ੍ਰੋਟੈਸਟੈਂਟ ਮਾਰੇ ਗਏ। ਕੈਥਰੀਨ ਨੂੰ ਕਈ ਕੈਥੋਲਿਕ ਤਾਕਤਾਂ ਨੇ ਮੁਬਾਰਕਬਾਦ ਭੇਜੀ ਅਤੇ ਪੋਪ ਗਰੈਗਰੀ ਤੇਰ੍ਹਵੇਂ ਨੇ ਇਸ ਕਤਲਾਮ ਤੇ ਖ਼ੁਸ਼ੀ ਮਨਾਈ ਅਤੇ ਤਮਗ਼ੇ ਜਾਰੀ ਕੀਤੇ।

ਹ. ਪੁ.—ਹਿਸਟਰੀ ਦ ਫ਼ਰਾਂਸ—ਈ. ਲਾਵਿਸ; ਹਿਸਟਰੀ ਆਫ਼ ਬ੍ਰਿਟੇਨ—ਨਾਰਟਨ ਐਂਡ ਮੈਕਿਰਕ; ਦੀ ਐਵੋਲਿਊਸ਼ਨ ਆਫ਼ ਇੰਗਲੈਂਡ—ਵਿਲੀਅਮਸਨ.

—ਜ਼ਸੀਨ

**ਸੇਂਟ ਬਾਨੀਫ਼ੇਸ** (Saint Boniface) : ਇਹ ਕੈਨੇਡਾ ਦੇ ਮੈਨੀਟੋਬਾ ਰਾਜ ਦਾ ਇਕ ਸ਼ਹਿਰ ਹੈ। ਇਹ ਲਾਲ ਦਰਿਆ ਦੇ ਪੂਰਬੀ ਕੰਢੇ ਤੇ ਵਿੰਨਿਪੈਗ ਸ਼ਹਿਰ ਦੇ ਬਿਲਕੁਲ ਸਾਮ੍ਹਣੇ ਸਥਿਤ ਹੈ। ਇਹ ਦੋਨੋਂ ਸ਼ਹਿਰ ਦੋ ਪੁਲਾਂ ਦੁਆਰਾ ਅਤੇ ਕੈਨੇਡੀਅਨ ਨੈਸ਼ਨਲ ਤੇ ਕੈਨੇਡੀਅਨ ਪੈਸਿਫ਼ਿਕ ਰੇਲਵੇ ਰਾਹੀਂ ਜੁੜੇ ਹੋਏ ਹਨ। ਇਹ ਸ਼ਹਿਰ ਮੈਨੀਟੋਬਾ ਵਿਚ ਦੂਜੇ ਨੰਬਰ ਤੇ ਵੱਡਾ ਸ਼ਹਿਰ ਹੈ। ਇਸ ਸ਼ਹਿਰ ਦਾ ਮੁੱਢ 1818 ਵਿਚ ਬੱਝਾ। ਪਹਿਲੇ ਪਰਚਾਰਕ ਫ਼ਾਦਰ ਪਰੋਵੇਂਖਰ (Father Provencher) ਅਤੇ ਫ਼ਾਦਰ ਡਮੋਲਿਨ (Father Dumoulin) ਇਥੇ ਆਏ। ਫ਼ਾਦਰ ਪਰੋਵੇਂਖਰ ਨੇ ਲਾਲ ਦਰਿਆ ਦੇ ਪੂਰਬੀ ਕੰਢੇ ਦੇ ਨੇੜੇ ਇਕ ਛੋਟਾ ਗਿਰਜਾ ਬਣਵਾਇਆ।

ਇਥੋਂ ਦੇ ਸਕੂਲ, ਇਕ ਕਾਲਜ ਅਤੇ ਦੋ ਹੋਰ ਸਕੂਲ ਅੰਗਰੇਜ਼ੀ ਤੇ ਫ਼ਰਾਂਸੀਸੀ ਬੋਲੀਆਂ ਦੀ ਪੜ੍ਹਾਈ ਦੇ ਹਨ। ਸੇਂਟ ਬਾਨੀਫ਼ੇਸ ਵਿਚ ਕਈ ਕਿਸਮ ਦੀਆਂ ਰਸਾਇਣਕ ਅਤੇ ਹੋਰ ਵਸਤਾਂ ਨਾਲ ਸਬੰਧਤ ਉਦਯੋਗ ਹਨ।

ਆਬਾਦੀ–46,714 (1971)

49°55' ਉ. ਵਿਥ.; 97°08' ਪੱ. ਲੰਬ.

ਹ. ਪੁ.—ਐਨ. ਬ੍ਰਿ. 19:892.

**ਸੇਂਟ ਮਾਈਕਲਜ਼ ਮਾਊਂਟ** (Saint Michael's Mount) : ਇੰਗਲੈਂਡ ਦੀ ਕਾਰਨਵਾਲ ਕਾਊਂਟੀ ਦੇ ਪੱਛਮ ਵਿਚ ਇੰਗਲਿਸ਼ ਚੈਨਲ ਉੱਤੇ ਸਥਿਤ ਮਾਊਂਟ ਖਾੜੀ ਦੇ ਤੱਟ ਤੋਂ 366 ਮੀ. ਦੂਰੀ ਤੇ ਗ੍ਰੇਨਾਈਟ ਦਾ ਬਣਿਆ ਦੋ ਸੌ ਫ਼ੁੱਟ ਉੱਚਾ ਦੀਪ ਹੈ। ਕੇਵਲ ਨੀਵੇਂ ਜਵਾਰਭਾਟੇ ਸਮੇਂ ਇਕ ਕੁਦਰਤੀ ਪੁਲ ਇਸ ਦੀਪ ਨੂੰ ਨਾਲ ਲਗਦੀ ਮਾਰੇਜ਼ੀਅਨ (Marazion) ਕਮਿਊਨਿਟੀ ਨਾਲ ਜੋੜ ਦਿੰਦਾ ਹੈ। ਐਡਵਰਡ ਦੀ ਕਨਫ਼ੈਸਰ (Edward the Confessor—ਰਾਜ-ਕਾਲ 1042-66) ਨੇ ਇਸ ਦੀਪ ਨੂੰ ਲੀ ਮੌਂਟ ਸੇਂਟ-ਮਾਈਕਲਜ਼ ਨਾਰਮੰਡੀ ਨੂੰ ਦੇ ਦਿੱਤਾ ਜਿਸ ਦਾ ਹੈਨਰੀ ਪੰਜਵੇਂ (1413-22) ਦੇ ਰਾਜ ਕਾਲ ਤੀਕ ਇਹ ਮੱਠ ਰਿਹਾ। ਐਬਟ (ਮੱਠ ਦਾ ਮਾਲਕ) ਨੇ ਬਾਰ੍ਹਵੀਂ

ਸਦੀ ਵਿਚ ਫਿਰ ਮੱਠ ਬਣਾਦਿਆ। ਇਸ ਤੋਂ ਪਿਛੋਂ ਇਹ ਸਾਈਆਨ (Syon) ਮੱਠ ਅਧੀਨ ਚਲਾ ਗਿਆ ਪਰ 'Reformation' ਸਮੇਂ ਇਹ ਬਾਦਸ਼ਾਹ ਦੇ ਕਬਜ਼ੇ ਵਿਚ ਆ ਗਿਆ ਅਤੇ ਇਹ ਗਵਰਨਰੀ ਰਾਜ ਹੇਠ ਆ ਗਿਆ। ਮੱਠਾਂ ਦੀਆਂ ਮੁਢਲੀਆਂ ਇਮਾਰਤਾਂ ਵਿਚੋਂ, ਭੋਜਨ-ਸ਼ਾਲਾ ਹੀ ਅਜੇ ਠੀਕ ਮੌਜੂਦ ਹੈ। ਸੇਂਟ ਮਾਈਕਲਜ਼ ਦਾ ਪੰਦਰ੍ਹਵੀਂ ਸਦੀ ਦਾ ਬਣਿਆ ਹੋਇਆ ਗਿਰਜਾ-ਘਰ ਹੈ।

ਆਬਾਦੀ–47 (ਅੰ. ਅੰ.)

48°21' ਉ. ਵਿਥ.; 3°57' ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 8:791.

**ਸੇਂਟ ਮੇਰਿਲੇਬੋਨ** (Saint Marylebone) : ਇਹ ਵੈਸਟ-ਮਿਨਸਟਰ ਸਿਟੀ ਦੀ ਇਕ ਨਵੀਂ ਲੰਡਨ ਬਰੋ ਹੈ। ਸੇਂਟ ਮੇਰੀਲੇਬੋਨ ਮੁਖ ਬਰੋ ਦੇ ਆਲੇ-ਦੁਆਲੇ ਹੈਂਪਸਟੈਡ (Hampstead), ਸੇਂਟ ਪੈਂਗਰਕਰੋਸ (St. Pancras), ਵੈਸਟਮਿਨਸਟਰ ਅਤੇ ਪੈਡਿੰਗਟਨ ਹਨ। ਇਸ ਦਾ ਖੇਤਰਫਲ ਲਗਭਗ 6 ਵ. ਕਿ. ਮੀ. ਹੈ। ਇਹ ਇਕ ਪਾਰਲੀਮੈਂਟਰੀ ਡਿਵੀਜ਼ਨ ਵੀ ਹੈ। ਇਸ ਦਾ ਨਾਂ ਟਾਈਬਰਨ(Ty-burn) ਦਰਿਆ ਦੇ ਨੇੜੇ ਇਕ ਪਿੰਡ ਮੇਰੀ-ਐਟ-ਦੀ-ਬੋਰਨ (Mary-at-the-Bourn) ਤੇ ਪਿਆ ਹੈ। ਆਕਸਫੋਰਡ ਸਟਰੀਟ ਇਸ ਸ਼ਹਿਰ ਦਾ ਖਰੀਦੋ-ਫਰੋਖਤ ਦਾ ਮੁਖ ਕੇਂਦਰ ਹੈ। ਸੇਂਟ ਮੇਰਿਲੇਬੋਨ ਵਿਚ ਬਹੁਤ ਸਾਰੇ ਹਸਪਤਾਲ ਹਨ ਜਿਨ੍ਹਾਂ ਵਿਚ, ਮਿਡਲਸੈੱਕਸ (1755) ਹਸਪਤਾਲ ਦਾ ਨਾਂ ਖਾਸ ਵਰਣਨਯੋਗ ਹੈ। ਇਸ ਸ਼ਹਿਰ ਵਿਚ ਬੈਡਫਰਡ ਕਾਲਜ, ਕੋਰਟਾਲਡ ਸੰਸਥਾ, ਚਿੜੀਆਘਰ, ਬੀ. ਬੀ. ਸੀ. ਲਈ ਪ੍ਰਬੰਧਕੀ ਹੈਡਕੁਆਟਰਜ਼, ਬ੍ਰਿਟਿਸ਼ ਰੇਲਵੇਜ਼ ਅਤੇ ਬਹੁਤ ਸਾਰੀਆਂ ਵਪਾਰਕ ਫਰਮਾਂ ਹਨ। ਸੇਂਟ ਜਾਨਜ਼ ਵੁਡ ਵਿਚ ਲਾਰਡਜ਼ ਕਰਿਕਟ ਗਰਾਊਂਡ, ਮੇਰਿਲੇਬੋਨ ਕਰਿਕਟ ਕਲੱਬ ਅਤੇ ਮਿਡਲਸੈੱਕਸ ਕਾਊਂਟੀ ਕਲੱਬ ਸਥਾਪਤ ਹਨ। ਸੰਨ 1941 ਵਿਚ ਕਵੀਨਜ਼ ਹਾਲ ਦੇ ਢਹਿਣ ਦੇ ਬਾਵਜੂਦ ਵੀ ਸੇਂਟ ਮੇਰਿਲੇਬੋਨ ਆਪਣੀ ਸੰਗੀਤਕ ਮਹੱਤਤਾ ਰੱਖਦਾ ਹੈ ਅਤੇ ਇਥੇ ਰਾਇਲ ਅਕੈਡਮੀ ਆਫ਼ ਮਿਊਜ਼ਿਕ, ਟਰੀਨਿਟੀ ਕਾਲਜ ਆਫ਼ ਮਿਊਜ਼ਿਕ ਅਤੇ ਵਿਗਮੋਰ ਹਾਲ ਆਦਿ ਦੀਆਂ ਸੰਗੀਤਕ ਸੰਸਥਾਵਾਂ ਇਸ ਦੀ ਸ਼ਾਨ ਨੂੰ ਵਧਾਉਂਦੀਆਂ ਹਨ।

ਆਬਾਦੀ–69,045 (1961)

ਹ. ਪੁ.—ਐਨ. ਬ੍ਰਿ. 19:917.

**ਸੇਂਟ ਲਾਰੈਂਸ ਸਮੁੰਦਰੀ ਮਾਰਗ**–ਸੇਂਟ ਲਾਰੈਂਸ ਅੰਦਰੂਨੀ ਉੱਤਰੀ ਅਮਰੀਕਾ ਦਾ ਸਮੁੰਦਰੀ ਮਾਰਗ ਕਰਕੇ ਪ੍ਰਸਿੱਧ ਹੈ। ਵੱਡੇ ਵੱਡੇ ਸਮੁੰਦਰੀ ਜਹਾਜ਼ ਹੁਣ ਵੱਡੀਆਂ ਝੀਲਾਂ ਵਿਚੋਂ ਸਿੱਧੇ ਸੇਂਟ ਲਾਰੈਂਸ ਦੇ ਹੇਠਲੇ ਮਾਰਗ ਤੇ ਸਥਿਤ ਬੰਦਰਗਾਹਾਂ ਤਕ ਪੁੱਜ ਸਕਦੇ ਹਨ। ਅਪ੍ਰੈਲ 1959 ਤੋਂ ਸੇਂਟ ਲਾਰੈਂਸ ਦਰਿਆ ਦੇ ਹਰ ਭਾਗ ਅਤੇ ਵੱਡੀਆਂ ਝੀਲਾਂ ਵਿਚਕਾਰ ਆਸਾਨੀ ਨਾਲ ਆਵਾਜਾਈ ਸ਼ੁਰੂ ਹੋ ਗਈ ਹੈ।

ਇਹ ਪ੍ਰਾਜੈਕਟ ਸੰਯੁਕਤ ਰਾਜ ਅਮਰੀਕਾ ਅਤੇ ਕੈਨੇਡਾ ਦੇਸ਼ਾਂ ਦੇ ਸਾਂਝੇ ਜਤਨਾਂ ਦਾ ਸਿੱਟਾ ਸੀ। ਇਸ ਯੋਜਨਾ ਵਿਚ ਮਾਂਟਰੀਆਲ ਅਤੇ ਈਰੀ ਝੀਲ ਨੂੰ ਮਿਲਾਂਦੀ ਹੋਈ ਇਕ 8 ਮੀ. ਡੂੰਘੀ ਨਹਿਰ ਪੁੱਟੀ ਗਈ। ਸੰਯੁਕਤ ਰਾਜ ਅਮਰੀਕਾ ਨੇ ਵੱਡੀਆਂ ਝੀਲਾਂ ਦੇ ਲਾਗਵੇਂ ਅਮਰੀਕੀ ਇਲਾਕੇ ਦੇ ਸਾਰੇ ਦਰਿਆਈ ਮਾਰਗ ਵੀ ਹੋਰ ਡੂੰਘੇ ਪੁੱਟ ਦਿੱਤੇ ਹਨ।

ਅਸਲ ਵਿਚ ਸਮੁੰਦਰੀ ਮਾਰਗ ਪ੍ਰਾਜੈਕਟ ਵਿਚ ਤਾਂ ਸਿਰਫ਼ ਸੇਂਟ ਲਾਰੈਂਸ ਦਰਿਆ ਨੂੰ ਹੀ ਆਵਾਜਾਈ ਲਈ ਸੁਖਾਵਾਂ ਬਣਾਉਣ ਦੀ ਯੋਜਨਾ ਸੀ ਪਰ ਮਗਰੋਂ ਵੈਲੈਂਡਸ਼ਿਪ ਕੈਨਾਲ ਨੂੰ ਵੀ ਇਸੇ ਸਕੀਮ ਵਿਚ ਸ਼ਾਮਲ ਕਰ ਲਿਆ ਗਿਆ। ਇਸ ਸਕੀਮ ਵਿਚ ਸਾਰੀਆਂ ਝੀਲਾਂ, ਬੰਨ੍ਹ (Locks), ਨਹਿਰਾਂ ਅਤੇ ਦਰਿਆਈ ਮਾਰਗ ਵੀ ਸ਼ਾਮਲ ਹਨ ਜਿਸ ਨਾਲ ਵੱਡੀਆਂ ਝੀਲਾਂ ਦੇ 10,621 ਕਿ. ਮੀ. ਤੱਟ ਦੇ ਵਿਸਥਾਰ ਨੇ ਸੰਯੁਕਤ ਰਾਜ ਅਮਰੀਕਾ ਅਤੇ ਕੈਨੇਡਾ ਵਿਚਕਾਰ ਇਕ ਨਵੇਂ ਸਮੁੰਦਰੀ ਤਟ ਦਾ ਨਿਰਮਾਣ ਕੀਤਾ ਹੈ।

ਸੇਂਟ ਲਾਰੈਂਸ ਦੀ ਸਮੁੰਦਰੀ ਮਾਰਗ ਯੋਜਨਾ ਦੇ ਤਹਿਤ ਇਸ ਦਰਿਆ ਉੱਤੇ 7 ਬੰਨ੍ਹ ਬਣਾਏ ਗਏ ਹਨ। ਬਹੁਤ ਸਾਰੇ ਥਾਵਾਂ ਤੇ ਦਰਿਆਈ ਮਾਰਗ ਨੂੰ ਡੂੰਘਾ ਕੀਤਾ ਗਿਆ ਹੈ, ਨਵੀਆਂ ਨਹਿਰਾਂ ਪੁੱਟੀਆਂ ਗਈਆਂ ਹਨ ਅਤੇ ਕਈ ਥਾਵਾਂ ਤੇ ਨਵੇਂ ਪੁਲ ਉਸਾਰੇ ਗਏ ਹਨ। ਇਸ ਸਾਰੀ ਯੋਜਨਾ ਨੂੰ ਪਣ-ਬਿਜਲੀ ਪੈਦਾ ਕਰਨ ਲਈ ਵਰਤਿਆ ਗਿਆ ਹੈ।

ਇਸ ਨਵੇਂ ਸਮੁੰਦਰੀ ਮਾਰਗ ਦਾ ਮੁਖ ਆਰਥਕ ਲਾਭ ਜਹਾਜ਼-ਰਾਨੀ ਦੇ ਉਦਯੋਗ ਨੂੰ ਹੋਇਆ ਹੈ। ਮਾਲ ਢੋਣ ਵਾਲੇ ਜਹਾਜ਼ਾਂ ਦੀ ਗਿਣਤੀ ਵਧ ਗਈ ਹੈ। ਸੇਂਟ ਲਾਰੈਂਸ ਮਾਰਗ ਰਾਹੀਂ ਹੁਣ ਕੈਨੇਡਾ ਤੇ ਸੰਯੁਕਤ ਰਾਜ ਅਮਰੀਕਾ ਵਿਚਕਾਰ ਵਪਾਰ ਵਿਚ ਖਾਸ ਤੌਰ ਤੇ ਵਾਧਾ ਹੋਇਆ ਹੈ। ਯੂਰਪ ਦੀਆਂ ਮੰਡੀਆਂ ਨੂੰ ਜਾਣ ਵਾਲਾ ਮਾਲ ਹੁਣ ਸੇਂਟ ਲਾਰੈਂਸ ਦਰਿਆ ਉੱਤੇ ਸਥਿਤ ਬੰਦਰਗਾਹਾਂ ਤੇ ਹੀ ਲੱਦ ਲਿਆ ਜਾਂਦਾ ਹੈ। ਇਨ੍ਹਾਂ ਬੰਦਰਗਾਹਾਂ ਨੇ ਸੰਯੁਕਤ ਰਾਜ ਅਮਰੀਕਾ ਤੇ ਕੈਨੇਡਾ ਦੇ ਅੰਦਰਲੇ ਭਾਗਾਂ ਨੂੰ ਪੱਛਮੀ ਯੂਰਪ ਦੇ ਨੇੜੇ ਲੈ ਆਂਦਾ ਹੈ। ਸਰਦੀਆਂ ਵਿਚ ਬਰਫ਼ ਪੈ ਜਾਣ ਕਰਕੇ ਇਹ ਮਾਰਗ ਦੀ ਵਰਤੋਂ ਸਾਲ ਵਿਚ 230 ਤੋਂ 240 ਦਿਨਾਂ ਤਕ ਅਰਥਾਤ ਅਪ੍ਰੈਲ ਤੋਂ ਦਸੰਬਰ ਤਕ ਕੀਤੀ ਜਾ ਸਕਦੀ ਹੈ।

**ਸੇਂਟ ਲਾਰੈਂਸ ਦਰਿਆ** : ਸੇਂਟ ਲਾਰੈਂਸ ਅੰਧ ਮਹਾਂਸਾਗਰ ਵਿਚ ਡਿੱਗਣ ਵਾਲਾ ਉੱਤਰੀ ਅਮਰੀਕਾ ਦਾ ਸਭ ਤੋਂ ਵੱਡਾ ਦਰਿਆ ਹੈ। ਸੇਂਟ ਲਾਰੈਂਸ ਦਰਿਆ ਦਾ ਸੋਮਾ ਅਮਰੀਕਾ ਦੀ ਗ੍ਰੇਟ ਲੇਕਸ (Great Lakes) ਹੈ। ਸੇਂਟ ਲਾਰੈਂਸ ਦਰਿਆ ਨੂੰ ਇਨ੍ਹਾਂ ਝੀਲਾਂ ਤੋਂ ਔਸਤਨ ਸਾਲਾਨਾ 6,680 ਘਣ ਮੀ. ਪਾਣੀ ਪ੍ਰਤੀ ਸੈਕਿੰਡ ਪ੍ਰਾਪਤ ਹੁੰਦਾ ਹੈ।

ਸੇਂਟ ਲਾਰੈਂਸ ਦਰਿਆ ਦਾ ਸੋਮਾ ਅੰਟੇਰੀਓ ਝੀਲ ਦੇ ਪੂਰਬੀ ਸਿਰੇ ਤੇ ਹੈ। ਇਹ ਦਰਿਆ ਵੱਡੀਆਂ ਝੀਲਾਂ ਤੇ ਅੰਧ ਮਹਾਂਸਾਗਰ ਨੂੰ ਇਕ ਦੂਜੇ ਨਾਲ ਜੋੜਦਾ ਹੈ। ਕੈਨੇਡਾ ਦੇ 513,000 ਵ. ਕਿ. ਮੀ. ਇਲਾਕੇ ਦੀ ਢਲਾਣ ਵੱਡੀਆਂ ਝੀਲਾਂ ਵੱਲ ਹੈ ਜਿਥੋਂ ਦਾ ਰੁੜ੍ਹਦਾ ਪਾਣੀ ਇਨ੍ਹਾਂ ਵਿਚ ਹੀ ਜਾਂਦਾ ਹੈ। ਸੇਂਟ ਲਾਰੈਂਸ ਦਰਿਆ ਦਾ ਸਰੋਤ ਅਤੇ ਮਹਾਂਸਾਗਰ ਵਿਚ ਰਲਣ ਦੀ ਥਾਂ ਵੱਖੋ ਵੱਖ ਢੰਗ ਨਾਲ ਗਿਣੀ ਗਈ ਹੈ ਜਿਸ ਕਰਕੇ ਇਸ ਮਿਣਤੀ ਵਿਚ ਇਕਸਾਰਤਾ ਨਹੀਂ। ਆਮ ਤੌਰ ਤੇ ਅੰਟੇਰੀਓ ਝੀਲ ਤੋਂ ਸਮੁੰਦਰ ਤੱਕ ਸੇਂਟ ਲਾਰੈਂਸ ਦਰਿਆ ਦਾ ਮਾਰਗ 1,160 ਕਿ. ਮੀ. ਲੰਬਾ ਗਿਣਿਆ ਜਾਂਦਾ ਹੈ। ਸਮੁੰਦਰੀ ਤੱਟ ਦੇ ਨੇੜੇ ਦਰਿਆ 40 ਕਿ. ਮੀ. ਵਿਚ ਫੈਲ ਜਾਂਦਾ ਹੈ।

ਸੇਂਟ ਲਾਰੈਂਸ ਦਰਿਆ 1535 ਵਿਚ ਇਕ ਫਰਾਂਸੀਸੀ ਖੋਜੀ ਜਾਕ ਕਾਰਟਯੇ ਨੇ ਲੱਭਿਆ। ਇਸ ਨੇ ਦਰਿਆ ਦਾ ਨਾਂ ਕੈਨੇਡਾ ਦਰਿਆ ਰੱਖਿਆ ਕਿਉਂ ਜੋ ਉਹ ਦਰਿਆਈ ਮਾਰਗ ਰਾਹੀਂ ਹੀ ਮਾਂਟਰੀਆਲ ਤਕ ਪੁੱਜਾ ਸੀ ਪਰ ਹੌਲੀ ਹੌਲੀ ਇਸ ਦਾ ਇਹ ਨਾਂ ਇਕ ਈਸਾਈ ਸ਼ਹੀਦ, ਸੇਂਟ ਲਾਰੈਂਸ ਉੱਤੇ ਹੀ ਪੈ ਗਿਆ ਕਿਉਂਕਿ ਇਸ ਦਾ ਉੱਤਰੀ ਮਾਰਗ ਜਾਕ ਨੇ 10 ਅਗਸਤ ਨੂੰ ਲੱਭਿਆ ਅਤੇ ਉਹੀ ਦਿਹਾੜਾ ਈਸਾਈ ਸੇਂਟ ਲਾਰੈਂਸ ਦੇ ਸ਼ਹੀਦ ਹੋਣ ਦਾ ਦਿਨ ਸੀ।

ਇਸ ਦੀ ਵਿਸਥਾਰ ਪੂਰਵਕ ਜਾਣਕਾਰੀ ਲਈ ਇਸ ਨੂੰ ਤਿੰਨ ਭਾਗਾਂ ਵਿਚ ਵੰਡਿਆ ਜਾਂਦਾ ਹੈ :—

**ਉਪਰਲਾ ਮਾਰਗ**–ਦਰਿਆ ਦਾ ਇਹ ਭਾਗ ਆਂਟੇਰੀਓ ਝੀਲ ਦੇ ਨਿਕਾਸ ਕਿੰਗਸਟਨ ਤੋਂ 293 ਕਿ. ਮੀ. ਦੀ ਦੂਰੀ ਤੇ ਸਥਿਤ ਮਾਂਟਰੀਅਲ ਤੱਕ ਦਾ ਹੈ ਅਤੇ ਉਦਗਮ ਸਥਾਨ ਤੋਂ 45° ਉੱਤਰੀ ਵਿਥਕਾਰ ਤੱਕ, ਸੇਂਟ ਲਾਰੈਂਸ ਕੈਨੇਡਾ ਅਤੇ ਸੰਯੁਕਤ ਰਾਜ ਅਮਰੀਕਾ ਵਿਚਕਾਰ 183 ਕਿ. ਮੀ. ਲੰਬੀ ਹੱਦ ਬਣਾਉਂਦਾ ਹੈ। ਸਮੁੰਦਰ ਤਕ ਇਸ ਦਾ ਬਾਕੀ ਮਾਰਗ ਸਿਰਫ ਕੈਨੇਡਾ ਦੇਸ਼ ਵਿਚ ਹੀ ਹੈ। ਇਸ ਸਾਰੇ ਮਾਰਗ ਵਿਚ ਪਹਿਲਾਂ 4.2 ਅਤੇ ਹੁਣ 8.2 ਮੀ. ਡੂੰਘੀਆਂ ਨਹਿਰਾਂ ਬਣਾਈਆਂ ਗਈਆਂ ਹਨ ਤਾਂ ਜੋ ਇਹ ਦਰਿਆ ਝਰਨੇ ਨਾ ਬਣਾਏ ਅਤੇ ਦਰਿਆ ਵਿਚ ਜਹਾਜ਼ਰਾਨੀ ਸੁਖਾਲੀ ਹੋ ਜਾਵੇ। ਆਂਟੇਰੀਓ ਵਿਖੇ ਦਰਿਆਈ ਸਤ੍ਹਾ ਸਮੁੰਦਰ ਤੋਂ 75 ਮੀ. ਦੀ ਉਚਾਈ ਤੇ ਹੈ ਜਦ ਕਿ ਮਾਂਟਰੀਅਲ ਪਹੁੰਚ ਕੇ ਇਸ ਦੀ ਉਚਾਈ ਸਿਰਫ 6 ਮੀ. ਰਹਿ ਜਾਂਦੀ ਹੈ। ਇਸ ਇਲਾਕੇ ਵਿਚ ਕਈ ਥਾਂ ਡੈਮ ਬਣਾ ਕੇ ਸਾਰੇ ਦਰਿਆ ਨੂੰ 260 ਵ. ਕਿ. ਮੀ. ਵਿਚ ਫੈਲੀ ਹੋਈ ਝੀਲ ਵਿਚ ਬਦਲ ਦਿੱਤਾ ਗਿਆ ਹੈ ਅਤੇ ਇਸ ਦਾ ਨਾਂ ਵੀ ਸੇਂਟ ਲਾਰੈਂਸ ਰੱਖ ਦਿੱਤਾ ਗਿਆ ਹੈ। ਇਸ ਝੀਲ ਨੂੰ ਪਣ-ਬਿਜਲੀ ਦੇ ਉਤਪਾਦਨ ਲਈ ਵਰਤਿਆ ਗਿਆ ਹੈ। ਇਸ ਦਰਿਆ ਦਾ 3% ਪਾਣੀ ਹੀ ਦੋ ਨਵੀਆਂ ਝੀਲਾਂ–ਸੇਂਟ ਲੂਈ (St. Louie Lake) ਅਤੇ ਸੇਂਟ ਫਰਾਂਸਿਸ (St. Francis) ਬਣਾਉਂਦਾ ਹੈ।

**ਮੱਧ ਮਾਰਗ (ਮਾਂਟਰੀਆਲ ਤੋਂ ਕਿਊਬੈੱਕ ਤਕ)**–ਮਾਂਟਰੀਆਲ ਸ਼ਹਿਰ ਦੀ ਉੱਨਤੀ ਸੇਂਟ ਲਾਰੈਂਸ ਦੇ ਜਹਾਜ਼ਰਾਨੀਯੋਗ ਮਾਰਗ ਦੇ ਸਿਰੇ ਤੇ ਹੋਣ ਕਰਕੇ ਹੀ ਹੋਈ ਹੈ। ਇਸ ਤੋਂ ਅੱਗੇ ਲਾਸ਼ੀਨ (Lachine) ਝਰਨਿਆਂ ਕਰਕੇ ਦਰਿਆ ਨੂੰ ਆਵਾਜਾਈ ਲਈ ਨਹੀਂ ਵਰਤਿਆ ਜਾ ਸਕਦਾ। ਸੇਂਟ ਲਾਰੈਂਸ ਦਰਿਆ ਦਾ ਮੱਧ ਮਾਰਗ ਕੋਈ 320 ਕਿ. ਮੀ. ਲੰਬਾ ਹੈ ਜਿਸ ਵਿਚੋਂ 180 ਕਿ. ਮੀ. ਲੰਬੇ ਮਾਰਗ ਵਿਚ ਨਹਿਰਾਂ ਬਣਾਈਆਂ ਗਈਆਂ ਹਨ। ਮਾਂਟਰੀਆਲ ਇਸ ਵੇਲੇ ਕੈਨੇਡਾ ਦੀ ਇਕ ਉੱਘੀ ਬੰਦਰਗਾਹ ਹੈ ਜਿਹੜੀ ਵੱਡੇ ਜਹਾਜ਼ਾਂ ਲਈ ਵੀ ਸਾਲ ਵਿਚ 8½ ਮਹੀਨੇ ਖੁੱਲ੍ਹੀ ਰਹਿੰਦੀ ਹੈ।

ਮਾਂਟਰੀਆਲ ਤੋਂ ਕਿਊਬੈੱਕ 256 ਕਿ. ਮੀ. ਦੀ ਦੂਰੀ ਤੇ ਹੈ। ਇਸ ਸਾਰੇ ਦਰਿਆਈ ਮਾਰਗ ਦੀ ਢਲਾਣ ਬਹੁਤ ਘੱਟ ਹੈ। ਦਰਿਆ ਦੀ ਔਸਤ ਚੌੜਾਈ ਡੇਢ ਕਿ. ਮੀ. ਤੋਂ ਜ਼ਿਆਦਾ ਹੈ। ਦਰਿਆ ਦੇ ਹੇਠਲੇ ਮਾਰਗ, ਜਿਸ ਨੂੰ ਸੇਂਟ ਪੀਟਰ ਝੀਲ ਦਾ ਨਾਂ ਦਿੱਤਾ ਗਿਆ ਹੈ, ਦੀ ਚੌੜਾਈ 13 ਕਿ. ਮੀ. ਤੱਕ ਜਾ ਪੁੱਜਦੀ ਹੈ। ਇਸ ਥਾਂ ਤੇ ਦਰਿਆ ਸਿਰਫ 3 ਮੀ. ਡੂੰਘਾ ਰਹਿ ਜਾਂਦਾ ਹੈ।

**ਹੇਠਲਾ ਮਾਰਗ (ਐਸਚੁਰੀ ਖੇਤਰ)**–ਸੇਂਟ ਲਾਰੈਂਸ ਦਰਿਆ ਦਾ ਐਸਚੁਰੀ (Estuary) ਭਾਗ ਕਿਊਬੈੱਕ ਸ਼ਹਿਰ ਤੋਂ ਸ਼ੁਰੂ ਹੁੰਦਾ ਹੈ। 'ਕਿਊਬੈੱਕ' ਦਾ ਅਰਥ ਹੈ ਦਰਿਆ ਦੇ ਸੌੜੇ ਹੋਣ ਦੀ ਥਾਂ। ਕਿਸੇ ਵੇਲੇ ਇਹ ਸ਼ਹਿਰ ਕੈਨੇਡਾ ਦੇਸ਼ ਦੀ ਰਾਜਧਾਨੀ ਸੀ ਪਰ ਹੁਣ ਇਹ ਸਿਰਫ ਕਿਊਬੈੱਕ ਪ੍ਰਾਂਤ ਦੀ ਰਾਜਧਾਨੀ ਹੈ।

ਧੀਕ ਆਕਾਰ ਦੀ ਲੰਬੀ ਐਸਚੁਰੀ ਵਿਚ ਜਵਾਰ ਭਾਟੇ ਬਹੁਤ ਆਉਂਦੇ ਹਨ। ਕਿਊਬੈੱਕ ਵਿਖੇ ਉੱਚ ਜਵਾਰ (Spring tide) ਵੀ 5 ਤੋਂ 6 ਮੀ. ਤੱਕ ਹੁੰਦਾ ਹੈ ਜਦ ਕਿ ਨਿਊਨ ਜਵਾਰ (neap tide) ਵੀ 4 ਮੀ. ਤਕ ਜਾ ਪੁੱਜਦਾ ਹੈ। ਇਸ ਇਲਾਕੇ ਵਿਚ ਸਾਲ ਦੇ ਅੱਠ ਮਹੀਨੇ ਜਹਾਜ਼ ਆ ਜਾ ਸਕਦੇ ਹਨ। ਬਾਕੀ ਸਮਾਂ ਕਿਊਬੈੱਕ ਸ਼ਹਿਰ ਦੇ ਨੇੜੇ ਨੇੜੇ ਸਥਾਨਕ ਆਵਾਜਾਈ ਹੁੰਦੀ ਹੈ।

ਕਿਊਬੈੱਕ ਤੋਂ ਐਸਚੁਰੀ ਦੇ ਮੂੰਹ ਤਕ ਦਰਿਆਈ ਮਾਰਗ ਕੋਈ 407 ਕਿ. ਮੀ. ਹੈ। ਐਂਟੀਕੋਸਟੀ (Anticosti) ਟਾਪੂ ਉਸ ਤੋਂ ਕੋਈ 208 ਕਿ. ਮੀ. ਹੋਰ ਅਗੇਰੇ ਹੈ।

ਕਿਊਬੈੱਕ ਤੋਂ ਹੇਠਾਂ ਸੇਂਟ ਲਾਰੈਂਸ ਦਰਿਆ ਇਕ ਨੀਵੇਂ ਪਰ ਵਿਸ਼ਾਲ ਮੈਦਾਨ ਵਿਚੋਂ ਦੀ ਲੰਘਦਾ ਹੈ। ਸਾਰੇ ਇਲਾਕੇ ਵਿਚ ਖੇਤੀ ਦਾ ਧੰਦਾ ਬਹੁਤ ਉੱਨਤ ਹੈ ਜਿਸ ਕਰਕੇ ਵਸੋਂ ਵੀ ਸੰਘਣੀ ਹੈ। ਐਸਚੁਰੀ ਦੇ ਨੇੜੇ ਆਰਲੀਨਜ਼ ਟਾਪੂ ਦਰਿਆ ਨੂੰ ਦੋ ਮਾਰਗਾਂ ਵਿਚ ਨਖੇੜ ਦੇਂਦਾ ਹੈ। ਸਥਾਨਕ ਤੌਰ ਤੇ ਦਰਿਆ ਨੂੰ ਆਵਾਜਾਈ ਲਈ ਵਰਤਿਆ ਜਾਂਦਾ ਹੈ।

ਸੇਂਟ ਲਾਰੈਂਸ ਦੇ ਉਪਰਲੇ ਹਿੱਸੇ ਵਿਚ ਦੋ ਵੱਡੀਆਂ ਪਣ-ਬਿਜਲੀ ਯੋਜਨਾਵਾਂ ਵੀ ਹਨ।

ਹ. ਪੁ.–ਐਨ. ਬ੍ਰਿ. 19:908.

**ਸੇਂਟ ਲਿਊਸ਼ੀਆ (St. Lucia)** : ਪੱਛਮੀ ਦੀਪ ਸਮੂਹ (West Indies) ਵਿਚ ਵਿੰਡਵਰਡ (Windward) ਟਾਪੂਆਂ ਵਿਚ ਸੇਂਟ ਲਿਊਸ਼ੀਆ ਸਭ ਤੋਂ ਵੱਡਾ ਦੀਪ ਹੈ। ਇਹ ਟਾਪੂ ਮਾਰਟੀਨੀਕ (Martinque) ਤੋਂ 30 ਕਿ. ਮੀ. ਦੱਖਣ ਅਤੇ ਸੇਂਟ ਵਿਨਸੈਂਟ (St. Vincent) ਤੋਂ 40 ਕਿ. ਮੀ. ਉੱਤਰ-ਪੂਰਬ ਵੱਲ ਸਥਿਤ ਹੈ। ਲੰਬਾਈ ਵਿਚ ਇਹ ਟਾਪੂ ਸਿਰਫ 45 ਕਿ. ਮੀ. ਹੈ ਅਤੇ ਵੱਧ ਤੋਂ ਵੱਧ 22 ਕਿ. ਮੀ. ਚੌੜਾ ਹੈ। ਇਸ ਦਾ ਕੁੱਲ ਖੇਤਰਫਲ 616 ਵ. ਕਿ. ਮੀ. ਹੈ। ਇਹ ਪੱਛਮੀ ਦੀਪ-ਸਮੂਹ ਵਿਚ ਸਭ ਤੋਂ ਸੋਹਣਾ ਟਾਪੂ ਗਿਣਿਆ ਜਾਂਦਾ ਹੈ। ਇਹ ਟਾਪੂ ਜਵਾਲਾਮੁਖੀ ਪਹਾੜਾਂ ਦੁਆਰਾ ਹੋਂਦ ਵਿਚ ਆਇਆ ਹੈ। ਉੱਤਰ ਤੋਂ ਦੱਖਣ ਨੂੰ ਜੰਗਲੀ ਪਰਬਤ-ਲੜੀ ਇਸ ਨੂੰ ਦੋ ਹਿੱਸਿਆਂ ਵਿਚ ਵੰਡਦੀ ਹੈ। ਇਨ੍ਹਾਂ ਪਹਾੜੀਆਂ ਦੇ ਸਿਖਰ ਆਮ ਤੌਰ ਤੇ ਸਦੀਵੀ ਧੁੰਦ ਨਾਲ ਹੀ ਢਕੇ ਰਹਿੰਦੇ ਹਨ। ਸੂਫਰੀਏਅਰ (Soufriere) ਦੇ ਮੁਕਾਮ ਤੇ ਗੰਧਕ ਦੇ ਗਰਮ ਪਾਣੀ ਦੇ ਚਸ਼ਮੇ ਹਨ। ਇਥੋਂ ਦਾ ਔਸਤ ਤਾਪਮਾਨ 21° ਤੋਂ 26° ਸੈਂ. ਵਿਚਕਾਰ ਹੀ ਰਹਿੰਦਾ ਹੈ। ਸਾਲਾਨਾ ਵਰਖਾ ਤੱਟੀ ਇਲਾਕੇ ਵਿਚ 130 ਸੈਂ. ਮੀ. ਅਤੇ ਕੇਂਦਰ ਵਿਚ 287 ਸੈਂ. ਮੀ. ਹੈ।

ਸੇਂਟ ਲਿਊਸ਼ੀਆ ਨੂੰ ਸਭ ਤੋਂ ਪਹਿਲਾਂ ਕੋਲੰਬਸ ਨੇ 1500 ਈ. ਵਿਚ ਲੱਭਿਆ ਸੀ। ਲੱਭਣ ਵਾਲਾ ਦਿਹਾੜਾ ਵੀ ਸੇਂਟ ਲਿਊਸ਼ੀਆ ਨਾਲ ਸਬੰਧਤ ਸੀ ਜਿਸ ਕਰਕੇ ਕੋਲੰਬਸ ਨੇ ਇਸ ਦਾ ਨਾਂ ਹੀ ਸੇਂਟ ਲਿਊਸੀਆ ਰੱਖ ਦਿੱਤਾ। ਕੁਝ ਚਿਰ ਮਗਰੋਂ ਡੱਚ ਸਰਕਾਰ ਨੇ ਇਥੇ ਇਕ ਕਿਲਾ ਬਣਾਇਆ ਪਰ ਇਸ ਨੂੰ ਆਬਾਦ ਕਰਨ ਦੀ ਪਹਿਲੀ ਕੋਸ਼ਿਸ਼ ਇਕ ਅੰਗਰੇਜ਼ ਨੇ 1605 ਈ. ਵਿਚ ਕੀਤੀ। ਸੰਨ 1814 ਤੱਕ ਅੰਗਰੇਜ਼ਾਂ ਅਤੇ ਫਰਾਂਸੀਸੀਆਂ ਵਿਚਕਾਰ ਇਸ ਉੱਤੇ ਅਧਿਕਾਰ ਪੱਕਾ ਕਰਨ ਦੀ ਜਦੋ-ਜਹਿਦ ਚਲਦੀ ਰਹੀ। ਅੰਤ ਵਿਚ ਇਹ ਬਰਤਾਨਵੀ ਕਾਲੋਨੀ ਬਣਾ ਲਿਆ ਗਿਆ। ਸੰਨ 1924 ਵਿਚ ਪਹਿਲੀ ਵਾਰੀ ਇਥੇ ਇਕ ਪ੍ਰਤੀਨਿਧੀ ਸਰਕਾਰ ਕਾਇਮ ਕੀਤੀ ਗਈ ਜਿਸ ਵਿਚ 1936 ਦੀ ਤਰਮੀਮ ਮਗਰੋਂ ਗੈਰ-ਸਰਕਾਰੀ ਮੈਂਬਰਾਂ ਦੀ ਗਿਣਤੀ ਵਧਾ ਦਿੱਤੀ ਗਈ। ਫਰਾਂਸੀਸੀ ਨੌ-ਆਬਾਦਕਾਰਾਂ ਨੇ ਇਸ ਜਜ਼ੀਰੇ ਨੂੰ ਉੱਨਤ ਕਰਨ ਵਿਚ ਖਾਸ ਤੌਰ ਤੇ ਕੋਸ਼ਿਸ਼ ਕੀਤੀ।

ਇਥੋਂ ਦੀ ਮਾਲੀ ਹਾਲਤ ਖੇਤੀਬਾੜੀ ਤੇ ਨਿਰਭਰ ਹੈ। ਇਥੋਂ ਦੀਆਂ ਮੁਖ ਫਸਲਾਂ ਕੇਲਾ, ਨਾਰੀਅਲ ਅਤੇ ਕਾਪਰਾ ਹਨ। ਮੀਟ, ਖੰਡ, ਖਾਦ ਅਤੇ ਹੋਰ ਕਈ ਬਣੀਆਂ ਦਵਾਈਆਂ ਤੇ ਵਸਤਾਂ ਦੀ ਦਰਾਮਦ ਹੁੰਦੀ ਹੈ।

ਸੇਂਟ ਲਿਊਸ਼ੀਆ ਦੀ ਮੁਖ ਬੰਦਰਗਾਹ ਕਾਸਟਰੀਜ਼ (Castries) ਹੈ, ਜਿਹੜੀ ਚੌਪਾਸਿਉਂ ਮਹਿਫੂਜ਼ ਹੈ। ਇਹ ਪੱਛਮੀ ਦੀਪ-ਸਮੂਹ ਵਿਚ ਸਭ ਤੋਂ ਚੰਗੀ ਬੰਦਰਗਾਹ ਹੈ। ਰੱਖਿਆ ਦੇ ਪੱਖੋਂ ਇਸ ਦੀ ਬਹੁਤ ਮਹੱਤਤਾ ਹੈ। ਸੰਨ 1940 ਵਿਚ ਬਰਤਾਨੀਆਂ ਨੇ ਸੰਯੁਕਤ ਰਾਜ ਅਮਰੀਕਾ ਨੂੰ ਇਥੇ ਆਪਣਾ ਸਮੁੰਦਰੀ ਅਤੇ ਹਵਾਈ ਬੇੜਾ ਰੱਖਣ ਲਈ

99-ਸਾਲਾ ਪਟਾ ਦੇ ਦਿੱਤਾ । ਸੰਨ 1949 ਵਿਚ ਇਥੋਂ ਬੇੜੇ ਹਟਾ ਦਿੱਤੇ ਗਏ ਪਰ ਸੰਯੁਕਤ ਰਾਜ ਅਮਰੀਕਾ ਨੇ ਜੰਗ ਦੇ ਮੌਕੇ ਤੇ ਆਪਣਾ ਬੇੜਾ ਵਾਪਸ ਲਿਆਉਣ ਦਾ ਅਧਿਕਾਰ ਨਹੀਂ ਛੱਡਿਆ ।

ਸੰਨ 1948 ਵਿਚ ਇਹ ਸ਼ਹਿਰ ਅੱਗ ਲੱਗਣ ਕਰਕੇ ਬਿਲਕੁਲ ਬਰਬਾਦ ਹੋ ਗਿਆ ਸੀ । ਵਧੇਰੀ ਆਬਾਦੀ ਹਬਸ਼ੀ ਤੇ ਮੁਲਾਟੋ (Mulattoes) ਲੋਕਾਂ ਦੀ ਹੈ । ਪ੍ਰਾਇਮਰੀ ਸਿੱਖਿਆ ਇਥੇ ਲਾਜ਼ਮੀ ਹੈ ।

ਆਬਾਦੀ–101,064 (1970)
13°53′ ਉ. ਵਿਥ.; 60°58′ ਪੱ. ਲੰਬ.

ਹ. ਪੁ.—ਐਨ. ਬ੍ਰਿ. 19:915.

**ਸੇਂਟ ਲੂਈ (ਲੁਇਸ)** : ਸ਼ਹਿਰ (ਸ. ਰ. ਅ.)–ਸੇਂਟ ਲੂਈ ਸੰਯੁਕਤ ਰਾਜ ਅਮਰੀਕਾ ਦੇ ਮਿਜ਼ੂਰੀ (Missouri) ਰਾਜ ਦਾ ਇਕ ਉੱਘਾ ਸ਼ਹਿਰ ਹੈ । ਇਹ ਸ਼ਹਿਰ ਮਿਜ਼ੂਰੀ ਦਰਿਆ ਦੇ ਮੁਹਾਣੇ ਤੋਂ ਉੱਤਰ ਵਿਚ ਸਿਰਫ 6 ਕਿ. ਮੀ. ਦੀ ਦੂਰੀ ਤੇ ਹੈ । ਇਸ ਦਾ ਮੈਟਰੋਪੋਲੀਟਨ ਇਲਾਕਾ 1,100 ਵ. ਕਿ. ਮੀ. ਤੋਂ ਵੀ ਵੱਧ ਹੈ ਅਤੇ ਇਸ ਵਿਚ ਲਗਭਗ 100 ਉਪ-ਨਗਰਪਾਲਕਾਵਾਂ ਸ਼ਾਮਲ ਹਨ ।

ਇਹ ਸ਼ਹਿਰ ਸ਼ੁਰੂ ਵਿਚ ਫਰਾਂਸੀਸੀਆਂ ਦੇ ਕਬਜ਼ੇ ਵਿਚ ਸੀ ਜਿਨ੍ਹਾਂ ਨੇ ਇਸ ਨੂੰ ਇਕ ਪਿੰਡ ਦੇ ਆਕਾਰ ਤੋਂ ਉੱਨਤ ਕਰਨਾ ਸ਼ੁਰੂ ਕੀਤਾ । ਇਸ ਦਾ ਪਹਿਲਾ ਨਾਂ ਲਾਕਲੇਡ (Laclede) ਸੀ ਜਿਸ ਨੂੰ ਫਰਾਂਸ ਦੇ ਬਾਦਸ਼ਾਹ ਲੂਈ ਨੌਵੇਂ (Louis IX) ਦੇ ਨਾਂ ਉੱਤੇ ਸੇਂਟ ਲੂਈ ਰੱਖਿਆ ਗਿਆ । ਕੁਝ ਸਮਾਂ ਇਹ ਸ਼ਹਿਰ ਸਪੇਨੀ ਸਰਕਾਰ ਦੇ ਅਧੀਨ ਵੀ ਰਿਹਾ । ਸੰਨ 1804 ਵਿਚ ਇਹ ਸ਼ਹਿਰ ਪੂਰੇ ਤੌਰ ਤੇ ਫਰਾਂਸ ਤੋਂ ਅਮਰੀਕੀ ਸਰਕਾਰ ਦੇ ਅਧੀਨ ਆ ਗਿਆ । ਪਿਛਲੇ ਦੋ ਸੌ ਸਾਲਾਂ ਵਿਚ ਇਸ ਸ਼ਹਿਰ ਨੇ ਕਾਫੀ ਉੱਨਤੀ ਕੀਤੀ ਹੈ ।

ਸ਼ਹਿਰ ਵਿਚ ਜਰਮਨੀ, ਫਰਾਂਸੀਸੀ ਅਤੇ ਸਪੇਨੀ ਕਾਫੀ ਗਿਣਤੀ ਵਿਚ ਵਸਦੇ ਹਨ ।

ਕੱਚਾ ਮਾਲ, ਪਾਣੀ, ਆਵਾਜਾਈ ਦੇ ਸਾਧਨ, ਕੋਲਾ ਅਤੇ ਕੁਦਰਤੀ ਗੈਸ ਇਥੇ ਕਾਫ਼ੀ ਮਿਲਦੇ ਹਨ । ਕਰੀਬ ਕਰੀਬ ਹਰ ਤਰ੍ਹਾਂ ਦੇ ਉਦਯੋਗ ਧੰਦੇ ਵੀ ਇਥੇ ਉੱਨਤ ਹੋ ਗਏ ਹਨ।

ਸੇਂਟ ਲੂਈ ਵਿਦਿਆ ਦਾ ਵੀ ਬਹੁਤ ਵੱਡਾ ਕੇਂਦਰ ਹੈ । ਇਥੇ ਯੂਨੀਵਰਸਿਟੀ ਵੀ ਸਥਾਪਤ ਹੈ । ਅਨੇਕਾਂ ਵੱਡੀਆਂ ਇਮਾਰਤਾਂ, ਗਿਰਜੇ ਅਤੇ ਸਾਹਿਤਕ ਤੇ ਵਿਦਿਅਕ ਕੇਂਦਰ ਇਸ ਨੂੰ ਸੰਯੁਕਤ ਰਾਜ ਅਮਰੀਕਾ ਦੇ ਵੱਡੇ ਸ਼ਹਿਰਾਂ ਵਿਚ ਸ਼ਾਮਲ ਕਰ ਦੇਂਦੇ ਹਨ ।

ਇਥੋਂ ਦਾ ਫੋਰੇਸਟ ਪਾਰਕ ਸ਼ਹਿਰ ਦਾ ਸਭ ਤੋਂ ਵੱਡਾ ਪਾਰਕ ਹੈ ਜਿਸ ਦਾ ਰਕਬਾ 560 ਹੈਕਟੇਅਰ ਦਾ ਹੈ । ਜੈਫਰਸਨ ਮੈਮੋਰੀਅਲ ਵੀ ਬੜਾ ਉੱਘਾ ਸਥਾਨ ਹੈ । ਇਹ ਕਈ ਤਰ੍ਹਾਂ ਦੀਆਂ ਖੇਡਾਂ ਅਤੇ ਰੰਗਮੰਚ ਦਾ ਅਖਾੜਾ ਹੈ ।

ਆਬਾਦੀ—ਸ਼ਹਿਰ–622,236 (1970);
ਮੈ. ਖੇ.—882,944 (1970)
38°38′ ਉ. ਵਿਥ.; 90°11′ ਪ੍ਰ. ਲੰਬ.

ਸ਼ਹਿਰ (ਅਫਰੀਕਾ)–ਇਹ ਪੱਛਮੀ ਅਫਰੀਕਾ ਦੇ ਸੇਨੇਗਾਲ ਗਣਰਾਜ ਵਿਚ ਡਾਕਾਰ ( Dakar ) ਬੰਦਰਗਾਹ ਦੇ ਉੱਤਰ-ਉੱਤਰ-ਪੂਰਬ ਵਿਚ ਇਕ ਸ਼ਹਿਰ ਹੈ । ਇਹ ਪੱਛਮੀ ਅਫ਼ਰੀਕਾ ਦੇ ਤੱਟ ਤੇ ਸਭ ਤੋਂ ਪੁਰਾਣਾ ਯੂਰਪੀ ਸ਼ਹਿਰ ਹੈ ਜੋ 1659 ਈ. ਵਿਚ ਹੋਂਦ ਵਿਚ ਆਇਆ ਅਤੇ ਪੱਛਮੀ ਫਰਾਂਸੀਸੀ ਅਫਰੀਕੀ ਰਾਜਾਂ ਦੀ ਰਾਜਧਾਨੀ ਸੀ । ਹੁਣ ਇਸ ਦੀ ਮਹੱਤਤਾ ਡਾਕਾਰ ਦੀ ਬੰਦਰਗਾਹ ਨੇ ਘਟਾ ਦਿੱਤੀ ਹੈ ਪਰ ਫਿਰ ਵੀ ਸੇਨੇਗਾਲ ਦਰਿਆ ਦੀ ਘਾਟੀ ਵਿਚ ਖੇਤੀਬਾੜੀ ਦੀਆਂ ਉਪਜਾਂ ਵਾਸਤੇ ਵਪਾਰਕ ਕੇਂਦਰ ਹੈ ।

ਆਬਾਦੀ–75,000 (1970)
16°00′ ਉ. ਵਿਥ. 16°30′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 8:789.

**ਸੇਂਟ ਲੇਜਰ, ਸਰ ਐਨਥੋਨੀ** ( Saint Leger, Sir Anthony) : ਆਇਰਲੈਂਡ ਦੇ ਇਸ ਉੱਘੇ ਵਾਇਸਰਾਏ ਦਾ ਜਨਮ 1496 ਈ. ਵਿਚ ਹੋਇਆ । ਇਸ ਨੇ ਕੈਂਬਰਿਜ ਵਿਖੇ ਸਿੱਖਿਆ ਪ੍ਰਾਪਤ ਕੀਤੀ । ਸੰਨ 1537 ਵਿਚ ਇਸ ਨੂੰ ਆਇਰਲੈਂਡ ਇਸ ਲਈ ਭੇਜਿਆ ਗਿਆ ਕਿ ਉਹ ਆਇਰਲੈਂਡ ਦੀ ਸੰਸਦ ਉੱਤੇ ਇਸ ਗੱਲ ਲਈ ਦਬਾਅ ਪਾਵੇ ਕਿ ਉਹ ਗਿਰਜਾ-ਘਰਾਂ ਨੂੰ ਆਪਣੇ ਅਧਿਕਾਰ-ਖੇਤਰ ਵਿਚ ਨਾ ਲਵੇ ਅਤੇ ਲਗਾਨ ਵਿਚ ਵਾਧਾ ਨਾ ਕਰੇ । ਸੰਨ 1539 ਵਿਚ ਇਸ ਨੂੰ ਸਰ ਦੇ ਖਿਤਾਬ ਨਾਲ ਸਨਮਾਨਿਆ ਗਿਆ । ਜੁਲਾਈ, 1540 ਵਿਚ ਇਸ ਨੂੰ ਡਿਪਟੀ ਲਾਰਡ ਨਿਯੁਕਤ ਕੀਤਾ ਗਿਆ ਅਤੇ ਇਸ ਨੇ ਆਪਣੇ ਪੂਰਵ-ਅਧਿਕਾਰੀ ਦੀਆਂ ਨਰਮ ਨੀਤੀਆਂ ਨੂੰ ਜਾਰੀ ਰੱਖਿਆ ਅਤੇ ਅਮਨ ਸਥਾਪਤ ਕਰਨ ਵਿਚ ਸਫਲਤਾ ਪ੍ਰਾਪਤ ਕੀਤੀ । ਇਸ ਦੀ ਮੌਤ 16 ਮਾਰਚ, 1559 ਨੂੰ ਹੋਈ ।

ਹ. ਪੁ.—ਐਨ. ਬ੍ਰਿ. 19:912; ਐਨ. ਬ੍ਰਿ. ਮਾ. 8:788.

**ਸੇਂਟ ਵਿਨਸੈਂਟ** (St. Vincent) : ਇਹ ਕੈਰਿਬੀਅਨ ਸਾਗਰ ਵਿਚ ਲੈੱਸਰ ਐਂਟੀਲੀਜ਼ (Lesser Antilles) ਦਾ ਇਕ ਟਾਪੂ ਅਤੇ ਬਰਤਾਨਵੀ ਬਸਤੀ ਹੈ । ਇਹ ਟਾਪੂ ਵੈਸਟ ਇੰਡੀਜ਼ ਫੈਡਰੇਸ਼ਨ ਦੇ ਹਵਾਮੁਖੀ ਟਾਪੂਆਂ ਦੇ ਗਰੁੱਪ ਦਾ ਇਕ ਹਿੱਸਾ ਹੈ । ਇਹ 29 ਕਿ. ਮੀ. ਲੰਬਾ ਤੇ 18 ਕਿ. ਮੀ. ਚੌੜਾ ਹੈ ਅਤੇ ਇਸ ਦਾ ਰਕਬਾ 340 ਵ. ਕਿ. ਮੀ. ਹੈ । ਇਹ ਟਾਪੂ ਉੱਤਰ ਤੋਂ ਦੱਖਣ ਵੱਲ ਫੈਲਿਆ ਹੋਇਆ ਹੈ ਅਤੇ ਇਸ ਦੀਆਂ ਜਵਾਲਾਮੁਖੀ ਪਹਾੜੀਆਂ ਤੇ ਘਣੇ ਜੰਗਲ ਹਨ । ਇਨ੍ਹਾਂ ਜਵਾਲਾਮੁਖੀ ਪਹਾੜੀਆਂ ਤੋਂ ਬਹੁਤ ਸਾਰੇ ਛੋਟੇ ਛੋਟੇ ਨਦੀਆਂ ਨਾਲੇ ਨਿਕਲਦੇ ਹਨ । ਉੱਤਰੀ ਹਿੱਸੇ ਵਿਚ ਸੂਫਰੀਏਅਰ (Soufriere) ਨਾਂ ਦਾ ਜਵਾਲਾਮੁਖੀ ਪਹਾੜ 1,225 ਮੀ. ਉੱਚਾ ਹੈ । 1821 ਈ. ਤੇ 1902 ਈ. ਵਿਚ ਇਹ ਜਵਾਲਾਮੁਖੀ ਦੋ ਵਾਰੀ ਫਟ ਚੁੱਕਿਆ ਹੈ ਜਿਸ ਕਾਰਨ ਬਹੁਤ ਤਬਾਹੀ ਹੋਈ । ਇਹ ਸਿਹਤ-ਅਫ਼ਜ਼ਾ ਸਥਾਨ ਹੈ । ਖਾਸ ਕਰਕੇ ਸਰਦੀਆਂ ਵਧੇਰੇ ਸੁਖਦਾਇਕ ਹਨ ਪਰ ਝੱਖੜ ਵੀ ਇਥੇ ਆਮ ਆਉਂਦੇ ਹਨ । ਔਸਤ ਸਾਲਾਨਾ ਵਰਖਾ ਤੱਟਾਂ ਉੱਤੇ 125 ਸੈਂ. ਮੀ. ਅਤੇ ਮੱਧ ਵਿਚ 380 ਸੈਂ. ਮੀ. ਹੈ । ਇਥੇ ਔਸਤ ਤਾਪਮਾਨ 19° ਤੋਂ 31° ਸੈਂ. ਵਿਚਕਾਰ ਰਹਿੰਦਾ ਹੈ।

ਇਹ ਟਾਪੂ ਅਰਾਰੋਟ (arrowroot) ਅਤੇ ਗੰਨੇ ਕਰਕੇ ਦੁਨੀਆ ਵਿਚ ਮਸ਼ਹੂਰ ਹੈ । ਕੇਲਾ ਇਥੋਂ ਦੀ ਮੁਖ ਫਸਲ ਹੈ । ਇਹ ਟਾਪੂ 22 ਜਨਵਰੀ, 1498 ਵਿਚ ਕ੍ਰਿਸਟੋਫਰ ਕੋਲੰਬਸ ਨੇ ਲੱਭਿਆ ਸੀ । ਇਸ ਦੇ ਦੱਖਣ-ਪੱਛਮੀ ਤੱਟ ਤੇ ਵੱਡੀ ਬੰਦਰਗਾਹ ਕਿੰਗਜ਼ਟਾਊਨ ਹੈ, ਜੋ ਇਸ ਟਾਪੂ ਦੀ ਰਾਜਧਾਨੀ ਵੀ ਹੈ ।

ਆਬਾਦੀ–89,129 (1970)

ਹ. ਪੁ.—ਐਨ. ਬ੍ਰਿ. 19:926.

**ਸੇਂਟ ਵਿਨਸੈਂਟ ਦੀ ਲੜਾਈ :** ਇਹ ਸਮੁੰਦਰੀ ਲੜਾਈ 14 ਫਰਵਰੀ, 1797 ਈ. ਨੂੰ ਅੰਗਰੇਜ਼ਾਂ ਅਤੇ ਸਪੇਨੀ ਬੇੜੇ ਵਿਚਕਾਰ ਹੋਈ ਸੀ । ਇਸ ਲੜਾਈ ਵਿਚ ਨੈਲਸਨ ਦੀ ਯੋਗਤਾ ਉਭਰ ਕੇ ਸਾਹਮਣੇ ਆਈ ।

ਸੰਨ 1796 ਵਿਚ ਸਪੇਨ ਫਰਾਂਸ ਨਾਲ ਮਿਲ ਗਿਆ ਸੀ ਅਤੇ ਇਸ ਪਰਕਾਰ ਉਹ ਇੰਗਲੈਂਡ ਦਾ ਦੁਸ਼ਮਣ ਬਣਿਆ ਸੀ । ਸਪੇਨ

ਦੇ ਸਮੁੰਦਰੀ ਬੇੜੇ ਦਾ ਕਮਾਂਡਰ ਕਾਰਡੋਬਾ ਸੀ । ਸਪੇਨ ਦੇ ਜਹਾਜ਼ ਅੰਤਰੀਪ ਸੇਂਟ ਵਿਨਸੈਂਟ ਤੋਂ ਪੰਜੀ-ਤੀਹ ਮੀਲ ਦੇ ਫ਼ਾਸਲੇ ਤੇ ਦੋ ਹਿੱਸਿਆਂ ਵਿਚ ਸਮੁੰਦਰ ਵਿਚ ਘੁੰਮ ਰਹੇ ਸਨ । ਅੰਗਰੇਜ਼ੀ ਕਮਾਂਡਰ ਸਰ ਜਾਨ ਜਰਵਿਸ ਨੇ, ਜੋ ਲਿਜ਼ਬਨ ਤੋਂ ਸਪੇਨ ਦੇ ਬੇੜੇ ਉੱਪਰ ਹਮਲਾ ਕਰਨ ਆਇਆ ਸੀ, ਅਚਾਨਕ ਹੀ ਹੱਲਾ ਬੋਲ ਦਿੱਤਾ । ਅੰਗਰੇਜ਼ੀ ਬੇੜੇ ਦੇ ਨੈਲਸਨ ਦੇ ਸੁਕੈਡਰਨ ਨੇ ਸਪੇਨ ਦੇ ਛੇ ਜਹਾਜ਼ਾਂ ਨੂੰ ਦੂਜੀ ਕਤਾਰ ਤੋਂ ਵੱਖ ਕਰ ਕੇ ਉਨ੍ਹਾਂ ਉੱਪਰ ਗੋਲਾਬਾਰੀ ਸ਼ੁਰੂ ਕਰ ਦਿੱਤੀ । ਸਪੇਨ ਦੇ ਜਹਾਜ਼ ਮੁਕਾਬਲਾ ਨਾ ਕਰ ਸਕੇ । ਸਪੇਨ ਦੇ ਚਾਰ ਜਹਾਜ਼ਾਂ ਤੇ ਅੰਗਰੇਜ਼ਾਂ ਨੇ ਕਬਜ਼ਾ ਕਰ ਲਿਆ । ਸਪੇਨੀ ਬੇੜੇ ਨੂੰ ਭਾਰੀ ਹਾਰ ਹੋਈ ਅਤੇ ਉਹ ਕੈਡਿਜ਼ (Cadiz) ਦੀ ਬੰਦਰਗਾਹ ਵੱਲ ਪਿੱਛੇ ਹਟ ਗਏ । ਇਸ ਲੜਾਈ ਨਾਲ ਅੰਗਰੇਜ਼ੀ ਸਮੁੰਦਰੀ ਤਾਕਤ ਦਾ ਸਿੱਕਾ ਬੈਠ ਗਿਆ ।

ਹ. ਪੁ.—ਐਨ. ਬ੍ਰਿ. 19:926; ਦੀ ਨੈਰੇਟਿਵ ਆਫ਼ ਪ੍ਰੋਸੀਡਿੰਗ ਆਫ਼ ਬ੍ਰਿਟਿਸ਼ ਫਲੀਟ 1797; ਨੇਵਲ ਹਿਸਟਰੀ-ਜੇਮਜ਼ 1837–ਜੇਮਜ਼; ਦੀ ਇਨਫਲੂਐਂਸ ਆਫ਼ ਸੀ ਪਾਵਰ ਆਨ ਦੀ ਫ਼ਰੈਂਚ ਰੈਵੋਲਿਊਸ਼ਨ ਐਂਡ ਐਮਪਾਇਰ-ਕੈਪਟਨ ਮੈਹਨ, ਲੰਡਨ, 1892; ਦੀ ਨੇਵਲ ਸਾਈਡ ਆਫ਼ ਬ੍ਰਿਟਿਸ਼ ਹਿਸਟਰੀ–1924,-ਜਫ਼ਰੀ ਕੈਲੰਡਰ; ਕੈ. ਹਿ. ਬ੍ਰਿ.-ਕਾਰਟਰਜ਼ ਐਂਡ ਮੌਅਰਜ਼.

**ਸੇਠ, ਗੋਵਿੰਦ ਦਾਸ :** ਹਿੰਦੀ ਦੇ ਇਸ ਪ੍ਰਸਿੱਧ ਨਾਟਕਕਾਰ ਦਾ ਜਨਮ ਸੰਨ 1896 ਈ. ਵਿਚ ਜੱਬਲਪੁਰ (ਮੱਧ ਪ੍ਰਦੇਸ਼) ਵਿਖੇ ਇਕ ਅਮੀਰ ਤੇ ਧਾਰਮਿਕ ਬਿਰਤੀ ਵਾਲੇ ਪਰਿਵਾਰ ਵਿਚ ਹੋਇਆ । ਇਸ ਨੇ ਘਰ ਵਿਚ ਹੀ ਅੰਗਰੇਜ਼ੀ, ਸੰਸਕ੍ਰਿਤ ਅਤੇ ਹਿੰਦੀ ਦੀ ਸਿੱਖਿਆ ਪ੍ਰਾਪਤ ਕੀਤੀ । ਰੇਨਾਲਡਜ਼ ਅਤੇ ਬਾਬੂ ਦੇਵਕੀ ਨੰਦਨ ਖੱਤਰੀ ਦੀਆਂ ਜਾਸੂਸੀ ਰਚਨਾਵਾਂ ਤੋਂ ਪ੍ਰਭਾਵਤ ਹੋ ਕੇ ਸਿਰਫ਼ 12 ਵਰ੍ਹੇ ਦੀ ਉਮਰ ਵਿਚ ਹੀ ਇਸ ਨੇ 'ਚੰਪਾਵਤੀ' ਨਾਂ ਦਾ ਤਿਲਸਮੀ ਨਾਵਲ ਲਿਖਿਆ ਪਰ ਸ਼ੁਰੂ ਤੋਂ ਹੀ ਵੱਲਭ ਸੰਪ੍ਰਦਾਇ ਦੇ ਉਤਸਵਾਂ, ਰਾਮ-ਲੀਲ੍ਹਾ ਤੇ ਪਾਰਸੀ ਨਾਟ ਕੰਪਨੀਆਂ ਤੋਂ ਪ੍ਰਭਾਵ ਗ੍ਰਹਿਣ ਕਰ ਕੇ ਇਸ ਦੀ ਰੁਚੀ ਨਾਟ-ਰਚਨਾ ਵੱਲ ਹੋ ਗਈ ।

1916 ਵਿਚ 'ਸ਼੍ਰੀ ਸ਼ਾਰਦਾ' ਨਾਂ ਦੇ ਮਾਸਕ ਪੱਤਰ ਦੇ ਪ੍ਰਕਾਸ਼ਨ ਨਾਲ ਹੀ ਗੋਵਿੰਦ ਦਾਸ ਦਾ ਸਾਹਿਤਕ ਜੀਵਨ ਆਰੰਭ ਹੁੰਦਾ ਹੈ । 1919 ਵਿਚ ਇਸ ਨੇ 'ਵਿਸ਼ਵ ਪ੍ਰੇਮ' ਨਾਮਕ ਨਾਟਕ ਲਿਖਿਆ । ਉਦੋਂ ਤੋਂ ਹੀ ਇਹ ਗਾਂਧੀ ਜੀ ਦੇ ਪ੍ਰਭਾਵ ਹੇਠ ਆ ਕੇ ਸੁਤੰਤਰਤਾ ਅੰਦੋਲਨਾਂ ਵਿਚ ਭਾਗ ਲੈਣ ਲੱਗ ਪਿਆ ਤੇ 1930 ਵਿਚ ਪਹਿਲੀ ਵਾਰ ਜੇਲ੍ਹ ਗਿਆ । ਇਸ ਨੇ ਵਧੇਰੇ ਸਾਹਿਤ ਜੇਲ੍ਹ ਵਿਚ ਹੀ ਰਚਿਆ । 1934 ਵਿਚ ਬੰਬਈ ਵਿਚ 'ਆਦਰਸ਼ ਚਿਤ੍ਰ ਲਿਮਿਟਿਡ' ਨਾਂ ਦੀ ਇਕ ਫ਼ਿਲਮ ਕੰਪਨੀ ਸਥਾਪਤ ਕੀਤੀ ਤੇ ਆਪਣੇ ਨਾਟਕ 'ਕੁਲੀਨਤਾ' ਦਾ 'ਧੂਆਂਧਾਰ' ਦੇ ਨਾਂ ਹੇਠ ਫ਼ਿਲਮੀਕਰਣ ਕੀਤਾ । ਹਿੰਦੀ ਨੂੰ ਸੰਸਦ ਦੁਆਰਾ ਰਾਸ਼ਟਰ ਭਾਸ਼ਾ ਦੇ ਰੂਪ ਵਿਚ ਪਰਵਾਨ ਕਰਵਾਉਣ ਵਿਚ ਇਸ ਦਾ ਵਿਸ਼ੇਸ਼ ਯੋਗਦਾਨ ਹੈ ।

ਇਸ ਨੇ ਪੌਰਾਣਿਕ ਕਥਾਵਾਂ ਦੇ ਚਿੱਤ੍ਰਣ ਤੋਂ ਲੈ ਕੇ ਆਧੁਨਿਕ ਲੀਹਾਂ ਦੇ ਬੁੱਧੀਵਾਦੀ ਨਾਟਕਾਂ ਤਕ ਦੀ ਰਚਨਾ ਕੀਤੀ ਹੈ । ਪੌਰਾਣਿਕ ਨਾਟਕਾਂ ਵਿਚ ਸਭ ਤੋਂ ਪਹਿਲਾ ਨਾਟਕ 'ਕਰਤੱਵਯ' (1936) ਹੈ । 1946 ਵਿਚ ਇਸ ਨੇ ਮਹਾਭਾਰਤ ਦੇ ਇਕ ਚਰਿੱਤ੍ਰ ਨੂੰ ਲੈਕੇ 'ਕਰਣ' ਨਾਟਕ ਦੀ ਅਤੇ ਯੂਨਾਨੀ ਮਿਥਿਹਾਸ ਦੀ ਇਕ ਕਥਾ ਨੂੰ ਭਾਰਤੀ ਰੂਪ ਦੇ ਕੇ 'ਸਨੇਹ ਯਾ ਸਵਰਗ' ਗੀਤ-ਨਾਟ ਦੀ ਰਚਨਾ ਕੀਤੀ । ਇਸ ਤੋਂ ਇਲਾਵਾ ਇਤਿਹਾਸ, ਰੋਮਾਂਸ ਤੇ ਬੁੱਧੀਵਾਦ ਉੱਤੇ ਆਧਾਰਤ ਨਾਟਕਾਂ ਜਿਵੇਂ 'ਕੁਲੀਨਤਾ' ( 1927 ), 'ਹਰਸ਼' ( 1935 ), 'ਸ਼ਸ਼ੀਗੁਪਤ' (1942) ਤੇ 'ਸ਼ੇਰਸ਼ਾਹ', 'ਅਸ਼ੋਕ', 'ਸਿੰਹਲਦ੍ਵੀਪ', 'ਵਿਜਯਬੇਲਿ', 'ਵਿਸ਼ਵਾਸਘਾਤ' ਆਦਿ ਦੀ ਸਿਰਜਨਾ ਕੀਤੀ । ਇਸ ਦੇ ਇਤਿਹਾਸਕ ਜੀਵਨੀਆਂ ਤੇ ਆਧਾਰਤ ਨਾਟਕਾਂ ਵਿਚੋਂ 'ਵੱਲਭਾਚਾਰੀਆ', 'ਰਹੀਮ', 'ਭਾਰਤੇਂਦੂ ਹਰੀਸ਼ ਚੰਦਰ' ਅਤੇ 'ਮਹਾਤਮਾ ਗਾਂਧੀ' ਦਾ ਨਾਂ ਆਉਂਦਾ ਹੈ ।

ਇਸ ਦੇ ਸਮਾਜਕ ਨਾਟਕਾਂ ਦੀ ਸ਼ੁਰੂਆਤ 'ਵਿਸ਼ਵਪ੍ਰੇਮ' ਨਾਟਕ ਤੋਂ ਹੁੰਦੀ ਹੈ ਜਿਸ ਤੋਂ ਬਾਅਦ ਇਸਨੇ 'ਪ੍ਰਕਾਸ਼' (1935), 'ਸਿਧਾਂਤ ਸਵਾਤੰਤ੍ਰਯ' (1936), 'ਪਾਕਿਸਤਾਨ' (1946) ਆਦਿ ਦੀ ਰਚਨਾ ਕੀਤੀ । 'ਭੂਦਾਨ' ਵਿਚ ਰਾਜਨੀਤਿਕ ਸਮੱਸਿਆਵਾਂ ਦਾ ਵਰਨਣ ਹੈ । 'ਦਲਿਤ ਕੁਸੁਮ' ਤੇ 'ਪਤਿਤ ਸੁਮਨ' ਵਿਚ ਸਾਮਾਜਕ ਰੂੜ੍ਹੀਆਂ ਤੇ ਅੰਧ ਵਿਸ਼ਵਾਸਾਂ ਦੀ ਮਾਰ ਹੇਠ ਆਈਆਂ ਇਸਤਰੀਆਂ ਦੇ ਜੀਵਨ ਦਾ ਵਰਣਨ ਹੈ । 'ਸੇਵਾਪਥ,' 'ਦੁੱਖ ਕਿਉਂ,' 'ਬੜਾ ਪਾਪੀ ਕੌਨ,' 'ਮਹੱਤਵ ਕਿਸੇ,' 'ਸੰਤੋਖ ਕਹਾਂ,' 'ਹਿੰਸਾ ਯਾ ਅਹਿੰਸਾ' 'ਪ੍ਰੇਮ ਯਾ ਪਾਪ,' 'ਸੁਖ ਕਿਸ ਮੇਂ' ਅਤੇ 'ਗ਼ਰੀਬੀ ਔਰ ਅਮੀਰੀ' ਵਿਚ ਵਿਅਕਤੀਗਤ ਸਮੱਸਿਆਵਾਂ ਉੱਭਰ ਕੇ ਆਈਆਂ ਹਨ । 'ਵਿਕਾਸ' (1936) ਇਕ ਪ੍ਰਸੰਗਾਤਮਕ ਤੇ 'ਨਵਰਸ' ਇਕ ਪ੍ਰਤੀਕਾਤਮਕ ਨਾਟਕ ਹੈ ।

ਇਸ ਦੇ ਇਕਾਂਗੀ ਸੰਕਲਨਾਂ ਵਿਚ 'ਸਪਤਰਸ਼ਮੀ' (1940), 'ਏਕਾਦਸ਼ੀ' (1942), 'ਚਤੁਸ਼ਪਥ' ਤੇ 'ਪੰਚਭੂਤ' ਆਦਿ ਸ਼ਾਮਿਲ ਹਨ । ਇਸ ਤੋਂ ਇਲਾਵਾ ਇਸ ਦਾ ਇਕ ਵਿਵਹਾਰਕ ਗਿਆਨ ਭਰਪੂਰ ਵਿਸ਼ਾਲ ਨਾਵਲ 'ਇੰਦੂਮਤੀ' ਵੀ ਮਿਲਦਾ ਹੈ । ਇਸ ਨੇ ਆਪਣੇ ਯਾਤਰਾ ਵਰਣਨ 'ਭੂ ਪਰਿਕ੍ਰਮਾ' ਵਿਚ ਅਤੇ ਆਤਮ-ਜੀਵਨੀ 'ਆਤਮ ਨਿਰੀਖਸ਼ਣ' ਨਾਮ ਅਧੀਨ ਲਿਖੀ ਤੇ ਕਵਿਤਾ ਤੇ ਵੀ ਹੱਥ ਅਜ਼ਮਾਇਆ ਹੈ । ਐਪਰ ਸੇਠ ਗੋਵਿੰਦ ਦਾਸ ਦੀ ਪ੍ਰਸਿੱਧੀ ਹਿੰਦੀ ਸਾਹਿਤ ਜਗਤ ਵਿਚ ਇਕ ਨਾਟਕਕਾਰ ਦੇ ਰੂਪ ਵਿਚ ਹੀ ਹੈ ।

ਹੋ. ਪੁ.—ਹਿੰ. ਸਾ. ਕੋ.—ਭਾਗ II

**ਸੇਤੂਬੰਧ (ਰਾਮ ਦਾ ਪੁਲ) :** ਸ੍ਰੀ ਰਾਮ ਚੰਦਰ ਜੀ ਰਾਵਣ ਪਾਸੋਂ ਸੀਤਾ ਵਾਪਸ ਲਿਆਉਣ ਲਈ ਲੰਕਾ ਜਾਣਾ ਚਾਹੁੰਦੇ ਸਨ । ਰਸਤੇ ਵਿਚ ਸਮੁੰਦਰ ਸੀ । ਜਦ ਉਹ ਸਮੁੰਦਰ ਨੂੰ ਸੁਕਾਉਣ ਲੱਗੇ ਤਾਂ ਸਮੁੰਦਰ ਨੇ ਆ ਕੇ ਬਿਨੇ ਕੀਤੀ ਕਿ ਤੁਹਾਡੇ ਭਗਤ 'ਨਲ' ਅਤੇ 'ਨੀਲ' ਮੇਰੇ ਉੱਤੇ ਪੁਲ ਬਣਾ ਸਕਦੇ ਹਨ, ਮੈਨੂੰ ਸੁਕਾਓ ਨਾ । 'ਨਲ' ਅਤੇ 'ਨੀਲ' ਨੂੰ ਇਕ ਰਿਸ਼ੀ ਪਾਸੋਂ ਇਹ ਵਰਦਾਨ ਮਿਲਿਆ ਹੋਇਆ ਸੀ ਕਿ ਉਹ ਜਿਹੜੀ ਵਸਤੂ ਨੂੰ ਹੱਥ ਲਾਉਣਗੇ ਉਹ ਪਾਣੀ ਵਿਚ ਨਹੀਂ ਡੁੱਬੇਗੀ । ਸ੍ਰੀ ਰਾਮ ਚੰਦਰ ਜੀ ਦੀ ਆਗਿਆ ਨਾਲ ਸਾਰੇ ਬਾਨਰ 'ਨਲ' ਅਤੇ 'ਨੀਲ' ਅਧੀਨ ਵੱਡੇ-ਵੱਡੇ ਪੱਥਰਾਂ ਦਾ ਪੁਲ ਬਣਾਉਣ ਲਈ ਜੁਟ ਗਏ । ਕੰਨਿਆਕੁਮਾਰੀ ਦੇ ਕੋਲ ਸੌ ਯੋਜਨ ਲੰਮਾ ਪੁਲ ਪੰਜ ਦਿਨਾਂ ਵਿਚ ਤਿਆਰ ਹੋ ਗਿਆ । ਇਸ ਨੂੰ 'ਸਮੁਦਾਰੂ' ਵੀ ਕਹਿੰਦੇ ਹਨ ਅਤੇ ਇਸ ਵਿਸ਼ੇ ਤੇ ਸੇਤੂਬੰਧ ਜਾਂ ਸੇਤੂਕਾਵਯ ਨਾਂ ਦੀ ਇਕ ਰਚਨਾ ਵੀ ਮਿਲਦੀ ਹੈ । ਇਕ ਗ੍ਰੰਥ ਦਾ ਨਾਂ ਵੀ ਸੇਤੂਬੰਧ ਹੈ, ਜਿਸ ਵਿਚ ਕਸ਼ਮੀਰ ਦੇ ਰਾਜਾ ਪ੍ਰਵਰਸੇਨ ਦੇ ਜਿਹਲਮ ਦਰਿਆ ਉੱਪਰ ਕਿਸ਼ਤੀਆਂ ਦਾ ਪੁਲ ਬਣਾਏ ਜਾਣ ਦਾ ਵਰਨਣ ਹੈ ।

ਹ. ਪੁ.—ਤੁਲਸੀ ਰਾਮਾਇਣ; ਮ. ਕੋ.; ਹਿੰ. ਮਿ. ਕੋ. ।

**ਸੇਨ (Seine) :** ਸੇਨ ਫ਼ਰਾਂਸ ਦਾ ਇਕ ਪ੍ਰਸਿੱਧ ਤਜਾਰਤੀ ਦਰਿਆ ਹੈ ਜੋ ਲਾਂਗਰ ਪਠਾਰ (Langers Plateau) ਵਿਚ 460 ਮੀ. ਦੀ ਉਚਾਈ ਤੇ ਮਾਊਂਟ ਤੈਸਾਲਾਤ ( Mt. Tasselot ) ਤੋਂ ਨਿਕਲਦਾ ਹੈ ਅਤੇ ਪੱਛਮ ਵੱਲ ਨੂੰ 775 ਕਿ. ਮੀ. ਦਾ ਸਫ਼ਰ ਤੈਅ ਕਰਦਾ ਹੋਇਆ ਲ-ਆਵਰ (Le-Havre) ਬੰਦਰਗਾਹ ਦੇ ਨੇੜੇ ਇੰਗਲਿਸ਼ ਚੈਨਲ ਵਿਚ ਜਾ ਡਿਗਦਾ ਹੈ । ਅਪਰ ਸੇਨ ਦੀ ਮੁਢਲੀ ਨਹਿਰ ਤਾਂ ਸੇਨ ਤੇ ਉਰਕ (Ourcq) ਦਰਿਆਵਾਂ ਦੇ ਸੰਗਮ ਤੋਂ ਸ਼ੁਰੂ ਹੁੰਦੀ ਹੈ । ਬਾਕੀ ਦਾ ਦਰਿਆ ਜਹਾਜ਼ਰਾਨੀ ਦੇ ਯੋਗ ਹੈ । ਰੂਆਨ

(Rouen) ਤਕ ਵੱਡੇ ਸਮੁੰਦਰੀ ਜਹਾਜ਼ ਵੀ ਚਲ ਸਕਦੇ ਹਨ। ਲ-ਆਵਰ, ਰੂਆਨ ਤੇ ਪੈਰਿਸ ਵਿਚਕਾਰ ਬਹੁਤ ਜਹਾਜ਼ਰਾਨੀ ਹੁੰਦੀ ਹੈ ਅਤੇ ਇਹ ਇਕ ਤਰ੍ਹਾਂ ਦੀਆਂ ਬੰਦਰਗਾਹਾਂ ਹੀ ਹਨ। ਦਰਿਆ ਬੜੀ ਧੀਮੀ ਰਫ਼ਤਾਰ ਨਾਲ ਚਲਦਾ ਹੈ, ਕਦੇ ਇਸ ਵਿਚ ਹੜ੍ਹ ਨਹੀਂ ਆਇਆ। ਮੋੜ ਤੋੜ ਇਸ ਦੇ ਸਫ਼ਰ ਨੂੰ ਲੰਬਾ ਕਰ ਦਿੰਦੇ ਹਨ। ਇਹ 75,000 ਤੋਂ ਵੱਧ ਇਲਾਕੇ ਦਾ ਪਾਣੀ ਆਪਣੇ ਵਿਚ ਸਮਾਉਂਦਾ ਹੈ। ਇਸ ਦੀਆਂ ਸਹਾਇਕ ਨਦੀਆਂ ਯੋਨ (Youne), ਓਬ (Aube), ਮਾਰਨ (Morne), ਅਰ (Euro) ਅਤੇ ਵਾਜ਼ (Oise) ਹਨ।

ਹ. ਪੁ.—ਐਨ. ਬ੍ਰਿ. 17:156.

**ਸੇਨ-ਏ-ਟਾਈਐਨ** (Saint-Etienne) : ਇਹ ਸ਼ਹਿਰ ਫ਼ਰਾਂਸ ਦੇ ਲਵਾਰ ਡਿਪਾਰਟਮੈਂਟ ਦੀ ਰਾਜਧਾਨੀ ਅਤੇ ਇਕ ਸਨਅਤੀ ਕੇਂਦਰ ਹੈ। ਇਹ ਪੈਰਿਸ ਤੋਂ 500 ਕਿ. ਮੀ. ਦੱਖਣ-ਦੱਖਣ-ਪੂਰਬ ਵੱਲ ਅਤੇ ਲਾਇਨਜ਼ (Lyons) ਤੋਂ 60 ਕਿ. ਮੀ. ਦੱਖਣ-ਦੱਖਣ-ਪੱਛਮ ਵੱਲ ਸਥਿਤ ਹੈ। ਸਨੱਅਤੀ ਪੱਖ ਤੋਂ ਇਥੋਂ ਦੀ ਤਰੱਕੀ 16ਵੀਂ ਸਦੀ ਵਿਚ ਕੋਲੇ ਦੀ ਤਜ਼ਾਰਤ ਦੇ ਕਾਰਨ ਹੋਈ। ਫ਼ਰਾਂਸਿਸ ਪਹਿਲੇ ਦੇ ਸਮੇਂ ਇਥੇ ਅਸਲਾ ਆਦਿ ਬਣਨ ਲਗ ਪਿਆ। ਸੰਨ 1815 ਵਿਚ ਇਥੇ ਲੋਹੇ ਦਾ ਪਹਿਲਾ ਕਾਰਖ਼ਾਨਾ ਸਥਾਪਤ ਕੀਤਾ ਗਿਆ। ਕੋਲੇ ਅਤੇ ਲੋਹੇ ਦੇ ਕਾਰਖ਼ਾਨੇ ਕਾਇਮ ਹੋਣ ਤੇ ਇਥੇ ਸਨਅਤੀ ਤੌਰ ਤੇ ਬਹੁਤ ਤਰੱਕੀ ਹੋਈ। ਸੰਨ 1828 ਵਿਚ ਫ਼ਰਾਂਸ ਵਿਚ ਪਹਿਲੀ ਰੇਲਵੇ ਲਾਈਨ ਬਣਾਈ ਗਈ ਜਿਹੜੀ ਕਿ ਸੇਨ-ਏ-ਟਾਈਐਨ ਨੂੰ ਐਂਡਰੇਜ਼ੀਅਸ (Andrezieux) ਨਾਲ ਜੋੜਦੀ ਸੀ।

ਇਥੇ ਬਹੁਤ ਸਾਰੇ ਕਾਰਖ਼ਾਨੇ ਹਨ। ਇਥੇ ਇਕ ਸਕੂਲ ਆਫ਼ ਮਾਈਨਜ਼ ਅਤੇ ਇਕ ਸਨਅਤੀ ਕਲਾ ਤੇ ਡੀਜ਼ਾਈਨ ਦਾ ਸਕੂਲ ਹੈ। ਇਥੇ 13ਵੀਂ ਤੇ 15ਵੀਂ ਸਦੀ ਦੇ ਕੁਝ ਇਤਿਹਾਸਕ ਗਿਰਜਾ-ਘਰ ਵੀ ਹਨ। ਇਕ ਅਜਾਇਬਘਰ ਵੀ ਹੈ ਜਿਥੇ ਬਹੁਤ ਪਰਕਾਰ ਦੇ ਹਥਿਆਰ ਹਨ।

ਧਾਤਾਂ ਅਤੇ ਰੇਸ਼ਮੀ ਕੱਪੜੇ ਦਾ ਕੰਮ ਵੀ ਹੁੰਦਾ ਹੈ। ਬੰਦੂਕਾਂ ਆਦਿ ਦੇ ਕੰਮ ਤੋਂ ਛੁੱਟ ਇਥੇ ਸਾਈਕਲਾਂ ਦੇ ਪੁਰਜ਼ੇ, ਗਲਾਸ, ਟੀਨ ਦੇ ਬਰਤਨ ਅਤੇ ਦਵਾਈਆਂ ਤੇ ਬਿਜਲੀ ਦੀਆਂ ਤਾਰਾਂ ਵੀ ਤਿਆਰ ਕੀਤੀਆਂ ਜਾਂਦੀਆਂ ਹਨ।

ਆਬਾਦੀ—216,000 (1970)

45°26′ ਉ. ਵਿਥ., 4°24′ ਪੂ. ਲੰਬ.

ਹ. ਪੁ.—ਐਨ. ਅਮ. 16:685; ਐਨ. ਬ੍ਰਿ. 19:897.

**ਸੇਨ-ਏ-ਮਾਰਨ** (Seine-Et-Marne) : ਇਹ ਫ਼ਰਾਂਸ ਦੇ ਉੱਤਰੀ ਭਾਗ ਵਿਚ ਇਕ ਡਿਪਾਰਟਮੈਂਟ ਹੈ। ਇਹ ਇਲਾਕਾ ਪੁਰਾਣੇ ਈਲ-ਦਾ-ਫ਼ਰਾਂਸ (Ile-de-France) ਡਿਪਾਰਟਮੈਂਟ ਦਾ ਹੀ ਭਾਗ ਸੀ ਅਤੇ ਸੰਨ 1790 ਵਿਚ ਵੱਖਰਾ ਡਿਪਾਰਟਮੈਂਟ ਬਣਿਆ। ਇਸ ਦਾ ਖੇਤਰਫਲ 5,917 ਵ. ਕਿ. ਮੀ. ਹੈ। ਸੇਨ ਅਤੇ ਮਾਰਨ ਦਰਿਆ ਇਸ ਵਿਚੋਂ ਲੰਘਦੇ ਹਨ। ਇਸ ਦੇ ਦੱਖਣ-ਪੱਛਮੀ ਭਾਗ ਵਿਚ ਫੋਨਟਨ-ਬਲੋ (Fontainebleau) ਨਾਮੀ ਜੰਗਲ ਹੈ। ਇਸ ਡਿਪਾਰਟਮੈਂਟ ਦਾ ਬਹੁਤਾ ਹਿੱਸਾ ਬਰੀ (Brie) ਪਠਾਰ ਨੇ ਰੋਕਿਆ ਹੋਇਆ ਹੈ। ਇਥੇ ਅਨਾਜ, ਚੁਕੰਦਰ, ਆਲੂ, ਅਲੂਚਾ, ਆਲੂਬੁਖ਼ਾਰਾ ਅਤੇ ਚੈਰੀ ਬਹੁਤ ਹੁੰਦੇ ਹਨ। ਪੋਲਟਰੀ, ਡੇਅਰੀ ਤੇ ਬਾਗ਼ਬਾਨੀ ਇਸ ਇਲਾਕੇ ਦੇ ਮੁਖ ਕਿੱਤੇ ਹਨ। ਡਿਪਾਰਟਮੈਂਟ ਦੇ ਉੱਤਰੀ ਭਾਗ ਵਿਚ 12ਵੀਂ ਅਤੇ 13ਵੀਂ ਸਦੀ ਦੇ ਪੁਰਾਣੇ ਥੇਹ ਬਹੁਤ ਹਨ। ਇਹ ਇਲਾਕਾ ਚਮੜਾ ਰੰਗਣ ਅਤੇ ਕੱਪੜਾ ਬਣਾਉਣ ਦਾ ਕੇਂਦਰ ਹੈ। ਇਸ ਤੋਂ ਛੁੱਟ ਇਸ ਡਿਪਾਰਟਮੈਂਟ ਵਿਚ ਸ਼ਰਾਬ ਕੱਢਣ, ਕਾਗ਼ਜ਼ ਤਿਆਰ ਕਰਨ, ਦਵਾਈਆਂ ਬਣਾਉਣ, ਛਪਾਈ ਅਤੇ ਇੱਟਾਂ ਤੇ ਟਾਈਲਾਂ ਬਣਾਉਣ ਦਾ ਕੰਮ ਹੁੰਦਾ ਹੈ। ਇਸ ਡਿਪਾਰਟਮੈਂਟ ਦੀ ਰਾਜਧਾਨੀ ਮੈਲੂਨ (Melun) ਹੈ। ਪੈਰਿਸ ਤੋਂ 50 ਕਿ. ਮੀ. ਦੂਰ ਫੂਨਟਨਬਲੋ ਸੈਰ-ਸਪਾਟੇ ਲਈ ਸੁੰਦਰ ਸਥਾਨ ਹੈ।

ਆਬਾਦੀ—660,000 (1972)

ਹ. ਪੁ.—ਐਨ. ਬ੍ਰਿ. 17:157.

**ਸੇਨ-ਏ-ਵਾਜ਼** (Seine-et-Oise) : ਇਹ ਉੱਤਰ-ਮੱਧ ਫ਼ਰਾਂਸ ਦਾ ਇਕ ਡਿਪਾਰਟਮੈਂਟ ਹੈ ਜਿਸਦਾ ਖੇਤਰਫਲ 660 ਵ. ਕਿ. ਮੀ. ਹੈ। ਫ਼ਰਾਂਸ ਦਾ ਸੇਨ ਡਿਪਾਰਟਮੈਂਟ, ਜਿਸ ਵਿਚ ਪੈਰਿਸ ਸਥਿਤ ਹੈ, ਇਸ ਪ੍ਰਦੇਸ਼ ਵਿਚ ਘਿਰਿਆ ਹੋਇਆ ਹੈ। ਸੇਨ ਦਰਿਆ ਦੀਆਂ ਸਹਾਇਕ ਨਦੀਆਂ ਇਸ ਪ੍ਰਦੇਸ਼ ਵਿਚੋਂ ਲੰਘਦੀਆਂ ਹਨ। ਇਨ੍ਹਾਂ ਵਾਦੀਆਂ ਦੀ ਧਰਤੀ ਬਹੁਤ ਉਪਜਾਊ ਹੈ। ਇਥੇ ਕਣਕ, ਜਵੀ, ਚੁਕੰਦਰ, ਆਲੂ, ਸਬਜ਼ੀਆਂ ਅਤੇ ਫਲ ਹੁੰਦੇ ਹਨ ਜਿਹੜੇ ਕਿ ਪੈਰਿਸ ਦੀ ਮੰਡੀ ਵਿਚ ਵਿਕਦੇ ਹਨ। ਇਸ ਤੋਂ ਇਲਾਵਾ ਇਥੇ ਅੰਗੂਰ ਅਤੇ ਸੇਬ ਦੀ ਸ਼ਰਾਬ ਤਿਆਰ ਕੀਤੀ ਜਾਂਦੀ ਹੈ। ਇਥੇ ਪਸ਼ੂ ਅਤੇ ਭੇਡਾਂ ਪਾਲਣ ਦਾ ਕੰਮ ਵੀ ਹੁੰਦਾ ਹੈ ਅਤੇ ਇਨ੍ਹਾਂ ਦੀ ਉਪਜ ਵੀ ਪੈਰਿਸ ਦੀ ਮੰਡੀ ਵਿਚ ਭੇਜੀ ਜਾਂਦੀ ਹੈ। ਇਸ ਇਲਾਕੇ ਵਿਚ ਚੀਨੀ ਦੇ ਬਰਤਨ, ਕਾਗ਼ਜ਼ ਅਤੇ ਸ਼ਰਾਬ ਬਣਾਉਣ ਦਾ ਕੰਮ ਵੀ ਹੁੰਦਾ ਹੈ।

ਇਸ ਪ੍ਰਦੇਸ਼ ਦੀ ਰਾਜਧਾਨੀ ਵਰਸੇਲਜ਼ ਹੈ।

ਆਬਾਦੀ—2,298,932 (1962)

ਹ. ਪੁ.—ਐਨ. ਐਨ. 17:157.

**ਸੇਨ, ਗੁਰੂ ਜੀ** (1899-1950) : ਇਸ ਪ੍ਰਸਿੱਧ ਮਰਾਠੀ ਸਾਹਿਤਕਾਰ ਦਾ ਪੂਰਾ ਨਾਂ ਸੇਨ, ਪਾਂਡੂਰੰਗ ਸਦਾਸ਼ਿਵ ਸੀ। ਇਸ ਦਾ ਜਨਮ ਮਹਾਰਾਸ਼ਟਰ ਦੇ ਜ਼ਿਲ੍ਹਾ ਰਤਨਾਗਿਰੀ ਵਿਚ ਦਪੋਲੀ ਤਅਲੁਕਾ ਦੇ ਪਿੰਡ ਪਲਗਾੜ ਵਿਖੇ ਸੰਨ 1899 ਵਿਚ ਹੋਇਆ। ਇਸ ਨੇ ਹਿੰਦੂ ਗ੍ਰੰਥਾਂ ਅਤੇ ਦਰਸ਼ਨ, ਸੰਸਕ੍ਰਿਤ ਦੀਆਂ ਪੁਸਤਕਾਂ ਅਤੇ ਮਹਾਰਾਸ਼ਟਰ ਦੇ ਕਈ ਸੰਤਾਂ ਦੀਆਂ ਰਚਨਾਵਾਂ ਦਾ ਡੂੰਘਾ ਅਧਿਐਨ ਕੀਤਾ। ਇਸ ਨੇ ਸਿਵਲ ਨਾ-ਫ਼ਰਮਾਨੀ ਅੰਦੋਲਨ ਵਿਚ ਵੱਧ ਚੜ੍ਹ ਕੇ ਹਿੱਸਾ ਲਿਆ ਜਿਸ ਕਾਰਨ ਇਸ ਨੂੰ 1932-33, 1940 ਵਿਚ ਜੇਲ੍ਹ ਭੇਜਿਆ ਗਿਆ। ਇਹ ਜਾਤ-ਪਾਤ ਅਤੇ ਛੂਤ-ਛਾਤ ਦੇ ਵਿਰੁੱਧ ਸੀ। ਇਸ ਨੇ ਰਾਸ਼ਟਰੀ ਵਿਦਿਆ ਦਾ ਸਮਰਥਨ ਕੀਤਾ। ਸੰਨ 1939 ਵਿਚ ਇਸ ਨੇ 'ਕਾਂਗਰਸ' ਸਪਤਾਹਿਕ ਚਾਲੂ ਕੀਤਾ ਪਰ ਸਰਕਾਰ ਨੇ ਜ਼ਬਤ ਕਰ ਲਿਆ। ਇਸ ਨੇ ਲਗਭਗ 200 ਪੁਸਤਕਾਂ ਦੀ ਮਰਾਠੀ ਭਾਸ਼ਾ ਵਿਚ ਰਚਨਾ ਕੀਤੀ। ਇਸ ਦੀ ਮੌਤ 1950 ਵਿਚ ਹੋਈ।

ਹ. ਪੁ.—ਹਿੰ. ਨੋ. ਭਾ. 4:34.

**ਸੇਨ, ਪ੍ਰਫੁੱਲ ਚੰਦਰ** (Sen, Prafulla Chandra) : ਗਾਂਧੀ ਜੀ ਦੇ ਅਸੂਲਾਂ ਦੀ ਦ੍ਰਿੜ੍ਹਤਾ ਨਾਲ ਪਾਲਣਾ ਕਰਨ ਵਾਲੇ ਅਤੇ ਬੰਗਾਲ ਵਿਚ ਕਾਂਗਰਸ ਸੰਗਠਨ ਦੇ ਇਸ ਪ੍ਰਸਿੱਧ ਨੇਤਾ ਦਾ ਜਨਮ 1897 ਵਿਚ ਹੋਇਆ। ਇਸ ਦੇ ਮੁਢਲੇ ਜੀਵਨ ਅਤੇ ਪਰਿਵਾਰਕ ਪਿਛੋਕੜ ਸਬੰਧੀ ਬਹੁਤੇ ਵੇਰਵੇ ਨਹੀਂ ਮਿਲਦੇ। ਇਸ ਦੇ ਆਰਾਮਬਾਗ ਜ਼ਿਲ੍ਹਾ ਹੁਗਲੀ ਨਾਲ ਲੰਬੇ ਸੰਪਰਕ ਤੋਂ 'ਲੋਕੀ ਇਹੋ ਸਮਝਦੇ ਹਨ ਕਿ ਇਸ ਦਾ ਜਨਮ ਆਰਾਮਬਾਗ ਵਿਚ ਹੀ ਹੋਇਆ। ਇਸ ਦੇ ਮਾਪਿਆਂ ਬਾਰੇ ਤਾਂ ਜਾਣਕਾਰੀ ਪ੍ਰਾਪਤ ਨਹੀਂ ਹੈ, ਪਰ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਇਹ ਇਕ ਗਰੀਬ ਪਰਿਵਾਰ ਵਿਚ ਪੈਦਾ ਹੋਇਆ ਅਤੇ ਇਸ ਨੇ ਵਿਆਹ ਨਹੀਂ ਸੀ ਕਰਵਾਇਆ।

ਇਸ ਨੇ ਆਪਣੀ ਪੜ੍ਹਾਈ ਬਿਹਾਰ ਵਿਚ ਆਰੰਭ ਕੀਤੀ ਅਤੇ ਉਥੋਂ ਦਿਓਗੜ੍ਹ ਸਕੂਲ ਤੋਂ ਐਂਟਰੈਂਸ ਪ੍ਰੀਖਿਆ ਪਾਸ ਕੀਤੀ।

ਬੀ. ਐਸ. ਸੀ. ਦੀ ਡਿਗਰੀ ਕਲਕੱਤਾ ਯੂਨੀਵਰਸਿਟੀ ਤੋਂ ਪ੍ਰਾਪਤ ਕੀਤੀ । ਵਿਦਿਆਰਥੀ ਜੀਵਨ ਵਿਚ ਇਹ ਲਾਲਾ ਲਾਜਪਤ ਰਾਏ, ਬਾਲ ਗੰਗਾਧਰ ਤਿਲਕ ਅਤੇ ਬਿਪਨ ਚੰਦਰ ਪਾਲ ਦੇ ਵਿਚਾਰਾਂ ਅਤੇ ਭਾਸ਼ਣਾਂ ਤੋਂ ਪ੍ਰਭਾਵਿਤ ਹੋ ਕੇ ਰਾਸ਼ਟਰੀ ਅੰਦੋਲਨ ਦਾ ਮੁਦੱਈ ਬਣ ਗਿਆ ਸੀ । ਬਾਅਦ ਵਿਚ ਇਹ ਗਾਂਧੀ ਜੀ ਅਤੇ ਉਨ੍ਹਾਂ ਦੇ ਅਸੂਲਾਂ ਵੱਲ ਖਿੱਚਿਆ ਗਿਆ । ਇਹ ਰਾਮ ਕ੍ਰਿਸ਼ਨ ਪਰਮਹੰਸ, ਵਿਵੇਕਾਨੰਦ ਅਤੇ ਟੈਗੋਰ ਤੋਂ ਵੀ ਬਹੁਤ ਪ੍ਰਭਾਵਿਤ ਹੋਇਆ । ਸਿਆਸੀ ਜੀਵਨ ਵਿਚ ਇਸ ਤੇ ਡਾ. ਭੂਪਿੰਦਰ ਨਾਥ ਦੱਤ, ਡਾ. ਬਿਧਨ ਰਾਏ, ਪੰਡਤ ਜਵਾਹਰ ਲਾਲ ਨਹਿਰੂ ਅਤੇ ਹੋਰ ਕਾਂਗਰਸੀ ਨੇਤਾਵਾਂ ਦਾ ਪ੍ਰਭਾਵ ਪਿਆ ।

ਇਸ ਨੇ 1921 ਦੀ ਨਾ-ਮਿਲਵਰਤਨ ਲਹਿਰ ਦੇ ਸਮੇਂ ਤੋਂ ਰਾਸ਼ਟਰੀ ਅੰਦੋਲਨ ਵਿਚ ਸਰਗਰਮ ਹਿੱਸਾ ਲੈਣਾ ਅਰੰਭ ਕਰ ਦਿੱਤਾ । ਇਸ ਲਹਿਰ ਦੇ ਦੌਰਾਨ ਇਹ ਇਕ ਵਾਰ ਜੇਲ੍ਹ ਗਿਆ । ਸਿਵਿਲ ਨਾ-ਫ਼ੁਰਮਾਨੀ ਦੀ ਲਹਿਰ ਦੇ ਦੌਰਾਨ ਇਸ ਨੇ 1930, 1932 ਅਤੇ 1934 ਵਿਚ ਗ੍ਰਿਫ਼ਤਾਰੀ ਦਿੱਤੀ । ਫਿਰ ਇਹ 1942 ਵਿਚ ਇਸੇ ਲਹਿਰ ਅਧੀਨ ਗ੍ਰਿਫ਼ਤਾਰ ਕੀਤਾ ਗਿਆ । ਇਹ ਕੁੱਲ 11 ਵਰ੍ਹੇ ਜੇਲ੍ਹ ਵਿਚ ਰਿਹਾ । ਅਜ਼ਾਦੀ ਤੋਂ ਪਹਿਲਾਂ ਇਸ ਦੀ ਲਗਨ ਵਧੇਰੇ ਦਿਹਾਤੀ ਵਿਕਾਸ ਦੇ ਕੰਮਾਂ ਵੱਲ ਸੀ । ਇਹ ਪੱਕਾ ਕਾਂਗਰਸੀ ਸੀ ਅਤੇ ਮਾਨਵ-ਮਾਤਰ ਦੇ ਕਲਿਆਣ ਲਈ ਵਧੇਰੇ ਆਰਮਬਾਗ ਵਿਚ ਹੀ ਕੰਮ ਕਰਦਾ ਰਿਹਾ । ਹਰੀਜਨਾਂ ਅਤੇ ਦਬੇ ਹੋਏ ਲੋਕਾਂ ਦੇ ਉਧਾਰ ਦੀ ਲਗਨ ਸਦਕਾ ਇਸ ਨੂੰ ਆਰਮਬਾਗ ਦਾ ਗਾਂਧੀ ਕਿਹਾ ਜਾਣ ਲੱਗ ਪਿਆ ।

1948 ਵਿਚ ਇਹ ਡਾ. ਬੀ. ਸੀ. ਰਾਏ ਦੀ ਸਰਕਾਰ ਵਿਚ ਖ਼ੁਰਾਕ-ਮੰਤਰੀ ਬਣਿਆ । ਅੰਤ ਤੱਕ ਇਹ ਉਸ ਤੋਂ ਦੂਜੇ ਨੰਬਰ ਉੱਪਰ ਅਤੇ ਉਸ ਦਾ ਸਭ ਤੋਂ ਵੱਧ ਇਤਬਾਰੀ ਬਣਿਆ ਰਿਹਾ । 1962 ਵਿਚ ਡਾ. ਰਾਏ ਦੀ ਮੌਤ ਪਿਛੋਂ ਇਹ ਮੁੱਖ-ਮੰਤਰੀ ਬਣ ਗਿਆ ਅਤੇ 1967 ਵਿਚ ਕਾਂਗਰਸ ਦੀ ਹਾਰ ਤਕ ਇਸੇ ਪਦਵੀ ਤੇ ਕਾਇਮ ਰਿਹਾ । ਇਸ ਤੋਂ ਪਿਛੋਂ ਫਿਰ ਇਹ ਆਰਮਬਾਗ਼ ਵਿਚ ਗਾਂਧੀਵਾਦੀ ਸਿਧਾਂਤ ਅਧੀਨ ਸੇਵਾ ਤੇ ਜੁਟ ਗਿਆ । 1969 ਵਿਚ ਕਾਂਗਰਸ ਦੀ ਵੰਡ ਸਮੇਂ ਇਹ ਇੰਦਰਾ ਕਾਂਗਰਸ ਦੀ ਥਾਂ ਦੂਜੇ ਧੜੇ ਨਾਲ ਹੀ ਰਿਹਾ । ਇਹ 1972 ਵਿਚ ਆਰਮਬਾਗ ਤੋਂ ਵਿਧਾਨ ਸਭਾ ਦਾ ਮੈਂਬਰ ਚੁਣਿਆ ਗਿਆ । ਉਸ ਸਮੇਂ ਤੋਂ ਪ੍ਰਫੁਲ ਚੰਦਰ ਆਰਮਬਾਗ ਇਲਾਕੇ ਦੇ ਵਿਕਾਸ ਵਿਚ ਜੁਟਿਆ ਹੋਇਆ ਹੈ ।

ਇਹ ਜਾਤ-ਪਾਤ, ਛੂਤ-ਛਾਤ ਆਦਿ ਦਾ ਮੁੱਢ ਤੋਂ ਵਿਰੋਧੀ ਰਿਹਾ ਹੈ । ਇਹ ਪੂਰਨ ਸੁਤੰਤਰਤਾ ਅਤੇ ਸ਼ਾਂਤੀ-ਪਸੰਦ ਵਿਅਕਤੀ ਹੈ । ਰਾਜਨੀਤੀ ਤੋਂ ਸੰਨਿਆਸ ਲੈ ਜਾਣ ਦੇ ਬਾਵਜੂਦ ਵੀ ਇਸ ਦੀ ਕੁਰਬਾਨੀ ਨੂੰ ਅੱਖੋਂ ਉਹਲੇ ਨਹੀਂ ਕੀਤਾ ਜਾ ਸਕਦਾ ।

ਹ. ਪੁ.—ਡਿ. ਨੈ. ਬਾ. 4:114.

**ਸੇਨ ਮੈਰੀਟਾਈਮ** (Seine Maritime) : ਇਹ ਫ਼ਰਾਂਸ ਦੇ ਉੱਤਰ-ਪੱਛਮ ਵਿਚ ਇਕ ਡਿਪਾਰਟਮੈਂਟ ਹੈ । ਇਹ ਇਲਾਕਾ ਪਹਿਲਾਂ ਨਾਰਮੰਡੀ ਪ੍ਰਦੇਸ਼ ਵਿਚ ਸੀ । ਸੰਨ 1955 ਤੋਂ ਪਹਿਲਾਂ ਇਸਦਾ ਨਾਂ ਸੇਨ ਐਨਫ਼ੇਰਿਊਰ ਸੀ । ਇਸ ਦੀਆਂ ਪਠਾਰਾਂ ਵਿਚ ਘਣੀ ਖੇਤੀ ਹੁੰਦੀ ਹੈ ਅਤੇ ਕਣਕ, ਜਵੀ, ਚੁਕੰਦਰ ਪੈਦਾ ਹੁੰਦੇ ਹਨ । ਇਸ ਤੋਂ ਇਲਾਵਾ ਸੇਬ ਬਹੁਤ ਹੁੰਦੇ ਹਨ ਜਿਨ੍ਹਾਂ ਦੀ ਸ਼ਰਾਬ ਕੱਢੀ ਜਾਂਦੀ ਹੈ । ਫ਼ਰਾਂਸ ਦੀ ਸਣ ਦੀ ਪੈਦਾਵਾਰ ਦਾ ਲਗਭਗ ਤੀਜਾ ਹਿੱਸਾ ਇਥੇ ਹੀ ਪੈਦਾ ਹੁੰਦਾ ਹੈ । ਇਸ ਵਿਚ ਡੇਅਰੀ ਦਾ ਕੰਮ ਬਹੁਤ ਹੁੰਦਾ ਹੈ । ਇਥੇ ਦੁੱਧ, ਮੱਖਣ ਅਤੇ ਕਈ ਪ੍ਰਕਾਰ ਦਾ ਪਨੀਰ ਤਿਆਰ ਹੁੰਦਾ ਹੈ । ਇਸ ਵਿਚੋਂ ਸੇਨ ਅਤੇ ਕਈ ਹੋਰ ਦਰਿਆ ਲੰਘਦੇ ਹਨ । ਰੂਆਨ (Rouen) ਜਿਹੜਾ ਪਹਿਲੋਂ ਨਾਰਮੰਡੀ ਦੀ ਰਾਜਧਾਨੀ ਸੀ ਅੱਜਕਲ੍ਹ ਇਸ ਡਿਪਾਰਟਮੈਂਟ ਦੀ ਰਾਜਧਾਨੀ ਹੈ । ਲ ਆਵਰ (Le Hovre) ਇਸ ਡਿਪਾਰਟਮੈਂਟ ਦੀ ਸਭ ਤੋਂ ਵੱਡੀ ਬੰਦਰਗਾਹ ਹੈ ।

ਆਬਾਦੀ–1,167,100 (1972)

ਹ. ਪੁ.—ਐਨ. ਅੰਨ. 17:157.

**ਸੇਫਟੀ ਲੈਂਪ** : ਵੇਖੋ ਸੁਰੱਖਿਆ ਲੈਂਪ ।

**ਸ਼ੈਦਾ, ਅੱਲਾ ਦਿੱਤਾ** : ਇਹ ਪੰਜਾਬੀ ਦਾ ਇਕ ਸ਼ਾਇਰ ਸੀ ਜਿਸ ਦਾ ਅਸਲ ਨਾਂ ਅੱਲਾ ਦਿੱਤਾ ਅਤੇ ਤਖ਼ੱਲਸ 'ਸ਼ੈਦਾ' ਸੀ । ਇਸ ਦਾ ਜਨਮ 1863 ਈ. ਵਿਚ ਅੰਮ੍ਰਿਤਸਰ ਵਿਖੇ ਹੋਇਆ । ਇਹ ਤਾਂਗਾ ਚਲਾਇਆ ਕਰਦਾ ਸੀ । ਇਸ ਦੀ ਮੁਹੱਬਤ ਕਿਸੇ 'ਖ਼ਿਆਮ' ਨਾਲ ਹੋ ਗਈ ਜੋ ਇਸ ਦੀ ਇਸ਼ਕੀਆ ਕਵਿਤਾ ਦਾ ਸੋਮਾ ਸੀ । ਇਹ ਸ਼ਾਇਰੀ ਵਿਚ ਬਾਬਾ ਸਾਦਿਕ ਦਾ ਸ਼ਾਗਿਰਦ ਸੀ । ਇਸ ਨੇ ਇਸ਼ਕੀਆ ਕਵਿਤਾ ਬੈਂਤ ਅਤੇ ਸੀਹਰਫ਼ੀਆਂ ਦੇ ਰੂਪ ਵਿਚ ਲਿਖੀ । ਇਹ ਆਪਣੇ ਸਮੇਂ ਹੋਣ ਵਾਲੇ ਮੁਸ਼ਾਇਰਿਆਂ ਵਿਚ ਵੀ ਭਾਗ ਲੈਂਦਾ ਰਿਹਾ ।

ਇਸ ਦੀ ਮੌਤ 1908 ਈ. ਵਿਚ ਹੋਈ ।

ਹ. ਪੁ.—ਪੰ. ਸ਼ਾ. ਤਾ. 291.

**ਸੇਬ** : ਇਹ ਇਕ ਬਹੁਤ ਹੀ ਗੁਣਕਾਰੀ ਫਲ ਹੈ । ਇਸ ਦਾ ਬਨਸਪਤੀ ਵਿਗਿਆਨਕ ਨਾਂ ਮੇਲਸ ਡੋਮੈਸਟਿਕਾ (*Malus domestica*) ਹੈ । ਇਸ ਦੇ ਹੋਰ ਵੀ ਕਈ ਨਾਂ ਹਨ ਜਿਵੇਂ ਮੇਲਸ ਮੇਲਸ (*Malus malus*) ਮੇਲਸ ਸਿਲਵੈਸਟ੍ਰਿਸ (*Malus sylvestris*) ਜਾਂ ਮੇਲਸ ਪੋਮਿਲਾ (*Malus pomila*) । ਪੂਰਬੀ ਯੂਰਪ ਵਿਚ ਪਾਏ ਜਾਣ ਵਾਲੇ ਸੇਬ ਦਾ ਨਾਂ ਪਾਇਰਸ ਮੇਲਸ (*Pyrus malus*) ਹੈ ।

ਚੌਥੀ ਸਦੀ ਵਿਚ ਵੀ ਰੋਮਨ ਲੋਕ ਸੇਬ ਉਗਾਇਆ ਕਰਦੇ ਸਨ । ਯੂਰਪ ਦੇ ਖੋਜੀ ਉੱਤਰੀ ਅਮਰੀਕਾ ਵਿਚ ਸੇਬ ਲੈ ਕੇ ਆਏ । ਭਾਵੇਂ ਮੁੱਢਲੀ ਕਾਸ਼ਤ ਬੀਜਾਂ ਤੋਂ ਹੀ ਕੀਤੀ ਜਾਂਦੀ ਸੀ, ਪਰ ਕਲਮ ਲਾਉਣ ਦੁਆਰਾ ਬੂਟਿਆਂ ਦਾ ਵਾਧਾ ਕਰਨ ਦੀ ਵਿਧੀ ਦਾ ਪਤਾ ਸੱਤਵੀਂ ਸਦੀ ਦੇ ਅੰਤ ਵਿਚ ਹੀ ਲੱਗ ਗਿਆ ਸੀ । ਸੰਨ 1840 ਤੋਂ 1900 ਤਕ ਸੰਯੁਕਤ ਰਾਜ ਅਮਰੀਕਾ ਵਿਚ ਕੁਝ ਚੰਗੀਆਂ ਕਿਸਮਾਂ ਚੁਣੀਆਂ ਗਈਆਂ ਅਤੇ ਇਹ ਕਿਸਮਾਂ ਫਿਰ ਹੋਰਨਾਂ ਦੇਸ਼ਾਂ ਵਿਚ ਵੀ ਲਿਜਾਈਆਂ ਗਈਆਂ । ਫਿਰ ਵੀ 1920 ਤੋਂ ਹੋਈ ਬਨਸਪਤੀ ਨਸਲਕਸ਼ੀ ਦੀ ਖੋਜ ਨੇ ਵਪਾਰਕ ਤੌਰ ਤੇ ਚੰਗੀਆਂ ਕਿਸਮਾਂ ਪੈਦਾ ਕੀਤੀਆਂ ।

ਸੇਬ ਜ਼ਿਆਦਾਤਰ ਉੱਤਰੀ ਅਮਰੀਕਾ ਵਿਚ ਉਗਾਇਆ ਜਾਂਦਾ ਹੈ । ਇਹ ਉਨ੍ਹਾਂ ਇਲਾਕਿਆਂ ਵਿਚ ਨਹੀਂ ਹੁੰਦਾ ਜਿਥੇ ਗਰਮੀਆਂ ਬਹੁਤ ਜ਼ਿਆਦਾ ਦੇਰ ਰਹਿਣ ਅਤੇ ਤਾਪਮਾਨ ਲਗਭਗ-5°ਸੈਂ. ਤੋਂ ਵੀ ਘੱਟ ਹੋ ਜਾਂਦਾ ਹੋਵੇ ।

**ਕਿਸਮਾਂ**—ਅਮਰੀਕਾ ਵਿਚ ਉਗਾਏ ਜਾਣ ਵਾਲੇ ਸੇਬਾਂ ਦੀਆਂ ਕੁਝ ਕੁ ਕਿਸਮਾਂ ਇਹ ਹਨ : ਨੌਦਾ ਸਕੋਟੀਆ, ਨਿਆਗਰਾ ਪੈਨਿਨਸੁਲਾ ਅਤੇ ਬ੍ਰਿਟਿਸ਼ ਕੋਲੰਬੀਆ ਜੋ ਕੈਨੇਡਾ ਦੀ ਕਿਸਮ ਹੈ । ਅਮਰੀਕਾ ਦੀ ਡੀਲੀਸ਼ੀਅਸ ਕਿਸਮ ਸਾਰੀ ਉਪਜ ਦਾ 1/5 ਹਿੱਸਾ ਹੈ, ਅਤੇ ਮੈਕਿੰਟਾਸ਼ ਕਿਸਮ ਕੁਲ ਉਪਜ ਦਾ 1/10 ਹਿੱਸਾ ਹੈ । ਸਰਦੀਆਂ ਦੀਆਂ ਕਿਸਮਾਂ ਵਿਚ 80% ਉਪਜ ਦਾ ਹਿੱਸਾ ਆਉਂਦਾ ਹੈ ।

ਭਾਰਤ ਵਿਚ ਤਕਰੀਬਨ 6,000 ਹੈਕਟੇਅਰ ਭੂਮੀ ਸੇਬਾਂ ਦੀ ਕਾਸ਼ਤ ਹੇਠ ਹੈ ਅਤੇ ਇਸ ਦੀ ਕਾਸ਼ਤ ਜ਼ਿਆਦਾਤਰ ਉੱਤਰ ਪ੍ਰਦੇਸ਼, ਹਿਮਾਚਲ ਪ੍ਰਦੇਸ਼, ਕਸ਼ਮੀਰ ਵਿਚ ਕੀਤੀ ਜਾਂਦੀ ਹੈ । ਹਿਮਾਚਲ ਪ੍ਰਦੇਸ਼ ਵਿਚ ਉਗਾਈਆਂ ਜਾਣ ਵਾਲੀਆਂ ਕਿਸਮਾਂ ਵਿਚ ਰੈੱਡ ਡੀਲੀਸ਼ੀਅਸ,

ਗੋਲਡਨ ਡੀਲੀਸ਼ੀਅਸ ਅਤੇ ਰਾਇਲ ਡੀਲੀਸ਼ੀਅਸ ਮਸ਼ਹੂਰ ਹਨ । ਕਸ਼ਮੀਰ ਵਾਦੀ ਵਿਚ ਰੈੱਡ ਡੀਲੀਸ਼ੀਅਸ, ਬਾਲਡਵਿਨ, ਅੰਬਰੀ ਅਤੇ ਬਲੱਡ ਰੈੱਡ ਹਨ । ਸ਼ਿਮਲੇ ਦੇ ਨੇੜੇ ਰੈੱਡ ਡੀਲੀਸ਼ੀਅਸ, ਜੋਨਾਥਨ, ਰੋਮ ਬਿਊਟੀ, ਸਟੇਮੈਨ ਵਾਈਨਸੈਪ, ਵਿੰਟਰ ਬਨਾਨਾ ਉਗਾਈਆਂ ਜਾਂਦੀਆਂ ਹਨ । ਜਦ ਕਿ ਕੁੱਲੂ ਵਾਦੀ ਵਿਚ ਗੋਲਡਨ ਡੀਲੀਸ਼ੀਅਸ, ਰੈੱਡ ਡੀਲੀਸ਼ੀਅਸ, ਬੈਨ ਡੇਵਿਸ ਜ਼ਿਆਦਾ ਮਸ਼ਹੂਰ ਹਨ । ਇਸੇ ਤਰ੍ਹਾਂ ਕੁਮਾਊਂ ਪਹਾੜੀ ਇਲਾਕੇ ਵਿਚ ਜੇਮਜ਼ ਗਰੀਵ, ਜੋਨਾਥਨ, ਰੋਮ ਬਿਊਟੀ, ਡੀਲੀਸ਼ੀਅਸ ਕਿਸਮਾਂ ਉਗਾਈਆਂ ਜਾਂਦੀਆਂ ਹਨ ।

**ਬੂਟਿਆਂ ਦਾ ਵਾਧਾ**–ਬੂਟਿਆਂ ਦਾ ਵਾਧਾ ਆਮ ਤੌਰ ਤੇ ਅੱਖ ਚੜ੍ਹਾਉਣ ਦੀ ਵਿਧੀ ਜਾਂ ਪਿਊਂਦ ਰਾਹੀਂ ਕੀਤਾ ਜਾਂਦਾ ਹੈ । ਅੱਖ ਜਾਂ ਪਿਊਂਦ ਰਾਹੀਂ ਚੰਗੀਆਂ ਕਿਸਮਾਂ ਬੀਜਾਂ ਦੁਆਰਾ ਪ੍ਰਾਪਤ ਕੀਤੇ ਹੋਏ ਰੂਟ ਸਟਾਕ ਤੇ ਲਾਈਆਂ ਜਾਂਦੀਆਂ ਹਨ । ਆਮ ਤੌਰ ਤੇ ਸ਼ੀਲਡ ਬਡਿੰਗ, ਬੈਂਚ ਗਰਾਫਟਿੰਗ ਜਾਂ ਟੰਗ ਗਰਾਫਟਿੰਗ ਹੀ ਅਪਣਾਈ ਜਾਂਦੀ ਹੈ । ਪਿਊਂਦ ਕੀਤੇ ਹੋਏ ਬੂਟੇ ਇਕ ਸਾਲ ਬਾਅਦ ਖੇਤਾਂ ਵਿਚ ਲਾਏ ਜਾਂਦੇ ਹਨ ਜਿਥੇ ਇਨ੍ਹਾਂ ਵਿਚਲੀ ਆਪਸੀ ਦੂਰੀ 7.5 ਤੋਂ 9 ਮੀ. ਤਕ ਰੱਖੀ ਜਾਂਦੀ ਹੈ ।

**ਕਾਸ਼ਤ**–ਵਧ ਰਹੇ ਬੂਟਿਆਂ ਨੂੰ ਲੋੜ ਅਨੁਸਾਰ ਕਿਸੇ ਸਿਸਟਮ ਤੇ ਟ੍ਰੇਨਿੰਗ ਦਿੱਤੀ ਜਾਂਦੀ ਹੈ ਜਿਵੇਂ ਮੌਡੀਫਾਈਡ ਲੀਡਰ ਆਦਿ ਅਤੇ ਲੋੜੀਂਦੀ ਕਾਟ ਛਾਂਗ ਉਦੋਂ ਤਕ ਜਾਰੀ ਰੱਖੀ ਜਾਂਦੀ ਹੈ ਜਦੋਂ ਤਕ ਕਿ ਇਹ ਲੋੜੀਂਦੀ ਸ਼ਕਲ ਵਿਚ ਨਾ ਆ ਜਾਣ । ਜਦ ਬੂਟੇ ਫਲ ਦੇਣ ਲੱਗ ਜਾਂਦੇ ਹਨ ਤਾਂ ਫਿਰ ਵੀ ਇਨ੍ਹਾਂ ਦੀ ਲੋੜੀਂਦੀ ਕਾਟ ਛਾਂਗ ਕੀਤੀ ਜਾਂਦੀ ਹੈ । ਆਮ ਹਾਲਤਾਂ ਵਿਚ 30 ਗ੍ਰਾਮ ਨਾਈਟ੍ਰੋਜਨ, ਫ਼ਾੱਸਫ਼ੋਰਸ ਅਤੇ ਪੋਟਾਸ਼ ਪ੍ਰਤੀ ਸਾਲ ਦੇ ਹਿਸਾਬ ਪਾਈ ਜਾਂਦੀ ਹੈ । ਜ਼ਿਆਦਾ ਫਲ ਦੇਣ ਵਾਲੀਆਂ ਕਿਸਮਾਂ ਤੋਂ ਫਲ ਕੁਝ ਹੱਦ ਤਕ ਝਾੜ ਦਿੱਤਾ ਜਾਂਦਾ ਹੈ ਤਾਂ ਜੋ ਉਹ ਲਗਾਤਾਰ ਆਉਣ ਵਾਲੇ ਸਾਲਾਂ ਵਿਚ ਇਕਸਾਰ ਉਪਜ ਦੇਈ ਜਾਣ ਅਤੇ ਬੂਟਿਆਂ ਨੂੰ ਵੀ ਕੋਈ ਜ਼ਿਆਦਾ ਨੁਕਸਾਨ ਨਾ ਪਹੁੰਚੇ ।

**ਬਿਮਾਰੀਆਂ ਅਤੇ ਕੀੜੇ ਮਕੌੜੇ**–ਦੁਨੀਆ ਦੇ ਹਰ ਹਿੱਸੇ ਵਿਚ ਜਿਥੇ ਵੀ ਸੇਬਾਂ ਦੀ ਕਾਸ਼ਤ ਕੀਤੀ ਜਾਂਦੀ ਹੈ ਬਿਮਾਰੀਆਂ ਅਤੇ ਕੀੜੇ ਮਕੌੜਿਆਂ ਦੀ ਰੋਕਥਾਮ ਲਈ ਲਗਾਤਾਰ ਸਪਰੇ ਕਰਨ ਦੀ ਲੋੜ ਪੈਂਦੀ ਹੈ ।

ਸੇਬਾਂ ਨੂੰ ਜਿਹੜਾ ਕੀੜਾ ਜ਼ਿਆਦਾ ਨੁਕਸਾਨ ਕਰਦਾ ਹੈ, ਉਹ ਹੈ ਕਾਡਲਿੰਗ ਮਾਥ (*Carpocapsa pomonella*) ਜਿਸ ਨੂੰ ਐਪਲ ਵਰਮ ਵੀ ਕਿਹਾ ਜਾਂਦਾ ਹੈ । ਲੈੱਡ ਆਰਸੀਨੇਟ ਦੀ ਸਪਰੇ ਕੀਤਿਆਂ ਇਹ ਕੰਟਰੋਲ ਹੋ ਸਕਦਾ ਹੈ । ਕਈ ਹੋਰ ਸਕੇਲ ਕੀੜੇ ਜਿਵੇਂ ਸੈਨ ਜੋਸੇ ਸਕੇਲ ਵੀ ਨੁਕਸਾਨ ਪਹੁੰਚਾਉਂਦੇ ਹਨ ।

ਸਭ ਤੋਂ ਜ਼ਿਆਦਾ ਨੁਕਸਾਨ ਪਹੁੰਚਾਉਣ ਵਾਲੀ ਬਿਮਾਰੀ ਐਪਲ ਸਕੈਬ ਹੈ ਜੋ ਇਕ ਉੱਲੀ (*Venturia inaequalis*) ਦੁਆਰਾ ਲੱਗਦੀ ਹੈ ਅਤੇ ਪੱਤਿਆਂ ਤੇ ਫਲਾਂ ਨੂੰ ਨੁਕਸਾਨ ਪਹੁੰਚਾਉਂਦੀ ਹੈ । ਇਹ ਸਲਫਰ ਤੋਂ ਤਿਆਰ ਕੀਤੀਆਂ ਦਵਾਈਆਂ ਦੀ ਸਪਰੇ ਨਾਲ ਕੰਟਰੋਲ ਹੋ ਜਾਂਦੀ ਹੈ ।

**ਫ਼ਸਲ ਦੀ ਤੁੜਾਈ ਅਤੇ ਸਟੋਰ ਕਰਨਾ**–ਇਸ ਦੀ ਤੁੜਾਈ ਵੇਲੇ ਤਕਨੀਕੀ ਸੂਝ ਬੂਝ ਦੀ ਲੋੜ ਹੁੰਦੀ ਹੈ । ਫਲਾਂ ਦੀ ਤੁੜਾਈ ਹੱਥਾਂ ਨਾਲ ਕੀਤੀ ਜਾਂਦੀ ਹੈ । ਇਨ੍ਹਾਂ ਫਲਾਂ ਨੂੰ ਧੋ ਕੇ, ਸੁਕਾ ਕੇ ਅਤੇ ਗ੍ਰੇਡਿੰਗ ਕਰਨ ਤੋਂ ਬਾਅਦ ਲੱਕੜੀ ਦੇ ਡੱਬਿਆਂ ਵਿਚ ਬੰਦ ਕਰ ਦਿੱਤਾ ਜਾਂਦਾ ਹੈ । ਜੋ ਕਿਸਮਾਂ ਗਰਮੀਆਂ ਵਿਚ ਪੱਕਦੀਆਂ ਹਨ ਛੇਤੀ ਹੀ ਵਰਤ ਲਈਆਂ ਜਾਂਦੀਆਂ ਹਨ ਅਤੇ ਸਰਦੀਆਂ ਵਿਚ ਪੱਕਣ ਵਾਲੀਆਂ ਕਿਸਮਾਂ ਛੇ ਹਫ਼ਤੇ ਤੋਂ ਲੈ ਕੇ ਨੌਂ ਮਹੀਨਿਆਂ ਤਕ ਸਟੋਰ ਕੀਤੀਆਂ ਜਾ ਸਕਦੀਆਂ ਹਨ । ਸਟੋਰ ਕਰਨ ਲਈ ਤਾਪਮਾਨ ਦਰਜਾ ਜਮਾਉ ਤੋਂ ਥੋੜ੍ਹਾ ਜਿਹਾ ਉਪਰ ਹੋਣਾ ਚਾਹੀਦਾ ਹੈ ।

**ਉਪਜ**–ਦੂਸਰੇ ਸੰਸਾਰ ਯੁੱਧ ਵੇਲੇ ਸੇਬਾਂ ਦੀ ਉਪਜ 50,00,00,000 ਬੁਸ਼ਲਜ਼ (ਇਕ ਅਮਰੀਕਨ ਬੁਸ਼ਲ = 2150.42 ਘਣ ਇੰਚ) ਪ੍ਰਤੀ ਸਾਲ ਸੀ । ਫ਼ਰਾਂਸ ਅਤੇ ਅਮਰੀਕਾ 10,00,00,000 ਬੁਸ਼ਲਜ਼ ਸੇਬ ਪ੍ਰਤੀ ਸਾਲ ਪੈਦਾ ਕਰਦੇ ਹਨ । ਯੂਰਪ ਵਿਚ ਸੇਬਾਂ ਦੀ ਪੈਦਾਵਾਰ ਦੁਨੀਆਂ ਦੀ ਉਪਜ ਦਾ ਅੱਧਾ ਹਿੱਸਾ ਹੈ । ਏਸ਼ੀਆ ਵਿਚ ਜਾਪਾਨ ਅਤੇ ਕੋਰੀਆ ਨੇ 20ਵੀਂ ਸਦੀ ਵਿਚ ਚੰਗੇ ਸੇਬਾਂ ਦੀ ਕਾਫ਼ੀ ਉਪਜ ਪੈਦਾ ਕੀਤੀ ਹੈ । ਚੀਨ ਅਤੇ ਭਾਰਤ ਵੀ ਏਸ਼ੀਆ ਦੀ ਉਪਜ ਵਿਚ ਚੰਗਾ ਹਿੱਸਾ ਪਾਉਂਦੇ ਹਨ । ਸੇਬ ਵਿਚ ਹੇਠ ਲਿਖੇ ਤੱਤ ਦਿੱਤੀ ਗਈ ਮਾਤਰਾ ਵਿਚ ਹੁੰਦੇ ਹਨ : ਪਾਣੀ 80-85%, ਪ੍ਰੋਟੀਨ 0.3%, ਚਰਬੀ 0.1%, ਖਣਿਜ ਪਦਾਰਥ 0.3%, ਨਸ਼ਾਸਤਾ 13.4%, ਕੈਲਸੀਅਮ 0.01%, ਫ਼ਾਸਫ਼ੋਰਸ 0.02%, ਲੋਹਾ 1.7% ਅਤੇ ਵਿਟਾਮਿਨ 'ਏ' ਨਾਮ ਮਾਤਰ ।

**ਵਰਤੋਂ**–ਸੇਬ ਫਲ ਦੇ ਤੌਰ ਤੇ ਖਾਧੇ ਜਾਣ ਤੋਂ ਇਲਾਵਾ ਕਈ ਹੋਰ ਤਰੀਕਿਆਂ ਰਾਹੀਂ ਵੀ ਉਪਯੋਗ ਵਿਚ ਲਿਆਂਦਾ ਜਾਂਦਾ ਹੈ । ਇਸ ਦੇ ਰਸ ਤੋਂ ਸੇਬ ਦੀ ਸ਼ਰਾਬ (cider) ਤਿਆਰ ਹੁੰਦੀ ਹੈ । ਸੇਬ ਤੋਂ ਸਿਰਕਾ ਵੀ ਤਿਆਰ ਹੁੰਦਾ ਹੈ । ਸੇਬ ਦਾ ਸ਼ੀਰਾ ਡਬਲ ਰੋਟੀ ਅਤੇ ਤੰਬਾਕੂ ਵਿਚਲੀ ਸਿਲ੍ਹ ਨੂੰ ਠੀਕ ਮਾਤਰਾ ਵਿਚ ਕਾਇਮ ਰੱਖਣ ਲਈ ਵਰਤਿਆ ਜਾਂਦਾ ਹੈ । ਸੇਬ ਵਿਚ ਫ਼ਾਸਫ਼ੋਰਸ ਬਹੁਤੀ ਮਾਤਰਾ ਵਿਚ ਹੋਣ ਕਰਕੇ ਇਹ ਦਿਮਾਗ ਨੂੰ ਸ਼ਕਤੀ ਦੇਣ ਲਈ ਖਾਧਾ ਜਾਂਦਾ ਹੈ । ਜਿਗਰ ਤੇ ਤਿੱਲੀ ਲਈ ਵੀ ਲਾਭਦਾਇਕ ਹੈ । ਇਹ ਆਂਦਰਾਂ ਦੀ ਸੋਜ, ਸੁਦਾਕ, ਖਾਂਸੀ, ਦਮਾ ਅਤੇ ਹਾਜ਼ਮੇ ਦੀਆਂ ਬਿਮਾਰੀਆਂ ਲਈ ਗੁਣਕਾਰੀ ਹੈ ।

ਹ. ਪੁ.—ਐਨ. ਬ੍ਰਿ. 2:138; ਮੈਕ. ਐਨ. ਸ. ਟ. 1:493; ਦੇ. ਬ੍ਰ. ਐ.

**ਸੇਬਾਸਤਈਆਨੋ ਡੇਲ ਪਈਓਮਬੋ** (Sebastiano Del Piombo–(ਲ. 1485-1547) : ਇਹ ਵੇਨਸੀ ਧਾਰਾ ਦਾ ਇਕ ਇਤਾਲਵੀ ਚਿੱਤਰਕਾਰ ਸੀ । ਇਸ ਦਾ ਜਨਮ ਲਗਭਗ 1485 ਈ. ਵਿਚ ਹੋਇਆ । ਇਸ ਨੇ ਪਹਿਲਾਂ ਜੋਵਾਨੀ ਬੈੱਲੀਅਨੀ (Giovanni Bellini) ਤੋਂ ਅਤੇ ਬਾਅਦ ਵਿਚ ਜੋਰਜੋਨਾ (Giorgione) ਤੋਂ ਸਿੱਖਿਆ ਪ੍ਰਾਪਤ ਕੀਤੀ । ਸੰਨ 1510 ਵਿਚ ਜੋਰਜੋਨਾ ਦੀ ਮੌਤ ਤੋਂ ਬਾਅਦ ਇਸ ਨੇ ਆਪਣੀਆਂ ਕੁਝ ਤਸਵੀਰਾਂ ਮੁਕੰਮਲ ਕੀਤੀਆਂ । ਜੋਰਜੋਨਾ ਦੇ ਪ੍ਰਭਾਵ ਹੇਠ ਬਣੀ ਇਸ ਦੀ ਤਸਵੀਰ 'ਸਾਲੋਮ' (Salome) ਨੈਸ਼ਨਲ ਗੈਲਰੀ, ਲੰਦਨ ਵਿਚ ਪਈ ਹੋਈ ਹੈ । ਇਸ ਉਪਰ 1510 ਈ. ਦਰਜ ਹੈ ।

ਇਸ ਨੇ ਆਪਣੀ ਜ਼ਿੰਦਗੀ ਦਾ ਕਾਫ਼ੀ ਸਮਾਂ ਰੋਮ ਵਿਚ ਬਿਤਾਇਆ । ਇਸਦਾ ਵਾਸਤਾ ਰੈਫ਼ੇਐੱਲ (Raphael) ਅਤੇ ਉਸ ਦੇ ਸ਼ਾਗਿਰਦਾਂ ਨਾਲ ਪਿਆ । ਇਹ ਉਸ ਦਾ ਪ੍ਰਸ਼ੰਸਕ ਬਣ ਗਿਆ ਪਰ ਬਾਅਦ ਵਿਚ ਇਹ ਮਾਈਕਲ ਐਂਜਲੋ (Michel Angelo) ਪਾਸ ਆ ਗਿਆ ਜਿਸ ਦੀ ਅਗਵਾਈ ਹੇਠ ਇਸ ਨੇ ਮਹੱਤਵਪੂਰਨ ਕੰਮ ਕੀਤਾ ਅਤੇ ਪ੍ਰਸਿੱਧੀ ਪ੍ਰਾਪਤ ਕੀਤੀ । ਸੰਨ 1520 ਵਿਚ ਰੈਫ਼ੇਐੱਲ ਦੀ ਮੌਤ ਪਿਛੋਂ ਸੇਬਾਸਤਈਆਨੋ ਅਗਲੇ 11 ਸਾਲ ਤਕ ਰੋਮ ਦਾ ਸਭ ਤੋਂ ਵੱਡਾ ਪੇਂਟਰ ਖ਼ਿਆਲ ਕੀਤਾ ਜਾਂਦਾ ਰਿਹਾ । ਸੰਨ 1531 ਵਿਚ ਪੋਪ ਕਲੀਮੈਂਟ ਸਤਵੇਂ ਨੇ ਇਸ ਨੂੰ ਚੰਗੀ ਤਨਖ਼ਾਹ ਉਪਰ ਪਈਓ-

ਮਹਿਕਮੇ ਦੇ ਅਹੁਦੇ ਤੇ ਲਗਾ ਦਿੱਤਾ । ਇਸ ਦਾ ਕੰਮ ਮੁਹਰਾਂ ਦੀ ਸੰਭਾਲ ਸੀ । ਸੰਨ 1531 ਜਾਂ ਇਸ ਤੋਂ ਬਾਅਦ ਦੀ ਬਣੀ ਇਸ ਦੀ ਇਕ ਤਸਵੀਰ 'ਲੇਡੀ ਐਜ਼ ਸੇਂਟ ਅਗਾਥਾ' ਮਿਲਦੀ ਹੈ, ਜਿਹੜੀ ਕਿ ਨੈਸ਼ਨਲ ਗੈਲਰੀ ਵਿਚ ਪਈ ਹੋਈ ਹੈ । ਇਸ ਨੇ ਪੱਥਰ ਉਪਰ ਪੇਂਟਿੰਗ ਕਰਨ ਦੀ ਕਾਢ ਕੱਢੀ ਅਤੇ ਪਲਸਤਰ ਕੀਤੀਆਂ ਦੀਵਾਰਾਂ ਉੱਪਰ ਤਸਵੀਰਾਂ ਬਣਾਉਣ ਦੀ ਨਵੀਂ ਤਕਨੀਕ ਵੀ ਚਾਲੂ ਕੀਤੀ ।

ਇਸ ਦੀ ਮੌਤ 21 ਜੂਨ, 1547 ਈ. ਨੂੰ ਹੋਈ ।

ਹ. ਪੁ.—ਐਨ. ਬ੍ਰਿ. 20.

**ਸ਼ੈਬਾਨੀ ਖ਼ਾਨ ਉਜ਼ਬੇਗ** : ਇਹ ਤੁਰਕਿਸਤਾਨ ਦੇ ਉਜ਼ਬੇਗ ਸਰਦਾਰ ਅਬੁਲ-ਖ਼ੈਰ ਖ਼ਾਨ, ਜਿਸ ਨੇ ਬਾਬਰ ਦੇ ਦਾਦੇ ਸੁਲਤਾਨ ਅਬੂ ਸੈਦ ਖ਼ਾਨ ਦੀ ਕਾਫ਼ੀ ਮਦਦ ਕੀਤੀ ਸੀ, ਦਾ ਪੋਤਾ ਸੀ । ਇਸ ਦਾ ਮੁਗ਼ਲ ਸਮਰਾਟ ਬਾਬਰ ਅਤੇ ਈਰਾਨ ਦੇ ਸਫ਼ਵੀ (Safavid) ਖ਼ਾਨਦਾਨ ਦੇ ਬਾਨੀ ਸ਼ਾਹ ਇਸਮਾਈਲ ਦੀ ਮੁਢਲੀ ਜ਼ਿੰਦਗੀ ਵਿਚ ਕਾਫ਼ੀ ਦਖ਼ਲ ਰਿਹਾ । 1501 ਵਿਚ ਇਸ ਨੇ ਸਾਰ-ਏ-ਪੁਲ (Sar-i-Pul) ਵਿਖੇ ਬਾਬਰ ਨੂੰ ਭਾਜ ਦਿੱਤੀ । ਬਾਅਦ ਵਿਚ ਬਾਬਰ ਨੂੰ ਸਮਰਕੰਦ ਵੀ ਸ਼ੈਬਾਨੀ ਖ਼ਾਨ ਦੇ ਹਵਾਲੇ ਕਰਨਾ ਪਿਆ । ਬਾਬਰ ਨੂੰ ਈਨ ਮੰਨਣੀ ਪਈ ਤੇ ਉਹ ਆਪਣੀ ਭੈਣ ਖ਼ਾਨਜ਼ਾਦਾ ਬੇਗਮ ਦਾ ਡੋਲਾ ਦੇਣ ਦਾ ਇਕਰਾਰ ਕਰਕੇ ਹੀ ਇਸ ਤੋਂ ਛੁਟਕਾਰਾ ਪਾ ਸਕਿਆ । ਇਸ ਤੋਂ ਜਲਦੀ ਹੀ ਬਾਅਦ ਸ਼ੈਬਾਨੀ ਟ੍ਰੈਂਸਆਕਸਿਐਨਾ (Transoxiana) ਦਾ ਹਾਕਮ ਬਣ ਗਿਆ ਤੇ ਕੁੰਦਜ਼ (Qundaz) ਦੇ ਗਵਰਨਰ ਨੂੰ ਭਜਾ ਦਿੱਤਾ । 1506 ਤਕ ਇਸ ਨੇ ਖੀਵਾ (Khiva) ਤੇ ਕਬਜ਼ਾ ਕਰ ਲਿਆ ਤੇ ਬਲਖ ਤੇ ਨਜ਼ਰਾਂ ਟਿਕਾ ਲਈਆਂ । ਇਹ ਖੁਰਾਸਾਨ ਤੇ ਹਮਲਾ ਕਰਨ ਲਈ ਵਧਿਆ ਤੇ ਜੂਨ, 1507 ਵਿਚ ਆਸਾਨੀ ਨਾਲ ਹੀ ਹਰਾਤ ਤੇ ਕਾਬਜ਼ ਹੋ ਗਿਆ ।

ਸ਼ੈਬਾਨੀ ਬਾਬਰ ਦੇ ਵਿਰੁੱਧ ਸੀ । ਇਸ ਨੇ ਉਸ ਦੀ ਭੈਣ ਦਾ ਆਪਣੇ ਭਰਾ ਪ੍ਰਤਿ ਵਫ਼ਾਦਾਰੀ ਤੋਂ ਡਰਦਿਆਂ ਉਸ ਨੂੰ ਤਲਾਕ ਦੇ ਕੇ ਉਸ ਦਾ ਵਿਆਹ ਕਿਸੇ ਹੋਰ ਨਾਲ ਕਰਵਾ ਦਿੱਤਾ । ਸ਼ੈਬਾਨੀ ਸੋਚਦਾ ਸੀ ਕਿ ਬਾਬਰ ਨਾਲ ਇਸ ਦੀ ਟੱਕਰ ਕੰਧਾਰ ਵਿਖੇ ਹੋਵੇਗੀ ਪਰ ਬਾਬਰ ਨੇ ਹਿੰਦੁਸਤਾਨ ਵੱਲ ਰੁਖ ਕਰ ਲਿਆ ਤੇ ਸ਼ੈਬਾਨੀ ਨੇ ਕੰਧਾਰ ਤੇ ਹਮਲਾ ਕਰ ਦਿੱਤਾ ਪਰ ਉੱਤਰ ਵਿਚ ਆਪਣੇ ਸਰਦਾਰਾਂ ਦੀ ਬਗ਼ਾਵਤ ਕਾਰਨ ਇਸ ਨੂੰ ਵਾਪਸ ਮੁੜਨਾ ਪਿਆ ਇਸ ਨੇ ਇਸਮਾਈਲ ਸਫ਼ਵੀ ਨਾਲ ਕਈ ਲੜਾਈਆਂ ਲੜੀਆਂ । ਅੰਤ 1510 ਵਿਚ ਮਾਰਵ (Marv) ਵਿਖੇ ਇਹ ਆਪਣੇ ਆਪ ਨੂੰ ਸੁਰੱਖਿਅਤ ਕਰ ਕੇ ਬੈਠ ਗਿਆ । ਇਸਮਾਈਲ ਨੇ ਇਸ ਨੂੰ ਉਥੋਂ ਬਾਹਰ ਕੱਢਣ ਲਈ ਪਿੱਛੇ ਹਟਣ ਦੀ ਚਾਲ ਖੇਡੀ । ਚਾਲ ਕਾਮਯਾਬ ਹੋਈ ਤੇ ਇਹ ਬਾਹਰ ਆ ਗਿਆ । 2 ਦਸੰਬਰ, 1510 ਨੂੰ ਮਾਰਵ ਦੇ ਬਾਹਰ ਹੋਈ ਲੜਾਈ ਵਿਚ ਸ਼ੈਬਾਨੀ ਹਾਰ ਗਿਆ ਤੇ ਮਾਰਿਆ ਗਿਆ । ਇਸ ਤੋਂ ਬਾਅਦ ਉਜ਼ਬੇਗ ਟ੍ਰੈਂਸਆਕਸਿਐਨਾ ਨੂੰ ਮੁੜ ਗਿਆ । ਸ਼ੈਬਾਨੀ ਤੋਂ ਬਾਅਦ ਇਸ ਦਾ ਭਤੀਜਾ ਉਬੈਦ ਉੱਲਾ ਖ਼ਾਂ ਗੱਦੀ ਤੇ ਬੈਠਿਆ ।

ਹ. ਪੁ.—ਕੈ. ਹਿ. ਇੰਡ.

**ਸੇਬੂ (Cebu)** : ਟਾਪੂ ਤੇ ਪ੍ਰਾਂਤ—ਇਹ ਕੇਂਦਰੀ ਫ਼ਿਲਪੀਨ ਦਾ ਇਕ ਟਾਪੂ ਅਤੇ ਸੂਬਾ ਹੈ । ਇਸ ਦਾ ਖੇਤਰਫਲ 4411 ਵ. ਕਿ. ਮੀ. ਅਤੇ ਪ੍ਰਾਂਤ ਦਾ ਖੇਤਰਫਲ 5030 ਵ. ਕਿ. ਮੀ. ਹੈ । ਸੇਬੂ ਹੀ ਇਸ ਦੀ ਰਾਜਧਾਨੀ ਹੈ । ਇਹ ਟਾਪੂ ਛੋਟੀਆਂ ਛੋਟੀਆਂ ਪਹਾੜੀਆਂ ਨਾਲ ਭਰਿਆ ਹੋਇਆ ਹੈ । ਇਹ ਤਹਿਦਾਰ ਚਟਾਨਾਂ ਦਾ ਬਣਿਆ ਹੋਇਆ ਹੈ । ਇਥੋਂ ਦੀਆਂ ਮੁੱਖ ਫ਼ਸਲਾਂ ਗੰਨਾ, ਨਾਰੀਅਲ, ਤਮਾਕੂ ਅਤੇ ਸਣ ਹਨ । ਅੰਬ ਇਥੋਂ ਦਾ ਮੁੱਖ ਫਲ ਹੈ । ਖੇਤੀਬਾੜੀ ਦੀਆਂ ਉਪਜਾਂ ਬਾਹਰ ਭੇਜੀਆਂ ਜਾਂਦੀਆਂ ਹਨ । ਇਥੇ ਕੋਲਾ, ਤਾਂਬਾ ਅਤੇ ਮਿੱਟੀ ਦਾ ਤੇਲ ਭਾਰੀ ਮਾਤਰਾ ਵਿਚ ਮਿਲਦਾ ਹੈ ।

ਸੇਬੂ ਵਿਚ ਸਭ ਤੋਂ ਪਹਿਲੀ ਬਦੇਸ਼ੀ ਬਸਤੀ 1565 ਈ. ਵਿਚ ਸਪੇਨ ਵਾਲਿਆਂ ਨੇ ਬਣਾਈ ਸੀ । ਸਪੇਨੀਆਂ ਦੇ ਅਧੀਨ ਇਸ ਟਾਪੂ ਨੇ ਬਹੁਤ ਉੱਨਤੀ ਕੀਤੀ । ਸੰਨ 1942 ਵਿਚ ਜਾਪਾਨੀ ਫ਼ੌਜਾਂ ਨੇ ਇਸ ਟਾਪੂ ਉੱਤੇ ਕਬਜ਼ਾ ਕਰ ਲਿਆ । ਸੰਨ 1945 ਵਿਚ ਅਮਰੀਕੀ ਫ਼ੌਜਾਂ ਨੇ ਇਸ ਨੂੰ ਜਪਾਨੀਆਂ ਤਂ ਛੁੜਾ ਲਿਆ । ਅਮਰੀਕੀਆਂ ਦੇ ਅਧੀਨ ਹੋ ਕੇ ਵੀ ਇਸ ਟਾਪੂ ਨੇ ਕਾਫ਼ੀ ਉੱਨਤੀ ਕੀਤੀ । ਸੇਬੂ ਦਨਾਓ (Danao), ਲਾਪੂ-ਲਾਪੂ (Lapu-Lapu), ਟੋਲੇਡੋ (Toledo), ਮਾਨਡਾਵੇ (Mandave) ਇਸ ਸੂਬੇ ਦੇ ਮੁਖ ਸ਼ਹਿਰ ਹਨ ।

ਆਬਾਦੀ—ਪ੍ਰਾਂਤ—1,634,182 (1970),

ਟਾਪੂ —1,196,394 (1970)

ਸ਼ਹਿਰ—ਇਹ ਕੇਂਦਰੀ ਫ਼ਿਲਿਪੀਨ ਦੇ ਇਸੇ ਨਾਂ ਦੇ ਟਾਪੂ ਅਤੇ ਪ੍ਰਾਂਤ ਦਾ ਇਤਿਹਾਸਕ ਸ਼ਹਿਰ ਅਤੇ ਰਾਜਧਾਨੀ ਹੈ ਜੋ ਟਾਪੂ ਦੇ ਪੂਰਬੀ ਤੱਟ ਉੱਤੇ ਸਥਿਤ ਹੈ । ਪ੍ਰਾਚੀਨ ਸਮੇਂ ਵਿਚ ਇਥੇ ਇਕ ਛੋਟਾ ਜਿਹਾ ਪਿੰਡ ਵਸਦਾ ਸੀ । 7 ਅਪ੍ਰੈਲ, 1521 ਨੂੰ ਫਰਡੀਨੈਂਡ ਮਾਜੈੱਲਨ (Ferdinand Magellan) ਨਾਮੀ ਜਹਾਜ਼ਰਾਨ ਇਸ ਥਾਂ ਤੇ ਪਹੁੰਚਿਆ । 1565 ਵਿਚ ਇਕ ਇਸਾਈ ਸੰਤ ਨੇ ਇਥੇ ਪਹਿਲੀ ਸਪੇਨੀ ਬਸਤੀ ਅਤੇ ਕੈਥੋਲਿਕ ਮਿਸ਼ਨ ਦੀ ਸਥਾਪਨਾ ਕੀਤੀ । ਇਹ ਸੱਤ ਸਾਲ ਸਪੇਨੀ ਬਸਤੀ ਦੀ ਰਾਜਧਾਨੀ ਰਿਹਾ । ਸੰਨ 1860 ਵਿਚ ਇਹ ਸ਼ਹਿਰ ਬਦੇਸ਼ੀ ਵਪਾਰ ਲਈ ਖੋਲ੍ਹ ਦਿੱਤਾ ਗਿਆ । ਸੰਨ 1936 ਵਿਚ ਇਸ ਨੂੰ ਸ਼ਹਿਰ ਦਾ ਦਰਜਾ ਪ੍ਰਾਪਤ ਹੋਇਆ । ਮਈ, 1942 ਵਿਚ ਜਾਪਾਨੀਆਂ ਨੇ ਲਗਭਗ ਸਾਰਾ ਸ਼ਹਿਰ ਹੀ ਤਬਾਹ ਕਰ ਦਿੱਤਾ ਪਰ 1945 ਤੋਂ ਛੇਤੀ ਹੀ ਬਾਅਦ ਇਸ ਸ਼ਹਿਰ ਦੀ ਮੁੜ ਉਸਾਰੀ ਹੋਈ ਅਤੇ ਕਾਫ਼ੀ ਵਾਧਾ ਕੀਤਾ ਗਿਆ । ਇਹ ਖੇਤੀਬਾੜੀ ਦੀਆਂ ਉਪਜਾਂ ਦੀ ਵੱਡੀ ਮੰਡੀ ਹੈ ਅਤੇ ਬਹੁਤ ਸਾਰੀਆਂ ਚੀਜ਼ਾਂ ਇਥੋਂ ਬਾਹਰ ਭੇਜੀਆਂ ਜਾਂਦੀਆਂ ਹਨ ।

ਇਸ ਸ਼ਹਿਰ ਵਿਚ ਪੰਜ ਵੱਡੀਆਂ ਯੂਨੀਵਰਸਿਟੀਆਂ—ਯੂਨੀਵਰਸਿਟੀ ਆਫ਼ ਸਾਨ ਕਾਰਲਸ (1595), ਸੇਬੂ ਇਨਸਟੀਚਿਊਟ ਆਫ਼ ਟੈਕਨਾਲੋਜੀ (1946), ਸਾਊਥ ਵੈਸਟਰਨ ਯੂਨੀਵਰਸਿਟੀ (1946), ਯੂਨੀਵਰਸਿਟੀ ਆਫ਼ ਸਦਰਨ ਫ਼ਿਲਪੀਨਜ਼ (1927) ਅਤੇ ਯੂਨੀਵਰਸਿਟੀ ਆਫ਼ ਦੀ ਵੀਸਾਯਾਜ਼ (University of the Visayas—1919) ਹਨ ।

ਸ਼ਹਿਰ ਵਿਚ ਸਾਂਤੋ ਨੀਨੋ (ਪਾਕ ਬੱਚਾ) ਦੀ ਮੂਰਤੀ ਹੈ ਜੋ ਸੋਲ੍ਹਵੀਂ ਸਦੀ ਦੀ ਦੱਸੀ ਜਾਂਦੀ ਹੈ ।

ਆਬਾਦੀ—347,116 (1970)

10°18′ ਉ. ਵਿਥ.; 123°54′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 2:663.

**ਸੇਬੂਜਹ** : ਇਸ ਦਾ ਅਸਲ ਨਾਂ ਅਬੂ ਬਕਰ ਅਮਰ ਬਿਨ ਉਸਮਾਨ ਬਿਨ ਕੰਬਰ ਸੀ । ਸੇਬੂਜਹ ਇਸ ਦਾ ਲਕਬ ਸੀ । ਸੇਬੂਜਹ ਫ਼ਾਰਸੀ ਦਾ ਸ਼ਬਦ ਹੈ, ਜਿਸ ਦਾ ਅਰਥ 'ਸੇਬ ਦੀ ਖ਼ੁਸ਼ਬੋ' ਹੈ । ਕਿਉਂਕਿ ਸੇਬੂਜਹ ਬਹੁਤ ਸੁੰਦਰ ਵਿਅਕਤੀ ਸੀ ਅਤੇ ਉਸ ਦੀਆਂ ਗਲ੍ਹਾਂ ਸੇਬ ਵਰਗੀਆਂ ਸਨ, ਇਸ ਲਈ ਉਸ ਨੂੰ ਇਸ ਲਕਬ ਨਾਲ ਪੁਕਾਰਿਆ ਜਾਣ ਲੱਗ ਪਿਆ ।

ਸੈਬੂਯਹ ਦਾ ਦਰਜਾ ਨਹਵ-ਕਲਾ ਦੇ ਹੋਰ ਸਾਰੇ ਵਿਦਵਾਨਾਂ ਵਿਚੋਂ ਉੱਚਾ ਹੈ। ਇਸ ਦੀ ਨਹਵ ਰਚਨਾ ਅਰਥਾਤ ਸੈਬੂਯਹ ਪੁਸਤਕ ਨਾਲੋਂ ਨਹਵ-ਕਲਾ ਉਪਰ ਕੋਈ ਹੋਰ ਵਧੀਆ ਕਿਤਾਬ ਨਹੀਂ ਲਿਖੀ ਗਈ। ਇਸ ਕਿਤਾਬ ਦੇ ਵਧੀਆ ਹੋਣ ਦਾ ਪ੍ਰਮਾਣ ਇਹ ਵੀ ਹੈ ਕਿ ਇਹ ਵੱਡੇ ਵੱਡੇ ਆਦਮੀਆਂ ਨੂੰ ਤੁਹਫ਼ੇ ਵਜੋਂ ਭੇਟ ਕੀਤੀ ਜਾਂਦੀ ਸੀ। ਸੈਬੂਯਹ ਨੇ ਇਹ ਕਲਾ ਖ਼ਲੀਲ ਇਬਨ ਅਹਿਮਦ ਅਤੇ ਯੂਨਸ ਬਿਨ ਹਬੀਬ ਆਦਿ ਵਿਦਵਾਨਾਂ ਤੋਂ ਸਿੱਖੀ ਸੀ।

ਕਿਹਾ ਜਾਂਦਾ ਹੈ ਕਿ ਇਸ ਦੀ ਮੌਤ ਸ਼ਾਇਦ ਸ਼ੀਰਾਜ਼ ਦੇ ਨੇੜੇ ਕਿਸੇ ਪਿੰਡ ਵਿਚ ਲਗਭਗ ਚਾਲੀ ਸਾਲ ਦੀ ਉਮਰ ਵਿਚ 180 ਹਿ. ਜਾਂ 177 ਹਿ. ਵਿਚ ਹੋਈ।

—ਐੱਚ. ਐੱਮ. ਮਕਬੂਲੁ ਰਹਿਮਾਨ

**ਸੇਮ (Water-logging) :** ਜ਼ਮੀਨ ਵਿਚ ਸੇਮ ਪੈਣਾ ਜਾਂ ਸੇਮ ਹੋ ਜਾਣਾ ਉਸ ਹਾਲਤ ਨੂੰ ਕਿਹਾ ਜਾਂਦਾ ਹੈ ਜਦ ਫ਼ਸਲਾਂ ਦੇ ਜੜ੍ਹ-ਖੇਤਰ ਵਿਚਲੇ ਮੁਸਾਮ ਇਸ ਹੱਦ ਤਕ ਸੰਤ੍ਰਿਪਤ ਹੋ ਜਾਣ ਕਿ ਉਨ੍ਹਾਂ ਵਿਚ ਹਵਾ ਦਾ ਦੌਰਾ ਪੂਰੀ ਤਰ੍ਹਾਂ ਰੁਕ ਜਾਵੇ। ਸੇਮ ਪੈ ਜਾਣ ਨਾਲ ਫ਼ਸਲਾਂ ਦੀ ਪੈਦਾਵਾਰ ਘਟ ਜਾਂਦੀ ਹੈ। ਜਲਸਤਰ ਦੀ ਡੂੰਘਾਈ ਜਿਸ ਤੇ ਇਹ ਫ਼ਸਲਾਂ ਲਈ ਹਾਨੀਕਾਰਕ ਹੋ ਸਕਦੀ ਹੈ, ਉਹ ਫ਼ਸਲ ਦੀ ਕਿਸਮ ਅਤੇ ਕੇਸ਼ਿਕਾ ਕੋਰ (capillary fringe) ਦੀ ਉਚਾਈ ਤੇ ਨਿਰਭਰ ਕਰਦੀ ਹੈ। ਕੇਸ਼ਿਕਾ ਖੇਤਰ ਦੀ ਉਚਾਈ ਬਰੀਕ ਕਣਦਾਰ ਜ਼ਮੀਨ ਵਿਚ ਮੋਟੀਆਂ ਕਣਦਾਰ ਜ਼ਮੀਨਾਂ ਨਾਲੋਂ ਜ਼ਿਆਦਾ ਹੁੰਦੀ ਹੈ। ਉਦਾਹਰਨ ਦੇ ਤੌਰ ਤੇ ਜੇਕਰ ਪਾਣੀ ਜ਼ਮੀਨ ਦੀ ਸਤ੍ਹਾ ਤੋਂ 0.60 ਮੀ. ਤਕ ਸੰਤ੍ਰਿਪਤ ਹੋ ਜਾਏ ਤਾਂ ਕਣਕ ਦੇ ਪੌਦੇ ਬਹੁਤ ਬੁਰੀ ਤਰ੍ਹਾਂ ਖ਼ਰਾਬ ਹੋ ਜਾਂਦੇ ਹਨ। ਕਿਸੇ ਜ਼ਮੀਨ ਵਿਚ ਜੇਕਰ ਕੇਸ਼ਿਕਾ ਦੀ ਉਚਾਈ 1.20 ਮੀ. ਹੋਵੇ ਤਾਂ ਜਲਸਤਰ ਦੀ ਸਤ੍ਹਾ 1.80 ਮੀ. ਤਕ ਉੱਚਾ ਹੋ ਜਾਣ ਤੇ ਵੀ ਜ਼ਮੀਨ ਖ਼ਰਾਬ ਹੋਣੀ ਸ਼ੁਰੂ ਹੋ ਜਾਂਦੀ ਹੈ।

ਹੇਠ ਲਿਖੇ ਕਾਰਨਾਂ ਕਰਕੇ ਸੇਮ ਵਾਲੀਆਂ ਜ਼ਮੀਨਾਂ ਦੀ ਉਪਜਾਊ ਸ਼ਕਤੀ ਖ਼ਤਮ ਹੋ ਜਾਂਦੀ ਹੈ।

(ੳ) ਪੌਦਿਆਂ ਦੇ ਜੜ੍ਹ-ਖੇਤਰ ਵਿਚ ਜ਼ਮੀਨ ਦੇ ਹਵਾ-ਪ੍ਰਵਾਹਨ ਦੀ ਅਣਹੋਂਦ ਹੁੰਦੀ ਹੈ ਇਸ ਨਾਲ ਰਸਾਇਣਕ ਪ੍ਰਕਿਰਿਆਵਾਂ ਤੇ ਅਸਰ ਪੈਂਦਾ ਹੈ ਅਤੇ ਉਹ ਬੈਕਟੀਰੀਆ, ਜੋ ਜ਼ਮੀਨ ਵਿਚਲੇ ਪੇਚੀਦਾ ਨਾਈਟ੍ਰੋਜਨ ਯੌਗਿਕਾਂ ਦਾ ਨਾਈਟ੍ਰੀਕਰਨ ਕਰਦੇ ਹਨ ਤਾਂ ਕਿ ਪੌਦੇ ਇਨ੍ਹਾਂ ਪੈਦਾ ਕੀਤੇ ਯੌਗਿਕਾਂ ਦੀ ਸਹੀ ਵਰਤੋਂ ਕਰ ਸਕਣ, ਆਪਣਾ ਕੰਮ ਠੀਕ ਤਰ੍ਹਾਂ ਨਹੀਂ ਕਰ ਸਕਦੇ। ਕਿਉਂਕਿ ਪੌਦੇ ਨਾਈਟ੍ਰੇਟ, ਸਲਫ਼ੇਟ, ਫ਼ਾਸਫ਼ੇਟ ਆਦਿਕਾਂ ਦੀ ਵਰਤੋਂ ਕਰ ਸਕਦੇ ਹਨ ਪਰ ਉਨ੍ਹਾਂ ਦੀਆਂ ਲਘੂਕ੍ਰਿਤ ਕਿਸਮਾਂ ਜਿਵੇਂ ਅਮੋਨੀਆ, ਨਾਈਟ੍ਰਸ ਆਕਸਾਈਡ, ਹਾਈਡ੍ਰੋਜਨ ਸਲਫ਼ਾਈਡ ਆਦਿ ਨਹੀਂ ਵਰਤ ਸਕਦੇ। ਇਹ ਪ੍ਰਕਿਰਿਆਵਾਂ ਨਿਰਵਾਯੂ ਜੀਵ (unaerobic) ਹਾਲਾਤ ਵਿਚ ਨਹੀਂ ਹੋ ਸਕਦੀਆਂ ਅਤੇ ਇਸ ਨਾਲ ਜ਼ਮੀਨ ਦੀ ਉਪਜਾਊ ਸ਼ਕਤੀ ਘੱਟ ਜਾਂਦੀ ਹੈ।

(ਅ) ਖੇਤੀਬਾੜੀ ਦੇ ਕੰਮ-ਕਾਜਾਂ ਨੂੰ ਪੂਰੀ ਤਰ੍ਹਾਂ ਨਿਪਟਾਉਣ ਵਿਚ ਮੁਸ਼ਕਲ ਪੇਸ਼ ਆਉਂਦੀ ਹੈ—ਜੇ ਜ਼ਮੀਨ ਨਿਰੰਤਰ ਸਿੱਲ੍ਹੀ ਰਹੇ ਤਾਂ ਪੌਦਿਆਂ ਦੇ ਉੱਗਣ ਲਈ ਅਨੁਕੂਲਤਮ ਹਾਲਤ ਦੀ ਤਿਆਰੀ ਲਈ ਹਲ ਆਦਿ ਨਹੀਂ ਚਲਾਏ ਜਾ ਸਕਦੇ।

(ੲ) ਸੇਮ ਵਾਲੀਆਂ ਜ਼ਮੀਨਾਂ ਵਿਚਲੀ ਕੁਦਰਤੀ ਬਨਸਪਤੀ ਤੋਂ ਮੁਕਾਬਲੇ ਲਈ ਮੁਕਾਬਲਾ ਕਈ ਅਜਿਹੇ ਪੌਦੇ ਜਾਂ ਘਾਹ-ਫੂਸ ਸੰਤ੍ਰਿਪਤ ਜ਼ਮੀਨਾਂ ਵਿਚ ਉਗ ਆਉਂਦੇ ਹਨ ਜੋ ਆਪਣੀਆਂ ਜੜ੍ਹਾਂ ਸੇਮ ਵਾਲੀ ਜ਼ਮੀਨ ਵਿਚ ਪੈਦਾ ਕਰਦੇ ਹਨ ਅਤੇ ਬਹੁਤ ਜ਼ਿਆਦਾ ਗਿਣਤੀ ਵਿਚ ਵੱਧ ਜਾਂਦੇ ਹਨ। ਜਿਸ ਨਾਲ ਇਹ ਖੇਤਾਂ ਵਿਚ ਲਾਭਦਾਇਕ ਫ਼ਸਲਾਂ ਤੇ ਹਾਵੀ ਹੋ ਜਾਂਦੇ ਹਨ। ਇਨ੍ਹਾਂ ਤੋਂ ਬਚਾਉ ਲਈ ਲਗਾਤਾਰ ਗੋਡੀਆਂ ਕਰਵਾਉਣ ਦੀ ਲੋੜ ਪੈਂਦੀ ਹੈ ਜਿਸ ਨਾਲ ਫ਼ਸਲ ਆਰਥਕ ਪੱਖ ਤੋਂ ਕੋਈ ਫ਼ਾਇਦਾ ਨਹੀਂ ਦਿੰਦੀ।

(ਸ) ਸੇਮ ਵਾਲੀਆਂ ਜ਼ਮੀਨਾਂ ਵਿਚ ਜਲਸਤਰ ਤੋਂ ਜ਼ਮੀਨੀ ਸਤ੍ਹਾ ਤਕ ਪਾਣੀ ਦਾ ਉਪਰ ਵੱਲ ਨੂੰ ਵਹਾਉ ਜਾਰੀ ਰਹਿੰਦਾ ਹੈ। ਜਲਸਤਰ ਤੋਂ ਪਾਣੀ ਕੇਸ਼ਿਕਾ ਖੇਤਰ ਵਿਚ ਚੜ੍ਹ ਜਾਂਦਾ ਹੈ ਅਤੇ ਪਾਣੀ ਦੇ ਵਾਸ਼ਪੀਕਰਨ ਅਤੇ ਵਾਸ਼ਪ-ਉਤਸਰਜਨ ਰਾਹੀਂ ਘੱਟਣ ਕਰਕੇ ਜਲਸਤਰ ਤੋਂ ਵਾਧੂ ਪਾਣੀ ਲੈਣ ਦੀ ਲੋੜ ਪੈਂਦੀ ਹੈ। ਇਹ ਹਾਲਤ ਉਨ੍ਹਾਂ ਜ਼ਮੀਨਾਂ ਤੋਂ ਜੋ ਸੇਮ ਤੋਂ ਬਚੀਆਂ ਹੋਣ ਦੇ ਬਿਲਕੁਲ ਉਲਟ ਹੁੰਦੀ ਹੈ ਕਿਉਂਕਿ ਉਨ੍ਹਾਂ ਵਿਚ ਬਾਰਸ਼ ਦਾ ਵਾਧੂ ਪਾਣੀ ਵਾਸ਼ਪੀਕਰਨ ਦੇ ਤੌਰ ਤੇ ਜ਼ਾਇਆ ਹੋਣ ਦੀ ਬਜਾਏ ਜ਼ਮੀਨ ਵਿਚ ਜਲਸਤਰ ਵਿਚ ਹੀ ਜੀਰ ਜਾਂਦਾ ਹੈ। ਕੇਸ਼ਿਕਾ ਖੇਤਰ ਦੇ ਉਪਰਲੇ ਹਿੱਸੇ ਅਤੇ ਫ਼ਸਲਾਂ ਦੇ ਜੜ੍ਹ-ਖੇਤਰ ਦੇ ਮੱਧ-ਵਰਤੀ ਅਸੰਤ੍ਰਿਪਤ ਜ਼ਮੀਨ ਦਾ ਇਕ ਹਿੱਸਾ ਹੁੰਦਾ ਹੈ ਜਿਸ ਵਿਚ ਬਹੁਤ ਥੋੜ੍ਹਾ ਪਾਣੀ ਹੁੰਦਾ ਹੈ ਜੋ ਸਤ੍ਹਾ ਤਣਾਓ ਰਾਹੀਂ ਹੇਠਾਂ ਜਾਣ ਤੋਂ ਰੋਕ ਲਿਆ ਜਾਂਦਾ ਹੈ। ਫ਼ਸਲਾਂ ਉਸ ਪਾਣੀ ਨੂੰ ਜੋ ਇਕ ਵਾਰੀ ਜਲਸਤਰ ਤਕ ਪਹੁੰਚ ਜਾਵੇ, ਨਹੀਂ ਚੁੱਕ ਸਕਦੀਆਂ ਅਤੇ ਸਿਰਫ਼ ਉਸ ਪਾਣੀ ਨੂੰ ਹੀ ਵਰਤ ਸਕਦੀਆਂ ਹਨ ਜੋ ਜੜ੍ਹ-ਖੇਤਰਾਂ ਵਿਚ ਰਹਿ ਜਾਂਦਾ ਹੈ। ਇਸੇ ਲਈ ਹੀ ਵਧੇਰੇ ਡੂੰਘਾਈ ਤਕ ਸਿੰਜਾਈ ਕਰਨ ਨਾਲ ਪਾਣੀ ਜ਼ਾਇਆ ਹੋ ਕੇ ਜ਼ਮੀਨ ਹੇਠਲੇ ਜ਼ਖ਼ੀਰੇ ਵਿਚ ਹੀ ਜਮ੍ਹਾ ਹੋ ਜਾਂਦਾ ਹੈ।

ਸੇਮ ਵਾਲੀਆਂ ਜ਼ਮੀਨਾਂ ਵਿਚ ਇਕੱਠੇ ਹੋਏ ਪਾਣੀ ਨਾਲ ਸਤ੍ਹਾ ਪੱਧਰ ਤੇ ਹੌਲੀ ਹੌਲੀ ਲੂਣਾਂ ਦੀ ਮਿਕਦਾਰ ਵਧਦੀ ਜਾਂਦੀ ਹੈ। ਜਿਉਂ-ਜਿਉਂ ਪਾਣੀ ਉਪਰ ਉਠਦਾ ਜਾਂਦਾ ਹੈ, ਘੁਲੇ ਹੋਏ ਲੂਣ ਵੀ ਨਾਲ ਨਾਲ ਸਤ੍ਹਾ-ਪੱਧਰ ਤੇ ਆਉਂਦੇ ਜਾਂਦੇ ਹਨ ਅਤੇ ਪਾਣੀ ਦੇ ਵਾਸ਼ਪੀਕਰਨ ਨਾਲ ਇਹ ਲੂਣ ਉਪਰ ਜਮ੍ਹਾਂ ਹੋ ਜਾਂਦੇ ਹਨ। ਹੇਠਲੀਆਂ ਪਰਤਾਂ ਵਿਚੋਂ ਜੇਕਰ ਕਿਸੇ ਪਰਤ ਵਿਚ ਖਾਰੇ ਲੂਣ ਹੋਣਗੇ ਤਾਂ ਉਪਰਲੀ ਜ਼ਮੀਨ ਦੇ ਖਾਰੇਪਣ ਵਿਚ ਇਕਦਮ ਵਾਧਾ ਹੋ ਜਾਂਦਾ ਹੈ ਅਤੇ ਜ਼ਮੀਨ ਦੀ ਉਪਜਾਊ ਸ਼ਕਤੀ ਪੂਰੀ ਤਰ੍ਹਾਂ ਖ਼ਤਮ ਹੋ ਜਾਂਦੀ ਹੈ।

ਸੇਮ ਦੇ ਕਾਰਨ—ਪਾਣੀ ਦਾ ਚੰਗੇਰਾ ਘੱਟ ਜਾਂ ਬੰਦ ਮੁਸਾਮਦਾਰ ਜ਼ਮੀਨ ਦੀਆਂ ਪਰਤਾਂ ਦਾ ਬਣਿਆ ਹੁੰਦਾ ਹੈ ਜਾਂ ਇਸ ਵਿਚਲੀਆਂ ਕੰਕਰਨੁਮਾ ਚਟਾਨਾਂ ਪਾਣੀ ਨਾਲ ਸੰਤ੍ਰਿਪਤ ਹੁੰਦੀਆਂ ਹਨ ਜਿਨ੍ਹਾਂ ਵਿਚਲਾ ਪਾਣੀ ਜ਼ਮੀਨੀ ਤਹਿ (stratum) ਦੇ ਵਿਚ ਇਕ ਅਛੇਦ (impervious) ਪਰਤ ਹੋਣ ਦੇ ਕਾਰਨ ਹੇਠਾਂ ਨਹੀਂ ਜਾ ਸਕਦਾ। ਬਾਰਸ਼ ਹੀ ਜ਼ਮੀਨ ਹੇਠਲੇ ਪਾਣੀ ਦੇ ਜ਼ਖ਼ੀਰੇ ਦਾ ਸੋਮਾ ਹੈ। ਜਿਸ ਦਾ ਕੁਝ ਹਿੱਸਾ ਸਿੱਧਾ ਹੀ ਜ਼ਮੀਨ ਵਿਚ ਜੀਰ ਜਾਂਦਾ ਹੈ ਜਾਂ ਅਸਿੱਧੇ ਤੌਰ ਤੇ ਦਰਿਆਵਾਂ, ਝੀਲਾਂ ਅਤੇ ਟੋਇਆਂ ਰਾਹੀਂ ਜ਼ਖ਼ੀਰੇ ਤਕ ਪਹੁੰਚ ਜਾਂਦਾ ਹੈ। ਜਲਸਤਰ ਜਾਂ ਜ਼ਮੀਨ ਦੀ ਉਪਰਲੀ ਸਤ੍ਹਾ ਆਮ ਤੌਰ ਤੇ ਉਹੀ ਪ੍ਰੋਫ਼ਾਈਲ (profile) ਅਪਣਾਉਂਦੀ ਹੈ ਜੋ ਇਸ ਉਪਰਲੀ ਸਤ੍ਹਾ ਦੀ ਹੁੰਦੀ ਹੈ। ਭਾਵੇਂ ਇਸ ਵਿਚਲੀਆਂ ਢਲਾਣਾਂ ਉਪਰਲੀ ਸਤ੍ਹਾ ਤੋਂ ਘੱਟ ਹੁੰਦੀਆਂ ਹਨ। ਕਿਸੇ ਵੀ ਜਗ੍ਹਾ ਜਲਸਤਰ ਦੀ ਪੱਧਰੀਕਰਨ ਦਾ ਪਤਾ ਖੁੱਲ੍ਹੇ ਖੂਹ ਦੇ ਪਾਣੀ ਦੀ ਸਥਿਰ ਸਤ੍ਹਾ ਤੋਂ ਲਗਾਇਆ ਜਾਂਦਾ ਹੈ। ਜਲਸਤਰ ਤੇ ਦ੍ਰਵਸਥਿਤਿਕ ਦਬਾਉ ਸਿਫ਼ਰ ਹੁੰਦਾ ਹੈ। ਜਲਸਤਰ ਤੋਂ ਉਪਰ ਜ਼ਮੀਨੀ ਮੁਸਾਮ ਉਸ ਉੱਚਾਈ ਤਕ ਕੇਸ਼ਿਕਾ ਪਾਣੀ ਨਾਲ ਸੰਤ੍ਰਿਪਤ

ਤੌਰ ਹੁੰਦੇ ਹਨ ਜੋ ਜ਼ਮੀਨੀ ਮੁਸਾਮਦਾਰੀ ਅਤੇ ਜ਼ਮੀਨੀ ਕਣਾਂ ਦੇ ਆਕਾਰ, ਸ਼ਕਲ ਅਤੇ ਸਤ੍ਹਾ ਆਦਿ ਸੰਬੰਧੀਆਂ ਤੇ ਨਿਰਭਰ ਕਰਦੀ ਹੈ ।

ਜ਼ਮੀਨ ਹੇਠਲੇ ਜ਼ਖੀਰੇ ਤੋਂ ਪਾਣੀ ਡਾਰਸੀ ਦੇ ਨਿਯਮ

$Q = Aki$ ਦੇ ਅਨੁਸਾਰ ਵਹਿੰਦਾ ਹੈ ਜਿੱਥੇ

$Q$ = ਨਿਕਾਸ

$A$ = ਉਹ ਖੇਤਰ ਜਿਸ ਵਿਚ ਪਾਣੀ ਵਹਿ ਰਿਹਾ ਹੈ,

$k$ = ਜ਼ਮੀਨ ਦੀ ਜੀਰਨ ਸ਼ਕਤੀ ਦਾ ਗੁਣਾਂਕ ਅਤੇ

$i$ = ਢਲਵਾਨ ਜਾਂ ਹੈੱਡ ਦੇ ਘਟਣ ਦੀ ਦਰ ।

ਪਾਣੀ ਦੇ ਵਹਾਅ ਦਾ ਰੁਝਾਨ ਸਤ੍ਹਾ ਉੱਪਰਲੇ ਪਾਣੀ ਵਾਂਗ ਹੀ ਹੁੰਦਾ ਹੈ । ਇਕ ਹੋਰ ਵੀ ਸੈਕੰਡਰੀ ਕਰਾਸ ਵਹਾਉ ਜ਼ਮੀਨੀ ਪਾਣੀ ਦੇ ਜ਼ਖ਼ੀਰੇ ਤੋਂ ਡਰੇਨਾਂ ਤਕ ਦੋਹੀਂ ਪਾਸੀਂ ਵਹਿੰਦਾ ਹੈ । ਪਰ ਜ਼ਿਆਦਾ ਹੜ੍ਹਾਂ ਕਾਰਨ ਇਹ ਵਹਾਉ ਉਲਟ ਦਿਸ਼ਾ ਵਿਚ ਡਰੇਨਾਂ ਤੋਂ ਥੋੜ੍ਹੇ ਚਿਰ ਲਈ ਜ਼ਖ਼ੀਰੇ ਵਲ ਵਹਿਣ ਲੱਗ ਜਾਂਦਾ ਹੈ । ਇਕ ਹੋਰ ਸੋਮਾ ਖੂਹਾਂ ਤੋਂ ਲਿਆ ਗਿਆ ਪਾਣੀ ਹੈ । ਜਿੱਥੇ ਕਿਤੇ ਪੰਪਾਂ ਰਾਹੀਂ ਸਿੰਜਾਈ ਲਈ ਪਾਣੀ ਦਿੱਤਾ ਜਾਂਦਾ ਹੋਵੇ ਉੱਥੇ ਵੀ ਪਾਣੀ ਜ਼ਿਆਦਾ ਹੋ ਜਾਂਦਾ ਹੈ । ਬਾਹਰ ਨਿਕਲ ਰਹੇ ਅਤੇ ਜ਼ਖ਼ੀਰੇ ਵਿਚ ਆ ਰਹੇ ਪਾਣੀ ਵਿਚਕਾਰ ਸੰਤੁਲਨ ਬਾਰਸ਼ ਦੀ ਮਾਤਰਾ, ਜ਼ਮੀਨ ਦੀ ਮੁਸਾਮਦਾਰੀ, ਖੇਤਰ ਦੀ ਕਰਾਸ ਅਤੇ ਲੰਬਾਈ ਵਾਲੀਆਂ ਢਲਾਨਾਂ, ਖੂਹਾਂ ਦੀ ਵਰਤੋਂ ਸਮੱਰਥਾ ਅਤੇ ਜ਼ਮੀਨੀ ਸਤ੍ਹਾ ਤੋਂ ਹੇਠ੍ਹਾਂ ਅੜੇਲੀ ਤਹਿ ਦੀ ਡੂੰਘਾਈ ਕਾਰਨ ਬਰਾਬਰ ਰਹਿੰਦਾ ਹੈ । ਜਲਸਤਰ ਆਮ ਤੌਰ ਤੇ ਇਕ ਵਿਸ਼ੇਸ਼ ਤਲ ਤੇ ਸਥਿਰ ਰਹਿੰਦਾ ਹੈ ਭਾਵੇਂ ਇਹ ਬਾਰਸ਼ਾਂ ਵਿਚ ਤਬਦੀਲੀਆਂ ਹੋਣ ਕਾਰਨ ਘੱਟ ਵਧ ਹੋ ਜਾਂਦਾ ਹੈ ਪਰ ਲਗਾਤਾਰ ਘਟਣ ਜਾਂ ਵਧਣ ਦਾ ਰੁਝਾਨ ਘੱਟ ਹੀ ਹੁੰਦਾ ਹੈ ।

ਜਦੋਂ ਵੀ ਨਹਿਰਾਂ ਦਾ ਕੋਈ ਸਿਸਟਮ ਪੱਕੇ ਖਾਲਾਂ ਤੋਂ ਬਿਨਾਂ ਚਲਾਇਆ ਜਾਂਦਾ ਹੈ ਜਿਵੇਂ ਖ਼ਾਸ ਕਰਕੇ ਤਲਛਟੀ ਖੇਤਰਾਂ ਵਿਚ, ਤਾਂ ਇਸ ਨਾਲ ਖੇਤਾਂ ਅਤੇ ਖਾਲ਼ਾਂ ਵਿਚੋਂ ਪਾਣੀ ਜੀਰਕੇ ਹੇਠ੍ਹਾਂ ਜਲਸਤਰ ਤੇ ਜਮ੍ਹਾਂ ਹੁੰਦਾ ਰਹਿੰਦਾ ਹੈ । ਇਸ ਨਾਲ ਜਲਸਤਰ ਉੱਪਰ ਉੱਠਣ ਲੱਗ ਜਾਂਦਾ ਹੈ ਪਰ ਜਿਉਂ ਹੀ ਜਲਸਤਰ ਉੱਚਾ ਉਠਦਾ ਹੈ ਤਾਂ ਦਰਿਆਵਾਂ ਵਲ ਦੇ ਕਰਾਸ ਗ੍ਰੇਡੀਏਂਟ ਅਤੇ ਲੰਬੇ ਗ੍ਰੇਡੀਏਂਟ ਵੀ ਵਧ ਜਾਂਦੇ ਹਨ ਜਿਸ ਨਾਲ ਬਾਹਰ ਵਲ ਪਾਣੀ ਦਾ ਵਹਾਉ ਵਧ ਜਾਂਦਾ ਹੈ । ਬਾਹਰ ਵਲ ਪਾਣੀ ਦਾ ਵਹਾਉ ਦਰਖ਼ਤਾਂ ਦੁਆਰਾ ਜ਼ਿਆਦਾ ਵਾਸ਼ਪ-ਉਤ-ਸਰਜਨ, ਜੋ ਸੰਤ੍ਰਿਪਤ ਤਹਿ ਵਿਚ ਜੜ੍ਹਾਂ ਪਹੁੰਚ ਜਾਣ ਨਾਲ ਅਤੇ ਸਿੱਧੇ ਵਾਸ਼ਪੀਕਰਨ ਦੁਆਰਾ ਜਲਸਤਰ ਸਤ੍ਹਾ ਦੇ ਏਨਾ ਨੇੜੇ ਪਹੁੰਚ ਜਾਏ ਕਿ ਆਸਾਨੀ ਨਾਲ ਉੱਪਰ ਵਹਿ ਸਕਦਾ ਹੋਵੇ, ਰਾਹੀਂ ਹੁੰਦਾ ਹੈ । ਇਨ੍ਹਾਂ ਕਾਰਨਾਂ ਕਰਕੇ ਜਲਤਲ ਦੀ ਉੱਪਰ ਵਲ ਨੂੰ ਉਚਾਈ ਸੀਮਤ ਹੋ ਜਾਂਦੀ ਹੈ ਅਤੇ ਇਸ ਤਰ੍ਹਾਂ ਸੰਤੁਲਨ ਪੈਦਾ ਹੋ ਜਾਂਦਾ ਹੈ । ਕਈ ਵਾਰ ਇਹ ਸੰਤੁਲਨ ਜ਼ਮੀਨੀ ਸਤ੍ਹਾ ਦੇ ਏਨਾ ਨੇੜੇ ਹੁੰਦਾ ਹੈ ਕਿ ਜ਼ਮੀਨਾਂ ਵਿਚ ਸੇਮ ਪੈ ਜਾਂਦੀ ਹੈ । ਕਿਉਂਕਿ ਕੱਚੀਆਂ ਨਹਿਰਾਂ ਤੇ ਕੱਚੇ ਖਾਲ਼ਾਂ ਨਾਲ ਸੇਮ ਪੈਣ ਦਾ ਡਰ ਰਹਿੰਦਾ ਹੈ ਇਸ ਲਈ ਇਸ ਤੋਂ ਬਚਾਅ ਲਈ ਇਹ ਪੱਕੀਆਂ ਹੀ ਚਾਹੀਦੀਆਂ ਹਨ । ਕਈ ਖੇਤਰਾਂ ਵਿਚ ਜਿੱਥੇ ਨਹਿਰਾਂ ਨਹੀਂ ਹੁੰਦੀਆਂ ਉੱਥੇ ਵੀ ਸੇਮ ਪੈ ਸਕਦੀ ਹੈ । ਜ਼ਮੀਨੀ ਸਤ੍ਹਾ ਦੇ ਥੋੜ੍ਹੇ ਹੇਠ੍ਹਾਂ ਇਕ ਅਛੇਦ ਤਹਿ ਦਾ ਹੋਣਾ, ਭੈੜੀ ਬਾਰਸ਼, ਜ਼ਮੀਨ ਦੀ ਘੱਟ ਜੀਰਨ ਸ਼ਕਤੀ, ਘੱਟ ਢਲਾਨਾਂ ਅਤੇ ਘੱਟ ਜਲਸਤਰ ਆਦਿ ਸਾਰੇ ਤੱਥ ਰਲਕੇ ਜ਼ਮੀਨਾਂ ਨੂੰ ਸੇਮ ਪਾਉਣ ਦੇ ਯੋਗ ਕਰ ਦਿੰਦੇ ਹਨ । ਇਨ੍ਹਾਂ ਖੇਤਰਾਂ ਵਿਚ ਨਹਿਰਾਂ ਦੇ ਸਿਸਟਮ ਚਾਲੂ ਕਰਨ ਨਾਲ ਹਾਲਤ ਹੋਰ ਵੀ ਵਿਗੜ ਜਾਂਦੀ ਹੈ । ਇਨ੍ਹਾਂ ਖੇਤਰਾਂ ਨੂੰ ਪੰਪਿੰਗ ਸੈੱਟਾਂ ਅਤੇ ਡਰੇਨਾਂ ਰਾਹੀਂ ਸੁਧਾਰਿਆ ਜਾ ਸਕਦਾ ਹੈ ।

## ਸੇਮ ਰੋਕਣ ਦੇ ਸਾਧਨ

ਹੇਠ ਲਿਖੇ ਸਾਧਨਾਂ ਨਾਲ ਜ਼ਮੀਨਾਂ ਨੂੰ ਸੇਮ ਪੈਣ ਤੋਂ ਬਚਾਇਆ ਜਾ ਸਕਦਾ ਹੈ ਅਤੇ ਸੇਮ ਵਾਲੀਆਂ ਜ਼ਮੀਨਾਂ ਨੂੰ ਠੀਕ ਕੀਤਾ ਜਾ ਸਕਦਾ ਹੈ :

(1) ਨਹਿਰਾਂ ਅਤੇ ਹੋਰ ਸਿੰਜਾਈ ਵਾਲੇ ਖਾਲ਼ਾਂ ਤੋਂ ਪਾਣੀ ਦੇ ਜੀਰਨ ਨੂੰ ਘੱਟ ਕਰਨਾ ਚਾਹੀਦਾ ਹੈ । ਇਸ ਮੰਤਵ ਨੂੰ ਹੇਠ ਲਿਖੇ ਤਰੀਕਿਆਂ ਨਾਲ ਪੂਰਾ ਕੀਤਾ ਜਾ ਸਕਦਾ ਹੈ :

(ੳ) ਖਾਲ਼ਾਂ ਨੂੰ ਪੱਕਿਆਂ ਕਰਨਾ–ਖਾਲ਼ਾਂ ਦੇ ਸਾਰੇ ਪਾਸੇ ਪੱਕੇ ਕਰਨ ਨਾਲ ਜਾਂ ਅਜਿਹੀ ਕੋਈ ਚੀਜ਼ ਵਿਛਾਉਣ ਨਾਲ ਜਿਸ ਨਾਲ ਕਿ ਘੱਟ ਤੋਂ ਘੱਟ ਪਾਣੀ ਜੀਰ ਸਕੇ ਪਾਣੀ ਦੇ ਜੀਰਨ ਨੂੰ ਘੱਟ ਕੀਤਾ ਜਾ ਸਕਦਾ ਹੈ । ਇਹ ਇਕ ਬੜਾ ਅਸਰਦਾਇਕ ਤਰੀਕਾ ਹੈ ਜਿਸ ਰਾਹੀਂ ਜੀਰਨ ਵਾਲਾ ਪਾਣੀ ਸਿੰਜਾਈ ਦੇ ਕੰਮ ਆ ਸਕਦਾ ਹੈ ।

(ਅ) ਖਾਲ਼ਾਂ ਨੂੰ ਨੀਵੇਂ ਕਰਨ ਨਾਲ–ਖਾਲ਼ਾਂ ਇਸ ਤਰੀਕੇ ਦੀਆਂ ਡਿਜ਼ਾਈਨ ਕਰਨੀਆਂ ਚਾਹੀਦੀਆਂ ਹਨ ਕਿ ਖੁੱਲ੍ਹੀ ਤਰ੍ਹਾਂ ਸਿੰਜਾਈ ਵੀ ਹੋ ਸਕੇ ਅਤੇ ਪਾਣੀ ਵੀ ਕੰਟਰੋਲ ਵਿਚ ਰਹਿ ਸਕੇ ।

(ੲ) ਜਿੱਥੇ ਸੇਮ ਪੈਣ ਦਾ ਡਰ ਹੋਵੇ ਉਨ੍ਹਾਂ ਖੇਤਰਾਂ ਵਿਚ ਨਹਿਰਾਂ ਦੇ ਨਾਲ ਨਾਲ ਨਿਕਾਸ ਡਰੇਨਾਂ ਵੀ ਬਣਾਈਆਂ ਜਾਣੀਆਂ ਚਾਹੀਦੀਆਂ ਹਨ ।

(2) ਖੇਤਾਂ ਅਤੇ ਪਾਣੀ ਵਾਲੇ ਖਾਲ਼ਾਂ ਤੋਂ ਪਾਣੀ ਦੇ ਜੀਰਨ ਤੋਂ ਬਚਾਉ ਕਰਨਾ ਚਾਹੀਦਾ ਹੈ । ਇਸ ਮੰਤਵ ਲਈ ਹੇਠ ਲਿਖੇ ਤਰੀਕਿਆਂ ਦੀ ਵਰਤੋਂ ਕਰਨੀ ਚਾਹੀਦੀ ਹੈ :—

(ੳ) ਪਾਣੀ ਵਾਲੇ ਖਾਲ਼ਾਂ ਨੂੰ ਪੱਕੇ ਕਰਨ ਦਾ ਉਹੀ ਅਸਰ ਹੁੰਦਾ ਹੈ ਜੋ ਨਹਿਰਾਂ ਅਤੇ ਛੋਟੀਆਂ ਨਹਿਰਾਂ ਦੇ ਪੱਕਿਆਂ ਕਰਨ ਨਾਲ ਹੁੰਦਾ ਹੈ, ਇਸ ਨਾਲ ਪਾਣੀ ਜੀਰਨ ਤੋਂ ਬਚ ਸਕਦਾ ਹੈ ।

(ਅ) ਸਿੰਜਾਈ ਦੀ ਪ੍ਰਬਲਤਾ ਨੂੰ ਕੰਟਰੋਲ ਕਰਨਾ ਚਾਹੀਦਾ ਹੈ । ਸਿਰਫ਼ ਸਿੰਜਾਈ ਲਈ ਕੁੱਲ ਨਹਿਰੀ ਪਾਣੀ ਦਾ ਕੁਝ ਹਿੱਸਾ ਹੀ ਸਾਰੇ ਸਾਲ ਵਿਚ ਵਰਤੋਂ ਵਿਚ ਲਿਆਉਣਾ ਚਾਹੀਦਾ ਹੈ । ਆਮ ਤੌਰ ਤੇ ਸਾਲਾਨਾ ਪ੍ਰਬਲਤਾ 40-60% ਹੁੰਦੀ ਹੈ ਪਰ ਸੇਮ ਤੋਂ ਬਚਣ ਲਈ ਛੋਟੀ ਦਰ ਹੀ ਵਰਤੀ ਜਾਣੀ ਚਾਹੀਦੀ ਹੈ ।

(ੲ) ਪਾਣੀ ਦੀ ਸੰਭਾਲ ਅਤੇ ਵਰਤੋਂ–ਕਿਸੇ ਵੀ ਦਿੱਤੇ ਗਏ ਖੇਤਰ ਵਿਚ ਇਕ ਦਿੱਤੀ ਗਈ ਫ਼ਸਲ ਲਈ ਅਨੁਕੂਲਤਮ ਪਾਣੀ ਉਹ ਹੁੰਦਾ ਹੈ ਜਿਸ ਨਾਲ ਫ਼ਸਲ ਦੀ ਠੀਕ ਪੈਦਾਵਾਰ ਹੋ ਸਕਦੀ ਹੋਵੇ । ਇਸ-

ਪਾਣੀ ਤੋਂ ਵੱਧ ਜੇਕਰ ਸਿੰਜਾਈ ਕੀਤੀ ਜਾਵੇ ਤਾਂ ਇਕ ਤਾਂ ਇਸ ਨਾਲ ਪੈਦਾਵਾਰ ਹੀ ਨਹੀਂ ਘਟਦੀ ਸਗੋਂ ਵਾਧੂ ਪਾਣੀ ਹੇਠਲੇ ਜ਼ਖੀਰੇ ਵਿਚ ਵੀ ਚਲਿਆ ਜਾਂਦਾ ਹੈ। ਪਾਣੀ ਦੀ ਸਹੀ ਵਰਤੋਂ ਕਰਨ ਲਈ ਸਭ ਤੋਂ ਸਾਧਾਰਨ ਤਰੀਕਾ ਖੇਤਾਂ ਨੂੰ ਛੋਟੇ ਛੋਟੇ ਕਿਆਰਿਆਂ ਵਿਚ ਵੰਡਣਾ ਹੈ । ਕਿਆਰਿਆਂ ਨੂੰ ਪਾਣੀ ਨਾਲ ਵਹਿ ਰਹੇ ਖਾਲ ਵਿਚੋਂ ਇਕ ਮੂੰਹੇ ਤੋਂ ਖੋਲ੍ਹਕੇ ਦੇਣਾ ਚਾਹੀਦਾ ਹੈ ਨਾਂ ਕਿ ਇਕੋ ਹੀ ਕਿਆਰੇ ਵਿਚੋਂ ਹੀ ਸਾਰੇ ਖੇਤ ਨੂੰ ਸਿੰਜਣਾ ਚਾਹੀਦਾ ਹੈ, ਜਿਸ ਨਾਲ ਪਾਣੀ ਅਜਾਂਈ ਚਲਾ ਜਾਂਦਾ ਹੈ । ਆਮ ਤੌਰ ਤੇ ਜ਼ਿਮੀਂਦਾਰ ਕਿਆਰੇ ਬਨਾਉਣ ਲਈ ਮਿਹਨਤ ਨਹੀਂ ਕਰਨਾ ਚਾਹੁੰਦੇ ਜਦੋਂ ਕਿ ਨਹਿਰੀ ਪਾਣੀ ਦੀ ਵਧੇਰੇ ਖੁਰ੍ਹ ਨਾ ਹੋਵੇ । ਪਾਣੀ ਦੀ ਸਹੀ ਵਰਤੋਂ ਲਈ ਸਿੱਖਿਆ ਅਤੇ ਪ੍ਰਚਾਰ ਰਾਹੀਂ ਜ਼ਿਮੀਦਾਰਾਂ ਨੂੰ ਇਸ ਗੱਲ ਤੋਂ ਜਾਣੂ ਕਰਵਾਉਣਾ ਚਾਹੀਦਾ ਹੈ ਕਿ ਇਸ ਨਾਲ ਨਾ ਕੇਵਲ ਕੌਮੀ ਨੁਕਸਾਨ ਹੁੰਦਾ ਹੈ, ਜ਼ਾਤੀ ਤੌਰ ਤੇ ਵੀ ਨੁਕਸਾਨ ਹੈ ਤੇ ਇਸ ਨਾਲ ਖੇਤਾਂ ਵਿਚ ਜਲਸਤਰ ਵਧ ਜਾਣ ਨਾਲ ਹੋਰ ਵੀ ਮੁਸ਼ਕਲਾਂ ਪੈਦਾ ਹੋ ਸਕਦੀਆਂ ਹਨ।

(3) ਜ਼ਮੀਨ ਹੇਠਲੇ ਪਾਣੀ-ਜ਼ਖੀਰੇ ਤੋਂ ਪਾਣੀ ਦਾ ਵਹਾਉ ਬਾਹਰ ਵਲ ਵਧਾਉਣਾ ਚਾਹੀਦਾ ਹੈ। ਇਸ ਲਈ ਹੇਠ ਲਿਖੇ ਤਰੀਕਿਆਂ ਦੀ ਵਰਤੋਂ ਕਰਨੀ ਯੋਗ ਹੁੰਦੀ ਹੈ :

(ੳ) **ਡਰੇਨੇਜ ਸਿਸਟਮ ਦੀ ਵਿਵਸਥਾ**–ਇਹ ਬੜਾ ਅਸਰਦਾਇਕ ਤਰੀਕਾ ਹੈ । ਸੜ੍ਹਕਾਂ-ਡਰੇਨਾਂ ਜਾਂ ਜ਼ਮੀਨ ਹੇਠਾਂ ਮੁਸਾਮਦਾਰ ਡਰੇਨਾਂ ਪੁੱਟਣੀਆਂ ਚਾਹੀਦੀਆਂ ਹਨ ਤਾਂ ਜੋ ਇਨ੍ਹਾਂ ਤੋਂ ਨਿਕਾਸ ਘਣਾਵਟੀ ਸੜ੍ਹਾ-ਡਰੇਨਾਂ ਤਕ ਪੁੱਜ ਜਾਵੇ ।

(ਅ) **ਮੁੱਢਲੀਆਂ ਕੁਦਰਤੀ ਡਰੇਨਾਂ ਦਾ ਸੁਧਾਰ**–ਇਸ ਨਾਲ ਇਨ੍ਹਾਂ ਦੀ ਨਿਕਾਸ ਸਮਰਥਾ ਵਧ ਜਾਂਦੀ ਹੈ ਅਤੇ ਇਹ ਜ਼ਮੀਨ ਉੱਪਰਲੇ ਬਾਰਸ਼ ਵਾਲੇ ਪਾਣੀ ਨੂੰ ਰੋੜ੍ਹ ਦਿੰਦੀਆਂ ਹਨ । ਇਨ੍ਹਾਂ ਦੇ ਸੁਧਾਰ ਨਾਲ ਇਨ੍ਹਾਂ ਵਿਚਲੇ ਪੌਦੇ ਅਤੇ ਘਾਹ-ਫੂਸ ਵੀ ਖ਼ਤਮ ਹੋ ਜਾਂਦੇ ਹਨ।

(ੲ) **ਉਪ-ਭੋਂ ਤੋਂ ਪੰਪਿੰਗ ਸੈੱਟਾਂ ਰਾਹੀਂ ਪਾਣੀ ਬਾਹਰ ਕੱਢਣਾ**–ਜੇਕਰ ਇਸ ਤਰ੍ਹਾਂ ਕੱਢਿਆ ਗਿਆ ਪਾਣੀ ਫਿਰ ਸਿੰਜਾਈ ਦੇ ਕੰਮ ਆ ਸਕੇ ਤਾਂ ਇਹ ਸੇਮ ਰੋਕਣ ਲਈ ਚੰਗਾ ਤਰੀਕਾ ਸਿੱਧ ਹੋ ਸਕਦਾ ਹੈ। ਅਸਲ ਵਿਚ ਨਹਿਰੀ ਅਤੇ ਟਿਊਬਵੈੱਲ ਸਿੰਜਾਈ ਇਸ ਮੁਸ਼ਕਿਲ ਤੋਂ ਬਚਣ ਲਈ ਵਧੀਆ ਢੰਗ ਹੈ । ਜੇਕਰ ਨਹਿਰੀ ਅਤੇ ਟਿਊਬਵੈੱਲ ਪਾਣੀ ਸਿੰਜਾਈ ਲਈ ਮਿਲ ਸਕਦੇ ਹੋਣ ਤਾਂ ਕੋਈ ਵੀ ਜ਼ਿਮੀਦਾਰ ਮਹਿੰਗੇ ਟਿਊਬਵੈੱਲ ਪਾਣੀ ਨੂੰ ਵਰਤਣਾ ਚੰਗਾ ਨਹੀਂ ਸਮਝੇਗਾ।

ਸੋ ਉਪਰੋਕਤ ਤਰੀਕਿਆਂ ਨਾਲ ਸੇਮ ਪਏ ਖੇਤਾਂ ਨੂੰ ਸੇਮ ਤੋਂ ਅਤੇ ਹੋਰਨਾਂ ਖੇਤਾਂ ਨੂੰ ਸੇਮ ਪੈਣ ਤੋਂ ਚੰਗੀ ਤਰ੍ਹਾਂ ਬਚਾਇਆ ਜਾ ਸਕਦਾ ਹੈ।

ਹ. ਪੁ.—ਏਨਸਾਈਕਲੋ ਆਫ਼ ਇਰੀਗੇਸ਼ਨ ਇੰਜੀਨੀਅਰਿੰਗ—ਭਾਰਤ ਸਿੰਘ:125

**ਸੇਮ** : ਸਬਜ਼ੀ ਦੀ ਇਕ ਕਿਸਮ ਜੋ ਸੇਮ ਫਲੀਆਂ ਪਰਿਵਾਰ ਵਿਚੋਂ ਹੈ। ਇਹ ਲੈਗਿਊਮੀਨੋਸੀ ਕੁਲ ਦੇ ਮੈਂਬਰ ਹਨ। ਸੇਮ ਫਲੀਆਂ ਵਿਚ ਫ਼ਰਾਂਸਬੀਨ ਜਾਂ ਛੋਟੀ ਸੇਮ, ਅਰਵਾਂਹ (ਲੋਬੀਆ), ਲੀਮਾ ਸੇਮ, ਗੁਆਰਾ, ਬਾਕਲਾ ਸੇਮ, ਸੋਇਆਬੀਨ ਆਦਿ ਪ੍ਰਮੁੱਖ ਫ਼ਸਲਾਂ ਹਨ। ਸੇਮ ਦੀਆਂ ਘੱਟੋ ਘੱਟ ਅਠ੍ਹਾਰਾਂ ਕਿਸਮਾਂ ਦੀ ਖੇਤੀ ਕੀਤੀ ਜਾਂਦੀ ਹੈ। ਸੇਮ ਹਰੀ ਸਬਜ਼ੀ ਦੇ ਤੌਰ ਤੇ ਵੀ ਪਕਾਈ ਜਾ ਸਕਦੀ ਹੈ ਅਤੇ ਸੁਕਾ ਕੇ ਦਾਲ ਵਾਂਗ ਵੀ ਬਣਾਈ ਜਾ ਸਕਦੀ ਹੈ। ਭਿੰਨ ਭਿੰਨ ਕਿਸਮਾਂ ਦਾ ਸੁਆਦ ਵੀ ਵੱਖਰਾ ਹੁੰਦਾ ਹੈ । ਇਨ੍ਹਾਂ ਦਾ ਬਿਜਾਈ ਦਾ ਸਮਾਂ ਅਤੇ ਹੋਰ ਗੁਣ ਵੀ ਵੱਖਰੇ ਹੁੰਦੇ ਹਨ। ਸਬਜ਼ੀ ਦੇ ਤੌਰ ਤੇ ਫ਼ਰਾਂਸਬੀਨ ਅਤੇ ਸੇਮ ਫਲੀ ਸਭ ਤੋਂ ਵੱਧ ਮਹੱਤਵਪੂਰਨ ਹਨ । ਇਸ ਮੰਤਵ ਲਈ ਵਰਤੀਆਂ ਜਾਂਦੀਆਂ ਫਲੀਆਂ ਨਰਮ ਤੇ ਗੁੱਦੇਦਾਰ ਹੁੰਦੀਆਂ ਹਨ । ਜਦੋਂ ਉਹ ਛੋਟੀਆਂ ਹੁੰਦੀਆਂ ਹਨ ਤਾਂ ਉਨ੍ਹਾਂ 'ਚ ਰੇਸ਼ੇ ਘੱਟ ਹੁੰਦੇ ਹਨ। ਫਲੀਆਂ ਨੂੰ ਸੁਕਾ ਕੇ ਰੱਖਣ ਤੇ ਵੇਚਣ ਦਾ ਧੰਦਾ ਇਕ ਵੱਖਰਾ ਹੀ ਉਦਯੋਗ ਹੈ, ਜੋ ਭੋਜਨ ਦੀ ਪੂਰਤੀ ਦਾ ਵਧੀਆ ਸੋਮਾ ਹੈ। ਕੋਈ ਵੀ ਸੇਮ, ਸਿਵਾਏ ਬਾਕਲਾ ਸੇਮ ਦੇ, ਕੁਹਰਾ ਬਰਦਾਸ਼ਤ ਨਹੀਂ ਕਰ ਸਕਦੀ । ਇਸ ਲਈ ਹਰ ਕਿਸਮ ਦੀ ਸੇਮ ਗਰਮੀਆਂ 'ਚ ਉਗਾਈ ਜਾਂਦੀ ਹੈ।

ਆਮ ਸੇਮ ਦੀ ਖੇਤੀ ਬਹੁਤ ਹੀ ਪ੍ਰਾਚੀਨ ਸਮਿਆਂ ਤੋਂ ਪ੍ਰਚਲਤ ਹੈ । ਪੱਛਮੀ ਦੇਸ਼ਾਂ ਵਿਚ ਇਸ ਨੂੰ ਬੈਨਾਵਿਸਟ ਵੀ ਆਖਦੇ ਹਨ । ਮਦਰਾਸ, ਆਂਧਰਾ ਪ੍ਰਦੇਸ਼, ਮੱਧ ਪ੍ਰਦੇਸ਼ ਅਤੇ ਮਹਾਂਰਾਸ਼ਟਰ 'ਚ ਸੇਮ ਦੀ ਖੇਤੀ ਆਮ ਕੀਤੀ ਜਾਂਦੀ ਹੈ। ਭੋਜਨ ਤੱਤਾਂ ਦੇ ਪੱਖੋਂ ਇਹ ਫ਼ਰਾਂਸਬੀਨ ਨਾਲੋਂ ਵਧੇਰੇ ਤਾਕਤ ਵਾਲੀ ਹੁੰਦੀ ਹੈ । ਇਸ ਦੇ ਭੋਜਨ ਗੁਣਾਂ ਦਾ ਵੇਰਵਾ ਇਸ ਪ੍ਰਕਾਰ ਹੈ

ਪ੍ਰਤਿ 100 ਗ੍ਰਾ. ਖਾਣ ਯੋਗ ਭਾਗ ਵਿਚ :

| | |
|---|---|
| ਪ੍ਰੋਟੀਨ | =3.8 ਗ੍ਰਾ |
| ਕਾਰਬੋਹਾਈਡ੍ਰੇਟ | =6.7 ਗ੍ਰਾ. |
| ਚਰਬੀ | =0.7 ਗ੍ਰਾ. |
| ਰੇਸ਼ੇ | =1.8 ਗ੍ਰਾ. |
| ਕਲੋਰੀਆਂ | =48 |

ਸੇਮ ਦਾ ਬਨਸਪਤੀ ਵਿਗਿਆਨਕ ਨਾਂ ਡੋਲੀਕੋਸ ਲਬਲਬ (*Dolichos lablab*) ਹੈ। ਡੋਲੀਕੋਸ ਯੂਨਾਨੀ ਸ਼ਬਦ ਹੈ, ਜਿਸ ਦਾ ਅਰਥ ਹੈ ਲੰਬੀ ਫਲੀ । ਲਬਲਬ ਅਰਬੀ ਜਾਂ ਮਿਸਰੀ ਨਾਂ ਹੈ, ਜੋ ਸੁੱਕੀਆਂ ਫਲੀਆਂ ਵਿਚਲੇ ਬੀਜਾਂ ਦੀ ਖੜਕਵੀਂ ਖੜ ਖੜ ਵਲ ਸੰਕੇਤ ਕਰਦਾ ਹੈ।

ਮੋਟੇ ਤੌਰ ਤੇ ਸੇਮ ਦੀਆਂ ਕਿਸਮਾਂ ਨੂੰ ਦੋ ਵਰਗਾਂ ਵਿਚ ਵੰਡਿਆ ਜਾ ਸਕਦਾ ਹੈ, ਝਾੜੀਦਾਰ ਤੇ ਡੰਡਾ ਕਿਸਮ।

**ਕਾਸ਼ਤ**–ਖੇਤਾਂ ਵਿਚ ਬੀਜੀਆਂ ਜਾਣ ਵਾਲੀਆਂ ਕਿਸਮਾਂ ਜੁਲਾਈ-ਅਗਸਤ ਵਿਚ ਬਾਰਸ਼ਾਂ ਸ਼ੁਰੂ ਹੁੰਦਿਆਂ ਸਾਰ ਹੀ ਬੀਜ ਦਿੱਤੀਆਂ ਜਾਂਦੀਆਂ ਹਨ। ਨਵੰਬਰ-ਦਸੰਬਰ ਵਿਚ ਪੌਦਿਆਂ ਨੂੰ ਫੁੱਲ ਪੈਣ ਲੱਗ ਜਾਂਦੇ ਹਨ ਤੇ ਜਿਨ੍ਹਾਂ ਇਲਾਕਿਆਂ ਵਿਚ ਕੁਹਰਾ ਨਹੀਂ ਪੈਂਦਾ, ਉੱਥੇ ਜਨਵਰੀ-ਫ਼ਰਵਰੀ 'ਚ ਫਲੀਆਂ ਦੀ ਤੁੜਾਈ ਕਰ ਲਈ ਜਾਂਦੀ ਹੈ। ਮੱਧ ਭਾਰਤ ਤੇ ਉੱਤਰੀ ਭਾਰਤ 'ਚ ਸੇਮ ਇਕੱਲੀ ਵੀ ਬੀਜੀ ਜਾਂਦੀ ਹੈ ਤੇ ਜਵਾਰ ਨਾਲ ਰਲਾ ਕੇ ਵੀ। ਕੋਇੰਬਟੂਰ ਦੀ ਲਾਲ ਮੈਰਾ ਮਿੱਟੀ 'ਚ ਇਹ ਆਮ ਤੌਰ ਤੇ ਜਵਾਰ ਨਾਲ ਰਲਾ ਕੇ ਹੀ ਬੀਜੀ ਜਾਂਦੀ ਹੈ। ਇਹ ਜਵਾਰ ਦੀਆਂ ਕਤਾਰਾਂ ਵਿਚਾਲੇ ਥੋੜ੍ਹੇ ਥੋੜ੍ਹੇ ਫ਼ਾਸਲੇ ਤੇ ਬੀਜੀ ਜਾਂਦੀ ਹੈ। ਜਦੋਂ ਜਵਾਰ ਦੇ ਸਿੱਟੇ ਉੱਪਰੋਂ ਮੁੱਛ ਲਏ ਜਾਂਦੇ ਹਨ ਤਾਂ ਸੇਮ ਦੇ ਪੌਦੇ ਜਵਾਰ ਦੇ ਟਾਂਡਿਆਂ ਤੇ ਚੜ੍ਹ ਜਾਂਦੇ ਹਨ, ਜਾਂ ਉਨ੍ਹਾਂ ਦੁਆਲੇ ਲਿਪਟ ਜਾਂਦੇ ਹਨ। ਕਈ ਵਾਰ ਸੇਮ ਦੀਆਂ ਵੇਲਾਂ ਨੂੰ ਜਵਾਰ ਦੇ ਪੌਦਿਆਂ ਨਾਲ ਹੀ ਵੱਢ ਲਿਆ ਜਾਂਦਾ ਹੈ ਅਤੇ ਇਨ੍ਹਾਂ ਦਾ ਰਲਵਾਂ ਮਿਲਵਾਂ ਚਾਰਾ ਬਹੁਤ ਵਧੀਆ ਹੁੰਦਾ ਹੈ ਅਤੇ ਪਸ਼ੂ ਉਸ ਨੂੰ ਬੜੇ ਸੁਆਦ ਨਾਲ ਖਾਂਦੇ ਹਨ।

ਝਾੜੀਦਾਰ ਕਿਸਮ ਲਈ 85-90 ਕਿ. ਗ੍ਰਾ. ਬੀਜ ਪ੍ਰਤਿ ਹੈਕਟੇਅਰ ਅਤੇ ਡੰਡਾ ਕਿਸਮ ਲਈ 25-30 ਕਿ. ਗ੍ਰਾ. ਪ੍ਰਤੀ ਹੈਕਟੇਅਰ ਬੀਜ ਪਾਇਆ ਜਾਂਦਾ ਹੈ।

ਸੇਮ, ਹਲਕੀ ਰੇਤਲੀ ਭੂਮੀ ਤੋਂ ਲੈ ਕੇ ਭਾਰੀ ਮੈਰਾ, ਹਰ ਤਰ੍ਹਾਂ ਦੀ ਭੂਮੀ 'ਚ ਪੈਦਾ ਹੋ ਜਾਂਦੀ ਹੈ । ਪਰ ਬਹੁਤੀ ਖਾਰੀ ਜ਼ਮੀਨ 'ਚ ਇਹ ਚੰਗੀ ਤਰ੍ਹਾਂ ਨਹੀਂ ਹੁੰਦੀ। ਜ਼ਮੀਨ ਦੀ ਤਿਆਰੀ ਸਮੇਂ 25 ਤੋਂ 50 ਟਨ ਗੋਹੇ ਕੂੜੇ ਦੀ ਖਾਦ ਪ੍ਰਤਿ ਹੈਕਟੇਅਰ ਦੇ ਹਿਸਾਬ ਪਾਉਣੀ ਚਾਹੀਦੀ ਹੈ। ਵਧੀਆ ਝਾੜ ਲੈਣ ਲਈ 250 ਕਿ. ਗ੍ਰਾ. ਅਮੋਨੀਅਮ ਸਲਫ਼ੇਟ, 500 ਕਿ. ਗ੍ਰਾ. ਸਿੰਗਲ-ਸੁਪਰਫ਼ਾਸਫ਼ੇਟ ਤੇ 125 ਕਿ. ਗ੍ਰਾ. ਪੋਟਾਸ਼ੀਅਮ ਸਲਫ਼ੇਟ ਜਾਂ ਮਿਊਰੀਏਟ ਆਫ਼ ਪੋਟਾਸ਼ ਪ੍ਰਤਿ ਹੈਕਟੇਅਰ ਚਾਹੀਦੀ ਹੈ।

**ਬੀਜ ਦੀ ਸੋਧ**–ਜੇ ਕਿਸੇ ਖੇਤ 'ਚ ਸੇਮ ਪਹਿਲੀ ਵਾਰ ਬੀਜਣੀ

ਹੋਵੇ ਤਾਂ ਬਿਜਾਈ ਤੋਂ ਪਹਿਲਾਂ ਬੀਜ ਨੂੰ ਨਾਈਟ੍ਰੋਜਨ ਨਿਸ਼ਚਿਤ ਕਰਨ ਵਾਲੇ ਬੈਕਟੀਰੀਆ ਨਾਲ ਸੋਧ ਲੈਣਾ ਚਾਹੀਦਾ ਹੈ । ਇਸ ਤਰ੍ਹਾਂ ਕਰਨ ਨਾਲ ਜੜ੍ਹਾਂ ਨੂੰ ਗੰਢਾਂ ਛੇਤੀ ਛੇਤੀ ਪੈਂਦੀਆਂ ਹਨ, ਜੋ ਵਾਯੂ-ਮੰਡਲੀ ਨਾਈਟ੍ਰੋਜਨ ਦਾ ਸੰਤੁਲਨ ਕਾਇਮ ਰਖਦੀਆਂ ਹਨ ।

**ਨਦੀਨ ਦੀ ਰੋਕ ਥਾਮ**–ਪੈਂਟਾਕਲੋਰੋਫ਼ੀਨੋਲ ਦਾ ਸੋਡੀਅਮ ਲੂਣ ਨਦੀਨ ਤੇ ਹੋਰ ਫਾਲਤੂ ਜੜ੍ਹੀ ਬੂਟੀਆਂ ਦਾ ਨਾਸ਼ ਕਰ ਸਕਦਾ ਹੈ ।

ਸਿੰਜਾਈ–ਸਿੰਜਾਈ ਲੋੜ ਅਨੁਸਾਰ ਕੀਤੀ ਜਾਂਦੀ ਹੈ । ਵਧਣ-ਕਾਲ ਦੇ ਦੌਰਾਨ ਤੇ ਫੁੱਲ ਪੈਣ ਦੇ ਬਾਅਦ ਅਤੇ ਫਲੀਆਂ ਪੈਣ ਤੋਂ ਛੇਤੀ ਬਾਅਦ ਇਕ ਹੋਰ ਪਾਣੀ ਦੇ ਦੇਣਾ ਚਾਹੀਦਾ ਹੈ ।

ਝਾੜ–ਝਾੜੀਦਾਰ ਕਿਸਮਾਂ ਤੋਂ ਔਸਤਨ 30 ਤੋਂ 40 ਕੁਇੰਟਲ ਹਰੀਆਂ ਫਲੀਆਂ ਪ੍ਰਤਿ ਹੈਕਟੇਅਰ ਮਿਲਦੀਆਂ ਹਨ । ਪਰ ਵੇਲਦਾਰ ਕਿਸਮਾਂ ਤੋਂ ਇਨ੍ਹਾਂ ਨਾਲੋਂ 7 ਤੋਂ 10 ਟਨ ਝਾੜ ਵੱਧ ਮਿਲਦਾ ਹੈ । ਸੁੱਕੀਆਂ ਫਲੀਆਂ ਜਾਂ ਬੀਜਾਂ ਦਾ ਝਾੜ 1,200 ਤੋਂ 1,800 ਕਿ. ਗ੍ਰਾ. ਪ੍ਰਤਿ ਹੈਕਟੇਅਰ ਨਿਕਲਦਾ ਹੈ ।

ਰੋਗ–ਚਟੂਰੀ, ਜੀਵਾਣੂ ਤੇ ਵਿਸ਼ਾਣੂ ਆਦਿ ਰੋਗ ਲੱਗ ਜਾਣ ਕਾਰਨ ਹਰ ਵਰ੍ਹੇ ਸੇਮ ਦਾ ਝਾੜ ਬਹੁਤ ਘੱਟ ਜਾਂਦਾ ਹੈ । ਇਹ ਜੀਵਾਣੂ ਪੀਲੇ ਤੇ ਭੂਰੇ ਰੰਗ ਦੇ ਡੂੰਘੇ ਚਿੰਨ੍ਹ ਜਿਹੇ ਪੈਦਾ ਕਰਦਾ ਹੈ । ਰੋਗੀ ਦਾਣਿਆਂ ਤੋਂ ਇਹ ਰੋਗ ਅਗੇ ਤੋਂ ਅੱਗੇ ਲਗਦਾ ਰਹਿੰਦਾ ਹੈ । ਬੀਜ ਨੂੰ ਅੱਧੇ ਘੰਟੇ ਲਈ ਸੈਰੇਸਾਨ ਘੋਲ (0.125 ਪ੍ਰਤਿਸ਼ਤ) ਵਿਚ ਰੱਖਕੇ ਸੋਧ ਲੈਣ ਨਾਲ ਇਸ ਤੇ ਕਾਬੂ ਪਾਇਆ ਜਾ ਸਕਦਾ ਹੈ ।

**ਧੂੜੇਦਾਰ ਉੱਲੀ**–ਗੰਧਕ ਜਾਂ ਗੰਧਕ-ਚੂਨਾ ਧੂੜਨ ਨਾਲ ਇਹ ਰੋਗ ਕਾਬੂ ਵਿਚ ਆ ਜਾਂਦਾ ਹੈ ।

ਕੁੰਗੀ–ਜੇ ਰੋਗ ਦੀ ਲਾਗ ਲੱਗਣ ਤੋਂ ਪਹਿਲਾਂ ਹੀ ਬਾਰੀਕ ਪੀਸੀ ਹੋਈ ਗੰਧਕ 25-30 ਕਿ. ਗ੍ਰਾ. ਪ੍ਰਤੀ ਹੈਕਟੇਅਰ ਦੇ ਹਿਸਾਬ ਨਾਲ ਧੂੜ ਦਿੱਤੀ ਜਾਵੇ ਤਾਂ ਫ਼ਸਲ ਇਸ ਰੋਗ ਤੋਂ ਬਚੀ ਰਹਿੰਦੀ ਹੈ ।

ਸੇਮ ਦੀ **ਚਿਤੀ**–ਇਹ ਸੇਮ ਦਾ ਸਭ ਤੋਂ ਮਾਰੂ ਵਿਸ਼ਾਣੂ-ਰੋਗ ਹੈ । ਇਸ ਰੋਗ ਦੀ ਰੋਕਥਾਮ ਦਾ ਇਕੋ ਇਕ ਤਸੱਲੀਬਖ਼ਸ਼ ਤਰੀਕਾ ਰੋਗ-ਰੋਕੂ ਕਿਸਮਾਂ ਬੀਜਣਾ ਹੈ ।

ਕੀੜੇ–ਸੇਮ ਤੇ ਬਹੁਤੇ ਸਾਰੇ ਕੀੜੇ ਮਕੌੜੇ ਹਮਲਾ ਕਰਦੇ ਹਨ । ਇਨ੍ਹਾਂ ਵਿਚੋਂ ਸੇਮ ਦੀ ਭੂੰਡੀ, ਸੇਮ ਦੀ ਸੁੰਡੀ, ਸੇਮ ਦੇ ਥਰਿਪਸ ਤੇ ਤੇਲਾ ਆਦਿ ਪ੍ਰਮੁੱਖ ਹਨ ।

**ਸੇਮ ਦੀ ਭੂੰਡੀ**–ਇਹ ਤਾਂਬੇ ਰੰਗੀ ਕਰੜੀ ਚਮੜੀ ਵਾਲੀ ਹੁੰਦੀ ਹੈ । ਇਸ ਦੀ ਪਿੱਠ ਤੇ 16 ਕਾਲੇ ਧੱਬੇ ਹੁੰਦੇ ਹਨ । ਇਹ ਫ਼ਸਲ ਦਾ ਬਹੁਤ ਨੁਕਸਾਨ ਕਰਦੀ ਹੈ । ਇਸ ਤੇ ਕਾਬੂ ਪਾਉਣ ਲਈ ਰੋਟੇਨਨ (4 ਪ੍ਰਤਿਸ਼ਤ) 100 ਗੈਲਨ ਪਾਣੀ 'ਚ 1.5 ਕਿ. ਗ੍ਰਾ. ਮਿਲਾ ਕੇ ਛਿੜਕਣਾ ਗੁਣਕਾਰੀ ਹੈ । ਪੈਰਾਥੀਓਨ, ਮੈਲਾਥੀਓਨ, ਐਨਡਰਿਨ ਵੀ ਚੰਗੀਆਂ ਰਹਿੰਦੀਆਂ ਹਨ ।

**ਸੇਮ ਦੀ ਸੁੰਡੀ**–ਇਹ ਗੁਦਾਮ 'ਚ ਰੱਖੀ ਸੇਮ ਨੂੰ ਲਗਦੀ ਹੈ । ਇਸ ਲਈ ਕਾਰਬਨ ਡਾਈਸਲਫ਼ਾਈਡ ਦੀ ਧੂਣੀ ਦੇਣੀ ਚਾਹੀਦੀ ਹੈ ।

ਤੇਲਾ ਥਰਿਪਸ ਤੇ ਬੀਜ ਦੇ ਸਫਲ ਬਚਾਓ ਲਈ ਡੀ. ਡੀ. ਟੀ., ਪੈਰਾਥੀਓਨ, ਮੈਲਾਥੀਓਨ, ਐਨਡਰੀਨ ਜਾਂ ਕਲੋਰਡੇਨ (ਸਿਰਫ ਬੀਜ ਸੁੰਡੀ ਲਈ) ਦੀ ਵਰਤੋਂ ਕਰਨੀ ਚਾਹੀਦੀ ਹੈ ।

ਹ. ਪੁ.—ਸਬਜ਼ੀਆਂ-ਚੌਧਰੀ.

**ਸ਼ੇਗਾਉਂ** : ਇਹ ਭਾਰਤ ਦੇ ਮਹਾਰਾਸ਼ਟਰ ਰਾਜ ਵਿਚ ਬੁਲਢਾਣਾ ਜ਼ਿਲ੍ਹੇ ਅਤੇ ਖਾਮਗਾਉਂ ਤਅੱਲੁਕੇ ਦਾ ਇਕ ਸ਼ਹਿਰ ਹੈ ਜੋ ਪੈਨਿਨਸੂਲਰ ਰੇਲਵੇ ਦੀ ਵੱਡੀ ਲਾਈਨ ਦੀ ਨਾਗਪੁਰ ਸ਼ਾਖਾ ਉੱਤੇ ਬੰਬਈ ਤੋਂ ਲਗਭਗ 550 ਕਿ. ਮੀ. ਅਤੇ ਨਾਗਪੁਰ ਤੋਂ 290 ਕਿ. ਮੀ. ਦੀ ਦੂਰੀ ਤੇ ਸਥਿਤ ਹੈ । ਇਥੇ ਕਪਾਹ ਵੇਲਣ ਅਤੇ ਰੂੰ ਦੀਆਂ ਗੰਢਾਂ ਬਣਾਉਣ ਦੇ ਬਹੁਤ ਸਾਰੇ ਕਾਰਖ਼ਾਨੇ ਹਨ । ਸੰਨ 1881 ਵਿਚ ਇਥੇ ਨਗਰਪਾਲਿਕਾ ਬਣਾ ਦਿੱਤੀ ਗਈ ਸੀ ।

ਆਬਾਦੀ–25,994 (1971)

20°45' ਉ. ਵਿਥ.; 76°40' ਪੂ. ਲੰਬ.

—ਪ੍ਰੋ. ਭੁਪਿੰਦਰ ਕੌਰ

**ਸੇਮੌਸ** (Samos) : ਇਹ ਏਸ਼ੀਆ ਕੋਚਿਕ (Asia Minor) ਦੀ ਮੁਖ ਭੂਮੀ (mainland) ਦੇ ਬਿਲਕੁਲ ਨੇੜੇ, ਏਜੀਅਨ ਸਾਗਰ ਵਿਚ, ਇਕ ਯੂਨਾਨੀ ਟਾਪੂ ਹੈ । ਸੇਮੌਸ ਦਾ ਤੰਗ ਜਲਡਮਰੂ ਇਸ ਨੂੰ ਏਸ਼ੀਆ ਕੋਚਿਕ ਤੋਂ ਵੱਖ ਕਰਦਾ ਹੈ । ਟਾਪੂ ਦਾ ਕੁੱਲ ਰਕਬਾ 476 ਵ. ਕਿ. ਮੀ. ਹੈ ਅਤੇ ਆਬਾਦੀ 32,664 (1971) ਹੈ । ਇਹ ਜੰਗਲਾਂ ਨਾਲ ਭਰਿਆ ਹੋਇਆ ਇਕ ਪਹਾੜੀ ਟਾਪੂ ਹੈ । ਇਸ ਦੇ ਪੱਛਮੀ ਸਿਰੇ ਤੇ ਇਸ ਦੀ ਸਭ ਤੋਂ ਉੱਚੀ ਚੋਟੀ ਮਾਊਂਟ ਕਰਕੀਟੀਅਸ (Mt. Kerketeus-1433 ਮੀ.) ਹੈ ਜੋ ਟਾਪੂ ਦਾ ਪੱਛਮੀ ਸਿਰਾ ਬਣਾਉਂਦੀ ਹੈ । ਪੂਰਬੀ ਤੱਟ ਵਿਚ ਡੂੰਘੀਆਂ ਦਰਾੜਾਂ ਹਨ ਪਰ ਪੱਧਰੇ ਦੱਖਣੀ ਤੱਟ ਵਿਚ ਟਿਗਾਨੀ (Tigani) ਬੰਦਰਗਾਹ ਦੇ ਆਲੇ ਦੁਆਲੇ ਨੂੰ ਛੱਡ ਕੇ ਜਿਸ ਨੂੰ ਪਹਾੜੀਆਂ ਨੇ ਘੇਰਿਆ ਹੋਇਆ ਹੈ, ਵਿਸ਼ਾਲ, ਡੂੰਘੇ ਮੈਦਾਨ ਹਨ । ਇਹ ਈਕਾਰੀਆ (Ikaria) ਅਤੇ ਫੌਰਨਾਈ (Fournoi) ਦੀਪਾਂ ਨਾਲ ਰਲ ਕੇ ਸੇਮੌਸ ਡਿਪਾਰਟਮੈਂਟ ਬਣਾਉਂਦਾ ਹੈ ।

ਟਾਪੂ ਦੇ ਆਰੰਭਕ ਆਬਾਦਕਾਰਾਂ ਦਾ ਪੱਕਾ ਪਤਾ ਨਹੀਂ ਹੈ । ਯਾਰ੍ਹਵੀਂ ਸਦੀ ਪੂ. ਈ. ਵਿਚ ਇਥੇ ਆਈਓਨੀ ਰਹਿੰਦੇ ਸਨ ਅਤੇ ਸੱਤਵੀਂ ਸਦੀ ਤੀਕ ਇਹ ਟਾਪੂ ਯੂਨਾਨ ਦੇ ਸਿਰਕੱਢ ਵਪਾਰਕ ਕੇਂਦਰਾਂ ਵਿਚੋਂ ਸੀ । ਸਮੇਂ ਸਮੇਂ ਸਿਰ ਇਹ ਪਰਸ਼ੀਆ, ਏਥਨਜ਼, ਮਿਸਰ, ਤੁਰਕੀ ਆਦਿ ਦੇ ਅਧੀਨ ਰਿਹਾ ਹੈ ।

ਬਾਜ਼ਨਤੀਨੀ ਰਾਜ ਅਧੀਨ ਸੇਮੌਸ ਏਜੀਅਨ ਮਿਲਟਰੀ ਡਿਸਟ੍ਰਿਕਟ (Aegean Military District) ਦਾ ਸਦਰ-ਮੁਕਾਮ ਸੀ । ਤੇਰ੍ਹਵੀਂ ਸਦੀ ਤੋਂ ਪਿਛੋਂ ਇਹ ਜੈਨੋਈ (Genoese) ਵਪਾਰਕ ਕੰਪਨੀ ਦੇ ਹੱਥਾਂ ਵਿਚ ਚਲਾ ਗਿਆ ਅਤੇ ਸੰਨ 1453 ਵਿਚ ਇਹ ਤੁਰਕਾਂ ਅਧੀਨ ਚਲਾ ਗਿਆ । ਇਸ ਸਮੇਂ ਇਸ ਦੀ ਆਬਾਦੀ ਬਹੁਤ ਘੱਟ ਸੀ ਅਤੇ ਤੁਰਕਾਂ ਨੇ ਅਲਬਾਨੀਆ ਦੇ ਲੋਕਾਂ ਅਤੇ ਹੋਰ ਲੋਕਾਂ ਨੂੰ ਇਥੇ ਆਬਾਦ ਕਰ ਦਿੱਤਾ । ਯੂਨਾਨ ਦੇ ਸੁਤੰਤਰਤਾ ਯੁੱਧ (1821-29) ਦੌਰਾਨ ਸੇਮੌਸ ਨੇ ਟਰਕੀ ਵਿਰੁੱਧ ਵਿਦਰੋਹ ਕੀਤਾ ਅਤੇ ਸੁਤੰਤਰਤਾ ਪ੍ਰਾਪਤ ਕੀਤੀ । ਸੰਨ 1832 ਵਿਚ ਇਹ ਟਰਕੀ ਨੂੰ ਵਾਪਸ ਦੇ ਦਿੱਤਾ । ਫਿਰ ਦੋ ਇਟਾਲਵੀ ਜੰਗੀ ਜਹਾਜ਼ਾਂ ਨੇ ਥੋੜ੍ਹੇ ਸਮੇਂ ਲਈ ਬੰਬਾਰੀ ਕੀਤੀ ਅਤੇ ਤੁਰਕਾਂ ਨੂੰ ਟਾਪੂ ਖਾਲੀ ਕਰਨਾ ਪਿਆ । ਸੰਨ 1912 ਵਿਚ ਇਹ ਟਾਪੂ ਯੂਨਾਨ ਵਿਚ ਸ਼ਾਮਲ ਕਰ ਲਿਆ ਗਿਆ ।

ਇਹ ਟਾਪੂ ਬਹੁਤ ਉਪਜਾਊ ਹੈ । ਇਥੋਂ ਦੀ ਭੂਮੀ ਵਿਚ ਅੰਗੂਰ, ਜ਼ੈਤੂਨ ਦੇ ਦਰਖ਼ਤ, ਕਪਾਹ, ਤੰਬਾਕੂ ਅਤੇ ਰੇਸ਼ਮ ਆਦਿ ਦਾ ਉਤਪਾਦਨ ਬਹੁਤ ਹੁੰਦਾ ਹੈ ।

ਟਿਗਾਨੀ (Tigani) ਦੇ ਨੇੜੇ ਪੁਰਾਤਤਵ ਮਾਹਿਰਾਂ ਨੇ ਪੰਜਵੀਂ ਸਦੀ ਪੂ. ਈ. ਦੇ ਬਣੇ ਇਕ ਮੰਦਰ ਅਤੇ ਹੀਰਾ (Hira) ਦੇ ਧਾਰਮਕ ਅਸਥਾਨ ਦੇ ਖੰਡਰ ਲੱਭੇ ਹਨ ।

ਸੇਮੌਸ ਪੀਥਾਗੋਰਸ (Pythagoras) ਨਾਮੀ ਵਿਸ਼ਵ-ਪ੍ਰਸਿੱਧ ਫ਼ਿਲਾਸਫ਼ਰ ਅਤੇ ਗਣਿਤ ਵਿਗਿਆਨੀ ਦੀ ਜਨਮ-ਭੂਮੀ ਸੀ ਅਤੇ ਇਥੇ ਬੁੱਤ-ਘਾੜਿਆਂ ਦਾ ਸਕੂਲ ਵੀ ਸੀ ।

ਹ. ਪੁ.—ਐਨ. ਬ੍ਰਿ. ਮਾ. 8:833.

**ਸ਼ੇਰ (Tiger)** : ਇਹ ਕਾਰਨੀਵੋਰਾ ਵਰਗ ਦੀ ਫ਼ੀਲਿੱਡੀ ਕੁਲ ਦਾ ਥਣਧਾਰੀ ਪ੍ਰਾਣੀ ਹੈ । ਇਸ ਦਾ ਪ੍ਰਾਣੀ ਵਿਗਿਆਨਕ ਨਾਂ ਪੈਂਥੇਰਾ ਟਾਈਗ੍ਰਿਸ (*Panthera tigris*) ਹੈ । ਇਹ ਸਾਇਬੇਰੀਆ ਦੇ ਦੱਖਣ ਵਲ ਭਾਰਤ ਤੋਂ ਮਲਾਇ ਪ੍ਰਾਇਦੀਪ, ਜਾਵਾ ਅਤੇ ਸੁਮਾਟਰਾ ਵਿਚ ਮਿਲਦਾ ਹੈ ।

ਫ਼ੀਲਿੱਡੀ ਕੁਲ ਦੇ ਬਿੱਲੀ ਵਰਗੇ ਜਾਨਵਰਾਂ ਵਿਚੋਂ ਸ਼ੇਰ ਆਕਾਰ, ਤਾਕਤ ਅਤੇ ਕ੍ਰਿਆਸ਼ੀਲਤਾ ਵਿਚ ਬੱਬਰ ਸ਼ੇਰ ਦਾ ਮੁਕਾਬਲਾ ਕਰਦਾ ਹੈ । ਦੋਹਾਂ ਦੀ ਚਮੜੀ ਅਤੇ ਉਸ ਦੀ ਉਪਰਲੀ ਪਰਤ ਵਿਚ ਅੰਤਰ ਹੁੰਦਾ ਹੈ । ਇਸ ਤੋਂ ਇਲਾਵਾ ਸ਼ੇਰ ਦੀ ਖੋਪੜੀ ਵਿਚ ਅੰਤਰ ਇਹ ਹੈ ਕਿ ਸ਼ੇਰ ਦੇ ਨੱਕ ਦੀਆਂ ਹੱਡੀਆਂ ਮੱਥੇ ਵਿਚ ਮੈਕਸਿਲੀ ਦੇ ਬਰਾਬਰ ਦੀ ਬਜਾਏ ਉੱਪਰ ਤਕ ਪਹੁੰਚੀਆਂ ਹੁੰਦੀਆਂ ਹਨ । ਸਭ ਤੋਂ ਵੱਡੇ ਬੰਗਾਲ ਟਾਈਗਰ ਦੀ ਲੰਬਾਈ ਬੱਬਰ ਸ਼ੇਰ ਨਾਲੋਂ ਜ਼ਿਆਦਾ ਹੁੰਦੀ ਹੈ । ਨਰ ਸ਼ੇਰ ਦੀ ਆਮ ਲੰਬਾਈ ਨੱਕ ਦੇ ਸਿਰੇ ਤੋਂ ਲੈ ਕੇ ਪੂਛ ਦੇ ਅਖੀਰ ਤਕ ਤਕਰੀਬਨ 3 ਮੀ ਹੁੰਦੀ ਹੈ । ਸ਼ੇਰਨੀ ਕੁਝ ਛੋਟੀ ਹੁੰਦੀ ਹੈ ਅਤੇ ਇਸ ਦਾ ਸਿਰ ਵੀ ਹਲਕਾ ਅਤੇ ਛੋਟਾ ਹੁੰਦਾ ਹੈ । ਸ਼ੇਰ ਵਿਚ ਗਰਦਨ ਦੇ ਵਾਲ ਨਹੀਂ ਹੁੰਦੇ ਪਰ ਬੁੱਢੇ ਨਰ ਸ਼ੇਰਾਂ ਦੀਆਂ



ਸ਼ੇਰ

ਗੱਲ੍ਹਾਂ ਉੱਤੇ ਲੰਬੇ ਲੰਬੇ ਵਾਲ ਹੁੰਦੇ ਹਨ । ਸਿਰ ਦੇ ਉਪਰਲੇ ਅਤੇ ਬਾਹਰਲੇ ਹਿੱਸੇ, ਸਰੀਰ, ਲੱਤਾਂ, ਬਾਹਾਂ ਅਤੇ ਪੂਛ ਲੇਖ ਬਦਾਮੀ ਰੰਗ ਦੇ ਹੁੰਦੇ ਹਨ ਅਤੇ ਇਸ ਉੱਤੇ ਗੂੜ੍ਹੇ, ਤਕਰੀਬਨ ਕਾਲੇ ਰੰਗ ਦੀਆਂ ਤਿਰਛੀਆਂ ਧਾਰੀਆਂ ਹੁੰਦੀਆਂ ਹਨ । ਇਹ ਧਾਰੀਆਂ ਵੱਖ ਵੱਖ ਕਿਸਮਾਂ ਵਿਚ ਅਤੇ ਇਥੋਂ ਤਕ ਕਿ ਇਕੋ ਪ੍ਰਾਣੀ ਦੇ ਦੋਵੇਂ ਪਾਸਿਆਂ ਤੇ ਵੱਖਰੀਆਂ ਹੁੰਦੀਆਂ ਹਨ । ਸਰੀਰ ਦਾ ਹੇਠਲਾ ਪਾਸਾ, ਲੱਤਾਂ, ਬਾਹਾਂ ਦੇ ਅੰਦਰਲੇ ਹਿੱਸੇ, ਗੱਲ੍ਹਾਂ ਅਤੇ ਹਰ ਅੱਖ ਤੋਂ ਉੱਪਰ ਇਕ ਵੱਡਾ ਧੱਬਾ ਚਿੱਟੇ ਜਿਹੇ ਰੰਗ ਦੇ ਹੁੰਦੇ ਹਨ ।

ਭਾਰਤੀ ਸ਼ੇਰ ਮੁੱਖ ਤੌਰ ਤੇ ਗਊਆਂ, ਮੱਝਾਂ, ਹਿਰਨ, ਜੰਗਲੀ ਸੂਰ, ਮੋਰਾਂ ਅਤੇ ਕਦੀ ਕਦਾਈਂ ਮਨੁੱਖਾਂ ਦਾ ਆਹਾਰ ਕਰਦੇ ਹਨ । ਬੁੱਢੇ ਸ਼ੇਰ ਜਿਨ੍ਹਾਂ ਵਿਚ ਤਾਕਤ ਕੁਝ ਘਟ ਜਾਂਦੀ ਹੈ ਅਤੇ ਦੰਦ ਵੀ ਖ਼ਰਾਬ ਹੋ ਜਾਂਦੇ ਹਨ, ਉਹ ਮਨੁੱਖਾਂ ਨੂੰ ਸ਼ਿਕਾਰ ਕਰਕੇ ਆਪਣਾ ਪੇਟ ਪਾਲਦੇ ਹਨ । ਇਸ ਕਰਕੇ ਉਹ ਮਨੁੱਖੀ ਬਸਤੀਆਂ ਦੇ ਨੇੜੇ ਆ ਕੇ ਰਹਿਣ ਲਗ ਪੈਂਦੇ ਹਨ । ਸ਼ੇਰ ਸਿਰਫ਼ ਕਿਸੇ ਡਰ ਦੀ ਹਾਲਤ ਵਿਚ ਹੀ ਦਰਖ਼ਤਾਂ ਤੇ ਚੜ੍ਹਦੇ ਹਨ । ਇਹ ਚੰਗੇ ਤੈਰਾਕ ਹੁੰਦੇ ਹਨ ।

ਸ਼ੇਰਨੀ 2-6 ਬੱਚੇ ਦਿੰਦੀ ਹੈ ਪਰ ਆਮ ਤੌਰ ਤੇ ਤਿੰਨ ਬੱਚੇ ਹੁੰਦੇ ਹਨ । ਇਹ ਆਪਣੇ ਬੱਚਿਆਂ ਨੂੰ ਚੰਗੀ ਤਰ੍ਹਾਂ ਪਾਲਦੀ ਹੈ । ਬੱਚੇ ਵੱਡੇ ਹੋਣ ਤਕ ਜਾਂ ਤਕਰੀਬਨ ਦੋ ਸਾਲ ਦੇ ਹੋ ਜਾਣ ਤਕ, ਜਦੋਂ ਤਕ ਕਿ ਉਹ ਆਪਣੇ ਲਈ ਆਪ ਸ਼ਿਕਾਰ ਨਹੀਂ ਮਾਰ ਸਕਦੇ, ਆਪਣੀ ਮਾਂ ਨਾਲ ਰਹਿੰਦੇ ਹਨ । ਸ਼ੇਰਨੀ ਵੀ ਉਨ੍ਹਾਂ ਸਮਾਂ ਉਨ੍ਹਾਂ ਦੀ ਰਖਿਆ ਬੜੇ ਹੌਂਸਲੇ ਤੇ ਤਾਕਤ ਨਾਲ ਕਰਦੀ ਹੈ । ਪਰ ਜਦੋਂ ਆਪ ਮੁਸ਼ਕਿਲ ਵਿਚ ਹੋਵੇ ਤਾਂ ਉਨ੍ਹਾਂ ਦਾ ਸਾਥ ਛੱਡ ਵੀ ਦਿੰਦੀ ਹੈ ਅਤੇ ਇਥੋਂ ਤਕ ਕਿ ਭੁੱਖੀ ਰਹਿਣ ਤੇ ਉਨ੍ਹਾਂ ਨੂੰ ਖਾ ਵੀ ਜਾਂਦੀ ਹੈ । ਜਦੋਂ ਬੱਚਿਆਂ ਨੂੰ ਮਾਂ ਦੇ ਦੁੱਧ ਤੋਂ ਇਲਾਵਾ ਹੋਰ ਭੋਜਨ ਦੀ ਲੋੜ ਪੈਂਦੀ ਹੈ ਤਾਂ ਉਹ ਉਨ੍ਹਾਂ ਲਈ ਸ਼ਿਕਾਰ ਮਾਰਦੀ ਹੈ ਅਤੇ ਉਨ੍ਹਾਂ ਨੂੰ ਛੋਟੇ ਛੋਟੇ ਜਾਨਵਰਾਂ ਦਾ ਸ਼ਿਕਾਰ ਕਰਨਾ ਵੀ ਸਿਖਾਉਂਦੀ ਹੈ ।

ਭਾਵੇਂ ਉੱਪਰੋਂ ਦੇਖਣ ਨੂੰ ਸ਼ੇਰ ਅਤੇ ਬੱਬਰ ਸ਼ੇਰ ਵੱਖਰੇ ਵੱਖਰੇ ਲਗਦੇ ਹਨ ਪਰ ਸਰੀਰ-ਰਚਨਾ ਅਤੇ ਸਰੀਰ-ਕਿਰਿਆ ਦੇ ਪੱਖੋਂ ਉਹ ਕਾਫ਼ੀ ਮਿਲਦੇ ਜੁਲਦੇ ਹਨ । ਚਿੜੀਆ ਘਰਾਂ ਵਿਚ ਬੰਦ ਹਾਲਤ ਵਿਚ ਰੱਖੀਆਂ ਕਿਸਮਾਂ ਆਪਸ ਵਿਚ ਦੋਗਲੀ ਨਸਲਕਸ਼ੀ ਕਰਕੇ ਜਿਹੜੇ ਬੱਚੇ ਪੈਦਾ ਕਰਦੀਆਂ ਹਨ, ਉਨ੍ਹਾਂ ਨੂੰ ਟਾਈਗਨ (ਜੇ ਪਿਉ ਸ਼ੇਰ ਹੋਵੇ) ਜਾਂ ਲਾਈਗਰ (ਜੇ ਪਿਉ ਬੱਬਰ ਸ਼ੇਰ ਹੋਵੇ) ਕਹਿੰਦੇ ਹਨ ।

ਸ਼ੇਰ ਭਾਰਤ ਦਾ ਰਾਸ਼ਟਰੀ ਜਾਨਵਰ ਮੰਨਿਆ ਜਾਂਦਾ ਹੈ । ਅਸ਼ੋਕ ਚੱਕਰ ਵਿਚ ਵੀ ਸ਼ੇਰ ਦੀ ਮੂਰਤ ਬਣੀ ਹੋਈ ਹੈ । ਇਥੋਂ ਤਕ ਕਿ ਸਾਡੇ ਕਈ ਸਿੱਕਿਆਂ ਉੱਤੇ ਵੀ ਸ਼ੇਰ ਦੀ ਸ਼ਕਲ ਬਣੀ ਹੁੰਦੀ ਹੈ । ਸ਼ੇਰ ਦਾ ਸ਼ਿਕਾਰ ਕਰਨਾ ਭਾਰਤ ਵਿਚ ਬੜੇ ਮਾਣ ਦੀ ਗੱਲ ਸਮਝੀ ਜਾਂਦੀ ਸੀ । ਪਰ ਇਸ ਖ਼ੂਬਸੂਰਤ ਤੇ ਖੂੰਖਾਰ ਜਾਨਵਰ ਦੀ ਮਿਟ ਰਹੀ ਹੋਂਦ ਨੂੰ ਕਾਇਮ ਰੱਖਣ ਲਈ ਭਾਰਤ ਸਰਕਾਰ ਨੇ ਇਸ ਦੇ ਸ਼ਿਕਾਰ ਤੇ ਪਾਬੰਦੀ ਲਾ ਦਿੱਤੀ ਹੈ ।

ਸ਼ੇਰ ਬੱਬਰ (Lion)—ਇਹ ਕਾਰਨੀਵੋਰਾ ਵਰਗ ਦੀ ਫ਼ੀਲਿੱਡੀ ਕੁਲ ਦਾ ਥਣਧਾਰੀ ਪ੍ਰਾਣੀ ਹੈ । ਇਸ ਦਾ ਪ੍ਰਾਣੀ ਵਿਗਿਆਨਕ ਨਾਂ ਪੈਂਥੇਰਾ ਲੀਓ (*Panthera leo*) ਹੈ । ਇਸ ਨੂੰ ਜੰਗਲ ਦਾ ਰਾਜਾ ਵੀ ਕਿਹਾ ਜਾਂਦਾ ਹੈ । ਪਲਾਈਸਟੋਸੀਨ ਪੀਰੀਅਡ ਵਿਚ ਇਹ ਯੂਰਪ ਦੇ ਬਹੁਤੇ ਹਿੱਸਿਆਂ ਵਿਚ ਅਤੇ ਹਿਸਟੌਰੀਕਲ ਪੀਰੀਅਡ ਦੇ ਵਿਚ ਇਹ ਉੱਤਰੀ ਅਫ਼ਰੀਕਾ, ਪੱਛਮੀ ਏਸ਼ੀਆ ਅਤੇ ਯੂਨਾਨ ਵਿਚ ਮਿਲਦਾ ਸੀ । ਹੁਣ ਇਹ ਅਫ਼ਰੀਕਾ ਦੇ ਕਈ ਹਿੱਸਿਆਂ ਵਿਚ ਸਹਾਰਾ ਮਾਰੂਥਲ ਦੇ ਦੱਖਣ ਵਲ ਅਤੇ ਭਾਰਤ ਵਿਚ ਕਾਠੀਆਵਾੜ (ਗੁਜਰਾਤ ਰਾਜ) ਵਿਚ ਮਿਲਦਾ ਹੈ । ਇਰਾਨ ਅਤੇ ਇਰਾਕ ਤੋਂ ਬੱਬਰ ਸ਼ੇਰ ਲੁਪਤ ਹੋ ਚੁੱਕੇ ਹਨ ।

ਬੱਬਰ ਸ਼ੇਰ ਲੰਬੇ ਸਰੀਰ, ਛੋਟੀਆਂ ਲੱਤਾਂ ਅਤੇ ਵੱਡੇ ਮਜ਼ਬੂਤ ਪੰਜਿਆਂ ਵਾਲਾ ਬੜਾ ਹੀ ਤਾਕਤਵਰ ਜਾਨਵਰ ਹੈ । ਇਹ ਔਸਤਨ



ਬੱਬਰ ਸ਼ੇਰਨੀ ਅਤੇ ਬੱਬਰ ਸ਼ੇਰ

2.9 ਮੀ. ਲੰਬਾ (ਪੂਛ ਸਮੇਤ), 0.9 ਮੀ. ਉੱਚਾ ਅਤੇ 180-225 ਕਿ. ਗ੍ਰਾ. ਤਕ ਭਾਰਾ ਹੁੰਦਾ ਹੈ । ਇਸ ਦੇ ਸਾਰੇ ਸਰੀਰ ਉੱਤੇ ਛੋਟੇ ਛੋਟੇ, ਹਲਕੇ ਪੀਲੇ ਤੋਂ ਗੂੜ੍ਹੇ ਖ਼ਾਕੀ ਰੰਗ ਦੇ ਵਾਲ ਹੁੰਦੇ ਹਨ। ਪੂਛ ਦੇ ਸਿਰੇ ਤੇ ਗੂੜ੍ਹੇ ਵਾਲਾਂ ਦਾ ਗੁੱਛਾ ਹੁੰਦਾ ਹੈ । ਨਰ ਬੱਬਰ ਸ਼ੇਰ ਦਾ ਮੁੱਖ ਲੱਛਣ ਇਸ ਦੀ ਗਰਦਨ 'ਤੇ ਵਾਲਾਂ ਦਾ ਹੋਣਾ ਹੈ ਜਿਹੜੇ ਵੱਖ ਵੱਖ ਕਿਸਮਾਂ ਵਿਚ ਵੱਖ ਵੱਖ ਹੱਦ ਤਕ ਵਿਕਸਿਤ ਹੋਏ ਮਿਲਦੇ ਹਨ। ਇਸ ਵਿਭਿੰਨਤਾ ਦੇ ਕਾਰਨਾਂ ਦਾ ਹਾਲੀਂ ਪਤਾ ਨਹੀਂ ਲੱਗਿਆ ।

ਸ਼ੇਰ ਦੇ ਨਵੇਂ-ਜੰਮੇ ਬੱਚੇ ਦੇ ਸਰੀਰ ਉੱਤੇ ਚਟਾਖ਼ ਹੁੰਦੇ ਹਨ, ਪਰ ਬਾਲਗ ਹੋਣ ਤਕ ਇਹ ਚਟਾਖ਼ ਹੌਲੀ ਹੌਲੀ ਲੁਪਤ ਹੋ ਜਾਂਦੇ ਹਨ। ਕਈ ਬੱਬਰ ਸ਼ੇਰਾਂ ਵਿਚ ਇਹ ਚਟਾਖ਼, ਲੱਤਾਂ, ਬਾਹਾਂ, ਸਰੀਰ ਦੇ ਹੇਠਲੇ ਪਾਸਿਆਂ ਅਤੇ ਵੱਖੀਆਂ ਉੱਤੇ ਹਮੇਸ਼ਾਂ ਰਹਿੰਦੇ ਹਨ ।

ਬੱਬਰ ਸ਼ੇਰਾਂ ਵਿਚ ਕੋਈ ਖ਼ਾਸ ਪ੍ਰਜਣਨ-ਰੁੱਤ ਨਹੀਂ ਹੁੰਦੀ, ਬੱਚੇ ਸਾਲ ਦੇ ਕਿਸੇ ਵੀ ਮਹੀਨੇ ਵਿਚ ਪੈਦਾ ਹੋ ਸਕਦੇ ਹਨ। ਬੰਦੀ ਹਾਲਤਾਂ ਵਿਚ ਰੱਖੇ ਬੱਬਰ ਸ਼ੇਰ ਤਕਰੀਬਨ ਹਰ ਸਾਲ ਬੱਚੇ ਦਿੰਦੇ ਹਨ, ਪਰ ਜੰਗਲੀ ਹਾਲਤਾਂ ਵਿਚ ਇਹ ਆਮ ਤੌਰ ਤੇ ਦੋ ਸਾਲ ਵਿਚ ਇਕ ਵਾਰ ਬੱਚੇ ਜੰਮਦੇ ਹਨ। ਪੈਦਾ ਹੋਣ ਸਮੇਂ ਬੱਚੇ ਦੀਆਂ ਅੱਖਾਂ ਬੰਦ ਹੁੰਦੀਆਂ ਹਨ ਜਿਹੜੀਆਂ ਕਿ ਤਕਰੀਬਨ ਇਕ ਹਫ਼ਤਾ ਬੰਦ ਰਹਿੰਦੀਆਂ ਹਨ। ਲਗਭਗ ਇਕ ਸਾਲ ਦੀ ਉਮਰ ਤਕ ਬਾਲਗ ਬਣਦੇ ਹਨ ਜਦੋਂ ਇਨ੍ਹਾਂ ਦੇ ਦੁੱਧ-ਦੰਦਾਂ ਦੀ ਥਾਂ ਸਥਾਈ ਸੂਏ ਦੰਦ (canine teeth) ਆ ਜਾਂਦੇ ਹਨ। ਜੰਗਲੀ ਬੱਬਰ ਸ਼ੇਰ 5,6 ਸਾਲ ਦੀ ਉਮਰ ਵਿਚ ਨਰ ਜਵਾਨ ਹੁੰਦੇ ਹਨ। ਬੰਦੀ ਦੀ ਹਾਲਤ ਵਿਚ ਇਹ ਸ਼ੇਰ 25 ਸਾਲ ਜਾਂ ਇਸ ਤੋਂ ਵੱਧ ਤਕ ਜੀਉਂਦੇ ਰਹਿੰਦੇ ਹਨ ਪਰ ਜੰਗਲੀ ਬੱਬਰ ਸ਼ੇਰਾਂ ਦੇ ਜੀਵਨ-ਕਾਲ ਬਾਰੇ ਅਜੇ ਪਤਾ ਨਹੀਂ ਲੱਗਾ।

ਬੱਬਰ ਸ਼ੇਰ ਸ਼ਿਕਾਰ ਮਾਰਨ ਤੋਂ ਪਹਿਲਾਂ ਸ਼ਾਮ ਨੂੰ ਆਪਣੇ ਵਿਚ ਜੋਸ਼ ਭਰਨ ਲਈ ਜ਼ੋਰ ਦੀ ਗਰਜਦੇ ਹਨ। ਇਸੇ ਤਰ੍ਹਾਂ ਸੌਣ ਤੋਂ ਪਹਿਲਾਂ ਵੀ ਗਰਜਣ ਦੀ ਆਵਾਜ਼ ਆਉਂਦੀ ਹੈ।

ਬੱਬਰ ਸ਼ੇਰ ਦਰਜਨ ਜਾਂ ਇਸ ਤੋਂ ਵੱਧ ਦੀ ਟੁਕੜੀ ਵਿਚ ਇਕੱਠੇ ਰਹਿੰਦੇ ਹਨ । ਇਨ੍ਹਾਂ ਦੀ ਪਾਰਟੀ ਵਿਚ ਕਈ ਸ਼ੇਰਨੀਆਂ ਅਤੇ ਬੱਚੇ ਹੁੰਦੇ ਹਨ। ਬੱਚਿਆਂ ਵਾਲੀ ਸ਼ੇਰਨੀ ਦੇ ਨਾਲ ਆਮ ਤੌਰ ਤੇ ਇਕ ਹੋਰ ਸ਼ੇਰਨੀ (ਬਿਨਾਂ ਬੱਚਿਆਂ ਵਾਲੀ) ਹੁੰਦੀ ਹੈ । ਬੱਬਰ ਸ਼ੇਰ ਰਾਤ ਨੂੰ ਸ਼ਿਕਾਰ ਕਰਦਾ ਹੈ ਅਤੇ ਦਿਨ ਉਹ ਦਰਖ਼ਤਾਂ ਦੇ ਹੇਠਾਂ ਜਾਂ ਚਟਾਨਾਂ ਦੀ ਓਟ ਵਿਚ ਬਿਤਾਉਂਦਾ ਹੈ। ਇਹ ਪਹਿਲਾਂ ਚੁਪਕੇ ਚੁਪਕੇ ਸ਼ਿਕਾਰ ਦਾ ਪਿੱਛਾ ਕਰਦਾ ਹੈ ਤੇ ਫਿਰ ਇਕ ਦਮ ਬਿਜਲੀ ਦੇ ਝਟਕੇ ਵਾਂਗ ਉਸ ਉੱਤੇ ਕੁੱਦ ਪੈਂਦਾ ਹੈ । ਆਮ ਤੌਰ ਤੇ ਇਹ ਗਰੁੱਪਾਂ ਵਿਚ ਇਕੱਠੇ ਸ਼ਿਕਾਰ ਕਰਦੇ ਹਨ। ਕੁਝ ਤਾਂ ਘਾਤ ਲਗਾ ਕੇ ਬੈਠ ਜਾਂਦੇ ਹਨ ਤੇ ਬਾਕੀ ਦੇ ਸ਼ਿਕਾਰ ਨੂੰ ਉਨ੍ਹਾਂ ਵੱਲ ਲੈ ਕੇ ਆਉਂਦੇ ਹਨ।

ਬੱਬਰ ਸ਼ੇਰ ਆਮ ਤੌਰ ਤੇ ਮਨੁੱਖੀ ਸ਼ਿਕਾਰ ਨਹੀਂ ਕਰਦੇ ਪਰ ਕਈ ਵਾਰ ਉਹ ਮਨੁੱਖਾਂ ਨੂੰ ਖਾਣ ਦੀ ਆਦਤ ਤੇ ਉੱਤਰ ਵੀ ਆਉਂਦੇ ਹਨ ਅਤੇ ਜੇ ਇਹ ਉਨ੍ਹਾਂ ਦੀ ਆਦਤ ਹੀ ਬਣ ਜਾਵੇ ਤਾਂ ਬਹੁਤ ਬੰਦਿਆਂ ਦੀ ਜਾਨ ਲੈ ਲੈਂਦੇ ਹਨ ਜਦੋਂ ਤਕ ਕਿ ਉਨ੍ਹਾਂ ਨੂੰ ਮਾਰ ਨਾ ਦਿੱਤਾ ਜਾਵੇ ।

**ਸ਼ੇਰ ਅਫ਼ਗ਼ਨ** : ਸ਼ੇਰ ਅਫ਼ਗ਼ਨ ਦਾ ਅਸਲੀ ਨਾਂ ਅਲੀ ਕੁਲੀ ਇਸਤਾਜਲੂ ਸੀ। ਇਹ ਜਹਾਂਗੀਰ ਦੀ ਮਲਕਾ ਨੂਰ ਜਹਾਂ ਦੇ ਪਹਿਲੇ ਪਤੀ ਵਜੋਂ ਮੁਗ਼ਲ ਇਤਿਹਾਸ ਵਿਚ ਪ੍ਰਸਿੱਧ ਹੈ, ਪਰ ਇਸ ਪ੍ਰਸਿੱਧਤਾ ਉੱਤੇ ਇਸ ਦੀ ਬਹਾਦਰੀ ਦੀ ਮੋਹਰ ਵੀ ਲੱਗੀ ਹੋਈ ਹੈ।

ਇਹ ਈਰਾਨ ਦੇ ਸ਼ਾਹ ਇਸਮਾਈਲ ਦੂਜੇ ਦਾ ਇਕ ਮਾਮੂਲੀ ਜਿਹਾ ਨੌਕਰ ਸੀ। ਕਿਸਮਤ ਦੀ ਖੇਡ ਨਾਲ ਇਸ ਨੂੰ ਆਪਣਾ ਵਤਨ ਛੱਡ ਕੇ ਹਿੰਦੁਸਤਾਨ ਵਿਖੇ ਸ਼ਰਨ ਲੈਣੀ ਪਈ । ਮੁਲਤਾਨ ਪੁੱਜਣ ਤੇ ਇਸ ਦੀ ਮੁਲਾਕਾਤ ਖ਼ਾਨ-ਏ-ਖ਼ਾਨਾਂ ਨਾਲ ਹੋਈ ਜਿਸ ਦੇ ਰਸੂਖ਼ ਸਦਕਾ ਇਸ ਨੂੰ ਅਕਬਰ ਦੇ ਦਰਬਾਰ ਵਿਚ ਚੰਗੀ ਨੌਕਰੀ ਮਿਲ ਗਈ। ਜਦੋਂ ਸ਼ਾਹਜ਼ਾਦਾ ਸਲੀਮ ਨੂੰ ਮੇਵਾੜ ਦੇ ਰਾਣੇ ਵਿਰੁੱਧ ਭੇਜਿਆ ਗਿਆ ਤਾਂ ਇਹ ਉਸ ਦੇ ਅਮਲੇ ਵਿਚ ਸ਼ਾਮਲ ਸੀ। ਇਕ ਸ਼ੇਰ ਮਾਰਨ ਤੇ ਸਲੀਮ ਨੇ ਇਸ ਜਵਾਂ ਮਰਦ ਨੂੰ 'ਸ਼ੇਰ ਅਫ਼ਗ਼ਨ' (ਭਾਵ ਸ਼ੇਰ ਨੂੰ ਮਾਰ ਦੇਣ ਵਾਲਾ) ਦੇ ਖ਼ਿਤਾਬ ਨਾਲ ਸਨਮਾਨਤ ਕੀਤਾ ਤੇ ਇਤਿਹਾਸ ਵਿਚ ਇਹ ਇਸੇ ਨਾਂ ਨਾਲ ਪ੍ਰਸਿੱਧ ਹੋਇਆ ।

ਜਦੋਂ ਸ਼ਾਹਜ਼ਾਦਾ ਸਲੀਮ ਨੇ ਆਪਣੇ ਪਿਤਾ ਅਕਬਰ ਵਿਰੁੱਧ ਬਗ਼ਾਵਤ ਕੀਤੀ ਤਾਂ ਇਹ ਉਸ ਨੂੰ ਛੱਡ ਕੇ ਅਕਬਰ ਦੀ ਫ਼ੌਜ ਵਿਚ ਜਾ ਮਿਲਿਆ ਪਰ ਰਾਜ ਗੱਦੀ ਤੇ ਬੈਠਣ ਉਪਰੰਤ ਜਹਾਂਗੀਰ (ਸਲੀਮ ਦਾ ਬਾਅਦ ਦਾ ਨਾਂ) ਨੇ ਇਸ ਨੂੰ ਮੁਆਫ਼ ਕਰ ਦਿੱਤਾ ਤੇ ਇਸ ਦੀ ਜਾਗੀਰ ਪੱਕੀ ਕਰ ਦਿੱਤੀ ਅਤੇ ਬੰਗਾਲ ਦੇ ਸੂਬੇ ਪਾਸ ਭੇਜ ਦਿੱਤਾ। ਅਫ਼ਗ਼ਾਨਾਂ ਦੀ ਬਗ਼ਾਵਤ ਵਿਚ ਸ਼ਾਮਲ ਹੋਣ ਕਾਰਨ ਬੰਗਾਲ ਦੇ ਗਵਰਨਰ ਕੁਤਬੁੱਦੀਨ ਨੂੰ ਹੁਕਮ ਦਿੱਤਾ ਗਿਆ ਕਿ ਸ਼ੇਰ ਅਫ਼ਗ਼ਨ ਨੂੰ ਸ਼ਾਹੀ ਦਰਬਾਰ ਵਿਚ ਪੇਸ਼ ਕੀਤਾ ਜਾਵੇ । ਕੁਤਬੁੱਦੀਨ ਨੇ ਸ਼ੇਰ ਅਫ਼ਗ਼ਨ ਨੂੰ ਫ਼ੌਰਨ ਗ੍ਰਿਫ਼ਤਾਰ ਕਰਨ ਦੀ ਤਜਵੀਜ਼ ਕੀਤੀ ਤੇ ਉਸ ਦੀ ਸਜ਼ਾ ਭੁਗਤੀ ਕਿਉਂਕਿ ਜਦੋਂ ਉਸ ਦੇ ਸਿਪਾਹੀਆਂ ਨੇ ਸ਼ੇਰ ਅਫ਼ਗ਼ਨ ਨੂੰ ਘੇਰਿਆ ਹੀ ਸੀ ਤਾਂ ਇਸ ਨੇ ਗਵਰਨਰ ਤੇ ਹਮਲਾ ਕਰਕੇ ਉਸ ਨੂੰ ਥਾਏਂ ਮਾਰ ਦਿੱਤਾ। ਸਿਪਾਹੀ ਇਕੱਲੇ ਸ਼ੇਰ ਅਫ਼ਗ਼ਨ ਤੇ ਟੁੱਟ ਕੇ ਪੈ ਗਏ ਤੇ ਇਸ ਦੇ ਟੋਟੇ-ਟੋਟੇ ਕਰ ਦਿੱਤੇ ਗਏ। ਇਹ ਗੱਲ 1607 ਈ. ਦੀ ਹੈ।

ਸ਼ੇਰ ਅਫ਼ਗ਼ਨ ਨਾਲ ਨੂਰ ਜਹਾਂ ਦੇ ਵਿਆਹ ਦੇ ਸਬੰਧ ਵਿਚ ਮਤ-ਭੇਦ ਹੈ। ਇਕ ਮਤ ਅਨੁਸਾਰ ਮਿਰਜ਼ਾ ਗਿਆਸ ਬੇਗ਼ ਦੀ 17 ਸਾਲਾ ਖ਼ੂਬਸੂਰਤ ਧੀ ਮਿਹਰ-ਉਲ-ਨਿੱਸਾ (ਬਾਅਦ ਵਿਚ ਨੂਰ ਜਹਾਂ) ਨਾਲ ਇਸ ਦਾ ਵਿਆਹ ਹੋਇਆ ਸੀ । ਇਸ ਦੀ ਮੌਤ ਪਿੱਛੋਂ ਇਸ ਦੀ ਵਿਧਵਾ ਨੂੰ ਇਸ ਦੀ ਧੀ 'ਲਾਡਲੀ ਬੇਗਮ' ਸਮੇਤ ਮੁਗ਼ਲ ਦਰਬਾਰ ਵਿਚ ਭੇਜ ਦਿੱਤਾ ਗਿਆ ਜਿਥੇ 1611 ਵਿਚ ਜਹਾਂਗੀਰ ਨੇ ਉਸ ਦੀ ਖ਼ੂਬਸੂਰਤੀ ਤੇ ਮੋਹਿਤ ਹੋ ਕੇ ਉਸ ਨੂੰ ਆਪਣੀ ਬੇਗਮ ਬਣਾ ਲਿਆ । ਇਸੇ ਦੀ ਕੁਝ ਰੁਮਾਂਟਿਕ ਤਰਜ਼ ਇਸ ਤਰ੍ਹਾਂ ਹੈ ਕਿ ਗਿਆਸ ਬੇਗ ਦੀ ਧੀ ਆਪਣੀ ਮਾਂ ਨਾਲ ਅਕਬਰ ਦੇ ਰਣਵਾਸ ਵਿਚ ਜਾਇਆ ਕਰਦੀ ਸੀ ਜਿਥੇ ਸਲੀਮ ਉਸ ਤੇ ਆਸ਼ਿਕ ਹੋ ਗਿਆ। ਅਕਬਰ ਨੂੰ ਇਹ ਨਾ-ਪਸੰਦ ਸੀ। ਉਸ ਨੇ ਮਿਹਰ-ਉਲ-ਨਿੱਸਾ ਦਾ ਵਿਆਹ ਸ਼ੇਰ ਅਫ਼ਗ਼ਨ ਨਾਲ ਕਰਵਾ ਦਿੱਤਾ ਤੇ ਇਸ ਨੂੰ ਬਰਦਵਾਨ ਦਾ ਸੂਬੇਦਾਰ ਨਿਯੁਕਤ ਕਰ ਦਿੱਤਾ ਤੇ ਸ਼ੇਰ ਅਫ਼ਗ਼ਨ ਦੀ ਮੌਤ ਤੋਂ ਬਾਅਦ ਦੋਵੇਂ ਪ੍ਰੇਮੀ ਮੁੜ ਇਕੱਠੇ ਹੋ ਗਏ। ਲੋਕਾਂ ਵਿਚ ਇਹ ਵੀ ਪ੍ਰਚੱਲਤ ਹੈ ਕਿ ਸ਼ੇਰ ਅਫ਼ਗ਼ਨ ਨੂੰ ਜਹਾਂਗੀਰ ਨੇ ਮਰਵਾਇਆ ਸੀ ।

ਹ. ਪੁ.— ਭਾਰਤ ਕਾ ਰਾਜਨੀਤਿਕ ਏਵੰ ਸਾਂਸਕ੍ਰਿਤਿਕ ਇਤਿਹਾਸ—ਅਰੋੜਾ; ਐ. ਹਿ. ਮੁ. ਰੂ. ਇੰਡ.

**ਸ਼ੇਰ ਅਲੀ ਖ਼ਾਂ (1825 ਤੋਂ 1879 ਈ.)** : ਇਹ ਅਫ਼ਗ਼ਾਨਿਸਤਾਨ ਦਾ ਬਾਦਸ਼ਾਹ (ਅਮੀਰ) ਸੀ। ਇਸ ਦਾ ਜਨਮ 1825 ਈ. ਵਿਚ ਕਾਬਲ ਵਿਖੇ ਹੋਇਆ। ਇਹ ਆਪਣੇ ਪਿਤਾ ਦੋਸਤ ਮੁਹੰਮਦ ਖ਼ਾਂ ਤੋਂ ਬਾਅਦ 1863 ਈ. ਵਿਚ ਅਫ਼ਗ਼ਾਨਿਸਤਾਨ ਦੇ ਤਖ਼ਤ ਤੇ ਬੈਠਿਆ। ਆਰੰਭ ਵਿਚ ਇਸ ਨੂੰ ਕਾਫ਼ੀ ਕਠਿਨਾਈਆਂ ਦਾ ਸਾਹਮਣਾ ਕਰਨਾ ਪਿਆ ਪਰ 1868 ਈ. ਤਕ ਇਸ ਨੇ ਆਪਣੇ ਅਧਿਕਾਰ ਨੂੰ ਸਾਰੇ ਅਫ਼ਗ਼ਾਨਿਸਤਾਨ ਵਿਚ ਪੂਰੀ ਤਰ੍ਹਾਂ ਸਥਾਪਿਤ ਕਰ ਲਿਆ।

ਸ਼ੁਰੂ ਵਿਚ ਇਸ ਦੇ ਅੰਗਰੇਜ਼ਾਂ, ਵਿਸ਼ੇਸ਼ ਤੌਰ ਤੇ ਹਿੰਦੁਸਤਾਨ ਦੇ ਵਾਇਸਰਾਏ ਲਾਰਡ ਲਾਰੰਸ ਨਾਲ ਬਹੁਤ ਚੰਗੇ ਸਬੰਧ ਸਨ। 1869 ਈ. ਵਿਚ ਨਵੇਂ ਵਾਇਸਰਾਏ ਲਾਰਡ ਮੇਉ ਨੇ ਇਸ ਨੂੰ ਮਿਲਣ ਦਾ ਸੱਦਾ ਭੇਜਿਆ ਅਤੇ ਇਹ ਉਸ ਨੂੰ ਅੰਬਾਲੇ ਵਿਖੇ ਮਿਲਿਆ ਪਰ ਬਾਅਦ ਵਿਚ ਇਸ ਦੇ ਅੰਗਰੇਜ਼ਾਂ ਨਾਲ ਸਬੰਧ ਖ਼ਰਾਬ ਹੋ ਗਏ ਅਤੇ 1869-1872 ਦੇ ਦੌਰਾਨ ਖ਼ਰਾਬ ਹੀ ਰਹੇ। ਦੋਹਾਂ ਵਿਚਕਾਰ ਝਗੜੇ ਦੀ ਗੱਲ ਸੀਸਤਾਨ ਦੀ ਹੱਦ ਦਾ ਮਾਮਲਾ ਸੀ। ਲਾਰਡ ਮੇਉ ਨੇ ਮਰਨ ਤੋਂ ਪਹਿਲਾਂ ਇਸ ਨੂੰ ਇਸ ਗੱਲ ਲਈ ਮਨਾ ਲਿਆ ਸੀ ਕਿ ਸ਼ੇਰ ਅਲੀ ਖ਼ਾਂ ਇਹ ਝਗੜਾ ਬਰਤਾਨਵੀ ਸਾਲਸੀ ਅਧੀਨ ਕੇ ਦੇਵੇ।

ਸਾਲਸੀ ਦੇ ਫ਼ੈਸਲੇ ਦੇ ਆਧਾਰ ਤੇ, ਝਗੜੇ ਵਾਲਾ ਇਲਾਕਾ ਈਰਾਨ ਅਤੇ ਅਫ਼ਗਾਨਿਸਤਾਨ ਵਿਚਕਾਰ ਵੰਡ ਦਿਤਾ ਗਿਆ। ਇਸ ਤੇ ਸ਼ੇਰ ਅਲੀ ਖ਼ਾਂ ਗੁੱਸੇ ਹੋ ਗਿਆ ਅਤੇ ਇਸ ਦੇ ਅੰਗਰੇਜ਼ਾਂ ਨਾਲ ਸਬੰਧ ਖ਼ਰਾਬ ਹੋ ਗਏ। 1876 ਈ. ਵਿਚ 'ਅਗਾਂਹ ਵਧੂ ਨੀਤੀ' ਦੇ ਹਾਮੀ ਲਾਰਡ ਲਿਟਨ ਨੂੰ ਲਾਰਡ ਨਾਰਥਬਰੁਕ ਦੀ ਥਾਂ ਹਿੰਦੁਸਤਾਨ ਦਾ ਵਾਇਸਰਾਇ ਨਿਯੁਕਤ ਕਰ ਦਿੱਤਾ ਗਿਆ। ਤਿੰਨ ਸਾਲ ਦੇ ਅੰਦਰ ਦੂਜਾ ਅਫ਼ਗਾਨ ਯੁੱਧ ਛਿੜ ਗਿਆ, ਜੋ 1878 ਈ. ਤੋਂ 1881 ਈ. ਅੰਦਰ ਤਕ ਚੱਲਿਆ। 21 ਨਵੰਬਰ, 1878 ਈ. ਨੂੰ ਅਫ਼ਗਾਨਿਸਤਾਨ ਪੁੱਜਣ ਲਈ ਵਰਤੇ ਜਾਂਦੇ ਤਿੰਨ ਵੱਡੇ ਵੱਡੇ ਦੱਰਿਆਂ ਰਾਹੀਂ ਬਰਤਾਨਵੀ ਫ਼ੌਜਾਂ ਦਾਖ਼ਲ ਹੋ ਗਈਆਂ। ਜਦੋਂ ਸ਼ੇਰ ਅਲੀ ਖ਼ਾਂ ਨੂੰ ਬਰਤਾਨਵੀ ਫ਼ੌਜ ਦੇ ਆਉਣ ਦਾ ਪਤਾ ਲੱਗਾ, ਤਾਂ ਇਹ ਆਪਣੇ ਸਭ ਤੋਂ ਵੱਡੇ ਲੜਕੇ ਯਾਕੂਬ ਖ਼ਾਂ ਨੂੰ ਉਥੇ ਸ਼ਾਹੀ ਪ੍ਰਤੀਨਿਧ ਵਜੋਂ ਛੱਡ ਕੇ, ਰੂਸ ਤੋਂ ਸਹਾਇਤਾ ਪ੍ਰਾਪਤ ਕਰਨ ਲਈ ਮਜ਼ਾਰਿ-ਸ਼ਰੀਫ਼ ਪੁੱਜ ਗਿਆ। ਰੂਸ ਤੋਂ ਇਸ ਨੂੰ ਕੋਈ ਸਹਾਇਤਾ ਨਾ ਮਿਲੀ, ਸਗੋਂ ਇਸ ਨੂੰ ਇਹ ਸਲਾਹ ਦਿੱਤੀ ਗਈ ਕਿ ਇਹ ਅੰਗਰੇਜ਼ਾਂ ਨਾਲ ਸੁਲ੍ਹਾ ਕਰ ਲਵੇ।

ਇਹ ਪਹਿਲਾਂ ਹੀ ਬੀਮਾਰ ਰਹਿੰਦਾ ਸੀ। ਅੰਗਰੇਜ਼ਾਂ ਵੱਲੋਂ ਸਿਰ-ਦਰਦੀ ਖੜ੍ਹੀ ਹੋਣ ਤੇ ਇਸ ਨੂੰ ਭਾਰੀ ਚਿੰਤਾ ਹੋ ਗਈ। ਨਤੀਜੇ ਵਜੋਂ, 21 ਫ਼ਰਵਰੀ, 1879 ਈ. ਨੂੰ ਮਜ਼ਾਰ ਵਿਖੇ ਹੀ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 20:504.

**ਸ਼ੇਰ ਸ਼ਾਹ ਸੂਰੀ** : ਇਹ ਪਠਾਣਾਂ ਦੇ ਸੂਰ ਖ਼ਾਨਦਾਨ ਵਿਚੋਂ ਸੀ ਜਿਨ੍ਹਾਂ ਦਾ ਮੁਢਲਾ ਵਤਨ ਪੇਸ਼ਾਵਰ ਦੇ ਨੇੜੇ 'ਰੋਹ' ਨਾਮੀ ਸਥਾਨ ਸੀ। ਇਸਦਾ ਅਸਲੀ ਨਾਂ ਫ਼ਰੀਦ ਸੀ। ਇਸਦਾ ਜਨਮ 1472 ਈ. ਵਿਚ ਪੂਰਬੀ ਪੰਜਾਬ ਵਿਚ ਬਜਵਾੜਾ ਵਿਖੇ ਹਸਨ ਦੇ ਘਰ ਹੋਇਆ। ਕਾਨੂੰਗੋ ਦਾ ਵਿਚਾਰ ਹੈ ਕਿ ਫ਼ਰੀਦ 1486 ਈ. ਵਿਚ ਪੈਦਾ ਹੋਇਆ। ਹਸਨ ਉਸ ਸਮੇਂ ਸਹਿਸਰਾਮ, ਖਵਾਸਪੁਰ ਅਤੇ ਟਾਂਡਾ ਦਾ ਜਾਗੀਰਦਾਰ ਸੀ। ਫ਼ਰੀਦ ਦਾ ਬਚਪਨ ਅਤੇ ਜਵਾਨੀ ਦਾ ਮੁਢਲਾ ਸਮਾਂ ਸਹਿਸਰਾਮ ਵਿਖੇ ਹੀ ਬੀਤਿਆ। ਇਸ ਨੇ ਆਪਣੀ ਮੁਢਲੀ ਸਿੱਖਿਆ ਜੌਨਪੁਰ ਵਿਖੇ ਪ੍ਰਾਪਤ ਕੀਤੀ। ਜਮਾਲ ਖ਼ਾਂ ਦੀ ਨਜ਼ਰ ਇਸ ਉਪਰ ਪਈ। ਉਸ ਨੇ ਇਸਦੀ ਲਿਆਕਤ ਵੇਖਦੇ ਹੋਏ ਹਸਨ ਨੂੰ ਕਹਿ ਕੇ ਉਸਦੀ ਜਾਗੀਰ ਦੇ ਪ੍ਰਬੰਧ ਤੇ ਫ਼ਰੀਦ ਨੂੰ ਲਗਵਾ ਦਿੱਤਾ। ਫ਼ਰੀਦ ਨੇ ਜਾਗੀਰ ਦੀ ਦੇਖ ਭਾਲ ਦਾ ਕੰਮ ਲਗਭਗ 21 ਵਰ੍ਹੇ (1497-1518 ਈ.) ਕੀਤਾ। 1518 ਈ. ਵਿਚ ਇਸ ਨੂੰ ਮਤ੍ਰੇਈ ਮਾਂ ਤੋਂ ਤੰਗ ਆ ਕੇ ਫਿਰ ਘਰ ਛੱਡਣਾ ਪਿਆ।

ਫ਼ਰੀਦ ਹੁਣ ਇਬਰਾਹੀਮ ਲੋਧੀ ਕੋਲ ਜਾ ਹਾਜ਼ਰ ਹੋਇਆ। ਉਸਨੇ ਹਸਨ ਦੀ ਮੌਤ ਹੋਣ ਉਪਰੰਤ ਸਹਿਸਰਾਮ ਅਤੇ ਖਵਾਸਪੁਰ ਦੀ ਜਾਗੀਰ ਇਸ ਨੂੰ ਦੇ ਦਿੱਤੀ। ਸੰਨ 1518 ਤੋਂ 1522 ਈ. ਤਕ ਸ਼ੇਰ ਸ਼ਾਹ ਨੇ ਇਸ ਜਾਗੀਰ ਦੀ ਦੇਖ ਭਾਲ ਚੰਗੀ ਤਰ੍ਹਾਂ ਕੀਤੀ। ਭਰਾਵਾਂ ਨਾਲ ਵਿਗੜ ਜਾਣ ਤੇ, ਇਸਨੇ ਬਹਾਰ ਖ਼ਾਂ ਲੋਹਾਨੀ (ਦੱਖਣੀ ਬਿਹਾਰ ਦੇ ਹਾਕਮ) ਕੋਲ ਨੌਕਰੀ ਕਰ ਲਈ। ਇਥੇ ਹੀ ਸ਼ੇਰ ਦਾ ਸ਼ਿਕਾਰ ਕਰਨ ਤੋਂ ਇਸ ਨੂੰ ਸ਼ੇਰ ਖ਼ਾਂ ਦਾ ਖ਼ਿਤਾਬ ਮਿਲਿਆ। ਕਈ ਦੁਸ਼ਮਣ ਪੈਦਾ ਹੋਣ ਕਰਕੇ, ਛੇਤੀ ਹੀ 1526 ਈ. ਵਿਚ ਇਸ ਨੂੰ ਇਥੋਂ ਨਿਕਲਣਾ ਪਿਆ।

ਹੁਣ ਸ਼ੇਰ ਖ਼ਾਂ ਬਾਬਰ ਕੋਲ ਨੌਕਰ ਹੋ ਗਿਆ। ਫ਼ਰੀਦ ਨੂੰ ਆਪਣੀ ਜਾਗੀਰ ਵਾਪਸ ਮਿਲ ਗਈ। 1528 ਈ. ਵਿਚ ਇਸਨੇ ਬਾਬਰ ਦੀ ਨੌਕਰੀ ਛੱਡ ਦਿੱਤੀ ਅਤੇ ਬਿਹਾਰ ਵਾਪਸ ਆ ਗਿਆ ਅਤੇ ਇਹ ਬਹਾਰ ਖ਼ਾਂ ਲੋਹਾਨੀ ਦੇ ਪੁੱਤਰ ਜਲਾਲ ਖ਼ਾਂ ਦਾ ਉਸਤਾਦ ਬਣ ਗਿਆ। 1528 ਈ. ਵਿਚ ਬਹਾਰ ਖ਼ਾਂ ਦੀ ਮੌਤ ਹੋ ਜਦੋਂ ਜਲਾਲ ਖ਼ਾਂ ਗੱਦੀ ਤੇ ਬੈਠਿਆ ਤਾਂ ਇਹ ਬਿਹਾਰ ਦਾ ਉਪ-ਗਵਰਨਰ ਬਣਿਆ, 1530 ਈ. ਵਿਚ ਇਸਨੇ ਚੁਨਾਰ ਦਾ ਪ੍ਰਸਿਧ ਕਿਲਾ ਫ਼ਤਹਿ ਕੀਤਾ ਅਤੇ ਇਸ ਕਿਲੇ ਦੀ ਮਾਲਕ ਤਾਜ ਖ਼ਾਂ ਦੀ ਵਿਧਵਾ ਲਾਡ ਮਲਿਕਾ ਨਾਲ ਵਿਆਹ ਕਰਵਾ ਲਿਆ, ਇਸ ਕਰਨ ਬਹੁਤ ਸਾਰਾ ਧਨ ਦੌਲਤ ਵੀ ਇਸਦੇ ਹੱਥ ਲੱਗਿਆ ਅਤੇ ਇਸਦੀ ਤਾਕਤ ਵਿਚ ਵਾਧਾ ਹੋਇਆ।

1530 ਈ. ਵਿਚ ਹਮਾਯੂੰ ਦਿੱਲੀ ਦੇ ਤਖ਼ਤ ਤੇ ਬੈਠਿਆ। ਉਸਨੇ ਪੂਰਬੀ ਪ੍ਰਾਂਤਾਂ ਵਿਚੋਂ ਅਫ਼ਗਾਨਾਂ ਨੂੰ ਖ਼ਤਮ ਕਰਨ ਦਾ ਯਤਨ ਕੀਤਾ। ਅਫ਼ਗਾਨਾਂ ਦੇ ਵੱਡੇ-ਵੱਡੇ ਆਗੂ ਲੜਾਈਆਂ ਵਿਚ ਮਾਰੇ ਜਾਣ ਕਰਕੇ ਸ਼ੇਰ ਖ਼ਾਂ ਅੱਗੇ ਆ ਗਿਆ। ਸਤੰਬਰ 1532 ਈ. ਵਿਚ ਹਮਾਯੂੰ ਨੇ ਚੁਨਾਰ ਨੂੰ ਘੇਰਾ ਪਾ ਲਿਆ ਪਰ ਬਹਾਦਰ ਸ਼ਾਹ ਦੀ ਬਗ਼ਾਵਤ ਕਾਰਨ ਉਸਨੂੰ ਵਾਪਸ ਮੁੜਨਾ ਪਿਆ। ਹੁਣ ਸ਼ੇਰ ਖ਼ਾਂ ਨੇ ਆਪਣੀ ਤਾਕਤ ਵਧਾਉਣੀ ਸ਼ੁਰੂ ਕਰ ਦਿੱਤੀ। ਇਸਨੇ ਬੰਗਾਲ ਦੇ ਸੁਲਤਾਨ ਗਿਆਸਉੱਦੀਨ ਮੁਹੰਮਦ ਉੱਤੇ 1533 ਈ. ਵਿਚ ਹਮਲਾ ਕੀਤਾ ਅਤੇ ਜਿੱਤ ਪ੍ਰਾਪਤ ਕੀਤੀ। ਹੁਣ ਸ਼ੇਰ ਖ਼ਾਂ ਪੂਰੀ ਤਰ੍ਹਾਂ ਬਿਹਾਰ ਦਾ ਮਾਲਕ ਸੀ। ਬਾਅਦ ਵਿਚ ਬੰਗਾਲ ਦੇ ਸੁਲਤਾਨ ਨੂੰ ਸੂਰਜ ਗੜ੍ਹ ਦੀ ਲੜਾਈ ਵਿਚ ਹਾਰ ਦੇ ਕੇ ਇਹ ਬੰਗਾਲ ਦੇ ਬਾਦਸ਼ਾਹ ਤੋਂ ਖ਼ਿਰਾਜ ਵਸੂਲ ਕਰਨ ਲੱਗਾ। 1537 ਈ. ਵਿਚ ਇਸਨੇ ਖ਼ਿਰਾਜ ਨਾ ਮਿਲਣ ਤੇ ਬੰਗਾਲ ਤੇ ਹਮਲਾ ਕਰ ਦਿੱਤਾ। ਉਸ ਸਮੇਂ ਦੇ ਬਾਦਸ਼ਾਹ ਮਹਿਮੂਦ ਨੇ ਹਮਾਯੂੰ ਤੋਂ ਸਹਾਇਤਾ ਮੰਗੀ। ਹਮਾਯੂੰ ਨੇ ਚੁਨਾਰ ਤੇ ਹਮਲਾ ਕਰਕੇ ਉਸ ਨੂੰ 1537 ਈ. ਵਿਚ ਜਿੱਤ ਲਿਆ। ਸ਼ੇਰ ਖ਼ਾਂ ਨੇ ਬੰਗਾਲ ਵੱਲ ਵਧਣਾ ਸ਼ੁਰੂ ਕੀਤਾ ਅਤੇ ਜਿੱਤ ਪ੍ਰਾਪਤ ਕਰਨ ਉਪਰੰਤ ਬੰਗਾਲ ਦਾ ਬਾਦਸ਼ਾਹ ਬਣ ਬੈਠਾ। ਇਸ ਪਿੱਛੋਂ ਜੁਲਾਈ, 1538 ਈ. ਤੋਂ ਦਸੰਬਰ, 1539 ਈ. ਤਕ ਸ਼ੇਰ ਖ਼ਾਂ ਨੇ ਮੁਗ਼ਲ ਫ਼ੌਜਾਂ ਨਾਲ ਲਗਾਤਾਰ ਲੜਾਈ ਕੀਤੀ। ਇਸਨੇ ਮੁਗ਼ਲ ਫ਼ੌਜਾਂ ਨੂੰ ਚੌਸਾ ਵਿਖੇ ਹਾਰ ਦਿੱਤੀ। ਹਮਾਯੂੰ ਨੂੰ ਹਾਲਾਤ ਖ਼ਰਾਬ ਹੋਣ ਕਰਕੇ ਪਿਛੇ ਮੁੜਨਾ ਪਿਆ। 17 ਮਈ 1540 ਵਿਚ ਬਿਲਗਰਾਮ ਦੀ ਲੜਾਈ ਵਿਚ ਹਮਾਯੂੰ ਨੂੰ ਫਿਰ ਹਾਰ ਹੋਈ। ਉਹ ਬੜੀ ਮੁਸ਼ਕਲ ਨਾਲ ਜਾਨ ਬਚਾ ਕੇ ਨੱਸਿਆ। ਕਿਉਂਕਿ ਮੁਗ਼ਲ ਫ਼ੌਜਾਂ ਪਿੱਛਾ ਕਰ ਰਹੀਆਂ ਸਨ, ਇਸ ਲਈ ਹਮਾਯੂੰ ਆਗਰੇ ਵੀ ਨਾ ਟਿਕਿਆ ਅਤੇ ਪੰਜਾਬ ਵੱਲ ਨੂੰ ਦੌੜ ਪਿਆ। ਅਖ਼ੀਰ ਉਹ ਹਿੰਦੁਸਤਾਨ ਛੱਡਣ ਤੇ ਮਜਬੂਰ ਹੋ ਗਿਆ। ਸ਼ੇਰ ਖ਼ਾਂ ਨੇ ਹੁਣ ਆਗਰੇ ਤੇ ਕਬਜ਼ਾ ਕਰ ਲਿਆ ਅਤੇ 1540 ਈ. ਵਿਚ ਸ਼ੇਰ ਸ਼ਾਹ ਦੇ ਨਾਂ ਨਾਲ ਉਹ ਦਿੱਲੀ ਦਾ ਬਾਦਸ਼ਾਹ ਬਣ ਬੈਠਾ।

ਸ਼ੇਰ ਸ਼ਾਹ ਨੇ ਹਿੰਦੁਸਤਾਨ ਉੱਤੇ 1540 ਈ. ਤੋਂ 1545 ਈ. ਤਕ ਰਾਜ ਕੀਤਾ। ਇਸ ਨੇ 1542 ਈ. ਵਿਚ ਮੱਲੂ ਉਰਫ਼ ਕਾਦਰ ਸ਼ਾਹ ਤੋਂ ਮਾਲਵਾ ਜਿੱਤਿਆ ਅਤੇ ਫਿਰ 1543 ਈ. ਵਿਚ ਰਾਇਸੀਨ ਦੀ ਜਿੱਤ ਪ੍ਰਾਪਤ ਕੀਤੀ। ਮਈ, 1544 ਈ. ਵਿਚ ਲੰਮੇ ਸੰਘਰਸ਼ ਪਿੱਛੋਂ ਉਹ ਮਾਲਦੇਵ ਨੂੰ ਹਰਾ ਕੇ ਮਾਰਵਾੜ ਦਾ ਮਾਲਕ ਬਣਿਆ। ਇਸ ਪਿੱਛੋਂ ਉਸਨੇ ਜੋਧਪੁਰ, ਅਜਮੇਰ ਅਤੇ ਆਬੂ ਦੇ ਕਿਲ੍ਹਿਆਂ ਤੇ

ਵੀ ਕਬਜ਼ਾ ਕਰ ਲਿਆ। ਇਸ ਪਿੱਛੋਂ ਸ਼ੇਰ ਸ਼ਾਹ ਨੇ ਬੁੰਦੇਲ ਖੰਡ ਤੇ ਹਮਲਾ ਕੀਤਾ। ਇਸ ਪਿੱਛੋਂ ਕਾਲਿੰਜਰ ਦੇ ਰਾਜੇ ਕੀਰਤ ਸਿੰਘ ਉਪਰ ਹਮਲਾ ਕੀਤਾ। ਨਵੰਬਰ, 1544 ਈ. ਵਿਚ ਸ਼ੇਰ ਸ਼ਾਹ ਨੇ ਕਾਲਿੰਜਰ ਦੇ ਕਿਲ੍ਹੇ ਨੂੰ ਘੇਰਾ ਪਾ ਲਿਆ। ਫੌਜਾਂ ਦੀ ਅਗਵਾਈ ਕਰਦੇ ਸਮੇਂ ਇਕ ਗੋਲਾ ਸ਼ੇਰ ਸ਼ਾਹ ਕੋਲ ਆ ਕੇ ਫਟਿਆ, ਜਿਸ ਨਾਲ ਉਹ ਸਖ਼ਤ ਜ਼ੱਖਮੀ ਹੋ ਗਿਆ। ਇਸ ਕਿਲ੍ਹੇ ਨੂੰ ਫ਼ਤਿਹ ਕਰਨ ਦੇ ਤੁਰੰਤ ਮਗਰੋਂ 22 ਮਈ, 1545 ਈ. ਨੂੰ ਕਾਲਿੰਜਰ ਵਿਚ ਉਸਦਾ ਦੇਹਾਂਤ ਹੋ ਗਿਆ। ਸਹਿਸਰਾਮ ਦੇ ਸਥਾਨ ਤੇ ਉਸ ਨੂੰ ਦਫ਼ਨਾ ਦਿੱਤਾ ਗਿਆ।

ਇਕ ਮਾਮੂਲੀ ਜਾਗੀਰਦਾਰ ਦੇ ਲੜਕੇ ਦੀ ਹੈਸੀਅਤ ਤੋਂ ਉਠ ਕੇ ਸ਼ੇਰ ਸ਼ਾਹ ਭਾਰਤ ਦਾ ਬਾਦਸ਼ਾਹ ਬਣਿਆ ਅਤੇ ਇਹ ਸਭ ਕੁਝ ਇਸਦੀ ਲਿਆਕਤ ਕਾਰਨ ਹੋਇਆ।

ਉਸ ਦਾ ਰਾਜ-ਪ੍ਰਬੰਧ ਬਹੁਤ ਵਧੀਆ ਸੀ। ਅਰਸਕਿਣ ਇਸਦੇ ਰਾਜ ਪ੍ਰਬੰਧ ਨੂੰ ਇਸ ਦੀਆਂ ਜਿੱਤਾਂ ਤੋਂ ਵੀ ਮਹਾਨ ਸਮਝਦਾ ਹੈ।

ਰਾਜ ਪ੍ਰਬੰਧ –

ਸ਼ੇਰ ਸ਼ਾਹ ਸੂਰੀ ਨੇ ਸਾਰੇ ਅਧਿਕਾਰ ਆਪਣੇ ਹੱਥ ਵਿਚ ਰੱਖੇ ਹੋਏ ਸਨ। ਮੰਤਰੀ ਰਾਜ ਕਾਰਜ ਵਿਚ ਇਸਦੀ ਸਹਾਇਤਾ ਕਰਦੇ ਸਨ।

ਸ਼ੇਰ ਸ਼ਾਹ ਨੇ ਆਪਣੇ ਰਾਜ ਨੂੰ ਸਰਕਾਰਾਂ ਅਤੇ ਪਰਗਨਿਆਂ ਵਿਚ ਵੰਡਿਆ ਹੋਇਆ ਸੀ।

ਸ਼ੇਰ ਸ਼ਾਹ ਦਾ ਮਾਲ-ਪ੍ਰਬੰਧ ਬਹੁਤ ਚੰਗਾ ਸੀ। ਇਸ ਨੇ ਹਰ ਪਰਗਨੇ ਵਿਚ ਭੋਂ-ਮਾਮਲੇ ਦੀ ਉਗਰਾਹੀ ਦੇ ਸਬੰਧ ਵਿਚ ਇਕ ਅਮੀਰ, ਇਕ ਸਿਕਦਾਰ ਅਤੇ ਦੋ ਕਾਰਕੁਨਾਂ ਦੀ ਨਿਯੁਕਤੀ ਕੀਤੀ ਹੋਈ ਸੀ। ਗਵਰਨਰਾਂ ਨੂੰ ਹਦਾਇਤ ਕੀਤੀ ਗਈ ਸੀ ਕਿ ਉਹ ਹਰ ਫ਼ਸਲ ਸਮੇਂ ਭੋਂ ਨੂੰ ਮਾਪਣ ਅਤੇ ਉਸ ਅਨੁਸਾਰ ਹੀ ਭੋਂ ਮਾਮਲਾ ਨਿਸ਼ਚਿਤ ਕਰਨ। ਪੈਦਾਵਾਰ ਦੇ ਦੋ ਹਿੱਸੇ ਕਾਸ਼ਤਕਾਰ ਨੂੰ ਦਿੱਤੇ ਜਾਂਦੇ ਸਨ ਅਤੇ ਤੀਜਾ ਮੁਕੱਦਮ ਲੈ ਲੈਂਦਾ ਸੀ।

ਸ਼ੇਰ ਸ਼ਾਹ ਦਾ ਸੈਨਾ ਵਿਭਾਗ ਬਹੁਤ ਚੰਗੀ ਤਰ੍ਹਾਂ ਸੰਗਠਿਤ ਸੀ। ਇਸ ਕੋਲ ਭਾਰੀ ਫ਼ੌਜ ਸੀ। ਇਕ ਅਨੁਮਾਨ ਅਨੁਸਾਰ, ਇਸ ਕੋਲ ਹਮੇਸ਼ਾ ਹੀ 150,000 ਘੋੜ-ਸਵਾਰ 500 ਹਾਥੀ ਅਤੇ 25000 ਪੈਦਲ ਸ਼ਸਤਰ ਬੰਧ ਸੈਨਾ ਰਹਿੰਦੀ ਸੀ। ਇਸ ਨੇ ਸੈਨਾ ਵਿਭਾਗ ਵਿਚ ਘੋੜਿਆਂ ਨੂੰ ਦਾਗਣ ਅਤੇ ਸਿਪਾਹੀਆਂ ਦੇ ਹੁਲੀਏ ਦਰਜ ਕਰਨ ਦੀ ਪ੍ਰਣਾਲੀ ਸਥਾਪਤ ਕੀਤੀ।

ਮੁਸਾਫ਼ਰਾਂ ਦੀ ਸਹੂਲਤ ਵੱਲ ਸ਼ੇਰ ਸ਼ਾਹ ਨੇ ਵਿਸ਼ੇਸ਼ ਤੌਰ ਤੇ ਧਿਆਨ ਦਿੱਤਾ। ਥੋੜ੍ਹੇ ਥੋੜ੍ਹੇ ਫ਼ਾਸਲੇ ਤੇ ਇਸਨੇ ਸਰਾਵਾਂ ਬਣਵਾਈਆਂ। ਇਨ੍ਹਾਂ ਸਰਾਵਾਂ ਦੀ ਗਿਣਤੀ 1700 ਸੀ। ਹਰ ਸਰਾਂ ਵਿਚ ਹਿੰਦੂਆਂ ਅਤੇ ਮੁਸਲਮਾਨਾਂ ਦੀ ਰਿਹਾਇਸ਼ ਦੇ ਵੱਖ-ਵੱਖ ਪ੍ਰਬੰਧ ਸਨ। ਘੋੜਿਆਂ ਆਦਿ ਲਈ ਚਾਰੇ ਦਾਣੇ ਦਾ ਪ੍ਰਬੰਧ ਵੀ ਕੀਤਾ ਗਿਆ ਸੀ। ਸੜਕਾਂ ਦੇ ਕਿਨਾਰੇ ਇਸਨੇ ਛਾਂ ਦਾਰ ਬ੍ਰਿਛ ਵੀ ਲਗਵਾਏ। ਹਰ ਸਰਾਂ ਵਿਚ ਦੋ ਘੋੜੇ ਸਰਕਾਰੀ ਖ਼ਬਰ-ਰਸਾਨਾਂ ਲਈ ਰੱਖੇ ਗਏ ਸਨ। ਇਨ੍ਹਾਂ ਖ਼ਬਰ-ਰਸਾਨਾਂ ਰਾਹੀਂ ਸਰਕਾਰ ਨੂੰ ਦੂਰ ਦਰਾਜ਼ ਇਲਾਕਿਆਂ ਦੀਆਂ ਖ਼ਬਰਾਂ ਮਿਲਦੀਆਂ ਰਹਿੰਦੀਆਂ ਸਨ।

ਸ਼ੇਰ ਸ਼ਾਹ ਨੇ ਕਾਸ਼ਤਕਾਰਾਂ ਦੀ ਫ਼ਸਲ ਦੀ ਸੁਰੱਖਿਆ ਦਾ ਵਿਸ਼ੇਸ਼ ਪ੍ਰਬੰਧ ਕੀਤਾ ਹੋਇਆ ਸੀ। ਉਸ ਨੇ ਆਪਣੀ ਫ਼ੌਜ ਦੇ ਘੋੜ-ਸਵਾਰਾਂ ਨੂੰ ਇਹ ਹੁਕਮ ਦਿੱਤਾ ਹੋਇਆ ਸੀ ਕਿ ਉਹ ਖੇਤਾਂ ਵਿਚੋਂ ਆਪਣੇ ਘੋੜੇ ਲੰਘਾ ਕੇ ਕਿਰਸਾਨਾਂ ਦੀ ਫ਼ਸਲ ਨੂੰ ਬਰਬਾਦ ਨਾ ਕਰਨ। ਆਮ ਲੋਕਾਂ ਨੂੰ ਵੀ ਕਿਰਸਾਨਾਂ ਦੀ ਫ਼ਸਲ ਤਬਾਹ ਕਰਨ ਤੋਂ ਰੋਕਿਆ ਜਾਂਦਾ ਸੀ। ਜੇਕਰ ਕਿਸੇ ਪ੍ਰਕਾਰ ਕਿਸੇ ਕਿਰਸਾਨ ਦੀ ਫ਼ਸਲ ਤਬਾਹ ਹੋ ਵੀ ਜਾਵੇ, ਤਾਂ ਸਰਕਾਰ ਉਸ ਨੂੰ ਇਸ ਸਬੰਧ ਵਿਚ ਮੁਆਵਜ਼ਾ ਦਿੰਦੀ ਸੀ।

ਇਸੇ ਤਰ੍ਹਾਂ ਹੀ ਵਪਾਰੀਆਂ ਨੂੰ ਵੀ ਵਿਸ਼ੇਸ਼ ਸੁਰੱਖਿਆ ਪ੍ਰਦਾਨ ਕੀਤੀ ਜਾਂਦੀ ਸੀ। ਗਵਰਨਰਾਂ ਅਤੇ ਆਮਿਲਾਂ ਨੂੰ ਇਸ ਸਬੰਧ ਵਿਚ ਵਿਸ਼ੇਸ਼ ਹਦਾਇਤ ਸੀ ਕਿ ਮੁਸਾਫ਼ਰਾਂ ਦੀ ਸੁਰੱਖਿਆ ਦੇ ਪੂਰੇ ਪੂਰੇ ਪ੍ਰਬੰਧ ਕਰਨ ਅਤੇ ਉਨ੍ਹਾਂ ਨੂੰ ਹਰ ਪ੍ਰਕਾਰ ਦੇ ਮਾਲੀ ਨੁਕਸਾਨ ਤੋਂ ਬਚਾਉਣ।

ਸ਼ੇਰ ਸ਼ਾਹ ਸੂਰੀ ਨੇ ਕਈ ਸੜਕਾਂ ਬਣਵਾਈਆਂ। ਮੌਜੂਦਾ ਜੀ. ਟੀ. ਰੋਡ ਇਸਦੀ ਹੀ ਬਣਵਾਈ ਹੋਈ ਹੈ। ਇਸ ਨੇ ਇਕ ਸੜਕ ਆਗਰੇ ਤੋਂ ਜੋਧਪੁਰ ਅਤੇ ਚਿਤੌੜ ਤਕ ਬਣਵਾਈ ਅਤੇ ਇਕ ਹੋਰ ਸੜਕ ਲਾਹੌਰ ਤੋਂ ਮੁਲਤਾਨ ਤਕ ਬਣਵਾਈ।

ਇਸ ਨੂੰ ਇਮਾਰਤਾਂ ਬਣਵਾਉਣ ਦਾ ਬਹੁਤ ਜ਼ਿਆਦਾ ਸ਼ੌਕ ਸੀ। ਇਸਦੇ ਸਮੇਂ ਦੀਆਂ ਪ੍ਰਸਿੱਧ ਇਮਾਰਤਾਂ ਵਿਚ ਉਸਦਾ ਸਹਿਸਰਾਮ ਦਾ ਆਪਣਾ ਮਕਬਰਾ ਹੈ, ਜੋ ਬਹੁਤ ਸੁੰਦਰ ਹੈ। ਕਨਿੰਘਮ ਅਨੁਸਾਰ, ਇਹ ਸੁੰਦਰਤਾ ਵਿਚ ਤਾਜ ਦਾ ਮੁਕਾਬਲਾ ਕਰਦਾ ਹੈ। ਦਿੱਲੀ ਦਾ ਪੁਰਾਣਾ ਕਿਲਾ ਵੀ ਇਸੇ ਦਾ ਬਣਵਾਇਆ ਹੋਇਆ ਹੈ। ਇਸ ਕਿਲੇ ਵਿਚ ਇਕ ਵੱਡੀ ਸਾਰੀ ਮਸਜਿਦ ਵੀ ਬਣੀ ਹੋਈ ਹੈ। ਇਸਨੇ ਜਿਹਲਮ ਦਰਿਆ ਦੇ ਕਿਨਾਰੇ ਇਕ ਸ਼ਾਨਦਾਰ ਕਿਲਾ ਬਣਵਾਇਆ ਅਤੇ ਇਸਦਾ ਨਾਂ ਰੋਹਤਾਸ ਗੜ੍ਹ ਰਖਿਆ।

ਧਾਰਮਕ ਨੀਤੀ ਦੇ ਸਬੰਧ ਵਿਚ ਇਸਨੇ ਕਿਸੇ ਕਿਸਮ ਦੇ ਕੱਟੜਪਨ ਤੋਂ ਕੰਮ ਨਹੀਂ ਲਿਆ। ਹਿੰਦੂਆਂ ਅਤੇ ਰਾਜਪੂਤਾਂ ਨਾਲ ਸਹਿਣਸ਼ੀਲਤਾ ਵਾਲਾ ਵਰਤਾਉ ਕੀਤਾ।

ਸ਼ੇਰ ਸ਼ਾਹ ਸੂਰੀ ਬਹੁਤ ਨਿਆਂ ਪਸੰਦ ਬਾਦਸ਼ਾਹ ਸੀ। ਇਥੋਂ ਤਕ ਕਿ ਇਹ ਨਿਆਂ ਦੇ ਮਾਮਲੇ ਵਿਚ ਆਪਣੇ ਨਜ਼ਦੀਕੀ ਤੋਂ ਨਜ਼ਦੀਕੀ ਰਿਸ਼ਤੇ-ਦਾਰ ਦਾ ਵੀ ਲਿਹਾਜ਼ ਨਹੀਂ ਕਰਦਾ ਸੀ। ਕਿਹਾ ਜਾਂਦਾ ਹੈ ਕਿ ਇਸਨੇ ਆਪਣੇ ਸਭ ਤੋਂ ਵੱਡੇ ਲੜਕੇ ਆਦਲ ਖਾਂ ਨੂੰ ਵੀ ਇਕ ਵਾਰ ਕਿਸੇ ਗ਼ਰੀਬ ਇਸਤਰੀ ਦੀ ਬੇਅਦਬੀ ਕਰਨ ਦੇ ਸਬੰਧ ਵਿਚ ਸਜ਼ਾ ਦਿੱਤੀ। ਪਰ ਸ਼ਿਕਾਇਤ ਕਰਨ ਵਾਲੇ ਦੇ ਸ਼ਿਕਾਇਤ ਵਾਪਸ ਲੈ ਲੈਣ ਤੇ ਉਸ ਸਜ਼ਾ ਨੂੰ ਲਾਗੂ ਨਾ ਕੀਤਾ ਗਿਆ। ਸ਼ੇਰ ਸ਼ਾਹ ਦੇ ਖ਼ਿਆਲ ਅਨੁਸਾਰ ਨਿਆਂ ਕਰਨਾ ਧਰਮ ਦਾ ਹੀ ਹਿੱਸਾ ਹੈ।

ਸੁਧਾਰਾਂ ਦੇ ਪੱਖ ਤੋਂ ਸ਼ੇਰ ਸ਼ਾਹ ਸੂਰੀ ਨੇ ਭਵਿਖ ਦੇ ਪ੍ਰਸ਼ਾਸਨ ਉਪਰ ਵੀ ਕਾਫ਼ੀ ਪ੍ਰਭਾਵ ਪਾਇਆ। ਮਾਲ ਪ੍ਰਬੰਧ ਅਤੇ ਸੈਨਾ ਦੇ ਕੁਝ ਸੁਧਾਰਾਂ ਦੇ ਮਾਮਲੇ ਵਿਚ ਸ਼ੇਰ ਸ਼ਾਹ ਨੂੰ ਅਕਬਰ ਦਾ ਅਗਰਦੂਤ ਮੰਨਿਆ ਜਾਂਦਾ ਹੈ। ਇਸਦੀ ਕਰੰਸੀ ਪ੍ਰਣਾਲੀ ਦੇ ਬਹੁਤ ਸਾਰੇ ਅੰਸ਼ ਬਰਤਾਨਵੀ ਕਾਲ ਤਕ ਕਾਇਮ ਰਹੇ।

ਨਿਰਸੰਦੇਹ, ਸ਼ੇਰ ਸ਼ਾਹ ਸੂਰੀ ਇਕ ਮਹਾਨ ਪ੍ਰਬੰਧਕ ਸੀ।

ਸ. ਪੁ. —ਮੁਗ਼ਲ ਅਮਪਾਇਰ ਇਨ ਇੰਡੀਆ,

—ਐਸ. ਆਰ. ਸ਼ਰਮਾ.

**ਸ਼ੇਰ ਸਿੰਘ ਅਟਾਰੀ ਵਾਲਾ** : ਇਹ ਸਿਖ ਜਰਨੈਲ ਉੱਤਰ-ਪੱਛਮੀ ਸਰਹੱਦੀ ਜ਼ਿਲਿਆਂ ਦੇ ਨਾਜ਼ਿਮ ਸਰਦਾਰ ਚਤਰ ਸਿੰਘ ਅਟਾਰੀ ਵਾਲੇ ਦਾ ਪੁੱਤਰ ਸੀ। ਇਹ ਕੌਂਸਲ ਆਫ਼ ਰੀਜੈਂਸੀ (Council of Regency) ਦਾ ਮੈਂਬਰ ਸੀ। ਇਸ ਨੇ ਇਹ ਗੱਲ ਛੇਤੀ ਹੀ ਤਾੜ ਲਈ ਕਿ ਅੰਗਰੇਜ਼ ਕਦੇ ਵੀ ਮਹਾਰਾਜਾ ਦਲੀਪ ਸਿੰਘ ਦੇ ਬਾਲਗ਼ ਹੋ ਜਾਣ ਤੇ ਉਸ ਨੂੰ ਪੰਜਾਬ ਦਾ ਰਾਜ ਨਹੀਂ ਸੌਂਪਣਗੇ। ਸੋ ਇਹ ਅੰਗਰੇਜ਼ਾਂ ਦੇ ਵਿਰੁੱਧ ਹੋ ਗਿਆ।

1848 ਵਿਚ ਜਦੋਂ ਫਰੰਗੀ ਮੁਲਤਾਨ ਉਪਰ ਹੌਲੀ ਹੌਲੀ ਕਬਜ਼ਾ ਕਰ ਰਹੇ ਸਨ ਤਾਂ ਸ਼ੇਰ ਸਿੰਘ ਆਪਣੀ ਫ਼ੌਜ ਦਾ ਚੋਖਾ ਹਿੱਸਾ ਦਰਿਆ ਚਨਾਬ ਦੇ ਉੱਤਰੀ ਕੰਢੇ ਉਤੇ ਤਾਈਨਾਤ ਕਰਕੇ ਆਪ ਗੁਜਰਾਂਵਾਲੇ ਤੋਂ 22 ਮੀਲ ਹੇਠਾਂ ਵੱਲ (ਰਾਮਨਗਰ ਵਿਖੇ) ਚਨਾਬ ਦਰਿਆ ਦੇ ਗੁਜਰਾਂ ਵਾਲੇ ਪਾਸੇ ਦੇ ਕੰਢੇ ਤੇ ਡਟ ਗਿਆ ਅਤੇ 22 ਨਵੰਬਰ, 1848 ਨੂੰ ਇਸਦਾ ਅੰਗਰੇਜ਼ਾਂ ਨਾਲ ਟਾਕਰਾ ਕੀਤਾ। ਅੰਗਰੇਜ਼ਾਂ ਨੇ ਸ਼ੇਰ ਸਿੰਘ ਨੂੰ ਦਰਿਆ ਦੇ ਦੂਜੇ ਕੰਢੇ ਵੱਲ ਧੱਕ ਦੇਣ

ਦਾ ਵਾਹੁ ਯਤਨ ਕੀਤਾ ਪਰ, ਉਨ੍ਹਾਂ ਨੂੰ ਮੂੰਹ ਦੀ ਖਾਣੀ ਪਈ। ਭਾਰੀ ਨੁਕਸਾਨ ਕਰਾ ਕੇ ਅੰਗਰੇਜ਼ ਜਰਨੈਲ ਲਾਰਡ ਗਫ (Lord Gouph) ਨੂੰ ਵਾਪਸ ਪਰਤਣਾ ਪਿਆ।

ਹੁਣ ਅੰਗਰੇਜ਼ਾਂ ਨੇ ਜੌਂਸਨ ਬੈਕਵੈੱਲ ਦੀ ਕਮਾਨ ਹੇਠ ਹਮਲਾ ਕੀਤਾ। ਸ਼ੇਰ ਸਿੰਘ ਉੱਤਰ ਵੱਲ ਹਟ ਗਿਆ ਤੇ ਇਸਨੇ ਜਿਹਲਮ ਤੇ ਪੱਬੀ ਪਹਾੜੀਆਂ ਵਿਚਕਾਰ ਤਕੜਾ ਮੋਰਚਾ ਲਾ ਲਿਆ। 13 ਜਨਵਰੀ, 1849 ਚਿਲਿਆਂ ਵਾਲੇ ਦੀ ਪ੍ਰਸਿੱਧ, ਖੂਨੀ ਲੜਾਈ ਹੋਈ। ਸ਼ੇਰ ਸਿੰਘ ਦੀ ਕਮਾਨ ਹੇਠ ਸਿੱਖ-ਸੂਰਮਿਆਂ ਨੇ ਅੰਗਰੇਜ਼ਾਂ ਦੇ ਆਹੂ ਲਾਹ ਛੱਡੇ। ਦੇਰ ਰਾਤ ਤਕ ਲੜਾਈ ਚਲਦੀ ਰਹੀ ਤੇ ਸਿੱਖ ਗੱਜ-ਵੱਜ ਕੇ ਲੜੇ। ਭਾਰਤ ਵਿਚ ਅੰਗਰੇਜ਼ਾਂ ਦੀ ਸ਼ਾਇਦ ਇਹ ਪਹਿਲੀ ਵੱਡੀ ਹਾਰ ਸੀ।

ਸਿੱਖਾਂ ਦੀ ਬਹਾਦਰੀ ਦਾ ਅੰਦਾਜ਼ਾ ਲਾਉਂਦਿਆਂ ਅੰਗਰੇਜ਼ਾਂ ਨੇ ਆਪਣੀ ਫ਼ੌਜ ਵਿਚ ਤੇ ਗੋਲਾ-ਬਾਰੂਦ ਵਿਚ ਵਾਧਾ ਕੀਤਾ।

21 ਫਰਵਰੀ, 1849 ਨੂੰ ਗੁਜਰਾਤ ਵਿਖੇ ਮੁੜ ਟਾਕਰਾ ਹੋਇਆ। ਅੰਗਰੇਜ਼ ਭਾਰੀ ਗਿਣਤੀ ਵਿਚ ਸਨ। ਸ਼ੇਰ ਸਿੰਘ ਤੇ ਇਸਦੇ ਪਿਤਾ ਚਤਰ ਸਿੰਘ ਦੀ ਕਮਾਨ ਹੇਠ ਸਿੱਖ ਫੌਜਾਂ ਡਟ ਗਈਆਂ। ਸਿੱਖਾਂ ਪਾਸ ਗੋਲੀ-ਸਿੱਕਾ ਜਲਦੀ ਹੀ ਮੁੱਕ ਗਿਆ। ਉਨ੍ਹਾਂ ਨੇ ਬੰਦੂਕਾਂ ਸੁੱਟ ਤਲਵਾਰਾਂ ਧੂਹ ਲਈਆਂ। ਮੁੱਠੀ ਭਰ ਸਿੰਘਾਂ ਨੇ ਉਹ ਤੇਗ ਵਾਹੀ ਕਿ ਅੰਗਰੇਜ਼ ਤ੍ਰੈਬਾ ਕਰ ਉਠੇ। ਪਰ ਇਤਨੀ ਭਾਰੀ ਫੌਜ ਦਾ ਉਹ ਕੀ ਕਰਦੇ? ਅੰਤ ਬਹੁਗਿਣਤੀ ਦੀ ਜਿੱਤ ਹੋਈ ਤੇ 11 ਮਾਰਚ, 1849 ਨੂੰ ਸ਼ੇਰ ਸਿੰਘ ਤੇ ਇਸਦੀ ਫੌਜ ਨੂੰ ਹਥਿਆਰ ਸੁੱਟਣੇ ਪਏ। ਇਹ ਸਿੱਖਾਂ ਤੇ ਅੰਗਰੇਜ਼ਾਂ ਦੀ ਆਖਰੀ ਲੜਾਈ ਸੀ ਜਿਸ ਉਪਰੰਤ ਸਮੁੱਚੇ ਪੰਜਾਬ ਉੱਤੇ ਅੰਗਰੇਜ਼ਾਂ ਦਾ ਕਬਜ਼ਾ ਹੋ ਗਿਆ।

ਸ. ਸ੍ਰੋ.—ਇੰਪ. ਗਜ਼. ਇੰਡ. 10:224, 12:366:20:274:21:180 ਹਿਸਟਰੀ ਆਫ ਸਿੱਖਸ 2:79

—ਖੁਸ਼ਵੰਤ ਸਿੰਘ

**ਸ਼ੇਰ ਸਿੰਘ, ਗਿਆਨੀ** : ਗਿਆਨੀ ਸ਼ੇਰ ਸਿੰਘ ਦੇ ਪਿਤਾ ਦਾ ਨਾਂ ਸ. ਕਰਿਆਮ ਸਿੰਘ ਸੀ। ਇਹ ਪਿੰਡ ਠੀਕਰੀਵਾਲਾ, ਜ਼ਿਲ੍ਹਾ ਸੰਗਰੂਰ ਦਾ ਰਹਿਣ ਵਾਲਾ ਸੀ। ਦੋ ਸਾਲ ਦੀ ਉਮਰ ਵਿਚ ਹੀ ਇਹ ਨੇਤਰ-ਹੀਣ ਹੋ ਗਿਆ ਸੀ। ਇਸ ਨੇ ਪਿੰਡ ਦੋਧਰ, ਜ਼ਿਲ੍ਹਾ ਫਰੀਦਕੋਟ ਦੇ ਨਿਰਮਲੇ ਸਾਧੂਆਂ ਦੇ ਡੇਰੇ ਵਿਚ ਵਿਦਿਆ ਪ੍ਰਾਪਤ ਕੀਤੀ। ਇਸ ਉਪਰੰਤ ਇਹ ਰਾਵਲਪਿੰਡੀ ਅਤੇ ਫਿਰ ਪਿਸ਼ਾਵਰ ਚਲਾ ਗਿਆ। ਪੰਜਾਬੀ, ਹਿੰਦੀ, ਸੰਸਕ੍ਰਿਤ ਅਤੇ ਅੰਗਰੇਜ਼ੀ ਸਿੱਖਿਆ ਪ੍ਰਾਪਤ ਕਰ ਕੇ ਇਹ ਪ੍ਰਸਿੱਧ ਵਿਦਵਾਨ ਬਣਿਆ।

ਇਸ ਨੇ ਸਿੰਘ ਸਭਾ ਲਹਿਰ ਵਿਚ ਵਿਸ਼ੇਸ਼ ਹਿੱਸਾ ਲਿਆ। ਅਕਾਲੀ ਲਹਿਰ ਵਿਚ ਉਰਦੂ 'ਅਕਾਲੀ' ਦਾ ਐਡੀਟਰ ਰਿਹਾ। ਸੰਨ 1923 ਵਿਚ ਇਸਨੇ ਸ਼੍ਰੋਮਣੀ ਕਮੇਟੀ ਦੇ ਪਹਿਲੇ ਜੱਥੇ ਵਿਚ ਸ਼ਾਮਲ ਹੋ ਕੇ ਹੋਰ ਲੀਡਰਾਂ ਦੇ ਨਾਲ ਗ੍ਰਿਫਤਾਰੀ ਦਿੱਤੀ। ਜਨਵਰੀ, ਸੰਨ 1926 ਵਿਚ ਰਿਹਾ ਹੋਣ ਉਪਰੰਤ, ਇਹ 'ਰੋਜ਼ਾਨਾ ਅਕਾਲੀ', 'ਕੌਮੀ ਦਰਦ' ਅਤੇ 'ਸਿੱਖ ਸੇਵਕ' ਅਖ਼ਬਾਰਾਂ ਦਾ ਐਡੀਟਰ ਰਿਹਾ। ਸੰਨ 1926 ਵਿਚ ਪੰਥ ਵਿਚ ਦੋ ਪਾਰਟੀਆਂ—ਅਕਾਲੀ ਪਾਰਟੀ ਅਤੇ ਖਾਲਸਾ ਪਾਰਟੀ ਬਣੀਆਂ ਤਾਂ ਇਹ ਖਾਲਸਾ ਪਾਰਟੀ ਦਾ ਲੀਡਰ ਬਣਿਆ। ਇਸ ਨੂੰ ਗੁਰਬਾਣੀ, ਇਤਿਹਾਸ ਅਤੇ ਗੁਰਦੁਆਰਾ ਐਕਟ ਜ਼ਬਾਨੀ ਯਾਦ ਸਨ। ਸੰਨ 1931 ਵਿਚ ਇਹ ਡਸਕੇ ਦੇ ਮੋਰਚੇ ਵਿਚ ਤੀਜਾ ਜੱਥਾ ਲੈ ਕੇ ਗ੍ਰਿਫਤਾਰ ਹੋਇਆ।

ਇਹ 1943 ਵਿਚ 60 ਸਾਲ ਤੋਂ ਵੀ ਘੱਟ ਉਮਰ ਵਿਚ ਚਲਾਣਾ ਕਰ ਗਿਆ।

—ਨਾਹਰ ਸਿੰਘ

**ਸ਼ੇਰ ਸਿੰਘ, ਮਹਾਰਾਜਾ** : ਮਹਾਰਾਜਾ ਸ਼ੇਰ ਸਿੰਘ ਦਾ ਜਨਮ ਮਹਾਰਾਜਾ ਰਣਜੀਤ ਸਿੰਘ ਦੇ ਘਰ ਮਹਾਰਾਣੀ ਮਹਿਤਾਬ ਕੌਰ ਦੀ ਕੁੱਖੋਂ 1807 ਈ. ਵਿਚ ਹੋਇਆ। ਮਹਾਰਾਣੀ ਮਹਿਤਾਬ ਕੌਰ ਕਨ੍ਹੱਈਆ ਮਿਸਲ ਦੀ ਸਰਦਾਰਨੀ ਸਦਾ ਕੌਰ ਦੀ ਪੁੱਤਰੀ ਸੀ।

ਸ਼ੇਰ ਸਿੰਘ ਕੰਵਰ ਨੌਨਿਹਾਲ ਸਿੰਘ ਦੀ ਮੌਤ ਤੋਂ ਬਾਅਦ 27 ਜਨਵਰੀ 1841 ਨੂੰ ਪੰਜਾਬ ਦੀ ਗੱਦੀ ਤੇ ਬੈਠਾ। ਭਾਵੇਂ ਕੰਵਰ ਨੌਨਿਹਾਲ ਸਿੰਘ ਦੀ ਮੌਤ 5 ਨਵੰਬਰ, 1840 ਨੂੰ ਹੋ ਗਈ ਸੀ, ਪਰ ਇਸ ਵਿਚਲੇ ਸਮੇਂ ਦੌਰਾਨ ਮਹਾਰਾਜਾ ਖੜਕ ਸਿੰਘ ਦੀ ਵਿਧਵਾ ਮਹਾਰਾਣੀ ਚੰਦ ਕੌਰ ਨੇ ਰਾਜ ਸੰਭਾਲਿਆ।


ਸ਼ੇਰ ਸਿੰਘ ਮਹਾਰਾਜਾ

ਮਹਾਰਾਜਾ ਸ਼ੇਰ ਸਿੰਘ ਨੇ 15 ਸਤੰਬਰ ਤੱਕ ਰਾਜ ਕੀਤਾ। ਇਸ ਨੂੰ ਅਤੇ ਇਸਦੇ ਪੁੱਤਰ ਕੰਵਰ ਪ੍ਰਤਾਪ ਸਿੰਘ ਨੂੰ, ਜਿਸਦੀ ਉਮਰ 12 ਸਾਲ ਦੀ ਸੀ, ਦੋ ਸੰਧਾਵਾਲੀਏ ਸਰਦਾਰਾਂ ਅਤਰ ਸਿੰਘ ਅਤੇ ਅਜੀਤ ਨੇ ਸਾਜ਼ਸ਼ ਕਰਕੇ ਗੋਲੀ ਨਾਲ ਉਡਾ ਦਿੱਤਾ। ਸੰਧਾਵਾਲੀਆ ਸਰਦਾਰ ਬਾਰੇ ਕਿਹਾ ਜਾਂਦਾ ਹੈ ਕਿ ਇਹ ਦੋਵੇਂ ਸਰਦਾਰ ਕੁਝ ਦੇਰ ਤੋਂ ਅੰਗਰੇਜ਼ੀ ਇਲਾਕੇ ਵਿਚ ਰਹਿ ਰਹੇ ਸਨ ਕਿ ਅੰਗਰੇਜ਼ਾਂ ਨੇ (ਡਾਕਟਰ ਗੰਡਾ ਸਿੰਘ ਅਨੁਸਾਰ ਮਹਾਰਾਜੇ ਨੂੰ ਇਨ੍ਹਾਂ ਸਰਦਾਰਾਂ ਦੇ ਵਾਪਸ ਲੈ ਲੈਣ ਦੀ ਸਿਫ਼ਾਰਸ਼ ਕੀਤੀ ਅਤੇ ਉਹ 12 ਮਈ, 1843 ਨੂੰ ਲਾਹੌਰ ਪਰਤ ਆਏ। ਕੁਝ ਲਿਖਾਰੀਆਂ ਦਾ ਵਿਚਾਰ ਹੈ ਕਿ ਅੰਗਰੇਜ਼ਾਂ ਨੇ ਇਨ੍ਹਾਂ ਦੋਹਾਂ ਨੂੰ ਮਹਾਰਾਜੇ ਦੇ ਕਤਲ ਲਈ ਤਿਆਰ ਕਰ ਕੇ ਭੇਜਿਆ ਸੀ। ਡੋਗਰਾ ਵਜ਼ੀਰ ਰਾਜਾ ਧਿਆਨ ਸਿੰਘ ਵੀ ਇਸ ਸਾਜ਼ਸ਼ ਵਿਚ ਸ਼ਾਮਲ ਸੀ। 15 ਸਤੰਬਰ 1843 ਦੀ ਸਵੇਰ ਨੂੰ ਸੰਧਾਵਾਲੀਆਂ ਨੇ ਉਨ੍ਹਾਂ ਨੂੰ ਆਪਣੇ ਸੈਨਿਕਾਂ ਦੀ ਪਰੇਡ ਦੇਖਣ ਲਈ ਸ਼ਾਲਾਮਾਰ ਬਾਗ਼ ਲਾਹੌਰ ਵਿਚ ਬੁਲਾਇਆ। ਜਦੋਂ ਮਹਾਰਾਜਾ ਪਰੇਡ ਦੇਖ ਰਹੇ ਸਨ ਤਾਂ ਅਜੀਤ ਸਿੰਘ ਨੇ ਮਹਾਰਾਜੇ ਨੂੰ ਪਸਤੌਲ ਦਿਖਾਣੀ ਚਾਹੀ ਜੋ ਉਸ ਨੂੰ ਕਲਕੱਤੇ ਵਿਚ ਅੰਗਰੇਜ਼ਾਂ ਨੇ ਭੇਟ ਕੀਤੀ ਸੀ। ਜਦੋਂ ਮਹਾਰਾਜੇ ਨੇ ਇਹ ਪਸਤੌਲ ਫੜਨ ਲਈ ਆਪਣਾ ਹੱਥ ਅੱਗੇ ਕੀਤਾ ਤਾਂ ਅਜੀਤ ਸਿੰਘ ਨੇ ਝਟ ਪਟ ਪਸਤੌਲ ਦੀਆਂ ਗੋਲੀਆਂ ਉਸ ਦੀ ਛਾਤੀ ਵਿਚ ਮਾਰ ਦਿੱਤੀਆਂ ਅਤੇ ਮਹਾਰਾਜਾ ਉਥੇ ਹੀ ਢੇਰੀ ਹੋ ਗਿਆ। ਮਹਾਰਾਜੇ ਦੇ ਅੰਤਲੇ ਸ਼ਬਦ ਸਨ 'ਇਹ ਕੀ ਦਗਾ'? ਕੁਝ ਵਿਚਾਰ ਪਿਛੋਂ ਲਹਿਣਾ ਸਿੰਘ ਸੰਧਾਵਾਲੀਏ ਨੇ ਇਕ ਨੇੜੇ ਦੇ ਬਾਗ਼ ਵਿਚ ਜਾ ਕੇ ਕੰਵਰ ਪ੍ਰਤਾਪ ਸਿੰਘ ਨੂੰ ਵੀ ਬੜੀ ਬੇਦਰਦੀ ਨਾਲ ਟੋਟੇ ਟੋਟੇ ਕਰ ਦਿਤਾ ਅਤੇ ਫਿਰ ਸਾਰੇ ਸਾਜ਼ਸ਼ੀਆਂ ਨੇ ਮਹਾਰਾਜੇ ਅਤੇ ਕੰਵਰ ਪ੍ਰਤਾਪ ਸਿੰਘ ਦੇ ਸਿਰ ਨੇਜ਼ਿਆਂ ਉੱਤੇ ਟੰਗ ਕੇ ਉਨ੍ਹਾਂ ਦਾ ਲਾਹੌਰ ਸ਼ਹਿਰ ਵਿਚ ਜਲੂਸ ਕੱਢਿਆ।

ਮਹਾਰਾਜਾ ਸ਼ੇਰ ਸਿੰਘ ਬਹੁਤ ਸੋਹਣਾ ਜਵਾਨ ਅਤੇ ਬਹਾਦਰ ਸਰਦਾਰ ਸੀ, ਇਸਨੇ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਦਰਿਆ ਅਟਕ ਵਾਲਾ ਜਹਾਂਗੀਰ ਦਾ ਕਿਲਾ ਮੁਸਲਮਾਨਾਂ ਕੋਲੋਂ ਫਤਿਹ ਕੀਤਾ ਸੀ। ਇਸਨੇ 1822 ਵਿਚ ਸੱਯਦ ਅਹਿਮਦ ਨੂੰ ਵੀ ਹਾਰ ਦਿੱਤੀ ਸੀ। ਸ਼ਾਹ ਮੁਹੰਮਦ ਮਹਾਰਾਜਾ ਦੀ ਬਹਾਦਰੀ ਬਾਰੇ ਲਿਖਦਾ ਹੈ :

"ਉਹ ਤਾਂ ਪੁਤ੍ਰ ਸਰਦਾਰ ਦਾ ਫ਼ਤਿਹ ਜੰਗੀ
ਜਿਨੇ ਕਿਲ੍ਹੇ ਨਿਵਾਏ ਨੇ ਫੇਰ ਮੀਆਂ।

ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਇਸ ਪੁੱਤਰ ਨੂੰ ਰਾਜ ਕਾਜ ਦੀ ਚੰਗੀ ਸਿੱਖਿਆ ਦਿੱਤੀ ਸੀ।

ਹ. ਪੁ.—ਸਿੱਖ ਮਿਸਲਾਂ ਪੰਨਾਂ 25 ਤੋਂ 82; ਦੀ ਹਿਸਟਰੀ ਆਫ਼ ਦਾ ਸਿਖਸ

—ਜਸਵੰਤ ਸਿੰਘ

**ਸ਼ੇਰਕੋਟ** : ਇਹ ਭਾਰਤ ਦੇ ਉੱਤਰ ਪ੍ਰਦੇਸ਼ ਰਾਜ ਦੇ ਜ਼ਿਲ੍ਹਾ ਬਿਜਨੌਰ ਵਿਚ ਧਾਮਪੁਰ ਨਾਂ ਦੀ ਤਹਿਸੀਲ ਦਾ ਇਕ ਕਸਬਾ ਹੈ ਜੋ ਬਿਜਨੌਰ ਸ਼ਹਿਰ ਤੋਂ 45 ਕਿ. ਮੀ. ਪੂਰਬ ਵੱਲ ਸਥਿਤ ਹੈ। ਇਸ ਕਸਬੇ ਦੀ ਨੀਂਹ ਸ਼ੇਰ ਸ਼ਾਹ ਦੇ ਰਾਜ ਸਮੇਂ ਰੱਖੀ ਗਈ ਸੀ। ਅਕਬਰ ਦੇ ਰਾਜ ਸਮੇਂ ਇਹ ਮਹਿਲ ਪਰਗਨੇ ਦਾ ਸਦਰ-ਮੁਕਾਮ ਸੀ। 1805 ਵਿਚ ਅਮੀਰ ਖਾਂ ਪਿੰਡਾਰੀ ਨੇ ਹਮਲਾ ਕਰਕੇ ਇਸ ਕਸਬੇ ਨੂੰ ਖੂਬ ਲੁੱਟਿਆ। 1857 ਦੇ ਰਾਜ-ਰੌਲੇ ਸਮੇਂ ਵੀ ਇੱਥੇ ਕਾਫ਼ੀ ਜਦੋ-ਜਹਿਦ ਹੋਈ।

29° 20' ਉ. ਵਿਥ.; 78° 35' ਪੂ. ਲੰਬ.

**ਸ਼ੇਰ ਗਿੱਲ** : ਸਰ ਡੈਨਜ਼ਿਲ ਇਬਟਸਨ ਦੇ ਕਥਨ ਅਨੁਸਾਰ ਗਿੱਲ ਜਾਂ ਸ਼ੇਰ ਗਿੱਲ ਜੱਟਾਂ ਦਾ ਵਡੇਰਾ, ਗੜ੍ਹ ਸ਼ਿਵਾਲਾ ਦੇ ਵਰਿਆਹ ਦੇ ਰਾਜਪੂਤ ਰਾਜਾ ਪ੍ਰਿਥੀਪਾਲ ਦੇ ਘਰ ਉਸ ਦੀ ਭੁੱਲਰ ਜਾਤ ਦੀ ਜੱਟ ਰਾਣੀ ਦੇ ਪੇਟੋਂ ਪੈਦਾ ਹੋਇਆ ਸੀ।

ਸ਼ੇਰ ਗਿੱਲ, ਗਿੱਲ ਜੱਟਾਂ ਦੀ ਹੀ ਇਕ ਸ਼ਾਖ ਹੈ। ਗਿੱਲ ਜੱਟ ਅਯੁੱਧਿਆ ਦੇ ਸੂਰਜਵੰਸ਼ੀ ਰਾਜਾ ਰਘੂ ਦੀ ਸੰਤਾਨ ਹੋਣ ਕਰਕੇ ਰਘੂਵੰਸ਼ੀ ਅਖਵਾਉਂਦੇ ਹਨ। ਚੌਧਰੀ ਗਿੱਲ ਜੋ ਦਰਿਆ ਸਤਲੁਜ ਦੇ ਕਿਨਾਰੇ ਕਿਸੇ ਪਿੰਡ ਵਿਚ ਰਹਿੰਦਾ ਸੀ, ਦੇ ਦੋ ਇਸਤ੍ਰੀਆਂ ਸਨ, ਪਰ ਸੰਤਾਨ ਕੋਈ ਨਹੀਂ ਸੀ। ਜਾਇਦਾਦ ਕਾਫ਼ੀ ਹੋਣ ਕਰਕੇ ਤੇ ਸੰਤਾਨ ਨਾ ਹੋਣ ਕਾਰਨ ਉਹ ਕਾਫ਼ੀ ਦੁਖੀ ਸੀ। ਅਚਾਨਕ ਹੀ ਉਸਦੀ ਇਕ ਔਰਤ ਗਰਭਵਤੀ ਹੋ ਗਈ। ਇਸ ਗੱਲੋਂ ਦੂਜੀ ਔਰਤ ਨੂੰ ਚਿੰਤਾ ਲਗੀ ਕਿ ਜੇ ਉਸ ਦੇ ਪੇਟੋਂ ਬੱਚਾ ਪੈਦਾ ਹੋ ਗਿਆ ਤਾਂ ਘਰ ਵਿਚ ਉਸੇ ਦੀ ਕਦਰ ਹੋਵੇਗੀ ਤੇ ਸਾਰੀ ਜਾਇਦਾਦ ਉਸ ਬੱਚੇ ਨੂੰ ਮਿਲੇਗੀ। ਇਸੇ ਕਾਰਨ ਜਦ ਉਸ ਪਹਿਲੀ ਔਰਤ ਦੇ ਪੇਟੋਂ ਗਿੱਲ ਦੇ ਘਰ ਲੜਕਾ ਪੈਦਾ ਹੋਇਆ ਤਾਂ ਦੂਜੀ ਔਰਤ ਨੇ ਮੰਦਭਾਵਨਾ ਦੇ ਵਿਰੋਧ ਵਿਚ ਉਹ ਲੜਕਾ ਦੂਰ ਦੇ ਜੰਗਲ ਵਿਚ ਸੁਟਵਾ ਦਿੱਤਾ ਤੇ ਆਂਢ-ਗੁਆਂਢ ਵਿਚ ਮਸ਼ਹੂਰ ਕੀਤਾ ਕਿ ਉਸਦੇ ਘਰ ਕੋਈ ਬੱਚਾ ਨਹੀਂ, ਸਗੋਂ ਇਕ ਪੱਥਰ ਪੈਦਾ ਹੋਇਆ ਹੈ।

ਅਚਾਨਕ ਦੂਜੇ ਦਿਨ ਕਿਸੇ ਨਿਕਟਵਰਤੀ ਵਿਅਕਤੀ ਨੇ ਕੁਝ ਸੂਹ ਮਿਲਣ ਤੇ ਜੰਗਲ ਵਿਚ ਜਾ ਕੇ ਦੇਖਿਆ ਕਿ ਇੱਕ ਛੋਟਾ ਜਿਹਾ ਬੱਚਾ ਧਰਤੀ ਉੱਤੇ ਕਪੜਿਆਂ ਵਿਚ ਲਿਪਟਿਆ ਪਿਆ ਹੈ ਤੇ ਕੋਲ ਬੈਠਾ ਇਕ ਸ਼ੇਰ ਉਸਦਾ ਜਿਸਮ ਨੰਗਾ ਕਰਕੇ ਚੱਟਦਾ ਹੋਇਆ ਉਸ ਨੂੰ ਲਾਡ ਕਰ ਰਿਹਾ ਹੈ। ਉਸ ਵਿਅਕਤੀ ਨੇ ਝਟ ਪਿੰਡ ਵਿਚ ਪਹੁੰਚ ਕੇ ਖ਼ਬਰ ਦਿੱਤੀ। ਉਨ੍ਹਾਂ ਦਿਨਾਂ ਵਿਚ ਦਰਿਆ ਸਤਲੁਜ ਦੇ ਕੰਢੇ ਸ਼ੇਰ ਆਮ ਹੁੰਦੇ ਸਨ। ਪਿੰਡ ਦੇ ਲੋਕਾਂ ਨੇ ਝਟ ਪਟ ਉਸ ਵਿਅਕਤੀ ਦੇ ਦੱਸੇ ਮੁਤਾਬਿਕ ਉਥੇ ਪਹੁੰਚ ਕੇ ਸ਼ੇਰ ਨੂੰ ਕਿਸੇ ਤਰ੍ਹਾਂ ਪਰੇ ਭਜਾਇਆ ਤੇ ਉਹ ਬੱਚਾ ਉਥੋਂ ਲਿਆ ਕੇ ਚੌਧਰੀ ਗਿੱਲ ਦੇ ਹਵਾਲੇ ਕਰ ਦਿੱਤਾ। ਬਸ, ਫੇਰ ਉਹ ਬੱਚਾ ਵੱਡਾ ਹੋਣ ਤੇ ਸ਼ੇਰ ਗਿੱਲ ਦੇ ਨਾਂ ਨਾਲ ਮਸ਼ਹੂਰ ਹੋਇਆ ਤੇ ਸ਼ੇਰ ਗਿੱਲ ਨਾਂ ਹੇਠ ਉਸ ਦੀ ਵੰਸ਼ ਚਲੀ।

ਚੌਧਰੀ ਗਿੱਲ ਦੇ ਘਰ ਸ਼ੇਰ ਗਿੱਲ ਤੋਂ ਬਾਅਦ ਉਸ ਦੀਆਂ ਵਹੁਟੀਆਂ ਦੇ ਪੇਟੋਂ 11 ਲੜਕੇ ਹੋਰ ਪੈਦਾ ਹੋਏ ਜਿਨ੍ਹਾਂ ਤੋਂ ਗਿੱਲ ਖ਼ਾਨਦਾਨ ਪੰਜਾਬ ਦੇ ਸਾਰੇ ਇਲਾਕਿਆਂ ਵਿਚ ਫੈਲ ਗਿਆ। ਇਨ੍ਹਾਂ ਲੜਕਿਆਂ ਤੋਂ ਬਿਨਾਂ ਵੱਡੇ ਲੜਕੇ ਸ਼ੇਰ ਗਿੱਲ ਦੇ ਘਰ ਚਾਰ ਲੜਕੇ ਹੋਏ ਜਿਨ੍ਹਾਂ ਵਿਚੋਂ ਦੋ ਛੋਟੇ ਤਾਂ ਸੰਤਾਨ ਹੀਨ ਰਹੇ ਤੇ ਵੱਡੇ ਪੋਤਰੇ ਦੇ ਘਰ ਰਾਣਾ ਧਾਰ ਨਾਮੀ ਲੜਕਾ ਜਨਮਿਆ ਜਿਸ ਤੋਂ ਮਾਝੇ ਦੇ ਮਜੀਠਾ ਖ਼ਾਨਦਾਨ ਦਾ ਮੁੱਢ ਤੁਰਿਆ। ਦੂਜੇ ਲੜਕੇ ਜੁਬਲ ਦੇ ਘਰ ਵੀਹਵੀਂ ਪੁਸ਼ਤ ਵਿਚ ਸ. ਦੇਵਾ ਸਿੰਘ ਜਨਮਿਆ ਜੋ ਸਿੱਖਾਂ ਦੀਆਂ 12 ਮਿਸਲਾਂ ਵਿਚੋਂ ਨਿਸ਼ਾਨਾਂ ਵਾਲੀ ਮਿਸਲ ਦਾ ਮੋਢੀ ਸੀ।

ਪੰਜਾਬ ਦੇ ਜ਼ਿਲ੍ਹਾ ਅੰਮ੍ਰਿਤਸਰ, ਫ਼ਿਰੋਜ਼ਪੁਰ ਤੇ ਲੁਧਿਆਣਾ ਵਿਚ ਗਿੱਲ ਜੱਟਾਂ ਦੀ, ਜਿਨ੍ਹਾਂ ਵਿਚ ਸ਼ੇਰ ਗਿੱਲ ਵੀ ਸ਼ਾਮਲ ਹਨ, ਬਹੁਤੀ ਆਬਾਦੀ ਹੈ। ਦੇਸ਼ ਦੀ ਵੰਡ ਤੋਂ ਪਹਿਲਾਂ ਇਹ ਲੋਕ ਲਾਹੌਰ ਤੇ ਸਿਆਲਕੋਟ ਦੇ ਜ਼ਿਲ੍ਹਿਆਂ ਵਿਚ ਵੀ ਰਹਿੰਦੇ ਸਨ। ਪਰ ਪਿਛੋਂ ਪੂਰਬੀ ਪੰਜਾਬ ਵਿਚ ਆ ਕੇ ਇਧਰ ਇਧਰ ਥਾਉਂ ਥਾਈਂ ਆਬਾਦ ਹੋ ਗਏ। ਦਰਿਆ ਬਿਆਸ ਦੇ ਆਸ ਪਾਸ ਤੇ ਉੱਤਰ ਸਤਲੁਜ ਦੇ ਇਲਾਕਿਆਂ ਵਿਚ ਵੀ ਇਨ੍ਹਾਂ ਦੀ ਵਸੋਂ ਹੈ।

ਹ. ਪੁ.—ਪੰ. ਕਾ. 122.

—ਸ਼ਮਸ਼ੇਰ ਸਿੰਘ 'ਅਸ਼ੋਕ'

**ਸ਼ੇਰਪੁਰ** : ਇਹ ਬੰਗਲਾ ਦੇਸ਼ ਦਾ ਇਕ ਸ਼ਹਿਰ ਹੈ ਜੋ ਦੋ ਪਾਸਿਆਂ ਤੋਂ ਦੋ ਦਰਿਆਵਾਂ, ਜ਼ਿਰੀ ਅਤੇ ਸਿਰਘੀ ਨਾਲ ਘਿਰਿਆ ਹੋਇਆ ਹੈ। ਇਹ ਜਮਾਲ ਪੁਰ ਤੋਂ ਲਗਭਗ 15 ਕਿ. ਮੀ. ਉੱਤਰ ਵੱਲ ਹੈ। ਇਥੋਂ ਦਾ ਬਹੁਤਾ ਵਪਾਰ ਦਰਿਆਵਾਂ ਵਿਚ ਚਲਣ ਵਾਲੀਆਂ ਕਿਸ਼ਤੀਆਂ ਰਾਹੀਂ ਹੁੰਦਾ ਹੈ। ਬਾਹਰ ਭੇਜੀਆਂ ਜਾਣ ਵਾਲੀਆਂ ਮੁੱਖ ਵਸਤਾਂ ਪਟਸਨ, ਚਾਉਲ ਅਤੇ ਸਰ੍ਹੋਂ ਹਨ ਅਤੇ ਬਾਹਰੋਂ ਆਉਣ ਵਾਲੀਆਂ ਵਸਤਾਂ ਸੁਪਾਰੀ ਅਤੇ ਕੱਪੜਾ ਹਨ। ਸੰਨ 1869 ਈ. ਵਿਚ ਇਥੇ ਨਗਰਪਾਲਕਾ ਸਥਾਪਤ ਕੀਤੀ ਗਈ।

25° 1' ਉ. ਵਿਥ; 90° 1' ਪੂ. ਲੰਬ.

ਹ: ਪੁ.—ਇੰਪ. ਗ. ਇੰਡ. 22

—ਪ੍ਰੋ. ਭੁਪਿੰਦਰ ਕੌਰ

**ਸ਼ੇਰਪੁਰ** : ਇਹ ਬੰਗਲਾ ਦੇਸ਼ ਦੇ ਜ਼ਿਲ੍ਹਾ ਬੋਗਰਾ (ਡਵੀ-ਜ਼ਨ ਰਾਜਸ਼ਾਹੀ) ਦਾ ਇਕ ਸ਼ਹਿਰ ਹੈ। ਆਈਨ-ਇ-ਅਕਬਰੀ ਵਿਚ ਇਸ ਦਾ ਨਾਂ ਸਲੀਮ ਨਗਰ ਲਿਖਿਆ ਹੈ, ਜਿਸ ਨੂੰ ਸੰਨ 1595 ਵਿਚ ਅਕਬਰ ਦੇ ਪੁੱਤਰ ਸਲੀਮ ਨੇ ਵਸਾਇਆ ਅਤੇ ਇਥੇ ਇਕ ਕਿਲਾ ਵੀ ਬਣਵਾਇਆ। ਇਹੋ ਸਲੀਮ ਸ਼ਹਿਜ਼ਾਦਾ ਬਾਅਦ ਵਿਚ ਜਹਾਂਗੀਰ ਬਾਦਸ਼ਾਹ ਦੇ ਨਾਂ ਨਾਲ ਪ੍ਰਸਿੱਧ ਹੋਇਆ। ਅਕਬਰ ਦੇ ਹਿੰਦੂ ਜਰਨੈਲ ਰਾਜਾ ਮਾਨ ਸਿੰਘ ਨੇ ਵੀ ਇਥੇ ਇਕ ਮਹਿਲ ਬਣਵਾਇਆ ਸੀ। ਪੁਰਾਤਨ ਇਤਿਹਾਸਕਾਰਾਂ ਨੇ ਇਸ ਨੂੰ ਜ਼ਿਲ੍ਹੇ ਮੈਮਨ ਸਿੰਘ ਦੇ ਸ਼ੇਰਪੁਰ ਤੋਂ ਵਖਰਿਆਂ ਕਰਨ ਲਈ, ਸ਼ੇਰ ਪੁਰ ਮੁਰਚਾ ਦਾ ਨਾਂ ਦਿੱਤਾ ਸੀ ਅਤੇ ਵਾਨ-ਡੇਨ-ਬਰੂਕ ਦੇ ਨਕਸ਼ੇ ਵਿਚ, ਇਸ ਦਾ ਨਾਂ ਸੇਰਪੁਰ ਮਰਤਸ ਸੀ। ਇਹ ਨਕਸ਼ਾ ਸੰਨ 1660 ਵਿਚ ਬਣਾਇਆ ਗਿਆ। ਭੂਤਕਾਲ ਵਿਚ ਇਥੇ ਇੱਟਾਂ ਦੇ ਬਣੇ ਹੋਏ ਬਹੁਤ ਸਾਰੇ ਘਰ ਹੋਇਆ ਕਰਦੇ ਸਨ ਪਰੰਤੂ ਹੁਣ ਭੁਚਾਲਾਂ ਦੇ ਆਉਣ ਕਰਕੇ ਬਹੁਤ ਨੁਕਸਾਨ ਹੋਇਆ ਹੈ। ਸੰਨ 1876 ਵਿਚ ਇਥੇ ਨਗਰਪਾਲਕਾ ਬਣਾਈ ਗਈ।

24° 40' ਉ. ਵਿਥ.; 89° 26' ਪੂ. ਲੰਬ.

—ਪ੍ਰੋ. ਭੁਪਿੰਦਰ ਕੌਰ

**ਸੇਰਮ** : ਇਹ ਭਾਰਤ ਦੇ ਕਰਨਾਟਕ ਰਾਜ ਦੇ ਗੁਲਬਰਗਾ ਜ਼ਿਲ੍ਹੇ ਵਿਚ ਇਸੇ ਹੀ ਨਾਂ ਦੇ ਤਾਅਲੁਕੇ ਦਾ ਸਦਰ ਮੁਕਾਮ ਹੈ। ਜਾਮਾ ਮਸਜਿਦ ਅਤੇ ਪੰਚਲਿੰਗ ਦਾ ਮੰਦਰ, ਇਥੋਂ ਦੇ ਪੁਰਾਣੇ ਧਾਰਮਿਕ ਅਸਥਾਨ ਹਨ। ਇਥੇ ਇਕ ਕਪਾਹ ਵੇਲਣ ਦਾ ਕਾਰਖ਼ਾਨਾ ਹੈ।

ਆਬਾਦੀ – 8527 (1960)

17° 10' ਉ. ਵਿਥ.; 77° 15' ਪੂ. ਲੰਬ.

ਹ. ਪੁ. ਇੰਪ. ਗਜ. ਇੰਡ. 22:177

**ਸੇਰਾਓ ਮੇਟਿਲਡੀ** (Serao, Matilde-1856-1927): ਇਹ ਇਕ ਇਤਾਲਵੀ ਨਾਵਲਕਾਰ, ਕਹਾਣੀਕਾਰ ਅਤੇ ਪੱਤਰਕਾਰ ਸੀ, ਜਿਸ ਦਾ ਜਨਮ ਯੂਨਾਨ ਵਿਚ ਪਾਤਰਾਸ (Patras) ਵਿਖੇ ਹੋਇਆ। ਇਸਦਾ ਪਿਤਾ ਇਤਾਲਵੀ ਅਤੇ ਮਾਂ ਯੂਨਾਨੀ ਸੀ। ਇਹ ਨੇਪਲਜ਼ ਵਿਖੇ ਤਾਰ ਘਰ ਵਿਚ ਕਲਰਕ ਲੱਗੀ ਹੋਈ ਸੀ। ਇਸ ਨੇ ਆਪਣਾ ਸਾਹਿਤਕ ਜੀਵਨ ਕਹਾਣੀਆਂ ਨਾਲ ਆਰੰਭ ਕੀਤਾ ਪਰ ਇਹ ਲੋਕਾਂ ਦੀਆਂ ਨਜ਼ਰਾਂ ਵਿਚ ਉਸ ਸਮੇਂ ਆਈ, ਜਦੋਂ ਇਸਨੇ 1883 ਈ. ਵਿਚ ਆਪਣਾ ਨਾਵਲ 'Fantasia' ਲਿਖਿਆ।

ਸੰਨ 1880 ਈ. ਅਤੇ ਸੰਨ 1884 ਦੌਰਾਨ ਇਹ ਰੋਮ ਵਿਚ ਰਹੀ। ਇਸ ਦੌਰਾਨ ਇਸਨੇ ਬਹੁਤ ਸਾਰੇ ਕਹਾਣੀ ਸੰਗ੍ਰਹਿ ਅਤੇ ਨਾਵਲ ਪ੍ਰਕਾਸ਼ਤ ਕੀਤੇ। ਇਨ੍ਹਾਂ ਪੁਸਤਕਾਂ ਵਿਚ ਇਸ ਨੇ ਆਮ ਲੋਕਾਂ ਦੇ ਜੀਵਨ ਨੂੰ ਚਿਤਰਿਆ ਹੈ। ਇਨ੍ਹਾਂ ਪੁਸਤਕਾਂ ਦੇ ਨਾਂ 'Cuore Infermo' (1881), 'Fior di Passione' (1883) ਅਤੇ 'La Conquista di Roma' (1885) ਆਦਿ ਹਨ।

ਇਸਨੇ 1885 ਈ. ਵਿਚ ਸਕਾਰਫੋਲੀਓ (Scarfoglio) ਨਾਲ ਮਿਲ ਕੇ ਰਸਾਲੇ, ਅਖ਼ਬਾਰ ਆਦਿ ਕੱਢੇ। ਇਸ ਨੇ 'Il Mattino' ਨਾਂ ਦਾ ਇਕ ਅਖ਼ਬਾਰ ਕੱਢਿਆ ਜੋ ਕਿ ਦੱਖਣੀ ਇਟਲੀ ਵਿਚ ਬਹੁਤ ਹੀ ਲੋਕ-ਪ੍ਰਿਯ ਰੋਜ਼ਾਨਾ ਅਖ਼ਬਾਰ ਬਣਿਆ।

ਇਸਦੇ ਬਹੁਤ ਸਾਰੇ ਨਾਵਲਾਂ ਦਾ ਅੰਗਰੇਜ਼ੀ ਵਿਚ ਅਨੁਵਾਦ ਹੋ ਚੁੱਕਾ ਹੈ।

ਇਸ ਦੀ ਮੌਤ 25 ਜੁਲਾਈ 1927 ਨੂੰ ਹੋਈ।

ਹ. ਪੁ.—ਐਨ. ਬ੍ਰਿ. 20:340; ਐਨ. ਅਮੈ. 24:577

**ਸੇਰਾਮ** (Ceram) : ਇਹ ਇੰਡੋਨੇਸ਼ੀਆਂ ਰਾਜ ਦੇ ਮੁਲੱਕਾ ਟਾਪੂ-ਸਮੂਹ ਵਿਚ ਨਿਊਗਿਨੀ ਦੇ ਪੂਰਬ ਵਿਚ ਸਥਿਤ ਇਕ ਟਾਪੂ ਹੈ। ਇਹ ਟਾਪੂ ਲਗਭਗ 250 ਕਿ. ਮੀ. ਲੰਬਾ ਅਤੇ 50 ਤੋਂ 80 ਕਿ.ਮੀ. ਚੌੜਾ ਹੈ। ਇਸ ਦਾ ਖੇਤਰਫਲ 16950 ਵ. ਕਿ. ਮੀ. ਤੋਂ ਵੀ ਵਧੇਰੇ ਹੈ। ਉੱਤਰੀ ਦਲਦਲੀ ਹਿੱਸੇ ਨੂੰ ਛੱਡ ਕੇ ਇਹ ਸਾਰਾ ਟਾਪੂ ਪਹਾੜੀ ਹੈ ਜਿਸ ਵਿਚ ਪਹਾੜੀ ਸਿਲਸਿਲੇ ਪੂਰਬ ਤੋਂ ਪੱਛਮ ਤਕ ਫੈਲੇ ਹੋਏ ਹਨ। ਇਨ੍ਹਾਂ ਪਹਾੜਾਂ ਵਿਚ ਸਭ ਤੋਂ ਉੱਚੀ ਚੋਟੀ ਬਨਾਈ ਜੋ 3027 ਮੀ (9,600 ਫੁੱਟ) ਉੱਚੀ ਹੈ ਅਤੇ ਕਈ ਹੋਰ ਚੋਟੀਆਂ ਵੀ 1830 ਮੀਟਰ ਤੋਂ ਉੱਚੀਆਂ ਹਨ। ਉੱਤਰੀ ਹਿੱਸਾ ਨੀਵਾਂ ਦਲਦਲੀ ਖੇਤਰ ਹੈ। ਸੇਰਾਮ ਦਾ ਜਲਵਾਯੂ ਗਰਮ ਅਤੇ ਤਰ ਹੈ। ਇਥੇ ਭੂਚਾਲ ਬਹੁਤ ਆਉਂਦੇ ਹਨ। ਟਾਪੂ ਵਿਚ ਸੰਘਣੇ ਜੰਗਲ ਹਨ ਜਿਨ੍ਹਾਂ ਵਿਚ ਕੀਮਤੀ ਲਕੜੀ ਪਾਈ ਜਾਂਦੀ ਹੈ। ਖੇਤੀਬਾੜੀ ਤੇ ਮੱਛੀ ਫੜਨਾ ਇਥੋਂ ਦੇ ਲੋਕਾਂ ਦਾ ਮੁੱਖ ਧੰਦੇ ਹਨ। ਸਾਗੂ, ਚਾਵਲ, ਮੱਕੀ, ਗੰਨਾ, ਮਸਾਲੇ ਅਤੇ ਤੰਮਾਕੂ ਮੁੱਖ ਫ਼ਸਲਾਂ ਹਨ। ਇਥੋਂ ਖੋਪਾ ਤੇ ਗੂੰਦ ਬਾਹਰ ਭੇਜੇ ਜਾਂਦੇ ਹਨ। ਟਾਪੂ ਦੇ ਪੂਰਬੀ ਹਿੱਸੇ ਵਿਚ ਬੂਲਾ (Boela) ਦੇ ਨੇੜੇ ਤੇਲ ਦਾ ਇਲਾਕਾ ਹੈ। ਇਥੋਂ ਦੀ ਆਬਾਦੀ ਲਗਭਗ 96,797 ਹੈ ਜਿਹੜੀ ਲਗਭਗ ਸਾਰੀ ਦੀ ਸਾਰੀ ਮੁਸਲਮਾਨਾਂ ਦੀ ਹੈ। 17ਵੀਂ ਸਦੀ ਵਿਚ ਇਸ ਟਾਪੂ ਉੱਤੇ ਡੱਚਾਂ ਨੇ ਕਬਜ਼ਾ ਕੀਤਾ। ਦੂਜੀ ਵੱਡੀ ਲੜਾਈ ਵਿਚ ਜਪਾਨ ਨੇ ਸੇਰਾਮ ਉੱਤੇ ਕਬਜ਼ਾ ਕਰ ਲਿਆ ਸੀ। ਲੜਾਈ ਤੋਂ ਪਿਛੋਂ ਫਿਰ ਡੱਚਾਂ ਨੇ ਇਸ ਉੱਤੇ ਕਬਜ਼ਾ ਕਰ ਲਿਆ। ਸੰਨ 1949 ਈ. ਵਿਚ ਇਹ ਇੰਡੋਨੇਸ਼ੀਆ ਦਾ ਹਿੱਸਾ ਬਣ ਗਿਆ। ਇਸ ਟਾਪੂ ਦੇ ਉੱਤਰੀ ਕੰਢੇ ਉੱਤੇ ਸਥਿਤ, ਵਹਾਈ ਦੀ ਵੱਡੀ ਬੰਦਰਗਾਹ ਹੈ।

—ਮਨਜੀਤ ਸਿੰਘ

**ਸੇਰੇਨੱਕੋਵ, ਪਾਵੇਲ ਅਲੈਕਸੀਵਿਚ** (Cerenkov, Pavel Alekseevich) : ਇਸ ਰੂਸੀ ਭੌਤਿਕ ਵਿਗਿਆਨੀ ਦਾ ਜਨਮ ਸੰਨ 1904 ਵਿਚ ਹੋਇਆ। ਇਸ ਨੂੰ 1958 ਵਿਚ ਆਈ. ਈ. ਟਾਮ ਅਤੇ ਆਈ. ਐਮ. ਫਰੈਂਕ ਨਾਲ ਰਲ ਕੇ ਸੇਰੈਂਨਕੋਵ ਪ੍ਰਭਾਵ ਦੀ ਖੋਜ ਕਰਨ ਤੇ ਨੋਬਲ ਪੁਰਸਕਾਰ ਮਿਲਿਆ। ਇਲੈੱਕਟ੍ਰਾਨਾਂ ਦੁਆਰਾ ਜਾਂ ਦੂਸਰੇ ਬਿਜਲਈ ਚਾਰਜਿਤ ਪਰਮਾਣਵੀ ਕਣਾਂ ਦੁਆਰਾ, ਜਿਨ੍ਹਾਂ ਦਾ ਵੇਗ ਮਾਧਿਅਮ ਵਿਚ ਪ੍ਰਕਾਸ਼ ਦੇ ਵੇਗ ਨਾਲੋਂ ਜ਼ਿਆਦਾ ਹੋਵੇ, ਉਤਸਰਜਿਤ ਪ੍ਰਕਾਸ਼ ਨੂੰ ਸੇਰੈਂਨਕੋਵ ਵਿਕੀਰਨ ਕਿਹਾ ਜਾਂਦਾ ਹੈ। ਇਹ ਪ੍ਰਭਾਵ ਇਕ ਮਸ਼ੀਨਗਨ ਜਾਂ ਏਅਰਕਰਾਫਟ ਦੇ ਹਵਾ ਵਿਚ ਪਾਰਧੁਨਿਕ ਵੇਗ (supersonic velocity) ਨਾਲ ਚੱਲਣ ਤੋਂ ਪੈਦਾ ਹੋਈ ਧੁਨੀ 'ਬੋ ਵੇਵ' ਨਾਲ ਮਿਲਦਾ ਜੁਲਦਾ ਹੈ।

ਇਨ੍ਹਾਂ ਖੋਜਾਂ ਵਿਚ ਸੇਰੈਂਨਕੋਵ ਨੇ 1934 ਵਿਚ ਹਿੱਸਾ ਪਾਇਆ ਜਦੋਂ ਉਹ ਰੂਸ ਦੀ 'ਅਕਾਡਮੀ ਆਫ ਸਾਇੰਸਜ਼', ਦੀ 'ਇੰਸਟੀਚਿਊਟ ਆਫ ਫ਼ਿਜ਼ਿਕਸ' ਵਿਚ ਐਸ. ਆਈ. ਵੈਵੀਲੋਵ ਕੋਲ ਖੋਜ-ਵਿਦਿਆਰਥੀ ਸੀ। ਸੰਨ 1946 ਵਿਚ ਇਲੈਕੱਟ੍ਰਾਨ ਵਿਕੀਰਨ ਤੇ ਕੀਤੀ ਖੋਜ ਵਜੋਂ ਇਸ ਨੂੰ ਟਾਮ ਅਤੇ ਫਰੈਂਕ ਨਾਲ ਸਟਾਲਿਨ ਪੁਰਸਕਾਰ ਮਿਲਿਆ।

ਸੇਰੈਂਨਕੋਵ ਵਿਕੀਰਨ

ਸੰਨ 1934 ਵਿਚ ਇਸ ਨੇ ਸਿਧ ਕੀਤਾ ਕਿ ਜਦੋਂ ਉੱਚ-ਊਰਜਾ ਇਲੈੱਕਟ੍ਰਾਨਾਂ ਦੀ ਕਿਰਨ-ਪੁੰਜ ਪਾਰਦਰਸ਼ੀ ਤਰਲ ਵਿਚ ਜਾਂਦੀ ਹੈ ਤਾਂ ਪ੍ਰਕਾਸ਼ ਦਾ ਉਤਸਰਜਨ ਹੁੰਦਾ ਹੈ। ਇਸ ਨੇ ਇਹ ਵੀ ਸਪੱਸ਼ਟ ਕੀਤਾ ਕਿ ਇਹ ਪ੍ਰਕਾਸ਼ ਕੋਈ ਆਮ ਸਵੈ-ਦੀਪਤੀ ਅਤੇ ਸਵੈ-ਪ੍ਰਕਾਸ਼ਿਤ ਨਹੀਂ ਹੈ ਜਿਵੇਂ ਕਿ ਪਦਾਰਥ ਉੱਤੇ ਉੱਚ-ਊਰਜਾ ਇਲੈੱਕਟ੍ਰਾਨਾਂ ਦੇ ਟਕਰਾਉਣ ਨਾਲ ਵਿਖਾਈ ਦਿੰਦਾ ਹੋਵੇ ਸਗੋਂ ਇਹ ਤਾਂ ਓਦੋਂ ਹੀ ਪੈਦਾ ਹੁੰਦਾ ਹੈ ਜਦੋਂ ਤਰਲ ਵਿਚ ਇਲੈੱਕਟ੍ਰਾਨਾਂ ਦਾ ਵੇਗ ਪ੍ਰਕਾਸ਼ ਦੇ ਵੇਗ ਨਾਲੋਂ ਜ਼ਿਆਦਾ ਹੋਵੇ। ਇਸ ਨੇ ਇਹ ਵੀ ਦੱਸਿਆ ਕਿ ਉਤਸਰਜਿਤ ਪ੍ਰਕਾਸ਼ ਪੂਰੀ ਤਰ੍ਹਾਂ ਧਰੁਵਿਤ ਹੁੰਦਾ ਹੈ। ਸੰਨ 1937 ਵਿਚ ਫਰੈਂਕ ਅਤੇ ਟਾਮ ਨੇ ਇਸ ਸਾਖਿਆਤਕਾਰ ਨੂੰ ਸਿਧਾਂਤਕ ਰੂਪ ਦਿੱਤਾ। ਉਸ ਸਮੇਂ ਤੋਂ ਸੇਰੈਂਨਕੋਵ ਪ੍ਰਕਾਸ਼ ਠੋਸ, ਗੈਸਾਂ ਅਤੇ ਤਰਲਾਂ ਵਿਚ ਵੀ ਵੇਖਿਆ ਗਿਆ ਹੈ।

ਫਰੈਂਕ ਅਤੇ ਟਾਮ ਦੁਆਰਾ ਵਿਕਸਿਤ ਸਿਧਾਂਤ ਦਰਸਾਉਂਦਾ ਹੈ ਕਿ ਜਦੋਂ ਵੀ ਇਕ ਚਾਰਜਿਤ ਕਣ ਕਿਸੇ ਪਾਰਦਰਸ਼ੀ ਮਾਧਿਅਮ ਨੂੰ ਵੇਗ $v, \left(> \frac{n}{c}\right)$ ਨਾਲ ਪਾਰ ਕਰਦਾ ਹੈ (ਜਿਥੇ c ਪ੍ਰਕਾਸ਼ ਦਾ ਵੇਗ ਹੈ ਅਤੇ n ਮਾਧਿਅਮ ਦਾ ਅਪਵਰਤਨ-ਅੰਕ ਹੈ) ਤਾਂ ਕਣ ਦੁਆਰਾ ਪ੍ਰਕਾਸ਼ ਦਾ ਵਿਕੀਰਨ ਹੁੰਦਾ ਹੈ। ਇਸ ਪ੍ਰਕਾਸ਼ ਦਾ ਉਤਸਰਜਨ ਕਣ ਦੇ ਪਥ ਤੋਂ ਇਕ ਵਿਸ਼ੇਸ਼ ਕੋਣ $\theta$ ਉੱਤੇ ਇਸ ਤਰ੍ਹਾਂ ਹੁੰਦਾ ਹੈ ਕਿ

$$\cos \theta = \frac{c}{nv}$$

ਇਸ ਸਮੀਕਰਨ ਦੀ ਪੁਸ਼ਟੀ ਚਿੱਤਰ ਤੋਂ ਹੋ ਜਾਂਦੀ ਹੈ, ਜਿਥੇ ਇਹ ਵਿਖਾਇਆ ਗਿਆ ਹੈ ਕਿ ਜਦੋਂ ਕਣ ਸਥਿਤੀ 1 ਤੇ ਹੋ ਅਤੇ ਉਤਸਰਜਿਤ ਤਰੰਗ –ਅਗ੍ਰਭਾਗ (wave-front) ਦਾ ਕੁਝ ਭਾਗ ਮਾਧਿਅਮ ਵਿਚ $\frac{c}{n}$ ਵੇਗ ਨਾਲ ਅਗੇ ਵਧਦਾ ਹੈ ਤਾਂ ਕਿ 't' ਸਮੇਂ ਬਾਅਦ ਇਹ $\frac{ct}{n}$ ਫ਼ਾਸਲਾ ਤਹਿ ਕਰ ਲਵੇਗਾ ਜਦੋਂ ਕਿ ਕਣ ਨੇ ਆਪ ਕੇਵਲ vt ਫ਼ਾਸਲਾ ਤਹਿ ਕੀਤਾ ਹੁੰਦਾ ਹੈ। ਇਸ ਤੋਂ ਇਲਾਵਾ ਇਹ ਵੀ ਸਿੱਧ ਕੀਤਾ ਜਾ ਸਕਦਾ ਹੈ ਕਿ ਪ੍ਰਕਾਸ਼ ਇਸ ਤਰ੍ਹਾਂ ਧਰੁਵਿਤ ਹੁੰਦਾ ਹੈ ਕਿ ਇਸ ਦਾ ਬਿਜਲਈ ਵੈਕਟਰ ਚਿੱਤਰ ਦੇ ਤਲ ਵਿਚ ਰਹਿੰਦਾ ਹੈ। ਇਸ ਦਾ ਸਪੈੱਕਟ੍ਰਮ ਨਿਰੰਤਰ ਹੁੰਦਾ ਹੈ ਅਤੇ ਨੀਲੇ ਸਿਰੇ ਵਲ ਜ਼ਿਆਦਾ ਸੰਘਣਾ ਹੁੰਦਾ ਹੈ।

1782 ਈ. ਨੂੰ ਹੋਇਆ । ਇਸ ਨੇ ਕਈ ਲੜਾਈਆਂ, ਜਿਵੇਂ ਮੌਰੀਸ਼ੀਅਸ ਮੁਹਿੰਮ 1810, ਬਰਮਾ ਯੁੱਧ-1824-25, ਅਫ਼ਗਾਨ ਯੁੱਧ 1838 ਈ. ਆਦਿ ਵਿਚ ਭਾਗ ਲਿਆ । ਨਵੰਬਰ, 1841 ਵਿਚ ਜਲਾਲਾਬਾਦ ਵਿਖੇ ਫ਼ੌਜੀ ਅਹਿਮੀਅਤ ਦੇ, ਵੀਰਤਾ ਦੇ ਕਾਰਨਾਮੇ ਕਰਨ ਸਦਕਾ ਇਸ ਨੂੰ 1844 ਈ. ਵਿਚ ਹਿੰਦੁਸਤਾਨ ਵਿਚ ਕੁਆਰਟਰ-ਮਾਸਟਰ-ਜਨਰਲ ਨਿਯੁਕਤ ਕੀਤਾ ਗਿਆ । ਇਸ ਨੇ ਦੂਜੇ ਅੰਗਰੇਜ਼ ਸਿੱਖ ਯੁੱਧ ਦੌਰਾਨ ਮੁਦਕੀ ਦੀ ਲੜਾਈ ਵਿਚ ਭਾਗ ਲਿਆ । ਇਸ ਲੜਾਈ ਵਿਚ ਇਹ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਿਆ ਅਤੇ ਜ਼ਖ਼ਮੀ ਹੋਣ ਤੋਂ ਤਿੰਨ ਦਿਨਾਂ ਬਾਅਦ ਇਸਦੀ ਮੌਤ ਹੋ ਗਈ ।

ਹ. ਪੁ. ਕਨਸਾਈਜ਼ ਯੂਨੀਵਰਸਲ ਬਾਇਓਗ੍ਰਾਫ਼ੀ, 3:1179

**ਸ਼ੇਲ ਤੇਲ** : ਕੁਝ-ਕੁ ਪੱਥਰਾਂ ਦੀਆਂ ਤਹਿਆਂ ਅਜਿਹੀਆਂ ਮਿਲਦੀਆਂ ਹਨ ਜਿਨ੍ਹਾਂ ਨੂੰ ਹਵਾ ਦੀ ਅਣਹੋਂਦ ਵਿਚ ਗਰਮ ਕਰਨ ਤੇ ਤੇਲ ਪ੍ਰਾਪਤ ਹੁੰਦਾ ਹੈ । ਇਨ੍ਹਾਂ ਨੂੰ ਸ਼ੇਲ ਆਖਦੇ ਹਨ । ਇਨ੍ਹਾਂ ਪੱਥਰਾਂ ਦਾ ਰੰਗ ਹਲਕਾ ਜਾਂ ਗੂੜ੍ਹਾ ਨਸਵਾਰੀ ਹੁੰਦਾ ਹੈ ਅਤੇ ਇਨ੍ਹਾਂ ਦੀਆਂ ਤਹਿਆਂ ਪਤਲੀਆਂ ਪਤਲੀਆਂ ਹੁੰਦੀਆਂ ਹਨ । ਬਾਹਰ ਵਾਲੇ ਜਲਵਾਯੂ ਦੇ ਅਸਰ ਹੇਠ ਇਨ੍ਹਾਂ ਦਾ ਰੰਗ ਚਿੱਟਾ ਹੋ ਜਾਂਦਾ ਹੈ । ਸ਼ੇਲ ਤੇਲ ਵਿਚ ਬਹੁਤੀ ਮਾਤਰਾ ਛੋਟੇ ਛੋਟੇ ਬੂਟਿਆਂ, ਜਿਵੇਂ ਕਾਈ ਆਦਿ ਦੇ ਗਲਣ ਸੜਣ ਤੋਂ ਪ੍ਰਾਪਤ ਹੋਈ ਫੈਟ ਅਤੇ ਵੈਕਸ ਦੀ ਹੁੰਦੀ ਹੈ । ਕੁਦਰਤੀ ਸ਼ੇਲ ਤੇਲ ਵਿਚ ਕੇਵਲ 3% ਤੇਲ ਅਤੇ ਫੈਟ ਵਾਲੇ ਪਦਾਰਥ ਹੁੰਦੇ ਹਨ । ਜਦੋਂ ਇਸ ਨੂੰ 200° ਸੈਂ. ਤੇ ਗਰਮ ਕੀਤਾ ਜਾਂਦਾ ਹੈ ਤਾਂ ਇਸ ਵਿਚਲੇ ਕਾਰਬਨੀ ਅੰਸ਼, ਕਾਰਬਨੀ ਘੋਲਕਾਂ ਵਿਚ ਘੁਲਣਸ਼ੀਲ ਰੂਪ ਧਾਰ ਲੈਂਦੇ ਹਨ ਅਤੇ ਜਦੋਂ ਇਸ ਨੂੰ 310° ਸੈਂ. ਤੋਂ 700° ਸੈਂ. ਤਕ ਗਰਮ ਕੀਤਾ ਜਾਂਦਾ ਹੈ ਤਾਂ ਇਸ ਵਿਚੋਂ ਤੇਲ ਅਤੇ ਗੈਸਾਂ ਨਿਕਲਦੀਆਂ ਹਨ । ਤੇਲ ਦੀ ਮਿਕਦਾਰ ਵੱਖ ਵੱਖ ਥਾਂ ਦੇ ਸ਼ੇਲ ਪੱਥਰਾਂ ਵਿਚ ਵੱਖ ਵੱਖ ਹੁੰਦੀ ਹੈ. ਪ੍ਰਤੀ ਜੋ ਪੱਥਰ 68 ਲਿਟਰ ਮੀਟ੍ਰਿਕ ਟਨ ਤੇਲ ਦੇ ਸਕਦੇ ਹਨ ਉਹ ਹੀ ਸ਼ੇਲ ਮਿਥੇ ਜਾਂਦੇ ਹਨ । ਕਈ ਸ਼ੇਲ 110-220 ਲਿਟਰ ਅਤੇ ਕਈ ਕਈ 681 ਲਿਟਰ ਪ੍ਰਤਿ ਮੀਟ੍ਰਿਕ ਟਨ ਤੇਲ ਵੀ ਦਿੰਦੇ ਹਨ ।

ਇਹ ਸ਼ੇਲ ਸਕਾਟਲੈਂਡ, ਇੰਗਲੈਂਡ, ਐਸਟੋਨੀਆ, ਸਵੀਡਨ, ਫਰਾਂਸ, ਸਪੇਨ, ਚੈਕੋਸਲੋਵਾਕੀਆ, ਰੋਮਾਨੀਆ, ਆਸਟਰੀਆ, ਜਰਮਨੀ, ਰੂਸ, ਦੱਖਣੀ ਅਫ਼ਰੀਕਾ, ਨਿਊ ਸਾਊਥ ਵੇਲਜ਼, ਕਵੀਨਜ਼ ਲੈਂਡ ਅਤੇ ਤਸਮਾਨੀਆ, ਆਸਟਰੇਲੀਆ, ਨਿਊਜ਼ੀਲੈਂਡ, ਬਰਾਜ਼ੀਲ, ਨਿਊ ਬਰਨਜ਼ਵਿਕ, ਨੋਵਾ ਸਕੋਸ਼ੀਆ ਅਤੇ ਆਨਟਾਰੀਓ, ਕੈਂਟਕੀ, ਇੰਡੀਆਨਾ, ਨੇਵੇਦਾ, ਵਾਇਓਮਿੰਗ, ਕਾਲੋਰਾਡੋ ਅਤੇ ਉਟਾ ਵਿਚ ਮਿਲਦੇ ਹਨ ।

ਅਮਰੀਕਾ ਮਹਾਂਦੀਪ ਵਿਚ ਕਾਲੋਰਾਡੋ ਅਤੇ ਉਟਾ ਥਾਵਾਂ ਤੋਂ ਮਿਲਣ ਵਾਲੇ ਸ਼ੇਲ ਵਿਚ ਕੋਈ 10% ਤੋਂ 30% ਆਰਗੈਨਿਕ ਮਾਦਾ ਹੁੰਦਾ ਹੈ, ਜਿਸ ਵਿਚ 12.4% ਕਾਰਬਨ, 1.7% ਹਾਈਡ੍ਰੋਜਨ 1.5% ਆਕਸੀਜਨ, 0.4% ਨਾਈਟ੍ਰੋਜਨ ਅਤੇ 0.2% ਗੰਧਕ ਹੁੰਦਾ ਹੈ । ਅਨੁਕੂਲਤਮ ਹਾਲਤਾਂ ਵਿਚ ਆਰਗੈਨਿਕ ਮਾਦੇ ਦਾ ਵੱਧ ਤੋਂ ਵੱਧ 65% ਤੇਲ ਅਤੇ 10% ਗੈਸ ਬਣਾਈ ਜਾ ਸਕਦੀ ਹੈ ਅਤੇ ਬਾਕੀ ਦਾ 25% ਆਰਗੈਨਿਕ ਮਾਦਾ ਰਹਿੰਦ ਖੂੰਹਦ ਰਹਿ ਜਾਂਦਾ ਹੈ ।

ਇਕ ਮੀਟ੍ਰਿਕ ਟਨ ਸ਼ੇਲ ਵਿਚੋਂ ਲਗਭਗ ਕੁੱਲ ਗਰਮੀ 5,000,000 ਬੀ. ਟੀ. ਯੂ. ਪੈਦਾ ਕੀਤੀ ਜਾ ਸਕਦੀ ਹੈ ਜਿਸ ਦਾ 76% ਹਿੱਸਾ ਤੇਲ ਦੇ ਬਲਣ ਕਾਰਨ, 6% ਗੈਸ ਦੇ ਅਤੇ 18% ਰਹਿੰਦ ਖੂੰਹਦ ਬਲਣ ਤੋਂ ਪੈਦਾ ਹੁੰਦਾ ਹੈ ।

ਸ਼ੇਲ ਨੂੰ 540° ਸੈਂ. ਤੇ ਗਰਮ ਕਰਨ ਤੇ ਹਲਕਾ ਤੇਲ ਅਤੇ ਹੋਰ ਉੱਚੇ ਤਾਪਮਾਨ ਤੇ ਭਾਰਾ ਤੇਲ ਨਿਕਲਦਾ ਹੈ । ਇਸ ਤਰ੍ਹਾਂ ਅਲਸੰਧੇ ਤੇਲ ਨੂੰ ਕਸੀਦਣ ਤੇ 16-30% ਨੈਫ਼ਥਾ, 15-24% ਹਲਕਾ ਕਸ਼ੀਦਤ ਪਦਾਰਥ, 28-36% ਭਾਰਾ ਕਸ਼ੀਦਤ ਪਦਾਰਥ ਨਿਕਲਦਾ ਹੈ ਅਤੇ ਬਾਕੀ 16-37% ਭੱਠੀ ਵਿਚ ਰਹਿ ਜਾਂਦਾ ਹੈ । ਜੋ ਗੈਸ ਸ਼ੇਲ ਦੇ ਗਰਮ ਕਰਨ ਤੇ ਨਿਕਲਦੀ ਹੈ ਉਸ ਵਿਚ 28-50% ਮੀਥੇਨ, 21-42% ਹਾਈਡ੍ਰੋਜਨ, 5-11% ਈਥੇਨ, 6-15% ਐਥੀਲੀਨ ਅਤੇ ਹੋਰ ਥੋੜ੍ਹੀ ਥੋੜ੍ਹੀ ਮਾਤਰਾ ਵਿਚ ਬੀਊਟੇਨ, ਬੀਊਟੀਨ, ਪ੍ਰੋਪਿਲੀਨ, ਹਾਈਡ੍ਰੋਜਨ ਸਲਫ਼ਾਈਡ, ਕਾਰਬਨ-ਮੌਨੋਆਕਸਾਈਡ ਅਤੇ ਕਾਰਬਨ ਡਾਈ-ਆਕਸਾਈਡ ਆਦਿ ਹੁੰਦੇ ਹਨ ।

ਹ. ਪੁ. – ਐਨ. ਬ੍ਰਿ. 20 : 462.

**ਸੇਲਮ** : ਜ਼ਿਲ੍ਹਾ–ਇਹ ਭਾਰਤ ਦੇ ਤਾਮਿਲਨਾਡੂ ਰਾਜ ਦਾ ਇਕ ਉੱਤਰ-ਪੱਛਮੀ ਜ਼ਿਲ੍ਹਾ ਹੈ ਜਿਸ ਦੇ ਉੱਤਰ-ਪੱਛਮ ਵੱਲ ਕਰਨਾਟਕ ਰਾਜ ਦਾ ਇਲਾਕਾ, ਪੂਰਬ ਵੱਲ ਦੱਖਣੀ ਅਰਕਾਟ ਅਤੇ ਵੈਲੂਰ ਦੇ ਜ਼ਿਲ੍ਹੇ, ਦੱਖਣ-ਪੂਰਬ ਵੱਲ ਤ੍ਰਿਚਨਾਪਲੀ ਦਾ ਜ਼ਿਲ੍ਹਾ ਅਤੇ ਪੱਛਮ ਵੱਲ ਕੋਇੰਬਟੂਰ ਦੇ ਜ਼ਿਲ੍ਹੇ ਹਨ । ਜ਼ਿਲ੍ਹੇ ਦਾ ਕੁੱਲ ਖੇਤਰਫਲ 8643 ਵ. ਕਿ. ਮੀ. ਹੈ । ਅਟੂਰ, ਧਰਮਪੁਰ, ਹਾਰੂਰ, ਹੋਸੂਰ, ਕ੍ਰਿਸ਼ਨਗਿਰੀ, ਨਮੱਕਲ, ਓਮਾਲੂਰ, ਰਾਸੀਪੁਰਮ, ਸੇਲਮ, ਤ੍ਰਿਚਨਗੋਡਾ ਅਤੇ ਥਰਕੰਦ ਜ਼ਿਲ੍ਹੇ ਦੀਆਂ ਤਹਿਸੀਲਾਂ ਹਨ । ਸੰਨ 1971 ਵਿਚ ਇਥੋਂ ਦੀ ਕੁੱਲ ਆਬਾਦੀ 29,92,616 ਸੀ ।

ਸੇਲਮ ਸ਼ਹਿਰ (ਜ਼ਿਲ੍ਹੇ ਦਾ ਸਦਰ-ਮੁਕਾਮ) ਦੇ ਆਲੇ ਦੁਆਲੇ ਖਣਿਜ-ਪਦਾਰਥਾਂ ਦੇ ਬਹੁਤ ਭੰਡਾਰ ਹਨ । ਕੰਜਾਮਲਾਈ ਅਤੇ ਤਿਰਥਮਲਾਈ ਦੀਆਂ ਪਹਾੜੀਆਂ ਵਿਚੋਂ ਕੱਚਾ ਲੋਹਾ ਭਾਰੀ ਮਿਕਦਾਰ ਵਿਚ ਕੱਢਿਆ ਜਾਂਦਾ ਹੈ । ਇਸ ਤੋਂ ਇਲਾਵਾ ਇਥੇ ਚਾਕ ਦੀਆਂ ਪਹਾੜੀਆਂ ਹਨ ਜਿਨ੍ਹਾਂ ਵਿਚੋਂ ਵਧੀਆ ਕਿਸਮ ਦਾ ਮੈਗਨੇਸਾਈਟ ਅਤੇ ਬਾਕਸਾਈਟ ਮਿਲਦਾ ਹੈ ।

ਇਥੋਂ ਦੇ ਲੋਕਾਂ ਦਾ ਮੁੱਖ ਕਿੱਤਾ ਖੇਤੀਬਾੜੀ ਹੈ । ਜਵਾਰ, ਬਾਜਰਾ, ਮੂੰਗਫਲੀ ਇਥੋਂ ਦੀਆਂ ਮੁੱਖ ਫ਼ਸਲਾਂ ਹਨ । ਕਰਨਾਟਕ ਰਾਜ ਦੇ ਨਾਲ ਲਗਦੇ ਇਲਾਕੇ ਵਿਚ ਪਸ਼ੂ ਪਾਲੇ ਜਾਂਦੇ ਹਨ ।

ਇਥੇ ਤਲਾਵਾਂ ਤੇ ਖੂਹਾਂ ਨਾਲ ਸਿੰਜਾਈ ਕੀਤੀ ਜਾਂਦੀ ਹੈ । ਸਲੇਮ ਸ਼ਹਿਰ ਤੋਂ ਪੱਛਮ ਵੱਲ ਮੈਟੂਰ ਡੈਮ ਬਣਾਇਆ ਗਿਆ ਹੈ । ਇਥੋਂ ਦੇ ਮੁੱਖ ਸ਼ਹਿਰਾਂ ਵਿਚ ਸੂਤੀ ਕੱਪੜੇ ਦੇ ਕਾਰਖ਼ਾਨੇ ਹਨ ।

ਜ਼ਿਲ੍ਹੇ ਵਿਚ ਸੜਕਾਂ ਤੇ ਰੇਲਵੇ ਲਾਈਨਾਂ ਦਾ ਜਾਲ ਵਿਛਿਆ ਹੋਇਆ ਹੈ । ਇਥੋਂ ਦੇ ਲੋਕਾਂ ਦੀ ਬੋਲੀ ਤਾਮਿਲ ਹੈ । ਹੋਸੂਰ ਤਹਿਸੀਲ ਵਿਚ ਵਸਣ ਵਾਲੇ ਕੁਝ ਲੋਕ ਕੰਨੜ ਬੋਲੀ ਵੀ ਬੋਲਦੇ ਹਨ ।

ਸੇਲਮ ਇਥੋਂ ਦਾ ਵੱਡਾ ਸ਼ਹਿਰ ਹੈ ।

ਸ਼ਹਿਰ–ਇਹ ਇਸੇ ਹੀ ਨਾਂ ਦੇ ਜ਼ਿਲ੍ਹੇ ਦਾ ਸਦਰ-ਮੁਕਾਮ ਹੈ ਜੋ ਕਾਵੇਰੀ ਦਰਿਆ ਦੀ ਉੱਤਰੀ ਸਹਾਇਕ ਨਦੀ ਦੇ ਖੱਬੇ ਕੰਢੇ ਉਤੇ ਵਾਕਿਆ ਹੈ । ਆਬਾਦੀ ਦੇ ਪੱਖੋਂ ਇਹ ਰਾਜ ਦਾ ਚੌਥਾ ਵੱਡਾ ਸ਼ਹਿਰ ਹੈ । ਸੂਤੀ ਕੱਪੜਾ ਤਿਆਰ ਕਰਨ ਦਾ ਇਕ ਮੁੱਖ ਕੇਂਦਰ ਹੈ ।

ਕੇਂਦਰੀ ਸਰਕਾਰ ਵੱਲੋਂ ਸੇਲਮ ਵਿਖੇ ਸਟੀਲ ਦਾ ਇਕ ਵੱਡਾ ਉਦਯੋਗ ਸਥਾਪਤ ਕਰਨ ਦੀ ਸਕੀਮ ਵੀ ਬਣਾਈ ਗਈ ਹੈ । ਮਦਰਾਸ ਯੂਨੀਵਰਸਿਟੀ ਨਾਲ ਸੰਬੰਧਤ ਇਥੇ ਦੋ ਕਾਲਜ ਹਨ ।

ਆਬਾਦੀ—308,303 ਅਨੁਮਾਨਤ (1971)

11° 40′ ਉ. ਵਿਥ.; 79° 15′ ਪੂ. ਲੰਬ.

—ਵੀਰ ਸਿੰਘ

**ਸੇਲੇਮ** : ਸ਼ਹਿਰ (ਆਰੇਗਨ ਰਾਜ)—ਇਹ ਸੰਯੁਕਤ ਰਾਜ ਅਮਰੀਕਾ ਵਿਚ ਆਰੇਗਨ ਰਾਜ ਦੀ ਰਾਜਧਾਨੀ ਅਤੇ ਮੈਰੀਅਨਕਾਊਂਟੀ ਦਾ ਸਦਰ-ਮੁਕਾਮ ਹੈ ਜੋ ਵਿਲੇਮੈਟ ਦਰਿਆ ਉਤੇ, ਪੋਰਟਲੈਂਡ ਦੇ ਦੱਖਣ ਵੱਲ 80 ਕਿ. ਮੀ. ਦੀ ਦੂਰੀ ਤੇ ਸਥਿਤ ਹੈ । ਸੰਨ 1840 ਵਿਚ ਮੈਥੋਡਿਸਟ ਪ੍ਰਚਾਰਕਾਂ ਨੇ ਇਸ ਸ਼ਹਿਰ ਨੂੰ ਆਬਾਦ ਕੀਤਾ । ਸੰਨ 1844 ਵਿਚ ਇਥੇ ਵਿਲੇਮੈਟ ਯੂਨੀਵਰਸਿਟੀ ਸਥਾਪਤ ਕੀਤੀ ਗਈ । ਸੰਨ 1851

ਵਿਚ ਇਹ ਸ਼ਹਿਰ ਆਰੇਗਨ ਰਾਜ ਦੀ ਰਾਜਧਾਨੀ ਬਣਿਆ। ਸੰਨ 1870 ਵਿਚ ਰੇਲਾਂ-ਸੜਕਾਂ ਦੇ ਜਾਲ ਵਿਛਣ ਕਾਰਨ ਇਸ ਪੁਰਾਤਨ ਦਰਿਆਈ ਬੰਦਰਗਾਹ ਦਾ ਬਹੁਤ ਵਿਕਾਸ ਹੋਇਆ। ਇਥੇ ਡੇਅਰੀ ਅਤੇ ਫਲਾਂ ਦੇ ਪ੍ਰੋਸੈਸਿੰਗ ਦਾ ਇਕ ਚੰਗਾ ਕੇਂਦਰ ਹੈ। ਇਸ ਤੋਂ ਇਲਾਵਾ ਇਥੇ ਲਕੜੀ, ਧਾਤ ਅਤੇ ਕੱਪੜੇ ਦੇ ਉਦਯੋਗ ਬਹੁਤ ਉੱਨਤ ਹੋਏ ਹਨ। ਅਸਾਹਲ ਬੁਸ਼ ਹਾਊਸ (Asahel Bush House) 1878 ਵਿਚ ਬਣਿਆ। ਆਰਟ ਅਜਾਇਬ ਘਰ, ਸ਼ਹਿਰ ਦੀ ਵੇਖਣ ਯੋਗ ਥਾਂ ਹੈ।

ਆਬਾਦੀ ਸ਼ਹਿਰ: 68,296 (1970).

ਮੈਟਰੋਪਾਲਟਿਨ ਖੇਤਰ—93,041 (1970).

44°57′ ਉ. ਵਿਥ.; 123° 01′, ਪ. ਲੰਬ.

ਸ਼ਹਿਰ (ਮੈਸਾਚੂਸੈੱਟਸ)—ਇਹ ਸੰਯੁਕਤ ਰਾਜ ਅਮਰੀਕਾ ਵਿਚ ਉੱਤਰੀ-ਪੂਰਬੀ ਮੈਸਾਚੂਸੈੱਟਸ ਰਾਜ ਦੀ ਐੱਸੈਕਸ ਕਾਊਂਟੀ ਦਾ ਇਕ ਇਤਿਹਾਸਕ ਸ਼ਹਿਰ ਹੈ ਜੋ ਬੋਸਟਨ ਦੇ ਉੱਤਰ-ਪੂਰਬ ਵੱਲ, ਖਾੜੀ ਸੇਲੈਮ ਉੱਤੇ ਸਥਿਤ ਹੈ। ਇਸ ਸ਼ਹਿਰ ਦੀ ਨੀਂਹ ਸੰਨ 1626 ਵਿਚ ਰੋਜਰ ਕੋਨੈਂਟ (Roger Conant) ਨਾਮੀ ਵਿਅਕਤੀ ਨੇ ਰੱਖੀ। ਸੰਨ 1629 ਵਿਚ ਅਮਰੀਕਾ ਦੇ ਪਹਿਲੇ 'Congregational Church' ਨੂੰ ਇਸੇ ਥਾਂ ਤੇ ਸੰਗਠਤ ਕੀਤਾ ਗਿਆ। ਸੰਨ 1630 ਵਿਚ ਇਸ ਨੂੰ ਸ਼ਹਿਰ ਦਾ ਦਰਜਾ ਦਿਤਾ ਗਿਆ। ਸ਼ਹਿਰ ਦਾ ਮੁਢਲਾ ਇਤਿਹਾਸ ਧਾਰਮਕ ਕੱਟੜਤਾ ਅਤੇ 1692 ਵਿਚ ਜਾਦੂ ਟੂਣਿਆਂ ਤੋਂ ਚਲਾਏ ਮੁਕੱਦਮਿਆਂ ਨਾਲ ਹੀ ਭਰਿਆ ਪਿਆ ਹੈ। ਅਠਾਰ੍ਹਵੀਂ ਤੇ ਉਨ੍ਹੀਵੀਂ ਸਦੀ ਵਿਚਕਾਰ ਇਹ ਨਵੇਂ ਇੰਗਲੈਂਡ ਦੇ ਰੂਪ ਵਿਚ ਸਮੁੰਦਰੀ ਜਹਾਜ਼ ਬਣਾਉਣ ਦੇ ਕੇਂਦਰ ਵਜੋਂ ਪ੍ਰਸਿੱਧ ਹੋਇਆ। ਅਮਰੀਕੀ ਇਨਕਲਾਬ ਅਤੇ 1812 ਦੇ ਯੁੱਧ ਦੌਰਾਨ ਇਸ ਦੀ ਬੰਦਰਗਾਹ ਗੈਰ-ਸਰਕਾਰੀ ਹਥਿਆਰਬੰਦ ਜਹਾਜ਼ਾਂ ਦੇ ਅੱਡੇ ਦਾ ਕੰਮ ਦਿੰਦੀ ਰਹੀ।

ਇਹ ਨਥੈਨੀਅਲ ਹਾਥਰਨ ਦਾ ਜਨਮ-ਅਸਥਾਨ ਹੈ। ਪਿੰਗਰੀ ਹਾਊਸ, ਹਾਊਸ ਆਫ਼ ਸੈਵਨ ਗੇਬਲਜ਼, ਜਾਨਥਨ ਵਾਰਡ ਹਾਊਸ ਅਤੇ ਵਿਚ ਹਾਊਸ (Witch House) ਇਥੋਂ ਦੀਆਂ ਪ੍ਰਸਿੱਧ ਯਾਦਗਾਰੀ ਇਮਾਰਤਾਂ ਹਨ। ਇਸ ਤੋਂ ਇਲਾਵਾ ਇਥੇ ਪੀਬਾਡੀ (Peabody) ਨਾਂ ਦਾ ਅਜਾਇਬ-ਘਰ ਅਤੇ ਮੈਸਾਚੂਸੈਟਸ ਸਟੇਟ ਕਾਲਜ ਹੈ।

ਇਥੇ ਸੂਤੀ ਕੱਪੜਾ ਅਤੇ ਚਮੜੇ ਦਾ ਸਾਮਾਨ ਤਿਆਰ ਕੀਤਾ ਜਾਂਦਾ ਹੈ।

ਆਬਾਦੀ—40, 556 (1970).

42° 31′ ਉ. ਵਿਥ.; 70° 55′ ਪੱ. ਲੰਬ.

ਹ. ਪ—ਐਨ. ਬ੍ਰਿ. ਮਾ. 9:806

**ਸੇਲ ਮੱਛੀ** : ਇਹ ਇਕ ਤਾਕਤਵਰ ਅਤੇ ਵੱਡੇ ਸਰੀਰ ਵਾਲੀ, ਖੁਲ੍ਹੇ ਸਮੁੰਦਰਾਂ ਦੀ ਮੱਛੀ ਹੈ, ਜਿਸ ਦੇ ਉਤਲੇ ਜਬ੍ਹਾੜੇ ਦੀਆਂ ਹੱਡੀਆਂ ਜੁੜ ਕੇ ਗੋਲ ਬਰਛੇ ਵਾਂਗ ਵਧੀਆਂ ਹੁੰਦੀਆਂ ਹਨ। ਇਸ ਦਾ ਪਿੱਠ ਖੰਭੜਾ ਬਹੁਤ ਵੱਡਾ ਹੋ ਕੇ ਜਹਾਜ਼ ਵਰਗੀ ਸ਼ਕਲ ਅਖ਼ਤਿਆਰ ਕਰ ਲੈਂਦਾ ਹੈ। ਸੇਲ ਮੱਛੀ ਇਸਟਿਅਓਫੋਰੌਸ ਦੀ ਮੱਛੀ ਹੈ ਅਤੇ ਮਾਰਲਿਨਾਂ ਨਾਲ ਇਸ ਦਾ ਨੇੜੇ ਦਾ ਸੰਬੰਧ ਹੈ। ਇਸੇ ਲਈ ਇਨ੍ਹਾਂ ਨੂੰ ਇਕੋ ਹੀ ਕੁਲ ਇਸਟਿਔਫੋਰਿਡੀ ਵਿਚ ਰਖਿਆ ਗਿਆ ਹੈ। ਇਸ ਮੱਛੀ ਦੀ ਸਰੀਰਕ ਬਣਤਰ ਅਜਿਹੀ ਹੁੰਦੀ ਹੈ ਕਿ ਇਹ ਬੜੀ ਤੇਜ਼ੀ ਨਾਲ ਦੂਰ ਦੂਰ ਤਕ ਪਾਣੀ ਵਿਚ ਤੈਰ ਸਕਦੀ ਹੈ। ਇਸ ਦੀ ਤੈਰਨ ਦੀ ਰਫ਼ਤਾਰ 96 ਕਿ. ਮੀ. ਪ੍ਰਤਿ ਘੰਟਾ ਤਕ ਹੈ। ਸਰੀਰ ਦੇ ਉਤਲੇ ਹਿੱਸੇ ਦਾ ਰੰਗ ਗੂੜ੍ਹਾ ਨੀਲਾ ਅਤੇ ਬਾਕੀ ਦਾ ਹਿੱਸਾ ਚਾਂਦੀ ਰੰਗਾ ਹੁੰਦਾ ਹੈ। ਪਾਸਿਆਂ ਉੱਤੇ ਖੜ੍ਹੇ ਦਾਅ ਹਲਕੇ ਲਾਲ ਰੰਗ ਦੇ ਧੱਬਿਆਂ ਦੀਆਂ ਧਾਰੀਆਂ ਹੁੰਦੀਆਂ ਹਨ। ਜਦੋਂ ਸੇਲ ਮੱਛੀ ਤੈਰਦੀ ਹੈ ਤਾਂ ਸੇਲ ਨੂੰ ਲਪੇਟ ਕੇ ਆਪਣੀ ਪਿੱਠ ਵਿਚਲੀ ਝਰੀ ਵਿਚ ਰਖ ਲੈਂਦੀ ਹੈ ਪਰ ਧੁੱਪ ਸੇਕਣ ਜਾਂ ਲੜਾਈ ਕਰਨ ਸਮੇਂ ਉਸ ਨੂੰ ਫਿਰ ਖੋਲ੍ਹ ਲੈਂਦੀ ਹੈ। ਬਰਛੇ ਵਰਗਾ ਇਹ ਅੰਗ ਸ਼ਿਕਾਰ ਨੂੰ ਬੇਹੋਸ਼ ਕਰਨ ਜਾਂ ਮਾਰਨ ਲਈ ਵਰਤਿਆ ਜਾਂਦਾ ਹੈ। ਇਹ ਮੁੱਖ ਤੌਰ ਤੇ ਹੋਰ ਮੱਛੀਆਂ ਨੂੰ ਖਾਂਦੀ ਹੈ।



ਸੇਲ ਮੱਛੀ

ਸੇਲ ਮੱਛੀਆਂ ਸੰਸਾਰ ਵਿਚ ਗਰਮ ਅਤੇ ਸਮਸ਼ੀਤੋਸ਼ਣ ਪਾਣੀਆਂ ਵਿਚ ਮਿਲਦੀਆਂ ਹਨ। ਇਨ੍ਹਾਂ ਦੀਆਂ ਕੁਲ ਕਿੰਨੀਆਂ ਕੁ ਜਾਤੀਆਂ ਹਨ, ਹਾਲੇ ਪੂਰੀ ਤਰ੍ਹਾਂ ਪਤਾ ਨਹੀਂ ਲਗ ਸਕਿਆ ਪਰੰਤੂ ਸੇਲ ਮੱਛੀ ਦੀਆਂ ਦੋ ਜਾਤੀਆਂ ਮਸ਼ਹੂਰ ਹਨ : ਇਕ ਅੰਧ ਮਹਾ ਸਾਗਰ ਵਿਚ ਮਿਲਣ ਵਾਲੀ ਇਸਟਿਆਫੋਰੱਸ ਐਲਬੀਕੈਂਜ਼ (*Istiophorus albicans*) ਅਤੇ ਦੂਜੀ ਸ਼ਾਂਤ ਮਹਾ ਸਾਗਰ ਦੀ ਇ. ਗਰੇਈ (*I. greyi*)। ਇਕ ਸੇਲ ਮੱਛੀ ਦਾ ਕੱਦ 3.4 ਮੀ. ਅਤੇ ਭਾਰ 90 ਕਿ. ਗ੍ਰਾ. ਤਕ ਹੁੰਦਾ ਹੈ। ਸੇਲ ਮੱਛੀ ਨੂੰ ਦਰਮਿਆਨੇ ਦਰਜੇ ਦੀ ਖ਼ੁਰਾਕ ਸਮਝਿਆ ਜਾਂਦਾ ਹੈ ਪਰ ਫਿਰ ਵੀ ਇਹ ਸ਼ਿਕਾਰ ਲਈ ਉੱਤਮ ਮੱਛੀਆਂ ਵਿਚੋਂ ਸਮਝੀ ਜਾਂਦੀ ਹੈ।

ਹ. ਪੁ.—ਐਨ. ਬ੍ਰਿ. 19 : 884; ਐਨ. ਬ੍ਰਿ. ਮਾ. 8:771.

**ਸੇਲਾਹਾਰਸ** : ਸੇਲਾਹਾਰਸ ਜਾਂ ਸਿਲਾਰਸ ਦਾ ਇਹ ਦਾਅਵਾ ਹੈ ਕਿ ਇਹ ਵਿਦਿਆਧਰ ਧਰਮ ਦੇ ਰਾਜਾ ਜੀਮੂਤਵਾਹਨ ਦੀ ਔਲਾਦ ਵਿਚੋਂ ਹੈ। ਰਵਾਇਤ ਚਲੀ ਆਉਂਦੀ ਹੈ ਕਿ ਉਕਤ ਰਾਜੇ ਨੇ ਆਪਣੇ ਆਪ ਨੂੰ ਗਰੁੜ ਅੱਗੇ ਪੇਸ਼ ਕੀਤਾ ਤੇ ਕਿਹਾ ਕਿ ਤੂੰ ਸੱਪ ਦੀ ਥਾਂ ਮੈਨੂੰ ਖਾ ਲੈ। ਇਸ ਸਬੰਧੀ ਸਚਾਈ ਭਾਵੇਂ ਕੁਝ ਹੋਵੇ ਪਰ ਇਹ ਗੱਲ ਪੱਕੀ ਹੈ ਕਿ ਸੇਲਾਹਾਰਸ ਖੱਤਰੀ ਵੰਸ਼ ਵਿਚੋਂ ਸੀ।

ਇਤਿਹਾਸ ਵਿਚ ਸੇਲਾਹਾਰਸ ਖ਼ਾਨਦਾਨ ਦੀਆਂ ਤਿੰਨ ਸ਼ਾਖਾਵਾਂ ਦਾ ਜ਼ਿਕਰ ਆਉਂਦਾ ਹੈ। ਮੁੱਢ ਵਿਚ ਇਹ ਤਗਰ (Tagara) ਜਾਂ ਤੇਰ (Ter) ਵਿਚ ਰਹਿੰਦੇ ਸਨ। ਇਨ੍ਹਾਂ ਨੇ ਕਦੀ ਵੀ ਕੋਈ ਵੱਡੀ ਸਲਤਨਤ ਕਾਇਮ ਨਹੀਂ ਕੀਤੀ, ਸਗੋਂ ਇਹ ਰਾਸ਼ਟਰਕੂਟ, ਚਾਲੂਕਯ ਤੇ ਯਾਦਵ ਰਾਜਿਆਂ ਅਧੀਨ ਹੀ ਰਹੇ। ਸੇਲਾਹਾਰਸ ਖ਼ਾਨਦਾਨ ਦੀ ਸਭ ਤੋਂ ਪੁਰਾਣੀ ਸ਼ਾਖ ਨੇ ਅਠਵੀਂ ਸਦੀ ਦੇ ਅਖ਼ੀਰ ਤੋਂ ਲੈ ਕੇ ਗਿਆਰ੍ਹਵੀਂ ਸਦੀ ਦੇ ਸ਼ੁਰੂ ਤਕ ਕੋਨਕਨ (Konkan) ਦੱਖਣੀ ਭਾਗ ਉੱਤੇ ਰਾਜ ਕੀਤਾ। ਉਨ੍ਹਾਂ ਦੀ ਸਲਤਨਤ ਵਿਚ ਥਾਣਾ ਤੇ ਰਤਨਗਿਰੀ ਦੇ ਜ਼ਿਲ੍ਹੇ ਅਤੇ ਜ਼ਿਲਾ ਸੂਰਤ ਦਾ ਕੁਝ ਹਿੱਸਾ ਸ਼ਾਮਲ ਸੀ। ਥਾਣਾ ਉਨ੍ਹਾਂ ਦੀ ਰਾਜਧਾਨੀ ਸੀ ਅਤੇ ਕਦੀ ਕਦੀ ਉਹ ਪੁਰੀ (Puri) ਨੂੰ ਵੀ ਰਾਜਧਾਨੀ ਬਣਾ ਲੈਂਦੇ ਸਨ।

ਸੇਲਾਹਾਰਸ ਦੀ ਤੀਜੀ ਸ਼ਾਖ ਨੇ ਗਿਆਰ੍ਹਵੀਂ ਸਦੀ ਦੇ ਸ਼ੁਰੂ ਵਿਚ ਆਪਣਾ ਰਾਜ ਕਾਇਮ ਕੀਤਾ। ਕੋਲ੍ਹਾਪੁਰ, ਮਿਰਾਜ ਅਤੇ ਬਲਗਾਮ ਇਨ੍ਹਾਂ ਦੀ ਸਲਤਨਤ ਵਿਚ ਸ਼ਾਮਲ ਸਨ। ਕੋਲ੍ਹਾਪੁਰ ਇਨ੍ਹਾਂ

ਦਾ ਮੰਦਰ-ਮੁਖੀਆ ਸੀ। ਇਹ ਕੋਲ੍ਹਾਪੁਰ ਨੂੰ ਧਨਾਲ ਵੀ ਕਹਿੰਦੇ ਸਨ। ਇਹ ਰਾਜੇ ਮਹਾਂ ਲਕਸ਼ਮੀ ਦੇਵੀ ਦੇ ਉਪਾਸਕ ਸਨ। ਇਸ ਸ਼ਾਖ ਦੇ ਰਈਸ ਵਧੇਰੇ ਸੁਤੰਤਰ ਸਨ।

ਇਸ ਸ਼ਾਖ ਦੇ ਇਕ ਰਾਜੇ ਵਿਜਿਆਰਕ (Vijayarka) ਯਾ ਵਿਜੈਦਿੱਤਜ ਨੇ ਚਾਲੂਕੀਆ ਖ਼ਾਨਦਾਨ ਦੇ ਅੰਤਲੇ ਰਾਜੇ ਨੂੰ ਹਰਾ ਦੇਣ ਵਿਚ ਵਿੱਜਲ ਜਾਂ ਬਿੱਜਲ ਦੀ ਸਹਾਇਤਾ ਕੀਤੀ। ਇਸ ਖ਼ਾਨਦਾਨ ਦੇ ਸਭ ਤੋਂ ਉੱਘੇ ਰਾਜੇ ਦਾ ਨਾਂ ਭੋਜ ਸੀ, ਜਿਸਨੇ 1175 ਈ. ਤੋਂ 1210 ਈ. ਤਕ ਰਾਜ ਕੀਤਾ। ਯਾਦਵ ਰਾਜਾ ਸਿੰਘਨ ਨੇ ਭੋਜ ਨੂੰ ਸ਼ਿਕਸਤ ਦਿੱਤੀ ਅਤੇ ਉਸ ਦੇ ਮੁਲਕ ਉੱਤੇ ਕਬਜ਼ਾ ਕਰ ਲਿਆ।

—ਉੱਤਮ ਸਿੰਘ ਰਾਹੀ

**ਸ਼ੇਵਗਾਉਂ** : ਇਹ ਮਹਾਰਾਸ਼ਟਰ ਰਾਜ ਦੇ ਜ਼ਿਲ੍ਹਾ ਅਹਿਮਦ-ਨਗਰ ਦਾ ਇਕ ਤਾਅੱਲੁਕਾ ਹੈ ਜੋ ਦਰਿਆ ਗੋਦਾਵਰੀ ਦੀ ਘਾਟੀ ਵਿਚ ਸਥਿਤ ਹੈ। ਇਸ ਦਾ ਖੇਤਰਫਲ 1120 ਕਿ.ਮੀ. ਹੈ। ਸੰਨ 1961 ਵਿਚ ਇਥੋਂ ਦੀ ਵਸੋਂ 1,04,125 ਸੀ। ਤਾਅੱਲੁਕੇ ਵਿਚੋਂ ਦੀ ਵਗਣ ਵਾਲੀਆਂ ਬਹੁਤੀਆਂ ਨਦੀਆਂ ਦੱਖਣ ਅਤੇ ਦੱਖਣ-ਪੂਰਬੀ ਪਹਾੜੀਆਂ ਤੋਂ ਨਿਕਲਕੇ ਉੱਤਰ ਵੱਲ ਵਹਿੰਦੀਆਂ ਹੋਈਆਂ ਦਰਿਆ ਗੋਦਾਵਰੀ ਵਿਚ ਜਾ ਰਲਦੀਆਂ ਹਨ। ਧਰਤੀ ਦਾ ਤਲ ਨੀਵਾਂ ਹੋਣ ਕਾਰਨ, ਪਾਣੀ ਥੋੜ੍ਹੀ ਡੂੰਘਾਈ ਤੋਂ ਹੀ ਨਿਕਲ ਆਉਂਦਾ ਹੈ। ਦਰਿਆ ਗੋਦਾਵਰੀ ਦੇ ਨੇੜੇ ਮਿੱਟੀ ਦੀ ਤਹਿ ਕਾਫ਼ੀ ਡੂੰਘੀ ਅਤੇ ਸਖ਼ਤ ਹੈ। ਪਹਾੜੀਆਂ ਦੇ ਦਾਮਨ ਵਿਚ ਮਿੱਟੀ ਵਧੇਰੇ ਨਰਮ ਹੈ। ਇਥੋਂ ਦੀ ਸਾਲਾਨਾ ਵਰਖਾ 68 ਸੈਂ. ਮੀ. ਤੋਂ ਵੀ ਵੱਧ ਹੈ ਜੋ ਹੋਰ ਤਾਅੱਲੁਕਿਆਂ ਦੇ ਟਾਕਰੇ ਵਿਚ ਜ਼ਿਆਦਾ ਹੈ। ਤਾਅੱਲੁਕੇ ਦੀ ਮੁੱਖ ਦਸਤਕਾਰੀ ਕਈ ਕਿਸਮਾਂ ਦਾ ਕਪੜਾ ਤਿਆਰ ਕਰਨਾ ਹੈ।

—ਸੁਖਿੰਦਰ ਕੌਰ

**ਸਿਵਤੀ, ਜਲਾਲੁੱਦੀਨ** : ਜਲਾਲੁੱਦੀਨ ਸਿਵਤੀ ਦਾ ਜਨਮ 1445 ਈ. ਵਿਚ ਸਿਵਤ (ਮਿਸਰ) ਦੇ ਸਥਾਨ ਤੇ ਹੋਇਆ। ਇਸਦੇ ਵੱਡੇ ਵਡੇਰੇ ਈਰਾਨ ਤੋਂ ਆ ਕੇ ਇਥੇ ਵੱਸੇ ਸਨ। ਇਸਦੀ ਮਾਂ ਤੁਰਕ ਘਰਾਣੇ 'ਚੋਂ ਸੀ।

ਇਹ ਬਚਪਨ ਤੋਂ ਹੀ ਜ਼ਹੀਨ ਸੀ। ਅੱਠ ਸਾਲ ਦੀ ਉਮਰ ਤੋਂ ਪਹਿਲਾਂ ਪਹਿਲਾਂ ਸਾਰਾ ਕੁਰਾਨ ਸ਼ਰੀਫ਼ ਇਸਨੇ ਜ਼ਬਾਨੀ ਯਾਦ ਕਰ ਲਿਆ ਸੀ। ਇਸਨੇ ਇਸਲਾਮੀ ਸ਼ਰੀਅਤ ਦੇ ਹਰ ਪੱਖ ਦਾ ਗਿਆਨ, ਉਸ ਸਮੇਂ ਦੇ ਉੱਘੇ ਉਸਤਾਦਾਂ ਤੋਂ ਪ੍ਰਾਪਤ ਕੀਤਾ ਸੀ। ਆਪਣੀ ਤਾਲੀਮ ਖ਼ਤਮ ਕਰ ਕੇ ਇਹ 1510 ਈ. ਤਕ ਕਾਹਿਰਾ ਵਿਚ ਕਈ ਥਾਂ ਪ੍ਰੋਫ਼ੈਸਰ ਰਿਹਾ। ਜਦੋਂ ਇਹ ਨੌਕਰੀ ਛੱਡੀ ਗਈ ਤਾਂ ਇਹ ਨੀਲ ਦਰਿਆ ਵਿਚ ਸਥਿਤ ਇਕ ਟਾਪੂ ਵਿਚ ਰਹਿਣ ਲੱਗ ਪਿਆ। ਇਥੇ ਹੀ 1505 ਈ. ਵਿਚ ਇਸਦੀ ਮੌਤ ਹੋ ਗਈ।

ਇਸਨੇ ਤਕਰੀਬਨ 500 ਪੁਸਤਕਾਂ ਅਤੇ ਪੈਂਫ਼ਲਿਟ ਲਿਖੇ। ਇਹ ਪੁਸਤਕਾਂ ਕੁਰਾਨ, ਹਦੀਸ, ਇਤਿਹਾਸ, ਅਲੰਕਾਰ ਵਿਦਿਆ ਆਦਿ ਵਿਸ਼ਿਆਂ ਨਾਲ ਸਬੰਧਤ ਸਨ। ਇਤਿਹਾਸ ਦੇ ਵਿਸ਼ੇ ਤੇ ਇਸਦੀ ਪ੍ਰਸਿੱਧ ਪੁਸਤਕ 'ਤਾਰੀਖ਼ੁਲ-ਖ਼ੁਲਫ਼ਾ' ਹੈ।

ਹ. ਪੁ.—ਇੰ. ਇ. ਆਫ਼ ਇਸਲਾਮ

**ਸੇਵਾਇ ਖ਼ਾਨਦਾਨ** (Savoy, House of) : ਇਹ ਇਕ ਖ਼ਾਨਦਾਨ ਦਾ ਨਾਂ ਹੈ, ਜਿਸਨੇ ਸੇਵਾਏ ਅਤੇ ਪੀਡਮਾਂਟ ਉੱਤੇ ਨੌਂ ਸੌ ਸਾਲ ਰਾਜ ਕੀਤਾ। ਇਹ ਖ਼ਾਨਦਾਨ ਬਹੁਤ ਪੁਰਾਣੇ ਸਮਿਆਂ ਤੋਂ ਚਲਿਆ ਆਉਂਦਾ ਸੀ ਕਿਉਂਕਿ ਇਸ ਖ਼ਾਨਦਾਨ ਦੇ ਨਾਂ ਸੇਵਾਏ (ਸਬੌਡੀਆ) ਬਾਰੇ ਰੋਮ ਸਲਤਨਤ ਦੇ ਪਤਨ ਸਮੇਂ ਰੋਮਨਾਂ ਨੂੰ ਵੀ ਜਾਣਕਾਰੀ ਸੀ। ਇਸ ਖ਼ਾਨਦਾਨ ਨੇ 1860 ਤੋਂ 1946 ਤਕ ਇਟਲੀ ਉੱਤੇ ਰਾਜ ਕੀਤਾ।

ਇਸ ਖ਼ਾਨਦਾਨ ਦਾ ਮੋਢੀ ਅੰਬਰਟੋ ਬਿਆਨਕਾਮਾਨੋ (Umberto Biancamano) ਸੀ, ਜਿਸਨੂੰ ਹੰਬਰਟ, ਦੀ ਵਾਈਟਹੈਂਡਡ ਵੀ ਕਿਹਾ ਜਾਂਦਾ ਹੈ। ਇਹ ਇਕ ਜਗੀਰਦਾਰ ਸੀ, ਜੋ 1003 ਈ. ਵਿਚ ਵੀਐਨਵਾ (Viennois) ਵਿਚ ਸਲਮੋਰੈਂਸ (Salmourence) ਦਾ ਕਾਉਂਟ ਸੀ। ਇਸਨੇ ਨਿਯੰਨ ਵਾਲ ਦ ਔਸਤਾ ਆਦਿ ਇਲਾਕਿਆਂ ਉਪਰ ਕਬਜ਼ਾ ਕਰ ਲਿਆ। ਹੌਲੀ ਹੌਲੀ ਸੇਵਾਏ ਦੀ ਕਾਉਂਟੀ ਵੀ ਇਸਦੇ ਹੱਥ ਵਿਚ ਆ ਗਈ। ਇਸ ਪ੍ਰਕਾਰ ਇਸਨੇ ਸੇਵਾਏ ਖ਼ਾਨਦਾਨ ਦਾ ਆਰੰਭ ਕੀਤਾ। ਇਸਦੀ ਮੌਤ ਲਗਭਗ 1048 ਈ. ਵਿਚ ਹੋਈ।

ਇਸ ਤੋਂ ਬਾਅਦ ਇਸਦਾ ਲੜਕਾ ਐਮਾਡੀਅਸ ਪਹਿਲਾ (Amadeus I) ਤਖ਼ਤ ਉਪਰ ਬੈਠਿਆ। ਇਸਦੀ ਮੌਤ ਤੋਂ ਬਾਅਦ ਉਸਦੇ ਭਰਾ ਓਡੋਨ (Oddone) ਨੂੰ ਗੱਦੀ ਮਿਲੀ। ਉਸਨੇ ਐਲਪਸ ਦੇ ਦੋਹੀਂ ਪਾਸੀਂ ਰਾਜ ਕੀਤਾ। 1060 ਈ. ਵਿਚ ਇਸਦੀ ਮੌਤ ਹੋ ਗਈ। ਹੁਣ ਉਸਦੀ ਵਿਧਵਾ ਐਡੀਲੇਡ (Adelaide) ਨੂੰ ਗੱਦੀ ਪ੍ਰਾਪਤ ਹੋ ਗਈ।

ਇਨ੍ਹਾਂ ਤੋਂ ਬਾਅਦ ਸੇਵਾਏ ਖ਼ਾਨਦਾਨ ਦੇ ਲਗਾਤਾਰ ਕਈ ਬਾਦਸ਼ਾਹ ਤਖ਼ਤ ਉਪਰ ਬੈਠੇ। ਪਰ ਇਨ੍ਹਾਂ ਸਾਰਿਆਂ ਵਿਚੋਂ ਵਧੇਰੇ ਪ੍ਰਸਿੱਧ ਐਮਾਡੀਅਸ ਪੰਜਵਾਂ (1285-1323) ਹੈ। ਇਸਦੇ ਤਖ਼ਤ ਉਪਰ ਬੈਠਣ ਤੋਂ ਪਹਿਲਾਂ ਸੇਵਾਏ ਅਤੇ ਪੀਡਮਾਂਟ ਵੱਖ ਵੱਖ ਹੋ ਗਏ ਸਨ। ਪੀਡਮਾਂਟ ਇਸਦੇ ਭਤੀਜੇ ਫ਼ਿਲਿਪ, ਪ੍ਰਿੰਸ ਆਫ਼ ਆਕੀਆ (Achea) ਅਧੀਨ ਸੀ। ਪਰ ਬਾਅਦ ਵਿਚ ਇਹ ਫਿਰ ਇਕੱਠੇ ਕਰ ਦਿੱਤੇ ਗਏ। ਇਸਨੇ ਪਹਿਲਾਂ ਹੋ ਚੁੱਕੇ ਬਾਦਸ਼ਾਹਾਂ ਦੇ ਹੱਥੋਂ ਨਿਕਲੀਆਂ ਜਗੀਰਾਂ ਨੂੰ ਵਾਪਸ ਲੈ ਕੇ ਆਪਣੀ ਹਕੂਮਤ ਨੂੰ ਮਜ਼ਬੂਤ ਕੀਤਾ।

ਇਸੇ ਵੰਸ਼ ਦਾ ਇਕ ਹੋਰ ਪ੍ਰਸਿੱਧ ਬਾਦਸ਼ਾਹ ਐਮਾਡੀਅਸ ਛੇਵਾਂ (1343-1383) ਨੌਂ ਸਾਲ ਦੀ ਉਮਰ ਵਿਚ ਗੱਦੀ ਉਪਰ ਬੈਠਿਆ। ਇਸਨੇ ਗਰੀਬਾਂ ਨੂੰ ਸਹਾਇਤਾ ਦਿੱਤੇ ਜਾਣ ਸਬੰਧੀ ਕਾਨੂੰਨ ਬਣਾਇਆ। ਇਸ ਪਿੱਛੋਂ ਐਮਾਡੀਅਸ ਅੱਠਵੇਂ (1391-1451 ਈ.) ਦਾ ਜ਼ਿਕਰ ਜ਼ਰੂਰੀ ਹੈ। ਇਸਨੇ ਚੋਖੇ ਵਿਰੋਧ ਦੇ ਬਾਵਜੂਦ ਨਵੇਂ ਕਾਨੂੰਨ ਲਾਗੂ ਕੀਤੇ। ਇਸਨੂੰ ਪੋਪ ਚੁਣ ਲਿਆ ਗਿਆ, ਭਾਵੇਂ ਇਹ ਪਾਦਰੀ ਸ਼੍ਰੇਣੀ ਵਿਚੋਂ ਨਹੀਂ ਸੀ। ਇਸ ਸਨਮਾਨ ਨੂੰ ਸਵੀਕਾਰ ਕਰਕੇ ਇਸਨੇ ਫ਼ੀਲਿਕਸ ਪੰਜਵੇਂ (Felix V) ਦਾ ਲਕਬ ਧਾਰਨ ਕੀਤਾ। ਇਸਨੇ 1449 ਈ. ਵਿਚ ਹੀ ਤਖ਼ਤ ਛੱਡ ਦਿੱਤਾ, ਪਰ ਇਸਦੀ ਮੌਤ 1451 ਈ. ਵਿਚ ਹੋਈ ਸੀ।

ਇਸ ਤੋਂ ਬਾਅਦ ਦੇ ਬਾਦਸ਼ਾਹਾਂ ਦੇ ਸਮੇਂ ਹਕੂਮਤ ਬਹੁਤ ਕਮਜ਼ੋਰ ਹੋ ਗਈ। ਪਰ ਇਹ ਅਮੈਨੂਅਲ ਫ਼ਿਲੀਬਰਟ (ਰਾਜਕਾਲ 1553-1580) ਦੇ ਸਮੇਂ ਫ਼ਰਾਂਸੀਸੀਆਂ ਉਪਰ ਜਿੱਤ ਪ੍ਰਾਪਤ ਕਰਨ ਅਤੇ ਸੰਵਿਧਾਨਕ ਕਿਸਮ ਦਾ ਰਾਜ ਕਾਇਮ ਕਰਨ ਉਪਰੰਤ ਫਿਰ ਮਜ਼ਬੂਤ ਹੋ ਗਈ। ਇਸ ਤੋਂ ਬਾਅਦ ਇਸਦਾ ਪੁੱਤਰ ਚਾਰਲਸ ਅਮੈਨੂਅਲ ਪਹਿਲਾ (1580-1630) ਤਖ਼ਤ ਉਪਰ ਬੈਠਿਆ। ਇਸ ਨੂੰ ਚਾਰਲਸ ਅਮੈਨੂਅਲ ਮਹਾਨ ਵੀ ਕਿਹਾ ਜਾਂਦਾ ਹੈ। ਇਸ ਨੇ ਫ਼ਰਾਂਸੀਸੀਆਂ ਤੋਂ 1588 ਈ. ਵਿਚ ਸਾਲੂਜ਼ੋ ਜਿੱਤ ਲਿਆ। ਉਸ ਨੂੰ ਲੰਮੇ ਸਮੇਂ ਤਕ ਸਪੇਨੀਆਂ ਵਿਰੁੱਧ ਲੜਨਾ ਪਿਆ।

ਇਸ ਤੋਂ ਬਾਅਦ ਦੇ ਬਾਦਸ਼ਾਹਾਂ ਵਿਚ ਅਮੈਨੂਅਲ ਦੂਜੇ ਦਾ ਜ਼ਿਕਰ ਜ਼ਰੂਰੀ ਹੈ, ਜਿਸ ਨੇ ਸੇਵਾਏ ਉਪਰ ਫ਼ਰਾਂਸ ਨੂੰ ਕਬਜ਼ਾ ਕਰਨ ਤੋਂ ਰੋਕਿਆ। ਅੰਦਰਲੇ ਹਾਲਾਤ ਖ਼ਰਾਬ ਹੋਣ ਕਾਰਨ ਅਖ਼ੀਰ ਚਾਰਲਸ ਅਮੈਨੂਅਲ ਦੂਜਾ ਗੱਦੀ ਤੇ ਬੈਠਿਆ। ਫ਼ਰਾਂਸ ਅਤੇ ਸਪੇਨ

ਵਿਚਕਾਰ ਲੜਾਈ ਚੱਲ ਰਹੀ ਸੀ। ਇਹ ਲੜਾਈ ਸੇਵਾਏ ਦੇ ਇਲਾਕੇ ਵਿਚ ਹੋਈ, ਜਿਸ ਨਾਲ ਸੇਵਾਏ ਰਾਜ ਨੂੰ ਕਾਫ਼ੀ ਨੁਕਸਾਨ ਪਹੁੰਚਿਆ, ਪਰ 1659 ਈ. ਵਿਚ ਪਿਰੀਨੀਜ਼ (Pyrenees) ਦੀ ਸੰਧੀ ਰਾਹੀਂ ਇਸਨੂੰ ਕਈ ਨਵੇਂ ਸ਼ਹਿਰ ਪ੍ਰਾਪਤ ਹੋ ਗਏ।

ਵਿਕਟਰ ਅਮੈਨੂਅਲ ਦੂਜਾ (1675-1730) ਆਪਣੇ ਪਿਤਾ ਦੀ ਮੌਤ ਤੋਂ ਬਾਅਦ ਤਖ਼ਤ ਤੇ ਬੈਠਿਆ। ਇਸਦੇ ਸਮੇਂ ਬਹੁਤ ਲੜਾਈਆਂ ਹੋਈਆਂ। ਫ਼ਰਾਂਸ ਨੇ ਪੀਡਮਾਂਟ ਤੇ ਹਮਲਾ ਕੀਤਾ, ਪਰ ਹਾਰ ਖਾਧੀ। ਇਸ ਤੋਂ ਬਾਅਦ ਇਸ ਦਾ ਲੜਕਾ ਚਾਰਲਸ ਅਮੈਨੂਅਲ ਤੀਜਾ (1730-1773) ਗੱਦੀ ਉਪਰ ਬੈਠਿਆ। ਇਸਨੇ ਪੋਲੈਂਡ ਦੇ ਉੱਤਰਾਧਿਕਾਰ ਅਤੇ ਆਸਟਰੀਆ ਦੇ ਉੱਤਰਾਧਿਕਾਰ ਦੀ ਜੰਗ ਵਿਚ ਭਾਗ ਲਿਆ।

ਹੁਣ ਚਾਰਲਸ ਅਮੈਨੂਅਲ ਤੀਜੇ ਦਾ ਲੜਕਾ ਵਿਕਟਰ ਐਮਾਡੀਅੱਸ ਤੀਜਾ (1773-1796) ਗੱਦੀ ਉਪਰ ਬੈਠਿਆ। ਇਸਨੇ ਫ਼ਰਾਂਸ ਵਿਚ ਰਾਇਲਿਸਟਾਂ ਦਾ ਸਾਥ ਦਿੱਤਾ। ਨਤੀਜੇ ਵਜੋਂ, ਇਸਨੂੰ ਫ਼ਰਾਂਸੀਸੀ ਗਣ-ਤੰਤਰ ਨਾਲ ਜੰਗ ਕਰਨੀ ਪਈ। ਇਹ ਹਾਰ ਜਾਣ ਕਾਰਨ ਸੇਵਾਏ ਹੱਥੋਂ ਖੋ ਬੈਠਿਆ ਅਤੇ ਇਕੱਲਾ ਪੀਡਮਾਂਟ ਇਸ ਕੋਲ ਰਹਿ ਗਿਆ।

ਇਸ ਪਿੱਛੋਂ ਚਾਰਲਸ ਅਮੈਨੂਅਲ ਚੌਥਾ (1796-1802 ਈ.) ਗੱਦੀ ਉਪਰ ਬੈਠਿਆ। ਇਸ ਨੇ ਫ਼ਰਾਂਸ ਨਾਲ ਕਨਫੈਡਰੇਸ਼ਨ ਬਣਾ ਲਈ। ਇਸਨੇ 6 ਦਸੰਬਰ, 1798 ਈ. ਨੂੰ ਤਖ਼ਤ ਛੱਡ ਦਿੱਤਾ ਅਤੇ ਸਾਰਡੀਨੀਆ ਚਲਾ ਗਿਆ। ਬਾਅਦ ਵਿਚ ਫ਼ਰਾਂਸੀਸੀ ਫ਼ੌਜਾਂ ਨੇ ਪੀਡਮਾਂਟ ਉਪਰ ਕਬਜ਼ਾ ਕਰ ਲਿਆ। ਇਸਦਾ ਲੜਕਾ ਵਿਕਟਰ ਅਮੈਨੂਅਲ ਪਹਿਲਾ (1802-1820) ਸਾਰਡੀਨੀਆ ਵਿਚ ਹੀ ਰਿਹਾ, ਪਰ ਵੀਆਨਾ ਕਾਂਗਰਸ ਦੇ ਅੰਤਿਮ ਫ਼ੈਸਲਿਆਂ ਅਨੁਸਾਰ ਉਸਦੇ ਇਲਾਕੇ, ਸਮੇਤ ਜੈਨੋਆ ਦੇ ਉਸਨੂੰ ਪ੍ਰਾਪਤ ਹੋ ਗਏ। ਹੁਣ ਸੇਵਾਏ ਦਾ ਝੁਕਾਅ ਇਟਲੀ ਵੱਲ ਹੋ ਗਿਆ। 1821 ਈ. ਵਿਚ ਵਿਕਟਰ ਨੇ ਤਖ਼ਤ ਆਪਣੇ ਭਰਾ ਚਾਰਲਸ ਫ਼ੀਲਿਕਸ (1821-1831) ਦੇ ਹਵਾਲੇ ਕਰ ਦਿੱਤਾ। ਇਸਦਾ ਕੋਈ ਪੁੱਤਰ ਨਾ ਹੋਣ ਕਰਕੇ ਇਸ ਤੋਂ ਬਾਅਦ ਗੱਦੀ ਚਾਰਲਸ ਐਲਬਰਟ ਨੂੰ ਮਿਲੀ। ਐਲਬਰਟ ਨੋਵਾਰਾ (Novara) ਵਿਖੇ ਹੋਈ ਹਾਰ (20 ਅਪ੍ਰੈਲ, 1949 ਈ.) ਉਪਰੰਤ ਤਖ਼ਤ ਆਪਣੇ ਲੜਕੇ ਵਿਕਟਰ ਅਮੈਨੂਅਲ ਦੂਜੇ (1849-1878) ਨੂੰ ਦੇ ਦਿੱਤਾ। ਇਸਨੂੰ 18 ਫ਼ਰਵਰੀ, 1861 ਨੂੰ ਇਟਲੀ ਦਾ ਬਾਦਸ਼ਾਹ ਘੋਸ਼ਿਤ ਕੀਤਾ ਗਿਆ। ਇਸਦੇ ਕਈ ਵਾਰਸ ਇਟਲੀ ਦੇ ਤਖ਼ਤ ਉਪਰ ਕਾਫ਼ੀ ਦੇਰ ਹਕੂਮਤ ਕਰਦੇ ਰਹੇ। 2 ਜੂਨ, 1946 ਨੂੰ ਇਟਲੀ ਦੇ ਲੋਕਾਂ ਨੇ ਮਤਦਾਨ ਰਾਹੀਂ ਰਾਜ-ਤੰਤਰ ਦਾ ਭੋਗ ਪਾ ਦਿੱਤਾ।

ਸੇਵਾਏ ਖ਼ਾਨਦਾਨ ਦੇ ਐਮਾਡੀਅਸ, ਡਿਊਕ ਆਫ਼ ਆਓਸਟਾ (Aosta) ਨੂੰ ਕੁਝ ਚਿਰ (1870-73) ਸਪੇਨ ਉਪਰ ਵੀ ਹਕੂਮਤ ਕਰਨ ਦਾ ਮੌਕਾ ਮਿਲਿਆ।

ਹ. ਪੁ.—ਐਨ. ਬ੍ਰਿ. 20 : 26

**ਸੇਵੀਲੀਆ (Sevilla)** : ਇਹ ਦੱਖਣੀ-ਪੱਛਮੀ ਸਪੇਨ ਵਿਚ ਐਂਡਾਲੂਸ਼ੀਆ (Andalusia) ਖੰਡ ਦੇ ਅੱਠਾਂ ਰਾਜਾਂ ਵਿਚੋਂ ਇਕ ਹੈ ਜੋ 14,001 ਵ. ਕਿ. ਮੀ. ਦੇ ਰਕਬੇ ਵਿਚ ਲੋਅਰ ਗਵਾਡਲਕਵੀਰ (Guadalquivir) ਵਾਦੀ ਦੇ ਨਾਲ ਨਾਲ ਫੈਲਿਆ ਹੋਇਆ ਹੈ। ਇਸਦੇ ਉੱਤਰ-ਪੱਛਮ ਵਿਚ ਸੀਅਰਾ ਮੋਰੇਨਾ (Sierra Morena) ਅਤੇ ਦੱਖਣ ਤੇ ਦੱਖਣ-ਪੂਰਬ ਵਿਚ ਐਲਗੋਡੋਨੇਲਜ਼ ਤੇ ਜੇਗੂਐਸ (Algodonales and Yeguas) ਪਰਬਤਾਂ ਦੀਆਂ ਘੱਟ ਉੱਚੀਆਂ (Sub Baetic) ਪਰਬਤ-ਲੜੀਆਂ ਹਨ। ਇਨ੍ਹਾਂ ਪਰਬਤ-ਲੜੀਆਂ ਵਿਚਕਾਰ ਵੀ ਥਾਂ ਉਚ-ਸਮਭੂਮੀ ਪਠਾਰ ਹੈ। ਇਨ੍ਹਾਂ ਪਠਾਰਾਂ ਵਿਚ ਜ਼ੈਤੂਨ, ਅਨਾਜ ਅਤੇ ਕਪਾਹ ਦੀ ਖੇਤੀ ਹੁੰਦੀ ਹੈ। ਗਵਾਡਲਕਵੀਰ ਦੇ ਉੱਤਰੀ ਕਿਨਾਰੇ ਦੇ ਨਾਲ ਨਾਲ ਖੇਤੀ ਕਰਨ ਵਾਲੇ ਲੋਕ ਛੋਟੇ ਛੋਟੇ ਕਸਬਿਆਂ ਵਿਚ ਆਬਾਦ ਹਨ ਜੋ ਛੋਟੇ ਪੈਮਾਨੇ ਤੇ ਬਾਗ਼ਬਾਨੀ ਵੀ ਕਰਦੇ ਹਨ। ਇਸ ਰਾਜ ਵਿਚ ਤਾਂਬੇ, ਲੋਹੇ ਦੀ ਕੱਚੀ ਧਾਤ ਅਤੇ ਕੋਲੇ ਦੇ ਵੀ ਭੰਡਾਰ ਹਨ। ਸੈਵਿਲ (Seville) ਇਸ ਰਾਜ ਦੀ ਰਾਜਧਾਨੀ ਹੈ।

ਆਬਾਦੀ—1,327,190 (1970)

ਹ. ਪੁ.—ਐਨ. ਬ੍ਰਿ. ਮਾ. 9:89

**ਸੇਵੱਨ (Cevennes)** : ਇਹ ਦੱਖਣੀ ਫ਼ਰਾਂਸ ਦੀ ਇਕ ਪਰਬਤ-ਲੜੀ ਹੈ ਜੋ ਮਾਸੀਫ਼ ਸੈਂਟਰਲ (Massif Central) ਨਾਂ ਦੀ ਪ੍ਰਸਿੱਧ ਪਹਾੜੀ ਲੜੀ ਦਾ ਦੱਖਣ-ਪੂਰਬੀ ਭਾਗ ਹੈ। ਇਸ ਦੇ ਦਰਮਿਆਨ ਵਿਚ ਰਾਨ (Rhone) ਨਦੀ ਦੇ ਹੇਠਲੇ ਹਿੱਸੇ ਦੀ ਵਾਦੀ ਅਤੇ ਲੈਂਗਡੌਕ (Languedoc) ਦੇ ਮੈਦਾਨ ਹਨ। ਇਸ ਪਰਬਤ-ਲੜੀ ਦੀ ਵੱਧ ਤੋਂ ਵੱਧ ਉਚਾਈ 1526 ਮੀ. ਹੈ। ਇਥੇ ਸਰਦੀ ਕਾਫ਼ੀ ਜ਼ਿਆਦਾ ਦੇਰ ਰਹਿੰਦੀ ਹੈ ਅਤੇ ਬਰਫ਼ ਵੀ ਪੈਂਦੀ ਹੈ।

ਇਸ ਪਰਬਤ-ਲੜੀ ਦੀਆਂ ਮੁੱਖ ਢਲਾਨਾਂ ਦੋ ਹੀ ਹਨ—ਇਕ ਅੰਧ ਮਹਾਂਸਾਗਰ ਵੱਲ ਅਤੇ ਦੂਸਰੀ ਰੂਮ ਸਾਗਰ ਵੱਲ। ਰੂਮ ਸਾਗਰ ਵਾਲੀ ਢਲਾਨ ਬਹੁਤ ਤੇਜ਼ ਹੈ ਅਤੇ ਨਾਲਿਆਂ ਨੇ ਇਸ ਵਿਚ ਡੂੰਘੇ ਪਾੜ ਪਾ ਕੇ ਵਾਦੀਆਂ ਜਿਹੀਆਂ ਬਣਾ ਦਿੱਤੀਆਂ ਹਨ, ਜਿਨ੍ਹਾਂ ਵਿਚ ਅੰਗੂਰ, ਜ਼ੈਤੂਨ ਅਤੇ ਹੋਰ ਫਲਾਂ ਦੀ ਕਾਸ਼ਤ ਕੀਤੀ ਜਾਂਦੀ ਹੈ। ਇਨ੍ਹਾਂ ਵਾਦੀਆਂ ਵਿਚ ਕੱਪੜਾ ਬੁਣਨ ਦੀਆਂ ਕੁਝ ਮਸ਼ੀਨਾਂ ਵੀ ਹਨ। ਕੋਲੇ ਦੀਆਂ ਖਾਣਾਂ ਦੇ ਖੇਤਰ ਵਿਚ ਕੁਝ ਕੁ ਵੱਡੇ ਵੱਡੇ ਕਾਰਖ਼ਾਨੇ ਵੀ ਹਨ। ਉੱਚੀਆਂ ਚਰਾਗਾਹਾਂ ਵਿਚ ਭੇਡਾਂ ਚਰਾਉਣ ਦਾ ਕੰਮ ਵੀ ਹੁੰਦਾ ਹੈ। ਇਥੋਂ ਦੇ ਵਸਨੀਕ ਵਧੇਰੇ ਕਰਕੇ ਪ੍ਰੋਟੈਸਟੈਂਟ ਹਨ।

44° 00′ ਉ. ਵਿਥ.; 3°30′ ਪੂ. ਲੰਬ.

ਹ. ਪੁ.—ਐਨ. ਬ੍ਰਿ. 5, 2:701.

**ਸੈਸਿਲ, ਰਾਬਰਟ ਗੈਸਕਾਇਨ (Cecil, Robert Gascoyne)** : ਇੰਗਲੈਂਡ ਦੇ ਇਸ ਪ੍ਰਸਿੱਧ ਨੀਤੀਵਾਨ ਦਾ ਜਨਮ ਸਾਲਜ਼ਬਰੀ ਦੇ ਤੀਜੇ ਮਾਰਕੁਇਸ, ਜਿਹੜਾ ਕਿ ਬਰਤਾਨੀਆ ਦਾ ਤਿੰਨ ਵਾਰੀ ਪ੍ਰਧਾਨ ਮੰਤਰੀ ਰਹਿ ਚੁੱਕਾ ਸੀ, ਦੇ ਘਰ 14 ਸਤੰਬਰ, 1864 ਨੂੰ ਲੰਡਨ ਵਿਖੇ ਹੋਇਆ। ਇਹ ਪਹਿਲੇ ਵਿਸ਼ਵ-ਯੁੱਧ ਦੇ ਦੌਰਾਨ ਲਗਾਤਾਰ ਵਿਦੇਸ਼ੀ ਮੰਤਰਾਲੇ ਵਿਚ ਅਧੀਨ ਸਕੱਤਰ, ਨਾਕਾਬੰਦੀ ਸਬੰਧੀ ਮੰਤਰੀ ਅਤੇ ਵਿਦੇਸ਼ੀ ਮੰਤਰਾਲੇ ਵਿਚ ਸਹਾਇਕ ਸਕੱਤਰ ਦੀ ਪਦਵੀ ਤੇ ਰਿਹਾ। ਸੰਨ 1918 ਵਿਚ ਇਸਨੇ ਅੰਤਰਰਾਸ਼ਟਰੀ ਸ਼ਾਂਤੀ ਸਮਝੌਤੇ ਲਈ ਵਿਉਂਤ ਤਿਆਰ ਕਰਨੀ ਸ਼ੁਰੂ ਕੀਤੀ। ਇਹ 1919 ਈ. ਵਿਚ ਲੀਗ ਆਫ਼ ਨੇਸ਼ਨਜ਼ ਦੇ ਇਕਰਾਰਨਾਮੇ ਦਾ ਖਰੜਾ ਤਿਆਰ ਕਰਨ ਵਾਲੇ ਮੁੱਖ ਵਿਅਕਤੀਆਂ ਵਿਚੋਂ ਇਕ ਸੀ। ਇਹ ਲੀਗ ਆਫ਼ ਨੇਸ਼ਨਜ਼ ਦੀ ਥਾਂ 1945 ਈ. ਵਿਚ ਸੰਯੁਕਤ ਰਾਸ਼ਟਰ ਸੰਘ ਸਥਾਪਤ ਹੋਣ ਤੱਕ, ਉਸਦਾ ਇਕ ਬਹੁਤ ਹੀ ਦ੍ਰਿੜ੍ਹ ਪ੍ਰਚਾਰ ਕਾਰਜ-ਕਰਤਾ ਰਿਹਾ। ਜਨੀਵਾ ਦੀ ਨਿਸ਼ਸਤਰੀਕਰਣ ਕਾਨਫ਼ਰੰਸ (1926-27) ਵਿਚ ਬਰਤਾਨੀਆ ਦੇ ਮੁੱਖ ਪ੍ਰਤਿਨਿਧ ਦੇ ਰੂਪ ਵਿਚ ਆਪਣੀ ਸਰਕਾਰ ਤੋਂ ਮਿਲੀਆਂ ਹਦਾਇਤਾਂ ਨਾਲ ਅਸਹਿਮਤੀ ਪਰਗਟ ਕਰਦਿਆਂ ਇਸਨੇ ਸਟੈਨਲੇ ਬਾਲਡਵਿਨ ਦੇ ਮੰਤਰੀ-ਮੰਡਲ ਤੋਂ ਅਸਤੀਫ਼ਾ ਦੇ ਦਿੱਤਾ। ਸੰਨ 1930 ਵਾਲੇ ਦਹਾਕੇ ਦੇ ਸ਼ੁਰੂ ਵਿਚ ਜਾਪਾਨ ਦੇ ਮਨਚੂਰੀਆ ਅਤੇ ਇਟਲੀ ਦੇ ਇਥੋਪੀਆ ਤੇ ਕੀਤੇ ਹਮਲੇ ਦੇ ਵਿਰੋਧ ਵਿਚ ਇਸਨੇ ਲੀਗ ਆਫ਼ ਨੇਸ਼ਨਜ਼ ਦੇ ਰੋਲ ਦੀ ਅਸਫਲ ਹਮਾਇਤ

ਕੀਤੀ। ਇਸਨੇ 1938 ਈ. ਵਿਚ ਨਾਜ਼ੀ ਜਰਮਨੀ ਨੂੰ ਰਿਆਇਤਾਂ ਦੇਣ ਦੇ ਵਿਰੁੱਧ ਵੋਟ ਦੇਣ ਵਾਲੇ ਸੰਸਦ ਦੇ ਕੁਝ ਕੁ ਮੈਂਬਰਾਂ ਦਾ ਸਾਥ ਦਿੱਤਾ।

ਇਸਦੀ ਅਣਥਕ ਘਾਲਣਾ ਕਰਕੇ 1937 ਈ. ਵਿਚ ਇਸਨੂੰ ਸ਼ਾਂਤੀ ਲਈ ਨੋਬਲ ਪ੍ਰਾਈਜ਼ ਮਿਲਿਆ।

ਇਸਦੀ ਮੌਤ ਟਨਬ੍ਰਿਜ ਵੈਲਜ਼, ਕੈਂਟ ਵਿਖੇ 24 ਨਵੰਬਰ 1958 ਨੂੰ ਹੋਈ।

ਹ. ਪੁ. – ਐਨ. ਬ੍ਰਿ. ਮਾਂ 2:664

**ਸੈਸੀਲੀਆ, ਸੰਟ** (Cecilia, St.) : ਇਹ ਇਕ ਈਸਾਈ ਸ਼ਹੀਦ ਕੁਆਰੀ ਕੰਨਿਆ ਸੀ ਜਿਸਦੀ ਪੂਜਾ ਹਜ਼ਾਰਾਂ ਸਾਲ ਕੀਤੀ ਜਾਂਦੀ ਰਹੀ ਹੈ। ਇਸਨੂੰ ਸੰਗੀਤ ਸ਼ਾਸਤਰੀਆਂ ਦੀ ਸਰਪ੍ਰਸਤ ਸ਼ਾਇਦ ਇਸ ਲਈ ਮੰਨਿਆ ਜਾਂਦਾ ਹੈ ਕਿ ਮੱਧ ਕਾਲ ਵਿਚ ਇਸਦੇ ਐਕਟਾਂ ਦੀ ਗ਼ਲਤ ਵਿਆਖਿਆ ਕਾਰਨ ਇਸਨੂੰ ਵਾਜਾ ਵਜਾਉਣ ਵਾਲੀ ਦੱਸਿਆ ਗਿਆ ਹੈ।

ਪੰਜਵੀਂ ਸਦੀ ਦੇ ਇਨ੍ਹਾਂ ਹੀ ਐਕਟਾਂ ਅਨੁਸਾਰ ਇਹ ਰੋਮ ਦੇ ਅਮੀਰ ਖ਼ਾਨਦਾਨ ਨਾਲ ਸਬੰਧਤ ਸੀ ਅਤੇ ਇਸਦੀ ਈਸਾਈ ਦੇ ਤੌਰ ਤੇ ਪਾਲਣਾ ਹੋਈ। ਇਸਦੇ ਪਿਤਾ ਨੇ ਵਲੇਰੀਅਨ (Valerian) ਨਾਂ ਦੇ ਖ਼ਾਨਦਾਨੀ ਅਮੀਰ ਨਾਲ ਇਸਦਾ ਵਿਆਹ ਕਰ ਦਿੱਤਾ ਪਰ ਇਸਨੇ ਸਾਰੀ ਉਮਰ ਕੁਆਰੀ ਰਹਿਣ ਦਾ ਪੱਕਾ ਇਰਾਦਾ ਕਰ ਰੱਖਿਆ ਸੀ ਅਤੇ ਆਪਣੇ ਆਪ ਨੂੰ ਰੱਬ ਦੇ ਅਰਪਣ ਕਰ ਦਿੱਤਾ ਸੀ। ਇਸਨੇ ਵਲੇਰੀਅਨ ਨੂੰ ਸਾਫ਼ ਦੱਸ ਦਿੱਤਾ ਸੀ ਕਿ ਮੈਂ ਤਾਂ ਆਪਣਾ ਪਤੀ ਰੱਬ ਦਾ ਫ਼ਰਿਸ਼ਤਾ ਬਣਾ ਰੱਖਿਆ ਹੈ। ਵਲੇਰੀਅਨ ਦੇ ਵਿਸ਼ਵਾਸ ਕਰਨ ਤੇ ਅਤੇ ਬਪਤਿਸਮਾ ਲੈਣ ਤੇ ਰੱਬ ਦੇ ਫ਼ਰਿਸ਼ਤੇ ਨੂੰ ਉਸਨੇ ਸੈਸੀਲੀਆ ਦੇ ਨਾਲ ਵੇਖਿਆ। ਇਸ ਪਿੱਛੋਂ ਉਹ ਇਸਦੇ ਧਰਮ ਪ੍ਰਚਾਰ ਦਾ ਸਤਿਕਾਰ ਕਰਨ ਲਗ ਪਿਆ। ਇਹ ਕਹਾਣੀ ਸੈਸੀਲੀਆ ਅਤੇ ਵਲੇਰੀਅਨ ਦੀਆਂ ਸ਼ਹੀਦੀਆਂ ਪਿੱਛੋਂ ਖ਼ਤਮ ਹੋ ਜਾਂਦੀ ਹੈ।

ਹ. ਪੁ. – ਐਨ. ਬ੍ਰਿ. 4:456

**ਸੈਕਸਟੈਂਟ** (Sextant) : ਸੈਕਸਟੈਂਟ ਉਹ ਯੰਤਰ ਹੈ ਜਿਸ ਦੁਆਰਾ ਪਰਾਲੀ ਪਿੰਡਾਂ ਦੀ ਉਚਾਈ ਜਾਂ ਅਸਮਾਨ ਵਿਚ ਵਿਖਾਈ ਦਿੰਦੀ ਕੋਣੀ ਫ਼ਾਸਲਾ ਮਾਪਿਆ ਜਾਂਦਾ ਹੈ। ਇਸ ਯੰਤਰ ਨੂੰ ਅਸਾਨੀ ਨਾਲ ਇਕ ਥਾਂ ਤੋਂ ਦੂਜੀ ਥਾਂ ਤੇ ਲਿਜਾਇਆ ਜਾ ਸਕਦਾ ਹੈ। ਇਹ ਸਮਤਲ ਪਰਾਵਰਤਨ ਤੇ ਆਧਾਰਿਤ ਇਕ ਯੰਤਰ ਹੈ ਜਿਹੜਾ




ਚਿਤਰ 1 ਸੈਕਸਟੈਂਟ

ਪਰਾਵਰਤਨ ਦੇ ਨਿਯਮਾਂ ਦੀ ਪ੍ਰਯੋਗਿਕ ਵਰਤੋਂ ਦੀ ਵਿਆਖਿਆ ਕਰਦਾ ਹੈ। ਇਹ ਯੰਤਰ 1731 ਵਿਚ ਹੈਡਲੇ ਨੇ ਤਿਆਰ ਕੀਤਾ ਸੀ।

ਇਸ ਦਾ ਸਿੱਧਾਂਤ ਇਹ ਹੈ ਕਿ ਜਦੋਂ ਸਮਤਲ ਦਰਪਣ ਨੂੰ ਕਿਸੇ ਕੋਣ 'θ' ਤੇ ਘੁਮਾਇਆ ਜਾਂਦਾ ਹੈ ਤਾਂ ਇਸ ਦਰਪਣ ਤੋਂ ਪਰਾਵਰਤਿਤ ਹੋ ਰਹੀ ਪ੍ਰਕਾਸ਼ ਕਿਰਨ ਇਸ ਤੋਂ ਦੁਗਣੇ ਕੋਣ '2θ' ਤੇ ਘੁੰਮ ਜਾਂਦੀ ਹੈ। ਇਸ ਯੰਤਰ ਦੀ ਵਰਤੋਂ ਦੁਰੇਡੇ ਇਕਾਂ ਦੀ ਉਚਾਈ ਅਤੇ ਦੋ ਬਿੰਬਾਂ ਵਿਚਕਾਰ ਦੂਰੀ ਮਿਣਨ ਲਈ ਕੀਤੀ ਜਾਂਦੀ ਹੈ।

ਇਹ ਯੰਤਰ ਇਕ ਧਾਤ ਦੇ ਢਾਂਚੇ ਦਾ ਬਣਿਆ ਹੁੰਦਾ ਹੈ, ਜਿਸ ਵਿਚ ਦੋ ਭੁਜਾਵਾਂ AB ਤੇ AC ਹੁੰਦੀਆਂ ਹਨ ਅਤੇ ਇਕ ਚਾਪ BC ਹੁੰਦੀ ਹੈ, ਜਿਸ ਦਾ ਕੇਂਦਰ ਬਿੰਦੂ A ਉੱਤੇ ਹੁੰਦਾ ਹੈ, ਭੁਜਾਵਾਂ AB ਅਤੇ AC ਨੂੰ ਅਰਧ-ਵਿਆਸੀ ਭੁਜਾਵਾਂ ਅਤੇ ਘੁੰਮਣਸ਼ੀਲ ਭੁਜਾ AD ਨੂੰ ਨਿਰਦੇਸ਼ ਭੁਜਾ ਕਿਹਾ ਜਾਂਦਾ ਹੈ। ਨਿਰਦੇਸ਼ ਭੁਜਾ ਸਿਰੇ A ਵਿਚੋਂ ਲੰਘ ਰਹੇ ਇਕ ਧੁਰੇ ਦੁਆਲੇ ਘੁੰਮ ਸਕਦੀ ਹੈ। ਇਸ ਦੇ ਹੇਠਲੇ ਸਿਰੇ ਉੱਤੇ ਇਕ ਵਰਨੀਅਰ V ਹੈ ਜਿਹੜਾ ਕਿ ਚਾਪ ਨਾਲ ਲਗੀ ਗੋਲਾਕਾਰ ਦਰਜੇਦਾਰ ਸਕੇਲ ਉੱਤੇ ਅੱਗੇ ਪਿੱਛੇ ਕੀਤਾ ਜਾ ਸਕਦਾ ਹੈ। ਕੋਣ CAB, 60° ਦਾ ਹੈ ਇਸ ਲਈ ਚਾਪ BC ਪੂਰੇ ਚੱਕਰ ਦਾ ਛੇਵਾਂ ਭਾਗ ਹੈ। ਇਸੇ ਕਰਕੇ ਇਸ ਯੰਤਰ ਨੂੰ ਸੈੱਕਸਟੈਂਟ ਆਖਿਆ ਜਾਂਦਾ ਹੈ ਕਿਉਂਕਿ ਸੈੱਕਸਟੈਂਟ ਦਾ ਭਾਵ ਹੀ ਚੱਕਰ ਦਾ ਛੇਵਾਂ ਹਿੱਸਾ ਹੈ। ਵਰਨੀਅਰ ਦੁਆਰਾ ਸਕੇਲ BC ਉੱਤੇ ਨਿਰਦੇਸ਼ ਭੁਜਾ ਦੀ ਸਥਿਤੀ ਪੜ੍ਹੀ ਜਾ ਸਕਦੀ ਹੈ। ਇਕ ਸਮਤਲ ਦਰਪਣ $M_1$ ਜਿਸ ਨੂੰ ਨਿਰਦੇਸ਼ ਦਰਪਣ ਕਿਹਾ ਜਾਂਦਾ, ਨਿਰਦੇਸ਼ ਭੁਜਾ AD ਨਾਲ ਜੁੜਿਆ ਹੁੰਦਾ ਹੈ। ਇਹ ਨਿਰਦੇਸ਼ ਭੁਜਾ ਨਾਲ ਘੁੰਮਦਾ ਹੈ ਅਤੇ ਇਸ ਦਾ ਘੁੰਮਣ-ਕੋਣ ਸਕੇਲ BC ਉੱਤੇ ਪੜ੍ਹਿਆ ਜਾਂਦਾ ਹੈ। ਸ਼ੀਸ਼ੇ ਦੀ ਪਲੇਟ ਦਾ ਇਕ ਸਥਿਰ ਟੁਕੜਾ $M_2$ ਜਿਸ ਨੂੰ ਖਿਤਿਜੀ ਦਰਪਣ ਬਣਾਉਣ ਲਈ ਥੱਲੇ ਵਾਲੇ ਭਾਗ ਤੇ ਚਾਂਦੀ ਦਾ ਪਾਣੀ ਫੇਰਿਆ ਹੁੰਦਾ ਹੈ, ਭੁਜਾ AC ਉੱਤੇ ਇਸ ਤਰ੍ਹਾਂ ਜੁੜਿਆ ਹੁੰਦਾ ਹੈ ਕਿ ਇਸ ਦਾ ਤਲ ਸੈੱਕਸਟੈਂਟ ਦੇ ਢਾਂਚੇ ਦੇ ਤਲ ਤੇ ਲੰਬ ਹੋਵੇ। ਇਹ ਨਿਰਦੇਸ਼ ਭੁਜਾ ਉੱਤੇ $M_1$ ਦੇ ਸਮਾਂਤਰ ਉਦੋਂ ਹੁੰਦਾ ਹੈ ਜਦੋਂ ਇਹ AB ਉੱਤੇ ਹੋਏ ਅਰਧਾਤ ਦਰਜੇਦਾਰ ਸਕੇਲ ਦੀ ਸਿਫ਼ਰ ਉੱਤੇ ਹੋਵੇ। ਭੁਜਾ AB ਉੱਤੇ ਇਕ ਦੂਰਬੀਨ T ਇਸ ਤਰ੍ਹਾਂ ਫਿੱਟ ਕੀਤੀ ਹੁੰਦੀ ਹੈ ਕਿ ਦੂਰਬੀਨ ਵਿਚੋਂ ਦ੍ਰਿਸ਼ਟੀ ਰੇਖਾ ਦਰਪਣ $M_2$ ਵਿਚੋਂ ਲੰਘੇ। ਦੂਰਬੀਨ ਵਿਚੋਂ ਵੇਖਣ ਤੇ ਦੋ ਕਿਰਨ ਪੁੰਜ ਵਿਖਾਈ ਦਿੰਦੀਆਂ ਹਨ, ਇਕ ਤਾਂ ਉਹ ਜਿਹੜੀ $M_2$ ਦਰਪਣ ਦੇ ਪਾਰਦਰਸ਼ੀ ਭਾਗ ਵਿਚੋਂ ਸਿੱਧੀ ਆ ਰਹੀ ਹੁੰਦੀ ਹੈ ਅਤੇ ਦੂਸਰੀ ਉਹ ਜਿਹੜੀ ਨਿਰਦੇਸ਼ ਦਰਪਣ $M_1$ ਉੱਤੇ ਪਰਾਵਰਤਿਤ ਹੋਣ ਪਿੱਛੋਂ ਖਿਤਿਜੀ ਦਰਪਣ $M_2$ ਦੇ ਅੱਧ ਚਾਂਦੀ ਦੇ ਪਾਣੀ ਵਾਲੇ ਭਾਗ ਤੋਂ ਪਰਾਵਰਤਿਤ ਹੁੰਦੀ ਹੈ।

ਦੋ ਬਿੰਬਾਂ X ਅਤੇ Y ਵਿਚਕਾਰ ਕੋਣੀ ਫ਼ਾਸਲਾ ਮਾਪਣ ਲਈ ਸੈੱਕਸਟੈਂਟ ਨੂੰ ਖੜ੍ਹੇ ਦਾਅ ਤਲ ਵਿਚ ਇਸ ਤਰ੍ਹਾਂ ਰਖਿਆ ਜਾਂਦਾ ਹੈ ਕਿ X ਸਿੱਧਾ ਹੀ $M_2$ ਦੇ ਉਪਰਲੇ ਪਾਰਦਰਸ਼ੀ ਭਾਗ ਵਿਚੋਂ ਦੂਰਬੀਨ T ਵਿਚ ਨਜ਼ਰ ਆਵੇ। ਸਮਤਲ ਦਰਪਣ $M_1$ ਵਾਲੀ ਨਿਰਦੇਸ਼ ਭੁਜਾ




ਚਿਤਰ 2

ਨੂੰ ਇਸ ਤਰ੍ਹਾਂ ਘੁਮਾਇਆ ਜਾਂਦਾ ਹੈ ਕਿ $M_2$, $M_1$ ਦੇ ਸਮਾਂਤਰ ਹੋ

ਜਾਵੇ (ਚਿਤਰ 2)। ਇਸ ਸਥਿਤੀ ਵਿਚ X ਤੋਂ ਪ੍ਰਕਾਸ਼ ਦੀ ਕਿਰਨ ਪਹਿਲਾ $M_1$ ਤੋਂ ਪਰਾਵਰਤਤ ਹੋ ਕੇ ਅਤੇ ਫਿਰ $M_2$ ਦੇ ਹੇਠਲੇ ਚਾਂਦੀ ਦਾ ਪਾਣੀ ਫੇਰੇ ਭਾਗ ਤੋਂ ਪਰਾਵਰਤਤ ਹੋ ਕੇ ਦੂਰਬੀਨ T ਵਿਚ ਦਾਖ਼ਲ ਹੁੰਦਾ ਹੈ। ਇਸ ਤਰ੍ਹਾਂ ਦੂਰਬੀਨ ਦੇ ਖੇਤਰ ਵਿਚ ਦੋ ਪ੍ਰਤਿਬਿੰਬ ਹੋਣਗੇ। ਜੇ $M_1$ ਅਤੇ $M_2$ ਨੂੰ ਪੂਰੀ ਤਰ੍ਹਾਂ ਇਕ ਦੂਸਰੇ ਦੇ ਸਮਾਂਤਰ ਕਰ ਦਿੱਤਾ ਜਾਵੇ ਤਾਂ ਇਹ ਦੋਵੇਂ ਪ੍ਰਤਿਬਿੰਬ ਸੰਪਾਤੀ ਹੋਣਗੇ। ਯੰਤਰ ਉੱਤੇ ਬਣਿਆ ਕੋਣ ਜ਼ੀਰੋ ਹੈ ਅਤੇ ਸਕੇਲ ਦੀ ਪੜ੍ਹਤ ਵੀ ਜ਼ੀਰੋ ਹੋਵੇਗੀ। ਇਸ ਤੋਂ ਮਗਰੋਂ ਨਿਰਦੇਸ਼ ਭੁਜਾ ਨੂੰ ਹੌਲੀ ਹੌਲੀ ਘੁਮਾਇਆ ਜਾਂਦਾ ਹੈ ਜਿਸ ਨਾਲ ਦਰਪਣ $M_1$ ਘੁੰਮਦਾ ਹੈ। ਇਕ ਅਜਿਹੀ ਸਥਿਤੀ ਪੁੱਜ ਜਾਂਦੀ ਹੈ ਕਿ Y ਤੋਂ ਸਿੱਧੀਆਂ ਆ ਰਹੀਆਂ ਪ੍ਰਕਾਸ਼ ਦੀਆਂ ਕਿਰਨਾਂ ਦਰਪਣ $M_1$ ਅਤੇ $M_2$ ਤੋਂ ਪਰਾਵਰਤਤ ਹੋ ਕੇ



ਚਿਤਰ : 3

(ਚਿਤਰ 3) ਦੂਰਬੀਨ ਵਿਚ ਦਾਖ਼ਲ ਹੁੰਦੀਆਂ ਹਨ। ਜਦੋਂ ਦਰਪਣ $M_1$ ਦਾ ਠੀਕ ਸਮਾਯੋਜਨ (adjustment) ਹੋ ਜਾਵੇ ਤਾਂ ਦਰਪਣ $M_2$ ਦੀ ਪਾਰਦਰਸ਼ੀ ਸਥਿਤੀ ਤੋਂ Y ਦਾ ਪ੍ਰਤਿਬਿੰਬ X ਨਾਲ ਸੰਪਾਤੀ ਵਿਖਾਈ ਦੇਵੇਗਾ। ਵਰਨੀਅਰ ਦੀ ਇਹ ਪੜ੍ਹਤ ਨੋਟ ਕਰ ਲਈ ਜਾਂਦੀ ਹੈ ਅਤੇ ਜ਼ੀਰੋ ਪੜ੍ਹਤ ਨਾਲੋਂ ਇਸ ਦਾ ਫ਼ਰਕ ਕੱਢ ਲਿਆ ਜਾਂਦਾ ਹੈ। ਇਹ ਕੋਣ $\theta$ ਹੁੰਦਾ ਹੈ, ਜਿਸ ਤੇ ਦਰਪਣ $M_1$ ਨੂੰ ਘੁਮਾਇਆ ਗਿਆ ਹੈ। ਇਸ ਤਰ੍ਹਾਂ X ਅਤੇ Y ਵਿਚਲਾ ਕੋਣੀ ਫ਼ਾਸਲਾ ਇਸ ਨਾਲੋਂ ਦੁਗਣਾ ਅਰਥਾਤ $2\theta$ ਹੋਵੇਗਾ ਸਕੇਲ ਦੀ ਇਕ ਡਿਗਰੀ, ਕੋਣੀ ਉਚਾਈ ਦੀਆਂ ਦੋ ਡਿਗਰੀਆਂ ਦਰਸਾਉਂਦੀ ਹੈ, ਇਸ ਲਈ ਸਕੇਲ ਨੂੰ 120 ਬਰਾਬਰ ਹਿੱਸਿਆਂ ਵਿਚ ਵੰਡਿਆ ਜਾਂਦਾ ਹੈ। ਹਰ ਭਾਗ ਇਕ ਡਿਗਰੀ ਦਸਦਾ ਹੈ। ਇਸ ਤਰ੍ਹਾਂ 60° ਨਾਲ 120° ਤਕ ਦੀ ਉਚਾਈ ਮਾਪੀ ਜਾ ਸਕਦੀ ਹੈ। ਇਸ ਨਵੀਂ ਸਕੇਲ ਵਾਲੇ ਸੈੱਕਸਟੈਂਟ ਨਾਲ ਕੋਣੀ ਫ਼ਾਸਲਾ ਸਿੱਧਾ ਹੀ ਮਾਪਿਆ ਜਾਂਦਾ ਹੈ।

ਮੰਨ ਲਵੋ X ਅਤੇ Y ਵਿਚ ਖੜ੍ਹੇ-ਦਾਅ ਫ਼ਾਸਲਾ h ਹੈ ਅਤੇ ਸੈੱਕਸਟੈਂਟ ਦੁਆਰਾ ਮਾਪਿਆ ਕੋਣੀ ਫ਼ਾਸਲਾ $\theta$ ਹੈ। ਜੇ ਦੂਰਬੀਨ ਤੋਂ



ਚਿਤਰ : 4

ਬਿੰਦੂ X ਤਕ ਦਾ ਫ਼ਾਸਲਾ d ਹੋਵੇ (ਚਿਤਰ 4)

ਤਾਂ $\frac{h}{d} = \tan\theta$

ਜਾਂ $h = d\tan\theta$

ਜੇ ਫ਼ਾਸਲਾ d ਸਿੱਧਾ ਮਾਪਿਆ ਜਾ ਸਕੇ ਤਾਂ ਬਿੰਬ ਨੂੰ ਪਹੁੰਚ ਤੋਂ ਪਰ੍ਹੇ (ਅਪਹੁੰਚ) ਮੰਨਿਆ ਜਾਂਦਾ ਹੈ (ਜਿਵੇਂ ਕਿ ਆਕਾਸ਼ੀ ਪਿੰਡ ਆਦਿ)। ਅਜਿਹੀ ਸਥਿਤੀ ਵਿਚ h ਮਾਪਣ ਲਈ ਪ੍ਰਯੋਗ ਦੋ ਸਥਾਨਾਂ A ਅਤੇ B ਉੱਤੇ ਕੀਤਾ ਜਾਂਦਾ ਹੈ, ਜੋ ਕਿ ਇਕ ਦੂਸਰੇ ਤੋਂ X ਫ਼ਾਸਲੇ ਤੇ ਹੁੰਦੇ



ਚਿਤਰ : 5

ਹਨ। ਇਸ ਤਰ੍ਹਾਂ ਕੋਣ $\theta_1$ ਅਤੇ $\theta_2$ ਕੱਢ ਲਏ ਜਾਂਦੇ ਹਨ (ਚਿਤਰ 5)। ਮੰਨ ਲਵੋ YA ਫ਼ਾਸਲਾ d ਦੇ ਬਰਾਬਰ ਹੈ,

$$\frac{XY}{XA} = \tan\theta_1$$

$$\text{ਜਾਂ } \frac{h}{d} = \tan\theta_1$$

$$\therefore d = \frac{h}{\tan\theta_1} = h\cot\theta_1 \qquad \ldots(1)$$

$$\text{ਇਸੇ ਤਰ੍ਹਾਂ } \frac{XY}{YB} = \tan\theta_2$$

$$\text{ਜਾਂ } \frac{h}{d+X} = \tan\theta_2$$

$$\therefore d+X = \frac{h}{\tan\theta_2}\ h\cot\theta_2 \qquad \ldots(2)$$

ਸਮੀਕਰਨ (2) ਵਿਚੋਂ ਸਮੀਕਰਨ (1) ਘਟਾਉਣ ਨਾਲ

$$h = \frac{X}{\cot\theta_2 - \cot\theta_1}$$

ਇਸ ਤਰ੍ਹਾਂ ਕੋਣ $\theta_1$ ਅਤੇ $\theta_2$ ਮਿਣਨ ਨਾਲ ਲੋੜੀਂਦੀ ਉਚਾਈ ਦੀ ਗਣਨਾ ਕੀਤੀ ਜਾ ਸਕਦੀ ਹੈ।

ਅਜੋਕੇ ਯੰਤਰਾਂ ਨੂੰ ਦੋ ਸ਼੍ਰੇਣੀਆਂ ਵਿਚ ਵੰਡਿਆ ਜਾ ਸਕਦਾ ਹੈ ਅਰਥਾਤ ਸਮੁੰਦਰੀ ਜਹਾਜ਼ਾਂ ਵਿਚ ਵਰਤੇ ਜਾਣ ਵਾਲੇ ਸੈੱਕਸਟੈਂਟ ਅਤੇ ਹਵਾਈ ਜਹਾਜ਼ਾਂ ਵਿਚ ਵਰਤੇ ਜਾਣ ਵਾਲੇ ਸੈੱਕਸਟੈਂਟ।

**ਸਮੁੰਦਰੀ ਜਹਾਜ਼ਾਂ ਵਿਚ ਵਰਤਿਆ ਜਾਣ ਵਾਲਾ ਸੈੱਕਸਟੈਂਟ** (Marine Sextant)–ਇਸ ਸੈੱਕਸਟੈਂਟ ਦੀ ਵਰਤੋਂ ਜਹਾਜ਼ਰਾਨ ਕਰਦੇ ਹਨ। ਸਮੁੰਦਰੀ ਦਿਸਹੱਦੇ ਦੀ ਵਰਤੋਂ ਖਿਤਿਜ ਰੈਫ਼ਰੈਂਸ ਦੇ ਤੌਰ ਤੇ ਕੀਤੀ ਜਾਂਦੀ ਹੈ। ਇਸ ਵਿਚ ਹਟਾਉਣ ਯੋਗ ਦੂਰਬੀਨ ਲਗੀ ਹੁੰਦੀ ਹੈ ਜਿਸ ਨਾਲ ਖਿਤਿਜ ਦੇ ਪ੍ਰਤਿਬਿੰਬ ਨੂੰ ਵੱਡਾ ਕੀਤਾ ਜਾਂਦਾ ਹੈ ਅਤੇ ਇਸ ਵਿਚ ਲਗੇ ਸ਼ੇਡ ਗਲਾਸ ਜਾਂ ਫ਼ਿਲਟਰ ਧੁੰਧਿਆਹਟ ਨੂੰ ਘਟਾਉਂਦੇ ਹਨ।

**ਹਵਾਈ ਜਹਾਜ਼ਾਂ ਵਿਚ ਵਰਤਿਆ ਜਾਣ ਵਾਲਾ ਸੈੱਕਸਟੈਂਟ** (Air Sextant)–ਅਜਿਹੇ ਯੰਤਰਾਂ ਦੇ ਡਿਜ਼ਾਈਨਾਂ ਵਿਚ ਕਾਫ਼ੀ ਅੰਤਰ ਹੁੰਦਾ ਹੈ ਪ੍ਰੰਤੂ ਸਾਰੇ ਅਜੋਕੇ ਯੰਤਰ ਕਿਸੇ ਬਣਾਉਟੀ ਖਿਤਿਜ ਵਿਚ ਬਣੇ ਹੁੰਦੇ ਹਨ। ਇਸ ਮੰਤਵ ਲਈ ਵਧੇਰੇ ਕਰਕੇ ਇਕ ਬਲਬੁਲੇ ਦੀ ਵਰਤੋਂ ਕੀਤੀ ਜਾਂਦੀ ਹੈ ਪ੍ਰੰਤੂ ਪੈਂਡੂਲਮ ਅਤੇ ਘੁੰਮਣਪੁਰਾਸਥਾਪ ਵੀ ਵਰਤੇ ਜਾ ਸਕਦੇ ਹਨ। ਹਵਾ ਵਿਚ ਵਰਤੇ ਜਾਣ ਵਾਲੇ ਵਧੇਰੇ ਸੈੱਕਸਟੈਂਟ

ਪੈਰੀਸਕੋਪੀ ਹਨ, ਜਿਨ੍ਹਾਂ ਨਾਲ ਜਹਾਜ਼ ਵਿਚ ਐਸਟਰੋਡੋਮ ਦੀ ਵਰਤੋਂ ਤੋਂ ਬਿਨਾਂ ਹੀ ਖਗੋਲੀ ਪਿੰਡਾਂ ਦਾ ਪ੍ਰੇਖਣ ਕੀਤਾ ਜਾ ਸਕਦਾ ਹੈ।

**ਸੈਕਸਨ** : ਇਹ ਉਨ੍ਹਾਂ ਲੋਕਾਂ ਦੀ ਇਕ ਨਸਲ ਹੈ, ਜਿਹੜੇ ਕਿ ਮੂਲ ਰੂਪ ਵਿਚ ਜਰਮਨੀ ਦੇ ਉੱਤਰੀ ਭਾਗ ਵਿਚ ਰਹਿੰਦੇ ਸਨ ਜਿਸਨੂੰ ਜਰਮਨ ਭਾਸ਼ਾ ਵਿਚ ਸੈਕਸੇਨ (Sachsen) ਕਿਹਾ ਜਾਂਦਾ ਸੀ। ਇਤਿਹਾਸ ਵਿਚ ਸਭ ਤੋਂ ਪਹਿਲਾਂ ਇਨ੍ਹਾਂ ਦਾ ਜ਼ਿਕਰ ਟਾਲਮੀ ਨੇ ਕੀਤਾ ਹੈ। ਇਹ ਉਸ ਦੇ ਸਮੇਂ ਐਲਬੇ, ਟਰਾਵੇ ਅਤੇ ਆਈਡਰ ਦਰਿਆਵਾਂ ਵਿਚਕਾਰਲੇ ਖੇਤਰ ਵਿਚ ਰਹਿੰਦੇ ਸਨ। ਤੀਜੀ ਚੌਥੀ ਸਦੀ ਤਕ ਇਨ੍ਹਾਂ ਦੀ ਗਿਣਤੀ ਬਹੁਤ ਜ਼ਿਆਦਾ ਵਧ ਗਈ ਸੀ ਅਤੇ ਇਨ੍ਹਾਂ ਨੇ ਆਪਣੇ ਆਪ ਨੂੰ ਕਨਫੈਡਰੇਸ਼ਨ ਦੀ ਸ਼ਕਲ ਵਿਚ ਸੰਗਠਿਤ ਕਰ ਲਿਆ ਸੀ। ਉਸ ਸਮੇਂ ਜਰਮਨ ਦਾ ਦੱਖਣੀ-ਪੱਛਮੀ ਭਾਗ ਕਨਫੈਡਰੇਸ਼ਨ ਅਧੀਨ ਸੀ। ਬਾਅਦ ਵਿਚ ਇਨ੍ਹਾਂ ਫਰੈਂਕਾਂ ਨਾਲ ਸਮਝੌਤਾ ਕਰ ਲਿਆ।

ਸੈਕਸਨ ਲੋਕਾਂ ਨੇ ਜੂਲੀਅਨ ਅਤੇ ਵੈਲੈਨਟੀਨੀਅਨ ਬਾਦਸ਼ਾਹਾਂ ਦੇ ਸਮੇਂ ਰੋਮ ਉਪਰ ਹਮਲਾ ਕੀਤਾ। ਜਾਪਦਾ ਹੈ ਇਨ੍ਹਾਂ ਬਰਤਾਨੀਆ ਵਿਚ 287 ਈ. ਵਿਚ ਪਹਿਲੀ ਵਾਰ ਆਬਾਦ ਹੋਏ ਜੂਟਾਂ (Jutes) ਨਾਲ ਲਗਭਗ 450 ਈ. ਵਿਚ ਏਕਾ ਕਰ ਲਿਆ। ਉਨ੍ਹਾਂ ਨਾਲ ਮਿਲ ਕੇ ਇਨ੍ਹਾਂ ਨੇ ਬਰਤਾਨੀਆ ਦਾ ਬਹੁਤ ਸਾਰਾ ਭਾਗ ਜਿੱਤ ਲਿਆ। ਇਸ ਪ੍ਰਕਾਰ ਇੰਗਲੈਂਡ ਦੇ ਲੋਕਾਂ ਨੂੰ ਐਂਗਲੋ-ਸੈਕਸਨ ਕਿਹਾ ਜਾਣ ਲਗ ਪਿਆ। ਇੰਗਲੈਂਡ ਵਿਚ, ਮੁਖ ਤੌਰ ਤੇ, ਇਹ ਸਸੈਕਸ ਜਾਂ ਦੱਖਣੀ ਸੈਕਸਨੀ ਅਤੇ ਐਸੈਕਸ ਜਾਂ ਪੂਰਬੀ ਸੈਕਸਨ ਲੈਂਡ ਵਿਚ ਆਬਾਦ ਸਨ।

ਜਰਮਨੀ ਵਿਚ ਰਹਿਣ ਵਾਲੇ ਸੈਕਸਨ ਇਕ ਬਹੁਤ ਵੱਡੇ ਇਲਾਕੇ ਵਿਚ ਰਹਿੰਦੇ ਸਨ, ਜਿਸ ਨੂੰ ਆਲਟ ਸੈਕਸਨ ਜਾਂ ਓਲਡ ਸੈਕਸਨੀ ਕਿਹਾ ਜਾਂਦਾ ਸੀ। ਇਸ ਖੇਤਰ ਦੀਆਂ ਹੱਦਾਂ ਨੂੰ ਪੂਰਨ ਤੌਰ ਤੇ ਨਹੀਂ ਪ੍ਰਗਟਾਇਆ ਜਾ ਸਕਦਾ। ਸੰਨ 785 ਈ. ਵਿਚ ਸੈਕਸਨਾਂ ਨੇ ਸ਼ਾਰਲਮੇਨ ਅਧੀਨ ਫਰੈਂਕਾਂ ਸਾਹਮਣੇ ਹਥਿਆਰ ਸੁੱਟ ਦਿੱਤੇ। ਉਸ ਸਮੇਂ ਇਹ ਪੈਗਨਵਾਦ ਛੱਡ ਕੇ ਈਸਾਈ ਬਣ ਗਏ।

ਤ. ਪੁ.—ਵ. ਬ੍ਰ. ਐਨ—13:4438

**ਸੈਕਸਨੀ** : ਜਰਮਨੀ ਦੇ ਇਤਿਹਾਸ ਵਿਚ ਸੈਕਸਨੀ ਕਈ ਉਘੇ ਇਲਾਕਿਆਂ ਦਾ ਨਾਂ ਸੀ। ਸੰਨ 1180 ਤੋਂ ਪਹਿਲਾਂ ਇਹ ਨਾਂ ਉਸ ਇਲਾਕੇ ਦਾ ਸੀ ਜਿਸ ਵਿਚ ਜਰਮਨ ਦਾ ਸੈਕਸਨ ਕਬੀਲਾ ਰਹਿੰਦਾ ਸੀ। ਇਸ ਇਲਾਕੇ ਵਿਚ ਹੋਲਸਟਾਈਨ ਅਤੇ ਐਲਬੇ ਦਰਿਆ ਦਾ ਹੇਠਲਾ ਪੱਛਮੀ ਇਲਾਕਾ ਸ਼ਾਮਲ ਸੀ। 5ਵੀਂ ਸਦੀ ਵਿਚ ਸੈਕਸਨ ਲੋਕ ਇਥੋਂ ਸਮੁੰਦਰ ਰਾਹੀਂ ਬਰਤਾਨੀਆ ਵੱਲ ਨੂੰ ਵਧ ਗਏ। 8ਵੀਂ ਸਦੀ ਦੇ ਅਖ਼ੀਰ ਵਿਚ ਫਰੈਂਕੀ ਹਾਕਮ ਸ਼ਾਰਲਮੇਨ ਨੇ ਇਨ੍ਹਾਂ ਨੂੰ ਜਿੱਤ ਕੇ ਈਸਾਈ ਬਣਾ ਲਿਆ। ਸੰਨ 843 ਈ. ਵਿਚ ਸੈਕਸਨੀ ਪੂਰਬੀ ਫਰੈਂਕਿਸ਼ ਦਾ ਇਕ ਹਿੱਸਾ ਬਣ ਗਿਆ। ਦਸਵੀਂ ਸਦੀ ਦੇ ਆਰੰਭ ਵਿਚ ਲੀਉਡੌਲਫਿੰਗ ਖ਼ਾਨਦਾਨ ਦੇ ਰਾਜ ਅਧੀਨ ਇਹ ਇਲਾਕਾ ਡਿਊਕ ਦੀ ਜੱਦੀ ਰਿਆਸਤ ਦੇ ਤੌਰ ਤੇ ਹੋਂਦ ਵਿਚ ਆਇਆ। ਸੰਨ 919 ਵਿਚ ਸੈਕਸਨੀ ਦਾ ਡਿਊਕ, ਹੈਨਰੀ ਜਰਮਨੀ ਦਾ ਬਾਦਸ਼ਾਹ ਚੁਣਿਆ ਗਿਆ ਅਤੇ ਇਸਨੇ 'ਸੈਕਸਨ' ਜਾਂ ਓਟੋਨੀਅਨ ਖ਼ਾਨਦਾਨ ਦੀ ਨੀਂਹ ਰੱਖੀ। ਸੰਨ 1024 ਤਕ ਇਹ ਖ਼ਾਨਦਾਨ ਜਰਮਨ ਤੇ ਰਾਜ ਕਰਦਾ ਰਿਹਾ। ਇਸ ਖ਼ਾਨਦਾਨ ਦੇ ਰਾਜ ਕਾਲ ਸਮੇਂ ਜਰਮਨ ਲੋਕ ਪੂਰਬ ਵਲ ਨੂੰ ਸਲਾਵਾਂ ਦੇ ਇਲਾਕੇ ਵੱਲ ਨੂੰ ਵਧੇ ਜਿਥੇ ਸੈਕਸਨ ਨਾਰਥ ਅਤੇ ਈਸਟ ਮਾਰਚਜ਼ ਸਥਾਪਤ ਕੀਤੇ ਗਏ। ਸੰਨ 1106 ਤਕ ਬਿਲੰਗ ਪਰਿਵਾਰ ਨੇ ਇਸ ਇਲਾਕੇ ਤੇ ਰਾਜ ਕੀਤਾ ਅਤੇ 1142 ਵਿਚ ਡਿਊਕਾਂ ਦੀ ਇਹ ਰਿਆਸਤ 'ਹੈਨਰੀ ਦਾ ਲਾਇਨ ਆਫ਼ ਦਾ ਹਾਊਸ ਆਫ਼ ਵੈਲਫ' ਦੇ ਹੱਥਾਂ ਵਿਚ ਆ ਗਈ। ਸੰਨ 1180 ਵਿਚ ਹੋਲੀ ਰੋਮਨ ਬਾਦਸ਼ਾਹ ਫ੍ਰੈਡਰਿਕ ਪਹਿਲੇ ਬਾਰਬਰੋਸਾ ਨੇ ਇਥੇ ਕਬਜ਼ਾ ਕਰ ਲਿਆ। ਇਸ ਤੋਂ ਬਾਅਦ ਇਹ ਰਿਆਸਤ ਖੇਰੂੰ ਖੇਰੂੰ ਹੋ ਗਈ ਅਤੇ ਕੇਵਲ ਦੋ ਛੋਟੇ ਛੋਟੇ ਤੇ ਦੂਰ ਦੂਰ ਦੇ ਇਲਾਕਿਆਂ ਨੂੰ ਸੈਕਸਨ ਦਾ ਨਾਂ ਮੁੜ ਦਿਤਾ ਗਿਆ। ਹੋਲਸਟਾਈਨ ਦੇ ਦੱਖਣ ਪੂਰਬੀ ਇਲਾਕੇ ਨੂੰ ਸੈਕਸ ਲਾਊਐਨਬੁਰਕ ਅਤੇ ਮੱਧ ਐਲਬੇ ਦੇ ਇਲਾਕੇ ਨੂੰ ਸੈਕਸ ਵਿਟੱਨਬਰਗ ਕਿਹਾ ਜਾਣ ਲਗ ਪਿਆ। ਸੰਨ 1260 ਤਕ ਇਹ ਦੋਵੇਂ ਇਲਾਕੇ ਅਸਕੇਨੀਅਨ ਖ਼ਾਨਦਾਨ ਦੇ ਰਾਜ ਅਧੀਨ ਇਕਠੇ ਰਹੇ ਅਤੇ ਇਸ ਤੋਂ ਬਾਅਦ ਇਸ ਖ਼ਾਨਦਾਨ ਦੇ ਦੋ ਹਿੱਸੇ ਹੋ ਗਏ। ਤੇਰ੍ਹਵੀਂ ਸਦੀ ਦੇ ਮੱਧ ਵਿਚ ਸੈਕਸਨੀ ਦੇ ਡਿਊਕ ਨੂੰ ਇਕ ਇੰਪੀਰੀਅਲ ਇਲੈਕਟਰ (ਇਕ ਸ਼ਹਿਜ਼ਾਦਾ ਜਿਸਨੂੰ ਹੋਲੀ ਰੋਮਨ ਬਾਦਸ਼ਾਹ ਦੀ ਚੋਣ ਵਿਚ ਹਿੱਸਾ ਲੈਣ ਦਾ ਹੱਕ ਹਾਸਲ ਹੋਵੇ) ਦੇ ਤੌਰ ਤੇ ਮਾਨਤਾ ਹਾਸਲ ਹੋ ਗਈ।

ਸੰਨ 1422 ਵਿਚ ਜਦੋਂ ਵਿਟਨਬਰਗ ਸ਼ਾਖਾ ਕਮਜ਼ੋਰ ਪੈ ਗਈ ਤਾਂ ਡਿਊਕ ਦੀ ਰਿਆਸਤ ਤੇ ਸੈਕਸਨੀ ਦਾ ਇਲੈਕਟੋਰੇਟ ਫ੍ਰੈਡਰਿਕ ਪਹਿਲੇ ਨੂੰ ਬਖ਼ਸ਼ੀਸ਼ ਵਜੋਂ ਦੇ ਦਿਤਾ ਗਿਆ ਅਤੇ ਵਿਟਨਾਂ ਅਧੀਨ ਸਾਰੇ ਇਲਾਕਿਆਂ ਨੂੰ ਸੈਕਸਨੀ ਕਿਹਾ ਜਾਣ ਲੱਗਾ। ਸੰਨ 1428 ਵਿਚ ਫ੍ਰੈਡਰਿਕ ਦੀ ਮੌਤ ਪਿਛੋਂ ਵਿਟਨ ਆਪਸ ਵਿਚ ਹਿੱਸਿਆਂ ਪਿਛੇ ਲੜ ਪਏ। ਸੰਨ 1485 ਵਿਚ ਫ੍ਰੈਡਰਿਕ ਦੂਜੇ ਦੇ ਪੁੱਤਰ ਐਲਬਰਟ ਤੇ ਅਰਨਸਟ ਨੇ ਲਾਈਪਜ਼ਿਗ ਸੰਧੀ ਦੁਆਰਾ ਸਾਰੀ ਜਾਇਦਾਦ ਨੂੰ ਦੋ ਹਿੱਸਿਆਂ–ਐਲਬਰਟਾਈਨ (ਪੂਰਬੀ) ਤੇ ਅਰਨਸਟਾਈਨ (ਪੱਛਮੀ) ਸੈਕਸਨ–ਵਿਚ ਪੱਕੇ ਤੌਰ ਤੇ ਵੰਡ ਲਿਆ।

ਸੋਲ੍ਹਵੀਂ ਸਦੀ ਵਿਚ ਐਲਬਰਟਾਈਨਾਂ ਨੇ ਇਲੈਕਟੋਰੇਟ ਹਾਸਲ ਕਰ ਲਿਆ ਅਤੇ ਥੁਰਿੰਜੀਆ ਤੇ ਮੈਸਨ ਵਿਚ ਅਰਨਸਟਾਈਨੀਆਂ ਦਾ ਇਲਾਕਾ ਜਿੱਤ ਲਿਆ। ਇਲੈਕਟਰ ਹੈਨਰੀ ਤੇ ਮੌਰਿਸ ਨੇ ਲੂਥਰਵਾਦ ਧਾਰਨ ਕਰ ਲਿਆ। ਅਗਸਟਸ ਪਹਿਲੇ (1553-86) ਨੇ ਕਾਨੂੰਨਾਂ ਨੂੰ ਸੰਗ੍ਰਹਿਬੱਧ ਕੀਤਾ ਅਤੇ ਡਰੈਸਡਨ ਨੂੰ ਰਾਜਧਾਨੀ ਬਣਾਇਆ।

ਸੰਨ 1806 ਵਿਚ ਨੈਪੋਲੀਅਨ ਨੇ ਸੈਕਸਨੀ ਨੂੰ ਜਿੱਤ ਲਿਆ ਅਤੇ ਇਸਨੂੰ ਇਕ ਰਾਜ ਬਣਾ ਲਿਆ। ਇਸ ਦੇ ਪਤਨ ਮਗਰੋਂ ਜੇਤੂ ਤਾਕਤਾਂ ਨੇ ਇਸ ਇਲਾਕੇ ਨੂੰ ਬਹੁਤ ਛੋਟਾ ਕਰ ਦਿਤਾ। ਪਰੂਸ਼ੀਆ ਨੇ ਵਿਟਨਬਰਗ, ਟੋਰਗਾਉ ਉੱਤਰੀ ਥੁਰਿੰਜੀਆ ਅਤੇ ਕਾਫ਼ੀ ਸਾਰਾ ਲੁਸਾਸ਼ੀਆ ਦਾ ਇਲਾਕਾ ਸਾਂਭ ਲਿਆ ਜੋ ਸੈਕਸਨੀ ਦਾ ਪਰੂਸ਼ੀਆ ਰਾਜ ਬਣ ਗਿਆ ਅਤੇ ਬਾਕੀ ਦਾ ਭਾਗ ਜਰਮਨ ਕਨਫੈਡਰੇਸ਼ਨ ਦਾ ਮੈਂਬਰ ਬਣ ਗਿਆ।

ਸੰਨ 1830 ਦੀਆਂ ਬਗ਼ਾਵਤਾਂ ਦੇ ਨਤੀਜੇ ਵਜੋਂ 1831 ਵਿਚ ਰਾਜ ਵਿਚ ਸੰਵਿਧਾਨ ਅਪਣਾਇਆ ਗਿਆ। ਸੰਨ 1848 ਵਿਚ ਬਾਦਸ਼ਾਹ ਫ੍ਰੈਡਰਿਕ ਅਗਸਟਸ ਦੂਜੇ ਨੂੰ ਕ੍ਰਾਂਤੀਕਾਰੀ ਬਗ਼ਾਵਤ ਕਾਰਨ ਗੱਦੀ ਛਡਣੀ ਪਈ ਪਰ ਇਕ ਹਫ਼ਤੇ ਬਾਅਦ ਹੀ ਪਰੂਸ਼ੀਆ ਦੀਆਂ ਫ਼ੌਜਾਂ ਨੇ ਇਸ ਨੂੰ ਮੁੜ ਤਾਕਤ ਵਿਚ ਲੈ ਆਂਦਾ। ਇਸ ਸਮੇਂ ਫ੍ਰੈਡਰਿਕ ਵਾਨ ਬਿਊਸਟ ਮੁੱਖ ਮੰਤਰੀ ਬਣਿਆ ਜਿਸ ਨੇ ਸੈਕਸਨੀ ਨੂੰ ਆਸਟਰੀਆ ਦੀਆਂ ਲੀਹਾਂ ਤੇ ਚਲਾਉਣਾ ਸ਼ੁਰੂ ਕੀਤਾ ਪਰ 1866 ਈ. ਵਿਚ ਜਦੋਂ ਪਰੂਸ਼ੀਆ ਨੇ ਆਸਟਰੀਆ ਨੂੰ ਹਰਾਇਆ ਤਾਂ ਇਸ ਨੂੰ ਬਰਖ਼ਾਸਤ ਕਰ ਦਿਤਾ।

ਸੰਨ 1871 ਵਿਚ ਇਹ ਰਾਜ ਜਰਮਨ ਸਾਮਰਾਜ ਦਾ ਹਿੱਸਾ ਬਣ ਗਿਆ। ਸਮਾਜਕ ਲੋਕ-ਤੰਤਰਵਾਦੀ ਇਕ ਜ਼ਬਰਦਸਤ ਸਿਆਸੀ ਤਾਕਤ

ਬਣ ਗਏ ਜਿਸ ਨਾਲ ਆਉਣ ਵਾਲੇ ਦਹਾਕਿਆਂ ਵਿਚ ਉਦਯੋਗਿਕ ਵਿਕਾਸ ਕਾਫ਼ੀ ਹੋਇਆ। ਪਹਿਲੇ ਸੰਸਾਰ ਯੁੱਧ ਵਿਚ ਜਰਮਨੀ ਦੀ ਹਾਰ ਤੋਂ ਪਿਛੋਂ ਇਥੋਂ ਰਾਜ-ਤੰਤਰ ਖ਼ਤਮ ਕਰ ਦਿਤਾ ਗਿਆ ਅਤੇ ਸੈਕਸਨੀ ਦੇ ਵਾਈਮਾਰ ਰਾਜ-ਕਾਲ (1919-33) ਅਧੀਨ ਰਾਈਕ (Reich) ਦੇ ਇਕ ਆਜ਼ਾਦ ਰਾਜ ਵਜੋਂ ਗਣਤੰਤਰੀ ਸੰਵਿਧਾਨ ਅਪਣਾ ਲਿਆ। ਇਹ ਹਿਟਲਰ ਦੀ ਤੀਜੀ ਰਾਈਕ ਅਧੀਨ ਤੇ ਜਰਮਨ ਲੋਕਤੰਤਰ ਗਣ-ਰਾਜ ਅਧੀਨ ਸੰਨ 1952 ਤੀਕ ਖ਼ੁਦ ਰਾਜ ਰਿਹਾ ਅਤੇ ਇਸੇ ਸਾਲ ਹੀ ਅਖ਼ੀਰ ਨੂੰ ਇਹ ਖ਼ਤਮ ਕਰ ਦਿਤਾ ਗਿਆ।

ਹ. ਪੁ.—ਐਨ. ਬ੍ਰਿ. ਮਾ. 8:936.

**ਸ਼ੈਕਸਪੀਅਰ, ਵਿਲੀਅਮ** : ਵੇਖੋ, ਸ਼ੇਕਸਪੀਅਰ, ਵਿਲੀਅਮ

**ਸੈਕਸ-ਵਾਈਮਾਰ ਆਈਜ਼ੈਨਾਕ** (Saxe-Weimar Eisenach) : ਇਹ ਪਹਿਲਾਂ ਜਰਮਨੀ ਦੀ ਇਕ ਵੱਡੀ ਡੱਚੀ ਸੀ, ਜਿਹੜੀ ਕਿ ਜਰਮਨ ਸਾਮਰਾਜ ਦਾ ਇਕ ਰਾਜ ਸੀ ਅਤੇ ਜਿਸ ਨੂੰ ਹਰ ਪੱਖੋਂ ਪ੍ਰਭੂ-ਸੱਤਾ ਪ੍ਰਾਪਤ ਸੀ।

ਮੁਢਲੇ ਸਮੇਂ ਵਿਚ ਵਾਈਮਾਰ ਅਤੇ ਡਿਸਟ੍ਰਿਕਟ, ਅਰਲਮਿਉਂਡ (Orlamunde) ਦੇ ਕਾਊਂਟਾਂ ਨਾਲ ਸੰਬੰਧਤ ਸਨ ਅਤੇ ਦਸਵੀਂ ਸਦੀ ਦੇ ਅੰਤ ਤੋਂ ਲੈ ਕੇ 1067 ਈ. ਤਕ ਇਹ ਵਾਈਮਾਰ ਦੇ ਕਾਊਂਟਾਂ ਦਾ ਹੈੱਡ-ਕੁਆਰਟਰ ਸੀ। 14ਵੀਂ ਸਦੀ ਵਿਚ ਇਹ ਸੈਕਸਨੀ ਦੇ ਇਲੈਕਟਰ ਕੋਲ ਚਲੇ ਗਏ। 1485 ਈ. ਦੀ ਵੰਡ ਸਮੇਂ ਇਹ ਵੈਟਿਨ ਪਰਿਵਾਰ ਦੀ ਅਰਨਸਟਾਈਨ ਸ਼ਾਖਾ ਕੋਲ ਚਲੇ ਗਏ। ਸੰਨ 1641 ਵਿਚ ਕੋਬਰਗ ਅਤੇ ਆਈਜ਼ੈਨਾਕ ਵਿਰਾਸਤ ਵਿਚ ਮਿਲਣ ਤੇ ਤਿੰਨ ਭਰਾਵਾਂ ਵਿਲੀਅਮ, ਐਲਬਰਟ ਅਤੇ ਅਰਨੈਸਟ ਨੇ ਤਿੰਨ ਹਕੂਮਤਾਂ ਸੈਕਸ-ਵਾਈਮਾਰ, ਸੈਕਸ-ਆਈਜ਼ੈਨਾਕ ਅਤੇ ਸੈਕਸ-ਗੋਥਾ ਸਥਾਪਿਤ ਕਰ ਲਈਆਂ। ਆਈਜ਼ੈਨਾਕ 1644 ਈ. ਵਿਚ ਸੈਕਸ ਵਾਈਮਾਰ ਦੇ ਹਿੱਸੇ ਵਿਚ ਆ ਗਿਆ। ਭਾਵੇਂ ਸੈਕਸ-ਵਾਈਮਾਰ ਆਈਜ਼ੈਨਾਕ ਹਕੂਮਤ ਤਿੰਨ ਭਾਗਾਂ ਸੈਕਸ-ਵਾਈਮਾਰ, ਸੈਕਸ-ਆਈਜ਼ੈਨਾਕ ਅਤੇ ਸੈਕਸ-ਜੇਨ (Saxe Jena) ਵਿਚ ਆਰਜ਼ੀ ਤੌਰ ਤੇ ਵੰਡੀ ਗਈ ਪਰ ਇਹ ਬਾਅਦ ਅਰਨੈਸਟ ਆਗਸਟਸ ਅਧੀਨ ਫਿਰ ਇਕੱਠੇ ਹੋ ਗਏ, ਜਿਸ ਦਾ ਰਾਜ-ਕਾਲ 1728 ਈ. ਵਿਚ ਆਰੰਭ ਹੋਇਆ। ਸੰਨ 1775 ਈ. ਵਿਚ ਹਕੂਮਤ ਚਾਰਲਸ ਆਗਸਟਸ ਕੋਲ ਆ ਗਈ।

ਸੰਨ 1815 ਵਿਚ ਵੀਆਨਾ ਕਾਂਗਰਸ ਨੇ 1,056 ਵ. ਕਿ. ਮੀ. ਰਕਬਾ ਇਸ ਵਿਚ ਹੋਰ ਮਿਲਾ ਦਿਤਾ ਅਤੇ ਇਸ ਸਾਰੇ ਖੇਤਰ ਦੇ ਹੁਕਮਰਾਨ ਨੂੰ ਮਹਾਨ ਡਿਊਕ ਦਾ ਖ਼ਿਤਾਬ ਦੇ ਦਿਤਾ ਗਿਆ। ਗਟੇ, ਸ਼ਿਲਰ ਅਤੇ ਹਰਡਰ ਵਰਗੇ ਵਿਦਵਾਨ ਚਾਰਲਸ ਆਗਸਟਸ ਦੇ ਦਰਬਾਰ ਦੀ ਸ਼ੋਭਾ ਸਨ। ਇਹ ਪਹਿਲਾ ਬਾਦਸ਼ਾਹ ਸੀ, ਜਿਸ ਨੇ ਆਪਣੇ ਦੇਸ਼ ਲਈ ਇਕ ਸੰਵਿਧਾਨ ਬਣਾਇਆ। ਸੰਵਿਧਾਨ ਅਧੀਨ ਪ੍ਰੈਸ ਨੂੰ ਵੀ ਸੁਤੰਤਰਤਾ ਦੇ ਦਿਤੀ ਗਈ। ਵਾਈਮਾਰ ਉਦਾਰਵਾਦੀ ਵਿਚਾਰਧਾਰਾ ਦਾ ਗੜ੍ਹ ਬਣ ਗਿਆ। ਇਹ ਗੱਲ ਪਿਛਾਂਹ ਖਿੱਚੂ ਸ਼ਕਤੀਆਂ ਲਈ ਨਾਰਾਜ਼ਗੀ ਦਾ ਕਾਰਨ ਬਣੀ ਅਤੇ ਉਨ੍ਹਾਂ ਬਾਦਸ਼ਾਹ ਉਪਰ ਦਬਾਉ ਪਾਉਣਾ ਆਰੰਭ ਕਰ ਦਿਤਾ। ਨਤੀਜੇ ਵਜੋਂ ਦਿਤੀਆਂ ਹੋਈਆਂ ਸੁਤੰਤਰਤਾਵਾਂ ਉਪਰ ਬਾਦਸ਼ਾਹ ਨੂੰ ਕੁਝ ਰੋਕ ਲਾਉਣੀ ਪਈ।

ਸੰਨ 1866 ਵਿਚ ਇਹ ਵੱਡੀ ਡੱਚੀ ਆਸਟ੍ਰੀਆ ਵਿਰੁੱਧ ਪਰੂਸ਼ੀਆ ਵਿਚ ਸ਼ਾਮਲ ਹੋ ਗਈ ਅਤੇ ਬਾਅਦ ਵਿਚ ਉੱਤਰੀ ਜਰਮਨੀ ਕਨਫ਼ੈਡਰੇਸ਼ਨ ਅਤੇ ਨਵੇਂ ਜਰਮਨ ਸਾਮਰਾਜ ਵਿਚ ਸ਼ਾਮਲ ਹੋ ਗਈ। ਸੰਨ 1919 ਵਿਚ ਇਹ ਰਾਜ ਥੁਰਿੰਜੀਆ ਦੇ ਸਾਂਝੇ ਗਣਤੰਤਰ ਵਿਚ ਸ਼ਾਮਲ ਹੋ ਗਿਆ, ਜਿਸਦੀ ਰਾਜਧਾਨੀ ਵਾਈਮਾਰ ਸੀ।

ਹ. ਪੁ.—ਐਨ. ਬ੍ਰਿ. 20:30.

**ਸੈਕਸੋ ਗ੍ਰੈਮੈਟੀਕੱਸ** (Saxo Grammaticus–1150-1206) : ਡੈਨਮਾਰਕ ਦੇ ਇਸ ਪ੍ਰਸਿੱਧ ਇਤਿਹਾਸਕਾਰ ਅਤੇ ਕਵੀ ਦਾ ਸੰਬੰਧ ਜ਼ੀਲੈਂਡ ਦੇ ਇਕ ਉੱਘੇ ਜੰਗਜੂ ਅਤੇ ਬਹਾਦਰ ਖ਼ਾਨਦਾਨ ਨਾਲ ਸੀ। ਵਿਦਿਆ ਪ੍ਰਾਪਤੀ ਉਪਰੰਤ ਇਸਨੇ ਲੁੰਡ (Lund) ਦੇ ਆਰਕਬਿਸ਼ਪ ਆਬਸਾਲੋਨ (Absalon) ਪਾਸ 1182 ਤੋਂ 1201 ਤਕ ਨੌਕਰੀ ਕੀਤੀ। ਉਸੇ ਦੀ ਪ੍ਰੇਰਨਾ ਨਾਲ ਇਸਨੇ 1185 ਈ. ਵਿਚ ਆਪਣੀ ਮਹਾਨ ਰਚਨਾ 'Gesta Danorum' ਆਰੰਭੀ। ਇਹ ਗ੍ਰੰਥ ਡੈਨਮਾਰਕ ਦਾ ਪਹਿਲਾ ਮਹੱਤਵਪੂਰਨ ਇਤਿਹਾਸ ਅਤੇ ਵਿਸ਼ਵ-ਸਾਹਿਤ ਨੂੰ ਡੈਨਮਾਰਕ ਦੀ ਪਹਿਲੀ ਦੇਣ ਮੰਨਿਆ ਜਾਂਦਾ ਹੈ। ਇਸਦੀ ਸ਼ੈਲੀ ਤੇ ਵਾਲੀਰੀਅਸ ਮੈਕਸੀਮੱਸ (Valerius Maximus), ਕਰਸ਼ੀਅਸ (Curtius) ਅਤੇ ਜਸਟਿਨ ਦਾ ਪ੍ਰਭਾਵ ਸਪੱਸ਼ਟ ਹੈ। ਇਹ ਗ੍ਰੰਥ ਲਾਤੀਨੀ ਵਿਚ ਹੈ ਤੇ ਇਸਦੀ ਬੋਲੀ ਇੰਨੀ ਮਿੱਠੀ ਹੈ ਕਿ ਲੋਕ ਇਸਨੂੰ ਗ੍ਰੈਮੈਟੀਕੱਸ ਕਹਿਣ ਲਗ ਪਏ।

ਇਸ ਗ੍ਰੰਥ ਵਿਚ ਲੇਖਕ ਨੇ ਦੇਸ਼ ਦੀ 2,000 ਸਾਲ ਦੀ ਕਹਾਣੀ ਦਸਦਿਆਂ ਪੁਰਾਤਨਤਾ ਤੇ ਪਰੰਪਰਾ ਨੂੰ ਉਜਾਗਰ ਕਰਨ ਤੇ ਜ਼ੋਰ ਦਿੱਤਾ ਹੈ। ਪਹਿਲੀਆਂ 9 ਜਿਲਦਾਂ ਵਿਚ ਡੈਨਮਾਰਕ ਦੇ 60 ਪ੍ਰਾਚੀਨ ਬਾਦਸ਼ਾਹਾਂ ਤੇ ਯੋਧਿਆਂ ਦਾ ਵਰਣਨ ਹੈ, ਜਿਸ ਦਾ ਆਧਾਰ ਪ੍ਰਾਚੀਨ ਸਾਕੇ ਅਤੇ ਲੋਕ-ਕਥਾਵਾਂ ਹਨ। ਅਗਲੀਆਂ 7 ਜਿਲਦਾਂ ਵਿਚ ਲੇਖਕ ਨੇ ਸੁਤੰਤਰ ਰੂਪ ਵਿਚ ਈਮਾਨਦਾਰੀ ਨਾਲ ਇਤਿਹਾਸਕ ਘਟਨਾਵਾਂ ਪੇਸ਼ ਕੀਤੀਆਂ ਹਨ ਪਰ ਦੇਸ਼ ਭਗਤੀ ਦੀ ਭਾਵਨਾ ਬੜੀ ਪ੍ਰਬਲ ਹੈ। ਸੈਕਸੋ ਦੀ ਰਚਨਾ ਨੇ 19ਵੀਂ ਸਦੀ ਦੇ ਰੋਮਾਂਟਿਕ ਕਵੀਆਂ ਨੂੰ ਕਾਫ਼ੀ ਪ੍ਰਭਾਵਤ ਕੀਤਾ।

ਹ. ਪੁ.—ਐਨ. ਬ੍ਰਿ. 20:31

**ਸੈਕੰਡਰੀ ਸਿੱਖਿਆ** : ਵੇਖੋ, ਸਿੱਖਿਆ

**ਸੈਂਕ੍ਰਾਫਟ, ਵਿਲੀਅਮ** (Sancroft, William–1617-1693 ਈ.) : ਇਸ ਅੰਗਰੇਜ਼ ਪਾਦਰੀ ਦਾ ਜਨਮ 30 ਜਨਵਰੀ, 1617 ਨੂੰ ਫਰੇਸਿੰਗਫੀਲਡ, ਸਫਕ (Fressingfield, Suffock) ਵਿਖੇ ਹੋਇਆ। ਇਸਨੇ ਅਮੈਨੂਅਲ (Emmanuel) ਕਾਲਜ ਤੋਂ ਵਿਦਿਆ ਪ੍ਰਾਪਤ ਕੀਤੀ। ਸੰਨ 1651 ਵਿਚ ਇਸਨੂੰ ਕੈਂਬ੍ਰਿਜ ਯੂਨੀਵਰਸਿਟੀ ਦੇ ਫੈਲੋ ਦੀ ਪਦਵੀ ਤੋਂ ਇਸ ਕਰਕੇ ਬਰਤਰਫ਼ ਕਰ ਦਿੱਤਾ ਗਿਆ ਸੀ ਕਿਉਂਕਿ ਇਸਨੇ ਕਾਮਨਵੈੱਲਥ ਦੀ ਸਰਕਾਰ ਪ੍ਰਤੀ ਵਫ਼ਾਦਾਰ ਰਹਿਣ ਦੀ ਕਸਮ ਚੁੱਕਣੋਂ ਨਾਂਹ ਕਰ ਦਿੱਤੀ ਸੀ।

ਚਾਰਲਸ ਦੂਜੇ ਦੇ ਰਾਜ ਵਿਚ ਇਹ ਸ਼ਾਹੀ ਪਾਦਰੀ ਬਣ ਗਿਆ। ਸੰਨ 1678 ਵਿਚ ਇਸਨੂੰ ਕੈਂਟਰਬਰੀ ਦਾ ਆਰਕਬਿਸ਼ਪ ਨਿਯੁਕਤ ਕੀਤਾ ਗਿਆ।

ਇਹ ਉਨ੍ਹਾਂ ਸੱਤਾਂ ਪਾਦਰੀਆਂ ਦਾ ਆਗੂ ਸੀ ਜਿਨ੍ਹਾਂ ਨੂੰ ਜੇਮਜ਼ ਦੂਜੇ ਨੇ ਆਪਣੀਆਂ ਧਾਰਮਕ ਨੀਤੀਆਂ ਦੀ ਵਿਰੋਧਤਾ ਕਾਰਨ ਜੇਲ੍ਹ ਵਿਚ ਪਾ ਦਿੱਤਾ ਸੀ ਪਰ ਬਾਅਦ ਵਿਚ ਇਹ ਬਰੀ ਹੋ ਗਿਆ ਸੀ। ਸੰਨ 1690 ਵਿਚ ਇਸਨੂੰ ਆਰਕਬਿਸ਼ਪ ਦੀ ਪਦਵੀ ਤੋਂ ਹਟਾ ਦਿੱਤਾ ਗਿਆ ਕਿਉਂਕਿ ਇਸ ਨੇ ਜੇਮਜ਼ ਦਾ ਤਖ਼ਤਾ ਪਲਟਾਉਣ ਵਾਲੇ ਵਿਲੀਅਮ ਨੂੰ ਹਕੂਮਤ ਦਾ ਦਾਅਵੇਦਾਰ ਸਵੀਕਾਰ ਨਹੀਂ ਕੀਤਾ ਸੀ। ਅੰਤ ਆਪਣੇ ਪਿੰਡ ਵਿਖੇ 24 ਨਵੰਬਰ, 1693 ਨੂੰ ਇਸਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 8:844; ਐਨ. ਬ੍ਰਿ. 19:931.

**ਸੈਕਰਾਮੈਂਟ** (Sacraments) : ਸ਼ਬਦ ਸੈਕਰਾਮੈਂਟ (Sacrament) ਲਾਤੀਨੀ ਸ਼ਬਦ 'Sacramentum' ਤੋਂ ਲਿਆ ਗਿਆ ਹੈ ਜਿਸ ਦੀ ਵਰਤੋਂ ਬੁਨਿਆਦੀ ਤੌਰ ਤੇ 'ਸਹੁੰ' ਦੇ ਰੂਪ ਵਿਚ ਕੀਤੀ ਜਾਂਦੀ ਸੀ। ਇਹ 'ਸਹੁੰ' ਉਸ ਸਮੇਂ ਚੁੱਕੀ ਜਾਂਦੀ ਸੀ ਜਦੋਂ ਕਿ ਕੋਈ

ਵਿਅਕਤੀ ਰੋਮਨ ਫ਼ੌਜ ਵਿਚ ਭਰਤੀ ਹੁੰਦਾ ਸੀ । ਬਾਅਦ ਵਿਚ ਇਹ ਸ਼ਬਦ ਇਕ ਕਾਨੂੰਨੀ ਸ਼ਬਦ ਦੇ ਤੌਰ ਤੇ ਵੀ ਵਰਤਿਆ ਜਾਂਦਾ ਰਿਹਾ । ਇਸ ਸ਼ਬਦ ਦੀ ਵਰਤੋਂ ਉਸ ਜ਼ਬਤ ਕੀਤੀ ਜਾਇਦਾਦ ਲਈ ਕੀਤੀ ਜਾਂਦੀ ਸੀ ਜਿਸ ਤੋਂ ਪ੍ਰਾਪਤ ਹੋਣ ਵਾਲੀ ਰਕਮ ਦੀ ਵਰਤੋਂ ਧਾਰਮਕ ਮੰਤਵਾਂ ਲਈ ਕੀਤੀ ਜਾਂਦੀ ਹੁੰਦੀ ਸੀ । ਵਾਸਤਵ ਵਿਚ ਉਪਰੋਕਤ ਦੋਹਾਂ ਸੂਰਤਾਂ ਵਿਚ ਹੀ ਇਸ ਸ਼ਬਦ ਦੀ ਵਰਤੋਂ ਇਸ ਨਾਲ ਕੁਝ ਧਾਰਮਕ ਭਾਵ ਜੁੜੇ ਹੋਣ ਕਰਕੇ ਕੀਤੀ ਜਾਂਦੀ ਸੀ ।

ਹੁਣ ਧਾਰਮਕ ਖੇਤਰ ਵਿਚ ਇਸ ਸ਼ਬਦ ਦੀ ਵਰਤੋਂ ਕਿਸੇ ਪਵਿੱਤਰ ਕਿਸਮ ਦੀ ਧਾਰਮਕ ਪ੍ਰਥਾ ਨੂੰ ਪ੍ਰਗਟਾਉਣ ਲਈ ਜਾਂ ਕਿਸੇ ਗੁਪਤ ਸਚਾਈ ਜਾਂ ਯਥਾਰਥਕ ਗੱਲ ਨੂੰ ਦਰਸਾਉਣ ਲਈ ਕੀਤੀ ਜਾਂਦੀ ਹੈ ।

'ਸੈਕਰਾਮੈਂਟ' ਸ਼ਬਦ ਦੀ ਵਰਤੋਂ ਵਿਸ਼ਾਲ ਅਤੇ ਸੀਮਤ ਦੋਵੇਂ ਪ੍ਰਕਾਰ ਦੇ ਅਰਥਾਂ ਵਿਚ ਕੀਤੀ ਜਾਂਦੀ ਹੈ । ਵਿਸ਼ਾਲ ਰੂਪ ਵਿਚ ਇਸ ਸ਼ਬਦ ਦੀ ਵਰਤੋਂ ਸੇਂਟ ਆਗਸਟੀਨ ( St. Augustine ) ਨੇ ਕੀਤੀ ਹੈ। ਇਸ ਅਨੁਸਾਰ ਇਸ ਸ਼ਬਦ ਦੇ ਅਰਥ 'ਪਵਿੱਤਰ ਚਿੰਨ੍ਹ' ਜਾਂ 'ਪਵਿੱਤਰ ਵਾਸਤਵਿਕ ਵਸਤ ਦੇ ਚਿੰਨ੍ਹ' ਤੋਂ ਹਨ । ਇਸੇ ਪਰਿਭਾਸ਼ਾ ਨੂੰ ਆਮ ਕਰਕੇ ਈਸਾਈ ਧਰਮ ਵਿਗਿਆਨੀਆਂ ਨੇ ਠੀਕ ਮੰਨਿਆ ਹੈ । ਇਹੀ ਪਰਿਭਾਸ਼ਾ ਐਂਗਲੀ ਕਾਮਨ ਪ੍ਰੇਅਰ ਬੁੱਕ ਵਿਚ ਵੀ ਮਿਲਦੀ ਹੈ । ਬਾਅਦ ਦੇ ਲੇਖਕਾਂ ਅਤੇ ਧਰਮ ਵਿਗਿਆਨੀਆਂ ਨੇ ਇਸ ਪਰਿਭਾਸ਼ਾ ਨੂੰ ਹੋਰ ਵਿਸ਼ਾਲ ਕਰ ਲਿਆ । ਉਦਾਹਰਣ ਵਜੋਂ ਸੇਂਟ ਟਾਮਸ ਐਕਵੀਨਸ ਨੇ ਇਸਨੂੰ ਚਿੰਨ੍ਹ ( Symbol ) ਅਤੇ ਸਾਧਨ (Instrument) ਦੋਵੇਂ ਹੀ ਦੱਸਿਆ । ਇਸ ਸਬੰਧ ਵਿਚ ਉਨ੍ਹਾਂ ਲੱਕੜਹਾਰੇ ਦੀ ਕੁਹਾੜੀ ਦੀ ਮਿਸਾਲ ਦਿੱਤੀ ਜੋ ਚਿੰਨ੍ਹ ਵੀ ਹੈ ਅਤੇ ਰੁੱਖ ਕੱਟਣ ਦਾ ਸਾਧਨ ਵੀ ਹੈ ।

ਈਸਾਈ ਧਰਮ ਦੇ ਇਤਿਹਾਸ ਵਿਚ ਹਮੇਸ਼ਾ ਹੀ ਇਸ ਗੱਲ ਦੀ ਚਰਚਾ ਚਲਦੀ ਰਹੀ ਹੈ ਕਿ ਧਾਰਮਕ ਸੈਕਰਾਮੈਂਟਾਂ ਦੀ ਗਿਣਤੀ ਕਿੰਨੀ ਹੋਣੀ ਚਾਹੀਦੀ ਹੈ । ਸਿਵਾਏ ਸੋਸਾਇਟੀ ਆਫ਼ ਫਰੈਂਡਸ ਦੇ ਸਾਰੇ ਹੀ ਈਸਾਈ ਬਪਤਿਸਮਾ (Baptisim) ਅਤੇ ਯੂਖਾਰਿਸਤ (Eucharist) ਨੂੰ ਹੀ ਸੈਕਰਾਮੈਂਟ ਮੰਨਦੇ ਹਨ, ਕਿਉਂਕਿ ਮੁਕਤੀ ਲਈ ਇਹ ਜ਼ਰੂਰੀ ਹਨ । ਮੱਧ ਯੁਗ ਵਿਚ ਇਨ੍ਹਾਂ ਦੀ ਗਿਣਤੀ ਸੱਤ ਮੰਨੀ ਜਾਂਦੀ ਸੀ ।

ਵੱਖ-ਵੱਖ ਈਸਾਈ ਸੰਪ੍ਰਦਾਵਾਂ ਵਿਚ ਸੈਕਰਾਮੈਂਟਾਂ ਦੇ ਸਬੰਧ ਵਿਚ ਕਾਫ਼ੀ ਮਤਭੇਦ ਹੈ ।

ਹ. ਪੁ.—ਐਨ. ਅਮੈ. 24:92

**ਸੈਕਰਾਮੈਂਟੋ** : ਸੰਯੁਕਤ ਰਾਜ ਅਮਰੀਕਾ ਦੇ ਕੈਲਿਫੋਰਨੀਆ ਰਾਜ ਦੀ ਰਾਜਧਾਨੀ ਅਤੇ ਇਸੇ ਹੀ ਨਾਂ ਦੀ ਕਾਊਂਟੀ ਦਾ ਸਦਰ-ਮੁਕਾਮ ਹੈ ਜੋ ਅਮਰੀਕਨ ਅਤੇ ਸੈਕਰਾਮੈਂਟੋ ਨਾਂ ਦੇ ਦਰਿਆਵਾਂ ਦੇ ਸੰਗਮ ਉੱਤੇ ਸਾਨ ਫ੍ਰਾਂਸਿਸਕੋ ਦੇ ਉੱਤਰ-ਪੂਰਬ ਵਿਚ ਲਗਭਗ 120 ਕਿ. ਮੀ. ਦੇ ਫ਼ਾਸਲੇ ਉੱਤੇ ਸਥਿਤ ਹੈ । ਕੈਮੀਲੀਆ ਇਸ ਇਲਾਕੇ ਦੀਆਂ ਖੂਬਸੂਰਤ ਸਦਾਬਹਾਰ ਫੁੱਲਦਾਰ ਝਾੜੀਆਂ ਹਨ, ਜਿਸ ਕਰਕੇ ਇਸ ਸ਼ਹਿਰ ਦਾ ਨਾਂ 'ਦੀ ਕੈਮੀਲੀਆ ਕੈਪੀਟਲ' ( The Camellia Capital) ਪੈ ਗਿਆ ਹੈ । ਦਰਿਆਵਾਂ ਦੇ ਸੰਗਮ ਉੱਤੇ ਸਥਿਤ ਹੋਣ ਕਰਕੇ ਇਹ ਸ਼ਹਿਰ ਦਰਿਆਈ ਆਵਾਜਾਈ ਦਾ ਕੇਂਦਰ ਰਿਹਾ ਹੈ । ਰੇਲ ਅਤੇ ਸੜਕਾਂ ਦਾ ਕੇਂਦਰ ਬਣਨ ਮਗਰੋਂ ਸੈਕਰਾਮੈਂਟੋ ਦੀਆਂ ਅੰਤਰ-ਮਹਾਂਦੀਪੀ ਰੇਲਵੇ ਲਾਈਨਾਂ ਨਾਲ ਜੁੜਿਆ ਹੋਇਆ ਹੈ । ਕੇਵਲ ਸੈਕਰਾਮੈਂਟੋ ਕਾਊਂਟੀ ਵਿਚ ਹੀ 14 ਹਵਾਈ ਅੱਡੇ ਹਨ ਜਿਨ੍ਹਾਂ ਵਿਚੋਂ ਦੋ ਅੱਡੇ ਸੰਯੁਕਤ ਰਾਜ ਦੀ ਹਵਾਈ ਸੈਨਾ ਦੀ ਕਮਾਨ ਹੇਠਾਂ ਹਨ ।

ਅੱਜ ਕਲ੍ਹ ਸੈਕਰਾਮੈਂਟੋ ਇਕ ਮੁੱਖ ਤਿਜਾਰਤੀ ਕੇਂਦਰ ਹੈ । ਇਥੇ ਜ਼ਰਾਇਤੀ ਉਪਜ ਨੂੰ ਡੱਬਿਆਂ ਵਿਚ ਬੰਦ ਕਰਨ ਦੇ ਘੱਟੋ ਘੱਟ 100 ਛੋਟੇ ਵੱਡੇ ਕਾਰਖ਼ਾਨੇ ਹਨ । ਸੰਸਾਰ ਵਿਚ ਬਦਾਮ ਨੂੰ ਛਿੱਲਣ ਤੇ ਗਿਰੀਆਂ ਨਿਖੇੜਨ ਦੇ ਸਭ ਤੋਂ ਵੱਡੇ ਕਾਰਖ਼ਾਨੇ ਇਥੇ ਹੀ ਹਨ । ਸਾਬਣ ਬਣਾਉਣਾ, ਫ਼ਰਨੀਚਰ, ਮਸ਼ੀਨਾਂ ਦੇ ਇੰਜਨ, ਬਕਸੇ ਅਤੇ ਹਵਾਈ ਜਹਾਜ਼ਾਂ ਦੀ ਮੁਰੰਮਤ ਆਦਿ ਇਥੋਂ ਦੇ ਹੋਰ ਮੁੱਖ ਉਦਯੋਗ ਹਨ ।

ਇਹ ਸ਼ਹਿਰ ਉਚੇਰੀ ਵਿੱਦਿਆ ਦਾ ਵੀ ਚੰਗਾ ਕੇਂਦਰ ਹੈ । ਆਰਟ ਗੈਲਰੀ, ਲਾਇਬ੍ਰੇਰੀ ਅਤੇ ਆਡੀਟੋਰੀਅਮ ਇਥੋਂ ਦੀਆਂ ਵੇਖਣ ਯੋਗ ਇਮਾਰਤਾਂ ਹਨ । ਸਾਨ ਫ੍ਰਾਂਸਿਸਕੋ ਦੀ ਯੂਨੀਵਰਸਿਟੀ ਇਥੋਂ ਸਿਰਫ਼ 24 ਕਿ. ਮੀ. ਦੇ ਫ਼ਾਸਲੇ ਤੇ ਸਥਿਤ ਹੈ । ਜਲ ਮਾਰਗਾਂ ਦੀ ਬਹੁਤਾਤ ਕਰਕੇ ਇਥੇ ਕਈ ਬੋਟ ਕਲੱਬਾਂ ਹਨ । ਲਗਭਗ 23 ਕਿ. ਮੀ. ਲੰਬੀ ਫ਼ਾਲਸਮ ਝੀਲ ਕਿਸ਼ਤੀ ਦੀਆਂ ਦੌੜਾਂ ਦਾ ਕੇਂਦਰ ਹੈ ।

ਪਹਿਲੋਂ ਪਹਿਲ ਅਗਸਤ 1839 ਵਿਚ ਇਸ ਸਥਾਨ ਉੱਤੇ ਇਕ ਮੈਕਸੀਕਨ ਸ਼ਹਿਰੀ, ਜੌਨ ਅਗਸਟਸ ਸਟਰ ਨੇ ਮੈਕਸੀਕਨ ਗਵਰਨਰ ਪਾਸੋਂ 187 ਵ. ਕਿ. ਮੀ. ਜ਼ਮੀਨ ਮਨਜ਼ੂਰ ਕਰਵਾ ਕੇ ਨਿਊ ਹੈਲਵੇਸ਼ੀਆ ਨਾਂ ਦੀ ਇਕ ਬਸਤੀ ਦੀ ਨੀਂਹ ਰੱਖੀ ਸੀ । ਸੰਨ 1839 ਅਤੇ 1844 ਵਿਚਕਾਰ ਇਸਨੇ 'ਫੋਰਟ ਸਟਰ' ਬਣਾਉਣ ਲਈ ਭਾਰਤੀ ਮਜ਼ਦੂਰਾਂ ਨੂੰ ਕੰਮ ਤੇ ਲਾਇਆ । ਛੇਤੀ ਹੀ ਇਹ ਇਕ ਚੰਗਾ ਵਪਾਰਕ ਕੇਂਦਰ ਬਣ ਗਿਆ । ਸੰਨ 1843 ਅਤੇ 1848 ਵਿਚਕਾਰ ਇਥੇ ਬਹੁਤ ਸਾਰੇ ਅਮਰੀਕਨ ਲੋਕ ਆਬਾਦ ਹੋ ਗਏ ਸਨ । ਸਟਰ ਦੇ ਲੜਕੇ ਨੇ ਸੈਕਰਾ-ਮੈਂਟੋ ਦਰਿਆ ਦੇ ਨਾਂ ਉੱਤੇ ਇਸ ਸ਼ਹਿਰ ਦੀ ਨੀਂਹ ਰੱਖੀ । ਇਸ ਇਲਾਕੇ ਵਿਚ ਸੋਨੇ ਦੀਆਂ ਖਾਣਾਂ ਹੋਣ ਕਰਕੇ ਇਸ ਇਲਾਕੇ ਦੀ ਆਬਾਦੀ ਵਿਚ ਦਿਨ-ਬਦਿਨ ਬਹੁਤ ਵਾਧਾ ਹੋਣ ਲੱਗਾ । ਸੰਨ 1854 ਵਿਚ ਇਸ ਨੂੰ ਕਾਊਂਟੀ ਦਾ ਸਦਰ-ਮੁਕਾਮ ਬਣਾਇਆ ਗਿਆ ।

ਆਬਾਦੀ—ਸ਼ਹਿਰ-2,57,105; ਮੈ. ਖੇ.-6,33,732(1970)
38°35' ਉ. ਵਿਥ.; 121°30' ਪੱ. ਲੰਬ.

**ਸੈਕਰਾਮੈਂਟੋ ਦਰਿਆ** : ਸੈਕਰਾਮੈਂਟੋ ਉੱਤਰੀ ਕੈਲਿਫੋਰਨੀਆ ਦਾ ਸਭ ਤੋਂ ਲੰਬਾ ਅਤੇ ਮਹੱਤਵਪੂਰਨ ਦਰਿਆ ਹੈ । ਇਹ ਕਲਾਮਥ ਪਰਬਤ ਤੋਂ ਨਿਕਲਦਾ ਹੈ ਅਤੇ 640 ਕਿ. ਮੀ. ਦਾ ਪੈਂਡਾ ਤਹਿ ਕਰਕੇ ਸਾਨ ਫ੍ਰਾਂਸਿਸਕੋ ਦੀ ਖਾੜੀ ਵਿਚ ਜਾ ਡਿਗਦਾ ਹੈ ।

ਹ. ਪੁ.—ਐਨ. ਬ੍ਰਿ. ਮਾ. 8:734; ਐਨ. ਬ੍ਰਿ. 19:862

**ਸੈਕਰੀ, ਜੈਰੋਲਾਮੋ** ( Saccheri, Girolamo 1667-1733) : ਇਟਲੀ ਦੇ ਇਸ ਗਣਿਤਵੇਤਾ ਦਾ ਜਨਮ 5 ਸਤੰਬਰ, 1667 ਨੂੰ ਇਟਲੀ ਵਿਚ ਸਾਨ ਰੇਮੋ ਵਿਖੇ ਹੋਇਆ । ਇਹ ਸੋਸਾਇਟੀ ਆਫ਼ ਜੀਸਸ ਦਾ ਮੈਂਬਰ ਅਤੇ ਇਟਲੀ ਵਿਚ ਟਿਊਰਿਨ, ਪਾਵੀਆ ਤੇ ਮਿਲਾਨ ਵਿਖੇ ਜੱਸੂ ਸਕੂਲਾਂ ਵਿਚ ਧਰਮ-ਸ਼ਾਸਤਰ, ਤਰਕ ਸ਼ਾਸਤਰ, ਅਧਿਆਤਮਵਾਦ ਅਤੇ ਗਣਿਤ ਦਾ ਅਧਿਆਪਕ ਰਿਹਾ । ਇਸ ਦੀਆਂ ਪ੍ਰਸਿੱਧ ਲਿਖਤਾਂ : *Quaesita geometrica*-1693; *Logica demonstrativa* 1701 ਅਤੇ *Euclides ab Omni naevo Vindicatus* 1733 ਹਨ । ਯੂਕਲਿਡ ਦੇ ਪੰਜਵੇਂ ਸਵੈ-ਸਿੱਧ ( postulate ), ਸਮਾਂਤਰ-ਸਵੀਕਾਰਿਤ ਸਿੱਧਾਂਤ (axiom of parallels ), ਨੂੰ ਠੀਕ ਨਾ ਮੰਨਕੇ ਜੋ ਨਤੀਜੇ ਨਿਕਲੇ, ਇਸ ਨੇ ਉਨ੍ਹਾਂ ਨੂੰ ਘੋਖਿਆ ਅਤੇ ਨਾਨ-ਯੂਕਲਿਡੀਅਨ ਜੁਮੈਟਰੀ ਨੂੰ ਜਨਮ ਦਿੱਤਾ ।

ਇਸ ਦੀ ਮੌਤ 25 ਅਕਤੂਬਰ, 1733 ਨੂੰ ਮਿਲਾਨ ਵਿਖੇ ਹੋਈ ।

ਹ. ਪੁ.—ਏ. ਡ੍ਰ. ਡਿ. ਸਾ. 1464

**ਸੈਕਰੇਟਰੀ ਆਫ਼ ਸਟੇਟ** : ਸੰਯੁਕਤ ਰਾਜ ਅਮਰੀਕਾ ਵਿਚ ਵਿਦੇਸ਼ ਮੰਤਰੀ ਨੂੰ ਸੈਕਰੇਟਰੀ ਆਫ਼ ਸਟੇਟ ਕਿਹਾ ਜਾਂਦਾ ਹੈ । ਇਹ ਅਮਰੀਕਾ ਦੇ ਰਾਸ਼ਟਰਪਤੀ ਦੇ ਮੰਤਰੀ ਮੰਡਲ ਦਾ ਸਭ ਤੋਂ ਮਹੱਤਵਪੂਰਨ

ਮੈਂਬਰ ਹੁੰਦਾ ਹੈ। ਅਮਰੀਕੀ ਸ਼ਾਸਨ ਪ੍ਰਣਾਲੀ ਦੇ ਪੱਖ ਤੋਂ ਭਾਵੇਂ ਰਾਸ਼ਟਰਪਤੀ ਆਪ ਹੀ ਵਿਦੇਸ਼ੀ ਮਾਮਲਿਆਂ ਬਾਰੇ ਕਾਂਗਰਸ ਸਾਹਮਣੇ ਜਵਾਬਦੇਹ ਹੁੰਦਾ ਹੈ ਪਰ ਉਹ ਆਮ ਤੌਰ ਤੇ ਵਿਦੇਸ਼ ਨੀਤੀ ਦੇ ਸਬੰਧ ਵਿਚ ਸੈਕਰੇਟਰੀ ਆਫ਼ ਸਟੇਟ ਤੇ ਹੀ ਆਸਰਤ ਹੁੰਦਾ ਹੈ ਅਤੇ ਇਹੀ ਸੈਨੇਟ ਅਤੇ ਹੇਠਲੇ ਸਦਨ ਦੇ ਵਿਦੇਸ਼ੀ ਮਾਮਲਿਆਂ ਬਾਰੇ ਕਮੇਟੀਆਂ ਦੇ ਸਾਹਮਣੇ ਵਿਦੇਸ਼ ਨੀਤੀ ਦੇ ਸਬੰਧ ਵਿਚ ਜਵਾਬਦੇਹ ਹੁੰਦਾ ਹੈ।

ਸੰਨ 1789 ਵਿਚ ਜਦੋਂ ਸੰਯੁਕਤ ਰਾਜ ਵਿਚ ਸੰਘਾਤਮਕ ਸਰਕਾਰ ਦਾ ਸੰਗਠਨ ਕੀਤਾ ਗਿਆ ਤਾਂ ਉਸ ਵੇਲੇ ਰਾਜ ਸਕੱਤਰ ਦੇ ਅਹੁਦੇ ਨੂੰ ਵਿਦੇਸ਼ੀ ਮਾਮਲਿਆਂ ਦੇ ਵਿਭਾਗ ਦਾ ਸਕੱਤਰ ਕਿਹਾ ਗਿਆ। ਪਰ ਉਸੇ ਸਾਲ ਹੀ ਸੈਕਰੇਟਰੀ ਨੂੰ ਕਾਨੂੰਨੀ ਤੌਰ ਤੇ ਇਹ ਜ਼ਿੰਮੇਵਾਰੀ ਸੌਂਪੀ ਗਈ ਕਿ ਇਹ ਰਾਸ਼ਟਰਪਤੀ ਕੋਲੋਂ ਬਿਲ, ਹੁਕਮ ਅਤੇ ਕਾਂਗਰਸ ਦੇ ਮਤੇ ਪ੍ਰਾਪਤ ਕਰਕੇ ਉਨ੍ਹਾਂ ਨੂੰ ਪ੍ਰਕਾਸ਼ਤ ਕਰਵਾਏ। ਇਹ ਸਰਕਾਰੀ ਮੁਹਰ ਵੀ ਆਪਣੇ ਪਾਸ ਰੱਖਦਾ ਸੀ। ਇਸ ਤਰ੍ਹਾਂ ਇਸਦਾ ਨਾਂ 'ਸੈਕਰੇਟਰੀ ਆਫ਼ ਸਟੇਟ' ਪਿਆ ਅਤੇ ਵਿਦੇਸ਼ੀ ਮਾਮਲਿਆਂ ਦੇ ਵਿਭਾਗ ਨੂੰ ਡਿਪਾਰਟਮੈਂਟ ਆਫ਼ ਸਟੇਟ ਕਿਹਾ ਜਾਣ ਲਗਿਆ।

ਬਾਅਦ ਵਿਚ ਇਸ ਵਿਭਾਗ ਨੇ ਹੋਰ ਵੀ ਕਈ ਅੰਦਰੂਨੀ ਮਾਮਲੇ ਸੰਭਾਲ ਲਏ। ਪਰ ਹੋਰ ਕਈ ਮਹਿਕਮੇ ਸਥਾਪਤ ਹੋ ਜਾਣ ਨਾਲ ਸਟੇਟ ਡਿਪਾਰਟਮੈਂਟ ਦੇ ਕਈ ਕੰਮ ਇਨ੍ਹਾਂ ਨਵੇਂ ਮਹਿਕਮਿਆਂ ਨੂੰ ਦੇ ਦਿੱਤੇ ਗਏ ਅਤੇ ਇਸਦੇ ਕੋਲ ਵਿਦੇਸ਼ੀ ਮਾਮਲਿਆਂ ਤੋਂ ਇਲਾਵਾ ਰਾਜਾਂ ਦੇ ਗਵਰਨਰਾਂ ਅਤੇ ਕੇਂਦਰੀ ਸਰਕਾਰ ਦੇ ਅਫ਼ਸਰਾਂ ਨਾਲ ਕੇਵਲ ਚਿੱਠੀ ਪੱਤਰ ਕਰਨ ਦਾ ਕੰਮ ਹੀ ਬਾਕੀ ਰਹਿ ਗਿਆ।

ਪਹਿਲੇ ਅਤੇ ਦੂਜੇ ਵਿਸ਼ਵ ਯੁੱਧ ਦੌਰਾਨ ਕੰਮ ਵਧ ਜਾਣ ਕਾਰਨ ਸੈਕਰੇਟਰੀ ਆਫ਼ ਸਟੇਟ ਦੀ ਸਹਾਇਤਾ ਲਈ ਇਕ ਅਧੀਨ ਸਕੱਤਰ, ਤਿੰਨ ਉਪ ਅਧੀਨ-ਸਕੱਤਰ, ਨੌਂ ਸਹਾਇਕ ਸਕੱਤਰ ਅਤੇ ਕਈ ਹੋਰ ਅਫ਼ਸਰ ਨਿਯੁਕਤ ਕੀਤੇ ਗਏ।

ਮੰਤਰੀ ਮੰਡਲ ਦਾ ਸਭ ਤੋਂ ਵੱਡਾ ਮੈਂਬਰ ਹੋਣ ਕਾਰਨ ਸੈਕਰੇਟਰੀ ਆਫ਼ ਸਟੇਟ ਨਾ ਕੇਵਲ ਵਿਦੇਸ਼ ਨੀਤੀ ਬਾਰੇ ਸਗੋਂ ਸਰਕਾਰ ਦੀ ਹਰ ਨੀਤੀ ਬਾਰੇ ਜੋ ਰਾਸ਼ਟਰਪਤੀ ਅਤੇ ਉਸਦੇ ਸਲਾਹਕਾਰਾਂ ਦੇ ਵਿਚਾਰ-ਅਧੀਨ ਹੁੰਦੀ ਹੈ, ਆਪਣੀ ਰਾਏ ਦਿੰਦਾ ਹੈ। ਰਾਸ਼ਟਰੀ ਸੁਰੱਖਿਆ ਐਕਟ, 1947 ਈ. ਦੇ ਅਧੀਨ ਇਹ ਰਾਸ਼ਟਰੀ ਸੁਰੱਖਿਆ ਪ੍ਰੀਸ਼ਦ ਦਾ ਮੈਂਬਰ ਵੀ ਹੁੰਦਾ ਹੈ, ਜੋ ਰਾਸ਼ਟਰਪਤੀ ਨੂੰ ਰਾਸ਼ਟਰੀ ਸੁਰੱਖਿਆ ਦੇ ਮਾਮਲਿਆਂ ਬਾਰੇ ਸਲਾਹ ਦਿੰਦੀ ਹੈ।

ਇੰਗਲੈਂਡ ਵਿਚ ਸੈਕਰੇਟਰੀ ਆਫ਼ ਸਟੇਟ ਸ਼ਬਦ ਮੰਤਰੀ ਮੰਡਲ ਦੇ ਸੱਤ ਮਹੱਤਵਪੂਰਨ ਮੈਂਬਰਾਂ ਅਰਥਾਤ ਵਿਦੇਸ਼ੀ ਮਾਮਲਿਆਂ, ਘਰੇਲੂ ਮਾਮਲਿਆਂ, ਕਾਮਨਵੈਲਥ ਮਾਮਲਿਆਂ, ਬਸਤੀਆਂ, ਯੁੱਧ, ਹਵਾਈ ਅਤੇ ਸਕਾਟਲੈਂਡ ਦੇ ਮਾਮਲਿਆਂ ਨਾਲ ਸਬੰਧਤ ਮੰਤਰੀਆਂ 'ਚੋਂ ਹਰੇਕ ਤੇ ਲਾਗੂ ਹੁੰਦਾ ਹੈ। ਕਿਸੇ ਵੀ ਸਰਕਾਰੀ ਹੁਕਮ ਤੇ ਇੰਗਲੈਂਡ ਦੇ ਬਾਦਸ਼ਾਹ ਜਾਂ ਮਹਾਰਾਣੀ ਦੇ ਦਸਖ਼ਤਾਂ ਦੇ ਨਾਲ, ਇਨ੍ਹਾਂ ਮੰਤਰੀਆਂ ਵਿਚੋਂ ਕਿਸੇ ਇਕ ਦੇ ਹਸਤਾਖਰ ਹੋਣੇ ਜ਼ਰੂਰੀ ਹਨ।

ਸੰਨ 1858 ਵਿਚ ਜਦੋਂ ਹਿੰਦੁਸਤਾਨ ਦਾ ਪ੍ਰਸ਼ਾਸਨ ਇੰਗਲੈਂਡ ਦੀ ਸਰਕਾਰ ਨੇ ਈਸਟ ਇੰਡੀਆ ਕੰਪਨੀ ਕੋਲੋਂ ਖੋਹ ਕੇ ਆਪਣੇ ਹੱਥ ਵਿਚ ਲੈ ਲਿਆ ਸੀ, ਤਾਂ 'ਸੈਕਰੇਟਰੀ ਆਫ਼ ਸਟੇਟ ਫ਼ਾਰ ਇੰਡੀਆ' ਦਾ ਅਹੁਦਾ ਸਥਾਪਤ ਕੀਤਾ ਗਿਆ। ਹਿੰਦੁਸਤਾਨ ਦਾ ਵਾਇਸਰਾਏ ਇਸਦੇ ਆਦੇਸ਼ਾਂ ਅਧੀਨ ਪ੍ਰਸ਼ਾਸਨ ਚਲਾਉਂਦਾ ਸੀ। ਸੈਕਰੇਟਰੀ ਆਫ਼ ਸਟੇਟ ਹਿੰਦੁਸਤਾਨ ਨਾਲ ਸਬੰਧਤ ਮਾਮਲਿਆਂ ਬਾਰੇ ਇੰਗਲੈਂਡ ਦੀ ਸੰਸਦ ਅੱਗੇ ਜਵਾਬਦੇਹ ਸੀ। ਜਦੋਂ 1947 ਈ. ਵਿਚ ਭਾਰਤ ਸੁਤੰਤਰ ਹੋਇਆ ਤਾਂ 'ਸੈਕਰੇਟਰੀ ਆਫ਼ ਸਟੇਟ ਫ਼ਾਰ ਇੰਡੀਆ' ਦਾ ਅਹੁਦਾ ਵੀ ਖ਼ਤਮ ਹੋ ਗਿਆ।

ਹ. ਪੁ.—ਐਨ. ਬ੍ਰਿ. 20:25; ਦੇ ਗਿੱਪਲ ਬੁੱਕ ਆਫ਼ ਕਾਸਟੀਟਿਊਸ਼ਨਜ਼ ਹਿਸਟਰੀ ਆਫ਼ ਇੰਡੀਆ ਐਂਡ ਨੈਸ਼ਨਲ ਮੂਵਮੈਂਟ—ਐਲ. ਐਨ. ਸ੍ਰੀਵਾਸਤਵਾ ਅਤੇ ਹੋਰ।

**ਸੈਕਰੇਟਰੀ ਪੰਛੀ** : ਦੱਖਣੀ ਅਫ਼ਰੀਕਾ ਦੇ ਲੰਮੀਆਂ ਲੱਤਾਂ ਵਾਲੇ ਇਸ ਪੰਛੀ ਨੂੰ ਸਰਪੈਂਟ ਈਗਲ ਵੀ ਕਿਹਾ ਜਾਂਦਾ ਹੈ। ਇਸ ਦਾ ਪ੍ਰਾਣੀ-ਵਿਗਿਆਨਕ ਨਾਂ ਸੈਜੀਟੇਰੀਅਸ ਸਰਪੈਂਟੇਰੀਅਸ (*Sagittarius serpentarius*) ਹੈ। ਇਹ ਬਾਜ਼ ਨਾਲ ਮਿਲਦਾ ਜੁਲਦਾ ਹੈ ਪਰ ਆਪਣੀ ਇਕ ਵੱਖਰੀ ਹੀ ਕੁਲ ਸਰਪੈਂਟੇਰਿਡੀ (Serpentariidae) ਵਿਚ ਰਖਿਆ ਗਿਆ ਹੈ। ਇਸ ਦੀ ਬਾਜ਼ ਵਰਗੀ ਚੁੰਝ, ਲਗ ਭਗ ਇਕ ਮੀ. ਲੰਮੀਆਂ ਲੱਤਾਂ ਅਤੇ ਲੰਮੀ ਪੂਛ ਦੇ ਵਿਚਕਾਰਲੇ ਖੰਭ ਬਹੁਤ ਲੰਮੇ ਹੁੰਦੇ ਹਨ। ਇਸ ਦੇ ਖੰਭ ਨੀਲੇ ਭੂਰੇ ਰੰਗ ਦੇ ਹੁੰਦੇ ਹਨ, ਪਰੰਤੂ ਪੱਟ, ਢਿੱਡ, ਪੂਛ ਆਦਿ ਹਿੱਸਿਆਂ ਦੇ ਖੰਭਾਂ ਦਾ ਰੰਗ ਕਾਲਾ ਹੁੰਦਾ ਹੈ।

ਇਹ ਵਧੇਰੇ ਕਰਕੇ ਜ਼ਮੀਨ ਉੱਪਰ ਹੀ ਰਹਿੰਦਾ ਹੈ ਅਤੇ ਘੋੜੇ ਤੋਂ ਵੀ ਤੇਜ਼ ਦੌੜ ਸਕਦਾ ਹੈ। ਦੌੜਦਾ ਹੋਇਆ ਇਹ ਬਹੁਤ ਲੰਮੀਆਂ ਉਲਾਂਘਾਂ ਪੁੱਟਦਾ ਹੈ। ਲੋੜ ਪੈਣ ਤੇ ਇਹ ਉੱਡ ਵੀ ਲੈਂਦਾ ਹੈ ਅਤੇ ਕੁਝ ਉਚਾਈ ਤਕ ਪਹੁੰਚ ਜਾਂਦਾ ਹੈ।

ਇਸ ਦੀ ਖ਼ੁਰਾਕ ਛੋਟੇ ਛੋਟੇ ਜੀਵ ਜਾਂ ਛੋਟੇ ਰੀਂਗਣ-ਵਾਲੇ ਪ੍ਰਾਣੀ



ਸੈਕਰੇਟਰੀ ਪੰਛੀ

ਹਨ। ਇਹ ਖ਼ਾਸ ਕਰਕੇ ਸੱਪ ਨੂੰ ਖਾਂਦਾ ਹੈ, ਜਿਸ ਨੂੰ ਇਹ ਠੁੱਡੇ ਮਾਰ ਮਾਰ ਕੇ ਨਕਾਰਾ ਕਰ ਦਿੰਦਾ ਹੈ। ਆਪਣੇ ਪੈਰ ਤੇ ਮੁੜੇ ਹਏ ਖੰਭਾਂ ਦੀ ਮਦਦ ਨਾਲ ਸੱਪ ਦੀ ਝਪਟ ਤੋਂ ਬਚ ਨਿਕਲਦਾ ਹੈ।

ਸੱਪਾਂ ਅਤੇ ਜ਼ਹਿਰੀਲੇ ਜੰਤੂਆਂ ਨੂੰ ਮਾਰਨ ਲਈ ਦੱਖਣੀ ਅਫ਼ਰੀਕਾ ਦੇ ਫ਼ਾਰਮਾਂ ਵਿਚ ਇਹ ਪੰਛੀ ਪਾਲੇ ਜਾਂਦੇ ਹਨ। ਇਸ ਦਾ ਆਲ੍ਹਣਾ ਕਿਸੇ ਝਾੜੀ ਜਾਂ ਦਰਖ਼ਤ ਉੱਤੇ ਹੁੰਦਾ ਹੈ, ਜਿਸ ਵਿਚ ਇਹ ਚਿੱਟੇ ਰੰਗ ਦੇ ਦੋ ਅੰਡੇ ਦਿੰਦਾ ਹੈ।

ਹ. ਪੁ.—ਐਨ. ਅਮੈ. 24:518; ਐਨ. ਬ੍ਰਿ. 30:259; ਕੋਲ. ਐਨ. 17: 145.

**ਸੈਕਵਿਲ, ਜਾਰਜ** (Sackville, George-1716-85) : ਇਹ ਇਕ ਬਰਤਾਨਵੀ ਸਿਪਾਹੀ ਅਤੇ ਰਾਜਨੀਤੀਵਾਨ ਸੀ। ਇਸ ਨੂੰ

ਆਮ ਤੌਰ ਤੇ ਲਾਰਡ ਜਾਰਜ ਸੈਕਵਿਲ ਦੇ ਨਾਂ ਨਾਲ ਪੁਕਾਰਿਆ ਜਾਂਦਾ ਸੀ। ਇਸਦਾ ਜਨਮ 26 ਜਨਵਰੀ, 1716 ਈ. ਨੂੰ ਡਾਰਸੈੱਟ ਦੇ ਪਹਿਲੇ ਡਿਊਕ ਦੇ ਘਰ ਹੋਇਆ। ਇਹ 1737 ਈ. ਵਿਚ ਫ਼ੌਜ ਵਿਚ ਭਰਤੀ ਹੋਇਆ ਅਤੇ ਤਰੱਕੀ ਕਰਦਾ ਕਰਦਾ ਜਰਮਨੀ ਵਿਚ ਤੈਨਾਤ ਬਰਤਾਨਵੀ ਫ਼ੌਜ ਦਾ 1758 ਵਿਚ ਕਮਾਂਡਰ-ਇਨ-ਚੀਫ਼ ਬਣਿਆ ਅਤੇ ਇਸ ਨੂੰ ਮਿਨਡੈੱਨ ਦੀ ਲੜਾਈ ਦੀ ਕਮਾਨ ਸੰਭਾਲਣ ਦਾ ਮੌਕਾ ਮਿਲਿਆ। ਆਪਣੇ ਵੱਡੇ ਅਫ਼ਸਰ ਦਾ ਹੁਕਮ ਨਾ ਮੰਨਣ ਕਰਕੇ ਇਸ ਨੂੰ ਬਰਖ਼ਾਸਤ ਕਰ ਦਿੱਤਾ ਗਿਆ ਅਤੇ ਫ਼ੌਜੀ ਅਦਾਲਤ ਵਲੋਂ ਸਜ਼ਾ ਦਿੱਤੀ ਗਈ।

ਫ਼ੌਜ ਤੋਂ ਹਟਣ ਤੋਂ ਬਾਅਦ ਦੇ ਸਮੇਂ ਦੌਰਾਨ ਇਸ ਨੇ ਉੱਤਰ ਦੀ ਤਰਫ਼ੋਂ ਹੋਣ ਵਾਲੀ ਰਾਜਨੀਤਿਕ ਸਾਜ਼ਿਸ਼ ਵਿਚ ਭਾਗ ਲਿਆ। ਸੰਨ 1775 ਵਿਚ ਇਸ ਨੂੰ 'ਸੈਕਰੇਟਰੀ ਆਫ਼ ਸਟੇਟ' ਬਣਾ ਦਿੱਤਾ ਗਿਆ। ਉਸ ਹੈਸੀਅਤ ਵਿਚ ਇਸ ਨੇ ਅਮਰੀਕਾ ਦੇ ਯੁੱਧ ਦੇ ਨਿਰਦੇਸ਼ਨ ਦੇ ਕੰਮ ਵਿਚ ਕਾਫ਼ੀ ਭਾਗ ਲਿਆ। ਇਹ 1782 ਈ. ਵਿਚ ਰੀਟਾਇਰ ਹੋ ਗਿਆ ਅਤੇ ਇਸ ਨੂੰ ਵਾਈਕਾਊਂਟ ਬਣਾ ਦਿੱਤਾ ਗਿਆ।

ਇਸਦੀ ਮੌਤ 26 ਅਗਸਤ, 1785 ਈ. ਨੂੰ ਹੋਈ।

ਹ. ਪੁ.—ਨਿ. ਬ. ਯੂ. ਬਾ. 3:1176.

**ਸੈਕਵਿਲ, ਟਾਮਸ** (Sackville, Thomas-1536-1608) : ਇਸ ਅੰਗਰੇਜ਼ ਸਿਆਸਤਦਾਨ, ਕਵੀ ਤੇ ਨਾਟਕਕਾਰ ਦਾ ਜਨਮ 1536 ਵਿਚ ਬਕਹਰਸਟ ( ਸਸੈੱਕਸ ) ਵਿਖੇ ਹੋਇਆ। ਇਹ ਆਪਣੀਆਂ ਦੋ ਮਹਾਨ ਕਿਰਤਾਂ 'A Myrrour for Magistrates (1563)' ਅਤੇ 'Gorboduc ( 1561 )' ਦੁਆਰਾ ਐਲਿਜ਼ਬੈੱਥ ਸਮੇਂ ਦੀ ਕਵਿਤਾ ਅਤੇ ਨਾਟਕ ਦੇ ਵਿਕਾਸ ਵਿਚ ਪਾਏ ਮਹੱਤਵਪੂਰਨ ਯੋਗਦਾਨ ਕਰਕੇ ਪ੍ਰਸਿੱਧ ਹੈ। ਪਹਿਲੀ ਰਚਨਾ ਦੇ ਸਭ ਤੋਂ ਪ੍ਰਸਿੱਧ ਭਾਗ 'Induction' ਵਿਚ ਕਵੀ ਆਪਣੇ ਗੰਭੀਰ ਅਨੁਭਵ ਦੁਆਰਾ ਮਾਹਸ਼ਾਂ ਹੱਥੋਂ ਬਰਬਾਦ ਹੋਏ ਲੋਕਾਂ ਦੀ ਬਦਨਸੀਬੀ ਉੱਤੇ ਚਾਨਣ ਪਾਉਂਦਾ ਹੈ ਅਤੇ ਦੁਨਿਆਵੀ ਸੁੱਖਾਂ ਦੀ ਅਸਥਿਰਤਾ ਨੂੰ ਦ੍ਰਿੜ੍ਹ ਕਰਾਉਂਦਾ ਹੈ। ਨਾਰਟਨ ਟਾਮਸ ਨਾਲ ਮਿਲਕੇ ਲਿਖਿਆ ਗਿਆ ਨਾਟਕ 'The Tragedie of Gorboduc' ਸਭ ਤੋਂ ਪਹਿਲੇ ਅੰਗਰੇਜ਼ੀ ਨਾਟਕਾਂ ਵਿਚੋਂ ਹੈ।

ਆਪਣੀ ਅਖ਼ੀਰਲੀ ਉਮਰ ਸੈਕਵਿਲ ਨੇ ਲੋਕ-ਭਲਾਈ ਦੇ ਲੇਖੇ ਲਾ ਦਿੱਤੀ। ਇਹ ਪਾਰਲੀਮੈਂਟ ਦਾ ਮੈਂਬਰ, ਪ੍ਰੀਵੀ ਕੌਂਸਲ ਦਾ ਮੈਂਬਰ, ਰਾਜਦੂਤ, ਖ਼ਜ਼ਾਨਾ ਲਾਰਡ ਅਤੇ ਆਕਸਫੋਰਡ ਯੂਨੀਵਰਸਿਟੀ ਦਾ ਚਾਂਸਲਰ ਵੀ ਰਿਹਾ।

ਇਸ ਦੀ ਮੌਤ 19 ਅਪ੍ਰੈਲ, 1608 ਨੂੰ ਲੰਡਨ ਵਿਖੇ ਹੋਈ।

ਹ. ਪੁ.—ਐਨ. ਬ੍ਰਿ. ਮਾ. 8:753.

**ਸੈਕਾਲੀਨ** (Sakhalin) : ਸੈਕਾਲੀਨ ਏਸ਼ੀਆਈ ਸੋਵੀਅਤ ਰੂਸ ਦਾ ਇਕ ਟਾਪੂ ਹੈ। ਇਹ ਤਾਤਾਰ ਜਲਡਮਰੂ ਅਤੇ ਓਖਾਟਸਕ ਸਾਗਰ ਵਿਚਕਾਰ ਦੂਰ ਪੂਰਬੀ ਤਟ ਤੋਂ ਪਰੇ ਸਥਿਤ ਹੈ। ਇਹ ਲੰਮੂਤਰੀ ਅਤੇ ਤੰਗ ਜਿਹੀ ਵਿੰਗੀ ਟੇਢੀ ਸ਼ਕਲ ਵਿਚ ਹੈ। ਇਸ ਦੀ ਔਸਤ ਚੌੜਾਈ 100 ਕਿ. ਮੀ., ਲੰਬਾਈ 948 ਕਿ. ਮੀ. ਅਤੇ ਖੇਤਰਫਲ 76,400 ਵ. ਕਿ. ਮੀ. ਅਤੇ ਆਬਾਦੀ 6,00,000 (1970) ਹੈ। ਸੈਕਾਲੀਨ ਪਰਬਤੀ ਟਾਪੂ ਹੈ। ਪਰਬਤਾਂ ਦੀ ਮੁਖ ਲੜੀ ਪੱਛਮੀ ਸੈਕਾਲੀਨ ਪਹਾੜਾਂ ਦੀ ਹੈ ਜੋ ਅੰਤਲੇ ਦੱਖਣੀ ਭਾਗ ਤੋਂ ਲੈ ਕੇ ਲਗਭਗ 51°30′ ਉੱਤਰੀ ਵਿਥਕਾਰ ਤਕ ਫੈਲੀ ਹੋਈ ਹੈ। ਸਭ ਤੋਂ ਉੱਚੀ ਪਰਬਤੀ ਚੋਟੀ ਲ. 1610 ਮੀ. ਹੈ। ਸੈਕਾਲੀਨ ਦੀ ਜਲਵਾਯੂ ਬਹੁਤ ਸੀਤ ਹੈ। ਸਮੁੰਦਰ ਵੱਲੋਂ ਆਉਣ ਵਾਲੀਆਂ ਠੰਢੀਆਂ ਪੌਣਾਂ ਇਥੋਂ ਦਾ ਤਾਪਮਾਨ ਹੋਰ ਵੀ ਘਟਾ ਦਿੰਦੀਆਂ ਹਨ। ਜਨਵਰੀ ਵਿਚ ਤਾਪਮਾਨ 23.3° ਸੈਂ. ਤੋਂ ਵੀ ਨੀਵਾਂ ਚਲਾ ਜਾਂਦਾ ਹੈ। ਸਾਰੀ ਉਨ੍ਹੀਵੀਂ ਸਦੀ ਵਿਚ ਇਸ ਉੱਤੇ ਜਾਪਾਨ ਸਰਕਾਰ ਦਾ ਅੱਧਾ ਜਾਂ ਪੂਰਾ ਅਧਿਕਾਰ ਰਿਹਾ। ਰੂਸੀ-ਜਾਪਾਨੀ ਯੁੱਧ ਤੋਂ ਬਾਅਦ ਸੰਨ 1905 ਵਿਚ 50° ਉੱਤਰੀ ਵਿਥਕਾਰ ਤੇ ਰੂਸੀ ਤੇ ਜਾਪਾਨੀ ਭਾਗ ਦੀ ਹੱਦ ਨਿਸ਼ਚਿਤ ਕੀਤੀ ਗਈ। ਦੂਜੀ ਵੱਡੀ ਜੰਗ ਮਗਰੋਂ ਰੂਸ ਨੇ ਸੈਕਾਲੀਨ ਦੇ ਦੱਖਣੀ ਭਾਗ ਉੱਤੇ ਆਪਣਾ ਪੂਰਾ ਕਬਜ਼ਾ ਜਮਾ ਲਿਆ ਅਤੇ ਇਥੋਂ ਦੀ ਸਾਰੀ ਜਾਪਾਨੀ ਆਬਾਦੀ ਨੂੰ ਜਾਪਾਨ ਵਾਪਸ ਭੇਜ ਦਿੱਤਾ ਗਿਆ।

ਸੈਕਾਲੀਨ ਦੀ ਦੌਲਤ ਇਥੋਂ ਦੇ ਖਣਿਜ ਪਦਾਰਥ, ਸ਼ਤੀਰੀ ਲਕੜੀ, ਕਾਗਜ਼ ਅਤੇ ਮੱਛੀਆਂ ਫੜਨ ਤੋਂ ਪ੍ਰਾਪਤ ਹੁੰਦੀ ਹੈ। ਇਥੋਂ ਕੋਲਾ ਕਾਫ਼ੀ ਮਾਤਰਾ ਵਿਚ ਮਿਲਦਾ ਹੈ। ਸੜਕਾਂ ਨਾ-ਮਾਤਰ ਹਨ।

ਹ. ਪੁ.—ਐਨ. ਬ੍ਰਿ. ਮਾ. 8:801.

**ਸੈਕੀ, ਪੀਟਰੋ ਐਂਜਲੋ** (Secchi, Pietro Angelo; 1818-1878) : ਇਹ ਇਕ ਪਾਦਰੀ ਅਤੇ ਤਾਰਾ-ਵਿਗਿਆਨੀ ਸੀ, ਜਿਸ ਨੇ ਸਭ ਤੋਂ ਪਹਿਲਾਂ ਤਾਰਿਆਂ ਦੇ ਸਪੈੱਕਟ੍ਰਮ ਦਾ ਸਰਵੇਖਣ ਕੀਤਾ ਅਤੇ ਇਹ ਸੁਝਾਅ ਦਿੱਤਾ ਕਿ ਤਾਰਿਆਂ ਨੂੰ ਉਨ੍ਹਾਂ ਦੇ ਸਪੈੱਕਟ੍ਰਮਾਂ ਦੇ ਆਧਾਰ ਤੇ ਸ਼੍ਰੇਣੀ-ਬੱਧ ਕੀਤਾ ਜਾਣਾ ਚਾਹੀਦਾ ਹੈ। ਇਹ ਸ਼੍ਰੇਣੀਆਂ ਬਾਅਦ ਵਿਚ ਹਾਰਵਰਡ ਸ਼੍ਰੇਣੀ-ਵੰਡ ਦਾ ਆਧਾਰ ਬਣੀਆਂ, ਜਿਸ ਵਿਚ ਤਾਰਿਆਂ ਨੂੰ ਤਾਪਮਾਨ ਅਤੇ ਚਮਕ ਦੇ ਆਧਾਰ ਤੇ ਵੱਖ ਕੀਤਾ ਗਿਆ ਹੈ। ਇਸ ਨੇ ਇਹ ਵੀ ਸਿੱਧ ਕੀਤਾ ਕਿ ਸੂਰਜ-ਗ੍ਰਹਿਣ ਸਮੇਂ ਸੂਰਜੀ-ਜਵਾਲਾ ਸੂਰਜ ਦੇ ਹੀ ਲੱਛਣ ਹਨ। ਇਸ ਨੇ ਸਪਿਕਿਊਲਾਂ ਦੇ ਲੱਛਣਾਂ ਬਾਰੇ ਵੀ ਖੋਜ ਕੀਤੀ। ਇਹ 1833 ਵਿਚ ਸੋਸਾਇਟੀ ਆਫ਼ ਜੀਸਸ ਦਾ ਮੈਂਬਰ ਅਤੇ 1839 ਵਿਚ ਗਣਿਤ ਅਤੇ ਭੌਤਿਕ ਵਿਗਿਆਨ ਦਾ ਲੈਕਚਰਾਰ ਬਣਿਆ। ਸੰਨ 1844 ਵਿਚ ਇਹ ਰੋਮ ਗਿਆ, ਜਿੱਥੋਂ ਇਸ ਨੂੰ 1848 ਵਿਚ ਕੱਢ ਦਿੱਤਾ ਗਿਆ। ਕੱਢਣ ਉਪਰੰਤ ਇਹ ਜਾਰਜ ਟਾਊਨ ਯੂਨੀਵਰਸਿਟੀ ਵਿਚ ਆ ਗਿਆ, ਪਰ 1849 ਵਿਚ ਇਸ ਨੂੰ ਰੋਮ ਵਾਪਸ ਆਉਣ ਦੀ ਇਜਾਜ਼ਤ ਦੇ ਦਿੱਤੀ ਗਈ।

ਇਸ ਦੀ ਮੌਤ 26 ਫ਼ਰਵਰੀ, 1878 ਨੂੰ ਰੋਮ ਵਿਚ ਹੋਈ।

ਹ. ਪੁ.—ਐਨ. ਕੋ. 9:15.

**ਸੈਕੂਲਰ ਖੇਡਾਂ** : ਇਹ ਖੇਡਾਂ ਰੋਮ ਵਿਚ ਟਰੈਂਟਮ ਨਾਂ ਦੀ ਕੈਂਪਸ ਮਾਰਟੀਅਸ ਵਿਚਲੀ ਇਕ ਜਵਾਲਾਮੁਖੀ ਦਰਾੜ ਵਿਚ ਖੇਡੀਆਂ ਜਾਂਦੀਆਂ ਸਨ ਅਤੇ ਇਹ ਹਰ 100 ਸਾਲ ਜਾਂ 110 ਸਾਲ ਬਾਅਦ ਨਵੀਂ ਪੀੜ੍ਹੀ ਦੇ ਆਰੰਭ ਦੇ ਚਿੰਨ੍ਹ ਵਜੋਂ ਮਨਾਈਆਂ ਜਾਂਦੀਆਂ ਸਨ। ਰਵਾਇਤ ਅਨੁਸਾਰ ਇਹ ਖੇਡਾਂ ਰੋਮ ਦੇ ਵਲੇਰੀਆ ਘਰਾਣੇ ਵਿਚ ਵਾਪਰੇ ਕਬੀਲਿਆਂ ਦੀਆਂ ਬਲੀ ਦੇਣ ਦੀਆਂ ਕੁਝ ਰਸਮਾਂ ਤੋਂ ਸ਼ੁਰੂ ਹੋਈਆਂ ਸਨ, ਪਰ ਰੋਮਨ ਪੁਰਾ-ਪੱਤਰੀਆਂ ਅਨੁਸਾਰ ਇਹ ਖੇਡਾਂ ਇਟਰੂਸਕਨਾਂ ਨੇ ਸ਼ੁਰੂ ਕੀਤੀਆਂ ਸਨ ਜਿਹੜੇ ਨਵੀਂ ਪੀੜ੍ਹੀ ਦੀ ਤਰਫ਼ੋਂ ਪਾਪਾਂ ਤੋਂ ਨਿਵ੍ਰਿਤ ਹੋਣ ਲਈ ਦੇਵੀ ਦੇਵਤਿਆਂ ਸਾਹਮਣੇ ਭੇਟ ਵਜੋਂ ਖੇਡਾਂ ਖੇਡਦੇ ਸਨ। ਇਹ ਖੇਡਾਂ ਸਭ ਤੋਂ ਪਹਿਲਾਂ 249 ਈ. ਪੂ. ਵਿਚ ਹੋਈਆਂ ਤੇ ਉਦੋਂ ਇਨ੍ਹਾਂ ਨੂੰ ਹਰ ਸੌਵੇਂ ਸਾਲ ਦੁਹਰਾਉਣ ਦੀ ਕਸਮ ਖਾਧੀ ਗਈ ਸੀ ਪਰ ਇਸ ਤਰ੍ਹਾਂ ਲਗਾਤਾਰ ਨਹੀਂ ਹੁੰਦਾ ਰਿਹਾ। 149 ਈ. ਪੂ. ਤੋਂ ਬਾਅਦ 49 ਈ. ਪੂ. ਵਿਚ ਇਹ ਨਾ ਹੋ ਸਕੀਆਂ। ਅਗਸਟਸ ਸੀਜ਼ਰ ਨੇ ਇਨ੍ਹਾਂ ਨੂੰ 17 ਈ. ਵਿਚ ਮੁੜ ਸੁਰਜੀਤ ਕੀਤਾ। ਇਸ ਉਪਰੰਤ 1300 ਈ. ਤਕ ਇਨ੍ਹਾਂ ਖੇਡਾਂ ਬਾਰੇ ਕੁਝ ਵੀ ਪਤਾ ਨਹੀਂ ਲੱਗਦਾ।

ਇਨ੍ਹਾਂ ਖੇਡਾਂ ਲਈ ਫ਼ਸਲ ਦੀ ਕਟਾਈ ਸਮੇਂ ਹਰਕਾਰਿਆਂ ਨੂੰ ਲੋਕਾਂ ਨੂੰ ਮੇਲੇ ਲਈ ਸੱਦਣ ਵਾਸਤੇ ਆਲੇ ਦੁਆਲੇ ਭੇਜਿਆ ਜਾਂਦਾ ਸੀ।

ਪਾਦਰੀਆਂ ਦੀ ਇਕ ਖ਼ਾਸ ਕੌਂਸਲ 'quindecimviri' ਜੁਪੀਟਰ ਅਤੇ ਅਪਾਲੋ ਦੇ ਮੰਦਰਾਂ ਵਿਚ ਸਾਰੇ ਆਜ਼ਾਦ ਸ਼ਹਿਰੀਆਂ ਨੂੰ ਸ਼ੁਧਤਾਈ ਲਈ ਮਸਾਲਾਂ, ਗੰਧਕ ਅਤੇ ਖਿਟੂਮਨ ਵੰਡਦੀ ਸੀ। ਐਵਨਟਾਈਨ ਵਿਖੇ ਡਾਇਐਨਾ (ਚੰਦਰਮਾ ਦੇਵੀ) ਦੇ ਮੰਦਰ ਵਿਚ ਪਹਿਲੀ ਫ਼ਸਲ ਦੀ ਭੇਟਾ ਵਜੋਂ ਕਣਕ, ਜੌਂ ਅਤੇ ਫਲੀਆਂ ਵੰਡ ਕੇ ਮੇਲਾ ਸ਼ੁਰੂ ਹੁੰਦਾ ਸੀ। ਫਿਰ ਤਿੰਨ ਦਿਨ ਅਤੇ ਤਿੰਨ ਰਾਤਾਂ ਵੱਖ ਵੱਖ ਦੇਵੀ ਦੇਵ-ਤਿਆਂ ਨੂੰ ਵੱਖ ਵੱਖ ਜਾਨਵਰਾਂ ਦੀਆਂ ਬਲੀਆਂ ਦਿੱਤੀਆਂ ਜਾਂਦੀਆਂ ਸਨ। ਪਹਿਲੀ ਰਾਤ ਨੂੰ ਬਾਦਸ਼ਾਹ ਟਾਈਬਰ ਦਰਿਆ ਦੇ ਕੰਢਿਆਂ ਉੱਤੇ ਜ਼ਮੀਨ ਹੇਠ ਘਲੀ ਵੇਦੀ ਤੇ ਪਾਰਸੀ ਨੂੰ ਤਿੰਨ ਭੇਡੂਆਂ ਦੀ ਬਲੀ ਦਿੰਦਾ ਸੀ ਅਤੇ ਲੋਕ ਮਸਾਲਾ ਬਾਲ ਕੇ ਖ਼ਾਸ ਭਜਨ ਗਾਉਂਦੇ ਸਨ। ਉਸ ਤੋਂ ਅਗਲੀਆਂ ਰਾਤਾਂ ਨੂੰ ਇਕ ਕਾਲੇ ਸੂਰ ਤੇ ਸੂਰੀ ਦੀ ਬਲੀ ਟੇਲਸ ਨੂੰ ਦਿੱਤੀ ਜਾਂਦੀ ਅਤੇ ਅਪਾਲੋ ਅਤੇ ਪਰਾਸਰਪਾਈਨ ਨੂੰ ਕਾਲੇ ਰੰਗ ਦੇ ਸੰਢਿਆਂ ਦੀ ਬਲੀ ਦਿੱਤੀ ਜਾਂਦੀ। ਇਸੇ ਤਰ੍ਹਾਂ ਪਹਿਲੇ ਦਿਨ ਚਿੱਟੇ ਬੈਲ ਤੇ ਗਊ ਦੀ ਜੁਪੀਟਰ ਤੇ ਜੂਨੋ ਨੂੰ ਬਲੀ ਦਿੱਤੀ ਜਾਂਦੀ ਸੀ। ਅਪਾਲੋ ਤੇ ਡਾਇਐਨਾ ਦੇ ਸਨਮਾਨ ਵਿਚ ਰੰਗ-ਮੰਚੀ ਖੇਡਾਂ ਖੇਡੀਆਂ ਜਾਂਦੀਆਂ ਸਨ। ਦੂਸਰੇ ਦਿਨ ਖ਼ਾਨਦਾਨੀ ਵਿਆਹੁਤਾ ਔਰਤਾਂ ਜੂਨੋ ਲਈ ਉਸਦੇ ਮੰਦਰ ਵਿਚ ਨਿਮਰਤਾ ਪੂਰਵਕ ਭਜਨ ਗਾਉਂਦੀਆਂ ਸਨ। ਤੀਸਰੇ ਦਿਨ ਚਿੱਟਾ ਬੈਲ ਅਪਾਲੋ ਦੀ ਭੇਟਾ ਚੜ੍ਹਾਇਆ ਜਾਂਦਾ ਸੀ ਤੇ 27 ਮੁੰਡੇ ਕੁੜੀਆਂ ਉਸ ਲਈ ਪੈਲੇਟਾਈਨ ਦੇ ਮੰਦਰ ਵਿਚ ਗ਼ੈਰ-ਮਜ਼੍ਹਬੀ ਭਜਨ ਗਾਉਂਦੇ ਸਨ।

ਸ਼ੁਰੂ ਵਿਚ ਕੇਵਲ ਨਰਕ ਦੇ ਦੇਵਤੇ ਹੀ ਇਸ ਰਸਮ ਨਾਲ ਸਬੰਧਤ ਸਨ ਪਰ ਬਾਅਦ ਵਿਚ ਅਗਸਟਸ ਨੇ ਅਪਾਲੋ, ਡਾਇਐਨਾ ਅਤੇ ਲੇਟੋ ਆਦਿ ਨੂੰ ਵੀ ਇਸ ਵਿਚ ਸ਼ਾਮਲ ਕਰ ਲਿਆ।

ਹ. ਪੁ.—ਐਨ. ਬ੍ਰਿ. 20:263.

**ਸੈਕੋ ਵੈਨਜ਼ੈਟੀ ਮੁਕੱਦਮਾ** (1920-1927) : ਇਹ ਮਾਸਾਚੂ-ਸੈੱਟਸ ਰਾਜ ਦਾ ਕਤਲ ਦਾ ਇਕ ਮੁਕੱਦਮਾ ਸੀ, ਜਿਹੜਾ ਸੱਤ ਸਾਲ ਤੋਂ ਵੀ ਜ਼ਿਆਦਾ ਸਮੇਂ ਤਕ ਚਲਦਾ ਰਿਹਾ। ਇਹ ਮੁਕੱਦਮਾ ਨਿਕੋਲਾ ਸੈਕੋ ਅਤੇ ਬਾਰਟੋਲੋਮੇਓ-ਵੈਨਜ਼ੈਟੀ ਦੋ ਦੋਸ਼ੀਆਂ ਉੱਤੇ ਦੱਖਣੀ ਬ੍ਰੇਨਟ੍ਰੀ ਵਿਚ 15 ਅਪ੍ਰੈਲ, 1920 ਈ. ਨੂੰ ਜੁੱਤੀਆਂ ਦੇ ਇਕ ਕਾਰਖ਼ਾਨੇ ਦੇ ਪੇ-ਮਾਸਟਰ ਐਫ. ਏ. ਪਾਰਮੈਂਟਰ ਅਤੇ ਉਸਦੇ ਸਾਥੀ ਗਾਰਡ ਅਲੈਸਾਂਡਰੋ ਬੇਰਾਰਦਲੀ ਨੂੰ ਕਤਲ ਕਰਨ ਦੇ ਦੋਸ਼ ਵਿਚ ਚਲਾਇਆ ਗਿਆ।

ਇਹ ਦੋਵੇਂ ਦੋਸ਼ੀ (ਸੈਕੋ ਅਤੇ ਵੈਨਜ਼ੈਟੀ) ਇਤਾਲਵੀ ਸਨ, ਜਿਹੜੇ 1908 ਈ. ਵਿਚ ਸੰਯੁਕਤ ਰਾਜ ਅਮਰੀਕਾ ਵਿਚ ਆ ਕੇ ਵੱਸੇ ਸਨ। 5 ਮਈ, 1920 ਈ. ਨੂੰ ਇਨ੍ਹਾਂ ਨੂੰ ਉਕਤ ਦੋਸ਼ ਵਿਚ ਗ੍ਰਿਫ਼ਤਾਰ ਕਰਕੇ 31 ਮਈ, 1921 ਈ. ਨੂੰ ਮਾਸਾਚੂਸੈੱਟਸ ਵਿਖੇ ਜੱਜ ਵੈੱਬਸਟਰ ਥੇਅਰ ਦੀ ਕਚਹਿਰੀ ਵਿਚ ਮੁਕੱਦਮਾ ਪੇਸ਼ ਕੀਤਾ ਗਿਆ ਅਤੇ ਅਦਾਲਤ ਵੱਲੋਂ ਇਨ੍ਹਾਂ ਨੂੰ ਦੋਸ਼ੀ ਠਹਿਰਾ ਕੇ ਮੌਤ ਦੀ ਸਜ਼ਾ ਦਾ ਹੁਕਮ ਦਿੱਤਾ ਗਿਆ।

ਸਮਾਜਵਾਦੀਆਂ ਗਰਮ ਖ਼ਿਆਲੀਆਂ ਨੇ ਇਨ੍ਹਾਂ ਨੂੰ ਦੋਸ਼ੀ ਠਹਿ-ਰਾਉਣ ਵਿਰੁੱਧ ਜ਼ੋਰਦਾਰ ਪ੍ਰੋਟੈਸਟ ਕੀਤਾ। ਬਹੁਤ ਸਾਰੇ ਲੋਕਾਂ ਦਾ ਵਿਚਾਰ ਸੀ ਕਿ ਅਦਾਲਤ ਵੱਲੋਂ ਇਸ ਮੁਕੱਦਮੇ ਵਿਚ ਠੀਕ ਇਨਸਾਫ਼ ਨਹੀਂ ਕੀਤਾ ਗਿਆ ਅਤੇ ਗਰਮ ਖ਼ਿਆਲੀਏ ਹੋਣ ਦੇ ਨਾਤੇ ਇਨ੍ਹਾਂ ਤੇ ਝੂਠਾ ਮੁਕੱਦਮਾ ਬਣਾਇਆ ਗਿਆ ਹੈ। ਪਰ ਇਨ੍ਹਾਂ ਗੱਲਾਂ ਦੀ ਪਰਵਾਹ ਨਾ ਕਰਦਿਆਂ ਹੋਇਆਂ ਸੁਪਰੀਮ ਕੋਰਟ ਨੇ ਵੀ ਮਿਤੀ 9 ਅਪ੍ਰੈਲ, 1927 ਈ. ਨੂੰ ਇਨ੍ਹਾਂ ਦੀ ਮੌਤ ਦੀ ਸਜ਼ਾ ਬਹਾਲ ਰੱਖਣ ਦਾ ਹੁਕਮ ਦੇ ਦਿੱਤਾ। ਸਾਰੀ ਦੁਨੀਆਂ ਵਿਚ ਰੋਸ ਦੀ ਲਹਿਰ ਦੌੜ ਗਈ।

3 ਅਗਸਤ, 1927 ਈ. ਨੂੰ ਗਵਰਨਰ ਨੇ ਰਹਿਮ ਦੀ ਅਪੀਲ ਉੱਤੇ ਆਪਣੇ ਅਧਿਕਾਰਾਂ ਦੀ ਵਰਤੋਂ ਕਰਨ ਤੋਂ ਇਨਕਾਰ ਕਰ ਦਿੱਤਾ। ਗਵਰਨਰ ਦੀ ਇਸ ਕਾਰਵਾਈ ਵਿਰੁਧ ਸਾਰੀ ਦੁਨੀਆ ਵਿਚ ਮੁਜ਼ਾਹਰੇ ਹੋਣ ਲੱਗੇ ਅਤੇ ਨਿਊਯਾਰਕ ਅਤੇ ਫ਼ਿਲਾਡੈਲਫ਼ੀਆ ਵਿਚ ਬੰਬ ਸੁੱਟੇ ਗਏ। ਫਿਰ ਵੀ ਇਨ੍ਹਾਂ ਨਿਰਦੋਸ਼ੀਆਂ ਨੂੰ 23 ਅਗਸਤ, 1927 ਈ. ਨੂੰ ਫ਼ਾਂਸੀ ਦੇ ਦਿੱਤੀ ਗਈ। ਫ਼ਾਂਸੀ ਦਿੱਤੇ ਜਾਣ ਤੋਂ ਬਾਅਦ ਵੀ ਕਾਗਜ਼ਾਂ ਵਿਚ ਦੋਸ਼ੀਆਂ ਨੂੰ ਮੁਆਫ਼ੀ ਦੇ ਦੇਣ ਦੇ ਸਬੰਧ ਵਿਚ ਐਜੀਟੇਸ਼ਨ ਅਪ੍ਰੈਲ 1959 ਤਕ ਚਲਦੀ ਰਹੀ।

ਹ. ਪੁ.—ਐਨ. ਬ੍ਰਿ. 19:858.

**ਸ਼ੈਖ (ਜ਼ਾਤ)** : ਹਿੰਦੁਸਤਾਨ ਵਿਚ ਸ਼ੇਖ਼, ਸੱਯਦ, ਮੁਗ਼ਲ ਅਤੇ ਪਠਾਣ ਬਹੁਤ ਮਸ਼ਹੂਰ ਅਤੇ ਪ੍ਰਾਚੀਨ ਹਨ। ਮੁਹੰਮਦ ਬਿਨ ਕਾਸਿਮ ਦੇ ਆਉਣ ਤੋਂ ਪਹਿਲਾਂ ਇਥੇ ਮੁਸਲਮਾਨ ਜਾਤਾਂ ਉੱਕਾ ਹੀ ਨਹੀਂ ਸਨ ਅਤੇ ਅਰਬ ਵਿਚ ਵੀ ਜਾਤਾਂ ਦਾ ਰਿਵਾਜ ਨਹੀਂ ਸੀ। ਅਰਬ ਵਿਚ ਕਬੀਲੇ ਸਨ, ਪਰ ਹਰ ਵੱਡਾ ਆਦਮੀ ਸਨਮਾਨ ਦੇ ਤੌਰ ਤੇ ਅਰਬਾਂ ਵਿਚ ਸ਼ੈਖ਼ ਕਿਹਾ ਜਾਂਦਾ ਸੀ। 'ਸੱਯਦ' ਸ਼ਬਦ ਦੀ ਵਰਤੋਂ ਲਗਭਗ ਇਨ੍ਹਾਂ ਹੀ ਅਰਥਾਂ ਵਿਚ ਕੀਤੀ ਜਾਂਦੀ ਸੀ ਪਰ, ਮੁਹੰਮਦ ਬਿਨ ਕਾਸਿਮ ਦੇ ਹਿੰਦੁ-ਸਤਾਨ ਵਿਚ ਆਉਣ ਤੋਂ ਪਿੱਛੋਂ ਬਾਹਰ ਦੇ ਲੋਕਾਂ ਦੀ ਆਵਾਜਾਈ ਸ਼ੁਰੂ ਹੋ ਗਈ ਅਤੇ ਉਹ ਲੋਕ ਇਥੇ ਆ ਕੇ ਰਹਿਣ ਲੱਗ ਪਏ। ਉਨ੍ਹਾਂ ਨੇ ਆਪਣੇ ਆਪ ਨੂੰ ਵਖਰਾ ਪਰਗਟ ਕਰਨ ਲਈ ਆਪਣੇ ਆਪ ਨੂੰ ਜ਼ਾਤਾਂ ਨਾਲ ਸਬੰਧਤ ਕਰ ਲਿਆ। ਫਿਰ ਹੌਲੀ ਹੌਲੀ ਜਿਸ ਗਰੋਹ ਜਾਂ ਫ਼ਿਰਕੇ ਨਾਲ ਕੋਈ ਵਿਅਕਤੀ ਸਬੰਧਤ ਹੁੰਦਾ ਸੀ, ਉਸਨੇ ਉਸ ਸਬੰਧ ਨੂੰ ਜ਼ਾਤ ਦਾ ਨਾਂ ਦੇ ਲਿਆ। ਉਦਾਹਰਨ ਵਜੋਂ, ਜਿਹੜੇ ਲੋਕ ਹਜ਼ਰਤ ਅਬੂ ਬਕਰ ਸਦੀਕ ਨਾਲ ਸਬੰਧਤ ਸਨ, ਉਹ ਸ਼ੈਖ਼ ਸਦੀਕੀ ਅਖਵਾਉਣ ਲੱਗੇ। ਫਿਰ ਇਥੋਂ ਦੇ ਵਸਨੀਕ ਜਦੋਂ ਇਸਲਾਮ ਵਿਚ ਦਾਖ਼ਲ ਹੋਏ ਤਾਂ ਉਨ੍ਹਾਂ ਨੇ ਆਪਣੇ ਆਪਣੇ ਗਰੋਹ ਦੇ ਲਿਹਾਜ਼ ਨਾਲ ਆਪਣੀ ਆਪਣੀ ਜ਼ਾਤ ਕਾਇਮ ਕਰ ਲਈ।

ਸਭ ਤੋਂ ਉੱਚੀ ਜ਼ਾਤ ਸੱਯਦ ਸਮਝੀ ਜਾਂਦੀ ਹੈ। ਸੱਯਦਾਂ ਤੋਂ ਦੂਜੇ ਨੰਬਰ ਤੇ ਸ਼ੈਖ਼, ਫਿਰ ਪਠਾਣ ਤੇ ਫਿਰ ਮੁਗ਼ਲ ਆਉਂਦੇ ਹਨ। ਸ਼ੈਖ਼ ਇਨਸਾਰੀ ਹੋਣ, ਸਦੀਕੀ ਹੋਣ ਜਾਂ ਫ਼ਾਰੂਕੀ, ਸਾਰੇ ਇਕ ਹੀ ਸਮਝੇ ਜਾਂਦੇ ਹਨ ਅਤੇ ਜ਼ਾਤ ਦੇ ਲਿਹਾਜ਼ ਨਾਲ ਇਕੋ ਪੱਧਰ ਦੇ ਖ਼ਿਆਲ ਕੀਤੇ ਜਾਂਦੇ ਹਨ। ਇਨ੍ਹਾਂ ਦੇ ਆਪਸ ਵਿਚ ਰਿਸ਼ਤੇ ਹੋਣ ਵਿਚ ਕੋਈ ਰੋਕ ਪੇਸ਼ ਨਹੀਂ ਆਉਂਦੀ।

—ਮਹਬੂਬੁਰਹਿਮਾਨ

**ਸ਼ੈਖ ਅਬੂ ਸਈਦ ਅਬੁਲ ਖ਼ੈਰ** : ਇਹ ਫ਼ਾਰਸੀ ਦਾ ਇਕ ਪ੍ਰਸਿੱਧ ਕਵੀ ਸੀ। ਇਸਦਾ ਜਨਮ ਮਾਹਨਾ (ਖ਼ਾਵਰਾਂ), ਖ਼ੁਰਾਸਾਨ ਵਿਖੇ 357 ਹਿਜਰੀ ਵਿਚ ਹੋਇਆ। ਆਪਣੇ ਵਤਨ ਵਿਚ ਹੀ ਇਸਨੇ ਮੁਢਲੀ ਸਿੱਖਿਆ ਪ੍ਰਾਪਤ ਕੀਤੀ। ਇਸ ਤੋਂ ਬਾਅਦ ਮਰਵ ਵਿਚ ਵੀ ਪੜ੍ਹਦਾ ਰਿਹਾ। ਹੌਲੀ ਹੌਲੀ ਇਹ ਵਿਦਵਾਨਾਂ ਵਿਚ ਗਿਣਿਆ ਜਾਣ ਲੱਗ ਪਿਆ। ਇਸ ਨੇ ਇਕ ਪ੍ਰਸਿੱਧ ਸੂਫ਼ੀ ਬਜ਼ੁਰਗ ਅਬਦੁਲ ਰਹਿਮਾਨ ਸਲਮਾ (ਮੌਤ 412 ਹਿਜਰੀ) ਤੋਂ ਫ਼ਕੀਰੀ ਦਾ ਚੋਲਾ ਪ੍ਰਾਪਤ ਕੀਤਾ। ਇਸ ਪ੍ਰਕਾਰ ਇਨ੍ਹਾਂ ਦੀ ਗਿਣਤੀ ਸੂਫ਼ੀ ਸ਼ਾਇਰਾਂ ਵਿਚ ਹੋਣ ਲੱਗੀ। ਤਸੱਵਫ਼ ਵੱਲ ਇਸਦੀ ਖ਼ਾਸ ਰੁਚੀ ਸੀ।

ਇਸ ਨੇ ਸੂਫ਼ੀਵਾਦ ਦੇ ਵਿਸ਼ੇ ਤੇ ਆਪਣੇ ਅਤੇ ਦੂਜੇ ਸੂਫ਼ੀ ਸਾਧਕਾਂ ਅਤੇ ਬਜ਼ੁਰਗਾਂ ਦੇ ਕੌਲ, ਗੁੱਝੀਆਂ ਰਮਜ਼ਾਂ, ਬਹੁਤ ਸਾਰੇ ਕਿਤੇਅ ਅਤੇ ਰੁਬਾਈਆਂ ਲਿਖੀਆਂ। ਇਨ੍ਹਾਂ ਸਾਰੀਆਂ ਰਚਨਾਵਾਂ ਨੂੰ ਇਸਦੇ ਪੋਤੇ ਮੁਹੰਮਦ ਨੂਰ ਨੇ ਆਪਣੀ ਪੁਸਤਕ 'ਇਸਰਾਰੁਲ ਤੌਹੀਦ' ਵਿਚ ਇਕ ਥਾਂ ਇਕੱਠਾ ਕੀਤਾ। ਇਸ ਦੇ ਲਿਖੇ ਕਿਤੇਅ ਅਤੇ ਰੁਬਾਈਆਂ ਕਾਫ਼ੀ ਉੱਚ ਪਾਏ ਦੇ ਹਨ। ਉਨ੍ਹਾਂ ਵਿਚ ਕਾਫ਼ੀ ਦਰਦ ਹੈ ਅਤੇ ਪੜ੍ਹਨ ਸੁਣਨ ਵਾਲੇ ਨੂੰ ਪ੍ਰਭਾਵਿਤ ਕਰਦੇ ਹਨ। ਸੂਫ਼ੀਵਾਦ ਅਬੂ ਸਈਦ ਲਈ ਕੇਵਲ ਇਕ ਵਾਦ ਹੀ ਨਹੀਂ ਸੀ, ਸਗੋਂ ਸੂਫ਼ੀ ਵਿਚਾਰਧਾਰਾ ਇਸ ਦੇ ਜੀਵਨ ਦਾ ਇਕ ਅੰਗ ਬਣ ਗਈ ਸੀ। ਇਸ ਦੀਆਂ ਨਜ਼ਮਾਂ ਵਿਚ ਸਾਧਾਰਨ

ਜੀਵਨ ਵਾਲੇ ਵਿਲੱਖਣੀ ਮੁਰਦਾ ਸਨ ਅਤੇ ਉਹ ਫ਼ਕੀਰੀ ਜੀਵਨ ਬਤੀਤ ਕਰਨ ਵਾਲੇ ਮਰਨ ਪਿੱਛੋਂ ਵੀ ਜਿਉਂਦੇ ਸਨ।

ਇਹ ਉੱਚੇ ਕਿਰਦਾਰ ਦਾ ਮਾਲਕ ਸੀ। ਇਹ ਦਾਨੀ ਵੀ ਸੀ। ਜੋ ਕੁਝ ਵੀ ਇਸਨੂੰ ਅਮੀਰਾਂ ਪਾਸੋਂ ਪ੍ਰਾਪਤ ਹੁੰਦਾ, ਉਹ ਇਹ ਗ਼ਰੀਬਾਂ ਤੇ ਦਰਵੇਸ਼ਾਂ ਵਿਚ ਵੰਡ ਦਿੰਦਾ ਸੀ। ਕਿਸੇ ਪ੍ਰਤਿ ਮਨ ਵਿਚ ਘਿਰਣਾ ਦੀ ਭਾਵਨਾ ਨਹੀਂ ਰੱਖਦਾ ਸੀ। ਇਹ ਮੰਤਕ ਦਾ ਉਸਤਾਦ ਸੀ ਅਤੇ ਦੂਜੇ ਧਰਮਾਂ ਦਾ ਆਦਰ ਕਰਦਾ ਸੀ। ਇਕ ਵਾਰ ਇਹ ਆਪਣੇ ਪੈਰੋਕਾਰਾਂ ਨਾਲ ਈਸਾਈਆਂ ਦੇ ਚਰਚ ਵਿਚ ਵੀ ਗਿਆ।

ਅਬੂ ਸਈਦ ਦੀ ਮੌਤ 440 ਹਿਜਰੀ ਵਿਚ ਹੋਈ।

ਹ. ਪੁ.—ਤਾਰੀਖ਼ ਅਦਬੀਆਤਿ ਈਰਾਨ-ਡਾ. ਰਜ਼ਾਜ਼ਾਦਾ ਸ਼ਫ਼ਕ : 144-147; ਇਸਲਾਮਿਕ ਲਿਟਰੇਚਰ—ਨਾਸਵ੍ਰਿੱਜਾ : 252

—ਐਮ. ਐਮ. ਮਕਬੂਲੁਰਹਿਮਾਨ

**ਸ਼ੇਖ਼ ਸਲੀਮ** : ਇਹ ਅਜਮੇਰ ਨਿਵਾਸੀ ਇਕ ਚਿਸ਼ਤੀ ਫ਼ਕੀਰ ਸੀ। ਕਹਿੰਦੇ ਹਨ ਕਿ ਇਸਦੀ ਦੁਆ ਨਾਲ ਜਹਾਂਗੀਰ ਦਾ ਜਨਮ ਹੋਇਆ ਸੀ। ਇਸ ਲਈ ਜਹਾਂਗੀਰ ਦਾ ਨਾਂ ਵੀ ਸਲੀਮ ਰੱਖਿਆ ਗਿਆ।

ਇਤਨੀ ਮਹੱਤਵਪੂਰਨ ਘਟਨਾ ਦੇ ਬਾਵਜੂਦ ਵੀ ਸ਼ੇਖ਼ ਸਲੀਮ ਦਾ ਜ਼ਿਕਰ 'ਆਈਨੇ-ਅਕਬਰੀ' ਵਿਚ ਨਹੀਂ ਮਿਲਦਾ।

ਹ. ਪੁ.—ਮ. ਕੋ.; ਡਾ. ਐਨ. ਇ.

**ਸ਼ੇਖ਼ ਸ਼ਿਬਲੀ** : ਵੇਖੋ, ਸ਼ਿਬਲੀ

**ਸ਼ੇਖ਼ੀ (ਫ਼ਿਰਕਾ)** : ਇਹ ਲੋਕ ਸ਼ੇਖ਼ ਅਹਿਮਦ ਅਹਸਾਈ ਦੇ ਪੈਰੋਕਾਰ ਹਨ। ਇਹ ਈਰਾਨ ਦੇ ਸ਼ੀਆ ਧਰਮ-ਸ਼ਾਸਤ੍ਰੀਆਂ ਨਾਲ ਮਤ-ਭੇਦ ਰੱਖਣ ਵਾਲਾ ਇਕ ਫ਼ਿਰਕਾ ਹੈ। ਇਸ ਟੋਲੇ ਦੀ ਵਿਚਾਰਧਾਰਾ ਦੇ ਪ੍ਰਚਾਰਕ ਹਾਜੀ ਮੁਹੰਮਦ ਕਰੀਮ ਖ਼ਾਂ ਕਿਰਮਾਨੀ ਤੇ ਮੌਲਾ ਮੁਹੰਮਦ ਮਾਮਕਾਨੀ ਦੇ ਉਸਤਾਦ ਸੱਯਦ ਕਾਜ਼ਿਮ ਰਸ਼ਤੀ (ਇਸ ਟੋਲੇ ਦੇ ਬਾਨੀ) ਦੇ ਸ਼ਾਗਿਰਦ ਅਤੇ ਉੱਤਰਾਧਿਕਾਰੀ ਹਨ। ਮੌਲਾ ਮੁਹੰਮਦ ਮਾਮਕਾਨੀ ਉਨ੍ਹਾਂ ਧਰਮ-ਸ਼ਾਸਤ੍ਰੀਆਂ ਵਿਚੋਂ ਸੀ ਜਿਨ੍ਹਾਂ ਨੇ 1847 ਦੇ ਅੰਤ ਵਿਚ ਤਬਰੇਜ਼ ਦੇ ਮੁਕਾਮ ਤੇ ਬਾਬੀ ਲੋਕਾਂ ਵਿਰੁੱਧ ਫ਼ਤਵਾ ਦਿੱਤਾ ਸੀ। ਇਨ੍ਹਾਂ ਦੇ ਸਿਧਾਂਤਾਂ ਨੇ ਸ਼ਿਖ਼ੇ ਦੀ ਬਾਬੀਆਂ ਦੇ ਸਿਧਾਂਤਾਂ ਲਈ ਮਾਰਗ ਤਿਆਰ ਕੀਤਾ।

ਸ਼ੇਖ਼ੀ ਅਖ਼ਬਾਰੀਆਂ ਦੇ ਵਿਰੋਧੀ ਹਨ ਜਿਹੜੇ ਕਿ ਮੂਲ ਪਰੰਪਰਾ ਨੂੰ ਮੰਨਦੇ ਹਨ। ਇਹ ਧਰਮ ਅਤੇ ਹਦੀਸਾਂ ਦੀ ਵਿਆਖਿਆ ਨਵੇਂ ਢੰਗ ਨਾਲ ਕਰਦੇ ਹਨ। ਇਨ੍ਹਾਂ ਦੇ ਵਿਚਾਰ ਵਿਚ ਬਾਰ੍ਹਾਂ ਇਮਾਮਾਂ ਨੇ ਹੀ ਰੱਬੀ ਇੱਛਾ ਨੂੰ ਪ੍ਰਗਟਾਉਂਦਿਆਂ ਇਹ ਸ੍ਰਿਸ਼ਟੀ ਰਚੀ। ਉਹ ਹੀ ਰੱਬੀ ਇੱਛਾ ਦੇ ਵਿਆਖਿਆਕਾਰ ਕਹੇ ਜਾ ਸਕਦੇ ਹਨ, ਉਨ੍ਹਾਂ ਦੇ ਆਪਣੇ ਹੱਥ ਵਿਚ ਕੁਝ ਵੀ ਨਹੀਂ। ਪਰਮਾਤਮਾ ਨੂੰ ਇਨ੍ਹਾਂ ਇਮਾਮਾਂ ਦੇ ਰਾਹੀਂ ਹੀ ਸਮਝਿਆ ਜਾ ਸਕਦਾ ਹੈ। ਜੇਕਰ ਇਮਾਮਾਂ ਦੇ ਵਿਰੁੱਧ ਕੋਈ ਕਾਰਵਾਈ ਕੀਤੀ ਜਾਂਦੀ ਹੈ ਤਾਂ ਉਹ ਪਰਮਾਤਮਾ ਵਿਰੁੱਧ ਕੀਤੀ ਸਮਝੀ ਜਾਂਦੀ ਹੈ।

ਸ਼ੇਖ਼ੀਆਂ ਦਾ ਵਿਸ਼ਵਾਸ ਹੈ ਕਿ ਮਨੁੱਖ ਦੇ ਦੋ ਸਰੀਰ ਹੁੰਦੇ ਹਨ। ਇਕ ਤਾਂ ਉਹ ਜਿਹੜਾ ਸੰਸਾਰਕ ਤੱਤਾਂ ਤੋਂ ਬਣਿਆ ਹੁੰਦਾ ਹੈ ਜਿਸਨੂੰ ਪ੍ਰਾਣੀ ਕੱਪੜੇ ਵਾਂਗ ਪਹਿਨਦਾ ਤੇ ਉਤਾਰ ਦਿੰਦਾ ਹੈ ਅਤੇ ਦੂਜਾ ਉਹ ਜਿਹੜਾ ਸੂਖਮ ਤੱਤਾਂ ਤੋਂ ਬਣਿਆ ਹੁੰਦਾ ਹੈ। ਪਹਿਲੀ ਕਿਸਮ ਦਾ ਸਰੀਰ ਕਬਰ ਵਿਚ ਨਾਸ ਹੁੰਦਾ ਹੈ ਅਤੇ ਦੂਜੀ ਕਿਸਮ ਦਾ ਸਰੀਰ ਹੀ ਕਾਇਮ ਰਹਿੰਦਾ ਹੈ ਜੋ ਬਾਅਦ ਵਿਚ ਬਹਿਸ਼ਤ ਜਾਂ ਦੋਜ਼ਖ਼ ਵਿਚ ਜਾਂਦਾ ਹੈ।

ਉਨ੍ਹਾਂ ਅਨੁਸਾਰ ਗਿਆਨ ਦੋ ਪ੍ਰਕਾਰ ਦਾ ਹੁੰਦਾ ਹੈ। ਇਕ ਜ਼ਰੂਰੀ ਗਿਆਨ ਜਿਸਦਾ ਇਮਕਾਨ ਨਾਲ ਕੋਈ ਸਬੰਧ ਨਹੀਂ ਅਤੇ ਦੂਜਾ ਗਿਆਨ ਜਾਣੀਆਂ ਪਛਾਣੀਆਂ ਵਸਤਾਂ ਦਾ ਗਿਆਨ ਹੁੰਦਾ ਹੈ। ਇਮਾਮ ਸਾਰੇ ਗਿਆਨ ਦਾ ਦਰਵਾਜ਼ਾ (ਬਾਬ) ਹੁੰਦੇ ਹਨ।

ਸ਼ੇਖ਼ੀਆਂ ਅਨੁਸਾਰ ਇਮਾਮਾਂ ਦੇ ਸਰੀਰ ਸੂਖਮ ਕਿਸਮ ਦੇ ਹੁੰਦੇ ਹਨ, ਪਰ ਇਹ ਮਨੁੱਖਾਂ ਵਾਂਗ ਹੀ ਚਾਰ ਤੱਤਾਂ ਦੇ ਜਾਮੇ ਵਿਚ ਆਉਂਦੇ ਹਨ। ਜਦੋਂ ਉਨ੍ਹਾਂ ਦੇ ਸਰੀਰ ਦੀ ਮਨੁੱਖਾਂ ਨੂੰ ਲੋੜ ਨਹੀਂ ਰਹਿੰਦੀ ਤਾਂ ਉਹ ਆਪਣਾ ਸਰੀਰ ਉੱਥੇ ਜਾ ਕੇ ਮੋੜ ਦਿੰਦੇ ਹਨ ਜਿਥੋਂ ਉਨ੍ਹਾਂ ਨੇ ਪ੍ਰਾਪਤ ਕੀਤਾ ਸੀ। ਇਸ ਪ੍ਰਕਾਰ ਸਰੀਰ ਦੇ ਵੱਖ ਵੱਖ ਤੱਤ ਆਪਣੇ ਮੂਲ ਸੋਮੇ ਵਿਚ ਸਮਾ ਜਾਂਦੇ ਹਨ।

ਸ਼ੇਖ਼ੀ ਫ਼ਿਰਕੇ ਵਾਲੇ ਸੂਫ਼ੀਆਂ ਦੇ ਪਰਮਾਤਮਾ ਦੇ ਹਰ ਥਾਂ ਮੌਜੂਦ ਹੋਣ ਵਾਲੇ ਸਿਧਾਂਤ ਦੀ ਨਿੰਦਿਆ ਕਰਦੇ ਹਨ। ਇਨ੍ਹਾਂ ਦੇ ਵਿਚਾਰ ਵਿਚ ਰੱਬ ਦਾ ਹਰੇਕ ਸ਼ੈ ਵਿਚ ਮੌਜੂਦ ਹੋਣਾ ਸੰਭਵ ਨਹੀਂ। ਹਜ਼ਰਤ ਮੁਹੰਮਦ ਸਾਹਿਬ ਦੇ ਮੁਅਜਜ਼ਿਆਂ ਨੂੰ ਉਹ ਸਾਧਾਰਨ ਅਰਥਾਂ ਵਿਚ ਨਹੀਂ ਲੈਂਦੇ ਸਗੋਂ ਅਲੰਕਾਰਕ ਅਰਥਾਂ ਵਿਚ ਲੈਂਦੇ ਹਨ ਅਤੇ ਆਪਣੇ ਢੰਗ ਨਾਲ ਇਸਦੀ ਵਿਆਖਿਆ ਤਰਕ ਦੇ ਅਧਾਰ ਤੇ ਕਰਦੇ ਹਨ।

ਹ. ਪੁ.—ਐਨ. ਇਸ. 522.

**ਸੇਗਰਸ, ਹਰਕੁਲੀਜ਼ ਪੀਟਰਜ਼** (Seghers, Hercules Pietersz-1589/90-1638) : ਇਹ ਕੁਦਰਤੀ ਦ੍ਰਿਸ਼ਾਂ ਨੂੰ ਉਲੀਕਣ ਵਾਲਾ ਇਕ ਪ੍ਰਸਿੱਧ ਚਿੱਤਰਕਾਰ ਸੀ। ਇਸ ਦੀਆਂ ਤਸਵੀਰਾਂ ਵਿਚੋਂ ਉਸ ਸਮੇਂ ਦੇ ਹਾਲਾਤ ਦਾ ਪਤਾ ਲਗਦਾ ਹੈ। ਇਸ ਦੀ ਮੌਤ ਤੋਂ ਕਾਫ਼ੀ ਚਿਰ ਮਗਰੋਂ ਇਸ ਦੀ ਕਲਾ ਦੀ ਪ੍ਰਸ਼ੰਸਾ ਹੋਈ ਅਤੇ ਇਸ ਨੂੰ ਆਧੁ-ਨਿਕ ਰੰਗੀਨ ਕਲਾ ਦੇ ਮੋਢੀਆਂ ਵਿਚ ਗਿਣਿਆ ਜਾਣ ਲੱਗਾ। ਇਸ ਨੇ ਬਹੁਤੇ ਚਿੱਤਰਾਂ ਵਿਚ ਕੁਦਰਤੀ ਨਜ਼ਾਰੇ, ਘਾਟੀਆਂ, ਟੁੱਟੇ ਹੋਏ ਬ੍ਰਿਛ ਅਤੇ ਕਿਤੇ ਕਿਤੇ ਆਦਮ-ਬਸਤੀਆਂ ਵਿਖਾਈਆਂ ਹਨ।

ਹ. ਪੁ.—ਐਨ. ਬ੍ਰਿ. 8:30.

**ਸੈਂਗਰ, ਫਰੈਡਰਿਕ** (Sanger, Frederick, 1918- ) : ਇਸ ਅੰਗਰੇਜ਼ ਜੀਵ-ਰਸਾਇਣ ਵਿਗਿਆਨੀ ਦਾ ਜਨਮ 13 ਅਗਸਤ, 1918 ਨੂੰ ਰੈਂਡਕੋਂਬ ਵਿਖੇ ਹੋਇਆ। ਇਸ ਨੇ 1958 ਵਿਚ ਰਸਾ-ਇਣ ਵਿਗਿਆਨ ਦਾ ਨੋਬਲ ਪੁਰਸਕਾਰ ਪ੍ਰਾਪਤ ਕੀਤਾ। ਇਹ ਪੁਰਸਕਾਰ ਇਸ ਨੂੰ ਇਨਸੁਲਿਨ ਅਣੂ ਦੀ ਬਣਤਰ ਪਤਾ ਲਾਉਣ ਕਰਕੇ ਦਿੱਤਾ ਗਿਆ। ਇਸ ਨੇ ਕੈਂਬਰਿਜ ਕਾਲਜ ਤੋਂ ਵਿਦਿਆ ਹਾਸਲ ਕੀਤੀ ਅਤੇ 1939 ਤੋਂ ਲਗਾਤਾਰ ਇਹ ਜੀਵ-ਰਸਾਇਣ ਵਿਗਿਆਨ ਤੇ ਖੋਜ ਕਰਦਾ ਰਿਹਾ। ਸੰਨ 1943 ਵਿਚ ਕੈਂਬਰਿਜ ਤੋਂ ਹੀ ਇਸ ਨੂੰ ਡਾਕਟਰੇਟ ਦੀ ਡਿਗਰੀ ਪ੍ਰਦਾਨ ਕੀਤੀ ਗਈ ਜਿੱਥੇ ਇਸ ਨੇ 1951 ਤਕ ਜੀਵ-ਰਸਾਇਣ ਵਿਗਿਆਨ ਸੰਬੰਧੀ ਖੋਜ ਜਾਰੀ ਰੱਖੀ ਇਸ ਤੋਂ ਬਾਅਦ ਇਸ ਨੇ ਮੈਡੀਕਲ ਰਿਸਰਚ ਕੌਂਸਲ ਦੀ ਸੁਚੱਜੀ ਅਗਵਾਈ ਹੇਠ ਕੰਮ ਸ਼ੁਰੂ ਕੀਤਾ। ਸੰਨ 1951 ਵਿਚ ਇਸ ਨੂੰ ਕਾਰਡੇ ਮਾਰਗਨ ਮੈਡਲ ਅਤੇ ਕੈਮੀਕਲ ਸੋਸਾਇਟੀ ਦਾ ਇਨਾਮ ਮਿਲਿਆ। ਸੰਨ 1954 ਵਿਚ ਇਸ ਨੂੰ ਰਾਇਲ ਅਕੈਡਮੀ ਦਾ ਮੈਂਬਰ ਬਣਾ ਲਿਆ ਗਿਆ। ਦਸ ਸਾਲਾਂ ਦੀ ਲਗਾਤਾਰ ਅਣਥੱਕ ਖੋਜ ਤੋਂ ਬਾਅਦ ਇਨਸੁਲਿਨ ਅਣੂ ਦੀ ਬਣਤਰ ਪਤਾ ਲੱਗਣ ਨਾਲ ਸਭ ਤੋਂ ਵੱਡੇ ਪ੍ਰੋਟੀਨ ਅਣੂ ਦੀ ਬਣਤਰ ਬਾਰੇ ਜਾਣਕਾਰੀ ਪ੍ਰਾਪਤ ਹੋ ਸਕੀ। ਇਸ ਦੇ ਇਸ ਕੰਮ ਨਾਲ ਪ੍ਰੋਟੀਨ ਰਚਨਾ ਦਾ ਸਾਧਾਰਨ ਤੌਰ ਤੇ ਪਤਾ ਲਾਉਣ ਦਾ ਰਾਹ ਖੁੱਲ੍ਹ ਗਿਆ। ਇਸ ਨਾਲ ਪ੍ਰਯੋਗਸ਼ਾਲਾਵਾਂ ਵਿਚ ਇਨਸੁਲਿਨ ਦੇ ਸੰਸ਼ਲੇਸ਼ਣ ਦਾ ਕੰਮ ਸ਼ੁਰੂ ਹੋਇਆ।

ਹ. ਪੁ.—ਐਨ. ਬ੍ਰਿ. ਮਾ. 8:857; ਐਨ. ਬ੍ਰਿ. 19:104.

**ਸੈਗਾਉਂ** : ਇਹ ਸਮਾਜਵਾਦੀ ਗਣਤੰਤਰ ਵੀਅਤਨਾਮ ਦੀ ਰਾਜ-ਧਾਨੀ ਅਤੇ ਬੰਦਰਗਾਹ ਹੈ ਜੋ ਦੱਖਣੀ ਚੀਨ ਸਾਗਰ ਤੋਂ 100 ਕਿ. ਮੀ.

ਦੂਰ, ਮੇਕਾਂਗ ਡੈਲਟੇ ਦੇ ਉੱਤਰ ਵੱਲ, ਸੈਗਾਉਂ ਦਰਿਆ ਉੱਤੇ ਸਥਿਤ ਹੈ ।

ਪਹਿਲਾਂ ਵੀਅਤਨਾਮੀਆਂ ਨੇ ਸੰਨ 1670 ਵਿਚ ਸੈਗਾਉਂ ਦੇ ਇਲਾਕੇ ਤੇ ਕਬਜ਼ਾ ਕੀਤਾ ਅਤੇ ਉੱਤਰ ਵਲੋਂ ਤਟ ਦੇ ਨਾਲ ਨਾਲ ਵਧਣ ਲੱਗ ਪਏ । ਇਸ ਥਾਂ ਤੇ ਇਹ ਲਗਭਗ ਪੰਦਰਾਂ ਸਦੀਆਂ ਤੋਂ ਰਹਿ ਰਹੇ ਹਨ । ਅਠਾਰ੍ਹਵੀਂ ਸਦੀ ਵਿਚ ਸੈਗਾਉਂ ਦੇ ਇਲਾਕੇ ਵਿਚ ਤਿੰਨ ਖ਼ਾਨਦਾਨਾਂ-ਤਰਿੰਨ੍ਹ (Trinh), ਨਗੂਐੱਨ (Nguyen) ਅਤੇ ਤੈ ਸਨ ( Tay Son ) ਵਿਚਕਾਰ ਬਹੁਤ ਲੜਾਈ-ਝਗੜਾ ਚਲਦਾ ਰਿਹਾ । ਸੰਨ 1773 ਵਿਚ ਪਿਛਲੇ ਖ਼ਾਨਦਾਨ ਨੇ, ਬੀਨ ਹੋਆ (ਸੈਗਾਉਂ ਦੇ ਉੱਤਰ-ਪੂਰਬ ਦਾ ਸ਼ਹਿਰ) ਨਾਮੀ ਸ਼ਹਿਰ ਉੱਤੇ ਹੱਲਾ ਕਰ ਦਿੱਤਾ ਅਤੇ ਬੀਨ ਹੋਆ ਸ਼ਹਿਰ ਵਿਚੋਂ ਬਹੁਤ ਸਾਰੇ ਚੀਨੀ ਵਪਾਰੀ ਸ਼ਾਲਾਨ (Cholon) ਸ਼ਹਿਰ ਦੇ ਅਜੋਕੇ ਸਥਾਨ ਵੱਲ ਦੌੜ ਗਏ । ਉਨ੍ਹਾਂ ਨੇ ਇਸ ਨਵੀਂ ਬਸਤੀ ਨੂੰ ਤਾ ਨਗੋਨ (Ta Nagon) ਦਾ ਨਾਂ ਦਿੱਤਾ । ਵੀਅਤਨਾਮੀਆਂ ਦੇ ਉਚਾਰਨ ਅਨੁਸਾਰ ਇਸ ਸ਼ਹਿਰ ਨੂੰ 'ਸੈਗਾਉਂ' ਕਿਹਾ ਜਾਣ ਲੱਗਾ । ਚੀਨੀ ਵਪਾਰੀਆਂ ਦੇ ਪ੍ਰਵੇਸ਼ ਕਾਰਨ ਇਹ ਸ਼ਹਿਰ ਇਕ ਬਹੁਤ ਵੱਡੀ ਮੰਡੀ ਵਜੋਂ ਪ੍ਰਫੁੱਲਤ ਹੋਇਆ । ਪਰ ਇਹ ਥਾਂ ਝਗੜਿਆਂ ਤੋਂ ਕਦੇ ਵੀ ਮੁਕਤ ਨਾ ਹੋ ਸਕਿਆ । ਸੰਨ 1782 ਵਿਚ ਤੈ ਸਨ ਨੇ ਇਥੋਂ ਦੇ ਲਗਭਗ 2000 ਵਾਸੀਆਂ ਨੂੰ ਕਤਲ ਕਰ ਦਿੱਤਾ । ਸਿੱਟੇ ਵਜੋਂ ਸੰਨ 1789 ਵਿਚ ਨਗੁਐੱਨ ਐਨ੍ਹ (Nguyen Anh) ਨੇ ਇਨ੍ਹਾਂ ਸਾਰਿਆਂ ਨੂੰ ਇਥੋਂ ਕੱਢ ਦਿੱਤਾ । ਜਿਸਨੇ ਸਾਰਾ ਦੇਸ਼ ਇਕੱਠਾ ਕਰ ਲਿਆ ਅਤੇ ਹੁਏ (Hue) ਦੇ ਸ਼ਹਿਰ ਤੋਂ ਸ਼ਹਿਨਸ਼ਾਹ ਜੀਆ ਲਾਂਗ (1802-20) ਦੇ ਨਾਂ ਤੇ ਰਾਜ ਕਰਨ ਲਗ ਪਿਆ । ਫਰਾਂਸੀਸੀਆਂ ਨੇ ਸ਼ਹਿਨਸ਼ਾਹ ਦੀ ਮਦਦ ਕੀਤੀ ਅਤੇ ਇਨ੍ਹਾਂ ਦੇ ਕਈ ਵਪਾਰੀ ਇਥੇ ਆ ਪਹੁੰਚੇ । ਸੈਗਾਉਂ ਦੇ ਛੋਟੇ ਕਿਲ੍ਹੇ ਦੀ ਉਸਾਰੀ ਵਿਚ ਵੀ ਫਰਾਂਸੀਸੀਆਂ ਨੇ ਬਹੁਤ ਮਦਦ ਕੀਤੀ ।

ਸੰਨ 1789 ਤੋਂ ਬਾਅਦ ਸ਼ਾਲਾਨ ਅਤੇ ਸੈਗਾਉਂ ਦੇ ਵਾਸੀ ਅਮਨ ਅਤੇ ਖੁਸ਼ਹਾਲੀ ਦਾ ਜੀਵਨ ਗੁਜ਼ਾਰਦੇ ਰਹੇ । ਸੰਨ 1859 ਵਿਚ ਸ਼ਹਿਰ ਉੱਤੇ ਫਰਾਂਸੀਸੀਆਂ ਨੇ ਕਬਜ਼ਾ ਕਰ ਲਿਆ ਅਤੇ ਕਿਲ੍ਹਾ ਤਬਾਹ ਕਰ ਦਿੱਤਾ । ਪਹਿਲਾਂ ਸ਼ਹਿਰ ਕੋਚੀਨ ਚਾਈਨਾ ਪ੍ਰਾਂਤ ਅਤੇ ਬਾਅਦ ਵਿਚ ਸਾਰੇ ਫਰੈਂਚ ਇੰਡੋਚਾਈਨਾ ਪ੍ਰਾਂਤ ਦੀ ਰਾਜਧਾਨੀ ਬਣ ਗਿਆ ਅਤੇ ਸ਼ਹਿਰ ਦਾ ਬੜੀ ਤੇਜ਼ੀ ਨਾਲ ਵਿਕਾਸ ਹੋਣ ਲਗਾ । ਬੰਦਰਗਾਹ ਅਤੇ ਆਵਾਜਾਈ ਦੀਆਂ ਸਹੂਲਤਾਂ ਅਤੇ ਹੋਰ ਜਨ ਹਿਤ ਸੇਵਾਵਾਂ ਵਿਚ ਬਹੁਤ ਵਾਧਾ ਹੋਇਆ । ਸੈਗਾਉਂ ਸ਼ਾਲਾਨ ਕਾਲੋਨੀ ਦਾ ਮੁਖ ਵਪਾਰਕ ਕੇਂਦਰ ਬਣ ਗਿਆ ।

ਸੰਨ 1941 ਤੋਂ 1945 ਤਕ ਸੈਗਾਉਂ ਦਾ ਪ੍ਰਬੰਧ, ਵਿਕੀ ਫਰਾਂਸੀਸੀ ਨਵ ਆਬਾਦੀ ਦੇ ਪ੍ਰਬੰਧ ਦੇ ਸਮਰਥਕਾਂ ਦੁਆਰਾ ਹੀ ਚਲਾਇਆ ਜਾਂਦਾ ਸੀ ਅਤੇ ਇਸ ਸਾਰੇ ਪ੍ਰਬੰਧ ਦੀ ਵਾਗ-ਡੋਰ ਜਾਪਾਨੀਆਂ ਦੀ ਫ਼ੌਜ ਦੇ ਹੱਥ ਵਿਚ ਸੀ । ਸੰਨ 1945 ਵਿਚ ਜਾਪਾਨੀ ਫ਼ੌਜਾਂ ਇਥੋਂ ਪਿਛਾਂਹ ਮੁੜ ਗਈਆਂ । ਸ਼ਹਿਰ ਵਿਚ, ਵਕਤੋਂ ਪਹਿਲਾਂ ਹੀ ਕਮਿਊਨਿਸਟ ਵੀਤ ਮਿਨ੍ਹ ਦੇ ਪ੍ਰਬੰਧ ਦਾ ਐਲਾਨ ਕਰ ਦਿੱਤਾ । ਵੀਤ ਮਿਨ੍ਹ ਅਤੇ ਕਮਿਊਨਿਸਟ ਵਿਰੋਧੀ ਸ਼ਕਤੀਆਂ ਵਿਚਕਾਰ, ਤਾਕਤ ਪ੍ਰਾਪਤ ਕਰਨ ਲਈ ਖਿਚੋਤਾਣ ਵਧ ਗਈ । ਨਤੀਜੇ ਵਜੋਂ ਵੀਅਤਨਾਮ ਦੋ ਭਾਗਾਂ ਵਿਚ ਵੰਡਿਆ ਗਿਆ ਅਤੇ ਸੈਗਾਉਂ ਵੀਅਤਨਾਮ ਗਣਰਾਜ ਦੀ ਰਾਜਧਾਨੀ ਬਣ ਗਿਆ ।

ਸੰਨ 1975 ਵਿਚ ਉੱਤਰੀ ਅਤੇ ਦੱਖਣੀ ਵੀਅਤਨਾਮ ਇਕੱਠੇ ਹੋ ਗਏ ਅਤੇ ਸੈਗਾਉਂ ਸ਼ਹਿਰ ਦਾ ਨਾਂ ਬਦਲ ਕੇ ਹੋਚੀ ਮਿਨ੍ਹ ਸਿਟੀ ਰੱਖ ਦਿੱਤਾ ਗਿਆ ।

ਇਹ ਵੀਅਤਨਾਮ ਦਾ ਸਭ ਤੋਂ ਵੱਡਾ ਨਿਰਮਾਣ ਕੇਂਦਰ ਹੈ । ਸ਼ਿਪਯਾਰਡ, ਰੇਲ-ਯਾਰਡ, ਮੁਰੰਮਤ ਸ਼ਾਪ, ਲੁਹਾਰਾ ਕੰਮ ਅਤੇ ਫਾਊਂਡਰੀ ਸ਼ਾਪ, ਖਾਧ-ਖ਼ੁਰਾਕ ਪ੍ਰਾਸੈਸਿੰਗ ਪਲਾਂਟ, ਸ਼ਰਾਬ ਦੀਆਂ ਭੱਠੀਆਂ ਅਤੇ ਸੂਤੀ ਕਪੜੇ ਦੇ ਉਦਯੋਗ, ਇਥੋਂ ਦੇ ਮੁੱਖ ਨਿਰਮਾਣ ਅਦਾਰੇ ਹਨ । ਇਸਦੇ ਉਪਜਾਊ ਅੰਤਰ ਦੇਸ਼ ਵਿਚ ਚਾਵਲ, ਰਬੜ ਅਤੇ ਗੰਨੇ ਦੀ ਬਹੁਤ ਪੈਦਾਵਾਰ ਹੁੰਦੀ ਹੈ ।

ਇਥੇ ਦੋ ਯੂਨੀਵਰਸਿਟੀਆਂ, ਇਕ ਤਕਨੀਕੀ ਸਕੂਲ, 10 ਪਬਲਿਕ ਹਾਈ ਸਕੂਲ ਅਤੇ ਕਈ ਪ੍ਰਾਈਵੇਟ ਸਕੂਲ ਹਨ । ਇਸ ਤੋਂ ਇਲਾਵਾ ਇਥੇ ਇਕ ਬਹੁਤ ਵੱਡਾ ਅਜਾਇਬ ਘਰ ਅਤੇ ਪੁਰਾਤੱਤਵੀ ਖੋਜ ਸੰਸਥਾ ਹੈ ।

ਆਬਾਦੀ – 35,00,000 (1981)

10°45' ਉ. ਵਿਥ.; 106°40' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 16:153

**ਸੈਗਾਨਤੀਨੀ, ਜਿਉਵਾਨੀ** (1858-1899) : ਇਟਲੀ ਦੇ ਇਸ ਚਿੱਤਰਕਾਰ ਦਾ ਜਨਮ 15 ਜੂਨ, 1858 ਨੂੰ ਆਰਕੋ (Arco) ਵਿਖੇ ਹੋਇਆ । ਇਸ ਦੀ ਚਾਰ ਸਾਲ ਦੀ ਉਮਰ ਵਿਚ ਹੀ ਇਸ ਦੀ ਮਾਤਾ ਸੁਰਗਵਾਸ ਹੋ ਗਈ । ਇਸ ਦਾ ਪਿਤਾ ਇਸ ਨੂੰ ਕਿਸੇ ਗ਼ਰੀਬ ਰਿਸ਼ਤੇਦਾਰ ਪਾਸ ਛੱਡ ਕੇ ਆਪ ਮਿਲਾਨ ਚਲਾ ਗਿਆ ਇਸ ਦਾ ਬਚਪਨ ਗ਼ਰੀਬ ਕਿਸਾਨਾਂ, ਗਡਰੀਆਂ ਅਤੇ ਖੇਤ ਮਜ਼ਦੂਰਾਂ ਵਿਚ ਬੀਤਿਆ । ਪ੍ਰਕਿਰਤੀ ਦੇ ਖੁੱਲ੍ਹੇ ਵਾਤਾਵਰਨ ਵਿਚ ਰਹਿਣ ਕਰਕੇ ਇਹ ਸੁੰਦਰਤਾ ਨਾਲ ਰਚ ਮਿਚ ਗਿਆ । ਐਲਪਸ ਇਸ ਦੇ ਜੀਵਨ ਦਾ ਸੱਚਾ ਪ੍ਰੇਰਨਾ ਸਰੋਤ ਬਣਿਆ । ਸੰਨ 1883 ਵਿਚ ਐਮਸਟਰਡਮ ਪ੍ਰਦਰਸ਼ਨੀ ਵਿਚ ਇਸ ਦੇ ਇਕ ਚਿੱਤਰ 'Ave Maria' ਨੂੰ ਸੋਨੇ ਦਾ ਤਗ਼ਮਾ ਮਿਲਿਆ । ਇਸ ਦੇ ਛੇਤੀ ਹੀ ਪਿਛੋਂ ਪੈਰਿਸ ਵਿਚ ਇਸ ਦੇ 'The Drinking Trough' ਅਤੇ ਟਿਊਰਿਨ ਵਿਚ 'Ploughing in the Engadine' ਨਾਮੀ ਚਿੱਤਰਾਂ ਨੂੰ ਵੀ ਸੋਨੇ ਦੇ ਤਗ਼ਮੇ ਮਿਲੇ । ਰੁੱਤਾਂ ਦੇ ਬਦਲਣ ਅਤੇ ਪ੍ਰਕ੍ਰਿਤਕ ਦ੍ਰਿਸ਼ਾਂ ਦੇ ਸੁਹੱਪਣ ਦੇ ਨਾਲ ਨਾਲ ਇਉਂ ਲਗਦਾ ਹੈ ਕਿ ਇਸ ਦੇ ਬੁਰਸ਼ ਦੀ ਨੋਕ ਨਾਲ ਹਰੇਕ ਪਰਬਤ, ਪਹਾੜ ਦੀ ਪਗਡੰਡੀ ਅਤੇ ਖੇਤਾਂ ਵਿਚ ਜਾਨ ਪੈ ਗਈ ਹੈ ।

ਪ੍ਰਤੀਕਾਤਮਿਕ ਵਿਸ਼ਿਆਂ ਜਿਵੇਂ 'Punishment of Luxury' ਅਤੇ Unnatural Mothers' ਆਦਿ ਦੇ ਚਿਤ੍ਰਣ ਵਿਚ ਵੀ ਇਸ ਦਾ ਜਤਨ ਪ੍ਰਸ਼ੰਸਾਯੋਗ ਹੈ । ਸਵਿਟਜ਼ਰਲੈਂਡ ਦੇ ਮਾਲੋਜਾ (Maloja) ਨਗਰ ਵਿਚ 28 ਸਤੰਬਰ, 1899 ਨੂੰ ਇਸ ਦੀ ਮੌਤ ਹੋ ਗਈ ਜਿਥੇ ਅੱਜ ਵੀ ਇਸ ਦੀਆਂ ਅਧੂਰੀਆਂ ਕਲਾ ਕਿਰਤਾਂ ਮੌਜੂਦ ਹਨ ।

ਹ. ਪੁ.—ਹਿੰ. ਵਿ. ਕੋ. 12:175; ਐਨ. ਬ੍ਰਿ. 20:281.

**ਸੈਗੀਨਾ** (Saginaw) : ਇਹ ਸ਼ਹਿਰ ਸੰਯੁਕਤ ਰਾਜ ਅਮਰੀਕਾ ਦੇ ਮਿਸ਼ੀਗਨ ਰਾਜ ਵਿਚ ਸੈਗੀਨਾ ਕਾਊਂਟੀ ਦਾ ਸਦਰ-ਮੁਕਾਮ ਹੈ । ਇਹ ਸ਼ਹਿਰ ਡੈਟਰਾਇਟ ਤੋਂ 125 ਕਿ. ਮੀ. ਉੱਤਰ-ਪੱਛਮ ਵੱਲ ਸੈਗੀਨਾ ਖਾੜੀ ਤੋਂ 25 ਕਿ. ਮੀ. ਉੱਤੇ ਸੈਗੀਨਾ ਦਰਿਆ ਦੇ ਦੋਵੇਂ ਪਾਸੇ ਵੱਸਿਆ ਹੋਇਆ ਹੈ ।

ਸੰਨ 1816 ਵਿਚ ਇਥੇ ਅਮਰੀਕਨ ਫਰ ਕੰਪਨੀ ਵੱਲੋਂ ਚੌਕੀ ਕਾਇਮ ਕੀਤੀ ਗਈ ਜਿਸ ਦੇ ਗਿਰਦ ਮਗਰੋਂ ਸ਼ਹਿਰ ਵਸ ਗਿਆ । ਸੰਨ 1870 ਵਿਚ ਇਸ ਨੂੰ ਸ਼ਹਿਰ ਦਾ ਦਰਜਾ ਮਿਲਿਆ । ਸੰਨ 1849 ਵਿਚ ਪੂਰਬੀ ਸੈਗੀਨਾ ਵਸਾਇਆ ਗਿਆ ਜਿਸ ਨੂੰ 1859 ਵਿਚ ਸ਼ਹਿਰ ਦਾ ਦਰਜਾ ਮਿਲਿਆ । ਸੰਨ 1889 ਵਿਚ ਸੈਗੀਨਾ ਸ਼ਹਿਰ ਅਤੇ ਪੂਰਬੀ ਸੈਗੀਨਾ ਨੂੰ ਮਿਲਾ ਕੇ ਇਕ ਕਰ ਦਿੱਤਾ ਗਿਆ । ਇਥੇ ਲਕੜੀ ਦਾ ਕੰਮ ਬਹੁਤ ਸੀ । ਮਗਰੋਂ ਲੂਣ, ਕੋਲਾ ਅਤੇ ਤੇਲ ਦੇ ਭੰਡਾਰ ਮਿਲਣ ਤੇ ਲਕੜੀ ਦਾ ਵਪਾਰ ਘੱਟ ਗਿਆ । ਇਥੇ ਗੱਡੀਆਂ ਦੇ ਪੁਰਜ਼ੇ, ਗ੍ਰੇਫਾਈਟ, ਬੇਰਿੰਗ ਮਸ਼ੀਨਰੀ, ਫਿਰਤੂਘਰ, ਟਰੱਕਾਂ ਦੇ ਟ੍ਰੇਲਰ ਅਤੇ ਕਾਗਜ਼ ਦੀਆਂ

ਵਸਤਾਂ ਤਿਆਰ ਹੁੰਦੀਆਂ ਹਨ। ਪੂਨੇ ਇਹ ਖੇਤੀਬਾੜੀ ਅਤੇ ਸੱਨਅਤ ਦਾ ਇਕ ਚੰਗਾ ਕੇਂਦਰ ਹੈ।

ਆਬਾਦੀ—ਸ਼ਹਿਰ 91,849, ਮੈ. ਖੇ. 219,743 (1970)

43°25′ ਉ. ਵਿਥ.; 83°58′ ਪੂ. ਲੰਬ.

ਹ. ਪੁ.—ਐਨ. ਬ੍ਰਿ. 19:877

**ਸੈਂਟ (Cent)** : ਧੁਨੀ-ਵਿਗਿਆਨ ਦੀ ਇਕ ਇਕਾਈ ਹੈ। ਸੈਂਟ ਦੋ ਧੁਨੀਆਂ ਵਿਚਕਾਰਲਾ ਉਹ ਅੰਤਰ ਹੈ ਜਿਸ ਦੀਆਂ ਮੂਲ ਆਵ੍ਰਿੱਤੀਆਂ ਦਾ ਅਨੁਪਾਤ 2 ਹੁੰਦਾ ਹੈ। ਇਸ ਤਰ੍ਹਾਂ $2^{1/1200}$=12 ਬਰਾਬਰ ਮਿਸ਼ਰਿਤ (tempered) ਸੈਮੀਟੋਨ = ਇਕ ਅਸ਼ਟਮ (octave)।

ਨਿਊਕਲੀ ਉਦਯੋਗ ਵਿਗਿਆਨ ਵਿਚ ਸੈਂਟ ਰੀਐਕਟੀਵਿਟੀ ਦੀ ਇਕ ਇਕਾਈ ਹੈ। ਤਤਕਾਲ ਕ੍ਰਾਂਤਿਕ ਅਵਸਥਾ ਵਿਚ ਨਿਊਕਲੀ ਰੀਐਕਟਰ ਦੀ ਰੀਐਕਟੀਵਿਟੀ ਦਾ 1/100 ਵਾਂ ਹਿੱਸਾ ਇਕ ਸੈਂਟ ਮੰਨਿਆ ਜਾਂਦਾ ਹੈ।

ਹ. ਪੁ.—ਵਾ. ਨ. ਸ. ਐਨ.: 309

**ਸੈਂਟ** : ਇਹ ਸ਼ਹਿਰ ਫ਼ਰਾਂਸ ਦੇ ਸ਼ਾਰਾਂਟ ਮੈਰੀਟਾਈਮ ਡਿਪਾਰਟਮੈਂਟ ਵਿਚ ਸ਼ਾਰਾਂਟ ਦਰਿਆ ਦੇ ਖੱਬੇ ਕੰਢੇ ਰੋਸ਼ਫੋਰ ਤੋਂ 45 ਕਿ.ਮੀ. ਦੱਖਣ-ਪੂਰਬ ਵੱਲ ਸਥਿਤ ਹੈ। ਸੀਜ਼ਰ ਦੇ ਜ਼ਮਾਨੇ ਵਿਚ ਇਹ ਸਾਨਟੋਨਜ਼ ਦੀ ਰਾਜਧਾਨੀ ਹੁੰਦਾ ਸੀ।

ਇਥੇ ਰੋਮਨ ਸਮੇਂ ਦੀਆਂ ਕਈ ਪੁਰਾਣੀਆਂ ਇਮਾਰਤਾਂ ਹਨ, ਜਿਵੇਂ ਟੀਰੋ ਦੇ ਸਮੇਂ ਦੀ ਅਰਥਾਤ ਪਹਿਲੀ ਈਸਵੀ ਸਦੀ ਦੇ ਅੰਤ ਦੀ ਜਰਮਨੀਕਸ ਦੀ ਯਾਦ ਵਿਚ ਬਣਾਈ ਇਕ ਆਰਕ ਇਸ ਤੋਂ ਇਲਾਵਾ ਇਕ ਗੋਲ ਰੋਮਨ ਅਖਾੜਾ ਅਤੇ ਕੁਝ ਹੋਰ ਸਥਾਨਾਂ ਦੇ ਖੰਡਰ ਵੀ ਹਨ। ਇਥੇ ਪੰਦਰ੍ਹਵੀਂ ਅਤੇ ਸੋਲ੍ਹਵੀਂ ਸਦੀ ਵਿਚ ਸਥਾਪਤ ਕੀਤਾ ਸੇਂਟ ਪੀਟਰ ਦਾ ਗਿਰਜਾ ਹੈ ਜਿਹੜਾ 1568 ਈ. ਵਿਚ ਕਾਫ਼ੀ ਬਰਬਾਦ ਕਰ ਦਿੱਤਾ ਗਿਆ ਸੀ। ਇਸ ਤੋਂ ਛੁੱਟ ਛੇਵੀਂ ਸਦੀ ਦਾ ਸਥਾਪਤ ਹੋਇਆ ਸੇਂਟ ਯੂਟਰੋਪੀਅਸ ਦਾ ਗਿਰਜਾ ਹੈ ਅਤੇ ਗਿਆਰ੍ਹਵੀਂ-ਬਾਰ੍ਹਵੀਂ ਸਦੀ ਦਾ ਨੋਟਰੇਡੇਮ ਦਾ ਘੰਟਾ ਘਰ ਵੀ ਹੈ।

ਇਥੇ ਲੋਹੇ ਅਤੇ ਤਾਂਬੇ ਦੀ ਢਲਾਈ ਦੇ ਕਾਰਖ਼ਾਨੇ ਹਨ। ਇਹ ਅਨਾਜ ਅਤੇ ਸ਼ਰਾਬ ਦੀ ਮੰਡੀ ਹੈ। ਇਥੇ ਮਿੱਟੀ ਦੇ ਬਰਤਨ ਅਤੇ ਟਾਈਲਾਂ ਤਿਆਰ ਕੀਤੀਆਂ ਜਾਂਦੀਆਂ ਹਨ।

ਆਬਾਦੀ—24,594 (ਅੰਤਿਮ ਮਰਦਮ ਸ਼ੁਮਾਰੀ)

45°45′ ਉ. ਵਿਥ.; 0°38′ ਪੂ. ਲੰਬ.

ਹ.ਪੁ.—ਐਨ.ਬ੍ਰਿ. 19:897; ਕਿ. ਗ੍ਰ. ਐਨ. 13:7226

**ਸੈਂਟੋਸ** : ਬ੍ਰਾਜ਼ੀਲ ਦੇ ਦੱਖਣ-ਪੂਰਬੀ ਸਾਓ ਪਾਓਲੋ ਰਾਜ ਦਾ ਇਕ ਸ਼ਹਿਰ ਅਤੇ ਬੰਦਰਗਾਹ ਹੈ ਜਿਹੜੀ ਸਾਓ ਪਾਓਲੋ ਸ਼ਹਿਰ ਤੋਂ 75 ਕਿ. ਮੀ. ਦੱਖਣ-ਪੂਰਬ ਵੱਲ ਅਤੇ ਰੀਓ ਡੇ ਜਨੇਰੋ ਤੋਂ 336 ਕਿ. ਮੀ. ਦੱਖਣ-ਪੱਛਮ ਵੱਲ ਸਥਿਤ ਹੈ। ਇਹ ਸ਼ਹਿਰ ਸਾਓ ਵਸੇਂਟੇ ਟਾਪੂ ਦੇ ਨੀਵੇਂ ਤਲ ਦੀ ਇਕ ਉਪਜਾਊ ਧਰਤੀ ਤੇ ਵਾਕਿਆ ਹੈ। ਇਹ ਟਾਪੂ ਮੁੱਖ ਟਾਪੂ ਤੋਂ ਸੈਂਟੋਸ ਚੈਨਲ ਜਾਂ ਗੁਆਰਜਾ ਦਰਿਆ ਰਾਹੀਂ ਵੱਖ ਹੁੰਦਾ ਹੈ।

ਇਸ ਟਾਪੂ ਦਾ ਤਲ ਸਮੁੰਦਰ ਦੀ ਸਤਹ ਤੋਂ ਕੁਝ ਹੀ ਮੀਟਰ ਉੱਚਾ ਹੈ। ਇਸ ਲਈ ਦਲਦਲਾਂ ਦਾ ਪਾਣੀ ਨਾਲੀਆਂ ਰਾਹੀਂ ਕੱਢਿਆ ਜਾਂਦਾ ਹੈ। ਸੈਂਟੋਸ ਚੈਨਲ, ਸ਼ਹਿਰ ਦੇ ਸਾਹਮਣੇ ਕਾਫ਼ੀ ਚੌੜੀ ਤੇ ਪੱਕੀ ਬਣੀ ਹੋਈ ਹੈ। ਘਾਟ 6 ਕਿ. ਮੀ. ਲੰਬੇ ਹਨ ਅਤੇ ਇਥੇ ਇਕੋ ਸਮੇਂ 50 ਜਹਾਜ਼ਾਂ ਦੇ ਠਹਿਰਨ ਦਾ ਪ੍ਰਬੰਧ ਹੈ। ਇਸ ਬੰਦਰਗਾਹ ਤੋਂ ਕਾਫ਼ੀ ਬਾਹਰ ਭੇਜੀ ਜਾਂਦੀ ਹੈ ਜਿਹੜੀ ਕਿ ਦੇਸ਼ ਦੇ ਦੂਜੇ ਭਾਗਾਂ ਵਿਚੋਂ ਰੇਲ ਅਤੇ ਹਵਾਈ ਮਾਰਗਾਂ ਰਾਹੀਂ ਇਥੇ ਪਹੁੰਚਾਈ ਜਾਂਦੀ ਹੈ। ਇਹ ਬੰਦਰਗਾਹ ਦੁਨੀਆ ਦੀਆਂ ਕਾਫ਼ੀ ਭੇਜਣ ਵਾਲੀਆਂ ਵੱਡੀਆਂ ਬੰਦਰਗਾਹਾਂ ਵਿਚੋਂ ਇਕ ਹੈ। ਇਸ ਤੋਂ ਇਲਾਵਾ ਖੰਡ, ਕਪਾਹ, ਕੇਲਾ, ਅਰਿੰਡ ਦਾ ਤੇਲ, ਸੰਤਰਾ ਅਤੇ ਹੋਰ ਕਈ ਵਸਤਾਂ ਇਥੋਂ ਬਾਹਰ ਭੇਜੀਆਂ ਜਾਂਦੀਆਂ ਹਨ। ਇਹ ਸ਼ਹਿਰ 1543 ਈ. ਵਿਚ ਬ੍ਰਾਜ਼ ਕਿਊਬਸ ਦੁਆਰਾ ਵਸਾਇਆ ਗਿਆ ਸੀ।

ਆਬਾਦੀ—341,317 (1970)

23°57′ ਦੱ. ਵਿਥ.; 46°20′ ਪੱ. ਲੰਬ.

ਹ. ਪੁ.—ਕੋਲੀ. ਐਨ. 17:23; ਐਨ. ਬ੍ਰਿ. ਮਾ. 8:886

**ਸੈੱਟ ਸਿੱਧਾਂਤ** : ਕਿਸੇ ਇਕ ਪਰਿਭਾਸ਼ਾ ਅਧੀਨ ਵਸਤੂਆਂ ਦੇ ਸਮੂਹ ਨੂੰ ਸੈੱਟ ਕਹਿੰਦੇ ਹਨ ਅਤੇ ਇਨ੍ਹਾਂ ਵਸਤੂਆਂ ਨੂੰ ਸੈੱਟ ਦੇ ਮੈਂਬਰ ਜਾਂ ਅੰਸ਼ ਆਖਦੇ ਹਨ। ਅਜਿਹੇ ਸੈੱਟਾਂ ਦੀਆਂ ਕੁਝ ਪ੍ਰਮੁੱਖ ਵਿਸ਼ੇਸ਼ਤਾਈਆਂ ਹਨ ਜਿਨ੍ਹਾਂ ਦਾ ਅਧਿਐਨ ਸੈੱਟ ਸਿੱਧਾਂਤ ਦਾ ਮੂਲ ਵਿਸ਼ਾ ਹੈ। ਇਸ ਸਿੱਧਾਂਤ ਦੀ ਨੀਂਹ 1874-1897 ਈ. ਦੇ ਵਿਚਕਾਰ ਜਰਮਨ ਗਣਿਤ ਵੇਤਾ ਜਾਰਜ ਕੈਂਟਰ ਨੇ ਰੱਖੀ ਸੀ। ਸ਼ੁਰੂ ਸ਼ੁਰੂ ਵਿਚ ਇਸ ਸਿੱਧਾਂਤ ਦੀ ਬਹੁਤ ਵਿਰੋਧਤਾ ਹੁੰਦੀ ਰਹੀ ਪਰ ਵੀਹਵੀਂ ਸਦੀ ਵਿਚ ਸਿੱਧਾਂਤ ਉੱਤੇ ਬਹੁਤ ਕੰਮ ਹੋਇਆ ਹੈ। ਅੱਜਕਲ੍ਹ ਇਹ ਗਣਿਤ ਦਾ ਇਕ ਮਹੱਤਵਪੂਰਨ ਸਿੱਧਾਂਤ ਬਣ ਗਿਆ ਹੈ।

## ਸੈੱਟ ਸਿੱਧਾਂਤ ਦੀ ਵਾਕਫ਼ੀਅਤ

ਮੌਲਿਕ ਧਾਰਨਾਵਾਂ—ਜੇਕਰ ਵਿਚਾਰ ਅਧੀਨ ਐਲੀਮੈਂਟਸ ਜਾਂ ਵਸਤੂਆਂ ਕਿਸੇ ਨਿਸ਼ਚਿਤ ਸੂਚੀ ਤਕ ਹੀ ਸੀਮਿਤ ਹੋਣ, ਜਿਵੇਂ ਅੰਗ੍ਰੇਜ਼ੀ ਦੀ ਵਰਨਮਾਲਾ, ਤਾਂ ਅਜਿਹੇ ਸੈੱਟ ਨੂੰ ਯੂਨੀਵਰਸਲ ਜਾਂ ਯੂਨੀਵਰਸ ਸੈੱਟ ਆਖਦੇ ਹਾਂ ਅਤੇ ਇਸ ਨੂੰ U ਨਾਲ ਦਰਸਾਉਂਦੇ ਹਾਂ। ਇਸ ਤਰ੍ਹਾਂ ਜੇਕਰ A ਕੋਈ ਹੋਰ ਇਸੇ ਸੂਚੀ ਵਿਚੋਂ ਸੈੱਟ ਹੈ ਤਾਂ ਇਹ ਜ਼ਰੂਰੀ ਹੈ ਕਿ A ਸੈੱਟ U ਦਾ ਸਬ-ਸੈੱਟ ਹੋਵੇਗਾ। ਇਸ ਤੋਂ ਇਕ ਹੋਰ ਸੈੱਟ ਵੀ ਪਰਿਭਾਸ਼ਿਤ ਕੀਤਾ ਜਾ ਸਕਦਾ ਹੈ ਜਿਸ ਵਿਚ U ਦੇ ਉਹ ਸਾਰੇ ਮੈਂਬਰ ਹੋਣ ਜੋ A ਵਿਚ ਨਹੀਂ ਹਨ। ਅਜਿਹੇ ਸੈੱਟ ਨੂੰ A ਦਾ ਕੰਪਲੀਮੈਂਟ ਕਿਹਾ ਜਾਂਦਾ ਹੈ ਅਤੇ A′ ਨਾਲ ਦਰਸਾਇਆ ਜਾਂਦਾ ਹੈ।

ਖ਼ਾਲੀ ਸੈੱਟ, ਜਿਸ ਲਈ 'ϕ' ਚਿੰਨ੍ਹ ਥਾਪਿਆ ਗਿਆ ਹੈ, ਵਿਚ ਕੋਈ ਐਲੀਮੈਂਟ ਨਹੀਂ ਹੁੰਦਾ। ਇਸ ਨੂੰ ਇਕ ਹੋਰ ਤਰ੍ਹਾਂ ਵੀ ਬਿਆਨ ਕੀਤਾ ਜਾਂਦਾ ਹੈ ਕਿ ਖ਼ਾਲੀ ਸੈੱਟ ਅਜਿਹੀਆਂ ਪੂਰਨ ਸੰਖਿਆਵਾਂ ਵਾਲਾ ਹੁੰਦਾ ਹੈ ਜੋ ਨਾ ਵਿਖਮ (odd) ਅਤੇ ਨਾ ਸਮ (even) ਹੋਣ।

ਸੈੱਟਾਂ ਉੱਪਰ ਕਿਰਿਆਵਾਂ—ਚਿੰਨ੍ਹ ∪ ਦੋ ਸੈੱਟਾਂ ਦੇ ਸੰਘ ਲਈ ਵਰਤਿਆ ਜਾਂਦਾ ਹੈ। ਸੈੱਟ A∪B ਨੂੰ 'A union B' ਪੜ੍ਹਦੇ ਹਾਂ। A∪B ਵਿਚ ਉਹ ਸਾਰੇ ਐਲੀਮੈਂਟ ਹੁੰਦੇ ਹਨ ਜੋ ਜਾਂ ਤਾਂ ਸੈੱਟ A ਜਾਂ B ਵਿਚ ਹੋਣ। ਅਜਿਹੇ ਮੈਂਬਰ ਜੋ ਸੈੱਟ A ਤੇ B ਵਿਚ ਸਾਂਝੇ ਹੋਣ, A∪B ਵਿਚ ਸਿਰਫ਼ ਇਕ ਵਾਰ ਆਉਂਦੇ ਹਨ।

ਇੰਟਰਸੈਕਸ਼ਨ ਕਿਰਿਆ ਨੂੰ ∩ ਚਿੰਨ੍ਹ ਨਾਲ ਦਰਸਾਇਆ ਜਾਂਦਾ ਹੈ। A∩B ਨੂੰ 'A ਇੰਟਰਸੈਕਟ B' ਜਾਂ A ਤੇ B ਦਾ ਇੰਟਰਸੈਕਸ਼ਨ ਪੜ੍ਹਿਆ ਜਾਂਦਾ ਹੈ। A∩B ਇਕ ਅਜਿਹਾ ਸੈੱਟ ਹੁੰਦਾ ਹੈ ਜਿਸ ਵਿਚ ਉਹ ਸਾਰੇ ਐਲੀਮੈਂਟ ਹੁੰਦੇ ਹਨ ਜੋ ਸੈੱਟ A

ਵਿਚ ਵੀ ਹੋਣ ਅਤੇ B ਵਿਚ ਵੀ।

ਜੇਕਰ E ਧਨ ਸਮ ਸੰਖਿਆਵਾਂ ਦਾ ਸੈੱਟ ਅਤੇ Q ਧਨ ਵਿਖਮ ਸੰਖਿਆਵਾਂ ਦਾ ਸੈੱਟ ਹੋਵੇ ਤਾਂ ਦੋਨਾਂ ਦੀ ਯੂਨੀਅਨ ਸਮੁੱਚੇ ਧਨ ਪੂਰਨ-ਅੰਕਾਂ ਦਾ ਸੈੱਟ ਹੋਵੇਗਾ ਅਤੇ ਇਨ੍ਹਾਂ ਦੀ ਇੰਟਰਸੈਕਸ਼ਨ ਖ਼ਾਲੀ ਸੈੱਟ ਹੋਵੇਗਾ। ਕੋਈ ਦੋ ਸੈੱਟ ਜਿਨ੍ਹਾਂ ਦਾ ਇੰਟਰਸੈਕਸ਼ਨ ਖ਼ਾਲੀ ਸੈੱਟ ਹੋਵੇ ਡਿਸਜੁਆਇੰਟ ਸੈੱਟ ਅਖਵਾਉਂਦੇ ਹਨ।

ਦੋ ਸੈੱਟਾਂ A ਅਤੇ B ਦੇ ਗੁਣਨਫਲ ਜਿਸ ਨੂੰ ਕਾਰਟੀਜ਼ੀਅਨ ਗੁਣਨਫਲ ਵੀ ਆਖਦੇ ਹਨ, ਨੂੰ $A \times B$ ਨਾਲ ਦਰਸਾਇਆ ਜਾਂਦਾ ਹੈ। ਵਿਸ਼ਲੇਸ਼ੀ ਰੇਖਾ-ਗਣਿਤ ਵਿਚ ਕਿਸੇ ਬਿੰਦੂ ਦੇ ਕਾਰਟੀਜ਼ੀਅਨ ਨਿਰਦੇਸ਼-ਅੰਕਾਂ ਦੀ ਤਰ੍ਹਾਂ ਇਸ ਗੁਣਨਫਲ ਨੂੰ ਵੀ ਕ੍ਰਮਿਤ ਜੋੜਿਆਂ ਦੇ ਰੂਪ ਵਿਚ ਪਰਿਭਾਸ਼ਿਤ ਕੀਤਾ ਜਾਂਦਾ ਹੈ। ਜੇਕਰ (a,b) ਅਤੇ (c,d) ਕ੍ਰਮਿਤ ਜੋੜੇ ਹੋਣ, $(a,b)=(c,d)$ ਤਦ ਹੋਣਗੇ ਜੇਕਰ ਅਤੇ ਸਿਰਫ਼ ਜੇਕਰ $a=c$ ਅਤੇ $b=d$ ਹੋਵੇ। ਕਾਰਟੀਜ਼ੀਅਨ ਗੁਣਨਫਲ $A \times B$ ਨੂੰ ਇਕ ਅਜਿਹੇ ਸੈੱਟ ਨਾਲ ਪਰਿਭਾਸ਼ਿਤ ਕੀਤਾ ਜਾ ਸਕਦਾ ਹੈ ਜਿਸ ਵਿਚ ਸਾਰੇ ਕ੍ਰਮਿਤ ਜੋੜੇ (x,y) ਹੋਣ ਜਦੋਂ ਕਿ x ਸੈੱਟ A ਦਾ ਐਲੀਮੈਂਟ ਅਤੇ y ਸੈੱਟ B ਦਾ। ਉਦਾਹਰਨ ਦੇ ਤੌਰ ਤੇ ਜੇਕਰ $A=\{x,y\}$ ਅਤੇ $B=\{3,6,9\}$ ਤਦ $A \times B=\{(x,3); (x,6); (x,9); (y,3); (y,6); (y,9)\}$ ਹੋਵੇਗਾ।

**ਸੈੱਟ ਸਿੱਧਾਂਤ ਵਿਚ ਵਾਪਰਨ ਵਾਲੇ ਸੰਬੰਧ**–ਸੈੱਟਾਂ ਵਿਚ ਕਈ ਤਰ੍ਹਾਂ ਦੇ ਸੰਬੰਧ ਹੋ ਸਕਦੇ ਹਨ ਜਿਵੇਂ 'ਦਾ ਸਬ ਸੈੱਟ ਹੈ' (⊆), 'ਦੇ ਤੁਲ ਹੈ' (~), 'ਦਾ ਕੰਪਲੀਮੈਂਟ ਹੈ' ('), 'ਨਾਲ ਇਕ-ਲਈ-ਇਕ ਸੰਗਤੀ ਵਿਚ' (in one-to-one correspondence with) ਅਤੇ 'ਦੇ ਉਨੇ ਹੀ ਕਾਰਡੀਨਲ ਨੰਬਰ ਹਨ ਜਿੰਨੇ' ਆਦਿ। ਇਨ੍ਹਾਂ ਦੇ ਨਾਲ ਨਾਲ ਸੈੱਟ ਦੇ ਨਿਜੀ ਐਲੀਮੈਂਟਾਂ ਵਿਚ ਪੈਅਰਿੰਗ ਸੰਬੰਧ ਵੀ ਹੁੰਦੇ ਹਨ। ਉਦਾਹਰਨ ਦੇ ਤੌਰ ਤੇ : 'ਦੇ ਸਮਾਂਤਰ ਹੈ' (∥), 'ਦੇ ਬਰਾਬਰ ਹੈ' (=) 'ਤੋਂ ਛੋਟਾ ਹੈ' (<) ਅਤੇ 'ਉਸੇ ਰੰਗ ਦਾ' ਆਦਿ।

'ਇਕ-ਲਈ-ਇਕ ਸੰਗਤੀ' ਸੰਬੰਧ ਉਹ ਹੈ ਜਿਸ ਵਿਚ ਇਕ ਸੈੱਟ A ਦਾ ਹਰ ਇਕ ਮੈਂਬਰ ਇਕ ਹੋਰ ਸੈੱਟ B ਦੇ ਇਕ ਮੈਂਬਰ ਨਾਲ ਮਿਲਿਆ ਜਾਵੇ। ਉਦਾਹਰਨ ਵਜੋਂ ਜੇਕਰ $A=\{x,z,w\}$ ਅਤੇ $B=\{4,3,9\}$ ਹੋਵੇ, ਸੈੱਟ A ਸੈੱਟ B ਨਾਲ ਇਕ-ਲਈ-ਇਕ ਸੰਗਤੀ ਵਿਚ ਤਦ ਹੋਵੇਗਾ ਜੇਕਰ ਅਤੇ ਸਿਰਫ਼ ਜੇਕਰ ਐਲੀਮੈਂਟਸ ਅਜਿਹੇ ਤਰੀਕੇ ਨਾਲ ਮਿਲਾਏ ਜਾਣ ਜਿਵੇਂ x ਨਾਲ 4, z ਨਾਲ 3, ਅਤੇ w ਨਾਲ 9 ਅਤੇ ਦੋਨੋਂ ਸੈੱਟਾਂ ਵਿਚ ਕੋਈ ਵੀ ਮੈਂਬਰ ਬਿਨਾਂ ਮਿਲੇ ਨਾ ਰਹੇ।

ਕਈ ਸੰਬੰਧਾਂ ਵਿਚ ਇਕਸਾਰਤਾਵਾਂ ਹੁੰਦੀਆਂ ਹਨ ਜਿਵੇਂ, 'ਦੇ ਸਮਾਂਤਰ ਹੈ' 'ਉਸੇ ਰੰਗ ਦਾ ਹੈ ਜਿਸ' ਅਤੇ 'ਨਾਲ ਇਕ-ਲਈ-ਇਕ ਸੰਗਤੀ ਵਿਚ' ਸਾਰੇ ਸੰਬੰਧ ਆਪਣੇ ਆਪ ਲਈ ਅਤੇ ਦੂਜੇ ਐਲੀਮੈਂਟਾਂ ਲਈ ਲਾਗੂ ਹਨ। ਅਜਿਹੇ ਸੰਬੰਧਾਂ ਨੂੰ ਰੀਫਲੈੱਕਸਿਵ ਆਖਿਆ ਜਾਂਦਾ ਹੈ। ਅਜਿਹੇ ਸੰਬੰਧਾਂ ਵਿਚ ਇਕ ਹੋਰ ਵਿਸ਼ੇਸ਼ਤਾਈ ਵੀ ਹੁੰਦੀ ਹੈ ਕਿ ਜੇ ਇਕ ਐਲੀਮੈਂਟ ਅਜਿਹਾ ਸੰਬੰਧ ਕਿਸੇ ਦੂਜੇ ਐਲੀਮੈਂਟ ਨਾਲ ਰਖਦਾ ਹੈ ਤਾਂ ਦੂਜਾ ਵੀ ਅਜਿਹਾ ਸੰਬੰਧ ਪਹਿਲੇ ਨਾਲ ਰਖੇਗਾ। ਇਸ ਵਿਸ਼ੇਸ਼ਤਾਈ ਨੂੰ ਸਮਮਿਤੀ ਆਖਿਆ ਜਾਂਦਾ ਹੈ। ਅਜਿਹੇ ਸੰਬੰਧਾਂ ਦਾ ਇਕ ਇਹ ਵੀ ਗੁਣ ਹੁੰਦਾ ਹੈ ਕਿ ਜੇਕਰ ਦੋ ਐਲੀਮੈਂਟ ਇਕ ਤੀਜੇ ਐਲੀਮੈਂਟ ਨਾਲ ਅਜਿਹਾ ਸੰਬੰਧ ਰਖਣ ਤਾਂ ਇਨ੍ਹਾਂ ਦੋਨਾਂ ਦਾ ਆਪਸ ਵਿਚ ਵੀ ਅਜਿਹਾ ਸੰਬੰਧ ਹੋਵੇਗਾ। ਇਸ ਵਿਸ਼ੇਸ਼ਤਾਈ ਨੂੰ ਪਾਰਗਮਨਤਾ ਕਹਿੰਦੇ ਹਨ।

ਅਜਿਹੇ ਸਬੰਧ ਜਿਨ੍ਹਾਂ ਵਿਚ ਰੀਫਲੈੱਕਸੀਵਿਟੀ, ਸਮਮਿਤੀ ਅਤੇ ਪਾਰਗਮਨਤਾ ਜਿਹੇ ਵਿਸ਼ੇਸ਼ਤਾਈਆਂ ਹੋਣ ਉਨ੍ਹਾਂ ਨੂੰ ਤੁਲਤਾ ਸੰਬੰਧ ਆਖਦੇ ਹਨ। ਤੁਲਤਾ ਸੰਬੰਧ ਵਿਚ ਸਾਰੇ ਐਲੀਮੈਂਟ ਜੋ ਇਕ ਖ਼ਾਸ ਐਲੀਮੈਂਟ ਨਾਲ ਸੰਬੰਧਤ ਹੁੰਦੇ ਹਨ, ਆਪਸ ਵਿਚ ਇਕ ਦੂਜੇ ਨਾਲ ਵੀ ਸੰਬੰਧਤ ਹੁੰਦੇ ਹਨ। ਇਸ ਤਰ੍ਹਾਂ ਬਣੀ ਸ਼੍ਰੇਣੀ ਨੂੰ ਤੁਲਤਾ ਸ਼੍ਰੇਣੀ ਆਖਦੇ ਹਨ। ਉਦਾਹਰਨ ਦੇ ਤੌਰ ਤੇ 'ਦੇ ਸਮਾਂਤਰ ਹੈ' ਸੰਬੰਧ ਵਾਸਤੇ ਕਿਸੇ ਇਕ ਰੇਖਾ (l) ਦੀ ਤੁਲਤਾ ਸ਼੍ਰੇਣੀ ਅਜਿਹੀਆਂ ਰੇਖਾਵਾਂ ਦਾ ਸੈੱਟ ਹੁੰਦਾ ਹੈ ਜੋ (l) ਦੇ ਸਮਾਂਤਰ ਹੋਣ।

ਸੈੱਟਾਂ ਦੀਆਂ ਤੁਲਤਾ ਸ਼੍ਰੇਣੀਆਂ ਵਿਚੋਂ ਹਰ ਇਕ ਵਾਸਤੇ ਇਕ ਕ੍ਰਮਿਤ ਸੈੱਟ ਬਣਾਉਣਾ ਸੰਭਵ ਹੈ ਜੋ ਕਲਾਸ ਦੇ ਨਾਮ ਵਾਸਤੇ ਵਰਤਿਆ ਜਾਂਦਾ ਹੈ।

ਕੈਂਟੋਰੀਅਨ ਸੈੱਟ ਸਿੱਧਾਂਤ ਦੇ ਪ੍ਰਮੁੱਖ **ਲੱਛਣ**–ਕੈਂਟਰ ਅਨੁਸਾਰ ਇਸ ਧਾਰਨਾ ਦੇ ਪ੍ਰਮੁੱਖ ਲੱਛਣ ਇਹ ਹਨ : ਕਿਸੇ ਕਿਸਮ ਦੀਆਂ ਵਸਤੂਆਂ ਨੂੰ ਇਕ ਵਜੂਦ ਵਿਚ ਵਰਗੀਕਰਨ ਕਰਨ ਨੂੰ ਸੈੱਟ ਕਹਿੰਦੇ ਹਨ ਅਤੇ ਇਕ ਵਸਤੂ x ਅਤੇ ਇਕ ਸੈੱਟ A ਵਾਸਤੇ ਦੋ ਬਿਆਨਾਂ 'x ਸੈੱਟ A ਦਾ ਐਲੀਮੈਂਟ ਹੈ (ਚਿੰਨ੍ਹ, $x \in A$) ਅਤੇ x ਸੈੱਟ A ਦਾ ਐਲੀਮੈਂਟ ਨਹੀਂ ਹੈ' (ਚਿੰਨ੍ਹ $x \notin A$) ਵਿਚੋਂ ਸਿਰਫ਼ ਇਕ ਬਿਆਨ ਠੀਕ ਹੈ ਅਤੇ ਦੂਜਾ ਗ਼ਲਤ। ਸੈੱਟ ਅਤੇ ਐਲੀਮੈਂਟ ਦੇ ਸੰਬੰਧ ਨੂੰ ਮੈਂਬਰਸ਼ਿਪ ਦਾ ਸੰਬੰਧ ਕਹਿੰਦੇ ਹਨ। ਸੈੱਟਾਂ ਦੀ ਪਹਿਚਾਨ ਉਨ੍ਹਾਂ ਦੇ ਮੈਂਬਰਾਂ ਦੁਆਰਾ ਕੀਤੀ ਜਾਂਦੀ ਹੈ, ਜਿਵੇਂ A ਅਤੇ B ਸੈੱਟ ਬਰਾਬਰ (ਚਿੰਨ੍ਹ $A=B$) ਤਦ ਹੀ ਹੋਣਗੇ ਜੇਕਰ ਅਤੇ ਸਿਰਫ਼ ਜੇਕਰ A ਦਾ ਹਰ ਇਕ ਐਲੀਮੈਂਟ B ਵਿਚ ਅਤੇ B ਦਾ ਹਰ ਇਕ ਐਲੀਮੈਂਟ A ਵਿਚ ਹੋਵੇ ਜਾਂ ਦੂਜੇ ਸ਼ਬਦਾਂ ਵਿਚ $x \in A$ ਦਾ ਮਤਲਬ $x \in B$ ਅਤੇ ਇਸ ਤੋਂ ਉਲਟ।

ਸੈੱਟ A ਸੀਮਿਤ ਹੁੰਦਾ ਹੈ ਜੇਕਰ ਕਿਸੇ ਧਨ ਪੂਰਨ-ਅੰਕ n ਲਈ A ਦੇ ਐਲੀਮੈਂਟ ਧਨ ਪੂਰਨ-ਅੰਕਾਂ 0, 1, 2, 3,...ਦੇ ਸ਼ੁਰੂ ਦੇ ਹਿੱਸੇ 0, 1, 2, 3,...n–1 ਨਾਲ ਜੋੜੇ ਬਣਾਵੇ। ਕੈਂਟਰ ਨੇ ਅਨੰਤ ਸੈੱਟਾਂ ਨੂੰ ਸ਼ਬਦਮਈ ਢੰਗ ਨਾਲ ਬਿਆਨ ਕੀਤਾ ਹੈ।

ਤੁਲ ਸੈੱਟ (equivalent sets)–ਕੈਂਟੋਰੀਅਨ ਸੈੱਟ ਸਿੱਧਾਂਤ ਦੀ ਨੀਂਹ ਕਲਪਨਿਕ ਅਤੇ ਫੈਲਾਉ ਵਾਲੇ ਨਿਯਮਾਂ ਉੱਤੇ ਰੱਖੀ ਗਈ ਹੈ। ਨਿਯਮਾਂ ਤੇ ਆਧਾਰਤ ਨਤੀਜਿਆਂ ਨੂੰ ਵਰਤਣ ਲਈ ਸੈੱਟਾਂ ਦੀ ਤੁਲਤਾ ਦੇ ਸੰਕਲਪ ਨੂੰ ਪਰਿਭਾਸ਼ਿਤ ਕਰਨਾ ਪਏਗਾ। ਸੈੱਟ A ਸੈੱਟ B ਦੇ ਤੁਲ ਹਵੇਗਾ (ਚਿੰਨ੍ਹ $A \sim B$) ਜੇਕਰ ਅਤੇ ਸਿਰਫ਼ ਜੇਕਰ ਇਥੇ ਇਕ ਹੋਰ ਤੀਜਾ ਸੈੱਟ ਹੋਵੇ ਜਿਸ ਦੇ ਮੈਂਬਰ ਅਜਿਹੇ ਕ੍ਰਮਿਤ ਜੋੜੇ ਹੋਣ ਤਾਂ ਕਿ (ੳ) ਹਰ ਇਕ ਜੋੜੇ ਦਾ ਪਹਿਲਾ ਮੈਂਬਰ A ਦਾ ਐਲੀਮੈਂਟ ਅਤੇ ਦੂਜਾ B ਦਾ ਐਲੀਮੈਂਟ ਅਤੇ (ਅ) A ਦਾ ਹਰ ਇਕ ਮੈਂਬਰ ਇਕ ਨਿਸ਼ਚਿਤ ਜੋੜੇ ਦਾ ਪਹਿਲਾ ਅਤੇ B ਦਾ ਹਰ ਇਕ ਮੈਂਬਰ ਦੂਜਾ ਮੈਂਬਰ ਹੋਵੇ। ਇਸ ਤਰ੍ਹਾਂ ਜੇਕਰ A ਅਤੇ B ਸੀਮਿਤ ਹੋਣ ਅਤੇ $A \sim B$ ਤਦ ਤੀਜਾ ਸੈੱਟ A ਦੇ ਐਲੀਮੈਂਟਾਂ ਦਾ B ਦੇ ਐਲੀਮੈਂਟਾਂ ਨਾਲ ਜੋੜਿਆਂ ਵਾਲਾ ਹੁੰਦਾ ਹੈ। ਇਸ ਤੋਂ ਉਲਟ ਜੇਕਰ A ਦੇ ਐਲੀਮੈਂਟਾਂ ਦੇ B ਦੇ ਐਲੀਮੈਂਟਾਂ ਨਾਲ ਜੋੜੇ ਬਣਾਏ ਜਾ ਸਕਣ ਤਦ $A \sim B$। ਉਦਾਹਰਨ ਦੇ ਤੌਰ ਤੇ ਜੇ N ਧਨ ਪੂਰਨ ਅੰਕਾਂ ਦੇ ਸੈੱਟ ਦਾ ਚਿੰਨ੍ਹ ਹੋਵੇ ਤਾਂ $\{(n,n^2) | n \in N\}$ N ਅਤੇ ਧਨ ਪੂਰਨ ਅੰਕਾਂ ਦੇ ਵਰਗਾਂ ਦੇ ਸੈੱਟ ਦੀ ਤੁਲਤਾ ਸਥਾਪਤ ਕਰਦਾ ਹੈ।

ਇਕ ਸੈੱਟ B ਸੈੱਟ A ਦਾ ਸਬ-ਸੈੱਟ ਹੋਵੇਗਾ (ਚਿੰਨ੍ਹ $B \subseteq A$) ਜੇਕਰ B ਦਾ ਹਰ ਇਕ ਐਲੀਮੈਂਟ A ਦਾ ਵੀ ਮੈਂਬਰ ਹੋਵੇ ਅਤੇ ਜੇਕਰ ਇਸ ਦਾ ਉਲਟ ਸੰਭਵ ਨਾ ਹੋਵੇ (A ਦਾ ਹਰ ਇਕ ਮੈਂਬਰ

B ਦਾ ਮੈਂਬਰ ਨਾ ਹੋਵੇ) ਤਾਂ B ਸੈੱਟ A ਦਾ ਵਾਸਤਵਿਕ ਸਬ-ਸੈੱਟ ਹੋਵੇਗਾ (ਚਿੰਨ੍ਹ $B \subset A$)। ਹਰ ਇਕ ਸੈੱਟ ਆਪਣੇ ਵਾਸਤਵਿਕ ਸਬ-ਸੈੱਟ ਨਾਲ ਅਤੁਲਯ ਹੁੰਦਾ ਹੈ ਪਰ ਇਹ ਚੀਜ਼ ਅਨੰਤ ਸੈੱਟਾਂ ਵਾਸਤੇ ਨਹੀਂ ਜਿਵੇਂ ਉੱਪਰ N (ਪੂਰਨ ਅੰਕਾਂ ਦਾ ਸੈੱਟ) ਦੀ ਉਦਾਹਰਨ ਦਿੱਤੀ ਗਈ ਹੈ।

**ਕਾਰਡੀਨੈਲਟੀ ਅਤੇ ਪਰਿਸੀਮਾ-ਅਤੀਤ ਸੰਖਿਆਵਾਂ**–ਅਨੰਤ ਸੈੱਟਾਂ ਦੀ ਤੁਲਨਾ ਦੇ ਸੰਕਲਪ ਦੀ ਵਰਤੋਂ ਪਹਿਲੀ ਵਾਰ ਕੈਂਟਰ ਨੇ ਕੀਤੀ ਸੀ। ਉਸ ਦੀ ਸ਼ੁਰੂ ਸ਼ੁਰੂ ਵਿਚ ਮਹੱਤਵਪੂਰਨ ਪ੍ਰਾਪਤੀ ਇਹ ਸੀ ਕਿ ਸਾਰੇ ਰੈਸ਼ਨਲ ਨੰਬਰਾਂ ਦਾ ਸੈੱਟ ਧਨ ਪੂਰਨ-ਅੰਕਾਂ ਦੇ ਸੈੱਟ N ਦੇ ਤੁਲ ਹੈ ਪਰ ਸਾਰੀਆਂ ਵਾਸਤਵਿਕ ਸੰਖਿਆਵਾਂ ਦਾ ਸੈੱਟ N ਦੇ ਤੁਲ ਨਹੀਂ ਹੈ। ਕੈਂਟਰ ਨੇ ਇਨ੍ਹਾਂ ਅਤੁਲ-ਅਨੰਤ ਸੈੱਟਾਂ ਦੇ ਆਕਾਰ ਨੂੰ ਪਰਿਸੀਮਾ ਅਤੀਤ ਕਾਰਡੀਨਲ ਸੰਖਿਆਵਾਂ ਨਾਲ ਦਰਸਾਇਆ। ਕੁਝ ਹਿਸਾਬਦਾਨਾਂ ਨੇ ਕਾਰਡੀਨਲ ਸੰਖਿਆ ਦੀ ਪਰਿਭਾਸ਼ਾ ਇਸ ਤਰ੍ਹਾਂ ਕੀਤੀ ਹੈ ਕਿ ਕਿਸੇ ਸੈੱਟ A ਦਾ ਕਾਰਡੀਨਲ ਨੰਬਰ $\overline{\overline{A}}$ ਇਕ ਅਜਿਹਾ ਸੈੱਟ ਹੁੰਦਾ ਹੈ ਜਿਸ ਦੇ ਮੈਂਬਰ A ਦੇ ਤੁਲ ਸੈੱਟ ਹੁੰਦੇ ਹਨ। ਅੰਤਰ-ਦ੍ਰਿਸ਼ਟੀ ਨਾਲ ਕਾਰਡੀਨਲ ਨੰਬਰ ਚਾਹੇ ਉਹ ਸੀਮਿਤ ਜਾਂ ਪਰਿਸੀਮਾ-ਅਤੀਤ ਹੋਣ, ਸੈੱਟ ਦੇ ਆਕਾਰ ਦੀ ਪੈਮਾਇਸ਼ ਹੈ। $\overline{\overline{A}}=\overline{\overline{B}}$ ਹੋਵੇਗਾ ਜੇਕਰ ਅਤੇ ਸਿਰਫ਼ ਜੇਕਰ $A \sim B$।

ਕਾਰਡੀਨਲ ਨੰਬਰਾਂ ਦੀ ਤੁਲਨਾ ਕਰਨ ਲਈ ਕ੍ਰਮਿਤ ਸਬੰਧ (ਚਿੰਨ੍ਹ $<$) ਦੀ ਵਰਤੋਂ ਕੀਤੀ ਜਾਂਦੀ ਹੈ। $\overline{\overline{A}} < \overline{\overline{B}}$ ਜੇਕਰ A,B ਦੇ ਕਿਸੇ ਸਬ-ਸੈੱਟ ਦੇ ਤੁਲ ਅਤੇ B,A ਦੇ ਕਿਸੇ ਸਬ-ਸੈੱਟ ਦੇ ਤੁਲ ਹੋਵੇ। ਇਹ ਸੰਬੰਧ ਰਿਫਲੈਕਸਿਵ ($\overline{\overline{A}} < \overline{\overline{A}}$) ਅਤੇ ਪਾਰਗਾਮਨ (ਜੇ $\overline{\overline{A}} < \overline{\overline{B}}$ ਤੇ $\overline{\overline{B}} < \overline{\overline{C}}$ ਹੋਵੇ ਤਾਂ $\overline{\overline{A}} < \overline{\overline{C}}$) ਹੁੰਦਾ ਹੈ।

**ਪਾਵਰ ਸੈੱਟ**-ਜੇਕਰ A ਕੋਈ ਸੈੱਟ ਹੋਵੇ ਤਾਂ ਇਸ ਦਾ ਪਾਵਰ ਸੈੱਟ (ਚਿੰਨ੍ਹ P(A)) A ਦੇ ਸਾਰੇ ਸਬ-ਸੈੱਟਾਂ ਦਾ ਇਕ ਸੈੱਟ ਹੁੰਦਾ ਹੈ। ਕੈਂਟਰ ਨੇ ਇਹ ਸਿੱਧ ਕੀਤਾ ਕਿ $\overline{\overline{A}} < \overline{\overline{P(A)}}$, ਭਾਵੇਂ A ਕੋਈ ਵੀ ਸੈੱਟ ਹੋਵੇ। ਇਸ ਨੂੰ ਕੈਂਟਰ ਥੀਓਰਮ ਆਖਿਆ ਜਾਂਦਾ ਹੈ।

ਹ.ਪੁ.—ਐਨ. ਬ੍ਰਿ. ਮੈ. 16:569.

**ਸੈਟਰ** (Satyrs) : ਯੂਨਾਨੀ ਮਿਥਿਹਾਸ ਅਨੁਸਾਰ ਇਹ ਜੰਗਲਾਂ ਅਤੇ ਪਹਾੜਾਂ ਵਿਚ ਰਹਿਣ ਵਾਲੀਆਂ ਰੂਹਾਂ ਸਨ ਜਿਨ੍ਹਾਂ ਦਾ ਅੱਧਾ ਸਰੀਰ ਮਨੁੱਖਾਂ ਵਰਗਾ ਅਤੇ ਅੱਧਾ ਜਾਨਵਰਾਂ ਵਰਗਾ ਸੀ। ਇਟਲੀ ਵਿਚ ਇਨ੍ਹਾਂ ਦੇ ਸਮਰੂਪ ਪ੍ਰਾਣੀਆਂ ਨੂੰ ਪਸ਼ੂ-ਦੇਵਤਾ (Fauns) ਕਹਿੰਦੇ ਹਨ। ਕਿਹਾ ਜਾਂਦਾ ਹੈ ਕਿ ਸੈਟਰ ਡਾਇਓਨਾਈਸੱਸ (Dionysus) ਦੇਵਤਾ ਦੇ ਉਪਾਸ਼ਕ ਸਨ। ਹੀਸਿਆਡ (Hesoid) ਅਨੁਸਾਰ ਇਹ ਬੜੇ ਸੁਸਤ ਅਤੇ ਫ਼ਜ਼ੂਲ ਜਿਹੇ ਪ੍ਰਾਣੀ ਸਨ ਅਤੇ ਪਰਬਤਾਂ ਦੀਆਂ ਪਰੀਆਂ ਅਤੇ ਕਯੂਰੀਟਸ (Curetes) ਦੇ ਭਰਾ ਸਨ। ਪ੍ਰਾਚੀਨ ਕਲਾ-ਕਿਰਤਾਂ ਵਿਚ ਇਨ੍ਹਾਂ ਨੂੰ ਨੱਚਦੇ-ਗਾਉਂਦੇ ਅਤੇ ਪਰੀਆਂ ਜਾਂ ਜਲਪਰੀਆਂ ਦੇ ਨਾਲ ਵਿਹਾਰ ਕਰਦਿਆਂ ਜਾਂ ਉਨ੍ਹਾਂ ਦਾ ਪਿੱਛਾ ਕਰਦਿਆਂ ਦਰਸਾਇਆ ਗਿਆ ਹੈ।

ਹ. ਪੁ.—ਐਨ. ਬ੍ਰਿ. 20:11; ਕੋਲ. ਐਨ. 17:49.

**ਸੈਟਰਨ** : ਇਹ ਬਿਜਾਈ ਅਤੇ ਖੇਤੀਬਾੜੀ ਦਾ ਪੁਰਾਤਨ ਰੋਮਨ ਦੇਵਤਾ ਹੈ। ਇਹ ਇਕ ਮਿਥਿਹਾਸਕ ਬਾਦਸ਼ਾਹ ਸੀ ਜਿਸ ਨੇ ਇਟਲੀ ਵਿਚ ਸੱਭਿਅਤਾ ਅਤੇ ਨੈਤਿਕਤਾ ਲਿਆਂਦੀ। ਇਸ ਕਰਕੇ ਹੀ ਇਸ ਦਾ ਨਾਂ ਸੈਟਰਨੀਆ (Saturnia) ਪਿਆ। ਸੈਟਰਨ ਦੀ ਪਤਨੀ ਦਾ ਨਾਂ ਓਪਸ (Ops) ਸੀ ਜਿਸ ਨੂੰ ਬਹੁਤਾਤ ਦੀ ਦੇਵੀ ਮੰਨਿਆ ਜਾਂਦਾ ਹੈ। ਬਾਅਦ ਵਿਚ ਸੈਟਰਨ, ਦੇਵਤਿਆਂ ਦੇ ਪਿਤਾ ਨੂੰ ਯੂਨਾਨੀ ਦੇਵਤਾ ਕਰੋਨਸ (Cronus) ਨਾਲ ਜੋੜਿਆ ਗਿਆ। ਕਹਿੰਦੇ ਹਨ ਕਰੋਨਸ ਜ਼ੀਅਸ (Zeus) ਦੁਆਰਾ ਤਖ਼ਤ ਤੋਂ ਉਤਾਰੇ ਜਾਣ ਤੋਂ ਬਾਅਦ ਇਟਲੀ ਨੱਠ ਗਿਆ ਸੀ ਅਤੇ ਇਸ ਨੇ ਉਥੇ ਸੁਨਹਿਰੀ ਕਾਲ ਦੌਰਾਨ ਸ਼ਾਸਨ ਕੀਤਾ। ਪਹਿਲਾਂ ਸੈਟਰਨ ਦੀ ਯਾਦ ਵਿਚ ਸੈਟਰਨਾਲੀਆ (Saturnalia) ਤਿਉਹਾਰ 17 ਦਸੰਬਰ ਨੂੰ ਮਨਾਇਆ ਜਾਂਦਾ ਸੀ। ਬਾਅਦ ਵਿਚ ਇਸ ਨੂੰ ਪੰਜ ਸੱਤ ਦਿਨਾਂ ਲਈ ਵਧਾ ਦਿੱਤਾ ਗਿਆ। ਇਹ ਤਿਉਹਾਰ ਕ੍ਰਿਸਮਿਸ ਵਰਗਾ ਹੀ ਖ਼ੁਸ਼ੀ ਦਾ ਤਿਉਹਾਰ ਸੀ। ਇਸ ਮੌਕੇ ਤੇ ਮੋਮਬੱਤੀਆਂ ਜਲਾਈਆਂ ਜਾਂਦੀਆਂ ਸਨ, ਮਿੱਤਰਾਂ ਵੱਲੋਂ ਇਕ ਦੂਜੇ ਨੂੰ ਤੋਹਫ਼ੇ ਆਦਿ ਦਿੱਤੇ ਜਾਂਦੇ ਸਨ ਅਤੇ ਮਾਲਕ ਸਦਭਾਵਨਾ ਅਤੇ ਖ਼ੁਸ਼ੀ ਦੇ ਮਾਹੌਲ ਵਿਚ ਆਪਣੇ ਗ਼ੁਲਾਮਾਂ ਦੀ ਸੇਵਾ ਕਰਦੇ ਸਨ। ਸੈਟਰਨ ਬਾਰੇ ਸਭ ਤੋਂ ਪਹਿਲਾ ਹਵਾਲਾ ਪਹਿਲੀ ਸਦੀ ਈਸਵੀ ਪੂਰਵ ਵਿਚ ਮਿਲਦਾ ਹੈ।

ਹ. ਪੁ.—ਕੋਲ. ਐਨ. 17:49.

**ਸੈਂਟਰੀਫਿਊਜ** : ਸੈਂਟਰੀਫਿਊਜ ਇਕ ਅਜਿਹਾ ਯੰਤਰ ਹੈ ਜਿਸ ਵਿਚ ਅਪਕੇਂਦਰੀ ਬਲ ਦਾ ਪ੍ਰਯੋਗ ਕੀਤਾ ਜਾਂਦਾ ਹੈ। ਇਹ ਬਲ ਵਸਤੂ ਦੇ ਘੁੰਮਣ ਕਾਰਨ ਉਤਪੰਨ ਹੁੰਦਾ ਹੈ। ਇਸ ਬਲ ਦਾ ਪ੍ਰਭਾਵ ਗੁਰੂਤਾ ਬਲ ਦੇ ਪ੍ਰਭਾਵ ਜਿੰਨਾ ਹੀ ਹੁੰਦਾ ਹੈ। ਹਰ ਇਕ ਸੈਂਟਰੀਫਿਊਜ ਵਿਚ ਇਕ ਘੁੰਮਣ ਵਾਲਾ ਬਰਤਨ ਹੁੰਦਾ ਹੈ, ਜਿਸ ਦੀ ਬਣਤਰ ਸੈਂਟਰੀਫਿਊਜ ਦੇ ਉਪਯੋਗ ਤੇ ਨਿਰਭਰ ਕਰਦੀ ਹੈ। ਕੱਪੜੇ ਧੋਣ ਵਾਲੀ ਮਸ਼ੀਨ ਵਿਚ ਵਰਤਿਆ ਜਾਣ ਵਾਲਾ ਘੁੰਮਣਸ਼ੀਲ ਡਰੱਮ, ਜਿਹੜਾ ਕਿ ਕੱਪੜਿਆਂ ਵਿਚੋਂ ਵਾਧੂ ਪਾਣੀ ਬਾਹਰ ਵੱਲ ਸੁੱਟਦਾ ਹੈ, ਸੈਂਟਰੀਫਿਊਜ ਦੀ ਹੀ ਇਕ ਕਿਸਮ ਹੈ।

ਸੈਂਟਰੀਫਿਊਜ ਨਿਊਟਨ ਗਤੀ ਦੇ ਨਿਯਮਾਂ ਦੇ ਅਧਾਰ ਤੇ ਕੰਮ ਕਰਦੇ ਹਨ, ਜਿਨ੍ਹਾਂ ਅਨੁਸਾਰ R ਅਰਧ-ਵਿਆਸ ਵਾਲੇ ਚੱਕਰ ਵਿਚ ਰੇਖੀ ਚਾਲ v ਨਾਲ ਘੁੰਮ ਰਹੇ m ਪੁੰਜ ਵਾਲੇ ਇਕ ਪਿੰਡ ਉੱਪਰ ਅਪਕੇਂਦਰੀ ਬਲ F ਨਿਮਨ-ਅਨੁਸਾਰ ਦਰਸਾਇਆ ਜਾਂਦਾ ਹੈ :

$$F = \frac{mv^2}{R}$$

ਇਸੇ ਬਲ ਕਾਰਨ ਮਿਸ਼ਰਨ ਵਿਚੋਂ ਮਾਧਿਅਮ ਅਤੇ ਕਣਾਂ ਨੂੰ ਪੂਰਨ ਤੌਰ ਤੇ ਇਕ ਦੂਜੇ ਤੋਂ ਵੱਖਰਾ ਕੀਤਾ ਜਾਂਦਾ ਹੈ। ਅਪਕੇਂਦਰਨ ਕ੍ਰਿਆ ਉਨਾਂ ਚਿਰ ਜਾਰੀ ਰਖੀ ਜਾਂਦੀ ਹੈ, ਜਿੰਨਾਂ ਚਿਰ ਸਾਰੇ ਨਿਲੰਬਿਤ ਕਣ ਬਰਤਨ ਦੀ ਬਾਹਰੀ ਸਤ੍ਹਾ ਨਾਲ ਇਕੱਤਰ ਨਾ ਹੋ ਜਾਣ।

### ਸੈਂਟਰੀਫਿਊਜ ਦੀਆਂ ਕਿਸਮਾਂ ਅਤੇ ਉਪਯੋਗ

ਸੈਂਟਰੀਫਿਊਜ ਨੂੰ ਘੁੰਮਣ ਵਾਲੇ ਬਰਤਨ ਦੇ ਆਧਾਰ ਉੱਤੇ ਤਿੰਨ ਵੱਡੀਆਂ ਕਿਸਮਾਂ ਵਿਚ ਵੰਡਿਆ ਜਾ ਸਕਦਾ ਹੈ : (ੳ) ਠੋਸ ਬਗ਼ਲ ਵਾਲਾ (ਅ) ਛੇਕਦਾਰ ਬਗ਼ਲ ਵਾਲਾ ਅਤੇ (ੲ) ਠੋਸ ਅਤੇ ਛੇਕਦਾਰ ਬਗ਼ਲ ਵਾਲਾ।

ਇਨ੍ਹਾਂ ਦੀ ਵੰਡ ਦਾ ਇਕ ਹੋਰ ਆਧਾਰ ਦ੍ਰਵ ਦਾ ਵਹਿਣ ਵੀ ਹੈ, ਜਿਵੇਂ ਕਿ (ੳ) ਨਿਰੰਤਰ-ਵਹਿਣ, (ਅ) ਟੁੱਟਵਾਂ-ਵਹਿਣ ਜਾਂ ਫਿਰ (ੲ) ਨਿਰੰਤਰ ਤੇ ਟੁੱਟਵਾਂ-ਵਹਿਣ ਦੋਵੇਂ ਹੀ। ਇਨ੍ਹਾਂ ਦੀ ਵੰਡ ਨੂੰ ਪ੍ਰਮਾਣੀਕ ਨਹੀਂ ਮੰਨਿਆ ਜਾ ਸਕਦਾ ਕਿਉਂਕਿ ਇਕੋ ਹੀ ਸੈਂਟਰੀਫਿਊਜ ਨੂੰ ਇਕ ਉਦਯੋਗ ਵਿਚ ਇਕੋ ਹੀ ਵਿਸ਼ੇਸ਼ ਨਾਂ ਦਿੱਤਾ ਜਾਂਦਾ ਹੈ, ਜਦੋਂ ਕਿ ਕਿਸੇ ਹੋਰ ਉਦਯੋਗ ਵਿਚ ਉਸ ਨੂੰ ਕੋਈ ਹੋਰ ਨਾਂ ਵੀ ਦੇ ਦਿੱਤਾ ਜਾਂਦਾ ਹੈ। ਕੁਝ ਕੁ ਖ਼ਾਸ ਸੈਂਟਰੀਫਿਊਜ ਨਿਮਨ ਅਨੁਸਾਰ ਹਨ :

1. **ਬੋਤਲ ਸੈਂਟਰੀਫ਼ਿਊਜ**–ਇਸ ਕਿਸਮ ਦੇ ਸੈਂਟਰੀਫ਼ਿਊਜ ਦੀ ਵਰਤੋਂ ਪਹਿਲਾਂ ਪਹਿਲ ਖੋਜ, ਪਰਖ ਅਤੇ ਕੰਟਰੋਲ ਦੇ ਕੰਮਾਂ ਵਿਚ ਕੀਤੀ ਜਾਂਦੀ ਸੀ। ਵੱਖ ਕਰਨ ਦੀ ਕ੍ਰਿਆ ਉਨ੍ਹਾਂ ਪਰਖ ਨਲੀਆਂ ਜਾਂ ਬੋਤਲ ਵਰਗੇ ਬਰਤਨਾਂ ਵਿਚ ਹੁੰਦੀ ਹੈ ਜੋ ਮੁਨਾਸਬ ਢੰਗ ਨਾਲ ਮਜ਼ਬੂਤ ਧੁਰੇ ਦੁਆਲੇ ਜੋੜੇ ਹੁੰਦੇ ਹਨ। ਇਸ ਧੁਰੇ ਨੂੰ ਬਿਜਲੀ ਦੀ ਮੋਟਰ, ਗੈਸ ਟਰਬਾਈਨ ਜਾਂ ਹੱਥ ਨਾਲ ਘੁਮਾਇਆ ਜਾਂਦਾ ਹੈ। ਘੁੰਮਣ ਵਾਲੇ ਭਾਗਾਂ ਨੂੰ ਲਚਕਦਾਰ ਆਧਾਰ ਉੱਤੇ ਟਿਕਾਇਆ ਜਾਂਦਾ ਹੈ ਤਾਂ ਜੋ ਇਹ ਆਪਣੇ ਧੁਰੇ ਦੁਆਲੇ ਆਸਾਨੀ ਨਾਲ ਘੁੰਮ ਸਕਣ ਅਤੇ ਹਿਲਜੁਲ ਘੱਟ ਤੋਂ ਘੱਟ ਹੋਵੇ। ਬੋਤਲਾਂ ਘੁੰਮਣ ਵਾਲੇ ਧੁਰੇ ਨਾਲ ਸਮਕੋਣ ਬਣਾਉਂਦੀਆਂ ਹਨ, ਪਰ ਕਈ ਸੈਂਟਰੀਫ਼ਿਊਜਾਂ ਵਿਚ ਇਹ ਕੋਣ 37° ਰਖਿਆ ਜਾਂਦਾ ਹੈ ਤਾਂ ਜੋ ਪਦਾਰਥ ਦੇ ਜੰਮਣ ਲਈ ਦੂਰੀ ਘਟ ਜਾਵੇ।

ਇਸ ਕਿਸਮ ਦੇ ਸੈਂਟਰੀਫ਼ਿਊਜਾਂ ਦੀ ਵਰਤੋਂ ਪ੍ਰਾਣੀ-ਵਿਗਿਆਨ, ਰਸਾਇਣ-ਵਿਗਿਆਨ ਅਤੇ ਡਾਕਟਰੀ ਦੀਆਂ ਪ੍ਰਯੋਗਸ਼ਾਲਾਵਾਂ ਵਿਚ ਕੀਤੀ ਜਾਂਦੀ ਹੈ। ਇਸ ਦੀ ਵਰਤੋਂ ਦੁੱਧ ਵਿਚ ਕਰੀਮ ਦੀ ਪ੍ਰਤਿਸ਼ਤਤਾ, ਕੱਚੀਆਂ ਧਾਤਾਂ ਅਤੇ ਬਨਸਪਤੀ ਤੇਲਾਂ ਵਿਚ ਮੈਲ ਆਦਿ ਦਾ ਪਤਾ ਲਗਾਉਣ ਲਈ ਵੀ ਕੀਤੀ ਜਾਂਦੀ ਹੈ।

2. **ਨਲਕੀਦਾਰ ਸੈਂਟਰੀਫ਼ਿਊਜ**–ਨਲਕੀਦਾਰ ਸੈਂਟਰੀਫ਼ਿਊਜ ਦੀ ਵਰਤੋਂ ਮੂਲ ਰੂਪ ਵਿਚ ਦ੍ਰਵਾਂ ਵਿਚੋਂ ਸੂਖਮ ਕਣਾਂ ਨੂੰ ਵੱਖਰਾ ਕਰਨ ਲਈ ਕੀਤੀ ਜਾਂਦੀ ਸੀ, ਪਰ ਕਈ ਵਾਰੀ ਇਸ ਦਾ ਪ੍ਰਯੋਗ ਗਰੁੱਪ-ਪਰਖ ਲਈ ਵੀ ਕੀਤਾ ਜਾਂਦਾ ਹੈ। ਆਮ ਹਾਲਤਾਂ ਵਿਚ ਇਸ ਦਾ ਪ੍ਰਯੋਗ ਉਦੋਂ ਕੀਤਾ ਜਾਂਦਾ ਹੈ ਜਦੋਂ ਵੱਖ ਵੱਖ ਕਰਨ ਲਈ ਵਧੇਰੇ ਅਪਕੇਂਦਰੀ ਬਲ ਦੀ ਲੋੜ ਪਵੇ। ਘੁੰਮਣ ਵਾਲੇ ਬਰਤਨ ਵਿਚ ਇਕ ਲੰਬੀ ਟਿਊਬ ਲਗੀ ਹੁੰਦੀ ਹੈ, ਜਿਸ ਦੀ ਲੰਬਾਈ ਵਿਆਸ ਨਾਲੋਂ ਕਈ ਗੁਣਾਂ ਰਖੀ ਜਾਂਦੀ ਹੈ ਅਤੇ ਇਸ ਦੇ ਦੋਵੇਂ ਸਿਰਿਆਂ ਨੂੰ ਅਵਮੰਦਿਤ ਬੇਰਿੰਗ ਉੱਤੇ ਟਿਕਾਇਆ ਹੁੰਦਾ ਹੈ। ਅਵਮੰਦਿਤ ਬੇਰਿੰਗ ਦਾ ਲੱਗਾ ਹੋਣਾ ਬਹੁਤ



ਚਿਤਰ 1. ਨਲਕੀਦਾਰ ਸੈਂਟਰੀਫ਼ਿਊਜ

ਜ਼ਰੂਰੀ ਹੈ ਕਿਉਂਕਿ ਅਜਿਹੀ ਲੰਬੀ ਟਿਊਬ ਦੇ ਥੋੜ੍ਹਾ ਜਿਹਾ ਹਿਲਣ ਨਾਲ ਹੀ ਉਲਟ ਜਾਣ ਦਾ ਡਰ ਹੁੰਦਾ ਹੈ। ਇਸ ਤੋਂ ਵੱਧ ਜਦੋਂ ਲੰਬੀ ਟਿਊਬ ਤੇਜ਼ ਗਤੀ ਨਾਲ ਘੁੰਮਦੀ ਹੈ ਤਾਂ ਇਸ ਦਾ ਹਿਲਣਾ ਮੁਕਾਬਲਤਨ ਜਿਹਾ ਹੋ ਜਾਂਦਾ ਹੈ ਅਤੇ ਅਜਿਹੀ ਚਾਲ ਨੂੰ 'ਕ੍ਰਾਂਤਿਕ ਚਾਲ' ਕਿਹਾ ਜਾਂਦਾ ਹੈ। ਅਜਿਹੇ ਸੈਂਟਰੀਫ਼ਿਊਜ ਨੂੰ ਉੱਚਤਮ ਗਤੀ ਵਾਲੀ ਮੋਟਰ ਜਾਂ ਹਵਾ ਜਾਂ ਭਾਫ਼ ਟਰਬਾਈਨ ਦੁਆਰਾ ਘੁਮਾਇਆ ਜਾਂਦਾ ਹੈ। ਜਦੋਂ ਦ੍ਰਵ ਟਿਊਬ ਵਿਚ ਇਕ ਸਿਰੇ ਤੋਂ ਦੂਜੇ ਸਿਰੇ ਵਲ ਚੱਕਰ ਕਟਦਾ ਹੈ ਤਾਂ ਭਾਰੀ ਕਣ ਇਕ ਪਾਸੇ ਇਕੱਠੇ ਹੋ ਜਾਂਦੇ ਹਨ। ਨਲਕੀਦਾਰ ਸੈਂਟਰੀਫ਼ਿਊਜ ਦੇ ਕੁਝ ਕੁ ਉਪਯੋਗ ਨਿਮਨਲਿਖਤ ਹਨ :

1. ਵੈਕਸੀਨ ਨੂੰ ਸ਼ੁੱਧ ਕਰਨ ਲਈ।
2. ਵਾਰਨਿਸ਼ ਅਤੇ ਉਦਯੋਗਿਕ ਤੇਲ ਨੂੰ ਸ਼ੁੱਧ ਕਰਨ ਲਈ।
3. ਖਾਣ ਯੋਗ ਪਦਾਰਥਾਂ ਨੂੰ ਸ਼ੁੱਧ ਅਤੇ ਸਾਫ਼ ਕਰਨ ਲਈ ਜਿਵੇਂ ਕਿ ਤੇਲ, ਅਰਕ ਅਤੇ ਫਲਾਂ ਦਾ ਰਸ ਆਦਿ।
4. ਅਜਿਹੇ ਦ੍ਰਵਾਂ ਨੂੰ ਵੱਖ ਵੱਖ ਕਰਨ ਲਈ ਜਿਨ੍ਹਾਂ ਨੂੰ ਗੁਰੂਤਾ-ਬਲ ਨਾਲ ਨਿਖੇੜਨਾ ਅਸੰਭਵ ਹੁੰਦਾ ਹੈ।

3. **ਡਿਸਕ-ਟਾਈਪ ਸੈਂਟਰੀਫ਼ਿਊਜ**–ਇਸ ਵਿਚ ਕੋਨ ਦੀ ਸ਼ਕਲ ਦੀਆਂ ਅਨੇਕਾਂ ਡਿਸਕਾਂ ਹੇਠਾਂ ਉੱਪਰ ਲਗੀਆਂ ਹੁੰਦੀਆਂ ਹਨ। ਭਾਰੀ ਕਣ ਦੇ ਕਣਾਂ ਦੇ ਵਿਚਕਾਰਲੀ ਥਾਂ ਵਿਚ ਬੈਠਦੇ ਜਾਂਦੇ ਹਨ, ਜਿਸ ਕਰਕੇ ਇਹ ਛੇਤੀ ਹੀ ਜਮ੍ਹਾਂ ਹੁੰਦੇ ਰਹਿੰਦੇ ਹਨ ਅਤੇ ਇਸ ਤਰ੍ਹਾਂ ਨਿਖੇੜਨ ਕ੍ਰਿਆ ਵਿਚ ਵੀ ਬਹੁਤ ਵਾਧਾ ਹੋ ਜਾਂਦਾ ਹੈ। ਡਿਸਕ ਸੈਂਟਰੀਫ਼ਿਊਜ ਆਮ ਕਰਕੇ ਨਿਰੰਤਰ ਚਲਦਾ ਰਹਿੰਦਾ ਹੈ। ਦ੍ਰਵ ਇਕ ਪ੍ਰਵੇਸ਼ ਦੁਆਰ ਰਾਹੀਂ ਅੰਦਰ ਜਾਂਦਾ ਹੈ ਅਤੇ ਦੋ ਸ਼ੁੱਧ ਪਦਾਰਥ ਵੱਖੋ ਵੱਖਰੇ ਰਸਤਿਆਂ ਰਾਹੀਂ ਬਾਹਰ ਆ ਜਾਂਦੇ ਹਨ। ਇਸ ਦੀ ਮੁੱਖ ਵਰਤੋਂ ਦੁੱਧ ਵਿਚੋਂ ਕਰੀਮ ਕੱਢਣ, ਤੇਲ ਸ਼ੁੱਧ ਕਰਨ, ਵਰਤੇ ਹੋਏ ਮੋਟਰ ਤੇਲ ਵਿਚੋਂ ਲੋੜੀਂਦੇ ਤੱਤ ਕੱਢਣ ਅਤੇ ਬਨਸਪਤੀ ਤੇਲਾਂ ਵਿਚੋਂ ਜੈਵ-ਸਟਾਰ ਕੱਢਣ ਲਈ ਕੀਤੀ ਜਾਂਦੀ ਹੈ।

4. **ਬਾਸਕਟ ਸੈਂਟਰੀਫ਼ਿਊਜ**–ਇਸ ਦਾ ਦੂਜਾ ਨਾਂ ਅਪਕੇਂਦਰੀ ਫ਼ਿਲਟਰ ਜਾਂ ਅਪਕੇਂਦਰੀ ਕਲੈਰੀਫ਼ਾਇਰ ਵੀ ਹੈ। ਇਸ ਵਿਚ ਇਕ ਨਲਕੀਦਾਰ ਰੋਟਰ ਅਤੇ ਛੇਕਦਾਰ ਨਿਖੇੜਕ ਲਗਾ ਹੁੰਦਾ ਹੈ। ਕਈ ਸੈਂਟਰੀਫ਼ਿਊਜ ਅਜਿਹੇ ਹਨ, ਜਿਨ੍ਹਾਂ ਵਿਚ ਬਾਰੀਕ ਜਾਲੀ ਜਾਂ ਕਈ ਜਾਲੀਆਂ ਲਗੀਆਂ ਹੁੰਦੀਆਂ ਹਨ ਅਤੇ ਇਨ੍ਹਾਂ ਸਾਰਿਆਂ ਨੂੰ ਵੱਡੇ ਕਟੋਰੇ ਨਾਲ ਫ਼ਿਟ ਕੀਤਾ ਜਾਂਦਾ ਹੈ। ਦ੍ਰਵ ਇਨ੍ਹਾਂ ਦੇ ਵਿਚੋਂ ਦੀ ਲੰਘਦਾ ਹੈ। ਨਾ ਲੰਘ ਸਕਣ ਵਾਲੇ ਕਣ ਆਪੋ ਆਪਣੀ ਥਾਂ ਇਕੱਠੇ ਹੁੰਦੇ ਜਾਂਦੇ ਹਨ। ਇਸ ਤਰ੍ਹਾਂ ਇਕੱਠੇ ਹੋਏ ਪਦਾਰਥ ਨੂੰ ਸੈਂਟਰੀਫ਼ਿਊਜ ਰੋਕ ਕੇ ਕੱਢਿਆ ਜਾਂਦਾ ਹੈ ਜਦ ਕਿ ਕੁਝ ਹਾਲਤਾਂ ਵਿਚ ਇਹ ਆਪਣੇ ਆਪ ਹੀ, ਬਿਨਾਂ ਸੈਂਟਰੀਫ਼ਿਊਜ ਨੂੰ ਰੋਕੇ ਦੀ, ਅੱਡ ਅੱਡ ਬਾਹਰ ਨਿਕਲਦੇ ਰਹਿੰਦੇ ਹਨ। ਇਸ ਤਰ੍ਹਾਂ ਦੇ ਸੈਂਟਰੀਫ਼ਿਊਜ ਆਮ ਕਰਕੇ ਚੀਨੀ ਖੰਡ ਬਣਾਉਣ ਲਈ, ਕੱਪੜੇ ਧੋਣ ਅਤੇ ਸੁਕਾਉਣ ਲਈ ਅਤੇ ਪਦਾਰਥਾਂ ਦੇ ਬਵੇ ਅਤੇ ਰੇਸ਼ੇ ਸੁਕਾਉਣ ਲਈ ਵਰਤੇ ਜਾਂਦੇ ਹਨ।

5. **ਅਲਟ੍ਰਾ ਸੈਂਟਰੀਫ਼ਿਊਜ**–ਅਲਟ੍ਰਾ ਸੈਂਟਰੀਫ਼ਿਊਜ, ਘੱਟ ਜਾਂ ਵੱਧ ਵੇਗ ਵਾਲੀ, ਉਹ ਸੈਂਟਰੀਫ਼ਿਊਜ ਹੁੰਦੀ ਹੈ ਜਿਸ ਰਾਹੀਂ ਸੰਵਹਿਣ-ਰਹਿਤ ਅਵਸਥਾ ਪ੍ਰਾਪਤ ਕੀਤੀ ਜਾ ਸਕਦੀ ਹੈ ਅਤੇ ਇਸ ਰਾਹੀਂ ਅਪਕੇਂਦਰਨ ਵੇਗ ਅਤੇ ਘੋਲਕਾਂ ਦੀ ਅਪਕੇਂਦਰਨ ਸੰਤੁਲਨ ਅਵਸਥਾ ਦੀ ਮਾਤਰਾਤਮਕ ਮਿਣਤੀ ਵੀ ਕੀਤੀ ਜਾ ਸਕਦੀ ਹੈ। ਵਧੇਰੇ ਗਤੀ ਨਾਲ ਚਲਣ ਵਾਲੇ ਸੈਂਟਰੀਫ਼ਿਊਜ ਨੂੰ ਸੁਪਰਸੈਂਟਰੀਫ਼ਿਊਜ ਕਿਹਾ ਜਾਂਦਾ ਹੈ। ਅਜਿਹਾ ਇਕ ਹਵਾ ਦੁਆਰਾ ਚਲਿਤ ਅਲਟ੍ਰਾ ਸੈਂਟਰੀਫ਼ਿਊਜ ਚਿਤਰ 2 ਵਿਚ ਦਰਸਾਇਆ ਗਿਆ ਹੈ। ਅਲਟ੍ਰਾ ਸੈਂਟਰੀਫ਼ਿਊਜ ਦੀ ਵਰਤੋਂ




ਚਿੱਤਰ 2 : ਹਵਾ-ਚਲਿਤ ਅਲਟ੍ਰਾ ਸੈਂਟਰੀਫ਼ਿਊਜ

ਘੁਲਣਸ਼ੀਲ ਪਦਾਰਥਾਂ ਦੇ ਅਣਵੀਭਾਰ ਅਤੇ ਅਣੂ ਦਾ ਆਕਾਰ ਪਤਾ ਕਰਨ ਲਈ ਵੀ ਕੀਤੀ ਜਾਂਦੀ ਹੈ।

ਹ. ਪੁ.—ਐਨ. ਬ੍ਰਿ. ਮੈ. 3:(14); ਮੈਕ. ਐਨ. ਸ. ਟ. 14:180.

**ਸੈਟਲ, ਐਲਕਨਾਹ** (Settle, Elkanah-1648-1724): ਆਪਣੇ ਆਪ ਨੂੰ ਡਰਾਈਡਨ ਦਾ ਵਿਰੋਧੀ ਕਹਿਣ ਵਾਲੇ ਇਸ ਅੰਗਰੇਜ਼ ਕਵੀ, ਨਾਟਕਕਾਰ ਅਤੇ ਪੈਂਫਲਟ ਲੇਖਕ ਦਾ ਜਨਮ ਡਨਸਟਾਬਲ ਵਿਖੇ 1 ਫ਼ਰਵਰੀ, 1648 ਨੂੰ ਹੋਇਆ। ਵੈਸਟਮਿਨਸਟਰ ਸਕੂਲ ਵਿਚ ਵਿਦਿਆ ਪ੍ਰਾਪਤ ਕਰਨ ਉਪਰੰਤ 1666 ਵਿਚ ਇਹ ਟ੍ਰਿਨਟੀ ਕਾਲਜ, ਆੱਕਸਫੋਰਡ ਵਿਚ ਦਾਖ਼ਲ ਹੋਇਆ ਪਰ ਡਿਗਰੀ ਪ੍ਰਾਪਤ ਕੀਤਿਆਂ ਬਗੈਰ ਹੀ ਇਸ ਨੇ ਆਪਣੀ ਪੜ੍ਹਾਈ ਛਡ ਦਿੱਤੀ। ਸੰਨ 1666 ਵਿਚ ਇਸ ਦਾ ਪਹਿਲਾ ਦੁਖਾਂਤ ਨਾਟਕ 'Cambyses, King of Persia' ਅਤੇ 1670-71 ਵਿਚ ਇਕ 'Empress of Morocco' ਖੇਡਿਆ ਗਿਆ। ਡਰਾਈਡਨ ਨੇ ਆਪਣੀ ਕਵਿਤਾ 'Absalom and Achitophal' ਵਿਚ ਇਸ ਦਾ ਮਖੌਲ ਉਡਾਇਆ ਅਤੇ ਪੋਪ ਨੇ ਆਪਣੀ ਕਵਿਤਾ 'Dunciad' ਵਿਚ ਇਸਦੀ ਕਾਫ਼ੀ ਮਿੱਟੀ ਪੁੱਟੀ ਅਤੇ ਫਲਸਰੂਪ ਇਹ ਇਨ੍ਹਾਂ ਦਾ ਐਲਾਨੀਆ ਵਿਰੋਧੀ ਬਣਿਆ ਰਿਹਾ।

ਅਰਲ ਆਫ਼ ਸ਼ਾਫ਼ਟਸਬਰੀ ਨੇ ਇਸ ਤੋਂ 'ਪੋਪ-ਬਰਨਿੰਗ' ਨਾਂ ਦੇ ਸਾਂਗ ਦੀ ਰਚਨਾ ਕਰਵਾਈ। ਰਾਜਨੀਤੀ ਪੱਖੋਂ ਇਹ ਸਮੇਂ ਸਮੇਂ ਵਿੱਗ ਅਤੇ ਟੋਰੀ ਪਾਰਟੀ ਨਾਲ ਸਬੰਧਤ ਰਿਹਾ। ਭਾਵੇਂ 1694 ਵਿਚ ਇਸ ਨੂੰ ਲੰਡਨ ਸ਼ਹਿਰ ਦਾ ਰਾਜ ਕਵੀ ਥਾਪਿਆ ਗਿਆ ਪਰ ਇਸ ਦੀ ਮੌਤ 12 ਫ਼ਰਵਰੀ, 1724 ਨੂੰ ਗ਼ਰੀਬੀ ਦੀ ਹਾਲਤ ਵਿਚ ਹੋਈ।

ਹ. ਪੁ.—ਐਨ. ਬ੍ਰਿ. 20 : 281.

**ਸੈਟਲਮੈਂਟ, ਐਕਟ ਆਫ਼** : ਬਰਤਾਨੀਆ ਦੀ ਗੱਦੀ ਦੇ ਉੱਤਰਾਧਿਕਾਰ ਦੇ ਸਬੰਧ ਵਿਚ ਉਥੋਂ ਦੀ ਪਾਰਲੀਮੈਂਟ ਦੁਆਰਾ 1701 ਈ. ਵਿਚ ਪਾਸ ਕੀਤੇ ਗਏ ਐਕਟ ਨੂੰ 'ਐਕਟ ਆਫ਼ ਸੈਟਲਮੈਂਟ' ਦਾ ਨਾਂ ਦਿੱਤਾ ਗਿਆ ਹੈ। ਇਸ ਦੀ ਲੋੜ ਅਸਲੀ ਉੱਤਰਾਧਿਕਾਰੀ ਐਨ (Anne) ਦੇ ਅਖ਼ੀਰਲੇ ਬੱਚੇ ਦੀ 1700 ਈ. ਵਿਚ ਮੌਤ ਹੋ ਜਾਣ ਤੇ ਪਈ। ਇਸ ਐਕਟ ਵਿਚ ਇਹ ਉਪਬੰਧ ਕੀਤਾ ਗਿਆ ਕਿ ਰਾਜ-ਗੱਦੀ ਉੱਤੇ ਜੇਮਜ਼ ਪਹਿਲੇ ਦੀ ਦੋਹਤਰੀ ਹੈਨੋਵਰ ਦੀ ਇਲੈਕਟ੍ਰਸ ਸੋਫ਼ੀਆ ਜਾਂ ਉਸ ਦੇ ਪ੍ਰੋਟੈਸਟੈਂਟ ਉੱਤਰਾਧਿਕਾਰੀਆਂ ਦਾ ਅਧਿਕਾਰ ਹੋਵੇਗਾ। ਇਸ ਐਕਟ ਨੂੰ ਵਿੱਗ ਅਤੇ ਟੋਰੀ ਦੋਹਾਂ ਪਾਰਟੀਆਂ ਦੀ ਹਿਮਾਇਤ ਹਾਸਲ ਸੀ। ਇਸ ਐਕਟ ਦਾ ਮਨੋਰਥ ਰਾਜ-ਗੱਦੀ ਦੇ ਇਕ ਝੂਠੇ ਦਾਅਵੇਦਾਰ ਕੈਥੋਲਿਕ ਸਟੂਅਰਟ ਨੂੰ ਵਿਰਾਸਤ ਤੋਂ ਬਾਹਰ ਕੱਢਣਾ ਵੀ ਸੀ। ਇਹ ਐਕਟ ਇਹ ਵੀ ਦਰਸਾਉਂਦਾ ਹੈ ਕਿ 1688 ਈ. ਦੀ ਕ੍ਰਾਂਤੀ ਤੋਂ ਬਾਅਦ ਦੋਹਾਂ ਪਾਰਟੀਆਂ ਨੇ ਕਿਸ ਹੱਦ ਤਕ ਪਾਰਲੀਮੈਂਟ ਦੀ ਸਰਬ-ਉੱਚਤਾ ਨੂੰ ਸਵੀਕਾਰ ਕਰ ਲਿਆ ਸੀ।

ਉੱਤਰਾਧਿਕਾਰ ਨਿਸ਼ਚਿਤ ਕਰਨ ਤੋਂ ਇਲਾਵਾ ਇਸ ਐਕਟ ਰਾਹੀਂ ਸਮਰਾਟ (Sovereign) ਦੇ ਅਧਿਕਾਰਾਂ ਨੂੰ ਸੀਮਿਤ ਕਰਨ ਅਤੇ ਬਦੇਸ਼ੀ ਪ੍ਰਭਾਵ ਹਟਾਉਣ ਦੇ ਯਤਨ ਕੀਤੇ ਗਏ ਸਨ। ਇਸ ਐਕਟ ਵਿਚ ਆਗਾਮੀ ਸਮਰਾਟਾਂ ਦੇ ਐਂਗਲੀਕਨ ਚਰਚ ਨਾਲ ਮੇਲ-ਮਿਲਾਪ ਰੱਖਣ, ਬਦੇਸ਼ ਦੀ ਯਾਤਰਾ ਕਰਨ ਅਤੇ ਪਾਰਲੀਮੈਂਟ ਦੀ ਸਹਿਮਤੀ ਤੋਂ ਬਿਨਾਂ ਸਮਰਾਟ ਦੇ ਬਦੇਸ਼ੀ ਇਲਾਕੇ ਦੀ ਰੱਖਿਆ ਹਿਤ ਇੰਗਲੈਂਡ ਦਾ ਖ਼ਜ਼ਾਨਾ ਨਾ ਖ਼ਰਚ ਕਰਨ ਸਬੰਧੀ ਉਪਬੰਧ ਸੀ। ਬਦੇਸ਼ੀਆਂ ਦੇ ਪਾਰਲੀਮੈਂਟ ਦੇ ਕਿਸੇ ਵੀ ਸਦਨ ਦਾ ਅਤੇ ਪ੍ਰੀਵੀ ਕੌਂਸਲ ਦਾ ਮੈਂਬਰ ਬਣਨ, ਕਿਸੇ ਉੱਚੀ ਪਦਵੀ ਤੇ ਲੱਗਣ ਅਤੇ ਪੈਨਸ਼ਨ ਪ੍ਰਾਪਤ ਕਰਨ ਤੇ ਰੋਕ ਲਾ ਦਿੱਤੀ ਗਈ ਸੀ। ਐਕਟ ਵਿਚ ਇਹ ਵੀ ਉਪਬੰਧ ਕੀਤਾ ਗਿਆ ਸੀ ਕਿ ਕ੍ਰਾਊਨ (Crown) ਦੁਆਰਾ ਨਿਯੁਕਤ ਕੀਤੇ ਜੱਜ ਉਦੋਂ ਤਕ ਹੀ ਆਪਣੇ ਅਹੁਦੇ ਤੇ ਰਹਿਣਗੇ ਜਦੋਂ ਤਕ ਉਨ੍ਹਾਂ ਦਾ ਰਵੱਈਆ ਚੰਗਾ ਰਹੇਗਾ ਅਤੇ ਇਸ ਸਬੰਧ ਵਿਚ ਸਮਰਾਟ ਦੀ ਮਰਜ਼ੀ ਨਹੀਂ ਚਲੇਗੀ।

ਸਮੂਹ ਸਰਕਾਰੀ ਕਰਮਚਾਰੀਆਂ ਨੂੰ 'ਹਾਊਸ ਆਫ਼ ਕਾਮਨਜ਼' ਦਾ ਮੈਂਬਰ ਬਣਨ ਤੋਂ ਰੋਕਣ ਵਾਲੀ ਧਾਰਾ ਅਤੇ ਪ੍ਰੀਵੀ ਕੌਂਸਲਰਾਂ ਦੇ ਕ੍ਰਾਊਨ ਦੇ ਸਲਾਹਕਾਰਾਂ ਨੂੰ ਪ੍ਰੀਵੀ ਕੌਂਸਲ ਦਾ ਮੈਂਬਰ ਬਣਨ ਤੇ ਰੋਕ ਲਗਾਉਣ ਵਾਲੀ ਧਾਰਾ ਵਿਚ ਐਕਟ ਦੇ ਲਾਗੂ ਹੋਣ ਤੋਂ ਪਹਿਲਾਂ ਹੀ ਢੁਕਵੀਂ ਤਰਮੀਮ ਕਰ ਦਿੱਤੀ ਗਈ ਸੀ ਤਾਂ ਜੋ ਐਗਜ਼ੈਕਟਿਵ ਉੱਤੇ ਪਾਰਲੀਮੈਂਟ ਦਾ ਨਿਯੰਤ੍ਰਣ ਹੋਰ ਮਜ਼ਬੂਤ ਕੀਤਾ ਜਾ ਸਕੇ।

ਹ. ਪੁ.—ਐਨ. ਬ੍ਰਿ. ਮਾ. 9 : 82.

**ਸ਼ੈਟਲੈਂਡ** (Shetland) : ਸਕਾਟਲੈਂਡ ਦੇ ਮੁਖ ਧਰਤੀ ਭਾਗ ਤੋਂ ਉੱਤਰ ਵੱਲ ਸਮੁੰਦਰ ਵਿਚ 210 ਕਿ. ਮੀ. ਦੀ ਦੂਰੀ ਤੇ ਲਗਭਗ ਸੌ ਛੋਟੇ ਛੋਟੇ ਜਜ਼ੀਰਿਆਂ ਦਾ ਇਕ ਸਮੂਹ ਹੈ ਜਿਸ ਨੂੰ ਸ਼ੈਟਲੈਂਡ ਜਾਂ ਜ਼ੈਟਲੈਂਡ (Zetland) ਕਹਿੰਦੇ ਹਨ। ਸ਼ੈਟਲੈਂਡ ਸਕਾਟਲੈਂਡ ਦੀ ਹੀ ਇਕ ਕਾਊਂਟੀ ਹੈ। ਇਸ ਸਮੂਹ ਦੇ ਸਭ ਤੋਂ ਵੱਡੇ ਜਜ਼ੀਰੇ ਨੂੰ ਮੇਨਲੈਂਡ ਕਹਿੰਦੇ ਹਨ। ਇਹ ਲੰਬੂਤਰਾ, ਤੰਗ ਜਜ਼ੀਰਾ ਕੋਈ 80 ਕਿ. ਮੀ. ਲੰਬਾ ਹੈ। ਸ਼ੈਟਲੈਂਡ ਕਾਊਂਟੀ ਵਿਚ ਸਮਿਲਤ ਜਜ਼ੀਰਿਆਂ ਦਾ ਕੁੱਲ ਖੇਤਰਫਲ 1426 ਕਿ. ਮੀ. ਅਤੇ ਆਬਾਦੀ 17,567 (1971) ਹੈ। ਲਰਵਿਕ (Lerwick) ਇਸ ਕਾਊਂਟੀ ਦਾ ਮੁਖ ਸ਼ਹਿਰ ਹੈ।

ਸ਼ੈਟਲੈਂਡ ਦਾ ਕੁਦਰਤੀ ਦ੍ਰਿਸ਼ ਅਤੇ ਕਈ ਹੋਰ ਥਾਵਾਂ ਦਿਲ ਖਿੱਚਵੀਆਂ ਹਨ। ਆਲੇ ਦੁਆਲੇ ਦੇ ਸਮੁੰਦਰਾਂ ਵਿਚ ਮੱਛੀ ਕਾਫ਼ੀ ਮਾਤਰਾ ਵਿਚ ਮਿਲਦੀ ਹੈ। ਮੱਛੀ ਫੜਨ ਦੇ ਵੱਡੇ ਖੇਤਰ, ਲਰਵਿਕ ਅਤੇ ਉੱਤਰੀ ਜਜ਼ੀਰੇ ਵਿਚਕਾਰ ਹਨ। ਧਰਾਤਲੀ ਬਣਤਰ ਵਿਚ ਇਹ ਜ਼ਜ਼ੀਰੇ ਸਕਾਟਲੈਂਡ ਨਾਲ ਹੀ ਮਿਲਦੇ-ਜੁਲਦੇ ਹਨ।

ਸਾਰੇ ਦੀਪਾਂ ਵਿਚ ਵਸੋਂ ਨਹੀਂ ਪਾਈ ਜਾਂਦੀ। ਕੇਵਲ ਵੀਹ ਕੁ

ਜਜ਼ੀਰੇ ਹਨ ਜਿਨ੍ਹਾਂ ਵਿਚ ਆਬਾਦੀ ਹੈ । ਨਾਰਮਨ ਲੋਕਾਂ ਨੇ ਇਸ ਦੀਪ ਸਮੂਹ ਦਾ ਨਾਂ ਯਾਲਟਲੈਂਡ (Hialtland) ਰੱਖਿਆ ਸੀ ਜਿਹੜਾ ਪਿਛੋਂ ਜਾ ਕੇ ਸ਼ੈਟਲੈਂਡ ਬਣ ਗਿਆ । ਪਹਿਲੇ ਵਾਸੀ ਕਿਸੇ ਆਦਿ ਵਾਸੀ ਨਸਲ ਦੇ ਸਨ, ਜਿਹੜੇ ਪਿਕਟਿਸ਼ ਨਸਲਾਂ ਨਾਲ ਦੂਰ ਦੁਰੇਡਿਓਂ ਆ ਰਲਦੇ ਸਨ । ਪੰਦਰ੍ਹਵੀਂ ਸਦੀ ਵਿਚ ਇਸ ਉੱਤੇ ਨਾਰਮਨ ਲੋਕਾਂ ਦਾ ਅਧਿਕਾਰ ਸੀ ਜਦ ਇਹ ਸਕਾਟਲੈਂਡ ਦੇ ਤੀਜੇ ਜੇਮਜ਼ ਨੂੰ ਨਾਰਵੇ ਦੇ ਬਾਦਸ਼ਾਹ ਦੀ ਲੜਕੀ ਮਾਰਗਰੇਟ ਨਾਲ ਸ਼ਾਦੀ ਹੋਣ ਤੇ ਦਾਜ ਵਿਚ ਦੇ ਦਿੱਤੇ ਗਏ । ਸੋਲ੍ਹਵੀਂ ਸਦੀ ਤੋਂ ਮਗਰੋਂ ਹੌਲੀ ਹੌਲੀ ਸਕਾਟਲੈਂਡ ਦੇ ਲੋਕ ਥੋੜ੍ਹੀ ਥੋੜ੍ਹੀ ਗਿਣਤੀ ਵਿਚ ਇਥੇ ਆਬਾਦ ਹੋਣ ਲੱਗ ਪਏ । ਇਥੋਂ ਦੀ ਉੱਨ ਅਤੇ ਊਨੀ ਕੱਪੜੇ ਕਈ ਸਦੀਆਂ ਤਕ ਬਹੁਤ ਪ੍ਰਸਿੱਧ ਰਹੇ ਹਨ । ਮੱਛੀ ਫੜਨਾ ਲੋਕਾਂ ਦਾ ਮੁਖ ਧੰਦਾ ਹੈ । ਲੋਕਾਂ ਦਾ ਰਹਿਣ ਸਹਿਣ ਅਤੇ ਤਿਉਹਾਰ ਹਾਲੇ ਵੀ ਨਾਰਮਨ ਲੋਕਾਂ ਨਾਲ ਰਲਦੇ ਮਿਲਦੇ ਹਨ ।

ਹ. ਪੁ.—ਐਨ. ਬ੍ਰਿ. 20 : 512

**ਸੈਂਟਾ ਕੈਟਲੀਨਾ** (Santa Catalina) : ਇਹ ਟਾਪੂ ਕੈਲੀਫੋਰਨੀਆ ਦੇ ਸਾਹਿਲ ਦੇ ਨੇੜੇ ਲਾਸ ਏਂਜਲਜ਼ ਬੰਦਰਗਾਹ ਤੋਂ ਲਗਭਗ 40 ਕਿ. ਮੀ. ਦੱਖਣ-ਦੱਖਣ-ਪੱਛਮ ਵੱਲ ਸਥਿਤ ਹੈ । ਇਹ 32 ਕਿ. ਮੀ. ਲੰਬਾ ਅਤੇ 12 ਕਿ. ਮੀ. ਚੌੜਾ ਹੈ । ਇਸ ਦਾ ਖੇਤਰਫਲ ਲਗਭਗ 190 ਵ. ਕਿ. ਮੀ. ਹੈ । ਸੰਨ 1970 ਵਿਚ ਇਥੋਂ ਦੀ ਆਬਾਦੀ 1520 ਸੀ ।

ਪਹਿਲੀ ਵੇਰ ਇਹ ਟਾਪੂ 1542 ਈ. ਵਿਚ ਤੇ ਦੂਜੀ ਵੇਰ 1602 ਈ. ਵਿਚ ਦੁਬਾਰਾ ਲੱਭਿਆ ਗਿਆ । ਇਸ ਦਾ ਨਾਂ ਸੇਂਟ ਕੈਥਰੀਨ ਦੇ ਨਾਂ ਮਗਰ ਰੱਖਿਆ ਗਿਆ । ਬਣਤਰ ਪੱਖੋਂ ਸੈਂਟਾ ਕੈਟਲੀਨਾ ਇਕ ਪਰਬਤ-ਲੜੀ ਹੈ ਜਿਸ ਦੀ ਚੋਟੀ ਮਾਊਂਟ ਓਰੀਜ਼ਾਬਾ (Mt Orizaba) 648 ਮੀ. ਉੱਚੀ ਹੈ । ਇਥੇ ਇਕੋ ਹੀ ਸ਼ਹਿਰ ਹੈ, ਜਿਸ ਦਾ ਨਾਂ ਐਵਾਲਾਨ (Avalon) ਹੈ । ਸੰਨ 1919 ਮਗਰੋਂ ਇਹ ਟਾਪੂ ਸੈਰ ਸਪਾਟੇ ਲਈ ਬਹੁਤ ਪ੍ਰਸਿੱਧ ਹੋਇਆ । ਇਥੋਂ ਦੇ ਐਵਾਲਾਨ ਖਾੜੀ ਵਿਚ ਸਮੁੰਦਰ ਹੇਠਲੇ ਬਾਗ਼ ਅਤੇ ਕੈਟਾਲੀਨਾ ਬਰਡ ਪਾਰਕ ਪ੍ਰਸਿੱਧ ਹਨ । ਇਥੇ ਕਈ ਕਿਸਮ ਦੀਆਂ ਮੱਛੀਆਂ ਵੀ ਫੜੀਆਂ ਜਾਂਦੀਆਂ ਹਨ ।

ਇਸ ਟਾਪੂ ਤਕ ਆਉਣ ਜਾਣ ਲਈ ਬੇੜੀਆਂ ਦਾ ਹੀ ਸਾਧਨ ਹੈ ।

ਹ. ਪੁ.—ਐਨ. ਬ੍ਰਿ. 19 : 973

**ਸੈਂਟਾ ਮਾਨਿਕਾ** : ਇਹ ਕੈਲੀਫੋਰਨੀਆ ਰਾਜ ਦੀ ਲਾਸ ਏਂਜਲਜ਼ ਕਾਊਂਟੀ ਵਿਚ, ਸੈਂਟਾ ਮਾਨਿਕਾ ਖਾੜੀ ਉੱਤੇ, ਸੈਂਟਾ ਮਾਨਿਕਾ ਪਹਾੜ ਦੀ ਤਲਹੱਟੀ ਤੇ ਲਗਭਗ 30 ਮੀ. ਦੀ ਉਚਾਈ ਤੇ, ਲਾਸ ਏਂਜਲਜ਼ ਤੋਂ 20 ਕਿ. ਮੀ. ਪੱਛਮ ਵੱਲ ਸਥਿਤ ਇਕ ਸ਼ਹਿਰ ਹੈ । ਦੱਸਿਆ ਜਾਂਦਾ ਹੈ ਕਿ ਇਸ ਸ਼ਹਿਰ ਦਾ ਨਾਂ 'ਗੈਸਪਾਰ ਦਾ ਪਾਰਟੋਲਾ' (Gaspar de Portola) ਦੇ ਸਪੇਨੀ ਸਕਾਊਟਾਂ ਨੇ ਰੱਖਿਆ । ਇਕ ਫ਼ੌਜੀ ਸਿਪਾਹੀ ਨੇ ਆਬਸ਼ਾਰ ਦੇ ਪਾਣੀ ਨੂੰ ਸੇਂਟ ਮਾਨਿਕਾ ਦੇ ਅਥਰੂਆਂ ਨਾਲ ਤਸ਼ਬੀਹ ਦਿੱਤੀ ਜਿਹੜੇ ਉਸ ਨੇ ਆਪਣੇ ਆਵਾਰਾ ਪੁੱਤਰ ਖ਼ਾਤਰ ਵਹਾਏ ਸਨ । ਇਹ ਸ਼ਹਿਰ ਸੰਨ 1875 ਵਿਚ ਵਸਾਇਆ ਗਿਆ । ਇਸ ਦੇ ਪੱਛਮ ਵੱਲ 3.2 ਕਿ. ਮੀ. ਦੀ ਵਿੱਥ ਤੇ ਕੈਲੀਫੋਰਨੀਆ ਯੂਨੀਵਰਸਿਟੀ ਅਤੇ 6.4 ਕਿ. ਮੀ. ਦੱਖਣ ਵੱਲ ਲਾਏਓਲਾ ਦੀ ਯੂਨੀਵਰਸਿਟੀ ਹੈ । ਇਥੇ ਲਗਭਗ 175 ਕਾਰਖ਼ਾਨੇ ਹਨ ਜਿਨ੍ਹਾਂ ਵਿਚ ਛੋਟੇ ਹਵਾਈ ਜਹਾਜ਼, ਮਸ਼ੀਨਰੀ, ਔਜ਼ਾਰ, ਬੇੜੀਆਂ, ਮੱਛੀਆਂ ਫੜਨ ਦਾ ਸਾਮਾਨ, ਚਮੜੇ ਦਾ ਸਾਮਾਨ, ਡਾਈਆਂ, ਖਿਡਾਉਣੇ, ਮਿੱਟੀ ਦੇ ਬਰਤਨ, ਟੈਲੀਵਿਜ਼ਨ, ਲਕੜੀ ਦਾ ਸਾਮਾਨ, ਫ਼ਰਨੀਚਰ ਅਤੇ ਖੇਡਾਂ ਸਮੇਂ ਪਹਿਨਣ ਦਾ ਸਾਮਾਨ ਤਿਆਰ ਹੁੰਦਾ ਹੈ ।

ਅੱਜ ਕਲ੍ਹ ਇਹ ਸਥਾਨ ਸੈਰ ਸਪਾਟੇ ਲਈ ਮਸ਼ਹੂਰ ਹੈ ।

ਆਬਾਦੀ–88,289 (1970)

34°01' ਉ. ਵਿਥ.; 118°30' ਪ. ਲੰਬ.

ਹ. ਪੁ.—ਐਨ. ਅਮੈ. 24:283

**ਸੈਂਟਾਯਾਨਾ, ਜਾਰਜ** : ਵੇਖੋ ਸੈਨਟਾਯਾਨਾ, ਜਾਰਜ

**ਸੈਟੀਵੇਉ** (Cetywayo—1834-1884 ਈ.) : ਇਹ ਜ਼ੂਲੂਲੈਂਡ ਦੇ ਮਹਾਨ ਬਾਦਸ਼ਾਹਾਂ ਵਿਚੋਂ ਅਖ਼ੀਰਲਾ ਬਾਦਸ਼ਾਹ ਸੀ, ਜਿਸ ਨੇ 1873 ਤੋਂ 1879 ਈ. ਤਕ ਹਕੂਮਤ ਕੀਤੀ । ਇਸ ਦਾ ਜਨਮ ਲਗਭਗ 1834 ਈ. ਵਿਚ ਪਾਂਡਾ ਬਾਦਸ਼ਾਹ ਦੇ ਘਰ ਹੋਇਆ ਸੀ । ਬਰਤਾਨੀਆ ਨੇ ਪਾਂਡਾ ਨੂੰ ਸੰਨ 1843 ਈ. ਵਿਚ ਨਾਟਾਲ ਵਿਖੇ ਬਰਤਾਨਵੀ ਬਸਤੀ ਬਣਾਉਣ ਸਮੇਂ, ਬਾਦਸ਼ਾਹ ਪ੍ਰਵਾਨ ਕਰ ਲਿਆ ਸੀ ਅਤੇ ਇਹ ਪਾਂਡਾ ਦਾ ਸਭ ਤੋਂ ਵੱਡਾ ਲੜਕਾ ਸੀ । ਪਾਂਡਾ ਬਾਦਸ਼ਾਹ ਦੀ ਸਿਹਤ ਠੀਕ ਨਾ ਰਹਿਣ ਕਾਰਨ ਰਾਜ ਦਾ ਸਾਰਾ ਕੰਮ-ਕਾਰ ਇਸ ਦੇ ਹੱਥ ਵਿਚ ਆ ਗਿਆ । ਸੰਨ 1856 ਦੀ ਟੂਗੇਲਾ (Tugela) ਦੀ ਲੜਾਈ ਵਿਚ ਇਸ ਨੇ ਆਪਣੇ ਛੋਟੇ ਭਾਈ ਅਤੇ ਵਿਰੋਧੀ ਮਬੂਲਜ਼ੀ ਨੂੰ ਖ਼ਤਮ ਕਰ ਦਿੱਤਾ । ਇਸ ਲੜਾਈ ਪਿੱਛੋਂ ਇਹ ਜ਼ੂਲੂ ਮਾਮਲਿਆਂ ਵਿਚ ਪ੍ਰਭਾਵਸ਼ਾਲੀ ਹੋ ਗਿਆ । ਸੰਨ 1872 ਵਿਚ ਪਾਂਡਾ ਦੀ ਮੌਤ ਹੋ ਗਈ ਅਤੇ ਸੈਟੀਵੇਉ 1873 ਈ. ਵਿਚ ਰਾਜ-ਗੱਦੀ ਉੱਪਰ ਬੈਠਿਆ ।

ਸ਼ੈਪਸਟੋਨ ਜੋ ਨਾਟਾਲ ਵਿਖੇ ਦੇਸੀ ਮਾਮਲਿਆਂ ਸਬੰਧੀ ਸਕੱਤਰ ਸੀ, ਟ੍ਰਾਂਸਵਾਲ ਦੇ ਬੋਅਰਾਂ ਤੋਂ ਜ਼ੂਲੂਲੈਂਡ ਦੀ ਏਕਤਾ ਨੂੰ ਬਚਾਉਣਾ ਚਾਹੁੰਦਾ ਸੀ, ਜਿਹੜੇ ਕਿ ਇਸ ਗੱਲ ਤੇ ਜ਼ੋਰ ਦਿੰਦੇ ਸਨ ਕਿ ਸੈਟੀਵੇਉ ਨੇ ਉਨ੍ਹਾਂ ਨੂੰ ਕੁਝ ਇਲਾਕੇ ਦੇਣ ਦਾ ਵਾਅਦਾ ਕੀਤਾ ਸੀ । ਸੰਨ 1877 ਈ. ਵਿਚ ਟ੍ਰਾਂਸਵਾਲ ਨੂੰ ਬਸਤੀ ਬਣਾਉਣ ਤੋਂ ਬਾਅਦ ਸ਼ੈਪਸਟੋਨ ਨੇ ਆਪਣਾ ਵਿਚਾਰ ਬਦਲ ਲਿਆ ਅਤੇ ਬੋਅਰਾਂ ਦੇ ਦਾਅਵਿਆਂ ਦੀ ਪੁਸ਼ਟੀ ਕਰਨ ਲੱਗਾ । ਅੰਤ 1878 ਈ. ਵਿਚ ਇਕ ਨਾਟਾਲ ਕਮਿਸ਼ਨ ਨੇ ਸੈਟੀਵੇਉ ਦੇ ਹੱਕ ਵਿਚ ਰਿਪੋਰਟ ਦਿੱਤੀ ਕਿ ਇਸ ਨੇ ਬੋਅਰਾਂ ਨੂੰ ਕੋਈ ਇਲਾਕਾ ਨਹੀਂ ਦਿੱਤਾ ਸੀ ।

ਰਿਪੋਰਟ ਸਬੰਧੀ ਟ੍ਰਾਂਸਵਾਲ ਵਿਚ ਪ੍ਰਤਿਕਿਰਿਆ ਹੋਣ ਦੇ ਡਰ ਤੋਂ ਅਤੇ ਇਸ ਬੇਬੁਨਿਆਦ ਖ਼ਿਆਲ ਕਾਰਨ ਕਿ ਸੈਟੀਵੇਉ ਬਸਤੀਆਂ ਦੀ ਸੁਰੱਖਿਆ ਲਈ ਖ਼ਤਰਾ ਪੈਦਾ ਕਰ ਰਿਹਾ ਸੀ, ਜ਼ੂਲੂ ਯੁੱਧ ਛਿੜ ਪਿਆ । ਇਸ ਯੁੱਧ ਵਿਚ ਅੰਗਰੇਜ਼ਾਂ ਦੀ ਹਾਰ ਹੋਈ, ਪਰ ਅੰਤ ਨੂੰ ਕਾਫ਼ੀ ਸੰਘਰਸ਼ ਤੋਂ ਬਾਅਦ ਉਨ੍ਹਾਂ ਨੇ ਜ਼ੂਲੂ ਲੋਕਾਂ ਦੀ ਫ਼ੌਜੀ ਤਾਕਤ ਨੂੰ ਨਸ਼ਟ ਕਰ ਦਿੱਤਾ । ਨਤੀਜੇ ਵਜੋਂ ਅਗਸਤ, 1879 ਈ. ਵਿਚ ਸੈਟੀਵੇਉ ਨੂੰ ਫੜ ਲਿਆ ਗਿਆ ਅਤੇ ਜਲਾਵਤਨ ਕਰਕੇ ਕੇਪਟਾਊਨ ਭੇਜ ਦਿੱਤਾ ਗਿਆ ।

ਇਸ ਉਪਰੰਤ ਜ਼ੂਲੂਲੈਂਡ ਨੂੰ 13 ਸਰਦਾਰਾਂ ਵਿਚ ਵੰਡ ਦਿੱਤਾ ਗਿਆ । ਫੇਰ, ਆਪਣੀ ਰਿਹਾਈ ਪ੍ਰਾਪਤ ਕਰਨ ਦੇ ਪੱਖ ਵਿਚ ਆਪਣਾ ਕੇਸ ਪੇਸ਼ ਕਰਨ ਲਈ ਸੈਟੀਵੇਉ ਨੂੰ 1882 ਈ. ਵਿਚ ਇੰਗਲੈਂਡ ਜਾਣ ਦੀ ਆਗਿਆ ਦੇ ਦਿੱਤੀ ਗਈ । ਅਖ਼ੀਰ ਇਸ ਨੂੰ ਇਸ ਦੀ ਹਕੂਮਤ ਦਾ ਕੁਝ ਹਿੱਸਾ ਵਾਪਸ ਕਰ ਦਿੱਤਾ ਗਿਆ ਅਤੇ ਜਨਵਰੀ, 1883 ਈ. ਵਿਚ ਇਸ ਨੂੰ ਸ਼ੈਪਸਟੋਨ ਨੇ ਇਕ ਵਾਰ ਫਿਰ ਗੱਦੀ ਤੇ ਬਿਠਾ ਦਿੱਤਾ । ਪਰੰਤੂ ਇਸ ਨੂੰ ਰਾਜ-ਗੱਦੀ ਤੇ ਬੈਠਿਆਂ ਅਜੇ ਥੋੜ੍ਹਾ ਚਿਰ ਹੀ ਹੋਇਆ ਸੀ ਕਿ ਇਕ ਵਿਰੋਧੀ ਸਰਦਾਰ ਨੇ ਇਸ ਨੂੰ

ਗੱਦੀ ਤੋਂ ਹਟਾ ਦਿੱਤਾ। ਹੁਣ ਸੈਂਟੀਵੇਉ ਨੂੰ ਐਸੈਂਟੇ ਵਿਖੇ ਸਥਾਪਤ ਬਰਤਾਨਵੀ ਰੈਜ਼ੀਡੈਂਟ ਕੋਲ ਸ਼ਰਨ ਲੈਣੀ ਪਈ। ਇਥੇ ਹੀ 8 ਫ਼ਰਵਰੀ, 1884 ਈ. ਨੂੰ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 5:215.

**ਸੈਂਟੋ (Cento)** : ਸੈਂਟੋ (ਸੈਂਟਰਲ ਟ੍ਰੀਟੀ ਆਰਗੇਨਾਈਜ਼ੇਸ਼ਨ) ਅਰਥਾਤ ਕੇਂਦਰੀ ਸੰਧੀ ਸੰਗਠਨ। ਜਿਸਦਾ ਪਹਿਲਾ ਨਾਂ ਬਗ਼ਦਾਦ ਪੈਕਟ ਸੀ। ਇਹ ਪੈਕਟ ਪਹਿਲਾ ਪਹਿਲ ਤੁਰਕੀ ਅਤੇ ਈਰਾਨ ਨੇ 24 ਫ਼ਰਵਰੀ, 1955 ਈ. ਨੂੰ ਆਪੋ ਵਿਚ ਮੱਧ ਪੂਰਬ ਵਿਚ ਅਮਨ-ਅਮਾਨ ਕਾਇਮ ਰੱਖਣ ਲਈ ਕੀਤਾ ਸੀ। ਇਸ ਪੈਕਟ ਵਿਚ ਇਸ ਗੱਲ ਦੀ ਖੁਲ੍ਹ ਦੇ ਦਿੱਤੀ ਗਈ ਕਿ ਇਸ ਖੇਤਰ ਦੀ ਸੁਰੱਖਿਆ ਅਤੇ ਸ਼ਾਂਤੀ ਵਿਚ ਦਿਲਚਸਪੀ ਰੱਖਣ ਵਾਲਾ ਕੋਈ ਦੇਸ਼ ਬਾਅਦ ਵਿਚ ਵੀ ਸ਼ਾਮਲ ਹੋ ਸਕੇਗਾ। ਬਾਅਦ ਵਿਚ 5 ਅਪ੍ਰੈਲ, 1955 ਈ. ਨੂੰ ਇੰਗਲੈਂਡ; 23 ਸਤੰਬਰ, 1955 ਈ. ਨੂੰ ਪਾਕਿਸਤਾਨ ਅਤੇ 3 ਨਵੰਬਰ, 1955 ਈ. ਨੂੰ ਈਰਾਕ ਇਸ ਵਿਚ ਸ਼ਾਮਲ ਹੋ ਗਏ। ਸੰਯੁਕਤ ਰਾਜ ਅਮਰੀਕਾ ਭਾਵੇਂ ਇਸ ਪੈਕਟ ਵਿਚ ਮੈਂਬਰ ਵਜੋਂ ਸ਼ਾਮਲ ਨਾ ਹੋਇਆ, ਪਰ ਉਸ ਨੇ ਸੰਗਠਨ ਦੇ ਉਦੇਸ਼ਾਂ ਨਾਲ ਹਮਦਰਦੀ ਪਰਗਟ ਕੀਤੀ ਅਤੇ ਇਸ ਨੂੰ ਮਜ਼ਬੂਤ ਬਣਾਉਣ ਦਾ ਹਰ ਜਤਨ ਕੀਤਾ।

ਜੁਲਾਈ, 1958 ਈ. ਵਿਚ ਇਰਾਕ ਵਿਚ ਇਨਕਲਾਬ ਆਉਣ ਕਾਰਨ ਬਾਦਸ਼ਾਹ ਫ਼ੈਸਲ ਦੂਜਾ ਅਤੇ ਨੂਰੀਅਸ ਸਈਦ, ਪ੍ਰਧਾਨ ਮੰਤਰੀ ਅਤੇ ਸ਼ਾਹੀ ਖ਼ਾਨਦਾਨ ਦੇ ਬਹੁਤ ਸਾਰੇ ਮੈਂਬਰ ਕਤਲ ਕਰ ਦਿੱਤੇ ਗਏ ਅਤੇ ਬਾਅਦ ਵਿਚ ਉਥੇ ਗਣਤੰਤਰ ਦੀ ਸਥਾਪਨਾ ਹੋ ਗਈ। ਮਾਰਚ, 1959 ਈ. ਵਿਚ ਇਰਾਕ ਨੇ ਅੱਗੇ ਤੋਂ ਬਗ਼ਦਾਦ ਪੈਕਟ ਦਾ ਮੈਂਬਰ ਰਹਿਣ ਤੋਂ ਇਨਕਾਰ ਕਰ ਦਿੱਤਾ। ਇਰਾਕ ਦੇ ਨਿਕਲ ਜਾਣ ਉਪਰੰਤ ਵੀ ਇਸ ਸੰਗਠਨ ਨੂੰ ਕਾਇਮ ਰੱਖਿਆ ਗਿਆ, ਪਰ ਇਸ ਦਾ ਨਾਂ ਹੁਣ ਬਦਲ ਕੇ ਸੈਂਟੋ ਅਰਥਾਤ ਕੇਂਦਰੀ ਸੰਧੀ ਸੰਗਠਨ ਰੱਖ ਦਿੱਤਾ ਗਿਆ।

ਸੈਂਟੋ ਦੇ ਫ਼ੌਜੀ ਅਤੇ ਆਰਥਿਕ ਦੋਵੇਂ ਉਦੇਸ਼ ਹਨ। ਫ਼ੌਜੀ ਉਦੇਸ਼ ਵਿਚ ਇਲਾਕਾਈ ਰੱਖਿਆ ਲਈ ਮਿਲਵੇਂ ਰੂਪ ਵਿਚ ਯੋਜਨਾ ਬਣਾਉਣਾ ਸ਼ਾਮਲ ਹੈ। ਆਰਥਿਕ ਉਦੇਸ਼ਾਂ ਵਿਚ ਖੇਤਰ ਦੇ ਸਾਰੇ ਦੇਸ਼ਾਂ ਦੇ ਹਿਤਾਂ ਨੂੰ ਮੁਖ ਰੱਖਦਿਆਂ ਰਾਸ਼ਟਰੀ ਵਿਕਾਸ ਦੀਆਂ ਸਰਗਰਮੀਆਂ ਨੂੰ ਉਤਸ਼ਾਹ ਦੇਣਾ, ਖੇਤਰੀ ਦੇਸ਼ਾਂ ਨੂੰ ਸੁਯੋਗ ਢੋ-ਢੁਆਈ ਪ੍ਰਣਾਲੀ ਰਾਹੀਂ ਇਕ ਦੂਜੇ ਨਾਲ ਜੋੜਨਾ, ਮੈਂਬਰ ਦੇਸ਼ਾਂ ਵਿਚਕਾਰ ਵਿਗਿਆਨਕ ਉੱਨਤੀ ਦੇ ਸਬੰਧ ਵਿਚ ਮਿਲਵਰਤਨ ਪੈਦਾ ਕਰਨਾ ਅਤੇ ਖੇਤਰ ਦਾ ਵਾਤਾਵਰਨ ਇਸ ਹੱਦ ਤਕ ਸੁਧਾਰਨਾ ਹੈ ਕਿ ਲੋਕ ਇਕ ਵਿਚੋਂ ਦੂਜੇ ਦੇਸ਼ ਵਿਚ ਆਸਾਨੀ ਨਾਲ ਆ ਜਾ ਸਕਣ।

ਸੈਂਟੋ ਦਾ ਮੁਖ ਦਫ਼ਤਰ ਅੰਕਾਰਾ ਵਿਖੇ ਹੈ। ਸੈਂਟੋ ਦਾ ਕੰਮ ਕਾਰ ਇਕ ਕੌਂਸਲ ਰਾਹੀਂ ਚਲਾਇਆ ਜਾਂਦਾ ਹੈ। ਇਸ ਕੌਂਸਲ ਦੀ ਇਕੱਤਰਤਾ ਦੋ ਪੱਧਰਾਂ ਤੇ ਹੁੰਦੀ ਹੈ—ਮੰਤਰੀਆਂ ਦੀ ਪੱਧਰ ਤੇ ਅਤੇ ਹੇਠਲੇ ਪੱਧਰ ਤੇ। ਜੇਕਰ ਇਕੱਤਰਤਾ ਮੰਤਰੀਆਂ ਦੀ ਪੱਧਰ ਤੇ ਹੁੰਦੀ ਹੈ, ਤਾਂ ਇਕੱਤਰਤਾ ਵਿਚ ਮੈਂਬਰ ਦੇਸ਼ਾਂ ਦੇ ਕੈਬਨਿਟ ਮੰਤਰੀ ਸ਼ਾਮਲ ਹੁੰਦੇ ਹਨ। ਹੇਠਲੇ ਪੱਧਰ ਤੇ ਹੋਣ ਵਾਲੀ ਇਕੱਤਰਤਾ ਵਿਚ, ਤੁਰਕੀ ਵਿਚ ਮੈਂਬਰ ਦੇਸ਼ਾਂ ਦੇ ਮੌਜੂਦ ਰਾਜਦੂਤ ਭਾਗ ਲੈਂਦੇ ਹਨ।

ਸੈਂਟੋ ਦੇ ਕੰਮ ਨੂੰ ਸੁਯੋਗਤਾ ਨਾਲ ਚਲਾਉਣ ਲਈ ਚਾਰ ਵੱਡੀਆਂ ਕਮੇਟੀਆਂ ਫ਼ੌਜੀ ਕਮੇਟੀ, ਆਰਥਿਕ ਕਮੇਟੀ, ਤੋੜ-ਫੋੜ ਸਰਗਰਮੀਆਂ ਵਿਰੋਧ ਕਮੇਟੀ ਅਤੇ ਤਾਲਮੇਲ ਕਮੇਟੀ ਸਥਾਪਤ ਕੀਤੀਆਂ ਗਈਆਂ ਹਨ। ਇਹ ਕਮੇਟੀਆਂ ਆਪਣੀਆਂ ਸਿਫ਼ਾਰਸ਼ਾਂ ਸੈਂਟੋ ਨੂੰ ਭੇਜ ਦਿੰਦੀਆਂ ਹਨ। ਪਹਿਲੀ ਕਮੇਟੀ ਸੁਰੱਖਿਆ ਦੇ ਸਬੰਧ ਵਿਚ ਕੰਮ ਕਰਦੀ ਹੈ ਅਤੇ ਸੈਂਟੋ ਵੱਲੋਂ ਕੀਤੀ ਜਾਣ ਵਾਲੀ ਫ਼ੌਜੀ ਕਾਰਵਾਈ ਦੀ ਯੋਜਨਾ ਬਣਾਉਂਦੀ ਹੈ। ਦੂਜੀ ਮੈਂਬਰ-ਦੇਸ਼ਾਂ ਵਿਚਕਾਰ ਆਰਥਿਕ ਸਹਿਯੋਗ ਕਾਇਮ ਕਰਦੀ ਹੈ। ਤੀਜੀ ਇਹ ਸੁਝਾਅ ਦਿੰਦੀ ਹੈ ਕਿ ਮੈਂਬਰ-ਦੇਸ਼ ਤੋੜ-ਫੋੜ ਦੀਆਂ ਸਰਗਰਮੀਆਂ ਰੋਕਣ ਤੇ ਉਸ ਦਾ ਮੁਕਾਬਲਾ ਕਿਸ ਪ੍ਰਕਾਰ ਕਰਨ। ਚੌਥੀ ਖੇਤਰ ਦੀ ਸੁਰੱਖਿਆ ਦੇ ਸਬੰਧ ਵਿਚ ਮੈਂਬਰ-ਦੇਸ਼ਾਂ ਵਿਚਕਾਰ ਸੂਚਨਾ ਦੇ ਵਟਾਂਦਰੇ ਦਾ ਪ੍ਰਬੰਧ ਕਰਦੀ ਹੈ।

ਹ. ਪੁ.—ਐਨ. ਬ੍ਰਿ. ਮਾ. 2:686; ਸੰਸਾਰ ਸਟੇਟਸਮੈਨ—ਵਿਸ਼ਵ ਦੇ ਸੀ. ਰਹਿਬਰ.

**ਸੈਂਟੋ ਡੋਮਿੰਗੋ** : ਇਹ ਡੋਮਿਨੀਕਨ ਗਣਰਾਜ ਦੀ ਰਾਜਧਾਨੀ ਹੈ ਜੋ ਹਿਸਪੈਨਿਓਲਾ ਦੇ ਕੈਰਿਬੀਅਨ ਦੀਪ ਦੇ ਦੱਖਣ-ਪੂਰਬੀ ਤੱਟ ਤੇ ਸਥਿਤ ਹੈ। ਇਸ ਸ਼ਹਿਰ ਦੀ ਨੀਂਹ, ਬਾਰਤੋਲੋਮਿਓ ਕੋਲੰਬਸ ਨੇ ਸੰਨ 1496 ਈ. ਵਿਚ ਰੱਖੀ। ਸੰਨ 1936 ਤਕ ਇਸ ਦਾ ਨਾਂ ਸੈਂਟੋ ਡੋਮਿੰਗੋ ਸੀ। ਇਸ ਤੋਂ ਮਗਰੋਂ ਦੇਸ਼ ਦੇ ਪਰਧਾਨ ਟਰੂਹੀਯੂ ਮੋਲੀਨਾ (Trujillo Molina) ਦੇ ਸਤਿਕਾਰ ਵਜੋਂ, ਇਸ ਦਾ ਨਾਂ ਬਦਲ ਕੇ ਸਿਉਦਾਦ ਟਰੂਹੀਯੂ ਰੱਖ ਦਿੱਤਾ ਗਿਆ। ਸੰਨ 1961 ਵਿਚ ਇਸ ਦਾ ਨਾਂ ਮੁੜ ਪਹਿਲਾਂ ਵਾਲਾ ਹੀ ਪ੍ਰਚੱਲਤ ਹੋ ਗਿਆ। ਇਹ ਨਵੀਂ ਦੁਨੀਆ ਵਿਚ ਯੂਰਪੀਅਨਾਂ ਦਾ ਵਸਾਇਆ ਸਭ ਤੋਂ ਪੁਰਾਣਾ ਸਥਾਈ ਸ਼ਹਿਰ ਹੈ। ਇਥੇ ਦੇ ਆਰਕਬਿਸ਼ਪ ਦੀ ਗੱਦੀ ਵੀ ਸਭ ਤੋਂ ਪੁਰਾਣੀ ਹੈ। ਇਥੋਂ ਦੀ ਸੈਂਟੋ ਡੋਮਿੰਗੋ ਨਾਂ ਦੀ ਯੂਨੀਵਰਸਿਟੀ ਪੱਛਮੀ ਅਰਧ-ਸੰਸਾਰ ਦੀ ਸਭ ਤੋਂ ਪੁਰਾਣੀ ਯੂਨੀਵਰਸਿਟੀ ਹੈ। ਮੈਕਸੀਕੋ ਤੇ ਪੀਰੂ ਦੀ ਫ਼ਤਿਹ ਤੋਂ ਪਹਿਲਾਂ, ਸੈਂਟੋ ਡੋਮਿੰਗੋ ਹੀ ਸਪੇਨੀਆਂ ਦਾ ਇਸ ਇਲਾਕੇ ਵਿਚ ਸਭ ਤੋਂ ਵੱਡਾ ਕੇਂਦਰ ਸੀ। ਇਥੋਂ ਦੀਆਂ ਇਮਾਰਤਾਂ, ਪਾਰਕ ਅਤੇ ਹੋਟਲ ਵੇਖਣਯੋਗ ਹਨ। ਇਹ ਇਕ ਵੱਡੀ ਬੰਦਰਗਾਹ ਵੀ ਹੈ ਜਿਥੇ ਵੱਡੇ ਵੱਡੇ ਜਹਾਜ਼ ਦਾਖ਼ਲ ਹੋ ਸਕਦੇ ਹਨ। ਇਥੇ ਇਕ ਆਧੁਨਿਕ ਹਵਾਈ ਅੱਡਾ ਵੀ ਹੈ।

ਆਬਾਦੀ-ਅੰਦਾ. 768,887 (1972)

18°28' ਉ. ਵਿਥ.; 69°54' ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 8:886

**ਸੈਂਟੋਰੀਨ ਜਾਂ ਥੀਰਾ** : ਇਹ ਯੂਨਾਨ ਦੇ ਅਧੀਨ ਇਕ ਜਵਾਲਾ-ਮੁਖੀ ਦੀਪ ਹੈ। ਇਹ ਈਜੀਅਨ ਸਾਗਰ ਵਿਚ ਸਿਕਲਾਡੀਜ਼ ਦੀਪ-ਸਮੂਹ ਦਾ ਧੁਰ ਦੱਖਣ ਦਾ ਇਕ ਦੀਪ ਹੈ। ਪਹਿਲਾਂ ਇਹ ਸਾਊਦਰਨ ਸਪਾਰਾਡੀਜ਼ ਗਰੁੱਪ ਵਿਚ ਸ਼ਾਮਲ ਹੁੰਦਾ ਸੀ। ਅਜੋਕੇ ਯੂਨਾਨ ਵਿਚ ਇਸ ਨੂੰ ਥੀਰਾ ਕਿਹਾ ਜਾਂਦਾ ਹੈ। ਦੂਜੇ ਦੀਪਾਂ ਸਮੇਤ ਇਸ ਦਾ ਖੇਤਰਫਲ 75.8 ਵ. ਕਿ. ਮੀ. ਹੈ। ਸੰਨ 1971 ਵਿਚ ਇਥੋਂ ਦੀ ਆਬਾਦੀ 6,196 ਸੀ। ਯੂਨਾਨੀ ਰਾਜ ਦਾ ਸਭ ਤੋਂ ਛੋਟਾ ਦੀਪ ਥਰੇਸੀਆ ਹੈ। ਇਹ ਇਕ ਪਹਾੜੀ ਪ੍ਰਦੇਸ਼ ਹੈ। ਖਾੜੀ ਵਿਚੋਂ ਉੱਚੀਆਂ ਉੱਚੀਆਂ ਚਟਾਨਾਂ ਉਪਰ ਨੂੰ ਉੱਠੀਆਂ ਹੋਈਆਂ ਹਨ। ਇਹ ਕਈ ਵਾਰੀ 300 ਮੀ. ਤੋਂ ਵੀ ਉੱਚੀਆਂ ਹੁੰਦੀਆਂ ਹਨ। ਉੱਤਰ ਵੱਲ ਧਰਾਤਲ ਹੇਠਾਂ ਲੱਥਦੀਆਂ ਪੌੜੀਆਂ ਵਾਂਗ ਕ੍ਰਮਵਾਰ ਹੇਠਾਂ ਹੁੰਦੀ ਜਾਂਦੀ ਹੈ। ਇਹ ਇਲਾਕਾ ਭਾਵੇਂ ਬੰਜਰ ਹੈ ਪਰ ਇਥੇ ਪ੍ਰਸਿੱਧ ਸੈਂਟੋਰੀਨ ਸ਼ਰਾਬ ਤਿਆਰ ਹੁੰਦੀ।

ਦੀਪ ਦੇ ਦੱਖਣ-ਪੂਰਬੀ ਭਾਗ ਵਿਚ ਚੂਨੇ-ਪੱਥਰ ਦੀ ਬਣੀ ਮਾਊਂਟ ਐਲੀਆਸ ਦੀ ਲਗਭਗ 566 ਮੀ. ਉੱਚੀ ਚੋਟੀ ਹੈ ਜਿਹੜੀ ਜਵਾਲਾ-ਮੁਖੀ ਫਟਣ ਤੋਂ ਪਹਿਲਾਂ ਵੀ ਇਥੇ ਹੀ ਸੀ। ਖਾੜੀ ਦੇ ਵਿਚਕਾਰ ਹੋਰ ਵੀ ਛੋਟੇ ਛੋਟੇ ਤਿੰਨ ਦੀਪ ਹਨ।

ਪਰਬਤੀ ਚਟਾਨਾਂ ਇਸ ਦੇ ਤੱਟ ਤਕ ਪੁੱਜੀਆਂ ਹੋਈਆਂ ਹਨ ਜਿਸ ਕਰਕੇ ਜਹਾਜ਼ਾਂ ਨੂੰ ਇਸ ਦੀਪ ਤਕ ਪਹੁੰਚਣ ਵਿਚ ਬਹੁਤ ਕਠਨਾਈ ਪੇਸ਼ ਆਉਂਦੀ ਹੈ । ਸਿਰਫ਼ ਥੀਰਾ ਦੇ ਨਵੇਂ ਵੱਸੇ ਸ਼ਹਿਰ ਦੇ ਨੇੜੇ ਸਮੁੰਦਰ ਕੁਝ ਡੂੰਘਾ ਹੈ ਅਤੇ ਜਹਾਜ਼ਾਂ ਨੂੰ ਠਹਿਰਨ ਦੀ ਜਗ੍ਹਾ ਮਿਲ ਜਾਂਦੀ ਹੈ । ਸਾਰਾ ਟਾਪੂ ਕਾਲੀ, ਲਾਲ ਅਤੇ ਭੂਰੀ ਜਵਾਲਾਮੁਖੀ ਦੀਆਂ ਅਗਨੀ ਚਟਾਨਾਂ ਦੀ ਮਿੱਟੀ ਤੋਂ ਬਣਿਆ ਹੈ । ਇਥੇ ਬਨਸਪਤੀ ਦੀ ਘਾਟ ਹੈ । ਮਕਾਨ ਡੂੰਘੀਆਂ ਨੀਹਾਂ ਪੁੱਟ ਕੇ ਪਰਬਤੀ ਦੀਵਾਰਾਂ ਦੇ ਨਾਲ ਨਾਲ ਬਣਾਏ ਜਾਂਦੇ ਹਨ ।

ਸੈਂਟੋਰੀਨ ਪੂਰਵ ਇਤਿਹਾਸਕ ਸਮੇਂ ਤੋਂ ਆਬਾਦ ਰਿਹਾ ਹੈ । ਸਟਰੈਬੋ ਦੇ ਕਥਨ ਅਨੁਸਾਰ ਇਥੇ 196 ਈ. ਪੂ. ਵਿਚ ਜਵਾਲਾਮੁਖੀ ਵਿਸਫੋਟ ਹੋਇਆ ਜਦੋਂ ਥੀਰਾ ਤੇ ਥਰੇਸ਼ੀਆ ਵਿਚਕਾਰ ਸਮੁੰਦਰੀ ਪਾਣੀ ਵਿਚੋਂ ਜਵਾਲਾਮੁਖੀ ਲਾਟਾਂ ਨਿਕਲਦੀਆਂ ਰਹੀਆਂ । ਯੂਨਾਨੀ ਮਿਥਿਹਾਸ ਅਨੁਸਾਰ ਸੈਂਟੋਰੀਨ ਉਸ ਚਟਾਨੀ-ਟੁਕੜੇ ਤੋਂ ਬਣਿਆ ਹੈ ਜਿਹੜਾ ਟ੍ਰਾਈਟਨ ਨੇ ਅਰਗੋਨਾਟਸ ਨੂੰ ਪੇਸ਼ ਕੀਤਾ ਸੀ । ਇਹ ਟਾਪੂ ਯੂਨਾਨ ਦੀਆਂ ਬਹੁਤ ਸਾਰੀਆਂ ਘਰੇਲੂ ਲੜਾਈਆਂ ਦਾ ਕੇਂਦਰ ਰਿਹਾ ਹੈ ।

ਹ. ਪੁ.—ਐਨ. ਬ੍ਰਿ. ਮਾ. 9:942

**ਸ਼ੈਡ** (Shad) : ਇਹ ਆਈਸੋਸਪਾਂਡਲਾਈ (Isospondyli) ਵਰਗ ਦੀ ਕਲੂਪੀਡੀ (Clupeidae) ਕੁਲ ਦੀਆਂ ਅਲੂਣੇ ਅਤੇ ਸਮੁੰਦਰੀ ਪਾਣੀ ਵਿਚ ਮਿਲਣ ਵਾਲੀਆਂ ਮੱਛੀਆਂ ਦੀ ਇਕ ਕਿਸਮ ਹੈ । ਇਸ ਦੀ ਪ੍ਰਜਾਤੀ ਅਲੋਸਾ (Alosa) ਹੈ, ਜਿਸ ਦੀਆਂ ਕਈ ਜਾਤੀਆਂ ਹਨ । ਅਲੋਸਾ ਸੈਪੀਡਿਸਿਮਾ (*Alosa sapidissima*) ਅਮਰੀਕਨ ਸ਼ੈਡ ਕਹਾਉਂਦੀ ਹੈ । ਇਹ ਰੂਮ ਸਾਗਰ ਅਤੇ ਉੱਤਰੀ ਅੰਧ ਮਹਾਸਾਗਰ ਦੇ ਦੋਹਾਂ ਪਾਸਿਆਂ ਤੇ ਮਿਲਦੀ ਹੈ । ਇਹ ਮੱਛੀ ਤਕਰੀਬਨ 0.75 ਮੀ. ਲੰਬੀ ਅਤੇ ਲਗਭਗ 6 ਕਿ. ਗ੍ਰਾ. ਭਾਰੀ ਹੁੰਦੀ ਹੈ । ਨਰ ਮੱਛੀ ਲੰਬਾਈ ਵਿਚ ਮਾਦਾ ਨਾਲੋਂ ਛੋਟੀ ਹੁੰਦੀ ਹੈ । ਇਹ ਚਾਂਦੀ ਰੰਗੀ ਚਿੱਟੀ ਮੱਛੀ ਪਾਸਿਆਂ ਤੋਂ ਪਿਚਕਵੀਂ ਹੁੰਦੀ ਹੈ ਅਤੇ ਇਸ ਦੇ ਉਪਰਲੇ ਜਬਾੜ੍ਹੇ ਦੇ ਅਗਲੇ ਪਾਸੇ ਟੱਕ (notch) ਹੁੰਦਾ ਹੈ । ਇਹ ਮੱਛੀਆਂ ਅੰਡੇ ਦੇਣ ਲਈ ਅਪ੍ਰੈਲ ਤੋਂ ਜੂਨ ਤਕ ਦਰਿਆਵਾਂ ਵਿਚ ਚਲੀਆਂ ਜਾਂਦੀਆਂ ਹਨ ਅਤੇ ਪੂੰਗ (fry) ਇਕ ਜਾਂ ਦੋ ਸਾਲ ਤਕ ਅਲੂਣੇ ਪਾਣੀ ਵਿਚ ਰਹਿੰਦੇ ਹਨ । ਖਾਣ ਲਈ ਇਨ੍ਹਾਂ ਮੱਛੀਆਂ ਦਾ ਮਾਸ ਅਤੇ ਇਨ੍ਹਾਂ ਦੇ ਅੰਦਰਲੇ ਅੰਡਿਆਂ ਦੇ ਗੁੱਛੇ (roe) ਬਹੁਤ ਪਸੰਦ ਕੀਤੇ ਜਾਂਦੇ ਹਨ, ਇਸੇ ਕਰਕੇ ਅਲੂਣੇ ਪਾਣੀਆਂ ਵਿਚੋਂ ਇਹ ਮੱਛੀਆਂ ਵੱਡੀ ਸੰਖਿਆ ਵਿਚ ਫੜੀਆਂ ਜਾਂਦੀਆਂ ਹਨ ।



ਸ਼ੈਡ ਮੱਛੀ

ਐਲਿਸ ਸ਼ੈਡ (*Alosa alosa*) ਯੂਰਪੀ ਤਟਾਂ ਤੇ ਮਿਲਦੀ ਹੈ ਅਤੇ ਇਸ ਦੇ ਕਈ ਲੰਬੇ ਤੇ ਪਤਲੇ ਗਿੱਲ ਰੇਕਰ (gill rackers) ਹੁੰਦੇ ਹਨ । ਇਹ ਤਕਰੀਬਨ 76 ਸੈਂ. ਮੀ. ਲੰਬੀ ਅਤੇ ਲਗਭਗ 3.6 ਕਿ. ਗ੍ਰਾ. ਭਾਰੀ ਹੁੰਦੀ ਹੈ । ਅਲੋਸਾ ਫਿੰਟਾ (*A. finta*) ਕੁਝ ਛੋਟੀ ਹੁੰਦੀ ਹੈ ਅਤੇ ਇਸ ਦੇ ਗਿੱਲ ਰੇਕਰ ਵੀ ਛੋਟੇ ਅਤੇ ਗਿਣਤੀ ਵਿਚ ਘੱਟ ਹੁੰਦੇ ਹਨ । ਇਸ ਤੋਂ ਇਲਾਵਾ ਕਈ ਕਿਸਮਾਂ ਸਿਰਫ਼ ਅਲੂਣੇ ਪਾਣੀ ਵਿਚ ਰਹਿਣ ਵਾਲੀਆਂ ਵੀ ਹਨ । ਗਿਜ਼ਰਡ ਸ਼ੈਡ (*Drosoma cepedianum*) ਅਮਰੀਕਾ ਦੇ ਦੱਖਣੀ ਅਤੇ ਮੱਧ-ਪੱਛਮੀ ਹਿੱਸਿਆਂ ਵਿਚ ਆਮ ਮਿਲਣ ਵਾਲੀ ਇਕ ਮੱਛੀ ਹੈ, ਜਿਹੜੀ ਚੋਗੇ ਲਈ ਵੀ ਵਰਤੀ ਜਾਂਦੀ ਹੈ ।

ਹ. ਪੁ.—ਐਨ. ਬ੍ਰਿ. 20:412; ਮੈਕ. ਐਨ. ਸ. ਟ. 12:238.

**ਸੈਂਡਜ਼, ਜਾਰਜ** (Sandys, George-1578-1644) : ਇਹ ਇਕ ਅੰਗਰੇਜ਼ ਯਾਤਰੂ, ਕਵੀ ਅਤੇ ਨੌਆਬਾਦਕਾਰ ਸੀ । ਇਸ ਦਾ ਜਨਮ ਯਾਰਕ ਦੇ ਆਰਕਬਿਸ਼ਪ ਐਡਵਿਨ ਸੈਂਡਜ਼ (Adwin Sandys) ਦੇ ਘਰ 2 ਮਾਰਚ, 1578 ਨੂੰ ਹੋਇਆ । ਇਸ ਨੇ ਸੇਂਟ ਮੇਰੀ ਹਾਲ, ਆਕਸਫ਼ੋਰਡ ਅਤੇ ਕਾੱਰਪੱਸ ਕਰਿਸਟੀ ਕਾਲਜ ਤੋਂ ਵਿਦਿਆ ਪ੍ਰਾਪਤ ਕੀਤੀ । ਸੰਨ 1596 ਵਿਚ ਇਸ ਨੇ ਮਿਡਲ ਟੈਂਪਲ ਵਿਚ ਪ੍ਰਵੇਸ਼ ਕੀਤਾ । ਲਗਭਗ ਦੋ ਸਾਲ ਬਾਅਦ ਇਸ ਨੇ ਆਪਣੇ ਪਿਤਾ ਦੀ ਸਰਪ੍ਰਸਤੀ ਹੇਠ ਰਹਿ ਰਹੀ ਅਲਿਜ਼ਾਬੈਥ ਨਾਰਟਨ (Elizabeth Norton) ਨਾਲ ਵਿਆਹ ਕਰਵਾ ਲਿਆ । ਸੰਨ 1606 ਵਿਚ ਇਹ ਦੋਵੇਂ ਸਥਾਈ ਤੌਰ ਤੇ ਆਪਸ ਵਿਚ ਅੱਡ ਹੋ ਗਏ । ਸੰਨ 1621 ਤੋਂ 1625 ਤਕ ਇਹ ਵਰਜੀਨੀਆ ਦੀ ਨੌਆਬਾਦੀ ਵਿਚ ਖ਼ਜ਼ਾਨਚੀ ਅਤੇ ਸਨਅੱਤ ਤੇ ਤਜਾਰਤ ਦਾ ਡਾਇਰੈਕਟਰ ਰਿਹਾ । ਸੰਨ 1624, 1626 ਅਤੇ 1628 ਵਿਚ ਇਹ ਉਥੋਂ ਦੀ ਕੌਂਸਲ ਦਾ ਮੈਂਬਰ ਵੀ ਚੁਣਿਆ ਜਾਂਦਾ ਰਿਹਾ ਪਰ, ਦੂਜੇ ਆਬਾਦਕਾਰਾਂ ਦੇ ਅਧਿਕਾਰਾਂ ਦੀ ਕਥਿਤ ਉਲੰਘਣਾ ਸਬੰਧੀ ਵਾਦ-ਵਿਵਾਦ ਹੋ ਜਾਣ ਤੇ 1631 ਵਿਚ ਇਹ ਵਾਪਸ ਇੰਗਲੈਂਡ ਪਰਤ ਆਇਆ ।

ਇਸ ਨੇ ਆਪਣੇ ਜੀਵਨ ਕਾਲ ਵਿਚ ਫ਼ਰਾਂਸ, ਇਟਲੀ, ਤੁਰਕੀ, ਮਿਸਰ, ਸਾਈਪਰਸ, ਫ਼ਿਲਸਤੀਨ ਆਦਿ ਅਨੇਕ ਦੇਸ਼ਾਂ ਦੀ ਯਾਤਰਾ ਕਰਕੇ ਉਨ੍ਹਾਂ ਦਾ ਹਾਲ ਇਸ ਖ਼ੂਬੀ ਨਾਲ ਲਿਖਿਆ ਕਿ ਉਹ ਮਨੁੱਖ-ਵਿਗਿਆਨ ਅਤੇ ਭੂਗੋਲ ਦੇ ਪੱਖ ਤੋਂ ਵੱਡਮੁੱਲੀਆਂ ਸਾਹਿਤ ਰਚਨਾਵਾਂ ਬਣ ਗਈਆਂ । ਇਸ ਦੀਆਂ ਮੱਧ ਪੂਰਬ ਦੀਆਂ ਯਾਤਰਾਵਾਂ ਸਬੰਧੀ ਪ੍ਰਕਾਸ਼ਤ ਜਰਨਲ 'Relation of a Journey' (1615) ਦੀਆਂ ਸਤਾਰ੍ਹਵੀਂ ਸਦੀ ਵਿਚ 9 ਜਿਲਦਾਂ ਛਪੀਆਂ ਅਤੇ ਸਰ ਫ਼ਰਾਂਸਿਸ ਬੇਕਨ, ਜਾੱਨ ਮਿਲਟਨ ਅਤੇ ਹੋਰ ਮਹਾਨ ਲਿਖਾਰੀ ਇਸ ਨੂੰ ਆਪਣੇ ਵਿਸ਼ਿਆਂ ਲਈ ਸੋਮੇ ਦੇ ਤੌਰ ਤੇ ਵਰਤਦੇ ਰਹੇ । ਇਸ ਨੇ ਆੱਵਿਡ (Ovid) ਦੇ 'Metamorphoses' (1621-26) ਦਾ ਅਨੁਵਾਦ ਵੀ ਪ੍ਰਕਾਸ਼ਿਤ ਕੀਤਾ । ਸੰਨ 1632 ਵਿਚ ਨਿਕਲੇ ਇਸੇ ਰਚਨਾ ਦੇ ਸੋਧੇ ਐਡੀਸ਼ਨ, ਜਿਸ ਵਿਚ ਇਸ ਨੇ ਕਈ ਪ੍ਰਾਚੀਨ ਵਿਦਵਾਨਾਂ ਦੀਆਂ ਦਾਰਸ਼ਨਿਕ ਸਮੀਖਿਆਵਾਂ ਦਾ ਅਨੁਵਾਦ ਅਤੇ ਵਰਜਿਲ ਦੀ 'Aeneid' ਦੀ ਪਹਿਲੀ ਪੁਸਤਕ ਦਾ ਅਨੁਵਾਦ ਸ਼ਾਮਲ ਕੀਤਾ ਸੀ, ਨੇ ਇਸ ਨੂੰ ਚੋਖੀ ਪ੍ਰਸਿੱਧਤਾ ਦਿੱਤੀ । ਇਸ ਨੇ ਅੰਗਰੇਜ਼ੀ ਕਵਿਤਾ, ਵਿਸ਼ੇਸ਼ ਕਰਕੇ 'ਵੀਰਗਾਥਾ ਦੇ ਦੋਹੇ' (Heroic Couplet) ਨੂੰ ਪ੍ਰਸਿੱਧ ਕਰਨ ਵਿਚ ਮਹੱਤਵਪੂਰਨ ਕੰਮ ਕੀਤਾ ਜਿਸ ਕਾਰਨ ਡਰਾਈਡਨ ਤੇ ਪੋਪ ਆਦਿ ਸਾਹਿਤਕਾਰ ਇਸ ਦੇ ਰਿਣੀ ਹਨ । ਇਨ੍ਹਾਂ ਨੇ ਸੈਂਡਜ਼ ਨੂੰ ਅੰਗਰੇਜ਼ੀ ਭਾਸ਼ਾ ਨੂੰ ਮਾਂਜਣ, ਸੁਆਰਨ ਅਤੇ ਲਿਸ਼ਕਾਉਣ ਵਾਲੇ ਪ੍ਰਮੁੱਖ ਲੇਖਕਾਂ ਵਿਚ ਮੰਨਿਆ ਹੈ । ਕੀਟਸ ਨੇ ਵੀ ਇਸ ਦੀ ਰਚਨਾ ਤੋਂ ਚੋਖੀ ਮਦਦ ਲਈ ।

ਅੰਗਰੇਜ਼ੀ ਸਾਹਿਤ ਅਤੇ ਭਾਸ਼ਾ ਤੇ ਆਪਣਾ ਜ਼ਬਰਦਸਤ ਪ੍ਰਭਾਵ ਛੱਡਣ ਵਾਲੇ ਇਸ ਲੇਖਕ ਨੇ ਆਪਣੇ ਜੀਵਨ ਦੇ ਆਖ਼ਰੀ ਸਾਲ ਲੰਡਨ, ਆੱਕਸਫੋਰਡਸ਼ਾਇਰ ਤੇ ਕੈਂਟ ਵਿਚ ਬਤੀਤ ਕੀਤੇ ।

ਸੈਂਡਜ਼ ਜਾਰਜ ਦੀ ਮੌਤ ਮਾਰਚ, 1644 ਵਿਚ ਕੈਂਟ ਵਿਚ

ਬਾਕਸਲੇ ਐਬੇ (Boxley Abbey) ਵਿਖੇ ਹੋਈ।

ਹ. ਪੁ.—ਐਨ. ਬ੍ਰਿ. 19:1004; ਐਨ. ਅਮੈ. 24:259; ਐਨ. ਬ੍ਰਿ. ਮਾ. 8:854.

**ਸੈਂਡ ਪਾਈਪਰ** (Sand piper) : ਇਹ ਕੈਰਾਡ੍ਰਿਇਫ਼ਾਰਮੀਜ਼ (Charadriiformes) ਵਰਗ, ਸਕੋਲੋਪੇਸਿਡੀ (Scolopacidae) ਕੁਲ ਅਤੇ ਟਰਿਨਜਾਈਨੀ (Tringinae) ਤੇ ਕੈਲੀਡਰਿਟਾਈਨੀ (Calidritinae) ਉਪ-ਕੁਲਾਂ ਵਿਚ ਸ਼ਾਮਲ ਕਿਨਾਰੇ ਦੇ ਪੰਛੀਆਂ (shore birds) ਦਾ ਨਾਂ ਹੈ। ਸਕੋਲੋਪੇਸਿਡੀ ਇਕ ਸਰਬ-ਵਿਆਪੀ ਕੁਲ ਹੈ ਜਿਸ ਵਿਚ ਤਕਰੀਬਨ 83 ਜਾਤੀਆਂ ਸ਼ਾਮਲ ਹਨ। ਇਨ੍ਹਾਂ ਵਿਚੋਂ 32 ਜਾਤੀਆਂ ਤਾਂ ਅਮਰੀਕਾ ਵਿਚ ਹੀ ਮਿਲਦੀਆਂ ਹਨ। ਬਹੁਤੀਆਂ ਕਿਸਮਾਂ ਨੂੰ ਸੈਂਡ ਪਾਈਪਰ ਨਹੀਂ ਕਿਹਾ ਜਾਂਦਾ। ਇਹ ਨਾਂ ਅਮਰੀਕਾ ਵਿਚ ਸਿਰਫ਼ 13 ਜਾਤੀਆਂ ਨੂੰ ਦਿੱਤਾ ਗਿਆ ਹੈ। ਇਸ ਕੁਲ ਵਿਚ ਛੋਟੇ ਤੋਂ ਦਰਮਿਆਨੇ ਆਕਾਰ ਦੀਆਂ ਜਾਤੀਆਂ ਆਉਂਦੀਆਂ ਹਨ ਜਿਹੜੀਆਂ ਤਕਰੀਬਨ 15-30 ਸੈਂ. ਮੀ. ਲੰਬੀਆਂ ਹੁੰਦੀਆਂ ਹਨ। ਸਭ ਤੋਂ ਗੁੰਝਲਦਾਰ ਤਾਂ ਸਭ ਤੋਂ ਛੋਟੀਆਂ ਸੈਂਡ ਪਾਈਪਰ ਜਾਤੀਆਂ ਹਨ ਜਿਨ੍ਹਾਂ ਨੂੰ ਪੀਪ ਸਟਿੰਟ ਜਾਂ ਆਕਸਾਈਜ਼ ਕਹਿੰਦੇ ਹਨ। ਇਨ੍ਹਾਂ ਨੂੰ ਇਕੋ ਵੱਡੀ ਪ੍ਰਜਾਤੀ ਕੈਲੀਡਰਿਸ (Calidris) ਵਿਚ ਸ਼ਾਮਲ ਕੀਤਾ ਗਿਆ ਹੈ।

ਆਹਾਰ ਰੁੱਖ ਦੇ ਸੰਵੇਦੀ ਸਿਰੇ ਦੀ ਸਹਾਇਤਾ ਨਾਲ ਚਿੱਕੜ ਵਿਚੋਂ ਢੂੰਡਦੇ ਹਨ। ਇਹ ਬਹੁਤ ਜ਼ਿਆਦਾ ਪ੍ਰਵਾਸੀ ਪੰਛੀ ਹਨ ਅਤੇ ਬਹੁਤੀਆਂ ਅਮਰੀਕਨ ਕਿਸਮਾਂ ਸਰਦੀ ਵਿਚ ਦੱਖਣੀ ਅਮਰੀਕਾ ਚਲੀਆਂ ਜਾਂਦੀਆਂ ਹਨ।

ਬਹੁਤੇ ਸੈਂਡ ਪਾਈਪਰ ਉਪਰੋਂ ਧਾਰੀਦਾਰ, ਭੂਰੇ ਜਾਂ ਸਾਵੇ ਰੰਗ ਦੇ ਅਤੇ ਹੇਠਲੇ ਪਾਸਿਉਂ ਚਿੱਟੇ ਰੰਗ ਦੇ ਹੁੰਦੇ ਹਨ। ਇਹ ਰੰਗ ਉਨ੍ਹਾਂ ਦੇ ਚੌਗਿਰਦੇ ਨਾਲ ਮਿਲਦਾ ਜੁਲਦਾ ਹੈ ਅਤੇ ਸੁਰੱਖਿਆ ਦਾ ਸਾਧਨ ਬਣਦਾ ਹੈ। ਸੈਂਡ ਪਾਈਪਰ ਅੰਤਰ-ਦੇਸ਼ੀ ਪਾਣੀਆਂ ਅਤੇ ਸਮੁੰਦਰਾਂ ਦੋਹਾਂ ਦੇ ਕਿਨਾਰਿਆਂ ਤੇ ਮਿਲਦੇ ਹਨ। ਅਮਰੀਕਾ ਵਿਚ ਇਹ ਅੰਤਰਦੇਸ਼ੀ ਪਾਣੀਆਂ ਨਾਲੋਂ ਸਮੁੰਦਰੀ ਕਿਨਾਰਿਆਂ ਤੇ ਜ਼ਿਆਦਾ ਮਿਲਦੇ ਹਨ।



ਚਿੱਟੇ ਪੁੜੇ ਵਾਲਾ ਸੈਂਡ ਪਾਈਪਰ

| ਕਿਸਮ | ਪ੍ਰਾਣੀ-ਵਿਗਿਆਨਕ ਨਾਂ | ਲਗਭਗ ਆਕਾਰ (ਸੈਂ. ਮੀ.) | ਭੂਗੋਲਿਕ ਵੰਡ ਤੇ ਕੁਝ ਖ਼ਾਸ ਲੱਛਣ |
|---|---|---|---|
| ਆਮ ਸੈਂਡ ਪਾਈਪਰ | ਟਰਿੰਗਾ ਹਾਈਪੋਲਿਊਕਸ | 20 | ਯੂਰੇਸ਼ੀਆ ਦੀਆਂ ਝੀਲਾਂ ਅਤੇ ਦਰਿਆਵਾਂ ਦੇ ਹਰੇ ਭਰੇ ਕਿਨਾਰਿਆਂ ਤੇ ਮਿਲਦਾ ਹੈ। ਸਰਦੀ ਅਫ਼ਰੀਕਾ ਤੋਂ ਆਸਟਰੇਲੀਆ ਅਤੇ ਪੋਲੀਨੇਸ਼ੀਆ ਵਿਚ ਬਿਤਾਉਂਦਾ ਹੈ। |
| ਹਰਾ ਸੈਂਡ ਪਾਈਪਰ | ਟਰਿੰਗਾ ਓਕਰਾਪਸ | ਕੁਝ ਵੱਡਾ ਹੁੰਦਾ ਹੈ | ਯੂਰੇਸ਼ੀਆ ਦੇ ਜੰਗਲਾਂ ਅਤੇ ਦਲਦਲੀ ਇਲਾਕਿਆਂ ਵਿਚ ਮਿਲਦਾ ਹੈ। ਇਹ ਆਪਣੇ ਆਲ੍ਹਣੇ ਨਹੀਂ ਬਣਾਉਂਦਾ ਸਗੋਂ ਪੈਸਰੀਨ ਉਪ-ਵਰਗ ਦੇ ਪੰਛੀਆਂ ਦੇ ਛੱਡੇ ਹੋਏ ਆਲ੍ਹਣੇ ਵਰਤਦਾ ਹੈ। |
| ਇਕਾਂਤਵਾਸੀ ਸੈਂਡ ਪਾਈਪਰ | ਟਰਿੰਗਾ ਸੋਲਿਟੇਰੀਆ | 20 | ਪ੍ਰਜਣਨ ਉੱਤਰੀ ਅਮਰੀਕਾ ਵਿਚ ਅਤੇ ਸਰਦੀ ਅਰਜਨਟਾਈਨਾ ਵਿਚ। ਦੂਜੇ ਪੰਛੀਆਂ ਦੇ ਦਰਖਤਾਂ ਉੱਤੇ ਛੱਡੇ ਆਲ੍ਹਣੇ ਵਰਤਦਾ ਹੈ। |
| ਸਭ ਤੋਂ ਛੋਟਾ ਸੈਂਡ ਪਾਈਪਰ | ਕੈਲੀਡਰਿਸ ਮਿਨੁਟਿਲਾ | 15 | ਅਲਾਸਕਾ ਅਤੇ ਸਬ-ਆਰਕਟਿਕ ਕੈਨੇਡਾ ਦੇ ਦੱਖਣ ਤੋਂ ਨੋਵਾ ਸਕੋਸ਼ੀਆ ਤਕ ਮਿਲਦਾ ਹੈ। ਸਰਦੀ ਓਰੇਗਨ ਅਤੇ ਉੱਤਰੀ ਕੈਰੋਲੀਨਾ ਤੋਂ ਦੱਖਣੀ ਅਮਰੀਕਾ ਤਕ ਦੇ ਕਿਨਾਰਿਆਂ ਤੇ ਬਿਤਾਉਂਦਾ ਹੈ। |
| ਜਾਮਨੀ ਸੈਂਡ ਪਾਈਪਰ | ਕੈਲੀਡਰਿਸ ਮੈਰੀਟਾਈਮਾ | 20 | ਪ੍ਰਜਣਨ ਮੁਖ ਤੌਰ ਤੇ ਪੂਰਬੀ ਉੱਤਰੀ ਅਮਰੀਕਾ ਅਤੇ ਉੱਤਰੀ ਯੂਰਪ ਵਿਚ ਅਤੇ ਸਰਦੀ ਗਰੀਨਲੈਂਡ ਅਤੇ ਬਰਤਾਨੀਆ ਵਿਚ। |
| ਲਾਲ ਗਰਦਨ ਵਾਲਾ ਸੈਂਡ ਪਾਈਪਰ | ਕੈਲੀਡਰਿਸ ਰਫੀਕੋਲਿਸ | 15 | ਪ੍ਰਜਣਨ ਸਾਇਬੇਰੀਆ ਵਿਚ ਅਤੇ ਸਰਦੀ ਨਿਊਜ਼ੀਲੈਂਡ ਅਤੇ ਤਸਮਾਨੀਆ ਵਿਚ। |
| ਚਿੱਟੇਪੁੜੇ ਵਾਲਾ ਸੈਂਡ-ਪਾਈਪਰ | ਕੈਲੀਡਰਿਸ ਫੁਸੀਕੋਲਿਸ | 20 | ਚਿੱਟੇ ਪੁੜੇ ਵਾਲਾ, ਲਾਲ ਰੰਗ ਦਾ। ਪ੍ਰਜਣਨ ਉੱਤਰੀ ਅਮਰੀਕਾ ਦੇ ਉੱਤਰੀ ਹਿਮ ਹਿੱਸੇ ਵਿਚ ਅਤੇ ਸਰਦੀ ਦੱਖਣੀ ਅਮਰੀਕਾ ਵਿਚ। |
| ਧੱਬੇਦਾਰ ਸੈਂਡ ਪਾਈਪਰ | ਐਕਟੀਟਿਸ ਮੈਕੂਲੇਰਿਆ | 20 | ਨਵੇਂ ਸੰਸਾਰ ਵਿਚ ਮਿਲਦਾ ਹੈ ਅਤੇ ਪ੍ਰਜਣਨ ਉੱਤਰੀ ਅਮਰੀਕਾ ਦੇ ਸਬ-ਆਰਕਟਿਕ ਅਤੇ ਮੈਦਾਨੀ ਇਲਾਕਿਆਂ ਦੀਆਂ ਝੀਲਾਂ ਅਤੇ ਤਲਾਬਾਂ ਤੇ ਅਤੇ ਸਰਦੀ ਅਰਜਨਟਾਈਨਾ ਦੇ ਦੱਖਣ ਵਲ। |
| ਅਪਲੈਂਡ ਸੈਂਡ ਪਾਈਪਰ | ਬਾਰਟਰੇਮੀਆ ਲਾਂਗੀਕੌਡਾ | 30 | ਅਮਰੀਕਾ ਦੇ ਹਰੇ ਭਰੇ ਖੇਤਾਂ ਵਿਚ ਮਿਲਦਾ ਹੈ। ਪਤਲਾ, ਲੰਮੀਆਂ ਧਾਰੀਆਂ ਵਾਲਾ ਪੰਛੀ ਹੈ। |

ਸੈਂਡ ਪਾਈਪਰ ਦੀਆਂ ਲੱਤਾਂ ਲੰਬੀਆਂ ਹੁੰਦੀਆਂ ਹਨ। ਚੁੰਝ ਲੰਬੀ, ਟੋਇਆਂ ਵਾਲੀ (pitted) ਤੇ ਕਿਨਾਰੇ ਤੋਂ ਨਰਮ ਹੁੰਦੀ ਹੈ ਅਤੇ ਇਸ ਵਿਚ ਬਹੁਤ ਸਾਰੀਆਂ ਨਾੜੀਆਂ ਜਾਂਦੀਆਂ ਹਨ। ਇਹ ਆਪਣਾ

ਇਹ ਪੰਛੀ ਆਲ੍ਹਣੇ ਵਿਚ ਇਕੱਲੇ ਇਕੱਲੇ ਰਹਿੰਦੇ ਹਨ ਪਰ ਪ੍ਰਵਾਸ ਕਰਨ ਲਈ ਇਹ ਡਾਰਾਂ ਵਿਚ ਇਕੱਠੇ ਉਡਦੇ ਹਨ। ਪਹਿਲਾ ਪਹਿਲ ਇਨ੍ਹਾਂ ਪੰਛੀਆਂ ਦਾ ਬਹੁਤ ਸ਼ਿਕਾਰ ਕੀਤਾ ਜਾਂਦਾ ਸੀ। ਜੋ ਸ਼ਿਕਾਰ

ਕਰਨ ਕਰਕੇ ਅਤੇ ਇਨ੍ਹਾਂ ਦੇ ਨਿਵਾਸ ਅਸਥਾਨ ਖ਼ਰਾਬ ਕਰਨ ਕਰਕੇ ਇਨ੍ਹਾਂ ਪੰਛੀਆਂ ਦੀ ਗਿਣਤੀ ਬਹੁਤ ਘੱਟ ਗਈ ਹੈ । ਪਰ ਕਾਨੂੰਨੀ ਸੁਰੱਖਿਆ ਮੁਹੱਈਆ ਹੋਣ ਨਾਲ ਵੱਡੀਆਂ ਕਿਸਮਾਂ ਦੇ ਸੈਂਡ ਪਾਈਪਰਾਂ ਦੀ ਗਿਣਤੀ ਵਿਚ ਮੁੜ ਵਾਧਾ ਹੋ ਗਿਆ ਹੈ ।

ਹ. ਪੁ.—ਐਨ. ਬ੍ਰਿ. ਮਾ. 8:851; ਮੈਕ. ਐਨ. ਸ. ਟ. 12:23

**ਸੈਂਡ ਫਲਾਈ** : ਇਹ ਡਿਪਟਰਾਂ ਵਰਗ ਦੀ ਫਲਿਬਾਟੋਮਿਡੀ ਕੁਲ ਦੀਆਂ ਮੱਖੀਆਂ ਹਨ । (ਇਸ ਕੁਲ ਨੂੰ ਕਈ ਵਾਰ ਸਾਈਕੋਡਿਡੀ (Psychodidae) ਕੁਲ ਦਾ ਹਿੱਸਾ ਮੰਨਿਆ ਜਾਂਦਾ ਹੈ) । ਇਨ੍ਹਾਂ ਦੇ ਸੁੰਡੀ ਲਾਰਵੇ ਤਰੇੜਾਂ ਅੰਤਰ-ਜਵਾਰ ਖੇਤਰ ਉਤੇ ਚਿੱਕੜ ਵਿਚ ਜਾਂ ਜੀਵ-ਮਲਬੇ ਵਿਚ ਰਹਿੰਦੇ ਹਨ । ਸੈਂਡ ਫਲਾਈ ਬਹੁਤ ਜ਼ਿਆਦਾ ਡਾਕਟਰੀ ਮਹੱਤਤਾ ਵਾਲੀ ਮੱਖੀ ਹੈ । ਰੂਮ ਸਾਗਰ ਦੇ ਦੁਆਲੇ ਅਤੇ ਦੱਖਣੀ ਏਸ਼ੀਆ ਵਿਚ ਫਲਿਬਾਟਮਸ (Palebotomus) ਪ੍ਰਜਾਤੀ ਪਾਪਟਾਚੀ ਫੀਵਰ ਦੇ ਵਿਸ਼ਾਣੂ (Pappataci fever virus) ਫੈਲਾਉਂਦੀ ਹੈ । ਦੱਖਣੀ ਅਮਰੀਕਾ, ਅਫ਼ਰੀਕਾ ਅਤੇ ਏਸ਼ੀਆ ਦੇ ਕਈ ਹਿੱਸਿਆਂ ਵਿਚ ਇਸ ਉੱਤੇ ਇਕ ਪ੍ਰੋਟੋਜ਼ੋਅਨ ਪਰਜੀਵੀ ਮਿਲਦਾ ਹੈ, ਜਿਹੜਾ ਕਾਲਾ ਅਜ਼ਾਰ, ਓਰਿਐਂਟਲ ਸੋਰ, ਅਸਪੁੰਡੀਆ ਅਤੇ ਓਰਾਇਆ ਫੀਵਰ ਫੈਲਾਉਂਦਾ ਹੈ । ਬਲੈਕ ਫਲਾਈ ਅਤੇ ਬਾਇਟਿੰਗ ਮਿਜ ਦੀਆਂ ਕਈ ਜਾਤੀਆਂ ਨੂੰ ਵੀ ਸੈਂਡ ਫਲਾਈ ਕਿਹਾ ਜਾਂਦਾ ਹੈ ।

ਹ. ਪੁ.—ਐਨ. ਬ੍ਰਿ. ਮਾ. 8:849.

**ਸੈਂਡਬਰਗ, ਕਾਰਲ** (Sandburg, Carl-1878-1967) : ਇਹ ਇਕ ਪ੍ਰਸਿੱਧ ਅਮਰੀਕਨ ਕਵੀ, ਇਤਿਹਾਸਕਾਰ, ਨਾਵਲਕਾਰ ਅਤੇ ਲੋਕ-ਗੀਤਕਾਰ ਸੀ ਜਿਸ ਦਾ ਨਾਂ ਪਹਿਲੇ ਵਿਸ਼ਵ-ਯੁੱਧ ਤੋਂ ਪੂਰਵ ਸ਼ਿਕਾਗੋ ਵਿਖੇ ਅਤੇ ਸਾਹਿਤਕ ਪੁਨਰਜਾਗਰਣ ਦੇ ਮੁੱਖ ਲੇਖਕਾਂ ਵਿਚ ਆਉਂਦਾ ਹੈ । ਸੈਂਡਬਰਗ ਦਾ ਜਨਮ 5 ਜਨਵਰੀ, 1878 ਨੂੰ ਗੇਲਜ਼ਬਰਗ (Galesburg) ਵਿਖੇ ਹੋਇਆ । ਇਸ ਨੂੰ 11 ਸਾਲ ਦੀ ਛੋਟੀ ਉਮਰ ਵਿਚ ਹੀ ਰੋਜ਼ੀ ਰੋਟੀ ਲਈ ਕਈ ਛੋਟੇ-ਮੋਟੇ ਕੰਮ ਕਰਨੇ ਪਏ । ਸੰਨ 1898 ਵਿਚ ਅਮਰੀਕੀ ਸਪੇਨੀ-ਜੰਗ ਸ਼ੁਰੂ ਹੋਣ ਤੇ ਇਹ ਫ਼ੌਜ ਵਿਚ ਭਰਤੀ ਹੋ ਗਿਆ । ਸੈਂਡਬਰਗ ਗੇਲਜ਼ਬਰਗ ਦੀ ਅਖ਼ਬਾਰ 'ਈਵਨਿੰਗ ਮੇਲ' ਦਾ ਜੰਗੀ ਪੱਤਰਕਾਰ ਵੀ ਰਿਹਾ । ਇਸ ਸਾਲ ਸਤੰਬਰ ਵਿਚ ਹੀ ਇਸ ਨੇ ਲਾਮਬਰਡ (Lombard) ਕਾਲਜ ਵਿਚ ਦਾਖ਼ਲਾ ਲੈ ਲਿਆ ਤੇ ਚਾਰ ਸਾਲ ਪੜ੍ਹਦਾ ਰਿਹਾ ਪਰ ਕੋਈ ਡਿਗਰੀ ਆਦਿ ਨਾ ਹਾਸਿਲ ਕੀਤੀ । ਇਹ ਕਾਫ਼ੀ ਸਮਾਂ ਦੇਸ਼ ਦੀਆਂ ਚਾਰੇ ਕੂਟਾਂ ਵਿਚ ਘੁੰਮਦਾ ਰਿਹਾ ਤੇ ਆਜੜੀਆਂ, ਕਿਸਾਨਾਂ, ਮਾਹੀਗੀਰਾਂ ਸਬੰਧੀ ਲੋਕ-ਗੀਤ ਲਿਖਦਾ ਰਿਹਾ ।

ਇਸ ਨੇ ਆਪਣਾ ਮੁੱਢਲਾ ਜੀਵਨ ਆਪਣੀ ਆਤਮਕਥਾ 'Always the Young Strangers' (1953) ਵਿਚ ਚਿਤਰਿਆ ਹੈ । ਸੰਨ 1910 ਤੋਂ 1912 ਤਕ ਇਹ ਮਿਲਵਾਕੀ (Milwaukee) ਵਿਖੇ ਦੀ ਸੋਸ਼ਲ ਡੈਮੋਕ੍ਰੈਟਿਕ ਪਾਰਟੀ ਦਾ ਸੰਗਠਨ-ਕਰਤਾ ਤੇ ਉਥੋਂ ਦੇ ਮੇਅਰ ਦਾ ਸੈਕਟਰੀ ਰਿਹਾ । ਸੰਨ 1913 ਵਿਚ ਇਹ ਸ਼ਿਕਾਗੋ ਦੇ ਇਕ ਅਖ਼ਬਾਰ 'ਸਿਸਟਮ' ਦਾ ਸੰਪਾਦਕ ਰਿਹਾ । ਇਸ ਤੋਂ ਥੋੜ੍ਹੀ ਮਗਰੋਂ ਇਸ ਨੇ 'ਸ਼ਿਕਾਗੋ ਡੇਲੀ ਨਿਊਜ਼' ਵਿਚ ਕੰਮ ਕਰਨਾ ਸ਼ੁਰੂ ਕਰ ਦਿੱਤਾ ਤੇ ਕੋਈ 13 ਸਾਲ ਇਥੇ ਰਿਹਾ ।

ਇਸ ਦੀ ਪਹਿਲੀ ਪੁਸਤਕ 'In Reckless Ecstacy' 1904 ਵਿਚ ਪ੍ਰਕਾਸ਼ਿਤ ਹੋਈ । ਸੰਨ 1916 ਵਿਚ ਇਸ ਦਾ ਪ੍ਰਸਿੱਧ ਕਾਵਿ-ਸੰਗ੍ਰਹਿ 'Chicago Poems' ਛਪਿਆ ਜਿਸ ਦੀ 'ਸ਼ਿਕਾਗੋ' ਨਾਂ ਦੀ ਕਵਿਤਾ ਬੇਹੱਦ ਮਕਬੂਲ ਹੋਈ । 'Corn Huskers' (1918), 'Smoke and Steel' (1920), 'The American Songbag' (1927), 'Good Morning America' (1928), 'The People, yes' (1936), 'New American Songbag' (1950) ਆਦਿ ਕਿਰਤਾਂ ਤੋਂ ਇਲਾਵਾ ਇਸ ਨੇ 1948 ਵਿਚ ਇਕ ਲੰਮਾ ਨਾਵਲ 'Remembrance Rock' ਪ੍ਰਕਾਸ਼ਿਤ ਕੀਤਾ । ਇਸ ਨੇ ਬੱਚਿਆਂ ਲਈ ਵੀ ਚੋਖਾ ਸਾਹਿਤ ਰਚਿਆ ।

ਸੰਨ 1940 ਵਿਚ ਇਸ ਨੂੰ ਚਾਰ ਜਿਲਦਾਂ ਵਿਚ ਲਿਖੀ ਆਪਣੀ ਪੁਸਤਕ 'Abraham Lincoln-the War Years' (1939) ਉੱਤੇ ਇਤਿਹਾਸ ਲਈ ਪੁਲੀਟਜ਼ਰ ਇਨਾਮ ਮਿਲਿਆ ਅਤੇ 1951 ਵਿਚ ਇਸ ਨੂੰ 'Complete Poems' (1950) ਲਈ ਕਵਿਤਾ ਵਾਸਤੇ ਦੁਬਾਰਾ ਪੁਲੀਟਜ਼ਰ ਇਨਾਮ ਮਿਲਿਆ । ਇਹ ਸਨਮਾਨ ਕਿਸੇ ਵੀ ਲੇਖਕ ਦੀ ਰਚਨਾ ਦੇ ਮਿਆਰ ਦੀ ਗਵਾਹੀ ਭਰਦਾ ਹੈ ।

ਇਸ ਦੀ ਮੌਤ 22 ਜੁਲਾਈ, 1967 ਨੂੰ ਫਲੈਟ ਰਾਕ (Flat Rock), ਨਿਊਯਾਰਕ ਵਿਖੇ ਹੋਈ ।

ਹ. ਪੁ.—ਐਨ. ਬ੍ਰਿ. 19:999; ਐਨ. ਅਮੈ. 24:253; ਐਨ. ਬ੍ਰਿ. ਮਾ. 8:848

**ਸੈਡਲੀ, ਸਰ ਚਾਰਲਸ** (Sedley, Sir Charles-1639-1701 ਈ.) : ਸੈਡਲੀ ਇੰਗਲੈਂਡ ਦਾ ਰਾਜ ਦਰਬਾਰੀ, ਕਵੀ, ਨਾਟਕਕਾਰ ਅਤੇ ਮਖੌਲੀਆ ਸੀ । ਇਸ ਦਾ ਜਨਮ 5 ਮਾਰਚ, 1639 ਈ. ਨੂੰ ਹੋਇਆ । ਇਹ 22 ਮਾਰਚ, 1656 ਨੂੰ ਵਾਧਮ ਕਾਲਜ, ਔਕਸਫੋਰਡ ਵਿਖੇ ਸਿੱਖਿਆ ਪ੍ਰਾਪਤੀ ਲਈ ਦਾਖ਼ਲ ਹੋਇਆ ਪਰ ਡਿਗਰੀ ਪ੍ਰਾਪਤ ਕੀਤਿਆਂ ਬਗ਼ੈਰ ਹੀ ਕਾਲਜ ਛੱਡ ਗਿਆ । ਇਹ ਚਾਰਲਸ ਦੂਜੇ ਦੀ ਰੰਗੀਨ ਮੰਡਲੀ ਵਿਚੋਂ ਸੀ । ਚਾਰਲਸ ਇਸ ਨੂੰ 'ਅਪਾਲੋ ਦਾ ਵਾਇਸਰਾਏ' ਕਿਹਾ ਕਰਦਾ ਸੀ । ਇਸ ਨੂੰ ਇਸ ਦੇ ਵੱਡੇ ਭਰਾ ਦੀ ਮੌਤ ਪਿੱਛੋਂ ਅਪ੍ਰੈਲ, 1656 ਈ. ਵਿਚ ਬੈਰਨ ਬਣਾ ਦਿੱਤਾ ਗਿਆ ।

ਇਸ ਨੇ ਤਿੰਨ ਨਾਟਕ 'The Mulberry garden', 'Antony and Cleopatra' ਅਤੇ 'Bellamira or the Mistress' ਲਿਖੇ, ਜੋ ਕ੍ਰਮਵਾਰ ਸੰਨ 1668, 1677 ਅਤੇ 1687 ਵਿਚ ਸਟੇਜ ਕੀਤੇ ਗਏ । ਡਰਾਇਡਨ ਅਤੇ ਸ਼ੈਡਵੈੱਲ ਨਾਲ ਇਸ ਦੀ ਮਿੱਤਰਤਾ ਸੀ । ਡਰਾਇਡਨ ਨੇ ਆਪਣੇ 'Essay On Dramatic Poesy' ਵਿਚ ਇਸ ਦਾ ਉਲੇਖ ਕੀਤਾ ਹੈ ।

ਵਿਲੀਅਮ ਤੀਜੇ ਦੇ ਸਮੇਂ ਇਹ ਸਾਰੀਆਂ ਸੰਸਦਾਂ ਦਾ ਮੈਂਬਰ ਰਿਹਾ । ਇਸ ਦੀਆਂ ਲਿਖੀਆਂ ਕਈ ਕਵਿਤਾਵਾਂ ਹੋਬਾਰਟ ਕੈਂਪ (Hobart Kemp) ਦੇ ਤਿਆਰ ਕੀਤੇ ਸੰਗ੍ਰਹਿ 'A Collection of Poems' (1672) ਵਿਚ ਛਪੀਆਂ । ਇਸ ਦੀਆਂ ਕੁਲ ਰਚਨਾਵਾਂ ਦਾ ਸੰਗ੍ਰਹਿ 1702 ਈ. ਵਿਚ ਇਸ ਦੀ ਮੌਤ ਤੋਂ ਇਕ ਸਾਲ ਬਾਅਦ ਪ੍ਰਕਾਸ਼ਿਤ ਹੋਇਆ ।

ਹ. ਪੁ.—ਐਨ. ਬ੍ਰਿ. 20:271.

**ਸੈਂਡਵਿਚ** : ਇੰਗਲੈਂਡ ਦੀ ਕੈਂਟ ਕਾਉਂਟੀ ਦੀ ਇੰਗਲਿਸ਼ ਚੈਨਲ ਵਿਚ ਇਹ ਇਕ ਪੁਰਾਣੀ ਬੰਦਰਗਾਹ ਹੈ ਜੋ ਦਰਿਆ ਸਟੂਰ ਦੇ ਸੱਜੇ ਕੰਢੇ ਤੇ ਸਥਿਤ ਹੈ । ਇਹ ਇਕ ਪੁਰਾਣੀ ਥਾਂ ਵੀ ਸੀ । ਨੌਵੀਂ ਸਦੀ ਤੀਕ ਇਸ ਨੇ ਰਿਚਬਰੋ ਨਾਂ ਦੀ ਉੱਜੜੀ ਹੋਈ ਬੰਦਰਗਾਹ ਦੀ ਥਾਂ ਲੈ ਲਈ । ਗਿਆਰ੍ਹਵੀਂ ਸਦੀ ਵਿਚ ਇਹ ਸਿੰਗਕ ਪੋਰਟ ਬਣ ਗਈ । ਇਨ੍ਹਾਂ (ਸਿੰਗਕ) ਬੰਦਰਗਾਹਾਂ ਨੂੰ ਤੱਟ ਦੇ ਬਚਾਉ ਲਈ ਕਈ ਵਿਸ਼ੇਸ਼ ਸਹੂਲਤਾਂ ਮਿਲੀਆਂ ਹੋਈਆਂ ਸਨ । ਮੱਧ-ਕਾਲ ਵਿਚ ਇਹ ਬਹੁਤ ਪ੍ਰਫੁੱਲਤ ਹੋਈ । ਫ਼ਰਾਂਸ ਵੱਲ ਨੂੰ

ਚੜ੍ਹਾਈ ਕਰਨ ਸਮੇਂ, ਅੰਗਰੇਜ਼ ਬਾਦਸ਼ਾਹ ਇਸ ਨੂੰ ਲਗਾਤਾਰ ਵਰਤਦੇ ਰਹੇ । ਚੈਨਲ ਦੇ ਮੂੰਹ ਵਿਚ ਵਧੇਰੇ ਸਿਲਟ ਆ ਜਾਣ ਕਾਰਨ, ਸਤਾਰ੍ਹਵੀਂ ਸਦੀ ਵਿਚ ਇਹ ਦਰਿੰਦੀਆਂ ਕਲਾਂ ਵਿਚ ਜਾਣ ਲੱਗ ਪਈ । ਅਜੋਕੇ ਸਮੇਂ ਵਿਚ ਇਹ ਛੋਟਾ ਜਿਹਾ ਕਸਬਾ ਰਹਿ ਗਈ, ਪਰ ਪੁਰਾਣੇ ਦਰਵਾਜ਼ਿਆਂ ਵਿਚੋਂ ਚੌਦ੍ਹਵੀਂ ਸਦੀ ਦਾ ਬਣਿਆ 'ਫਿਸ਼ਰ ਗੇਟ' ਤੇ ਮੱਧ-ਕਾਲ ਦੇ ਬਣੇ ਸੇਂਟ ਕਲੀਮੈਂਟ ਅਤੇ ਸੇਂਟ ਪੀਟਰ ਦੇ ਗਿਰਜਾ-ਘਰ ਅੱਜ ਵੀ ਮੌਜੂਦ ਹਨ ।

ਆਬਾਦੀ–4467 (1971).

51°17′ ਉ. ਵਿੱਥ.; 1°20′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 8:853.

**ਸੈਡੀਮੈਂਟਰੀ ਚਟਾਨ** : ਵੇਖੋ, ਚਟਾਨ

**ਸੈਂਡੋ** : ਵਿਸ਼ਵ ਦੇ ਇਸ ਪ੍ਰਸਿੱਧ ਜਰਮਨ ਪਹਿਲਵਾਨ ਦਾ ਜਨਮ 2 ਅਪ੍ਰੈਲ, 1867 ਈ. ਨੂੰ ਕੋਨਿਗਜ਼ਬਰਗ ਵਿਖੇ ਹੋਇਆ । ਇਸ ਨੇ 1891 ਈ. ਵਿਚ ਵਿਸ਼ਵ ਦੀ ਭਾਰ ਚੁੱਕਣ ਦੀ ਚੈਂਪੀਅਨ-ਸ਼ਿਪ ਜਿੱਤੀ । ਇਸ ਨੇ ਆਪਣੀ ਤਾਕਤ ਦੇ ਚਮਤਕਾਰ ਆਮ ਤੌਰ ਤੇ ਲੰਡਨ ਵਿਚ ਹੀ ਵਿਖਾਏ । ਇਸ ਨੇ 1897 ਵਿਚ ਇਕ ਪੁਸਤਕ 'Strength and How to obtain it' ਛਪਵਾਈ । ਇਸੇ ਪੁਸਤਕ ਦਾ ਸੰਖਿਪਤ ਰੂਪ 1911 ਈ. ਵਿਚ ਛਪਵਾਇਆ । ਸੰਨ 1898 ਵਿਚ ਇਸ ਨੇ 'Physical Culture' ਨਾਂ ਦਾ ਇਕ ਰਸਾਲਾ ਚਾਲੂ ਕੀਤਾ ।

ਇਕ ਵਾਰੀ ਭਾਰਤ ਦੇ ਮਸ਼ਹੂਰ ਪਹਿਲਵਾਨ ਗੁਲਾਮ ਨੇ ਇਸ ਨੂੰ ਕੁਸ਼ਤੀ ਲੜਨ ਲਈ ਵੰਗਾਰਿਆ । ਸੈਂਡੋ ਨੇ ਗੁਲਾਮ ਨੂੰ ਪੈਸੇ ਦੇ ਕੇ ਨੂਰਾ ਕੁਸ਼ਤੀ (ਰਲ ਕੇ) ਲੜਨ ਲਈ ਪ੍ਰੇਰਿਆ ਪਰ, ਗੁਲਾਮ ਨੇ ਨੂਰਾ-ਕੁਸ਼ਤੀ ਲੜਨ ਤੋਂ ਇਨਕਾਰ ਕਰ ਦਿੱਤਾ ਅਤੇ ਕਿਹਾ, "ਮੈਂ ਭਾਰਤ ਤੋਂ ਆਪਣੇ ਦੇਸ਼ ਦਾ ਨਾਂ ਕਮਾਉਣ ਆਇਆ ਹਾਂ ਨਾ ਕਿ ਪੈਸੇ ਇਕੱਠੇ ਕਰਨ । ਇਸ ਲਈ ਮੈਂ ਕਾਟਾ ਕੁਸ਼ਤੀ ਲੜਾਂਗਾ, ਨੂਰਾ ਨਹੀਂ ।" ਸੈਂਡੋ ਨੇ ਇਹ ਸ਼ਰਤ ਮਨਜ਼ੂਰ ਨਾ ਕੀਤੀ ।

ਇਸ ਮਹਾਨ ਪਹਿਲਵਾਨ ਦੀ ਮੌਤ 14 ਅਕਤੂਬਰ, 1925 ਈ. ਨੂੰ ਹੋਈ ।

ਹ. ਪੁ.—ਨ. ਕ. ਯੂ. ਬ. 1184; ਭਾਰਤ ਦੇ ਪਹਿਲਵਾਨ 54.

**ਸੈਂਡੋਵੇ** : ਜ਼ਿਲ੍ਹਾ–ਇਹ ਲੋਇਰ ਬਰ੍ਹਮਾ ਦੇ ਅਰਾਕਾਨ ਮੰਡਲ ਦਾ ਇਕ ਸਾਹਿਲੀ ਜ਼ਿਲ੍ਹਾ ਹੈ ਜੋ ਪੱਛਮ ਵਿਚ ਖਾੜੀ ਬੰਗਾਲ ਅਤੇ ਪੂਰਬ ਵਿਚ ਪਹਾੜੀ ਅਰਾਕਾਨ ਯੋਮਾ ਵਿਚਕਾਰ ਸਥਿਤ ਹੈ । ਜ਼ਿਲ੍ਹੇ ਦਾ ਕੁੱਲ ਰਕਬਾ 10,740 ਵ. ਕਿ. ਮੀ. ਅਤੇ ਆਬਾਦੀ 7,913 (ਅੰ. ਮਰ.) ਹੈ ।

ਇਹ ਇਕ ਪਹਾੜੀ ਜ਼ਿਲ੍ਹਾ ਹੈ । ਇਸ ਦੇ ਥੋੜ੍ਹੇ ਜਿਹੇ ਮੈਦਾਨੀ ਇਲਾਕੇ ਨੂੰ ਛੱਡ ਕੇ ਬਾਕੀ ਦੇ ਸਾਰੇ ਜ਼ਿਲ੍ਹੇ ਵਿਚ ਕਈ ਕਿਸਮ ਦੇ ਜੰਗਲ ਪਾਏ ਜਾਂਦੇ ਹਨ । ਉੱਤਰ ਵਿਚ ਕੁਝ ਚੋਟੀਆਂ 1524 ਮੀ. ਦੀ ਉਚਾਈ ਤੀਕ ਪਹੁੰਚ ਜਾਂਦੀਆਂ ਹਨ । ਦੱਖਣ ਵਿਚ ਚੋਟੀਆਂ ਦੀ ਉਚਾਈ ਬੜੀ ਤੇਜ਼ੀ ਨਾਲ ਘਟਦੀ ਹੈ । ਅਰਾਕਾਨ ਦੀਆਂ ਪੱਛਮੀ ਢਲਾਣਾਂ ਤੋਂ ਨਿਕਲਣ ਵਾਲੇ ਕਈ ਦਰਿਆ ਜ਼ਿਲ੍ਹੇ ਵਿਚੋਂ ਦੀ ਵੱਗਦੇ ਹਨ ।

ਜ਼ਿਲ੍ਹੇ ਦੇ ਪਹਾੜੀ ਇਲਾਕੇ ਵਿਚ ਬਹੁਤ ਸਾਰੇ ਜੰਗਲੀ ਜਾਨਵਰ ਮਿਲਦੇ ਹਨ । ਹਾਥੀ, ਬਾਘ, ਗੈਂਡਾ, ਚੀਤਾ, ਜੰਗਲੀ ਬਿੱਲੀਆਂ, ਰਿੱਛ, ਜੰਗਲੀ ਸੂਰ, ਜੰਗਲੀ ਕੁੱਤੇ, ਹਿਰਨ, ਬਾਂਦਰ ਅਤੇ ਮਗਰਮੱਛ ਇਥੋਂ ਦੇ ਪ੍ਰਸਿੱਧ ਜਾਨਵਰ ਹਨ ।

ਜ਼ਿਲ੍ਹੇ ਦਾ ਪੌਣ-ਪਾਣੀ ਸਿਹਤਵਰਧਕ ਹੈ ਅਤੇ ਇਥੇ ਵਰਖਾ ਬਹੁਤ ਹੁੰਦੀ ਹੈ । ਚਾਵਲ, ਤੰਬਾਕੂ, ਗੰਨਾ ਇਥੋਂ ਦੀਆਂ ਮੁਖ ਫ਼ਸਲਾਂ ਹਨ । ਅੰਬ, ਅਨਾਨਾਸ ਅਤੇ ਕੇਲੇ ਫਲਾਂ ਦੇ ਇਥੇ ਬਾਗ਼ ਹਨ । ਸਾਰੀ ਖੇਤੀਬਾੜੀ ਵਰਖਾ ਉੱਤੇ ਹੀ ਨਿਰਭਰ ਹੈ ।

ਟਾਊਨਸ਼ਿਪ ਸੈਂਡੋਵੇ ਅਤੇ ਗੈਗਵਾ ਇਥੋਂ ਦੇ ਮੁਖ ਕਸਬੇ ਹਨ ।

ਹ. ਪੁ.—ਐਨ. ਬ੍ਰਿ. ਮਾ. 8:851; ਇੰਪ. ਗ. ਇੰਡ. 22:31

**ਸੈਂਡੋਵੇ** : ਸ਼ਹਿਰ–ਇਹ ਲੋਇਰ ਬਰ੍ਹਮਾ ਦੇ ਅਰਾਕਾਨ ਮੰਡਲ ਵਿਚ ਇਸੇ ਹੀ ਨਾਂ ਦੇ ਜ਼ਿਲ੍ਹੇ ਦਾ ਸਦਰ-ਮੁਕਾਮ ਹੈ ਜੋ ਖਾੜੀ ਬੰਗਾਲ ਉੱਤੇ ਸੈਂਡੋਵੇ ਦਰਿਆ ਦੇ ਮੁਹਾਣੇ ਅੱਗੇ ਸਥਿਤ ਹੈ । ਸੰਭਵ ਹੈ ਕਿ ਦਵਾਰਵਤੀ ਜਿਸ ਨੂੰ ਅਰਾਕਾਨ ਸਲਤਨਤ ਦੀ ਪਹਿਲੀ ਰਾਜਧਾਨੀ ਮੰਨਿਆ ਜਾਂਦਾ ਹੈ, ਜੇ ਸੈਂਡੋਵੇ ਇਹ ਨਹੀਂ ਸੀ ਤਾਂ ਇਹ ਇਸ ਦੇ ਨਾਲ ਲਗਦਾ ਕਸਬਾ ਜ਼ਰੂਰ ਸੀ । ਉੱਨ੍ਹੀਵੀਂ ਸਦੀ ਦੇ ਆਰੰਭ ਵਿਚ ਸੈਂਡੋਵੇ ਇਕ ਪ੍ਰਸਿੱਧ ਕਸਬਾ ਹੁੰਦਾ ਸੀ । ਪਹਿਲੇ ਬਰ੍ਹਮੀ ਯੁੱਧ ਵਿਚ ਬਿਨਾ ਕਿਸੇ ਮੁਕਾਬਲੇ ਇਸ ਉੱਤੇ ਕਬਜ਼ਾ ਕਰ ਲਿਆ ਗਿਆ ਅਤੇ ਬਾਅਦ ਵਿਚ ਇਹ ਕੁਝ ਸਮੇਂ ਲਈ ਅਰਾਕਾਨ ਦੀ ਰੱਖਿਆ–ਸੈਨਾ ਦਾ ਹੈੱਡ ਕੁਆਟਰ ਰਿਹਾ । ਇਥੋਂ ਨੇੜੇ ਦੇ ਦੀਪਾਂ ਨਾਲ ਵਪਾਰ ਕੀਤਾ ਜਾਂਦਾ ਹੈ । ਇਥੇ ਇਕ ਡੀਜ਼ਲ-ਬਿਜਲੱਈ ਪਲਾਂਟ ਵੀ ਸਥਾਪਤ ਹੈ ।

ਆਬਾਦੀ–5172 (ਅੰ. ਮਰ.)

18°28′ ਉ. ਵਿਥ.; 94°22′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 8:851; ਇੰਪ. ਗ. ਇੰਡ. 22:31.

**ਸੈਣ ਭਗਤ** : ਸੈਣ ਭਗਤ ਭਗਤੀ ਲਹਿਰ ਦੇ ਪ੍ਰਸਿੱਧ ਸੰਤਾਂ-ਭਗਤਾਂ ਵਿਚੋਂ ਇਕ ਪ੍ਰਮੁੱਖ ਭਗਤ ਸੀ ਜਿਸ ਨੇ ਨਾਮ-ਸਿਮਰਨ ਤੇ ਸੇਵਾ ਦੁਆਰਾ ਉੱਚੀ ਪਦਵੀ ਪ੍ਰਾਪਤ ਕੀਤੀ । ਇਹ ਬਾਂਧਵਗੜ੍ਹ (ਰੀਵਾ) ਦੇ ਰਾਜਾ 'ਰਾਜਾ ਰਾਮ' ਦੀ ਚਾਕਰੀ ਵਿਚ ਸੀ ਤੇ ਜ਼ਾਤ ਦਾ ਨਾਈ ਹੋਣ ਕਰਕੇ ਰਾਜੇ ਦੀ ਮੁੱਠੀ-ਚਾਪੀ ਅਤੇ ਮਾਲਸ਼ ਕਰਨ ਦੀ ਸੇਵਾ ਕਰਦਾ ਸੀ । ਇਸ ਨੂੰ ਰੱਬੀ ਪ੍ਰੇਮ ਮੁੱਢ ਤੋਂ ਹੀ ਸੀ ਤੇ ਇਹ ਸਦਾ ਉਸ ਦੇ ਪਿਆਰ ਵਿਚ ਭਜਨ ਗਾਉਂਦਾ ਰਹਿੰਦਾ ਸੀ । ਸੁਆਮੀ ਰਾਮਾਨੰਦ ਦੀ ਸੰਗਤ ਸਦਕਾ ਹੌਲੀ-ਹੌਲੀ ਇਹ ਰੱਬੀ ਪ੍ਰੇਮ ਵਧੇਰੇ ਗੂੜ੍ਹਾ ਹੁੰਦਾ ਗਿਆ ।

ਕਹਿੰਦੇ ਹਨ ਕਿ ਇਕ ਵਾਰ ਸੈਣ ਦੇ ਘਰ ਕੁਝ ਸਾਧੂ ਪਰਾਹੁਣੇ ਆ ਗਏ ਤੇ ਸਾਰੀ ਰਾਤ ਭਜਨ ਕੀਰਤਨ ਹੁੰਦਾ ਰਿਹਾ । ਸੈਣ ਰਾਜੇ ਦੀ ਸੇਵਾ ਵਿਚ ਹਾਜ਼ਰ ਨਾ ਹੋ ਸਕਿਆ । ਜਦੋਂ ਸਾਧੂ ਚਲੇ ਗਏ ਤਾਂ ਸੈਣ ਨੇ ਰਾਜੇ ਪਾਸ ਜਾ ਕੇ ਨਿਮਰਤਾ ਸਹਿਤ ਮੁਆਫ਼ੀ ਮੰਗੀ ਕਿ ਮੈਂ ਕੱਲ੍ਹ ਨਹੀਂ ਆ ਸਕਿਆ । ਅੱਗੋਂ ਰਾਜੇ ਨੇ ਜਵਾਬ ਦਿੱਤਾ, "ਸੈਣ ! ਤੂੰ ਭੁੱਲਦਾ ਹੈਂ, ਤੂੰ ਤਾਂ ਰਾਤ ਮੇਰੀ ਮੁੱਠੀ-ਚਾਪੀ ਕਰਦਾ ਰਿਹਾ ਹੈਂ" । ਸੈਣ ਨੇ ਕਿਹਾ "ਮੈਂ ਤਾਂ ਕੱਲ੍ਹ ਸਾਰਾ ਦਿਨ ਤੇ ਰਾਤ ਸਾਧਾਂ ਦੀ ਸੇਵਾ ਵਿਚ ਰੁੱਝਾ ਰਿਹਾ ਹਾਂ, ਰੱਬ ਨੇ ਆਪਣੇ ਭਗਤ ਦੀ ਪੈਜ ਰੱਖਣ ਲਈ ਕੋਈ ਕੌਤਕ ਕੀਤਾ ਹੋਵੇਗਾ ।" ਇਹ ਸੁਣ ਕੇ ਰਾਜੇ ਦਾ ਮਨ ਪ੍ਰੇਮ ਨਾਲ ਭਰ ਗਿਆ ਤੇ ਉਹ ਸੱਚੀ-ਮੁੱਚੀ ਸੈਣ ਭਗਤ ਦਾ ਸ਼ਰਧਾਲੂ ਬਣ ਗਿਆ । ਇਸ ਘਟਨਾ ਨੂੰ ਕਵੀਆਂ ਨੇ ਵੀ ਬਿਆਨਿਆ ਹੈ । (ਭਗਤਾਂ ਨੇ ਜਦ ਡੇਰਾ ਕੀਤਾ, ਆਪ ਬਣੇ ਹਰ ਨਾਈ ਨੰਦਾ) ।

ਸੈਣ ਭਗਤ ਦਾ ਇਕ ਸ਼ਬਦ (ਸੈਨੁ ਭਣੈ ਭਜੁ ਪਰਮਾ ਨੰਦੇ) ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਦਰਜ ਹੈ । ਇਸ ਨੂੰ ਮੰਨਣ ਵਾਲਿਆਂ ਦੀ ਇਕ ਸੰਪ੍ਰਦਾਇ ਹੈ ਜੋ ਭਗਤ ਸੈਣ ਦੀ ਦੇਵਤਿਆਂ ਵਾਂਗ ਪੂਜਾ ਕਰਦੀ ਹੈ ।

ਹ. ਪੁ.—ਮ. ਕੋ.; ਵਾਰਾਂ ਭਾਈ ਗੁਰਦਾਸ 1:686.

**ਸੈਣੀ** : ਪੰਜਾਬ ਦੀਆਂ ਖੇਤੀ ਕਰਨ ਵਾਲੀਆਂ ਜਾਤਾਂ ਵਿਚੋਂ 'ਸੈਣੀ' ਕਾਫ਼ੀ ਪ੍ਰਸਿੱਧ ਹਨ । ਪਹਿਲੋਂ-ਪਹਿਲ ਇਹ ਵਧੇਰੇ ਕਰਕੇ

ਬਾਗ਼ਬਾਨੀ ਦਾ ਕੰਮ ਕਰਦੇ ਸਨ ਪ੍ਰੰਤੂ ਅੱਜ ਕੱਲ੍ਹ ਬਾਕੀ ਜ਼ਿਮੀਦਾਰਾਂ ਵਾਂਗ ਜ਼ਮੀਨਾਂ ਦੇ ਮਾਲਕ ਹਨ ਤੇ ਵਾਹੀ ਕਰਦੇ ਹਨ। ਇਨ੍ਹਾਂ ਦੀ ਵੱਸੋਂ ਜਲੰਧਰ ਅਤੇ ਅੰਬਾਲੇ ਦੇ ਜ਼ਿਲ੍ਹਿਆਂ ਵਿਚ ਮੁਕਾਬਲਤਨ ਵਧੇਰੇ ਹੈ। ਇਹ ਲੋਕ ਕਾਫ਼ੀ ਮਿਹਨਤੀ ਤੇ ਸੂਝ-ਬੂਝ ਵਾਲੇ ਹੋਣ ਕਰਕੇ ਇਕੋ ਖੇਤ ਵਿਚੋਂ ਸਾਲ ਅੰਦਰ ਤਿੰਨ-ਚਾਰ ਫ਼ਸਲਾਂ ਲੈ ਲੈਂਦੇ ਹਨ। ਮੁਸਲਮਾਨਾਂ ਵਿਚ ਅਰਾਈਆਂ ਤੇ ਹਿੰਦੂਆਂ ਵਿਚ ਸੈਣੀਆਂ ਦਾ ਸਮਾਜਕ ਦਰਜਾ ਬਰਾਬਰ ਹੈ। ਪਰ ਸਿੱਖ ਸੈਣੀ ਆਪਣੀ ਮਿਹਨਤ ਕਾਰਨ ਸਮਾਜ ਵਿਚ ਚੰਗੀ ਥਾਂ ਰੱਖਦੇ ਹਨ।

ਕਈ ਸੈਣੀ ਆਪਣੀ ਵੰਸ਼-ਪਰੰਪਰਾ ਰਾਜਪੂਤਾਂ ਨਾਲ ਜੋੜਦੇ ਹਨ ਤੇ ਕਈ ਸਰਹੱਦੀ ਸੂਬੇ ਦੀ ਮਾਲੀ ਜਾਤੀ ਨਾਲ ਆਪਣਾ ਪੁਰਾਣਾ ਸਬੰਧ ਦੱਸਦੇ ਹਨ।

ਹ. ਪ.—ਮ. ਕੋ. 229; ਪੰ. ਬਾ.

**ਸ਼ੈਤਾਨ :** ਅਜ਼ਾਜ਼ੀਲ-ਅਬਲੀਸ ਫ਼ਰਿਸ਼ਤਿਆਂ ਦੀ ਪਹਿਲੀ ਕਤਾਰ ਵਿਚੋਂ ਸੀ। ਰੱਬ ਨੇ ਆਦਮੀ ਨੂੰ ਪੈਦਾ ਕਰਕੇ ਫ਼ਰਿਸ਼ਤਿਆਂ ਨੂੰ ਹੁਕਮ ਦਿੱਤਾ ਕਿ ਉਹ ਆਦਮ ਅੱਗੇ ਸਿਜਦਾ ਕਰਨ। ਸਾਰੇ ਫ਼ਰਿਸ਼ਤਿਆਂ ਨੇ ਆਦਮ ਅੱਗੇ ਸਿਰ ਨਿਵਾਇਆ ਪਰ ਅਬਲੀਸ ਨੇ ਸਿਜਦਾ ਨਾ ਕੀਤਾ। ਅਬਲੀਸ ਤੋਂ ਇਸ ਦਾ ਕਾਰਨ ਪੁੱਛਿਆ ਗਿਆ ਤਾਂ ਅਬਲੀਸ ਨੇ ਆਕੜ ਕੇ ਰੱਬ ਨੂੰ ਕਿਹਾ, "ਤੂੰ ਮੈਨੂੰ ਅੱਗ ਤੋਂ ਪੈਦਾ ਕੀਤਾ ਹੈ ਪਰ ਆਦਮ ਨੂੰ ਮਿੱਟੀ ਤੋਂ। ਅੱਗ ਮਿੱਟੀ ਤੋਂ ਉੱਤਮ ਹੈ, ਇਸ ਲਈ ਮੈਂ ਸਿਜਦਾ ਕਿਉਂ ਕਰਾਂ?" ਰੱਬ ਦੀ ਹੁਕਮ ਅਦੂਲੀ ਕਾਰਨ ਅਬਲੀਸ ਦੇ ਸਰੀਰ ਤੋਂ ਨੂਰਾਨੀ ਲਿਬਾਸ ਉੱਤਰ ਗਿਆ। ਉਸ ਵਕਤ ਰੱਬ ਨੇ ਅਬਲੀਸ ਨੂੰ ਬੁਰਾ ਭਲਾ ਵੀ ਕਿਹਾ। ਹੁਣ ਇਸ ਨੂੰ ਸ਼ੈਤਾਨ ਦਾ ਦਰਜਾ ਦੇ ਦਿੱਤਾ ਗਿਆ। ਸ਼ੈਤਾਨ ਨੂੰ ਬਹੁਤ ਗੁੱਸਾ ਆਇਆ ਅਤੇ ਉਸ ਨੇ ਬਹੁਤ ਗੁੱਸੇ ਦੀ ਹਾਲਤ ਵਿਚ ਕਿਹਾ, "ਰੱਬਾ ਤੇਰੀ ਸਹੁੰ, ਮੈਂ ਸਾਰੀ ਆਦਮ ਜ਼ਾਤ ਨੂੰ ਗੁਮਰਾਹ ਕਰ ਕੇ ਰਹਾਂਗਾ।"

ਸ਼ੈਤਾਨ ਦੇ ਦਿਲ ਵਿਚ ਆਦਮ ਪ੍ਰਤਿ ਨਫ਼ਰਤ ਦੀ ਭਾਵਨਾ ਕਾਇਮ ਰਹੀ ਅਤੇ ਉਹ ਚਾਹੁੰਦਾ ਸੀ ਕਿ ਕਿਸੇ ਤਰ੍ਹਾਂ ਆਦਮ ਨੂੰ ਜੰਨਤ ਵਿਚੋਂ ਕੱਢਵਾ ਦੇਵੇ। ਕਿਹਾ ਜਾਂਦਾ ਹੈ ਕਿ ਸ਼ੈਤਾਨ ਨੇ ਬਹਿਸ਼ਤ ਦੇ ਮੋਰ ਅਤੇ ਸੱਪ ਤੋਂ ਸਹਾਇਤਾ ਮੰਗੀ। ਸੱਪ ਸ਼ੈਤਾਨ ਦੇ ਧੋਖੇ ਵਿਚ ਆ ਗਿਆ ਅਤੇ ਇਸ ਦੀ ਸਹਾਇਤਾ ਲਈ ਤਿਆਰ ਹੋ ਗਿਆ ਅਤੇ ਇਸ ਦੀ ਮਦਦ ਵੀ ਕੀਤੀ। ਸ਼ੈਤਾਨ ਜੰਨਤ ਵਿਚ ਦਾਖ਼ਲ ਹੋ ਕੇ ਆਦਮ ਅਤੇ ਹੱਵਾ ਨੂੰ ਵਰਗਲਾਉਣ ਲੱਗਾ। ਉਨ੍ਹਾਂ ਦੋਹਾਂ ਨੇ ਸ਼ੈਤਾਨ ਦੇ ਬਹਿਕਾਵੇ ਵਿਚ ਆ ਕੇ ਰੱਬੀ ਹੁਕਮ ਦੀ ਉਲੰਘਣਾ ਕੀਤੀ ਅਤੇ ਵਰ-ਜਿਤ ਫਲ ਖਾ ਲਿਆ। ਇਸ ਉਲੰਘਣਾ ਸਦਕਾ ਹੀ ਆਦਮ ਅਤੇ ਹੱਵਾ ਨੂੰ ਜੰਨਤ ਵਿਚੋਂ ਕੱਢ ਦਿੱਤਾ ਗਿਆ।

ਇਸ ਪਿੱਛੋਂ ਵੀ ਸ਼ੈਤਾਨ ਦੀ ਤਸੱਲੀ ਨਾ ਹੋਈ ਅਤੇ ਇਹ ਹਮੇਸ਼ਾ ਹੀ ਆਦਮ ਤੇ ਹੱਵਾ ਦੀ ਔਲਾਦ ਨੂੰ ਕੁਰਾਹੇ ਪਾਉਣ ਦੇ ਜਤਨ ਕਰਦਾ ਰਹਿੰਦਾ ਹੈ। ਇਸਲਾਮ ਦੇ ਪੈਰੋਕਾਰਾਂ ਅਨੁਸਾਰ ਸ਼ੈਤਾਨ ਦੇ ਹਮਲਿਆਂ ਤੋਂ ਬੱਚਣ ਲਈ ਰੱਬ ਨੇ ਇਨਸਾਨਾਂ ਨੂੰ ਇਕ ਮੰਤਰ 'ਲਾਹੌਲ ਵਲਾ ਕੁਵੱਤ ਇੱਲਾ ਬਿੱਲਾ' ਬਖ਼ਸ਼ਿਆ ਹੈ ਜਿਸ ਦੇ ਪੜ੍ਹਨ ਨਾਲ ਸ਼ੈਤਾਨ ਦੀ ਕੋਈ ਪੇਸ਼ ਨਹੀਂ ਜਾਂਦੀ।

ਸ਼ੈਤਾਨ ਨੇ ਲਗਭਗ ਸਾਰੇ ਪੈਗੰਬਰਾਂ ਤੇ ਵਾਰ ਕੀਤਾ ਪਰ ਅਸਫਲ ਰਿਹਾ। ਸ਼ੈਤਾਨ ਨੇ ਰੱਬ ਅੱਗੇ ਸ਼ਿਕਾਇਤ ਕੀਤੀ ਕਿ, "ਅਯੂਬ(ਸ਼ੁਕਰ ਤੇ ਸਬਰ ਦਾ ਪੈਗ਼ੰਬਰ) ਉੱਤੇ ਮੇਰਾ ਵਾਰ ਨਹੀਂ ਚਲਦਾ ਕਿਉਂਕਿ ਤੁਸੀਂ ਉਸ ਨੂੰ ਦੁਨਿਆਵੀ ਨਿਆਮਤਾਂ ਨਾਲ ਮਾਲਾ ਮਾਲ ਕੀਤਾ ਹੋਇਆ ਹੈ। ਜੇ ਇਨ੍ਹਾਂ ਨਿਆਮਤਾਂ ਉੱਤੇ ਮੇਰਾ ਅਧਿਕਾਰ ਹੋਵੇ ਤਾਂ ਮੈਂ ਵੇਖਾਂ ਕਿ ਉਹ ਕਿਵੇਂ ਸ਼ੁਕਰਗੁਜ਼ਾਰ ਹੁੰਦਾ ਹੈ।" ਰੱਬ ਨੇ ਸ਼ੈਤਾਨ ਨੂੰ ਕਿਹਾ, "ਜਾਹ ਤੇਰਾ ਅਯੂਬ ਦੀ ਸਾਰੀ ਦੌਲਤ ਉਪਰ ਅਧਿਕਾਰ ਹੋ ਗਿਆ।" ਰੱਬ ਤੋਂ ਇਹ ਅਧਿਕਾਰ ਲੈ ਕੇ ਸ਼ੈਤਾਨ ਨੇ ਪਹਿਲਾਂ ਅਯੂਬ ਦੇ ਜਾਨਵਰ ਊਠ, ਬੱਕਰੀਆਂ ਆਦਿ ਪਾਣੀ ਵਿਚ ਗ਼ਰਕ ਕਰ ਦਿੱਤੀਆਂ। ਖ਼ਾਜ਼ਨੀ ਦੇ ਰੂਪ ਵਿਚ ਇਸ ਨੇ ਅਯੂਬ ਨੂੰ ਆ ਕੇ ਕਿਹਾ ਕਿ ਤੇਰੇ ਸਾਰੇ ਜਾਨਵਰ ਪਾਣੀ ਵਿਚ ਡੁੱਬ ਗਏ ਹਨ। ਅਯੂਬ ਨੇ ਇਕਦਮ ਕਿਹਾ, 'ਅਲ ਹਮਦ ਅਲ੍ਹਾ' ਅਰਥਾਤ ਰੱਬ ਦਾ ਸ਼ੁਕਰ ਹੈ। ਰੱਬ ਨੇ ਆਪਣੀ ਅਮਾਨਤ ਸੰਭਾਲ ਲਈ। ਫਿਰ ਸ਼ੈਤਾਨ ਨੇ ਅਯੂਬ ਦੇ ਸਾਰੇ ਖ਼ਜ਼ਾਨੇ ਸਾੜ ਕੇ ਸੁਆਹ ਕਰ ਦਿੱਤੇ। ਖੇਤਾਂ ਵਿਚ ਅੱਗ ਲਗਾ ਦਿੱਤੀ, ਬਾਗ਼ ਖ਼ੁਸ਼ਕ ਕਰ ਦਿੱਤੇ। ਨਾਲ ਹੀ ਸ਼ੈਤਾਨ ਭੇਸ ਬਦਲ ਕੇ ਅਯੂਬ ਕੋਲ ਆ ਗਿਆ ਅਤੇ ਕਹਿਣ ਲੱਗਾ ਕਿ ਤੂੰ ਇਥੇ ਨਮਾਜ਼ ਅਤੇ ਬੰਦਗੀ ਵਿਚ ਰੁਝਿਆ ਹੋਇਆ ਹੈਂ ਅਤੇ ਤੇਰੀ ਸਾਰੀ ਜਾਇਦਾਦ ਨੂੰ ਅੱਗ ਲੱਗੀ ਹੋਈ ਹੈ। ਇਹ ਸੁਣ ਕੇ ਅਯੂਬ ਨੇ ਫਿਰ ਕਿਹਾ, 'ਰੱਬ ਦਾ ਸ਼ੁਕਰ ਹੈ। ਰੱਬ ਨੇ ਜੋ ਕੁਝ ਕੀਤਾ ਹੈ ਮੇਰੇ ਭਲੇ ਲਈ ਹੀ ਕੀਤਾ ਹੈ।' ਇਹ ਉੱਤਰ ਦੇ ਕੇ ਅਯੂਬ ਫਿਰ ਨਮਾਜ਼ ਵਿਚ ਜੁਟ ਗਿਆ। ਇਹ ਉੱਤਰ ਸੁਣ ਕੇ ਸ਼ੈਤਾਨ ਬਹੁਤ ਸ਼ਰਮਿੰਦਾ ਹੋਇਆ। ਇਹ ਫਿਰ ਰੱਬ ਦੀ ਦਰਗਾਹ ਵਿਚ ਹਾਜ਼ਰ ਹੋਇਆ ਅਤੇ ਅਰਜ਼ ਕੀਤੀ ਕਿ ਦੁਨਿਆਵੀ ਮਾਲ ਤੋਂ ਛੁੱਟ ਜਿਸਮਾਨੀ ਅਧਿਕਾਰ ਵੀ ਮਿਲਣ ਤਾਂ ਤੇਰੇ ਸ਼ੁਕਰ ਗੁਜ਼ਾਰ ਮੇਰੇ ਵਸ ਵਿਚ ਆ ਸਕਦੇ ਹਨ। ਸ਼ੈਤਾਨ ਨੂੰ ਦਿਮਾਗ਼, ਜ਼ਬਾਨ ਤੇ ਕੰਨਾਂ ਤੋਂ ਛੁੱਟ ਸਾਰੇ ਸਰੀਰ ਦਾ ਅਧਿਕਾਰ ਮਿਲ ਗਿਆ, ਤਾਂ ਆਉਂਦੇ ਹੀ ਇਸ ਨੇ ਅਯੂਬ ਦੇ ਸਰੀਰ ਵਿਚ ਕੋੜ੍ਹ ਪੈਦਾ ਕਰ ਦਿੱਤਾ। ਪਰ ਫਿਰ ਵੀ ਅਯੂਬ ਬੇਸ਼ੁਕਰਾ ਨਾ ਹੋਇਆ। ਸ਼ੈਤਾਨ ਨੂੰ ਰੱਬ ਅੱਗੇ ਹੋਰ ਵੀ ਸ਼ਰਮਿੰਦਗੀ ਉਠਾਉਣੀ ਪਈ।

ਕੁਰਾਨ ਪਾਕ ਵਿਚ ਲਿਖਿਆ ਹੋਇਆ ਹੈ ਕਿ ਸ਼ੈਤਾਨ ਹਰ ਇਨਸਾਨ ਦਾ ਜ਼ਾਹਿਰਾ ਦੁਸ਼ਮਣ ਹੈ ਅਤੇ ਹਰੇਕ ਨੂੰ ਬੰਦਗੀ ਤੋਂ ਹਟਾ ਕੇ ਜਹੰਨਮ ਵਿਚ ਲਿਜਾਣਾ ਚਾਹੁੰਦਾ ਹੈ। ਜਦੋਂ ਕੋਈ ਇਨਸਾਨ ਧਰਮ ਦੇ ਰਸਤੇ ਚਲਦਿਆਂ ਮਰਦਾ ਹੈ ਤਾਂ ਸ਼ੈਤਾਨ ਨੂੰ ਭਾਰੀ ਸਦਮਾ ਪਹੁੰਚਦਾ ਹੈ ਕਿ ਰੱਬ ਦਾ ਬੰਦਾ ਇਸ ਦੇ ਜਾਲ ਵਿਚ ਨਹੀਂ ਫਸ ਸਕਿਆ।

ਇਨਸਾਨ ਅਸਲ ਵਿਚ ਦੋ ਬੇੜੀਆਂ ਵਿਚ ਸਵਾਰ ਹੈ। ਸ਼ੈਤਾਨ ਅਤੇ ਸ਼ੈਤਾਨੀ ਲਸ਼ਕਰ ਨੇ ਇਨਸਾਨ ਨੂੰ ਕਦਮ ਕਦਮ ਉੱਤੇ ਗੁਮਰਾਹ ਕਰਨ ਲਈ ਕਮਰ ਕੱਸਾ ਕੀਤਾ ਹੋਇਆ ਹੈ। ਜੇ ਰੱਬ ਦੀ ਕਿਰਪਾ ਨਾ ਹੋਵੇ ਤਾਂ ਇਨਸਾਨ ਦਾ ਗੁਮਰਾਹ ਹੋਣੋਂ ਬਚਣਾ ਸੰਭਵ ਨਹੀਂ ਹੈ।

ਸ਼ੈਤਾਨ ਸ਼ਬਦ ਨੂੰ ਜਿੰਨ ਦੇ ਅਰਥਾਂ ਵਿਚ ਵੀ ਲਿਆ ਜਾਂਦਾ ਹੈ। ਕੁਰਾਨ ਵਿਚ ਇਸ ਸ਼ਬਦ ਦਾ ਜ਼ਿਕਰ ਕਈ ਥਾਵਾਂ ਤੇ ਆਇਆ ਹੈ।

ਧ. ਪ੍ਰ.—ਬਾ. ਐਨ. ਇਸ. 811; ਮ. ਕੋ. 172.

**ਸੈਂਤ-ਬਵ, ਚਾਰਲਜ਼ ਆਗਸਟਿਨ** (1804-69 ਈ.) : ਇਹ ਇਕ ਪ੍ਰਸਿੱਧ ਫ਼ਰਾਂਸੀਸੀ ਲੇਖਕ ਅਤੇ ਆਲੋਚਕ ਸੀ ਅਤੇ ਇਸ ਨੂੰ ਆਧੁਨਿਕ ਫ਼ਰਾਂਸੀਸੀ ਆਲੋਚਨਾ ਦਾ ਪਿਤਾਮਾ ਕਿਹਾ ਜਾਂਦਾ ਹੈ।

ਇਸ ਦਾ ਜਨਮ 23 ਦਸੰਬਰ, 1804 ਈ. ਨੂੰ ਬੂਲੋਨ ਵਿਖੇ ਹੋਇਆ। ਇਸ ਨੇ ਮੁੱਢਲੀ ਵਿੱਦਿਆ ਬੂਲੋਨ ਵਿਖੇ ਪ੍ਰਾਪਤ ਕੀਤੀ। 1827 ਈ. ਵਿਚ ਇਸ ਨੇ ਇਕ ਪੱਤਰ 'ਲਾ ਗਲੋਬ' ਵਿਚ ਪ੍ਰਸਿੱਧ ਕਵੀ ਹਿਊਗੋ ਦੀਆਂ ਕਵਿਤਾਵਾਂ ਉੱਤੇ ਇਕ ਲੇਖ ਲਿਖਿਆ। ਇਸ ਨੇ ਰੋਮਾਂਸਵਾਦੀ ਕਵੀਆਂ ਤੇ ਵੀ ਕਈ ਲੇਖ ਲਿਖੇ। ਸੰਨ 1828 ਈ. ਵਿਚ ਇਸ ਨੇ ਸੋਲ੍ਹਵੀਂ ਸਦੀ ਦੀ ਫ਼ਰਾਂਸੀਸੀ ਕਵਿਤਾ ਉੱਤੇ ਇਕ ਪੁਸਤਕ ਲਿਖੀ ਜਿਸ ਵਿਚ ਇਸ ਨੇ ਰਾਨਸਾਰ (Ronsard) ਦੀ ਕਵਿਤਾ ਦੀ ਕਾਫ਼ੀ ਸ਼ਲਾਘਾ ਕੀਤੀ ਅਤੇ ਪਰੰਪਰਾਵਾਦੀ ਸ਼ੈਲੀ ਦੇ ਮੁਕਾਬਲੇ ਰੋਮਾਂਸਵਾਦੀ ਸ਼ੈਲੀ ਨੂੰ ਸਥਾਪਤ ਕੀਤਾ।

ਇਸ ਨੇ ਕਵਿਤਾ ਤੋਂ ਇਲਾਵਾ ਇਕ ਨਾਵਲ 'ਵੋਲੁਪਤੇ'

(Volupte) ਅਰਥਾਤ 'ਵਿਲਾਸੀ' ਲਿਖਿਆ । ਸੰਨ 1837 ਵਿਚ ਇਹ ਸਵਿਟਜ਼ਰਲੈਂਡ ਗਿਆ ਜਿਥੇ ਇਸ ਨੇ ਧਾਰਮਕ ਅਤੇ ਸਾਹਿਤਕ ਵਿਸ਼ਿਆਂ ਤੇ 81 ਲੈਕਚਰ ਦਿੱਤੇ । ਇਹ ਲੈਕਚਰ ਬਹੁਤ ਸਲਾਹੇ ਗਏ ।

ਇਸ ਨੇ ਸਮੀਖਿਆ ਦੇ ਖੇਤਰ ਵਿਚ ਨਵੀਆਂ ਲੀਹਾਂ ਪਾਈਆਂ । ਇਹ ਪਹਿਲਾ ਫ਼ਰਾਂਸੀਸੀ ਆਲੋਚਕ ਸੀ ਜਿਸ ਨੇ ਨਿਰਪੱਖ ਆਲੋਚਨਾ ਦੀ ਨੀਂਹ ਰੱਖੀ । ਇਹ ਲਗਾਤਾਰ 45 ਸਾਲ ਤਕ ਆਲੋਚਨਾਤਮਕ ਲੇਖ ਲਿਖਦਾ ਰਿਹਾ । ਇਸ ਦਾ ਅਧਿਐਨ ਬਹੁਤ ਵਿਸ਼ਾਲ ਸੀ ਅਤੇ ਖੋਜ ਵਿਚ ਵੀ ਇਹ ਪੂਰੀ ਦਿਲਚਸਪੀ ਲੈਂਦਾ ਸੀ । ਸੋਮਵਾਰ ਨੂੰ ਛਪਣ ਵਾਲੇ ਲੇਖਾਂ ਲਈ ਇਹ ਚਾਰ ਦਿਨ ਪਹਿਲਾਂ ਤੋਂ ਹੀ ਤਿਆਰੀ ਵਿਚ ਜੁਟ ਜਾਂਦਾ ਸੀ । ਇਹ ਛੋਟੀ ਤੋਂ ਛੋਟੀ ਗੱਲ ਨੂੰ ਵੀ ਬੜੀ ਬਾਰੀਕੀ ਨਾਲ ਪਰਖਦਾ । ਇਸ ਨੇ ਆਪਣੇ ਸਮਕਾਲੀਆਂ ਦੀ ਸਮੀਖਿਆ ਨਿਰਪੱਖਤਾ ਨਾਲ ਕੀਤੀ । ਸੰਨ 1849 ਵਿਚ ਇਹ ਪੈਰਿਸ ਵਾਪਸ ਆ ਗਿਆ ਅਤੇ ਇਸ ਨੇ ਕਈ ਪਰਚਿਆਂ ਲਈ ਲੇਖ ਲਿਖਣੇ ਆਰੰਭ ਕਰ ਦਿੱਤੇ । ਅਪ੍ਰੈਲ 28, 1865 ਨੂੰ ਇਹ ਸੈਨੇਟ ਦਾ ਮੈਂਬਰ ਬਣਿਆ ।

ਇਸ ਦੀ ਮੌਤ 13 ਅਕਤੂਬਰ, 1869 ਈ. ਨੂੰ ਪੈਰਿਸ ਵਿਚ ਹੋਈ ।

ਹ. ਪੁ.—ਐਨ. ਬ੍ਰਿ. 19:895.

**ਸੈਂਤਾ ਕਰੂਜ਼ :** ਪ੍ਰਾਂਤ–ਦੱਖਣੀ ਅਰਜਨਟੀਨਾ ਦੇ ਪੈਟੇਗੋਨੀਆ ਖੰਡ ਵਿਚ ਅੰਧ ਮਹਾਂਸਾਗਰ ਤੋਂ ਪੱਛਮ ਵੱਲ ਐਂਡੀਅਨ ਕਾਰਡੀਲੇਰਾ ਤਕ ਫੈਲਿਆ ਹੋਇਆ ਇਕ ਪ੍ਰਾਂਤ ਹੈ । ਇਸ ਦਾ ਖੇਤਰਫਲ 243,943 ਵ. ਕਿ. ਮੀ. ਹੈ । ਪ੍ਰਾਂਤ ਵਿਚ ਆਬਾਦੀ ਬੜੀ ਘੱਟ ਹੈ । ਇਸ ਦੀ ਕੁਲ ਆਬਾਦੀ 84,457 (1970) ਹੈ । ਸੰਨ 1955 ਵਿਚ ਇਸ ਨੂੰ ਰਾਜ ਦਾ ਦਰਜਾ ਪ੍ਰਾਪਤ ਹੋਇਆ । ਐਂਡੀਅਨ ਪਹਾੜਾਂ ਦੇ ਪੈਰਾਂ ਵਿਚ ਕਈ ਝੀਲਾਂ ਹਨ ਜਿਨ੍ਹਾਂ ਵਿਚੋਂ ਆਰਜੈਨਟੀਨੋ ਝੀਲ ਸੈਲਾਨੀਆਂ ਲਈ ਬਹੁਤ ਖਿੱਚ ਰੱਖਦੀ ਹੈ । ਇਥੇ ਖੇਤੀ ਘੱਟ ਹੀ ਕੀਤੀ ਜਾਂਦੀ ਹੈ ਪਰ ਭੇਡਾਂ ਬੱਕਰੀਆਂ ਬਹੁਤ ਪਾਲੀਆਂ ਜਾਂਦੀਆਂ ਹਨ । ਆਵਾਜਾਈ ਦਾ ਮੁਖ ਸਾਧਨ ਸਮੁੰਦਰੀ ਮਾਰਗ ਹਨ ।

**ਸੈਂਤਾ ਕਰੂਜ਼ :** ਡਿਪਾਰਟਮੈਂਟ–ਬੋਲੀਵੀਆ ( ਦੱ. ਅਮ. ) ਦੇ ਨੌਂ ਡਿਪਾਰਟਮੈਂਟਾਂ ਵਿਚੋਂ ਇਹ ਸਭ ਤੋਂ ਵੱਡਾ ਡਿਪਾਰਟਮੈਂਟ ਹੈ । ਇਸ ਦਾ ਖੇਤਰਫਲ 370,621 ਵ. ਕਿ. ਮੀ. ਅਤੇ ਆਬਾਦੀ 479,800 (1971) ਹੈ । ਇਸ ਇਲਾਕੇ ਦੀ ਜ਼ਮੀਨ ਪੱਧਰੀ ਹੈ ਅਤੇ ਇਥੇ ਗੰਨੇ, ਚਾਉਲ, ਕਪਾਹ ਅਤੇ ਕਾਫ਼ੀ ਦੀ ਖੇਤੀ ਕੀਤੀ ਜਾਂਦੀ ਹੈ । ਕੇਂਦਰੀ ਇਲਾਕੇ ਵਿਚ ਜੰਗਲ ਅਤੇ ਦਲਦਲਾਂ ਹਨ । ਇਥੋਂ ਦਾ ਜਲਵਾਯੂ ਦਰਮਿਆਨੀ ਕਿਸਮ ਦਾ ਹੈ । ਇਥੋਂ ਦੇ ਬਹੁਤੇ ਸ਼ਹਿਰ, ਪ੍ਰਾਂਤ ਦੇ ਪੱਛਮੀ ਭਾਗ ਵਿਚ ਦਰਿਆਵਾਂ ਦੇ ਕੰਢਿਆਂ ਉੱਤੇ ਵੱਸੇ ਹੋਏ ਹਨ ।

**ਸੈਂਤਾ ਕਰੂਜ਼ :** ਸ਼ਹਿਰ–ਸੰਯੁਕਤ ਰਾਜ ਅਮਰੀਕਾ ਵਿਚ ਕੈਲਿਫ਼ੋਰਨੀਆ ਰਾਜ ਦੀ ਇਸੇ ਹੀ ਨਾਂ ਦੀ ਕਾਉਂਟੀ ਦਾ ਸਦਰ-ਮੁਕਾਮ ਹੈ । ਇਹ ਸ਼ਹਿਰ ਸ਼ਾਂਤ ਮਹਾਂਸਾਗਰ ਦੀ ਮੌਨਟੇਰੀ ਖਾੜੀ ਦੇ ਉੱਤਰੀ ਤੱਟ ਉੱਤੇ ਸੈਂਤਾ ਕਰੂਜ਼ ਪਰਬਤਾਂ ਦੇ ਪੈਰਾਂ ਵਿਚ ਵੱਸਿਆ ਹੋਇਆ ਹੈ । ਇਹ 'ਸੈਂਤਾ ਕਰੂਜ਼ ਮਿਸ਼ਨ' ਦਾ ਸਥਾਨ ਸੀ ਜੋ 1791 ਈ. ਵਿਚ ਸਥਾਪਤ ਹੋਇਆ ਸੀ । ਸੰਨ 1848 ਵਿਚ ਸੰਯੁਕਤ ਰਾਜ ਦੇ ਪ੍ਰਬੰਧ ਹੇਠ ਇਸ ਨੇ ਲੱਕੜੀ, ਮੱਛੀ ਅਤੇ ਖੇਤੀਬਾੜੀ ਦੇ ਕੇਂਦਰ ਦੇ ਤੌਰ ਤੇ ਤਰੱਕੀ ਕੀਤੀ । ਸੰਨ 1950 ਤੋਂ ਬਾਅਦ ਇਥੇ ਸਨਅਤ ਤਰੱਕੀ ਵੀ ਸ਼ੁਰੂ ਹੋਈ ਹੈ । ਇਸ ਦੇ ਨੇੜੇ ਬੀਚਜ਼, ਲਾਲ ਲੱਕੜੀ ਦੇ ਜੰਗਲ ਅਤੇ ਪਹਾੜ ਹੋਣ ਕਰਕੇ ਇਹ ਇਕ ਪ੍ਰਸਿੱਧ ਸੈਰਗਾਹ ਵੀ ਹੈ । ਸੰਨ 1965 ਵਿਚ ਸੈਂਤਾ ਕਰੂਜ਼ ਵਿਖੇ ਕੈਲਿਫ਼ੋਰਨੀਆ ਯੂਨੀਵਰਸਿਟੀ ਸਥਾਪਤ ਕੀਤੀ ਗਈ ਹੈ ।

ਆਬਾਦੀ–32,076 (1970)

$36^\circ 38'$ ਉ. ਵਿਥ. ; $122^\circ 01'$ ਪੱ. ਲੰਬ.

**ਸੈਂਤਾ ਕਰੂਜ਼ :** ਸ਼ਹਿਰ–ਇਹ ਸ਼ਹਿਰ ਬੋਲੀਵੀਆ ਦੇ ਇਸੇ ਹੀ ਨਾਂ ਦੇ ਡਿਪਾਰਟਮੈਂਟ ਦਾ ਰਾਜਧਾਨੀ ਸ਼ਹਿਰ ਹੈ । ਜਿਹੜਾ ਸਮੁੰਦਰੀ ਤਲ ਤੋਂ 416 ਮੀ. ਦੀ ਉਚਾਈ ਉੱਤੇ ਵੱਸਿਆ ਹੋਇਆ ਹੈ । ਸੰਨ 1560 ਈ ਲਗਭਗ ਇਹ ਸ਼ਹਿਰ ਪੈਰਾਗੁਵਾਏ ਦੇ ਸਪੇਨ ਵਾਸੀਆਂ ਨੇ ਵਸਾਇਆ ਸੀ । ਸੰਨ 1811 ਵਿਚ ਇਥੋਂ ਦੇ ਸ਼ਹਿਰੀਆਂ ਨੇ ਸਪੇਨ ਤੋਂ ਆਜ਼ਾਦ ਹੋਣ ਦਾ ਐਲਾਨ ਕਰ ਦਿੱਤਾ । ਅੱਜਕਲ੍ਹ ਇਹ ਖੇਤੀ ਦੀਆਂ ਉਪਜਾਂ ਦਾ ਵਪਾਰਕ ਕੇਂਦਰ ਹੈ ਅਤੇ ਇਥੇ ਸਿਗਰਟ, ਸ਼ਰਾਬ ਅਤੇ ਚਮੜੇ ਦੇ ਸਾਮਾਨ ਦੇ ਕਾਰਖ਼ਾਨੇ ਹਨ । ਇਥੇ ਇਕ ਹਵਾਈ ਅੱਡਾ ਵੀ ਹੈ ।

ਆਬਾਦੀ–135,000 (1971).

$17^\circ 48'$ ਦੱ. ਵਿਥ. ; $63^\circ 10'$ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 8:877.

**ਸੈਂਤਾ ਕਲੇਅਰਾ :** ਸ਼ਹਿਰ–ਇਹ ਸ਼ਹਿਰ ਪੱਛਮੀ ਦੱਖਣੀ ਕੈਲਿਫ਼ੋਰਨੀਆ (ਸੰ. ਰਾ. ਅ.) ਰਾਜ ਵਿਚ ਸੈਂਤਾ ਕਲੇਅਰਾ ਕਾਉਂਟੀ ਵਿਚ ਸਾਨ ਫ਼ਰਾਂਸਿਸਕੋ ਤੋਂ 75 ਕਿ. ਮੀ. ਦੱਖਣ-ਪੂਰਬ ਵੱਲ ਵੱਸਿਆ ਹੋਇਆ ਹੈ । ਇਹ 1777 ਈ. ਵਿਚ ਆਬਾਦ ਹੋਇਆ ਅਤੇ 1852 ਵਿਚ ਇਸ ਨੂੰ ਸ਼ਹਿਰ ਦਾ ਦਰਜਾ ਦਿੱਤਾ ਗਿਆ । ਇਥੋਂ ਦੇ 4 ਗਿਰਜਾ ਘਰ ਭੂਚਾਲ ਅਤੇ ਹੜ੍ਹਾਂ ਆਦਿ ਕਾਰਨ ਡਿੱਗ ਪਏ ਹਨ । ਇਥੇ ਬਹੁਤ ਸਾਰੇ ਬਾਗ਼ ਹਨ ਜਿਥੇ ਆਲੂਬੁਖ਼ਾਰਾ, ਖ਼ੁਰਮਾਨੀ ਅਤੇ ਹੋਰ ਫਲ ਅਤੇ ਸਬਜ਼ੀਆ ਹੁੰਦੀਆਂ ਹਨ । ਇਥੇ 'ਸੈਂਤਾ ਕਲੇਅਰਾ' ਯੂਨੀਵਰਸਿਟੀ ਹੈ ਜਿਹੜੀ ਕਿ ਪੱਛਮੀ ਕੈਲਿਫ਼ੋਰਨੀਆ ਵਿਚ ਸਭ ਤੋਂ ਪੁਰਾਣੀ ਹੈ । ਇਥੇ ਗੱਡੀਆਂ, ਮੋਟਰਾਂ, ਫ਼ਾਈਬਰਗਲਾਸ (Fiberglass), ਦਵਾਈਆਂ, ਕਾਗ਼ਜ਼ ਅਤੇ ਲੋਹੇ ਦਾ ਸਾਮਾਨ ਤਿਆਰ ਹੁੰਦਾ ਹੈ । ਸੈਂਤਾ ਕਲੇਅਰਾ ਵਾਦੀ ਫ਼ਲਾਂ ਨੂੰ ਡੱਬਿਆਂ ਵਿਚ ਬੰਦ ਕਰਨ ਦਾ ਇਕ ਵੱਡਾ ਕੇਂਦਰ ਹੈ ।

ਆਬਾਦੀ–87,717 (1970).

$37^\circ 21'$ ਉ. ਵਿਥ. ; $121^\circ 56'$ ਪੱ. ਲੰਬ.

ਹ. ਪੁ.—ਕੋਲ. ਐਨ. 17:15.

**ਸੈਂਤਾ ਫ਼ੇ :** ਸ਼ਹਿਰ–ਸੰਯੁਕਤ ਰਾਜ ਅਮਰੀਕਾ ਦੇ ਨਿਊ ਮੈਕਸੀਕੋ ਪ੍ਰਾਂਤ ਦੀ ਰਾਜਧਾਨੀ ਹੈ ਅਤੇ ਸੈਂਤਾ ਫ਼ੇ ਕਾਉਂਟੀ ਦਾ ਸਦਰ-ਮੁਕਾਮ ਹੈ । ਇਹ ਸ਼ਹਿਰ ਗ੍ਰਾਂਡ ਵਾਦੀ ਵਿਚ ਦਰਿਆ ਸੈਂਤਾ ਫ਼ੇ ਦੇ ਕੰਢੇ ਸਮੁੰਦਰੀ ਸਤ੍ਹਾ ਤੋਂ 2,132 ਮੀ. ਦੀ ਉੱਚਾਈ ਤੇ ਵੱਸਿਆ ਹੋਇਆ ਹੈ । ਇਹ ਸ਼ਹਿਰ 1610 ਈ. ਵਿਚ ਨਿਊ ਮੈਕਸੀਕੋ ਦੇ ਤੀਜੇ ਗਵਰਨਰ ਡਾਨ ਪੀਡਰੋ ਨੇ ਵਸਾਇਆ ਸੀ । ਸ਼ਹਿਰ ਦਾ ਵਾਤਾਵਰਨ ਬੜਾ ਸੁਖਾਵਾਂ ਹੋਣ ਕਰਕੇ ਗਰਮੀਆਂ ਵਿਚ ਸੈਲਾਨੀਆਂ ਲਈ ਹੌਤਵ-ਪੂਰਨ ਕੇਂਦਰ ਬਣਿਆ ਰਹਿੰਦਾ ਹੈ । ਸ਼ਹਿਰ ਵਿਚ ਕਈ ਵੇਖਣਯੋਗ ਪਾਰਕ ਅਤੇ ਇਮਾਰਤਾਂ ਹਨ ।

ਆਬਾਦੀ–41,167 (1970).

$35^\circ 42'$ ਉ. ਵਿਥ. ; $105^\circ 57'$ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 8:878.

**ਸੈਂਤਾ ਬਾਰਬਰਾ :** ਟਾਪੂ–ਇਹ ਚਾਰ ਛੋਟੇ ਛੋਟੇ ਟਾਪੂਆਂ ਦੀ ਇਕ ਲੜੀ ਹੈ, ਜਿਹੜੀ ਸੰਯੁਕਤ ਰਾਜ ਅਮਰੀਕਾ ਦੇ ਦੱਖਣੀ

ਕੈਲਿਫੋਰਨੀਆ ਦੇ ਤੱਟ ਤੋਂ 32 ਕਿ. ਮੀ. ਤੋਂ 96 ਕਿ. ਮੀ. ਦੀ ਦੂਰੀ ਤੇ ਸ਼ਾਂਤ ਮਹਾਂਸਾਗਰ ਵਿਚ ਫੈਲੇ ਹੋਏ ਹਨ। ਇਨ੍ਹਾਂ ਨੂੰ ਚੈਨਲ ਟਾਪੂ ਵੀ ਕਿਹਾ ਜਾਂਦਾ ਹੈ। ਹਵਾਨ ਰੋਡਰੀਗਏਜ਼ ਕੈਬਰਿਲੋ(Juan Rodriguez Cabrillo) ਨਾਂ ਦੇ ਇਕ ਜਹਾਜ਼ਰਾਨ ਨੇ ਇਹ ਟਾਪੂ ਸੰਨ 1542-43 ਵਿਚ ਲੱਭੇ ਸਨ।

ਇਨ੍ਹਾਂ ਟਾਪੂਆਂ ਵਿਚ ਘਾਹ ਦੇ ਖੁਲ੍ਹੇ ਮੈਦਾਨ ਹੋਣ ਕਰਕੇ ਇਥੋਂ ਦਾ ਕਿੱਤਾ ਵਧੇਰੇ ਪਸ਼ੂ ਪਾਲਣ ਦਾ ਹੀ ਰਿਹਾ ਹੈ। ਇਨ੍ਹਾਂ ਦੀ ਧਰਾਤਲ ਪਹਾੜੀ ਹੈ ਅਤੇ ਕਈ ਥਾਂ 730 ਮੀ. ਤੋਂ ਉੱਚੀਆਂ ਪਹਾੜੀਆਂ ਵੀ ਮਿਲਦੀਆਂ ਹਨ। ਕਈ ਜਵਾਲਾਮੁਖੀ ਪਰਬਤ ਵੀ ਪਾਏ ਜਾਂਦੇ ਹਨ। ਵਾਦੀਆਂ ਵਿਚ ਚਸ਼ਮੇ ਵੀ ਮਿਲਦੇ ਹਨ।

ਇਨ੍ਹਾਂ ਚਾਰਾਂ ਟਾਪੂਆਂ ਵਿਚੋਂ ਸੈਂਤਾ ਕਰੂਜ਼ ਟਾਪੂ ਸਭ ਤੋਂ ਵੱਡਾ ਹੈ। ਇਸ ਦਾ ਖੇਤਰਫਲ 254 ਵ. ਕਿ. ਮੀ. ਹੈ। ਇਥੇ ਸੰਘਣੇ ਜੰਗਲਾਂ ਵਾਲੀਆਂ ਪਹਾੜੀਆਂ ਹਨ, ਜਿਨ੍ਹਾਂ ਦੀ ਉਚਾਈ ਲਗਭਗ 730 ਮੀ. ਹੈ। ਸੰਨ 1830 ਵਿਚ ਨਸ਼ਾਬੰਦੀ ਲਾਗੂ ਹੋਣ ਤੋਂ ਪਹਿਲਾਂ ਇਥੇ ਵਧੀਆ ਕਿਸਮ ਦੀ ਸ਼ਰਾਬ ਵੀ ਤਿਆਰ ਕੀਤੀ ਜਾਂਦੀ ਸੀ। ਐਨਾਕਾਪਾ ਟਾਪੂ ਇਨ੍ਹਾਂ ਸਾਰਿਆਂ ਟਾਪੂਆਂ ਵਿਚੋਂ ਸਭ ਤੋਂ ਛੋਟਾ ਹੈ, ਜਿਹੜਾ ਲਗਭਗ 7 ਕਿ. ਮੀ. ਲੰਬਾ ਅਤੇ ਲਗਭਗ 1 ਕਿ. ਮੀ. ਚੌੜਾ ਹੈ। ਇਥੇ ਸਾਹਿਲ ਸੁਰੱਖਿਆ ਸਟੇਸ਼ਨ ਅਤੇ ਚਾਨਣ ਮੁਨਾਰਾ ਸਥਾਪਤ ਹਨ।

'ਸੈਂਤਾ ਰੋਸਾ' ਟਾਪੂ ਦਾ ਖੇਤਰਫਲ ਲਗਭਗ 215 ਵ. ਕਿ. ਮੀ. ਹੈ। ਸਾਨ ਮੀਗੇੱਲ (San Miguel) ਟਾਪੂ ਦਾ ਖੇਤਰਫਲ ਲਗਭਗ 38 ਵ. ਕਿ. ਮੀ. ਹੈ। ਇਸ ਦੇ ਪੱਛਮੀ ਹਿੱਸੇ ਵਿਚ ਸਮੁੰਦਰੀ ਹਾਥੀ ਅਤੇ ਸ਼ੇਰ ਮਿਲਦੇ ਹਨ।

**ਸੈਂਤਾ ਬਾਰਬਰਾ** : ਸ਼ਹਿਰ–ਇਹ ਸ਼ਹਿਰ ਦੱਖਣੀ ਕੈਲਿਫੋਰਨੀਆ (ਸੰ. ਰ. ਅ.) ਰਾਜ ਵਿਚ ਸੈਂਤਾ ਬਾਰਬਰਾ ਕਾਊਂਟੀ ਦਾ ਸਦਰ-ਮੁਕਾਮ ਹੈ ਜੋ ਸ਼ਾਂਤ ਮਹਾਂਸਾਗਰ ਦੇ ਤੱਟ ਉੱਤੇ, ਸੈਂਤਾ ਯੈਨਜ਼ (Santa Ynes) ਪਹਾੜੀਆਂ ਦੇ ਪੈਰਾਂ ਵਿਚ ਸਥਿਤ ਹੈ। ਸੰਨ 1782 ਵਿਚ ਇਥੇ ਪ੍ਰੀਜ਼ੀਡੀਓ ਅਤੇ ਸੰਨ 1786 ਵਿਚ ਸੈਂਤਾ ਬਾਰਬਰਾ ਦੇ ਮਿਸ਼ਨ ਸਥਾਪਤ ਕੀਤੇ ਗਏ। ਕਾਫ਼ੀ ਸਮਾਂ ਇਹ ਸਪੇਨ ਦੇ ਅਧੀਨ ਰਿਹਾ। ਸੰਨ 1846 ਵਿਚ ਇਹ ਸ਼ਹਿਰ ਅਮਰੀਕਾ ਦੇ ਅਧੀਨ ਆ ਗਿਆ। ਇਥੇ ਹਰ ਸਾਲ ਕਈ ਕਿਸਮ ਦੇ ਮੇਲੇ ਲਾਏ ਜਾਂਦੇ ਹਨ।

ਇਥੇ ਗੱਡੀਆਂ ਅਤੇ ਹਵਾਈ ਜਹਾਜ਼ਾਂ ਦੇ ਪੁਰਜ਼ੇ, ਗੰਦਾਬਰੋਜ਼ਾ, ਦਵਾਈਆਂ, ਬਿਜਲੀ ਦਾ ਸਾਮਾਨ ਅਤੇ ਚਮੜੇ ਦਾ ਸਾਮਾਨ ਤਿਆਰ ਹੁੰਦਾ ਹੈ।

ਆਬਾਦੀ–ਮੈ. ਖੇ.–129,774; ਸ਼ਹਿਰ–70,215; (1970)

34°25' ਉ. ਵਿਥ.; 119°42' ਪੱ. ਲੰਬ.

ਹ. ਪੁ.—ਕੋਲੰ. ਐਨ. 17:14; ਐਨ. ਬ੍ਰਿ. ਮਾ. 8:876.

**ਸੈਦ ਖ਼ਾਨ** : ਔਰੰਗਜ਼ੇਬ ਦੇ ਸਮੇਂ ਮੁਗ਼ਲ ਸਰਕਾਰ ਵੱਲੋਂ ਆਨੰਦਪੁਰ ਉੱਤੇ ਹਮਲਾ ਕਰਨ ਆਏ ਫ਼ੌਜਦਾਰਾਂ ਵਿਚੋਂ ਸੈਦ ਖ਼ਾਨ ਵੀ ਇਕ ਸੀ ਜਿਸ ਨੇ 17 ਫੱਗਣ, ਸੰਮਤ 1759 ਨੂੰ ਹਮਲਾ ਕੀਤਾ। ਜਦੋਂ ਇਸ ਨੇ ਵੇਖਿਆ ਕਿ ਗਰੀਬ ਕਿਰਤੀ ਸਿੱਖ ਰੱਬੀ ਬਾਣੀ ਗਾਉਂਦੇ ਹੋਏ ਰੂਹਾਨੀ ਮਸਤੀ ਵਿਚ ਰਹਿੰਦੇ ਹਨ, ਸਭ ਰਲ ਮਿਲ ਕੇ ਦੀਵਾਨ ਸਜਾਉਂਦੇ ਤੇ ਇਕੱਠੇ ਹੀ ਲੰਗਰ ਛਕਦੇ ਹਨ ਤਾਂ ਇਹ ਬਹੁਤ ਪ੍ਰਭਾਵਿਤ ਹੋਇਆ। ਜਦੋਂ ਇਸ ਨੇ ਯੁੱਧ ਦੇ ਮੈਦਾਨ ਵਿਚ ਦਸਮੇਸ਼ ਪਿਤਾ ਦਾ ਜਲਾਲੀ ਦੀਦਾਰ ਕੀਤਾ ਤਾਂ ਇਹ ਕੀਲਿਆ ਹੀ ਗਿਆ ਤੇ ਸ਼ਾਹੀ ਨੌਕਰੀ ਛੱਡ ਆਪਣੇ ਹਥਿਆਰ ਸੁੱਟ ਕੇ ਕਲਗੀਧਰ ਪਾਤਸ਼ਾਹ ਦੇ ਚਰਨੀਂ ਆ ਡਿੱਗਾ। ਇਸ ਨੇ ਆਪਣੀ ਬਾਕੀ ਸਾਰੀ ਉਮਰ ਫ਼ਕੀਰੀ ਵਿਚ ਹੀ ਕੱਟੀ।

ਹ. ਪੁ.—ਮ. ਕੋ. 229.

**ਸੈਦਪੁਰ** : ਪਾਕਿਸਤਾਨ ਦੇ ਗੁਜਰਾਂਵਾਲਾ ਜ਼ਿਲ੍ਹੇ ਵਿਚ ਗੁਜਰਾਂਵਾਲਾ ਸ਼ਹਿਰ ਤੋਂ 13 ਕਿ. ਮੀ. ਪੂਰਬ-ਦੱਖਣ ਵਿਚ ਅਤੇ ਏਮਨਾਬਾਦ ਦੇ ਰੇਲਵੇ ਸਟੇਸ਼ਨ ਤੋਂ 4.8 ਕਿ. ਮੀ. ਪੂਰਬ ਵੱਲ ਵੱਸਿਆ ਪ੍ਰਾਚੀਨ ਸ਼ਹਿਰ ਹੈ। ਇਸ ਨੂੰ ਅੱਜ ਕਲ੍ਹ ਏਮਨਾਬਾਦ ਕਹਿੰਦੇ ਹਨ। ਇਥੇ ਗੁਰੂ ਨਾਨਕ ਦੇਵ ਜੀ ਭਾਈ ਲਾਲੋ ਦੇ ਘਰ ਬਿਰਾਜੇ ਸਨ। ਇਨ੍ਹਾਂ ਦੀ ਯਾਦ ਵਿਚ ਇਥੇ 3 ਗੁਰਦੁਆਰੇ ਹਨ।

**ਸੈਦਪੁਰ** : ਇਹ ਉੱਤਰ ਪ੍ਰਦੇਸ਼ ਦੇ ਗਾਜ਼ੀਪੁਰ ਜ਼ਿਲ੍ਹੇ ਵਿਚ ਸੈਦਪੁਰ ਤਹਿਸੀਲ ਦਾ ਸਦਰ-ਮੁਕਾਮ ਹੈ। ਸੈਦਪੁਰ ਦੇ ਇਤਿਹਾਸ ਬਾਰੇ ਕੁਝ ਪਤਾ ਨਹੀਂ ਪਰੰਤੂ ਇਥੇ ਕਈ ਪੁਰਾਣੇ ਥੇਹ ਅੱਜ ਵੀ ਮੌਜੂਦ ਹਨ। ਸ਼ਹਿਰ ਵਿਚ ਦੋ ਦਰਗਾਹਾਂ ਹਨ ਜੋ ਹਿੰਦੂ ਜਾਂ ਬੋਧੀ ਥੰਮ੍ਹਾਂ ਦੇ ਉੱਤੇ ਹੀ ਉਸਾਰੀਆਂ ਗਈਆਂ ਹਨ। ਸ਼ਹਿਰ ਦੇ ਇਰਦ-ਗਿਰਦ ਵੀ ਕਈ ਥੇਹ ਹਨ। ਇਥੇ ਤੇਲ ਕੱਢਣ ਵਾਲੇ ਬੀਜਾਂ, ਤੰਮਾਕੂ, ਕਪਾਹ, ਖੰਡਾਂ, ਅਤੇ ਸੱਜੀ (Sajji) ਦਾ ਵਪਾਰ ਹੁੰਦਾ ਹੈ।

ਆਬਾਦੀ–10,055 (1971).

25°30' ਉ. ਵਿਥ.; 83°10' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 22,284.

**ਸੈਦਾ** : ਸੈਦਾ ਰਾਂਝੇ ਦੀ ਪ੍ਰੇਮਿਕਾ ਹੀਰ ਦਾ ਪਤੀ ਸੀ। ਇਹ ਰੰਗਪੁਰ ਖੇੜਿਆਂ ਦਾ ਵਸਨੀਕ ਸੀ ਤੇ ਉਥੋਂ ਦੇ ਚੌਧਰੀ ਦਾ ਪੁੱਤਰ ਸੀ। ਇਹ ਗੋਤ ਦਾ ਖੇੜਾ ਜੱਟ ਸੀ। ਵਾਰਿਸ ਸ਼ਾਹ ਦੀ 'ਹੀਰ' ਵਿਚ ਇਸ ਦਾ ਨਾਂ ਸੈਦਾ ਖੇੜਾ ਹੈ ਪਰ ਦਮੋਦਰ ਨੇ ਆਪਣੀ ਕਿਰਤ ਵਿਚ ਇਸ ਦਾ ਨਾਂ ਸਾਹਿਬਾ ਲਿਖਿਆ ਹੈ। ਲੋਕ-ਜ਼ਬਾਨ ਉੱਤੇ ਇਹ ਸੈਦਾ ਖੇੜਾ ਕਰਕੇ ਹੀ ਪ੍ਰਸਿੱਧ ਹੈ। ਭਾਵੇਂ ਕੁਝ ਕਿੱਸਾਕਾਰਾਂ ਨੇ ਇਸ ਨੂੰ ਛੈਲ-ਛਬੀਲੇ ਜਵਾਨ ਦੇ ਰੂਪ ਵਿਚ ਚਿਤਰਿਆ ਹੈ ਪਰ ਬਹੁਤਿਆਂ ਨੇ ਇਸ ਦੀ ਸ਼ਕਲ ਕੋਝੀ ਹੀ ਦਰਸਾਈ ਹੈ।

ਇਸ ਦੀ ਕੁੜਮਾਈ ਰੰਗ ਦੇ ਚੂਚਕ ਸਿਆਲ ਦੀ ਧੀ ਹੀਰ ਨਾਲ ਹੋ ਗਈ ਤੇ ਹੀਰ ਦੇ ਇਤਰਾਜ਼ ਅਤੇ ਇਨਕਾਰ ਕਰਨ ਦੇ ਬਾਵਜੂਦ ਵੀ ਹੀਰ ਦਾ ਵਿਆਹ ਸੈਦੇ ਨਾਲ ਕਰ ਦਿੱਤਾ ਗਿਆ।

ਸ਼ਾਹ ਹੁਸੈਨ ਨੇ ਤਾਂ ਖੇੜਿਆਂ ਨੂੰ ਜ਼ਾਲਮ ਦਰਸਾਇਆ ਹੈ ਪਰ ਹੋਰ ਕਿਸੇ ਕਵੀ ਨੇ ਅਜਿਹਾ ਨਹੀਂ ਲਿਖਿਆ। ਹੀਰ ਨੇ ਸੈਦੇ ਨਾਲ ਪਤੀ-ਪਤਨੀ ਵਾਲੇ ਸਬੰਧ ਕਾਇਮ ਕਰਨੋਂ ਇਨਕਾਰ ਕਰ ਦਿੱਤਾ ਅਤੇ ਸੈਦੇ ਨੇ ਹਾਰ ਮੰਨ ਕੇ ਹੀਰ ਨੂੰ ਉਸ ਦੀ ਮਰਜ਼ੀ ਤੇ ਛੱਡ ਦਿੱਤਾ।

ਪੰਜਾਬ ਦੇ ਕਿੱਸਾ-ਸਾਹਿਤ ਵਿਚ ਸੈਦੇ ਜਿਹਾ ਦੁਖਾਂਤਕ ਪਾਤਰ ਸ਼ਾਇਦ ਹੀ ਕੋਈ ਹੋਰ ਹੋਵੇ। ਇਸ ਦੀ ਸਕੀ ਭੈਣ ਸਹਿਤੀ ਨੇ ਵੀ ਇਸ ਨਾਲ ਭੈਣ ਵਾਲਾ ਫ਼ਰਜ਼ ਨਹੀਂ ਨਿਭਾਇਆ ਅਤੇ ਆਪਣੇ ਭਰਾ ਦੇ ਉਲਟ ਉਹ ਆਪਣੀ ਭਾਬੀ ਹੀਰ ਦੀ ਮਦਦਗਾਰ ਤੇ ਹਮਦਰਦ ਬਣ ਕੇ ਹੀਰ ਦੇ ਰਾਂਝੇ ਨਾਲ ਨੱਸ ਜਾਣ ਦੀ ਸਾਜ਼ਿਸ਼ ਵਿਚ ਸ਼ਰੀਕ ਹੋ ਗਈ। ਇਸ ਦਾ ਕਾਰਨ ਇਹ ਸੀ ਕਿ ਉਹ ਆਪ ਮੁਰਾਦ ਬਲੋਚ ਦੇ ਪਿਆਰ ਵਿਚ ਕੁੱਠੀ ਸੀ। ਸੈਦਾ ਵਿਚਾਰਾ ਇਸ ਤਰ੍ਹਾਂ ਇਕ ਆਕੀ ਵਹੁਟੀ ਦਾ ਦੁਰਕਾਰਿਆ ਹੋਇਆ ਪਤੀ ਅਤੇ ਬੇਵਫ਼ਾ ਭੈਣ ਦਾ ਬਦ-ਕਿਸਮਤ ਭਰਾ ਸੀ। ਵਾਰਿਸ ਨੇ ਕਾਲੇ ਬਾਗ਼ ਵਿਚ ਜੋਗੀ ਬਣੇ ਹੋਏ ਰਾਂਝੇ ਦੇ ਹੱਥੋਂ ਸੈਦੇ ਦੀ ਮਾਰ ਕੁੱਟ ਦਾ ਜ਼ਿਕਰ ਖ਼ੂਬ ਚਸਕੇ ਲੈ ਲੈ ਕੇ ਕੀਤਾ ਹੈ।

ਸੈਦ ਅਦਲੀ ਰਾਜੇ ਦੇ ਦਰਬਾਰ ਵਿਚ ਰਾਂਝੇ ਤੇ ਹੀਰ ਨੂੰ ਆਪ-

ਰਾਹੀਆਂ ਦੇ ਤੌਰ ਤੇ ਪੇਸ਼ ਕੀਤਾ ਗਿਆ ਅਤੇ ਫ਼ੈਸਲਾ ਸੈਦੇ ਦੇ ਹੱਕ ਵਿਚ ਹੋਇਆ ਤਾਂ ਪਹਿਲੀ ਵਾਰ ਸੈਦੇ ਦੀ ਕਿਸਮਤ ਨੇ ਚੜ੍ਹਦੀ ਕਲਾ ਦਾ ਮੂੰਹ ਤੱਕਿਆ ਪਰ ਇਹ ਭੁਲੇਖਾ ਦੂਜੇ ਪਲ ਦੂਰ ਹੋ ਗਿਆ ਜਦੋਂ ਰਾਂਝੇ ਦੀ ਆਹ ਤੇ ਬਦ-ਦੁਆ ਨਾਲ ਸ਼ਹਿਰ ਨੂੰ ਅੱਗ ਲੱਗ ਗਈ। ਮੁਨਸਫ਼ ਨੂੰ ਆਪਣੇ ਪਹਿਲੇ ਫ਼ੈਸਲੇ ਦੇ ਉਲਟ ਹੁਣ ਸੈਦੇ ਦੇ ਵਿਰੁੱਧ ਅਤੇ ਰਾਂਝੇ ਦੇ ਹੱਕ ਵਿਚ ਫ਼ੈਸਲਾ ਦੇਣਾ ਪਿਆ।

'ਹੀਰ ਰਾਂਝੇ' ਦੀ ਕਹਾਣੀ ਵਿਚ ਇਸ ਗੱਲ ਦੇ ਬਾਵਜੂਦ ਕਿ ਸਮੇਂ ਦਾ ਰਿਵਾਜ, ਕਾਨੂੰਨ ਤੇ ਲੋਕਾਚਾਰ ਸੈਦੇ ਦੇ ਹੱਕ ਵਿਚ ਸੀ, ਹੀਰ ਦੇ ਪ੍ਰੀਤ-ਆਦਰਸ਼ ਨਾਲ ਟੱਕਰ ਹੋ ਜਾਣ ਕਰਕੇ ਸੈਦਾ ਬਦ-ਕਿਸਮਤ, ਨਿਆਸਰਾ ਤੇ ਦੁਖੀ ਹੋ ਕੇ ਰਹਿ ਗਿਆ। ਇਸ ਨੂੰ ਤਰਕਹੀਣ ਹਰ ਪਾਸਿਓਂ ਨਮੋਸ਼ੀ ਤੇ ਜ਼ਲਾਲਤ ਸਹਿਣੀ ਪਈ। ਹੁਣ ਤਕ ਪੰਜਾਬੀ ਸਾਹਿਤ ਵਿਚ ਸੈਦਾ ਖੇੜਾ ਹੱਕਦਾਰ ਪ੍ਰੇਮੀ ਦੇ ਮੁਕਾਬਲੇ ਨਿਹੱਕੇ ਪਤੀ ਦਾ ਪ੍ਰਤੀਕ ਬਣਿਆ ਚਲਿਆ ਆ ਰਿਹਾ ਹੈ।

ਹ. ਪੁ.—ਪੰ. ਲ. ਇ.-ਡਾ. ਦੇ ਪੰ; ਪੰ. ਸਾ. ਇ. ੲਰਦੀ; ਪੰ. ਸਾ. ਇ.-ਪੰਜਾਬ ਕੋਸ਼ ਸਮੇਂਦਰ-ਰੰਗਾ ਸਿੰਘ ਬੇਦੀ।

**ਸੈਦਾ ਬੇਗ :** ਸੈਦਾ ਬੇਗ ਇਕ ਮੁਗ਼ਲ ਜਰਨੈਲ ਸੀ ਜੋ ਪਹਾੜੀ ਰਾਜਿਆਂ ਦੀ ਚੁੱਕ ਤੇ ਪ੍ਰੇਰਨਾ ਨਾਲ ਆਲਿਫ਼ਖ਼ਾਨ ਸਹਿਤ ਗੁਰੂ ਦਸਮੇਸ਼ ਨਾਲ ਜੰਗ ਕਰਨ ਲਈ ਆਨੰਦਪੁਰ ਤੇ ਚੜ੍ਹ ਆਇਆ। ਪਰ ਜਦ ਇਸ ਨੂੰ ਸਾਰੀ ਅਸਲੀਅਤ ਦਾ ਪਤਾ ਲੱਗਾ ਅਤੇ ਗੁਰੂ ਸਾਹਿਬ ਦੇ ਸਨਮੁਖ ਹੋ ਕੇ ਉਨ੍ਹਾਂ ਦੇ ਦਰਵੇਸ਼ੀ ਦੀਦਾਰ ਦਾ ਸੁਭਾਗ ਮਿਲਿਆ ਤਾਂ ਇਹ ਸੱਚੇ ਦਿਲੋਂ ਗੁਰੂ ਜੀ ਦਾ ਸ਼ਰਧਾਲੂ ਬਣ ਗਿਆ। ਪਿੱਛੋਂ ਇਹ ਮੁਗ਼ਲ ਤੇ ਪਹਾੜੀ ਸੈਨਾ ਵਿਰੁੱਧ ਗੁਰੂ ਸਾਹਿਬ ਖ਼ਾਤਿਰ ਲੜਦਾ ਰਣਭੂਮੀ ਵਿਚ ਹੀ ਸ਼ਹੀਦੀ ਪਾ ਗਿਆ।

ਹ. ਪੁ.—ਮ. ਕੋ. 229

**ਸੈਨਸਰਸ਼ਿਪ :** ਲੋਕਾਂ ਦੇ ਆਪਣੀ ਮਰਜ਼ੀ ਨਾਲ ਇਤਰਾਜ਼ਯੋਗ ਚੀਜ਼ਾਂ ਵੇਖਣ, ਸੁਣਨ ਅਤੇ ਪੜ੍ਹਨ ਉੱਤੇ ਰੋਕ ਲਾਉਣ ਦੇ ਯਤਨਾਂ ਨੂੰ ਸੈਨਸਰਸ਼ਿਪ ਕਿਹਾ ਜਾਂਦਾ ਹੈ। ਇਹ ਵਧੇਰੇ ਕਰਕੇ ਅਜਿਹੇ ਅਖ਼ਬਾਰਾਂ, ਰਸਾਲਿਆਂ, ਛਪੇ ਹੋਏ ਸਾਹਿਤ, ਨਾਟਕਾਂ ਅਤੇ ਫ਼ਿਲਮਾਂ, ਜਿਨ੍ਹਾਂ ਨੂੰ ਸਰਕਾਰ ਜਨਤਾ ਦੇ ਚਰਿੱਤਰ ਲਈ ਹਾਨੀਕਾਰਕ ਸਮਝਦੀ ਹੈ, ਤੇ ਲਗਾਈ ਜਾਂਦੀ ਹੈ।

ਰਾਜਨੀਤਕ ਸੈਨਸਰਸ਼ਿਪ–ਇਹ ਆਮ ਤੌਰ ਤੇ ਡਿਕਟੇਟਰਸ਼ਿਪ ਵਿਚ ਲਗਾਈ ਜਾਂਦੀ ਹੈ। ਗਣਤੰਤਰ ਦੇਸ਼ਾਂ ਵਿਚ ਇਸ ਦੀ ਲੋੜ ਹੀ ਨਹੀਂ ਹੈ। ਰਾਜਨੀਤਕ ਸੈਨਸਰਸ਼ਿਪ ਉਸ ਸਮੇਂ ਲਗਾਈ ਜਾਂਦੀ ਹੈ ਜਦੋਂ ਸਰਕਾਰ ਦੀ ਕਿਸੇ ਕਿਸਮ ਦੀ ਆਲੋਚਨਾ ਨੂੰ ਰੋਕਣਾ ਹੋਵੇ। ਰੂਸ ਦੀ ਸਾਮਵਾਦੀ ਸਰਕਾਰ ਦੁਆਰਾ ਉੱਥੇ ਕਰੜੀ ਸੈਨਸਰਸ਼ਿਪ ਲਗਾਈ ਜਾਂਦੀ ਹੈ।

ਪ੍ਰੈੱਸ ਸੈਨਸਰਸ਼ਿਪ–ਭੂਤਕਾਲ ਵਿਚ ਛਪੇ ਹੋਏ ਸਾਹਿਤ ਨੂੰ ਸੈਨਸਰ ਕਰਨ ਦਾ ਤਰੀਕਾ ਪਹਿਲਾਂ ਸਾਰੇ ਦੇਸ਼ਾਂ ਵਿਚ ਪ੍ਰਚਲਿਤ ਹੀ ਸੀ ਪਰੰਤੂ ਇਸ ਦੀ ਕਠੋਰਤਾ ਦੇਸ਼ ਅਤੇ ਕਾਲ ਅਨੁਸਾਰ ਵੱਖ ਵੱਖ ਰਹੀ ਹੈ। ਵਿਸ਼ਵ-ਯੁੱਧ ਦੇ ਸਮੇਂ ਜਰਮਨੀ ਵਿਚ ਹਰੇਕ ਪੁਸਤਕ ਬੜੀ ਸਾਵਧਾਨੀ ਨਾਲ ਸੈਨਸਰ ਕੀਤੀ ਜਾਂਦੀ ਸੀ ਅਤੇ ਕੋਈ ਵੀ ਇਤਰਾਜ਼ਯੋਗ ਗੱਲ ਹੋਣ ਤੇ ਲੇਖਕਾਂ ਨੂੰ ਬੜਾ ਕਰੜਾ ਦੰਡ ਮਿਲਦਾ ਸੀ। ਡਿਕਟੇਟਰਸ਼ਿਪ ਵਾਲੇ ਦੇਸ਼ਾਂ ਵਿਚ ਪ੍ਰੈੱਸ ਸੈਨਸਰਸ਼ਿਪ ਆਰੰਭ ਤੋਂ ਹੀ ਸਖ਼ਤੀ ਕਰਦੀ ਰਹੀ ਹੈ। ਕੋਈ ਵੀ ਸੰਪਾਦਕ ਆਪਣਾ ਪਰਚਾ ਬਿਨਾ ਪੂਰਵ ਨਿਰੀਖਣ ਤੋਂ ਨਹੀਂ ਛਾਪ ਸਕਦਾ ਸੀ। ਇਸ ਨਿਯਮ ਦੀ ਉਲੰਘਣਾ ਕਰਨ ਦਾ ਅਰਥ ਇਹ ਹੁੰਦਾ ਸੀ ਕਿ ਜਾਂ ਤਾਂ ਪਰਚਾ ਬੰਦ ਕਰਨਾ ਪੈਂਦਾ ਸੀ ਜਾਂ ਸੰਪਾਦਕ ਨੂੰ ਭਾਰੀ ਦੰਡ ਭੁਗਤਣਾ ਪੈਂਦਾ ਸੀ।

ਬਰਤਾਨੀਆ ਵਿਚ ਪ੍ਰੈੱਸ ਸੈਨਸਰਸ਼ਿਪ ਲਾਉਣ ਨਾਲ ਸੰਪਾਦਕਾਂ ਵਿਚ ਭਾਰੀ ਗੁੱਸਾ ਫੈਲ ਗਿਆ ਕਿਉਂਕਿ ਕੋਈ ਵੀ ਇਤਰਾਜ਼ਯੋਗ ਗੱਲ ਛਾਪ ਦੇਣ ਨਾਲ ਉਨ੍ਹਾਂ ਨੂੰ ਦੰਡ ਮਿਲਣ ਲੱਗ ਪਿਆ। ਇਸ ਲਈ ਸਰਕਾਰ ਨੇ ਇਕ ਪ੍ਰੈੱਸ ਬਿਊਰੋ ਖੋਲ੍ਹਿਆ ਜੋ ਸਮੇਂ ਸਮੇਂ ਸੰਪਾਦਕਾਂ ਨੂੰ ਲੋੜੀਂਦੀ ਅਗਵਾਈ ਦਿੰਦਾ ਰਹਿੰਦਾ ਸੀ ਤਾਂ ਜੋ ਉਹ ਕੋਈ ਇਤਰਾਜ਼ਯੋਗ ਸਾਮਗਰੀ ਨਾ ਛਾਪਣ, ਪਰੰਤੂ ਇਹ ਸੰਸਥਾ ਉਨ੍ਹਾਂ ਨੂੰ ਦੰਡ ਤੋਂ ਬਚਾਉਣ ਦੀ ਜ਼ਿੰਮੇਵਾਰ ਨਹੀਂ ਸੀ।

ਪ੍ਰੈੱਸ ਸੈਨਸਰਸ਼ਿਪ ਸਰਕਾਰ ਦੁਆਰਾ ਸੀਮਤ ਰੂਪ ਵਿਚ ਹੀ ਲਗਾਈ ਜਾਂਦੀ ਹੈ ਅਤੇ ਇਹ ਹਰੇਕ ਦੇਸ਼ ਦੀ ਸੱਭਿਅਤਾ ਅਤੇ ਰੀਤੀ-ਰਿਵਾਜਾਂ ਤੇ ਨਿਰਭਰ ਹੈ। ਸਰਕਾਰ ਕਿਸੇ ਅਸ਼ਲੀਲ ਪੁਸਤਕ ਦੇ ਜਨਤਾ ਸਾਹਮਣੇ ਆਉਣ ਤੇ ਰੋਕ ਲਗਾ ਸਕਦੀ ਹੈ, ਕਿਉਂਕਿ ਦੇਸ਼ ਦੀ ਸਦਾਚਾਰਕ ਉੱਨਤੀ ਉਸ ਦੇਸ਼ ਦੇ ਛਪੇ ਹੋਏ ਸਾਹਿਤ ਤੇ ਹੀ ਨਿਰਭਰ ਹੁੰਦੀ ਹੈ।

**ਯੁੱਧ ਸਮੇਂ ਸੈਨਸਰਸ਼ਿਪ**–ਯੁੱਧ ਸਮੇਂ ਦੇਸ਼ ਦੀ ਸੁਰੱਖਿਆ ਦੇ ਲਈ ਡਾਕ, ਤਾਰ, ਸਮਾਚਾਰ ਪੱਤਰ ਅਤੇ ਆਕਾਸ਼ਵਾਣੀ ਦੁਆਰਾ ਭੇਜੇ ਗਏ ਸੰਦੇਸ਼ਾਂ ਤੇ ਸੈਂਨਸਰਸ਼ਿਪ ਜ਼ਰੂਰੀ ਹੈ ਕਿਉਂਕਿ ਦੁਸ਼ਮਣ ਦਾ ਜਾਸੂਸੀ ਵਿਭਾਗ ਇਨ੍ਹਾਂ ਸਾਧਨਾਂ ਦੁਆਰਾ ਦੇਸ਼ ਦੀਆਂ ਕਮਜ਼ੋਰੀਆਂ ਅਤੇ ਦੂਸਰੀਆਂ ਗੁਪਤ ਗੱਲਾਂ ਬਾਰੇ ਸੂਚਨਾ ਲੈਣ ਦਾ ਯਤਨ ਕਰਦਾ ਰਹਿੰਦਾ ਹੈ।

ਸ਼ਾਂਤੀ ਦੇ ਸਮੇਂ ਵਿਚ ਡਾਕ ਅਤੇ ਤਾਰ ਦੀ ਸੈਨਸਰਸ਼ਿਪ ਤਾਂ ਅਸਾਧਾਰਨ ਗੱਲ ਹੈ ਪਰੰਤੂ ਯੁੱਧ ਸਮੇਂ ਡਾਕ ਅਤੇ ਤਾਰ ਦੀ ਸੈਂਨਸਰ-ਸ਼ਿਪ ਅਤੀ ਜ਼ਰੂਰੀ ਹੈ ਕਿਉਂਕਿ ਕਈ ਦੇਸ਼-ਧ੍ਰੋਹੀ ਦੁਸ਼ਮਣ ਦੇ ਜਾਸੂਸਾਂ ਨਾਲ ਆਪਣੇ ਦੇਸ਼ ਦੀਆਂ ਕਮਜ਼ੋਰੀਆਂ ਅਤੇ ਗੁਪਤ ਵਿਧੀਆਂ ਸਬੰਧੀ ਪੱਤਰ-ਵਿਹਾਰ ਕਰਦੇ ਫੜੇ ਗਏ ਹਨ।

ਯੁੱਧ ਦੇ ਸਮੇਂ ਸਾਰੇ ਸੈਨਿਕਾਂ ਦੇ ਪੱਤਰ ਵੀ ਸੈਂਨਸਰ ਕੀਤੇ ਜਾਂਦੇ ਹਨ ਅਤੇ ਇਸ ਕੰਮ ਲਈ ਵਿਸ਼ੇਸ਼ ਅਧਿਕਾਰੀ ਨਿਯੁਕਤ ਕੀਤੇ ਜਾਂਦੇ ਹਨ ਜੋ ਇਨ੍ਹਾਂ ਪੱਤਰਾਂ ਵਿਚ ਕੋਈ ਇਤਰਾਜ਼ਯੋਗ ਸੂਚਨਾ, ਜੋ ਦੁਸ਼ਮਣ ਨੂੰ ਕਿਸੇ ਵੀ ਤਰ੍ਹਾਂ ਲਾਭਦਾਇਕ ਹੋ ਸਕਦੀ ਹੋਵੇ, ਕੱਟ ਸਕਦੇ ਹਨ ਅਤੇ ਜਾਂ ਪੂਰਾ ਪੱਤਰ ਹੀ ਨਸ਼ਟ ਕਰ ਸਕਦੇ ਹਨ।

ਕਈ ਵਾਰ ਇਨ੍ਹਾਂ ਪੱਤਰਾਂ ਵਿਚ ਦੁਸ਼ਮਣ ਨੂੰ ਕਈ ਗੁਪਤ ਸੰਕੇਤਾਂ ਦੁਆਰਾ ਸੂਚਨਾ ਦਿੱਤੀ ਜਾਂਦੀ ਹੈ ਜਿਵੇਂ-ਮਾਈਕਰ ਕੋਡ, ਨਕਲੀ ਸਿਆਹੀ ਅਤੇ ਹੋਰ ਕਈ ਸਾਧਨਾਂ ਦੁਆਰਾ। ਬਰਤਾਨੀਆਂ ਫ਼ਰਾਂਸ ਅਤੇ ਜਰਮਨੀ ਵਿਚ ਤਾਂ ਅਜਿਹੇ ਪੱਤਰਾਂ ਲਈ ਪੋਸਟਲ ਸੈਂਨਸਰਸ਼ਿਪ ਦੀਆਂ ਵੱਖ ਵੱਖ ਸ਼ਾਖਾਵਾਂ ਖੋਲ੍ਹੀਆਂ ਗਈਆਂ। ਜਿਨ੍ਹਾਂ ਦਾ ਨਤੀਜਾ ਇਹ ਹੋਇਆ ਕਿ ਦੁਸ਼ਮਣ ਦੇ ਸੂਚਨਾ ਪ੍ਰਾਪਤ ਕਰਨ ਦੇ ਕਈ ਸਾਧਨ ਬੰਦ ਹੋ ਗਏ। ਬਰਤਾਨੀਆ ਵਿਚ ਦੁਸ਼ਮਣ ਨੂੰ ਸੂਚਨਾ ਭੇਜਣ ਦੇ ਹੋਰ ਵੀ ਕਈ ਸਾਧਨ ਅਪਣਾਏ ਗਏ ਸਨ ਜਿਵੇਂ ਕਿ ਪੱਤਰ ਨਿਰਪੱਖ ਦੇਸ਼ਾਂ ਦੇ ਨਾਂ ਭੇਜੇ ਜਾਂਦੇ ਸਨ ਪਰੰਤੂ ਅਸਲ ਵਿਚ ਇਹ ਦੁਸ਼ਮਣ ਲਈ ਹੀ ਹੁੰਦੇ ਸਨ।

ਇਸ ਤਰ੍ਹਾਂ ਬਾਹਰੋਂ ਨਿਰਪੱਖ ਦੇਸ਼ਾਂ ਵਿਚੋਂ ਆਉਣ ਜਾਣ ਵਾਲੀ ਡਾਕ ਵੀ ਸੈਂਨਸਰ ਕੀਤੀ ਜਾਣ ਲੱਗੀ। ਦੁਸ਼ਮਣ ਦੇਸ਼ ਤੋਂ ਆਉਣ ਵਾਲਾ ਛਪਿਆ ਹੋਇਆ ਸਾਹਿਤ ਵੀ ਝੂਠਾ ਪ੍ਰਚਾਰ ਕਰਨ ਲਈ ਭੇਜਿਆ ਜਾਂਦਾ ਸੀ। ਇਸ ਲਈ ਉਸ ਨੂੰ ਵੰਡਣ ਤੋਂ ਪਹਿਲਾਂ ਹੀ ਨਸ਼ਟ ਕਰ ਦਿੱਤਾ ਜਾਂਦਾ ਸੀ।

ਯੁੱਧ ਸਮੇਂ ਅਮਰੀਕਾ ਦਾ ਪੋਸਟ ਮਾਸਟਰ ਜਨਰਲ ਹੀ ਕੋਈ ਵੀ ਸਾਹਿਤ ਡਾਕ ਦੁਆਰਾ ਭੇਜਣ ਤੋਂ ਮਨ੍ਹਾਂ ਕਰ ਸਕਦਾ ਸੀ।

**ਫ਼ਿਲਮਾਂ ਦੀ ਸੈਂਸਰਸ਼ਿਪ**–ਫ਼ਿਲਮਾਂ ਨੂੰ ਸੈਂਸਰ ਕਰਨ ਲਈ ਸਰਕਾਰ ਇਕ ਬੋਰਡ ਬਣਾਉਂਦੀ ਹੈ ਜੋ ਵੱਖ ਵੱਖ ਦੇਸ਼ਾਂ ਵਿਚ ਵੱਖ ਵੱਖ ਨਾਵਾਂ ਨਾਲ ਜਾਣਿਆ ਜਾਂਦਾ ਹੈ । ਕੋਈ ਫ਼ਿਲਮ ਸੈਂਸਰ ਬੋਰਡ ਤੋਂ ਪ੍ਰਮਾਣ-ਪੱਤਰ ਲਏ ਬਿਨਾ ਜਨਤਾ ਨੂੰ ਦਿਖਾਈ ਨਹੀਂ ਜਾ ਸਕਦੀ । ਇਹ ਬੋਰਡ ਕਿਸੇ ਵੀ ਫ਼ਿਲਮ ਦੇ ਜਨਤਾ ਨੂੰ ਦਿਖਾਉਣ ਤੇ ਰੋਕ ਲਗਾ ਸਕਦਾ ਹੈ । ਉਸ ਵਿਚੋਂ ਕੁਝ ਦ੍ਰਿਸ਼ ਜਾਂ ਸ਼ਬਦ ਕੱਟ ਸਕਦਾ ਹੈ ਜਾਂ ਕਿਸੇ ਫ਼ਿਲਮ ਨੂੰ ਕੇਵਲ ਬਾਲਗਾਂ ਨੂੰ ਦਿਖਾਉਣ ਦੀ ਮਨਜ਼ੂਰੀ ਦੇ ਸਕਦਾ ਹੈ ।

ਫ਼ਿਲਮਾਂ ਦੀ ਸੈਂਸਰਸ਼ਿਪ ਵਿਸ਼ੇਸ਼ ਤੌਰ ਤੇ ਜਨਤਾ ਦੀਆਂ ਸਦਾਚਾਰਕ ਭਾਵਨਾਵਾਂ ਤੇ ਨਿਰਭਰ ਕਰਦੀ ਹੈ । ਜਨਤਾ ਦਾ ਕੋਈ ਵੀ ਸ਼ਕਤੀਸ਼ਾਲੀ ਹਿੱਸਾ ਸਰਕਾਰ ਤੇ ਦਬਾਅ ਪਾ ਕੇ ਕਿਸੇ ਵੀ ਅਸ਼ਲੀਲ ਚਿਤਰ ਨੂੰ ਜਨਤਾ ਨੂੰ ਦਿਖਾਉਣ ਤੋਂ ਰੋਕ ਸਕਦਾ ਹੈ ।

ਹ. ਪੁ.—ਹਿੰ. ਵਿ. ਕੋ. 12:173

**ਸੈਨ ਹੋਜ਼ੇ** (San Jose): ਇਹ ਸੰਯੁਕਤ ਰਾਜ ਅਮਰੀਕਾ ਵਿਚ ਪੱਛਮੀ ਕੇਂਦਰੀ ਕੈਲਿਫ਼ੋਰਨੀਆ ਰਾਜ ਦਾ ਬਾਗ਼ਾਂ ਦਾ ਸ਼ਹਿਰ ਹੈ ਜੋ ਸਾਂਤਾ ਕਲੇਅਰਾ ਕਾਊਂਟੀ ਦਾ ਸਦਰ-ਮੁਕਾਮ ਅਤੇ ਸਾਨ ਫ਼੍ਰਾਂਸਿਸਕੋ ਤੋਂ 80 ਕਿ. ਮੀ. ਦੱਖਣ-ਪੱਛਮ ਵੱਲ ਸਾਂਤਾ ਕਲੇਅਰਾ ਦੀ ਵਾਦੀ ਵਿਚ ਸਥਿਤ ਹੈ । ਇਹ ਸ਼ਹਿਰ 1777 ਈ. ਵਿਚ ਸਪੇਨੀਆਂ ਨੇ ਵਸਾਇਆ ਸੀ । ਸੰਨ 1846 ਵਿਚ ਇਹ ਸੰਯੁਕਤ ਰਾਜ ਅਮਰੀਕਾ ਦੇ ਕਬਜ਼ੇ ਥੱਲੇ ਆ ਗਿਆ । ਸੰਨ 1848 ਵਿਚ ਕੈਲਿਫ਼ੋਰਨੀਆ ਦਾ ਰਾਜ ਹੋਂਦ ਵਿਚ ਆਇਆ ਅਤੇ ਸੈਨ ਹੋਜ਼ੇ ਇਸ ਦੀ ਪਹਿਲੀ ਰਾਜਧਾਨੀ ਬਣਿਆ ਅਤੇ 1 ਮਈ, 1851 ਤੱਕ ਇਹ ਰਾਜਧਾਨੀ ਰਿਹਾ । ਸੰਨ 1850 ਵਿਚ ਇਸ ਨੂੰ ਸ਼ਹਿਰ ਦਾ ਦਰਜਾ ਦਿੱਤਾ ਗਿਆ । ਇਥੇ ਅੰਗੂਰ, ਨਾਸ਼ਪਾਤੀ ਅਤੇ ਖ਼ੁਰਮਾਨੀ ਆਦਿ ਫ਼ਲਾਂ ਅਤੇ ਮਾਸ ਨੂੰ ਡੱਬਿਆਂ ਵਿਚ ਬੰਦ ਕਰਨ ਦਾ ਕੰਮ ਹੁੰਦਾ ਹੈ ।

ਸਾਂਤਾ ਕਲੇਅਰਾ ਯੂਨੀਵਰਸਿਟੀ ਅਤੇ ਲੀਲੈਂਡ ਸਟੈਨਫ਼ੋਰਡ ਜੂਨੀਅਰ ਯੂਨੀਵਰਸਿਟੀ ਇਸ ਦੇ ਨਜ਼ਦੀਕ ਹੀ ਵਾਕਿਆ ਹਨ । ਇਥੇ ਖਾਰੇ ਪਾਣੀ ਅਤੇ ਗੰਧਕ ਦੇ ਚਸ਼ਮੇ ਹਨ । ਸੰਨ 1824 ਵਿਚ ਲੱਭੀ ਪਾਰੇ ਦੀ ਅਮਾਦੇਨ (Aemaden) ਖਾਣ ਵੀ ਇਸ ਦੇ ਨਜ਼ਦੀਕ ਹੀ ਹੈ । ਇਸ ਤੋਂ ਛੁੱਟ ਅਮਰੀਕਾ ਵਿਚ ਮੈਗਨੀਸ਼ੀਅਮ ਦਾ ਸਭ ਤੋਂ ਵੱਡਾ ਕਾਰਖ਼ਾਨਾ ਅਤੇ ਦੁਨੀਆ ਭਰ ਵਿਚ ਸੀਮਿੰਟ ਦਾ ਸਭ ਤੋਂ ਵੱਡਾ ਕਾਰਖ਼ਾਨਾ ਵੀ ਇਸ ਦੇ ਨਜ਼ਦੀਕ ਹੀ ਹਨ । ਇਸ ਦੇ ਨਜ਼ਦੀਕ ਹੀ ਮਫ਼ਟ ਫ਼ੀਲਡ (Moffett Field) ਨਾਮੀ ਸੰਯੁਕਤ ਰਾਜ ਅਮਰੀਕਾ ਦੀ ਜਲ-ਸੈਨਾ ਦਾ ਹਵਾਈ ਸੇਵਾ ਕੇਂਦਰ ਅਤੇ ਐਮਜ਼ (Ams) ਨਾਮੀ ਹਵਾਬਾਜ਼ੀ-ਸਬੰਧੀ ਖੋਜ ਪ੍ਰਯੋਗਸ਼ਾਲਾ ਸਥਾਪਤ ਹੈ ।

ਇਥੇ ਕੈਲਿਫ਼ੋਰਨੀਆ ਸਟੇਟ ਯੂਨੀਵਰਸਿਟੀ ਅਤੇ ਸੈਨ ਹੋਜ਼ੇ ਸਿਟੀ (ਜੂਨੀਅਰ) ਕਾਲਜ ਸਥਾਪਤ ਹਨ ।

ਆਬਾਦੀ-ਸ਼ਹਿਰ–445,779; ਮੈ. ਖੇ.–1,025,273 (1970).

37°20' ਉ. ਵਿਥ.; 121°53' ਪੱ. ਲੰਬ.

ਹ. ਪੁ.—ਕੋਲੀ. ਐਨ. 17:6; ਐਨ. ਬ੍ਰਿ. 19:948.

**ਸ਼ੈਂਨਕਯੇਵਿਚ, ਹੈਨਰਿਕ** (Sienkiewicz, Henryk-1846-1916): ਇਸ ਪੋਲੈਂਡ ਵਾਸੀ ਨੋਬਲ ਪੁਰਸਕਾਰ ਪ੍ਰਾਪਤ ਕਰਤਾ ਨਾਵਲਕਾਰ ਦਾ ਜਨਮ 5 ਮਈ, 1846 ਈ. ਨੂੰ ਹੋਇਆ । ਇਸ ਨੇ ਵਾਰਸਾ ਵਿਖੇ ਸਿੱਖਿਆ ਪ੍ਰਾਪਤ ਕਰਕੇ ਇਥੋਂ ਦੀ ਯੂਨੀਵਰਸਿਟੀ ਵਿਚੋਂ 1870 ਈ. ਵਿਚ ਬੀ. ਏ. ਭਾਸ਼ਾ-ਵਿਗਿਆਨ ਸਬੰਧੀ ਡਿਗਰੀ ਪ੍ਰਾਪਤ ਕੀਤੀ । ਸੰਨ 1869 ਵਿਚ ਇਹ ਵੱਖ-ਵੱਖ ਅਖ਼ਬਾਰਾਂ ਵਿਚ ਪੁਸਤਕਾਂ ਦੇ ਰੀਵੀਊ ਪ੍ਰਕਾਸ਼ਤ ਕਰਦਾ ਰਿਹਾ । ਹੁਣ ਇਹ ਖ਼ੁਦ ਵੀ ਲਿਖਣ ਲੱਗ ਪਿਆ ।

ਇਸ ਦਾ ਪਹਿਲਾ ਨਾਵਲ, 'Run to Waste', 1872 ਈ. ਵਿਚ ਪ੍ਰਕਾਸ਼ਤ ਹੋਇਆ । ਇਸ ਦੀ ਪਹਿਲੀ ਕਹਾਣੀ 'ਐਨ ਓਲਡ ਰੀਟੇਨਰ' 1875 ਈ. ਵਿਚ ਪ੍ਰਕਾਸ਼ਤ ਹੋਈ । ਸੰਨ 1876 ਅਤੇ 1878 ਦੌਰਾਨ ਇਸ ਨੇ ਇਕ ਵਿਸ਼ੇਸ਼ ਪੱਤਰਕਾਰ ਦੀ ਹੈਸੀਅਤ ਵਿਚ ਸੰਯੁਕਤ ਰਾਜ ਅਮਰੀਕਾ ਦੀ ਯਾਤਰਾ ਕੀਤੀ । ਵਾਪਸ ਆਉਣ ਉਪਰੰਤ ਇਸ ਨੇ ਹੋਰ ਕਹਾਣੀਆਂ ਪ੍ਰਕਾਸ਼ਤ ਕਰਵਾਈਆਂ । ਸੰਨ 1882-83 ਵਿਚ ਇਹ ਰੋਜ਼ਾਨਾ ਸਲੋਵੋ (Slowo) ਅਖ਼ਬਾਰ ਦਾ ਮੁੱਖ-ਸੰਪਾਦਕ ਰਿਹਾ । ਹੁਣ ਤਕ ਇਹ ਕਾਫ਼ੀ ਲੋਕ-ਪ੍ਰਿਯ ਹੋ ਗਿਆ । ਇਸ ਦਾ ਸਬੂਤ ਇਹ ਹੈ ਕਿ ਓਬਲੀਗੋਰੇਕ (Oblegorek), ਕਯੈਲਟਸੇ (Kielce) ਦੇ ਨੇੜੇ ਪੋਲੈਂਡ ਦੇ ਲੋਕਾਂ ਨੇ ਇਸ ਨੂੰ ਇਕ ਛੋਟੀ ਜਿਹੀ ਮਿਲਖ ਤੋਹਫ਼ੇ ਵਜੋਂ ਦਿੱਤੀ ਜਿਥੇ ਇਹ 1914 ਈ. ਤਕ ਰਹਿੰਦਾ ਰਿਹਾ ।

ਇਸ ਨੂੰ 1905 ਈ. ਵਿਚ ਸਾਹਿਤ ਦਾ ਨੋਬਲ ਪੁਰਸਕਾਰ ਪ੍ਰਾਪਤ ਹੋਇਆ । ਪਹਿਲੇ ਸੰਸਾਰ ਯੁੱਧ ਦੇ ਮੁੱਢਲੇ ਸਾਲਾਂ ਵਿਚ ਇਹ ਪੋਲੈਂਡ ਦੀ ਸੁਤੰਤਰਤਾ ਲਈ ਸੰਘਰਸ਼ ਕਰਦਾ ਰਿਹਾ ਅਤੇ ਇਸ ਨੇ ਜੰਗ ਦਾ ਸ਼ਿਕਾਰ ਹੋਏ ਦੇਸ਼-ਵਾਸੀਆਂ ਲਈ ਸਹਾਇਤਾ ਦਾ ਪ੍ਰਬੰਧ ਵੀ ਕੀਤਾ ।

ਇਸ ਨੇ ਇਕੋ ਲੜੀ ਦੇ ਤਿੰਨ ਨਾਵਲ 'With Fire and Sword' (1884 ਈ.) 'The Flood' (1886 ਈ.) ਅਤੇ 'Pan Michael' (1887-88) ਲਿਖੇ । ਇਹ ਨਾਵਲ 1651 ਤੋਂ 1675 ਈ. ਵਿਚ ਪੋਲੈਂਡ ਵਾਸੀਆਂ ਵੱਲੋਂ ਆਪਣੇ ਦੁਸ਼ਮਣਾਂ ਵਿਰੁੱਧ ਕੀਤੇ ਸੰਘਰਸ਼ ਦੇ ਵਿਵਰਣ ਨਾਲ ਸਬੰਧਤ ਹਨ ਅਤੇ ਇਨ੍ਹਾਂ ਦੀ ਸਾਹਿਤਕ ਪੱਖ ਤੋਂ ਆਲੋਚਕਾਂ ਨੇ ਸਰਬ ਸੰਮਤੀ ਨਾਲ ਪ੍ਰਸੰਸਾ ਕੀਤੀ ਹੈ ਭਾਵੇਂ ਕਿ ਇਤਿਹਾਸਕਾਰਾਂ ਵਿਚ ਇਨ੍ਹਾਂ ਦੇ ਇਤਿਹਾਸਕ ਪੱਖ ਤੋਂ ਮਤ-ਭੇਦ ਮੌਜੂਦ ਹਨ । ਸੰਨ 1891 ਵਿਚ ਇਸ ਨੇ ਮਨੋਵਿਗਿਆਨਕ ਕਿਸਮ ਦਾ ਨਾਵਲ 'Without Dogma' ਵੀ ਲਿਖਿਆ । ਇਸ ਨੇ ਇਕ ਹੋਰ ਇਤਿਹਾਸਕ ਨਾਵਲ 'Quovadis', ਜੋ ਨੀਰੋ ਬਾਦਸ਼ਾਹ ਦੇ ਰਾਜ ਕਾਲ ਵੇਲੇ ਦੇ ਰੋਮ ਨਾਲ ਸਬੰਧਤ ਹੈ, 1896 ਵਿਚ ਲਿਖਿਆ । ਇਸ ਨਾਵਲ ਨੂੰ ਫ਼ਿਲਮੀ ਰੂਪ ਵਿਚ ਵੀ ਪੇਸ਼ ਕੀਤਾ ਗਿਆ । ਇਸ ਨੇ ਕਈ ਹੋਰ ਪੁਸਤਕਾਂ ਤੋਂ ਇਲਾਵਾ ਬੱਚਿਆਂ ਦਾ ਇਕ ਨਾਵਲ 'In Desert and Wilderness' ਵੀ 1911 ਈ. ਵਿਚ ਲਿਖਿਆ ।

ਇਸ ਦੀ ਮੌਤ 15 ਨਵੰਬਰ, 1916 ਈ. ਨੂੰ ਵੀਵੇ (Vevey) ਵਿਚ ਹੋਈ ।

ਹ. ਪੁ.—ਐਨ. ਬ੍ਰਿ. 20:623.

**ਸੈਨਕੀਏਵੀ** : ਵੇਖੋ, ਸ਼ੈਨੱਕਯੇਵਿਚ, ਹੈਨਰਿਕ

**ਸੈਨ ਖ਼ਾਨਦਾਨ** : ਇਹ ਖ਼ਾਨਦਾਨ ਵਾਸਤਵ ਵਿਚ ਕਰਨਾਟ ਦੇਸ਼ ਨਾਲ ਸਬੰਧਤ ਸੀ । ਇਹ ਵੀ ਕਿਹਾ ਜਾਂਦਾ ਹੈ ਕਿ ਸੈਨ ਵੰਸ਼ ਦਾ ਪੂਰਵਜ ਰਾਜਾ ਵੀਰ ਸੈਨ ਦੱਖਣੀ ਸੀ । ਸ੍ਰੀ ਆਰ. ਡੀ. ਬੈਨਰਜੀ ਦਾ ਵਿਚਾਰ ਹੈ ਕਿ ਸੈਨ ਵੰਸ਼ ਦੇ ਪੂਰਵਜ ਚੋਲਾਂ ਦੇ ਹੱਲੇ ਸਮੇਂ ਆਏ ।

ਸਭ ਤੋਂ ਪਹਿਲਾਂ ਸਾਨੂੰ ਬੰਗਾਲ ਦੇ ਇਤਿਹਾਸ ਵਿਚ ਬਹਾਦਰ ਰਾਜੇ ਸਮੰਤ ਸੈਨ ਦਾ ਨਾਂ ਮਿਲਦਾ ਹੈ, ਜਿਸ ਨੇ ਰਾਢਾ ਵਿਚ ਕਰਨਾਟ ਦੇ ਦੁਸ਼ਮਣਾਂ ਨਾਲ ਲਹੂ ਡੋਲ੍ਹਵੀਂ ਲੜਾਈ ਲੜੀ । ਸੈਨ ਵੰਸ਼ੀ

ਆਪਣਾ ਸਬੰਧ ਸੂਰਜ-ਵੰਸ਼ ਨਾਲ ਜੋੜਦੇ ਸਨ। ਇਹ ਵੀ ਕਿਹਾ ਜਾਂਦਾ ਹੈ ਕਿ ਸਮੰਤ ਸੈਨ ਬ੍ਰਹਮ-ਕਸ਼ਤਰੀ ਜਾਤੀ ਨਾਲ ਸਬੰਧਤ ਸੀ।

ਸਮੰਤ ਸੈਨ ਦਾ ਪੁੱਤਰ ਹੇਮੰਤ ਸੈਨ ਸੀ। ਇਸ ਨੂੰ ਮਹਾਰਾਜ-ਅਧਿਕਾਰ ਕਿਹਾ ਜਾਂਦਾ ਸੀ ਪਰ ਸੈਨ ਵੰਸ਼ ਦੀਆਂ ਜੜ੍ਹਾਂ ਬੰਗਾਲ ਵਿਚ ਪੱਕੀਆਂ ਕਰਨ ਵਾਲਾ, ਹੇਮੰਤ ਸੈਨ ਦਾ ਪੁੱਤਰ ਵਿਜੇ ਸੈਨ ਸੀ। ਉਸ ਵੇਲੇ ਦੇ ਕਵੀਆਂ ਨੇ ਬਹਾਦਰੀ ਅਤੇ ਸੂਰਬੀਰਤਾ ਵਿਚ ਇਸ ਨੂੰ ਅਰਜਨ ਅਤੇ ਰਾਮ ਨਾਲ ਤੁਲਨਾ ਦਿੱਤੀ ਹੈ। ਇਸ ਨੇ ਵੀਰ, ਵਰਧਨ, ਰਾਘਵ ਆਦਿ ਸਰਦਾਰਾਂ ਨੂੰ ਬੁਰੀ ਤਰ੍ਹਾਂ ਹਰਾਇਆ ਸੀ। ਇਸ ਨੇ ਹੋਰ ਵੀ ਕਈ ਲੜਾਈਆਂ ਜਿੱਤੀਆਂ।

ਵਿਜੇ ਸੈਨ ਦੀ ਮੌਤ ਤੋਂ ਬਾਅਦ ਉਸ ਦਾ ਪੁੱਤਰ ਵਲਾਲ ਸੈਨ 1159 ਈ. ਵਿਚ ਗੱਦੀ ਉੱਪਰ ਬੈਠਿਆ। ਇਸ ਨੂੰ ਵੀ ਕਈ ਲੜਾ-ਈਆਂ ਲੜਨੀਆਂ ਪਈਆਂ। ਇਸ ਦਾ ਹਿੰਦੂ ਸਮਾਜ ਵਿਚ ਬਹੁਤ ਸਤਿਕਾਰ ਸੀ। ਇਸ ਤੋਂ ਪਿੱਛੋਂ ਇਸ ਦਾ ਲੜਕਾ ਲਕਸ਼ਮਣ ਸੈਨ 1178 ਈ. ਵਿਚ ਗੱਦੀ ਉੱਪਰ ਬੈਠਿਆ। ਕਵੀਆਂ ਨੇ ਇਸ ਦੀ ਬਹਾਦਰੀ ਦਾ ਕਾਫ਼ੀ ਜੱਸ ਗਾਇਆ ਹੈ। ਇਹ ਬੰਗਾਲ ਦਾ ਆਖ਼ਰੀ ਹਿੰਦੂ ਰਾਜਾ ਸੀ। ਲਗਭਗ 1200 ਈ. ਵਿਚ ਬਖ਼ਤਿਆਰ ਖ਼ਿਲਜੀ ਨੇ ਬੰਗਾਲ ਉੱਪਰ ਅਚਾਨਕ ਹੱਲਾ ਬੋਲ ਦਿੱਤਾ ਪਰ ਲਕਸ਼ਮਣ ਸੈਨ ਤਖ਼ਤ ਛੱਡ ਕੇ ਦੌੜ ਗਿਆ।

ਹ. ਪੁ.—ਦੀ ਅਰਲੀ ਹਿਸਟਰੀ ਆਫ਼ ਬੰਗਾਲ—ਪਰਮੋਦ ਲਾਲ ਪਾਲ

—ਤਾਰਾ ਸਿੰਘ ਬੇਦੀ

**ਸੈਂਨ ਜੂਸਤ** (Saint Just–1767-1794 ਈ.) : ਇਹ ਇਕ ਫ਼ਰਾਂਸੀਸੀ ਕ੍ਰਾਂਤੀਕਾਰੀ ਰਾਜਨੀਤੀਵਾਨ ਸੀ। ਇਸ ਦਾ ਜਨਮ 25 ਅਗਸਤ, 1767 ਈ. ਨੂੰ ਡਸੀਜ਼ (Decize) ਵਿਖੇ ਹੋਇਆ। ਇਸ ਦਾ ਪਿਤਾ ਇਕ ਫ਼ੌਜੀ ਅਫ਼ਸਰ ਸੀ, ਜਿਸ ਕਰਕੇ ਇਸ ਨੂੰ ਬਹੁਤ ਚੰਗੀ ਸਿੱਖਿਆ ਪ੍ਰਾਪਤ ਕਰਨ ਦਾ ਮੌਕਾ ਮਿਲਿਆ। ਰੂਸੋ ਦੀਆਂ ਲਿਖਤਾਂ ਦਾ ਇਸ ਉੱਪਰ ਕਾਫ਼ੀ ਪ੍ਰਭਾਵ ਪਿਆ ਅਤੇ ਇਸ ਨੇ ਫ਼ਰਾਂਸ ਦੇ ਇਨਕ-ਲਾਬੀ ਅੰਦੋਲਨ ਵਿਚ ਭਾਗ ਲੈਣਾ ਆਰੰਭ ਕਰ ਦਿੱਤਾ। ਇਹ ਰਾਬਸ-ਪੀਅਰ ਦਾ ਸਮਰਥਕ ਸੀ। ਬਾਅਦ ਵਿਚ ਇਹ ਉਸ ਦਾ ਮਿੱਤਰ ਅਤੇ ਨੇੜੇ ਦਾ ਸਾਥੀ ਬਣ ਗਿਆ।

ਸੰਨ 1792 ਵਿਚ ਇਹ ਰਾਸ਼ਟਰੀ ਕਨਵੈਨਸ਼ਨ ਦਾ ਮੈਂਬਰ ਚੁਣਿਆ ਗਿਆ। ਇਸ ਕਨਵੈਨਸ਼ਨ ਵਿਚ ਇਸ ਨੇ ਆਪਣੇ ਪਹਿਲੇ ਭਾਸ਼ਣ ਵਿਚ ਇਹ ਮੰਗ ਕੀਤੀ ਕਿ ਤਖ਼ਤ ਤੋਂ ਲਾਹੇ ਜਾ ਚੁੱਕੇ ਬਾਦਸ਼ਾਹ ਲੂਈ ਸੋਲ੍ਹਵੇਂ ਨਾਲ ਵੈਰੀ ਵਾਲਾ ਵਰਤਾਉ ਕੀਤਾ ਜਾਵੇ, ਨਾ ਕਿ ਇਕ ਨਾਗਰਿਕ ਵਾਲਾ।

ਦਹਿਸ਼ਤ-ਕਾਲ (1793-1794) ਦੇ ਦੌਰਾਨ ਸੈਂਨ ਜੂਸਤ, ਰਾਬਸਪੀਅਰ ਅਤੇ ਜਾਰਜਜ਼ ਕੂਟਾਨ (Georges Couthon) ਜਨ-ਤਕ ਸੁਰੱਖਿਆ ਕਮੇਟੀ ਵਿਚ ਮਿਲ ਕੇ ਕੰਮ ਕਰਦੇ ਰਹੇ। ਸੈਂਨ ਜੂਸਤ ਨੂੰ 'ਇਨਕਲਾਬ ਦਾ ਫ਼ਰਿਸ਼ਤਾ' ਕਿਹਾ ਜਾਂਦਾ ਸੀ। ਇਸ ਨੇ ਜਿਰਾਨ-ਡਿਸਟਾਂ (Girondists) ਨੂੰ ਨਸ਼ਟ ਕਰਨ ਵਿਚ ਵੀ ਆਪਣਾ ਹਿੱਸਾ ਪਾਇਆ।

ਜਦੋਂ ਫ਼ਰਾਂਸ ਉੱਪਰ ਯੂਰਪੀਨ ਰਾਜਤੰਤਰੀ ਦੇਸ਼ਾਂ ਨੇ ਹਮਲਾ ਕੀਤਾ ਤਾਂ ਦੇਸ਼ ਦੀ ਰੱਖਿਆ ਲਈ ਫ਼ੌਜੀ ਕਾਰਗੁਜ਼ਾਰੀ ਦੀ ਨਿਗਰਾਨੀ ਦੀ ਜ਼ਿੰਮੇਵਾਰੀ ਸੈਂਨ ਜੂਸਤ ਉੱਪਰ ਪਾਈ ਗਈ। ਦੁਸ਼ਮਣ ਦੀਆਂ ਫ਼ੌਜਾਂ ਨੂੰ ਪਿੱਛੇ ਧੱਕਣ ਦੇ ਕੰਮ ਵਿਚ ਸਫ਼ਲ ਹੋਣ ਤੇ ਇਹ 1793 ਈ. ਵਿਚ ਕਨਵੈਨਸ਼ਨ ਦਾ ਪ੍ਰਧਾਨ ਬਣ ਗਿਆ। ਸੰਨ 1794 ਵਿਚ ਇਸ ਨੇ ਰਾਜਨੀਤਕ ਵਿਰੋਧਤਾ ਖ਼ਤਮ ਕਰਨ ਵਿਚ ਰਾਬਸਪੀਅਰ ਦੀ ਸਹਾ-ਇਤਾ ਕੀਤੀ। 27 ਜੁਲਾਈ, 1797 ਈ. ਨੂੰ ਇਸ ਨੇ ਕਨਵੈਨਸ਼ਨ ਵਿਚ ਰਾਬਸਪੀਅਰ ਦੀ ਹਮਾਇਤ ਕੀਤੀ ਪਰ ਇਹ ਸਫ਼ਲ ਨਾ ਹੋਇਆ ਅਤੇ ਇਸ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਤੇ ਦੂਜੇ ਸਾਥੀਆਂ ਸਮੇਤ ਇਸ ਨੂੰ ਫ਼ਾਂਸੀ ਦੇ ਦਿੱਤੀ ਗਈ। ਇਨ੍ਹਾਂ ਮੌਤਾਂ ਦੇ ਨਾਲ ਹੀ ਦਹਿਸ਼ਤ-ਕਾਲ ਦਾ ਅੰਤ ਹੋ ਗਿਆ।

ਹ. ਪੁ.—ਐਨ. ਅਮੇ. 24 : 138.

**ਸੈਂਨ ਟਾਮੇਅਰ** : ਇਹ ਉੱਤਰੀ-ਪੂਰਬ ਫ਼ਰਾਂਸ ਦੇ ਪਾਡ ਕਾ ਲੇ (Pas-de-Calais) ਨਾਂ ਦੇ ਡਿਪਾਰਟਮੈਂਟ ਦਾ ਇਕ ਸ਼ਹਿਰ ਹੈ ਜਿਹੜਾ ਫਲੈਂਡਰਜ਼ ਦੇ ਮੈਦਾਨ ਦੇ ਨੇੜੇ ਆ (Aa) ਦਰਿਆ ਦੇ ਕੰਢੇ ਉੱਤੇ ਬੈਲਜੀਅਮ ਸਰਹੱਦ ਦੇ ਦੱਖਣ-ਪੱਛਮ ਵਿੱਚ 36 ਕਿ. ਮੀ. ਦੀ ਦੂਰੀ ਤੇ ਸਥਿਤ ਹੈ। ਸੱਤਵੀਂ ਸਦੀ ਵਿਚ ਸੈਨ ਟਾਮੇਅਰ ਅਤੇ ਉਸ ਦੇ ਸਾਥੀਆਂ ਨੇ ਇਕ ਮੱਠ ਅਤੇ ਇਕ ਗਿਰਜਾ ਘਰ ਸਥਾਪਤ ਕੀਤਾ ਅਤੇ ਸਾਰਾ ਸ਼ਹਿਰ ਇਨ੍ਹਾਂ ਦੇ ਦੁਆਲੇ ਵਿਕਸਿਤ ਹੋਇਆ। ਸਮੇਂ ਸਮੇਂ ਉੱਤੇ ਇਹ ਸਪੇਨ (1495 ਈ.), ਫ਼ਰਾਂਸ (1677 ਈ.) ਬਰਤਾਨੀਆ (1914-16) ਆਦਿ ਦੇ ਅਧੀਨ ਰਿਹਾ।

ਇਥੇ 1499 ਈ. ਦਾ ਬਣਿਆ ਇਕ ਬੁਰਜ ਅਤੇ 12ਵੀਂ ਸਦੀ ਦਾ ਲੱਕੜੀ ਦਾ ਬਣਿਆ ਵਰਜਿਨ (Virgin) ਦਾ ਇਕ ਬੁੱਤ ਵੀ ਹੈ। ਇਸ ਤੋਂ ਛੁੱਟ 16ਵੀਂ ਅਤੇ 17ਵੀਂ ਸਦੀ ਦੀਆਂ ਕਈ ਇਮਾਰਤਾਂ ਵੀ ਹਨ। ਹੋਟਲ ਡੇਲਬਰਟ ਇਨ੍ਹਾਂ ਵਿਚੋਂ ਇਕ ਹੈ।

ਇਥੇ ਖੰਡ ਸਾਬਣ, ਸਰ੍ਹੋਂ ਦਾ ਤੇਲ, ਲੂਣ ਸਾਫ਼ ਕਰਨ, ਸ਼ਰਾਬ ਕੱਢਣ, ਕਾਗਜ਼, ਸ਼ੀਸ਼ੇ ਅਤੇ ਸੂਤੀ ਕੱਪੜੇ ਦੇ ਉਦਯੋਗ ਹਨ।

ਆਬਾਦੀ—17,647 (ਅੰ. ਅੰ.)

50° 45′ ਉ. ਵਿਥ.; 2° 15′ ਪੂ. ਲੰਬ.

ਹ. ਪੁ.—ਐਨ.ਬ੍ਰਿ. ਮਾ. 8 : 792.

**ਸੈਂਨਟਾਯਾਨਾ, ਜਾਰਜ** (Santayana, George-1863-1952) : ਇਸ ਅਮਰੀਕੀ ਫ਼ਿਲਾਸਫ਼ਰ, ਕਵੀ, ਨਾਵਲਕਾਰ ਅਤੇ ਆਲੋਚਕ ਦਾ ਜਨਮ ਮੈਡਰਿਡ ਵਿਖੇ 16 ਦਸੰਬਰ, 1863 ਨੂੰ ਸਪੇਨੀ ਮਾਪਿਆਂ ਦੇ ਘਰ ਹੋਇਆ। ਸੰਨ 1872 ਵਿਚ ਇਹ ਅਮਰੀਕਾ ਚਲਾ ਗਿਆ। ਇਸ ਨੇ ਹਾਰਵਰਡ ਤੇ ਕੈਂਬਰਿਜ ਯੂਨੀਵਰਸਿਟੀ ਤੋਂ ਸਿੱਖਿਆ ਪ੍ਰਾਪਤ ਕੀਤੀ ਤੇ 1889 ਤੋਂ 1912 ਤਕ ਹਾਰਵਰਡ ਵਿਖੇ ਇਹ ਫ਼ਿਲਾਸਫ਼ੀ ਪੜ੍ਹਾਉਂਦਾ ਰਿਹਾ। ਸੰਨ 1912 ਵਿਚ ਇਥੋਂ ਅਸਤੀਫ਼ਾ ਦੇ ਕੇ ਸੈਨਟਾਯਾਨਾ ਯੂਰਪ ਆ ਗਿਆ। ਕਾਫ਼ੀ ਸਾਲ ਭ੍ਰਮਣ ਕਰਦਾ ਰਿਹਾ ਅਤੇ 1924 ਵਿਚ ਰੋਮ ਵਿਚ ਆ ਵੱਸਿਆ ਜਿੱਥੇ 26 ਸਤੰਬਰ, 1952 ਨੂੰ ਇਸ ਦੀ ਮੌਤ ਹੋ ਗਈ।

ਇਸ ਮਾਨਵਵਾਦੀ ਦਾਰਸ਼ਨਿਕ ਨੇ ਸੁਹਜਵਾਦ, ਪਰਿਕਲਪਨਾ-ਤਮਕ ਦਰਸ਼ਨ ਤੇ ਸਾਹਿਤਕ ਆਲੋਚਨਾ ਦੇ ਖੇਤਰ ਵਿਚ ਮਹੱਤਵਪੂਰਨ ਯੋਗਦਾਨ ਪਾਇਆ ਹੈ।

'The Sense of Beauty' (1896) ਸੈਨਟਾਯਾਨਾ ਦੇ ਦਾਰਸ਼ਨਿਕ ਲੇਖਾਂ ਦੀ ਪਹਿਲੀ ਪੁਸਤਕ ਸੀ ਜੋ ਸੁਹਜਵਾਦ ਦੇ ਖੇਤਰ ਵਿਚ ਅਮਰੀਕਾ ਦੀ ਸਭ ਤੋਂ ਵਧੇਰੇ ਮਹੱਤਵਪੂਰਨ ਰਚਨਾ ਮੰਨੀ ਜਾਂਦੀ ਹੈ। ਇਸ ਦਾ ਵਿਸ਼ਾ ਸਾਡੇ ਸੁਹਜਵਾਦੀ ਨਿਰਣਿਆਂ ਦਾ ਸਰੂਪ ਅਤੇ ਤੱਤ ਹਨ। ਲੇਖਕ ਨੇ ਇਨ੍ਹਾਂ ਦਾ ਆਧਾਰ ਕਲਾਤਮਕ ਰੁਚੀਆਂ ਦਾ ਪ੍ਰਗਟਾ ਮੰਨਿਆ ਹੈ।

ਪੰਜ ਜਿਲਦਾਂ ਵਿਚ ਲਿਖੀ ਪੁਸਤਕ ('The Life of Reason'-1905-06) ਇਸ ਦੀ ਮੁੱਖ ਰਚਨਾ ਹੈ ਜਿਸ ਵਿਚ ਮਨੁੱਖੀ ਭਾਵਨਾ ਦੀਆਂ ਬਹੁਮੁਖੀ ਕਾਰਗੁਜ਼ਾਰੀਆਂ ਵਿਚ ਤਰਕ ਦਾ ਮਹੱਤਵ ਨਿਰਧਾਰਤ ਕੀਤਾ ਗਿਆ ਹੈ। ਇਸ ਸਬੰਧ ਵਿਚ ਇਸ ਦੇ

ਵਿਚਾਰ ਹੀ ਗੱਲ ਨਾਲ ਮੇਲ ਖਾਂਦੇ ਹਨ । 'Scepticism and Animal Faith' (1923) ਤੋਂ ਬਾਅਦ ਆਪਣੀ ਨਵੀਂ ਸਿਧਾਂਤ ਪ੍ਰਣਾਲੀ ਅਨੁਸਾਰ ਇਸ ਨੇ ਚਾਰ ਜਿਲਦਾਂ ਵਿਚ 'The Realms of Being' ਦੀ ਰਚਨਾ ਕੀਤੀ । ਇਸ ਪੁਸਤਕ ਵਿਚ ਸੈਨਟਾਯਾਨਾ ਦੀ ਡੂੰਘੀ ਨੀਝ, ਤੀਬਰ, ਅਨੁਭਵ-ਸ਼ਕਤੀ, ਦਰਸ਼ਨ-ਖੇਤਰ ਦੀ ਵਿਸ਼ਾਲਤਾ, ਸਪੱਸ਼ਟ, ਸੰਖੇਪ ਤੇ ਗੁੱਟ ਸ਼ੈਲੀ ਦੀ ਵਰਤੋਂ, ਸਭ ਕੁਝ ਉਭਰ ਸਾਹਮਣੇ ਆਇਆ ਹੈ ।

ਇਨ੍ਹਾਂ ਤੋਂ ਇਲਾਵਾ 'Winds of Doctrine' (1926), 'Egotism in German Philosophy', 'Poems' (1923), 'The Last Puritan' (1936) ਅਤੇ ਕਈ ਹੋਰ ਰਚਨਾਵਾਂ ਇਸ ਦੀ ਘਾਲਣਾ ਦਾ ਸਿੱਟਾ ਹਨ ।

ਇਸ ਅਨੁਸਾਰ ਵਸਤੂਵਾਦੀ ਦਰਸ਼ਨ ਦੀ ਪੁਸ਼ਟੀ ਲਈ ਜੀਵ-ਵਿਗਿਆਨ ਸੰਬੰਧੀ ਮਨੋਵਿਗਿਆਨਕ ਤੇ ਤਰਕਸ਼ੀਲ ਪ੍ਰਮਾਣ ਦਿੱਤੇ ਜਾ ਸਕਦੇ ਹਨ । ਇਸ ਅਨੁਸਾਰ ਇੰਦਰੀਆਂ ਤੋਂ ਪ੍ਰਾਪਤ ਵਿਸ਼ੇ (ਰੂਪ, ਰਸ, ਗੰਧ, ਸ਼ਬਦ, ਸਪਰਸ਼) ਸੱਤ ਸਾਰ ਹਨ, ਸੱਤਾ ਨਹੀਂ । ਸੱਤਾ ਉੱਤੇ ਸ਼ੱਕ ਹੋ ਸਕਦਾ ਹੈ, ਸਾਰ ਦੇ ਵਿਸ਼ੇ ਵਿਚ ਨਹੀਂ ਹਨ । ਇਸ ਅਨੁਸਾਰ ਗਿਆਨ ਇਕ ਵਿਸ਼ਵਾਸ ਹੈ ਜਿਹੜਾ ਸਾਰੇ ਪ੍ਰਾਣੀਆਂ ਵਿਚ ਸੁਭਾਵਿਕ ਰੂਪ ਵਿਚ ਵਿਦਮਾਨ ਹੈ ।

ਸੈਨਟਾਯਾਨਾ ਦੇ ਦਰਸ਼ਨ ਵਿਚ ਮੌਖਕ ਸਿਧਾਂਤ ਹੀ ਨਹੀਂ ਬਲਕਿ ਕਲਿਆਣਕਾਰੀ ਜੀਵਨ ਦੇ ਸਰੂਪ ਅਤੇ ਕਲਾ ਤੇ ਨੈਤਿਕਤਾ ਦੇ ਮੁੱਲ ਨਿਰਧਾਰਨ ਕਰਨ ਦੀ ਪ੍ਰਧਾਨਤਾ ਹੈ । ਭੌਤਿਕਵਾਦ ਅਤੇ ਸੰਦੇਹਵਾਦ ਦੀ ਹੋਂਦ ਦੇ ਬਾਵਜੂਦ ਵੀ ਇਸ ਨੇ ਇਕ ਸਾਹਿਤਕ ਦੀ ਹਮਦਰਦੀ ਤੇ ਇਕ ਰਿਸ਼ੀ ਦੀ ਸਹਿਨਸ਼ੀਲਤਾ ਨਾਲ ਧਰਮ ਦੇ ਆਦਰਸ਼ਾਂ ਬਾਰੇ ਸੋਚ ਵਿਚਾਰ ਕੀਤੀ ਹੈ ।

ਹ. ਪੁ.—ਅਨ. ਬ੍ਰਿ. 19 : 1043; ਹਿੰ. ਵਿ. ਕੋ. 12; ਐਨ ਬ੍ਰਿ. ਮਾ. 8

**ਸੈਨਟਿਆਗੋ** : ਪ੍ਰਾਂਤ–ਚਿੱਲੀ ਦਾ ਇਕ ਉੱਘਾ ਪ੍ਰਾਂਤ ਹੈ ਜੋ 1826 ਈ. ਵਿਚ ਸਥਾਪਤ ਹੋਇਆ । ਇਸ ਦੇ ਪੂਰਬ ਵਿਚ ਅਰਜਨਟੀਨਾ ਅਤੇ ਪੱਛਮ ਵਿਚ ਸ਼ਾਂਤ ਮਹਾਂਸਾਗਰ ਹੈ । ਸੈਨਟਿਆਗੋ ਪ੍ਰਾਂਤ ਦਾ ਕੁੱਲ ਰਕਬਾ 17,422 ਵ. ਕਿ. ਮੀ. ਹੈ ਅਤੇ ਆਬਾਦੀ 3,724,540 (1972) ਹੈ । ਇਸ ਪ੍ਰਾਂਤ ਵਿਚ ਪਹਾੜ, ਵਾਦੀਆਂ ਅਤੇ ਤੱਟੀ ਮੈਦਾਨ ਸ਼ਾਮਲ ਹਨ । ਸੈਨਟਿਆਗੋ ਚਿੱਲੀ ਦਾ ਪ੍ਰਸਿੱਧ ਖੇਤੀਬਾੜੀ ਅਤੇ ਸਨਅਤੀ ਪ੍ਰਾਂਤ ਹੈ । ਖੇਤੀਬਾੜੀ ਅਤੇ ਪਸ਼ੂ ਪਾਲਣਾ ਇਥੋਂ ਦੇ ਲੋਕਾਂ ਦੇ ਮੁਖ ਪੇਸ਼ੇ ਹਨ । ਇਥੋਂ ਦੀਆਂ ਮੁਖ ਫ਼ਸਲਾਂ ਕਣਕ, ਮੱਕੀ, ਜੌਂ, ਲੂਸਣ, ਆਲੂ ਅਤੇ ਅੰਗੂਰ ਹਨ । ਆਵਾਜਾਈ ਦੇ ਸਾਧਨ ਚੰਗੇ ਹਨ ।

**ਸੈਨਟਿਆਗੋ** (Santiago) : ਸ਼ਹਿਰ–ਦੱਖਣੀ ਅਮਰੀਕਾ ਵਿਚ ਚਿੱਲੀ ਦੇਸ਼ ਦੀ ਰਾਜਧਾਨੀ ਹੈ । ਇਹ ਦੇਸ਼ ਦਾ ਸਭ ਤੋਂ ਵੱਡਾ ਵਪਾਰਕ, ਉਦਯੋਗਿਕ, ਸਭਿਆਚਾਰਕ, ਰਾਜਨੀਤਿਕ ਅਤੇ ਆਰਥਿਕ ਕੇਂਦਰ ਹੈ ਅਤੇ ਦੱਖਣੀ ਅਮਰੀਕਾ ਦਾ ਚੌਥਾ ਵੱਡਾ ਸ਼ਹਿਰ ਹੈ । ਸ਼ਹਿਰ ਨੇ ਵੀਹਵੀਂ ਸਦੀ ਵਿਚ ਬਹੁਤ ਤਰੱਕੀ ਕੀਤੀ ਅਤੇ ਇਕ ਬਹੁਤ ਵੱਡਾ ਸ਼ਹਿਰੀ ਕੇਂਦਰ ਬਣ ਗਿਆ ਹੈ ਜਿਸ ਨੂੰ 'ਗ੍ਰੇਟਰ ਸੈਨ-ਟਿਆਗੋ' ਆਖਦੇ ਹਨ । ਇਸ ਦਾ ਖੇਤਰਫਲ 342 ਵ. ਕਿ. ਮੀ. ਹੈ । ਇਸ ਦੀ ਕੌਮੀ ਮਹੱਤਤਾ ਦਾ ਸਬੂਤ ਇਸ ਦੇ ਮੈਟਰੋਪਾਲਿਟਨ ਖੇਤਰ ਦੀ ਆਬਾਦੀ ਹੀ ਹੈ ਜੋ ਦੇਸ਼ ਦੀ ਆਬਾਦੀ ਦਾ ਇਕ ਤਿਹਾਈ ਹਿੱਸਾ ਹੈ । ਇਥੇ ਦੀਆਂ ਵੱਡੀਆਂ ਸਨਅਤਾਂ ਚਮੜੇ ਦਾ ਸਾਮਾਨ, ਖਾਣ-ਪੀਣ ਦੀਆਂ ਚੀਜ਼ਾਂ ਅਤੇ ਸ਼ਰਾਬ ਤਿਆਰ ਕਰਨਾ ਹਨ । ਆਵਾਜਾਈ ਦੇ ਸਾਧਨ ਬਹੁਤ ਚੰਗੇ ਹਨ । ਇਥੇ ਦੋ ਯੂਨੀਵਰਸਿਟੀਆਂ ਵੀ ਹਨ । ਇਥੋਂ ਦੀ ਨੈਸ਼ਨਲ ਲਾਇਬ੍ਰੇਰੀ ਅਤੇ ਅਜਾਇਬ ਘਰ ਵੇਖਣਯੋਗ ਹਨ ।

ਆਬਾਦੀ ਸ਼ਹਿਰ–3,186, 000

ਗ੍ਰੇਟਰ ਸੈਨਟਿਆਗੋ 3,300,000 (1975)

33°27′ ਦੱ. ਵਿਥ.; 70° 40′ ਪੱ. ਲੰਬ.

**ਸੈਨਟਿਆਗੋ** : ਪ੍ਰਾਂਤ-ਸੈਨਟਿਆਗੋ. ਡੋਮਿਨੀਕਨ ਗਣਤੰਤਰ (Dominican Republic) ਦਾ ਇਕ ਪ੍ਰਾਂਤ ਹੈ ਜਿਸ ਦੇ ਉੱਤਰ ਅਤੇ ਦੱਖਣ ਵਿਚ ਪਰਬਤ ਹਨ । ਇਸ ਦਾ ਖੇਤਰਫਲ 3072 ਵ. ਕਿ. ਮੀ. ਹੈ ਅਤੇ ਆਬਾਦੀ 386,269 (1970) ਹੈ । ਚਾਵਲ ਅਤੇ ਮੱਕੀ ਦੀ ਉਪਜ ਲਈ ਡੋਮਿਨੀਕਨ ਦਾ ਇਹ ਮੁਖ ਪ੍ਰਾਂਤ ਹੈ ਅਤੇ ਤੰਬਾਕੂ ਉਦਯੋਗ ਦਾ ਮੁਖ ਕੇਂਦਰ ਹੈ । ਇਥੋਂ ਦਾ ਲੱਕੜੀ ਦਾ ਕੰਮ ਅਤੇ ਕਾਹਵੇ ਦਾ ਕੰਮ ਵੀ ਮਹੱਤਵਪੂਰਨ ਹੈ ।

**ਸੈਨਟਿਆਗੋ** : ਸ਼ਹਿਰ–ਸੈਨਟਿਆਗੋ ਪਾਨਾਮਾ ਦੇ ਪੱਛਮ ਵਿਚ ਵੇਰਾਗਵਾਸ (Veragvas) ਪ੍ਰਾਂਤ ਦੀ ਰਾਜਧਾਨੀ ਹੈ । ਪਾਨਾਮਾ ਦੀ ਇਕ ਬਹੁਤ ਪੁਰਾਣੀ ਬਸਤੀ ਦੀ ਥਾਂ ਹੈ ਜਿਸ ਨੇ ਬਸਤੀਵਾਦ ਕਾਲ ਵਿਚ ਤਰੱਕੀ ਕੀਤੀ ਸੀ । ਅੱਜਕੱਲ੍ਹ ਇਹ ਅਨਾਜ, ਕਾਹਵੇ ਅਤੇ ਪਸ਼ੂਆਂ ਦੀ ਮੰਡੀ ਦਾ ਕੇਂਦਰ ਹੈ । ਇਸ ਦੇ ਨੇੜੇ ਹੀ ਸੋਨੇ ਦੇ ਭੰਡਾਰ ਹਨ । ਪੈਨ-ਅਮੈਰੀਕਨ-ਹਾਈਵੇ ਇਸ ਸ਼ਹਿਰ ਵਿਚੋਂ ਲੰਘਦਾ ਹੈ । ਇਥੇ ਇਕ ਹਵਾਈ ਅੱਡਾ ਵੀ ਹੈ ।

ਆਬਾਦੀ–14,595 (1970)

8°05′ ਉ. ਵਿਥ.; 80°59′ ਪੱ. ਲੰਬ.

**ਸੈਨਟਿਆਗੋ** : ਸ਼ਹਿਰ–ਇਹ ਸ਼ਹਿਰ ਉੱਤਰ-ਪੱਛਮੀ ਸਪੇਨ ਦੇ ਗਲੀਸੀਆ ਪ੍ਰਾਂਤ ਦੀ ਰਾਜਧਾਨੀ ਹੈ ਅਤੇ ਲਾ ਕੋਰੂਨਾ ਸ਼ਹਿਰ ਤੋਂ 51 ਕਿ. ਮੀ. ਦੱਖਣ ਵੱਲ ਸਾਰ ਅਤੇ ਸਾਰੇਲਾ ਦਰਿਆਵਾਂ ਦੇ ਸੰਗਮ ਤੇ ਵੱਸਿਆ ਹੋਇਆ ਹੈ । ਇਸ ਦਾ ਪੂਰਾ ਨਾਂ ਸੈਨਟਿਆਗੋ ਡੇ ਕੋਮਪੋਸਟੇਲਾ (Santiago De Compostala) ਹੈ । ਇਸ ਸ਼ਹਿਰ ਦੀ ਇਤਿਹਾਸਕ ਮਹੱਤਤਾ ਬਹੁਤ ਹੈ । ਇਸ ਸ਼ਹਿਰ ਦਾ ਸਬੰਧ ਸੇਂਟ ਜੇਮਜ਼ ਨਾਲ ਹੈ ਜਿਸ ਬਾਰੇ ਕਿਹਾ ਜਾਂਦਾ ਹੈ ਕਿ ਈਸਾ ਤੋਂ ਕੁਝ ਚਿਰ ਬਾਅਦ ਹੀ 44 ਪੂ. ਈ. ਵਿਚ ਯੋਰੋਸ਼ਲਮ ਵਿਚ ਸ਼ਹੀਦ ਹੋ ਗਿਆ ਸੀ । ਮੱਧ ਯੁੱਗ ਵਿਚ ਇਸ ਦੀ ਧਾਰਮਿਕ ਮਹੱਤਤਾ ਯੋਰੋਸ਼ਲਮ ਜਿੰਨੀ ਹੀ ਰਹੀ ਹੈ । ਸ਼ਹਿਰ ਵਿਚ ਕਲਾ ਨਾਲ ਸਬੰਧਤ ਕਈ ਉਦਯੋਗ ਹਨ ਜਿਨ੍ਹਾਂ ਵਿਚੋਂ ਚਾਂਦੀ ਦਾ ਕੰਮ, ਲੱਕੜੀ ਦਾ ਕੰਮ ਅਤੇ ਕਢਾਈ ਦਾ ਕੰਮ ਮਹੱਤਵਪੂਰਨ ਹੈ ।

ਆਬਾਦੀ–70,893 (1970)

42°53′ ਉ. ਵਿਥ.; 8°33′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 8:883;

**ਸੈਨਟਿਆਗੋ ਦੇ ਕਿਊਬਾ** (Santiago de Cuba) : ਪੂਰਬੀ ਕਿਊਬਾ ਦੇ ਓਰੀਐਂਟੇ (Oriente) ਪ੍ਰਾਂਤ ਦੀ ਰਾਜਧਾਨੀ ਅਤੇ ਕਿਊਬਾ ਦਾ ਦੂਜਾ ਵੱਡਾ ਸ਼ਹਿਰ ਹੈ ਜੋ ਸੀਏਰਾ ਮਾਏਸਟ੍ਰਾ ਦੀ ਵਾਦੀ ਵਿਚ ਵੱਸਿਆ ਹੋਇਆ ਹੈ । ਇਸ ਦੀ ਨੀਂਹ ਕਿਊਬਾ ਦੇ ਪਹਿਲੇ ਗਵਰਨਰ ਡੀਗੋ ਨੇ 1514 ਈ. ਵਿਚ ਰੱਖੀ ਸੀ ਅਤੇ 1522 ਈ. ਵਿਚ ਇਹ ਆਪਣੀ ਪਹਿਲੀ ਥਾਂ ਤੋਂ ਕੁਝ ਕੁ ਕਿ. ਮੀ. ਮੌਜੂਦਾ ਥਾਂ ਵੱਲ ਖਿਸਕ ਗਿਆ ਸੀ । ਉੱਤਰੀ ਕੈਰਿਬੀਅਨ ਉੱਪਰ ਫ਼ੌਜੀ ਮਹੱਤਤਾ ਵਾਲੀ ਥਾਂ ਤੇ ਹੋਣ ਕਰਕੇ ਇਹ ਸ਼ਹਿਰ 1589 ਈ. ਤਕ ਕਿਊਬਾ ਦੀ ਰਾਜਧਾਨੀ ਰਿਹਾ ।

ਸੈਨਟਿਆਗੋ ਦੇ ਕਿਊਬਾ ਸਪੇਨੀ-ਅਮਰੀਕੀ ਜੰਗ ਦਾ ਕੇਂਦਰ ਸੀ ਅਤੇ ਉਸ ਜੰਗ ਦੀਆਂ ਇਸ ਇਲਾਕੇ ਵਿਚੋਂ ਅੱਜ ਵੀ ਕਈ ਨਿਸ਼ਾ-ਨੀਆਂ ਮਿਲਦੀਆਂ ਹਨ । 26 ਜੁਲਾਈ, 1953 ਨੂੰ ਕ੍ਰਾਂਤੀਕਾਰੀ

ਲੀਡਰ ਫੀਡਲ ਕਾਸਟਰੋ ਨੇ ਇਸ ਸ਼ਹਿਰ ਵਿਚ ਮੋਨਕਾਡਾ ਬੈਰਕਸ (Moncada Barracks) ਦੇ ਵਿਰੁੱਧ 165 ਨੌਜਵਾਨ ਕ੍ਰਾਂਤੀਕਾਰੀਆਂ ਦੇ ਇਕ ਹਮਲੇ ਦੀ ਅਗਵਾਈ ਕੀਤੀ ਸੀ। ਭਾਵੇਂ ਸਰਕਾਰੀ ਫ਼ੌਜਾਂ ਨੇ ਇਸ ਹਮਲੇ ਦਾ ਮੂੰਹ ਤੋੜ ਜਵਾਬ ਦਿੱਤਾ ਪਰ, 26 ਜੁਲਾਈ ਦੀ ਲਹਿਰ ਦਾ ਨਾਂ ਕਾਸਟਰੋ ਦੇ ਨਾਂ ਨਾਲ ਜੁੜ ਗਿਆ। ਸੰਨ 1956 ਵਿਚ ਜੇਲ੍ਹ ਤੋਂ ਰਿਹਾ ਹੋਣ ਉਪਰੰਤ ਉਸ ਨੇ ਆਪਣੀਆਂ ਕ੍ਰਾਂਤੀਕਾਰੀ ਕੋਸ਼ਿਸ਼ਾਂ ਜਾਰੀ ਰੱਖੀਆਂ ਅਤੇ ਅੰਤ 1959 ਈ. ਨੂੰ ਕਾਸਟਰੋ ਨੂੰ ਜਿੱਤ ਪ੍ਰਾਪਤ ਹੋਈ ਅਤੇ ਸ਼ਹਿਰ ਉੱਤੇ ਉਸ ਦਾ ਕਬਜ਼ਾ ਹੋ ਗਿਆ।

ਸ਼ਹਿਰ ਦੇ ਇਰਦ-ਗਿਰਦ ਦੀਆਂ ਪਹਾੜੀਆਂ ਵਿਚ ਲੋਹੇ, ਮੈਂਗਨੀਜ਼ ਅਤੇ ਤਾਂਬੇ ਦੇ ਭੰਡਾਰ ਮਿਲਦੇ ਹਨ ਜਿਸ ਕਰਕੇ ਇਸ ਬੰਦਰਗਾਹ ਤੋਂ ਜਹਾਜ਼ਾਂ ਦੀ ਰੌਣਕ ਰਹਿੰਦੀ ਹੈ। ਸ਼ਹਿਰ ਵਿਚ ਅਤੇ ਇਸ ਦੇ ਨੇੜੇ ਸ਼ਰਾਬ ਕੱਢਣ ਦੇ ਕਾਰਖ਼ਾਨੇ, ਕੱਪੜੇ ਦੀਆਂ ਮਿੱਲਾਂ, ਤੇਲ ਸਾਫ਼ ਕਰਨ ਦੇ ਕਾਰਖ਼ਾਨੇ ਅਤੇ ਹੋਰ ਸਨਅਤਾਂ ਹਨ। ਪ੍ਰਮੁੱਖ ਬਰਾਮਦ ਵਿਚ ਕੱਚੀਆਂ ਧਾਤਾਂ, ਸ਼ਰਾਬ, ਤੰਬਾਕੂ ਅਤੇ ਕੋਕੋ ਦੀਆਂ ਫਲੀਆਂ ਸ਼ਾਮਲ ਹਨ। ਰੇਲਾਂ, ਸ਼ਾਹਰਾਹਾਂ ਤੇ ਹਵਾਈ ਮਾਰਗਾਂ ਰਾਹੀਂ ਇਹ ਟਾਪੂ ਦੇ ਦੂਜੇ ਹਿੱਸਿਆਂ ਨਾਲ ਜੁੜਿਆ ਹੋਇਆ ਹੈ ਅਤੇ ਦੂਜੇ ਦੇਸ਼ਾਂ ਨਾਲ ਹਵਾਈ ਅਤੇ ਸਮੁੰਦਰੀ ਸੰਪਰਕ ਹਨ।

ਸੰਨ 1947 ਵਿਚ ਇਸ ਸ਼ਹਿਰ ਵਿਚ ਓਰੀਐਂਟੇ ਯੂਨੀਵਰਸਿਟੀ ਸਥਾਪਤ ਹੋਈ ਸੀ।

ਆਬਾਦੀ–275,970 (1970)

20°01' ਉ. ਵਿਥ.; 75°49' ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 8:884.

**ਸੈਨਟਿਆਗੋ ਦੇੱਲ ਏਸਟੇਰੋ** (Santiago del Estero) : ਪ੍ਰਾਂਤ–ਉੱਤਰੀ ਅਰਜਨਟੀਨਾ ਦਾ ਇਕ ਪ੍ਰਾਂਤ ਹੈ ਜਿਸ ਦਾ ਖੇਤਰਫਲ 135,254 ਵ. ਕਿ. ਮੀ. (52,222 ਵ. ਮੀ.) ਅਤੇ ਆਬਾਦੀ 495,419 (1970) ਹੈ। ਇਹ ਪ੍ਰਾਂਤ 1820 ਵਿਚ ਟੂਕੂਮਾਨ ਤੋਂ ਵੱਖ ਹੋਣ ਨਾਲ ਹੋਂਦ ਵਿਚ ਆਇਆ। ਦਰਿਆ ਡੂਲਸੇ ਅਤੇ ਦਰਿਆ ਰੀਓ ਸਾਲਾਡੋ ਇਸ ਵਿਚੋਂ ਦੀ ਲੰਘਦੇ ਹਨ। ਇਹ ਪ੍ਰਾਂਤ ਨੀਵੇਂ ਮੈਦਾਨ ਵਿਚ ਵਾਕਿਆ ਹੈ। ਜਿਸ ਦਾ ਬਹੁਤਾ ਹਿੱਸਾ ਝਾੜੀਆਂ ਬੂਟੀਆਂ ਦੇ ਜੰਗਲਾਂ ਨੇ ਮੱਲਿਆ ਹੋਇਆ ਹੈ। ਖੇਤੀਬਾੜੀ ਸਿੰਜਾਈ ਤੇ ਨਿਰਭਰ ਕਰਦੀ ਹੈ। ਕਣਕ, ਮੱਕੀ, ਕਪਾਹ ਅਤੇ ਤਿਲ ਇਥੋਂ ਦੀਆਂ ਮੁਖ ਉਪਜਾਂ ਹਨ। ਉੱਘੜ-ਦੁਘੜੇ ਮੈਦਾਨਾਂ ਵਿਚ ਪਸ਼ੂ ਪਾਲੇ ਜਾਂਦੇ ਹਨ। ਅਰਜਨਟੀਨਾ ਤੋਂ ਬੋਲੀਵੀਆ ਅਤੇ ਚਿੱਲੀ ਨੂੰ ਜਾਣ ਵਾਲੀਆਂ ਰੇਲਾਂ ਇਸ ਪ੍ਰਾਂਤ ਵਿਚੋਂ ਦੀ ਲੰਘਦੀਆਂ ਹਨ।

**ਸੈਨਟਿਆਗੋ ਦੇੱਲ ਏਸਟੇਰੋ** : ਸ਼ਹਿਰ–ਸੈਨਟਿਆਗੋ ਦੇੱਲ ਏਸਟੇਰੋ ਪ੍ਰਾਂਤ ਦੀ ਹੀ ਰਾਜਧਾਨੀ ਹੈ। ਇਹ ਸ਼ਹਿਰ 1553 ਵਿਚ ਪੀਰੂ ਤੋਂ ਆਉਣ ਵਾਲੇ ਸਪੇਨੀਆਂ ਦੁਆਰਾ ਵਸਾਇਆ ਗਿਆ ਸੀ। ਅਰਜਨਟੀਨਾ ਦੀਆਂ ਪੁਰਾਣੀਆਂ ਆਬਾਦੀਆਂ ਵਿਚੋਂ ਇਹ ਇਕ ਹੈ। ਇਹ ਸ਼ਹਿਰ ਖ਼ੁਰਾਕ ਪ੍ਰੋਸੈਸਿੰਗ ਦਾ ਕੇਂਦਰ ਹੈ। ਸ਼ਹਿਰ ਅਰਜਨਟੀਨਾ ਦੇ ਬਾਕੀ ਹਿੱਸਿਆਂ ਨਾਲ ਰੇਲ ਅਤੇ ਸੜਕਾਂ ਦੁਆਰਾ ਜੁੜਿਆ ਹੋਇਆ ਹੈ। ਗਾਥਿਕ ਨਮੂਨੇ ਤੇ ਬਣਿਆ ਗਿਰਜਾ ਅਤੇ ਵੈਗਨਰ ਅਜਾਇਬ-ਘਰ ਸ਼ਹਿਰ ਦੀਆਂ ਵੇਖਣ ਯੋਗ ਇਮਾਰਤਾਂ ਹਨ।

ਆਬਾਦੀ–103,180 (1970)

27°50' ਦੱ. ਵਿਥ.; 64°15' ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 8:884

**ਸੈਨਡਸਕੀ** : ਇਹ ਸ਼ਹਿਰ ਸੰਯੁਕਤ ਰਾਜ ਅਮਰੀਕਾ ਦੇ ਓਹਾਈਓ ਰਾਜ ਵਿਚ ਈਰੀ (Erie) ਕਾਉਂਟੀ ਦਾ ਸਦਰਮੁਕਾਮ ਹੈ ਜਿਹੜਾ ਸੈਨਡਸਕੀ ਖਾੜੀ, ਜਿਹੜੀ ਕਿ ਈਰੀ ਝੀਲ ਦਾ ਇਕ ਹਿੱਸਾ ਹੀ ਹੈ, ਦੇ ਕੰਢੇ ਕਲੀਵਲੈਂਡ ਤੋਂ 90 ਕਿ. ਮੀ. ਦੱਖਣ-ਪੱਛਮ ਵੱਲ ਸਥਿਤ ਹੈ। ਸੈਨਡਸਕੀ ਇਕ ਵਧੀਆ ਬੰਦਰਗਾਹ ਹੈ। ਇਹ ਸ਼ਹਿਰ ਆਪਣੀ ਸਥਿਤੀ ਕਾਰਨ 18ਵੀਂ ਸਦੀ ਤੋਂ ਹੀ ਵਪਾਰ ਦਾ ਕੇਂਦਰ ਰਿਹਾ ਹੈ। ਇਹ ਸ਼ਹਿਰ ਕਈ ਵੇਰ ਬਰਬਾਦ ਹੋਇਆ ਤੇ ਕਈ ਵੇਰ ਮੁੜ ਉਸਰਿਆ। ਮੌਜੂਦਾ ਸ਼ਹਿਰ 1817 ਈ. ਵਿਚ ਵਸਾਇਆ ਗਿਆ ਅਤੇ ਸੰਨ 1824 ਵਿਚ ਇਸ ਨੂੰ ਸ਼ਹਿਰ ਦਾ ਦਰਜਾ ਦਿੱਤਾ ਗਿਆ।

ਮੱਛੀਆਂ ਅਤੇ ਕੋਲਾ ਇਸ ਬੰਦਰਗਾਹ ਤੋਂ ਬਾਹਰ ਜਾਂਦਾ ਹੈ। ਇਥੇ ਦਵਾਈਆਂ ਕਾਗ਼ਜ਼, ਮੋਟਰਾਂ ਦੇ ਇੰਜਨ, ਸ਼ੀਸ਼ਾ, ਸਨਅਤੀ ਸੰਦ, ਲੱਕੜੀ ਦਾ ਸਾਮਾਨ ਆਦਿ ਤਿਆਰ ਹੁੰਦਾ ਹੈ। ਇਥੇ ਅੰਗੂਰ ਅਤੇ ਆੜੂਆਂ ਦਾ ਵਪਾਰ ਹੁੰਦਾ ਹੈ। ਇਹ ਇਕ ਚੰਗੀ ਸੈਰਗਾਹ ਵੀ ਹੈ।

ਆਬਾਦੀ–32,674 (1970)

41°27' ਉ. ਵਿਥ.; 82°42' ਪੱ. ਲੰਬ.

ਹ. ਪੁ.—ਕੋਲੀ. ਐਨ. 16:738.; ਐਨ. ਬ੍ਰਿ. ਮਾ. 8:853.

**ਸੈਨ ਡਿਏਗੋ** (San Diego) : ਸੰਯੁਕਤ ਰਾਜ ਅਮਰੀਕਾ ਦੇ ਕੈਲਿਫੋਰਨੀਆ ਰਾਜ ਵਿਚ ਇਹ ਇਕ ਉੱਘਾ ਸ਼ਹਿਰ ਹੈ। ਸ਼ਾਂਤ ਮਹਾਂਸਾਗਰ ਦੇ ਤੱਟ ਉੱਤੇ ਸਮੁੰਦਰੀ ਬੇੜੇ ਦਾ ਇਕ ਵੱਡਾ ਕੇਂਦਰ ਅਤੇ ਸੈਨ ਡਿਏਗੋ ਕਾਉਂਟੀ ਦਾ ਸਦਰਮੁਕਾਮ ਹੈ। ਮੈਕਸੀਕੋ ਦੀ ਸਰਹੱਦ ਤੋਂ ਇਹ ਥਾਂ ਸਿਰਫ਼ 25 ਕਿ. ਮੀ. ਦੀ ਦੂਰੀ ਤੇ ਲਾਸ ਏਂਜਲਜ਼ ਤੋਂ 200 ਕਿ. ਮੀ. ਦੱਖਣ-ਪੂਰਬ ਵੱਲ ਹੈ। ਸੰਨ 1950 ਤੋਂ ਅਗਲੇ ਦਹਾਕੇ ਵਿਚ ਉਦਯੋਗਿਕ ਵਿਕਾਸ ਹੋਣ ਨਾਲ ਅਤੇ ਜਲ-ਸੈਨਾ ਦੇ ਕੇਂਦਰ ਬਣਨ ਦੇ ਨਾਲ ਨਾਲ ਆਬਾਦੀ ਵਿਚ ਵੀ ਚੋਖਾ ਵਾਧਾ ਹੋਇਆ।

ਇਹ ਥਾਂ 16 ਜੁਲਾਈ, 1769 ਈ. ਨੂੰ ਪ੍ਰੀਸੀਡੀਓ (Presidio) ਨਾਂ ਕੋਲੋਂ ਆਬਾਦ ਹੋਇਆ ਅਤੇ 1846 ਈ. ਵਿਚ ਇਥੇ ਅਮਰੀਕਨਾਂ ਦਾ ਕਬਜ਼ਾ ਹੋਣ ਉਪਰੰਤ 1850 ਈ. ਵਿਚ ਇਸ ਨੂੰ ਸ਼ਹਿਰ ਦਾ ਦਰਜਾ ਦਿੱਤਾ ਗਿਆ। ਸੰਨ 1867 ਵਿਚ ਪ੍ਰੀਸੀਡੀਓ ਸ਼ਹਿਰ ਦੇ 5 ਕਿ. ਮੀ. ਦੱਖਣ ਵੱਲ ਸੈਨ ਡਿਏਗੋ ਦਾ ਨੀਂਹ ਪੱਥਰ ਰੱਖਿਆ ਗਿਆ। ਇਥੋਂ ਦਾ ਚੰਗਾ ਜਲਵਾਯੂ ਨਵੇਂ ਆਬਾਦਕਾਰਾਂ ਲਈ ਬਹੁਤ ਖਿੱਚ ਦਾ ਕਾਰਨ ਬਣਿਆ। ਬਹੁਤੇ ਲੋਕ ਵੀ ਅਮਰੀਕਾ ਦੇ ਵੱਖ ਵੱਖ ਭਾਗਾਂ ਤੋਂ ਇਥੇ ਆ ਕੇ ਰਹਿੰਦੇ ਹਨ। ਜਲ-ਸੈਨਾ ਦੇ ਕੇਂਦਰ ਉੱਥੇ ਹੋਣ ਕਰਕੇ ਸ਼ਹਿਰ ਦੇ ਕਾਰੋਬਾਰ ਉੱਤੇ ਵੀ ਕਾਫ਼ੀ ਅਸਰ ਪਿਆ ਹੈ। ਹਵਾਈ ਜਹਾਜ਼ ਬਣਾਉਣਾ, ਇਲੈੱਕਟ੍ਰਾਨਿਕ ਅਤੇ ਰਾਕਟ ਤਿਆਰ ਕਰਨਾ ਇਥੋਂ ਦੇ ਮੁੱਖ ਉਦਯੋਗ ਹਨ। ਮੱਛੀਆਂ ਫੜਨਾ ਇਥੋਂ ਦੇ ਲੋਕਾਂ ਦਾ ਮੁੱਖ ਕਿੱਤਾ ਹੈ।

ਸ਼ਹਿਰ ਵਿਚ ਅਨੇਕਾਂ ਵਿਦਿਅਕ ਕੇਂਦਰ, ਯੂਨੀਵਰਸਿਟੀਆਂ ਅਤੇ ਸਮੁੰਦਰੀ ਖੋਜ ਸੰਸਥਾਵਾਂ ਹਨ। ਇਥੋਂ ਦਾ ਚਿੜੀਆ-ਘਰ ਸੰਸਾਰ-ਭਰ ਵਿਚ ਮਸ਼ਹੂਰ ਹੈ।

ਆਬਾਦੀ ਸ਼ਹਿਰ–697,027

ਮਿ. ਖੇ.–1,198,323 (1970)

32°43' ਉ. ਵਿਥ.; 117°09' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 8:850.

**ਸ਼ੈਂਨਦੁਰਨੀ** (Shendurni) : ਇਹ ਸ਼ਹਿਰ ਮਹਾਰਾਸ਼ਟਰ ਰਾਜ (ਭਾ.) ਦੇ ਜਲਗਾਓਂ ਜ਼ਿਲ੍ਹੇ ਦੀ ਜਾਮਨੇਰ ਤਹਿਸੀਲ ਵਿਚ ਪਾਚੋਰਾ ਤੋਂ 20 ਕਿ. ਮੀ. ਪੂਰਬ ਵੱਲ ਹੈ। ਇਹ ਸ਼ਹਿਰ ਬਾਜੀ ਰਾਓ ਪੇਸ਼ਵਾ ਦੇ ਖ਼ਾਨਦਾਨੀ ਪੰਡਤ ਨੂੰ ਦਾਨ ਵਜੋਂ ਦਿੱਤਾ ਗਿਆ ਸੀ। ਇਥੇ ਹੇਮਾਡਪੰਤੀ (Hemadpanti) ਮੰਦਰ ਦੇ ਢੇਰ ਵੀ ਹਨ। ਇਥੇ ਹਰ

ਸਾਲ ਤ੍ਰਿਮਬਕ (Trimbak) ਦੇਵਤਾ ਦਾ ਮੇਲਾ ਲਗਦਾ ਹੈ। ਇਥੇ ਇਕ ਕਪਾਹ ਪ੍ਰੈੱਸ ਕਰਨ ਦਾ ਕਾਰਖ਼ਾਨਾ ਹੈ।

20°39' ਉ. ਵਿਥ; 75°36' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 22:271.

**ਸੈਨ ਨਾਈ** : ਵੇਖੋ ਸੈਣ ਭਗਤ

**ਸੈਨ ਬਰਨਾਡੀਨੋ ਜਾਂ ਬਰਨਾਰਡੀਨੋ** (San Bernardino) : ਇਹ ਸ਼ਹਿਰ ਸੰਯੁਕਤ ਰਾਜ ਅਮਰੀਕਾ ਦੇ ਕੈਲਿਫ਼ੋਰਨੀਆ ਰਾਜ ਵਿਚ ਸੈਨ ਬਰਨਾਡੀਨੋ ਕਾਊਂਟੀ ਦਾ ਸਦਰ-ਮੁਕਾਮ ਹੈ ਅਤੇ ਲਾਸ ਏਂਜਲਜ਼ ਤੋਂ 96 ਕਿ. ਮੀ. ਪੂਰਬ ਵੱਲ ਸਥਿਤ ਹੈ। ਸਪੇਨ ਦੇ ਮਿਸ਼ਨਰੀਆਂ ਨੇ 1810 ਈ. ਵਿਚ ਇਥੇ ਇਕ ਕੇਂਦਰ ਕਾਇਮ ਕੀਤਾ। ਮੋਰਮਨਾਂ ਨੇ 1852 ਈ. ਵਿਚ ਇਥੇ ਸ਼ਹਿਰ ਵਸਾਇਆ। ਸੰਨ 1854 ਵਿਚ ਇਸ ਨੂੰ ਸ਼ਹਿਰ ਦਾ ਦਰਜਾ ਦਿੱਤਾ ਗਿਆ।

ਇਹ ਸੈਨ ਬਰਨਾਰਡੀਨੋ ਨੈਸ਼ਨਲ ਫਾਰੈਸਟ ਦਾ ਸਦਰ-ਮੁਕਾਮ ਅਤੇ ਐਰੋਹੈਡ ਰਿਹਾਇਸ਼ੀ ਖੇਤਰ ਦਾ ਵੱਡਾ ਕੇਂਦਰ ਹੈ। ਇਥੋਂ ਦੇ ਚਸ਼ਮਿਆਂ ਨੂੰ ਵੇਖਣ ਲਈ ਲੋਕ ਦੂਰ ਦੂਰ ਤੋਂ ਆਉਂਦੇ ਹਨ। ਇਸ ਦੇ ਆਲੇ ਦੁਆਲੇ ਸੰਗਤਰੇ ਅਤੇ ਅੰਗੂਰਾਂ ਦੇ ਬਹੁਤ ਬਾਗ਼ ਹਨ। ਹਰ ਸਾਲ ਫ਼ਰਵਰੀ ਵਿਚ ਇਥੇ ਕੌਮੀ ਸੰਗਤਰਾ ਨੁਮਾਇਸ਼ ਹੁੰਦੀ ਹੈ। ਸਧਾਰਨ ਤੌਰ ਤੇ ਇਥੇ ਸੰਗਤਰੇ ਤੇ ਨਿੰਬੂਆਂ ਤੋਂ ਤਿਆਰ ਕੀਤੀਆਂ ਜਾਣ ਵਾਲੀਆਂ ਵਸਤਾਂ, ਸੀਮਿੰਟ, ਦਵਾਈਆਂ, ਸ਼ਰਾਬ, ਪੱਥਰ ਅਤੇ ਮਿੱਟੀ ਦੀਆਂ ਵਸਤਾਂ, ਕੱਪੜੇ, ਹਵਾਈ ਜਹਾਜ਼ਾਂ ਅਤੇ ਇਲੈੱਕਟ੍ਰਾਨਿਕਸ ਦਾ ਸਾਮਾਨ ਤਿਆਰ ਹੁੰਦੇ ਹਨ।

ਆਬਾਦੀ–104,251 (1970)

34°06' ਉ. ਵਿਥ; 117°17' ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 8:841.

**ਸੈਨ-ਰੇਆਲ, ਸੀਜ਼ਰ ਵਿਕਰਡ, ਐਬੇ ਦੇ** (Saint-Real, Cesar Vichard, abbe de-1639-92) : ਇਹ ਇਕ ਫ਼ਰਾਂਸੀਸੀ ਲੇਖਕ ਸੀ ਜਿਸ ਨੇ ਆਪਣੀਆਂ ਪ੍ਰਬਲ ਰਚਨਾਵਾਂ ਨਾਲ ਇਤਿਹਾਸ ਪ੍ਰਤੀ ਨਵਾਂ ਦ੍ਰਿਸ਼ਟੀਕੋਣ ਪੇਸ਼ ਕੀਤਾ ਜਿਸ ਕਰਕੇ ਇਸ ਨੂੰ ਮਾਨਟੇਸਕਿਊ (Montesquieu) ਅਤੇ ਵਾਲਟੇਅਰ (Voltaire) ਦਾ ਅਗਵਾਨੂੰ ਮੰਨਿਆਂ ਜਾਂਦਾ ਹੈ। ਇਸ ਦਾ ਜਨਮ ਸਾਵਾਏ (Savoy) ਵਿਖੇ 1639 ਵਿਚ ਇਕ ਮੈਜਿਸਟਰੇਟ ਦੇ ਘਰ ਹੋਇਆ। ਸੰਨ 1663 ਵਿਚ ਇਹ ਪੈਰਿਸ ਚਲਾ ਗਿਆ ਅਤੇ 1674 ਵਿਚ ਵਾਪਸ ਆ ਕੇ ਡਚੈੱਸ ਮਾਜ਼ਾਰੇ (Duchess Mazarin) ਦਾ ਤਰਫ਼ਦਾਰ ਬਣ ਗਿਆ। ਸੰਨ 1676 ਵਿਚ ਇਹ ਉਸ ਨਾਲ ਇੰਗਲੈਂਡ ਗਿਆ ਅਤੇ ਫ਼ਰਾਂਸ ਵਾਪਸ ਆਉਣ ਤੇ ਡਚੈੱਸ ਦੀ ਸ਼ਾਹੀ ਘਰਾਣੇ ਨਾਲ ਸੁਲ੍ਹਾ-ਸਫ਼ਾਈ ਦੇ ਜਤਨ ਵੀ ਕੀਤੇ। ਇਸ ਦੀ ਮੌਤ 1692 ਵਿਚ ਸ਼ਾਨਬੇਰੀ (Chanbery) ਵਿਖੇ ਹੋਈ।

ਇਸ ਦੀ ਸਭ ਤੋਂ ਪ੍ਰਸਿੱਧ ਪੁਸਤਕ ('La Conjuration des Espagnoles Contre la ripublique de Venise'-1674) ਹੈ ਜਿਸ ਤੋਂ ਪ੍ਰਭਾਵਿਤ ਹੋ ਕੇ ਥਾਮਸ ਓਟਵੇ ਨੇ ਆਪਣੇ ਨਾਟਕ 'Venice Preserved'-1682 ਦੀ ਰਚਨਾ ਕੀਤੀ ਸੀ। ਇਸ ਤੋਂ ਇਲਾਵਾ ਇਸ ਨੇ 'Don Carlos' ਤੇ 'Vie de Jesus Christ' ਅਤੇ ਹੋਰ ਕਈ ਪੁਸਤਕਾਂ ਦੀ ਰਚਨਾ ਵੀ ਕੀਤੀ।

ਹ. ਪੁ.—ਐਨ. ਬ੍ਰਿ. 19:856 ਐਨ. ਬ੍ਰਿ. ਮਾਈ. 8:795.

**ਸੈਨ ਲਾਰਾਂ, ਲੁਈ ਸਟੀਫ਼ਨ** (Saint Laurent, Louis Ste-phen) : ਕੈਨੇਡਾ ਦੇ ਇਸ ਸਿਆਸਤਦਾਨ, ਕਾਨੂੰਨਦਾਨ ਅਤੇ ਲਿਬਰਲ ਪ੍ਰਧਾਨ ਮੰਤਰੀ ਦਾ ਜਨਮ 1 ਫ਼ਰਵਰੀ, 1882 ਨੂੰ ਕਵੀਬੈੱਕ ਰਾਜ ਵਿਚ ਕੰਪਟਨ ਵਿਖੇ ਹੋਇਆ। ਇਸ ਨੇ ਐਸ. ਟੀ. ਚਾਰਲਸ ਕਾਲਜ, ਸ਼ਰਬਰੁਕ (Sherbrooke) ਵਿਖੇ ਅਤੇ ਲਾਵੇਲ ਯੂਨੀਵਰਸਿਟੀ, ਕਵੀਬੈੱਕ ਵਿਖੇ ਵਿਦਿਆ ਪ੍ਰਾਪਤ ਕੀਤੀ। ਸੰਨ 1905 ਵਿਚ ਇਸ ਨੇ ਕਵੀਬੈੱਕ ਵਿਖੇ ਹੀ ਆਪਣੀ ਵਕਾਲਤ ਸ਼ੁਰੂ ਕੀਤੀ ਅਤੇ ਛੇਤੀ ਹੀ ਇਹ ਕੈਨੇਡਾ ਦੇ ਮੰਨੇ-ਪ੍ਰਮੰਨੇ ਵਕੀਲਾਂ ਵਿਚੋਂ ਗਿਣਿਆ ਜਾਣ ਲੱਗਾ। ਇਹ ਦੋ ਵਾਰ ਕੈਨੇਡਾ ਦੀ ਬਾਰ ਐਸੋਸੀਏਸ਼ਨ ਦਾ ਪ੍ਰਧਾਨ ਬਣਿਆ।

10 ਦਸੰਬਰ, 1941 ਈ. ਨੂੰ ਇਹ ਨਿਆਂ ਮੰਤਰੀ ਦੇ ਤੌਰ ਤੇ ਸਿਆਸਤ ਵਿਚ ਦਾਖ਼ਲ ਹੋਇਆ। ਸੰਨ 1944 ਵਿਚ ਸਰਕਾਰ ਦੁਆਰਾ ਜ਼ਰੂਰੀ ਫ਼ੌਜੀ ਭਰਤੀ ਕਰਕੇ ਫ਼ਰਾਂਸੀਸੀ ਬੋਲਣ ਵਾਲੇ ਕੈਨੇਡਾ ਦੇ ਇਲਾਕੇ ਵਿਚ ਸਰਕਾਰ ਦੀ ਬਹੁਤ ਜ਼ਿਆਦਾ ਵਿਰੋਧਤਾ ਹੋਈ ਪਰ ਸੈਨ ਲਾਰਾਂ ਨੇ ਸਰਕਾਰ ਦਾ ਪੱਖ ਪੂਰਿਆ। ਇਸ ਨੇ ਆਪਣੇ ਸਪੱਸ਼ਟ ਰਵੱਈਏ ਨਾਲ ਜੰਗ ਸਮੇਂ ਦੀ ਸਰਕਾਰ ਵਿਚ ਕਵੀਬੈੱਕ ਦੇ ਸਥਾਨ ਨੂੰ ਬਰਕਰਾਰ ਰੱਖਿਆ ਜਿਸ ਨਾਲ ਕੈਨੇਡਾ ਦੀ ਜਨਤਾ ਭਿਆਨਕ ਫੁੱਟ ਦਾ ਸ਼ਿਕਾਰ ਹੋਣੋਂ ਬਚ ਗਈ। ਜੂਨ, 1945 ਦੀਆਂ ਚੋਣਾਂ ਵਿਚ ਇਸ ਦੇ ਰਾਜ ਦੇ ਵੋਟਰਾਂ ਨੇ ਇਸ ਨੂੰ ਬਹੁਤ ਭਾਰੀ ਗਿਣਤੀ ਨਾਲ ਵੋਟਾਂ ਪਾ ਕੇ ਇਸ ਦੀ ਇਸ ਪਹੁੰਚ ਦਾ ਸਮੱਰਥਨ ਕੀਤਾ। ਇਸ ਨੇ ਸਾਨਫ਼ਰਾਂਸਿਸਕੋ ਕਾਨਫ਼ਰੰਸ (1945 ਈ.) ਵਿਚ ਯੂ. ਐਨ. ਓ. ਦੀ ਸਥਾਪਨਾ ਵਾਸਤੇ ਮਹੱਤਵਪੂਰਨ ਭੂਮਿਕਾ ਨਿਭਾਈ। ਸੰਨ 1946 ਵਿਚ ਇਹ ਕੈਨੇਡਾ ਦਾ ਵਿਦੇਸ਼ੀ ਮਾਮਲਿਆਂ ਦਾ ਸੈਕਰੇਟਰੀ ਆਫ਼ ਸਟੇਟ ਬਣਿਆ।

ਭਾਵੇਂ ਸੈਨ ਲਾਰਾਂ ਵਕਾਲਤ ਕਰਨ ਨੂੰ ਤਰਜੀਹ ਦਿੰਦਾ ਸੀ। ਪਰੰਤੂ ਇਸ ਨੂੰ ਅਗਸਤ, 1948 ਵਿਚ ਲਿਬਰਲ ਪਾਰਟੀ ਦਾ ਲੀਡਰ ਬਣਨ ਲਈ ਮਨਾ ਲਿਆ ਗਿਆ। 15 ਨਵੰਬਰ, 1948 ਨੂੰ ਇਹ ਮਾਕੈਂਜ਼ੀ ਕਿੰਗ ਪਿੱਛੋਂ ਪ੍ਰਧਾਨ ਮੰਤਰੀ ਬਣਿਆ। ਇਹ ਉੱਤਰੀ ਐਂਧ ਮਹਾਸਾਗਰ ਸੰਧੀ ਸੰਗਠਨ (ਨਾਟ) ਦੇ ਪ੍ਰਮੁੱਖ ਨਿਰਮਾਤਾਵਾਂ ਵਿਚੋਂ ਇਕ ਸੀ। ਸੰਨ 1950 ਵਿਚ ਕੋਰੀਆ ਵਿਚ ਦਖ਼ਲ ਸਮੇਂ ਇਸ ਦੀ ਸਰਕਾਰ ਨੇ ਯੂ. ਐਨ. ਓ. ਨੂੰ ਤੁਰੰਤ ਅਤੇ ਮਹੱਤਵਪੂਰਨ ਫ਼ੌਜੀ ਸਹਾਇਤਾ ਦਿੱਤੀ। ਸੈਨ ਲਾਰਾਂ ਦੀ ਸਰਕਾਰ ਨੇ 1956 ਈ. ਵਿਚ ਸੁਏਜ਼ ਦੇ ਝਗੜੇ ਸਮੇਂ ਅੰਗਰੇਜ਼ੀ ਅਤੇ ਫ਼ਰਾਂਸੀਸੀ ਦਖ਼ਲ-ਅੰਦਾਜ਼ੀ ਦਾ ਸਮਰਥਨ ਕਰਨ ਤੋਂ ਇਨਕਾਰ ਕਰ ਦਿੱਤਾ, ਪਰੰਤੂ ਇਸ ਨੇ ਉਸ ਖੇਤਰ ਵਿਚ 'ਯੂਨਾਈਟਿਡ ਨੇਸ਼ਨਜ਼ ਐਮਰਜੈਂਸੀ ਫੋਰਸ' ਸਥਾਪਤ ਕਰਨ ਵਿਚ ਮਹੱਤਵਪੂਰਨ ਹਿੱਸਾ ਪਾਇਆ।

ਇਸ ਦੀ ਸਰਕਾਰ ਨੇ ਕੈਨੇਡਾ ਦੀ ਸੁਪਰੀਮ ਕੋਰਟ ਨੂੰ ਅੰਤਮ ਅਦਾਲਤ ਇਖ਼ਤਿਆਰ ਦੇ ਕੇ ਪ੍ਰੀਵੀ ਕੌਂਸਲ ਦੀ ਨਿਆਂ ਇਕ ਕਮੇਟੀ ਨੂੰ ਕੀਤੀਆਂ ਜਾਣ ਵਾਲੀਆਂ ਅਪੀਲਾਂ ਦਾ ਖ਼ਾਤਮਾ ਕਰ ਦਿੱਤਾ।

ਸੰਨ 1945 ਅਤੇ 1953 ਦੀਆਂ ਬਹੁ-ਸੰਮਤੀ ਨਾਲ ਚੋਣਾਂ ਜਿੱਤਣ ਪਿੱਛੋਂ ਸੈਨ ਲਾਰਾਂ ਦੀ ਸਰਕਾਰ 10 ਜੂਨ, 1957 ਨੂੰ ਹਾਰ ਗਈ। ਜਨਵਰੀ 1958 ਤਕ ਇਹ ਵਿਰੋਧੀ ਪਾਰਟੀ ਦੇ ਲੀਡਰ ਵਜੋਂ ਕੰਮ ਕਰਦਾ ਰਿਹਾ। ਇਸ ਪਿੱਛੋਂ ਇਹ ਸਿਆਸਤ ਛੱਡ ਕੇ ਕਵੀਬੈੱਕ ਵਿਖੇ ਵਕਾਲਤ ਕਰਨ ਲੱਗ ਪਿਆ।

ਇਸ ਦੀ ਮੌਤ 25 ਜੁਲਾਈ, 1973 ਨੂੰ ਕਵੀਬੈੱਕ ਵਿਖੇ ਹੋਈ।

ਹ. ਪੁ.—ਐਨ. ਬ੍ਰਿ. 19:908.

**ਸੈਨਵਾਨ ਟਾਪੂ** (San Juan Islands) : ਇਹ 172 ਟਾਪੂਆਂ ਦਾ ਇਕ ਦੀਪ-ਸਮੂਹ ਹੈ ਜਿਸ ਵਿਚ ਕੈਨੇਡਾ ਦੀ ਸਰਹੱਦ

ਉੱਤੇ ਅਪਰ ਪਿਊਜੈੱਟ ਸਾਊਂਡ (Upper Puget Sound) ਵਿਚ ਸਥਿਤ, ਉੱਤਰ-ਪੱਛਮੀ ਵਾਸ਼ਿੰਗਟਨ (ਸੰਯੁਕਤ ਰਾਜ ਅਮਰੀਕਾ) ਦੀ ਸੈਨਵਾਨ ਕਾਊਂਟੀ, ਜਾਰਜੀਆ ਜਲਡਮਰੂ ਦਾ ਦੱਖਣੀ ਹਿੱਸਾ ਅਤੇ ਹਵਾਨ ਡੇ ਫਿਊਕਾ ਦੇ ਜਲਡਮਰੂ (Strait of Juan de fuca) ਦਾ ਪੂਰਬੀ ਹਿੱਸਾ ਸ਼ਾਮਲ ਹੈ। ਇਹ ਇਕ ਨਿਮੱਜਿਤ ਪਹਾੜੀ ਲੜੀ ਦਾ ਹਿੱਸਾ ਹੈ। ਸੰਨ 1790-92 ਵਿਚ ਇਨ੍ਹਾਂ ਟਾਪੂਆਂ ਬਾਰੇ ਪਤਾ ਲੱਗਾ। ਸੰਨ 1792 ਵਿਚ ਇਥੇ ਜਾਰਜ ਵੈਨਕੂਵਰ ਆਇਆ ਸੀ। ਕੁਝ ਸਮੇਂ ਲਈ ਇਨ੍ਹਾਂ ਟਾਪੂਆਂ ਉੱਤੇ ਹਡਸਨ ਦੀ ਬੇ ਕੰਪਨੀ ਦਾ ਕਬਜ਼ਾ ਰਿਹਾ। ਬਰਤਾਨੀਆ ਨਾਲ ਹੱਦ ਦੇ ਝਗੜੇ ਸਬੰਧੀ ਸਮਝੌਤਾ ਹੋ ਜਾਣ ਉਪਰੰਤ ਇਹ ਟਾਪੂ ਸੰਨ 1872 ਵਿਚ ਸੰਯੁਕਤ ਰਾਜ ਨੂੰ ਦੇ ਦਿੱਤੇ ਗਏ। ਇਸ ਦੀਪ-ਸਮੂਹ ਵਿਚੋਂ ਆਰਕੈਸ ਦੀਪ ਸਭ ਤੋਂ ਵੱਡਾ ਹੈ। ਇਨ੍ਹਾਂ ਸਾਰਿਆਂ ਟਾਪੂਆਂ ਵਿਚ ਕਿਸ਼ਤੀਆਂ ਨਾਲ ਆਵਾਜਾਈ ਹੁੰਦੀ ਹੈ। ਸੈਨਵਾਨ ਟਾਪੂ ਉੱਤੇ ਸਮੁੰਦਰੀ-ਜਹਾਜ਼ਾਂ ਲਈ ਇਕ ਅੰਤਰ-ਰਾਸ਼ਟਰੀ ਅੱਡਾ ਬਣਿਆ ਹੋਇਆ ਹੈ। ਫਰਾਈਡੇ ਹਾਰਬਰ ਇਨ੍ਹਾਂ ਟਾਪੂਆਂ ਦਾ ਸਭ ਤੋਂ ਵੱਡਾ ਸ਼ਹਿਰ ਅਤੇ ਕਾਊਂਟੀ ਦਾ ਸਦਰ-ਮੁਕਾਮ ਹੈ। ਇਹ ਮੱਛੀਆਂ ਫੜਨ ਵਾਲੇ ਜਹਾਜ਼ਾਂ ਦੇ ਬੇੜੇ ਦਾ ਅੱਡਾ ਹੈ। ਵਾਸ਼ਿੰਗਟਨ ਯੂਨੀਵਰਸਿਟੀ ਅਤੇ ਸਮੁੰਦਰੀ-ਵਿਗਿਆਨ ਦੀ ਪ੍ਰਯੋਗਸ਼ਾਲਾ ਵੀ ਇਥੇ ਹੀ ਹੈ।

ਹ. ਪੁ.—ਐਨ. ਬ੍ਰਿ. ਮਾ. 8:863.

**ਸੈਨਾਪਤੀ (ਸੈਨਾਪਤਿ)** : ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਕਵੀਆਂ ਵਿਚੋਂ ਸੈਨਾਪਤੀ ਇਕ ਸ਼ਿਰੋਮਣੀ ਕਵੀ ਸੀ। ਸੈਨਾਪਤੀ ਨਾਂ ਸੀ ਜਾਂ ਕਵੀ-ਛਾਪ, ਇਸ ਬਾਰੇ ਪੂਰਾ ਵੇਰਵਾ ਨਹੀਂ ਮਿਲਦਾ। ਇਸ ਦੀਆਂ ਲਿਖੀਆਂ ਦੋ ਰਚਨਾਵਾਂ 'ਚਾਣਕੀਆ ਦੀ ਟੀਕਾ' ਅਤੇ 'ਗੁਰ ਸੋਭਾ' ਮਿਲਦੀਆਂ ਹਨ। 'ਚਾਣਕੀਆ ਦੀ ਟੀਕਾ' ਨੀਤੀ ਦੀ ਛੋਟੀ ਜਿਹੀ ਰਚਨਾ ਹੈ। 'ਗੁਰ ਸੋਭਾ' ਗੁਰੂ ਗੋਬਿੰਦ ਸਿੰਘ ਜੀ ਦੇ ਹਾਲਾਤ ਦੀ ਸਭ ਤੋਂ ਪਹਿਲੀ ਤੇ ਅੱਖੀਂ ਡਿੱਠੀ ਗਵਾਹੀ ਭਰਨ ਵਾਲੀ ਪੋਥੀ ਹੋਣ ਦੇ ਕਾਰਨ ਇਤਿਹਾਸਕਾਰਾਂ ਵਿਚ ਚੰਗੀ ਗੌਰਵਤਾ ਵਾਲੀ ਸਮਝੀ ਜਾਂਦੀ ਹੈ। ਗੁਰ ਬਿਲਾਸ, ਸੂਰਜ ਪ੍ਰਕਾਸ਼ ਆਦਿ ਇਸੇ ਨੂੰ ਸਾਹਮਣੇ ਰੱਖ ਕੇ ਲਿਖੇ ਗਏ ਹਨ। ਕਵੀ ਦੀ ਪੰਜਾਬੀ ਕਵਿਤਾ 'ਗੁਰ ਸੋਭਾ' ਗ੍ਰੰਥ ਵਿਚ ਮਿਲਦੀ ਹੈ। ਇਸ ਗ੍ਰੰਥ ਵਿਚ ਕਈ ਥਾਵਾਂ ਤੇ ਬੀਰ ਰਸ ਦੇ ਚੰਗੇ ਨਮੂਨੇ ਮਿਲਦੇ ਹਨ।

ਇਸੇ ਨਾਂ ਦਾ ਇਕ ਹੋਰ ਵਿਅਕਤੀ ਬ੍ਰਜ ਭਾਸ਼ਾ ਦਾ ਸ਼ਕਤੀਸ਼ਾਲੀ ਕਵੀ ਮੰਨਿਆ ਜਾਂਦਾ ਹੈ। ਇਸ ਦਾ ਸਮਾਂ ਰੀਤੀਕਾਲ ਦਾ ਆਰੰਭ ਹੈ। ਇਸ ਦੇ ਬਾਰੇ ਵਾਕਫੀਅਤ ਦਾ ਇਕੋ ਇਕ ਸੋਮਾ ਇਸ ਦਾ ਗ੍ਰੰਥ 'ਕਵਿੱਤ ਰਤਨਾਕਰ' ਹੈ। ਇਸ ਗ੍ਰੰਥ ਅਨੁਸਾਰ ਇਹ ਗੰਗਾਧਰ ਦੀਕਸ਼ਿਤ ਦਾ ਪੁੱਤਰ, ਹੀਰਾਮਣੀ ਦੀਕਸ਼ਿਤ ਦਾ ਸ਼ਿਸ਼ ਅਤੇ ਅਨੂਪ ਸ਼ਹਿਰ ਦਾ ਵਾਸੀ ਸੀ। ਸੈਨਾਪਤੀ ਸੰਸਕ੍ਰਿਤ ਦਾ ਬਹੁਤ ਵੱਡਾ ਵਿਦਵਾਨ ਸੀ ਅਤੇ ਇਸ ਨੂੰ ਆਪਣੀ ਵਿਦਵਤਾ ਅਤੇ ਭਾਸ਼ਾਧਿਕਾਰ ਤੇ ਮਾਣ ਸੀ। ਇਸ ਦੇ ਲਿਖੇ ਦੋ ਗ੍ਰੰਥਾਂ 'ਕਾਵਿ ਕਲਪਦ੍ਰਮ' ਤੇ 'ਕਵਿੱਤ ਰਤਨਾਕਰ' ਵਿਚੋਂ ਪਹਿਲਾ ਅਜੇ ਮਿਲਦਾ ਨਹੀਂ। 'ਕਵਿੱਤ ਰਤਨਾਕਰ' 1706 ਸੰਮਤ ਵਿਚ ਲਿਖਿਆ 405 ਛੰਦਾਂ ਦਾ ਇਕ ਕੋਮਲ ਭਾਵਾਂ, ਸ਼ਲੇਸ਼ਮਈ ਢੰਗਾਂ, ਸ਼ਿੰਗਾਰ, ਖਟਰਿਤੂ ਵਰਣਨ ਅਤੇ ਰਾਮਕਥਾ ਦੇ ਛੰਦਾਂ ਨਾਲ ਸਿੰਗਾਰਿਆ ਉੱਚ ਕੋਟੀ ਦਾ ਗ੍ਰੰਥ ਹੈ। ਸੈਨਾਪਤੀ ਭਾਵ ਅਤੇ ਕਲਪਨਾ ਚਮਤਕਾਰ ਦੇ ਨਾਲ ਨਾਲ ਯਥਾਰਥ ਵਰਣਨ ਵਿਚ ਵੀ ਨਿਪੁੰਨ ਸੀ ਪਰ ਇਸਦਾ ਸਭ ਤੋਂ ਪ੍ਰਬਲ ਤੱਤ ਇਸਦੀ ਸੋਧੀ ਹੋਈ, ਭਾਵਭਰੀ, ਸਰਲ ਤੇ ਅਰਥ ਭਰਪੂਰ ਭਾਸ਼ਾ-ਸ਼ੈਲੀ ਹੈ। ਇਸਦੇ ਛੰਦਾਂ ਤੇ ਇਸਦੀ ਅਮਿੱਟ ਛਾਪ ਲੱਗੀ ਹੋਈ ਹੈ।

ਹ. ਪੁ.—ਮ. ਕੋ. 230; ਪੰ. ਸਾ. ਇ. 2:152; ਹਿੰ. ਵਿ. ਕੋ. 12:186.

**ਸੈਨਾਪਤੀ** : ਸੈਨਾਪਤੀ ਦੀ ਪਦਵੀ ਸਥਾਈ ਸੈਨਾ ਦੀ ਸਥਾਪਨਾ ਨਾਲ ਹੋਂਦ ਵਿਚ ਆਈ ਹੋਵੇਗੀ। ਸਥਾਈ ਸੈਨਾ ਦੀ ਸਥਾਪਨਾ ਵੱਖ ਵੱਖ ਦੇਸ਼ਾਂ ਵਿਚ ਵੱਖ ਵੱਖ ਸਮੇਂ ਹੋਈ। ਯੂਨਾਨ ਵਿਚ ਚੌਥੀ ਸਦੀ ਈ.ਪੂ. ਤੋਂ ਪਹਿਲਾਂ ਬਾਹਰੋਂ ਹਮਲਾ ਹੋਣ ਸਮੇਂ ਉਸਦਾ ਟਾਕਰਾ ਕੇਵਲ ਨਾਗਰਿਕ ਹੀ ਕਰਦੇ ਸਨ, ਪਰੰਤੂ ਜਦੋਂ ਚੌਥੀ ਅਤੇ ਪੰਜਵੀਂ ਸਦੀ ਦੇ ਮੱਧ ਵਿਚ ਯੂਨਾਨੀ ਰਾਜ ਆਪੋ ਵਿਚ ਲੜਾਈਆਂ ਵਿਚ ਉਲਝ ਗਏ ਤਾਂ ਪੇਸ਼ਾਵਰਾਨਾ ਫ਼ੌਜ ਦੀ ਸਥਾਪਨਾ ਹੋਈ। ਪੇਸ਼ਾਵਰਾਨਾ ਫ਼ੌਜ ਦੀ ਸਥਾਪਨਾ ਦੇ ਨਾਲ ਨਾਲ ਜ਼ਰੂਰੀ ਤੌਰ ਤੇ ਸੈਨਾਪਤੀ ਦੀ ਪਦਵੀ ਵੀ ਸਥਾਪਤ ਹੋ ਗਈ ਹੋਵੇਗੀ, ਪਰ ਇਸ ਸਬੰਧ ਵਿਚ ਪੱਕੇ ਤੌਰ ਤੇ ਕਈ ਸਬੂਤ ਪ੍ਰਾਪਤ ਨਹੀਂ।

ਰੋਮ ਵਿਚ ਵੀ ਆਰੰਭ ਵਿਚ ਸਥਾਈ ਸੈਨਾ ਨਹੀਂ ਸੀ ਅਤੇ ਨਾਗਰਿਕ ਹੀ ਦੇਸ਼ ਦੀ ਰੱਖਿਆ ਲਈ ਲੜਦੇ ਸਨ। ਦੂਜੀ ਸਦੀ ਈ. ਪੂ. ਦੇ ਅੰਤ ਵਿਚ ਹੀ ਉਥੇ ਬਾਕਾਇਦਾ ਫ਼ੌਜ ਦੀ ਸਥਾਪਨਾ ਹੋਈ। ਇਸ ਸਮੇਂ ਰੋਮ ਇਕ ਗਣ-ਤੰਤਰ ਤੋਂ ਸਾਮਰਾਜ ਵਿਚ ਬਦਲ ਚੁੱਕਾ ਸੀ। ਇਥੇ ਵੀ ਸੈਨਾਪਤੀ ਦੀ ਪਦਵੀ ਬਾਕਾਇਦਾ ਫ਼ੌਜ ਦੀ ਸਥਾਪਨਾ ਸਮੇਂ ਹੋਈ ਹੋਵੇਗੀ ਪਰ, ਇਸ ਸਬੰਧੀ ਵੀ ਪੂਰੀ ਜਾਣਕਾਰੀ ਪ੍ਰਾਪਤ ਨਹੀਂ। ਹੋ ਸਕਦਾ ਹੈ ਕਿ ਸਾਮਰਾਜ ਦੇ ਸਮੇਂ ਬਾਦਸ਼ਾਹ ਖੁਦ ਹੀ ਮੁਖ ਸੈਨਾਪਤੀ ਹੋਵੇ।

ਬਾਈਜ਼ੈਨਟੀਨੀ ਸਾਮਰਾਜ ਵਿਚ 600 ਈ. ਦੇ ਲਗਭਗ ਜਾ ਕੇ ਸੰਗਠਿਤ ਸੈਨਾ ਦਾ ਨਿਰਮਾਣ ਹੋਇਆ। ਸਾਰਾ ਦੇਸ਼ ਸੈਨਿਕ ਪ੍ਰਦੇਸ਼ ਵਿਚ ਵੰਡਿਆ ਹੋਇਆ ਸੀ। ਫ਼ੌਜੀ ਭਰਤੀ ਸੈਨਿਕ ਪ੍ਰਦੇਸ਼ਾਂ ਦੇ ਮੁਖੀ ਹੀ ਕਰਦੇ ਸਨ। ਇਸ ਸਾਮਰਾਜ ਵਿਚ ਵੀ ਸੈਨਾਪਤੀ ਦੀ ਪਦਵੀ ਜ਼ਰੂਰ ਬਣ ਗਈ ਹੋਵੇਗੀ, ਭਾਵੇਂ ਇਸ ਸਬੰਧ ਵਿਚ ਕੋਈ ਸਪੱਸ਼ਟ ਉਲੇਖ ਨਹੀਂ ਮਿਲਦਾ।

ਮੰਗੋਲ ਸੈਨਾ ਮੱਧ ਯੁੱਗ ਦੀ ਇਕ ਤਾਕਤਵਰ ਸੈਨਾ ਸੀ। ਇਸ ਨੇ 13 ਵੀਂ ਸਦੀ ਵਿਚ ਸ਼ਾਂਤ ਮਹਾਂ ਸਾਗਰ ਤੋਂ ਐਡਰੀਆਟਿਕ ਸਾਗਰ ਦਾ ਇਲਾਕਾ ਜਿੱਤ ਲਿਆ। ਇਸਦਾ ਮੁਖ ਸੈਨਾਪਤੀ ਖੁਦ ਚੰਗੇਜ਼ ਖਾਂ ਸੀ।

ਬਰਤਾਨੀਆ ਵਿਚ ਸੈਨਾਪਤੀ ਦੀ ਪਦਵੀ ਬਾਕਾਇਦਾ ਰੂਪ ਵਿਚ ਕਾਫ਼ੀ ਦੇਰ ਨਾਲ ਜਾ ਕੇ ਸਥਾਪਤ ਹੋਈ। ਇਸ ਸਬੰਧ ਵਿਚ ਜਾਹਨ ਲੇਵਿਨ ਦਾ ਵਿਚਾਰ ਇਹ ਹੈ ਕਿ ਇੰਗਲੈਂਡ ਵਿਚ ਅਨੁਸ਼ਾਸਨ-ਪੂਰਨ, ਵਿਧੀਬੱਧ ਅਤੇ ਸਿਖਲਾਈ-ਪ੍ਰਾਪਤ ਫ਼ੌਜ ਦੀ ਸਥਾਪਨਾ ਨਿਊ ਮਾਡਲ ਆਰਮੀ ਦੀ ਸਥਾਪਨਾ ਨਾਲ ਹੋਈ। ਇਸ ਸੈਨਾ ਦੇ ਵੱਖ ਵੱਖ ਕਮਾਂਡਰ ਵੀ ਸਨ ਅਤੇ ਮੁਖ ਸੈਨਾਪਤੀ ਖੁਦ ਕਰਾਮਵੈੱਲ ਸੀ। ਅਮਰੀਕਾ ਦੇ ਵੱਖ ਵੱਖ ਰਾਜਾਂ ਵਿਚ ਆਪਣੇ ਆਪਣੇ ਸੈਨਾਪਤੀ ਜ਼ਰੂਰ ਹੋਣਗੇ ਪਰ, ਅਮਰੀਕਾ ਵਿਚ ਵੀ ਸੁਤੰਤਰਤਾ ਦੀ ਜੰਗ ਉਪਰੰਤ ਹੀ ਮੁਖ ਸੈਨਾਪਤੀ ਦੀ ਪਦਵੀ ਸਥਾਪਤ ਹੋਈ ਹੋਵੇਗੀ।

ਫ਼ਰਾਂਸ ਵਿਚ ਫ਼ਰਾਂਸੀਸੀ ਇਨਕਲਾਬ ਤੋਂ ਪਹਿਲਾਂ ਬਾਦਸ਼ਾਹ ਖੁਦ ਫ਼ੌਜਾਂ ਦਾ ਮੁਖ ਸੈਨਾਪਤੀ ਹੁੰਦਾ ਸੀ। ਪਰ ਫ਼ਰਾਂਸੀਸੀ ਇਨਕਲਾਬ ਤੋਂ ਬਾਅਦ ਨੈਪੋਲੀਅਨ ਦੇ ਹੱਥ ਵਿਚ ਪੂਰੀ ਤਾਕਤ ਆਉਣ ਦੇ ਨਾਲ ਉਹ ਖੁਦ ਮੁਖ ਸੈਨਾਪਤੀ ਬਣ ਬੈਠਾ। ਉਸ ਅਧੀਨ ਸੈਨਾਪਤੀਆਂ ਨੂੰ ਮਾਰਸ਼ਲ ਕਿਹਾ ਜਾਂਦਾ ਸੀ।

ਭਾਰਤ ਵਿਚ ਰਾਮਾਇਣ ਅਤੇ ਮਹਾਂਭਾਰਤ ਵਿਚ ਵੀ ਸੈਨਾਪਤੀ ਬਾਰੇ ਹਵਾਲੇ ਮਿਲਦੇ ਹਨ। ਰਾਮ ਚੰਦਰ ਨੇ ਜਦੋਂ ਰਾਵਣ ਦੇ ਵਿਰੁੱਧ ਯੁੱਧ ਛੇੜਿਆ, ਉਹ ਖੁਦ ਫ਼ੌਜ ਦੇ ਮੁਖ ਸੈਨਾਪਤੀ ਸਨ। ਇਸੇ ਪ੍ਰਕਾਰ ਮਹਾਂਭਾਰਤ ਦੇ ਯੁੱਧ ਵਿਚ ਪਾਂਡਵਾਂ ਦੇ ਪਾਸੇ ਸੈਨਾਪਤੀ ਯੁਧਿਸ਼ਟਰ ਅਤੇ ਕੌਰਵਾਂ ਦਾ ਮੁਖ ਸੈਨਾਪਤੀ ਦੁਰਯੋਧਨ ਸੀ।

ਜਦੋਂ ਸਕੰਦਰ ਮਹਾਨ ਨੇ ਭਾਰਤ ਉੱਪਰ ਹਮਲਾ ਕੀਤਾ, ਤਾਂ ਪੋਰਸ ਖੁਦ ਆਪਣੀਆਂ ਫ਼ੌਜਾਂ ਦਾ ਮੁਖ ਸੈਨਾਪਤੀ ਸੀ। ਚੰਦਰਗੁਪਤ ਮੌਰੀਆ ਅਤੇ ਮਹਾਰਾਜਾ ਅਸ਼ੋਕ ਦੇ ਸਮੇਂ ਵੀ ਫ਼ੌਜਾਂ ਪੂਰੀ ਤਰ੍ਹਾਂ ਸੰਗਠਿਤ ਸਨ ਅਤੇ ਉਹ ਕ੍ਰਮਵਾਰ ਆਪਣੀਆਂ ਆਪਣੀਆਂ ਫ਼ੌਜਾਂ ਦੇ ਮੁਖ ਸੈਨਾਪਤੀ ਸਨ। ਬਾਅਦ ਵਿਚ ਵੀ ਇਹ ਪ੍ਰਥਾ ਕਾਇਮ ਰਹੀ। ਮੁਗ਼ਲਾਂ ਦੇ ਸਮੇਂ ਮੁਗ਼ਲ ਸ਼ਹਿਨਸ਼ਾਹ ਖ਼ੁਦ ਆਪਣੀਆਂ ਫ਼ੌਜਾਂ ਦੇ ਸੈਨਾਪਤੀ ਹੁੰਦੇ ਸਨ। ਅੰਗਰੇਜ਼ਾਂ ਦੇ ਸਮੇਂ ਭਾਰਤੀ ਫ਼ੌਜਾਂ ਦਾ ਮੁਖ ਸੈਨਾਪਤੀ ਇਕ ਹੁੰਦਾ ਸੀ। ਸੁਤੰਤਰਤਾ ਪ੍ਰਾਪਤੀ ਤੋਂ ਬਾਅਦ ਨਵਾਂ ਸੰਵਿਧਾਨ ਲਾਗੂ ਹੋਣ ਪਿਛੋਂ ਗਣ-ਤੰਤਰ ਦੀ ਸਥਾਪਨਾ ਨਾਲ ਭਾਰਤ ਦਾ ਰਾਸ਼ਟਰਪਤੀ ਹੀ ਸੁਪਰੀਮ ਸੈਨਾਪਤੀ ਬਣਾ ਦਿੱਤਾ ਗਿਆ, ਜਦੋਂ ਕਿ ਥਲ ਸੈਨਾ, ਜਲ ਸੈਨਾ ਅਤੇ ਹਵਾਈ ਸੈਨਾ ਦੇ ਮੁਖੀ ਚੀਫ਼ ਆਫ਼ ਦੀ ਸਟਾਫ਼ ਕਹੇ ਜਾਣ ਲੱਗੇ। ਇਹ ਇਕ ਪ੍ਰਕਾਰ ਨਾਲ ਆਪਣੇ ਆਪਣੇ ਖੇਤਰ ਦੇ ਉੱਚ ਸੈਨਾਪਤੀ ਕਹੇ ਜਾ ਸਕਦੇ ਹਨ।

ਥਲ ਸੈਨਾ ਪੰਜ ਕਮਾਨਾਂ ਵਿਚ ਵੰਡੀ ਹੋਈ ਹੈ-ਪੱਛਮੀ, ਪੂਰਬੀ, ਉੱਤਰੀ ਦੱਖਣੀ ਅਤੇ ਕੇਂਦਰੀ। ਇਨ੍ਹਾਂ ਦੇ ਇਨਚਾਰਜ ਵੱਖ ਵੱਖ ਸੈਨਾਪਤੀ ਜਾਂ ਕਮਾਂਡਰ ਹਨ, ਜਿਨ੍ਹਾਂ ਨੂੰ ਜਨਰਲ ਆਫ਼ੀਸਰ ਕਮਾਂਡਿੰਗ ਇਨ ਚੀਫ਼ ਕਿਹਾ ਜਾਂਦਾ ਹੈ, ਜੋ ਅਹੁਦੇ ਵਿਚ ਲੈਫ਼ਟੀਨੈਂਟ ਜਨਰਲ ਹੁੰਦੇ ਹਨ। ਇਸੇ ਪ੍ਰਕਾਰ ਭਾਰਤੀ ਹਵਾਈ ਸੈਨਾ ਪੰਜ ਕਮਾਨਾਂ ਵਿਚ ਵੰਡੀ ਹੋਈ ਹੈ। ਇਹ ਹਨ-ਪੱਛਮੀ ਹਵਾਈ ਕਮਾਨ, ਕੇਂਦਰੀ ਹਵਾਈ ਕਮਾਨ, ਪੂਰਬੀ ਹਵਾਈ ਕਮਾਨ, ਸਿਖਲਾਈ ਕਮਾਨ ਅਤੇ ਮੇਨਟੇਨੈਂਸ ਕਮਾਨ। ਇਨ੍ਹਾਂ ਦੇ ਇਨਚਾਰਜਾਂ ਨੂੰ ਸੈਨਾਪਤੀ ਕਹਿਣਾ ਉੱਚਿਤ ਹੋਵੇਗਾ। ਭਾਰਤੀ ਜਲ ਸੈਨਾ ਦੀਆਂ ਤਿੰਨ ਕਮਾਨਾਂ ਹਨ-ਪੱਛਮੀ ਜਲ-ਸੈਨਾ ਕਮਾਨ ਪੂਰਬੀ ਜਲ-ਸੈਨਾ ਕਮਾਨ ਅਤੇ ਦੱਖਣੀ ਜਲ-ਸੈਨਾ ਕਮਾਨ। ਇਨ੍ਹਾਂ ਦੇ ਇਨਚਾਰਜਾਂ ਨੂੰ ਵੀ ਸੈਨਾਪਤੀ ਕਹਿਣਾ ਉੱਚਿਤ ਹੈ, ਭਾਵੇਂ ਉਨ੍ਹਾਂ ਦੇ ਅਹੁਦਿਆਂ ਦੇ ਨਾਂ ਹੋਰ ਹਨ। ਉਦਾਹਰਣ ਵਜੋਂ ਪੱਛਮੀ ਜਲ-ਸੈਨਾ ਕਮਾਂਡ ਦਾ ਮੁਖੀ ਫਲੈਗ ਆਫ਼ੀਸਰ ਕਮਾਂਡਿੰਗ-ਇਨ-ਚੀਫ਼ ਹੁੰਦਾ ਹੈ।

ਹ. ਪੁ.—ਐਨ. ਬ੍ਰਿ. 15:453; ਹਿ. ਵਿ. ਕੋ. 12:176; ਇ. 1974; ਟਾਮੇ ਐਟਕਿਨ-ਆਰਮ ਲੈਂਜ.

**ਸੈਨੀਗਾਲ ਜਾਂ ਸੇਨੇਗਾਲ :** ਸੈਨੀਗਾਲ ਗਣਰਾਜ, ਜੋ 1960 ਈ. ਤੋਂ ਪਹਿਲਾਂ ਫ਼ਰਾਂਸੀਸੀਆਂ ਦੀ ਇਕ ਨੌਆਬਾਦੀ ਸੀ, ਅਫ਼ਰੀਕਾ ਦੇ ਊਸ਼ਣ ਖੰਡ ਦੇ ਧੁਰ ਪੱਛਮ ਵਿਚ ਵਾਕਿਆ ਹੈ। ਇਸਦਾ ਖੇਤਰਫਲ 203, 783 ਵ. ਕਿ. ਮੀ. ਹੈ। ਉੱਤਰ ਵਿਚ ਸੈਨੀਗਾਲ ਦਰਿਆ ਇਸਨੂੰ ਮਾਰੀਟੇਨੀਆ ਨਾਲੋਂ ਵੱਖ ਕਰਦਾ ਹੈ ਅਤੇ ਪੂਰਬ ਵੱਲ ਸੈਨੀਗਾਲ ਦਰਿਆ ਦੀ ਹੀ ਸਹਾਇਕ ਨਦੀ ਫਾਲੇਮੇ ਇਸਨੂੰ ਮਾਲੀ ਨਾਲੋਂ ਵੱਖ ਕਰਦੀ ਹੈ। ਇਸ ਦੇ ਦੱਖਣ ਵੱਲ ਗਿਨੀ ਤੇ ਗਿਨੀ ਬਿਸਾਊ ਅਤੇ ਪੱਛਮ ਵੱਲ ਅੰਧ ਮਹਾਂਸਾਗਰ ਹੈ। ਗੈਂਬੀਆ ਦੇਸ਼ (32 ਕਿ. ਮੀ. ਚੌੜਾ, 320 ਕਿ. ਮੀ. ਲੰਬਾ) ਪੱਛਮ ਵੱਲੋਂ ਉਂਗਲੀ ਦੀ ਸ਼ਕਲ ਵਿਚ ਇਸ ਇਲਾਕੇ ਦੇ ਅੰਦਰ ਧਸਿਆ ਹੋਇਆ ਹੈ। ਡਾਕਾਰ ਇਸ ਦੀ ਰਾਜਧਾਨੀ ਹੈ।

ਭੂ-ਆਕ੍ਰਿਤੀ ਵਿਗਿਆਨ

**ਧਰਾਤਲ**—ਸੈਨੀਗਾਲ ਇਕ ਪੱਧਰਾ ਮੈਦਾਨੀ ਦੇਸ਼ ਹੈ ਜਿਸ ਨੇ ਸੈਨੀਗਾਲ ਮਾਰੀਟੇਨੀਅਨ ਬੇਸਿਨ (ਨੀਵਾਂ ਮੈਦਾਨ) ਰੋਕਿਆ ਹੋਇਆ ਹੈ। ਧਰਾਤਲ ਪੱਖੋਂ ਦੇਸ਼ ਤਿੰਨ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ। ਪਹਿਲਾ ਭਾਗ ਕੇਪ ਵਰਟ ਦਾ ਹੈ ਜਿਸ ਵਿਚ ਪੱਛਮੀ ਸਿਰੇ ਦੀਆਂ ਜਵਾਲਾਮੁਖੀ ਸਖ਼ਤ ਚਟਾਨਾਂ ਦੀਆਂ ਪਠਾਰਾਂ ਦਾ ਇਕ ਸਮੂਹ ਸ਼ਾਮਲ ਹੈ। ਦੂਜੇ ਭਾਗ ਵਿਚ ਦੇਸ਼ ਦੇ ਦੱਖਣੀ ਤੇ ਪੂਰਬੀ ਹਿੱਸੇ ਦੀਆਂ ਪਹਾੜੀਆਂ ਸ਼ਾਮਲ ਹਨ ਜਿਨ੍ਹਾਂ ਵਿਚ ਸਭ ਤੋਂ ਉੱਚੀ ਚੋਟੀ ਲਗਭਗ 575 ਮੀ. ਹੈ। ਤੀਜੇ ਭਾਗ ਵਿਚ ਕੇਪ ਵਰਟ ਤੇ ਪਹਾੜੀ ਭਾਗ ਦੇ ਵਿਚਕਾਰਲੇ ਮੈਦਾਨ ਸ਼ਾਮਲ ਹਨ।

**ਜਲ-ਪ੍ਰਵਾਹ**—ਪਾਣੀ ਦਾ ਨਿਕਾਸ ਸੈਨੀਗਾਲ, ਸੱਲੂਮ (Saloum), ਗੈਂਬੀ, ਕਾਸਾਮਾਂਸ (Casamance) ਦਰਿਆਵਾਂ ਦੁਆਰਾ ਹੁੰਦਾ ਹੈ। ਇਹ ਸਾਰੇ ਦਰਿਆ ਬਰਸਾਤੀ ਹਨ। ਇਨ੍ਹਾਂ ਵਿਚੋਂ ਸਭ ਤੋਂ ਲੰਬਾ ਦਰਿਆ ਸੈਨੀਗਾਲ ਹੈ।

**ਜਲਵਾਯੂ**—ਸੈਨੀਗਾਲ ਦਾ ਜਲਵਾਯੂ ਊਸ਼ਣ ਖੰਡੀ ਹੈ। ਤੱਟ ਦੇ ਨਾਲ ਨਾਲ ਸਰਦੀਆਂ ਕਾਫ਼ੀਆਂ ਠੰਢੀਆਂ ਹੁੰਦੀਆਂ ਹਨ, ਜਨਵਰੀ ਵਿਚ ਘੱਟ ਤੋਂ ਘੱਟ ਤਾਪਮਾਨ 17° ਸੈਂ. ਤੇ ਮਈ ਵਿਚ ਵੱਧ ਤੋਂ ਵੱਧ ਤਾਪਮਾਨ 27° ਸੈਂ. ਹੁੰਦਾ ਹੈ। ਔਸਤ ਸਾਲਾਨਾ ਵਰਖਾ ਲਗਭਗ 50 ਸੈਂ. ਮੀ. ਹੁੰਦੀ ਹੈ। ਸਮੁੰਦਰ ਤੋਂ ਦੂਰ ਜਾਂਦਿਆਂ ਹੀ ਸਾਰੇ ਇਲਾਕੇ ਵਿਚ ਜਲਵਾਯੂ ਸੂਡਾਨੀ ਹੋ ਜਾਂਦੀ ਹੈ ਜੋ ਕਿ ਬਹੁਤ ਗਰਮ, ਨਮੀ ਵਾਲੀ ਅਤੇ ਅਸਹਿ ਹੁੰਦੀ ਹੈ।

**ਬਨਸਪਤੀ ਤੇ ਜੀਵ ਜੰਤੂ**—ਕਿੱਕਰ, ਆਇਲ ਪਾਮ, ਅਤੇ ਸ਼ੀਆ ਟ੍ਰੀ (Shea tree) ਇਥੋਂ ਦੇ ਮੁਖ ਦਰੱਖਤ ਹਨ ਅਤੇ ਸ਼ੇਰ, ਚੀਤਾ, ਜ਼ੀਰਾਫ਼, ਬਾਰਾਸਿੰਗਾ, ਗਜ਼ਾਲ ਇਥੋਂ ਦੇ ਵਾਸੀ ਜੀਵ ਹਨ। ਇਥੇ ਪੰਛੀਆਂ, ਰੀਂਗਣ ਵਾਲੇ ਅਤੇ ਪਾਣੀ ਦੇ ਜਨਵਰਾਂ ਦੀਆਂ ਅਨੇਕਾਂ ਕਿਸਮਾਂ ਮਿਲਦੀਆਂ ਹਨ।

**ਇਤਿਹਾਸ**—ਮਨੁੱਖ ਨੇ ਸੈਨੀਗਾਲ ਨੂੰ ਬਹੁਤ ਪੁਰਾਣੇ ਵਕਤ ਤੋਂ ਆਬਾਦ ਕੀਤਾ ਹੈ ਜਿਸਦੀ ਗਵਾਹੀ ਇਥੋਂ ਮਿਲੇ ਪੱਥਰ, ਤਾਂਬੇ ਤੇ ਲੋਹੇ ਦੇ ਔਜ਼ਾਰ, ਤੀਰ ਕਮਾਨ ਅਤੇ ਕੁਹਾੜੇ ਆਦਿ ਦਿੰਦੇ ਹਨ। ਨੌਵੀਂ ਸਦੀ ਵਿਚ ਇਥੇ ਤੁਕੂਲਰ ਨਸਲ ਦੇ ਹਬਸ਼ੀਆਂ ਦਾ ਕਬਜ਼ਾ ਸੀ। ਸੈਨੀਗਾਲ ਅਤੇ ਨਾਈਜਰ ਦਰਿਆਵਾਂ ਦੇ ਵਿਚਕਾਰਲੇ ਇਲਾਕੇ ਤੇ ਗਿਆਰ੍ਹਵੀਂ ਸਦੀ ਵਿਚ ਇਥੇ ਮੁਸਲਮਾਨਾਂ ਨੇ ਆਪਣਾ ਪਹਿਲਾ ਕੇਂਦਰ ਸਥਾਪਤ ਕੀਤਾ ਅਤੇ ਮੁਰੱਵਤੀ ਪੰਥ ਦਾ ਜਨਮ ਹੋਇਆ। ਤੇਰ੍ਹਵੀਂ ਸਦੀ ਵਿਚ ਇਸ ਦੇਸ਼ ਤੇ ਮੰਗੋਲਾਂ ਦੇ ਹੱਲੇ ਹੁੰਦੇ ਰਹੇ।

ਸੰਨ 1444 ਵਿਚ ਪੁਰਤਗਾਲੀਆਂ ਨੇ ਸੈਨੀਗਾਲ ਦੇ ਮੁਹਾਣੇ ਤੇ ਆਪਣੇ ਕਾਰਖ਼ਾਨੇ ਸਥਾਪਤ ਕਰ ਦਿੱਤੇ ਅਤੇ ਹੌਲੀ ਹੌਲੀ ਅੰਦਰ ਨੂੰ ਘੁਸਦੇ ਗਏ। ਇਨ੍ਹਾਂ ਨੇ ਸਥਾਨਕ ਲੋਕਾਂ ਨੂੰ ਈਸਾਈ ਬਣਾਉਣ ਦਾ ਯਤਨ ਕੀਤਾ। ਇਸਦੇ ਨਾਲ ਹੀ ਗੁਲਾਮਾਂ ਦੀ ਤਜਾਰਤ ਸ਼ੁਰੂ ਕਰ ਦਿੱਤੀ। ਸੰਨ 1633 ਵਿਚ ਫ਼ਰਾਂਸੀਸੀ ਸੈਨੀਗਾਲ ਕੰਪਨੀ ਦੀ ਸਥਾਪਨਾ ਹੋਈ। ਸਤਾਰ੍ਹਵੀਂ ਤੋਂ ਉਨ੍ਹੀਵੀਂ ਸਦੀ ਤੀਕ ਇਹ ਕਿਸੇ ਨਾ ਕਿਸੇ ਰੂਪ ਵਿਚ ਫ਼ਰਾਂਸ ਦਾ ਹੀ ਖੇਤਰ ਰਿਹਾ ਹੈ। ਨਵੰਬਰ 1958 ਵਿਚ ਇਹ ਫ਼ਰੈਂਚ ਕਮਿਊਨਿਟੀ ਦਾ ਇਕ ਮੈਂਬਰ ਬਣ ਗਿਆ ਅਤੇ ਜਨਵਰੀ 1959 ਤੋਂ ਅਗਸਤ 1960 ਤੀਕ ਇਹ ਮਾਲੀ ਸੰਘ ਦਾ ਭਾਈਵਾਲ ਰਿਹਾ। ਅੰਤ 1960 ਵਿਚ ਫ਼ਰਾਂਸ ਨੇ ਇਸ ਨੂੰ ਪੂਰਨ ਸੁਤੰਤਰ ਗਣਰਾਜ ਪਰਵਾਨ ਕਰ ਲਿਆ।

ਆਰਥਿਕਤਾ

**ਖਣਿਜ-ਪਦਾਰਥ**—ਇਥੋਂ ਦੇ ਮੁਖ ਖਣਿਜ ਚੂਨੇ ਦੇ ਫ਼ਾਸਫੇਟ, ਟਾਇਟੇਨੀਅਮ ਦੀ ਕੱਚੀ ਧਾਤ, ਜ਼ਰਕੋਨ ਅਤੇ ਰੂਟਾਈਲ ਹਨ। ਇਸ ਤੋਂ ਇਲਾਵਾ, ਇਥੇ ਨਮਕ ਵੀ ਕਾਫ਼ੀ ਮਾਤਰਾ ਵਿਚ ਕੱਢਿਆ ਜਾਂਦਾ ਹੈ।

**ਖੇਤੀਬਾੜੀ**—ਸੈਨੀਗਾਲ ਖੇਤੀ-ਪਰਧਾਨ ਦੇਸ਼ ਹੈ। ਇਥੋਂ ਦੀ ਵਪਾਰਕ ਫ਼ਸਲ ਮੂੰਗਫਲੀ ਹੈ ਜਿਸ ਤੋਂ ਕਾਫ਼ੀ ਮਾਤਰਾ ਵਿਚ ਵਿਦੇਸ਼ੀ ਮੁਦਰਾ ਕਮਾਈ ਜਾਂਦੀ ਹੈ। ਜਵਾਰ, ਬਾਜਰਾ ਇਥੋਂ ਦੇ ਅਨਾਜ ਦੀਆਂ ਫ਼ਸਲਾਂ ਹਨ। ਪਾਣੀ ਵਾਲੀਆਂ ਥਾਵਾਂ ਤੇ ਚਾਵਲ ਦੀ ਖੇਤੀ ਕੀਤੀ ਜਾਂਦੀ ਹੈ।

**ਪਸ਼ੂ-ਪਾਲਣ**—ਪਸ਼ੂਆਂ ਵਿਚ ਵਧੇਰੀ ਗਿਣਤੀ ਭੇਡਾਂ, ਘੋੜਿਆਂ,

ਊਠ, ਖੱਚਰਾਂ, ਬੱਕਰੀਆਂ ਅਤੇ ਸੂਰ ਵੀ ਹੈ।

ਉਦਯੋਗ–ਇਥੇ ਪੂੰਜੀਵਾਦੀ ਤੇ ਦਸਤਕਾਰੀ ਦੋਵੇਂ ਤਰ੍ਹਾਂ ਦੇ ਉਦਯੋਗ ਹਨ। ਇਥੇ ਮੂੰਗਫਲੀ ਦਾ ਤੇਲ ਕੱਢਣ ਦੇ ਛੇ ਕਾਰਖਾਨੇ ਹਨ। ਇਨ੍ਹਾਂ ਤੋਂ ਇਲਾਵਾ ਮੱਛੀ ਨੂੰ ਡੱਬਿਆਂ ਵਿਚ ਬੰਦ ਕਰਨਾ, ਜੁੱਤੀਆਂ ਬਣਾਉਣਾ, ਸੀਮਿੰਟ ਤਿਆਰ ਕਰਨ ਆਦਿ ਦੀਆਂ ਫ਼ੈਕਟਰੀਆਂ ਹਨ। ਡਾਕਾਰ (Dakar) ਜੋ ਸੈਨੀਗਾਲ ਦੀ ਰਾਜਧਾਨੀ ਹੈ, ਵਿਖੇ ਹਰ ਤਰ੍ਹਾਂ ਦਾ ਉਦਯੋਗ ਸਥਾਪਤ ਹੈ। ਇਥੇ ਸਮੁੰਦਰੀ ਜਹਾਜ਼ਾਂ ਦਾ ਨਿਰਮਾਣ ਵੀ ਹੁੰਦਾ ਹੈ ਅਤੇ ਰਸਾਇਣਿਕ ਪਦਾਰਥ ਵੀ ਤਿਆਰ ਕੀਤੇ ਜਾਂਦੇ ਹਨ।

**ਆਵਾਜਾਈ ਦੇ ਸਾਧਨ**–ਸੈਨੀਗਾਲ ਵਿਚ ਆਵਾਜਾਈ ਦੇ ਸਾਧਨ ਬੜੀ ਤੇਜ਼ੀ ਨਾਲ ਉੱਨਤ ਹੋ ਰਹੇ ਹਨ। ਸੜਕਾਂ ਦਾ ਜਾਲ ਫੈਲ ਰਿਹਾ ਹੈ ਤੇ ਰੇਲਾਂ ਦੀਆਂ ਲਾਈਨਾਂ ਵਧਾਈਆਂ ਜਾ ਰਹੀਆਂ ਹਨ। ਇਨ੍ਹਾਂ ਤੋਂ ਇਲਾਵਾ ਚਾਰ ਬੰਦਰਗਾਹਾਂ ਹਨ ਜਿਨ੍ਹਾਂ ਵਿਚੋਂ ਡਾਕਾਰ ਅੰਤਰ-ਰਾਸ਼ਟਰੀ ਬੰਦਰਗਾਹ ਹੈ। ਇਥੋਂ ਦੇ ਦਰਿਆਵਾਂ ਵਿਚ ਵੀ ਜਹਾਜ਼ਰਾਨੀ ਕੀਤੀ ਜਾਂਦੀ ਹੈ, ਡਾਕਾਰ ਵਿਖੇ ਅੰਤਰਰਾਸ਼ਟਰੀ ਹਵਾਈ ਅੱਡਾ ਹੈ ਜਿਥੋਂ ਕਈ ਹਵਾਈ ਸੇਵਾਵਾਂ ਚਲਦੀਆਂ ਹਨ।

**ਵਪਾਰ**–ਸੈਨੀਗਾਲ ਦੇ ਸਭ ਤੋਂ ਚੰਗੇਰੇ ਸਬੰਧ ਫ਼ਰਾਂਸ ਨਾਲ ਹਨ। ਇਸ ਤੋਂ ਇਲਾਵਾ, ਗਿਨੀ, ਜਾਪਾਨ, ਅਤੇ ਸਕੈਂਡੇਨੇਵੀਅਨ ਦੇਸ਼ਾਂ ਨਾਲ ਇਸਦਾ ਵਪਾਰ ਹੁੰਦਾ ਹੈ। ਇਥੋਂ ਬਰਾਮਦ ਹੋਣ ਵਾਲੀ ਮੁੱਖ ਫ਼ਸਲ ਮੂੰਗਫਲੀ ਅਤੇ ਉਸਦੇ ਤੇਲ ਤੋਂ ਬਣੀਆਂ ਹੋਰ ਵਸਤਾਂ ਹਨ। ਇਸ ਤੋਂ ਇਲਾਵਾ ਫਾਸਫ਼ੇਟ, ਚਮੜਾ ਤੇ ਡੱਬਿਆਂ ਵਿਚ ਬੰਦ ਮੱਛੀ ਵੀ ਬਾਹਰ ਭੇਜੀ ਜਾਂਦੀ ਹੈ। ਇਥੇ ਦਰਾਮਦ ਹੋਣ ਵਾਲੀਆਂ ਵਸਤਾਂ ਵਿਚੋਂ ਮੁੱਖ ਤੌਰ ਤੇ ਚਾਵਲ, ਖੰਡ, ਪੈਟ੍ਰੋਲੀਅਮ, ਮਸ਼ੀਨਰੀ, ਕੱਪੜਾ ਅਤੇ ਰਸਾਇਣਿਕ ਪਦਾਰਥ ਸ਼ਾਮਲ ਹਨ।

ਆਬਾਦੀ–ਸੈਨੀਗਾਲ ਦੀ ਕੁੱਲ ਆਬਾਦੀ 5,085,000 (1978) ਹੈ ਜੋ ਲਗਭਗ 30 ਵਿਅਕਤੀ ਪ੍ਰਤੀ ਵ. ਕਿ. ਮੀ. ਦੇ ਹਿਸਾਬ ਨਾਲ ਫੈਲੀ ਹੋਈ ਹੈ। ਕੇਪ ਵਰਟ ਖੰਡ ਵਿਚ ਵਸੋਂ ਕਾਫ਼ੀ ਸੰਘਣੀ ਹੈ।

**ਨਸਲੀ ਤੇ ਧਾਰਮਕ ਵੰਡ**–ਨਸਲ ਤੇ ਧਾਰਮਕ ਪੱਖੋਂ ਇਥੋਂ ਦੇ ਲੋਕਾਂ ਨੂੰ ਸੱਤ ਗਰੁੱਪਾਂ ਵਿਚ ਵੰਡਿਆ ਜਾ ਸਕਦਾ ਹੈ ਜਿਨ੍ਹਾਂ ਵਿਚੋਂ ਵੱਧ ਗਿਣਤੀ ਵਾਲੇ ਗਰੁੱਪ ਵੋਲਫ਼ (The Wolof), ਸਰੇਰ (The Serer) ਤੇ ਫੂਲਾਨੀ ਹਨ। ਇਥੋਂ ਦੇ ਬਹੁਤੇ ਲੋਕ ਇਸਲਾਮ ਧਰਮ ਨੂੰ ਮੰਨਦੇ ਹਨ ਪਰ, ਥੋੜ੍ਹੇ ਜਿਹੇ ਲੋਕ ਈਸਾਈ ਧਰਮ ਨੂੰ ਵੀ ਮੰਨਣ ਵਾਲੇ ਹਨ।

**ਸਿੱਖਿਆ**–ਇਥੋਂ ਦੀ ਸਰਕਾਰ ਸਿੱਖਿਆ ਦੇ ਕੰਮ ਨੂੰ ਪਹਿਲ ਦੇ ਰਹੀ ਹੈ। ਸੰਨ 1957 ਵਿਚ ਡਾਕਾਰ ਵਿਖੇ ਯੂਨੀਵਰਸਿਟੀ ਸਥਾਪਤ ਕੀਤੀ ਗਈ। ਸੰਨ 1972 ਵਿਚ ਇਥੇ ਕੋਈ 5,561 ਵਿਦਿਆਰਥੀ ਵਿਦਿਆ ਹਾਸਲ ਕਰ ਰਹੇ ਸਨ।

ਰਾਜ-ਪ੍ਰਬੰਧ–ਅੱਜ ਕੱਲ੍ਹ ਸੈਨੀਗਾਲ ਦਾ ਤੀਜਾ ਸੰਵਿਧਾਨ ਲਾਗੂ ਹੈ ਜਿਹੜਾ 9.99% ਵੋਟਾਂ ਨਾਲ ਪਾਸ ਕੀਤਾ ਗਿਆ। ਇਸ ਵਿਚ ਮਨੁੱਖ ਦੇ ਬੁਨਿਆਦੀ ਹੱਕਾਂ ਨੂੰ ਸੁਰੱਖਿਅਤ ਰੱਖਿਆ ਗਿਆ ਹੈ। ਫ਼ਰਾਂਸੀਸੀ ਇਥੋਂ ਦੀ ਸਰਕਾਰੀ ਭਾਸ਼ਾ ਹੈ।

ਕੇਂਦਰੀ ਸਰਕਾਰ–ਸੈਨੀਗਾਲ ਦੇ ਨਵੇਂ ਸੰਵਿਧਾਨ ਵਿਚ ਪ੍ਰਧਾਨ ਦੀਆਂ ਸ਼ਕਤੀਆਂ ਦਾ ਵਿਕੇਂਦਰੀਕਰਣ ਕੀਤਾ ਗਿਆ ਹੈ। ਰਾਜਕਾਜ ਦਾ ਪ੍ਰਧਾਨ ਸਿੱਧੇ ਤੌਰ ਤੇ ਰਾਜ ਨਹੀਂ ਕਰ ਸਕਦਾ ਸਗੋਂ ਆਪਣੇ ਨਾਮਜ਼ਦ ਕੀਤੇ ਹੋਏ ਪ੍ਰਧਾਨ ਮੰਤਰੀ ਰਾਹੀਂ ਕਰਦਾ ਹੈ। ਨਿਆਂ, ਬਦੇਸ਼ੀ ਪਾਲਸੀ ਅਤੇ ਫ਼ੌਜ ਸਬੰਧੀ ਪ੍ਰਧਾਨ ਨੂੰ ਕੁਝ ਖ਼ਾਸ ਅਧਿਕਾਰ ਹਾਸਲ ਹਨ। ਪ੍ਰਧਾਨ ਪੰਜਾਂ ਸਾਲਾਂ ਲਈ ਚੁਣਿਆ ਜਾਂਦਾ ਹੈ ਅਤੇ ਦੋ ਵਾਰ ਤੋਂ ਵੱਧ ਪ੍ਰਧਾਨ ਨਹੀਂ ਬਣ ਸਕਦਾ। ਮੰਤਰੀਆਂ ਨੂੰ ਪ੍ਰਧਾਨ ਹੀ ਨਿਯੁਕਤ ਕਰਦਾ ਹੈ ਅਤੇ ਉਹ ਸਰਕਾਰ ਨੂੰ ਭੰਗ ਕਰਨ ਦਾ ਹੱਕ ਵੀ ਰਖਦਾ ਹੈ।

**ਸਥਾਨਕ ਸਰਕਾਰ**–ਸੈਨੀਗਾਲ ਸੱਤਾਂ ਖੰਡਾਂ ਵਿਚ ਵੰਡਿਆ ਹੋਇਆ ਹੈ ਜੋ ਅੱਗੋਂ 28 ਡਿਪਾਰਟਮੈਂਟਾਂ ਵਿਚ ਵੰਡੇ ਹੋਏ ਹਨ। ਹਰ ਇਕ ਖੰਡ ਦਾ ਆਪਣਾ ਆਪਣਾ ਗਵਰਨਰ ਅਤੇ ਦੋ ਸਹਾਇਕ ਗਵਰਨਰ ਹੁੰਦੇ ਹਨ। ਇਨ੍ਹਾਂ ਵਿਚੋਂ ਇਕ ਪਾਸ ਰਾਜ ਪ੍ਰਬੰਧ ਦਾ ਕੰਮ ਹੁੰਦਾ ਹੈ ਅਤੇ ਦੂਸਰੇ ਪਾਸ ਵਿਕਾਸ ਦਾ ਕੰਮ।

**ਕਰੰਸੀ**–ਫ਼ਰਾਂਕ ਸੀ. ਐਫ਼. ਏ. (Franc CFA) ਇਥੋਂ ਦੀ ਮੁਦ੍ਰਿਕ ਇਕਾਈ ਹੈ।

**ਰਾਸ਼ਟਰੀ ਝੰਡਾ**–ਇਥੋਂ ਦੇ ਰਾਸ਼ਟਰੀ ਝੰਡੇ ਵਿਚ ਖੜ੍ਹੇ-ਦਾਅ ਹਰੇ, ਪੀਲੇ ਅਤੇ ਲਾਲ ਰੰਗ ਦੀਆਂ ਤਿੰਨ ਧਾਰੀਆਂ ਹਨ ਅਤੇ ਵਿਚਕਾਰ ਇਕ ਹਰਾ ਤਾਰਾ ਹੈ।

ਹ. ਪ੍ਰ.—ਐਨ. ਬ੍ਰਿ. ਮਾ. 16 : 531

**ਸੈਨੇਕਾ, ਲੂਸੀਅਸ ਆਨਾਹਅਸ** (Seneca, Lucius Annaeus–4 ਈ. ਪੂ. ਤੋਂ 65 ਈ. ਤੱਕ) : ਪ੍ਰਾਚੀਨ ਰੋਮ ਦੇ ਇਸ ਮਹਾਨ ਦਾਰਸ਼ਨਿਕ ਤੇ ਨਾਟਕਕਾਰ ਦਾ ਜਨਮ ਕਾਰਡਬਾ (Corduba) ਵਿਖੇ ਹੋਇਆ। ਇਕ ਸਫ਼ਲ ਵਕੀਲ ਦੇ ਰੂਪ ਵਿਚ ਆਪਣਾ ਜੀਵਨ ਸ਼ੁਰੂ ਕਰਕੇ ਬਾਅਦ ਵਿਚ ਇਹ ਇਕ ਮਹਾਨ ਦਾਰਸ਼ਨਿਕ ਤੇ ਸਾਹਿਤਕਾਰ ਬਣਿਆ। ਸੰਨ 41 ਵਿਚ ਉਸ ਵੇਲੇ ਦੇ ਰੋਮਨ ਸਮਰਾਟ ਕਲਾਡੀਅਸ ਨੇ ਇਸ ਨੂੰ ਦੇਸ਼ ਨਿਕਾਲਾ ਦੇ ਕੇ ਕਾਰਸੀਕਾ ਭੇਜ ਦਿੱਤਾ ਪਰ ਬਾਅਦ ਵਿਚ ਐਗਰੀਪੀਨਾ (Agrippina) ਨੇ ਵਾਪਸ ਬੁਲਾ ਕੇ ਇਸ ਨੂੰ ਰਾਜਕੁਮਾਰ ਨੀਰੋ ਦਾ ਅਧਿਆਪਕ ਨਿਯੁਕਤ ਕਰ ਦਿੱਤਾ। ਸੰਨ 54 ਵਿਚ ਕਲਾਡੀਅਸ ਦੀ ਮੌਤ ਤੋਂ ਬਾਅਦ ਜਦੋਂ ਨੀਰੋ ਸਮਰਾਟ ਬਣਿਆ ਅਤੇ ਉਸ ਦੇ ਰਾਜਕਾਲ ਦੇ ਪਹਿਲੇ ਪੰਜ ਸਾਲਾਂ ਦੇ ਉਦਾਰ ਤੇ ਸਫ਼ਲ ਸ਼ਾਸਨ ਦਾ ਸਿਹਰਾ ਸੈਨੇਕਾ ਦੀ ਸੁਚੱਜੀ ਅਗਵਾਈ ਦੇ ਸਿਰ ਹੀ ਹੈ। ਭਾਵੇਂ ਨੀਰੋ ਦੇ ਰਾਜਕਾਲ ਵਿਚ ਇਸ ਦਾ ਜੀਵਨ ਸੁਖ ਤੇ ਸਹੂਲਤਾਂ ਭਰਪੂਰ ਸੀ ਪਰ ਫਿਰ ਵੀ ਉਸਦੇ ਰਾਜ ਦਰਬਾਰ ਵਿਚ ਇਸ ਦੀ ਸਥਿਤੀ ਨਾਜ਼ੁਕ ਹੀ ਬਣੀ ਹੋਈ ਸੀ। ਇਸ ਲਈ ਇਸ ਨੇ ਰਾਜਨੀਤੀ ਤੋਂ ਸੰਨਿਆਸ ਲੈ ਕੇ ਆਪਣਾ ਜੀਵਨ ਦਾਰਸ਼ਨਿਕ ਚਿੰਤਨ ਵਿਚ ਲਗਾ ਦਿੱਤਾ। ਸੰਨ 65 ਵਿਚ ਇਸ ਉੱਤੇ ਪਿਸਾਨੀਅਨ ਸਾਜ਼ਿਸ਼ ਨੂੰ ਉਕਸਾਉਣ ਤੇ ਭੜਕਾਉਣ ਦਾ ਦੋਸ਼ ਲਾਇਆ ਗਿਆ ਅਤੇ ਸਮਰਾਟ ਦੇ ਹੁਕਮ ਅਨੁਸਾਰ ਇਸ ਨੂੰ ਆਤਮ-ਹੱਤਿਆ ਕਰਨੀ ਪਈ।

ਸੈਨੇਕਾ ਨੇ ਆਪਣੇ ਜੀਵਨ ਵਿਚ ਅਨੇਕ ਮਹੱਤਵਪੂਰਨ ਕਿਰਤਾਂ ਦੀ ਸਿਰਜਣਾ ਕੀਤੀ। ਇਨ੍ਹਾਂ ਵਿਚੋਂ ਇਕ, ਕਲਾਡੀਅਸ ਦੀ ਮੌਤ ਤੇ ਵਿਅੰਗ (ਗੱਦ ਭਾਗਾਂ ਵਿਚ) ਹੈ। ਪ੍ਰਕਿਰਤੀ ਵਿਗਿਆਨ ਦੀ ਵਿਆਖਿਆ ਉੱਤੇ ਵੀ ਇਕ ਗ੍ਰੰਥ ਹੈ। ਯੂਨਾਨੀ ਪਾਤਰਾਂ ਅਤੇ ਪੌਰਾਣਕ ਕਥਾਵਾਂ ਉੱਤੇ ਆਧਾਰਤ ਦੁਖਾਂਤ ਨਾਟਕ ਅਤੇ ਦਾਰਸ਼ਨਿਕ ਵਿਸ਼ਿਆਂ ਤੇ ਲਿਖੇ ਗਏ ਇਸਦੇ ਅਨੇਕ ਨਿਬੰਧ ਅਤੇ ਪੱਤਰ ਪ੍ਰਸਿੱਧ ਹਨ। ਇਸਦੇ ਨਿਬੰਧ ਬਹੁਤ ਉੱਚ ਕੋਟੀ ਦੇ ਹਨ ਅਤੇ ਇਨ੍ਹਾਂ ਦੀ ਤੁਲਨਾ ਬੇਕਨ ਤੇ ਐਮਰਸਨ ਦੇ ਨਿਬੰਧਾਂ ਨਾਲ ਕੀਤੀ ਜਾਂਦੀ ਹੈ। ਇਸ ਦੇ ਨਿਬੰਧ ਮਾਨਵਤਾ ਅਤੇ ਅਧਿਆਤਮਕਤਾ ਦੇ ਤੱਤਾਂ ਨਾਲ ਭਰੇ ਹੋਏ ਹਨ। ਇਨ੍ਹਾਂ ਵਿਚ ਮਨੁੱਖੀ ਕਮਜ਼ੋਰੀਆਂ ਪ੍ਰਤੀ ਹਮਦਰਦੀ ਪ੍ਰਗਟ ਕੀਤੀ ਗਈ ਹੈ, ਜਿਸ ਲਈ ਪਰਮਪਿਤਾ ਪਰਮਾਤਮਾ ਦੀ ਮਿਹਰਬਾਨੀ ਦੀ ਲੋੜ ਉੱਤੇ ਜ਼ੋਰ ਦਿੱਤਾ ਗਿਆ ਹੈ, ਜਿਹੜਾ ਅਸਾਂ ਸਾਰਿਆਂ ਨੂੰ

ਨੈਤਿਕ ਤੇ ਉੱਚਾ-ਸੁੱਚਾ ਜੀਵਨ ਬਿਤਾਉਣ ਦੀ ਸ਼ਕਤੀ ਪ੍ਰਦਾਨ ਕਰਦਾ ਹੈ।

ਯੂਰਪ ਦੇ ਜਾਗ੍ਰਤੀ ਯੁਗ ਦੇ ਨਾਟਕਕਾਰਾਂ ਨੂੰ ਸੈਨੇਕਾ ਦੇ ਹੀ ਨਾਟਕਾਂ ਤੋਂ ਪ੍ਰੇਰਨਾ ਮਿਲੀ ਹੈ। ਇਸਦੇ ਨਾਟਕਾਂ ਵਿਚ ਤਾਲ, ਲੈਅ, ਸਰਲਤਾ ਤੇ ਭਾਵੁਕਤਾ ਹੈ। ਇਹਨੇ ਯੂਰਪ ਦੇ ਦੁਖਾਂਤ ਨਾਟਕਾਂ ਨੂੰ ਇਕ ਨਵੀਂ ਸੇਧ ਦਿੱਤੀ ਹੈ। ਇਤਾਲਵੀ, ਫ਼੍ਰਾਂਸੀਸੀ ਅਤੇ ਅੰਗਰੇਜ਼ੀ ਭਾਸ਼ਾ ਦੇ ਸਮਕਾਲੀ ਨਾਟਕਾਂ ਦੀ ਰਚਨਾ ਸੈਨੇਕਾ ਦੇ ਹੀ ਨਾਟ-ਸ਼ਿਲਪ ਦੇ ਵੱਖ-ਵੱਖ ਪਹਿਲੂਆਂ ਤੇ ਆਧਾਰਤ ਹੈ। ਐਲਿਜ਼ਾਬੈੱਥ ਯੁਗ ਦੇ ਦੁਖਾਂਤਾਂ ਉੱਤੇ ਸੈਨੇਕਾ ਦਾ ਪ੍ਰਭਾਵ ਸਮੂਹ ਸਾਹਿਤਕਾਰਾਂ ਤੋਂ ਵਧੇਰੇ ਹੈ।

ਹ. ਪੁ. – ਵਿ. ਵਿ. ਕੋ. 12:186; ਐਨ. ਬ੍ਰਿ. ਮੈ. 16:530.

**ਸੈਨੇਟ** : ਸੈਨੇਟ ਸ਼ਬਦ ਲਾਤੀਨੀ ਭਾਸ਼ਾ ਦੇ ਸ਼ਬਦ ; ਸੈਨੇਟਸ ( Senatus ) ਵਿਚੋਂ ਨਿਕਲਿਆ ਹੈ, ਜਿਸਦਾ ਅਰਥ ਬਜ਼ੁਰਗ ਵਿਅਕਤੀਆਂ ਦੀ ਸਭਾ ਹੈ। ਸ਼ੁਰੂ ਵਿਚ ਇਹ ਉੱਚ ਘਰਾਣਿਆਂ ਦੇ ਮੁੱਖੀਆਂ ਦਾ ਸੰਗਠਨ ਸੀ, ਪਰ ਅੱਜਕਲ੍ਹ ਇਹ ਵਿਧਾਨ-ਮੰਡਲ ਦੇ ਉਪਰਲੇ ਸਦਨ ਦੇ ਰੂਪ ਵਿਚ ਮੌਜੂਦ ਹੈ।

ਏਥਨਜ਼ ਦੀ ਬਜ਼ੁਰਗ ਵਿਅਕਤੀਆਂ ਦੀ ਸਭਾ ਐਰਿਔਪੈਗਸ (Areopagus) ਰੋਮ ਦੀ ਸੈਨੇਟ ਨਾਲੋਂ ਵੱਖਰੀ ਕਿਸਮ ਦੀ ਸੀ। ਸੈਨੇਟ ਸ਼ਬਦ ਮੁੱਢ ਵਿਚ ਰੋਮਨ ਕੌਂਸਲ ਲਈ ਵਰਤਿਆ ਜਾਂਦਾ ਸੀ। ਹੁਣ ਇਹ ਫ਼ਰਾਂਸ, ਇਟਲੀ, ਅਤੇ ਸੰਯੁਕਤ ਰਾਜ ਅਮਰੀਕਾ ਦੇ ਵਿਧਾਨ ਮੰਡਲਾਂ ਦੇ ਉੱਪਰਲੇ ਸਦਨਾਂ ਲਈ ਵਰਤਿਆ ਜਾਂਦਾ ਹੈ। ਇੰਗਲੈਂਡ ਵਿਚ ਸੰਸਦ ਦੇ ਉੱਪਰਲੇ ਸਦਨ ਨੂੰ ਸੈਨੇਟ ਦੀ ਥਾਂ 'ਹਾਊਸ ਆਫ਼ ਲਾਰਡਜ਼' ਅਤੇ ਭਾਰਤ ਵਿਚ ਸੰਸਦ ਦੇ ਉੱਪਰਲੇ ਸਦਨ ਨੂੰ 'ਕੌਂਸਲ ਆਫ਼ ਸਟੇਟਸ' ਅਰਥਾਤ 'ਰਾਜ ਸਭਾ' ਕਿਹਾ ਜਾਂਦਾ ਹੈ।

'ਸੈਨੇਟ' ਸ਼ਬਦ ਦੀ ਵਰਤੋਂ ਕੈਂਬਰਿਜ ਅਤੇ ਲੰਡਨ ਦੀਆਂ ਯੂਨੀਵਰਸਿਟੀਆਂ, ਸੰਯੁਕਤ ਰਾਜ ਅਮਰੀਕਾ ਦੇ ਕੁਝ ਕਾਲਜਾਂ ਅਤੇ ਯੂਨੀਵਰਸਿਟੀਆਂ ਅਤੇ ਸਕਾਟਲੈਂਡ ਦੀਆਂ ਯੂਨੀਵਰਸਿਟੀਆਂ ਵਿਚ ਪ੍ਰਸ਼ਾਸਨ ਚਲਾਉਣ ਵਾਲੀਆਂ ਸਭਾਵਾਂ ਲਈ ਵੀ ਕੀਤੀ ਜਾਂਦੀ ਹੈ। ਭਾਰਤ ਦੀਆਂ ਯੂਨੀਵਰਸਿਟੀਆਂ ਦੀਆਂ ਨਿਯਮ ਬਣਾਉਣ ਵਾਲੀਆਂ ਸੰਸਥਾਵਾਂ ਨੂੰ ਵੀ ਸੈਨੇਟ ਕਿਹਾ ਜਾਂਦਾ ਹੈ।

ਰੋਮਨ ਸੰਵਿਧਾਨ ਵਿਚ ਸੈਨੇਟ ਬਹੁਤ ਮਹੱਤਵਪੂਰਨ ਤੱਤ ਸੀ। ਇਸ ਦਾ ਬਾਨੀ ਰਾਮੂਲੱਸ (Romulus) ਨੂੰ ਮੰਨਿਆ ਜਾਂਦਾ ਹੈ, ਜਿਸਨੇ ਆਪਣੀ ਪਰਜਾ ਵਿਚੋਂ ਸੌ ਉੱਘੇ ਵਿਅਕਤੀ ਚੁਣ ਕੇ ਇਕ ਸਲਾਹਕਾਰ ਕਮੇਟੀ ਬਣਾਈ। 509 ਈ. ਪੂ. ਵਿਚ ਇਸਦੇ 300 ਮੈਂਬਰ ਹੋ ਗਏ ਅਤੇ ਬਾਅਦ ਵਿਚ ਗਿਣਤੀ ਹੌਲੀ ਹੌਲੀ ਵੱਧਦੀ ਗਈ। ਬਾਦਸ਼ਾਹ ਕੋਲ ਹੀ ਉਨ੍ਹਾਂ ਨੂੰ ਨਿਯੁਕਤ ਕਰਨ ਅਤੇ ਹਟਾਉਣ ਦੀ ਸ਼ਕਤੀ ਸੀ। ਜਦੋਂ ਕੋਈ ਨਵਾਂ ਬਾਦਸ਼ਾਹ ਤਖ਼ਤ ਤੇ ਬੈਠਦਾ, ਉਹ ਸੈਨੇਟ ਦੇ ਪਿਛਲੇ ਮੈਂਬਰ ਹਟਾ ਕੇ ਆਪਣੀ ਮਰਜ਼ੀ ਦੇ ਨਵੇਂ ਮੈਂਬਰ ਨਿਯੁਕਤ ਕਰ ਦਿੰਦਾ। ਬਾਦਸ਼ਾਹਤ ਦੇ ਖ਼ਾਤਮੇ ਤੇ ਸੈਨੇਟ ਕੌਂਸਲਾਂ ਦੀ ਸਲਾਹਕਾਰ ਸੰਮਿਤੀ ਬਣ ਗਈ। ਇਸ ਨੂੰ ਵਿਸ਼ੇਸ਼ ਕਰ ਕੇ ਬਦੇਸ਼ੀ ਨੀਤੀ ਦੇ ਸਬੰਧ ਵਿਚ ਕਾਫ਼ੀ ਅਧਿਕਾਰ ਪ੍ਰਾਪਤ ਹੋ ਗਏ।

ਰੋਮਨ ਗਣਰਾਜ ਦੀਆਂ ਪਿਛਲੀਆਂ ਦੋ ਸਦੀਆਂ ਵਿਚ, ਸੈਨੇਟ ਦੀ ਸਥਿਤੀ ਵਿਚ ਬਹੁਤ ਪਰਿਵਰਤਨ ਆਏ। 81 ਈ. ਪੂ. ਵਿਚ ਸੱਲਾ ਨੇ ਇਸਦੇ ਅਖ਼ਤਿਆਰਾਂ ਵਿਚ ਹੋਰ ਵੀ ਵਾਧਾ ਕਰ ਦਿੱਤਾ। ਇਹ ਬਦੇਸ਼ੀ ਤਾਕਤਾਂ ਨਾਲ ਗੱਲ-ਬਾਤ ਕਰ ਸਕਦੀ ਸੀ, ਪਰੰਤੂ ਯੁੱਧ ਦੇ ਐਲਾਨ ਅਤੇ ਸੰਧੀਆਂ ਦੇ ਸਬੰਧ ਵਿਚ ਲੋਕਾਂ ਦੀ ਪ੍ਰਵਾਨਗੀ ਲੈਣੀ ਜ਼ਰੂਰੀ ਸੀ। ਇਤਾਲਵੀ ਫ਼ਿਰਕਿਆਂ ਅਤੇ ਪ੍ਰਾਂਤਾਂ ਵਿਚਕਾਰ ਝਗੜਿਆਂ ਦਾ ਨਿਪਟਾਰਾ ਵੀ ਸੈਨੇਟ ਕਰਦੀ ਰਹੀ ਹੈ। ਜੂਲੀਅਸ ਸੀਜ਼ਰ ਦੇ ਸਮੇਂ ਸੈਨੇਟ ਦੇ ਮੈਂਬਰਾਂ ਦੀ ਗਿਣਤੀ ਵੱਧ ਕੇ 900 ਹੋ ਗਈ ਸੀ।

ਆਗਸਟਸ ਦੇ ਸਮੇਂ ਤੋਂ ਸੈਨੇਟ ਦੀ ਮਹੱਤਤਾ ਹੋਰ ਵਧਣ ਲੱਗੀ। ਜਿਸਦੇ ਮੈਂਬਰ ਫ਼ੌਜੀ ਸੇਵਾ ਦੇ ਆਧਾਰ ਤੇ ਨਿਯੁਕਤ ਕੀਤੇ ਜਾਣ ਲੱਗੇ। ਆਗਸਟਸ ਨੇ ਆਪਣੇ ਮੌਲਿਕ ਅਖ਼ਤਿਆਰ ਤਾਂ ਸੈਨੇਟ ਨੂੰ ਨਾ ਸੌਂਪੇ ਪਰ, ਉਹ ਸੈਨੇਟ ਦਾ ਸਹਿਯੋਗ ਪ੍ਰਾਪਤ ਕਰਦਾ ਰਿਹਾ। ਸੈਨੇਟ ਨੂੰ ਹੁਣ ਤਕ ਨਿਆਂਕਾਰੀ ਅਧਿਕਾਰ ਪ੍ਰਾਪਤ ਹੋ ਚੁੱਕੇ ਸਨ। ਬਾਦਸ਼ਾਹ ਖ਼ੁਦ ਸੈਨੇਟ ਦੀਆਂ ਮੀਟਿੰਗਾਂ ਦੀ ਪ੍ਰਧਾਨਗੀ ਕਰਦਾ ਸੀ। ਬਾਦਸ਼ਾਹ ਦੇ ਬਦਲਣ ਦੇ ਨਾਲ ਸੈਨੇਟ ਦੇ ਸੰਗਠਨ ਅਤੇ ਅਧਿਕਾਰਾਂ ਵਿਚ ਤਬਦੀਲੀਆਂ ਆਉਂਦੀਆਂ ਰਹੀਆਂ। ਕਾਨਸਟੈਨਟਾਈਨ ਦੇ ਸਮੇਂ ਵੱਡੇ ਵੱਡੇ ਜ਼ਿਮੀਂਦਾਰਾਂ ਨੂੰ ਸੈਨੇਟ ਦਾ ਮੈਂਬਰ ਬਣਾਇਆ ਗਿਆ। ਛੇਵੀਂ ਸਦੀ ਵਿਚ ਰੋਮ ਦੀ ਸੈਨੇਟ ਖ਼ਤਮ ਹੋ ਗਈ।

ਇਸ ਵੇਲੇ ਸੰਯੁਕਤ ਰਾਜ ਅਮਰੀਕਾ ਦੀ ਸੈਨੇਟ ਸੰਸਾਰ-ਭਰ ਦੇ ਉੱਪਰਲੇ ਸਦਨਾਂ ਵਿਚ ਵਿਸ਼ੇਸ਼ ਸਥਾਨ ਰਖਦੀ ਹੈ। ਇਹ ਵਿਸ਼ਵ ਭਰ ਦੇ ਉੱਪਰਲੇ ਸਦਨਾਂ ਦੇ ਟਾਕਰੇ ਤੇ ਵਧੇਰੇ ਅਖ਼ਤਿਆਰਾਂ ਵਾਲੀ ਹੈ। ਸਾਰੇ ਲੋਕ-ਤੰਤਰੀ ਦੇਸ਼ਾਂ ਵਿਚ ਹੇਠਲੇ ਸਦਨਾਂ ਦੇ ਮੁਕਾਬਲੇ ਵਿਚ ਉੱਪਰਲੇ ਸਦਨ ਘੱਟ ਸ਼ਕਤੀਸ਼ਾਲੀ ਹੁੰਦੇ ਹਨ, ਪਰ ਸੰਯੁਕਤ ਰਾਜ ਅਮਰੀਕਾ ਦੀ ਸੂਰਤ ਵਿਚ ਅਜਿਹਾ ਨਹੀਂ ਹੈ। ਉੱਥੇ ਹੇਠਲਾ ਸਦਨ ਸੈਨੇਟ ਦੇ ਮੁਕਾਬਲੇ ਤੇ ਕਮਜ਼ੋਰ ਹੈ। ਵਾਸਤਵ ਵਿਚ, ਸੰਯੁਕਤ ਰਾਜ ਅਮਰੀਕਾ ਵਿਚ ਸ਼ਕਤੀਆਂ ਦੀ ਵੱਖਰਤਾ ਦਾ ਸਿਧਾਂਤ ਅਪਣਾਇਆ ਗਿਆ ਹੈ। ਕਾਰਜਕਾਰੀ ਸ਼ਕਤੀ ਰਾਸ਼ਟਰਪਤੀ ਹੈ, ਵਿਧਾਨਕਾਰੀ ਸ਼ਕਤੀ ਉਥੋਂ ਦੀ ਕਾਂਗਰਸ ਅਰਥਾਤ ਸੰਸਦ ਨੂੰ ਅਤੇ ਨਿਆਂਕਾਰੀ ਸ਼ਕਤੀ ਉਥੋਂ ਦੀ ਸਰਵ-ਉੱਚ ਅਦਾਲਤ ਅਰਥਾਤ ਸੁਪਰੀਮ ਕੋਰਟ ਨੂੰ ਦਿੱਤੀ ਗਈ ਹੈ। ਸ਼ਕਤੀਆਂ ਦੀ ਵੱਖਰਤਾ ਦੇ ਨਾਲ ਨਾਲ ਰੋਕਾਂ ਅਤੇ ਸੰਤੁਲਨ ਪ੍ਰਣਾਲੀ ਜੁੜੀ ਹੋਈ ਹੈ। ਇਹ ਪ੍ਰਣਾਲੀ ਇਸ ਗੱਲ ਦੀ ਮੰਗ ਕਰਦੀ ਹੈ ਕਿ ਤਿੰਨਾਂ ਵਿਚੋਂ ਕੋਈ ਸ਼ਕਤੀ ਏਨੀ ਮਜ਼ਬੂਤ ਨਾ ਹੋ ਜਾਵੇ ਕਿ ਉਸ ਵਿਚ ਆਪਹੁਦਰਾਪਣ ਆ ਜਾਵੇ। ਹਰੇਕ ਸ਼ਕਤੀ ਉੱਪਰ ਬਾਕੀ ਦੀਆਂ ਦੋ ਸ਼ਕਤੀਆਂ ਥੋੜ੍ਹਾ ਬਹੁਤ ਨਿਯੰਤਰਣ ਜ਼ਰੂਰ ਰੱਖਣ। ਐਫ਼. ਜੇ. ਹਰਕਿਨ ਅਨੁਸਾਰ "ਕਈ ਅਜਿਹੀਆਂ ਚੀਜ਼ਾਂ ਹੁੰਦੀਆਂ ਹਨ ਜੋ ਰਾਸ਼ਟਰਪਤੀ ਅਤੇ ਸੈਨੇਟ ਪ੍ਰਤਿਨਿਧ ਸਦਨ ਦੀ ਸੰਮਤੀ ਤੋਂ ਬਿਨਾ ਕਰ ਸਕਦੇ ਹਨ। ਕਈ ਚੀਜ਼ਾਂ ਅਜਿਹੀਆਂ ਹਨ ਜੋ ਪ੍ਰਤਿਨਿਧ ਸਦਨ ਅਤੇ ਸੈਨੇਟ ਰਾਸ਼ਟਰਪਤੀ ਦੀ ਸੰਮਤੀ ਤੋਂ ਬਿਨਾ ਕਰ ਸਕਦੇ ਹਨ। ਫਿਰ ਵੀ ਰਾਸ਼ਟਰਪਤੀ ਅਤੇ ਪ੍ਰਤਿਨਿਧ ਸਦਨ ਸੈਨੇਟ ਦੀ ਸੰਮਤੀ ਤੋਂ ਬਿਨਾ ਮੁਕਾਬਲਤਨ ਬਹੁਤ ਘੱਟ ਚੀਜ਼ਾਂ ਕਰ ਸਕਦੇ ਹਨ।"

ਸੰਯੁਕਤ ਰਾਜ ਅਮਰੀਕਾ ਦੀ ਸੈਨੇਟ ਰਾਜਾਂ ਦੀ ਪ੍ਰਤਿਨਿਧਤਾ ਕਰਦੀ ਹੈ। ਇਸਦਾ ਨਿਰਮਾਣ ਰਾਜਾਂ ਦੀ ਆਬਾਦੀ ਦੇ ਆਧਾਰ ਤੇ ਨਹੀਂ ਕੀਤਾ ਜਾਂਦਾ, ਸਗੋਂ ਹਰੇਕ ਰਾਜ ਨੂੰ ਚਾਹੇ ਉਹ ਛੋਟਾ ਹੈ ਜਾਂ ਵੱਡਾ, ਸਮਾਨਤਾ ਦੇ ਆਧਾਰ ਤੇ ਦੋ ਦੋ ਮੈਂਬਰ ਭੇਜਣ ਦਾ ਅਧਿਕਾਰ ਦਿੱਤਾ ਗਿਆ ਹੈ। ਸੰਵਿਧਾਨ ਦੇ ਨਿਰਮਾਣ ਸਮੇਂ ਛੋਟੇ ਵੱਡੇ ਰਾਜਾਂ ਨੂੰ ਸਮਾਨ ਪੱਧਰ ਤੇ ਲਿਆਉਣ ਦਾ ਮੰਤਵ ਇਹੀ ਸੀ ਕਿ ਛੋਟੇ ਰਾਜਾਂ ਨੂੰ ਸੁਰੱਖਿਆ ਦਾ ਅਹਿਸਾਸ ਰਹੇ। ਸੈਨੇਟ ਨੂੰ ਪ੍ਰਤਿਨਿਧ ਸਦਨ ਦੇ ਉਲਟ ਜਿਸਦੇ ਮੈਂਬਰ ਹਰ ਦੋ ਸਾਲਾਂ ਬਾਅਦ ਚੁਣੇ ਜਾਂਦੇ ਹਨ, ਸਥਾਈ ਸਦਨ ਦੇ ਰੂਪ ਵਿਚ ਸਥਾਪਤ ਕੀਤਾ ਗਿਆ ਹੈ ਇਸਦੇ ਇਕ-ਤਿਹਾਈ ਮੈਂਬਰ ਹਰ ਦੋ ਸਾਲ ਬਾਅਦ ਹਟਦੇ ਹਨ। ਇਸ ਪ੍ਰਕਾਰ ਹਰੇਕ ਸੈਨੇਟਰ ਆਪਣੇ ਅਹੁਦੇ ਤੇ ਛੇ ਸਾਲ ਤੱਕ ਰਹਿੰਦਾ ਹੈ।

ਸੈਨੇਟ ਦਾ ਮੈਂਬਰ ਬਣਨ ਵਾਲੇ ਲਈ ਸੰਯੁਕਤ ਰਾਜ ਅਮਰੀਕਾ ਦਾ ਨਾਗਰਿਕ ਹੋਣਾ ਜ਼ਰੂਰੀ ਹੈ। ਉਸਦੀ ਉਮਰ ਘੱਟੋ-ਘੱਟ ਤੀਹ ਸਾਲ ਹੋਣੀ ਚਾਹੀਦੀ ਹੈ ਅਤੇ ਉਹ ਘੱਟ ਘੱਟ 9 ਸਾਲਾਂ ਤੋਂ ਸੰਯੁਕਤ

ਤਥਾ ਅਮਰੀਕਾ ਵਿਚ ਰਹਿ ਰਿਹਾ ਹੋਵੇ। ਕਿਉਂਕਿ ਸੈਨੇਟ ਰਾਜਾਂ ਦੀ ਪ੍ਰਤਿਨਿਧਤਾ ਕਰਦੀ ਹੈ, ਇਸ ਲਈ ਸੈਨੇਟ ਦਾ ਮੈਂਬਰ ਬਣਨ ਲਈ ਇਹ ਸ਼ਰਤ ਵੀ ਰੱਖੀ ਗਈ ਹੈ ਕਿ ਉਮੀਦਵਾਰ ਉਸ ਰਾਜ ਵਿਚ ਰਿਹਾਇਸ਼ ਰੱਖਦਾ ਹੋਵੇ, ਜਿੱਥੋਂ ਕਿ ਉਸਨੇ ਖੜ੍ਹੇ ਹੋਣਾ ਹੈ। ਸੈਨੇਟ ਦੇ ਮੈਂਬਰਾਂ ਦੀ ਚੋਣ ਲੋਕ ਸਿੱਧੇ ਤੌਰ ਤੇ ਕਰਦੇ ਹਨ।

ਸੈਨੇਟ ਕੋਲ ਕਾਰਜਕਾਰੀ, ਵਿਧਾਨਕਾਰੀ ਨਿਆਂਕਾਰੀ, ਆਦਿ ਸਾਰੀਆਂ ਹੀ ਸ਼ਕਤੀਆਂ ਹਨ। ਸੈਨੇਟ ਨੂੰ ਕਾਰਜਕਾਰੀ ਸ਼ਕਤੀਆਂ ਦੇਣ ਦਾ ਮੰਤਵ ਇਹ ਹੈ ਕਿ ਉਹ ਰਾਸ਼ਟਰਪਤੀ ਉੱਪਰ ਕੁਝ ਨਿਯੰਤਰਣ ਰੱਖ ਸਕੇ। ਰਾਸ਼ਟਰਪਤੀ ਲਈ ਆਪਣੇ ਵੱਲੋਂ ਉੱਚ ਅਸਾਮੀਆਂ ਉੱਪਰ ਕੀਤੀਆਂ ਜਾਣ ਵਾਲੀਆਂ ਨਿਯੁਕਤੀਆਂ ਦੇ ਸਬੰਧ ਵਿਚ ਸੈਨੇਟ ਦੀ ਪ੍ਰਵਾਨਗੀ ਲੈਣੀ ਜ਼ਰੂਰੀ ਹੈ। ਇਸ ਅਧਿਕਾਰ ਦੀ ਵਰਤੋਂ ਕਰਦਿਆਂ ਸੈਨੇਟ ਨੇ 1970 ਈ. ਵਿਚ ਰਾਸ਼ਟਰਪਤੀ ਦੁਆਰਾ ਕੀਤੀਆਂ ਸੁਪਰੀਮ ਕੋਰਟ ਦੇ ਜੱਜਾਂ ਦੀਆਂ ਦੋ ਨਾਮਜ਼ਦਗੀਆਂ ਰੱਦ ਕਰ ਦਿੱਤੀਆਂ ਸਨ। ਇਸੇ ਪ੍ਰਕਾਰ ਰਾਸ਼ਟਰਪਤੀ ਦੁਆਰਾ ਕੀਤੀਆਂ ਜਾਣ ਵਾਲੀਆਂ ਸੰਧੀਆਂ ਦੇ ਸਬੰਧ ਵਿਚ ਵੀ ਸੈਨੇਟ ਦੀ ਪ੍ਰਵਾਨਗੀ ਲਈ ਜਾਣੀ ਜ਼ਰੂਰੀ ਹੈ, ਪਰ ਇਸ ਸਬੰਧ ਵਿਚ ਸੈਨੇਟ ਦੀ ਦੋ-ਤਿਹਾਈ ਸੰਮਤੀ ਦੀ ਪ੍ਰਵਾਨਗੀ ਜ਼ਰੂਰੀ ਹੈ। ਇਹ ਅਧਿਕਾਰ ਵੀ ਵਾਸਤਵਿਕ ਹੈ। ਇਸੇ ਅਧਿਕਾਰ ਦੀ ਵਰਤੋਂ ਕਰਦਿਆਂ ਹੀ ਪਹਿਲੇ ਮਹਾਂ ਯੁੱਧ ਤੋਂ ਬਾਅਦ ਜਰਮਨੀ ਨਾਲ ਹੋਈ ਸੰਧੀ ਨੂੰ ਸੈਨੇਟ ਨੇ ਰੱਦ ਕਰ ਦਿੱਤਾ ਸੀ।

ਵਿਧਾਨਕ ਖੇਤਰ ਵਿਚ ਸੈਨੇਟ ਨੂੰ ਸਾਧਾਰਣ ਬਿਲਾਂ ਦੇ ਸਬੰਧ ਵਿਚ ਪ੍ਰਤਿਨਿਧ ਸਦਨ ਦੇ ਬਰਾਬਰ ਦੇ ਅਧਿਕਾਰ ਪ੍ਰਾਪਤ ਹਨ ਅਤੇ ਸਾਧਾਰਨ ਬਿਲ ਕਿਸੇ ਸਦਨ ਵਿਚ ਪੇਸ਼ ਕੀਤਾ ਜਾ ਸਕਦਾ ਹੈ, ਪਰ, ਇਸ ਦੇ ਪਾਸ ਹੋਣ ਲਈ ਦੋਹਾਂ ਸਦਨਾਂ ਦੀ ਸੰਮਤੀ ਜ਼ਰੂਰੀ ਹੈ। ਮਾਲੀ ਬਿਲ ਕੇਵਲ ਪ੍ਰਤਿਨਿਧ ਸਦਨ ਵਿਚ ਹੀ ਆਰੰਭ ਹੋ ਸਕਦੇ ਹਨ, ਪਰ ਸੈਨੇਟ ਨੂੰ ਉਨ੍ਹਾਂ ਵਿਚ ਸੋਧ ਕਰਨ ਦਾ ਪੂਰਾ ਅਧਿਕਾਰ ਪ੍ਰਾਪਤ ਹੈ। ਸੈਨੇਟ ਕਈ ਵਾਰ ਅਜਿਹੇ ਬਿਲਾਂ ਵਿਚ ਇਸ ਹੱਦ ਤਕ ਸੋਧ ਕਰਦੀ ਹੈ ਕਿ ਉਹ ਬਿਲ ਨਵੇਂ ਬਿਲ ਦਾ ਰੂਪ ਧਾਰਨ ਕਰ ਲੈਂਦੇ ਹਨ।

ਜੇਕਰ ਕਿਸੇ ਬਿਲ ਦੇ ਪਾਸ ਕਰਨ ਦੇ ਮਾਮਲੇ ਵਿਚ ਕਈ ਸੰਮਤੀ ਨਾ ਹੋ ਸਕੇ, ਤਾਂ ਦੋਹਾਂ ਸਦਨਾਂ ਦੀ ਬਣੀ ਕਾਨਫ਼ਰੰਸ ਕਮੇਟੀ ਦੀ ਸਾਂਝੀ ਇਕੱਤਰਤਾ ਬੁਲਾਈ ਜਾਂਦੀ ਹੈ। ਇਸ ਵਿਚ ਸੈਨੇਟ ਨੂੰ ਹੀ ਲਾਭ ਰਹਿੰਦਾ ਹੈ, ਕਿਉਂਕਿ ਇਸਦੇ ਮੈਂਬਰ ਸਿਆਣੇ ਹੁੰਦੇ ਹਨ ਅਤੇ ਗੱਲ-ਬਾਤ ਕਰਨ ਦਾ ਢੰਗ ਉਨ੍ਹਾਂ ਦਾ ਕਾਫ਼ੀ ਅਸਰਦਾਇਕ ਹੁੰਦਾ ਹੈ।

ਨਿਆਂਇਕ ਖੇਤਰ ਵਿਚ ਵੀ ਸੈਨੇਟ ਨੂੰ ਕਾਫ਼ੀ ਅਧਿਕਾਰ ਪ੍ਰਾਪਤ ਹੁੰਦੇ ਹਨ। ਕਿਸੇ ਸਰਕਾਰੀ ਅਫ਼ਸਰ ਵਿਰੁੱਧ ਮਹਾਂਦੋਸ਼ ਲਗਾਏ ਜਾਣ ਤੇ ਕਾਰਵਾਈ ਪ੍ਰਤਿਨਿਧ ਸਦਨ ਵਿਚ ਆਰੰਭ ਹੁੰਦੀ ਹੈ। ਪਰੰਤੂ ਅੰਤਿਮ ਫ਼ੈਸਲਾ ਸੈਨੇਟ ਦੇ ਹੱਥ ਵਿਚ ਹੁੰਦਾ ਹੈ। ਮਹਾਂਦੋਸ਼, ਸੰਵਿਧਾਨ ਅਨੁਸਾਰ, ਰਾਸ਼ਟਰਪਤੀ, ਉਪ-ਰਾਸ਼ਟਰਪਤੀ ਅਤੇ ਸਾਰੇ ਸਿਵਲ ਅਫ਼ਸਰਾਂ ਉੱਪਰ ਲਗਾਇਆ ਜਾ ਸਕਦਾ ਹੈ।

ਸੈਨੇਟ ਜਾਂਚ-ਪੜਤਾਲ ਕਰਨ ਵਾਲੀ ਸੰਸਥਾ ਵੀ ਹੈ। ਇਸਦਾ ਇਹ ਕਾਰਜ ਕਾਫ਼ੀ ਮਹੱਤਵਪੂਰਨ ਹੈ। ਪਿਛਲੇ ਕੁਝ ਸਾਲਾਂ ਦੌਰਾਨ ਸੰਸਾਰ ਭਰ ਦਾ ਧਿਆਨ ਸੈਨੇਟ ਦੇ ਇਸ ਅਧਿਕਾਰ ਵੱਲ ਖਿੱਚਿਆ ਗਿਆ ਹੈ। ਜਾਂਚ-ਪੜਤਾਲ ਦਾ ਮੰਤਵ ਤਾਂ ਕਾਨੂੰਨ ਨਿਰਮਾਣ ਲਈ ਡੇਟਾ ਇਕੱਠਾ ਕਰਨਾ ਹੈ ਪਰ, ਵਾਸਤਵ ਵਿਚ ਇਹ ਰਾਸ਼ਟਰੀ ਪ੍ਰਸ਼ਾਸਨ ਦੀਆਂ ਕਮੀਆਂ ਅਤੇ ਅਸਮਰੱਥਤਾ ਨੂੰ ਸਾਹਮਣੇ ਲਿਆਉਂਦੀ ਹੈ। ਜਦੋਂ ਕਿਸੇ ਦਫ਼ਤਰ ਵਿਚ ਸੈਨੇਟ ਦੇ ਮੈਂਬਰ ਜਾਂਚ-ਪੜਤਾਲ ਲਈ ਜਾਂਦੇ ਹਨ ਤਾਂ ਅਫ਼ਸਰਾਂ ਦਾ ਖ਼ੂਨ ਸੁੱਕ ਜਾਂਦਾ ਹੈ। ਇਸਦਾ ਕਾਰਨ ਇਹ ਹੈ ਕਿ ਪਤਾ ਲੱਗੀਆਂ ਕਮੀਆਂ ਨੂੰ ਖ਼ੂਬ ਪਬਲਿਸਿਟੀ ਦਿੱਤੀ ਜਾਂਦੀ ਹੈ ਅਤੇ ਫ਼ਿਲਮਾਂ ਤੱਕ ਤਿਆਰ ਕੀਤੀਆਂ ਜਾਂਦੀਆਂ ਹਨ। ਹਾਰਡਿੰਗ ਦੇ ਕਾਰਜ-ਕਾਲ ਦੌਰਾਨ ਇਸ ਨੇ ਤੇਲ ਸਕੈਂਡਲ ਦਾ ਪਤਾ ਲਗਾਇਆ ਸੀ ਅਤੇ ਨਤੀਜੇ ਵਜੋਂ ਤਿੰਨ ਕੇਬਨਿਟ ਮੰਤਰੀਆਂ ਨੂੰ ਅਸਤੀਫ਼ਾ ਦੇਣਾ ਪਿਆ ਸੀ।

ਇਸੇ ਤਰ੍ਹਾਂ ਸੈਨੇਟ ਪ੍ਰਸ਼ਾਸਨ ਉੱਪਰ ਵੀ ਚੋਖਾ ਨਿਯੰਤਰਣ ਰੱਖਦੀ ਹੈ।

ਦੂਜੇ ਪਾਸੇ ਸੈਨੇਟ ਦੀਆਂ ਵੀ ਕੁਝ ਕਮਜ਼ੋਰੀਆਂ ਹਨ। ਪਹਿਲੀ, ਸੈਨੇਟ ਦੇ ਮੈਂਬਰਾਂ ਦੀ ਚੋਣ ਦੇ ਮਾਮਲੇ ਵਿੱਚ ਪੈਸਾ ਚਲਦਾ ਹੈ। ਜਿਸਦੇ ਫਲ ਸਰੂਪ ਸੈਨੇਟਰਾਂ ਦੀ ਚੋਣ ਵਿਚ ਜ਼ਿਆਦਾਤਰ ਵੱਡੇ ਵੱਡੇ ਪੂੰਜੀਪਤੀ ਹਿੱਸਾ ਲੈਂਦੇ ਹਨ। ਕਈ ਵਾਰ ਇਸ ਪ੍ਰਕਾਰ ਗ਼ਲਤ ਕਿਸਮ ਦੇ ਵਿਅਕਤੀ ਅੱਗੇ ਆ ਜਾਂਦੇ ਹਨ। ਦੂਜੀ, ਸਾਰੇ ਰਾਜਾਂ ਨੂੰ ਬਰਾਬਰ ਦੀ ਪ੍ਰਤਿਨਿਧਤਾ ਦੇਣਾ ਉੱਚਿਤ ਨਹੀਂ ਅਤੇ ਇਹ ਲੋਕਤੰਤਰੀ ਸਿਧਾਂਤਾਂ ਦੇ ਉਲਟ ਹੈ। ਕਈ ਰਾਜ ਤਾਂ ਇੰਨੇ ਛੋਟੇ ਹਨ ਕਿ ਉਨ੍ਹਾਂ ਦੀ ਸੂਰਤ ਵਿੱਚ ਇਕ ਮੈਂਬਰ ਲਿਆ ਜਾਣਾ ਹੀ ਉੱਚਿਤ ਹੋਵੇਗਾ। ਤੀਜੇ, ਕਿਸੇ ਵੀ ਰਾਜ ਵਿਚ ਸਰਕਾਰੀ ਨਿਯੁਕਤੀਆਂ ਸੈਨੇਟ ਦੁਆਰਾ ਪ੍ਰਵਾਨ ਨਹੀਂ ਕੀਤੀਆਂ ਜਾਂਦੀਆਂ। ਜਿਸ ਰਾਜ ਨਾਲ ਅਸਾਮੀਆਂ ਸਬੰਧਤ ਹੁੰਦੀਆਂ ਹਨ, ਉਨ੍ਹਾਂ ਨਾਲ ਸਬੰਧਤ ਮੈਂਬਰ ਹੀ ਸੈਨੇਟੋਰੀਅਲ ਸ਼ਿਸ਼ਟਾਚਾਰ ਦੇ ਆਧਾਰ ਤੇ ਨਿਯੁਕਤੀਆਂ ਦੀ ਪ੍ਰਵਾਨਗੀ ਦੇ ਦਿੰਦੇ ਹਨ। ਇਹ ਪ੍ਰਥਾ ਠੀਕ ਪ੍ਰਤੀਤ ਨਹੀਂ ਹੁੰਦੀ। ਚੌਥੇ, ਜਾਂਚ ਤਫ਼ਤੀਸ਼ ਕਮੇਟੀਆਂ ਦੀ ਕਾਰਵਾਈ ਨਾਲ ਕਈ ਵਾਰ ਵਿਅਕਤੀਗਤ ਰੂਪ ਵਿਚ ਅਫ਼ਸਰਾਂ ਨੂੰ ਬਹੁਤ ਪਰੇਸ਼ਾਨੀ ਹੁੰਦੀ ਹੈ। ਪੰਜਵੇਂ, ਵਾਦ ਵਿਵਾਦ ਦੀ ਸੈਨੇਟ ਵਿਚ ਕਾਫ਼ੀ ਸੁਤੰਤਰਤਾ ਹੁੰਦੀ ਹੈ, ਜਿਸ ਦੀ ਕਈ ਮੈਂਬਰ ਕੁਵਰਤੋਂ ਕਰਦੇ ਹਨ। ਛੇਵੇਂ, ਸੰਧੀਆਂ ਦੇ ਸਬੰਧ ਵਿਚ ਦੋ-ਤਿਹਾਈ ਮੈਂਬਰਾਂ ਦੀ ਪ੍ਰਵਾਨਗੀ ਪ੍ਰਾਪਤ ਕਰਨੀ ਮੁਸ਼ਕਲ ਕੰਮ ਹੈ, ਇਸ ਲਈ ਰਾਸ਼ਟਰਪਤੀ ਨੇ "ਕਾਰਜਕਾਰੀ ਮੁਆਹਿਦੇ" ਕਰਨੇ ਸ਼ੁਰੂ ਕਰ ਦਿੱਤੇ ਹਨ। ਇਸ ਪ੍ਰਕਾਰ ਦੀ ਪ੍ਰਥਾ ਵਿਕਸਿਤ ਹੋਣ ਨਾਲ ਸੈਨੇਟ ਦੇ ਅਧਿਕਾਰਾਂ ਉੱਪਰ ਕਾਫ਼ੀ ਅਸਰ ਪਿਆ ਹੈ।

ਇਸ ਸਭ ਕੁਝ ਦੇ ਬਾਵਜੂਦ, ਵੀ ਸੰਯੁਕਤ ਰਾਜ ਅਮਰੀਕਾ ਦੀ ਸੈਨੇਟ ਦਾ ਸੰਸਾਰ ਦੇ ਉੱਪਰਲੇ ਸਦਨਾਂ ਵਿਚ ਵਿਸ਼ੇਸ਼ ਸਥਾਨ ਹੈ ਅਤੇ ਇਹ ਸੰਸਾਰ ਭਰ ਦੇ ਉੱਪਰਲੇ ਸਦਨਾਂ ਵਿਚੋਂ ਸਭ ਤੋਂ ਵਧੇਰੇ ਸ਼ਕਤੀਸ਼ਾਲੀ ਹੈ।

ਹ. ਪੁ.—ਐਨ. ਬ੍ਰਿ. 20:319 ਐਨ. ਅਮ. 24 : 357 ਕਾਨਟੈਮਪੋਰੇਰੀ ਪੋਲੀਟੀਕਲ ਸਿਸਟਮਜ਼-ਜੌਹਰੀ

**ਸੈਨੇਟੋਰੀਅਮ :** ਸੈਨੇਟੋਰੀਅਮ ਉਨ੍ਹਾਂ ਸੰਸਥਾਵਾਂ ਨੂੰ ਕਹਿੰਦੇ ਹਨ, ਜਿਥੇ ਲੋਕ ਸਿਹਤਯਾਬੀ ਲਈ ਦਾਖ਼ਲ ਕੀਤੇ ਜਾਂਦੇ ਹਨ। ਲੰਮੇ ਲੰਮੇ ਰੋਗਾਂ ਦਾ ਇਲਾਜ ਕਰਨ ਵਾਲੀਆਂ ਸੰਸਥਾਵਾਂ ਨੂੰ ਅਕਸਰ ਇਹ ਨਾਂ ਦਿੱਤਾ ਜਾਂਦਾ ਹੈ ਜਿਵੇਂ ਟੀ. ਬੀ. ਸੈਨੇਟੋਰੀਅਮ ਆਦਿ।

ਸਾਧਾਰਨ ਤੌਰ ਤੇ ਕਿਸੇ ਠੰਢੇ ਸਥਾਨ ਤੇ, ਜਿਥੇ ਸੁਭਾਵਿਕ ਰੂਪ ਵਿਚ ਸਿਹਤ ਅੱਛੀ ਰਹਿੰਦੀ ਹੈ, ਅਰੋਗ-ਆਸ਼ਰਮ ਖੋਲ੍ਹੇ ਜਾਂਦੇ ਹਨ। ਕੁਦਰਤ ਦੀ ਗੋਦ ਵਿਚ, ਸ਼ਹਿਰਾਂ ਦੇ ਗੰਦੇ ਵਾਤਾਵਰਣ ਦੇ ਰੌਲੇ-ਗੌਲੇ ਤੋਂ ਦੂਰ, ਜਿੱਥੇ ਨਮੀ ਨਾ ਹੋਵੇ ਅਤੇ ਠੰਢੀ ਹਲਕੀ ਹਵਾ ਮਿਲਦੀ ਹੋਵੇ, ਵਰਗੇ ਸਥਾਨਾਂ ਤੇ ਅਰੋਗ ਸੰਸਥਾਵਾਂ ਆਮ ਕਰਕੇ ਸਥਾਪਤ ਕੀਤੀਆਂ ਜਾਂਦੀਆਂ ਹਨ।

ਕਈ ਵਾਰ ਰੋਗੀ ਤੇ ਉਸ ਦੇ ਸੰਬੰਧੀ ਅਰੋਗ-ਆਸ਼ਰਮ ਦੀ ਉਪਯੋਗਤਾ ਤੇ ਮਹੱਤਤਾ ਨੂੰ ਨਹੀਂ ਸਮਝ ਸਕਦੇ ਅਤੇ ਘਰ ਵਿੱਚ ਰਹਿਣ ਦੀ ਹੀ ਇੱਛਾ ਪ੍ਰਗਟ ਕਰਦੇ ਹਨ। ਆਸ਼ਰਮ ਵਿਚ ਘਰ ਵਰਗੀਆਂ ਸਾਰੀਆਂ ਸਹੂਲਤਾਂ ਨਾ ਮਿਲਣ ਕਰਕੇ ਇਨ੍ਹਾਂ ਸਿਹਤ-ਘਰਾਂ

ਵਿਚ ਨਰਮੀ ਛੇਤੀ ਵਾਕੀ ਹੁੰਦੇ ਹਨ । ਇਨ੍ਹਾਂ ਵਿਚ ਸਫਲ ਇਲਾਜ ਲਈ ਨਾਚੀਆਂ ਆਧੁਨਿਕ ਸਹੂਲਤਾਂ ਉਪਲਬਧ ਹੁੰਦੀਆਂ ਹਨ ।

ਅੱਛੇ ਸੈਨੇਟੋਰੀਅਮਾਂ ਵਿਚ ਸੁੰਦਰ ਤੇ ਸਿਹਤ-ਮੰਦ ਵਾਤਾਵਰਨ ਵਿਚ ਰੋਗੀ ਅੱਠੇ ਪਹਿਰ ਯੋਗ ਨਰਸਾਂ ਤੇ ਡਾਕਟਰਾਂ ਦੀ ਦੇਖ-ਭਾਲ ਵਿਚ ਰਹਿੰਦਾ ਹੈ । ਇਥੇ ਮਿਲਣ ਵਾਲੇ ਲੋਕ ਜਿਸ ਵੇਲੇ ਚਾਹੁਣ ਆ ਕੇ ਤੰਗ ਨਹੀਂ ਕਰ ਸਕਦੇ । ਮਿਲਨ ਦਾ ਸਮਾਂ ਨਿਸ਼ਚਿਤ ਰਹਿੰਦਾ ਹੈ, ਵਿਅਰਥ ਦਾ ਰੌਲਾ-ਗੌਲਾ ਨਹੀਂ ਹੁੰਦਾ ਤੇ ਰੋਗੀ ਬੇਲੋੜੇ ਰੌਲੇ ਦੇ ਤਣਾਉ ਤੋਂ ਛੁਟਕਾਰਾ ਪ੍ਰਾਪਤ ਕਰਕੇ ਸ਼ਾਂਤੀ ਪ੍ਰਾਪਤ ਕਰਦਾ ਹੈ ।

ਅਰੋਗ-ਆਸ਼ਰਮ ਵਿਚ ਤਜਰਬਿਆਂ ਲਈ ਲੈਬਾਰਟਰੀ, ਐਕਸਰੇ ਤੇ ਇਲਾਜ ਦੀਆਂ ਕਈ ਸਹੂਲਤਾਂ ਹੁੰਦੀਆਂ ਹਨ । ਇਸ ਦੇ ਨਾਲ ਮਨੋਰੰਜਨ, ਚਿਤਰਕਲਾ, ਸੰਗੀਤ ਤੇ ਲਿਖਣ ਕਲਾ ਆਦਿ ਮਨ-ਪਰਚਾਵੇ ਦੁਆਰਾ ਇਲਾਜ ਦਾ ਪ੍ਰਬੰਧ ਵੀ ਰਹਿੰਦਾ ਹੈ । ਇਸ ਨਾਲ ਸਿਹਤ ਵਿਚ ਬਹੁਤ ਤਸੱਲੀ-ਬਖ਼ਸ਼ ਤਰੱਕੀ ਹੁੰਦੀ ਦੇਖੀ ਗਈ ਹੈ । ਇਸ ਗੱਲ ਦਾ ਧਿਆਨ ਰਖਿਆ ਜਾਂਦਾ ਹੈ ਕਿ ਰੋਗੀ ਨੂੰ ਪੂਰਨ ਆਰਾਮ ਦਿੱਤਾ ਜਾਵੇ, ਪਰ ਉਸ ਦਾ ਸਮਾਂ ਖ਼ਾਲੀ ਨਾ ਰਹੇ । ਆਸ ਪਾਸ ਕਈ ਮਰੀਜ਼ਾਂ ਨੂੰ ਅੱਛਾ ਹੁੰਦੇ ਤੇ ਕੁਝ ਕੰਮ ਧੰਧਾ ਕਰਦਿਆਂ ਵੇਖ ਕੇ ਰੋਗੀ ਨੂੰ ਆਤਮ-ਬਲ ਤੇ ਢਾਰਸ ਪ੍ਰਾਪਤ ਹੁੰਦਾ ਹੈ, ਜਿਸ ਨਾਲ ਉਸਦੀ ਸਿਹਤ ਛੇਤੀ ਸੁਧਰਦੀ ਹੈ ।

**ਸੈਨਕਰਿਬ :** ਅਸੀਰੀਆ ਦਾ ਪ੍ਰਸਿੱਧ ਬਾਦਸ਼ਾਹ ਸੈਨੇਕਰਿਬ ਆਪਣੇ ਪਿਤਾ ਸਾਰਗਾਨ ਦੂਜੇ ਦੀ ਮੌਤ ਪਿਛੋਂ 704 ਈ. ਪੂ. ਵਿਚ ਰਾਜਗੱਦੀ ਤੇ ਬੈਠਿਆ । ਬਾਈਬਲ ਵਿਚ ਇਸ ਬਾਦਸ਼ਾਹ ਬਾਰੇ ਅਨੇਕ ਕਹਾਣੀਆਂ ਹਨ ਜੋ ਕਿ ਇਸ ਦੀ ਪ੍ਰਸਿੱਧਤਾ ਦਾ ਮੁਖ ਕਾਰਨ ਹਨ । ਰਾਜਗੱਦੀ ਸੰਭਾਲਣ ਤੋਂ ਪਹਿਲਾਂ ਇਸਨੇ ਅਸੀਰੀਆ ਦੇ ਉੱਤਰ ਅਤੇ ਉੱਤਰ-ਪੱਛਮੀ ਖੇਤਰ ਵਿਚ ਸਿਫ਼ਾਰਤੀ ਅਤੇ ਪ੍ਰਬੰਧਕੀ ਤਜਰਬਾ ਹਾਸਲ ਕੀਤਾ । ਆਪਣੇ ਰਾਜਕਾਲ ਦੌਰਾਨ ਇਸਨੇ ਆਪਣੇ ਦੁਸ਼ਮਣਾਂ ਵਿਰੁੱਧ ਛੇ ਲੜਾਈਆਂ ਲੜੀਆਂ । ਇਸ ਨੇ 701 ਈ. ਪੂ. ਵਿਚ ਮਿਸਰ ਦੀ ਸ਼ਹਿ ਤੇ ਫ਼ਲਸਤੀਨ ਵਿਚ ਫੈਲੀ ਬਗਾਵਤ ਵੀ ਕੁਚਲੀ । ਇਸਨੇ ਆਪਣੀ ਰਾਜਧਾਨੀ ਨਿਨਵੇ ਨੂੰ ਬਣਾਕੇ ਉਥੇ ਨਵੇਂ ਮਹਿਲਾਂ ਦੀ ਉਸਾਰੀ ਕਰਵਾਈ, ਸ਼ਹਿਰ ਦਾ ਵਿਸਤਾਰ ਕੀਤਾ ਅਤੇ ਇਸ ਸ਼ਹਿਰ ਨੂੰ ਸੁੰਦਰ ਬਣਾਉਣ ਦੀ ਕਾਰਵਾਈ ਕੀਤੀ । ਇਸ ਦੁਆਰਾ ਤਿਆਰ ਕਰਵਾਈਆਂ ਗਈਆਂ ਸ਼ਹਿਰ ਦੀਆਂ ਅੰਦਰਲੀਆਂ ਤੇ ਬਾਹਰਲੀਆਂ ਦੀਵਾਰਾਂ ਅਜੇ ਵੀ ਕਾਇਮ ਹਨ । ਇਸ ਨੇ ਆਪਣੇ ਰਾਜ ਦੇ ਹੋਰ ਸ਼ਹਿਰਾਂ ਵਿਚ ਵੀ ਭਵਨ-ਉਸਾਰੀ ਲਈ ਕੰਮ ਕੀਤੇ । ਇਸਦੀ ਮੌਤ ਨਿਨਵੇ ਵਿਖੇ 681 ਈ. ਪੂ. ਵਿਚ ਹੋਈ ।

ਹ. ਪੁ.—ਐਨ. ਬ੍ਰਿ. ਮਾ. 9:57

**ਸ਼ਨੈਨਦੋਆ ਵਾਦੀ :** ਇਹ ਵਰਜੀਨੀਆ ਦੀ ਗ੍ਰੇਟ ਐਪਾਲੈਚੀਅਨ ਵੈਲੀ ਦਾ ਇਕ ਹਿੱਸਾ ਹੈ, ਜੋ ਪੋਟੋਮੈਕ ਦਰਿਆ ਉੱਤੇ ਹਾਰਪਰਜ਼ ਫੈਰੀ ਦੇ ਨੇੜੇ ਦੱਖਣ-ਪੱਛਮ ਵੱਲ ਬਲਿਊ ਰਿੱਜ ਅਤੇ ਐਲੇਘਿਨੀ ਪਹਾੜਾਂ ਵਿਚਕਾਰ ਫੈਲੀ ਹੋਈ ਹੈ । ਇਸ ਵਾਦੀ ਵਿਚ ਕੇਵਲ ਨੌਂ ਕਾਊਂਟੀਆਂ ਹਨ, ਜਿਨ੍ਹਾਂ ਨੂੰ ਦਰਿਆ ਸ਼ੈਨੈਨਦੋਆ ਸਿੰਜਦਾ ਹੈ । ਇਨ੍ਹਾਂ ਵਿਚੋਂ ਬਰਕਲੇ ਅਤੇ ਜੈਫਰਸਨ ਦੀਆਂ ਦੋ ਕਾਊਂਟੀਆਂ ਪੱਛਮੀ ਵਰਜੀਨੀਆ ਵਿਚ ਅਤੇ ਫ੍ਰੈਡਰਿਕ, ਕਲਾਰਕ, ਸ਼ੈਨੈਨਦੋਆ ਵਾਰੇਨ, ਰਾਕਿੰਘਮ, ਪੇਜ ਅਤੇ ਆਗਸਟਾ ਨਾਂ ਦੀਆਂ ਕਾਊਂਟੀਆਂ ਵਰਜੀਨੀਆ ਵਿਚ ਹਨ, ਪਰ ਆਮ ਤੌਰ ਤੇ ਕਿਹਾ ਜਾਂਦਾ ਹੈ ਕਿ ਇਹ ਵਾਦੀ ਜੇਮਜ਼ ਦਰਿਆ ਤੀਕ ਫੈਲੀ ਹੋਈ ਹੈ । ਅਤੇ ਇਸ ਵਿਚ ਰਾਕਬ੍ਰਿਜ ਕਾਊਂਟੀ ਸ਼ਾਮਲ ਹੈ । ਇਹ ਵਾਦੀ ਲਗਭਗ 241 ਕਿ. ਮੀ. ਲੰਬੀ ਅਤੇ 40 ਕਿ. ਮੀ. ਚੌੜੀ ਹੈ । ਇਸ ਵਾਦੀ ਵਿਚ ਹੈਰੀਸਨਬਰਗ ਦੇ ਨੇੜੇ ਮੈਸਾਨਟਨ ਪਰਬਤ ਹੈ, ਜਿਹੜਾ ਉੱਤਰ-ਪੂਰਬ ਵੱਲ 80 ਕਿ. ਮੀ. ਤੀਕ ਫੈਲਿਆ ਹੋਇਆ ਹੈ । ਇਹ ਪਹਾੜ ਸ਼ੈਨੈਨਦੋਆ ਦਰਿਆ ਦੀਆਂ ਦੋ ਦੁਸਾਂਗਾਂ ਨੂੰ ਵੱਖ ਵੱਖ ਕਰਦਾ ਹੈ । ਬਲਿਊ ਰਿੱਜ ਰਾਹੀਂ ਸਵਿਫਟ ਰਨ ਗੈਪ ਅਤੇ ਰਾਕਫਿਸ਼ ਗੈਪ ਨਾਂ ਦੇ ਦੋ ਇਤਿਹਾਸਕ ਦੱਰੇ ਹਨ ।

ਕਿਸੇ ਸਮੇਂ ਇਸ ਵਾਦੀ ਵਿਚ ਟਸਕਰੋਰਾ ਅਤੇ ਸ਼ਾਨੀ ਕਿਰਕਿਆਂ ਦੇ ਇੰਡੀਅਨ ਆਬਾਦ ਹੁੰਦੇ ਸਨ । ਇਸ ਦਾ ਸਬੂਤ ਇਸ ਵਾਦੀ ਵਿਚਲੀ ਵਾਦੀ ਜਿੰਨੀ ਹੀ ਲੰਬੀ ਬਣੀ ਹੋਈ ਇੰਡੀਅਨ ਸੜਕ ਹੈ । ਇਹ ਸੜਕ ਹੁਣ ਸੰਯੁਕਤ ਰਾਜ ਅਮਰੀਕਾ ਦੀ ਕੌਮੀ ਸ਼ਾਹ ਰਾਹ ਹੈ । ਸੰਨ 1707 ਵਿਚ ਹੇਠਲੀ ਵਾਦੀ ਦਾ ਸਭ ਤੋਂ ਪਹਿਲਾਂ ਲੂਈ ਮਾਈਕਲ ਨੇ ਪਤਾ ਲਾਇਆ । ਸੰਨ 1730 ਈ. ਦੇ ਲਗਭਗ ਇਥੇ ਗੋਰੇ ਆਬਾਦ ਹੋਣੇ ਸ਼ੁਰੂ ਹੋਏ ।

ਇਥੋਂ ਦਾ ਮੁਖ ਕਿੱਤਾ ਖੇਤੀਬਾੜੀ ਹੈ । ਪਸ਼ੂ, ਭੇਡਾਂ, ਮੁਰਗੀ-ਪਾਲਣ ਅਤੇ ਡੇਅਰੀ ਫ਼ਾਰਮਿੰਗ ਉੱਤੇ ਵੀ ਵਧੇਰੇ ਜ਼ੋਰ ਦਿੱਤਾ ਜਾਂਦਾ ਹੈ । ਇਥੇ ਗਲੀਚੇ, ਬਿਜਲੀ ਅਤੇ ਰਬੜ ਦਾ ਸਾਮਾਨ ਤਿਆਰ ਕਰਨ, ਖ਼ੁਰਾਕ ਪ੍ਰਾਸੈਸਿੰਗ ਸੂਤੀ ਕੱਪੜੇ ਅਤੇ ਦਵਾਈਆਂ ਦੇ ਕਾਰਖ਼ਾਨੇ ਹਨ । ਹੈਰੀਸਨਬਰਗ ਵਿਚ ਮੈਡੀਕਲ ਕਾਲਜ, ਸਟਾਨਟਨ ਵਿਚ ਬਾਲਡਵਿਨ ਮੇਰੀ ਕਾਲਜ ਅਤੇ ਵਰਜੀਨੀਆ ਮਿਲਟਰੀ ਇੰਸਟੀਚਿਊਟ ਅਤੇ ਲੈਕਸਿੰਗਟਨ ਵਿਚ ਵਾਸ਼ਿੰਗਟਨ ਅਤੇ ਲੀ ਪ੍ਰਸਿੱਧ ਯੂਨੀਵਰਸਿਟੀਆਂ ਹਨ ।

ਜਾਰਜ ਵਾਸ਼ਿੰਗਟਨ ਨੈਸ਼ਨਲ ਫਾਰੈਸਟ ਸ਼ੈਨੈਨਦੋਆ ਨੈਸ਼ਨਲ ਪਾਰਕ, ਨੈਚੂਰਲ ਬ੍ਰਿਜ ਆਦਿ, ਇਸ ਵਾਦੀ ਦੀਆਂ ਬਹੁਤ ਸੁੰਦਰ ਥਾਵਾਂ ਹਨ ।

ਹ. ਪੁ.—ਐਨ. ਬ੍ਰਿ. ਮਾ. 9:132.

**ਸੈਨੋਈ :** ਵੇਦਾ (Vedda) ਨਸਲ ਦੇ ਲੋਕਾਂ ਨਾਲ ਮਿਲਦੇ-ਜੁਲਦੇ ਸੈਨੋਈ ਲੋਕ ਮਲਾਇਆ ਪ੍ਰਾਇਦੀਪ ਦੇ ਵਸਨੀਕ ਹਨ । ਇਨ੍ਹਾਂ ਲੋਕਾਂ ਦੇ ਛੋਟੇ ਛੋਟੇ ਸਮੂਹ ਸੁਮਾਟਰਾ ਜਜ਼ੀਰੇ ਦੇ ਤੱਟ ਦੇ ਨਾਲ ਨਾਲ ਸਥਿਤ ਸਿਆਕ ਮੈਦਾਨ ਵਿਚ ਵੀ ਵੱਸਦੇ ਹਨ । ਇਨ੍ਹਾਂ ਲੋਕਾਂ ਦੀ ਹੋਂਦ ਦੇ ਚਿੰਨ੍ਹ ਇੰਡੋਨੇਸ਼ੀਆ ਦੇ ਪੂਰਬੀ ਟਾਪੂਆਂ ਵਿਚ ਵੀ ਮਿਲਦੇ ਹਨ । ਅਸਲ ਵਿਚ ਇਹ ਲੋਕ ਉਨ੍ਹਾਂ ਨਸਲਾਂ ਵਿਚੋਂ ਹਨ, ਜਿਹੜੇ ਨੀਗਰੋ ਨਾਲ ਮਿਲਦੇ-ਜੁਲਦੇ ਲੋਕਾਂ ਦੇ ਮਗਰੋਂ ਇਥੇ ਆ ਕੇ ਵਸੇ ਸਨ । ਪਹਿਲਾਂ ਇਨ੍ਹਾਂ ਲੋਕਾਂ ਨੂੰ ਸਕਾਈ ਕਿਹਾ ਜਾਂਦਾ ਸੀ, ਜਿਸ ਤੋਂ ਭਾਵ ਹੀਣ ਅਤੇ ਨੀਵੀਂ ਜਾਤੀ ਹੈ ।

ਪ੍ਰਾਇਦੀਪ ਵਿਚ ਇਹ ਲੋਕ ਜਿਹੜੀ ਬੋਲੀ ਬੋਲਦੇ ਹਨ, ਉਹ ਉਚਾਰਣ ਵਿਚ ਮੋਨ ਖਮੇਰ ਭਾਸ਼ਾ ਦੇ ਬਹੁਤ ਨੇੜੇ ਜਾਪਦੀ ਹੈ ਪਰ, ਸੁਮਾਟਰਾ ਦੇ ਜਜ਼ੀਰੇ ਵਿਚ ਇਨ੍ਹਾਂ ਲੋਕਾਂ ਨੇ ਭਾਸ਼ਾ, ਰਹਿਣ-ਸਹਿਣ ਅਤੇ ਵਿਆਹ-ਸ਼ਾਦੀਆਂ ਦੇ ਢੰਗ ਮਿਨਾਂਗਕਬਾਊ ਲੋਕਾਂ ਵਰਗੇ ਅਪਣਾਏ ਹਨ । ਇਸ ਗੱਲ ਦੇ ਸੰਕੇਤ ਮਿਲਦੇ ਹਨ ਕਿ ਜਦੋਂ ਸੈਨੋਈ ਲੋਕ ਇਸ ਖੇਤਰ ਵਿਚ ਦਾਖ਼ਲ ਹੋਏ, ਉਦੋਂ ਉਹ ਪਹਿਲਾਂ ਤੋਂ ਹੀ ਬਰਾਨੀ ਖੇਤੀ ਦੇ ਬੇਹਤਰੀਨ ਢੰਗਾਂ ਤੋਂ ਜਾਣੂ ਸਨ । ਇਹ ਲੋਕ ਸਾਂਝੇ ਮਕਾਨਾਂ ਵਿਚ ਰਹਿੰਦੇ ਸਨ ਅਤੇ ਰਾਜਨੀ ਤੌਰ ਤੇ ਵੀ ਚੇਤੰਨ ਸਨ । ਇਥੋਂ ਤਕ ਉੱਨਤੀ ਕਰ ਜਾਣ ਦੇ ਬਾਵਜੂਦ ਵੀ ਇਨ੍ਹਾਂ ਵਿਚੋਂ ਵਧੇਰੇ ਲੋਕ ਆਮ ਤੌਰ ਤੇ ਸ਼ਿਕਾਰ ਅਤੇ ਫਲ ਇਕੱਠੇ ਕਰਕੇ ਆਪਣਾ ਗੁਜ਼ਾਰਾ ਕਰਦੇ ਹਨ । ਸ਼ਿਕਾਰ ਵਿਚ ਇਹ ਲੋਕ ਮਲਾਇਆ ਦੇ ਬਾਕੀ ਵਸਨੀਕਾਂ ਵਾਂਗ ਹਵਾਈ ਬੰਦੂਕ ਤੇ ਜ਼ਹਿਰੀਲੇ ਤੀਰਾਂ ਦੀ ਵਰਤੋਂ ਕਰਦੇ ਹਨ ।

ਸੈਨੋਈ ਲੋਕ ਧਾਰਮਕ ਸੂਝ ਦੇ ਪੱਖੋਂ ਬਹੁਤ ਅੱਗੇ ਹਨ, ਪਰ ਆਰਥਿਕ ਤੌਰ ਤੇ ਬਹੁਤੇ ਉੱਨਤ ਨਹੀਂ । ਇਹ ਸਰੀਰ ਦੇ ਬਹੁਤੇ ਤਕੜੇ ਨਹੀਂ ਹੁੰਦੇ ਅਤੇ ਕੱਦ ਦੇ ਵੀ ਛੋਟੇ ਹੁੰਦੇ ਹਨ । ਇਹ ਲੰਮੇ ਕੁੰਡਲਦਾਰ ਵਾਲ ਰੱਖਦੇ ਹਨ, ਜਿਹੜੇ ਪਿੱਛੇ ਗਿੱਚੀਆਂ ਉੱਤੇ ਡਿੱਗੇ ਰਹਿੰਦੇ ਹਨ ।

ਇਹ ਲੋਕ ਕੱਪੜਾ ਬੁਣਨ ਜਾਂ ਧਾਤ ਦੀਆਂ ਚੀਜ਼ਾਂ ਬਣਾਉਣ ਦਾ ਕੰਮ ਨਹੀਂ ਕਰਦੇ।

ਹ. ਪੁ.—ਅੰਨ. ਬ੍ਰਿ. 20:327.

**ਸੈਪਚੂਆਜਿੰਟ** (Septuagint) : ਇਹ ਓਲਡ ਟੇਸਟਾਮੇਂਟ ਦਾ ਸਭ ਤੋਂ ਪੁਰਾਣਾ ਯੂਨਾਨੀ ਅਨੁਵਾਦ ਹੈ। ਇਸ ਨੂੰ ਸਕੰਦਰੀਅਨ ਰੂਪ ਜਾਂ ਸੱਤਰ ਦਾ ਰੂਪ ਜਾਂ ਕੇਵਲ (70) ਵੀ ਕਹਿ ਦਿੱਤਾ ਜਾਂਦਾ ਹੈ। 'Epistle of Aristeas' (ਲ. 100 ਈ. ਪੂ.) ਵਿਚ ਦਰਸਾਏ ਅਨੁਸਾਰ ਇਸਦੇ ਮੂਲ ਦੇ ਬਾਰੇ ਇਹ ਰਵਾਇਤ ਮਸ਼ਹੂਰ ਹੈ ਕਿ ਟਾਲਮੀ ਦੂਜੇ ਫਿਲੇਡੈੱਲਫਸ, ਮਿਸਰ ਦੇ ਬਾਦਸ਼ਾਹ (285-245 ਈ. ਪੂ.) ਨੇ ਯੇਰੂਸ਼ਲਮ ਦੇ ਉੱਚ ਯਹੂਦੀ ਪਾਦਰੀ ਨੂੰ ਆਦੇਸ਼ ਦਿੱਤਾ ਕਿ ਉਹ 70 ਵਿਦਵਾਨ (ਸ਼ਾਇਦ 72 ਵਿਦਵਾਨ, 12 ਕਬੀਲਿਆਂ ਵਿਚੋਂ ਹਰੇਕ ਵਿਚੋਂ 6) ਸਕੰਦਰੀਆ ਭੇਜੇ ਤਾਂ ਜੋ ਪਵਿੱਤਰ ਇਬਰਾਨੀ ਕਾਨੂੰਨ ਨੂੰ ਯੂਨਾਨੀ ਵਿਚ ਅਨੁਵਾਦ ਕੀਤਾ ਜਾ ਸਕੇ। ਉਨ੍ਹਾਂ ਵਿਦਵਾਨਾਂ ਨੇ ਇਸ ਕੰਮ ਨੂੰ ਬਹੁਤ ਤੇਜ਼ੀ ਨਾਲ ਮੁਕਾਇਆ।

ਇਸ ਪ੍ਰਕਾਰ ਅਨੁਵਾਦ ਕਰਾਉਣ ਦਾ ਮਨੋਰਥ ਇਹ ਸੀ ਕਿ ਭਾਰੀ ਗਿਣਤੀ ਵਿਚ ਇਬਰਾਨੀ ਨਾ ਜਾਣਦੇ ਸਕੰਦਰੀਆ ਵਾਸੀ ਯਹੂਦੀ ਓਲਡ ਟੇਸਟਾਮੇਂਟ ਨੂੰ ਪੜ੍ਹ ਸਕਣ। ਪੁਸਤਕ ਦੇ ਅੰਤਲੇ ਭਾਗ ਪਹਿਲੀ ਸਦੀ ਈ. ਪੂ. ਵਿਚ ਅਨੁਵਾਦ ਹੋਏ ਸਨ। ਸੈਪਚੂਆਜਿੰਟ ਵਿਚ ਕਈ ਅਜਿਹੇ ਕਾਂਡ ਜਿਵੇਂ 'ਸੁਲੇਮਾਨ ਦੀ ਸਿਆਣਪ' ਆਦਿ ਵੀ ਸ਼ਾਮਲ ਕਰ ਦਿੱਤੇ ਗਏ ਜਿਹੜੇ ਕਿ ਇਬਰਾਨੀ ਦੇ ਮੂਲ ਗ੍ਰੰਥ ਵਿਚ ਨਹੀਂ ਸਨ। ਅਜਿਹਾ ਸ਼ਾਇਦ ਈਸਵੀ ਸਦੀ ਦੇ ਆਰੰਭ ਵਿਚ ਕੀਤਾ ਗਿਆ।

ਮੂਲ ਗ੍ਰੰਥ ਵਿਚ ਕਈ ਪ੍ਰਕਾਰ ਦੀ ਸ਼ੈਲੀ ਮਿਲਦੀ ਹੈ ਜਿਸ ਤੋਂ ਇਹ ਅਨੁਮਾਨ ਲਗਦਾ ਹੈ ਕਿ ਅਨੁਵਾਦਕਾਂ ਦੀ ਗਿਣਤੀ ਕਾਫ਼ੀ ਜ਼ਿਆਦਾ ਹੋਵੇਗੀ। ਗ੍ਰੰਥ ਦੀ ਭਾਸ਼ਾ ਸਕੰਦਰੀਆ ਦੀ ਯੂਨਾਨੀ ਭਾਸ਼ਾ ਹੈ ਜਿਹੜੀ ਕਿ ਐਟਿਕ ਉਪ-ਭਾਖਾ ਉੱਪਰ ਆਧਾਰਤ ਹੈ।

ਸੈਪਚੂਆਜਿੰਟ ਗ੍ਰੰਥ ਓਲਡ ਟੇਸਟਾਮੇਂਟ ਦੇ ਸਭ ਤੋਂ ਪੁਰਾਣੇ ਰੂਪਾਂ ਵਿਚੋਂ ਸਭ ਤੋਂ ਮੌਲਿਕ ਕਿਹਾ ਜਾ ਸਕਦਾ ਹੈ। ਇਸ ਗ੍ਰੰਥ ਨੇ ਬਾਅਦ ਵਿਚ ਲਿਖੇ ਗਏ ਇਨ੍ਹਾਂ ਹੀ ਗ੍ਰੰਥਾਂ ਉੱਪਰ ਕਾਫ਼ੀ ਪ੍ਰਭਾਵ ਪਾਇਆ ਹੈ ਅਤੇ ਮੂਲ ਗ੍ਰੰਥ ਤੋਂ ਕੁਝ ਘਾਟੇ ਵਾਧੇ ਵੀ ਕੀਤੇ ਗਏ ਹਨ।

ਆਰੀਜੈੱਨ (185 ?-254 ? ਈ.), ਜਿਸਦੀ ਪੁਸਤਕ 'Hexaple' ਸਕੰਦਰੀਅਨ ਯੂਨਾਨੀ ਬਾਈਬਲ ਦਾ ਪਹਿਲਾ ਆਲੋਚਨਾਤਮਕ ਐਡੀਸ਼ਨ ਹੈ, ਪਹਿਲਾ ਵਿਅਕਤੀ ਸੀ ਜਿਸਨੇ ਇਹ ਮਹਿਸੂਸ ਕੀਤਾ ਕਿ ਸੈਪਚੂਆਜਿੰਟ ਗ੍ਰੰਥ ਮੂਲ ਓਲਡ ਟੇਸਟਾਮੇਂਟ ਦੇ ਆਲੋਚਕਾਂ ਲਈ ਬਹੁਤ ਮਹੱਤਵਪੂਰਨ ਹੈ ਕਿਉਂਕਿ ਇਹ ਮੱਧ ਯੁੱਗ ਦੇ ਲਿਖਾਰੀ ਓਲਡ ਟੇਸਟਾਮੇਂਟਾਂ ਤੋਂ ਬਹੁਤ ਸਦੀਆਂ ਪਹਿਲਾਂ ਦੇ ਓਲਡ ਟੇਸਟਾਮੇਂਟਾਂ ਦੇ ਰੂਪ ਨੂੰ ਉਜਾਗਰ ਕਰਦਾ ਹੈ। ਇਸ ਗ੍ਰੰਥ (ਸੈਪਚੂਆਜਿੰਟ) ਵਿਚਲੀਆਂ ਗ਼ਲਤੀਆਂ ਵੀ ਲਾਭਦਾਇਕ ਸਿੱਧ ਹੋਈਆਂ ਹਨ ਕਿਉਂਕਿ ਉਨ੍ਹਾਂ ਤੋਂ ਇਹ ਪਤਾ ਲਗਦਾ ਹੈ ਕਿ ਉਸ ਸਮੇਂ ਕਿਸ ਤਰ੍ਹਾਂ ਇਬਰਾਨੀ ਸ਼ਬਦ ਗ਼ਲਤ ਸਮਝੇ ਜਾਣ ਲਗ ਪਏ ਸਨ।

ਗ੍ਰੰਥ ਸੈਪਚੂਆਜਿੰਟ ਦੀਆਂ ਮੁੱਖ ਹੱਥ-ਲਿਖਤਾਂ ਵਿਚ Coadex Vaticanus (ਜੋ ਰੋਮ ਵਿਚ ਪਈ ਹੈ), Codex Sinaiticus (ਜੋ ਬਰਤਾਨੀਆ ਦੇ ਅਜਾਇਬ ਘਰ ਵਿਚ ਪਈ ਹੈ) ਅਤੇ ਵਾਸ਼ਿੰਗਟਨ ਅਤੇ ਚੈਸਟਰ ਬੀਟੀ ਦੇ ਸਥਾਨ ਤੇ ਮਿਲਦੇ ਕੁਝ ਭਾਗ ਸ਼ਾਮਲ ਹਨ।

ਇਸ ਪੁਸਤਕ ਦੇ ਆਧੁਨਿਕ ਐਡੀਸ਼ਨਾਂ ਵਿਚ ਐਚ. ਬੀ. ਸਵੇਟੇ ਦਾ ਛੋਟਾ ਕੈਂਬ੍ਰਿਜ ਐਡੀਸ਼ਨ ਤਿਨ ਜਿਲਦਾਂ ਵਿਚ (ਤੀਜੀ, ਚੌਥੀ ਜਿਲਦ ਦਾ ਪ੍ਰਕਾਸ਼ਨ, 1907-1912) ਅਤੇ ਏ. ਈ. ਬਰੂਕ, ਐਨ. ਮੈਕਲੀਨ ਅਤੇ ਐਚ. ਸਟ. ਜੇ. ਥੈਕਰੇ ਦਾ ਸੰਪਾਦਿਤ ਵਡੇਰਾ ਕੈਂਬ੍ਰਿਜ ਐਡੀਸ਼ਨ ਜਿਸਦੇ ਨੌਂ ਭਾਗ ਪ੍ਰਕਾਸ਼ਤ ਹੋਏ ਹਨ (1906-1950) ਅਤੇ ਐਲਫ੍ਰੇਡ ਰਾਹਲਫਸ ਦਾ ਸੰਪਾਦਿਤ ਸਟੱਟਗਾਰਟ ਦੋ ਜਿਲਦਾਂ ਵਾਲਾ (1935) ਸ਼ਾਮਲ ਹਨ।

ਈ. ਐਚ. ਅਤੇ ਐਚ. ਏ. ਰੈਡਪਾਥ ਨੇ ਇਕ ਮੁਕੰਮਲ 'Concordance to the Septuagint' ਦਾ ਸੰਕਲਨ 1897 ਵਿਚ ਆਕਸਫੋਰਡ ਵਿਚ ਕੀਤਾ ਸੀ।

ਹ. ਪੁ.—ਐਨ. ਅਮੈ. 24 575.

**ਸ਼ੈਪਲੀ, ਹਾਰਲੋ** (1885-) : ਇਸ ਅਮਰੀਕਨ ਤਾਰਾ-ਵਿਗਿਆਨੀ ਦਾ ਜਨਮ 2 ਨਵੰਬਰ, 1885 ਨੂੰ ਨੈਸ਼ਵਿਲ ਵਿਖੇ ਹੋਇਆ। ਇਸ ਨੇ ਆਕਾਸ਼-ਗੰਗਾ ਦੀ ਬਣਤਰ ਬਾਰੇ ਖੋਜ ਤੋਂ ਇਹ ਸਿੱਧ ਕੀਤਾ ਕਿ ਸੂਰਜ ਗੈਲੈੱਕਸੀ ਦੇ ਕੇਂਦਰੀ ਤਲ ਦੇ ਨੇੜੇ ਸਥਿਤ ਹੈ। ਇਸ ਦੀ ਦੂਰੀ ਆਕਾਸ਼-ਗੰਗਾ ਦੇ ਕੇਂਦਰ ਤੋਂ 30,000 ਪ੍ਰਕਾਸ਼-ਸਾਲ ਦੂਰ ਹੈ। ਸ਼ੈਪਲੀ ਨੇ ਅਮਰੀਕਨ ਤਾਰਾ-ਵਿਗਿਆਨੀ ਹੈਨਰੀ, ਐੱਨ. ਰਸਲ ਦੀ 1912 ਵਿਚ ਕੀਤੀ ਖੋਜ ਦੇ ਸਿੱਟਿਆਂ ਦੀ ਮੱਦਦ ਨਾਲ 1913 ਵਿਚ ਤਾਰਿਆਂ ਦੇ ਵਿਸਤਾਰ ਦਾ ਅਨੁਮਾਨ ਕਈ ਯੁਗਮ ਸਿਸਟਮਾਂ ਵਿਚ ਲਗਾਇਆ। ਇਹ ਅਨੁਮਾਨ ਤਾਰਿਆਂ ਦੇ ਇਕ ਦੂਜੇ ਨੂੰ ਗ੍ਰਹਿਣ ਕਰਨ ਸਮੇਂ ਹੋਈ ਪ੍ਰਕਾਸ਼ ਦੀ ਤਬਦੀਲੀ ਨੂੰ ਮਿਣਕੇ ਕੀਤਾ। ਇਸ ਦਾ ਇਹ ਤਰੀਕਾ ਤਕਰੀਬਨ 30 ਸਾਲ ਤੋਂ ਵੀ ਵੱਧ ਵਰਤੋਂ ਵਿਚ ਰਿਹਾ। ਸ਼ੈਪਲੀ ਨੇ ਇਹ ਵੀ ਵਿਖਾਇਆ ਕਿ ਸੀਫਡ ਵੇਰੀਏਬਲਜ਼, ਜੋ ਇਕ ਦੂਜੇ ਨੂੰ ਗ੍ਰਹਿਣ ਲਾਉਂਦੇ ਹਨ, ਤਾਰਿਆਂ ਦੇ ਜੋੜੇ ਨਹੀਂ ਹੋ ਸਕਦੇ। ਇਹ ਪਹਿਲਾ ਵਿਗਿਆਨੀ ਸੀ ਜਿਸ ਨੇ ਇਹ ਸੁਝਾਅ ਦਿੱਤਾ ਕਿ ਇਹ ਧੜਕਦੇ ਤਾਰੇ ਹਨ।

ਸ਼ੈਪਲੀ 1914 ਵਿਚ ਕੈਲੀਫ਼ੋਰਨੀਆ ਵਿਖੇ ਮਾਊਂਟ ਵਿਲਸਨ ਪ੍ਰੇਖਣਸ਼ਾਲਾ ਵਿਚ ਕੰਮ ਕਰਨ ਲੱਗਾ। ਇਸ ਨੇ ਇੱਥੇ ਗੈਲੈੱਕਸੀ ਵਿਚ ਮੌਜੂਦ ਗੋਲਾਕਾਰ ਸਮੂਹਾਂ ਦੀ ਵੰਡ ਬਾਰੇ ਅਧਿਐਨ ਕੀਤਾ। ਇਹ ਸਮੂਹ ਬਹੁਤ ਵੱਡੇ, ਸੰਘਣੀ ਤਰ੍ਹਾਂ ਭਰੇ ਹੋਏ, ਤਾਰੇ ਹਨ ਜਿਨ੍ਹਾਂ ਵਿਚ ਮੈਂਬਰਾਂ ਦੀ ਗਿਣਤੀ 10,00,000 ਦੇ ਕਰੀਬ ਹੈ। ਇਸ ਨੇ ਲੱਭਿਆ ਕਿ ਜੋ ਸਮੂਹ, ਜਿਨ੍ਹਾਂ ਬਾਰੇ ਉਸ ਸਮੇਂ ਪਤਾ ਸੀ, ਉਨ੍ਹਾਂ ਵਿਚੋਂ ਇਕ ਤਿਹਾਈ, ਸੈਜੀਟੇਰੀਅਸ ਤਾਰਾ-ਸਮੂਹ ਨਾਲ ਸੰਬੰਧਤ ਹਨ। ਸੀਫਡ ਤਾਰੇ ਆਪਣੀ ਦੂਰੀ ਦਾ ਸਹੀ ਅੰਦਾਜ਼ਾ ਆਪਣੇ ਚਿੱਤ੍ਰਿਤਤਾ ਦੇ ਸਮੇਂ ਅਤੇ ਆਭਾਸੀ ਚਮਕ ਦੁਆਰਾ ਦਰਸਾਉਂਦੇ ਹਨ। ਇਸ ਨੇ ਇਹ ਲੱਭਿਆ ਕਿ ਤਾਰਿਆਂ ਦੇ ਸਮੂਹ ਇਕ ਗੋਲੇ ਵਿਚ ਬੇਤਰਤੀਬੀ ਨਾਲ ਖਿੰਡਰੇ ਪਏ ਹਨ ਜਿਸ ਦਾ ਕੇਂਦਰ ਸੈਜੀਟੇਰੀਅਸ ਵਿਚ ਹੁੰਦਾ ਹੈ। ਕਿਉਂਕਿ ਇਹ ਸਮੂਹ ਇਕ ਗੋਲਾਕਾਰ ਰੂਪ ਦੀ ਸ਼ਕਲ ਧਾਰਨ ਕਰ ਲੈਂਦੇ ਹਨ,ਇਸ ਲਈ ਇਹ ਸਿੱਟਾ ਕੱਢ ਲੈਣਾ ਠੀਕ ਹੈ ਕਿ ਇਹ ਆਪਣੇ ਆਪ ਨੂੰ ਆਕਾਸ਼-ਗੰਗਾ ਦੇ ਕੇਂਦਰ ਦੇ ਆਸ ਪਾਸ ਹੀ ਕੇਂਦਰਿਤ ਕਰਨਗੇ। ਇਸ ਸਿੱਟੇ ਅਤੇ ਹੋਰਨਾਂ ਖੋਜਾਂ ਤੋਂ ਇਸ ਨੇ ਇਹ ਅਨੁਮਾਨ ਲਗਾਇਆ ਕਿ ਸੂਰਜ ਆਕਾਸ਼-ਗੰਗਾ ਦੇ ਕੇਂਦਰ ਤੋਂ 50,000 ਪ੍ਰਕਾਸ਼-ਸਾਲ ਦੂਰ ਹੈ। ਇਹ ਗਿਣਤੀ ਫਿਰ ਠੀਕ ਤਰ੍ਹਾਂ 30,000 ਪ੍ਰਕਾਸ਼-ਸਾਲ ਦੱਸੀ ਗਈ ਹੈ। ਸ਼ੈਪਲੀ ਦੇ ਇਸ ਕੰਮ ਤੋਂ ਪਹਿਲਾਂ ਸੂਰਜ ਆਕਾਸ਼-ਗੰਗਾ ਦੇ ਕੇਂਦਰ ਨੇੜੇ ਮੰਨਿਆ ਜਾਂਦਾ ਸੀ। ਇਸ ਨੇ ਆਕਾਸ਼-ਗੰਗਾ ਦੇ ਠੀਕ ਆਕਾਰ ਦਾ ਸਭ ਤੋਂ ਪਹਿਲਾਂ ਅਸਲ ਅੰਦਾਜ਼ਾ ਲਾਇਆ। ਇਸ ਦੇ ਇਸ ਕੰਮ ਨੇ ਤਾਰਾ-ਵਿਗਿਆਨ ਵਿਚ ਨੀਂਹ ਪੱਥਰ ਦਾ ਕੰਮ ਕੀਤਾ।

ਆਕਾਸ਼-ਗੰਗਾ ਦੇ ਅਧਿਐਨ ਤੋਂ ਛੁੱਟ ਸ਼ੈਪਲੀ ਨੇ ਗਲੈਕਸੀਆਂ

ਆਕਾਸ਼-ਗੰਗਾ ਬਾਰੇ ਵੀ ਅਧਿਐਨ ਕੀਤਾ, ਵਿਸ਼ੇਸ਼ ਕਰਕੇ ਮੈਗਲੈਨਿਕ ਕਲਾਊਡਜ਼ ਬਾਰੇ। ਇਸ ਨੇ ਇਹ ਵੀ ਲੱਭਿਆ ਕਿ ਆਕਾਸ਼-ਗੰਗਾ ਸਮੂਹਾਂ ਵਿਚ ਹੁੰਦੀਆਂ ਹਨ ਜਿਨ੍ਹਾਂ ਨੂੰ ਉਸ ਨੇ ਮੈਟਾਗੈਲੈਕਸੀਜ਼ ਦਾ ਨਾਂ ਦਿੱਤਾ।

ਸੈਪਲੀ ਹਾਰਵਰਡ ਯੂਨੀਵਰਸਿਟੀ ਵਿਚ ਤਾਰਾ-ਵਿਗਿਆਨ ਦਾ ਪ੍ਰੋਫ਼ੈਸਰ ਬਣਿਆ ਅਤੇ 1921 ਤੋਂ 1952 ਤਕ ਹਾਰਵਰਡ ਕਾਲਜ ਪ੍ਰੇਖਣ ਸ਼ਾਲਾ ਦਾ ਪ੍ਰੋਫ਼ੈਸਰ ਬਣਿਆ। ਸੰਨ 1952 ਵਿਚ ਇਹ ਹਾਰਵਰਡ ਵਿਚ ਡਾਇਰੈਕਟਰ ਐਮਿਰਿਟਸ ਅਤੇ ਪੇਨ ਪ੍ਰੋਫ਼ੈਸਰ ਲੱਗਿਆ। ਇਸ ਦੇ ਗ੍ਰੰਥਾਂ ਵਿਚ ਸਟਾਰ ਕਲਸਟਰਜ਼ (1930), ਫਲਾਵੀਟਸ ਫਰੌਮ ਕੈਔਸ (1939), ਗੈਲੈਕਸੀਜ਼ (1943), ਦੀ ਇਨਰ ਮੈਟਾਗੈਲੈਕਸੀ (1957) ਅਤੇ ਆਫ਼ ਸਟਾਰਜ਼ ਐਂਡ ਮੈੱਨ (1958), ਸ਼ਾਮਲ ਹਨ।

ਹ. ਪੁ.—ਐਨ. ਬ੍ਰਿ. ਮਾ. 9:114.

**ਸ਼ੈਂਪਲੇਨ ਝੀਲ :** ਇਹ ਝੀਲ ਕੈਨੇਡਾ ਦੇ ਕਿਊਬੈੱਕ ਰਾਜ ਵਿਚ ਮਿਸਿਸਕਵੋਈ ਖਾੜੀ ਅਤੇ ਦਰਿਆ ਰਿਸ਼ਲ੍ਯੂ ਦੇ ਦੱਖਣ ਵੱਲ 172 ਕਿ. ਮੀ. ਵਿਚ ਫੈਲੀ ਹੋਈ ਹੈ। ਇਥੋਂ ਇਹ ਝੀਲ ਸੇਂਟ ਲਾਰੈਂਸ ਦਰਿਆ ਵਿਚ ਸ਼ਾਮਲ ਹੋ ਜਾਂਦੀ ਹੈ। ਇਹ ਵਰਮਾਂਟ ਅਤੇ ਨਿਊਯਾਰਕ ਵਿਚਕਾਰ ਹੱਦ ਬਣਾਉਂਦੀ ਹੈ। ਇਹ ਐਡੀਰੋਂਨਡੈਕ ਅਤੇ ਗ੍ਰੀਨ ਪਹਾੜੀਆਂ ਦੀ ਵਿਸ਼ਾਲ ਵਾਦੀ ਵਿਚ ਸਥਿਤ ਹੈ। ਇਸ ਝੀਲ ਦੀ ਵੱਧ ਤੋਂ ਵੱਧ ਚੌੜਾਈ 22 ਕਿ. ਮੀ. ਹੈ। ਇਸਦਾ ਪਾਣੀ 1127 ਵ. ਕਿ. ਮੀ. ਵਿਚ ਫੈਲਿਆ ਹੋਇਆ ਹੈ ਅਤੇ 140 ਵ. ਕਿ. ਮੀ. ਛੋਟੇ ਛੋਟੇ ਟਾਪੂਆਂ ਨੇ ਰੋਕਿਆ ਹੈ।

ਇਹ ਨਿਊਯਾਰਕ ਸਿਟੀ ਦੀ ਬੰਦਰਗਾਹ ਅਤੇ ਦਰਿਆ ਸੇਂਟ ਲਾਰੈਂਸ ਨੂੰ ਅੰਤਰ-ਰਾਸ਼ਟਰੀ ਜਲ-ਮਾਰਗ ਰਾਹੀਂ ਜੋੜਦੀ ਹੈ ਜਿਸ ਵਿਚ ਵਪਾਰ ਅਤੇ ਮਨੋਰੰਜਨ ਲਈ ਜਹਾਜ਼ਰਾਨੀ ਕੀਤੀ ਜਾਂਦੀ ਹੈ। ਬਹੁਤ ਸਾਰੀਆਂ ਨਦੀਆਂ ਆਲੇ ਦੁਆਲੇ ਤੋਂ ਆ ਕੇ ਇਸ ਵਿਚ ਡਿਗਦੀਆਂ ਹਨ। ਬਰਲਿੰਗਟਨ, ਪੋਰਟ ਹੈਨਰੀ, ਰਾਊਜ਼ਿਜ਼ ਪੁਆਇੰਟ, ਵਰਮਾਂਟ ਅਤੇ ਨਿਊਯਾਰਕ ਇਸ ਝੀਲ ਦੀਆਂ ਬਹੁਤ ਮਹੱਤਵਪੂਰਨ ਬੰਦਰਗਾਹਾਂ ਹਨ।

ਸੰਨ 1609 ਵਿਚ ਸੈਮੂਅਲ ਡੀ ਸ਼ੈਂਪਲੇਨ ਨਾਂ ਦਾ ਇਕ ਫਰਾਂਸੀਸੀ ਖੋਜੀ ਇਸ ਝੀਲ ਉੱਤੇ ਆਇਆ ਸੀ ਅਤੇ ਉਸਦੇ ਨਾਂ ਪਿੱਛੇ ਹੀ ਇਸ ਝੀਲ ਦਾ ਨਾਂ ਰਖਿਆ ਗਿਆ।

44°45' ਉ. ਵਿਥ.; 73°15' ਪੱ. ਲੰਬ.

ਹ. ਪੁ.— ਐਨ. ਬ੍ਰਿ. ਮਾ. 2:725

**ਸੈਪਿੰਡੇਸੀ :** ਇਹ ਦੋ-ਬੀਜ ਪੱਤਰੀ ਪੌਦਿਆਂ ਦੀ ਇਕ ਵੱਡੀ ਕੁਲ ਹੈ ਜਿਸ ਵਿਚ ਤਕਰੀਬਨ 150 ਪ੍ਰਜਾਤੀਆਂ ਅਤੇ 2000 ਜਾਤੀਆਂ ਹਨ। ਇਹ ਪੌਦੇ ਊਸ਼ਨ-ਖੰਡੀ ਖੇਤਰਾਂ ਵਿਚ ਆਮ ਮਿਲਦੇ ਹਨ ਅਤੇ ਇਨ੍ਹਾਂ ਵਿਚ ਰੁੱਖ, ਝਾੜੀਆਂ ਅਤੇ ਵੇਲਾਂ ਸ਼ਾਮਲ ਹਨ। ਪੱਤੇ ਜ਼ਿਆਦਾਤਰ ਬਦਲਵੇਂ ਅਤੇ ਮਿਸ਼ਰਿਤ ਹੁੰਦੇ ਹਨ ਜਦ ਕਿ ਫੁੱਲ ਛੋਟੇ, ਬੇਤਰਤੀਬੇ ਅਤੇ ਫਲ ਕਾਫ਼ੀ ਗਿਣਤੀ ਵਿਚ ਲਗਦੇ ਹਨ। ਇਸ ਦੇ ਪੌਦਿਆਂ ਵਿਚੋਂ, 'ਚੀਨ ਦੀ ਲੀਚੀ' ਫਲਦਾਰ ਪੌਦਾ ਬਹੁਤ ਮਸ਼ਹੂਰ ਹੈ। ਚੀਨ ਅਤੇ ਭਾਰਤ ਦਾ ਲੋਂਗਾਨ (*Euphorbia longana*), ਰੇਮਬੁਟਾਨ (*Nephelium lappaceum*) ਅਤੇ ਪੁਲਾਸਨ (*Nephelium mutabile*) ਅਤੇ ਅਫਰੀਕਾ ਦਾ ਅੱਕੀ ਸ਼ਾਮਲ ਹਨ। ਸ਼ਲਿਚੀਰਾ ਓਲੀਓਸਾ (*Schleichera oleosa*) ਦੇ ਬੀਜਾਂ ਵਿਚੋਂ ਮੈਕਾਸਰ ਤੇਲ ਅਤੇ ਬੀਜ ਦੇ ਦੁਆਲੇ ਬੀਜ-ਛਿੱਲ ਖਾਣ ਯੋਗ ਹੁੰਦੀ ਹੈ। ਹੋਰ ਜਾਤੀਆਂ ਵਿਚ ਕਾਫ਼ੀ ਮਹੱਤਤਾ ਵਾਲੀ ਲੱਕੜ ਅਤੇ ਸੈਪੋਨਿਨ ਭਰਪੂਰ ਛਿੱਲ ਧੂਪਕ ਹੁੰਦੀ ਹੈ। ਇਸੇ ਹੀ ਜਾਤੀ ਦਾ ਇਕ ਹੋਰ ਮਸ਼ਹੂਰ ਰੁੱਖ 'ਗੋਲਡਨ ਰੇਨ ਟ੍ਰੀ' ਯੂਰਪ ਅਤੇ ਉੱਤਰੀ ਅਮਰੀਕਾ ਵਿਚ ਸਜਾਵਟੀ ਰੁੱਖ ਵਜੋਂ ਉਗਾਇਆ ਜਾਂਦਾ ਹੈ।

ਹ.ਪੁ.—ਐਨ. ਬ੍ਰਿ. 19:1053.

**ਸ਼ੈਂਪੇਨ :** ਇਹ ਉੱਤਰ-ਪੂਰਬੀ ਫਰਾਂਸ ਦਾ ਇਕ ਇਤਿਹਾਸਕ ਪ੍ਰਾਂਤ ਹੁੰਦਾ ਸੀ। ਇਸਦਾ ਨਾਂ ਰੀਮਜ਼ ਦੇ ਨੇੜੇ ਦੇ ਵੱਡੇ ਮੈਦਾਨਾਂ ਕਰਕੇ ਪਿਆ ਹੈ, ਕਿਉਂਕਿ ਫਰਾਂਸੀਸੀ ਭਾਸ਼ਾ ਵਿਚ ਸ਼ੈਂਪੇਨ ਦੇ ਅਰਥ ਪੱਧਰੀ ਧਰਤੀ ਹਨ। ਇਸ ਵਿਚ ਸਾਰਾ ਹੀ ਆਧੁਨਿਕ ਮਾਰਨ ਡਿਪਾਰਟਮੈਂਟ, ਅਤੇ ਹੌਟ-ਮਾਰਨ, ਔਬ ਅਤੇ ਆਰਡੀਨ ਦੇ ਕਾਫ਼ੀ ਇਲਾਕੇ ਅਤੇ ਸੈਨ-ਐਟ-ਮਾਰਨ (Seine-et-Marne), ਮਿਊਜ਼ (Meuse), ਏਨ (Aisne) ਅਤੇ ਯਾਨ (Yonne) ਦੇ ਕੁਝ ਭਾਗ ਸ਼ਾਮਲ ਹੁੰਦੇ ਸਨ। ਇਹ ਪ੍ਰਾਂਤ ਕੋਈ 290 ਕਿ. ਮੀ. ਲੰਬਾ ਅਤੇ 240 ਕਿ. ਮੀ. ਚੌੜਾ ਸੀ। ਪੱਛਮੀ ਭਾਗ ਦੀ ਜ਼ਮੀਨ ਬਹੁਤ ਉਪਜਾਊ ਹੈ ਅਤੇ ਇਥੇ ਅੰਗੂਰ ਵੱਡੀ ਮਾਤਰਾ ਵਿਚ ਪੈਦਾ ਕੀਤੇ ਜਾਂਦੇ ਹਨ। ਇਨ੍ਹਾਂ ਅੰਗੂਰਾਂ ਦੇ ਰਸ ਤੋਂ ਤਿਆਰ ਕੀਤੀ ਹੋਈ ਸ਼ਰਾਬ ਸਾਰੀ ਦੁਨੀਆ ਵਿਚ ਮਸ਼ਹੂਰ ਹੈ। ਇਲਾਕੇ ਦੇ ਨਾਂ ਤੇ ਹੀ ਇਸ ਸ਼ਰਾਬ ਦਾ ਨਾਂ ਵੀ 'ਸ਼ੈਂਪੇਨ' ਹੀ ਪੈ ਗਿਆ ਹੈ। ਇਹ ਹਲਕੀ ਕਿਸਮ ਦੀ ਸ਼ਰਾਬ ਹੁੰਦੀ ਹੈ ਅਤੇ ਇਸ ਨੂੰ ਔਰਤਾਂ ਬਹੁਤ ਸ਼ੌਕ ਨਾਲ ਪੀਂਦੀਆਂ ਹਨ।

ਇਹ ਪ੍ਰਾਂਤ ਉਂਞ ਤਾਂ ਬਹੁਤ ਪੁਰਾਣੇ ਸਮਿਆਂ ਤੋਂ ਫਰਾਂਸ ਦੇ ਅਧੀਨ ਸੀ। ਸੰਨ 1284 ਵਿਚ ਫਿਲਪ ਚੌਥੇ ਦਾ ਵਿਆਹ ਫਰਾਂਸ ਦੀ ਰਾਜਕੁਮਾਰੀ ਜੋਨ ਨਵਾਰ ਨਾਲ ਹੋ ਜਾਣ ਪਿੱਛੋਂ ਇਹ ਪ੍ਰਾਂਤ ਪੱਕੀ ਤਰ੍ਹਾਂ ਫਰਾਂਸ ਵਿਚ ਰਲਾ ਲਿਆ ਗਿਆ। ਮੱਧ ਕਾਲ ਵਿਚ ਸਾਰੇ ਯੂਰਪ ਦੇ ਵਪਾਰੀ ਸ਼ੈਂਪੇਨ ਦਿਆਂ ਮੇਲਿਆਂ ਵਿਚ ਜਾਂਦੇ ਹੁੰਦੇ ਸਨ।

ਸ਼ੈਂਪੇਨ ਦੀ ਜੁਗਰਾਫ਼ੀਆਈ ਸਥਿਤੀ ਅਜਿਹੀ ਹੈ ਕਿ ਪੂਰਬ ਜਾਂ ਉੱਤਰ ਪੂਰਬ ਵੱਲੋਂ ਫਰਾਂਸ ਉੱਤੇ ਹਮਲਾ ਕਰਨ ਲਈ ਇਸ ਨੂੰ ਰਣਭੂਮੀ ਬਣਾਉਣਾ ਪੈਂਦਾ ਹੈ। ਪਹਿਲੇ ਅਤੇ ਦੂਜੇ ਸੰਸਾਰ ਯੁੱਧਾਂ ਵਿਚ ਇਥੇ ਕਈ ਲੜਾਈਆਂ ਲੜੀਆਂ ਗਈਆਂ ਸਨ।

ਸੰਨ 1790 ਵਿਚ ਭਾਵੇਂ ਇਹ ਪ੍ਰਾਂਤ ਦੇ ਤੌਰ ਤੇ ਖ਼ਤਮ ਹੋ ਗਿਆ ਸੀ ਪਰ 1960 ਈ. ਦੇ ਦਹਾਕੇ ਵਿਚ ਇਕ ਆਰਥਿਕ ਖੇਤਰ ਦੇ ਤੌਰ ਤੇ ਇਸਦੀ ਹੋਂਦ ਵੱਖਰੀ ਮੰਨ ਲਈ ਗਈ।

—[illegible]

**ਸ਼ੈਂਪੇਨ ਦੀਆਂ ਲੜਾਈਆਂ :** ਵੇਖੋ, ਸ਼ੈਮਪੇਨ ਦੀਆਂ ਲੜਾਈਆਂ।

**ਸੈਫ਼ ਖ਼ਾਨ, ਨਵਾਬ :** ਸੈਫ਼ ਖ਼ਾਨ (ਸੈਫ਼ੁੱਦੀਨ) ਮੁਗ਼ਲਾਂ ਦੇ ਸਮੇਂ ਦਾ ਇਕ ਪ੍ਰਸਿੱਧ ਸਰਦਾਰ ਸੀ। ਇਸ ਨੇ ਵਰਤਮਾਨ ਪਟਿਆਲੇ ਤੋਂ ਲਗਭਗ 8 ਕਿ. ਮੀ. (ਪੰਜ ਕੁ ਮੀਲ) ਦੀ ਦੂਰੀ ਤੇ ਰਾਜਪੁਰੇ ਵਾਲੀ ਸੜਕ ਉੱਤੇ ਆਪਣੇ ਨਾਂ ਤੇ ਸੈਫ਼ਾਬਾਦ ਨਾਮੀ ਨਗਰ ਆਬਾਦ ਕੀਤਾ ਤੇ ਇਕ ਕਿਲ੍ਹਾ ਬਣਵਾਇਆ। ਇਹ ਸਤਿਸੰਗੀ, ਆਲਮ-ਫ਼ਾਜ਼ਿਲ ਹੋਣ ਦੇ ਨਾਲ ਨਾਲ ਰਾਜਨੀਤਕ ਕੰਮਾਂ ਵਿਚ ਵੀ ਮਾਹਿਰ ਸੀ। ਜਦੋਂ ਇਹ ਸੈਫ਼ਾਬਾਦ ਵਿਚ ਰਹਿ ਰਿਹਾ ਸੀ ਤਾਂ ਗੁਰੂ ਤੇਗ ਬਹਾਦਰ ਜੀ ਮਾਖੋਵਾਲ (ਆਨੰਦਪੁਰ) ਤੋਂ ਮਾਲਵੇ ਵੱਲ ਨੂੰ ਜਾਂਦੇ ਹੋਏ ਸੈਫ਼ਾਬਾਦ ਪੁੱਜੇ। ਇਸ ਨੇ ਗੁਰੂ ਜੀ ਦਾ ਬੜੀ ਸ਼ਰਧਾ ਤੇ ਸ਼ਾਨ ਨਾਲ ਸੁਆਗਤ ਕੀਤਾ, ਅਸ਼ਰਫ਼ੀਆਂ ਭੇਂਟ ਕੀਤੀਆਂ ਅਤੇ ਇਕ ਘੋੜਾ ਭੇਂਟ ਕੀਤਾ ਜਿਸ ਦਾ ਨਾਂ ਗੁਰੂ ਜੀ ਨੇ ਸ੍ਰੀ ਧਰ ਰੱਖਿਆ। ਸੈਫ਼ ਖ਼ਾਨ ਦੀ ਮੌਤ 1664 ਈ. ਵਿਚ ਹੋਈ। ਪਟਿਆਲੇ ਦੇ ਰਾਜਾ ਅਮਰ ਸਿੰਘ ਨੇ 1774 ਵਿਚ ਸੈਫ਼ਖ਼ਾਨ ਦੀ ਔਲਾਦ ਨੂੰ ਮਾਕੂਲ ਜਾਗੀਰ ਦੇ ਕੇ ਕਿਲੇ ਤੇ ਕਬਜ਼ਾ ਕੀਤਾ ਤੇ ਉਸ ਨੂੰ ਨਵੇਂ ਸਿਰੇ ਤੋਂ ਕਾਫ਼ੀ ਮਜ਼ਬੂਤ ਬਣਾ ਕੇ 'ਬਹਾਦਰਗੜ੍ਹ' ਦਾ ਨਾਂ ਦਿੱਤਾ।

ਹ. ਪੁ.—ਮ. ਕੋ., ਗੁਰ ਪ੍ਰਤਾਪ ਸੂਰਜ ਗ੍ਰੰਥ—ਭਾਈ ਸੰਤੋਖ ਸਿੰਘ

**ਸੈਫ਼ੀ (ਜਾਦੂ)**: ਸੈਫ਼ੀ ਉਸ ਜਾਦੂ ਜਾਂ ਮੰਤਰ ਜਾਂ ਟੋਟਕੇ ਨੂੰ ਕਹਿੰਦੇ ਹਨ ਜਿਸਦਾ ਅਸਰ ਤਲਵਾਰ ਵਾਂਗ ਤੇਜ਼ ਅਤੇ ਸ਼ੀਘਰ ਹੋਵੇ। ਕਹਿੰਦੇ ਹਨ ਕਿ ਆਮਿਲ ਤਲਵਾਰ ਉੱਤੇ ਕੁਝ ਮੰਤਰ ਪੜ੍ਹ ਕੇ ਫੂਕ ਮਾਰਦਾ ਹੈ ਅਤੇ ਤਲਵਾਰ ਨੂੰ ਹੁਕਮ ਦਿੰਦਾ ਹੈ ਕਿ ਜਾ ਕੇ ਅਗਲੇ ਵਿਅਕਤੀ ਨੂੰ ਕਤਲ ਕਰ ਦੇਵੇ। ਜੇ ਅਗਲਾ ਵਿਅਕਤੀ ਇਸਨੂੰ ਰੋਕਣ ਵਾਲਾ ਹੋਵੇ, ਤਾਂ ਉਹ ਤਲਵਾਰ ਉਲਟਾ ਆਮਿਲ ਨੂੰ ਮਾਰ ਦਿੰਦੀ ਹੈ ਨਹੀਂ ਤਾਂ ਉਹ ਤਲਵਾਰ ਜਿਸ ਉੱਤੇ ਛੱਡੀ ਜਾਂਦੀ ਹੈ, ਉਸਨੂੰ ਮਾਰ ਦਿੰਦੀ ਹੈ।

ਸੈਫ਼ੀ ਅਮਲ ਦੋ ਕਿਸਮ ਦੇ ਹੁੰਦੇ ਹਨ। ਇਕ ਕਿਸਮ ਹੈ ਉਲਵੀ ਹੈ ਜਿਸਦਾ ਸਬੰਧ ਕੁਰਾਨ ਪਾਕ ਦੀਆਂ ਕੁਝ ਆਇਤਾਂ ਨਾਲ ਹੈ। ਦੂਜੀ ਕਿਸਮ ਸਿਫ਼ਲੀ (ਨੀਵੀਂ) ਹੈ ਜਿਸਦਾ ਸਬੰਧ ਸ਼ੈਤਾਨੀ ਵਿਦਿਆ ਨਾਲ ਹੈ। ਸਿਫ਼ਲੀ ਅਮਲ ਦੌਰਾਨ ਆਮਿਲ ਨੂੰ ਕੁਝ ਅਜਿਹੀਆਂ ਗੱਲਾਂ ਕਰਨੀਆਂ ਪੈਂਦੀਆਂ ਹਨ ਜਿਹੜੀਆਂ ਇਸਲਾਮੀ ਸ਼ਰੀਅਤ ਦੇ ਵੀ ਵਿਰੋਧ ਵਿਚ ਹੁੰਦੀਆਂ ਹਨ ਅਤੇ ਜਿਨ੍ਹਾਂ ਨੂੰ ਸਹੀ ਅਕਲ ਵੀ ਪਰਵਾਨ ਕਰਨ ਲਈ ਤਿਆਰ ਨਹੀਂ ਹੁੰਦੀ, ਜਿਵੇਂ ਸ਼ਰਾਬ ਪੀਣਾ, ਹਰ ਵੇਲੇ ਨਾਪਾਕ ਰਹਿਣਾ ਆਦਿ।

**ਸ਼ੈਫ਼ੀਲਡ (Shetlield)** : ਇੰਗਲੈਂਡ ਦੇ ਦੱਖਣੀ ਯਾਰਕਸ਼ਿਰ ਖੇਤਰ ਵਿਚ ਸ਼ੈਫ਼ੀਲਡ ਇਕ ਬਹੁਤ ਉੱਘਾ ਸ਼ਹਿਰ ਅਤੇ ਕਾਊਂਟੀ ਹੈ। ਇਹ ਸ਼ਹਿਰ ਲੰਡਨ ਤੋਂ 255 ਕਿ. ਮੀ. ਉੱਤਰ-ਪੱਛਮ ਅਤੇ ਮਾਨਚੈਸਟਰ ਤੋਂ 61 ਕਿ. ਮੀ. ਪੂਰਬ-ਦੱਖਣ ਵੱਲ ਅਤੇ ਯਾਰਕ ਤੋਂ ਸੜਕ ਰਾਹੀਂ ਲਗਭਗ 84 ਕਿ. ਮੀ. ਦੀ ਦੂਰੀ ਤੇ, ਸ਼ੈਫ਼ੀਲਡ ਕਾਊਂਟੀ ਦੇ ਧੁਰ ਦੱਖਣ ਵਿਚ ਪੈਨਾਈਨ ਪਹਾੜੀਆਂ ਦੇ ਪੈਰਾਂ ਵਿਚ ਸਥਿਤ ਹੈ। ਡਾਨ ਦਰਿਆ ਇਥੇ ਹੀ ਆਪਣੀਆਂ ਸਹਾਇਕ ਨਦੀਆਂ ਸ਼ੀਫ, ਪੋਰਟਰ, ਰਿਵੇਲਿਨ ਅਤੇ ਲੋਕਸਲੀ ਨਾਲ ਮਿਲਦਾ ਹੈ।

ਪਹਿਲਾਂ ਇਹ ਹਲਾਮ ਸ਼ਾਂ ਦੀ ਇਕ ਵੱਡੀ ਜਾਗੀਰ ਦੀ ਸਬ-ਡਵੀਜ਼ਨ ਸੀ। ਬਾਰ੍ਹਵੀਂ ਸਦੀ ਦੇ ਸ਼ੁਰੂ ਵਿਚ ਨਾਰਮਨ ਵਿਲੀਅਮ ਡੀ ਲਾਵਤਾਰ ਨੇ ਸ਼ੀਫ ਤੇ ਡਾਨ ਨਦੀਆਂ ਦੇ ਸੰਗਮ ਦੇ ਨੇੜੇ ਇਕ ਕਿਲਾ ਅਤੇ ਗਿਰਜਾ ਬਣਾਇਆ। ਕਿਲਾ ਅਤੇ ਗਿਰਜਾ-ਘਰ ਬਣਨ ਦੇ ਨਾਲ ਹੀ ਇਹ ਸ਼ਹਿਰ ਬਹੁਤ ਮਹੱਤਵਪੂਰਨ ਬਣ ਗਿਆ।

ਪੁਰਾਣੇ ਸਮੇਂ ਤੋਂ ਹੀ ਇਥੇ ਜੰਗਲਾਂ ਤੋਂ ਪ੍ਰਾਪਤ ਲੱਕੜੀ ਦੇ ਕੋਲੇ ਨਾਲ ਸਥਾਨਕ ਕੱਚੇ ਲੋਹੇ ਨੂੰ ਗਾਲਿਆ ਜਾਂਦਾ ਸੀ। ਚੌਧਵੀਂ ਸਦੀ ਤੋਂ ਹੀ ਚਾਕੂ, ਛੁਰੀਆਂ ਤਿਆਰ ਕਰਨ ਵਾਲੇ ਲੁਹਾਰਾਂ ਨੇ ਸ਼ੈਫ਼ੀਲਡ ਵਿਖੇ ਆਪਣਾ ਧੰਦਾ ਉੱਨਤ ਕਰਨਾ ਸ਼ੁਰੂ ਕਰ ਦਿੱਤਾ। ਇਨ੍ਹਾਂ ਲੋਕਾਂ ਨੇ ਰਾਦਰਹੈਮ ਤੀਕ ਸਾਰਾ ਦਰਿਆਈ ਮਾਰਗ ਮੱਲ ਲਿਆ। ਹੁਣ ਇਹ ਇਕ ਪ੍ਰਸਿਧ ਮੰਡੀ ਬਣ ਗਿਆ। ਅਠਾਰ੍ਹਵੀਂ ਅਤੇ ਉਨ੍ਹੀਵੀਂ ਸਦੀ ਵਿਚ ਸ਼ੈਫ਼ੀਲਡ ਵਿਖੇ ਉਦਯੋਗਿਕ ਉੱਨਤੀ ਸਿਖਰ ਤੇ ਪੁੱਜ ਗਈ। ਇਥੇ ਜਦੋਂਗੇ, ਚਾਕੂ, ਉਸਤਰੇ, ਕੈਂਚੀਆਂ, ਸਰਜੀਕਲ ਸਾਮਾਨ ਜੁਮੈਟਰੀ ਬਕਸ, ਆਰੇ, ਮਸ਼ੀਨਾਂ ਦੇ ਦੰਦੇ ਤੇ ਹੋਰ ਤੇਜ਼-ਧਾਰੀ ਔਜ਼ਾਰ, ਰੇਤੀਆਂ, ਤੇਸੇ ਅਤੇ ਹੋਰ ਛੋਟੇ-ਛੋਟੇ ਔਜ਼ਾਰ ਤਿਆਰ ਕੀਤੇ ਗਏ। ਉਨ੍ਹੀਵੀਂ ਸਦੀ ਦੇ ਅੱਧ ਤੋਂ ਹੀ ਚੰਗੀ ਕਿਸਮ ਦਾ ਸਟੀਲ ਸ਼ੈਫ਼ੀਲਡ ਵਿਖੇ ਤਿਆਰ ਹੋਣਾ ਸ਼ੁਰੂ ਹੋ ਗਿਆ ਸੀ। ਡਾਨ ਦੀ ਵਾਦੀ ਵਿਚ ਰੇਲ ਮਾਰਗ ਬਣ ਜਾਣ ਮਗਰੋਂ ਸ਼ੈਫ਼ੀਲਡ ਦਾ ਮਾਲ ਬਾਹਰਲੀਆਂ ਮੰਡੀਆਂ ਵਿਚ ਜਾਣ ਲੱਗ ਪਿਆ। ਸੰਨ 1856 ਵਿਚ ਹੈਨਰੀ ਬੈਸਮਰ ਨੇ ਸਸਤਾ ਸਟੀਲ ਬਣਾਉਣ ਦਾ ਢੰਗ ਲੱਭਿਆ, ਜਿਸ ਕਰਕੇ ਸ਼ੈਫ਼ੀਲਡ ਵਿਖੇ ਨਵੇਂ ਕਾਰਖਾਨੇ ਧੜਾ ਧੜ ਸਥਾਪਤ ਹੋਣੇ ਸ਼ੁਰੂ ਹੋਏ। ਰਾਬਰਟ ਹੈਡਫੀਲਡ ਦੀ ਮੈਂਗਨੀਜ਼ ਸਟੀਲ ਦੀ ਖੋਜ ਕਾਰਨ ਵੱਡੇ ਆਕਾਰ ਦੇ ਕਾਰਖਾਨੇ ਲਗਣੇ ਸ਼ੁਰੂ ਹੋਏ। ਸੰਨ 1897 ਵਿਚ ਇਥੇ ਯੂਨੀਵਰਸਿਟੀ ਕਾਲਜ ਹੋਂਦ ਵਿਚ ਆਇਆ ਜਿਸ ਨੂੰ 1905 ਵਿਚ ਸ਼ੈਫ਼ੀਲਡ ਯੂਨੀਵਰਸਿਟੀ ਦਾ ਰੂਪ ਦੇ ਦਿੱਤਾ ਗਿਆ। ਸੰਨ 1912 ਵਿਚ ਹੈਰੀ ਬ੍ਰੀਅਰਲੇ ਦੀ ਸਟੇਨਲੈਸ ਸਟੀਲ ਦੀ ਕਾਢ ਨੇ ਸ਼ੈਫ਼ੀਲਡ ਦੇ ਉਦਯੋਗ ਨੂੰ ਬਹੁਤ ਉੱਨਤ ਕੀਤਾ।

ਭਾਵੇਂ ਸ਼ੈਫ਼ੀਲਡ ਵਿਖੇ ਕਟਲਰੀ ਤੇ ਸਟੀਲ ਦਾ ਉਦਯੋਗ ਬਹੁਤ ਵਿਕਸਿਤ ਹੋਇਆ ਹੈ ਪਰ, ਨਾਲ ਹੀ ਕੁਝ ਛੋਟੇ ਛੋਟੇ ਧੰਦੇ ਜਿਵੇਂ ਕਿ ਨਸਵਾਰ ਤਿਆਰ ਕਰਨਾ, ਡਾਊਂਡਰੀ, ਫਲਾਂ ਤੇ ਸਬਜ਼ੀਆਂ ਨੂੰ ਡੱਬਿਆਂ ਵਿਚ ਬੰਦ ਕਰਨਾ ਵੀ ਬਹੁਤ ਉੱਨਤ ਹੋਏ ਹਨ। ਸੰਨ 1960 ਵਿਚ ਸ਼ੈਫ਼ੀਲਡ ਸ਼ਹਿਰ ਦਾ ਤੇਜ਼ੀ ਨਾਲ ਪੁਨਰ-ਵਿਕਾਸ ਹੋਇਆ।

ਆਬਾਦੀ—519,703 (1971)

53°23' ਉ. ਵਿਥ., 1°30' ਪੱ. ਲੰਬ.

ਹ. ਪੁ.—ਐਨ. ਬ੍ਰਿ. 20:490

**ਸੈਫ਼ੁੱਦੀਨ ਕਿਚਲੂ, ਡਾ** : ਭਾਰਤ ਦੇ ਇਸ ਪ੍ਰਸਿੱਧ ਰਾਜਨੀਤਕ ਨੇਤਾ ਤੇ ਦੇਸ਼-ਭਗਤ ਦਾ ਜਨਮ 1888 ਵਿਚ ਅਜ਼ੀਜ਼ੁੱਦੀਨ ਕਿਚਲੂ ਦੇ ਘਰ ਜਾਨ ਬੀਬੀ ਦੀ ਕੁੱਖੋਂ ਅੰਮ੍ਰਿਤਸਰ ਵਿਖੇ ਹੋਇਆ। ਮੁੱਢਲੀ ਵਿਦਿਆ ਅੰਮ੍ਰਿਤਸਰ ਤੋਂ ਪ੍ਰਾਪਤ ਕਰਨ ਉਪਰੰਤ ਕਾਲਜ ਵਿਦਿਆ ਇਸ ਨੇ ਆਗਰੇ ਤੇ ਅਲੀਗੜ੍ਹ ਦੇ ਕਾਲਜਾਂ ਵਿਚ ਪ੍ਰਾਪਤ ਕੀਤੀ। ਡਿਗਰੀ ਪ੍ਰਾਪਤ ਕਰਨ ਤੋਂ ਬਾਅਦ ਇਹ ਉਚੇਰੀ ਵਿਦਿਆ ਲਈ ਵਿਦੇਸ਼ ਚਲਾ ਗਿਆ। ਕੈਂਬਰਿਜ ਤੋਂ ਬੀ. ਏ., ਲੰਡਨ ਤੋਂ ਬਾਰ-ਐਟ-ਲਾਅ ਤੇ ਜਰਮਨੀ ਤੋਂ ਪੀ. ਐਚ. ਡੀ. ਦੀ ਡਿਗਰੀ ਪ੍ਰਾਪਤ ਕਰਨ ਉਪਰੰਤ 1915 ਵਿਚ ਇਹ ਵਾਪਸ ਭਾਰਤ ਆ ਗਿਆ।

ਇਸਨੇ ਅੰਮ੍ਰਿਤਸਰ ਵਿਖੇ ਹੀ ਵਕਾਲਤ ਆਰੰਭ ਕਰਕੇ ਅੰਮ੍ਰਿਤਸਰ ਦੇ ਮੀਆਂ ਹਾਫ਼ਿਜ਼ੁੱਲਾ ਦੀ ਲੜਕੀ ਸਆਦਤ ਬਾਨੋ ਨਾਲ ਸ਼ਾਦੀ ਕਰ ਲਈ। ਇਸ ਤੋਂ ਬਾਅਦ ਇਸਨੇ ਨਗਰ ਦੀਆਂ ਸਮਾਜਕ ਅਤੇ ਰਾਜਸੀ ਕਾਰਵਾਈਆਂ ਵਿਚ ਹਿੱਸਾ ਲੈਣਾ ਸ਼ੁਰੂ ਕਰ ਦਿੱਤਾ ਅਤੇ ਥੋੜ੍ਹੇ ਹੀ ਸਮੇਂ ਵਿਚ ਅੰਮ੍ਰਿਤਸਰ ਦੀ ਨਗਰ ਪਾਲਿਕਾ ਦਾ ਮੈਂਬਰ ਚੁਣ ਲਿਆ ਗਿਆ। ਛੇਤੀ ਹੀ ਇਸ ਦਾ ਨਾਂ ਪੰਜਾਬ ਦੇ ਕਾਂਗਰਸੀ ਨੇਤਾਵਾਂ ਵਿਚ ਗਿਣਿਆ ਜਾਣ ਲਗਾ। ਸੰਨ 1919 ਵਿਚ ਇਸਨੇ ਰੌਲਟ-ਐਕਟ ਵਿਰੁੱਧ ਆਪਣੇ ਸ਼ਹਿਰ ਵਿਚ ਅੰਦੋਲਨ ਦੀ ਅਗਵਾਈ ਕੀਤੀ। 1921 ਵਿਚ ਸਰਬ ਭਾਰਤੀ ਖ਼ਿਲਾਫ਼ਤ ਅੰਦੋਲਨ ਵਿਚ ਭਰਪੂਰ ਯੋਗ-ਦਾਨ ਪਾਇਆ। ਸੰਨ 1924 ਵਿਚ ਡਾਕਟਰ ਕਿਚਲੂ ਨੂੰ ਇੰਡੀਅਨ ਨੈਸ਼ਨਲ ਕਾਂਗਰਸ ਦਾ ਜਨਰਲ ਸਕੱਤਰ ਚੁਣ ਲਿਆ ਗਿਆ। ਕੁਝ ਸਮਾਂ ਇਹ ਦਿੱਲੀ ਅਤੇ ਪੰਜਾਬ ਦੀ ਸੂਬਾਈ ਕਾਂਗਰਸ ਕਮੇਟੀ ਦਾ ਪ੍ਰਧਾਨ ਵੀ ਰਿਹਾ। ਸੰਨ 1929 ਵਿਚ ਇੰਡੀਅਨ ਨੈਸ਼ਨਲ ਕਾਂਗਰਸ ਦੇ ਲਾਹੌਰ ਵਿਖੇ ਹੋਏ 44ਵੇਂ ਸਾਲਾਨਾ ਇਜਲਾਸ ਸਮੇਂ ਇਹ ਸਵਾਗਤੀ ਕਮੇਟੀ ਦਾ ਚੇਅਰਮੈਨ ਚੁਣਿਆ ਗਿਆ।

ਡਾ. ਕਿਚਲੂ ਬੇਹੱਦ ਪ੍ਰਭਾਵਸ਼ਾਲੀ ਵਕਤਾ ਸੀ। ਇਸਦੀਆਂ ਜੋਸ਼ੀਲੀਆਂ ਅਤੇ ਭੜਕਾਊ ਤਕਰੀਰਾਂ ਤੋਂ ਡਰਦਿਆਂ ਅੰਗ੍ਰੇਜ਼ੀ ਸਰਕਾਰ ਨੇ ਇਸਦੇ ਭਾਸ਼ਣਾਂ ਤੇ ਕਈ ਵਾਰੀ ਪਾਬੰਦੀ ਲਾਈ ਸੀ। ਆਪਣੇ ਰਾਜਨੀਤਕ ਜੀਵਨ ਦੌਰਾਨ ਇਹ ਕੋਈ 14 ਸਾਲ ਜੇਲ੍ਹ ਵਿਚ ਰਿਹਾ।

ਰਾਜਸੀ ਵਿਚਾਰਧਾਰਾ ਵਿਚ ਇਹ ਇਨਕਲਾਬਪਸੰਦ ਸੀ। ਭਾਵੇਂ ਇਹ "ਤਨਜ਼ੀਮ" ਅਤੇ "ਤਬਲੀਗ਼" ਮੁਸਲਮ-ਪੱਖੀ ਅੰਦੋਲਨਾਂ ਦਾ ਸਿਰ-ਕੱਢ ਆਗੂ ਸੀ ਪਰ ਦੇਸ਼ ਦੀ ਵੰਡ ਸਮੇਂ ਇਸਨੇ ਮੁਸਲਮਾਨਾਂ ਨੂੰ ਵੰਡ ਦੀ ਵਿਰੋਧਤਾ ਕਰਨ ਲਈ ਹਲੂਣਿਆ। ਡਾ. ਕਿਚਲੂ ਅਨੁਸਾਰ ਦੇਸ਼ ਦਾ ਬਟਵਾਰਾ ਫ਼ਿਰਕਾਪ੍ਰਸਤੀ ਦੇ ਮੁਕਾਬਲੇ ਕੌਮੀਅਤ ਦੀ ਹਾਰ ਸੀ।

ਆਜ਼ਾਦੀ ਤੋਂ ਬਾਅਦ ਇਸਨੇ ਕਾਂਗਰਸ ਦੀ ਨੀਤੀਆਂ ਦੀਆਂ ਹਿਮਾ-ਇਤ ਨਹੀਂ ਕੀਤੀ ਤੇ ਇਸਨੇ ਸਾਮਵਾਦੀ ਦਰਸ਼ਨ ਨੂੰ ਅਪਣਾਇਆ। ਕੋਈ ਦੋ ਦਹਾਕੇ ਇਹ ਇਸ ਵਿਚਾਰਧਾਰਾ ਦਾ ਹਾਮੀ ਰਿਹਾ ਜਿਸ ਕਰਕੇ ਰੂਸ ਦੀ ਸਰਕਾਰ ਨੇ ਇਸਦਾ ਸਨਮਾਨ ਵੀ ਕੀਤਾ। ਲੈਨਿਨ

ਅਪੀਲ ਦੇ ਧਾਰਨੀ ਇਸ ਨੇਤਾ ਦੀ ਮੌਤ ਅਕਤੂਬਰ, 1963 ਵਿਚ ਹੋਈ।

ਹ. ਪੁ.–ਵਿ. ਹੈ. ਬਾ 4:3।

**ਸੈਫੈਲੋਪੋਡਾ** : ਸੈਫੈਲੋਪੋਡਾ ਫਾਈਲਮ ਮੌਲਸਕਾ ਦੇ ਸਭ ਤੋਂ ਜ਼ਿਆਦਾ ਵਿਕਸਤ ਪ੍ਰਾਣੀਆਂ ਦੀ ਇਕ ਸ਼੍ਰੇਣੀ ਹੈ। ਇਸ ਸ਼੍ਰੇਣੀ ਦੇ ਸਾਰੇ ਪ੍ਰਾਣੀ ਸਮੁੰਦਰੀ ਹਨ। ਇਸ ਵਿਚ ਜਿਉਂਦੇ ਪ੍ਰਾਣੀਆਂ ਦੀਆਂ ਤਕਰੀਬਨ 150 ਪ੍ਰਜਾਤੀਆਂ ਅਤੇ 650 ਜਾਤੀਆਂ ਸ਼ਾਮਲ ਕੀਤੀਆਂ ਗਈਆਂ ਹਨ। ਇਨ੍ਹਾਂ ਦਾ ਆਕਾਰ ਲਗਭਗ 15 ਮਿ. ਮੀ. (ਛੋਟਾ ਸਕੁਇਡ-ਇਡੀਓਸੀਪੀਅਸ ਪਿਗਮੀਅਸ) ਤੋਂ ਲੈ ਕੇ 16 ਮੀ. (ਵੱਡਾ ਸਕੁਇਡ ਆਰਕੀਟਿਊਥਿਸ ਪ੍ਰਿਨਸਿਪਸ) ਤਕ ਹੁੰਦਾ ਹੈ। ਵੱਡਾ ਸਕੁਇਡ ਰੀੜ੍ਹ-ਰਹਿਤ ਪ੍ਰਾਣੀਆਂ ਵਿਚੋਂ ਸਭ ਤੋਂ ਵੱਡਾ ਹੈ। ਪੈਲੀਓਜ਼ੋਇਕ ਅਤੇ ਮੀਜ਼ੋਜ਼ੋਇਕ ਕਲਪਾਂ ਵਿਚ ਇਸ ਸ਼੍ਰੇਣੀ ਦੇ ਅਣਗਿਣਤ ਪ੍ਰਾਣੀ ਮਿਲਦੇ ਹਨ। ਇਨ੍ਹਾਂ ਦੀਆਂ ਕਿਸਮਾਂ ਵਿਚ ਅਜੋਕੀਆਂ ਕਿਸਮਾਂ ਤੋਂ ਵੀ ਜ਼ਿਆਦਾ ਵਖਰੇਵੇਂ ਮਿਲਦੇ ਸਨ। ਉਸ ਵੇਲੇ ਦੇ ਮੁਖ ਪ੍ਰਤੀਨਿਧ ਨੌਟੀਲਾਇਡ, ਐਮੋਨਾਇਡ ਅਤੇ ਬੈਲੇਮਨਾਇਡ ਸਨ। ਅਜ ਕਲ੍ਹ ਇਸ ਸ਼੍ਰੇਣੀ ਵਿਚ ਆਕਟੋਪਸ (ਅੱਠਬਾਹਾ), ਸਕੁਇਡ, ਕਟਲ ਫ਼ਿਸ਼ ਅਤੇ ਇਕੋ ਨੌਟੀਲਾਇਡ (ਨੌਟੀਲਸ) ਰਹਿ ਗਏ ਹਨ।

ਸਰੀਰਕ ਬਣਤਰ–ਸੈਫੈਲੋਪੋਡ ਪ੍ਰਾਣੀ ਬਾਕੀ ਮੌਲਸਕ ਪ੍ਰਾਣੀਆਂ ਨਾਲੋਂ ਬਹੁਤ ਵੱਖਰੇ ਹਨ। ਇਨ੍ਹਾਂ ਦਾ ਪੈਰ ਸਰੀਰ ਦੇ ਉਪਰਲੇ ਹਿੱਸੇ ਵਲ, ਮੂੰਹ ਦੇ ਦੁਆਲੇ ਸਥਿਤ ਹੁੰਦਾ ਹੈ ਅਤੇ ਅੱਠ ਜਾਂ ਜ਼ਿਆਦਾ ਉਪ ਅੰਗਾਂ ਵਿਚ ਵੰਡਿਆ ਹੁੰਦਾ ਹੈ। ਇਹ ਉਪ ਅੰਗ, ਕਈ ਪ੍ਰਾਣੀਆਂ ਵਿਚ ਸੁੰਗੜਨਸ਼ੀਲ ਹਨ ਅਤੇ ਨੌਟੀਲਸ ਨੂੰ ਛੱਡ ਕੇ ਬਾਕੀ ਸਾਰਿਆਂ ਵਿਚ ਇਨ੍ਹਾਂ ਉਪਰ ਚੂਸਣੀਆਂ ਲਗੀਆਂ ਹੁੰਦੀਆਂ ਹਨ। ਇਹ ਪ੍ਰਾਣੀ ਦੁਪਾਸੜ-ਸਮਮਿਤ ਹਨ। ਨੌਟੀਲਸ ਨੂੰ ਛੱਡ ਕੇ ਬਾਕੀ ਪ੍ਰਾਣੀਆਂ ਵਿਚ ਬਾਹਰਲਾ ਖੋਲ ਨਹੀਂ ਹੁੰਦਾ। ਇਸ ਦੀ ਥਾਂ ਉਨ੍ਹਾਂ ਵਿਚ ਅੰਦਰਲਾ ਖੋਲ ਹੁੰਦਾ ਹੈ ਜਿਹੜਾ ਵੱਖ ਵੱਖ ਪ੍ਰਾਣੀਆਂ ਵਿਚ ਵੱਖ ਵੱਖ ਤਰ੍ਹਾਂ ਦਾ ਹੈ। ਸਪਾਇਰੂਲਾ ਵਿਚ ਇਹ ਕੁੰਡਲਦਾਰ ਤੇ ਖਾਨਿਆਂ ਵਾਲਾ, ਸੀਪੀਆ ਵਿਚ ਮੋਟਾ, ਲੋਲੀਗੋ ਵਿਚ ਪਤਲਾ ਤੇ ਕਾਇਟਨੀ, ਅੱਠਬਾਹੇ ਵਿਚ ਅਵਸ਼ੇਸ਼ ਹਾਲਤ ਵਿਚ ਤੇ ਦੋ ਟੁਕੜਿਆਂ ਦਾ ਅਤੇ ਇਡੀਓਸੀਪੀਅਸ ਵਿਚ ਬਿਲਕੁਲ ਹੀ ਨਹੀਂ ਹੁੰਦਾ।

ਪੈਰ ਦੇ ਅਗੇ ਚਲੇ ਜਾਣ ਕਾਰਨ ਪਾਚਨ ਨਲੀ U-ਆਕਾਰ ਦੀ ਬਣ ਗਈ ਹੈ ਅਤੇ ਬਾਕੀ ਦੇ ਅੰਗ ਇਕ ਥੈਲੇ (ਕੁਹਾਣ) ਦੀ ਸ਼ਕਲ ਵਿਚ ਮੈਂਟਲ ਵਿਚ ਪਏ ਹੁੰਦੇ ਹਨ। ਗਲਫੜੇ ਵੀ ਮੈਂਟਲ ਦੇ ਅੰਦਰ ਲਟਕਦੇ ਰਹਿੰਦੇ ਹਨ। ਆੱਕਟੋਪੋਡਾ ਵਰਗ ਦੇ ਪ੍ਰਾਣੀਆਂ ਵਿਚ ਮੈਂਟਲ ਵੱਡੀ ਤੇ ਗੋਲ ਅਤੇ ਡੈਕਾਪੋਡਾ ਵਿਚ ਪਤਲੀ ਅਤੇ ਨੋਕਦਾਰ ਹੁੰਦੀ ਹੈ। ਖੰਭੜੇ ਕਈ ਅਪਸਾਰੀ (divergent) ਕਿਸਮਾਂ ਵਿਚ ਮਿਲਦੇ ਹਨ ਪਰ ਚਲਣ ਦਾ ਮੁਖ ਵਸੀਲਾ ਸਿਰ ਦੇ ਹੇਠਾਂ ਸਥਿਤ ਫਨਲ ਹੈ। ਪ੍ਰਾਣੀ ਮੈਂਟਲ ਕੈਵਿਟੀ ਵਿਚੋਂ ਫਨਲ ਰਾਹੀਂ ਪਾਣੀ ਦੀ ਤੇਜ਼ ਧਾਰ ਅਗੇ ਸੁਟ ਕੇ ਇਸ ਦੀ ਪ੍ਰਤੀਕਿਰਿਆ ਨਾਲ ਆਪ ਪਿਛੇ ਵਲ ਤਰਦਾ ਹੈ।




ਸੈਫੈਲੋਪੋਡਾ ਦੀਆਂ ਕੁਝ ਆਮ ਮਿਲਣ ਵਾਲੀਆਂ ਪ੍ਰਜਾਤੀਆਂ

ਪਾਚਨ ਪ੍ਰਣਾਲੀ–ਪਾਚਨ ਪ੍ਰਣਾਲੀ ਦੇ ਮੁਖ ਅੰਗ ਜਬਾੜਿਆਂ ਦਾ ਜੋੜਾ ਕਾਇਟਨੀ ਚੁੰਝ, ਇਕ ਬਹੁ-ਦੰਦਾ ਰੇਤਲਾ, ਦੋ ਜੋੜੇ ਲੁਆਬ ਗਲੈਂਡ (ਜਿਨ੍ਹਾਂ ਵਿਚੋਂ ਪਿਛਲੇ ਜੋੜੇ ਵਿਚ ਕਈ ਵਾਰ ਪ੍ਰਬਲ ਵਿਸ਼ ਰਿਸਦਾ ਹੁੰਦਾ ਹੈ ਜਿਹੜਾ ਆਦਮੀ ਲਈ ਘਾਤਕ ਵੀ ਸਿੱਧ ਹੋ ਸਕਦਾ ਹੈ), ਲੰਮੀ ਈਸੋਫੇਗਸ, ਵੱਡਾ ਸਾਰਾ ਮਿਹਦਾ, ਮਲ-ਦੁਆਰ ਅਤੇ ਗੁਦਾ। ਮਲ-ਦੁਆਰ ਆਮ ਤੌਰ ਤੇ ਪਟਾਂ ਵਰਗੇ ਪਰਦਿਆਂ ਰਾਹੀਂ ਸੁਰੱਖਿਅਤ ਰਹਿੰਦਾ ਹੈ।

ਲਹੂ-ਗੇੜ ਸਿਸਟਮ–ਲਹੂ-ਗੇੜ ਸਿਸਟਮ ਬੰਦ ਕਿਸਮ ਦਾ ਹੈ ਅਤੇ ਕੋਟਰ (sinus) ਨਹੀਂ ਹੁੰਦੇ। ਨੌਟੀਲਸ ਵਿਚ ਇਹ ਕੁਝ ਹਦ ਤਕ ਲੈਕਿਊਨਰ ਕਿਸਮ ਦਾ ਹੈ। ਲਹੂ ਵਿਚ ਇਕ ਨੀਲੀ ਸਾਹ-ਪਿਗਮੈਂਟ, ਹੀਮੋਸਾਇਆਨਿਨ ਹੁੰਦੀ ਹੈ। ਇਕ ਸਿਸਟੈਮਿਕ ਅਤੇ ਦੋ ਬ੍ਰੈਂਕੀਅਲ ਦਿਲ ਹੁੰਦੇ ਹਨ। ਹਰ ਦਿਲ ਇਕ ਗਲਫੜੇ ਦਾ ਹੈ ਜਿਸ ਦੇ ਅਧਾਰ ਤੇ ਸਥਿਤ ਹੁੰਦਾ ਹੈ।

**ਨਾੜੀ ਸਿਸਟਮ**–ਨਾੜੀ ਸਿਸਟਮ ਵਿਕਸਤ ਕਿਸਮ ਦਾ ਹੈ। ਸਿਰ ਵਿਚ ਨਾੜੀ ਕੇਂਦਰ ਇਕ ਉਪ-ਅਸਥੀ ਯੁਕਤ ਸੈਫੈਲਿਕ ਕੈਪਸਿਊਲ ਦੇ ਅੰਦਰ ਹੁੰਦੇ ਹਨ। ਡੈਕਾਪੋਡ ਪ੍ਰਾਣੀਆਂ ਵਿਚ ਮੈਂਟਲ ਦੀ ਝਿੱਲੀ ਦੇ ਸੁੰਗੜਨ ਨਾਲ ਜਿਹੜੀ ਤੇਜ਼ ਗਤੀ ਹੁੰਦੀ ਹੈ ਉਹ ਵੱਡੇ ਵੱਡੇ ਜਾਇੰਟ ਐਕਸਾਨ ਦੀ ਸਹਾਇਤਾ ਨਾਲ ਹੁੰਦੀ ਹੈ। ਇਹ ਐਕਸਾਨ ਤੇਜ਼ ਤਰਨ ਵਾਲੇ ਸਕੁਇਡਾਂ ਜਿਵੇਂ ਕਿ ਲੋਲੀਗੋ ਆਦਿ ਵਿਚ ਬਹੁਤ ਜ਼ਿਆਦਾ ਵਿਕਸਤ ਹੁੰਦੇ ਹਨ। ਆਰਕੀਟਿਊਥਿਸ ਵਿਚ ਇਹ ਐਕਸਾਨ ਨਹੀਂ ਹੁੰਦੇ।

ਨੌਟੀਲਸ ਨੂੰ ਛੱਡ ਕੇ, ਜਿਸ ਦੀ ਅੱਖ ਦੀ ਥਾਂ ਇਕ ਸਾਧਾਰਨ ਟੋਆ ਜਿਹਾ ਹੁੰਦਾ ਹੈ, ਬਾਕੀ ਸੈਫੈਲੋਪੋਡ ਪ੍ਰਾਣੀਆਂ ਦੀ ਅੱਖ ਵੱਡੀ ਅਤੇ ਗੁੰਝਲਦਾਰ ਹੁੰਦੀ ਹੈ। ਇਸ ਦੇ ਨਾਲ ਦੀ ਅੱਖ ਰੀੜ੍ਹਰਹਿਤ ਪ੍ਰਾਣੀਆਂ ਵਿਚ ਹੋਰ ਕਿਧਰੇ ਨਹੀਂ ਮਿਲਦੀ। ਕਈ ਗੱਲਾਂ ਵਿਚ ਇਹ ਰੀੜ੍ਹਧਾਰੀ ਪ੍ਰਾਣੀਆਂ ਦੀ ਅੱਖ ਨਾਲੋਂ ਵੀ ਬਿਹਤਰ ਹੈ।

ਰੰਗਣ–ਵੱਖ ਵੱਖ ਰੰਗਦਾਰ ਸੈੱਲਾਂ (ਕ੍ਰੋਮੇਟੋਫੋਰ) ਦੇ ਵਾਰੀ ਵਾਰੀ ਸੁੰਗੜਨ ਤੇ ਫੈਲਣ ਨਾਲ ਸੈਫੈਲੋਪੋਡ ਪ੍ਰਾਣੀ ਬੜੀ ਤੇਜ਼ੀ ਨਾਲ ਰੰਗ ਬਦਲਦੇ ਹਨ। ਹਰ ਰੰਗਦਾਰ ਸੈੱਲ ਵਿਚ, ਇਕ ਸੁੰਗੜਨਸ਼ੀਲ ਪੋਟਲੀ ਵਿਚ ਰੰਗ ਹੁੰਦਾ ਹੈ। ਇਹ ਪੋਟਲੀ ਜਦੋਂ ਫੈਲਦੀ ਹੈ ਤਾਂ ਇਸ ਵਿਚਲਾ ਰੰਗ ਦਿਸਦਾ ਹੈ। ਇਸ ਦੇ ਸੁੰਗੜਨ ਨਾਲ ਰੰਗ ਲੁਪਤ ਹੋ ਜਾਂਦਾ ਹੈ।

ਜਣਨ–ਲਿੰਗ ਵੱਖ ਵੱਖ ਹੁੰਦੇ ਹਨ ਅਤੇ ਜਣਨ ਅੰਗ ਬਹੁਤ ਵਿਕਸਤ ਕਿਸਮ ਦੇ ਹਨ। ਨਰ ਪ੍ਰਾਣੀਆਂ ਵਿਚ ਇਕ ਬਾਂਹ ਸ਼ੁਕ੍ਰਾਣੂ-ਧਾਨੀਆਂ ਨੂੰ ਮਦੀਨ ਤਕ ਪਹੁੰਚਾਣ ਲਈ ਸੰਸ਼ੋਧਿਤ ਹੋਈ ਹੁੰਦੀ ਹੈ। ਇਸ

ਨੂੰ ਹੇਕਟੋਕੋਟਾਈਲਾਈਜ਼ਡ ਬਾਂਹ ਕਹਿੰਦੇ ਹਨ ਅਤੇ ਇਹ ਬਾਂਹ ਅਲੱਗ ਕੀਤੀ ਜਾ ਸਕਦੀ ਹੈ ਜਿਵੇਂ ਕਿ ਟ੍ਰੈਮਅਕਟੋਪਸ ਵਿਚ ਇਹ ਬਾਂਹ ਮਦੀਨ ਦੀ ਮੈਂਟਲ ਕੈਵਿਟੀ ਵਿਚ ਹੀ ਰਹਿ ਜਾਂਦੀ ਹੈ। ਅੰਡੇ ਜਾਂ ਤਾਂ ਪਾਣੀ ਵਿਚ ਹੀ ਖੁੱਲ੍ਹੇ ਫਿਰਦੇ ਰਹਿੰਦੇ ਹਨ ਜਾਂ ਇਹ ਤਲ ਨਾਲ ਜਾਂ ਕਿਸੇ ਹੋਰ ਚੀਜ਼ ਨਾਲ ਚਿੰਬੜੇ ਰਹਿੰਦੇ ਹਨ। ਕਈ ਪ੍ਰਾਣੀਆਂ ਵਿਚ (ਜਿਵੇਂ ਔਕਟੋਪਸ) ਮਦੀਨ ਅੰਡੇ ਸੇਂਦੀ ਹੈ।

ਅੰਡੇ ਕਾਫ਼ੀ ਜ਼ਰਦੀ ਵਾਲੇ ਹੁੰਦੇ ਹਨ ਅਤੇ ਵਿਕਾਸ ਡਿਸਕੋਇਡਲ ਕਲੀਵੇਜ ਵਿਧੀ ਨਾਲ ਹੁੰਦਾ ਹੈ। ਇਨ੍ਹਾਂ ਵਿਚ ਆਮ ਮੋਲਸਕਾਂ ਵਾਲੀ ਟ੍ਰੋਕੋਫੋਰ ਜਾਂ ਵੈਲੀਜਰ ਲਾਰਵਾ ਅਵਸਥਾ ਨਹੀਂ ਹੁੰਦੀ। ਅੰਡੇ ਵਿਚੋਂ ਜਾਂ ਤਾਂ ਲਾਰਵਾ ਨਿਕਲਦਾ ਹੈ ਜਿਹੜਾ ਬਾਲਗ਼ ਨਾਲੋਂ ਕਾਫ਼ੀ ਭਿੰਨ ਹੁੰਦਾ ਹੈ ਅਤੇ ਪਲੈਂਕਟਨ ਨਾਲ ਜਾ ਰਲਦਾ ਹੈ, ਜਾਂ ਫਿਰ ਵਿਚੋਂ ਪੂਰਾ ਵਿਕਸਤ ਬੱਚਾ ਨਿਕਲਦਾ ਹੈ ਜਿਹੜਾ ਬਾਲਗ਼ ਪ੍ਰਾਣੀਆਂ ਦੇ ਨਿਵਾਸ ਸਥਾਨ ਤੇ ਹੀ ਰਹਿਣ ਲਗਦਾ ਹੈ। ਕ੍ਰੈਂਕੀਇਡੀ ਕੁਲ ਦੇ ਲਾਰਵੇ ਕੁਝ ਅਸਾਧਾਰਨ ਜੀਵ ਹੁੰਦੇ ਹਨ ਜਿਨ੍ਹਾਂ ਦਾ ਸਰੀਰ ਨਾਜ਼ੁਕ ਤੇ ਪਾਰਦਰਸ਼ੀ ਹੁੰਦਾ ਹੈ ਅਤੇ ਅੱਖਾਂ ਤੇ ਸਿਰ ਡੰਡੀਆਂ ਉੱਤੇ ਲਗੇ ਹੁੰਦੇ ਹਨ। ਇਸ ਗਰੁੱਪ ਦੇ ਭਰੂਣ ਵਿਕਾਸ ਬਾਰੇ ਹਾਲੀਂ ਪੂਰਾ ਪਤਾ ਨਹੀਂ।

ਪੋਸ਼ਣ–ਸੇਫ਼ੈਲੋਪੋਡ ਪ੍ਰਾਣੀਆਂ ਦਾ ਮੁੱਖ ਆਹਾਰ ਕ੍ਰਸਟੇਸ਼ੀਅਨ ਅਤੇ ਲਾਰਵਾ ਤੇ ਬਾਲਗ਼ ਮੱਛੀਆਂ ਹਨ। ਆਮ ਕਰ ਕੇ ਪ੍ਰਾਣੀਆਂ ਜੋ ਤਰ੍ਹਾਂ ਇਹ ਆਪਣੀ ਤਰ੍ਹਾਂ ਦੇ ਦੂਜੇ ਪ੍ਰਾਣੀਆਂ ਨੂੰ ਖਾ ਜਾਂਦੇ ਹਨ। ਇਹ ਆਪਣੇ ਟੈਂਟੇਕਲ ਅਤੇ ਬਾਹਾਂ ਦੀਆਂ ਚੂਸਣੀਆਂ ਰਾਹੀਂ ਸ਼ਿਕਾਰ ਫੜਦੇ ਹਨ। ਕਈ ਸਕ੍ਵਿਡ ਸ਼ਿਕਾਰ ਨੂੰ ਹੁੱਕਾਂ ਵਰਗੀਆਂ ਹੁੱਕਾਂ ਰਾਹੀਂ ਫੜਦੇ ਹਨ। ਫਿਰ ਇਸ ਸ਼ਿਕਾਰ ਦੇ, ਚੁੰਝ ਅਤੇ ਰੈਡੂਲਾ ਦੀ ਸਹਾਇਤਾ ਨਾਲ, ਟੁਕੜੇ ਕਰ ਕੇ ਈਸੋਫੇਗਸ ਵਿਚ ਪਾਏ ਜਾਂਦੇ ਹਨ। ਰੈਡੂਲਾ ਰੋੜਣ ਅੰਗ ਦਾ ਵੀ ਕੰਮ ਕਰਦਾ ਹੈ।

ਪਰਿਸਥਿਤੀ-ਵਿਗਿਆਨ(ਇਕਾਲੋਜੀ)–ਸੇਫ਼ੈਲੋਪੋਡ ਪ੍ਰਾਣੀ ਸਮੁੰਦਰਾਂ ਵਿਚ ਅਣਗਿਣਤ ਹੁੰਦੇ ਹਨ, ਖ਼ਾਸ ਕਰਕੇ ਸਮੁੰਦਰ ਦੇ ਡੂੰਘੇ ਭਾਗਾਂ ਵਿਚ ਜਿਥੇ ਇਨ੍ਹਾਂ ਦੇ ਝੁੰਡਾਂ ਦੇ ਝੁੰਡ ਮਿਲਦੇ ਹਨ। ਇਹ ਵੇਲ੍ਹ ਅਤੇ ਦੂਜੀਆਂ ਮੱਛੀਆਂ ਦੀ ਖ਼ੁਰਾਕ ਦਾ ਮੁੱਖ ਅੰਗ ਹਨ। ਸੰਸਾਰ ਦੇ ਕਈ ਹਿੱਸਿਆਂ ਵਿਚ ਇਨ੍ਹਾਂ ਨੂੰ ਆਦਮੀ ਵੀ ਖਾਂਦੇ ਹਨ ਅਤੇ ਇਸੇ ਲਈ ਇਨ੍ਹਾਂ ਨੂੰ ਫੜਿਆ ਜਾਂਦਾ ਹੈ।

ਸ਼੍ਰੇਣੀਵੰਡ–ਸੇਫ਼ੈਲੋਪੋਡ ਪ੍ਰਾਣੀ ਆਕਾਰ ਅਤੇ ਬਣਤਰ ਵਿਚ ਬਹੁਤ ਵੱਖਰੇ ਹੁੰਦੇ ਹਨ ਅਤੇ ਇਨ੍ਹਾਂ ਦੇ ਵਰਗੀਕਰਨ ਬਾਰੇ ਪੂਰੀ ਤਰ੍ਹਾਂ ਪਤਾ ਨਹੀਂ ਲਗਿਆ। ਇਨ੍ਹਾਂ ਦਾ ਕਈ ਤਰ੍ਹਾਂ ਨਾਲ ਵਰਗੀਕਰਨ ਕੀਤਾ ਗਿਆ ਹੈ। ਇਨ੍ਹਾਂ ਵਿਚੋਂ ਦੋ ਪ੍ਰਚਲਿਤ ਵਰਗੀਕਰਨ ਹੇਠਾਂ ਦਿੱਤੇ ਗਏ ਹਨ :

| | |
|---|---|
| 1. ਸ਼੍ਰੇਣੀ | ਸੇਫ਼ੈਲੋਪੋਡਾ |
| ਉਪ ਸ਼੍ਰੇਣੀ | ਟੈਟ੍ਰਾਬ੍ਰੈਂਕੀਆ |
| ਵਰਗ | ਨੌਟੀਲਾਇਡੀਆ |
| ਵਰਗ | ਐਮੋਨਾਇਡੀਆ |
| ਉਪ ਸ਼੍ਰੇਣੀ | ਡਾਈਬ੍ਰੈਂਕੀਆ |
| ਵਰਗ | ਬੇਲੈਮਨਾਇਡੀਆ |
| ਵਰਗ | ਡੈਕਾਪੋਡਾ |
| ਉਪ ਵਰਗ | ਮਾਇਓਪਸਿਡਾ |
| ਉਪ ਵਰਗ | ਓਇਗੋਪਸਿਡਾ |
| ਵਰਗ | ਵੈਂਪਾਇਰੋਮਾਰਫ਼ਾ |
| ਵਰਗ | ਆਕਟੋਪੋਡਾ |
| ਉਪ ਵਰਗ | ਸਿਰੋਮਾਰਫ਼ |
| ਉਪ ਵਰਗ | ਇੰਸੀਰੇਟਾ |

| | |
|---|---|
| 2. ਸ਼੍ਰੇਣੀ | ਸੇਫ਼ੈਲੋਪੋਡਾ |
| ਉਪ ਸ਼੍ਰੇਣੀ | ਨੌਟੀਲਾਇਡੀਆ |
| ਉਪ ਸ਼੍ਰੇਣੀ | ਐਮੋਨਾਇਡੀਆ |
| ਉਪ ਸ਼੍ਰੇਣੀ | ਕੋਲੀਓਇਡੀਆ |
| ਵਰਗ | ਬੇਲੈਮਨਾਇਡੀਆ |
| ਵਰਗ | ਸੀਪੀਓਇਡੀਆ |
| ਵਰਗ | ਟੀਊਥਾਇਡੀਆ |
| ਉਪ ਵਰਗ | ਮਾਇਓਪਸਿਡਾ |
| ਉਪ ਵਰਗ | ਓਇਗੋਪਸਿਡਾ |
| ਵਰਗ | ਵੈਂਪਾਇਰੋਮਾਰਫ਼ਾ |
| ਵਰਗ | ਆਕਟੋਪੋਡਾ |
| ਉਪ ਵਰਗ | ਸਿਰੋਮਾਰਫ਼ਾ |
| ਉਪ ਵਰਗ | ਇੰਸੀਰੇਟਾ |

## ਸੇਫ਼ੈਲੋਪੋਡਾ ਪਥਰਾਟ

ਸਰੀਰ ਦੇ ਬਾਹਰਲੇ ਖੋਲ ਵਾਲੇ ਜਾਂ ਚਾਰ ਗਲਫੜਿਆਂ ਵਾਲੇ, (ਟੈਟ੍ਰਾਬ੍ਰੈਂਕੀਏਟ) ਸੇਫ਼ੈਲੋਪੋਡ ਪ੍ਰਾਣੀਆਂ ਵਿਚ ਪੇਲੀਓਜ਼ੋਇਕ ਅਤੇ ਮੀਜ਼ੋਜ਼ੋਇਕ ਸਮੇਂ ਦੇ ਬੜੇ ਪ੍ਰਸਿੱਧ ਅਤੇ ਆਮ ਮਿਲਣ ਵਾਲੇ ਪਥਰਾਟ ਆਉਂਦੇ ਹਨ। ਪੇਲੀਓਜ਼ੋਇਕ ਕਲਪ ਦੇ ਸ਼ੁਰੂ ਅਤੇ ਮਧ ਵਿਚ ਨੌਟੀਲਾਇਡੀਆ ਉਪ-ਸ਼੍ਰੇਣੀ (ਜਿਸ ਦਾ ਨਾਂ ਅਜੋਕੇ ਨੌਟੀਲਸ ਕਰਕੇ ਪਿਆ ਹੈ) ਦੇ ਪ੍ਰਾਣੀਆਂ ਦੀ, ਕਿਸਮਾਂ ਅਤੇ ਗਿਣਤੀ ਦੇ ਪੱਖੋਂ ਬਹੁਤਾਤ ਸੀ। ਇਸ ਗਰੁੱਪ ਦੇ ਪ੍ਰਾਣੀ ਕੋਈ 20,000,000 ਸਾਲ ਪਹਿਲਾਂ ਸਮੁੰਦਰਾਂ ਵਿਚ ਰਹਿੰਦੇ ਸਨ। ਹੁਣ ਇਨ੍ਹਾਂ ਵਿਚੋਂ ਸਿਰਫ਼ ਨੌਟੀਲਸ ਹੀ ਇਕ ਜਿਉਂਦੀ ਕਿਸਮ ਬਾਕੀ ਹੈ ਜਿਸ ਨੂੰ ਜਿਉਂਦਾ ਪਥਰਾਟ ਜਾਂ ਲੁਪਤ ਹੋ ਚੁੱਕੇ ਜੀਵਾਂ ਦੀ ਇਕ ਨਿਸ਼ਾਨੀ ਕਿਹਾ ਜਾ ਸਕਦਾ ਹੈ। ਇਸ ਨੌਟੀਲਸ ਦਾ ਖੋਲ ਸੈਂਕੜੇ ਮਿਲੀਅਨ ਸਾਲ ਪਹਿਲਾਂ ਮਿਲਣ ਵਾਲੇ ਜੀਵਾਂ ਨਾਲ ਮਿਲਦਾ ਜੁਲਦਾ ਹੈ। ਦੂਜੀ ਉਪ-ਸ਼੍ਰੇਣੀ, ਐਮੋਨਾਇਡੀਆ ਵਿਚ ਕਈ ਭੂ-ਵਿਗਿਆਨਕ ਕਲਪਾਂ ਦੇ ਪ੍ਰਮੁੱਖ ਸਮੁੰਦਰੀ ਰੀੜ੍ਹ ਰਹਿਤ ਪ੍ਰਾਣੀ ਆਉਂਦੇ ਹਨ ਪਰ ਮੀਜ਼ੋਜ਼ੋਇਕ ਕਲਪ ਦੇ ਅਖ਼ੀਰ ਤਕ ਇਹ ਬਿਲਕੁਲ ਲੁਪਤ ਹੋ ਚੁੱਕੇ ਸਨ।

ਨੌਟੀਲਾਇਡੀਆ–ਇਸ ਗਰੁੱਪ ਦੇ ਲੁਪਤ ਹੋ ਚੁੱਕੇ ਪ੍ਰਾਣੀਆਂ ਦੇ ਸਿਰਫ਼ ਬਾਹਰਲੇ ਕੈਲਸੀਅਮੀ ਖੋਲ ਹੀ ਮਿਲਦੇ ਹਨ। ਇਨ੍ਹਾਂ ਪਥਰਾਟਾਂ ਵਿਚ ਇਕ-ਵਾਲਵੀ, ਖ਼ਾਨਿਆਂ ਵਾਲਾ ਖੋਲ ਹੁੰਦਾ ਹੈ ਜਿਸ ਦੇ ਕੁੰਡਲ ਇਕ ਖ਼ਾਸ ਤਰੀਕੇ ਨਾਲ ਬਣੇ ਹੁੰਦੇ ਹਨ। ਸਰੀਰ ਦੇ ਸਾਰੇ ਅੰਗ ਕੁੰਡਲ ਦੇ ਸਭ ਤੋਂ ਬਾਹਰਲੇ ਹਿੱਸੇ ਵਿਚ ਸਥਿਤ ਸਨ ਅਤੇ ਬਾਕੀ ਸਾਰੇ ਖ਼ਾਨੇ ਗੈਸ ਨਾਲ ਭਰੇ ਸਨ। ਛੇਕ ਦੀ ਰੂਪ-ਰੇਖਾ ਤੋਂ ਪਤਾ ਲਗਦਾ ਹੈ ਕਿ ਇਨ੍ਹਾਂ ਪਥਰਾਟਾਂ ਵਿਚ ਵੀ ਫ਼ਨਲ ਸੀ ਜਿਸ ਰਾਹੀਂ ਪਾਣੀ ਦੀ ਧਾਰ ਸੁਟ ਕੇ ਪ੍ਰਾਣੀ ਪਿਛੇ ਵੱਲ ਤਰਦੇ ਸਨ। ਇਨ੍ਹਾਂ ਪ੍ਰਾਣੀਆਂ ਵਿਚ ਸਾਧਾਰਨ ਅੱਖਾਂ, ਟੈਂਟੇਕਲ ਅਤੇ ਸਖ਼ਤ ਚੁੰਝ ਵੀ ਸਨ। ਖੋਲ ਪ੍ਰਾਣੀਆਂ ਦਾ ਸੁਰੱਖਿਆ-ਅੰਗ ਹੋਣ ਦੇ ਨਾਲ ਨਾਲ ਗੈਸ ਦਾ ਭਰਿਆ ਹੋਣ ਕਰਕੇ ਤਰਨ ਵਿਚ ਵੀ ਸਹਾਇਕ ਹੁੰਦਾ ਸੀ। ਕੁੰਡਲ-ਦਾਰ ਤੋਂ ਇਲਾਵਾ ਸਿੱਧੀਆਂ ਅਤੇ ਵਿੰਗੀਆਂ ਕਿਸਮਾਂ ਦੇ ਪਥਰਾਟ ਵੀ ਮਿਲਦੇ ਹਨ। ਇਕ ਨਲਕੀ-ਆਕਾਰ ਵਧਾਅ ਜਿਸ ਨੂੰ ਸਾਈਫੰਕਲ ਕਹਿੰਦੇ ਹਨ, ਸਾਰੇ ਖ਼ਾਨਿਆਂ ਵਿਚੋਂ ਦੀ ਲੰਘਕੇ ਖੋਲ ਦੇ ਸਿਰੇ ਤਕ ਜਾਂਦਾ ਹੈ। ਇਹ ਲੱਛਣ ਇਸ ਸ਼੍ਰੇਣੀ ਨੂੰ ਬਾਕੀ ਸਾਰੇ ਮੋਲਸਕ ਪ੍ਰਾਣੀਆਂ ਤੋਂ ਵੱਖ ਕਰਦਾ ਹੈ।

ਸੇਫ਼ੈਲੋਪੋਡ ਪ੍ਰਾਣੀਆਂ ਦੇ ਅੰਡਿਆਂ ਦੇ ਪਥਰਾਟ ਨਹੀਂ ਮਿਲਦੇ ਪਰ ਕਈ ਕਿਸਮਾਂ ਵਿਚ ਛੋਟੇ ਛੋਟੇ ਅਵਿਕਸਤ ਖੋਲ ਮਿਲਦੇ ਹਨ ਜਿਹੜੇ ਕਿਸੇ ਜਾਤੀ ਦੇ ਜੀਵਨ ਇਤਿਹਾਸ ਦੀਆਂ ਲੜੀਵਾਰ ਅਵਸਥਾਵਾਂ



ਡਿਵੋਨੀਅਨ ਪੀਰੀਅਡ ਦੇ ਟਿਪੀਕਲ ਸੈਫ਼ੈਲੋਪੋਡ ਪਥਰਾਟ

ਥਾਵਾਂ ਦਰਸਾਉਂਦੇ ਹਨ । ਉਨ੍ਹਾਂ ਪ੍ਰਾਣੀਆਂ ਦਾ ਆਕਾਰ ਵੀ ਅੱਜ ਕਲ੍ਹ ਦੇ ਸੈਫ਼ੈਲੋਪੋਡ ਪ੍ਰਾਣੀਆਂ ਵਾਂਗ ਹੀ ਸੀ ਪਰ ਸਭ ਤੋਂ ਵੱਡੇ ਪਥਰਾਟ ਅੱਜ ਕਲ੍ਹ ਦੇ ਸਕੁਇਡਾਂ ਦੀ ਤਰ੍ਹਾਂ ਹਨ ਅਤੇ ਜੀਵਨ ਕਾਲ ਸਮੇਂ ਇਨ੍ਹਾਂ ਦਾ ਭਾਰ ਕਈ ਸੈਂਕੜੇ ਕਿ. ਗ੍ਰਾ. ਕਿਆਸ ਕੀਤਾ ਜਾਂਦਾ ਹੈ ।

ਕੈਂਬਰੀਅਨ ਸਮੇਂ ਦੇ ਸਭ ਤੋਂ ਪਹਿਲਾਂ ਮਿਲੇ ਸੈਫ਼ੈਲੋਪੋਡ ਪ੍ਰਾਣੀਆਂ ਦਾ ਸ਼ੈੱਲ ਛੋਟਾ ਸੀ ਅਤੇ ਇਹ ਆਦਿ ਰੂਪ ਮੋਲਸਕਾਂ ਨਾਲ ਰਲਦੇ ਮਿਲਦੇ ਸਨ ਪਰ ਲੋਅਰ ਆਰਡੋਵੀਸ਼ੀਅਨ ਕਲਪ ਵਿਚ ਨੌਟੀਲਾੱਇਡ ਦੇ ਕਈ ਗਰੁੱਪ ਮਿਲਦੇ ਸਨ । ਇਨ੍ਹਾਂ ਵਿਚ ਕੁੰਡਲਦਾਰ ਨੌਟੀਲੋਕੋਨ ਜਿਓਨੁਮਾ ਸਿਰਟੋਕੋਨ, ਅੰਡਾ-ਆਕਾਰ ਬ੍ਰੀਵੀਕੋਨ ਅਤੇ ਤੀਰ-ਆਕਾਰ ਆੱਰਥੋਕੋਨ ਦੀਆਂ ਸੈਂਕੜੇ ਜਾਤੀਆਂ ਮਿਲਦੀਆਂ ਸਨ । ਆੱਰਥੋਕੋਨ ਇਸ ਸਮੇਂ ਬਹੁਤ ਜ਼ਿਆਦਾ ਵਧੇ ਫੁਲੇ ਪਰ ਮੀਜ਼ੋਜ਼ੋਇਕ ਸਮੇਂ ਦੇ ਸ਼ੁਰੂ ਵਿਚ ਇਹ ਲੁਪਤ ਹੋ ਗਏ ।

**ਐਮੋਨਾੱਇਡੀਆ**—ਇਸ ਉਪ-ਸ਼੍ਰੇਣੀ ਦੀ ਨੌਟੀਲਾੱਇਡੀਆ ਗਰੁੱਪ ਨਾਲ ਤੁਲਨਾਤਮਕ ਪਰਿਭਾਸ਼ਾ ਦਿੱਤੀ ਜਾਂਦੀ ਹੈ । ਐਮੋਨਾੱਇਡੀਆ ਗਰੁੱਪ ਦੇ ਚੰਗੇ ਵਿਕਸਤ ਪ੍ਰਾਣੀਆਂ ਵਿਚੋਂ ਸਭ ਤੋਂ ਪਹਿਲੇ ਪ੍ਰਾਣੀ ਵੀ, ਜਿਹੜੇ ਡਿਵੋਨੀਅਨ ਪੀਰੀਅਡ ਦੇ ਸ਼ੁਰੂ ਵਿਚ ਮਿਲਦੇ ਸਨ, ਨੌਟੀਲਾੱਇਡ ਪ੍ਰਾਣੀਆਂ ਨਾਲ ਕਈ ਮੂਲਕ ਸਮਾਨਤਾਵਾਂ ਰਖਦੇ ਹਨ । ਸਿਰਫ਼ ਇਨ੍ਹਾਂ ਵਿਚ ਸਾਈਫ਼ੰਕਲ ਛੋਟੀ ਤੇ ਕਿਨਾਰੇ ਤੇ ਸੀ ਅਤੇ ਇਨ੍ਹਾਂ ਦੇ ਸ਼ੈੱਲ ਦੇ ਸਿਰੇ ਤੇ ਇਕ ਛੋਟਾ ਜਿਹਾ ਗੋਂਦਮਈ ਪ੍ਰੋਟੋਕਾਂਕ (ਲਾਰਵਾ ਸੰਖ) ਜਾਂ ਮੁੱਢਲਾ ਖਾਨਾ ਸੀ ਜਿਹੜਾ ਸ਼ਾਇਦ ਲਾਰਵੇ ਲਈ ਤਰਨਸ਼ੀਲ, ਫ਼ੈਸ ਖ਼ਾਨੇ ਦਾ ਕੰਮ ਕਰਦਾ ਸੀ । ਇਸ ਤੋਂ ਪਤਾ ਲਗਦਾ ਹੈ ਕਿ ਐਮੋਨਾੱਇਡ ਪ੍ਰਾਣੀ ਨੌਟੀਲਾੱਇਡ ਪ੍ਰਾਣੀਆਂ ਤੋਂ ਵੱਧ ਫੁਰਤੀਲੇ ਅਤੇ ਚੰਗੇ ਤਰਾਕ ਸਨ । ਇਨ੍ਹਾਂ ਦੇ ਸ਼ੈੱਲ ਹੋਰ ਟੈਟ੍ਰਾਥ੍ਰੈਂਕੀਏਟ ਪ੍ਰਾਣੀਆਂ ਨਾਲੋਂ ਹਲਕੇ ਅਤੇ ਨਾਜ਼ੁਕ ਹਨ ।

ਮੁਢਲੇ ਐਮੋਨਾੱਇਡ ਪ੍ਰਾਣੀਆਂ ਵਿਚ ਸ਼ੈੱਲ ਦੇ ਖ਼ਾਨਿਆਂ ਦੀਆਂ ਦੀਵਾਰਾਂ ਦੇ ਕਿਨਾਰੇ ਬੜੇ ਸਾਧਾਰਨ ਸਨ ਪਰ ਹੌਲੀ ਹੌਲੀ ਵਿਕਸਤ ਕਿਸਮਾਂ ਵਿਚ ਇਹ ਕਿਨਾਰੇ ਜ਼ਿਆਦਾ ਗੁੰਝਲਦਾਰ ਅਤੇ ਝਾਲਰਦਾਰ ਬਣਦੇ ਗਏ । ਇਨ੍ਹਾਂ ਕਿਨਾਰਿਆਂ ਦੇ ਨਿਸ਼ਾਨ, ਜਿਨ੍ਹਾਂ ਨੂੰ ਸਿਊਚਰ ਕਹਿੰਦੇ ਹਨ, ਕਈ ਮੀਜ਼ੋਜ਼ੋਇਕ ਕਿਸਮਾਂ ਵਿਚ ਬਹੁਤ ਜ਼ਿਆਦਾ ਪੇਚੀਦਾ ਬਣ ਗਏ ਹਨ । ਇਹ ਜਾਲੀ ਵਰਗੀ ਬਣਤਰ (ਕੜ੍ਹੀ ਜਿਹੇ ਸ਼ੈੱਲ ਮਾਦੇ ਰਾਹੀਂ) ਸ਼ਕਤੀ ਪ੍ਰਦਾਨ ਕਰਦੀ ਸੀ ।

ਸਿਊਚਰ ਦੀਆਂ ਵੰਨਗੀਆਂ ਵਰਗੀਕਰਨ ਦਾ ਇਕ ਮੁਖ ਅਧਾਰ ਹਨ ਅਤੇ ਸ਼ੈੱਲ ਦੇ ਅੰਦਰਲੇ ਕੁੰਡਲਾਂ ਤੇ ਤਰੁਣ ਅਵਸਥਾਵਾਂ ਵਿਚ ਸਿਊਚਰ ਦੇ ਨਿਸ਼ਾਨਾਂ ਤੋਂ ਵਿਕਾਸ ਦਾ ਅੰਦਾਜ਼ਾ ਲਗਾਇਆ ਜਾ ਸਕਦਾ ਹੈ । ਸ਼ੈੱਲ ਦੀ ਬਣਤਰ ਵਿਚ ਵੀ ਵਖਰੇਵੇਂ ਆਉਂਦੇ ਗਏ । ਸਾਧਾਰਨ ਸ਼ੈੱਲਾਂ ਤੋਂ ਡਿਜ਼ਾਈਨਦਾਰ ਸ਼ੈੱਲ, ਅਤੇ ਕ੍ਰੀਟੇਸ਼ਸ ਕਲਪ ਵਿਚ, ਕੁੰਡਲਦਾਰ ਸ਼ੈੱਲਾਂ ਦੀ ਥਾਂ ਬਿਨਾਂ ਕੁੰਡਲਾਂ ਦੇ ਜਾਂ ਬੇਤਰਤੀਬੇ ਕੁੰਡਲਾਂ ਵਾਲੇ ਸ਼ੈੱਲ ਵੀ ਬਣੇ ਜਿਸ ਸਮੇਂ ਸਾਰਾ ਗਰੁੱਪ ਹੀ ਲੁਪਤ ਹੋ ਗਿਆ । ਇਸੇ ਸਮੇਂ ਵਿਚ ਸਭ ਤੋਂ ਵੱਡੇ ਐਮੋਨਾੱਇਡ ਪ੍ਰਾਣੀ ਵੀ ਮਿਲੇ ਜਿਨ੍ਹਾਂ ਦਾ ਵਿਆਸ 1 ਤੋਂ 2 ਮੀ. ਤਕ ਸੀ ।

ਹ. ਪੁ.—ਮੈਕ. ਐਨ. ਸ. ਟ. 2 : 682

**ਸੈਫੇ** : ਵੇਖੋ, ਸਾਫੇ

**ਸੈਬਰਾਥਾ** : ਇਹ ਸ਼ਹਿਰ ਲਿਬੀਆ ਵਿਚ ਟ੍ਰਿਪਾਲੀ ਤੋਂ ਲਗ ਭਗ 78 ਕਿ. ਮੀ. ਪੱਛਮ ਵੱਲ, ਮੌਜੂਦਾ ਸਿਬਰਾਥਾ ਵਲਪੀਆ ਵਾਲੇ ਸਥਾਨ ਤੇ ਆਬਾਦ ਸੀ । ਇਹ ਸ਼ਹਿਰ ਕਾਰਥੇਜੀਅਨਾਂ ਨੇ ਮੌਸਮੀ ਵਪਾਰਕ ਚੌਂਕੀ ਵਜੋਂ ਸਥਾਪਤ ਕੀਤਾ ਸੀ । ਚੌਥੀ ਸਦੀ ਈ. ਪੂ. ਵਿਚ ਇਹ ਸ਼ਹਿਰ ਪਹਿਲੀ ਵਾਰ ਸਥਾਈ ਤੌਰ ਤੇ ਆਬਾਦ ਕੀਤਾ ਗਿਆ । ਇਸ ਸ਼ਹਿਰ ਵਿਚ ਤਿੰਨ ਸ਼ਹਿਰ-ਸੈਬਰਾਥਾ, ਓਈ(ਆਧੁਨਿਕ ਟ੍ਰਿਪਲੀ)ਅਤੇ ਲੈੱਪਟਿਸ ਮਾਗਨਾ ਸ਼ਾਮਲ ਸਨ ਅਤੇ ਇਨ੍ਹਾਂ ਤਿੰਨਾਂ ਸ਼ਹਿਰਾਂ ਦੇ ਮਿਲਣ ਤੋਂ ਹੀ 'ਤਿੰਨ ਸ਼ਹਿਰਾਂ ਦਾ ਦੇਸ਼' ਹੋਂਦ ਵਿਚ ਆਇਆ । ਦੂਜੀ ਸਦੀ ਈ. ਪੂ. ਵਿਚ ਇਹ ਸ਼ਹਿਰ ਰੋਮਨਾਂ ਦੇ ਕਬਜ਼ੇ ਵਿਚ ਆਉਣ ਉਪਰੰਤ ਬਹੁਤ ਖ਼ੁਸ਼ਹਾਲ ਹੋਇਆ । ਲਗਭਗ 365 ਈ. ਵਿਚ ਅਸਤੂਰੀਆਨੀ ਨੇ ਇਸ ਸ਼ਹਿਰ ਨੂੰ ਬਹੁਤ ਤਬਾਹ ਕਰ ਦਿੱਤਾ ਪਰ ਮਗਰੋਂ ਇਸ ਨੂੰ ਮੁੜ ਉਸਾਰਿਆ ਗਿਆ । ਵੈਂਡਲ ਲੋਕਾਂ ਦੇ ਕੁਸ਼ਾਸਨ ਕਾਰਨ, ਇਹ ਸ਼ਹਿਰ ਪੰਜਵੀਂ ਸਦੀ ਵਿਚ ਬੜੀ ਤੇਜ਼ੀ ਨਾਲ ਢਹਿੰਦੀਆਂ ਕਲਾਂ ਵਿਚ ਜਾਣ ਲਗ ਪਿਆ । ਸੰਨ 643 ਵਿਚ ਅਰਬਾਂ ਦੀ ਜਿੱਤ ਮਗਰੋਂ ਇਸ ਸ਼ਹਿਰ ਦੀ ਹੋਂਦ ਹੀ ਖ਼ਤਮ ਹੋ ਗਈ ।

ਪੁਰਾਤਨ ਥੇਹਾਂ ਦੀ ਵੀਹਵੀਂ ਸਦੀ ਦੇ ਚੌਥੇ ਦਹਾਕੇ ਵਿਚ ਖੁਦਵਾਈ ਕੀਤੀ ਗਈ । ਇਥੋਂ ਜੁਪੀਟਰ ਦਾ ਗਿਰਜਾ-ਘਰ ਅਤੇ ਰੋਮਨ ਸਮੇਂ ਦੀਆਂ ਕਈ ਦੀਵਾਰਾਂ ਮਿਲੀਆਂ ਹਨ ।

ਹ. ਪੁ.—ਐਨ. ਬ੍ਰਿ. ਮਾ. 8:749.

**ਸੈਬਿਨ, ਸਰ ਐਡਵਰਡ** (1788-1883) : ਇਹ ਇਕ ਅੰਗਰੇਜ਼ ਖਗੋਲਵੇਤਾ ਸੀ ਜੋ ਧਰਤੀ ਦਾ ਆਕਾਰ ਪਤਾ ਕਰਨ ਲਈ ਆਪਣੇ ਤਜਰਬਿਆਂ ਅਤੇ ਧਰਤੀ ਦੇ ਚੁੰਬਕੀ ਖੇਤਰ ਦਾ ਅਧਿਐਨ ਕਰਨ ਕਰਕੇ ਪ੍ਰਸਿੱਧੀ ਦਾ ਪਾਤਰ ਬਣਿਆ । ਇਸ ਦਾ ਜਨਮ 14 ਅਕਤੂਬਰ, 1788 ਨੂੰ ਡਬਲਿਨ ਵਿਖੇ ਹੋਇਆ । ਸੰਨ 1821 ਵਿਚ ਪੈਂਡੂਲਮ ਦੀ ਗਤੀ ਦੁਆਰਾ ਧਰਤੀ ਦਾ ਸਹੀ ਆਕਾਰ ਪਤਾ ਕਰਨ ਲਈ ਇਸ ਨੇ ਅਫ਼ਰੀਕਾ ਤੇ ਉੱਤਰੀ ਅਮਰੀਕਾ ਦੇ ਤੱਟਾਂ ਅਤੇ ਆਰਕਟਿਕ ਖ਼ੇਤਰ ਵਿਚ ਤਜਰਬੇ ਕਰਨੇ ਸ਼ੁਰੂ ਕਰ ਦਿੱਤੇ । ਸੰਨ 1825 ਵਿਚ ਇਸ ਨੇ ਆਪਣੇ ਕੰਮ ਦੇ ਪਹਿਲੇ ਨਤੀਜੇ ਛਪਵਾਏ ਅਤੇ ਇਸ ਤੋਂ ਤਿੰਨ ਸਾਲ ਬਾਅਦ ਪੈਰਿਸ ਤੇ ਲੰਡਨ ਵਿਖੇ ਖੋਜ ਦਾ ਕੰਮ ਸ਼ੁਰੂ ਕਰ ਦਿੱਤਾ ।

ਸੈਬਿਨ ਨੇ ਸਾਰੀ ਦੁਨੀਆ ਵਿਚ ਚੁੰਬਕੀ ਪ੍ਰੇਖਣਸ਼ਾਲਾਂ ਦੇ ਅਮਲਾ ਜਾਗ ਦੀ ਨਿਗਰਾਨੀ ਕੀਤੀ । ਸੰਨ 1852 ਵਿਚ ਇਸ ਨੇ ਇਹ ਲਭਿਆ ਕਿ ਸੂਰਜੀ ਧਬਿਆਂ ਤੇ ਆਵਰਤੀ ਵਿਚਲਨ ਦਾ ਧਰਤੀ ਦੀਆਂ ਚੁੰਬਕੀ ਹਲਚਲਾਂ ਦੀ ਤਬਦੀਲੀ ਨਾਲ ਇਕ ਆਪਸੀ ਰਿਸ਼ਤਾ ਹੈ । ਸੰਨ 1861 ਤੋਂ 1871 ਤਕ ਇਹ ਲੰਡਨ ਦੀ ਰਾਇਲ ਸੋਸਾਇਟੀ ਦਾ ਪ੍ਰਧਾਨ ਰਿਹਾ ਅਤੇ 1869 ਵਿਚ ਬਾਥ ਦੇ ਆਰਡਰ ਦਾ ਨਾਈਟ ਕਮਾਂਡਰ ਬਣ ਗਿਆ ।

26 ਜੂਨ 1883 ਨੂੰ ਸੂਰੇ ਵਿਚ ਪੂਰਬੀ ਸ਼ੀਨ ਵਿਖੇ ਇਸ ਦਾ ਦਿਹਾਂਤ ਹੋ ਗਿਆ ।

ਹ. ਪੁ.—ਐਨ. ਬ੍ਰਿ. ਮਾ. 8:748.

**ਸੈਂਬੀਅਮ** : ਇਹ ਸ਼ਹਿਰ ਤਾਮਿਲਨਾਡੂ ਰਾਜ (ਭਾਰਤ) ਦੇ ਚਿੰਗਲਪੇਟ ਜ਼ਿਲ੍ਹੇ ਦੇ ਸਾਇਦਾਪੇਟ ਤਅੱਲੁਕੇ ਵਿਚ ਪੇਰਾਮਬੂਰ ਰੇਲਵੇ ਸਟੇਸ਼ਨ ਦੇ ਨੇੜੇ ਸਥਿਤ ਹੈ। ਇਥੇ ਪੇਰਾਮਬੂਰ ਰੇਲਵੇ ਵਰਕਸ਼ਾਪ ਅਤੇ ਕਾਗਜ਼ ਬਣਾਉਣ ਦੇ ਕਈ ਕਾਰਖ਼ਾਨੇ ਹਨ। ਇਥੋਂ ਦਾ ਜਲਵਾਯੂ ਸਿਹਤ ਲਈ ਸੁਖਾਵਾਂ ਹੋਣ ਕਾਰਨ ਇਥੋਂ ਦੀ ਵਸੋਂ ਕਾਫ਼ੀ ਵੱਧ ਗਈ ਹੈ।

13°7′ ਉ. ਵਿਥ., 80°16′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 22:168

**ਸੈਮਸਨ ਅਤੇ ਡੇਲੀਲਾ** : ਸੈਮਸਨ ਅਤੇ ਡੇਲੀਲਾ ਦੀ ਕਹਾਣੀ ਬਾਈਬਲ ਦੇ ਇਕ ਭਾਗ (Judges 13-16) ਵਿਚ ਆਉਂਦੀ ਹੈ। ਸੈਮਸਨ ਅਦੁੱਤੀ ਸਰੀਰਕ ਸ਼ਕਤੀ ਦਾ ਮਾਲਕ ਅਤੇ ਤਾਕਤ ਦਾ ਪ੍ਰਤੀਕ ਮੰਨਿਆ ਜਾਂਦਾ ਹੈ। ਸੈਮਸਨ ਦਾ ਨਾਂ ਸ਼ਮਸ਼ ਭਾਵ ਸੂਰਜ ਨਾਲ ਸਬੰਧਤ ਹੈ। ਇਹ ਫਿਲਸਤੀਨੀਆਂ ਦਾ ਬੜਾ ਭਾਰੀ ਦੁਸ਼ਮਣ ਸੀ। ਸੈਮਸਨ ਯਹੂਦੀਆਂ ਦਾ ਇਕ ਜੱਜ ਵੀ ਸੀ ਤੇ ਆਪਣੇ ਲੋਕਾਂ ਵਿਚ ਬਹੁਤ ਪਿਆਰਿਆ ਤੇ ਸਤਿਕਾਰਿਆ ਜਾਂਦਾ ਸੀ।

ਫਿਲਸਤੀਨੀਆਂ ਅਤੇ ਸੈਮਸਨ ਦੀ ਦੁਸ਼ਮਣੀ ਪਿਛੇ ਇਹ ਕਹਾਣੀ ਪ੍ਰਸਿੱਧ ਹੈ ਕਿ ਸੈਮਸਨ ਨੇ ਇਕ ਫ਼ਿਲਸਤੀਨੀ ਕੁੜੀ ਨਾਲ ਵਿਆਹ ਕਰ ਲਿਆ। ਇਸ ਮੌਕੇ ਤੇ ਜਸ਼ਨ ਵੇਲੇ ਇਸਨੇ ਫ਼ਿਲਸਤੀਨੀਆਂ ਅੱਗੇ ਸ਼ੇਰ ਨਾਲ ਸਬੰਧਤ ਇਕ ਬੁਝਾਰਤ ਭਾਰੀ ਸ਼ਰਤ ਲਾ ਕੇ ਪਾਈ। ਇਸਦੀ ਵਹੁਟੀ ਨੇ ਇਸ ਅੱਗੇ ਇਸ ਅੜਾਉਣੀ ਦਾ ਜਵਾਬ ਦੱਸ ਦੇਣ ਦਾ ਤਰਲਾ ਕੀਤਾ। ਸੈਮਸਨ ਨੇ ਉਸ ਨੂੰ ਜਵਾਬ ਦੱਸ ਦਿੱਤਾ ਪਰ ਉਸਨੇ ਧੋਖਾ ਕੀਤਾ ਤੇ ਇਹ ਜਵਾਬ ਫ਼ਿਲਸਤੀਨੀਆਂ ਨੂੰ ਦੱਸ ਦਿੱਤਾ। ਸ਼ਰਤ ਦੀ ਭਾਰੀ ਰਕਮ ਚੁਕਾਉਣ ਲਈ ਸੈਮਸਨ ਨੂੰ ਐਸ਼ਕੈਲੋਨ ਜਾਣਾ ਪਿਆ ਅਤੇ 30 ਫਿਲਸਤੀਨੀਆਂ ਨੂੰ ਮਾਰ ਕੇ ਉਨ੍ਹਾਂ ਦਾ ਮਾਲ-ਅਸਬਾਬ ਖੋਹਣਾ ਪਿਆ। ਜਦੋਂ ਇਹ ਵਾਪਸ ਆਇਆ ਤਾਂ ਇਸ ਨੂੰ ਪਤਾ ਲੱਗਾ ਕਿ ਇਸਦੀ ਵਹੁਟੀ ਕਿਸੇ ਹੋਰ ਨੂੰ ਦੇ ਦਿੱਤੀ ਗਈ ਹੈ। ਇਸ ਨੇ ਫਿਲਸਤੀਨੀਆਂ ਦੇ ਪੱਕੇ ਹੋਏ ਖੇਤਾਂ ਨੂੰ ਅੱਗ ਲਾ ਦਿੱਤੀ ਤੇ ਏਟਮ ਦੀ ਗੁਫ਼ਾ ਵਿਚ ਜਾ ਪਨਾਹ ਲਈ। ਫਿਲਸਤੀਨੀਆਂ ਨੇ ਇਸ ਨੂੰ ਫੜਨ ਲਈ ਫ਼ੌਜ ਭੇਜੀ। ਇਸਨੇ ਪਹਿਲਾਂ ਤਾਂ ਆਪਣੇ ਆਪ ਉਨ੍ਹਾਂ ਸਿਪਾਹੀਆਂ ਦੇ ਹਵਾਲੇ ਕਰ ਦਿੱਤਾ ਪਰ ਜਦੋਂ ਉਹ ਇਸ ਨੂੰ ਬੰਨ੍ਹ ਕੇ ਲਿਜਾ ਰਹੇ ਸਨ ਤਾਂ ਸੈਮਸਨ ਨੇ ਆਪਣੀਆਂ ਜ਼ੰਜੀਰਾਂ ਤੋੜ ਦਿੱਤੀਆਂ ਅਤੇ ਇਕ ਖੋਤੇ ਦੇ ਜਬਾੜੇ ਦੀ ਹੱਡੀ ਨੂੰ ਹਥਿਆਰ ਵਜੋਂ ਵਰਤਦਿਆਂ ਉਨ੍ਹਾਂ ਸਿਪਾਹੀਆਂ ਦੀ ਮਾਰ ਕੁਟਾਈ ਕੀਤੀ ਅਤੇ ਉਹ ਨੱਸ ਗਏ।

ਇਕ ਵਾਰ ਜਦੋਂ ਸੈਮਸਨ ਗਾਜ਼ਾ ਵਿਖੇ ਇਕ ਵੇਸਵਾ ਦਾ ਮੁਜਰਾ ਵੇਖਣ ਗਿਆ ਤਾਂ ਅਗਲੀ ਸਵੇਰ ਫ਼ਿਲਸਤੀਨੀਆਂ ਨੇ ਮੁੜ ਇਸ ਨੂੰ ਫੜਨਾ ਚਾਹਿਆ ਪਰ ਇਹ ਗਾਜ਼ਾ ਦੇ ਦਰਵਾਜ਼ੇ ਹੀ ਪੁੱਟ ਕੇ ਕੋਈ 38 ਮੀਲ ਦੂਰ ਹੀਬਰਨ ਵਿਖੇ ਲੈ ਗਿਆ।

ਇਸ ਤੋਂ ਬਾਅਦ ਸੈਮਸਨ ਇਕ ਹੋਰ ਫ਼ਿਲਸਤੀਨੀ ਕੁੜੀ ਡੇਲੀਲਾ ਤੇ ਮੋਹਿਤ ਹੋ ਗਿਆ। ਡੇਲੀਲਾ ਨੂੰ ਫਿਲਸਤੀਨੀਆਂ ਨੇ ਫੁਸਲਾ ਕੇ ਸੈਮਸਨ ਦੀ ਤਾਕਤ ਦਾ ਰਾਜ਼ ਪਤਾ ਕਰਨਾ ਚਾਹਿਆ। ਅਖੀਰ ਡੇਲੀਲਾ ਨੇ ਸੈਮਸਨ ਤੋਂ ਇਹ ਭੇਦ ਪ੍ਰਾਪਤ ਕਰ ਲਿਆ ਕਿ ਇਸਦੀ ਤਾਕਤ ਇਸਦੇ ਲੰਮੇ ਵਾਲਾਂ ਵਿਚ ਹੈ। ਡੇਲੀਲਾ ਨੇ ਸੁੱਤੇ ਪਏ ਸੈਮਸਨ ਦੇ ਵਾਲ ਕੱਟ ਦਿੱਤੇ। ਸੈਮਸਨ ਦੀ ਤਾਕਤ ਖ਼ਤਮ ਹੋ ਗਈ ਤੇ ਦੁਸ਼ਮਣਾਂ ਨੇ ਇਸ ਤੇ ਕਾਬੂ ਪਾ ਲਿਆ। ਇਸਦੀਆਂ ਅੱਖਾਂ ਕੱਢ ਦਿੱਤੀਆਂ ਗਈਆਂ। ਗਾਜ਼ਾ ਦੇ ਜੇਲ੍ਹਖ਼ਾਨੇ ਵਿਚ ਇਸ ਨੂੰ ਚੱਕੀ ਪੀਹਣੀ ਪਈ। ਫ਼ਿਲਸਤੀਨੀਆਂ ਨੇ ਸੈਮਸਨ ਦੇ ਫੜੇ ਜਾਣ ਦੀ ਖੁਸ਼ੀ ਵਿਚ ਇਕ ਸ਼ਾਨਦਾਰ ਜਸ਼ਨ ਮਨਾਉਣ ਦਾ ਪ੍ਰਬੰਧ ਡੈਗਨ ਦੇਵਤਾ ਦੇ ਵਿਸ਼ਾਲ ਮੰਦਰ ਵਿਚ ਕੀਤਾ। ਸਾਰਾ ਹਾਲ ਤੇ ਮੰਦਰ ਦੀ ਛੱਤ ਲੋਕਾਂ ਨਾਲ ਭਰੀ ਪਈ ਸੀ। ਸੈਮਸਨ ਨੂੰ ਸਭ ਦੇ ਸਾਹਮਣੇ ਲਿਆ ਕੇ ਇਸਦਾ ਤੇ ਇਸਦੀ ਤਾਕਤ ਦਾ ਖੂਬ ਮਜ਼ਾਕ ਉਡਾਇਆ ਗਿਆ। ਸੈਮਸਨ ਨੇ ਪਰਮਾਤਮਾ ਪਾਸ ਆਪਣੀ ਖੋਹੀ ਹੋਈ ਤਾਕਤ ਵਾਪਸ ਦੇਣ ਲਈ ਅਰਦਾਸ ਕੀਤੀ। ਪਰਮਾਤਮਾ ਤ੍ਰੁਠਿਆ, ਸੈਮਸਨ ਦੀਆਂ ਬਾਹਾਂ ਵਿਚ ਮੁੜ ਤੂਫ਼ਾਨੀ ਬਲ ਆ ਗਿਆ। ਇਸਨੇ ਉਨ੍ਹਾਂ ਭਾਰੀ ਥੰਮ੍ਹਾਂ ਨੂੰ, ਜਿੰਨ੍ਹਾਂ ਤੇ ਵਿਸ਼ਾਲ ਮੰਦਰ ਖੜ੍ਹਾ ਸੀ, ਜੜ੍ਹੋਂ ਉਖਾੜ ਦਿੱਤਾ। ਭਾਰੀ ਇਮਾਰਤ ਫ਼ਿਲਸਤੀਨੀਆਂ ਤੇ ਮੌਤ ਬਣ ਕੇ ਆ ਡਿੱਗੀ। ਮਲਬੇ ਹੇਠ ਆ ਕੇ ਸੈਮਸਨ ਵੀ ਮਾਰਿਆ ਗਿਆ। ਇਸਦੇ ਰਿਸ਼ਤੇਦਾਰ ਇਸ ਦੀ ਲੋਥ ਲੈ ਗਏ ਤੇ ਆਪਣੇ ਕਬਰ-ਸਤਾਨ ਵਿਚ ਦਫ਼ਨਾ ਦਿੱਤੀ। ਅੰਗਰੇਜ਼ੀ ਦੇ ਮਹਾਂਕਵੀ ਮਿਲਟਨ ਨੇ ਸੈਮਸਨ ਦੇ ਦੁਖਾਂਤ ਵਿਚਲੇ ਪ੍ਰਬਲ ਨਾਟਕੀ ਤੱਤ ਤੋਂ ਪ੍ਰਭਾਵਤ ਹੋ ਕੇ ਇਸ ਕਹਾਣੀ ਦੇ ਆਧਾਰ ਆਪਣੇ ਕਾਵਿ-ਨਾਟਕ 'ਸੈਮਸਨ ਐਗੋ-ਨਿਸਟਸ' (1671) ਦੀ ਸਿਰਜਣਾ ਕੀਤੀ। ਆਪਣੀ ਅਦੁੱਤੀ ਕਲਾ ਦੀ ਪੁੱਠ ਚਾੜ੍ਹ ਕੇ ਮਿਲਟਨ ਨੇ ਇਸ ਕਹਾਣੀ ਨੂੰ ਸਦਾਚਾਰਕ ਅਤੇ ਆਤਮ ਸ਼ਕਤੀ ਦਾ ਪ੍ਰਤੀਕ ਬਣਾ ਕੇ ਪ੍ਰਸਿੱਧ ਕਰ ਦਿੱਤਾ।

ਹ. ਪੁ.—ਐਨ. ਅਮੈ. 24:230 ਯੂਨੀ. ਐਨ. 137:286

**ਸੈਮਨ** : ਇਹ ਉੱਤਰੀ ਈਰਾਨ ਦੇ ਇਸੇ ਹੀ ਨਾਂ ਦੀ ਕਾਉਂਟੀ ਅਤੇ ਸੂਬੇ ਦਾ ਮੁਖ ਸ਼ਹਿਰ ਹੈ ਜੋ ਤਹਿਰਾਨ ਤੋਂ ਮਸ਼ਹਦ ਜਾਣ ਵਾਲੀ ਸੜਕ ਉੱਤੇ, ਸਮੁੰਦਰੀ ਤਲ ਤੋਂ 1138 ਮੀ. ਦੀ ਉਚਾਈ ਤੇ, ਐਲਬਰਜ਼ ਪਹਾੜੀਆਂ ਦੇ ਪੈਰਾਂ ਵਿਚ ਸਥਿਤ ਹੈ। ਟਾਲਮੀ ਨੇ ਇਸ ਸ਼ਹਿਰ ਦਾ ਨਾਂ ਸਮੀਨਾ ਲਿਖਿਆ ਹੈ। ਪੂਰਬ ਦੇ ਭੂਗੋਲ ਵਿਗਿਆਨੀਆਂ ਨੇ ਹਵਾਲਾ ਦਿੱਤਾ ਹੈ ਕਿ ਇਸ ਸ਼ਹਿਰ ਦੀਆਂ ਗਲੀਆਂ ਵਿਚੋਂ ਕਈ ਨਾਲੇ ਵਹਿੰਦੇ ਸਨ। ਇਹ ਸਥਾਨਕ ਅਨਾਜ, ਕਪਾਹ ਤੇ ਤਮਾਕੂ ਦੀ ਪ੍ਰਸਿੱਧ ਮੰਡੀ ਹੈ। ਇਥੇ ਸੂਤੀ ਕੱਪੜਾ ਅਤੇ ਦਰੀਆਂ ਤਿਆਰ ਕੀਤੀਆਂ ਜਾਂਦੀਆਂ ਹਨ।

ਆਬਾਦੀ—ਲ. 40,000 (1972)

35° 33′ ਉ. ਵਿਥ.; 53°24′ ਪੂ. ਲੰਬ.

ਹ. ਪੁ. —ਐਨ. ਬ੍ਰਿ. ਮਾ. 9:5

**ਸ਼ੈਮਪੇਨ ਦੀਆਂ ਲੜਾਈਆਂ** : ਇਹ ਪਹਿਲੇ ਵਿਸ਼ਵ-ਯੁੱਧ ਵਿਚ ਪੱਛਮੀ ਮੁਹਾਜ਼ ਉੱਤੇ ਹੋਣ ਵਾਲੀਆਂ ਕੁਝ ਲੜਾਈਆਂ ਦਾ ਸਮੂੰਹ ਨਾਂ ਹੈ। ਮੁਖ ਲੜਾਈਆਂ ਵਿਚੋਂ ਪਹਿਲੀ ਲੜਾਈ 25 ਸਤੰਬਰ, 1915 ਈ. ਨੂੰ ਰੀਮਜ਼ ਦੇ ਪੂਰਬ ਵੱਲ ਫ਼ਰਾਂਸੀਸੀ ਹਮਲੇ ਨਾਲ ਸ਼ੁਰੂ ਹੋਈ ਜਿਸਦਾ ਮੰਤਵ ਜਰਮਨ ਕਿਲਾਬੰਦੀ ਨੂੰ ਤੋੜਨਾ ਸੀ। ਇਸ ਨਾਲ ਹੀ ਲਾਅਸ ਦੇ ਸਥਾਨ ਤੇ ਅੰਗਰੇਜ਼ਾਂ ਵੱਲੋਂ ਇਕ ਸਹਾਇਕ ਹਮਲਾ ਵੀ ਕੀਤਾ ਗਿਆ। ਫਿਰ ਅਪ੍ਰੈਲ,1917 ਵਿਚ ਫਰਾਂਸੀਸੀਆਂ ਨੇ ਇਕ ਹੋਰ ਵੱਡਾ ਹਮਲਾ ਰੀਮਜ਼ ਦੇ ਪੱਛਮ ਵਿਚ ਕਰ ਦਿੱਤਾ ਜਿਸ ਨੂੰ ਨੀਵੇਲ ਦਾ ਹਮਲਾ ਵੀ ਕਿਹਾ ਜਾਂਦਾ ਹੈ ਪਰ, ਜਰਮਨ ਕਿਲਾਬੰਦੀ ਵਿਚ ਪਾੜ ਪਾਉਣ ਦੀ ਇਹ ਯੋਜਨਾ ਸਫ਼ਲ ਨਾ ਹੋ ਸਕੀ।

1915 ਈ. ਦਾ ਹਮਲਾ—1915 ਈ. ਦੀਆਂ ਗਰਮੀਆਂ ਵਿਚ ਵੋਜ਼ ਅਤੇ ਆਰਗਾਨ ਦੇ ਸਥਾਨਾਂ ਉੱਤੇ ਛੋਟੇ ਛੋਟੇ ਹਮਲੇ ਜਾਰੀ ਰੱਖੇ ਗਏ ਅਤੇ ਸ਼ੈਮਪੇਨ ਵਿਚ ਵੱਡੇ ਪੈਮਾਨੇ ਉੱਤੇ ਜੰਗ ਕਰਨ ਲਈ ਤਿਆਰੀਆਂ ਕੀਤੀਆਂ ਜਾਂਦੀਆਂ ਰਹੀਆਂ। ਸ਼ੈਮਪੇਨ ਵਿਚ ਜੰਗ ਸ਼ੁਰੂ ਕਰਨ ਦਾ ਮੁਖ ਮੰਤਵ ਜਰਮਨ ਫ਼ੌਜਾਂ ਦਾ ਧਿਆਨ ਬਾਜ਼ਾਨਕੂਰ (Bazancourt) ਤੋਂ ਹਟਾ ਕੇ ਚੈਲੇਰੈਂਜ਼ ਵੱਲ ਕਰਨਾ ਸੀ ਤਾਂ ਜੋ ਇਨ੍ਹਾਂ ਦੇ ਮੋਰਚਿਆਂ ਨੂੰ ਰੀਮਜ਼ ਦੇ ਉੱਤਰ ਵਿਚ ਅਤੇ ਆਰਗਾਨ ਵਿਚ ਘੇਰਾ ਪਾ ਕੇ ਹਮਲਾ ਕੀਤਾ ਜਾ ਸਕੇ। ਅਜਿਹਾ ਕਰਨ ਨਾਲ ਫ਼ਰਾਂਸੀਸੀ ਫ਼ੌਜਾਂ ਨੂੰ ਇਹ ਉਮੀਦ ਸੀ ਕਿ ਉਹ ਜਰਮਨ ਮੁਹਾਜ਼ ਦੇ ਪੂਰਬੀ ਹਿੱਸੇ ਨੂੰ ਆਪਣੇ ਘੇਰੇ ਵਿਚ ਲੈ ਲਵੇਗਾ। ਜਨਰਲ-ਡ-ਕਾਸਟੈਲਨੌ ਦੀ

ਕਮਾਨ ਹੇਠ ਦੂਜੀ ਫ਼ਰਾਂਸੀਸੀ ਫ਼ੌਜ (ਪੇਟੈਨ) ਨੇ ਚੌਥੀ ਫ਼ੌਜ ਦੇ ਸੱਜੇ ਭਾਗ ਅਤੇ ਤੀਜੀ ਫ਼ੌਜ (ਹੰਬਰਟ) ਦੇ ਖੱਬੇ ਭਾਗ ਨੂੰ ਨਾਲ ਲੈ ਕੇ ਜਰਮਨਾਂ ਦੀ ਤੀਜੀ ਫ਼ੌਜ (ਈਨੇਮ) ਉੱਤੇ ਹਮਲਾ ਕੀਤਾ ਸੀ। ਫ਼ਰਾਂਸ ਦੀ ਫ਼ੌਜ 35 ਡਵੀਜ਼ਨ ਅਰਥਾਤ 420 ਬਟਾਲੀਅਨ ਸਨ ਅਤੇ ਮੁਕਾਬਲੇ ਵਿਚ ਜਰਮਨ ਫ਼ੌਜ ਦੀਆਂ 70 ਬਟਾਲੀਅਨ ਸਨ ਜੋ ਬਾਅਦ ਵਿਚ ਵਧਾ ਕੇ 192 ਕਰ ਲਈਆਂ ਗਈਆਂ। ਐਪਰ ਇਸ ਹਮਲੇ ਦੀ ਯੋਜਨਾ ਇੰਨੀ ਗਲਤ ਸੀ ਕਿ ਇਸ ਦਾ ਪਤਾ ਜਰਮਨ ਫ਼ੌਜਾਂ ਨੂੰ 15 ਅਗਸਤ ਨੂੰ ਲਗ ਗਿਆ ਸੀ। 22 ਸਤੰਬਰ, ਨੂੰ ਤੋਪਖ਼ਾਨੇ ਨੂੰ ਤਿਆਰ ਹੋਣ ਦਾ ਹੁਕਮ ਮਿਲ ਗਿਆ ਅਤੇ 25 ਸਤੰਬਰ, ਨੂੰ ਸਵੇਰੇ ਸਵਾ ਨੌ ਵਜੇ ਹਮਲਾ ਕਰ ਦਿੱਤਾ ਗਿਆ ਜਿਸਦੇ ਨਤੀਜੇ ਵਜੋਂ ਸਾਰੇ ਮੁਹਾਜ਼ ਉੱਤੇ ਹਮਲਾਵਰ ਫ਼ੌਜਾਂ 2000 ਤੋਂ ਲੈ ਕੇ 40000 ਗਜ਼ ਤੱਕ ਅੱਗੇ ਵੱਧ ਗਈਆਂ ਅਤੇ ਇਕ ਸੈਕਟਰ ਵਿਚ ਜਰਮਨਾਂ ਦੇ ਦੂਜੇ ਮੋਰਚੇ ਤੱਕ ਪਹੁੰਚ ਗਈਆਂ। ਜਰਮਨ ਫ਼ੌਜਾਂ ਜਾਣ ਬੁਝ ਕੇ ਪਿੱਛੇ ਹਟ ਗਈਆਂ ਸਨ। ਫ਼ਰਾਂਸੀਸੀ ਫ਼ੌਜਾਂ 28 ਅਤੇ 29 ਸਤੰਬਰ ਨੂੰ ਜਰਮਨਾਂ ਦੇ ਦੂਜੇ ਮੋਰਚੇ ਉੱਤੇ ਪੱਛਮ ਵੱਲ ਲੀ ਮੇਸਨਿਲ ਅਤੇ ਨਾਵਾਰੀਨ ਫ਼ਾਰਮ ਤੱਕ ਵਧ ਗਈਆਂ ਅਤੇ ਕੁਝ ਹਿੱਸੇ ਵਿਚ ਅੰਦਰ ਵੀ ਘੁਸ ਗਈਆਂ, ਪਰ ਜਰਮਨਾਂ ਨੇ ਛੇਤੀ ਹੀ ਇਸ ਪਾੜ ਨੂੰ ਬੰਦ ਕਰ ਦਿਤਾ। ਨਤੀਜੇ ਵਜੋਂ ਫ਼ਰਾਂਸ ਦੀਆਂ ਫ਼ੌਜਾਂ ਨੂੰ 28 ਸਤੰਬਰ ਨੂੰ ਵਾਪਸ ਮੁੜਨਾ ਪਿਆ। 30 ਸਤੰਬਰ ਨੂੰ 26,000 ਬੰਦੇ ਕੈਦੀ ਬਣਾ ਕੇ ਮੁਹਿੰਮ ਦੇ ਖ਼ਾਤਮੇ ਦਾ ਐਲਾਨ ਕਰ ਦਿੱਤਾ ਗਿਆ। ਇਸਦੇ ਬਾਵਜੂਦ ਵੀ 8 ਅਕਤੂਬਰ, ਤੱਕ ਨਿਗੂਣੀ ਝੜਪਾਂ ਹੁੰਦੀਆਂ ਰਹੀਆਂ।

1917 ਈ. ਵਿਚ ਫ਼ਰਾਂਸ ਦਾ ਏਨ ਉੱਤੇ ਹਮਲਾ–ਏਨ ਦੇ ਮੁਹਾਜ਼ ਤੇ ਫ਼ਰਾਂਸ ਦਾ ਹਮਲਾ ਵੈਲੀ ਤੋਂ ਲੈ ਕੇ ਰੀਮਜ਼ ਤੱਕ ਦੇ ਹਿੱਸੇ ਉੱਤੇ ਹੋਣਾ ਸੀ। ਇਸ ਹਮਲੇ ਦੀ ਕਮਾਨ ਨੀਵੈੱਲ ਦੇ ਹੱਥ ਵਿਚ ਸੀ। ਪੰਜਵੀਂ ਫ਼ੌਜ ਜਿਸਨੇ ਇਹ ਮੁਹਾਜ਼ 1914 ਈ. ਤੋਂ ਸੰਭਾਲਿਆ ਹੋਇਆ ਸੀ, ਛੇਵੀਂ ਫ਼ੌਜ ਲਈ ਥਾਂ ਬਣਾਉਣ ਲਈ ਆਪਣੇ ਸੱਜੇ ਪਾਸੇ ਨੂੰ ਹਟ ਗਈ, ਜਦੋਂ ਕਿ ਦਸਵੀਂ ਫ਼ੌਜ ਰੀਜ਼ਰਵ ਵਿਚ ਰਹੀ। ਨੀਵੈੱਲ ਨੇ ਇਕ ਜ਼ੋਰਦਾਰ ਹਮਲਾ ਕਰਨ ਦਾ ਫ਼ੈਸਲਾ ਕੀਤਾ ਹੋਇਆ ਸੀ, ਤਾਂ ਜੋ ਪਹਿਲੇ ਹੀ ਹੱਲੇ ਵਿਚ ਸਾਰੇ ਤੋਪਖ਼ਾਨਾ ਖੇਤਰ ਉੱਤੇ ਕਬਜ਼ਾ ਕਰ ਲਿਆ ਜਾਵੇ। ਜਰਮਨਾਂ ਨੇ ਪਹਿਲਾਂ ਹੀ ਹਿੰਡਨਬਰਗ ਲਾਈਨ ਵੱਲ ਪਿੱਛੇ ਹਟਣਾ ਸ਼ੁਰੂ ਕਰ ਦਿੱਤਾ। ਹੁਣ ਨੀਵੈੱਲ ਨੂੰ ਆਪਣੀ ਯੋਜਨਾ ਵਿਚ ਤਬ-ਦੀਲੀ ਕਰਨੀ ਪਈ। ਵਾਜ਼-ਸੋਮ (Oise Somme) ਹਮਲੇ ਵਾਲੀ ਦਿਲਚਸਪੀ ਤਾਂ ਖ਼ਤਮ ਹੋ ਗਈ, ਕੇਵਲ ਏਨ ਉੱਤੇ ਹਮਲੇ ਵਾਲੀ ਗੱਲ ਹੀ ਰਹਿ ਗਈ। ਕਮਾਂਡਰ-ਇਨ-ਚੀਫ਼ ਨੇ ਉੱਤਰ ਵਿਚ ਹਮਲਾ ਕਰਨ ਲਈ ਦੋ ਡਵੀਜ਼ਨ ਫ਼ੌਜ ਤਾਇਨਾਤ ਕਰ ਦਿੱਤੀ ਅਤੇ ਇਸਦੇ ਨਾਲ ਹੀ ਇਹ ਫ਼ੈਸਲਾ ਕਰ ਦਿੱਤਾ ਗਿਆ ਕਿ ਚੌਥੀ ਫ਼ੌਜ ਰੀਮਜ਼ ਦੇ ਪੂਰਬ ਵਿਚ ਹਮਲਾ ਕਰ ਦੇਵੇ ਪਰ, ਕੁਝ ਸਿਆਸੀ ਕਾਰਨਾਂ ਕਰਕੇ ਜੰਗੀ ਵਜ਼ੀਰ ਜਨਰਲ ਲੀ ਓਟੇ ਨੂੰ ਰਿਟਾਇਰ ਕਰ ਦਿੱਤਾ ਗਿਆ। ਇਸਦੀ ਥਾਂ ਐਮ. ਪੇਨਲਵੇ ਨੂੰ ਨਿਯੁਕਤ ਕਰ ਦਿੱਤਾ ਗਿਆ ਜਿਹੜਾ ਨੀਵੈੱਲ ਦੀਆਂ ਸਕੀਮਾਂ ਦੇ ਵਿਰੁੱਧ ਸੀ। ਇਸ ਤਬਦੀਲੀ ਕਰਕੇ ਕਮਾਂਡਰ-ਇਨ-ਚੀਫ਼ ਦੇ ਮਾਤਹਿਤਾਂ ਦੇ ਇਅਤਮਾਦ ਦੀ ਨੌਂਸ ਪੂੰਜੀ ਅਤੇ ਨੀਵੈੱਲ ਨੇ ਤਿਆਗ-ਪੱਤਰ ਵੀ ਪੇਸ਼ਕਸ਼ ਕੀਤੀ ਜੋ ਨਾਮਨਜ਼ੂਰ ਕਰ ਦਿੱਤੀ ਗਈ।

ਬਰਤਾਨੀਆ ਨੇ ਆਪਣਾ ਹਮਲਾ 9 ਅਪ੍ਰੈਲ, ਨੂੰ ਐਰਅੱਸ ਸਾਹਮਣਿਉਂ ਸ਼ੁਰੂ ਕਰ ਦਿੱਤਾ। ਏਨ ਉੱਤੇ ਹਮਲਾ 12 ਅਪ੍ਰੈਲ ਨੂੰ ਸ਼ੁਰੂ ਹੋਣਾ ਸੀ, ਪਰ ਮੌਸਮ ਖ਼ਰਾਬ ਹੋਣ ਕਰਕੇ ਪਹਿਲਾਂ ਇਹ ਹਮਲਾ 14 ਅਪ੍ਰੈਲ, ਫਿਰ 16 ਅਪ੍ਰੈਲ ਤੱਕ ਅਗੇ ਪਾ ਦਿੱਤਾ ਗਿਆ। ਇਹਿਤਿਆ-ਤੀਆਂ ਦੇ 16 ਅਪ੍ਰੈਲ, ਸਵੇਰ ਨੂੰ ਜਰਮਨ ਫ਼ੌਜਾਂ ਦੀ ਸਾਰੀ ਪਹਿਲੀ ਡੀਫੈਂਸ ਲਾਈਨ ਤੋੜ ਕੇ ਉਨ੍ਹਾਂ ਨੂੰ ਪਿੱਛੇ ਧੱਕ ਦਿੱਤਾ।

16 ਤੋਂ 20 ਅਪ੍ਰੈਲ ਤੱਕ ਫ਼ਰਾਂਸ ਨੇ 21,000 ਜਰਮਨ ਕੈਦੀ ਬਣਾ ਲਏ, ਉਨ੍ਹਾਂ ਦੀਆਂ 183 ਤੋਪਾਂ ਖੋਹ ਲਈਆਂ ਅਤੇ ਏਨ ਦੇ 7½ ਮੀਲ ਮੁਹਾਜ਼ ਉੱਤੇ ਆਪਣੀਆਂ ਫ਼ੌਜਾਂ ਨੂੰ 5 ਮੀਲ ਅੱਗੇ ਵਧਾ ਦਿੱਤਾ। ਪਹਿਲੀ ਅਪ੍ਰੈਲ ਨੂੰ ਜਰਮਨਾਂ ਪਾਸ 25 ਡਵੀਜ਼ਨ ਰੀਜ਼ਰਵ ਵਿਚ ਸੀ। ਹੁਣ ਉਨ੍ਹਾਂ ਕੋਲ 16 ਡਵੀਜ਼ਨ ਹੀ ਅਜਿਹੀ ਫ਼ੌਜ ਰਹਿ ਗਈ ਸੀ, ਜੋ ਕਿਤੇ ਲੜ ਨਹੀਂ ਰਹੀ ਸੀ।

ਫ਼ਰਾਂਸ ਦੀ ਚੌਥੀ ਫ਼ੌਜ ਨੇ 4 ਮਈ, ਨੂੰ ਕਰਾਨ ਦੀ ਪਠਾਰ (Plateau de craonne) ਉੱਤੇ ਅਤੇ 5 ਮਈ ਨੂੰ ਲੈਫ਼ੋਕਸ ਮਿਲ ਉੱਤੇ ਕਬਜ਼ਾ ਕਰ ਲਿਆ। 16 ਅਪ੍ਰੈਲ ਤੋਂ 25 ਅਪਰੈਲ ਤੱਕ ਫ਼ਰਾਂਸ ਦੇ 1500.0 ਫ਼ੌਜੀ ਜੰਗ ਵਿਚ ਮਾਰੇ ਗਏ, ਸੱਠ ਹਜ਼ਾਰ ਜ਼ਖ਼ਮੀ ਹੋਏ ਜਦ ਕਿ 20 ਹਜ਼ਾਰ ਪੰਜ ਸੌ ਲਾਪਤਾ ਸਨ।

ਰ. ਪੁ.—ਐਨ. ਬ੍ਰਿ. 5:215.

**ਸੈਮਾਇਡ** (Samoyed) : ਇਹ ਪੱਛਮੀ ਸਾਇਬੇਰੀਆ ਅਤੇ ਧੁਰ ਉੱਤਰ-ਪੂਰਬੀ ਯੂਰਪ ਵਿਚ ਬੋਲੀਆਂ ਜਾਣ ਵਾਲੀਆਂ ਭਾਸ਼ਾਵਾਂ ਦਾ ਇਕ ਗਰੁੱਪ ਹੈ। ਫ਼ਿਨੋ-ਯੁਗਰੀਅਨ (Finno-Ugrian) ਭਾਸ਼ਾ ਪਰਿਵਾਰ ਨਾਲ ਮਿਲ ਕੇ ਇਸ ਗਰੁੱਪ ਦਾ ਯੂਰੈਲਿਕ ਭਾਸ਼ਾ-ਪਰਿਵਾਰ ਬਣ ਜਾਂਦਾ ਹੈ। ਸੈਮਾਇਡ ਭਾਸ਼ਾਵਾਂ ਨੂੰ ਆਮ ਤੌਰ ਤੇ ਇਨ੍ਹਾਂ ਗਰੁੱਪਾਂ ਵਿਚ ਵੰਡਿਆ ਜਾਂਦਾ ਹੈ :—

**ਉੱਤਰੀ ਸੈਮਾਇਡ**–ਇਸ ਗਰੁੱਪ ਵਿਚ 25000 ਯੂਰਾਕ (Yurak) ਸੈਮਾਇਡ, 300 ਯੇਨੀਸੀ (Yenisei) ਸੈਮਾਇਡ ਅਤੇ 700 ਤਾਵਗੀ (Tavgi) ਜਾਂ ਅਵਾਮ (Awam) ਸੈਮਾਇਡ ਬੋਲਣ ਵਾਲੇ ਲੋਕ ਸ਼ਾਮਲ ਹਨ।

**ਦੱਖਣੀ ਸੈਮਾਇਡ**–ਇਸ ਗਰੁੱਪ ਵਿਚ ਇਕੋ ਇਕ ਜੀਉਂਦੀ ਭਾਸ਼ਾ ਆਸਤਿਆਕ (Ostyak) ਸੈਮਾਇਡ ਹੀ ਆਉਂਦੀ ਹੈ ਜਿਸ ਨੂੰ ਸੈਲਕਪ (Selkup) ਵੀ ਕਿਹਾ ਜਾਂਦਾ ਹੈ। ਇਸਨੂੰ ਬੋਲਣ ਵਾਲਿਆਂ ਦੀ ਗਿਣਤੀ 4,000 ਹੈ। ਕਿਹਾ ਜਾਂਦਾ ਹੈ ਕਿ ਦੱਖਣੀ ਸੈਮਾਇਡ ਦੇ ਕੋਈ ਸੱਤ ਕੁ ਹੋਰ ਗਰੁੱਪ 18ਵੀਂ ਤੇ 19ਵੀਂ ਸਦੀ ਵਿਚ ਹੋਂਦ ਵਿਚ ਸਨ ਪਰ ਹੁਣ ਇਹ ਪਰਿਵਾਰ ਰੂਸੀ, ਤੁਰਕੀ ਅਤੇ ਮੰਗੋਲ ਭਾਸ਼ਾਵਾਂ ਦੇ ਗਰੁੱਪਾਂ ਵਿਚ ਰਲ ਮਿਲ ਗਏ ਹਨ।

ਉੱਤਰੀ ਸੈਮਾਇਡ ਭਾਸ਼ਾ ਬੋਲਣ ਵਾਲੇ ਲੋਕ ਵਧੇਰੇ ਕਰਕੇ ਰੇਂਡੀਅਰ (ਬਾਰਾਂ ਸਿੰਗਾ) ਪਾਲਦੇ ਅਤੇ ਮੱਛੀਆਂ ਫੜਦੇ ਹਨ। ਦੱਖਣੀ ਸੈਮਾਇਡ ਬੋਲਣ ਵਾਲੇ ਗਰੁੱਪ ਦਾ ਕਿੱਤਾ ਵਧੇਰੇ ਕਰਕੇ ਖੇਤੀਬਾੜੀ ਹੈ। ਅੱਜ ਕਲ੍ਹ ਇਨ੍ਹਾਂ ਦੋਹਾਂ ਗਰੁੱਪਾਂ ਨੇ ਰੇਂਡੀਅਰ ਪਾਲਣ ਦੇ ਕਿੱਤੇ ਨੂੰ ਅਪਣਾ ਲਿਆ ਹੈ।

ਰੂਸ ਅਤੇ ਫ਼ਿਨਲੈਂਡ ਦੇ ਵਿਦਵਾਨਾਂ ਨੇ ਸੈਮਾਇਡ ਲੋਕਗੀਤਾਂ, ਲੋਕ-ਕਥਾਵਾਂ ਅਤੇ ਮਨੁੱਖ-ਵਿਗਿਆਨ ਦੀ ਕਾਫ਼ੀ ਸਮੱਗਰੀ ਇਕੱਤਰ ਕਰ ਲਈ ਹੈ। 1930-40 ਦੇ ਦਹਾਕੇ ਵਿਚ ਰੂਸੀ ਮਾਹਿਰਾਂ ਨੇ ਜਿਹੜੀ ਸੈਮਾਇਡ ਵਰਣਮਾਲਾ ਤਿਆਰ ਕੀਤੀ ਹੈ, ਉਸ ਨਾਲ ਸੈਮਾਇਡ ਸਾਹਿਤ ਦਾ ਕਾਫ਼ੀ ਵਿਸਤਾਰ ਤੇ ਵਿਕਾਸ ਹੋਇਆ ਹੈ।

ਹ. ਪੁ.—ਐਨ. ਅਮੈ. 24:228.

**ਸੇਮਾਂਗ** : ਇਹ ਨੈਗਰੀਟੋ ਨਸਲ ਦੇ ਲੋਕ ਹਨ ਜੋ ਮਲਾਇਆ ਪ੍ਰਾਇਦੀਪ (ਮਲੇਸ਼ੀਆ ਤੇ ਥਾਈਲੈਂਡ) ਵਿਚ ਆਬਾਦ ਹਨ। ਸੰਨ 1970 ਵਿਚ ਇਨ੍ਹਾਂ ਦੀ ਆਬਾਦੀ 3000 ਤੋਂ ਘੱਟ ਸੀ ਜਿਨ੍ਹਾਂ ਵਿਚੋਂ ਥਾਈਲੈਂਡ ਵਿਚ ਕੇਵਲ 100 ਦੇ ਕਰੀਬ ਹੀ ਰਹਿੰਦੇ ਸਨ। ਆਸਟਰੋ-ਏਸ਼ੀਆਈ ਬੋਲੀ ਬੋਲਣ ਵਾਲੇ ਲੋਕ ਸ਼ੁਰੂ ਤੋਂ ਸ਼ਿਕਾਰੀ ਹਨ ਅਤੇ ਜੰਗਲੀ ਫਲ ਤੇ ਜੜ੍ਹਾਂ ਆਦਿ ਤੇ ਗੁਜ਼ਾਰਾ ਕਰਦੇ ਚਲੇ ਆ ਰਹੇ ਹਨ,

ਪਰ ਹੁਣ ਇਨ੍ਹਾਂ ਵਿਚੋਂ ਬਹੁਤੇ ਖੇਤੀਬਾੜੀ ਵਿਚ ਲੱਗੇ ਹੋਏ ਹਨ । ਇਹ ਗੁਫ਼ਾਵਾਂ ਵਿਚ ਜਾਂ ਢਲਵੀਆਂ ਚਟਾਨਾਂ ਵਿਚ ਜਾਂ ਬਿਰਛਾਂ ਦੇ ਪੱਤਿਆਂ ਤੇ ਟਾਹਣੀਆਂ ਆਦਿ ਦੀਆਂ ਬਣੀਆਂ ਝੌਂਪੜੀਆਂ ਵਿਚ ਰਹਿੰਦੇ ਹਨ ਅਤੇ ਗੁਆਂਢੀ ਗਰੁੱਪਾਂ ਨਾਲ ਵਪਾਰ ਕਰਦੇ ਹਨ ।

ਇਹ ਲੋਕ ਸੁਤੰਤਰ ਟੋਲਿਆਂ ਵਿਚ ਰਹਿੰਦੇ ਹਨ ਜਿਸ ਵਿਚ ਇਕ ਬਜ਼ੁਰਗ ਮਨੁੱਖ ( ਜੋ ਆਮ ਕਰਕੇ ਗਰੁੱਪ ਦਾ ਆਗੂ ਹੁੰਦਾ ਹੈ), ਉਸ ਦੀ ਪਤਨੀ, ਪੁੱਤਰ, ਨੂੰਹਾਂ ਅਤੇ ਉਨ੍ਹਾਂ ਦੇ ਬੱਚੇ ਸ਼ਾਮਲ ਹੁੰਦੇ ਹਨ । ਇਨ੍ਹਾਂ ਦੇ ਧਾਰਮਕ ਰੀਤੀ-ਰਿਵਾਜ ਗੁੰਝਲਦਾਰ ਹਨ ਅਤੇ ਇਹ ਕਈ ਦੇਵੀ-ਦੇਵਤਿਆਂ ਨੂੰ ਮੰਨਦੇ ਹਨ । ਇਨ੍ਹਾਂ ਦਾ ਡਾਕਟਰ-ਪੁਜਾਰੀ (Shaman-Priest) ਵੈਦਗੀ ਅਤੇ ਜਾਦੂ ਦਾ ਜਾਣਕਾਰ ਤੇ ਭਵਿੱਖ ਦੱਸ ਸਕਣ ਵਾਲਾ ਹੁੰਦਾ ਹੈ ਤੇ ਉਹ ਹੀ ਫ਼ਿਰਕੇ ਦੇ ਲੋਕਾਂ ਵਾਸਤੇ ਸਾਰੀਆਂ ਕਲਿਆਣਕਾਰੀ ਰਸਮਾਂ ਪੂਰੀਆਂ ਕਰਦਾ ਹੈ ।

ਹ. ਪੁ.—ਐਨ. ਬ੍ਰਿ. ਮਾ. 9:46.

**ਸੇਮਾਰਾਂਗ :** ਇਹ ਇੰਡੋਨੇਸ਼ੀਆ ਦੇ ਜਾਵਾ ਟਾਪੂ ਦੇ ਕੇਂਦਰੀ ਰਾਜ ਜਾਵਾ-ਟੈਂਗਾ ਦਾ ਇਕ ਸ਼ਹਿਰ ਹੈ ਜਿਹੜਾ ਇਸ ਦੇ ਉੱਤਰੀ ਤੱਟ ਤੇ ਗਾਲੀ ਦਰਿਆ ਦੇ ਦੋਹੀਂ ਪਾਸੀਂ ਵਸਿਆ ਹੋਇਆ ਹੈ । ਸੰਨ 1748 ਵਿਚ ਵਲੰਦੇਜ਼ਾਂ ਅਤੇ ਦੂਜੇ ਵਿਸ਼ਵ ਯੁੱਧ ਦੌਰਾਨ ਜਾਪਾਨੀਆਂ ਨੇ ਇਸ ਉੱਤੇ ਕਬਜ਼ਾ ਕਰ ਲਿਆ ਅਤੇ ਦੂਜੇ ਵਿਸ਼ਵ ਯੁੱਧ ਦੇ ਮੁੱਕਣ ਉਪਰੰਤ ਇਹ ਇੰਡੋਨੇਸ਼ੀਆ ਗਣਰਾਜ ਵਿਚ ਸ਼ਾਮਲ ਕਰ ਲਿਆ ਗਿਆ । ਇਹ ਜਾਵਾ ਦੀ ਤੀਜੀ ਵੱਡੀ ਬੰਦਰਗਾਹ ਹੈ । ਉੱਤਰੀ-ਪੱਛਮੀ ਮੌਨਸੂਨਾਂ ਤੋਂ ਬਚਾਉ ਲਈ ਇਸ ਬੰਦਰਗਾਹ ਤੇ ਕੋਈ ਪ੍ਰਬੰਧ ਨਹੀਂ । ਇਥੇ ਸ਼ੀਸ਼ਾ, ਜੁੱਤੀਆਂ, ਬਿਜਲੀ ਦਾ ਸਾਮਾਨ, ਸੂਤੀ ਕੱਪੜੇ, ਛੋਟੀਆਂ ਕਿਸ਼ਤੀਆਂ ਬਣਾਉਣ ਦੇ ਉਦਯੋਗ ਪ੍ਰਫੁੱਲਤ ਹਨ । ਕਾਫ਼ੀ, ਖੰਡ ਤੰਬਾਕੂ, ਗਾਹਵਾ, ਟੀਨ ਅਤੇ ਕਸਾਵਾ ਬਾਹਰ ਭੇਜੇ ਜਾਂਦੇ ਹਨ । ਇਥੇ ਇਕ ਹਵਾਈ-ਅੱਡਾ ਵੀ ਹੈ ।

ਆਬਾਦੀ—646,590 (1971).

6°58′ ਦੱ. ਵਿੱਥ.; 110°25′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9:47; ਕੋਲ. ਐਨ. 17:165

**ਸੇਮੀਰਾਮੀਜ਼** (Semiramis–ਲਗਭਗ 800 ਈ. ਪੂ.) : ਇਹ ਅਸੀਰੀਆ ਦੀ ਇਕ ਪ੍ਰਸਿੱਧ ਸ਼ਹਿਜ਼ਾਦੀ ਸੀ ਜਿਸ ਦੀ ਸ਼ਖਸੀਅਤ ਨਾਲ ਬਹੁਤ ਸਾਰੀਆਂ ਰਵਾਇਤਾਂ ਜੁੜੀਆਂ ਹੋਈਆਂ ਹਨ । ਇਸ ਦੇ ਸਬੰਧ ਵਿਚ 1910 ਈ. ਵਿਚ ਬਰਲਿਨ ਦੇ ਪ੍ਰੋ. ਲੇਮਾਨ ਹੌਪਟ (Lehman-Haupt) ਨੇ ਖੋਜ ਕਰ ਕੇ ਇਸਨੂੰ ਬੇਬੀਲੋਨੀ ਅਸੀਰੀ ਇਤਿਹਾਸ ਵਿਚ ਇਸ ਦਾ ਸਹੀ ਸਥਾਨ ਪ੍ਰਦਾਨ ਕੀਤਾ । ਡਿਓਡੋਰਸ ਸਿਕੂਲਸ, ਜਸਟਿਨ ਅਤੇ ਹੋਰਨਾਂ ਦੁਆਰਾ ਨਿਡਸੋਂ ਦੇ ਟੇਸੀਅਸ (Ctesiaus of Caidus) ਤੋਂ ਪ੍ਰਾਪਤ ਕੀਤੀਆਂ ਗਈਆਂ ਸਾਰੀਆਂ ਰਵਾਇਤਾਂ ਝੂਠੀਆਂ ਸਿੱਧ ਹੋਈਆਂ ਹਨ ਅਤੇ ਸੇਮੀਰਾਮੀਜ਼ ਨੂੰ ਇਕ ਮਿਥਿਹਾਸਕ ਵਿਅਕਤੀ ਕਰਾਰ ਦੇ ਦਿੱਤਾ ਗਿਆ ਹੈ ।

ਇਸ ਬਾਰੇ ਇਕ ਰਵਾਇਤ ਇਸ ਪ੍ਰਕਾਰ ਪ੍ਰਚਲਤ ਹੈ ਕਿ ਇਹ ਅਸੀਰੀਆ ਵਿਖੇ ਅਸਕਾਲਨ (Ascoln) ਦੀ ਮੱਛੀ-ਦੇਵੀ ਅਟਾਰਗਾਟਿਸ (Atargatis) ਦੀ ਲੜਕੀ ਸੀ ਜਿਸ ਦੀ ਪਾਲਣਾ ਪੋਸਣਾ ਘੁੱਗੀਆਂ ਨੇ ਕੀਤੀ । ਬਾਅਦ ਵਿਚ ਇਸ ਨੂੰ ਇਕ ਸ਼ਾਹੀ ਗਡਰੀਏ ਸਿਮਸ (Simmos) ਨੇ ਪਾਲਿਆ । ਇਸ ਨੇ ਨਿਨਸ (Ninus) ਦੇ ਜਰਨੈਲ ਓਨਜ਼ (Onnes) ਨਾਲ ਵਿਆਹ ਕਰਵਾਇਆ । ਓਨਜ਼ ਦੇ ਖ਼ੁਦਕਸ਼ੀ ਕਰਕੇ ਮਰਨ ਤੇ ਇਸ ਨੇ ਉਸਦੀ ਸਾਰੀ ਹਕੂਮਤ ਸੰਭਾਲ ਲਈ । ਸਾਰੀ ਹਕੂਮਤ ਦਾ ਇਸ ਨੇ ਦੌਰਾ ਕੀਤਾ । ਇਸ ਨੇ ਵੱਡੇ ਵੱਡੇ ਸ਼ਹਿਰ ਬਣਵਾਏ, ਪਹਾੜਾਂ ਵਿਚੋਂ ਦੀ ਸੜਕਾਂ ਕਢਵਾਈਆਂ ਅਤੇ ਕਈ ਵੱਡੀਆਂ ਵੱਡੀਆਂ ਯਾਦਗਾਰਾਂ ਵੀ ਬਣਵਾਈਆਂ । ਇਸ ਨੇ ਭਾਰਤ ਉੱਪਰ ਵੀ ਹਮਲਾ ਕੀਤਾ ਪਰ ਅਸਫਲ ਰਹੀ । ਬਤਾਲੀ ਸਾਲ ਹਕੂਮਤ ਕਰਨ ਉਪਰੰਤ ਇਸ ਨੇ ਹਕੂਮਤ ਆਪਣੇ ਪੁੱਤਰ ਨਿਯਨਸ ਨੂੰ ਸੰਭਾਲ ਦਿੱਤੀ ਅਤੇ ਖ਼ੁਦ ਗਾਇਬ ਹੋ ਗਈ । ਇਹ ਵੀ ਕਿਹਾ ਜਾਂਦਾ ਹੈ ਕਿ ਇਹ ਘੁੱਗੀ ਬਣ ਗਈ ਅਤੇ ਇਸ ਉਪਰੰਤ ਇਸ ਦੀ ਪੂਜਾ ਦੇਵੀ ਦੇ ਰੂਪ ਵਿਚ ਕੀਤੀ ਜਾਣ ਲੱਗ ਪਈ ।

ਪੱਛਮੀ ਏਸ਼ੀਆ ਦੀਆਂ ਬਹੁਤ ਸਾਰੀਆਂ ਯਾਦਗਾਰਾਂ ਨਾਲ ਅਤੇ ਦਰਿਆ ਫ਼ਰਾਤ ਜਾਂ ਈਰਾਨ ਨਾਲ ਸਬੰਧਤ ਬਹੁਤ ਸਾਰੀਆਂ ਪੁਰਾਤਨ ਥਾਵਾਂ ਨਾਲ ਵੀ ਇਸਦਾ ਨਾਂ ਜੋੜਿਆ ਜਾਂਦਾ ਰਿਹਾ । ਹਾਈਰਐਪਾਲਿਸ (Hierapolis) ਵਿਖੇ ਇਕ ਮੰਦਰ ਹੈ ਜਿਸ ਬਾਰੇ ਇਹ ਖਿਆਲ ਕੀਤਾ ਜਾਂਦਾ ਹੈ ਕਿ ਇਸ ਦੀ ਨੀਂਹ ਸੇਮੀਰਾਮੀਜ਼ ਨੇ ਰੱਖੀ ਸੀ । ਸੇਮੀਰਾਮੀਜ਼ ਬਾਰੇ ਮਿਲਦੇ ਬਹੁਤ ਸਾਰੇ ਵੇਰਵਿਆਂ ਤੋਂ ਇਸ ਗੱਲ ਦਾ ਪਤਾ ਲਗਦਾ ਹੈ ਕਿ ਇਹ ਮੂਲ ਰੂਪ ਵਿਚ ਅਸਤਰਤੀ ਦਾ ਇਕ ਰੂਪ ਹੈ ਅਤੇ ਇਸ ਕਾਰਨ ਇਸਨੂੰ ਅਸੀਰੀਆ ਦੀ ਮਲਕਾ ਸਮਝਿਆ ਜਾਂਦਾ ਹੈ ।

ਪ੍ਰੋ. ਲੇਮਾਨ ਹੌਪਟ ਨੇ ਵੱਖ ਵੱਖ ਸੋਮਿਆਂ ਦੇ ਆਧਾਰ ਤੇ ਇਹ ਗੱਲ ਸਪੱਸ਼ਟ ਕੀਤੀ ਹੈ ਕਿ 'ਸੇਮੀਰਾਮੀਜ਼' ਸ਼ਬਦ Sammuramat ਦੀ ਯੂਨਾਨੀ ਸ਼ਕਲ ਹੈ । ਸੇਮੀਰਾਮਤੀ ਸੰਭਵ ਤੌਰ ਤੇ ਬਾਬਲ ਦੀ ਵਸਨੀਕ ਸੀ ਅਤੇ ਇਸ ਨੇ ਹੀ ਅਸੀਰੀਅਨ ਧਰਮ ਵਿਚ ਨੇਬੋ (Nebo) ਜਾਂ ਨੱਬੂ (Nabu) ਸੰਪ੍ਰਦਾਇ ਲਿਆਂਦੀ । 1909 ਈ. ਵਿਚ ਇਕ ਥੰਮ੍ਹ ਵੀ ਮਿਲਿਆ । ਇਸ ਉੱਪਰ ਇਹ ਲਿਖਿਆ ਹੈ ਕਿ ਸੇਮੀਰਾਮੀਜ਼ ਸ਼ਮਸ਼ੀ ਅਦਾਦ, ਸੰਸਾਰ ਦਾ ਬਾਦਸ਼ਾਹ, ਅਸੀਰੀਆ ਦਾ ਬਾਦਸ਼ਾਹ, ਸੰਸਾਰ ਦੀਆਂ ਚਾਰਾਂ ਦਿਸ਼ਾਵਾਂ ਦਾ ਬਾਦਸ਼ਾਹ ਸੀ । ਇਸ ਥੰਮ੍ਹ ਤੋਂ ਇਸ ਗੱਲ ਦੀ ਜਾਣਕਾਰੀ ਸਪੱਸ਼ਟ ਰੂਪ ਵਿਚ ਹੁੰਦੀ ਹੈ ਕਿ ਸੇਮੀਰਾਮੀਜ਼ ਦਾ ਅਸਰ ਰਸੂਖ ਇਸ ਦੇ ਰਾਜ ਕਾਲ ਤੋਂ ਕਾਫ਼ੀ ਸਮਾਂ ਬਾਅਦ ਤਕ ਵੀ ਕਾਇਮ ਰਿਹਾ । ਇਸ ਨੇ ਇੰਡੋ ਜਰਮਨ ਮੀਡੀਆਂ ਅਤੇ ਖਲਦੀਆਂ ਵਿਰੁੱਧ ਲੜਾਈਆਂ ਵੀ ਕੀਤੀਆਂ ।

ਅਸੀਰੀਅਨ ਸ਼ਬਦ 'Summat' ਜਿਸ ਦੇ ਅਰਥ ਘੁੱਗੀ ਦੇ ਹਨ, ਤੋਂ ਹੀ ਇਸ ਗੱਲ ਦਾ ਪਤਾ ਲੱਗਦਾ ਹੈ ਕਿ ਇਤਿਹਾਸਕ ਸੇਮੀਰਾਮੀਜ਼ ਦਾ ਸਬੰਧ ਦੇਵੀ ਇਸ਼ਤਰ ਅਤੇ ਉਸ ਦੀਆਂ ਘੁੱਗੀਆਂ ਨਾਲ ਹੈ ।

ਹ. ਪੁ.—ਐਨ. ਬ੍ਰਿ. 20:313.

**ਸੈਮੂਅਲ :** ਇਹ ਇਸਰਾਈਲ ਦਾ ਪਹਿਲਾ ਪੈਗੰਬਰ ਅਤੇ ਆਖ਼ਰੀ ਜੱਜ ਸੀ । ਇਸਦਾ ਜਨਮ ਰਾਮਾਹ (Ramah) ਵਿਖੇ ਹੋਇਆ । ਇਸਦੀ ਮਾਤਾ ਦਾ ਨਾਂ ਹਨਾ ਸੀ । ਬਚਪਨ ਤੋਂ ਹੀ ਇਸਦੀ ਰੁਚੀ ਅਧਿਆਤਮਕਤਾ ਵੱਲ ਸੀ । ਇਹ ਵੱਡਾ ਹੋ ਕੇ ਹਜ਼ਰਤ ਅਲੀ ਪਾਸ ਕੁਝ ਚਿਰ ਸੇਵਾਦਾਰ ਵੀ ਰਿਹਾ ।

ਇਸ ਦੇ ਪੁੱਤਰਾਂ ਦੀਆਂ ਆਦਤਾਂ ਠੀਕ ਨਾ ਹੋਣ ਕਾਰਨ ਲੋਕਾਂ ਨੇ ਬਾਦਸ਼ਾਹ ਦੀ ਲੋੜ ਮਹਿਸੂਸ ਕੀਤੀ ਅਤੇ ਸੌਲ (Saul) ਨੂੰ ਆਪਣਾ ਬਾਦਸ਼ਾਹ ਚੁਣ ਲਿਆ । ਸੈਮੂਅਲ ਦੀ ਸੌਲ ਨਾਲ ਨਹੀਂ ਬਣਦੀ ਸੀ ।

ਇਸਦੀ ਮੌਤ ਰਾਮਾਹ ਵਿਖੇ ਹੀ ਹੋਈ । ਇਸਦਾ ਨਾਂ ਯਹੂਦੀਆਂ ਅਤੇ ਈਸਾਈਆਂ ਦੋਹਾਂ ਵਿਚ ਲੋਕ ਪ੍ਰਿਯ ਹੈ ।

ਹ. ਪੁ.—ਨਿ. ਯੂ. ਐਨ. 13.

**ਸੈਮੂਅਲ, ਹਰਬਰਟ ਲੂਈ ਸੈਮੂਅਲ :** ਇਸ ਅੰਗਰੇਜ਼ ਨੀਤੀਵਾਨ ਦਾ ਜਨਮ ਲਿਵਰਪੂਲ ਵਿਖੇ 6 ਨਵੰਬਰ, 1870 ਈ. ਨੂੰ ਹੋਇਆ । ਸਾਊਥ ਆੱਕਸਫੋਰਡਸ਼ਿਰ ਤੋਂ ਚੋਣਾਂ ਵਿਚ ਦੋ ਵਾਰ ਹਾਰਨ ਪਿਛੋਂ ਇਹ 1902 ਵਿਚ ਲਿਬਰਲ ਪਾਰਟੀ ਵੱਲੋਂ ਯਾਰਕਸ਼ਿਰ ਦੇ

ਕਲੇਵਲੈਂਡ ਡਵੀਜ਼ਨ ਤੋਂ ਮੈਂਬਰ ਪਾਰਲੀਮੈਂਟ ਚੁਣਿਆ ਗਿਆ। ਸੰਨ 1905 ਵਿਚ ਨਵੀਂ ਬਣੀ ਲਿਬਰਲ ਸਰਕਾਰ ਤੋਂ ਚਿਲਡਰਨ ਐਕਟ (1908) ਬਣਵਾਉਣ ਦਾ ਸਿਹਰਾ ਇਸੇ ਦੇ ਸਿਰ ਸੀ।

ਮਈ, 1909 ਵਿਚ ਇਸਨੂੰ ਡੱਚੀ ਆਫ਼ ਲੈਂਕਾਸਟਰ ਦਾ ਚਾਂਸਲਰ ਨਿਯੁਕਤ ਕੀਤਾ ਗਿਆ। ਇਹ ਯਹੂਦੀ ਭਾਈਚਾਰੇ ਦਾ ਪਹਿਲਾ ਮੈਂਬਰ ਸੀ ਜਿਸਨੂੰ ਕੈਬਨਿਟ ਰੈਂਕ ਪ੍ਰਾਪਤ ਹੋਇਆ। ਜਨਵਰੀ, 1916 ਵਿਚ ਇਹ ਗ੍ਰਹਿ ਮੰਤਰੀ ਬਣਿਆ ਪਰੰਤੂ ਲਾਇਡ ਜਾਰਜ ਦੇ ਸਾਂਝੀ ਸਰਕਾਰ ਬਣਾਉਣ ਸਮੇਂ ਇਸਨੇ ਅਸਤੀਫ਼ਾ ਦੇ ਦਿੱਤਾ। ਇਹ 1917 ਤੋਂ 1918 ਤਕ ਰਾਸ਼ਟਰੀ ਖਰਚ ਲਈ ਬਣੀ ਸੀਲੈਕਟ ਕਮੇਟੀ ਦਾ ਚੇਅਰਮੈਨ ਅਤੇ 1919 ਵਿਚ ਬੈਲਜੀਅਮ ਦਾ ਕਮਿਸ਼ਨਰ ਰਿਹਾ।

1920 ਵਿਚ ਇਹ ਫ਼ਲਸਤੀਨ ਦਾ ਪਹਿਲਾ ਹਾਈ ਕਮਿਸ਼ਨਰ ਨਿਯੁਕਤ ਕੀਤਾ ਗਿਆ। ਇਥੇ ਇਸਨੇ ਵੱਖ ਵੱਖ ਮਜ਼ਹਬੀ ਵਿਰੋਧੀਆਂ ਵਿਚ ਆਪਸੀ ਇਕਸੁਰਤਾ ਪੈਦਾ ਕੀਤੀ ਅਤੇ ਫ਼ਲਸਤੀਨ ਦੀ ਆਰ-ਥਿਕਤਾ ਵਿਚ ਸੁਧਾਰ ਲਿਆਂਦਾ। 1925 ਵਿਚ ਵਾਪਸ ਆਉਣ ਤੇ ਇਸਨੇ ਕੋਲਾ-ਉਦਯੋਗ ਲਈ ਬਣੇ ਰਾਇਲ ਕਮਿਸ਼ਨ ਦੀ ਪ੍ਰਧਾਨਗੀ ਕੀਤੀ। 1926 ਵਿਚ ਇਸ ਕਮਿਸ਼ਨ ਦੀ ਪ੍ਰਕਾਸ਼ਤ ਹੋਈ ਰਪੋਟ ਤੋਂ ਸੈਮੂਅਲ ਦੀ ਵਿਸ਼ਲੇਸ਼ਣ ਅਤੇ ਸੰਤੁਲਤ ਨਿਰਣੇ ਦੀ ਤੀਬਰ ਸ਼ਕਤੀ ਦਾ ਪ੍ਰਗਟਾਵਾ ਹੋਇਆ।

ਸੰਨ 1927 ਤੋਂ 1929 ਤੱਕ ਲਿਬਰਲ ਪਾਰਟੀ ਦਾ ਚੇਅਰਮੈਨ ਰਿਹਾ। 1929 ਵਿਚ ਇਹ ਡਾਰਵਿਨ ਲੰਕਾਸ਼ਿਰ ਤੋਂ ਪਾਰਲੀਮੈਂਟ ਦੇ ਮੈਂਬਰ ਦੇ ਤੌਰ ਤੇ ਚੁਣਿਆ ਗਿਆ ਅਤੇ 1931 ਵਿਚ ਰਾਸ਼ਟਰੀ ਸਰਕਾਰ ਦਾ ਗ੍ਰਹਿ ਮੰਤਰੀ ਬਣਿਆ। ਸਤੰਬਰ, 1932 ਵਿਚ ਇਸਦੇ ਅਜ਼ਾਦ ਵਪਾਰਕ ਸਿਧਾਂਤਾਂ ਕਰਕੇ ਇਸਨੂੰ ਅਤੇ ਔਟਾਵਾ ਇਕਰਾਰਨਾ-ਮਿਆਂ (Ottawa Agreements) ਦੇ ਵਿਰੋਧ ਵਿਚ ਲਿਬਰਲ ਮੰਤਰੀਆਂ ਨੂੰ ਅਸਤੀਫ਼ਾ ਦੇਣਾ ਪਿਆ।

ਇਸਦੀ ਮੌਤ 5 ਫਰਵਰੀ, 1963 ਨੂੰ ਲੰਡਨ ਵਿਖੇ ਹੋਈ।

ਹ. ਪੁ.—ਐਨ. ਬ੍ਰਿ. 19:988.

**ਸੈਮੂਅਲ ਦੀਆਂ ਪੁਸਤਕਾਂ** : ਇਹ ਓਲਡ ਟੈਸਟਾਮੈਂਟ ਦੀਆਂ ਦੋ ਇਤਿਹਾਸਕ ਪੁਸਤਕਾਂ ਹਨ। ਇਬਰਾਨੀ ਹੱਥ ਲਿਖਤਾਂ ਵਿਚ 15ਵੀਂ ਸਦੀ ਤਕ ਇਨ੍ਹਾਂ ਦੋਹਾਂ ਪੁਸਤਕਾਂ ਨੂੰ ਇਕ ਹੀ ਖਿਆਲ ਕੀਤਾ ਜਾਂਦਾ ਰਿਹਾ ਹੈ। ਬਾਈਬਲ ਦੇ ਯੂਨਾਨੀ ਅਨੁਵਾਦ 'ਸੈਪਟੁਆਜਿੰਟ' ਵਿਚ ਇਨ੍ਹਾਂ ਦੋਹਾਂ ਪੁਸਤਕਾਂ ਨੂੰ ਵੱਖ ਵੱਖ ਕਰਕੇ I ਕਿੰਗ ਅਤੇ II ਕਿੰਗ ਕਿਹਾ ਜਾਂਦਾ ਸੀ। ਇਨ੍ਹਾਂ ਨੂੰ ਅੱਜਕਲ੍ਹ I ਕਿੰਗ ਅਤੇ II ਕਿੰਗ ਕਿਹਾ ਜਾਂਦਾ ਹੈ, ਉਸ ਸਮੇਂ III ਕਿੰਗ ਅਤੇ IV ਕਿੰਗ ਕਿਹਾ ਜਾਂਦਾ ਸੀ। ਵਾਸਤਵ ਵਿਚ ਸੈਮੂਅਲ ਦੀਆਂ ਪੁਸਤਕਾਂ ਇਕ ਪੂਰੀ ਪੁਸਤਕ ਦਾ ਭਾਗ ਹਨ ਜਿਹੜੀ ਕਿ ਛੇਵੀਂ ਸਦੀ ਈ. ਪੂ. ਵਿਚ ਸੰਕਲਿਤ ਕੀਤੀ ਗਈ ਸੀ।

ਸੈਮੂਅਲ ਦੀ ਇਸ ਇਤਿਹਾਸਕ ਕਿਰਤ ਨੂੰ ਪੰਜ ਮੁੱਖ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ। ਪਹਿਲੇ (ਪਹਿਲੀ ਸੈਮੂਅਲ 1–7) ਭਾਗ ਵਿਚ ਸੈਮੂਅਲ ਦੇ ਜਨਮ ਅਤੇ ਜਵਾਨੀ ਦਾ ਅਤੇ ਨਾਲ ਹੀ ਜਵਾਨੀ ਤੋਂ ਬਾਅਦ ਦੀਆਂ ਕੁਝ ਸਰਗਰਮੀਆਂ ਦਾ ਜ਼ਿਕਰ ਹੈ। ਦੂਜੇ (ਪਹਿਲੀ ਸੈਮੂਅਲ 8–15) ਭਾਗ ਵਿਚ ਸੈਮੂਅਲ ਅਤੇ ਸੌਲ ਦਾ ਜ਼ਿਕਰ ਹੈ। ਤੀਜੇ (ਪਹਿਲੀ ਸੈਮੂਅਲ 16 ਤੋਂ ਦੂਜੀ ਸੈਮੂਅਲ) ਭਾਗ ਵਿਚ ਸੌਲ ਅਤੇ ਡੇਵਿਡ ਦਾ ਜ਼ਿਕਰ ਹੈ। ਚੌਥੇ (ਦੂਜੀ ਸੈਮੂਅਲ 2–8) ਭਾਗ ਵਿਚ ਡੇਵਿਡ ਦੇ ਰਾਜਕਾਲ ਦਾ ਜ਼ਿਕਰ ਹੈ। ਪੰਜਵੇਂ (ਦੂਜੀ ਸੈਮੂਅਲ 9-20) ਭਾਗ ਵਿਚ ਡੇਵਿਡ ਦੇ ਪਰਿਵਾਰ ਨਾਲ ਸਬੰਧਤ ਘਟਨਾਵਾਂ ਦਾ ਜ਼ਿਕਰ ਹੈ। ਇਸ ਤੋਂ ਪਿੱਛੋਂ ਅੰਤਿਕਾ (ਦੂਜੀ ਸੈਮੂਅਲ 21-24) ਹੈ ਜਿਸ ਵਿਚ ਫੁਟਕਲ ਕਿਸਮ ਦੀ ਸਮੱਗਰੀ ਸ਼ਾਮਲ ਹੈ।

ਸੈਮੂਅਲ ਦੀਆਂ ਪੁਸਤਕਾਂ ਵਿਚ ਮੁਖ ਰੂਪ ਵਿਚ ਸੌਲ (Saul) ਦੀ ਕਹਾਣੀ ਹੈ ਜਿਹੜਾ ਕਿ ਆਪਣੀਆਂ ਅਤੇ ਲੋਕਾਂ ਦੀਆਂ ਕੋਸ਼ਿਸ਼ਾਂ ਨਾਲ ਬਾਦਸ਼ਾਹ ਬਣਿਆ। ਉਸ ਦੀਆਂ ਲੜਾਈਆਂ ਦਾ ਜ਼ਿਕਰ ਵੀ ਦਿੱਤਾ ਗਿਆ ਹੈ। ਡੇਵਿਡ ਦੀ ਮੁਲਾਕਾਤ ਸੌਲ ਨਾਲ ਹੁੰਦੀ ਹੈ ਅਤੇ ਉਹ ਸੌਲ ਕੋਲ ਨੌਕਰ ਹੋ ਜਾਂਦਾ ਹੈ। ਕਈ ਕਾਰਨਾਂ ਕਰਕੇ ਸੌਲ ਨੂੰ ਡੇਵਿਡ ਨਾਲ ਈਰਖਾ ਹੋ ਜਾਂਦੀ ਹੈ ਅਤੇ ਉਹ ਡੇਵਿਡ ਨੂੰ ਕਤਲ ਕਰਨਾ ਚਾਹੁੰਦਾ ਹੈ ਪਰ ਡੇਵਿਡ ਕਿਸੇ ਨਾ ਕਿਸੇ ਤਰ੍ਹਾਂ ਬਚ ਕੇ ਉਥੋਂ ਨਿਕਲ ਜਾਂਦਾ ਹੈ। ਇਸ ਉਪਰੰਤ ਡੇਵਿਡ ਦੱਖਣੀ ਜੂਡੀਆ ਵਿਚ ਡਾਕੂਆਂ ਦਾ ਲੀਡਰ ਬਣ ਜਾਂਦਾ ਹੈ। ਇਥੇ ਅਬਿਆਥਰ (Abiathar) ਨਾਬ (Nob) ਦੇ ਪਾਦਰੀ ਦਾ ਲੜਕਾ ਉਸਨੂੰ ਆ ਕੇ ਮਿਲਦਾ ਹੈ ਅਤੇ ਦਸਦਾ ਹੈ ਕਿ ਕਿਸ ਤਰ੍ਹਾਂ ਸੌਲ ਨੇ ਸਾਰੇ ਨਾਬ ਸ਼ਹਿਰ ਤੇ ਗੁੱਸਾ ਕੱਢਿਆ। ਡੇਵਿਡ ਅਬਿਆਥਰ ਨੂੰ ਆਪਣਾ ਪਾਦਰੀ ਬਣਾ ਲੈਂਦਾ ਹੈ। ਡੇਵਿਡ ਫਿਲਿਸਟਾਈਨਾਂ (Philistines) ਦੁਆਰਾ ਘੇਰੇ ਗਏ ਇਕ ਸ਼ਹਿਰ ਨੂੰ ਬਚਾਉਂਦਾ ਹੈ, ਜਦੋਂ ਸੌਲ ਉਸ ਸ਼ਹਿਰ ਨੂੰ ਘੇਰਾ ਪਾਉਣ ਲਗਦਾ ਹੈ ਤਾਂ ਡੇਵਿਡ ਨੱਠ ਜਾਂਦਾ ਹੈ ਅਤੇ ਜ਼ਿਫ਼ (Ziph) ਦੇ ਜੰਗਲਾਂ ਵਿਚ ਜਾ ਕੇ ਰਹਿਣ ਲਗ ਪੈਂਦਾ ਹੈ। ਕਿਹਾ ਜਾਂਦਾ ਹੈ ਕਿ ਡੇਵਿਡ ਨੇ ਉਥੇ ਵਿਆਹ ਵੀ ਕਰਵਾ ਲਿਆ ਸੀ। ਆਖੀਰ ਡੇਵਿਡ ਹੈਬਰੌਨ (Hebron) ਦਾ ਬਾਦਸ਼ਾਹ ਬਣ ਜਾਂਦਾ ਹੈ। ਇਸ ਤੋਂ ਬਾਅਦ ਦੀਆਂ ਕੁਝ ਘਟਨਾਵਾਂ ਦਾ ਵੀ ਜ਼ਿਕਰ ਸੈਮੂਅਲ ਦੀਆਂ ਪੁਸਤਕਾਂ ਵਿਚ ਮੌਜੂਦ ਹੈ।

ਹ. ਪੁ.—ਐਨ. ਅਮ. 24:232.

**ਸੈਰਰ** : ਇਹ ਸੇਨੇਗਾਲ ਦੇ ਰਹਿਣ ਵਾਲੇ ਹਬਸ਼ੀ ਲੋਕ ਹਨ ਜੋ ਵੋਲਾਫ਼ ਅਤੇ ਫੁਲਾਨੀ ਭਾਸ਼ਾਵਾਂ ਨਾਲ ਮਿਲਦੀ-ਜੁਲਦੀ ਭਾਸ਼ਾ ਬੋਲਦੇ ਹਨ। ਇਹ ਲੋਕ ਲੰਮੇ ਸਮੇਂ ਤਕ ਵੋਲਾਫ਼ ਲੋਕਾਂ ਦੇ ਅਧੀਨ ਵੀ ਰਹੇ ਹਨ।

ਇਹ ਪਿੰਡਾਂ ਵਿਚ ਰਹਿੰਦੇ ਅਤੇ ਖੇਤੀ-ਬਾੜੀ ਕਰਦੇ ਹਨ। ਪਸ਼ੂ ਵੀ ਪਾਲਦੇ ਹਨ। ਮੁਰਦਿਆਂ ਨੂੰ ਪਿੰਡ ਤੋਂ ਬਾਹਰ ਦਫ਼ਨਾਇਆ ਜਾਂਦਾ ਹੈ। ਮਿਰਤਕ ਸਰੀਰ ਕੋਲ ਹਥਿਆਰ ਅਤੇ ਕੁਝ ਹੋਰ ਸਾਮਾਨ ਰੱਖ ਦਿੱਤਾ ਜਾਂਦਾ ਹੈ। ਇਹ ਲੋਕ ਨਿਰਜੀਵ ਪਦਾਰਥਾਂ ਵਿਚ ਵੀ ਆਤਮਾ ਦੀ ਹੋਂਦ ਨੂੰ ਮੰਨਦੇ ਹਨ। ਇਹ ਜਾਦੂ-ਟੂਣੇ ਵਿਚ ਵਿਸ਼ਵਾਸ ਰਖਦੇ ਹਨ ਅਤੇ ਅੱਗ ਤੇ ਲੋਹੇ ਦੀਆਂ ਗਰਮ ਸਲਾਖਾਂ ਨਾਲ ਕਈ ਪ੍ਰਕਾਰ ਦੇ ਕਰਤਬ ਵਿਖਾਉਂਦੇ ਹਨ। ਵਿਆਹ ਸ਼ਾਦੀ ਹੋਰ ਕਬੀਲਿਆਂ ਵਿਚ ਨਹੀਂ ਕਰਦੇ। ਇਹ ਪਿਤਰੀ ਪਰਿਵਾਰ ਪ੍ਰਣਾਲੀ ਤੇ ਚੱਲਣ ਵਾਲੇ ਹਨ। ਮਿਰਤਕ ਸਰੀਰ ਕੋਲ ਰੱਖੇ ਜਾਣ ਵਾਲੇ ਸਾਮਾਨ ਤੋਂ ਇਹ ਪ੍ਰਤੀਤ ਹੁੰਦਾ ਹੈ ਕਿ ਇਨ੍ਹਾਂ ਦਾ ਅਗਲੇ ਜੀਵਨ ਦੀ ਹੋਂਦ ਵਿਚ ਵਿਸ਼ਵਾਸ ਹੈ।

ਇਹ ਸਰੀਰਕ ਤੌਰ ਤੇ ਲੰਮੇ ਉੱਚੇ, ਸੁਡੌਲ ਅਤੇ ਤਕੜੇ ਹੁੰਦੇ ਹਨ, ਭਾਵੇਂ ਕਿ ਨੈਣ-ਨਕਸ਼ ਇੰਨੇ ਦਿਲ-ਖਿਚਵੇਂ ਨਹੀਂ ਹੁੰਦੇ।

ਹ. ਪੁ.—ਐਨ. ਬ੍ਰਿ. 20:358

**ਸੈਰਾਟੋਗਾ ਚਸ਼ਮੇਂ** : ਇਹ ਪੂਰਬੀ ਕੇਂਦਰੀ ਨਿਊਯਾਰਕ ਵਿਚ, ਸੈਰਾਟੋਗਾ ਕਾਊਂਟੀ ਦਾ ਇਕ ਉਘਾ ਸ਼ਹਿਰ ਹੈ ਜੋ ਐਡੀਰੌਂਡੈਕ ਪਰਬਤਾਂ ਦੀ ਤਲਹੱਟੀ ਵਿਚ, ਸੈਰਾਟੋਗਾ ਝੀਲ ਦੇ ਲਗਭਗ 5 ਕਿਲੋ-ਮੀਟਰ ਦੱਖਣ-ਪੂਰਬ ਵੱਲ ਸਥਿਤ ਹੈ।

ਇਥੇ 122 ਖਣਿਜੀ ਚਸ਼ਮੇ ਹਨ ਜਿਨ੍ਹਾਂ ਵਿਚੋਂ ਕਾਰਬਾਨਿਕ ਐਸਿਡ ਗੈਸ, ਚੂਨਾ, ਸੋਡੀਅਮ, ਮੈਗਨੀਸ਼ੀਅਮ ਅਤੇ ਕਈ ਹੋਰ

ਖਣਿਜੀ ਪਦਾਰਥ ਦੇ ਬਾਈਕਾਰਬੋਨੇਟ ਮਿਲਦੇ ਹਨ। ਸੰਨ 1828 ਵਿਚ ਇਥੇ ਹੀ ਪਹਿਲੀ ਵਾਰ ਆਇਓਡੀਨ ਦੀ ਖੋਜ ਹੋਈ। ਪ੍ਰਾਈਵੇਟ ਕੰਪਨੀਆਂ ਨੇ ਇਨ੍ਹਾਂ ਚਸ਼ਮਿਆਂ ਦੇ ਪਾਣੀ ਨੂੰ ਵੱਡੇ ਪੈਮਾਨੇ ਤੇ ਬੋਤਲਾਂ ਵਿਚ ਬੰਦ ਕਰਕੇ ਭੇਜਣਾ ਆਰੰਭ ਕਰ ਦਿੱਤਾ। ਸੰਨ 1909 ਵਿਚ ਸਰਕਾਰ ਨੇ ਇਨ੍ਹਾਂ ਚਸ਼ਮਿਆਂ ਦਾ ਲਗਭਗ 496 ਹੈਕਟੇਅਰ ਦਾ ਰਕਬਾ ਆਪਣੇ ਅਧੀਨ ਲੈ ਲਿਆ। ਹੁਣ ਇਥੇ ਇਕ ਸਰਕਾਰੀ ਪਲਾਂਟ ਲੱਗਾ ਹੋਇਆ ਹੈ ਜਿਥੋਂ ਵੱਡੀ ਮਾਤਰਾ ਵਿਚ ਪਾਣੀ ਬੋਤਲਾਂ ਵਿਚ ਬੰਦ ਕਰਕੇ ਬਾਹਰ ਭੇਜਿਆ ਜਾਂਦਾ ਹੈ। ਇਸ ਤੋਂ ਇਲਾਵਾ ਇਥੇ ਸਰੀਰਕ ਇਲਾਜ ਲਈ 3000 ਵਿਅਕਤੀਆਂ ਦੇ ਰੋਜ਼ਾਨਾ ਨਹਾਉਣ ਲਈ ਸਰਕਾਰੀ ਇਸ਼ਨਾਨ ਘਰ ਬਣੇ ਹੋਏ ਹਨ।

ਇਥੇ ਦੀਵਾਰੀ ਕਾਗਜ਼, ਦਸਤਾਨੇ, ਦਵਾਈਆਂ, ਡੇਅਰੀ-ਉਤਪਾਦ-ਵਸਤਾਂ, ਅਤੇ ਇਲੈਕਟ੍ਰਾਨਿਕ ਸਾਮਾਨ ਤਿਆਰ ਕਰਨ ਦੇ ਸਥਾਨਕ ਉਦਯੋਗ ਸਥਾਪਤ ਹਨ।

ਆਬਾਦੀ—16,645 (1970)

43°05' ਉ. ਵਿਥ.; 74°47' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9:898

**ਸ਼ੈਰਿਫ਼ ਜਾਂ ਸ਼ਾਇਰ-ਰੀਵ :** ਸ਼ੈਰਿਫ਼ ਕਾਊਂਟੀ ਦਾ ਕਾਰਜਕਾਰੀ ਅਧਿਕਾਰੀ ਹੁੰਦਾ ਹੈ ਅਤੇ ਇਸਨੂੰ ਆਮ ਕਰਕੇ ਹਾਈ ਸ਼ੈਰਿਫ਼ (High Sheriff) ਕਿਹਾ ਜਾਂਦਾ ਹੈ। ਇਹ ਅਹੁਦਾ 20 ਪੁਰਾਤਨ ਸ਼ਹਿਰਾਂ ਅਤੇ ਨਗਰਾਂ (Boroughs) ਜਿਵੇਂ ਲੰਡਨ, ਨਾਰਵਿਚ, ਯਾਰਕ, ਬਰਿਸਟਲ ਆਦਿ ਵਿਚ ਵੀ ਮੌਜੂਦ ਹੈ। ਇਸ ਅਹੁਦੇ ਦੇ ਧਾਰਨੀ ਨੂੰ ਆਮ ਕਰਕੇ ਇਕ ਸਾਲ ਲਈ ਨਿਯੁਕਤ ਕੀਤਾ ਜਾਂਦਾ ਹੈ। ਖਜ਼ਾਨਾ ਮੰਤਰੀ ਅਤੇ ਕਿੰਗਜ਼ ਬੈਂਚ ਡਵੀਜ਼ਨ ਦੇ ਜੱਜ ਤਿੰਨ ਵਿਅਕਤੀਆਂ ਦੀ ਸੂਚੀ ਤਿਆਰ ਕਰਦੇ ਹਨ। ਆਮ ਤੌਰ ਤੇ ਬਾਦਸ਼ਾਹ ਕੌਂਸਲ ਤਿਨਾਂ ਵਿਅਕਤੀਆਂ ਵਿਚੋਂ ਪਹਿਲੇ ਦੀ ਚੋਣ ਕਰਦਾ ਹੈ।

ਪੁਰਾਤਨ ਸਮੇਂ ਵਿਚ ਸ਼ੈਰਿਫ਼ ਦੀ ਚੋਣ ਵੀ ਲੋਕਾਂ ਦੁਆਰਾ ਕੀਤੀ ਜਾਂਦੀ ਸੀ ਪਰ ਅੱਜ ਕਲ੍ਹ ਸ਼ੈਰਿਫ਼ ਦੇ ਕਰਤਵਾਂ ਦਾ ਆਧਾਰ 1887 ਈ. ਦਾ ਸ਼ੈਰਿਫ਼ ਐਕਟ ਹੈ। ਇਸ ਅਹੁਦੇ ਤੇ ਨਿਯੁਕਤ ਕੀਤਾ ਵਿਅਕਤੀ ਆਮ ਤੌਰ ਤੇ ਕਾਊਂਟੀ ਦਾ ਮੈਜਿਸਟਰੇਟ ਹੁੰਦਾ ਹੈ ਪਰ ਸਬੰਧਤ ਕਾਊਂਟੀ ਵਿਚ ਭੋਂ ਦਾ ਮਾਲਕ ਵਿਅਕਤੀ ਵੀ ਇਹ ਅਹੁਦਾ ਪ੍ਰਾਪਤ ਕਰ ਸਕਦਾ ਹੈ। ਪਾਦਰੀ, ਲਾਰਡ, ਸਰਗਰਮ ਸੇਵਾ ਵਿਚ ਲੱਗੇ ਅਫ਼ਸਰ, ਪ੍ਰੈਕਟਿਸ ਕਰ ਰਹੇ ਬੈਰਿਸਟਰ ਅਤੇ ਸਾਲਿਸਟਰ ਆਦਿ ਇਸ ਅਹੁਦੇ ਤੇ ਨਿਯੁਕਤ ਨਹੀਂ ਕੀਤੇ ਜਾ ਸਕਦੇ। ਸ਼ੈਰਿਫ਼ ਦੇ ਕਰਤਵ ਪ੍ਰਬੰਧਕੀ ਅਤੇ ਨਿਆਇਕ ਕਿਸਮ ਦੇ ਹੁੰਦੇ ਹਨ। ਜਿਸ ਸਮੇਂ ਜੱਜਾਂ ਨੇ ਮੁਕੱਦਮਿਆਂ ਦੇ ਫ਼ੈਸਲੇ ਦੇਣੇ ਹੁੰਦੇ ਹਨ ਤਾਂ ਸ਼ੈਰਿਫ਼ ਉਨ੍ਹਾਂ ਦੀ ਸੇਵਾ ਵਿਚ ਹਾਜ਼ਰ ਰਹਿੰਦਾ ਹੈ। ਇਹ ਰਿਟਾਂ ਨੂੰ ਲਾਗੂ ਕਰਦਾ ਹੈ। ਸੰਸਦੀ ਚੋਣਾਂ ਸਮੇਂ ਇਹ ਰੀਟਰਨਿੰਗ ਅਫ਼ਸਰ ਵਜੋਂ ਕੰਮ ਕਰਦਾ ਹੈ। ਕੈਦੀਆਂ ਦੀ ਸੰਭਾਲ ਵੀ ਇਸਦੇ ਜ਼ਿੰਮੇ ਹੁੰਦੀ ਹੈ। ਇਸਨੂੰ ਆਪਣੇ ਅਧੀਨ ਉਪ-ਸ਼ੈਰਿਫ਼ ਨਿਯੁਕਤ ਕਰਨ ਦਾ ਵੀ ਅਖਤਿਆਰ ਹੁੰਦਾ ਹੈ। ਇਸਦੀ ਤਨਖਾਹ ਦੀ ਅਦਾਇਗੀ ਅੰਸ਼ਿਕ ਤੌਰ ਤੇ ਸਰਕਾਰੀ ਖਜ਼ਾਨੇ ਵਿਚੋਂ ਕੀਤੀ ਜਾਂਦੀ ਹੈ। ਇਹ ਆਪਣੇ ਅਹੁਦੇ ਦੌਰਾਨ ਉਸ ਕਾਊਂਟੀ, ਜਿਸਦਾ ਉਹ ਸ਼ੈਰਿਫ਼ ਹੁੰਦਾ ਹੈ, ਲਈ ਮੈਜਿਸਟਰੇਟ ਵਜੋਂ ਕੰਮ ਨਹੀਂ ਕਰ ਸਕਦਾ।

ਸਕਾਟਲੈਂਡ ਅਤੇ ਆਇਰਲੈਂਡ ਵਿਚ ਵੀ ਇਹ ਅਹੁਦਾ ਪ੍ਰਚਲਤ ਹੈ। ਇਹ ਅਹੁਦਾ ਸੰਯੁਕਤ ਰਾਜ ਅਮਰੀਕਾ ਵਿਚ ਵੀ ਮੌਜੂਦ ਹੈ। ਇਥੇ ਸ਼ੈਰਿਫ਼ ਕੋਲ ਪ੍ਰਬੰਧਕੀ ਅਤੇ ਸੀਮਿਤ ਨਿਆਇਕ ਅਧਿਕਾਰ ਹੁੰਦੇ ਹਨ।

ਹ. ਪੁ.—ਐਨ. ਬ੍ਰਿ. 20:509

**ਸ਼ੈਰੀਡੈਨ ਫਿਲਿਪ ਹੈਨਰੀ :** ਇਸ ਅਮਰੀਕਨ ਜਰਨੈਲ ਦਾ ਜਨਮ 6 ਮਾਰਚ, 1831 ਨੂੰ ਐਲਬਾਨੀ ਵਿਖੇ ਹੋਇਆ ਅਤੇ ਸਮਰਸੈੱਟ ਵਿਖੇ ਵਿਦਿਆ ਪ੍ਰਾਪਤ ਕਰਨ ਉਪਰੰਤ ਸੰਨ 1848 ਤੋਂ 1853 ਤਕ ਵੈਸਟ ਪੁਆਇੰਟ ਵਿਖੇ ਫ਼ੌਜੀ ਸਿਖਲਾਈ ਪ੍ਰਾਪਤ ਕੀਤੀ। ਸੰਨ 1861 ਵਿਚ ਖਾਨਾ-ਜੰਗੀ ਦੇ ਆਰੰਭ ਵਿਚ ਇਹ ਸੈਂਟ ਲੂਇਸ ਵਿਖੇ ਰਸਾਲੇ ਦਾ ਕਮਾਂਡਰ ਸੀ। 1862 ਨੂੰ ਇਹ ਕਰਨਲ ਬਣਿਆ ਅਤੇ ਜੁਲਾਈ ਵਿਚ ਬਰਗੇਡੀਅਰ ਜਨਰੱਲ ਨਿਯੁਕਤ ਹੋਇਆ। ਸੰਨ 1864 ਵਿਚ ਸ਼ੀਨੰਨਦੋਆਹ ਵਾਦੀ ਵਿਚ ਫ਼ੌਜ ਦਾ ਕਮਾਂਡਰ ਲੱਗਾ ਅਤੇ 6 ਹਫ਼ਤਿਆਂ ਦੇ ਅੰਦਰ ਅੰਦਰ ਜਨਰਲ ਜੁਬਲ-ਏ-ਅਰਲੀ (Jubal A. Early) ਦੀ ਫ਼ੌਜ ਨੂੰ ਹਾਰ ਦੇ ਕੇ ਆਪਣਾ ਸਿੱਕਾ ਜਮਾਇਆ। ਕੁਝ ਸਮੇਂ ਮਗਰੋਂ ਜਦੋਂ ਇਹ ਉਥੋਂ ਆਇਆ ਤਾਂ ਅਰਲੀ ਨੇ ਅਚਾਨਕ ਹਮਲਾ ਕਰ ਦਿੱਤਾ ਅਤੇ ਇਨ੍ਹਾਂ ਦੀ ਫ਼ੌਜ ਦੇ ਪੈਰ ਉਖੜ ਗਏ। ਜਦ ਇਸ ਨੂੰ ਪਤਾ ਲੱਗਾ ਤਾਂ ਇਸ ਨੇ ਉਥੇ ਪਹੁੰਚ ਕੇ ਫ਼ੌਜ ਨੂੰ ਮੁੜ ਸੰਗਠਿਤ ਕੀਤਾ ਅਤੇ ਫ਼ਤਿਹ ਪ੍ਰਾਪਤ ਕੀਤੀ। ਇਸੇ ਤੋਂ ਪ੍ਰਭਾਵਿਤ ਹੋ ਕੇ ਸ਼ੈਰੀਡੈਨਜ਼ ਰਾਈਡ (Sheridan's Ride) ਕਵਿਤਾ ਲਿਖੀ ਗਈ ਜਿਸ ਨਾਲ ਇਸ ਦੀ ਕਾਫ਼ੀ ਪ੍ਰਸਿੱਧੀ ਹੋਈ। ਸੰਨ 1867 ਈ. ਵਿਚ ਇਸਨੂੰ ਲੂਈਸੀਆਨਾ (Louisiana) ਅਤੇ ਟੈਕਸਾਸ ਦਾ ਫ਼ੌਜੀ ਗਵਰਨਰ ਨਿਯੁਕਤ ਕੀਤਾ ਗਿਆ ਪ੍ਰੰਤੂ ਬਹੁਤ ਸਖ਼ਤ ਸੁਭਾਅ ਹੋਣ ਕਾਰਨ ਸਤੰਬਰ ਵਿਚ ਹਟਾ ਕੇ ਆਦਿਵਾਸੀਆਂ ਦੀ ਬਗ਼ਾਵਤ ਨੂੰ ਦਬਾਉਣ ਦਾ ਕੰਮ ਸੌਂਪਿਆ ਗਿਆ।

ਸੰਨ 1870-71 ਵਿਚ ਪਰੂਸ਼ੀਅਨ ਲੜਾਈ ਵੇਖਣ ਲਈ ਯੂਰਪ ਗਿਆ। ਸੰਨ 1884 ਵਿਚ ਅਮਰੀਕਨ ਫ਼ੌਜਾਂ ਦਾ ਕਮਾਂਡਰ-ਇਨ-ਚੀਫ਼ ਨਿਯੁਕਤ ਹੋਇਆ ਅਤੇ ਆਪਣੇ ਜੀਵਨ ਦੇ ਅੰਤ ਤਕ ਇਸ ਪਦਵੀ ਤੇ ਰਿਹਾ।

ਇਸਦੀ ਮ੍ਰਿਤੂ 5 ਅਗਸਤ, 1888 ਨੂੰ ਨਾਨਕਵਿੱਟ ਵਿਖੇ ਹੋਈ।

ਹ. ਪੁ.—ਕੋਲ. ਐਨ 17:223; ਜ਼ਿ. ਪ੍ਰ. ਐਨ. 11:7510

**ਸ਼ੈਰੀਡਨ, ਰਿਚਰਡ ਬ੍ਰਿੰਸਲੀ (ਬਟਲਰ) :** ਇਸ ਪ੍ਰਸਿੱਧ ਅੰਗ੍ਰੇਜ਼ ਨਾਟਕਕਾਰ, ਵਕਤਾ ਅਤੇ ਸਿਆਸਤਦਾਨ ਦਾ ਜਨਮ 30 ਅਕਤੂਬਰ, 1751 (ਕਈਆਂ ਅਨੁਸਾਰ 4 ਨਵੰਬਰ, 1751) ਨੂੰ ਡਬਲਿਨ ਵਿਖੇ ਹੋਇਆ। ਸ਼ੈਰੀਡਨ ਨੇ ਮੁਢਲੀ ਵਿਦਿਆ ਹੈਰੋ ਦੇ ਪ੍ਰਸਿੱਧ ਸਕੂਲ ਵਿਖੇ ਪ੍ਰਾਪਤ ਕੀਤੀ। ਜਵਾਨੀ ਵਿਚ ਇਸ ਦਾ ਪਿਆਰ ਇਕ ਸਟੇਜੀ ਸੰਗੀਤਕਾਰ ਦੀ ਧੀ ਐਲਿਜ਼ਾਬੈੱਥ ਲਿਨਲੀ (Elizabeth linly) ਨਾਲ ਹੋ ਗਿਆ ਤੇ ਕਾਫ਼ੀ ਜਦੋ-ਜਹਿਦ ਮਗਰੋਂ ਅੰਤ 1773 ਵਿਚ ਉਸ ਨਾਲ ਵਿਆਹ ਕਰਵਾਉਣ ਵਿਚ ਇਹ ਸਫਲ ਹੋ ਸਕਿਆ। ਇਸੇ ਸਾਲ ਹੀ ਇਸ ਨੇ ਕਾਨੂੰਨ ਦੀ ਪੜ੍ਹਾਈ ਛੱਡ ਦਿੱਤੀ ਸੀ। ਸੰਨ 1776 ਵਿਚ ਸ਼ੈਰੀਡਨ ਪ੍ਰਸਿੱਧ ਅਭਿਨੇਤਾ ਗੈਰਿਕ ਨਾਲ ਡਰੂਰੀ ਲੇਨ ਥੀਏਟਰ, ਲੰਡਨ ਦਾ ਹਿੱਸੇਦਾਰ ਬਣ ਗਿਆ। ਇਸ ਨੇ ਸੁਖਾਂਤ ਨਾਟਕਾਂ ਵਿਚ ਨਵਾਂ ਉਤਸ਼ਾਹ ਪੈਦਾ ਕੀਤਾ। ਸੰਨ 1780 ਵਿਚ ਇਹ ਹਾਊਸ ਆਫ਼ ਕਾਮਨਜ਼ ਦਾ ਮੈਂਬਰ ਚੁਣਿਆ ਗਿਆ ਤੇ 1812 ਤਕ ਚੋਣਾਂ ਜਿੱਤਦਾ ਰਿਹਾ। ਇਸ ਦੌਰਾਨ ਇਹ ਕਈ ਵਿਭਾਗਾਂ ਦਾ ਮੰਤਰੀ ਤੇ ਪ੍ਰੀਵੀ ਕੌਂਸਲਰ ਵੀ ਰਿਹਾ ਪਰ ਬਹੁਤਾ ਸਮਾਂ ਵਿਰੋਧੀ ਵ੍ਹਿੱਗ ਪਾਰਟੀ ਦਾ ਮੈਂਬਰ ਰਿਹਾ। ਇਸ ਦੀ ਭਾਸ਼ਣ ਸ਼ਕਤੀ ਤੇ ਆਲੋਚਨਾਤਮਕ ਪਕੜ ਦਾ ਕਮਾਲ ਵਾਰੇਨ ਹੇਸਟਿੰਗਜ਼ ਵਿਰੁੱਧ ਦਿੱਤੇ ਲੰਮੇ ਭਾਸ਼ਣਾਂ ਵਿਚ ਆਪਣੀ ਸਿਖਰ ਤੇ ਹੈ। 1809 ਵਿਚ ਡਰੂਰੀ ਲੇਨ ਵਿਖੇ ਇਸਦਾ ਆਪਣਾ ਥੀਏਟਰ ਸੜ ਕੇ ਸੁਆਹ ਹੋ ਗਿਆ ਤੇ ਨਤੀਜੇ ਵਜੋਂ ਸ਼ੈਰੀਡਨ ਦੇ ਅੰਤਿਮ ਦਿਹਾੜੇ ਮਾਲੀ ਤੰਗੀ ਅਤੇ ਦੁੱਖ-ਮੁਸੀਬਤਾਂ ਵਿਚ ਬੀਤੇ।

7 ਜੁਲਾਈ, 1816 ਨੂੰ ਸ਼ੈਰੀਡੈਨ ਦੀ ਮੌਤ ਹੋ ਗਈ। ਇਸ ਨੂੰ ਸਨਮਾਨ ਵਜੋਂ ਵੈਸਟਮਿੰਨਸਟਰ ਐਬੇ ਵਿਚ ਦਫ਼ਨਾਇਆ ਗਿਆ।

ਸ਼ੈਰੀਡੈਨ ਨੇ 1775 ਵਿਚ 'ਦੀ ਰਾਈਵਲਜ਼' ਨਾਂ ਦਾ ਆਪਣਾ ਪਹਿਲਾ ਸੁਖਾਂਤ ਨਾਟਕ ਲਿਖਿਆ। ਇਸ ਵਿਅੰਗ ਅਤੇ ਬੌਧਿਕ ਕਟਾਖ ਭਰਪੂਰ ਨਾਟਕ ਦੇ ਪਾਤਰ ਬਹੁਤ ਪ੍ਰਸਿੱਧ ਹੋਏ, ਵਿਸ਼ੇਸ਼ ਕਰਕੇ ਮਿਸਿਜ਼ ਮਾਲਾਪ੍ਰੌਪ (Mrs. Malaprop)। ਸ਼ੈਰੀਡੈਨ ਦੀ ਦੂਜੀ ਸਫਲ ਰਚਨਾ ਇਕ ਹਾਸ ਵਿਅੰਗ ਓਪੇਰਾ 'The Duenna' ਹੈ। ਸੰਨ 1777 ਵਿਚ ਸ਼ੈਰੀਡੈਨ ਨੇ ਆਪਣੇ ਸ਼ਾਹਕਾਰ 'ਦੀ ਸਕੂਲ ਫ਼ਾਰ ਸਕੈਂਡਲ' ਦੀ ਸਿਰਜਣਾ ਕੀਤੀ। ਇਹ ਨਾਟਕ 'ਰੇਸਟੋਰੇਸ਼ਨ ਨਾਟਕਾਂ' ਦੇ ਪ੍ਰਭਾਵ ਹੇਠਾਂ ਲਿਖਿਆ ਗਿਆ ਹੈ ਪਰ ਇਸ ਦੀ ਸੁਖਮਤਾ ਤੇ ਮਨੋਹਰਤਾ ਇਸ ਨੂੰ ਇਨ੍ਹਾਂ ਤੋਂ ਵਖਰਾਉਂਦੀ ਹੈ। ਇਸ ਦੀ ਪਾਤਰ-ਉਸਾਰੀ ਕਲਾ ਦੀਆਂ ਸਿਖਰਾਂ ਛੂੰਹਦੀ ਹੈ ਜਿਨ੍ਹਾਂ ਦੀ ਮਿਸਾਲ ਹਨ-ਲੇਡੀ ਟੀਜ਼ਲ (Lady Teazle) ਤੇ ਜੋਜ਼ਫ ਸਰਫੇਸ (Joseph Surface)। 'The Critic' (1779) ਵਿਚ ਵੀ ਸ਼ੈਰੀਡਨ ਦੀ 'ਸਕੂਲ ਫ਼ਾਰ ਸਕੈਂਡਲ' ਵਾਲੀ ਰੰਗਮੰਚੀ ਪਕੜ ਵਿਦਮਾਨ ਹੈ। ਨਾਟਕਾਂ ਤੋਂ ਇਲਾਵਾ ਇਸ ਨੇ ਕਾਵਿ-ਪੁਸਤਕਾਂ ਵੀ ਲਿਖੀਆਂ। ਸ਼ਰਾਬ ਦੇ ਸ਼ੌਕੀਨ ਇਸ ਮਨਮੌਜੀ ਲੇਖਕ ਦੀਆਂ ਕਿਰਤਾਂ ਆਪਣੇ ਜਾਦੂਈ ਅਸਰ ਤੇ ਪ੍ਰੇਰਨਾ ਸ਼ਕਤੀ ਕਾਰਨ ਹੀ ਹਰਮਨ ਪਿਆਰੀਆਂ ਹੋ ਸਕੀਆਂ।

ਹ. ਪੁ.—ਐਨ. ਬ੍ਰਿ. 20:507; ਐਨ. ਬ੍ਰਿ. ਮਾ. 9:137;
ਐਨ. ਬ੍ਰਿ. ਮੈ. 16:668.

**ਸੇਰੀਨੱਸ ਆੱਫ਼ ਐਨਟੀਸਾ** : ਇਹ ਇਕ ਯੂਨਾਨੀ ਰੇਖਾ ਗਣਿਤ ਵਿਗਿਆਨੀ ਸੀ ਜਿਸ ਨੂੰ ਚੌਥੀ ਸਦੀ ਵਿਚ ਹੋਇਆ ਕਿਆਸ ਕੀਤਾ ਜਾਂਦਾ ਹੈ। ਇਸ ਦੀਆਂ ਦੋ ਕ੍ਰਿਤਾਂ 'ਆੱਨ ਦਾ ਸੈਕਸ਼ਨ ਆਫ਼ ਦਾ ਸਿਲਿੰਡਰ' ਅਤੇ 'ਆੱਨ ਦਾ ਸੈਕਸ਼ਨ ਆਫ਼ ਦਾ ਕੋਨ' ਨੂੰ ਅਜੇ ਤੀਕ ਸਾਂਭ ਕੇ ਰਖਿਆ ਗਿਆ ਹੈ। ਪਹਿਲੀ ਵਾਰ ਇਹ ਕ੍ਰਿਤਾਂ, ਯੂਨਾਨੀ ਭਾਸ਼ਾ ਵਿਚ, ਪਾਠ ਪੁਸਤਕਾਂ ਦੇ ਤੌਰ ਤੇ ਆਕਸਫੋਰਡ ਤੋਂ 1710 ਵਿਚ ਛਾਪੀਆਂ ਗਈਆਂ। ਇਨ੍ਹਾਂ ਕੰਮਾਂ ਤੋਂ ਇਲਾਵਾ ਇਸ ਨੇ ਐਪੋਲੋਨੀਅਸ ਉੱਤੇ ਟੀਕਾ ਟਿਪਣੀਆਂ ਵੀ ਲਿਖੀਆਂ।

ਹ. ਪੁ—ਐਨ. ਬ੍ਰਿ. 20:358.

**ਸੇਰੈਸ ਜਾਂ ਸੇਅਰੇ** : ਇਹ ਯੂਨਾਨ ਦੇ ਮਕਦੂਨੀਆ ਇਲਾਕੇ ਵਿਚ ਇਸੇ ਹੀ ਨਾਂ ਦੇ ਸੂਬੇ ਦਾ ਮੁਖ ਸ਼ਹਿਰ ਹੈ ਅਤੇ ਸੈਲੋਨੀਕਾ ਤੋਂ 75 ਕਿ. ਮੀ. ਉੱਤਰ-ਪੂਰਵ ਵੱਲ ਸਥਿਤ ਹੈ। ਇਸ ਸ਼ਹਿਰ ਦੇ ਇਰਦ-ਗਿਰਦ ਦੀ ਧਰਤੀ ਇੰਨੀ ਉਪਜਾਊ ਹੈ ਕਿ ਤੁਰਕ ਇਸ ਨੂੰ ਸੁਨਹਿਰੀ ਧਰਤੀ ਕਹਿੰਦੇ ਹਨ। ਇਥੇ ਅਨਾਜ, ਚਾਵਲ, ਤਮਾਕੂ, ਉੱਨ, ਖੱਲਾਂ ਅਤੇ ਰੇਸ਼ਮ ਦੇ ਕੀੜਿਆਂ ਦਾ ਵਪਾਰ ਹੁੰਦਾ ਹੈ। ਇਸ ਤੋਂ ਇਲਾਵਾ ਇਥੇ ਕਪਾਹ ਸਬੰਧੀ ਸਨੱਅਤ ਬਹੁਤ ਪ੍ਰਫੁੱਲਤ ਹੈ। ਇਹ ਸ਼ਹਿਰ ਯੂਨਾਨ ਦੇ ਆਰਕ-ਬਿਸ਼ਪ ਅਤੇ ਪੈਟਰੀਆਰਕ ਦਾ ਨਿਵਾਸ-ਸਥਾਨ ਹੈ। ਸੇਅਰੇ ਪੁਰਾਣਾ ਸਿੱਰ੍ਹੀ (Sirrhe) ਹੀ ਹੈ। ਇਸਦਾ ਜ਼ਿਕਰ ਹੀ ਰੋਡੋਟਸ ਨੇ ਵੀ ਕੀਤਾ ਹੈ। ਚੌਧਵੀਂ ਸਦੀ ਵਿਚ ਸਟੀਫਨ ਦੂਸ਼ਨ (Stephen Dushan) ਸਰਬੀਆ ਦਾ ਬਾਦਸ਼ਾਹ ਬਣਿਆ ਤਾਂ ਉਸ ਨੇ ਸਿੱਰ੍ਹੀ ਨੂੰ ਹੀ ਆਪਣੀ ਰਾਜਧਾਨੀ ਬਣਾਇਆ। ਕੁਝ ਸਮਾਂ ਇਹ ਸਰਬੀਆ ਦੇ ਅਧੀਨ ਰਿਹਾ, ਮਗਰੋਂ ਸੁਲਤਾਨ ਮੁਰਾਦ (1421-1451) ਦੂਜੇ ਨੇ ਇਸ ਉੱਤੇ ਕਬਜ਼ਾ ਕਰ ਲਿਆ। ਸੰਨ 1913 ਵਿਚ ਬੁਲਗਾਰੀਅਨ ਫ਼ੌਜਾਂ ਨੇ ਇਸ ਨੂੰ ਲੁੱਟਿਆ ਅਤੇ ਤਬਾਹ ਕਰ ਦਿੱਤਾ। ਮਗਰੋਂ ਇਹ ਯੂਨਾਨ ਦੇ ਕਬਜ਼ੇ ਵਿਚ ਆ ਗਿਆ। ਦੂਜੇ ਵਿਸ਼ਵ-ਯੁੱਧ ਸਮੇਂ ਇਹ ਬੁਲਗਾਰੀਆ ਅਧੀਨ ਰਿਹਾ।

ਮੌਜੂਦਾ ਸ਼ਹਿਰ ਵਿਚ (ਜਿੱਥੇ ਪੁਰਾਣਾ ਕਿਲਾ ਹੈ) ਵਾਰੋਸ਼ (Varosh) ਪਿੰਡ ਅਤੇ ਪੱਧਰੇ ਮੈਦਾਨ ਵਿਚ ਪੱਛਮੀ ਢੰਗ ਦਾ ਬਣਿਆ ਸ਼ਹਿਰ ਸ਼ਾਮਲ ਹਨ।

ਸੰਨ 1912 ਵਿਚ ਇਥੋਂ ਦੀ ਵਸੋਂ ਵਿਚੋਂ ਕੇਵਲ 30% ਯੂਨਾਨੀ ਸਨ ਪਰ, ਅੱਜਕਲ੍ਹ ਯੂਨਾਨੀ ਬਹੁਤੇ ਅਤੇ ਬੁਲਗਾਰੀਅਨ ਬਹੁਤ ਥੋੜ੍ਹੇ ਹਨ।

ਆਬਾਦੀ—39,863 (1971)

41°05' ਉ. ਵਿਥ.; 23°32' ਪੂ. ਲੰਬ.

ਹ. ਪੁ.—ਐਨ. ਬ੍ਰਿ. 20:359; ਨਿ. ਯੂ. ਐਨ. 13:7453

**ਸੇਰੋ** : ਇਹ ਆਰਟੀਓਡੈਕਟਾਇਲਾ ਵਰਗ ਦੀ ਬੋਵਾਇਡੀ ਕੁਲ ਦਾ ਇਕ ਥਣਧਾਰੀ ਪ੍ਰਾਣੀ ਹੈ। ਇਨ੍ਹਾਂ ਪ੍ਰਾਣੀਆਂ ਨੂੰ ਬੱਕਰੀ-ਬਾਰਾਸਿੰਗਾ ਵੀ ਕਿਹਾ ਜਾਂਦਾ ਹੈ ਕਿਉਂਕਿ ਇਹ ਬੱਕਰੀ ਅਤੇ ਬਾਰਾਸਿੰਗੇ ਦੋਹਾਂ ਨਾਲ ਕੁਝ ਕੁਝ ਰਲਦੇ ਹਨ। ਇਨ੍ਹਾਂ ਨੂੰ ਕੈਪ੍ਰੀਕੋਰਨਿਸ ਪ੍ਰਜਾਤੀ ਵਿਚ ਰਖਿਆ ਗਿਆ ਹੈ। ਇਹ ਪ੍ਰਾਣੀ ਹਿਮਾਲਿਆ ਤੋਂ ਸੁਮਾਟਰਾ ਅਤੇ ਫ਼ਾਰਮੋਸਾ ਤਕ ਦੀਆਂ ਪਹਾੜੀਆਂ ਤੇ ਤਕਰੀਬਨ 1800 ਤੋਂ 3700 ਮੀ. ਤਕ ਦੀ ਉਚਾਈ ਤੇ ਮਿਲਦੇ ਹਨ।

ਸੇਰੋ ਦਾ ਕੱਦ ਲਗਭਗ ਗਧੇ ਜਿੰਨਾ ਹੁੰਦਾ ਹੈ। ਇਹ ਇਕੱਲੇ ਜਾਂ ਪਰਿਵਾਰਾਂ ਵਿਚ ਇਕੱਠੇ ਰਹਿੰਦੇ ਹਨ। ਨਰ ਅਤੇ ਮਾਦਾ ਦੋਹਾਂ ਦੇ ਸਿੰਗ ਹੁੰਦੇ ਹਨ। ਸਿੰਗ ਹਿਰਨਾਂ ਵਾਂਗ ਵਾਰ ਵਾਰ ਝੜਦੇ ਨਹੀਂ, ਸਗੋਂ ਸਥਾਈ ਹੁੰਦੇ ਹਨ। ਇਹ ਸਿੰਗ ਹੱਡੀ ਦੇ ਬਣੇ ਹੁੰਦੇ ਹਨ ਜਿਹੜੀ ਕਿ ਖੋਪਰੀ ਨਾਲ ਪੱਕੇ ਤੌਰ ਤੇ ਜੁੜੀ ਹੁੰਦੀ ਹੈ। ਇਸ ਦੇ ਉੱਤੇ ਇਕ ਹਾਰਨੀ ਸ਼ੀਥ ਹੁੰਦੀ ਹੈ।

ਸੇਰੋ ਗੋਰਲ ਨਾਲ ਕਾਫ਼ੀ ਮਿਲਦਾ ਜੁਲਦਾ ਜਾਨਵਰ ਹੈ, ਪਰ ਆਕਾਰ ਵਿਚ ਇਸ ਤੋਂ ਕੁਝ ਵੱਡਾ ਹੁੰਦਾ ਹੈ ਅਤੇ ਇਸ ਦੀਆਂ ਚਿਹਰਾ-ਗਿਲਟੀਆਂ ਕੁਝ ਛੋਟੀਆਂ ਹੁੰਦੀਆਂ ਹਨ। ਇਸ ਤੋਂ ਇਲਾਵਾ ਥੇਰ੍ਹ, ਰੂਸੀ ਸੈਗਾ ਆਦਿ ਜਾਨਵਰਾਂ ਨਾਲ ਵੀ ਇਸ ਦਾ ਸੰਬੰਧ ਹੈ।

ਹ. ਪੁ.—ਐਨ. ਬ੍ਰਿ. 20:368; ਐਨ. ਬ੍ਰਿ. 4:29; ਐਨ. ਅਮੇ 24:597.

**ਸੈੱਲ** : ਕਿਸੇ ਵੀ ਆਰਗੇਨਿਜ਼ਮ, ਬੂਟੇ ਜਾਂ ਪ੍ਰਾਣੀ ਦਾ ਜੇਕਰ ਖ਼ੁਰਦਬੀਨ ਥੱਲੇ ਨਿਰੀਖਣ ਕੀਤਾ ਜਾਵੇ ਤਾਂ ਪਤਾ ਲਗਦਾ ਹੈ ਕਿ ਇਹ ਇਕ ਜਾਂ ਇਕ ਤੋਂ ਜ਼ਿਆਦਾ ਕ੍ਰਿਆਸ਼ੀਲ ਰਚਨਾ-ਇਕਾਈਆਂ ਦਾ ਬਣਿਆ ਹੁੰਦਾ ਹੈ, ਜਿਸ ਨੂੰ ਸੈੱਲ ਕਹਿੰਦੇ ਹਨ। ਸੰਨ 1600 ਵਿਚ ਖ਼ੁਰਦਬੀਨ ਦੀ ਖੋਜ ਨੇ ਜੀਵ ਦੀ ਬਰੀਕ ਤੋਂ ਬਰੀਕ ਸਰੀਰਕ ਬਣਤਰ ਨੂੰ ਘੋਖਣ ਦਾ ਰਾਹ ਖੋਲ੍ਹ ਦਿੱਤਾ। ਸੰਨ 1665 ਵਿਚ ਰਾਬਰਟ ਹੁਕ ਨੇ ਕਾਰਕ ਨੂੰ ਖ਼ੁਰਦਬੀਨ ਥੱਲੇ ਰਖਕੇ ਵੇਖਿਆ ਅਤੇ ਦੱਸਿਆ ਕਿ ਕਾਰਕ ਦੀ ਬਣਤਰ ਸ਼ਹਿਦ ਦੀ ਮੱਖੀ ਦੇ ਛੱਤੇ ਵਰਗੀ ਸੀ, ਜਿਸ ਵਿਚ ਬਹੁਤ ਛੋਟੇ ਖ਼ਾਨੇ ਸਨ। ਰਾਬਰਟ ਹੁਕ ਤੋਂ ਬਾਅਦ ਵੀ ਕਈ ਵਿਗਿਆਨੀਆਂ ਨੇ ਇਸ ਤਰ੍ਹਾਂ ਦੇ ਸੈੱਲਾਂ ਦੀ ਵਿਆਖਿਆ ਕੀਤੀ। ਪਰ ਉਨ੍ਹੀਵੀਂ ਸਦੀ ਦੇ ਮੁਢਲੇ ਸਾਲਾਂ ਵਿਚ ਕੀਤੀ ਗਈ ਖੋਜ ਨੇ 'ਸੈੱਲ ਥਿਊਰੀ' ਜੋ ਹੁਣ ਸਾਰੀ ਦੁਨੀਆ ਵਿਚ ਮੰਨੀ ਗਈ ਹੈ, ਦੇ ਮੂਲ ਸਿੱਧਾਂਤ ਦੀ ਸਥਾਪਨਾ ਕਰ ਦਿੱਤੀ। ਸੈੱਲ ਥਿਊਰੀ ਅਨੁਸਾਰ 'ਕਾਰਬਨਿਕ ਢਾਂਚੇ ਅਤੇ ਕ੍ਰਿਆ ਦੀ ਇਕ ਮੁਢਲੀ ਇਕਾਈ ਹੁੰਦੀ ਹੈ, ਜਿਸ ਨੂੰ ਸੈੱਲ ਕਿਹਾ ਜਾਂਦਾ ਹੈ ਅਤੇ ਇਹ ਇਕਾਈਆਂ ਜਿਊਂਦੇ ਆਰਗੇਨਿਜ਼ਮਾਂ ਵਿਚ ਇਕੋ ਜਿਹੀਆਂ ਹੀ ਹੁੰਦੀਆਂ ਹਨ।

ਸੈੱਲ ਖ਼ੁਰਦਬੀਨ ਰਾਹੀਂ ਹੀ ਵੇਖੇ ਜਾ ਸਕਦੇ ਹਨ, ਪਰ ਕੁਝ ਕੁ ਬਹੁਤ ਵੱਡੇ ਆਕਾਰ ਦੇ ਵੀ ਹੁੰਦੇ ਹਨ। ਸਭ ਤੋਂ ਵੱਡੇ ਸੈੱਲ ਸ਼ੁਤਰ ਮੁਰਗ ਦੇ ਅੰਡੇ ਦੀ ਜ਼ਰਦੀ ਦੇ ਹੁੰਦੇ ਹਨ। ਬੈਕਟੀਰੀਆ ਵਰਗੇ ਆਰਗੇਨਿਜ਼ਮ, ਜੋ ਕਿ ਖ਼ੁਰਦਬੀਨੀ ਹੁੰਦੇ ਹਨ ਅਤੇ ਇਕ-ਸੈੱਲੇ ਹੀ ਹੁੰਦੇ ਹਨ, ਉਨ੍ਹਾਂ ਨੂੰ ਏਸੈਲੂਲਰ ਜਾਂ ਨਾਨ-ਸੈਲੂਲਰ ਵੀ ਕਿਹਾ ਜਾਂਦਾ

ਹੈ । ਖ਼ੁਰਦਬੀਨੀ ਆਰਗੇਨਿਜ਼ਮ, ਨਿੱਕੇ ਤੋਂ ਨਿੱਕੇ ਅਤੇ ਬਹੁਤ ਵੱਡੇ ਪ੍ਰਾਣੀ ਜਾਂ ਪੌਦਿਆਂ ਤਕ ਸਾਰੇ ਹੀ ਮਲਟੀਸੈਲੂਲਰ ਆਰਗੇਨਿਜ਼ਮ ਕਹਾਉਂਦੇ ਹਨ ਅਤੇ ਇਹ ਲੱਖਾਂ ਹੀ ਖ਼ੁਰਦਬੀਨੀ ਸੈੱਲਾਂ ਦੇ ਬਣੇ ਹੁੰਦੇ ਹਨ ।

## ਸੈੱਲ ਦੀ ਬਣਤਰ

ਇਕ ਨਮੂਨੇ ਦਾ ਸੈੱਲ, ਖ਼ੁਰਦਬੀਨੀ ਆਕਾਰ ਦੀਆਂ ਜਿਉਂਦੀਆਂ ਵਸਤੂਆਂ ਦਾ ਸਮੂਹ ਹੈ ਜੋ ਅਰਧ-ਤਰਲ ਹਾਲਤ ਵਿਚ ਪਈਆਂ ਹੁੰਦੀਆਂ ਹਨ । ਸੈੱਲ ਇਕ ਵਿਸ਼ੇਸ਼ ਕਿਸਮ ਦੀ ਜੀਵਨ ਵਾਲੀ ਪਲਾਜ਼ਮਾ ਝਿੱਲੀ ਦੁਆਰਾ ਪੂਰੀ ਤਰ੍ਹਾਂ ਘਿਰਿਆ ਹੁੰਦਾ ਹੈ । ਇਸ ਵਿਚ ਬਹੁਤ ਸਾਰੀਆਂ ਬਣਤਰਾਂ ਪਈਆਂ ਹੁੰਦੀਆਂ ਹਨ, ਜਿਨ੍ਹਾਂ ਵਿਚੋਂ ਸਭ ਤੋਂ ਸਪੱਸ਼ਟ ਕੇਂਦਰ ਬਿੰਦੂ ਅਰਥਾਤ ਨਿਊਕਲੀਅਸ ਹੁੰਦਾ ਹੈ । ਸੈੱਲ ਦੇ ਹੇਠ ਲਿਖੇ ਪ੍ਰਮੁੱਖ ਭਾਗ ਹੁੰਦੇ ਹਨ :

(ੳ) ਨਿਊਕਲੀਅਸ

1. ਕੇਂਦਰਕ ਝਿੱਲੀ
2. ਕ੍ਰੋਮੈਟਿਨ
3. ਨਿਊਕਲੀਓਲਾਈ
4. ਨਿਊਕਲੀਓਪਲਾਜ਼ਮ ਅਰਥਾਤ ਕੇਂਦਰਕ ਪਦਾਰਥ

(ਅ) ਸੈੱਲ ਪਦਾਰਥ

1. ਸੈੱਲ ਬਾਊਂਡਰੀ ਜਾਂ ਸੈੱਲ-ਕੰਧ
2. ਐਂਡੋਪਲਾਜ਼ਮਿਕ ਰੈਟੀਕੂਲਮ
3. ਮਾਈਟੋਕੋਂਡ੍ਰੀਆ
4. ਪਿਗਮੈਂਟ (ਜਾਂ ਵਰਨਕ) ਬਾਡੀਆਂ
5. ਗਾੱਲਜੀ ਸਮੂਹ
6. ਸੈਂਟ੍ਰਿਓਲ
7. ਵੈਕਿਓਲ ਅਤੇ ਸੈੱਲ ਸੈਪ (ਜਾਂ ਸੈੱਲ-ਰਸ)
8. ਵਾਧੂ ਸੰਮਿਲਨ

**ਨਿਊਕਲੀਅਸ**–ਨਿਊਕਲੀਅਸ ਸੈੱਲ ਦੀ ਬਣਤਰ ਅਤੇ ਹਰਕਤ ਨੂੰ ਨਿਰਧਾਰਿਤ ਕਰਦਾ ਹੈ । ਇਸ ਵਿਚ ਕ੍ਰੋਮੈਟਿਨ ਮਾਦਾ, ਜਣਨਿਕ ਸੂਚਨਾ ਦਾ ਭੰਡਾਰ, ਨਿਊਕਲੀਓਪਲਾਜ਼ਮ, ਨਿਊਕਲੀਓਲਾਈ ਅਤੇ ਸਫੀਰੋਸੋਮਜ਼ ਸ਼ਾਮਲ ਹੁੰਦੇ ਹਨ ।

**ਕੇਂਦਰਕ ਝਿੱਲੀ**–ਬੈਕਟੀਰੀਆ ਤੋਂ ਬਿਨਾ ਸਾਰੇ ਜੀਵਾਂ ਦੇ ਨਿਊਕਲੀਅਸ ਇਕ ਝਿੱਲੀ ਦੁਆਰਾ ਲਪੇਟੇ ਹੋਏ ਹੁੰਦੇ ਹਨ ਜਿਸ ਦੀਆਂ ਦੋ ਪਰਤਾਂ ਹੁੰਦੀਆਂ ਹਨ; ਇਹ ਪ੍ਰੋਟੀਨ ਅਤੇ ਲਿਪਿਡ ਦੀਆਂ ਬਣੀਆਂ ਹੁੰਦੀਆਂ ਹਨ । ਅੰਦਰਲੀ ਪਰਤ ਨਿਰੰਤਰ ਹੁੰਦੀ ਹੈ ਜਦੋਂ ਕਿ ਬਾਹਰਲੀ ਪਰਤ ਵਿਚ ਕਿਤੇ ਕਿਤੇ ਸੁਰਾਖ਼ ਹੁੰਦੇ ਹਨ, ਜਿਨ੍ਹਾਂ ਵਿਚੋਂ ਪ੍ਰੋਟੀਨ ਅਤੇ ਰਾਈਬੋਨਿਊਕਲੀਇਕ ਐਸਿਡ ਲੰਘ ਸਕਦੇ ਹਨ ।

**ਕ੍ਰੋਮੈਟਿਨ**–ਕ੍ਰੋਮੈਟਿਨ ਚਾਰ ਵੱਡੇ ਮਾਲੀਕਿਊਲਾਂ ਦਾ ਬਣਿਆ ਹੁੰਦਾ ਹੈ, ਜਿਸ ਵਿਚ ਹਿਸਟੋਨ (ਪ੍ਰੋਟੀਨ), ਇਕ ਹੋਰ ਮਿਸ਼ਰਿਤ ਪ੍ਰੋਟੀਨ, ਡੀਆਕਸੀਰਾਈਬੋਨਿਊਕਲੀਇਕ ਐਸਿਡ (DNA) ਅਤੇ ਰਾਈਬੋਨਿਊਕਲੀਇਕ ਐਸਿਡ (RNA) ਸ਼ਾਮਲ ਹੁੰਦੇ ਹਨ । ਡੀ ਐਨ ਏ ਸੈੱਲਾਂ ਅਤੇ ਹੋਰ ਆਰਗੇਨਿਜ਼ਮ ਨੂੰ ਜਣਨਿਕ ਵਿਸ਼ੇਸ਼ਤਾ ਪ੍ਰਦਾਨ ਕਰਦਾ ਹੈ ।

**ਨਿਊਕਲੀਓਲਾਈ**–ਇਹ ਗੋਲਾਕਾਰ ਬਣਤਰਾਂ ਨਿਊਕਲੀਅਸ ਵਿਚ ਹੀ ਹੁੰਦੀਆਂ ਹਨ ਜੋ ਸਾਧਾਰਨ ਖ਼ੁਰਦਬੀਨ ਰਾਹੀਂ ਵੀ ਵੇਖੀਆਂ ਜਾ ਸਕਦੀਆਂ ਹਨ । ਸਾਈਟੋਕੈਮੀਕਲ ਸਟੇਨਿੰਗ ਦੁਆਰਾ ਵੇਖਣ ਵਿਚ ਆਇਆ ਹੈ ਕਿ ਇਹ ਆਰ ਐਨ ਏ ਅਤੇ ਪ੍ਰੋਟੀਨ ਦੀਆਂ ਬਣੀਆਂ ਹੁੰਦੀਆਂ ਹਨ । ਨਿਊਕਲੀਅਰ ਆਰ ਐਨ ਏ ਪ੍ਰੋਟੀਨ ਸੰਸ਼ਲੇਸ਼ਣ ਵਿਚ ਅਹਿਮ ਰੋਲ ਅਦਾ ਕਰਦਾ ਹੈ । ਨਿਊਕਲੀਓਲਸ, ਸੰਸ਼ਲੇਸ਼ਣ ਕੀਤੇ ਹੋਏ ਪ੍ਰੋਟੀਨ ਵਾਸਤੇ ਸਟੋਰ ਦਾ ਕੰਮ ਕਰਦਾ ਹੈ ।

**ਨਿਊਕਲੀਓਪਲਾਜ਼ਮ**–ਨਿਊਕਲੀ ਪਦਾਰਥ ਜਾਂ ਨਿਊਕਲੀਅਰ ਪਦਾਰਥ ਸਾਫ਼, ਇਕ ਰੂਪ, ਬਣਤਰ-ਰਹਿਤ ਪਦਾਰਥ ਹੁੰਦਾ ਹੈ । ਏ. ਕਲੌਡ ਨੇ 1943 ਵਿਚ ਇਹ ਲੱਭਿਆ ਕਿ ਕ੍ਰੋਮੈਟਿਨ ਅਤੇ ਨਿਊਕਲੀਓਲਾਈ ਨੂੰ ਅਪਕੇਂਦਰਨ ਕ੍ਰਿਆ ਦੁਆਰਾ ਨਿਊਕਲੀਅਰ ਸੈਪ ਤੋਂ ਵੱਖ ਕਰ ਲਿਆ ਜਾਂਦਾ ਹੈ । ਸਾਈਟੋਕੈਮੀਕਲ ਟੈਸਟ ਦੁਆਰਾ ਨਿਊਕਲੀਓਪਲਾਜ਼ਮ ਵਿਚ ਆਰ ਐਨ ਏ ਅਤੇ ਪ੍ਰੋਟੀਨ ਦੀ ਹੋਂਦ ਦਾ ਪਤਾ ਲਗ ਸਕਿਆ ਹੈ ।



ਇਲੈੱਕਟ੍ਰਾੱਨ ਮਾਈਕ੍ਰੋਗ੍ਰਾਫ਼ਾਂ ਉੱਤੇ ਅਧਾਰਤ ਇਕ ਵਿਆਪਕ ਪ੍ਰਾਣੀ ਸੈੱਲ ਦੀ ਬਣਤਰ ।

1. ਕੇਂਦਰਕ ਪਦਾਰਥ 2. ਸੈੱਲ-ਪਦਾਰਥ 3. ਸੈੱਲ-ਝਿੱਲੀ 4. ਸੈੱਲ-ਰਸ ਨਾਲ ਭਰਿਆ ਵੈਕਿਓਲ 5. ਰਾਈਬੋਸੋਮ 6. ਐਂਡੋਪਲਾਜ਼ਮਿਕ ਰੈਟੀਕੂਲਮ 7. ਕੇਂਦਰਕ ਝਿੱਲੀ 8. ਨਿਊਕਲੀਓਲਸ 9. ਕ੍ਰੋਮੈਟਿਨ 10. ਨਿਊਕਲੀਅਸ 11. ਮਾਈਟੋਕੋਂਡ੍ਰੀਆ 12. ਸੈਂਟ੍ਰਿਓਲ 13 ਸੈਂਟ੍ਰੋਸੋਮ 14 ਗਾੱਲਜੀ ਸਮੂਹ 15. ਸੈੱਲ-ਝਿੱਲੀ ਦੀ ਪਿਨੋਸਾਈਟੋਟਿਕ ਅੰਤਰਵਲਨ

**ਸੈੱਲ-ਪਦਾਰਥ**–ਇਹ ਪ੍ਰਾਣੀ ਜਾਂ ਬੂਟੇ ਦੇ ਸੈੱਲ ਦਾ ਉਹ ਹਿੱਸਾ ਹੈ ਜਿਸ ਵਿਚ ਨਿਊਕਲੀਅਸ ਸ਼ਾਮਲ ਨਹੀਂ ਹੁੰਦਾ । ਸਾਈਟੋਪਲਾਜ਼ਮ ਨਿਊਕਲੀਅਸ ਨੂੰ ਸਾਰੇ ਪਾਸਿਆਂ ਤੋਂ ਘੇਰ ਰਖਦਾ ਹੈ ਅਤੇ ਇਹ ਨਿਊਕਲੀਅਸ ਦੀ ਸਤ੍ਹਾ ਤੋਂ ਪਲਾਜ਼ਮ ਝਿੱਲੀ ਤਕ ਹੁੰਦਾ ਹੈ । ਸਾਈਟੋਪਲਾਜ਼ਮ ਨਿੱਕੇ ਨਿੱਕੇ ਕਣਾਂ ਦਾ ਬਣਿਆ ਹੁੰਦਾ ਹੈ, ਜਿਹੜੇ ਕਿ ਇਕ ਪਦਾਰਥ, ਜਿਸ ਨੂੰ ਮੈਟ੍ਰਿਕਸ ਕਹਿੰਦੇ ਹਨ, ਵਿਚ ਘੁਲੇ ਹੁੰਦੇ ਹਨ । ਭਾਵੇਂ ਇਹ ਪਦਾਰਥ ਸਾਧਾਰਨ ਖ਼ੁਰਦਬੀਨ ਥੱਲੇ ਇਕ ਜੈਲੀ ਵਰਗਾ ਪ੍ਰਤੀਤ ਹੁੰਦਾ ਹੈ ਪਰ ਭੌਤਿਕ ਅਤੇ ਰਸਾਇਣਿਕ ਤੌਰ ਤੇ ਇਹ ਇਕ ਮਿਸ਼ਰਿਤ ਸਿਸਟਮ ਹੈ ਜਿਸ ਵਿਚ ਕਈ ਮੈਂਬਰੇਨ (ਝਿੱਲੀ) ਸਿਸਟਮ ਅਤੇ ਪ੍ਰੋਟੀਨਾਂ ਹੁੰਦੀਆਂ ਹਨ । ਨਿਊਕਲੀਅਸ ਭਾਵੇਂ ਸੈੱਲ ਦੀ ਹਰ ਹਰਕਤ ਨੂੰ ਕੰਟਰੋਲ ਕਰਦਾ ਹੈ, ਪਰ ਫਿਰ ਵੀ ਇਹ ਹਰਕਤਾਂ ਸਾਈਟੋਪਲਾਜ਼ਮ ਦੇ ਢਾਂਚੇ ਤਕ ਹੀ ਸੀਮਤ ਰਖਦਾ ਹੈ, ਜਿਸ ਵਿਚ ਇਹ ਆਪ ਹੁੰਦਾ ਹੈ । ਨਿਊਕਲੀਅਸ ਦੇ ਉਲਟ, ਸਾਈਟੋਪਲਾਜ਼ਮ ਦਾ ਜੇਕਰ ਕੋਈ ਹਿੱਸਾ ਕੱਢ ਲਿਆ ਜਾਵੇ ਜਾਂ ਕੱਟਿਆ ਹੋ ਜਾਵੇ ਤਾਂ ਇਹ ਛੇਤੀ ਠੀਕ ਹੋ ਜਾਂਦਾ ਹੈ । ਇਸ ਬਾਰੇ ਕਾਫ਼ੀ ਸਬੂਤ ਮੌਜੂਦ ਹਨ ਕਿ ਸਾਈਟੋਪਲਾਜ਼ਮ ਦੀ ਇਕ ਸੁਤੰਤਰ ਹੋਂਦ ਹੈ ਅਤੇ ਇਹ ਜਣਨਿਕ ਉਤਪਤੀ

ਸਮੇਂ ਇਕ ਅਹਿਮ ਰੋਲ ਅਦਾ ਕਰਦਾ ਹੈ।

**ਸੈੱਲ ਬਾਊਂਡਰੀ**–ਸਾਰੇ ਸੈੱਲਾਂ ਵਿਚ ਸੈੱਲ-ਪਦਾਰਥਾਂ ਨੂੰ ਇਕ ਸੈੱਲ-ਝਿੱਲੀ ਜਾਂ ਪਲਾਜ਼ਮਾ-ਝਿੱਲੀ ਘੇਰ ਕੇ ਰਖਦੀ ਹੈ, ਜਿਸ ਨੂੰ ਸੈੱਲ ਬਾਊਂਡਰੀ ਜਾਂ ਸੈੱਲ-ਕੰਧ ਕਿਹਾ ਜਾਂਦਾ ਹੈ। ਇਕ ਸੈੱਲ-ਕੰਧ ਪ੍ਰਾਣੀਆਂ ਅਤੇ ਪੌਦਿਆਂ ਦੇ ਸੈੱਲਾਂ ਵਿਚ ਫ਼ਰਕ ਹੁੰਦਾ ਹੈ। ਬੂਟਿਆਂ ਵਿਚ ਸੈੱਲ-ਕੰਧ ਦਾ ਮੁੱਖ ਹਿੱਸਾ ਸੈਲੂਲੋਜ਼ ਹੁੰਦਾ ਹੈ ਜੋ ਬੂਟਿਆਂ ਦੀ ਬਣਤਰ ਦਾ ਇਕ ਖ਼ਾਸ ਅੰਗ ਹੈ। ਸੈਲੂਲੋਜ਼ ਕੰਧਾਂ ਸੈੱਲਾਂ ਦੇ ਆਕਾਰ ਦੇ ਵਧਣ ਨਾਲ ਖ਼ੁਦ ਵੀ ਵਧਣ ਦੀ ਯੋਗਤਾ ਰਖਦੀਆਂ ਹਨ। ਲਿਗਨਿਨ ਦੀਆਂ ਕੁਝ ਹੋਰ ਪਰਤਾਂ ਸੈਲੂਲੋਜ਼ ਕੰਧ ਉਪਰ ਜਮ੍ਹਾਂ ਹੋ ਜਾਂਦੀਆਂ ਹਨ ਅਤੇ ਜਦ ਸੈੱਲ ਵਧਣਾ ਬੰਦ ਹੋ ਜਾਂਦਾ ਹੈ ਤਾਂ ਇਹ ਵਿਸ਼ਿਸ਼ਟ ਹੋ ਜਾਂਦੀਆਂ ਹਨ। ਪ੍ਰਾਣੀ ਸੈੱਲ ਦੀਆਂ ਸੈੱਲ-ਕੰਧਾਂ ਸੀਮਿੰਟ ਵਰਗੀਆਂ ਵਸਤੂਆਂ ਨਾਲ ਘਿਰੀਆਂ ਹੁੰਦੀਆਂ ਹਨ। ਸੈੱਲ-ਕੰਧ ਸੈੱਲ ਦੀ ਪਾਰਗਮਨਸ਼ੀਲਤਾ ਤੇ ਅਸਰ ਨਹੀਂ ਪਾਉਂਦੀ।



ਪ੍ਰਾਣੀ ਅਤੇ ਪੌਦੇ ਦੇ ਸੈੱਲ ਦੀ ਤੁਲਨਾ

ਪਲਾਜ਼ਮਾ ਝਿੱਲੀ ਇਲੈੱਕਟ੍ਰਾਨ ਖ਼ੁਰਦਬੀਨ ਥੱਲੇ ਦੋ ਪਰਤਾਂ ਦੀ ਬਣੀ ਹੋਈ ਪ੍ਰਤੀਤ ਹੁੰਦੀ ਹੈ। ਇਹ ਪ੍ਰੋਟੀਨ ਦੀਆਂ ਸਮਾਂਤਰ ਪਰਤਾਂ ਹੁੰਦੀਆਂ ਹਨ ਜਿਹੜੀਆਂ ਵਿਚੋਂ ਲਿਪਿਡ ਦੀ ਦੂਹਰੀ ਪਰਤ ਦੁਆਰਾ ਵੱਖਰੀਆਂ ਕੀਤੀਆਂ ਹੁੰਦੀਆਂ ਹਨ।

**ਐਂਡੋਪਲਾਜ਼ਮਿਕ ਰੈਟੀਕੁਲਮ**–ਸਾਈਟੋਪਲਾਜ਼ਮ ਦੇ ਆਧਾਰੀ ਮਾਦੇ ਦੀ ਬਣਤਰ ਸੂਖਮ ਹੁੰਦੀ ਹੈ ਜਿਸ ਵਿਚ ਝਿੱਲੀਆਂ ਦੀ ਇਕ ਖ਼ਾਸ ਤਰਤੀਬ ਹੁੰਦੀ ਹੈ। ਇਹ ਸਿਸਟਮ ਐਂਡੋਪਲਾਜ਼ਮਿਕ ਰੈਟੀਕੁਲਮ ਕਹਾਉਂਦਾ ਹੈ। ਬੈਕਟੀਰੀਆ ਵਿਚ ਪਾਏ ਜਾਣ ਵਾਲੇ ਝਿੱਲੀ ਸਿਸਟਮ ਰੈਟੀਕੁਲਮ ਸਿਸਟਮ ਵਰਗੇ ਨਹੀਂ ਵੀ ਹੋ ਸਕਦੇ। ਵੰਡੇ ਜਾ ਰਹੇ ਸੈੱਲਾਂ ਵਿਚ ਝਿੱਲੀ-ਜਾਲ ਜਲਦੀ ਹੀ ਉਘੜਦਾ ਹੈ ਅਤੇ ਖ਼ਤਮ ਹੋ ਜਾਂਦਾ ਹੈ। ਇਸ ਰੈਟੀਕੁਲਮ ਜਾਲ ਵਿਚ ਨਿੱਕੇ ਨਿੱਕੇ ਆਰ ਐੱਨ ਏ ਕਣ ਹੁੰਦੇ ਹਨ ਜੋ ਝਿੱਲੀਆਂ ਦੇ ਅੰਦਰਵਾਰ ਜਾਂ ਸਾਈਟੋਪਲਾਜ਼ਮ ਵਿਚ ਸੁਤੰਤਰ ਤਰਦੇ ਹੁੰਦੇ ਹਨ। ਇਸ ਵਿਚ ਮਿਲਣ ਵਾਲੇ ਮਾਈਕ੍ਰੋਸੋਮ ਪ੍ਰੋਟੀਨ ਸੰਸ਼ਲੇਸ਼ਣ ਵਿਚ ਅਤੇ ਝਿੱਲੀਆਂ ਸਟੀਰੌਇਡਜ਼ ਦੇ ਸੰਸ਼ਲੇਸ਼ਣ ਵਿਚ ਹਿੱਸਾ ਪਾਉਂਦੀਆਂ ਹਨ।

**ਮਾਈਟੋਕੌਂਡ੍ਰੀਆ**–ਮਾਈਟੋਕੌਂਡ੍ਰੀਆ ਦੀ ਇਕ ਵਿਸ਼ੇਸ਼ ਬਣਤਰ ਹੈ ਅਤੇ ਇਹ 0.2 ਤੋਂ 3.0 ਮਾਈਕ੍ਰੋਨ ਲੰਬਾਈ ਤਕ ਭਿੰਨ ਭਿੰਨ ਆਕਾਰਾਂ ਵਿਚ ਹੁੰਦੇ ਹਨ। ਇਹ ਲਿਪਿਆਇਡਲ ਹਨ ਅਤੇ ਰਸਾਇਣਿਕ ਟੈਸਟਾਂ ਵਿਚ ਫ਼ਾਸਫ਼ੋਲਿਪਿਡ ਅਤੇ ਐਲਬਿਊਮੈੱਨ ਨਾਲ ਮਿਲਦੇ ਜੁਲਦੇ ਹਨ। ਮਾਈਟੋਕੌਂਡ੍ਰੀਆ, ਜੋ ਸ਼ਕਲ ਅਤੇ ਆਕਾਰ ਵਿਚ ਬਹੁਤ ਜਲਦੀ ਤਬਦੀਲ ਹੁੰਦੇ ਹਨ, ਜਿਗਰ ਅਤੇ ਗੁਰਦੇ ਦੇ ਸੈੱਲਾਂ ਵਿਚ ਬਹੁਤ ਹੁੰਦੇ ਹਨ। ਮਾਈਟੋਕੌਂਡ੍ਰੀਆ ਸੈੱਲ ਦੀ ਊਰਜਾ-ਤਬਦੀਲੀ ਦਾ ਅਹਿਮ ਸਿਸਟਮ ਬਣਾਉਂਦੇ ਹਨ। ਇਹ ਇਕ ਤਰ੍ਹਾਂ ਨਾਲ ਪਾਵਰ ਹਾਊਸ ਦਾ ਕੰਮ ਕਰਦੇ ਹਨ। ਮਾਈਟੋਕੌਂਡ੍ਰੀਆ, ਸਿਵਾਇ ਬੈਕਟੀਰੀਆ ਦੇ, ਸਾਰੇ ਸੈੱਲਾਂ ਵਿਚ ਸਾਹ-ਕਿਰਿਆ ਦੀ ਸੀਟ ਹਨ।

**ਵਰਨਕ ਬਾਡੀਆਂ**–ਇਨ੍ਹਾਂ ਵਿਚ ਬੂਟਿਆਂ ਦੇ ਪਲਾਸਟਿਡਜ਼ ਅਤੇ ਪ੍ਰਾਣੀਆਂ ਦੇ ਵਰਨਕ-ਕਣ ਗ੍ਰੈਨਿਊਲ ਆਉਂਦੇ ਹਨ। ਪੌਦਿਆਂ ਵਿਚ ਪਾਏ ਜਾਣ ਵਾਲੇ ਪਿਗਮੈਂਟ ਵਿਚ ਕਲੋਰੋਪਲਾਸਟ ਅਤੇ ਕ੍ਰੋਮੋਪਲਾਸਟ ਹਨ। ਕਲੋਰੋਪਲਾਸਟ ਪ੍ਰਕਾਸ਼-ਸੰਸ਼ਲੇਸ਼ਣ ਵਿਚ ਹਿੱਸਾ ਪਾਉਂਦੇ ਹਨ ਜਦ ਕਿ ਕ੍ਰੋਮੋਪਲਾਸਟ ਪੱਤਿਆਂ ਅਤੇ ਫੁੱਲਾਂ ਨੂੰ ਰੰਗ ਦੇਣ ਦਾ ਕੰਮ ਕਰਦੇ ਹਨ। ਮੈਲਾਨਿਨ ਗ੍ਰੈਨਿਊਲ ਪ੍ਰਾਣੀ ਸੈੱਲਾਂ ਵਿਚ ਵਰਨਕਤਾ ਦਾ ਆਧਾਰ ਹਨ।

**ਗਾੱਲਜੀ ਸਮੂਹ**–ਗਾੱਲਜੀ ਬਾਡੀਆਂ, ਸਿਵਾਇ ਬੈਕਟੀਰੀਆ ਦੇ ਸਾਰੇ ਸੈੱਲਾਂ ਵਿਚ ਮਿਲਦੀਆਂ ਹਨ, ਖ਼ਾਸ ਕਰਕੇ ਰਿਸਾਵੀ ਸੈੱਲਾਂ ਵਿਚ ਬਹੁਤ ਹੁੰਦੀਆਂ ਹਨ। ਗਾੱਲਜੀ ਬਾਡੀਆਂ ਪੂਰੀ ਤਰ੍ਹਾਂ ਲਿਪਿਡ ਦੀਆਂ ਬਣੀਆਂ ਨਹੀਂ ਹੁੰਦੀਆਂ। ਇਨ੍ਹਾਂ ਦੇ ਕੰਮ ਬਾਰੇ ਅਜੇ ਵੀ ਪੂਰਾ ਪਤਾ ਨਹੀਂ ਲਗ ਸਕਿਆ ਪਰ ਰਿਸਾਵੀ ਸੈੱਲਾਂ ਵਿਚ ਇਨ੍ਹਾਂ ਦੀ ਬਹੁਤਾਤ ਇਸ ਗੱਲ ਦੀ ਪੁਸ਼ਟੀ ਕਰਦੀ ਹੈ ਕਿ ਇਹ ਰਿਸੇ ਨਿਯਮ ਦੇ ਸੰਸ਼ਲੇਸ਼ਣ ਵਿਚ ਹਿੱਸਾ ਪਾਉਂਦੇ ਹਨ।

**ਸੈਂਟ੍ਰਿਓਲ**–ਸੈਂਟ੍ਰਿਓਲ ਇਕ ਤਰ੍ਹਾਂ ਦੇ ਕਣ ਹਨ ਜੋ ਤਕਰੀਬਨ 0.5 ਮਾਈਕ੍ਰੋਨ ਲੰਮੇ ਹੁੰਦੇ ਹਨ। ਇਹ ਸਾਈਟੋਪਲਾਜ਼ਮ ਵਿਚ ਨਿਊਕਲੀਅਸ ਦੇ ਘੇਰੇ ਤੇ ਪਾਏ ਜਾਂਦੇ ਹਨ। ਇਨ੍ਹਾਂ ਦੀ ਰਸਾਇਣਿਕ ਬਣਤਰ ਬਾਰੇ ਬਹੁਤ ਘੱਟ ਪਤਾ ਲੱਗਿਆ ਹੈ, ਪਰ ਸਾਈਟੋਕੈਮੀਕਲ ਟੈਸਟਾਂ ਦੁਆਰਾ ਆਰ ਐੱਨ ਏ ਅਤੇ ਗਲਾਈਕੋਪ੍ਰੋਟੀਨਾਂ ਦੀ ਹੋਂਦ ਦਾ ਪਤਾ ਲਗ ਸਕਿਆ ਹੈ। ਸੈਂਟ੍ਰਿਓਲ, ਸੈੱਲਾਂ ਦੀ ਵੰਡ ਵੇਲੇ ਅਹਿਮ ਰੋਲ ਅਦਾ ਕਰਦੇ ਹਨ। ਇਲੈੱਕਟ੍ਰਾਨ ਖ਼ੁਰਦਬੀਨ ਰਾਹੀਂ ਅਧਿਐਨ ਅਨੁਸਾਰ ਸੈਂਟ੍ਰਿਓਲ ਇਕ ਛੋਟਾ ਜਿਹਾ ਸਿਲਿੰਡਰ ਹੁੰਦਾ ਹੈ ਜਿਹੜਾ ਘੇਰੇ ਵਿਚ 1500A° ਅਤੇ ਲੰਬਾਈ ਵਿਚ 5000A° ਹੁੰਦਾ ਹੈ। ਇਸ ਸਿਲਿੰਡਰ ਦੇ ਪਾਸਿਆਂ ਉਪਰ ਨੌਂ ਸਮਾਂਤਰ ਫ਼ਾਈਬਰ ਹੁੰਦੀਆਂ ਹਨ ਜਿਹੜੀਆਂ ਨੌਂ ਗੋਲ ਮੈਕ੍ਰੋਮਾਲੀਕਿਊਲਾਂ ਦੇ ਬੰਡਾਂ ਰਾਹੀਂ ਬੱਝੀਆਂ ਹੁੰਦੀਆਂ ਹਨ।

**ਵੈਕਿਓਲ ਅਤੇ ਸੈੱਲ-ਰਸ**–ਵੈਕਿਓਲ ਸਾਈਟੋਪਲਾਜ਼ਮ ਦੀਆਂ ਝਿੱਲੀ ਦੁਆਰਾ ਘਿਰੀਆਂ ਹੋਈਆਂ ਉਹ ਥਾਵਾਂ ਹਨ ਜਿਨ੍ਹਾਂ ਵਿਚ ਪਾਣੀ ਵਿਚ ਘੁਲਣਸ਼ੀਲ ਵਸਤੂਆਂ ਹੁੰਦੀਆਂ ਹਨ। ਵੈਕਿਓਲਾਂ ਦਾ ਪ੍ਰਮੁੱਖ ਕੰਮ ਜਿਹੜਾ ਸੈੱਲਾਂ ਵਿਚ ਲੋੜੀਂਦਾ (ਅਨੁਕੂਲਤ) ਅੰਦਰੂਨੀ ਦਬਾਉ ਬਣਾਈ ਰਖਣਾ ਹੈ। ਪ੍ਰੋਟੋਜ਼ੋਆ ਵਿਚ ਸੁੰਗੜਨਸ਼ੀਲ ਵੈਕਿਓਲ ਸੈੱਲ ਵਿਚੋਂ ਫ਼ਾਲਤੂ ਚੀਜ਼ਾਂ ਬਾਹਰ ਕਢਦੇ ਰਹਿੰਦੇ ਹਨ। ਬੂਟਿਆਂ ਦੇ ਪੂਰੇ ਸੈੱਲਾਂ ਵਿਚ ਵੈਕਿਓਲ ਇੰਨੇ ਵੱਡੇ ਹੋ ਜਾਂਦੇ ਹਨ ਕਿ ਉਹ ਸੈੱਲ ਦਾ ਬਹੁਤਾ ਹਿੱਸਾ ਘੇਰ ਲੈਂਦੇ ਹਨ। ਵੈਕਿਓਲ ਅੰਦਰਲੇ ਸੈੱਲ ਸੈਪ ਬਾਰੇ ਚੰਗੀ ਤਰ੍ਹਾਂ ਨਹੀਂ ਦੱਸਿਆ ਜਾ ਸਕਦਾ, ਪਰ ਰਸਾਇਣਿਕ ਤੌਰ ਤੇ ਇਹ ਇਕ ਮਿਸ਼ਰਿਤ ਪਦਾਰਥ ਹੁੰਦਾ ਹੈ। ਹੋ ਸਕਦਾ ਹੈ ਇਸ ਵਿਚ ਵਰਨਕ ਜਾਂ ਕਈ ਤਰ੍ਹਾਂ ਦੀਆਂ ਗੂੰਦਾਂ, ਚਰਬੀ, ਲੈਟੈਕਸ ਆਦਿ ਬਣਾਉਣ ਵਾਲੇ ਪਦਾਰਥ ਹੋਣ। ਇਸ ਵਿਚ ਪਾਣੀ, ਤੇਜ਼ਾਬ, ਅਕਾਰਬਨੀ ਲੂਣ, ਕਈ ਤਰ੍ਹਾਂ ਦੇ ਕਾਰਬੋਹਾਈਡ੍ਰੇਟ, ਅਤੇ ਨਾਈਟ੍ਰੋਜਨੀ ਯੋਗਿਕ ਆਦਿ ਵੀ ਹੁੰਦੇ ਹਨ।

**ਵਾਧੂ ਸੰਮਿਲਨ**–ਸਾਈਟੋਪਲਾਜ਼ਮ ਵਿਚ ਕਈ ਹੋਰ ਚੀਜ਼ਾਂ ਜਿਵੇਂ ਤੇਲ-ਤੁਬਕੇ, ਚਰਬੀ, ਰਵੇ ਅਤੇ ਨਿੱਕੇ ਨਿੱਕੇ ਕਣ (ਕੈਨਿਓਲ) ਹੁੰਦੇ ਹਨ। ਮਾਈਕ੍ਰੋਸੋਮਾਂ (ਗ੍ਰੈਨਿਓਲਾਂ) ਵਿਚ ਰਾਈਬੋਸੋਮ ਵੀ ਹੁੰਦੇ ਹਨ।

## ਸੈੱਲਾਂ ਦੀਆਂ ਕਿਸਮਾਂ

ਜਟਿਲ ਵੰਨਗੀ ਕਾਰਨ ਸੈੱਲ ਬਣਤਰ ਅਤੇ ਕ੍ਰਿਆਸ਼ੀਲਤਾ ਵਿਚ ਆਈ ਭਿੰਨਤਾ ਸੈੱਲਾਂ ਨੂੰ ਸਮੁੱਚਤਾ ਪ੍ਰਦਾਨ ਕਰਦੀ ਹੈ। ਸੈੱਲ

ਨੂੰ ਕੰਟਰੋਲ ਕੀਤੇ ਵਾਤਾਵਰਨ ਦੇ ਕਲਚਰ ਵਿਚੋਂ ਪੈਦਾ ਕਰਨ ਨਾਲ ਆਰਗੈਨਿਜ਼ਮ ਵਿਚ ਮਿਲਣ ਵਾਲੀ ਇਹ ਭਿੰਨਤਾ ਅਤੇ ਸੈੱਲ ਕਿਸਮਾਂ ਬਾਰੇ ਹੋਰ ਜਾਣਕਾਰੀ ਮਿਲ ਸਕਦੀ ਹੈ।

## ਆਰਗੈਨਿਜ਼ਮ ਵਿੱਚ ਸੈੱਲ ਕਿਸਮਾਂ

ਭਿੰਨਤਾ–ਸਭ ਤੋਂ ਛੋਟੇ ਆਰਗੈਨਿਜ਼ਮਾਂ ਵਿਚ ਬੈਕਟੀਰੀਆ ਆਉਂਦੇ ਹਨ ਜਿਨ੍ਹਾਂ ਦੀ ਲੰਬਾਈ 0.2 ਤੋਂ 5 ਮਾਈਕ੍ਰੌਨ ਹੋ ਸਕਦੀ ਹੈ। ਵੱਡੇ ਸੈੱਲਾਂ ਵਿਚ ਸ਼ੁਤਰ ਮੁਰਗ ਦੇ ਅੰਡੇ ਆਉਂਦੇ ਹਨ। ਸੈੱਲ ਲਗਭਗ 75 ਮਿ. ਮੀ. ਘੇਰੇ ਦੇ ਹੁੰਦੇ ਹਨ ਜਿਹੜੇ ਸਭ ਤੋਂ ਛੋਟੇ ਸੈੱਲ ਤੋਂ 750,000 ਗੁਣਾਂ ਵੱਡੇ ਹੁੰਦੇ ਹਨ। ਸੈੱਲ ਮੈਟਾਬੋਲਿਜ਼ਮ ਸੈੱਲ ਦੇ ਆਕਾਰ ਅਤੇ ਬਣਤਰ ਤੇ ਇੰਨਾਂ ਜ਼ਿਆਦਾ ਅਸਰ ਪਾਉਂਦਾ ਹੈ ਕਿ ਵੱਖ ਵੱਖ ਜਾਤੀਆਂ ਦੇ ਫ਼ਰਕ ਪ੍ਰਤੱਖ ਰੂਪ ਵਿਚ ਉੱਘੜ ਆਉਂਦੇ ਹਨ।

ਵਿਭੇਦੀਕਰਨ–ਕੰਮ ਵਿਚ ਵੰਡ ਕਾਰਨ ਆਰਗੈਨਿਜ਼ਮ ਦੇ ਹਿੱਸਿਆਂ ਦੀ ਬਣਤਰ ਜਾਂ ਕੰਮਾਂ ਵਿਚ ਆਈ ਤਬਦੀਲੀ ਨੂੰ ਵਿਭੇਦੀਕਰਨ ਕਿਹਾ ਜਾਂਦਾ ਹੈ। ਬਹੁ-ਸੈੱਲ ਆਰਗੈਨਿਜ਼ਮਾਂ ਵਿਚ ਕੰਮ ਦੀ ਮੁਹਾਰਤ ਵਿਸ਼ਿਸ਼ਟ ਹਿੱਸਿਆਂ ਵਿਚ ਵੰਡ ਕਾਰਨ ਹਾਸਲ ਹੁੰਦੀ ਹੈ। ਇਹ ਹਿੱਸੇ ਖ਼ਾਸ ਕੰਮਾਂ ਵਾਲੇ ਵਿਭੇਦਿਤ ਸੈੱਲਾਂ ਦੇ ਬਣੇ ਹੁੰਦੇ ਹਨ। ਬਹੁਤ ਸਾਰੇ ਪ੍ਰਾਣੀਆਂ ਅਤੇ ਪੌਦਿਆਂ ਵਿਚ ਨਰ ਜਣਨ-ਸੈੱਲ ਇਕ ਖ਼ਾਸ ਵਿਭੇਦੀਕ੍ਰਿਤ ਸੈੱਲ ਹੈ ਜਿਸ ਨੂੰ ਸ਼ੁਕ੍ਰਾਣੂ ਕਹਿੰਦੇ ਹਨ। ਨਾੜੀ ਟਿਸ਼ੂ, ਖ਼ੂਨ ਅਤੇ ਲਸੀਕਾ ਦੇ ਸੈੱਲ ਵਿਭੇਦੀਕਰਨ ਕਿਰਿਆ ਦੁਆਰਾ ਬਣੇ ਹੋਏ ਸੈੱਲਾਂ ਦੀਆਂ ਉਦਾਹਰਨਾਂ ਹਨ।

ਆਹਾਰ-ਉਸਾਰ ਕਿਸਮਾਂ–ਸੈੱਲ ਦੀਆਂ ਹੋਰ ਕਿਸਮਾਂ ਪੋਸ਼ਣ ਵਿਧੀ ਤੇ ਨਿਰਭਰ ਕਰਦੀਆਂ ਹਨ। ਸੈੱਲ ਸੰਗਠਨ ਦੀਆਂ ਮੁੱਖ ਦੋ ਆਹਾਰ-ਉਸਾਰ ਕਿਸਮਾਂ ਮਿਲਦੀਆਂ ਹਨ : (1) ਸਵੈ-ਪੋਸ਼ਿਤ ਆਰਗੈਨਿਜ਼ਮ, ਜਿਨ੍ਹਾਂ ਵਿਚ ਸੈੱਲ ਅਕਾਰਬਨੀ ਮਾਦੇ ਤੋਂ ਆਪਣਾ ਕਾਰਬਨੀ ਭੋਜਨ ਬਣਾ ਲੈਂਦੇ ਹਨ ਅਤੇ (2) ਪਰ-ਆਹਾਰੀ ਆਰਗੈਨਿਜ਼ਮ, ਜਿਨ੍ਹਾਂ ਵਿਚ ਸੈੱਲਾਂ ਨੂੰ ਆਪਣੇ ਭੋਜਨ ਲਈ ਬਾਹਰੀ ਵਾਤਾਵਰਨ ਵਿਚੋਂ ਕਾਰਬਨੀ ਮਾਦੇ ਦੀ ਲੋੜ ਪੈਂਦੀ ਹੈ।

## ਸੈੱਲ ਕਲਚਰ ਵਿਚ ਕਿਸਮਾਂ

ਜੇਕਰ ਏਕੈ-ਸੈੱਲੂਲਰ (ਜਾਂ ਇਕ-ਸੈੱਲੇ) ਆਰਗੈਨਿਜ਼ਮਾਂ ਜਿਵੇਂ ਕਿ ਬੈਕਟੀਰੀਆ, ਪ੍ਰੋਟੋਜ਼ੋਆ ਆਦਿ ਨੂੰ ਕੱਚ ਦੇ ਬਰਤਨਾਂ ਵਿਚ ਪੈਦਾ ਕੀਤਾ ਜਾਵੇ ਤਾਂ ਇਹ ਆਪਣਾ ਕੁਦਰਤੀ ਆਕਾਰ ਪ੍ਰਾਪਤ ਕਰ ਲੈਂਦੇ ਹਨ, ਪਰ ਪੌਦਿਆਂ ਦੇ ਸੈੱਲ ਇਕ ਸਖ਼ਤ ਟਿਸ਼ੂ ਵਾਂਗ ਵਧਦੇ ਹਨ ਜਾਂ ਇਹ ਅੰਗਾਂ ਵਿਚ (ਜਿਵੇਂ ਜੜ੍ਹ) ਵਧਦੇ ਹਨ ਜਿਹੜੇ ਕਿ ਉਸ ਆਰਗੈ-ਨਿਜ਼ਮ ਦੇ ਅੰਗਾਂ ਵਰਗੇ ਹੀ ਹੁੰਦੇ ਹਨ। ਈ. ਐਨ. ਵਿਲਸੌਰ ਨੇ 1960 ਵਿਚ ਪ੍ਰਾਣੀ ਸੈੱਲਾਂ ਨੂੰ ਤਿੰਨ ਗਰੁੱਪਾਂ ਵਿਚ ਵੰਡਿਆ ; ਐਪੀ-ਥੀਲੀਓਸਾਈਟ, ਮੈਕੇਨੋਸਾਈਟ ਅਤੇ ਐਮੀਬੋਸਾਈਟ ਸੈੱਲ। ਇਹ ਤਿੰਨੇ ਕਿਸਮਾਂ ਕਲਚਰ ਵਿਚ ਆਪਣੀ ਮੁਢਲੀ ਬਣਤਰ ਅਤੇ ਵਧਾਵੇ ਕਰਕੇ ਵੱਖ ਵੱਖ ਕੀਤੀਆਂ ਜਾ ਸਕਦੀਆਂ ਹਨ। ਐਪੀਥੀਲੀਓਸਾਈਟ ਸੈੱਲ ਪਰਤਾਂ ਵਿਚ ਵਧਦੇ ਹਨ, ਮੈਕੇਨੋਸਾਈਟ ਇਕ ਖੁੱਲ੍ਹੇ ਜਾਲ ਜਿਹੇ ਵਿਚ ਜੁੜਦੇ ਹਨ ਜਦ ਕਿ ਐਮੀਬੋਸਾਈਟ ਸੈੱਲ ਵੱਖ ਵੱਖ ਹੀ ਵਧਦੇ ਹਨ।

## ਸੈੱਲਾਂ ਦਾ ਵਿਕਾਸ

ਸੈੱਲ ਕਿਸਮਾਂ ਦੇ ਵਿਕਾਸਗਤ ਇਤਿਹਾਸ ਬਾਰੇ ਜਾਣਕਾਰੀ ਸੈੱਲਾਂ ਤੇ ਕੀਤੇ ਗਏ ਸਾਈਟੋਕੈਮੀਕਲ ਅਤੇ ਮਾੱਰਫ਼ਾੱਲੋਜੀਕਲ ਦੇ ਅਧਿਐਨ ਤੋਂ ਮਿਲਦੀ ਹੈ। ਇਹ ਆਮ ਤੌਰ ਤੇ ਮੰਨਿਆ ਗਿਆ ਹੈ ਕਿ ਸੈੱਲ ਕਿਸਮਾਂ ਦਾ ਕ੍ਰਮ ਆਰਗੈਨਿਜ਼ਮ ਵਿਚ ਸੈੱਲ ਦੇ ਅੰਦਰ ਅਤੇ ਸੈੱਲਾਂ ਦੇ ਵਿਚਕਾਰ ਸੰਗਠਨ ਦੀਆਂ ਉਲਝਣਾਂ ਅਨੁਸਾਰ ਹੁੰਦਾ ਹੈ ਜਿਵੇਂ ਕੁਝ ਬੈਕਟੀਰੀਆ ਸਵੈ-ਪੋਸ਼ਿਤ ਹਨ ; ਕੁਝ ਪ੍ਰੋਟੋਜ਼ੋਆ ਸਿਲੀਆ ਦੀ ਮਦਦ ਨਾਲ ਚਲਦੇ ਹਨ ਅਤੇ ਪੌਦਿਆਂ ਦੀ ਤਰ੍ਹਾਂ ਪ੍ਰਕਾਸ਼-ਸੰਸ਼ਲੇਸ਼ਣ ਰਾਹੀਂ ਭੋਜਨ ਤਿਆਰ ਕਰਦੇ ਹਨ ਪਰ ਆਪਣੇ ਪ੍ਰੋਟੋਜ਼ੋਅਨ ਤਰੀਕੇ ਰਾਹੀਂ ਵੀ ਖਾਂਦੇ ਹਨ। ਕੁਝ ਵਿਗਿਆਨੀਆਂ ਦਾ ਵਿਚਾਰ ਹੈ ਕਿ ਇਨ੍ਹਾਂ ਸੈੱਲਾਂ ਦੇ ਸੰਗਠਨ ਦੁਆਰਾ ਅਤੇ ਗਤੀ ਦੇ ਘਟਨ ਤੋਂ ਇਨ੍ਹਾਂ ਤੋਂ ਪੌਦਿਆਂ ਦੀ ਉਤਪਤੀ ਹੋਈ।

**ਸੈੱਲਾਂ ਦਾ ਵਿਭਾਜਨ ਅਤੇ ਵਾਧਾ**–ਰੂਡੋਲਫ਼ ਵਿਰਖੋ ਪਹਿਲਾ ਵਿਗਿਆਨੀ ਸੀ ਜਿਸ ਨੇ 1858 ਵਿਚ ਇਹ ਪਤਾ ਲਾਇਆ ਕਿ ਸੈੱਲ ਪਹਿਲਾਂ ਹੀ ਹੋਂਦ ਵਿਚ ਆਏ ਹੋਏ ਸੈੱਲਾਂ ਦੇ ਵਿਭਾਜਨ ਤੋਂ ਪੈਦਾ ਹੁੰਦੇ ਹਨ। ਡਬਲਯੂ. ਵਾਨ ਵਾਲਡੇਅਰ ਨੇ 1888 ਵਿਚ ਨਿਊਕਲੀਅਸ ਵਿਚ ਪਾਏ ਜਾਣ ਵਾਲੇ ਗੁਣਸੂਤਰਾਂ ਦੀ ਹੋਂਦ ਬਾਰੇ ਦੱਸਿਆ। ਬਾਅਦ ਵਿਚ ਟਾਮਸ ਹੰਟ ਮਾਰਗਨ ਨੇ ਲੱਭਿਆ ਕਿ ਮਾਈਓਸਿਸ ਵਿਚ ਅਨੁਵੰਸ਼ਿਕ ਲੱਛਣਾਂ ਦੇ ਲਿੰਕੇਜ ਗਰੁੱਪਾਂ ਦੀ ਗਿਣਤੀ ਗੁਣਸੂਤਰਾਂ ਦੀ ਗਿਣਤੀ ਦੇ ਬਰਾਬਰ ਹੁੰਦੀ ਹੈ।

ਸੈੱਲ-ਵਿਭਾਜਨ ਇਕ ਅਜਿਹੀ ਵਿਧੀ ਹੈ ਜਿਸ ਰਾਹੀਂ ਪੁਰਾਣੇ ਸੈੱਲ ਦੋ-ਦੋ ਛੋਟੇ ਸੈੱਲਾਂ ਵਿਚ ਵੰਡੇ ਜਾਂਦੇ ਹਨ। ਸਾਰੇ ਆਰਗੈਨਿਜ਼ਮਾਂ ਦੇ ਸੈੱਲਾਂ ਵਿਚ ਸੈੱਲ-ਵਿਭਾਜਨ ਦਾ ਇਕੋ ਹੀ ਤਰੀਕਾ ਹੈ। ਨਿਊ-ਕਲੀਅਸ ਅਤੇ ਸਾਈਟੋਪਲਾਜ਼ਮ ਦਾ ਵਿਭਾਜਨ ਆਮ ਤੌਰ ਤੇ ਇਕੱਠਾ ਹੀ ਹੁੰਦਾ ਹੈ। ਸੈੱਲ-ਵਿਭਾਜਨ ਦੀਆਂ ਦੋ ਵੱਡੀਆਂ ਕਿਸਮਾਂ ਹਨ, ਮਾਈਟੋਸਿਸ ਅਤੇ ਮਾਈਓਸਿਸ।

ਮਾਈਟੋਸਿਸ–ਫ਼ਲੈਮਿੰਗ ਨੇ 1882 ਵਿਚ ਨਿਊਕਲੀਅਰ ਵੰਡ ਜੋ ਧਾਗਿਆਂ ਜਾਂ ਗੁਣਸੂਤਰਾਂ ਦੇ ਬਣਨ ਰਾਹੀਂ ਹੁੰਦੀ ਹੈ, ਨੂੰ ਮਾਈਟੋਸਿਸ ਦਾ ਨਾਂ ਦਿੱਤਾ। ਮਾਈਟੋਸਿਸ ਆਮ ਕਰਕੇ ਬਹੁ-ਸੈੱਲੇ ਜੀਵਾਂ ਦੇ ਸੋਮੈਟਿਕ ਸੈੱਲਾਂ ਵਿਚ ਅਤੇ ਇਕ-ਸੈੱਲੇ ਜੀਵਾਂ (ਜਿਨ੍ਹਾਂ ਵਿਚ ਲਿੰਗੀ ਜਣਨ ਨਹੀਂ ਹੁੰਦਾ) ਵਿਚ ਹੁੰਦੀ ਹੈ।



ਮਾਈਟੋਸਿਸ

1. ਇੰਟਰਫੇਜ਼ 2. ਅਗਾਊ ਐਨਾਫੇਜ਼ 3. ਪਿਛਲੀ ਐਨਾਫੇਜ਼
4. ਸੰਤਾਨ ਸੈੱਲ 5. ਟੀਲੋਫੇਜ਼ 6. ਪਿਛਲੀ ਇੰਟਰਫੇਜ਼
7. ਅਗਲੀ ਪ੍ਰੋਫੇਜ਼ 8. ਪਿਛਲੀ ਪ੍ਰੋਫੇਜ਼ 9. ਪ੍ਰੋਮੈਟਾਫੇਜ਼

ਅਵਸਥਾਵਾਂ–ਮਾਈਟੋਸਿਸ ਦੀ ਆਮ ਵਿਧੀ ਚਾਰ ਅਵਸਥਾਵਾਂ ਵਿਚ ਵੰਡੀ ਹੋਈ ਹੈ। ਭਾਵੇਂ ਇਨ੍ਹਾਂ ਵਿਚ ਬਹੁਤ ਵਖਰੇਵਾਂ ਹੈ ਪਰ ਇਹ ਅਵਸਥਾਵਾਂ ਇਕ ਤੋਂ ਦੂਸਰੀ ਵਿਚ ਹੌਲੀ ਹੌਲੀ ਸਮਾ ਜਾਂਦੀਆਂ ਹਨ।

ਪ੍ਰੋਫੇਜ਼–ਪ੍ਰੋਫੇਜ਼ ਗੁਣਸੂਤਰਾਂ ਦੇ ਧਾਗਿਆਂ ਦੇ ਗੁੱਛੇ ਜਾਂ ਗਲੇ ਬਣਨ ਨਾਲ ਸ਼ੁਰੂ ਹੁੰਦੀ ਹੈ। ਇਹ ਪਾਣੀ ਦੀ ਘਾਟ ਕਰਕੇ ਗੁਣਸੂਤਰਾਂ ਦੀ ਘਣਤਾ ਵਧਣੀ ਸ਼ੁਰੂ ਹੁੰਦੀ ਹੈ। ਹੌਲੀ ਹੌਲੀ ਗੁਣਸੂਤਰਾਂ ਵਿਚ ਵੱਟਾਂ ਪੈਣ ਨਾਲ ਇਹ ਛੋਟੇ ਛੋਟੇ ਅਤੇ ਮੋਟੇ ਹੁੰਦੇ ਜਾਂਦੇ ਹਨ। ਠੀਕ ਤਰ੍ਹਾਂ ਤਿਆਰ ਕੀਤੀਆਂ ਸਲਾਈਡਾਂ ਵਿਚ ਇਹ, ਦੋ ਕ੍ਰੋਮੈਟਿਡ ਆਪਸ ਵਿਚ ਲਪੇਟੇ ਹੋਇਆਂ (ਸੈਂਟਰੋਮੀਅਰ ਦੇ ਖੇਤਰ ਨੂੰ ਛੱਡ ਕੇ) ਦੀ ਹਾਲਤ

ਵਿਚ ਦਿਸਦੇ ਹਨ। ਵੰਡ ਵੇਲੇ ਇਨ੍ਹਾਂ ਸੈਂਟਰੋਮੀਅਰਾਂ ਵਿਚ ਸਪਿੰਡਲ ਰੇਸ਼ੇ ਲਗ ਜਾਂਦੇ ਹਨ। ਸੈੱਲਾਂ ਦੇ ਵਿਚ ਮਿਲਣ ਵਾਲੀਆਂ ਡੀ ਐਨ ਏ ਅਤੇ ਆਰ ਐਨ ਏ ਵਰਗੀਆਂ ਵਸਤੂਆਂ ਗੁਣਸੂਤਰਾਂ ਦੁਆਰਾ ਵਿਭਾਜਨ ਦੀ ਅਖ਼ੀਰਲੀ ਅਵਸਥਾ ਤਕ ਪਹੁੰਚ ਜਾਂਦੀਆਂ ਹਨ। ਪ੍ਰੋਫੇਜ਼, ਆਮ ਕਰਕੇ ਨਿਊਕਲੀਅਰ ਝਿੱਲੀ ਦੇ ਟੁੱਟਣ ਅਤੇ ਸਪਿੰਡਲ ਦੇ ਗਠਨ ਦੇ ਸ਼ੁਰੂ ਹੋਣ ਤੇ ਖ਼ਤਮ ਹੁੰਦੀ ਹੈ। ਗੁਣਸੂਤਰ ਸਪਿੰਡਲ ਰੇਸ਼ਿਆਂ ਉੱਤੇ ਲਗ ਜਾਂਦੇ ਹਨ ਅਤੇ ਹੌਲੀ ਹੌਲੀ ਸਪਿੰਡਲ ਦੇ ਇਕੁ-ਏਟਰ ਵਲ ਚਲੇ ਜਾਂਦੇ ਹਨ। ਉਹ ਅਵਸਥਾ ਜਿਸ ਵਿਚ ਗੁਣਸੂਤਰ ਸੈੱਲ ਦੇ ਇਕੁਏਟਰ ਵਲ ਜਾਂਦੇ ਹਨ, ਪ੍ਰੋਮੈਟਾਫ਼ੇਜ਼ ਕਹਾਉਂਦੀ ਹੈ।

**ਮੈਟਾਫ਼ੇਜ਼**–ਮੈਟਾਫ਼ੇਜ਼ ਅਵਸਥਾ ਉਦੋਂ ਸ਼ੁਰੂ ਹੁੰਦੀ ਹੈ ਜਦੋਂ ਗੁਣਸੂਤਰ ਮਧ-ਰੇਖੀ (ਇਕੁਏਟੋਰੀਅਲ) ਪਲੇਟ ਦੇ ਦੁਆਲੇ ਪਹੁੰਚ ਜਾਂਦੇ ਹਨ। ਇਸ ਅਵਸਥਾ ਵਿਚ ਗੁਣਸੂਤਰ ਦੇ ਵੱਖ ਵੱਖ ਸਟਰੈਂਡਾਂ (ਜਿਨ੍ਹਾਂ ਨੂੰ ਕ੍ਰੋਮੈਟਿਡ ਕਿਹਾ ਜਾਂਦਾ ਹੈ), ਦੇ ਥਲੇ ਹੋਣੇ ਪ੍ਰਤੀਤ ਹੁੰਦੇ ਹਨ ਅਤੇ ਹਰੇਕ ਕ੍ਰੋਮੈਟਿਡ ਸਪਿੰਡਲ ਪੋਲ ਦੇ ਆਮ੍ਹੋ ਸਾਹਮਣੇ ਲੱਗਾ ਪ੍ਰਤੀਤ ਹੁੰਦਾ ਹੈ।

**ਐਨਾਫ਼ੇਜ਼**–ਐਨਾਫ਼ੇਜ਼, ਦੋਹਰੇ ਗੁਣਸੂਤਰਾਂ ਦੇ ਦੋ ਸੰਤਾਨ ਗੁਣਸੂਤਰਾਂ ਵਿਚ ਵੰਡੇ ਜਾਣ ਤੇ ਸ਼ੁਰੂ ਹੁੰਦੀ ਹੈ। ਕ੍ਰੋਮੈਟਿਡ, ਜਿਨ੍ਹਾਂ ਨੂੰ ਹੁਣ ਸੰਤਾਨ ਗੁਣਸੂਤਰ ਕਿਹਾ ਜਾਂਦਾ ਹੈ, ਸਪਿੰਡਲ ਧਾਗਿਆਂ ਦੀਆਂ ਉਲਟ ਦਿਸ਼ਾਵਾਂ ਵਲ ਵਧਾਏ ਜਾਂਦੇ ਹਨ। ਸੰਤਾਨ ਗੁਣਸੂਤਰਾਂ ਦੇ ਸਪਿੰਡਲ ਦੇ ਉਲਟ ਧਰੁਵਾਂ ਤੇ ਪਹੁੰਚ ਜਾਣ ਨਾਲ ਇਹ ਅਵਸਥਾ ਖ਼ਤਮ ਹੋ ਜਾਂਦੀ ਹੈ। ਇਨ੍ਹਾਂ ਧਰੁਵਾਂ ਤੇ ਗੁਣਸੂਤਰਾਂ ਦੇ ਇਹ ਸਮੂਹ ਮੁਢਲੇ ਗੁਣਸੂਤਰੀ ਸੈੱਟ ਦਾ ਠੀਕ ਪ੍ਰਤਿਰੂ ਹੁੰਦੇ ਹਨ।

**ਟੀਲੋਫ਼ੇਜ਼**–ਟੀਲੋਫ਼ੇਜ਼ ਅਖ਼ੀਰਲੀ ਅਵਸਥਾ ਹੈ ਜਿਸ ਵਿਚ ਧਰੁਵਾਂ ਤੇ ਗੁਣਸੂਤਰ ਸਮੂਹਾਂ ਵਿਚ ਕੁਝ ਤਬਦੀਲੀਆਂ ਹੁੰਦੀਆਂ ਹਨ। ਗੁਣਸੂਤਰ ਲਪੇਟੀ ਹੋਈ ਹਾਲਤ ਤੋਂ ਫਿਰ ਧਾਗਿਆਂ ਦੀ ਸ਼ਕਲ ਅਖ਼ਤਿਆਰ ਕਰ ਲੈਂਦੇ ਹਨ। ਅਖ਼ੀਰ ਵਿਚ ਇਹ ਗੁਣਸੂਤਰ ਨਿਊਕਲੀਅਰ ਝਿੱਲੀ ਵਿਚ ਲਪੇਟੇ ਜਾਂਦੇ ਹਨ ਅਤੇ ਸਾਈਟੋਪਲਾਜ਼ਮੀ ਵਿਭਾਜਨ ਨਿਊਕਲੀਅਸ ਸੰਤਾਨ ਨੂੰ ਦੋ-ਸੰਤਾਨ ਸੈੱਲਾਂ ਵਿਚ ਵੰਡ ਦਿੰਦੀ ਹੈ।

ਇਸ ਵਿਭਾਜਨ ਸਮੇਂ ਡੀ ਐਨ ਏ ਵਿਚ ਵੀ ਬਹੁਤ ਸਾਰੀਆਂ ਤਬਦੀਲੀਆਂ ਆਉਂਦੀਆਂ ਹਨ। ਨਿਊਕਲੀਅਸ ਦੇ ਵਿਭਾਜਨ ਤੋਂ ਬਾਅਦ ਸਾਈਟੋਪਲਾਜ਼ਮ ਦਾ ਵੀ ਵਿਭਾਜਨ ਹੋ ਜਾਂਦਾ ਹੈ। ਪੌਦਿਆਂ ਅਤੇ ਪ੍ਰਾਣੀਆਂ ਦੇ ਸੈੱਲਾਂ ਵਿਚ ਅੰਤਰ ਹੋਣ ਕਰਕੇ ਇਹ ਵਿਭਾਜਨ ਵੱਖ ਵੱਖ ਤਰੀਕਿਆਂ ਨਾਲ ਹੁੰਦਾ ਹੈ।

**ਮਾਈਟੋਸਿਸ ਦੀ ਮਹੱਤਤਾ**–ਸੰਨ 1892 ਵਿਚ ਆਗਸਟ ਵਾਈਸ-ਮਾਨ ਨੇ ਇਹ ਦੱਸਿਆ ਕਿ ਉਹ ਵਸਤੂਆਂ ਜਿਹੜੀਆਂ ਅਨੁਵੰਸ਼ਿਕਤਾ ਲਈ ਜ਼ਰੂਰੀ ਹਨ, ਜ਼ਿਆਦਾ ਠੀਕ ਤਰ੍ਹਾਂ ਦਾ ਵਿਭਾਜਨ ਮੰਗਦੀਆਂ ਹਨ। ਇਸ ਤੋਂ ਬਾਅਦ ਦੀਆਂ ਖੋਜਾਂ ਨੇ ਵੀ ਇਸ ਦੀ ਪੁਸ਼ਟੀ ਕੀਤੀ ਹੈ। ਮਾਈਟੋਸਿਸ ਇਕ ਅਜਿਹਾ ਸੈੱਲ-ਵਿਭਾਜਨ ਹੈ ਜਿਸ ਰਾਹੀਂ ਸੈੱਲ ਦੇ ਅਨੁਵੰਸ਼ਿਕਤਾ ਦੇ ਅੰਸ਼ (ਗੁਣਸੂਤਰ) ਸੰਤਾਨ ਸੈੱਲਾਂ ਵਿਚ ਬਰਾਬਰ ਦੀ ਮਿਕਦਾਰ ਵਿਚ ਪਹੁੰਚ ਜਾਂਦੇ ਹਨ।

**ਮਾਈਓਸਿਸ**–ਇਸ ਨੂੰ 'ਘਟਾਉਣਕਾਰੀ ਵਿਭਾਜਨ' ਵੀ ਕਹਿੰਦੇ ਹਨ। ਮਾਈਓਸਿਸ ਵਿਚ ਨਿਊਕਲੀਅਸ ਦਾ ਕ੍ਰਮਵਾਰ ਦੋ ਵਾਰੀ ਵਿਭਾਜਨ ਹੁੰਦਾ ਹੈ ਅਤੇ ਇਸ ਨਾਲ ਇਕ ਵਾਰ ਇਸ ਦੇ ਗੁਣਸੂਤਰ ਵੀ ਵੰਡੇ ਜਾਂਦੇ ਹਨ। ਇਕ ਮਾਈਓਟਿਕ ਵੰਡ ਸਮੇਂ ਪੈਦਾ ਹੋਏ ਚਾਰ ਸੰਤਾਨ ਸੈੱਲਾਂ ਵਿਚ ਗੁਣਸੂਤਰਾਂ ਦੀ ਗਿਣਤੀ ਜਣਨਿਕ ਸੈੱਲ (ਦੋ ਸੂਤਰ ਗੁਣਿਤ ਜਾਂ 2n) ਤੋਂ ਅੱਧੀ (ਇਕ ਸੂਤਰ ਗੁਣਿਤ ਜਾਂ n) ਹੁੰਦੀ ਹੈ। ਇਸ ਤਰ੍ਹਾਂ ਸੈੱਲਾਂ ਵਿਚ ਗੁਣਸੂਤਰਾਂ ਦੇ ਵਟਣ ਵੇਲੇ ਇਨ੍ਹਾਂ ਦੀ ਦੂਹਰੀ ਗਿਣਤੀ ਅੱਧੀ ਹੋ ਜਾਂਦੀ ਹੈ। ਜੇਕਰ ਇੰਜ ਨਾ ਹੁੰਦਾ ਤਾਂ ਹਰ ਵਟਣ ਸਮੇਂ ਗੁਣਸੂਤਰ ਵਧਦੇ ਜਾਂਦੇ ਅਤੇ ਸੈੱਲਾਂ ਦਾ ਆਕਾਰ ਵਧਦਾ ਜਾਂਦਾ।

ਮਾਈਓਸਿਸ ਵਿਚ ਅੱਗੋਂ ਦੋ ਵਾਰੀ ਵਿਭਾਜਨ ਹੁੰਦਾ ਹੈ।

**ਪਹਿਲਾ ਵਿਭਾਜਨ**–ਮਾਈਓਸਿਸ ਦੇ ਵਿਭਾਜਨ ਸਮੇਂ ਪਹਿਲੇ ਵਿਭਾਜਨ ਦੀ ਪ੍ਰੋਫ਼ੇਜ਼ (ਪ੍ਰੋਫ਼ੇਜ਼-1) ਵਿਚ ਪੰਜ ਵੱਖ ਵੱਖ ਅਵਸਥਾਵਾਂ ਆਉਂਦੀਆਂ ਹਨ।

**ਲੈਪਟੋਟੀਨ**–ਲੈਪਟੋਟੀਨ ਮਾਈਓਸਿਸ ਦੀ ਪਹਿਲੀ ਸਪੱਸ਼ਟ ਅਵਸਥਾ ਹੈ। ਲੈਪਟੋਟੀਨ ਗੁਣਸੂਤਰ, ਮਾਈਟੋਟਿਕ ਪ੍ਰੋਫ਼ੇਜ਼ ਗੁਣਸੂ-ਤਰਾਂ ਤੋਂ ਭਿੰਨ ਹਨ ਅਤੇ ਵੇਖਣ ਵਿਚ ਇਕਹਿਰੇ ਜਾਪਦੇ ਹਨ। ਗੁਣਸੂਤਰ ਦਾਣੇਦਾਰ ਹੁੰਦੇ ਹਨ ਅਤੇ ਇਨ੍ਹਾਂ ਉਪਰ ਕ੍ਰੋਮੋਮੀਅਰ ਲੜੀ ਵਾਂਗ ਲੱਗੇ ਪ੍ਰਤੀਤ ਹੁੰਦੇ ਹਨ। ਹਰੇਕ ਗੁਣਸੂਤਰ ਉਪਰ ਲੱਗੇ ਕ੍ਰੋਮੋਮੀਅਰਾਂ ਦੀ ਗਿਣਤੀ, ਆਕਾਰ ਅਤੇ ਸਥਿਤੀ ਖ਼ਾਸ ਹੀ ਹੁੰਦੀ ਹੈ।

**ਜ਼ਾਈਗੋਟੀਨ**–ਜ਼ਾਈਗੋਟੀਨ ਅਵਸਥਾ ਦੀ ਖ਼ਾਸੀਅਤ ਸਮਜਾਤੀ ਗੁਣਸੂਤਰਾਂ ਦਾ ਜੁੜਨਾ ਹੈ। ਇਹ ਜੋੜ ਗੁਣਸੂਤਰਾਂ ਦੀਆਂ ਇਕ ਜਾਂ ਇਕ ਤੋਂ ਵੱਧ ਥਾਵਾਂ ਤੇ ਸ਼ੁਰੂ ਹੁੰਦਾ ਹੈ ਤੇ ਵਧਦਾ ਜਾਂਦਾ ਹੈ ਅਤੇ ਇਹ ਗੁਣਸੂਤਰ ਇਕ ਦੰਦੇਦਾਰ ਜ਼ੰਜੀਰ ਵਾਂਗ ਲੱਗੇ ਹੋਏ ਪ੍ਰਤੀਤ ਹੁੰਦੇ ਹਨ।

**ਪੈਕੀਟੀਨ**–ਪੈਕੀਟੀਨ ਸਟੇਜ ਉਦੋਂ ਵਾਪਰਦੀ ਹੈ ਜਦੋਂ ਗੁਣਸੂਤਰ ਪੂਰੀ ਤਰ੍ਹਾਂ ਜੁੜ ਜਾਂਦੇ ਹਨ ਅਤੇ ਇਨ੍ਹਾਂ ਦੀ ਗਿਣਤੀ ਹੈਪਲਾਇਡ (ਇਕਸੂਤਰ ਗੁਣਿਤ) ਜਾਂ n ਹੁੰਦੀ ਹੈ। ਇਸ ਅਵਸਥਾ ਵਿਚ ਇਨ੍ਹਾਂ ਨੂੰ ਬਾਈਵੇਲੈਂਟ ਕਹਿੰਦੇ ਹਨ। ਪੈਕੀਟੀਨ ਸਟੇਜ ਦੇ ਮੱਧ ਜਿਹੇ ਵਿਚ ਬਾਈਵੇਲੈਂਟ ਲੰਮੇ ਰੁਖ ਚਾਰ ਸਟਰੈਂਡਾਂ ਵਿਚ ਵੰਡੇ ਜਾਂਦੇ ਪ੍ਰਤੀਤ ਹੁੰਦੇ ਹਨ। ਗੁਣਸੂਤਰਾਂ ਦਾ ਇਹ ਗਾੜ੍ਹਾਪਨ ਅਤੇ ਛੋਟਾਪਨ ਇਨ੍ਹਾਂ ਨੂੰ ਹੋਰ ਵੀ ਵੱਖਰਾਪਨ ਦਿੰਦਾ ਹੈ।

**ਡਿਪਲੋਟੀਨ**–ਡਿਪਲੋਟੀਨ ਅਵਸਥਾ ਉਦੋਂ ਸ਼ੁਰੂ ਹੁੰਦੀ ਹੈ ਜਦੋਂ ਚਾਰ ਸਟਰੈਂਡਾਂ ਵਾਲੇ ਬਾਈਵੇਲੈਂਟ ਵਿਚ ਮਾਤਰੀ ਅਤੇ ਪਿਤਰੀ ਗੁਣਸੂਤਰ ਵਖਰੇ ਵਖਰੇ ਹੋਣੇ ਸ਼ੁਰੂ ਹੋ ਜਾਂਦੇ ਹਨ ਅਤੇ ਉਨ੍ਹਾਂ ਦੇ ਸੈਂਟ੍ਰੋਮੀਅਰ (ਗੁਣਸੂਤਰ ਬਿੰਦੂ) ਵੀ ਇਕ ਦੂਜੇ ਤੋਂ ਦੂਰ ਚਲੇ ਜਾਂਦੇ ਹਨ। ਗੁਣਸੂਤਰ ਬਿਲਕੁਲ ਅਲੱਗ ਨਹੀਂ ਹੁੰਦੇ ਸਗੋਂ ਕਈ ਜਗ੍ਹਾ ਤੇ ਜੁੜੇ ਹੋਏ ਲਗਦੇ ਹਨ।

**ਡਾਇਆਕਾਈਨੀਸਿਸ**–ਡਿਪਲੋਟੀਨ ਦੇ ਅੰਤ ਅਤੇ ਡਾਇਆ-ਕਾਈਨੀਸਿਸ ਦੇ ਸ਼ੁਰੂ ਹੋਣ ਵਿਚ ਕੋਈ ਖ਼ਾਸ ਅੰਤਰ ਨਹੀਂ ਹੈ। ਡਾਇਆਕਾਈਨੀਸਿਸ ਵਿਚ ਬਾਈਵੇਲੈਂਟ ਛੋਟੇ ਅਤੇ ਗਾੜ੍ਹੇ ਮਹਿਸੂਸ ਹੁੰਦੇ ਹਨ। ਜਦ ਨਿਊਕਲੀਅਰੀ ਝਿੱਲੀ ਅਲੋਪ ਹੋ ਜਾਂਦੀ ਹੈ ਤਾਂ ਡਾਇਆਕਾਈਨੀਸਿਸ ਸਟੇਜ ਖ਼ਤਮ ਹੋ ਜਾਂਦੀ ਹੈ।



ਮਾਈਓਸਿਸ

**ਮੈਟਾਫ਼ੇਜ਼-I**–ਮੈਟਾਫ਼ੇਜ਼-I ਵਿਚ ਹਰੇਕ ਬਾਈਵੇਲੈਂਟ ਸਪਿੰਡਲ ਦੀ ਮੱਧਵਰਤੀ ਸਤ੍ਹਾ ਦੇ ਉਪਰ ਅਤੇ ਥੱਲੇ ਇਕੋ ਜਿਹੇ ਫ਼ਾਸਲੇ ਤੇ ਸੈਂਟ੍ਰੋਮੀਅਰਾਂ ਰਾਹੀਂ ਜੁੜੇ ਹੁੰਦੇ ਹਨ । ਸਪਿੰਡਲ ਉਪਰ ਬਾਈਵੇਲੈਂਟ ਦਾ ਦਿਸ਼ਾਮਾਨ ਕਿਸੇ ਖ਼ਾਸ ਨਿਸ਼ਚਿਤ ਵਿਧੀ ਦੁਆਰਾ ਨਹੀਂ ਹੁੰਦਾ ।

**ਐਨਾਫ਼ੇਜ਼-I**–ਜੁੜੇ ਹੋਏ ਕ੍ਰੋਮੈਟਿਡਾਂ ਨੂੰ ਧਰੁਵਾਂ ਵਲ ਖਿਚਦੇ ਹੋਏ, ਸੈਂਟ੍ਰੋਮੀਅਰ ਵੱਖ ਹੋ ਜਾਂਦੇ ਹਨ । ਪੂਰੇ ਗੁਣਸੂਤਰ ਦੋ ਹੈਪਲਾਇਡ ਗਰੁੱਪਾਂ ਵਿਚ ਵਖਰੇ ਹੋ ਜਾਂਦੇ ਹਨ । ਇਸ ਤਰ੍ਹਾਂ ਗੁਣਸੂਤਰਾਂ ਦੀ ਗਿਣਤੀ ਘਟਣ ਨਾਲ ਪਹਿਲੀ ਮਾਈਓਟਿਕ ਵੰਡ ਪੂਰੀ ਹੋ ਜਾਂਦੀ ਹੈ ।

**ਟੀਲੋਫ਼ੇਜ਼-I**–ਟੀਲੋਫ਼ੇਜ਼-I ਉਨ੍ਹਾਂ ਆਰਗੈਨਿਜ਼ਮਾਂ ਦੀ ਮਾਈਟਾਸਿਸ ਟੀਲੋਫ਼ੇਜ਼ ਨਾਲ ਮਿਲਦੀ-ਜੁਲਦੀ ਹੈ ਜਿਨ੍ਹਾਂ ਵਿਚ ਇੰਟਰਫ਼ੇਜ਼ ਨਿਊਕਲੀਆਈ ਬਣਦੇ ਹਨ ।

**ਦੂਜਾ ਵਿਭਾਜਨ**–ਦੂਜੀ ਵੰਡ ਇਕ ਸਾਧਾਰਨ ਮਾਈਟਾੱਸਿਸ ਹੀ ਹੈ, ਜਿਸ ਵਿਚ ਸੈਂਟ੍ਰੋਮੀਅਰ ਮੈਟਾਫ਼ੇਜ਼-II ਤੇ ਦੋਹਰੇ ਹੋ ਜਾਂਦੇ ਹਨ । ਐਨਾਫ਼ੇਜ਼-II ਤੇ ਕ੍ਰੋਮੈਟਿਡ ਹੈਪਲਾਇਡ ਗਰੁੱਪਾਂ ਵਿਚ ਵੱਖਰੇ ਹੋ ਜਾਂਦੇ ਹਨ । ਮਾਈਓਸਿਸ ਵਿਚ ਬਣੇ ਚਾਰ ਹੈਪਲਾਇਡ ਨਿਊਕਲੀਆਈ ਚਾਰ ਸੰਤਾਨ ਸੈੱਲਾਂ ਵਿਚ ਵੰਡੇ ਜਾਂਦੇ ਹਨ । ਇਨ੍ਹਾਂ ਚਾਰਾਂ ਵਿਚੋਂ ਜਾਂ ਤਾਂ ਸਾਰੇ ਹੀ ਯੁਗਮਕਾਂ ਵਿਚ ਬਦਲ ਜਾਂਦੇ ਹਨ (ਜਿਵੇਂ ਸ਼ੁਕ੍ਰਾਣੂ ਬਣਨ ਵਿਚ) ਜਾਂ ਕੇਵਲ ਯੁਗਮਕ ਬਣਦਾ (ਜਿਵੇਂ ਅੰਡਾ ਬਣਨ ਵਿਚ) ਹੈ ।

**ਮਾਈਓਸਿਸ ਦੀ ਮਹੱਤਤਾ**–ਮਾਈਓਸਿਸ ਦੀ ਸਭ ਤੋਂ ਵੱਡੀ ਜ਼ਰੂਰਤ ਲਿੰਗ ਉਤਪਤੀ ਕਰਨ ਵਾਲੇ ਆਰਗੈਨਿਜ਼ਮਾਂ ਵਿਚ ਗੁਣਸੂਤਰਾਂ ਦੇ ਦੋਹਰੇ ਹੋਣ ਦੀ ਗਿਣਤੀ ਨੂੰ ਘਟਾਉਣਾ ਹੈ ਮਾਈਓਸਿਸ ਰਾਹੀਂ ਜਣਨਕ ਉਤਪਤੀ ਵਿਚ ਵਖਰੇਵਾਂ ਆਉਂਦਾ ਹੈ । ਮਾਈਓਸਿਸ ਵਿਚ ਗੁਣਸੂਤਰਾਂ ਦਾ ਵਤੀਰਾ ਅਨੁਵੰਸ਼ਿਕਤਾ ਵਿਚ ਜੀਨਾਂ ਦੇ ਸੰਚਾਰ ਦੇ ਸਮਾਂਤਰ ਹੀ ਹੁੰਦਾ ਹੈ ।

ਹ. ਪੁ.—ਐਨ. ਬ੍ਰਿ. 6:961; ਮੈਕ.ਐਨ. ਸ. ਟ. 2:587; ਮੈਕ. ਐਨ. ਸ. ਟ. (1977) 3:709; ਐਨ. ਅਮ. 8.

**ਸੈੱਲ, ਬਿਜਲੱਈ** : ਇਹ ਕਿਸੇ ਯੰਤਰ ਦਾ ਇਕ ਇਕਹਿਰਾ ਯੂਨਿਟ ਹੈ ਜੋ ਬਿਜਲੱਈ-ਊਰਜਾ ਉਤਪੰਨ ਕਰਨ ਉਪਰੰਤ ਇਸ ਨੂੰ ਸਟੋਰ ਜਾਂ ਕੰਟਰੋਲ ਵੀ ਕਰਦਾ ਹੈ । ਸਭ ਤੋਂ ਸਾਧਾਰਨ ਸੈੱਲ, ਜਿਹੜਾ ਰਸਾਇਣਿਕ ਊਰਜਾ ਨੂੰ ਬਿਜਲੱਈ-ਊਰਜਾ ਵਿਚ ਬਦਲਦਾ ਹੈ, ਹੇਠ ਲਿਖੇ ਦੋ ਰੂਪਾਂ ਵਿਚ ਬਣਾਇਆ ਜਾਂਦਾ ਹੈ :—

(1) ਪ੍ਰਾਇਮਰੀ ਸੈੱਲ, ਜਿਹੜਾ ਕਿ ਫਲੈਸ਼ ਲਾਈਟਾਂ ਵਿਚ ਵਰਤੇ ਜਾਣ ਵਾਲੇ ਖੁਸ਼ਕ ਸੈੱਲ ਨਾਲ ਮਿਲਦਾ ਜੁਲਦਾ ਹੈ ਅਤੇ ਜਿਸ ਨੂੰ ਮੁੜ ਚਾਰਜ ਨਹੀਂ ਕੀਤਾ ਜਾ ਸਕਦਾ ।

(2) ਸੈਕੰਡਰੀ ਸੈੱਲ, ਜਿਹੜਾ ਮੋਟਰਗੱਡੀਆਂ ਵਿਚ ਵਰਤਿਆ ਜਾਂਦਾ ਹੈ । ਇਸ ਸੈੱਲ ਵਿਚੋਂ ਦੀ ਬਿਜਲੱਈ ਕਰੰਟ ਨੂੰ ਉਲਟ ਦਿਸ਼ਾ ਵਿਚ ਭੇਜ ਕੇ ਵਾਰੀ ਵਾਰੀ ਦੁਬਾਰਾ ਚਾਰਜ ਕੀਤਾ ਜਾ ਸਕਦਾ ਹੈ, ਜਿਵੇਂ ਕਿ ਲੈੱਡ ਸਟੋਰੇਜ ਸੈੱਲ ।

ਸਟੈਂਡਰਡ ਜਾਂ ਮਿਆਰੀ ਸੈੱਲ ਇਕ ਪ੍ਰਾਇਮਰੀ ਸੈੱਲ ਹੀ ਹੁੰਦਾ ਹੈ ਜਿਸ ਦੀ ਵੋਲਟੇਜ ਸਥਿਰ ਅਤੇ ਬਿਲਕੁਲ ਸਹੀ ਪਤਾ ਹੁੰਦੀ ਹੈ ਜਿਵੇਂ ਕਿ ਇਕ ਵੈਸਟਨ ਸਟੈਂਡਰਡ ਸੈੱਲ ਦੀ ਵੋਲਟੇਜ 20° ਸੈਂ. ਉੱਤੇ 1.018636 ਵੋਲਟ ਹੁੰਦੀ ਹੈ । ਇਸ ਦੀ ਵਰਤੋਂ ਸਹੀ ਵੋਲਟੇਜ ਮਿਣਤੀਆਂ ਵਾਸਤੇ ਇਕ ਸਟੈਂਡਰਡ ਦੇ ਤੌਰ ਤੇ ਕੀਤੀ ਜਾਂਦੀ ਹੈ । ਬਿਜਲੀ ਦੁਆਰਾ ਜੁੜੇ ਸੈੱਲਾਂ ਦੇ ਗਰੁੱਪ ਨੂੰ ਬੈਟਰੀ ਕਿਹਾ ਜਾਂਦਾ ਹੈ (ਵੇਖੋ, ਬੈਟਰੀ, ਬਿਜਲੱਈ) ।

ਇਕ ਹੋਰ ਕਿਸਮ ਦਾ ਸੈੱਲ ਵੀ ਹੁੰਦਾ ਹੈ ਜਿਹੜਾ ਕਿ ਵਿਕੀਰਨ-ਊਰਜਾ ਨੂੰ ਬਿਜਲੱਈ-ਊਰਜਾ ਵਿਚ ਬਦਲਦਾ ਹੈ । ਪੁਲਾੜੀ ਉਪ-ਗ੍ਰਹਿਆਂ ਵਿਚ ਰੇਡੀਓ ਸੰਚਾਰ ਯੰਤਰਾਂ (ਟ੍ਰਾਂਸਮਿਟਰਾਂ) ਨੂੰ ਪਾਵਰ (ਸ਼ਕਤੀ) ਦੇਣ ਲਈ ਸੂਰਜੀ ਸੈੱਲ ਦੀ ਵਰਤੋਂ ਕੀਤੀ ਜਾਂਦੀ ਹੈ ਜਿਹੜਾ ਕਿ ਸੂਰਜ ਦੀ ਵਿਕੀਰਨ-ਊਰਜਾ ਨੂੰ ਬਿਜਲੱਈ-ਊਰਜਾ ਵਿਚ ਬਦਲਦਾ ਹੈ (ਵੇਖੋ, ਸੂਰਜੀ-ਊਰਜਾ) । ਫ਼ੋਟੋਗ੍ਰਾਫ਼ਿਕ ਐਕਸਪੋਜ਼ਰਮੀਟਰਾਂ ਵਿਚ ਵਰਤੇ ਜਾਣ ਵਾਲੇ ਫ਼ੋਟੋਵੋਲਟੇਇਕ ਸੈੱਲਾਂ ਵਿਚ ਕਿਸੇ ਉਤੋਂ ਸੈੱਲ ਉੱਤੇ ਪਰਾਵਰਤਿਤ ਪ੍ਰਕਾਸ਼, ਮੀਟਰ ਨੂੰ ਚਲਾਉਣ ਲਈ ਜਾਂ ਕੈਮਰੇ ਦੇ ਦੁਆਰਕ ਨੂੰ ਆਪਣੇ ਆਪ ਐਡਜਸਟ ਕਰਨ ਲਈ ਲੋੜੀਂਦੀ ਬਿਜਲੱਈ-ਊਰਜਾ ਵਿਚ ਬਦਲਿਆ ਜਾਂਦਾ ਹੈ ।

ਪ੍ਰਕਾਸ਼ ਚਾਲਕੀ ਸੈੱਲ ਵਿਚ ਪ੍ਰਕਾਸ਼ ਦੀ ਮਾਤਰਾ ਜਾਂ ਸੈੱਲ ਉੱਤੇ ਪੈ ਰਹੀ ਦੂਸਰੀ ਵਿਕੀਰਨ-ਊਰਜਾ ਵਿਚ ਤਬਦੀਲੀ ਕਾਰਨ ਸੈੱਲ ਦੇ ਪ੍ਰਤਿਰੋਧ ਵਿਚ ਪਰਿਵਰਤਨ ਆ ਜਾਂਦਾ ਹੈ । ਇਸ ਨੂੰ ਬਿਜਲ-ਚੁੰਬਕੀ ਵਿਕੀਰਨ ਦਾ ਪਤਾ ਲਾਉਣ ਜਾਂ ਮਿਣਨ ਲਈ ਵਰਤਿਆ ਜਾਂਦਾ ਹੈ । ਅਜਿਹਾ ਕਰਨ ਲਈ ਇਸ ਨੂੰ ਇਕ ਬਿਜਲੱਈ ਸ੍ਰੋਤ ਅਤੇ ਗਲਵੈਨੋਮੀਟਰ ਨਾਲ ਲੜੀਵਾਰ ਜੋੜਿਆ ਜਾਂਦਾ ਹੈ ਆਮ ਵਰਤੋਂ ਵਾਲੇ ਪ੍ਰਕਾਸ਼-ਚਾਲਕੀ ਸੈੱਲ ਇਹ ਹਨ – ਕੈਡਮੀਅਮ ਸਲਫ਼ਾਈਡ ਸੈੱਲ, ਐਂਟੀਮਨੀ ਸਲਫ਼ਾਈਡ ਸੈੱਲ, ਲੈੱਡ ਸਲਫ਼ਾਈਡ ਅਤੇ ਲੈੱਡ ਸੈਲੀਨਾਈਡ ਸੈੱਲ । ਇਨ੍ਹਾਂ ਸੈੱਲਾਂ ਨੂੰ ਤੇਜ਼-ਰਫ਼ਤਾਰ ਰੀਕਾਰਡਿੰਗ, ਉੱਚ-ਵਿਯੋਜਨਸਪੈਕਟ੍ਰੋਸਕੋਪੀ, ਟੈਲੀਵਿਜ਼ਨ, ਬਿਜਲੱਈ ਫ਼ੋਟੋਗ੍ਰਾਫ਼ੀ ਵਿਚ ਅਤੇ ਇਨਫ੍ਰਾਰੈੱਡ ਡਿਟੈਕਟਰਾਂ ਦੇ ਤੌਰ ਤੇ ਵਰਤਿਆ ਜਾਂਦਾ ਹੈ ।

ਹ. ਪੁ.—ਮੈਕ. ਐਨ. ਸ. ਟ. (1977) 2:614, ਮੈਕ. ਐਨ. ਸ. ਟ. (1977) 10:155.

**ਸੈੱਲਸਟ** (ਲ. 86–34 ਈ. ਪੂ.) : ਇਸ ਰੋਮਨ ਇਤਿਹਾਸਕਾਰ, ਸਿਆਸਤਦਾਨ ਅਤੇ ਪ੍ਰਸਿੱਧ ਸਾਹਿਤਕ ਸ਼ੈਲੀਕਾਰ ਦਾ ਜਨਮ ਸੈਬਾਈਨ ਵਿਚ ਐਮੀਟਰਨਮ ਵਿਖੇ ਹੋਇਆ । ਮੁੱਢ ਤੋਂ ਜੂਲੀਅਸ ਸੀਜ਼ਰ ਦਾ ਤਰਫ਼ਦਾਰ ਹੋਣ ਕਾਰਨ ਇਸ ਨੂੰ ਸੈਨੇਟਰ ਬਣਾ ਦਿੱਤਾ ਗਿਆ । 52 ਈ. ਪੂ. ਵਿਚ ਇਹ ਟ੍ਰਿਬਿਊਨ ਚੁਣਿਆ ਗਿਆ ਪਰ 50 ਈ. ਪੂ. ਵਿਚ ਦੁਰਾਚਾਰ ਕਾਰਨ ਇਸ ਨੂੰ ਸੈਨੇਟ ਦੀ ਮੈਂਬਰੀ ਤੋਂ ਹਟਾ ਦਿੱਤਾ ਗਿਆ । ਥੋੜ੍ਹੇ ਸਮੇਂ ਬਾਅਦ ਬਹਾਲ ਹੋਣ ਤੋਂ ਬਾਅਦ ਇਹ 49 ਈ. ਪੂ. ਵਿਚ ਵਜ਼ੀਰ-ਖ਼ਜ਼ਾਨਾ ਬਣਿਆ ਤੇ 46 ਈ. ਪੂ. ਵਿਚ ਸੀਜ਼ਰ ਨਾਲ ਅਫ਼ਰੀਕਾ ਦੀਆਂ ਮੁਹਿੰਮਾਂ ਦੌਰਾਨ ਇਸਨੇ ਸਲਾਘਾਯੋਗ ਸੇਵਾ ਕੀਤੀ । ਫਲਸਰੂਪ ਇਸਨੂੰ ਅਫ਼ਰੀਕਾ ਨੋਵਾ ਅੱਜਕਲ ਅਲਜੀਰੀਆ ਦਾ ਗਵਰਨਰ ਨਿਯੁਕਤ ਕਰ ਦਿੱਤਾ ਗਿਆ, ਜਿਥੇ ਇਸਨੇ ਕਾਫ਼ੀ ਸਖ਼ਤੀ ਕੀਤੀ । ਇਸ ਸਮੇਂ ਤਕ ਇਹ ਬਹੁਤ ਧਨਾਢ ਵਿਅਕਤੀ ਬਣ ਚੁੱਕਾ ਸੀ । ਇਹ ਵਾਪਸ ਰੋਮ ਆ ਗਿਆ । ਇਥੇ ਇਸਨੇ ਇਕ ਬਹੁਤ ਵੱਡਾ ਬਾਗ਼ ਲਗਵਾਇਆ ਤੇ ਸਿਆਸੀ ਜ਼ਿੰਦਗੀ ਤੋਂ ਕਿਨਾਰਾ ਕਰਕੇ ਇਹ ਇਤਿਹਾਸ ਰਚਨਾ ਵਿਚ ਜੁਟ ਗਿਆ ।

ਸੈੱਲਸਟ ਨੇ ਕੈਟੀਲੀਨੀਆ (Catilinae) ਦੀ ਸਾਜ਼ਸ਼ ਅਤੇ ਜੁਗੁਰਥਾ (Jugurtha) ਨਾਲ ਲੜਾਈ ਬਾਰੇ ਲਿਖਣ ਤੋਂ ਬਾਅਦ ਪੰਜ ਜਿਲਦਾਂ ਵਿਚ ਰੋਮ ਵਿਚ 78-67 ਈ. ਪੂ. ਦੌਰਾਨ ਹੋਈਆਂ ਘਟਨਾਵਾਂ ਨੂੰ ਆਪਣੇ ਇਤਿਹਾਸ ਦਾ ਵਿਸ਼ਾ ਬਣਾਇਆ । ਭਾਵੇਂ ਇਸਨੇ ਕਈਆਂ

ਥਾਵਾਂ ਤੇ ਪੱਖਪਾਤੀ ਦ੍ਰਿਸ਼ਟੀਕੋਣ ਅਪਣਾਇਆ ਹੈ ਪਰ ਇਸਦੀ ਬੇਬਾਕੀ ਅਤੇ ਇਤਿਹਾਸਕ ਪਿੱਠਭੂਮੀ ਵਿਚ ਘਟਨਾਵਾਂ ਦਾ ਨਾਟਕੀ ਬਿਆਨ ਇਸਨੂੰ ਰੋਮਨ ਇਤਿਹਾਸ ਦਾ ਇਕ ਉੱਤਮ ਸ਼ੈਲੀਕਾਰ ਬਣਾ ਦਿੰਦਾ ਹੈ।

ਹ. ਪੁ.—ਐਨ. ਬ੍ਰਿ. ਮਾ. 8:815

**ਸੈਲਸੈੱਟ (ਸਾਲਸੈਟ)** : ਇਹ ਮਹਾਰਾਸ਼ਟਰ ਰਾਜ ਵਿਚ ਬੰਬਈ ਦੇ ਉੱਤਰ ਵੱਲ ਇਕ ਵੱਡਾ ਟਾਪੂ ਹੈ ਜੋ ਇਕ ਪੁਲ ਅਤੇ ਇਕ ਸੜਕ ਦੁਆਰਾ ਬੰਬਈ ਨਾਲ ਮਿਲਿਆ ਹੋਇਆ ਹੈ। ਇਸ ਦਾ ਖੇਤਰਫਲ ਲਗਭਗ 630 ਵ. ਕਿ. ਮੀ. ਹੈ। ਇਸ ਟਾਪੂ ਤੇ ਤਿੰਨ ਮੁਖ ਸ਼ਹਿਰ ਬਾਂਦਰਾ, ਥਾਨਾ ਅਤੇ ਕੁਰਲਾ ਹਨ। ਸੰਨ 1950 ਤੋਂ ਪਹਿਲਾਂ ਇਹ ਥਾਨਾ ਜ਼ਿਲ੍ਹੇ ਦਾ ਹਿੱਸਾ ਸੀ ਪ੍ਰੰਤੂ ਇਸ ਮਗਰੋਂ ਇਸ ਟਾਪੂ ਦਾ ਕੁਝ ਹਿੱਸਾ ਗ੍ਰੇਟਰ ਬੰਬੇ ਵਿਚ ਸ਼ਾਮਲ ਕਰ ਦਿੱਤਾ ਗਿਆ। ਟਾਪੂ ਦੇ ਕੇਂਦਰ ਵਿਚ ਉੱਤਰ ਤੋਂ ਦੱਖਣ ਵੱਲ ਇਕ ਪਠਾਰ ਹੈ ਜਿਹੜੀ ਲਗਭਗ 450 ਮੀ. ਉੱਚੀ ਹੈ। ਇਸ ਦੀ ਕੇਂਦਰੀ ਅਤੇ ਸਭ ਤੋਂ ਉੱਚੀ ਚੋਟੀ ਥਾਨਾ ਹੈ ਜਿਹੜੀ 466 ਮੀ. ਉੱਚੀ ਹੈ। ਉੱਤਰ ਵਿਚ ਇਕ ਹੋਰ ਚੋਟੀ ਵੀ 457 ਮੀ. ਉੱਚੀ ਹੈ। ਇਥੇ ਪੀਣ ਵਾਲਾ ਪਾਣੀ ਖੂਹਾਂ ਦੁਆਰਾ ਪ੍ਰਾਪਤ ਕੀਤਾ ਜਾਂਦਾ ਹੈ। ਇਥੇ ਚਾਵਲ ਦੀ ਕਾਸ਼ਤ ਹੁੰਦੀ ਹੈ। ਸਾਹਿਲੀ ਖੇਤਰ ਵਿਚ ਨਾਰੀਅਲ ਬਹੁਤ ਹੁੰਦਾ ਹੈ। ਇਸ ਟਾਪੂ ਦੇ ਬਹੁਤ ਸਾਰੇ ਹਿੱਸੇ ਵਿਚ ਤਾੜ ਦੇ ਦਰਖ਼ਤ ਹਨ।

ਇਥੇ ਪੁਰਤਗੇਜ਼ਾਂ ਦੇ ਸਮੇਂ ਦੀਆਂ ਬਹੁਤ ਸਾਰੀਆਂ ਇਮਾਰਤਾਂ ਅਤੇ ਥੇਹ ਮਿਲਦੇ ਹਨ। ਕਾਨਹੇਰੀ (Kanheri) ਵਿਚ ਬੁੱਧ ਧਰਮ ਦੇ 109 ਤੋਂ ਵੱਧ ਮੰਦਰ ਮਿਲਦੇ ਹਨ, ਜਿਹੜੇ ਦੂਜੀ ਸਦੀ ਦੇ ਅੰਤਲੇ ਸਮੇਂ ਦੇ ਹਨ। ਇਸ ਟਾਪੂ ਦੇ ਚਾਰ ਪਾਸੇ ਅੰਦਰ ਵੱਲ ਇਕ ਸੜਕ ਬਣੀ ਹੋਈ ਹੈ।

ਸੋਲ੍ਹਵੀਂ ਸਦੀ ਦੇ ਮੁੱਢ ਵਿਚ ਪੁਰਤਗੇਜ਼ਾਂ ਅਤੇ ਸੰਨ 1739 ਵਿਚ ਇਸ ਟਾਪੂ ਉੱਤੇ ਮਰਹੱਟਿਆਂ ਦਾ ਕਬਜ਼ਾ ਹੋ ਗਿਆ। ਦਸੰਬਰ 1774 ਵਿਚ ਇਹ ਅੰਗਰੇਜ਼ਾਂ ਦੇ ਕਬਜ਼ੇ ਅਧੀਨ ਆਇਆ ਅਤੇ ਸੰਨ 1782 ਵਿਚ ਸਾਲਬਾਈ (Salbai) ਦੇ ਮੁਆਹਦੇ ਮਗਰੋਂ ਈਸਟ ਇੰਡੀਆ ਕੰਪਨੀ ਦੇ ਰਾਜ ਵਿਚ ਸ਼ਾਮਲ ਕਰ ਲਿਆ ਗਿਆ।

ਹ. ਪੁ.—ਐਨ. ਬ੍ਰਿ. 19:897; ਇੰਪ. ਗ. ਇੰਡ. 21:412.

**ਸੈਲਕਰਕਸ਼ਿਰ** : ਕਾਊਂਟੀ—ਇਹ ਦੱਖਣੀ ਸਕਾਟਲੈਂਡ ਦੀ ਇਕ ਕਾਊਂਟੀ ਹੈ ਜਿਸਦੇ ਉੱਤਰ ਅਤੇ ਪੱਛਮ ਵਿਚ ਪੀਬਲਜ਼ (Peebles) ਕਾਊਂਟੀ ਅਤੇ ਪੂਰਬ ਅਤੇ ਦੱਖਣ ਵਿਚ ਰੌਕਸਬਰੋ (Roxburgh) ਦੀ ਕਾਊਂਟੀ ਹੈ। ਇਸ ਨੇ ਟੈਮਜ਼ ਦੇ ਸਹਾਇਕ ਦਰਿਆ ਯਾਰੋ (yarrow) ਦਾ ਜਲ-ਪ੍ਰਵਾਹ ਖੇਤਰ ਹੀ ਘੇਰਿਆ ਹੋਇਆ ਹੈ। ਕਾਊਂਟੀ ਦਾ ਕੁਲ ਖੇਤਰਫਲ 694 ਵ. ਕਿ. ਮੀ. ਹੈ। ਇਸੇ ਨਾਂ ਦਾ ਸ਼ਹਿਰ, ਕਾਊਂਟੀ ਦਾ ਸਦਰ-ਮੁਕਾਮ ਹੈ।

ਧਰਾਤਲ ਪੱਖੋਂ ਇਹ 550-600 ਮੀਟਰ ਦੀ ਉਚਾਈ ਤੇ ਇਕ ਉਘੜ-ਦੁਘੜਾ ਪਠਾਰ ਹੈ। ਇਹ ਸਾਰਾ ਇਲਾਕਾ ਗਲੇਸ਼ੀਅਰਾਂ ਤੋਂ ਬਹੁਤ ਪ੍ਰਭਾਵਤ ਹੈ। ਇਸ ਦਾ ਬਹੁਤਾ ਹਿੱਸਾ ਸਖ਼ਤ ਨੰਗੀਆਂ ਚਟਾਨਾਂ ਦਾ ਹੈ ਤੇ ਨਰਮ ਮਿੱਟੀ ਕੇਵਲ ਗਲੇਸ਼ੀਅਰ ਵਾਦੀਆਂ ਵਿਚ ਹੀ ਪਾਈ ਜਾਂਦੀ ਹੈ। ਖੇਤੀਬਾੜੀ ਯੋਗ ਕੁੱਲ ਭੂਮੀ ਮਕਸਦਰੇ ਦੇ ਹੱਦ ਨਾਲ ਹੀ ਮਿਲਦੀ ਹੈ। ਉੱਤਰ ਵੱਲ ਸੈਲਕਰਕ ਦਾ ਆਲਾ-ਦੁਆਲਾ ਹੀ ਕਾਊਂਟੀ ਦਾ ਕੇਂਦਰ ਹੈ ਜਿਥੇ ਵਾਦੀਆਂ ਚੌੜੀਆਂ ਹੋ ਜਾਂਦੀਆਂ ਹਨ ਅਤੇ ਟਵੀਡਡੇਲ (Tweeddale) ਨਾਲ ਮਿਲ ਜਾਂਦੀਆਂ ਹਨ। ਇਸ ਖੇਤਰ ਵਿਚ ਸਾਲਾਨਾ ਵਰਖਾ 90 ਸੈਂ. ਮੀ. ਹੈ ਪਰ ਪਹਾੜੀ ਇਲਾਕੇ ਵਿਚ 150 ਸੈਂ. ਮੀ. ਤੋਂ ਵੱਧ ਜਾਂਦੀ ਹੈ।

ਕਾਊਂਟੀ ਦੀ ਉੱਚ-ਭੂਮੀ 400 ਤੋਂ 1200 ਹੈਕਟੇਅਰ ਦੇ ਵੱਡਿਆਂ ਫ਼ਾਰਮਾਂ ਵਿਚ ਵੰਡੀ ਹੋਈ ਹੈ ਜਿਥੇ ਭੇਡਾਂ ਅਤੇ ਦੂਜੇ ਵਿਸ਼ਵ-ਯੁੱਧ ਤੋਂ ਬਾਅਦ ਵਧੇਰੇ ਗਿਣਤੀ ਵਿਚ ਪਹਾੜੀ ਪਸ਼ੂ ਪਾਲੇ ਜਾਂਦੇ ਹਨ। ਕਾਸ਼ਤਯੋਗ ਥੋੜ੍ਹੀ ਜਿਹੀ ਭੂਮੀ ਵਿਚ ਚਾਰੇ ਦੀ ਫ਼ਸਲ ਬੀਜੀ ਜਾਂਦੀ ਹੈ।

ਇਸ ਇਲਾਕੇ ਦੇ ਮੁੱਢਲੇ ਵਾਸੀ ਬਰਿਟਿਸ਼ ਸਨ ਜਿਨ੍ਹਾਂ ਨੂੰ ਰੋਮਨਾਂ ਨੇ ਆਪਣੇ ਅਧੀਨ ਕਰ ਲਿਆ ਅਤੇ ਰੋਮਨਾਂ ਤੋਂ ਪਿੱਛੋਂ ਇਹ ਕਾਊਂਟੀ ਛੇ ਸਦੀਆਂ ਲਈ ਸਟਰੈਥਕਲਾਈਡ ਨਾਂ ਦੇ ਬਰਤਾਨਵੀ ਰਾਜ ਦਾ ਪਹਿਲਾ ਹਿੱਸਾ ਬਣੀ। ਅਖੀਰ ਸੰਨ 1020 ਦੇ ਲਗਭਗ ਇਹ ਸਕਾਟਲੈਂਡ ਵਿਚ ਸ਼ਾਮਲ ਕਰ ਲਈ ਗਈ। ਇਤਿਹਾਸਕ ਅਤੇ ਸਾਹਿਤਕ ਹਿਸਾਬ ਵਿਚ ਇਹ ਕਾਊਂਟੀ ਬਹੁਤ ਅਮੀਰ ਹੈ। ਇਹ ਜੇਮਜ਼ ਹਾਗ ਦੀ ਜਨਮ-ਭੂਮੀ ਹੈ। ਪ੍ਰਸਿੱਧ ਨਾਵਲ-ਕਾਰ ਅਤੇ ਕਵੀ, ਸਰ ਵਾਲਟਰ ਸਕਾਟ ਇਸ ਕਾਊਂਟੀ ਦਾ ਸ਼ੈਰਿਫ਼ ਸੀ। ਉਨ੍ਹੀਵੀਂ ਸਦੀ ਦਾ ਮਹਾਨ ਕਵੀ, ਵਰਡਜ਼ਵਰਥ ਇਥੋਂ ਦੇ ਦਰਿਆ ਯਾਰੋ ਦੀ ਵਾਦੀ ਦੀ ਸੁੰਦਰਤਾ ਤੋਂ ਬਹੁਤ ਪ੍ਰਭਾਵਤ ਹੋਇਆ ਸੀ।

ਆਬਾਦੀ-20868 (1071)

ਹ. ਪੁ.—ਐਨ. ਬ੍ਰਿ. ਮਾ. 9:44.

**ਸੈਲਕਰਕਸ਼ਿਰ** : ਸ਼ਹਿਰ—ਇਹ ਸਕਾਟਲੈਂਡ ਵਿਚ ਇਸੇ ਹੀ ਨਾਂ ਦੀ ਕਾਊਂਟੀ ਦਾ ਸਦਰ-ਮੁਕਾਮ ਹੈ ਅਤੇ ਸ਼ਾਹੀ ਕਸਬਾ ਹੈ ਜੋ ਐਟਰਿਕ ਜੰਗਲ ਦੇ ਪੂਰਬੀ ਸਿਰੇ ਅਤੇ ਦਰਿਆ ਐਟਰਿਕ ਵਾਟਰ (Ettrick water) ਦੇ ਨੇੜੇ ਕਰ, ਇਕ ਪਹਾੜੀ ਉਤੇ ਸਥਿਤ ਹੈ। ਕਸਬੇ ਦਾ ਪਹਿਲਾ ਨਾਂ ਸੇਲਚਰਚ (Schelesschyrche) ਸੀ ਅਤੇ ਆਰੰਭ ਵਿਚ ਇਥੇ ਕਈ ਝੁੱਗੀਆਂ ਬਣਾਈਆਂ ਗਈਆਂ ਸਨ। ਇਨ੍ਹਾਂ ਦੇ ਨੇੜੇ ਇਕ ਸ਼ਿਕਾਰਗਾਹ ਬਣਿਆ ਹੋਇਆ ਸੀ। ਜਦੋਂ ਡੇਵਿਡ ਪਹਿਲਾ ਕੰਬਰੀਆ ਦਾ ਸ਼ਹਿਜ਼ਾਦਾ ਸੀ ਤਾਂ ਉਸਨੇ ਇਥੇ ਇਕ ਮੱਠ ਅਤੇ ਇਕ ਕਿਲਾ ਬਣਾਇਆ। ਅਜਕਲ ਇਥੇ ਜੁੱਤੀਆਂ ਬਣਾਉਣ ਦਾ ਉਦਯੋਗ ਵੀ ਵਿਕਸਤ ਹੋਇਆ ਸੀ ਪਰ ਅੱਜਕਲ੍ਹ ਇਥੇ ਕੱਪੜਾ ਵੀ ਤਿਆਰ ਕੀਤਾ ਜਾਂਦਾ ਹੈ।

ਆਬਾਦੀ—5, 753 (1971)

55°33' ਉ. ਵਿਥ, 2°50' ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 9:44

**ਸੈਲਕਰਕ ਪਰਬਤ** : ਇਹ ਬ੍ਰਿਟਿਸ਼ ਕੋਲੰਬੀਆ (ਕੈਨੇਡਾ) ਵਿਚ ਕੋਲੰਬੀਆ ਪਹਾੜਾਂ ਦੀ ਦੱਖਣੀ ਪੂਰਬੀ ਆਰਕ ਦਾ ਮੁਖ ਹਿੱਸਾ ਹੈ ਜੋ 320 ਕਿ. ਮੀ. ਦੀ ਲੰਬਾਈ ਵਿਚ ਫੈਲਿਆ ਹੋਇਆ ਹੈ। ਇਸਦੇ ਪੂਰਬ ਵਿਚ ਪਰਸੈਲ ਪਹਾੜ ਅਤੇ ਪੱਛਮ ਅਤੇ ਉੱਤਰ ਵੱਲ ਦਰਿਆ ਕੋਲੰਬੀਆ ਹੈ। ਦੱਖਣ ਵਿਚ ਇਸ ਪਰਬਤ-ਲੜੀ ਦੀਆਂ ਚੋਟੀਆਂ ਦੀ ਔਸਤ ਉਚਾਈ 2300 ਮੀਟਰ ਹੈ ਪਰ ਉੱਤਰ ਵਿਚ ਚੋਟੀਆਂ 3048 ਮੀਟਰ ਤੋਂ ਵੀ ਉਚੀਆਂ ਹਨ। ਇਥੋਂ ਦਾ ਮੁਖ ਦੱਰਾ ਰੌਜਰਜ਼ ਹੈ। ਗਲੇਸ਼ੀਅਰ (Glacier) ਤੋਂ ਰੈਵਲ ਸਟੋਕ (Revel Stoke) ਜਾਣ ਵਾਲੀ ਕੈਨੇਡੀਅਨ ਪੈਸਿਫ਼ਿਕ ਰੇਲਵੇ ਅਤੇ ਟ੍ਰਾਂਸ ਕੈਨੇਡੀਅਨ ਹਾਈਵੇ ਏਸੇ ਦੱਰੇ ਵਿਚੋਂ ਲੰਘਦੀਆਂ ਹਨ।

51°00' ਉ. ਵਿਥ, 117° 40' ਪ. ਲੰਬ

ਹ. ਪੁ.—ਐਨ. ਬ੍ਰਿ. ਮਾ. 9:45

**ਸੈਲੰਗਰ :** ਇਹ ਪੱਛਮੀ ਮਲੇਸ਼ੀਆ ਦਾ ਇਕ ਪੱਛਮੀ ਰਾਜ ਹੈ ਜਿਸ ਵਿਚ ਮਲਾਕਾ ਜਲਡਮਰੂ ਦੇ ਤਟ-ਵਰਤੀ ਜਲੌਢ ਦੇ ਮੈਦਾਨ ਦਾ ਕੁਝ ਭਾਗ ਸ਼ਾਮਲ ਹੈ। ਇਸ ਦਾ ਖੇਤਰਫਲ 8200 ਵ. ਕਿ. ਮੀ. ਹੈ। ਸੈਲੰਗਰ, ਕਲਾਂਗ ( K'ang ) ਅਤੇ ਲੰਗਾਤ ( Langat ) ਇਥੋਂ ਦੇ ਛੋਟੇ ਦਰਿਆ ਹਨ। ਰਾਜ ਦੇ ਉੱਤਰੀ ਭਾਗ ਵਿਚੋਂ ਕੋਲੇ ਦੀਆਂ ਖਾਣਾਂ ਹਨ। ਪਹਾੜਾਂ ਦੀ ਮਿੱਟੀ ਵਿਚ ਕਲੀ ਦੀ ਕਾਫ਼ੀ ਮਿਕਦਾਰ ਮਿਲਦੀ ਹੈ। ਇਥੋਂ ਦੇ ਲੋਕਾਂ ਦਾ ਮੁਖ ਧੰਦਾ ਰਬੜ ਤਿਆਰ ਕਰਨਾ ਹੈ। ਖੋਪਾ, ਚਾਵਲ ਅਤੇ ਅਨਾਨਾਸ ਵੀ ਇਥੇ ਕਾਫ਼ੀ ਹੁੰਦਾ ਹੈ। ਕਵਾਲਾ ਸੈਲੰਗਰ, ਸਵੇਟਨਹੈਮ (Swettenham) ਕਲਾਂਗ, ਕਾਜਾਂਗ (Kajang) ਅਤੇ ਕਵਾਲਾ ਕੂਬੂ (KualaKubu) ਇਸ ਰਾਜ ਦੇ ਮੁਖ ਸ਼ਹਿਰ ਹਨ। ਸ਼ਾਹ ਆਲਮ ਨਾਂ ਦਾ ਸ਼ਹਿਰ ਇਥੋਂ ਦੀ ਰਾਜਧਾਨੀ ਹੈ।

ਇਹ ਰਾਜ ਅਠਾਰ੍ਹਵੀਂ ਸਦੀ ਵਿਚ ਆਬਾਦ ਹੋਇਆ। ਸੰਨ 1867 ਵਿਚ ਈਸਟ ਇੰਡੀਆ ਕੰਪਨੀ ਨੇ ਮਲਾਕਾ ਜਲਡਮਰੂ ਦੀਆਂ ਬਸਤੀਆਂ ਦਾ ਪ੍ਰਬੰਧ ਛੱਡ ਦਿੱਤਾ। ਸਮੁੰਦਰੀ ਲੁੱਟ-ਮਾਰ ਸ਼ੁਰੂ ਹੋ ਜਾਣ ਕਾਰਨ, ਸੰਨ 1874 ਵਿਚ ਇਥੇ ਇਕ ਬਰਤਾਨਵੀ ਰੇਜ਼ੀਡੈਂਟ ਨਿਯੁਕਤ ਕਰ ਦਿੱਤਾ ਗਿਆ। ਸੰਨ 1896 ਤੋਂ 1946 ਤੀਕ ਇਹ ਸੰਗਠਿਤ ਮਲਾਇਆ ਰਾਜ (Fedrated Malay States) ਵਿਚ ਰਿਹਾ ਅਤੇ ਸੰਨ 1946 ਤੋਂ 1 ਅਕਤੂਬਰ 1948 ਤੀਕ ਇਹ ਮਲਾਇਆ ਯੂਨੀਅਨ ਵਿਚ ਰਿਹਾ। ਇਸ ਤੋਂ ਪਿਛੋਂ ਇਹ ਮਲਾਇਆ ਦੀ ਫੈਡਰੇਸ਼ਨ ਵਿਚ ਸ਼ਾਮਲ ਹੋ ਗਿਆ।

ਹ. ਪੁ.—ਐਨ. ਅਮੇ. 24:535

**ਸੈਲਡਨ, ਜਾਨ :** ਇਹ ਇਕ ਅੰਗਰੇਜ਼ ਕਾਨੂੰਨ-ਵੇਤਾ, ਕਾਨੂੰਨ ਪੁਰਾ-ਖੋਜੀ ਅਤੇ ਪੂਰਬੀ ਵਿਦਿਆ ਦਾ ਮਾਹਿਰ ਸੀ। ਇਹ ਪੁਰਾ-ਖੋਜ ਸੋਸਾਇਟੀ, ਜਿਹੜੀ 17ਵੀਂ ਸਦੀ ਵਿਚ ਅੰਗਰੇਜ਼ੀ ਇਤਿਹਾਸਕ ਖੋਜ ਦਾ ਕੇਂਦਰ ਸੀ, ਦਾ ਮੰਨਿਆ ਪ੍ਰਮੰਨਿਆ ਮੈਂਬਰ ਸੀ। ਇਸਦਾ ਜਨਮ ਸਸੈਕਸ ਵਿਚ ਸਾਲਵਿੰਗਟਨ ਵਿਖੇ 16 ਦਸੰਬਰ, 1584 ਈ. ਨੂੰ ਹੋਇਆ। ਸਿਖਿਆ-ਪ੍ਰਾਪਤੀ ਉਪਰੰਤ ਇਸਨੇ ਵਕਾਲਤ ਆਰੰਭ ਕਰ ਦਿੱਤੀ।

ਸੈਲਡਨ ਦੀਆਂ ਮੁਢਲੀਆਂ ਕਿਰਤਾਂ ਵਿਚ ਹੇਨਰੀ ਦੂਜੇ ਤਕ ਅੰਗਰੇਜ਼ੀ ਕਾਨੂੰਨ ਦੀ ਪ੍ਰਗਤੀ ਦਾ ਵਰਣਨ ਹੈ। 'ਟਾਈਟਲਜ਼ ਆਫ਼ ਆਨਰ' (1614) ਆਪਣੀ ਕਿਸਮ ਦੀ ਮੁਕੰਮਲ ਅਤੇ ਭਰੋਸੇਯੋਗ ਰਚਨਾ ਹੈ। 'Analecton Anglo-Britainnicou' ਅਤੇ 'De diis Syriis' (1617) ਰਚਨਾਵਾਂ ਨਾਲ ਇਸਨੂੰ ਪੂਰਬੀ ਵਿਦਿਆ ਦਾ ਮਾਹਿਰ ਹੋਣ ਦੀ ਸ਼ੁਹਰਤ ਮਿਲੀ।

ਇਹ 1621 ਈ. ਵਿਚ ਹਾਊਸ ਆਫ਼ ਕਾਮਨਜ਼ ਦੇ ਅਧਿਕਾਰਾਂ ਅਤੇ ਵਿਸ਼ੇਸ਼ ਅਧਿਕਾਰਾਂ ਦੇ ਸਬੰਧ ਵਿਚ ਵਿਸ਼ੇਸ਼ ਵਿਰੋਧ-ਪੱਤਰ ਤਿਆਰ ਕਰਨ ਦੇ ਕਾਰਨ ਲੰਦਨ ਦੇ ਬੁਰਜ ਵਿਚ ਕੈਦ ਰਿਹਾ। ਸੰਨ 1623 ਵਿਚ ਇਹ ਪਹਿਲੀ ਵਾਰ ਸੰਸਦ ਦਾ ਮੈਂਬਰ ਚੁਣਿਆ ਗਿਆ। ਚੋਣ ਪਿਛੋਂ ਡਿਊਕ ਆਫ਼ ਬਕਿੰਘਮ ਦੇ ਮਹਾਂ-ਅਭਿਯੋਗ ਵਿਚ ਅਤੇ ਪੈਟੀਸ਼ਨ ਆਫ਼ ਰਾਈਟਸ ਤਿਆਰ ਕਰਨ ਵਿਚ ਇਸਨੇ ਉੱਘਾ ਭਾਗ ਲਿਆ। 1629 ਈ. ਦੇ ਇਜਲਾਸ ਵਿਚ ਟਨਾਂ ਅਤੇ ਪੌਂਡਾਂ ਦੇ ਆਧਾਰ ਤੇ ਟੈਕਸਾਂ ਦੇ ਮਸੂਲਾਂ ਦੇ ਖਿਲਾਫ਼ ਮਤਾ ਪਾਸ ਕਰਾਉਣ ਵਾਲਿਆਂ ਵਿਚੋਂ ਮੋਹਰੀ ਹੋਣ ਕਰਕੇ ਇਹ ਇਕ ਵਾਰ ਫਿਰ ਲੰਦਨ ਦੇ ਬੁਰਜ ਵਿਚ ਕੈਦ ਰਿਹਾ। ਇਹ ਬਾਅਦ ਵਿਚ ਲੰਮੀ ਪਾਰਲੀਮੈਂਟ ਲਈ ਬਿਨਾਂ ਮੁਕਾਬਲਾ ਚੁਣਿਆ ਗਿਆ।

ਇਸਨੇ ਚਰਚ ਆਫ਼ ਇੰਗਲੈਂਡ ਦੇ ਸਿਧਾਂਤਾਂ ਅਨੁਸਾਰ ਪ੍ਰੋਟੈਸਟੈਂਟ ਧਰਮ ਦੀ ਸਥਾਪਨਾ, ਰਾਜ ਦੇ ਅਧਿਕਾਰਾਂ ਅਤੇ ਪਰਜਾ ਦੀ ਸੁਤੰਤਰਤਾ ਸਬੰਧੀ ਹਾਊਸ ਆਫ਼ ਕਾਮਨਜ਼ ਦੁਆਰਾ ਕੀਤੇ ਵਿਰੋਧ ਵਿਚ ਹਿੱਸਾ ਲਿਆ। ਸੰਨ 1642 ਤੋਂ 1644 ਵਿਚਕਾਰ ਇਸਨੇ ਬਹੁਤ ਸਾਰੀਆਂ ਕਾਨੂੰਨੀ ਪੁਸਤਕਾਂ ਲਿਖੀਆਂ। ਸੰਨ 1646 ਵਿਚ ਸੈਲਡਨ ਵਾਸਤੇ ਪਾਰਲੀਮੈਂਟ ਨੇ ਬਾਦਸ਼ਾਹ ਹੱਥੋਂ ਪੀੜਤ ਹੋਣ ਕਰਕੇ ਪੰਜ ਹਜ਼ਾਰ ਪੌਂਡ ਮੁਆਵਜ਼ਾ ਪਾਸ ਕੀਤਾ।

ਇਸਦੀ ਮੌਤ 30 ਨਵੰਬਰ, 1654 ਈ. ਨੂੰ 'ਵਾਈਟ ਫਰਾਇਰਸ' ਵਿਖੇ ਹੋਈ ਅਤੇ ਇਸਨੂੰ ਲੰਦਨ ਦੇ ਟੈਂਪਲ ਚਰਚ ਵਿਖੇ ਦਫ਼ਨਾਇਆ ਗਿਆ।

ਹ. ਪੁ.—ਐਨ. ਬ੍ਰਿ. 20:296

**ਸੈਲਬੋਰਨ, ਰਾਊਂਡਲ ਪਾਮਰ :** ਇਸ ਅੰਗਰੇਜ਼ ਵਕੀਲ ਤੇ ਰਾਜਨੀਤੀਵੇਤਾ ਦਾ ਜਨਮ 27 ਨਵੰਬਰ, 1812 ਨੂੰ ਮਿਕਸਬਰੀ, ਆਕਸਫੋਰਡ ਵਿਖੇ ਹੋਇਆ। ਗਰੈਜੂਏਟ ਹੋਣ ਉਪਰੰਤ ਇਸਨੇ ਕਾਨੂੰਨ ਦੀ ਵਿਦਿਆ ਹਾਸਲ ਕੀਤੀ ਅਤੇ 1337 ਵਿਚ ਵਕਾਲਤ ਸ਼ੁਰੂ ਕੀਤੀ। ਸੰਨ 1839 ਵਿਚ ਇਹ ਇੰਗਲੈਂਡ ਦਾ ਵਕੀਲ ਬਣਿਆ। ਸੰਨ 1847 ਤੋਂ 1857 ਤਕ ਇਹ ਪਾਰਲੀਮੈਂਟ ਦਾ ਮੈਂਬਰ ਰਿਹਾ, ਜਿਸ ਦੌਰਾਨ ਇਸਨੇ ਯਹੂਦੀਆਂ ਦੇ ਮੈਂਬਰ ਬਣਨ ਦੇ ਹੱਕ ਵਿਚ ਕੰਮ ਕੀਤਾ ਜੁਡੀਕੇਚਰ ਐਕਟ (1872) ਇਸ ਦਾ ਹੀ ਬਣਾਇਆ ਹੋਇਆ ਸੀ ਜਿਸ ਅਨੁਸਾਰ ਸੁਪਰੀਮ ਅਤੇ ਹਾਈਕੋਰਟਾਂ ਹੋਂਦ ਵਿਚ ਆਈਆਂ। ਲਿਬਰਲ ਗਵਰਨਮੈਂਟ ਦੇ ਫੇਲ੍ਹ ਹੋ ਜਾਣ ਤੇ ਇਸ ਨੇ ਵੂਲਸੈਕ ਛੱਡ ਦਿੱਤਾ। ਸੰਨ 1882 ਵਿਚ ਇਸ ਨੂੰ ਅਰਲ ਦੀ ਉਪਾਧੀ ਨਾਲ ਸਨਮਾਨਤ ਕੀਤਾ। ਮਈ 4,1895 ਨੂੰ ਇਨਫਲੂਐਂਜ਼ੇ ਨਾਲ ਇਸਦੀ ਮੌਤ ਹੋ ਗਈ।

ਹ. ਪੁ.—ਐਨ. ਅਮੇ. 24:535; ਲਿ. ਯੂ. ਐਨ. 13:7433; ਐਨ. ਬ੍ਰਿ. 20:295.

**ਸੈਲਬੋਰਨ, ਵਿਲੀਅਮ ਵਾਲਡਗਰੇਵ ਪਾਮਰ :** ਇਸ ਦਾ ਜਨਮ ਲੰਡਨ ਵਿਚ 17 ਅਕਤੂਬਰ, 1859 ਨੂੰ ਹੋਇਆ। ਇਹ ਪ੍ਰਸਿੱਧ ਵਕੀਲ ਤੇ ਨੀਤੀਵਾਨ 'ਰਾਊਂਡਲ ਪਾਮਰ' ਦਾ ਪੁੱਤਰ ਅਤੇ ਇੰਗਲੈਂਡ ਦੇ ਪ੍ਰਧਾਨ ਮੰਤਰੀ ਲਾਰਡ ਸੈਲਸਬਰੀ ਦਾ ਜਵਾਈ ਸੀ। ਲਾਰਡ ਸੈਲਸਬਰੀ ਨੇ ਇਸ ਨੂੰ ਜਲ-ਸੈਨਾ-ਵਿਭਾਗ ਦਾ ਫਸਟ ਲਾਰਡ ਮੁਕੱਰਰ ਕੀਤਾ। ਇਹ ਇਸ ਅਹੁਦੇ ਤੇ 1900 ਤੋਂ 1905 ਤੱਕ ਰਿਹਾ, ਬਾਅਦ ਵਿਚ ਇਹ 1905-1910 ਤਕ ਦੱਖਣੀ ਅਫਰੀਕਾ ਦਾ ਹਾਈ ਕਮਿਸ਼ਨਰ ਵੀ ਰਿਹਾ। ਇਸਨੇ ਦੱਖਣੀ ਅਫਰੀਕਾ ਦੇ ਸਮੁੰਦਰੀ ਬੇੜੇ ਨੂੰ ਚੰਗੀ ਤਰ੍ਹਾਂ ਸੰਗਠਿਤ ਕਰਕੇ ਇਕ ਮਜ਼ਬੂਤ ਬੇੜਾ ਬਣਾਇਆ ਜਿਸ ਨੇ ਪਹਿਲੇ ਸੰਸਾਰ-ਯੁੱਧ ਵਿਚ ਜਰਮਨ ਜਲ-ਸੈਨਾ ਦਾ ਬੜੀ ਚੰਗੀ ਤਰ੍ਹਾਂ ਮੁਕਾਬਲਾ ਕੀਤਾ। ਇਸਨੇ ਦੱਖਣੀ ਅਫਰੀਕਾ ਦੀ ਸਬੰਧੀ ਬਣਾਉਣ ਬਾਰੇ ਵੀ ਤਜਵੀਜ਼ ਪੇਸ਼ ਕੀਤੀ। ਇਸਨੇ ਐਡਮਿਰਲ ਸਰ ਜਾਨ ਫਿਸ਼ਰ ਨਾਲ ਰਲਕੇ ਜਲ-ਸੈਨਾ ਦੀ ਸਿਖਲਾਈ ਲਈ ਆਧੁਨਿਕ ਢੰਗ ਅਪਣਾਏ ਅਤੇ ਦੋ ਚੰਗੇ ਕਿਸਮ ਦੇ ਜਲ-ਸੈਨਾ ਦੇ ਜੰਗੀ ਜਹਾਜ਼ ਬਣਾਉਣ ਦਾ ਕੰਮ ਵੀ ਸ਼ੁਰੂ ਕਰਾਇਆ।

1905 ਵਿਚ ਇਸ ਨੂੰ ਲਾਰਡ ਦੀ ਥਾਂ ਦੱਖਣੀ ਅਫਰੀਕਾ ਦੇ ਹਾਈ ਕਮਿਸ਼ਨਰ ਤੇ ਟਰਾਂਸਵਾਲ ਤੇ ਔਰੇਂਜ ਰੀਵਰ ਨੌ-ਆਬਾਦੀਆਂ ਦਾ ਗਵਰਨਰ ਨਿਯੁਕਤ ਕੀਤਾ ਗਿਆ। ਇਥੇ ਇਹ ਨੌ-ਆਬਾਦੀਆਂ ਨੂੰ ਆਜ਼ਾਦੀ ਤੇ ਸਵਰਾਜ ਪ੍ਰਾਪਤ ਕਰਨ ਲਈ ਵਿਚਲੇ ਸਮੇਂ 'ਚ ਮਾਰਗ ਦਰਸ਼ਨ ਕਰਨ ਲਈ ਗਿਆ ਪ੍ਰੰਤੂ ਲਿਬਰਲ ਪਾਰਟੀ ਦੀ

ਸਰਕਾਰ ਬਣ ਜਾਣ ਕਾਰਨ ਇਨ੍ਹਾਂ ਦੇਸ਼ਾਂ ਨੂੰ ਤੁਰੰਤ ਸਵਰਾਜ ਦੇ ਦਿਤਾ ਗਿਆ। ਦੱਖਣੀ ਅਫ਼ਰੀਕਾ ਦੇ ਸੰਘ ਨੂੰ ਸਥਾਪਤ ਕਰਨ ਵਿਚ ਇਸਦਾ ਬਹੁਤ ਹੱਥ ਸੀ। ਇਸ ਮਿਸ਼ਨ ਵਿਚ ਸਫਲਤਾ ਹੋ ਜਾਣ ਕਰਕੇ ਜਦ ਇਹ ਇੰਗਲੈਂਡ ਵਾਪਸ ਪੁੱਜਿਆ ਤਾਂ ਸਾਰੇ ਦਲਾਂ 'ਚ ਇਸ ਦੀ ਇੱਜ਼ਤ ਬਹੁਤ ਵੱਧ ਗਈ।

26 ਫ਼ਰਵਰੀ, 1942 ਨੂੰ ਲੰਡਨ ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 9:39

**ਸੈਲਮਾ :** ਇਹ ਸ਼ਹਿਰ ਸੰਯੁਕਤ ਰਾਜ ਅਮਰੀਕਾ ਦੇ ਐਲਬਾਮਾ ਰਾਜ ਵਿਚ ਡੈਲੇਸ ਕਾਊਂਟੀ ਦਾ ਸਦਰ-ਮੁਕਾਮ ਹੈ। ਇਹ ਮਿੰਟਗੁਮਰੀ ਤੋਂ 70 ਕਿ. ਮੀ. ਪੱਛਮ ਅਤੇ ਬਰਮਿੰਘਮ ਤੋਂ 16 ਕਿ. ਮੀ. ਦੱਖਣ ਵੱਲ ਐਲਬਾਮਾ ਦਰਿਆ ਦੇ ਕੰਢੇ ਤੇ ਸਥਿਤ ਹੈ। ਖੇਤੀ-ਬਾੜੀ ਨਾਲ ਸਬੰਧਤ ਕਈ ਕਿਸਮ ਦੇ ਉਦਯੋਗ ਇਥੇ ਮਿਲਦੇ ਹਨ।

ਇਥੇ ਇਕ ਸੈਲਮਾ ਨਾਂ ਦੀ ਯੂਨੀਵਰਸਿਟੀ ਹੈ ਅਤੇ ਕਰੇਗ ਨਾਂ ਦਾ ਹਵਾਈ ਅੱਡਾ ਵੀ ਹੈ।

ਆਬਾਦੀ–27,379 (1970)

32°25' ਉ. ਵਿਥ.; 87°01' ਪੱ. ਲੰਬ. :

ਹ. ਪੁ.— ਐਨ. ਬ੍ਰਿ. ਮਾ. 9:45

**ਸੈਲਵੀਆ :** ਇਹ ਲੇਬੀਏਟੀ ਕੁਲ ਦੇ ਸੁੰਦਰ ਪੌਦਿਆਂ ਦੀ ਪ੍ਰਜਾਤੀ ਹੈ। ਇਸ ਕੁਲ ਦੀਆਂ ਲਗ ਭਗ 550 ਜਾਤੀਆਂ ਹਨ ਜਿਹੜੀਆਂ ਜ਼ਿਆਦਾਤਰ ਸੀਤ-ਊਸ਼ਣ ਅਤੇ ਗਰਮ ਜਲਵਾਯੂ ਵਾਲੇ ਇਲਾਕਿਆਂ ਵਿਚ ਮਿਲਦੀਆਂ ਹਨ। ਆਮ ਤੌਰ ਤੇ ਇਨ੍ਹਾਂ ਨੂੰ ਬਾਗਾਂ ਦੀ ਸਜਾਵਟ ਵਜੋਂ ਉਗਾਇਆ ਜਾਂਦਾ ਹੈ। ਇਸ ਦੀ ਇਕ ਜਾਤੀ ਸੈਲਵੀਆ ਕਾਰਡੂਏਸੀਆ (*Salvia carduacea*) ਦੇ ਫੁੱਲ ਚਿੱਟੇ ਉੱਨ ਵਰਗੇ ਜਾਂ ਨੀਲੇ ਰੰਗ ਦੇ ਹੁੰਦੇ ਹਨ। ਕੈਲੀਫ਼ੋਰਨੀਆ ਵਿਚ ਸੈਲਵੀਆ ਪ੍ਰਜਾਤੀ ਦੇ ਕੁਝ ਪੌਦਿਆਂ ਨੂੰ ਬਹੁਤ ਸੋਹਣੇ, ਦਗ ਦਗ ਕਰਦੇ ਗੂੜ੍ਹੇ ਲਾਲ ਰੰਗ ਦੇ ਫੁੱਲ ਲਗਦੇ ਹਨ। ਭਾਰਤ ਵਿਚ ਸੈਲਵੀਆ ਪ੍ਰਜਾਤੀ ਦੀਆਂ ਹੇਠ ਲਿਖੀਆਂ ਜਾਤੀਆਂ ਮਿਲਦੀਆਂ ਹਨ :

ਸੈਲਵੀਆ ਏਜਿਪਟੀਆਕਾ—ਇਸ ਨੂੰ ਪੰਜਾਬੀ ਵਿਚ ਤੁਖਮ ਮਲੰਗਾਂ ਵੀ ਕਿਹਾ ਜਾਂਦਾ ਹੈ। ਇਹ ਪੌਦੇ ਪੰਜਾਬ, ਪਾਕਿਸਤਾਨ ਅਤੇ ਬਲੋਚਿਸਤਾਨ ਵਿਚ ਮਿਲਦੇ ਹਨ। ਇਨ੍ਹਾਂ ਦੇ ਬੂਟਿਆਂ ਤੋਂ ਅੱਖਾਂ ਲਈ ਦਵਾਈ ਬਣਾਈ ਜਾਂਦੀ ਹੈ। ਇਸ ਦੇ ਬੀਜ ਮਰੋੜ, ਸੁਜਾਕ ਅਤੇ ਹੈਮੋਰਾਇਡਜ਼ ਬਿਮਾਰੀਆਂ ਲਈ ਵਰਤੇ ਜਾਂਦੇ ਹਨ।

ਸੈਲਵੀਆ ਕਾਬੁਲੀਕਾ— ਇਸ ਨੂੰ ਬਲੋਚੀ ਬੋਲੀ ਵਿਚ ਮਾਦੇਰੰ ਕਿਹਾ ਜਾਂਦਾ ਹੈ। ਇਹ ਸਿਰਫ਼ ਬਲੋਚਿਸਤਾਨ ਵਿਚ ਹੀ ਮਿਲਦੀ ਹੈ। ਇਹ ਫੇਫੜਿਆਂ ਦੀਆਂ ਬਿਮਾਰੀਆਂ ਅਤੇ ਬੁਖ਼ਾਰ ਘਟਾਉਣ ਲਈ ਵਰਤੀ ਜਾਂਦੀ ਹੈ।

ਸੈਲਵੀਆ ਲੇਨਾਟਾ—ਇਹ ਮਰੀ (ਪਾਕਿਸਤਾਨ) ਤੋਂ ਲੈ ਕੇ ਕੁਮਾਊਂ ਪਹਾੜੀਆਂ ਤਕ ਅਤੇ ਸ਼ਿਮਲੇ ਦੇ ਆਸ ਪਾਸ ਦੀਆਂ ਪਹਾੜੀਆਂ ਤਕ ਮਿਲਦੀ ਹੈ।

ਸੈਲਵੀਆ ਮੂਰਕਰੋਫ਼ਟਿਆਨਾ—ਇਸ ਨੂੰ ਕਾਲੀ ਜੀਰੀ ਵੀ ਕਿਹਾ ਜਾਂਦਾ ਹੈ। ਇਹ ਪੱਛਮੀ ਹਿਮਾਲੀਆ ਤੋਂ ਕੁਮਾਊਂ ਪਹਾੜੀਆਂ ਤਕ ਮਿਲਦੀ ਹੈ। ਇਸ ਦੇ ਬੀਜ ਕੋ ਲਿਆਊਨ, ਹੀਮੋਰਾਇਡਜ਼ ਅਤੇ ਦਸਤਾਂ ਦੇ ਇਲਾਜ ਲਈ ਵਰਤੇ ਜਾਂਦੇ ਹਨ। ਇਸ ਦੇ ਪੱਤੇ ਖੁਰਕ ਲਈ ਅਤੇ ਜ਼ਖ਼ਮਾਂ ਲਈ ਪੁਲਟਸ ਦੇ ਤੌਰ ਤੇ ਵਰਤੇ ਜਾਂਦੇ ਹਨ।

ਸੈਲਵੀਆ ਆਫ਼ਿਸੀਨੇਲਿਸ— ਭਾਰਤ ਵਿਚ ਇਸ ਦੀ ਕਾਸ਼ਤ ਕੁਝ ਚਿਰ ਤੋਂ ਹੀ ਬਾਗਾਂ ਵਿਚ ਸ਼ੁਰੂ ਹੋਈ ਹੈ। ਇਸ ਦੇ ਬੂਟੇ ਤੋਂ ਤਾਕਤ ਦੀ ਦਵਾਈ, ਖ਼ੁਸ਼ਬੂਦਾਰ ਪਦਾਰਥ ਅਤੇ ਖ਼ੂਨ ਦੇ ਪ੍ਰਵਾਹ ਨੂੰ ਰੋਕਣ ਲਈ ਦਵਾਈ ਬਣਾਈ ਜਾਂਦੀ ਹੈ। ਇਸ ਦੇ ਅਰਕ ਤੋਂ ਨਾਸੂਰ ਲਈ ਇਕ ਬੜੀ ਲਾਭਦਾਇਕ ਦਵਾਈ ਤਿਆਰ ਕੀਤੀ ਜਾਂਦੀ ਹੈ। ਇਸ ਦੇ ਪੱਤਿਆਂ ਤੋਂ ਪੱਕੇ ਗਲ ਲਈ ਗਰਾਰਿਆਂ ਵਾਸਤੇ ਅਤੇ ਮੂੰਹ ਅਤੇ ਗਲੇ ਵਿਚ ਹੋਏ ਜ਼ਖ਼ਮਾਂ ਵਾਸਤੇ ਇਕ ਦਵਾਈ ਤਿਆਰ ਕੀਤੀ ਜਾਂਦੀ ਹੈ।

ਸੈਲਵੀਆ ਗਲੂਟੀਨੋਸਾ—ਇਹ ਬੂਟੇ ਹਿਮਾਲੀਆ ਅਤੇ ਖ਼ਾਸ ਕਰਕੇ ਸ਼ਿਮਲੇ ਦੇ ਆਸ ਪਾਸ ਮਿਲਦੇ ਹਨ।

ਸੈਲਵੀਆ ਪਲੀਬੀਆ ਜਾਂ ਸਮੁੰਦਰ-ਸੋਖ (ਵਿਸਥਾਰ ਲਈ ਵੇਖੋ ਸਮੁੰਦਰ ਸੋਖ)

ਸੈਲਵੀਆ ਸੈਂਟੇਲਾਈਫ਼ਨ—ਇਸ ਬੂਟੇ ਤੋਂ ਰੰਗਰੀਨ ਲਈ ਪੁਲਟਸ ਤਿਆਰ ਕੀਤੀ ਜਾਂਦੀ ਹੈ। ਇਹ ਪੰਜਾਬ ਦੇ ਸਰਹੱਦੀ ਇਲਾਕੇ ਤੋਂ ਬਲੋਚਿਸਤਾਨ ਤਕ ਮਿਲਦੇ ਹਨ।

ਹ. ਪੁ.—ਗ. ਇੰ. ਮੈ. ਪ.:219, ਪ. ਆ. ਪੈ.; ਐਨ. ਬ੍ਰਿ. 19:975.

**ਸੈਲਾ :** ਇਹ ਸ਼ਹਿਰ ਗੁਜਰਾਤ ਰਾਜ (ਭਾਰਤ) ਦੇ ਸੁਰਿੰਦਰ ਨਗਰ ਜ਼ਿਲ੍ਹੇ ਵਿਚ ਸੈਲਾ ਤਹਿਸੀਲ ਦਾ ਸਦਰ ਮੁਕਾਮ ਹੈ ਅਤੇ ਮਾਨਸਰੋਵਰ ਤਲਾਅ (ਜਿਹੜਾ ਸਿਧਰਾਜ ਜੈ ਸਿੰਘ ਨੇ ਬਣਵਾਇਆ ਸੀ) ਦੇ ਕੰਢੇ ਸਥਿਤ ਹੈ। ਸੈਲਾ ਸ਼ਹਿਰ ਵਿਖੇ 19ਵੀਂ ਸਦੀ ਦੇ ਆਰੰਭ ਦਾ ਰਾਮ ਚੰਦਰ ਦਾ ਮੰਦਰ ਹੈ। ਇਥੇ ਕਪਾਹ ਅਤੇ ਅਨਾਜ ਦੀ ਮੰਡੀ ਹੈ।

ਆਬਾਦੀ–9000 (1971)

22°32' ਉ. ਵਿੱਥ.; 71°32' ਪੂ. ਲੰਬ.

ਹ. ਪੁ.— ਇੰਪ. ਗ. ਇੰਡ. 22.158

**ਸੈਲਾਨਾ ਸ਼ਹਿਰ :** ਇਹ ਸ਼ਹਿਰ ਮੱਧ ਪ੍ਰਦੇਸ਼ (ਭਾਰਤ) ਦੇ ਰਤਲਾਮ ਜ਼ਿਲ੍ਹੇ ਵਿਚ ਸੈਲਾਨਾ ਤਹਿਸੀਲ ਦਾ ਸਦਰ-ਮੁਕਾਮ ਹੈ। ਇਹ ਸ਼ਹਿਰ ਸਮੁੰਦਰੀ ਸਤ੍ਹਾ ਤੋਂ 563 ਮੀ. ਦੀ ਉਚਾਈ ਉੱਤੇ ਰਤਲਾਮ ਤੋਂ 16 ਕਿ. ਮੀ. ਅਤੇ ਬੰਬਈ ਤੋਂ 835 ਕਿ. ਮੀ. ਦੀ ਵਿੱਥ ਤੇ ਸਥਿਤ ਹੈ।

ਇਹ ਸ਼ਹਿਰ ਸੰਨ 1736 ਵਿਚ ਰਾਜਾ ਜੈ ਸਿੰਘ ਨੇ ਵਸਾਇਆ ਸੀ (ਸ਼ੈਲ ਸ਼ਬਦ ਦਾ ਭਾਵ ਹੈ ਪਹਾੜ ਅਤੇ ਆਨਾ ਦਾ ਅਰਥ ਹੈ ਗ੍ਰਿਹ, ਭਾਵ ਪਹਾੜ ਦੀ ਤਲਹਟੀ)। ਇਹ ਸ਼ਹਿਰ ਵਿੰਧੀਆ ਪਹਾੜ ਦੀ ਤਲਹਟੀ ਵਿਚ ਸਥਿਤ ਹੈ ਇਸੇ ਲਈ ਇਸ ਨੂੰ ਸੈਲਾਨਾ ਕਿਹਾ ਜਾਂਦਾ ਹੈ। ਸੰਨ 1948 ਤੋਂ ਪਹਿਲਾਂ ਇਹ ਸੈਲਾਨਾ ਰਿਆਸਤ ਦੀ ਰਾਜਧਾਨੀ ਸੀ।

ਆਬਾਦੀ–7492 (1971)

23°28' ਉ. ਵਿੱਥ.; 74°57' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 21:385.

**ਸੈਲਾਮਿਸ :** ਟਾਪੂ–ਯੂਨਾਨ ਦਾ ਇਹ ਟਾਪੂ ਏਥਨਜ਼ ਤੋਂ 16 ਕਿ. ਮੀ. ਪੱਛਮ ਵਿਚ ਏਜੀਅਨ ਸਾਗਰ ਵਿਚ ਸਾਰੋਨਿਕ ਖਾੜੀ ਵਿਚ ਸਥਿਤ ਹੈ। ਇਸ ਦਾ ਖੇਤਰਫਲ 94 ਵ. ਕਿ. ਮੀ. ਹੈ। ਇਸ ਦੀ ਵੱਧ ਤੋਂ ਵੱਧ ਲੰਬਾਈ 16 ਕਿ. ਮੀ. ਹੈ। ਇਸ ਦੀ ਸ਼ਕਲ ਘੋੜੇ ਦੇ ਖੁਰ ਵਰਗੀ ਹੈ। ਜ਼ੈਤੂਨ ਅਤੇ ਅੰਗੂਰ ਇਥੇ ਬਹੁਤ ਹੁੰਦੇ ਹਨ। ਪੁਰਾਣਾ ਸੈਲਾਮਿਸ ਸ਼ਹਿਰ ਦੱਖਣੀ ਕੰਢੇ ਤੇ ਸੀ ਅਤੇ ਨਵਾਂ ਸੈਲਾਮਿਸ ਉੱਤਰੀ ਪੱਛਮੀ ਕੰਢੇ ਤੇ ਹੈ ਜੋ ਇਸ ਦੀ ਰਾਜਧਾਨੀ ਹੈ।

480 ਈ. ਪੂ. ਦੀ ਈਰਾਨੀਆਂ ਤੇ ਯੂਨਾਨੀਆਂ ਦੀ ਸਮੁੰਦਰੀ ਲੜਾਈ ਇਸੇ ਟਾਪੂ ਦੇ ਪੱਛਮ ਵੱਲ ਹੋਈ ਸੀ।

ਆਬਾਦੀ–18,425 (1971)

37°59' ਉ. ਵਿਥ.; 23°28' ਪੂ. ਲੰਬ.

**ਸੈਲਾਮਿਸ** : ਸ਼ਹਿਰ–ਇਹ ਸ਼ਹਿਰ ਪੁਰਾਤਨ ਸਾਈਪ੍ਰਸ ਟਾਪੂ ਦੇ ਪੂਰਬੀ ਕੰਢੇ ਪੀਡੀਅਸ ਦਰਿਆ ਦੇ ਉੱਤਰ ਵੱਲ ਸਥਿਤ ਸੀ। ਫਾਮਾਗੂਸਤਾ ਤੋਂ 6 ਕਿ. ਮੀ. ਪੱਛਮ ਵੱਲ ਏਂਗੋਮਿਸ ਸਰਗੀਅਸ ਦੇ ਨੇੜੇ ਇਸ ਦੇ ਖੇਹ ਹਨ। ਰਵਾਇਤ ਅਨੁਸਾਰ ਇਹ ਸ਼ਹਿਰ ਸੈਲਾਮਿਸ ਟਾਪੂ ਦੇ ਵਸਨੀਕ ਤਿਊਸਰ ਨੇ ਟਰੋਜਨ ਦੀ ਲੜਾਈ ਮਗਰੋਂ ਵਸਾਇਆ ਸੀ।

ਬਾਦਸ਼ਾਹ ਐਵਾਗੋਰਸ (410-374 ਈ. ਪੂ.) ਦੇ ਸਮੇਂ ਇਹ ਸ਼ਹਿਰ ਰਾਜਧਾਨੀ ਸੀ। ਚੰਗੀ ਬੰਦਰਗਾਹ ਹੋਣ ਕਾਰਨ ਇਥੇ ਫੀਨੀਸ਼ੀਆ, ਮਿਸਰ, ਸਿਲੀਸ਼ੀਆ ਨਾਲ ਅਨਾਜ, ਸ਼ਰਾਬ ਅਤੇ ਤੇਲ ਦੇ ਵਪਾਰ ਦਾ ਕੇਂਦਰ ਸੀ। ਇਹ ਸ਼ਹਿਰ 58 ਈ. ਪੂ. ਵਿਚ ਰੋਮਨਾਂ ਦੇ ਕਬਜ਼ੇ ਵਿਚ ਆ ਗਿਆ। ਸੰਨ 115-117 ਵਿਚ ਯਹੂਦੀਆਂ ਦੀ ਬਗ਼ਾਵਤ ਦੇ ਸਮੇਂ ਇਸ ਸ਼ਹਿਰ ਦਾ ਕਾਫ਼ੀ ਨੁਕਸਾਨ ਹੋਇਆ। ਮਗਰੋਂ ਭੁਚਾਲ ਕਾਰਨ ਇਹ ਸ਼ਹਿਰ ਬਿਲਕੁਲ ਬਰਬਾਦ ਹੋ ਗਿਆ। ਕਾਂਸਟੈਂਟੀਅਸ ਦੂਜੇ (337-361) ਨੇ ਇਸ ਸ਼ਹਿਰ ਨੂੰ ਮੁੜ ਬਣਵਾਇਆ ਅਤੇ ਇਸ ਦਾ ਨਾਂ ਕਾਂਸਟੈਂਟੀਆ ਰੱਖਿਆ ਗਿਆ।

ਹ. ਪੁ.—ਐਨ. ਬ੍ਰਿ. 19:869

**ਸੈਲਿਸਿਲਿਕ ਐਸਿਡ** ਇਸ ਦਾ ਫ਼ਾਰਮੂਲਾ $C_6H_4(OH)(COOH)$ ਹੈ। ਇਹ ਕੁਦਰਤੀ ਤੌਰ ਤੇ, ਥੋੜ੍ਹੀ ਮਿਕਦਾਰ ਵਿਚ, ਕਈ ਬੂਟਿਆਂ ਦੀਆਂ ਜੜ੍ਹਾਂ, ਪੱਤਿਆਂ, ਬੂਰ ਤੇ ਫਲਾਂ ਵਿਚੋਂ ਮਿਲਦਾ ਹੈ ਅਤੇ ਖ਼ਾਸ ਕਰਕੇ ਸਪਾਈਰੀਆ ਦੀਆਂ ਭਿੰਨ ਭਿੰਨ ਜਾਤੀਆਂ ਦੇ ਤੇਲਾਂ ਵਿਚੋਂ ਮਿਲਦਾ ਹੈ। ਸੰਨ 1838 ਵਿਚ ਆਰ. ਪਾਇਰੀਆ ਨੇ ਸੈਲਿਸਿਲ-ਐਲਡੀਹਾਈਡ ਨੂੰ ਪੋਟਾਸ਼ੀਅਮ ਹਾਈਡ੍ਰਾਕਸਾਈਡ ਨਾਲ ਕਿਰਿਆ ਕਰਕੇ ਤਿਆਰ ਕੀਤਾ ਸੀ। ਵੱਡੀ ਮਾਤਰਾ ਵਿਚ ਬਣਾਉਣ ਵਾਸਤੇ 1859 ਵਿਚ ਐੱਚ ਕੋਲਬੇ ਨੇ ਇਕ ਸੰਸ਼ਲੇਸ਼ਣ ਵਿਧੀ ਲੱਭੀ, ਜਿਸ ਵਿਚ ਫ਼ੀਨੋਲ ਦੀ ਕਿਰਿਆ ਕਾਰਬਨ-ਡਾਈਆਕਸਾਈਡ ਨਾਲ ਸੋਡੀਅਮ ਧਾਤ ਦੀ ਹੋਂਦ ਵਿਚ ਕੀਤੀ ਗਈ। ਸੰਨ 1874 ਵਿਚ ਇਸ ਵਿਧੀ ਵਿਚ ਸੋਧ ਕੀਤੀ ਗਈ ਅਤੇ ਖ਼ੁਸ਼ਕ ਸੋਡੀਅਮ ਫ਼ੀਨੇਟ ਦੀ ਕਿਰਿਆ ਕਾਰਬਨ ਡਾਈਆਕਸਾਈਡ ਨਾਲ ਉੱਚੇ ਤਾਪਮਾਨ ਅਤੇ ਦਬਾਉ ਤੇ ਹੋਣ ਲਗੀ।

ਸੈਲਿਸਿਲਿਕ ਐਸਿਡ ਨੂੰ ਵਪਾਰਕ ਤੌਰ ਤੇ ਬਣਾਉਣ ਲਈ ਫ਼ੀਨੋਲ ਅਤੇ ਗਰਮ ਸੋਡੀਅਮ ਹਾਈਡ੍ਰਾਕਸਾਈਡ ਦਾ ਪਾਣੀ ਵਿਚ ਗਾੜ੍ਹਾ ਘੋਲ ਲੈ ਕੇ ਇਕ ਆਟੋਕਲੇਵ ਵਿਚ ਮਿਲਾਏ ਜਾਂਦੇ ਹਨ ਤੇ ਘੋਲ ਨੂੰ 130° ਸੈ. ਤਕ ਗਰਮ ਕੀਤਾ ਜਾਂਦਾ ਹੈ। ਸਿੱਟੇ ਵਜੋਂ ਬਣਿਆ ਸੋਡੀਅਮ ਫ਼ੀਨੇਟ, ਇਕ ਆਟੋਕਲੇਵ ਵਿਚ ਗਰਮ ਕਰਨ ਤੇ ਹਿਲਾਉਣ ਨਾਲ ਪਹਿਲਾਂ ਵਾਯੂ-ਮੰਡਲ ਅਤੇ ਫਿਰ ਘੱਟ ਦਬਾਉ ਉੱਤੇ ਸੁਕਾਇਆ ਜਾਂਦਾ ਹੈ। ਫਿਰ ਚੂਰਾ ਹੋਏ ਖ਼ੁਸ਼ਕ ਸੋਡੀਅਮ ਫ਼ੀਨੇਟ ਨੂੰ 100° ਸੈ. ਤਕ ਠੰਢਾ ਕੀਤਾ ਜਾਂਦਾ ਹੈ ਅਤੇ ਲਗਾਤਾਰ ਹਿਲਾਉਂਦੇ ਹੋਏ 7 ਕਿ. ਗ੍ਰਾ. ਪ੍ਰਤਿ ਵ. ਸੈਂ. ਮੀ. ਦੇ ਦਬਾਉ ਨਾਲ ਆਟੋਕਲੇਵ ਵਿਚ ਕਾਰਬਨ-ਡਾਈਆਕਸਾਈਡ ਦਾਖ਼ਲ ਕੀਤੀ ਜਾਂਦੀ ਹੈ। ਜਦੋਂ ਕਾਰਬਨਡਾਈ-ਆਕਸਾਈਡ ਦੀ ਲੋੜੀਂਦੀ ਮਾਤਰਾ ਜਜ਼ਬ ਹੋ ਜਾਂਦੀ ਹੈ ਤਾਂ ਆਟੋਕਲੇਵ ਨੂੰ ਪਹਿਲਾਂ 150° ਸੈ. ਤੇ ਕਈ ਘੰਟੇ ਗਰਮ ਕੀਤਾ ਜਾਂਦਾ ਹੈ ਤੇ ਫਿਰ ਠੰਢਾ ਕਰ ਲਿਆ ਜਾਂਦਾ ਹੈ। ਪ੍ਰਾਪਤ ਹੋਇਆ ਸੋਡੀਅਮ ਸੈਲਿਸਿਲੇਟ ਪਾਣੀ ਵਿਚ ਘੋਲਿਆ ਜਾਂਦਾ ਹੈ ਤੇ ਘੋਲ ਨੂੰ ਤੇਜ਼ਾਬੀ ਬਣਾਉਣ ਲਈ ਅਕਾਰਬਨੀ ਤੇਜ਼ਾਬ ਪਾਇਆ ਜਾਂਦਾ ਹੈ, ਜਿਸ ਨਾਲ ਅਣਸੋਧੇ ਸੈਲਿਸਿਲਿਕ ਐਸਿਡ ਦਾ ਤਲਛੱਟ ਪ੍ਰਾਪਤ ਹੁੰਦਾ ਹੈ ਜਿਸ ਨੂੰ ਅਲੱਗ ਕਰਕੇ ਮੁੜ ਕ੍ਰਿਸਟਲੀਕਰਨ ਤੇ ਜੌਹਰ ਉਡਾਉਣ ਨਾਲ ਸੋਧ ਕਰ ਲਿਆ ਜਾਂਦਾ ਹੈ। ਇਸ ਦਾ ਪਿਘਲਾਉ ਦਰਜਾ 159° ਸੈ. ਹੈ। ਇਹ ਅਲਕੋਹਲ ਤੇ ਈਥਰ ਵਿਚ ਬਹੁਤ ਘੁਲਣਸ਼ੀਲ ਹੈ ਪ੍ਰੰਤੂ ਪਾਣੀ ਵਿਚ ਸਿਰਫ਼ 1.8 ਗ੍ਰਾ. ਪ੍ਰਤਿ ਲਿ. 20° ਸੈ. ਤੇ ਅਤੇ 20.5 ਗ੍ਰਾ. ਪ੍ਰਤਿ ਲਿ. 80° ਸੈ. ਤੇ ਘੁਲ ਸਕਦਾ ਹੈ। ਇਹ 200° ਸੈ. ਤੇ ਫ਼ੀਨੋਲ ਅਤੇ ਕਾਰਬਨ ਡਾਈਆਕਸਾਈਡ ਵਿਚ ਟੁੱਟ ਜਾਂਦਾ ਹੈ। ਫ਼ੈਰਿਕ ਕਲੋਰਾਈਡ ਨਾਲ ਇਸ ਦਾ ਪਾਣੀ ਵਿਚ ਘੋਲ ਵੈਂਗਣੀ ਰੰਗ ਗ੍ਰਹਿਣ ਕਰ ਲੈਂਦਾ ਹੈ।

ਇਹ ਚਿੱਟੇ ਰੰਗ ਦਾ ਰਵੇਦਾਰ ਠੋਸ ਹੈ ਅਤੇ ਆਪਣੇ ਵਿਉਤਪੰਨਾਂ ਨਾਲ ਦਵਾਈਆਂ, ਖ਼ੁਸ਼ਬੂ ਵਾਲੇ ਪਦਾਰਥ ਤੇ ਰੰਗ ਬਣਾਉਣ ਲਈ ਵਰਤਿਆ ਜਾਂਦਾ ਹੈ। ਇਸ ਦਾ ਸਭ ਤੋਂ ਵੱਡਾ ਉਪਯੋਗ ਐਸਪਰੀਨ ਬਣਾਉਣ ਲਈ ਕੀਤਾ ਜਾਂਦਾ ਹੈ।

ਹ. ਪੁ.—ਐਨ. ਬ੍ਰਿ. 19:941.

**ਸੈਲਿਕ ਕਾਨੂੰਨ** : ਇਹ ਮੂਲ ਰੂਪ ਵਿਚ ਸੈਲੀਅਨ ਲੋਕਾਂ ਦੀ ਦੰਡ ਨਿਯਮਾਵਲੀ ਸੀ। ਬਾਅਦ ਵਿਚ ਇਸ ਦੀ ਵਰਤੋਂ ਅਜਿਹੇ ਨਿਯਮਾਂ ਲਈ ਕੀਤੀ ਗਈ ਜਿਨ੍ਹਾਂ ਅਨੁਸਾਰ ਫ਼ਰਾਂਸ ਦੇ ਤਖ਼ਤ ਉੱਪਰ ਬੈਠਣ ਦਾ ਹੱਕ ਔਰਤਾਂ ਤੋਂ ਖੋਹ ਲਿਆ ਗਿਆ। ਅਸਲ ਵਿਚ ਇਹ ਨਿਯਮਾਵਲੀ ਸੈਲੀਅਨ ਫਰੈਂਕਾਂ ਨਾਲ ਸਬੰਧਤ ਸੀ ਜਿਨ੍ਹਾਂ ਨੇ ਪੰਜਵੀਂ ਸਦੀ ਵਿਚ ਗਾਲ ਜਿੱਤਿਆ ਸੀ। ਇਹ ਨਿਯਮਾਵਲੀ ਲਗਭਗ 507-511 ਈ. ਦੌਰਾਨ ਕਲੋਵਿਸ ਦੇ ਰਾਜ-ਕਾਲ ਵਿਚ ਜਾਰੀ ਕੀਤੀ ਗਈ ਸੀ ਜਿਹੜਾ ਕਿ ਪੱਛਮੀ ਯੂਰਪ ਵਿਚ ਮੈਰੋਵਿੰਜੀਅਨ ਸ਼ਕਤੀ ਦਾ ਮੋਢੀ ਸੀ। ਕਲੋਵਿਸ ਦੇ ਰਾਜ-ਕਾਲ ਦੌਰਾਨ ਸੈਲਿਕ ਨਿਯਮਾਵਲੀ ਦੋ ਵਾਰ ਜਾਰੀ ਕੀਤੀ ਗਈ ਸੀ ਅਤੇ ਇਸ ਵਿਚ ਵਾਧੇ ਵੀ ਕੀਤੇ ਗਏ ਸਨ।

ਇਸ ਨਿਯਮਾਵਲੀ ਦਾ ਮੂਲ ਰੂਪ ਈਸਾ-ਪੂਰਵ ਕਾਲ ਨਾਲ ਸਬੰਧਤ ਹੈ ਅਤੇ ਇਹ ਆਪਣੀ ਕਿਸਮ ਦੀ ਇਕੋ ਇਕ ਦਸਤਾਵੇਜ਼ ਹੈ। ਇਸ ਗੱਲ ਦੇ ਬਾਵਜੂਦ ਕਿ ਇਹ ਨਿਯਮਾਵਲੀ ਪਹਿਲਾਂ ਪਹਿਲ ਲਾਤੀਨੀ ਭਾਸ਼ਾ ਵਿਚ ਲਿਖੀ ਗਈ ਸੀ, ਸੈਲਿਕ ਕਾਨੂੰਨ ਉੱਪਰ ਰੋਮਨ ਕਾਨੂੰਨ ਦਾ ਪ੍ਰਭਾਵ ਬਹੁਤ ਘਟ ਗਿਆ। ਇਸ ਨਿਯਮਾਵਲੀ ਵਿਚ ਵਰਤੀ ਗਈ ਫਰੈਂਕਿਸ਼ ਕਾਨੂੰਨੀ ਸ਼ਬਦਾਵਲੀ ਨੂੰ ਕਦੇ ਕਦੇ ਲਾਤੀਨੀ ਰੂਪ ਵਿਚ ਵੀ ਪ੍ਰਗਟਾਇਆ ਗਿਆ ਹੈ।

ਸੈਲਿਕ ਕਾਨੂੰਨ ਵਿਚ ਵੱਖ ਵੱਖ ਅਪਰਾਧਾਂ ਅਤੇ ਜੁਰਮਾਂ ਦੇ ਸਬੰਧ ਵਿਚ ਕੀਤੇ ਜਾ ਸਕਣ ਵਾਲੇ ਜੁਰਮਾਨਿਆਂ ਦੀ ਲੰਮੀ ਸੂਚੀ ਦਿੱਤੀ ਗਈ ਹੈ। ਇਸ ਵਿਚ ਕੁਝ ਸਿਵਲ ਕਾਨੂੰਨ ਵੀ ਦਰਜ ਹਨ। ਇਸ ਵਿਚ ਇਕ ਕਾਂਡ 'ਡੀ ਐਲੋਡਿਸ' ਹੈ ਜਿਸ ਵਿਚ ਇਹ ਘੋਸ਼ਿਤ ਕੀਤਾ ਗਿਆ ਹੈ ਕਿ ਲੜਕੀਆਂ ਜਾਇਦਾਦ ਦੀਆਂ ਵਾਰਿਸ ਨਹੀਂ ਬਣ ਸਕਦੀਆਂ। ਬਾਅਦ ਵਿਚ ਇਸ ਉਪਬੰਧ ਤੋਂ ਇਹ ਅਰਥ ਲਏ ਜਾਣ ਲੱਗ ਪਏ ਕਿ ਔਰਤਾਂ ਨੂੰ ਤਖ਼ਤ ਨਸ਼ੀਨੀ ਦਾ ਅਧਿਕਾਰ ਨਹੀਂ ਦਿੱਤਾ ਜਾਣਾ ਚਾਹੀਦਾ ਭਾਵੇਂ ਕਿ ਇਸ ਕਾਨੂੰਨ ਦੀ ਵਰਤੋਂ ਲੂਈ ਦਸਵੇਂ ਫ਼ਿਲਿਪ ਪੰਜਵੇਂ ਅਤੇ ਚਾਰਲਸ ਚੌਥੇ ਦੀਆਂ ਲੜਕੀਆਂ ਨੂੰ ਤਖ਼ਤ ਤੋਂ ਵਾਂਝਿਆਂ ਰੱਖਣ ਲਈ ਨਹੀਂ ਕੀਤੀ ਗਈ।

ਸੈਲਿਕ ਕਾਨੂੰਨ ਤੋਂ ਇਲਾਵਾ ਹੋਰ ਵੀ ਬਹੁਤ ਸਾਰੇ ਫਰੈਂਕਿਸ਼ ਕਾਨੂੰਨ ਹਨ। ਇਨ੍ਹਾਂ ਫਰੈਂਕਿਸ਼ ਕਾਨੂੰਨਾਂ ਨੇ ਸੈਲਿਕ ਕਾਨੂੰਨ ਤੋਂ ਕਾਫ਼ੀ ਕੁਝ ਉਧਾਰ ਲਿਆ ਹੈ। ਵਿਸ਼ੇਸ਼ ਤੌਰ ਤੇ ਜਦੋਂ ਫਰੈਂਕਿਸ਼ ਕਾਨੂੰਨ ਨੂੰ ਦੂਜੀ ਵਾਰ ਆਸਟਰੇਸ਼ੀਆ ਵਿਚ ਲਗਭਗ 643-662 ਈ. ਦੌਰਾਨ ਸੰਘਤਾ-ਬੱਧ ਕੀਤਾ ਗਿਆ ਤਾਂ ਫਰੈਂਕਿਸ਼ ਕਾਨੂੰਨਾਂ ਵਿਚ ਬਹੁਤ ਸਾਰੀਆਂ ਗੱਲਾਂ ਸੈਲਿਕ ਕਾਨੂੰਨ ਵਿਚੋਂ ਲੈ ਕੇ ਸ਼ਾਮਲ ਕਰ ਲਈਆਂ ਗਈਆਂ ਸਨ। ਮਨਸ਼ਾ ਇਹ ਸੀ ਕਿ ਰਿਪੂਰੀਅਨ ਫਰੈਂਕਾਂ ਨਾਲ ਸਬੰਧਤ ਕਾਨੂੰਨ 'Lex Ribuaria' ਦਾ ਵਿਸਥਾਰ ਕਰਕੇ ਉਸ ਨੂੰ ਇਕ ਆਮ ਨਿਯਮਾਵਲੀ ਦਾ ਰੂਪ ਦੇ ਦਿੱਤਾ ਜਾਵੇ ਜਿਸਨੂੰ ਸਾਰੇ ਹੀ ਆਸਟਰੇਸ਼ੀਅਨ ਫਰੈਂਕਾਂ ਉੱਪਰ ਲਾਗੂ ਕੀਤਾ ਜਾ ਸਕੇ।

ਅੰਤਿਮ ਰੂਪ ਵਿਚ 48 ਸਿਰਲੇਖਾਂ ਵਾਲਾ ਇਕ ਅਦਾਲਤੀ ਖਰੜਾ ਮਿਲਦਾ ਹੈ ਜਿਸ ਦਾ ਨਾਂ 'Notitia vel Commemora-

tio de illa ewa (Law) quae Se ad Amorem habet' ਹੈ। ਇਸ ਨੂੰ 'Lex Francorum chamavorum' ਵੀ ਕਿਹਾ ਜਾਂਦਾ ਹੈ। ਜਿਸ ਡੱਚੀ ਵਿਚ ਇਹ ਲਾਗੂ ਸੀ ਉਸ ਵਿਚ ਸੰਭਵ ਤੌਰ ਤੇ ਯੁਟਰੈਕਟ ਦੇ ਡਾਇਓਸਿਸ ਦਾ ਉਹ ਸਾਰਾ ਫਰੈਂਕਿਸ਼ ਭਾਗ ਸ਼ਾਮਲ ਸੀ ਜਿਹੜਾ ਕਿ ਰਾਈਨ ਅਤੇ ਆਈਸੈੱਲ ਦਰਿਆਵਾਂ ਵਿਚਕਾਰ ਸ਼ਾਮਲ ਹੈ। ਅਨੁਮਾਨ ਹੈ ਕਿ ਇਹ ਖਰੜਾ 802-03 ਈ. ਨਾਲ ਸਬੰਧਤ ਹੈ।

ਸੈਲਿਕ ਕਾਨੂੰਨ ਬਾਰੇ ਸ਼ਾਰਲੀਮੇਨ ਨੂੰ ਵੀ ਜਾਣਕਾਰੀ ਸੀ, ਉਸ ਨੇ 9ਵੀਂ ਸਦੀ ਦੌਰਾਨ ਇਨ੍ਹਾਂ ਕਾਨੂੰਨਾਂ ਵਿਚ ਸੋਧ ਵੀ ਕੀਤੀ ਸੀ। ਸੈਲਿਕ ਕਾਨੂੰਨ ਦੀ ਪੁਸ਼ਟੀ ਪਹਿਲੀ ਵਾਰ ਫਰਾਂਸ ਦੇ ਸ਼ਾਹੀ ਉੱਤਰਾਧਿਕਾਰ ਦੇ ਕਾਨੂੰਨ ਦੇ ਰੂਪ ਵਿਚ ਚੌਧਵੀਂ ਸਦੀ ਵਿਚ ਕੀਤੀ ਸੀ ਜਦੋਂ ਕਿ ਲੂਈ ਦਸਵੇਂ (ਰਾਜ-ਕਾਲ 1314-1316 ਈ.) ਦੀ ਮੌਤ ਹੋ ਗਈ ਅਤੇ ਉਸਦਾ ਕੋਈ ਪੁੱਤਰ ਉੱਤਰਾਧਿਕਾਰੀ ਬਣਨ ਲਈ ਨਹੀਂ ਸੀ। ਨਤੀਜੇ ਵਜੋਂ ਅਸੈਂਬਲੀ ਨੇ ਉਸਦੇ ਭਰਾ ਫਿਲਿਪ ਪੰਜਵੇਂ (ਰਾਜ ਕਾਲ 1316-1322 ਈ.) ਨੂੰ ਬਾਦਸ਼ਾਹ ਥਾਪਿਆ ਸੀ। ਸਪੇਨ ਨੇ ਵੀ ਸੈਲਿਕ ਕਾਨੂੰਨ ਨੂੰ ਫਿਲਿਪ ਪੰਜਵੇਂ (ਰਾਜ-ਕਾਲ 1700-1746 ਈ.) ਸਮੇਂ ਅਪਣਾ ਲਿਆ ਸੀ। ਇਸ ਕਾਨੂੰਨ ਨੂੰ ਲਾਗੂ ਕਰਨ ਦੇ ਮਾਮਲੇ ਵਿਚ ਦਿਕਤਾਂ ਆਈਆਂ ਅਤੇ ਬਗ਼ਾਵਤ ਤੇਜ਼ ਹੋ ਗਈ। ਜਰਮਨ ਰਾਜਾਂ ਵਿਚ ਵੀ ਇਹ ਕਾਨੂੰਨ ਲਾਗੂ ਰਿਹਾ ਹੈ। ਜਦੋਂ ਮਲਕਾ ਵਿਕਟੋਰੀਆ 1837 ਈ. ਵਿਚ ਇੰਗਲੈਂਡ ਦੇ ਤਖ਼ਤ ਉੱਪਰ ਬੈਠੀ ਤਾਂ ਫਲਸਰੂਪ ਹੈਨੋਵਰ ਇੰਗਲੈਂਡ ਤੋਂ ਵੱਖ ਹੋ ਗਿਆ।

ਹ. ਪੁ.—ਐਨ. ਬ੍ਰਿ. 19:939; ਐਨ. ਅਮੇ. 24:183

**ਸ਼ੈਲਿੰਗ ਫਰੈਡਰਿਖ :** ਸ਼ੈਲਿੰਗ ਫਰੈਡਰਿਖ ਦੀ ਗਿਣਤੀ ਜਰਮਨੀ ਦੇ ਮਹਾਨ ਦਾਰਸ਼ਨਿਕਾਂ ਵਿਚ ਕੀਤੀ ਜਾਂਦੀ ਹੈ। ਵਿਸ਼ਵ-ਪ੍ਰਸਿੱਧ ਜਰਮਨ ਦਾਰਸ਼ਨਿਕ ਕਾਂਟ ਤੋਂ ਬਾਅਦ (19ਵੀਂ ਸਦੀ ਦੇ ਸ਼ੁਰੂ ਵਿਚ) ਜਰਮਨ ਕਲਾਸੀਕਲ ਦਰਸ਼ਨ ਦੇ ਵਿਕਾਸ ਦੀ ਸਿਖਰ ਭਾਵ ਜਰਮਨ ਆਦਰਸ਼ਵਾਦ ਦੇ ਤਿੰਨ ਮਹਾਨ ਥੰਮ੍ਹਾਂ ਵਿਚੋਂ ਇਕ ਦੇ ਰੂਪ ਵਿਚ ਸਨਮਾਨਿਆ ਜਾਂਦਾ ਹੈ (ਬਾਕੀ ਦੋ ਦੇ ਨਾਂ ਹੀਗਲ ਅਤੇ ਫਿਕਤੇ ਹਨ)। ਇਸ ਸੁਹਜਵਾਦੀ ਤੇ ਵਸਤੂਪਰਕ ਆਦਰਸ਼ਵਾਦੀ ਨੇ ਪ੍ਰਕ੍ਰਿਤੀ ਦੀ ਬੜੀ ਹੀ ਰੁਮਾਂਟਿਕ ਫ਼ਿਲਾਸਫ਼ੀ ਪੇਸ਼ ਕੀਤੀ ਹੈ। ਕਈ ਵਿਦਵਾਨ ਤਾਂ ਇਸਦੇ ਮਨੁੱਖ ਪ੍ਰਤੀ ਦ੍ਰਿਸ਼ਟੀਕੋਣ ਵਿਚ 20ਵੀਂ ਸਦੀ ਦੇ ਅਸਤਿਤਵਵਾਦ ਦੀ ਮੁੱਢਲੀ ਝਲਕ ਵੇਖਦੇ ਹਨ।

ਸ਼ੈਲਿੰਗ ਦਾ ਜਨਮ 27 ਜਨਵਰੀ, 1775 ਨੂੰ ਵਰਟੈਂਮਬਰਗ ਦੇ ਇਕ ਛੋਟੇ ਜਿਹੇ ਕਸਬੇ ਲਿਉਨਬਰਗ ਵਿਖੇ ਇਕ ਵਿਦਵਾਨ ਪਿਤਾ ਦੇ ਘਰ ਹੋਇਆ। ਇਸ ਨੇ ਆਪਣੀ ਮੁੱਢਲੀ ਸਿੱਖਿਆ ਟੁਬਿੰਜਨ ਦੇ ਨੇੜੇ ਇਕ ਕਲਾਇਸਟਰ ਸਕੂਲ ਵਿਚ ਪ੍ਰਾਪਤ ਕੀਤੀ। ਇਸ ਅਤਿ ਤੀਬਰ ਬੁੱਧੀ ਦੇ ਵਿਦਿਆਰਥੀ ਨੇ ਅੱਠ ਸਾਲ ਦੀ ਛੋਟੀ ਜਿਹੀ ਉਮਰ ਵਿਚ ਕਲਾਸੀਕਲ ਭਾਸ਼ਾਵਾਂ ਸਿੱਖ ਲਈਆਂ। ਪੰਦਰਾਂ ਸਾਲ ਦੀ ਉਮਰ ਵਿਚ ਹੀ ਇਸ ਦੇ ਵਿਲੱਖਣ ਵਿਕਾਸ ਨੂੰ ਵੇਖਦੇ ਹੋਏ ਇਸ ਨੂੰ ਟੁਬਿੰਜਨ ਦੀ ਥੀਓਲਾਜੀਕਲ ਸੈਮੀਨਰੀ ਵਿਚ ਦਾਖਲ ਕਰ ਲਿਆ ਗਿਆ ਜਿੱਥੇ ਇਸ ਨੇ 1790 ਤੋਂ 1795 ਤੱਕ ਅਧਿਐਨ ਕੀਤਾ। ਜਰਮਨੀ ਦਾ ਮਹਾਨ ਦਾਰਸ਼ਨਿਕ ਹੀਗਲ ਅਤੇ ਮਹਾਨ ਕਵੀ ਹੋਲਡਰਲਿਨ ਇਸਦੇ ਸਮਕਾਲੀ ਵਿਦਿਆਰਥੀ ਸਨ। ਇਥੇ ਇਹ ਕਰਾਂਤੀਕਾਰੀ ਵਿਚਾਰਾਂ ਤੋਂ ਪ੍ਰਭਾਵਤ ਹੋਇਆ। ਨੌਜਵਾਨ ਸ਼ੈਲਿੰਗ ਨੇ 'ਕਾਂਤ' (ਜਿਸਨੇ ਦਰਸ਼ਨ ਨੂੰ ਉੱਚੇ ਦਰਜੇ ਦੀ ਆਲੋਚਨਾਤਮਕ ਪੱਧਰ ਤੱਕ ਲੈ ਆਂਦਾ ਸੀ) ਦੇ ਵਿਚਾਰਾਂ ਅਤੇ 'ਫਿਕਤੇ' ਦੀ ਆਦਰਸ਼ਵਾਦੀ ਪ੍ਰਣਾਲੀ ਅਤੇ 'ਸਪੀਨੋਜ਼ਾ' ਦੇ ਸਰਬ-ਈਸ਼ਵਰਵਾਦ ਤੋਂ ਪ੍ਰੇਰਣਾ ਤੇ ਪ੍ਰਭਾਵ ਗ੍ਰਹਿਣ ਕੀਤਾ।

ਸਿਰਫ 19 ਸਾਲ ਦੀ ਉਮਰ ਵਿਚ ਸ਼ੈਲਿੰਗ ਨੇ 'ਆਨ ਦੀ ਪੱਸੀਬਿਲਟੀ ਐਂਡ ਫਾਰਮ ਆਫ਼ ਫ਼ਿਲਾਸਫ਼ੀ ਇਨ ਜਨਰਲ' (1975) ਨਾਂ ਦੀ ਆਪਣੀ ਪਹਿਲੀ ਦਾਰਸ਼ਨਿਕ ਕਿਰਤ ਦੀ ਰਚਨਾ ਕੀਤੀ ਤੇ ਇਸ ਤੋਂ ਬਾਅਦ 'ਆਫ਼ ਦੀ ਈਗੋ ਐਜ਼ ਪ੍ਰਿੰਸੀਪਲ ਆਫ਼ ਫ਼ਿਲਾਸਫ਼ੀ (1796) ਅਤੇ ਇਕ ਹੋਰ ਲੇਖ ਲਿਖਿਆ। ਇਨ੍ਹਾਂ ਤਿੰਨਾਂ ਕਿਰਤਾਂ ਵਿਚ ਇਕ ਸਾਂਝੀ ਤੇ ਬੁਨਿਆਦੀ ਚੀਜ਼ ਸੀ—'ਨਿਰਪੇਖਤਾ'।

ਸੰਨ 1795 ਤੋਂ 1797 ਤਕ ਸ਼ੈਲਿੰਗ ਲਿਪਜ਼ਿਗ ਵਿਖੇ ਇਕ ਕੁਲੀਨ ਪਰਿਵਾਰ ਦਾ ਪ੍ਰਾਈਵੇਟ ਅਧਿਆਪਕ ਰਿਹਾ। ਲਿਪਜ਼ਿਗ ਵਿਖੇ ਸ਼ੈਲਿੰਗ ਨੇ ਚੋਖਾ ਅਧਿਐਨ ਕੀਤਾ। ਇਸ ਸਮੇਂ ਦੌਰਾਨ ਇਸ ਦੀ ਵਿਚਾਰਧਾਰਾ ਨੇ ਨਵਾਂ ਮੋੜ ਲਿਆ।

ਸੰਨ 1798 ਵਿਚ ਸ਼ੈਲਿੰਗ ਜੇਨਾ ਯੂਨੀਵਰਸਿਟੀ ਵਿਖੇ ਦਰਸ਼ਨ ਦਾ ਪ੍ਰੋਫੈਸਰ ਲਗ ਗਿਆ। ਇਥੇ 1803 ਵਿਚ ਇਸ ਦਾ ਵਿਆਹ ਕੈਰੋਲਾਈਨ ਸ਼ਲੇਗਲ ਨਾਲ ਹੋ ਗਿਆ। ਕੁਝ ਵਿਅਕਤੀਗਤ ਔਕੜਾਂ ਅਤੇ ਫਿਕਤੇ ਨਾਲ ਮਤਭੇਦ ਹੋਣ ਕਰਕੇ ਇਸਨੇ ਜੇਨਾ ਯੂਨੀਵਰਸਿਟੀ ਛੱਡ ਕੇ ਵਰਟੈਂਮਬਰਗ ਦੀ ਯੂਨੀਵਰਸਿਟੀ ਵਿਖੇ ਇਕ ਮਹੱਤਵਪੂਰਨ ਪਦਵੀ ਸੰਭਾਲ ਲਈ।

ਸੰਨ 1806 ਤੋਂ 1841 ਤੱਕ ਇਹ ਮਿਊਨਿਕ ਵਿਖੇ ਰਿਹਾ ਜਿਥੇ 1806 ਵਿਚ ਇਸਦੀ ਨਿਯੁਕਤੀ ਅਕਾਦਮੀ ਆਫ਼ ਪਲਾਸਟਿਕ ਆਰਟਸ ਵਿਖੇ ਬਤੌਰ ਜਨਰਲ ਸਕੱਤਰ ਹੋਈ ਸੀ। ਸੰਨ 1809 ਵਿਚ ਇਸਦੀ ਪਤਨੀ ਦੀ ਮੌਤ ਹੋ ਗਈ। ਸੰਨ 1812 ਵਿਚ ਇਸ ਨੇ ਆਪਣੀ ਪਤਨੀ ਦੀ ਇਕ ਮਿੱਤਰ ਪਾੱਲਾਈਨ ਗੋਟਰ ਨਾਲ ਵਿਆਹ ਕਰ ਲਿਆ। ਭਾਵੇਂ ਇਹ ਬੜਾ ਸੁਖਦਾਈ ਵਿਆਹ ਸੀ ਪਰ ਸ਼ੈਲਿੰਗ ਨੂੰ ਕੈਰੋਲਾਈਨ ਦੀ ਕਮੀ ਉਮਰਭਰ ਮਹਿਸੂਸ ਹੁੰਦੀ ਰਹੀ। ਅਗਸਤ 20, 1854 ਨੂੰ ਸਵਿਟਜ਼ਰਲੈਂਡ ਵਿਖੇ ਇਸਦੀ ਮੌਤ ਹੋ ਗਈ।

ਸ਼ੈਲਿੰਗ ਆਪਣੇ ਵਕਤ ਦੀਆਂ ਜਿਨ੍ਹਾਂ ਵੀ ਉੱਘੀਆਂ ਸ਼ਖ਼ਸੀਅਤਾਂ ਨੂੰ ਮਿਲਿਆ ਲਗਭਗ ਉਨ੍ਹਾਂ ਵਿਚੋਂ ਹਰੇਕ ਨੇ ਸ਼ੈਲਿੰਗ ਦੀ ਪ੍ਰਤਿਭਾ ਦਾ ਸਿੱਕਾ ਮੰਨਿਆ। ਇਸਦੀ ਪ੍ਰਸਿੱਧੀ ਨੇ ਇਸ ਨੂੰ ਵਧੇਰੇ ਮਹਾਨ ਪ੍ਰਾਪਤੀਆਂ ਕਰਨ ਲਈ ਉਤਸ਼ਾਹਤ ਕੀਤਾ। ਜੇਨਾ ਵਿਖੇ ਇਸਦਾ ਕੰਮ ਤਾਂ ਸਚਮੁੱਚ ਹੀ ਚਮਤਕਾਰ ਸੀ।

ਸ਼ੈਲਿੰਗ ਦੇ ਦਾਰਸ਼ਨਿਕ ਚਿੰਤਨ ਵਿਚ ਤਿੰਨ ਮੋੜ ਸਾਫ਼ ਵਿਖਾਈ ਦਿੰਦੇ ਹਨ। ਸ਼ੁਰੂ ਵਿਚ ਇਹ ਫਿਕਤੇ ਦੇ ਦਰਸ਼ਨ ਤੋਂ ਪ੍ਰਭਾਵਤ ਸੀ ਤੇ ਉਸੇ ਦਾ ਵਿਕਾਸ ਕਰਨ ਵਿਚ ਲੱਗਾ ਰਿਹਾ। ਫਿਰ ਇਹ ਬਰੂਨੋ ਅਤੇ ਸਪੀਨੋਜ਼ਾ ਤੋਂ ਪ੍ਰਭਾਵਿਤ ਹੋ ਕੇ ਪਰਮ-ਤੱਤ ਦੇ ਦੋ ਪੱਖ ਪ੍ਰਕਿਰਤੀ ਅਤੇ ਮਨ ਸਵੀਕਾਰ ਕਰਨ ਲੱਗ ਪਿਆ। ਤੀਜੇ ਮੋੜ ਤੇ ਸ਼ੈਲਿੰਗ ਨੇ ਆਪਣੀ ਮੌਲਿਕਤਾ ਦਾ ਪ੍ਰਗਟਾਅ ਕੀਤਾ ਪਰ ਇਸ ਸਮੇਂ ਦੇ ਇਸਦੇ ਵਿਚਾਰ ਜੈਕੋਬ ਬੋਹੇਮ ਨਾਲ ਮਿਲਦੇ ਹਨ। ਇਸ ਪੜਾਅ ਤੇ ਇਹ ਸੰਸਾਰ ਨੂੰ ਪਰਮਾਤਮਾ ਤੋਂ ਉਤਪੰਨ ਹੋਇਆ ਸਮਝਣ ਲੱਗ ਪਿਆ ਸੀ।

ਸ਼ੈਲਿੰਗ ਦੇ ਸਮੇਂ ਜਰਮਨੀ ਹੀਗਲ ਦੇ ਦਰਸ਼ਨ ਤੋਂ ਪ੍ਰਭਾਵਤ ਸੀ। ਇਸ ਲਈ ਹੀਗਲ ਦੇ ਜੀਵਨ-ਕਾਲ ਵਿਚ ਸ਼ੈਲਿੰਗ ਆਪਣਾ ਮੂੰਹ ਨਹੀਂ ਖੋਲ੍ਹ ਸਕਿਆ। ਐਪਰ ਹੀਗਲ ਦੀ ਮੌਤ ਤੋਂ ਬਾਅਦ ਇਹ ਉਸਦਾ ਵਿਰੋਧ ਕਰਨ ਲੱਗ ਪਿਆ। ਸ਼ੈਲਿੰਗ ਆਪਣੇ ਧਾਰਮਕ ਅਤੇ ਪੌਰਾਣਿਕ ਵਿਚਾਰਾਂ ਨੂੰ ਹੀਗਲ ਦੇ ਨਾਕਾਰਾਤਮਕ ਤਰਕਵਾਦੀ ਤੇ ਕਲਪਨਾਵਾਦੀ ਦਰਸ਼ਨ ਦਾ ਸਵੀਕਾਰਾਤਮਕ ਪੂਰਕ ਸਮਝਦਾ ਸੀ।

ਸ਼ੈਲਿੰਗ ਦੇ ਵਿਚਾਰ ਵਿਚ ਮਨ ਅਤੇ ਪ੍ਰਕਿਰਤੀ ਇਕ ਹੀ ਤੱਤ ਦੇ ਦੋ ਪੱਖ ਹਨ। ਪ੍ਰਕਿਰਤੀ ਦ੍ਰਿਸ਼ਟਮਾਨ ਮਨ ਹੈ ਤੇ ਮਨ ਅਦ੍ਰਿਸ਼ਟਮਾਨ

ਪ੍ਰਕਿਰਤੀ। ਮਨ ਅਤੇ ਪ੍ਰਕਿਰਤੀ ਦੇ ਇਸੇ ਸਬੰਧ ਕਾਰਨ ਹੀ ਅਸੀਂ ਪ੍ਰਕਿਰਤੀ ਨੂੰ ਸਮਝ ਸਕਦੇ ਹਾਂ। ਪ੍ਰਕਿਰਤੀ ਵਿਚ ਵੀ ਜੀਵਨ ਵਿਚਾਰ ਅਤੇ ਉਦੇਸ਼ ਹਨ। ਇਕ ਹੀ ਸ਼ਕਤੀ ਮਨ ਵਿਚ ਸੁਚੇਤਨ ਪ੍ਰਤੀਤ ਹੁੰਦੀ ਹੈ ਅਤੇ ਇੰਦਰੀਆਂ, ਪਸ਼ੂਬਿਰਤੀ, ਅੰਗਾਂ ਦਾ ਵਿਕਾਸ, ਰਸਾਇਣਿਕ ਪ੍ਰਕ੍ਰਿਆ, ਬਿਜਲੀ ਅਤੇ ਗੁਰੂਤਾ-ਖਿੱਚ ਵਿਚ ਅਚੇਤਨ ਰੂਪ ਵਿਚ ਕੰਮ ਕਰਦੀ ਹੈ। ਸਾਡੇ ਸਰੀਰ ਨੂੰ ਚਲਾਉਣ ਵਾਲੀ ਅਚੇਤਨ ਸ਼ਕਤੀ ਮਨ ਵਿਚ ਸੁਚੇਤਨ ਹੋ ਕੇ ਆਤਮਾ ਅਖਵਾਉਂਦੀ ਹੈ। ਸ਼ੈਲਿੰਗ ਮਨ ਅਤੇ ਪ੍ਰਕਿਰਤੀ ਨੂੰ ਸਪੀਨੋਜ਼ਾ ਵਾਂਗ ਪਰਮਤੱਤ ਦੇ ਦੋ ਸਮਾਂਤਰ ਪੱਖ ਨਹੀਂ ਮੰਨਦਾ। ਸ਼ੈਲਿੰਗ ਅਨੁਸਾਰ ਇਹ ਦੋਵੇਂ ਨਿਰਪੇਖ ਮਨ ਦੇ ਵਿਕਾਸ ਵਿਚ ਦੋ ਵੱਖ-ਵੱਖ ਪੜਾਅ ਹਨ; ਨਿਰਪੇਖ ਮਨ ਨਿਰੰਤਰ ਵਿਕਾਸਸ਼ੀਲ ਰਹਿੰਦਾ ਹੈ ਜੋ ਅੰਤ ਵਿਚ ਆਤਮਚੇਤਨਾ ਪ੍ਰਾਪਤ ਕਰ ਲੈਂਦਾ ਹੈ।

ਸ਼ੈਲਿੰਗ ਦੇ ਅੰਤਿਮ ਦਾਰਸ਼ਨਿਕ ਵਿਚਾਰ ਕੇਵਲੇਸ਼ਵਰਵਾਦੀ ਪ੍ਰਤੀਤ ਹੁੰਦੇ ਹਨ। ਸੰਸਾਰ ਇਕ ਜੀਉਂਦੇ-ਜਾਗਦੇ ਵਿਕਾਸਸ਼ੀਲ ਸਰੀਰ ਵਾਂਗ ਹੈ। ਇਸ ਦੇ ਹਰ ਅੰਗ ਦਾ ਆਪਣਾ ਮਹੱਤਵ ਹੈ। ਇਸ ਨੂੰ ਅੱਖੋਂ ਓਹਲੇ ਕਰਕੇ ਸੰਸਾਰ ਨੂੰ ਸਮੁੱਚਤਾ ਦੇ ਦ੍ਰਿਸ਼ਟੀਕੋਣ ਤੋਂ ਸਮਝਿਆ ਨਹੀਂ ਜਾ ਸਕਦਾ। ਇਸੇ ਤਰ੍ਹਾਂ ਸੰਸਾਰ ਦਾ ਹਰ ਇਕ ਅੰਗ ਵੀ ਸਮੁੱਚਤਾ ਉੱਤੇ ਆਧਾਰਤ ਹੈ। ਇਸ ਸੱਚ ਨੂੰ ਸ਼ੈਲਿੰਗ ਕਈ ਵਾਰ ਪ੍ਰਮਾਣਿਤ ਕਰਨ ਦਾ ਜਤਨ ਕਰਦਾ ਹੈ। ਇਕ ਤਾਂ ਇਹ ਸੰਸਾਰ ਨੂੰ ਬੁੱਧੀ-ਪ੍ਰਧਾਨ ਸਮਝਦਾ ਹੈ ਇਸ ਲਈ ਬੁੱਧੀ ਦੁਆਰਾ ਹੀ ਇਸ ਨੂੰ ਜਾਣਿਆ ਜਾ ਸਕਦਾ ਹੈ। ਦੂਜੇ ਸੰਸਾਰ ਦਾ ਇਤਿਹਾਸ ਤਰਕਸੰਗਤ ਹੈ। ਇਸ ਲਈ ਇਸਦੇ ਹਰ ਇਕ ਸ੍ਰਿਸ਼ਟੀ-ਵਿਕਾਸ-ਕ੍ਰਮ ਨੂੰ ਤਰਕਸ਼ੀਲ ਭਾਸ਼ਾ ਵਿਚ ਬਿਆਨਿਆ ਜਾ ਸਕਦਾ ਹੈ। ਸ਼ੈਲਿੰਗ ਅੰਤਰਗਿਆਨ ਦੀ ਸਾਰਥਕਤਾ ਵੀ ਸਵੀਕਾਰ ਕਰਦਾ ਹੈ। ਅੰਤਰਗਿਆਨ ਤੋਂ ਮੂਲ ਤਰਕਵਾਕ ਪ੍ਰਾਪਤ ਹੁੰਦੇ ਹਨ ਅਤੇ ਉਨ੍ਹਾਂ ਦੇ ਆਧਾਰ ਤੇ ਅਸੀਂ ਸੰਸਾਰ ਦੇ ਤਰਕਸੰਗਤ ਸਿਧਾਂਤ ਦੀ ਰਚਨਾ ਸਵੀਕਾਰ ਕਰ ਸਕਦੇ ਹਾਂ।

ਸ਼ੈਲਿੰਗ ਅਜਿਹੇ ਮਾਹੌਲ ਵਿਚ ਰਹਿ ਰਿਹਾ ਸੀ ਜਿਸ ਵਿਚ ਕਲਾ ਨੂੰ ਪ੍ਰਧਾਨਤਾ ਪ੍ਰਾਪਤ ਸੀ। ਉਸ ਤੋਂ ਪ੍ਰਭਾਵਤ ਹੋ ਕੇ ਇਸਨੇ ਸਵੀਕਾਰ ਕੀਤਾ ਕਿ ਸੰਸਾਰ ਇਕ ਕਲਾਤਮਕ ਰਚਨਾ ਹੈ। ਨਿਰਪੇਖ ਸ਼ਕਤੀ ਵਿਸ਼ਵ ਦੀ ਰਚਨਾ ਕਰਕੇ ਆਪਣੇ ਉਦੇਸ਼ ਨੂੰ ਪੂਰਾ ਕਰਦੀ ਹੈ। ਇਸ ਲਈ ਮਨੁੱਖ ਦਾ ਸਰਵੋਤਮ ਕਾਰਜ ਕਲਾ ਦੀ ਸਿਰਜਨਾ ਕਰਨਾ ਹੈ। ਕਲਾ ਵਿਚ ਸਮੂਹ ਵਿਰੋਧੀ ਭਾਵਨਾਵਾਂ ਇਕਸੁਰ ਹੋ ਉਠਦੀਆਂ ਹਨ। ਪ੍ਰਕਿਰਤੀ ਆਪ ਇਕ ਮਹਾਨ ਕਾਵਿ ਹੈ ਤੇ ਕਲਾ ਵਿਚ ਹੀ ਇਸ ਦਾ ਸੱਚਾ ਰੂਪ ਉਘੜ ਕੇ ਆਉਂਦਾ ਹੈ। ਕਲਾ ਦੀ ਸਿਰਜਨਾ ਵੀ ਪ੍ਰਕਿਰਤੀ ਦੀ ਸਿਰਜਨਾ ਵਾਂਗ ਹੀ ਹੁੰਦੀ ਹੈ। ਇਸ ਲਈ ਕਲਾਕਾਰ ਇਹ ਜਾਣਦਾ ਹੈ ਕਿ ਪ੍ਰਕਿਰਤੀ ਕਿਵੇਂ ਕਾਰਜ ਕਰਦੀ ਹੈ। ਇਸ ਤਰ੍ਹਾਂ ਕਲਾ ਦਰਸ਼ਨ ਦਾ ਜ਼ਰੂਰੀ ਤੇ ਉਪਯੋਗੀ ਅੰਗ ਬਣ ਜਾਂਦੀ ਹੈ। ਸ਼ੈਲਿੰਗ ਸਪੱਸ਼ਟ ਕਹਿੰਦਾ ਹੈ ਕਿ ਇਸ ਵਿਚ ਕੋਈ ਸ਼ੱਕ ਦੀ ਗੱਲ ਨਹੀਂ ਹੈ ਕਿ ਜਿਹੜਾ ਵਿਅਕਤੀ ਵਿਚ ਅਨੁਭਵ ਰਾਹੀਂ ਪ੍ਰਾਪਤ ਉਘੜੇ-ਦੁਘੜੇ ਵੇਰਵਿਆਂ ਤੋਂ ਉਪਰ ਉੱਠਣ ਦੀ ਸਮਰੱਥਾ ਨਹੀਂ ਹੈ ਉਹ ਨਾ ਤਾਂ ਦਾਰਸ਼ਨਿਕ ਬਣ ਸਕਦਾ ਹੈ ਤੇ ਨਾ ਹੀ ਅਸਲੀਅਤ ਦਾ ਭੇਦ ਪਾ ਸਕਦਾ ਹੈ।

ਅੰਤ ਵਿਚ ਸ਼ੈਲਿੰਗ ਰਹੱਸਵਾਦੀ ਹੋ ਗਿਆ। ਇਸ ਦੇ ਵਿਚਾਰ ਅਨੁਸਾਰ ਮਨੁੱਖ ਆਪਣੀ ਸ਼ਖ਼ਸੀਅਤ ਦਾ ਵਿਕਾਸ ਕਰਦੇ ਕਰਦੇ ਅੰਤ ਅਨੰਤ ਰੂਪ ਹੋ ਜਾਂਦਾ ਹੈ ਤੇ ਨਿਰਪੇਖ ਸ਼ਕਤੀ ਵਿਚ ਇਕਮਿਕ ਹੋ ਜਾਂਦਾ ਹੈ। ਉਸ ਸਮੇਂ ਉਹ ਮੁਕਤੇਤਰ ਹੁੰਦਾ ਹੈ। ਉਸ ਨੂੰ ਕਿਸੇ ਗੱਲ ਦੀ ਜ਼ਰੂਰਤ ਨਹੀਂ ਰਹਿੰਦੀ ਅਤੇ ਉਹ ਸਭ ਤਰ੍ਹਾਂ ਦੀਆਂ ਦੂਈ ਵਾਲੀਆਂ ਭਾਵਨਾਵਾਂ ਤੋਂ ਉੱਪਰ ਉਠ ਜਾਂਦਾ ਹੈ।

ਆਪਣੇ ਉਪਰੋਕਤ ਵਿਚਾਰਾਂ ਦਾ ਪ੍ਰਗਟਾਅ ਸ਼ੈਲਿੰਗ ਨੇ ਮੁੱਖ ਰੂਪ ਵਿਚ ਆਪਣੀਆਂ ਇਨ੍ਹਾਂ ਪ੍ਰਮੁੱਖ ਰਚਨਾਵਾਂ ਵਿਚ ਕੀਤਾ। 'ਆਈਡੀਆਜ਼ ਟੂਵਰਡ ਫ਼ਿਲਾਸਫ਼ੀ ਆਫ਼ ਨੇਚਰ' (1797), 'ਦੀ ਸੋਲ ਆਫ਼ ਦਾ ਵਰਲਡ' (1798), 'ਫ਼ਸਟ ਸਕੈਚ ਆਫ਼ ਏ ਸਿਸਟਮ ਆਫ਼ ਦੀ ਫ਼ਿਲਾਸਫ਼ੀ ਆਫ਼ ਨੇਚਰ' (1799), 'ਸਿਸਟਮ ਆਫ਼ ਟਰਾਂਸੈਂਡੈਂਟਲ ਆਈਡੀਆਲਿਜ਼ਮ' (1800), 'ਬਰੂਨੋ, ਦੀ ਡੀਵਾਈਨ ਐਂਡ ਨੇਚੁਰਲ ਪ੍ਰਿੰਸੀਪਲ ਆਫ਼ ਥਿੰਗਜ਼' (1802), 'ਕ੍ਰਿਟੀਕਲ ਜਰਨਲ ਆਫ਼ ਫ਼ਿਲਾਸਫ਼ੀ ਇਨ ਕੋਜੰਕਸ਼ਨ ਵਿਦ ਹੀਗਲ' (1802-3), 'ਹਿਸਟਰੀ ਆਫ਼ ਫ਼ਿਲਾਸਫ਼ੀ'। ਸੰਨ 1856 ਵਿਚ ਸ਼ੈਲਿੰਗ ਦੇ ਪੁੱਤਰ ਦੁਆਰਾ ਸੰਪਾਦਤ 'ਕੰਪਲੀਟ ਵਰਕਸ ਆਫ਼ ਸ਼ੈਲਿੰਗ' ਦੇ ਨਾਂ ਹੇਠ ਇਸ ਦੀਆਂ ਸਾਰੀਆਂ ਰਚਨਾਵਾਂ 14 ਭਾਗਾਂ ਵਿਚ ਪ੍ਰਕਾਸ਼ਿਤ ਹੋਈਆਂ।

ਹ. ਪੁ.—ਐਨ. ਬ੍ਰਿ. ਮੈ. 16:339; ਹਿ. ਵਿ. ਕੋ. 11:301.

**ਸ਼ੈਲੀ, ਪਰਸੀ ਬਿੱਸ :** ਵਿਸ਼ਵ ਸਾਹਿਤ ਦੇ ਮਹਾਨ ਸਾਹਿਤਕਾਰਾਂ ਦਾ ਹਾਣੀ ਸ਼ੈਲੀ ਅੰਗਰੇਜ਼ੀ ਦਾ ਇਕ ਅਦੁੱਤੀ ਕਵੀ, ਦਾਰਸ਼ਨਿਕ ਤੇ ਗੱਦਕਾਰ ਸੀ। ਇਕੋ ਵਾਰ ਹੀ ਇੰਨੇ ਉੱਚ ਪਾਏ ਦੇ ਮਹਾਨ ਗੀਤ-ਨਾਟ, ਮਹਾਨ ਦੁਖਾਂਤ ਨਾਟਕ, ਮਹਾਨ ਪ੍ਰੀਤਕਵਿਤਾਵਾਂ ਤੇ ਲਾਸਾਨੀ ਸ਼ੋਕ ਗੀਤ ਰਚਣ ਵਾਲਾ ਇਹ ਸ਼ਾਇਰ ਆਪਣੀਆਂ ਅਨੇਕ ਛੋਟੀਆਂ-ਵੱਡੀਆਂ ਕਵਿਤਾਵਾਂ ਵਿਚ ਕੁਝ ਇਸ ਤਰ੍ਹਾਂ ਦੀ ਸ਼ੈਲੀ, ਬਿੰਬਾਵਲੀ ਤੇ ਪ੍ਰਤੀਕਾਤਮਕਤਾ ਦੀ ਵਰਤੋਂ ਕਰ ਗਿਆ ਹੈ ਜੋ ਕਿਸੇ ਵੀ ਕਲਮ ਦੇ ਧਨੀ ਲਈ ਈਰਖਾ ਦਾ ਵਿਸ਼ਾ ਹੋ ਸਕਦੀ ਹੈ।

ਪਰਸੀ ਬਿੱਸ ਸ਼ੈਲੀ ਦਾ ਜਨਮ ਸਸੈਕਸ ਦੇ ਹਾਰਸ਼ਮ ਨਗਰ ਵਿਚ ਫ਼ੀਲਡ ਪਲੇਸ ਵਿਖੇ ਹਾਰਸਮ ਦੀ ਪਾਰਲੀਮੈਂਟ ਦੇ ਮੈਂਬਰ ਟਿਮੋਥੀ ਸ਼ੈਲੀ (1753-1844) ਦੇ ਘਰ ਐਲਿਜ਼ਬੈਥ ਦੀ ਕੁਖੋਂ 4 ਅਗਸਤ, 1792 ਨੂੰ ਹੋਇਆ। ਸ਼ੈਲੀ ਨੇ ਲਗਭਗ ਚਾਰ ਸਾਲ ਈਟਨ ਕਾਲਜ ਵਿਖੇ ਵਿਦਿਆ ਪ੍ਰਾਪਤ ਕੀਤੀ ਜਿੱਥੇ ਆਪਣੇ ਵਿਲੱਖਣ ਸੁਭਾਅ ਕਾਰਨ ਇਹ ਜਲਦੀ ਹੀ 'ਪਾਗਲ ਸ਼ੈਲੀ', 'ਨਾਸਤਕ ਸ਼ੈਲੀ' ਦੇ ਨਾਂ ਨਾਲ ਪ੍ਰਸਿੱਧ ਹੋ ਗਿਆ। ਸ਼ੈਲੀ ਨੇ ਜਲਦੀ ਹੀ ਗ੍ਰੀਕ ਅਤੇ ਲੈਟਿਨ ਭਾਸ਼ਾ ਤੇ ਸਾਹਿਤ ਦਾ ਚੋਖਾ ਗਿਆਨ ਹਾਸਲ ਕਰ ਲਿਆ। ਸੰਨ 1810 ਵਿਚ ਈਟਨ ਛੱਡਣ ਤੋਂ ਬਾਅਦ ਸ਼ੈਲੀ ਨੇ ਆਪਣੀ ਪਹਿਲੀ ਪ੍ਰਕਾਸ਼ਿਤ ਰਚਨਾ, ਜ਼ੈਸਟ੍ਰੋਜ਼ੀ, ਜੋ ਕਿ ਇਕ ਰੁਮਾਂਟਿਕ ਨਾਵਲ ਸੀ, ਰਚੀ। ਇਸ ਤੋਂ ਛੇਤੀ ਹੀ ਬਾਅਦ ਇਸ ਨੇ ਇਕ ਹੋਰ ਰੁਮਾਂਟਿਕ ਨਾਵਲ 'ਸੇਂਟ ਇਰਵਨ' ਅਤੇ ਇਕ ਕਾਵਿ-ਪੁਸਤਕ ਦੀ ਸਿਰਜਨਾ ਤੇ ਪ੍ਰਕਾਸ਼ਨਾ ਕੀਤੀ।

ਸੰਨ 1810 ਵਿਚ ਸ਼ੈਲੀ ਆਕਸਫੋਰਡ ਦੇ ਯੂਨੀਵਰਸਿਟੀ ਕਾਲਜ ਵਿਚ ਦਾਖ਼ਲ ਹੋ ਗਿਆ। ਉੱਥੇ ਪਹਿਲੇ ਹੀ ਦਿਨ ਇਸ ਦੀ ਮਿੱਤਰਤਾ ਥਾਮਸ ਜੈਫਰਸਨ ਹੌਗ ਨਾਲ ਹੋ ਗਈ ਜਿਹੜੀ ਕਿ ਸ਼ੈਲੀ ਦੀ ਜ਼ਿੰਦਗੀ ਦੀ ਇਕ ਮਹੱਤਵਪੂਰਨ ਘਟਨਾ ਮੰਨੀ ਜਾਂਦੀ ਹੈ।

ਆਕਸਫੋਰਡ ਵਿਖੇ ਦੋਹਾਂ ਦੋਸਤਾਂ ਨੇ ਸੁਤੰਤਰਤਾ ਨਾਲ ਸਾਹਿਤ ਤੇ ਦਰਸ਼ਨ ਦਾ ਅਧਿਐਨ ਕੀਤਾ। ਸ਼ੈਲੀ ਨੂੰ ਇਸ ਦੇ ਪੈਂਫਲਟ 'ਨਿਸੈਸਟੀ ਆਫ਼ ਏਥੀਇਜ਼ਮ' (ਜਿਸ ਵਿਚ ਇਸ ਨੇ ਆਪਣੀ ਵਿਚਾਰ-ਧਾਰਾ ਅਨੁਸਾਰ ਨਾਸਤਕਤਾ ਦੀ ਲੋੜ ਪ੍ਰਮਾਣਿਤ ਕੀਤੀ ਸੀ) ਲਿਖਣ ਦੇ ਕਸੂਰ ਕਾਰਨ 25 ਮਾਰਚ, 1811 ਨੂੰ ਯੂਨੀਵਰਸਿਟੀ ਵਿਚੋਂ ਕੱਢ ਦਿੱਤਾ ਗਿਆ। ਇਸ ਦੇ ਮਿੱਤਰ ਹੌਗ ਨਾਲ ਵੀ ਇਹੋ ਕੁਝ ਵਾਪਰਿਆ। ਦੋਵੇਂ ਦੋਸਤ ਲੰਡਨ ਚਲੇ ਗਏ।

ਅਗਲਾ ਸਮਾਂ ਸ਼ੈਲੀ ਲਈ ਦੁੱਖ ਤੇ ਮੁਸ਼ਕਲਾਂ ਨਾਲ ਭਰਿਆ ਸੀ। ਇਕ ਤਾਂ ਘਰ ਵਾਲੇ ਇਸ ਦੇ ਧਰਮ ਸਬੰਧੀ ਵਿਚਾਰਾਂ ਕਾਰਨ ਇਸ ਨਾਲ ਗੁੱਸੇ ਸਨ ਦੂਜੇ ਇਸ ਦੀ ਮੰਗਣੀ ਤੋੜ ਦਿੱਤੀ ਗਈ ਸੀ। ਸ਼ੈਲੀ ਤੇ ਇਸ ਦੇ ਦੋਸਤ ਹੌਗ ਨੂੰ ਜ਼ਬਰਦਸਤੀ ਵੱਖਰਿਆਂ ਕਰਨ ਕਾਰਨ

ਸ਼ੈਲੀ ਤੇ ਇਸ ਦੇ ਪਿਤਾ ਵਿਚਕਾਰ ਬਹੁਤ ਨਫ਼ਰਤ ਪੈਦਾ ਹੋ ਗਈ। ਪਿਓ-ਪੁੱਤ ਵਿਚ ਉਦੋਂ ਤੋਂ ਨਾਤਾ ਸਦਾ ਲਈ ਟੁੱਟ ਗਿਆ ਜਦ ਸ਼ੈਲੀ ਨੇ ਹੈਰੀਅਟ ਵੈਸਟਬਰੁਕ (1795-1816) ਨਾਲ ਵਿਆਹ ਕਰ ਲਿਆ। ਟਿਮੋਥੀ ਸ਼ੈਲੀ ਆਪਣੇ ਪੁੱਤ ਦੀ ਮੌਤ ਤੋਂ 22 ਵਰ੍ਹੇ ਬਾਅਦ ਤਕ ਜੀਉਂਦਾ ਰਿਹਾ ਪਰ ਉਹ ਸ਼ੈਲੀ ਨੂੰ ਕਦੇ ਮਾਫ਼ ਨਾ ਕਰ ਸਕਿਆ। ਸ਼ੈਲੀ ਲੇਕ ਡਿਸਟ੍ਰਿਕਟ ਵਿਚ 'ਕੇਸਵਿਕ' ਵਿਖੇ ਰਹਿਣ ਲੱਗ ਪਿਆ। ਇਥੇ ਇਹ ਪ੍ਰਸਿੱਧ ਕਵੀ ਰਾਬਰਟ ਸਾਊਦੀ ਨੂੰ ਮਿਲਿਆ। ਇਸ ਤੋਂ ਬਾਅਦ ਇਹ ਪ੍ਰਸਿੱਧ ਦਾਰਸ਼ਨਿਕ ਵਿਲੀਅਮ ਗਾਡਵਿਨ (ਜਿਸ ਦੀ ਪੁਸਤਕ 'ਐਨ ਇਨਕੁਆਰੀ ਕਨਸਰਨਿੰਗ ਪੋਲੀਟੀਕਲ ਜਸਟਿਸ'-1793 ਤੋਂ ਸ਼ੈਲੀ ਬੇਹਦ ਪ੍ਰਭਾਵਿਤ ਸੀ) ਦੇ ਸੰਪਰਕ ਤੇ ਪ੍ਰਭਾਵ ਅਧੀਨ ਆਇਆ। ਗਾਡਵਿਨ ਦੀ ਧੀ ਮੇਰੀ ਗਾਡਵਿਨ (1797-1851), ਜਿਹੜੀ ਕਿ ਇਕ ਉੱਚ ਦਰਜੇ ਦੀ ਬੁੱਧੀ-ਜੀਵੀ ਤੇ ਅਗਾਂਹ-ਵਧੂ ਖਿਆਲਾਂ ਵਾਲੀ 16 ਸਾਲਾਂ ਦੀ ਸੁੰਦਰ ਕੁੜੀ ਸੀ, ਨਾਲ ਸ਼ੈਲੀ ਨੂੰ ਪਿਆਰ ਹੋ ਗਿਆ। ਹੈਰੀਅਟ ਤੇ ਸ਼ੈਲੀ ਵਿਚ ਪਹਿਲਾਂ ਤੋਂ ਚੱਲ ਰਹੀ ਖਿੱਚੋਤਾਣ ਹੋਰ ਤੇਜ਼ ਹੋ ਗਈ ਤੇ 28 ਜੁਲਾਈ, 1814 ਨੂੰ ਸ਼ੈਲੀ ਮੇਰੀ ਨੂੰ ਲੈ ਕੇ ਫ਼ਰਾਂਸ ਭੱਜ ਗਿਆ। ਇਨ੍ਹਾਂ ਦੇ ਨਾਲ ਸ਼ੈਲੀ ਦੀ ਇਕ ਹੋਰ ਮਿੱਤਰ ਕਲੇਅਰ ਕਲੇਅਰਮੌਂਟ ਵੀ ਸੀ। ਖ਼ਰਚ ਮੁਕ ਜਾਣ ਤੇ ਇਹ ਘਰ ਪਰਤ ਆਏ। ਸ਼ੈਲੀ ਨੇ ਆਪਣੀ ਪਹਿਲੀ ਪਤਨੀ ਹੈਰੀਅਟ ਨੂੰ ਆਪਣੇ ਨਾਲ ਰਹਿਣ ਲਈ ਪੱਤਰ ਲਿਖਿਆ। ਹੈਰੀਅਟ ਨੇ ਇਕ ਪੁੱਤਰ ਚਾਰਲਸ ਬਿਸ਼ ਨੂੰ ਜਨਮ ਦਿੱਤਾ। ਸੰਨ 1816 ਵਿਚ ਮੇਰੀ ਨੇ ਇਕ ਪੁੱਤਰ ਵਿਲੀਅਮ ਨੂੰ ਜਨਮ ਦਿੱਤਾ। ਅਗਸਤ, 1816 ਵਿਚ ਸ਼ੈਲੀ ਤੇ ਮੇਰੀ ਪ੍ਰਸਿੱਧ ਕਵੀ ਲਾਰਡ ਬਾਇਰਨ ਪਾਸ ਸਵਿਟਜ਼ਰਲੈਂਡ ਚਲੇ ਗਏ। ਵਾਪਸ ਆਉਣ ਤੇ ਸ਼ੈਲੀ ਨੂੰ ਜਦੋਂ ਇਹ ਪਤਾ ਲੱਗਾ ਕਿ ਉਸ ਦੀ ਪਹਿਲੀ ਪਤਨੀ ਹੈਰੀਅਟ ਨੇ ਡੁੱਬ ਕੇ ਆਤਮ-ਹੱਤਿਆ ਕਰ ਲਈ ਹੈ ਤਾਂ ਇਸ ਨੂੰ ਬੜਾ ਧੱਕਾ ਲੱਗਾ। ਸ਼ੈਲੀ ਦੇ ਦੋਹੇਂ ਬੱਚੇ ਕਾਨੂੰਨੀ ਤੌਰ ਤੇ ਇਸ ਤੋਂ ਖੋਹ ਲਏ ਗਏ। 30 ਦਸੰਬਰ, 1816 ਨੂੰ ਵਿਲੀਅਮ ਗਾਡਵਿਨ ਦੀ ਹਾਜ਼ਰੀ ਵਿਚ ਇਸਦਾ ਮੇਰੀ ਨਾਲ ਧਾਰਮਕ ਰੀਤੀ ਨਾਲ ਵਿਆਹ ਹੋਇਆ। ਇਸ ਸਮੇਂ ਹੀ ਲੇ ਹੰਟ ਇਸ ਦੇ ਸੰਪਰਕ ਵਿਚ ਆਇਆ ਜੋ ਜ਼ਿੰਦਗੀ ਭਰ ਸ਼ੈਲੀ ਦਾ ਮਿਹਰਬਾਨ, ਸੁਚੱਜੀ ਅਗਵਾਈ ਤੇ ਹੌਸਲਾ ਦੇਣ ਵਾਲਾ ਦੋਸਤ ਰਿਹਾ। ਇਸ ਤੋਂ ਬਾਅਦ ਸ਼ੈਲੀ ਨੇ ਥਾਮਸ ਲਵ ਪੀਕੌਕ ਦਾ ਪ੍ਰਭਾਵ ਗ੍ਰਹਿਣ ਕੀਤਾ।

1818 ਵਿਚ ਸ਼ੈਲੀ ਸਿਹਤ ਅਤੇ ਹੋਰ ਕਈ ਵਿਅਕਤੀਗਤ ਕਾਰਨਾਂ ਕਰਕੇ ਇਟਲੀ ਚਲਾ ਗਿਆ। ਇਥੇ ਚਾਰ ਸਾਲਾਂ ਦੌਰਾਨ ਸ਼ੈਲੀ ਨੇ ਆਪਣੀਆਂ ਸਰਵੋਤਮ ਕਿਰਤਾਂ ਦੀ ਰਚਨਾ ਕੀਤੀ। 8 ਜੁਲਾਈ, 1822 ਨੂੰ ਜਦੋਂ ਸ਼ੈਲੀ ਲੇਗਹੋਰਨ ਨਾਲ ਲਗਦੇ ਸਮੁੰਦਰ ਵਿਚ ਬੇੜੀ ਰਾਹੀਂ ਸਫ਼ਰ ਕਰ ਰਿਹਾ ਸੀ ਤਾਂ ਬੇੜੀ ਡੁੱਬ ਜਾਣ ਕਾਰਨ ਇਸ ਦੀ ਮੌਤ ਹੋ ਗਈ। ਕੁਝ ਦਿਨਾ ਬਾਅਦ ਜਦ ਇਸ ਦੀ ਲਾਸ਼ ਮਿਲੀ ਤਾਂ ਸਮੁੰਦਰ ਦੇ ਕਿਨਾਰੇ ਹੀ ਆਖ਼ਰੀ ਧਾਰਮਿਕ ਰਸਮ ਅਦਾ ਕਰਕੇ ਇਸ ਨੂੰ ਰੋਮ ਦੇ ਉਸ ਪ੍ਰਸਿੱਧ ਕਬਰਸਤਾਨ ਵਿਚ ਦਫ਼ਨਾਇਆ ਗਿਆ ਜਿਸ ਦੇ ਬਾਰੇ ਸ਼ੈਲੀ ਨੇ ਆਪ ਹੀ ਲਿਖਿਆ ਸੀ ਕਿ ਇਹ ਥਾਂ ਇਤਨੀ ਖ਼ੂਬਸੂਰਤ ਹੈ ਕਿ ਵੇਖਣ ਵਾਲੇ ਨੂੰ ਜੇਕਰ ਮੌਤ ਨਾਲ ਹੀ ਪਿਆਰ ਹੋ ਜਾਵੇ ਤਾਂ ਇਹ ਕੋਈ ਅਸੰਭਵ ਗੱਲ ਨਹੀਂ।

ਅੰਗਰੇਜ਼ੀ ਦੇ ਗੀਤਕਾਰ ਕਵੀਆਂ ਵਿਚ ਸ਼ੈਲੀ ਦਾ ਸਥਾਨ ਸਭ ਤੋਂ ਉੱਚਾ ਹੈ। ਇਸ ਦੀ ਕਵਿਤਾ ਵਿਚ ਗੀਤ ਕਾਵਿ ਦੇ ਸਾਰੇ ਗੁਣ ਭਾਵ ਮਿਠਾਸ, ਸਰੂਰ, ਵੇਗ, ਸੁੰਦਰ ਸ਼ਬਦ ਜੋੜਨਾ, ਭਾਵਾਂ ਦੀ ਤੀਬਰਤਾ ਤੇ ਗਹਿਰਾਈ, ਸੰਗੀਤਕ ਲੈਅ ਆਪਣੀ ਪ੍ਰਬਲਤਾ ਸਹਿਤ ਵਿਦਮਾਨ ਹਨ। ਕਵੀ ਦੀ ਅਨੁਭੂਤੀ ਦੀ ਦਿਲ-ਟੁੰਬਵੀਂ ਵਿਅੰਜਨਾ ਵਿਚ ਵੇਦਨਾ ਦੀ ਟੀਸ ਦੇ ਨਾਲ ਨਾਲ ਆਸ ਦੀ ਕਿਰਨ ਵੀ ਹੈ। ਸ਼ੈਲੀ ਸੁੰਦਰਤਾ, ਪ੍ਰੇਮ, ਪ੍ਰਕ੍ਰਿਤੀ, ਸੁਤੰਤਰਤਾ ਤੇ ਅਧਿਆਤਮ ਦਾ ਅਤਿ ਮਹੱਤਵਪੂਰਨ ਕਵੀ ਸੀ। ਇਸ ਦੀਆਂ ਕਿਰਤਾਂ ਰਹੱਸਵਾਦ ਦੇ ਭੇਦ ਅਤੇ ਅਨੰਤ ਦੇ ਅਲੌਕਿਕ ਪ੍ਰਕਾਸ਼ ਦੇ ਨਾਲ ਨਾਲ ਲੋਕ-ਕਲਿਆਣ ਤੇ ਵਿਸ਼ਵ-ਪ੍ਰੇਮ ਦੀ ਭਾਵਨਾ ਨਾਲ ਭਰਪੂਰ ਹਨ।

'ਕੁਈਨ ਮੈਬ' ਸ਼ੈਲੀ ਦੀ ਪਹਿਲੀ ਮਹੱਤਵਪੂਰਨ ਰਚਨਾ ਮੰਨੀ ਜਾਂਦੀ ਹੈ। ਸ਼ੈਲੀ ਦੇ ਜੀਵਨ-ਬਿਰਤਾਂਤ ਅਤੇ ਇਸਦੇ ਮੁਖ ਵਿਚਾਰਾਂ ਦੀ ਵਿਆਖਿਆ ਦੇ ਦ੍ਰਿਸ਼ਟੀਕੋਣ ਤੋਂ ਤਾਂ ਇਸ ਕਾਵਿ ਦੀ ਮਹੱਤਤਾ ਸ਼ਾਇਦ ਇਸ ਦੀਆਂ ਸਭ ਰਚਨਾਵਾਂ ਤੋਂ ਵੱਧ ਹੈ। 2,104 ਸਤਰਾਂ ਵਿਚ ਲਿਖੀ ਇਹ ਖੁਲ੍ਹੀ ਕਵਿਤਾ ਫ਼ਰਵਰੀ, 1812 ਤੋਂ ਫ਼ਰਵਰੀ, 1813 ਦੌਰਾਨ ਲਿਖੀ ਗਈ। ਕਿਸੇ ਵੀ ਸੰਪਾਦਕ ਨੇ ਇਸ ਨੂੰ ਪ੍ਰਕਾਸ਼ਿਤ ਕਰਨਾ ਨਾ ਮੰਨਿਆ ਤੇ ਅੰਤ ਸ਼ੈਲੀ ਨੇ ਨਿਜੀ ਤੌਰ ਤੇ ਇਸ ਨੂੰ ਛਪਵਾ ਕੇ ਆਪਣੇ ਮਿੱਤਰਾਂ ਵਿਚ ਵੰਡਿਆ।

ਸੰਨ 1816 ਵਿਚ ਲਿਖੀ 'ਅਲਾਸਟਰ' ਜਾਂ 'ਦੀ ਸਪਿਰਟ ਆਫ਼ ਸਾੱਲੀਚਿਊਡ' ਇਸ ਦੀ ਆਪਣੇ ਢੰਗ ਦੀ ਅਜਿਹੀ ਉੱਚ ਪਾਏ ਦੀ ਰਚਨਾ ਹੈ ਜਿਸ ਕਰਕੇ ਸ਼ੈਲੀ ਜਗਤ ਪ੍ਰਸਿੱਧ ਹੈ। ਇਸਦੀ ਖੁਲ੍ਹੀ ਕਵਿਤਾ ਉੱਤੇ ਮਿਲਟਨ ਤੇ ਵਰਡਜ਼ਵਰਥ ਦਾ ਪ੍ਰਭਾਵ ਹੈ ਪਰ ਇਸਦੀ ਸੰਗੀਤ ਨੁਹਾਰ, ਬਿੰਬ, ਰੂਪਕ ਤੇ ਪ੍ਰਤੀਕਾਤਮਕਤਾ ਸ਼ੈਲੀ ਦੀ ਮੌਲਿਕਤਾ ਦਾ ਪ੍ਰਮਾਣ ਹਨ।

'ਦੀ ਰੀਵੋਲਟ ਆਫ਼ ਇਸਲਾਮ' ਇਸਦੀ ਇਕ ਲੰਮੀ ਤੇ ਸ਼ਾਨਦਾਰ ਕਾਵਿ ਰਚਨਾ ਹੈ ਜਿਸਦਾ ਵਿਸ਼ਾ ਖ਼ੂਨੀ ਕਰਾਂਤੀ ਦਾ ਪ੍ਰਚਾਰ ਹੈ। ਇਹ ਕੀਟਸ ਦੇ 'Endymion' ਦੇ ਟਾਕਰੇ ਵਿਚ ਲਿਖੀ ਗਈ ਸੀ।

ਸ਼ੈਲੀ ਦਾ ਇਟਲੀ-ਨਿਵਾਸ (1818-1822) ਇਸ ਦੇ ਕਾਵਿ ਦਾ ਸੁਨਹਿਰੀ ਸਮਾਂ ਮੰਨਿਆ ਜਾਂਦਾ ਹੈ। ਇਨ੍ਹਾਂ ਚਾਰ ਸਾਲਾਂ ਦੌਰਾਨ ਸ਼ੈਲੀ ਨੇ 'ਓਡ ਟੂ ਵੈਸਟ ਵਿੰਡ', 'ਓਡ ਟੂ ਸਕਾਈਲਾਰਕ' ਅਤੇ 'ਦ ਕਲਾਊਡ' ਨਾਂ ਦੀਆਂ ਉਨ੍ਹਾਂ ਰਚਨਾਵਾਂ (ਜਿਨ੍ਹਾਂ ਦੀ ਭਾਵ-ਪ੍ਰਬਲਤਾ ਤੇ ਸੰਗੀਤ ਲੈਅ ਦੇ ਜਾਦੂ-ਪ੍ਰਭਾਵ ਕਾਰਨ ਇਹ ਵਿਸ਼ਵਭਰ ਵਿਚ ਜਾਣਿਆ ਜਾਂਦਾ ਹੈ) ਤੋਂ ਇਲਾਵਾ ਉਨ੍ਹਾਂ ਮੁਖ ਕਾਵਿ ਰਚਨਾਵਾਂ ਦੀ ਸਿਰਜਨਾ ਕੀਤੀ ਜੋ ਸ਼ੈਲੀ ਦੀ ਮਹਾਨਤਾ ਦਾ ਆਧਾਰ ਹਨ, ਸਾਡਾ ਭਾਵ 'ਰੋਜ਼ਾਲਿੰਡ ਐਂਡ ਹੈਲਨ' (1817-18), 'ਜੂਲੀਅਨ ਐਂਡ ਮੈਡਾਲੋ' (1818), 'ਪਰੋਮੀਥੀਅਸ ਅਨਬਾਊਂਡ' (1818-19), 'ਦੀ ਚੈਂਚੀ' (1819), 'ਦੀ ਮਾਸਕ ਆਫ਼ ਅਨਾਰਕੀ' (1819), 'ਪੀਟਰ ਬੈੱਲ ਦੀ ਥਰਡ' (1819), 'ਦੀ ਵਿਚ ਆਫ਼ ਐਟਲਸ' (1820), 'ਅੱਡੀਪਸ ਟਾਇਰੈਨਸ' ਜਾਂ 'ਸਵੈਲਫੁਟ ਦੀ ਟਾਇਰੈਂਟ' (1820), ਐਡੋਨੇਇਸ' (1821), 'ਹੈਲਾਸ' (1821) ਅਤੇ ਦੀ ਟਰਾਇੰਫ ਆਫ਼ ਲਾਈਫ਼' (1822) (ਖੰਡ ਰੂਪ ਵਿਚ) ਆਦਿ ਤੋਂ ਹੈ।

'ਪ੍ਰੋਮੀਥੀਅਸ ਅਨਬਾਊਂਡ' ਸ਼ੈਲੀ ਦੀ ਮਹਾਨਤਮ ਕਾਵਿ ਰਚਨਾ ਹੈ। ਇਹ ਗੀਤ-ਨਾਟ ਮਿਲਟਨ ਦੀ 'ਪੈਰਾਡਾਈਜ਼ ਲੌਸਟ' ਤੋਂ ਬਾਅਦ ਅੰਗਰੇਜ਼ੀ ਸਾਹਿਤ ਦੀ ਸਭ ਤੋਂ ਮਹਾਨ ਲੰਮੀ ਕਵਿਤਾ ਮੰਨੀ ਜਾਂਦੀ ਹੈ। ਪ੍ਰਾਚੀਨ ਯੂਨਾਨੀ ਪਰੰਪਰਾ ਵਿਚ ਇਹ ਰਚਨਾ ਮਿੱਥ ਆਪਣੀ ਬਿਰਤਾਂਤਕ ਸ਼ਕਤੀ ਰਾਹੀਂ ਇਕ ਦਿਲਚਸਪ ਕਹਾਣੀ ਪੇਸ਼ ਕਰਦੀ ਹੈ ਉੱਥੇ ਵਿਸ਼ਵ ਵਿਆਪੀ ਸੱਚ (ਪ੍ਰੋਮੀਥੀਅਸ) ਦੀ ਵਿਸ਼ਵ ਵਿਆਪੀ ਝੂਠ (ਜੂਪੀਟਰ) ਉੱਤੇ ਜਿੱਤ ਦੀ ਦਾਰਸ਼ਨਿਕ ਵਿਆਖਿਆ ਵੀ ਕਰਦੀ ਹੈ। ਇਸਦੇ ਅੰਤਿਮ ਐਕਟ ਨੂੰ ਤਾਂ 'ਕਵਿਤਾ ਦਾ ਅਤਿ ਤੀਬਰ ਸੰਗੀਤ ਤੂਫ਼ਾਨ' ਤਕ ਕਹਿ ਦਿੱਤਾ ਜਾਂਦਾ ਹੈ। 'ਦੀ ਚੈਂਚੀ' 'ਪ੍ਰੋਮੀਥੀਅਸ ਅਨਬਾਊਂਡ' ਤੋਂ ਬਿਲਕੁਲ ਵੱਖਰੀ ਕਿਸਮ ਦੀ ਰਚਨਾ ਹੈ। ਆਪਣੇ ਸਮੇਂ ਦਾ ਇਹ ਮਹਾਨ ਦੁਖਾਂਤ, ਸ਼ੈਲੀ ਦੀ ਇਕੋ ਇਕ ਅਜਿਹੀ ਰਚਨ

ਹੈ ਜਿਸ ਦਾ ਸ਼ੈਲੀ ਦੇ ਜੀਵਨ ਕਾਲ ਵਿਚ ਦੂਜਾ ਐਡੀਸ਼ਨ ਛਪਿਆ ਸੀ। ਇਸ ਤੋਂ ਇਲਾਵਾ ਇਹ ਮਨੁੱਖ ਨਾਲ ਯਥਾਰਥਕ ਪੱਧਰ ਤੇ ਸਬੰਧ ਰੱਖਣ ਵਾਲੀ ਸ਼ਾਇਦ ਇਕੋ ਇਕ ਰਚਨਾ ਹੈ। ਇਸਦੀ ਸਹਿਜ ਅਤੇ ਪ੍ਰਬਲ ਸ਼ੈਲੀ ਇਸ ਦੀਆਂ ਰਚਨਾਵਾਂ ਵਿਚ ਇਕਦਮ ਵਿਲੱਖਣ ਹੈ।

'ਜੂਲੀਅਨ ਐਂਡ ਮੈਡਾਲੋ' ਇਸਦੀ ਇਕ ਹੋਰ ਪ੍ਰਬਲ ਰਚਨਾ ਹੈ ਜਿਹੜੀ ਸ਼ੈਲੀ ਦੀ ਨਿਰਾਲਿਆਂ ਵਿਸ਼ਿਆਂ ਨੂੰ ਸਰੋਦੀ ਕਵਿਤਾ ਵਿਚ ਢਾਲਣ ਦੀ ਅਦੁੱਤੀ ਸਮਰੱਥਾ ਤੇ ਚਾਨਣਾ ਪਾਉਂਦੀ ਹੈ।

'ਐਡੋਨੇਇਸ' ਨਾਂ ਦੇ ਸ਼ੋਕ-ਗੀਤ ਨੂੰ (ਜਿਹੜਾ ਅੰਗਰੇਜ਼ੀ ਦੇ ਪ੍ਰਸਿੱਧ ਕਵੀ ਕੀਟਸ ਦੀ ਮੌਤ ਤੇ ਲਿਖਿਆ ਗਿਆ) ਸ਼ੈਲੀ ਆਪਣੀ ਸਭ ਤੋਂ ਪੂਰਨ ਰਚਨਾ ਮੰਨਦਾ ਸੀ। 23 ਫ਼ਰਵਰੀ, 1821 ਨੂੰ ਮਹਾਂ-ਕਵੀ ਕੀਟਸ ਦੀ ਮੌਤ ਤੇ ਇਸ ਨੂੰ ਬੇਹੱਦ ਦੁੱਖ ਹੋਇਆ ਕਿਉਂਕਿ ਕੀਟਸ ਨੂੰ ਵੀ ਸ਼ੈਲੀ ਦੀ ਤਰ੍ਹਾਂ ਹੀ ਆਪਣੇ ਜੀਵਨ ਵਿਚ ਨਫ਼ਰਤ ਅਤੇ ਅਣਗੌਲੇ ਹੋਣ ਦਾ ਦੁੱਖ ਸਹਿਣਾ ਪਿਆ ਸੀ। ਸ਼ੈਲੀ ਨੇ ਆਪਣੇ 55 ਸਪੈਂਸੇਰੀਅਨ ਪਦਾਂ ਵਿਚ ਭੁੱਲ ਦੀ ਹੱਦ ਤਕ ਆਏ ਭਾਵਾਂ ਨੂੰ ਪ੍ਰਗਟਾਉਣ ਵਿਚ ਆਪਣੀ ਕਲਾ ਦਾ ਸੁੰਦਰ ਪ੍ਰਦਰਸ਼ਨ ਕੀਤਾ ਹੈ।

'Epipsychidion' ਨੂੰ ਅਕਸਰ ਮਹਾਨਤਮ ਪਿਆਰੀ ਕਵਿਤਾ ਕਹਿ ਕੇ ਸਨਮਾਨਿਆ ਜਾਂਦਾ ਹੈ। ਇਹ ਇਕ ਇਟਾਲੀਅਨ ਕੁੜੀ ਐਮੀਲੀਆ ਦੀ ਸੁੰਦਰਤਾ ਅਤੇ ਸ਼ੈਲੀ ਦੇ ਆਪਣੇ ਅਧਿਆਤਮਕ ਜਗਤ ਦੀ ਵਿਆਖਿਆ ਕਰਦੀ ਹੋਈ ਇਸਦੇ ਪਿਆਰ-ਫ਼ਲਸਫ਼ੇ ਨੂੰ ਪ੍ਰਗਟਾਉਂਦੀ ਹੈ। ਸ਼ੈਲੀ ਦੇ ਪਿਆਰ ਸਬੰਧੀ ਦ੍ਰਿਸ਼ਟੀਕੋਣ ਦੀ ਵਧੇਰੇ ਜਾਣਕਾਰੀ ਹਾਸਲ ਕਰਨ ਲਈ ਇਸਦੀ 'ਔਨ ਲਵ' ਨਾਮਕ ਗੱਦ-ਟੁਕੜੀ ਪੜ੍ਹਨ ਯੋਗ ਹੈ। 'ਹੇਲਾਸ' 1821 ਵਿਚ ਗ੍ਰੀਕ ਦੀ ਕਰਾਂਤੀ ਦੀ ਸ਼ੁਰੂਆਤ ਸਮੇਂ ਲਿਖੀ ਗਈ ਸੀ।

'ਦੀ ਟਰਾਇੰਫ ਆਫ਼ ਲਾਈਫ਼' ਸ਼ੈਲੀ ਦੀ ਅੰਤਿਮ ਮੁਖ ਕਵਿਤਾ ਹੈ ਜਿਸ ਉੱਤੇ 'ਪੈਟਰਾਰਕ' ਦੀ 'ਟਰਾਇੰਫ ਆਫ਼ ਲਵ' ਦਾ ਬਹੁਤ ਪ੍ਰਭਾਵ ਹੈ।

ਸ਼ੈਲੀ ਇਕ ਅਦੁੱਤੀ ਕਵੀ ਹੋਣ ਦੇ ਨਾਲ ਨਾਲ ਇਕ ਸ਼ਕਤੀਸ਼ਾਲੀ ਗੱਦਕਾਰ ਵੀ ਸੀ। ਗੱਦ ਵਿਚ ਇਸ ਦੀ ਪਕੜ ਵਧੇਰੇ ਸਿੱਧੀ ਹੈ। 'ਏ ਫ਼ਿਲਾਸਫ਼ੀਕਲ ਵਿਊ ਆਫ਼ ਰੀਫ਼ਾਰਮ' (1819-20) ਤੋਂ ਇਸਦੇ ਵਿਵਹਾਰਕ ਸੁਧਾਰਾਂ ਬਾਰੇ ਯਥਾਰਥਕ ਗਿਆਨ ਤੇ ਸੂਝ ਦੀ ਜਾਣਕਾਰੀ ਮਿਲਦੀ ਹੈ। ਗੱਦ ਟੁਕੜੀਆਂ ਵਿਚ 'ਏ ਡੀਫ਼ੈਂਸ ਆਫ਼ ਪੋਇਟਰੀ' (1821) ਸ਼ੈਲੀ ਦੀ ਵਿਸ਼ਲੇਸ਼ਣ ਸ਼ਕਤੀ ਤੇ ਬਿਆਨ ਦੀ ਖ਼ੂਬਸੂਰਤੀ ਦੇ ਦ੍ਰਿਸ਼ਟੀਕੋਣ ਤੋਂ ਆਪਣੇ ਖੇਤਰ ਵਿਚ ਲਾਸਾਨੀ ਕਿਰਤ ਹੈ। ਇਸਦੇ ਆਪਣੇ ਮਿੱਤਰਾਂ ਆਦਿ ਨੂੰ ਲਿਖੇ ਹੋਏ ਪੱਤਰ ਅੰਗਰੇਜ਼ੀ ਸਾਹਿਤ ਦਾ ਸਦਾ ਸਾਂਭਣਯੋਗ ਵਿਰਸਾ ਹਨ।

ਸ਼ੈਲੀ ਸਾਰੀ ਉਮਰ ਪ੍ਰਸਿੱਧੀ ਲਈ ਲੋਚਦਾ ਰਿਹਾ ਕਿਉਂਕਿ ਇਸ ਦੀ ਕਵਿਤਾ ਉੱਚੇ ਦਰਜੇ ਦੇ ਪਾਠਕਾਂ ਲਈ ਸੀ ਇਸ ਕਰਕੇ ਇਹ ਆਪਣੇ ਜੀਵਨ ਕਾਲ ਵਿਚ ਕੀਟਸ ਆਦਿ ਵਾਂਗ ਪ੍ਰਸਿੱਧ ਨਾ ਹੋ ਸਕਿਆ। ਆਪਣੇ ਸਮਕਾਲੀਆਂ ਨੂੰ ਭਾਵੇਂ ਇਹ ਇਕ ਸ਼ੈਤਾਨ, ਨਾਸਤਕ ਤੇ ਬਾਗ਼ੀ ਜਾਪਦਾ ਸੀ ਪਰ ਇਸਦੀ ਮੌਤ ਤੋਂ ਕੁਝ ਹੀ ਵਰ੍ਹੇ ਬਾਅਦ ਮਹਾਨ ਅੰਗਰੇਜ਼ ਕਵੀ ਵਰਡਜ਼ਵਰਥ ਨੇ ਇਸਨੂੰ 'ਸਾਡੇ ਸਾਰਿਆਂ ਵਿਚ ਉੱਤਮ' ਆਖ ਕੇ ਸਤਿਕਾਰਿਆ ਸੀ। ਬ੍ਰਾਊਨਿੰਗ ਨੇ ਵੀ ਇਹੋ ਜਿਹੇ ਵਿਚਾਰ ਪ੍ਰਗਟ ਕੀਤੇ। ਉਦੋਂ ਤੋਂ ਸ਼ੈਲੀ ਦੀ ਪ੍ਰਸਿੱਧੀ ਨਵੀਆਂ ਸਿਖਰਾਂ ਛੂੰਹਦੀ ਆਈ ਹੈ।

ਛੋਟੀ ਜਿਹੀ ਉਮਰ ਵਿਚ ਇਤਨੀ ਵੱਡੀ ਮਿਕਦਾਰ ਵਿਚ ਤੇ ਇਤਨੇ ਉੱਚ-ਦਰਜੇ ਦੀ ਰਚਨਾ ਕਰ ਜਾਣ ਵਾਲਾ ਇਹ ਚਮਤਕਾਰੀ ਕਵੀ ਕਵਿਤਾ ਲਈ ਗੌਰਵ ਦਾ ਪ੍ਰਤੀਕ ਹੈ।

ਹ. ਪੁ.—ਐਨ. ਬ੍ਰਿ. ਮੈ. 16: 664; ਹਿੰ. ਵਿ. ਕੋ. 302.

**ਸ਼ੈਲੀ, ਮੇਰੀ ਵਾਲਸਟੋਨਕਰਾਫਟ :** ਇਹ ਇਕ ਬਰਤਾਨਵੀ ਲੇਖਕ ਸੀ ਜਿਸਦਾ ਜਨਮ ਸਮਰਜ਼ ਟਾਊਨ, ਲੰਦਨ ਵਿਖੇ 30 ਅਗਸਤ, 1797 ਨੂੰ ਹੋਇਆ। ਇਸ ਦਾ ਪਿਤਾ ਵਿਲੀਅਮ ਗਾਡਵਿਨ ਇਕ ਪ੍ਰਸਿੱਧ ਲੇਖਕ ਸੀ। ਸੰਨ 1814 ਵਿਚ ਇਸਦੀ ਮੁਲਾਕਾਤ ਪ੍ਰਸਿੱਧ ਕਵੀ ਸ਼ੈਲੀ ਨਾਲ ਹੋਈ ਅਤੇ ਤਿੰਨ ਮਹੀਨੇ ਬਾਅਦ ਇਹ ਉਸ ਨਾਲ ਇੰਗਲੈਂਡ ਛੱਡ ਕੇ ਸਵਿਟਜ਼ਰਲੈਂਡ ਚਲੀ ਗਈ। ਸੰਨ 1816 ਵਿਚ ਇਸਨੇ ਸ਼ੈਲੀ ਨਾਲ ਵਿਆਹ ਕਰਵਾ ਲਿਆ।

ਸੰਨ 1822 ਵਿਚ ਸ਼ੈਲੀ ਦੀ ਮੌਤ ਹੋ ਗਈ। ਹੁਣ ਮੇਰੀ ਵਾਲਸਟੋਨਕਰਾਫਟ ਸ਼ੈਲੀ ਲਈ ਮਾੜੇ ਦਿਨ ਆ ਗਏ ਕਿਉਂਕਿ ਸ਼ੈਲੀ ਦੇ ਪਿਤਾ ਦਾ ਇਸ ਵੱਲ ਰੱਵਈਆ ਹਮਦਰਦੀ ਪੂਰਨ ਨਹੀਂ ਸੀ।

ਇਸਦੀ ਮੌਤ 21 ਫਰਵਰੀ, 1851 ਵਿਚ ਹੋਈ।

ਇਸ ਦੀਆਂ ਲਿਖੀਆਂ ਪੁਸਤਕਾਂ ਵਿਚ 'ਦੀ ਲਾਸਟ ਮੈਨ' (1825), 'ਲੋਡੋਰ' (1835) ਆਦਿ ਸ਼ਾਮਲ ਹਨ। ਇਸ ਨੇ ਆਪਣੇ ਛੇ ਹਫ਼ਤੇ ਦੇ ਦੌਰੇ ਦੇ ਸਬੰਧ ਵਿਚ ਇਕ ਜਰਨਲ ਵੀ ਲਿਖਿਆ ਜਿਸ ਵਿਚ ਇਸ ਨੇ ਆਪਣੇ ਪਤੀ ਬਾਰੇ ਕਾਫ਼ੀ ਜਾਣਕਾਰੀ ਦਿੱਤੀ ਹੈ।

ਹ. ਪੁ.—ਕਿ. ਯੂ. ਐਨ. 13:7504.

**ਸ਼ੈਲੇ, ਕਾਰਲ ਵਿਲਹੇਲਮ** (1742-1786) : ਸਵੀਡਨ ਦੇ ਇਸ ਉੱਘੇ ਰਸਾਇਣ-ਵਿਗਿਆਨੀ ਦਾ ਜਨਮ 9 ਦਸੰਬਰ, 1742 ਨੂੰ ਪਾਮੇਰੇਨਿਆ ( ਪੂਰਬੀ ਜਰਮਨੀ ) ਵਿਚ ਸਟ੍ਰਾਲਜ਼ੰਡ ਵਿਖੇ ਹੋਇਆ। ਇਸ ਨੇ 1772 ਵਿਚ ਆਕਸੀਜਨ ਗੈਸ ਬਾਰੇ, ਜੋਜ਼ਫ ਪ੍ਰੀਸਟਲੇ ਦੀ ਖੋਜ ਤੋਂ 2 ਸਾਲ ਪਹਿਲਾਂ ਹੀ ਦੱਸ ਦਿੱਤਾ ਸੀ। ਭਾਵੇਂ ਇਹ ਬਹੁਤ ਗ਼ਰੀਬ ਸੀ ਅਤੇ ਇਸ ਨੂੰ ਪ੍ਰਯੋਗਸ਼ਾਲਾ ਆਦਿ ਦੀਆਂ ਚੰਗੀਆਂ ਸਹੂਲਤਾਂ ਵੀ ਨਹੀਂ ਸਨ, ਫਿਰ ਵੀ ਖੋਜ ਦੇ ਖੇਤਰ ਵਿਚ ਇਸ ਦਾ ਕੋਈ ਮੁਕਾਬਲਾ ਨਹੀਂ ਕਰ ਸਕਿਆ। ਇਸ ਨੇ ਰਸਾਇਣ-ਵਿਗਿਆਨ ਦੇ ਹਰ ਪਹਿਲੂ ਤੇ ਖੋਜ ਕਰਨ ਦੀ ਕੋਸ਼ਿਸ਼ ਕੀਤੀ। ਸੰਨ 1775 ਵਿਚ ਇਸ ਨੂੰ ਸਟਾਕ ਹੋਮ ਰੌਇਲ ਅਕੈਡਮੀ ਆਫ਼ ਸਾਇੰਸ ਦਾ ਮੈਂਬਰ ਚੁਣ ਲਿਆ ਗਿਆ।

ਇਸ ਨੇ ਇਹ ਰਿਕਾਰਡ ਕੀਤਾ ਕਿ ਵਾਯੂ ਮੰਡਲ ਦੋ ਗੈਸਾਂ ਦਾ ਬਣਿਆ ਹੋਇਆ ਹੈ; ਇਸ ਵਿਚ ਇਕ ਗੈਸ ਬਲਣ ਵਿਚ ਸਹਾਈ ਹੁੰਦੀ ਹੈ ਜਦੋਂ ਕਿ ਦੂਜੀ ਗੈਸ ਬਲਣ ਵਿਚ ਰੋਕ ਪਾਉਂਦੀ ਹੈ। ਇਸ ਨੇ ਪਹਿਲੀ ਗੈਸ ਭਾਵ 'ਅੱਗ-ਹਵਾ' ਜਾਂ ਆਕਸੀਜਨ, ਨਾਈਟ੍ਰਿਕ ਐਸਿਡ, ਸਾਲਟ ਪੀਟਰ, ਮੈਂਗਨੀਜ਼ ਡਾਈਆਕਸਾਈਡ, ਪਾਰੇ ਦੇ ਆਕਸਾਈਡ ਅਤੇ ਕਈ ਹੋਰ ਪਦਾਰਥਾਂ ਤੋਂ ਪ੍ਰਾਪਤ ਕੀਤੀ।

ਇਸ ਦੀਆਂ ਹੋਰ ਖੋਜਾਂ ਵਿਚ ਕਲੋਰੀਨ, ਬੇਰਾਇਟਾ (ਬੇਰੀਅਮ ਆਕਸਾਈਡ), ਗਲਿਸਰੀਨ, ਹਾਈਡ੍ਰੋਜਨ ਸਲਫ਼ਾਈਡ, ਆਰਸੀਨ ( ਹਾਈਡ੍ਰੋਜਨ ਆਰਸਨਾਈਡ ), ਵਰਨਕ ਸ਼ੈਲੇ'ਜ਼ ਗ੍ਰੀਨ (ਕਾਪਰ ਆਰਸਨਾਈਟ ), ਗੈਲਿਕ, ਲੈਕਟਿਕ, ਮੈਲਿਕ, ਮਾਲਿਬਡਿਕ ਔਕਜ਼ੈਲਿਕ, ਪਰੂਸਿਕ, ਟਾਰਟੈਰਿਕ ਅਤੇ ਸਿਟਰਿਕ ਐਸਿਡ ਸ਼ਾਮਲ ਸਨ।

21 ਮਈ, 1786 ਨੂੰ ਸਵੀਡਨ ਵਿਚ ਕੋਪਿੰਗ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 8:953.

**ਸ਼ੈਲੇ, ਪਰਸੀ ਬਿੱਸ਼ :** ਵੇਖ ਸ਼ੈਲੀ, ਪਰਸੀ ਬਿਸ਼

**ਸੇਲੇਬੀਜ਼** (Celebes) : ਸੇਲੇਬੀਜ਼ ਇੰਡੋਨੇਸ਼ੀਆ ਗਣਤੰਤਰ ਦਾ ਇਕ ਟਾਪੂ ਹੈ। ਇਹ ਚਾਰ ਵੱਡੇ ਸੁੰਡਾ ਦੀਪਾਂ ਵਿਚੋਂ ਇਕ ਦੀਪ ਹੈ।

ਜਜ਼ੀਰੇ ਦੇ ਕੇਂਦਰ ਤੋਂ ਤਿੰਨ ਪ੍ਰਾਇਦੀਪ ਬਾਹਰ ਵੱਲ ਨਿਕਲਦੇ ਨਜ਼ਰ ਆਉਂਦੇ ਹਨ। ਇਨ੍ਹਾਂ ਪ੍ਰਾਇਦੀਪਾਂ ਤੋਂ ਤੁਮੀਨੀ, ਤੋਲੋ ਅਤੇ ਬੋਨੀ (Bonie) ਦੀਆਂ ਖਾੜੀਆਂ ਹੋਂਦ ਵਿਚ ਆਈਆਂ ਹਨ। ਇਹ ਟਾਪੂ 1280 ਕਿ. ਮੀ. ਹੈ ਪਰ, ਇਸ ਦੀ ਚੌੜਾਈ 58 ਤੋਂ 192 ਕਿ. ਮੀ. ਤਕ ਹੈ। ਇਸ ਦਾ ਸਾਹਿਲ ਕੋਈ 4478 ਕਿ. ਮੀ. ਹੈ ਅਤੇ ਰਕਬਾ 227,654 ਵ. ਕਿ. ਮੀ. ਜਿਸ ਵਿਚ ਕਿ ਇਸ ਦੇ ਨਾਲ ਲਗਦੇ ਸਬੰਧਤ ਟਾਪੂ ਵੀ ਸ਼ਾਮਲ ਹਨ।

ਸੈਲੇਬੀਜ਼ ਦੀ ਧਰਾਤਲ ਪਰਬਤੀ ਹੈ ਜਿਨ੍ਹਾਂ ਵਿਚ ਕੁਝ ਕ੍ਰਿਆਸ਼ੀਲ ਜਵਾਲਾਮੁਖੀ ਪਰਬਤ ਵੀ ਹਨ। ਇਨ੍ਹਾਂ ਵਿਚੋਂ ਸਭ ਤੋਂ ਉੱਚੀ ਚੋਟੀ ਰਾਂਟੇਮਾਰੀਓ ਹੈ। ਪਰਬਤਾਂ ਦੀਆਂ ਘਾਟੀਆਂ ਵਿਚ ਕਈ ਝੀਲਾਂ ਹਨ ਜਿਨ੍ਹਾਂ ਵਿਚੋਂ ਕਈ ਤਾਂ ਬਹੁਤ ਡੂੰਘੀਆਂ ਹਨ।

ਸੈਲੇਬੀਜ਼ ਦੇ ਦਰਿਆ ਬਹੁਤ ਛੋਟੇ ਹਨ ਜਿਸ ਕਰਕੇ ਸਿੰਜਾਈ ਅਤੇ ਆਵਾਜਾਈ ਦੀ ਦ੍ਰਿਸ਼ਟੀ ਤੋਂ ਇਹਨਾਂ ਦੀ ਕੋਈ ਮਹੱਤਤਾ ਨਹੀਂ। ਦਰਿਆ ਜ਼ਨਮੋਜਾ ਇਥੋਂ ਦਾ ਮੁਖ ਦਰਿਆ ਹੈ।

ਸੈਲੇਬੀਜ਼ ਦੇ ਦੁਆਲੇ ਕਈ ਛੋਟੇ ਟਾਪੂ ਹਨ ਜਿਹੜੇ ਭੌਤਿਕ ਅਤੇ ਰਾਜਸੀ ਤੌਰ ਤੇ ਇਸ ਦੀਪ ਨਾਲ ਹੀ ਸੰਬੰਧਤ ਹਨ।

ਸੈਲੇਬੀਜ਼ ਦੀ ਜਲਵਾਯੂ ਗਰਮ ਹੈ ਪਰ ਸਮੁੰਦਰ ਦਾ ਅਸਰ ਇਸਨੂੰ ਸੁਖਾਵਾਂ ਬਣਾ ਦੇਂਦਾ ਹੈ। ਸਾਰੇ ਜਜ਼ੀਰੇ ਦਾ ਸਲਾਨਾ ਔਸਤ ਤਾਪਮਾਨ $22^\circ$ ਤੋਂ $30^\circ$ ਸੈਂ. ਤੱਕ ਹੈ। ਪੱਛਮੀ ਭਾਗ ਖੁਸ਼ਕ ਹਨ ਜਿਥੇ ਸਲਾਨਾ ਵਰਖਾ ਸਿਰਫ਼ $53^\circ$ ਸੈਂ. ਮੀ. ਹੈ। ਦੱਖਣੀ-ਪੱਛਮੀ ਮੱਧ ਇਲਾਕੇ ਵਿਚ ਸਾਲਾਨਾ ਵਰਖਾ ਦੀ ਮਾਤਰਾ $405^\circ$ ਸੈਂ. ਮੀ. ਤੱਕ ਜਾ ਪੁਜਦੀ ਹੈ।

ਸੈਲੇਬੀਜ਼ ਏਸ਼ੀਆ ਅਤੇ ਆਸਟ੍ਰੇਲੀਆ ਮਹਾਂਦੀਪਾਂ ਦਾ ਮੇਲ ਸਥਾਨ ਹੈ ਜਿਸ ਕਰਕੇ ਬਨਸਪਤੀ ਵਿਚ ਆਸਟ੍ਰੇਲੀਆ ਦੇ ਚਿੰਨ੍ਹ ਵੀ ਨਜ਼ਰ ਆਉਂਦੇ ਹਨ। ਸਮੁੱਚੇ ਤੌਰ ਤੇ ਇਸ ਜਜ਼ੀਰੇ ਦੀ ਬਨਸਪਤੀ ਅਤੇ ਜੀਵ ਏਸ਼ੀਆਈ ਵੰਨਗੀ ਦੇ ਜ਼ਿਆਦਾ ਨੇੜੇ ਹਨ। ਸੈਲੇਬੀਜ਼ ਦੇ ਬਹੁਤ ਸਾਰੇ ਭਾਗ ਹਾਲੇ ਵੀ ਜੰਗਲਾਂ ਨਾਲ ਢਕੇ ਪਏ ਹਨ। ਤੋਲੋ ਦੀ ਖਾੜੀ ਦੇ ਦੁਆਲੇ ਜੰਗਲ ਸਭ ਤੋਂ ਜ਼ਿਆਦਾ ਸੰਘਣੇ ਹਨ।

ਸੈਲੇਬੀਜ਼ ਦੇ ਵਸਨੀਕ ਕਈ ਵੱਖੋ ਵੱਖ ਜਾਤੀਆਂ ਨਾਲ ਸਬੰਧਤ ਹਨ। ਇਹ ਸਥਾਨਕ ਵਸਨੀਕ ਤੁਆਲਾ, ਤੋਰਾਜਾ, ਬਗੀਨੀ, ਮਕਾਸਰ, ਮਿਨਹਾਸੀ ਅਤੇ ਗਰੋਂਤਾਲੀ ਜਾਤੀਆਂ ਦੇ ਹਨ। ਇਹਨਾਂ ਵਿਚੋਂ ਤੁਆਲਾ ਲੋਕ ਜਜ਼ੀਰੇ ਦੇ ਸਾਰੇ ਭਾਗਾਂ ਵਿਚ ਫੈਲੇ ਹੋਏ ਹਨ। ਇਹ ਲੋਕ ਆਮ ਤੌਰ ਤੇ ਹੋਰ ਕਬੀਲਿਆਂ ਵਿਚ ਵੀ ਰਹਿੰਦੇ ਹਨ। ਸ਼ਾਇਦ ਇਹ ਲੋਕ ਸੈਲੇਬੀਜ਼ ਦੇ ਆਦਿ ਵਾਸੀ ਹਨ। ਇਨ੍ਹਾਂ ਵਿਚੋਂ ਵਧੇਰੇ ਕਬੀਲੇ ਕਿਸੇ ਵੇਲੇ ਹਿੰਦੂ ਸਨ। ਇਸ ਵੇਲੇ ਇਹ ਸਾਰੇ ਭਾਵੇਂ ਮੁਸਲਮਾਨ ਹੋ ਗਏ ਹਨ ਪਰ ਫੇਰ ਵੀ ਇਨ੍ਹਾਂ ਵਿਚ ਹਿੰਦੂ ਸਭਿਅਤਾ ਦੇ ਚਿੰਨ੍ਹ ਸਾਫ਼ ਨਜ਼ਰ ਆਉਂਦੇ ਹਨ। ਇਨ੍ਹਾਂ ਲੋਕਾਂ ਦੀ ਆਪਣੀ ਲਿੱਪੀ ਤੇ ਭਾਸ਼ਾ ਹੈ ਪਰ ਹੌਲੀ ਹੌਲੀ ਮਜ਼੍ਹਬੀ ਸਾਹਿਤ ਅਰਬੀ ਭਾਸ਼ਾ ਵਿਚ ਪੜ੍ਹਨਾ ਸ਼ੁਰੂ ਹੋ ਗਿਆ ਹੈ। ਇਨ੍ਹਾਂ ਕਬੀਲਿਆਂ ਦਾ ਮਲਾਇਆ ਦੀਆਂ ਨਸਲਾਂ, ਕਬੀਲਿਆਂ, ਭਾਸ਼ਾਵਾਂ ਅਤੇ ਰਸਮੋ-ਰਵਾਜਾਂ ਨਾਲ ਬਹੁਤ ਵਧੇਰੇ ਸਬੰਧ ਹੈ। ਬਾਹਰ ਤੋਂ ਆ ਕੇ ਵਸੇ ਹੋਏ ਲੋਕਾਂ ਵਿਚ ਯੂਰਪੀ, ਚੀਨੀ ਅਤੇ ਅਰਬੀ ਲੋਕ ਹਨ। ਤੱਟ ਦੇ ਮੈਦਾਨ ਵਿਚ ਵਸੋਂ ਬਹੁਤ ਸੰਘਣੀ ਹੈ। ਇਸ ਪ੍ਰਾਂਤ ਦਾ ਸਦਰ-ਮੁਕਾਮ ਮਾਕੱਸਰ ਹੈ। ਸਾਹਲੀ ਆਵਾਜਾਈ ਵਧੇਰੇ ਹੈ। ਸੜਕਾਂ ਤੇ ਰੇਲਾਂ ਦੀ ਘਾਟ ਹੈ।

ਸੈਲੇਬੀਜ਼ ਉੱਤੇ ਕਬਜ਼ਾ ਕਰਨ ਲਈ ਪੁਰਤਗਾਲੀਆਂ, ਅੰਗਰੇਜ਼ਾਂ ਅਤੇ ਡੱਚ ਲੋਕਾਂ ਵਿਚ ਕਈ ਯੁੱਧ ਹੋਏ। ਅੰਤ ਵਿਚ ਇਸ ਉੱਤੇ ਡੱਚ ਲੋਕਾਂ ਦਾ ਕਬਜ਼ਾ ਹੋ ਗਿਆ। ਸੰਨ 1945 ਵਿਚ ਇਸਨੂੰ ਇੰਡੋਨੇਸ਼ੀਆ ਦੇ ਗਣਰਾਜ ਵਿਚ ਸ਼ਾਮਲ ਕਰ ਲਿਆ ਗਿਆ।

ਇਥੋਂ ਦੀਆਂ ਮੁਖ ਫ਼ਸਲਾਂ ਚਾਵਲ, ਗੰਨਾ, ਬਾਂਸ, ਦਾਲਚੀਨੀ, ਮੱਕੀ, ਖੋਪਾ, ਕਾਫ਼ੀ ਅਤੇ ਰਬੜ ਹਨ। ਮੁਖ ਖਣਿਜ ਪਦਾਰਥ ਤਾਂਬਾ, ਸਿੱਕਾ ਅਤੇ ਲੋਹਾ ਹਨ। ਥੋੜ੍ਹੀ ਜਿਹੀ ਮਾਤਰਾ ਵਿਚ ਕੋਲਾ ਵੀ ਮਿਲਦਾ ਹੈ।

ਆਬਾਦੀ–8,535,000(1971)

$2^\circ 00'$ ਦੱ. ਵਿਥ.; $121^\circ 00'$ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 2:668

**ਸ਼ੈਵ ਮਤ** : ਸ਼ਿਵ ਨੂੰ ਪਰਮਾਤਮਾ ਮੰਨਣ ਵਾਲਿਆਂ ਨੂੰ ਸ਼ੈਵ ਅਤੇ ਸ਼ੈਵਾਂ ਦੇ ਧਰਮ ਨੂੰ ਸ਼ੈਵ ਮਤ ਕਿਹਾ ਜਾਂਦਾ ਹੈ। ਇਸ ਮਤ ਦੀ ਪੁਸ਼ਟੀ ਕਰਨ ਵਾਲੇ ਸ਼ਾਸਤਰ 'ਸ਼ੈਵਾਗਮ' ਕਹਾਉਂਦੇ ਹਨ।

ਸ਼ੈਵ ਮਤ ਭਾਰਤ ਦਾ ਇਕ ਅਤਿ ਪ੍ਰਾਚੀਨ ਤੇ ਵਿਆਪਕ ਮਤ ਹੈ ਜਿਸਦਾ ਭਾਰਤੀ ਜੀਵਨ ਤੇ ਡੂੰਘਾ ਪ੍ਰਭਾਵ ਹੈ। ਅਤਿ ਪ੍ਰਾਚੀਨ ਕਾਲ ਵਿਚ ਮਨੁੱਖ ਨੇ ਪ੍ਰਕ੍ਰਿਤੀ ਦੇ ਭਿਆਨਕ ਰਵ (ਸ਼ੋਰ) ਕਰਨ ਵਾਲੇ ਅਰਥਾਤ 'ਰੁਦਰ' ਰੂਪ ਵਿਚ ਵਿਸ਼ਵਾਸ਼ ਕੀਤਾ ਅਤੇ ਉਸ ਨੂੰ ਵਿਸ਼ਵਵਿਆਪੀ ਮੰਨਿਆ ਪਰ ਸਮੇਂ ਦੀ ਗਤੀ ਨਾਲ ਇਸ ਨੇ ਇਸ ਸਰਵਵਿਆਪੀ ਸ਼ਕਤੀ ਦੇ 'ਸ਼ਿਵ' ਜਾਂ ਕਲਿਆਣਕਾਰੀ ਰੂਪ ਦੀ ਵੀ ਕਲਪਨਾ ਕੀਤੀ। ਰੁਦਰ ਦੇ ਸਹਿਜੇ ਹੀ ਪ੍ਰਸੰਨ ਹੋ ਜਾਣ ਦੀ ਪ੍ਰਵਿਰਤੀ ਦੇ ਕਾਰਨ ਵੀ ਉਸ ਨੂੰ 'ਸ਼ਿਵ' ਕਹਿ ਦਿੱਤਾ ਗਿਆ। ਇਸ ਤਰ੍ਹਾਂ ਭਾਰਤ ਵਿਚ ਰੁਦਰ ਜਾਂ ਸ਼ਿਵ ਨੂੰ ਈਸ਼ਵਰ ਮੰਨਿਆ ਗਿਆ। ਸ਼ੰਕਰ, ਮਹੇਸ਼ ਅਤੇ ਸ਼ੰਭੂ ਇਸ ਦੇ ਹੋਰ ਪ੍ਰਸਿੱਧ ਨਾਂ ਹਨ।

ਸ਼ਿਆਮ ਅਤੇ ਯਵਦੀਪ ਆਦਿ ਦੇਸ਼ਾਂ ਵਿਚ ਵੀ ਸ਼ੈਵ ਮਤ ਦੇ ਚਿੰਨ੍ਹ ਮਿਲਦੇ ਹਨ। ਨਵੀਆਂ ਖੋਜਾਂ ਅਨੁਸਾਰ ਮੁਹਿੰਜੋਦੜੋ ਅਤੇ ਹੜੱਪਾ ਦੀ ਸਭਿਅਤਾ 'ਸ਼ੈਵ' ਮੰਨੀ ਗਈ ਹੈ। ਇਸ ਤਰ੍ਹਾਂ ਅਵੈਦਿਕ ਸ਼ੈਵ ਮਤ ਦੀ ਪ੍ਰਾਚੀਨਤਾ ਸਿੱਧ ਹੁੰਦੀ ਹੈ। ਰੁਦਰ ਦਾ ਵਰਣਨ ਰਿਗਵੇਦ ਵਿਚ ਇਸ ਤਰ੍ਹਾਂ ਆਉਂਦਾ ਹੈ ਕਿ ਉਹ ਅਜਿਹੇ ਤੀਰ ਚਲਾਉਂਦਾ ਹੈ ਜਿਨ੍ਹਾਂ ਨਾਲ ਮਨੁੱਖਾਂ ਤੇ ਪਸ਼ੂਆਂ ਦਾ ਨਾਸ਼ ਹੋ ਸਕਦਾ ਹੈ। ਪਸ਼ੂਆਂ ਦੀ ਰੱਖਿਆ ਤੇ ਵਿਨਾਸ਼ ਦੇ ਕਾਰਨ ਰੁਦਰ ਦਾ ਇਕ ਨਾਂ 'ਪਸ਼ੂਪਤੀ' ਵੀ ਪੈ ਗਿਆ।

ਯਜੁਰਵੇਦ, ਤੈਤੀਰੀਯ, ਆਰਣਯਕ ਅਤੇ ਸ਼ਵੇਤਾਸ਼ਵੇਤਰੋਪਨਿਸ਼ਦ ਵਿਚ ਰੁਦਰ ਜਾਂ ਸ਼ਿਵ ਨੂੰ ਪਰਮੇਸ਼ਰ ਮੰਨਿਆ ਗਿਆ ਹੈ ਪਰ ਇਸਦੇ ਪਸ਼ੂਪਤੀ ਦੇ ਸਰੂਪ ਦਾ ਜ਼ਿਕਰ ਨਹੀਂ ਆਉਂਦਾ। 'ਅਥਰਵਸ਼ਿਰਸ' ਉਪਨਿਸ਼ਦ ਵਿਚ ਸਭ ਤੋਂ ਪਹਿਲਾਂ ਪਾਸ਼ੂਪਤ, ਪਸ਼ੂ, ਪਾਸ਼ ਆਦਿ ਪਰਿਭਾਸ਼ਕ ਸ਼ਬਦਾਂ ਦਾ ਵਰਣਨ ਮਿਲਦਾ ਹੈ।

'ਸ਼ਵੇਤਾਸ਼ਵੇਤਰ' ਉਪਨਿਸ਼ਦ ਦੇ ਤੀਜੇ ਅਧਿਆਇ ਵਿਚ ਰੁਦਰ ਦਾ ਦਾਰਸ਼ਨਿਕ ਤੇ ਧਾਰਮਿਕ ਰੂਪ ਆਇਆ ਹੈ। ਰੁਦਰ ਦਾ ਇਥੇ ਅਦਵੈਤਬ੍ਰਹਮ ਦੇ ਵਾਂਗ ਹੀ ਵਰਣਨ ਕੀਤਾ ਗਿਆ ਹੈ। ਇਥੇ ਦੱਸਿਆ ਗਿਆ ਹੈ ਕਿ ਰੁਦਰ ਇਕ ਹੈ ਤੇ ਬ੍ਰਹਮ-ਗਿਆਨੀ ਉਸ ਤੋਂ ਇਲਾਵਾ ਹੋਰ ਕਿਸੇ ਦੀ ਲੋੜ ਨਹੀਂ ਸਮਝਦੇ। ਉਹ ਆਪਣੀਆਂ ਸ਼ਕਤੀਆਂ ਨਾਲ ਇਸ ਲੋਕ ਤੇ ਰਾਜ ਕਰਦਾ ਹੈ। ਇਥੇ ਇਸ ਦੀ ਕਲਿਆਣਕਾਰੀ ਮੂਰਤੀ ਤੋਂ ਦਇਆ ਤੇ ਕਿਰਪਾ ਕਰਨ ਦੀ ਮਿੰਨਤ ਕੀਤੀ ਗਈ ਹੈ। ਸ਼ੈਵਾਂ ਲਈ ਇਹ ਸ਼ੁੱਧ ਪ੍ਰੇਰਣਾ ਦਾ ਸਰੋਤ ਹੈ।

ਮਹਾਭਾਰਤ ਵਿਚ ਸ਼ਿਵ ਨੂੰ ਮੰਨਣ ਵਾਲਿਆਂ ਦੇ ਚਾਰ ਮਤ ਦੱਸੇ ਗਏ ਹਨ—ਸ਼ੈਵ, ਪਾਸ਼ੂਪਤ, ਕਾਲਦਮਨ ਤੇ ਕਾਪਾਲਿਕ। ਯਾਮੁਨਾ-ਚਾਰੀਆ ਨੇ ਕਾਲਦਮਨ ਨੂੰ ਕਾਲ ਕਿਹਾ ਹੈ।

ਉਪਰੋਕਤ ਚਾਰ ਮਤਾਂ ਵਿਚੋਂ ਕਾਪਾਲਿਕ ਅਤੇ ਕਾਲਮੁਖ ਸ਼ਿਵ ਦੇ ਰੁਦਰ ਰੂਪ ਨੂੰ ਹੀ ਪਰਮੇਸ਼ਰ ਰੂਪ ਮੰਨਦੇ ਹਨ। ਇਹ ਵਾਮ ਮਾਰਗੀ

ਹਨ ਤੇ ਇਨ੍ਹਾਂ ਦੀਆਂ ਸਾਧਨਾਵਾਂ ਅਤਿ ਬੀਭਤਸ ਹਨ। 'ਪਾਂਚਰਾਤਰ' ਦਾ ਵਿਕਾਸ ਹੋ ਜਾਣ ਤੇ ਪਾਸ਼ੂਪਤ ਮਤ ਦਾ ਵਿਕਾਸ ਹੋਇਆ। ਇਸ ਦਾ ਬਾਨੀ ਲਕੁਲੀਸ਼ ਸੀ। ਉਸਨੇ 'ਲਕੁਲੀਸ਼' ਅਰਥਾਤ ਲਕੁਟਧਾਰੀ ਦੇ ਰੂਪ ਵਿਚ ਪਰਮੇਸ਼ਰ ਨੂੰ ਮੰਨਿਆ ਹੈ। ਇਨ੍ਹਾਂ ਮਤਾਂ ਵਿਚ ਰੁਦਰ ਰੂਪ ਦੀ ਹੀ ਪ੍ਰਧਾਨਤਾ ਹੈ। ਇਨ੍ਹਾਂ ਦੀ ਪ੍ਰਤਿਕ੍ਰਿਆ ਦੇ ਫਲਸਰੂਪ ਅਤੇ ਸ਼ੰਕਰਾਚਾਰੀਆਂ ਦੇ ਅਦਵੈਤਮਤ ਤੋਂ ਪ੍ਰਭਾਵਤ ਹੋ ਕੇ ਨੌਵੀਂ ਸਦੀ ਈ. ਵਿਚ ਕਸ਼ਮੀਰ ਵਿਚ ਸ਼ੈਵ ਮਤ ਦਾ ਵਿਕਾਸ ਹੋਇਆ ਜਿਸ ਵਿਚ ਸ਼ਿਵ ਰੂਪ ਨੂੰ ਪ੍ਰਧਾਨਤਾ ਦਿੱਤੀ ਗਈ ਤੇ ਸਤਯਮ, ਸ਼ਿਵਮ ਤੇ ਸੁੰਦਰਮ ਦਾ ਸੁਮੇਲ ਕੀਤਾ ਗਿਆ। 11ਵੀਂ ਸਦੀ ਵਿਚ ਇਸ ਅਦਵੈਤਵਾਦ ਦੇ ਵਿਰੋਧ ਵਿਚ ਵੀ ਲਿੰਗਾਯਤ ਜਾਂ ਵੀਰ ਸ਼ੈਵਮਤ ਦਾ ਜਨਮ ਹੋਇਆ ਜਿਸ ਦਾ ਦਰਸ਼ਨ 'ਸ਼ਕਤੀ ਵਿਸ਼ਿਸ਼ਟਾਦਵੈਤਵਾਦ' ਦੇ ਨਾਂ ਨਾਲ ਪ੍ਰਸਿੱਧ ਹੈ।

ਕਾਪਾਲਿਕ 6 ਮੁੱਦਰਕਾਵਾਂ ਜਾਣਦਾ ਹੈ ਅਤੇ ਉਨ੍ਹਾਂ ਦੀ ਵਰਤੋਂ ਕਰਦਾ ਹੈ। 6 ਮੁੱਦਰਕਾਵਾਂ ਹਨ—ਕੰਠਾਹਾਰ, ਆਭੂਸ਼ਣ, ਕਰਣਭੂਸ਼ਣ, ਚੂੜਾਮਣੀ, ਭਸਮ ਅਤੇ ਯਗਯੋਪਵੀਤ। ਕਾਲਮੁਖਾਂ ਅਨੁਸਾਰ ਮੁਰਦੇ ਦੀ ਖੋਪੜੀ ਵਿਚ ਭੋਜਨ ਕਰਨਾ, ਲਾਸ਼ ਦੀ ਸੁਆਹ ਸਰੀਰ ਤੇ ਮਲਣਾ, ਉਸ ਸੁਆਹ ਨੂੰ ਖਾਣਾ, ਸੋਟੀ ਰੱਖਣਾ, ਸ਼ਰਾਬ ਲਈ ਕੋਈ ਭਾਂਡਾ ਰੱਖਣਾ ਅਤੇ ਈਸ਼ਵਰ ਦੀ ਪੂਜਾ ਕਰਨਾ ਹੀ ਲੌਕਿਕ ਅਤੇ ਪਾਰਲੌਕਿਕ ਸਾਰੀਆਂ ਕਾਮਨਾਵਾਂ ਨੂੰ ਤ੍ਰਿਪਤ ਕਰਨ ਦਾ ਸਾਧਨ ਹੈ। ਸਪਸ਼ਟ ਹੈ ਕਿ ਇਸ ਵਾਮ ਮਾਰਗ ਨੂੰ ਸ਼ੁੱਧ ਸ਼ੈਵ ਮਤ ਨਹੀਂ ਕਿਹਾ ਜਾ ਸਕਦਾ।

ਸ਼ੈਵ ਮਤ ਦੇ ਮੁੱਖ ਤੌਰ ਤੇ ਚਾਰ ਸੰਪ੍ਰਦਾਇ ਮੰਨੇ ਜਾਂਦੇ ਹਨ—ਪਾਸ਼ੂਪਤ, ਸ਼ੈਵ-ਸਿਧਾਂਤ, ਕਸ਼ਮੀਰ ਸ਼ੈਵ ਮਤ ਅਤੇ ਵੀਰ ਸ਼ੈਵ ਮਤ। ਪਹਿਲੇ ਦਾ ਕੇਂਦਰ ਗੁਜਰਾਤ ਅਤੇ ਰਾਜਪੂਤਾਨਾ, ਦੂਜੇ ਦਾ ਤਾਮਿਲਨਾਡੂ, ਤੀਜੇ ਦਾ ਕਸ਼ਮੀਰ ਅਤੇ ਚੌਥੇ ਦਾ ਕਰਨਾਟਕ ਹੈ।

ਪਾਸ਼ੂਪਤ ਦਾ ਮੂਲ ਸੂਤਰ ਗ੍ਰੰਥ ਮਹੇਸ਼ਵਰ ਰਚਿਤ ਪਾਸ਼ੂਪਤ-ਸੂਤਰ ਹੈ ਜਿਸ ਉੱਤੇ ਕੌਂਡਿਨਯ ਦਾ ਲਿਖਿਆ ਪੰਚਾਰਥੀ ਭਾਸ਼ ਹੈ। ਇਸ ਦੇ ਅਨੁਸਾਰ ਪੰਜ ਪਦਾਰਥ ਹਨ—ਕਾਰਜ, ਕਾਰਨ, ਯੋਗ, ਵਿਧੀ ਅਤੇ ਦੁਖਾਂਤ। ਜੀਵ ਅਤੇ ਜੜ੍ਹ ਨੂੰ ਕਾਰਜ ਕਹਿੰਦੇ ਹਨ, ਪਰਮਾਤਮਾ ਨੂੰ ਕਾਰਨ ਕਿਹਾ ਜਾਂਦਾ ਹੈ, ਜਿਸ ਦਾ ਸ਼ਾਸਤਰੀ ਨਾਂ 'ਪਤੀ' ਹੈ, ਜਿਵੇਂ ਜੀਵ ਦਾ ਪਸ਼ੂ ਤੇ ਜੜ੍ਹ ਦਾ ਪਾਸ਼। ਚਿੱਤ ਦੁਆਰਾ ਪਸ਼ੂ ਅਤੇ ਪਤੀ ਦੇ ਸੰਜੋਗ ਨੂੰ ਯੋਗ ਕਹਿੰਦੇ ਹਨ। ਪਤੀ ਨੂੰ ਪ੍ਰਾਪਤ ਕਰਨ ਵਾਲੇ ਤਰੀਕੇ ਨੂੰ ਵਿਧੀ ਕਹਿੰਦੇ ਹਨ। ਸਾਧਕ ਦਾ ਪਤੀ ਦੀ ਪੂਜਾ ਵੇਲੇ ਹੱਸਣਾ, ਗਾਉਣਾ, ਨੱਚਣਾ, ਜੀਭ ਅਤੇ ਤਾਲੂ ਦੇ ਮੇਲ ਨਾਲ ਬੈਲ ਦੀ ਆਵਾਜ਼ ਵਾਂਗ ਹੁੜ-ਹੁੜ ਸ਼ਬਦ ਉਚਾਰਨਾ, ਨਮਸਕਾਰ ਆਦਿ ਕਰਨਾ ਵਿਧੀ ਹੈ। ਦੁਖਾਂ ਦੀ ਅੰਤਿਮ ਸੀਮਾ ਦੁਖਾਂ ਦਾ ਅੰਤ ਜਾਂ ਮੁਕਤੀ ਹੈ। ਸਪੱਸ਼ਟ ਹੈ ਕਿ ਪਾਸ਼ੂਪਤ ਮਤ ਵੀ ਕਾਪਾਲਿਕਾਂ ਅਤੇ ਕਾਲਮੁਖਾਂ ਦੇ ਮਤ ਵਾਂਗ ਹੀ ਅਤਿਵਾਦੀ ਹੈ।

ਸ਼ੈਵ ਸਿਧਾਂਤ ਦੇ ਉੱਘੇ ਗ੍ਰੰਥ ਤਾਮਿਲ ਭਾਸ਼ਾ ਵਿਚ ਹਨ। ਸ਼ੈਵ-ਭਗਤੀ ਦੇ ਤੱਤ ਤਾਮਿਲ ਦੇ ਪ੍ਰਾਚੀਨ ਸਾਹਿਤ ਵਿਚ ਉਪਲਬਧ ਹਨ। ਵੈਸ਼ਨਵ ਆਲਵਾਰ ਸੰਤਾਂ ਵਾਂਗ ਸ਼ੈਵ ਸਾਧਕ ਵੀ ਤਾਮਿਲ ਦੇਸ਼ ਵਿਚ ਪ੍ਰਸਿੱਧ ਹਨ ਜਿਨ੍ਹਾਂ ਦਾ ਸਮਾਂ ਸੱਤਵੀਂ-ਅੱਠਵੀਂ ਸਦੀ ਹੈ। ਇਨ੍ਹਾਂ ਦੇ ਸ਼ੈਵ ਸਿਧਾਂਤਾਂ ਵਿਚ ਪਤੀ, ਪਸ਼ੂ ਅਤੇ ਪਾਸ਼ ਤਿੰਨ ਪਰਮ ਤੱਤ ਮੰਨੇ ਗਏ ਹਨ। ਪਤੀ ਈਸ਼ਵਰ ਹੈ। ਜੀਵ ਪਸ਼ੂ ਹੈ, ਉਹ ਨਾਸਮਝ ਤੇ ਅਣੂ ਸਮਾਨ ਹੈ। ਪਾਸ਼ (ਬੰਧਨ) ਚਾਰ ਤਰ੍ਹਾਂ ਦੇ ਹਨ-ਮੱਲ, ਕਰਮ, ਮਾਇਆ ਤੇ ਰੋਧਸ਼ਕਤੀ। ਪਸ਼ੂ ਇਨ੍ਹਾਂ ਪਾਸ਼ਾਂ ਵਿਚ ਜਕੜਿਆ ਹੋਇਆ ਹੈ। ਪਸ਼ੂਪਤੀ ਦੇ ਸ਼ਕਤੀਪਾਤ ਅਰਥਾਤ ਕਿਰਪਾ ਨਾਲ ਪਸ਼ੂ ਪਾਸ਼ਰਹਿਤ ਅਰਥਾਤ ਬੰਧਨ ਮੁਕਤ ਹੋ ਜਾਂਦਾ ਹੈ। ਇਹੀ ਉਸਦੀ ਮੁਕਤੀ ਦਸ਼ਾ ਹੈ।

ਕਸ਼ਮੀਰ ਦਾ ਸ਼ੈਵ ਮਤ ਅਦਵੈਤਵਾਦ ਹੈ। ਅਦਵੈਤਵਾਦ ਗਿਆਨ ਮਾਰਗ ਹੈ। ਉਸ ਵਿਚ ਭਗਤੀ ਦਾ ਸੁਮੇਲ ਗਿਆਨ ਨਾਲ ਨਹੀਂ ਹੁੰਦਾ ਜਦੋਂ ਕਿ ਕਸ਼ਮੀਰੀ ਸ਼ੈਵ ਮਤ ਗਿਆਨ ਅਤੇ ਭਗਤੀ ਦਾ ਸੁਮੇਲ ਹੈ। ਕਸ਼ਮੀਰੀ ਸ਼ੈਵ ਮਤ ਵਿਵਰਤਵਾਦ ਅਤੇ ਪਰੀਣਾਮਵਾਦ ਨੂੰ ਸਵੀਕਾਰ ਨਾ ਕਰਦੇ ਹੋਏ ਸੁਤੰਤਰਤਾਵਾਦ ਜਾਂ ਆਭਾਸਵਾਦ ਨੂੰ ਸਵੀਕਾਰ ਕਰਦਾ ਹੈ ਜਿਸ ਅਨੁਸਾਰ ਪਰਮੇਸ਼ਰ ਦੀ ਸੁਤੰਤਰ ਸ਼ਕਤੀ ਦੇ ਕਾਰਨ ਬਿਨਾਂ ਬਿੰਬ ਦੇ ਹੀ ਜਗਤ ਦੇ ਰੂਪ ਦਾ ਪ੍ਰਤੀਬਿੰਬ ਆਪਣੇ ਆਪ ਉਤਪੰਨ ਹੁੰਦਾ ਹੈ।

ਕਸ਼ਮੀਰੀ ਸ਼ੈਵ ਮਤ ਦੀਆਂ ਦੋ ਸ਼ਾਖਾਵਾਂ ਹਨ। ਸਪੰਦਸ਼ਾਸਤਰ ਅਤੇ ਪ੍ਰਤਯਭਿਗਿਆਸ਼ਾਸਤਰ। ਦੋਹਾਂ ਸ਼ਾਖਾਵਾਂ ਦਾ ਤੱਤਵਾਦ ਇਕ ਹੀ ਹੈ ਜੋ ਸ਼ਾਕਤ ਤੱਤਵਾਦ ਨਾਲ ਬਿਲਕੁਲ ਮਿਲਦਾ-ਜੁਲਦਾ ਹੈ। ਦੋਹਾਂ ਦੇ ਦਰਸ਼ਨਾਂ ਨੂੰ ਤ੍ਰਿਕਦਰਸ਼ਨ ਵੀ ਕਹਿੰਦੇ ਹਨ।

ਵੀਰ ਸ਼ੈਵ ਮਤ ਦਾ ਸੰਸਥਾਪਕ ਬਸਵ ਹੈ। ਬ੍ਰਹਮਸੂਤਰ ਉੱਤੇ ਲਿਖੇ 'ਸ਼੍ਰੀਕਰਭਾਸ਼' ਅਤੇ 'ਸਿਧਾਂਤ ਸ਼ਿਖਾਮਣੀ' ਇਸ ਮਤ ਦੇ ਪਰਮ ਗ੍ਰੰਥ ਹਨ। ਇਸਦੀ ਦਾਰਸ਼ਨਿਕ ਦ੍ਰਿਸ਼ਟੀ ਵਿਸ਼ਿਸ਼ਟਾਦਵੈਤਵਾਦ ਵਾਲੀ ਹੈ। ਇਸ ਮਤ ਅਨੁਸਾਰ ਪਰਮ ਤੱਤ ਸ਼ਿਵ ਪੂਰਨ ਸੰਚਾਰਕ ਜਾਂ ਪੂਰਨ ਸੁਤੰਤਰ ਰੂਪ ਹੈ। ਉਸਨੂੰ ਪਰਿਭਾਸ਼ਕ ਸ਼ਬਦਾਵਲੀ ਵਿਚ 'ਸਥਲ' ਕਹਿੰਦੇ ਹਨ। ਇਸ ਮਤ ਨੂੰ 'ਲਿੰਗਾਯਤ' ਵੀ ਕਹਿੰਦੇ ਹਨ ਕਿਉਂਕਿ ਇਸ ਦੇ ਅਨੁਆਈ ਸ਼ਿਵਲਿੰਗ ਦੀ ਪੂਜਾ ਕਰਦੇ ਹਨ ਅਤੇ ਇਸ ਨੂੰ ਪਹਿਨਦੇ ਵੀ ਹਨ।

ਸ਼ੈਵ ਮਤ ਦੀ ਵਿਆਖਿਆ ਕਰਨ ਵਾਲੇ ਗ੍ਰੰਥ ਜੋ ਕਿ ਸ਼ੈਵਾਗਮ ਕਹਾਉਂਦੇ ਹਨ, ਭਾਰਤੀ-ਧਰਮ ਸਾਧਨਾ ਦੇ ਸਿਧਾਂਤਕ ਗ੍ਰੰਥਾਂ ਵਿਚ ਆਪਣਾ ਵਿਸ਼ੇਸ਼ ਮਹੱਤਵ ਰੱਖਦੇ ਹਨ। ਉਪਾਗਮ ਨੂੰ ਮਿਲਾ ਕੇ ਇਨ੍ਹਾਂ ਦੀ ਗਿਣਤੀ 200 ਤੱਕ ਪੁੱਜ ਜਾਂਦੀ ਹੈ। ਇਨ੍ਹਾਂ ਦੀ ਰਚਨਾ ਸੱਤਵੀਂ ਸਦੀ ਈਸਵੀ ਤੋਂ ਪਹਿਲਾਂ ਹੋ ਚੁੱਕੀ ਸੀ। ਇਨ੍ਹਾਂ ਵਿਚੋਂ ਮੁੱਖ ਹਨ—'ਮਾਲਨੀ ਵਿਸ਼ਵਾਸ', 'ਸਵਛੰਦ', 'ਵਿਗਿਆਨ-ਭੈਰਵ', 'ਉੱਚਸ਼ੁਸ਼ਮ-ਭੈਰਵ', 'ਆਨੰਦ-ਭੈਰਵ', 'ਮ੍ਰਿਗੇਂਦਰ', 'ਮਾਤੰਗ', 'ਨੇਤਰ', 'ਨੈਸ਼ਵਾਸ', 'ਸਵਯੰਭੂ', 'ਰੁਦਰਯਾਮਲ' ਅਤੇ 'ਕਾਮਿਕਾ'। ਮੂਲ ਰੂਪ ਵਿਚ ਇਹ ਦਵੈਤ ਦੀ ਪੁਸ਼ਟੀ ਕਰਦੇ ਹਨ। ਬਾਅਦ ਵਿਚ ਇਨ੍ਹਾਂ ਦਾ ਹੀ ਵਿਕਾਸ ਤਾਮਿਲ ਸ਼ੈਵ, ਵੀਰ ਸ਼ੈਵ ਅਤੇ ਕਸ਼ਮੀਰ ਸ਼ੈਵ ਮਤਾਂ ਵਿਚ ਹੋਇਆ। ਇਨ੍ਹਾਂ ਗ੍ਰੰਥਾਂ ਦੀ ਅਦਵੈਤਵਾਦੀ ਵਿਆਖਿਆ ਵਸੁਗੁਪਤ ਅਤੇ ਉਸ ਤੋਂ ਬਾਅਦ ਦੇ ਕਸ਼ਮੀਰ ਦੇ ਦਾਰਸ਼ਨਿਕਾਂ ਨੇ ਕੀਤੀ।

ਇਨ੍ਹਾਂ ਆਗਮ ਸ਼ਾਸਤਰਾਂ ਦਾ ਭਾਰਤੀ ਸਾਹਿਤ ਅਤੇ ਕਲਾ ਤੇ ਬਹੁਤ ਡੂੰਘਾ ਪ੍ਰਭਾਵ ਪਿਆ ਹੈ। ਕਾਲੀਦਾਸ ਦੇ ਤਿੰਨਾਂ ਨਾਟਕਾਂ ਦੇ ਮੰਗਲ ਸ਼ਲੋਕ ਸਪਸ਼ਟ ਰੂਪ ਵਿਚ ਸ਼ੈਵਾਗਮ ਤੋਂ ਪ੍ਰੇਰਨਾ ਲੈ ਕੇ ਲਿਖੇ ਗਏ ਹਨ। ਨਾਟਕ, ਨਿਰਤ, ਸ਼ਿਲਪ, ਭਵਨ ਨਿਰਮਾਣ, ਚਿੱਤਰ, ਸੰਗੀਤ, ਸ਼ਬਦ-ਸ਼ਾਸਤਰ, ਯੋਗ-ਸ਼ਾਸਤਰ, ਨਿਆਂ-ਸ਼ਾਸਤਰ, ਸਾਂਖ-ਵੈਸ਼ੇਸ਼ਿਕ ਦੇ ਸਾਰੇ ਖੇਤਰਾਂ ਦੇ ਆਰੰਭ ਵਿਚ ਸ਼ੈਵਾਗਮਾਂ ਦਾ ਡੂੰਘਾ ਪ੍ਰਭਾਵ ਹੈ। ਇਸ ਦਾ ਕਾਰਨ ਲੋਕ-ਵਿਸ਼ਵਾਸ ਦੇ ਨਾਲ ਸ਼ੈਵਾਗਮਾਂ ਦੀ ਇਕਸੁਰਤਾ ਸੀ। ਇਸ ਲਈ ਹੌਲੀ ਹੌਲੀ ਇਨ੍ਹਾਂ ਦੀ ਗਿਣਤੀ ਵੇਦਾਂ ਦੇ ਬਰਾਬਰ ਹੋਣ ਲੱਗੀ ਅਤੇ ਮੱਧ ਯੁਗ ਦੇ ਪਹਿਲੇ ਅੱਧ ਤਕ ਪਹੁੰਚਦੇ ਪਹੁੰਚਦੇ ਤਾਂ ਨਿਗਮ ਅਤੇ ਆਗਮ ਸਰਵ-ਪੂਰਨ ਸਮਝੇ ਜਾਣ ਲੱਗ ਪਏ।

ਇਨ੍ਹਾਂ ਆਗਮ ਗ੍ਰੰਥਾਂ ਦੇ ਅਨੁਸਾਰ 36 ਤੱਤ ਹੁੰਦੇ ਹਨ। 24 ਤੱਤ ਤਾਂ ਸਾਂਖ ਦਰਸ਼ਨ ਵਾਂਗ ਹੀ ਹਨ ਅਤੇ ਇਨ੍ਹਾਂ ਤੋਂ ਇਲਾਵਾ ਕਾਲ, ਨਿਯਤੀ, ਕਲਾ, ਵਿਦਿਆ, ਰਾਗ, ਅਸ਼ੁਧਮਾਇਆ ਅਤੇ ਪ੍ਰਕਿਰਤੀ

ਮਾਇਆ, ਸੱਤ ਮਿਸ਼ਰਿਤ ਤੱਤ ਅਤੇ ਸ਼ਿਵ, ਸ਼ਕਤੀ, ਸਦਾਸ਼ਿਵ, ਈਸ਼ਵਰ ਅਤੇ ਸ਼ੁੱਧ ਵਿਦਿਆ 5 ਸ਼ੁੱਧ ਤੱਤ ਹਨ।

ਸ਼ੈਵਾਂ ਅਤੇ ਵੈਸ਼ਣਵਾਂ ਵਿਚ ਬੜਾ ਭਾਰੀ ਮਤਭੇਦ ਤੇ ਵਿਰੋਧਤਾ ਰਹੀ ਹੈ। ਇਸ ਗੱਲ ਦਾ ਸਿਹਰਾ ਸਾਹਿਤ ਦੇ ਸਿਰ ਹੈ ਕਿ ਉਸਨੇ ਇਸ ਮਤਭੇਦ ਨੂੰ ਲਗਭਗ ਸਮਾਪਤ ਕਰਕੇ ਸ਼ਿਵ ਅਤੇ ਵਿਸ਼ਨੂੰ ਵਿਚ ਸਮਰੂਪਤਾ ਸਥਾਪਤ ਕੀਤੀ। ਗੋਸਵਾਮੀ ਤੁਲਸੀਦਾਸ ਨੇ ਇਸ ਕਾਰਜ ਨੂੰ ਬੜੀ ਜ਼ਿੰਮੇਵਾਰੀ ਨਾਲ ਨਿਭਾਇਆ। ਗਿਆਨ, ਭਗਤੀ ਤੇ ਕਰਮ ਦੇ ਸੁਮੇਲ ਦਾ ਸਿਧਾਂਤ ਸਗੁਣ ਭਗਤ ਕਵੀਆਂ ਵਿਚ ਹੀ ਨਹੀਂ ਬਲਕਿ ਲਗਭਗ ਸਮੂਹ ਭਗਤਾਂ ਵਿਚ ਪਰਵਾਨ ਕੀਤਾ ਜਾਂਦਾ ਹੈ, ਇਸਦਾ ਵੱਡਾ ਕਾਰਨ ਕਸ਼ਮੀਰ ਸ਼ੈਵ ਮਤ ਹੈ। ਅਭਿਨਵਗੁਪਤ ਦੇ ਧੁਨੀਵਾਦ ਤੇ ਵਿਸ਼ੇਸ਼ ਕਰਕੇ ਭਾਰਤੀ ਸੌਂਦਰਯ ਸ਼ਾਸਤਰ ਦੀ ਪਿਠਭੂਮੀ ਵਿਚ ਸ਼ੈਵ-ਦਰਸ਼ਨ ਹੀ ਕੰਮ ਕਰ ਰਿਹਾ ਹੈ।

ਹ. ਪੁ. ਹਿੰ. ਸਾ. ਕੋ. 1 : 837; ਹਿੰ. ਵਿ. ਕੋ. 12:437.

**ਸੇਵਰਨ ਦਰਿਆ** : ਕੈਨੇਡਾ ਦੇ ਉੱਤਰੀ-ਪੱਛਮੀ ਸੂਬੇ ਆਂਟੇਰੀਓ ਵਿਚ ਇਕ ਦਰਿਆ ਹੈ ਜੋ ਪੱਛਮੀ ਆਂਟੇਰੀਓ ਦੇ ਫ਼ਿੰਗਰ ਲੇਕ ਖੰਡ ਵਿਚੋਂ ਨਿਕਲ ਕੇ ਸੇਵਰਨ ਝੀਲ ਵਿਚ ਦੀ 980 ਕਿ. ਮੀ. ਦਾ ਪੰਧ ਤਹਿ ਕਰਦਾ ਹੋਇਆ ਖਾੜੀ ਹਡਸਨ ਵਿਚ ਜਾ ਡਿਗਦਾ ਹੈ। ਸੰਨ 1631 ਵਿਚ ਇਸ ਦਰਿਆ ਦਾ ਪਤਾ ਲਗਿਆ ਸੀ ਅਤੇ ਕੈਪਟਨ ਟਾਮਸ ਜੇਮਜ਼ ਨੇ ਇੰਗਲੈਂਡ ਦੇ ਦਰਿਆ ਸੈਵਰਨ ਪਿੱਛੇ ਇਸ ਦਾ ਨਾਂ ਨਿਊ ਸੈਵਰਨ ਦਰਿਆ ਰੱਖਿਆ ਸੀ। ਭਾਵੇਂ ਇਸ ਵਿਚ ਕਈ ਝਰਨੇ ਅਤੇ ਆਬਸ਼ਾਰਾਂ ਆਉਂਦੀਆਂ ਹਨ, ਪਰ ਫਿਰ ਵੀ ਝੀਲ ਵਿਨੀਪੈੱਗ ਤੇ ਖਾੜੀ ਹਡਸਨ ਵਿਚਕਾਰ ਜਹਾਜ਼ਰਾਨੀ ਹੋ ਸਕਦੀ ਹੈ। ਸੰਨ 1685 ਵਿਚ ਦਰਿਆ ਦੇ ਮੁਹਾਣੇ ਉੱਤੇ ਹਡਸਨ ਖਾੜੀ ਕੰਪਨੀ ਦੀ ਇਕ ਚੌਂਕੀ ਸਥਾਪਤ ਕੀਤੀ ਗਈ ਪਰ, 1689 ਵਿਚ ਫ਼ਰਾਂਸੀਸੀਆਂ ਦੇ ਕਬਜ਼ੇ ਤੋਂ ਬਚਾਣ ਖ਼ਾਤਰ ਇਹ ਅੱਗ ਲਾ ਕੇ ਤਬਾਹ ਕਰ ਦਿੱਤੀ ਗਈ ਅਤੇ ਫ਼ਰਾਂਸੀਸੀਆਂ ਨੇ ਇਸ ਨੂੰ ਫ਼ੌਜੀ ਕਿਲੇ ਦੇ ਤੌਰ ਤੇ ਮੁੜ ਉਸਾਰਿਆ। 1714 ਵਿਚ ਇਸ ਨੂੰ ਫਿਰ ਉਜਾੜਿਆ ਗਿਆ ਅਤੇ 1759 ਵਿਚ ਅੰਗਰੇਜ਼ਾਂ ਨੇ ਮੁੜ ਇਥੇ ਵਪਾਰਕ ਚੌਂਕੀ ਕਾਇਮ ਕੀਤੀ।

56° 02′ ਉ. ਵਿਥ.; 87° 36′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 9:87.

**ਸ਼ੇਵਿਜ, ਰਿਚਰਡ** : ਅੰਗਰੇਜ਼ੀ ਦੇ ਇਸ ਕਵੀ ਤੇ ਵਿਅੰਗਕਾਰ ਦਾ ਜਨਮ 1697 ਈ. ਵਿਚ ਹੋਇਆ। ਸੰਨ 1715 ਵਿਚ ਇਸ ਨੂੰ ਬਗ਼ਾਵਤ ਭਰਪੂਰ ਤੁਕਾਂਤ ਲਿਖਣ ਲਈ ਗ੍ਰਿਫ਼ਤਾਰ ਕੀਤਾ ਗਿਆ ਅਤੇ ਇਸਨੇ ਆਪਣੇ ਆਪ ਨੂੰ ਅਰਲ ਆਫ਼ ਰਿਵਰਜ਼ ਦਾ ਸਪੁੱਤਰ ਦੱਸਿਆ ਅਤੇ ਪਿੱਛੋਂ ਇਸੇ ਨਾਂ ਨਾਲ ਹੀ ਜਾਣਿਆ ਜਾਂਦਾ ਰਿਹਾ। ਸੰਨ 1727 ਵਿਚ ਇਸ ਉੱਤੇ ਜੇਮਜ਼ ਸਿੰਕਲੇਅਰ ਦੇ ਕਤਲ ਦਾ ਮੁਕੱਦਮਾ ਚਲਾਇਆ ਗਿਆ ਪ੍ਰੰਤੂ ਇਹ ਬਰੀ ਹੋ ਗਿਆ।

ਸੰਨ 1717 ਵਿਚ ਇਸਨੇ ਧਾਰਮਕ ਵਿਵਾਦ ਸਬੰਧੀ ਕਵਿਤਾ 'ਦੀ ਕਨਵੋਕੇਸ਼ਨ' ਅਤੇ ਅਗਲੇ ਸਾਲ ਇਕ ਸਪੇਨੀ ਰਚਨਾ ਉੱਤੇ ਆਧਾਰਤ ਸੁਖਾਂਤ 'ਲਵ ਇਨ ਏ ਵੇਲ' ਪ੍ਰਕਾਸ਼ਤ ਕੀਤੀ। ਇਸ ਦੀ ਕਵਿਤਾ 'ਦੀ ਵਾਂਡਰਰ' ਅਤੇ ਵਾਰਤਕ ਵਿਅੰਗ 'ਐਨ ਆਥਰ ਟੂ ਬੀ ਲੈੱਟ' ਪ੍ਰਸਿੱਧ ਹਨ। ਸੰਨ 1737-38 ਵਿਚ ਇਸ ਦਾ ਸੰਪਰਕ ਸੈਮੂਅਲ ਜਾਨਸਨ ਨਾਲ ਹੋਇਆ ਜਿਸ ਨੇ ਇਸ ਦੇ ਮਰਨ ਉਪਰੰਤ ਇਸ ਦੀ ਜੀਵਨੀ ਲਿਖੀ। ਇਹ ਝਗੜਾਲੂ ਸੁਭਾਅ ਦਾ ਨਿਰਧਨ ਵਿਅਕਤੀ ਸੀ। ਪੋਪ ਵਰਗੇ ਮਿੱਤਰਾਂ ਦੀ ਸਹਾਇਤਾ ਦੇ ਬਾਵਜੂਦ ਵੀ ਇਸ ਦਾ ਅੰਤ 1 ਅਗਸਤ, 1743 ਨੂੰ ਆਰਥਿਕ ਦੁਰਦਸ਼ਾ ਵਿਚ ਹੀ ਹੋਇਆ।

ਹ. ਪੁ.—ਐਨ. ਬ੍ਰਿ. ਮਾ. 8:925.

**ਸੇਵਿਲ** : ਇਹ ਸ਼ਹਿਰ ਦੱਖਣੀ ਸਪੇਨ ਦੇ ਐਂਡਾਲੂਜ਼ਾ ਖੰਡ ਵਿਚ ਸੇਵਲੀਆ ਰਾਜ ਦੀ ਰਾਜਧਾਨੀ ਅਤੇ ਅੰਤਰਦੇਸ਼ੀ ਬੰਦਰਗਾਹ ਹੈ ਜੋ ਗਵਾਡਲਕਵੀਰ ਦਰਿਆ ਦੇ ਪੂਰਬੀ ਕੰਢੇ ਤੇ ਅੰਧ ਮਹਾਂਸਾਗਰ ਤੋਂ 80 ਕਿ. ਮੀ. ਅਤੇ ਕਾਦੀਜ਼ ਤੋਂ ਉੱਤਰ-ਉੱਤਰ-ਪੂਰਬ ਵੱਲ 96 ਕਿ. ਮੀ. ਦੇ ਫ਼ਾਸਲੇ ਤੇ ਵਾਕਿਆ ਹੈ। ਇਤਿਹਾਸਕ ਮਹੱਤਤਾ ਵਾਲਾ ਇਹ ਸ਼ਹਿਰ ਸਪੇਨ ਵਿਚ ਚੌਥੇ ਦਰਜੇ ਤੇ ਹੈ ਅਤੇ ਕਿਸੇ ਸਮੇਂ ਮੁਸਲਿਮ ਸਪੇਨ ਦੀ ਰਾਜਧਾਨੀ ਰਿਹਾ ਹੈ। ਸੇਵਿਲ ਆਪਣੀ ਬਹੁਪੱਖੀ ਕਲਾ, ਆਪਣੇ ਇਤਿਹਾਸ ਅਤੇ ਕੁਦਰਤੀ ਨਜ਼ਾਰਿਆਂ ਕਰਕੇ ਦੁਨੀਆ ਭਰ ਵਿਚ ਮਸ਼ਹੂਰ ਹੈ।

ਇਹ ਸ਼ਹਿਰ ਪੁਰਾਤਨ ਸ਼ਿਲਪ ਕਲਾ-ਭਰਪੂਰ ਇਮਾਰਤਾਂ ਨਾਲ ਭਰਿਆ ਹੋਇਆ ਹੈ। ਇਨ੍ਹਾਂ ਵਿਚੋਂ ਸਭ ਤੋਂ ਮਸ਼ਹੂਰ ਗੌਥਿਕ ਗਿਰਜਾ-ਘਰ (1402-1519 ਈ.) ਹੈ ਜੋ ਦੁਨੀਆ ਵਿਚ ਦੂਜੇ ਦਰਜੇ ਤੇ ਵੱਡਾ ਹੈ। ਇਸ ਵਿਚ ਮਯੂਰਿਲੋ ਐਲ ਗਰੀਕੋ ਵਰਗੇ ਮਸ਼ਹੂਰ ਕਲਾਕਾਰਾਂ ਦੇ ਚਿਤਰ ਮੌਜੂਦ ਹਨ। ਕਲਾ ਪੱਖੋਂ ਇਸਦੇ ਨਾਲ ਲਗਦਾ ਘੰਟਾ ਘਰ ਅਤੇ ਚਰਚ ਵਿਚ ਮੂਰਾਂ ਦੁਆਰਾ ਪੱਥਰਾਂ ਨਾਲ ਕੀਤੀ ਹੋਈ ਚਿਤ੍ਰ-ਕਲਾ ਵੀ ਬੜੀ ਆਲੀਸ਼ਾਨ ਹੈ। ਗਿਰਜਾਘਰ ਦੇ ਉੱਤਰ ਵੱਲ ਪੋਸ਼ੋਓ ਦੀ ਲੌਂਸ ਨਰੋਜੋਸ ਨਾਮੀ ਇਮਾਰਤ ਹੈ ਇਸ ਵਿਚ ਕੋਲੰਬਸ ਦੀ ਲਾਇਬ੍ਰੇਰੀ ਅਤੇ ਮੂਰਾਂ ਦੇ ਜ਼ਮਾਨੇ ਦੇ ਫੁਹਾਰੇ ਹਨ। ਸੇਵਿਲ ਵਿਖੇ ਮੂਰਾਂ ਦੀ ਸ਼ਿਲਪਕਲਾ ਦਾ ਸ਼ਾਹਕਾਰ ਐਲਕਾਜ਼ਾਰ ਮਹਿਲ ਹੈ ਜੋ 1181 ਈ. ਵਿਚ ਤਿਆਰ ਕੀਤਾ ਗਿਆ ਸੀ। ਸ਼ਹਿਰ ਦਾ ਹਾਲ ਨਵ-ਯੁਗ ਕਲਾ ਦਾ ਨਮੂਨਾ ਹੈ। 15ਵੀਂ ਸਦੀ ਦੀ ਸਥਾਪਤ ਹੋਈ ਤਮਾਕੂ ਫ਼ੈਕਟਰੀ ਵਰਣਨਯੋਗ ਹੈ। ਚਿਤ੍ਰਾਂ ਦੇ ਪੇਂਟਿੰਗ ਅਤੇ ਬੁੱਤਾਂ ਦੇ ਅਜਾਇਬ ਘਰ ਵਿਚ 17ਵੀਂ ਸਦੀ ਦੇ ਕੰਮਾਂ ਦੇ ਨਮੂਨੇ ਮਿਲਦੇ ਹਨ ਅਤੇ ਕਲਾ ਦੇ ਅਜਾਇਬ ਘਰ ਵਿਚ ਰੋਮਨਾਂ ਅਤੇ ਰੋਮਨਾਂ ਤੋਂ ਪਹਿਲੇ ਸਮਿਆਂ ਦੀਆਂ ਵਸਤਾਂ ਮੌਜੂਦ ਹਨ। 1502 ਈ. ਵਿਚ ਬਣੀ ਯੂਨੀਵਰਸਿਟੀ, ਵੱਡੇ ਪਾਦਰੀ ਦਾ ਮਹਿਲ ਅਤੇ ਹੋਰ ਕਈ ਇਮਾਰਤਾਂ ਵੀ ਸ਼ਲਾਘਾਯੋਗ ਹਨ।

ਸੇਵਿਲ ਦਾ ਮੁਅਤਦਿਲ ਜਲਵਾਯੂ, ਝਰਨਿਆਂ ਅਤੇ ਆਬਸ਼ਾਰਾਂ ਦੇ ਦ੍ਰਿਸ਼ ਬਹੁਤ ਹੀ ਦਿਲ ਖਿੱਚਵੇਂ ਹਨ। ਅਪ੍ਰੈਲ ਦੇ ਤੀਜੇ ਹਫ਼ਤੇ ਇਥੇ ਸਾਲਾਨਾ ਮੇਲਾ ਲਗਦਾ ਹੈ ਜਿਸ ਵਿਚ ਐਂਡਾਲੂਜ਼ੀਅਨਾਂ ਦੇ ਰਵਾਇਤੀ ਗੀਤਾਂ ਅਤੇ ਨਾਚਾਂ ਦੀ ਪਰਦਰਸ਼ਨੀ ਹੁੰਦੀ ਹੈ।

ਇਹ ਸ਼ਹਿਰ ਬਾਕੀ ਸ਼ਹਿਰਾਂ ਨਾਲ ਰੇਲਾਂ, ਗੱਡੀਆਂ ਤੇ ਹਵਾਈ ਸੇਵਾਵਾਂ ਦੁਆਰਾ ਜੁੜਿਆ ਹੋਇਆ ਹੈ। ਇਥੋਂ ਦੇ ਤਮਾਕੂ, ਚੀਨੀ ਤੇ ਸਿਲਕ ਦੇ ਰਵਾਇਤੀ ਉਦਯੋਗਾਂ ਤੋਂ ਛੁੱਟ ਧਾਤ ਦਾ ਕੰਮ, ਰਸਾਇਣਕ ਪਲਾਂਟ ਅਤੇ ਗਰਮ ਤੇ ਸੂਤੀ ਕੱਪੜੇ ਦੀਆਂ ਮਿੱਲਾਂ ਵੀ ਹਨ। ਆਟੇ ਦੀਆਂ ਮਿੱਲਾਂ, ਫਲਾਂ ਨੂੰ ਡੱਬਿਆਂ ਵਿਚ ਬੰਦ ਕਰਨ ਦੇ ਕਾਰਖ਼ਾਨੇ ਅਤੇ ਸ਼ਰਾਬ ਦੀਆਂ ਫ਼ੈਕਟਰੀਆਂ ਆਦਿ ਵੀ ਇਸ ਸ਼ਹਿਰ ਦੇ ਮੁੱਖ ਉਦਯੋਗ ਹਨ।

ਸੇਵਿਲ ਸਦਾ ਹੀ ਹਰ ਹਕੂਮਤ ਦੀਆਂ ਅੱਖਾਂ ਦਾ ਤਾਰਾ ਬਣਿਆ ਰਿਹਾ ਹੈ। ਚਾਰਲਸ ਪੰਜਵੇਂ ਨੇ ਬਗ਼ਾਵਤ ਦਬਾਉਣ ਲਈ ਇਸ ਸ਼ਹਿਰ ਤੋਂ ਹੀ ਮਦਦ ਪ੍ਰਾਪਤ ਕੀਤੀ ਸੀ। ਸੰਨ 1729 ਵਿਚ ਸਪੇਨ, ਇੰਗਲੈਂਡ ਅਤੇ ਫ਼ਰਾਂਸ ਵਿਚਕਾਰ ਜਿਹੜੀ ਸੰਧੀ ਹੋਈ ਸੀ, ਉਹ ਇਥੇ ਹੀ ਹੋਈ ਸੀ। ਸੰਨ 1808 ਵਿਚ ਨਿਪੋਲੀਅਨ ਵਿਰੁੱਧ ਸੈਂਟਰਲ ਜੁਨਤਾ ਨਾਮੀ ਕਮੇਟੀ ਦਾ ਮੁੱਢ ਇਥੇ ਹੀ ਬੱਝਾ। ਸੰਨ 1936-39 ਦੀ ਖ਼ਾਨਾ-ਜੰਗੀ ਸਮੇਂ ਇਸ ਉੱਤੇ ਨੈਸ਼ਨਲਿਸਟਾਂ ਨੇ ਕਬਜ਼ਾ ਕਰ ਲਿਆ

ਸੀ। ਇਨ੍ਹਾਂ ਨੇ ਇਸ ਸ਼ਹਿਰ ਨੂੰ ਤਬਾਹ ਹੋਣ ਤੋਂ ਬਚਾ ਲਿਆ। ਖਾਨਾ ਜੰਗੀ ਤੋਂ ਲੈ ਕੇ ਅੱਜ ਤਕ ਇਹ ਸ਼ਹਿਰ ਵਪਾਰ ਦਾ ਬੜਾ ਭਾਰੀ ਕੇਂਦਰ ਚਲਿਆ ਆ ਰਿਹਾ ਹੈ। ਉਸਾਰੀ ਕਲਾ ਨਾਲ ਪਿਆਰ ਕਰਨ ਵਾਲਿਆਂ ਅਤੇ ਸੈਲਾਨੀਆਂ ਲਈ ਇਹ ਸ਼ਹਿਰ ਖਿੱਚ ਦਾ ਕਾਰਨ ਬਣਿਆ ਹੋਇਆ ਹੈ। 16ਵੀਂ ਸਦੀ ਵਿਚ ਇਹ ਸ਼ਹਿਰ ਕਾਈਲ਼ ਦੇ ਸਪੁਰਦ ਕੀਤਾ ਗਿਆ। 17 ਵੀਂ ਸਦੀ ਵਿਚ ਮਯੂਰਿਲੋ ਅਤੇ ਕਈ ਹੋਰ ਸਿਰਕੱਢ ਚਿਤ੍ਰਕਾਰਾਂ ਨੇ ਇਸ ਸ਼ਹਿਰ ਵਿਖੇ ਜਨਮ ਲਿਆ।

ਆਬਾਦੀ—ਲਗਭਗ 548,000 (1970)

37° 23′ ਉ. ਵਿੱਥ.; 5°59′ ਪ. ਲੰਬ.

ਹ. ਪੁ. – ਐਨ.ਅਮੈ. 24:623 ਐਨ. ਬ੍ਰਿ. ਮਾ. 9:89

**ਸੈਵੋਨਾਰੋਲਾ ਜ਼ੀਰੋਲਾਮੋ** : ਵੇਖੋ, ਸਾਵੋਨਾਰੋਲਾ ਜ਼ੀਰੋਲਾਮੋ

**ਸੈਵੋਲਾ** (Scaevola) : ਇਹ ਪੁਰਾਤਨ ਰੋਮ ਦੇ ਇਕ ਪ੍ਰਸਿੱਧ ਘਰਾਣੇ ਦਾ ਨਾਂ ਹੈ। ਇਸ ਘਰਾਣੇ ਦੇ ਕੁਝ ਉੱਘੇ ਵਿਅਕਤੀਆਂ ਦੇ ਵੇਰਵੇ ਇਸ ਪ੍ਰਕਾਰ ਹਨ।

1. **ਗੇਈਅਸ ਮੁਸੀਅਸ ਸੈਵੋਲਾ**—ਇਹ ਇਕ ਬਹੁਤ ਬਹਾਦਰ ਵਿਅਕਤੀ ਸੀ, ਜਿਸਨੇ ਕਲੂਜ਼ੀਅਮ ਦੇ ਇਟਰੂਰੀਅਨ ਸ਼ਹਿਰ ਦੇ ਬਾਦਸ਼ਾਹ ਲਾਰਜ਼ ਪੋਰਸੀਨਾ ਨੂੰ, ਜਦੋਂ ਉਸ ਨੇ ਰੋਮ ਨੂੰ ਘੇਰਿਆ ਸੀ, ਕਤਲ ਕਰਨ ਲਈ ਆਪਣੇ ਆਪ ਨੂੰ ਪੇਸ਼ ਕੀਤਾ। ਇਹ ਕਤਲ ਕਰਨ ਲਈ ਗਿਆ ਤਾਂ ਪਕੜਿਆ ਗਿਆ। ਇਸ ਅਪਰਾਧ ਬਦਲੇ ਇਸਨੂੰ ਮੌਤ ਦੀ ਸਜ਼ਾ ਦਾ ਹੁਕਮ ਸੁਣਾਇਆ ਗਿਆ। ਇਸ ਨੂੰ ਧਮਕਾਇਆ ਗਿਆ ਕਿ ਜੇਕਰ ਇਹ ਸਾਥੀਆਂ ਦੇ ਭੇਦ ਨਹੀਂ ਦੱਸੇਗਾ ਤਾਂ ਇਸਨੂੰ ਜੀਉਂਦਾ ਅੱਗ ਵਿਚ ਜਲਾ ਦਿੱਤਾ ਜਾਵੇਗਾ, ਪਰ ਆਪਣੀ ਦ੍ਰਿੜ੍ਹਤਾ ਦੱਸਣ ਲਈ ਇਸਨੇ ਆਪਣਾ ਸੱਜਾ ਹੱਥ ਬਲਦੀ ਅੱਗ ਵਿਚ ਪਾ ਦਿੱਤਾ ਅਤੇ ਉਸਨੂੰ ਉਦੋਂ ਤੱਕ ਅਗ ਵਿਚੋਂ ਨਾ ਚੁਕਿਆ, ਜਦੋਂ ਤੱਕ ਕਿ ਉਹ ਬਿਲਕੁੱਲ ਹੀ ਸੜ ਨਾ ਗਿਆ। ਬਾਦਸ਼ਾਹ ਦੇ ਦਿਲ ਉੱਤੇ ਇਸ ਘਟਨਾ ਦਾ ਡੂੰਘਾ ਪ੍ਰਭਾਵ ਪਿਆ। ਉਸ ਨੇ ਗੇਈਅਸ ਨੂੰ ਰਿਹਾ ਕਰਨ ਦਾ ਹੁਕਮ ਦੇ ਦਿੱਤਾ ਅਤੇ ਨਾਲ ਹੀ ਉਸਨੇ ਰੋਮਨਾਂ ਨਾਲ ਸੰਧੀ ਕਰ ਲਈ। ਗੇਈਅਸ ਨੂੰ ਬਾਦਸ਼ਾਹ ਨੇ ਕੁਝ ਜ਼ਮੀਨ ਵੀ ਇਨਾਮ ਵਜੋਂ ਦਿੱਤੀ। ਗੇਈਅਸ ਦੇ ਨਾਂ ਤੇ ਹੀ ਇਸ ਘਰਾਣੇ ਦਾ ਨਾਂ "ਸੈਵੋਲਾ" ਪਿਆ। ਇਸ ਸ਼ਬਦ ਦੇ ਅਰਥ "ਖਬਚੂ" ਤੋਂ ਹਨ।

2. **ਪਬਲੀਅਸ ਮੁਸੀਅਸ ਸੈਵੋਲਾ**—ਇਹ ਰੋਮ ਦਾ ਪ੍ਰਸਿੱਧ ਵਕਤਾ ਅਤੇ ਕਾਨੂੰਨਦਾਨ ਸੀ। ਗਰੇਕੈਨ ਖ਼ਾਨਾ-ਜੰਗੀ ਸਮੇਂ 173 ਈ. ਪੂ. ਵਿਚ ਇਹ ਕੌਂਸਲ ਵੀ ਰਿਹਾ ਹੈ। 130 ਈ. ਪੂ. ਵਿਚ ਇਹ ਆਪਣੇ ਭਰਾ ਮਿਊਸੀਐਨਸ ਦੀ ਥਾਂ ਪੌਂਟੀਫੈਕਸ ਮੈਕਸੀਮਸ (ਵੱਡਾ ਪੋਪ) ਬਣਿਆ। ਇਸ ਦੌਰਾਨ ਇਸ ਨੇ 80 ਪੁਸਤਕਾਂ ਦਾ ਇਕ ਡਾਈਜੈਸਟ ਪ੍ਰਕਾਸ਼ਿਤ ਕਰਵਾਇਆ। ਸਿਸਰੋ ਨੇ ਇਸਦਾ ਜ਼ਿਕਰ ਇਕ ਪ੍ਰਸਿੱਧ ਵਕੀਲ ਦੇ ਤੌਰ ਕੀਤਾ ਹੈ।

3. **ਕਵਿਨਟੱਸ ਮੂਸੀਅਸ ਸੈਵੋਲਾ**—ਇਹ ਪਬਲੀਅਸ ਮੂਸੀਅਸ ਸੈਵੋਲਾ ਦਾ ਪੁੱਤਰ ਸੀ। ਇਸ ਨੂੰ ਆਮ ਤੌਰ ਤੇ 'ਪੌਂਟੀਫ਼ੈਕਸ ਮੈਕਸੀਮੱਸ' ਹੀ ਕਹਿ ਦਿੱਤਾ ਜਾਂਦਾ ਹੈ। ਇਹੀ ਨਾਂ ਇਸਨੂੰ ਦੂਜੇ ਕਵਿਨਟੱਸ ਮੂਸੀਅਸ ਸੈਵੋਲਾ ਤੋਂ ਨਿਖੇੜਦਾ ਹੈ। 95 ਈ. ਪੂ. ਵਿਚ ਇਹ ਲੀਸੀਨੀਅਸ ਕਰੈਸੱਸ ਸੁਵਕਤਾ ਨਾਲ ਕੌਂਸਲ ਦੇ ਤੌਰ ਤੇ ਕੰਮ ਕਰਦਾ ਰਿਹਾ। ਇਹ ਬਾਅਦ ਵਿਚ ਏਸ਼ੀਆ ਦੇ ਪ੍ਰਾਂਤ ਦਾ ਗਵਰਨਰ ਵੀ ਰਿਹਾ। ਇਸ ਦੀ ਯਾਦ ਵਿਚ ਯੂਨਾਨੀ ਏਸ਼ੀਆ ਵਿਚ, ਇਕ ਨਿਸ਼ਚਿਤ ਦਿਨ ਤੇ ਖੇਡਾਂ ਦਾ ਤਿਉਹਾਰ ਮਨਾਉਂਦੇ ਹਨ ਜਿਸਨੂੰ ਮੂਸੀਆ ਕਿਹਾ ਜਾਂਦਾ ਹੈ। ਇਹ ਪੌਂਟੀਫ਼ੈਕਸ ਮੈਕਸੀਮੱਸ ਨਿਯੁਕਤ ਹੋਣ ਤੇ ਲੋਕਾਂ ਨੂੰ ਮੁਫ਼ਤ ਕਾਨੂੰਨੀ ਮਸ਼ਵਰਾ ਦਿੰਦਾ ਰਿਹਾ। ਇਹ ਦੋ ਵਿਰੋਧੀ ਧਿਰਾਂ ਦੀ ਸੁਲ੍ਹਾ ਕਰਾਉਂਦੇ ਹੋਏ ਕਤਲ ਹੋ ਗਿਆ ਸੀ। ਇਹ ਰੋਮਨ ਕਾਨੂੰਨ ਦਾ ਵਿਗਿਆਨਕ ਢੰਗ ਨਾਲ ਅਧਿਐਨ ਕਰਨ ਦਾ ਮੋਢੀ ਸੀ। ਇਸ ਵਿਸ਼ੇ ਤੇ ਇਸ ਨੇ 18 ਪੁਸਤਕਾਂ ਲਿਖੀਆਂ।

4. **ਕਵਿਨਟੱਸ ਮੂਸੀਅਸ ਸੈਵੋਲਾ**—ਇਹ ਉਪਰੋਕਤ ਦਰਸਾਏ ਜਾ ਚੁੱਕੇ ਕਵਿਨਟੱਸ ਮੂਸੀਅਸ ਸੈਵੋਲਾ ਦਾ ਚਾਚਾ ਸੀ। ਇਸ ਨੂੰ ਉਸ ਤੋਂ ਵੱਖ ਕਰਨ ਲਈ "ਔਗਰ" ਕਿਹਾ ਜਾਂਦਾ ਹੈ। 121 ਈ. ਪੂ. ਵਿਚ ਇਹ ਏਸ਼ੀਆ ਦਾ ਗਵਰਨਰ ਸੀ, 117 ਈ. ਪੂ. ਵਿਚ ਇਹ ਕੌਂਸਲ ਬਣਿਆ। ਇਹ ਕਾਨੂੰਨ ਦਾ ਬਹੁਤ ਵੱਡਾ ਮਾਹਿਰ ਸਮਝਿਆ ਜਾਂਦਾ ਸੀ। ਇਹ ਸਿਸਰੋ ਅਤੇ ਐਟੀਕਸ, ਵਰਗੇ ਵਿਅਕਤੀਆਂ ਨੂੰ ਵੀ ਸਿੱਖਿਆ ਦਿੰਦਾ ਰਿਹਾ ਹੈ। ਸਿਸਰੋ ਦੀਆਂ ਪੁਸਤਕਾਂ "ਡੀਓਰੇਟਰ," "ਡੀ 'ਐਮੀਸੀਸ਼ੀਆ'" ਅਤੇ "ਡੀ. ਰਪਬਲਿਕ" ਵਿਚ ਇਸਦੀ ਵਾਰਤਾਲਾਪ ਦਰਜ ਹੈ।

ਹ. ਪ—ਐਨ. ਬ੍ਰਿ. 20 : 40

**ਸ਼ੈਵੋਲੋ ਆਰਥਰ** (1921-) : ਅਮਰੀਕਾ ਦੀ ਸਟੈਨਫੋਰਡ ਯੂਨੀਵਰਸਿਟੀ ਦੇ ਇਸ 60 ਸਾਲਾ ਭੌਤਿਕ-ਵਿਗਿਆਨੀ ਨੇ 1981 ਦਾ ਭੌਤਿਕ ਵਿਗਿਆਨ ਦਾ ਨੋਬਲ ਪੁਰਸਕਾਰ ਅਪਸਾਲਾ ਵਿਖੇ ਇੰਸਟੀਚਿਊਟ ਆਫ਼ ਫ਼ਿਜ਼ਿਕਸ ਦੇ ਕਾਈ ਸੀਗਬਾਨ ਅਤੇ ਅਮਰੀਕਾ ਦੇ ਨਿਕੋਲਾਸ ਬਲੋਮਬਰਜੱਨ ਨਾਲ ਸਾਂਝਾ ਕੀਤਾ। ਸੈਵੋਲੋ ਅਤੇ ਬਲੋਮਬਰਜੱਨ ਨੂੰ ਇਹ ਪੁਰਸਕਾਰ ਇਨ੍ਹਾਂ ਦੁਆਰਾ ਆਰੇਖੀ ਆੱਪਟਿਕਸ ਅਤੇ ਲੇਜ਼ਰ ਸਪੈਕਟ੍ਰੋਸਕੋਪੀ ਨੂੰ ਵਿਕਸਿਤ ਕਰਨ ਕਾਰਨ ਮਿਲਿਆ। ਇਨ੍ਹਾਂ ਦੀ ਇਹ ਖੋਜ ਕੁਆਂਟਮ ਇਲੈੱਕਟ੍ਰਾਨਿਕਸ, ਭੌਤਿਕ-ਵਿਗਿਆਨ, ਰਸਾਇਣ-ਵਿਗਿਆਨ ਅਤੇ ਜੀਵ-ਵਿਗਿਆਨ ਵਿਚ ਸਹੀ ਮਿਣਤੀਆਂ ਲਈ ਖੋਜ ਦੇ ਖੇਤਰਾਂ ਲਈ ਬਹੁਤ ਮਹੱਤਵਪੂਰਨ ਹੈ।

ਹ. ਪੁ.—ਸਾ. ਟ੍ਰ. ਦਸੰਬਰ 1981 : 42; ਕੋ. ਮਾ. ਜਨਵਰੀ 1982:41.

**ਸੋਇਆਬੀਨ** : ਇਹ ਫਲੀਦਾਰ, ਇਕ ਵਰਸ਼ੀ ਪੌਦਾ ਹੈ ਜਿਸ ਨੂੰ ਸੋ-ਜਾ ਬੀਨ ਵੀ ਕਿਹਾ ਜਾਂਦਾ ਹੈ। ਇਸ ਦੀ ਫ਼ਸਲ ਸਭ ਤੋਂ ਪਹਿਲਾਂ ਪੂਰਬੀ ਏਸ਼ੀਆ ਵਿਚ ਬੀਜੀ ਜਾਂਦੀ ਸੀ। ਚੀਨ ਵਿਚ ਇਸ ਦੀ ਕਾਸ਼ਤ ਲਿਖਤੀ ਰਿਕਾਰਡ ਅਨੁਸਾਰ 4800 ਸਾਲ ਪਹਿਲਾਂ ਹੋਣ ਲੱਗੀ ਸੀ। ਚੀਨੀ ਸਭਿਅਤਾ ਅਨੁਸਾਰ ਇਸ ਨੂੰ ਪੰਜ ਪਵਿੱਤਰ ਅਨਾਜਾਂ ਵਿਚੋਂ ਇਕ ਗਿਣਿਆ ਜਾਂਦਾ ਸੀ। ਇਹ ਪੰਜ ਅਨਾਜ ਕਣਕ, ਚੌਲ, ਸੋਇਆਬੀਨ, ਜੌਂ ਤੇ ਬਾਜਰਾ ਸਨ। ਇਸ ਫ਼ਸਲ ਦੇ ਉਗਾਉਣ ਬਾਰੇ ਇਸ ਦੀਆਂ ਕਿਸਮਾਂ ਤੇ ਇਸ ਦੇ ਲਾਭਾਂ ਦੇ ਰਿਕਾਰਡਾਂ ਤੋਂ ਪਤਾ ਲੱਗਦਾ ਹੈ ਕਿ ਸੋਇਆਬੀਨ ਸਭ ਤੋਂ ਪੁਰਾਣੀਆਂ ਉਗਾਈਆਂ ਜਾਣ ਵਾਲੀਆਂ ਫਸਲਾਂ ਵਿਚੋਂ ਇਕ ਹੈ।

ਯੂਰਪੀ ਦੇਸ਼ਾਂ ਵਿਚ ਇਹ ਫ਼ਸਲ ਅਠਾਰ੍ਹਵੀਂ ਸਦੀ ਵਿਚ ਉਗਾਉਣੀ ਸ਼ੁਰੂ ਹੋਈ ਸੀ। ਫ਼ਰਾਂਸ ਵਿਚ ਸੰਨ 1740 ਵਿਚ ਤੇ ਇੰਗਲੈਂਡ ਵਿਚ 1790 ਵਿਚ ਇਹ ਫ਼ਸਲ ਉਗਾਈ ਜਾਣ ਲੱਗੀ। ਸੰਨ 1898 ਵਿਚ ਅਮਰੀਕਾ ਦੇ ਖੇਤੀਬਾੜੀ ਵਿਭਾਗ ਨੇ ਏਸ਼ੀਆਈ ਦੇਸ਼ਾਂ ਤੋਂ ਕਈ ਕਿਸਮਾਂ ਮੰਗਵਾਈਆਂ। ਉਦੋਂ ਤੋਂ ਲੈ ਕੇ ਹੁਣ ਤਕ ਅਮਰੀਕਾ ਵਿਚ ਸੋਇਆਬੀਨ ਦੀਆਂ ਲਗਭਗ 10,000 ਕਿਸਮਾਂ ਦੀ ਕਾਸ਼ਤ ਕੀਤੀ ਜਾਂਦੀ ਹੈ। ਸੰਨ 1936 ਤੋਂ ਅਮਰੀਕਾ ਅਤੇ ਕੈਨੇਡਾ ਦੇ ਖੇਤੀਬਾੜੀ ਵਿਭਾਗਾਂ ਨੇ ਮਿਲ ਕੇ ਦੋਗਲੇਪਨ ਰਾਹੀਂ ਕਈ ਨਵੀਆਂ ਕਿਸਮਾਂ ਲੱਭੀਆਂ ਹਨ ਜਿਨ੍ਹਾਂ ਦੀ ਫ਼ਸਲ ਦਾ ਝਾੜ ਵਧੇਰੇ ਹੁੰਦਾ ਹੈ। ਬੂਟਿਆਂ ਦੀਆਂ ਨਵੀਆਂ ਕਿਸਮਾਂ ਖੇਤੀਬਾੜੀ ਦੇ ਨਵੇਂ ਢੰਗਾਂ ਰਾਹੀਂ ਕਾਫ਼ੀ ਵਿਕਸਿਤ ਹੋ ਚੁਕੀਆਂ ਹਨ। ਇਨ੍ਹਾਂ ਕਿਸਮਾਂ ਦੇ ਨਾਂ ਬਰੈਗ, ਡੀਅ, ਹਾਰਡੀ ਅਤੇ ਸੋਮਜ਼ ਹਨ।

ਭਾਰਤ ਵਿਚ ਵੀ ਸੋਇਆਬੀਨ ਦੀ ਕਾਸ਼ਤ ਨੂੰ ਪਰਚਲਤ ਕਰਨ ਲਈ ਕਈ ਸਾਧਨ ਅਪਣਾਏ ਜਾ ਰਹੇ ਹਨ।

**ਪੈਦਾਵਾਰ ਦੇ ਇਲਾਕੇ**–ਸੋਇਆਬੀਨ ਦੀ ਫ਼ਸਲ ਦੁਨੀਆ ਦੇ ਸਾਰੇ ਦੇਸ਼ਾਂ ਵਿਚ ਉਗਾਈ ਜਾਂਦੀ ਹੈ। ਸੰਨ 1964-65 ਵਿਚ ਇਸ ਦੀ ਕੁਲ ਪੈਦਾਵਾਰ 20,500,000 ਟਨ ਸੀ। ਸੋਇਆਬੀਨ ਦੀ ਕਾਸ਼ਤ ਲਈ ਮਨਚੂਰੀਆ ਦੇਸ਼ ਦਾ ਸਥਾਨ ਸਭ ਤੋਂ ਪਹਿਲਾ ਹੈ। ਏਸ਼ੀਆ ਦੇ ਹੋਰ ਮੁਖ ਦੇਸ਼ ਜਿਨ੍ਹਾਂ ਵਿਚ ਸੋਇਆਬੀਨ ਦੀ ਕਾਸ਼ਤ ਵਧੇਰੇ ਕੀਤੀ ਜਾਂਦੀ ਹੈ ਉਹ ਇੰਡੋਨੇਸ਼ੀਆ, ਜਪਾਨ, ਕੋਰੀਆ, ਤੈਵਾਨ, ਥਾਈਲੈਂਡ ਤੇ ਭਾਰਤ ਹਨ।

ਯੂਰਪ ਦਾ ਪੌਣ-ਪਾਣੀ ਸੋਇਆਬੀਨ ਦੀ ਕਾਸ਼ਤ ਦੇ ਵਧੇਰੇ ਅਨੁਕੂਲ ਨਹੀਂ ਹੈ। ਇਟਲੀ, ਯੂਗੋਸਲਾਵੀਆ, ਰੁਮਾਨੀਆ ਤੇ ਦੱਖਣੀ ਰੂਸ ਵਿਚ ਕੁਝ ਮਾਤਰਾ ਵਿਚ ਇਸ ਦੀ ਕਾਸ਼ਤ ਕੀਤੀ ਜਾਂਦੀ ਹੈ। ਅਫ਼ਰੀਕਾ ਵਿਚ ਟਾਂਗਾਨੀਕਾ, ਕਾਂਗੋ ਤੇ ਨਾਈਜੇਰੀਆ ਦੇ ਇਲਾਕਿਆਂ ਵਿਚ ਸੋਇਆਬੀਨ ਦੀ ਕਾਸ਼ਤ ਹੁੰਦੀ ਹੈ। ਸੋਇਆਬੀਨ ਅਮਰੀਕਾ ਦੀ ਇਕ ਮੁੱਖ ਉਪਜ ਬਣ ਗਈ ਹੈ। ਸੰਨ 1957 ਵਿਚ ਇਸ ਦੀ ਪੈਦਾਵਾਰ 479,841,000 ਬੁਸ਼ਲ ਸੀ। ਦੱਖਣੀ ਅਮਰੀਕਾ ਵਿਚ ਬਰਾਜ਼ੀਲ ਤੇ ਅਰਜਨਟਾਈਨਾ ਸੋਇਆਬੀਨ ਉਗਾਉਣ ਵਈ ਵਧੇਰੇ ਪ੍ਰਸਿੱਧ ਹਨ।

ਇਸ ਦਾ ਬਨਸਪਤੀ-ਵਿਗਿਆਨਕ ਨਾਂ ਗਲਾਈਸੀਨ ਮੈਕਸ ਹੈ। ਇਸ ਦੇ ਬੂਟੇ ਦੀ ਉਚਾਈ ਲਗਭਗ 1 ਮੀਟਰ ਤੋਂ 2 ਮੀਟਰ ਤਕ ਹੁੰਦੀ ਹੈ। ਇਸ ਦਾ ਤਣਾ ਸ਼ਾਖਾ ਯੁਕਤ ਹੁੰਦਾ ਹੈ। ਤਣਾ, ਪੱਤੇ ਅਤੇ ਫਲੀਆ ਭੂਰੇ ਰੰਗ ਦੇ ਵਾਲਾਂ ਨਾਲ ਢਕੇ ਹੁੰਦੇ ਹਨ। ਫਲੀਆਂ ਦੀ ਲੰਬਾਈ 2.5 ਸੈਂ. ਮੀ. ਤੋਂ 3.8 ਸੈਂ. ਮੀ. ਤਕ ਹੁੰਦੀ ਹੈ ਤੇ ਹਰ ਇਕ ਫਲੀ ਵਿਚ ਦੋ ਜਾਂ ਤਿੰਨ ਬੀਜ ਹੁੰਦੇ ਹਨ। ਬੀਜ ਗੋਲ, ਲੰਬੂਤਰੇ ਜਾਂ ਚਪਟੇ ਵੀ ਹੁੰਦੇ ਹਨ। ਪੱਕੇ ਬੀਜਾਂ ਦਾ ਰੰਗ ਪੀਲਾ, ਹਰਾ, ਭੂਰਾ ਜਾਂ ਕਾਲਾ ਵੀ ਹੋ ਸਕਦਾ ਹੈ। ਇਸ ਪੌਦੇ ਦੀਆਂ ਜੜ੍ਹਾਂ ਚਾਰ ਜਾਂ ਪੰਜ ਫੁੱਟ ਡੂੰਘੀਆਂ ਹੁੰਦੀਆਂ ਹਨ। ਫੁੱਲ ਛੋਟੇ ਅਕਾਰ ਦੇ ਅਤੇ ਚਿੱਟੇ ਜਾਂ ਜਾਮਨੀ ਰੰਗਾਂ ਦੇ ਹੁੰਦੇ ਹਨ। ਆਮ ਕਿਸਮਾਂ ਵਿਚ ਇਕ ਪੌਂਡ ਬੀਜ ਵਿਚ 2500 ਤੋਂ 3500 ਦਾਣੇ ਹੁੰਦੇ ਹਨ। ਸੋਇਆਬੀਨ ਦੀਆਂ ਕੁਝ ਕਿਸਮਾਂ ਬਹੁਤ ਛੇਤੀ ਤਿਆਰ ਹੋਣ ਵਾਲੀਆਂ (ਕਰੀਬ 75 ਦਿਨ) ਤੇ ਕੁਝ ਬਹੁਤ ਦੇਰ ਨਾਲ ਤਿਆਰ ਹੋਣ ਵਾਲੀਆਂ ਹੁੰਦੀਆਂ ਹਨ (ਕਰੀਬ 200 ਦਿਨ)। ਕੁਝ ਕਿਸਮਾਂ ਜਿਵੇਂ ਕਿ ਬਰੈਗ, ਲੀਅ ਤੇ ਹਾਰਡੀ 120 ਤੋਂ 125 ਦਿਨਾਂ ਵਿਚ ਤਿਆਰ ਹੋ ਜਾਂਦੀਆਂ ਹਨ। ਕੁਝ ਕਿਸਮਾਂ ਵਿਚ ਪੌਦੇ ਦਾ ਤਣਾ ਸਿੱਧਾ ਤੇ ਕੁਝ ਕਿਸਮਾਂ ਵਿਚ ਵਿਛਿਆ ਹੋਇਆ ਹੁੰਦਾ ਹੈ। ਇਸਦੇ ਪੱਤੇ ਭਿੰਨ ਭਿੰਨ ਅਕਾਰ ਤੇ ਬਣਾਵਟ ਵਾਲੇ ਹੁੰਦੇ ਹਨ। ਜਦੋਂ ਪੌਦੇ 2.5 ਸੈਂ. ਮੀ. ਜਾਂ 5 ਸੈਂ. ਮੀ. ਦੀ ਵਿੱਥ ਤੇ ਬੀਜੇ ਜਾਣ ਤਾਂ ਅੱਧਾ ਤੋਂ ਇਕ ਤੋਂ ਲੈ ਕੇ ਤਿੰਨ ਤਕ ਸ਼ਾਖਾ ਨਿਕਲ ਆਉਂਦੀਆਂ ਹਨ। ਜੇਕਰ ਬੂਟੇ 0.3 ਮੀ. ਦੀ ਵਿੱਥ ਤੇ ਬੀਜੇ ਜਾਣ ਤਾਂ 6 ਜਾਂ 6 ਤੋਂ ਵੱਧ ਸ਼ਾਖਾਂ ਨਿਕਲ ਸਕਦੀਆਂ ਹਨ।

**ਕਾਸ਼ਤ**–ਸੋਇਆਬੀਨ ਲਗਭਗ ਸਭ ਤਰ੍ਹਾਂ ਦੀ ਜ਼ਮੀਨ ਵਿਚ ਹੋ ਜਾਂਦੀ ਹੈ। ਅਮਰੀਕਾ ਵਿਚ ਇਸ ਦੀ ਬਿਜਾਈ ਮਈ ਜਾਂ ਜੂਨ ਦੇ ਸ਼ੁਰੂ ਵਿਚ ਹੁੰਦੀ ਹੈ। ਭਾਰਤ ਵਿਚ ਇਸ ਦੀ ਬਿਜਾਈ ਜੂਨ, ਜੁਲਾਈ ਦੇ ਮਹੀਨਿਆਂ ਵਿਚ ਹੁੰਦੀ ਹੈ। ਪੌਦੇ ਤੋਂ ਪੌਦੇ ਦੀ ਵਿੱਥ 5 ਸੈਂ. ਮੀ. ਤੇ ਇਕ ਲਾਈਨ ਤੋਂ ਦੂਜੀ ਲਾਈਨ ਦੀ ਵਿਥ 40–60 ਸੈਂ. ਮੀ. ਹੋਣੀ ਚਾਹੀਦੀ ਹੈ। ਇਕ ਹੈਕਟੇਅਰ ਲਈ 60-75 ਕਿਲੋ ਬੀਜ ਦੀ ਲੋੜ ਹੁੰਦੀ ਹੈ।

ਸੋਇਆਬੀਨ ਦੇ ਪੌਦ ਨੂੰ ਲਗਭਗ 50 ਕਿਸਮਾਂ ਦੀਆਂ ਬਿਮਾਰੀਆਂ ਲੱਗ ਸਕਦੀਆਂ ਹਨ। ਕੁਝ ਅਜਿਹੀਆਂ ਕਿਸਮਾਂ ਦਾ ਵੀ ਪਤਾ ਲਗਾਇਆ ਜਾ ਚੁੱਕਾ ਹੈ ਜਿਨ੍ਹਾਂ ਦੇ ਪੌਦਿਆਂ ਨੂੰ ਪੱਤਿਆਂ ਦੀਆਂ ਬਿਮਾਰੀਆਂ ਨਹੀਂ ਲੱਗਦੀਆਂ। ਇਹ ਕਿਸਮਾਂ ਬੀਜ ਕੇ ਪੌਦਿਆਂ ਨੂੰ ਬਿਮਾਰੀਆਂ ਤੋਂ ਬਚਾਇਆ ਜਾ ਸਕਦਾ ਹੈ। ਕੀੜੇ ਮਾਰ ਦਵਾਈਆਂ ਛਿੜਕ ਕੇ ਵੀ ਪੌਦਿਆਂ ਨੂੰ ਕੀੜਿਆਂ ਤੋਂ ਬਚਾਇਆ ਜਾ ਸਕਦਾ ਹੈ। 1.25 ਲਿਟਰ ਥਾਇਓਡਾਨ-35 ਈ. ਸੀ. ਦਵਾਈ 300 ਲਿਟਰ ਪਾਣੀ ਵਿਚ ਘੋਲ ਕੇ ਇਕ ਹੈਕਟੇਅਰ ਸੋਇਆਬੀਨ ਉੱਤੇ ਛਿੜਕਣ ਨਾਲ ਕੀੜਿਆਂ ਤੋਂ ਬਚਾਅ ਰਹਿੰਦਾ ਹੈ। ਸੋਇਆਬੀਨ ਦੀ ਫ਼ਸਲ ਸਤੰਬਰ ਜਾਂ ਅਕਤੂਬਰ ਦੇ ਮਹੀਨੇ ਵਿਚ ਤਿਆਰ ਹੋ ਜਾਂਦੀ ਹੈ। ਜਦੋਂ ਫਲੀਆਂ ਸੁਕ ਜਾਂਦੀਆਂ ਹਨ ਤਾਂ ਇਸ ਨੂੰ ਥਰੈਸ਼ਰ ਰਾਹੀਂ ਗਹਾਇਆ ਜਾਂਦਾ ਹੈ। ਇਸ ਫ਼ਸਲ ਦਾ ਝਾੜ ਤਕਰੀਬਨ 20-25 ਕੁਇੰਟਲ ਪ੍ਰਤੀ ਹੈਕਟੇਅਰ ਹੁੰਦਾ ਹੈ।

**ਲਾਭ**–ਏਸ਼ੀਆਈ ਦੇਸ਼ਾਂ ਵਿਚ ਸੋਇਆਬੀਨ ਦੀ ਕਾਸ਼ਤ ਕਈ ਪਰਕਾਰ ਦੇ ਭੋਜਨ-ਪਦਾਰਥ ਬਣਾਉਣ ਲਈ ਕੀਤੀ ਜਾਂਦੀ ਹੈ। ਸੋਇਆਬੀਨ ਵਿਚ ਪ੍ਰੋਟੀਨ ਦੀ ਮਾਤਰਾ ਵਧੇਰੇ ਹੁੰਦੀ ਹੈ। ਚੀਨੀ ਲੋਕ ਸੋਇਆਬੀਨ ਦੇ ਬੀਜਾਂ ਨੂੰ ਪੁੰਗਰਨ ਤੋਂ ਬਾਦ ਸਲਾਦ ਦੇ ਰੂਪ ਵਿਚ ਖਾਣ ਲਈ ਵਰਤਦੇ ਹਨ। ਇਸ ਤਰ੍ਹਾਂ ਪੁੰਗਰੇ ਹੋਏ ਬੀਜ ਵਿਟਾਮਿਨ ਸੀ ਦਾ ਇਕ ਵੱਡਾ ਸਰੋਤ ਹਨ। ਸੋਇਆਬੀਨ ਦਾ ਦੁੱਧ, ਦਹੀਂ ਤੇ ਪਨੀਰ ਬਣਾ ਕੇ ਪੂਰਬੀ ਦੇਸ਼ਾਂ ਵਿਚ ਆਮ ਵਰਤਿਆ ਜਾਂਦਾ ਹੈ। ਜਦੋਂ ਸੋਇਆਬੀਨ ਦੇ ਦੁੱਧ ਨੂੰ ਉਬਾਲਿਆ ਜਾਂਦਾ ਹੈ ਤਾਂ ਉਸ ਉਪਰ ਇਕ ਤਰ੍ਹਾਂ ਦੀ ਮਲਾਈ ਜਿਸਨੂੰ 'ਯੂਬਾ' ਆਖਿਆ ਜਾਂਦਾ ਹੈ ਬਣ ਜਾਂਦੀ ਹੈ। ਯੂਬਾ ਵਿਚ ਪ੍ਰੋਟੀਨ ਦੀ ਮਾਤਰਾ ਵਧੇਰੇ ਹੁੰਦੀ ਹੈ। ਚੀਨ ਤੇ ਜਪਾਨ ਵਿਚ ਯੂਬਾ ਨੂੰ ਖ਼ੁਰਾਕ ਦੇ ਤੌਰ ਤੇ ਪ੍ਰਾਚੀਨ ਸਮੇਂ ਤੋਂ ਵਰਤਿਆ ਜਾ ਰਿਹਾ ਹੈ। ਸੋਇਆਬੀਨ ਦੇ ਬੀਜਾਂ ਨੂੰ ਖ਼ਮੀਰ ਦੇ ਕੇ ਅਤੇ ਭਾਫ ਵਿਚ ਗਰਮ ਕਰਕੇ ਖਾਣ ਵਾਲੀਆਂ ਵਸਤੂਆਂ ਬਣਾਈਆਂ ਜਾਂਦੀਆਂ ਹਨ। ਇਹ ਵਸਤੂਆਂ ਜਪਾਨ ਵਿਚ ਆਮ ਪਰਚਲਤ ਹਨ। ਸੋਇਆ ਚਟਣੀ ਜੋ ਕਿ ਗਾੜ੍ਹੇ ਭੂਰੇ ਰੰਗ ਦਾ ਤਰਲ ਪਦਾਰਥ ਹੁੰਦਾ ਹੈ, ਪੂਰਬੀ ਤੇ ਪੱਛਮੀ ਦੇਸ਼ਾਂ ਵਿਚ ਵਰਤੀ ਜਾਂਦੀ ਹੈ। ਚੀਨ ਤੇ ਜਪਾਨ ਵਿਚ ਸੋਇਆਬੀਨ ਦੀ ਵਰਤੋਂ ਇਸ ਦੇ ਬੀਜਾਂ ਨੂੰ ਭੁੰਨ ਕੇ ਵੀ ਕੀਤੀ ਜਾਂਦੀ ਹੈ।

ਅਮਰੀਕਾ ਵਿਚ ਸੋਇਆਬੀਨ ਨੂੰ ਹਰੀ ਸਬਜ਼ੀ ਦੇ ਤੌਰ ਤੇ ਵਰਤਿਆ ਜਾਂਦਾ ਹੈ। ਸੋਇਆਬੀਨ ਨੂੰ ਇਕ ਚਾਰੇ ਦੀ ਫ਼ਸਲ ਦੇ ਤੌਰ ਤੇ ਵੀ ਬੀਜਿਆ ਜਾਂਦਾ ਹੈ ਅਤੇ ਹਰੀ ਖਾਦ ਦੇ ਤੌਰ ਤੇ ਵੀ। ਸੋਇਆਬੀਨ ਦੇ ਬੀਜਾਂ ਵਿਚ 18% ਤੇਲ ਹੁੰਦਾ ਹੈ। ਪਹਿਲੇ ਪਹਿਲ ਸੋਇਆਬੀਨ ਦੇ ਤੇਲ ਨੂੰ ਸਾਬਣ ਬਨਾਉਣ ਲਈ ਵਰਤਿਆ ਜਾਂਦਾ ਸੀ। ਹੁਣ ਇਸ ਨੂੰ ਸਾਫ਼ ਕਰਕੇ ਖਾਣ ਵਾਲੇ ਤੇਲ ਦੀ ਤਰ੍ਹਾਂ ਵਰਤਿਆ ਜਾਂਦਾ ਹੈ। ਤੇਲ ਕੱਢਣ ਉਪਰੰਤ ਸੋਇਆਬੀਨ ਦੀ ਖਲ਼ ਪਸ਼ੂਆਂ ਲਈ ਇਕ ਚੰਗੀ ਖ਼ੁਰਾਕ ਦੇ ਤੌਰ ਤੇ ਵਰਤੀ ਜਾਂਦੀ ਹੈ। ਇਸ ਵਿਚ ਪ੍ਰੋਟੀਨ ਦੀ ਮਾਤਰਾ ਕਾਫ਼ੀ ਹੁੰਦੀ ਹੈ। ਸੋਇਆਬੀਨ ਦਾ ਆਟਾ ਖ਼ੁਰਾਕ ਦੇ ਤੌਰ ਤੇ ਸਭ ਤੋਂ ਸਸਤਾ ਪਦਾਰਥ ਮੰਨਿਆਂ ਗਿਆ ਹੈ। ਇਸ ਦੇ ਲਾਭ ਜ਼ਿਆਦਾ ਤੇ ਕੀਮਤ ਘੱਟ ਹੈ। ਸੋਇਆਬੀਨ ਤੇਲ ਦੀ ਉਦਯੋਗਕ ਮਹੱਤਤਾ ਬਹੁਤ ਹੈ। ਇਸ ਤੋਂ ਅਨੈਮਲ, ਵਾਰਨਿਸ਼, ਪੇਂਟ ਅਤੇ ਕਈ ਤਰ੍ਹਾਂ ਦੀ ਸਿਆਹੀ ਤੇ ਰੰਗ ਬਣਾਏ ਜਾਂਦੇ ਹਨ। ਸੋਇਆਬੀਨ ਪ੍ਰੋਟੀਨ ਪਾਣੀ ਵਿਚ ਘੁਲਣਸ਼ੀਲ ਹੁੰਦੀ ਹੈ। ਇਸ ਦੀ ਉਦਯੋਗਕ ਵਰਤੋਂ ਛਪਾਈ ਦੀ ਸਿਆਹੀ, ਪਲਾਸਟਿਕ ਤੇ ਚਿਪਕਵੇਂ ਪਦਾਰਥ ਬਨਾਉਣ ਵਿਚ ਹੁੰਦੀ ਹੈ। ਪਲਾਈਵੁਡ ਉਦਯੋਗ ਵਿਚ ਸੋਇਆਬੀਨ ਗੂੰਦ ਦੀ ਵਰਤੋਂ ਕੀਤੀ ਜਾਂਦੀ ਹੈ। ਇਸ ਦੀ ਵਰਤੋਂ ਖਾਦ ਦੇ ਰੂਪ ਵਿਚ ਕਈ ਪੂਰਬੀ ਦੇਸ਼ਾਂ ਵਿਚ ਕੀਤੀ ਜਾਂਦੀ ਹੈ। ਸੋਇਆਬੀਨ ਪ੍ਰੋਟੀਨ ਦਾ ਸਸਤਾ

ਸਾਮਲ ਹੈ । ਇਸ ਵਿਚ ਪ੍ਰੋਟੀਨ ਦੇ ਨਾਲ ਨਾਲ 12% ਤੋਂ 28% ਤੇਲ, 22% ਕਾਰਬੋਹਾਈਡ੍ਰੇਟ, 3% ਤੋਂ 8% ਖਣਿਜ ਜਿਹਾ ਕਿ ਫ਼ਾਸਫੇਟਸ ਤੇ ਲੋਹਾ ਹੁੰਦੇ ਹਨ । ਉਦਯੋਗਕ ਖੋਜਾਂ ਨਾਰਿਆਬੀਨ ਦੇ ਉਦਯੋਗਕ ਲਾਭਾਂ ਦੇ ਖੇਤਰ ਵਿਚ ਵਾਧਾ ਕਰ ਰਹੀਆਂ ਹਨ ।

ਹ. ਪੁ.—ਐਵ. ਐਨ. 11:3341; ਐਨ. ਬ੍ਰਿ. 21:102; ਐਨ. ਅਮੈ. 25:319.

**ਸੋਏ** : ਸੋਏ ਜਾਂ ਸੋਆ ਅੰਬੈਲੀਫ਼ਰੀ ਕੁਲ ਦਾ ਇਕ ਛੋਟਾ ਪੌਦਾ ਹੈ ਜਿਸਦਾ ਬਨਸਪਤੀ ਵਿਗਿਆਨਕ ਨਾਂ ਐਨੇਥਮ ਗ੍ਰੇਵੀਓਲੈਨਜ਼ ਜਾਂ ਪਿਊਸੇਡੈਨਮ ਗ੍ਰੇਵੀਓਲੈਨਜ਼ ਹੈ । ਇਹ ਪੌਦਾ ਜਰਾ ਸੁਗੰਧ ਕਿਸਮ ਦਾ ਹੁੰਦਾ ਹੈ । ਦੱਖਣ ਪੂਰਬੀ ਯੂਰਪ ਨੂੰ ਸੋਇਆਂ ਦਾ ਜਮਾਂਦਰੂ ਘਰ ਮੰਨਿਆ ਜਾਂਦਾ ਹੈ ।

ਇਹ ਪੌਦੇ ਵਪਾਰਕ ਤੌਰ ਤੇ ਜਰਮਨੀ, ਹਾਲੈਂਡ ਅਤੇ ਇੰਗਲੈਂਡ ਵਿਚ ਉਗਾਏ ਜਾਂਦੇ ਹਨ । ਇਸ ਦਾ ਪੌਦਾ ਲਗਭਗ 0.6 ਤੋਂ 1 ਮੀ. ਤਕ ਉੱਚਾ ਹੋ ਜਾਂਦਾ ਹੈ । ਪੱਤੇ ਬਹੁਤ ਜ਼ਿਆਦਾ ਕੱਟੇ ਹੋਏ ਤੇ ਧਾਗੇ ਵਰਗੇ ਹੁੰਦੇ ਹਨ । ਸੋਏ ਦਾ ਤਣਾ ਬਹੁਤ ਖੋਖਲਾ ਹੁੰਦਾ ਹੈ ਤੇ ਫੁੱਲ ਪੀਲੇ ਰੰਗ ਦੇ ਪਰ ਛੋਟੇ ਛੋਟੇ ਹੁੰਦੇ ਹਨ ।

ਇਸ ਪੌਦੇ ਨੂੰ ਡਿਲ ਦਾ ਨਾਂ ਵੀ ਦਿੱਤਾ ਗਿਆ ਹੈ । ਭਾਵੇਂ ਇਹ ਸੀਤ ਊਸ਼ਣ ਖੰਡੀ ਪੌਣ ਪਾਣੀ ਚੰਗੀ ਤਰ੍ਹਾਂ ਸਹਾਰ ਸਕਦਾ ਹੈ ਪਰ ਫਿਰ ਵੀ ਇਸ ਦੀ ਕਾਸ਼ਤ ਉੱਤਰੀ ਭਾਰਤ ਵਿਚ ਸਰਦੀ ਦੀ ਰੁੱਤੇ ਕੀਤੀ ਜਾਂਦੀ ਹੈ । ਇਹ ਫ਼ਸਲ ਜ਼ਰਖ਼ੇਜ਼ ਮੈਰ੍ਹਾ ਭੋਂ ਵਿਚ ਚੰਗੀ ਤਰ੍ਹਾਂ ਵੱਧ ਜਾਂਦੀ ਹੈ । ਨਰਸਰੀ ਚ ਪੌਦਾ ਕੀਤੇ ਪੌਦਿਆਂ ਨਾਲੋਂ ਬੀਜ ਦਾ ਛੱਟਾ ਦੇ ਕੇ ਬੀਜੇ ਹੋਏ ਪੌਦੇ ਜ਼ਿਆਦਾ ਚੰਗੇ ਹੁੰਦੇ ਹਨ । ਠੰਢੀਆਂ ਥਾਵਾਂ ਤੇ ਬੀਜ ਬਸੰਤ ਰੁੱਤ ਵਿਚ ਬੀਜੇ ਜਾਂਦੇ ਹਨ ਅਤੇ ਫ਼ਸਲ ਪਤਝੜ ਦੀ ਰੁੱਤ ਤਕ ਪੱਕ ਜਾਂਦੀ ਹੈ । ਮੈਦਾਨਾਂ ਵਿਚ ਫ਼ਸਲ ਸਤੰਬਰ ਵਿਚ ਬੀਜੀ ਜਾਂਦੀ ਹੈ ਅਤੇ ਅਪ੍ਰੈਲ ਵਿਚ ਕੱਟ ਲਈ ਜਾਂਦੀ ਹੈ । ਬੀਜਾਂ ਨੂੰ ਕਤਾਰਾਂ ਵਿਚ 0.3 ਮੀ. ਤੋਂ 0.6 ਮੀ. ਦੀ ਵਿੱਥ ਤੇ ਬੀਜਿਆ ਜਾਂਦਾ ਹੈ । ਪੌਦਿਆਂ ਵਿਚਲਾ ਫ਼ਾਸਲਾ 15 ਤੋਂ 45 ਸੈਂ. ਮੀ. ਰੱਖਿਆ ਜਾਂਦਾ ਹੈ ।

ਇਸ ਪੌਦੇ ਦੇ ਬੀਜਾਂ ਵਿਚ 2.5 ਤੋਂ 3.6 ਪ੍ਰਤਿਸ਼ਤ ਡਿਲ ਤੇਲ ਨਿਕਲਦਾ ਹੈ ਜਿਸ ਵਿਚ 50 ਤੋਂ 62 ਪ੍ਰਤਿਸ਼ਤ ਕਾਰਵੋਨ ਹੁੰਦਾ ਹੈ । ਇਕ ਹੈਕਟੇਅਰ ਵਿਚੋਂ 1000 ਪੌਂਡ ਬੀਜ ਪੈਦਾ ਹੋ ਸਕਦੇ ਹਨ । ਜੰਮੂ ਕਸ਼ਮੀਰ ਵਿਚ ਕੀਤੇ ਗਏ ਤਜਰਬਿਆਂ ਤੋਂ ਪਤਾ ਲੱਗਦਾ ਹੈ ਕਿ ਇਹ ਫ਼ਸਲ ਹੁਣ ਕਸ਼ਮੀਰ ਵਿਚ ਚੰਗੀ ਤਰ੍ਹਾਂ ਉਗਾਈ ਜਾ ਸਕਦੀ ਹੈ । ਇਸ ਦੀ ਕਾਸ਼ਤ ਹੁਣ ਦਵਾਈ ਵਾਲੇ ਫ਼ਾਰਮਾਂ ਵਿਚ ਵੀ ਵੱਡੇ ਪੈਮਾਨੇ ਤੇ ਸ਼ੁਰੂ ਕੀਤੀ ਗਈ ਹੈ ।

ਅਮਰੀਕਾ ਵਿਚ ਸੋਇਆਂ ਦੀ ਵਰਤੋਂ ਅਚਾਰਾਂ ਵਿਚ ਖ਼ੁਸ਼ਬੂ ਪੈਦਾ ਕਰਨ ਲਈ ਕੀਤੀ ਜਾਂਦੀ ਹੈ । ਫ਼ਰਾਂਸ, ਭਾਰਤ ਅਤੇ ਹੋਰ ਦੇਸ਼ਾਂ ਵਿਚ ਸੋਇਆਂ ਨੂੰ ਸ਼ੋਰਬੇ, ਚਟਣੀਆਂ ਅਤੇ ਕੇਕਾਂ ਆਦਿ ਵਿਚ ਵਰਤਿਆ ਜਾਂਦਾ ਹੈ । ਪੱਤਿਆਂ ਦੀ ਵਰਤੋਂ ਭੋਜਨ ਨੂੰ ਸੁਆਦੀ ਅਤੇ ਖ਼ੁਸ਼ਬੂਦਾਰ ਬਣਾਉਣ ਲਈ ਵੀ ਕੀਤੀ ਜਾਂਦੀ ਹੈ ।

ਸੋਇਆਂ ਦੇ ਪੱਤਿਆਂ ਦੀ ਵਰਤੋਂ ਦਵਾਈਆਂ ਵਿਚ ਵੀ ਕੀਤੀ ਜਾਂਦੀ ਹੈ । ਸੋਏ ਦਾ ਫਲ ਬੈ-ਵਾਦੀ ਨੂੰ ਦੂਰ ਕਰਨ ਲਈ ਅਤੇ ਪਾਚਨ ਸ਼ਕਤੀ ਵਿਚ ਵਾਧਾ ਕਰਨ ਲਈ ਵਰਤਿਆ ਜਾਂਦਾ ਹੈ । ਇਸ ਦੀਆਂ ਜੜ੍ਹਾਂ ਵਿਚ 8.5% (α-β pinene) ਤੇਲ ਹੁੰਦਾ ਹੈ । ਸੋਏ ਦੇ ਫਲ ਤੋਂ ਇਕ ਮਹਿ-ਉਪਜ ਡਿਲ-ਵਾਟਰ ਬਣਾਇਆ ਜਾਂਦਾ ਹੈ ।

ਹ. ਪੁ.—ਵੈ. ਇ. ਫ਼. ਇੰ. 693; ਗ. ਫ਼ਿ. ਮੈ. ਪ. 19.

**ਸ਼ੋਏਬ** : ਵੇਖੋ ਸ਼ੁਐਬ ਅਲੈਹ ਅੱਸਲਾਮ

**ਸੋਸਨ** : ਇਹ ਇਕ ਬਲੌਂਦ ਬੂਟਾ ਹੈ ਜਿਸ ਦੇ ਪੱਤੇ ਚੌੜੇ ਅਤੇ ਟਾਹਣੀਆਂ ਪਤਲੀਆਂ, ਗਿਣਤੀ ਵਿਚ ਤਿੰਨ ਜਾਂ ਚਾਰ ਅਤੇ ਫੁੱਲ ਸਫ਼ੈਦ ਜਾਂ ਸੁਰਖ਼ ਰੰਗ ਦੇ ਹੁੰਦੇ ਹਨ । ਲੋਕ ਇਸਦੀ ਜੜ੍ਹ ਨੂੰ ਆਮ ਤੌਰ ਤੇ ਖਨਫ਼ਸ਼ਾ ਕਹਿੰਦੇ ਹਨ ਅਤੇ ਇਸ ਨਾਂ ਨਾਲ ਇਹ ਹਰ ਥਾਂ ਵਿਕਦੀ ਹੈ । ਸੋਸਨ ਇਸਦਾ ਫ਼ਾਰਸੀ ਅਤੇ ਅਰਬੀ ਨਾਂ ਹੈ । ਇਸ ਦੀਆਂ ਚਾਰ ਕਿਸਮਾਂ ਹੁੰਦੀਆਂ ਹਨ । ਪਹਿਲੀ ਕਿਸਮ ਜੰਗਲੀ, ਦੂਜੀ ਬਾਗ਼ੀ ਅਤੇ ਤੀਜੀ ਸੋਸਨ ਅਜ਼ਾਦ ਹੈ । ਤੀਜੀ ਕਿਸਮ ਵੀ ਅਕਸਰ ਬਾਗ਼ਾਂ ਵਿਚ ਹੀ ਹੁੰਦੀ ਹੈ । ਸੋਸਨ ਦੀ ਚੌਥੀ ਕਿਸਮ ਨੂੰ ਫ਼ਾਰਸੀ ਵਿਚ ਖ਼ੋਕ ਮਾਹੀ ਕਹਿੰਦੇ ਹਨ, ਜੋ ਇਕ ਦਰਿਆਈ ਜਾਨਵਰ ਹੁੰਦਾ ਹੈ ਜਿਸਦਾ ਰੰਗ ਕਾਲਾ ਅਤੇ ਸਿਰ ਸੂਰ ਦੇ ਸਿਰ ਜਿਹਾ ਹੁੰਦਾ ਹੈ ।

ਰੰਗ ਦੇ ਲਿਹਾਜ਼ ਨਾਲ ਇਸ ਦੇ ਪੱਤੇ ਹਰੇ, ਫੁੱਲ ਨੀਲੇ, ਚਿੱਟੇ ਅਤੇ ਪੀਲੇ ਰੰਗ ਦੇ ਹੁੰਦੇ ਹਨ । ਚੌਥੀ ਕਿਸਮ ਦਾ ਰੰਗ ਕਾਲਾ ਹੁੰਦਾ ਹੈ । ਪਹਿਲੀਆਂ ਦੋ ਕਿਸਮਾਂ ਦਾ ਸੁਆਦ ਫਿੱਕਾ ਅਤੇ ਕੁਝ ਤਲਖ਼ੀ ਨਾਲ ਹੁੰਦਾ ਹੈ । ਤੀਜੀ ਕਿਸਮ ਫਿੱਕੀ ਮਤੇ ਬੇਜ਼ਾਇਕਾ ਹੁੰਦੀ ਹੈ । ਚੌਥੀ ਦਾ ਸੁਆਦ ਮਾਸ ਜਿਹਾ ਪਰ ਫਿੱਕਾ ਹੁੰਦਾ ਹੈ ।

ਪਹਿਲੀਆਂ ਦੋਹਾਂ ਕਿਸਮਾਂ ਦੀ ਤਾਸੀਰ ਪਹਿਲੇ ਦਰਜੇ ਵਿਚ ਗਰਮ ਅਤੇ ਤਰ ਹੈ । ਤੀਜੀ ਕਿਸਮ ਦੀ ਦੂਜੇ ਦਰਜੇ ਵਿਚ ਗਰਮ ਹੈ ਅਤੇ ਚੌਥੀ ਕਿਸਮ ਦਰਿਆਈ ਜਾਨਵਰ ਵਾਂਗ ਸਰਦ ਅਤੇ ਤਰ ਹੈ । ਬੂਟੀ ਦੀਆਂ ਤਿੰਨੇ ਕਿਸਮਾਂ ਗਰਮ ਤਾਸੀਰ ਵਾਲਿਆਂ ਲਈ ਹਾਨੀਕਾਰਕ ਹਨ । ਚੌਥੀ ਕਿਸਮ ਦੇਰ ਨਾਲ ਹਜ਼ਮ ਹੋਣ ਵਾਲੀ ਹੈ ।

ਪਹਿਲੀਆਂ ਤਿੰਨਾਂ ਕਿਸਮਾਂ ਦੀਆਂ ਸੁਧਾਰਕ ਠੰਡੀਆਂ ਅਤੇ ਤਰ ਜਿਵੇਂ ਕਿ ਸਿਰਕਾ ਅਤੇ ਰੋਗਨ ਆਦਿ ਹਨ । ਚੌਥੀ ਕਿਸਮ ਵਿਚ ਸੁਧਾਰਕ ਗਰਮ ਮਸਾਲਾ ਅਤੇ ਸੁੰਢ ਹਨ । ਇਸ ਦੀ ਬਦਲ ਸੋਸਨ ਦੀ ਇਕ ਕਿਸਮ ਗੁਲਨਰਗਿਸਾ ਹੈ । ਚੌਥੀ ਕਿਸਮ ਦੀ ਕੋਈ ਬਦਲ ਨਹੀਂ ।

ਪਹਿਲੀਆਂ ਦੋਵੇਂ ਕਿਸਮਾਂ ਫੇਫੜਿਆਂ, ਜਿਗਰ ਦੀਆਂ ਬਿਮਾਰੀਆਂ, ਦਰਦ ਅਤੇ ਬਵਾਸੀਰ ਲਈ ਲਾਭਦਾਇਕ ਹਨ । ਸੋਸਨ ਹੈਜ਼ ਨੂੰ ਜਾਰੀ ਕਰਦੀ ਹੈ ਅਤੇ ਜ਼ਖ਼ਮਾਂ ਨੂੰ ਸਾਫ਼ ਕਰਦੀ ਹੈ । ਬਿੱਛੂ ਦੇ ਜ਼ਹਿਰ ਨੂੰ ਦਫ਼ਾ ਕਰਦੀ ਹੈ । ਸ਼ਹਿਦ ਨਾਲ ਮਿਲਾਕੇ ਇਸ ਦਾ ਲੇਪ ਕਰਨ ਨਾਲ ਖ਼ਾਰਸ਼ ਅਤੇ ਜ਼ਖ਼ਮਾਂ ਨੂੰ ਲਾਭ ਪਹੁੰਚਦਾ ਹੈ । ਸਿਰਕੇ, ਭੰਗ ਅਤੇ ਕਣਕ ਨਾਲ ਮਿਲਾਕੇ ਲੇਪ ਕਰਨ ਨਾਲ ਵਰਮਾਂ ਨੂੰ ਅਰਾਮ ਆਉਂਦਾ ਹੈ । ਇਸ ਦਾ ਜੁਸ਼ਾਂਦਾ ਪੀਣ ਨਾਲ ਪੇਟ ਸਾਫ਼ ਹੁੰਦਾ ਹੈ । ਇਸ ਦਾ ਤੇਲ ਪੱਠਿਆਂ ਨੂੰ ਨਰਮ ਕਰਦਾ ਹੈ ਅਤੇ ਇਸਦੇ ਜੁਸ਼ਾਂਦੇ ਦੀ ਕੁਰਲੀ ਦੰਦਾਂ ਦੇ ਦਰਦ ਨੂੰ ਤਸਕੀਨ ਦਿੰਦੀ ਹੈ । ਇਸਦੇ ਤੇਲ ਦੇ ਤੁਪਕੇ ਕੰਨ ਵਿਚ ਪਾਉਣ ਨਾਲ ਕੰਨ ਦੇ ਦਰਦ ਨੂੰ ਅਰਾਮ ਪਹੁੰਚਦਾ ਹੈ । ਇਸਨੂੰ ਪੀਣ ਨਾਲ ਯਾਦ ਸ਼ਕਤੀ ਵਿਚ ਵਾਧਾ ਹੁੰਦਾ ਹੈ । ਇਸਦੇ ਫੁੱਲ ਨੂੰ ਸੁੰਘਣ ਤੇ ਦਿਮਾਗ਼ ਨੂੰ ਤਾਜ਼ਗੀ ਪ੍ਰਾਪਤ ਹੁੰਦੀ ਹੈ ।

ਇਸ ਦਾ ਰੋਗਨ ਫੁੱਲ ਦੇ ਰੋਗਨ ਵਾਂਗ ਹੀ ਬਣਾਇਆ ਜਾਂਦਾ ਹੈ । ਇਹ ਦੂਜੇ ਦਰਜੇ ਵਿਚ ਗਰਮ ਅਤੇ ਪਹਿਲੇ ਦਰਜੇ ਵਿਚ ਖ਼ੁਸ਼ਕ ਹੈ । ਦਿਮਾਗ਼ ਲਈ ਤਾਕਤ ਬਖ਼ਸ਼ ਅਤੇ ਲਿੰਗ ਲਈ ਪਰਲੁਤਫ਼, ਨਰਮ ਅਤੇ ਤਾਕਤ ਦੇਣ ਵਾਲਾ ਹੁੰਦਾ ਹੈ ।

ਪਹਿਲੀਆਂ ਤਿੰਨਾਂ ਕਿਸਮਾਂ ਵਿਚ ਖ਼ੁਰਾਕ ਦੀ ਮਿਕਦਾਰ ਨੌਂ ਮਾਸ਼ੇ ਤਕ ਹੈ । ਚੌਥੀ ਕਿਸਮ ਦੀ ਖ਼ੁਰਾਕ ਦੀ ਮਿਕਦਾਰ ਲੋੜ ਅਤੇ ਤਾਕਤ ਅਨੁਸਾਰ ਹੋਣੀ ਚਾਹੀਦੀ ਹੈ ।

**ਸੋਸ਼ਲਿਸਟ ਪਾਰਟੀ** : ਸੁਤੰਤਰਤਾ ਪ੍ਰਾਪਤੀ ਤੋਂ ਪਹਿਲਾਂ ਸੋਸ਼ਲਿਸਟ ਪਾਰਟੀ ਇੰਡੀਅਨ ਨੈਸ਼ਨਲ ਕਾਂਗਰਸ ਦੇ ਅੰਦਰ ਹੀ ਵਿੰਗ ਦੇ ਰੂਪ ਵਿਚ ਕਾਰਜਸ਼ੀਲ ਸੀ । ਇਸ ਪਾਰਟੀ ਦਾ ਜਨਮ ਵੀਹਵੀਂ ਸਦੀ ਦੇ ਚੌਥੇ ਦਹਾਕੇ ਦੇ ਆਰੰਭ ਵਿਚ ਨਾਸਿਕ ਜੇਲ੍ਹ ਵਿਚ ਹੋਇਆ, ਜਿਥੇ ਸਰਵ ਸ੍ਰੀ ਜੈ ਪ੍ਰਕਾਸ਼ ਨਾਰਾਇਣ, ਅਚੂਤ ਪਟਵਰਧਨ ਅਤੇ ਅਸ਼ੋਕ ਮਹਿਤਾ

ਕੈਦ ਵਿਚ ਸਨ। ਜਿਨ੍ਹਾਂ ਨੇ ਮਿਲ ਕੇ ਇਥੇ ਹੀ ਸੋਸ਼ਲਿਸਟ ਪਾਰਟੀ ਬਣਾਉਣ ਦੀ ਯੋਜਨਾ ਬਣਾਈ ਸੀ।

ਸੋਸ਼ਲਿਸਟ ਪਾਰਟੀ ਦਾ ਰਸਮੀ ਤੌਰ ਤੇ ਨਿਰਮਾਣ ਮਈ, 1934 ਈ. ਵਿਚ ਪਟਨਾ ਵਿਖੇ ਹੋਇਆ ਅਤੇ ਸ੍ਰੀ ਜੈ ਪ੍ਰਕਾਸ਼ ਨਰਾਇਣ ਨੂੰ ਇਸਦਾ ਸੰਗਠਨ-ਸਕੱਤਰ ਬਣਾਇਆ ਗਿਆ। ਕਾਫ਼ੀ ਸਮਾਂ ਇਹ ਪਾਰਟੀ ਕਾਂਗਰਸ ਦੇ ਅੰਦਰ ਰਹਿੰਦਿਆਂ ਹੀ ਸਮਾਜਵਾਦੀ ਪ੍ਰਚਾਰ ਕਰਦੀ ਰਹੀ। ਇਸਨੇ ਮਜ਼ਦੂਰਾਂ ਨੂੰ ਸੰਗਠਿਤ ਕੀਤਾ ਅਤੇ ਸਮਾਜਵਾਦੀ ਆਰਥਿਕ ਨੀਤੀ ਅਪਣਾਉਣ ਲਈ ਕਾਂਗਰਸ ਪਾਰਟੀ ਤੇ ਦਬਾਉ ਪਾਉਣਾ ਆਰੰਭ ਕਰ ਦਿੱਤਾ। ਸਮਾਜਵਾਦੀਆਂ ਨੇ ਨੀਤੀ ਦੇ ਪੱਖ ਤੋਂ ਵੀ ਕਾਂਗਰਸ ਦੀ ਤਿੱਖੀ ਆਲੋਚਨਾ ਸ਼ੁਰੂ ਕਰ ਦਿੱਤੀ। ਇਹ ਚਾਹੁੰਦੇ ਸਨ ਕਿ ਆਜ਼ਾਦੀ ਪ੍ਰਾਪਤ ਕਰਨ ਤੋਂ ਪਹਿਲਾਂ ਕਾਂਗਰਸ ਨੂੰ ਸਰਕਾਰੀ ਤਾਕਤ ਨਹੀਂ ਸੰਭਾਲਣੀ ਚਾਹੀਦੀ। ਫਿਰ ਜੰਗ ਛਿੜ ਪਈ ਤੇ 'ਭਾਰਤ ਛੱਡੋ' ਅੰਦੋਲਨ ਸ਼ੁਰੂ ਹੋ ਗਿਆ। ਨਤੀਜੇ ਵਜੋਂ ਸਰਕਾਰ ਨੇ ਇਸ ਪਾਰਟੀ ਦੀਆਂ ਸਰਗਰਮੀਆਂ ਉੱਪਰ ਪਾਬੰਦੀ ਲਗਾ ਦਿੱਤੀ। ਸੋਸ਼ਲਿਸਟ ਪਾਰਟੀ ਦੇ ਲੀਡਰ ਰੂਪੋਸ਼ ਹੋ ਗਏ। ਦੂਜੇ ਮਹਾਂ-ਯੁੱਧ ਦੇ ਅੰਤ ਤੋਂ ਬਾਅਦ ਕਾਂਗਰਸ ਸਰਕਾਰ ਤਾਕਤ ਵਿੱਚ ਆ ਗਈ ਅਤੇ ਉਸਨੇ ਸੋਸ਼ਲਿਸਟ ਪਾਰਟੀ ਤੋਂ ਪਾਬੰਦੀ ਉਠਾ ਦਿੱਤੀ।

ਹੁਣ ਕੈਦ ਕੀਤੇ ਹੋਏ ਸੋਸ਼ਲਿਸਟ ਲੀਡਰਾਂ ਨੂੰ ਰਿਹਾ ਕਰ ਦਿੱਤਾ ਗਿਆ। ਰੂਪੋਸ਼ ਲੀਡਰ ਵੀ ਬਾਹਰ ਆ ਗਏ ਅਤੇ ਪਾਰਟੀ ਨੇ ਆਪਣੀਆਂ ਸਰਗਰਮੀਆਂ ਨਵੇਂ ਉਤਸ਼ਾਹ ਤੇ ਸ਼ਕਤੀ ਨਾਲ ਤੇਜ਼ ਕਰ ਦਿੱਤੀਆਂ। ਮਾਰਚ, 1947 ਵਿਚ ਇਸ ਪਾਰਟੀ ਨੇ ਇਹ ਵੇਖਦਿਆਂ ਕਿ ਸੁਤੰਤਰਤਾ ਦੀ ਪ੍ਰਾਪਤੀ ਹੋਣ ਹੀ ਵਾਲੀ ਹੈ, ਆਪਣੇ ਆਪ ਨੂੰ ਕਾਂਗਰਸ ਤੋਂ ਵੱਖ ਕਰਨ ਦਾ ਫ਼ੈਸਲਾ ਕਰ ਲਿਆ। ਇਸ ਨੇ ਆਪਣੇ ਨਾਂ ਤੋਂ ਕਾਂਗਰਸ ਸ਼ਬਦ ਹਟਾ ਦਿੱਤਾ ਅਤੇ ਕਾਂਗਰਸੀਆਂ ਅਤੇ ਗੈਰ-ਕਾਂਗਰਸੀਆਂ ਦੋਹਾਂ ਨੂੰ ਹੀ ਪਾਰਟੀ ਦੇ ਮੈਂਬਰ ਬਣਾਉਣਾ ਆਰੰਭ ਕਰ ਦਿੱਤਾ।

ਮਾਰਚ, 1947 ਵਿਚ ਕਾਨਪੁਰ ਵਿਖੇ ਪਾਰਟੀ ਦੀ ਹੋਈ ਕਾਨਫਰੰਸ ਵਿਚ ਇਹ ਘੋਸ਼ਣਾ ਕੀਤੀ ਗਈ ਕਿ ਪਾਰਟੀ ਦਾ ਉਦੇਸ਼ 'ਲੋਕਤੰਤਰੀ ਸਮਾਜਵਾਦ' ਦੀ ਸਥਾਪਨਾ ਹੈ। ਜੇਕਰ ਪਾਰਟੀ ਸੰਵਿਧਾਨਕ ਢੰਗ ਨਾਲ ਆਪਣੇ ਉਦੇਸ਼ ਦੀ ਪ੍ਰਾਪਤੀ ਨਾ ਕਰ ਸਕੀ ਤਾਂ ਇਹ ਇਨਕਲਾਬੀ ਤਰੀਕਿਆਂ ਦਾ ਸੰਘਰਸ਼ ਕਰਨ ਲਈ ਮਜਬੂਰ ਹੋ ਜਾਵੇਗੀ। ਪਾਰਟੀ ਦੀ ਦੂਜੇ ਵਿਸ਼ਵ ਯੁੱਧ ਤੋਂ ਪਹਿਲਾਂ ਕਮਿਊਨਿਸਟਾਂ ਨਾਲ ਕਾਫ਼ੀ ਬਣਦੀ ਸੀ, ਪਰ ਦੂਜੇ ਵਿਸ਼ਵ-ਯੁੱਧ ਸਮੇਂ ਦੋਹਾਂ ਦੇ ਯੁੱਧ ਪ੍ਰਤੀ ਵੱਖ ਵੱਖ ਵਤੀਰੇ ਕਾਰਨ ਦੋਹਾਂ ਦੇ ਰਾਹ ਵੱਖ ਵੱਖ ਹੋ ਗਏ। ਸੋਸ਼ਲਿਸਟਾਂ ਦਾ ਕਮਿਊਨਿਸਟਾਂ ਤੋਂ ਇਸ ਪੱਖ ਤੋਂ ਵੀ ਮੱਤ-ਭੇਦ ਸੀ ਕਿ ਸੋਸ਼ਲਿਸਟ 'ਲੋਕਤੰਤਰੀ ਸਮਾਜਵਾਦ' ਦੀ ਸਥਾਪਨਾ ਦੇ ਹਾਮੀ ਸਨ ਪਰ ਕਮਿਊਨਿਸਟ 'ਅਧਿਕੇਂਦ੍ਰਿਤ ਲੋਕਤੰਤਰ' ( Totalitarian Democracy) ਦੀ ਸਥਾਪਨਾ ਕਰਨਾ ਚਾਹੁੰਦੇ ਸਨ।

1949 ਵਿਚ ਪਟਨਾ ਵਿਖੇ ਹੋਈ ਇਕ ਮੀਟਿੰਗ ਵਿਚ ਪਾਸ ਕੀਤੇ ਵਿਧਾਨ ਅਨੁਸਾਰ ਪਾਰਟੀ ਦਾ ਅੰਤਿਮ ਨਿਸ਼ਾਨਾ ਭਾਰਤ ਵਿਚ ਲੋਕਤੰਤਰੀ ਸਮਾਜਵਾਦ ਦੀ ਸਥਾਪਨਾ ਸੀ।

ਪਾਰਟੀ ਦਾ ਸੰਗਠਨ—ਰਾਸ਼ਟਰੀ ਪੱਧਰ ਤੇ ਸੰਗਠਨ ਵਿਚ ਰਾਸ਼ਟਰੀ ਕਾਨਫਰੰਸ, ਰਾਸ਼ਟਰੀ ਜਨਰਲ ਕੌਂਸਲ ਅਤੇ ਰਾਸ਼ਟਰੀ ਐਗਜ਼ੈਕਟਿਵ ਸ਼ਾਮਲ ਸਨ। ਇਸ ਪਾਰਟੀ ਦਾ ਸਭ ਤੋਂ ਉੱਚਾ ਅੰਗ ਰਾਸ਼ਟਰੀ ਕਾਨਫਰੰਸ ਸੀ, ਜਿਸ ਵਿਚ ਵਿਅਕਤੀਗਤ ਅਤੇ ਸੰਗਠਿਤ ਮੈਂਬਰਾਂ ਦੇ ਡੈਲੀਗੇਟ ਸ਼ਾਮਲ ਸਨ। ਇਹ ਪਾਰਟੀ ਦੀ ਨੀਤੀ ਤਿਆਰ ਕਰਦੀ ਸੀ ਅਤੇ ਚੇਅਰਮੈਨ, ਜਨਰਲ ਸਕੱਤਰ ਅਤੇ ਕਾਰਜਕਾਰੀ ਮੈਂਬਰਾਂ ਦੀ ਚੋਣ ਕਰਦੀ ਸੀ। ਰਾਸ਼ਟਰੀ ਕੌਂਸਲ ਦੇ ਮੈਂਬਰਾਂ ਦੀ ਗਿਣਤੀ ਰਾਸ਼ਟਰੀ ਕਾਨਫਰੰਸ ਲਈ ਚੁਣੇ ਗਏ ਡੈਲੀਗੇਟਾਂ ਦਾ ਪੰਜਵਾਂ ਹਿੱਸਾ ਹੁੰਦੀ ਸੀ। ਇਹ ਅਜਿਹੇ ਮਾਮਲਿਆਂ ਦਾ ਨਿਪਟਾਰਾ ਕਰਦੀ ਸੀ, ਜਿਹੜੇ ਰਾਸ਼ਟਰੀ ਕਾਨਫਰੰਸ ਦੁਆਰਾ ਕੀਤੇ ਫ਼ੈਸਲਿਆਂ ਨਾਲ ਨਾ ਟਕਰਾਉਂਦੇ ਹੋਣ। ਰਾਸ਼ਟਰੀ ਐਗਜ਼ੈਕਟਿਵ ਵਿਚ ਇਕ ਚੇਅਰਮੈਨ, ਇਕ ਜਨਰਲ ਸਕੱਤਰ ਅਤੇ 23 ਮੈਂਬਰ ਹੁੰਦੇ ਸਨ, ਜਿਨ੍ਹਾਂ ਦੀ ਚੋਣ ਰਾਸ਼ਟਰੀ ਕਾਨਫਰੰਸ ਦੁਆਰਾ ਕੀਤੀ ਜਾਂਦੀ ਸੀ। ਚੇਅਰਮੈਨ ਜਨਰਲ ਕੌਂਸਲ ਰਾਸ਼ਟਰੀ ਕਾਨਫਰੰਸ ਦੀ ਅਗਲੀ ਇਕੱਤਰਤਾ ਦੀ ਪ੍ਰਧਾਨਗੀ ਕਰਦਾ ਸੀ ਅਤੇ ਆਪਣੇ ਕਾਰਜਕਾਲ ਦੇ ਦੌਰਾਨ ਉਹ ਪਾਰਟੀ ਦਾ ਪ੍ਰਧਾਨ ਬੁਲਾਰਾ ਹੁੰਦਾ ਸੀ।

ਸੋਸ਼ਲਿਸਟ ਪਾਰਟੀ ਅਤੇ ਉਸ ਵਿਚੋਂ ਨਿਕਲੀਆਂ ਵੱਖ ਵੱਖ ਸਮਾਜਵਾਦੀਆਂ ਪਾਰਟੀਆਂ-ਸੋਸ਼ਲਿਸਟ ਪਾਰਟੀ ਵਿਚੋਂ ਕ੍ਰਿਸ਼ਕ ਮਜ਼ਦੂਰ ਪਰਜਾ ਪਾਰਟੀ, ਪਰਜਾ ਸੋਸ਼ਲਿਸਟ ਪਾਰਟੀ ਅਤੇ ਸੰਯੁਕਤ ਸੋਸ਼ਲਿਸਟ ਪਾਰਟੀ ਨੇ ਜਨਮ ਲਿਆ। ਕ੍ਰਿਸ਼ਕ ਮਜ਼ਦੂਰ ਪਰਜਾ ਪਾਰਟੀ (ਕੇ. ਐਮ. ਪੀ.) ਸੰਨ 1950 ਵਾਲੇ ਦਹਾਕੇ ਦੇ ਆਰੰਭ ਵਿਚ ਆਚਾਰੀਆ ਕ੍ਰਿਪਲਾਨੀ ਦੀ ਅਗਵਾਈ ਹੇਠ ਸਥਾਪਤ ਹੋਈ। ਇਸ ਦਾ ਉਦੇਸ਼ ਗਾਂਧੀਵਾਦੀ ਸਮਾਜਵਾਦ ਦੀ ਸਥਾਪਨਾ ਸੀ।

ਉਪਰੋਕਤ ਪਾਰਟੀ ਛੇਤੀ ਹੀ ਸੋਸ਼ਲਿਸਟ ਪਾਰਟੀ ਵਿਚ ਹੀ ਮਿਲ ਗਈ ਅਤੇ ਸੋਸ਼ਲਿਸਟ ਪਾਰਟੀ ਦਾ ਨਾਂ ਬਦਲ ਕੇ ਪਰਜਾ ਸੋਸ਼ਲਿਸਟ ਪਾਰਟੀ (ਪੀ. ਐੱਸ. ਪੀ.) ਰੱਖਿਆ ਗਿਆ, ਕੁਝ ਚਿਰ ਪਿੱਛੋਂ ਫਾਰਵਰਡ ਬਲਾਕ, ਜੋ ਸੁਭਾਸ਼ ਚੰਦਰ ਨੇਤਾ ਜੀ ਦੇ ਪੈਰੋਕਾਰਾਂ ਦੀ ਪਾਰਟੀ ਸੀ, ਦੇ ਮੈਂਬਰ ਵੀ ਪੀ. ਐਸ. ਪੀ. ਵਿਚ ਮਿਲ ਗਏ।

ਜਦੋਂ ਕਾਂਗਰਸ ਨੇ ਅਵਾਡੀ ਮਤਾ ਪਾਸ ਕੀਤਾ ਅਤੇ ਸਮਾਜਵਾਦ ਨੂੰ ਆਪਣਾ ਉਦੇਸ਼ ਮੰਨ ਲਿਆ ਤਾਂ ਪੀ. ਐਸ. ਪੀ. ਦੇ ਲੀਡਰਾਂ ਨੇ ਇਹ ਸੋਚਣਾ ਸ਼ੁਰੂ ਕਰ ਦਿੱਤਾ ਕਿ ਹੁਣ ਪੀ. ਐਸ. ਪੀ. ਦੀ ਕੋਈ ਲੋੜ ਨਹੀਂ ਰਹੀ ਅਤੇ ਇਸਨੂੰ ਖ਼ਤਮ ਕਰ ਦਿੱਤਾ ਜਾਵੇ। ਡਾ. ਰਾਮ ਮਨੋਹਰ ਲੋਹੀਆ ਨੇ ਇਸ ਦਾ ਵਿਰੋਧ ਕੀਤਾ ਜਿਸਤੇ ਇਸਨੂੰ ਪਾਰਟੀ ਵਿਚੋਂ ਖਾਰਜ ਕਰ ਦਿੱਤਾ ਗਿਆ। ਨਤੀਜੇ ਵਜੋਂ ਇਸਨੇ ਵੱਖ ਹੋ ਕੇ ਇਕ ਨਵੀਂ ਸੋਸ਼ਲਿਸਟ ਪਾਰਟੀ ਸਥਾਪਤ ਕਰ ਲਈ।

ਪੀ. ਐੱਸ. ਪੀ. ਦੀ ਭੁਪਾਲ ਕਾਨਫਰੰਸ ਤੋਂ ਬਾਅਦ ਅਸ਼ੋਕ ਮਹਿਤਾ ਨੇ ਯੋਜਨਾ ਕਮਿਸ਼ਨ ਦਾ ਡਿਪਟੀ ਚੇਅਰਮੈਨ ਬਣਨਾ ਸਵੀਕਾਰ ਕਰ ਲਿਆ। ਉਸ ਨੂੰ ਪੀ. ਐੱਸ. ਪੀ. ਨੇ ਪਾਰਟੀ ਵਿਚੋਂ ਕੱਢ ਦਿੱਤਾ।

29 ਜੂਨ, 1964 ਨੂੰ ਡਾ. ਲੋਹੀਆ ਦੀ ਸੋਸ਼ਲਿਸਟ ਪਾਰਟੀ ਅਤੇ ਪੀ. ਐਸ. ਪੀ. ਫਿਰ ਬਿਨਾਂ ਸ਼ਰਤ ਇਕ ਹੋ ਗਈਆਂ ਅਤੇ ਨਵੀਂ ਪਾਰਟੀ ਦਾ ਨਾਂ ਸੰਯੁਕਤ ਸੋਸ਼ਲਿਸਟ ਪਾਰਟੀ ਰੱਖਿਆ ਗਿਆ। ਅਜੇ 6 ਮਹੀਨੇ ਦਾ ਸਮਾਂ ਹੀ ਲੰਘਿਆ ਸੀ ਕਿ ਇਹ ਪਾਰਟੀ ਫਿਰ ਟੁੱਟ ਫੁੱਟ ਹੋ ਗਈ। ਚੋਣ ਕਮਿਸ਼ਨ ਅਤੇ ਸੁਪਰੀਮ ਕੋਰਟ ਦੇ ਫ਼ੈਸਲੇ ਅਨੁਸਾਰ ਪੀ. ਐਸ. ਪੀ. ਨੂੰ 1972 ਦੀਆਂ ਜਨਰਲ ਚੋਣਾਂ ਲਈ 'ਹੱਟ' (ਝੌਂਪੜੀ) ਦਾ ਨਿਸ਼ਾਨ ਅਲਾਟ ਕੀਤਾ ਗਿਆ।

ਸੋਸ਼ਲਿਸਟ ਪਾਰਟੀ ਇਸ ਸਮੇਂ ਜਨਤਾ ਪਾਰਟੀ ਵਿਚ ਸ਼ਾਮਲ ਹੋ ਕੇ ਕੇਂਦਰ ਅਤੇ ਕਈ ਪ੍ਰਾਂਤਾਂ ਦੀਆਂ ਸਰਕਾਰਾਂ ਵਿਚ ਭਾਈਵਾਲ ਹੈ। ਫਿਰ ਵੀ ਕਈ ਬਾਗ਼ੀ ਮੈਂਬਰਾਂ ਨੇ ਇਕ ਵੱਖਰੀ ਸੋਸ਼ਲਿਸਟ ਪਾਰਟੀ 'ਭਾਰਤੀ ਸੋਸ਼ਲਿਸਟ ਪਾਰਟੀ' ਖੜੀ ਕੀਤੀ ਹੋਈ ਹੈ, ਭਾਵੇਂ ਇਹ ਦੇਸ਼ ਦੀ ਰਾਜਨੀਤੀ ਵਿਚ ਪ੍ਰਭਾਵਸ਼ਾਲੀ ਸਥਾਨ ਨਹੀਂ ਰੱਖਦੀ।

ਹ. ਪੁ.—ਨੈਸ਼ਨਲ ਪਾਰਟੀਜ਼ ਆਫ਼ ਇੰਡੀਆ—ਜਿਵ ਲਾਲ

**ਸੰਸਾਈਨਸ** : ਸੋਲ੍ਹਵੀਂ ਸਦੀ ਵਿਚ ਹੋਏ ਦੋ ਪ੍ਰਸਿੱਧ ਈਸਾਈ ਵਿਵੇਕੀ ਚਾਚੇ ਭਤੀਜੇ ਦਾ ਨਾਉਂ ਹੈ ਜਿਨ੍ਹਾਂ ਦਾ ਅਨੁਯਾਈ ਮਤ ਬਹੁਤ ਹੱਦ ਤੱਕ ਅੱਜਕਲ ਦੇ ਏਕਵਾਦੀਆਂ ਨਾਲ ਮਿਲਦਾ ਹੈ। ਇਸੇ ਕਰਕੇ ਇਸ ਮਤ ਨੂੰ ਸੋਸਾਈਨੀਅਨਵਾਦ ਕਿਹਾ ਜਾਂਦਾ ਹੈ।

(1) ਲੀਲੀਓਸ ਸੋਸਾਈਨਸ ਅਥਵਾ ਲੇਲਿਓ ਸੋਜ਼ੀਨੀ (1525-

62 ਈ.) ਇਕ ਪ੍ਰਸਿੱਧ ਤੇ ਸ੍ਰੇਸ਼ਟ ਪਰਿਵਾਰ ਵਿਚ ਸਿਐਨਾ ਨਗਰ ਵਿਚ 29 ਜਨਵਰੀ, 1525 ਨੂੰ ਪੈਦਾ ਹੋਇਆ । ਇਸ ਦੀ ਰੁਚੀ ਧਾਰਮਿਕ ਖੋਜ ਵੱਲ ਸੀ । ਇਸ ਨੇ ਯੂਨਾਨੀ, ਇਬਰਾਨੀ ਤੇ ਅਰਬੀ ਦੀ ਵਿਦਿਆ ਪ੍ਰਾਪਤ ਕੀਤੀ । ਇਸ ਦਾ ਮਤ ਈਸਾਈ ਤ੍ਰਿਕੁਟੀ ਮਤ ਦੇ ਪ੍ਰਤਿਕੂਲ ਸੀ । ਇਸ ਕਾਰਨ ਇਸ ਨੂੰ 1544 ਵਿਚ ਸਰਕਾਰੀ ਤੌਰ ਤੇ ਅਧੀਨ ਇਟਲੀ ਦੇਸ਼ ਛੱਡਣਾ ਪਿਆ ਤੇ ਫ਼ਰਾਂਸ, ਇੰਗਲਿਸਤਾਨ, ਜਰਮਨੀ, ਪੋਲੈਂਡ ਤੇ ਹਾਲੈਂਡ ਵਿਚ ਕੁਝ ਚਿਰ ਬਿਤਾ ਕੇ ਅੰਤ ਸ੍ਵਿਸ ਦੇਸ਼ ਦੇ ਜ਼ਿਊਰਿਕ ਨਗਰ ਵਿਚ ਆ ਕੇ ਰਹਿਣ ਲੱਗਾ । ਭਾਵੇਂ ਇਹ ਐਂਟੀ-ਟ੍ਰੀਨੀਟੇਰੀਅਨ ਅੰਦੋਲਨ ਦਾ ਹਾਮੀ ਸੀ ਪਰ ਇਸ ਨੂੰ ਸੋਸਾਈਨੀਅਨਵਾਦ ਦਾ ਬਾਨੀ ਨਹੀਂ ਕਿਹਾ ਜਾ ਸਕਦਾ । ਇਸ ਦੀ ਮ੍ਰਿਤੂ ਜ਼ਿਊਰਿਕ ਵਿਖੇ 14 ਮਈ, 1562 ਨੂੰ ਹੋਈ ।

(2) ਫ਼ਾਉਸਟਸ ਸੋਸਾਈਨਸ ਅਥਵਾ ਫ਼ਾਉਸਤੋ ਸੋਜ਼ੀਨੀ (1539-1604) ਦਾ ਜਨਮ 5 ਦਸੰਬਰ, 1539 ਨੂੰ ਸਿਐਨਾ ਵਿਖੇ ਹੋਇਆ । ਇਹ ਲੇਲੀਉਸ ਦਾ ਭਤੀਜਾ ਸੀ । ਇਹ ਲੇਲੀਉਸ ਤੋਂ ਵੀ ਵਧੇਰੇ ਵਿਵੇਕੀ ਸੀ । ਸੰਨ 1563 ਤੋਂ 1572 ਤੱਕ ਇਕ ਰਾਜਕੁਮਾਰੀ ਦੀ ਸੇਵਾ ਵਿਚ ਰਹਿਣ ਉਪਰੰਤ ਇਹ ਬਾਸੇਲ ਨਗਰ, ਸ੍ਵਿਸ ਦੇਸ਼ ਵਿਚ ਜਾ ਵਸਿਆ । ਤਿੰਨ ਚਾਰ ਸਾਲ ਪਿੱਛੋਂ ਇਹ ਪੋਲੈਂਡ ਚਲਾ ਗਿਆ ਜਿਥੇ ਇਹ ਆਪਣੇ ਚਾਚੇ ਤੋਂ ਵੀ ਵਧੇਰੇ ਵਿਵੇਕ ਦਾ ਪ੍ਰਚਾਰ ਕਰਨ ਲੱਗਾ । ਇਸ ਨੇ ਯਸੂ ਨੂੰ ਪਰਮੇਸ਼ਰ ਮੰਨਣ ਦੀ ਥਾਂ ਪਰਮੇਸ਼ਰ ਦਾ ਪੈਗੰਬਰ ਸਮਝ ਕੇ ਪੂਜਣ ਦੀ ਪ੍ਰੇਰਨਾ ਕੀਤੀ ਜਿਸ ਨਾਲ ਈਸਾਈ ਧਰਮ-ਸ਼ਾਸਤਰੀਆਂ ਤੇ ਵਿਦਵਾਨਾਂ ਨੇ ਇਸ ਦਾ ਕਰੜਾ ਵਿਰੋਧ ਕੀਤਾ ਜਿਸ ਕਾਰਨ ਇਸ ਨੂੰ ਕਰਾਕੋ ਵਿਖੇ ਇਕ ਪੋਲੈਂਡੀ ਸਰਦਾਰ ਦੀ ਸ਼ਰਨ ਲੈਣੀ ਪਈ । ਕੁਝ ਚਿਰ ਪਿੱਛੋਂ ਇਸ ਨੇ ਉਸ ਸਰਦਾਰ ਦੀ ਪੁੱਤਰੀ ਨਾਲ ਵਿਆਹ ਕਰਵਾ ਲਿਆ ।

ਪ੍ਰਚਲਤ ਈਸਾਈ ਮਤ ਦੇ ਵਿਰੋਧ ਕਰਨ ਕਾਰਨ ਬਹੁਤੇ ਲੋਕ ਇਸ ਦੇ ਵੈਰੀ ਬਣ ਗਏ । ਸੰਨ 1598 ਵਿਚ ਇਸ ਦੁਆਰਾ ਇਕ ਪੁਸਤਕ 'ਦਾ ਜੇਸੂ ਕ੍ਰਿਸਤੋ ਸਰਵੇਤੋਰ' ਅਰਥਾਤ 'ਯਸੂ ਮਸੀਹ ਦੀ ਸੇਵਾ' ਪ੍ਰਕਾਸ਼ਿਤ ਕਰਨ ਕਰਕੇ ਇਸ ਦੇ ਦੁਸ਼ਮਣਾਂ ਦੀ ਚੁਕ ਨਾਲ ਇਕ ਭੀੜ ਨੇ ਇਸ ਉੱਤੇ ਹਮਲਾ ਕਰ ਦਿੱਤਾ ਜਿਸ ਵਿਚ ਇਹ ਮਸਾਂ ਹੀ ਬਚਿਆ । ਇਸ ਉਪਰੰਤ ਇਹ ਇਕ ਹੋਰ ਮਿੱਤਰ ਕੋਲ ਲੂਕਲਾਵਿਸਲ, ਪੋਲੈਂਡ ਵਿਖੇ ਜਾ ਕੇ ਰਿਹਾ ਜਿਥੇ 4 ਮਾਰਚ, 1604 ਨੂੰ ਇਸ ਦੀ ਮ੍ਰਿਤੂ ਹੋ ਗਈ ।

ਸੋਸਾਈਨਸ ਤ੍ਰਿਕੁਟੀ ਦੇ ਸਿੱਧਾਂਤ ਨੂੰ ਨਿਆਂ ਦੇ ਵਿਰੁੱਧ ਦਸਦਾ ਸੀ ਤੇ ਪੁਰਾਣੀ ਅੰਜੀਲ ਨੂੰ ਕੇਵਲ ਇਕ ਇਤਿਹਾਸਕ ਪੁਸਤਕ ਆਖਦਾ ਸੀ । ਇਹ ਯਸੂ ਦੀ ਆਤਮਾ ਨੂੰ ਅਮਰ ਤਾਂ ਮੰਨਦਾ ਸੀ ਪਰ ਇਹ ਨਹੀਂ ਸੀ ਮੰਨਦਾ ਕਿ ਮਰਨ ਪਿੱਛੋਂ ਉਸ ਦੀ ਦੇਹ ਵੀ ਆਕਾਸ਼ ਵਿਚ ਉਡ ਗਈ ਸੀ ।

ਵੀਹਵੀਂ ਸਦੀ ਤਕ ਇਸ ਦੇ ਪੈਰੋਕਾਰ ਟ੍ਰਾਂਸਿਲਵੇਨੀਆ ਪ੍ਰਦੇਸ਼ ਵਿਚ ਕਿੱਧਰੇ ਕਿੱਧਰੇ ਮਿਲਦੇ ਰਹੇ ਹਨ ।

—ਮੋਤ ਸਿੰਘ ਸੇਖੋਂ

**ਸੋਹਣਾ ਜੈਨੀ** : ਇਹ ਸੋਹਣੀ ਦੇ ਦੇਸ਼ ਗੁਜਰਾਤ (ਪਾਕਿਸਤਾਨ) ਦੀ ਇਕ ਹੋਰ ਪ੍ਰੀਤ ਕਹਾਣੀ ਹੈ ਜਿਸ ਨੂੰ ਖ਼ਾਦਮ ਅਲੀ, ਕਵੀ ਜਲਾਲ ਅਤੇ ਬਖਸ਼ੀ ਈਨਾਈ ਨੇ ਕਿੱਸਿਆਂ ਦਾ ਰੂਪ ਦਿੱਤਾ ਹੈ । ਇਨ੍ਹਾਂ ਕਿੱਸਿਆਂ ਤੋਂ ਇਸ ਕਥਾ ਦੇ ਵਾਪਰਨ ਦੇ ਸਮੇਂ ਦਾ ਸਹੀ ਪਤਾ ਨਹੀਂ ਲਗਦਾ । ਕਵੀ ਜਲਾਲ, ਜਿਹੜਾ ਜ਼ਿਲ੍ਹਾ ਸਿਆਲਕੋਟ ਦਾ ਰਹਿਣ ਵਾਲਾ ਸੀ ਆਪਣਾ ਕਿੱਸਾ ਸਮਾਪਤ ਕਰਨ ਦੀ ਮਿਤੀ 9 ਜਨਵਰੀ, 1931 ਈ. ਦੱਸਦਾ ਹੈ । ਇਨ੍ਹਾਂ ਕਿੱਸਿਆਂ ਦੇ ਅਧਿਐਨ ਤੋਂ ਪਤਾ ਲਗਦਾ ਹੈ ਕਿ ਸਭ ਤੋਂ ਪਹਿਲਾਂ ਖ਼ਾਦਮ ਅਲੀ ਨੇ ਕਿਸੇ ਪੁਰਸ਼ ਪਾਸੋਂ ਇਸ ਕਹਾਣੀ ਨੂੰ ਸੁਣਿਆ ਤੇ ਇਸਨੂੰ ਕਿੱਸੇ ਦਾ ਰੂਪ ਦਿੱਤਾ । ਕਹਿੰਦੇ ਹਨ ਕਿ ਜ਼ਿਲ੍ਹਾ ਗੁਜਰਾਤ ਦੇ ਚੱਕ ਅਬਦੁੱਲਾ ਨਾਮ ਪਿੰਡ ਦੇ ਮਾਲਕ ਅਬਦੁੱਲਾ ਦੇ ਖੂਹ ਦੇ ਨੇੜੇ ਜੋਗੀਆਂ ਨੇ ਡੇਰਾ ਲਗਾਇਆ ਹੋਇਆ ਸੀ । ਅਬਦੁੱਲਾ ਦਾ ਸਭ ਤੋਂ ਛੋਟਾ ਨੌਜਵਾਨ ਪੁੱਤਰ ਸੋਹਣਾ ਇਕ ਦਿਨ ਸ਼ਿਕਾਰ ਖੇਡਦਾ ਖੇਡਦਾ ਆਪਣੇ ਖੂਹ ਤੇ ਜਾ ਪੁੱਜਾ । ਉੱਥੇ ਉਸ ਵੇਲੇ ਡੇਰੇ ਦੇ ਮੁਖੀ ਜੋਗੀ ਸਮਰ ਨਾਥ ਦੀ ਅਲਬੇਲੀ ਧੀ ਜੈਨੀ ਆਪਣੀ ਸਹੇਲੀ ਚੰਦਾ ਨਾਲ ਖੂਹ ਤੋਂ ਪਾਣੀ ਭਰ ਰਹੀ ਸੀ । ਸੋਹਣਾ ਜੈਨੀ ਦੇ ਹੁਸਨ ਦੀ ਤਾਬ ਨਾ ਝਲ ਸਕਿਆ ਤੇ ਉਹ ਜੈਨੀ ਤੇ ਮੋਹਤ ਹੋ ਗਿਆ । ਜੈਨੀ ਪਾਣੀ ਦੇ ਘੜੇ ਭਰਕੇ ਆਪਣੇ ਡੇਰੇ ਜਾ ਪੁੱਜੀ ਤੇ ਸੋਹਣਾ ਜੈਨੀ ਦੀ ਮਿੱਠੀ ਤੇ ਤਿੱਖੀ ਨੁਹਾਰ ਦਾ ਰੰਗੀਲਾ ਸੁਪਨਾ ਆਪਣੇ ਨੈਣਾਂ ਵਿਚ ਸਮੋ ਘਰ ਪਰਤ ਆਇਆ ।

ਪਰ ਦੂਜੀ ਭਲਕ ਜੋਗੀ ਆਪਣਾ ਡੇਰਾ ਚੁਕਕੇ ਅਗਾਂਹ ਟੁਰ ਗਏ । ਸੋਹਣਾ ਜੈਨੀ ਦੀ ਭਾਲ ਵਿਚ ਖੋਤਿਆਂ ਦਾ ਖੁਰਾ ਫੜਕੇ ਉਨ੍ਹਾਂ ਦੇ ਮਗਰ ਹੋ ਤੁਰਿਆ ਤੇ ਕਈ ਦਿਨਾਂ ਦੀ ਭਟਕਣਾ ਮਗਰੋਂ ਡੇਰੇ ਨਾਲ ਜਾ ਰਲਿਆ ਅਤੇ ਸਮਰ ਨਾਥ ਦੇ ਮਿੰਨਤਾਂ ਤਰਲੇ ਕਰਕੇ ਡੇਰੇ ਦੇ ਖੋਤੇ ਚਾਰਨ ਲੱਗਾ । ਪੂਰਾ ਇਕ ਵਰ੍ਹਾ ਉਹ ਖੋਤੇ ਚਰਾਂਦਾ ਰਿਹਾ । ਜੈਨੀ ਉਸ ਦੇ ਇਸ਼ਕ ਤੋਂ ਬੇਖਬਰ ਰਹੀ । ਆਖ਼ਰ ਇਕ ਦਿਨ ਸੋਹਣੇ ਨੇ ਆਪਣਾ ਦਿਲ ਜੈਨੀ ਅੱਗੇ ਫੋਲ ਸੁਟਿਆ । ਜੈਨੀ ਨੇ ਅੱਗੋਂ ਪਿਆਰ ਦੀ ਥਾਂ ਫਿਟਕਾਰਾਂ ਪਾਈਆਂ । ਇਕ ਵਰ੍ਹਾ ਹੋਰ ਬੀਤ ਗਿਆ । ਆਖ਼ਰ ਜੈਨੀ ਲਈ ਸੋਹਣੇ ਦੀ ਤਪੱਸਿਆ ਪੂਰੀ ਹੋ ਗਈ । ਜੈਨੀ ਸੋਹਣੇ ਦੀ ਹੋ ਗਈ । ਸੋਹਣਾ ਖੋਤੇ ਚਰਾਂਦਾ ਤੇ ਜੈਨੀ ਉਸ ਲਈ ਰੋਟੀ ਲੈਕੇ ਜਾਂਦੀ । ਦੋਨੋਂ ਪਿਆਰ ਮਿਲਣੀਆਂ ਮਾਣਦੇ । ਆਖ਼ਰ ਇਨ੍ਹਾਂ ਦੇ ਇਸ਼ਕ ਦੀ ਚਰਚਾ ਡੇਰੇ ਵਿਚ ਛਿੜ ਪਈ । ਸਮਰ ਨਾਥ ਨੇ ਸੋਹਣੇ ਨੂੰ ਡੇਰੇ ਵਿਚੋਂ ਕੱਢ ਦਿੱਤਾ ਪਰ ਸੋਹਣਾ ਨਾ ਗਿਆ ਤੇ ਡੇਰੇ ਦੇ ਬਾਹਰ ਆਪਣਾ ਡੇਰਾ ਜਮਾ ਕੇ ਬੈਠ ਗਿਆ । ਜੋਗੀ ਰਾਤ ਸਮੇਂ ਉਸ ਨੂੰ ਇਕ ਦਰੱਖਤ ਨਾਲ ਬੰਨ੍ਹਕੇ ਆਪ ਆਪਣਾ ਡੇਰਾ ਅਗਾਂਹ ਲੈ ਤੁਰੇ । ਦੂਜੀ ਭਲਕ ਕਿਸੇ ਸ਼ਿਕਾਰੀ ਨੇ ਸੋਹਣੇ ਨੂੰ ਦਰੱਖਤ ਨਾਲੋਂ ਖੋਹਲ ਦਿੱਤਾ । ਉਹ ਜੈਨੀ ਜੈਨੀ ਕੂਕਦਾ ਜੋਗੀਆਂ ਦੇ ਡੇਰੇ ਦੀ ਭਾਲ ਕਰਦਾ ਰਿਹਾ ਤੇ ਆਖ਼ਰ ਕਈ ਦਿਨਾਂ ਦੀ ਭਾਲ ਮਗਰੋਂ ਡੇਰੇ ਵਿਚ ਜਾ ਪੁੱਜਾ ਤੇ ਆਪਣੀ ਜੈਨੀ ਨੂੰ ਜਾ ਮਿਲਦਾ ਕੀਤਾ । ਜੋਗੀਆਂ ਨੂੰ ਪੂਰਾ ਯਕੀਨ ਹੋ ਗਿਆ ਕਿ ਉਹ ਜੈਨੀ ਦਾ ਪਿੱਛਾ ਛੱਡਣ ਵਾਲਾ ਨਹੀਂ । ਉਨ੍ਹਾਂ ਹੁਣ ਸੋਹਣੇ ਨੂੰ ਸੱਪ ਲੜਾਕੇ ਮਾਰਨ ਦੀ ਵਿਉਂਤ ਬਣਾਈ । ਚੰਦਾ ਨੇ ਜੈਨੀ ਨੂੰ ਇਸ ਵਿਉਂਤ ਬਾਰੇ ਜਾ ਦੱਸਿਆ ।

ਜੋਗੀ ਸੋਹਣੇ ਨੂੰ ਡੇਰੇ ਤੋਂ ਬਾਹਰ ਲੈ ਗਏ । ਅਤਿ ਜ਼ਹਿਰੀਲਾ ਨਾਗ (ਕੁਲਮਾਰ) ਉਨ੍ਹਾਂ ਦੇ ਕੋਲ ਸੀ । ਆਖ਼ਰ ਜੜ੍ਹੀ ਬੂਟੀ, ਬੀਨਾ ਵਜੀਆਂ, ਕੁਲਮਾਰ ਨਾਗ ਸੋਹਣੇ ਤੇ ਝੱਪਟਿਆ ਤੇ ਉਸਦੇ ਦੁਆਲੇ ਕਈ ਵਲੇਟ ਪਾ ਲਏ । ਜ਼ਹਿਰ ਨਾਲ ਸੋਹਣੇ ਦਾ ਸਰੀਰ ਕਾਲਾ ਸਿਆਹ ਹੋ ਗਿਆ ਤੇ ਉਹ ਬੇਹੋਸ਼ ਹੋ ਕੇ ਧਰਤੀ ਤੇ ਡਿੱਗ ਪਿਆ । ਜੋਗੀਆਂ ਨੇ ਸਮਝਿਆ ਕਿ ਉਹ ਮਰ ਗਿਆ ਹੈ । ਇਸੇ ਖ਼ੁਸ਼ੀ ਵਿਚ ਉਹ ਡੇਰੇ ਆਕੇ ਨੱਚਣ ਗਾਉਣ ਲੱਗ ਪਏ । ਜੈਨੀ ਚੰਦਾ ਦੀ ਮਦਦ ਨਾਲ ਅੱਧਮੋਏ ਸੋਹਣੇ ਪਾਸ ਪੁੱਜੀ ਤੇ ਸਾਰੀ ਰਾਤ ਕਈ ਇਕ ਬੂਟੀਆਂ ਸੋਹਣੇ ਦੇ ਸਰੀਰ ਤੇ ਮਲਦੀ ਰਹੀ । ਪਹੁ ਫੁਟਾਲੇ ਤੱਕ ਉਹ ਸੁਰਤ ਵਿਚ ਆ ਗਿਆ । ਜੋਗੀ ਰਾਗ ਰੰਗ ਵਿਚ ਮਸਤ ਸਨ । ਸੋਹਣਾ ਤੇ ਜੈਨੀ ਸੋਹਣੇ ਦੇ ਪਿੰਡ ਨੂੰ ਨੱਸ ਤੁਰੇ । ਆਖ਼ਰ ਜੋਗੀਆਂ ਤੋਂ ਲੁਕਦੇ ਛਿਪਦੇ ਉਹ ਚੱਕ ਅਬਦੁੱਲਾ ਪੁੱਜ ਗਏ । ਸੋਹਣੇ ਦੇ ਪਿਤਾ ਨੇ ਸ਼ਰ੍ਹਾ ਅਨੁਸਾਰ ਸੋਹਣੇ ਦਾ ਨਿਕਾਹ ਜੈਨੀ ਨਾਲ ਪੜ੍ਹਾ ਦਿੱਤਾ ।

—ਸੁਖਦੇਵ ਮਾਦਪੁਰੀ

**ਸੋਹਣੀ ਮਹੀਂਵਾਲ** : ਸੋਹਣੀ ਅਤੇ ਮਹੀਂਵਾਲ ਦੀ ਪ੍ਰੀਤ ਗਾਥਾ

'ਸੋਹਣੀ ਮਹੀਂਵਾਲ' ਦੇ ਕਿੱਸੇ ਦੇ ਰੂਪ ਵਿਚ ਪੰਜਾਬ ਵਿਚ ਆਮ ਪ੍ਰਚਲਤ ਹੈ। ਇਸ ਪ੍ਰੀਤ ਜੋੜੀ ਦਾ ਜ਼ਿਕਰ ਸਭ ਤੋਂ ਪਹਿਲਾਂ 16 ਵੀਂ ਸਦੀ ਵਿਚ ਭਾਈ ਗੁਰਦਾਸ ਜੀ ਨੇ ਆਪਣੀ ਬਾਣੀ ਵਿਚ ਕੀਤਾ। ਇਸ ਤੋਂ ਪਤਾ ਲੱਗਦਾ ਹੈ ਕਿ ਇਹ ਪ੍ਰੀਤ ਕਹਾਣੀ ਇਸ ਤੋਂ ਬਹੁਤ ਪਹਿਲਾਂ ਪ੍ਰਚਲਤ ਹੋਵੇਗੀ। ਦਸਮ ਗ੍ਰੰਥ ਵਿਚ ਵੀ ਆਮ ਕਹਾਣੀ ਤੋਂ ਕੁਝ ਅੰਤਰ ਨਾਲ ਸੋਹਣੀ ਮਹੀਂਵਾਲ ਦੀ ਕਹਾਣੀ ਮਿਲਦੀ ਹੈ।

ਸੋਹਣੀ ਮਹੀਂਵਾਲ ਦਾ ਮਿਲਣ ਵਾਲਾ ਸਭ ਤੋਂ ਪਹਿਲਾ ਕਿੱਸਾ ਹਾਸ਼ਮ ਦਾ ਹੈ। ਇਸ ਪਿੱਛੋਂ ਕਾਦਰ ਯਾਰ ਨੇ ਸੋਹਣੀ ਲਿਖੀ। ਇਨ੍ਹਾਂ ਦੋਹਾਂ ਦੇ ਕਿੱਸੇ ਕਾਫ਼ੀ ਪੜ੍ਹੇ ਸੁਣੇ ਗਏ। ਇਸ ਤੋਂ ਬਾਅਦ ਫ਼ਜ਼ਲ ਸ਼ਾਹ ਨੇ ਸੋਹਣੀ ਲਿਖੀ। ਇਸ ਸੋਹਣੀ ਨੇ ਤਾਂ ਧੁੰਮਾਂ ਹੀ ਪਾ ਦਿੱਤੀਆਂ। ਇਹ ਕਿਹਾ ਜਾਣ ਲੱਗ ਪਿਆ ਕਿ 'ਹੀਰ ਪੜ੍ਹਨੀ ਹੋਵੇ ਤਾਂ ਵਾਰਸ ਦੀ, ਸੱਸੀ ਪੜ੍ਹਨੀ ਹੋਵੇ ਤਾਂ ਹਾਸ਼ਮ ਦੀ ਅਤੇ ਸੋਹਣੀ ਪੜ੍ਹਨੀ ਹੋਵੇ ਤਾਂ ਫ਼ਜ਼ਲ ਸ਼ਾਹ।' ਦੀ ਫ਼ਜ਼ਲ ਸ਼ਾਹ ਤੋਂ ਮਗਰੋਂ ਮੁਹੰਮਦ ਬਖ਼ਸ਼, ਮੁਹੰਮਦ ਬੂਟਾ, ਭਗਵਾਨ ਸਿੰਘ, ਗੰਗਾ ਰਾਮ ਅਤੇ ਸਦਾ ਰਾਮ ਨੇ ਵੀ ਸੋਹਣੀ ਲਿਖੀ। ਵੈਦ ਇੰਦਰ ਸਿੰਘ (ਬੁਢਲਾਡਾ) ਨੇ ਵੀ 'ਸੋਹਣੀ' ਲਿਖੀ ਹੈ ਜਿਸ ਉੱਪਰ ਮਾਅਰਫ਼ਤ ਦਾ ਰੰਗ ਹੈ।

ਹਾਸ਼ਮ ਨੇ ਸੋਹਣੀ ਮਹੀਂਵਾਲ ਦੀ ਕਹਾਣੀ ਇਸ ਪ੍ਰਕਾਰ ਦਿੱਤੀ ਹੈ।

ਸੋਹਣੀ ਦੇ ਪਿਤਾ ਦਾ ਨਾਂ ਤੁੱਲਾ ਸੀ ਜਿਹੜਾ ਕਿ ਸ਼ਾਹਜਹਾਂ ਦੇ ਜ਼ਮਾਨੇ ਹੋਇਆ ਹੈ। ਤੁੱਲਾ ਪੇਸ਼ੇ ਵਜੋਂ ਘੁਮਾਰ ਸੀ। ਉਹ ਮਿੱਟੀ ਦੇ ਬਹੁਤ ਵਧੀਆ ਪਿਆਲੇ ਬਣਾਉਂਦਾ ਸੀ। ਦੂਰੋਂ ਦੂਰੋਂ ਵਪਾਰੀ ਉਸਦਾ ਮਾਲ ਖ਼ਰੀਦਣ ਲਈ ਆਉਂਦੇ। ਤੁੱਲੇ ਦੇ ਪਹਿਲਾਂ ਕੋਈ ਔਲਾਦ ਨਹੀਂ ਸੀ। ਉਸ ਨੂੰ ਸਿਕਦਿਆਂ ਸਿਕਦਿਆਂ ਲੜਕੀ ਦੀ ਪ੍ਰਾਪਤੀ ਹੋਈ ਜਿਸਦਾ ਨਾਂ ਸੋਹਣੀ ਰੱਖਿਆ ਗਿਆ। ਹਾਸ਼ਮ ਅਨੁਸਾਰ ਮਹੀਂਵਾਲ (ਅਸਲ ਨਾਂ ਮਿਰਜ਼ਾ ਇੱਜ਼ਤ ਬੇਗ) ਬਲਖ਼ ਬੁਖ਼ਾਰੇ ਦਾ ਇਕ ਸੌਦਾਗਰ ਸੀ। ਉਹ ਵਪਾਰ ਲਈ ਦਿੱਲੀ ਜਾਂਦਾ ਹੋਇਆ ਰਾਹ ਵਿਚ ਗੁਜਰਾਤ ਰੁਕ ਗਿਆ। ਇਹ ਗੁਜਰਾਤ ਉਹ ਥਾਂ ਸੀ ਜਿੱਥੇ ਤੁੱਲਾ ਬਰਤਨ ਬਣਾਇਆ ਕਰਦਾ ਸੀ। ਮਿਰਜ਼ਾ ਇੱਜ਼ਤ ਬੇਗ ਦੇ ਨੌਕਰ ਨੇ ਤੁੱਲੇ ਕੋਲੋਂ ਇਕ ਪਿਆਲਾ ਤੁਹਫ਼ੇ ਵਜੋਂ ਲਿਆ ਕੇ ਮਿਰਜ਼ਾ ਇੱਜ਼ਤ ਬੇਗ ਦੀ ਭੇਟਾ ਕੀਤਾ। ਇੱਜ਼ਤ ਬੇਗ ਤੁੱਲੇ ਦੀ ਕਾਰੀਗਰੀ ਵੇਖ ਕੇ ਹੈਰਾਨ ਰਹਿ ਗਿਆ ਅਤੇ ਉਸ ਨੂੰ ਮਿਲਣ ਚਲਾ ਗਿਆ। ਉਸ ਦੀ ਨਜ਼ਰ ਤੁੱਲੇ ਦੇ ਘਰ, ਤੁੱਲੇ ਦੀ ਲੜਕੀ ਸੋਹਣੀ ਉੱਪਰ ਪੈ ਗਈ ਜੋ ਪੁੱਜ ਕੇ ਸੋਹਣੀ ਸੀ। ਮਹੀਂਵਾਲ ਸੋਹਣੀ ਨੂੰ ਵੇਖ ਕੇ ਹੋਸ਼ ਗਵਾ ਬੈਠਾ। ਉਸ ਅੰਦਰ ਹੁਣ ਸੋਹਣੀ ਦਾ ਇਸ਼ਕ ਸਮਾ ਗਿਆ ਸੀ। ਬਿਰਹੋਂ ਦੇ ਮਾਰੇ ਇੱਜ਼ਤ ਬੇਗ ਦੀ ਹਾਲਤ ਬਹੁਤ ਖ਼ਰਾਬ ਰਹਿਣ ਲੱਗੀ। ਨਾ ਉਸ ਨੂੰ ਭੁੱਖ ਲੱਗਦੀ ਤੇ ਨਾ ਨੀਂਦ ਆਉਂਦੀ। ਉਸ ਨੇ ਖੋਏ ਹੋਏ ਮਨ ਦੇ ਚੈਨ ਨੂੰ ਪ੍ਰਾਪਤ ਕਰਨ ਲਈ ਸ਼ਰਾਬ ਪੀਣੀ ਸ਼ੁਰੂ ਕਰ ਦਿੱਤੀ। ਉਹ ਭਾਂਡੇ ਖ਼ਰੀਦਣ ਦੇ ਬਹਾਨੇ ਤੁੱਲੇ ਦੇ ਘਰ ਦੇ ਚੱਕਰ ਕੱਟਦਾ ਅਤੇ ਆਪਣੇ ਯਾਰ ਦਿਲਬਰ ਦਾ ਦੀਦਾਰ ਕਰਕੇ ਆਪਣੇ ਅੰਦਰ ਦੀ ਪਿਆਸ ਬੁਝਾਉਂਦਾ। ਜਿਹੜੇ ਵੀ ਭਾਂਡੇ ਉਹ ਖ਼ਰੀਦਦਾ ਉਨ੍ਹਾਂ ਨੂੰ ਸਸਤੇ ਭਾਅ ਬਾਜ਼ਾਰ ਵਿਚ ਵੇਚ ਦਿੰਦਾ। ਉਸਦੀ ਅਵਸਥਾ ਹੌਲੇ ਹੌਲੇ ਪਾਗਲਾਂ ਵਾਲੀ ਹੋ ਗਈ। ਉਸਦੇ ਸਾਰੇ ਸਾਥੀ ਉਸਨੂੰ ਛੱਡ ਕੇ ਚਲੇ ਗਏ। ਉਸ ਕੋਲ ਪੈਸੇ ਵੀ ਖ਼ਤਮ ਹੋ ਗਏ। ਅਖ਼ੀਰ ਉਸਨੂੰ ਮਹੀਂਵਾਲ ਬਣਨਾ ਪਿਆ।

ਮਹੀਂਵਾਲ ਦੇ ਰੂਪ ਵਿਚ ਜਦੋਂ ਉਹ ਬਾਹਰ ਜਾਂਦਾ ਤਾਂ ਪਾਲੀ ਉਸ ਨਾਲ ਮਖੌਲ ਕਰਦੇ। ਫਿਰ ਵੀ ਉਹ ਸੋਹਣੀ ਦੀ ਖ਼ਾਤਰ ਸਭ ਕੁਝ ਜਰਦਾ। ਸੋਹਣੀ ਦਾ ਦੀਦਾਰ ਹੋ ਜਾਣਾ ਵੀ ਉਸ ਲਈ ਬਹੁਤ ਕੁਝ ਸੀ। ਹੌਲੇ ਹੌਲੇ ਸੋਹਣੀ ਦਾ ਦਿਲ ਵੀ ਮਹੀਂਵਾਲ ਦੇ ਪਿਆਰ ਨੂੰ ਵੇਖ ਕੇ ਪਿਘਲ ਗਿਆ। ਮਹੀਂਵਾਲ ਨੇ ਸੋਹਣੀ ਵਿਚ ਆਈ ਤਬਦੀਲੀ ਨੂੰ ਭਾਂਪ ਕੇ ਆਪਣੇ ਮਨ ਦੀ ਗੱਲ ਸੋਹਣੀ ਨੂੰ ਕਹੀ। ਸੋਹਣੀ ਸਭ ਕੁਝ ਸੁਣ ਕੇ, ਮੁਸਕਰਾ ਕੇ ਚੁੱਪ ਹੋ ਗਈ ਪਰ ਹੌਲੇ ਹੌਲੇ ਮਨ ਵਿਚ ਮਹੀਂਵਾਲ ਦਾ ਪ੍ਰੇਮ ਜਾਗਣ ਤੇ ਉਸ ਨੇ ਮਹੀਂਵਾਲ ਨੂੰ ਚੋਰੀ ਛੱਪੀ ਮਿਲਣਾ ਵੀ ਆਰੰਭ ਕਰ ਦਿੱਤਾ। ਸਮਾਜ ਦੇ ਠੇਕੇਦਾਰਾਂ ਨੇ ਸੋਹਣੀ ਅਤੇ ਮਹੀਂਵਾਲ ਦੇ ਪਿਆਰ ਨੂੰ ਉਛਾਲਣਾ ਸ਼ੁਰੂ ਕਰ ਦਿੱਤਾ ਜਿਸ ਨਾਲ ਸੋਹਣੀ ਅਤੇ ਮਹੀਂਵਾਲ ਦੋਹਾਂ ਨੂੰ ਮੁਸ਼ਕਲਾਂ ਪੇਸ਼ ਆਉਣ ਲੱਗੀਆਂ। ਦੋਹਾਂ ਨੇ ਰੋਜ਼ ਲੁਕ ਛਿਪ ਕੇ ਚੋਰੀਉਂ ਮਿਲਣ ਦੀਆਂ ਵਿਉਂਤਾਂ ਬਣਾਉਣੀਆਂ ਸ਼ੁਰੂ ਕਰ ਦਿੱਤੀਆਂ। ਅਖ਼ੀਰ ਤਜਵੀਜ਼ ਇਹ ਬਣੀ ਕਿ ਮਹੀਂਵਾਲ ਦਰਿਆ ਤੋਂ ਪਾਰ ਕੁਟੀਆ ਬਣਾ ਕੇ ਰਹੇ ਇਹ ਸਕੀਮ ਸਿਰੇ ਚੜ੍ਹਾ ਲਈ ਗਈ।

ਸੋਹਣੀ ਦੇ ਮਾਂ ਪਿਉ ਨੇ ਬਦਨਾਮੀ ਤੋਂ ਬਚਣ ਲਈ ਸੋਹਣੀ ਦਾ ਵਿਆਹ ਕਰ ਦਿੱਤਾ। ਵਿਆਹ ਸ਼ਹਿਰ ਦੇ ਦੂਜੀ ਨੁੱਕਰ ਤੇ ਰਹਿ ਰਹੇ ਕਿਸੇ ਪਰਿਵਾਰ ਵਿਚ ਹੋਇਆ ਸੀ ਪਰ ਸੋਹਣੀ ਦਾ ਮਹੀਂਵਾਲ ਲਈ ਪ੍ਰੇਮ ਪਹਿਲਾਂ ਵਾਂਗ ਹੀ ਕਾਇਮ ਸੀ। ਮਹੀਂਵਾਲ ਸੋਹਣੀ ਨੂੰ ਹਰ ਰੋਜ਼ ਮਿਲਣ ਆਉਂਦਾ ਤੇ ਮੱਛੀ ਦਾ ਮਾਸ ਖੁਵਾਇਆ ਕਰਦਾ ਸੀ। ਇਕ ਦਿਨ ਦਰਿਆ ਵਿਚ ਹੜ੍ਹ ਆਉਣ ਕਰਕੇ ਉਸ ਨੂੰ ਮੱਛੀ ਨਾ ਮਿਲੀ, ਤਾਂ ਉਹ ਆਪਣਾ ਪੱਟ ਚੀਰ ਕੇ ਕਬਾਬ ਬਣਾ ਲਿਆਇਆ। ਸੁਆਦ ਤੋਂ ਸੋਹਣੀ ਅਸਲੀਅਤ ਨੂੰ ਪਛਾਣ ਗਈ ਅਤੇ ਉਸ ਕਿਹਾ ਕਿ ਉਹ ਖ਼ੁਦ ਮਹੀਂਵਾਲ ਨੂੰ ਦਰਿਆ ਪਾਰ ਕਰ ਕੇ ਮਿਲਣ ਜਾਇਆ ਕਰੇਗੀ। ਹੁਣ ਸੋਹਣੀ ਖ਼ੁਦ ਦਰਿਆ ਪਾਰ ਕਰਕੇ ਮਿਲਣ ਜਾਣ ਲੱਗ ਪਈ। ਤਰਨ ਲਈ ਉਹ ਘੜੇ ਦੀ ਵਰਤੋਂ ਕਰਦੀ। ਅਖ਼ੀਰ ਗੱਲ ਨਿਕਲ ਗਈ। ਸੋਹਣੀ ਦੇ ਰਿਸ਼ਤੇਦਾਰਾਂ ਨੇ ਇਕ ਰਾਤ ਘੜਾ ਬਦਲ ਕੇ ਪੱਕੇ ਦੀ ਥਾਂ ਕੱਚਾ ਘੜਾ ਰੱਖ ਦਿੱਤਾ। ਜਦੋਂ ਸੋਹਣੀ ਆਈ ਉਹ ਘੜਾ ਲੈ ਕੇ ਦਰਿਆ ਵਿਚ ਠਿਲ੍ਹ ਪਈ। ਛੇਤੀ ਹੀ ਉਹ ਭਾਂਪ ਗਈ ਕਿ ਘੜਾ ਕੱਚਾ ਹੈ। ਉਸਦੇ ਮਨ ਵਿਚ ਸੰਘਰਸ਼ ਸ਼ੁਰੂ ਹੋ ਗਿਆ ਕਿ ਉਹ ਵਾਪਸ ਮੁੜੇ ਜਾਂ ਅੱਗੇ ਜਾਵੇ ਪਰ ਅੰਤ ਵਿਚ ਉਸਨੇ ਮਨ ਨਾਲ ਅੱਗੇ ਵਧਣ ਦਾ ਫ਼ੈਸਲਾ ਕੀਤਾ। ਉਹ ਤਰਦੀ ਗਈ। ਉਸਦੇ ਰਾਹ ਵਿਚ ਮੱਛ, ਕੱਛ ਅਤੇ ਹੋਰ ਕਈ ਪ੍ਰਕਾਰ ਦੇ ਜਲ ਜੀਵ ਆਏ ਪਰ ਉਸਨੇ ਪਰਵਾਹ ਨਾ ਕੀਤੀ। ਅਖ਼ੀਰ ਕੱਚੇ ਘੜੇ ਨੇ ਦਗ਼ਾ ਕੀਤਾ ਤੇ ਉਹ ਡੁੱਬਣ ਲੱਗੀ। ਸੋਹਣੀ ਦੀ ਕੂਕ ਪੁਕਾਰ ਸੁਣ ਕੇ ਮਹੀਂਵਾਲ ਨੇ ਵੀ ਪਰਲੇ ਕਿਨਾਰੇ ਤੋਂ ਦਰਿਆ ਵਿਚ ਛਾਲ ਮਾਰੀ। ਇਸ ਪ੍ਰਕਾਰ ਸੋਹਣੀ ਅਤੇ ਮਹੀਂਵਾਲ ਦੋਹਾਂ ਦਾ ਅੰਤ ਹੋ ਗਿਆ ਅਤੇ ਦੋਹਾਂ ਦੀਆਂ ਰੂਹਾਂ ਮਿਲ ਕੇ ਇਕ ਹੋ ਗਈਆਂ।

ਕਾਦਰਯਾਰ ਨੇ ਵੀ ਸੋਹਣੀ ਮਹੀਂਵਾਲ ਦਾ ਕਿੱਸਾ ਲਿਖਿਆ ਹੈ। ਉਸ ਦੁਆਰਾ ਲਿਖੀ ਕਹਾਣੀ ਹਾਸ਼ਮ ਨਾਲੋਂ ਥੋੜ੍ਹੀ ਜਿਹੀ ਵੱਖਰੀ ਕਿਸਮ ਦੀ ਹੈ। ਜਿਥੇ ਹਾਸ਼ਮ ਇਹ ਲਿਖਦਾ ਹੈ ਕਿ ਮਿਰਜ਼ਾ ਇੱਜ਼ਤ ਬੇਗ, ਬਲਖ਼ ਬੁਖ਼ਾਰੇ ਦਾ ਸੌਦਾਗਰ, ਵਪਾਰ ਕਰਨ ਲਈ ਦਿੱਲੀ ਜਾ ਰਿਹਾ ਸੀ, ਉੱਥੇ ਕਾਦਰਯਾਰ ਇਹ ਲਿਖਦਾ ਹੈ ਕਿ ਉਹ ਦਿੱਲੀ ਤੋਂ ਸ਼ਹਿਨਸ਼ਾਹ ਸ਼ਾਹਜਹਾਂ ਨੂੰ ਤੁਹਫ਼ੇ ਭੇਟ ਕਰਨ ਉਪਰੰਤ ਅਤੇ ਆਪਣਾ ਮਾਲ ਵੇਚਣ ਤੇ ਉਥੋਂ ਨਵਾਂ ਖ਼ਰੀਦਣ ਉਪਰੰਤ ਵਾਪਸ ਆਪਣੇ ਦੇਸ਼ ਮੁੜ ਰਿਹਾ ਸੀ। ਜਦੋਂ ਉਸਨੇ ਤੁੱਲੇ ਦੀ ਕਾਰੀਗਰੀ ਦੀਆਂ ਧੁੰਮਾਂ ਸੁਣੀਆਂ ਉਸਨੇ ਆਪਣੇ ਗ਼ੁਲਾਮ ਨੂੰ ਤੁੱਲੇ ਕੋਲ ਮਾਲ ਲੈਣ ਲਈ ਭੇਜਿਆ। ਗ਼ੁਲਾਮ ਕੋਲੋਂ ਸੋਹਣੀ ਦੀ ਪ੍ਰਸੰਸਾ ਸੁਣ ਕੇ ਮਿਰਜ਼ਾ ਇੱਜ਼ਤ ਬੇਗ ਆਪਣੇ ਅੰਦਰ ਇਸ਼ਕ ਦੀ ਅੱਗ ਲਗਾ ਬੈਠਾ। ਬਾਕੀ ਦੀਆਂ ਘਟਨਾਵਾਂ ਲਗਭਗ ਹਾਸ਼ਮ ਨਾਲ ਮਿਲਦੀਆਂ ਹਨ।

ਭਗਵਾਨ ਸਿੰਘ ਦੀ ਸੋਹਣੀ ਵਿਚ ਇਹ ਦੱਸਿਆ ਗਿਆ ਹੈ ਕਿ

ਮਿਰਜ਼ਾ ਇੱਜ਼ਤ ਬੇਗ ਦੇ ਮਹੀਂਵਾਲ ਬਣਨ ਤੋਂ ਪਹਿਲਾਂ ਹੀ ਸੋਹਣੀ ਮਹੀਂਵਾਲ ਦੇ ਪ੍ਰੇਮ ਦੀ ਚਰਚਾ ਆਮ ਹੋ ਗਈ ਸੀ। ਇਸ ਦੇ ਉਲਟ ਹਾਸ਼ਮ ਨੇ ਇੱਜ਼ਤ ਬੇਗ ਦੇ ਮਹੀਂਵਾਲ ਬਣਨ ਪਿੱਛੋਂ ਬਦਨਾਮ ਹੋਣਾ ਦੱਸਿਆ ਹੈ। ਇਕ ਹੋਰ ਅਸੁਭਾਵਕ ਗੱਲ ਕਾਦਰਯਾਰ ਨੇ ਆਪਣੀ ਸੋਹਣੀ ਵਿਚ ਦਰਸਾਈ ਹੈ ਕਿ ਬਦਨਾਮੀ ਹੋਣ ਤੇ ਤੁੱਲਾ ਮਹੀਂਵਾਲ ਨੂੰ ਫੁਲਾ ਕੇ ਝਾੜਦਾ ਹੈ ਪਰ ਸਮਝਾਉਣ ਲਈ ਸੋਹਣੀ ਨੂੰ ਹੀ ਭੇਜਦਾ ਹੈ। ਇਸ ਪ੍ਰਕਾਰ ਦੀ ਗੱਲ ਬੇਮੇਲ੍ਹੀ ਜਾਪਦੀ ਹੈ। ਜਿਥੇ ਹਾਸ਼ਮ ਇਹ ਕਹਿੰਦਾ ਹੈ ਕਿ ਘੜਾ ਸੋਹਣੀ ਦੇ ਰਿਸ਼ਤੇਦਾਰਾਂ ਨੇ ਬਦਲਿਆ, ਉਥੇ ਭਗਵਾਨ ਸਿੰਘ ਕਹਿੰਦਾ ਹੈ ਕਿ ਪੱਕੇ ਘੜੇ ਦੀ ਥਾਂ ਕੱਚਾ ਘੜਾ ਸੋਹਣੀ ਦੀ ਨਿਨਾਣ ਨੇ ਰੱਖਿਆ। ਭਗਵਾਨ ਸਿੰਘ ਨੇ ਪਹਿਲੀ ਵਾਰ ਆਪਣੇ ਕਿੱਸੇ ਵਿਚ ਵਿਯੋਗ ਦੇ ਪ੍ਰਗਟਾ ਲਈ ਬਾਰ੍ਹਾਂ ਮਾਹ ਲਿਖੇ।

ਫ਼ਜ਼ਲ ਸ਼ਾਹ ਨੇ ਵੀ ਸੋਹਣੀ ਲਿਖੀ ਹੈ। ਉਹ ਇਸ ਗੱਲ ਤੇ ਜ਼ੋਰ ਦਿੰਦਾ ਹੈ ਕਿ ਵਿਆਹੇ ਜਾਣ ਤਕ ਸੋਹਣੀ ਨੂੰ ਮਹੀਂਵਾਲ ਦੇ ਪ੍ਰੇਮ ਦੇ ਸਬੰਧ ਵਿਚ ਉੱਕਾ ਹੀ ਪਤਾ ਨਹੀਂ ਸੀ। ਡਾ. ਸ਼ੇਰ ਸਿੰਘ ਅਨੁਸਾਰ "ਫ਼ਜ਼ਲ ਸ਼ਾਹ ਨੇ ਸੋਹਣੀ ਤੇ ਇੱਜ਼ਤ ਬੇਗ ਦੇ ਬਚਪਨ ਦਾ ਬਿਆਨ, ਦਰਿਆ ਵਿਚ ਤੁਫ਼ਾਨੀ ਦੇ ਵੇਣ ਅਤੇ ਦਰਿਆ ਦਾ ਵਰਣਨ, ਇੰਜ ਹੀ ਇੱਜ਼ਤ ਬੇਗ ਦੀ ਦਿੱਲੀ ਦੇ ਸ਼ਾਹ ਨਾਲ ਮੁਲਾਕਾਤ, ਲਾਹੌਰ ਤੇ ਦਿੱਲੀ ਦੇ ਬਜ਼ਾਰਾਂ ਦੀਆਂ ਰੌਣਕਾਂ ਆਦਿ ਵਿਓਰੇ ਆਪਣੀ ਕਲਪਨਾ ਸ਼ਕਤੀ ਨਾਲ ਇਸ ਕਿੱਸੇ ਵਿਚ ਲਿਆਂਦੇ ਹਨ।"

ਰਾਜਸਥਾਨੀ, ਸਿੰਧੀ, ਗੁਜਰਾਤੀ ਆਦਿ ਭਾਸ਼ਾਵਾਂ ਵਿਚ ਸੋਹਣੀ ਦੇ ਕਿੱਸੇ ਮਿਲਦੇ ਹਨ, ਫ਼ਾਰਸੀ ਵਿਚ ਵੀ ਸੋਹਣੀ ਮਹੀਂਵਾਲ ਦੇ ਕਿੱਸੇ ਦਾ ਹੋਣਾ ਦੱਸਿਆ ਜਾਂਦਾ ਹੈ। ਇਸ ਬਾਰੇ ਕਾਜ਼ੀ ਫ਼ਜ਼ਲ ਹੱਕ ਨੇ ਜ਼ਿਕਰ ਵੀ ਕੀਤਾ ਹੈ। ਹਾਸ਼ਮ ਦੀ 'ਸੋਹਣੀ' ਪਹਿਲੀ ਕਾਵਿ-ਰਚਨਾ ਹੋਣ ਦੇ ਬਾਵਜੂਦ ਬਹੁਤ ਜ਼ਿਆਦਾ ਪ੍ਰਸਿੱਧ ਨਹੀਂ ਹੋ ਸਕੀ। ਇਹ ਦਵੱਈਏ ਛੰਦ ਦੇ ਚੁਪਾਲੇ ਬੰਦ ਵਿਚ ਹੈ। ਇਸਦੇ ਮੁਕਾਬਲੇ ਕਾਦਰਯਾਰ ਦੀ ਸੋਹਣੀ ਦੋਹਿਆਂ ਜਾਂ ਸੱਦ-ਛੰਦ ਵਿਚ, ਭਗਵਾਨ ਸਿੰਘ ਤੇ ਸਾਧੂ ਸਦਾ ਰਾਮ ਦੀ ਸੋਹਣੀ ਕਬਿੱਤਾਂ ਵਿਚ ਅਤੇ ਫ਼ਜ਼ਲ ਸ਼ਾਹ ਦੀ ਸੋਹਣੀ ਬੈਂਤਾਂ ਵਿਚ ਹੈ।

ਹ. ਪੁ.—ਏ ਹਿਸਟਰੀ ਆਫ਼ ਪੰਜਾਬੀ ਲਿਟਰੇਚਰ—ਡਾ. ਮੋਹਨ ਸਿੰਘ; ਪੰ. ਕੋ.; ਸੋਹਣੀ ਹਾਸ਼ਮ-ਪਿਆਰਾ ਸਿੰਘ; ਸਾਹਿਤ ਸਮਾਚਾਰ (ਕਿੱਸਾ ਕਾਵਿ ਅੰਕ); ਪੰ. ਸਾ. ਇ.-ਡਾ. ਈਸ਼ਰ ਸਿੰਘ ਤਾਂਘ।

**ਸੋਹਲ :** ਸੋਹਲ ਅੰਮ੍ਰਿਤਸਰ ਦੇ ਜ਼ਿਲ੍ਹੇ ਵਿਚ ਜੱਟਾਂ ਦਾ ਇਕ ਗੋਤ ਹੈ। ਇਸ ਗੋਤ ਦੇ ਲੋਕ ਆਪਣੇ ਆਪਨੂੰ ਚੌਹਾਨ ਰਾਜਪੂਤਾਂ ਵਿਚੋਂ ਨਿਕਲੇ ਦੱਸਦੇ ਹਨ। ਇਨ੍ਹਾਂ ਦਾ ਵਡੇਰਾ ਸੋਹਨ ਮਹਾਰਾ ਪਰਵਾਰ ਨਾਲ ਸਬੰਧਤ ਸੀ। ਇਹ ਝੰਗ ਦੇ ਉੱਤਰ ਵਿਚ ਅਤੇ ਪਰਾਂਤ ਦੇ ਨਾਲ ਨਾਲ ਅਤੇ ਪਹਾੜਾਂ ਵਿਚ ਰਹਿੰਦੇ ਹਨ। ਇਹ ਥੋੜ੍ਹੀ ਜਿਹੀ ਗਿਣਤੀ ਵਿਚ ਸਤਲੁਜ ਦਰਿਆ ਦੇ ਨਾਲ ਨਾਲ ਵੀ ਵਸਦੇ ਹਨ। ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਸੋਹਲ ਦੇ ਵਸਨੀਕ ਵੀ ਆਪਣੇ ਆਪ ਨੂੰ ਸੋਹਲ ਅਖਵਾਉਂਦੇ ਹਨ।

ਹ. ਪੁ.—ਪੰ. ਕਾ.; ਗ. ਟ੍ਰਾ. ਕਾ.

**ਸੋਹਾਗਪੁਰ :** ਇਹ ਸ਼ਹਿਰ ਮੱਧ-ਪ੍ਰਦੇਸ਼ ਦੇ ਹੋਸ਼ੰਗਾਬਾਦ ਜ਼ਿਲ੍ਹੇ ਦੀ ਸੋਹਾਗਪੁਰ ਨਾਂ ਦੀ ਤਹਿਸੀਲ ਦਾ ਸਦਰ-ਮੁਕਾਮ ਹੈ ਅਤੇ ਬੰਬਈ ਤੋਂ ਲਗਭਗ 800 ਕਿ. ਮੀ. ਦੀ ਵਿਥ ਤੇ ਪਾਲਕ ਮੱਤੀ ਦਰਿਆ ਦੇ ਕੰਢੇ ਉੱਤੇ ਸਥਿਤ ਹੈ। ਸੰਨ 1867 ਵਿਚ ਇਥੇ ਮਿਊਂਸਪਲ ਕਮੇਟੀ ਕਾਇਮ ਕੀਤੀ ਗਈ। ਭਾਵੇਂ ਇਥੇ ਅਨਾਜ ਤੇ ਇਮਾਰਤੀ ਲਕੜੀ ਦਾ ਵਪਾਰ ਹੁੰਦਾ ਹੈ ਪਰ ਇਥੋਂ ਦਾ ਮੁਖ ਪੇਸ਼ਾ ਸੂਤੀ ਕੱਪੜਾ ਬੁਣਨਾ ਤੇ ਰੰਗਣਾ ਹੈ। ਅੱਜਕਲ੍ਹ ਇਥੇ ਹੋਰ ਕਈ ਕਿਸਮਾਂ ਦੇ ਉਦਯੋਗ ਵੀ ਹਨ। ਪਾਲਕ ਮੱਤੀ ਦਰਿਆ ਦਾ ਪਾਣੀ ਰੰਗਣ ਦੇ ਕੰਮ ਲਈ ਵਿਸ਼ੇਸ਼ ਤੌਰ ਤੇ ਸਹਾਈ ਹੁੰਦਾ ਹੈ। ਸ਼ਹਿਰ ਵਿਚ ਲਗਭਗ 40 ਪਾਨ ਦੇ ਬਾਗ ਹਨ ਜਿਥੋਂ ਕਈ ਥਾਵਾਂ ਨੂੰ ਪਾਨ ਭੇਜੇ ਜਾਂਦੇ ਹਨ।

ਆਬਾਦੀ—12,099 (1971)

22°42′ ਉ. ਵਿਥ.; 81°24′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23:70.

**ਸੋਕੜਾ :** ਇਹ ਇਕ ਬਿਮਾਰੀ ਹੈ ਜਿਸ ਵਿਚ ਬੱਚਾ ਦਿਨ-ਬ-ਦਿਨ ਸੁਕਦਾ ਚਲਿਆ ਜਾਂਦਾ ਹੈ ਅਤੇ ਛੇਤੀ ਹੀ ਉਹ ਹੱਡੀਆਂ ਦਾ ਪਿੰਜਰ ਨਜ਼ਰ ਆਉਣ ਲੱਗ ਪੈਂਦਾ ਹੈ। ਇਹ ਬਿਮਾਰੀ ਕਈ ਹੋਰ ਰੋਗਾਂ ਦੇ ਕਾਰਨ ਵੀ ਹੋ ਜਾਂਦੀ ਹੈ, ਜਿਵੇਂ ਕਿ ਜਮਾਂਦਰੂ ਆਤਸ਼ਕ, ਟੀ. ਬੀ. ਜਾਂ ਦਿਲ ਦੀ ਬਿਮਾਰੀ ਆਦਿ ਹੋਣ ਕਰਕੇ। ਕਦੇ ਕਦੇ ਮਿਹਦੇ ਦੇ ਪਾਈ-ਲੋਰਿਕ ਸਿਰੇ ਦੇ ਤੰਗ ਹੋ ਜਾਣ ਨਾਲ ਜਾਂ ਮਿਹਦੇ ਦੇ ਨਾਲ ਲਗਦੀ ਅੰਤੜੀ ਵਿਚ ਕੋਈ ਰੁਕਾਵਟ ਪੈਣ ਕਰਕੇ ਵੀ ਇਹ ਰੋਗ ਲੱਗ ਜਾਂਦਾ ਹੈ। ਇਸ ਤੋਂ ਛੁਟ ਕਈ ਬੱਚਿਆਂ ਨੂੰ ਉਲਟੀਆਂ ਜਾਂ ਟੱਟੀਆਂ ਲਗੀਆਂ ਰਹਿਣ ਕਰਕੇ ਵੀ ਸੋਕੜੇ ਦੀ ਬਿਮਾਰੀ ਲਗ ਜਾਂਦੀ ਹੈ। ਇਸ ਦਾ ਵਧੇਰੇ ਕਾਰਨ ਇਹ ਹੈ ਕਿ ਬੱਚੇ ਨੂੰ ਵੇਲੇ ਸਿਰ ਸੰਤੁਲਤ ਖ਼ੁਰਾਕ ਨਹੀਂ ਮਿਲਦੀ। ਉਸਨੂੰ ਵੇਲੇ ਸਿਰ ਨਵ੍ਹਾਇਆ ਤੇ ਸੁਲਾਇਆ ਨਹੀਂ ਜਾਂਦਾ। ਉਸ ਨੂੰ ਸਾਫ਼ ਸੁਥਰਾ ਨਹੀਂ ਰੱਖਿਆ ਜਾਂਦਾ ਅਤੇ ਸਾਫ਼ ਸੁਥਰੀ ਥਾਂ ਤੇ ਸੁਲਾਇਆ ਨਹੀਂ ਜਾਂਦਾ। ਬਹੁਤ ਸਾਰੇ ਕੇਸਾਂ ਵਿਚ ਸੋਕੜੇ ਦੀ ਬਿਮਾਰੀ ਨੂੰ ਕਿਸੇ ਦਾ ਪਰਛਾਵਾਂ ਪੈ ਜਾਣਾ ਹੀ ਸਮਝਿਆ ਜਾਂਦਾ ਹੈ, ਖ਼ਾਸ ਕਰਕੇ ਉਨ੍ਹਾਂ ਪਰਿ-ਵਾਰਾਂ ਵਿਚ ਜਿਹੜੇ ਬਿਲਕੁਲ ਹੀ ਅਨਪੜ੍ਹ ਅਤੇ ਪਛੜੇ ਹੋਏ ਹੋਣ। ਇਸ ਹਾਲਤ ਵਿਚ ਬੱਚਾ ਇਕ ਤਾਂ ਅੱਗੇ ਹੀ ਬਿਮਾਰ ਹੁੰਦਾ ਹੈ, ਦੂਜਾ ਉਸ ਨੂੰ ਸਖ਼ਤ ਸਰਦੀ ਅਤੇ ਸਖ਼ਤ ਗਰਮੀ ਵਿਚ ਲਿਜਾਕੇ ਸਿਆਣਿਆਂ ਪਾਸੋਂ ਧਾਗੇ ਤੇ ਤਵੀਤ ਕਰਾਏ ਜਾਂਦੇ ਹਨ। ਇਹ ਸਾਰੇ ਵਹਿਮ ਅਤੇ ਉਪਾਅ ਇਸ ਰੋਗ ਦੇ ਵਾਧੇ ਵਿਚ ਸਹਾਈ ਹੁੰਦੇ ਹਨ।

ਇਸ ਦੇ ਇਲਾਜ ਵਾਸਤੇ ਪਹਿਲਾਂ ਇਹ ਪਤਾ ਲਾਉਣਾ ਜ਼ਰੂਰੀ ਹੈ ਕਿ ਸੋਕੜੇ ਦਾ ਕਾਰਨ ਕੀ ਹੈ? ਸੰਤੁਲਤ ਖ਼ੁਰਾਕ ਦੇਣਾ ਅਤਿ ਜ਼ਰੂਰੀ ਹੈ। ਬੱਚੇ ਦੀ ਠੀਕ ਦੇਖ ਭਾਲ ਕਰਨਾ, ਉਸ ਨੂੰ ਵੇਲੇ ਸਿਰ ਸੁਲਾਉਣਾ, ਨਹਾਉਣਾ ਅਤਿ ਜ਼ਰੂਰੀ ਹੈ। ਦੁੱਧ ਪਿਲਾਉਣ ਦਾ ਵੇਲਾ ਨਿਸ਼ਚਿਤ ਕਰਨਾ ਚਾਹੀਦਾ ਹੈ। ਬੱਚੇ ਨੂੰ ਖੁੱਲ੍ਹੀ ਹਵਾ ਵਿਚ ਰਖਣਾ ਚਾਹੀਦਾ ਹੈ। ਸਰਦੀਆਂ ਵਿਚ ਬੱਚੇ ਦਾ ਠੰਢ ਤੋਂ ਬਚਾਅ ਰਖਣਾ ਚਾਹੀਦਾ ਹੈ। ਜਿਹੜੇ ਬੱਚੇ ਜ਼ਿਆਦਾ ਰੋਂਦੇ ਹਨ, ਉਨ੍ਹਾਂ ਨੂੰ 50% ਹੋਰ ਖ਼ੁਰਾਕ ਦੇਣੀ ਚਾਹੀਦੀ ਹੈ। ਛੇ ਮਹੀਨੇ ਤੋਂ ਘੱਟ ਉਮਰ ਦੇ ਬੱਚੇ ਨੂੰ ਕਲੋਰਲ ਹਾਈਡ੍ਰੇਟ ਦਿਨ ਵਿਚ ਤਿੰਨ ਵਾਰ ਦੇ ਦੇਣ ਨਾਲ ਬੱਚਾ ਕਾਫ਼ੀ ਅਰਾਮ ਕਰ ਸਕੇਗਾ। ਖ਼ੁਰਾਕ ਵਿਚ ਜ਼ਰੂਰੀ ਵਿਟਾਮਿਨ ਹੋਣੇ ਅਤਿ ਜ਼ਰੂਰੀ ਹਨ। ਇਹ ਬਿਮਾਰੀ ਕਈ ਵਿਸ਼ੇਸ਼ ਤੱਤਾਂ, ਖ਼ਾਸ ਕਰਕੇ ਕੋਬਾਲਟ ਤੇ ਤਾਂਬੇ ਦੀ ਘਾਟ ਕਰਕੇ ਘਰੇਲੂ ਡੰਗਰਾਂ ਨੂੰ ਵੀ ਹੋ ਜਾਂਦੀ ਹੈ। ਨਿਊਜ਼ੀਲੈਂਡ ਵਿਚ ਇਸ ਨੂੰ ਬੁਸ਼ ਸਿੱਕਨੈਸ ਕਿਹਾ ਜਾਂਦਾ ਹੈ। ਆਸ-ਟ੍ਰੇਲੀਆ ਵਿਚ ਇਸ ਨੂੰ ਖਟਵਾਹੀ ਦੀ ਬਿਮਾਰੀ ਕਿਹਾ ਜਾਂਦਾ ਹੈ। ਹਾਲੈਂਡ ਵਿਚ ਲੇਸਮੂਚਤ, ਕੀਨੀਆ ਵਿਚ ਨੈਕੂਰਿਟਸ, ਸਕਾਟਲੈਂਡ ਵਿਚ ਪਾਈਨ ਦੀ ਬਿਮਾਰੀ ਅਤੇ ਫਲੋਰਿਡਾ ਵਿਚ ਸਾਲਟ ਸਿੱਕਨੈੱਸ ਕਿਹਾ ਜਾਂਦਾ ਹੈ।

ਹ. ਪੁ.—ਮੇ. ਕਿ.

**ਸੋਕੋਟੋ :** ਪ੍ਰਾਂਤ–ਇਹ ਉੱਤਰ-ਪੱਛਮੀ ਨਾਈਜੀਰੀਆ ਦਾ ਪ੍ਰਾਂਤ ਹੈ ਜਿਸ ਦੇ ਉੱਤਰ ਵੱਲ ਨਾਈਜਰ ਦਰਿਆ, ਪੱਛਮ ਵੱਲ ਦਾਹੋਮੀ ਹੈ। ਇਸ ਪ੍ਰਾਂਤ ਦਾ ਕੁੱਲ ਖੇਤਰਫਲ 94,475 ਵ. ਕਿ. ਮੀ. ਹੈ। ਧਰਾਤਲ ਦੀ ਦ੍ਰਿਸ਼ਟੀ ਤੋਂ ਸੋਕੋਟੋ ਪ੍ਰਾਂਤ ਨੂੰ ਦੋ ਮੁਖ ਭਾਗਾਂ ਵਿਚ ਵੰਡਿਆ ਹੋਇਆ ਹੈ। ਉੱਤਰ-ਪੱਛਮੀ ਭਾਗ ਰੇਤਲਾ ਅਤੇ ਖ਼ੁਸ਼ਕ ਹੈ।

ਦੱਖਣੀ ਭਾਗ ਉਪਜਾਊ ਮਿੱਟੀ ਵਾਲਾ ਹੈ ਅਤੇ ਇਥੇ ਵਰਖਾ ਬਹੁਤ ਹੁੰਦੀ ਹੈ। ਕੁਦਰਤੀ ਬਨਸਪਤੀ ਕੇਵਲ ਕੰਡਿਆਲੀਆਂ ਝਾੜੀਆਂ ਹਨ। ਸਾਰੇ ਪ੍ਰਦੇਸ਼ ਦਾ ਜਲ-ਨਿਕਾਸ ਸੋਕੋਟੋ ਅਤੇ ਉਸ ਦੀਆਂ ਸਹਾਇਕ ਨਦੀਆਂ ਦੁਆਰਾ ਹੁੰਦਾ ਹੈ। ਗਿਨੀ-ਮਕਈ, ਚਾਵਲ ਅਤੇ ਜਵਾਰ ਇਥੋਂ ਦੀਆਂ ਮੁਖ ਫ਼ਸਲਾਂ ਹਨ। ਰੇਤਲੀ ਜ਼ਮੀਨ ਵਿਚ ਮੂੰਗਫਲੀ ਤੇ ਕਪਾਹ ਵੀ ਉਗਾਈ ਜਾਂਦੀ ਹੈ। ਏ ਕੁਆਲੀ ਦਾ ਕੰਮ, ਖੱਸੀਆਂ, ਘੋੜਿਆਂ, ਊਠਾਂ ਅਤੇ ਖੱਚਰਾਂ ਤੋਂ ਲਿਆ ਜਾਂਦਾ ਹੈ। ਭਾਗਾਰਕੀ ਕੰਬਰੀ, ਸੋਕੋਟੋ ਸ਼ਹਿਰ ਅਤੇ ਗੁਜ਼ਾਊ ਇਸ ਪ੍ਰਾਂਤ ਦੇ ਵੱਡੇ ਵਪਾਰਕ ਕੇਂਦਰ ਹਨ।

ਸ਼ਹਿਰ–ਇਹ ਉੱਤਰ-ਪੱਛਮੀ ਨਾਈਜੀਰੀਆ ਦੇ ਇਸੇ ਹੀ ਨਾਂ ਦੇ ਸੂਬੇ ਦੀ ਰਾਜਧਾਨੀ ਅਤੇ ਸਭ ਤੋਂ ਵੱਡਾ ਸ਼ਹਿਰ ਹੈ ਜੋ ਸੋਕੋਟੋ ਅਤੇ ਰੀਮਾ ਦਰਿਆਵਾਂ ਦੇ ਸੰਗਮ ਤੋਂ ਪੂਰਬ ਵੱਲ ਸਥਿਤ ਹੈ। ਸੰਨ 1804-05 ਵਿਚ ਜਦੋਂ ਫੂਲਾਨੀ ਜਹਾਦ (ਜਿਸਦੀ ਅਗਵਾਈ ਸ਼ੇਖ ਉਸਮਾਨ ਦਾਨ-ਫੋਦੀਓ ਨੇ ਕੀਤੀ ਸੀ) ਲਈ ਫ਼ੌਜਾਂ ਦਾ ਸਦਰ-ਮੁਕਾਮ ਬਣਾਇਆ ਗਿਆ ਤਾਂ ਇਹ ਉਸ ਸਮੇਂ ਕੇਵਲ ਇਕ ਛੋਟਾ ਜਿਹਾ ਪਿੰਡ ਸੀ। ਸੰਨ 1809 ਵਿਚ ਇਹ ਫੂਲਾਨੀ ਸਲਤਨਤ ਦੀ ਸਥਾਈ ਰਾਜਧਾਨੀ ਬਣ ਗਈ ਜਦੋਂ ਦਾਨਫੋਦੀਓ ਨੇ ਸਾਰੀ ਸਲਤਨਤ ਨੂੰ ਦੋ ਹਿੱਸਿਆਂ ਵਿਚ ਵੰਡ ਦਿੱਤਾ ਅਤੇ ਆਪਣੇ ਪੁੱਤਰ ਮੁਹੰਮਦ ਬੈਲੋ ਨੂੰ ਪੂਰਬੀ ਸਰਦਾਰਾਂ ਦਾ ਸਰਦਾਰ ਬਣਾ ਦਿੱਤਾ। ਬੈਲੋ ਸੋਕੋਟੋ ਤੋਂ ਹੀ ਰਾਜ-ਪ੍ਰਬੰਧ ਚਲਾਉਂਦਾ ਸੀ। ਪਰ 1814 ਵਿਚ ਸ਼ੇਖ ਦੇ ਇਸ ਸ਼ਹਿਰ ਵਿਚ ਜਾਣ ਅਤੇ 1817 ਵਿਚ ਉਸਦੀ ਮੌਤ ਉਪਰੰਤ ਹੀ ਇਹ ਫੂਲਾਨੀ ਲੋਕਾਂ ਦਾ ਰੂਹਾਨੀ ਕੇਂਦਰ ਬਣਿਆ। ਦਾਨਫੋਦੀਓ ਦੇ ਮਕਬਰੇ ਅਤੇ ਹੋਰ ਪਵਿੱਤਰ ਦਰਗਾਹਾਂ ਨੇ ਇਸ ਨੂੰ ਧਾਰਮਕ ਯਾਤਰੂਆਂ ਦਾ ਕੇਂਦਰ ਬਣਾ ਦਿੱਤਾ ਹੈ।

ਸ਼ਹਿਰ ਦੀਆਂ ਪਹਿਲੀਆਂ ਕੰਧਾਂ ਸੰਨ 1809 ਵਿਚ ਅਤੇ ਬਾਹਰ-ਲੀਆਂ ਕੰਧਾਂ ਸੰਨ 1818 ਵਿਚ ਬਣਾਈਆਂ ਗਈਆਂ। ਸੰਨ 1820 ਤੋਂ ਕ ਸੋਕੋਟੋ ਮਸਲਮਿਨ ਸ਼ੇਖ ਅਤੇ ਮਸਲਮਿਨ ਬੈਲੋ ਦੀਆਂ ਮਸਜਿਦਾਂ ਅਤੇ ਇਥੋਂ ਦੇ ਸੁਲਤਾਨ ਦੇ ਮਹਿਲ ਕਰਕੇ ਹੀ ਪ੍ਰਸਿੱਧ ਹੋ ਗਿਆ।

ਅਜੋਕਾ ਸੋਕੋਟੋ ਸ਼ਹਿਰ ਚਮੜੇ ਦੀ ਦਸਤਕਾਰੀ, ਕੋਲਾ, ਨਟ, ਪਸ਼ੂਆਂ ਦੀਆਂ ਖੱਲਾਂ, ਗਿਨੀ-ਮਕੱਈ, ਬਾਜਰਾ, ਚਾਉਲ, ਮੱਛੀਆਂ, ਮੂੰਗਫਲੀ, ਕਪਾਹ, ਗੰਢੇ ਅਤੇ ਤੰਮਾਕੂ ਦਾ ਵਡਾ ਵਪਾਰਕ ਕੇਂਦਰ ਹੈ। ਉੱਤਰੀ ਨਾਈਜੀਰੀਅਨ ਸੀਮੇਂਟ ਕੰਪਨੀ ਸ਼ਹਿਰ ਤੋਂ 3 ਕਿ. ਮੀ. ਦੀ ਦੂਰੀ ਤੇ ਹੈ। ਇਥੇ ਚਮੜੇ ਦੇ ਕੁਝ ਸੰਗਠਤ ਕਾਰਖ਼ਾਨੇ, ਇਕ ਆਧੁ-ਨਿਕ ਬੁਚੜਖਾਨਾ ਅਤੇ ਰੈਫ੍ਰਿਜਰੇਸ਼ਨ ਪਲਾਂਟ ਹਨ।

ਇਥੇ ਕਈ ਸਰਕਾਰੀ ਸੈਕੰਡਰੀ ਸਕੂਲ, ਦੋ ਟੀਚਰ ਟ੍ਰੇਨਿੰਗ ਕਾਲਜ ਅਤੇ ਇਕ ਕਰਾਫ਼ਟ ਸੰਸਥਾ ਹੈ। ਇਸ ਤੋਂ ਇਲਾਵਾ ਇਥੇ ਇਕ ਹਸਪਤਾਲ ਹੈ।

ਆਬਾਦੀ –ਲਗਭਗ 108,565 (1971)

13°04′ ਉ. ਵਿਥ; 05°16′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9:320.

**ਸੋਕੋਤਰਾ :** ਇਹ ਯਮਨ (ਅਦਨ) ਦੇ ਦੱਖਣ-ਪੱਛਮ ਵੱਲ ਹਿੰਦ ਮਹਾਂਸਾਗਰ ਦਾ ਇਕ ਟਾਪੂ ਹੈ ਜੋ ਅਫ਼ਰੀਕਾ ਦੀ ਕੇਪ ਗਵਾਰਡਾਫ਼ੂਈ ਤੋਂ ਪੂਰਬ-ਉੱਤਰ-ਪੂਰਬ ਵੱਲ 240 ਕਿ. ਮੀ. ਦੀ ਦੂਰੀ ਤੇ ਸਥਿਤ ਹੈ। ਟਾਪੂ ਦੀ ਲੰਬਾਈ 115 ਕਿ. ਮੀ., ਚੌੜਾਈ 35 ਕਿ. ਮੀ. ਅਤੇ ਕੁੱਲ ਖੇਤਰਫਲ 3,100 ਵ. ਕਿ. ਮੀ. ਹੈ।

ਟਾਪੂ ਦਾ ਅੰਦਰਲਾ ਭਾਗ ਗ੍ਰੈਨਾਈਟ ਪਹਾੜੀ ਨੇ ਮੱਲਿਆ ਹੋਇਆ ਹੈ। ਟਾਪੂ ਦੇ ਉੱਤਰ ਵੱਲ ਤੰਗ ਜਿਹੇ ਤਟੀ ਮੈਦਾਨ ਅਤੇ ਦੱਖਣ ਵੱਲ ਖੁੱਲ੍ਹਾ ਮੈਦਾਨ ਹੈ। ਦੱਖਣ-ਪੱਛਮ ਵਿਚ ਸਮਹਾ ਤੇ ਦਰਸਾ ਦੇ ਦੀਪ ਹਨ ਜਿਨ੍ਹਾਂ ਨੂੰ 'ਦੀ ਬ੍ਰਦਰਜ਼' ਵੀ ਆਖਦੇ ਹਨ ਪੱਛਮ ਵਿਚ ਅਬਦਲ ਕੂਰੀ ਦੇ ਛੋਟੇ ਛੋਟੇ ਟਾਪੂ ਹਨ। ਇਹ ਟਾਪੂ ਮੂੰਗਾ ਚਟਾਨਾਂ ਉੱਤੇ ਖੜ੍ਹਾ ਹੈ ਅਤੇ ਕਿਸੇ ਸਮੇਂ ਇਹ ਅਫ਼ਰੀਕਾ ਅਤੇ ਅਰਬ ਦੀ ਮੁਖ ਭੂਮੀ ਨਾਲ ਜੁੜਿਆ ਹੋਇਆ ਸੀ।

ਸਾਰਾ ਟਾਪੂ ਪਹਾੜੀ ਅਤੇ ਉੱਚਾ-ਨੀਵਾਂ ਹੈ। ਜੂਨ ਤੋਂ ਅਕਤੂਬਰ ਤੱਕ ਇਸ ਦਾ ਜਲਵਾਯੂ ਗਰਮ ਅਤੇ ਖ਼ੁਸ਼ਕ ਹੁੰਦਾ ਹੈ। ਦੱਖਣੀ-ਪੂਰਬੀ ਮਾਨਸੂਨਾਂ ਨਾਲ ਇਥੇ ਵਰਖਾ ਹੁੰਦੀ ਹੈ। ਇਥੋਂ ਦੀ ਬਨਸਪਤੀ ਅਤੇ ਜੀਵ-ਜੰਤੂ ਅਫ਼ਰੀਕਾ ਦੇ ਮੁਖ ਖੇਤਰ ਨਾਲ ਮਿਲਦੇ-ਜੁਲਦੇ ਹਨ। ਵਿਸ਼ਾਲ ਵਾਦੀਆਂ ਵਿਚ ਖਜੂਰਾਂ, ਬਾਜਰਾ, ਕਪਾਹ ਅਤੇ ਤਮਾਕੂ ਹੁੰਦੇ ਹਨ। ਟਾਪੂ ਵਿਚ ਕੁਆਰ-ਗੰਦਲ, ਮੁਰ, ਧੂਪ, ਅਨਾਰ ਅਤੇ ਡਰੈਗਨਜ਼ ਬਲੱਡ ਆਦਿ ਦੇ ਬੂਟੇ ਉਗਾਏ ਜਾਂਦੇ ਹਨ। ਇਥੇ ਭੇਡਾਂ, ਬਕਰੀਆਂ ਤੋਂ ਇਲਾਵਾ ਬਾਰਾਂ ਸਿੰਗੇ ਨਸਲ ਦੇ ਪਸ਼ੂ ਵੀ ਪਾਲੇ ਜਾਂਦੇ ਹਨ। ਮੱਖਣ, ਮੱਛੀਆ ਅਤੇ ਧੂਪ ਇਸ ਟਾਪੂ ਵਿਚੋਂ ਬਾਹਰ ਭੇਜੇ ਜਾਂਦੇ ਹਨ। ਟੈਮਰੀਦਾ ਇਸ ਟਾਪੂ ਦੀ ਰਾਜਧਾਨੀ ਹੈ।

ਟਾਪੂ ਦੇ ਤੱਟ ਦੇ ਨਾਲ ਅਰਬ ਦੇਸ਼ ਤੇ ਅਫ਼ਰੀਕਾ ਦੇ ਲੋਕ ਆਬਾਦ ਹੋਏ ਹਨ। ਸੋਕੋਤਰੀ ਲੋਕ ਪਹਾੜਾਂ ਵਿਚ ਝੁੱਗੀਆਂ ਜਾਂ ਗਾਰਾਂ ਵਿਚ ਰਹਿੰਦੇ ਹਨ। ਇਥੋਂ ਦੀ ਵਸੋਂ ਲਗਭਗ 8000 ਹੈ। ਇਥੋਂ ਦੀ ਭਾਸ਼ਾ ਦੱਖਣੀ-ਅਰਬ ਦੀ ਭਾਸ਼ਾ ਨਾਲ ਮੇਲ ਖਾਂਦੀ ਹੈ। ਇਹ ਟਾਪੂ ਬਹੁਤ ਪੁਰਾਣਾ ਟਾਪੂ ਹੈ ਅਤੇ ਮਿਸਰੀ ਸਭਿਅਤਾ ਦੇ ਸਮੇਂ ਤੋਂ ਹੀ ਧੂਪ ਕਾਰਨ ਬਹੁਤ ਪ੍ਰਸਿੱਧ ਰਿਹਾ ਹੈ। ਟਾਪੂ ਸਬੰਧੀ ਹੋਰ ਜ਼ਿਕਰ ਇਕ ਮੈਨੂ-ਅਲ ਵਿਚ ਵੀ ਆਉਂਦਾ ਹੈ ਜੋ ਸੰਨ 80 ਈ. ਦੇ ਲਗਭਗ ਲਿਖਿਆ ਗਿਆ ਸੀ। ਇਸ ਸਮੇਂ ਇਥੋਂ ਦੇ ਵਸਨੀਕ ਅਰਬੀ-ਯੂਨਾਨੀ ਅਤੇ ਭਾਰਤੀ ਲੋਕ ਸਨ ਜਿਹੜੇ ਪੂਰਬ ਤੇ ਪੱਛਮ ਵਿਚ ਵਪਾਰ ਕਰਨ ਦੇ ਮੰਤਵ ਲਈ ਇਥੇ ਇਕੱਠੇ ਹੋਏ ਸਨ। ਸੰਨ 1507 ਵਿਚ ਇਥੇ ਪੁਰਤ-ਗੇਜ਼ੀਆਂ ਦਾ ਕਬਜ਼ਾ ਹੋ ਗਿਆ। ਪਿੱਛੋਂ ਇਹ ਟਾਪੂ ਅਰਬਾਂ ਦੇ ਅਧੀਨ ਹੋ ਗਿਆ। ਉਨ੍ਹੀਵੀਂ ਸਦੀ ਵਿਚ ਕਿਸ਼ਨ ਦੇ ਸੁਲਤਾਨ ਦਾ ਇਥੇ ਕਬਜ਼ਾ ਹੋ ਗਿਆ। ਨਹਿਰ ਸਵੇਜ਼ ਦੇ ਚਾਲੂ ਹੋਣ ਉਪਰੰਤ ਇਸ ਟਾਪੂ ਦੀ ਮਹੱਤਤਾ ਹੋਰ ਵੀ ਵਧ ਗਈ ਅਤੇ ਸੰਨ 1886 ਵਿਚ ਹੋਈ ਇਕ ਸੰਧੀ ਦੁਆਰਾ ਇਹ ਟਾਪੂ ਬਰਤਾਨੀਆ ਨੇ ਆਪਣੀ ਸੁਰੱਖਿਆ ਅਧੀਨ ਲੈ ਲਿਆ। ਸੰਨ 1967 ਵਿਚ ਇਥੋਂ ਸੁਲਤਾਨ ਦਾ ਰਾਜ ਖ਼ਤਮ ਹੋ ਗਿਆ ਅਤੇ ਇਹ ਟਾਪੂ ਆਜ਼ਾਦ ਯਮਨ (ਅਦਨ) ਦਾ ਹਿੱਸਾ ਬਣ ਗਿਆ।

ਹ. ਪੁ.—ਕੌਲ. ਐਨ. 17:418; ਐਨ. ਬ੍ਰਿ. ਮਾ. 9:316.

**ਸੋਜਾਤ :** ਇਹ ਰਾਜਸਥਾਨ ਰਾਜ (ਭਾਰਤ) ਵਿਚ ਪਾਲੀ ਜ਼ਿਲ੍ਹੇ ਦੀ ਇਸੇ ਹੀ ਨਾਂ ਦੀ ਤਹਿਸੀਲ ਦਾ ਸਦਰ-ਮੁਕਾਮ ਹੈ ਜੋ ਸੁਕਰੀ ਦਰਿਆ ਦੇ ਖੱਬੇ ਕੰਢੇ ਤੇ ਸਥਿਤ ਹੈ। ਇਸ ਸ਼ਹਿਰ ਦੇ ਗਿਰਦ ਇਕ ਚਾਰ-ਦੀਵਾਰੀ ਬਣੀ ਹੋਈ ਹੈ। ਸ਼ਹਿਰ ਬਹੁਤ ਪੁਰਾਣਾ ਅਸਥਾਨ ਹੈ ਅਤੇ ਦੱਸਿਆ ਜਾਂਦਾ ਹੈ ਕਿ ਇਸ ਸ਼ਹਿਰ ਦਾ ਨਾਂ ਇਕ ਸਥਾਨਕ ਦੇਵੀ, ਸੋਜਾਲ ਮਾਤਾ ਦੇ ਨਾਂ ਉੱਤੇ ਹੀ ਪਿਆ। ਇਕ ਵਾਰੀ ਇਹ ਸ਼ਹਿਰ ਬਿਲਕੁਲ ਉੱਜੜ ਗਿਆ ਸੀ ਪਰ ਸੰਨ 1054 ਦੇ ਲਗਭਗ ਇਥੇ ਮੁੜ ਆਬਾਦੀ ਹੋ ਗਈ। ਲਗਭਗ 400 ਸਾਲਾਂ ਤੋਂ ਬਾਅਦ ਇਹ ਸ਼ਹਿਰ ਰਾਠੌਰ ਰਾਜਪੂਤਾਂ ਦੇ ਅਧੀਨ ਹੋ ਗਿਆ। ਸੰਨ 1836 ਵਿਚ ਪਲੇਗ ਦੀ ਬਿਮਾਰੀ ਕਾਰਨ ਇਸ ਸ਼ਹਿਰ ਦਾ ਬਹੁਤ ਨੁਕਸਾਨ ਹੋਇਆ ਸੀ। ਸੰਨ 1848 ਤੋਂ ਪਹਿਲਾਂ ਇਹ ਸ਼ਹਿਰ ਜੋਧਪੁਰ ਰਿਆਸਤ ਦਾ ਭਾਗ ਸੀ। ਇਥੇ ਘੋੜਿਆਂ ਦੀਆਂ ਲਗਾਮਾਂ ਅਤੇ ਕਾਠੀਆਂ, ਤਲਵਾਰਾਂ, ਛੁਰੇ ਅਤੇ ਚਾਕੂ-ਛੁਰੀਆਂ ਤਿਆਰ ਕਰਨ ਦਾ ਬਹੁਤ ਕੰਮ ਹੁੰਦਾ ਹੈ। ਇਸ ਤੋਂ ਇਲਾਵਾ ਕਪਾਹ, ਉੱਨ, ਅਨਾਜ ਅਤੇ ਦਵਾਈਆਂ ਦਾ ਵੀ ਵਪਾਰ

ਹੁੰਦਾ ਹੈ।

ਆਬਾਦੀ—16,626 (1971)

25°56' ਉ. ਵਿਥ; 75°40' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23:72

**ਸੋਡਾਮਾ :** ਇਹ ਇਟਲੀ ਦਾ ਇਕ ਪ੍ਰਸਿੱਧ ਚਿੱਤਰਕਾਰ ਸੀ ਜਿਸਦਾ ਅਸਲ ਨਾਂ ਜੋਵਾਨੀ ਐਂਨਟੋਨੀਓ ਬਾਟਸੀ ਸੀ। ਇਸਨੂੰ 'ਈਲ ਸੋਡਾਮਾ' ਵੀ ਕਿਹਾ ਜਾਂਦਾ ਹੈ। ਇਸਦਾ ਜਨਮ 1477 ਵਿਚ ਵੇਅਰਚੇਲੀ ਵਿਖੇ ਹੋਇਆ। ਸੰਨ 1490-96 ਦੌਰਾਨ ਇਸਨੇ ਜੀ. ਐਮ. ਸਪੇਨਜ਼ੋਟੀ ਨਾਂ ਦੇ ਪੀਡਮਾਂਟ ਦੇ ਇਕ ਛੋਟੇ ਜਿਹੇ ਆਰਟਿਸਟ ਕੋਲ ਸਿੱਖਿਆਰਥੀ ਦੇ ਤੌਰ ਤੇ ਕੰਮ ਕੀਤਾ। ਇਸ ਉਪਰੰਤ ਇਸ ਦੀ ਕਲਾ ਨੇ ਲੀਉਨਾਰਡੋ ਡਾ ਵੀਨਚੀ ਦਾ ਅਤੇ ਬਾਅਦ ਵਿਚ ਰੈਫਐਲ ਦਾ ਵਿਸ਼ੇਸ਼ ਪ੍ਰਭਾਵ ਕਬੂਲ ਕੀਤਾ। ਇਹ 1501 ਈ. ਵਿਚ ਸਿਐਨਾ ਚਲਾ ਗਿਆ ਅਤੇ ਇਸਨੇ ਬਹੁਤਾ ਜੀਵਨ ਉਥੇ ਹੀ ਬਿਤਾਇਆ।

ਸੰਨ 1508 ਵਿਚ ਇਹ ਰੋਮ ਚਲਾ ਗਿਆ ਅਤੇ ਵੈਟੀਕਨ ਵਿਖੇ ਪੋਪ ਜੂਲੀਅਸ ਦੂਜੇ ਕੋਲ ਨੌਕਰ ਹੋ ਗਿਆ। ਭਾਵੇਂ 1509 ਈ. ਵਿਚ ਇਸਦੀ ਥਾਂ ਰੈਫਐਲ ਨੂੰ ਲਗਾ ਦਿੱਤਾ ਗਿਆ ਫਿਰ ਵੀ ਇਥੋਂ ਦੀਆਂ ਅੰਦਰਲੀਆਂ ਛੱਤਾਂ ਉਪਰ ਇਸ ਦੁਆਰਾ ਕੀਤੀ ਮੀਨਾਕਾਰੀ ਹਾਲਾਂ ਵੀ ਇਥੋਂ ਦੀ ਸਜਾਵਟ ਦਾ ਸਾਧਨ ਹੈ। ਵਿਲਾ ਫਾਰਨੇਸਿਨਾ, ਰੋਮ ਵਿਖੇ ਇਸ ਦੁਆਰਾ ਬਣਾਇਆ ਕੰਧ-ਚਿੱਤਰ 'ਮੈਰਿਜ ਆਫ਼ ਅਲੈਗਜ਼ੈਂਡਰ ਐਂਡ ਰੋਕਸੰਨ' (ਲ. 1511-12 ਈ.) ਬਹੁਤ ਵਧੀਆ ਚਿੱਤਰਾਂ ਵਿਚ ਗਿਣਿਆ ਜਾਂਦਾ ਹੈ ਅਤੇ ਇਸਨੂੰ ਰੈਫਐਲ ਸਕੂਲ ਦੇ ਟਾਕਰੇ ਦਾ ਸਮਝਿਆ ਜਾਂਦਾ ਹੈ।

ਸੋਡਾਮਾ ਮਨੁੱਖਾਂ ਦੇ ਤਿਆਰ ਕੀਤੇ ਚਿੱਤਰਾਂ ਵਿਚ ਅਕਹਿ ਸੁੰਦਰਤਾ ਭਰ ਦਿੰਦਾ ਸੀ। ਇਨ੍ਹਾਂ ਵਿਚ ਇਕ ਪ੍ਰਕਾਰ ਦਾ ਜਜ਼ਬਾਤੀਪਣ ਅਤੇ ਰਹਿਮ ਸੀ, ਜਿਨ੍ਹਾਂ ਨੂੰ ਸਾਹਮਣੇ ਰੱਖਦੇ ਹੋਏ ਸੋਡਾਮਾ ਨੂੰ ਇਕ ਪੱਖ ਤੋਂ ਬਾਰੋਕ ਦਾ ਅਗ੍ਰਸਰ ਕਿਹਾ ਜਾਂਦਾ ਹੈ।

ਸੋਡਾਮਾ ਨੂੰ ਮੁੰਡੇਬਾਜ਼ੀ ਦੀ ਮਾੜੀ ਵਾਦੀ ਸੀ। ਸੰਨ 1512 ਤੋਂ ਬਾਅਦ ਤਾਂ ਕਈ ਲੋਕ ਇਸਦਾ ਨਾਂ ਵਿਗਾੜ ਕੇ ਇਸ ਨੂੰ 'Il Sodoma' (The Sodomite) ਕਹਿਣ ਲੱਗ ਪਏ ਸਨ। ਇਹ ਕਿਹਾ ਜਾਂਦਾ ਹੈ ਕਿ ਇਸਦਾ ਇਹ ਨਾਂ ਮਖ਼ੌਲ ਨਾਲ ਪੈ ਗਿਆ ਸੀ ਪਰ ਬਾਅਦ ਵਿਚ ਲੇਖਕ ਨੇ ਆਪਣਾ ਇਹ ਨਾਂ ਖੁਦ ਅਪਣਾ ਲਿਆ ਸੀ ਅਤੇ ਇਸੇ ਨਾਂ ਨਾਲ ਹੀ ਆਮ ਕਰਕੇ ਇਸਨੂੰ ਅੱਜਕਲ੍ਹ ਜਾਣਿਆ ਜਾਂਦਾ ਹੈ।

ਹ. ਪੁ.—ਐਨ. ਬ੍ਰਿ. ਮਾ. 9:321.

**ਸੋਡਾਲਾਈਟ :** ਇਹ ਚਟਾਨਾਂ ਬਣਾਉਣ ਵਾਲੇ ਖਣਿਜਾਂ ਦੇ ਇਕ ਗਰੁੱਪ ਜਿਸ ਵਿਚ ਇਕ ਜਿਹੇ ਗੁਣਾਂ ਵਾਲੇ ਖਣਿਜ ਜਿਵੇਂ ਹੇਨਾਈਟ, ਨੋਜ਼ਲਾਈਟ ਅਤੇ ਲੈਜ਼ੂਰਾਈਟ ਆਉਂਦੇ ਹਨ, ਦਾ ਇਕ ਮੈਂਬਰ ਹੈ। ਇਨ੍ਹਾਂ ਦੀ ਰਸਾਇਣਿਕ ਬਣਤਰ ਇਸ ਤਰ੍ਹਾਂ ਹੈ :—

ਸੋਡਾਲਾਈਟ (Sodalite)—$Na_8(AlSiO_4)_6Cl$

ਹੇਨਾਈਟ (Hauynite)—$(Na,Ca)_8(AlSiO_4)_6(SO_4)$

ਨੋਜ਼ਲਾਈਟ (Noselite)—$Na_8(AlSiO_4)_6(SO_4)$

ਲੈਜ਼ੂਰਾਈਟ (Lazurite)—$Na_5(AlSiO_4)_6S$

ਸੋਡਾਲਾਈਟ ਵੈਸੂਵੀਅਸ ਦੀ ਸੋਮਾ ਪਹਾੜੀ ਦੇ ਮੂੰਹ ਵਿਚੋਂ ਉਗਲੇ ਹੋਏ ਚੂਨੇ ਦੇ ਪੱਥਰਾਂ ਵਿਚ ਸ਼ੀਸ਼ੇ ਵਰਗੇ ਸਾਫ਼ ਅਤੇ ਮੁਕੰਮਲ ਰਵਿਆਂ ਦੀ ਸ਼ਕਲ ਵਿਚ ਮਿਲਦਾ ਹੈ। ਅਨਟਾਰੀਓ ਤੋਂ ਜੋ ਅਸਮਾਨੀ ਰੰਗ ਦਾ ਕੀਮਤੀ ਪੱਥਰ ਕੱਢਿਆ ਜਾਂਦਾ ਹੈ, ਉਹ ਵੀ ਸੋਡਾਲਾਈਟ ਅਤੇ ਲੈਜ਼ੂਰਾਈਟ ਦਾ ਬਣਿਆ ਹੁੰਦਾ ਹੈ। ਇਸੇ ਤਰ੍ਹਾਂ ਪ੍ਰਸਿੱਧ ਨੀਲੇ ਰੰਗ ਦਾ ਪੱਥਰ ਲੈਪਿਸ ਲਾਜ਼ੂਲੀ ਵੀ ਲੈਜ਼ੂਰਾਈਟ, ਹੇਨਾਈਟ ਅਤੇ ਸੋਡਾਲਾਈਟ ਦੇ ਮੇਲ ਨਾਲ ਬਣਿਆ ਹੁੰਦਾ ਹੈ।

ਇਨ੍ਹਾਂ ਸਾਰਿਆਂ ਖਣਿਜਾਂ ਦੇ ਰਵੇ 12 ਪਾਸਿਆਂ ਵਾਲੇ ਰੌਂਬਿਕ ਹੁੰਦੇ ਹਨ ਜੋ ਇਕ ਦੂਜੇ ਵਿਚ ਫਸੇ ਹੋਏ ਮਿਲਦੇ ਹਨ। ਇਨ੍ਹਾਂ ਦੀ ਕਠੋਰਤਾ 5 ਅਤੇ ਵਿਸ਼ਿਸ਼ਟ ਘਣਤਾ 2.2 ਤੋਂ 2.4 ਹੁੰਦੀ ਹੈ।

ਇਹ ਸਾਰੇ ਅਗਨੀ ਚਟਾਨਾਂ ਅਤੇ ਚੂਨੇ ਦੇ ਪੱਥਰਾਂ ਵਿਚ ਰਵਿਆਂ ਦੀ ਸ਼ਕਲ ਵਿਚ ਮਿਲਦੇ ਹਨ।

ਹ. ਪੁ.—ਐਨ. ਬ੍ਰਿ. 20:922.

**ਸੋਡਾ ਵਾਟਰ :** ਕੁਝ ਚਸ਼ਮਿਆਂ ਦਾ ਪਾਣੀ ਸਿਹਤ ਲਈ ਬਹੁਤ ਲਾਭਦਾਇਕ ਅਤੇ ਪੀਣ ਵਿਚ ਸਵਾਦਲਾ ਹੁੰਦਾ ਹੈ। ਕਿਸੇ ਕਿਸੇ ਚਸ਼ਮੇ ਦੇ ਪਾਣੀ ਵਿਚ ਕਾਰਬਨ ਡਾਈਆਕਸਾਈਡ ਗੈਸ ਵੀ ਘੁਲੀ ਹੋਈ ਮਿਲਦੀ ਹੈ। ਸੋਡਾ ਵਾਟਰ ਇਕ ਬਣਾਉਟੀ ਚਸ਼ਮੇ ਦਾ ਪਾਣੀ ਬਣਾਇਆ ਗਿਆ ਸੀ, ਜਿਸ ਵਿਚ ਪਹਿਲਾਂ ਪਹਿਲ ਪਾਣੀ ਵਿਚ ਸਿਵਾਏ ਸੋਡੇ ਅਤੇ ਕਾਰਬਨ ਡਾਈਆਕਸਾਈਡ ਦੇ ਹੋਰ ਕੁਝ ਨਹੀਂ ਪਾਇਆ ਜਾਂਦਾ ਸੀ। ਪ੍ਰੰਤੂ ਸਮਾਂ ਪੈਣ ਤੇ ਇਸ ਵਿਚ ਖੰਡ ਜਾਂ ਸੈਕਰੀਨ, ਨਿੰਬੂ ਦਾ ਸਤ, ਫ਼ਲਾਂ ਦਾ ਰਸ ਅਤੇ ਸੰਗਤਰੇ, ਮਾਲਟੇ ਅਤੇ ਨਿੰਬੂ ਆਦਿ ਦੇ ਛਿੱਲੜਾਂ ਦਾ ਤੇਲ ਖ਼ੁਸ਼ਬੂ ਵਜੋਂ ਪਾਇਆ ਜਾਣ ਲੱਗਾ। ਜਿੰਜਰ ਸੋਡੇ ਵਿਚ ਅਦਰਕ ਦਾ ਰਸ ਵੀ ਪਾਇਆ ਜਾਣ ਲੱਗਾ। ਅੱਜ ਕਲ੍ਹ ਸੋਡਾ ਵਾਟਰ ਦੀ ਸ਼੍ਰੇਣੀ ਵਿਚ ਕੁਝ ਅਜਿਹੀਆਂ ਪੀਣ ਵਾਲੀਆਂ ਤਰਲ ਵਸਤੂਆਂ ਵੀ ਹਨ, ਜਿਨ੍ਹਾਂ ਵਿਚ ਬਹੁਤ ਥੋੜ੍ਹੀ ਮਾਤਰਾ ਵਿਚ ਸ਼ਰਾਬ ਵੀ ਹੁੰਦੀ ਹੈ।

ਸੋਡਾ ਵਾਟਰ ਪਹਿਲਾਂ ਪਹਿਲ 1775 ਵਿਚ ਪ੍ਰੀਸਟਲੇ ਨੇ ਬਣਾਇਆ ਸੀ। ਸੰਨ 1790 ਵਿਚ ਜੇਨੇਵਾ ਅਤੇ ਲੰਡਨ ਵਿਚ ਦੋ ਮਸ਼ਹੂਰ ਫਰਮਾਂ ਨੇ ਇਸ ਨੂੰ ਬਣਾਉਣਾ ਸ਼ੁਰੂ ਕੀਤਾ। ਅਮਰੀਕਾ ਵਿਚ 1801 ਵਿਚ ਇਕ ਡਾਕਟਰ ਨੇ ਆਪਣੇ ਮਰੀਜ਼ਾਂ ਨੂੰ ਪਿਲਾਉਣ ਲਈ ਇਸ ਨੂੰ ਇਕ ਦਵਾਈ ਫਰੋਸ਼ ਦੀ ਦੁਕਾਨ ਤੋਂ ਆਮ ਦਵਾਈ ਵਜੋਂ ਬਣਵਾਉਣਾ ਸ਼ੁਰੂ ਕੀਤਾ ਸੀ।

ਅੱਜ ਕਲ੍ਹ ਇਸ ਦੀ ਖ਼ਪਤ ਹਰ ਥਾਂ ਤੇ ਹੁੰਦੀ ਹੈ ਅਤੇ ਭਿੰਨ-ਭਿੰਨ ਕਿਸਮਾਂ ਦੇ ਸੋਡਾ ਵਾਟਰ ਜੋ ਅਸਲੀ ਫ਼ਲਾਂ ਦੇ ਰਸ ਦੀ ਥਾਂ ਤਿਆਰ ਕੀਤੇ ਜਾਂਦੇ ਹਨ, ਵੇਖਣ ਅਤੇ ਚੱਖਣ ਵਿਚ ਉਨ੍ਹਾਂ ਨਾਲੋਂ ਵੀ ਸੁੰਦਰ ਅਤੇ ਸਵਾਦਲੇ ਬਣਾਏ ਜਾਂਦੇ ਹਨ। ਸੋਡਾ ਵਾਟਰ ਦੀਆਂ ਬੋਤਲਾਂ ਕਈ ਕਿਸਮ ਦੀਆਂ ਹੁੰਦੀਆਂ ਹਨ। ਇਕ ਕਿਸਮ ਦੇ ਉੱਤੇ ਲੋਹੇ ਦੀ ਟੋਪੀ ਹੁੰਦੀ ਹੈ ਅਤੇ ਦੂਜੀ ਕਿਸਮ ਦੀ ਬੋਤਲ ਦੇ ਗਲ ਵਿਚ ਸ਼ੀਸ਼ੇ ਦੀ ਇਕ ਗੋਲੀ ਹੁੰਦੀ ਹੈ ਜੋ ਰਬੜ ਦੇ ਛੱਲੇ ਤੇ ਅਟਕ ਜਾਂਦੀ ਹੈ ਅਤੇ ਬੋਤਲ ਨੂੰ ਬੰਦ ਕਰ ਦਿੰਦੀ ਹੈ।

ਸੋਡਾ ਵਾਟਰ ਵਿਚ ਕਾਰਬਨ ਡਾਈਆਕਸਾਈਡ ਗੈਸ ਦਬਾਉ ਹੇਠ ਹੱਲ ਕੀਤੀ ਜਾਂਦੀ ਹੈ ਜੋ ਬੋਤਲ ਦਾ ਢੱਕਣ ਖੋਲ੍ਹਣ ਤੇ ਸੋਡਾ ਵਾਟਰ ਵਿਚੋਂ ਬਾਹਰ ਨਿਕਲਣਾ ਸ਼ੁਰੂ ਹੋ ਜਾਂਦਾ ਹੈ।

ਬੋਤਲਾਂ ਦੀ ਸਫ਼ਾਈ ਤੋਂ ਲੈ ਕੇ ਸੋਡਾ ਵਾਟਰ ਬਣਾਉਣ ਅਤੇ ਬੋਤਲਾਂ ਵਿਚ ਭਰਨ ਦਾ ਸਾਰਾ ਕੰਮ ਮਸ਼ੀਨਾਂ ਨਾਲ ਕੀਤਾ ਜਾਂਦਾ ਹੈ। ਇਹ ਕਾਫ਼ੀ ਦੇਰ ਪਿਆ ਰਹਿਣ ਤੇ ਵੀ ਖ਼ਰਾਬ ਨਹੀਂ ਹੁੰਦਾ।

ਹ. ਪੁ.—ਐਵ. ਐਨ. 1:86.

**ਸੋਡੀਅਮ :** ਇਹ ਇਕ ਚਿੱਟੇ ਰੰਗ ਦੀ ਨਰਮ ਧਾਤ ਹੈ ਜੋ ਚਾਕੂ ਨਾਲ ਕੱਟੀ ਜਾ ਸਕਦੀ ਹੈ। ਇਸ ਦਾ ਚਿੰਨ੍ਹ Na ਹੈ। ਇਸਨੂੰ ਮਿੱਟੀ ਦੇ ਤੇਲ ਵਿਚ ਰੱਖਿਆ ਜਾਂਦਾ ਹੈ ਕਿਉਂਕਿ ਹਵਾ ਵਿਚ ਇਸਦਾ ਆਕਸਾਈਡ ($Na_2O$) ਅਤੇ ਪਾਣੀ ਜਾਂ ਸਿੱਲ੍ਹ ਨਾਲ ਇਸ ਦਾ ਹਾਈਡ੍ਰੌਕਸਾਈਡ ($NaOH$) ਬਣ ਜਾਂਦਾ ਹੈ। ਸੋਡੀਅਮ ਧਰਤੀ ਤੇ ਸੋਡੀਅਮ ਕਲੋਰਾਈਡ ($NaCl$), ਚਿੱਲੀ ਸਾਲਟਪੀਟਰ ($NaNO_3$), ਸੋਡੀਅਮ ਕਾਰਬੋਨੇਟ ਅਤੇ ਸੋਡੀਅਮ ਬੋਰੇਟ ਆਦਿ ਦੀ ਸ਼ਕਲ ਵਿਚ ਮਿਲਦਾ ਹੈ। ਇਨ੍ਹਾਂ 'ਚੋਂ ਸੋਡੀਅਮ ਕਲੋਰਾਈਡ ਜਾਂ ਨਮਕ ਚਟਾਨਾਂ ਦੀ ਸ਼ਕਲ ਵਿਚ ਅਤੇ ਸਮੁੰਦਰ ਦੇ ਪਾਣੀ ਵਿਚ ਘੁਲਿਆ ਹੋਇਆ ਮਿਲਦਾ ਹੈ।

ਸੋਡੀਅਮ ਆਮ ਤੌਰ ਤੇ ਪਿਘਲਾਏ ਹੋਏ ਕਾਸਟਿਕ ਸੋਡੇ ਦਾ ਬਿਜਲੱਈ ਅਪਘਟਨ ਕਰਨ ਨਾਲ ਪਰਾਪਤ ਕੀਤਾ ਜਾਂਦਾ ਹੈ। ਕਾਸਟਿਕ ਸੋਡੇ ਨੂੰ ਇਕ ਲੋਹੇ ਦੇ ਭਾਂਡੇ ਵਿਚ ਪਾ ਕੇ ਪਿਘਲਾਇਆ ਜਾਂਦਾ ਹੈ। ਇਸ ਭਾਂਡੇ ਦੇ ਥੱਲੇ ਤੋਂ ਇਕ ਲੋਹੇ ਦੀ ਲੱਠ ਉਤਾਹ ਨੂੰ ਨਿਕਲੀ ਹੁੰਦੀ ਹੈ ਜਿਸ ਨੂੰ ਕੈਥੋਡ ਬਣਾਇਆ ਜਾਂਦਾ ਹੈ। ਐਨੋਡ ਨਿਕਲ ਦੀ ਇਕ ਨਾਲ ਹੁੰਦੀ ਹੈ ਜੋ ਕੈਥੋਡ ਦੇ ਉਪਰਲੇ ਹਿੱਸੇ ਨੂੰ ਚੌਹਾਂ ਪਾਸਿਆਂ ਤੋਂ ਘੇਰਦੀ ਹੈ। ਐਨੋਡ ਅਤੇ ਕੈਥੋਡ ਦੇ ਵਿਚਕਾਰ ਇਕ ਨਿਕਲ ਦੀ ਜਾਲੀ ਦਾ ਸਿਲਿੰਡਰ ਹੁੰਦਾ ਹੈ ਜਿਸ ਦਾ ਉਪਰਲਾ ਸਿਰਾ ਇਕ ਡੱਬੇ ਵਾਂਗ ਹੁੰਦਾ ਹੈ ਜਿਸ ਉੱਤੇ ਢੱਕਣ ਦਿੱਤਾ ਹੁੰਦਾ ਹੈ। ਬਿਜਲੀ ਲੰਘਾਉਣ ਨਾਲ ਕੈਥੋਡ ਤੇ ਸੋਡੀਅਮ ਤੇ ਹਾਈਡ੍ਰੋਜਨ ਅਤੇ ਐਨੋਡ ਤੇ ਆਕਸੀਜਨ ਨਿਕਲਨੀ ਸ਼ੁਰੂ ਹੋ ਜਾਂਦੀ ਹੈ। ਤਾਪਮਾਨ ਉੱਚਾ ਹੋਣ ਕਰਕੇ ਸੋਡੀਅਮ ਪਿਘਲ ਜਾਂਦਾ ਹੈ ਅਤੇ ਕਾਸਟਿਕ ਸੋਡੇ ਦੇ ਪਿਘਲਾ ਵਿਚੋਂ ਦੀ ਉਤਾਂਹ ਨੂੰ ਚੜ੍ਹਨਾ ਸ਼ੁਰੂ ਹੋ ਜਾਂਦਾ ਹੈ ਅਤੇ ਨਿਕਲ ਦੀ ਜਾਲੀ ਦੇ ਉਪਰਲੇ ਡੱਬੇ ਵਿਚ ਜਮ੍ਹਾਂ ਹੁੰਦਾ ਰਹਿੰਦਾ ਹੈ, ਜਿਥੋਂ ਇਸ ਨੂੰ ਪੌਣੀ ਨਾਲ ਕੱਢ ਲਿਆ ਜਾਂਦਾ ਹੈ।

ਸੋਡੀਅਮ ਅੱਜ ਕਲ੍ਹ ਲੂਣ ਤੋਂ ਵੀ ਪ੍ਰਾਪਤ ਕੀਤਾ ਜਾਂਦਾ ਹੈ। ਪਹਿਲਾਂ ਲੂਣ ਵਿਚ ਕੈਲਸੀਅਮ ਕਲੋਰਾਈਡ ਦੀ ਮਾਤਰਾ 58.59% ਹੁੰਦੀ ਹੈ। ਇਸੇ ਕਾਰਨ ਸ਼ੁੱਧ ਸੋਡੀਅਮ ਕਲੋਰਾਈਡ ਦਾ ਪਿਘਲਾਉ ਦਰਜਾ 800° ਸੈਂ. ਤੋਂ, ਘਟ ਕੇ ਲਗਭਗ 575°-585° ਸੈਂ. ਰਹਿ ਜਾਂਦਾ ਹੈ। ਫਿਰ ਇਸ ਵਿਚੋਂ ਦੀ ਬਿਜਲੀ ਲੰਘਾਉਣ ਨਾਲ ਸੋਡੀਅਮ ਅਤੇ ਕਲੋਰੀਨ ਪ੍ਰਾਪਤ ਹੁੰਦੇ ਹਨ।

ਸੋਡੀਅਮ ਦੀ 37° ਸੈਂ. ਤੇ ਵਿਸ਼ਿਸ਼ਟ ਘਣਤਾ 0.97 ਅਤੇ ਪਿਘਲਾਉ ਦਰਜਾ 97.5° ਸੈਂ. ਹੈ। ਇਹ ਬਿਜਲੀ ਦੀ ਸੰਚਾਲਕ ਹੈ। ਹਵਾ ਵਿਚ ਰੱਖਣ ਤੇ ਇਸ ਦਾ ਆਕਸਾਈਡ ($Na_2O$) ਬਣ ਜਾਂਦਾ ਹੈ ਜੋ ਸਿੱਲ੍ਹ ਨਾਲ ਕਾਸਟਿਕ ਸੋਡੇ ਵਿਚ ($NaOH$) ਅਤੇ ਕਾਰਬਨ ਡਾਈਆਕਸਾਈਡ ਨਾਲ ਸੋਡੀਅਮ ਕਾਰਬੋਨੇਟ ($Na_2CO_3$) ਵਿਚ ਤਬਦੀਲ ਹੋ ਜਾਂਦਾ ਹੈ। ਇਸ ਨੂੰ ਪਾਣੀ ਵਿਚ ਪਾਉਣ ਤੇ ਕਾਸਟਿਕ ਸੋਡਾ ਅਤੇ ਹਾਈਡ੍ਰੋਜਨ ਬਣਦੇ ਹਨ। ਤੇਜ਼ਾਬ ਪਾਉਣ ਤੇ ਹਾਈਡ੍ਰੋਜਨ ਨਿਕਲਦੀ ਹੈ। ਇਹ ਕਲੋਰੀਨ ਨਾਲ ਮਿਲਕੇ ਸੋਡੀਅਮ ਕਲੋਰਾਈਡ ($NaCl$) ਅਤੇ ਅਮੋਨੀਆ ਨਾਲ ਮਿਲ ਕੇ ਸੋਡਾਮਾਈਡ ($NaNH_2$) ਬਣਾਉਂਦਾ ਹੈ।

ਸੋਡੀਅਮ; ਸੋਡੀਅਮ ਪਰਆਕਸਾਈਡ, ਸਾਇਆਨਾਈਡ ਤੇ ਸੋਡਾਮਾਈਡ ਬਣਾਉਣ ਵਿਚ ਵਰਤਿਆ ਜਾਂਦਾ ਹੈ। ਇਨ੍ਹਾਂ ਦੀ ਬਹੁਤ ਤਕਨੀਕੀ ਮਹੱਤਤਾ ਹੈ। ਇਹ ਤੱਤ ਪ੍ਰਕਾਸ਼-ਬਿਜਲੱਈ ਸੈੱਲ ਬਣਾਉਣ ਵਿਚ ਵਰਤਿਆ ਜਾਂਦਾ ਹੈ।

ਹ. ਪੁ.—ਐਨ. ਬ੍ਰਿ. 20:921; ਮੈਕ. ਐਨ. ਸ. ਟ. 12:410.

**ਸੋਡੀਅਮ ਸਲਫ਼ੇਟ** : ਇਸ ਦਾ ਰਸਾਇਣਿਕ ਫ਼ਾਰਮੂਲਾ $Na_2SO_4$ ਹੈ। ਇਸ ਨੂੰ ਸਧਾਰਨ ਲੂਣ ਅਤੇ ਗੰਧਕ ਦੇ ਤੇਜ਼ਾਬ ਦੀ ਕਿਰਿਆ ਦੁਆਰਾ ਹਾਈਡ੍ਰੋਕਲੋਰਿਕ ਐਸਿਡ ਬਣਾਉਣ ਵਿਚ ਸਾਲਟ-ਕੇਕ ਦੇ ਰੂਪ ਵਿਚ ਪ੍ਰਾਪਤ ਕੀਤਾ ਜਾਂਦਾ ਹੈ :—



$$2NaCl + H_2SO_4 \rightarrow Na_2SO_4 + 2HCl\uparrow$$

ਗਲਾਬਰ ਸਾਲਟ ($Na_2SO_4 \cdot 10H_2O$) ਨਰਮ, ਰੰਗਹੀਨ ਅਤੇ ਰਵੇਦਾਰ ਹੁੰਦਾ ਹੈ, ਜਿਹੜਾ ਕਿ ਪਾਣੀ ਵਿਚ ਘੁਲਣਸ਼ੀਲ ਹੈ। ਜਦੋਂ ਇਸ ਨੂੰ 32.4° ਸੈਂ. ਤੋਂ ਉੱਪਰ ਗਰਮ ਕੀਤਾ ਜਾਂਦਾ ਹੈ ਤਾਂ ਇਸ ਵਿਚੋਂ ਪਾਣੀ ਉੱਡਣ ਲੱਗ ਪੈਂਦਾ ਹੈ ਅਤੇ ਇਹ ਜਲ-ਰਹਿਤ ਹੋ ਜਾਂਦਾ ਹੈ। ਕਾਰਬਨ ਨਾਲ ਬਹੁਤ ਉੱਚੇ ਤਾਪਮਾਨ ਤੇ ਗਰਮ ਕਰਨ ਨਾਲ ਇਹ ਸਲਫ਼ਾਈਡ ਵਿਚ ਲਘੂਕ੍ਰਿਤ ਹੋ ਜਾਂਦਾ ਹੈ :—



$$Na_2SO_4 + 4C \rightarrow Na_2S + 4CO$$

ਇਹ $Na^+$ ਅਤੇ $SO_4''$ ਆਇਨਾਂ ਵਾਲੀਆਂ ਸਾਰੀਆਂ ਕਿਰਿਆਵਾਂ ਕਰਦਾ ਹੈ।

ਇਸ ਨੂੰ ਸੋਡਾ ਗਲਾਸ, ਸੋਡੀਅਮ ਸਲਫ਼ਾਈਡ ਅਤੇ ਕੱਪੜਾ ਬਣਾਉਣ ਦੇ ਉਦਯੋਗਾਂ ਵਿਚ ਵਰਤਿਆ ਜਾਂਦਾ ਹੈ।

ਹ. ਪੁ.—ਡੈ. ਡ੍ਰ. ਕੈ. ਫ਼ਰੇਜ਼ਰ : 471.

**ਸੋਡੀਅਮ ਹਾਈਡ੍ਰੋਕਸਾਈਡ** (ਕਾਸਟਿਕ ਸੋਡਾ) : ਇਸ ਦਾ ਵਪਾਰਕ ਨਾਂ ਕਾਸਟਿਕ ਸੋਡਾ ਹੈ ਅਤੇ ਇਹ ਭਾਰੇ ਰਸਾਇਣਾਂ ਵਿਚੋਂ ਇਕ ਹੈ। ਇਸ ਨੂੰ ਦੋ ਢੰਗਾਂ ਨਾਲ ਬਣਾਇਆ ਜਾ ਸਕਦਾ ਹੈ :—

1. ਕਾਸਟਿਕੀ ਵਿਧੀ (ਚੂਨਾ-ਸੋਡਾ ਵਿਧੀ)–ਸੋਡੀਅਮ ਕਾਰਬੋਨੇਟ ਦੇ ਗਰਮ ਘੋਲ ਵਿਚ ਬੁਝੀਆ ਚੂਨਾ ਮਿਲਾਉਣ ਤੇ ਸੋਡੀਅਮ ਹਾਈਡ੍ਰੋਕਸਾਈਡ ਬਣਦਾ ਹੈ ਅਤੇ ਕੈਲਸੀਅਮ ਕਾਰਬੋਨੇਟ ਤਲਛੱਟ ਬਣਦਾ ਹੈ :—



$$Na_2CO_3 + Ca(OH)_2 \rightarrow 2NaOH + CaCO_3\downarrow$$

ਤਲਛੱਟ ਨੂੰ ਫ਼ਿਲਟਰ ਕਰ ਕੇ ਵੱਖ ਕਰ ਦਿੱਤਾ ਜਾਂਦਾ ਹੈ ਅਤੇ ਫ਼ਿਲਟਰੇਟ ਨੂੰ ਜਿਹੜਾ ਕਿ ਕਾਸਟਿਕ ਸੋਡੇ ਦਾ ਹਲਕਾ ਘੋਲ ਹੁੰਦਾ ਹੈ, ਬਹੁ-ਲਿਤ ਪ੍ਰਭਾਵ ਵਾਲੇ ਵਾਸ਼ਪਕਾਂ ਵਿਚ ਵਾਸ਼ਪ ਬਣਾਉਂਦੇ ਹਨ। ਅੰਤ ਵਿਚ, ਸੰਘਣੇ ਘੋਲ ਨੂੰ ਢਲਵੇਂ ਲੋਹੇ ਦੇ ਬਰਤਨਾਂ ਵਿਚ ਅੱਗ ਤੇ ਗਰਮ ਕਰ ਕੇ ਪਿਘਲਿਆ ਕਾਸਟਿਕ ਸੋਡਾ ਪ੍ਰਾਪਤ ਕੀਤਾ ਜਾਂਦਾ ਹੈ। ਇਸ ਕਾਸਟਿਕ ਸੋਡੇ ਵਿਚ ਸੋਡੀਅਮ ਕਲੋਰਾਈਡ, ਸੋਡੀਅਮ ਕਾਰਬੋਨੇਟ ਅਤੇ ਸੋਡੀਅਮ ਸਲਫ਼ੇਟ ਆਦਿ 2% ਅਸ਼ੁੱਧੀਆਂ ਹੁੰਦੀਆਂ ਹਨ।

2. ਬਿਜਲ-ਅਪਘਟਨੀ ਵਿਧੀ–ਸੋਡੀਅਮ ਕਲੋਰਾਈਡ (ਬ੍ਰਾਈਨ) ਦਾ ਬਿਜਲੱਈ-ਅਪਘਟਨ ਕੀਤਾ ਜਾਂਦਾ ਹੈ ਜਦੋਂ ਕਿ ਹੇਠ ਲਿਖੀਆਂ ਕਿਰਿਆਵਾਂ ਹੁੰਦੀਆਂ ਹਨ :—

(ੳ) ਬਿਜਲੱਈ ਅਪਘਟਨ ਤਬਦੀਲੀ :—



$$2NaCl \rightleftharpoons 2Na^+ + 2Cl^-$$



$$2Cl^- - 2e \rightarrow 2Cl$$ (ਐਨੋਡ)



$$2Na^+ + 2e \rightarrow 2Na$$ (ਕੈਥੋਡ)

(ਅ) ਰਸਾਇਣਿਕ ਤਬਦੀਲੀਆਂ :—



$$2Na + 2H_2O \rightarrow 2NaOH + H_2$$ (ਕੈਥੋਡ)



$$Cl + Cl \rightarrow Cl_2\uparrow$$ (ਐਨੋਡ)

ਕਲੋਰੀਨ ਫਿਰ ਕਾਸਟਿਕ ਸੋਡੇ ਨਾਲ ਕਿਰਿਆ ਕਰਦੀ ਹੈ ਅਤੇ $NaCl$ ਤੇ $NaClO$ ਆਦਿ ਬਣਦੇ ਹਨ। ਇਸ ਮੰਤਵ ਲਈ ਅਜਿਹਾ ਸੈੱਲ ਵਰਤਣਾ ਚਾਹੀਦਾ ਹੈ ਜਿਸ ਵਿਚ ਸੋਡੀਅਮ ਹਾਈਡ੍ਰੋਕਸਾਈਡ ਅਤੇ ਕਲੋਰੀਨ ਇਕ ਦੂਜੇ ਦੇ ਸੰਪਰਕ ਵਿਚ ਨਾ ਆਉਣ ਅਰਥਾਤ ਐਨੋਡ, ਕੈਥੋਡ ਤੋਂ ਦੂਰ ਰੱਖਣੀ ਚਾਹੀਦੀ ਹੈ। ਅਜਿਹਾ ਕਰਨ ਲਈ ਦੋ ਕਿਸਮ ਦੇ ਸੈੱਲ ਵਰਤੇ ਜਾਂਦੇ ਹਨ।



ਨੈਲਸਨ ਸੈੱਲ

**1. ਡਾਇਆਫ਼੍ਰਾਮ** ਸੈੱਲ (ਨੈਲਸਨ ਸੈੱਲ)- ਇਸ ਵਿਚ ਇਲੈੱਕਟ੍ਰੋਡਾਂ ਨੂੰ ਇਕ ਮੁਸਾਮਦਾਰ ਸਟੀਲ ਦੀ ਦੀਵਾਰ ਨਾਲ ਵੱਖਰਾ ਕੀਤਾ ਹੁੰਦਾ ਹੈ।

2. ਮਰਕਰੀ ਕੈਥੋਡ ਸੈੱਲ–ਇਨ੍ਹਾਂ ਸੈੱਲਾਂ ਵਿਚ ਬ੍ਰਾਈਨ ਦਾ ਬਿਜਲੱਈ ਅਪਘਟਨ, ਕਾਰਬਨ ਦੀਆਂ ਐਨੋਡਾਂ ਅਤੇ ਪਾਰੇ ਦੀ ਤਹਿ ਵਾਲੀ ਕੈਥੋਡ ਵਿਚਕਾਰ ਕੀਤਾ ਜਾਂਦਾ ਹੈ। ਇਸ ਵਿਚ ਹੇਠ ਲਿਖੀਆਂ ਕਿਰਿਆਵਾਂ ਹੁੰਦੀਆਂ ਹਨ :—


$NaCl \rightleftharpoons Na^{+} + Cl^{-}$


$Cl^{-} \rightarrow e$ (ਐਨੋਡ ਵਲ) $+ Cl$


$Cl + Cl \rightarrow Cl_2$ (ਗੈਸ) ↑


$Na^{+} + e$ (ਕੈਥੋਡ ਤੋਂ) $\rightarrow Na$

ਸੋਡੀਅਮ, ਪਾਰੇ ਨਾਲ ਅਮੈਲਗਮ (ਪਾਰਾ-ਧਾਤ-ਮਿਸ਼ਰਨ) ਬਣਾਉਂਦਾ ਹੈ ਜਿਹੜਾ ਕਿ ਹੇਠਲੇ ਟੈਂਕ ਵਿਚ ਲਿਆਇਆ ਜਾਂਦਾ ਹੈ ਜਿਥੇ ਇਸ ਦੀ ਕਿਰਿਆ ਪਾਣੀ ਨਾਲ ਹੁੰਦੀ ਹੈ ;—


$2Na + 2H_2O \rightarrow 2NaOH + H_2 \uparrow$

ਪਾਰੇ ਨੂੰ ਪੰਪ ਰਾਹੀਂ ਵਿਚ ਵਾਪਸ ਭੇਜ ਦਿੱਤਾ ਜਾਂਦਾ ਹੈ।


$Al(OH)_3 + NaOH \rightarrow NaAlO_2 + 2H_2O$

(ਸੋਡੀਅਮ ਮੈਟਾ ਐਲੂਮਿਨੇਟ)

(ਘੁਲਨਸ਼ੀਲ)

ਅਮੋਨੀਅਮ ਲੂਣਾਂ ਨਾਲ ਜਦੋਂ ਸੋਡੀਅਮ ਹਾਈਡ੍ਰੋਕਸਾਈਡ ਨੂੰ ਗਰਮ ਕੀਤਾ ਜਾਂਦਾ ਹੈ ਤਾਂ ਅਮੋਨੀਆ ਗੈਸ ਉਤਪੰਨ ਹੁੰਦੀ ਹੈ। ਇਹ ਬਹੁਤ ਸਾਰੇ ਧਾਤਵੀ ਅਤੇ ਅਧਾਤਵੀ ਤੱਤਾਂ ਨਾਲ ਵੀ ਕਿਰਿਆ ਕਰਦਾ ਹੈ।

ਇਸ ਨੂੰ ਸਾਬਣ, ਕਾਗਜ਼ ਅਤੇ ਬਣਾਉਟੀ ਰੇਸ਼ਮ ਬਣਾਉਣ ਲਈ, ਕਾਰਬਨਿਕ ਰੰਗ, ਸੋਡੀਅਮ ਧਾਤ, ਹਾਈਪੋਕਲੋਰਾਈਟ, ਕਲੋਰੇਟ, ਨਾਈਟਰਾਈਟ ਲੂਣਾਂ ਦੇ ਬਣਾਉਣ ਲਈ ਅਤੇ ਪੈਟਰੋਲੀਅਮ ਉਦਯੋਗ ਵਿਚ ਸੁਧਾਈ ਲਈ ਵਰਤਿਆ ਜਾਂਦਾ ਹੈ। ਇਸ ਦੀ ਵਰਤੋਂ ਸੂਤੀ ਧਾਗਿਆਂ ਨੂੰ ਪੱਕਾ ਕਰਨ ਅਤੇ ਚਮਕੀਲਾ ਬਣਾਉਣ ਲਈ ਕੀਤੀ ਜਾਂਦੀ ਹੈ।




ਕੇਲਨਰ ਸਾਲਵੇ ਸੈੱਲ

ਇਹ ਚਿੱਟਾ, ਪਸੀਜਣਸ਼ੀਲ ਰਵੇਦਾਰ ਠੋਸ ਪਦਾਰਥ ਹੈ। ਇਸ ਦਾ ਪਿਘਲਾਉ ਦਰਜਾ 318° ਸੈ. ਹੈ ਅਤੇ ਸਾਬਣ ਵਾਂਗ ਤਿਲਕਣਾ ਹੁੰਦਾ ਹੈ। ਇਹ ਪਾਣੀ ਵਿਚ ਬਹੁਤ ਹੀ ਘੁਲਣਸ਼ੀਲ ਹੈ ਅਤੇ ਘੁਲਨ ਤੇ ਤਾਪ ਉਤਪੰਨ ਹੁੰਦਾ ਹੈ। ਇਹ ਵਾਯੂਮੰਡਲ ਵਿਚੋਂ ਨਮੀ ਅਤੇ ਕਾਰਬਨ ਡਾਈਆਕਸਾਈਡ ਜਜ਼ਬ ਕਰ ਲੈਂਦਾ ਹੈ।

ਇਹ ਇਕ ਤੇਜ਼ ਖਾਰ ਹੈ, ਇਸ ਲਈ ਇੰਡੀਕੇਟਰਾਂ ਦਾ ਰੰਗ ਬਦਲ ਦਿੰਦਾ ਹੈ ਅਤੇ ਤੇਜ਼ਾਬਾਂ ਅਤੇ ਤੇਜ਼ਾਬੀ ਆਕਸਾਈਡਾਂ ਨੂੰ ਉਦਾਸੀਨ ਕਰਕੇ ਲੂਣ ਬਣਾਉਂਦਾ ਹੈ। ਧਾਤਵੀ ਲੂਣਾਂ ਦੇ ਘੋਲਾਂ ਵਿਚੋਂ ਇਹ ਧਾਤਾਂ ਦੇ ਹਾਈਡ੍ਰੋਕਸਾਈਡ ਦਾ ਤਲਛੱਟ ਬਣਾਉਂਦਾ ਹੈ ਜਿਵੇਂ ਫੈਰਿਕ ਸਲਫੇਟ।


$Fe_2(SO_4)_3 + 6NaOH \rightarrow 2Fe(OH)_3 \downarrow + 3Na_2SO_4$

(ਲਾਲ ਤਲਛੱਟ)

ਕਈ ਅਵਸਥਾਵਾਂ ਵਿਚ ਹਾਈਡ੍ਰੋਕਸਾਈਡ, ਸੋਡੀਅਮ ਹਾਈਡ੍ਰੋਕਸਾਈਡ ਘੋਲ ਦੀ ਬਹੁਲਤਾ ਵਿਚ ਫਿਰ ਘੁਲ ਜਾਂਦੇ ਹਨ, ਜਿਵੇਂ ਜਿਸਤ ਅਤੇ ਐਲੂਮਿਨੀਅਮ :—


$Zn(OH)_2 + 2NaOH \rightarrow Na_2ZnO_2 + 2H_2O$

(ਸੋਡੀਅਮ ਜ਼ਿੰਕੇਟ)

(ਘੁਲਨਸ਼ੀਲ)]

ਹ. ਪੁ.—ਟੈ. ਬੁ. ਕੇ.-ਗਰੇਵਰ; ਇ. ਆ. ਕੈ.-ਪੀ. ਐਲ. ਸੋਨੀ; ਐਨ. ਬ੍ਰਿ. 20:922 ਏ.

**ਸੋਡੀਅਮ ਕਲੋਰਾਈਡ** (ਸਧਾਰਨ ਲੂਣ) : ਸੋਡੀਅਮ ਕਲੋਰਾਈਡ ਦੀ ਰਸਾਇਣਿਕ ਬਣਤਰ NaCl ਹੈ। ਇਹ ਸਧਾਰਨ ਲੂਣ ਦੇ ਰੂਪ ਵਿਚ ਸਮੁੰਦਰ (3%), ਝੀਲਾਂ (ਰਾਜਸਥਾਨ ਵਿਖੇ ਸਾਂਭਰ ਝੀਲ) ਅਤੇ ਖਾਣਾਂ (ਹਿਮਾਚਲ ਪ੍ਰਦੇਸ਼ ਵਿਖੇ ਮੰਡੀ) ਵਿਚ ਪਾਇਆ ਜਾਂਦਾ ਹੈ। ਭਾਰਤ ਦੀ ਲੋੜ ਦਾ ਵਧੇਰੇ ਭਾਗ ਸਮੁੰਦਰ ਵਿਚੋਂ ਹੀ ਪ੍ਰਾਪਤ ਕੀਤਾ ਜਾਂਦਾ ਹੈ।

ਕੱਚਾ (ਅਣਸੋਧਿਆ) ਲੂਣ ਬਣਾਉਣ ਲਈ ਗਰਮ ਦੇਸ਼ਾਂ ਵਿਚ ਸਮੁੰਦਰ ਜਾਂ ਝੀਲ ਦਾ ਪਾਣੀ ਜਾਂ ਲੂਣ ਦੇ ਘੋਲ ਨੂੰ ਖਾਣ ਵਿਚੋਂ ਬਾਹਰ ਕੱਢ ਲਿਆ ਜਾਂਦਾ ਹੈ ਅਤੇ ਸੂਰਜੀ ਤਾਪ ਵਿਚ ਵਾਸ਼ਪ ਬਣਨ ਦਿੱਤਾ ਜਾਂਦਾ ਹੈ। ਅੰਤ ਵਿਚ ਮਦਰ ਲਿਕਰ ਨੂੰ ਬਾਹਰ ਕੱਢ ਦਿੱਤਾ ਜਾਂਦਾ ਹੈ ਅਤੇ ਅਣਸੋਧਿਆ ਲੂਣ ਥੱਲੇ ਰਹਿ ਜਾਂਦਾ ਹੈ।

ਇਸ ਅਣਸੋਧੇ ਲੂਣ ਵਿਚ ਸੋਡੀਅਮ ਸਲਫੇਟ (10% ਤਕ), ਆਇਰਨ ਲੂਣ (ਲਾਲ ਰੰਗ) ਅਤੇ ਮੈਗਨੀਸ਼ੀਅਮ ਕਲੋਰਾਈਡ ਆਦਿ ਆਮ ਅਸ਼ੁੱਧੀਆਂ ਹੁੰਦੀਆਂ ਹਨ। ਲੂਣ ਵਿਚ ਨਮੀ ਸੋਖਕ ਗੁਣ ਇਸ ਵਿਚ $MgCl_2$ ਦੀ ਮੌਜੂਦਗੀ ਕਾਰਨ ਹੀ ਹੁੰਦਾ ਹੈ। ਸ਼ੁੱਧ ਜਾਂ ਖਾਣ ਲਈ ਵਰਤਿਆ ਜਾਣ ਵਾਲਾ ਲੂਣ ਸੋਡੀਅਮ ਕਲੋਰਾਈਡ ਦੇ

ਸੰਤ੍ਰਿਪਤ ਘੋਲ ਨੂੰ ਫਿਲਟਰ ਕਰਨ ਉਪਰੰਤ ਉਸ ਵਿਚੋਂ ਹਾਈਡ੍ਰੋਕਲੋਰਿਕ ਐਸਿਡ ਗੈਸ ਲੰਘਾਉਣ ਨਾਲ ਤਿਆਰ ਕੀਤਾ ਜਾਂਦਾ ਹੈ।

ਸੋਡੀਅਮ ਕਲੋਰਾਈਡ ਜਲ-ਰਹਿਤ ਘਣਾਕਾਰ ਰਵਿਆਂ ਦੇ ਰੂਪ ਵਿਚ ਪ੍ਰਾਪਤ ਹੁੰਦਾ ਹੈ, ਜਿਹੜੇ ਕਿ ਗਰਮ ਕਰਨ ਤੇ ਤਿੜਤਿੜਾਹਟ ਪੈਦਾ ਕਰਦੇ ਹਨ। ਇਸ ਦਾ ਪਿਘਲਾਉ ਦਰਜਾ 820° ਸੈਂ. ਹੈ ਅਤੇ ਇਹ 1750° ਸੈਂ. ਤੇ ਉਬਲਨ ਲੱਗ ਪੈਂਦਾ ਹੈ। ਪਾਣੀ ਵਿਚ ਘੁਲਨਸ਼ੀਲ ਹੈ ਅਤੇ ਘੁਲਨਸ਼ੀਲਤਾ ਉੱਪਰ ਤਾਪਮਾਨ ਦਾ ਅਸਰ ਬਹੁਤ ਘੱਟ ਹੁੰਦਾ ਹੈ। ਇਹ ਅਲਕੋਹਲ ਵਿਚ ਨਹੀਂ ਘੁਲਦਾ। ਪਾਣੀ ਵਿਚ ਘੁਲਨ ਤੇ $Na^+$ ਅਤੇ $Cl^-$ ਆਇਨਾਂ ਦੀ ਪਰਖ ਕੀਤੀ ਜਾ ਸਕਦੀ ਹੈ।

ਇਸ ਨੂੰ ਭੋਜਨ, ਭੋਜਨ ਦੀ ਸੰਭਾਲ (ਮੱਖਣ, ਮੀਟ ਅਤੇ ਮੱਛੀ ਆਦਿ) ਅਤੇ ਸੀਤਨ ਲਈ ਵਰਤਿਆ ਜਾਂਦਾ ਹੈ। ਇਸ ਨੂੰ ਸੋਡੀਅਮ, ਸੋਡੀਅਮ ਹਾਈਡ੍ਰੋਕਸਾਈਡ, ਸੋਡੀਅਮ ਕਾਰਬੋਨੇਟ, ਕਲੋਰੀਨ, ਹਾਈਡ੍ਰੋਕਲੋਰਿਕ ਐਸਿਡ, ਸੋਡੀਅਮ ਸਲਫ਼ੇਟ ਅਤੇ ਸੋਡੀਅਮ ਸਾਇਆਨਾਈਡ ਆਦਿ ਤਿਆਰ ਕਰਨ ਲਈ ਕੱਚੇ ਮਾਲ ਦੇ ਤੌਰ ਤੇ ਵਰਤਿਆ ਜਾਂਦਾ ਹੈ। ਇਸ ਦੀ ਰਸਾਇਣਿਕ ਉਦਯੋਗਾਂ, ਜਿਵੇਂ ਕਿ ਸਾਬਣ (ਲੂਣ ਦੁਆਰਾ ਅਣਖੇਪਣ), ਮਿੱਟੀ ਦੇ ਭਾਂਡੇ ਬਣਾਉਣ ਵਿਚ (ਚਮਕ ਲਈ), ਚਮੜਾ ਕਮਾਉਣ ਲਈ ਅਤੇ ਜੰਗਲੀ ਬੂਟੀਆਂ ਦਾ ਨਾਸ ਕਰਨ ਲਈ, ਕਾਫ਼ੀ ਵਰਤੋਂ ਕੀਤੀ ਜਾਂਦੀ ਹੈ।

ਹ. ਪੁ.—ਐ. ਬ੍ਰ. ਰੈ.—ਗਰੋਵਰ:470.

**ਸੋਡੀਅਮ ਕਾਰਬੋਨੇਟ** (ਕਪੜੇ ਧੋਣ ਦਾ ਸੋਡਾ) : ਇਸ ਦਾ ਰਸਾਇਣਿਕ ਫ਼ਾਰਮੂਲਾ $Na_2CO_3$ ਹੈ। ਭਾਰਤ ਵਿਚ ਸੋਡੀਅਮ ਕਾਰਬੋਨੇਟ ਬਣਾਉਣ ਵਾਲੇ ਕਾਰਖ਼ਾਨੇ ਮੈਸਰਜ਼ ਟਾਟਾ ਕੈਮੀਕਲਜ਼ (ਮਿਠਾਪੁਰ), ਮੈਸਰਜ਼ ਧਰੰਗਧਾਰਾ ਕੈਮੀਕਲਜ਼, ਸੌਰਾਸ਼ਟਰ ਕੈਮੀਕਲਜ਼ ਅਤੇ ਮੈਸਰਜ਼ ਸਾਹੂ ਕੈਮੀਕਲਜ਼, ਬਨਾਰਸ ਹਨ। ਭਾਰਤ ਵਿਚ ਇਸ ਦੀ ਖ਼ਪਤ ਲਗਭਗ 3,50,000 ਮੀਟ੍ਰਿਕ ਟਨ ਹੈ। ਸੋਡੀਅਮ ਕਾਰਬੋਨੇਟ ਵਧੇਰੇ ਮਾਤਰਾ ਵਿਚ ਕੁਦਰਤੀ ਤੌਰ ਤੇ ਕਈ ਖਣਿਜੀ ਪਾਣੀਆਂ ਵਿਚੋਂ ਪ੍ਰਾਪਤ ਹੁੰਦੇ ਹਨ। ਵਾਈਓਮਿੰਗ, ਕੈਲਿਫ਼ੋਰਨੀਆ ਅਤੇ ਨੈਵੇਦਾ ਵਿਚ ਕਾਰਬੋਨੇਟਾਂ ਦੀਆਂ ਪੇਪੜੀਆਂ ਮਿਲਦੀਆਂ ਹਨ।

ਇਸ ਨੂੰ ਬਣਾਉਣ ਲਈ ਹੇਠ ਲਿਖੇ ਢੰਗ ਵਰਤੇ ਜਾਂਦੇ ਹਨ :-

**1. ਸਾਲਵੇ ਅਮੋਨੀਆ ਸੋਡਾ ਵਿਧੀ**—ਇਸ ਵਿਧੀ ਵਿਚ ਕੱਚੇ ਮਾਲ ਲੂਣ ਅਤੇ ਚੂਨੇ ਦਾ ਪੱਥਰ ਵਰਤੇ ਜਾਂਦੇ ਹਨ। ਜਦੋਂ ਬ੍ਰਾਈਨ (NaCl) ਨੂੰ ਅਮੋਨੀਆ ਨਾਲ ਸੰਤ੍ਰਿਪਤ ਕਰਨ ਉਪਰੰਤ ਕਾਰਬਨ ਡਾਈਆਕਸਾਈਡ ਨਾਲ ਕਿਰਿਆ ਕਰਵਾਈ ਜਾਂਦੀ ਹੈ ਤਾਂ ਇਹ ਕਿਰਿਆ ਹੁੰਦੀ ਹੈ :-


$$NH_3 + H_2O + CO_2 \rightarrow NH_4HCO_3 \quad (1)$$


$$NH_4HCO_3 + NaCl \rightarrow NaHCO_3 + NH_4Cl \quad (2)$$

ਕਿਰਿਆ (2) ਪਰਤਵੀਂ ਹੈ, ਪ੍ਰੰਤੂ ਇਸ ਵਿਚ ਸੋਡੀਅਮ ਬਾਈਕਾਰਬੋਨੇਟ ਸਭ ਤੋਂ ਘੱਟ ਘੁਲਨਸ਼ੀਲ ਹੈ ਅਤੇ ਸਭ ਨਾਲੋਂ ਪਹਿਲਾਂ ਰਵਿਆਂ ਦੀ ਸ਼ਕਲ ਵਿਚ ਅਲੱਗ ਕੀਤਾ ਜਾਂਦਾ ਹੈ, ਇਸ ਦੇ ਮਗਰੋਂ ਅਗ੍ਰਗਾਮੀ ਕਿਰਿਆ ਸ਼ੁਰੂ ਹੋ ਜਾਂਦੀ ਹੈ :-


$$2NaHCO_3 \xrightarrow{\text{ਗਰਮ ਕਰਨ ਤੇ}} Na_2CO_3 + CO_2 + H_2O \quad (3)$$

ਕਾਰਬਨ ਡਾਈਆਕਸਾਈਡ ਚੂਨੇ ਦੇ ਪੱਥਰ ਤੋਂ ਤਿਆਰ ਕੀਤੀ ਜਾਂਦੀ ਹੈ :-


$$CaCO_3 \rightarrow CaO + CO_2 \quad (4)$$

ਅਮੋਨੀਆ, ਅਮੋਨੀਅਮ ਕਲੋਰਾਈਡ ਨੂੰ ਬੁਝੇ ਚੂਨੇ (ਰਸਾਇਣਿਕ ਕਿਰਿਆ 4 ਵਿਚਲੇ) ਨਾਲ ਗਰਮ ਕਰਨ ਤੇ ਪ੍ਰਾਪਤ ਕੀਤੀ ਜਾਂਦੀ ਹੈ ਅਤੇ ਇਸ ਨੂੰ ਮੁੜ ਵਰਤਿਆ ਜਾਂਦਾ ਹੈ :-


$$2NH_4Cl + [CaO + H_2O] \rightarrow CaCl_2 + 2H_2O + 2NH_3 \uparrow \quad (5)$$

ਇਸ ਤਰ੍ਹਾਂ ਅਮੋਨੀਆ ਬਹੁਤ ਘੱਟ ਮਾਤਰਾ ਵਿਚ ਜ਼ਾਇਆ ਜਾਂਦੀ ਹੈ।

**2. ਲਬਲਾਂਕ ਵਿਧੀ**—ਇਸ ਵਿਧੀ ਰਾਹੀਂ ਸੋਡੀਅਮ ਕਾਰਬੋਨੇਟ ਬਣਾਉਣ ਲਈ ਹੇਠ ਲਿਖੇ ਤਿੰਨ ਪੜਾਵਾਂ ਵਿਚੋਂ ਲੰਘਣਾ ਪੈਂਦਾ ਹੈ :—

(ੳ) ਸਾਲਟ-ਕੇਕ ਬਣਾਉਣਾ—ਲੂਣ ਨੂੰ ਗਾੜ੍ਹੇ ਗੰਧਕ ਦੇ ਤੇਜ਼ਾਬ ਨਾਲ ਉੱਚ ਤਾਪ ਤੇ ਗਰਮ ਕੀਤਾ ਜਾਂਦਾ ਹੈ ਅਤੇ ਸਾਲਟ ਕੇਕ ($Na_2SO_4$) ਤਿਆਰ ਹੋ ਜਾਂਦਾ ਹੈ :—


$$NaCl + H_2SO_4 \rightarrow NaHSO_4 + HCl$$


$$NaHSO_4 + NaCl \xrightarrow[\text{ਤੇ}]{\text{ਉੱਚ ਤਾਪ}} \underset{\text{(ਸਾਲਟ-ਕੇਕ)}}{Na_2SO_4} + HCl$$

(ਅ) ਕਾਲੀ ਸੁਆਹ ਬਣਾਉਣਾ—ਸਾਲਟ-ਕੇਕ ਨੂੰ ਪੀਹ ਕੇ ਚੂਰਾ ਬਣਾਇਆ ਜਾਂਦਾ ਹੈ। ਫਿਰ ਇਸ ਨੂੰ ਚੂਨੇ ਦੇ ਪੱਥਰ ਅਤੇ ਕੋਲੇ ਦੇ ਚੂਰੇ ਨਾਲ ਮਿਲਾ ਕੇ ਘੁੰਮਦੀ ਹੋਈ ਬੇਲਨਾਕਾਰ ਭੱਠੀ ਵਿਚ ਗਰਮ ਕੀਤਾ ਜਾਂਦਾ ਹੈ। ਇਸ ਤਰ੍ਹਾਂ ਕਾਲੀ ਸੁਆਹ ਪ੍ਰਾਪਤ ਹੁੰਦੀ ਹੈ, ਜਿਸ ਵਿਚ ਲਗਭਗ 45% ਸੋਡੀਅਮ ਕਾਰਬੋਨੇਟ ਅਤੇ ਬਾਕੀ ਕੈਲਸੀਅਮ ਸਲਫ਼ਾਈਡ ਅਤੇ ਚੂਨਾ ਹੁੰਦੇ ਹਨ :-


$$Na_2SO_4 + 4C \rightarrow Na_2S + 4CO$$


$$Na_2S + CaCO_3 \rightarrow Na_2CO_3 + CaS$$

(ੲ) ਸੋਡੀਅਮ ਕਾਰਬੋਨੇਟ ਕੱਢਣਾ—ਕਾਲੀ ਸੁਆਹ ਨੂੰ ਬਰੀਕ ਪੀਹ ਕੇ ਲੋਹੇ ਦੇ ਟੈਂਕਾਂ ਵਿਚ ਪਾ ਕੇ ਪਾਣੀ ਨਾਲ ਹਿਲਾਇਆ ਜਾਂਦਾ ਹੈ। ਅਜਿਹੇ ਕਈ ਟੈਂਕ ਇਕੱਠੇ ਰੱਖੇ ਜਾਂਦੇ ਹਨ ਅਤੇ ਵਿਪਰੀਤ ਧਾਰਾ ਸਿਧਾਂਤ ਅਨੁਸਾਰ ਕੰਮ ਕਰਦੇ ਹਨ। ਕਾਲੀ ਸੁਆਹ ਜਿਸ ਵਿਚੋਂ ਸਾਰਾ ਸੋਡੀਅਮ ਕਾਰਬੋਨੇਟ ਕੱਢਿਆ ਜਾ ਚੁੱਕਾ ਹੈ, ਤਾਜ਼ੇ ਪਾਣੀ ਦੇ ਮੇਲ ਵਿਚ ਆਉਂਦੀ ਹੈ। ਇਸ ਤਰ੍ਹਾਂ ਇਸ ਵਿਚੋਂ ਬਚਿਆ ਖੁਚਿਆ ਸੋਡੀਅਮ ਕਾਰਬੋਨੇਟ ਵੀ ਨਿਕਲ ਜਾਂਦਾ ਹੈ। ਦੂਸਰੇ ਪਾਸੇ ਸੋਡੀਅਮ ਕਾਰਬੋਨੇਟ ਦਾ ਸੰਘਣਾ ਘੋਲ ਤਾਜ਼ੀ ਕਾਲੀ ਸੁਆਹ ਨਾਲ ਮਿਲਦਾ ਹੈ ਅਤੇ ਪੂਰੀ ਤਰ੍ਹਾਂ ਸੰਘਣਾ ਹੋ ਜਾਂਦਾ ਹੈ। ਇਸ ਗਾੜ੍ਹੇ ਘੋਲ ਦਾ ਫਾਸਪੀਕਰਨ ਕਰਕੇ ਸੋਡੀਅਮ ਕਾਰਬੋਨੇਟ ਦੇ ਰਵੇ ਪ੍ਰਾਪਤ ਹੁੰਦੇ ਹਨ।

**3. ਬਿਜਲ-ਅਪਘਟਨੀ ਵਿਧੀ**—ਕਾਸਟਿਕ ਸੋਡਾ ਅਤੇ ਕਲੋਰੀਨ ਬਣਾਉਣ ਲਈ ਵਰਤੇ ਜਾਣ ਵਾਲੇ ਸੈੱਲ (ਨੈਲਸਨ ਸੈੱਲ) ਵਿਚ ਜੇਕਰ ਭਾਫ਼ ਦੇ ਨਾਲ ਕਾਰਬਨ ਡਾਈਆਕਸਾਈਡ ਲੰਘਾਈ ਜਾਵੇ ਤਾਂ ਪਹਿਲਾਂ ਬਣਿਆ ਕਾਸਟਿਕ ਸੋਡਾ ਕਾਰਬਨ ਡਾਈਆਕਸਾਈਡ ਦੇ ਨਾਲ ਸੋਡੀਅਮ ਬਾਈਕਾਰਬੋਨੇਟ ਬਣਾਉਂਦਾ ਹੈ :—


$$2NaOH + CO_2 \rightarrow Na_2CO_3 + H_2O$$

ਘੋਲ ਨੂੰ ਗਾੜ੍ਹਾ ਕਰਨ ਮਗਰੋਂ ਕ੍ਰਿਸਟਲੀਕਰਨ ਕਰਕੇ ਸੋਡੀਅਮ ਕਾਰਬੋਨੇਟ ਪ੍ਰਾਪਤ ਹੁੰਦਾ ਹੈ। ਜਿਥੇ ਬਿਜਲੀ ਸਸਤੀ ਮਿਲਦੀ ਹੋਵੇ ਉੱਥੇ ਇਹ ਢੰਗ ਸਭ ਤੋਂ ਚੰਗਾ ਹੈ।

ਸੋਡੀਅਮ ਕਾਰਬੋਨੇਟ ਚਿੱਟੇ ਰੰਗ ਦੇ ਰਵਿਆਂ ਦੇ ਰੂਪ ਵਿਚ ਪ੍ਰਾਪਤ ਹੁੰਦਾ ਹੈ, ਜਿਸ ਵਿਚ ਕ੍ਰਿਸਟਲੀਕਰਨ-ਜਲ ਦੇ 10 ਅਣੂ ਹੁੰਦੇ ਹਨ ($Na_2CO_3 \cdot 10H_2O$)। ਹਵਾ ਵਿਚ ਰੱਖਣ ਤੇ ਇਹ ਚੂਰਨ ਜਿਹਾ ਬਣ ਜਾਂਦਾ ਹੈ ਜੋ ਕਿ $Na_2CO_3 \cdot H_2O$ ਹੁੰਦਾ ਹੈ। ਜਲ-ਰਹਿਤ ਸੋਡੀਅਮ ਕਾਰਬੋਨੇਟ 852° ਸੈਂ. ਤੇ ਪਿਘਲਦਾ ਹੈ। ਪਾਣੀ ਵਿਚ ਘੋਲਨ ਤੇ ਤਾਪ ਪੈਦਾ ਹੁੰਦਾ ਹੈ ਅਤੇ ਹਾਈਡ੍ਰੇਟ ਬਣਦੇ ਹਨ। ਸੋਡੀਅਮ

ਕਾਰਬੋਨੇਟ ਤਾਪ ਪ੍ਰਤਿ ਬਹੁਤ ਸਥਾਈ ਹੈ । ਇਹ ਪਾਣੀ ਵਿਚ ਬਹੁਤ ਘੁਲਣਸ਼ੀਲ ਹੈ ਅਤੇ ਜਲ-ਅਪਘਟਨ ਕਾਰਨ ਘੋਲ ਖਾਰਾ ਹੁੰਦਾ ਹੈ :—



$$Na_2CO_3 + 2H_2O \rightleftharpoons 2NaOH + H_2CO_3$$

ਤੇਜ਼ ਖਾਰ (ਹਲਕਾ ਤੇਜ਼ਾਬ)

⇅ ਜਲ-ਅਪਘਟਨ

$$2Na^+ + 2OH^-$$

ਇਸ ਦੀ ਤੇਜ਼ਾਬਾਂ ਨਾਲ ਕਿਰਿਆ ਦੁਆਰਾ ਕਾਰਬਨ ਡਾਈਆਕਸਾਈਡ ਗੈਸ ਨਿਕਲਦੀ ਹੈ । ਜਦੋਂ ਇਸ ਵਿਚੋਂ ਕਾਰਬਨ ਡਾਈਆਕਸਾਈਡ ਗੈਸ ਲੰਘਾਈ ਜਾਂਦੀ ਹੈ ਤਾਂ ਸੋਡੀਅਮ ਬਾਈਕਾਰਬੋਨੇਟ ਦਾ ਤਲਛੱਟ ਪ੍ਰਾਪਤ ਹੁੰਦਾ ਹੈ :—



$$Na_2CO_3 + CO_2 + H_2O \rightarrow 2NaHCO_3 \downarrow$$

ਦੁਜਿਆ ਚੂਨੇ ਨਾਲ ਉਬਾਲਣ ਤੇ ਸੋਡੀਅਮ ਹਾਈਡ੍ਰੋਕਸਾਈਡ ਬਣਦਾ ਹੈ ।

ਸੋਡੀਅਮ ਕਾਰਬੋਨੇਟ ਦੀ ਵਰਤੋਂ ਸ਼ੀਸ਼ਾ, ਵਾਟਰ ਗਲਾਸ, ਸਾਬਣ, ਕਾਸਟਿਕ ਸੋਡਾ, ਬੋਰੈਕਸ ਅਤੇ ਕਾਗਜ਼ ਆਦਿ ਬਣਾਉਣ ਲਈ ਕੀਤੀ ਜਾਂਦੀ ਹੈ । ਇਸ ਨੂੰ ਪਾਣੀ ਹਲਕਾ ਕਰਨ ਲਈ, ਕਪੜੇ ਧੋਣ ਲਈ ਅਤੇ ਪ੍ਰਯੋਗਸ਼ਾਲਾ ਵਿਚ ਰੀਏਜੈਂਟ ਦੇ ਤੌਰ ਤੇ ਵੀ ਵਰਤਿਆ ਜਾਂਦਾ ਹੈ ।

ਹ. ਪੁ.—ਇ. ਆ. ਕੈ.—ਸੀਸੀ; ਐਨ. ਬ੍ਰਿ. 20:922 ਏ; ਰੈ. ਬੁ. ਕੈ.—ਗਰੇਵਰ ।

**ਸੋਡੀਅਮ ਬਾਈਕਾਰਬੋਨੇਟ** (ਮਿੱਠਾ ਸੋਡਾ) : ਇਸ ਦਾ ਰਸਾਇਣਿਕ ਫ਼ਾਰਮੂਲਾ $NaHCO_3$ ਹੈ । ਵਪਾਰਕ ਤੌਰ ਤੇ ਇਹ ਅਮੋਨੀਆ ਸੋਡਾ ਵਿਧੀ ਵਿਚ ਮੱਧਵਰਤੀ ਉਪਜ ਦੇ ਰੂਪ ਵਿਚ ਪ੍ਰਾਪਤ ਹੁੰਦਾ ਹੈ । ਸਧਾਰਨ ਕਾਰਬੋਨੇਟ ਦੇ ਸੰਤ੍ਰਿਪਤ ਘੋਲ ਵਿਚੋਂ ਕਾਰਬਨ ਡਾਈਆਕਸਾਈਡ ਲੰਘਾਉਣ ਉਪਰੰਤ ਸੋਡੀਅਮ ਬਾਈਕਾਰਬੋਨੇਟ ਤਲਛੱਟ ਦੇ ਰੂਪ ਵਿਚ ਪ੍ਰਾਪਤ ਹੁੰਦਾ ਹੈ । ਇਸ ਨੂੰ ਠੰਢੇ ਪਾਣੀ ਨਾਲ ਧੋਣ ਉਪਰੰਤ ਹਵਾ ਵਿਚ ਸੁਕਾ ਲਿਆ ਜਾਂਦਾ ਹੈ :—



$$Na_2CO_3 + OC_2 + H_2O \rightarrow 2NaHCO_3$$

ਇਸ ਦੇ ਛੋਟੇ ਛੋਟੇ ਚਿੱਟੇ ਰਵੇ ਪ੍ਰਾਪਤ ਹੁੰਦੇ ਹਨ, ਜਿਹੜੇ ਕਿ ਪਾਣੀ ਵਿਚ ਘੱਟ ਘੁਲਣਸ਼ੀਲ ਹੁੰਦੇ ਹਨ । ਜਲ-ਅਪਘਟਨ ਕਾਰਨ ਘੋਲ ਖਾਰਾ ਹੁੰਦਾ ਹੈ । ਇਹ 100° ਸੈਂ. ਤੇ ਅਪਘਟਿਤ ਹੋ ਜਾਂਦਾ ਹੈ, ਜਿਸ ਨਾਲ ਕਾਰਬਨ ਡਾਈਆਕਸਾਈਡ ਨਿਕਲ ਜਾਂਦੀ ਹੈ ਅਤੇ ਸੋਡੀਅਮ ਕਾਰਬੋਨੇਟ ਰਹਿ ਜਾਂਦਾ ਹੈ :—



$$2NaHCO_3 \rightarrow Na_2CO_3 + CO_2 + H_2O$$

ਇਸ ਦੀ ਵਰਤੋਂ ਬੇਕਿੰਗ ਪਾਊਡਰਾਂ ਵਿਚ ਕੀਤੀ ਜਾਂਦੀ ਹੈ । ਪੇਟ ਵਿਚੋਂ ਤੇਜ਼ਾਬੀਪਨ ਨੂੰ ਉਦਾਸੀਨ ਕਰਨ ਲਈ ਦਵਾਈਆਂ ਵਿਚ ਇਸ ਦੀ ਵਰਤੋਂ ਕੀਤੀ ਜਾਂਦੀ ਹੈ । ਇਸ ਦੀ ਵਰਤੋਂ ਦਸਤਾਵਰ ਚੂਰਨਾਂ, ਫਲ-ਲੂਣ ਅਤੇ ਅੱਗ ਬੁਝਾਉਣ ਵਾਲੇ ਯੰਤਰਾਂ ਵਿਚ ਵੀ ਕੀਤੀ ਜਾਂਦੀ ਹੈ ।

ਹ. ਪੁ.—ਰੈ. ਬੁ. ਕੈ.—ਗਰੇਵਰ : 470

**ਸੋਡੀਅਮ ਲੈਂਪ** : ਇਹ ਇਕ-ਵਰਨੀ ਪੀਲੇ ਪ੍ਰਕਾਸ਼ ਵਾਲਾ ਬਿਜਲੱਈ ਡਿਸਚਾਰਜ ਲੈਂਪ ਹੈ, ਜਿਸ ਦੀ ਵਰਤੋਂ ਆਮ ਕਰਕੇ ਪਹਿਲਾਂ ਸੜਕਾਂ ਉੱਤੇ ਰੋਸ਼ਨੀ ਕਰਨ ਅਤੇ ਫਲੱਡ ਲਾਈਟ ਲਈ ਕੀਤੀ ਜਾਂਦੀ ਸੀ । ਇਕ ਸ਼ੀਸ਼ੇ ਦੀ ਬਣੀ ਹੋਈ ਟਿਊਬ, ਜਿਸ ਵਿਚ ਬਿਜਲੱਈ ਆਰਕ ਬਣਦੀ ਹੈ, ਨੂੰ ਆਰਕ ਟਿਊਬ ਕਿਹਾ ਜਾਂਦਾ ਹੈ । ਬਾਹਰਲੇ ਬਲਬ ਦੀਆਂ ਭਿੰਨ ਪਰਤਾਂ ਹੁੰਦੀਆਂ ਹਨ ਤਾਂ ਜੋ ਤਾਪ-ਰੋਧਨ ਚੰਗੀ ਤਰ੍ਹਾਂ ਹੋ ਸਕੇ । ਟੰਗਸਟਨ ਦੀਆਂ ਕੌਇਲਾਂ ਇਲੈੱਕਟ੍ਰੋਡਾਂ ਦਾ ਕੰਮ ਕਰਦੀਆਂ ਹਨ (ਵੇਖੋ ਚਿੱਤਰ) । ਆਰਕ ਨੂੰ ਚਾਲੂ ਕਰਨ ਤੋਂ ਪਹਿਲਾਂ ਹਰ ਇਕ ਕੌਇਲ ਨੂੰ ਬਿਜਲੱਈ ਕਰੰਟ ਰਾਹੀਂ ਗਰਮ ਕੀਤਾ ਜਾਂਦਾ ਹੈ । ਆਰਕ ਟਿਊਬ ਵਿਚ ਥੋੜ੍ਹੀ ਜਿਹੀ ਮਾਤਰਾ ਸੋਡੀਅਮ ਅਤੇ ਅਸਾਨੀ ਨਾਲ ਆਰਕ ਚਾਲੂ ਕਰਨ ਲਈ ਨੀਆੱਨ ਗੈਸ ਵੀ ਹੁੰਦੀ ਹੈ ।




ਸੋਡੀਅਮ ਲੈਂਪ (30,000 ਲਿਊਮਨ)

ਜਦੋਂ ਬਿਜਲੱਈ ਕਰੰਟ ਦੁਆਰਾ ਇਲੈੱਕਟ੍ਰੋਡਾਂ ਨੂੰ ਗਰਮ ਕੀਤਾ ਜਾਂਦਾ ਹੈ ਤਾਂ ਚਾਲੂ ਕਰਨ ਵਾਲੀ ਇਲੈੱਕਟ੍ਰੋਡ ਅਤੇ ਨਾਲ ਲਗਦੀ ਮੁੱਖ ਇਲੈੱਕਟ੍ਰੋਡ ਵਿਚਕਾਰ ਨੀਆੱਨ ਗਲੋ ਬਣ ਜਾਂਦਾ ਹੈ । ਜਿਉਂ ਹੀ ਨੀਆੱਨ ਗਲੋ ਨਾਲ ਆਰਕ ਟਿਊਬ ਭਰ ਜਾਂਦੀ ਹੈ ਤਾਂ ਮੁੱਖ ਇਲੈੱਕਟ੍ਰੋਡਾਂ ਵਿਚਕਾਰ ਪ੍ਰਤਿਰੋਧ ਘਟ ਜਾਣ ਨਾਲ ਆਰਕ ਬਣ ਜਾਂਦੀ ਹੈ । ਬਲਬ ਵਿਚ ਮੌਜੂਦ ਸੋਡੀਅਮ ਦੇ ਵਾਸ਼ਪ ਬਣ ਜਾਂਦੇ ਹਨ ਅਤੇ ਇਹ ਸੋਡੀਅਮ ਆਇਨ ਆਰਕ ਨੂੰ ਚਾਲੂ ਰੱਖਦੇ ਹਨ ।

ਸ਼ੁਰੂ ਵਿਚ ਨੀਆੱਨ ਗਲੋ ਦੇ ਰੰਗ ਕਾਰਨ ਲੈਂਪ ਦਾ ਰੰਗ ਵੀ ਲਾਲ ਹੋ ਜਾਂਦਾ ਹੈ ਪਰ ਜਿਉਂ ਹੀ ਲੈਂਪ ਗਰਮ ਹੋ ਜਾਂਦਾ ਹੈ ਅਤੇ ਸੋਡੀਅਮ ਵਾਸ਼ਪਾਂ ਵਿਚ ਬਦਲ ਜਾਂਦਾ ਹੈ ਤਾਂ ਇਹ ਗੂੜ੍ਹਾ ਪੀਲਾ ਰੰਗ ਧਾਰਨ ਕਰ ਲੈਂਦਾ ਹੈ, ਜਿਹੜਾ ਕਿ ਸੋਡੀਅਮ ਵਿਕੀਰਨ ਕਰਕੇ ਹੁੰਦਾ ਹੈ, ਕਿਉਂਕਿ ਸੋਡੀਅਮ ਵਿਕੀਰਨ, ਸਪੈੱਕਟ੍ਰਮ ਦੇ ਕੇਵਲ ਪੀਲੇ ਭਾਗ ਵਿਚ ਹੀ ਰਹਿੰਦੀ ਹੈ । ਮਨੁੱਖੀ ਅੱਖ ਪੀਲੇ ਪ੍ਰਕਾਸ਼ ਲਈ ਵਧੇਰੇ ਸੂਖ਼ਮ-ਗ੍ਰਾਹੀ ਹੁੰਦੀ ਹੈ ਇਸ ਲਈ ਸਿੱਟੇ ਵਜੋਂ ਇਸ ਦੀ ਜੋਤੀ-ਸੁਯੋਗਤਾ ਬਹੁਤ ਹੋ ਜਾਂਦੀ ਹੈ ਪਰ ਰੰਗਾਂ ਨੂੰ ਨਿਖੇੜਨ ਦੀ ਸਮਰੱਥਾ ਬਹੁਤ ਘੱਟ ਰਹਿ ਜਾਂਦੀ ਹੈ । ਉਪਰੋਕਤ ਕਾਰਨ ਕਰਕੇ ਹੀ ਸੋਡੀਅਮ ਲੈਂਪ ਕੇਵਲ ਉਨ੍ਹਾਂ ਕੰਮਾਂ ਲਈ ਵਰਤਿਆ ਜਾਂਦਾ ਹੈ ਜਿਥੇ ਜੋਤੀ-ਸੁਯੋਗਤਾ ਵਧੇਰੇ ਮਹੱਤਤਾ ਰੱਖਦੀ ਹੋਵੇ ਅਤੇ ਰੰਗਾਂ ਦਾ ਵਧੇਰੇ ਧਿਆਨ ਨਾ ਰੱਖਿਆ ਗਿਆ ਹੋਵੇ ।

ਅਜਿਹੇ ਪ੍ਰਕਾਸ਼ੀ ਕੰਮ, ਜਿਨ੍ਹਾਂ ਵਿਚ ਇਕ-ਵਰਨੀ ਪ੍ਰਕਾਸ਼ ਦੀ ਲੋੜ ਹੁੰਦੀ ਹੈ, ਲਈ ਸੋਡੀਅਮ ਲੈਂਪ ਤੋਂ ਨਿਕਲੀ ਪਤਲੀ ਜਿਹੀ ਵਿਕੀਰਨ ਪੱਟੀ ਵਧੇਰੇ ਠੀਕ ਰਹਿੰਦੀ ਹੈ । ਪ੍ਰਯੋਗਸ਼ਾਲਾ ਵਿਚ ਅਜਿਹੇ ਕੰਮ ਕਰਨ ਲਈ ਇਕ ਖ਼ਾਸ ਤਰ੍ਹਾਂ ਦਾ ਸੋਡੀਅਮ ਆਰਕ ਲੈਂਪ ਆਮ ਮਿਲਦਾ ਹੈ ।

ਹ. ਪੁ.—ਮੈਕ. ਐਨ. ਸ.ਟ. 12:412

**ਸੋਦਰੁ** : ਇਹ ਸਿੱਖ ਨਿਤਨੇਮ ਦੀ ਬਾਣੀ ਰਹਿਰਾਸ ਦਾ ਪਹਿਲਾ

ਸ਼ਬਦ ਹੈ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਸਾ ਰਾਗ ਵਿਚ ਉਚਾਰਿਆ ਹੈ। ਇਸ ਸ਼ਬਦ ਦਾ ਆਰੰਭ 'ਸੋਦਰੁ ਤੇਰਾ ਕੇਹਾ ਸੋ ਘਰੁ ਕੇਹਾ' ਨਾਲ ਹੁੰਦਾ ਹੈ। ਜਪੁਜੀ ਸਾਹਿਬ ਵਿਚ ਮਾਮੂਲੀ ਅੰਤਰ ਨਾਲ ਇਹੋ ਸ਼ਬਦ 27ਵੀਂ ਪੌੜੀ ਵਜੋਂ ਸ਼ਾਮਲ ਹੈ। ਇਸ ਸ਼ਬਦ ਵਿਚ ਗੁਰੂ ਨਾਨਕ ਸਾਹਿਬ ਜੀ ਨੇ ਆਪਣੇ ਰਹੱਸਵਾਦੀ ਅਨੁਭਵ ਦੁਆਰਾ ਪਰਮਾਤਮਾ ਦੇ ਅਦਭੁਤ ਦੁਆਰ ਦਾ ਵਰਣਨ ਕੀਤਾ ਹੈ, ਜਿਥੇ ਕਿ ਸੱਭ ਦੇਵੀ ਦੇਵਤੇ, ਇੰਦ੍ਰ, ਧਰਮਰਾਜ, ਸਿੱਧ, ਪੰਡਿਤ, ਮੁਨੀ, ਰਿਖੀਸਰ, ਜੋਧੇ, ਸੂਰਬੀਰ, ਰਾਜੇ, ਮਹਾਰਾਜੇ ਉਸ (ਅਕਾਲਪੁਰਖ) ਨੂੰ ਨਮਸਕਾਰ ਕਰਦੇ ਅਤੇ ਉਸਦੇ ਗੁਣਾਂ ਦਾ ਗਾਇਨ ਕਰਦੇ ਦੱਸੇ ਗਏ ਹਨ। ਇਸ ਸਾਰੇ ਅਸ-ਚਰਜਮਈ ਚਿੱਤਰ ਦਾ ਭਾਵ ਇਹ ਹੈ ਕਿ ਸਾਰੇ ਦੇਵੀ ਦੇਵਤੇ ਤੇ ਮਨੁੱਖੀ ਸ਼ਕਤੀਆਂ ਅਕਾਲਪੁਰਖ ਦੀਆਂ ਪਾਣੀਹਾਰ ਹਨ। ਉਸ ਤੋਂ ਵੱਡਾ ਕੋਈ ਨਹੀਂ। ਇਸ ਕਰਕੇ ਉਹ ਸਭ ਪਾਤਸ਼ਾਹਾਂ ਦਾ ਪਾਤਸ਼ਾਹ ਹੈ ਤੇ ਉਸ ਸਰਬ-ਸ਼ਕਤੀਮਾਨ ਦੀ ਰਜ਼ਾ ਵਿਚ ਰਹਿਣਾ ਹੀ ਸਾਡਾ ਸੱਚਾ ਕਰਤੱਵ ਹੈ।

ਇਸ ਸ਼ਬਦ ਦਾ ਮਹੱਤਵ ਸਿੱਖ ਧਰਮ ਵਿਚ ਇਤਨਾ ਹੈ ਕਿ ਇਹ ਜਪੁਜੀ ਤੇ ਰਹਿਰਾਸ ਅਰਥਾਤ ਸਵੇਰੇ ਤੇ ਸ਼ਾਮ ਦੋਹਾਂ ਵੇਲਿਆਂ ਦੇ ਨਿਤ-ਨੇਮ ਵਿਚ ਗਾਇਆ ਤੇ ਪੜ੍ਹਿਆ ਜਾਂਦਾ ਹੈ।

ਇਸ ਸ਼ਬਦ ਵਿਚ ਅਗਿਆਨੀ ਲੋਕਾਂ ਵੱਲੋਂ ਮੰਨੇ ਜਾਂਦੇ ਖ਼ਾਸ ਦਰ (ਦੁਆਰ) ਦਾ ਖੰਡਨ ਕਰਕੇ ਵਾਹਿਗੁਰੂ ਦਾ ਅਸਲ ਦਰ ਦੱਸਿਆ ਗਿਆ ਹੈ।

ਹ. ਪੁ.—ਮ. ਕੋ.

**ਸੋਧਰਾ** : ਪੱਛਮੀ ਪੰਜਾਬ (ਪਾਕਿ.) ਦੇ ਗੁੱਜਰਾਂਵਾਲਾ ਜ਼ਿਲ੍ਹੇ ਦੀ ਵਜ਼ੀਰਾਬਾਦ ਤਹਿਸੀਲ ਦਾ ਇਕ ਉੱਘਾ ਕਸਬਾ ਹੈ ਜੋ ਵਜ਼ੀਰਾਬਾਦ ਸ਼ਹਿਰ ਤੋਂ 8 ਕਿ. ਮੀ. (5 ਮੀਲ) ਪੂਰਬ ਵੱਲ ਚਨਾਬ ਦਰਿਆ ਦੇ ਕੰਢੇ ਵੱਸਿਆ ਹੋਇਆ ਹੈ।

ਇਹ ਕਸਬਾ ਮਹਿਮੂਦ ਗਜ਼ਨਵੀ ਦੇ ਇਕ ਅਯਾਜ਼ ਨਾਂ ਦੇ ਪਿਆਰੇ ਨੇ ਵਸਾਇਆ ਸੀ। ਇਸ ਦਾ ਇਹ ਨਾਂ ਇਸ ਦੇ ਸੌ ਦਰ ਹੋਣ ਕਰਕੇ ਰੱਖਿਆ ਗਿਆ। ਅਯਾਜ਼ ਦੇ ਸਮੇਂ ਪਿੱਛੋਂ ਇਹ ਕਸਬਾ ਢਹਿ ਢੇਰੀ ਹੋਇਆ ਪਰ ਮੁਗ਼ਲ ਬਾਦਸ਼ਾਹ ਸ਼ਾਹ ਜਹਾਨ ਦੇ ਸਮੇਂ ਮੁਸਲਮਾਨ ਗਵਰਨਰ ਨਵਾਬ ਅਲੀ ਮਰਦਾਨ ਨੇ ਇਸ ਨੂੰ ਮੁੜ ਵਸਾਇਆ ਅਤੇ ਇਸ ਵਿਚ ਇਕ ਆਲੀਸ਼ਾਨ ਬਾਗ਼ ਬਣਵਾਇਆ ਤੇ ਦਰਿਆ ਵਿਚੋਂ ਇਕ ਨਹਿਰ ਕੱਢ ਕੇ ਲਿਆਂਦੀ। ਉਸ ਨੇ ਇਸ ਦਾ ਨਾਂ ਆਪਣੇ ਪੁੱਤਰ ਦੇ ਨਾਂ ਉੱਤੇ ਇਬਰਾਹੀਮ ਗੜ੍ਹ ਰੱਖ ਦਿੱਤਾ। ਬਾਗ਼ ਉੱਤੇ ਨੌ ਲੱਖ ਰੁਪਿਆ ਖ਼ਰਚ ਹੋਣ ਕਰਕੇ ਬਾਗ਼ ਦਾ ਨਾਂ ਨੌ-ਲੱਖਾ ਰੱਖਿਆ ਗਿਆ ਪਰ ਵਜ਼ੀਰਾਬਾਦ ਸਿਆਲਕੋਟ ਰੇਲ ਲਾਈਨ ਨਿਕਲਣ ਨਾਲ ਇਹ ਬੰਨ੍ਹ ਤੋੜ ਦਿੱਤਾ ਗਿਆ। ਮੁਗ਼ਲ ਕਾਲ ਸਮੇਂ ਇਹ ਸ਼ਹਿਰ ਚੜ੍ਹਦੀਆਂ ਕਲਾਂ ਵਿਚ ਰਿਹਾ ਅਤੇ ਆਪਣੇ ਪਰਗਨੇ ਦਾ ਸਦਰ-ਮੁਕਾਮ ਸੀ ਜਿਸ ਨੂੰ 12 ਲੱਖ ਰੁਪਏ ਦਾ ਲਗਾਨ ਵਸੂਲ ਹੁੰਦਾ ਸੀ। ਮੁਗ਼ਲਾਂ ਦੀ ਉਸਾਰੀ-ਕਲਾ ਦੇ ਨਮੂਨੇ ਅੱਜ ਵੀ ਇਥੇ ਮਿਲਦੇ ਹਨ। ਮੁਗ਼ਲ ਰਾਜ ਦੇ ਪਤਨ ਸਮੇਂ ਇਸ ਸ਼ਹਿਰ ਉੱਤੇ ਗੁਜਰਾਤ ਦੇ ਸਾਹਿਬ ਸਿੰਘ ਭੰਗੀ ਨੇ ਕਬਜ਼ਾ ਕਰ ਲਿਆ। ਸੰਨ 1790 ਵਿਚ ਮੋਹਣ ਸਿੰਘ ਨੇ ਇਸ ਸ਼ਹਿਰ ਨੂੰ ਖੋਹਣ ਦੀ ਕੋਸ਼ਿਸ਼ ਕੀਤੀ ਪਰ ਜਾਨ ਗੁਆ ਬੈਠਾ। ਮਹਾਰਾਜਾ ਰਣਜੀਤ ਸਿੰਘ ਨੇ ਇਸ ਸ਼ਹਿਰ ਨੂੰ ਅਤੇ ਇਸਦੇ ਨਾਲ ਲਗਦੇ ਇਲਾਕੇ ਨੂੰ ਇਕ ਜਾਗੀਰ ਦੇ ਤੌਰ ਤੇ ਆਪਣੇ ਅਧੀਨ ਕਰ ਲਿਆ।

ਹ. ਪੁ.—ਪੰਜਾਬ ਡਿਸਟ੍ਰਿਕਟ ਗਜ਼ਟੀਅਰ, ਗੁਜਰਾਂਵਾਲਾ ਡਿਸਟ੍ਰਿਕਟ-1935

**ਸੋਨ ਜਾਂ ਸੋਨ-ਭੱਦਰ ਨਦੀ** : ਭਾਰਤ ਦੇ ਪ੍ਰਸਿੱਧ ਦਰਿਆ ਗੰਗਾ ਦੀਆਂ ਸਹਾਇਕ ਨਦੀਆਂ ਵਿਚੋਂ ਸੋਨ ਦਾ ਪ੍ਰਮੁੱਖ ਸਥਾਨ ਹੈ। ਇਸਦਾ ਪੁਰਾਣਾ ਨਾਂ 'ਸੋਹਨ' ਸੀ ਜੋ ਬਾਅਦ ਵਿਚ ਵਿਗੜਕੇ 'ਸੋਨ' ਬਣ ਗਿਆ। ਇਹ ਨਦੀ ਨਰਬਦਾ ਨਦੀ ਦੇ ਨੇੜਿਓਂ ਅਮਰਕੰਟਕ ਦੇ ਸਥਾਨ ਤੋਂ ਮੈਕਾਲਾ ਪਰਬਤ-ਲੜੀ ਦੀ ਸੋਨ-ਭੱਦਰਾ (ਸੋਨਮੁੰਦਾ) ਪਹਾੜੀ ਵਿਚੋਂ ਨਿਕਲ ਕੇ 780 ਕਿ. ਮੀ. ਦਾ ਸਫ਼ਰ ਤਹਿ ਕਰਦੀ ਪਟਨਾ ਸ਼ਹਿਰ ਤੋਂ ਪੱਛਮ ਵੱਲ ਦੀਨਾਪੁਰ ਤੋਂ 16 ਕਿ. ਮੀ. ਦੇ ਫ਼ਾਸਲੇ ਤੇ ਗੰਗਾ ਵਿਚ ਜਾ ਮਿਲਦੀ ਹੈ।

ਸੋਨ ਨਦੀ ਉੱਤੇ ਹਿੰਦੂ ਆਪਣੀ ਧਾਰਮਕ ਰਸਮ 'ਸੰਧਿਆ' ਕਰਦੇ ਹਨ। ਇਸ ਦੇ ਆਰੰਭ ਬਾਰੇ ਕਈ ਮਿਥਿਹਾਸਕ ਕਥਾਵਾਂ ਹਨ ਜਿਨ੍ਹਾਂ ਦਾ ਜ਼ਿਕਰ ਬਾਲਮੀਕ ਅਤੇ ਤੁਲਸੀਦਾਸ ਦੀਆਂ ਰਮਾਇਣਾਂ ਅਤੇ ਭਗਵਤ ਗੀਤਾ ਵਿਚ ਆਉਂਦਾ ਹੈ। ਇਸ ਬਾਰੇ ਪ੍ਰਚਲਤ ਕਹਾਵਤ ਇਹੀ ਹੈ ਕਿ ਸੋਨ ਤੇ ਨਰਬਦਾ ਨਦੀਆਂ ਬ੍ਰਹਮਾ ਦੇ ਹੰਝੂ ਡਿੱਗਣ ਨਾਲ ਹੀ ਵਗ ਤੁਰੀਆਂ।

ਇਸ ਨਦੀ ਦਾ ਪਾਣੀ ਮਿੱਠਾ, ਨਿਰਮਲ ਅਤੇ ਸਿਹਤਮੰਦ ਹੈ। ਇਸਦੇ ਤੱਟਾਂ ਉੱਪਰ ਅਨੇਕ ਸੁੰਦਰ ਪ੍ਰਾਕ੍ਰਿਤਕ ਦ੍ਰਿਸ਼ ਵੇਖੇ ਜਾ ਸਕਦੇ ਹਨ। ਅਨੇਕਾਂ ਫ਼ਾਰਸੀ, ਉਰਦੂ ਅਤੇ ਹਿੰਦੀ ਦੇ ਕਵੀਆਂ ਨੇ ਨਦੀ ਅਤੇ ਨਦੀ ਦੇ ਜਲ ਦਾ ਵਰਣਨ ਕੀਤਾ ਹੈ। ਇਸ ਨਦੀ ਵਿਚ ਡੇਹਰੀ ਵਿਖੇ ਬੰਨ੍ਹ ਮਾਰ ਕੇ 480 ਕਿ. ਮੀ. ਲੰਬੀ ਨਹਿਰ ਕੱਢੀ ਗਈ ਹੈ ਜਿਸ ਦੇ ਜਲ ਨਾਲ ਸ਼ਾਹਬਾਦ, ਗਯਾ ਤੇ ਪਟਨਾ ਦੇ ਜ਼ਿਲ੍ਹਿਆਂ ਦੀ ਲਗਭਗ ਤਿੰਨ ਲੱਖ ਹੈਕਟੇਅਰ ਭੂਮੀ ਦੀ ਸਿੰਜਾਈ ਹੁੰਦੀ ਹੈ। ਇਹ ਬੰਨ੍ਹ 1874 ਈ. ਵਿਚ ਤਿਆਰ ਹੋ ਗਿਆ ਸੀ। ਇਸ ਨਦੀ ਉੱਪਰ ਹੀ ਏਸ਼ੀਆ ਦਾ ਸਭ ਤੋਂ ਲੰਬਾ ਪੁਲ ਜੋ ਲਗਭਗ 5 ਕਿ. ਮੀ. ਲੰਬਾ ਹੈ, ਡੇਹਰੀ ਦੇ ਸਥਾਨ ਤੇ ਸੋਨ ਉੱਪਰ ਬਣਿਆ ਹੋਇਆ ਹੈ। ਦੂਜਾ ਪੁਲ ਪਟਨਾ ਅਤੇ ਆਰਾ ਵਿਚਕਾਰ ਕੋਈਲਵਾਰ ਨਾਮੀ ਸਥਾਨ ਵਿਖੇ ਬਣਿਆ ਹੋਇਆ ਹੈ। ਕੋਈਲਵਾਰ ਦਾ ਪੁਲ ਦੋਹਰਾ ਹੈ। ਉੱਪਰੋਂ ਰੇਲ ਗੱਡੀਆਂ ਅਤੇ ਹੇਠਾਂ ਮੋਟਰਾਂ ਆਦਿ ਲੰਘਦੀਆਂ ਹਨ। ਇਸ ਨਦੀ ਉੱਪਰ ਇਕ ਤੀਜਾ ਪੁਲ ਵੀ ਗਰੈਂਡ ਟਰੰਕ ਰੋਡ ਉੱਪਰ 1965 ਈ. ਵਿਚ ਬਣ ਗਿਆ ਹੈ।

ਆਮ ਕਰਕੇ ਸੋਨ ਨਦੀ ਸ਼ਾਂਤ ਰਹਿੰਦੀ ਹੈ। ਸਾਲ ਦੇ ਬਹੁਤੇ ਸਮੇਂ ਲਈ ਇਸਦੇ ਚੌੜੇ ਪਾਟ ਵਿਚੋਂ ਰੇਤ ਉੱਡਦੀ ਹੈ ਅਤੇ ਨਦੀ ਇਕ ਤੰਗ ਮਾਰਗ ਰਾਹੀਂ ਚਲਦੀ ਹੈ। ਇਨ੍ਹਾਂ ਦਿਨਾਂ ਵਿਚ ਇਸ ਦੇ ਜਲ-ਨਿਕਾਸ ਦੀ ਮਾਤਰਾ 18 ਘਣ ਮੀ. ਪ੍ਰਤੀ ਸੈਕਿੰਡ ਹੁੰਦੀ ਹੈ ਪਰ ਬਰਸਾਤ ਦੇ ਮੌਸਮ ਵਿਚ ਇਸ ਦਾ ਨਿਕਾਸ 24,000 ਘਣ ਮੀ. ਪ੍ਰਤੀ ਸੈਕਿੰਡ ਤੀਕ ਪਹੁੰਚ ਜਾਂਦਾ ਹੈ।

ਹ. ਪੁ.—ਇੰਪ. ਗ. ਇੰਡ. 23:76; ਹਿ. ਵਿ. ਕੋ. 12:212

**ਸੋਨਈ** : ਦਰਿਆ—ਇਹ ਦਰਿਆ ਆਸਾਮ ਰਾਜ (ਭਾਰਤ) ਦੀਆਂ ਲੁਸ਼ਾਈ ਪਹਾੜੀਆਂ ਵਿਚੋਂ ਨਿਕਲਦਾ ਹੈ। ਉੱਤਰ ਵੱਲ ਨੂੰ ਵਲਦਾਰ ਵਹਿਣ ਬਣਾਉਂਦਾ ਹੋਇਆ ਇਹ ਕਛਾਰ ਜ਼ਿਲ੍ਹੇ ਵਿਚ ਦੀ ਵਹਿੰਦਾ ਹੋਇਆ ਬਾਰਾਕ ਵਿਚ ਜਾ ਡਿਗਦਾ ਹੈ। ਇਸ ਇਲਾਕੇ ਵਿਚ ਇਹ ਵਹਿਣ 90 ਕਿ. ਮੀ. ਲੰਬਾ ਹੈ। ਮਨਿਆਰਖਾਲ ਤਕ ਇਹ ਜੰਗਲ ਵਿਚੋਂ ਦੀ ਲੰਘਦਾ ਹੈ। ਇਸ ਦੇ ਨਿਵਾਣ ਵਾਲੇ ਹਿੱਸੇ ਦੇ ਕੰਢਿਆਂ ਤੇ ਕਈ ਪਿੰਡ ਆਬਾਦ ਹਨ ਜਿਨ੍ਹਾਂ ਵਿਚੋਂ ਪਾਲਨਘਾਟ ਅਤੇ ਸੋਨਾਈਮੁਖ ਬੜੇ ਪ੍ਰਸਿੱਧ ਹਨ। ਚਾਰ ਟਨ ਭਾਰ ਵਾਲੀਆਂ ਬੇੜੀਆਂ ਮਨਿਆਰਖਾਲ ਤੱਕ ਜਾ ਸਕਦੀਆਂ ਹਨ। ਪਰੰਤੂ ਵਪਾਰਕ ਮੰਤਵਾਂ ਲਈ ਇਸ ਦਰਿਆ ਦਾ ਉਪਯੋਗ ਘੱਟ ਹੀ ਹੁੰਦਾ ਹੈ।

**ਸੋਨਈ** : ਪਿੰਡ—ਇਹ ਪਿੰਡ ਮਹਾਰਾਸ਼ਟਰ ਰਾਜ (ਭਾਰਤ) ਦੇ ਨੇਵਾਸਾ ਤਅੱਲੁਕੇ ਵਿਚ, ਅਹਿਮਦਨਗਰ ਤੋਂ 40 ਕਿ. ਮੀ. ਉੱਤਰ-ਪੂਰਬ ਵੱਲ ਸਥਿਤ ਹੈ। ਇਹ ਪਿੰਡ ਇਕ ਨਾਲੇ ਦੁਆਰਾ ਦੋ ਹਿੱਸਿਆਂ ਵਿਚ ਵੰਡਿਆ

ਹੋਇਆ ਹੈ । ਇਕ ਹਿੱਸੇ ਨੂੰ ਪੇਥ ਕਹਿੰਦੇ ਹਨ ਜਿੱਥੇ ਬਹੁਤੀ ਆਬਾਦੀ ਵਪਾਰੀਆਂ ਦੀ ਹੈ ਅਤੇ ਦੂਜੇ ਹਿੱਸੇ ਨੂੰ ਕਸਬਾ ਕਹਿੰਦੇ ਹਨ । ਇਥੇ ਸੰਨ 1861 ਦਾ ਬਣਿਆ ਇਕ ਅਮਰੀਕਨ ਮਿਸ਼ਨ ਦਾ ਗਿਰਜਾ ਘਰ ਵੀ ਹੈ । ਇਸ ਪਿੰਡ ਦੇ ਆਲੇ-ਦੁਆਲੇ ਦੀ ਜ਼ਮੀਨ ਬੜੀ ਜ਼ਰਖੇਜ਼ ਹੈ । ਇਸ ਕਰਕੇ ਇਹ ਅਨਾਜ ਦੀ ਇਕ ਉਘੀ ਮੰਡੀ ਵੀ ਹੈ ।

19°23' ਉ. ਵਿਥ.; 74°49' ਪੂ. ਲੰਬ.

ਹ.ਪੁ.—ਇੰਪ. ਗ. ਇੰਡ. 23:80

**ਸੋਨ-ਏ-ਲਵਾਰ** : ਇਹ ਪੂਰਬੀ ਫ਼ਰਾਂਸ ਦਾ ਸਭ ਤੋਂ ਵੱਡਾ ਡਿਪਾਰਟਮੈਂਟ ਹੈ ਜਿਸ ਦਾ ਰਕਬਾ 8,627 ਵ. ਕਿ. ਮੀ. ਹੈ । ਲਵਾਰ ਦਰਿਆ ਇਸਦੀ ਪੱਛਮੀ ਸੀਮਾ ਬਣਾਉਂਦਾ ਹੈ । ਇਸ ਡਿਪਾਰਟਮੈਂਟ ਵਿਚ ਦੋ ਹੋਰ ਦਰਿਆ ਸੋਨ ਅਤੇ ਡੂ ਹਨ । ਇਨ੍ਹਾਂ ਤਿੰਨਾਂ ਦਰਿਆਵਾਂ ਵਿਚ ਜਹਾਜ਼ਰਾਨੀ ਹੁੰਦੀ ਹੈ । ਇਸ ਤੋਂ ਛੁੱਟ ਗਰਾਸਨ ਐਰੂਅਕਸ ਤੇ ਆਰਕੋਸ ਦਰਿਆ ਵੀ ਇਸ ਇਲਾਕੇ ਵਿਚ ਦੀ ਵਗਦੇ ਹਨ । ਡਿਪਾਰਟ-ਮੈਂਟ ਦਾ ਬਹੁਤ ਸਾਰਾ ਇਲਾਕਾ ਪਹਾੜੀ ਹੈ ।

ਦਰਿਆਵਾਂ ਦੀਆਂ ਵਾਦੀਆਂ ਬਹੁਤ ਉਪਜਾਊ ਹਨ । ਇਥੇ ਕਣਕ, ਆਲੂ, ਚੁਕੰਦਰ, ਤੇਲ ਕੱਢਣ ਦੇ ਬੀਜ, ਸਬਜ਼ੀਆਂ ਅਤੇ ਸਣ ਪੈਦਾ ਕੀਤੀ ਜਾਂਦੀ ਹੈ । ਇਸ ਤੋਂ ਇਲਾਵਾ ਇਥੇ ਪਸ਼ੂ, ਘੋੜੇ, ਬੱਕਰੀਆਂ ਅਤੇ ਸੂਰ ਆਦਿ ਵੀ ਪਾਲੇ ਜਾਂਦੇ ਹਨ । ਇਸ ਇਲਾਕੇ ਵਿਚ ਕੋਲਾ ਅਤੇ ਲੋਹਾ ਕਾਫ਼ੀ ਮਿਕਦਾਰ ਵਿਚ ਮਿਲਦਾ ਹੈ । ਔਟਨ ਦੇ ਸਥਾਨ ਤੇ ਰੋਮਨ ਸਮੇਂ ਦੇ ਖੰਡਰਾਤ ਵੀ ਮਿਲੇ ਹਨ । ਇਸ ਇਲਾਕੇ ਵਿਚ ਮੁਖ ਸ਼ਹਿਰ ਮਾਕੌਂਨ ਹੈ ਜੋ ਇਸ ਡਿਪਾਰਟਮੈਂਟ ਦੀ ਰਾਜਧਾਨੀ ਹੈ ।

ਆਬਾਦੀ—560,100 (1972)

ਹ. ਪੁ.—ਕੋਲ. ਐਂਨ. 17:24; ਐਨ. ਬ੍ਰਿ. ਮਾ. 8:885

**ਸੋਨਗੜ੍ਹ** : ਇਹ ਸ਼ਹਿਰ ਗੁਜਰਾਤ ਰਾਜ (ਭਾਰਤ) ਦੇ ਸੂਰਤ ਜ਼ਿਲ੍ਹੇ ਵਿਚ ਸਥਿਤ ਹੈ । ਇਹ ਸ਼ਹਿਰ ਇਤਿਹਾਸਕ ਤੌਰ ਤੇ ਮਹੱਤਵਪੂਰਨ ਹੈ ਕਿਉਂਕਿ ਗਾਇਕਵਾੜ ਖ਼ਾਨਦਾਨ ਨੇ ਆਪਣਾ ਕੇਂਦਰ ਸਭ ਤੋਂ ਪਹਿਲਾਂ ਇਥੇ ਹੀ ਸਥਾਪਤ ਕੀਤਾ ਸੀ । ਇਥੇ ਬਹੁਤ ਸਾਰੇ ਥੇਹ ਹਨ ਜਿਨ੍ਹਾਂ ਤੋਂ ਇਹ ਅਨੁਮਾਨ ਲਾਇਆ ਜਾਂਦਾ ਹੈ ਕਿ ਪਹਿਲਾਂ ਵੀ ਇਹ ਚੰਗਾ ਆਬਾਦ ਸ਼ਹਿਰ ਸੀ । ਸੋਨਗੜ੍ਹ ਦਾ ਕਿਲਾ ਸ਼ਹਿਰ ਤੋਂ 3 ਕਿ. ਮੀ. ਪੱਛਮ ਵੱਲ ਇਕ ਛੋਟੀ ਜਿਹੀ ਪਹਾੜੀ ਤੇ ਸਥਿਤ ਹੈ, ਜਿਸ ਦਾ ਉੱਤਰੀ ਦਰਵਾਜ਼ਾ ਹਾਲੇ ਤਕ ਕਾਇਮ ਹੈ । ਇਸ ਦੇ ਅੰਦਰ ਕੁਝ ਥੇਹ ਹਨ ਜਿਨ੍ਹਾਂ ਬਾਰੇ ਵਿਚਾਰ ਹੈ ਕਿ ਇਥੇ ਕਈ ਮੰਜ਼ਲਾਂ ਉੱਚਾ ਮਹਿਲ ਸੀ । ਪਹਿਲੋਂ ਇਹ ਜ਼ਿਲ੍ਹਾ ਭੀਲਾਂ ਪਾਸ ਸੀ । ਸਥਾਨਕ ਪ੍ਰਬੰਧ ਇਕ ਮਿਉਂਸਪਲ ਕਮੇਟੀ ਦੁਆਰਾ ਕੀਤਾ ਜਾਂਦਾ ਸੀ ।

ਇਹ ਸ਼ਹਿਰ ਪਿੱਤਲ ਅਤੇ ਤਾਂਬੇ ਦੇ ਬਰਤਨਾਂ ਲਈ ਪ੍ਰਸਿੱਧ ਹੈ । ਇਥੇ ਸੂਤੀ ਅਤੇ ਊਨੀ ਕੱਪੜਾ ਬੁਣਨ ਦਾ ਵੀ ਕੰਮ ਹੁੰਦਾ ਹੈ । ਸੰਨ 1869 ਵਿਚ ਇਥੇ ਨਗਰਪਾਲਿਕਾ ਸਥਾਪਤ ਕੀਤੀ ਗਈ ਸੀ, ਪਰ ਬਾਅਦ ਵਿਚ ਇਸ ਨੂੰ ਤੋੜ ਦਿੱਤਾ ਗਿਆ ਸੀ ।

21°10' ਉ. ਵਿਥ.; 73°30' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23:83

**ਸੋਨਗੀਰ** : ਇਹ ਸ਼ਹਿਰ ਮਹਾਰਾਸ਼ਟਰ ਰਾਜ (ਭਾਰਤ) ਦੇ ਧੂਲੀਆ ਜ਼ਿਲ੍ਹੇ ਵਿਚ ਧੂਲੀਆ ਸ਼ਹਿਰ ਤੋਂ 22 ਕਿ. ਮੀ. ਉੱਤਰ ਵਲ ਸਥਿਤ ਹੈ । ਧੂਲੀਆ ਵਾਂਗ ਇਹ ਸ਼ਹਿਰ ਵੀ ਪਹਿਲਾਂ ਅਰਬ ਦੇ ਬਾਦਸ਼ਾਹਾਂ, ਮੁਗ਼ਲ ਬਾਦਸ਼ਾਹਾਂ ਅਤੇ ਨਿਜ਼ਾਮ ਅਧੀਨ ਰਿਹਾ । ਨਿਜ਼ਾਮ ਪਾਸੋਂ ਇਹ ਸ਼ਹਿਰ ਪੇਸ਼ਵਾ ਦੇ ਹੱਥ ਚਲਾ ਗਿਆ । ਮਗਰੋਂ ਸੰਨ 1818 ਵਿਚ ਇਹ ਅੰਗ੍ਰੇਜ਼ੀ ਰਾਜ ਅਧੀਨ ਆ ਗਿਆ । ਪਰੰਤੂ ਅੰਗ੍ਰੇਜ਼ੀ ਰਾਜ ਅਧੀਨ ਹੋਣ ਦੇ ਤੁਰੰਤ ਪਿਛੋਂ ਇਸ ਖੇਤਰ ਵਿਚ ਰਹਿੰਦੇ ਅਰਬ ਦੇ ਫ਼ੌਜੀਆਂ ਨੇ ਬਗ਼ਾਵਤ ਕਰ ਦਿੱਤੀ ਅਤੇ ਕੁਝ ਸਮੇਂ ਲਈ ਉਨ੍ਹਾਂ ਦਾ ਇਸ ਸ਼ਹਿਰ ਦੇ ਕੁਝ ਹਿੱਸੇ ਉੱਤੇ ਕਬਜ਼ਾ ਵੀ ਰਿਹਾ ਪਰ ਅੰਤ ਨੂੰ ਇਨ੍ਹਾਂ ਨੂੰ ਸਖ਼ਤੀ ਨਾਲ ਦਬਾ ਦਿੱਤਾ ਗਿਆ ।

21°5' ਉ. ਵਿਥ.; 74°47' ਪੂ. ਲੰਬ

ਹ. ਪੁ.—ਇੰਪ. ਗ. ਇੰਡ : 23:84

**ਸੋਨਪੁਰ** : ਸ਼ਹਿਰ—ਇਹ ਸ਼ਹਿਰ ਉੜੀਸਾ ਰਾਜ (ਭਾਰਤ) ਦੇ ਬੋਲੰਗੀਰ ਜ਼ਿਲ੍ਹੇ ਵਿਚ ਸੋਨਪੁਰ ਤਹਿਸੀਲ ਦਾ ਸਦਰ-ਮੁਕਾਮ ਹੈ । ਸੰਨ 1948 ਤੋਂ ਪਹਿਲਾਂ ਇਹ ਸੋਨਪੁਰ ਰਿਆਸਤ ਦੀ ਰਾਜਧਾਨੀ ਸੀ । ਇਹ ਸ਼ਹਿਰ ਸਾਂਬਲਪੁਰ ਤੋਂ 86 ਕਿ. ਮੀ. ਦੱਖਣ ਵੱਲ ਮਹਾਨਦੀ ਅਤੇ ਤੇਲ ਦਰਿਆ ਦੇ ਸੰਗਮ ਤੇ ਸਥਿਤ ਹੈ ।

ਇਥੇ ਦੋ ਵੱਡੇ ਤਲਾਬ ਅਤੇ ਇਕ ਮਹਾਂ ਦਿਓ ਦਾ ਮੰਦਰ ਹੈ, ਜਿਥੋਂ ਕੁਝ ਤਾਮਰ ਪੱਤਰ ਮਿਲੇ ਹਨ । ਇਨ੍ਹਾਂ ਤੇ ਇਕ ਬਾਦਸ਼ਾਹ ਦਾ ਨਾਂ ਹੈ ਜਿਸ ਨੇ ਦਸਵੀਂ ਸਦੀ ਵਿਚ ਰਾਜ ਕੀਤਾ ਸੀ । ਇਸ ਤੋਂ ਇਲਾਵਾ ਕੁਝ ਸਿੱਕੇ ਵੀ ਮਿਲੇ ਹਨ । ਪੁਰਾਣੇ ਡਿਗੇ ਹੋਏ ਮਕਾਨ, ਮੰਦਰ ਅਤੇ ਖੂਹ ਆਦਿ ਇਸ ਗੱਲ ਦੀ ਗਵਾਹੀ ਭਰਦੇ ਹਨ ਕਿ ਪੁਰਾਣੇ ਸਮੇਂ ਵਿਚ ਇਹ ਇਕ ਮਹੱਤਵਪੂਰਨ ਸ਼ਹਿਰ ਸੀ । ਰੇਲਾਂ ਦੇ ਚੱਲਣ ਤੋਂ ਪਹਿਲਾਂ ਸਾਂਬਲਪੁਰ ਅਤੇ ਕਟਕ ਵਿਚਕਾਰ ਮਾਲ ਦੀ ਢੋਅ-ਢੁਆਈ ਮਹਾਨਦੀ ਰਾਹੀਂ ਹੁੰਦੀ ਸੀ ਤੇ ਸੋਨਪੁਰ ਦੀ ਮਹੱਤਤਾ ਕਾਫ਼ੀ ਸੀ ।

ਇਥੇ ਪਿੱਤਲ ਦੀਆਂ ਮੂਰਤੀਆਂ, ਸੋਨਾ, ਚਾਂਦੀ ਅਤੇ ਤਾਂਬੇ ਦਾ ਕੰਮ, ਸੂਤੀ ਅਤੇ ਸਿਲਕੀ ਕੱਪੜਾ ਬੁਣਨ ਦਾ ਕੰਮ ਅਤੇ ਲੋਹੇ ਦੇ ਔਜ਼ਾਰ ਬਣਾਉਣ ਦਾ ਕੰਮ ਹੁੰਦਾ ਹੈ ।

ਆਬਾਦੀ—80,86 (1971)

20°51' ਉ. ਵਿਥ.; 83°55' ਪੂ. ਲੰਬ.

**ਸੋਨਪੁਰ** : ਕਸਬਾ—ਇਹ ਕਸਬਾ ਬਿਹਾਰ ਰਾਜ (ਭਾਰਤ) ਦੇ ਸਾਰਨ ਜ਼ਿਲ੍ਹੇ ਵਿਚ ਪਟਨੇ ਤੋਂ ਕੋਈ 5 ਕਿ.ਮੀ. ਦੂਰ ਗੰਗਾ ਅਤੇ ਗੰਡਕ ਨਦੀਆਂ ਦੇ ਸੰਗਮ ਦੇ ਨੇੜੇ ਗੰਡਕ ਨਦੀ ਦੇ ਸੱਜੇ ਕੰਢੇ ਵਸਿਆ ਹੋਇਆ ਹੈ ।

ਦਸਿਆ ਜਾਂਦਾ ਹੈ ਕਿ ਸੋਨਪੁਰ ਵਿਖੇ ਵਿਸ਼ਨੂੰ ਮਹਾਰਾਜ ਨੇ ਇਕ ਹਾਥੀ ਨੂੰ ਮਗਰਮੱਛ ਦੇ ਮੂੰਹ ਵਿਚੋਂ ਛੁਡਾਇਆ ਸੀ । ਇਹ ਵੀ ਦਸਿਆ ਜਾਂਦਾ ਹੈ ਕਿ ਸ੍ਰੀ ਰਾਮ ਚੰਦਰ ਜਨਕਪੁਰੀ ਵਿਖੇ ਸੀਤਾ ਦੇ ਸਵੰਬਰ ਵਿਚ ਸ਼ਾਮਲ ਹੋਣ ਲਈ ਜਾਂਦੇ ਹੋਏ ਇਥੇ ਠਹਿਰੇ ਸਨ ਅਤੇ ਉਨ੍ਹਾਂ ਨੇ ਇਥੇ ਹਰੀਹਰ ਨਾਥ ਮਹਾਂ ਦਿਓ ਦਾ ਇਕ ਮੰਦਰ ਬਣਵਾਇਆ ਸੀ, ਜਿਹੜਾ ਹਾਲੀ ਵੀ ਕਾਇਮ ਹੈ ਅਤੇ ਜਿਸ ਦੀ ਯਾਤਰਾ ਲਈ ਹੁਣ ਵੀ ਬਹੁਤ ਸਾਰੇ ਲੋਕ ਇਥੇ ਆਉਂਦੇ ਹਨ । ਇਥੇ ਹਰ ਸਾਲ ਨਵੰਬਰ ਦੇ ਮਹੀਨੇ ਪੂਰਨਮਾਸ਼ੀ ਨੂੰ ਗੰਡਕ ਅਤੇ ਗੰਗਾ ਦੇ ਸੰਗਮ ਤੇ ਹਰੀਹਰ ਛਤਰ ਮੇਲਾ ਲਗਦਾ ਹੈ, ਜਿਹੜਾ 15 ਦਿਨ ਰਹਿੰਦਾ ਹੈ । ਇਸ ਸਮੇਂ ਇਥੇ ਇਸ਼ਨਾਨ ਕਰਨਾ ਚੰਗਾ ਸਮਝਿਆ ਜਾਂਦਾ ਹੈ । ਇਹ ਮੇਲਾ ਭਾਰਤ ਦੇ ਪੁਰਾਣੇ ਮੇਲਿਆਂ ਵਿਚੋਂ ਇਕ ਹੈ । ਹਰੀਹਰ ਛਤਰ ਮੇਲੇ ਸਮੇਂ ਇਥੇ ਹਾਥੀਆਂ, ਘੋੜਿਆਂ ਅਤੇ ਹੋਰ ਪਸ਼ੂਆਂ ਦੀ ਮੰਡੀ ਲਗਦੀ ਹੈ ਅਤੇ ਇਹ ਭਾਰਤ ਵਿਚ ਹਾਥੀਆਂ ਦੀ ਸਭ ਤੋਂ ਵੱਡੀ ਮੰਡੀ ਹੈ । ਇਹ ਸੈਰ-ਸਪਾਟੇ ਲਈ, ਖ਼ਾਸ ਕਰ ਬਦੇਸ਼ੀ ਸੈਲਾਨੀਆਂ ਲਈ ਇਕ ਬਹੁਤ ਸੁੰਦਰ ਸਥਾਨ ਹੈ ਜਿਥੇ ਅੰਬਾਂ ਦੇ ਸੁੰਦਰ ਝੁੰਡ ਹਨ ਅਤੇ ਕਈ ਕਿਸਮ ਦੀਆਂ ਦੌੜਾਂ, ਨਾਚ, ਪੋਲੋ ਅਤੇ ਹੋਰ ਖੇਡਾਂ ਆਦਿ ਕਰਾਈਆਂ ਜਾਂਦੀਆਂ ਹਨ ।

24°40' ਉ. ਵਿਥ.; 85°05' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23 : 86

**ਸੋਨਾ :** ਇਹ ਇਕ ਉੱਤਮ ਧਾਤ ਹੈ ਜਿਸ ਤੇ ਜਲਵਾਯੂ, ਤੇਜ਼ਾਬ ਅਤੇ ਖਾਰ ਆਦਿ ਦਾ ਕੋਈ ਅਸਰ ਨਹੀਂ ਹੁੰਦਾ । ਇਸ ਲਈ ਇਹ ਆਪਣੇ ਤੱਤ ਰੂਪ ਵਿਚ ਹੀ ਮਿਲਦਾ ਹੈ । ਇਸ ਦਾ ਚਿੰਨ੍ਹ Au ਹੈ । ਇਸ ਦੀਆਂ ਪਤਲੀਆਂ ਪਰਤਾਂ ਕੁਆਰਟਜ਼ ਪੱਥਰ ਵਿਚ ਵੀ ਮਿਲਦੀਆਂ ਹਨ ਅਤੇ ਜਦੋਂ ਇਹ ਪੱਥਰ ਟੁੱਟ ਫੁੱਟ ਕੇ ਰੇਤ ਦਾ ਰੂਪ ਧਾਰ ਲੈਂਦੇ ਹਨ ਤਾਂ ਉਹੀ ਸੋਨਾ ਦਰਿਆਵਾਂ ਦੀ ਰੇਤ ਵਿਚ ਮਿਲਿਆ ਹੋਇਆ ਪਾਇਆ ਜਾਂਦਾ ਹੈ ।

ਇਹ ਕੁਦਰਤ ਵਿਚ ਟੈਲਿਊਰਾਈਡ ਕੱਚੀਆਂ ਧਾਤਾਂ ਜਿਵੇਂ ਸਿਲਵੈਨਾਈਟ [ (AuAg) $Te_2$) ] ਆਦਿ ਦੀ ਸ਼ਕਲ ਵਿਚ ਵੀ ਮਿਲਦਾ ਹੈ, ਜਿਵੇਂ ਅਮਰੀਕਾ ਦੇ ਕੋਲੋਰਾਡੋ ਥਾਂ ਤੇ । ਸੋਨੇ ਦੀਆਂ ਪ੍ਰਸਿੱਧ ਖਾਣਾਂ ਦੱਖਣੀ ਅਫ਼ਰੀਕਾ ਵਿਚ ਹਨ । ਇਹ ਕੈਨੇਡਾ, ਆਸਟ੍ਰੇਲੀਆ, ਮੈਕਸੀਕੋ, ਭਾਰਤ, ਰੂਸ ਅਤੇ ਜਾਪਾਨ ਵਿਚ ਵੀ ਮਿਲਦਾ ਹੈ । ਭਾਰਤ ਵਿਚ ਇਸ ਦੀਆਂ ਖਾਣਾਂ ਕੋਲਾਰ (ਕਰਨਾਟਕ) ਵਿਚ ਹਨ ।

ਰੇਤ ਵਿਚੋਂ ਸੋਨਾ ਧੋ ਕੇ ਕੱਢ ਲਿਆ ਜਾਂਦਾ ਹੈ । ਇਹ ਕੰਮ ਕਦੇ ਕਦੇ ਹੱਥਾਂ ਨਾਲ ਪਰ ਆਮ ਤੌਰ ਤੇ ਮਸ਼ੀਨਾਂ ਨਾਲ ਕੀਤਾ ਜਾਂਦਾ ਹੈ । ਦਰਿਆ ਦੀ ਰੇਤ ਇਕ ਪਾਸਿਉਂ ਪੁੱਟੀ ਜਾਂਦੀ ਹੈ ਤੇ ਤਸਲੇ ਵਿਚ ਪਾ ਕੇ ਇਸ ਨੂੰ ਪਾਣੀ ਵਿਚ ਮਿਲਾਇਆ ਜਾਂਦਾ ਹੈ । ਫਿਰ ਤਸਲੇ ਨੂੰ ਹਿਲਾ ਕੇ ਉਪਰਲੀ ਤਹਿ ਨੂੰ ਨਿਤਾਰ ਲਿਆ ਜਾਂਦਾ ਹੈ । ਹਲਕੀ ਰੇਤ ਪਾਣੀ ਨਾਲ ਵਹਿ ਜਾਂਦੀ ਹੈ ਅਤੇ ਸੋਨੇ ਦੇ ਕਿਣਕੇ ਜੋ ਭਾਰੀ ਹੁੰਦੇ ਹਨ ਥੱਲੇ ਰਹਿ ਜਾਂਦੇ ਹਨ । ਇਸ ਰੇਤ ਨੂੰ ਇਕੱਠਾ ਕਰ ਲਿਆ ਜਾਂਦਾ ਹੈ ਅਤੇ ਇਸ ਵਿਚੋਂ ਸੋਨਾ ਕੱਢ ਲਿਆ ਜਾਂਦਾ ਹੈ ।

ਸੋਨੇ ਵਾਲੇ ਕੁਆਰਟਜ਼ ਨੂੰ ਪਹਿਲਾਂ ਜਾਅ ਕਰੱਸ਼ਰ ਮਸ਼ੀਨਾਂ ਨਾਲ ਤੋੜਿਆ ਅਤੇ ਫਿਰ ਬਰੀਕ ਕਰ ਲਿਆ ਜਾਂਦਾ ਹੈ ਅਤੇ ਇਸ ਚੂਰੇ ਨੂੰ ਪਾਣੀ ਦੀ ਧਾਰ ਨਾਲ ਤਾਂਬੇ ਦੀਆਂ ਚਾਦਰਾਂ, ਜਿਨ੍ਹਾਂ ਉੱਤੇ ਪਾਰਾ ਚੜ੍ਹਿਆ ਹੁੰਦਾ ਹੈ, ਉੱਤੋਂ ਦੀ ਰੋੜ੍ਹਿਆ ਜਾਂਦਾ ਹੈ । ਇਸ ਤਰ੍ਹਾਂ ਸੋਨੇ ਦੇ ਭਾਰੀ ਕਿਣਕੇ ਜੋ ਹੇਠਾਂ ਚਲੇ ਜਾਂਦੇ ਹਨ ਪਾਰੇ ਵਿਚ ਰਮ ਜਾਂਦੇ ਹਨ ਅਤੇ ਉਸ ਵਿਚ ਘੁਲ ਜਾਂਦੇ ਹਨ । ਤਾਂਬੇ ਦੀਆਂ ਚਾਦਰਾਂ ਤੋਂ ਪਾਰੇ ਦੇ ਮਿਸ਼ਰਨ ਦੀ ਤਹਿ ਉਤਾਰ ਲਈ ਜਾਂਦੀ ਹੈ । ਇਸ ਨੂੰ ਗਰਮ ਕਰਕੇ ਪਾਰਾ ਕਸ਼ੀਦ ਕਰ ਲਿਆ ਜਾਂਦਾ ਹੈ ਅਤੇ ਬਚੇ ਹੋਏ ਸੋਨੇ ਨੂੰ ਸ਼ੁੱਧ ਕੀਤਾ ਜਾਂਦਾ ਹੈ । ਸੋਨੇ ਦੇ ਘੋਲ ਨੂੰ ਪੋਟਾਸ਼ੀਅਮ ਸਾਇਆਨਾਈਡ ਦੇ ਘੋਲ ਨਾਲ ਮਿਲਾ ਕੇ ਉਸ ਵਿਚੋਂ ਦੀ ਹਵਾ ਲੰਘਾਈ ਜਾਂਦੀ ਹੈ, ਜਦੋਂ ਕਿ ਸਾਰੇ ਸੋਨੇ ਦਾ ਪੋਟਾਸ਼ੀਅਮ ਆਰੋ ਸਾਇਆਨਾਈਡ ਬਣ ਜਾਂਦਾ ਹੈ ਅਤੇ ਪਾਣੀ ਵਿਚ ਘੁਲ ਜਾਂਦਾ ਹੈ :



$$4Au + 8KCN + 2H_2O + O_2 \rightarrow 4K[Au(CN)_2] + 4KOH$$

ਇਸ ਘੋਲ ਨੂੰ ਨਿਤਾਰ ਕੇ ਅਤੇ ਇਸ ਵਿਚ ਜਿਸਤ ਪਾ ਕੇ ਸੋਨਾ ਕੱਢ ਲਿਆ ਜਾਂਦਾ ਹੈ :



$$2K[Au(CN)_2] + Zn \rightarrow K_2[Zn(CN)_4] + 2Au$$

ਇਸ ਤਰ੍ਹਾਂ ਬਣੇ ਸੋਨੇ ਵਿਚ ਜੋ ਜਿਸਤ ਹੁੰਦਾ ਹੈ ਉਸ ਨੂੰ ਘੋਲ ਕੇ ਹੱਲ ਕਰ ਲਿਆ ਜਾਂਦਾ ਹੈ ਅਤੇ ਬਾਕੀ ਬਚੇ ਸੋਨੇ ਨੂੰ ਪਿਘਲਾ ਕੇ ਸ਼ੁੱਧ ਕਰ ਲਿਆ ਜਾਂਦਾ ਹੈ ।

ਸੋਨਾ ਥੋੜ੍ਹੀ ਜਿਹੀ ਮਾਤਰਾ ਵਿਚ ਤਾਂਬੇ ਦੇ ਖਣਿਜ ਵਿਚ ਵੀ ਹੁੰਦਾ ਹੈ । ਆਮ ਤੌਰ ਤੇ ਸੋਨੇ ਵਿਚ ਚਾਂਦੀ ਮਿਲੀ ਹੁੰਦੀ ਹੈ । ਜਦੋਂ ਇਸ ਨੂੰ ਸਲਫ਼ਿਊਰਿਕ ਐਸਿਡ ਨਾਲ ਗਰਮ ਕੀਤਾ ਜਾਂਦਾ ਹੈ ਤਾਂ ਚਾਂਦੀ ਤੇ ਤਾਂਬਾ ਆਦਿ ਹੱਲ ਹੋ ਜਾਂਦੇ ਹਨ ਅਤੇ ਸੋਨਾ ਬਚ ਜਾਂਦਾ ਹੈ, ਜੋ ਪਿਘਲਾ ਲਿਆ ਜਾਂਦਾ ਹੈ । ਪਰੰਤੂ ਸਲਫ਼ਿਊਰਿਕ ਐਸਿਡ ਨਾਲ ਸੋਨੇ ਨੂੰ ਸ਼ੁੱਧ ਕਰਨ ਲਈ ਜ਼ਰੂਰੀ ਹੈ ਕਿ ਮਿਸ਼ਰਨ ਧਾਤ ਵਿਚ ਸੋਨੇ ਦੀ ਮਾਤਰਾ ਘਟਾ ਕੇ 25% ਤੋਂ ਥੱਲੇ ਕਰ ਦਿੱਤੀ ਜਾਵੇ ਨਹੀਂ ਤਾਂ ਉਸ ਉੱਤੇ ਤੇਜ਼ਾਬ ਦਾ ਅਸਰ ਬਹੁਤ ਘੱਟ ਹੁੰਦਾ ਹੈ । ਇਹ ਕਰਨ ਲਈ ਅਸ਼ੁੱਧ ਸੋਨੇ ਵਿਚ ਹੋਰ ਚਾਂਦੀ ਮਿਲਾਈ ਜਾਂਦੀ ਹੈ ਅਤੇ ਇਸ ਨੂੰ ਪਿਘਲਾ ਕੇ ਉਸ ਦੇ ਪੱਤਰੇ ਬਣਾਏ ਜਾਂਦੇ ਹਨ ਜੋ ਸਲਫ਼ਿਊਰਿਕ ਐਸਿਡ ਵਿਚ ਪਾ ਦਿੱਤੇ ਜਾਂਦੇ ਹਨ । ਇਸ ਵਿਚੋਂ ਚਾਂਦੀ ਆਪਣੇ ਸਲਫ਼ੇਟ ਬਣਾ ਕੇ ਘੁਲ ਜਾਂਦੀ ਹੈ ਅਤੇ ਸੋਨਾ ਬਾਕੀ ਬਚ ਜਾਂਦਾ ਹੈ ।

ਸੋਨੇ ਨੂੰ ਬਿਜਲੀ ਦੁਆਰਾ ਵੀ ਸ਼ੁੱਧ ਕੀਤਾ ਜਾਂਦਾ ਹੈ । ਮਿਲਾਵਟ ਵਾਲੇ ਸੋਨੇ ਨੂੰ ਐਨੋਡ ਬਣਾ ਕੇ ਉਸ ਨੂੰ ਸੋਨੇ ਦੇ ਕਲੋਰਾਈਡ ਤੇ ਹਾਈਡ੍ਰੋਕਲੋਰਿਕ ਐਸਿਡ ਦੇ ਘੋਲ ਵਿਚ ਲਟਕਾ ਦਿੱਤਾ ਜਾਂਦਾ ਹੈ ਅਤੇ ਕੈਥੋਡ ਸ਼ੁੱਧ ਸੋਨੇ ਦਾ ਬਣਾਇਆ ਜਾਂਦਾ ਹੈ । ਇਸ ਵਿਚੋਂ ਬਿਜਲੀ ਲੰਘਾਉਣ ਤੇ ਸੋਨਾ ਐਨੋਡ ਤੋਂ ਪਿਘਲ ਕੇ ਕੈਥੋਡ ਤੇ ਜੰਮ ਜਾਂਦਾ ਹੈ । ਕੈਥੋਡ ਤੇ ਜੰਮੇ ਹੋਏ ਸੋਨੇ ਨੂੰ ਪਿਘਲਾ ਲਿਆ ਜਾਂਦਾ ਹੈ ਤੇ ਸੋਨੇ ਦੀਆਂ ਛੜਾਂ ਬਣਾਈਆਂ ਜਾਂਦੀਆਂ ਹਨ ।

ਸੋਨਾ ਇਕ ਸੁੰਦਰ ਪੀਲੇ ਰੰਗ ਦੀ ਧਾਤ ਹੈ ਜਿਸ ਤੋਂ ਕੁੱਟ ਕੇ ਬਰੀਕ ਤੋਂ ਬਰੀਕ ਪੱਤਰੇ ਅਤੇ ਖਿੱਚ ਕੇ ਬਰੀਕ ਤੋਂ ਬਰੀਕ ਤਾਰ ਬਣਾਈ ਜਾ ਸਕਦੀ ਹੈ । । ਇਨ੍ਹਾਂ ਗੁਣਾਂ ਵਿਚ ਇਹ ਧਾਤ ਸਭ ਤੋਂ ਉੱਚੇ ਦਰਜੇ ਦੀ ਹੈ । ਇਸ ਦੀ ਵਿਸ਼ਿਸ਼ਟ ਘਣਤਾ 19.3 ਅਤੇ ਦਰਜਾ ਪਿਘਲਾਉ $1063^\circ$ ਸੈ. ਹੁੰਦਾ ਹੈ । ਸੋਨੇ ਦੇ ਪਰਮਾਣੂ ਦਾ ਅਰਧ-ਵਿਆਸ ਵੱਡਾ ਹੁੰਦਾ ਹੈ ਕਿਉਂਕਿ ਇਸ ਵਿਚ ਇਲੈੱਕਟ੍ਰਾਨਾਂ ਦੇ ਪੰਜ ਪੂਰਨ ਸ਼ੈੱਲ (2,8,18,32,18) ਹਨ ਅਤੇ ਇਕ ਬਾਹਰੀ ਸ਼ੈੱਲ ਹੈ ਜਿਸ ਵਿਚ ਇਕ ਇਲੈੱਕਟ੍ਰਾਨ ਹੈ । ਇਹ ਐਕੁਆਰੀਜੀਆ, ਜੋ ਹਾਈਡ੍ਰੋਕਲੋਰਿਕ ਐਸਿਡ ਅਤੇ ਨਾਈਟ੍ਰਿਕ ਐਸਿਡ ਦਾ ਮਿਸ਼ਰਨ (3:1) ਹੁੰਦਾ ਹੈ, ਵਿਚ ਘੁਲ ਕੇ ਪੀਲੇ ਰੰਗ ਦਾ ਘੋਲ ਬਣਾਉਂਦਾ ਹੈ, ਜਿਸ ਤੋਂ ਕਲੋਰ-ਔਰਿਕ ਐਸਿਡ ($AuCl_3.HCl.4H_2O$) ਦੇ ਰਵੇ ਬਣਾਏ ਜਾਂਦੇ ਹਨ । ਇਹ ਕਲੋਰੀਨ ਨਾਲ ਔਰਿਕ ਕਲੋਰਾਈਡ ($AuCl_3$), ਬ੍ਰੋਮੀਨ ਨਾਲ ਔਰਿਕ ਬ੍ਰੋਮਾਈਡ ($AuBr_3$) ਅਤੇ ਆਇਓਡੀਨ ਨਾਲ ਔਰਿਕ ਆਇਓਡਾਈਡ ($AuI_3$) ਬਣਾਉਂਦਾ ਹੈ ।

ਸੋਨਾ ਸਭ ਨਾਲੋਂ ਉੱਤਮ ਧਨ ਮਿਥਿਆ ਜਾਂਦਾ ਹੈ । ਇਸ ਦੇ ਸਿੱਕੇ ਅਤੇ ਗਹਿਣੇ ਆਦਿ ਬਣਾਏ ਜਾਂਦੇ ਹਨ । ਇਸ ਕੰਮ ਲਈ ਵਰਤੇ ਜਾਂਦੇ ਸੋਨੇ ਵਿਚ ਤਾਂਬੇ ਅਤੇ ਚਾਂਦੀ ਦੀ ਖੋਟ ਪਾਈ ਜਾਂਦੀ ਹੈ ਜੋ ਇਸ ਨੂੰ ਰਗੜ ਤੋਂ ਬਚਾਉਂਦੀ ਹੈ । ਸੋਨੇ ਦੇ ਘੋਲ ਖ਼ਾਸ ਕਰਕੇ ਬਿਜਲੱਈ ਮੁਲੰਮਾ ਕਰਨ ਲਈ ਵਰਤੇ ਜਾਂਦੇ ਹਨ ।

ਹ. ਪੁ.—ਐਨ. ਅਮੈ. 13:16; ਐਨ. ਬ੍ਰਿ. 10 : 536; ਚੈਂਬ. ਐਨ. 6:548.

**ਸੋਨਾਗਿਰ :** ਇਹ ਭਾਰਤ ਦੇ ਮੱਧ ਪ੍ਰਦੇਸ਼ ਰਾਜ ਵਿਚ ਇਕ ਪਹਾੜੀ ਹੈ ਜੋ ਦਤੀਆ ਜ਼ਿਲ੍ਹੇ ਵਿਚ ਦਤੀਆ ਨਗਰ ਤੋਂ 8 ਕਿ. ਮੀ. ਦੀ ਵਿੱਥ ਉੱਤੇ ਸਥਿਤ ਹੈ । ਇਹ ਨੀਸ ਚਟਾਨਾਂ ਦੀ ਇਕ ਛੋਟੀ ਜਿਹੀ ਪਹਾੜੀ ਹੈ । ਇਸ ਪਹਾੜੀ ਦੀਆਂ ਢਲਾਣਾਂ ਤੇ ਸੌ ਤੋਂ ਵੱਧ ਜੈਨ ਧਰਮ ਦੇ ਮੰਦਰ ਹਨ । ਇਸ ਪਹਾੜੀ ਦੀਆਂ ਗ੍ਰੇਨਾਈਟ ਦੀਆਂ ਚਟਾਨਾਂ ਵਿਚ ਇਨ੍ਹਾਂ ਮੰਦਰਾਂ ਦਾ ਦ੍ਰਿਸ਼ ਬਹੁਤ ਸੁੰਦਰ ਵਿਖਾਈ ਦਿੰਦਾ ਹੈ । ਇਹ ਮੰਦਰ 17ਵੀਂ ਸਦੀ ਤੋਂ ਵੱਧ ਪੁਰਾਣੇ ਨਹੀਂ ਹਨ ।

$25^\circ 40'$ ਉ. ਵਿਥ; $78^\circ 20'$ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23:80

**ਸੋਨਾਮੁਖੀ :** ਇਹ ਸ਼ਹਿਰ ਭਾਰਤ ਦੇ ਬੰਗਾਲ ਰਾਜ ਦੇ ਬਾਂਕੁੜਾ ਜ਼ਿਲ੍ਹੇ ਵਿਚ ਈਸਟ ਇੰਡੀਆ ਰੇਲਵੇ ਉੱਤੇ ਬਿਸ਼ਨਪੁਰ ਤੇ ਖੜਗਪੁਰ ਵਿਚਕਾਰ ਵਾਕਿਆ ਹੈ । ਪਹਿਲੋਂ ਪਹਿਲ ਇਹ ਸ਼ਹਿਰ ਈਸਟ ਇੰਡੀਆ ਕੰਪਨੀ ਦਾ ਵਪਾਰਕ ਕੇਂਦਰ ਸੀ ਜਿਥੇ ਈਸਟ ਇੰਡੀਆ ਕੰਪਨੀ ਦੇ ਰੂੰ-ਵੇਲਣ ਅਤੇ ਸੂਤੀ ਕੱਪੜਾ ਬੁਣਨ ਦੇ ਵੱਡੇ ਵੱਡੇ ਕਾਰਖ਼ਾਨੇ ਸਨ ।

ਅੱਜਕਲ੍ਹ ਇਹ ਲਾਖ ਦੀ ਸਨਅੱਤ ਦਾ ਮੁਖ ਕੇਂਦਰ ਹੈ। ਸੰਨ 1886 ਵਿਚ ਇਥੇ ਮਿਉਂਸਪਲ ਕਮੇਟੀ ਸਥਾਪਿਤ ਕੀਤੀ ਗਈ।

ਆਬਾਦੀ—19,111 (1971)

23°29′ ਉ. ਵਿਥ.; 87° 36′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23:80

**ਸੋਨਾ-ਮੁੱਖੀ (ਪੱਥਰ)** : ਇਹ ਇਕ ਮਸ਼ਹੂਰ ਪੱਥਰ ਹੈ, ਜਿਹੜਾ ਸੋਨੇ ਦੀਆਂ ਖਾਣਾਂ ਵਿਚੋਂ ਨਿਕਲਦਾ ਹੈ। ਅਰਬੀ ਵਿਚ ਇਸ ਨੂੰ ਹਜਰੁਲਨੂਰ ਅਤੇ ਮਾਰਕੀਸ਼ਾ ਕਹਿੰਦੇ ਹਨ, ਪਰ ਵਧੇਰੇ ਕਰਕੇ ਇਹ ਉਪਰੋਕਤ ਨਾਂ ਨਾਲ ਹੀ ਪ੍ਰਸਿੱਧ ਹੈ। ਇਸ ਦੀਆਂ ਕਈ ਕਿਸਮਾਂ ਹੁੰਦੀਆਂ ਹਨ। ਇਸ ਦੀ ਤਾਸੀਰ ਦੂਜੇ ਦਰਜੇ ਦੇ ਅੰਤ ਵਿਚ ਗਰਮ ਅਤੇ ਖ਼ੁਸ਼ਕ ਹੁੰਦੀ ਹੈ ਅਤੇ ਕਈਆਂ ਨੇ ਇਸ ਨੂੰ ਤੀਜੇ ਦਰਜੇ ਵਿਚ ਖ਼ੁਸ਼ਕ ਵੀ ਲਿਖਿਆ ਹੈ। ਰੰਗ ਇਸ ਦਾ ਸੁਨਿਹਰੀ, ਚਮਕਦਾਰ ਅਤੇ ਸਾਫ਼ ਚਾਂਦੀ ਅਤੇ ਤਾਂਬੇ ਜਿਹਾ ਹੁੰਦਾ ਹੈ। ਸੁਆਦ ਵਿਚ ਇਹ ਕਸੈਲਾ, ਬੇਸੁਆਦੀ ਅਤੇ ਕਿਰਕਿਰਾ ਹੁੰਦਾ ਹੈ। ਸਰੀਰ ਦੇ ਬਹੁਤ ਸਾਰੇ ਹਿੱਸਿਆਂ ਲਈ ਨੁਕਸਾਨਦਾਇਕ ਹੈ। ਸਰਦ ਅਤੇ ਤਰ ਚੀਜ਼ਾਂ, ਰੋਗਨ ਤੇ ਮੁਰੱਬੇ ਅਤੇ ਕੈਅ ਕਰਨਾ ਇਸ ਦੇ ਸੋਧਕ ਹਨ। ਰੁਪਾ ਮੁੱਖੀ ਇਸ ਦੀ ਬਦਲ ਹੈ। ਖ਼ੁਰਾਕ ਇਸ ਦੀ ਇਕ ਰੱਤੀ ਤੋਂ ਲੈ ਕੇ ਇਕ ਮਾਸ਼ੇ ਤਕ ਹੈ। ਖਾਣ ਵਿਚ ਇਹ ਕਾਬਜ਼ ਹੈ। ਇਸ ਲਈ ਇਸ ਦੇ ਖਾਣ ਨਾਲ ਕੋਈ ਖ਼ਾਸ ਲਾਭ ਨਹੀਂ ਹੁੰਦਾ। ਪਰ ਜੇ ਇਸ ਨੂੰ ਬੱਚਿਆਂ ਦੇ ਗਲ ਵਿਚ ਲਟ-ਕਾਇਆ ਜਾਵੇ ਤਾਂ ਇਸ ਨਾਲ ਬੱਚਿਆਂ ਦਾ ਡਰ ਦੂਰ ਹੋ ਜਾਂਦਾ ਹੈ।

ਇਸ ਦਾ ਸੁਰਮਾ ਬਣਾ ਕੇ ਜੇ ਅੱਖਾਂ ਵਿਚ ਪਾਇਆ ਜਾਵੇ ਤਾਂ ਇਹ ਅੱਖਾਂ ਦੀਆਂ ਬਿਮਾਰੀਆਂ ਨੂੰ ਦੂਰ ਕਰਨ ਲਈ ਲਾਭਦਾਇਕ ਹੈ। ਇਸ ਨਾਲ ਕੁਸ਼ਤਾ ਔਧ ਵੀ ਤਿਆਰ ਕੀਤਾ ਜਾਂਦਾ ਹੈ, ਜਿਹੜਾ ਸੁਰ-ਮਿਆਂ ਵਿਚ ਇਸਤੇਮਾਲ ਕੀਤਾ ਜਾਂਦਾ ਹੈ। ਇਸ ਕੁਸ਼ਤੇ ਨੂੰ ਜੇ ਬਿਲਾਦ ਦੀ ਲੁਬਦੀ ਵਿਚ ਰੱਖ ਕੇ ਤੇਜ਼ ਆਂਚ ਦਿੱਤੀ ਜਾਵੇ ਤਾਂ ਇਹ ਕੁਸ਼ਤਾ ਸਫ਼ੈਦ ਹੋ ਜਾਂਦਾ ਹੈ। ਫੇਰ ਜੇ ਇਸ ਕੁਸ਼ਤੇ ਨੂੰ ਹਰਮੇ ਦੇ ਫੁੱਲਾਂ ਦੀ ਲੁਬਦੀ ਵਿਚ ਗਿਆਰਾਂ ਆਂਚਾਂ ਦਿੱਤੀਆਂ ਜਾਣ ਤਾਂ ਇਹ ਕੁਸ਼ਤਾ ਮਿਥੁਨ ਸ਼ਕਤੀ ਲਈ ਬਹੁਤ ਮੁਫ਼ੀਦ ਸਾਬਤ ਹੁੰਦਾ ਹੈ।

**ਸੋਨਾਰ** : ਇਹ ਭਾਰਤ ਦੇ ਮੱਧ ਪ੍ਰਦੇਸ਼ ਰਾਜ ਦਾ ਇਕ ਦਰਿਆ ਹੈ ਜੋ ਸਾਗਰ ਜ਼ਿਲ੍ਹੇ ਦੇ ਦੱਖਣ-ਪੱਛਮ ਵੱਲ ਦੀਆਂ ਪਹਾੜੀਆਂ ਵਿਚੋਂ ਨਿਕ-ਲਦਾ ਹੈ ਅਤੇ ਉੱਤਰ-ਪੂਰਬ ਵੱਲ ਵਗਦਾ ਹੋਇਆ ਸਾਗਰ ਅਤੇ ਦਮੋਹ ਜ਼ਿਲ੍ਹਿਆਂ ਵਿਚੋਂ ਲੰਘ ਕੇ ਕੇਨ ਦਰਿਆ ਵਿਚ ਜਾ ਮਿਲਦਾ ਹੈ। ਇਸ ਦੀ ਕੁੱਲ ਲੰਬਾਈ 185 ਕਿ. ਮੀ. ਹੈ ਜਿਸ ਵਿਚੋਂ 180 ਕਿ. ਮੀ. ਲੰਬਾਈ ਮੱਧ-ਪ੍ਰਦੇਸ਼ ਵਿਚ ਪੈਂਦੀ ਹੈ। ਇਸ ਦੀ ਚੌੜਾਈ ਬਹੁਤ ਨਹੀਂ ਹੈ ਪਰ ਡੂੰਘਾ ਵਗਦਾ ਹੈ। ਇਸ ਦਾ ਤਲ ਪੱਥਰੀਲਾ ਹੈ। ਸਾਗਰ ਦੇ ਦੱਖਣ ਅਤੇ ਦਮੋਹ ਦੇ ਮੱਧ ਵਿਚ ਸੋਨਾਰ ਵਾਦੀ ਦੀ ਮਿੱਟੀ ਕਾਲੀ ਹੈ। ਸੋਨਾਰ ਦਰਿਆ ਦੀਆਂ ਮੁਖ ਸਹਾਇਕ ਨਦੀਆਂ ਦੇਹਾਰ, ਗਧੇਰੀ, ਬੇਵਾਸ, ਅਤੇ ਬੀਆਰਮਾ ਹਨ। ਸੋਨਾਰ ਦਰਿਆ ਦੇ ਕੰਢੇ ਤੇ ਮੁਖ ਸ਼ਹਿਰ ਰੇਹਲੀ, ਗੜ੍ਹਾਕੋਟਾ, ਹਾਤਾ ਤੇ ਨਰਸਿੰਘਗੜ੍ਹ ਹਨ।

23°22′ ਉ. ਵਿਥ.; 78°37′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23:81

**ਸੋਨਾਰਗਾਓਂ** : ਬੰਗਲਾ ਦੇਸ਼ ਦੇ ਢਾਕਾ ਜ਼ਿਲ੍ਹੇ ਵਿਚ ਸ਼ਹਿਰ ਢਾਕਾ ਤੋਂ 25 ਕਿ. ਮੀ. ਪੂਰਬ ਵੱਲ ਮੇਘਨਾ ਦਰਿਆ ਦੇ ਕੰਢੇ ਤੇ ਸਥਿਤ ਇਕ ਸ਼ਹਿਰ ਸੀ। ਪੁਰਾਣੇ ਸਮੇਂ ਵਿਚ ਮੁਸਲਮਾਨੀ ਰਾਜ ਸਮੇਂ ਸੰਨ 1351 ਤੋਂ 1608 ਤੱਕ ਇਹ ਪੂਰਬੀ ਬੰਗਾਲ ਦੀ ਰਾਜ-ਧਾਨੀ ਰਿਹਾ ਹੈ। ਸੰਨ 1608 ਵਿਚ ਬਾਦਸ਼ਾਹ ਜਹਾਂਗੀਰ ਦੀ ਹਕੂਮਤ ਸਮੇਂ ਬੰਗਾਲ ਦੀ ਰਾਜਧਾਨੀ ਢਾਕਾ ਬਣਨ ਤੇ ਇਸ ਦੀ ਮਹੱਤਤਾ ਘੱਟ ਗਈ। ਅੱਜਕਲ੍ਹ ਨਰਾਇਣ ਗੰਜ ਤੋਂ 10 ਕਿ. ਮੀ. ਦੀ ਵਿੱਥ ਤੇ ਪਾਨਾਮ ਨਾਮੀ ਪਿੰਡ ਦੇ ਨੇੜੇ ਇਸਦੇ ਥੇਹ ਹੀ ਬਾਕੀ ਹਨ ਜਿਹੜੇ ਇਸ ਦੀ ਪੁਰਾਣੀ ਯਾਦ ਦੀ ਸਾਖੀ ਭਰਦੇ ਹਨ।

ਸ਼ੇਰ ਸ਼ਾਹ ਸੂਰੀ ਦੀ ਬਣਾਈ ਗਈ 'ਗ੍ਰੈਂਡ ਟਰੰਕ' ਦਾ ਪੂਰਬੀ ਸਿਰਾ ਸੋਨਾਰ-ਗਾਓਂ ਹੀ ਸੀ। ਮੁਸਲਮਾਨੀ ਰਾਜ ਸਮੇਂ ਇਹ ਸ਼ਹਿਰ ਵਪਾਰ ਦਾ ਕੇਂਦਰ ਸੀ ਅਤੇ ਮਲਮਲ ਤੇ ਹੋਰ ਸੂਤੀ ਕੱਪੜੇ ਲਈ ਬੜਾ ਪ੍ਰਸਿੱਧ ਸੀ।

23°40′ ਉ. ਵਿਥ.; 90°30′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23:91

**ਸੋਨੀਪਤ** : ਜ਼ਿਲ੍ਹਾ—ਇਹ ਭਾਰਤ ਦੇ ਹਰਿਆਣਾ ਰਾਜ ਦੇ ਰੋਹਤਕ ਮੰਡਲ ਦਾ ਇਕ ਜ਼ਿਲ੍ਹਾ ਹੈ ਜਿਸ ਦਾ ਖੇਤਰਫਲ 2,206 ਵ. ਕਿ. ਮੀ. ਹੈ ਅਤੇ ਆਬਾਦੀ 843,968 (1981) ਹੈ। ਇਹ ਜ਼ਿਲ੍ਹਾ 1975 ਵਿਚ ਹੋਂਦ ਵਿਚ ਆਇਆ, ਇਸ ਤੋਂ ਪਹਿਲਾਂ ਇਹ ਕੇਵਲ ਰੋਹਤਕ ਜ਼ਿਲ੍ਹੇ ਦੀ ਇਕ ਤਹਿਸੀਲ ਹੀ ਸੀ। ਸੰਨ 1911 ਈ. ਤਕ ਇਹ ਦਿੱਲੀ ਜ਼ਿਲ੍ਹੇ ਦੀ ਤਹਿਸੀਲ ਸੀ। ਦਿੱਲੀ ਦੇ ਵੱਖ ਹੋ ਜਾਣ ਤੇ ਇਸ ਨੂੰ ਪੰਜਾਬ ਦੇ ਰੋਹਤਕ ਜ਼ਿਲ੍ਹੇ ਨਾਲ ਰਲਾ ਦਿੱਤਾ ਗਿਆ ਸੀ। ਇਕ ਅਕਤੂਬਰ, 1966 ਨੂੰ ਹਰਿਆਣਾ ਰਾਜ ਦੀ ਹੋਂਦ ਨਾਲ ਇਹ ਹਰਿਆਣਾ ਰਾਜ ਵਿਚ ਆ ਗਿਆ।

ਇਸ ਜ਼ਿਲ੍ਹੇ ਦਾ ਪੂਰਬੀ ਹਿੱਸਾ ਜਮਨਾ ਦਰਿਆ ਦੀ ਨਿਵਾਣ ਵਾਲਾ ਇਲਾਕਾ ਹੈ ਅਤੇ ਪਾਣੀ ਦੇ ਨਿਕਾਸ ਦਾ ਚੰਗਾ ਪ੍ਰਬੰਧ ਨਾ ਹੋਣ ਕਰਕੇ ਕਦੇ ਕਦੇ ਹੜ੍ਹਾਂ ਦਾ ਸ਼ਿਕਾਰ ਵੀ ਹੋ ਜਾਂਦਾ ਹੈ। ਇਸ ਦੇ ਪੱਛਮ ਵੱਲ ਦਾ ਉੱਚਲਾ ਹਿੱਸਾ ਜਮਨਾ ਨਹਿਰ ਨਾਲ ਸਿੰਜਿਆ ਜਾਂਦਾ ਹੈ। ਇਸ ਜ਼ਿਲ੍ਹੇ ਵਿਚ ਬਹੁਤ ਸਾਰੀਆਂ ਸਬਜ਼ੀਆਂ ਉਗਾਈਆਂ ਜਾਂਦੀਆਂ ਹਨ। ਸੋਨੀਪਤ ਸ਼ਹਿਰ ਇਸ ਜ਼ਿਲ੍ਹੇ ਦਾ ਸਦਰ-ਮੁਕਾਮ ਹੈ।

**ਸੋਨੀਪਤ** : ਸ਼ਹਿਰ—ਇਹ ਭਾਰਤ ਦੇ ਹਰਿਆਣਾ ਰਾਜ ਦੇ ਸੋਨੀਪਤ ਜ਼ਿਲ੍ਹੇ ਦਾ ਸਦਰ-ਮੁਕਾਮ ਹੈ। ਕਾਲਕਾ-ਦਿੱਲੀ ਰੇਲਵੇ-ਲਾਈਨ ਅਤੇ ਅੰਬਾਲਾ ਤੋਂ ਦਿੱਲੀ ਜਾਣ ਵਾਲੀ ਰੇਲਵੇ ਲਾਈਨ ਅਤੇ ਜਰਨੈਲੀ ਸੜਕ ਇਸ ਵਿਚੋਂ ਲੰਘਦੀਆਂ ਹਨ। ਇਹ ਸ਼ਹਿਰ ਅੰਬਾਲੇ ਤੋਂ ਕੋਈ 155 ਕਿ. ਮੀ. ਦੱਖਣ ਵੱਲ ਅਤੇ ਦਿੱਲੀ ਤੋਂ 45 ਕਿ. ਮੀ. ਉੱਤਰ ਵੱਲ ਵਸਿਆ ਹੋਇਆ ਹੈ। ਇਸ ਸ਼ਹਿਰ ਦਾ ਪ੍ਰਬੰਧ ਇਕ ਮਿਉਂਸਪਲ ਕਮੇਟੀ ਦੇ ਹੱਥਾਂ ਵਿਚ ਹੈ। ਇਕ ਪ੍ਰਥਾ ਅਨੁਸਾਰ ਇਸ ਸ਼ਹਿਰ ਦੀ ਨੀਂਹ ਅਰਜਨ ਪਿੱਛੋਂ ਪਾਂਡਵਾਂ ਦੀ ਤੇਰ੍ਹਵੀਂ ਪੀੜ੍ਹੀ ਦੇ ਰਾਜਾ ਸੋਨੀ ਨੇ ਰੱਖੀ ਸੀ ਅਤੇ ਉਸ ਵੇਲੇ ਇਸ ਸ਼ਹਿਰ ਦਾ ਨਾਂ ਸੋਨ-ਪ੍ਰਸਥ ਸੀ। ਇਹ ਨਾਂ ਹੌਲੀ ਹੌਲੀ ਵਿਗੜ ਕੇ ਸੋਨਪੱਥ ਅਤੇ ਫੇਰ ਸੋਨੀਪਤ ਬਣ ਗਿਆ। ਪੁਰਾਣੇ ਇਤਿਹਾਸ ਵਿਚ ਸੋਨੀਪਤ ਦਾ ਨਾਂ ਵਾਰ ਵਾਰ ਆਉਂਦਾ ਹੈ ਮੁਗ਼ਲ ਰਾਜ ਸਮੇਂ ਇਸ ਦੀ ਬਹੁਤ ਮਹੱਤਤਾ ਸੀ। ਬਾਬਾ ਬੰਦਾ ਬਹਾਦਰ ਨੇ ਇਸ ਸ਼ਹਿਰ ਨੂੰ ਖ਼ੂਬ ਲੁੱਟਿਆ ਸੀ।

ਸੋਨੀਪਤ ਨੇ ਸਨਅੱਤੀ ਤੌਰ ਤੇ ਬਹੁਤ ਉੱਨਤੀ ਕੀਤੀ ਹੈ। ਇਥੇ ਸਾਈਕਲਾਂ ਦੇ ਪੁਰਜ਼ੇ ਅਤੇ ਕੱਚ ਦਾ ਸਮਾਨ ਬਣਾਉਣ ਦੇ ਵੱਡੇ ਵੱਡੇ ਕਾਰਖ਼ਾਨੇ ਹਨ। ਛੋਟੇ ਅਤੇ ਘਰੇਲੂ ਕਾਰਖ਼ਾਨੇ ਵੀ ਬਹੁਤ ਹਨ। ਇਹ ਸਾਰੇ ਕਾਰਖ਼ਾਨੇ ਇਕ ਸਨਅੱਤੀ ਬਸਤੀ ਵਿਚ ਹਨ ਜੋ ਸੋਨੀਪਤ ਤੋਂ ਦੱਖਣ ਵੱਲ ਰੇਲਵੇ ਲਾਈਨ ਦੇ ਨਾਲ ਨਾਲ ਬਣੀ ਹੋਈ ਹੈ।

ਸੋਨੀਪਤ ਵਿਖੇ ਇਕ ਡਿਗਰੀ ਕਾਲਜ ਸਰ ਛੋਟੂ ਰਾਮ ਦੀ ਯਾਦਗਾਰ ਦੇ ਤੌਰ ਤੇ ਖੋਲ੍ਹਿਆ ਗਿਆ ਹੈ। ਇਥੇ ਇਕ ਪੁਰਾਣਾ ਮਕ-

ਬਣਾ ਵੀ ਹੈ ਜੋ ਅਲਾਉਦੀਨ ਦੇ ਪੁੱਤਰ ਖਿਜ਼ਰ ਖਾਂ ਦਾ ਦੱਸਿਆ ਜਾਂਦਾ ਹੈ।

ਆਬਾਦੀ–109,337 (1981)

29°0' ਉ. ਵਿਥ.; 77°1' ਪੂ. ਲੰਬ.

ਹ. ਪੁ.– ਇੰਪ. ਗ. ਇੰਡ. 23:82

**ਸੋਨੇ ਦੀ ਚੋਰੀ** : ਇਹ ਇਕ ਬਹੁਤ ਪੁਰਾਣੀ ਖੇਡ ਹੈ। ਇਸ ਵਿਚ ਬਹੁਤ ਛੋਟੇ ਰੋੜੇ, ਚਾਬੀ ਜਾਂ ਛੋਟੇ ਚਾਕੂ ਨੂੰ ਸੋਨਾ ਮੰਨ ਲਿਆ ਜਾਂਦਾ ਹੈ। ਸਾਰੇ ਖਿਡਾਰੀਆਂ ਨੂੰ ਦੋ ਟੋਲੀਆਂ ਵਿਚ ਵੰਡ ਲਿਆ ਜਾਂਦਾ ਹੈ। ਇਕ ਟੋਲੀ ਨੂੰ ਅੰਦਰਲੀ ਅਤੇ ਦੂਸਰੀ ਨੂੰ ਬਾਹਰਲੀ ਦਾ ਨਾਂ ਦਿੱਤਾ ਜਾਂਦਾ ਹੈ। ਇਕ ਥਾਂ ਤੋਂ ਇਕ ਟੋਇਆ ਪੁੱਟ ਲਿਆ ਜਾਂਦਾ ਹੈ ਅਤੇ ਉਸਨੂੰ ਸੁਰੰਗ ਜਾਂ ਸਰਾਂ ਕਿਹਾ ਜਾਂਦਾ ਹੈ। ਬਾਹਰਲੀ ਟੋਲੀ ਸੋਨੇ ਨੂੰ ਲੁਕਾਂਦੀ ਅਤੇ ਅੰਦਰ ਵਾਲਿਆਂ ਨੂੰ ਧੋਖਾ ਦੇਣ ਲਈ ਕਈ ਕਿਸਮ ਦੀਆਂ ਚਲਾਕੀਆਂ ਵਿਖਾ ਕੇ ਆਪਣੀ ਟੋਲੀ ਦੇ ਕਿਸੇ ਇਕ ਖਿਡਾਰੀ ਨੂੰ ਸੋਨਾ ਫੜਾ ਦਿੰਦੀ ਹੈ ਅਤੇ ਸਾਰੇ ਖਿਡਾਰੀ ਲੁਕ ਜਾਂਦੇ ਹਨ। ਫਿਰ ਅੰਦਰਲੀ ਟੋਲੀ ਦੇ ਖਿਡਾਰੀ ਬਾਹਰ ਵਾਲਿਆਂ ਨੂੰ ਲੱਭਦੇ ਤੇ ਫੜਦੇ ਹਨ। ਜੋ ਖਿਡਾਰੀ ਫੜਿਆ ਜਾਂਦਾ ਹੈ, ਉਸ ਦੀ ਤਲਾਸ਼ੀ ਲਈ ਜਾਂਦੀ ਹੈ ਜੇ ਉਸ ਪਾਸੋਂ ਸੋਨਾ ਮਿਲ ਜਾਵੇ ਤਾਂ ਅੰਦਰ ਵਾਲੀ ਟੋਲੀ ਜਿੱਤ ਜਾਂਦੀ ਹੈ ਅਤੇ ਉਹ ਬਾਹਰਲੀ ਟੋਲੀ ਬਣ ਜਾਂਦੀ ਹੈ। ਪਰ ਜੇ ਉਹ ਗ਼ਲਤ ਖਿਡਾਰੀ ਨੂੰ ਫੜਦੇ ਹਨ ਤਾਂ ਉਸ ਖਿਡਾਰੀ ਨੂੰ ਛੱਡ ਦਿੱਤਾ ਜਾਂਦਾ ਹੈ ਅਤੇ ਫਿਰ ਤਲਾਸ਼ ਸ਼ੁਰੂ ਕੀਤੀ ਜਾਂਦੀ ਹੈ। ਬਾਹਰਲੀ ਟੋਲੀ ਵਾਲੇ ਇਹ ਕੋਸ਼ਿਸ਼ ਕਰਦੇ ਹਨ ਕਿ ਕਿਸੇ ਤਰ੍ਹਾਂ ਹੁਸ਼ਿਆਰੀ ਨਾਲ ਸੋਨਾ ਸਰਾਂ ਜਾਂ ਸੁਰੰਗ ਵਿਚ ਪਹੁੰਚਾਇਆ ਜਾ ਸਕੇ। ਭਾਵ ਕਿ ਜਿਸ ਖਿਡਾਰੀ ਕੋਲ ਸੋਨਾ ਹੈ ਉਹ ਸਰਾਂ ਵਿਚ ਪਹੁੰਚ ਜਾਵੇ। ਜੇ ਉਹ ਸਰਾਂ ਵਿਚ ਪਹੁੰਚ ਜਾਂਦਾ ਹੈ ਤਾਂ ਬਾਹਰਲੀ ਟੋਲੀ ਦੀ ਜਿੱਤ ਹੁੰਦੀ ਹੈ।

**ਸੋਪਾਰਾ** : ਇਹ ਇਕ ਪੁਰਾਣਾ ਇਤਿਹਾਸਕ ਪਿੰਡ ਹੈ ਜੋ ਭਾਰਤ ਦੇ ਮਹਾਰਾਸ਼ਟਰ ਰਾਜ ਦੇ ਥਾਣਾ ਜ਼ਿਲ੍ਹੇ ਵਿਚ ਬੇਸੀਨ ਸੜਕ ਤੋਂ 5 ਕਿ. ਮੀ. ਉੱਤਰ-ਪੱਛਮ ਵੱਲ ਸਥਿਤ ਹੈ। ਕਿਹਾ ਜਾਂਦਾ ਹੈ ਕਿ ਇਹ ਪਿੰਡ 500 ਈ. ਪੂ. ਤੋਂ ਸੰਨ 1300 ਤਕ ਕੋਂਕਣ ਰਾਜ ਦੀ ਰਾਜਧਾਨੀ ਸੀ। ਮਹਾਂਭਾਰਤ ਵਿਚ ਵੀ ਸ਼ਹਿਰ ਸ਼ੌਰਪਾਰਕ ਨਾਂ ਹੇਠ ਇਕ ਧਾਰਮਕ ਅਸਥਾਨ ਦੱਸਿਆ ਗਿਆ ਹੈ ਜਿੱਥੇ ਪਾਂਡਵ ਬਨਵਾਸ ਸਮੇਂ ਰੁਕੇ ਸਨ। ਬੋਧੀ ਲੇਖਕਾਂ ਅਨੁਸਾਰ ਮਹਾਤਮਾ ਬੁੱਧ, ਇਸੇ ਪਹਿਲੇ ਜਨਮ ਵਿਚ ਸੋਪਾਰਾ ਦੇ ਬੋਧੀ ਸੰਤ ਸਨ। ਇਹ ਪ੍ਰਸਿੱਧੀ ਇਸ ਵਿਚਾਰ ਦੀ ਵੀ ਪੁਸ਼ਟੀ ਕਰਦੀ ਹੈ ਕਿ ਪੁਰਾਤਨ ਸ਼ਹਿਰ ਸੁਲੇਮਾਨ ਉਫ਼ੀਰ (ਸੋਨੇ ਦੀਆਂ ਖਾਣਾਂ) ਸੋਪਾਰਾ ਹੀ ਸੀ। ਜੈਨ ਲੇਖਕਾਂ ਨੇ ਵੀ ਸੋਪਾਰਾ ਦਾ ਕਈ ਵਾਰ ਜ਼ਿਕਰ ਕੀਤਾ ਹੈ। ਲਗਭਗ ਪਹਿਲੀ ਦੂਜੀ ਸਦੀ ਈ. ਪੂ. ਦੀਆਂ ਲਿਖਤਾਂ ਵਿਚ ਇਹ ਸੋਪਾਰਕ, ਸੋਪਾਰਯਾ, ਸੌਰਪਾਰਕਾ ਆਦਿ ਕਈ ਨਾਵਾਂ ਨਾਲ ਆਉਂਦਾ ਹੈ। ਤੀਜੀ ਸਦੀ ਦੀ ਪੇਰੀਪਲਸ ਦਾ ਕਰਤਾ ਇਸਨੂੰ ਉਪਾਰਾ ਨਾਂ ਨਾਲ, ਕਲਿਆਣ ਅਤੇ ਭੜੋਚ ਦੇ ਦਰਮਿਆਨ, ਸਾਹਿਲ ਦੇ ਕੰਢੇ ਇਕ ਮੰਡੀ ਦੱਸਦਾ ਹੈ।

ਇਥੇ ਸਪਤਾਹਕ ਮੰਡੀ ਵੀ ਲਗਦੀ ਹੈ। ਕਈ ਵੱਡੇ ਵੱਡੇ ਗਿਰਜਾ-ਘਰ ਵੇਖਣਯੋਗ ਹਨ।

19°25' ਉ. ਵਿਥ.,72°48' ਪੂ. ਲੰਬ.

ਹ. ਪੁ.– ਇੰਪ. ਗ. ਇੰਡ. 23:87

**ਸੋਫਾਲ** : ਇਹ ਪਿੰਡ ਮਹਾਰਾਸ਼ਟਰ ਰਾਜ ਦੇ ਥਾਣਾ ਜ਼ਿਲ੍ਹੇ ਵਿਚ ਮਾਹਿਮ ਸ਼ਹਿਰ ਤੋਂ 13 ਕਿ. ਮੀ. ਦੱਖਣ-ਪੂਰਬ ਵੱਲ ਵਾਕਿਆ ਹੈ। ਅਬੁਲ ਫ਼ਿਦਾ (1320) ਅਨੁਸਾਰ ਇਹ ਭਾਰਤ ਦੇ ਪੱਛਮੀ-ਦੱਖਣੀ ਤੱਟ ਦੀ ਆਖ਼ਰੀ ਬੰਦਰਗਾਹ ਸੀ ਜਿਸ ਦੁਆਰਾ ਅਫ਼ਰੀਕਾ ਨਾਲ ਵਪਾਰ ਕੀਤਾ ਜਾਂਦਾ ਸੀ।

19°34' ਉ. ਵਿਥ.; 72°50' ਪੂ. ਲੰਬ.

ਹ. ਪੁ.– ਇੰਪ. ਗ. ਇੰਡ. 23:69

**ਸੋਫ਼ੀਆ** : ਇਹ ਬੁਲਗਾਰੀਆ ਗਣਤੰਤਰ ਦੀ ਰਾਜਧਾਨੀ ਹੈ ਅਤੇ ਇਕ ਪ੍ਰਸਿੱਧ ਸ਼ਹਿਰ ਹੈ ਜੋ ਬਲਕਾਨ ਪਰਬਤਾਂ ਦੇ ਦੱਖਣ ਵਿਚ ਸਮੁੰਦਰੀ ਤਲ ਤੋਂ 520 ਮੀ. ਦੀ ਉਚਾਈ ਤੇ ਵਸਿਆ ਹੋਇਆ ਹੈ।

ਰੋਮਨ ਲੋਕਾਂ ਨੇ ਇਸ ਇਲਾਕੇ ਨੂੰ ਜਿੱਤਣ ਉਪਰੰਤ ਇਸ ਇਲਾਕੇ ਦੇ ਮੈਦਾਨੀ ਭਾਗ ਵਿਚ ਰਹਿਣ ਵਾਲੇ ਲੋਕਾਂ ਦਾ ਨਾਂ ਸਾਰਡੀਕਾ ਰੱਖਿਆ। ਤੀਜੀ ਅਤੇ ਚੌਥੀ ਸਦੀ ਵਿਚ ਇਹ ਸ਼ਹਿਰ ਰੋਮਨ ਸਾਮਰਾਜ ਦਾ ਪ੍ਰਾਂਤਕ ਸ਼ਹਿਰ ਬਣ ਗਿਆ। ਸੰਨ 441 ਵਿਚ ਹੂਣਾਂ ਨੇ ਇਹ ਸ਼ਹਿਰ ਸਾੜ ਦਿੱਤਾ। ਇਸ ਤੋਂ ਪਿੱਛੋਂ ਸਲਾਵੋਨੀਆ ਦੇ ਨਵੇਂ-ਆਬਾਦਕਾਰਾਂ ਨੇ ਸ਼ਹਿਰ ਦੀ ਮੁੜ-ਉਸਾਰੀ ਕੀਤੀ। ਸੰਨ 809 ਈ. ਵਿਚ ਕਰੁਮ ਦੀ ਅਗਵਾਈ ਹੇਠ ਬੁਲਗਾਰੀਆ ਦੇ ਲੋਕਾਂ ਨੇ ਇਸ ਸ਼ਹਿਰ ਉੱਤੇ ਕਬਜ਼ਾ ਕਰ ਲਿਆ। ਸੰਨ 1018 ਤੋਂ 1186 ਈ. ਵਿਚਕਾਰ ਇਹ ਸ਼ਹਿਰ ਬਾਈਜ਼ੈਨਟੀਨੀ ਹਕੂਮਤ ਅਧੀਨ ਰਿਹਾ ਅਤੇ ਇਸ ਸਮੇਂ ਇਸ ਸ਼ਹਿਰ ਦਾ ਨਾਂ ਸਰੀਡੈੱਟੱਸ ਰੱਖ ਦਿੱਤਾ ਗਿਆ। ਬਾਰ੍ਹਵੀਂ ਤੋਂ ਚੌਧਵੀਂ ਸਦੀ ਤੀਕ ਸਰੀਡੈੱਟੱਸ ਹੱਥ-ਉਦਯੋਗ ਦਾ ਪ੍ਰਸਿੱਧ ਕੇਂਦਰ ਬਣ ਗਿਆ। ਇਸ ਸਮੇਂ ਦੇ ਅੰਤ ਵਿਚ ਸੰਟ-ਸੋਫ਼ੀਆ ਦੇ ਨਾਂ ਉੱਤੇ ਇਕ ਗਿਰਜਾ-ਘਰ ਦੀ ਉਸਾਰੀ ਕੀਤੀ ਗਈ ਅਤੇ ਇਸੇ ਗਿਰਜਾ-ਘਰ ਦੇ ਉੱਤੇ ਸ਼ਹਿਰ ਦਾ ਨਾਂ ਸੋਫ਼ੀਆ ਰੱਖ ਦਿੱਤਾ ਗਿਆ। ਸੰਨ 1382 ਵਿਚ ਤੁਰਕਾਂ ਦਾ ਸੰਨ 1443 ਵਿਚ ਪੋਲਾਂ ਅਤੇ ਹੰਗਰੀ ਦੇ ਲੋਕਾਂ ਦਾ ਇਸ ਸ਼ਹਿਰ ਉੱਤੇ ਕਬਜ਼ਾ ਰਿਹਾ। ਸੰਨ 1829 ਅਤੇ 1878 ਵਿਚ ਰੂਸ ਨੇ ਇਸ ਉੱਤੇ ਕਬਜ਼ਾ ਕੀਤਾ। ਸੰਨ 1879 ਵਿਚ ਇਹ ਸ਼ਹਿਰ ਬੁਲਗਾਰੀਆ ਦੀ ਰਾਜਧਾਨੀ ਬਣ ਗਿਆ ਅਤੇ ਇਸ ਪਿੱਛੋਂ ਇਸ ਸ਼ਹਿਰ ਨੇ ਬਹੁਤ ਉੱਨਤੀ ਕੀਤੀ।

ਇੰਜਨੀਅਰਿੰਗ, ਧਾਤ, ਖ਼ੁਰਾਕ, ਰਬੜ, ਚਮੜੇ, ਫ਼ਰਨੀਚਰ, ਕਾਗਜ਼ ਅਤੇ ਰਸਾਇਣਿਕ ਵਸਤਾਂ ਸਬੰਧੀ ਇਥੇ ਕਈ ਉਦਯੋਗ ਸਥਾਪਤ ਹਨ। ਬੁਲਗਾਰੀਅਨ ਅਕਾਡਮੀ ਆਫ਼ ਸਾਇੰਸਜ਼, ਅਕਾਡਮੀ ਆਫ਼ ਐਗਰੀ-ਕਲਚਰਲ ਸਾਇੰਸਜ਼, ਯੂਨੀਵਰਸਿਟੀ ਆਫ਼ ਸੋਫ਼ੀਆ ਇੱਥੋਂ ਦੇ ਪ੍ਰਮੁੱਖ ਉਚੇਰੇ ਵਿਦਿਅਕ ਅਦਾਰੇ ਹਨ। ਸਿਰਲ ਅਤੇ ਮੈਥੋਡੀਅਸ ਨੈਸ਼ਨਲ ਲਾਇਬ੍ਰੇਰੀ, ਨੈਸ਼ਨਲ ਆਰਟ ਗੈਲਰੀ, ਇਵਾਨ ਵਾਜ਼ੋਵ ਨੈਸ਼ਨਲ ਥੀਏਟਰ, ਓਪੇਰਾ ਹਾਊਸ, ਤਾਰਾ-ਵਿਗਿਆਨ ਪ੍ਰੇਖਣਸ਼ਾਲਾ ਅਤੇ ਅਜਾਇਬ-ਘਰ ਇਸ ਸ਼ਹਿਰ ਦੀਆਂ ਹੋਰ ਵੇਖਣਯੋਗ ਇਮਾਰਤਾਂ ਹਨ। ਬੁਲਗਾਰੀਅਨ ਕਮਿਊਨਿਸਟ ਪਾਰਟੀ ਦਾ ਸਦਰ ਮੁਕਾਮ ਵੀ ਇਸੇ ਸ਼ਹਿਰ ਵਿਚ ਹੈ।

ਆਬਾਦੀ–ਸ਼ਹਿਰ–885,853 (1970)

ਮੈ. ਖੇ.–ਲ. 1,000,000 (1970)

42°41' ਉ. ਵਿਥ.; 23°19' ਪੂ. ਲੰਬ.

ਹ. ਪੁ.– ਐਨ. ਬ੍ਰਿ. 20:924

**ਸੋਫ਼ੋਕਲੀਜ਼** : ਵੇਖੋ, ਸਾਫ਼ੋਕਲੀਜ਼

**ਸ਼ੋਬਰ ਜੋਹਾਨ** : ਇਹ ਆਸਟਰੀਆ ਦਾ ਰਾਜਨੀਤੀਵਾਨ ਸੀ ਜਿਸ ਦਾ ਜਨਮ ਅੱਪਰ-ਆਸਟਰੀਆ ਵਿਚ 14 ਨਵੰਬਰ, 1874 ਨੂੰ ਹੋਇਆ। ਇਹ ਆਸਟਰੀਆ ਦੀ ਪੁਲਿਸ ਸੇਵਾ ਵਿਚ ਭਰਤੀ ਹੋ ਕੇ 1918 ਵਿਚ ਪੁਲਿਸ ਦਾ ਪ੍ਰਧਾਨ ਬਣਿਆ। 12 ਨਵੰਬਰ, 1918 ਨੂੰ ਆਸਟਰੀਆ ਦੇ ਗਣਤੰਤਰ ਘੋਸ਼ਤ ਹੋਣ ਤੋਂ ਸ਼ੋਬਰ ਨੇ ਆਪਣੀਆਂ ਸੇਵਾਵਾਂ ਨਵੀਂ ਸਰਕਾਰ ਨੂੰ ਸੌਂਪ ਦਿੱਤੀਆਂ ਜਿਸ ਨਾਲ ਸਰਕਾਰ ਦੀ ਤਬਦੀਲੀ ਬੜੇ ਸ਼ਾਂਤ ਮਈ ਢੰਗ ਨਾਲ ਹੋ ਗਈ ਅਤੇ ਬਾਦਸ਼ਾਹ ਦੇ ਪਰਿਵਾਰ ਨੂੰ ਸੁਰੱਖਿਆ ਨਾਲ ਵੀਆਨਾ ਤੋਂ ਬਾਹਰ ਭੇਜਣ ਵਿਚ

ਸਹਾਇਤਾ ਮਿਲੀ।

ਇਸ ਦੀ ਪ੍ਰਬੰਧਕੀ ਯੋਗਤਾ ਤੇ ਇਮਾਨਦਾਰੀ ਨੇ ਇਸਨੂੰ ਆਸਟਰੀਆ ਵਿਚ ਹਰਮਨ ਪਿਆਰਾ ਬਣਾ ਦਿੱਤਾ। 20 ਜੂਨ, 1921 ਨੂੰ ਇਸਨੂੰ ਸਾਂਝੀ ਸਰਕਾਰ ਬਣਾਉਣ ਲਈ ਚੁਣਿਆ ਗਿਆ। ਇਸਨੇ ਆਸਟਰੀਆ ਅਤੇ ਉਸਦੇ ਗਵਾਂਢੀ ਦੇਸ਼ਾਂ ਵਿਚ ਮਿੱਤਰਤਾ ਸਥਾਪਤ ਕਰਨ ਦੀ ਕੋਸ਼ਿਸ਼ ਕੀਤੀ ਅਤੇ 16 ਦਸੰਬਰ, 1921 ਨੂੰ ਚੈਕੋਸਲੋਵਾਕੀਆ ਨਾਲ 'ਲਾਨਦੀ ਦੀ ਸੰਧੀ' ਕੀਤੀ। ਇਸ ਸੰਧੀ ਤੋਂ ਸਰਕਾਰ ਦਾ ਪਾਨ-ਜਰਮਨ ਪੱਖੀ ਦਲ ਨਾਰਾਜ਼ ਹੋ ਗਿਆ ਅਤੇ ਉਹ ਸਾਂਝੀ ਸਰਕਾਰ ਵਿਚੋਂ ਬਾਹਰ ਨਿਕਲ ਆਇਆ। ਸਿੱਟੇ ਵਜੋਂ 24 ਮਈ, 1928 ਨੂੰ ਸ਼ੋਬਰ ਨੇ ਚਾਂਸਲਰੀ ਪਦ ਤੋਂ ਤਿਆਗ-ਪੱਤਰ ਦੇ ਦਿੱਤਾ ਤੇ ਪੁਲਿਸ ਦੇ ਪ੍ਰਧਾਨ ਦੀ ਪਦਵੀ ਤੇ ਜਾ ਲੱਗਾ।

26 ਸਤੰਬਰ, 1929 ਤੋਂ ਲੈ ਕੇ 25 ਸਤੰਬਰ, 1930 ਤੱਕ ਇਹ ਫੇਰ ਚਾਂਸਲਰ ਦੇ ਅਹੁਦੇ ਤੇ ਰਿਹਾ। 3 ਦਸੰਬਰ 1930 ਨੂੰ ਇਹ ਵਾਇਸ ਚਾਂਸਲਰ ਅਤੇ ਬਦੇਸ਼ੀ ਮੁਆਮਲਿਆਂ ਬਾਰੇ ਮੰਤਰੀ ਨਿਯੁਕਤ ਹੋਇਆ। 19 ਅਗਸਤ, 1932 ਨੂੰ ਇਸ ਦੀ ਵੀਆਨਾ ਦੇ ਨੇੜੇ ਬਾਡੇਨ ਵਿਖੇ ਮ੍ਰਿਤੂ ਹੋ ਗਈ।

ਹ. ਪੁ.—ਐਨ. ਬ੍ਰਿ. 20:84

**ਸੋਬਤ** : ਇਹ ਉੱਤਰ-ਪੂਰਬੀ ਅਫ਼ਰੀਕਾ ਦਾ ਇਕ ਦਰਿਆ ਹੈ, ਜਿਹੜਾ ਬਾਰੋ ਅਤੇ ਪੀਬੋਰ ਦਰਿਆਵਾਂ ਦੇ ਸੰਗਮ ਤੋਂ ਬਣਦਾ ਹੈ। ਇਹ ਐਬੇਸੀਨੀਆ ਦੇ ਦੱਖਣ-ਪੱਛਮ ਤੋਂ ਵਹਿੰਦਾ ਹੋਇਆ, ਦਰਿਆ ਨੀਲ ਵਿਚ ਜਾ ਡਿਗਦਾ ਹੈ। ਬਾਰੋ ਦੇ ਸਥਾਨ ਤੋਂ ਇਸ ਦਰਿਆ ਦੀ ਲੰਬਾਈ ਲਗਭਗ 740 ਕਿ. ਮੀ. ਹੈ।

ਇਸ ਦਰਿਆ ਦੇ ਪਾਣੀ ਦਾ ਰੰਗ ਦੁਧੀਆ ਹੈ। ਇਸੇ ਕਾਰਨ ਹੀ ਨੀਲ ਦਰਿਆ ਨੂੰ ਵੀ 'ਬਹਰ ਅਲ ਅਬਯਜ਼' ਜਾਂ ਦੁਧੀਆ ਦਰਿਆ ਕਹਿੰਦੇ ਹਨ। ਅਕਤੂਬਰ ਤੇ ਨਵੰਬਰ ਦੇ ਮਹੀਨੇ ਇਸ ਵਿਚ ਬਹੁਤ ਹੜ੍ਹ ਆਉਂਦੇ ਹਨ।

ਬਾਰੋ ਅਤੇ ਪੀਬੋਰ ਦੇ ਸੰਗਮ ਮਗਰੋਂ ਦਰਿਆ ਦੇ ਇਸ ਹਿੱਸੇ ਨੂੰ ਸੋਬਤ ਕਹਿੰਦੇ ਹਨ। ਸੰਗਮ ਤੋਂ 64 ਕਿ. ਮੀ. ਹੇਠਾਂ ਵੱਲ ਨਾਸਰ ਨਾਮੀ ਕਿਲਾ ਹੈ। ਨਾਸਰ ਤੋਂ ਉਸ ਥਾਂ ਦਾ ਫਾਸਲਾ, ਜਿੱਥੇ ਸੋਬਤ ਅਤੇ ਨੀਲ ਦਰਿਆ ਦਾ ਮੇਲ ਹੁੰਦਾ ਹੈ, 290 ਕਿ. ਮੀ. ਹੈ। ਦਹਾਨੇ ਤੇ ਇਸ ਦੀ ਚੌੜਾਈ 120 ਮੀ. ਅਤੇ ਘੱਟ ਤੋਂ ਘੱਟ ਡੂੰਘਾਈ 4-5 ਮੀ. ਹੈ। ਹੜ੍ਹਾਂ ਸਮੇਂ ਇਸ ਦੇ ਪਾਣੀ ਦੀ ਸਤਹ 9 ਮੀ. ਤਕ ਚੜ੍ਹ ਜਾਂਦੀ ਹੈ।

ਹ. ਪੁ.—ਐਨ. ਬ੍ਰਿ. 20:860

**ਸੋਭਾ ਸਿੰਘ** : ਇਹ ਅਠਾਰ੍ਹਵੀਂ ਸਦੀ ਦਾ ਇਕ ਪ੍ਰਸਿੱਧ ਸਿੱਖ ਸਰਦਾਰ ਸੀ। ਜਦੋਂ ਸਤੰਬਰ, 1761 ਈ. ਵਿਚ ਲਾਹੌਰ ਦੇ ਗਵਰਨਰ ਖ਼ਵਾਜਾ ਉਬੈਦ ਨੇ ਸਰਦਾਰ ਚੜ੍ਹਤ ਸਿੰਘ ਤੇ ਗੁਜਰਾਂਵਾਲਾ ਵਿਖੇ ਹਮਲਾ ਕੀਤਾ ਤਾਂ ਬਹੁਤ ਸਾਰੇ ਸਰਦਾਰਾਂ ਨਾਲ ਸੋਭਾ ਸਿੰਘ ਵੀ ਚੜ੍ਹਤ ਸਿੰਘ ਦੀ ਸਹਾਇਤਾ ਲਈ ਆ ਪਹੁੰਚਿਆ। ਉਬੈਦ ਨੂੰ ਹਾਰ ਹੋਈ ਅਤੇ ਉਸ ਨੇ ਨੱਠ ਕੇ ਲਾਹੌਰ ਸ਼ਹਿਰ ਵਿਚ ਸ਼ਰਨ ਲਈ।

ਫਰਵਰੀ, 1764 ਵਿਚ ਲਾਹੌਰ ਦਾ ਗਵਰਨਰ ਕਾਬਲੀ ਮੱਲ ਸੀ। ਸੋਭਾ ਸਿੰਘ ਨੇ ਲਾਹੌਰ ਤੋਂ 13 ਕਿ.ਮੀ. ਦੀ ਦੂਰੀ ਤੇ ਨਿਆਜ਼ਬੇਗ ਵਿਚ ਆਪਣਾ ਥਾਣਾ ਸਥਾਪਿਤ ਕਰ ਲਿਆ ਸੀ ਅਤੇ ਮੁਲਤਾਨ ਵੱਲੋਂ ਆਉਂਦੇ ਹੋਏ ਸਾਰੇ ਮਾਲ ਅਸਬਾਬ ਨੂੰ ਲੁੱਟ ਲੈਂਦਾ ਸੀ। ਕਾਬਲੀ ਮਲ ਵਿਚ ਇਤਨੀ ਹਿੰਮਤ ਨਹੀਂ ਸੀ ਕਿ ਉਹ ਸੋਭਾ ਸਿੰਘ ਦਾ ਮੁਕਾਬਲਾ ਕਰਦਾ। ਉਸ ਨੇ ਵਪਾਰੀਆਂ ਨੂੰ ਬਚਾਉਣ ਲਈ ਸ਼ਾਹ ਆਲਮੀ ਦਰਵਾਜ਼ੇ ਦੀ ਚੂੰਗੀ ਤੋਂ ਸੋਭਾ ਸਿੰਘ ਨੂੰ ਮਸੂਲ ਵਸੂਲ ਕਰਨ ਦਾ ਹੱਕ ਦੇ ਦਿੱਤਾ। ਇਸ ਦਰਵਾਜ਼ੇ ਅੱਗੇ ਸੋਭਾ ਸਿੰਘ ਦਾ ਏਜੰਟ ਚੂੰਗੀ ਵਸੂਲ ਕਰਨ ਲਈ ਬੈਠਣ ਲੱਗ ਪਿਆ।

ਮਈ, 1765 ਈ. ਵਿਚ ਸੋਭਾ ਸਿੰਘ ਨੂੰ ਲਾਹੌਰ ਸ਼ਹਿਰ ਦਾ ਇਕ ਹਿੱਸਾ ਕਾਬੂ ਕਰਨ ਦਾ ਮੌਕਾ ਮਿਲ ਗਿਆ। ਭੰਗੀ ਮਿਸਲ ਦੇ ਦੋ ਸਰਦਾਰ-ਲਹਿਣਾ ਸਿੰਘ ਅਤੇ ਗੁਜਰ ਸਿੰਘ-ਚਲਾਕੀ ਨਾਲ ਲਾਹੌਰ ਦੇ ਕਿਲੇ ਵਿਚ ਦਾਖ਼ਲ ਹੋ ਗਏ। ਸੋਭਾ ਸਿੰਘ ਨੂੰ ਜਦੋਂ ਪਤਾ ਲੱਗਾ ਤਾਂ ਉਹ ਵੀ ਨਿਆਜ਼ ਬੇਗ ਤੋਂ ਤੁਰ ਪਿਆ ਅਤੇ ਦੀਵਾਨ ਲਖਪਤ ਰਾਏ ਦੇ ਭਤੀਜੇ ਮੇਘ ਰਾਜ ਦੀ ਹਵੇਲੀ ਵਿਚ 200 ਸਿਪਾਹੀਆਂ ਨਾਲ ਜਾ ਉਤਰਿਆ। ਇਨ੍ਹਾਂ ਤਿੰਨਾਂ ਸਰਦਾਰਾਂ ਨੇ ਸ਼ਹਿਰ ਦੇ ਦਰਵਾਜ਼ੇ ਬੰਦ ਕਰਵਾ ਦਿੱਤੇ ਅਤੇ ਐਲਾਨ ਕੀਤਾ ਕਿ ਲੁੱਟ-ਮਾਰ ਜਾਂ ਸ਼ਰਾਰਤ ਕਰਨ ਵਾਲਿਆਂ ਨੂੰ ਸਖ਼ਤ ਸਜ਼ਾ ਦਿੱਤੀ ਜਾਵੇਗੀ। ਇਨ੍ਹਾਂ ਤਿੰਨਾਂ ਨੇ ਸ਼ਹਿਰ ਨੂੰ ਵੰਡ ਲਿਆ। ਸੋਭਾ ਸਿੰਘ ਨੂੰ ਦੱਖਣੀ ਹਿੱਸਾ ਮਿਲਿਆ, ਜਿਸ ਵਿਚ ਮਜ਼ੰਗ, ਕੋਟ, ਅਬਦੁੱਲਾ ਸ਼ਾਹ, ਇੱਛਰਾ, ਚੌਬੁਰਜੀ ਅਤੇ ਨਿਆਜ਼ਬੇਗ ਤੱਕ ਦਾ ਸਾਰਾ ਇਲਾਕਾ ਆ ਗਿਆ। ਉਨ੍ਹਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ ਤੇ ਸਿੱਕਾ ਚਲਾਇਆ।

ਦਸੰਬਰ, 1766 ਵਿਚ ਅਹਿਮਦ ਸ਼ਾਹ ਨੇ ਪੰਜਾਬ ਉੱਤੇ ਫਿਰ ਹਮਲਾ ਕੀਤਾ। 21 ਦਸੰਬਰ ਨੂੰ ਉਹ ਲਾਹੌਰ ਤੋਂ ਦਸ ਕਿ. ਮੀ. ਦੀ ਦੂਰੀ ਤੇ ਪੁੱਜਾ। ਤਿੰਨੇ ਸਿੱਖ ਸਰਦਾਰ ਸ਼ਹਿਰ ਨੂੰ ਛੱਡ ਕੇ ਪਿੱਛੇ ਹੱਟ ਗਏ। ਸਰਦਾਰ ਸੋਭਾ ਸਿੰਘ ਨੇ ਆਪਣਾ ਡੇਰਾ ਬਾਬਾ ਫਰੀਦ ਨਾਮੀ ਮਜ਼ਾਰ ਤੇ ਲਗਾ ਦਿੱਤਾ।

ਮਈ, 1767 ਈ. ਵਿਚ ਅਹਿਮਦ ਸ਼ਾਹ ਵਾਪਸ ਅਫ਼ਗਾਨਿਸਤਾਨ ਚਲਾ ਗਿਆ ਅਤੇ ਇਨ੍ਹਾਂ ਸਰਦਾਰਾਂ ਨੇ ਦੋਬਾਰਾ ਲਾਹੌਰ ਉੱਤੇ ਹਮਲਾ ਕਰ ਦਿੱਤਾ। ਇਨ੍ਹਾਂ ਸ਼ਾਲਾਮਾਰ ਬਾਗ਼ ਵਿਚ ਡੇਰਾ ਲਾ ਦਿੱਤਾ। ਨਾਲ ਹੀ ਇਨ੍ਹਾਂ ਦੁਰਾਨੀ ਗਵਰਨਰ ਦਾਦਨ ਖਾਂ ਨੂੰ ਸੁਨੇਹਾ ਭੇਜਿਆ ਕਿ ਉਹ ਲਾਹੌਰ ਖਾਲੀ ਕਰ ਦੇਵੇ। ਦਾਦਨ ਖਾਂ ਨੇ ਮੁੱਖ ਪਤਵੰਤਿਆਂ ਦੇ ਨਾਲ ਸਲਾਹ ਕਰਕੇ, ਇਹ ਖਿਆਲ ਕਰਦੇ ਹੋਏ ਕਿ ਸਿੱਖ ਕਾਫ਼ੀ ਲੋਕਪ੍ਰਿਯ ਹਨ, ਕਿਲਾ ਖਾਲੀ ਕਰ ਦਿੱਤਾ। ਸੋਭਾ ਸਿੰਘ, ਗੁਜਰ ਸਿੰਘ ਅਤੇ ਲਹਿਣਾ ਸਿੰਘ ਨੇ ਫਿਰ ਪਹਿਲਾਂ ਵਾਂਗ ਹੀ ਲਾਹੌਰ ਤੇ ਕਬਜ਼ਾ ਕਰ ਲਿਆ।

ਹ. ਪੁ.—ਹਿ. ਸਿ.—ਗੁਪਤਾ।

**ਸੋਭਾ ਸਿੰਘ** : ਇਹ ਭਾਰਤ ਦਾ ਇਕ ਮਹਾਨ ਕਲਾਕਾਰ ਹੈ। ਇਸ ਨੇ ਚਿਤਰਕਲਾ ਨੂੰ ਮੁਗਲ ਅਤੇ ਕਾਂਗੜਾ ਕਲਮ ਸ਼ੈਲੀ ਦੇ ਘੇਰੇ ਵਿਚੋਂ ਕੱਢ ਕੇ ਸਤਿਅਮ ਸ਼ਿਵ ਅਤੇ ਸੁੰਦਰ ਦੇ ਮਹਾਨ ਭਾਰਤੀ ਉਦੇਸ਼ਾਂ ਨਾਲ ਜੋੜਿਆ ਹੈ।

ਇਸ ਦਾ ਜਨਮ 29 ਨਵੰਬਰ, 1910 ਈ. ਨੂੰ ਸ੍ਰੀ ਹਰਿਗੋਬਿੰਦਪੁਰ, ਜ਼ਿਲ੍ਹਾ ਗੁਰਦਾਸਪੁਰ ਵਿਖੇ ਹੋਇਆ। ਇਸ ਨੂੰ ਬਚਪਨ ਤੋਂ ਹੀ ਚਿਤਰਕਾਰੀ ਅਤੇ ਬੁਤ-ਤਰਾਸ਼ੀ ਦਾ ਸ਼ੌਕ ਸੀ। ਭਾਵੇਂ ਇਸ ਦੇ ਪਿਤਾ ਇਸ ਦੇ ਇਸ ਸ਼ੌਕ ਦੇ ਉਲਟ ਸਨ, ਫਿਰ ਵੀ ਇਸ ਨੇ ਇਨ੍ਹਾਂ ਕਲਾਵਾਂ ਵਿਚ ਆਪਣੀ ਦਿਲਚਸਪੀ ਜਾਰੀ ਰੱਖੀ। ਚੌਦ੍ਹਾਂ ਸਾਲ ਦੀ ਉਮਰ ਵਿਚ ਇਹ ਅੰਮ੍ਰਿਤਸਰ ਦੇ ਉਦਯੋਗਕ ਸਕੂਲ ਵਿਖੇ ਆਰਟਸ ਤੇ ਕਰਾਫਟਸ ਦੇ ਇਕ ਸਾਲਾ ਕੋਰਸ ਵਿਚ ਦਾਖ਼ਲ ਹੋ ਗਿਆ। ਸੰਨ 1919 ਵਿਚ ਇਹ ਫ਼ੌਜ ਵਿਚ ਡਰਾਫਟਸਮੈਨ ਦੇ ਤੌਰ ਤੇ ਭਰਤੀ ਹੋ ਗਿਆ। ਇਸਨੂੰ ਫ਼ੌਜੀ ਸੇਵਾ ਦੌਰਾਨ ਇਰਾਕ ਵਿਚ ਬਗ਼ਦਾਦ ਵਿਖੇ ਚਾਰ ਸਾਲ ਲਈ ਰਹਿਣ ਦਾ ਮੌਕਾ ਮਿਲਿਆ। ਇਥੇ ਇਸ ਦਾ ਵਾਸਤਾ ਪੱਛਮੀ ਚਿਤਰਕਾਰਾਂ ਨਾਲ ਪਿਆ ਅਤੇ ਇਸ ਦਾ ਸ਼ੌਕ ਹੋਰ ਪ੍ਰਫੁਲਤ ਹੋ ਗਿਆ। ਇਹ ਫ਼ੌਜੀ ਸੇਵਾ ਛੱਡ ਕੇ 1923 ਈ. ਵਿਚ ਭਾਰਤ ਮੁੜ ਆਇਆ।

ਹੁਣ ਇਸ ਨੇ ਇਕ ਸੁਤੰਤਰ ਆਰਟਿਸਟ ਦੇ ਰੂਪ ਵਿਚ ਕੰਮ ਕਰਨ

ਦਾ ਨਿਸਚਾ ਕਰ ਲਿਆ। ਸੰਨ 1923 ਵਿਚ ਇਸ ਨੇ ਅੰਮ੍ਰਿਤਸਰ ਵਿਖੇ ਕਮਰਸ਼ਲ ਆਰਟ ਦਾ ਧੰਦਾ ਸ਼ੁਰੂ ਕੀਤਾ ਪਰ ਨਾਲ ਹੀ ਇਸ ਨੇ ਆਪਣੇ ਸ਼ੌਕ ਦੀ ਖ਼ਾਤਰ ਫਾਈਨ ਆਰਟ ਵਿਚ ਵੀ ਆਪਣੀ ਦਿਲਚਸਪੀ ਕਾਇਮ ਰੱਖੀ। ਅੰਮ੍ਰਿਤਸਰ ਵਿਖੇ ਇਸ ਨੇ ਆਪਣਾ ਸਟੂਡੀਓ ਸ੍ਰੀ ਹਰਿਮੰਦਰ ਸਾਹਿਬ ਦੇ ਨੇੜੇ, ਫੁਆਰੇ ਵਾਲੇ ਚੌਕ ਵਿਚ ਸਥਾਪਤ ਕੀਤਾ ਹੋਇਆ ਸੀ। ਉਨ੍ਹਾਂ ਦਿਨਾਂ ਵਿਚ ਗੁਰੂ ਕੇ ਬਾਗ਼ ਦਾ ਇਤਿਹਾਸਕ ਮੋਰਚਾ ਲੱਗਾ ਹੋਇਆ ਸੀ। ਮੋਰਚੇ ਤੇ ਜਾਂਦੇ ਸਿੱਖ ਉਥੋਂ ਦੀ ਲੰਘ ਕੇ ਜਾਂਦੇ ਸਨ। ਉਨ੍ਹਾਂ ਦੀ ਸਪਿਰਟ ਅਤੇ ਵਿਵਹਾਰ ਤੋਂ ਪ੍ਰਭਾਵਿਤ ਹੋ ਕੇ ਸ੍ਰ. ਸੋਭਾ ਸਿੰਘ ਨੇ ਆਪਣਾ ਸਾਰਾ ਜੀਵਨ ਸਿੱਖ ਇਤਿਹਾਸ ਨੂੰ ਚਿਤਰਨ ਲਈ ਅਰਪਨ ਕਰ ਦਿੱਤਾ। ਉਸ ਤੋਂ ਬਾਅਦ ਇਸ ਨੇ ਸਿੱਖ ਗੁਰੂਆਂ ਅਤੇ ਸਿੱਖ ਇਤਿਹਾਸ ਨਾਲ ਸਬੰਧਤ ਬਹੁਤ ਸਾਰੇ ਚਿੱਤਰ ਤਿਆਰ ਕੀਤੇ ਹਨ।

1926 ਈ. ਵਿਚ ਇਸ ਨੇ ਲਾਹੌਰ ਵਿਖੇ ਆਪਣਾ ਸਟੂਡੀਓ ਕਾਇਮ ਕਰਕੇ ਕੰਮ ਕਰਨਾ ਸ਼ੁਰੂ ਕੀਤਾ। ਸੰਨ 1930 ਵਿਚ ਇਹ ਦਿੱਲੀ ਆ ਗਿਆ। ਇਥੇ ਇਸ ਨੇ ਆਪਣਾ ਸਟੂਡੀਓ ਕਾਇਮ ਕਰਕੇ ਕਮਰਸ਼ਲ ਆਰਟ ਦਾ ਕੰਮ ਸ਼ੁਰੂ ਕੀਤਾ। ਇਹ ਇਥੇ ਪੋਸਟਰ ਪੇਂਟ ਕਰਕੇ, ਪੋਰਟਰੇਟ ਆਦਿ ਤਿਆਰ ਕਰਕੇ ਆਪਣਾ ਜੀਵਨ ਨਿਰਬਾਹ ਕਰਦਾ ਸੀ। ਇਥੇ ਲਗਭਗ ਬਾਰ੍ਹਾਂ ਸਾਲ ਰਹਿਣ ਉਪਰੰਤ ਇਹ 1942 ਈ. ਵਿਚ ਅੰਮ੍ਰਿਤਸਰ ਵਾਪਸ ਆ ਗਿਆ ਅਤੇ ਦੋ ਸਾਲ ਤਕ ਇਹ ਕਾਲਜ ਵਿਚ ਫਾਈਨ ਆਰਟ ਪੜ੍ਹਾਉਂਦਾ ਰਿਹਾ। ਕੁਝ ਸਮੇਂ ਬਾਅਦ ਇਹ ਅੰਮ੍ਰਿਤਸਰ ਤੋਂ ਵੀ ਚਲਾ ਗਿਆ ਅਤੇ ਫਿਰ ਫ਼ੌਜ ਵਿਚ ਭਰਤੀ ਹੋ ਗਿਆ। ਇਸ ਨੇ ਕੁਝ ਚਿਰ ਲਈ ਭਾਰਤੀ ਸੈਨਾ ਦੇ ਪਬਲਿਸਿਟੀ ਵਿਭਾਗ ਵਿਚ ਆਰਟਿਸਟ ਵਜੋਂ ਕੰਮ ਕੀਤਾ ਅਤੇ ਇਸ ਦੌਰਾਨ ਇਹ ਸ਼ਿਮਲੇ ਰਿਹਾ।

1945 ਈ. ਵਿਚ ਇਹ ਲਾਹੌਰ ਵਿਖੇ ਰਹਿ ਰਿਹਾ ਸੀ। ਇਥੇ ਇਸ ਨੇ ਫ਼ਿਲਮ 'ਸ਼ੁੱਤ-ਤਰਾਬ' ਦੀ ਆਰਟ ਡਾਇਰੈਕਸ਼ਨ ਕਿਤੀ। ਸੰਨ 1947 ਵਿਚ ਦੇਸ਼ ਦਾ ਬਟਵਾਰਾ ਹੋਣ ਕਾਰਨ ਇਸ ਨੂੰ ਲਾਹੌਰ ਛੱਡਣਾ ਪਿਆ। ਸਵਰਗਵਾਸੀ ਨੋਰ੍ਹਾ ਰਿਚਰਡ, ਪੰਜਾਬੀ ਨਾਟਕ ਦੀ ਜਨਮ-ਦਾਤਾ, ਵਲੋਂ ਬੁਲਾਏ ਜਾਣ ਤੇ ਇਹ ਅੰਦਰੇਟਾ (ਹਿਮਾਚਲ ਪ੍ਰਦੇਸ਼) ਵਿਖੇ ਰਹਿਣ ਲਗ ਪਿਆ। ਇਹ ਥਾਂ ਇਸ ਨੂੰ ਆਪਣੀ ਕਲਾ ਦੇ ਵਿਕਾਸ ਲਈ ਅਨੁਕੂਲ ਜਾਪੀ। ਅੱਜਕਲ੍ਹ ਇਹ ਇਥੇ ਹੀ ਰਹਿ ਕੇ ਕਲਾ ਦੀ ਸੇਵਾ ਕਰ ਰਿਹਾ ਹੈ।

ਪੰਜਾਬੀ ਹੋਣ ਦੇ ਨਾਤੇ ਇਸ ਨੂੰ ਪੰਜਾਬੀ ਜੀਵਨ ਨਾਲ ਬਹੁਤ ਡੂੰਘਾ ਪਿਆਰ ਹੈ। ਇਸ ਨੇ ਸਿੱਖ ਇਤਿਹਾਸ ਤੋਂ ਇਲਾਵਾ ਪੰਜਾਬੀ ਜੀਵਨ ਨਾਲ ਸਬੰਧਤ ਬਹੁਤ ਸਾਰੇ ਚਿੱਤਰ ਵੀ ਤਿਆਰ ਕੀਤੇ ਹਨ। ਇਸ ਸਬੰਧ ਵਿਚ ਇਸ ਦਾ ਚਿੱਤਰ, 'ਸੋਹਣੀ ਮਹੀਂਵਾਲ' ਵਿਸ਼ੇਸ਼ ਤੌਰ ਤੇ ਪੇਸ਼ ਕੀਤਾ ਜਾ ਸਕਦਾ ਹੈ। ਜਿਸ ਪ੍ਰਕਾਰ ਸੋਹਣੀ ਮਹੀਂਵਾਲ ਦਾ ਕਿੱਸਾ ਬਹੁਤ ਲੋਕ ਪ੍ਰਿਯ ਹੈ, ਉਸੇ ਪ੍ਰਕਾਰ ਸੋਭਾ ਸਿੰਘ ਦੇ ਚਿੱਤਰ 'ਸੋਹਣੀ ਮਹੀਂਵਾਲ' ਨੂੰ ਵੀ ਕਾਫ਼ੀ ਪ੍ਰਸਿੱਧੀ ਪ੍ਰਾਪਤ ਹੈ। ਪੰਜਾਬੀ ਜੀਵਨ ਨਾਲ ਸਬੰਧਤ ਚਿੱਤਰਾਂ ਵਿਚ ਇਸ ਚਿੱਤਰ ਨੂੰ ਬਹੁਤ ਉੱਚਾ ਦਰਜਾ ਪ੍ਰਾਪਤ ਹੈ।

ਇਸ ਦੇ ਪ੍ਰਸਿੱਧ ਚਿੱਤਰਾਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਸ੍ਰੀ ਕ੍ਰਿਸ਼ਨ ਮਹਾਰਾਜ ਜੀ, ਕਾਂਗੜੇ ਦੀ ਦੁਲਹਨ, ਪ੍ਰਭਾਤ ਦੀ ਦੇਵੀ, ਦੁਲਹਨ, ਸ਼ਾਹਜਹਾਂ ਆਦਿ ਦੇ ਚਿੱਤਰ ਸ਼ਾਮਲ ਹਨ।

ਕਲਾ ਦੇ ਖੇਤਰ ਵਿਚ ਇਸ ਦੀਆਂ ਸੇਵਾਵਾਂ ਨੂੰ ਵੇਖਦੇ ਹੋਏ ਭਾਰਤ ਸਰਕਾਰ ਨੇ ਸੰਨ 1983 ਵਿਚ ਇਸਨੂੰ ਪਦਮਸ਼੍ਰੀ ਦਾ ਖ਼ਿਤਾਬ ਦੇ ਕੇ ਸਨਮਾਨਿਤ ਕੀਤਾ।

ਹ. ਪੁ.—ਦੀ ਟ੍ਰਿਬਿਊਨ,—10 ਨਵੰਬਰ, 1975; ਜਨ ਪੰਜਾਬ (ਮੈਗਜ਼ੀਨ) —ਫ਼ਰਵਰੀ, 1979

**ਸੋਮ :** ਇਹ ਉੱਤਰੀ ਫ਼ਰਾਂਸ ਦਾ ਇਕ ਡਿਪਾਰਟਮੈਂਟ ਹੈ ਜੋ ਇੰਗਲਿਸ਼ ਚੈਨਲ ਦੇ ਸਾਹਮਣੇ ਲਗਭਗ 48 ਕਿ. ਮੀ. ਦੀ ਲੰਬਾਈ ਵਿਚ ਫੈਲਿਆ ਹੋਇਆ ਹੈ ਅਤੇ ਅੱਗੇ ਜਾ ਕੇ ਇਸੇ ਹੀ ਨਾਂ ਦੇ ਦਰਿਆ ਦੀ ਵਾਦੀ ਵਿਚ ਜਾ ਮਿਲਦਾ ਹੈ। ਇਸ ਦਾ ਖੇਤਰਫਲ 6175 ਵ. ਕਿ. ਮੀ. ਹੈ। ਸੰਨ 1972 ਵਿਚ ਇਥੋਂ ਦੀ ਵਸੋਂ ਲਗਭਗ 526,000 ਸੀ। ਮੁਖ ਤੌਰ ਤੇ ਇਥੋਂ ਦੀ ਜਲਵਾਯੂ ਮਹਾਂਸਾਗਰੀ ਹੈ ਪਰ ਕਦੇ ਕਦੇ ਇਥੇ ਵਰਖਾ ਵੀ ਹੁੰਦੀ ਹੈ। ਦੱਖਣ-ਪੱਛਮ ਦੀ ਭੂਮੀ ਬਹੁਤ ਉਪਜਾਊ ਹੈ ਅਤੇ ਇਥੇ ਇੰਗਲਿਸ਼ ਚੈਨਲ ਦੇ ਉੱਪਰ ਚੱਟਾਨਾਂ ਉੱਚੀਆਂ ਹੋਈਆਂ ਹਨ। ਚੱਟਾਨਾਂ ਤੋਂ ਹੇਠਾਂ ਦਰਿਆ ਸੋਮ ਅਤੇ ਦਰਿਆ ਆਥੀ ਦੀਆਂ ਐਸਚੁਰੀਆਂ ਸਿਲਟ ਨਾਲ ਭਰ ਜਾਣ ਕਾਰਨ ਇਥੋਂ ਦੀ ਭੂਮੀ ਦਲਦਲੀ ਹੋ ਗਈ ਹੈ।

ਦਲਦਲੀ ਭੂਮੀ ਦਾ ਸੁਧਾਰ ਕਰਨ ਉਪਰੰਤ ਇਥੇ ਅਨਾਜ, ਚਾਰਾ ਅਤੇ ਚੁਕੰਦਰ ਬੀਜਿਆ ਜਾਂਦਾ ਹੈ। ਦਰਿਆ ਦੀਆਂ ਵਾਦੀਆਂ ਦੇ ਨਾਲ ਨਾਲ ਪਸ਼ੂ ਪਾਲੇ ਜਾਂਦੇ ਹਨ। ਇਥੇ ਸੂਤੀ ਕੱਪੜੇ, ਖ਼ੁਰਾਕ-ਪ੍ਰਾਸੈਸਿੰਗ, ਧਾਤ ਅਤੇ ਰਬੜ ਦੇ ਉਦਯੋਗ ਸਥਾਪਤ ਹਨ। ਐਮੀਐਂਜ਼, ਆਬਵੀਲ, ਪੇਰੋਨ ਅਤੇ ਮਾਨਡੀਡਥੇ ਇਥੋਂ ਦੇ ਚਾਰ ਪ੍ਰਸਿੱਧ ਸ਼ਹਿਰ ਹਨ।

ਇਹ ਡਿਪਾਰਟਮੈਂਟ ਇਤਿਹਾਸਕ ਪ੍ਰਾਂਤ ਪਿਕਾਰਡੀ ਦੇ ਕਾਫ਼ੀ ਹਿੱਸੇ ਅਤੇ ਗਵਾਂਢੀ ਪ੍ਰਾਂਤ, ਆਰਟਵਾ ਦੇ ਕੁਝ ਹਿੱਸੇ ਨੂੰ ਮਿਲਾਕੇ ਹੋਂਦ ਵਿਚ ਆਇਆ।

ਹ. ਪੁ.—ਐਨ. ਬ੍ਰਿ. 10: 9:346.

—ਜੈ ਪਰਕਾਸ਼ ਸਿੰਘ

**ਸੋਮ :** 'ਸੋਮ' ਸ਼ਬਦ ਦੇ ਕਈ ਅਰਥ ਹਨ ਜਿਨ੍ਹਾਂ ਵਿਚੋਂ ਕੁਝ ਇਕ ਨੂੰ ਵਧੇਰੇ ਪ੍ਰਸਿੱਧੀ ਪ੍ਰਾਪਤ ਹੈ, ਉਹ ਹਨ—ਇਕ ਪ੍ਰਾਚੀਨ ਵੈਦਿਕ ਦੇਵਤਾ, ਇਕ ਪ੍ਰਾਚੀਨ ਭਾਰਤੀ ਵੇਲ ਤੇ ਉਸਦਾ ਰਸ ਅਤੇ ਚੰਦਰਮਾ ਆਦਿ। ਮਾਨਵੀਕਰਨ ਦੇ ਰੂਪ ਵਿਚ ਸੋਮ ਵੈਦਿਕ ਕਾਲ ਦਾ ਉਹ ਪ੍ਰਸਿੱਧ ਦੇਵਤਾ ਸੀ ਜੋ ਸੋਮ ਰਸ ਨਾਲ ਮੱਤੇ ਹੋਏ ਭਾਰਤੀ ਮਦਿਰਾ ਦੇ ਦੇਵਤਾ ਦੀ ਪ੍ਰਤੀਨਿਧਤਾ ਕਰਦਾ ਸੀ। ਸੋਮਦੇਵ ਰਿਗਵੇਦ ਦੇ ਪ੍ਰਮੁੱਖ ਦੇਵਤਿਆਂ ਵਿਚ ਗਿਣਿਆ ਜਾਂਦਾ ਹੈ। ਰਿਗਵੇਦ ਦੇ ਯੱਗਾਂ ਵਿਚ ਸੋਮ ਯੱਗ ਦਾ ਬਹੁਤ ਮਹੱਤਵਪੂਰਨ ਸਥਾਨ ਹੈ। ਰਿਗਵੇਦ ਦੇ ਨੌਵੇਂ ਮੰਡਲ ਦੇ ਸਾਰੇ 114 ਸੂਕਤ ਤੇ ਦੂਸਰਿਆਂ ਮੰਡਲਾਂ ਦੇ ਕੁਝ ਸੂਕਤ ਇਸਦੀ ਉਸਤੱਤ ਵਿਚ ਹਨ। ਇਸ ਤੋਂ ਇਲਾਵਾ ਇਹ ਇੰਦਰ-ਸੋਮ, ਅਗਨੀ-ਸੋਮ, ਪੂਸ਼ਨ-ਸੋਮ ਅਤੇ ਰੁਦ੍ਰ-ਸੋਮ ਦੇ ਗੁਣ-ਕੀਰਤਨ ਵਿਚ ਵੀ ਭਾਈਵਾਲ ਹੈ। ਇਸ ਤਰ੍ਹਾਂ ਵੈਦਿਕ ਦੇਵਤਿਆਂ ਵਿਚ ਸੋਮ ਤੀਜੀ ਥਾਂ ਤੇ ਜਾਪਦਾ ਹੈ।

ਸੋਮ ਦੇਵ ਦੀ ਮਹੱਤਤਾ, ਸਰੂਪ ਤੇ ਹੋਂਦ ਨੂੰ ਵਧੇਰੇ ਸਪਸ਼ਟ ਰੂਪ ਵਿਚ ਸਮਝਣ ਲਈ ਸੋਮ ਦੀ ਵੇਲ (ਸੋਮਵੱਲੀ) ਤੇ ਉਸ ਤੋਂ ਕੱਢੇ ਜਾਣ ਵਾਲੇ ਰਸ (ਸੋਮਰਸ) ਤੋਂ ਇਨ੍ਹਾਂ ਦੇ ਸਿਧਾਂਤ ਅਤੇ ਵੇਲ ਤੇ ਰਸ ਉਪਰ ਕੀਤੇ ਗਏ ਸੰਸਕਾਰਾਂ ਦਾ ਗਿਆਨ ਜ਼ਰੂਰੀ ਹੈ।

ਸੋਮ ਵੇਲ ਦਾ ਨਾਂ ਅੰਧਸ (ਅਨ੍ਧਸ੍) ਵੀ ਪ੍ਰਤੀਤ ਹੁੰਦਾ ਹੈ। ਸੋਮ ਦਾ ਉਦਗਮ ਆਕਾਸ਼ ਹੈ ਤੇ ਬਾਜ਼ ਇਸਨੂੰ ਲਿਆਉਂਦਾ ਹੈ। ਮੂਜਵਤ ਪਰਬਤ ਇਸ ਦਾ ਘਰ ਦੱਸਿਆ ਗਿਆ ਹੈ। ਸੋਮਰਸ ਨੂੰ ਵੀ ਅੰਧਸ ਕਹਿੰਦੇ ਹਨ। ਇਸ ਦਾ ਨਾਂ ਇੰਦੂ ਵੀ ਹੈ। ਇਹ ਪਿਤੂ (ਪਿਤੁ) ਵੀ ਕਹਾਉਂਦਾ ਹੈ, ਕਿਉਂਕਿ ਇਹ ਪੀਤਾ ਜਾਂਦਾ ਹੈ। ਕਿਤੇ ਕਿਤੇ ਸੋਮ ਨੂੰ ਅੰਨ ਵੀ ਕਿਹਾ ਗਿਆ ਹੈ।

ਸੋਮ ਵੇਲ ਦਾ ਰਸ ਕੱਢਣ ਲਈ ਰਿਗਵੇਦ ਵਿਚ ਸੂ (ਸੁ) ਤੇ ਦੁਹ (ਦੁਹ੍) ਧਾਤੂ ਦਾ ਪ੍ਰਯੋਗ ਹੋਇਆ ਹੈ। ਸੂ ਦੇ ਅਰਥ ਹਨ ਦਬਾ ਕੇ ਜਾਂ ਨਪੀੜ ਕੇ ਰਸ ਕੱਢਣਾ ਅਤੇ ਦੁਹ ਦਾ ਅਰਥ ਹੈ ਚੋਣਾ ਜਾਂ ਧਾਰ ਕੱਢਣੀ। ਸੋਮ ਰਸ ਨੂੰ ਤਿਆਰ ਕਰਨ ਦੀ ਵਿਧੀ ਪਵਿੱਤਰ ਯੱਗ

ਅਤੇ ਇਸ ਨੂੰ ਬਣਾਉਣ ਲਈ ਵਰਤਿਆ ਜਾਣ ਵਾਲਾ ਸਾਜ਼-ਸਮਾਨ ਵੀ ਪਵਿੱਤਰ ਸਮਝਿਆ ਜਾਂਦਾ ਸੀ।

ਸੋਮ ਦੀ ਵੇਲ ਨੂੰ ਉਖਲੀ-ਮੋਹਲੇ ਨਾਲ ਕੁੱਟ ਕੇ ਰਸ ਕੱਢਣ ਦਾ ਜ਼ਿਕਰ ਆਉਂਦਾ ਹੈ। ਜਦੋਂ ਇਸ ਵੇਲ ਨੂੰ ਪੱਥਰਾਂ ਨਾਲ ਦਬਾ ਕੇ ਰਸ ਕੱਢਿਆ ਜਾਂਦਾ ਸੀ ਤਾਂ ਉਸ ਰਸ ਨੂੰ ਲਹਿਰ ਦੀ ਉਪਮਾ ਦਿੱਤੀ ਜਾਂਦੀ ਸੀ। ਸੋਮ ਦੇ ਰਸ ਨੂੰ ਉਨੀ ਕੱਪੜੇ ਵਿਚ ਪਾ ਕੇ ਪੁਣਦੇ ਸਨ। ਇਸ ਪੋਣੇ ਦੇ ਤ੍ਵਚਾ (ਤ੍ਵਚਾ), ਰੋਮਨ (ਰੋਮਨ), ਵਾਰ (ਵਾਰ), ਪਵਿੱਤਰ (ਪਵਿਤ੍ਰ), ਸਾਨੂ (ਸਾਨੂ) ਆਦਿ ਕਈ ਨਾਂ ਸਨ। ਇਸ ਨੂੰ ਦਸ ਕੁਆਰੀਆਂ ਭੈਣਾਂ (ਭਾਵ ਦਸ ਉਂਗਲਾਂ) ਸ਼ੁੱਧ ਕਰਦੀਆਂ ਸਨ। ਪੋਣੇ ਵਿਚੋਂ ਨਿਕਲ ਕੇ ਰਸ ਭਾਂਡੇ ਵਿਚ ਪੈਂਦਾ ਸੀ। ਇਹ ਭਾਂਡਾ ਅਸ਼ਵੱਥ (ਪਿੱਪਲ) ਦੀ ਲਕੜੀ ਦਾ ਬਣਿਆ ਹੋਇਆ ਹੁੰਦਾ ਸੀ। ਜਿਵੇਂ ਪੰਛੀ ਉੱਡ ਕੇ ਬਿਰਖ ਉੱਪਰ ਜਾ ਬਹਿੰਦਾ ਹੈ, ਤਿਵੇਂ ਹੀ ਇਹ ਪੀਲਾ ਦੇਵਤਾ (ਸੋਮ) ਭਾਂਡੇ ਵਿਚ ਜਾ ਬਹਿੰਦਾ ਸੀ। ਭਾਂਡੇ ਵਿਚ ਇਕੱਠੇ ਹੋਏ ਰਸ ਨੂੰ ਸਮੁੰਦਰ ਕਿਹਾ ਜਾਂਦਾ ਸੀ। ਜਦ ਸੋਮ ਰਸ ਭਾਂਡੇ ਵਿਚ ਪੈਂਦਾ ਸੀ, ਉਸ ਵੇਲੇ ਦੀ ਇਸਦੀ ਆਵਾਜ਼ ਨੂੰ ਕਿਸੇ ਯੋਧੇ ਦੇ ਲਲਕਾਰਿਆਂ ਤੇ ਕਿਤੇ ਕਿਤੇ ਬਲਦ ਦੇ ਬੁੱਕਣ ਅਤੇ ਗੱਜਣ ਨਾਲ ਤੁਲਨਾ ਦਿੱਤੀ ਗਈ ਹੈ। ਕੁਝ ਮੰਤਰਾਂ ਵਿਚ ਸੋਮ ਨੂੰ ਬਲਦ ਵਰਗਾ ਅਤੇ ਕਿਤੇ ਬਲਦ ਵੀ ਕਿਹਾ ਗਿਆ ਹੈ, ਜਦੋਂ ਕਿ ਦੁੱਧ ਮਿਲੇ ਪਾਣੀ ਨੂੰ ਜਾਂ ਨਿਰੇ ਪਾਣੀ ਨੂੰ ਗਊ ਕਿਹਾ ਗਿਆ ਹੈ। ਭਾਵ 'ਸੋਮ' ਵਿਚ ਬੀਰਤਾ ਤੇ ਸ਼ਕਤੀ ਦੇ ਅੰਸ਼ ਹੋਣ ਨੂੰ ਸਪਸ਼ਟ ਕੀਤਾ ਗਿਆ ਹੈ। ਸੋਮਰਸ ਵਿਚ ਇਸ ਦੀ ਮਾਤਰਾ ਦੇ ਬਰਾਬਰ ਹੀ ਪਾਣੀ ਮਿਲਾਇਆ ਜਾਂਦਾ ਸੀ ਜਿਸ ਨੂੰ ਸੋਮ ਨੂੰ ਬਸਤਰ ਪਾਉਣਾ ਆਖਦੇ ਸਨ। ਸੋਮ ਵਿਚ ਦੁੱਧ, ਦਹੀਂ, ਜੌਂ ਜਾਂ ਇਹ ਤਿੰਨੇ ਚੀਜ਼ਾਂ ਮਿਲਾਈਆਂ ਜਾਂਦੀਆਂ ਸਨ। ਮਿਤ੍ਰਾ ਵਰੁਣ ਨੂੰ ਦੁੱਧ ਵਿਚ ਮਿਲਿਆ ਰਸ ਭੇਟ ਕੀਤਾ ਜਾਂਦਾ ਸੀ। ਸ਼ੁੱਧ ਸੋਮ ਕੇਵਲ ਵਾਯੂ ਤੇ ਇੰਦਰ ਨੂੰ ਹੀ ਭੇਟ ਕੀਤਾ ਜਾਂਦਾ ਸੀ, ਇਸੇ ਕਰ ਕੇ ਵਾਯੂ ਲਈ ਸੂਚੀ (ਸ਼ੁਚਿ) ਭਾਵ 'ਸ਼ੁੱਧ ਸੋਮ ਪੀਣ ਵਾਲਾ' ਵਿਸ਼ੇਸ਼ਣ ਵਰਤਿਆ ਗਿਆ ਹੈ। ਰਿਗਵੇਦ ਵਿਚ ਜ਼ਿਕਰ ਆਉਂਦਾ ਹੈ ਕਿ ਤ੍ਰਿਤ (ਇਕ ਛੋਟਾ ਦੇਵਤਾ) ਦੀਆਂ ਧੀਆਂ ਇੰਦਰ ਦੇ ਪੀਣ ਲਈ ਰਸ ਤਿਆਰ ਕਰਦੀਆਂ ਸਨ।

ਪੀਲੇ ਰੰਗ ਦਾ ਹੋਣ ਕਾਰਨ ਸੋਮ ਰਸ ਤੇਜ਼ ਵਾਲਾ ਦਰਸਾਇਆ ਗਿਆ ਹੈ। ਕਿਤੇ ਕਿਤੇ ਇਸ ਦੀਆਂ ਪ੍ਰਕਾਸ਼ ਕਿਰਨਾਂ ਦੀ ਵੀ ਚਰਚਾ ਹੋਈ ਹੈ। ਕਈ ਵਾਰ ਇਸ ਨੂੰ ਸੂਰਜ ਸਮਾਨ ਵੀ ਕਹਿ ਦਿੱਤਾ ਗਿਆ ਹੈ। ਤਿੱਖੀ ਭਿੰਨੀ ਮਹਿਕ ਵਾਲੇ ਇਸ ਰਸ ਨੂੰ ਦੇਵਤੇ ਤੇ ਪੁਰੋਹਿਤ ਸਭੇ ਬੜੇ ਚਾਅ ਨਾਲ ਪੀਂਦੇ ਸਨ।

ਸੋਮ ਦਵਾਈਆਂ ਦਾ ਰਾਜਾ ਮੰਨਿਆ ਗਿਆ ਹੈ। ਪੁਰਾਤਨ ਰਿਸ਼ੀਆਂ ਅਨੁਸਾਰ ਸੋਮ ਪੀਣ ਨਾਲ ਹਿੰਮਤ ਅਤੇ ਮਸਤੀ ਆਉਂਦੀ ਹੈ, ਬਲ ਵੱਧਦਾ ਹੈ। ਇਹ ਰੋਗਾਂ ਨੂੰ ਨਾਸ਼ ਕਰਨ ਦੀ ਸ਼ਕਤੀ ਰੱਖਦਾ ਹੈ। ਇਸ ਵਿਚ ਅੰਨ੍ਹੇ ਨੂੰ ਸੁਜਾਖਾ ਤੇ ਲੰਗੜੇ ਨੂੰ ਚਲਣ ਜੋਗ ਬਣਾ ਦੇਣ ਦੀ ਸਮਰੱਥਾ ਹੈ। ਸੋਮਰਸ ਪੀਣ ਨਾਲ ਵਿਚਾਰ ਸ਼ਕਤੀ ਵੱਧਦੀ ਹੈ, ਉਮਰ ਲੰਮੀ ਹੁੰਦੀ ਹੈ। ਇਨ੍ਹਾਂ ਗੁਣਾਂ ਕਾਰਨ ਇਸ ਨੂੰ ਅੰਮ੍ਰਿਤ ਤਕ ਕਹਿ ਦਿੱਤਾ ਗਿਆ ਹੈ। ਸੋਮ ਵਿਚਾਰਾਂ ਦਾ ਪਤੀ, ਸੂਕਤਾਂ ਦਾ ਪਿਤਾ ਤੇ ਨੇਤਾ, ਕਵੀਆਂ ਦਾ ਆਗੂ ਹੋਣ ਦੇ ਨਾਲ ਨਾਲ ਪੁਰੋਹਿਤਾਂ ਵਿਚ ਰਿਸ਼ੀ ਤੇ ਵੀਰਾਂ ਵਿਚ ਮਹਾਂਵੀਰ ਹੈ।

ਮਨੁੱਖਾਂ ਵਾਂਗ ਸੋਮ ਦਾ ਪ੍ਰਭਾਵ ਦੇਵਤਿਆਂ ਉਪਰ ਵੀ ਆਪਣਾ ਰੰਗ ਜਮਾਉਂਦਾ ਹੈ। ਇਸ ਦੇ ਪਾਨ ਕਰਨ ਨਾਲ ਇੰਦਰ ਵਿਚ ਅਪਾਰ ਸ਼ਕਤੀ ਆ ਜਾਂਦੀ ਹੈ ਤੇ ਉਹ ਰਾਖਸ਼ਾਂ ਨੂੰ ਹਰਾ ਦਿੰਦਾ ਹੈ। ਸੋਮ ਇੰਦਰ ਦਾ ਰਖਵਾਲਾ ਹੈ। ਵੈਦਿਕ ਰਿਸ਼ੀਆਂ ਨੇ ਇਸ ਨੂੰ ਦੌਲਤ ਦੇਣ ਵਾਲਾ ਤੇ ਦੇਵਤਿਆਂ ਦਾ ਗੁਰੂ ਤਕ ਮੰਨਿਆ ਹੈ। ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਸੋਮ ਵੇਲ ਦਾ ਰਸ ਆਪਣੇ ਗੁਣਾਂ ਕਾਰਨ ਮਹੱਤਤਾ ਪ੍ਰਾਪਤ ਕਰਦਾ ਕਰਦਾ ਮਾਨਵੀ ਕ੍ਰਿਤ ਰੂਪ ਵਿਚ ਸੋਮ ਦੇਵ ਬਣ ਗਿਆ।

ਸੋਮ ਦੇ ਯੱਗਾਂ ਦੀ ਬੜੀ ਮਹੱਤਤਾ ਸੀ। ਇਨ੍ਹਾਂ ਵਿਚੋਂ ਵਧੇਰੇ ਯੱਗ ਗੁੰਝਲਦਾਰ ਸਨ ਸਾਦੇ ਤੋਂ ਸਾਦੇ ਅਗਨੀ-ਸਟੋਮ ਲਈ ਸੋਲਾਂ ਬ੍ਰਾਹਮਣਾਂ ਦੀ ਲੋੜ ਪੈਂਦੀ ਸੀ। ਇਹ ਸਵੇਰੇ ਦੁਪਹਿਰੇ ਤੇ ਤ੍ਰਿਕਾਲਾਂ ਵੇਲੇ ਕੀਤੇ ਜਾਂਦੇ ਸਨ।

ਰਿਗਵੇਦ ਅਤੇ ਅਵੇਸਤਾ (ਈਰਾਨੀਆਂ ਦਾ ਧਰਮ ਗ੍ਰੰਥ) ਦੋਹਾਂ ਦਾ ਅਧਿਐਨ ਕਰਨ ਨਾਲ ਇਹ ਗੱਲ ਸਾਫ਼ ਪਤਾ ਲੱਗ ਜਾਂਦੀ ਹੈ ਕਿ ਜਿਸ ਸਮੇਂ ਭਾਰਤ ਤੇ ਈਰਾਨ ਦੇ ਆਰੀਆ ਲੋਕ ਇਕੱਠੇ ਰਹਿੰਦੇ ਸਨ ਜਾਂ ਜਦੋਂ ਉਨ੍ਹਾਂ ਦਾ ਆਪਸ ਵਿਚ ਬਹੁਤ ਮੇਲ ਜੋਲ ਸੀ, ਉਸ ਸਮੇਂ ਹੀ ਧਰਮ ਵਿਚ ਸੋਮ ਜਾਂ 'ਹਓਮ' (ਕਿਉਂਕਿ ਈਰਾਨ ਵਿਚ ਭਾਰਤੀ 'ਸ' ਦੀ ਧੁਨੀ 'ਹ' ਵਿਚ ਬਦਲ ਜਾਂਦੀ ਹੈ) ਨੂੰ ਕਾਫ਼ੀ ਵਡਿਆਈ ਪ੍ਰਾਪਤ ਹੋ ਚੁੱਕੀ ਸੀ। ਦੋਹਾਂ ਗ੍ਰੰਥਾਂ ਵਿਚ ਸੋਮ ਜਾਂ ਹਓਮ ਨੂੰ ਦਵਾਈਆਂ ਦਾ ਰਾਜਾ ਕਿਹਾ ਗਿਆ ਹੈ ਜੋ ਲੰਮੀ ਉਮਰ ਤੇ ਅਮਰਤਾ ਪ੍ਰਦਾਨ ਕਰਦਾ ਹੈ। ਦੋਹਾਂ ਗ੍ਰੰਥਾਂ ਵਿਚ ਸੋਮ ਦਾ ਮੁੱਢਲਾ ਘਰ ਸਵਰਗ ਦੱਸਿਆ ਗਿਆ ਹੈ ਅਤੇ ਇਹ ਉਥੋਂ ਧਰਤੀ ਤੇ ਆਇਆ ਹੈ। ਦੋਹਾਂ ਵਿਚ ਆਕਾਸ਼ ਦੇ ਸੋਮ ਤੇ ਧਰਤੀ ਦੇ ਸੋਮ ਵਿਚ ਫ਼ਰਕ ਦੱਸਿਆ ਗਿਆ ਹੈ। ਪਹਿਲਾ ਦੇਵਤਾ ਹੈ ਤੇ ਦੂਜਾ ਪੀਤੇ ਜਾਣ ਵਾਲਾ ਰਸ। ਰਿਗਵੇਦ ਵਿਚ ਸੋਮ ਦਾ ਸੇਵਨ ਤਿੰਨ ਵੇਲੇ ਪਰ ਅਵੇਸਤਾ ਵਿਚ ਦੋ ਵੇਲੇ ਦੱਸਿਆ ਗਿਆ ਹੈ। ਦੋਹਾਂ ਗ੍ਰੰਥਾਂ ਵਿਚ ਸੋਮ ਜਾਂ (ਹਓਮ) ਲਈ ਮਿਲਦੇ-ਜੁਲਦੇ ਵਿਸ਼ੇਸ਼ਣ ਵਰਤੇ ਗਏ ਹਨ।

ਰਿਗਵੇਦ ਦੇ ਪਿਛਲੇ ਸੂਕਤਾਂ ਵਿਚ ਸੋਮ ਅਤੇ ਚੰਦਰਮਾਂ ਇਕ ਦੂਜੇ ਨਾਲ ਇਕ-ਮਿਕ ਹੁੰਦੇ ਜਾਪਦੇ ਹਨ। ਅਥਰਵ ਵੇਦ ਵਿਚ ਵੀ ਕਈ ਥਾਈਂ ਸੋਮ ਦਾ ਭਾਵ ਚੰਨ ਤੋਂ ਹੀ ਹੈ। ਇਕ ਉਪਨਿਸ਼ਦ ਵਿਚ ਵੀ ਕਿਹਾ ਗਿਆ ਹੈ ਕਿ ਚੰਦਰਮਾ ਸੋਮ-ਰਾਜਾ ਹੈ, ਇਹ ਦੇਵਤਿਆਂ ਦਾ ਅੰਨ ਹੈ ਅਤੇ ਦੇਵਤਾ ਇਸ ਨੂੰ ਪੀਂਦੇ ਹਨ। ਪਰਲੌਕਿਕ ਸੰਸਕ੍ਰਿਤ ਵਿਚ ਸੋਮ ਚੰਦਰਮਾਂ ਦਾ ਸਾਧਾਰਨ ਨਾਂ ਹੋ ਗਿਆ। ਪੌਰਾਣਕ ਮਿਥਿਹਾਸ ਵਿਚ ਚੰਦਰਮਾਂ ਦਾ ਨਾਂ ਸੋਮ ਰੱਖਿਆ ਗਿਆ ਅਤੇ ਇਸ ਨੂੰ ਸਾਰੀਆਂ ਜੜੀਆਂ ਬੂਟੀਆਂ ਤੇ ਦਵਾਈਆਂ ਦਾ ਰਾਜਾ ਜਾਂ ਦੇਵਤਾ ਥਾਪ ਦਿੱਤਾ ਗਿਆ। ਇਹ ਇਕ ਪ੍ਰਜਾਪਤੀ ਅਤੇ ਸਵਯਾਂਭੁਵ ਮਨਵੰਤਰ ਦੇ ਅਤ੍ਰੀ ਨਾਮਕ ਰਿਸ਼ੀ ਦਾ ਪੁੱਤਰ ਸੀ। ਇਹ ਸਪਤਰਿਸ਼ੀਆਂ ਦੁਆਰਾ ਕੀਤੇ ਗਏ ਪ੍ਰਿਥਵੀ ਦੋਹਨ ਸਮੇਂ ਬਛੜਾ ਬਣਿਆ ਸੀ। ਇਸ ਦੀ ਨਗਰੀ ਦਾ ਨਾਂ ਵਿਭਾਵਰੀ ਸੀ ਜੋ ਮੇਰੂ ਪਰਬਤ ਦੇ ਉੱਤਰ ਵਿਚ ਸਥਿਤ ਸੀ। ਸੋਮ ਦੀਆਂ ਸਤਾਈ ਪਤਨੀਆਂ ਸਨ, ਜੋ ਰਾਜਾ ਦਕਸ਼ ਦੀਆਂ ਧੀਆਂ ਸਨ। ਪਰ ਇਹ ਰੋਹਿਣੀ ਨਾਂ ਦੀ ਆਪਣੀ ਇਕ ਪਤਨੀ ਨਾਲ ਬਹੁਤ ਜ਼ਿਆਦਾ ਪਿਆਰ ਕਰਨ ਲੱਗ ਪਿਆ ਜਿਸ ਕਾਰਨ ਬਾਕੀ ਪਤਨੀਆਂ ਨੇ ਗੁੱਸਾ ਖਾ ਕੇ ਆਪਣੇ ਪਿਤਾ ਪਾਸ ਸ਼ਿਕਾਇਤ ਕੀਤੀ। ਦਕਸ਼ ਨੇ ਸੁਲਹ ਕਰਵਾਉਣੀ ਚਾਹੀ ਪਰ ਜਦੋਂ ਸੋਮ ਨਾ ਮੰਨਿਆ ਤਾਂ ਉਸ ਨੇ ਆਪਣੇ ਜਵਾਈ ਨੂੰ ਸਰਾਪ ਦੇ ਦਿੱਤਾ ਕਿ ਤੇਰੇ ਘਰ ਕੋਈ ਬੱਚਾ ਨਾ ਹਵੇ ਅਤੇ ਤੈਨੂੰ ਖਈ ਰੋਗ ਲੱਗ ਜਾਵੇ। ਇਹ ਸੁਣ ਕੇ ਇਸ ਦੀਆਂ ਪਤਨੀਆਂ ਨੂੰ ਤਰਸ ਆਇਆ। ਉਨ੍ਹਾਂ ਦਕਸ਼ ਅੱਗੇ ਸੋਮ ਨੂੰ ਮਾਫ਼ ਕਰ ਦੇਣ ਦੀ ਬੇਨਤੀ ਕੀਤੀ। ਦਕਸ਼ ਆਪਣੇ ਸਰਾਪ ਨੂੰ ਤਾਂ ਨਾ ਮੋੜ ਸਕਿਆ, ਪਰ ਇਹ ਕਹਿ ਦਿੱਤਾ ਕਿ ਇਹ ਹੌਲੇ ਹੌਲੇ ਖੀਣ ਹੋਵੇਗਾ। ਇਸੇ ਕਾਰਨ ਚੰਦਰਮਾਂ ਹੌਲੀ ਹੌਲੀ ਵੱਧਦਾ ਅਤੇ ਘੱਟਦਾ ਹੈ।

ਇਕ ਵਾਰ ਸੋਮ ਨੇ ਰਾਜਸੂਯ ਯੱਗ ਕੀਤਾ ਅਤੇ ਅਭਿਮਾਨ ਵਿਚ ਆ ਕੇ ਦੇਵਤਿਆਂ ਦੇ ਗੁਰੂ ਬ੍ਰਿਹਸਪਤੀ ਦੀ ਪਤਨੀ ਤਾਰਾ ਨੂੰ ਚੁੱਕ ਲਿਆ-

ਲਿਆ ਅਤੇ ਉਸ ਨੂੰ ਬ੍ਰਿਹਸਪਤੀ ਦੇ ਆਖੇ ਤਾਂ ਕਿਧਰੇ ਰਿਹਾ, ਬ੍ਰਹਮਾ ਦੇ ਆਖੇ ਵੀ ਵਾਪਸ ਨਾ ਕੀਤਾ। ਇਸ ਗੱਲ ਤੇ ਲੜਾਈ ਹੋ ਪਈ। ਸ਼ੁੱਕਰ ਨੇ (ਜਿਸ ਦਾ ਬ੍ਰਿਹਸਪਤੀ ਨਾਲ ਵੈਰ ਸੀ) ਸੋਮ ਦੀ ਮਦਦ ਕੀਤੀ ਅਤੇ ਹੋਰ ਰਾਖਸ਼ ਵੀ ਸੋਮ ਵੱਲ ਹੋਏ ਅਤੇ ਬ੍ਰਿਹਸਪਤੀ ਵੱਲ ਇੰਦਰ ਤੇ ਹੋਰ ਦੇਵਤੇ ਹੋਏ। ਅਜਿਹਾ ਘੋਰ ਯੁੱਧ ਮਚਿਆ ਕਿ ਸਾਰੀ ਧਰਤੀ ਹਿੱਲ ਗਈ। ਸ਼ਿਵ ਨੇ ਆਪਣੇ ਤ੍ਰਿਸ਼ੂਲ ਨਾਲ ਸੋਮ ਦੇ ਦੋ ਟੋਟੇ ਕਰ ਦਿੱਤੇ। ਇਸੇ ਕਾਰਨ ਇਸ ਨੂੰ 'ਭਗਨਾਤਮਾ' ਵੀ ਆਖਦੇ ਹਨ। ਅੰਤ ਵਿਚ ਬ੍ਰਹਮਾ ਨੇ ਵਿਚ ਪੈ ਕੇ ਸੁਲਹ-ਸਫ਼ਾਈ ਕਰਵਾ ਕੇ ਤਾਰਾ ਬ੍ਰਿਹਸਪਤੀ ਨੂੰ ਵਾਪਸ ਦਿਵਾਈ। ਸੋਮ (ਚੰਨ) ਦੇ ਵੀਰਜ ਤੋਂ ਤਾਰਾ ਦੀ ਕੁੱਖੋਂ ਇਕ ਬੱਚਾ ਹੋਇਆ ਜਿਸ ਦਾ ਨਾਂ ਬੁੱਧ ਰੱਖਿਆ ਗਿਆ ਜਿਸ ਤੋਂ ਚੰਦ੍ਰਵੰਸ਼ ਚੱਲਿਆ। ਪੁਰਾਣਾਂ ਅਨੁਸਾਰ ਸੋਮ ਦੇ ਤਿੰਨ ਪਹੀਆਂ ਵਾਲੇ ਰੱਥ ਨੂੰ ਚੰਬੇਲੀ ਵਰਗੇ ਚਿੱਟੇ ਦਸ ਘੋੜੇ ਖਿੱਚਦੇ ਹਨ। ਜਿਨ੍ਹਾਂ ਵਿਚ ਪੰਜ ਘੋੜੇ ਜੂਲੇ ਦੇ ਸੱਜੇ ਪਾਸੇ ਅਤੇ ਪੰਜ ਜੂਲੇ ਦੇ ਖੱਬੇ ਪਾਸੇ ਜੁਤੇ ਹੁੰਦੇ ਹਨ।

ਇਨ੍ਹਾਂ ਤੋਂ ਇਲਾਵਾ ਸੋਮ ਦੇ ਹੋਰ ਕਈ ਅਰਥ ਹਨ ਜਿਵੇਂ ਸ਼ਿਵਰਾਤ, ਸ਼ਿਵ, ਕੁਬੇਰ, ਯਮ, ਪਵਨ, ਜਲ। ਸੋਮ ਤੋਂ ਭਾਵ ਜੋਗੀਆਂ ਦੇ ਸੰਕੇਤ ਅਨੁਸਾਰ ਖੱਬਾ ਸੁਰ ਹੈ, ਜਿਸ ਦਾ ਦੇਵਤਾ ਚੰਦਰਮਾਂ ਹੈ। 'ਸੋਮ ਪੁਰ ਪੋਖਿਲੈ' (ਮਾਰੂ ਮ. ੧) ਖੱਬੇ ਸੁਰ ਨਾਲ ਪ੍ਰਾਣਾਂ ਦਾ ਪੋਸ਼ਣ (ਪਾਲਣਾ) ਕਰ ਲੈ, ਭਾਵ ਪ੍ਰਾਣ ਚੜ੍ਹਾ ਲੈ।

ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ 'ਸੋਮ' ਆਪਣੇ ਅਰਥ ਦੀ ਵਿਚਿਤਰਤਾ, ਪ੍ਰਾਚੀਨਤਾ ਤੇ ਵਿਸਤਾਰ ਦੇ ਪੱਖੋਂ ਚੋਖੀ ਮਹੱਤਤਾ ਦਾ ਧਨੀ ਹੈ।

ਹ. ਪੁ.—ਮਹਾਰਾਸ਼ਟਰੀ ਗਿਆਨ ਕੋਸ਼–5:301-11; ਦ.ਸੈ. ਬ. ਨੇ ਇ. ਸੋ. ਧ. ਏਵੇ 25:129 ਮ. ਕੋ. 233; ਤੈ. ਮਿ. ਕੋ.

**ਸੋਮਨਾਥ ਦਾ ਮੰਦਰ :** ਸ਼ਿਵ ਜੀ ਦੇ ਪ੍ਰਸਿੱਧ ਬਾਰਾਂ 'ਜਿਓਤਿਰ-ਲਿੰਗਾਂ' ਵਿਚੋਂ ਇਕ ਦਾ ਨਾਂ ਸੋਮਨਾਥ ਹੈ। ਕਾਠੀਆਵਾੜ (ਭਾਰਤ) ਦੀ ਇਕ ਸਾਬਕਾ ਰਿਆਸਤ ਜੂਨਾਗੜ੍ਹ ਵਿਚ ਇਸ ਨਾਂ ਦਾ ਇਕ ਪ੍ਰਾਚੀਨ ਨਗਰ ਹੈ ਜਿਥੇ ਉਪਰੋਕਤ ਜਿਓਤਿਰਲਿੰਗ ਦਾ ਬਹੁਤ ਪ੍ਰਸਿੱਧ ਮੰਦਰ ਹੈ। ਇਹ ਇਤਿਹਾਸਕ ਮੰਦਰ ਕਈ ਵਾਰੀ ਢਾਹਿਆ ਗਿਆ, ਨਸ਼ਟ ਕੀਤਾ ਗਿਆ ਜਾਂ ਮਸਜਿਦ ਵਿਚ ਬਦਲ ਦਿੱਤਾ ਗਿਆ, ਪਰ ਫਿਰ ਵੀ ਹਰ ਵਾਰੀ ਇਹ ਆਪਣੇ ਥੰਮ੍ਹਾਂ ਉੱਤੇ ਮੁੜ ਉਸਾਰਿਆ ਜਾਂਦਾ ਰਿਹਾ।

ਪਹਿਲੀ ਵਾਰ ਇਹ ਮੰਦਰ ਪਹਿਲੀ ਜਾਂ ਦੂਜੀ ਸਦੀ ਵਿਚ ਬਣਿਆ ਜਾਪਦਾ ਹੈ। ਚੌਥੀ ਜਾਂ ਪੰਜਵੀਂ ਸਦੀ ਈ. ਤੱਕ ਇਹ ਇਥੇ ਹੀ ਰਿਹਾ ਜਾਪਦਾ ਹੈ। ਦੂਜੀ ਵਾਰ ਇਹ ਵਲਭੀ ਕਾਲ ਵਿਚ (480-767 ਈ.) ਬਣਵਾਇਆ ਗਿਆ। ਇਸ ਤੋਂ ਪਿੱਛੋਂ ਤੀਜੀ ਵਾਰ ਅੱਠਵੀਂ ਸਦੀ ਈ. ਦੇ ਅੰਤ ਵਿਚ ਜਾਂ ਨੌਵੀਂ ਸਦੀ ਦੇ ਆਰੰਭ ਵਿਚ ਮੁੜ ਉਸਾਰਿਆ ਗਿਆ। ਦਸਵੀਂ ਸਦੀ ਦੇ ਆਰੰਭਕ ਸਾਲਾਂ ਵਿਚ ਇਸ ਦਾ ਕਿਲਾ ਤਿਆਰ ਕਰਵਾਇਆ ਗਿਆ।

ਇਹ ਮੰਦਰ ਭਾਰਤ ਭਰ ਵਿਚ ਅਦੁੱਤੀ ਸੀ। ਇਸ ਦੇ ਰਤਨਾਂ ਨਾਲ ਜੜੇ ਹੋਏ 56 ਥਮ੍ਹਲੇ ਸਨ। ਮੰਦਰ ਦੀ ਛੱਤ ਨਾਲ ਲਟਕਦੇ ਘੰਟੇ ਨਾਲ ਲੱਗੀ ਸੋਨੇ ਦੀ ਜ਼ੰਜੀਰ ਦਾ ਭਾਰ 200 ਮਣ ਸੀ। ਪੰਜ ਗਜ਼ ਉੱਚੀ ਸ਼ਿਵ ਮੂਰਤੀ ਰਤਨਾਂ-ਹੀਰਿਆਂ ਨਾਲ ਜੜੀ ਹੋਈ ਸੀ। ਪ੍ਰਸਿੱਧ ਮੁਸਲਿਮ ਇਤਿਹਾਸਕਾਰ ਇਬਨ-ਅਲ-ਅਥਿਰ ਅਨੁਸਾਰ ਇਸ ਪ੍ਰਸਿੱਧ ਮੰਦਰ ਦੇ ਨਾਂ 10 ਹਜ਼ਾਰ ਪਿੰਡ ਸਨ। ਇਕ ਹਜ਼ਾਰ ਪੁਜਾਰੀ ਸੇਵਾ ਲਈ ਨਿਯਤ ਸਨ ਤੇ 500 ਨਰਤਕੀਆਂ ਇਸ ਦੇ ਦਰਵਾਜ਼ੇ ਤੇ ਨਾਚ ਕਰਦੀਆਂ ਸਨ। ਇਸ ਮੰਦਰ ਦੀ ਇਤਨੀ ਮਹਾਨ ਸ਼ੋਭਾ ਤੇ ਸੰਪਤੀ ਹੀ ਇਸ ਦੇ ਵਾਰ ਵਾਰ ਨਸ਼ਟ ਹੋਣ ਤੇ ਲੁੱਟੇ ਜਾਣ ਦਾ ਕਾਰਨ ਬਣੀ।

ਇਸ ਮੰਦਰ ਤੇ ਸਭ ਤੋਂ ਵੱਧ ਤਬਾਹਕੁਨ ਹਮਲਾ ਮਹਿਮੂਦ ਗਜ਼ਨਵੀ ਨੇ 1024 ਈ. ਵਿਚ ਕੀਤਾ। ਮਹਿਮੂਦ ਨੇ ਗੁਜਰਾਤ ਤੇ ਚੜ੍ਹਾਈ ਕਰ ਦਿੱਤੀ। ਅਨਹਿਲਵਾੜਾ ਦਾ ਹਾਕਮ ਭੀਮ ਨੱਸ ਚਲਿਆ, ਕਿਉਂਕਿ ਉਸਨੇ ਲੜਾਈ ਵਾਸਤੇ ਕੋਈ ਤਿਆਰੀ ਨਹੀਂ ਕੀਤੀ ਹੋਈ ਸੀ। ਸੋਮਨਾਥ ਦਾ ਮੰਦਰ ਮਹਿਮੂਦ ਦੇ ਸਾਹਮਣੇ ਸੀ। ਇਸ ਨੂੰ ਲੁੱਟਣ ਦੀ ਨੀਅਤ ਨਾਲ ਉਸਨੇ ਮੰਦਰ ਉੱਤੇ ਹਮਲਾ ਕਰ ਦਿੱਤਾ ਪਰ ਮੰਦਰ ਦੀ ਰਖਵਾਲੀ ਹਿਤ ਤੈਨਾਤ ਰਾਜਪੂਤ ਸੈਨਿਕ ਲਗਾਤਾਰ ਤਿੰਨ ਦਿਨਾਂ ਤਕ ਵੈਰੀ ਦੇ ਭਿਆਨਕ ਹੱਲਿਆਂ ਸਾਹਮਣੇ ਦੀਵਾਰ ਬਣੇ ਰਹੇ। ਇੰਨੇ ਨੂੰ ਰਾਜਾ ਭੀਮ ਵੀ ਫ਼ੌਜ ਇਕੱਠੀ ਕਰਕੇ ਰਾਜਪੂਤ ਸੈਨਿਕਾਂ ਦੀ ਮਦਦ ਤੇ ਆ ਗਿਆ ਪਰ ਉਹ ਦੁਸ਼ਮਣਾਂ ਸਾਹਮਣੇ ਬਹੁਤ ਦੇਰ ਟਿਕ ਨਾ ਸਕਿਆ। ਮੰਦਰ ਦੇ ਰਾਖਿਆਂ ਨੇ ਦਿਲ ਛੱਡ ਦਿੱਤਾ ਤੇ ਸਮੁੰਦਰ ਦੇ ਰਾਹ ਨੱਸ ਗਏ। ਭਾਰੀ ਕਤਲੇਆਮ ਹੋਇਆ ਤੇ ਮੰਦਰ ਗਜ਼ਨਵੀ ਦੇ ਜ਼ਾਲਮ ਹੱਥਾਂ ਦੀ ਮਾਰ ਵਿਚ ਆ ਗਿਆ।

ਕਲਾ, ਵਿਦਿਆ ਤੇ ਸੰਪਤੀ ਦੀ ਇਸ ਤ੍ਰਿਵੇਣੀ ਨੂੰ ਜ਼ਾਲਮ ਨੇ ਗੰਧਲਾ ਕਰ ਦਿੱਤਾ। ਲੁੱਟ-ਮਾਰ, ਭੰਨ-ਤੋੜ ਤੇ ਕਤਲੋ-ਗ਼ਾਰਤ ਸਭਨਾਂ ਨੇ ਤਾਂਡਵਨਾਚ ਕੀਤਾ। ਮੂਰਤੀ, ਮੰਦਰ ਦਾ ਦਰਵਾਜ਼ਾ ਤੇ ਹੋਰ ਕਈ ਕਲਾ-ਕਿਰਤਾਂ ਟੁਕੜੇ-ਟੁਕੜੇ ਹੋ ਹੈਵਾਨੀਅਤ ਨੂੰ ਕੋਸਦੀਆਂ ਰਹੀਆਂ। ਅਨੁਮਾਨ ਹੈ ਕਿ ਗਜ਼ਨਵੀ ਦੀ ਇਹ ਲੁੱਟ 20 ਲੱਖ ਦੀਨਾਰਾਂ ਦੇ ਬਰਾਬਰ ਸੀ।

ਗਜ਼ਨਵੀ ਦੇਵ ਸ਼ਰਮਾ ਨਾਂ ਦੇ ਇਕ ਬ੍ਰਾਹਮਣ ਨੂੰ ਇਸ ਮੰਦਰ ਦਾ ਪ੍ਰਬੰਧਕ ਥਾਪ ਕੇ ਵਾਪਸ ਪਰਤ ਗਿਆ। ਚਾਲੂਕੀਆ ਵੰਸ਼ ਦੇ ਰਾਜਾ ਦੁਰਲਭਰਾਜ ਨੇ ਉਸ ਪਾਸੋਂ ਇਸ ਮੰਦਰ ਦਾ ਕਬਜ਼ਾ ਪ੍ਰਾਪਤ ਕੀਤਾ। ਇਸ ਤੋਂ ਬਾਅਦ ਇਸ ਉੱਤੇ ਰਾਠੌਰਾਂ ਦਾ ਅਧਿਕਾਰ ਰਿਹਾ। ਸੰਨ 1297 ਵਿਚ ਅਲਾਉਦੀਨ ਖਿਲਜੀ ਦੇ ਸੈਨਾਪਤੀ ਅਫ਼ਜ਼ਲ ਖ਼ਾਂ ਨੇ ਇਸ ਨੂੰ ਨਸ਼ਟ ਕੀਤਾ। ਜੂਨਾਗੜ੍ਹ ਦੇ ਰਾਜਾ ਮਹੀਪਾਲ (1308–1325) ਨੇ ਉਸਦੇ ਪੁੱਤਰ ਨੇ ਇਸ ਨੂੰ ਮੁੜ ਉਸਾਰਿਆ। ਸੰਨ 1469 ਵਿਚ ਮਹਿਮੂਦ ਬੇਗੜਾ ਨੇ ਇਸ ਨੂੰ ਮਸਜਿਦ ਵਿਚ ਬਦਲਵਾ ਦਿੱਤਾ ਜੋ ਥੋੜ੍ਹਾ ਚਿਰ ਹੀ ਰਹੀ। ਫਿਰ ਇਹ ਵਪਾਰ ਅਤੇ ਤੀਰਥ ਅਸਥਾਨ ਪ੍ਰਭਾਸ ਪਤਨ ਕਾਰਨ ਕਾਫ਼ੀ ਪ੍ਰਸਿੱਧ ਰਿਹਾ। ਸੰਨ 1706 ਵਿਚ ਔਰੰਗਜ਼ੇਬ ਨੇ ਮੁੜ ਇਸ ਨੂੰ ਮਸਜਿਦ ਦਾ ਰੂਪ ਦੇ ਦਿੱਤਾ ਪਰ ਕੁਝ ਚਿਰਾਂ ਮਗਰੋਂ ਇਹ ਮਸਜਿਦ ਢਹਿ ਗਈ ਤੇ ਖੰਡਰ ਮਹਿਜ਼ ਪੁਰਾਣੀ ਸ਼ਾਨ ਦੀ ਯਾਦਗਾਰ ਵਜੋਂ ਹੀ ਰਹਿ ਗਏ। 1783 ਵਿਚ ਇੰਦੌਰ ਦੀ ਰਾਣੀ ਅਹੱਲਿਆ ਬਾਈ ਨੇ ਕੁਝ ਫ਼ਾਸਲੇ ਤੇ ਨਵਾਂ ਮੰਦਰ ਬਣਵਾਇਆ। ਸੰਨ 1947 ਵਿਚ ਅਜ਼ਾਦੀ ਮਿਲਣ ਤੇ ਰਿਆਸਤ ਜੂਨਾਗੜ੍ਹ ਨੂੰ ਭਾਰਤੀ ਗਣਤੰਤਰ ਵਿਚ ਸ਼ਾਮਲ ਕਰ ਦਿੱਤਾ ਗਿਆ। ਸਰਦਾਰ ਪਟੇਲ ਨੇ ਇਸ ਮੰਦਰ ਨੂੰ ਮੁੜ ਬਣਾਉਣ ਦਾ ਨਿਸ਼ਚਾ ਕੀਤਾ ਜਿਸਦੇ ਸਿੱਟੇ ਵਜੋਂ 8 ਮਈ, 1950 ਨੂੰ ਛੇਵੀਂ ਵਾਰ ਇਸ ਮੰਦਰ ਦੀ ਨੀਂਹ ਰੱਖੀ ਗਈ। ਮਜ਼ਦੂਰਾਂ ਦਾ ਪਸੀਨਾ ਮੁੜ ਡੁਲ੍ਹਿਆ। ਕਾਰੀਗਰਾਂ ਮੁੜ ਕਰਾਮਾਤ ਨੂੰ ਲੋਅ ਵਿਖਾਈ ਤੇ ਸੋਮਨਾਥ ਮੁੜ ਸੁਰਜੀਤ ਹੋ ਉਠਿਆ।

ਹ. ਪੁ.—ਭਾਰਤ ਦਾ ਰਾਜਨੀਤਿਕ ਤੇ ਸਾਂਸਕ੍ਰਿਤਿਕ ਇਤਿਹਾਸ-ਚੰਦਰਰਾਜ ਭੰਡਾਰੀ; ਹਿ. ਆ. ਇੰਡ-ਸਮਿਥ 203; ਦੇ. ਸਾ. ਹਿ. ਆਫ਼ ਮੁਸਲਿਮ ਰੂਲ ਇਨ ਇੰ.-ਈ. ਪ੍ਰਸਾਦ 60; ਹਿੰ. ਸ਼. ਸਾ. 10 : 8012

**ਸੋਮਨਾਥਪੁਰ** : ਇਹ ਕਰਨਾਟਕ ਰਾਜ (ਭਾਰਤ) ਦੇ ਮੈਸੂਰ ਜ਼ਿਲ੍ਹੇ ਵਿਚ ਇਕ ਪਿੰਡ ਹੈ, ਜੋ ਕਾਵੇਰੀ ਦਰਿਆ ਦੇ ਪੂਰਬੀ ਕੰਢੇ ਤੇ ਸੇਰਿੰਗਾਪਟਮ ਤੋਂ 20 ਕਿ. ਮੀ. ਦੀ ਵਿੱਥ ਤੇ ਸਥਿਤ ਹੈ। ਇਥੇ ਇਕ ਬੜਾ ਪ੍ਰਸਿੱਧ ਚੀਨਾਕੇਸਵਾ ਮੰਦਰ ਹੈ, ਜਿਹੜਾ ਕਿ ਹੋਇਸਾਲਾ ਬਾਦਸ਼ਾਹ ਨਾਰਸਿਮਾ ਤੀਜੇ ਦੇ ਇਕ ਅਫ਼ਸਰ ਸੋਮਾਂ ਨੇ ਬਣਵਾਇਆ ਸੀ। ਉਸ ਨੇ ਅਗਰਾਹਾਰਾ ਦੀ ਨੀਂਹ ਵੀ ਰਖੀ ਜਿਹੜਾ ਪਹਿਲਾਂ ਇਸ ਦੇ ਇਰਦ-ਗਿਰਦ ਸੀ। ਨਮੂਨੇ ਦਾ ਬਣਿਆ ਹੋਇਆ ਕਲਾ ਦੇ ਪੱਖੋਂ ਇਹ ਮੰਦਰ ਬਾਵੇਂ ਹੇਲਬਿਡ ਅਤੇ ਬੇਲੂਰ ਮੰਦਰਾਂ ਦੇ ਤੁਲ ਨਹੀਂ ਪਰ ਉਨ੍ਹਾਂ ਤੋਂ ਘੱਟ ਵੀ ਨਹੀਂ।

12°16′ ਉ. ਵਿਥ.; 76°53′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23 : 75

**ਸੋਮਪਲੀ** : ਇਹ ਆਂਧਰਾ ਪ੍ਰਦੇਸ਼ (ਭਾਰਤ) ਦੇ ਜ਼ਿਲ੍ਹਾ ਚਿੱਤੂਰ ਦੀ ਮਦਨਪਲੀ ਨਾਂ ਦੀ ਤਹਿਸੀਲ ਦਾ ਇਕ ਪਿੰਡ ਹੈ। ਖਾਰੀ ਮਿੱਟੀ ਤੋਂ ਤਿਆਰ ਕੀਤੀਆਂ ਇਥੋਂ ਦੀਆਂ ਚੂੜੀਆਂ ਪ੍ਰਸਿੱਧ ਹਨ। ਇਥੇ ਚੇਨਕੇਸ਼ਵਰ ਸਵਾਮੀ ਦਾ ਬਣਿਆ ਹੋਇਆ ਇਕ ਵੈਸ਼ਨਵ ਮੰਦਰ ਹੈ। ਇਸ ਮੰਦਰ ਦੇ ਸਾਹਮਣੇ ਇਕ ਪੱਥਰ ਦਾ ਬਣਿਆ ਹੋਇਆ 15 ਮੀ. ਉੱਚਾ ਚਾਨਣ ਮੁਨਾਰਾ ਹੈ।

ਪਹਿਲਾਂ ਇਹ ਪਿੰਡ ਇਕ ਸਥਾਨਕ ਸਰਦਾਰ ਦਾ ਸਦਰ-ਮੁਕਾਮ ਹੁੰਦਾ ਸੀ। ਵਿਜੇ-ਨਗਰ ਦੇ ਬਾਦਸ਼ਾਹਾਂ ਦੇ ਰਾਜ-ਕਾਲ ਦੌਰਾਨ ਇਸ ਸਰਦਾਰ ਦੇ ਕਬੀਲੇ ਨੇ ਇਨ੍ਹਾਂ ਬਾਦਸ਼ਾਹਾਂ ਕੋਲੋਂ ਪੰਜ ਪਿੰਡ ਜਾਗੀਰ ਵਜੋਂ ਪ੍ਰਾਪਤ ਕਰ ਲਏ ਸਨ। ਸੰਨ 1756 ਵਿਚ ਇਹ ਜਾਗੀਰ ਮਰਹੱਟਿਆਂ ਨੇ ਵਾਪਸ ਲੈ ਲਈ ਪਰ ਅਗਲੇ ਸਾਲ ਫਿਰ ਮੋੜ ਦਿੱਤੀ। ਪਿਛੋਂ ਹੈਦਰਅਲੀ ਦੇ ਸਮੇਂ, ਮੀਰ ਸਾਹਿਬ ਨੇ ਇਥੋਂ ਦੇ ਸਰਦਾਰ ਨੂੰ ਕੱਢ ਦਿੱਤਾ। ਪ੍ਰੰਤੂ ਟੀਪੂ ਸੁਲਤਾਨ ਅਤੇ ਅੰਗਰੇਜ਼ਾਂ ਦੀ ਲੜਾਈ ਸਮੇਂ, ਇਥੋਂ ਦੇ ਸਰਦਾਰ ਦਾ ਮੁੜ ਇਸ ਉੱਤੇ ਕਬਜ਼ਾ ਹੋ ਗਿਆ। ਅੰਤ ਅੰਗਰੇਜ਼ਾਂ ਨੇ ਇਥੋਂ ਦੇ ਅਖੀਰਲੇ ਸਰਦਾਰ ਨੂੰ ਪੈਨਸ਼ਨ ਦੇ ਕੇ ਇਹ ਇਲਾਕਾ ਆਪਣੇ ਕਬਜ਼ੇ ਅਧੀਨ ਕਰ ਲਿਆ।

13°51′ ਉ. ਵਿਥ.; 78°16′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23 : 75

**ਸੋਮਪੇਟ** : ਇਹ ਆਂਧਰਾ ਪ੍ਰਦੇਸ਼ ਰਾਜ (ਭਾਰਤ) ਦੇ ਸ੍ਰੀਕਾਕੁਲਮ ਜ਼ਿਲ੍ਹੇ ਦੀ ਇਕ ਤਹਿਸੀਲ ਹੈ। ਇਸ ਦਾ ਕੁਲ ਖੇਤਰਫਲ 542 ਵ. ਕਿ. ਮੀ. ਹੈ। ਸੰਨ 1961 ਵਿਚ ਇਥੋਂ ਦੀ ਵਸੋਂ 1,41,557 ਸੀ। ਇਸ ਇਲਾਕੇ ਵਿਚ ਨਾਰੀਅਲ ਬਹੁਤ ਹੁੰਦਾ ਹੈ ਜਿਹੜਾ ਬਾਹਰ ਭੇਜਿਆ ਜਾਂਦਾ ਹੈ। ਸੋਮਪੇਟ ਨਾਂ ਦਾ ਸ਼ਹਿਰ ਹੀ ਇਸਦਾ ਸਦਰ-ਮੁਕਾਮ ਹੈ।

ਆਬਾਦੀ–11,639 (1971)

18°55′ ਉ. ਵਿਥ.; 84°35′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23 : 75

**ਸੋਮ-ਰਸ** : ਵੇਖੋ ਸੋਮ।

**ਸੋਮਲਤਾ** : ਇਹ ਐਸਕਲੀਪੀਆਡੇਸੀ ਕੁਲ, ਸਾਰਕਸਟਿਮਾ ਪ੍ਰਜਾਤੀ ਅਤੇ ਐਸਡਮ ਜਾਤੀ ਦੀ ਇਕ ਵੇਲ ਰੂਪੀ, ਜੜ੍ਹਾਂ ਵਾਲੀ ਝਾੜੀ ਹੈ। ਇਸ ਦੇ ਪੱਤੇ ਨਹੀਂ ਹੁੰਦੇ। ਠੰਢਕ ਪਹੁੰਚਾਉਣ ਵਾਲੀ ਇਸ ਵੇਲ ਦਾ ਸੁਆਦ ਕੁਝ ਕੌੜਾ ਜਿਹਾ ਹੁੰਦਾ ਹੈ। ਇਸ ਦਾ ਸੁਕਾਇਆ ਹੋਇਆ ਤਣਾ ਉਲਟੀ ਲਿਆਉਣ ਲਈ ਵਰਤਿਆ ਜਾਂਦਾ ਹੈ।

ਇਹ ਵੇਲ ਕੋਂਕਣ, ਉੱਤਰੀ ਸਰਕਾਰਜ਼ ਅਤੇ ਹਾਰਸਲੇਕੌਂਡਾ ਤੇ ਤਕਰੀਬਨ 1376 ਮੀ. ਦੀ ਉਚਾਈ ਦੀਆਂ ਖ਼ੁਸ਼ਕ ਚਟਾਨਾਂ ਵਿਚ ਅਤੇ ਬੰਗਾਲ ਵਿਚ ਕਈ ਥਾਵਾਂ ਤੇ ਮਿਲਦੀ ਹੈ। ਇਸ ਤੋਂ ਇਲਾਵਾ ਰਾਂਚੀ, ਸਿੰਘਭੂਮ ਅਤੇ ਪੁਰੀ ਵਿਚ ਵੀ ਇਸ ਦੀਆਂ ਕੁਝ ਵੇਲਾਂ ਵਿਖਾਈ ਦਿੰਦੀਆਂ ਹਨ।

ਸੋਮਲਤਾ ਨੂੰ ਕਿਸਾਨ ਗੰਨੇ ਦੇ ਖੇਤਾਂ ਵਿਚੋਂ ਸਿਉਂਕ ਦਾ ਨਾਸ਼ ਕਰਨ ਲਈ ਵਰਤਦੇ ਹਨ। ਇਸ ਕੰਮ ਲਈ ਟਾਹਣੀਆਂ ਦਾ ਇਕ ਬੰਡਲ ਉਸ ਖੂਹ ਦੇ ਹੌਜ਼ ਵਿਚ ਰੱਖ ਦਿਤਾ ਜਾਂਦਾ ਹੈ ਜਿਸ ਵਿਚੋਂ ਖੇਤ ਨੂੰ ਪਾਣੀ ਦੇਣਾ ਹੋਵੇ। ਇਸ ਦੇ ਨਾਲ ਲੂਣ ਦੀ ਇਕ ਥੈਲੀ ਪੱਕੀ ਤਰ੍ਹਾਂ ਬੰਦ ਕਰਕੇ ਰਖੀ ਜਾਂਦੀ ਹੈ ਤਾਂ ਕਿ ਲੂਣ ਪਾਣੀ ਵਿਚ ਹੌਲੀ ਹੌਲੀ ਘੁਲੇ। ਇਹ ਪਾਣੀ ਫਸਲ ਨੂੰ ਬਿਨਾਂ ਖ਼ਰਾਬ ਕੀਤੇ ਸਿਉਂਕ ਨੂੰ ਖ਼ਤਮ ਕਰ ਦਿੰਦਾ ਹੈ।

ਇਸੇ ਪ੍ਰਜਾਤੀ ਦੀਆਂ ਤਿੰਨ ਹੋਰ ਭਾਰਤੀ ਜਾਤੀਆਂ, ਸਾਰਕਸਟਿਮਾ ਬਰੂਨੋਨੀਏਨਮ (*Sarcostemma brunonianum*), ਸਾਰਕਸਟਿਮਾ ਇੰਟਰਮੀਡੀਅਮ (*S. intermedium*) ਅਤੇ ਸਾਰਕਸਟਿਮਾ ਸਟਾਕਸਾਈ (*S. stocksii*) ਜਿਹੜੀਆਂ ਸੁਕਾਈਆਂ ਹੋਈਆਂ ਸਾਰਕਸਟਿਮਾ ਤੋਂ ਵੱਖ ਨਹੀਂ ਪਛਾਣੀਆਂ ਜਾ ਸਕਦੀਆਂ, ਵੀ ਇਸੇ ਕੰਮ ਲਈ ਵਰਤੀਆਂ ਜਾਂਦੀਆਂ ਹਨ। ਇਨ੍ਹਾਂ ਦੇ ਪ੍ਰਚਲਿਤ ਨਾਂ ਵੀ ਸਾਰਕਸਟਿਮਾ ਐਸਡਮ ਵਾਲੇ ਹੀ ਹਨ।

ਹ. ਪੁ.—ਗ. ਇ. ਮੈ. ਪ: 222; ਵੈ. ਇ. ਡ੍ਰ. ਇੰਡ 581.

**ਸੋਮਵੱਲੀ** : ਇਹ ਇਕ ਵੇਲ ਹੈ, ਜਿਸਦੇ ਰਸ ਤੋਂ 'ਸੋਮਰਸ' ਬਣਾਇਆ ਜਾਂਦਾ ਹੈ। ਇਸ ਦੇ ਬਾਰੇ ਸੰਸਕ੍ਰਿਤ ਗ੍ਰੰਥਾਂ ਵਿਚ ਜ਼ਿਕਰ ਹੈ ਕਿ ਚੰਦ੍ਰਮਾ ਦੀ ਕਲਾ ਵਧਣ ਨਾਲ ਇਸ ਦੇ ਪੱਤੇ ਨਿਕਲਦੇ ਹਨ ਅਤੇ ਕਲਾ ਘਟਣ ਨਾਲ ਝੜ ਜਾਂਦੇ ਹਨ, ਅਰਥਾਤ ਸ਼ੁਕਲ-ਪੱਖ ਦੀ ਏਕਮ ਤੋਂ ਇਕ ਇਕ ਪੱਤਾ ਹਰ ਰੋਜ਼ ਲਗਦਾ ਹੈ ਅਤੇ ਪੂਰਨਮਾਸ਼ੀ ਨੂੰ 15 ਪੱਤੇ ਹੋ ਜਾਂਦੇ ਹਨ। ਇਸੇ ਤਰ੍ਹਾਂ ਕ੍ਰਿਸ਼ਨ-ਪੱਖ ਦੀ ਏਕਮ ਤੋਂ ਇਕ ਇਕ ਪੱਤਾ ਰੋਜ਼ਾਨਾ ਝੜਦਾ ਰਹਿੰਦਾ ਹੈ ਅਤੇ ਅਮਾਵਸ ਨੂੰ 15 ਹੀ ਝੜ ਜਾਂਦੇ ਹਨ। ਇਸ ਹਿਸਾਬ ਨਾਲ ਇਸ ਦੀ ਟਾਹਣੀ ਨੂੰ ਸਿਰਫ਼ 15 ਹੀ ਪੱਤੇ ਲਗਦੇ ਹਨ।

ਸੋਮਵੱਲੀ ਵਿਚੋਂ ਨਿਚੋੜ ਕੇ ਅਤੇ ਉਬਾਲਕੇ ਸੋਮਰਸ ਤਿਆਰ ਕੀਤਾ ਜਾਂਦਾ ਹੈ ਜੋ ਦੇਵਤਿਆਂ ਨੂੰ ਚੜ੍ਹਾਇਆ ਜਾਂਦਾ ਹੈ ਅਤੇ ਭਿੰਨੀ ਭਿੰਨੀ ਖ਼ੁਸ਼ਬੂ ਵਾਲਾ ਹੁੰਦਾ ਹੈ।

ਹ. ਪੁ.—ਮ. ਕੋ.

**ਸੋਮਾ (ਸਿੱਖ)** : ਇਹ ਸ੍ਰੀ ਗੁਰੂ ਅਰਜਨ ਸਾਹਿਬ ਜੀ ਦਾ ਸਿਦਕੀ ਸਿੱਖ ਸੀ। ਇਹ ਰਹਿਣ ਵਾਲਾ ਤਾਂ ਝੰਗ (ਹੁਣ ਪਾਕਿਸਤਾਨ) ਦੇ ਇਲਾਕੇ ਦਾ ਸੀ ਪਰ ਅੰਮ੍ਰਿਤਸਰ ਬਣਨ ਵੇਲੇ ਤਾਲ ਦੀ ਸੇਵਾ ਕਰਦਾ ਹੋਇਆ ਇਕ ਦਿਨ ਭਾਈ ਸੋਮਾ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹਜ਼ੂਰ ਬੈਠਾ ਹੋਇਆ ਸੀ। ਇਕ ਫ਼ਕੀਰ ਨੇ ਗੁਰੂ ਸਾਹਿਬ ਤੋਂ ਕੁਝ ਮੰਗਿਆ, ਉਸ ਸਮੇਂ ਗੁਰੂ ਸਾਹਿਬ ਦੇ ਅੱਗੇ ਭੇਟਾ ਪੂਜਾ ਦਾ ਧਨ ਨਹੀਂ ਸੀ। ਸਤਿਗੁਰੂ ਜੀ ਨੇ ਪੁਛਿਆ ਕਿ ਕਿਸੇ ਸਿੱਖ ਪਾਸ ਕੁਝ ਹੈ ? ਭਾਈ ਸੋਮੇ ਪਾਸ ਦੋ ਪੈਸੇ ਸਨ ਜੋ ਇਸਨੇ ਪੇਸ਼ ਕੀਤੇ ਅਤੇ ਫਕੀਰ ਨੂੰ ਦੇ ਦਿੱਤੇ ਗਏ। ਗੁਰੂ ਜੀ ਨੇ ਫਰਮਾਇਆ ਕਿ ਸੋਮਾ ਸਾਡਾ ਸ਼ਾਹ ਹੈ। ਉਸ ਸਮੇਂ ਤੋਂ ਭਾਈ ਸੋਮੇ ਦੀ ਸ਼ਾਹ ਪਦਵੀ ਹੋਈ। ਗੁਰੂ ਸਾਹਿਬ ਦੇ ਵਰਦਾਨ ਕਰਕੇ ਵਪਾਰ ਦੇ ਕੰਮ ਵਿਚ ਬਹੁਤ ਵਾਧਾ ਹੋਇਆ। ਭਾਈ ਸੋਮੇ ਦੀ ਵੰਸ਼ ਦੇ ਲੋਕ ਦੇਸ਼ ਦੇ ਬਟਵਾਰੇ ਤਕ ਸਾਹੀਵਾਲ, ਡੇਰਾ ਇਸਮਾਈਲ ਖਾਂ, ਭੱਖਰ, ਬੰਨੂ ਅਤੇ ਮੀਆਂਵਾਲੀ ਆਦਿ ਥਾਵਾਂ ਵਿਚ ਵਸਦੇ ਸਨ, ਜਿਨ੍ਹਾਂ ਵਿਚੋਂ ਕੁਝ ਸਹਿਜਧਾਰੀ ਅਤੇ ਕੁਝ ਅੰਮ੍ਰਿਤਧਾਰੀ ਸਿੰਘ ਸਨ। ਸਭ ਦੇ ਨਾਉਂ ਪਿਛੇ ਸ਼ਾਹ ਪਦਵੀ ਹੁੰਦੀ ਹੈ। ਜਿਵੇਂ ਅਰਜਨ ਸ਼ਾਹ ਸਿੰਘ, ਕਰਮਚੰਦ ਸ਼ਾਹ ਆਦਿ।

ਹ. ਪੁ.—ਮ. ਕੋ.

**ਸੋਮਾਲੀਆ :** ਸੋਮਾਲੀ ਲੋਕਤੰਤਰ ਜੋ ਆਮ ਕਰਕੇ ਸੋਮਾਲੀਆ ਦੇ ਨਾਂ ਨਾਲ ਪ੍ਰਸਿੱਧ ਹੈ, ਉੱਤਰੀ ਪੂਰਬੀ ਅਫਰੀਕਾ ਦਾ ਇਕ ਦੇਸ਼ ਹੈ । ਇਹ ਭੂ-ਮੱਧ ਰੇਖਾ ਤੋਂ ਲੈ ਕੇ ਲਾਲ ਸਾਗਰ ਤੀਕ ਫੈਲਿਆ ਹੋਇਆ ਹੈ। ਇਸ ਦੇਸ਼ ਨੇ ਅਫਰੀਕਾ ਦੀ ਪੂਰਬੀ ਨੁੱਕਰ (Horn) ਦਾ ਬਹੁਤਾ ਹਿੱਸਾ ਰੋਕਿਆ ਹੋਇਆ ਹੈ । ਇਹ ਉੱਤਰ ਵੱਲੋਂ ਅਦਨ ਦੀ ਖਾੜੀ ਅਤੇ ਪੂਰਬ ਵੱਲੋਂ ਹਿੰਦ ਮਹਾਂਸਾਗਰ ਦੁਆਰਾ ਘਿਰਿਆ ਹੋਇਆ ਹੈ । ਇਸਦੀ ਪੱਛਮੀ ਸਰਹੱਦ ਕੀਨੀਆ, ਇਥੋਪੀਆ, ਅਤੇ ਸਾਬਕਾ ਫਰਾਂਸੀਸੀ ਸੋਮਾਲੀਲੈਂਡ ਨਾਲ ਲਗਦੀ ਹੈ। ਦੇਸ਼ ਦਾ ਕੁੱਲ-ਖੇਤਰਫਲ 6,37,600 ਵ. ਕਿ. ਮੀ. ਹੈ । ਮਾਗਾਦੀਸ਼ੂ ਇਥੋਂ ਦੀ ਰਾਜਧਾਨੀ ਹੈ ।

ਭੂ-ਆਕ੍ਰਿਤੀ ਵਿਗਿਆਨ

**ਧਰਾਤਲ**–ਇਸ ਖੇਤਰ ਨੂੰ ਭੂਗੋਲਿਕ ਪੱਖ ਤੋਂ ਚਾਰ ਖੰਡਾਂ ਵਿਚ ਵੰਡਿਆ ਜਾ ਸਕਦਾ ਹੈ : (1) ਹਿੰਦ ਮਹਾਂਸਾਗਰ ਦੇ ਨਾਲ ਨਾਲ 150 ਤੋਂ 400 ਕਿ. ਮੀ. ਤਕ ਫੈਲਿਆ ਚੌੜਾ ਤੱਟੀ ਮੈਦਾਨ ; (2) ਲੱਗਭਗ 2,400 ਮੀ. ਉੱਚੀ ਢਾਲੂ ਕੰਢੀ ਦਾ ਇਲਾਕਾ ਜੋ ਖਾੜੀ ਅਦਨ ਦੇ ਥੋੜ੍ਹਾ ਜਿਹਾ ਅੰਦਰ ਵੱਲ ਕੇਪ ਹੌਰਨ ਦੇ ਉੱਤਰ ਵੱਲ ਪੂਰਬ-ਪੱਛਮ ਦੀ ਦਿਸ਼ਾ ਵਿਚ ਫੈਲਿਆ ਹੋਇਆ ਹੈ ; (3) ਵਿਸ਼ਾਲ ਪਠਾਰੀ ਖੇਤਰ ਜਿਸ ਦੀ ਢਲਾਨ ਪੂਰਬ ਵੱਲ ਨੂੰ ਹੈ ਅਤੇ ਇਸ ਦੇ ਉੱਤਰ-ਪੂਰਬ ਵੱਲ ਢਾਲੂ ਕੰਢਾ ਅਤੇ ਪੱਛਮ ਵਲ ਇਥੋਪੀਆ ਦੇ ਪਰਬਤ ਹਨ ਅਤੇ (4) ਉੱਤਰ ਵਿਚ ਤਾਜੂਰਾ ਖਾੜੀ ਤੋਂ ਅੰਦਰ ਵੱਲ ਪਥਰੀਲਾ ਮਾਰੂਥਲ ਹੈ ਜਿਸ ਵਿਚ ਕਿਤੇ ਕਿਤੇ ਉੱਚੇ ਟਿੱਲੇ ਅਤੇ ਬੇਸਾਲਟ ਦੀਆਂ ਪਠਾਰਾਂ ਹਨ । ਤਾਜੂਰਾ ਖਾੜੀ ਤੋਂ ਬਿਨਾਂ, ਸੋਮਾਲੀਆ ਦੀ 2,500 ਕਿ. ਮੀ. ਲੰਬੀ ਤੱਟ ਰੇਖਾ ਤੇ ਕੋਈ ਵੀ ਚੰਗੀ ਬੰਦਰਗਾਹ ਨਹੀਂ ।

**ਦਰਿਆ**–ਉੱਤਰੀ ਢਾਲਦਾਰ ਕੰਢੀ ਦੇ ਇਲਾਕੇ ਅਤੇ ਇਥੋਪੀਆ ਦੇ ਪਹਾੜਾਂ ਤੋਂ ਹੇਠਾਂ ਵੱਲ ਦੀਆਂ ਘਾਟੀਆਂ ਵਿਚ ਕਈ ਦਰਿਆਈ ਤਲ ਹਨ ਪਰ ਇਹ ਆਮ ਕਰਕੇ ਖੁਸ਼ਕ ਹੀ ਰਹਿੰਦੇ ਹਨ, ਕੇਵਲ ਬਰਸਾਤ ਵਿਚ ਹੀ ਨਾਲੇ ਚਲਦੇ ਹਨ। ਇਥੇ ਕੇਵਲ ਦੋ ਦਰਿਆ ਸ਼ਿਬੇਲਿ (2,010 ਕਿ.ਮੀ.) ਅਤੇ ਜੂਬਾ (1,650 ਕਿ. ਮੀ.) ਹੀ ਅਜਿਹੇ ਹਨ ਜੋ ਸਾਰਾ ਸਾਲ ਵਗਦੇ ਹਨ । ਇਹ ਦੋਵੇਂ ਦਰਿਆ ਇਥੋਪੀਆ ਦੀਆਂ ਪਹਾੜੀਆਂ ਵਿਚੋਂ ਨਿਕਲਦੇ ਹਨ ਅਤੇ ਦੱਖਣ-ਪੂਰਬ ਦੇ ਰੁਖ ਨੂੰ ਹਿੰਦ ਮਹਾਂਸਾਗਰ ਵੱਲ ਵਗਦੇ ਹਨ। ਇਨ੍ਹਾਂ ਦੋਹਾਂ ਦਰਿਆਵਾਂ ਵਿਚ ਛੋਟੀਆਂ ਛੋਟੀਆਂ ਕਿਸ਼ਤੀਆਂ ਚਲ ਸਕਦੀਆਂ ਹਨ । ਕੋਈ ਦਰਿਆ ਵੀ ਸਮੁੰਦਰ ਤਕ ਨਹੀਂ ਪਹੁੰਚਦਾ, ਰਸਤੇ ਵਿਚ ਹੀ ਰੇਤ ਦੇ ਟਿੱਬੇ ਇਨ੍ਹਾਂ ਦੇ ਪਾਣੀ ਨੂੰ ਬਖ਼ੇਰ ਦਿੰਦੇ ਹਨ ।

**ਜਲਵਾਯੂ**–ਸਾਰਾ ਸਾਲ ਦੇਸ਼ ਦਾ ਜਲਵਾਯੂ ਇਕਸਾਰ ਰਹਿੰਦਾ ਹੈ ਪਰ 1,524 ਮੀ. ਅਤੇ ਇਸ ਤੋਂ ਵੱਧ ਉਚਾਈ ਤੇ ਜਲਵਾਯੂ ਵਿਚ ਥੋੜ੍ਹੀ ਜਿਹੀ ਤਬਦੀਲੀ ਆ ਜਾਂਦੀ ਹੈ। ਅਕਤੂਬਰ ਤੋਂ ਫਰਵਰੀ ਮਹੀਨੇ ਤੀਕ ਬੇਰਾਮਾ, ਹਾਰਜੇਸਾ ਸ਼ੇਖ ਅਤੇ ਐਰੀਗਾਵੋ ਦੇ ਸਥਾਨਾਂ ਤੇ ਜਲਵਾਯੂ ਵਧੇਰੇ ਠੰਢਾ ਅਤੇ ਸੁਹਾਵਣਾ ਹੁੰਦਾ ਹੈ। ਸਾਹਿਲੀ ਖੇਤਰਾਂ ਵਿਚ ਮੌਸਮ ਵਧੇਰੇ ਗਰਮ ਅਤੇ ਨਮੀਦਾਰ ਹੁੰਦਾ ਹੈ। ਦੱਖਣ ਵਿਚ ਮੌਸਮ ਆਮ ਕਰਕੇ ਇਕਸਾਰ ਰਹਿੰਦਾ ਹੈ । ਸਾਹਿਲੀ ਖੇਤਰਾਂ ਵਿਚ ਜਲਵਾਯੂ ਵਧੇਰੇ ਗਰਮ ਅਤੇ ਅੰਦਰੂਨੀ ਖੇਤਰਾਂ ਵਿਚ ਗਰਮ ਤੇ ਖੁਸ਼ਕ ਹੁੰਦਾ ਹੈ ।

ਦੇਸ਼ ਦੇ ਦੱਖਣੀ ਹਿੱਸੇ ਵਿਚ, ਸਾਲ ਦੇ ਦੌਰਾਨ 30 ਸੈਂ. ਮੀ. ਤੋਂ 45 ਸੈਂ. ਮੀ. ਤੀਕ ਵਰਖਾ ਹੁੰਦੀ ਹੈ ਜੋ ਬਾਕੀ ਹਿੱਸਿਆਂ ਨਾਲੋਂ ਸਭ ਤੋਂ ਵਧੇਰੇ ਹੈ ।

**ਬਨਸਪਤੀ ਤੇ ਜੀਵ-ਜੰਤੂ**–ਇਥੋਂ ਦੀ ਮੁਖ ਬਨਸਪਤੀ ਝਾੜੀਆਂ ਤੇ ਘਾਹ ਹਨ । ਕੁਝ ਇਲਾਕੇ, ਜਿਵੇਂ ਕਿ ਮੀਜੂਰਟੀਨੀਆ ਵਿਚ ਵੀਰਾਨੀ ਹੀ ਵੀਰਾਨੀ ਹੈ ਜਦੋਂ ਕਿ ਹਾਉਦ ਅਤੇ ਧੁਰ ਦੱਖਣ ਵਿਚ ਹਰਿਆਵਲ ਹੀ ਹਰਿਆਵਲ ਵਿਖਾਈ ਦਿੰਦੀ ਹੈ।

ਇਥੋਂ ਦੇ ਜੰਗਲਾਂ ਵਿਚ ਸ਼ੇਰ, ਹਾਥੀ, ਲਕੱੜਬੱਗਾ, ਲੂੰਬੜ ਅਤੇ ਚੀਤੇ ਮਿਲਦੇ ਹਨ । ਇਨ੍ਹਾਂ ਤੋਂ ਇਲਾਵਾ ਅਫਰੀਕੀ ਦਰਿਆਈ ਘੋੜਾ, ਜ਼ਿਰਾਫ, ਜ਼ੈਬਰਾ, ਬਾਰਾਸਿੰਗਾ ਅਤੇ ਕਈ ਜਾਤੀਆਂ ਦੇ ਪੰਛੀ ਵੀ ਇਥੇ ਬਹੁਤ ਮਿਲਦੇ ਹਨ ।

**ਇਤਿਹਾਸ**–ਆਰੰਭ ਵਿਚ ਸੋਮਾਲੀ ਦੇਸ਼ ਦੇ ਅਰਬ ਅਤੇ ਪੂਰਬ ਦੇ ਦੇਸ਼ਾਂ ਨਾਲ ਆਰਥਕ ਅਤੇ ਰਾਜਸੀ ਸਬੰਧ ਬੜੇ ਮਹੱਤਵਪੂਰਨ ਰਹੇ । ਸੱਤਵੀਂ ਅਤੇ ਅੱਠਵੀਂ ਸਦੀ ਵਿਚ ਅਰਬ ਦੇਸ਼ਾਂ ਅਤੇ ਈਰਾਨ ਤੋਂ ਆਏ ਮੁਸਲਮਾਨਾਂ ਨੇ ਤੱਟਾਂ ਦੇ ਨਾਲ ਨਾਲ ਅਤੇ ਦੇਸ਼ ਦੇ ਅੰਦਰੂਨੀ ਹਿੱਸੇ ਦੀਆਂ ਕਈ ਥਾਵਾਂ ਤੇ ਵਪਾਰਕ ਚੌਕੀਆਂ ਸਥਾਪਤ ਕਰ ਲਈਆਂ । ਉੱਤਰ ਵਿਚ ਸਭ ਤੋਂ ਮਹੱਤਵਪੂਰਨ ਚੌਕੀ ਜ਼ੈਲਾ ਬੰਦਰਗਾਹ ਦੀ ਸੀ ਕਿਉਂਕਿ ਇਥੋਪੀਆ ਦੇ ਪਿੱਛਲੇ ਇਲਾਕੇ ਦੇ ਕਾਫ਼ਲਿਆਂ ਦੇ ਬਾਹਰ ਜਾਣ ਦਾ ਰਸਤਾ ਇਹੀ ਸੀ। ਜ਼ੈਲਾ ਅਤੇ ਉੱਤਰੀ ਸੋਮਾਲੀਲੈਂਡ ਦਾ ਚੋਖਾ ਹਿੱਸਾ ਅਦਲ ਦੇ ਮੁਸਲਮਾਨੀ ਰਾਜ ਦਾ ਹਿੱਸਾ ਬਣ ਗਿਆ ਤੇ ਇਸ ਨੇ ਤੇਰ੍ਹਵੀਂ ਅਤੇ ਸੋਲ੍ਹਵੀਂ ਸਦੀ ਦੌਰਾਨ ਇਥੋਪੀਆ ਦੇ ਈਸਾਈ ਰਾਜ ਦੇ ਵਿਸਥਾਰ ਦਾ ਡਟਕੇ ਵਿਰੋਧ ਕੀਤਾ । ਮੁਸਲਮਾਨੀ ਫ਼ੌਜਾਂ ਵਿਚ ਸੋਮਾਲੀ ਫ਼ੌਜੀਆਂ ਦੀ ਭਾਰੀ ਗਿਣਤੀ ਸੀ ਅਤੇ ਇਨ੍ਹਾਂ ਨੇ ਸੰਨ 1527 ਅਤੇ 1543 ਵਿਚਕਾਰ ਇਥੋਪੀਆ ਦੇ ਪਿਛਲੇ ਇਲਾਕੇ ਨੂੰ ਭਾਰੀ ਨੁਕਸਾਨ ਪਹੁੰਚਾਇਆ । ਇਸੇ ਤਰ੍ਹਾਂ ਹੀ ਦਸਵੀਂ ਸਦੀ ਦੇ ਲਗਭਗ, ਦੱਖਣ ਵੱਲ ਅਰਬ ਅਤੇ ਈਰਾਨੀ ਬਸਤੀ ਨੇ ਕਈ ਛੋਟੇ ਛੋਟੇ ਸਾਹਿਲੀ ਕੇਂਦਰ ਸਥਾਪਤ ਕਰ ਲਏ । ਸਤਾਰ੍ਹਵੀਂ ਸਦੀ ਵਿਚ ਖ਼ਾਨਾਬਦੋਸ਼ਾਂ ਦੇ ਹਮਲਿਆਂ ਨੇ ਮਾਗਾਦੀਸ਼ੂ ਦੀ ਰਾਜਸੀ ਸਥਿਤੀ ਚੋਖੀ ਕਮਜ਼ੋਰ ਕਰ ਦਿੱਤੀ । ਪਰ ਪੂਰਬੀ ਨਵ-ਆਬਾਦੀਆਂ ਅਧੀਨ ਇਥੋਂ ਦੀ ਵਪਾਰਕ ਮਹੱਤਤਾ ਕਾਇਮ ਰਹੀ । ਇਸੇ ਸਮੇਂ ਦੌਰਾਨ ਸੋਮਾਲੀ ਪਰਵਾਰਾਂ ਵਿਚ ਲੋਕਾਂ ਦਾ ਆਉਣਾ ਜਾਣਾ ਬਹੁਤ ਸ਼ੁਰੂ ਹੋ ਗਿਆ । ਲਗਭਗ ਦਸਵੀਂ ਸਦੀ ਤੋਂ ਲੈ ਕੇ ਉੱਤਰ ਵੱਲ ਦੇ ਖ਼ਾਨਾਬਦੋਸ਼ ਚਰਵਾਹੇ ਉੱਤਰ-ਪੂਰਬ ਦੇ ਮਾਰੂਥਲਾਂ ਨੂੰ ਛੱਡਕੇ ਕੇਂਦਰ ਅਤੇ ਦੱਖਣ ਵੱਲ ਫੈਲਣ ਲੱਗ ਪਏ । ਪਰ ਇਨ੍ਹਾਂ ਵਿਚੋਂ ਕੁਝ ਲੋਕ ਪਿਛੇ ਦਰਿਆਈ ਇਲਾਕਿਆਂ ਵਿਚ ਰਹਿ ਗਏ । ਦੱਖਣ ਵਿਚ ਨਵ-ਸੋਮਾਲੀ ਆਬਾਦਕਾਰਾਂ ਨੇ ਵਾਹੀ ਕਰਨੀ ਸ਼ੁਰੂ ਕਰ ਦਿੱਤੀ ਅਤੇ ਇਹ ਗ਼ੱਲਾ ਅਤੇ ਬੰਟੂ ਦੇ ਲੋਕਾਂ ਵਿਚ ਰਲ ਗਏ । ਇਨ੍ਹਾਂ ਨੇ ਆਪਣੇ ਰਵਾਇਤੀ ਸਮਾਜਕ ਸੰਗਠਨ ਵਿਚ ਭਾਰੀ ਤਬਦੀਲੀ ਲੈ ਆਂਦੀ । ਅੱਠਾਰ੍ਹਵੀਂ ਸਦੀ ਤੀਕ ਸੋਮਾਲੀਆ ਦੇ ਲੋਕਾਂ ਨੇ ਕਾਫ਼ੀ ਹੱਦ ਤੀਕ ਆਪਣਾ ਅਜੋਕਾ ਇਲਾਕਾ ਪ੍ਰਾਪਤ ਕਰ ਲਿਆ ।

ਸੰਨ 1874 ਵਿਚ ਉੱਤਰੀ ਸੋਮਾਲੀ ਤੱਟ ਉੱਤੇ ਮਿਸਰੀਆਂ ਦਾ ਕਬਜ਼ਾ ਹੋ ਗਿਆ ਜਿਸ ਤੋਂ ਪਿੱਛੋਂ ਮਿਸਰੀਆਂ ਨੂੰ ਇੱਥੋਂ ਕੱਢ ਦਿੱਤਾ ਗਿਆ ਅਤੇ ਸੰਨ 1884 ਵਿਚ ਇਸ ਇਲਾਕੇ ਨੂੰ ਅੰਗਰੇਜ਼ਾਂ ਨੇ ਆਪਣਾ ਪ੍ਰੋਟੈਕਟੋਰੇਟ ਬਣਾ ਲਿਆ । ਅਗਸਤ, 1940 ਤੋਂ ਮਾਰਚ, 1943 ਤੀਕ ਇਹ ਇਲਾਕਾ ਇਟਲੀ ਦੀਆਂ ਫ਼ੌਜਾਂ ਅਧੀਨ ਰਿਹਾ । ਅੰਗਰੇਜ਼ਾਂ ਨੇ ਇਹ ਇਲਾਕਾ ਫਿਰ ਵਾਪਸ ਲੈ ਲਿਆ ਅਤੇ 1948 ਤੀਕ ਫ਼ੌਜੀ ਰਾਜ ਅਧੀਨ ਇੱਥੋਂ ਦਾ ਪ੍ਰਬੰਧ ਚਲਾਇਆ । ਸੰਨ 1949 ਵਿਚ ਸੋਮਾਲੀਆ ਸੰਯੁਕਤ ਰਾਸ਼ਟਰ ਦਾ ਟਰੱਸਟ ਇਲਾਕਾ ਬਣ ਗਿਆ ਅਤੇ ਨਾਲ ਹੀ ਇਟਲੀ ਦੀ ਸੁਰੱਖਿਆ ਅਧੀਨ ਇਸ ਇਲਾਕੇ ਨੂੰ ਦਸ ਸਾਲਾਂ (1950-1960) ਵਿਚ ਆਜ਼ਾਦੀ ਦਿਵਾਉਣ ਦਾ ਆਦੇਸ਼ ਦਿੱਤਾ ਗਿਆ । 26 ਜੂਨ, 1960 ਨੂੰ ਇਸ ਨੂੰ ਸਵੈ-ਸ਼ਾਸਨ

ਕਰਨ ਦੀ ਮਨਜ਼ੂਰੀ ਦੇ ਦਿੱਤੀ ਗਈ। 1 ਜੁਲਾਈ, 1960 ਨੂੰ ਸੋਮਾਲੀਆ ਇਕ ਆਜ਼ਾਦ ਦੇਸ਼ ਬਣ ਗਿਆ।

ਆਰਥਿਕਤਾ

**ਕੁਦਰਤੀ ਸਾਧਨ**–ਦੇਸ਼ ਦੇ ਦੱਖਣੀ ਹਿੱਸੇ ਵਿਚ ਲੋਹੇ, ਉੱਤਰੀ ਹਿੱਸੇ ਵਿਚ ਜਿਪਸਮ ਅਤੇ ਜੂਬਾ ਦੇ ਇਲਾਕੇ ਵਿਚ ਯੂਰੇਨੀਅਮ ਦੇ ਬਹੁਤ ਭੰਡਾਰ ਹਨ। ਤੇਲ ਪ੍ਰਾਪਤ ਕਰਨ ਸੰਬੰਧੀ ਵੀ ਉਪਰਾਲੇ ਕੀਤੇ ਜਾ ਰਹੇ ਹਨ

**ਖੇਤੀਬਾੜੀ**–ਸੋਮਾਲੀਆ ਚਰਾਗਾਹਾਂ ਦਾ ਦੇਸ਼ ਹੈ। ਪਸ਼ੂ-ਪਾਲਣ ਇੱਥੋਂ ਦਾ ਮੁੱਖ ਕਿੱਤਾ ਹੈ। ਇੱਥੋਂ ਦੇ ਲਗਭਗ 80% ਲੋਕ ਪਸ਼ੂ-ਪਾਲਣ ਦਾ ਕਿੱਤਾ ਕਰਦੇ ਹਨ। ਦੇਸ਼ ਦੀ ਲਗਭਗ 8,000,000 ਹੈਕਟੇਅਰ ਕਾਸ਼ਤਯੋਗ ਭੂਮੀ ਵਿਚੋਂ ਕੇਵਲ 400,000 ਹੈਕਟੇਅਰ ਰਕਬਾ ਖੇਤੀ ਅਧੀਨ ਹੈ। ਦੱਖਣੀ ਸੋਮਾਲੀਆ ਵਿਸ਼ੇਸ਼ ਕਰਕੇ ਸ਼ਿਬੇਲਿ ਅਤੇ ਜੂਬਾ ਦਰਿਆਵਾਂ ਦੇ ਨਾਲ ਨਾਲ 90,000 ਹੈਕਟੇਅਰ ਕਾਸ਼ਤਯੋਗ ਰਕਬੇ ਵਿਚ ਸੋਮਾਲੀ ਅਤੇ ਇਤਾਲਵੀ ਲੋਕ ਕੇਲੇ ਅਤੇ ਗੰਨੇ ਦੀ ਬਾਗ਼-ਬਾਨੀ ਕਰਦੇ ਹਨ। ਕੇਲੇ ਅਤੇ ਗੰਨੇ ਤੋਂ ਇਲਾਵਾ ਮਕੱਈ, ਚਰ੍ਹੀ, ਕਪਾਹ, ਮੂੰਗਫਲੀ ਅਤੇ ਤਿਲ ਇੱਥੋਂ ਦੀਆਂ ਹੋਰ ਦਰਾਮਦੀ ਫ਼ਸਲਾਂ ਹਨ।

ਭੇਡਾਂ, ਬੱਕਰੀਆਂ, ਊਠ ਅਤੇ ਘੋੜੇ ਇੱਥੋਂ ਅਰਬ ਅਤੇ ਹੋਰ ਮੁਲਕਾਂ ਨੂੰ ਭੇਜੇ ਜਾਂਦੇ ਹਨ। ਦੂਜਿਆਂ ਦੇਸ਼ਾਂ ਦੇ ਮੁਕਾਬਲੇ ਵਿਚ ਇੱਥੋਂ ਦੇ ਪਸ਼ੂ ਬੀਮਾਰੀ ਰਹਿਤ ਹਨ।

**ਉਦਯੋਗ**–ਇਥੇ ਮੀਟ ਅਤੇ ਮੱਛੀ ਦੀ ਡੱਬਾ-ਬੰਦੀ ਵੱਡੀ ਮਾਤਰਾ ਵਿਚ ਹੁੰਦੀ ਹੈ। ਤਾਜ਼ੇ ਫਲ ਅਤੇ ਦੁੱਧ ਦਾ ਸਾਮਾਨ ਵੀ ਬਾਹਰ ਭੇਜਿਆ ਜਾਂਦਾ ਹੈ। ਇਨ੍ਹਾਂ ਤੋਂ ਇਲਾਵਾ ਚਮੜੇ ਅਤੇ ਲਕੜੀ ਦੇ ਸਾਮਾਨ ਅਤੇ ਕੱਪੜੇ ਦੇ ਕਾਰਖ਼ਾਨੇ ਵੀ ਹਨ।

**ਆਵਾਜਾਈ ਦੇ ਸਾਧਨ**–ਆਵਾਜਾਈ ਦੇ ਸਾਧਨ ਬਹੁਤ ਘੱਟ ਉੱਨਤ ਹਨ। ਰੇਲਵੇ ਲਾਈਨ ਦੇਸ਼ ਵਿਚ ਕੋਈ ਹੈ ਹੀ ਨਹੀਂ। ਦੇਸ਼ ਦੀ ਅੰਦਰੂਨੀ ਆਵਾਜਾਈ ਮੋਟਰ-ਗੱਡੀਆਂ ਰਾਹੀਂ ਹੁੰਦੀ ਹੈ। ਸਮੁੰਦਰੋਂ ਪਾਰ ਦੇ ਦੇਸ਼ਾਂ ਨਾਲ ਵਪਾਰ ਸਮੁੰਦਰੀ ਜਹਾਜ਼ਾਂ ਦੁਆਰਾ ਕੀਤਾ ਜਾਂਦਾ ਹੈ। ਹਵਾਈ ਆਵਾਜਾਈ ਦੀਆਂ ਕਾਫ਼ੀ ਸਹੂਲਤਾਂ ਵਿਕਸਤ ਕੀਤੀਆਂ ਜਾ ਰਹੀਆਂ ਹਨ।

ਲੋਕ

**ਆਬਾਦੀ ਦੀ ਵੰਡ**–ਸੰਨ 1971 ਵਿਚ ਸੋਮਾਲੀਆ ਦੀ ਕੁੱਲ ਆਬਾਦੀ ਲਗਭਗ 2,86,40,000 ਸੀ। ਆਬਾਦੀ ਦਾ ਸਾਲਾਨਾ ਵਾਧਾ-ਦਰ ਲਗਭਗ 2% ਹੈ। ਇੱਥੋਂ ਦੀ ਸਾਰੀ ਆਬਾਦੀ ਸੁੰਨੀ ਮੁਸਲਮਾਨਾਂ ਦੀ ਹੈ। ਦੇਸ਼ ਦੀ ਰਾਜਧਾਨੀ ਵਿਚ ਥੋੜ੍ਹੀ ਜਿਹੀ ਗਿਣਤੀ ਵਿਚ ਕੈਥੋਲਿਕ ਲੋਕ ਰਹਿੰਦੇ ਹਨ।

**ਧਰਮ**–ਇਸਲਾਮ ਸੋਮਾਲੀ ਕੌਮ ਦਾ ਸਰਕਾਰੀ ਧਰਮ ਹੈ। ਇੱਥੋਂ ਦੀ ਵਧੇਰੇ ਆਬਾਦੀ ਇਸਲਾਮ ਧਰਮ ਵਿਚ ਵਿਸ਼ਵਾਸ ਰੱਖਦੀ ਹੈ। ਸੋਮਾਲੀ ਈਸਾਈਆਂ ਦੀ ਗਿਣਤੀ ਬਹੁਤ ਘੱਟ ਹੈ। ਇਸ ਦੇਸ਼ ਦੇ ਇਸਲਾਮ ਦੇ ਵਧੇਰੇ ਪੈਰੋਕਾਰ ਸੁੰਨੀ ਫ਼ਿਰਕੇ ਦੇ ਹਨ। ਦੇਸ਼ ਵਿਚ ਸੂਫ਼ੀ ਮੱਤ ਵੀ ਕਈ ਗਰੁੱਪਾਂ ਵਿਚ ਪ੍ਰਚਲਤ ਹੈ। ਸਾਲੇਹਿਆਹ ਅਤੇ ਕਾਦੇਰਿਆਹ ਦੋ ਮੁੱਖ ਸੰਪਰਦਾਵਾਂ ਹਨ।

**ਸਿੱਖਿਆ**–ਦੇਸ਼ ਵਿਚ ਸਿੱਖਿਆ ਦਾ ਬਹੁਤ ਘੱਟ ਵਿਕਾਸ ਹੋਇਆ ਹੈ। ਰਵਾਇਤੀ ਤੌਰ ਤੇ ਸੋਮਾਲੀ ਸਿੱਖਿਆ ਵਿਚ, ਪਵਿੱਤਰ ਕੁਰਾਨ ਅਤੇ ਇਸਲਾਮ ਧਰਮ ਦੇ ਹੋਰਨਾਂ ਪੱਖਾਂ ਦੀ ਸਿੱਖਿਆ ਸ਼ਾਮਲ ਹੈ। ਨਵ-ਆਬਾਦੀ ਕਾਲ ਦੌਰਾਨ, ਸੋਮਾਲੀਆਂ ਨੇ ਪੱਛਮੀ ਸਿੱਖਿਆ ਦਾ ਬਹੁਤ ਵਿਰੋਧ ਕੀਤਾ। ਦੂਜੇ ਵਿਸ਼ਵਯੁੱਧ ਉਪਰੰਤ ਸੋਮਾਲੀਆ ਦੇ ਲੋਕਾਂ ਨੇ ਨਵ-ਆਬਾਦੀਆਂ ਦੀਆਂ ਤਾਕਤਾਂ ਨੂੰ ਆਧੁਨਿਕ ਸਕੂਲ ਖੋਲ੍ਹਣ ਦੀ ਇਜਾਜ਼ਤ ਦੇ ਦਿੱਤੀ। ਇਸ ਸਮੇਂ ਤੋਂ ਹੀ ਇੱਥੇ ਸਿੱਖਿਆ ਦਾ ਪਾਸਾਰਾ ਹੋ ਰਿਹਾ ਹੈ। ਸਕੂਲ ਦੀ ਸਿੱਖਿਆ ਮੁਢਲੀ, ਮੱਧਵਰਤੀ ਅਤੇ ਸੈਕੰਡਰੀ ਪੜਾਵਾਂ ਵਿਚ ਵੰਡੀ ਹੋਈ ਹੈ। ਹਰੇਕ ਪੜਾਅ ਚਾਰ ਸਾਲ ਦਾ ਹੈ। ਇੱਥੇ ਯੂਨੀਵਰਸਿਟੀ ਸਿੱਖਿਆ ਦਾ ਅਜੇ ਤੀਕ ਕੋਈ ਇੰਤਜ਼ਾਮ ਨਹੀਂ। ਇੱਥੇ ਇਕ ਨੈਸ਼ਨਲ ਯੂਨੀਵਰਸਿਟੀ ਸਥਾਪਤ ਹੈ ਜੋ ਆਪਣੇ ਵਿਦਿਅਕ ਪ੍ਰੋਗਰਾਮ ਨੂੰ ਲਾਗੂ ਕਰਨ ਲਈ ਸਕੀਮਾਂ ਬਣਾ ਰਹੀ ਹੈ। ਦੇਸ਼ ਵਿਚ ਅਨਪੜ੍ਹਤਾ ਦਾ ਦਰ ਲਗਭਗ 85% ਹੈ। ਕਿਉਂਕਿ ਸੰਨ 1973 ਤੀਕ ਸੋਮਾਲੀ ਭਾਸ਼ਾ ਲਿਖਤੀ ਰੂਪ ਵਿਚ ਨਹੀਂ ਸੀ, ਇਸ ਲਈ ਸਕੂਲਾਂ ਵਿਚ ਸਿੱਖਿਆ ਅਰਬੀ, ਅੰਗਰੇਜ਼ੀ ਅਤੇ ਇਤਾਲਵੀ ਭਾਸ਼ਾਵਾਂ ਵਿਚ ਦਿੱਤੀ ਜਾਂਦੀ ਸੀ। ਸੋਮਾਲੀ ਇੱਥੋਂ ਦੀ ਰਾਸ਼ਟਰੀ ਭਾਸ਼ਾ ਹੈ ਪਰ ਸਰਕਾਰੀ ਕੰਮ ਅੰਗਰੇਜ਼ੀ, ਇਤਾਲਵੀ ਅਤੇ ਅਰਬੀ ਭਾਸ਼ਾਵਾਂ ਵਿਚ ਵੀ ਹੁੰਦੇ ਹਨ।

**ਸਿਹਤ**–ਸੋਮਾਲੀਆ ਵਿਚ ਸਿਹਤ-ਸੇਵਾ ਦੀਆਂ ਬਹੁਤ ਘੱਟ ਸਹੂਲਤਾਂ ਹਨ। ਕੇਵਲ ਦੇਸ਼ ਦੇ ਵੱਡਿਆਂ ਸ਼ਹਿਰਾਂ ਵਿਚ ਹੀ ਹਸਪਤਾਲ ਹਨ। ਛੋਟੇ ਕਸਬਿਆਂ ਅਤੇ ਪਿੰਡਾਂ ਵਿਚ ਡਿਸਪੈਂਸਰੀਆਂ ਹਨ। ਡਾਕਟਰਾਂ ਦੀ ਦੇਸ਼ ਵਿਚ ਬਹੁਤ ਘਾਟ ਹੈ।

**ਰਾਜ-ਪ੍ਰਬੰਧ**–ਸੰਨ 1960 ਵਿਚ ਅਤਾਲਵੀ ਟ੍ਰਸਟੀਸ਼ਿਪ ਦੇ ਅਧੀਨ ਇਥੇ ਸੋਮਾਲੀ ਗਣਰਾਜ ਦਾ ਸੰਵਿਧਾਨ ਸਥਾਪਤ ਹੋਇਆ। ਪਰ 21 ਅਕਤੂਬਰ, 1969 ਨੂੰ ਇੱਥੇ ਇਨਕਲਾਬ ਆਇਆ ਤੇ ਫ਼ੌਜੀ ਰਾਜ ਕਾਇਮ ਹੋ ਗਿਆ। ਫ਼ੌਜੀ ਹਕੂਮਤ ਨੇ ਪਾਰਲੀਮੈਂਟ ਭੰਗ ਕਰ ਦਿੱਤੀ। ਸੁਪਰੀਮ ਕੋਰਟ ਤੋੜ ਦਿੱਤੀ ਅਤੇ ਦੇਸ਼ ਦਾ ਸੰਵਿਧਾਨ ਵੀ ਮੁਅੱਤਲ ਕਰ ਦਿੱਤਾ। ਇਸ ਉਪਰੰਤ ਇਕ ਸੁਪਰੀਮ ਰੈਵੋਲੂਸ਼ਨਰੀ ਕੌਂਸਲ ਹੋਂਦ ਵਿਚ ਆਈ ਅਤੇ ਮੇਜਰ ਜਨਰਲ ਮੁਹੰਮਦ ਸਿਆਦ, ਜੋ ਫ਼ੌਜ ਦਾ ਕਮਾਂਡਰ ਸੀ, ਇਸ ਕੌਂਸਲ ਦਾ ਪਰਧਾਨ ਬਣ ਗਿਆ ਅਤੇ 23 ਹੋਰ ਫ਼ੌਜੀ ਅਫ਼ਸਰ ਇਸ ਦੇ ਮੈਂਬਰ ਬਣਾਏ ਗਏ। ਇਸ ਰੈਵੋਲੂਸ਼ਨਰੀ ਕੌਂਸਲ ਦੀ ਸਹਾਇਤਾ ਲਈ ਇਕ ਕੌਂਸਲ ਆਫ਼ ਸੈਕਰੇਟਰੀਜ਼ ਵੀ ਬਣਾਈ ਗਈ ਜਿਸ ਦਾ ਕੰਮ ਕਾਨੂੰਨਾਂ ਦੇ ਖਰੜੇ ਤਿਆਰ ਕਰਨਾ, ਪ੍ਰਸ਼ਾਸਕੀ ਨਿਯੁਕਤੀਆਂ ਕਰਨਾ ਅਤੇ ਮੰਤਰੀ-ਮੰਡਲ ਨੂੰ ਚਲਾਉਣਾ ਹੈ। ਇਨ੍ਹਾਂ ਸਾਰਿਆਂ ਕੰਮਾਂ ਲਈ ਇਸ ਨੂੰ ਰੈਵੋਲੂਸ਼ਨਰੀ ਕੌਂਸਲ ਤੋਂ ਪ੍ਰਵਾਨਗੀ ਲੈਣੀ ਪੈਂਦੀ ਹੈ। ਸਾਰੇ ਦੇਸ਼ ਵਿਚ 8 ਇਲਾਕਾਈ ਇਨਕਲਾਬੀ ਕੌਂਸਲਾਂ ਅਤੇ 40 ਤੋਂ ਵੱਧ ਜ਼ਿਲ੍ਹਾ ਇਨਕਲਾਬੀ ਕੌਂਸਲਾਂ ਹਨ ਜੋ ਸਰਵ-ਉੱਚ ਇਨਕਲਾਬੀ ਕੌਂਸਲ ਦੇ ਕਾਨੂੰਨਾਂ, ਫ਼ੈਸਲਿਆਂ ਅਤੇ ਨੀਤੀਆਂ ਨੂੰ ਅਮਲੀ ਰੂਪ ਦਿੰਦੀਆਂ ਹਨ। ਸਾਰਾ ਦੇਸ਼ 8 ਪ੍ਰਦੇਸ਼ਾਂ ਵਿਚ ਵੰਡਿਆ ਹੋਇਆ ਹੈ ਅਤੇ ਹਰੇਕ ਪ੍ਰਦੇਸ਼ ਵਿਚ ਇਕ ਗਵਰਨਰ ਹੁੰਦਾ ਹੈ।

**ਨਿਆਂ-ਪ੍ਰਣਾਲੀ**–ਸਰਵ-ਉੱਚ ਇਨਕਲਾਬੀ ਕੌਂਸਲ ਸਾਰੇ ਦੇਸ਼ ਵਿਚ ਨਿਆਂ-ਪ੍ਰਣਾਲੀ ਚਲਾਉਂਦੀ ਹੈ। ਇਹੀ ਕੌਂਸਲ ਨਿਆਂਪਾਲਕਾਂ ਦੀਆਂ ਉਨਤੀਆਂ, ਤਬਦੀਲੀਆਂ ਅਤੇ ਹੋਰ ਅਨੁਸ਼ਾਸਨੀ ਕਾਰਵਾਈਆਂ ਦਾ ਕੰਮ ਨਿਭਾਉਂਦੀ ਹੈ। ਦੇਸ਼ ਵਿਚ ਇਕ ਨਵੀਂ 'ਰਾਸ਼ਟਰੀ ਸੁਰੱਖਿਆ ਅਦਾਲਤ' ਸਥਾਪਤ ਕਰ ਦਿੱਤੀ ਗਈ ਹੈ। ਇਸ ਤੋਂ ਇਲਾਵਾ ਹੇਠਲੇ ਪੱਧਰ ਤੇ ਜ਼ਿਲ੍ਹਾ ਅਦਾਲਤਾਂ, ਇਸ ਤੋਂ ਉੱਪਰ ਰੀਜਨਲ ਅਦਾਲਤਾਂ ਅਤੇ ਇਸ ਤੋਂ ਉੱਪਰ ਅਪੀਲੀ ਰੀਜਨਲ ਅਦਾਲਤਾਂ ਹਨ।

**ਕਰੰਸੀ**–ਸੋਮਾਲੀ ਸ਼ਲਿੰਗ ਇੱਥੋਂ ਦੀ ਕਰੰਸੀ ਹੈ। ਇਕ ਸੋਮਾਲੀ ਸ਼ਲਿੰਗ 100 ਸੈਂਟਾਂ (17.02 ਸੋਮਾਲੀ ਸ਼ਲਿੰਗ/ਪਾਉਂਡ ਸਟਰਲਿੰਗ) ਵਿਚ ਵੰਡਿਆ ਹੋਇਆ ਹੈ। ਸੋਮਾਲੀ ਸ਼ਲਿੰਗ 1,5,10,20, ਅਤੇ 100 ਦੇ ਨੋਟਾਂ ਦੇ ਰੂਪ ਵਿਚ ਜਾਰੀ ਕੀਤਾ ਜਾਂਦਾ ਹੈ। ਇਸ ਤੋਂ ਇਲਾਵਾ

1,5,10, 50 ਸੈਂਟਾਂ ਅਤੇ 1 ਸ਼ਲਿੰਗ ਦੇ ਸਿੱਕੇ ਵੀ ਜਾਰੀ ਕੀਤੇ ਜਾਂਦੇ ਹਨ ।

**ਮਾਪ-ਤੋਲ ਪ੍ਰਣਾਲੀ**–ਦੇਸ਼ ਦੇ 6 ਪ੍ਰਾਂਤਾਂ ਵਿਚ ਮੀਟ੍ਰਿਕ ਪ੍ਰਣਾਲੀ ਅਤੇ ਦੋ ਪ੍ਰਾਂਤਾਂ ਵਿਚ ਸਾਮਰਾਜੀ ਪ੍ਰਣਾਲੀ ਪ੍ਰਚੱਲਤ ਹੈ । ਸਾਮਰਾਜੀ ਪ੍ਰਣਾਲੀ ਹੌਲੀ ਹੌਲੀ ਖ਼ਤਮ ਹੋ ਰਹੀ ਹੈ ।

**ਕੌਮੀ ਝੰਡਾ**–ਇਥੋਂ ਦੇ ਕੌਮੀ ਝੰਡੇ ਦਾ ਰੰਗ ਅਸਮਾਨੀ ਹੈ ਜਿਸ ਵਿਚ ਇਕ ਚਿੱਟਾ ਤਾਰਾ ਬਣਿਆ ਹੋਇਆ ਹੈ ।

ਹ. ਪੁ.—ਐਨ. ਬ੍ਰਿ. ਮੈ. 16:1057; ਵ. ਬੁ. ਐਨ. 12:705; ਚੈਂਬ. ਐਨ. 12:705.

**ਸੌਮੂਰ** : ਇਹ ਪੱਛਮੀ ਫ਼ਰਾਂਸ ਦੇ ਮੇਨ-ਏ-ਲਵਾਰ ਨਾਮੀ ਡਿਪਾਰਟਮੈਂਟ ਦਾ ਇਕ ਸ਼ਹਿਰ ਹੈ ਜੋ ਆਂਜਏ ਤੋਂ 45 ਕਿ. ਮੀ. ਦੱਖਣ-ਪੂਰਬ ਵੱਲ, ਦਰਿਆ ਲਵਾਰ ਦੇ ਕੰਢੇ ਉੱਤੇ ਸਥਿਤ ਹੈ। ਦਰਿਆ ਲਵਾਰ ਵਿਚਕਾਰ ਸਥਿਤ ਇਕ ਟਾਪੂ, ਇਸ ਸ਼ਹਿਰ ਵਿਚ ਸ਼ਾਮਲ ਹੈ ਅਤੇ ਸ਼ਹਿਰ ਦਰਿਆ ਦੇ ਖੱਬੇ ਕੰਢੇ ਵੱਲ ਵਧੇਰੇ ਫੈਲਿਆ ਹੋਇਆ ਹੈ। ਦਸਵੀਂ ਸਦੀ ਵਿਚ ਬਲਵਾ ਦੇ ਕਾਊਂਟਾਂ ਨੇ ਇੱਥੇ ਇਕ ਮੱਠ ਅਤੇ ਇਕ ਕਿਲਾ ਬਣਾਇਆ ਸੀ, ਜਿਸਦੇ ਆਲੇ-ਦੁਆਲੇ ਇਹ ਸ਼ਹਿਰ ਵਿਕਸਿਤ ਹੋਇਆ। ਬਾਰ੍ਹਵੀਂ ਸਦੀ ਵਿਚ ਇਹ ਫਰਾਂਸ ਦੇ ਬਾਦਸ਼ਾਹ ਅਧੀਨ ਚਲਾ ਗਿਆ। ਧਰਮ-ਸੁਧਾਰ ਅੰਦੋਲਨ ਤੋਂ ਬਾਅਦ ਇਹ ਹਿਊਗਨਾਟਾਂ ਦਾ ਗੜ੍ਹ ਬਣਿਆ ਰਿਹਾ । ਦੂਜੇ ਵਿਸ਼ਵ-ਯੁੱਧ ਦੌਰਾਨ 1940 ਈ. ਵਿਚ ਸ਼ਹਿਰ ਦਾ ਭਾਰੀ ਨੁਕਸਾਨ ਹੋਇਆ।

ਗਿਆਰ੍ਹਵੀਂ ਅਤੇ ਬਾਰ੍ਹਵੀਂ ਸਦੀ ਦੇ ਬਣੇ ਗਿਰਜਾ-ਘਰ, ਸੋਲ੍ਹਵੀਂ ਸਦੀ ਦਾ ਬਣਿਆ ਟਾਊਨ ਹਾਲ ਅਤੇ ਕਈ ਹੋਰ ਇਮਾਰਤਾਂ ਇੱਥੇ ਅੱਜ ਵੀ ਮੌਜੂਦ ਹਨ। ਇਥੇ ਸਫ਼ੈਦ ਸ਼ਰਾਬ, ਗਹਿਣੇ ਅਤੇ ਮਸ਼ੀਨਾਂ ਤਿਆਰ ਕੀਤੀਆਂ ਜਾਂਦੀਆਂ ਹਨ।

ਆਬਾਦੀ—21,364 (ਅੰ. ਅੰਕ.)

47°16' ਉ. ਵਿਥ.; 0°05' ਪੱ. ਲੰਬ.

ਹ. ਪੁ.—ਐਨ. ਅਮ. 24:31; ਐਨ. ਬ੍ਰਿ. ਮਾ. 8:922

**ਸੋਮੇਸ਼ਵਰੀ** : ਇਹ ਆਸਾਮ ਰਾਜ ਦਾ ਇਕ ਦਰਿਆ ਹੈ ਜੋ ਤੂਰਾ ਦੇ ਪਠਾਰ ਦੇ ਉੱਤਰ ਵਲੋਂ ਨਿਕਲਕੇ ਪੂਰਬ ਵੱਲ ਦਲਗਿਰੀ ਤੀਕ ਵਗਦਾ ਹੈ । ਇਥੋਂ ਇਸ ਦਾ ਰੁਖ ਦੱਖਣ ਵੱਲ ਹੋ ਜਾਂਦਾ ਹੈ ਅਤੇ ਇਹ ਮੈਮਨਸਿੰਘ ਖੇਤਰ ਵਿਚੋਂ ਦੀ ਲੰਘਦਾ ਹੋਇਆ ਕਾਂਗਸਾ ਵਿਚ ਜਾ ਡਿਗਦਾ ਹੈ । ਮੁਹਾਣੇ ਤੋਂ ਦਹਾਨੇ ਤੱਕ ਇਸ ਦੀ ਲੰਬਾਈ ਲਗਭਗ 142 ਕਿ. ਮੀ. ਹੈ । ਸਿਜੂ ਤੀਕ ਇਸ ਦਰਿਆ ਵਿਚ ਜਹਾਜ਼ਰਾਨੀ ਹੋ ਸਕਦੀ ਹੈ ।

ਸੋਮੇਸ਼ਵਰੀ ਵਾਦੀ ਵਿਚੋਂ ਕੋਲਾ ਅਤੇ ਚੂਨਾ ਮਿਲਦਾ ਹੈ ਪਰੰਤੂ ਆਵਾਜਾਈ ਦੇ ਸਾਧਨਾਂ ਦੀ ਥੁੜ੍ਹ ਕਾਰਨ, ਹਾਲੀ ਇਨ੍ਹਾਂ ਖਣਿਜ ਪਦਾਰਥਾਂ ਦੀ ਵਪਾਰਕ ਮੰਤਵਾਂ ਲਈ ਵਰਤੋਂ ਨਹੀਂ ਹੋ ਸਕਦੀ ।

ਹ. ਪੁ.—ਇੰਪ. ਗ. ਇੰਡ. 23:74

**ਸ਼ੋਰਕੋਟ** : ਤਹਿਸੀਲ–ਇਹ ਪੱਛਮੀ ਪੰਜਾਬ (ਪਾਕਿਸਤਾਨ) ਦੇ ਝੰਗ ਜ਼ਿਲ੍ਹੇ ਦੀ ਇਕ ਤਹਿਸੀਲ ਹੈ । ਤਹਿਸੀਲ ਦਾ ਕੁੱਲ ਰਕਬਾ 2345 ਵ. ਕਿ. ਮੀ. ਹੈ । ਚਨਾਬ ਦਰਿਆ ਇਸ ਤਹਿਸੀਲ ਵਿਚਕਾਰੋਂ ਲੰਘਦਾ ਹੈ । ਤਹਿਸੀਲ ਦਾ ਉੱਤਰ-ਪੱਛਮੀ ਭਾਗ ਰੇਤਲਾ ਥਲ ਹੈ । ਚਨਾਬ ਦੇ ਦੋਵੇਂ ਪਾਸੇ ਬੇਲਿਆਂ ਵਿਚ ਘੁੱਗ ਵੱਸਦੇ, ਰੱਜੇ-ਪੁੱਜੇ ਲੋਕਾਂ ਦੇ ਪਿੰਡ ਹਨ । ਸ਼ੋਰਕੋਟ ਸ਼ਹਿਰ ਨੂੰ ਲੰਘ ਕੇ ਪੂਰਬ ਵੱਲ ਪੁਰਾਣੇ ਥੇਹ ਅਤੇ ਟਿੱਬੇ ਹਨ ਜਿਹੜੇ ਕਿਸੇ ਪੁਰਾਣੇ ਵੇਲੇ ਦੀਆਂ ਉੱਨਤ ਸ਼ਹਿਰਾਂ ਦੀ ਯਾਦ ਦਿਵਾਉਂਦੇ ਹਨ ।

**ਸ਼ੋਰਕੋਟ** : ਸ਼ਹਿਰ–ਸ਼ੋਰਕੋਟ ਸ਼ਹਿਰ, ਸ਼ੋਰਕੋਟ ਤਹਿਸੀਲ ਦਾ ਹੀ ਸਦਰ-ਮੁਕਾਮ ਹੈ, ਜੋ ਚਨਾਬ ਦੀ ਨੀਵੀਂ ਵਾਦੀ ਵਿਚ ਇਕ ਟਿੱਬੇ ਉੱਤੇ ਵੱਸਿਆ ਹੋਇਆ ਹੈ । ਦਰਿਆ ਦੇ ਖੱਬੇ ਕੰਢੇ ਉੱਤੇ ਇਹ ਦਰਿਆ ਤੋਂ 6 ਕਿ. ਮੀ. ਦੇ ਫ਼ਾਸਲੇ ਤੇ ਅਤੇ ਝੰਗ ਤੋਂ ਦੱਖਣ-ਪੱਛਮ ਵੱਲ 58 ਕਿ. ਮੀ. ਦੇ ਫ਼ਾਸਲੇ ਤੇ ਹੈ । ਸ਼ੋਰਕੋਟ ਪੁਰਾਣੇ ਥੇਹ ਉੱਤੇ ਹੀ ਨਵੇਂ ਸਿਰਿਓਂ ਵੱਸਿਆ ਹੈ । ਇਹ ਟਿੱਬਾ ਇੰਨਾ ਉੱਚਾ ਹੈ ਕਿ 13 ਕਿ. ਮੀ. ਦੂਰੋਂ ਹੀ ਨਜ਼ਰ ਆ ਜਾਂਦਾ ਹੈ । ਇਨ੍ਹਾਂ ਖੰਡਰਾਂ ਤੋਂ ਕਈ ਵਾਰ ਸੋਨੇ ਦੇ ਸਿੱਕੇ ਮਿਲੇ ਹਨ । ਕਨਿੰਘਮ ਸ਼ੋਰਕੋਟ ਨੂੰ ਮੱਲੀ ਰਾਜਿਆਂ ਦਾ ਸ਼ਹਿਰ ਦੱਸਦਾ ਹੈ ਜਿਸ ਉੱਤੇ ਸਿਕੰਦਰ ਨੇ ਕਬਜ਼ਾ ਕੀਤਾ ਸੀ । ਸਿੱਕਿਆਂ ਤੋਂ ਇਹ ਗੱਲ ਜ਼ਾਹਰ ਹੁੰਦੀ ਹੈ ਕਿ ਇਹ ਸ਼ਹਿਰ 250 ਈ. ਤੱਕ ਇੰਡੋ-ਸਿਥੀਅਨ ਬਾਦਸ਼ਾਹਾਂ ਅਧੀਨ ਉੱਨਤੀ ਕਰਦਾ ਰਿਹਾ । ਛੇਵੀਂ ਸਦੀ ਵਿਚ ਗੋਰੇ ਹੂੰਨ ਹਮਲਾਵਰਾਂ ਨੇ ਇਸ ਨੂੰ ਬਰਬਾਦ ਕਰ ਦਿੱਤਾ । ਦਸਵੀਂ ਸਦੀ ਵਿਚ ਓਹਿੰਦ ਦੇ ਬ੍ਰਾਹਮਣ ਬਾਦਸ਼ਾਹਾਂ ਨੇ ਇਸ ਉੱਤੇ ਮੁੜ ਕਬਜ਼ਾ ਕਰ ਲਿਆ । ਇਸ ਵੇਲੇ ਇਹ ਸ਼ਹਿਰ ਫਿਰ ਕਾਫ਼ੀ ਤਰੱਕੀ ਕਰ ਗਿਆ ਹੈ । ਇੱਥੇ ਮਿਊਂਸਪਲ ਕਮੇਟੀ ਵੀ ਹੈ । ਰੇਲਾਂ ਦਾ ਇੱਥੇ ਜੰਕਸ਼ਨ ਹੈ ।

30°50' ਉ. ਵਿਥ.; 72°80' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 22:308

**ਸੋਰਠ (ਸੋਰਠਿ)** : ਸੋਰਠ ਰਾਗ ਕਾਫ਼ੀ ਪ੍ਰਚਲਤ ਰਾਗਾਂ ਵਿਚੋਂ ਇਕ ਹੈ । ਪੰਡਿਤ ਭਾਤਖੰਡੇ ਦੇ ਮਤ ਅਨੁਸਾਰ ਇਹ ਰਾਗ ਕਮਾਜ ਠਾਟ ਤੋਂ ਪੈਦਾ ਹੁੰਦਾ ਹੈ । ਇਸ ਦੇ ਆਰੋਹੀ (ਚੜ੍ਹਾਅ) ਵਿਚ ਪੰਜ ਸੁਰ ਅਤੇ ਅਵਰੋਹੀ (ਉਤਰਾਅ) ਵਿਚ ਸੱਤ ਸੁਰ ਲਗਦੇ ਹਨ । ਇਸ ਲਈ ਇਹ ਔੜਵ ਸੰਪੂਰਣ ਜਾਤੀ ਦਾ ਰਾਗ ਹੈ । ਆਮ ਕਰਕੇ ਕਮਾਜ ਠਾਟ ਦੇ ਰਾਗਾਂ ਦੇ ਦੋ ਮੁੱਖ ਵਰਗ ਹਨ । ਪਹਿਲੇ ਉਹ ਰਾਗ ਜਿਨ੍ਹਾਂ ਵਿਚ ਗਾਂਧਾਰ ਤੇ ਬਲ ਹੁੰਦਾ ਹੈ ਅਤੇ ਦੂਜੇ ਉਹ ਰਾਗ ਜਿਨ੍ਹਾਂ ਵਿਚ ਜ਼ੋਰ ਰਿਸ਼ਭ ਤੇ ਹੁੰਦਾ ਹੈ ।

ਸੋਰਠ ਦੇ ਆਰੋਹੀ ਵਿਚ ਗਾਂਧਾਰ ਅਤੇ ਧੈਵਤ ਸੁਰ ਵਰਜਿਤ ਰਹਿੰਦੇ ਹਨ । ਅਵਰੋਹੀ ਵਿਚ ਵੀ ਗਾਂਧਾਰ ਸੁਰ ਦੁਰਬਲ ਹੀ ਰਹਿੰਦਾ ਹੈ । ਇਸ ਦੀ ਥੋੜ੍ਹੀ ਜਿਹੀ ਵਰਤੋਂ ਮੱਧਮ ਤੋਂ ਰਿਸ਼ਭ ਤੱਕ ਆਉਣ ਵਾਲੀ ਮੀਂਡ ਵਿਚ ਕੀਤੀ ਜਾਂਦੀ ਹੈ । ਇਹ ਮੀਂਡ ਸੋਰਠ ਰਾਗ ਲਈ ਰਾਗ ਦੀ ਜਾਨ ਵਰਗਾ ਅੰਗ ਹੈ ।

ਰਾਗ ਦੇਸ ਨਾਲ ਸੋਰਠ ਰਾਗ ਬਹੁਤ ਮਿਲਦਾ ਹੈ । ਇਸ ਲਈ ਗੁਣੀ ਲੋਕਾਂ ਵਿਚ ਦੋਹਾਂ ਰਾਗਾਂ ਨੂੰ ਅਲੱਗ ਕਰਕੇ ਗਾਉਣ ਦੀ ਚਰਚਾ ਰਹਿੰਦੀ ਹੈ । ਜਿੱਥੋਂ ਤੱਕ ਹੋ ਸਕੇ ਗਾਂਧਾਰ ਦੀ ਵਰਤੋਂ ਘੱਟ ਤੋਂ ਘੱਟ ਮਾਤਰਾ ਵਿਚ ਕਰਕੇ ਇਸ ਨੂੰ 'ਦੇਸ' ਨਾਲੋਂ ਅਲੱਗ ਕੀਤਾ ਜਾਂਦਾ ਹੈ। ਇਸ ਦੇ ਸੁਰ "ਧਾ ਮਾ ਰੇ" ਦੀ ਸੁਰ-ਸੰਗਤੀ ਨਾਲ ਵੀ ਦੇਸ ਕਾਫ਼ੀ ਵੱਖ ਹੋ ਜਾਂਦਾ ਹੈ । ਸੋਰਠ ਦਾ ਵਾਦੀ (ਮੁੱਖ ਜਾਂ ਰਾਜਾ) ਸੁਰ ਰਿਸ਼ਭ ਅਤੇ ਸੰਵਾਦੀ (ਸਹਾਇਕ ਜਾਂ ਮੰਤਰੀ) ਸੁਰ ਧੈਵਤ ਮੰਨਿਆ ਜਾਂਦਾ ਹੈ । ਇਸ ਦੇ ਗਾਉਣ ਦਾ ਸਮਾਂ ਰਾਤ ਦਾ ਦੂਜਾ ਪਹਿਰ ਹੈ । ਇਸ ਰਾਗ ਦਾ ਆਰੋਹੀ ਅਵਰੋਹੀ ਇਸ ਤਰ੍ਹਾਂ ਹੈ :

ਆਰੋਹੀ........ਸ ਰ ਮ ਪ ਨ ਸ ।

ਅਵਰੋਹੀ........ਸ ਨਾ ਧ ਪ ਮ ਗ ਰ ਸ ।

ਹ. ਪੁ.—ਮ. ਕੋ.

—ਐਲ. ਕੇ. ਸ਼ਰਮਾ

**ਸੋਰਠਾ (ਛੰਦ)** : ਸੋਰਠਾ ਇਕ ਮਾਤ੍ਰਿਕ ਛੰਦ ਹੈ, ਇਸ ਦੇ ਦੋ ਚਰਣ ਅਤੇ ਪ੍ਰਤੀ ਚਰਣ ਦੋ ਪਾਦ ਹੁੰਦੇ ਹਨ । ਪ੍ਰਤੀ ਚਰਣ 24 ਮਾਤਰਾਂ ਹੁੰਦੀਆਂ ਹਨ । ਪਹਿਲੇ ਪਾਦ ਵਿਚ ਗਿਆਰਾਂ ਮਾਤ੍ਰਾ ਅਤੇ ਵਿਸ਼ਰਾਮ ਲਘੂ ਅੱਖਰ ਤੇ ਅਤੇ ਦੂਜੇ ਵਿਚ 13 ਮਾਤਰਾਂ ਅਤੇ ਵਿਸਰਾਮ ਗੁਰੂ

ਅੱਖਰ ਤੋਂ ਹੁੰਦਾ ਹੈ । ਹਿੰਦੀ ਸਾਹਿਤ ਵਿਚ ਇਸ ਛੰਦ ਦੀ ਕਾਫ਼ੀ ਵਰਤੋਂ ਹੋਈ ਹੈ ਤੇ ਪੰਜਾਬੀ ਵਿਚ ਇਸ ਦਾ ਰਿਵਾਜ ਥੋੜ੍ਹਾ ਰਿਹਾ ਹੈ। ਇਹ ਛੰਦ ਦੋਹਰੇ ਦਾ ਉਲਟ ਹੈ । ਉਦਾਹਰਣ :

ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ।

ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ (ਜਪੁ)

ਦਰਅਸਲ ਅਪਭ੍ਰੰਸ਼ ਸਾਹਿਤ ਵਿਚ ਦੂਹੇ ਜਾਂ ਦੋਹੇ ਛੰਦ ਦੀ ਵਰਤੋਂ ਬਹੁਤ ਸੀ ਤੇ ਇਹ ਵਰਤੋਂ ਪੰਜਾਬ, ਰਾਜਸਥਾਨ ਤੇ ਗੁਜਰਾਤ ਤੱਕ ਹੁੰਦੀ ਰਹੀ ਹੈ । ਸ਼ਾਇਦ ਗੁਜਰਾਤ ਦੇ ਇਕ ਭਾਗ ਸੋਰਠ (ਸੌਰਾਸ਼ਟਰ) ਵਿਚ ਇਸ ਨੂੰ ਕਵੀਆਂ ਨੇ ਉਲਟਾ ਵਰਤਿਆ ਤੇ ਉਥੋਂ ਹੀ ਇਸ ਦਾ ਨਾਮ ਸੋਰਠਾ ਪ੍ਰਸਿੱਧ ਹੋਇਆ । ਸੋਰਠ ਰਾਗ ਵੀ ਇਸੇ ਇਲਾਕੇ ਦੀ ਇਕ ਵਿਸ਼ੇਸ਼ ਗਾਉਣ ਰੀਤ ਹੈ ।

ਹ. ਪੁ.—ਮ. ਕੋ.

**ਸੋਰਬ :** ਇਹ ਕਰਨਾਟਕ ਰਾਜ ਵਿਚ ਸ਼ਿਮੋਗਾ ਜ਼ਿਲ੍ਹੇ ਦੀ ਉੱਤਰ-ਪੱਛਮੀ ਤਹਿਸੀਲ ਹੈ । ਇਸ ਤਹਿਸੀਲ ਦਾ ਖੇਤਰਫਲ 1050 ਵ. ਕਿ. ਮੀ. ਅਤੇ ਆਬਾਦੀ 92,837 (1961) ਹੈ । ਇਸ ਤਹਿਸੀਲ ਦਾ ਸਦਰ-ਮੁਕਾਮ ਸੋਰਬ ਵਿਖੇ ਹੈ । ਇਸ ਵਿਚ ਲਗਭਗ 300 ਪਿੰਡ ਹਨ । ਵਾਰਦਾ ਦਰਿਆ ਇਸ ਦੇ ਪੱਛਮ ਵਿਚ ਅਤੇ ਡੰਡਾਵਤੀ ਦੱਖਣ ਵਿਚ ਵਗਦਾ ਹੈ । ਪੱਛਮੀ ਹਿੱਸੇ ਵਿਚ ਚੰਦਰ ਗੁਟੀ ਪਹਾੜੀ ਹੈ, ਜਿਸ ਦੀ ਉਚਾਈ 852 ਮੀ. ਹੈ । ਪੱਛਮੀ ਹਿੱਸੇ ਨੂੰ ਛੱਡ ਕੇ ਬਾਕੀ ਦੇ ਹਿੱਸੇ ਵਿਚ ਚਾਵਲ ਦੀ ਕਾਸ਼ਤ ਹੁੰਦੀ ਹੈ ਅਤੇ ਵਾਦੀਆਂ ਵਿਚ ਬਾਗ ਹਨ । ਚਾਵਲਾਂ ਤੋਂ ਇਲਾਵਾ ਇਸ ਖੇਤਰ ਵਿਚ ਗੰਨਾ ਤੇ ਸੁਪਾਰੀ ਵੀ ਕਾਫ਼ੀ ਹੁੰਦੇ ਹਨ । ਸੁਪਾਰੀ ਦਾ ਬੂਟਾ ਜਦ ਇਕ ਵਿਸ਼ੇਸ਼ ਉਚਾਈ ਤੇ ਪਹੁੰਚ ਜਾਂਦਾ ਹੈ ਤਾਂ ਇਸ ਉੱਤੇ ਕਾਲੀ ਮਿਰਚ ਅਤੇ ਪਾਨ ਦੀ ਵੇਲ ਚੜ੍ਹਾ ਦਿੱਤੀ ਜਾਂਦੀ ਹੈ ।

ਹ. ਪੁ.—ਇੰਪ. ਗ. ਇੰਡ. 23:37.

**ਸੋਰਬੀ, ਹੈਨਰੀ ਕਲਿਫਟਨ** (1826-1908) : ਇਹ ਪ੍ਰਸਿੱਧ ਅੰਗਰੇਜ਼ ਰਸਾਇਣ ਅਤੇ ਭੂ-ਵਿਗਿਆਨੀ ਸੀ ਜਿਸ ਨੂੰ ਚਟਾਨਾਂ ਦੀਆਂ ਮਹੀਨ ਕਾਤਰਾਂ ਦਾ ਅਧਿਐਨ ਕਰਕੇ 'ਸੂਖਮਦਰਸ਼ੀ ਪੈਟ੍ਰੋਗ੍ਰਾਫ਼ੀ ਦਾ 'ਪਿਤਾ' ਕਿਹਾ ਜਾਂਦਾ ਹੈ । ਇਸ ਦਾ ਜਨਮ ਫੁਲਵੁਡ ਵਿਚ 10 ਮਈ, 1826 ਨੂੰ ਹੋਇਆ । ਇਸ ਨੇ ਬਹੁਤੀ ਵਿਦਿਆ ਪ੍ਰਾਈਵੇਟ ਹਾਸਲ ਕੀਤੀ ਅਤੇ 1847 ਵਿਚ ਆਪਣੇ ਪਿਤਾ ਦੀ ਮੌਤ ਤੋਂ ਬਾਅਦ ਆਪਣੇ ਘਰ ਇਕ ਪ੍ਰਯੋਗਸ਼ਾਲਾ ਕਾਇਮ ਕਰ ਲਈ । ਸੰਨ 1857 ਵਿਚ ਇਹ ਐਫ਼. ਆਰ. ਐੱਸ. ਲਈ ਚੁਣਿਆ ਗਿਆ ।

ਸੋਰਬੀ ਨੇ ਪਹਿਲਾ ਖੋਜ-ਪੱਤਰ (1847) ਫ਼ਸਲਾਂ ਵਿਚ ਸਲਫ਼ਰ ਅਤੇ ਫ਼ਾਸਫ਼ੋਰਸ ਬਾਰੇ ਪ੍ਰਕਾਸ਼ਿਤ ਕੀਤਾ । ਜਲਦੀ ਹੀ ਇਸ ਦੀ ਰੁਚੀ ਭੂ-ਵਿਗਿਆਨ ਵੱਲ ਹੋ ਗਈ ਅਤੇ ਯਾਰਕਸ਼ਿਰ ਵਿਚ ਘਾਟੀਆਂ ਦੀ ਉਤਪਤੀ ਦੇ ਲੇਖ ਤੋਂ ਬਾਅਦ ਇਸ ਨੇ ਭੂ-ਵਿਗਿਆਨਕ ਕਲਪਾਂ ਸਬੰਧੀ ਭੌਤਿਕ ਭੂਗੋਲ, ਚਟਾਨਾਂ ਦਾ ਨੈਗਾਕਰਨ, ਨਿਖੇਪਣ ਅਤੇ ਪੌੜੀ-ਦਾਰ ਦਰਿਆਵਾਂ ਦੇ ਚਲਨ ਬਾਰੇ ਕਈ ਖੋਜ-ਭਰਪੂਰ ਲੇਖ ਲਿਖੇ ।

ਸੰਨ 1849 ਵਿਚ ਇਸ ਨੇ ਚਟਾਨਾਂ ਦੇ ਸੂਖਮਦਰਸ਼ੀ ਅਧਿਐਨ ਲਈ ਸੂਖਮ ਸੈਕਸ਼ਨ ਕੱਟਣੇ ਸ਼ੁਰੂ ਕੀਤੇ ਅਤੇ ਪੈਟ੍ਰੋਗ੍ਰਾਫ਼ੀ ਦਾ ਮੁੱਢ ਬੰਨ੍ਹਿਆ । ਲੰਡਨ ਦੀ ਭੂ-ਵਿਗਿਆਨਕ ਸੁਸਾਇਟੀ ਦੇ ਤ੍ਰੈ-ਮਾਸਕ ਪੱਤਰ ਵਿਚ 1858 ਵਿਚ ਇਸ ਨੇ ਰਵਿਆਂ ਦੀ ਸੂਖਮ ਬਣਤਰ ਬਾਰੇ ਲੇਖ ਪ੍ਰਕਾਸ਼ਿਤ ਕੀਤਾ ਅਤੇ ਭੂ-ਵਿਗਿਆਨ ਖੇਤਰ ਵਿਚ ਖੁਰਦਬੀਨ ਦੀ ਵਰਤੋਂ ਦੀ ਮਹੱਤਤਾ ਨੂੰ ਦਰਸਾਇਆ ਅਤੇ ਇਸ ਤਰੀਕੇ ਨੂੰ ਅਪਣਾਉਣ ਲਈ ਪ੍ਰੇਰਣਾ ਦਿੱਤੀ । ਸੰਨ 1865 ਵਿਚ ਇਸ ਨੇ ਇਕ ਨਵੇਂ ਪ੍ਰਕਾਰ ਦੀ ਸਪੈਕਟ੍ਰਮ ਖੁਰਦਬੀਨ ਦਾ ਐਲਾਨ ਕੀਤਾ ਜਿਸ ਨਾਲ ਕਾਰਬਨਿਕ ਪਿਗਮੈਂਟਾਂ ਦਾ ਅਧਿਐਨ ਸਹਿਲ ਹੋ ਗਿਆ । ਲੋਹੇ ਅਤੇ ਸਟੀਲ ਦੇ ਧਾਤਕਰਮੀ ਅਧਿਐਨ ਮਗਰੋਂ ਇਸ ਨੇ ਦੱਸਿਆ ਕਿ ਸਟੀਲ ਇਕ ਰਵੇਦਾਰ ਅਗਨੀ ਚਟਾਨ ਹੈ । ਇਸ ਦੇ ਬਾਅਦ ਇਸ ਨੇ ਚੂਨੇ ਦੇ ਪੱਥਰ ਦੀਆਂ ਚਟਾਨਾਂ ਦੀ ਉਤਪਤੀ, ਹੋਰ ਪਰਤਦਾਰ ਚਟਾਨਾਂ-ਫਿੱਸਣ ਸਮੁੰਦਰੀ ਜੀਵ ਵਿਗਿਆਨ, ਉਸਾਰੀ ਕਲਾ, ਪੁਰਾ-ਖੋਜ ਵਿਗਿਆਨ, ਯੂਨਾਨੀ ਚਿੱਤਰ ਲਿਪੀ ਆਦਿ ਵਿਸ਼ਿਆਂ ਦਾ ਡੂੰਘਾ ਅਧਿਐਨ ਕੀਤਾ ਅਤੇ 240 ਦੇ ਲਗਭਗ ਖੋਜ-ਪੱਤਰ ਅਤੇ ਪੁਸਤਕਾਂ ਪ੍ਰਕਾਸ਼ਿਤ ਕੀਤੀਆਂ । ਇਸ ਦੀ ਮੌਤ 9 ਮਾਰਚ, 1908 ਨੂੰ ਸ਼ੈਫੀਲਡ ਵਿਖੇ ਹੋਈ ।

ਹ. ਪੁ.—ਐਨ. ਬ੍ਰਿ. ਮਾ. 9:35.

**ਸ਼ੋਰਾ :** ਸ਼ੋਰਾ ਜਾਂ ਸਾਲਟਪੀਟਰ ਪ੍ਰਾਕਿਰਤੀ ਵਿਚ ਪੋਟਾਸ਼ੀਅਮ ਨਾਈਟ੍ਰੇਟ ਦੀ ਸ਼ਕਲ ਵਿਚ ਮਿਲਦਾ ਹੈ । ਇਹ ਨਾਈਟ੍ਰੋਜਨ ਦੇ ਯੋਗਿਕਾਂ ਦੀ ਪ੍ਰਾਪਤੀ ਦਾ ਇਕ ਵਸੀਲਾ ਹੈ, ਜਿਸ ਤੋਂ ਸ਼ੁਰੂ ਸ਼ੁਰੂ ਵਿਚ ਸ਼ੋਰੇ ਦਾ ਤੇਜ਼ਾਬ ਬਣਾਇਆ ਗਿਆ ਸੀ । ਬੰਦੂਕਾਂ ਦੇ ਬਾਰੂਦ ਵਿਚ ਅਤੇ ਪਟਾਕੇ ਬਣਾਉਣ ਵਿਚ ਵੀ ਇਹ ਇਸਤੇਮਾਲ ਕੀਤਾ ਜਾਂਦਾ ਹੈ । ਇਹ ਜ਼ਮੀਨ ਦੀ ਸਤ੍ਹਾ, ਕੰਧਾਂ ਅਤੇ ਚਟਾਨਾਂ ਉੱਤੇ ਪੇਪੜੀਆਂ ਦੀ ਸ਼ਕਲ ਵਿਚ ਮਿਲਦਾ ਹੈ । ਇਹ ਸਪੇਨ, ਇਟਲੀ, ਮਿਸਰ ਅਤੇ ਭਾਰਤ ਦੀਆਂ ਕਈ ਮਿੱਟੀਆਂ ਵਿਚ ਵੀ ਬਣਦਾ ਹੈ । ਇਹ ਚਿੱਲੀ ਵਿਚ ਸੋਡੀਅਮ ਨਾਈਟ੍ਰੇਟ ਨਾਲ ਅਤੇ ਅਮਰੀਕਾ ਵਿਚ ਮਿਸੀਸਿਪੀ ਘਾਟੀ ਦੀਆਂ ਗੁਫ਼ਾਵਾਂ ਵਿਚ ਵੀ ਮਿਲਦਾ ਹੈ । ਇਸ ਦਾ ਰੰਗ ਚਿੱਟਾ ਅਤੇ ਚਮਕ ਕੱਚ ਵਰਗੀ ਹੁੰਦੀ ਹੈ । ਇਸ ਦੀ ਰਚਨਾ ਪੋਟਾਸ਼ੀਅਮ ਨਾਈਟ੍ਰੇਟ ($KNO_3$) ਹੈ ਜਿਸ ਵਿਚ 46.5% ਪੋਟਾਸ਼ ($K_2O$) ਅਤੇ 53.5% ਨਾਈਟ੍ਰੋਜਨ ਪੈਂਟਾਕਸਾਈਡ ($N_2O_5$) ਹੈ ।

ਹ. ਪੁ.—ਐਨ. ਬ੍ਰਿ. 16:533.

**ਸੋਰਾਓਂ :** ਇਹ ਉੱਤਰ ਪ੍ਰਦੇਸ਼ ਦੇ ਅਲਾਹਾਬਾਦ ਜ਼ਿਲ੍ਹੇ ਦੀ ਇਕ ਤਹਿਸੀਲ ਹੈ । ਇਸ ਤਹਿਸੀਲ ਦਾ ਖੇਤਰਫਲ 675 ਵ. ਕਿ. ਮੀ. ਹੈ ਅਤੇ ਆਬਾਦੀ 2,73,139 (1961) ਹੈ । ਇਸ ਵਿਚ ਮਿਰਜ਼ਾਪੁਰ ਚੁਹਾਰੀ, ਸੋਰਾਓਂ ਅਤੇ ਨਵਾਬ ਗੰਜ ਦੇ ਇਲਾਕੇ ਸ਼ਾਮਲ ਹਨ । ਇਸ ਖੇਤਰ ਵਿਚ ਲਗਭਗ 424 ਪਿੰਡ ਹਨ । ਇਸ ਤਹਿਸੀਲ ਦੇ ਉੱਤਰੀ ਖੇਤਰ ਵਿਚ ਧਰਤੀ ਬਹੁਤ ਉਪਜਾਊ ਹੈ । ਇੱਥੇ ਬਹੁਤ ਸਾਰੇ ਤਲਾਅ ਅਤੇ ਝੀਲਾਂ ਹਨ ਜਿਨ੍ਹਾਂ ਦੁਆਰਾ ਸਿੰਜਾਈ ਕੀਤੀ ਜਾਂਦੀ ਹੈ । ਇਸ ਖੇਤਰ ਵਿਚ ਗੰਨਾ ਅਤੇ ਧਾਨ ਬਹੁਤ ਹੁੰਦਾ ਹੈ ।

ਹ. ਪੁ.—ਇੰਪ. ਗ. ਇੰਡ. 23:88

**ਸ਼ੋਰੇ ਦਾ ਤੇਜ਼ਾਬ :** ਇਹ ਇਕ ਪ੍ਰਸਿੱਧ ਅਕਾਰਬਨੀ ਤੇਜ਼ਾਬ ਹੈ ਜੋ ਕਿ ਨਾਈਟ੍ਰੋਜਨ ਦੇ ਸਾਰੇ ਯੋਗਿਕਾਂ ਤੋਂ ਪਹਿਲਾਂ ਬਣਾਇਆ ਤੇ ਵਰਤਿਆ ਗਿਆ ਸੀ । ਪ੍ਰਯੋਗਸ਼ਾਲਾ ਵਿਚ ਸ਼ੁੱਧ ਖੁਸ਼ਕ ਸ਼ੋਰੇ ਦਾ ਤੇਜ਼ਾਬ ($HNO_3$) ਬਣਾਉਣ ਲਈ ਗੰਧਕ ਦਾ ਸ਼ੁੱਧ ਤੇ ਗਾੜ੍ਹਾ ਤੇਜ਼ਾਬ ਅਤੇ ਸ਼ੁੱਧ ਸੋਡੀਅਮ ਨਾਈਟ੍ਰੇਟ ਇਕੋ ਮਾਤਰਾ ਵਿਚ ਲੈ ਕੇ ਨਿਰਵਾਯੂ ਵਿਚ ਗਰਮ ਕੀਤੇ ਜਾਂਦੇ ਹਨ ਅਤੇ ਇਸ ਦੇ ਪਿਘਲਾਉ ਦਰਜੇ ਤੋਂ ਥੱਲੇ ਜਾਂ ਨੇੜੇ ਦੇ ਤਾਪਮਾਨ ਤੇ ਪ੍ਰਾਪਤ ਹੋਏ ਗੈਸੀ ਤੇਜ਼ਾਬ ਨੂੰ ਦ੍ਰਵਿਤ ਕੀਤਾ ਜਾਂਦਾ ਹੈ ।



$H_2SO_4 + NaNO_3 \rightarrow NaHSO_4 + HNO_3$(ਗੈਸ)

ਵਪਾਰਕ ਤੌਰ ਤੇ ਸ਼ੋਰੇ ਦਾ ਤੇਜ਼ਾਬ ਤਿੰਨ ਢੰਗਾਂ ਨਾਲ ਬਣਾਇਆ ਜਾਂਦਾ ਹੈ । ਪਹਿਲਾ ਤਰੀਕਾ ਤਾਂ ਤਕਰੀਬਨ ਉਹੀ ਹੈ ਜੋ ਪ੍ਰਯੋਗਸ਼ਾਲਾ ਵਿਚ ਵਰਤਿਆ ਜਾਂਦਾ ਹੈ । ਚਿੱਲੀ ਸ਼ੋਰੇ ਨੂੰ ਗਾੜ੍ਹੇ ਗੰਧਕ ਦੇ ਤੇਜ਼ਾਬ ਦੀ ਬਰਾਬਰ ਮਾਤਰਾ ਨਾਲ ਲੋਹੇ ਦੀਆਂ ਰਿਟਾਰਟਾਂ ਵਿਚ ਘੱਟ ਦਬਾਉ ਤੇ ਗਰਮ ਕੀਤਾ ਜਾਂਦਾ ਹੈ । ਸ਼ੋਰੇ ਦਾ ਤੇਜ਼ਾਬ ਪ੍ਰਤਿਕਿਰਿਆ ਮਿਸ਼ਰਣ ਵਿਚੋਂ ਉਬਲ ਜਾਂਦਾ ਹੈ ਅਤੇ ਸ਼ੀਸ਼ੇ ਦੇ ਬਰਤਨਾਂ ਵਿਚ ਇਸ ਨੂੰ ਦ੍ਰਵਿਤ ਕੀਤਾ ਜਾਂਦਾ ਹੈ । ਜਦੋਂ ਸੋਡੀਅਮ ਨਾਈਟ੍ਰੇਟ ਦੇ ਦੂਸਰੇ ਅਣੂ ਦੀ ਗੰਧਕ

ਦੇ ਤੇਜ਼ਾਬ ਦੇ ਅਣੂ ਵਿਚਲੀ ਦੂਸਰੀ ਹਾਈਡ੍ਰੋਜਨ ਨਾਲ ਕਿਰਿਆ ਕਰਵਾਉਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ ਤਾਂ ਸ਼ੋਰੇ ਦਾ ਤੇਜ਼ਾਬ ਅਪਘਟਿਤ ਹੋ ਜਾਂਦਾ ਹੈ, ਕਿਉਂਕਿ ਉਸ ਕਿਰਿਆ ਲਈ ਬਹੁਤ ਉੱਚੇ ਤਾਪਮਾਨ ਦੀ ਲੋੜ ਹੁੰਦੀ ਹੈ।

ਦੂਸਰਾ ਅਤੇ ਆਮ-ਪ੍ਰਚਲਤ ਸ਼ੋਰੇ ਦਾ ਤੇਜ਼ਾਬ ਬਣਾਉਣ ਦਾ ਢੰਗ ਅਮੋਨੀਆ ਦਾ ਉਤਪ੍ਰੇਰਕੀ ਆੱਕਸੀਕਰਨ ਹੈ। ਅਮੋਨੀਆ ਦੀ ਪ੍ਰਾਪਤੀ ਵੀ ਬਹੁਤ ਆਸਾਨੀ ਨਾਲ ਹੋ ਸਕਦੀ ਹੈ। ਅਮੋਨੀਆ (10%) ਤੇ ਹਵਾ (90%) ਦਾ ਮਿਸ਼ਰਨ 300° ਸੈ. ਤੱਕ ਗਰਮ ਕਰਕੇ ਪਲੈਟਿਨਮ ਜਾਲੀ ਉਤਪ੍ਰੇਰਕ (ਜੋ ਪਹਿਲਾਂ 900° ਸੈ. ਤੋਂ ਲੈ ਕੇ 1000° ਸੈ. ਤੱਕ ਗਰਮ ਕੀਤੀ ਹੁੰਦੀ ਹੈ) ਦੇ ਉਪਰੋਂ ਲੰਘਾਇਆ ਜਾਂਦਾ ਹੈ। ਇਸ ਕਿਰਿਆ ਨਾਲ ਪੈਦਾ ਹੋਇਆ ਤਾਪ ਉਤਪ੍ਰੇਰਕ ਦੇ ਤਾਪਮਾਨ ਨੂੰ ਕਾਇਮ ਰੱਖਣ ਲਈ ਕਾਫ਼ੀ ਹੁੰਦਾ ਹੈ। ਤਕਰੀਬਨ 90% ਅਮੋਨੀਆ ਦਾ ਨਾਈਟ੍ਰਿਕ ਆੱਕਸਾਈਡ ਵਿਚ ਆੱਕਸੀਕਰਨ ਹੋ ਜਾਂਦਾ ਹੈ:—



$$4NH_3 + 5O_2 \rightarrow 4NO + 6H_2O$$

ਉਤਪ੍ਰੇਰਕ ਤੋਂ ਗੈਸਾਂ ਸੋਖਣ ਟਾਵਰਾਂ ਵਿਚ ਚਲੀਆਂ ਜਾਂਦੀਆਂ ਹਨ ਜਿਥੇ ਦੋ ਰਸਾਇਣਿਕ ਕਿਰਿਆਵਾਂ ਹੁੰਦੀਆਂ ਹਨ:—



$$2NO + O_2 \rightarrow 2NO_2$$ ਅਤੇ



$$3NO_2 + H_2O \rightarrow 2HNO_3 + NO$$

ਸ਼ੋਰੇ ਦਾ ਤੇਜ਼ਾਬ ਬਣਾਉਣ ਦਾ ਤੀਸਰਾ ਢੰਗ, ਸਿੱਧਾ ਹੀ ਵਾਯੂ-ਮੰਡਲ ਦੀ ਆੱਕਸੀਜਨ ਅਤੇ ਨਾਈਟ੍ਰੋਜਨ ਨੂੰ ਬਿਜਲੀ ਆਰਕ ਵਿਚ ਮਿਲਾਉਣ ਦਾ ਹੈ:—



$$N_2 + O_2 \rightleftharpoons 2NO$$

ਜਿਸ ਵਿਚ ਅਗਲੀਆਂ ਦੋ ਕਿਰਿਆਵਾਂ ਅਮੋਨੀਆ ਵਾਲੀ ਵਿਧੀ ਦੀਆਂ ਹੀ ਹੁੰਦੀਆਂ ਹਨ। ਆਰਕ ਕਿਰਿਆ ਵਿਚ, ਸੰਤੁਲਨ ਨਾਈਟ੍ਰਿਕ ਆਕਸਾਈਡ ਬਹੁਤ ਉੱਚੇ ਤਾਪਮਾਨ ਤੇ ਹੀ ਬਣਨ ਦਿੰਦਾ ਹੈ ਜਿਵੇਂ ਕਿ 3900° ਸੈ. ਤੇ ਸੰਤੁਲਨ ਸਮੇਂ ਕਿਰਿਆ ਸਿਰਫ਼ 10% ਹੀ ਪੂਰੀ ਹੁੰਦੀ ਹੈ।

ਸ਼ੁੱਧ 100% ਸ਼ੋਰੇ ਦਾ ਤੇਜ਼ਾਬ ਰੰਗਹੀਣ ਹੁੰਦਾ ਹੈ ਤੇ 4° ਸੈ. ਤੇ ਪਾਣੀ ਦੀ ਨਿਸਬਤ 25° ਸੈ. ਤੇ ਵਿਸ਼ਿਸ਼ਟ ਘਣਤਾ 1·50289 ਹੁੰਦੀ ਹੈ। ਪਿਘਲਾਉ ਦਰਜਾ –41.59° ਸੈ. ਤੇ ਉਬਾਲ ਦਰਜਾ 86° ਸੈ. ਹੁੰਦਾ ਹੈ। ਸਿੱਲ੍ਹੀ ਹਵਾ ਨਾਲ ਬਹੁਤ ਗਾੜ੍ਹਾ ਧੂੰਆਂ ਬਣਾਉਂਦਾ ਹੈ। ਪਾਣੀ ਵਿਚ ਹਰ ਅਨੁਪਾਤ ਵਿਚ ਮਿਲ ਜਾਂਦਾ ਹੈ। ਸ਼ੁੱਧ ਸ਼ੋਰੇ ਦਾ ਤੇਜ਼ਾਬ ਹੌਲੀ ਹੌਲੀ ਪਾਣੀ, ਨਾਈਟ੍ਰੋਜਨ ਡਾਈਆਕਸਾਈਡ ਅਤੇ ਆਕਸੀਜਨ ਵਿਚ ਅਪਘਟਿਤ ਹੋ ਜਾਂਦਾ ਹੈ:



$$4HNO_3 \rightarrow 2H_2O + 4NO_2 + O_2$$

ਅਪਘਟਨ ਦੀ ਦਰ ਰੌਸ਼ਨੀ ਅਤੇ ਉੱਚੇ ਤਾਪਮਾਨ ਨਾਲ ਵੱਧ ਜਾਂਦੀ ਹੈ। ਸ਼ੋਰੇ ਦਾ ਤੇਜ਼ਾਬ ਪਾਣੀ ਨਾਲ ਠੋਸ-ਫੇਜ਼ ਵਿਚ ਦੋ ਯੌਗਿਕ ਬਣਾਉਂਦਾ ਹੈ ਜਿਵੇਂ ਮੋਨੋਹਾਈਡ੍ਰੇਟ ($HNO_3.H_2O$) ਪਿਘਲਾਉ ਦਰਜਾ 3—7.68° ਸੈ. ਅਤੇ ਟ੍ਰਾਈਹਾਈਡ੍ਰੇਟ ($HNO_3$, $3H_2O$) ਪਿਘਲਾਉ ਦਰਜਾ 18.47° ਸੈ. ਫ਼ਾੱਸਫ਼ੋਰਸ ਪੈਂਟਾੱਕਸਾਈਡ ਨਾਲ ਇਹ ਨਾਈਟ੍ਰੋਜਨ ਪੈਂਟਾੱਕਸਾਈਡ ਬਣਾਉਂਦਾ ਹੈ:—



$$2HNO_3 + P_2O_5 \rightarrow N_2O_5 + 2HPO_3$$

ਸ਼ੋਰੇ ਦਾ ਤੇਜ਼ਾਬ ਬਹੁਤ ਹੀ ਤੇਜ਼ ਤੇਜ਼ਾਬ ਹੈ। ਇਹ ਪਾਣੀ ਦੇ ਪਤਲੇ ਘੋਲ ਵਿਚ ਪੂਰੀ ਤਰ੍ਹਾਂ ਹਾਈਡ੍ਰੋਜਨ ਆਇਨਾਂ ($H^+$) ਅਤੇ ਨਾਈਟ੍ਰੇਟ ਆਇਨਾਂ ($NO_3'$) ਵਿਚ ਆਇਨਿਤ ਹੋ ਜਾਂਦਾ ਹੈ। ਇਹ ਹਾਈਡ੍ਰੋਆਕਸਾਈਡ ਖਾਰਾਂ ਅਤੇ ਪਤਲੇ ਤੇਜ਼ਾਬਾਂ ਦੇ ਲੂਣਾਂ ਨੂੰ ਨਾਈਟ੍ਰੇਟ ਬਣਾਉਣ ਲਈ ਉਦਾਸੀਨ ਕਰ ਦਿੰਦਾ ਹੈ। ਇਸ ਦੇ ਬਹੁਤ ਤੇਜ਼ ਆਕਸੀਕਾਰਕ ਹੋਣ ਕਰਕੇ ਇਸ ਦਾ ਪਤਲਾ ਘੋਲ ਧਾਤਾਂ ਨਾਲ ਨਾਈਟ੍ਰੋਜਨ ਨਹੀਂ ਬਣਾਉਂਦਾ। ਸਗੋਂ ਇਸ ਦਾ ਲਘੂਕਰਨ ਜਿਵੇਂ ਨਾਈਟ੍ਰੋਜਨ ਆੱਕਸਾਈਡ, ਨਾਈਟ੍ਰੋਜਨ ਜਾਂ ਅਮੋਨੀਅਮ ਆਇਨ ਵਿਚ ਹੋ ਜਾਂਦਾ ਹੈ। ਬਹੁਤ ਕਿਰਿਆਸ਼ੀਲ ਧਾਤਾਂ ਜਿਵੇਂ ਮੈਗਨੀਸ਼ੀਅਮ ਆਦਿ ਨਾਲ ਇਹ ਹਾਈਡ੍ਰੋਜਨ ਅਤੇ ਨਾਲ ਹੀ ਹੋਰ ਲਘੂਕਰਨ ਉਪਜਾਂ ਬਣਾਉਂਦਾ ਹੈ। ਮੀਥਾਈਲ ਬੈਨਜ਼ੀਨ (ਟਾੱਲੂਈਨ) ਨਾਲ ਗਾੜ੍ਹੇ ਗੰਧਕ ਦੇ ਤੇਜ਼ਾਬ ਦੀ ਹੋਂਦ ਵਿਚ ਮਿਲ ਕੇ ਟ੍ਰਾਈਨਾਈਟ੍ਰੋਟਾੱਲੂਈਨ ਜਿਸ ਨੂੰ ਟੀ. ਐੱਨ. ਟੀ. [$(CH_3C_6H_2(NO_2)_3$] ਕਹਿੰਦੇ ਹਨ, ਬਣਾਉਂਦਾ ਹੈ। ਸ਼ੋਰੇ ਦਾ ਤੇਜ਼ਾਬ ਪਲੈਟਿਨਮ, ਰੋਡੀਅਮ, ਇਰੀਡੀਅਮ, ਟੈਨਟੇਲਮ ਅਤੇ ਸੋਨੇ ਤੋਂ ਬਿਨਾ ਸਾਰੀਆਂ ਧਾਤਾਂ ਦਾ ਆਕਸੀਕਰਨ ਕਰ ਦਿੰਦਾ ਹੈ। ਜ਼ਿਆਦਾਤਰ ਧਾਤਾਂ ਨਾਈਟ੍ਰੇਟ ਬਣਾਉਂਦੀਆਂ ਹਨ, ਪ੍ਰੰਤੂ ਕਲੀ, ਆਰਸੈਨਿਕ, ਐਂਟੀਮਨੀ, ਵੁਲਫ੍ਰੇਮ ਅਤੇ ਮਾੱਲਿਬਡਿਨਮ ਧਾਤਾਂ ਦੇ ਆਕਸਾਈਡ ਬਣਦੇ ਹਨ। ਸ਼ੋਰੇ ਦੇ ਤੇਜ਼ਾਬ ਵਿਚ ਨਾਈਟ੍ਰੋਜਨ ਦਾ ਆਕਸੀਕਰਨ ਨੰਬਰ +5 ਹੈ। ਇਸ ਦਾ ਲਘੂਕਰਨ ਨਾਈਟ੍ਰੋਜਨ ਡਾਈਆਕਸਾਈਡ (+4), ਨਾਈਟ੍ਰਿਕ ਆਕਸਾਈਡ (+2), ਨਾਈਟ੍ਰੋਜਨ (ਜ਼ੀਰੋ) ਜਾਂ ਅਮੋਨੀਅਮ ਆਇਨ (—3) ਵਿਚ ਹੋ ਸਕਦਾ ਹੈ ਪ੍ਰੰਤੂ ਇਹ ਤਾਪਮਾਨ, ਗਾੜ੍ਹਾਪਣ, ਉਤਪ੍ਰੇਰਕ ਦੀ ਹੋਂਦ ਅਤੇ ਧਾਤ ਦੇ ਕਿਰਿਆਸ਼ੀਲ ਹੋਣ ਤੇ ਨਿਰਭਰ ਹੁੰਦਾ ਹੈ। ਆਮ ਕਰਕੇ ਜਿੰਨਾ ਜ਼ਿਆਦਾ ਗਾੜ੍ਹਾ ਤੇਜ਼ਾਬ ਹੋਵੇਗਾ ਉੱਨਾਂ ਹੀ ਨਾਈਟ੍ਰੋਜਨ ਦੇ ਆਕਸੀਕਰਨ ਨੰਬਰ ਵਿਚ ਘੱਟ ਫ਼ਰਕ ਪਵੇਗਾ। ਇਸ ਦੇ ਉਲਟ ਜਿੰਨਾ ਜ਼ਿਆਦਾ ਤੇਜ਼ ਕੋਈ ਲਘੂਕਾਰਕ ਹੋਵੇਗਾ, ਉੱਨਾਂ ਹੀ ਜ਼ਿਆਦਾ ਆਕਸੀਕਰਨ ਨੰਬਰ ਵਿਚ ਫ਼ਰਕ ਪਵੇਗਾ।

ਸ਼ੋਰੇ ਦਾ ਤੇਜ਼ਾਬ ਬਹੁਤ ਜ਼ਹਿਰੀਲਾ ਹੁੰਦਾ ਹੈ ਅਤੇ ਪੀਣ ਨਾਲ ਪ੍ਰਾਣੀ ਦੀ ਮੌਤ ਹੋ ਜਾਂਦੀ ਹੈ। ਚਮੜੀ ਉੱਤੇ ਲਗਾਣ ਨਾਲ ਜ਼ਖ਼ਮ ਹੋ ਜਾਂਦੇ ਹਨ ਅਤੇ ਜਲਣ ਜਿਹੀ ਮਹਿਸੂਸ ਹੁੰਦੀ ਹੈ। ਸ਼ੋਰੇ ਦਾ ਤੇਜ਼ਾਬ ਜ਼ਿਆਦਾਤਰ ਖਾਦਾਂ, ਵਿਸਫੋਟਕ, ਪਲਾਸਟਿਕ, ਰੋਗਨ, ਸੰਸ਼ਲਿਸ਼ਟ ਧਾਗੇ ਅਤੇ ਰੰਗ ਬਣਾਉਣ ਲਈ ਵਰਤਿਆ ਜਾਂਦਾ ਹੈ। ਇਹ ਪ੍ਰਯੋਗਸ਼ਾਲਾ ਲਈ ਵੀ ਬਹੁਤ ਲੋੜਵੰਦ ਤੇਜ਼ਾਬ ਹੈ।

**ਮੋਰੈੱਲ, ਐਲਬਰਟ** : ਇਹ ਇਕ ਫ਼ਰਾਂਸੀਸੀ ਇਤਿਹਾਸਕਾਰ ਅਤੇ ਉੱਘਾ ਲਿਖਾਰੀ ਸੀ ਜਿਸ ਦਾ ਜਨਮ 13 ਅਗਸਤ, 1842 ਨੂੰ ਓਨਫ਼ਲਰ ਵਿਖੇ ਹੋਇਆ। ਇਸ ਨੂੰ ਆਪਣੀ ਜਨਮ ਭੂਮੀ ਨਾਲ ਸਦਾ ਹੀ ਬੜਾ ਪਿਆਰ ਰਿਹਾ। ਪੈਰਿਸ ਵਿਚ ਕਾਨੂੰਨ ਦਾ ਅਧਿਐਨ ਕਰਨ ਉਪਰੰਤ ਇਸ ਨੇ 1866 ਵਿਚ ਵਿਦੇਸ਼ ਵਿਭਾਗ ਵਿਚ ਨੌਕਰੀ ਆਰੰਭ ਕੀਤੀ ਸੰਨ 1870 ਵਿਚ ਇਸ ਨੂੰ ਐਮ. ਡੀ. ਸ਼ਾਡਰਡੀ ਨੇ ਆਪਣੇ ਸਕੱਤਰ ਦੇ ਤੌਰ ਤੇ ਚੁਣ ਲਿਆ। ਇਸ ਉੱਘੇ ਵਿਅਕਤੀ ਨਾਲ ਰਹਿਕੇ ਇਸ ਨੂੰ ਕੌਮਾਂਤ੍ਰੀ ਰੱਖਿਆ ਦੀਆਂ ਰਾਜਨੀਤਕ ਸਮੱਸਿਆਵਾਂ ਦਾ ਵਿਸ਼ਾਲ ਗਿਆਨ ਤੇ ਤਜਰਬਾ ਪ੍ਰਾਪਤ ਹੋਇਆ। ਇਸ ਸਦਕਾ ਹੀ 1870-71 ਦੀ ਜੰਗ ਪਿੱਛੋਂ ਇਸ ਨੂੰ 1872 ਵਿਚ ਪੈਰਿਸ ਵਿਖੇ ਕੂਟਨੀਤੀ ਪੜ੍ਹਾਉਣ ਲਈ ਰਾਜਨੀਤੀ ਵਿਗਿਆਨ ਦੇ ਇਕ ਸਕੂਲ ਵਿਚ ਨਿਯੁਕਤ ਕਰ ਦਿੱਤਾ ਗਿਆ, ਜਿਥੇ ਇਹ ਹੱਦ ਤੋਂ ਵੱਧ ਸਫ਼ਲ ਅਧਿਆਪਕ ਸਾਬਤ ਹੋਇਆ।

ਪਹਿਲੋਂ ਪਹਿਲ ਇਸ ਨੇ ਦੋ ਨਾਵਲ 'la Grande falaise' (1872)ਅਤੇ le Docteur Ezra (1873) ਪ੍ਰਕਾਸ਼ਤ ਕਰਵਾਏ। ਪਰ ਇਨ ਪਿੱਛੋਂ ਇਸ ਨੇ ਆਪਣਾ ਧਿਆਨ ਵਧੇਰੇ ਕਰਕੇ ਕੂਟਨੀਤਕ ਇਤਿਹਾਸ ਦੀ ਰਚਨਾ ਵਲ ਮੋੜ ਲਿਆ। ਸੰਨ 1894 ਵਿਚ ਸੋਰੈੱਲ ਨੂੰ ਫ਼ਰੈਂਚ ਅਕਾਦਮੀ ਦਾ ਮੈਂਬਰ ਚੁਣ ਲਿਆ ਗਿਆ। ਕੂਟਨੀਤਕ ਇਤਿਹਾਸ ਦੇ ਪੱਖ ਤੋਂ l' Europe et la revolution Française ਇਸ ਦਾ ਸ਼ਾਹਕਾਰ ਹੈ ਜੋ (1885 ਤੋਂ ਲੈ ਕੇ 1904 ਤੱਕ) ਇਸ ਨੇ ਅੱਠ ਜਿਲਦਾਂ ਵਿਚ ਪ੍ਰਕਾਸ਼ਤ ਕਰਵਾਇਆ। ਇਸ

ਰਚਨਾ ਵਿਚ ਨਿਪੋਲੀਅਨ ਦੇ ਸਮੇਂ ਦੀਆਂ ਅਤੇ ਫਰਾਂਸੀਸੀ ਕ੍ਰਾਂਤੀ ਦੇ ਸਮੇਂ ਦੀਆਂ ਅੰਤਰ-ਰਾਸ਼ਟਰੀ ਘਟਨਾਵਾਂ ਦਾ ਵਰਣਨ ਅੰਕਤ ਹੈ। ਇਸ ਪੁਸਤਕ ਦੇ ਮੁੱਖ-ਬੰਦ ਦਾ ਅੰਗਰੇਜ਼ੀ ਅਨੁਵਾਦ 1947 ਵਿਚ ਕਰਵਾਕੇ 'ਯੂਰਪ ਅੰਤਰ ਦਾ ਓਲਡ ਰਿਜੀਮ' ਦੇ ਸਿਰਲੇਖ ਹੇਠ ਛਪਵਾਇਆ ਗਿਆ। ਇਸ ਦੀਆਂ ਹੋਰ ਰਚਨਾਵਾਂ ਵਿਚ 'Montesquien' Mome, de stael ਦੀਆਂ ਜੀਵਨੀਆਂ ਸ਼ਾਮਲ ਹਨ, ਜਿਨ੍ਹਾਂ ਦਾ ਅੰਗਰੇਜ਼ੀ ਅਨੁਵਾਦ ਕ੍ਰਮਵਾਰ 1887 ਅਤੇ 1891 ਵਿਚ ਕਰਵਾਇਆ ਗਿਆ। ਇਸ ਦੀ ਮੌਤ 29 ਜੂਨ, 1906 ਨੂੰ ਪੈਰਿਸ ਵਿਚ ਹੋਈ।

ਹ. ਪੁ. —ਐਨ. ਕੋਲ. 17:462; ਐਨ. ਬ੍ਰਿ. 21:1; ਐਨ. ਅਮੈ. 25:263.

**ਸੋਰੋਂ** : ਇਹ ਪੁਰਾਣਾ ਸ਼ਹਿਰ ਉੱਤਰ ਪ੍ਰਦੇਸ਼ ਦੇ ਏਟਾ ਜ਼ਿਲ੍ਹੇ ਦੀ ਕਾਸਗੰਜ ਤਹਿਸੀਲ ਵਿਚ ਬੁੱਢੀ ਗੰਗਾ ਦੇ ਕੰਢੇ ਤੇ ਵਸਿਆ ਹੋਇਆ ਹੈ। ਰਵਾਇਤ ਹੈ ਕਿ ਪਹਿਲਾਂ ਇਸ ਦਾ ਨਾਂ ਉਕਲ-ਖੇਤਰਾ ਸੀ। ਜਿੱਥੇ ਕਿ ਵਿਸ਼ਨੂੰ ਭਗਵਾਨ ਨੇ ਇਥੇ ਦੋ ਦਿਓ, ਹਰਨਾਕਸ਼ਪ ਜਾਂ ਹਰਨਾਖਸ਼ ਨੂੰ, ਸੂਰ ਦਾ ਰੂਪ ਧਾਰਕੇ ਮੌਤ ਦੇ ਘਾਟ ਉਤਾਰਿਆ ਸੀ। ਇਸੇ ਕਰਕੇ ਇਸ ਸਥਾਨ ਦਾ ਨਾਂ ਸੂਕਰ-ਖੇਤਰ ਪੈ ਗਿਆ ਸੀ। ਇਥੇ ਇਕ ਟਿੱਲਾ ਹੈ, ਜਿਸ ਨੂੰ ਕਿਲ੍ਹਾ ਵੀ ਕਿਹਾ ਜਾਂਦਾ ਹੈ। ਇਸ ਵਿਚ ਪੁਰਾਣੇ ਸ਼ਹਿਰ ਦੇ ਖੰਡਰ ਮੌਜੂਦ ਹਨ। ਇਸ ਟਿੱਲੇ ਤੇ ਸੀਤਾ ਅਤੇ ਰਾਮ ਦਾ ਇਕ ਮੰਦਰ ਅਤੇ ਸ਼ੇਖ ਜਮਾਲ ਨਾਮੀ ਇਕ ਮੁਸਲਮਾਨ ਫਕੀਰ ਦਾ ਮਕਬਰਾ ਹੈ। ਇਸ ਟਿੱਲੇ ਦੇ ਗਿਰਦ ਬਹੁਤ ਸਾਰੀਆਂ ਪੁਰਾਣੀਆਂ ਦੀਵਾਰਾਂ ਹਨ ਅਤੇ ਅਣਗਿਣਤ ਇੱਟਾਂ ਖਿਲਰੀਆਂ ਪਈਆਂ ਹਨ। ਉਕਤ ਮੰਦਰ ਔਰੰਗਜ਼ੇਬ ਦੇ ਸਮੇਂ ਢਾਹ ਦਿੱਤਾ ਗਿਆ ਸੀ, ਪਰੰਤੂ ਮਗਰੋਂ ਕਿਸੇ ਅਮੀਰ ਬਾਣੀਏ ਨੇ ਪੁਰਾਣੇ ਥੰਮ੍ਹਾਂ ਅਤੇ ਦੀਵਾਰਾਂ ਤੇ ਹੀ ਨਵਾਂ ਮੰਦਰ ਉਸਾਰ ਦਿੱਤਾ। ਇਨ੍ਹਾਂ ਥੰਮਾਂ ਦੀ ਬਣਾਵਟ ਕੁਤਬ-ਮਿਨਾਰ ਦੇ ਲਾਗੇ ਬਣੇ ਥੰਮ੍ਹਾਂ ਵਰਗੀ ਹੈ। ਇਸ ਮੰਦਰ ਦੀਆਂ ਦੀਵਾਰਾਂ ਵਿਚ ਯਾਤਰੂਆਂ ਦੀਆਂ ਉਕਰੀਆਂ ਲਿਖਤਾਂ 1169 ਈ. ਤੋਂ ਵੀ ਪੁਰਾਣੀਆਂ ਹਨ। ਦੱਸਿਆ ਜਾਂਦਾ ਹੈ ਕਿ ਪੁਰਾਣੇ ਸਮਿਆਂ ਵਿਚ ਇਹ ਇਕ ਵਪਾਰਕ ਕੇਂਦਰ ਵੀ ਸੀ।

ਸੋਲ੍ਹਵੀਂ ਸਦੀ ਤਕ ਗੰਗਾ ਇਥੋਂ ਦੀ ਲੰਘਦੀ ਰਹੀ ਹੈ। ਇਸ ਨੂੰ ਅਜਕਲ ਬੁੱਢੀ ਗੰਗਾ ਕਿਹਾ ਜਾਂਦਾ ਹੈ। ਯਾਤਰੀ ਮਥਰਾ ਵਿਚ ਇਸ਼ਨਾਨ ਕਰਨ ਮਗਰੋਂ ਇਥੇ ਆਉਂਦੇ ਤੇ ਗੰਗਾ ਵਿਚ ਇਸ਼ਨਾਨ ਕਰਦੇ ਹਨ। ਇਥੇ ਲਗਭਗ 60 ਮੰਦਰ ਹਨ, ਜਿਨ੍ਹਾਂ ਵਿਚ ਬਹੁਤ ਵੱਡੇ ਵੱਡੇ ਪਿੱਪਲ ਦੇ ਦਰਖਤ ਹਨ।

ਸੰਨ 1868 ਵਿਚ ਇਥੇ ਮਿਊਂਸਪਲ ਕਮੇਟੀ ਸਥਾਪਤ ਕੀਤੀ ਗਈ ਸੀ। ਇਥੇ ਸੂਤ ਦੀ ਕਤਾਈ ਦਾ ਕੰਮ ਹੁੰਦਾ ਹੈ ਅਤੇ ਖੰਡ ਸਾਫ਼ ਕਰਨ ਦਾ ਕਾਰਖਾਨਾ ਹੈ।

ਆਬਾਦੀ—17,099 (1971)

27°50' ਉ. ਵਿਥ.; 78°40' ਪੂ. ਲੰਬ.

ਹ. ਪੁ. —ਇੰਪ. ਗ. ਇੰਡ. 23:89

**ਸੋਲਨ** : ਜ਼ਿਲ੍ਹਾ—ਹਿਮਾਚਲ ਪ੍ਰਦੇਸ਼ ਦਾ ਇਕ ਨਵਾਂ ਜ਼ਿਲ੍ਹਾ ਹੈ। ਇਸ ਨੂੰ ਪਹਿਲੀ ਸਤੰਬਰ, 1972 ਤੋਂ ਬਣਾਇਆ ਗਿਆ ਹੈ। ਇਸ ਵਿਚ ਮਹਾਸੂ ਜ਼ਿਲ੍ਹੇ ਵਿਚਲੇ ਅਰਕੀ ਤੇ ਸੋਲਨ ਦੇ ਇਲਾਕੇ ਅਤੇ ਸ਼ਿਮਲਾ ਜ਼ਿਲ੍ਹੇ ਵਿਚਲੇ ਕੰਡਾਘਾਟ ਤੇ ਨਾਲਾਗੜ੍ਹ ਦੇ ਇਲਾਕੇ ਸ਼ਾਮਲ ਕੀਤੇ ਗਏ ਹਨ। ਇਹ ਜ਼ਿਲ੍ਹਾ ਬਣ ਜਾਣ ਨਾਲ ਸ਼ਿਮਲੇ ਦੀਆਂ ਹੇਠਲੀਆਂ ਪਹਾੜੀਆਂ ਤੇ ਰਹਿਣ ਵਾਲੇ ਲੋਕਾਂ ਦੀਆਂ ਬਹੁਤ ਸਾਰੀਆਂ ਔਕੜਾਂ ਦੂਰ ਹੋ ਗਈਆਂ ਹਨ।

ਇਤਿਹਾਸਕ ਕਾਰਨਾਂ ਸਦਕਾ ਸ਼ਿਮਲਾ ਅਤੇ ਮਹਾਸੂ ਜ਼ਿਲ੍ਹਿਆਂ ਦੇ ਕਈ ਇਲਾਕੇ ਇਕ ਦੂਜੇ ਵਿਚ ਘਿਰੇ ਹੋਏ ਸਨ। ਇਨ੍ਹਾਂ ਜ਼ਿਲ੍ਹਿਆਂ ਦੀ ਹੱਦਬੰਦੀ ਇੰਨੀ ਬੇ-ਢੰਗੀ ਅਤੇ ਨਾਕਸ ਸੀ ਕਿ ਕਈ ਵੇਰਾਂ ਜਾਣੂੰ ਬੰਦੇ ਵੀ ਕਿਸੇ ਕਿਸੇ ਇਲਾਕੇ ਦੀ ਬਾਬਤ ਇਹ ਠੀਕ ਤਰ੍ਹਾਂ ਨਹੀਂ ਦਸ ਸਕਦੇ ਸਨ ਕਿ ਇਹ ਕਿਹੜੇ ਜ਼ਿਲ੍ਹੇ ਵਿਚ ਹੈ। ਮੁੱਖ ਕਾਲਕਾ-ਸ਼ਿਮਲਾ ਸੜਕ ਤੇ ਕੋਈ ਦੁਰਘਟਨਾ ਹੋ ਜਾਣ ਦੀ ਹਾਲਤ ਵਿਚ ਛੇਤੀ ਛੇਤੀ ਇਹ ਪਤਾ ਨਹੀਂ ਸੀ ਲਗਦਾ ਕਿ ਇਸ ਦੀ ਸੂਚਨਾ ਕਿਹੜੇ ਜ਼ਿਲ੍ਹੇ ਦੀ ਪੁਲਸ ਨੂੰ ਦਿੱਤੀ ਜਾਵੇ। ਇਲਾਕਾ ਪਹਾੜੀ ਹੋਣ ਕਾਰਨ ਅਜਿਹੀਆਂ ਹੋਰ ਕਈ ਔਕੜਾਂ ਵੀ ਆਉਂਦੀਆਂ ਸਨ।

ਸੋਲਨ ਦਾ ਅਲੱਗ ਜ਼ਿਲ੍ਹਾ ਬਣ ਜਾਣ ਨਾਲ ਨਾਲਾਗੜ੍ਹ ਦੇ ਲੋਕਾਂ ਨੂੰ ਆਪਣੀਆਂ ਪ੍ਰਬੰਧਕ ਲੋੜਾਂ ਦੀ ਪੂਰਤੀ ਲਈ ਹੁਣ ਸ਼ਿਮਲੇ ਨਹੀਂ ਜਾਣਾ ਪੈਂਦਾ। ਪਰਵਾਣੂ, ਬਰੋਟੀਵਾਲਾ ਅਤੇ ਨਾਲਾਗੜ੍ਹ ਦੇ ਇਲਾਕਿਆਂ ਦਾ ਵਿਕਾਸ ਤੇਜ਼ੀ ਨਾਲ ਹੋਣ ਲੱਗ ਪਿਆ ਹੈ। ਜ਼ਿਲ੍ਹਾ ਅਧਿਕਾਰੀ ਅਤੇ ਲੋਕ ਇਕ ਦੂਜੇ ਨੂੰ ਆਸਾਨੀ ਨਾਲ ਮਿਲ ਸਕਦੇ ਹਨ। ਨਾਲਾਗੜ੍ਹ ਵਿਚ ਇਕ ਖਾਦ ਦਾ ਕਾਰਖਾਨਾ ਇਕ ਕਰੋੜ ਰੁਪਏ ਦੀ ਲਾਗਤ ਨਾਲ ਲਗਾਇਆ ਜਾ ਰਿਹਾ ਹੈ। ਅਰਕੀ ਤਹਿਸੀਲ ਨੂੰ ਉਪ-ਮੰਡਲ ਬਣਾ ਦਿੱਤਾ ਗਿਆ ਹੈ।

ਸੋਲਨ ਜ਼ਿਲ੍ਹੇ ਦਾ ਕੁੱਲ ਰਕਬਾ 1,900 ਵ. ਕਿ. ਮੀ. ਅਤੇ ਕੁੱਲ ਆਬਾਦੀ 2,37,403 (1971 ਈ.) ਹੈ। ਜ਼ਿਲ੍ਹੇ ਦੇ ਦਫ਼ਤਰ ਸੋਲਨ ਸ਼ਹਿਰ ਵਿਚ ਹਨ ਜੋ ਜ਼ਿਲ੍ਹੇ ਦੇ ਕੇਂਦਰ ਵਿਚ ਹੈ।

ਸੋਲਨ ਤੋਂ ਇਲਾਵਾ ਚੈਲ ਅਤੇ ਕਸੌਲੀ ਇਸ ਜ਼ਿਲ੍ਹੇ ਦੇ ਸੈਲਾਨੀ ਕੇਂਦਰ ਹਨ। ਸਬਾਥੂ ਅਤੇ ਡਿਗਸ਼ਈ ਦੋ ਵੱਡੀਆਂ ਛਾਉਣੀਆਂ ਹਨ। ਇਸ ਜ਼ਿਲ੍ਹੇ ਵਿਚ ਸਥਿਤ ਸਨਾਵਰ ਦਾ ਸਕੂਲ ਦੂਰ ਦੂਰ ਤਕ ਮਸ਼ਹੂਰ ਹੈ।

ਸੋਲਨ ਜ਼ਿਲ੍ਹੇ ਦੇ ਉੱਚੇ ਪਹਾੜੀ ਇਲਾਕਿਆਂ ਦੀਆਂ ਮੁੱਖ ਫ਼ਸਲਾਂ ਰਸਦਾਰ ਫਲ, ਕਈ ਕਿਸਮ ਦੀਆਂ ਸਬਜ਼ੀਆਂ ਅਤੇ ਖੁੰਬਾਂ ਹਨ। ਨੀਵੇਂ ਇਲਾਕਿਆਂ ਵਿਚ ਅਨਾਜ, ਜਿਵੇਂ ਕਿ ਚੌਲ, ਕਣਕ, ਮੱਕੀ ਅਤੇ ਜੌਂ ਪੈਦਾ ਕੀਤਾ ਜਾਂਦਾ ਹੈ।

**ਸੋਲਨ** : ਸ਼ਹਿਰ—ਇਸੇ ਹੀ ਨਾਂ ਦੇ ਜ਼ਿਲ੍ਹੇ ਦਾ ਸਦਰ-ਮੁਕਾਮ ਹੈ ਅਤੇ ਹਿਮਾਚਲ ਪ੍ਰਦੇਸ਼ ਦਾ ਪ੍ਰਸਿੱਧ ਸ਼ਹਿਰ ਹੈ ਜੋ ਕਰੋਲ ਪਹਾੜੀ ਦੀ ਦੱਖਣੀ ਢਲਾਣ ਉੱਤੇ 1,475 ਮੀ. ਦੀ ਉਚਾਈ ਤੇ ਕਾਲਕਾ-ਸ਼ਿਮਲਾ ਸੜਕ ਉੱਤੇ ਸ਼ਿਮਲੇ ਤੋਂ 50 ਕਿ. ਮੀ. ਅਤੇ ਕਾਲਕਾ ਤੋਂ 45 ਕਿ. ਮੀ. ਦੀ ਦੂਰੀ ਤੇ ਸਥਿਤ ਹੈ। ਕੰਡਾਘਾਟ ਅਤੇ ਧਰਮਪੁਰ ਇੱਥੋਂ ਤੇਰ੍ਹਾਂ ਤੇਰਾਂ ਕਿ. ਮੀ. ਦੂਰ ਹਨ। ਸੋਲਨ ਆਲੇ-ਦੁਆਲੇ ਦੇ ਸ਼ਹਿਰਾਂ ਨਾਲ ਸੜਕਾਂ ਰਾਹੀਂ ਅਤੇ ਸ਼ਿਮਲੇ ਤੇ ਕਾਲਕਾ ਨਾਲ ਰੇਲ ਰਾਹੀਂ ਜੁੜਿਆ ਹੋਇਆ ਹੈ। ਇਹ ਸਨਅਤੀ ਅਤੇ ਵਿਦਿਅਕ ਕੇਂਦਰ ਵੀ ਹੈ। ਇਥੇ ਇਕ ਹਾਇਰ-ਸੈਕੰਡਰੀ ਸਕੂਲ, ਇਕ ਡਿਗਰੀ ਕਾਲਜ, ਰਾਜ ਲਾਇਬ੍ਰੇਰੀ, ਹਿਮਾਚਲ ਯੂਨੀਵਰਸਿਟੀ ਦਾ ਬਾਗ਼ਬਾਨੀ ਵਿਭਾਗ ਤੇ ਪ੍ਰਯੋਗਸ਼ਾਲਾ, ਇਕ ਵੱਡਾ ਹਸਪਤਾਲ ਅਤੇ ਇਕ ਉਦਯੋਗ-ਸਿਖਲਾਈ ਕੇਂਦਰ ਹਨ। ਸ਼ਹਿਰ ਵਿਚ ਤਿੰਨ ਵਿਸ਼ਰਾਮ ਘਰ ਹਨ, ਜਿਨ੍ਹਾਂ ਵਿਚ ਸੈਲਾਨੀ ਆ ਕੇ ਠਹਿਰਦੇ ਹਨ। ਸ਼ਹਿਰ ਦੇ ਨਾਲ ਲਗਵੀਂ ਇਕ ਸਨਅਤੀ ਬਸਤੀ ਹੈ ਅਤੇ ਥੋੜ੍ਹੀ ਦੂਰ ਮੋਹਨ-ਮੀਕਨ ਸ਼ਰਾਬ ਦਾ ਕਾਰਖਾਨਾ ਹੈ। ਇੱਥੋਂ ਦੀ ਤਿਆਰ ਕੀਤੀ ਹੋਈ ਬੀਅਰ ਦੂਰ ਦੂਰ ਤੱਕ ਵਿਕਦੀ ਹੈ। ਜੇ ਪਾਣੀ ਅਤੇ ਬਿਜਲੀ ਸ਼ਕਤੀ ਹੋਰ ਮਿਲ ਜਾਣ ਤਾਂ ਸੋਲਨ ਵਿਚ ਹੋਰ ਸਨਅਤਾਂ ਵੀ ਲਗਾਈਆਂ ਜਾ ਸਕਦੀਆਂ ਹਨ ਅਤੇ ਸੈਲਾਨੀ ਘਰ ਬਣਾਏ ਜਾ ਸਕਦੇ ਹਨ।

ਸੋਲਨ ਸ਼ਹਿਰ ਦਾ ਪਾਣੀ ਆਲੇ-ਦੁਆਲੇ ਦੇ ਸਾਰੇ ਪਹਾੜੀ ਥਾਵਾਂ ਨਾਲੋਂ ਚੰਗਾ ਤੇ ਸਿਹਤਮੰਦ ਹੈ। ਸੁੰਦਰਤਾ ਵਿਚ ਇਹ ਸ਼ਹਿਰ ਸ਼ਿਮਲੇ ਤੋਂ ਦੂਜੇ ਨੰਬਰ ਤੇ ਹੈ। ਸ਼ਹਿਰ ਦੇ ਵਿਚਕਾਰ ਜਵਾਹਰ ਪਾਰਕ ਹੈ।

ਆਲੇ ਦੁਆਲੇ ਕਈ ਕੁਦਰਤੀ ਚਸ਼ਮੇ ਵੇਖਣਯੋਗ ਹਨ।

ਇਹ ਸ਼ਹਿਰ ਇਤਿਹਾਸਕ ਸਮਿਆਂ ਵਿਚ ਬਘਾਟ ਰਿਆਸਤ ਦੀ ਰਾਜਧਾਨੀ ਰਿਹਾ ਹੈ। ਇਥੇ ਪੁਰਾਣੇ ਸਮਿਆਂ ਤੋਂ ਮਾਤਾ ਦੁਰਗਾ ਭਗਵਤੀ ਦਾ ਮੇਲਾ ਹਰ ਸਾਲ ਜੂਨ ਦੇ ਆਖਰੀ ਹਫ਼ਤੇ ਵਿਚ ਲਗਦਾ ਹੈ। ਇਹ ਮੇਲਾ ਤਿੰਨ ਦਿਨ ਰਹਿੰਦਾ ਹੈ। ਇਸ ਵਿਚ ਕੁਸ਼ਤੀਆਂ ਤੇ ਖੇਡ ਤਮਾਸ਼ੇ ਹੁੰਦੇ ਹਨ ਅਤੇ ਸੰਗੀਤਕਾਰ ਆਪਣੀ ਕਲਾ ਦਾ ਪ੍ਰਗਟਾਵਾ ਕਰਦੇ ਹਨ। ਸੋਲਨ ਪਿੰਡ ਦੇ ਪੁਰਾਣੇ ਮੰਦਰ ਤੋਂ ਇਕ ਝਾਕੀ ਨਿਕਲਦੀ ਹੈ, ਜੋ ਸ਼ਹਿਰ ਦਾ ਚੱਕਰ ਲਾ ਕੇ ਦੁਰਗਾ ਭਗਵਤੀ ਦੇ ਮੰਦਰ ਵਿਚ ਜਾ ਕੇ ਖਤਮ ਹੋ ਜਾਂਦੀ ਹੈ।

ਆਬਾਦੀ—10,120 (1971)

30°55' ਉ. ਵਿਥ.; 77°05 ਪੂ. ਲੰਬ.

—ਪ੍ਰੋ. ਵੀਰ ਸਿੰਘ ਨਾਭਾ

**ਸ਼ੋਲਮ ਅਲੇਈਕਮ :** ਇਹ ਇਕ ਯਿੱਦੀ ਲੇਖਕ ਸੀ ਜਿਸਦਾ ਜਨਮ 18 ਫਰਵਰੀ, 1859 ਈ. ਨੂੰ ਯੂਕਰੇਨ ਦੇ ਜ਼ਿਲ੍ਹੇ ਵਿਚ ਪੇਰੇਯਾਸਲਾਵ ਵਿਖੇ ਹੋਇਆ। ਪਹਿਲਾਂ ਇਹ ਯਹੂਦੀ ਪੁਜਾਰੀ ਬਣਿਆ, ਫਿਰ ਰੂਸੀ ਭਾਸ਼ਾ ਦਾ ਟਿਊਟਰ ਰਿਹਾ।

ਲਿਖਣ ਦੀ ਪ੍ਰੇਰਣਾ ਇਸ ਨੂੰ ਜਵਾਨੀ ਵਿਚ ਹੀ ਲੱਗ ਗਈ ਸੀ। ਇਹ ਆਰੰਭ ਵਿਚ ਰੂਸੀ ਅਤੇ ਇਬਰਾਨੀ ਵਿਚ ਲਿਖਦਾ ਰਿਹਾ ਪਰ 1883 ਈ. ਤੋਂ ਯਿੱਦੀ ਲਿਖਣ ਲੱਗਾ। ਇਸ ਨੇ ਇਸ ਭਾਸ਼ਾ ਵਿਚ ਨਾਵਲ, ਕਹਾਣੀਆਂ ਅਤੇ ਨਾਟਕਾਂ ਦੀਆਂ ਚਾਲ੍ਹੀ ਪੁਸਤਕਾਂ ਪ੍ਰਕਾਸ਼ਤ ਕਰਵਾਈਆਂ। ਇਸ ਦੀਆਂ ਪੁਸਤਕਾਂ ਦੇ ਕਈ ਭਾਸ਼ਾਵਾਂ ਵਿਚ ਅਨੁਵਾਦ ਹੋਏ। ਸੰਯੁਕਤ ਰਾਜ ਅਮਰੀਕਾ ਵਿਚ ਇਸ ਨੇ ਕਾਫ਼ੀ ਪ੍ਰਸਿੱਧੀ ਪ੍ਰਾਪਤ ਕੀਤੀ। ਅਮਰੀਕਾ ਵਿਚ ਇਸ ਨੂੰ ਪ੍ਰਸਿੱਧ ਅਮਰੀਕੀ ਲੇਖਕ ਮਾਰਕ ਟਵੇਨ ਨਾਲ ਤੁਲਨਾ ਦੇ ਕੇ ਯਹੂਦੀ ਮਾਰਕ ਟਵੇਨ ਕਿਹਾ ਜਾਣ ਲੱਗ ਪਿਆ।

ਪਹਿਲੇ ਸੰਸਾਰ ਯੁੱਧ ਵੇਲੇ ਇਹ ਨਿਊਯਾਰਕ ਸ਼ਹਿਰ ਵਿਖੇ ਜਾ ਕੇ ਰਹਿਣ ਲੱਗ ਪਿਆ ਜਿੱਥੇ 13 ਮਈ, 1916 ਈ. ਨੂੰ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 20:569.

**ਸੋਲਾਨੀ :** ਇਹ ਉੱਤਰ ਪ੍ਰਦੇਸ਼ ਦਾ ਇਕ ਦਰਿਆ ਹੈ। ਇਹ ਦਰਿਆ ਸਿਵਾਲਕ ਦੀਆਂ ਪਹਾੜੀਆਂ ਵਿਚ ਸਭ ਤੋਂ ਉੱਚੇ ਸਥਾਨ ਮੋਹਨ ਦੱਰੇ ਦੇ ਨੇੜਿਓਂ ਨਿਕਲਦਾ ਹੈ ਅਤੇ ਦੱਖਣ ਅਤੇ ਦੱਖਣ-ਪੂਰਬ ਵੱਲ ਵਗਦਾ ਹੈ। ਸਹਾਰਨਪੁਰ ਤੋਂ ਮੁਜ਼ੱਫ਼ਰਨਗਰ ਜ਼ਿਲ੍ਹੇ ਵਿਚੋਂ ਦੀ ਲੰਘਦਾ ਹੋਇਆ 88 ਕਿ. ਮੀ. ਦਾ ਸਫ਼ਰ ਤੈਅ ਕਰਕੇ ਗੰਗਾ ਦਰਿਆ ਵਿਚ ਜਾ ਮਿਲਦਾ ਹੈ। ਇਸ ਦਰਿਆ ਦਾ ਉਤਲਾ ਹਿੱਸਾ ਅਤੇ ਬਹੁਤ ਸਾਰੀਆਂ ਸਹਾਇਕ ਨਦੀਆਂ ਬਰਸਾਤੀ ਨਾਲੇ ਹੀ ਹਨ ਜਿਨ੍ਹਾਂ ਵਿਚ ਬਾਰਸ਼ ਦੇ ਮੌਸਮ ਵਿਚ ਸ਼ਿਵਾਲਕ ਪਹਾੜੀਆਂ ਤੋਂ ਆਏ ਪਾਣੀ ਦੁਆਰਾ ਹੜ੍ਹ ਆ ਜਾਂਦੇ ਹਨ। ਰੁੜਕੀ ਦੇ ਨੇੜੇ ਅੱਪਰ ਗੰਗਾ ਨਹਿਰ ਦਾ ਪਾਣੀ ਇਸ ਦਰਿਆ ਵਿਚ ਪਾ ਦਿੱਤਾ ਜਾਂਦਾ ਹੈ। ਇਸ ਦਰਿਆ ਰਾਹੀਂ ਹੜ੍ਹਾਂ ਤੇ ਸੇਮ ਕਾਰਨ, ਮੁਜ਼ੱਫ਼ਰਨਗਰ ਜ਼ਿਲ੍ਹੇ ਵਿਚ ਹਰ ਸਾਲ ਕਾਫ਼ੀ ਨੁਕਸਾਨ ਹੁੰਦਾ ਹੈ। ਗੰਗਾ ਦਰਿਆ ਵਿਚੋਂ ਵਧੇਰੇ ਪਾਣੀ ਆਉਣ ਕਰਕੇ ਇਨ੍ਹਾਂ ਹੜ੍ਹਾਂ ਵਿਚ ਹੋਰ ਵਾਧਾ ਹੋ ਜਾਂਦਾ ਹੈ ਪਰ ਪਾਣੀ ਦੇ ਨਿਕਾਸ ਲਈ ਨਾਲੇ ਬਣਾਉਣ ਕਰਕੇ ਇਸ ਇਲਾਕੇ ਵਿਚ ਹੜ੍ਹਾਂ ਦੀ ਰੋਕਥਾਮ ਲਈ ਕਾਫ਼ੀ ਸਹਾਇਤਾ ਮਿਲੀ ਹੈ।

30°13' ਉ. ਵਿਥ.; 77°59' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23:73.

**ਸ਼ੋਲਾਪੁਰ : ਜ਼ਿਲ੍ਹਾ**—ਇਹ ਮਹਾਰਾਸ਼ਟਰ ਰਾਜ ਦਾ ਇਕ ਜ਼ਿਲ੍ਹਾ ਹੈ। ਇਸ ਦਾ ਖੇਤਰਫਲ 15,021 ਵ. ਕਿ. ਮੀ. ਅਤੇ ਆਬਾਦੀ 22,53,840 (1971) ਹੈ। ਇਸ ਜ਼ਿਲ੍ਹੇ ਦੇ ਥੋੜ੍ਹੇ ਜਿਹੇ ਖੇਤਰ ਵਿਚ ਪਠਾਰ ਦੇ ਸਿਵਾਇ ਬਾਕੀ ਦੀ ਧਰਤੀ ਕਾਫ਼ੀ ਉਪਜਾਊ ਹੈ। ਉਚੀਆਂ ਥਾਵਾਂ ਤੇ ਚਰਾਗਾਹਾਂ ਹਨ ਅਤੇ ਨੀਵੀਂਆਂ ਥਾਂ ਅਨਾਜ ਪੈਦਾ ਕੀਤਾ ਜਾਂਦਾ ਹੈ। ਇਸ ਜ਼ਿਲ੍ਹੇ ਵਿਚ ਵਧੇਰੇ ਕਰਕੇ ਮਰਾਠੀ, ਤੇਲਗੂ ਅਤੇ ਕੰਨੜ ਭਾਸ਼ਾਵਾਂ ਬੋਲੀਆਂ ਜਾਂਦੀਆਂ ਹਨ। ਸ਼ੋਲਾਪੁਰ ਇਸ ਦਾ ਸਦਰ-ਮੁਕਾਮ ਹੈ।

ਇਸ ਖੇਤਰ ਵਿਚ ਭੀਮ ਦਰਿਆ ਅਤੇ ਉਸਦੇ ਸਹਾਇਕ ਦਰਿਆ ਮਾਨ, ਨੀਰਾ ਅਤੇ ਸੀਨਾ ਵਗਦੇ ਹਨ। ਮਾਨ ਦਰਿਆ, ਜਿਹੜਾ ਉੱਤਰ-ਪੂਰਬ ਦੀ ਦਿਸ਼ਾ ਵਿਚ ਵਗਦਾ ਹੈ, ਤੋਂ ਸਿਵਾਇ ਸਾਰੇ ਦਰਿਆ ਦੱਖਣ-ਪੱਛਮ ਵੱਲ ਵਗਦੇ ਹਨ। ਨਹਿਰਾਂ ਅਤੇ ਤਲਾਵਾਂ ਰਾਹੀਂ ਵੀ ਸਿੰਜਾਈ ਕੀਤੀ ਜਾਂਦੀ ਹੈ। ਇਥੇ ਬਾਜਰੇ ਅਤੇ ਕਪਾਹ ਦੀ ਕਾਸ਼ਤ ਕੀਤੀ ਜਾਂਦੀ ਹੈ। ਇਥੇ ਵਧੇਰੇ ਕਰਕੇ ਬਬੂਲ, ਅੰਬ, ਨਿੰਮ ਅਤੇ ਪਿੱਪਲ ਦੇ ਦਰੱਖਤ ਮਿਲਦੇ ਹਨ।

ਸ਼ੋਲਾਪੁਰ ਮੁੱਢ ਤੋਂ ਹੀ ਮਰਹੱਟਿਆਂ ਦਾ ਨਿਵਾਸ ਸਥਾਨ ਰਿਹਾ ਹੈ। ਆਬਾਦੀ ਹਾਲੀ ਵੀ ਵਧੇਰੇ ਕਰਕੇ ਮਰਹੱਟਿਆਂ ਦੀ ਹੀ ਹੈ। 30 ਅਪ੍ਰੈਲ, 1960 ਤਕ ਇਹ ਜ਼ਿਲ੍ਹਾ ਬੰਬਈ ਰਾਜ ਵਿਚ ਹੁੰਦਾ ਸੀ।

ਜਾਦਵ ਰਾਜ ਦੇ ਸਮੇਂ ਦੇ ਬਹੁਤ ਸਾਰੇ ਮੰਦਰ ਇਸ ਜ਼ਿਲ੍ਹੇ ਦੇ ਕਈ ਸ਼ਹਿਰਾਂ ਵਿਚ ਮੌਜੂਦ ਹਨ।

**ਸ਼ੋਲਾਪੁਰ :** ਸ਼ਹਿਰ—ਇਹ ਸ਼ਹਿਰ ਮਹਾਰਾਸ਼ਟਰ ਰਾਜ ਵਿਚ ਸ਼ੋਲਾਪੁਰ ਜ਼ਿਲ੍ਹੇ ਦਾ ਸਦਰ-ਮੁਕਾਮ ਹੈ। ਸ਼ੋਲਾਪੁਰ ਦਾ ਅਰਥ ਸੋਲ਼ਾਂ ਪਿੰਡਾਂ ਦਾ ਬਣਿਆ ਇਕ ਸ਼ਹਿਰ ਹੈ। ਸ਼ੋਲਾਪੁਰ, ਪੂਨਾ ਤੋਂ 225 ਕਿ. ਮੀ. ਦੱਖਣ-ਪੂਰਬ ਵੱਲ ਸਥਿਤ ਹੈ।

ਸ਼ਹਿਰ ਦੇ ਦੱਖਣ-ਪੱਛਮੀ ਹਿੱਸੇ ਵਿਚ ਇਕ ਕਿਲਾ ਹੈ ਜਿਸਦੇ ਗਿਰਦ ਇਕ ਖਾਈ ਵੀ ਹੈ। ਇਹ ਕਿਲਾ ਬਾਹਮਨੀ ਬੰਸ ਦੇ ਮੋਢੀ (1347) ਹਸਨ ਗੰਗੂ ਦਾ ਬਣਿਆ ਦੱਸਿਆ ਜਾਂਦਾ ਹੈ। ਸੰਨ 1511 ਵਿਚ ਇੱਥੇ ਬੀਜਾਪੁਰ ਰਿਆਸਤ ਦਾ ਕਬਜ਼ਾ ਹੋ ਗਿਆ। ਸੰਨ 1668 ਵਿਚ ਇਹ ਮੁਗ਼ਲਾਂ ਦੇ ਹੱਥ ਆ ਗਿਆ। ਇਸ ਮਗਰੋਂ 1723 ਈ. ਵਿਚ ਇੱਥੇ ਨਜ਼ਾਮ ਦਾ ਕਬਜ਼ਾ ਹੋ ਗਿਆ। ਸੰਨ 1795 ਵਿਚ ਇਸ ਨੂੰ ਮਰਹੱਟਿਆਂ ਨੇ ਆਪਣੇ ਅਧਿਕਾਰ ਵਿਚ ਲੈ ਲਿਆ, ਜਿਨ੍ਹਾਂ ਪਿੱਛੋਂ 1818 ਈ. ਵਿਚ ਇਹ ਅੰਗਰੇਜ਼ਾਂ ਦੇ ਅਧੀਨ ਹੋ ਗਿਆ।

ਇੱਥੋਂ ਦੀ ਮੁੱਖ ਸੱਨਅਤ ਸੂਤੀ ਅਤੇ ਰੇਸ਼ਮੀ ਕੱਪੜਾ (ਕੱਤਣਾ, ਬੁਣਨਾ ਤੇ ਰੰਗਣਾ) ਹੈ। ਪਹਿਲੇ ਪਹਿਲੇ ਇਹ ਸਾਰਾ ਕੰਮ ਹੱਥਾਂ ਨਾਲ ਕੀਤਾ ਜਾਂਦਾ ਸੀ ਪਰ ਅੱਜਕਲ੍ਹ ਇਸ ਕੰਮ ਲਈ ਇੱਥੇ ਕਈ ਕਾਰਖ਼ਾਨੇ ਹਨ। ਸ਼ਹਿਰ ਦੇ ਦੱਖਣ ਵਿਚ ਸਿੱਧੇਸ਼ਵਰ ਸਰੋਵਰ ਹੈ ਜਿਸਦੇ ਕੇਂਦਰ ਵਿਚ ਇਕ ਮੰਦਰ ਹੈ। ਸ਼ੋਲਾਪੁਰ ਸ਼ਹਿਰ ਦੇ ਗਿਰਦ ਇਕ ਫ਼ਸੀਲ ਸੀ ਜਿਸਦਾ ਘੇਰਾ 4 ਕਿ. ਮੀ. ਸੀ। ਇਸ ਦੀਵਾਰ ਦਾ ਕੁਝ ਹਿੱਸਾ 1872 ਈ. ਵਿਚ ਸ਼ਹਿਰ ਦੇ ਵਿਕਾਸ ਕਾਰਨ ਢਾਹ ਦਿੱਤਾ ਗਿਆ। ਸੰਨ 1853 ਵਿਚ ਇੱਥੇ ਮਿਊਂਸਪਲ ਕਮੇਟੀ ਸਥਾਪਤ ਕੀਤੀ। ਇਕਰੁਖ ਨਦੀ ਦਾ ਪਾਣੀ ਪਾਈਪਾਂ ਦੁਆਰਾ ਇਕ ਤਲਾਅ ਵਿਚ ਇਕੱਠਾ ਕਰਕੇ, ਸ਼ਹਿਰ ਨੂੰ ਸਪਲਾਈ ਕਰਨ ਦਾ ਕੰਮ 1879-81 ਵਿਚਕਾਰ ਹੋਇਆ। ਇਹ ਸ਼ਹਿਰ ਪੂਨਾ ਅਤੇ ਹੈਦਰਾਬਾਦ ਵਿਚਕਾਰ ਸਥਿਤ ਹੈ, ਜਿਸ ਕਰਕੇ ਇਹ ਇਲਾਕੇ ਦਾ ਇਕ ਵੱਡਾ ਸੱਨਅਤੀ ਕੇਂਦਰ ਅਤੇ ਅਨਾਜ ਦੀ ਮੰਡੀ ਬਣ ਗਿਆ ਹੈ। ਇੱਥੇ ਦੋ ਆਰਟਸ ਕਾਲਜ ਅਤੇ ਇਕ ਕਾਮਰਸ ਕਾਲਜ ਹੈ।

ਆਬਾਦੀ—398,122 (1971)

17°40' ਉ. ਵਿਥ., 75°54' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 22:305

**ਸੇਲਾਰ ਟਾਪੂ :** ਇੰਡੋਨੇਸ਼ੀਆ ਵਿਚ 240 ਵ. ਕਿ. ਮੀ. ਵਿਚ ਫੈਲੇ ਹੋਏ ਦੋ ਬਹੁਤ ਨਜ਼ਦੀਕੀ ਦੀਪ-ਸਮੂਹ ਹਨ। ਇਨ੍ਹਾਂ ਵਿਚੋਂ ਮੁੱਖ ਟਾਪੂ ਸੇਲਾਰ ਆਡੋਨਾਰਾ, ਲਾਬਲੈਂਨ, ਪਾਤਾਰ ਅਤੇ ਆਲੋਰ ਹਨ। ਆਲੋਰ ਇਨ੍ਹਾਂ ਵਿਚੋਂ ਸਭ ਤੋਂ ਵੱਡਾ ਟਾਪੂ ਹੈ।

ਓਮਬਾਈ ਸਾਗਰ ਆਲੋਰ ਟਾਪੂ ਨੂੰ ਟੀਮੋਰ ਨਾਲੋਂ ਨਿਖੇੜਦਾ ਹੈ। 27 ਕਿ. ਮੀ. ਲੰਬਾ ਟਾਪੂ ਬਣਤਰ ਵਿਚ ਜ਼ਿਆਦਾਤਰ ਪਹਾੜੀ ਹੈ। ਡੂੰਘੀਆਂ ਤੰਗ ਘਾਟੀਆਂ ਨੇ ਇਸ ਦੀ ਧਰਾਤਲ ਨੂੰ ਕੱਟਿਆ-ਵੱਢਿਆ ਹੋਇਆ ਹੈ। ਤੱਟ ਨਾਲ ਥੋੜ੍ਹਾ ਜਿਹਾ ਭਾਗ ਮੈਦਾਨੀ ਹੈ। ਤੱਟ ਦਾ ਪੰਤਰ ਟਾਪੂ ਵੀ ਪਰਬਤੀ ਹੈ ਜਿਸ ਦਾ ਤੱਟ ਪਥਰੀਲਾ ਹੈ। ਇਸ ਦੇ ਦੱਖਣ ਵਿਚ 1,356 ਮੀ. ਉੱਚੀ ਮਾਊਂਟ ਲਾਕੀ ਦੀ ਚੋਟੀ ਹੈ। ਲਾਂਬਲੈਂਨ ਵੀ ਇਕ ਪਰਬਤੀ ਟਾਪੂ ਹੈ ਜਿਸ ਦੇ ਦੱਖਣੀ ਭਾਗ ਵਿਚ ਲੇਵੋ ਤੋਲਾ ਦਾ 1,646 ਮੀ. ਉੱਚਾ ਚੇਤਨ ਜੁਆਲਾਮੁਖੀ ਹੈ। ਇਕ ਜੁਆਲਾਮੁਖੀ ਆਡੋਨਾਰਾ ਵਿਖੇ ਵੀ ਹੈ। ਸੇਲਾਰ ਵੀ ਇਕ ਪਹਾੜੀ ਟਾਪੂ ਹੈ। ਇਨ੍ਹਾਂ ਟਾਪੂਆਂ ਵਿਚ ਅਕਤੂਬਰ ਤੋਂ ਲੈ ਕੇ ਅਪ੍ਰੈਲ ਤਕ ਹੱਦ ਤੋਂ ਵੱਧ ਵਰਖਾ ਹੁੰਦੀ ਹੈ। ਰਾਜ–ਪ੍ਰਬੰਧ ਦੀ ਦ੍ਰਿਸ਼ਟੀ ਤੋਂ ਇਹ ਸਾਰੇ ਟਾਪੂ ਟੀਮੋਰ ਦੀ ਰੈਜ਼ੀਡੈਂਸੀ ਦੇ ਅਧੀਨ ਹਨ। ਆਲੋਰ ਵਿਚ ਕਈ ਲੜਾਕੇ ਕਬੀਲੇ ਰਹਿੰਦੇ ਹਨ। ਮੁਸਲਮਾਨਾਂ ਅਤੇ ਈਸਾਈਆਂ ਤੋਂ ਬਿਨਾਂ ਸਥਾਨਕ ਲੋਕ ਹੋਰ ਧਰਮ ਨੂੰ ਮੰਨਣ ਵਾਲੇ ਹਨ। ਉੱਤਰ-ਪੱਛਮੀ ਭਾਗ ਵਿਚ ਕੁਝ ਆਬਾਦੀ ਮੁਸਲਮਾਨ ਲੋਕਾਂ ਦੀ ਵੀ ਹੈ। ਚਾਉਲ, ਮੱਕੀ, ਤਮਾਕੂ, ਫਲ ਅਤੇ ਸਬਜ਼ੀਆਂ ਇੱਥੋਂ ਦੀ ਉਪਜ ਹਨ। ਸੂਰ ਪਾਲਣਾ ਲੋਕਾਂ ਦਾ ਮੁੱਖ ਧੰਦਾ ਹੈ। ਪਹਾੜੀ ਇਲਾਕਿਆਂ ਵਿਚ ਲੋਕਾਂ ਦਾ ਰਹਿਣ-ਸਹਿਣ ਅਤੇ ਪਹਿਰਾਵਾ ਪੁਰਾਣੇ ਢੰਗ ਦਾ ਹੀ ਹੈ। ਮੱਝਾਂ ਵੀ ਰੱਖੀਆਂ ਜਾਂਦੀਆਂ ਹਨ। ਇਹ ਲੋਕ ਆਪਣੀਆਂ ਬਣਾਈਆਂ ਕਿਸ਼ਤੀਆਂ ਵਿਚ ਹੀ ਮੱਛੀਆਂ ਫੜਨ ਸਮੁੰਦਰ ਵਿਚ ਦੂਰ ਤਕ ਚਲੇ ਜਾਂਦੇ ਹਨ। ਸਾਰੇ ਟਾਪੂਆਂ ਵਿਚ ਅਤੇ ਕਈ ਵਾਰੀ ਇਕ ਟਾਪੂ ਵਿਚ ਹੀ ਵੱਖ ਵੱਖ ਉੱਪ-ਭਾਸ਼ਾਵਾਂ ਬੋਲੀਆਂ ਜਾਂਦੀਆਂ ਹਨ। ਇਹ ਭਾਸ਼ਾਵਾਂ ਮਾਲਯੋ-ਪੋਲੀਨੇਸ਼ੀਆ ਪਰਿਵਾਰ ਨਾਲ ਸਬੰਧ ਰੱਖਦੀਆਂ ਹਨ। ਲੋਕ ਮੱਧਰੇ ਕੱਦ, ਅਤੇ ਭੂਰੇ ਤੋਂ ਕਾਲੇ ਰੰਗ ਦੇ ਹਨ।

ਹ. ਪੁ.—ਐਨ. ਬ੍ਰਿ. 20:956

**ਸੋਲਾਰੀ, ਐਂਡਰੀਆ** ਮਿਲਾਨ ਸਕੂਲ ਦੇ ਇਸ ਇਤਾਲਵੀ ਚਿਤਰਕਾਰ ਦਾ ਜਨਮ ਸੰਨ 1466 ਨੂੰ ਹੋਇਆ। ਇਹ ਲੀਓਨਾਰਡੋ ਦਾ ਵਿੰਸੀ ਦੇ ਮਹੱਤਵਪੂਰਨ ਚੇਲਿਆਂ ਵਿਚੋਂ ਇਕ ਸੀ। ਇਸਨੇ ਮੁੱਢਲੀ ਵਿਦਿਆ ਆਪਣੇ ਭਰਾ ਕਰਿਸਟੋਫਾਨੋ ਕੋਲੋਂ ਪ੍ਰਾਪਤ ਕੀਤੀ ਜੋ ਇਕ ਉੱਘਾ ਬੁੱਤਘਾੜਾ ਅਤੇ ਉਸਾਰੀ ਕਲਾ ਦਾ ਮਾਹਿਰ ਸੀ ਅਤੇ ਜੋ ਮਿਲਾਨ ਦੇ ਗਿਰਜੇ 'ਸਰਟੋਸਾ ਦੀ ਪਾਵੀਆ' ਵਿਚ ਕੰਮ ਕਰਦਾ ਸੀ। ਇਹ ਆਪਣੇ ਭਰਾ ਨਾਲ ਵੈਨਿਸ ਗਿਆ ਜਿੱਥੇ ਇਹ ਆਂਟੋਨੈਲੋ ਦਾ ਮੈਸੀਨਾ ਤੋਂ ਬਹੁਤ ਪ੍ਰਭਾਵਿਤ ਹੋਇਆ। ਇਹ ਪ੍ਰਭਾਵ ਇਸਦੀ ਨੈਸ਼ਨਲ ਗੈਲਰੀ, ਲੰਡਨ ਵਿਚ ਪਈ ਫੋਟੋ 'ਏ ਮੈਨ ਵਿਦ ਏ ਪਿੰਕ' (1492) ਤੋਂ ਪਤਾ ਲੱਗਦਾ ਹੈ। 'ਮੈਡੋਨਾ ਵਿਦ ਏ ਗ੍ਰੀਨ ਕੁਸ਼ਨ' ਵਿਚ ਇਹ ਲੀਓਨਾਰਡੋ ਤੋਂ ਪ੍ਰਭਾਵਿਤ ਹੋਇਆ ਲੱਗਦਾ ਹੈ। ਇਸ ਦੀਆਂ ਹੋਰ ਮਸ਼ਹੂਰ ਕਿਰਤਾਂ 'ਫਲਾਈਟ ਇੰਟੂ ਈਜਿਪਟ' (1515) ਅਤੇ 'ਹੈਂਮੈਨ ਪਲੇਇੰਗ ਏ ਗੀਟਾਰ' ਹਨ। ਇਸ ਦੀ ਮੌਤ ਸੰਨ 1524 ਵਿਚ ਹੋਈ।

ਹ. ਪੁ.—ਐਨ. ਬ੍ਰਿ. ਮਾ. 9:331

**ਸੋਲੀ (ਸੋਲੀਆ)** : ਸ਼ਹਿਰ–ਇਹ ਸਾਈਪ੍ਰਸ ਟਾਪੂ ਉੱਪਰ ਯੂਨਾਨ ਦਾ ਇਕ ਪ੍ਰਾਚੀਨ ਸ਼ਹਿਰ ਸੀ। ਇਹ ਸਥਾਨ ਮਾਰਫੋਊ ਖਾੜੀ ਉੱਤੇ ਆਜੋਕੇ ਕਾਰਾਵੋਸਤਾਸੀ ਦੇ ਪੱਛਮ ਵਲ ਵਾਕਿਆ ਹੈ। ਕਿਹਾ ਜਾਂਦਾ ਹੈ ਕਿ ਇਸ ਸ਼ਹਿਰ ਦੀ ਨੀਂਹ ਟਰੋਜਨ ਜੰਗ ਤੋਂ ਪਿੱਛੋਂ ਰੱਖੀ ਗਈ ਸੀ ਅਤੇ ਇਕ ਹੋਰ ਲੋਕ-ਕਥਾ ਅਨੁਸਾਰ ਇਸ ਦਾ ਨਾਂ ਏਥਨਜ਼ ਦੇ ਇਕ ਕਾਨੂੰਨਸਾਜ਼ ਸੋਲੋਨ ਦੇ ਨਾਂ ਪਿੱਛੋਂ ਰਖਿਆ ਗਿਆ ਸੀ ਜੋ 6ਵੀਂ ਸਦੀ ਈ. ਪੂ. ਵਿਚ ਸਾਈਪਰਸ ਟਾਪੂ ਤੇ ਆਇਆ ਮੰਨਿਆ ਜਾਂਦਾ ਹੈ। 7ਵੀਂ ਸਦੀ ਈ. ਪੂ. ਵਿਚ ਸੋਲੀ ਅਸੀਰੀਆ ਦਾ ਹਮਾਇਤੀ ਸੀ। ਹੈਲਿਨਿਕ ਕਾਲ ਵਿਚ ਇਸ ਦੀ ਕੋਈ ਰਾਜਨੀਤਕ ਮਹੱਤਤਾ ਨਹੀਂ ਸੀ ਸਿਰਫ਼ ਤਾਂਬੇ ਦੀਆਂ ਖਾਣਾਂ ਕਰਕੇ ਮਸ਼ਹੂਰ ਸੀ। ਖੁਦਾਈ ਕਰਨ ਉਪਰੰਤ ਮਿਲੀਆਂ ਯਾਦਗਾਰਾਂ ਵਿਚ ਥੀਏਟਰ, ਐਫਰੋਡਾਈਟ ਤੇ ਆਈਸਸ ਦਾ ਇਕ ਮੰਦਰ ਅਤੇ ਵੂਨੀ ਟਾਊਨ ਤੋਂ 8 ਕਿ. ਮੀ. ਪੱਛਮ ਵਲ ਵਾਕਿਆ ਇਕ 5ਵੀਂ ਸਦੀ ਦਾ ਮਹਿਲ ਸ਼ਾਮਲ ਹਨ।

**ਸੋਲੀ (ਸੋਲੀਆ)** : ਬੰਦਰਗਾਹ–ਇਹ ਇਕ ਪ੍ਰਾਚੀਨ ਅਨਾਤੋਲੀਆ ਦੀ ਬੰਦਰਗਾਹ ਸੀ ਜੋ ਤੁਰਕੀ ਦੇ ਆਈਸਲ ਸੂਬੇ ਵਿਚ ਅਜੋਕੇ ਮਰਸਿਨ ਦੇ ਪੱਛਮ ਵਲ ਸਥਿਤ ਹੈ। ਇਸ ਦੀ ਨੀਂਹ ਰੋਡਜ਼ ਤੋਂ ਆਏ ਆਬਾਦਕਾਰਾਂ ਨੇ ਰੱਖੀ ਸੀ। 333 ਈ. ਪੂ. ਵਿਚ ਜਦੋਂ ਇਸ ਨੂੰ ਸਿਕੰਦਰ ਮਹਾਨ ਨੇ ਆਪਣੇ ਅਧਿਕਾਰ ਵਿਚ ਲਿਆ ਤਦ ਇਹ ਚੜ੍ਹਦੀਆਂ ਕਲਾਂ ਵਿਚ ਸੀ। 95 ਤੋਂ ਲਗਭਗ 50 ਈ. ਪੂ. ਵਿਚਕਾਰ ਆਰਮੀਨੀਆ ਦੇ ਟਿਗਰੇਨੀਆਂ ਨੇ ਇਸ ਨੂੰ ਉਜਾੜ ਦਿੱਤਾ ਪਰ ਬਾਅਦ ਵਿਚ ਰੋਮਨ ਜਰਨੈਲ ਪੌਂਪੀ ਨੇ ਇਥੇ ਸਲੀਸ਼ੀਆ ਦੇ ਹਰਾਏ ਹੋਏ ਸਮੁੰਦਰੀ ਡਾਕੂਆਂ ਨੂੰ ਆਬਾਦ ਕੀਤਾ ਅਤੇ ਇਸ ਦਾ ਨਾਂ ਬਦਲ ਕੇ ਪੌਂਪੀਓਪੋਲਿਸ ਰੱਖ ਦਿੱਤਾ। ਇਸ ਬਨਾਵਟੀ ਬੰਦਰਗਾਹ ਦੇ ਖੰਡਰਾਤ ਦੋ ਸਮਾਂਤਰ ਬੰਨ੍ਹਾਂ ਦੀ ਸ਼ਕਲ ਵਿਚ ਮਿਲਦੇ ਸਨ।

ਹ. ਪੁ.—ਐਨ. ਬ੍ਰਿ. ਮਾ. 9:334

**ਸੋਲੇਨੇਸੀ :** ਇਸ ਕੁਲ ਵਿਚ ਬਹੁਤ ਆਰਥਕ ਮਹੱਤਤਾ ਵਾਲੇ ਛੋਟੇ ਤੇ ਝਾੜੀਦਾਰ ਪੌਦੇ ਸ਼ਾਮਲ ਹਨ। ਇਹ ਪੌਦੇ ਭੋਜਨ ਦੇ ਤੌਰ ਤੇ, ਨਸ਼ੀਲੀਆਂ ਦਵਾਈਆਂ ਬਣਾਉਣ ਵਿਚ ਅਤੇ ਸਜਾਵਟੀ ਪੌਦਿਆਂ ਦੇ ਤੌਰ ਤੇ ਵੀ ਵਰਤੇ ਜਾਂਦੇ ਹਨ। ਇਸ ਕੁਲ ਦੀਆਂ ਕੁਝ ਪ੍ਰਸਿੱਧ ਜਾਤੀਆਂ ਇਹ ਹਨ : ਸੋਲੇਨਮ ਟਿਊਬਰੋਸਮ (ਆਲੂ), ਸੋਲੇਨਮ ਮੈਲੋਂਜੇਨਾ (ਬੈਂਗਣ), ਲਾਈਕੋਪਰਸਿਕਮ ਐਸਕੂਲੈਂਟਮ (ਟਮਾਟਰ), ਕੈਪਸਿਕਮ ਫਰੂਟੈਸੈਂਸ (ਸ਼ਿਮਲਾ ਮਿਰਚ), ਨਿਕੋਟਿਆਨਾ ਟੋਬੈਕਮ (ਤਮਾਕੂ), ਹਾਇਓਸਾਇਐਮਸ ਨਾਈਜਰ (ਖੁਰਾਸਾਨੀ ਅਜਵੈਣ), ਡਤੂਰਾ ਸਟ੍ਰੈਮੋਨੀਅਮ (ਧਤੂਰਾ) ਆਦਿ।

ਇਸ ਕੁਲ ਦੇ ਪੱਤੇ ਏਕਾਂਤਰ ਜਾਂ ਕਈ ਵਾਰ ਆਮ੍ਹੋ ਸਾਹਮਣੇ (ਫੁੱਲ ਗੁੱਛੇ ਦੇ ਨੇੜੇ) ਸਧਾਰਨ ਜਾਂ ਕਈ ਵਾਰੀ ਕਟੇ ਹੋਏ ਕਿਨਾਰਿਆਂ ਵਾਲੇ ਹੁੰਦੇ ਹਨ। ਫੁੱਲ ਦੋ ਲਿੰਗੀ (ਹਰਮੈਫ੍ਰੋਡਿਟਿਕ) ਹੁੰਦੇ ਹਨ ਜਿਨ੍ਹਾਂ ਵਿਚ ਹਰੀਆਂ ਪੱਤੀਆ, ਰੰਗਦਾਰ ਪੱਤੀਆਂ ਅਤੇ ਪੁੰਕੇਸਰਾਂ ਦੀ ਗਿਣਤੀ ਪੰਜ ਪੰਜ ਹੁੰਦੀ ਹੈ। ਅੰਡਪ ਦੋ ਅਤੇ ਜੁੜੇ ਹੁੰਦੇ ਹਨ। ਕੋਰੋਲਾ ਰੇਡੀਅਸੀ ਸਮਮਿਤ ਅਤੇ ਚੱਕਰ ਆਕਾਰ ਜਾਂ ਘੰਟੀਨੁਮਾ (ਧਤੂਰਾ) ਹੁੰਦਾ ਹੈ, ਜਿਸ ਨਾਲ ਫੁੱਲ ਦੋ ਪੱਖਾ ਵਾਲਾ ਬਣ ਜਾਂਦਾ ਹੈ। ਜ਼ਾਈਗੋਮਾੱਰਫਿਕ ਫੁੱਲਾਂ ਵਿਚ ਸਿਰਫ਼ ਦੋ ਜਾਂ ਚਾਰ ਉਪਜਾਊ ਪੁੰਕੇਸਰ ਹੁੰਦੇ ਹਨ। ਬੀਜਦਾਨੀ ਆਮ ਤੌਰ ਤੇ ਦੋ ਖ਼ਾਨਿਆਂ ਵਾਲੀ ਹੁੰਦੀ ਹੈ। ਕਈ ਫੁੱਲਾਂ ਵਿਚ ਇਕ ਸੈਕੰਡਰੀ ਪਰਦੇ ਰਾਹੀਂ ਇਹ ਚਾਰ ਖ਼ਾਨਿਆਂ ਵਿਚ (ਧਤੂਰਾ) ਜਾਂ 3 ਤੋਂ 5 ਖ਼ਾਨਿਆਂ ਵਿਚ ਵੰਡੀ ਹੁੰਦੀ ਹੈ। ਬੀਜ-ਅੰਡ ਐਨਾਟ੍ਰੋਪਸ (ਉਲਟੇ) ਅਤੇ ਅਣਗਿਣਤ ਹੁੰਦੇ ਹਨ। ਸਟਾਈਲ ਸਧਾਰਨ ਹੁੰਦੀ ਹੈ ਜਿਸ ਉੱਤੇ ਦੋ ਖੰਨਾਂ ਵਾਲਾ ਡੋਡਾਨੁਮਾ (ਕੈਪੀਟੇਟ) ਸਟਿਗਮਾ ਲਗਿਆ ਹੁੰਦਾ ਹੈ। ਫਲ ਬੇਰੀ ਜਾਂ ਕੈਪਸਿਊਲ ਹੁੰਦਾ ਹੈ। ਵੰਡਾਂਜਣ ਇਸ ਵਿਚ ਲੰਮੇ ਦਾਅ ਅਤੇ ਜਵੈਣ ਵਿਚ ਆੜੇ ਦਾਅ ਤੇ ਇਕ ਫੱਟਣ ਰਾਹੀਂ ਹੁੰਦਾ ਹੈ। ਭਰੂਣ ਮੁੜਿਆ ਹੋਇਆ ਜਾਂ ਸਿੱਧਾ ਅਤੇ ਭਰੂਣਪੋਸ਼ ਵਿਚ ਧਸਿਆ ਹੋਇਆ ਹੁੰਦਾ ਹੈ।

ਇਸ ਕੁਲ ਦੀਆਂ 85 ਪ੍ਰਜਾਤੀਆਂ ਅਤੇ 2200 ਤੋਂ ਵਧ ਜਾਤੀਆਂ ਹਨ ਜੋ ਊਸ਼ਣ ਖੰਡੀ ਅਮਰੀਕਾ ਅਤੇ ਦੱਖਣੀ ਅਮਰੀਕਾ ਵਿਚ ਫੈਲੀਆਂ ਹਨ। ਕੁਝ ਕੁ ਵੱਡੀਆਂ ਪ੍ਰਜਾਤੀਆਂ ਵਿਚ ਬਹੁਤ ਜਾਤੀਆਂ ਸ਼ਾਮਲ ਹਨ ਜਿਵੇਂ ਸੋਲੈਨਮ ਵਿਚ 1500, ਸੈਸਟਰਮ ਵਿਚ 250, ਫਾਈਸੇਲਿਸ ਵਿਚ 100 ਆਦਿ।

ਇਹ ਕੁਲ ਸਕਰੋਫੂਲੇਰੀਏਸੀ ਕੁਲ ਨਾਲ ਬਹੁਤ ਨੇੜਿਉਂ ਸਬੰਧਤ ਹੈ। ਵੈਟਸਟੀਨ ਨੇ ਇਸ ਕੁਲ ਨੂੰ ਵਰਗਾਂ ਵਿਚ ਵੀ ਵੰਡਿਆ ਹੈ ਜਿਵੇਂ : ਨਿਕੌਂਡਰੀ, ਸੋਲੇਨੀ, ਫਟੂਰੀ, ਸੈਸਟਰੀ ਅਤੇ ਸੈਲਪਿਗਲੋਸੀਡੀ।

ਇਸ ਕੁਲ ਦੀ ਆਰਥਕ ਮਹੱਤਤਾ ਬਹੁਤ ਹੈ। ਖ਼ੁਰਾਕ ਦੇ ਪੱਖੋਂ ਇਸ ਵਿਚ ਆਲੂ, ਵਤਾਊਂ, ਟਮਾਟਰ ਅਤੇ ਲਾਲ ਮਿਰਚ ਕਾਫ਼ੀ ਪ੍ਰਸਿੱਧ ਫ਼ਸਲਾਂ ਹਨ। ਦਵਾਈ ਵਾਲੇ ਪੌਦੇ ਜਿਵੇਂ ਬੈਲਾਡੋਨਾ, ਐਟਰੋ-ਪਾਈਨ ਆਦਿ ਵੀ ਇਸ ਕੁਲ ਵਿਚ ਸ਼ਾਮਲ ਹਨ। ਕਈ ਸਜਾਵਟੀ ਪੌਦੇ ਵੀ ਜਿਵੇਂ ਪਟੂਨੀਆ, ਲਾਈਸੀਅਮ, ਸੈਸਟਰਮ ਵੀ ਇਸ ਕੁਲ ਦੀ ਮਹੱਤਤਾ ਵਿਚ ਵਾਧਾ ਕਰਦੇ ਹਨ।

ਹ ਪੁ —ਐਨ. ਬ੍ਰਿ. 20:937.

**ਸੋਲੋਵੀਅਫ਼, ਸੇਰਜੀ ਮਾਈਖੇਲੋਵਿਚ** : ਇਹ ਸੋਵੀਅਤ ਰੂਸ ਦਾ ਇਕ ਪ੍ਰਸਿੱਧ ਇਤਿਹਾਸਕਾਰ ਸੀ। ਇਸ ਦਾ ਜਨਮ ਮਾਸਕੋ ਵਿਚ 17 ਮਈ, 1820 ਈ. ਨੂੰ ਹੋਇਆ। ਸੰਨ 1842-44 ਦੌਰਾਨ ਇਸ ਨੇ ਕਾਊਂਟ ਸਟ੍ਰਾਗਨਫ਼ ਦੇ ਪਰਿਵਾਰਕ ਅਧਿਆਪਕ ਵਜੋਂ ਯੂਰਪ ਦੀ ਯਾਤਰਾ ਕੀਤੀ। ਇਸ ਨੇ 1845 ਈ. ਵਿਚ 'ਦੀ ਰਿਲੇਸ਼ਨਜ਼ ਬਿਟਵੀਨ ਨੋਵਗੋਰੋਦ ਐਂਡ ਗਰੈਂਡ ਪ੍ਰਿੰਸਿਜ਼' ਅਤੇ 1847ਈ. ਵਿਚ 'ਹਿਸਟਰੀ ਆਫ਼ ਦੀ ਰਿਲੇਸ਼ਨਜ਼ ਅਮੰਗ ਦੀ ਰੱਸ਼ੀਅਨ ਪ੍ਰਿੰਸਿਜ਼ ਐਂਡ ਦੀ ਹਾਊਸ ਆਫ਼ ਰੂਰਿਕ' ਪੁਸਤਕਾਂ ਲਿਖੀਆਂ ਅਤੇ ਇਹ ਮਾਸਕੋ ਯੂਨੀਵਰਸਿਟੀ ਵਿਚ ਇਤਿਹਾਸ ਦਾ ਪ੍ਰੋਫ਼ੈਸਰ ਨਿਯੁਕਤ ਹੋਇਆ ਅਤੇ ਬਾਅਦ ਵਿਚ ਇਸੇ ਯੂਨੀਵਰਸਿਟੀ ਦਾ ਰੈਕਟਰ ਚੁਣਿਆ ਗਿਆ। ਇਹ ਪ੍ਰਸ਼ਾਸਨ ਵਿਚ ਯੂਨੀਵਰਸਿਟੀ ਦੀ ਖ਼ੁਦਮੁਖ਼ਤਾਰੀ ਦਾ ਮਦੱਈ ਸੀ, ਜਿਸ ਕਰ ਕੇ ਇਸ ਨੂੰ 1877 ਵਿਚ ਪ੍ਰਤੀਕ੍ਰਿਆਵਾਦੀ ਦਬਾਉ ਥੱਲੇ ਆ ਕੇ ਆਪਣੇ ਅਹੁਦੇ ਤੋਂ ਅਸਤੀਫ਼ਾ ਦੇਣਾ ਪਿਆ। ਇਸ ਦੁਆਰਾ (1851-79) ਦੌਰਾਨ ਪ੍ਰਕਾਸ਼ਤ ਕੀਤਾ ਗਿਆ 'ਹਿਸਟਰੀ ਆਫ਼ ਰੱਸ਼ੀਆ' ਬਹੁਤ ਪ੍ਰਸਿੱਧ ਹੈ, ਜੋ 29 ਜਿਲਦਾਂ ਵਿਚ ਹੈ। ਇਸ ਪੁਸਤਕ ਵਿਚ ਰੂਸ ਦਾ ਮੁੱਢ ਤੋਂ ਲੈ ਕੇ 1774 ਈ. ਤਕ ਦਾ ਇਤਿਹਾਸਕ ਵਿਵਰਣ ਬੜੇ ਸੁਚੱਜੇ ਤੇ ਵਿਗਿਆਨਿਕ ਢੰਗ ਨਾਲ ਦਿੱਤਾ ਗਿਆ ਹੈ। ਇਸ ਦੁਆਰਾ ਲਿਖੀਆਂ ਗਈਆਂ ਹੋਰ ਪੁਸਤਕਾਂ 'ਹਿਸਟਾਰੀਕਲ ਲੈਟਰਜ਼' (1858), 'ਹਿਸਟਰੀ ਆਫ਼ ਦੀ ਫ਼ਾਲ ਆਫ਼ ਪੋਲੈਂਡ' (1863) ਅਤੇ 'ਦੀ ਪੋਲੀਟੀਕਲ ਐਂਡ ਡਿਪਲੋਮੈਟਿਕ ਹਿਸਟਰੀ ਆਫ਼ ਅਲੈਗਜ਼ੈਂਡਰ' (1877) ਹਨ।

ਇਸ ਦੀ ਮੌਤ 17 ਅਕਤੂਬਰ, 1879 ਈ. ਨੂੰ ਹੋਈ।

ਹ. ਪੁ.—ਐਨ. ਬ੍ਰਿ. 20 : 957; ਚੇਂਬ. ਐਨ 12:699

**ਸੋਲੋਵੀਅਫ਼, ਵਲਾਦੀਮੀਰ ਸੇਰਜੀਵਿਚ** : ਇਹ ਸੋਵੀਅਤ ਰੂਸ ਦਾ ਇਕ ਆਦਰਸ਼ਵਾਦੀ ਦਾਰਸ਼ਨਿਕ ਧਰਮਸ਼ਾਸਤਰੀ, ਆਲੋਚਕ ਅਤੇ ਕਵੀ ਸੀ। ਇਸ ਦਾ ਜਨਮ ਮਾਸਕੋ ਵਿਚ ਪ੍ਰਸਿੱਧ ਰੂਸੀ ਇਤਿਹਾਸਕਾਰ ਸੇਰਜੀ ਸੋਲੋਵੀਅਫ਼ ਦੇ ਘਰ, 16 ਜਨਵਰੀ, 1853 ਈ. ਨੂੰ ਹੋਇਆ। ਇਸ ਨੇ ਮਾਸਕੋ ਯੂਨੀਵਰਸਿਟੀ ਵਿਚ ਹੀ ਧਰਮ ਸ਼ਾਸਤਰ ਦੀ ਪੜ੍ਹਾਈ ਕੀਤੀ। ਇਸ ਦਾ 'ਦੀ ਕਰਾਈਸਿਸ ਆਫ਼ ਵੈਸਟਰਨ ਫ਼ਿਲਾਸਫ਼ੀ' ਨਾਂ ਦਾ ਪੀ. ਐਚ ਡੀ. ਦਾ ਥੀਸਿਸ 1875 ਈ. ਵਿਚ ਪ੍ਰਕਾਸ਼ਤ ਹੋਇਆ। ਇਹ ਇੰਗਲੈਂਡ ਅਤੇ ਮਿਸਰ ਗਿਆ ਜਿੱਥੇ ਇਹ ਪੂਰਬੀ ਦਾਰਸ਼ਨਿਕ ਵਿਚਾਰਧਾਰਾ ਦਾ ਅਧਿਐਨ ਕਰਦਾ ਰਿਹਾ। ਰੂਸ ਵਾਪਸ ਆਉਣ ਤੇ ਇਸ ਨੂੰ 1877 ਈ. ਵਿਚ ਮਾਸਕੋ ਯੂਨੀਵਰਸਿਟੀ ਵਿਚ ਫ਼ਿਲਾਸਫ਼ੀ ਦਾ ਰੀਡਰ ਨਿਯੁਕਤ ਕਰ ਦਿੱਤਾ ਗਿਆ। ਸਰਕਾਰ ਦੀ ਤਿੱਖੀ ਆਲੋਚਨਾ ਕਰਨ ਤੇ ਇਸ ਨੂੰ ਇਸ ਨੌਕਰੀ ਤੋਂ ਹਟਾ ਦਿੱਤਾ ਗਿਆ।

ਇਸ ਨੇ ਪੂਰਬੀ ਅਤੇ ਪੱਛਮੀ ਵਿਚਾਰਧਾਰਾ ਵਿਚਕਾਰ ਸੁਮੇਲ ਪੈਦਾ ਕਰਨ ਦਾ ਜਤਨ ਕੀਤਾ। ਇਸ ਦੁਆਰਾ ਲਿਖੀਆਂ ਗਈਆਂ ਪ੍ਰਸਿੱਧ ਪੁਸਤਕਾਂ 'ਹਿਸਟਰੀ ਆਫ਼ ਮੈਟੀਰੀਅਲਿਜ਼ਮ' (1894), 'ਹਿਸਟਰੀ ਆਫ਼ ਏਥਿਕਸ' (1896-98), 'ਦੀ ਜਸਟੀਫ਼ੀਕੇਸ਼ਨ ਆਫ਼ ਦੀ ਗੁਡ' (1898) ਆਦਿ ਹਨ।

ਇਸ ਨੇ ਵਿਅੰਗਆਤਮਕ ਕਵਿਤਾਵਾਂ, ਪੈਰੋਡੀਆਂ ਆਦਿ ਵੀ ਲਿਖੀਆਂ। ਅਜਿਹੀਆਂ ਕਵਿਤਾਵਾਂ ਲਿਖਣ ਵਿਚ ਇਹ ਕਾਫ਼ੀ ਮਾਹਿਰ ਸੀ।

ਇਸ ਦੀ ਮੌਤ 31 ਜੁਲਾਈ, 1900 ਈ. ਨੂੰ ਹੋਈ।

ਹ. ਪੁ.—ਐਨ. ਬ੍ਰਿ. 20:957- ; ਚੇਂਬ. ਐਨ. 12:699.

**ਸੋਵੀਅਤ ਕਾਨੂੰਨ** : ਸੋਵੀਅਤ ਕਾਨੂੰਨ ਦੀ ਜਿਹੜੀ ਪ੍ਰਣਾਲੀ ਕਮਿਊਨਿਸਟ ਪਾਰਟੀ ਦੇ ਸਿਆਸਤਦਾਨਾਂ ਨੇ 1917 ਦੇ ਰੂਸੀ ਇਨਕਲਾਬ ਪਿੱਛੋਂ ਬਣਾਈ ਅਤੇ ਜਿਸ ਨੂੰ ਬਾਅਦ ਵਿਚ ਏਸ਼ੀਆਈ ਅਤੇ ਪੂਰਬੀ ਯੂਰਪ ਦੇ ਕਮਿਊਨਿਸਟ ਪਾਰਟੀ ਸ਼ਾਸਤ ਦੇਸ਼ਾਂ ਨੇ ਅਪਣਾਇਆ, ਉਸ ਪ੍ਰਣਾਲੀ ਨੂੰ ਸੋਵੀਅਤ ਕਾਨੂੰਨ ਕਿਹਾ ਜਾਂਦਾ ਹੈ। ਭਾਵੇਂ ਕੁਝ ਕਾਨੂੰਨੀ ਵਿਦਵਾਨਾਂ ਨੇ ਇਸਦਾ ਰੋਮਨ ਜਾਂ ਸਿਵਲ ਕਾਨੂੰਨ ਪ੍ਰਣਾਲੀ ਦੀ ਉਪਸ਼ਾਖਾ ਵਜੋਂ ਵਰਗੀਕਰਣ ਕੀਤਾ ਹੈ ਪਰੰਤੂ ਇਸਦੇ ਸਮਰਥਕਾਂ ਨੇ ਇਸਦੀ ਸੁਤੰਤਰ ਹੈਸੀਅਤ ਦਾ ਦਾਅਵਾ ਕੀਤਾ ਹੈ। ਦੂਜੇ ਵਿਸ਼ਵ ਯੁੱਧ ਤੋਂ ਬਾਅਦ ਸੋਵੀਅਤ ਕਾਨੂੰਨ ਪ੍ਰਣਾਲੀ ਦੇ ਪ੍ਰਤੀਨਿਧ ਜੱਜਾਂ ਦੇ ਕੌਮਾਂਤਰੀ ਅਦਾਲਤ ਵਿਚ ਚੁਣੇ ਜਾਣ ਨਾਲ ਇਸਦੀ ਸੁਤੰਤਰ ਹੈਸੀਅਤ ਨੂੰ ਅਮਲੀ ਤੌਰ ਤੇ ਮਾਨਤਾ ਪ੍ਰਾਪਤ ਹੋ ਗਈ ਹੈ।

ਕਾਰਲ ਮਾਰਕਸ ਅਤੇ ਫ਼੍ਰੈਡਰਿਕ ਏਂਜਲਜ਼ ਵਲੋਂ ਮੁਕੱਰਰ ਕੀਤੇ ਗਏ ਸਾਧਾਰਨ ਅਗਵਾਈ ਸਿਧਾਂਤਾਂ ਨੂੰ ਲੈਨਿਨ ਅਤੇ ਉਸਦੇ ਸਾਥੀਆਂ ਨੇ ਅਮਲੀ ਜਾਮਾ ਪਹਿਨਾਕੇ ਇਸ ਕਾਨੂੰਨ-ਪੱਧਤੀ ਦੀ ਬੁਨਿਆਦ ਰੱਖੀ। 10 ਜੁਲਾਈ, 1918 ਈ. ਨੂੰ ਲਾਗੂ ਕੀਤੇ ਗਏ ਰੂਸੀ ਸੋਵੀਅਤ ਸੰਘੀ ਸਮਾਜਵਾਦੀ ਗਣਰਾਜ ਦੇ ਪਹਿਲੇ ਸੰਵਿਧਾਨ ਵਿਚ ਨਵੇਂ ਸਿਧਾਂਤਾਂ ਦਾ ਮੰਤਵ ਇਹ ਮਿਥਿਆ ਗਿਆ ਕਿ ਸੰਧੀ ਕਾਲ ਦੇ ਦੌਰਾਨ ਸਭ ਤੋਂ ਹੇਠਲੇ ਸ਼ਹਿਰੀ ਤੇ ਦਿਹਾਤੀ ਤਬਕੇ ਦੇ ਲੋਕਾਂ ਅਤੇ ਅਤਿ ਗਰੀਬ ਕਿਸਾਨਾਂ ਦੀ ਡਿਕਟੇਟਰਸ਼ਿਪ ਕਾਇਮ ਹੋਵੇ, ਜਿਸਦਾ ਨਿਸ਼ਾਨਾ ਮੱਧ ਵਰਗ ਦਾ ਅਤੇ ਮਨੁੱਖ ਹਾਥੋਂ ਮਨੁੱਖ ਦੀ ਲੁੱਟ-ਖਸੁੱਟ ਦਾ ਖ਼ਾਤਮਾ ਅਤੇ ਸ਼੍ਰੇਣੀ ਅਤੇ ਰਾਜ ਅਧਿਕਾਰ ਰਹਿਤ ਸਾਮਵਾਦੀ ਪ੍ਰਬੰਧ ਦੀ ਸਥਾਪਨਾ ਹੋਵੇ। ਨਵੀਂ ਸਰਕਾਰ ਨੇ ਨਵਾਂ ਸਮਾਜਕ ਢਾਂਚਾ ਉਸਾਰਨ ਲਈ ਆਪਣੇ ਹੁਕਮਨਾਮਿਆਂ ਰਾਹੀਂ, ਪ੍ਰਾਈਵੇਟ ਵਿਅਕਤੀਆਂ ਨੂੰ ਭੋਂ, ਬੈਂਕਾਂ, ਵੱਡੇ ਪੈਮਾਨੇ ਦੇ ਉਦਯੋਗਾਂ, ਬੀਮਾ ਕੰਪਨੀਆਂ ਆਦਿ ਦੀ ਮਾਲਕੀ ਤੋਂ ਵਾਂਝਿਆਂ ਕਰ ਦਿੱਤਾ। ਕਾਮਿਆਂ ਦੇ ਮਾਲਕਾਂ ਤੇ ਪਾਬੰਦੀਆਂ ਲਾ ਦਿੱਤੀਆਂ ਅਤੇ ਵਿਆਹ ਅਤੇ ਤਲਾਕ ਨੂੰ ਮਜ਼੍ਹਬੀ ਬੰਧਨਾਂ ਤੋਂ ਸੁਤੰਤਰ ਕਰ ਦਿੱਤਾ। ਜਨਤਕ ਅਦਾਲਤਾਂ ਬਣਾ ਦਿੱਤੀਆਂ ਗਈਆਂ ਜਿਨ੍ਹਾਂ ਵਿਚ ਵਕੀਲਾਂ ਦੇ ਪੇਸ਼ ਹੋਣ ਦੀ ਮਨਾਹੀ ਕਰ ਦਿੱਤੀ ਗਈ।

ਮੁੱਢਲੇ ਕੁਝ ਸਾਲਾਂ ਦੌਰਾਨ ਸਥਾਨਕ ਸੰਘਾਂ ਦੀ ਅਗਵਾਈ ਲਈ ਜਨਤਕ ਨਿਆਂ ਕਮਿਸ਼ਨਰ ਦੁਆਰਾ ਦਿੱਤੀਆਂ ਹਦਾਇਤਾਂ ਇਨਕਲਾਬੀ ਭਾਵਨਾ ਦੀ ਉਚਿਤ ਵਰਤੋਂ ਲਈ ਦਿੱਤੀਆਂ ਜਾਂਦੀਆਂ ਸਨ। ਸਟਾਲਿਨ ਦੇ ਸਮੇਂ ਗੈਰ-ਰਾਜਸੀ ਅਪਰਾਧਾਂ ਅਤੇ ਸਮਾਜਕ ਝਗੜਿਆਂ ਦਾ ਨਿਬੇੜਾ ਅਦਾਲਤਾਂ ਸ਼ਰੇਆਮ ਕਰਦੀਆਂ ਸਨ ਪਰ

ਦੂਜੇ ਬੰਨੇ ਰਾਜਸੀ ਦੁਸ਼ਮਣਾਂ ਨੂੰ ਸਜ਼ਾ ਗੁਪਤ ਤੌਰ ਤੇ ਅਤੇ ਸੁਰੱਖਿਆ ਪੁਲਿਸ ਰਾਹੀਂ ਦਿੱਤੀ ਜਾਂਦੀ ਸੀ ।

ਸੰਨ 1921 ਦੀ ਨਵੀਂ ਆਰਥਿਕ ਨੀਤੀ ਦੇ ਐਲਾਨ ਪਿੱਛੋਂ ਸੀਮਿਤ ਖੇਤਰਾਂ ਵਿਚ ਅਤੇ ਕਰੜੇ ਬੰਧਨਾਂ ਦੇ ਅਧੀਨ ਪ੍ਰਾਈਵੇਟ ਉੱਦਮ ਦਾ ਮੁੜ ਪ੍ਰਵੇਸ਼ ਹੋਇਆ । 31 ਅਕਤੂਬਰ, 1922 ਦੇ ਇਕ ਨਿਆਂ-ਪਾਲਕਾ ਐਕਟ ਰਾਹੀਂ ਰੂਸੀ ਗਣਰਾਜ ਅੰਦਰ ਦੀਵਾਨੀ ਅਤੇ ਫ਼ੌਜਦਾਰੀ ਅਧਿਕਾਰ ਵਾਲੀਆਂ ਸਾਧਾਰਣ ਅਦਾਲਤਾਂ ਦੀ ਤਿੰਨ-ਪੱਧਰੀ ਪ੍ਰਣਾਲੀ ਕਾਇਮ ਹੋਈ । ਸਭ ਤੋਂ ਹੇਠਲੀ ਪੱਧਰ ਦੀ ਅਦਾਲਤ ਜਨਤਕ ਅਦਾਲਤ ਸੀ ਜਿਸ ਨੂੰ ਕਾਨੂੰਨ ਅਤੇ ਤੱਥ ਦੀਆਂ ਤਨਕੀਹਾਂ ਦਾ ਫ਼ੈਸਲਾ ਕਰਨ ਦਾ ਇਖ਼ਤਿਆਰ ਸੀ । ਇਸ ਅਦਾਲਤ ਦੇ ਫ਼ੈਸਲਿਆਂ ਦੀਆਂ ਅਪੀਲਾਂ ਨਵੀਆਂ ਪ੍ਰਾਂਤਕ ਅਦਾਲਤਾਂ ਪਾਸ ਹੁੰਦੀਆਂ ਸਨ । ਇਨ੍ਹਾਂ ਨੂੰ ਹਕੂਮਤ ਦੀ ਸੁਰੱਖਿਆ ਦੇ ਖ਼ਿਲਾਫ਼ ਅਪਰਾਧੀਆਂ ਦੇ ਅਤੇ ਹੋਰ ਗੰਭੀਰ ਦੀਵਾਨੀ ਅਤੇ ਫ਼ੌਜਦਾਰੀ ਮੁਕੱਦਮੇ ਸੁਣਨ ਦਾ ਵੀ ਅਧਿਕਾਰ ਮਿਲਿਆ ਹੋਇਆ ਸੀ । ਸਾਰੇ ਪ੍ਰਾਂਤਾਂ ਵਿਚ ਨੀਤੀ ਦੇ ਤਾਲਮੇਲ ਲਈ ਗਣਰਾਜ ਦੀ ਸੁਪਰੀਮ ਕੋਰਟ ਸਿਰਜੀ ਗਈ । ਇਸਨੂੰ ਪ੍ਰਾਂਤਕ ਅਦਾਲਤਾਂ ਦੇ ਫ਼ੈਸਲਿਆਂ ਦੀਆਂ ਅਪੀਲਾਂ ਸੁਣਨ, ਹੇਠਲੀਆਂ ਅਦਾਲਤਾਂ ਨੂੰ ਅਨੁਸ਼ਾਸਨ ਹੇਠ ਰੱਖਣ, ਸੰਘਤਾਵਾਂ ਦਾ ਅਰਥ ਕਰਕੇ ਰੂਲਿੰਗ ਦੇਣ ਅਤੇ ਅਸਾਧਾਰਣ ਤੌਰ ਤੇ ਮਹੱਤਵ-ਪੂਰਨ ਮੁਕੱਦਮੇ ਸੁਣਨ ਦਾ ਇਖ਼ਤਿਆਰ ਸੀ । ਜੱਜਾਂ ਦੀ ਸਹਾਇਤਾ ਲਈ ਪਬਲਿਕ ਪ੍ਰਾਸੀਕਿਊਟਰ ਅਤੇ ਸਫ਼ਾਈ ਦੇ ਵਕੀਲ ਵੀ ਥਾਪੇ ਗਏ । ਮੂਲ ਕਾਨੂੰਨ ਅਤੇ ਜ਼ਾਬਤੇ ਦੀਆਂ ਸੰਘਤਾਵਾਂ 1922 ਅਤੇ 1923 ਦੇ ਸ਼ੁਰੂ ਵਿਚ ਤਿਆਰ ਕੀਤੀਆਂ ਗਈਆਂ । 31 ਜਨਵਰੀ, 1924 ਨੂੰ ਜੋ ਸੰਵਿਧਾਨ ਪੱਕੇ ਤੌਰ ਤੇ ਅਪਣਾਇਆ ਗਿਆ, ਉਸ ਨਾਲ ਫੈਡਰਲ ਸਰਕਾਰ ਨੂੰ ਕਾਨੂੰਨ ਦੇ ਆਮ ਸਿਧਾਂਤ ਬਣਾਉਣ ਦਾ ਇਖ਼ਤਿਆਰ ਮਿਲ ਗਿਆ । ਇਸ ਦੇ ਅਨੁਕੂਲ ਹੀ ਗਣਰਾਜਾਂ ਦੀਆਂ ਕਾਨੂੰਨ ਸੰਘਤਾਵਾਂ ਬਣੀਆਂ ਰਹਿ ਸਕਦੀਆਂ ਸਨ । ਸੰਨ 1958 ਦੇ ਐਕਟਾਂ ਦੀ ਨਵੀਂ ਸੇਧ ਅਨੁਸਾਰ ਅਦਾਲਤ ਸਜ਼ਾਵਾਂ ਦਾ ਹੁਕਮ ਜ਼ਾਬਤੇ ਦੇ ਕਾਨੂੰਨ ਅਨੁਸਾਰ ਹੀ ਦੇ ਸਕਦੀ ਸੀ । ਇਸ ਨਾਲ ਸਟਾਲਿਨ ਦੇ ਤਾਨਾਸ਼ਾਹੀ ਸਮੇਂ ਦੌਰਾਨ ਘਰੇਲੂ ਮਾਮਲਿਆਂ ਦੀ ਵਜ਼ਾਰਤ ਰਾਹੀਂ ਕਾਨੂੰਨੋਂ ਪਰੇਰੇ ਅਧਿਕਾਰਾਂ ਦੀ ਗੁੰਜਾਇਸ਼ ਜਾਂਦੀ ਰਹੀ । ਸਿਧਾਂਤਕ ਤੌਰ ਤੇ ਵਿਧਾਨ ਮੰਡਲ ਦੇ ਪਾਸ ਕੀਤੇ ਐਕਟ ਹੀ ਕਾਨੂੰਨ ਦੇ ਸ੍ਰੋਤ ਸਨ । ਅਮਲੀ ਤੌਰ ਤੇ ਵਿਧਾਨ ਮੰਡਲੀ ਮੈਂਬਰਾਂ ਦੀ ਚੁਣੀ ਹੋਈ ਪ੍ਰੀਜ਼ੀਡੀਅਮ ਹੀ ਪੂਰੇ ਇਜਲਾਸਾਂ ਦੇ ਵਿਚਕਾਰਲੇ ਸਮੇਂ ਕਾਨੂੰਨ ਘੜਦੀ ਸੀ । ਕਾਨੂੰਨ ਘੜਨ ਦੇ ਮਾਮਲੇ ਵਿਚ ਕਾਰਜ-ਪਾਲਕਾ ਜਾਂ ਨਿਆਂ-ਪਾਲਕਾ ਉੱਪਰ ਵਿਧਾਨ ਮੰਡਲ ਦੀ ਸਰਬ ਉੱਚਤਾ ਕਾਰਨ ਸੋਵੀਅਤ ਕਾਨੂੰਨਦਾਨ ਅਦਾਲਤੀ ਨਜ਼ਰਸਾਨੀ ਦਾ ਸਿਧਾਂਤ ਸਵੀਕਾਰ ਨਹੀਂ ਕਰਦੇ । ਸਾਰੀਆਂ ਕੋਰਟ, ਵਿਧਾਨ ਮੰਡਲ ਦੇ ਅਧੀਨ ਹੋਣ ਕਰਕੇ, ਕਿਸੇ ਕਾਨੂੰਨ ਨੂੰ ਅਸੰਵਿਧਾਨਿਕ ਕਰਾਰ ਨਹੀਂ ਦੇ ਸਕਦੀ ਅਤੇ ਨਾ ਹੀ ਕਾਨੂੰਨ ਦੇ ਕਿਸੇ ਉਚੇਰੇ ਜਾਂ ਸਾਧਾਰਣ ਸਿਧਾਂਤਾਂ ਦੀ ਉਲੰਘਣਾ ਦੇ ਆਧਾਰ ਤੇ ਵਿਧਾਨ-ਮੰਡਲ ਜਾਂ ਕਾਰਜ-ਪਾਲਿਕਾ ਦੇ ਕਾਰਜ ਤੇ ਪਾਬੰਦੀ ਲਾ ਸਕਦੀ ਹੈ । ਜਨਤਕ ਅਦਾਲਤ ਤੋਂ ਉੱਪਰ ਸਭਨਾਂ ਪੱਧਰਾਂ ਤੇ ਨਿਆਂ-ਪਾਲਕਾ ਉੱਤੇ ਵਿਧਾਨ ਮੰਡਲ ਦੇ ਕੰਟਰੋਲ ਦਾ ਇਖ਼ਤਿਆਰ, ਨਿਯੁਕਤੀਆਂ ਕਰਨ ਅਤੇ ਵਾਪਸ ਬੁਲਾ ਲੈਣ ਦੇ ਅਧਿਕਾਰ ਰਾਹੀਂ ਰਾਖਵਾਂ ਕੀਤਾ ਗਿਆ ਹੈ । ਅਮਲੀ ਤੌਰ ਤੇ ਨਿਆਂਇਕ ਫ਼ੈਸਲੇ ਕਮਿਊਨਿਸਟ ਪਾਰਟੀ ਦੀ ਨੀਤੀ ਅਨੁਸਾਰ ਹੀ ਹੁੰਦੇ ਹਨ । ਜੱਜ ਸੁਤੰਤਰ ਹਨ ਅਤੇ ਸਿਰਫ਼ ਕਾਨੂੰਨ ਦੇ ਤਾਬੇ ਹਨ । ਇਸ ਸੰਵਿਧਾਨਕ ਉਪਬੰਧ ਦਾ ਅਰਥ ਸਿਰਫ਼ ਸਥਾਨਕ ਕਰਮਚਾਰੀਆਂ ਨੂੰ ਨਿਜੀ ਆਧਾਰਾਂ ਤੇ ਵਿਅਕਤੀਗਤ ਫ਼ੈਸਲੇ ਕਰਨ ਦੀ ਮਨਾਹੀ ਸੀ । ਸੰਨ 1922 ਵਿਚ ਅਪਣਾਈਆਂ ਗਈਆਂ ਦੀਵਾਨੀ ਅਤੇ ਫ਼ੌਜਦਾਰੀ ਸੰਘਤਾਵਾਂ ਵਿਚ, ਵਿਸ਼ੇਸ਼ ਹਾਲਤਾਂ ਵਿਚ, ਸੰਘਤਾ ਦੇ ਕਠੋਰ ਉਪਬੰਧਾਂ ਤੋਂ ਸੁਤੰਤਰ ਰਹਿਣ ਦਾ ਵੀ ਇਖ਼ਤਿਆਰ ਦਿੱਤਾ ਗਿਆ ਸੀ । ਦੀਵਾਨੀ ਸੰਘਤਾ ਦਾ ਪਹਿਲਾ ਅਨੁਛੇਦ ਸੀ । ਦੀਵਾਨੀ ਅਧਿਕਾਰ, ਉਨ੍ਹਾਂ ਕੇਸਾਂ ਤੋਂ ਛੁੱਟ ਜਿਨ੍ਹਾਂ ਵਿਚ ਉਨ੍ਹਾਂ ਦੀ ਵਰਤੋਂ, ਉਨ੍ਹਾਂ ਦੇ ਸਮਾਜਕ ਅਤੇ ਆਰਥਕ ਪ੍ਰਯੋਜਨਾਂ ਦੇ ਉਲਟ ਕੀਤੀ ਜਾਵੇ, ਕਾਨੂੰਨ ਰਾਹੀਂ ਸੁਰੱਖਿਅਤ ਹਨ ।

ਰੂਸੀ ਕਾਨੂੰਨਦਾਨ ਆਪਣੇ ਕਾਨੂੰਨੀ ਢਾਂਚੇ ਨੂੰ ਇਸ ਕਰਕੇ ਲਾਸਾਨੀ ਮੰਨਦੇ ਹਨ ਕਿ ਇਸ ਦਾ ਇਕੋ ਟੀਚਾ ਸਮਾਜਵਾਦ ਦਾ ਹੈ । ਸੰਨ 1936 ਦੇ ਸੰਵਿਧਾਨ ਵਿਚ ਸਿਵਲ ਅਧਿਕਾਰਾਂ ਦੀ ਪਰਿਭਾਸ਼ਾ ਦਿੱਤੀ ਗਈ ਹੈ । ਸਮਾਜਵਾਦ ਨੂੰ ਨਰੋਆ ਬਣਾਉਣ ਲਈ ਹੀ ਤਕਰੀਰ, ਤਹਿਰੀਰ ਅਤੇ ਇਕੱਤਰ ਹੋਣ ਦੀ ਆਜ਼ਾਦੀ ਦੀ ਗਰੰਟੀ ਹੈ । ਸੰਵਿਧਾਨ ਵਿਚ ਸਮਾਜਵਾਦ ਦੇ ਕੁਝ ਮੁੱਢਲੇ ਸਿਧਾਂਤ ਦਰਸਾਏ ਗਏ ਹਨ, ਜਿਹਾ ਕਿ ਉਪਜ ਸਾਧਨਾਂ ਦੀ ਰਾਸ਼ਟਰੀ ਮਲਕੀਅਤ, ਇਕੱਠੀ ਖੇਤੀ, ਇਕੋ ਪਾਰਟੀ ਰਾਜਸੀ ਪ੍ਰਣਾਲੀ ਅਤੇ ਨਸਲੀ ਸਮਾਨਤਾ । ਇਨ੍ਹਾਂ ਦੇ ਆਧਾਰ ਤੇ ਬਣੇ ਸਮਾਜਕ ਢਾਂਚੇ ਦੀ ਵਿਰੋਧਤਾ, ਰਾਸ਼ਟਰ ਦੇ ਖ਼ਿਲਾਫ਼ ਅਪਰਾਧ ਹੋਣ ਕਰਕੇ ਦੰਡ ਦੇਣ ਯੋਗ ਹੈ । ਫ਼ੌਜਦਾਰੀ ਸੰਘਤਾ ਵਿਚ ਨਿਜੀ ਸੰਪਤੀ ਨਾਲੋਂ ਰਾਸ਼ਟਰੀ ਸੰਪਤੀ ਦੀ ਚੋਰੀ ਜਾਂ ਹਾਨੀ ਕਰਨ ਲਈ ਵਧੇਰੇ ਸਖ਼ਤ ਸਜ਼ਾ ਰੱਖੀ ਗਈ ਹੈ । ਕੌਮੀ ਆਰਥਕ ਯੋਜਨਾ ਦੀ ਤਕਮੀਲ ਲਈ ਲੋੜੀਂਦਾ ਢਾਂਚਾ ਅਤੇ ਜ਼ਿੰਮੇਵਾਰੀ ਦੇ ਉਪਬੰਧ ਕਰਨ ਦਾ ਕੰਮ ਰਾਸ਼ਟਰੀ ਉੱਦਮ ਨੂੰ ਸਾਕਾਰ ਕਰਨ ਵਾਲੇ ਕਾਨੂੰਨ ਦੇ ਹੱਥ ਢਾਲਿਆ ਗਿਆ । ਮੁਆਹਿਦੇ ਤੋਂ ਪਹਿਲਾਂ ਦੇ ਅਤੇ ਮੁਆਹਿਦੇ ਦੀ ਪਾਲਣਾ ਨਾ ਕਰਨ ਸਬੰਧੀ ਝਗੜਿਆਂ ਦੀ ਸੁਣਵਾਈ ਲਈ 'ਰਾਸ਼ਟਰੀ ਸਾਲਸੀ' ਦੇ ਨਾਉਂ ਦੀ ਰਾਸ਼ਟਰੀ ਏਜੰਸੀ ਬਣਾਈ ਗਈ । ਮੁਆਹਿਦਾ-ਸਬੰਧ ਲਈ ਮੁੱਢਲਾ ਪ੍ਰਯੋਜਨ, ਮੁਆਹਿਦੇ ਦੀ ਤਕਮੀਲ ਹੋਣ ਕਰਕੇ ਸਾਲਸਾਂ ਨੂੰ ਨਿਸ਼ਚਿਤ ਪੂਰਤੀ ਕਰਾਉਣ ਜਾਂ ਇਸ ਦੇ ਅਸੰਭਵ ਹੋਣ ਕਾਰਨ ਹਰਜਾਨੇ ਦੀ ਅਦਾਇਗੀ ਦਾ ਹੁਕਮ ਦੇਣ ਦੀਆਂ ਹਦਾਇਤਾਂ ਮਿਲੀਆਂ ਹੋਈਆਂ ਸਨ । ਪ੍ਰਾਈਵੇਟ ਨਾਗਰਿਕਾਂ ਦੇ ਨਿੱਜੀ ਸੰਪਤੀ-ਮਾਮਲਿਆਂ ਸਬੰਧੀ ਦੀਵਾਨੀ ਸੰਘਤਾ ਦੇ ਉਪਬੰਧ, ਯੂਰਪੀਨ ਮਹਾਂਦੀਪ ਦੀਆਂ ਦੀਵਾਨੀ ਸੰਘਤਾਵਾਂ ਨਾਲ ਮਿਲਦੇ ਹਨ । ਮੁਆਹਿਦੇ ਦੀ ਕਮਜ਼ੋਰ ਸ੍ਰੇਣੀ ਨੂੰ ਲੁੱਟ-ਖਸੁੱਟ ਤੋਂ ਬਚਾਉਣ ਲਈ ਕੁਝ ਉਚੇਚੇ ਉਪਬੰਧ ਹਨ । ਸਭਨਾਂ ਕੰਮਾਂ ਦੀ ਪ੍ਰਮਾਣੀਕ ਸ੍ਰੇਣੀ ਵੰਡ ਅਨੁਸਾਰ ਕਾਨੂੰਨ ਰਾਹੀਂ ਮਜ਼ਦੂਰੀ ਅਤੇ ਕੰਮ ਦੇ ਘੰਟੇ ਨਿਸ਼ਚਿਤ ਕੀਤੇ ਗਏ ਹਨ । ਭੋਂ ਵਰਤੋਂ ਲਈ 1922 ਦੀ ਭੋਂ ਸੰਘਤਾ ਹੈ । ਭੋਂ ਦੀ ਮਾਲਕੀ ਰਾਸ਼ਟਰ ਦੀ ਹੈ ਇਸਦੀ । ਕੇਵਲ ਵਰਤੋਂ ਅਲਾਟ ਹੁੰਦੀ ਹੈ । ਪਰਿਵਾਰਕ ਕਾਨੂੰਨ ਵਿਆਹ ਤੇ ਤਲਾਕ ਵਿਚ ਧਰਮ-ਨਿਰਪੇਖਤਾ ਲਿਆਂਦੀ ਗਈ ਹੈ ।

ਸੋਵੀਅਤ ਕਾਨੂੰਨ ਉੱਤੇ ਰੋਮਨ ਕਾਨੂੰਨ ਦਾ ਵਧੇਰੇ ਪ੍ਰਭਾਵ ਹੈ । ਫ਼ਰਾਂਸੀਸੀ ਜ਼ਾਬਤੇ ਵਾਂਗ, ਫ਼ੌਜਦਾਰੀ ਜ਼ਾਬਤੇ ਵਿਚ ਮੁਕੱਦਮੇ ਦੀ ਸਮਾਇਤ ਤੋਂ ਪਹਿਲਾਂ ਤਫ਼ਤੀਸ਼ ਤੇ ਵਧੇਰੇ ਜ਼ੋਰ ਦਿੱਤਾ ਜਾਂਦਾ ਹੈ । ਪ੍ਰਸੰਗਤਤਾ ਦੇ ਨਿਯਮ ਤੋਂ ਸਿਵਾਏ ਅਦਾਲਤ ਨੂੰ ਸ਼ਹਾਦਤ ਦੇ ਕਿਸੇ ਕਿਸਮ ਦੇ ਨਿਯਮ ਦੇ ਬੰਧਨ ਨਹੀਂ । ਸਮਾਜ ਦੇ ਹਿੱਤਾਂ ਵਿਚ ਜ਼ਰੂਰੀ ਕਿਸੇ ਵੀ ਪੜਾਅ ਤੇ ਦੀਵਾਨੀ ਮੁਕੱਦਮੇ ਵਿਚ ਦਖ਼ਲ ਦੇਣ ਦਾ ਪ੍ਰਾਸੀਕਿਊਟਰ ਨੂੰ ਇਖ਼ਤਿਆਰ ਹੈ । ਅਪੀਲੀ ਅਦਾਲਤਾਂ ਜ਼ਾਬਤੇ ਦੀਆਂ ਲੋੜਾਂ, ਮੌਲਿਕ ਕਾਨੂੰਨ ਦੀ ਉਲੰਘਣਾ ਜਾਂ ਗੈਰ ਮੁਅਤਬਰ ਗਵਾਹੀ ਵੇਖਕੇ ਮੁਕੱਦਮੇ ਨੂੰ ਨਵੀਂ ਵਿਚਾਰ ਲਈ ਮੋੜ

ਦਿੱਤੀਆਂ ਹਨ । ਰੂਸੀ ਜ਼ਾਬਤੇ ਦਾ ਇਕ ਹੋਰ ਲੱਛਣ ਇਹ ਹੈ ਕਿ ਸੁਪਰੀਮ ਕੋਰਟ ਦੇ ਪ੍ਰੈਜ਼ੀਡੈਂਟਾਂ ਅਤੇ ਪ੍ਰਾਸੀਕਿਊਟਰਾਂ ਨੂੰ ਫ਼ੈਸਲੇ ਤੇ, ਅਪੀਲ ਹੋਣ ਤੇ ਜਾਂ ਅਪੀਲ ਨਾ ਹੋਣ ਤੇ, ਉਸਦੇ ਅੰਤਮ ਬਣ ਜਾਣ ਪਿੱਛੋਂ ਭਾਵੇਂ ਉਹ ਫ਼ੌਜਦਾਰੀ ਜਾਂ ਦੀਵਾਨੀ ਮੁਕੱਦਮੇ ਦਾ ਹੋਵੇ, ਇਤਰਾਜ਼ ਕਰਨ ਦਾ ਇਖ਼ਤਿਆਰ ਪ੍ਰਾਪਤ ਹੈ ।

ਸੋਵੀਅਤ ਰੂਸ ਅੰਦਰ ਵਿਕਸਿਤ ਕਾਨੂੰਨ ਉਦੋਂ ਹੋਰਨੀਂ ਥਾਈਂ ਲਾਗੂ ਹੋਣਾ ਆਰੰਭ ਹੋਇਆ ਜਦੋਂ ਬਾਹਰਲੇ ਮੰਗੋਲੀਆ ਨੇ 11 ਜੁਲਾਈ, 1921 ਨੂੰ ਆਪਣੀ "ਜਨਤਾ ਦੀ ਸਰਕਾਰ" ਸਥਾਪਿਤ ਕਰਨ ਦਾ ਐਲਾਨ ਕਰ ਦਿੱਤਾ । 26 ਨਵੰਬਰ, 1924 ਨੂੰ ਮੰਗੋਲੀਅਨ-ਗਣਰਾਜ ਦੇ ਪਹਿਲੇ ਸੰਵਿਧਾਨ ਵਿਚ ਸੋਵੀਅਤ ਕਾਨੂੰਨ ਦੇ ਨਮੂਨੇ ਦੀ ਪੈਰਵੀ ਕੀਤੀ ਗਈ । ਦੂਜੇ ਸੰਸਾਰ ਯੁੱਧ ਪਿੱਛੋਂ ਜਿਨ੍ਹਾਂ ਯੂਰਪੀਨ ਮੁਲਕਾਂ ਵਿਚ ਰੂਸੀ ਫ਼ੌਜ ਦਾ ਕਬਜ਼ਾ ਹੋਇਆ ਉਨ੍ਹਾਂ ਵਿਚ ਸੋਵੀਅਤ ਢੰਗ ਦੀਆਂ ਸਰਕਾਰਾਂ ਕਾਇਮ ਹੋਈਆਂ ਅਤੇ ਉਨ੍ਹਾਂ ਵਿਚ ਸੋਵੀਅਤ ਕਾਨੂੰਨ ਪ੍ਰਣਾਲੀ ਸਥਾਪਿਤ ਹੋਈ । ਇਹ ਪ੍ਰਣਾਲੀ ਆਰਥਿਕ ਵਿਕਾਸ ਦੇ ਫ਼ਰਕ ਅਨੁਸਾਰ ਥੋੜ੍ਹੀ ਬਹੁਤ ਅਦਲਾ ਬਦਲੀ ਨਾਲ ਚੀਨ, ਉੱਤਰੀ ਕੋਰੀਆ ਅਤੇ ਉੱਤਰੀ ਵੀਅਤਨਾਮ ਵਿਚ ਵੀ ਕਾਇਮ ਹੋਈ । ਸੋਵੀਅਤ ਢੰਗ ਦੇ ਨਵੇਂ ਗਣਰਾਜਾਂ ਵਿਚ ਲਾਗੂ ਹੋਣ ਵਾਲਾ ਕਾਨੂੰਨ ਹਰ ਇਕ ਗਣਰਾਜ ਵਿਚ ਥੋੜ੍ਹੇ ਜਿਹੇ ਵਖਰੇਵਿਆਂ ਨਾਲ ਘੜਿਆ ਗਿਆ ਪਰ ਹੋਰ ਕਾਨੂੰਨ ਦਾ ਨਿਰਣਾ ਜੱਜਾਂ ਤੇ ਛੱਡ ਦਿੱਤਾ ਗਿਆ । ਚੀਨ ਦੇ ਉਲਟ ਪੂਰਬੀ ਯੂਰਪੀਨ ਦੇਸ਼ਾਂ ਵਿਚ ਕਾਨੂੰਨ ਦੇ ਸੰਘਟਾਬੱਧ ਕਰਨ ਦਾ ਕੰਮ ਛੇਤੀ ਤੁਰਿਆ । ਪੋਲੈਂਡ ਨੇ 18 ਜੁਲਾਈ, 1950 ਵਿਚ ਸਿਵਲ ਜ਼ਾਬਤੇ ਉੱਤੇ ਇਕ ਜਨਰਲ ਸਟੈਚੂਟ ਅਪਣਾਇਆ । ਚੈਕੋਸਲਾਵਾਕੀਆ ਦੀ ਸਰਕਾਰ ਨੇ ਕਾਮਿਆਂ ਨੂੰ ਸਰਕਾਰੀ ਕਾਰਪੋਰੇਸ਼ਨਾਂ ਦੇ ਪ੍ਰਬੰਧ ਵਿਚ ਸਾਂਝੀਵਾਲ ਬਣਾਉਣ ਅਤੇ ਸਥਾਨਿਕ ਸਰਕਾਰੀ ਪਰਿਸ਼ਦਾਂ ਲਈ ਖੁੱਲ੍ਹੀ ਖ਼ੁਦਮੁਖ਼ਤਿਆਰੀ ਦਾ ਤਜਰਬਾ ਕੀਤਾ । ਪੋਲੈਂਡ ਦੇ ਕਾਨੂੰਨੀ ਵਿਚਾਰਵਾਨਾਂ ਦੇ ਦਾਅਵੇ ਅਨੁਸਾਰ ਕਮਿਊਨਿਸਟ ਮੰਤਵਾਂ ਅਤੇ ਸਮਾਹਿਤ ਦੇ ਵਿਕਾਸ਼ਨ ਪ੍ਰਤੀ ਮਨੁੱਖ ਦੇ ਰਵੱਈਏ ਵਿਚਕਾਰ ਕੋਈ ਅਣਮੇਲ ਨਹੀਂ । ਪੋਲੈਂਡ ਦੀਆਂ ਅਦਾਲਤਾਂ ਦਾ ਮੁੜ ਸੰਗਠਨ ਕੀਤਾ ਗਿਆ ਜਿਸ ਨਾਲ ਜ਼ਾਬਤੇ ਦੇ ਨਿਯਮਾਂ ਦੀ ਕਰੜੀ ਪਾਲਣਾ ਹੋਣ ਲੱਗੀ ਅਤੇ ਨਿਆਂ ਦੇ ਉੱਚਿਤ ਕਾਰਜ ਲਈ ਕਾਨੂੰਨ-ਪੇਸ਼ਾ ਵਰਗ ਦਾ ਕੰਮ ਜ਼ਰੂਰੀ ਅਤੇ ਮਹੱਤਵਪੂਰਨ ਸਿੱਧ ਹੋਣ ਲੱਗਾ ।

ਸੋਵੀਅਤ ਕਾਨੂੰਨੀ ਵਿਚਾਰਵਾਨਾਂ ਨੇ ਇਹ ਐਲਾਨ ਕਰਕੇ ਕਿ ਸੋਵੀਅਤ ਪ੍ਰਣਾਲੀ ਵਿਚ ਨਵਾਂ ਮਾਨਵਵਾਦ ਮੂਲ ਰੂਪ ਵਿਚ ਬਰਕਰਾਰ ਹੈ, 1958 ਈ. ਵਿਚ ਇਸ ਤੇ ਆਪਣੀ ਸਹੀ ਪਾ ਦਿੱਤੀ । ਵੀਹਵੀਂ ਸਦੀ ਦੇ ਉਦਯੋਗੀਕਰਣ ਦੀ ਵਿਸ਼ੇਸ਼ਤਾ ਕਰਕੇ ਸਾਰਿਆਂ ਦੇਸ਼ਾਂ ਵਿਚਕਾਰ ਸਮਾਜਕ ਸਬੰਧਾਂ ਵਿਚ ਰਾਜ-ਦਖ਼ਲ ਕਬੂਲਣ ਦੀ ਲੋੜ ਸਾਹਮਣੇ ਆਈ । ਮਜ਼ਦੂਰ-ਮਾਲਕ ਆਪਣੀ ਮਨ ਮਰਜ਼ੀ ਦੇ ਮਜ਼ਦੂਰੀ ਮੁਆਹਿਦੇ ਨਹੀਂ ਕਰ ਸਕਦੇ ਸਨ । ਸੰਪਤੀ ਉੱਤੇ, ਸੰਪਤੀ-ਮਾਲਕਾਂ ਦੀ ਵਰਤੋਂ ਤੇ ਬੰਦਸ਼ਾਂ ਲੱਗ ਗਈਆਂ । ਬੈਂਕਾਂ, ਉਦਯੋਗਾਂ ਅਤੇ ਢੋਆ-ਢੁਆਈ ਦਾ ਰਾਸ਼ਟਰੀਕਰਣ ਵੱਡੇ ਪੈਮਾਨੇ ਤੇ ਹੋਣ ਲੱਗਾ । ਤੀਜੀ ਧਿਰ ਨੂੰ ਨੁਕਸਾਨ ਦੇ ਖ਼ਿਲਾਫ਼ ਲਾਜ਼ਮੀ ਬੀਮਾ ਆਮ ਹੋ ਗਿਆ । ਵਿਆਹਾਂ ਵਿਚ ਨਿੱਜੀ ਧਰਮ ਨਿਯਮਾਂ ਦੇ ਬੰਧਨ ਨਾ ਰਹੇ । ਇਸ ਤਰ੍ਹਾਂ ਸੋਵੀਅਤ ਕਾਨੂੰਨ ਹੋਰਨਾਂ ਕਾਨੂੰਨਾਂ ਨਾਲੋਂ ਵੱਖਰਾ ਹੈ ਜਦੋਂ ਕਿ ਇਸਦੀ ਤਕਨੀਕ ਰੋਮਨ ਕਾਨੂੰਨ ਪ੍ਰਣਾਲੀ ਨਾਲੋਂ ਕੁਝ ਹੱਦ ਤੱਕ ਵੱਖਰੀ ਹੈ । ਇਸ ਲਈ ਸੋਵੀਅਤ ਕਾਨੂੰਨ ਇਕ ਵੱਖਰਾ ਵਰਗ ਮੰਨਿਆ ਜਾਂਦਾ ਹੈ ।

ਰ. ਪੁ.—ਐਨ. ਬ੍ਰਿ. 21:101,

**ਸੌ ਸਾਖੀ** : ਇਹ ਇਕ ਪ੍ਰਸਿੱਧ ਪੋਥੀ ਹੈ । ਇਸਦੇ ਦੋ ਨਾਂ ਹਨ, ਇਕ 'ਗੁਰ ਰਤਨ ਮਾਲਾ' ਤੇ ਦੂਜਾ, 'ਸੌ ਸਾਖੀ' । 'ਗੁਰ ਰਤਨ ਮਾਲਾ' ਇਸ ਦਾ ਮੂਲ ਨਾਂ ਹੈ ਅਤੇ 'ਸੌ ਸਾਖੀ' ਨਾਂ ਇਸ ਵਿਚ ਦਰਜ ਸੌ ਸਾਖੀਆਂ ਕਰਕੇ ਪਿਆ ਪ੍ਰਤੀਤ ਹੁੰਦਾ ਹੈ । ਇਸ ਦੇ ਕਈ ਪ੍ਰਕਾਰ ਦੇ ਹੱਥ ਲਿਖਤ ਨੁਸਖ਼ੇ ਮਿਲਦੇ ਹਨ ਜਿਨ੍ਹਾਂ ਵਿਚ ਪਾਠਾਂਤਰਾਂ ਤੋਂ ਛੁੱਟ ਸਾਖੀਆਂ ਦੀ ਗਿਣਤੀ ਦੀ ਵੱਧ ਘੱਟ ਹੈ । ਆਮ ਪ੍ਰਸਿੱਧ ਹੈ ਕਿ ਇਹ ਰਚਨਾ ਦਸਵੇਂ ਗੁਰੂ ਜੀ ਦੀ ਹੈ ਅਤੇ ਗੁਰੂ ਜੀ ਨੇ ਭਵਿੱਖ ਸਬੰਧੀ ਕਈ ਵਾਕ ਇਸ ਵਿਚ ਲਿਖੇ ਹਨ । ਸਿੰਘ ਸਭਾ ਲਹਿਰ ਤੋਂ ਪਹਿਲਾਂ ਇਸ ਪੋਥੀ ਦੀ ਬੜੀ ਮਹਾਨਤਾ ਸੀ ਅਤੇ ਭਵਿਸ਼ ਪੁਰਾਣ ਦੇ ਤੁਲ ਇਸਨੂੰ ਮਹੱਤਵ ਪ੍ਰਦਾਨ ਕੀਤਾ ਜਾਂਦਾ ਸੀ ਪਰ ਇਸ ਵਿਚ ਵਰਣਿਤ ਕਈ ਗੱਲਾਂ ਦਾ ਪੂਰਾ ਨਾ ਹੋਣਾ, ਇਤਿਹਾਸਕ ਤੱਥਾਂ ਸਬੰਧੀ ਗ਼ਲਤ ਬਿਆਨੀਆਂ ਜਿਵੇਂ ਕਿ (ੳ) "ਪਾਂਡਵਾਂ ਵੇਲੇ ਮੋਜਦਾਂ ਦੀ ਉਤਪਤੀ ਹੋਈ" (ਸਾਖੀ 1), (ਅ) "ਖੱਲ ਵਿਚੋਂ ਪ੍ਰਗਟ ਹੋਣ ਕਰਕੇ ਖ਼ਾਲਸਾ ਨਾਉਂ ਹੋਇਆ" (ਸਾਖੀ 13); (ੲ) "ਈਸਾ ਦੀ ਉਤਪਤੀ ਮੂਸਾ ਤੋਂ ਪਹਿਲਾਂ ਹੋਈ" (ਸਾਖੀ 14); (ਸ) "ਹਰੀਚੰਦ ਦੀ ਕਥਾ ਵਿਚਿਤ੍ਰ ਨਾਟਕ ਦੇ ਵਿਰੁੱਧ ਲਿਖੀ ਹੈ" (ਸਾਖੀ 20)ਆਦਿ ਕਰਕੇ ਇਸ ਦਾ ਮਹੱਤਵ ਦਿਨੋਂ ਦਿਨ ਘੱਟਦਾ ਗਿਆ । ਹੁਣ ਨਿਹੰਗ ਸਿੰਘਾਂ ਅਤੇ ਨਾਮਧਾਰੀ ਸਿੱਖਾਂ ਤੋਂ ਬਿਨਾਂ ਹੋਰ ਲੋਕੀਂ ਇਸ ਵਿਚਲੀਆਂ ਕਹੀਆਂ ਗੱਲਾਂ ਨੂੰ ਮਹੱਤਵ ਨਹੀਂ ਦਿੰਦੇ । ਇਸ ਪੋਥੀ ਦੇ ਅਧਿਐਨ ਤੋਂ ਪਤਾ ਲੱਗਦਾ ਹੈ ਕਿ ਦਸਮ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਭਾਈ ਗੁਰਬਖ਼ਸ਼ ਸਿੰਘ (ਰਾਮਕੁੰਵਰ) ਨੇ ਗੁਰੂ ਜੀ ਦੇ ਪਰ-ਉਪਕਾਰ ਅਤੇ ਲੀਲਾ ਸਬੰਧੀ ਸਾਖੀਆਂ ਸਿੱਖਾਂ ਨੂੰ ਸੁਣਾਈਆਂ ਅਤੇ ਸਾਹਿਬ ਸਿੰਘ ਲਿਖਾਰੀ ਨੇ ਉਨ੍ਹਾਂ ਨੂੰ 1734 ਈ. (1791 ਬਿ.) ਵਿਚ ਕਲਮਬੰਦ ਕੀਤਾ । ਰਾਮਕੁੰਵਰ ਬਾਬਾ ਬੁੱਢਾ ਦੇ ਵੰਸ਼ ਵਿਚੋਂ ਸੀ ਅਤੇ ਗੁਰੂ ਗੋਬਿੰਦ ਸਿੰਘ ਪਾਸ ਆ ਕੇ ਇਸ ਨੇ ਅੰਮ੍ਰਿਤ ਛਕਿਆ ਸੀ । ਸਿੰਘ ਬਣਨ ਤੋਂ ਪਿੱਛੋਂ ਇਸ ਦਾ ਨਾਂ ਗੁਰਬਖ਼ਸ਼ ਸਿੰਘ ਰੱਖਿਆ ਗਿਆ । ਇਹ ਗੁਰੂ ਜੀ ਦਾ ਅਤਿ ਨਿਕਟਵਰਤੀ ਸਿੱਖ ਸੀ ਅਤੇ ਉਨ੍ਹਾਂ ਦੀ ਸੰਗਤ ਵਿਚ ਰਹਿਕੇ ਧਰਮ ਦੇ ਮੂਲ ਤੱਤਾਂ ਨੂੰ ਪ੍ਰਸ਼ਨੋਤਰੀ ਰੂਪ ਵਿਚ ਜਾਨਣ ਦਾ ਯਤਨ ਕਰਦਾ ਸੀ । ਇਸ ਕਰਕੇ ਉਸ ਦੁਆਰਾ ਇਸ ਪੋਥੀ ਵਿਚ ਦਿੱਤਾ ਵਿਵਰਣ ਬੜਾ ਮਹੱਤਵਪੂਰਨ ਖ਼ਿਆਲ ਕੀਤਾ ਜਾਂਦਾ ਰਿਹਾ ਹੈ ਪਰ ਇਸ ਰਚਨਾ ਦੀ ਭਾਸ਼ਾ ਦਾ ਸਰੂਪ 125 ਸਾਲ ਤੋਂ ਵੱਧ ਪੁਰਾਣਾ ਨਹੀਂ ਹੈ ਅਤੇ ਨਾ ਹੀ ਕੋਈ ਹੱਥ ਲਿਖਤ ਪੋਥੀ ਅਜਿਹੀ ਮਿਲਦੀ ਹੈ ਜੋ ਰਾਮਕੁੰਵਰ ਦੇ ਸਮੇਂ ਦੇ ਨੇੜੇ ਦੀਆਂ ਸਿੱਖ ਰਾਜ ਦੀਆਂ ਕੁਝ ਕੁ ਘਟਨਾਵਾਂ ਦਾ ਸੰਕੇਤਕ ਉਲੇਖ ਕਰੇ । ਫ਼ਰੰਗੀਆਂ ਅਤੇ ਫ਼ਰਾਸੀਸੀਆਂ ਦੇ ਹਵਾਲੇ ਅਤੇ ਮਹਾਰਾਜਾ ਦਲੀਪ ਸਿੰਘ ਦੁਆਰਾ ਪੁਨਰ-ਰਾਜ ਦੀ ਸਥਾਪਨਾ ਆਦਿ ਸਬੰਧੀ ਪ੍ਰਸੰਗ ਇਸਦੇ ਵਾਸਤਵਿਕ ਸਰੂਪ ਨੂੰ ਸ਼ੱਕੀ ਬਣਾ ਦਿੰਦੇ ਹਨ । ਜਿਵੇਂ ਕਿ 'ਦੇਸ਼ ਬੋਧ ਕਰ ਜਾਂਹਿ ਫਿਰੰਗੀ, ਗਾਜੇਂਗੇ ਤਬ ਮੋਰ ਭੁਜੰਗੀ' (ਸਾਖੀ 85) ।

ਇਓਂ ਪ੍ਰਤੀਤ ਹੁੰਦਾ ਹੈ ਕਿ ਇਹ ਪੋਥੀ ਸਿੱਖ ਰਾਜ ਦੀਆਂ ਸ਼ਾਮਾਂ ਵੇਲੇ ਇਸ ਉੱਦੇਸ਼ ਤੋਂ ਲਿਖੀ ਗਈ ਸੀ ਕਿ ਸਿੱਖ-ਰਾਜ ਨੂੰ ਮਹਾਰਾਜਾ ਦਲੀਪ ਸਿੰਘ ਅਧੀਨ ਫਿਰ ਤੋਂ ਕਾਇਮ ਕੀਤਾ ਜਾਵੇ ਅਤੇ ਇਸਦੀ ਪੂਰਤੀ ਲਈ ਸਿੱਖਾਂ ਵਿਚ ਉਤਸ਼ਾਹ ਭਰਨ ਲਈ ਸਾਰੇ ਕਥਾ-ਪ੍ਰਸੰਗਾਂ ਨੂੰ ਦਸਵੇਂ ਗੁਰੂ ਨਾਲ ਜੋੜ ਦਿੱਤਾ ਗਿਆ ਜਾਂ ਭਾਈ ਗੁਰਬਖ਼ਸ਼ ਸਿੰਘ (ਰਾਮਕੁੰਵਰ) ਦੁਆਰਾ ਲਿਖਵਾਈ ਪੋਥੀ ਵਿਚ ਹੀ ਰਲੇ ਪਾਕੇ ਆਪਣੇ ਉਦੇਸ਼ ਅਨੁਸਾਰ ਬਣਾ ਲਿਆ ਗਿਆ ।

ਇਸ ਪੋਥੀ ਦੇ ਸ਼ੁਰੂ ਵਿਚ ਦਸਾਂ ਗੁਰੂਆਂ ਦਾ ਮੰਗਲ ਹੈ । ਫਿਰ ਇਸਦੇ ਲਿਖੇ ਜਾਣ ਸਬੰਧੀ ਜਾਣਕਾਰੀ ਦਿੱਤੀ ਗਈ ਹੈ, ਇਸ ਪਿੱਛੋਂ ਹਰੇਕ

ਸਾਖੀ ਸੁਤੰਤਰ ਰੂਪ ਵਿਚ ਚਲਦੀ ਹੈ। ਹਰੇਕ ਸਾਖੀ ਦੇ ਅੰਤ ਵਿਚ ਉਪਦੇਸ਼ ਦਿੱਤਾ ਮਿਲਦਾ ਹੈ। ਬਹੁਤ ਸਾਰੀਆਂ ਸਾਖੀਆਂ ਰਹਿਤਨਾਮੇ ਦੀ ਸ਼ੈਲੀ ਦੀਆਂ ਹਨ। ਇਸ ਪ੍ਰਸੰਗ ਵਿਚ ਪਰਉਪਕਾਰ, ਪਰਸੇਵਾ ਤੇ ਬਲ ਦਿੱਤਾ ਗਿਆ ਹੈ ਪਰ ਰਹਿਤਨਾਮੇਂ ਵਿਚ ਕਈ ਗੱਲਾਂ ਸਿੱਖਾਂ ਵਿਚ ਬ੍ਰਾਹਮਣੀ ਰੁਚੀਆਂ ਪੈਦਾ ਕਰਨ ਲਈ ਵੀ ਆ ਗਈਆਂ ਹਨ। 'ਆਨੰਦ' ਪਰੰਪਰਾ ਦੇ ਵਿਆਹ ਤੇ ਵੀ ਦੋ-ਤਿੰਨ ਥਾਵਾਂ ਤੇ ਬਲ ਦਿੱਤਾ ਗਿਆ ਹੈ। ਕੁਝ ਕੁ ਸਾਖੀਆਂ ਦਾ ਸਬੰਧ ਗੁਰੂ ਸਾਹਿਬ ਤੇ ਯੁੱਧਾਂ ਨਾਲ ਹੈ ਅਤੇ ਕੁਝ ਦਾ ਸਬੰਧ ਦਰਬਾਰੀ ਮਸੰਦਾਂ ਜਾਂ ਮਨਮਤੀਏ ਸਿੱਖਾਂ ਨੂੰ ਸੋਧਣ ਦੀਆਂ ਘਟਨਾਵਾਂ ਨਾਲ ਹੈ। ਕੁਝ ਸਾਖੀਆਂ ਦਾ ਸਬੰਧ ਆਨੰਦਪੁਰ ਛੱਡਣ ਤੋਂ ਬਾਅਦ ਦੀਆਂ ਘਟਨਾਵਾਂ ਨਾਲ ਵੀ ਹੈ। ਸਾਹਿਬਜ਼ਾਦਿਆਂ ਦੀ ਸ਼ਹੀਦੀ, ਡੱਲੇ ਬੈਰਾੜ ਨਾਲ ਮੇਲ ਅਤੇ ਬੰਦੇ ਬਹਾਦਰ ਨੂੰ ਪੰਜਾਬ ਵੱਲ ਘੱਲਣ ਵਾਲੀਆਂ ਸਾਖੀਆਂ ਹਨ। ਸਾਹਿਬਜ਼ਾਦਿਆਂ ਦੀ ਪੈਦਾਇਸ਼, ਅੰਮ੍ਰਿਤ ਸੰਚਾਰ ਆਦਿ ਨਾਲ ਸਬੰਧਤ ਵੀ ਕੁਝ ਸਾਖੀਆਂ ਮਿਲਦੀਆਂ ਹਨ। ਇਸ ਪੋਥੀ ਵਿਚ ਕੁਝ ਸਾਖੀਆਂ ਦਰਸ਼ਨਾਂ ਲਈ ਬਾਹਰੋਂ ਆਏ ਸਿੱਖਾਂ ਨਾਲ ਵੀ ਸਬੰਧਤ ਹਨ। ਭੂਪ ਨਾਮਾ, ਕਲ ਨਾਮਾ, ਕਲਕੀ ਅਵਤਾਰ ਦਾ ਪ੍ਰਗਟ ਹੋਣਾ ਆਦਿ ਕੁਝ ਹੋਰ ਮਹੱਤਵਪੂਰਨ ਸਾਖੀਆਂ ਹਨ।

ਇਸ ਪੋਥੀ ਦੀ ਪ੍ਰਮਾਣਿਕਤਾ ਅਨਿਸ਼ਚਿਤ ਹੋਣ ਕਰਕੇ ਇਸ ਦੀ ਭਾਸ਼ਾ ਦਾ ਸਾਹਿਤਕ ਮਹੱਤਵ ਨਹੀਂ ਦੱਸਿਆ ਜਾ ਸਕਦਾ। ਉਂਜ ਇਸ ਦੀ ਭਾਸ਼ਾ ਪੰਜਾਬੀ ਹੈ ਪਰ ਸਾਧ ਭਾਖਾ ਦੀ ਰੰਗਣ ਵੀ ਆਮ ਮਿਲਦੀ ਹੈ। ਇਸ ਵਿਚ ਗੱਦ ਅਤੇ ਪੱਦ ਦੋਹਾਂ ਦਾ ਮਿਲਿਆ-ਜੁਲਿਆ ਰੂਪ ਮਿਲਦਾ ਹੈ। ਕਵਿਤਾ ਪਿੰਗਲ ਦੇ ਨਿਯਮ ਤੋਂ ਬਾਹਰ ਹੈ ਜਿਵੇਂ ਕਿ :

"ਗੁਰੂ ਹਰਿ ਰਾਇ ਸਹਾਇ ਕਰ ਕ੍ਰਿਸਨ
ਸਵਾਇ ਗੁਰੂ ਤੇਗ ਬਹਾਦਰ ਧੀਰ।
ਗੁਰੂ ਗੋਬਿੰਦ ਸਿੰਘ ਅਰਿ ਮ੍ਰਿਗ ਤੁਰਕਨ ਕੋ, ਸੁਨਬੀਰ।"

ਕਥਾ ਪ੍ਰਸੰਗ ਵਿਚ ਕਈ ਵਾਰ ਪਦ ਅੰਸ਼ ਅਤੇ ਗੁਰਬਾਣੀ ਦੀਆਂ ਟੂਕਾਂ ਵੀ ਦਿੱਤੀਆਂ ਮਿਲਦੀਆਂ ਹਨ। ਭਾਸ਼ਾ ਸਰਲ ਅਤੇ ਸਾਧਾਰਨ ਪੱਧਰ ਦੀ ਹੈ।

ਹ. ਪੁ. —ਮ. ਕੋ 234.

—ਡਾ. ਰਤਨ ਸਿੰਘ ਜੱਗੀ

**ਸ਼ੌਕਤ ਅਲੀ :** ਭਾਰਤ ਦੇ ਇਸ ਪ੍ਰਸਿੱਧ ਸੁਤੰਤਰਤਾ ਸੰਗਰਾਮੀਏ ਦਾ ਜਨਮ 10 ਮਾਰਚ, 1873 ਨੂੰ ਅਬਦੁਲ ਅਲੀ ਖਾਂ ਦੇ ਘਰ ਰਾਮਪੁਰ ਵਿਖੇ ਹੋਇਆ। ਸੰਨ 1880 ਵਿਚ ਇਸ ਦੇ ਪਿਤਾ ਦੀ ਮੌਤ ਹੋ ਗਈ। ਬੱਚੇ ਵੱਟੇ ਛੋਟੇ ਹੋਣ ਕਰਕੇ ਇਨ੍ਹਾਂ ਦੇ ਪਾਲਣ-ਪੋਸਣ ਦੀ ਜ਼ਿੰਮੇਵਾਰੀ ਇਸ ਦੀ ਮਾਤਾ ਨੂੰ ਸੰਭਾਲਣੀ ਪਈ। ਆਪ ਅਨਪੜ੍ਹ ਹੋਣ ਦੇ ਬਾਵਜੂਦ ਵੀ ਇਸ ਦੀ ਮਾਤਾ ਦ੍ਰਿੜ੍ਹ ਸੀ ਕਿ ਉਸ ਦੇ ਬੱਚੇ ਚੰਗੇ ਤੋਂ ਚੰਗੇ ਸਕੂਲ ਵਿਚ ਵਿਦਿਆ ਪ੍ਰਾਪਤ ਕਰਨ। ਸ਼ੌਕਤ ਅਲੀ ਨੂੰ ਮੁੱਢਲੀ ਵਿਦਿਆ ਲਈ ਬਰੇਲੀ ਦੇ ਸਕੂਲ ਵਿਚ ਦਾਖਲ ਕਰਵਾਇਆ ਗਿਆ। ਸੰਨ 1895 ਇਸ ਨੇ ਬੀ. ਏ. ਦੀ ਪ੍ਰੀਖਿਆ ਪਾਸ ਕੀਤੀ ਅਤੇ ਇਸ ਨੂੰ ਸਹਾਇਕ ਅਫੀਮ ਏਜੰਟ ਨਿਯੁਕਤ ਕਰ ਦਿੱਤਾ ਗਿਆ। ਇਸ ਵਿਭਾਗ ਵਿਚ ਲਗਭਗ 17 ਸਾਲ ਸੇਵਾ ਕਰਨ ਉਪਰੰਤ ਇਹ ਸਮੇਂ ਤੋਂ ਪਹਿਲਾਂ ਰੀਟਾਇਰ ਹੋ ਗਿਆ ਤਾਂ ਜੋ ਸਰ ਆਗਾ ਖਾਂ ਨਾਲ ਉਸ ਦੇ ਸਕੱਤਰ ਦੇ ਤੌਰ ਤੇ ਸਾਰੇ ਦੇਸ਼ ਦਾ ਦੌਰਾ ਕਰਕੇ ਅਲੀਗੜ੍ਹ ਕਾਲਜ ਨੂੰ ਯੂਨੀਵਰਸਿਟੀ ਬਣਾਉਣ ਹਿਤ ਲੋਕ ਰਾਏ ਕਾਇਮ ਕੀਤੀ ਜਾਵੇ ਅਤੇ ਲੋੜੀਂਦੇ ਫੰਡ ਇਕੱਤਰ ਕੀਤੇ ਜਾਣ। ਪਹਿਲੇ ਵਿਸ਼ਵ-ਯੁੱਧ ਦੇ ਦਿਨਾਂ ਵਿਚ ਅਲੀ ਭਰਾਵਾਂ (ਮੁਹੰਮਦ ਅਲੀ ਅਤੇ ਸ਼ੌਕਤ ਅਲੀ) ਨੇ ਬਰਤਾਨਵੀ ਸਰਕਾਰ ਦੇ ਟਰਕੀ ਵਿਰੁੱਧ ਵਤੀਰੇ ਦੀ ਸਖਤ ਆਲੋਚਨਾ ਕੀਤੀ। ਇਨ੍ਹਾਂ ਦੋਹਾਂ ਭਰਾਵਾਂ ਨੂੰ 30 ਮਈ, 1915 ਨੂੰ ਇਸ ਇਲਜ਼ਾਮ ਅਧੀਨ ਜੇਲ੍ਹਾਂ ਵਿਚ ਸੁੱਟ ਦਿੱਤਾ ਗਿਆ ਕਿ ਇਨ੍ਹਾਂ ਨੇ ਭਾਰਤ ਵਿਚਲੀ ਬਰਤਾਨਵੀ ਸਰਕਾਰ ਵਿਰੁੱਧ ਮੁਸਲਮਾਨਾਂ ਨੂੰ ਭੜਕਾਇਆ ਹੈ। ਸ਼ੌਕਤ ਅਲੀ ਦੀ ਪੈਨਸ਼ਨ ਵੀ ਜ਼ਬਤ ਕਰ ਲਈ ਗਈ। ਯੁੱਧ ਖਤਮ ਹੋਣ ਤੇ ਦਸੰਬਰ 1919 ਵਿਚ ਦੋਨਾਂ ਭਰਾਵਾਂ ਨੂੰ ਰਿਹਾ ਕਰ ਦਿੱਤਾ ਗਿਆ।

ਰਿਹਾ ਹੋਣ ਪਿੱਛੋਂ ਇਸ ਨੇ ਗਾਂਧੀ ਜੀ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਦਾ ਸਾਥ ਦਿੱਤਾ। ਇਸ ਨੇ ਉਨ੍ਹਾਂ ਲੋਕਾਂ ਦਾ ਮੁਸਲਿਮ ਲੋਕਾਂ ਨਾਲ ਸੰਪਰਕ ਪੈਦਾ ਕਰਨ ਲਈ ਸਾਰੇ ਭਾਰਤ ਦਾ ਦੌਰਾ ਕੀਤਾ ਅਤੇ ਮੁਸਲਮਾਨਾਂ ਵਿਚ ਕਾਂਗਰਸ ਦਾ ਪ੍ਰਚਾਰ ਕੀਤਾ। ਇਸ ਨੇ ਸਰਬ-ਭਾਰਤੀ ਖ਼ਿਲਾਫ਼ਤ ਕਮੇਟੀ ਦੀ ਸਫ਼ਲਤਾ ਲਈ ਕਈ ਨਵੇਂ ਵਲੰਟੀਅਰ ਭਰਤੀ ਕੀਤੇ ਅਤੇ ਕਮੇਟੀ ਲਈ ਚੰਦਾ ਇਕੱਠਾ ਕੀਤਾ।

ਸ਼ੌਕਤ ਅਲੀ ਕਾਹਲੇ ਸੁਭਾਅ ਦਾ ਹੋਣ ਕਰਕੇ ਕਿਸੇ ਖਾਸ ਮਸਲੇ ਸਬੰਧੀ ਬਣਾਈ ਆਪਣੀ ਧਾਰਨਾ ਨੂੰ ਬਦਲਣ ਲਈ ਘੱਟ ਹੀ ਤਿਆਰ ਹੁੰਦਾ ਸੀ। ਸੁਤੰਤਰ ਭਾਰਤ ਵਿਚ ਮੁਸਲਮਾਨਾਂ ਦੀ ਪ੍ਰਤਿਸ਼ਠਾ ਸਬੰਧੀ ਇਸ ਦਾ ਕਾਂਗਰਸੀ ਲੀਡਰਾਂ ਨਾਲ ਮਤ-ਭੇਦ ਹੋ ਗਿਆ ਅਤੇ ਇਸ ਨੇ ਕਾਂਗਰਸ ਪਾਰਟੀ ਤੋਂ ਅਸਤੀਫ਼ਾ ਦੇ ਦਿੱਤਾ ਤੇ ਬੰਬਈ ਵਿਚ ਰਹਿਣ ਲੱਗ ਪਿਆ। ਇਸ ਤੋਂ ਪਿੱਛੋਂ ਇਸ ਨੇ ਮੁਸਲਿਮ ਲੋਕਾਂ ਦੇ ਹਿਤਾਂ ਦੀ ਵਕਾਲਤ ਬੰਬਈ ਤੋਂ ਛਪਦੇ ਉਰਦੂ ਦੇ ਰੋਜ਼ਾਨਾ ਅਖ਼ਬਾਰ 'ਖ਼ਿਲਾਫ਼ਤ' ਰਾਹੀਂ ਜਾਰੀ ਰੱਖੀ। ਇਹ ਕਾਂਗਰਸ ਵਿਰੋਧੀ ਹੁੰਦਾ ਹੋਇਆ ਵੀ ਕਾਂਗਰਸ ਦੇ ਦੁਸ਼ਮਣਾਂ ਦੇ ਹੱਥਾਂ ਵਿਚ ਨਹੀਂ ਖੇਡਿਆ। ਆਪਣੇ ਜੀਵਨ ਦੇ ਆਖ਼ਰੀ ਦਿਨਾਂ ਵਿਚ ਇਹ ਸੈਂਟਰਲ ਲੈਜਿਸਲੇਟਿਵ ਕੌਂਸਲ ਦਾ ਮੈਂਬਰ ਚੁਣਿਆ ਗਿਆ।

26 ਨਵੰਬਰ, 1938 ਨੂੰ ਇਸ ਦੀ ਦਿੱਲੀ ਵਿਖੇ ਮੌਤ ਹੋ ਗਈ।

ਹ. ਪੁ.—ਡਿ. ਆਫ਼. ਨੈ. ਬਾਇ. 4:176

**ਸ਼ੌਕਤ ਮਹਿਮੂਦ :** ਇਹ ਤੁਰਕੀ ਪਾਸ਼ਾ ਸੀ ਜਿਸ ਦਾ ਜਨਮ 1858 ਈ. ਵਿਚ ਹੋਇਆ। ਸੰਨ 1901 ਤੋਂ ਲੈ ਕੇ 1903 ਤੱਕ ਇਹ ਅਰਬ ਵਿਚ ਹਿਜਾਜ਼ ਦਾ ਫ਼ੌਜੀ ਗਵਰਨਰ ਰਿਹਾ ਪਰ ਇਥੇ ਹਾਲਤ ਖ਼ਰਾਬ ਹੋਣ ਕਰਕੇ ਇਹ ਯੂਸਕੂਬ ਚਲਿਆ ਗਿਆ ਇਥੇ ਵੀ ਇਸ ਦਾ ਉੱਚ ਅਹੁਦਾ ਸੀ ਅਤੇ ਇਸ ਦਾ ਵਾਹ ਨੌਜਵਾਨ ਤੁਰਕ ਤਹਿਰੀਕ ਨਾਲ ਪਿਆ ਜਿਸ ਵਿਚ ਇਹ ਸ਼ਾਮਲ ਹੋ ਗਿਆ। ਇਸ ਤਹਿਰੀਕ ਦਾ ਸਦਰ ਮੁਕਾਮ ਸਾਲੋਨੀਕਾ ਵਿਚ ਸੀ। ਸੰਨ 1909 ਵਿਚ ਨੌਜਵਾਨਾਂ ਅਤੇ ਬੁੱਢੇ ਤੁਰਕਾਂ ਵਿਚਕਾਰ ਹਕੂਮਤ ਸਾਂਭਣ ਲਈ ਜਦੋ-ਜਹਿਦ ਛਿੜ ਪਈ। ਨੌਜਵਾਨਾਂ ਦੀ ਅਗਵਾਈ ਮਹਿਮੂਦ ਸ਼ੌਕਤ ਨੇ ਕੀਤੀ। ਇਕ ਸ਼ਕਤੀ-ਸ਼ਾਲੀ ਬੁੱਢੇ ਤੁਰਕ ਦਲ ਨੇ ਇਨਕਲਾਬੀ ਤਹਿਰੀਕ ਨੂੰ ਭੜਕਾਇਆ ਅਤੇ ਬਗਾਵਤ ਦੀ ਤਿਆਰੀ ਕੀਤੀ। ਪਰ ਅਪ੍ਰੈਲ ਦੇ ਮੱਧ ਵਿਚ ਤੀਜਾ ਫ਼ੌਜੀ ਦਸਤਾ ਹੁਸੈਨ ਹਸਨੀ ਪਾਸ਼ਾ ਦੀ ਕਮਾਨ ਹੇਠ ਸਾਲੋਨੀਕਾ ਤੋਂ ਕੁਸਤੁਨਤੁਨੀਆ ਵਿਰੁੱਧ ਅੱਗੇ ਵਧਿਆ। ਸਾਰੇ ਸਟੇਸ਼ਨਾਂ ਦੇ ਸਵਾਲ ਤੇ ਮਹਿਮੂਦ ਸ਼ੌਕਤ ਨੇ ਕਮਾਨ ਸੰਭਾਲ ਲਈ ਅਤੇ ਘਮਸਾਨ ਦੀ ਲੜਾਈ ਪਿੱਛੋਂ 4 ਅਪ੍ਰੈਲ ਨੂੰ ਇਸ ਦੀਆਂ ਫ਼ੌਜਾਂ ਕੁਸਤੁਨਤੁਨੀਆ ਵਿਚ ਦਾਖ਼ਲ ਹੋ ਗਈਆਂ।

ਇਸ ਦੀ ਇਸ ਸ਼ਾਨਦਾਰ ਜਿੱਤ ਪਿੱਛੋਂ ਕੌਮੀ ਅਸੈਂਬਲੀ ਨੇ ਨੌਜਵਾਨ ਤੁਰਕਾਂ ਦੀਆਂ ਖਾਹਿਸ਼ਾਂ ਦਾ ਵਿਰੋਧ ਕਰਨ ਦਾ ਹੌਸਲਾ ਨਾ ਕੀਤਾ ਅਤੇ ਇਸ ਨੇ 26 ਅਪ੍ਰੈਲ, 1909 ਨੂੰ ਅਬਦੁਲ ਹਮੀਦ ਵਿਰੁੱਧ ਮਤਾ ਪਾਸ ਕਰਕੇ ਉਸ ਨੂੰ ਗੱਦੀ ਤੋਂ ਲਾਹ ਦਿੱਤਾ। ਉਸ ਸਮੇਂ ਮਹਿਮੂਦ ਸ਼ੌਕਤ ਹੀ ਅਸਲੀ ਨਾਇਕ ਸੀ, ਪਰ ਇਹ ਸਿਆਸਤ ਵੱਲ ਖ਼ਾਸ ਧਿਆਨ ਨਹੀਂ ਦੇਣਾ ਚਾਹੁੰਦਾ ਸੀ, ਕਿਉਂਕਿ ਇਹ ਸਮਝਦਾ ਸੀ ਕਿ ਇਸ ਸਿਆਸਤ ਹੀ ਤੁਰਕੀ ਫ਼ੌਜੀ ਸਰਦਾਰਾਂ ਵਿਚ ਫੁੱਟ ਦਾ ਕਾਰਨ ਸੀ। ਇਸ ਨੇ ਆਪਣੀ ਸਰਗਰਮੀਆਂ ਫ਼ੌਜੀ ਮਾਮਲਿਆਂ

ਤਕ ਹੀ ਸੀਮਿਤ ਰੱਖੀਆਂ । ਇਸ ਨੇ ਫ਼ੌਜੀ ਸਿਖਲਾਈ ਵੱਲ ਖਾਸ ਧਿਆਨ ਦਿੱਤਾ ਅਤੇ ਫ਼ੌਜ ਨੂੰ ਮਜ਼ਬੂਤ ਬਣਾਇਆ । ਸੰਨ 1910 ਅਤੇ 1911 ਵਿਚ ਜਦੋਂ ਮਾਲੀਸਰਾਂ ਨੇ ਬਗ਼ਾਵਤ ਕੀਤੀ ਤਾਂ ਇਸ ਨੇ ਇਸ ਬਗ਼ਾਵਤ ਨੂੰ ਸਖ਼ਤੀ ਨਾਲ ਦਬਾਅ ਦਿੱਤਾ । ਸੰਨ 1912 ਵਿਚ ਇਸ ਨੇ ਅੱਲਬੇਨੀਆ ਦੇ ਬਾਗ਼ੀਆਂ ਵਿਰੁੱਧ ਜੰਗ ਲੜੀ । ਇਸ ਸਾਲ ਇਸ ਨੂੰ ਜੰਗੀ ਵਜ਼ੀਰ ਬਣਾ ਦਿੱਤਾ ਗਿਆ । ਸੰਨ 1913 ਵਿਚ ਇਸ ਨੂੰ ਕਿਆਮੀਲ ਪਿੱਛੋਂ ਪ੍ਰਧਾਨ ਮੰਤਰੀ ਬਣਾ ਦਿੱਤਾ ਗਿਆ ।

ਫ਼ੌਜੀ ਸੁਧਾਰਾਂ ਲਈ ਇਸ ਨੇ ਮਹੱਤਵਪੂਰਨ ਕੰਮ ਕੀਤੇ, ਪਰ ਛੇਤੀ ਹੀ ਫ਼ਰਾਂਸ ਵਿਚ ਸੰਧਿਕ ਪਾਸ਼ਾ ਦੇ ਹੁਕਮ ਅਨੁਸਾਰ ਯੂਨੀਅਨ ਲਿਬਰੇਲ ਨੇ ਇਸ ਨਾਲ ਝਗੜਾ ਛੇੜ ਦਿੱਤਾ । ਅੰਤ ਨੂੰ ਯੂਨੀਅਨ ਲਿਬਰੇਲ ਦੇ ਇਕ ਮੈਂਬਰ ਨੇ ਇਸ ਨੂੰ 11 ਜੂਨ, 1913 ਨੂੰ ਕਤਲ ਕਰ ਦਿੱਤਾ ।

ਹ. ਪੁ.— ਐਨ. ਬ੍ਰਿ. 20:514; ਕ. ਬੁ. ਬ. 3:1216.

**ਸੌਗੰਧ** : ਇਹ ਕਾਨੂੰਨ ਦੀਆਂ ਨਜ਼ਰਾਂ ਵਿਚ ਇਕ ਪ੍ਰਕਾਰ ਦੀ ਪ੍ਰਤਿਗਿਆ ਜਾਂ ਤਸਦੀਕ ਹੁੰਦੀ ਹੈ ਜਿਸ ਤੋਂ ਵਿਅਕਤੀ ਵਿਸ਼ੇਸ਼ ਦੀ ਇਸ ਨੀਅਤ ਦਾ ਪ੍ਰਗਟਾ ਹੁੰਦਾ ਹੈ ਕਿ ਉਹ ਕਿਸੇ ਵਿਸ਼ੇਸ਼ ਕੰਮ ਜਾਂ ਕੰਮਾਂ ਨੂੰ ਪੂਰੀ ਵਫ਼ਾਦਾਰੀ ਅਤੇ ਸਚਾਈ ਨਾਲ ਕਰਨ ਲਈ ਆਪਣੇ ਆਪ ਨੂੰ ਪਾਬੰਦ ਖ਼ਿਆਲ ਕਰੇਗਾ ।

ਸੌਗੰਧ ਦੀ ਇਕ ਆਮ ਮਿਲਦੀ ਉਦਾਹਰਨ ਉਹ ਪ੍ਰਤਿਗਿਆ ਹੈ ਜਿਹੜੀ ਕਿ ਕੋਈ ਗਵਾਹ ਕਿਸੇ ਅਦਾਲਤ ਵਿਚ ਇਸ ਸਬੰਧ ਵਿਚ ਕਰਦਾ ਹੈ ਕਿ ਉਹ ਜੋ ਵੀ ਕਹੇਗਾ, ਸੱਚ ਸੱਚ ਕਹੇਗਾ । ਇਕ ਹੋਰ ਰੂਪ ਵਿਚ ਸੌਗੰਧ ਕਿਸੇ ਅਹੁਦੇ ਨੂੰ ਸੰਭਾਲਣ ਸਮੇਂ ਕਿਸੇ ਸਰਕਾਰੀ ਕਰਮਚਾਰੀ ਵੱਲੋਂ ਮਨੌਂ ਕੀਤਾ ਗਿਆ ਇਕ ਪ੍ਰਕਾਰ ਦਾ ਵਾਅਦਾ ਹੁੰਦਾ ਹੈ ਕਿ ਉਹ ਆਪਣੇ ਕਰਤੱਵ ਪੂਰੀ ਵਫ਼ਾਦਾਰੀ ਨਾਲ ਨਿਭਾਏਗਾ । ਸੌਗੰਧ ਜ਼ਰੂਰੀ ਤੌਰ ਤੇ ਇਕ ਪ੍ਰਕਾਰ ਦੀ ਪ੍ਰਤਿੱਗਿਆ ਹੁੰਦੀ ਹੈ, ਇਸ ਲਈ ਇਹ ਹਲਫ਼ੀਆ ਬਿਆਨ ਤੋਂ ਵੱਖ ਕਿਸਮ ਦੀ ਹੁੰਦੀ ਹੈ ਕਿਉਂਕਿ ਹਲਫ਼ੀਆ ਬਿਆਨ ਵਿਚ ਕਿਸੇ ਵਿਅਕਤੀ ਨੇ ਸੌਗੰਧ ਖਾ ਕੇ ਕੋਈ ਬਿਆਨ ਦਿੱਤਾ ਹੁੰਦਾ ਹੈ ।

ਜਦੋਂ ਕੋਈ ਵਿਅਕਤੀ ਦੀ ਜ਼ਮੀਰ ਦੀ ਓਟ ਲੈ ਕੇ ਸੌਗੰਧ ਖਾਣ ਤੋਂ ਇਨਕਾਰ ਕਰੇ ਤਾਂ ਆਮ ਤੌਰ ਤੇ ਉਸ ਨੂੰ ਇਹ ਘੋਸ਼ਣਾ ਜਾਂ ਤਸਦੀਕ ਕਰਨ ਦੀ ਆਗਿਆ ਦੇ ਦਿੱਤੀ ਜਾਂਦੀ ਹੈ ਕਿ ਉਹ ਸੱਚ ਸੱਚ ਬਿਆਨ ਦੇਵੇਗਾ । ਸ਼ਬਦ ਸੌਗੰਧ ਨੂੰ ਕਾਫ਼ੀ ਵਿਸ਼ਾਲ ਅਰਥਾਂ ਵਿਚ ਲਿਆ ਜਾਂਦਾ ਹੈ ਅਤੇ ਉਸ ਵਿਚ ਇਸ ਪ੍ਰਕਾਰ ਦੀ ਘੋਸ਼ਣਾ ਜਾਂ ਤਸਦੀਕ ਵੀ ਆ ਜਾਂਦੀ ਹੈ । ਪਰਮਾਤਮਾ ਵਿਚ ਵਿਸ਼ਵਾਸ ਰੱਖਣ ਵਾਲਾ ਹਰੇਕ ਵਿਅਕਤੀ ਭਾਵੇਂ ਉਹ ਕਿਸੇ ਧਰਮ ਨਾਲ ਵੀ ਕਿਉਂ ਨਾ ਸਬੰਧਤ ਹੋਵੇ, ਸੌਗੰਧ ਖਾਣ ਦੇ ਸਮੱਰਥ ਹੁੰਦਾ ਹੈ । ਭਾਵੇਂ ਸੌਗੰਧ ਕਿਸੇ ਧਾਰਮਿਕ ਗ੍ਰੰਥ ਉੱਪਰ ਹੱਥ ਰੱਖ ਕੇ ਜਾਂ ਹੱਥ ਉੱਪਰ ਖੜਾ ਕਰ ਕੇ ਖਾਧੀ ਜਾਂਦੀ ਹੈ ਫਿਰ ਵੀ ਸੌਗੰਧ ਦਾ ਵਿਸ਼ੇਸ਼ ਰੂਪ ਵਿਚ ਹੋਣਾ ਜ਼ਰੂਰੀ ਨਹੀਂ । ਜਿਥੇ ਕਿਸੇ ਕਾਨੂੰਨ ਅਨੁਸਾਰ ਸੌਂਹ ਦਾ ਰੂਪ ਨਿਸ਼ਚਿਤ ਕੀਤਾ ਗਿਆ ਹੋਵੇ ਉਥੇ ਐਕਟ ਦੇ ਜਾਇਜ਼ ਹੋਣ ਸਬੰਧੀ ਨਿਯਮਾਂ ਦੀ ਸਖ਼ਤੀ ਨਾਲ ਅਤੇ ਇੰਨ ਬਿੰਨ ਪਾਲਣਾ ਜ਼ਰੂਰੀ ਨਹੀਂ । ਕੇਵਲ ਇਕ ਗੱਲ ਦੀ ਮੰਗ ਘੱਟ ਘੱਟ ਜ਼ਰੂਰ ਕੀਤੀ ਜਾਂਦੀ ਹੈ ਕਿ ਸੌਗੰਧ ਚੁਕਵਾਉਣ ਲਈ ਅਧਿਕਾਰਿਤ ਕਿਸੇ ਅਫ਼ਸਰ ਦੇ ਸਾਹਮਣੇ ਪ੍ਰਤਿੱਗਿਆ ਕਰਨ ਦਾ ਕਾਰਜ ਸਪੱਸ਼ਟ ਕਿਸਮ ਦਾ ਹੋਣਾ ਚਾਹੀਦਾ ਹੈ । ਸੌਗੰਧ ਚੁਕਵਾਉਣ ਦਾ ਅਧਿਕਾਰ ਅਦਾਲਤਾਂ ਦੇ ਅਧਿਕਾਰਾਂ ਵਿਚ ਹੀ ਸ਼ਾਮਲ ਹੁੰਦਾ ਹੈ । ਇਸ ਅਧਿਕਾਰ ਦੀ ਵਰਤੋਂ ਜੱਜ ਖ਼ੁਦ ਕਰ ਸਕਦਾ ਹੈ ਜਾਂ ਉਹ ਇਹ ਅਧਿਕਾਰ ਅੱਗੇ ਕਿਸੇ ਹੋਰ ਵਿਅਕਤੀ ਨੂੰ ਵੀ ਸੌਂਪ ਸਕਦਾ ਹੈ । ਇਸ ਪ੍ਰਕਾਰ ਅਧਿਕਾਰਿਤ ਵਿਅਕਤੀ ਜੱਜ ਦੀਆਂ ਹਦਾਇਤਾਂ ਅਨੁਸਾਰ ਅਤੇ ਜੱਜ ਦੇ ਸਾਹਮਣੇ ਸੌਗੰਧ ਚੁਕਵਾਉਂਦਾ ਹੈ ।

ਜੱਜਾਂ ਤੋਂ ਇਲਾਵਾ ਹੋਰ ਸਰਕਾਰੀ ਅਫ਼ਸਰ ਵਿਸ਼ੇਸ਼ ਮੰਤਵਾਂ ਲਈ ਵੱਖ ਵੱਖ ਕਾਨੂੰਨਾਂ ਤੋਂ ਸੌਗੰਧ ਚੁਕਵਾਉਣ ਦਾ ਅਧਿਕਾਰ ਪ੍ਰਾਪਤ ਕਰਦੇ ਹਨ । ਵਿਰੋਧ ਵਿਚ ਕੋਈ ਸਿੱਧਾ ਸਬੂਤ ਨਾ ਮਿਲਣ ਤੇ ਕਿਆਸ ਇਹ ਕੀਤਾ ਜਾਂਦਾ ਹੈ ਕਿ ਕਿਸੇ ਸਰਕਾਰੀ ਅਫ਼ਸਰ ਦੁਆਰਾ ਚੁਕਵਾਈ ਗਈ ਸੌਗੰਧ ਜਾਇਜ਼ ਹੈ ।

ਹ. ਪੁ.— ਐਨ. ਅਮੈ. 20:584.

**ਸੌਗੀ** : ਇਹ ਇਕ ਸੁੱਕਾ ਮੇਵਾ ਹੈ । ਪੰਜਾਬੀ ਵਿਚ ਇਸ ਨੂੰ ਦਾਖ, ਫ਼ਾਰਸੀ ਵਿਚ ਕਿਸ਼ਮਿਸ਼ ਅਤੇ ਸੰਸਕ੍ਰਿਤ ਵਿਚ ਦਰਾਖਸ਼ ਕਿਹਾ ਜਾਂਦਾ ਹੈ । ਇਹ ਕਈ ਕਿਸਮਾਂ ਦੇ ਅੰਗੂਰਾਂ ਨੂੰ ਸੁਕਾ ਕੇ ਬਣਦੀ ਹੈ । ਸੌਗੀ ਬਣਾਉਣ ਵਾਲੇ ਅੰਗੂਰਾਂ ਦੀਆਂ ਤਿੰਨ ਸਭ ਤੋਂ ਪ੍ਰਸਿੱਧ ਕਿਸਮਾਂ ਹੇਠ ਲਿਖੀਆਂ ਹਨ :—

1. ਥੌਮਸਨ ਬੀਜ-ਰਹਿਤ—ਇਸ ਵਿਚ ਆਸਟ੍ਰੇਲੀਆ ਦੇ ਪੀਲੇ ਬੀਜ-ਰਹਿਤ ਅੰਗੂਰ, ਜਿਨ੍ਹਾਂ ਨੂੰ ਸੁਲਤਾਨਾ ਕਿਹਾ ਜਾਂਦਾ ਹੈ, ਤੁਰਕੀ, ਇਰਾਨ ਦੀ ਚਿੱਟੀ ਜਾਂ ਅੰਬਰਬਾਰ ਕਿਸ਼ਮਿਸ਼ ਤੇ ਕੈਲੀਫ਼ੋਰਨੀਆਂ ਦੀ ਸੁਲਤਾਨਿਨਾ ਆਉਂਦੇ ਹਨ ।

2. ਮਸਕਟ ਜਾਂ ਅਲੈਗਜ਼ੈਂਡ੍ਰੀਆ—ਇਹ ਵੱਡੇ ਵੱਡੇ ਬੀਜਾਂ ਵਾਲੀ ਕਿਸਮ ਹੈ ਜਿਸ ਨੂੰ ਆਸਟ੍ਰੇਲੀਆ ਵਿਚ ਗੋਰਡੋ ਬਲੈਂਕੋ ਤੇ ਦੱਖਣੀ ਅਫ਼ਰੀਕਾ ਵਿਚ ਚਿੱਟੀ ਹੇਨਪੂਟ ਵੀ ਕਿਹਾ ਜਾਂਦਾ ਹੈ ।

3. ਕਾਲੀ ਕੋਰੀਐਂਥ -ਇਹ ਛੋਟੇ ਛੋਟੇ ਕਾਲੇ ਬੀਜ-ਰਹਿਤ ਅੰਗੂਰ ਹੁੰਦੇ ਹਨ । ਇਸ ਨੂੰ ਜ਼ਾਂਤੇ ਕਰੈਂਟ, ਪੈਨਾਚਿਣ ਅਤੇ ਸਟੈਫਿਸ ਵੀ ਕਿਹਾ ਜਾਂਦਾ ਹੈ ।

ਇਨ੍ਹਾਂ ਤੋਂ ਇਲਾਵਾ ਕਈ ਹੋਰ ਕਿਸਮਾਂ ਸਥਾਨਕ ਮਹੱਤਤਾ ਵਾਲੀਆਂ ਵੀ ਹਨ ਜਿਵੇਂ ਗੋਲ ਕਿਸ਼ਮਿਸ਼, ਰੋਸਾਕੀ, ਮੁਨੱਕਾ ਆਦਿ । ਸੌਗੀ ਦੀਆਂ ਕਿਸਮਾਂ ਦੇ ਵਪਾਰਕ ਨਾਂ ਉਸ ਦੇ ਸੁਕਾਉਣ ਦੇ ਤਰੀਕੇ, ਵੇਚਣ ਦੀ ਸੂਰਤ, ਉਪਜ ਦੇ ਮੁੱਖ ਸਥਾਨ, ਅਕਾਰ ਜਾਂ ਕਿਸਮ ਆਦਿ ਤੇ ਅਧਾਰਤ ਹੁੰਦੇ ਹਨ ।

ਅਸਲੀ ਸੌਗੀ ਆਪਣੀ ਕੁਦਰਤੀ ਹਾਲਤ ਵਿਚ ਹੀ ਧੁੱਪ ਵਿਚ ਸੁਕਾਈ ਹੁੰਦੀ ਹੈ । ਇਸ ਦਾ ਰੰਗ ਭੂਰਾ ਜਾਂ ਖਾਕੀ ਭੂਰਾ ਹੁੰਦਾ ਹੈ, ਛੱਲ ਨਾਲ ਹੀ ਲੱਗੀ ਹੁੰਦੀ ਹਨ ਅਤੇ ਬਾਹਰੋਂ ਖਲੜੀ ਕੁਝ ਨਰਮੀ ਹੁੰਦੀ ਹੈ । ਗੋਲਡਨ ਬਲੀਚਡ ਸੌਗੀ ਤਿਆਰ ਕਰਨ ਲਈ ਬੀਜ-ਰਹਿਤ ਅੰਗੂਰਾਂ ਨੂੰ 0.5% ਸੋਡਾ ਹਾਈਡਰਾਕਸਾਈਡ ਘੋਲ ਵਿਚ ਡੁਬੋ ਕੇ 2-4 ਘੰਟੇ ਤਕ ਬਲਦੀ ਸਲਫ਼ਰ ਦਾ ਧੂੰਆਂ ਦਿੱਤਾ ਜਾਂਦਾ ਹੈ, ਫਿਰ ਇਸ ਨੂੰ ਟਨਲ ਡੀਹਾਈਡ੍ਰੇਟਰ ਵਿਚ ਸੁਕਾ ਲਿਆ ਜਾਂਦਾ ਹੈ । ਇਸ ਦਾ ਰੰਗ ਹਲਕੇ ਪੀਲੇ ਤੋਂ ਸੁਨਹਿਰੀ ਪੀਲੇ ਤਕ ਹੁੰਦਾ ਹੈ । ਸਲਫ਼ਰ ਬਲੀਚਡ ਕਿਸਮਾਂ ਵੀ ਗੋਲਡਨ ਬਲੀਚਡ ਦੀ ਤਰ੍ਹਾਂ ਤਿਆਰ ਕੀਤੀਆਂ ਜਾਂਦੀਆਂ ਹਨ । ਪਰ ਇਨ੍ਹਾਂ ਨੂੰ ਸਿੱਧੀ ਧੁੱਪ ਵਿਚ ਸੁਕਾਇਆ ਜਾਂਦਾ ਹੈ । ਅੰਗੂਰਾਂ ਨੂੰ ਕੁਸ਼ਤਰੀਆਂ ਵਿਚ ਪਾ ਕੇ ਤਿੰਨ ਚਾਰ ਘੰਟੇ ਧੁੱਪ ਵਿਚ ਰੱਖਿਆ ਜਾਂਦਾ ਹੈ ਅਤੇ ਫਿਰ ਕਈ ਹਫ਼ਤੇ ਛਾਂ ਵਿਚ ਰੱਖ ਕੇ ਸੁਕਾਇਆ ਜਾਂਦਾ ਹੈ । ਇਸ ਤਰ੍ਹਾਂ ਬਣੀ ਕਿਸਮ ਕਰੀਮ ਜਾਂ ਲਾਲ ਭਾਹ ਮਾਰਦੇ ਪੀਲੇ ਰੰਗ ਦੀ ਹੁੰਦੀ ਹੈ । ਸੋਡਾ ਬਲੀਚਡ ਕਿਸਮ ਬਣਾਉਣ ਲਈ ਥੋਮਸਨ ਬੀਜ-ਰਹਿਤ ਅੰਗੂਰਾਂ ਨੂੰ ਗਰਮ, ਪਤਲੇ ਘੋਲ ਵਿਚ ਡੁਬੋ ਕੇ ਫਿਰ ਧੁੱਪ ਜਾਂ ਡੀਹਾਈਡ੍ਰੇਟਰ ਵਿਚ ਸੁਕਾ ਲਿਆ ਜਾਂਦਾ ਹੈ । ਜੇ ਇਨ੍ਹਾਂ ਨੂੰ ਜਲਦੀ ਜਲਦੀ ਸੁਕਾ ਲਿਆ ਜਾਵੇ ਤਾਂ ਹਲਕੇ ਅੰਬਰ ਤੋਂ ਭੂਰੇ ਰੰਗ ਦੀ ਸੌਗੀ ਬਣਦੀ ਹੈ ਅਤੇ ਇਹ ਮੁਲਾਇਮ ਅਤੇ ਚੰਗੀ ਜਿਹੀ ਸੁਗੰਧੀ ਵਾਲੀ ਹੁੰਦੀ ਹੈ । ਤੇਲ ਵਿਚ ਡੁਬੋਈ ਅਤੇ ਲੈਕਸਿਅਸ ਕਿਸਮ, ਅੰਗੂਰਾਂ ਨੂੰ ਪਤਲੇ ਘੋਲ ਵਿਚ ਡੁਬੋ ਕੇ (ਜਿਸ ਉੱਤੇ ਜ਼ੈਤੂਨ ਦੇ ਤੇਲ ਦੀ ਇਕ ਤਹਿ ਹੁੰਦੀ ਹੈ)

ਫਿਰ ਤਸ਼ਤਰੀਆਂ ਵਿਚ ਧੁੱਪੇ ਸੁਕਾਉਣ ਨਾਲ ਬਣਦੀ ਹੈ। ਇਸ ਦਾ ਰੰਗ ਹਲਕੇ ਭੂਰੇ ਤੋਂ ਗੂੜ੍ਹੇ ਭੂਰੇ ਤਕ ਹੁੰਦਾ ਹੈ। ਇਹ ਜਿਸਮ ਮੁਲਾਇਮ ਅਤੇ ਹਲਕੀ ਸੁਗੰਧੀ ਵਾਲੀ ਹੈ।

ਸੌਂਗੀ ਬਣਾਉਣ ਵਾਲੇ ਅੰਗੂਰ ਬੜੇ ਪੁਰਾਣੇ ਸਮਿਆਂ ਤੋਂ ਉਗਾਏ ਜਾਂਦੇ ਰਹੇ ਹਨ। ਪਰਸ਼ੀਆ ਅਤੇ ਮਿਸਰ ਵਿਚ ਇਹ 2000 ਈ. ਪੂ. ਤੋਂ ਮਿਲਦੇ ਹਨ। ਪੁਰਾਣੇ ਸਮਿਆਂ ਵਿਚ ਪੂਜਾ ਦੇ ਪਵਿੱਤਰ ਸਥਾਨਾਂ ਤੇ ਇਸ ਦੀ ਵਰਤੋਂ ਕਰਦੇ ਸਨ। ਵੀਹਵੀਂ ਸਦੀ ਤੋਂ ਪਹਿਲਾਂ ਇਸ ਦੀ ਉਪਜ ਦੇ ਮੁਖ ਦੇਸ਼ ਤੁਰਕੀ, ਇਰਾਨ ਅਤੇ ਗਰੀਸ ਸਨ। ਵੀਹਵੀਂ ਸਦੀ ਦੇ ਮੱਧ ਤਕ ਸੰਯੁਕਤ ਰਾਜ ਇਸ ਦੀ ਪੈਦਾਵਾਰ ਵਿਚ ਪਹਿਲੇ ਨੰਬਰ ਤੇ ਅਤੇ ਆਸਟ੍ਰੇਲੀਆ ਦੂਜੇ ਨੰਬਰ ਤੇ ਹੋ ਗਿਆ।

ਸੌਂਗੀ ਦੀ ਡਾਕਟਰੀ ਮਹੱਤਤਾ ਬਹੁਤ ਜ਼ਿਆਦਾ ਹੈ। ਇਸ ਦੀ ਵਰਤੋਂ ਕਈ ਬਿਮਾਰੀਆਂ ਦੇ ਇਲਾਜ ਲਈ ਦਵਾਈਆਂ ਵਿਚ ਵੀ ਕੀਤੀ ਜਾਂਦੀ ਹੈ। ਹਿਕਮਤ ਅਨੁਸਾਰ ਇਸ ਦੀ ਤਾਸੀਰ ਗਰਮ, ਖ਼ੁਸ਼ਕ ਅਤੇ ਤਰ ਹੈ। ਇਸ ਦੀ ਬਦਲ ਮਨੱਕਾ ਹੈ। ਇਸ ਦੀ ਖ਼ੁਰਾਕ 35 ਤੋਂ 40 ਗ੍ਰਾ. ਹੈ। ਇਹ ਖ਼ੂਨ ਨੂੰ ਸਾਫ਼ ਕਰਦੀ ਅਤੇ ਚਰਬੀ ਵਧਾਉਂਦੀ ਹੈ। ਇਸ ਨਾਲ ਖਸਰੇ ਨੂੰ ਵੀ ਆਰਾਮ ਆਉਂਦਾ ਹੈ।

ਦਿਲ ਦੀ ਬਿਮਾਰੀ ਵਾਲੇ ਰੋਗੀ ਨੂੰ ਸੌਂਗੀ ਬਹੁਤ ਲਾਭਵੰਦ ਸਿੱਧ ਹੁੰਦੀ ਹੈ। ਵਧੀਆ ਦਾਣਿਆਂ ਦੇ ਚਾਲੀ ਦਾਣੇ, ਅੱਧ ਪਾ ਗੁਲਾਬ ਦਾ ਅਰਕ ਅਤੇ ਰੱਤੀ ਜ਼ਾਫਰਾਨ ਪੀਸਕੇ, ਰਾਤ ਨੂੰ ਚੀਨੀ ਦੀ ਪਿਆਲੀ ਵਿਚ ਰੱਖ ਕੇ ਸਵੇਰੇ ਇਕ ਦਾਣਾ ਸੂਈ ਨਾਲ ਚੁਣ ਕੇ ਖਾਣ ਨਾਲ ਅਤੇ ਉਪਰੋਂ ਦੀ ਅਰਕ ਪੀਣ ਨਾਲ ਥੋੜ੍ਹੇ ਹੀ ਦਿਨਾਂ ਵਿਚ ਦਿਲ ਦੀ ਬਿਮਾਰੀ ਨੂੰ ਲਾਭ ਪਹੁੰਚਦਾ ਹੈ।

ਔਰਤ ਨੂੰ ਜੇਕਰ ਹੈਜ਼ ਦਰਦ ਨਾਲ ਆਉਂਦਾ ਹੋਵੇ ਜਾਂ ਖੁੱਲ੍ਹਕੇ ਨਾ ਆਉਂਦਾ ਹੋਵੇ ਤਾਂ 40 ਗ੍ਰਾ. ਸੌਂਗੀ, 1/2 ਕਿਲੋ ਦੁੱਧ, 1/2 ਕਿਲੋ ਪਾਣੀ ਅਤੇ ਚਾਰ ਤੋਲੇ ਗੁਲਾਬ ਦੇ ਫੁੱਲ ਪਤੀਲੀ ਵਿਚ ਪਾ ਕੇ ਅੱਗ ਤੇ ਪਕਾਉਣਾ ਚਾਹੀਦਾ ਹੈ। ਜਦ ਪਾਣੀ ਸੁੱਕਕੇ ਦੁੱਧ ਹੀ ਰਹਿ ਜਾਵੇ ਤਾਂ ਫੁੱਲਾਂ ਦੀ ਪੋਟਲੀ ਬਣਾ ਕੇ ਨਿਚੋੜ ਲੈਣੀ ਚਾਹੀਦੀ ਹੈ। ਦਾਖਾਂ ਨੂੰ ਖਾ ਕੇ ਉਪਰ ਦੀ ਨੀਮ ਗਰਮ ਦੁੱਧ ਸੌਣ ਵੇਲੇ ਪੀਣਾ ਚਾਹੀਦਾ ਹੈ ਅਤੇ ਦਾਣਾ ਨਹੀਂ ਖਾਣਾ ਚਾਹੀਦਾ। ਇਹ ਹੈਜ਼ ਤੋਂ ਦਸ ਦਿਨ ਪਹਿਲਾਂ ਵਰਤਣਾ ਚਾਹੀਦਾ ਹੈ। ਇਹ ਅਮਲ ਦੋ ਮਹੀਨੇ ਕਰਨ ਨਾਲ ਮੁਕੰਮਲ ਆਰਾਮ ਆ ਜਾਂਦਾ ਹੈ।

ਹ. ਪੁ.—ਐਨ. ਬ੍ਰਿ. 18:1133.

**ਸੌਂਚੀ ਪੱਕੀ** : ਇਹ ਇਕ ਬਹੁਤ ਪੁਰਾਣੀ ਖੇਡ ਹੈ। ਆਮ ਤੌਰ ਤੇ ਪਿੰਡਾਂ ਵਿਚ ਇਹ ਖੇਡ ਬਹੁਤ ਪ੍ਰਚੱਲਤ ਸੀ। ਇਸ ਵਿਚ ਇਕ ਖਿਡਾਰੀ ਦੂਸਰੇ ਖਿਡਾਰੀ ਦੀ ਬਾਂਹ ਉੱਤੇ ਆਪਣੇ ਹੱਥ ਦੀਆਂ ਪਹਿਲੀਆਂ ਦੋ ਉਂਗਲਾਂ ਜੋੜਕੇ ਮਾਰਦਾ ਹੈ ਅਤੇ ਦੂਸਰਾ ਖਿਡਾਰੀ ਆਪਣੀ ਬਾਂਹ ਨੂੰ ਪਿੱਛੇ ਹਟਕੇ ਜਾਂ ਹੇਠਾਂ ਇਧਰ-ਉਧਰ ਕਰਕੇ ਖਿਡਾਰੀ ਦੇ ਕੀਤੇ ਵਾਰ ਤੋਂ ਬਚਣ ਦੀ ਕੋਸ਼ਿਸ਼ ਕਰਦਾ ਹੈ। ਦੋ ਜੁੜੀਆਂ ਉਂਗਲਾਂ ਨੂੰ ਜਿਨ੍ਹਾਂ ਨਾਲ ਇਕ ਖਿਡਾਰੀ ਵਾਰ ਕਰਦਾ ਹੈ ਸੌਂਚੀ ਕਿਹਾ ਜਾਂਦਾ ਹੈ ਅਤੇ ਮਾਰਨ ਨੂੰ ਪਕਾਉਣਾ ਜਾਂ ਪੱਕਿਆਂ ਕਰਨਾ ਕਿਹਾ ਜਾਂਦਾ ਹੈ। ਜਿਸ ਨੂੰ ਛੋਟਾ ਕਰਕੇ 'ਪੱਕੀ' ਦਾ ਨਾਂ ਦਿੱਤਾ ਗਿਆ ਹੈ। ਮਾਰਨ ਵਾਲੇ ਖਿਡਾਰੀ ਜਾਂ ਵਾਰ ਕਰਨ ਵਾਲੇ ਖਿਡਾਰੀ ਨੂੰ ਵਾਰ ਕਰਨ ਲਈ ਤਿੰਨ ਜਾਂ ਚਾਰ ਮੌਕੇ ਦਿੱਤੇ ਜਾਂਦੇ ਹਨ। ਇਨ੍ਹਾਂ ਵਿਚੋਂ ਜਿੰਨੀ ਵਾਰੀ ਉਸ ਦਾ ਵਾਰ ਸਫਲ ਹੋ ਜਾਂਦਾ ਹੈ ਉਸਨੂੰ ਉਨੇ ਨੰਬਰ ਮਿਲ ਜਾਂਦੇ ਹਨ ਅਤੇ ਫਿਰ ਦੂਸਰੇ ਦੀ ਵਾਰੀ ਆ ਜਾਂਦੀ ਹੈ। ਦੂਸਰੇ ਨੇ ਵੀ ਪਹਿਲੇ ਦੀ ਤਰ੍ਹਾਂ ਪਹਿਲੇ ਖਿਡਾਰੀ ਨੂੰ ਸੌਂਚੀ ਮਾਰਨੀ ਹੁੰਦੀ ਹੈ ਅਤੇ ਉਸਨੇ ਆਪਣਾ ਬਚਾਅ ਕਰਨਾ ਹੁੰਦਾ ਹੈ। ਇਸ ਤਰ੍ਹਾਂ ਨਿਸ਼ਚਿਤ ਸਮੇਂ ਵਿਚ ਜਿਹੜਾ ਬਹੁਤ ਨੰਬਰ ਲੈ ਜਾਂਦਾ ਹੈ, ਜਿੱਤ ਜਾਂਦਾ ਹੈ। ਇਸ ਖੇਡ ਦੇ ਖੇਡਣ ਦੇ ਦੋ ਤਰੀਕੇ ਹੋਰ ਵੀ ਹਨ। ਪਹਿਲੇ ਵਿਚ ਪਹਿਲੇ ਖਿਡਾਰੀ ਨੇ ਆਪਣੇ ਦੋਵੇਂ ਹੱਥ ਚਾਰ ਪੰਜ ਇੰਚ ਦੀ ਦੂਰੀ ਤੇ ਰੱਖਣੇ ਹੁੰਦੇ ਹਨ ਅਤੇ ਦੂਸਰੇ ਖਿਡਾਰੀ ਨੇ ਉਸ ਵਿਚੋਂ ਆਪਣਾ ਹੱਥ ਉੱਪਰੋਂ ਥੱਲੇ ਵੱਲ ਦਾਅ ਬਚਾਕੇ ਲੰਘਾਉਣਾ ਹੁੰਦਾ ਹੈ ਅਤੇ ਪਹਿਲੇ ਖਿਡਾਰੀ ਨੇ ਉਸਦੇ ਹੱਥ ਨੂੰ ਆਪਣੇ ਦੋਵੇਂ ਹੱਥ ਜੋੜਕੇ ਫੜਨਾ ਹੁੰਦਾ ਹੈ। ਜੇ ਪਹਿਲਾ ਖਿਡਾਰੀ ਦੂਸਰੇ ਦੇ ਹੱਥ ਨੂੰ ਫੜ ਲੈਂਦਾ ਹੈ ਤਾਂ ਉਸਨੂੰ ਇਕ ਨੰਬਰ ਮਿਲ ਜਾਂਦਾ ਹੈ ਅਤੇ ਜੇ ਦੂਸਰਾ ਖਿਡਾਰੀ ਬਗੈਰ ਖਿਡਾਰੀ ਦੇ ਹੱਥ ਲੱਗਣ ਤੋਂ ਆਪਣਾ ਹੱਥ ਉੱਪਰੋਂ ਥੱਲੇ ਲੈ ਜਾਂਦਾ ਹੈ ਤਾਂ ਉਹ ਇਕ ਨੰਬਰ ਜਿੱਤ ਲੈਂਦਾ ਹੈ। ਹਰ ਖਿਡਾਰੀ ਨੇ ਕਿੰਨੇ ਮੌਕੇ ਲੈਣੇ ਹਨ, ਇਹ ਪਹਿਲਾਂ ਨਿਸ਼ਚਿਤ ਕਰ ਲਿਆ ਜਾਂਦਾ ਹੈ ਅਤੇ ਉਸਤੋਂ ਬਾਅਦ ਦੂਸਰੇ ਖਿਡਾਰੀ ਦੀ ਵਾਰੀ ਆ ਜਾਂਦੀ ਹੈ। ਜੋ ਅੰਤ ਵਿਚ ਬਹੁਤੇ ਨੰਬਰ ਜਿੱਤ ਲੈਂਦਾ ਹੈ, ਉਹ ਜਿੱਤ ਜਾਂਦਾ ਹੈ। ਦੂਸਰੀ ਖੇਡ ਵਿਚ ਪਹਿਲਾ ਖਿਡਾਰੀ ਜ਼ਮੀਨ ਤੇ ਹੱਥ ਰੱਖਦਾ ਹੈ ਅਤੇ ਦੂਸਰਾ ਉਸ ਉੱਤੇ ਵਾਰ ਕਰਦਾ ਹੈ। ਜੇ ਦੂਸਰੇ ਖਿਡਾਰੀ ਦਾ ਹੱਥ ਪਹਿਲੇ ਖਿਡਾਰੀ ਦੇ ਹੱਥ ਨੂੰ ਲੱਗ ਜਾਵੇ ਤਾਂ ਉਹ ਇਕ ਨੰਬਰ ਜਿੱਤ ਲੈਂਦਾ ਹੈ ਪਰ ਜੇ ਦੂਜਾ ਖਿਡਾਰੀ ਹੱਥ ਪਹਿਲਾਂ ਖਿਸਕਾ ਲੈਂਦਾ ਹੈ ਅਤੇ ਪਹਿਲੇ ਖਿਡਾਰੀ ਦਾ ਹੱਥ ਉਸਦੇ ਹੱਥ ਨੂੰ ਨਹੀਂ ਲਗਦਾ ਤਾਂ ਉਸਨੂੰ ਇਕ ਨੰਬਰ ਮਿਲ ਜਾਂਦਾ ਹੈ। ਇਸ ਵਿਚ ਵੀ ਇਹ ਪਹਿਲਾ ਨਿਸ਼ਚਿਤ ਕਰ ਲਿਆ ਜਾਂਦਾ ਹੈ ਕਿ ਕਿਸਨੇ ਕਿੰਨੀਆਂ ਵਾਰੀਆਂ ਲੈਣੀਆਂ ਹਨ। ਜੋ ਖਿਡਾਰੀ ਅੰਤ ਵਿਚ ਜ਼ਿਆਦਾ ਨੰਬਰ ਲੈਂਦਾ ਹੈ ਉਹ ਜਿੱਤ ਜਾਂਦਾ ਹੈ। ਸੌਂਚੀ ਪੱਕੀ ਖੇਡ ਵਿਚ ਬੜੀ ਚੁਸਤੀ ਤੇ ਚਲਾਕੀ ਦੀ ਲੋੜ ਪੈਂਦੀ ਹੈ ਅਤੇ ਦੂਸਰੇ ਨੂੰ ਭੁਲੇਖਾ ਪਾਕੇ ਜਾਂ ਚਲਾਕੀ ਨਾਲ ਅਤੇ ਹੁਸ਼ਿਆਰੀ ਨਾਲ ਆਪਣੇ ਵਾਰ ਨੂੰ ਸਫਲ ਬਣਾਇਆ ਜਾਂਦਾ ਹੈ। ਆਪਣੀ ਫੁਰਤੀ ਨੂੰ ਪੂਰੀ ਤਰ੍ਹਾਂ ਇਸ ਖੇਡ ਦੇ ਵਿਚ ਲਾਕੇ ਹੀ ਜਿੱਤ ਪ੍ਰਾਪਤ ਕੀਤੀ ਜਾਂਦੀ ਹੈ।

ਇਸ ਖੇਡ ਦਾ ਇਕ ਹੋਰ ਤਰੀਕਾ ਵੀ ਹੈ ਜਿਸ ਵਿਚ ਇਸ ਨੂੰ ਕਬੱਡੀ ਵਾਂਗ ਪਿੰਡਾਂ ਵਿਚ ਆਮ ਖੇਡਿਆ ਜਾਂਦਾ ਹੈ। ਜਵਾਨ ਆਦਮੀ ਇਕੱਠੇ ਹੋਕੇ ਦੋ ਟੋਲੀਆਂ ਬਣਾ ਲੈਂਦੇ ਹਨ। ਇਨ੍ਹਾਂ ਦੋਹਾਂ ਟੋਲੀਆਂ ਵਿਚਕਾਰ ਇਕ ਲਕੀਰ ਖਿੱਚੀ ਜਾਂਦੀ ਹੈ। ਇਕ ਟੋਲੀ ਵੱਲੋਂ ਇਕ ਆਦਮੀ ਅੱਗੇ ਵੱਧ ਕੇ ਦੂਜੇ ਪਾਸੇ ਦੀ ਟੋਲੀ ਦੇ ਕਿਸੇ ਆਦਮੀ ਦੀ ਛਾਤੀ ਤੇ ਤਿੰਨ ਤਲੀਆਂ ਫੁਰਤੀ ਨਾਲ ਮਾਰਦਾ ਹੈ। ਜੇ ਤਿੰਨ ਤਲੀਆਂ ਮਾਰਨ ਤੋਂ ਪਹਿਲਾ ਉਸ ਦਾ ਹੱਥ ਫੜ ਲਿਆ ਜਾਵੇ ਤਾਂ ਉਹ ਹਾਰਿਆ ਮੰਨਿਆ ਜਾਂਦਾ ਹੈ ਅਤੇ ਉਸ ਨੂੰ ਬਿਠਾ ਦਿੱਤਾ ਜਾਂਦਾ ਹੈ। ਜੇ ਤਿੰਨ ਤਲੀਆਂ ਮਾਰਕੇ ਉਹ ਬਿਨਾਂ ਫੜਾਈ ਖਾਧੇ ਆਪਣੇ ਪਾਸੇ ਵੱਲ ਮੁੜ ਆਵੇ ਤਾਂ ਜਿੱਤਿਆ ਗਿਣਿਆ ਜਾਂਦਾ ਹੈ। ਇਸ ਤਰ੍ਹਾਂ ਦੋਹਾਂ ਪਾਸਿਆਂ ਤੋਂ ਵਾਰੀ ਵਾਰੀ ਇਕ ਇਕ ਆਦਮੀ ਉੱਠਦੇ ਤੇ ਖੇਡਦੇ ਰਹਿੰਦੇ ਹਨ। ਜਿਹੜੇ ਪਾਸੇ ਦੇ ਪਹਿਲਾਂ ਸਾਰੇ ਆਦਮੀ ਹਾਰ ਜਾਂਦੇ ਹਨ, ਉਹ ਪਾਸਾ ਹਾਰਿਆ ਗਿਆ ਮੰਨਿਆ ਜਾਂਦਾ ਹੈ। ਪੰਜਾਬ ਵਿਚ ਇਸੇ ਤਰੀਕੇ ਨਾਲ ਇਹ ਖੇਡ ਬਹੁਤੀ ਖੇਡੀ ਜਾਂਦੀ ਹੈ।

ਹ. ਪੁ.—ਮ. ਕੋ. 235.

**ਸੌਂਦਤੀ ਯੇਲਾਮਾ** : ਸੌਂਦਤੀ ਕਰਨਾਟਕ ਰਾਜ ਦੇ ਜ਼ਿਲ੍ਹਾ ਬੇਲਗਾਮ ਦੇ ਪਰਸਗੜ੍ਹ ਨਾਂ ਦੇ ਤਅੱਲੁਕੇ ਦਾ ਇਹ ਸਦਰ-ਮੁਕਾਮ ਅਤੇ ਉੱਘਾ ਸ਼ਹਿਰ ਹੈ। ਆਰੰਭ ਵਿਚ ਇਹ ਸ਼ਹਿਰ ਰੱਤਾ ਸਰਦਾਰਾਂ (875-1250) ਦਾ ਗੜ੍ਹ ਸੀ। ਇੱਥੇ ਇਕ ਪੁਰਾਣਾ ਕਿਲ੍ਹਾ ਹੈ। ਸ਼ਹਿਰ ਤੋਂ 3 ਕਿ. ਮੀ. ਦੀ ਦੂਰੀ ਉੱਤੇ ਇਕ ਵਿਸ਼ਾਲ ਪਹਾੜੀ ਕਿਲੇ (ਪਾਰਸਗੜ੍ਹ) ਦੇ ਖੰਡਰ ਮੌਜੂਦ ਹਨ। ਸੰਨ 1876 ਵਿਚ ਇਥੇ ਮਿਉਂਸਪਲ ਕਮੇਟੀ ਸਥਾਪਤ ਕੀਤੀ ਗਈ।

ਯੇਲਾਮਾ ਧਾਰਮਕ ਯਾਤਰੂਆਂ ਲਈ ਇਕ ਪ੍ਰਸਿੱਧ ਪਹਾੜੀ ਹੈ ਜੋ

ਸੌਂਦਤੀ ਸ਼ਹਿਰ ਦੇ ਦੱਖਣ-ਪੱਛਮ ਵੱਲ ਲਗਭਗ 9 ਕਿ. ਮੀ. ਦੀ ਦੂਰੀ ਤੇ ਸਥਿਤ ਹੈ। ਇਸ ਪਹਾੜੀ ਦਾ ਨਾਂ ਯੇਲਾਮਾ ਦੇਵੀ ਦੇ ਮੰਦਰ ਪਿੱਛੋਂ ਹੀ ਪਿਆ। ਸਾਲ ਵਿਚ ਲਗਭਗ ਇਕ ਲੱਖ ਸ਼ਰਧਾਲੂ ਇਸ ਮੰਦਰ ਦੇ ਦਰਸ਼ਨ ਕਰਨ ਆਉਂਦੇ ਹਨ। ਅਪ੍ਰੈਲ-ਮਈ ਅਤੇ ਨਵੰਬਰ-ਦਸੰਬਰ ਦੇ ਮਹੀਨਿਆਂ ਦੀ ਪੂਰਨਮਾਸ਼ੀ ਨੂੰ, ਦੇਵੀ ਦੇ ਸਤਿਕਾਰ ਵਿਚ ਵਿਸ਼ੇਸ਼ ਮੇਲੇ ਲਗਦੇ ਹਨ।

ਆਬਾਦੀ—16,011 (1971)

15°46' ਉ. ਵਿਥ.; 75°74' ਪੂ. ਲੰਬ.

ਹ. ਪੁ.—ਇੰਪ. ਗ. ਇੰਡ 22:148

**ਸੌਦਾ** : ਮਿਰਜ਼ਾ ਮੁਹੰਮਦ ਰਫ਼ੀ ਇਸਦਾ ਅਸਲ ਨਾਂ ਅਤੇ ਤਖ਼ੱਲੁਸ ਸੌਦਾ ਸੀ। ਸੌਦਾ ਦੇ ਵੱਡੇ ਵਡੇਰੇ ਕਾਬਲ ਦੇ ਰਹਿਣ ਵਾਲੇ ਸਨ। ਇਸਦੇ ਪਿਤਾ ਦਾ ਨਾਂ ਮਿਰਜ਼ਾ ਸ਼ਫ਼ੀ ਸੀ ਜਿਹੜਾ ਵਪਾਰ ਲਈ ਹਿੰਦੁਸਤਾਨ ਆਇਆ ਸੀ।

ਆਜ਼ਾਦ ਨੇ ਇਸ ਦਾ ਜਨਮ 1125 ਹਿਜਰੀ ਲਿਖਿਆ ਹੈ ਜਦ ਕਿ ਕਾਇਮ ਨੇ ਇਸਦਾ ਜਨਮ 1106 ਹਿਜਰੀ ਤੋਂ ਪਹਿਲਾਂ ਦੱਸਿਆ ਹੈ। ਇਸਦੇ ਪਿਤਾ ਦੀ ਮੌਤ ਉਪਰੰਤ ਇਸਨੂੰ ਕਾਫ਼ੀ ਰਕਮ ਵਿਰਸੇ ਵਿਚ ਮਿਲੀ ਪਰ ਇਸ ਨੇ ਸ਼ਹਿਰ-ਮੰਡਲੀ ਅਤੇ ਦੋਸਤਾਂ ਉੱਪਰ ਖ਼ਰਚ ਕਰ ਦਿੱਤੀ। ਸ਼ੁਰੂ ਵਿਚ ਇਹ ਫ਼ਾਰਸੀ ਵਿਚ ਲਿਖਦਾ ਰਿਹਾ ਅਤੇ ਮਿਰਜ਼ਾ ਮੁਹੰਮਦ ਰਜ਼ਾ ਉਰਫ਼ ਸੁਲੇਮਾਨ ਕੁਲੀ ਖ਼ਾਂ ਤੋਂ ਇਸਲਾਹ ਪ੍ਰਾਪਤ ਕਰਦਾ ਰਿਹਾ। ਸੌਦਾ ਨੂੰ ਖ਼ਾਨ ਆਰਜ਼ੂ ਦੀ ਸੰਗਤ ਵਿਚ ਬੈਠਣ ਦਾ ਮੌਕਾ ਵੀ ਮਿਲਿਆ ਜਿਸ ਨੇ ਇਸਨੂੰ ਉਰਦੂ ਵਿਚ ਲਿਖਣ ਦੀ ਪ੍ਰੇਰਨਾ ਦਿੱਤੀ। ਫੇਰ ਇਸ ਨੇ ਹਾਤਮਵਲੀ ਨੂੰ ਆਪਣਾ ਉਸਤਾਦ ਮੰਨ ਲਿਆ ਅਤੇ ਉਰਦੂ ਵਿਚ ਲਿਖਣ ਵੱਲ ਧਿਆਨ ਦੇਣ ਲੱਗ ਪਿਆ। ਚੰਗਾ ਕਲਾਮ ਲਿਖਣ ਕਰਕੇ ਇਸਦੀ ਸ਼ੁਹਰਤ ਦੂਰ ਦੂਰ ਤੱਕ ਫੈਲ ਗਈ ਅਤੇ ਇਸਦੀ ਰਸਾਈ ਸ਼ਾਹੀ ਦਰਬਾਰ ਤੱਕ ਹੋ ਗਈ। ਮੀਰ ਅਤੇ ਕਾਇਮ ਅਨੁਸਾਰ, ਇਸਨੂੰ ਮੁਲਕ ਉਲ ਸ਼ੁਅਰਾ ਦਾ ਖ਼ਿਤਾਬ 1165 ਹਿਜਰੀ ਤੋਂ ਪਹਿਲਾਂ ਮਿਲ ਚੁੱਕਾ ਸੀ। ਇਸਦੇ ਸਰਪ੍ਰਸਤ ਇਸਦੀ ਹਰ ਪ੍ਰਕਾਰ ਮਾਲੀ ਸਹਾਇਤਾ ਕਰਦੇ ਰਹਿੰਦੇ ਸਨ।

ਦਿੱਲੀ ਦੀ ਰਾਜਸੀ ਹਾਲਤ ਖ਼ਰਾਬ ਹੋ ਜਾਣ ਕਾਰਨ ਇਸ ਦਾ ਮਨ ਦਿੱਲੀ ਵਿਚ ਨਹੀਂ ਲੱਗਦਾ ਸੀ। ਇਹ ਦਿੱਲੀ ਛੱਡ ਕੇ ਫ਼ਰੁੱਖ਼ਾਬਾਦ ਅਹਿਮਦ ਖ਼ਾਂ ਬੰਗਸ਼ ਕੋਲ ਚਲਾ ਗਿਆ। ਪਿੱਛੋਂ 1183 ਹਿਜਰੀ ਵਿਚ ਅਹਿਮਦ ਖ਼ਾਂ ਬੰਗਸ਼ ਦੀ ਮੌਤ ਹੋਣ ਕਾਰਨ ਸੌਦਾ ਫ਼ੈਜ਼ਾਬਾਦ ਆ ਗਿਆ।

ਫ਼ੈਜ਼ਾਬਾਦ ਨਵਾਬ ਸ਼ੁਜਾਉੱਦੌਲਾ ਦੀ ਰਾਜਧਾਨੀ ਸੀ। ਨਵਾਬ ਨੇ ਸੌਦਾ ਦੀ ਬਹੁਤ ਕਦਰ ਕੀਤੀ। ਰਾਜਧਾਨੀ ਫ਼ੈਜ਼ਾਬਾਦ ਤੋਂ ਲਖਨਊ ਬਦਲਣ ਨਾਲ ਸੌਦਾ ਵੀ ਲਖਨਊ ਆ ਗਿਆ। ਇੱਥੇ ਕੁਝ ਚਿਰ ਪਿੱਛੋਂ ਇਸਨੂੰ 6000 ਰੁਪਏ ਸਾਲਾਨਾ ਵਜ਼ੀਫ਼ਾ ਮਿਲਣਾ ਸ਼ੁਰੂ ਹੋ ਗਿਆ। ਇਹ 1195 ਹਿਜਰੀ ਵਿਚ ਦਿੱਲੀ ਵਾਪਸ ਆ ਗਿਆ ਅਤੇ ਇਸੇ ਸਾਲ ਇਸਦੀ ਮੌਤ 4 ਰਜਬ ਨੂੰ ਹੋ ਗਈ।

ਸੌਦਾ ਬਹੁਤ ਉੱਚ ਦਰਜੇ ਦਾ ਸ਼ਾਇਰ ਸੀ। ਇਸਦਾ ਇਕ ਬਹੁਤ ਵੱਡਾ ਕੁਲਿਯਾਤ ਮਿਲਦਾ ਹੈ। ਆਲੋਚਨਾ ਦੇ ਖੇਤਰ ਵਿਚ ਇਸ ਦੀਆਂ ਦੋ ਪੁਸਤਕਾਂ ਪ੍ਰਸਿੱਧ ਹਨ : 1. ਇਬਰਤ-ਉਲ-ਗ਼ਾਫ਼ਲੀਨ ; 2. ਸਬੀਲਿ-ਹਦਾਇਤ। ਕੁਲਿਯਾਤ ਵਿਚ ਕਈ ਪ੍ਰਕਾਰ ਦੇ ਵੱਖ ਵੱਖ ਵਿਸ਼ਿਆਂ ਤੇ ਲਿਖਿਆ ਗਿਆ ਕਲਾਮ ਮਿਲਦਾ ਹੈ। ਇਬਰਤ-ਉਲ-ਗ਼ਾਫ਼ਲੀਨ ਇਕ ਰਸਾਲਾ ਹੈ ਜੋ ਫ਼ਾਖ਼ਰ ਮਕੀਂ ਦੀਆਂ ਉਨ੍ਹਾਂ ਕਾਰਸਤਾਨੀਆਂ ਦੇ ਜਵਾਬ ਵਿਚ ਲਿਖਿਆ ਗਿਆ ਸੀ, ਜਿਹੜੀਆਂ ਉਸ ਨੇ ਅਸ਼ਰਫ਼ ਅਲੀ ਖ਼ਾਂ ਦੇ ਤਜ਼ਕਰੇ ਦੇ ਹੱਕ ਵਿਚ ਕੀਤੀਆਂ ਸਨ। ਸਬੀਲਿ ਹਦਾਇਤ ਇਕ ਮਸਨਵੀ ਹੈ। ਇਹ ਵੀ ਖ਼ਿਆਲ ਹੈ ਕਿ ਸੌਦਾ ਨੇ ਇਕ ਤਜ਼ਕਰਾ ਵੀ ਲਿਖਿਆ ਸੀ। ਫ਼ਾਰਸੀ ਦਾ ਇਕ ਵੱਖਰਾ ਦੀਵਾਨ ਸੌਦਾ ਦਾ ਲਿਖਿਆ ਮਿਲਦਾ ਹੈ। ਇਸ ਦੀਆਂ ਲਿਖੀਆਂ ਇਕ ਸੌ ਨੌਂ ਪਹੇਲੀਆਂ ਵੀ ਮਿਲਦੀਆਂ ਹਨ। ਕੁਝ ਕਲਾਮ ਅਪ੍ਰਕਾਸ਼ਿਤ ਵੀ ਹੈ।

ਸੌਦਾ ਦਾ ਵਿਸ਼ੇਸ਼ ਖੇਤਰ ਹਿਜੋ ਸੀ। ਹਿਜੋ ਦੇ ਤਿੰਨ ਪੱਖ ਹਨ : (1) ਸਮਾਜ ਦੀਆਂ ਇਖ਼ਲਾਕੀ ਬੁਰਾਈਆਂ ਵਿਰੁੱਧ (2) ਰਾਜਸੀ ਅਤੇ ਹਕੂਮਤ ਨਾਲ ਸਬੰਧਤ ਬੁਰਾਈਆਂ ਵਿਰੁੱਧ ਅਤੇ (3) ਵੱਖ ਵੱਖ ਵਿਅਕਤੀਆਂ ਦੀਆਂ ਬੇਹੂਦਗੀਆਂ ਵਿਰੁੱਧ।

ਇਸ ਨੂੰ ਕਸਾਇਦ ਦੀ ਤਸ਼ਬੀਬ ਲਿਖਣ ਵਿਚ ਵਿਸ਼ੇਸ਼ ਮੁਹਾਰਤ ਸੀ। ਮਰਸੀਏ ਵੀ ਇਸਨੇ ਵਧੀਆ ਲਿਖੇ ਹਨ। ਪਹੇਲੀਆਂ ਹਿੰਦੀ ਭਾਸ਼ਾ ਵਿਚ ਹਨ ਪਰ ਲਿਖੀਆਂ ਉਰਦੂ ਵਿਚ ਹੀ ਗਈਆਂ ਹਨ। ਇਹ ਵੀ ਬਹੁਤ ਉੱਚ ਕਿਸਮ ਦੀਆਂ ਹਨ। ਇਨ੍ਹਾਂ ਤੋਂ ਇਹ ਪਤਾ ਲਗਦਾ ਹੈ ਕਿ ਹਿੰਦੀ ਉੱਪਰ ਇਸਨੂੰ ਕਾਫ਼ੀ ਕਾਬੂ ਸੀ। ਨਸਰ ਵਿਚ ਇਸ ਦਾ ਕੇਵਲ ਇਕ ਦੀਬਾਚਾ ਮਿਲਦਾ ਹੈ। ਰਸਾਲਾ ਇਬਰਤ ਉਲ ਗ਼ਾਫ਼ਲੀਨ ਵੀ ਨਸਰ ਵਿਚ ਹੈ।

ਸ਼ਬਦਾਂ ਦੀ ਚੋਣ ਵਿਚ ਇਹ ਮਾਹਿਰ ਸੀ ਅਤੇ ਇਸ ਨੇ ਬਹੁਤ ਸਾਰੇ ਨਵੇਂ ਸ਼ਬਦਾਂ ਅਤੇ ਮੁਹਾਵਰਿਆਂ ਨੂੰ ਉਰਦੂ ਭਾਸ਼ਾ ਵਿਚ ਪ੍ਰਚਲਤ ਕੀਤਾ।

ਹ. ਪੁ.—ਸੌਦਾ—ਸ਼ੇਖ਼ ਚਾਂਦ।

**ਸ਼ੌਨਕ** : ਇਸ ਪ੍ਰਸਿੱਧ ਆਚਾਰੀਆ ਦਾ ਅਸਲੀ ਨਾਂ ਗ੍ਰਿਤਸਮਦ ਸੀ। ਸ਼ੌਨਕ ਤਾਂ ਇਸਦਾ ਪਿਤਰੀ ਨਾਂ ਸੀ ਜੋ ਇਸਨੂੰ ਰਾਜਾ ਸ਼ੁਨਕ ਦਾ ਪੁੱਤਰ ਹੋਣ ਕਾਰਨ ਪ੍ਰਾਪਤ ਹੋਇਆ ਸੀ। ਆਸ਼ਵਲਾਯਨ ਵਰਗੇ ਮਹਾਨ ਆਚਾਰੀਆ ਦਾ ਗੁਰੂ ਸ਼ੌਨਕ ਉਸ ਮਹਾਨ ਪਰੰਪਰਾ ਦਾ ਬਾਨੀ ਸੀ ਜਿਸ ਵਿਚ ਕਾਤਿਆਇਨ, ਪਤੰਜਲੀ ਅਤੇ ਵਿਆਸ ਵਰਗੇ ਪ੍ਰਤਿਭਾ ਵਾਲੇ ਪੁਰਖ ਹੋਏ।

ਇਸਦੇ ਜਨਮ ਬਾਰੇ ਕਾਫ਼ੀ ਮਤਭੇਦ ਹੈ। ਖੜਗੁਰੂ ਸ਼ਿਸ਼ ਦੇ ਰਚੇ 'ਕਾਤਿਆਇਨ ਸਰਵਾਨੁਕ੍ਰਮਣੀ' ਦੇ ਭਾਸ਼ ਵਿਚ ਇਸ ਦੀ ਜਨਮ-ਕਥਾ ਇੰਜ ਆਉਂਦੀ ਹੈ ਕਿ ਸ਼ੁਨਹੋਤਰ ਭਾਰਦਵਾਜ ਰਿਸ਼ੀ ਦੇ ਪੁੱਤਰ ਸ਼ੌਨਹੋਤਰ ਗ੍ਰਿਤਸਮਦ ਨੇ ਇਕ ਯੱਗ ਕੀਤਾ ਜਿਸ ਵਿਚ ਇੰਦਰ ਆਪ ਮੌਜੂਦ ਸੀ। ਯੱਗ ਦੌਰਾਨ ਅਸੁਰਾਂ ਦੇ ਹਮਲੇ ਵਿਚ ਸ਼ੌਨਹੋਤਰ ਨੇ ਇੰਦਰ ਦੀ ਰੱਖਿਆ ਕੀਤੀ ਜਿਸ ਤੇ ਇੰਦਰ ਨੇ ਪ੍ਰਸੰਨ ਹੋ ਕੇ ਸ਼ੌਨਹੋਤਰ ਨੂੰ ਆਸ਼ੀਰਵਾਦ ਦਿੱਤਾ ਕਿ ਉਹ ਅਗਲੇ ਜਨਮ ਵਿਚ ਭ੍ਰਿਗੂਕੁਲ ਵਿਚ 'ਸ਼ੌਨਕ ਗਾਰਤਸਮਦ' ਨਾਂ ਨਾਲ ਮੁੜ ਜਨਮ ਲਵੇਗਾ। 'ਰਿਗਿਆਨੁਕ੍ਰਮਣੀ' ਅਨੁਸਾਰ ਇਹ ਸ਼ੁਨਹੋਤਰ ਰਿਸ਼ੀ ਦਾ ਪੁੱਤਰ ਸੀ ਅਤੇ ਸ਼ੁਨਕ ਦੁਆਰਾ ਇਸ ਨੂੰ ਆਪਣਾ ਪੁੱਤਰ ਮੰਨਣ ਕਾਰਨ ਇਸਨੂੰ 'ਸ਼ੌਨਕ' ਪਿਤਰੀ ਨਾਂ ਪ੍ਰਾਪਤ ਹੋਇਆ। ਇਹ ਪਹਿਲੇ ਅੰਗੀਰਸ ਦਾ ਗੋਤਰੀ ਸੀ ਬਾਅਦ ਵਿਚ ਭ੍ਰਿਗੂ ਗੋਤਰੀ ਹੋ ਗਿਆ। ਪੁਰਾਣਾਂ ਵਿਚ ਇਸ ਨੂੰ ਗ੍ਰਿਤਸਮਦ ਪੁੱਤਰ ਸ਼ੁਨਕ ਦਾ ਪੁੱਤਰ ਕਿਹਾ ਗਿਆ ਹੈ। ਇਸ ਨੂੰ 'ਕੁਲਪਤੀ' ਦੀ ਉਪਾਧੀ ਵੀ ਦਿੱਤੀ ਜਾਂਦੀ ਹੈ। ਇਸਦੀ ਮਹੱਤਤਾ ਸਪੱਸ਼ਟ ਹੋ ਜਾਂਦੀ ਹੈ ਜਦੋਂ ਅਸੀਂ ਮਹਾਭਾਰਤ ਅਨੁਸਾਰ 10,000 ਤੋਂ ਵਿਦਿਆਰਥੀਆਂ ਦੇ ਭੋਜਨ ਅਤੇ ਨਿਵਾਸ ਦਾ ਪ੍ਰਬੰਧ ਕਰਕੇ ਉਨ੍ਹਾਂ ਨੂੰ ਵਿਦਿਆ ਦੇਣ ਵਾਲੇ ਗੁਰੂਕੁਲ ਦੇ ਮੁਖੀ ਨੂੰ ਹੀ 'ਕੁਲਪਤੀ' ਦੀ ਉਪਾਧੀ ਦੇ ਲਾਇਕ ਵਰਣਿਤ ਕੀਤਾ ਵੇਖਦੇ ਹਾਂ। ਵਾਯੂ ਪੁਰਾਣ ਵਿਚ ਇਸ ਤੋਂ ਹੀ ਚਾਰਾਂ ਵਰਣਾਂ ਦੀ ਉਤਪਤੀ ਹੋਣ ਦਾ ਸੰਕੇਤ ਮਿਲਦਾ ਹੈ।

ਇਸਨੇ ਰਿਗਵੇਦ ਦੇ ਦੂਜੇ ਮੰਡਲ ਦੀ ਮੁੜ ਰਚਨਾ ਕੀਤੀ ਤੇ

ਇਸ ਮੰਡਲ ਦੇ 'ਸ ਜਨਾਸ ਇੰਦ੍ਰ' ਨਾਂ ਦੇ ਬਾਹਰਵੇਂ ਸੂਕਤ ਦੀ ਰਚਨਾ ਕੀਤੀ। ਇਸਨੇ ਰਿਗ ਸੰਘਤਾ ਦੀਆਂ ਬਾਸ਼ਕਲ ਤੇ ਸ਼ਾਕਲ ਸ਼ਾਖਾਵਾਂ ਨੂੰ ਇਕੱਤਰ ਕੀਤਾ। ਉਨ੍ਹਾਂ ਦੋਹਾਂ ਦੇ ਸਹਿਯੋਗ ਨਾਲ ਸ਼ਾਕਲ ਜਾਂ ਸ਼ੈਸੀਰੀਯ ਸ਼ਾਖਾ ਵਿਚ ਰਿਗ ਸੰਘਤਾ ਦਾ ਨਿਰਮਾਣ ਕੀਤਾ। ਸ਼ੌਨਕ ਦੁਆਰਾ ਰਚੇ ਰਿਗ ਸੰਘਤਾ ਦੇ ਸੂਕਤਾਂ ਦੀ ਗਿਣਤੀ 1017 ਦੱਸੀ ਗਈ ਹੈ।

ਰਿਗਵੇਦ ਦੀਆਂ ਪ੍ਰਾਪਤ ਅਨੁਕ੍ਰਮਣਿਕਾਵਾਂ (ਵਿਸ਼ਾ ਕ੍ਰਮ-ਸੂਚੀ) ਵਿਚ ਸ਼ੌਨਕ ਦੀ ਅਨੁਕ੍ਰਮਣਿਕਾ ਪ੍ਰਾਚੀਨਤਮ ਮੰਨੀ ਜਾਂਦੀ ਹੈ ਜੋ ਕਾਤਿਆਇਨ ਦੁਆਰਾ ਰਚੀ ਸਰਵਾਨੁਕ੍ਰਮਣੀ ਤੋਂ ਕਈ ਪਹਿਲਾਂ ਦੀ ਪ੍ਰਤੀਤ ਹੁੰਦੀ ਹੈ। ਸ਼ੌਨਕ ਦੁਆਰਾ ਰਿਗਵੇਦ ਦੀ ਮੰਡਲ, ਅਨੁਵਾਕ ਅਤੇ ਸੂਕਤਾਂ ਵਿਚ ਕੀਤੀ ਵੰਡ ਨਿਸ਼ਚੇ ਹੀ ਕਾਤਿਆਇਨ ਤੋਂ ਵਧੇਰੇ ਪ੍ਰਾਚੀਨ ਹੈ।

ਪੌਰਾਣਿਕ ਸਾਹਿਤ ਵਿਚ ਇਸਦੇ ਬਣਾਏ ਯੱਗਾਂ (ਸਤ੍ਰਾਂ) ਵਿਚੋਂ ਨੈਮਿਸ਼ਾਰਣਯ ਦ੍ਵਾਦਸ਼ਵਰਸ਼ੀਯ ਸਤ੍ਰ, ਨੈਮਿਸ਼ਾਰਣਯ ਦੀਰਘਸਤ੍ਰ, ਨੈਮਿਸ਼ਾਰਣਯ ਸਹਸ੍ਰਵਾਰਸ਼ਿਕ ਸਤ੍ਰ ਆਦਿ ਪ੍ਰਸਿੱਧ ਹਨ। ਇਸ ਦੇ ਨਾਂ ਤੇ ਰਿਕਪ੍ਰਾਤਿਸ਼ਾਖ, ਰਿਗਵੇਦ ਛੰਦਾਨੁਕ੍ਰਮਣੀ ਰਿਗਵੇਦ ਰਿਸ਼ਯਾਨੁਕ੍ਰਮਣੀ, ਰਿਗਵੇਦ ਅਨੁਵਾਕਾਨੁਕ੍ਰਮਣੀ, ਰਿਗਵੇਦ ਪਾਦਵਿਧਾਨ, ਬ੍ਰਿਹੱਦੇਵਤਾ, ਸ਼ੌਨਕ ਸਮ੍ਰਿਤੀ, ਚਰਣਵ੍ਯੂਹ, ਰਿਗਵਿਧਾਨ ਆਦਿ ਗ੍ਰੰਥ ਮਿਲਦੇ ਹਨ। ਇਨ੍ਹਾਂ ਵਿਚੋਂ ਰਿਗਵੇਦ ਦੀਆਂ ਅਨੁਕ੍ਰਮਣਿਕਾਵਾਂ ਪ੍ਰਮੁੱਖ ਹਨ। ਇਨ੍ਹਾਂ ਤੋਂ ਇਲਾਵਾ ਸ਼ੌਨਕ ਦੇ ਨਾਂ ਤੇ ਸ਼ੌਨਕ ਗ੍ਰਿਹਸੂਤਰ, ਸ਼ੌਨਕ ਗ੍ਰਿਹਪਰੀਸ਼ਿਸ਼ਟ ਆਦਿ ਹੋਰ ਛੋਟੇ-ਛੋਟੇ ਗ੍ਰੰਥ ਹਨ। ਮਤਸਯਪੁਰਾਣ ਅਨੁਸਾਰ ਇਸ ਨੇ ਇਕ ਭਵਨ-ਨਿਰਮਾਣ-ਕਲਾ ਸਬੰਧੀ ਗ੍ਰੰਥ ਦੀ ਵੀ ਰਚਨਾ ਕੀਤੀ ਸੀ ਤੇ ਸਾਯਣਭਾਸ਼੍ਯ ਤੋਂ ਪ੍ਰਤੀਤ ਹੁੰਦਾ ਹੈ ਕਿ 'ਐਤਰੇਯ ਆਰਣਯਕ' ਦਾ ਪੰਜਵਾਂ ਆਰਣਯਕ ਵੀ ਇਸਦੀ ਹੀ ਰਚਨਾ ਹੈ। ਸ਼ੌਨਕ ਦੁਆਰਾ ਰਚਿਆ ਰਿਕਪ੍ਰਾਤੀ ਸ਼ਾਖਯ ਗ੍ਰੰਥ ਉਪਲਬਧ ਪ੍ਰਾਤੀਸ਼ਾਖਯ ਗ੍ਰੰਥਾਂ ਵਿਚੋਂ ਸਭ ਤੋਂ ਪ੍ਰਾਚੀਨ ਮੰਨਿਆ ਜਾਂਦਾ ਹੈ। ਸ਼ੌਨਕ ਦੇ ਇਸ ਗ੍ਰੰਥ ਵਿਚ ਸ਼ਾਕਲ ਸ਼ਾਖਾ ਦੇ ਵੱਖ-ਵੱਖ ਪਹਿਲੇ ਆਚਾਰੀਆਂ ਦੇ ਮਤਾਂ ਦਾ ਉਲੇਖ ਕੀਤਾ ਗਿਆ ਹੈ। ਵੈਦਿਕ ਮੰਤਰਾਂ ਦਾ ਉਚਾਰਣ ਅਤੇ ਵੱਖ-ਵੱਖ ਸ਼ਾਖਾਵਾਂ ਵਿਚ ਪ੍ਰਚਲਿਤ ਉਚਾਰਣ-ਪੱਧਤੀ ਦੀ ਜਾਣਕਾਰੀ ਸ਼ੌਨਕ ਨੇ ਇਸ ਗ੍ਰੰਥ ਵਿਚ ਦਿੱਤੀ ਹੈ। ਇਸ ਵਿਚ ਵਿਆਕਰਣਕਾਰ ਵਿਆਡੀ ਦਾ ਬਾਰ-ਬਾਰ ਜ਼ਿਕਰ ਆਉਂਦਾ ਹੈ ਜਿਸ ਤੋਂ ਇਹ ਅੰਦਾਜ਼ਾ ਲਗਾਇਆ ਜਾਂਦਾ ਹੈ ਕਿ ਵਿਆਡੀ ਇਸ ਦਾ ਸ਼ਿਸ਼ ਸੀ। ਵਿਆਡੀ ਨੇ ਵੀ ਆਪਣੇ 'ਵਿਕ੍ਰਿਤਵੱਲੀ' ਨਾਮਕ ਗ੍ਰੰਥ ਦੇ ਆਰੰਭ ਵਿਚ ਸ਼ੌਨਕ ਨੂੰ ਗੁਰੂ ਵਜੋਂ ਸਨਮਾਨ ਦਿੱਤਾ ਹੈ।

ਸ਼ੌਨਕ 'ਸ਼ਿਕਸ਼ਾਕਾਰ' ਦੇ ਤੌਰ ਤੇ ਵੀ ਜਾਣਿਆ ਜਾਂਦਾ ਹੈ। (ਸ਼ਿਕਸ਼ਾ ਤੋਂ ਭਾਵ ਵੇਦ ਦਾ ਉਹ ਅੰਗ ਜਿਸ ਵਿਚ ਵੇਦਾਂ ਦੇ ਵਰਣਾਂ ਸੁਰਾਂ, ਮਾਤ੍ਰਾਂ ਆਦਿ ਦੀ ਵਿਆਖਿਆ ਹੁੰਦੀ ਹੈ)। ਸ਼ੌਨਕੀਯ ਸ਼ਿਕਸ਼ਾ ਵਿਚ ਦਿੱਤੇ ਗਏ ਇਕ ਸੂਤਰ ਦਾ ਜ਼ਿਕਰ ਪਾਣਿਨੀ ਦੇ 'ਅਸ਼ਟਾਧਿਆਈ' ਵਿਚ ਮਿਲਦਾ ਹੈ।

ਰਾਜਾ ਜਨਮੇਜਯ ਦੇ ਪੁੱਤਰ ਸ਼ਤਾਨੀਕ ਨੂੰ ਇਸ ਨੇ ਤੱਤ ਗਿਆਨ ਦੀ ਸਿੱਖਿਆ ਦਿੱਤੀ ਸੀ। ਮਹਾਭਾਰਤ ਵਿਚ ਇਸ ਦਾ ਉਲੇਖ ਮਾਰਕੰਡੇਯ, ਭਾਰਦਵਾਜ, ਵਸ਼ਿਸ਼ਟ, ਵਿਆਸ ਆਦਿ ਨੇ ਬੜੇ ਸਨਮਾਨ ਭਰਪੂਰ ਸ਼ਬਦਾਂ ਵਿਚ ਕੀਤਾ ਹੈ। ਵੈਦਿਕ ਕਾਲ ਵਿਚ ਜਿਨ੍ਹਾਂ ਰਿਸ਼ੀਆਂ ਨੇ ਧਰਮ ਦਾ ਸੁਆਗਤ ਕੀਤਾ ਸੀ, ਉਨ੍ਹਾਂ ਵਿਚ ਇਹ ਪ੍ਰਮੁੱਖ ਸੀ।

ਸ਼ੌਨਕ ਦਾ ਪ੍ਰਮੁੱਖ ਸ਼ਿਸ਼ ਆਸ਼ਵਲਾਯਨ ਸੀ। ਆਪਣੇ ਗੁਰੂ ਨੂੰ ਪ੍ਰਸੰਨ ਕਰਨ ਲਈ ਉਸ ਨੇ ਗ੍ਰਿਹ ਤੇ ਸ਼੍ਰੌਤ ਸੂਤਰਾਂ ਦੀ ਰਚਨਾ ਕੀਤੀ। ਆਸ਼ਵਲਾਯਨ ਦਾ ਇਹ ਗ੍ਰੰਥ ਵੇਖ ਕੇ ਸ਼ੌਨਕ ਇੰਨਾ ਪ੍ਰਸੰਨ ਹੋਇਆ ਕਿ ਇਸਨੇ ਆਪਣਾ ਸ਼੍ਰੌਤ ਸ਼ਾਸਤਰ ਸਬੰਧੀ ਗ੍ਰੰਥ ਨਸ਼ਟ ਕਰ ਦਿੱਤਾ। ਰਿਗਵੇਦ ਨਾਲ ਸਬੰਧਤ ਇਸ ਦੇ ਦਸ ਗ੍ਰੰਥਾਂ ਦਾ ਅਧਿਐਨ ਕਰਨ ਤੋਂ ਬਾਅਦ ਆਸ਼ਵਲਾਯਨ ਨੇ ਆਪਣੇ ਗ੍ਰਿਹ ਤੇ ਸ਼੍ਰੌਤ ਸੂਤਰ ਅਤੇ ਐਤਰੇਯ ਆਰਣਯਕ ਦੇ ਚੌਥੇ ਆਰਣਯਕ ਦੀ ਰਚਨਾ ਕੀਤੀ।

ਸ਼ੌਨਕ ਦੇ ਦਸ ਅਤੇ ਆਸ਼ਵਲਾਯਨ ਦੇ ਤਿੰਨ ਗ੍ਰੰਥ ਆਸ਼ਵਲਾਯਨ ਦੇ ਸ਼ਿਸ਼ ਕਾਤਿਆਇਨ ਨੂੰ ਪ੍ਰਾਪਤ ਹੋਏ। ਕਾਤਿਆਇਨ ਨੇ ਅਥ ਯਜੁਰਵੇਦ ਕਲਪਸੂਤਰ, ਸਾਮਵੇਦ ਉਪਗ੍ਰੰਥ ਆਦਿ ਦੀ ਰਚਨਾ ਕੀਤੀ ਜਿਹੜੇ ਉਸ ਨੇ ਆਪਣੇ ਸ਼ਿਸ਼ ਪਤੰਜਲੀ (ਯੋਗਸ਼ਾਸਤਰਕਾਰ) ਨੂੰ ਪ੍ਰਦਾਨ ਕੀਤੇ। ਇਸ ਤਰ੍ਹਾਂ ਸ਼ੌਨਕ ਦੀ ਸ਼ਿਸ਼ ਪਰੰਪਰਾ ਇਸ ਪ੍ਰਤੀਤ ਹੁੰਦੀ ਹੈ : ਸ਼ੌਨਕ-ਆਸ਼ਵਲਾਯਨ-ਕਾਤਿਆਇਨ-ਪਤੰਜਲੀ-ਵਿਆਸ।

ਹ. ਪ੍ਰ.—ਪ੍ਰ. ਚਹਿ. ਕੋ.

**ਸੌਂਫ** : ਇਹ ਆਮ ਤੌਰ ਤੇ ਮਿਹਦੇ ਦੇ ਨੁਕਸ ਦੂਰ ਕਰਨ ਲਈ ਵਰਤੀ ਜਾਂਦੀ ਹੈ। ਸੌਂਫ ਅੰਬੈਲੀਫਰੀ ਕੁਲ ਦੀ ਫੋਨੀਕੁਲਮ ਪ੍ਰਜਾਤੀ ਅਤੇ ਵਲਗੇਅਰ ਜਾਤੀ ਦਾ ਪੌਦਾ ਹੈ। ਪੌਦੇ ਤਕਰੀਬਨ ਇਕ ਮੀਟਰ ਤਕ ਉੱਚੇ ਹੋ ਸਕਦੇ ਹਨ। ਇਹ ਲਗਭਗ ਸਾਰੇ ਭਾਰਤ ਵਿਚ ਹੀ ਉਗਾਇਆ ਜਾਂਦਾ ਹੈ। 2,000 ਮੀ. ਦੀ ਉਚਾਈ ਵਾਲੇ ਠੰਢੇ ਇਲਾਕਿਆਂ ਵਿਚ ਵੀ ਇਸ ਦੀ ਕਾਸ਼ਤ ਕੀਤੀ ਜਾ ਸਕਦੀ ਹੈ। ਕਈ ਥਾਂਵਾਂ ਵਿਚ ਇਹ ਜੰਗਲੀ ਰੂਪ ਵਿਚ ਵੀ ਉਗਦੀ ਹੈ। ਇਸ ਦੇ ਪੌਦੇ ਘੱਟ ਨਮੀ ਵਾਲੀ ਮਲੜ੍ਹ ਜ਼ਮੀਨ ਤੇ ਚੰਗੀ ਤਰ੍ਹਾਂ ਵਧਦੇ ਫੁਲਦੇ ਹਨ।

ਸੌਂਫ ਦੀਆਂ ਦੋ ਕਿਸਮਾਂ ਫੋਨੀਕੁਲਮ ਵਲਗੇਅਰ ਅਤੇ ਫੋਨੀਕੁਲਮ ਕੈਪੀਲੇਸੀਅਮ ਭਾਰਤ, ਜਾਵਾ, ਜਾਪਾਨ, ਮਿਸਰ, ਯੂਨਾਨ, ਇਟਲੀ, ਰੋਮਾਨੀਆ, ਰੂਸ, ਜਰਮਨੀ ਅਤੇ ਪੋਲੈਂਡ ਵਿਚ ਉਗਾਈਆਂ ਜਾਂਦੀਆਂ ਹਨ ਅਤੇ ਇਨ੍ਹਾਂ ਦੇ ਫਲਾਂ ਨੂੰ ਭੋਜਨ, ਅਚਾਰ, ਕੈਂਡੀਜ਼ ਅਤੇ ਇਕ ਤਰ੍ਹਾਂ ਦੀ ਮਿੱਠੀ ਤੇਜ਼ ਸ਼ਰਾਬ ਬਣਾਉਣ ਵਿਚ ਵਰਤਿਆ ਜਾਂਦਾ ਹੈ।



ਸੌਂਫ

ਸੌਂਫ ਦੀ ਵਰਤੋਂ ਮਨੁੱਖ ਬਹੁਤ ਸਮੇਂ ਤੋਂ ਸੁਗੰਧ ਪਦਾਰਥਾਂ ਦੇ ਤੌਰ ਤੇ ਕਰਦਾ ਆ ਰਿਹਾ ਹੈ। ਇਸ ਦੇ ਪੌਦੇ ਜਾਂ ਛੋਟੀਆਂ ਛੋਟੀਆਂ ਸ਼ਾਖਾਵਾਂ ਸਬਜ਼ੀ ਦੇ ਤੌਰ ਤੇ ਵੀ ਵਰਤੀਆਂ ਜਾਂਦੀਆਂ ਹਨ ਜਿਵੇਂ ਕਿ ਦੱਖਣੀ ਇਟਲੀ ਵਿਚ ਅਜੇ ਤਕ ਵੀ ਇਸ ਦੀ ਸਬਜ਼ੀ ਬਣਾਈ ਜਾਂਦੀ ਹੈ। ਇਸ ਵਿਚ ਇਕ ਵਾਸ਼ਪਸ਼ੀਲ ਤੇਲ ਹੁੰਦਾ ਹੈ, ਜਿਸ ਵਿਚ ਉਤੇਜਕ, ਮਸਾਲੇਦਾਰ ਅਤੇ ਬੈ ਦੂਰ ਕਰਨ ਵਾਲੇ ਗੁਣ ਹੁੰਦੇ ਹਨ। ਇਸ ਲਈ

ਸੌਂਫ ਲਗਭਗ ਸਾਰੇ ਹੀ ਦੇਸ਼ਾਂ ਵਿਚ ਦਵਾਈਆਂ ਬਣਾਉਣ ਦੇ ਕੰਮ ਆਉਂਦੀ ਹੈ। ਇਸ ਨੂੰ ਸੋਡੇ ਅਤੇ ਸ਼ਰਬਤ ਨਾਲ ਮਿਲਾ ਕੇ ਬੱਚਿਆਂ ਨੂੰ ਦਸਤਾਂ ਦੇ ਇਲਾਜ ਲਈ ਦਿੱਤਾ ਜਾਂਦਾ ਹੈ। ਕਈ ਲੋਕ ਇਸ ਨੂੰ ਖਾਣਾ ਖਾਣ ਉਪਰੰਤ ਚਬਾਉਂਦੇ ਹਨ।

ਭਾਰਤ ਵਿਚ ਇਸ ਦੀ ਕਾਸ਼ਤ ਅਤੇ ਵਰਤੋਂ ਬਹੁਤ ਦੇਰ ਤੋਂ ਚਲੀ ਆ ਰਹੀ ਹੈ, ਇਸ ਲਈ ਹਿਕਮਤ ਅਨੁਸਾਰ ਇਸ ਦੇ ਕਈ ਲਾਭ ਦੱਸੇ ਜਾਂਦੇ ਹਨ। ਇਹ ਆਪਣੇ ਸੂਖਮ ਤਾਸੀਰ ਦੇ ਕਾਰਨ ਨਾੜਿਆਂ ਨੂੰ ਖੋਲ੍ਹਦੀ ਹੈ ਅਤੇ ਨਜ਼ਰ ਨੂੰ ਤੇਜ਼ ਕਰਦੀ ਹੈ। ਇਹ ਗੰਦੇ ਮਾਦੇ ਨੂੰ ਪਤਲਾ ਕਰਕੇ ਇਸ ਨੂੰ ਚਾਲੂ ਕਰਦੀ ਹੈ ਅਤੇ ਰਗਾਂ ਨੂੰ ਖੋਲ੍ਹਦੀ ਹੈ। ਇਹ ਹੈਜ਼ ਅਤੇ ਪੇਸ਼ਾਬ ਨੂੰ ਜਾਰੀ ਕਰਦੀ ਹੈ ਅਤੇ ਮਿਹਦੇ ਨੂੰ ਲਾਭ ਪਹੁੰਚਾਉਂਦੀ ਹੈ। ਬਾਗੀ ਸੌਂਫ ਸੀਨੇ ਅਤੇ ਗੁਰਦੇ ਦੇ ਸੁੱਦਿਆਂ ਨੂੰ ਖੋਲ੍ਹਦੀ ਹੈ ਅਤੇ ਦਰਦਾਂ ਲਈ ਲਾਭਦਾਇਕ ਹੈ। ਜਿਗਰ ਅਤੇ ਮਿਹਦੇ ਨੂੰ ਤਾਕਤ ਬਖ਼ਸ਼ਦੀ ਹੈ। ਦੋਵੇਂ ਕਿਸਮਾਂ (ਬਾਗੀ ਅਤੇ ਜੰਗਲੀ) ਦੀਆਂ ਸੌਂਫਾਂ ਪੇਸ਼ਾਬ ਨੂੰ ਜਾਰੀ ਕਰਦੀਆਂ ਹਨ ਅਤੇ ਪੱਥਰੀ ਨੂੰ ਤੋੜ ਕੇ ਬਾਹਰ ਕੱਢਣ ਵਿਚ ਸਹਾਇਤਾ ਕਰਦੀਆਂ ਹਨ। ਦੋਹਾਂ ਸੌਂਫਾਂ ਦਾ ਜੋਸ਼ਾਂਦਾ ਸ਼ਰਾਬ ਨਾਲ ਮਿਲਾ ਕੇ ਪਿੱਤਾ ਜਾਵੇ ਤਾਂ ਇਹ ਜ਼ਹਿਰ ਦੇ ਅਸਰ ਨੂੰ ਦੂਰ ਕਰਦਾ ਹੈ। ਪੱਤਿਆਂ ਦਾ ਪਾਣੀ ਨਜ਼ਰ ਨੂੰ ਤੇਜ਼ ਕਰਦਾ ਹੈ। ਸ਼ਹਿਦ ਨਾਲ ਵਰਤਣ ਨਾਲ ਨਜ਼ਲੇ ਨੂੰ ਰੋਕਦਾ ਹੈ। ਦੋਹਾਂ ਕਿਸਮਾਂ ਦਾ ਲੇਪ ਹਲਕਾਏ ਕੁੱਤੇ ਦੇ ਕੱਟਣ ਦੇ ਅਸਰਾਂ ਨੂੰ ਖ਼ਤਮ ਕਰਦਾ ਹੈ। ਇਸ ਨੂੰ ਘਿਉ ਨਾਲ ਭੁੰਨ ਕੇ ਖਾਣ ਨਾਲ ਦਸਤਾਂ ਨੂੰ ਲਾਭ ਹੁੰਦਾ ਹੈ।

ਕਾਸ਼ਤ–ਸੌਂਫ ਭਾਰਤ ਵਿਚ ਸਰਦ ਰੁੱਤ ਦੀ ਫ਼ਸਲ ਵਜੋਂ ਉਗਾਈ ਜਾਂਦੀ ਹੈ। ਇਸ ਦੀ ਕਾਸ਼ਤ ਲਈ ਉਹੀ ਤਰੀਕਾ ਅਪਣਾਇਆ ਜਾਂਦਾ ਹੈ ਜੋ ਕਿ ਆਮ ਬਗੀਚੇ ਵਾਲੀ ਫ਼ਸਲ ਲਈ ਹੁੰਦਾ ਹੈ। ਜ਼ਮੀਨ ਹਲ, ਪੰਜੇ ਅਤੇ ਰੋਲਰ ਫੇਰ ਕੇ ਜੂਨ ਤੋਂ ਅਕਤੂਬਰ ਤਕ ਤਿਆਰ ਕੀਤੀ ਜਾਂਦੀ ਹੈ। ਬੀਜਾਂ ਨੂੰ ਕਿਆਰੀਆਂ ਵਿਚ ਹੱਥ ਨਾਲ ਛੱਟਾ ਦਿੱਤਾ ਜਾਂਦਾ ਹੈ। ਇਕ ਹੈਕਟੇਅਰ ਲਈ 10 ਕਿਲੋ ਬੀਜ ਦੀ ਲੋੜ ਪੈਂਦੀ ਹੈ। ਬੀਜਾਂ ਦੇ ਪੁੰਗਰਨ ਲਈ 20 ਦਿਨ ਲਗਦੇ ਹਨ। ਜਦ ਪੌਦੇ 8 ਸੈਂ. ਮੀ ਉਚੇ ਹੋ ਜਾਣ ਤਾਂ ਕਿਆਰੀਆਂ ਨੂੰ ਜਨਵਰੀ ਤਕ 15 ਦਿਨਾਂ ਦੇ ਬਾਅਦ ਖੁੱਲ੍ਹਾ ਪਾਣੀ ਦਿੱਤਾ ਜਾਂਦਾ ਹੈ। ਫ਼ਸਲ ਹਰੀ ਹੀ ਕੱਟ ਲਈ ਜਾਂਦੀ ਹੈ ਅਤੇ ਜ਼ਮੀਨ ਤੇ ਹੀ 5 ਕੁ ਦਿਨਾਂ ਤਕ ਰੱਖੀ ਜਾਂਦੀ ਹੈ। ਸੌਂਫ ਦੇ ਫੁੱਲਾਂ ਦਾ ਝਾੜ 150-600 ਕਿ. ਗ੍ਰਾ. ਪ੍ਰਤਿ ਹੈਕਟੇਅਰ ਦੇ ਲਗਭਗ ਹੁੰਦਾ ਹੈ।

ਭਾਰਤ ਵਿਚੋਂ ਲਗਭਗ 500,000 ਕਿ. ਗ੍ਰਾ. ਸੌਂਫ ਹਰ ਸਾਲ ਬਾਹਰ ਭੇਜੀ ਜਾਂਦੀ ਹੈ।

ਹ. ਪੁ.—ਚੋਪੜਾ ਗ. ਇੰ. 176; ਐਨ. ਬ੍ਰਿ. 9:171; ਮੈਕ. ਐਨ. ਸ. ਟ. 5:214.

**ਸੌਭ ਨਗਰ :** ਲੋਕ ਵਿਸ਼ਵਾਸ ਤੇ ਕਲਪਨਾ ਅਨੁਸਾਰ ਇਹ ਇਕ ਹਵਾਈ ਜਾਂ ਅਕਾਸ਼ੀ ਨਗਰ ਹੈ ਜਿਸ ਵਿਚ ਯੁਗ ਦੀ ਰਾਜਾ ਹਰੀਸ਼ਚੰਦਰ, ਉਸ ਦੇ ਮਿੱਤਰ ਤੇ ਉਸ ਦੀ ਪਰਜਾ ਵਿਚਰ ਰਹੇ ਹਨ। ਇਸ ਸਬੰਧੀ ਅਨੇਕ ਕਥਾ ਮਿਲਦੀ ਹੈ ਜਿਸ ਦਾ ਆਧਾਰ ਯਜੁਰਵੇਦ, ਮਹਾਂਭਾਰਤ ਤੇ ਕੁਝ ਪੁਰਾਣ ਗ੍ਰੰਥ ਹਨ। ਹਰੀਸ਼ਚੰਦਰਪੁਰ, ਹਰਿਚੰਦੋਰੀ, ਗੰਧਰਵ ਨਗਰ ਖਿਚਰੀ, ਸੌਭਦ, ਖਪੁਰ, ਪ੍ਰਤੀਮਾਸਕ, ਭੁੰਭਾ ਆਦਿ ਇਸ ਦੇ ਅਨੇਕ ਨਾਂ ਕਲਪੇ ਗਏ ਹਨ।

ਮਾਰਕੰਡੇ ਪੁਰਾਣ ਅਨੁਸਾਰ ਜਦੋਂ ਸਤਵਾਦੀ ਰਾਜਾ ਹਰੀਸ਼ਚੰਦਰ ਰਿਸ਼ੀ ਵਿਸ਼ਵਾਮਿੱਤਰ ਵੱਲੋਂ ਲਈ ਗਈ ਕਰੜੀ ਪ੍ਰੀਖਿਆ ਵਿਚ ਸਫਲ ਹੋ ਗਿਆ ਤਾਂ ਉਸ ਦੀ ਸਫਲਤਾ ਦੀ ਜੈ-ਜੈਕਾਰ ਕਰਨ ਲਈ ਧਰਮਰਾਜ ਵਿਸ਼ਵਾਮਿੱਤਰ ਅਤੇ ਹੋਰ ਦੇਵਤੇ ਆਦਿ ਆਏ। ਇੰਦਰ ਦੇਵਤੇ ਨੇ ਸੰਤੁਸ਼ਟ ਹੋ ਕੇ ਹਰੀਸ਼ਚੰਦਰ ਨੂੰ ਕਿਹਾ ਕਿ ਤੇਰੀ ਪਤਨੀ ਤੇ ਪੁੱਤਰ ਨੇ ਆਪਣੇ ਸ਼ੁਭ ਕਰਮਾਂ ਨਾਲ ਸਵਰਗ ਜਿੱਤ ਲਿਆ ਹੈ। ਸੋ ਤੂੰ ਸਵਰਗ ਵਿਚ ਜਾਣ ਦਾ ਅਧਿਕਾਰੀ ਹੈਂ, ਉਥੇ ਜਾਣ ਲਈ ਤਿਆਰ ਹੋ ਜਾ। ਰਾਜੇ ਹਰੀਸ਼ਚੰਦਰ ਨੇ ਜਵਾਬ ਦਿੱਤਾ ਕਿ ਮੈਂ ਆਪਣੇ ਮਾਲਕ ਚੰਡਾਲ ਦੀ ਆਗਿਆ ਤੋਂ ਬਿਨਾਂ ਸਵਰਗ ਨਹੀਂ ਜਾ ਸਕਦਾ। ਤਦ ਧਰਮਰਾਜ ਨੇ ਚੰਡਾਲ ਦੇ ਰੂਪ ਵਿਚ ਪ੍ਰਗਟ ਹੋ ਕੇ ਸਾਖਿਆਤ ਦਰਸ਼ਨ ਦਿੱਤੇ ਤੇ ਆਗਿਆ ਬਖਸ਼ੀ। ਰਾਜੇ ਹਰੀਸ਼ਚੰਦਰ ਨੇ ਇਕ ਹੋਰ ਮੰਗ ਕੀਤੀ ਕਿ ਮੈਂ ਆਪਣੀ ਪਰਜਾ ਬਿਨਾਂ ਸਵਰਗ ਨਹੀਂ ਜਾਵਾਂਗਾ। ਰਾਜੇ ਦੀ ਇਹ ਮੰਗ ਵੀ ਇੰਦਰ ਦੇਵਤੇ ਨੇ ਮੰਨ ਲਈ ਅਤੇ ਜਦੋਂ ਵਿਸ਼ਵਾਮਿੱਤਰ ਨੇ ਹਰੀਸ਼ਚੰਦਰ ਦੇ ਪੁੱਤਰ ਰੋਹਿਤ ਨੂੰ ਰਾਜ ਤਿਲਕ ਦੇ ਦਿੱਤਾ ਤਾਂ ਰਾਜਾ ਹਰੀਸ਼ਚੰਦਰ ਆਪਣੇ ਮਿੱਤਰਾਂ ਅਤੇ ਪਰਜਾ ਸਮੇਤ ਸਵਰਗ ਨੂੰ ਚਲਾ ਗਿਆ। ਨਾਰਦ ਮੁਨੀ ਨੇ ਇਸ ਦਾ ਪੁੰਨ ਨਾਸ ਕਰਨ ਲਈ ਫਰੇਬ ਨਾਲ ਇਸ ਦੇ ਮੂੰਹੋਂ ਆਪਣੀ ਉਸਤਤ ਕਰਵਾਈ ਜਿਸ ਕਾਰਨ ਇਸ ਨੂੰ ਸਵਰਗ ਵਿਚੋਂ ਕੱਢ ਦਿੱਤਾ ਗਿਆ। ਜਦ ਇਹ ਸਵਰਗ ਵਿਚੋਂ ਡਿੱਗ ਰਿਹਾ ਸੀ ਤਾਂ ਇਸ ਨੇ ਈਸ਼ਵਰ ਤੋਂ ਭੁੱਲ ਬਖਸ਼ਵਾਈ ਅਤੇ ਬਖਸ਼ੇ ਜਾਣ ਤੇ ਸਵਰਗਾਂ ਤੋਂ ਹੇਠਾਂ ਵੱਲ ਆਉਂਦਾ ਹੋਇਆ ਸਾਥੀਆਂ ਸਹਿਤ ਅੱਧ ਅਸਮਾਨ ਵਿਚ ਹੀ ਰੁਕ ਗਿਆ। ਇਸੇ ਸਥਾਨ ਤੇ ਹੀ ਉਹ ਆਕਾਸ਼ ਨਗਰ ਹੈ ਜਿਸ ਨੂੰ ਸੌਭ ਨਗਰ ਕਹਿੰਦੇ ਹਨ।

ਯਜੁਰਵੇਦ ਵਿਚ ਇਕ ਜਾਦੂਈ ਸ਼ਹਿਰ ਦੇ ਰੂਪ ਵਿਚ ਸੌਭ ਨਗਰ ਦਾ ਜ਼ਿਕਰ ਸਭ ਤੋਂ ਪਹਿਲਾਂ ਸਪਸ਼ਟ ਰੂਪ ਵਿਚ ਮਿਲਦਾ ਹੈ। ਲੋਕਾਂ ਦੇ ਆਮ ਵਿਸ਼ਵਾਸ ਅਨੁਸਾਰ ਇਹ ਅਜੇ ਵੀ ਕਦੇ ਕਦੇ ਵਿਖਾਈ ਦਿੰਦਾ ਹੈ। ਮਹਾਂਭਾਰਤ ਅਨੁਸਾਰ ਇਹ ਇਕ ਆਕਾਸ਼ੀ ਜਾਂ ਸਵੈਸਹਾਈ ਸ਼ਹਿਰ ਹੈ ਜਿਸ ਦਾ ਸਬੰਧ ਦੈਂਤਾਂ ਨਾਲ ਮੰਨਿਆ ਜਾਂਦਾ ਹੈ। ਇਹ ਸਮੁੰਦਰ ਦੇ ਕੰਢੇ ਤੇ ਹੈ। ਇਸ ਦੀ ਰਖਵਾਲੀ ਰਾਜਾ ਸਾਲਵ ਕਰਦਾ ਹੈ।

ਅਸਲ ਵਿਚ ਹਰਿਚੰਦੌਰੀ (ਸੌਭ ਨਗਰ) ਦੀ ਹੋਂਦ ਖਿਆਲੀ ਹੀ ਹੈ ਜਿਵੇਂ ਕਿ ਮਾਰੂਥਲ ਤੇ ਸਮੁੰਦਰ ਦੀ ਧੁੰਦ ਵਿਚ ਕਦੇ ਕਦੇ ਦੂਰ ਪਾਰ ਦੇ ਦ੍ਰਿਸ਼ ਨਜ਼ਰ ਆ ਜਾਂਦੇ ਹਨ ਸੋ ਕਿ ਵਾਯੂਮੰਡਲ ਵਿਚ ਕਿਰਨਾਂ ਦੇ ਵਿੰਗਿਆਂ ਪੈਣ ਕਰਕੇ ਧੁੰਦ ਗੁਬਾਰ ਵਿਚ ਅਵਾਸਤਵਿਕ ਪਦਾਰਥਾਂ ਦੇ ਵਾਸਤਵਿਕ ਜਾਪਣ ਕਰਕੇ ਬੜੇ ਹੀ ਲੁਭਾਵਣੇ ਪ੍ਰਤੀਤ ਹੁੰਦੇ ਹਨ। ਇਹ ਜਿਹਾ ਦ੍ਰਿਸ਼ ਪਹਿਲੀ ਵਾਰ ਵੇਖਣ ਵਾਲਾ ਤਾਂ ਬੜੇ ਭੁਲੇਖੇ ਵਿਚ ਪੈ ਜਾਂਦਾ ਹੈ।

ਸੰਸਾਰ ਦੇ ਮਾਇਕ ਪਦਾਰਥਾਂ (ਜੋ ਛਿਨ ਭਰ ਚਮਤਕਾਰ ਵਿਖਾ ਕੇ ਮਿਟ ਜਾਂਦੇ ਹਨ) ਲਈ ਗੁਰਬਾਣੀ ਵਿਚ ਕਈ ਥਾਂਵਾਂ ਤੇ ਹਰਿਚੰਦੌਰੀ ਜਾਂ ਗੰਧਰਵ ਨਗਰ ਦਾ ਪ੍ਰਤੀਕ ਵਰਤਿਆ ਗਿਆ ਹੈ।

'ਪੇਖੁ ਹਰਿਚੰਦਉਰੜੀ ਅਸਥਿਰੁ ਕਿਛੁ ਨਾਹੀ (ਆਸਾ ਛੰਤ ਮ: 4)
"ਦ੍ਰਿਸਟਿ ਦੇਖੁ ਜੈਸੇ ਹਰਿਚੰਦਉਰੀ" (ਆਸਾ ਮ: 4)
ਮ੍ਰਿਗ ਤ੍ਰਿਸਨਾ ਪੇਖਿ ਭੁਲਣੇ ਵੁਠੇ ਨਗਰ ਗੰਧ੍ਰਬ (ਸਲੋਕ ਮ: 4)

**ਸੌਭਰੀ :** ਇਹ ਇਕ ਧਰਮਾਤਮਾ ਰਿਸ਼ੀ ਸੀ। ਜਦੋਂ ਤਪੱਸਿਆ ਕਰਦਿਆਂ ਇਸ ਦਾ ਸਰੀਰ ਬੁੱਢਾ ਤੇ ਕਮਜ਼ੋਰ ਹੋ ਗਿਆ ਤਾਂ ਇਸਦੇ ਮਨ ਵਿਚ ਔਲਾਦ ਪੈਦਾ ਕਰਨ ਦੀ ਇੱਛਾ ਹੋਈ। ਆਪਣੀ ਇੱਛਾ ਦੀ ਪੂਰਤੀ ਲਈ ਇਹ ਰਾਜਾ ਮਾਂਧਾਤ੍ਰੀ ਕੋਲ ਗਿਆ ਅਤੇ ਉਸ ਪਾਸੋਂ ਉਸ ਦੀਆਂ 50 ਲੜਕੀਆਂ ਵਿਚੋਂ ਇਕ ਦੀ ਮੰਗ ਕੀਤੀ। ਰਾਜਾ ਇਹੋ ਜਿਹੇ ਅਯੋਗ ਵਰ ਨਾਲ ਆਪਣੀ ਲੜਕੀ ਵਿਆਹੁਣਾ ਨਹੀਂ ਚਾਹੁੰਦਾ ਸੀ ਪਰ ਇਨਕਾਰ ਵੀ ਨਹੀਂ ਸੀ ਕਰ ਸਕਦਾ। ਇਸ ਲਈ ਉਸ ਨੇ ਰਿਸ਼ੀ ਦੀ ਪ੍ਰਾਰਥਨਾ ਨੂੰ ਟਾਲਣ ਦੀ ਬੜੀ ਕੋਸ਼ਿਸ਼ ਕੀਤੀ। ਅਖੀਰ ਇਹ ਫ਼ੈਸਲਾ ਹੋਇਆ ਕਿ ਜੇ ਰਾਜੇ ਦੀਆਂ ਲੜਕੀਆਂ ਵਿਚੋਂ ਕੋਈ ਇਕ ਲੜਕੀ ਵੀ ਉਸ ਨੂੰ ਪਤੀ ਦੇ ਰੂਪ ਵਿਚ ਸਵੀਕਾਰ ਕਰ ਲਵੇ ਤਾਂ ਉਹ

ਖੁਸ਼ੀ ਨਾਲ ਉਸ ਦਾ ਵਿਆਹ ਇਸ ਨਾਲ ਕਰ ਦੇਵੇਗਾ । ਸੌਭਰੀ ਰਿਸ਼ੀ ਨੂੰ ਸਾਰੀਆਂ ਲੜਕੀਆਂ ਦੇ ਸਾਹਮਣੇ ਲਿਆਂਦਾ ਗਿਆ । ਰਿਸ਼ੀ ਨੇ ਰਸਤੇ ਵਿਚ ਆਪਣੀ ਸ਼ਕਲ ਨੂੰ ਬਹੁਤ ਸੁਹਣਾ ਬਣਾ ਲਿਆ । ਰਾਜੇ ਦੀਆਂ ਲੜਕੀਆਂ ਰਿਸ਼ੀ ਨੂੰ ਵੇਖਦਿਆਂ ਹੀ ਮੋਹਤ ਹੋ ਗਈਆਂ ਅਤੇ ਪਤਨੀ ਬਣਨ ਲਈ ਆਪਸ ਵਿਚ ਲੜਨ ਲੱਗ ਪਈਆਂ । ਅਖੀਰ ਇਹ ਸਾਰੀਆਂ ਲੜਕੀਆਂ ਨੂੰ ਹੀ ਵਿਆਹ ਕੇ ਆਪਣੇ ਘਰ ਲੈ ਆਇਆ । ਰਿਸ਼ੀ ਨੇ ਵਿਸ਼ਵਕਰਮਾ ਦੁਆਰਾ ਹਰ ਇਕ ਪਤਨੀ ਦੇ ਰਹਿਣ ਲਈ ਇਕ ਇਕ ਮਹਿਲ ਤਿਆਰ ਕਰਵਾਇਆ । ਹਰ ਇਕ ਮਹਿਲ ਦੇ ਆਲੇ ਦੁਆਲੇ ਬਾਗ ਲਗਵਾਏ ਗਏ ਅਤੇ ਅੰਦਰੋਂ ਖੂਬ ਸਜਾਇਆ ਗਿਆ । ਰਿਸ਼ੀ ਦੀ ਹਰ ਇਕ ਪਤਨੀ ਰਿਸ਼ੀ ਨਾਲ ਬੜੀ ਐਸ਼ ਤੇ ਸੁਖ ਨਾਲ ਆਪਣਾ ਸਮਾਂ ਗੁਜ਼ਾਰਦੀ ਅਤੇ ਰਿਸ਼ੀ ਹਰ ਇਕ ਪਤਨੀ ਕੋਲ ਹਰ ਵੇਲੇ ਹਾਜ਼ਰ ਰਹਿੰਦਾ । ਰਿਸ਼ੀ ਦੀ ਹਰ ਪਤਨੀ ਇਹੋ ਸਮਝਦੀ ਕਿ ਰਿਸ਼ੀ ਦਾ ਉਸ ਨਾਲ ਜ਼ਿਆਦਾ ਪਿਆਰ ਹੈ । ਪਤਨੀਆਂ ਤੋਂ ਰਿਸ਼ੀ ਦੇ ਘਰ ਵਿਚ ਇਕ ਸੌ ਪੰਜਾਹ ਪੁੱਤਰ ਹੋਏ ਪਰ ਜਦੋਂ ਇਹਨੇ ਵੇਖਿਆ ਕਿ ਇਨ੍ਹਾਂ ਕਰਕੇ ਇਸ ਦੀਆਂ ਇੱਛਾਵਾਂ ਤੇ ਖਹਿਸ਼ਾਂ ਵੱਧਦੀਆਂ ਹੀ ਜਾਣਗੀਆਂ ਤਾਂ ਇਸ ਨੇ ਆਪਣਾ ਧਿਆਨ ਵਿਸ਼ਣੂ ਦੀ ਭਗਤੀ ਵਿਚ ਲਗਾਉਣ ਦਾ ਫੈਸਲਾ ਕੀਤਾ । ਇਸ ਬਹੂੰ ਇਹ ਆਪਣੇ ਪੁੱਤਰਾਂ ਦਾ ਵਿਆਹ ਕਰਕੇ ਆਪਣੀਆਂ ਪਤਨੀਆਂ ਸਮੇਤ ਜੰਗਲ 'ਚ ਚਲਾ ਗਿਆ ।

ਰ. ਪੁ.—ਹਿੰ. ਮਿ. ਕੋ. 150.

**ਸ਼ੌਰਸੈਨੀ** : ਵੈਦਿਕ, ਸੰਸਕ੍ਰਿਤ, ਪਾਲੀ ਦੇ ਪੜਾਵਾਂ ਨੂੰ ਪਾਰ ਕਰਦੀ ਭਾਰਤੀ ਜਨ-ਭਾਸ਼ਾ ਵੱਖ-ਵੱਖ ਪ੍ਰਾਕ੍ਰਿਤਾਂ ਦੇ ਰੂਪ ਵਿਚ ਰੂਪਮਾਨ ਹੋਈ ਹੈ । ਇਨ੍ਹਾਂ ਪ੍ਰਾਕ੍ਰਿਤਾਂ ਵਿਚੋਂ ਸਭ ਤੋਂ ਵਧੇਰੇ ਮਹੱਤਵ ਸ਼ੌਰਸੈਨੀ ਪ੍ਰਾਕ੍ਰਿਤ ਨੂੰ ਪ੍ਰਾਪਤ ਹੈ । ਭਾਰਤੀ ਆਰੀਆ ਭਾਸ਼ਾ ਦੇ ਮੱਧ ਕਾਲ (ਈ. ਪੂ. 500 ਤੋਂ 1000 ਈ. ਤੱਕ) ਵਿਚ ਸ਼ੌਰਸੈਨੀ, ਜੋ ਪ੍ਰਾਕ੍ਰਿਤ ਦੀ ਦੂਜੀ ਅਵਸਥਾ (ਪਾਲੀ ਨੂੰ ਪਹਿਲੀ ਪ੍ਰਾਕ੍ਰਿਤ ਤੇ ਅਪਭ੍ਰੰਸ਼ ਨੂੰ ਤੀਜੀ ਪ੍ਰਾਕ੍ਰਿਤ ਕਹਿ ਦਿੱਤਾ ਜਾਂਦਾ ਹੈ) ਹੈ, ਦਾ ਸਮਾਂ ਵਿਦਵਾਨਾਂ ਨੇ ਲੱਗਭਗ ਪਹਿਲੀ ਸਦੀ ਈ. ਤੋਂ ਲੱਗਭਗ ਪੰਜਵੀਂ ਛੇਵੀਂ ਸਦੀ ਈ. ਤੱਕ ਮੰਨਿਆ ਹੈ । ਇਹ ਸੂਰਸੈਨ ਅਰਥਾਤ ਮਥੁਰਾ ਤੇ ਉਸਦੇ ਆਲੇ ਦੁਆਲੇ ਦੇ ਖੇਤਰ ਵਿਚ ਬੋਲੀ ਜਾਣ ਕਾਰਨ ਹੀ ਸ਼ੌਰਸੈਨੀ ਅਖਵਾਈ ਹੋਵੇਗੀ । ਮੱਧ ਕਾਲ ਵਿਚ ਇਲਾਕੇ ਅਨੁਸਾਰ ਮੂਲ ਰੂਪ ਵਿਚ ਹੀ ਵਰਨ-ਉਚਾਰਨ, ਵਿਆਕਰਨ ਅਤੇ ਸ਼ੈਲੀ ਦੀ ਦ੍ਰਿਸ਼ਟੀ ਤੋਂ ਪ੍ਰਾਕ੍ਰਿਤ ਦੇ ਅਨੇਕ ਭੇਦ ਸਨ । ਇਕ ਅਨੁਮਾਨ ਅਨੁਸਾਰ ਪ੍ਰਾਕ੍ਰਿਤਾਂ ਦੀ ਗਿਣਤੀ ਲੱਗਭਗ 26-27 ਸੀ ਪਰ ਇਨ੍ਹਾਂ ਵਿਚੋਂ ਚੈ ਮੁੱਖ ਸਨ । ਪੂਰਬੀ ਖੇਤਰ ਦੀ ਮਾਗਧੀ ਅਤੇ ਅਰਧ ਮਾਗਧੀ ਪ੍ਰਾਕ੍ਰਿਤ, ਪੱਛਮੀ ਉੱਤਰੀ ਖੇਤਰ ਦੀ ਪੈਸ਼ਾਚੀ ਪ੍ਰਾਕ੍ਰਿਤ, ਮੱਧ ਦੇਸ਼ ਦੀ ਸ਼ੌਰਸੈਨੀ ਪ੍ਰਾਕ੍ਰਿਤ ਅਤੇ ਮਹਾਰਾਸ਼ਟਰ ਦੀ ਮਹਾਰਾਸ਼ਟਰੀ ਪ੍ਰਾਕ੍ਰਿਤ । ਪਰ ਮੌਰੀਆ ਸਮਰਾਟ ਅਸ਼ੋਕ ਤੋਂ ਲੈ ਕੇ ਅਨੇਕ ਪ੍ਰਾਚੀਨ ਲੇਖਾਂ ਤੇ ਸਾਹਿਤ ਵਿਚ ਇਨ੍ਹਾਂ ਪ੍ਰਾਕ੍ਰਿਤਾਂ ਦੀ ਕੁਝ ਕੁਝ ਤੇ ਸ਼ੌਰਸੈਨੀ ਦੀ ਵਿਸ਼ੇਸ਼ ਤੌਰ ਤੇ ਵਰਤੋਂ ਹੋਈ ਹੈ । ਸ਼ੌਰਸੈਨੀ ਕੇਂਦਰੀ ਪ੍ਰਾਕ੍ਰਿਤ ਮੰਨੀ ਜਾਂਦੀ ਹੈ । ਇਹ ਪ੍ਰਾਚੀਨ ਹੱਦ ਦੀ ਮੁੱਖ ਭਾਸ਼ਾ ਸੀ । ਸੰਸਕ੍ਰਿਤ ਨਾਟਕਾਂ ਦੇ ਇਸਤਰੀ ਪਾਤਰ ਵਿਦੂਸ਼ਕ ਅਤੇ ਕੁਝ ਨੀਵੇਂ ਵਰਗ ਦੇ ਪਾਤਰ ਇਸਦੀ ਖੁਲ੍ਹ ਕੇ ਵਰਤੋਂ ਕਰਦੇ ਸਨ । ਕਿਉਂਕਿ ਮੱਧ ਦੇਸ਼ ਸੰਸਕ੍ਰਿਤ ਦੇ ਅਧਿਐਨ ਤੇ ਸਿੱਖਿਆ ਦਾ ਮੁੱਖ ਕੇਂਦਰ ਸੀ, ਇਸ ਲਈ ਸ਼ੌਰਸੈਨੀ ਉਪਰ ਸੰਸਕ੍ਰਿਤ ਦਾ ਕਾਫ਼ੀ ਗਹਿਰਾ ਪ੍ਰਭਾਵ ਰਿਹਾ ।

ਭਾਰਤ ਦੇ ਨਾਟ-ਸ਼ਾਸਤਰ ਅਨੁਸਾਰ ਨਾਟਕਾਂ ਵਿਚ ਇਸ ਪ੍ਰਾਕ੍ਰਿਤ ਦੀ ਵਰਤੋਂ ਕੀਤੀ ਜਾਣੀ ਚਾਹੀਦੀ ਹੈ । ਸਾਡੇ ਸਭ ਤੋਂ ਪ੍ਰਾਚੀਨ ਨਾਟਕ ਅਸ਼ਵਘੋਸ਼ (ਪਹਿਲੀ ਸਦੀ ਈ.) ਦੇ ਲਿਖੇ ਹੋਏ ਹਨ । ਉਨ੍ਹਾਂ ਨਾਟਕਾਂ ਦੇ ਜੋ ਥੋੜ੍ਹੇ-ਥੋੜ੍ਹੇ ਭਾਗ ਮਿਲਦੇ ਹਨ ਉਨ੍ਹਾਂ ਵਿਚ ਮੁੱਖ ਤੌਰ ਤੇ ਸ਼ੌਰਸੈਨੀ ਅਤੇ ਕੁਝ ਅੰਸ਼ਾਂ ਵਿਚ ਮਾਗਧੀ ਅਤੇ ਅਰਧ-ਮਾਗਧੀ ਦੀ ਵਰਤੋਂ ਕੀਤੀ ਮਿਲਦੀ ਹੈ । ਭਾਸ ਦੇ ਨਾਟਕਾਂ ਵਿਚ ਵੀ ਆਮ ਤੌਰ ਤੇ ਸ਼ੌਰਸੈਨੀ ਦਾ ਹੀ ਪ੍ਰਯੋਗ ਕੀਤਾ ਮਿਲਦਾ ਹੈ । ਕਰਪੂਰਮੰਜਰੀ ਦਾ ਗੱਦ ਇਸੇ ਪ੍ਰਾਕ੍ਰਿਤ ਵਿਚ ਹੈ, ਜਿਨ੍ਹਾਂ ਤੋਂ ਬਾਅਦ ਨਾਟਕਾਂ ਦੀ ਪ੍ਰਵਿਰਤੀ ਕੁਝ ਇਸ ਤਰ੍ਹਾਂ ਹੈ ਕਿ ਸ਼ੌਰਸੈਨੀ ਗੱਦ ਦੀ ਅਤੇ ਮਹਾਰਾਸ਼ਟਰੀ ਪਦ ਦੀ ਮੁੱਖ ਭਾਸ਼ਾ ਬਣਦੀ ਜਾਂਦੀ ਹੈ । ਆਧੁਨਿਕ ਵਿਦਵਾਨਾਂ ਦਾ ਮੱਤ ਹੈ ਕਿ ਸ਼ੌਰਸੈਨੀ ਪ੍ਰਾਕ੍ਰਿਤ ਵਿਚੋਂ ਹੀ, ਸਮਾਂ ਲੰਘਣ ਨਾਲ, ਭਾਸ਼ਾ ਵਿਕਾਸ ਦੇ ਕ੍ਰਮ ਅਨੁਸਾਰ ਉਨ੍ਹਾਂ ਵਿਸ਼ੇਸ਼ਤਾਈਆਂ ਦੀ ਉਤਪਤੀ ਹੋਈ ਜਿਹੜੀਆਂ ਅੱਜ ਮਹਾਰਾਸ਼ਟਰੀ ਪ੍ਰਾਕ੍ਰਿਤ ਦੇ ਲੱਛਣ ਮੰਨੀਆਂ ਜਾਂਦੀਆਂ ਹਨ । ਵਰਰੁਚੀ ਹੇਮਚੰਦਰ ਆਦਿ ਵਿਆਕਰਣਕਾਰਾਂ ਨੇ ਆਪਣੇ ਆਪਣੇ ਪ੍ਰਾਕ੍ਰਿਤ-ਵਿਆਕਰਣਾਂ ਵਿਚ ਪਹਿਲੇ ਪੜਾਅ ਦੀ ਪ੍ਰਾਕ੍ਰਿਤ ਦੇ ਆਮ ਲੱਛਣ ਅਤੇ ਬਾਅਦ ਵਿਚ ਸ਼ੌਰਸੈਨੀ ਆਦਿ ਪ੍ਰਾਕ੍ਰਿਤਾਂ ਦੇ ਵਿਸ਼ੇਸ਼ ਲੱਛਣ ਦੱਸੇ ਹਨ ।

ਸ਼ੌਰਸੈਨੀ ਦੇ ਪ੍ਰਮੁਖ ਲੱਛਣ ਨਿਮਨ ਅਨੁਸਾਰ ਹਨ :—

(1) ਦੋ ਸੁਰਾਂ ਵਿਚਕਾਰ ਆਉਣ ਵਾਲਾ ਸੰਸਕ੍ਰਿਤ ਦਾ 'ਤ੍' ਤੇ 'ਥ੍' ਕ੍ਰਮਵਾਰ 'ਦ੍' ਤੇ 'ਧ੍' ਹੋ ਜਾਂਦੇ ਹਨ ਜਿਵੇਂ ਅਤੀਤ > ਅਦੀਦ ਤੇ ਰਥ > ਰਧ । ਇਸੇ ਤਰ੍ਹਾਂ ਕ੍ਰਿਆਪਦਾਂ ਵਿਚ ਭਵਤਿ > ਭੋਦਿ, ਹੋਦਿ ਤੇ ਭੂਤ੍ਵਾ > ਭੋਦੂਣ, ਹੋਦੂਣ ।

(2) ਪਰ ਦੋ ਸੁਰਾਂ ਵਿਚਲੀਆਂ 'ਦ੍' 'ਧ੍' ਧੁਨੀਆਂ ਸੁਰੱਖਿਅਤ ਹਨ (ਜਲਦ: > ਜਲਦੋ) ।

(3) ਸ਼ੌਰਸੈਨੀ ਵਿਚ 'ਕ੍ਸ਼' (ਕਸ਼) ਦਾ ਵਿਕਾਸ 'ਕ੍ਖ' ਵਿਚ ਹੋਇਆ ਤੇ ਚਕ੍ਸ਼ੁ > ਚਕ੍ਖੁ ਤੇ ਇਕ੍ਸ਼ੁ > ਇਕ੍ਖੁ ਵਿਚ ।

(4) ऋ (ਰਿ) ਦਾ ਵਿਕਾਸ 'ਇ' ਵਿਚ ਹੋਇਆ ਹੈ : ਗਿਧ੍ (गृध्र) > ਗਿਦ੍ਧ ।

(5) ਸੰਸਕ੍ਰਿਤ ਦਾ 'ਯ' ਪ੍ਰਤਿਅਯ ਸ਼ੌਰਸੈਨੀ ਵਿਚ 'ਈਅ' ਹੋ ਜਾਂਦਾ ਹੈ ਜਿਵੇਂ ਗਮਯਤੇ (गम्यते) > ਗਮੀਅਦਿ ।

(6) ਇਸ ਵਿਚ ਵਿੱਧੀ (Optative) ਦੇ ਰੂਪ ਸੰਸਕ੍ਰਿਤ ਦੇ ਸਮਾਨ ਹੀ ਰਹਿੰਦੇ ਹਨ । ਮਹਾਰਾਸ਼ਟਰੀ ਤੇ ਮਾਗਧੀ ਪ੍ਰਾਕ੍ਰਿਤ ਵਾਂਗ ਇਨ੍ਹਾਂ ਵਿਚ 'ਏਜ੍ਜ' (एज्ज) ਪ੍ਰਤਿਅਯ ਨਹੀਂ ਲਗਦਾ ਜਿਵੇਂ ਵਰਤੇਤ ( वर्तेत ) ਦਾ 'ਵਟ੍ਟੇ' ਹੁੰਦਾ ਹੈ, ਮਹਾਰਾਸ਼ਟਰੀ ਜਾਂ ਅਰਧ ਮਾਗਧੀ ਵਾਂਗ ਵਟ੍ਟੇਜ੍ਜ (वट्टेज्ज) ਨਹੀਂ ।

(7) ਸ਼ੌਰਸੈਨੀ ਵਿਚ ਕੇਵਲ ਪਰਸਮੈ ਪਦ ਦੀ ਵਰਤੋਂ ਹੁੰਦੀ ਹੈ, ਆਤਮਨੇ ਪਦ ਦੀ ਲੱਗਭਗ ਨਹੀਂ ।

(8) ਸੰਯੁਕਤ ਵਿਅੰਜਨਾਂ ਦੇ ਸਰਲੀਕਰਨ ਦੀ ਪ੍ਰਵਿਰਤੀ ਸ਼ੌਰਸੈਨੀ ਵਿਚ ਮੌਜੂਦ ਹੈ ਪਰ ਅਰਧਮਾਗਧੀ ਜਾਂ ਮਹਾਰਾਸ਼ਟਰੀ ਆਦਿ ਤੋਂ ਘੱਟ (ਉਤ੍ਸਵ > ਉਸ੍ਸਵ > ਉਸਵ) ਇੱਥੇ ਇਸ ਗੱਲ ਦਾ ਵੀ ਜ਼ਿਕਰ ਕਰਨਾ ਯੋਗ ਹੈ ਕਿ ਅਜਿਹੀ ਸਥਿਤੀ ਵਿਚ ਇਹ ਇਸ ਨੂੰ ਦੀਰਘੀਕਰਣ (ਅ > ਆ, ਉ > ਊ) ਦੀ ਪ੍ਰਵਿਰਤੀ ਰਾਹੀਂ ਪੂਰਾ ਕਰ ਲਿਆ ਜਾਂਦਾ ਹੈ ।

(9) ਕੁਝ ਰੂਪਾਂ ਦੇ ਸਬੰਧ ਵਿਚ ਸ਼ੌਰਸੈਨੀ ਸੰਸਕ੍ਰਿਤ ਵੱਲ ਝੁਕੀ ਹੋਈ ਹੈ ਜੋ ਮੱਧ ਦੇਸ਼ ਵਿਚ ਰਹਿਣ ਦਾ ਪ੍ਰਭਾਵ ਹੈ । ਇਸ ਦੀ ਮਹਾਰਾਸ਼ਟਰੀ ਨਾਲ ਵੀ ਕਾਫ਼ੀ ਸਮਾਨਤਾ ਹੈ ।

ਡਾ. ਘੋਸ਼, ਅਨੁਸਾਰ ਪ੍ਰਾਚੀਨ ਸ਼ੌਰਸੈਨੀ ਪ੍ਰਾਕ੍ਰਿਤ ਮਹਾਰਾਸ਼ਟਰੀ ਦੀ ਮਾਂ ਹੈ । 'ਪ੍ਰਾਕ੍ਰਿਤਾਨੁਸ਼ਾਸਨ' ਅਨੁਸਾਰ ਟੱਕ ਪ੍ਰਾਕ੍ਰਿਤ ਸੰਸਕ੍ਰਿਤ ਅਤੇ ਸ਼ੌਰਸੈਨੀ ਦਾ ਮਿਲਿਆ ਜੁਲਿਆ ਰੂਪ ਹੈ । ਮੱਧ ਦੇਸ਼ ਦੀ ਭਾਸ਼ਾ ਹੋਣ ਕਾਰਨ ਸ਼ੌਰਸੈਨੀ ਦਾ ਬੜਾ ਆਦਰ ਰਿਹਾ ਹੈ । ਭਾਸ਼ਾ ਵਿਗਿਆਨ ਅਨੁਸਾਰ ਲੱਗਭਗ ਦੂਜੀ ਸਦੀ ਈ. ਵਿਚ ਨਾਟਕਾਂ ਦੇ ਮੱਧ ਵਿਚ ਆਉਣ

ਵਾਲੇ 'ਤ੍' 'ਦ੍' ਅਤੇ 'ਕ੍' 'ਗ੍' ਆਦਿ ਵਰਨ ਲੁਪਤ ਹੋਣ ਲੱਗ ਪਏ ਤੇ ਇਹੋ ਮਹਾਰਾਸ਼ਟਰੀ ਪ੍ਰਾਕ੍ਰਿਤ ਦੀ ਮੁੱਖ ਵਿਸ਼ੇਸ਼ਤਾ ਮੰਨੀ ਗਈ ਹੈ। ਪ੍ਰਾਕ੍ਰਿਤ ਦਾ ਉਪਲਬਧ ਸਾਹਿਤ ਰਚਨਾ ਦੀ ਦ੍ਰਿਸ਼ਟੀ ਤੋਂ ਉਪਰੋਕਤ ਤੋਂ ਪਹਿਲਾਂ ਦਾ ਹੈ ਸੋ ਉਸ ਵਿਚ ਸ਼ੌਰਸੈਨੀ ਦਾ ਮਿਸ਼ਰਤ ਰੂਪ ਹੀ ਪ੍ਰਾਪਤ ਹੁੰਦਾ ਹੈ। ਪਰ ਸ਼ੁਧ ਰੂਪ ਨਹੀਂ। ਇਸੇ ਕਾਰਨ ਪਿਸ਼ਲ ਆਦਿ ਵਿਦਵਾਨਾਂ ਨੇ ਪ੍ਰਾਕ੍ਰਿਤ ਨੂੰ ਉਪਰੋਕਤ ਪ੍ਰਵਿਰਤੀਆਂ ਦੀ ਬਹੁਲਤਾ ਦੇ ਆਧਾਰ ਤੇ ਜੈਨ ਸ਼ੌਰਸੈਨੀ ਜਾਂ ਜੈਨ ਮਹਾਰਾਸ਼ਟਰੀ ਦਾ ਨਾਂ ਦਿੱਤਾ ਹੈ।

ਜੈਨ ਸ਼ੌਰਸੈਨੀ ਸਾਹਿਤ ਦਿਗੰਬਰ ਜੈਨ ਸਾਹਿਤ ਦੀ ਪਰੰਪਰਾ ਵਿਚ ਆਉਂਦਾ ਹੈ। ਇਸ ਦੀਆਂ ਕੁਝ ਪ੍ਰਮੁੱਖ ਰਚਨਾਵਾਂ ਇਹ ਹਨ— ਸਭ ਤੋਂ ਪ੍ਰਾਚੀਨ ਪੁਸ਼ਪਦੰਤ ਅਤੇ ਭੂਤਬਲੀ ਕ੍ਰਿਤ ਖਟਖੰਡਾਗਮ ਅਤੇ ਗੁਣਧਰ ਕ੍ਰਿਤ ਕਸਾਯ ਪ੍ਰਾਭ੍ਰਿਤ ਨਾਮਕ ਸੂਤਰ ਗ੍ਰੰਥ ਹੈ (ਸਮਾਂ ਲਗਭਗ ਦੂਜੀ ਸਦੀ ਈ.)। ਇਨ੍ਹਾਂ ਦੇ ਵਿਸ਼ਾਲ ਟੀਕੇ ਵੀਰਸੇਨ ਅਤੇ ਜਿਨਸੈਨ ਨੇ ਸ਼ੌਰਸੈਨੀ ਪ੍ਰਾਕ੍ਰਿਤ ਵਿਚ ਹੀ ਲਿਖੇ ਹਨ (9ਵੀਂ ਸਦੀ ਈ.)। ਇਹ ਸਭ ਰਚਨਾਵਾਂ ਗਦ ਵਿਚ ਹਨ। ਪਦ ਵਿਚ ਸਭ ਤੋਂ ਪ੍ਰਾਚੀਨ ਰਚਨਾਵਾਂ ਕੁੰਦਕੁੰਦਾਚਾਰੀਆ ਦੀਆਂ ਹਨ (ਸਮਾਂ ਲਗਭਗ ਤੀਜੀ ਸਦੀ ਈ.)। ਇਨ੍ਹਾਂ ਦੇ ਸਮਯਸਾਰ, ਪ੍ਰਵਚਨਸਾਰ, ਪੰਚਾਸਤਿਕਾਯ ਨਿਯਮਸਾਰ ਆਦਿ ਗ੍ਰੰਥ ਉਪਲਬਧ ਹਨ। ਇਨ੍ਹਾਂ ਗ੍ਰੰਥਾਂ ਵਿਚ ਮੁੱਖ ਤੌਰ ਤੇ ਜੈਨ ਦਰਸ਼ਨ, ਅਧਿਆਤਮ ਅਤੇ ਆਚਾਰ ਦਾ ਵਰਣਨ ਕੀਤਾ ਗਿਆ ਹੈ। ਮੁਨੀ ਆਚਾਰ ਦੇ ਸੰਬੰਧ ਵਿਚ ਮੁੱਖ ਰਚਨਾਵਾਂ ਹਨ: ਸ਼ਿਵਾਰਯ ਕ੍ਰਿਤ ਭਗਵਤੀ ਆਰਾਧਨਾ ਅਤੇ ਵਟਟਕੇਰ ਕ੍ਰਿਤ ਮੂਲਾਚਾਰ। ਅਨਿਤਯ, ਅਸ਼ਰਨ ਆਦਿ ਬਾਰਾਂ ਭਾਵਨਾਵਾਂ ਦਾ ਸੰਖੇਪ ਵਿਚ ਵਰਣਨ ਕੁੰਦਕੁੰਦਾਚਾਰੀਆ ਨੇ ਆਪਣੀ 'ਬਾਰਸ ਅਣੁਵੇਖਾ' ਨਾਮਕ ਰਚਨਾ ਵਿਚ ਕੀਤਾ ਹੈ, ਉਸੇ ਦਾ ਵਿਸਤਾਰ ਸਹਿਤ ਵਰਣਨ ਹੀ ਕਾਰਤੀਕੇਯਾਨੁਪ੍ਰੇਖਿਆ ਵਿਚ ਮਿਲਦਾ ਹੈ ਜਿਸਦੇ ਕਰਤਾ ਦਾ ਨਾਂ ਸਵਾਮੀ ਕਾਰਤੀਕੇਯ ਹੈ (ਸਮਾਂ ਲਗਭਗ ਚੌਥੀ ਸਦੀ ਈ.)। ਯਤੀ ਵ੍ਰਿਸ਼ਭਾਚਾਰੀਆ ਦੀ ਰਚਨਾ ਤਿਲੋਯਪਣਣਤੀ ਵਿਚ ਜੈਨ ਮਾਨਤਾ ਅਨੁਸਾਰ ਤ੍ਰਿਲੋਕੀ ਦਾ ਵਿਸਤਾਰ ਸਹਿਤ ਵਰਣਨ ਕੀਤਾ ਗਿਆ ਹੈ ਅਤੇ ਪਦਮਨੰਦੀ ਕ੍ਰਿਤ ਜੰਬੂਦੀਵ-ਪਣਣਤੀ ਵਿਚ ਜੰਬੂਦੀਪ ਦਾ ਸਚਾਦ੍ਰਾਵ ਅਤੇ ਨਯ ਜੈਨ ਕਿਆਂ ਸ਼ਾਸਤਰ ਦਾ ਪ੍ਰਾਣ ਹੈ। ਇਸਦੀ ਪ੍ਰਤਿਪਾਦਨਾ ਸ਼ੌਰਸੈਨੀ ਪ੍ਰਾਕ੍ਰਿਤ ਵਿਚ ਦੇਵਸੇਨ ਦੀ ਰਚਨਾ ਲਘੂ ਤੇ ਬ੍ਰਿਹਤ ਨਯਚਕ੍ਰ ਵਿਚ ਮਿਲਦੀ ਹੈ।

ਜੈਨ ਕਰਮ ਸਿਧਾਂਤ ਦੀ ਵਿਵੇਚਨਾ ਤੇ ਪ੍ਰਤਿਪਾਦਨਾ ਕਰਨ ਵਾਲਾ ਸ਼ੌਰਸੈਨੀ ਪ੍ਰਾਕ੍ਰਿਤ ਗ੍ਰੰਥ ਹੈ-ਨੇਮੀਚੰਦ ਸਿਧਾਂਤ ਚੱਕਰਵਰਤੀ ਕ੍ਰਿਤ ਗੋਮੱਟਸਾਰ, ਜਿਸਦੀ ਰਚਨਾ ਗੰਗਨਰੇਸ਼ ਮਾਰਸਿੰਘ ਦੇ ਰਾਜਕਾਲ ਵਿਚ ਉਸਦੇ ਹੀ ਮਹਾਮੰਤਰੀ ਚਾਮੁੰਡਰਾਜ ਦੀ ਪ੍ਰੇਰਣਾ ਨਾਲ ਹੋਈ ਸੀ। ਉਪਰੋਕਤ ਸਾਰੀਆਂ ਰਚਨਾਵਾਂ ਪ੍ਰਾਕ੍ਰਿਤ-ਗਾਥਾਵਾਂ ਨਾਲ ਸਬੰਧਤ ਹਨ।

ਜੈਨ ਸਾਹਿਤ ਤੋਂ ਇਲਾਵਾ ਸ਼ੌਰਸੈਨੀ ਪ੍ਰਾਕ੍ਰਿਤ ਦੀ ਵਰਤੋਂ ਰਾਜਸ਼ੇਖਰ ਦੀ ਕਰਪੂਰਮੰਜਰੀ, ਰੁਦ੍ਰਦਾਸ ਕ੍ਰਿਤ ਚੰਦ੍ਰਲੇਖਾ, ਘਨਸ਼ਯਾਮ ਕ੍ਰਿਤ ਆਨੰਦਸੁੰਦਰੀ ਨਾਮਕ ਸਟੱਕ ਵਿਚ ਮਿਲਦਾ ਹੈ। ਭਾਵੇਂ ਕਰਪੂਰਮੰਜਰੀ ਦੇ ਪਹਿਲੇ ਵਿਦਵਾਨ ਸੰਪਾਦਕ ਡਾ. ਸਟੇਨਕੋਨੋ ਨੇ ਦੋਹਨਾਂ ਪ੍ਰਾਚੀਨ ਪ੍ਰਤੀਆਂ ਦੇ ਪ੍ਰਮਾਣ ਦੇ ਵਿਰੁੱਧ ਆਪਣੀ ਇਕ ਧਾਰਨਾ ਦੇ ਬਲ ਤੇ ਗੱਦ ਵਿਚ ਸ਼ੌਰਸੈਨੀ ਤੇ ਪਦ ਵਿਚ ਮਹਾਰਾਸ਼ਟਰੀ ਪ੍ਰਾਕ੍ਰਿਤ ਦੀ ਪ੍ਰਵਿਰਤੀ ਥੋਪਣ ਦਾ ਯਤਨ ਕੀਤਾ ਹੈ, ਫਿਰ ਵੀ ਡਾ. ਮਨਮੋਹਨ ਘੋਸ਼ ਨੇ ਇਸ ਪ੍ਰਵਿਰਤੀ ਨੂੰ ਅਨੁਚਿਤ ਦੱਸ ਕੇ ਸਮੂਹ ਸਟੱਕਾਂ ਵਿਚ ਵੀ ਸ਼ੌਰਸੈਨੀ ਦੀ ਹੀ ਪ੍ਰਵਿਰਤੀ ਸਿੱਧ ਕੀਤੀ ਹੈ। ਬਾਕੀ ਸਟੱਕਾਂ ਵਿਚ ਵੀ ਗੱਦ ਅਤੇ ਪਦ ਵਿਚ ਆਮ ਤੌਰ ਤੇ ਇਕੋ ਜਿਹੀ ਹੀ ਪ੍ਰਾਕ੍ਰਿਤ ਭਾਸ਼ਾ ਦ੍ਰਿਸ਼ਟੀਗੋਚਰ ਹੁੰਦੀ ਹੈ ਜਿਸ ਵਿਚ ਸ਼ੌਰਸੈਨੀ ਦੇ ਵਧੇਰੇ ਲੱਛਣ ਵਿਦਮਾਨ ਹਨ।

ਭਾਸ਼ਾ ਦੇ ਹਰ ਵੇਲੇ ਦੇ ਰੂਪ ਬਦਲਦੇ ਜਨ-ਸਾਹਿਤ ਤੇ ਲੋਕ ਬੋਲੀ। ਸਾਹਿਤਕ ਭਾਸ਼ਾ ਵਿਆਕਰਣ, ਸਾਹਿਤ ਅਤੇ ਪਰੰਪਰਾਵਾਂ ਆਦਿ ਕਾਰਨ ਸਥਿਰ ਹੋ ਜਾਂਦੀ ਹੈ ਅਤੇ ਉਸਦਾ ਭਾਸ਼ਾ ਵਿਗਿਆਨ ਦੀ ਦ੍ਰਿਸ਼ਟੀ ਤੋਂ ਵਿਕਾਸ ਰੁਕ ਜਾਂਦਾ ਹੈ ਪਰ ਜਨ-ਭਾਸ਼ਾ ਗਤੀਸ਼ੀਲ ਰਹਿੰਦੀ ਹੈ। ਇਹ ਕੋਈ ਅਟਕਾ ਨਹੀਂ ਮੰਨਦੀ। ਵੈਦਿਕ ਭਾਸ਼ਾ ਵੀ ਇਸੇ ਤਰ੍ਹਾਂ ਕਈ ਮੰਜ਼ਿਲਾਂ ਪਾਰ ਕਰਦੀ ਉਸ ਪੜਾਅ ਤੇ ਆ ਪੁੱਜਦੀ ਹੈ ਜਿਸ ਨੂੰ ਅਸੀਂ ਅਪਭ੍ਰੰਸ਼ ਭਾਸ਼ਾਵਾਂ ਦਾ ਕਾਲ (ਲਗਭਗ 600 ਈ. ਤੋਂ 1200 ਈ.) ਕਹਿੰਦੇ ਹਾਂ। ਸਾਹਿਤਕ ਅਪਭ੍ਰੰਸ਼ ਦਾ ਵਿਕਾਸ ਮਾਲਵਾ, ਗੁਜਰਾਤ ਤੇ ਰਾਜਸਥਾਨ ਵਿਚ ਕੁਝ ਵਧੇਰੇ ਹੋਇਆ। ਅਪਭ੍ਰੰਸ਼ ਸਾਹਿਤ ਦਾ ਜੋ ਸਾਹਿਤ ਹੈ ਉਸ ਵਿਚ ਭਾਸ਼ਾ ਸਬੰਧੀ ਭੇਦ ਬਹੁਤ ਘੱਟ ਹੈ। ਇਹ ਸਮੁੱਚਾ ਸਾਹਿਤ ਲਗਭਗ ਇਕੋ ਸਾਹਿਤਕ ਭਾਸ਼ਾ ਵਿਚ ਹੈ। ਫਿਰ ਵੀ ਇਸਦੇ ਤਿੰਨ ਪ੍ਰਮੁੱਖ ਭੇਦ ਸਥਾਪਤ ਹੋਏ— ਉਪ-ਨਾਗਰ, ਨਾਗਰ, ਬ੍ਰਾਚਡ। ਇਹ ਤਿੰਨੇ ਅਪਭ੍ਰੰਸ਼ਾਂ ਮੁੱਖ ਸਾਹਿਤਕ ਅਪਭ੍ਰੰਸ਼ਾਂ ਮੰਨੀਆਂ ਜਾਂਦੀਆਂ ਹਨ। ਅਪਭ੍ਰੰਸ਼ ਦੇ ਪ੍ਰਸਿੱਧ ਵਿਆਕਰਣਕਾਰ ਹਾਮਚੰਦ (12ਵੀਂ ਸਦੀ) ਦੇ ਮਤ ਅਨੁਸਾਰ ਨਾਗਰ ਅਪਭ੍ਰੰਸ਼ ਦਾ ਆਧਾਰ ਸ਼ੌਰਸੈਨੀ ਪ੍ਰਾਕ੍ਰਿਤ ਹੈ। ਅਪਭ੍ਰੰਸ਼ ਦੇ ਸਬੰਧ ਵਿਚ ਸਾਡੇ ਗਿਆਨ ਦਾ ਆਧਾਰ ਹੇਮਚੰਦ੍ਰ ਹੈ, ਐਪਰ ਇਸਨੇ ਸਿਰਫ ਨਾਗਰ (ਸ਼ੌਰਸੈਨੀ) ਅਪਭ੍ਰੰਸ਼ ਦਾ ਹੀ ਵਰਣਨ ਕੀਤਾ ਹੈ। ਮਾਰਕੰਡੇਯ ਦੇ ਵਿਆਕਰਣ ਤੋਂ ਅਪਭ੍ਰੰਸ਼ਾਂ ਦੇ ਸਬੰਧ ਵਿਚ ਵਧੇਰੇ ਸਹਾਇਤਾ ਨਹੀਂ ਮਿਲਦੀ। ਸ੍ਰੀ ਹੇਮਚੰਦ੍ਰ ਦੀ ਰਚਨਾ ਤੋਂ ਹੀ ਸ਼ੌਰਸੈਨੀ ਸਬੰਧੀ ਮਹੱਤਵਪੂਰਨ ਗਿਆਨ ਪ੍ਰਾਪਤ ਹੁੰਦਾ ਹੈ।

ਪ੍ਰਸਿੱਧ ਵਿਦਵਾਨ ਡਾ. ਧੀਰੇਂਦ੍ਰ ਵਰਮਾ ਦਾ ਇਹ ਮਤ ਹੈ ਕਿ ਹਰ ਇਕ ਪ੍ਰਾਕ੍ਰਿਤ ਦਾ ਇਕ ਅਪਭ੍ਰੰਸ਼ ਰੂਪ ਸੀ, ਜਿਵੇਂ ਸ਼ੌਰਸੈਨੀ ਪ੍ਰਾਕ੍ਰਿਤ ਦਾ ਸ਼ੌਰਸੈਨੀ ਅਪਭ੍ਰੰਸ਼ ਤੇ ਮਾਗਧੀ ਪ੍ਰਾਕ੍ਰਿਤ ਦਾ ਮਾਗਧੀ ਅਪਭ੍ਰੰਸ਼। ਇਸ ਮਤ ਨਾਲ ਵਧੇਰੇ ਵਿਦਵਾਨ ਸਹਿਮਤ ਹਨ। ਸਾਰ ਇਹ ਨਿਕਲਿਆ ਕਿ ਸ਼ੌਰਸੈਨੀ ਪ੍ਰਾਕ੍ਰਿਤ ਤੋਂ ਅੱਗੇ ਚਲਕੇ ਭਾਸ਼ਾ ਦੇ ਸੁਭਾਵਿਕ ਵਿਕਾਸ ਅਨੁਸਾਰ ਸ਼ੌਰਸੈਨੀ ਅਪਭ੍ਰੰਸ਼ ਦਾ ਜਨਮ ਹੋਇਆ। ਭੋਲਾ ਨਾਥ ਤਿਵਾਰੀ ਅਨੁਸਾਰ ਸ਼ੌਰਸੈਨੀ ਪ੍ਰਾਕ੍ਰਿਤ ਤੋਂ ਵਿਕਸਿਤ ਸ਼ੌਰਸੈਨੀ ਅਪਭ੍ਰੰਸ਼, ਉੱਤਰ ਵਿਚ ਪਹਾੜੀ ਬੋਲੀਆਂ ਦੇ ਖੇਤਰ, ਪੱਛਮੀ-ਉੱਤਰ ਪ੍ਰਦੇਸ਼, ਕੁਝ ਪੂਰਬੀ ਪੰਜਾਬ, ਮੱਧ ਪ੍ਰਦੇਸ਼ ਦੇ ਪੱਛਮੀ ਭਾਗ, ਰਾਜਸਥਾਨ ਅਤੇ ਗੁਜਰਾਤ ਵਿਚ ਬੋਲੀ ਜਾਂਦੀ ਸੀ। ਇਸੇ ਦਾ ਨਿਖਰਿਆ ਹੋਇਆ ਰੂਪ ਹੀ ਸਮਕਾਲੀ ਆਰੀਆ ਭਾਸ਼ਾ ਬੋਲਣ ਵਾਲੇ ਭਾਰਤ ਦੀ ਭਾਸ਼ਾ ਸੀ। ਅਪਭ੍ਰੰਸ਼ ਸਾਹਿਤ ਵਿਚ ਲਗਾਤਾਰ ਇਸੇ ਭਾਸ਼ਾ ਦੀ ਹੀ ਵਰਤੋਂ ਹੋਈ ਹੈ। ਇਸ ਨੂੰ ਪੱਛਮੀ ਅਪਭ੍ਰੰਸ਼, ਨਾਗਰਕ ਅਪਭ੍ਰੰਸ਼, ਨਾਗਰਿਕਾ ਜਾਂ ਨਾਗਰ ਅਪਭ੍ਰੰਸ਼ ਵੀ ਕਹਿੰਦੇ ਹਨ। ਕਦੀ ਕਦੀ ਨਾਗਰਕ ਅਪਭ੍ਰੰਸ਼ ਨਾਂ ਦੀ ਵਰਤੋਂ ਸ਼ੌਰਸੈਨੀ ਅਪਭ੍ਰੰਸ਼ ਦੇ ਗੁਜਰਾਤ ਵਿਚ ਬੋਲੇ ਜਾਣ ਵਾਲੇ ਰੂਪ ਲਈ ਵੀ ਹੁੰਦੀ ਹੈ। ਪਰਮਾਤਮ-ਪ੍ਰਕਾਸ਼, ਯੋਗਸਾਰ, ਪਾਹੁੜ ਦੋਹਾ, ਸਾਵਯਧੰਮ ਦੋਹਾ, ਭਵਿਸਯਤ ਕਹਾ, ਉਪਦੇਸ਼ ਤਰੰਗਿਣੀ, ਸਨਤ ਕੁਮਾਰ ਚਰਿਤ ਅਤੇ ਕੁਮਾਰਪਾਲ ਪ੍ਰਤੀਬੋਧ ਆਦਿ ਇਸ ਭਾਸ਼ਾ ਦੀਆਂ ਪ੍ਰਮੁੱਖ ਸਾਹਿਤਕ ਰਚਨਾਵਾਂ ਹਨ।

ਸ਼ੌਰਸੈਨੀ ਅਪਭ੍ਰੰਸ਼ ਦੀਆਂ ਪ੍ਰਮੁੱਖ ਵਿਸ਼ੇਸ਼ਤਾਈਆਂ ਹੇਠ ਲਿਖੀਆਂ ਹਨ :—

(1) 'ਪ੍ਰਾਕ੍ਰਿਤ ਕਲਪਤਰੂ' ਦੇ ਅਨੁਸਾਰ ਇਸਦਾ ਆਧਾਰ ਮਹਾਰਾਸ਼ਟਰੀ ਅਤੇ ਸ਼ੌਰਸੈਨੀ ਪ੍ਰਾਕ੍ਰਿਤ ਹੈ। (2) ਉਸੇ ਦੇ ਅਨੁਸਾਰ ਇਸ ਵਿਚ ਅਸੰਯੁਕਤ, ਅਨਾਦੀ ਕ੍, ਖ੍, ਤ੍, ਥ੍ ਕ੍ਰਮਵਾਰ ਗ੍, ਘ੍, ਦ੍, ਧ੍, ਹੋ ਜਾਂਦੇ ਹਨ; ਨਾਕ>ਨਾਗ, ਸੁਖ>ਸੁਘ, ਪਤਿਤ੍>ਪਦਿਦ੍, ਸ਼ੇਥ>ਸ਼ੇਧੁ ਆਦਿ। ਐਪਰ 'ਸਕਲ' ਜਿਹੇ ਕੁਝ ਸ਼ਬਦ ਮਹਾਰਾਸ਼ਟਰੀ ਪ੍ਰਾਕ੍ਰਿਤ ਵਾਂਗ 'ਸਅਲ' ਆਦਿ ਹੋ ਜਾਂਦੇ ਹਨ।

(3) 'ਪ੍ਰਾਕ੍ਰਿਤਾਨੁਸ਼ਾਸਨ' ਅਨੁਸਾਰ ਸ਼ (ਸ਼੍, ਸ਼੍) ਦਾ ਸ੍ (ਸ੍) ਹੋ ਜਾਂਦਾ ਹੈ, ਸ਼ੇਸ਼>ਸੇਧੁ ।(4)ਅੰਤਿਮ ਸੁਰ ਹ੍ਰਸਵ ਹੋ ਜਾਂਦਾ ਹੈ ਸੰਧ੍ਯਾ>ਸਾਂਝ । (5) ਸੁਰਾਂ ਦੇ ਸੰਜੋਗ ਵਿਚਕਾਰ ਯ੍, ਵ੍, ਹ੍ ਦਾ ਆਗਮ ਹੋ ਜਾਂਦਾ ਹੈ । (6) ਵਿਦਕਾਲਾ ਸੁਰ-ਮ੍-ਕਦੇ ਕਦੇ-ਵ੍ ਹੋ ਜਾਂਦਾ ਹੈ ਅਤੇ ਪਰਵਰਤੀ ਸੁਰ ਅਨੁਨਾਸਿਕ ਹੋ ਜਾਂਦਾ ਹੈ: ਕਮਲ>ਕੰਵਲ । (7) ਅੰਤਲਾ-ਅ, ਾ, ਿ-ਕਦੀ ਕਦੀ ਅਨੁਨਾਸਿਕ ਹੋ ਜਾਂਦੇ ਹਨ । (8) ਮੁਢਲੇ ਅਲਪਪ੍ਰਾਣ ਸਪਰਸ਼ੀ ਵਰਣਾਂ ਦਾ ਅਨੇਕ ਸ਼ਬਦਾਂ ਵਿਚ ਮਹਾਪ੍ਰਾਣੀਕਰਣ ਹੋ ਜਾਂਦਾ ਹੈ । (9) ਇਸ ਵਿਚ-ਈ-ਦਾ ਇਸਤਰੀ ਪ੍ਰਤਿਅੰ ਅਤੇ 'ਆ' ਦਾ ਪੁਲਿੰਗ ਪ੍ਰਤਿਅੰ ਦੇ ਰੂਪ ਵਿਚ ਵਿਕਾਸ ਹੋ ਚੁੱਕਾ ਸੀ । (10) ਕੁਝ ਪੜਨਾਵਾਂ ਦੇ ਇਕ ਤੋਂ ਵਧੇਰੇ ਰੂਪ ਮਿਲਦੇ ਹਨ । (11) ਵਰਤਮਾਨ ਕਾਲ ਦੇ ਕ੍ਰਿਦੰਤ ਪ੍ਰਤਿਅੰ ਦੀ ਵਰਤੋਂ ਤਿਨਾਂ ਕਾਲਾਂ ਲਈ ਹੋ ਸਕਦੀ ਹੈ । ਕ੍ਰਿਦੰਤ ਦੀ ਵਰਤੋਂ ਕੁਝ ਵਧ ਗਈ ਹੈ ।(12) ਸ਼ੌਰਸੈਨੀ ਅਪਭ੍ਰੰਸ਼ ਵਿਚ ਮੁਕਾਬਲਤਨ ਕਿਰਿਆ-ਰੂਪ ਘੱਟ ਹੋ ਗਏ । ਭਾਵੇਂ ਅਸੀਂ ਸ਼ੌਰਸੈਨੀ ਅਪਭ੍ਰੰਸ਼ ਦੇ ਲੱਛਣਾਂ ਦਾ ਇਥੇ ਵਖਰਿਆਂ ਵਰਣਨ ਕੀਤਾ ਹੈ ਪਰ ਇਹ ਗੱਲ ਧਿਆਨ ਵਿਚ ਰਖਣੀ ਚਾਹੀਦੀ ਹੈ ਕਿ ਸਮੁੱਚੇ ਅਪਭ੍ਰੰਸ਼ ਸਾਹਿਤ ਵਿਚ ਭਾਸ਼ਾ ਸਬੰਧੀ ਭੇਦ ਬਹੁਤ ਘੱਟ ਹੈ ।

ਸ਼ੌਰਸੈਨੀ ਪ੍ਰਾਕ੍ਰਿਤ ਅਤੇ ਅਪਭ੍ਰੰਸ਼ ਦੇ ਪੜਾਅ ਪਾਰ ਕਰਦੀ ਹੋਈ ਆਪਣੇ ਮਹੱਤਵ ਨੂੰ ਸਿੱਧ ਕਰਦੀ ਹੈ । ਆਧੁਨਿਕ ਭਾਰਤੀ ਭਾਸ਼ਾਵਾਂ ਵਿਚੋਂ ਇਸ ਤੋਂ ਹੀ ਪੱਛਮੀ ਹਿੰਦੀ, ਜਿਸ ਵਿਚ ਬ੍ਰਜ, ਖੜੀ ਬੋਲੀ (ਹਿੰਦੀ) ਹਰਿਆਣਵੀ, ਕਨੌਜੀ, ਬੁੰਦੇਲੀ, ਨਿਮਾੜੀ ਆਦਿ ਸ਼ਾਮਲ ਹਨ, ਰਾਜਸਥਾਨੀ (ਮੇਵਾੜੀ, ਮਾਲਵੀ, ਜੈਪੁਰੀ, ਮਾਰਵਾੜੀ), ਪਹਾੜੀ (ਪੱਛਮੀ ਤੇ ਮੱਧਵਰਤੀ ਪਹਾੜੀ) ਤੇ ਗੁਜਰਾਤੀ ਆਦਿ ਆਧੁਨਿਕ ਬੋਲੀਆਂ ਦਾ ਜਨਮ ਹੋਇਆ । ਇਸ ਤਰ੍ਹਾਂ ਇਕ ਵਿਸ਼ਾਲ ਤੇ ਲੰਮੀ ਪਰੰਪਰਾ ਦੀ ਧਾਰਣੀ ਤੇ ਆਧੁਨਿਕ ਭਾਰਤੀ ਭਾਸ਼ਾਵਾਂ ਵਿਚੋਂ ਅਨੇਕ ਪ੍ਰਮੁਖ ਭਾਸ਼ਾਵਾਂ ਨੂੰ ਜਨਮ ਦੇਣ ਵਾਲੀ ਸ਼ੌਰਸੈਨੀ ਦੀ ਭਾਰਤੀ ਭਾਸ਼ਾਵਾਂ ਵਿਚ ਬੜੀ ਉੱਚੀ ਅਤੇ ਮਹੱਤਵਪੂਰਨ ਥਾਂ ਹੈ ।

ਹ. ਪੁ.—ਹਿ. ਵਿ. ਕੋ. 11:311; ਹਿੰ. ਭਾਸ਼ਾ—ਡਾ. ਭੋਲਾਨਾਥ ਤਿਵਾਰੀ; ਭਾਸ਼ਾ ਵਿਗਿਆਨ ਔਰ ਹਿੰਦੀ ਭਾਸ਼ਾ ਕਾ ਇਤਿਹਾਸ—ਸ਼ੰਭੂਨਾਥ ਦਿਵੇਦੀ ।

**ਸੌਵੀਰ :** ਇਸ ਲੋਕਸਮੂਹ ਦਾ ਜ਼ਿਕਰ ਸਿੰਧ ਦੇ ਪੁਰਾਤਨ ਲੋਕਾਂ ਨਾਲ ਮਿਲਦਾ ਹੈ । ਇਨ੍ਹਾਂ ਦਾ ਰਾਜਾ ਵਿਪੁਲ ਕੌਰਵਾਂ ਵੱਲੋਂ ਮਹਾਭਾਰਤ ਦੇ ਯੁੱਧ ਵਿਚ ਲੜਿਆ ਸੀ ਅਤੇ ਅਰਜੁਨ ਦੇ ਹੱਥੋਂ ਮਾਰਿਆ ਗਿਆ ਸੀ । ਇਹ ਲੋਕ ਸ਼ਾਇਦ ਪੰਜਾਬ ਦੇ ਪੱਛਮੀ ਤੇ ਦੱਖਣੀ ਭਾਗ ਦੇ ਵਸਨੀਕ ਸਨ ।

ਇਤਿਹਾਸਕਾਰ ਕਨਿੰਘਮ ਅਨੁਸਾਰ ਸੌਵੀਰ ਇਕ ਮੈਦਾਨੀ ਇਲਾਕਾ ਸੀ । ਜੈਦਰਥ ਵੀ ਸੌਵੀਰ ਅਖਵਾਉਂਦਾ ਸੀ । ਇਹ ਸਿੰਧ, ਸੌਵੀਰ ਤੇ ਸ਼ਿਬੀ ਦੇਸ਼ਾਂ ਦਾ ਰਾਜਾ ਸੀ । ਮਹਾਭਾਰਤ ਵਿਚ ਇਸ ਦੇ ਹੋਰ ਨਾਂ ਹਨ-ਸੈਂਧਵ, ਸੈਂਧਵਕ, ਸੌਵੀਰਜ, ਸੌਵੀਰ ਰਾਜ, ਸਿੰਧੂਰਾਜ, ਸਿੰਧੂ-ਰਾਟ, ਸੁਵੀਰ ਰਾਸ਼ਟ੍ਰਪ । ਇਨ ਅੰਤਲੇ ਨਾਂ ਤੋਂ ਸਪੱਸ਼ਟ ਹੈ ਕਿ ਸੌਵੀਰ ਆਪਣੇ ਸਮੇਂ ਇਕ ਸਥਾਈ ਗਣਤੰਤਰ ਸੀ ।

ਸੁਵੀਰ ਸ਼ਿਬਯ ਨਾਮਕ ਰਾਜਾ ਦਾ ਇਕ ਹੋਰ ਨਾਂ ਸੀ ।

ਪ੍ਰੋ. ਬਾਹਰੀ ਦਾ ਅਨੁਮਾਨ ਹੈ ਕਿ ਸੁਵੀ ਤੇ ਧੀਰ ਸ਼ਬਦਾਂ ਦਾ ਸਬੰਧ ਸੌਵੀਰ, ਸੁਵੀਰ, ਪ੍ਰਵੀਰ, ਧੀਰ ਆਦਿ ਨਾਲ ਪ੍ਰਤੀਤ ਹੁੰਦਾ ਹੈ ।

ਹ. ਪੁ.—ਹਿੰ. ਮਿ. ਕੋ.; ਪ੍ਰਾ. ਚਰਿ. ਕੋ. 1090